# ਉਤਪਤ

## ਦੁਨੀਆਂ ਦੀ ਸ਼ੁਰੂਆਤ
### ਪਹਿਲਾ ਦਿਨ—ਰੌਸ਼ਨੀ

1 ਪਰਮੇਸ਼ੁਰ ਨੇ ਅਕਾਸ਼ ਤੇ ਧਰਤੀ ਨੂੰ ਸਾਜਿਆ। 2ਪਹਿਲਾਂ
ਧਰਤੀ ਬਿਲਕੁਲ ਸੱਖਣੀ ਸੀ; ਧਰਤੀ ਉੱਤੇ ਕੁਝ ਵੀ ਨਹੀਂ
ਸੀ। ਹਨੇਰੇ ਨੇ ਸਮੁੰਦਰ ਨੂੰ ਕੱਜਿਆ ਹੋਇਆ ਸੀ, ਅਤੇ ਪਰਮੇਸ਼ੁਰ
ਦਾ ਆਤਮਾ ਪਾਣੀ ਉੱਤੇ ਚਲਦਾ ਸੀ। 3ਫ਼ੇਰ ਪਰਮੇਸ਼ੁਰ ਨੇ ਆਖਿਆ,
"ਰੌਸ਼ਨੀ ਹੋ ਜਾਵੇ!" ਅਤੇ ਰੌਸ਼ਨੀ ਚਮਕਣ ਲੱਗੀ। 4ਪਰਮੇਸ਼ੁਰ ਨੇ
ਰੌਸ਼ਨੀ ਨੂੰ ਵੇਖਿਆ, ਅਤੇ ਉਸ ਨੇ ਜਾਣਿਆ ਕਿ ਉਹ ਚੰਗੀ ਸੀ।
ਫ਼ੇਰ ਪਰਮੇਸ਼ੁਰ ਨੇ ਰੌਸ਼ਨੀ ਨੂੰ ਹਨੇਰੇ ਤੋਂ ਵੱਖ ਕੀਤਾ। 5ਪਰਮੇਸ਼ੁਰ
ਨੇ ਰੌਸ਼ਨੀ ਨੂੰ "ਦਿਨ" ਦਾ ਨਾਮ ਦਿੱਤਾ, ਅਤੇ ਹਨੇਰੇ ਨੂੰ "ਰਾਤ"
ਦਾ ਨਾਮ ਦਿੱਤਾ।

ਸ਼ਾਮ ਹੋਈ ਅਤੇ ਫ਼ੇਰ ਸਵੇਰ ਹੋਈ। ਇਹ ਪਹਿਲਾ ਦਿਨ ਸੀ।

### ਦੂਸਰਾ ਦਿਨ—ਅਕਾਸ਼

6ਫੇਰ ਪਰਮੇਸ਼ੁਰ ਨੇ ਆਖਿਆ, "ਪਾਣੀ ਨੂੰ ਦੋ ਹਿੱਸਿਆਂ ਵਿੱਚ
ਵੰਡਣ ਲਈ ਵਾਯੂਮੰਡਲ ਹੋਵੇ!" 7ਇਸ ਲਈ ਪਰਮੇਸ਼ੁਰ ਨੇ
ਵਾਯੂਮੰਡਲ ਸਾਜਿਆ ਅਤੇ ਵਾਯੂਮੰਡਲ ਦੇ ਹੇਠਲੇ ਪਾਣੀ ਨੂੰ
ਵਾਯੂਮੰਡਲ ਦੇ ਉੱਪਰਲੇ ਪਾਣੀ ਤੋਂ ਵੱਖ ਕੀਤਾ। ਇਹੀ ਕੁਝ
ਵਾਪਰਿਆ। 8ਪਰਮੇਸ਼ੁਰ ਨੇ ਹਵਾ ਨੂੰ "ਅਕਾਸ਼" ਦਾ ਨਾਮ ਦਿੱਤਾ।
ਸ਼ਾਮ ਹੋਈ, ਅਤੇ ਫੇਰ ਸਵੇਰ ਹੋਈ। ਇਹ ਦੂਸਰਾ ਦਿਨ ਸੀ।

### ਤੀਸਰਾ ਦਿਨ—ਖੁਸ਼ਕ ਜ਼ਮੀਨ ਅਤੇ ਪੌਦੇ

9ਫ਼ੇਰ ਪਰਮੇਸ਼ੁਰ ਨੇ ਆਖਿਆ, "ਅਕਾਸ਼ ਦੇ ਹੇਠਲਾ ਪਾਣੀ
ਇੱਕ ਜਗ੍ਹਾ ਤੇ ਇਕੱਠਾ ਹੋ ਜਾਵੇ ਅਤੇ ਸੁੱਕੀ ਜ਼ਮੀਨ ਪ੍ਰਗਟ ਹੋਵੇ।"
ਇਹੀ ਵਾਪਰਿਆ। 10ਪਰਮੇਸ਼ੁਰ ਨੇ ਖੁਸ਼ਕ ਜ਼ਮੀਨ ਨੂੰ "ਧਰਤੀ"
ਦਾ ਨਾਮ ਦਿੱਤਾ। ਅਤੇ ਪਰਮੇਸ਼ੁਰ ਨੇ ਇਕੱਠੇ ਹੋਏ ਪਾਣੀ ਨੂੰ
"ਸਮੁੰਦਰ" ਦਾ ਨਾਮ ਦਿੱਤਾ। ਪਰਮੇਸ਼ੁਰ ਨੇ ਦੇਖਿਆ ਕਿ ਇਹ
ਚੰਗਾ ਸੀ।

11ਫ਼ੇਰ ਪਰਮੇਸ਼ੁਰ ਨੇ ਆਖਿਆ, "ਧਰਤੀ ਘਾਹ ਤੇ ਪੌਦੇ ਉਗਾਵੇ
ਜਿਹੜੇ ਅਨਾਜ਼ ਅਤੇ ਫ਼ਲਦਾਰ ਰੁੱਖ ਪੈਦਾ ਕਰਨ ਜਿਹੜੇ ਬੀਜ਼ਾਂ
ਵਾਲੇ ਫ਼ਲ ਪੈਦਾ ਕਰਨ। ਉਹ ਧਰਤੀ ਉੱਤੇ ਉੱਗਣ ਅਤੇ ਆਪਣੀ
ਕਿਸਮ ਅਨੁਸਾਰ ਬੀਜ਼ ਪੈਦਾ ਕਰਨ। ਇਹੀ ਕੁਝ ਵਾਪਰਿਆ।"
12ਧਰਤੀ ਨੇ ਅਨਾਜ਼ ਪੈਦਾ ਕਰਨ ਵਾਲਾ ਘਾਹ ਅਤੇ ਪੌਦੇ ਉਗਾਏ
ਅਤੇ ਇਸਨੇ ਰੁੱਖ ਉਗਾਏ ਜਿਨ੍ਹਾਂ ਤੇ ਬੀਜ਼ਾਂ ਵਾਲੇ ਫ਼ਲ ਸਨ। ਹਰ
ਪੌਦੇ ਨੇ ਆਪਣੀ ਕਿਸਮ ਦੇ ਬੀਜ ਬਣਾਏ। ਅਤੇ ਪਰਮੇਸ਼ੁਰ
ਨੇ ਦੇਖਿਆ ਕਿ ਇਹ ਚੰਗਾ ਸੀ। 13ਸ਼ਾਮ ਹੋਈ ਅਤੇ ਫੇਰ ਸਵੇਰ
ਹੋ ਗਈ। ਇਹ ਤੀਸਰਾ ਦਿਨ ਸੀ।

### ਚੌਥਾ ਦਿਨ—ਸੂਰਜ, ਚੰਨ ਅਤੇ ਤਾਰੇ

14ਫ਼ੇਰ ਪਰਮੇਸ਼ੁਰ ਨੇ ਆਖਿਆ, "ਰਾਤਾਂ ਨੂੰ ਦਿਨਾਂ ਨਾਲੋਂ ਵੱਖ
ਕਰਨ ਲਈ ਅਕਾਸ਼ ਵਿੱਚ ਰੌਸ਼ਨੀਆਂ ਹੋਣ। ਇਹ ਰੌਸ਼ਨੀਆਂ
ਪਰਬਾਂ ਦੀਆਂ ਰੁੱਤਾਂ ਅਤੇ ਦਿਨਾਂ ਅਤੇ ਸਾਲਾਂ ਲਈ ਸੰਕੇਤ ਹੋਣ।
15ਇਹ ਰੌਸ਼ਨੀਆਂ ਧਰਤੀ ਉੱਤੇ ਰੌਸ਼ਨੀ ਚਮਕਾਉਣ ਲਈ ਆਕਾਸ਼
ਵਿੱਚ ਹੋਣਗੀਆਂ।" ਅਤੇ ਇਹੀ ਵਾਪਰਿਆ।

16ਇਸ ਲਈ ਪਰਮੇਸ਼ੁਰ ਨੇ ਦੋ ਵਿਸ਼ਾਲ ਰੌਸ਼ਨੀਆਂ ਸਾਜੀਆਂ।
ਪਰਮੇਸ਼ੁਰ ਨੇ ਦਿਨ ਤੇ ਹਕੂਮਤ ਕਰਨ ਲਈ ਵਿਸ਼ਾਲ ਰੌਸ਼ਨੀ
ਅਤੇ ਰਾਤ ਤੇ ਹਕੂਮਤ ਕਰਨ ਲਈ ਛੋਟੀ ਰੌਸ਼ਨੀ ਦੀ ਸਾਜਨਾ
ਕੀਤੀ। ਉਸ ਨੇ ਤਾਰੇ ਵੀ ਸਾਜੇ। 17ਪਰਮੇਸ਼ੁਰ ਨੇ ਇਨ੍ਹਾਂ ਰੌਸ਼ਨੀਆਂ
ਨੂੰ ਧਰਤੀ ਉੱਤੇ ਚਮਕਣ ਲਈ ਆਕਾਸ਼ ਵਿੱਚ ਧਰ ਦਿੱਤਾ।
18ਪਰਮੇਸ਼ੁਰ ਨੇ ਇਨ੍ਹਾਂ ਰੌਸ਼ਨੀਆਂ ਨੂੰ ਦਿਨ ਅਤੇ ਰਾਤ ਉੱਤੇ
ਹਕੂਮਤ ਕਰਨ ਲਈ ਅਕਾਸ਼ ਵਿੱਚ ਪਾ ਦਿੱਤਾ। ਇਨ੍ਹਾਂ ਰੌਸ਼ਨੀਆਂ
ਨੇ ਰੌਸ਼ਨੀ ਨੂੰ ਹਨੇਰੇ ਨਾਲੋਂ ਵੱਖ ਕਰ ਦਿੱਤਾ ਅਤੇ ਪਰਮੇਸ਼ੁਰ ਨੇ
ਵੇਖਿਆ ਇਹ ਚੰਗਾ ਸੀ।

19ਸ਼ਾਮ ਹੋ ਗਈ ਅਤੇ ਫ਼ੇਰ ਸਵੇਰ ਹੋਈ। ਇਹ ਚੌਥਾ ਦਿਨ
ਸੀ।

### ਪੰਜਵਾਂ ਦਿਨ—ਸਮੁੰਦਰੀ ਜੀਵ ਅਤੇ ਪੰਛੀ

20ਪਰਮੇਸ਼ੁਰ ਨੇ ਆਖਿਆ, "ਪਾਣੀ ਬਹੁਤ ਸਾਰੇ ਜੀਵਿਤ
ਪ੍ਰਾਣੀਆਂ ਨਾਲ ਭਰ ਜਾਵੇ ਅਤੇ ਅਕਾਸ਼ ਦੇ ਵਾਯੂਮੰਡਲ ਦੇ ਆਰ-
ਪਾਰ ਪੰਛੀ ਉੱਡਦੇ ਰਹਿਣ।" 21ਇਸ ਲਈ ਪਰਮੇਸ਼ੁਰ ਨੇ ਵਿਸ਼ਾਲ
ਸਮੁੰਦਰੀ ਜਾਨਵਰਾਂ ਅਤੇ ਹਰ ਤਰ੍ਹਾਂ ਦੇ ਜੀਵਿਤ ਪ੍ਰਾਣੀਆਂ ਦੀ
ਸਾਜਨਾ ਕੀਤੀ ਜੋ ਸਮੁੰਦਰ ਵਿੱਚ ਵਿਚਰਦੇ ਹਨ। ਪਰਮੇਸ਼ੁਰ ਨੇ
ਅਕਾਸ਼ ਵਿੱਚ ਉੱਡਣ ਵਾਲੇ ਹਰ ਪ੍ਰਕਾਰ ਦੇ ਪੰਛੀਆਂ ਨੂੰ ਸਾਜਿਆ।
ਅਤੇ ਪਰਮੇਸ਼ੁਰ ਨੇ ਵੇਖਿਆ ਇਹ ਚੰਗਾ ਸੀ।

22ਪਰਮੇਸ਼ੁਰ ਨੇ ਇਨ੍ਹਾਂ ਜਾਨਵਰਾਂ ਨੂੰ ਅਸੀਸ ਦਿੱਤੀ। ਪਰਮੇਸ਼ੁਰ
ਨੇ ਉਨ੍ਹਾਂ ਨੂੰ ਬਹੁਤ ਸਾਰੇ ਬੱਚੇ ਪੈਦਾ ਕਰਨ ਅਤੇ ਸਮੁੰਦਰ ਨੂੰ ਭਰ
ਦੇਣ ਲਈ ਆਖਿਆ ਅਤੇ ਪਰਮੇਸ਼ੁਰ ਨੇ ਧਰਤੀ ਉਤਲੇ ਪੰਛੀਆਂ
ਨੂੰ ਹੋਰ ਅਨੇਕਾਂ ਪੰਛੀ ਪੈਦਾ ਕਰਨ ਲਈ ਆਖਿਆ।

23ਸ਼ਾਮ ਹੋ ਗਈ ਅਤੇ ਫ਼ੇਰ ਸਵੇਰ ਹੋਈ। ਇਹ ਪੰਜਵਾਂ
ਦਿਨ ਸੀ।

### ਛੇਵਾਂ ਦਿਨ—ਧਰਤੀ ਉਤਲੇ ਜਾਨਵਰ ਅਤੇ ਲੋਕ

24ਫ਼ੇਰ ਪਰਮੇਸ਼ੁਰ ਨੇ ਆਖਿਆ, “ਧਰਤੀ ਹਰ ਪ੍ਰਕਾਰ ਦੇ ਜੀਵਿਤ
ਪ੍ਰਾਣੀਆਂ ਨੂੰ ਪੈਦਾ ਕਰੇ। ਇੱਥੇ ਹਰ ਪ੍ਰਕਾਰ ਦੇ ਪਾਲਤੂ ਅਤੇ
ਰੀਂਗਣ ਵਾਲੇ ਜਾਨਵਰ ਅਤੇ ਜੰਗਲੀ ਜਾਨਵਰ ਹੋਣ।” ਇਹੀ
ਕੁਝ ਵਾਪਰਿਆ।

25ਇਸ ਤਰ੍ਹਾਂ, ਪਰਮੇਸ਼ੁਰ ਨੇ ਹਰ ਤਰ੍ਹਾਂ ਦੇ ਜੰਗਲੀ ਜਾਨਵਰ,
ਹਰ ਪ੍ਰਕਾਰ ਦੇ ਪਾਲਤੂ ਜਾਨਵਰ ਅਤੇ ਧਰਤੀ ਉੱਤੇ ਰੀਂਗਣ
ਵਾਲੇ ਹਰ ਪ੍ਰਕਾਰ ਦੇ ਜਾਨਵਰਾਂ ਦੀ ਸਾਜਨਾ ਕੀਤੀ। ਪਰਮੇਸ਼ੁਰ
ਨੇ ਵੇਖਿਆ ਇਹ ਚੰਗਾ ਸੀ।

26ਫ਼ੇਰ ਪਰਮੇਸ਼ੁਰ ਨੇ ਆਖਿਆ, “ਆਓ ਹੁਣ ਆਦਮੀ ਦੀ
ਸਾਜਨਾ ਕਰੀਏ। ਅਸੀਂ ਲੋਕਾਂ ਨੂੰ ਆਪਣੀ ਨਕਲ ਦੇ ਰੂਪ ਵਿੱਚ
ਸਾਜਾਂਗੇ। ਲੋਕ ਸਾਡੇ ਵਰਗੇ ਹੋਣਗੇ। ਉਹ ਸਮੁੰਦਰ ਦੇ ਸਾਰੇ
ਜੀਵਾਂ ਅਤੇ ਹਵਾ ਦੇ ਸਾਰੇ ਪੰਛੀਆਂ ਉੱਤੇ ਰਾਜ ਕਰਨਗੇ। ਉਹ
ਸਾਰੇ ਵੱਡੇ ਜਾਨਵਰਾਂ ਅਤੇ ਧਰਤੀ ਉੱਤੇ ਰੀਂਗਣ ਵਾਲੇ ਸਾਰੇ
ਛੋਟੇ ਜੀਵਾਂ ਉੱਤੇ ਰਾਜ ਕਰਨਗੇ।”

27ਇਸ ਲਈ ਪਰਮੇਸ਼ੁਰ ਨੇ ਆਦਮੀ ਨੂੰ ਆਪਣੇ ਅਕਸ ਵਿੱਚ
ਸਾਜਿਆ। ਉਸ ਨੇ ਉਸ ਨੂੰ ਆਪਣੇ ਖੁਦ ਦੇ ਚਰਿਤ੍ਰ ਮੁਤਾਬਿਕ
ਸਾਜਿਆ। ਉਸ ਨੇ ਉਨ੍ਹਾਂ ਨੂੰ ਨਰ ਅਤੇ ਨਾਰੀ ਦੇ ਰੂਪ ਵਿੱਚ
ਸਾਜਿਆ। 28ਪਰਮੇਸ਼ੁਰ ਨੇ ਉਨ੍ਹਾਂ ਨੂੰ ਅਸੀਸ ਦਿੱਤੀ ਅਤੇ ਆਖਿਆ,
“ਬਹੁਤ ਸਾਰੇ ਬੱਚੇ ਪੈਦਾ ਕਰੋ। ਧਰਤੀ ਨੂੰ ਭਰ ਦਿਓ ਅਤੇ ਇਸਨੂੰ
ਆਪਣੇ ਅਧਿਕਾਰ ਵਿੱਚ ਲੈ ਲਵੋ। ਸਮੁੰਦਰੀ ਜੀਵਾਂ ਅਤੇ ਹਵਾਈ
ਪੰਛੀਆਂ ਉੱਤੇ ਰਾਜ ਕਰੋ। ਧਰਤੀ ਉੱਤੇ ਤੁਰਨ ਫ਼ਿਰਨ ਵਾਲੀ
ਹਰ ਸ਼ੈਅ ਉੱਤੇ ਰਾਜ ਕਰੋ।”

29ਪਰਮੇਸ਼ੁਰ ਨੇ ਆਖਿਆ, “ਮੈਂ ਤੁਹਾਨੂੰ ਅਨਾਜ਼ ਪੈਦਾ ਕਰਨ
ਵਾਲੇ ਸਮੂਹ ਪੌਦੇ ਅਤੇ ਸਮੂਹ ਫ਼ਲਦਾਰ ਰੁੱਖ ਦੇ ਰਿਹਾ ਹਾਂ। ਉਹ
ਰੁੱਖ ਬੀਜਾਂ ਵਾਲੇ ਫ਼ਲ ਪੈਦਾ ਕਰਦੇ ਹਨ। ਇਹ ਅਨਾਜ਼ ਅਤੇ ਫ਼ਲ
ਤੁਹਾਡਾ ਭੋਜਨ ਹੋਣਗੇ। 30ਅਤੇ ਮੈਂ ਸਮੂਹ ਹਰੇ ਪੌਦੇ ਜਾਨਵਰਾਂ
ਨੂੰ ਦੇ ਰਿਹਾ ਹਾਂ। ਉਹ ਹਰੇ ਪੌਦੇ ਉਨ੍ਹਾਂ ਦਾ ਭੋਜਨ ਹੋਣਗੇ।
ਧਰਤੀ ਉਤਲਾ ਹਰ ਜਾਨਵਰ, ਹਵਾ ਵਿਚਲਾ ਹਰ ਪੰਛੀ, ਅਤੇ
ਉਹ ਸਾਰੇ ਛੋਟੇ ਜੀਵ ਜਿਹੜੇ ਧਰਤੀ ਉੱਤੇ ਰੀਂਗਦੇ ਹਨ, ਉਸ
ਭੋਜਨ ਨੂੰ ਖਾਣਗੇ।” ਅਤੇ ਇਹ ਸਾਰੀਆਂ ਗੱਲਾਂ ਵਾਪਰ ਗਈਆਂ।

31ਪਰਮੇਸ਼ੁਰ ਨੇ ਉਨ੍ਹਾਂ ਸਾਰੀਆਂ ਚੀਜ਼ਾਂ ਵੱਲ ਤੱਕਿਆ ਜੋ ਉਸਨੇ
ਸਾਜੀਆਂ ਸਨ ਅਤੇ ਉਸ ਨੇ ਵੇਖਿਆ ਕਿ ਸਭ ਕੁਝ ਬਹੁਤ ਚੰਗਾ
ਸੀ। ਸ਼ਾਮ ਹੋ ਗਈ ਅਤੇ ਫ਼ੇਰ ਸਵੇਰ ਹੋਈ। ਇਹ ਛੇਵਾਂ ਦਿਨ ਸੀ।

### ਸੱਤਵਾਂ ਦਿਨ—ਅਰਾਮ

2 ਇਸ ਤਰ੍ਹਾਂ ਧਰਤੀ ਅਕਾਸ਼ ਅਤੇ ਉਨ੍ਹਾਂ ਵਿਚਲੀ ਹਰ ਸ਼ੈਅ
ਦੀ ਸਾਜਨਾ ਸੰਪੂਰਨ ਹੋ ਗਈ। 2ਪਰਮੇਸ਼ੁਰ ਨੇ ਆਪਣਾ
ਕੰਮ, ਜੋ ਉਹ ਕਰ ਰਿਹਾ ਸੀ ਖ਼ਤਮ ਕਰ ਲਿਆ। ਇਸ ਲਈ
ਪਰਮੇਸ਼ੁਰ ਨੇ ਸੱਤਵੇਂ ਦਿਨ ਅਰਾਮ ਕੀਤਾ। 3ਪਰਮੇਸ਼ੁਰ ਨੇ ਸੱਤਵੇਂ
ਦਿਨ ਨੂੰ ਅਸੀਸ ਦਿੱਤੀ ਅਤੇ ਇਸ ਨੂੰ ਪਵਿੱਤਰ ਦਿਨ ਬਣਾਇਆ,
ਕਿਉਂ ਕਿ ਉਸ ਨੇ ਉਨ੍ਹਾਂ ਸਾਰੇ ਕੰਮਾਂ ਤੋਂ ਅਰਾਮ ਲਿਆ ਜੋ ਉਹ
ਸੰਸਾਰ ਦੀ ਸਾਜਨਾ ਕਰਨ ਵੇਲੇ ਕਰ ਰਿਹਾ ਸੀ।

### ਮਨੁੱਖਤਾ ਦੀ ਸ਼ੁਰੂਆਤ

4ਇਹ ਅਕਾਸ਼ ਅਤੇ ਧਰਤੀ ਦਾ ਇਤਿਹਾਸ ਹੈ। ਇਹ ਉਨ੍ਹਾਂ
ਗੱਲਾਂ ਦੀ ਕਹਾਣੀ ਹੈ ਜਿਹੜੀਆਂ ਪਰਮੇਸ਼ੁਰ ਦੇ ਧਰਤੀ ਅਤੇ
ਅਕਾਸ਼ ਬਨਾਉਣ ਵੇਲੇ ਵਾਪਰੀਆਂ। 5ਇਹ ਜ਼ਮੀਨ ਉੱਤੇ ਪੌਦੇ
ਉੱਗਣ ਤੋਂ ਪਹਿਲਾਂ ਦੀ ਗੱਲ ਹੈ। ਖੇਤਾਂ ਵਿੱਚ ਕੁਝ ਵੀ ਨਹੀਂ
ਉੱਗ ਰਿਹਾ ਸੀ। ਇਹ ਇਸ ਲਈ ਸੀ ਕਿਉਂ ਕਿ ਯਹੋਵਾਹ ਪਰਮੇਸ਼ੁਰ
ਨੇ ਹਾਲੇ ਮੀਂਹ ਨਹੀਂ ਭੇਜਿਆ ਸੀ ਅਤੇ ਉੱਥੇ ਪੌਦਿਆਂ ਦੀ ਦੇਖ
ਭਾਲ ਕਰਨ ਲਈ ਕੋਈ ਵੀ ਮਨੁੱਖ ਨਹੀਂ ਸੀ। 6ਇਸਦੀ ਜਗ੍ਹਾ,
ਧਰਤੀ ਵਿੱਚੋਂ ਇੱਕ ਧੁੰਦ* ਆਈ ਅਤੇ ਜ਼ਮੀਨ ਨੂੰ ਗਿੱਲਾ ਕੀਤਾ।
7ਫ਼ੇਰ ਯਹੋਵਾਹ ਪਰਮੇਸ਼ੁਰ ਨੇ ਧਰਤੀ ਤੋਂ ਮਿੱਟੀ ਲਈ ਅਤੇ
ਆਦਮ ਨੂੰ ਸਾਜਿਆ। ਯਹੋਵਾਹ ਨੇ ਆਦਮ ਦੇ ਨੱਕ ਵਿੱਚ ਜੀਵਨ
ਦਾ ਸਾਹ ਫ਼ੂਕਿਆ, ਅਤੇ ਆਦਮ ਜਿਉਂਦਾ ਜੀਵ ਬਣ ਗਿਆ।
8ਫ਼ੇਰ ਯਹੋਵਾਹ ਪਰਮੇਸ਼ੁਰ ਨੇ ਪੂਰਬ ਵਿੱਚ ਅਦਨ ਨਾਮ ਦੇ ਇੱਕ
ਸਥਾਨ ਉੱਤੇ ਇੱਕ ਬਾਗ਼ ਲਾਇਆ। ਯਹੋਵਾਹ ਪਰਮੇਸ਼ੁਰ ਨੇ ਆਪਣੇ
ਦੁਆਰਾ ਸਾਜੇ ਹੋਏ ਆਦਮ ਨੂੰ ਉਸ ਬਾਗ਼ ਵਿੱਚ ਰੱਖ ਦਿੱਤਾ।
9ਯਹੋਵਾਹ ਪਰਮੇਸ਼ੁਰ ਨੇ ਜ਼ਮੀਨ ਵਿੱਚੋਂ ਰੁੱਖ ਉਗਾਏ: ਹਰ
ਖੂਬਸੂਰਤ ਰੁੱਖ ਅਤੇ ਹਰ ਉਹ ਰੁੱਖ ਜੋ ਭੋਜਨ ਲਈ ਚੰਗਾ ਸੀ।
ਬਾਗ਼ ਦੇ ਮੱਧ ਵਿੱਚ, ਯਹੋਵਾਹ ਪਰਮੇਸ਼ੁਰ ਨੇ ਜੀਵਨ ਦਾ ਰੁੱਖ
ਲਾਇਆ ਅਤੇ ਉਹ ਰੁੱਖ ਵੀ ਲਾਇਆ ਜੋ ਗਿਆਨ ਦਿੰਦਾ ਸੀ
ਕਿ, ਕੀ ਚੰਗਾ ਸੀ ਤੇ ਕੀ ਮਾੜਾ। 10ਅਦਨ ਵਿੱਚ ਇੱਕ ਨਦੀ
ਵਗਦੀ ਸੀ ਜਿਹੜੀ ਬਾਗ਼ ਨੂੰ ਸਿੰਜਦੀ ਸੀ। ਉਹ ਨਦੀ ਫ਼ੇਰ ਚਾਰ
ਸ਼ਾਖਾਵਾਂ ਵਿੱਚ ਪਾਟ ਗਈ। 11ਪਹਿਲੀ ਨਦੀ ਦਾ ਨਾਮ ਪੀਸ਼ੋਨ
ਸੀ। ਇਹ ਨਦੀ ਹਵੀਲਾਹ, ਦੇ ਸਮੁੱਚੇ ਦੇਸ਼ ਦੇ ਦੁਆਲੇ ਵਗਦੀ
ਸੀ ਜਿੱਥੇ ਸੋਨਾ ਹੈ। 12(ਹਵੀਲਾਹ ਵਿਚਲਾ ਸੋਨਾ ਚੰਗਾ ਹੈ। ਉਸ
ਦੇਸ਼ ਵਿੱਚ ਮੋਤੀ ਅਤੇ ਸੁਲੇਮਾਨੀ ਵੀ ਹਨ।) 13ਦੂਸਰੀ ਨਦੀ ਦਾ
ਨਾਮ ਗੀਹੋਨ ਸੀ। ਇਹ ਨਦੀ ਸਮੁੱਚੇ ਕੂਸ਼ ਦੇਸ਼ ਦੁਆਲੇ ਵਗਦੀ
ਸੀ। 14ਤੀਸਰੀ ਨਦੀ ਦਾ ਨਾਮ ਹਿੱਦਕਾਲ ਸੀ। ਇਹ ਨਦੀ
ਅੱਸ਼ੂਰ ਦੇ ਪੂਰਬ ਵਿੱਚ ਵਗਦੀ ਸੀ। ਚੌਥੀ ਨਦੀ ਫ਼ਰਾਤ ਸੀ।

15ਯਹੋਵਾਹ ਪਰਮੇਸ਼ੁਰ ਨੇ ਆਦਮ ਨੂੰ ਅਦਨ ਦੇ ਬਾਗ਼ ਵਿੱਚ
ਜ਼ਮੀਨ ਉੱਤੇ ਕੰਮ ਕਰਨ ਅਤੇ ਬਾਗ਼ ਦੀ ਦੇਖ ਭਾਲ ਲਈ ਰੱਖਿਆ।
16ਯਹੋਵਾਹ ਪਰਮੇਸ਼ੁਰ ਨੇ ਆਦਮ ਨੂੰ ਇਹ ਆਦੇਸ਼ ਦਿੱਤਾ।
ਯਹੋਵਾਹ ਪਰਮੇਸ਼ੁਰ ਨੇ ਆਖਿਆ, “ਤੂੰ ਬਾਗ਼ ਵਿਚਲੇ ਹਰ ਰੁੱਖ
ਦਾ ਫ਼ਲ ਖਾ ਸਕਦਾ ਹੈਂ। 17ਪਰ ਤੈਨੂੰ ਉਸ ਰੁੱਖ ਦਾ ਫ਼ਲ ਨਹੀਂ
ਖਾਣਾ ਚਾਹੀਦਾ ਜਿਹੜਾ ਗਿਆਨ ਦਿੰਦਾ ਕਿ ਕੀ ਚੰਗਾ ਤੇ ਕੀ
ਬੁਰਾ। ਜੇ ਤੂੰ ਉਸ ਰੁੱਖ ਦਾ ਫ਼ਲ ਖਾਵੇਂਗਾ ਤਾਂ ਤੂੰ ਮਰ ਜਾਵੇਂਗਾ।”

### ਪਹਿਲੀ ਔਰਤ

18ਫ਼ੇਰ ਯਹੋਵਾਹ ਪਰਮੇਸ਼ੁਰ ਨੇ ਆਖਿਆ, “ਆਦਮ ਲਈ
ਇਕੱਲਿਆਂ ਹੋਣਾ ਚੰਗੀ ਗੱਲ ਨਹੀਂ। ਮੈਂ ਉਸ ਲਈ ਇੱਕ ਸਹਾਇਕ
ਸਾਜਾਂਗਾ ਜੋ ਉਸ ਵਰਗਾ ਹੋਵੇਗਾ।”

19ਯਹੋਵਾਹ ਪਰਮੇਸ਼ੁਰ ਨੇ ਧਰਤੀ ਦੀ ਮਿੱਟੀ ਲਈ ਅਤੇ ਖੇਤਾਂ
ਦੇ ਹਰ ਜਾਨਵਰ ਅਤੇ ਅਕਾਸ਼ ਦੇ ਹਰ ਪੰਛੀ ਦੀ ਸਾਜਨਾ ਕੀਤੀ।

---

**ਧੁੰਦ** ਜਾਂ, “ਪਾਣੀ।”

ਯਹੋਵਾਹ ਪਰਮੇਸ਼ੁਰ ਨੇ ਇਹ ਸਾਰੇ ਜਾਨਵਰ ਆਦਮੀ ਕੋਲ ਇਹ
ਦੇਖਣ ਲਈ ਲਿਆਂਦੇ ਕਿ ਉਹ ਉਨ੍ਹਾਂ ਨੂੰ ਕੀ ਬੁਲਾਉਂਦਾ ਹੈ।
ਆਦਮੀ ਨੇ ਹਰ ਇੱਕ ਜਾਨਵਰ ਨੂੰ ਨਾਮ ਦਿੱਤਾ। **20**ਆਦਮੀ ਨੇ
ਪਾਲਤੂ ਜਾਨਵਰਾਂ, ਅਕਾਸ਼ ਦੇ ਸਾਰੇ ਪੰਛੀਆਂ ਅਤੇ ਸਾਰੇ ਜੰਗਲੀ
ਜਾਨਵਰਾਂ ਦੇ ਨਾਮ ਵੀ ਧਰੇ। ਆਦਮੀ ਨੇ ਅਨੇਕਾਂ ਜਾਨਵਰ ਅਤੇ
ਪੰਛੀ ਵੇਖੇ, ਪਰ ਉਸ ਨੂੰ ਕੋਈ ਵੀ ਅਜਿਹਾ ਸਹਾਇਕ ਨਹੀਂ
ਲੱਭਿਆ ਜੋ ਉਸ ਲਈ ਜਚਦਾ ਹੋਵੇ। **21**ਇਸ ਲਈ ਯਹੋਵਾਹ
ਪਰਮੇਸ਼ੁਰ ਨੇ ਆਦਮੀ ਨੂੰ ਗਹਿਰੀ ਨੀਂਦ ਵਿੱਚ ਸੁਲਾ ਦਿੱਤਾ।
ਜਦੋਂ ਆਦਮੀ ਸੁੱਤਾ ਹੋਇਆ ਸੀ, ਯਹੋਵਾਹ ਪਰਮੇਸ਼ੁਰ ਨੇ ਆਦਮੀ
ਦੇ ਸ਼ਰੀਰ ਦੀ ਇੱਕ ਪੱਸਲੀ ਲਈ। ਫ਼ੇਰ ਯਹੋਵਾਹ ਪਰਮੇਸ਼ੁਰ ਨੇ
ਆਦਮੀ ਦੀ ਚਮੜੀ ਦੀ ਉਹ ਥਾਂ ਬੰਦ ਕਰ ਦਿੱਤੀ ਜਿੱਥੋਂ ਉਸ ਨੇ
ਪੱਸਲੀ ਕੱਢੀ ਸੀ। **22**ਯਹੋਵਾਹ ਪਰਮੇਸ਼ੁਰ ਨੇ ਉਸ ਪੱਸਲੀ ਤੋਂ ਜੋ
ਉਸਨੇ ਆਦਮੀ ਚੋਂ ਕੱਢੀ ਸੀ ਇੱਕ ਔਰਤ ਸਾਜੀ। ਫ਼ੇਰ ਯਹੋਵਾਹ
ਪਰਮੇਸ਼ੁਰ ਔਰਤ ਨੂੰ ਆਦਮ ਕੋਲ ਲੈ ਆਇਆ। **23**ਆਦਮੀ ਨੇ
ਆਖਿਆ,

"ਆਖਿਰਕਾਰ! ਮੇਰੇ ਵਰਗਾ ਇੱਕ ਇਨਸਾਨ! ਉਸ ਦੀਆਂ ਹੱਡੀਆਂ ਮੇਰੀਆਂ ਹੱਡੀਆਂ ਤੋਂ ਹਨ। ਉਸ ਦਾ ਸ਼ਰੀਰ ਮੇਰੇ ਸ਼ਰੀਰ ਤੋਂ ਹੈ। ਉਸ ਨੂੰ ਆਦਮੀ ਤੋਂ ਲਿਆ ਗਿਆ ਸੀ, ਇਸ ਲਈ ਉਹ ਔਰਤ ਸਦਾਈ ਜਾਵੇਗੀ।"

**24**ਇਹੀ ਕਾਰਣ ਹੈ ਕਿ ਆਦਮੀ ਆਪਣੇ ਪਿਤਾ ਅਤੇ ਮਾਤਾ ਨੂੰ ਛੱਡ ਕੇ ਆਪਣੀ ਪਤਨੀ ਨਾਲ ਜੁੜ ਜਾਂਦਾ ਹੈ। ਇਸ ਤਰ੍ਹਾਂ, ਦੋ ਜਣੇ ਇੱਕ ਬਣ ਜਾਂਦੇ ਹਨ।

**25**ਆਦਮੀ ਅਤੇ ਉਸ ਦੀ ਪਤਨੀ ਨੰਗੇ ਸਨ, ਪਰ ਉਹ ਸ਼ਰਮਿੰਦਾ ਨਹੀਂ ਸਨ।

## ਪਾਪ ਦੀ ਸ਼ੁਰੂਆਤ

**3** ਸੱਪ ਉਨ੍ਹਾਂ ਸਾਰਿਆਂ ਜੰਗਲੀ ਜਾਨਵਰਾਂ ਵਿੱਚੋਂ ਸਭ ਤੋਂ
ਚਾਲਾਕ ਸੀ ਜੋ ਯਹੋਵਾਹ ਪਰਮੇਸ਼ੁਰ ਦੁਆਰਾ ਸਾਜੇ ਗਏ
ਸਨ। ਸੱਪ ਨੇ ਔਰਤ ਨਾਲ ਗੱਲ ਕੀਤੀ ਤੇ ਆਖਿਆ, "ਹੇ ਔਰਤ,
ਕੀ ਪਰਮੇਸ਼ੁਰ ਨੇ ਸੱਚਮੁੱਚ ਤੈਨੂੰ ਆਖਿਆ ਸੀ ਕਿ ਤੈਨੂੰ ਬਾਗ਼
ਵਿਚਲੇ ਕਿਸੇ ਵੀ ਰੁੱਖ ਦਾ ਫ਼ਲ ਨਹੀਂ ਖਾਣਾ ਚਾਹੀਦਾ?"

**2**ਔਰਤ ਨੇ ਸੱਪ ਨੂੰ ਜਵਾਬ ਦਿੱਤਾ, "ਅਸੀਂ ਬਾਗ਼ ਦੇ ਰੁੱਖਾਂ ਦੇ
ਫ਼ਲ ਖਾ ਸਕਦੇ ਹਾਂ। **3**ਪਰ ਇੱਕ ਰੁੱਖ ਹੈ ਜਿਸਦੇ ਫ਼ਲ ਸਾਨੂੰ ਨਹੀਂ
ਖਾਣੇ ਚਾਹੀਦੇ। ਪਰਮੇਸ਼ੁਰ ਨੇ ਸਾਨੂੰ ਆਖਿਆ ਸੀ, 'ਤੁਹਾਨੂੰ ਉਸ
ਰੁੱਖ ਦਾ ਫ਼ਲ ਨਹੀਂ ਖਾਣਾ ਚਾਹੀਦਾ ਜਿਹੜਾ ਬਾਗ਼ ਦੇ ਵਿਚਕਾਰ
ਹੈ। ਤੁਹਾਨੂੰ ਉਸ ਰੁੱਖ ਨੂੰ ਹੱਥ ਵੀ ਨਹੀਂ ਲਾਉਣਾ ਚਾਹੀਦਾ,
ਨਹੀਂ ਤਾਂ ਤੁਸੀਂ ਮਾਰੇ ਜਾਓਂਗੇ।'"

**4**ਪਰ ਸੱਪ ਨੇ ਔਰਤ ਨੂੰ ਆਖਿਆ, "ਤੁਸੀਂ ਮਰੋਂਗੇ ਨਹੀਂ।
**5**ਪਰਮੇਸ਼ੁਰ ਜਾਣਦਾ ਹੈ ਕਿ ਜੇ ਤੁਸੀਂ ਉਸ ਰੁੱਖ ਦਾ ਫ਼ਲ ਖਾ
ਲਿਆ ਤੁਸੀਂ ਪਰਮੇਸ਼ੁਰ ਵਰਗੇ ਹੋ ਜਾਵੋਂਗੇ, ਕਿਉਂ ਕਿ ਤੁਸੀਂ
ਜਾਣ ਜਾਵੋਂਗੇ ਕਿ ਕੀ ਚੰਗਾ ਹੈ ਤੇ ਕੀ ਬੁਰਾ।"

**6**ਔਰਤ ਨੇ ਦੇਖਿਆ ਕਿ ਰੁੱਖ ਬੜਾ ਸੋਹਣਾ ਸੀ। ਉਸ ਨੇ
ਦੇਖਿਆ ਕਿ ਫ਼ਲ ਖਾਣ ਲਈ ਚੰਗਾ ਸੀ ਅਤੇ ਇਹ ਕਿ ਰੁੱਖ ਉਸ
ਨੂੰ ਸਿਆਣੀ ਬਣਾ ਸਕਦਾ ਸੀ। ਇਸਲਈ ਔਰਤ ਨੇ ਰੁੱਖ ਤੋਂ
ਫ਼ਲ ਤੋੜਿਆ ਅਤੇ ਖਾ ਲਿਆ। ਉਸ ਦਾ ਪਤੀ ਵੀ ਉਸ ਦੇ ਨਾਲ
ਸੀ, ਇਸ ਲਈ ਉਸ ਨੇ ਫ਼ਲ ਵਿੱਚੋਂ ਕੁਝ ਹਿੱਸਾ ਉਸ ਨੂੰ ਵੀ ਦਿੱਤਾ
ਅਤੇ ਉਸ ਨੇ ਵੀ ਖਾਧਾ।

**7**ਫ਼ੇਰ ਦੋਵੇਂ ਆਦਮੀ ਅਤੇ ਔਰਤ ਚੀਜ਼ਾਂ ਨੂੰ ਹੋਰ ਤਰ੍ਹਾਂ ਵੇਖ
ਸਕਦੇ ਸਨ। ਉਨ੍ਹਾਂ ਨੇ ਮਹਿਸੂਸ ਕੀਤਾ ਕਿ ਉਹ ਨੰਗੇ ਸਨ। ਇਸ
ਲਈ ਉਨ੍ਹਾਂ ਨੇ ਅੰਜੀਰ ਦੇ ਕੁਝ ਪੱਤੇ ਲੈਕੇ ਉਨ੍ਹਾਂ ਨੂੰ ਸਿਉਂ ਲਿਆ
ਅਤੇ ਉਨ੍ਹਾਂ ਨੂੰ ਕੱਪੜਿਆਂ ਵਾਂਗੂ ਪਹਿਨ ਲਿਆ।

**8**ਦਿਨ ਦੇ ਸੁਹਾਵਨੇ ਸਮੇਂ, ਯਹੋਵਾਹ ਪਰਮੇਸ਼ੁਰ ਬਾਗ਼ ਵਿੱਚ
ਸੈਰ ਕਰ ਰਿਹਾ ਸੀ। ਆਦਮ ਅਤੇ ਔਰਤ ਨੇ ਉਸ ਦੀ ਆਹਟ
ਸੁਣੀ, ਅਤੇ ਬਾਗ਼ ਦੇ ਰੁੱਖਾਂ ਵਿੱਚ ਛੁਪ ਗਏ। **9**ਯਹੋਵਾਹ ਪਰਮੇਸ਼ੁਰ
ਨੇ ਆਦਮ ਨੂੰ ਆਵਾਜ਼ ਦਿੱਤੀ, "ਕਿੱਥੇ ਹੈਂ ਤੂੰ?"

**10**ਆਦਮ ਨੇ ਆਖਿਆ, "ਮੈਂ ਤੁਹਾਡੀ ਬਾਗ਼ ਵਿੱਚ ਤੁਰਨ ਫ਼ਿਰਨ
ਦੀ ਆਹਟ ਸੁਣਕੇ ਮੈਂ ਡਰ ਗਿਆ ਸੀ। ਮੈਂ ਨੰਗਾ ਸੀ ਇਸ ਲਈ
ਮੈਂ ਛੁਪ ਗਿਆ।"

**11**ਯਹੋਵਾਹ ਪਰਮੇਸ਼ੁਰ ਨੇ ਆਦਮੀ ਨੂੰ ਆਖਿਆ, "ਤੈਨੂੰ ਕਿਸਨੇ
ਦੱਸਿਆ ਕਿ ਤੂੰ ਨੰਗਾ ਹੈਂ? ਕੀ ਤੂੰ ਉਸ ਖਾਸ ਰੁੱਖ ਦਾ ਫ਼ਲ ਖਾਧਾ?
ਮੈਂ ਤੈਨੂੰ ਹੁਕਮ ਦਿੱਤਾ ਸੀ ਕਿ ਤੂੰ ਉਸ ਰੁੱਖ ਦਾ ਫ਼ਲ ਨਾ ਖਾਵੀਂ!"

**12**ਆਦਮੀ ਨੇ ਆਖਿਆ, "ਜਿਹੜੀ ਔਰਤ ਤੂੰ ਮੇਰੇ ਲਈ ਸਾਜੀ
ਸੀ ਉਸੇ ਨੇ ਮੈਨੂੰ ਉਸ ਰੁੱਖ ਦਾ ਫ਼ਲ ਦਿੱਤਾ ਸੀ। ਇਸ ਲਈ ਮੈਂ ਖਾ
ਲਿਆ।"

**13**ਤਾਂ ਯਹੋਵਾਹ ਪਰਮੇਸ਼ੁਰ ਨੇ ਔਰਤ ਨੂੰ ਆਖਿਆ, "ਤੂੰ ਕੀ
ਕਰ ਬੈਠੀ ਹੈਂ?"

ਔਰਤ ਨੇ ਆਖਿਆ, "ਸੱਪ ਨੇ ਮੈਨੂੰ ਗੁਮਰਾਹ ਕਰ ਦਿੱਤਾ ਸੀ, ਇਸ ਲਈ ਮੈਂ ਫ਼ਲ ਖਾ ਲਿਆ।"

**14**ਇਸ ਲਈ ਯਹੋਵਾਹ ਪਰਮੇਸ਼ੁਰ ਨੇ ਸੱਪ ਨੂੰ ਆਖਿਆ,

"ਤੂੰ ਇਹ ਬਹੁਤ ਮੰਦੀ ਗੱਲ ਕੀਤੀ, ਇਸ ਲਈ ਤੇਰੇ ਨਾਲ ਮੰਦੀਆਂ ਗੱਲਾਂ ਵਾਪਰਨਗੀਆਂ। ਤੇਰੇ ਨਾਲ ਹੋਰ ਕਿਸੇ ਵੀ ਜਾਨਵਰ ਨਾਲੋਂ ਮੰਦਾ ਹੋਵੇਗਾ। ਤੈਨੂੰ ਢਿੱਡ ਭਾਰ ਰੀਂਗਣਾ ਪਵੇਗਾ ਅਤੇ ਤੈਨੂੰ ਜੀਵਨ ਭਰ ਲਈ ਮਿੱਟੀ ਖਾਣੀ ਪਵੇਗੀ।

**15**ਮੈਂ ਤੈਨੂੰ ਅਤੇ ਔਰਤ ਨੂੰ ਇੱਕ ਦੂਜੇ ਦੇ ਦੁਸ਼ਮਣ ਬਣਾ
ਦਿਆਂਗਾ। ਤੇਰੇ ਬੱਚੇ ਅਤੇ ਉਸ ਦੇ ਬੱਚੇ ਇੱਕ ਦੂਜੇ ਦੇ ਦੁਸ਼ਮਣ
ਹੋਣਗੇ। ਉਸ ਦਾ ਪੁੱਤਰ ਤੇਰਾ ਸਿਰ ਕੁਚਲੇਗਾ, ਅਤੇ ਤੂੰ ਉਸਦੇ
ਪੈਰ ਨੂੰ ਡਸੇਂਗਾ।"

**16**ਫ਼ੇਰ ਯਹੋਵਾਹ ਪਰਮੇਸ਼ੁਰ ਨੇ ਔਰਤ ਨੂੰ ਆਖਿਆ,

"ਮੈਂ ਤੈਨੂੰ ਬਹੁਤ ਦੁੱਖ ਦੇਵਾਂਗਾ ਜਦੋਂ ਤੂੰ ਗਰਭਵਤੀ ਹੋਵੇਂਗੀ, ਅਤੇ ਜਦੋਂ ਤੂੰ ਬੱਚੇ ਜਣੇਂਗੀ, ਤੈਨੂੰ ਬਹੁਤ ਦਰਦ ਹੋਵੇਗਾ। ਤੂੰ ਆਪਣੇ ਪਤੀ ਨੂੰ ਬਹੁਤ ਚਾਹੇਂਗੀ ਪਰ ਉਹ ਤੇਰੇ ਉੱਤੇ ਰਾਜ ਕਰੇਗਾ।"

**17**ਫ਼ੇਰ ਯਹੋਵਾਹ ਪਰਮੇਸ਼ੁਰ ਨੇ ਆਦਮੀ ਨੂੰ ਆਖਿਆ,

"ਮੈਂ ਤੈਨੂੰ ਆਦੇਸ਼ ਦਿੱਤਾ ਸੀ, ਕਿ ਓਸ ਰੁੱਖ ਦਾ ਫ਼ਲ ਨਾ ਖਾਵੀਂ। ਪਰ ਤੂੰ ਆਪਣੀ ਪਤਨੀ ਦੀ ਗੱਲ ਸੁਣਕੇ ਓਸ ਰੁੱਖ ਦਾ ਫ਼ਲ ਖਾ ਲਿਆ। ਇਸ ਲਈ ਤੇਰੀ ਖਾਤਰ ਮੈਂ ਧਰਤੀ ਨੂੰ ਸਰਾਪ ਦੇਵਾਂਗਾ। ਤੈਨੂੰ ਧਰਤੀ ਤੋਂ ਭੋਜਨ ਲੈਣ ਲਈ ਜੀਵਨ ਭਰ ਸਖ਼ਤ ਮਿਹਨਤ ਕਰਨੀ ਪਵੇਗੀ।

18ਧਰਤੀ ਤੇਰੀ ਲਈ ਖਰ ਪਤਵਾਰ ਤੇ ਕੰਡੇ ਉਗਾਵੇਗੀ। ਅਤੇ
ਤੈਨੂੰ ਜੰਗਲੀ ਪੌਦੇ ਖਾਣੇ ਪੈਣਗੇ ਜਿਹੜੇ ਖੇਤਾਂ ਅੰਦਰ ਉਗਦੇ
ਹਨ। *
19ਤੈਨੂੰ ਆਪਣੇ ਭੋਜਨ ਲਈ ਸਖ਼ਤ ਮਿਹਨਤ ਕਰਨੀ ਪਵੇਗੀ
ਜਦੋਂ ਤੀਕ ਕਿ ਤੇਰਾ ਚਿਹਰਾ ਮੁੜ੍ਹਕੇ ਨਾਲ ਭਿੱਜ ਨਹੀਂ ਜਾਂਦਾ।
ਤੈਨੂੰ ਮਰਨ ਤੀਕ ਸਖ਼ਤ ਮਿਹਨਤ ਕਰਨੀ ਪਵੇਗੀ। ਫ਼ੇਰ ਤੂੰ ਖਾਕ
ਹੋ ਜਾਵੇਂਗਾ। ਮੈਂ ਤੈਨੂੰ ਖਾਕ ਨਾਲ ਸਾਜਿਆ ਸੀ ਅਤੇ ਮਰਕੇ ਫ਼ਿਰ
ਤੋਂ ਤੂੰ ਖਾਕ ਹੋ ਜਾਵੇਂਗਾ।”
20ਆਦਮ ਨੇ ਆਪਣੀ ਪਤਨੀ ਨੂੰ ਹੱਵਾਹ ਦਾ ਨਾਮ ਦਿੱਤਾ।
ਆਦਮ ਨੇ ਇਹ ਨਾਮ ਉਸ ਨੂੰ ਇਸ ਲਈ ਦਿੱਤਾ ਕਿਉਂ ਕਿ
ਹੱਵਾਹ ਹਰ ਓਸ ਬੰਦੇ ਦੀ ਮਾਂ ਹੈ ਜਿਹੜਾ ਕਦੇ ਜੀਵਿਆ ਸੀ।
21ਯਹੋਵਾਹ ਪਰਮੇਸ਼ੁਰ ਨੇ ਜਾਨਵਰਾਂ ਦੀਆਂ ਖੱਲਾਂ ਲਈਆਂ
ਅਤੇ ਆਦਮੀ ਤੇ ਉਸ ਦੀ ਪਤਨੀ ਲਈ ਕੱਪੜੇ ਬਣਾਏ। ਫ਼ੇਰ
ਉਹ ਕੱਪੜੇ ਉਸ ਨੇ ਉਨ੍ਹਾਂ ਉੱਪਰ ਪਾ ਦਿੱਤੇ।
22ਯਹੋਵਾਹ ਪਰਮੇਸ਼ੁਰ ਨੇ ਆਖਿਆ, “ਦੇਖੋ, ਆਦਮੀ ਸਾਡੇ
ਵਾਂਗ ਬਣ ਗਿਆ ਹੈ—ਅਤੇ ਉਹ ਜਾਣਦਾ ਹੈ ਕੀ ਚੰਗਾ ਹੈ ਅਤੇ
ਕੀ ਮਾੜਾ ਅਤੇ ਹੁਣ ਸੰਭਵ ਹੈ ਕਿ ਆਦਮ ਜੀਵਨ ਬਿਰਖ ਦਾ
ਫ਼ਲ ਖਾ ਲਵੇ। ਜੇ ਆਦਮੀ ਨੇ ਉਸ ਰੁੱਖ ਦਾ ਫ਼ਲ ਖਾ ਲਿਆ ਤਾਂ
ਉਹ ਸਦਾ ਲਈ ਜਿਉਂਦਾ ਰਹੇਗਾ।”
23ਇਸ ਲਈ ਯਹੋਵਾਹ ਪਰਮੇਸ਼ੁਰ ਨੇ ਆਦਮ ਨੂੰ ਅਦਨ ਦੇ
ਬਾਗ਼ ਵਿੱਚੋਂ ਬਾਹਰ ਕੱਢ ਦਿੱਤਾ। ਆਦਮ ਨੂੰ ਉਸ ਧਰਤੀ ਨੂੰ
ਵਾਹੁਣ ਲਈ ਮਜਬੂਰ ਕਰ ਦਿੱਤਾ ਗਿਆ ਜਿਸ ਵਿੱਚੋਂ ਉਹ
ਸਾਜਿਆ ਗਿਆ ਸੀ। 24ਯਹੋਵਾਹ ਪਰਮੇਸ਼ੁਰ ਨੇ ਆਦਮ ਨੂੰ ਬਾਗ਼
ਵਿੱਚੋਂ ਕੱਢ ਦਿੱਤਾ। ਫ਼ੇਰ ਯਹੋਵਾਹ ਨੇ ਬਾਗ ਨੂੰ ਜਾਂਦੇ ਰਾਸਤੇ ਦੀ
ਰਾਖੀ ਕਰਨ ਲਈ ਕਰੂਬੀ ਦੂਤਾਂ ਨੂੰ ਤੈਨਾਤ ਕਰ ਦਿੱਤਾ। ਯਹੋਵਾਹ
ਪਰਮੇਸ਼ੁਰ ਨੇ ਉੱਥੇ ਅਗਨੀ ਦੀ ਤਲਵਾਰ ਰੱਖ ਦਿੱਤੀ। ਇਹ
ਤਲਵਾਰ ਜੀਵਨ ਬਿਰਖ ਨੂੰ ਜਾਂਦੇ ਰਸਤੇ ਦੀ ਰਾਖੀ ਕਰਨ ਲਈ
ਹਰ ਪਾਸੇ ਲਿਸ਼ਕਦੀ ਸੀ।

### ਪਹਿਲਾ ਪਰਿਵਾਰ

4 ਆਦਮ ਅਤੇ ਉਸ ਦੀ ਪਤਨੀ ਹੱਵਾਹ ਨੇ ਜਿਨਸੀ ਸੰਬੰਧ
ਬਣਾਏ ਅਤੇ ਹੱਵਾਹ ਨੇ ਇੱਕ ਬੱਚੇ ਨੂੰ ਜਨਮ ਦਿੱਤਾ। ਇਸ
ਬੱਚੇ ਦਾ ਨਾਮ ਕਇਨ ਰੱਖਿਆ ਗਿਆ। ਹੱਵਾਹ ਨੇ ਆਖਿਆ,
“ਯਹੋਵਾਹ ਦੀ ਸਹਾਇਤਾ ਨਾਲ, ਮੈਂ ਇੱਕ ਆਦਮੀ ਨੂੰ ਪ੍ਰਾਪਤ
ਕੀਤਾ ਹੈ।”
2ਇਸਤੋਂ ਮਗਰੋਂ ਹੱਵਾਹ ਨੇ ਇੱਕ ਹੋਰ ਬੱਚੇ ਨੂੰ ਜਨਮ ਦਿੱਤਾ।
ਇਹ ਬੱਚਾ ਕਇਨ ਦਾ ਭਰਾ ਹਾਬਲ ਸੀ। ਹਾਬਲ ਇੱਕ ਆਜੜੀ
ਬਣ ਗਿਆ। ਕਇਨ ਇੱਕ ਕਿਸਾਨ ਬਣ ਗਿਆ।

### ਪਹਿਲਾ ਕਤਲ

3ਵਾਢੀ ਦੇ ਸਮੇਂ, ਕਇਨ ਯਹੋਵਾਹ ਲਈ ਸੁਗਾਤ ਵਜੋਂ ਕੁਝ
ਫ਼ਲ ਅਤੇ ਸਬਜ਼ੀਆਂ ਲੈ ਕੇ ਆਇਆ। ਕਇਨ ਉਸ ਭੋਜਨ ਦਾ
ਕੁਝ ਹਿੱਸਾ ਲੈਕੇ ਆਇਆ ਜਿਹੜਾ ਉਸ ਨੇ ਧਰਤੀ ਤੇ ਉਗਾਇਆ
ਸੀ। ਪਰ ਹਾਬਲ ਆਪਣੇ ਇੱਜੜ ਵਿੱਚੋਂ ਕੁਝ ਜਾਨਵਰ ਲੈਕੇ
ਆਇਆ। 4ਪਰ ਹਾਬਲ ਆਪਣੇ ਇੱਜੜ ਵਿੱਚੋਂ ਪਲੇਠੇ ਜਨਮੇ
ਜਾਨਵਰਾਂ ਨੂੰ ਲਿਆਇਆ ਅਤੇ ਉਸ ਨੇ ਆਪਣੀਆਂ ਸਭ ਤੋਂ
ਚੰਗੀਆਂ ਭੇਡਾਂ ਦਾ ਸਭ ਤੋਂ ਚੰਗਾ ਹਿੱਸਾ ਭੇਟ ਕੀਤਾ। *
ਇਸ ਲਈ ਯਹੋਵਾਹ ਨੇ ਹਾਬਲ ਅਤੇ ਉਸਦੀ ਸੁਗਾਤ ਤੇ
ਕਿਰਪਾ ਦ੍ਰਿਸ਼ਟੀ ਨਾਲ ਵੇਖਿਆ। 5ਪਰ ਯਹੋਵਾਹ ਨੇ ਕਇਨ ਅਤੇ
ਉਸ ਦੀ ਭੇਟ ਨੂੰ ਪ੍ਰਵਾਨ ਨਹੀਂ ਕੀਤਾ। ਇਸ ਕਾਰਣ ਕਇਨ
ਉਦਾਸ ਹੋ ਗਿਆ, ਅਤੇ ਉਹ ਬਹੁਤ ਗੁੱਸੇ ਵਿੱਚ ਆ ਗਿਆ।
6ਯਹੋਵਾਹ ਨੇ ਕਇਨ ਨੂੰ ਪੁੱਛਿਆ, “ਤੂੰ ਗੁੱਸੇ ਵਿੱਚ ਕਿਉਂ ਹੈਂ?
ਤੇਰੇ ਚਿਹਰੇ ਉੱਤੇ ਉਦਾਸੀ ਕਿਉਂ ਝਲਕਦੀ ਹੈ? 7ਜੇ ਤੂੰ ਚੰਗੇ
ਕੰਮ ਕਰੇਂਗਾ ਤਾਂ ਮੇਰੇ ਨਾਲ ਤੇਰਾ ਸੰਬੰਧ ਠੀਕ ਹੋ ਜਾਵੇਗਾ। ਫ਼ੇਰ
ਮੈਂ ਤੈਨੂੰ ਪ੍ਰਵਾਨ ਕਰ ਲਵਾਂਗਾ। ਪਰ ਜੇ ਤੂੰ ਮੰਦੇ ਕੰਮ ਕੀਤੇ ਤਾਂ
ਉਹ ਪਾਪ ਤੇਰੇ ਜੀਵਨ ਵਿੱਚ ਹੈ। ਤੇਰਾ ਪਾਪ ਤੇਰੇ ਉੱਤੇ ਕਾਬੂ
ਪਾਉਣਾ ਚਾਹੇਗਾ ਪਰ ਤੈਨੂੰ ਆਪਣੇ ਪਾਪ ਉੱਤੇ ਕਾਬੂ ਪਾਉਣਾ
ਪਵੇਗਾ।” *
8ਕਇਨ ਨੇ ਆਪਣੇ ਭਰਾ ਹਾਬਲ ਨੂੰ ਆਖਿਆ, “ਆ, ਖੇਤ
ਵਿੱਚ ਚੱਲੀਏ।” ਇਸ ਲਈ ਕਇਨ ਤੇ ਹਾਬਲ ਖੇਤ ਅੰਦਰ ਚਲੇ
ਗਏ। ਫ਼ੇਰ ਕਇਨ ਨੇ ਆਪਣੇ ਭਰਾ ਹਾਬਲ ਉੱਤੇ ਹਮਲਾ ਕਰ
ਦਿੱਤਾ ਅਤੇ ਉਸ ਨੂੰ ਮਾਰ ਦਿੱਤਾ।
9ਬਾਅਦ ਵਿੱਚ, ਯਹੋਵਾਹ ਨੇ ਕਇਨ ਨੂੰ ਪੁੱਛਿਆ, “ਤੇਰਾ ਭਰਾ,
ਹਾਬਲ, ਕਿੱਥੇ ਹੈ?”
ਕਇਨ ਨੇ ਜਵਾਬ ਦਿੱਤਾ, “ਮੈਨੂੰ ਨਹੀਂ ਪਤਾ। ਕੀ ਮੇਰਾ ਕੰਮ
ਆਪਣੇ ਭਰਾ ਦੀ ਦੇਖ ਭਾਲ ਕਰਨਾ ਹੈ?”
10ਤਾਂ ਯਹੋਵਾਹ ਨੇ ਆਖਿਆ, “ਤੂੰ ਕੀ ਕਰ ਦਿੱਤਾ ਹੈ? ਤੂੰ
ਆਪਣੇ ਭਰਾ ਨੂੰ ਕਤਲ ਕਰ ਦਿੱਤਾ ਹੈ! ਉਸ ਦਾ ਖੂਨ ਉਸ
ਆਵਾਜ਼ ਵਰਗਾ ਹੈ ਜਿਹੜੀ ਧਰਤੀ ਤੋਂ ਮੈਨੂੰ ਪੁਕਾਰ ਰਹੀ ਹੈ।
11ਤੂੰ ਆਪਣੇ ਭਰਾ ਨੂੰ ਕਤਲ ਕਰ ਦਿੱਤਾ ਅਤੇ ਧਰਤੀ ਤੇਰੇ ਹੱਥਾਂ
ਵਿੱਚੋਂ ਉਸ ਦਾ ਖੂਨ ਲੈਣ ਲਈ ਖੁਲ੍ਹ ਗਈ। ਇਸ ਲਈ ਹੁਣ, ਮੈਂ
ਉਸ ਧਰਤੀ ਉੱਤੇ ਆਫ਼ਤਾ ਘੱਲਾਂਗਾ। 12ਅਤੀਤ ਵਿੱਚ, ਤੂੰ ਬੀਜਦਾ
ਸੀ ਅਤੇ ਤੇਰੇ ਪੌਦੇ ਚੰਗੇ ਉਗਦੇ ਸਨ। ਪਰ ਹੁਣ ਜਦੋਂ ਤੂੰ ਬੀਜੇਂਗਾ
ਧਰਤੀ ਤੇਰੇ ਪੌਦਿਆਂ ਨੂੰ ਉੱਗਣ ਵਿੱਚ ਸਹਾਇਤਾ ਨਹੀਂ ਕਰੇਗੀ।
ਧਰਤੀ ਉੱਤੇ ਤੇਰਾ ਘਰ ਨਹੀਂ ਹੋਵੇਗਾ। ਤੂੰ ਥਾਂ-ਥਾਂ ਭਟਕੇਂਗਾ।”
13ਤਾਂ ਕਇਨ ਨੇ ਆਖਿਆ, “ਇਹ ਸਜ਼ਾ ਮੇਰੇ ਸਹਿਣ ਤੋਂ
ਵਧੇਰੇ ਹੈ! 14ਦੇਖੋ, ਤੁਸੀਂ ਮੈਨੂੰ ਮੇਰੀ ਧਰਤੀ ਤੋਂ ਬਾਹਰ ਕੱਢ ਰਹੇ
ਹੋਂ ਮੈਂ ਤੁਹਾਨੂੰ ਦੇਖ ਨਹੀਂ ਸਕਾਂਗਾ ਅਤੇ ਤੁਹਾਡੇ ਨੇੜੇ ਨਹੀਂ ਹੋ
ਸਕਾਂਗਾ! ਮੇਰਾ ਘਰ ਨਹੀਂ ਹੋਵੇਗਾ! ਮੈਨੂੰ ਧਰਤੀ ਉੱਤੇ ਥਾਂ-ਥਾਂ
ਭਟਕਣਾ ਪਵੇਗਾ ਅਤੇ ਜੋ ਕੋਈ ਵੀ ਮੈਨੂੰ ਲੱਭ ਲਵੇਗਾ, ਮੈਨੂੰ
ਮਾਰ ਦੇਵੇਗਾ।”

---

**ਧਰਤੀ ... ਅੰਦਰ ਉਗਦੇ ਹਨ** ਉਤਪਤ 1:18-29.

**ਹਾਬਲ ... ਭੇਟ ਕੀਤਾ** ਮੂਲਅਰਥ, “ਏਬਲ ਆਪਣੀਆਂ ਕੁਝ ਪਲੇਠੀਆਂ ਭੇਡਾਂ, ਖਾਸਕਰ ਉਨ੍ਹਾਂ ਦੀ ਚਰਬੀ ਲਿਆਇਆ।”

**ਪਰ ਜੇ ਤੂੰ ... ਕਾਬੂ ਪਾਉਣਾ ਪਵੇਗਾ** ਜਾਂ, “ਪਰ ਜੇਕਰ ਤੂੰ ਸਹੀ ਨਹੀਂ ਕਰੇਂਗਾ, ਤਾਂ ਪਾਪ ਤੇਰੇ ਦਰ ਤੇ ਦਬਕਾ ਰਿਹਾ ਹੈ। ਇਹ ਤੈਨੂੰ ਲੋਚਦਾ, ਪਰ ਤੈਨੂੰ ਇਸ ਉੱਤੇ ਹਕੂਮਤ ਕਰਨੀ ਚਾਹੀਦੀ ਹੈ।”

15ਤਾਂ ਯਹੋਵਾਹ ਨੇ ਕਇਨ ਨੂੰ ਆਖਿਆ, "ਮੈਂ ਅਜਿਹਾ ਨਹੀਂ ਹੋਣ ਦੇਵਾਂਗਾ! ਕਇਨ, ਜੇ ਕੋਈ ਤੈਨੂੰ ਮਾਰੇਗਾ, ਤਾਂ ਮੈਂ ਉਸ ਬੰਦੇ ਨੂੰ ਸਖ਼ਤ ਸਜ਼ਾ ਦੇਵਾਂਗਾ।" ਤਾਂ ਯਹੋਵਾਹ ਨੇ ਕਇਨ ਉੱਤੇ ਇੱਕ ਨਿਸ਼ਾਨ ਲਾ ਦਿੱਤਾ। ਇਹ ਨਿਸ਼ਾਨ ਦਰਸਾਉਂਦਾ ਸੀ ਕਿ ਕਿਸੇ ਬੰਦੇ ਨੂੰ ਉਸ ਨੂੰ ਨਹੀਂ ਮਾਰਨਾ ਚਾਹੀਦਾ।

### ਕਇਨ ਦਾ ਪਰਿਵਾਰ

16ਕਇਨ ਯਹੋਵਾਹ ਕੋਲੋਂ ਦੂਰ ਚਲਿਆ ਗਿਆ। ਕਇਨ ਨੋਦ ਦੀ ਧਰਤੀ ਉੱਤੇ ਰਹਿੰਦਾ ਸੀ।

17ਕਇਨ ਨੇ ਆਪਣੀ ਪਤਨੀ ਨਾਲ ਜਿਨਸੀ ਰਿਸ਼ਤਾ ਜੋੜਿਆ। ਉਹ ਗਰਭਵਤੀ ਹੋ ਗਈ ਅਤੇ ਉਸ ਨੇ ਹਨੋਕ ਨਾਮ ਦੇ ਇੱਕ ਪੁੱਤਰ ਨੂੰ ਜਨਮ ਦਿੱਤਾ। ਕਇਨ ਨੇ ਇੱਕ ਸ਼ਹਿਰ ਉਸਾਰਿਆ ਅਤੇ ਉਸ ਸ਼ਹਿਰ ਨੂੰ ਆਪਣੇ ਪੁੱਤਰ ਹਨੋਕ ਦਾ ਨਾਮ ਦਿੱਤਾ।

18ਹਨੋਕ ਦੇ ਇੱਕ ਪੁੱਤਰ ਹੋਇਆ ਜਿਸਦਾ ਨਾਮ ਈਰਾਦ ਸੀ। ਈਰਾਦ ਦੇ ਇੱਕ ਪੁੱਤਰ ਹੋਇਆ ਜਿਸਦਾ ਨਾਮ ਮਹੂਯਾਏਲ ਸੀ। ਮਹੂਯਾਏਲ ਦੇ ਇੱਕ ਪੁੱਤਰ ਹੋਇਆ ਜਿਸਦਾ ਨਾਮ ਮਥੂਸ਼ਾਏਲ ਸੀ। ਮਥੂਸ਼ਾਏਲ ਦੇ ਇੱਕ ਪੁੱਤਰ ਹੋਇਆ ਜਿਸਦਾ ਨਾਮ ਲਾਮਕ ਸੀ।

19ਲਾਮਕ ਨੇ ਦੋ ਔਰਤਾਂ ਨਾਲ ਸ਼ਾਦੀ ਕੀਤੀ। ਉਸ ਦੀ ਇੱਕ ਪਤਨੀ ਦਾ ਨਾਮ ਆਦਾਹ ਅਤੇ ਦੂਸਰੀ ਪਤਨੀ ਦਾ ਨਾਮ ਜ਼ਿੱਲਾਹ ਸੀ। 20ਆਦਾਹ ਨੇ ਯਾਬਲ ਨੂੰ ਜਨਮ ਦਿੱਤਾ। ਯਾਬਲ ਉਨ੍ਹਾਂ ਲੋਕਾਂ ਦਾ ਪਿਤਾ ਸੀ ਜਿਹੜੇ ਤੰਬੂਆਂ ਵਿੱਚ ਰਹਿੰਦੇ ਸਨ ਅਤੇ ਪਸ਼ੂ ਪਾਲਣ ਕਰਕੇ ਜੀਵਨ ਦਾ ਨਿਰਬਾਹ ਕਰਦੇ ਸਨ। 21ਆਦਾਹ ਦਾ ਇੱਕ ਹੋਰ ਪੁੱਤਰ ਵੀ ਸੀ ਜੂਬਲ। (ਜੂਬਲ, ਯਾਬਲ ਦਾ ਭਰਾ ਸੀ) ਜੂਬਲ ਉਨ੍ਹਾਂ ਲੋਕਾਂ ਦਾ ਪਿਤਾ ਸੀ ਜਿਹੜੇ ਸਰੰਗੀ ਤੇ ਬੰਸਰੀ ਬਜਾਉਂਦੇ ਸਨ। 22ਜ਼ਿੱਲਾਹ ਨੇ ਤੂਬਲ ਕਇਨ ਨੂੰ ਜਨਮ ਦਿੱਤਾ। ਤੂਬਲ ਕਇਨ ਉਨ੍ਹਾਂ ਲੋਕਾਂ ਦਾ ਪਿਤਾ ਸੀ ਜਿਹੜੇ ਤਾਂਬੇ ਅਤੇ ਲੋਹੇ ਦਾ ਕੰਮ ਕਰਦੇ ਸਨ। ਤੂਬਲ ਕਇਨ ਦੀ ਭੈਣ ਦਾ ਨਾਮ ਨਾਮਾਹ ਸੀ।

23ਲਾਮਕ ਨੇ ਆਪਣੀਆਂ ਪਤਨੀਆਂ ਨੂੰ ਆਖਿਆ:

"ਆਦਾਹ ਤੇ ਜ਼ਿੱਲਾਹ, ਮੇਰੀ ਗੱਲ ਸੁਣੋ! ਲਾਮਕ ਦੀਓ ਪਤਨੀਓ, ਮੇਰੀ ਗੱਲ ਸੁਣੋ। ਮੈਂ ਇੱਕ ਆਦਮੀ ਨੂੰ ਮਾਰ ਦਿੱਤਾ ਜਿਸਨੇ ਮੈਨੂੰ ਜ਼ਖਮੀ ਕੀਤਾ ਅਤੇ ਇੱਕ ਜਵਾਨ ਆਦਮੀ ਨੂੰ ਜਿਸਨੇ ਮੈਨੂੰ ਕੁੱਟਿਆ।

24ਕਇਨ ਨੂੰ ਮਾਰਨ ਦੀ ਸਜ਼ਾ ਬਹੁਤ ਵੱਡੀ ਸੀ! ਇਸ ਲਈ ਮੈਨੂੰ ਮਾਰਨ ਦੀ ਸਜ਼ਾ ਹੋਰ ਵੀ ਵਡੇਰੀ ਹੋਵੇਗੀ!"

### ਆਦਮ ਤੇ ਹੱਵਾਹ ਦਾ ਇੱਕ ਹੋਰ ਪੁੱਤਰ

25ਆਦਮ ਨੇ ਫ਼ੇਰ ਹੱਵਾਹ ਨਾਲ ਜਿਨਸੀ ਰਿਸ਼ਤਾ ਜੋੜਿਆ। ਅਤੇ ਹੱਵਾਹ ਨੇ ਇੱਕ ਹੋਰ ਪੁੱਤਰ ਨੂੰ ਜਨਮ ਦਿੱਤਾ। ਉਨ੍ਹਾਂ ਨੇ ਇਸਦਾ ਨਾਮ ਸੇਥ ਰੱਖਿਆ। ਹੱਵਾਹ ਨੇ ਆਖਿਆ, "ਪਰਮੇਸ਼ੁਰ ਨੇ ਮੈਨੂੰ ਇੱਕ ਹੋਰ ਪੁੱਤਰ ਦਿੱਤਾ ਹੈ। ਕਇਨ ਨੇ ਹਾਬਲ ਨੂੰ ਮਾਰ ਦਿੱਤਾ ਸੀ, ਪਰ ਹੁਣ ਮੇਰੇ ਕੋਲ ਸੇਥ ਹੈ।" 26ਸੇਥ ਦੇ ਵੀ ਇੱਕ ਪੁੱਤਰ ਹੋਇਆ। ਉਸ ਨੇ ਉਸ ਦਾ ਨਾਮ ਅਨੋਸ਼ ਰੱਖਿਆ। ਉਸ ਵੇਲੇ, ਲੋਕ ਯਹੋਵਾਹ ਅੱਗੇ ਪ੍ਰਾਰਥਨਾ ਕਰਨ ਲੱਗੇ।

### ਆਦਮ ਦੇ ਪਰਿਵਾਰ ਦਾ ਇਤਿਹਾਸ

5 ਇਹ ਆਦਮ ਦੇ ਪਰਿਵਾਰ ਬਾਰੇ ਪੁਸਤਕ ਹੈ। ਪਰਮੇਸ਼ੁਰ ਨੇ ਆਪਣੇ ਲੋਕਾਂ ਦੀ ਸਾਜਨਾ ਆਪਣੀ ਨਕਲ ਉੱਤੇ ਕੀਤੀ।* 2ਪਰਮੇਸ਼ੁਰ ਨੇ ਉਨ੍ਹਾਂ ਨੂੰ ਨਰ ਤੇ ਮਾਦਾ ਬਣਾਇਆ। ਅਤੇ ਓਸੇ ਦਿਨ ਜਦੋਂ ਪਰਮੇਸ਼ੁਰ ਨੇ ਉਨ੍ਹਾਂ ਨੂੰ ਸਾਜਿਆ ਸੀ ਉਸ ਨੇ ਉਨ੍ਹਾਂ ਨੂੰ "ਆਦਮ" ਦਾ ਨਾਮ ਦਿੱਤਾ।

3ਜਦੋਂ ਆਦਮ 130 ਵਰ੍ਹਿਆਂ ਦਾ ਸੀ, ਉਸਨੇ ਆਪਣੇ ਹੀ ਅਕਸ ਵਿੱਚ ਇੱਕ ਪੁੱਤਰ ਨੂੰ ਜਨਮ ਦਿੱਤਾ, ਜੋ ਸੁਭਾਅ ਵਿੱਚ ਉਸ ਵਾਂਗ ਹੀ ਸੀ। ਆਦਮ ਨੇ ਉਸਦਾ ਨਾਮ ਸੇਥ ਧਰਿਆ। 4ਸੇਥ ਦੇ ਜਨਮ ਤੋਂ ਬਾਅਦ, ਆਦਮ 800 ਵਰ੍ਹੇ ਜੀਵਿਆ। ਉਸ ਸਮੇਂ ਦੌਰਾਨ ਆਦਮ ਦੇ ਹੋਰ ਧੀਆਂ ਪੁੱਤਰ ਹੋਏ। 5ਇਸ ਤਰ੍ਹਾਂ ਆਦਮ ਕੁੱਲ 930 ਵਰ੍ਹੇ ਜੀਵਿਆ; ਫ਼ੇਰ ਉਸ ਦਾ ਦੇਹਾਂਤ ਹੋ ਗਿਆ।

6ਜਦੋਂ ਸੇਥ 105 ਵਰ੍ਹੇ ਦਾ ਹੋਇਆ ਉਸ ਦੇ ਘਰ ਅਨੋਸ਼ ਨਾਮ ਦਾ ਪੁੱਤਰ ਪੈਦਾ ਹੋਇਆ। 7ਅਨੋਸ਼ ਦੇ ਜਨਮ ਤੋਂ ਬਾਅਦ ਸੇਥ 807 ਵਰ੍ਹੇ ਜੀਵਿਆ। ਉਸ ਸਮੇਂ ਦੌਰਾਨ ਉਸ ਦੇ ਹੋਰ ਧੀਆਂ ਪੁੱਤਰ ਹੋਏ। 8ਇਸ ਤਰ੍ਹਾਂ ਸੇਥ ਕੁੱਲ 912 ਵਰ੍ਹੇ ਜੀਵਿਆ; ਫ਼ੇਰ ਉਹ ਮਰ ਗਿਆ।

9ਜਦੋਂ ਅਨੋਸ਼ 90 ਵਰ੍ਹਿਆਂ ਦਾ ਸੀ ਉਸ ਦੇ ਇੱਕ ਪੁੱਤਰ ਹੋਇਆ ਜਿਸਦਾ ਨਾਮ ਕੇਨਾਨ ਸੀ, 10ਕੇਨਾਨ ਦੇ ਜੰਮਣ ਤੋਂ ਬਾਅਦ ਅਨੋਸ਼ 815 ਵਰ੍ਹੇ ਜੀਵਿਆ। ਉਸ ਸਮੇਂ ਦੌਰਾਨ ਉਸ ਦੇ ਹੋਰ ਧੀਆਂ ਪੁੱਤਰ ਹੋਏ। 11ਇਸ ਤਰ੍ਹਾਂ ਅਨੋਸ਼ ਕੁੱਲ 905 ਵਰ੍ਹੇ ਜੀਵਿਆ; ਫ਼ੇਰ ਉਹ ਮਰ ਗਿਆ।

12ਜਦੋਂ ਕੇਨਾਨ 70 ਵਰ੍ਹੇ ਦਾ ਸੀ ਉਸ ਦੇ ਘਰ ਮਹਲਲੇਲ ਨਾਮ ਦਾ ਪੁੱਤਰ ਪੈਦਾ ਹੋਇਆ। 13ਮਹਲਲੇਲ ਦੇ ਜਨਮ ਤੋਂ ਮਗਰੋਂ ਕੇਨਾਨ 840 ਵਰ੍ਹੇ ਜੀਵਿਆ। ਇਸ ਸਮੇਂ ਦੌਰਾਨ ਕੇਨਾਨ ਦੇ ਘਰ ਹੋਰ ਧੀਆਂ ਪੁੱਤਰ ਹੋਏ। 14ਇਸ ਤਰ੍ਹਾਂ ਕੇਨਾਨ ਕੁੱਲ 910 ਵਰ੍ਹੇ ਜੀਵਿਆ; ਫ਼ੇਰ ਉਹ ਮਰ ਗਿਆ।

15ਜਦੋਂ ਮਹਲਲੇਲ 65 ਵਰ੍ਹਿਆਂ ਦਾ ਸੀ ਉਸਦੇ ਘਰ ਯਰਦ ਨਾਮ ਦਾ ਪੁੱਤਰ ਪੈਦਾ ਹੋਇਆ। 16ਯਰਦ ਦੇ ਜਨਮ ਤੋਂ ਬਾਅਦ ਮਹਲਲੇਲ 830 ਵਰ੍ਹੇ ਜੀਵਿਆ। ਉਸ ਸਮੇਂ ਦੌਰਾਨ ਉਸ ਦੇ ਹੋਰ ਧੀਆਂ ਪੁੱਤਰ ਹੋਏ। 17ਇਸ ਤਰ੍ਹਾਂ ਮਹਲਲੇਲ ਕੁੱਲ 895 ਵਰ੍ਹੇ ਜੀਵਿਆ; ਫ਼ੇਰ ਉਹ ਮਰ ਗਿਆ।

18ਜਦੋਂ ਯਰਦ 162 ਵਰ੍ਹਿਆਂ ਦਾ ਸੀ ਉਸਦੇ ਘਰ ਹਨੋਕ ਨਾਮ ਦਾ ਪੁੱਤਰ ਜਨਮਿਆ। 19ਹਨੋਕ ਦੇ ਜਨਮ ਤੋਂ ਬਾਅਦ ਯਰਦ 800 ਵਰ੍ਹਿਆਂ ਤੱਕ ਜੀਵਿਆ। ਉਸ ਸਮੇਂ ਦੌਰਾਨ, ਉਸਦੇ ਹੋਰ ਧੀਆਂ ਪੁੱਤਰ ਹੋਏ। 20ਇਸ ਤਰ੍ਹਾਂ ਯਰਦ ਕੁੱਲ 962 ਵਰ੍ਹੇ ਜੀਵਿਆ; ਫ਼ੇਰ ਉਹ ਮਰ ਗਿਆ।

21ਜਦੋਂ ਹਨੋਕ 65 ਵਰ੍ਹਿਆਂ ਦਾ ਸੀ ਉਸ ਦੇ ਘਰ ਮਥੂਸਲਹ ਨਾਮ ਦਾ ਪੁੱਤਰ ਜਨਮਿਆ। 22ਮਥੂਸਲਹ ਦੇ ਜਨਮ ਤੋਂ ਬਾਅਦ, ਹਨੋਕ ਨੇ ਪਰਮੇਸ਼ੁਰ ਦੇ ਨਾਲ ਤੁਰਦਿਆਂ 300 ਵਰ੍ਹੇ ਹੋਰ ਬਿਤਾਏ। ਉਸ ਸਮੇਂ ਦੌਰਾਨ ਉਸਦੇ ਹੋਰ ਧੀਆਂ ਪੁੱਤਰ ਹੋਏ। 23ਇਸ ਤਰ੍ਹਾਂ,

---

**ਪਰਮੇਸ਼ੁਰ ਨੇ ... ਨਕਲ ਉੱਤੇ ਕੀਤੀ** ਮੂਲਅਰਥ, "ਉਸਨੇ ਉਸ ਨੂੰ ਪਰਮੇਸ਼ੁਰ ਦੇ ਰੂਪ ਵਿੱਚ ਬਣਾਇਆ। ਉਤਪਤ 1:27; 5:13.

ਹਨੋਕ ਕੁੱਲ 365 ਵਰ੍ਹੇ ਜੀਵਿਆ। **24**ਇੱਕ ਦਿਨ ਹਨੋਕ ਪਰਮੇਸ਼ੁਰ ਦੇ ਨਾਲ ਤੁਰ ਰਿਹਾ ਸੀ, ਅਤੇ ਹਨੋਕ ਗਾਇਬ ਹੋ ਗਿਆ। ਪਰਮੇਸ਼ੁਰ ਨੇ ਉਸ ਨੂੰ ਉਠਾ ਲਿਆ।

**25**ਜਦੋਂ ਮਥੂਸਲਹ 187 ਵਰ੍ਹਿਆਂ ਦਾ ਸੀ, ਉਸਦੇ ਘਰ ਲਾਮਕ ਨਾਮ ਦਾ ਪੁੱਤਰ ਜਨਮਿਆ। **26**ਲਾਮਕ ਦੇ ਜਨਮ ਤੋਂ ਬਾਅਦ ਮਥੂਸਲਹ 782 ਵਰ੍ਹੇ ਜੀਵਿਆ। ਉਸ ਸਮੇਂ ਦੌਰਾਨ ਉਸ ਦੇ ਹੋਰ ਧੀਆਂ ਪੁੱਤਰ ਹੋਏ। **27**ਇਸ ਤਰ੍ਹਾਂ ਮਥੂਸਲਹ ਕੁੱਲ 969 ਵਰ੍ਹੇ ਜੀਵਿਆ; ਫ਼ੇਰ ਉਹ ਮਰ ਗਿਆ।

**28**ਜਦੋਂ ਲਾਮਕ 182 ਵਰ੍ਹਿਆਂ ਦਾ ਸੀ, ਉਸ ਦੇ ਘਰ ਇੱਕ ਪੁੱਤਰ ਜਨਮਿਆ। **29**ਲਾਮਕ ਨੇ ਆਪਣੇ ਪੁੱਤਰ ਦਾ ਨਾਮ ਨੂਹ ਰੱਖਿਆ। ਲਾਮਕ ਨੇ ਆਖਿਆ, “ਕਿਸਾਨਾਂ ਵਾਂਗ ਕਰੜੀ ਮਿਹਨਤ ਕਰ, ਕਿਉਂ ਕਿ ਪਰਮੇਸ਼ੁਰ ਨੇ ਧਰਤੀ ਨੂੰ ਸਰਾਪ ਦਿੱਤਾ ਸੀ। ਪਰ ਨੂਹ ਸਾਨੂੰ ਅਰਾਮ ਦੇਵੇਗਾ।”

**30**ਨੂਹ ਦੇ ਜਨਮ ਤੋਂ ਬਾਅਦ ਲਾਮਕ 595 ਵਰ੍ਹੇ ਜੀਵਿਆ। ਉਸ ਸਮੇਂ ਦੌਰਾਨ ਉਸਦੇ ਹੋਰ ਧੀਆਂ ਪੁੱਤਰ ਹੋਏ। **31**ਇਸ ਤਰ੍ਹਾਂ ਲਾਮਕ ਕੁੱਲ 777 ਵਰ੍ਹੇ ਜੀਵਿਆ; ਫ਼ੇਰ ਉਹ ਮਰ ਗਿਆ।

**32**ਜਦੋਂ ਨੂਹ 500 ਵਰ੍ਹਿਆਂ ਦਾ ਸੀ ਉਸਦੇ ਘਰ ਸ਼ੇਮ, ਹਾਮ ਅਤੇ ਯਾਫ਼ਥ ਨਾਮ ਦੇ ਪੁੱਤਰ ਜਨਮੇ।

## ਲੋਕ ਬੁਰੇ ਬਣੇ

**6** ਧਰਤੀ ਉੱਤੇ ਲੋਕਾਂ ਦੀ ਗਿਣਤੀ ਵਧਦੀ ਗਈ। ਇਨ੍ਹਾਂ ਲੋਕਾਂ ਦੇ ਘਰੀਂ ਕੁੜੀਆਂ ਜੰਮੀਆਂ। **2-4**ਪਰਮੇਸ਼ੁਰ ਦੇ ਪੁੱਤਰਾਂ ਨੇ ਦੇਖਿਆ ਕਿ ਇਹ ਕੁੜੀਆਂ ਸੁੰਦਰ ਸਨ। ਇਸ ਲਈ ਪਰਮੇਸ਼ੁਰ ਦੇ ਪੁੱਤਰਾਂ ਨੇ ਆਪਣੀ ਚੁਣੀ ਹੋਈ ਕਿਸੇ ਵੀ ਕੁੜੀ ਨਾਲ ਸ਼ਾਦੀ ਕੀਤੀ।

ਇਨ੍ਹਾਂ ਔਰਤਾਂ ਨੇ ਬੱਚਿਆਂ ਨੂੰ ਜਨਮ ਦਿੱਤਾ। ਉਸ ਸਮੇਂ ਦੌਰਾਨ ਅਤੇ ਬਾਅਦ ਵਿੱਚ, ਧਰਤੀ ਉੱਤੇ ਨੇਫ਼ਿਲੀਮ ਲੋਕ ਰਹਿੰਦੇ ਸਨ। ਉਹ ਮਸ਼ਹੂਰ ਲੋਕ ਸਨ। ਉਹ ਪੁਰਾਣੇ ਵੇਲਿਆਂ ਤੋਂ ਹੀ ਨਾਇਕ ਸਨ। *

ਫ਼ੇਰ ਯਹੋਵਾਹ ਨੇ ਆਖਿਆ, “ਲੋਕ ਤਾਂ ਸਿਰਫ਼ ਇਨਸਾਨ ਹਨ; ਮੈਂ ਆਪਣੇ ਆਤਮੇ ਨੂੰ ਉਨ੍ਹਾਂ ਖਾਤਿਰ ਸਦਾ ਲਈ ਪਰੇਸ਼ਾਨ ਨਹੀਂ ਕਰਾਂਗਾ। ਮੈਂ ਉਨ੍ਹਾਂ ਨੂੰ 120 ਵਰ੍ਹਿਆਂ ਦਾ ਜੀਵਨ ਦੇਵਾਂਗਾ।

**5**ਯਹੋਵਾਹ ਨੇ ਦੇਖਿਆ ਕਿ ਧਰਤੀ ਦੇ ਲੋਕ ਬਹੁਤ ਮੰਦੇ ਸਨ। ਯਹੋਵਾਹ ਨੇ ਦੇਖਿਆ ਕਿ ਲੋਕ ਹਰ ਸਮੇਂ ਕੇਵਲ ਮੰਦੀਆਂ ਗੱਲਾਂ ਬਾਰੇ ਸੋਚਦੇ ਸਨ। **6**ਯਹੋਵਾਹ ਨੂੰ ਬਹੁਤ ਅਫ਼ਸੋਸ ਹੋਇਆ ਕਿ ਉਸ ਨੇ ਧਰਤੀ ਉੱਤੇ ਲੋਕਾਂ ਦੀ ਸਾਜਨਾ ਕੀਤੀ ਸੀ। ਇਸ ਨਾਲ ਯਹੋਵਾਹ ਦੇ ਦਿਲ ਅੰਦਰ ਬਹੁਤ ਉਦਾਸੀ ਭਰ ਗਈ। **7**ਇਸ ਲਈ ਯਹੋਵਾਹ ਨੇ ਆਖਿਆ, “ਮੈਂ ਉਨ੍ਹਾਂ ਸਮੂਹ ਲੋਕਾਂ ਨੂੰ ਤਬਾਹ ਕਰ ਦਿਆਂਗਾ ਜਿਨ੍ਹਾਂ ਨੂੰ ਮੈਂ ਧਰਤੀ ਉੱਤੇ ਸਾਜਿਆ ਹੈ। ਮੈਂ ਹਰੇਕ ਵਿਅਕਤੀ, ਹਰੇਕ ਜਾਨਵਰ ਅਤੇ ਹਰ ਉਸ ਸ਼ੈਅ ਨੂੰ ਤਬਾਹ ਕਰ ਦਿਆਂਗਾ ਜਿਹੜੀ ਧਰਤੀ ਉੱਤੇ ਰੀਂਗਦੀ ਹੈ ਅਤੇ ਮੈਂ ਅਕਾਸ਼ ਵਿਚਲੇ ਦੇ ਸਾਰੇ ਪੰਛੀਆਂ ਨੂੰ ਤਬਾਹ ਕਰ ਦਿਆਂਗਾ ਕਿਉਂ ਕਿ ਮੈਨੂੰ ਅਫ਼ਸੋਸ ਹੈ ਕਿ ਮੈਂ ਉਨ੍ਹਾਂ ਦੀ ਸਾਜਨਾ ਕੀਤੀ।”

**8**ਪਰ ਧਰਤੀ ਦਾ ਇੱਕ ਅਜਿਹਾ ਆਦਮੀ ਸੀ ਜਿਸ ਉੱਤੇ ਯਹੋਵਾਹ ਪ੍ਰਸੰਨ ਸੀ—ਉਹ ਸੀ ਨੂਹ।

## ਨੂਹ ਅਤੇ ਵੱਡਾ ਹੜ੍ਹ

**9**ਇਹ ਕਹਾਣੀ ਨੂਹ ਦੇ ਪਰਿਵਾਰ ਬਾਰੇ ਹੈ। ਨੂਹ ਆਪਣੇ ਜੀਵਨ ਭਰ ਚੰਗਾ ਇਨਸਾਨ ਰਿਹਾ। ਨੂਹ ਹਮੇਸ਼ਾ ਪਰਮੇਸ਼ੁਰ ਦਾ ਪੈਰੋਕਾਰ ਰਿਹਾ। **10**ਨੂਹ ਦੇ ਤਿੰਨ ਪੁੱਤਰ ਸਨ: ਸ਼ੇਮ, ਹਾਮ ਅਤੇ ਯਾਫਥ। **11-12**ਪਰਮੇਸ਼ੁਰ ਨੇ ਧਰਤੀ ਵੱਲ ਤੱਕਿਆ ਅਤੇ ਦੇਖਿਆ ਕਿ ਲੋਕਾਂ ਨੇ ਇਸ ਨੂੰ ਬਰਬਾਦ ਕਰ ਦਿੱਤਾ ਸੀ। ਹਰ ਥਾਂ ਹਿੰਸਾ ਫ਼ੈਲੀ ਹੋਈ ਸੀ ਲੋਕੀਂ ਮੰਦੇ ਅਤੇ ਜ਼ਾਲਮ ਬਣ ਗਏ ਸਨ।

**13**ਇਸ ਲਈ ਪਰਮੇਸ਼ੁਰ ਨੇ ਨੂਹ ਨੂੰ ਆਖਿਆ, “ਸਮੂਹ ਲੋਕਾਂ ਨੇ ਧਰਤੀ ਨੂੰ ਕਰੋਧ ਅਤੇ ਹਿੰਸਾ ਨਾਲ ਭਰ ਦਿੱਤਾ ਹੈ। ਇਸ ਲਈ ਮੈਂ ਸਾਰੇ ਜੀਵਾਂ ਨੂੰ ਖ਼ਤਮ ਕਰ ਦਿਆਂਗਾ। ਮੈਂ ਇਨ੍ਹਾਂ ਨੂੰ ਧਰਤੀ ਉੱਤੋਂ ਹਟਾ ਦਿਆਂਗਾ। **14**ਗੋਫਰ ਦੀ ਲੱਕੜ ਲੈ ਅਤੇ ਆਪਣੇ ਲਈ ਇੱਕ ਕਿਸ਼ਤੀ ਬਣਾ। ਕਿਸ਼ਤੀ ਵਿੱਚ ਕਮਰੇ ਬਣਾ ਅਤੇ ਇਸ ਨੂੰ ਅੰਦਰੋਂ ਅਤੇ ਬਾਹਰੋਂ ਲੁੱਕ ਨਾਲ ਢਕ ਦੇ।

**15**“ਮੈਂ ਚਾਹੁੰਦਾ ਹਾਂ ਕਿ ਤੂੰ ਇਸ ਨਾਪ ਦੀ ਕਿਸ਼ਤੀ ਬਣਾਵੇਂ: 300 ਕਿਊਬਿਟ ਲੰਬੀ, 50 ਕਿਊਬਿਟ ਚੌੜੀ ਅਤੇ 30 ਕਿਊਬਿਟ ਉੱਚੀ। **16**ਕਿਸ਼ਤੀ ਲਈ ਇਸਦੀ ਛੱਤ ਤੋਂ 18 ਇੰਚ ਹੇਠਾਂ ਇੱਕ ਖਿੜਕੀ ਬਣਾ। ਕਿਸ਼ਤੀ ਦੇ ਇੱਕ ਪਾਸੇ ਵੱਲ ਦਰਵਾਜ਼ਾ ਰੱਖੀਂ। ਕਿਸ਼ਤੀ ਦੀਆਂ ਤਿੰਨ ਮੰਜਲਾਂ ਹੋਣ; ਉੱਪਰਲੀ ਮੰਜ਼ਿਲ, ਵਿਚਕਾਰਲੀ ਮੰਜ਼ਿਲ ਅਤੇ ਹੇਠਲੀ ਮੰਜ਼ਿਲ।

**17**“ਜੋ ਮੈਂ ਆਖ ਰਿਹਾ ਹਾਂ ਉਸ ਨੂੰ ਸਮਝ ਲੈ। ਮੈਂ ਧਰਤੀ ਉੱਤੇ ਪਾਣੀ ਦਾ ਇੱਕ ਵੱਡਾ ਹੜ੍ਹ ਲਿਆਵਾਂਗਾ। ਮੈਂ ਉਨ੍ਹਾਂ ਸਾਰੇ ਜੀਵਾਂ ਨੂੰ ਤਬਾਹ ਕਰ ਦਿਆਂਗਾ ਜਿਹੜੇ ਅਕਾਸ਼ ਦੇ ਹੇਠਾਂ ਰਹਿੰਦੇ ਹਨ। ਧਰਤੀ ਦੀ ਹਰ ਸ਼ੈਅ ਮਰ ਜਾਵੇਗੀ। **18**ਮੈਂ ਤੇਰੇ ਨਾਲ ਇੱਕ ਖਾਸ ਇਕਰਾਰਨਾਮਾ ਕਰਾਂਗਾ। ਅਤੇ ਤੂੰ, ਤੇਰੇ ਪੁੱਤਰ, ਤੇਰੀ ਪਤਨੀ, ਅਤੇ ਤੇਰੀਆਂ ਨੂਹਾਂ ਸਾਰੇ ਹੀ ਕਿਸ਼ਤੀ ਵਿੱਚ ਚਲੇ ਜਾਵੋਂਗੇ। **19**ਅਤੇ ਤੈਨੂੰ ਚਾਹੀਦਾ ਹੈ ਕਿ ਧਰਤੀ ਉੱਤੇ ਜਿਉਣ ਵਾਲੀ ਹਰ ਸ਼ੈਅ ਦਾ ਇੱਕ ਜੋੜਾ ਪ੍ਰਾਪਤ ਕਰ ਲਵੇਂ। ਉਹ ਨਰ ਤੇ ਮਾਦਾ ਹੋਣ ਅਤੇ ਉਨ੍ਹਾਂ ਨੂੰ ਕਿਸ਼ਤੀ ਵਿੱਚ ਲੈ ਆਵੀਂ। ਉਨ੍ਹਾਂ ਨੂੰ ਆਪਣੇ ਨਾਲ ਜਿਉਂਦਾ ਰੱਖੀਂ। **20**ਧਰਤੀ ਤੇ ਰਹਿਣ ਵਾਲੇ ਹਰ ਤਰ੍ਹਾਂ ਦੇ ਪੰਛੀਆਂ ਦਾ ਇੱਕ ਜੋੜਾ ਅਤੇ ਧਰਤੀ ਉੱਤੇ ਰਹਿਣ ਵਾਲੇ ਹਰ ਤਰ੍ਹਾਂ ਦੇ ਜਾਨਵਰਾਂ ਦਾ ਇੱਕ ਜੋੜਾ ਜਿਉਂਦਾ ਰਹਿਣ ਲਈ ਤੇਰੇ ਕੋਲ ਆਵੇਗਾ। **21**ਅਤੇ ਧਰਤੀ ਉਤਲੇ ਹਰ ਤਰ੍ਹਾਂ ਦੇ ਭੋਜਨ ਨੂੰ ਵੀ ਕਿਸ਼ਤੀ ਵਿੱਚ ਰੱਖ ਲੈ। ਇਹ ਭੋਜਨ ਤੇਰੇ ਲਈ ਅਤੇ ਜਾਨਵਰਾਂ ਲਈ ਹੋਵੇਗਾ।”

**22**ਨੂਹ ਨੇ ਇਹ ਸਾਰੀਆਂ ਗੱਲਾਂ ਕੀਤੀਆਂ। ਨੂਹ ਨੇ ਉਨ੍ਹਾਂ ਸਾਰੇ ਆਦੇਸ਼ਾਂ ਦੀ ਪਾਲਣਾ ਕੀਤੀ ਜਿਹੜੇ ਪਰਮੇਸ਼ੁਰ ਨੇ ਦਿੱਤੇ ਸਨ।

---

**ਇਨ੍ਹਾਂ ਔਰਤਾਂ ਨੇ ... ਨਾਇਕ ਸਨ** ਜਾਂ, “ਨਫ਼ੀਲਿਮ ਉਨ੍ਹਾਂ ਦਿਨਾਂ ਜਾਂ ਬਾਅਦ ਵਿੱਚ ਉਸ ਧਰਤੀ ਤੇ ਰਹਿੰਦਾ ਸੀ, ਜਦੋਂ ਪਰਮੇਸ਼ੁਰ ਦੇ ਪੁੱਤਰਾਂ ਨੇ ਆਦਮੀਆਂ ਦੀਆਂ ਧੀਆਂ ਨਾਲ ਵਿਆਹ ਕਰਵਾਇਆ, ਅਤੇ ਇਨ੍ਹਾਂ ਔਰਤਾਂ ਨੇ ਉਨ੍ਹਾਂ ਬੱਚਿਆਂ ਨੂੰ ਜਨਮ ਦਿੱਤਾ ਜਿਹੜੇ ਪ੍ਰਾਚੀਨ ਸਮੇਂ ਤੋਂ ਪ੍ਰਸਿੱਧ ਨਾਇਕ ਸਨ।”

### ਹੜ੍ਹ ਦਾ ਆਰੰਭ ਹੋਣਾ

7 ਫ਼ੇਰ ਯਹੋਵਾਹ ਨੇ ਨੂਹ ਨੂੰ ਆਖਿਆ, "ਮੈਂ ਦੇਖਿਆ ਹੈ ਕਿ ਤੂੰ ਚੰਗਾ ਆਦਮੀ ਹੈਂ, ਇਸ ਸਮੇਂ ਦੇ ਮੰਦੇ ਲੋਕਾਂ ਵਿੱਚ ਰਹਿੰਦਾ ਹੋਇਆ ਵੀ। ਇਸ ਲਈ ਆਪਣੇ ਸਾਰੇ ਪਰਿਵਾਰ ਨੂੰ ਇਕੱਠਿਆਂ ਕਰਕੇ ਕਿਸ਼ਤੀ ਵਿੱਚ ਲੈ ਜਾ। 2ਸਾਰੇ ਪਾਕ ਜਾਨਵਰਾਂ ਦੇ ਸੱਤ ਜੋੜੇ (ਨਰ ਅਤੇ ਮਾਦਾ) ਜੋ ਬਲੀ ਦੇ ਲਾਇਕ ਹੋਣ ਅਤੇ ਹੋਰ ਸਾਰੇ ਜਾਨਵਰਾਂ ਦਾ ਇੱਕ ਜੋੜਾ (ਇੱਕ ਨਰ ਤੇ ਇੱਕ ਮਾਦਾ) ਲੈ ਲਵੀਂ। 3ਸਾਰੇ ਪੰਛੀਆਂ ਦੇ ਸੱਤ ਜੋੜੇ ਲੈ ਲਵੀਂ (ਸੱਤ ਨਰ ਤੇ ਸੱਤ ਮਾਦਾ) ਇਸ ਤਰ੍ਹਾਂ ਇਹ ਸਾਰੇ ਜਾਨਵਰ ਜਿਉਂਦੇ ਰਹਿਣਗੇ। 4ਅੱਜ ਤੋਂ ਸੱਤਾਂ ਦਿਨਾਂ ਬਾਅਦ ਮੈਂ ਧਰਤੀ ਉੱਤੇ ਭਾਰੀ ਬਾਰਿਸ਼ ਭੇਜਾਂਗਾ। ਚਾਲੀ ਦਿਨਾਂ ਅਤੇ ਚਾਲੀ ਰਾਤਾਂ ਤੱਕ ਬਾਰਿਸ਼ ਹੁੰਦੀ ਰਹੇਗੀ। ਅਤੇ ਮੈਂ ਧਰਤੀ ਦੇ ਚਿਹਰੇ ਉੱਤੋਂ ਹਰ ਸ਼ੈਅ ਨੂੰ ਪੂੰਝ ਸੁੱਟਾਂਗਾ। ਮੈਂ ਹਰ ਓਸ ਚੀਜ਼ ਨੂੰ ਤਬਾਹ ਕਰ ਦਿਆਂਗਾ ਜਿਸ ਨੂੰ ਮੈਂ ਸਾਜਿਆ ਸੀ।" 5ਨੂਹ ਨੇ ਹਰ ਉਹ ਗੱਲ ਕੀਤੀ ਜਿਸਦਾ ਯਹੋਵਾਹ ਨੇ ਉਸ ਨੂੰ ਕਰਨ ਲਈ ਹੁਕਮ ਦਿੱਤਾ ਸੀ।

6ਜਦੋਂ ਹੜ੍ਹ ਆਏ, ਨੂਹ 600 ਵਰ੍ਹਿਆਂ ਦਾ ਸੀ। 7ਨੂਹ ਅਤੇ ਉਸ ਦਾ ਪਰਿਵਾਰ ਹੜ੍ਹ ਤੋਂ ਬਚਣ ਲਈ ਕਿਸ਼ਤੀ ਅੰਦਰ ਚਲਿਆ ਗਿਆ। ਨੂਹ ਦੀ ਪਤਨੀ ਅਤੇ ਉਸ ਦੇ ਪੁੱਤਰ ਅਤੇ ਨੂਹਾਂ ਉਸ ਦੇ ਨਾਲ ਕਿਸ਼ਤੀ ਵਿੱਚ ਸਨ। 8ਸਾਰੇ ਪਾਕ ਜਾਨਵਰ, ਧਰਤੀ ਦੇ ਹੋਰ ਸਾਰੇ ਜਾਨਵਰ, ਪੰਛੀ ਅਤੇ ਧਰਤੀ ਉੱਤੇ ਰੀਂਗਣ ਵਾਲੇ ਜੀਵ, 9ਨੂਹ ਦੇ ਨਾਲ ਹੀ ਕਿਸ਼ਤੀ ਵਿੱਚ ਚਲੇ ਗਏ। ਇਹ ਜਾਨਵਰ ਪਰਮੇਸ਼ੁਰ ਦੇ ਆਦੇਸ਼ ਅਨੁਸਾਰ ਜੋੜਿਆਂ, ਨਰ ਅਤੇ ਮਾਦਾ, ਦੇ ਰੂਪ ਵਿੱਚ ਗਏ ਸਨ। 10ਸੱਤਾਂ ਦਿਨਾਂ ਬਾਅਦ ਹੜ੍ਹ ਸ਼ੁਰੂ ਹੋ ਗਿਆ। ਧਰਤੀ ਉੱਤੇ ਬਾਰਿਸ਼ ਹੋਣ ਲੱਗ ਪਈ।

11ਨੂਹ ਦੇ 600 ਵਰ੍ਹੇ ਦੀ ਉਮਰ ਦੇ ਦੂਸਰੇ ਮਹੀਨੇ ਦੇ 17 ਵੇਂ ਦਿਨ ਨੂੰ, ਧਰਤੀ ਹੇਠਲੇ ਸਮੂਹ ਝਰਨੇ ਫ਼ਟ ਕੇ ਫ਼ੁੱਟ ਪਏ ਓਸੇ ਦਿਨ, ਧਰਤੀ ਉੱਤੇ ਭਾਰੀ ਬਾਰਿਸ਼ ਹੋਣ ਲੱਗ ਪਈ ਜਿਵੇਂ ਕਿ ਅਕਾਸ਼ ਦੀਆਂ ਖਿੜਕੀਆਂ ਖੁਲ੍ਹ ਗਈਆਂ ਹੋਣ। 12ਚਾਲੀ ਦਿਨ ਤੇ ਚਾਲੀ ਰਾਤਾਂ ਭਾਰੀ ਬਾਰਿਸ਼ ਹੁੰਦੀ ਰਹੀ। 13ਓਸੇ ਦਿਨ ਨੂਹ ਅਤੇ ਉਸਦੀ ਪਤਨੀ, ਉਸਦੇ ਪੁੱਤਰ—ਸ਼ੇਮ, ਹਾਮ ਅਤੇ ਯਾਫ਼ਥ—ਅਤੇ ਉਨ੍ਹਾਂ ਦੀਆਂ ਪਤਨੀਆਂ ਕਿਸ਼ਤੀ ਵਿੱਚ ਚਲੀਆਂ ਗਈਆਂ। 14ਉਹ ਲੋਕ ਅਤੇ ਧਰਤੀ ਦੇ ਹੋਰ ਸਾਰੇ ਜਾਨਵਰ ਕਿਸ਼ਤੀ ਵਿੱਚ ਸਨ। ਹਰ ਤਰ੍ਹਾਂ ਦੇ ਪਸ਼ੂ, ਹਰ ਤਰ੍ਹਾਂ ਦੇ ਧਰਤੀ ਉੱਤੇ ਰੀਂਗਣ ਵਾਲੇ ਜਾਨਵਰ, ਅਤੇ ਹਰ ਤਰ੍ਹਾਂ ਦੇ ਪੰਛੀ ਕਿਸ਼ਤੀ ਵਿੱਚ ਸਨ। 15ਹਰ ਤਰ੍ਹਾਂ ਦੇ ਜਿਉਣ ਵਾਲੇ ਪ੍ਰਾਣੀਆਂ ਦਾ ਇੱਕ-ਇੱਕ ਜੋੜਾ ਨੂਹ ਕੋਲ ਕਿਸ਼ਤੀ ਅੰਦਰ ਆ ਗਿਆ। 16ਇਹ ਸਮੂਹ ਜਾਨਵਰ ਉਸੇ ਤਰ੍ਹਾਂ ਜੋੜਿਆਂ (ਨਰ ਅਤੇ ਮਾਦਾ) ਵਿੱਚ ਕਿਸ਼ਤੀ ਵਿੱਚ ਚਲੇ ਗਏ ਜਿਵੇਂ ਪਰਮੇਸ਼ੁਰ ਨੇ ਨੂਹ ਨੂੰ ਹੁਕਮ ਦਿੱਤਾ ਸੀ। ਫ਼ੇਰ ਯਹੋਵਾਹ ਨੇ ਨੂਹ ਦੇ ਪਿੱਛੇ ਦਰਵਾਜ਼ਾ ਬੰਦ ਕਰ ਦਿੱਤਾ।

17ਧਰਤੀ ਉੱਤੇ ਚਾਲੀ ਦਿਨਾਂ ਤੱਕ ਹੜ੍ਹ ਫ਼ੈਲਿਆ ਰਿਹਾ। ਪਾਣੀ ਚੜ੍ਹਨਾ ਸ਼ੁਰੂ ਹੋ ਗਿਆ ਅਤੇ ਉਸਨੇ ਕਿਸ਼ਤੀ ਨੂੰ ਧਰਤੀ ਤੋਂ ਉੱਪਰ ਉਠਾ ਦਿੱਤਾ। 18ਪਾਣੀ ਚੜ੍ਹਦਾ ਗਿਆ ਅਤੇ ਕਿਸ਼ਤੀ ਧਰਤੀ ਤੋਂ ਉੱਪਰ ਪਾਣੀ ਉੱਤੇ ਤੈਰਨ ਲੱਗੀ। 19ਪਾਣੀ ਇੰਨਾ ਚੜ੍ਹ ਗਿਆ ਕਿ ਸਭ ਤੋਂ ਉੱਚੇ ਪਹਾੜ ਵੀ ਪਾਣੀ ਨਾਲ ਢਕੇ ਗਏ। 20ਪਾਣੀ ਪਹਾੜਾਂ ਤੋਂ ਉੱਚਾ ਉੱਠਣ ਲੱਗਾ। ਪਾਣੀ ਸਭ ਤੋਂ ਉੱਚੇ ਪਹਾੜ ਤੋਂ ਵੀ 20 ਫ਼ੁੱਟ ਉੱਚਾ ਉੱਠ ਗਿਆ।

21-22ਧਰਤੀ ਉਤਲਾ ਹਰ ਜੀਵ ਮਰ ਗਿਆ—ਹਰ ਆਦਮੀ ਤੇ ਹਰ ਔਰਤ, ਹਰ ਪੰਛੀ, ਅਤੇ ਧਰਤੀ ਦਾ ਹਰ ਤਰ੍ਹਾਂ ਦਾ ਜਾਨਵਰ ਮਰ ਗਿਆ। ਸੁੱਕੀ ਧਰਤੀ ਉੱਤੇ ਰਹਿਣ ਵਾਲੀ ਅਤੇ ਸਾਹ ਲੈਣ ਵਾਲੀ ਹਰ ਸ਼ੈਅ ਮਰ ਗਈ। 23ਪਰਮੇਸ਼ੁਰ ਨੇ ਧਰਤੀ ਦੀ ਹਰ ਜਿਉਂਦੀ ਸ਼ੈਅ ਨੂੰ ਤਬਾਹ ਕਰ ਦਿੱਤਾ: ਹਰ ਆਦਮੀ, ਹਰ ਜਾਨਵਰ, ਹਰ ਰੀਂਗਣ ਵਾਲਾ ਜੀਵ ਅਤੇ ਹਰ ਪੰਛੀ। ਇਹ ਸਾਰੀਆਂ ਸ਼ੈਆਂ ਧਰਤੀ ਤੋਂ ਤਬਾਹ ਹੋ ਗਈਆਂ ਸਨ। ਜਿਹੜਾ ਜੀਵਨ ਬਚਾਇਆ ਗਿਆ ਉਹ ਨੂਹ ਅਤੇ ਉਸ ਦੇ ਨਾਲ ਕਿਸ਼ਤੀ ਵਿੱਚ ਸਵਾਰ ਲੋਕ ਅਤੇ ਜੀਵਿਤ ਪ੍ਰਾਣੀ ਸਨ। 24ਪਾਣੀ 150 ਦਿਨਾਂ ਤੱਕ ਧਰਤੀ ਉੱਤੇ ਫ਼ੈਲਿਆ ਰਿਹਾ।

### ਹੜ੍ਹਾਂ ਦੀ ਸਮਾਪਤੀ

8 ਪਰ ਪਰਮੇਸ਼ੁਰ ਨੇ ਨੂਹ ਅਤੇ ਉਸਦੇ ਨਾਲ ਕਿਸ਼ਤੀ ਵਿੱਚ ਸਵਾਰ ਸਮੂਹ ਜਾਨਵਰਾਂ ਨੂੰ ਚੇਤੇ ਰੱਖਿਆ। ਪਰਮੇਸ਼ੁਰ ਨੇ ਧਰਤੀ ਉੱਤੇ ਹਵਾ ਵਗਾਈ। ਇਸ ਨਾਲ ਸਾਰਾ ਪਾਣੀ ਘਟਣਾ ਸ਼ੁਰੂ ਹੋ ਗਿਆ।

2ਅਕਾਸ਼ ਵਿੱਚੋਂ ਬਾਰਿਸ਼ ਹੋਣੀ ਬੰਦ ਹੋ ਗਈ ਅਤੇ ਧਰਤੀ ਹੇਠੋਂ ਪਾਣੀ ਵਗਣਾ ਬੰਦ ਹੋ ਗਿਆ। 3-4ਜਿਸ ਪਾਣੀ ਨੇ ਧਰਤੀ ਨੂੰ ਕੱਜਿਆ ਹੋਇਆ ਉਹ ਹੇਠਾਂ ਜਾਣਾ ਸ਼ੁਰੂ ਹੋ ਗਿਆ। 150 ਦਿਨਾਂ ਮਗਰੋਂ ਪਾਣੀ ਇੰਨਾ ਘਟ ਗਿਆ ਕਿ ਕਿਸ਼ਤੀ ਫ਼ੇਰ ਇੱਕ ਵਾਰੀ ਧਰਤੀ ਨੂੰ ਛੂਹਣ ਲੱਗੀ। ਕਿਸ਼ਤੀ ਅਰਾਰਾਤ ਦੇ ਪਰਬਤ ਦੀ ਇੱਕ ਚੋਟੀ ਉੱਤੇ ਰੁਕ ਗਈ। ਇਹ ਸੱਤਵੇਂ ਮਹੀਨੇ ਦਾ ਸਤਾਰਵਾਂ ਦਿਨ ਸੀ। 5ਪਾਣੀ ਹੇਠਾਂ ਉੱਤਰਦਾ ਰਿਹਾ ਅਤੇ ਦਸਵੇਂ ਮਹੀਨੇ ਦੇ ਪਹਿਲੇ ਦਿਨ ਤੋਂ ਪਰਬਤਾਂ ਦੀਆਂ ਚੋਟੀਆਂ ਦਿਸਣ ਲੱਗ ਪਈਆਂ।

6ਚਾਲੀ ਦਿਨਾਂ ਮਗਰੋਂ, ਨੂਹ ਨੇ ਉਹ ਖਿੜਕੀ ਖੋਲ੍ਹੀ, ਜਿਹੜੀ ਉਸਨੇ ਕਿਸ਼ਤੀ ਵਿੱਚ ਬਣਾਈ ਸੀ। 7ਫ਼ੇਰ ਨੂਹ ਨੇ ਇੱਕ ਕਾਂ ਨੂੰ ਛੱਡਿਆ। ਪੰਛੀ ਧਰਤੀ ਦੇ ਸੁੱਕ ਜਾਣ ਅਤੇ ਪਾਣੀ ਦੇ ਚਲੇ ਜਾਣ ਤੀਕ ਇੱਕ ਥਾਂ ਤੋਂ ਦੂਜੀ ਥਾਂ ਤੇ ਉੱਡਦਾ ਰਿਹਾ। 8ਨੂਹ ਨੇ ਇੱਕ ਘੁੱਗੀ ਵੀ ਛੱਡੀ। ਨੂਹ ਚਾਹੁੰਦਾ ਸੀ ਕਿ ਘੁੱਗੀ ਸੁੱਕੀ ਧਰਤੀ ਲੱਭ ਲਵੇ। ਉਹ ਜਾਨਣਾ ਚਾਹੁੰਦਾ ਸੀ ਕਿ ਕੀ ਪਾਣੀ ਅਜੇ ਵੀ ਸਾਰੀ ਧਰਤੀ ਉੱਤੇ ਫ਼ੈਲਿਆ ਹੋਇਆ ਸੀ।

9ਘੁੱਗੀ ਨੂੰ ਟਿਕਾਣੇ ਵਾਲੀ ਕੋਈ ਥਾਂ ਨਹੀਂ ਲੱਭੀ ਕਿਉਂ ਕਿ ਪਾਣੀ ਨੇ ਹਾਲੇ ਵੀ ਧਰਤੀ ਨੂੰ ਢਕਿਆ ਹੋਇਆ ਸੀ, ਇਸ ਲਈ ਘੁੱਗੀ ਕਿਸ਼ਤੀ ਵਿੱਚ ਵਾਪਸ ਪਰਤ ਆਈ। ਨੂਹ ਨੇ ਹੱਥ ਵਧਾ ਕੇ ਘੁੱਗੀ ਨੂੰ ਫ਼ੜ ਲਿਆ ਅਤੇ ਇਸਨੂੰ ਕਿਸ਼ਤੀ ਵਿੱਚ ਲੈ ਆਂਦਾ।

10ਸੱਤਾਂ ਦਿਨਾਂ ਬਾਦ, ਨੂਹ ਨੇ ਇੱਕ ਵਾਰ ਫ਼ੇਰ ਘੁੱਗੀ ਨੂੰ ਛੱਡਿਆ। 11ਅਤੇ ਉਸ ਸ਼ਾਮ ਨੂੰ ਘੁੱਗੀ ਨੂਹ ਕੋਲ ਵਾਪਸ ਪਰਤ ਆਈ। ਘੁੱਗੀ ਦੀ ਚੁੰਜ ਵਿੱਚ ਜੈਤੂਨ ਦਾ ਇੱਕ ਤਾਜ਼ਾ ਪੱਤਾ ਸੀ। ਇਹ ਨੂਹ ਨੂੰ ਇਹ ਦਰਸਾਉਣ ਦਾ ਸੰਕੇਤ ਸੀ ਕਿ ਧਰਤੀ ਉੱਤੇ ਸੁੱਕੀ ਜ਼ਮੀਨ ਸੀ। 12ਉਸ ਨੇ ਸੱਤਾਂ ਦਿਨਾਂ ਮਗਰੋਂ ਘੁੱਗੀ ਨੂੰ ਫ਼ੇਰ ਛੱਡਿਆ। ਪਰ ਇਸ ਵਾਰੀ ਘੁੱਗੀ ਵਾਪਸ ਨਹੀਂ ਪਰਤੀ।

13ਇਸਤੋਂ ਮਗਰੋਂ, ਨੂਹ ਨੇ ਕਿਸ਼ਤੀ ਦਾ ਦਰਵਾਜ਼ਾ ਖੋਲ੍ਹ ਦਿੱਤਾ।
ਨੂਹ ਨੇ ਨਜ਼ਰ ਮਾਰੀ ਅਤੇ ਦੇਖਿਆ ਕਿ ਧਰਤੀ ਸੁੱਕੀ ਸੀ। ਇਹ
ਪਹਿਲੇ ਮਹੀਨੇ ਦਾ ਪਹਿਲਾ ਦਿਨ ਸੀ। ਨੂਹ 601 ਵਰ੍ਹਿਆਂ ਦਾ
ਸੀ। 14ਦੂਸਰੇ ਮਹੀਨੇ ਦੇ 27 ਵੇਂ ਦਿਨ ਧਰਤੀ ਪੂਰੀ ਤਰ੍ਹਾਂ ਸੁੱਕੀ
ਸੀ। 15ਫ਼ੇਰ ਪਰਮੇਸ਼ੁਰ ਨੇ ਨੂਹ ਨੂੰ ਆਖਿਆ, 16"ਕਿਸ਼ਤੀ ਵਿੱਚੋਂ
ਬਾਹਰ ਆ ਜਾ। ਤੈਨੂੰ, ਤੇਰੀ ਪਤਨੀ, ਤੇਰੇ ਪੁੱਤਰਾਂ ਅਤੇ ਤੇਰੀਆਂ
ਨੂਹਾਂ ਨੂੰ ਹੁਣ ਬਾਹਰ ਆ ਜਾਣਾ ਚਾਹੀਦਾ ਹੈ। 17ਕਿਸ਼ਤੀ ਵਿਚਲੇ
ਆਪਣੇ ਨਾਲ ਦੇ ਸਮੂਹ ਜਿਉਂਦੇ ਜਾਨਵਰਾਂ ਨੂੰ ਬਾਹਰ ਲਿਆ—
ਸਮੂਹ ਪੰਛੀਆਂ, ਜਾਨਵਰਾਂ ਅਤੇ ਧਰਤੀ ਉੱਤੇ ਰੀਂਗਣ ਵਾਲੀ
ਹਰ ਸ਼ੈਅ ਨੂੰ। ਉਹ ਜਾਨਵਰ ਹੋਰ ਬਹੁਤ ਸਾਰੇ ਜਾਨਵਰ ਪੈਦਾ
ਕਰਨਗੇ, ਅਤੇ ਇੱਕ ਵਾਰੀ ਫ਼ੇਰ ਉਹ ਧਰਤੀ ਨੂੰ ਭਰ ਦੇਣਗੇ।"

18ਇਸ ਲਈ ਨੂਹ ਆਪਣੇ ਪੁੱਤਰਾਂ, ਆਪਣੀ ਪਤਨੀ ਅਤੇ
ਆਪਣੀਆਂ ਨੂਹਾਂ ਨਾਲ ਬਾਹਰ ਆ ਗਿਆ। 19ਸਮੂਹ ਜਾਨਵਰ,
ਰੀਂਗਣ ਵਾਲੇ ਜੀਵ ਅਤੇ ਹਰ ਪੰਛੀ ਅਤੇ ਹਰ ਜੀਵਿਤ ਪ੍ਰਾਣੀ ਜੋ
ਧਰਤੀ ਉੱਤੇ ਚਲਦਾ ਕਿਸ਼ਤੀ ਵਿੱਚੋਂ ਪਰਿਵਾਰਾਂ ਨਾਲ ਬਾਹਰ ਆ
ਗਏ।

20ਫ਼ੇਰ ਨੂਹ ਨੇ ਯਹੋਵਾਹ ਦੀ ਉਪਾਸਨਾ ਲਈ ਇੱਕ ਜਗਵੇਦੀ
ਉਸਾਰੀ। ਨੂਹ ਨੇ ਪਾਕ ਪੰਛੀਆਂ ਵਿੱਚੋਂ ਕੁਝ ਪੰਛੀਆਂ ਨੂੰ ਲਿਆ
ਅਤੇ ਸ਼ੁਧ ਜਾਨਵਰਾਂ ਵਿੱਚੋਂ ਕੁਝ ਜਾਨਵਰਾਂ ਨੂੰ ਲਿਆ, ਅਤੇ ਉਨ੍ਹਾਂ
ਨੂੰ ਸੁਗਾਤ ਵਜੋਂ ਪਰਮੇਸ਼ੁਰ ਨੂੰ ਚੜ੍ਹਾ ਦਿੱਤਾ।

21ਯਹੋਵਾਹ ਨੇ ਇਨ੍ਹਾਂ ਬਲੀਆਂ ਦੀ ਸੁਗੰਧ ਲਈ ਅਤੇ ਇਸ
ਨਾਲ ਪ੍ਰਸੰਨ ਹੋ ਗਿਆ। ਯਹੋਵਾਹ ਨੇ ਮਨ ਵਿੱਚ ਆਖਿਆ, "ਮੈਂ
ਫ਼ੇਰ ਕਦੇ ਵੀ ਲੋਕਾਂ ਨੂੰ ਸਜ਼ਾ ਦੇਣ ਲਈ ਧਰਤੀ ਨੂੰ ਸਰਾਪ ਨਹੀਂ
ਦੇਵਾਂਗਾ। ਜਵਾਨੀ ਵੇਲੇ ਤੋਂ ਲੋਕ ਮੰਦੇ ਹੁੰਦੇ ਹਨ। ਇਸਲਈ ਮੈਂ
ਫ਼ੇਰ ਕਦੇ ਵੀ ਧਰਤੀ ਉੱਤੇ ਰਹਿਣ ਵਾਲੇ ਜੀਵਾਂ ਨੂੰ ਇਸ ਤਰ੍ਹਾਂ
ਤਬਾਹ ਨਹੀਂ ਕਰਾਂਗਾ ਜਿਵੇਂ ਹੁਣੇ ਕੀਤਾ ਹੈ। 22ਜਿੰਨਾ ਚਿਰ
ਧਰਤੀ ਕਾਇਮ ਹੈ, ਇੱਥੇ ਸਦਾ ਹੀ ਬੀਜ ਬੀਜਣ ਅਤੇ ਫ਼ਸਲ
ਕੱਟਣ ਦਾ ਸਮਾਂ ਰਹੇਗਾ। ਇੱਥੇ ਧਰਤੀ ਉੱਤੇ ਸਦਾ ਹੀ ਸਰਦੀ ਤੇ
ਗਰਮੀ, ਗਰਮੀ ਦੀ ਰੁੱਤ ਅਤੇ ਸਰਦੀ ਦੀ ਰੁੱਤ, ਦਿਨ ਅਤੇ ਰਾਤ
ਰਹਿਣਗੇ।"

## ਨਵੀਂ ਸ਼ੁਰੂਆਤ

9 ਪਰਮੇਸ਼ੁਰ ਨੇ ਨੂਹ ਅਤੇ ਉਸਦੇ ਪੁੱਤਰਾਂ ਨੂੰ ਅਸੀਸ ਦਿੱਤੀ।
ਪਰਮੇਸ਼ੁਰ ਨੇ ਉਨ੍ਹਾਂ ਨੂੰ ਆਖਿਆ, "ਬਹੁਤ ਸਾਰੇ ਬੱਚੇ ਪੈਦਾ
ਕਰੋ। ਆਪਣੇ ਲੋਕਾਂ ਨਾਲ ਧਰਤੀ ਨੂੰ ਭਰ ਦਿਓ। 2ਧਰਤੀ ਉਤਲਾ
ਹਰ ਜਾਨਵਰ, ਹਵਾ ਵਿਚਲਾ ਹਰ ਪੰਛੀ, ਧਰਤੀ ਉੱਤੇ ਰੀਂਗਣ
ਵਾਲਾ ਹਰ ਜੀਵ ਅਤੇ ਸਮੁੰਦਰ ਵਿਚਲਾ ਹਰ ਜੰਤੂ ਤੁਹਾਡੇ ਕੋਲੋਂ
ਡਰੇਗਾ। ਉਹ ਸਾਰੇ ਹੀ ਤੁਹਾਡੇ ਕਾਬੂ ਵਿੱਚ ਹੋਣਗੇ। 3(ਅਤੀਤ
ਵਿੱਚ) ਮੈਂ ਤੁਹਾਨੂੰ ਖਾਣ ਵਾਸਤੇ ਹਰੇ ਪੌਦੇ ਦਿੱਤੇ ਸਨ। ਹੁਣ ਹਰ
ਜਾਨਵਰ ਵੀ ਤੁਹਾਡਾ ਭੋਜਨ ਹੋਵੇਗਾ। ਮੈਂ ਧਰਤੀ ਉਤਲੀ ਹਰ
ਸ਼ੈਅ ਤੁਹਾਨੂੰ ਦੇਵਾਂਗਾ—ਇਹ ਤੁਹਾਡੀ ਹੈ। 4ਪਰ ਮੈਂ ਤੁਹਾਨੂੰ ਇੱਕ
ਆਦੇਸ਼ ਦੇਵਾਂਗਾ। ਤੁਹਾਨੂੰ ਉਹ ਮਾਸ ਕਦੇ ਨਹੀਂ ਖਾਣਾ ਚਾਹੀਦਾ
ਜਿਸ ਵਿੱਚ ਹਾਲੇ ਜਾਨ (ਖੂਨ) ਹੋਵੇ। 5ਮੈਂ ਤੁਹਾਡੀਆਂ ਜ਼ਿੰਦਗੀਆਂ
ਲਈ ਤੁਹਾਡੇ ਖੂਨ ਦੀ ਮੰਗ ਕਰਾਂਗਾ। ਮਤਲਬ ਇਹ ਕਿ, ਮੈਂ
ਕਿਸੇ ਵੀ ਉਸ ਜਾਨਵਰ ਦੀ ਜਾਨ ਦੀ ਮੰਗ ਕਰਾਂਗਾ ਜਿਹੜਾ
ਕਿਸੇ ਬੰਦੇ ਨੂੰ ਮਾਰੇਗਾ ਅਤੇ ਮੈਂ ਕਿਸੇ ਵੀ ਓਸ ਬੰਦੇ ਦੀ ਜਾਨ ਦੀ
ਮੰਗ ਕਰਾਂਗਾ ਜਿਹੜਾ ਕਿਸੇ ਹੋਰ ਆਦਮੀ ਦੀ ਜਾਨ ਲਵੇਗਾ।

6"ਪਰਮੇਸ਼ੁਰ ਨੇ ਲੋਕਾਂ ਨੂੰ ਆਪਣੀ ਨਕਲ ਉੱਤੇ ਸਾਜਿਆ ਸੀ।
ਇਸ ਲਈ ਜਿਹੜਾ ਬੰਦਾ ਕਿਸੇ ਹੋਰ ਬੰਦੇ ਨੂੰ ਮਾਰਦਾ ਹੈ, ਉਹ
ਕਿਸੇ ਹੋਰ ਬੰਦੇ ਦੇ ਹੱਥੋਂ ਮਾਰਿਆ ਜਾਵੇਗਾ।

7"ਨੂਹ, ਤੈਨੂੰ ਅਤੇ ਤੇਰੇ ਪੁੱਤਰਾਂ ਨੂੰ ਬਹੁਤ ਸਾਰੇ ਬੱਚੇ ਪੈਦਾ
ਕਰਨੇ ਚਾਹੀਦੇ ਹਨ। ਆਪਣੇ ਲੋਕਾਂ ਨਾਲ ਧਰਤੀ ਨੂੰ ਭਰ ਦਿਓ।"

8ਫ਼ੇਰ ਪਰਮੇਸ਼ੁਰ ਨੇ ਨੂਹ ਅਤੇ ਉਸਦੇ ਪੁੱਤਰਾਂ ਨੂੰ ਆਖਿਆ,
9"ਹੁਣ ਮੈਂ ਤੁਹਾਡੇ ਨਾਲ ਅਤੇ ਤੁਹਾਡੇ ਉੱਤਰਾਧਿਕਾਰੀਆਂ ਨਾਲ
ਇੱਕ ਇਕਰਾਰ ਕਰਦਾ ਹਾਂ। 10ਮੈਂ ਸਾਰੇ ਪੰਛੀਆਂ, ਸਾਰੇ ਪਸ਼ੂਆਂ,
ਅਤੇ ਉਨ੍ਹਾਂ ਸਮੂਹ ਜਾਨਵਰਾਂ ਨਾਲ ਜਿਹੜੇ ਤੁਹਾਡੇ ਨਾਲ ਕਿਸ਼ਤੀ
ਵਿੱਚੋਂ ਬਾਹਰ ਆਏ ਹਨ, ਇਕਰਾਰ ਕਰਦਾ ਹਾਂ। 11ਤੁਹਾਨੂੰ ਮੇਰਾ
ਇਕਰਾਰ ਇਹ ਹੈ: ਧਰਤੀ ਉੱਤੇ ਸਾਰਾ ਜੀਵਨ ਹੜ੍ਹ ਨੇ ਤਬਾਹ
ਕਰ ਦਿੱਤਾ ਸੀ। ਪਰ ਅਜਿਹਾ ਫ਼ੇਰ ਕਦੇ ਨਹੀਂ ਵਾਪਰੇਗਾ। ਹੁਣ
ਕਦੇ ਵੀ ਫ਼ੇਰ ਹੜ੍ਹ ਧਰਤੀ ਦੇ ਸਾਰੇ ਜੀਵਨ ਨੂੰ ਤਬਾਹ ਨਹੀਂ
ਕਰੇਗਾ।"

12ਅਤੇ ਪਰਮੇਸ਼ੁਰ ਨੇ ਆਖਿਆ, "ਅਤੇ ਇਸ ਗੱਲ ਨੂੰ ਸਾਬਤ
ਕਰਨ ਵਾਸਤੇ ਕਿ ਮੈਂ ਇਹ ਇਕਰਾਰ ਦਿੱਤਾ ਹੈ, ਮੈਂ ਤੁਹਾਨੂੰ ਕੁਝ
ਦਿਆਂਗਾ। ਇਹ ਸਬੂਤ ਦਰਸਾਵੇਗਾ ਕਿ ਮੈਂ ਤੁਹਾਡੇ ਨਾਲ ਅਤੇ
ਧਰਤੀ ਦੇ ਸਮੂਹ ਜੀਵਾਂ ਨਾਲ ਇੱਕ ਇਕਰਾਰਨਾਮਾ ਕੀਤਾ ਹੈ।
ਇਹ ਇਕਰਾਰਨਾਮਾ ਹਮੇਸ਼ਾ ਲਈ ਹੋਵੇਗਾ। ਸਬੂਤ ਇਹ ਹੈ:
13ਮੈਂ ਬੱਦਲਾਂ ਵਿੱਚ ਇੱਕ ਧਣੁਕ ਬਣਾਇਆ ਹੈ। ਇਹ ਧਣੁਕ
ਮੇਰੇ ਅਤੇ ਧਰਤੀ ਉੱਤੇ ਰਹਿਣ ਵਾਲਿਆਂ ਵਿਚਕਾਰ ਇਕਰਾਰਨਾਮੇ
ਦਾ ਸਬੂਤ ਹੈ।

14"ਜਦੋਂ ਵੀ ਮੈਂ ਧਰਤੀ ਉੱਤੇ ਬੱਦਲ ਲਿਆਵਾਂਗਾ, ਤੁਸੀਂ
ਬੱਦਲਾਂ ਵਿੱਚ ਧਣੁਕ ਦੇਖੋਂਗੇ। 15ਜਦੋਂ ਮੈਂ ਇਸ ਧਣੁਕ ਨੂੰ ਦੇਖਾਂਗਾ,
ਮੈਂ ਉਸ ਇਕਰਾਰਨਾਮੇ ਨੂੰ ਯਾਦ ਕਰਾਂਗਾ ਜਿਹੜਾ ਮੈਂ ਤੁਹਾਡੇ
ਨਾਲ ਅਤੇ ਧਰਤੀ ਤੇ ਰਹਿਣ ਵਾਲੇ ਸਾਰੇ ਜੀਵਿਤ ਪ੍ਰਾਣੀਆਂ
ਨਾਲ ਕੀਤਾ ਹੈ। ਇਕਰਾਰਨਾਮਾ ਆਖਦਾ ਹੈ ਕਿ ਹੜ੍ਹ ਧਰਤੀ
ਉੱਤੇ ਸਾਰੇ ਜੀਵਨ ਨੂੰ ਕਦੇ ਵੀ ਤਬਾਹ ਨਹੀਂ ਕਰਨਗੇ। 16ਜਦੋਂ
ਵੀ ਮੈਂ ਬੱਦਲਾਂ ਵੱਲ ਦੇਖਾਂਗਾ ਅਤੇ ਧਣੁਕ ਨੂੰ ਦੇਖਾਂਗਾ, ਮੈਂ ਆਪਣੇ
ਅਤੇ ਧਰਤੀ ਦੀ ਹਰ ਜਿਉਂਦੀ ਸ਼ੈਅ ਵਿਚਲੇ ਇਸ ਸਦੀਵੀ
ਇਕਰਾਰਨਾਮੇ ਨੂੰ ਯਾਦ ਕਰਾਂਗਾ।"

17ਇਸ ਲਈ ਯਹੋਵਾਹ ਨੇ ਨੂਹ ਨੂੰ ਆਖਿਆ, "ਇਹ ਧਣੁਕ
ਉਸ ਇਕਰਾਰਨਾਮੇ ਦਾ ਸਬੂਤ ਹੈ ਜਿਹੜਾ ਮੈਂ ਧਰਤੀ ਦੇ ਸਮੂਹ
ਜੀਵਿਤ ਪ੍ਰਾਣੀਆਂ ਨਾਲ ਕੀਤਾ ਹੈ।"

## ਮੁਸ਼ਕਿਲਾਂ ਫ਼ੇਰ ਸ਼ੁਰੂ ਹੁੰਦੀਆਂ ਹਨ

18ਨੂਹ ਦੇ ਪੁੱਤਰ ਉਸਦੇ ਨਾਲ ਕਿਸ਼ਤੀ ਵਿੱਚੋਂ ਬਾਹਰ ਆ
ਗਏ। ਉਨ੍ਹਾਂ ਦੇ ਨਾਮ ਸਨ ਸ਼ੇਮ, ਹਾਮ ਅਤੇ ਯਾਫ਼ਥ। (ਹਾਮ ਕਨਾਨ
ਦਾ ਪਿਤਾ ਸੀ।) 19ਇਹ ਤਿੰਨੇ ਆਦਮੀ ਨੂਹ ਦੇ ਪੁੱਤਰ ਸਨ।
ਅਤੇ ਧਰਤੀ ਦੇ ਸਾਰੇ ਲੋਕ ਉਨ੍ਹਾਂ ਤਿੰਨਾਂ ਪੁੱਤਰਾਂ ਦੀ ਉਲਾਦ
ਸਨ।

20ਨੂਹ ਇੱਕ ਕਿਸਾਨ ਬਣ ਗਿਆ। ਉਸਨੇ ਅੰਗੂਰਾਂ ਦਾ ਬਾਗ਼ ਲਾਇਆ। 21ਨੂਹ ਨੇ ਮੈਅ ਬਣਾਈ ਅਤੇ ਪੀਤੀ। ਉਹ ਸ਼ਰਾਬੀ ਹੋ ਗਿਆ ਅਤੇ ਆਪਣੇ ਤੰਬੂ ਵਿੱਚ ਲੇਟ ਗਿਆ। ਨੂਹ ਨੇ ਕੱਪੜੇ ਨਹੀਂ ਪਹਿਨੇ ਹੋਏ ਸਨ। 22ਕਨਾਨ ਦੇ ਪਿਤਾ, ਹਾਮ ਨੇ ਆਪਣੇ ਨਗਨ ਪਿਤਾ ਵੱਲ ਵੇਖਿਆ। ਹਾਮ ਨੇ ਤੰਬੂ ਦੇ ਬਾਹਰ ਆਪਣੇ ਭਰਾਵਾਂ ਨੂੰ ਦੱਸਿਆ। 23ਫ਼ੇਰ ਸ਼ੇਮ ਅਤੇ ਯਾਫ਼ਥ ਨੇ ਇੱਕ ਕੋਟ ਲਿਆਂਦਾ। ਉਹ ਕੋਟ ਨੂੰ ਆਪਣੀਆਂ ਪਿੱਠਾਂ ਉੱਤੇ ਚੁੱਕ ਕੇ ਤੰਬੂ ਵਿੱਚ ਗਏ। ਉਹ ਤੰਬੂ ਵਿੱਚ ਪਿਛਲੇ ਪੈਰੀਂ ਗਏ। ਇਸ ਤਰ੍ਹਾਂ ਉਨ੍ਹਾਂ ਨੇ ਆਪਣੇ ਪਿਤਾ ਦਾ ਨੰਗੇਜ਼ ਨਹੀਂ ਦੇਖਿਆ।

24ਬਾਦ ਵਿੱਚ ਨੂਹ ਜਾਗ ਪਿਆ। (ਉਹ ਮੈਅ ਪੀਣ ਕਾਰਣ ਸੁੱਤਾ ਹੋਇਆ ਸੀ।) ਫ਼ੇਰ ਉਸਨੂੰ ਪਤਾ ਚੱਲਿਆ ਕਿ ਉਸਦੇ ਜਵਾਨ ਪੁੱਤਰ, ਹਾਮ ਨੇ ਉਸ ਨਾਲ ਕੀ ਕੀਤਾ ਸੀ। 25ਇਸ ਲਈ ਨੂਹ ਨੇ ਆਖਿਆ,

"ਕਨਾਨ ਨੂੰ ਸਰਾਪ ਲੱਗੇ! ਉਹ ਆਪਣੇ ਭਰਾਵਾਂ ਦਾ ਗੁਲਾਮ ਹੋ ਜਾਵੇ।"

26ਨੂਹ ਨੇ ਇਹ ਵੀ ਆਖਿਆ,

"ਸ਼ੇਮ ਦੇ ਯਹੋਵਾਹ ਪਰਮੇਸ਼ੁਰ ਨੂੰ ਅਸੀਸ ਦਿਓ! ਕਨਾਨ ਸ਼ੇਮ ਦਾ ਗੁਲਾਮ ਹੋ ਜਾਵੇ।

27ਪਰਮੇਸ਼ੁਰ ਯਾਫ਼ਥ ਨੂੰ ਹੋਰ ਧਰਤੀ ਦੇਵੇ, ਪਰਮੇਸ਼ੁਰ ਸ਼ੇਮ ਦੇ ਤੰਬੂਆਂ ਵਿੱਚ ਰਹੇ। ਅਤੇ ਕਨਾਨ ਉਨ੍ਹਾਂ ਦਾ ਗੁਲਾਮ ਹੋਵੇ।"

28ਹੜ੍ਹ ਮਗਰੋਂ ਨੂਹ 350 ਵਰ੍ਹੇ ਜੀਵਿਆ। 29ਨੂਹ ਕੁੱਲ 950 ਵਰ੍ਹੇ ਜੀਵਿਆ, ਫ਼ੇਰ ਉਹ ਮਰ ਗਿਆ।

## ਕੌਮਾਂ ਵਧਦੀਆਂ ਫ਼ੁਲਦੀਆਂ ਹਨ

10 ਨੂਹ ਦੇ ਪੁੱਤਰਾਂ ਸਨ ਸ਼ੇਮ, ਹਾਮ ਅਤੇ ਯਾਫ਼ਥ। ਹੜ੍ਹ ਤੋਂ ਮਗਰੋਂ ਇਨ੍ਹਾਂ ਤਿੰਨਾਂ ਆਦਮੀਆਂ ਨੇ ਬਹੁਤ ਸਾਰੇ ਪੁੱਤਰਾਂ ਨੂੰ ਜਨਮ ਦਿੱਤਾ। ਸ਼ੇਮ, ਹਾਮ ਅਤੇ ਯਾਫਥ ਦੇ ਪੁੱਤਰਾਂ ਦੀ ਸੂਚੀ ਇਹ ਹੈ।

## ਯਾਫ਼ਥ ਦੇ ਉੱਤਰਾਧਿਕਾਰੀ

2ਯਾਫ਼ਥ ਦੇ ਪੁੱਤਰ ਸਨ: ਗੋਮਰ, ਮਾਗੋਗ, ਮਾਦਈ, ਯਾਵਾਨ, ਤੂਬਲ, ਮਸਕ ਅਤੇ ਤੀਰਾਸ।

3ਗੋਮਰ ਦੇ ਪੁੱਤਰ ਸਨ: ਅਸ਼ਕਨਜ਼, ਰੀਫਤ ਅਤੇ ਤੋਗਰਮਾਹ।

4ਯਾਵਾਨ ਦੇ ਪੁੱਤਰ ਸਨ: ਅਲੀਸ਼ਾਹ, ਤਰਸ਼ੀਸ, ਕਿੱਤੀਮ ਅਤੇ ਦੋਦਾਨੀਮ। 5ਉਹ ਸਾਰੇ ਲੋਕ ਜਿਹੜੇ ਸਮੁੰਦਰੀ ਤਟ ਦੀ ਜ਼ਮੀਨ ਦੇ ਆਲੇ-ਦੁਆਲੇ ਰਹਿੰਦੇ ਹਨ ਉਹ ਯਾਫ਼ਥ ਦੇ ਇਨ੍ਹਾਂ ਪੁੱਤਰਾਂ ਦੇ ਉੱਤਰਾਧਿਕਾਰੀ ਹੀ ਹਨ। ਹਰ ਪੁੱਤਰ ਦੀ ਖੁਦ ਦੀ ਜ਼ਮੀਨ ਸੀ। ਹਰ ਪਰਿਵਾਰ ਵਧ ਕੇ ਅਲੱਗ ਕੌਮ ਬਣ ਗਿਆ। ਹਰੇਕ ਕੌਮ ਦੀ ਆਪਣੀ ਭਾਸ਼ਾ ਸੀ।

## ਹਾਮ ਦੇ ਉੱਤਰਾਧਿਕਾਰੀ

6ਹਾਮ ਦੇ ਪੁੱਤਰ ਸਨ: ਕੂਸ਼, ਮਿਸਰਇਮ, ਪੂਟ ਅਤੇ ਕਨਾਨ। 7ਕੂਸ਼ ਦੇ ਪੁੱਤਰ ਸਨ: ਸਬਾ, ਹਵੀਲਾਹ, ਸਬਤਾਹ, ਰਾਮਾਹ ਅਤੇ ਸਬਤਕਾ। ਰਾਮਾਹ ਦੇ ਪੁੱਤਰ ਸਨ: ਸ਼ਬਾ ਅਤੇ ਦਦਾਨ।

8ਕੂਸ਼ ਦਾ ਵੀ ਇੱਕ ਪੁੱਤਰ ਸੀ ਜਿਸਦਾ ਨਾਮ ਨਿਮਰੋਦ ਸੀ। ਨਿਮਰੋਦ ਤਾਕਤ ਵਿੱਚ ਪਲਿਆ ਅਤੇ ਧਰਤੀ ਤੇ ਇੱਕ ਮਹਾਨ ਯੋਧਾ ਬਣ ਗਿਆ। 9ਨਿਮਰੋਦ ਯਹੋਵਾਹ ਦੀ ਨਿਗਾਹ ਵਿੱਚ ਇੱਕ ਮਹਾਨ ਸ਼ਿਕਾਰੀ ਬਣਿਆ। ਇਸੇ ਲਈ ਲੋਕ ਤੁਲਨਾ ਕਰਕੇ ਆਖਦੇ ਹਨ, "ਨਿਮਰੋਦ ਵਾਂਗ, ਜੋ ਯਹੋਵਾਹ ਦੀ ਨਿਗਾਹ ਵਿੱਚ ਇੱਕ ਮਹਾਨ ਸ਼ਿਕਾਰੀ ਸੀ।"

10ਨਿਮਰੋਦ ਦਾ ਰਾਜ ਬਾਬਲ, ਅਰਕ, ਅੱਕਦ ਅਤੇ ਕਲਨੇਹ ਵਿੱਚੋਂ ਸ਼ੁਰੂ ਹੋਇਆ, ਜੋ ਕਿ ਸ਼ਿਨਾਰ ਦੀ ਧਰਤੀ ਵਿੱਚ ਸਨ। 11ਨਿਮਰੋਦ ਅੱਸ਼ੂਰ ਵਿੱਚ ਵੀ ਗਿਆ। ਅੱਸ਼ੂਰ ਵਿੱਚ ਨਿਮਰੋਦ ਨੇ ਨੀਨਵਾਹ, ਰਹੋਬੋਥਈਰ, ਕਾਲਹ ਅਤੇ 12ਰਸਨ ਦੀ ਉਸਾਰੀ ਕੀਤੀ। (ਰਸਨ ਨੀਨਵਾਹ ਅਤੇ ਕਾਲਹ ਦੇ ਵਿਚਕਾਰ ਇੱਕ ਵੱਡਾ ਸ਼ਹਿਰ ਹੈ।)

13ਮਿਸ਼ਰਇਮ (ਮਿਸਰ) ਲੂਦੀ, ਅਨਾਮੀ, ਲਹਾਬੀ, ਨਫ਼ਤੂਹੀ, 14ਪਤਰੂਸੀ, ਕੁਸਲੂਹੀ ਅਤੇ ਕਫ਼ਤੋਰੀ ਦੇ ਲੋਕਾਂ ਦਾ ਪਿਤਾਮਾ ਸੀ। (ਫ਼ਿਲਸਤੀ ਲੋਕ ਕੁਸਲੂਹੀ ਤੋਂ ਆਏ ਸਨ।)

15ਕਨਾਨ, ਸੀਦੋਨ ਦਾ ਪਿਤਾ ਸੀ। ਸੀਦੋਨ, ਕਨਾਨ ਦਾ ਪਲੇਠਾ ਪੁੱਤਰ ਸੀ। ਕਨਾਨ ਹਿੱਤੀ ਲੋਕਾਂ ਹੇਥ, ਜਿਨ੍ਹਾਂ ਦਾ ਪਿਤਾ ਸੀ 16ਅਤੇ ਕਨਾਨ ਯਬੂਸੀ ਲੋਕਾਂ, ਅਮੋਰੀ ਲੋਕਾਂ, ਗਿਰਗਾਸ਼ੀ ਲੋਕਾਂ, 17ਹਿੱਵੀ ਲੋਕਾਂ, ਅਰਕੀ ਲੋਕਾਂ, ਸੀਨੀ ਲੋਕਾਂ, 18ਅਰਵਾਦੀ ਲੋਕਾਂ, ਸਮਾਰੀ ਲੋਕਾਂ ਅਤੇ ਹਮਾਤੀ ਦੇ ਲੋਕਾਂ ਦਾ ਪਿਤਾਮਾ ਵੀ ਸੀ। ਕਨਾਨ ਦੇ ਪਰਿਵਾਰ ਦੁਨੀਆਂ ਦੇ ਵੱਖ ਵੱਖ ਹਿੱਸਿਆਂ ਵਿੱਚ ਫ਼ੈਲ ਗਏ।

19ਕਨਾਨ ਦੇ ਲੋਕਾਂ ਦੀ ਧਰਤੀ ਉੱਤਰ ਵਿੱਚ ਸੀਦੋਨ ਤੋ ਲੈ ਕੇ ਦੱਖਣ ਵੱਲ ਗਰਾਰ ਤੱਕ, ਪੱਛਮ ਵਿੱਚ ਅੱਜ਼ਹ ਤੋਂ ਲੈਕੇ, ਪੂਰਬ ਵੱਲ ਸਦੂਮ ਅਤੇ ਅਮੂਰਾਹ ਤੱਕ, ਅਦਮਾਹ ਅਤੇ ਸਬੋਈਮ ਤੋਂ ਲੈਕੇ ਲਾਸ਼ਾ ਤੱਕ ਸੀ। 20ਇਹ ਸਮੂਹ ਲੋਕ ਹਾਮ ਦੇ ਉੱਤਰਾਧਿਕਾਰੀ ਸਨ। ਇਨ੍ਹਾਂ ਸਮੂਹ ਪਰਿਵਾਰਾਂ ਦੀਆਂ ਆਪਣੀਆਂ ਭਾਸ਼ਾਵਾਂ ਸਨ। ਉਹ ਵੱਖਰੀਆਂ-ਵੱਖਰੀਆਂ ਕੌਮਾਂ ਬਣ ਗਏ।

## ਸ਼ੇਮ ਦੇ ਉੱਤਰਾਧਿਕਾਰੀ

21ਸ਼ੇਮ ਯਾਫ਼ਥ ਦਾ ਵੱਡਾ ਭਰਾ ਸੀ। ਸ਼ੇਮ ਦੇ ਉੱਤਰਾਧਿਕਾਰੀਆਂ ਵਿੱਚੋਂ ਇੱਕ ਏਬਰ ਸੀ, ਸਮੂਹ ਇਬਰਾਨੀ ਲੋਕਾਂ ਦਾ ਪਿਤਾਮਾ*।

22ਸ਼ੇਮ ਦੇ ਪੁੱਤਰ ਸਨ ਏਲਾਮ, ਅੱਸ਼ੂਰ, ਅਰਪਕਸ਼ਦ, ਲੂਦ ਅਤੇ ਅਰਾਮ।

23ਅਰਾਮ ਦੇ ਪੁੱਤਰ ਸਨ ਊਸ, ਹੂਲ ਗਥਰ ਅਤੇ ਮਸ਼।

24ਅਰਪਕਸ਼ਦ ਸ਼ਾਲਹ ਦਾ ਪਿਤਾ ਸੀ। ਸ਼ਾਲਹ ਏਬਰ ਦਾ ਪਿਤਾ ਸੀ। 25ਏਬਰ ਦੋ ਪੁੱਤਰਾਂ ਦਾ ਪਿਤਾ ਸੀ। ਇੱਕ ਪੁੱਤਰ ਦਾ ਨਾਮ ਪਲਗ ਸੀ। ਉਸਨੂੰ ਇਹ ਨਾਮ ਇਸ ਲਈ ਦਿੱਤਾ ਗਿਆ ਸੀ ਕਿਉਂ ਕਿ ਧਰਤੀ ਉਸਦੇ ਜੀਵਨ ਕਾਲ ਦੌਰਾਨ ਵੰਡੀ ਗਈ ਸੀ। ਦੂਸਰੇ ਪੁੱਤਰ ਦਾ ਨਾਮ ਸੀ ਯਾਕਟਾਨ।

26ਯਾਕਟਾਨ ਅਲਮੋਦਾਦ, ਸ਼ਾਲਫ਼, ਹਸਰਮਾਵਤ, ਯਰਾਹ, 27ਹਦੋਰਾਮ, ਊਜ਼ਾਲ, ਦਿਕਲਾਹ, 28ਓਬਾਲ, ਅਬੀਮਾਏਲ, ਸ਼ਬਾ,

---

**ਸ਼ੇਮ ਦੇ ... ਲੋਕਾਂ ਦੇ ਪਿਤਾਮਾ** ਮੂਲਰਥ, ਸ਼ੇਮ ਨੂੰ ਏਬਰ ਦੇ ਪੁੱਤਰਾਂ ਦਾ ਪਿਤਾ ਜਣਮਿਆ ਸੀ।

29ਓਫ਼ਿਰ, ਹਵੀਲਾਹ ਅਤੇ ਯੋਬਾਬ ਦਾ ਪਿਤਾ ਸੀ। ਇਹ ਸਾਰੇ
ਲੋਕ ਯਾਕਟਾਨ ਦੇ ਪੁੱਤਰ ਸਨ। 30ਇਹ ਲੋਕ ਮੇਸ਼ਾ ਅਤੇ ਪੂਰਬ
ਦੇ ਪਹਾੜੀ ਪ੍ਰਦੇਸ਼* ਦੇ ਇਲਾਕੇ ਵਿੱਚ ਰਹਿੰਦੇ ਸਨ। ਮੇਸ਼ਾ ਸਫਾਰ
ਦੇ ਦੇਸ਼ ਵੱਲ ਸੀ।

31ਉਹ ਲੋਕ ਸ਼ੇਮ ਦੇ ਪਰਿਵਾਰ ਵਿੱਚੋਂ ਹਨ। ਉਨ੍ਹਾਂ ਦੀ ਵੰਡ
ਪਰਿਵਾਰਾਂ, ਭਾਸ਼ਾਵਾਂ, ਦੇਸ਼ਾਂ ਅਤੇ ਕੌਮਾਂ ਅਨੁਸਾਰ ਕੀਤੀ ਗਈ ਹੈ।

32ਇਹ ਨੂਹ ਦੇ ਪੁੱਤਰਾਂ ਦੇ ਪਰਿਵਾਰ ਹਨ। ਉਹ ਆਪਣੀਆਂ
ਜਾਤਾਂ ਅਨੁਸਾਰ ਸ਼ਾਮਿਲ ਕੀਤੇ ਗਏ ਸਨ। ਉਨ੍ਹਾਂ ਤੋਂ ਕੌਮਾਂ ਹੜ੍ਹ
ਤੋਂ ਬਾਅਦ ਸਾਰੀ ਧਰਤੀ ਉੱਤੇ ਫ਼ੈਲ ਗਈਆਂ।

## ਦੁਨੀਆਂ ਵੰਡੀ ਗਈ

11 ਹੜ੍ਹ ਤੋਂ ਮਗਰੋਂ ਸਾਰੀ ਦੁਨੀਆਂ ਇੱਕ ਭਾਸ਼ਾ ਬੋਲਦੀ
ਸੀ। ਸਾਰੇ ਲੋਕ ਇੱਕੋ ਜਿਹੇ ਸ਼ਬਦ ਬੋਲਦੇ ਸਨ। 2ਲੋਕ
ਪੂਰਬ ਤੋਂ ਚੱਲ ਪਏ। ਉਨ੍ਹਾਂ ਨੇ ਸ਼ਿਨਾਰ ਦੇ ਦੇਸ਼ ਵਿੱਚ ਇੱਕ
ਮੈਦਾਨ ਦੀ ਖੋਜ ਕੀਤੀ। ਲੋਕ ਉੱਥੇ ਰਹਿਣ ਲਈ ਟਿਕ ਗਏ।

3ਲੋਕਾਂ ਨੇ ਆਖਿਆ, "ਸਾਨੂੰ ਇੱਟਾਂ ਪੱਥਣੀਆਂ ਚਾਹੀਦੀਆਂ
ਹਨ। ਅਤੇ ਉਨ੍ਹਾਂ ਨੂੰ ਅੱਗ ਵਿੱਚ ਤਪਾਉਣਾ ਚਾਹੀਦਾ ਹੈ। ਤਾਂ ਜੋ
ਉਹ ਬਹੁਤ ਪੱਕੀਆਂ ਹੋ ਜਾਣ।" ਇਸ ਲਈ ਲੋਕਾਂ ਨੇ ਆਪਣੇ
ਘਰਾਂ ਦੀ ਉਸਾਰੀ ਲਈ ਪੱਥਰ ਨਹੀਂ ਵਰਤੇ ਸਗੋਂ ਇੱਟਾਂ ਵਰਤੀਆਂ।
ਅਤੇ ਲੋਕਾਂ ਨੇ ਮੋਰਦਾਰ ਦੀ ਬਜਾਇ ਲੁੱਕ ਦੀ ਵਰਤੋਂ ਕੀਤੀ।

4ਫ਼ੇਰ ਲੋਕਾਂ ਨੇ ਆਖਿਆ, "ਸਾਨੂੰ ਆਪਣੇ ਲਈ ਸ਼ਹਿਰ ਉਸਾਰਨਾ
ਚਾਹੀਦਾ ਹੈ। ਅਤੇ ਸਾਨੂੰ ਇੱਕ ਅਜਿਹਾ ਬੁਰਜ ਉਸਾਰਨਾ ਚਾਹੀਦਾ
ਹੈ ਜਿਹੜਾ ਆਕਾਸ਼ ਨੂੰ ਛੂਹਦਾ ਹੋਵੇ। ਅਸੀਂ ਮਸ਼ਹੂਰ ਹੋ ਜਾਵਾਂਗੇ।
ਅਤੇ ਇਹ ਸਾਨੂੰ ਇਕੱਠਿਆਂ ਰੱਖੇਗਾ। ਅਸੀਂ ਸਾਰੀ ਧਰਤੀ ਉੱਤੇ
ਨਹੀਂ ਖਿੱਲਰਾਂਗੇ।"

5ਯਹੋਵਾਹ ਸ਼ਹਿਰ ਨੂੰ ਅਤੇ ਬਹੁਤ ਉੱਚੀ ਇਮਾਰਤ ਨੂੰ ਦੇਖਣ
ਲਈ ਹੇਠਾਂ ਆ ਗਿਆ। ਯਹੋਵਾਹ ਨੇ ਲੋਕਾਂ ਨੂੰ ਇਹ ਚੀਜ਼ਾਂ
ਉਸਾਰਦਿਆਂ ਦੇਖਿਆ। 6ਯਹੋਵਾਹ ਨੇ ਆਖਿਆ, "ਇਹ ਲੋਕ
ਸਾਰੇ ਹੀ ਇੱਕੋ ਭਾਸ਼ਾ ਬੋਲਦੇ ਹਨ। ਅਤੇ ਮੈਂ ਦੇਖ ਰਿਹਾ ਹਾਂ ਕਿ
ਉਹ ਇਹ ਕੰਮ ਕਰਨ ਲਈ ਇਕੱਠੇ ਹੋ ਗਏ ਹਨ। ਇਹ ਤਾਂ ਉਸ
ਗੱਲ ਦੀ ਸਿਰਫ਼ ਸ਼ੁਰੂਆਤ ਹੀ ਹੈ ਕਿ ਉਹ ਕੀ ਕਰ ਸਕਦੇ ਹਨ।
ਛੇਤੀ ਹੀ ਉਹ ਮਨ ਚਾਹੀ ਹਰ ਗੱਲ ਕਰ ਸਕਣਗੇ। 7ਇਸ ਲਈ
ਸਾਨੂੰ ਹੇਠਾਂ ਜਾਣਾ ਚਾਹੀਦਾ ਹੈ ਅਤੇ ਉਨ੍ਹਾਂ ਦੀ ਭਾਸ਼ਾ ਨੂੰ ਉਲਝਾ
ਦੇਣਾ ਚਾਹੀਦਾ ਹੈ। ਫ਼ੇਰ ਉਹ ਇੱਕ ਦੂਸਰੇ ਦੀ ਗੱਲ ਨਹੀਂ ਸਮਝ
ਸਕਣਗੇ।"

8ਇਸ ਲਈ, ਯਹੋਵਾਹ ਨੇ ਲੋਕਾਂ ਨੂੰ ਸਾਰੀ ਦੁਨੀਆਂ ਵਿੱਚ
ਖਿੰਡਾ ਦਿੱਤਾ, ਅਤੇ ਉਨ੍ਹਾਂ ਨੇ ਆਪਣੇ ਸ਼ਹਿਰ ਦੀ ਉਸਾਰੀ ਬੰਦ
ਕਰ ਦਿੱਤੀ। 9ਇਹੀ ਉਹ ਥਾਂ ਹੈ ਜਿੱਥੇ ਯਹੋਵਾਹ ਨੇ ਦੁਨੀਆਂ ਦੀ
ਭਾਸ਼ਾ ਨੂੰ ਰਲ ਗਡ ਦਿੱਤਾ। ਇਸ ਲਈ ਉਸ ਥਾਂ ਨੂੰ ਬਾਬਲ
ਆਖਿਆ ਜਾਂਦਾ ਹੈ। ਇਸਲਈ ਯਹੋਵਾਹ ਨੇ ਲੋਕਾਂ ਨੂੰ ਉਸ ਥਾਂ ਤੋਂ
ਖਿੰਡਾ ਕੇ ਧਰਤੀ ਦੀਆਂ ਹੋਰਨਾਂ ਥਾਵਾਂ ਉੱਤੇ ਫ਼ੈਲਾ ਦਿੱਤਾ।

## ਸ਼ੇਮ ਦੇ ਪਰਿਵਾਰ ਦੀ ਕਹਾਣੀ

10ਇਹ ਸ਼ੇਮ ਦੇ ਪਰਿਵਾਰ ਦੀ ਕਹਾਣੀ ਹੈ। ਹੜ੍ਹ ਤੋਂ ਦੋ ਵਰ੍ਹਿਆਂ
ਬਾਦ, ਜਦੋਂ ਸ਼ੇਮ 100 ਵਰ੍ਹਿਆਂ ਦਾ ਸੀ, ਉਸ ਦਾ ਪੁੱਤਰ ਅਰਪਕਸਦ
ਜੰਮਿਆ। 11ਉਸ ਤੋਂ ਬਾਦ ਸ਼ੇਮ 500 ਵਰ੍ਹੇ ਹੋਰ ਜੀਵਿਆ। ਉਸਦੇ
ਹੋਰ ਧੀਆਂ ਪੁੱਤਰ ਵੀ ਹੋਏ।

12ਜਦੋਂ ਅਰਪਕਸਦ 35 ਵਰ੍ਹਿਆਂ ਦਾ ਸ਼ੀ, ਉਸਦਾ ਪੁੱਤਰ
ਸ਼ਲਹ ਜੰਮਿਆ। 13ਸ਼ਲਹ ਦੇ ਜਨਮ ਤੋਂ ਬਾਦ, ਅਰਪਕਸਦ
403 ਵਰ੍ਹੇ ਹੋਰ ਜੀਵਿਆ। ਉਸ ਸਮੇਂ ਦੌਰਾਨ ਉਸਦੇ ਹੋਰ ਧੀਆਂ
ਪੁੱਤਰ ਹੋਏ।

14ਜਦੋਂ ਸ਼ਲਹ 30 ਵਰ੍ਹਿਆਂ ਦਾ ਸੀ, ਉਸਦਾ ਪੁੱਤਰ ਏਬਰ
ਜੰਮਿਆ। 15ਏਬਰ ਦੇ ਜੰਮਣ ਤੋਂ ਬਾਦ, ਸ਼ਲਹ 403 ਵਰ੍ਹੇ ਹੋਰ
ਜੀਵਿਆ। ਉਸ ਸਮੇਂ ਦੌਰਾਨ ਉਸਦੇ ਹੋਰ ਧੀਆਂ ਪੁੱਤਰ ਹੋਏ।

16ਜਦੋਂ ਏਬਰ 34 ਵਰ੍ਹਿਆਂ ਦਾ ਸੀ, ਉਸਦਾ ਪੁੱਤਰ ਪਲਗ
ਜੰਮਿਆ। 17ਪਲਗ ਦੇ ਜੰਮਣ ਤੋਂ ਬਾਦ, ਏਬਰ 403 ਵਰ੍ਹੇ ਹੋਰ
ਜੀਵਿਆ। ਉਸ ਸਮੇਂ ਦੌਰਾਨ ਉਸਦੇ ਹੋਰ ਧੀਆਂ ਪੁੱਤਰ ਹੋਏ।

18ਜਦੋਂ ਪਲਗ 30 ਵਰ੍ਹਿਆਂ ਦਾ ਸੀ, ਉਸਦਾ ਪੁੱਤਰ ਰਊ
ਜੰਮਿਆ। 19ਰਊ ਦੇ ਜੰਮਣ ਤੋਂ ਬਾਦ, ਪਲਗ 209 ਵਰ੍ਹੇ ਹੋਰ
ਜੀਵਿਆ। ਉਸ ਸਮੇਂ ਦੌਰਾਨ ਉਸ ਦੇ ਹੋਰ ਧੀਆਂ ਪੁੱਤਰ ਹੋਏ।

20ਜਦੋਂ ਰਊ 32 ਵਰ੍ਹਿਆਂ ਦਾ ਸੀ, ਉਸਦਾ ਪੁੱਤਰ ਸਰੂਗ
ਜੰਮਿਆ। 21ਸਰੂਗ ਦੇ ਜੰਮਣ ਤੋਂ ਬਾਦ, ਰਊ 270 ਵਰ੍ਹੇ ਹੋਰ
ਜੀਵਿਆ। ਉਸ ਸਮੇਂ ਦੌਰਾਨ ਉਸਦੇ ਹੋਰ ਧੀਆਂ ਪੁੱਤਰ ਹੋਏ।

22ਜਦੋਂ ਸਰੂਗ 30 ਵਰ੍ਹਿਆਂ ਦਾ ਸੀ, ਉਸਦਾ ਪੁੱਤਰ ਨਾਹੋਰ
ਜੰਮਿਆ। 23ਨਾਹੋਰ ਦੇ ਜੰਮਣ ਤੋਂ ਬਾਦ, ਸਰੂਗ 200 ਵਰ੍ਹੇ ਹੋਰ
ਜੀਵਿਆ। ਉਸ ਸਮੇਂ ਦੌਰਾਨ ਉਸਦੇ ਹੋਰ ਧੀਆਂ ਪੁੱਤਰ ਹੋਏ।

24ਜਦੋਂ ਨਾਹੋਰ 29 ਵਰ੍ਹਿਆਂ ਦਾ ਸੀ, ਤਾਂ ਉਸਦਾ ਪੁੱਤਰ ਤਾਰਹ
ਜੰਮਿਆ। 25ਤਾਰਹ ਦੇ ਜੰਮਣ ਤੋਂ ਬਾਦ, ਨਾਹੋਰ 119 ਵਰ੍ਹੇ ਹੋਰ
ਜੀਵਿਆ। ਉਸ ਸਮੇਂ ਦੌਰਾਨ ਉਸਦੇ ਹੋਰ ਧੀਆਂ ਪੁੱਤਰ ਹੋਏ।

26ਜਦੋਂ ਤਾਰਹ 70 ਵਰ੍ਹਿਆਂ ਦਾ ਸੀ, ਉਸਦੇ ਪੁੱਤਰ ਅਬਰਾਮ
ਨਾਹੋਰ, ਅਤੇ ਹਾਰਾਨ ਜੰਮੇ।

## ਤਾਰਹ ਦੇ ਪਰਿਵਾਰ ਦੀ ਕਹਾਣੀ

27ਇਹ ਤਾਰਹ ਦੇ ਪਰਿਵਾਰ ਦੀ ਕਹਾਣੀ ਹੈ। ਤਾਰਹ ਅਬਰਾਮ,
ਨਾਹੋਰ ਅਤੇ ਹਾਰਾਨ ਦਾ ਪਿਤਾ ਸੀ। ਹਾਰਾਨ ਲੂਤ ਦਾ ਪਿਤਾ ਸੀ।
28ਹਾਰਾਨ ਆਪਣੇ ਜੱਦੀ ਕਸਬੇ, ਕਸਦੀਆਂ ਦੇ ਊਰ ਵਿੱਚ ਮਰਿਆ,
ਜਦੋਂ ਕਿ ਉਸਦਾ ਪਿਤਾ ਤਾਰਹ ਹਾਲੇ ਜਿਉਂਦਾ ਸੀ। 29ਅਬਰਾਮ
ਅਤੇ ਨਾਹੋਰ ਦੋਹਾਂ ਨੇ ਸ਼ਾਦੀ ਕੀਤੀ। ਅਬਰਾਮ ਦੀ ਪਤਨੀ ਦਾ
ਨਾਮ ਸਾਰਈ ਸੀ। ਨਾਹੋਰ ਦੀ ਪਤਨੀ ਦਾ ਨਾਮ ਮਿਲਕਾਹ ਸੀ।
ਮਿਲਕਾਹ ਹਾਰਾਨ ਦੀ ਧੀ ਸੀ। ਹਾਰਾਨ ਮਿਲਕਾਹ ਅਤੇ ਯਿਸਕਾਹ
ਦਾ ਪਿਤਾ ਸੀ। 30ਸਾਰਈ ਦੇ ਔਲਾਦ ਨਹੀਂ ਹੋਈ ਕਿਉਂਕਿ ਉਹ
ਬਾਂਝ ਸੀ।

31ਤਾਰਹ ਆਪਣੇ ਪਰਿਵਾਰ ਨੂੰ ਲੈਕੇ ਕਸਦੀਮ ਦੇ ਊਰ ਨੂੰ
ਛੱਡ ਗਿਆ। ਉਨ੍ਹਾਂ ਨੇ ਕਨਾਨ ਜਾਣ ਦੀ ਯੋਜਨਾ ਬਣਾਈ।
ਤਾਰਹ ਆਪਣੇ ਪੁੱਤਰ ਅਬਰਾਮ, ਆਪਣੇ ਪੋਤੇ ਲੂਤ (ਹਾਰਾਨ ਦੇ
ਪੁੱਤਰ) ਅਤੇ ਆਪਣੀ ਨੂੰਹ ਸਾਰਈ (ਅਬਰਾਮ ਦੀ ਪਤਨੀ) ਨੂੰ

---

**ਪੂਰਬ ਦੇ ਪਹਾੜੀ ਪ੍ਰਦੇਸ਼** ਆਮ ਤੌਰ ਤੇ ਇਸਦਾ ਅਰਥ ਹੈ ਤਿਗ੍ਰਿਸ ਅਤੇ ਫਰਾਤ ਨਦੀ ਵਿਚਲਾ ਖੇਤਰ ਪਰਸ਼ੀਅਨ ਗਲਫ਼ ਜਿੰਨੀ ਦੂਰ ਤਾਈ।

ਨਾਲ ਲੈ ਗਿਆ। ਉਨ੍ਹਾਂ ਨੇ ਹਾਰਾਨ ਸ਼ਹਿਰ ਤੱਕ ਸਫਰ ਕੀਤਾ ਅਤੇ ਓਥੇ ਹੀ ਟਿਕ ਜਾਣ ਦਾ ਨਿਰਣਾ ਕੀਤਾ। 32ਤਾਰਹ 205 ਵਰ੍ਹੇ ਜੀਵਿਆ। ਉਹ ਹਾਰਾਨ ਵਿੱਚ ਮਰਿਆ।

## ਪਰਮੇਸ਼ੁਰ ਦਾ ਅਬਰਾਮ ਨੂੰ ਸੱਦਾ

12 ਯਹੋਵਾਹ ਨੇ ਅਬਰਾਮ ਨੂੰ ਆਖਿਆ, "ਆਪਣਾ ਦੇਸ਼ ਅਤੇ ਆਪਣੇ ਲੋਕਾਂ ਨੂੰ ਛੱਡ ਦੇ। ਆਪਣੇ ਪਿਤਾ ਦਾ ਟੱਬਰ ਛੱਡ ਦੇ, ਅਤੇ ਉਸ ਧਰਤੀ ਤੇ ਜਾਹ ਜਿਹੜੀ ਮੈਂ ਤੈਨੂੰ ਦਿਖਾਵਾਂਗਾ।

2ਮੈਂ ਤੇਰੇ ਵਿੱਚੋਂ ਇੱਕ ਮਹਾਨ ਕੌਮ ਉਸਾਰਾਂਗਾ। ਮੈਂ ਤੈਨੂੰ ਅਸੀਸ ਦੇਵਾਂਗਾ ਅਤੇ ਤੇਰਾ ਨਾਮ ਮਸ਼ਹੂਰ ਕਰ ਦਿਆਂਗਾ। ਲੋਕੀਂ ਤੇਰਾ ਨਾਮ ਹੋਰਨਾਂ ਲੋਕਾਂ ਨੂੰ ਅਸੀਸ ਦੇਣ ਲਈ ਵਰਤਣਗੇ।

3ਮੈਂ ਉਨ੍ਹਾਂ ਲੋਕਾਂ ਨੂੰ ਅਸੀਸ ਦੇਵਾਂਗਾ ਜਿਹੜੇ ਤੈਨੂੰ ਅਸੀਸ ਦੇਣਗੇ, ਅਤੇ ਮੈਂ ਉਨ੍ਹਾਂ ਲੋਕਾਂ ਨੂੰ ਸਰਾਪ ਦੇਵਾਂਗਾ ਜਿਹੜੇ ਤੈਨੂੰ ਸਰਾਪ ਦੇਣਗੇ। ਮੈਂ ਧਰਤੀ ਦੇ ਸਮੂਹ ਲੋਕਾਂ ਨੂੰ ਅਸੀਸ ਦੇਣ ਲਈ ਤੇਰੇ ਨਾਮ ਦੀ ਵਰਤੋਂ ਕਰਾਂਗਾ।"

## ਅਬਰਾਮ ਕਨਾਨ ਜਾਂਦਾ ਹੈ

4ਇਸ ਲਈ ਅਬਰਾਮ ਨੇ ਹਾਰਾਨ ਛੱਡ ਦਿੱਤਾ ਜਿਵੇਂ ਕਿ ਯਹੋਵਾਹ ਨੇ ਆਖਿਆ ਸੀ। ਅਤੇ ਲੂਤ ਉਸਦੇ ਨਾਲ ਚਲਾ ਗਿਆ। ਅਬਰਾਮ 75 ਵਰ੍ਹਿਆਂ ਦਾ ਸੀ, ਜਦੋਂ ਉਸਨੇ ਹਾਰਾਨ ਛੱਡਿਆ। 5ਅਬਰਾਮ ਨੇ ਆਪਣੇ ਨਾਲ ਆਪਣੀ ਪਤਨੀ ਸਾਰਈ, ਆਪਣੇ ਭਤੀਜੇ ਲੂਤ, ਸਾਰੇ ਗੁਲਾਮਾਂ ਅਤੇ ਉਨ੍ਹਾਂ ਸਾਰੀਆਂ ਚੀਜ਼ਾਂ ਨੂੰ ਲੈ ਲਿਆ ਜਿਹੜੀਆਂ ਉਸਨੇ ਹਾਰਾਨ ਵਿੱਚ ਹਾਸਿਲ ਕੀਤੀਆਂ ਸਨ। ਫ਼ੇਰ ਅਬਰਾਮ ਅਤੇ ਉਸਦਾ ਸਮੂਹ ਕਨਾਨ ਦੀ ਧਰਤੀ ਵੱਲ ਤੁਰ ਪਿਆ। 6ਅਬਰਾਮ ਕਨਾਨ ਦੀ ਧਰਤੀ ਵਿੱਚੋਂ ਲੰਘਦਾ ਹੋਇਆ ਸ਼ਕਮ ਦੇ ਸ਼ਹਿਰ ਤੀਕ ਚਲਿਆ ਗਿਆ ਅਤੇ ਫ਼ੇਰ ਮੋਹਰ ਵਿਖੇ ਵੱਡੇ ਰੁੱਖ ਕੋਲ ਚਲਾ ਗਿਆ। ਉਸ ਸਮੇਂ ਉਸ ਸਥਾਨ ਉੱਤੇ ਕਨਾਨੀ ਲੋਕ ਰਹਿੰਦੇ ਸਨ।

7ਯਹੋਵਾਹ ਨੇ ਅਬਰਾਮ ਨੂੰ ਦੀਦਾਰ ਦਿੱਤਾ। ਯਹੋਵਾਹ ਨੇ ਆਖਿਆ, "ਮੈਂ ਇਹ ਧਰਤੀ ਤੇਰੇ ਉੱਤਰਾਧਿਕਾਰੀ ਨੂੰ ਦੇਵਾਂਗਾ।"

ਯਹੋਵਾਹ ਨੇ ਉਸ ਥਾਂ ਉੱਤੇ ਅਬਰਾਮ ਨੂੰ ਦੀਦਾਰ ਦਿੱਤਾ। ਇਸ ਲਈ ਅਬਰਾਮ ਨੇ ਉੱਥੇ ਯਹੋਵਾਹ ਦੀ ਉਪਾਸਨਾ ਲਈ ਜਗਵੇਦੀ ਬਣਾਈ। 8ਫ਼ੇਰ ਅਬਰਾਮ ਉਹ ਥਾਂ ਛੱਡ ਕੇ ਬੈਤਏਲ ਦੇ ਪੂਰਬ ਵੱਲ ਪਹਾੜੀਆਂ ਨੂੰ ਚਲਾ ਗਿਆ। ਅਬਰਾਮ ਨੇ ਓਥੇ ਆਪਣਾ ਤੰਬੂ ਲਾ ਲਿਆ। ਬੈਤਏਲ ਪੱਛਮ ਵੱਲ ਅਤੇ ਆਈ ਪੂਰਬ ਵੱਲ ਸੀ। ਉਸ ਥਾਵੇਂ, ਅਬਰਾਮ ਨੇ ਯਹੋਵਾਹ ਲਈ ਇੱਕ ਹੋਰ ਜਗਵੇਦੀ ਬਣਾਈ ਅਤੇ ਅਬਰਾਮ ਨੇ ਓਥੇ ਯਹੋਵਾਹ ਦੀ ਉਪਾਸਨਾ ਕੀਤੀ। 9ਇਸਤੋਂ ਮਗਰੋਂ, ਅਬਰਾਮ ਇੱਕ ਵਾਰੀ ਫ਼ੇਰ ਆਪਣੇ ਸਫ਼ਰ ਤੇ ਨਿਕਲ ਪਿਆ। ਉਹ ਨੇਜੇਵ ਵੱਲ ਚਲਾ ਗਿਆ।

## ਅਬਰਾਮ ਮਿਸਰ ਵਿੱਚ

10ਇਸ ਸਮੇਂ ਦੌਰਾਨ ਧਰਤੀ ਬਹੁਤ ਖੁਸ਼ਕ ਸੀ। ਬਾਰਿਸ਼ ਨਹੀਂ ਸੀ ਹੋਈ ਅਤੇ ਭੋਜਨ ਉਗਾਇਆ ਨਹੀਂ ਸੀ ਜਾ ਸਕਦਾ। ਇਸ ਲਈ ਅਬਰਾਮ ਮਿਸਰ ਵਿੱਚ ਰਹਿਣ ਲਈ ਚਲਾ ਗਿਆ। 11ਅਬਰਾਮ ਨੇ ਦੇਖਿਆ ਕਿ ਉਸਦੀ ਪਤਨੀ ਸਾਰਈ ਕਿੰਨੀ ਖੂਬਸੂਰਤ ਸੀ। ਇਸ ਲਈ ਮਿਸਰ ਪਹੁੰਚਣ ਤੋਂ ਰਤਾ ਕੁ ਪਹਿਲਾਂ ਅਬਰਾਮ ਨੇ ਸਾਰਈ ਨੂੰ ਆਖਿਆ, "ਮੈਂ ਜਾਣਦਾ ਹਾਂ ਕਿ ਤੂੰ ਬਹੁਤ ਖੂਬਸੂਰਤ ਔਰਤ ਹੈਂ। 12ਮਿਸਰ ਦੇ ਆਦਮੀ ਤੈਨੂੰ ਦੇਖਣਗੇ। ਉਹ ਆਖਣਗੇ, 'ਇਹ ਔਰਤ ਇਸਦੀ ਪਤਨੀ ਹੈ।' ਫ਼ੇਰ ਉਹ ਮੈਨੂੰ ਮਾਰ ਦੇਣਗੇ ਅਤੇ ਤੈਨੂੰ ਜਿਉਂਦੀ ਰਹਿਣ ਦੇਣਗੇ। 13ਇਸ ਲਈ ਲੋਕਾਂ ਨੂੰ ਇਹ ਆਖੀਂ ਕਿ ਤੂੰ ਮੇਰੀ ਭੈਣ ਹੈਂ। ਫ਼ੇਰ ਉਹ ਮੈਨੂੰ ਨਹੀਂ ਮਾਰਨਗੇ। ਉਹ ਇਹ ਸੋਚਣਗੇ ਕਿ ਮੈਂ ਤੇਰਾ ਭਰਾ ਹਾਂ, ਅਤੇ ਉਹ ਮੇਰੇ ਨਾਲ ਚੰਗਾ ਸਲੂਕ ਕਰਨਗੇ। ਇਸ ਤਰ੍ਹਾਂ ਕਰਨ ਨਾਲ ਤੂੰ ਮੇਰੀ ਜ਼ਿੰਦਗੀ ਬਚਾ ਸਕੇਂਗੀ।"

14ਇਸ ਲਈ ਅਬਰਾਮ ਮਿਸਰ ਵਿੱਚ ਚਲਾ ਗਿਆ। ਮਿਸਰ ਦੇ ਲੋਕਾਂ ਨੇ ਦੇਖਿਆ ਕਿ ਸਾਰਈ ਬਹੁਤ ਖੂਬਸੂਰਤ ਔਰਤ ਸੀ। 15ਕੁਝ ਮਿਸਰੀ ਆਗੂਆਂ ਨੇ ਵੀ ਉਸ ਨੂੰ ਦੇਖ ਲਿਆ। ਉਨ੍ਹਾਂ ਨੇ ਫਿਰਊਨ ਨੂੰ ਆਖਿਆ ਕਿ ਉਹ ਬਹੁਤ ਖੂਬਸੂਰਤ ਔਰਤ ਸੀ। ਉਹ ਆਗੂ ਸਾਰਈ ਨੂੰ ਫਿਰਊਨ ਦੇ ਘਰ ਲੈ ਗਏ। 16ਫਿਰਊਨ ਅਬਰਾਮ ਤੇ ਦਯਾਲੂ ਸੀ ਕਿਉਂ ਕਿ ਉਸਦਾ ਖਿਆਲ ਸੀ ਕਿ ਅਬਰਾਮ ਸਾਰਈ ਦਾ ਭਰਾ ਸੀ। ਫਿਰਊਨ ਨੇ ਅਬਰਾਮ ਨੂੰ ਭੇਡਾਂ, ਡੰਗਰ ਅਤੇ ਖੋਤੇ ਦਿੱਤੇ। ਅਬਰਾਮ ਨੂੰ ਦਾਸ, ਦਾਸੀਆਂ ਅਤੇ ਊਠ ਵੀ ਮਿਲੇ।

17ਫਿਰਊਨ ਨੇ ਅਬਰਾਮ ਦੀ ਪਤਨੀ ਨੂੰ ਹਾਸਿਲ ਕਰ ਲਿਆ। ਇਸ ਲਈ ਯਹੋਵਾਹ ਨੇ ਫਿਰਊਨ ਅਤੇ ਉਸਦੇ ਘਰ ਦੇ ਸਾਰੇ ਲੋਕਾਂ ਵੱਲ ਬਹੁਤ ਬੁਰੀਆਂ ਬਿਮਾਰੀਆਂ ਭੇਜੀਆਂ। 18ਇਸ ਲਈ ਫਿਰਊਨ ਨੇ ਅਬਰਾਮ ਨੂੰ ਬੁਲਾਇਆ। ਫਿਰਊਨ ਨੇ ਆਖਿਆ, "ਤੂੰ ਮੇਰੇ ਨਾਲ ਬਹੁਤ ਬੁਰਾ ਸਲੂਕ ਕੀਤਾ ਹੈ! ਤੂੰ ਮੈਨੂੰ ਇਹ ਨਹੀਂ ਦੱਸਿਆ ਕਿ ਸਾਰਈ ਤੇਰੀ ਪਤਨੀ ਸੀ! ਕਿਉਂ? 19ਤੂੰ ਤਾਂ ਆਖਿਆ ਸੀ, 'ਇਹ ਮੇਰੀ ਭੈਣ ਹੈ।' ਤੂੰ ਇਹ ਗੱਲ ਕਿਉਂ ਆਖੀ? ਮੈਂ ਉਸ ਨੂੰ ਇਸ ਲਈ ਹਾਸਿਲ ਕੀਤਾ ਤਾਂ ਜੋ ਮੇਰੀ ਪਤਨੀ ਬਣ ਸਕੇ। ਪਰ ਹੁਣ ਮੈਂ ਤੈਨੂੰ ਤੇਰੀ ਪਤਨੀ ਵਾਪਸ ਦਿੰਦਾ ਹਾਂ। ਇਸ ਨੂੰ ਲੈਕੇ ਚਲਾ ਜਾਹ!" 20ਫ਼ੇਰ ਫਿਰਊਨ ਨੇ ਆਪਣੇ ਆਦਮੀਆਂ ਨੂੰ ਹੁਕਮ ਦਿੱਤਾ ਕਿ ਅਬਰਾਮ ਨੂੰ ਮਿਸਰ ਵਿੱਚੋਂ ਬਾਹਰ ਕੱਢ ਦੇਣ ਇਸ ਲਈ ਅਬਰਾਮ ਅਤੇ ਉਸਦੀ ਪਤਨੀ ਉਸ ਥਾਂ ਤੋਂ ਚਲੇ ਗਏ। ਅਤੇ ਉਹ ਆਪਣੇ ਨਾਲ ਆਪਣੀਆਂ ਚੀਜ਼ਾਂ ਵੀ ਲੈ ਗਏ।

## ਅਬਰਾਮ ਦੀ ਕਨਾਨ ਵਿੱਚ ਵਾਪਸੀ

13 ਇਸ ਤਰ੍ਹਾਂ, ਅਬਰਾਮ ਨੇ ਮਿਸਰ ਛੱਡ ਦਿੱਤਾ। ਅਬਰਾਮ ਆਪਣੀ ਪਤਨੀ ਅਤੇ ਆਪਣੀ ਸਾਰੀ ਮਲਕੀਅਤ ਸਮੇਤ ਨੇਗੇਵ ਵਿੱਚੋਂ ਹੋਕੇ ਲੰਘਿਆ। ਲੂਤ ਵੀ ਉਨ੍ਹਾਂ ਦੇ ਨਾਲ ਸੀ। 2ਇਸ ਸਮੇਂ, ਅਬਰਾਮ ਬਹੁਤ ਅਮੀਰ ਸੀ। ਉਸਦੇ ਪਾਸ ਬਹੁਤ ਸਾਰੇ ਪਸ਼ੂ ਅਤੇ ਸੋਨਾ ਚਾਂਦੀ ਸੀ।

3ਅਬਰਾਮ ਆਲੇ-ਦੁਆਲੇ ਸਫ਼ਰ ਕਰਦਾ ਰਿਹਾ। ਉਸਨੇ ਨੇਗੇਵ ਨੂੰ ਛੱਡ ਦਿੱਤਾ ਅਤੇ ਬੈਤ-ਏਲ ਨੂੰ ਵਾਪਸ ਚਲਾ ਗਿਆ। ਉਹ ਉਸ ਥਾਂ ਤੇ ਚਲਾ ਗਿਆ ਜਿਹੜੀ ਬੈਤ-ਏਲ ਦੇ ਸ਼ਹਿਰ ਅਤੇ ਆਈ ਸ਼ਹਿਰ ਦੇ ਵਿਚਕਾਰ ਸੀ। ਇਹ ਓਹੀ ਥਾਂ ਸੀ ਜਿੱਥੇ ਅਬਰਾਮ

ਅਤੇ ਉਸਦੇ ਪਰਿਵਾਰ ਨੇ ਪਹਿਲਾਂ ਵੀ ਡੇਰਾ ਲਾਇਆ ਸੀ। 4ਇਹ
ਓਹੀ ਥਾਂ ਸੀ ਜਿੱਥੇ ਅਬਰਾਮ ਨੇ ਜਗਵੇਦੀ ਉਸਾਰੀ ਸੀ। ਇਸ
ਲਈ ਅਬਰਾਮ ਨੇ ਇੱਥੇ ਯਹੋਵਾਹ ਦੀ ਉਪਾਸਨਾ ਕੀਤੀ।

### ਅਬਰਾਮ ਅਤੇ ਲੂਤ ਦਾ ਵਿੱਛੜਨਾ

5ਇਸ ਸਮੇਂ ਦੌਰਾਨ, ਲੂਤ ਵੀ ਅਬਰਾਮ ਦੇ ਨਾਲ ਸਫ਼ਰ ਕਰ
ਰਿਹਾ ਸੀ। ਲੂਤ ਕੋਲ ਬਹੁਤ ਸਾਰੇ ਜਾਨਵਰ ਅਤੇ ਤੰਬੂ ਸਨ।
6ਅਬਰਾਮ ਅਤੇ ਲੂਤ ਕੋਲ ਇੰਨੇ ਜਾਨਵਰ ਸਨ ਕਿ ਉਸ ਧਰਤੀ
ਉੱਤੇ ਦੋਹਾਂ ਦਾ ਗੁਜ਼ਾਰਾ ਕੱਠੇ ਨਹੀਂ ਹੋ ਸਕਦਾ ਸੀ। 7ਕਨਾਨੀ
ਲੋਕ ਅਤੇ ਪਰਿੱਜ਼ੀ ਲੋਕ ਵੀ ਉਸ ਵੇਲੇ ਉਸੇ ਧਰਤੀ ਉੱਤੇ ਰਹਿ
ਰਹੇ ਸਨ। ਅਬਰਾਮ ਅਤੇ ਲੂਤ ਦੇ ਅਯਾਲੀਆਂ ਵਿੱਚ ਲੜਾਈ
ਝਗੜਾ ਹੋਣ ਲੱਗ ਪਿਆ।

8ਇਸ ਲਈ ਅਬਰਾਮ ਨੇ ਲੂਤ ਨੂੰ ਆਖਿਆ, "ਤੇਰੇ ਅਤੇ ਮੇਰੇ
ਦਰਮਿਆਨ ਕੋਈ ਝਗੜਾ ਨਹੀਂ ਹੋਣਾ ਚਾਹੀਦਾ। ਤੇਰੇ ਬੰਦਿਆਂ
ਅਤੇ ਮੇਰੇ ਬੰਦਿਆਂ ਨੂੰ ਝਗੜਨਾ ਨਹੀਂ ਚਾਹੀਦਾ। ਤੂੰ ਅਤੇ ਮੈਂ
ਭਰਾ ਹਾਂ। 9ਸਾਨੂੰ ਵੱਖ ਹੋ ਜਾਣਾ ਚਾਹੀਦਾ ਹੈ। ਤੂੰ ਜਿਹੜੀ ਵੀ ਥਾਂ
ਚਾਹੇਂ ਚੁਣ ਸਕਦਾ ਹੈਂ। ਜੇ ਤੂੰ ਖੱਬੇ ਪਾਸੇ ਜਾਵੇਂਗਾ ਤਾਂ ਮੈਂ ਸੱਜੇ
ਪਾਸੇ ਚਲਿਆ ਜਾਵਾਂਗਾ। ਜੇ ਤੂੰ ਸੱਜੇ ਪਾਸੇ ਜਾਵੇਂਗਾ ਤਾਂ ਮੈਂ ਖੱਬੇ
ਪਾਸੇ ਚਲਿਆ ਜਾਵਾਂਗਾ।"

10ਲੂਤ ਨੇ ਆਲੇ-ਦੁਆਲੇ ਨਜ਼ਰ ਮਾਰੀ ਅਤੇ ਯਰਦਨ ਦੀ
ਵਾਦੀ ਦੇਖੀ। ਲੂਤ ਨੇ ਦੇਖਿਆ ਕਿ ਓਥੇ ਕਾਫ਼ੀ ਪਾਣੀ ਸੀ। (ਇਹ
ਗੱਲ ਯਹੋਵਾਹ ਦੇ ਸਦੂਮ ਅਤੇ ਅਮੂਰਾਹ ਨੂੰ ਤਬਾਹ ਕਰਨ ਤੋਂ
ਪਹਿਲਾਂ ਦੀ ਹੈ।) ਉਸ ਸਮੇਂ ਯਰਦਨ ਵਾਦੀ ਸੋਆਰ ਤੱਕ ਯਹੋਵਾਹ
ਦੇ ਬਾਗ਼ ਵਾਂਗ ਫ਼ੈਲੀ ਹੋਈ ਸੀ। ਇਹ ਧਰਤੀ ਮਿਸਰ ਦੇ ਵਾਂਗ
ਚੰਗੀ ਸੀ। 11ਇਸ ਲਈ ਲੂਤ ਨੇ ਯਰਦਨ ਦੀ ਵਾਦੀ ਵਿੱਚ
ਰਹਿਣ ਦੀ ਚੋਣ ਕੀਤੀ। ਦੋਵੇਂ ਆਦਮੀ ਵੱਖ ਹੋ ਗਏ ਅਤੇ ਲੂਤ
ਪੂਰਬ ਵੱਲ ਚੱਲ ਪਿਆ। 12ਅਬਰਾਮ ਕਨਾਨ ਦੀ ਧਰਤੀ ਉੱਤੇ
ਠਹਿਰ ਗਿਆ ਅਤੇ ਲੂਤ ਵਾਦੀ ਦੇ ਸ਼ਹਿਰਾਂ ਅੰਦਰ ਰਹਿਣ ਲੱਗਾ।
ਲੂਤ ਦੂਰ ਦੱਖਣ ਵੱਲ ਸਦੂਮ ਨੂੰ ਚਲਾ ਗਿਆ ਅਤੇ ਓਥੇ ਹੀ
ਆਪਣਾ ਡੇਰਾ ਲਾ ਲਿਆ। 13ਯਹੋਵਾਹ ਜਾਣਦਾ ਸੀ ਕਿ ਸਦੂਮ
ਦੇ ਲੋਕ ਬਹੁਤ ਬਦ ਅਤੇ ਪਾਪੀ ਸਨ।

14ਲੂਤ ਦੇ ਚਲੇ ਜਾਣ ਤੋਂ ਬਾਦ, ਯਹੋਵਾਹ ਨੇ ਅਬਰਾਮ ਨੂੰ
ਆਖਿਆ, "ਆਪਣੇ ਆਲੇ-ਦੁਆਲੇ ਦੇਖ, ਉੱਤਰ ਵੱਲ ਅਤੇ ਦੱਖਣ
ਵੱਲ ਦੇਖ, ਅਤੇ ਪੂਰਬ ਅਤੇ ਪੱਛਮ ਵੱਲ ਦੇਖ। 15ਇਹ ਸਾਰੀ
ਧਰਤੀ ਜਿਹੜੀ ਤੂੰ ਦੇਖ ਰਿਹਾ ਹੈਂ, ਮੈਂ ਤੈਨੂੰ ਅਤੇ ਤੇਰੇ
ਉੱਤਰਾਧਿਕਾਰੀਆਂ ਨੂੰ ਦੇ ਦੇਵਾਂਗਾ। ਇਹ ਹਮੇਸ਼ਾ ਤੁਹਾਡੀ ਹੀ
ਰਹੇਗੀ। 16ਮੈਂ ਤੁਹਾਡੇ ਬੰਦਿਆਂ ਦੀ ਗਿਣਤੀ ਵਿੱਚ ਇੰਨਾ ਵਾਧਾ
ਕਰ ਦਿਆਂਗਾ ਜਿੰਨੀ ਧਰਤੀ ਉੱਤੇ ਧੂੜ ਹੈ। ਜੇ ਲੋਕੀ ਸਾਰੀ
ਧਰਤੀ ਦੀ ਧੂੜ ਨੂੰ ਗਿਣ ਸਕਦੇ ਹਨ ਤਾਂ ਉਹ ਤੇਰੇ ਲੋਕਾਂ ਦੀ
ਗਿਣਤੀ ਵੀ ਕਰ ਸਕਣਗੇ। 17ਇਸ ਲਈ ਜਾਓ। ਆਪਣੀ
ਧਰਤੀ ਦੀ ਲੰਬਾਈ ਅਤੇ ਚੌੜਾਈ ਦੁਆਲੇ ਚੱਲੋ, ਕਿਉਂ ਕਿ ਮੈਂ
ਇਹ ਤੁਹਾਨੂੰ ਦੇ ਦੇਵਾਂਗਾ।"

18ਇਸ ਤਰ੍ਹਾਂ ਅਬਰਾਮ ਨੇ ਆਪਣਾ ਤੰਬੂ ਪੁੱਟ ਲਿਆ। ਉਹ
ਮਮਰੇ ਦੇ ਵੱਡੇ ਰੁੱਖਾਂ ਨੇੜੇ ਜਾਕੇ ਰਹਿਣ ਲੱਗ ਪਿਆ। ਇਹ ਥਾਂ
ਹਬਰੋਨ ਸ਼ਹਿਰ ਦੇ ਨੇੜੇ ਸੀ। ਉਸ ਥਾਂ ਉੱਤੇ ਵੀ ਅਬਰਾਮ ਨੇ
ਯਹੋਵਾਹ ਦੀ ਉਪਾਸਨਾ ਲਈ ਇੱਕ ਜਗਵੇਦੀ ਉਸਾਰੀ।

### ਲੂਤ ਫ਼ੜਿਆ ਜਾਂਦਾ ਹੈ

14 ਅਮਰਾਫਲ ਸ਼ਿਨਾਰ ਦਾ ਰਾਜਾ ਸੀ। ਅਰਯੋਕ ਅੱਲਾਸਾਰ
ਦਾ ਰਾਜਾ ਸੀ। ਕਦਾਰਲਾਓਮਰ ਏਲਾਮ ਦਾ ਰਾਜਾ
ਸੀ। ਅਤੇ ਤਿਦਾਲ ਗੋਈਮ ਦਾ ਰਾਜਾ ਸੀ। 2ਇਨ੍ਹਾਂ ਸਾਰੇ ਰਾਜਿਆਂ
ਨੇ ਸਦੂਮ ਦੇ ਰਾਜੇ ਬਰਾ, ਅਮੂਰਾਹ ਦੇ ਰਾਜੇ ਬਿਰਸਾ, ਅਦਮਾਹ
ਦੇ ਰਾਜੇ ਸ਼ਿਨਾਬ, ਸਬੋਈਮ ਦੇ ਰਾਜੇ ਸ਼ਮੇਬਰ ਅਤੇ ਬਲਾ ਦੇ ਰਾਜੇ
ਨਾਲ ਜੰਗ ਲੜੀ। (ਬਲਾ ਨੂੰ ਸੋਆਰ ਵੀ ਆਖਿਆ ਜਾਂਦਾ ਹੈ।)

3ਇਨ੍ਹਾਂ ਸਾਰੇ ਰਾਜਿਆਂ ਨੇ ਸਿੱਦੀਮ ਦੀ ਵਾਦੀ ਵਿੱਚ ਆਪਣੀਆਂ
ਫ਼ੌਜਾਂ ਇਕੱਠੀਆਂ ਕਰ ਲਈਆਂ। (ਸਿੱਦੀਮ ਦੀ ਵਾਦੀ ਅੱਜ ਕੱਲ੍ਹ
ਖਾਰਾ ਸਮੁੰਦਰ ਹੈ।) 4ਇਨ੍ਹਾਂ ਰਾਜਿਆਂ ਨੇ ਕਦਾਰਲਾਓਮਰ ਦੀ
ਬਾਰ੍ਹਾਂ ਵਰ੍ਹੇ ਤੱਕ ਸੇਵਾ ਕੀਤੀ ਸੀ। ਪਰ ਤੇਰਵੇਂ ਵਰ੍ਹੇ ਵਿੱਚ ਇਨ੍ਹਾਂ
ਸਾਰਿਆਂ ਨੇ ਉਸਦੇ ਵਿਰੁੱਧ ਬਗਾਵਤ ਕਰ ਦਿੱਤੀ। 5ਇਸ ਲਈ
ਚੌਦਵੇਂ ਵਰ੍ਹੇ ਵਿੱਚ ਰਾਜਾ ਕਦਾਰਲਾਓਮਰ ਅਤੇ ਉਸਦੇ ਨਾਲ ਦੇ
ਰਾਜੇ ਉਨ੍ਹਾਂ ਨਾਲ ਲੜਨ ਲਈ ਆ ਗਏ। ਕਦਾਰਲਾਓਮਰ ਅਤੇ
ਉਸਦੇ ਸਾਥੀ ਰਾਜਿਆਂ ਨੇ ਰਫ਼ਾਈਆਂ ਲੋਕਾਂ ਨੂੰ ਅਸਤਰੋਥ
ਕਰਨਇਮ ਵਿਖੇ ਹਰਾ ਦਿੱਤਾ। ਉਨ੍ਹਾਂ ਨੇ ਜ਼ੂਜ਼ੀਆ ਲੋਕਾਂ ਨੂੰ ਵੀ
ਹਾਮ ਵਿੱਚ ਹਰਾ ਦਿੱਤਾ। ਉਨ੍ਹਾਂ ਨੇ ਏਮੀਆਂ ਲੋਕਾਂ ਨੂੰ ਸ਼ਾਵੇਹ
ਕਿਰਯਾਤਇਮ ਵਿਖੇ ਹਰਾ ਦਿੱਤਾ। 6ਉਨ੍ਹਾਂ ਨੇ ਹੋਰੀ ਲੋਕਾਂ ਨੂੰ ਹਰਾ
ਦਿੱਤਾ ਜਿਹੜੇ ਪਹਾੜੀ ਪ੍ਰਦੇਸ਼ ਸੇਈਰ ਤੋਂ ਲੈਕੇ ਏਲ-ਪਾਰਾਨ ਦੇ
ਇਲਾਕੇ ਤਾਈ ਰਹਿੰਦੇ ਸਨ। (ਏਲ ਪਾਰਾਨ ਮਾਰੂਥਲ ਦੇ ਨੇੜੇ
ਹੈ।) 7ਫ਼ੇਰ ਰਾਜਾ ਕਦਾਰਲਾਓਮਰ ਵਾਪਸ ਮੁੜ ਪਿਆ ਅਤੇ ਏਨ
ਮਿਸਪਾਟ (ਜਿਹੜਾ ਕਿ ਕਾਦੇਸ ਹੈ) ਵੱਲ ਚਲਾ ਗਿਆ ਅਤੇ
ਅਮਾਲੇਕੀਆਂ ਦੇ ਇਲਾਕੇ ਨੂੰ ਜਿੱਤ ਲਿਆ। ਉਸਨੇ ਹਸਿਸੋਨ
ਤਾਮਰ ਵਿੱਚ ਰਹਿੰਦੇ ਅਮੋਰੀ ਲੋਕਾਂ ਨੂੰ ਵੀ ਹਰਾ ਦਿੱਤਾ।

8ਉਸ ਸਮੇਂ ਸਦੂਮ ਦਾ ਰਾਜਾ, ਅਮੂਰਾਹ ਦਾ ਰਾਜਾ, ਅਦਮਾਹ
ਦਾ ਰਾਜਾ, ਸਬੋਈਮ ਦਾ ਰਾਜਾ ਅਤੇ ਬਲਾ (ਸੋਆਰ) ਦਾ ਰਾਜਾ
ਸਾਰੇ ਇੱਕ ਦੂਜੇ ਨਾਲ ਰਲ ਗਏ ਅਤੇ ਆਪਣੇ ਦੁਸ਼ਮਣਾਂ ਨਾਲ
ਲੜਨ ਲਈ ਗਏ। ਉਹ ਜੰਗ ਕਰਨ ਲਈ ਸਿੱਦੀਮ ਦੀ ਵਾਦੀ
ਵਿੱਚ ਗਏ। 9ਉਨ੍ਹਾਂ ਨੇ ਏਲਾਮ ਦੇ ਰਾਜੇ ਕਦਾਰਲਾਓਮਰ, ਗੋਈਮ
ਦੇ ਰਾਜੇ ਤਿਦਾਲ, ਸ਼ਿਨਾਰ ਦੇ ਰਾਜੇ ਅਮਰਾਫਲ ਅਤੇ ਅੱਲਾਸਾਰ
ਦੇ ਰਾਜੇ ਅਰਯੋਕ ਦੇ ਖ਼ਿਲਾਫ਼ ਜੰਗ ਕੀਤੀ। ਇਸ ਤਰ੍ਹਾਂ ਪੰਜਾਂ
ਨਾਲ ਜੰਗ ਕਰਨ ਵਾਲੇ ਚਾਰ ਰਾਜੇ ਸਨ।

10ਸਿੱਦੀਮ ਦੀ ਵਾਦੀ ਵਿੱਚ ਲੁੱਕ ਨਾਲ ਭਰੀਆਂ ਹੋਈਆਂ ਅਨੇਕਾਂ
ਖੱਡਾਂ ਸਨ। ਸਦੂਮ ਅਤੇ ਅਮੂਰਾਹ ਦੇ ਰਾਜੇ ਅਤੇ ਉਨ੍ਹਾਂ ਦੀਆਂ
ਫ਼ੌਜਾਂ ਭੱਜ ਗਈਆਂ। ਬਹੁਤ ਸਾਰੇ ਸਿਪਾਹੀ ਇਨ੍ਹਾਂ ਖੱਡਾਂ ਵਿੱਚ
ਡਿੱਗ ਪਏ। ਪਰ ਦੂਸਰੇ ਪਹਾੜਾਂ ਵੱਲ ਨੱਸ ਗਏ।

11ਇਸ ਤਰ੍ਹਾਂ, ਉਨ੍ਹਾਂ ਦੇ ਦੁਸ਼ਮਣਾਂ ਨੇ ਸਦੂਮ ਅਤੇ ਅਮੂਰਾਹ ਦੇ
ਲੋਕਾਂ ਦੀਆਂ ਸਾਰੀਆਂ ਚੀਜ਼ਾਂ ਖੋਹ ਲਈਆਂ। ਉਨ੍ਹਾਂ ਨੇ ਉਨ੍ਹਾਂ ਦਾ
ਸਾਰਾ ਭੋਜਨ ਖੋਹ ਲਿਆ ਅਤੇ ਚਲੇ ਗਏ। 12ਅਬਰਾਮ ਦਾ ਭਤੀਜਾ
ਲੂਤ, ਸਦੂਮ ਵਿੱਚ ਰਹਿ ਰਿਹਾ ਸੀ ਅਤੇ ਦੁਸ਼ਮਣਾਂ ਨੇ ਉਸਨੂੰ
ਬੰਦੀ ਬਣਾ ਲਿਆ। ਦੁਸ਼ਮਣ ਨੇ ਉਸਦੀਆਂ ਸਾਰੀਆਂ ਚੀਜ਼ਾਂ ਲੈ

ਲਈਆਂ। 13ਉਨ੍ਹਾਂ ਵਿੱਚੋਂ ਇੱਕ ਆਦਮੀ ਜਿਹੜਾ ਫ਼ੜਿਆ ਨਹੀਂ
ਗਿਆ ਸੀ, ਅਬਰਾਮ ਇਬਰਾਨੀ ਵੱਲ ਗਿਆ ਅਤੇ ਉਸਨੂੰ ਜਾਕੇ
ਸਾਰਾ ਹਾਲ ਦੱਸਿਆ। ਅਬਰਾਮ ਦਾ ਡੇਰਾ ਉਨ੍ਹਾਂ ਰੁੱਖਾਂ ਦੇ ਲਾਗੇ
ਸੀ ਜੋ ਮਮਰੇ ਅਮੋਰੀ ਦੇ ਸਨ। ਮਮਰੇ, ਅਸ਼ਕੋਲ ਅਤੇ ਆਨੇਰ ਨੇ
ਅਬਰਾਮ ਨਾਲ ਇੱਕ ਦੂਸਰੇ ਦੀ ਸਹਾਇਤਾ ਕਰਨ ਦਾ
ਇਕਰਾਰਨਾਮਾ ਕੀਤਾ ਹੋਇਆ ਸੀ।

### ਅਬਰਾਮ ਦਾ ਲੂਤ ਨੂੰ ਛੁਡਾਉਣਾ

14ਅਬਰਾਮ ਨੂੰ ਪਤਾ ਚੱਲਿਆ ਕਿ ਲੂਤ ਫ਼ੜਿਆ ਗਿਆ ਸੀ।
ਇਸ ਲਈ ਅਬਰਾਮ ਨੇ ਆਪਣੇ ਸਾਰੇ ਪਰਿਵਾਰ ਨੂੰ ਇਕੱਠਾ ਕਰ
ਲਿਆ। ਉਸ ਵਿੱਚ 318 ਸਿਖਿਅਤ ਫ਼ੌਜੀ ਸਨ। ਅਬਰਾਮ ਨੇ
ਇਨ੍ਹਾਂ ਆਦਮੀਆਂ ਦੀ ਅਗਵਾਈ ਕੀਤੀ ਅਤੇ ਦੁਸ਼ਮਣ ਨੂੰ ਦਾਨ
ਸ਼ਹਿਰ ਤੱਕ ਭਜਾ ਦਿੱਤਾ। 15ਉਸ ਰਾਤ ਉਸ ਨੇ ਅਤੇ ਉਸਦੇ
ਆਦਮੀਆਂ ਨੇ ਦੁਸ਼ਮਣ ਉੱਤੇ ਅਚਾਨਕ ਹਮਲਾ ਕਰ ਦਿੱਤਾ।
ਉਨ੍ਹਾਂ ਨੇ ਦੁਸ਼ਮਣ ਨੂੰ ਹਰਾ ਦਿੱਤਾ ਅਤੇ ਉਸਨੂੰ ਹੋਬਾਹ, ਦਮਿਸਕ
ਦੇ ਉੱਤਰ ਵੱਲ ਭਜਾ ਦਿੱਤਾ। 16ਫ਼ੇਰ ਅਬਰਾਮ ਨੇ ਉਹ ਸਾਰੀਆਂ
ਚੀਜ਼ਾਂ ਵਾਪਸ ਲਿਆਂਦੀਆਂ ਜਿਹੜੀਆਂ ਦੁਸ਼ਮਣ ਨੇ ਲੁੱਟ ਲਈਆਂ
ਸਨ। ਅਬਰਾਮ ਔਰਤਾਂ, ਨੌਕਰਾਂ, ਲੂਤ ਅਤੇ ਲੂਤ ਦੀ ਹਰ ਸ਼ੈਅ ਨੂੰ
ਵਾਪਸ ਲੈ ਆਇਆ।
17ਫ਼ੇਰ ਅਬਰਾਮ ਕਦਾਰਲਾਓਮਰ ਅਤੇ ਉਸਦੇ ਨਾਲ ਜੁੜੇ
ਰਾਜਿਆਂ ਨੂੰ ਹਰਾਉਣ ਤੋਂ ਬਾਦ ਘਰ ਪਰਤ ਆਇਆ। ਜਦੋਂ
ਉਹ ਘਰ ਵਾਪਸ ਚਲਾ ਗਿਆ, ਸਦੂਮ ਦਾ ਰਾਜਾ ਉਸ ਨੂੰ ਸ਼ਾਵੇਹ
ਦੀ ਵਾਦੀ (ਇਸ ਨੂੰ ਹੁਣ ਰਾਜੇ ਦੀ ਵਾਦੀ ਆਖਿਆ ਜਾਂਦਾ ਹੈ)
ਵਿੱਚ ਮਿਲਣ ਆਇਆ।

### ਮਲਕਿ-ਸਿਦਕ

18ਸਾਲੇਮ ਦਾ ਰਾਜਾ, ਮਲਕਿ-ਸਿਦਕ ਵੀ ਅਬਰਾਮ ਨੂੰ ਮਿਲਣ
ਲਈ ਗਿਆ। ਮਲਕਿ-ਸਿਦਕ ਸਰਬ ਉੱਚ ਪਰਮੇਸ਼ੁਰ ਦਾ ਜਾਜਕ
ਸੀ। ਮਲਕਿ-ਸਿਦਕ ਰੋਟੀ ਤੇ ਮੈਅ ਲੈਕੇ ਆਇਆ। 19ਮਲਕਿ-
ਸਿਦਕ ਨੇ ਅਬਰਾਮ ਨੂੰ ਅਸੀਸ ਦਿੱਤੀ ਅਤੇ ਆਖਿਆ,
“ਅਬਰਾਮ, ਸਰਬ ਉੱਚ ਪਰਮੇਸ਼ੁਰ ਤੈਨੂੰ ਅਸੀਸ ਦੇਵੇ।
ਪਰਮੇਸ਼ੁਰ ਨੇ ਅਕਾਸ਼ ਤੇ ਧਰਤੀ ਨੂੰ ਸਾਜਿਆ।
20ਅਤੇ ਅਸੀਂ ਸਰਬ ਉੱਚ ਪਰਮੇਸ਼ੁਰ ਦੀ ਉਸਤਤ ਕਰਦੇ
ਹਾਂ। ਪਰਮੇਸ਼ੁਰ ਨੇ ਤੇਰੇ ਦੁਸ਼ਮਣਾਂ ਨੂੰ ਹਰਾਉਣ ਵਿੱਚ ਤੇਰੀ
ਸਹਾਇਤਾ ਕੀਤੀ। ਫ਼ੇਰ ਅਬਰਾਮ ਨੇ ਮਲਕਿ-ਸਿਦਕ ਨੂੰ ਜੰਗ
ਵਿੱਚ ਜਿੱਤੀ ਹੋਈ ਹਰ ਚੀਜ਼ ਦਾ ਦਸਵੰਧ ਕੱਢ ਕੇ ਦਿੱਤਾ। 21ਸਦੂਮ
ਦੇ ਰਾਜੇ ਨੇ ਅਬਰਾਮ ਨੂੰ ਆਖਿਆ, “ਤੂੰ ਇਹ ਸਾਰੀਆਂ ਚੀਜ਼ਾਂ
ਆਪਣੇ ਲਈ ਰੱਖ ਸਕਦਾ ਹੈਂ। ਮੈਨੂੰ ਸਿਰਫ਼ ਮੇਰੇ ਉਹ ਲੋਕ
ਵਾਪਸ ਕਰ ਦੇ ਜਿਨ੍ਹਾਂ ਨੂੰ ਦੁਸ਼ਮਣ ਫ਼ੜ ਕੇ ਲੈ ਗਏ ਸੀ।
22ਪਰ ਅਬਰਾਮ ਨੇ ਸਦੂਮ ਦੇ ਰਾਜੇ ਨੂੰ ਆਖਿਆ, “ਮੈਂ ਯਹੋਵਾਹ
ਸਰਬ ਉੱਚ ਪਰਮੇਸ਼ੁਰ ਅੱਗੇ ਇਕਰਾਰ ਕਰਦਾ ਹਾਂ, ਜਿਸਨੇ ਧਰਤੀ
ਤੇ ਅਕਾਸ਼ ਨੂੰ ਸਾਜਿਆ — 23ਮੈਂ ਇਕਰਾਰ ਕਰਦਾ ਹਾਂ ਕਿ ਮੈਂ
ਕੋਈ ਵੀ ਉਹ ਚੀਜ਼ ਨਹੀਂ ਰੱਖਾਂਗਾ ਜਿਹੜੀ ਤੇਰੀ ਹੈ — ਕੋਈ
ਧਾਗਾ ਜਾਂ ਤਸਮਾ ਵੀ ਨਹੀਂ। ਮੈਂ ਨਹੀਂ ਚਾਹੁੰਦਾ ਕਿ ਤੂੰ ਇਹ
ਆਖੇ, ‘ਮੈਂ ਅਬਰਾਮ ਨੂੰ ਅਮੀਰ ਬਣਾਇਆ।’ 24ਸਿਰਫ਼ ਇੱਕੋ
ਚੀਜ਼ ਜਿਹੜੀ ਮੈਂ ਪ੍ਰਵਾਨ ਕਰਾਂਗਾ ਉਹ ਭੋਜਨ ਹੈ ਜਿਹੜਾ ਮੇਰੇ
ਜਵਾਨਾਂ ਨੇ ਖਾਧਾ ਹੈ। ਪਰ ਤੈਨੂੰ ਚਾਹੀਦਾ ਹੈ ਕਿ ਹੋਰਨਾਂ ਆਦਮੀਆਂ
ਨੂੰ ਉਨ੍ਹਾਂ ਦਾ ਹਿੱਸਾ ਦੇ ਦੇਵੇ। ਉਹ ਚੀਜ਼ਾਂ ਲੈ ਲਵੋ ਜਿਹੜੀਆਂ
ਅਸੀਂ ਜੰਗ ਵਿੱਚ ਜਿੱਤੀਆਂ ਹਨ ਅਤੇ ਕੁਝ ਆਨੇਰ, ਅਸ਼ਕੋਲ
ਅਤੇ ਮਮਰੇ ਨੂੰ ਦੇ ਦੇਵੋ। ਇਨ੍ਹਾਂ ਆਦਮੀਆਂ ਨੇ ਮੇਰੀ ਜੰਗ ਵਿੱਚ
ਸਹਾਇਤਾ ਕੀਤੀ ਸੀ।

### ਪਰਮੇਸ਼ੁਰ ਦਾ ਅਬਰਾਮ ਨਾਲ ਇਕਰਾਰਨਾਮਾ

15 ਇਨ੍ਹਾਂ ਗੱਲਾਂ ਦੇ ਵਾਪਰਨ ਤੋਂ ਬਾਦ, ਅਬਰਾਮ ਨੂੰ
ਯਹੋਵਾਹ ਦੇ ਸ਼ਬਦ ਦਾ ਦਰਸ਼ਨ ਹੋਇਆ। ਪਰਮੇਸ਼ੁਰ
ਨੇ ਆਖਿਆ, “ਅਬਰਾਮ, ਡਰੀਂ ਨਾ। ਮੈਂ ਤੇਰੀ ਰੱਖਿਆ ਕਰਾਂਗਾ।
ਅਤੇ ਮੈਂ ਤੈਨੂੰ ਬਹੁਤ ਵੱਡਾ ਇਨਾਮ ਦੇਵਾਂਗਾ।”
2ਪਰ ਅਬਰਾਮ ਨੇ ਆਖਿਆ, “ਯਹੋਵਾਹ ਪਰਮੇਸ਼ੁਰ, ਇੱਥੇ ਕੋਈ
ਵੀ ਅਜਿਹੀ ਸ਼ੈਅ ਨਹੀਂ ਜਿਹੜੀ ਮੈਨੂੰ ਦੇ ਸਕੇ ਨੂੰ ਅਤੇ ਜਿਹੜੀ
ਮੈਨੂੰ ਖੁਸ਼ੀ ਦੇ ਸਕੇ। ਕਿਉਂ ਕਿ ਮੇਰਾ ਕੋਈ ਪੁੱਤਰ ਨਹੀਂ। ਇਸ
ਲਈ ਮੇਰਾ ਦਮਿਸਕ ਵਾਲਾ ਗੁਲਾਮ, ਅਲੀਅਜ਼ਰ ਮੇਰੀ ਮੌਤ ਤੋਂ
ਬਾਦ ਮੇਰੀਆਂ ਸਾਰੀਆਂ ਚੀਜ਼ਾਂ ਦਾ ਵਾਰਿਸ ਹੋਵੇਗਾ।”
3ਅਬਰਾਮ ਨੇ ਆਖਿਆ, “ਤੂੰ ਮੈਨੂੰ ਪੁੱਤਰ ਨਹੀਂ ਦਿੱਤਾ। ਇਸ
ਲਈ ਮੇਰੇ ਘਰ ਵਿੱਚ ਪੈਦਾ ਹੋਣ ਵਾਲਾ ਗੁਲਾਮ ਹੀ ਮੇਰੀ ਹਰ
ਸ਼ੈਅ ਦਾ ਵਾਰਿਸ ਹੋਵੇਗਾ।”
4ਫ਼ੇਰ ਯਹੋਵਾਹ ਨੇ ਅਬਰਾਮ ਨਾਲ ਗੱਲ ਕੀਤੀ। ਪਰਮੇਸ਼ੁਰ ਨੇ
ਆਖਿਆ। ਉਹ ਗੁਲਾਮ ਤੇਰੀਆਂ ਚੀਜ਼ਾਂ ਦਾ ਵਾਰਿਸ ਨਹੀਂ ਹੋਵੇਗਾ।
ਤੇਰੇ ਘਰ ਪੁੱਤਰ ਹੋਵੇਗਾ ਅਤੇ ਤੇਰਾ ਪੁੱਤਰ ਤੇਰੀਆਂ ਸਾਰੀਆਂ
ਚੀਜ਼ਾਂ ਦਾ ਵਾਰਿਸ ਹੋਵੇਗਾ।”
5ਫ਼ੇਰ ਪਰਮੇਸ਼ੁਰ ਅਬਰਾਮ ਨੂੰ ਬਾਹਰ ਲੈ ਗਿਆ। ਪਰਮੇਸ਼ੁਰ ਨੇ
ਆਖਿਆ, “ਅਕਾਸ਼ ਵੱਲ ਦੇਖ। ਬਹੁਤ ਸਾਰੇ ਤਾਰਿਆਂ ਵੱਲ ਦੇਖ।
ਇਹ ਇੰਨੇ ਹਨ ਕਿ ਤੂੰ ਇਨ੍ਹਾਂ ਨੂੰ ਗਿਣ ਨਹੀਂ ਸਕਦਾ। ਭਵਿੱਖ
ਵਿੱਚ ਤੇਰਾ ਪਰਿਵਾਰ ਵੀ ਇਸੇ ਤਰ੍ਹਾਂ ਹੋਵੇਗਾ।”
6ਅਬਰਾਮ ਨੇ ਯਹੋਵਾਹ ਵਿੱਚ ਯਕੀਨ ਕੀਤਾ ਅਤੇ ਉਸਨੇ
ਉਸਨੂੰ ਭਰੋਸਾ ਕਰਨ ਦੇ ਯੋਗ ਮੰਨਿਆ। 7ਪਰਮੇਸ਼ੁਰ ਨੇ ਅਬਰਾਮ
ਨੂੰ ਆਖਿਆ, “ਮੈਂ ਹੀ ਉਹ ਯਹੋਵਾਹ ਹਾਂ ਜਿਸਨੇ ਤੈਨੂੰ ਕਸਦੀਆਂ
ਦੇ ਊਰ ਵਿੱਚੋਂ ਬਾਹਰ ਲਿਆਂਦਾ। ਅਜਿਹਾ ਮੈਂ ਇਸ ਲਈ ਕੀਤਾ
ਤਾਂ ਜੋ ਤੈਨੂੰ ਇਹ ਜ਼ਮੀਨ ਦੇ ਸਕਾਂ — ਤੂੰ ਇਸ ਜ਼ਮੀਨ ਦਾ
ਮਾਲਕ ਹੋਵੇਂਗਾ।”
8ਪਰ ਅਬਰਾਮ ਨੇ ਆਖਿਆ, “ਯਹੋਵਾਹ ਮੇਰੇ ਸੁਆਮੀ, ਮੈਂ
ਕਿਵੇਂ ਯਕੀਨ ਕਰਾਂ ਕਿ ਮੈਨੂੰ ਇਹ ਜ਼ਮੀਨ ਮਿਲੇਗੀ?”
9ਪਰਮੇਸ਼ੁਰ ਨੇ ਅਬਰਾਮ ਨੂੰ ਆਖਿਆ, “ਅਸੀਂ ਇੱਕ
ਇਕਰਾਰਨਾਮਾ ਕਰਾਂਗੇ ਮੇਰੇ ਲਈ ਤਿੰਨ ਵਰ੍ਹਿਆਂ ਦੀ ਇੱਕ ਗਾਂ,
ਤਿੰਨ ਵਰ੍ਹਿਆਂ ਦੀ ਇੱਕ ਬੱਕਰੀ, ਤਿੰਨ ਵਰ੍ਹਿਆਂ ਦੀ ਇੱਕ ਭੇਡ
ਅਤੇ ਇੱਕ ਘੁੱਗੀ ਅਤੇ ਕਬੂਤਰ ਵੀ ਲੈ ਕੇ ਆ।”
10ਅਬਰਾਮ ਪਰਮੇਸ਼ੁਰ ਲਈ ਇਹ ਸਾਰੀਆਂ ਚੀਜ਼ਾਂ ਲੈ
ਆਇਆ। ਅਬਰਾਮ ਨੇ ਇਨ੍ਹਾਂ ਜਾਨਵਰਾਂ ਨੂੰ ਦੋ ਟੁਕੜਿਆਂ ਵਿੱਚ
ਵੱਢਿਆ। ਫ਼ੇਰ ਅਬਰਾਮ ਨੇ ਦੋਵੇਂ ਅੱਧੇ ਹਿੱਸਿਆਂ ਨੂੰ ਇੱਕ ਦੂਸਰੇ

ਦੇ ਸਾਮ੍ਹਣੇ ਧਰ ਦਿੱਤਾ। ਅਬਰਾਮ ਨੇ ਪੰਛੀਆਂ ਦੇ ਟੋਟੇ ਨਹੀਂ
ਕੀਤੇ। 11ਬਾਦ ਵਿੱਚ ਵੱਡੇ ਪੰਛੀ ਪਸ਼ੂਆਂ ਨੂੰ ਖਾਣ ਲਈ ਹੇਠਾਂ
ਉੱਤਰ ਆਏ। ਪਰ ਅਬਰਾਮ ਨੇ ਉਨ੍ਹਾਂ ਨੂੰ ਦੂਰ ਭਜਾ ਦਿੱਤਾ।

12ਬਾਦ ਵਿੱਚ ਦਿਨ ਛਿਪਣ ਲੱਗਾ। ਅਬਰਾਮ ਨੂੰ ਬਹੁਤ ਨੀਂਦ
ਆਈ ਅਤੇ ਉਹ ਸੌਂ ਗਿਆ। ਜਦੋਂ ਉਹ ਸੁੱਤਾ ਹੋਇਆ ਸੀ ਤਾਂ
ਇੱਕ ਭਿਆਨਕ ਹਨੇਰਾ ਛਾ ਗਿਆ। 13ਫ਼ੇਰ ਯਹੋਵਾਹ ਨੇ ਅਬਰਾਮ
ਨੂੰ ਆਖਿਆ, "ਤੈਨੂੰ ਇਹ ਗੱਲਾਂ ਜਾਣ ਲੈਣੀਆਂ ਚਾਹੀਦੀਆਂ
ਹਨ: ਤੇਰੇ ਉੱਤਰਾਧਿਕਾਰੀ ਅਜਿਹੇ ਦੇਸ਼ ਵਿੱਚ ਰਹਿਣਗੇ ਜਿਹੜਾ
ਉਨ੍ਹਾਂ ਦਾ ਆਪਣਾ ਨਹੀਂ ਹੋਵੇਗਾ। ਉਹ ਉੱਥੇ ਅਜਨਬੀ ਹੋਣਗੇ।
ਅਤੇ ਉੱਥੋਂ ਦੇ ਲੋਕ ਉਨ੍ਹਾਂ ਨੂੰ ਗੁਲਾਮ ਬਣਾ ਲੈਣਗੇ ਅਤੇ ਉਨ੍ਹਾਂ
ਨਾਲ 400 ਵਰ੍ਹਿਆਂ ਤੱਕ ਬੁਰਾ ਸਲੂਕ ਕਰਨਗੇ। 14ਪਰ ਫ਼ੇਰ ਮੈਂ
ਉਸ ਕੌਮ ਨੂੰ ਸਜ਼ਾ ਦੇਵਾਂਗਾ ਜਿਸਨੇ ਉਨ੍ਹਾਂ ਨੂੰ ਗੁਲਾਮ ਬਣਾਇਆ
ਹੋਵੇਗਾ। ਤੇਰੇ ਲੋਕ ਉਸ ਧਰਤੀ ਨੂੰ ਛੱਡ ਜਾਣਗੇ ਅਤੇ ਆਪਣੇ
ਨਾਲ ਬਹੁਤ ਸਾਰੀਆਂ ਚੰਗੀਆਂ ਚੀਜ਼ਾਂ ਲੈ ਜਾਣਗੇ।

15"ਤੂੰ ਖ਼ੁਦ ਬਹੁਤ ਲੰਮੀ ਉਮਰ ਭੋਗੇਂਗਾ। ਤੂੰ ਅਮਨ ਚੈਨ
ਨਾਲ ਮਰੇਂਗਾ। ਅਤੇ ਤੈਨੂੰ ਤੇਰੇ ਪਰਿਵਾਰ ਨਾਲ ਦਫ਼ਨਾਇਆ
ਜਾਵੇਗਾ। 16ਚਾਰ ਪੀੜ੍ਹੀਆਂ ਬਾਅਦ ਤੇਰੇ ਲੋਕ ਇਸ ਧਰਤੀ ਉੱਤੇ
ਫ਼ੇਰ ਆਉਣਗੇ। ਉਸ ਸਮੇਂ, ਤੇਰੇ ਲੋਕ ਅਮੋਰੀਆਂ ਨੂੰ ਹਰਾ ਦੇਣਗੇ।
ਮੈਂ ਤੁਹਾਡੇ ਲੋਕਾਂ ਦੇ ਰਾਹੀਂ ਇੱਥੇ ਰਹਿਣ ਵਾਲੇ ਅਮੋਰੀਆਂ ਨੂੰ
ਸਜ਼ਾ ਦੇਵਾਂਗਾ। ਇਹ ਗੱਲ ਭਵਿੱਖ ਵਿੱਚ ਹੋਵੇਗੀ, ਕਿਉਂਕਿ ਅਮੋਰੀ
ਲੋਕ ਹਾਲੇ ਇੰਨੇ ਪਾਪੀ ਨਹੀਂ ਕਿ ਸਜ਼ਾ ਦੇ ਭਾਗੀ ਹੋਣ।"

17ਸੂਰਜ ਛੁਪਣ ਤੋਂ ਬਾਦ, ਬਹੁਤ ਹੇਨਰਾ ਹੋ ਗਿਆ। ਮੁਰਦਾ
ਜਾਨਵਰ ਹਾਲੇ ਵੀ ਧਰਤੀ ਉੱਤੇ ਪਏ ਸਨ — ਹਰੇਕ ਜਾਨਵਰ
ਦੋ ਹਿੱਸਿਆਂ ਵਿੱਚ ਵੰਡਿਆ ਹੋਇਆ ਸੀ। ਉਸ ਵੇਲੇ, ਮਰੇ ਹੋਏ
ਜਾਨਵਰਾਂ ਦੇ ਅੱਧੇ ਟੋਟਿਆਂ ਦੇ ਵਿਚਕਾਰੋਂ ਅੱਗ ਅਤੇ ਧੂੰਏਂ ਦੀ
ਲਕੀਰ ਨਿਕਲੀ।*

18ਇਸ ਲਈ ਉਸ ਦਿਨ, ਯਹੋਵਾਹ ਨੇ ਅਬਰਾਮ ਨਾਲ ਇਹ
ਆਖਦਿਆਂ ਹੋਇਆਂ ਇਕਰਾਰ ਕੀਤਾ, "ਮੈਂ ਇਹ ਧਰਤੀ ਤੇਰੇ
ਉੱਤਰਾਧਿਕਾਰੀਆਂ ਨੂੰ ਦੇਵਾਂਗਾ। ਉਨ੍ਹਾਂ ਦੀ ਧਰਤੀ ਮਿਸਰ ਵਿਚਲੀ
ਨੀਲ ਨਦੀ ਤੋਂ ਫ਼ਰਾਤ ਨਦੀ ਤਾਈਂ ਫ਼ੈਲੇਗੀ। 19ਇਹ ਧਰਤੀ
ਕੇਨੀ ਲੋਕਾਂ, ਕਨਿੱਜ਼ੀ ਲੋਕਾਂ, ਕਦਮੋਨੀ ਲੋਕਾਂ, 20ਹਿੱਤੀ ਲੋਕਾਂ,
ਪਰਿੱਜ਼ੀ ਲੋਕਾਂ, ਰਫਾਈਮ ਲੋਕਾਂ, 21ਅਮੋਰੀ ਲੋਕਾਂ, ਕਨਾਨੀ ਲੋਕਾਂ,
ਗਿਰਗਾਸ਼ੀ ਲੋਕਾਂ ਅਤੇ ਯਬੂਸੀ ਲੋਕਾਂ ਦੀ ਹੈ।

## ਦਾਸੀ ਹਾਜਰਾ

16 ਸਾਰਈ ਅਬਰਾਮ ਦੀ ਪਤਨੀ ਸੀ। ਉਸਦੇ ਅਤੇ
ਅਬਰਾਮ ਦੇ ਉਲਾਦ ਨਹੀਂ ਹੋਈ। ਸਾਰਈ ਦੀ ਮਿਸਰ
ਦੀ ਇੱਕ ਦਾਸੀ ਸੀ। ਉਸਦਾ ਨਾਮ ਹਾਜਰਾ ਸੀ। 2ਸਾਰਈ ਨੇ
ਅਬਰਾਮ ਨੂੰ ਆਖਿਆ, "ਯਹੋਵਾਹ ਨੇ ਮੈਨੂੰ ਬੱਚੇ ਹੋਣ ਤੋਂ ਰੋਕ
ਦਿੱਤਾ ਹੈ। ਇਸ ਲਈ ਮੇਰੀ ਦਾਸੀ ਹਾਜਰਾ ਨਾਲ ਸੰਭੋਗ ਕਰ।
ਮੈਂ ਉਸਦੇ ਬੱਚੇ ਨੂੰ ਆਪਣੇ ਬੱਚੇ ਵਾਂਗ ਹੀ ਪ੍ਰਵਾਨ ਕਰਾਂਗੀ।"

ਅਬਰਾਮ ਆਪਣੀ ਪਤਨੀ ਦੀ ਬੇਨਤੀ ਨਾਲ ਸਹਿਮਤ ਹੋ
ਗਿਆ। 3ਇਹ ਗੱਲ ਅਬਰਾਮ ਦੇ ਕਨਾਨ ਦੀ ਧਰਤੀ ਉੱਤੇ ਦਸ
ਸਾਲ ਰਹਿ ਚੁੱਕਣ ਤੋਂ ਬਾਅਦ ਵਾਪਰੀ। ਸਾਰਈ ਨੇ ਹਾਜਰਾ ਨੂੰ
ਆਪਣੇ ਪਤੀ ਦੀ ਪਤਨੀ ਹੋਣ ਲਈ ਸੌਂਪ ਦਿੱਤਾ। (ਹਾਜਰਾ
ਉਸਦੀ ਮਿਸਰ ਦੀ ਦਾਸੀ ਸੀ।)

4ਹਾਜਰਾ ਅਬਰਾਮ ਤੋਂ ਗਰਭਵਤੀ ਹੋ ਗਈ। ਜਦੋਂ ਹਾਜਰਾ
ਨੂੰ ਇਹ ਪਤਾ ਲੱਗਾ ਤਾਂ ਉਸਦੀ ਮਾਲਕਣ ਨੂੰ ਹਾਜਰਾ ਦੀ ਨਿਗਾਹ
ਵਿੱਚ ਇੰਨੀ ਇੱਜ਼ਤ ਨਹੀਂ ਮਿਲੀ। 5ਪਰ ਸਾਰਈ ਨੇ ਅਬਰਾਮ ਨੂੰ
ਆਖਿਆ, "ਮੇਰੀ ਦਾਸੀ ਹੁਣ ਮੈਨੂੰ ਨਫ਼ਰਤ ਕਰਦੀ ਹੈ। ਅਤੇ
ਇਸ ਲਈ ਮੈਂ ਤੈਨੂੰ ਕਸੂਰਵਾਰ ਸਮਝਦੀ ਹਾਂ। ਮੈਂ ਉਸ ਨੂੰ ਤੈਨੂੰ
ਸੌਂਪਿਆ। ਉਹ ਗਰਭਵਤੀ ਹੋਈ ਅਤੇ ਫ਼ੇਰ ਉਹ ਇਹ ਮਹਿਸੂਸ
ਕਰਨ ਲੱਗ ਪਈ ਕਿ ਉਹ ਮੇਰੇ ਨਾਲੋਂ ਬਿਹਤਰ ਹੈ। ਮੈਂ ਚਾਹੁੰਦੀ
ਹਾਂ ਕਿ ਯਹੋਵਾਹ ਇਸਦਾ ਨਿਰਣਾ ਕਰੇ ਕਿ ਸਾਡੇ ਵਿੱਚੋਂ ਕੌਣ
ਸਹੀ ਹੈ।"

6ਪਰ ਅਬਰਾਮ ਨੇ ਸਾਰਈ ਨੂੰ ਆਖਿਆ, "ਹਾਜਰਾ ਤੇਰੀ ਦਾਸੀ
ਹੈ। ਤੂੰ ਉਸਦੇ ਨਾਲ ਜੋ ਚਾਹੇਂ ਸਲੂਕ ਕਰ ਸਕਦੀ ਹੈਂ।" ਇਸ
ਤਰ੍ਹਾਂ ਸਾਰਈ ਆਪਣੀ ਦਾਸੀ ਨਾਲ ਬੁਰਾ ਸਲੂਕ ਕਰਨ ਲੱਗੀ
ਅਤੇ ਹਾਜਰਾ ਘਰੋਂ ਭੱਜ ਗਈ।

## ਹਾਜਰਾ ਦਾ ਪੁੱਤਰ ਇਸਮਾਏਲ

7ਯਹੋਵਾਹ ਦੇ ਦੂਤ ਨੇ ਹਾਜਰਾ ਨੂੰ ਮਾਰੂਥਲ ਅੰਦਰ ਇੱਕ ਟੋਭੇ
ਦੇ ਕੰਢੇ ਪਿਆ ਦੇਖਿਆ। ਟੋਭਾ ਸ਼ੂਰ ਦੇ ਰਸਤੇ ਉੱਤੇ ਸੀ। 8ਦੂਤ
ਨੇ ਆਖਿਆ, "ਹਾਜਰਾ, ਤੂੰ ਸਾਰਈ ਦੀ ਦਾਸੀ ਹੈਂ। ਤੂੰ ਇੱਥੇ ਕੀ
ਕਰ ਰਹੀ ਹੈਂ? ਤੂੰ ਕਿੱਧਰ ਜਾ ਰਹੀ ਹੈਂ?

ਹਾਜਰਾ ਨੇ ਆਖਿਆ, "ਮੈਂ ਸਾਰਈ ਤੋਂ ਦੂਰ ਭੱਜ ਰਹੀ ਹਾਂ।"

9ਯਹੋਵਾਹ ਦੇ ਦੂਤ ਨੇ ਹਾਜਰਾ ਨੂੰ ਆਖਿਆ, "ਸਾਰਈ ਤੇਰੀ
ਮਾਲਕਣ ਹੈ। ਉਸ ਕੋਲ ਘਰ ਚਲੀ ਜਾਹ ਅਤੇ ਉਸਦਾ ਹੁਕਮ
ਮੰਨ। 10ਯਹੋਵਾਹ ਦੇ ਦੂਤ ਨੇ ਹਾਜਰਾ ਨੂੰ ਇਹ ਵੀ ਆਖਿਆ,
"ਤੇਰੇ ਤੋਂ ਬਹੁਤ ਲੋਕ ਪੈਦਾ ਹੋਣਗੇ। ਉਹ ਇੰਨੇ ਹੋਣਗੇ ਕਿ ਉਨ੍ਹਾਂ
ਦੀ ਗਿਣਤੀ ਨਹੀਂ ਹੋ ਸਕੇਗੀ।"

11ਯਹੋਵਾਹ ਦੇ ਦੂਤ ਨੇ ਇਹ ਵੀ ਆਖਿਆ,

"ਹਾਜਰਾ, ਤੂੰ ਹੁਣ ਗਰਭਵਤੀ ਹੈਂ ਤੇ ਤੂੰ ਇੱਕ ਪੁੱਤਰ ਨੂੰ ਜਨਮ
ਦੇਵੇਂਗੀ। ਤੂੰ ਉਸਦਾ ਨਾਮ ਇਸਮਾਏਲ ਰੱਖੀਂ। ਕਿਉਂ ਕਿ ਯਹੋਵਾਹ
ਨੇ ਸੁਣ ਲਿਆ ਹੈ ਕਿ ਤੇਰੇ ਨਾਲ ਬੁਰਾ ਸਲੂਕ ਹੋਇਆ ਅਤੇ ਉਹ
ਤੇਰੀ ਸਹਾਇਤਾ ਕਰੇਗਾ।

12ਇਸਮਾਏਲ ਜੰਗਲੀ ਖੋਤੇ ਵਾਂਗ ਆਵਾਰਾ ਅਤੇ ਆਜ਼ਾਦ
ਹੋਵੇਗਾ। ਉਹ ਹਰੇਕ ਦੇ ਵਿਰੁੱਧ ਹੋਵੇਗਾ। ਅਤੇ ਹਰ ਕੋਈ ਉਸਦੇ
ਵਿਰੁੱਧ ਹੋਵੇਗਾ। ਉਹ ਥਾਂ-ਥਾਂ ਘੁੰਮੇਗਾ ਅਤੇ ਆਪਣੇ ਭਰਾਵਾਂ
ਲਾਗੇ ਡੇਰਾ ਲਾਵੇਗਾ; ਪਰ ਉਹ ਉਨ੍ਹਾਂ ਦੇ ਵਿਰੁੱਧ ਹੋਵੇਗਾ।"

13ਯਹੋਵਾਹ ਨੇ ਹਾਜਰਾ ਨਾਲ ਗੱਲ ਕੀਤੀ। ਉਸ ਨੇ ਯਹੋਵਾਹ
ਨੂੰ ਜਿਸਨੇ ਉਸ ਨਾਲ ਗੱਲ ਕੀਤੀ ਇਉਂ ਬੁਲਾਇਆ, 'ਪਰਮੇਸ਼ੁਰ
ਜਿਹੜਾ ਮੇਰੇ ਵੱਲ ਧਿਆਨ ਦਿੰਦਾ।' ਉਸਨੇ ਉਸਦਾ ਅਜਿਹਾ
ਨਾਮ ਇਸ ਲਈ ਧਰਿਆ ਕਿਉਂ ਕਿ ਉਸਨੇ ਸੋਚਿਆ, "ਮੈਂ ਦੇਖਦੀ
ਹਾਂ ਕਿ ਇੱਥੇ ਵੀ, ਪਰਮੇਸ਼ੁਰ ਮੈਨੂੰ ਦੇਖਦਾ ਹੈ ਅਤੇ ਮੇਰਾ ਧਿਆਨ

---

**ਅੱਗ ਅਤੇ ਧੂਏਂ ਦੀ ਲਕੀਰ** ਇੱਕ ਨਿਸ਼ਾਨ ਜੋਂ ਪਰਮੇਸ਼ੁਰ ਨੇ ਇਹ ਦਰਸਾਉਣ ਲਈ ਵਰਤਿਆ ਕਿ ਉਹ ਆਪਣੇ ਲੋਕਾਂ ਦੇ ਨਾਲ ਸੀ।

ਰੱਖਦਾ ਹੈ!” 14ਇਸ ਲਈ ਉਸ ਖੂਹ ਦਾ ਨਾਮ ਬਏਰ-ਲਹਈ-ਰੋਈ
ਰੱਖਿਆ ਗਿਆ। ਉਹ ਖੂਹ ਕਾਦੇਸ ਅਤੇ ਬਰਦ ਦੇ ਵਿਚਕਾਰ ਹੈ।
15ਹਾਜਰਾ ਨੇ ਅਬਰਾਮ ਦੇ ਪੁੱਤਰ ਨੂੰ ਜਨਮ ਦਿੱਤਾ ਅਤੇ ਅਬਰਾਮ
ਨੇ ਪੁੱਤਰ ਦਾ ਨਾਮ ਇਸਮਾਏਲ ਰੱਖਿਆ। 16ਅਬਰਾਮ ਉਦੋਂ 86
ਵਰ੍ਹਿਆਂ ਦਾ ਸੀ ਜਦੋਂ ਹਾਜਰਾ ਤੋਂ ਇਸ਼ਮਾਏਲ ਦਾ ਜਨਮ ਹੋਇਆ।

## ਇਕਰਾਰਨਾਮੇ ਦਾ ਸਬੂਤ — ਸੁੰਨਤ

17 ਜਦੋਂ ਅਬਰਾਮ 99 ਵਰ੍ਹਿਆਂ ਦਾ ਹੋਇਆ ਤਾਂ ਯਹੋਵਾਹ
ਨੇ ਉਸਨੂੰ ਦਰਸ਼ਨ ਦਿੱਤਾ। ਯਹੋਵਾਹ ਨੇ ਆਖਿਆ,
“ਮੈਂ ਸਰਬ ਸ਼ਕਤੀਮਾਨ ਪਰਮੇਸ਼ੁਰ* ਹਾਂ। ਮੇਰੇ ਲਈ ਇਹ
ਗੱਲਾਂ ਕਰ: ਮੇਰਾ ਹੁਕਮ ਮੰਨ ਅਤੇ ਸਹੀ ਢੰਗ ਨਾਲ ਜਿਉਂ। 2ਜੇ
ਤੂੰ ਅਜਿਹਾ ਕਰੇਂਗਾ, ਤਾਂ ਮੈਂ ਤੇਰੇ ਮੇਰੇ ਵਿਚਕਾਰ ਇੱਕ
ਇਕਰਾਰਨਾਮਾ ਤਿਆਰ ਕਰਾਂਗਾ। ਮੈਂ ਤੇਰੇ ਲੋਕਾਂ ਨੂੰ ਮਹਾਨ ਕੌਮ
ਬਨਾਉਣ ਦਾ ਇਕਰਾਰ ਦਿਆਂਗਾ।
3ਫ਼ੇਰ ਅਬਰਾਮ ਨੇ ਪਰਮੇਸ਼ੁਰ ਨੂੰ ਸਿਜਦਾ ਕੀਤਾ। ਪਰਮੇਸ਼ੁਰ
ਨੇ ਉਸਨੂੰ ਆਖਿਆ, 4“ਮੇਰੇ ਹਿੱਸੇ ਦਾ ਇਕਰਾਰਨਾਮਾ ਇਹ ਹੈ:
ਮੈਂ ਤੈਨੂੰ ਬਹੁਤ ਸਾਰੀਆਂ ਕੌਮਾਂ ਦਾ ਪਿਤਾ ਬਣਾ ਦਿਆਂਗਾ। 5ਮੈਂ
ਤੇਰਾ ਨਾਮ ਬਦਲ ਦਿਆਂਗਾ। ਤੇਰਾ ਨਾਮ ਅਬਰਾਮ ਨਹੀਂ ਹੋਵੇਗਾ
— ਤੇਰਾ ਨਾਮ ਅਬਰਾਹਾਮ ਹੋਵੇਗਾ। ਮੈਂ ਤੈਨੂੰ ਇਹ ਨਾਮ ਇਸ
ਲਈ ਦੇਵਾਂਗਾ ਕਿਉਂ ਕਿ ਮੈਂ ਤੈਨੂੰ ਅਨੇਕਾਂ ਕੌਮਾਂ ਦਾ ਪਿਤਾ ਬਣਾ
ਰਿਹਾ ਹਾਂ। 6ਮੈਂ ਤੈਨੂੰ ਬਹੁਤ ਸਾਰੇ ਉੱਤਰਾਧਿਕਾਰੀ ਦਿਆਂਗਾ।
ਨਵੀਆਂ ਕੌਮਾਂ ਅਤੇ ਰਾਜੇ ਤੇਰੇ ਤੋਂ ਪੈਦਾ ਹੋਣਗੇ। 7ਮੈਂ ਆਪਣਾ
ਇਕਰਾਰਨਾਮਾ ਮੇਰੇ ਅਤੇ ਤੇਰੇ ਅਤੇ ਤੇਰੇ ਉੱਤਰਾਧਿਕਾਰੀਆਂ
ਵਿਚਕਾਰ ਹਮੇਸ਼ਾ ਲਈ ਸਦੀਵੀ ਇਕਰਾਰਨਾਮੇ ਵਜੋਂ ਸਥਾਪਿਤ
ਕਰ ਰਿਹਾ ਹਾਂ। ਮੈਂ ਤੇਰਾ ਪਰਮੇਸ਼ੁਰ ਹੋਵਾਂਗਾ ਅਤੇ ਤੇਰੇ ਸਾਰੇ
ਉੱਤਰਾਧਿਕਾਰੀਆਂ ਦਾ ਪਰਮੇਸ਼ੁਰ ਹੋਵਾਂਗਾ। 8ਅਤੇ ਮੈਂ ਇਹ ਧਰਤੀ
ਤੈਨੂੰ ਤੇ ਤੇਰੇ ਸਾਰੇ ਉੱਤਰਾਧਿਕਾਰੀਆਂ ਨੂੰ ਦੇਵਾਂਗਾ। ਮੈਂ ਤੁਹਾਨੂੰ
ਇਹ ਧਰਤੀ ਦੇ ਦਿਆਂਗਾ ਜਿਸ ਵਿੱਚੋਂ ਤੂੰ ਲੰਘ ਰਿਹਾ ਹੈਂ —
ਕਨਾਨ ਦੀ ਧਰਤੀ। ਮੈਂ ਇਹ ਧਰਤੀ ਤੁਹਾਨੂੰ ਸਦਾ ਲਈ ਦੇ
ਦੇਵਾਂਗਾ। ਅਤੇ ਮੈਂ ਤੁਹਾਡਾ ਪਰਮੇਸ਼ੁਰ ਹੋਵਾਂਗਾ।”
9ਅਤੇ ਪਰਮੇਸ਼ੁਰ ਨੇ ਅਬਰਾਹਾਮ ਨੂੰ ਆਖਿਆ, “ਹੁਣ ਤੇਰੇ
ਹਿੱਸੇ ਦਾ ਇਕਰਾਰਨਾਮਾ ਇਹ ਹੈ। ਤੂੰ ਅਤੇ ਤੇਰੇ ਉੱਤਰਾਧਿਕਾਰੀ
ਮੇਰੇ ਇਕਰਾਰਨਾਮੇ ਨੂੰ ਮੰਨਣਗੇ। 10ਇਕਰਾਰਨਾਮਾ ਇਹ ਹੈ
ਜਿਹੜਾ ਤੁਸੀਂ ਮੰਨੋਂਗੇ। ਇਹ ਇਕਰਾਰਨਾਮਾ ਤੁਹਾਡੇ ਤੇ ਮੇਰੇ
ਵਿਚਕਾਰ ਹੈ। ਇਹ ਤੁਹਾਡੇ ਸਾਰੇ ਉੱਤਰਾਧਿਕਾਰੀਆਂ ਲਈ ਹੈ:
ਜਿਹੜਾ ਵੀ ਮੁੰਡਾ ਜੰਮੇ ਉਸਦੀ ਸੁੰਨਤ ਕਰਨੀ ਜ਼ਰੂਰੀ ਹੈ। 11ਤੁਸੀਂ
ਇਹ ਦਰਸ਼ਾਉਣ ਲਈ ਮਾਸ ਨੂੰ ਕੱਟੋਂਗੇ ਕਿ ਤੁਸੀਂ ਮੇਰੇ ਤੇ ਤੁਹਾਡੇ
ਦਰਮਿਆਨ ਹੋਏ ਇਕਰਾਰਨਾਮੇ ਉੱਤੇ ਚਲਦੇ ਹੋਂ। 12ਜਦੋਂ ਪੁੱਤਰ
ਅੱਠਾਂ ਦਿਨਾਂ ਦਾ ਹੋਵੇ, ਤੁਸੀਂ ਉਸਦੀ ਸੁੰਨਤ ਕਰ ਦੇਣੀ। ਕੋਈ
ਵੀ ਮੁੰਡਾ ਜੋ ਤੁਹਾਡੇ ਘਰੇ ਜਨਮਿਆ ਜਾਂ ਭਾਵੇਂ ਕਿਸੇ ਵੀ ਵਿਦੇਸ਼ੀ
ਗੁਲਾਮ ਦੇ ਘਰੇ ਜਿਸ ਨੂੰ ਤੁਸੀਂ ਖਰੀਦਿਆ ਹੋਵੇ ਜੋ ਤੁਹਾਡੇ ਨਾਲ
ਸੰਬੰਧਿਤ ਨਹੀਂ ਹਨ, ਉਸ ਦੀ ਸੁੰਨਤ ਹੋਣੀ ਚਾਹੀਦੀ ਹੈ। 13ਇਸ
ਲਈ ਤੁਹਾਡੇ ਉੱਤਰਾਧਿਕਾਰੀਆਂ ਦਰਮਿਆਨ ਹਰ ਮੁੰਡੇ ਦੀ ਸੁੰਨਤ
ਹੋਵੇਗੀ। ਜੋ ਵੀ ਮੁੰਡਾ ਤੁਹਾਡੇ ਪਰਿਵਾਰ ਵਿੱਚ ਜੰਮੇ ਜਾਂ ਗੁਲਾਮ
ਵਜੋਂ ਖਰੀਦਿਆ ਜਾਵੇ, ਉਸਦੀ ਸੁੰਨਤ ਹੋਣੀ ਚਾਹੀਦੀ ਹੈ। ਇਸ
ਤਰ੍ਹਾਂ, ਮੇਰਾ ਇਕਰਾਰਨਾਮਾ ਸਦੀਵੀ ਇਕਰਾਰਨਾਮੇ ਵਜੋਂ ਤੁਹਾਡੇ
ਸ਼ਰੀਰਾਂ ਉੱਤੇ ਨਿਸ਼ਾਨਿਆ ਜਾਵੇਗਾ। 14ਅਬਰਾਹਾਮ, ਤੇਰੇ ਤੇ
ਮੇਰੇ ਦਰਮਿਆਨ ਇਕਰਾਰਨਾਮਾ ਇਹ ਹੈ: ਕੋਈ ਵੀ ਆਦਮੀ
ਜਿਸਦੀ ਸੁੰਨਤ ਨਾ ਹੋਈ ਹੋਵੇ ਉਸਨੂੰ ਆਪਣੇ ਲੋਕਾਂ ਵਿੱਚੋਂ ਛੇਕ
ਦੇਣਾ ਚਾਹੀਦਾ ਹੈ। ਕਿਉਂ ਕਿ ਉਸ ਬੰਦੇ ਨੇ ਮੇਰਾ ਇਕਰਾਰਨਾਮਾ
ਤੋੜਿਆ ਹੈ।”

## ਇਸਹਾਕ — ਇਕਰਾਰ ਕੀਤਾ ਹੋਇਆ ਪੁੱਤਰ

15ਪਰਮੇਸ਼ੁਰ ਨੇ ਅਬਰਾਹਾਮ ਨੂੰ ਆਖਿਆ, “ਮੈਂ ਤੇਰੀ ਪਤਨੀ
ਸਾਰਈ ਨੂੰ ਨਵਾਂ ਨਾਮ ਦਿਆਂਗਾ। ਉਸ ਦਾ ਨਾਮ ਸਾਰਾਹ ਹੋਵੇਗਾ।
16ਮੈਂ ਉਸ ਨੂੰ ਅਸੀਸ ਦੇਵਾਂਗਾ। ਮੈਂ ਉਸ ਨੂੰ ਇੱਕ ਪੁੱਤਰ ਦੇਵਾਂਗਾ
ਅਤੇ ਤੂੰ ਉਸ ਦਾ ਪਿਤਾ ਹੋਵੇਂਗਾ। ਉਹ ਅਨੇਕਾਂ ਨਵੀਆਂ ਕੌਮਾਂ
ਦੀ ਮਾਤਾ ਹੋਵੇਗੀ। ਉਸ ਤੋਂ ਕੌਮਾਂ ਦੇ ਰਾਜੇ ਪੈਦਾ ਹੋਣਗੇ।”
17ਅਬਰਾਹਾਮ ਨੇ ਧਰਤੀ ਤੇ ਝੁਕ ਕੇ ਸਿਜਦਾ ਕੀਤਾ ਇਹ
ਦਰਸਾਉਣ ਲਈ ਕਿ ਉਹ ਪਰਮੇਸ਼ੁਰ ਦਾ ਆਦਰ ਕਰਦਾ ਸੀ।
ਪਰ ਉਹ ਹੱਸ ਪਿਆ ਅਤੇ ਮਨ ਵਿੱਚ ਸੋਚਿਆ, “ਮੈਂ 100 ਵਰ੍ਹਿਆਂ
ਦਾ ਹੋ ਗਿਆ ਹਾਂ। ਮੈਂ ਪੁੱਤਰ ਪੈਦਾ ਨਹੀਂ ਕਰ ਸਕਦਾ। ਅਤੇ
ਸਾਰਾਹ 90 ਵਰ੍ਹਿਆਂ ਦੀ ਹੈ। ਉਹ ਬੱਚਾ ਪੈਦਾ ਨਹੀਂ ਕਰ ਸਕਦੀ।”
18ਫ਼ੇਰ ਅਬਰਾਹਾਮ ਨੇ ਪਰਮੇਸ਼ੁਰ ਨੂੰ ਆਖਿਆ, “ਕੀ ਤੂੰ
ਇਸਮਾਏਲ ਰਾਹੀਂ ਆਪਣਾ ਇਕਰਾਰ ਜਾਰੀ ਨਹੀਂ ਰੱਖ ਸਕਦਾ।”
19ਪਰਮੇਸ਼ੁਰ ਨੇ ਆਖਿਆ, “ਨਹੀਂ! ਮੈਂ ਆਖਿਆ ਸੀ ਕਿ ਤੇਰੀ
ਪਤਨੀ ਸਾਰਾਹ ਪੁੱਤਰ ਨੂੰ ਜਨਮ ਦੇਵੇਗੀ। ਤੂੰ ਉਸਦਾ ਨਾਮ
ਇਸਹਾਕ ਰੱਖੀਂ। ਮੈਂ ਉਸ ਨਾਲ ਇਕਰਾਰਨਾਮਾ ਕਰਾਂਗਾ। ਉਹ
ਇਕਰਾਰਨਾਮਾ ਅਜਿਹਾ ਇਕਰਾਰਨਾਮਾ ਹੋਵੇਗਾ ਜਿਹੜਾ ਉਸਦੇ
ਉੱਤਰਾਧਿਕਾਰੀਆਂ ਨਾਲ ਸਦਾ ਜਾਰੀ ਰਹੇਗਾ।
20“ਤੂੰ ਇਸਮਾਏਲ ਦਾ ਜ਼ਿਕਰ ਕੀਤਾ ਸੀ। ਅਤੇ ਮੈਂ ਸੁਣ
ਲਿਆ ਹੈ। ਮੈਂ ਉਸਨੂੰ ਅਸੀਸ ਦੇਵਾਂਗਾ। ਉਸਦੇ ਬਹੁਤ ਸਾਰੇ ਬੱਚੇ
ਹੋਣਗੇ। ਉਹ ਬਾਰ੍ਹਾਂ ਮਹਾਨ ਆਗੂਆਂ ਦਾ ਪਿਤਾ ਹੋਵੇਗਾ। ਉਸਦਾ
ਪਰਿਵਾਰ ਇੱਕ ਮਹਾਨ ਕੌਮ ਬਣ ਜਾਵੇਗਾ। 21ਪਰ ਮੈਂ ਆਪਣਾ
ਇਕਰਾਰਨਾਮਾ ਇਸਹਾਕ ਨਾਲ ਕਰਾਂਗਾ। ਇਸਹਾਕ ਉਹ ਪੁੱਤਰ
ਹੋਵੇਗਾ ਜਿਸਨੂੰ ਸਾਰਾਹ ਜਨਮ ਦੇਵੇਗੀ। ਇਸ ਪੁੱਤਰ ਦਾ ਜਨਮ
ਅਗਲੇ ਸਾਲ ਇਸੇ ਸਮੇਂ ਹੋਵੇਗਾ।”
22ਜਦੋਂ ਪਰਮੇਸ਼ੁਰ ਅਬਰਾਹਾਮ ਨਾਲ ਗੱਲ ਕਰ ਹਟਿਆ ਤਾਂ
ਪਰਮੇਸ਼ੁਰ ਉੱਪਰ ਅਕਾਸ਼ ਵਿੱਚ ਚਲਾ ਗਿਆ। 23ਪਰਮੇਸ਼ੁਰ ਨੇ
ਅਬਰਾਹਾਮ ਨੂੰ ਆਖਿਆ ਸੀ ਕਿ ਉਹ ਆਪਣੇ ਪਰਿਵਾਰ ਦੇ ਸਾਰੇ
ਆਦਮੀਆਂ ਅਤੇ ਮੁੰਡਿਆਂ ਦੀ ਸੁੰਨਤ ਕਰ ਦੇਵੇ। ਇਸ ਲਈ
ਅਬਰਾਹਾਮ ਨੇ ਇਸਮਾਏਲ ਅਤੇ ਆਪਣੇ ਘਰ ਵਿੱਚ ਜਨਮੇ ਸਾਰੇ
ਗੁਲਾਮਾਂ ਨੂੰ ਇਕੱਠਿਆਂ ਕਰ ਲਿਆ। ਅਬਰਾਹਾਮ ਨੇ ਉਨ੍ਹਾਂ ਗੁਲਾਮਾਂ
ਨੂੰ ਵੀ ਇਕੱਠਾ ਕਰ ਲਿਆ ਜਿਨ੍ਹਾਂ ਨੂੰ ਪੈਸੇ ਨਾਲ ਖਰੀਦਿਆਂ
ਗਿਆ ਸੀ। ਅਬਰਾਹਾਮ ਦੇ ਘਰ ਦੇ ਹਰੇਕ ਆਦਮੀ ਅਤੇ ਮੁੰਡੇ ਨੂੰ
ਇਕੱਠਿਆਂ ਕਰ ਲਿਆ ਗਿਆ ਅਤੇ ਉਨ੍ਹਾਂ ਸਾਰਿਆਂ ਦੀ ਸੁੰਨਤ

**ਸਰਬ-ਸ਼ਕਤੀਮਾਨ ਪਰਮੇਸ਼ੁਰ** ਮੂਲਅਰਥ, “ਅਲ-ਸ਼ੱਦਾਈ।”

ਕੀਤੀ ਗਈ। ਅਬਰਾਹਾਮ ਨੇ ਉਨ੍ਹਾਂ ਸਾਰਿਆਂ ਦੀ ਓਸੇ ਦਿਨ
ਸੁੰਨਤ ਕਰ ਦਿੱਤੀ ਜਿਵੇਂ ਕਿ ਪਰਮੇਸ਼ੁਰ ਨੇ ਆਖਿਆ ਸੀ।
**24**ਅਬਰਾਹਾਮ 99 ਸਾਲਾਂ ਦਾ ਸੀ ਜਦੋਂ ਉਸਦੀ ਸੁੰਨਤ ਕੀਤੀ
ਗਈ। **25**ਅਤੇ ਉਸਦਾ ਪੁੱਤਰ, ਇਸਮਾਏਲ 13 ਵਰ੍ਹਿਆਂ ਦਾ ਸੀ
ਜਦੋਂ ਉਸ ਦੀ ਸੁੰਨਤ ਕੀਤੀ ਗਈ। **26**ਅਬਰਾਹਾਮ ਅਤੇ ਉਸਦੇ
ਪੁੱਤਰ ਇਸਮਾਏਲ ਦੀ ਉਸ ਇੱਕੋ ਦਿਨ ਸੁੰਨਤ ਕੀਤੀ ਗਈ।
**27**ਅਤੇ ਓਸੇ ਦਿਨ ਹੀ ਅਬਰਾਹਾਮ ਦੇ ਘਰ ਦੇ ਸਾਰੇ ਆਦਮੀਆਂ
ਦੀ ਸੁੰਨਤ ਕੀਤੀ ਗਈ। ਉਸਦੇ ਘਰ ਜੰਮੇ ਸਾਰੇ ਗੁਲਾਮਾਂ ਅਤੇ
ਖਰੀਦੇ ਹੋਏ ਸਾਰੇ ਗੁਲਾਮਾਂ ਦੀ ਸੁੰਨਤ ਕੀਤੀ ਗਈ।

## ਤਿੰਨ ਮਹਿਮਾਨ

**18** ਬਾਦ ਵਿੱਚ, ਯਹੋਵਾਹ ਨੇ ਫ਼ੇਰ ਅਬਰਾਹਾਮ ਨੂੰ ਦਰਸ਼ਨ
ਦਿੱਤਾ। ਅਬਰਾਹਾਮ ਮਮਰੇ ਦੇ ਬਲੂਤ ਦੇ ਰੁੱਖਾਂ ਨੇੜੇ
ਰਹਿ ਰਿਹਾ ਸੀ। ਇੱਕ ਦਿਨ, ਸਖ਼ਤ ਗਰਮੀ ਵੇਲੇ, ਅਬਰਾਹਾਮ
ਆਪਣੇ ਤੰਬੂ ਦੇ ਦਰਵਾਜੇ ਉੱਤੇ ਬੈਠਾ ਹੋਇਆ ਸੀ। **2**ਅਬਰਾਹਾਮ
ਨੇ ਉੱਪਰ ਵੱਲ ਤੱਕਿਆ ਅਤੇ ਤਿੰਨ ਆਦਮੀਆਂ ਨੂੰ ਆਪਣੇ ਸਾਮ੍ਹਣੇ
ਖਲੋਤਿਆਂ ਦੇਖਿਆ। ਜਦੋਂ ਉਸ ਨੇ ਉਨ੍ਹਾਂ ਨੂੰ ਦੇਖਿਆ, ਉਹ
ਉਨ੍ਹਾਂ ਵੱਲ ਦੌੜਿਆ ਅਤੇ ਉਨ੍ਹਾਂ ਨੂੰ ਧਰਤੀ ਉੱਤੇ ਝੁਕ ਕੇ ਸਨਮਾਨ
ਦਿੱਤਾ। **3**ਅਬਰਾਹਾਮ ਨੇ ਆਖਿਆ, “ਸ਼੍ਰੀਮਾਨ ਜੀਓ, ਕੁਝ ਸਮਾਂ
ਮੇਰੇ ਨਾਲ, ਆਪਣੇ ਨੌਕਰ ਨਾਲ, ਠਹਿਰੋ। **4**ਮੈਂ ਤੁਹਾਡੇ ਚਰਨ
ਧੋਣ ਲਈ ਕੁਝ ਪਾਣੀ ਲਿਆਉਂਦਾ ਹਾਂ। ਤੁਸੀਂ ਰੁੱਖਾਂ ਹੇਠਾਂ ਆਰਾਮ
ਕਰ ਸਕਦੇ ਹੋਂ। **5**ਮੈਂ ਤੁਹਾਡੇ ਲਈ ਕੁਝ ਭੋਜਨ ਲਿਆਉਂਦਾ ਹਾਂ
ਅਤੇ ਤੁਸੀਂ ਰੱਜ ਕੇ ਛਕੋ। ਫ਼ੇਰ ਤੁਸੀਂ ਆਪਣਾ ਸਫ਼ਰ ਜਾਰੀ ਰੱਖ
ਸਕਦੇ ਹੋ।”
ਤਿੰਨਾਂ ਆਦਮੀਆਂ ਨੇ ਆਖਿਆ, “ਚੰਗੀ ਗੱਲ ਹੈ। ਅਸੀਂ ਓਵੇਂ
ਹੀ ਕਰਾਂਗੇ ਜਿਵੇਂ ਤੂੰ ਆਖਦਾ ਹੈਂ।”
**6**ਅਬਰਾਹਾਮ ਭੱਜ ਕੇ ਤੰਬੂ ਵੱਲ ਗਿਆ। ਅਬਰਾਹਾਮ ਨੇ ਸਾਰਾਹ
ਨੂੰ ਆਖਿਆ, “ਛੇਤੀ ਨਾਲ ਤਿੰਨ ਆਦਮੀਆਂ ਲਈ ਚੋਖਾ ਸਾਰਾ
ਆਟਾ ਗੁੰਨ੍ਹ ਅਤੇ ਤਿੰਨ ਰੋਟੀਆਂ ਪਕਾ।” **7**ਫ਼ੇਰ ਅਬਰਾਹਾਮ ਆਪਣੇ
ਪਸ਼ੂਆਂ ਵੱਲ ਦੌੜਿਆ। ਅਬਰਾਹਾਮ ਨੇ ਆਪਣਾ ਸਭ ਤੋਂ ਚੰਗਾ
ਵੱਛਾ ਲਿਆ। ਅਬਰਾਹਾਮ ਨੇ ਵੱਛਾ ਨੌਕਰ ਨੂੰ ਦੇ ਦਿੱਤਾ।
ਅਬਰਾਹਾਮ ਨੇ ਨੌਕਰ ਨੂੰ ਆਖਿਆ ਕਿ ਛੇਤੀ ਨਾਲ ਵੱਛਾ ਜ਼ਿਬਾਹ
ਕਰੇ ਅਤੇ ਇਸ ਦਾ ਭੋਜਨ ਤਿਆਰ ਕਰੇ। **8**ਅਬਰਾਹਾਮ ਨੇ ਮਾਸ,
ਦੁੱਧ ਅਤੇ ਮੱਖਣ ਲਿਆਂਦਾ ਅਤੇ ਇਨ੍ਹਾਂ ਨੂੰ ਤਿੰਨਾਂ ਆਦਮੀਆਂ
ਅੱਗੇ ਧਰ ਦਿੱਤਾ। ਫ਼ੇਰ ਉਹ ਉਨ੍ਹਾਂ ਦੇ ਨੇੜੇ ਖਲੋ ਗਿਆ ਜਦੋਂ
ਉਹ ਰੁੱਖ ਹੇਠਾਂ ਬੈਠੇ ਹੋਏ ਭੋਜਨ ਛਕ ਰਹੇ ਸਨ।
**9**ਫ਼ੇਰ ਆਦਮੀਆਂ ਨੇ ਅਬਰਾਹਾਮ ਨੂੰ ਆਖਿਆ, “ਤੇਰੀ ਪਤਨੀ
ਸਾਰਾਹ ਕਿੱਥੇ ਹੈ?”
ਅਬਰਾਹਾਮ ਨੇ ਆਖਿਆ, “ਉਹ ਤੰਬੂ ਵਿੱਚ ਹੈ।”
**10**ਤਾਂ ਯਹੋਵਾਹ ਨੇ ਆਖਿਆ, “ਮੈਂ ਬਹਾਰ ਦੇ ਮੌਸਮ ਵਿੱਚ ਫ਼ੇਰ
ਆਵਾਂਗਾ। ਓਸ ਸਮੇਂ, ਤੇਰੀ ਪਤਨੀ ਸਾਰਾਹ ਇੱਕ ਪੁੱਤਰ ਨੂੰ
ਜਨਮ ਦੇਵੇਗੀ”
ਸਾਰਾਹ ਤੰਬੂ ਵਿੱਚ ਖਲੋਤੀ ਇਹ ਗੱਲਾਂ ਸੁਣ ਰਹੀ ਸੀ।
**11**ਅਬਰਾਹਾਮ ਅਤੇ ਸਾਰਾਹ ਬਹੁਤ ਬਿਰਧ ਸਨ। ਸਾਰਾਹ ਬੱਚੇ
ਜਣਨ ਦੀ ਉਮਰ ਟੱਪ ਚੁੱਕੀ ਸੀ। **12**ਇਸ ਲਈ ਸਾਰਾਹ ਨੇ ਜੋ
ਸੁਣਿਆ ਸੀ ਉਸਤੇ ਵਿਸ਼ਵਾਸ ਨਹੀਂ ਕੀਤਾ। ਉਹ ਦਿਲ ਵਿੱਚ
ਹੱਸੀ ਅਤੇ ਆਖਿਆ, “ਮੈਂ ਬੁੱਢੀ ਹਾਂ ਤੇ ਮੇਰਾ ਪਤੀ ਬੁੱਢਾ ਹੈ। ਮੈਂ
ਇੰਨੀ ਬੁੱਢੀ ਹਾਂ ਕਿ ਬੱਚਾ ਨਹੀਂ ਜਣ ਸਕਦੀ।”
**13**ਤਾਂ ਯਹੋਵਾਹ ਨੇ ਅਬਰਾਹਾਮ ਨੂੰ ਆਖਿਆ, “ਸਾਰਾਹ ਹੱਸੀ
ਸੀ ਅਤੇ ਉਸਨੇ ਆਖਿਆ ਸੀ ਕਿ ਉਹ ਇੰਨੀ ਬੁੱਢੀ ਉਮਰੇ ਬੱਚਾ
ਨਹੀਂ ਜਣ ਸਕਦੀ। **14**ਕੀ ਯਹੋਵਾਹ ਲਈ ਕੋਈ ਗੱਲ ਇੰਨੀ
ਔਖੀ ਹੈ? ਨਹੀਂ! ਮੈਂ ਬਹਾਰ ਦੇ ਮੌਸਮ ਵਿੱਚ ਫ਼ੇਰ ਆਵਾਂਗਾ, ਜਦੋਂ
ਮੈਂ ਆਖਿਆ ਹੈ ਤਾਂ ਆਵਾਂਗਾ। ਅਤੇ ਤੇਰੀ ਪਤਨੀ ਸਾਰਾਹ ਪੁੱਤਰ
ਨੂੰ ਜਨਮ ਦੇਵੇਗੀ।”
**15**ਪਰ ਸਾਰਾਹ ਨੇ ਆਖਿਆ, “ਮੈਂ ਨਹੀਂ ਹੱਸੀ!” (ਉਸਨੇ ਇਹ
ਗੱਲ ਇਸ ਵਾਸਤੇ ਆਖੀ ਕਿਉਂ ਕਿ ਉਹ ਡਰ ਗਈ ਸੀ।)
ਪਰ ਯਹੋਵਾਹ ਨੇ ਆਖਿਆ, “ਨਹੀਂ। ਮੈਂ ਜਾਣਦਾ ਹਾਂ ਕਿ
ਇਹ ਸੱਚ ਨਹੀਂ ਹੈ। ਤੂੰ ਜ਼ਰੂਰ ਹੱਸੀ ਸੀ!”
**16**ਫ਼ੇਰ ਆਦਮੀ ਜਾਣ ਲਈ ਉੱਠ ਖਲੋਤੇ। ਉਨ੍ਹਾਂ ਨੇ ਸਦੂਮ
ਵੱਲ ਦੇਖਿਆ ਅਤੇ ਉਸ ਦਿਸ਼ਾਂ ਵੱਲ ਸਫ਼ਰ ਕਰਨਾ ਆਰੰਭ ਕਰ
ਦਿੱਤਾ। ਅਬਰਾਹਾਮ ਉਨ੍ਹਾਂ ਨੂੰ ਛੱਡਣ ਲਈ ਕੁਝ ਦੂਰ ਉਨ੍ਹਾਂ ਦੇ
ਨਾਲ ਗਿਆ।

## ਅਬਰਾਹਾਮ ਦਾ ਪਰਮੇਸ਼ੁਰ ਨਾਲ ਸੌਦਾ

**17**ਯਹੋਵਾਹ ਨੇ ਮਨ ਵਿੱਚ ਆਖਿਆ, “ਕੀ ਮੈਨੂੰ ਅਬਰਾਹਾਮ
ਨੂੰ ਉਹ ਗੱਲ ਦੱਸ ਦੇਣੀ ਚਾਹੀਦੀ ਹੈ ਜਿਹੜੀ ਮੈਂ ਹੁਣ ਕਰਾਂਗਾ?
**18**ਅਬਰਾਹਾਮ ਇੱਕ ਮਹਾਨ ਤੇ ਸ਼ਕਤੀਸ਼ਾਲੀ ਕੌਮ ਬਣ ਜਾਵੇਗਾ।
ਅਤੇ ਧਰਤੀ ਦੇ ਸਾਰੇ ਲੋਕਾਂ ਨੂੰ ਉਸਦੇ ਕਾਰਣ ਅਸੀਸ ਮਿਲੇਗੀ।
**19**ਕਿਉਂ ਕਿ ਮੈਂ ਉਸ ਨੂੰ ਜਾਣਦਾ ਹਾਂ, ਇਸ ਲਈ ਮੈਂ ਅਬਰਾਹਾਮ
ਨਾਲ ਇੱਕ ਖਾਸ ਇਕਰਾਰਨਾਮਾ ਕੀਤਾ ਹੈ ਤਾਂ ਜੋ ਉਹ ਆਪਣੇ
ਬੱਚਿਆਂ ਅਤੇ ਆਪਣੇ ਉੱਤਰਾਧਿਕਾਰੀਆਂ ਨੂੰ ਯਹੋਵਾਹ ਦੀ ਰਜ਼ਾ
ਅਨੁਸਾਰ ਜਿਉਣ ਦੀ ਹਿਦਾਇਤ ਦੇਵੇ ਅਤੇ ਉਹ ਸਹੀ ਢੰਗ
ਨਾਲ ਜੀਵਨ ਜਿਉਣ ਅਤੇ ਨਿਆਂਪੂਰਣ ਹੋਣ। ਫ਼ੇਰ ਮੈਂ, ਯਹੋਵਾਹ,
ਉਸਨੂੰ ਉਹ ਚੀਜ਼ਾਂ ਦੇ ਸਕਾਂਗਾ ਜਿਨ੍ਹਾਂ ਦਾ ਮੈਂ ਇਕਰਾਰ ਕੀਤਾ
ਸੀ।” **20**ਫ਼ੇਰ ਯਹੋਵਾਹ ਨੇ ਆਖਿਆ, “ਮੈਂ ਬਹੁਤ ਵਾਰੀ ਸੁਣਿਆ
ਹੈ ਕਿ ਸਦੂਮ ਅਤੇ ਅਮੂਰਾਹ ਦੇ ਲੋਕ ਬਹੁਤ ਮਾੜੇ ਹਨ। **21**ਇਸ
ਲਈ ਮੈਂ ਜਾਕੇ ਦੇਖਾਂਗਾ ਕਿ ਕੀ ਹਾਲਾਤ ਇੰਨੇ ਹੀ ਮਾੜੇ ਹਨ
ਜਿੰਨੇ ਮੈਂ ਸੁਣੇ ਹਨ। ਫੇਰ ਮੈਨੂੰ ਯਕੀਨ ਹੋ ਜ਼ਾਵੇਗਾ।”
**22**ਇਸ ਤਰ੍ਹਾਂ ਆਦਮੀ ਮੁੜ ਪਏ ਅਤੇ ਸਦੂਮ ਵੱਲ ਤੁਰ ਪਏ।
ਪਰ ਅਬਰਾਹਾਮ ਓਥੇ ਯਹੋਵਾਹ ਦੇ ਸਨਮੁੱਖ ਖਲੋਤਾ ਸੀ। **23**ਫ਼ੇਰ
ਅਬਰਾਹਾਮ ਯਹੋਵਾਹ ਵੱਲ ਆਇਆ ਤੇ ਆਖਿਆ, “ਯਹੋਵਾਹ,
ਕੀ ਤੂੰ ਬੁਰੇ ਲੋਕਾਂ ਦੇ ਨਾਲ ਨੇਕ ਬੰਦਿਆਂ ਨੂੰ ਵੀ ਤਬਾਹ ਕਰਨ ਦੀ
ਸੋਚ ਰਿਹਾ ਹੈ? **24**ਜੇ ਉਸ ਸ਼ਹਿਰ ਵਿੱਚ 50 ਨੇਕ ਆਦਮੀ ਹੋਣ,
ਤਾਂ ਕੀ ਹੋਵੇਗਾ? ਕੀ ਫ਼ੇਰ ਵੀ ਤੂੰ ਉਸ ਸ਼ਹਿਰ ਨੂੰ, ਉਨ੍ਹਾਂ 50 ਚੰਗੇ
ਲੋਕਾਂ ਦੀ ਖਾਤਿਰ ਬਚਾਉਣ ਦੀ ਬਜਾਇ ਤਬਾਹ ਕਰ ਦੇਵੇਂਗਾ।
**25**ਤੈਨੂੰ ਸ਼ਹਿਰ ਨੂੰ ਤਬਾਹ ਨਹੀਂ ਕਰਨਾ ਚਾਹੀਦਾ। ਤੈਨੂੰ ਬੁਰੇ
ਬੰਦਿਆਂ ਨੂੰ ਮਾਰਨ ਲਈ 50 ਨੇਕ ਬੰਦਿਆਂ ਨੂੰ ਤਬਾਹ ਨਹੀਂ

ਕਰਨਾ ਚਾਹੀਦਾ। ਜੇ ਅਜਿਹਾ ਵਾਪਰੇਗਾ ਤਾਂ ਨੇਕ ਬੰਦੇ ਅਤੇ
ਬਦ ਬੰਦੇ ਇੱਕੋ ਜਿਹੇ ਹੋਣਗੇ — ਉਨ੍ਹਾਂ ਦੋਹਾਂ ਨੂੰ ਸਜ਼ਾ ਮਿਲੇਗੀ।
ਤੂੰ ਸਾਰੀ ਦੁਨੀਆਂ ਦਾ ਮੁਨਸਿਫ਼ ਹੈਂ। ਮੈਂ ਜਾਣਦਾ ਹਾਂ ਕਿ ਤੂੰ ਸਹੀ
ਗੱਲ ਕਰੇਂਗਾ।”

**26**ਫ਼ੇਰ ਯਹੋਵਾਹ ਨੇ ਆਖਿਆ, “ਜੇ ਮੈਨੂੰ ਸਦੂਮ ਦੇ ਸ਼ਹਿਰ
ਵਿੱਚ 50 ਨੇਕ ਬੰਦੇ ਮਿਲ ਜਾਣਗੇ ਤਾਂ ਮੈਂ ਸਾਰੇ ਸ਼ਹਿਰ ਨੂੰ ਬਚਾ
ਲਵਾਂਗਾ।”

**27**ਤਾਂ ਅਬਰਾਹਾਮ ਨੇ ਆਖਿਆ, “ਤੇਰੇ ਸਾਮ੍ਹਣੇ ਤਾਂ ਯਹੋਵਾਹ
ਮੈਂ ਸਿਰਫ਼ ਖਾਕ ਅਤੇ ਰਾਖ ਹਾਂ। ਪਰ ਮੈਂ ਤੈਨੂੰ ਇੱਕ ਵਾਰੀ ਫ਼ੇਰ
ਖੇਚਲ ਦੇਣਾ ਚਾਹੁੰਦਾ ਹਾਂ ਅਤੇ ਤੇਰੇ ਕੋਲੋਂ ਇਹ ਸਵਾਲ ਪੁੱਛਦਾ
ਹਾਂ: **28**ਜੇ ਭਲਾ ਪੰਜ ਨੇਕ ਆਦਮੀ ਘੱਟ ਹੋਣ ਫ਼ੇਰ ਕੀ ਹੋਵੇਗਾ?
ਜੇ ਉਸ ਸ਼ਹਿਰ ਵਿੱਚ ਸਿਰਫ਼ 45 ਨੇਕ ਆਦਮੀ ਹੋਏ, ਫ਼ੇਰ? ਕੀ ਤੂੰ
ਸਿਰਫ਼ ਪੰਜ ਬੰਦਿਆਂ ਕਾਰਣ ਸਾਰੇ ਸ਼ਹਿਰ ਨੂੰ ਤਬਾਹ ਕਰ ਦੇਵਂਗਾ।

ਯਹੋਵਾਹ ਨੇ ਆਖਿਆ, “ਜੇ ਮੈਨੂੰ ਉਥੇ 45 ਨੇਕ ਬੰਦੇ ਮਿਲ
ਗਏ ਤਾਂ ਮੈਂ ਸ਼ਹਿਰ ਨੂੰ ਤਬਾਹ ਨਹੀਂ ਕਰਾਂਗਾ।”

**29**ਅਬਰਾਹਾਮ ਫ਼ੇਰ ਬੋਲਿਆ। ਉਸਨੇ ਆਖਿਆ, “ਅਤੇ ਜੇ
ਤੁਹਾਨੂੰ ਉਥੇ ਸਿਰਫ਼ 40 ਨੇਕ ਬੰਦੇ ਮਿਲੇ ਤਾਂ ਕੀ ਤੂੰ ਸ਼ਹਿਰ ਨੂੰ
ਤਬਾਹ ਕਰ ਦੇਵੇਗਾ?”

ਯਹੋਵਾਹ ਨੇ ਆਖਿਆ, “ਜੇ ਮੈਨੂੰ 40 ਨੇਕ ਬੰਦੇ ਮਿਲ ਗਏ ਤਾਂ
ਮੈਂ ਸ਼ਹਿਰ ਨੂੰ ਤਬਾਹ ਨਹੀਂ ਕਰਾਂਗਾ।”

**30**ਫ਼ੇਰ ਅਬਰਾਹਾਮ ਨੇ ਆਖਿਆ, “ਯਹੋਵਾਹ, ਕਿਰਪਾ ਕਰਕੇ
ਮੇਰੇ ਨਾਲ ਨਾਰਾਜ਼ ਨਾ ਹੋਣਾ। ਮੈਨੂੰ ਇਹ ਗੱਲ ਪੁੱਛਣ ਦੀ ਇਜਾਜ਼ਤ
ਦੇ: ਜੇ ਤੁਹਾਨੂੰ ਸ਼ਹਿਰ ਵਿੱਚ 30 ਨੇਕ ਬੰਦੇ ਮਿਲ ਗਏ ਤਾਂ ਕੀ ਤੂੰ
ਸ਼ਹਿਰ ਨੂੰ ਤਬਾਹ ਕਰ ਦੇਵੇਗਾ?”

ਯਹੋਵਾਹ ਨੇ ਆਖਿਆ, “ਜੇ ਮੈਨੂੰ 30 ਨੇਕ ਬੰਦੇ ਮਿਲ ਗਏ ਤਾਂ
ਮੈਂ ਸ਼ਹਿਰ ਨੂੰ ਤਬਾਹ ਨਹੀਂ ਕਰਾਂਗਾ।”

**31**ਫ਼ੇਰ ਅਬਰਾਹਾਮ ਨੇ ਆਖਿਆ, “ਕੀ ਮੈਂ ਤੈਨੂੰ ਇੱਕ ਵਾਰੀ
ਫ਼ੇਰ ਖੇਚਲ ਦੇ ਸਕਦਾ ਹਾਂ ਤੇ ਪੁੱਛ ਸਕਦਾ ਹਾਂ ਕਿ ਜੇ ਉਥੇ 20
ਨੇਕ ਬੰਦੇ ਹੋਣਗੇ ਫ਼ੇਰ ਕੀ ਹੋਵੇਗਾ?”

ਯਹੋਵਾਹ ਨੇ ਜਵਾਬ ਦਿੱਤਾ, “ਜੇ ਮੈਨੂੰ 20 ਨੇਕ ਬੰਦੇ ਮਿਲਣਗੇ
ਤਾਂ ਮੈਂ ਸ਼ਹਿਰ ਨੂੰ ਤਬਾਹ ਨਹੀਂ ਕਰਾਂਗਾ।”

**32**ਫ਼ੇਰ ਅਬਰਾਹਾਮ ਨੇ ਆਖਿਆ, “ਯਹੋਵਾਹ, ਕਿਰਪਾ ਕਰਕੇ
ਮੇਰੇ ਨਾਲ ਨਾਰਾਜ਼ ਨਾ ਹੋਣਾ ਪਰ ਮੈਂ ਤੈਨੂੰ ਇਹ ਆਖਰੀ ਵਾਰੀ
ਖੇਚਲ ਦੇ ਰਿਹਾ ਹਾਂ। ਜੇ ਤੈਨੂੰ ਉਥੇ 10 ਨੇਕ ਬੰਦੇ ਮਿਲ ਗਏ ਤਾਂ
ਤੂੰ ਕੀ ਕਰੇਗਾ?”

ਯਹੋਵਾਹ ਨੇ ਆਖਿਆ, “ਜੇ ਮੈਨੂੰ ਉਥੇ 10 ਨੇਕ ਬੰਦੇ ਮਿਲ
ਗਏ ਤਾਂ ਮੈਂ ਇਸਨੂੰ ਤਬਾਹ ਨਹੀਂ ਕਰਾਂਗਾ।”

**33**ਯਹੋਵਾਹ ਨੇ ਅਬਰਾਹਾਮ ਨਾਲ ਗੱਲ ਮੁਕਾਈ, ਇਸ ਲਈ
ਯਹੋਵਾਹ ਚਲਾ ਗਿਆ। ਅਤੇ ਅਬਰਾਹਾਮ ਆਪਣੇ ਘਰ ਵਾਪਸ
ਚਲਾ ਗਿਆ।

## ਲੂਤ ਦੇ ਮਹਿਮਾਨ

**19** ਉਸ ਸ਼ਾਮ ਸਦੂਮ ਸ਼ਹਿਰ ਵਿੱਚ ਦੋ ਦੂਤ ਆਏ। ਲੂਤ
ਸ਼ਹਿਰ ਦੇ ਦਰਵਾਜ਼ੇ ਤੇ ਬੈਠਾ ਹੋਇਆ ਸੀ ਅਤੇ ਉਸਨੇ
ਦੂਤਾਂ ਨੂੰ ਦੇਖਿਆ। ਲੂਤ ਨੇ ਸੋਚਿਆ ਕਿ ਉਹ ਨਗਰ ਵਿੱਚੋਂ
ਲੰਘਣ ਵਾਲੇ ਆਦਮੀ ਸਨ। ਲੂਤ ਉੱਠ ਖਲੋਤਾ ਅਤੇ ਉਨ੍ਹਾਂ ਕੋਲ
ਚਲਾ ਗਿਆ ਅਤੇ ਝੁਕ ਗਿਆ। **2**ਲੂਤ ਨੇ ਆਖਿਆ, “ਸ਼੍ਰੀਮਾਨ,
ਕਿਰਪਾ ਕਰਕੇ ਮੇਰੇ ਘਰ ਆਓ, ਮੈਂ ਤੁਹਾਡੀ ਸੇਵਾ ਕਰਾਂਗਾ। ਉਥੇ
ਤੁਸੀਂ ਆਪਣੇ ਪੈਰ ਧੋ ਸਕਦੇ ਹੋਂ ਅਤੇ ਰਾਤ ਠਹਿਰ ਸਕਦੇ ਹੋਂ।
ਫ਼ੇਰ ਕੱਲ੍ਹ ਨੂੰ ਤੁਸੀਂ ਆਪਣਾ ਸਫ਼ਰ ਜਾਰੀ ਰੱਖ ਸਕਦੇ ਹੋਂ।”

ਦੂਤਾਂ ਨੇ ਜਵਾਬ ਦਿੱਤਾ, “ਨਹੀਂ ਅਸੀਂ ਨਗਰ ਦੇ ਚੌਂਕ ਵਿੱਚ
ਰਾਤ ਗੁਜ਼ਾਰਾਂਗੇ।”

**3**ਪਰ ਲੂਤ ਉਨ੍ਹਾਂ ਨੂੰ ਆਪਣੇ ਘਰ ਆਉਣ ਦਾ ਸੱਦਾ ਦਿੰਦਾ
ਰਿਹਾ। ਇਸ ਲਈ ਦੂਤ ਲੂਤ ਦੇ ਘਰ ਜਾਣ ਲਈ ਰਾਜ਼ੀ ਹੋ
ਗਏ। ਉਹ ਲੂਤ ਦੇ ਘਰ ਗਏ। ਲੂਤ ਨੇ ਉਨ੍ਹਾਂ ਨੂੰ ਕੁਝ ਖਾਣ
ਪੀਣ ਵਾਸਤੇ ਦਿੱਤਾ। ਲੂਤ ਨੇ ਦੂਤਾਂ ਲਈ ਰੋਟੀ ਪਕਾਈ ਅਤੇ
ਉਨ੍ਹਾਂ ਨੇ ਭੋਜਨ ਕਰ ਲਿਆ।

**4**ਉਸ ਸ਼ਾਮ, ਸੌਣ ਵੇਲੇ ਤੋਂ ਰਤਾ ਕੁ ਪਹਿਲਾਂ ਦੋਵੇਂ ਜਵਾਨ
ਅਤੇ ਬੁੱਢੇ ਆਦਮੀ ਨਗਰ ਦੇ ਹਰ ਭਾਗ ਵਿੱਚੋਂ ਲੂਤ ਦੇ ਘਰ ਆ
ਗਏ। ਉਹ ਘਰ ਦੇ ਆਲੇ-ਦੁਆਲੇ ਇਕੱਠੇ ਹੋ ਗਏ **5**ਅਤੇ
ਲੂਤ ਨੂੰ ਆਵਾਜ਼ ਮਾਰੀ। ਉਨ੍ਹਾਂ ਨੇ ਆਖਿਆ, “ਕਿੱਥੇ ਨੇ ਉਹ ਦੋ
ਬੰਦੇ ਜਿਹੜੇ ਅੱਜ ਰਾਤੀਂ ਤੇਰੇ ਘਰ ਆਏ ਸਨ? ਉਨ੍ਹਾਂ ਨੂੰ
ਸਾਡੇ ਕੋਲ ਬਾਹਰ ਲਿਆ। ਅਸੀਂ ਉਨ੍ਹਾਂ ਨਾਲ ਸੰਭੋਗ ਕਰਨਾ
ਚਾਹੁੰਦੇ ਹਾਂ।”

**6**ਲੂਤ ਬਾਹਰ ਗਿਆ, ਅਤੇ ਆਪਣੇ ਪਿੱਛੇ ਦਰਵਾਜ਼ਾ ਬੰਦ ਕਰ
ਦਿੱਤਾ। **7**ਲੂਤ ਨੇ ਆਦਮੀਆਂ ਨੂੰ ਆਖਿਆ, “ਨਹੀਂ! ਦੋਸਤੋ, ਮੈਂ
ਤੁਹਾਨੂੰ ਬੇਨਤੀ ਕਰਦਾ ਹਾਂ ਮਿਹਰਬਾਨੀ ਕਰਕੇ ਇਹ ਬਦੀ ਨਾ
ਕਰਿਓ! **8**ਦੇਖੋ, ਮੇਰੀਆਂ ਦੋ ਧੀਆਂ ਹਨ ਜਿਹੜੀਆਂ ਕਦੇ ਵੀ ਕਿਸੇ
ਮਰਦ ਨਾਲ ਨਹੀਂ ਸੁੱਤੀਆਂ। ਮੈਂ ਆਪਣੀਆਂ ਧੀਆਂ ਤੁਹਾਨੂੰ ਦੇ
ਦਿਆਂਗਾ। ਤੁਸੀਂ ਉਨ੍ਹਾਂ ਨਾਲ ਜੋ ਚਾਹੋ ਕਰ ਸਕਦੇ ਹੋ। ਪਰ
ਮਿਹਰਬਾਨੀ ਕਰਕੇ ਇਨ੍ਹਾਂ ਆਦਮੀਆਂ ਨਾਲ ਕੁਝ ਨਾ ਕਰਨਾ।
ਇਹ ਆਦਮੀ ਮੇਰੇ ਘਰ ਆਏ ਹਨ ਅਤੇ ਮੈਂ ਇਨ੍ਹਾਂ ਦੀ ਰੱਖਿਆ
ਜ਼ਰੂਰ ਕਰਾਂਗਾ।

**9**ਘਰ ਦੇ ਆਲੇ-ਦੁਆਲੇ ਖੜੇ ਆਦਮੀਆਂ ਨੇ ਜਵਾਬ ਦਿੱਤਾ,
“ਤੂੰ, ਇੱਥੇ ਆ!” ਫ਼ੇਰ ਆਦਮੀਆਂ ਨੇ ਆਪਸ ’ਚ ਆਖਿਆ, “ਇਹ
ਆਦਮੀ, ਲੂਤ, ਸਾਡੇ ਸ਼ਹਿਰ ਇੱਕ ਮਹਿਮਾਨ ਵਜੋਂ ਆਇਆ ਹੈ।
ਹੁਣ ਇਹ ਸਾਨੂੰ ਦੱਸਣਾ ਚਾਹੁੰਦਾ ਹੈ ਕਿ ਸਾਨੂੰ ਕਿਵੇਂ ਜਿਉਣਾ
ਚਾਹੀਦਾ ਹੈ!” ਆਦਮੀਆਂ ਨੇ ਲੂਤ ਨੂੰ ਆਖਿਆ, “ਅਸੀਂ ਤੇਰੇ
ਨਾਲ ਇਨ੍ਹਾਂ ਨਾਲੋਂ ਵੀ ਬੁਰਾ ਸਲੂਕ ਕਰਾਂਗੇ।” ਇਸ ਤਰ੍ਹਾਂ ਆਦਮੀ
ਲੂਤ ਦੇ ਨੇੜੇ-ਨੇੜੇ ਆਉਂਦੇ ਗਏ। ਉਹ ਦਰਵਾਜ਼ਾ ਤੋੜਨ ਹੀ
ਵਾਲੇ ਸਨ।

**10**ਪਰ ਦੋ ਆਦਮੀਆਂ ਨੇ ਜਿਹੜੇ ਘਰ ਦੇ ਅੰਦਰ ਸਨ ਦਰਵਾਜ਼ਾ
ਖੋਲ੍ਹਕੇ, ਆਪਣੇ ਹੱਥ ਬਾਹਰ ਕੱਢੇ ਅਤੇ ਲੂਤ ਨੂੰ ਘਰ ਅੰਦਰ ਖਿੱਚ
ਲਿਆ ਅਤੇ ਦਰਵਾਜ਼ਾ ਬੰਦ ਕਰ ਦਿੱਤਾ। **11**ਫ਼ੇਰ ਉਨ੍ਹਾਂ ਨੇ ਦਰਵਾਜ਼ੇ
ਤੋਂ ਬਾਹਰ ਖੜ੍ਹੇ ਲੋਕਾਂ ਨਾਲ ਕੁਝ ਕੀਤਾ — ਉਨ੍ਹਾਂ ਨੇ ਉਨ੍ਹਾਂ ਸਾਰੇ
ਬਦ ਆਦਮੀਆਂ ਨੂੰ, ਜਵਾਨ ਤੇ ਬੁੱਢਿਆਂ ਨੂੰ ਅੰਨ੍ਹਾ ਕਰ ਦਿੱਤਾ।
ਇਸ ਲਈ ਘਰ ਵਿੱਚ ਦਾਖਲ ਹੋਣ ਦੀਆਂ ਕੋਸ਼ਿਸ਼ਾਂ ਕਰਨ ਵਾਲੇ
ਲੋਕਾਂ ਨੂੰ ਦਰਵਾਜ਼ਾ ਨਹੀਂ ਮਿਲਿਆ।

### ਸਦੂਮ ਤੋਂ ਬਚ ਨਿਕਲਣਾ

12ਉਨ੍ਹਾਂ ਦੋਹਾਂ ਆਦਮੀਆਂ ਨੇ ਲੂਤ ਨੂੰ ਆਖਿਆ, "ਕੀ ਤੇਰੇ
ਪਰਿਵਾਰ ਦੇ ਹੋਰ ਲੋਕ ਵੀ ਇਸ ਨਗਰ ਵਿੱਚ ਰਹਿੰਦੇ ਨੇ? ਕੀ
ਤੇਰੇ ਜੁਆਈ, ਪੁੱਤਰ, ਧੀਆਂ ਜਾਂ ਤੇਰੇ ਪਰਿਵਾਰ ਦੇ ਹੋਰ ਲੋਕ
ਇੱਥੇ ਹਨ? ਜੇ ਇਵੇਂ ਹੈ ਤਾਂ ਤੈਨੂੰ ਚਾਹੀਦਾ ਹੈ ਕਿ ਉਨ੍ਹਾਂ ਨੂੰ ਹੁਣੇ
ਚਲੇ ਜਾਣ ਲਈ ਆਖ ਦੇਵੇਂ। 13ਅਸੀਂ ਇਸ ਨਗਰ ਨੂੰ ਤਬਾਹ
ਕਰਨ ਵਾਲੇ ਹਾਂ। ਯਹੋਵਾਹ ਨੇ ਇਹ ਸੁਣ ਲਿਆ ਸੀ ਕਿ ਇਹ
ਸ਼ਹਿਰ ਕਿੰਨਾਂ ਬੁਰਾ ਹੈ, ਇਸੇ ਲਈ ਉਸਨੇ ਸਾਨੂੰ ਇਸਨੂੰ ਤਬਾਹ
ਕਰਨ ਲਈ ਭੇਜਿਆ ਹੈ।"

14ਇਸ ਲਈ ਲੂਤ ਚਲਾ ਗਿਆ ਅਤੇ ਆਪਣੇ ਜੁਆਈਆਂ,
ਉਨ੍ਹਾਂ ਆਦਮੀਆਂ ਨੂੰ ਜਿਨ੍ਹਾਂ ਨੇ ਉਸ ਦੀਆਂ ਹੋਰਨਾਂ ਧੀਆਂ ਨਾਲ
ਸ਼ਾਦੀ ਕੀਤੀ ਸੀ, ਨਾਲ ਗੱਲ ਕੀਤੀ। ਲੂਤ ਨੇ ਆਖਿਆ, "ਛੇਤੀ
ਕਰੋ, ਇਹ ਨਗਰ ਛੱਡ ਦਿਓ! ਯਹੋਵਾਹ ਛੇਤੀ ਹੀ ਇਸਨੂੰ ਤਬਾਹ
ਕਰ ਦੇਵੇਗਾ!" ਪਰ ਉਨ੍ਹਾਂ ਆਦਮੀਆਂ ਨੇ ਸੋਚਿਆ ਕਿ ਲੂਤ ਮਜ਼ਾਕ
ਕਰ ਰਿਹਾ ਹੈ।

15ਦੂਸਰੇ ਦਿਨ ਪ੍ਰਭਾਤ ਵੇਲੇ, ਦੂਤ ਲੂਤ ਨੂੰ ਛੇਤੀ ਕਰਨ ਲਈ
ਆਖ ਰਹੇ ਸਨ। ਉਨ੍ਹਾਂ ਆਖਿਆ, "ਇਸ ਨਗਰ ਨੂੰ ਸਜ਼ਾ ਮਿਲੇਗੀ।
ਇਸ ਲਈ ਆਪਣੀ ਪਤਨੀ ਅਤੇ ਆਪਣੀਆਂ ਉਨ੍ਹਾਂ ਧੀਆਂ ਨੂੰ
ਨਾਲ ਲੈ ਕੇ ਜਿਹੜੀਆਂ ਹਾਲੇ ਤੱਕ ਤੇਰੇ ਨਾਲ ਰਹਿੰਦੀਆਂ ਹਨ,
ਅਤੇ ਇਸ ਥਾਂ ਨੂੰ ਛੱਡ ਦੇ। ਫ਼ੇਰ ਤੂੰ ਨਗਰ ਦੇ ਨਾਲ ਤਬਾਹ ਨਹੀਂ
ਹੋਵੇਂਗਾ।"

16ਪਰ ਲੂਤ ਝਿਝਕਿਆ, ਇਸ ਲਈ ਉਨ੍ਹਾਂ ਆਦਮੀਆਂ ਨੇ
ਲੂਤ ਦੀ ਪਤਨੀ ਅਤੇ ਉਸ ਦੀਆਂ ਦੋਹਾਂ ਧੀਆਂ ਦੇ ਹੱਥ ਫ਼ੜ ਲਏ।
ਕਿਉਂਕਿ ਯਹੋਵਾਹ ਲੂਤ ਉੱਤੇ ਮਿਹਰਬਾਨ ਸੀ, ਉਹ ਲੂਤ ਅਤੇ
ਉਸਦੇ ਪਰਿਵਾਰ ਨੂੰ ਸੁਰੱਖਿਆ ਨਾਲ ਸ਼ਹਿਰ ਤੋਂ ਬਾਹਰ ਲੈ ਗਏ।
17ਜਦੋਂ ਉਹ ਬਾਹਰ ਆ ਗਏ, ਆਦਮੀਆਂ ਵਿੱਚੋਂ ਇੱਕ ਨੇ ਆਖਿਆ,
"ਹੁਣ ਭੱਜੋ ਅਤੇ ਆਪਣੀ ਜਾਨ ਬਚਾਓ। ਪਿੱਛੇ ਮੁੜਕੇ ਨਹੀਂ
ਦੇਖਣਾ ਅਤੇ ਵਾਦੀ ਵਿੱਚ ਕਿਸੇ ਥਾਂ ਉੱਤੇ ਵੀ ਨਹੀਂ ਰੁਕਣਾ।
ਜਦੋਂ ਤੱਕ ਤੁਸੀਂ ਪਹਾੜਾਂ ਤਾਈਂ ਨਹੀਂ ਪਹੁੰਚ ਜਾਂਦੇ, ਭੱਜਦੇ ਰਹੋ।
ਜੇ ਤੁਸੀਂ ਰੁਕ ਗਏ, ਤਾਂ ਤੁਸੀਂ ਵੀ ਨਗਰ ਦੇ ਨਾਲ ਤਬਾਹ ਹੋ
ਜਾਵੋਂਗੇ!"

18ਪਰ ਲੂਤ ਨੇ ਦੋਹਾਂ ਆਦਮੀਆਂ ਨੂੰ ਆਖਿਆ, "ਸ਼੍ਰੀ ਮਾਨ,
ਕਿਰਪਾ ਕਰਕੇ ਮੈਨੂੰ ਇੰਨੀ ਤੇਜ਼ੀ ਨਾਲ ਭੱਜਣ ਲਈ ਮਜਬੂਰ ਨਾ
ਕਰੋ! 19ਤੁਸੀਂ ਮੇਰੇ ਉੱਤੇ, ਆਪਣੇ ਖਾਦਮ ਉੱਤੇ, ਮਿਹਰਬਾਨ
ਰਹੇ ਹੋਂ। ਤੁਸੀਂ ਮਿਹਰ ਕਰਕੇ ਮੈਨੂੰ ਬਚਾਇਆ ਹੈ। ਪਰ ਮੈਂ ਪਹਾੜਾਂ
ਤੱਕ ਸਾਰੇ ਰਾਹ ਭੱਜ ਕੇ ਨਹੀਂ ਜਾ ਸਕਦਾ। ਕੀ ਹੋਵੇਗਾ ਜੇ ਮੈਂ
ਬਹੁਤ ਧੀਮੀ ਰਫ਼ਤਾਰ ਨਾਲ ਜਾਵਾਂ ਅਤੇ ਕੁਝ ਵਾਪਰ ਜਾਵੇ? ਮੈਂ
ਤਾਂ ਮਾਰਿਆ ਜਾਵਾਂਗਾ! 20ਦੇਖੋ, ਇੱਥੇ ਇੱਕ ਬਹੁਤ ਛੋਟਾ ਨਗਰ
ਨੇੜੇ ਹੀ ਹੈ। ਜਿਉਂਦੇ ਰਹਿਣ ਲਈ ਮੈਨੂੰ ਉਸ ਨਗਰ ਤਾਈਂ ਭੱਜ
ਜਾਣ ਦਿਓ।"

21ਦੂਤ ਨੇ ਲੂਤ ਨੂੰ ਆਖਿਆ, "ਠੀਕ ਹੈ, ਮੈਂ ਤੈਨੂੰ ਅਜਿਹਾ
ਕਰਨ ਦੀ ਇਜਾਜ਼ਤ ਦੇ ਦਿਆਂਗਾ। ਮੈਂ ਉਸ ਕਸਬੇ ਨੂੰ ਤਬਾਹ
ਨਹੀਂ ਕਰਾਂਗਾ। 22ਪਰ ਉਥੋਂ ਤੱਕ ਭੱਜ ਕੇ ਚਲਾ ਜਾ। ਮੈਂ ਓਨੀ
ਦੇਰ ਤੱਕ ਸਦੂਮ ਨੂੰ ਤਬਾਹ ਨਹੀਂ ਕਰ ਸਕਦਾ ਜਿੰਨੀ ਦੇਰ ਤੱਕ
ਤੂੰ ਉਸ ਕਸਬੇ ਵਿੱਚ ਸੁਰੱਖਿਅਤ ਹੋ ਕੇ ਪਹੁੰਚ ਨਹੀਂ ਜਾਂਦਾ।"
ਉਸ ਕਸਬੇ ਦਾ ਨਾਮ ਸੋਆਰ ਹੈ, ਕਿਉਂ ਕਿ ਉਹ ਇੱਕ ਛੋਟਾ
ਕਸਬਾ ਹੈ।

### ਸਦੂਮ ਤੇ ਅਮੂਰਾਹ ਦੀ ਤਬਾਹੀ

23ਜਦੋਂ ਲੂਤ ਸੋਆਰ ਵਿੱਚ ਦਾਖਲ ਹੋਇਆ ਤਾਂ ਸੂਰਜ ਹਾਲੇ
ਚੜ੍ਹ ਰਿਹਾ ਸੀ। 24ਉਸੇ ਵੇਲੇ, ਯਹੋਵਾਹ ਨੇ ਸਦੂਮ ਅਤੇ ਅਮੂਰਾਹ
ਨੂੰ ਤਬਾਹ ਕਰਨਾ ਸ਼ੁਰੂ ਕਰ ਦਿੱਤਾ। ਯਹੋਵਾਹ ਨੇ ਅਕਾਸ਼ ਉੱਤੋਂ
ਅੱਗ ਦਾ ਮੀਂਹ ਵਰ੍ਹਾਇਆ। 25ਇਸ ਤਰ੍ਹਾਂ ਯਹੋਵਾਹ ਨੇ ਉਨ੍ਹਾਂ
ਸ਼ਹਿਰਾਂ ਨੂੰ ਤਬਾਹ ਕਰ ਦਿੱਤਾ। ਯਹੋਵਾਹ ਨੇ ਸਾਰੀ ਵਾਦੀ ਨੂੰ
ਤਬਾਹ ਕਰ ਦਿੱਤਾ — ਸਾਰੀ ਬਨਾਸਪਤੀ ਨੂੰ ਤੇ ਉਨ੍ਹਾਂ ਸ਼ਹਿਰਾਂ
ਵਿੱਚ ਰਹਿਣ ਵਾਲੇ ਸਾਰੇ ਲੋਕਾਂ ਨੂੰ।

26ਭੱਜੇ ਜਾਂਦਿਆਂ ਲੂਤ ਦੀ ਪਤਨੀ ਨੇ ਸ਼ਹਿਰ ਵੱਲ ਮੁੜ ਕੇ
ਵੇਖਿਆ ਅਤੇ ਲੂਣ ਦੀ ਸਿਲ ਬਣ ਗਈ।

27ਉਸ ਦਿਨ ਸਵੇਰੇ ਸਵੇਰੇ ਅਬਰਾਹਾਮ ਉੱਠ ਪਿਆ ਅਤੇ
ਉਸ ਥਾਂ ਤੇ ਗਿਆ ਜਿੱਥੇ ਉਹ ਯਹੋਵਾਹ ਦੇ ਸਨਮੁੱਖ ਖਲੋਤਾ ਸੀ।
28ਅਬਰਾਹਾਮ ਨੇ ਸਦੂਮ ਅਤੇ ਅਮੂਰਾਹ ਦੇ ਨਗਰਾਂ ਅਤੇ ਵਾਦੀ
ਦੀ ਸਾਰੀ ਧਰਤੀ ਵੱਲ ਵੇਖਿਆ। ਅਬਰਾਹਾਮ ਨੂੰ ਸਾਰੀ ਧਰਤੀ
ਚੋਂ ਬਹੁਤ ਸਾਰਾ ਧੂੰਆਂ ਨਿਕਲਦਾ ਨਜ਼ਰ ਆਇਆ। ਇਹ ਕਿਸੇ
ਭੱਠੀ ਵਿੱਚੋਂ ਨਿਕਲਦੇ ਧੂੰਏਂ ਵਾਂਗ ਦਿਖਾਈ ਦਿੰਦਾ ਸੀ।

29ਪਰਮੇਸ਼ੁਰ ਨੇ ਵਾਦੀ ਦੇ ਸ਼ਹਿਰਾਂ ਨੂੰ ਤਬਾਹ ਕਰ ਦਿੱਤਾ।
ਪਰ ਜਦੋਂ ਪਰਮੇਸ਼ੁਰ ਨੇ ਅਜਿਹਾ ਕੀਤਾ, ਉਸਨੇ ਅਬਰਾਹਾਮ ਨੂੰ
ਯਾਦ ਕੀਤਾ ਅਤੇ ਉਸਨੇ ਅਬਰਾਹਾਮ ਦੇ ਭਤੀਜੇ ਨੂੰ ਤਬਾਹ ਨਹੀਂ
ਕੀਤਾ ਲੂਤ ਵਾਦੀ ਦੇ ਸ਼ਹਿਰਾਂ ਵਿੱਚ ਰਹਿ ਰਿਹਾ ਸੀ। ਪਰ ਪਰਮੇਸ਼ੁਰ
ਨੇ ਇਨ੍ਹਾਂ ਸ਼ਹਿਰਾਂ ਨੂੰ ਤਬਾਹ ਕਰਨ ਤੋਂ ਪਹਿਲਾਂ ਹੀ ਲੂਤ ਨੂੰ ਦੂਰ
ਭੇਜ ਦਿੱਤਾ ਸੀ।

### ਲੂਤ ਤੇ ਉਸ ਦੀਆਂ ਧੀਆਂ

30ਲੂਤ ਸੋਆਰ ਵਿੱਚ ਰਹਿਣ ਤੋਂ ਡਰਦਾ ਸੀ। ਇਸ ਲਈ
ਉਹ ਤੇ ਉਸ ਦੀਆਂ ਦੋਵੇਂ ਧੀਆਂ ਪਹਾੜਾਂ ਵਿੱਚ ਰਹਿਣ ਲਈ
ਚਲੀਆਂ ਗਈਆਂ। ਉਹ ਓਥੇ ਇੱਕ ਗੁਫ਼ਾ ਵਿੱਚ ਰਹਿਣ ਲੱਗੇ।
31ਇੱਕ ਦਿਨ, ਵੱਡੀ ਧੀ ਨੇ ਛੋਟੀ ਧੀ ਨੂੰ ਆਖਿਆ, "ਸਾਡਾ ਪਿਤਾ
ਬੁੱਢਾ ਹੈ, ਅਤੇ ਧਰਤੀ ਤੇ ਕੋਈ ਅਜਿਹਾ ਨਹੀਂ ਬਚਿਆ ਜੋ ਸਾਡੇ
ਨਾਲ ਬੱਚੇ ਪੈਦਾ ਕਰ ਸਕੇ। 32ਇਸ ਲਈ ਆ, ਆਪਾਂ ਆਪਣੇ
ਪਿਤਾ ਨੂੰ ਮੈਅ ਨਾਲ ਮਦਹੋਸ਼ ਕਰ ਦੇਈਏ। ਫ਼ੇਰ ਅਸੀਂ ਉਸ
ਨਾਲ ਜਿਨਸੀ ਸੰਬੰਧ ਬਣਾ ਸਕਾਂਗੀਆਂ। ਇਸ ਢੰਗ ਨਾਲ, ਆਪਾਂ
ਆਪਣੇ ਪਿਤਾ ਰਾਹੀਂ ਵੰਸ਼ ਨੂੰ ਬਚਾ ਸਕਦੀਆਂ ਹਾਂ!"

33ਉਸ ਰਾਤ ਦੋਵੇਂ ਕੁੜੀਆਂ ਆਪਣੇ ਪਿਤਾ ਕੋਲ ਗਈਆਂ ਅਤੇ
ਉਸ ਨੂੰ ਸ਼ਰਾਬੀ ਕਰ ਦਿੱਤਾ। ਫ਼ੇਰ ਵੱਡੀ ਕੁੜੀ ਪਿਤਾ ਦੇ ਬਿਸਤਰੇ
ਤੇ ਗਈ ਅਤੇ ਉਸ ਨਾਲ ਸੰਭੋਗ ਕੀਤਾ। ਲੂਤ ਇੰਨਾ ਸ਼ਰਾਬੀ ਸੀ
ਕਿ ਉਸਨੂੰ ਪਤਾ ਹੀ ਨਹੀਂ ਲੱਗਿਆ ਕਿ ਕਦੋਂ ਉਹ ਬਿਸਤਰੇ ਤੇ
ਆਈ ਤੇ ਕਦੋਂ ਉੱਠ ਕੇ ਚਲੀ ਗਈ।

34ਅਗਲੇ ਦਿਨ, ਵੱਡੀ ਧੀ ਨੇ ਛੋਟੀ ਧੀ ਨੂੰ ਆਖਿਆ, "ਪਿਛਲੀ
ਰਾਤ, ਮੈਂ ਆਪਣੇ ਪਿਤਾ ਨਾਲ ਸੁੱਤੀ ਸੀ। ਆ ਉਸ ਨੂੰ ਫ਼ਿਰ ਤੋਂ,

ਅੱਜ ਰਾਤ ਸ਼ਰਾਬੀ ਕਰ ਦੇਈਏ। ਫ਼ੇਰ ਤੂੰ ਉਸ ਨਾਲ ਸੌਂ ਜਾਵੀਂ ਤੇ ਉਸ ਨਾਲ ਜਿਨਸੀ ਸੰਬੰਧ ਬਣਾਵੀਂ। ਇਸ ਤਰ੍ਹਾਂ, ਅਸੀਂ ਆਪਣੇ ਪਿਤਾ ਰਾਹੀਂ ਬੱਚੇ ਪੈਦਾ ਕਰ ਸਕਾਂਗੀਆਂ।"
35ਇਸ ਲਈ ਉਸ ਰਾਤ ਦੋਹਾਂ ਕੁੜੀਆਂ ਨੇ ਆਪਣੇ ਪਿਤਾ ਨੂੰ ਸ਼ਰਾਬੀ ਕਰ ਦਿੱਤਾ। ਫ਼ੇਰ ਛੋਟੀ ਕੁੜੀ ਉਸ ਨਾਲ ਸੁੱਤੀ ਅਤੇ ਸੰਭੋਗ ਕੀਤਾ। ਇੱਕ ਵਾਰ ਫ਼ੇਰ, ਲੂਤ ਇੰਨਾ ਸ਼ਰਾਬੀ ਸੀ ਕਿ ਉਸ ਨੂੰ ਪਤਾ ਨਹੀਂ ਚਲ ਸਕਿਆ ਕਦੋਂ ਉਹ ਬਿਸਤਰ ਤੇ ਆਈ ਅਤੇ ਕਦੋਂ ਉੱਠ ਕੇ ਚਲੀ ਗਈ।

36ਲੂਤ ਦੀਆਂ ਦੋਵੇਂ ਧੀਆਂ ਗਰਭਵਤੀ ਹੋ ਗਈਆਂ। ਉਨ੍ਹਾਂ ਦਾ ਪਿਤਾ ਉਨ੍ਹਾਂ ਦੇ ਬੱਚਿਆਂ ਦਾ ਪਿਤਾ ਸੀ।
37ਵੱਡੀ ਧੀ ਨੇ ਇੱਕ ਪੁੱਤਰ ਨੂੰ ਜਨਮ ਦਿੱਤਾ। ਉਸਨੇ ਉਸਦਾ ਨਾਮ ਮੋਆਬ ਰੱਖਿਆ। ਮੋਆਬ ਸਾਰੇ ਅਜੋਕੇ ਮੋਆਬੀ ਲੋਕਾਂ ਦਾ ਪਿਤਾ ਹੈ।
38ਛੋਟੀ ਧੀ ਨੇ ਵੀ ਇੱਕ ਪੁੱਤਰ ਨੂੰ ਜਨਮ ਦਿੱਤਾ। ਉਸਨੇ ਉਸ ਦਾ ਨਾਮ ਬਿਨ-ਅੰਮੀ ਰੱਖਿਆ। ਬਿਨ-ਅੰਮੀ ਅਜੋਕੇ ਸਮੇਂ ਦੇ ਸਾਰੇ ਅੰਮੋਨੀ ਲੋਕਾਂ ਦਾ ਪਿਤਾ ਹੈ।

## ਅਬਰਾਹਾਮ ਦਾ ਗਰਾਰ ਨੂੰ ਜਾਣਾ

20 ਅਬਰਾਹਾਮ ਨੇ ਉਹ ਥਾਂ ਛੱਡ ਦਿੱਤੀ ਅਤੇ ਨੇਗੇਵ ਵੱਲ ਚਲਾ ਗਿਆ। ਉਹ ਕਾਦੇਸ ਅਤੇ ਸ਼ੂਰ ਦੇ ਵਿਚਕਾਰ ਗਰਾਰ ਵਿੱਚ ਠਹਿਰ ਗਿਆ।
2ਅਬਰਾਹਾਮ ਨੇ ਲੋਕਾਂ ਨੂੰ ਆਖਿਆ ਕਿ ਸਾਰਾਹ ਉਸਦੀ ਭੈਣ ਸੀ। ਇਸ ਲਈ ਅਬੀਮਲਕ ਗਰਾਰ ਦੇ ਰਾਜੇ ਨੇ ਸਾਰਾਹ ਨੂੰ ਆਪਣੀ ਪਤਨੀ ਬਨਾਉਣ ਲਈ ਲੈ ਲਿਆ।
3ਪਰ ਉਸ ਰਾਤ, ਪਰਮੇਸ਼ੁਰ ਨੇ ਅਬੀਮਲਕ ਨਾਲ ਸੁਪਨੇ ਵਿੱਚ ਗੱਲ ਕੀਤੀ, ਅਤੇ ਆਖਿਆ, "ਤੈਨੂੰ ਮਰ ਜਾਣਾ ਚਾਹੀਦਾ। ਜਿਸ ਔਰਤ ਨੂੰ ਤੂੰ ਵਿਆਹਿਆ, ਉਹ ਕਿਸੇ ਹੋਰ ਆਦਮੀ ਦੀ ਪਤਨੀ ਹੈ।"

4ਪਰ ਅਬੀਮਲਕ ਹਾਲੇ ਸਾਰਾਹ ਨਾਲ ਸੁੱਤਾ ਨਹੀਂ ਸੀ। ਇਸ ਲਈ ਅਬੀਮਲਕ ਨੇ ਆਖਿਆ, "ਯਹੋਵਾਹ, ਮੈਂ ਦੋਸ਼ੀ ਨਹੀਂ ਹਾਂ। ਕੀ ਤੂੰ ਇੱਕ ਨਿਰਦੋਸ਼ ਕੌਮ ਨੂੰ ਤਬਾਹ ਕਰ ਦੇਵੇਂਗਾ?
5ਅਬਰਾਹਾਮ ਨੇ ਖੁਦ ਮੈਨੂੰ ਆਖਿਆ ਸੀ, 'ਇਹ ਔਰਤ ਮੇਰੀ ਭੈਣ ਹੈ।' ਅਤੇ ਔਰਤ ਨੇ ਵੀ ਆਖਿਆ ਸੀ, 'ਇਹ ਆਦਮੀ ਮੇਰਾ ਭਰਾ ਹੈ।' ਮੈਂ ਨਿਰਦੋਸ਼ ਹਾਂ। ਮੈਨੂੰ ਨਹੀਂ ਪਤਾ ਕਿ ਮੈਂ ਕੀ ਕਰ ਰਿਹਾ ਸਾਂ।"

6ਤਾਂ ਪਰਮੇਸ਼ਰ ਨੇ ਅਬੀਮਲਕ ਨੂੰ ਸੁਪਨੇ ਵਿੱਚ ਆਖਿਆ, "ਹਾਂ, ਮੈਂ ਜਾਣਦਾ ਹਾਂ ਕਿ ਤੂੰ ਨਿਰਦੋਸ਼ ਹੈਂ। ਅਤੇ ਮੈਂ ਇਹ ਵੀ ਜਾਣਦਾ ਹਾਂ ਤੈਨੂੰ ਇਸ ਗੱਲ ਦਾ ਪਤਾ ਨਹੀਂ ਸੀ ਕਿ ਤੂੰ ਕੀ ਕਰ ਰਿਹਾ ਸੀ। ਮੈਂ ਤੈਨੂੰ ਬਚਾ ਲਿਆ। ਮੈਂ ਤੈਨੂੰ ਪਾਪ ਨਹੀਂ ਕਰਨ ਦਿੱਤਾ। ਇਹ ਮੈਂ ਹੀ ਸੀ ਜਿਸਨੇ ਤੈਨੂੰ ਉਸਦੇ ਨਾਲ ਸੌਣ ਨਹੀਂ ਦਿੱਤਾ।
7ਇਸ ਲਈ ਅਬਰਾਹਾਮ ਨੂੰ ਉਸਦੀ ਪਤਨੀ ਮੋੜ ਦੇ। ਅਬਰਾਹਾਮ ਇੱਕ ਨਬੀ ਹੈ। ਉਹ ਤੇਰੇ ਲਈ ਪ੍ਰਾਰਥਨਾ ਕਰੇਗਾ, ਅਤੇ ਤੂੰ ਜੀਵੇਂਗਾ। ਪਰ ਜੇ ਤੂੰ ਅਬਰਾਹਾਮ ਨੂੰ ਸਾਰਾਹ ਨਾ ਮੋੜੀ ਤਾਂ ਮੈਂ ਤੈਨੂੰ ਬਚਨ ਦਿੰਦਾ ਹਾਂ ਕਿ ਤੂੰ ਮਾਰਿਆ ਜਾਵੇਂਗਾ। ਅਤੇ ਤੇਰੇ ਨਾਲ ਤੇਰਾ ਸਾਰਾ ਪਰਿਵਾਰ ਵੀ ਮਾਰਿਆ ਜਾਵੇਗਾ।"

8ਇਸ ਲਈ ਅਗਲੀ ਸਵੇਰ ਨੂੰ ਤੜਕੇ ਤੜਕੇ ਅਬੀਮਲਕ ਨੇ ਆਪਣੇ ਸਾਰੇ ਨੌਕਰਾਂ ਨੂੰ ਬੁਲਾਇਆ ਅਤੇ ਸੁਪਨੇ ਬਾਰੇ ਦੱਸਿਆ। ਨੌਕਰ ਡਰ ਗਏ।
9ਤਾਂ ਅਬੀਮਲਕ ਨੇ ਅਬਰਾਹਾਮ ਨੂੰ ਸੱਦਿਆ ਅਤੇ ਉਸ ਨੂੰ ਆਖਿਆ, "ਤੂੰ ਸਾਡੇ ਨਾਲ ਅਜਿਹਾ ਕਿਉਂ ਕੀਤਾ? ਮੈਂ ਤੇਰਾ ਕੀ ਵਿਗਾੜਿਆ ਸੀ? ਤੂੰ ਝੂਠ ਕਿਉਂ ਬੋਲਿਆ ਅਤੇ ਇਹ ਆਖਿਆ ਕਿ ਉਹ ਤੇਰੀ ਭੈਣ ਹੈ? ਤੂੰ ਮੇਰੇ ਰਾਜ ਨੂੰ ਬਹੁਤ ਮੁਸ਼ਕਿਲ ਵਿੱਚ ਪਾ ਦਿੱਤਾ ਹੈ। ਤੈਨੂੰ ਮੇਰੇ ਨਾਲ ਇਹ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ ਸਨ।
10ਤੂੰ ਡਰਦਾ ਕਿਹੜੀ ਗੱਲੋਂ ਸੀ? ਤੂੰ ਮੇਰੇ ਨਾਲ ਇਹ ਸਲੂਕ ਕਿਉਂ ਕੀਤਾ?"

11ਤਾਂ ਅਬਰਾਹਾਮ ਨੇ ਆਖਿਆ, "ਮੈਂ ਡਰਦਾ ਸਾਂ। ਮੈਂ ਸੋਚਿਆ ਸੀ ਕਿ ਇਸ ਥਾਂ ਕੋਈ ਬੰਦਾ ਵੀ ਪਰਮੇਸ਼ੁਰ ਦਾ ਆਦਰ ਨਹੀਂ ਕਰਦਾ। ਮੈਂ ਸੋਚਿਆ ਕਿ ਕੋਈ ਬੰਦਾ ਸਾਰਾਹ ਦੀ ਖਾਤਰ ਮੈਨੂੰ ਮਾਰ ਦੇਵੇਗਾ।
12ਉਹ ਮੇਰੀ ਪਤਨੀ ਹੈ, ਪਰ ਉਹ ਮੇਰੀ ਭੈਣ ਵੀ ਹੈ। ਉਹ ਮੇਰੇ ਪਿਤਾ ਦੀ ਧੀ ਹੈ ਪਰ ਮੇਰੀ ਮਾਂ ਦੀ ਧੀ ਨਹੀਂ।
13ਪਰਮੇਸ਼ੁਰ ਨੇ ਮੈਨੂੰ ਮੇਰੇ ਪਿਤਾ ਦੇ ਘਰੋਂ ਦੂਰ ਕਰ ਦਿੱਤਾ। ਪਰਮੇਸ਼ੁਰ ਨੇ ਮੈਨੂੰ ਥਾਂ-ਥਾਂ ਭਟਕਾਇਆ। ਜਦੋਂ ਅਜਿਹਾ ਵਾਪਰਿਆ, ਮੈਂ ਸਾਰਾਹ ਨੂੰ ਆਖਿਆ, "ਮੇਰੇ ਲਈ ਕੁਝ ਕਰ; ਜਿੱਥੇ ਵੀ ਅਸੀਂ ਜਾਈਏ, ਲੋਕਾਂ ਨੂੰ ਇਹੀ ਆਖੀਂ ਕਿ ਤੂੰ ਮੇਰੀ ਭੈਣ ਹੈਂ।"

14ਇਸ ਲਈ ਅਬੀਮਲਕ ਨੇ ਅਬਰਾਹਾਮ ਨੂੰ ਕੁਝ ਭੇਡਾਂ, ਬੱਕਰੀਆਂ ਅਤੇ ਦਾਸ ਦਾਸੀਆਂ ਦਿੱਤੇ। ਉਸਨੇ ਸਾਰਾਹ ਵੀ ਅਬਰਾਹਾਮ ਨੂੰ ਵਾਪਸ ਦੇ ਦਿੱਤੀ।
15ਅਤੇ ਅਬੀਮਲਕ ਨੇ ਆਖਿਆ, "ਆਪਣੇ ਆਲੇ-ਦੁਆਲੇ ਦੇਖ। ਇਹ ਮੇਰੀ ਧਰਤੀ ਹੈ। ਤੂੰ ਜਿੱਥੇ ਚਾਹੇਂ ਰਹਿ ਸਕਦਾ ਹੈਂ।"

16ਅਬੀਮਲਕ ਨੇ ਸਾਰਾਹ ਨੂੰ ਆਖਿਆ, "ਮੈਂ ਤੇਰੇ ਭਰਾ ਅਬਰਾਹਾਮ ਨੂੰ ਚਾਂਦੀ ਦੇ 1,000 ਸਿੱਕੇ ਦਿੱਤੇ ਹਨ। ਮੈਂ ਅਜਿਹਾ ਇਹ ਦਰਸਾਉਣ ਲਈ ਕੀਤਾ ਹੈ ਕਿ ਮੈਨੂੰ ਇਨ੍ਹਾਂ ਸਾਰੀਆਂ ਗੱਲਾਂ ਦਾ ਅਫ਼ਸੋਸ ਹੈ। ਮੈਂ ਚਾਹੁੰਦਾ ਹਾਂ ਕਿ ਹਰ ਕੋਈ ਦੇਖ ਲਵੇ ਕਿ ਮੈਂ ਠੀਕ ਗੱਲ ਕੀਤੀ ਹੈ।"

17-18ਯਹੋਵਾਹ ਨੇ ਅਬੀਮਲਕ ਦੇ ਪਰਿਵਾਰ ਦੀਆਂ ਸਾਰੀਆਂ ਔਰਤਾਂ ਨੂੰ ਬਾਂਝ ਬਣਾ ਦਿੱਤਾ। ਪਰਮੇਸ਼ੁਰ ਨੇ ਅਜਿਹਾ ਇਸ ਲਈ ਕੀਤਾ ਕਿਉਂ ਕਿ ਅਬੀਮਲਕ ਨੇ ਅਬਰਾਹਾਮ ਦੀ ਪਤਨੀ ਸਾਰਾਹ ਨੂੰ ਚੁੱਕ ਲਿਆ ਸੀ। ਪਰ ਅਬਰਾਹਾਮ ਨੇ ਪਰਮੇਸ਼ੁਰ ਅੱਗੇ ਪ੍ਰਾਰਥਨਾ ਕੀਤੀ, ਅਤੇ ਪਰਮੇਸ਼ੁਰ ਨੇ ਅਬੀਮਲਕ, ਉਸਦੀ ਪਤਨੀ ਅਤੇ ਉਸ ਦੀਆਂ ਦਾਸੀਆਂ ਨੂੰ ਰਾਜ਼ੀ ਕਰ ਦਿੱਤਾ।

## ਆਖਿਰਕਾਰ, ਸਾਰਾਹ ਦਾ ਇੱਕ ਬੱਚਾ

21 ਯਹੋਵਾਹ ਨੇ ਉਹ ਇਕਰਾਰ ਨਿਭਾਇਆ ਜਿਹੜਾ ਉਸਨੇ ਸਾਰਾਹ ਨਾਲ ਕੀਤਾ ਸੀ। ਯਹੋਵਾਹ ਨੇ ਸਾਰਾਹ ਲਈ ਉਹੋ ਕੁਝ ਕੀਤਾ ਜਿਸਦਾ ਉਸ ਨੇ ਇਕਰਾਰ ਕੀਤਾ ਸੀ।
2ਸਾਰਾਹ ਗਰਭਵਤੀ ਹੋਈ ਅਤੇ ਉਸਨੇ ਅਬਰਾਹਾਮ ਦੀ ਬਿਰਧ ਅਵਸਥਾ ਵਿੱਚ ਉਸ ਲਈ ਇੱਕ ਪੁੱਤਰ ਜੰਮਿਆ। ਇਹ ਸਾਰੀਆਂ ਗੱਲਾਂ ਪਰਮੇਸ਼ੁਰ ਦੇ ਐਲਾਨ ਕੀਤੇ ਬਿਲਕੁਲ ਸਹੀ ਸਮੇਂ ਤੇ ਵਾਪਰੀਆਂ।
3ਸਾਰਾਹ ਨੇ ਇੱਕ ਪੁੱਤਰ ਨੂੰ ਜਨਮ ਦਿੱਤਾ ਅਤੇ ਅਬਰਾਹਾਮ ਨੇ ਉਸ ਦਾ ਨਾਮ ਇਸਹਾਕ ਰੱਖਿਆ।
4ਅਬਰਾਹਾਮ ਨੇ ਇਸਹਾਕ ਦੀ ਸੁੰਨਤ ਕਰ ਦਿੱਤੀ, ਜਦੋਂ ਇਸਹਾਕ ਅੱਠਾਂ ਦਿਨਾਂ

ਦਾ ਹੋਇਆ ਸੀ, ਜਿਵੇਂ ਕਿ ਪਰਮੇਸ਼ੁਰ ਨੇ ਆਦੇਸ਼ ਦਿੱਤਾ ਸੀ।
5ਅਬਰਾਹਾਮ ਉਦੋਂ 100 ਵਰ੍ਹਿਆਂ ਦਾ ਸੀ ਜਦੋਂ ਉਸਦਾ ਪੁੱਤਰ
ਇਸਹਾਕ ਜਨਮਿਆ। 6ਅਤੇ ਸਾਰਾਹ ਨੇ ਆਖਿਆ, "ਪਰਮੇਸ਼ੁਰ
ਨੇ ਮੈਨੂੰ ਖੁਸ਼ੀ ਦਿੱਤੀ ਹੈ। ਹਰ ਬੰਦਾ ਜਿਹੜਾ ਇਹ ਗੱਲ ਸੁਣੇਗਾ
ਉਹ ਪ੍ਰਸੰਨ ਹੋਵੇਗਾ। 7ਕੋਈ ਨਹੀਂ ਸੀ ਸੋਚਦਾ ਕਿ ਮੈਂ, ਸਾਰਾਹ,
ਅਬਰਾਹਾਮ ਦਾ ਬੱਚਾ ਜਣ ਸਕਾਂਗੀ। ਪਰ ਮੈਂ ਅਬਰਾਹਾਮ ਨੂੰ
ਇੱਕ ਪੁੱਤਰ ਦਿੱਤਾ ਜਦੋਂ ਕਿ ਉਹ ਬਿਰਧ ਹੈ।"

### ਘਰ ਵਿੱਚ ਮੁਸ਼ਕਿਲ

8ਇਸਹਾਕ ਵਧਣ ਫ਼ੁੱਲਣ ਲੱਗਾ। ਛੇਤੀ ਹੀ ਉਹ ਠੋਸ ਆਹਾਰ
ਕਰਨ ਜਿੰਨੀ ਉਮਰ ਦਾ ਹੋ ਗਿਆ। ਇਸ ਲਈ ਅਬਰਾਹਾਮ ਨੇ
ਇੱਕ ਦਾਵਤ ਦਿੱਤੀ। 9ਹਾਜਰਾ ਉਹ ਮਿਸਰੀ ਗੁਲਾਮ ਔਰਤ ਸੀ
ਜਿਸਨੇ ਅਬਰਾਹਾਮ ਦੇ ਪਹਿਲੇ ਪੁੱਤਰ ਨੂੰ ਜਨਮ ਦਿੱਤਾ ਸੀ।
ਸਾਰਾਹ ਨੇ ਹਾਜਰਾ ਦੇ ਪੁੱਤਰ ਨੂੰ ਖੇਡਦਿਆਂ ਦੇਖਿਆ। ਸਾਰਾਹ
ਅਸ਼ਾਂਤ ਹੋ ਗਈ। 10ਸਾਰਾਹ ਨੇ ਅਬਰਾਹਾਮ ਨੂੰ ਆਖਿਆ, "ਇਸ
ਦਾਸੀ ਅਤੇ ਇਸਦੇ ਪੁੱਤਰ ਤੋਂ ਖਹਿੜਾ ਛੁਡਾ। ਮੈਂ ਨਹੀਂ ਚਾਹੁੰਦੀ
ਕਿ ਉਸ ਦਾਸੀ ਦਾ ਪੁੱਤਰ ਮੇਰੇ ਪੁੱਤਰ ਇਸਹਾਕ ਨਾਲ ਸਾਡੀ
ਜਾਇਦਾਦ, ਵਿਰਸੇ ਵਿੱਚ ਪ੍ਰਾਪਤ ਕਰੇ।

11ਇਸ ਗੱਲ ਨੇ ਅਬਰਾਹਾਮ ਨੂੰ ਬਹੁਤ ਅਸ਼ਾਂਤ ਕਰ ਦਿੱਤਾ।
ਉਹ ਆਪਣੇ ਪੁੱਤਰ ਇਸਮਾਏਲ ਬਾਰੇ ਚਿੰਤਿਤ ਸੀ। 12ਪਰ
ਪਰਮੇਸ਼ੁਰ ਨੇ ਅਬਰਾਹਾਮ ਨੂੰ ਆਖਿਆ, "ਉਸ ਮੁੰਡੇ ਅਤੇ ਗੁਲਾਮ
ਔਰਤ ਦਾ ਫ਼ਿਕਰ ਨਾ ਕਰ। ਓਹੀ ਕਰ ਜੋ ਸਾਰਾਹ ਚਾਹੁੰਦੀ ਹੈ।
ਇਸਹਾਕ ਹੀ ਤੇਰਾ ਇੱਕੋ ਇੱਕ ਵਾਰਿਸ ਹੋਵੇਗਾ। 13ਪਰ ਮੈਂ ਤੇਰੀ
ਗੁਲਾਮ ਔਰਤ ਦੇ ਪੁੱਤਰ ਨੂੰ ਵੀ ਅਸੀਸ ਦੇਵਾਂਗਾ। ਉਹ ਤੇਰਾ
ਪੁੱਤਰ ਹੈ, ਇਸ ਲਈ ਮੈਂ ਉਸਦੇ ਪਰਿਵਾਰ ਤੋਂ ਵੀ ਇੱਕ ਮਹਾਨ
ਕੌਮ ਪੈਦਾ ਕਰਾਂਗਾ।"

14ਅਗਲੀ ਸਵੇਰ, ਅਬਰਾਹਾਮ ਨੇ ਕੁਝ ਭੋਜਨ ਪਾਣੀ ਲਿਆ।
ਅਬਰਾਹਾਮ ਨੇ ਇਹ ਚੀਜ਼ਾਂ ਹਾਜਰਾ ਨੂੰ ਦੇ ਦਿੱਤੀਆਂ। ਹਾਜਰਾ ਨੇ
ਇਹ ਚੀਜ਼ਾਂ ਚੁੱਕ ਲਈਆਂ ਅਤੇ ਆਪਣੇ ਪੁੱਤਰ ਨੂੰ ਲੈਕੇ ਚਲੀ
ਗਈ। ਹਾਜਰਾ ਨੇ ਉਹ ਥਾਂ ਛੱਡ ਦਿੱਤੀ ਅਤੇ ਬਏਰਸਬਾ ਦੇ
ਮਾਰੂਥਲ ਵਿੱਚ ਘੁੰਮਣ ਲੱਗੀ।

15ਕੁਝ ਸਮੇਂ ਬਾਦ, ਸਾਰਾ ਪਾਣੀ ਮੁੱਕ ਗਿਆ। ਪੀਣ ਲਈ
ਕੁਝ ਵੀ ਨਹੀਂ ਬਚਿਆ। ਇਸ ਲਈ ਹਾਜਰਾ ਨੇ ਆਪਣੇ ਬੱਚੇ ਨੂੰ
ਇੱਕ ਝਾੜੀ ਦੇ ਅੰਦਰ ਰੱਖ ਦਿੱਤਾ। 16ਹਾਜਰਾ ਥੋੜਾ ਜਿਹਾ ਦੂਰ
ਗਈ। ਫ਼ੇਰ ਉਹ ਰੁਕ ਗਈ ਅਤੇ ਬੈਠ ਗਈ। ਹਾਜਰਾ ਨੇ ਸੋਚਿਆ
ਕਿ ਉਸਦਾ ਪੁੱਤਰ ਪਿਆਸ ਨਾਲ ਮਰ ਜਾਵੇਗਾ। ਉਹ ਉਸ ਨੂੰ
ਮਰਦਿਆਂ ਹੋਇਆਂ ਨਹੀਂ ਦੇਖਣਾ ਚਾਹੁੰਦੀ ਸੀ। ਉਹ ਓਥੇ ਬੈਠ
ਗਈ ਅਤੇ ਰੋਣ ਲੱਗ ਪਈ।

17ਪਰਮੇਸ਼ੁਰ ਨੇ ਮੁੰਡੇ ਦਾ ਰੋਣਾ ਸੁਣਿਆ ਅਤੇ ਪਰਮੇਸ਼ੁਰ ਦੇ
ਦੂਤ ਨੇ ਹਾਜਰਾ ਨੂੰ ਅਕਾਸ਼ ਵਿੱਚੋਂ ਆਵਾਜ਼ ਦਿੱਤੀ। ਉਸਨੇ
ਆਖਿਆ, "ਕੀ ਗੱਲ ਹੈ, ਹਾਜਰਾ? ਡਰ ਨਾ! ਯਹੋਵਾਹ ਨੇ ਬੱਚੇ
ਦਾ ਰੋਣਾ ਸੁਣ ਲਿਆ ਹੈ। 18ਜਾ ਅਤੇ ਮੁੰਡੇ ਦੀ ਸਹਾਇਤਾ ਕਰ।
ਉਸਦਾ ਹੱਥ ਫ਼ੜ ਕੇ ਉਸ ਨੂੰ ਖੜਾ ਕਰ! ਮੈਂ ਉਸ ਨੂੰ ਇੱਕ ਮਹਾਨ
ਕੌਮ ਦਾ ਪਿਤਾ ਬਣਾਵਾਂਗਾ।"

19ਫ਼ੇਰ ਪਰਮੇਸ਼ੁਰ ਨੇ ਹਾਜਰਾ ਨੂੰ ਪਾਣੀ ਦਾ ਇੱਕ ਖੂਹ
ਦਿਖਾਇਆ। ਇਸ ਲਈ ਹਾਜਰਾ ਖੂਹ ਉੱਤੇ ਗਈ ਅਤੇ ਆਪਣਾ
ਥੈਲਾ ਪਾਣੀ ਨਾਲ ਭਰ ਲਿਆ। ਫ਼ੇਰ ਉਸਨੇ ਮੁੰਡੇ ਨੂੰ ਪਾਣੀ
ਪਿਆਇਆ। 20ਮੁੰਡਾ ਵੱਡਾ ਹੁੰਦਾ ਗਿਆ ਅਤੇ ਪਰਮੇਸ਼ੁਰ ਉਸਦੇ
ਅੰਗ-ਸੰਗ ਰਿਹਾ। ਇਸਮਾਏਲ ਮਾਰੂਥਲ ਵਿੱਚ ਰਹਿੰਦਾ ਸੀ ਅਤੇ
ਇੱਕ ਸ਼ਿਕਾਰੀ ਬਣ ਗਿਆ। ਉਸ ਨੇ ਤੀਰ ਕਮਾਣ ਚਲਾਉਣ
ਵਿੱਚ ਮਹਾਰਤ ਹਾਸਿਲ ਕਰ ਲਈ। 21ਉਸ ਦੀ ਮਾਂ ਨੇ ਉਸ
ਲਈ ਮਿਸਰ ਵਿੱਚੋਂ ਇੱਕ ਪਤਨੀ ਲੱਭ ਲਈ। ਉਹ ਪਾਰਾਨ ਦੇ
ਮਾਰੂਥਲ ਵਿੱਚ ਰਹਿੰਦੇ ਰਹੇ।

### ਅਬਰਾਹਾਮ ਦਾ ਅਬੀਮਲਕ ਨਾਲ ਸੌਦਾ

22ਫ਼ੇਰ ਅਬੀਮਲਕ ਅਤੇ ਫ਼ੀਕੋਲ ਨੇ ਅਬਰਾਹਾਮ ਨਾਲ ਗੱਲ
ਕੀਤੀ। ਫ਼ੀਲੋਕ ਅਬੀਮਲਕ ਦੀ ਫ਼ੌਜ ਦਾ ਕਮਾਂਡਰ ਸੀ। ਉਨ੍ਹਾਂ ਨੇ
ਅਬਰਾਹਾਮ ਨੂੰ ਆਖਿਆ, "ਤੇਰੀ ਹਰ ਗੱਲ ਵਿੱਚ ਪਰਮੇਸ਼ੁਰ ਤੇਰੇ
ਨਾਲ ਹੈ। 23ਇਸ ਲਈ ਮੈਨੂੰ ਇੱਥੇ ਪਰਮੇਸ਼ੁਰ ਦੇ ਸਾਮ੍ਹਣੇ ਇੱਕ
ਬਚਨ ਦੇ। ਇਕਰਾਰ ਕਰ ਕਿ ਤੂੰ ਮੇਰੇ ਅਤੇ ਮੇਰੇ ਬੱਚਿਆਂ ਨਾਲ
ਇਨਸਾਫ਼ ਕਰੇਂਗਾ। ਇਕਰਾਰ ਕਰ ਕਿ ਤੂੰ ਮੇਰੇ ਉੱਤੇ ਅਤੇ ਇਸ
ਦੇਸ਼ ਉੱਤੇ, ਜਿੱਥੇ ਤੂੰ ਰਿਹਾ ਹੈਂ, ਮਿਹਰਬਾਨ ਹੋਵੇਂਗਾ। ਇਕਰਾਰ
ਕਰ ਤੂੰ ਮੇਰੇ ਉੱਤੇ ਓਨਾਂ ਹੀ ਮਿਹਰਬਾਨ ਹੋਵੇਂਗਾ ਜਿੰਨਾਂ ਮੈਂ ਤੇਰੇ
ਉੱਤੇ ਰਿਹਾ ਹਾਂ।"

24ਅਤੇ ਅਬਰਾਹਾਮ ਨੇ ਆਖਿਆ, "ਮੈਂ ਤੇਰੇ ਨਾਲ ਓਹੋ ਜਿਹਾ
ਸਲੂਕ ਕਰਨ ਦਾ ਇਕਰਾਰ ਕਰਦਾ ਹਾਂ ਜਿਹੋ ਜਿਹਾ ਤੂੰ ਮੇਰੇ ਨਾਲ
ਕੀਤਾ ਹੈ।" 25ਫ਼ੇਰ ਅਬਰਾਹਾਮ ਨੇ ਅਬੀਮਲਕ ਨੂੰ ਸ਼ਿਕਾਇਤ
ਕੀਤੀ। ਅਬਰਾਹਾਮ ਨੇ ਇਸ ਲਈ ਸ਼ਿਕਾਇਤ ਕੀਤੀ ਕਿਉਂਕਿ
ਅਬੀਮਲਕ ਦੇ ਨੌਕਰਾਂ ਨੇ ਪਾਣੀ ਦੇ ਖੂਹ ਉੱਤੇ ਕਬਜਾ ਕਰ
ਲਿਆ ਸੀ।

26ਪਰ ਅਬੀਮਲਕ ਨੇ ਆਖਿਆ, "ਮੈਨੂੰ ਨਹੀਂ ਪਤਾ, ਇਹ
ਕਿਸਨੇ ਕੀਤਾ। ਤੂੰ ਇਹ ਮੈਨੂੰ ਪਹਿਲਾਂ ਕਦੇ ਨਹੀਂ ਦੱਸਿਆ। ਮੈਂ
ਇਸ ਬਾਰੇ ਅੱਜ ਹੀ ਸੁਣ ਰਿਹਾ ਹਾਂ!"

27ਇਸ ਲਈ ਅਬਰਾਹਾਮ ਅਤੇ ਅਬੀਮਲਕ ਨੇ ਇੱਕ
ਇਕਰਾਰਨਾਮਾ ਕੀਤਾ। ਅਬਰਾਹਾਮ ਨੇ ਅਬੀਮਲਕ ਨੂੰ ਕੁਝ ਭੇਡਾਂ
ਅਤੇ ਪਸ਼ੂ ਇਕਰਾਰਨਾਮੇ ਦੇ ਸਬੂਤ ਵਜੋਂ ਦਿੱਤੇ। 28ਅਬਰਾਹਾਮ
ਨੇ ਸੱਤ ਲੇਲੀਆਂ ਵੀ ਅਬੀਮਲਕ ਦੇ ਸਾਮ੍ਹਣੇ ਰੱਖ ਦਿੱਤੀਆਂ।

29ਅਬੀਮਲਕ ਨੇ ਅਬਰਾਹਾਮ ਨੂੰ ਪੁੱਛਿਆ, "ਤੂੰ ਇਨ੍ਹਾਂ ਸੱਤ
ਲੇਲੀਆਂ ਨੂੰ ਇਕੱਲਿਆਂ ਕਿਉਂ ਰੱਖ ਦਿੱਤਾ ਹੈ?"

30ਅਬਰਾਹਾਮ ਨੇ ਜਵਾਬ ਦਿੱਤਾ, "ਜਦੋਂ ਤੂੰ ਇਨ੍ਹਾਂ ਲੇਲੀਆਂ
ਨੂੰ ਮੇਰੇ ਵੱਲੋਂ ਪ੍ਰਵਾਨ ਕਰ ਲਵੇਂਗਾ ਤਾਂ ਇਹ ਇਸ ਗੱਲ ਦਾ
ਸਬੂਤ ਹੋਵੇਗਾ ਕਿ ਮੈਂ ਇਹ ਖੂਹ ਪੁੱਟਿਆ ਸੀ।"

31ਇਸ ਲਈ ਇਸ ਤੋਂ ਮਗਰੋਂ ਖੂਹ ਨੂੰ ਬਏਰਸਬਾ ਆਖਿਆ
ਜਾਣ ਲੱਗਾ। ਉਸਨੇ ਇਸ ਖੂਹ ਨੂੰ ਇਹ ਨਾਮ ਇਸ ਵਾਸਤੇ
ਦਿੱਤਾ ਕਿਉਂ ਕਿ ਇਹੀ ਉਹ ਥਾਂ ਸੀ ਜਿੱਥੇ ਉਨ੍ਹਾਂ ਨੇ ਇੱਕ ਦੂਜੇ
ਨਾਲ ਇਕਰਾਰ ਕੀਤਾ ਸੀ।

32ਇਸ ਤਰ੍ਹਾਂ ਅਬਰਾਹਾਮ ਅਤੇ ਅਬੀਮਲਕ ਨੇ ਬਏਰਸਬਾ
ਵਿਖੇ ਇੱਕ ਇਕਰਾਰਨਾਮਾ ਕੀਤਾ। ਫ਼ੇਰ ਅਬੀਮਲਕ ਅਤੇ ਉਸ

ਦਾ ਫ਼ੌਜੀ ਕਮਾਂਡਰ ਫ਼ਲਿਸਤੀਆਂ ਦੇ ਦੇਸ਼ ਨੂੰ ਚਲੇ ਗਏ।
**33**ਅਬਰਾਹਾਮ ਨੇ ਬਏਰਸਬਾ ਵਿਖੇ ਇੱਕ ਖਾਸ ਰੁੱਖ ਲਾਇਆ।
ਉਸ ਥਾਂ ਉੱਤੇ, ਅਬਰਾਹਾਮ ਨੇ ਯਹੋਵਾਹ ਅੱਗੇ ਪ੍ਰਾਰਥਨਾ ਕੀਤੀ
ਉਸ ਪਰਮੇਸ਼ੁਰ ਅੱਗੇ ਜਿਹੜਾ ਸਦਾ ਜਿਉਂਦਾ ਹੈ। **34**ਅਤੇ
ਅਬਰਾਹਾਮ ਫ਼ਲਿਸਤੀਆਂ ਦੇ ਦੇਸ਼ ਵਿੱਚ ਲੰਮਾ ਸਮਾਂ ਰਿਹਾ।

### ਅਬਰਾਹਾਮ, ਆਪਣੇ ਪੁੱਤਰ ਨੂੰ ਮਾਰ ਦੇ

**22** ਇਨ੍ਹਾਂ ਘਟਨਾਵਾਂ ਤੋਂ ਮਗਰੋਂ, ਪਰਮੇਸ਼ੁਰ ਨੇ ਅਬਰਾਹਾਮ
ਨੂੰ ਪਰਖਣ ਦਾ ਨਿਰਣਾ ਕੀਤਾ। ਪਰਮੇਸ਼ੁਰ ਨੇ ਉਸ
ਨੂੰ ਆਖਿਆ, "ਅਬਰਾਹਾਮ!"

ਅਤੇ ਅਬਰਾਹਾਮ ਨੇ ਆਖਿਆ, "ਹਾਂ ਯਹੋਵਾਹ!"

**2**ਫ਼ੇਰ ਪਰਮੇਸ਼ੁਰ ਨੇ ਆਖਿਆ, "ਆਪਣੇ ਪੁੱਤਰ ਨੂੰ ਮੋਰੀਆਹ
ਦੀ ਧਰਤੀ ਉੱਤੇ ਲੈ ਜਾ। ਮੋਰੀਆਹ ਤੇ ਜਾ ਕੇ ਆਪਣੇ ਪੁੱਤਰ ਦੀ
ਮੇਰੇ ਲਈ ਬਲੀ ਚੜ੍ਹਾ। ਇਹ ਤੇਰਾ ਇੱਕ ਲੌਤਾ ਪੁੱਤਰ, ਇਸਹਾਕ
ਹੀ ਹੋਣਾ ਚਾਹੀਦਾ ਹੈ — ਉਹ ਪੁੱਤਰ ਜਿਸਨੂੰ ਤੂੰ ਪਿਆਰ ਕਰਦਾ
ਹੈਂ। ਉਸ ਨੂੰ ਇੱਥੋਂ ਦੇ ਪਹਾੜਾਂ ਵਿੱਚੋਂ ਕਿਸੇ ਇੱਕ ਉੱਤੇ ਹੋਮ ਦੀ
ਭੇਟ ਵਜੋਂ ਵਰਤ। ਮੈਂ ਤੈਨੂੰ ਦੱਸਾਂਗਾ ਕਿਹੜੇ ਪਰਬਤ ਉੱਤੇ।"

**3**ਸਵੇਰੇ ਅਬਰਾਹਾਮ ਉੱਠਿਆ ਅਤੇ ਆਪਣੇ ਖੋਤੇ ਨੂੰ ਕਾਠੀ
ਪਾਈ। ਅਬਰਾਹਾਮ ਨੇ ਇਸਹਾਕ ਅਤੇ ਆਪਣੇ ਦੋ ਨੌਕਰਾਂ ਨੂੰ
ਨਾਲ ਲੈ ਲਿਆ। ਅਬਰਾਹਾਮ ਨੇ ਬਲੀ ਲਈ ਲੱਕੜ ਕੱਟੀ। ਫ਼ੇਰ
ਉਹ ਉਸ ਥਾਂ ਚਲੇ ਗਏ ਜਿੱਥੇ ਜਾਣ ਬਾਰੇ ਪਰਮੇਸ਼ੁਰ ਨੇ ਉਨ੍ਹਾਂ ਨੂੰ
ਆਖਿਆ ਸੀ। **4**ਤਿੰਨ ਦਿਨ ਸਫ਼ਰ ਕਰਨ ਤੋਂ ਮਗਰੋਂ, ਅਬਰਾਹਾਮ
ਨੇ ਉੱਪਰ ਵੱਲ ਦੇਖਿਆ ਅਤੇ ਕੁਝ ਦੂਰੀ ਤੇ, ਉਸਨੇ ਉਹ ਥਾਂ
ਦੇਖੀ ਜਿੱਥੇ ਉਹ ਜਾ ਰਿਹਾ ਸੀ। **5**ਫ਼ੇਰ ਅਬਰਾਹਾਮ ਨੇ ਆਪਣੇ
ਨੌਕਰਾਂ ਨੂੰ ਆਖਿਆ, "ਖੋਤੇ ਨਾਲ ਇੱਥੇ ਹੀ ਠਹਿਰੋ। ਮੈਂ ਆਪਣੇ
ਪੁੱਤਰ ਨੂੰ ਨਾਲ ਲੈ ਕੇ ਉਸ ਉਪਾਸਨਾ ਵਾਲੀ ਥਾਂ ਉੱਤੇ ਜਾਵਾਂਗਾ।
ਫ਼ੇਰ ਅਸੀਂ ਤੁਹਾਡੇ ਕੋਲ ਵਾਪਸ ਆ ਜਾਵਾਂਗੇ।"

**6**ਅਬਰਾਹਾਮ ਨੇ ਬਲੀ ਲਈ ਲੱਕੜਾਂ ਲਈਆਂ ਅਤੇ ਇਹ ਆਪਣੇ
ਪੁੱਤਰ ਇਸਹਾਕ ਉੱਤੇ ਰੱਖ ਦਿੱਤੀਆਂ। ਅਬਰਾਹਾਮ ਨੇ ਖੁਦ ਅੱਗ
ਅਤੇ ਚਾਕੂ ਨੂੰ ਚੁੱਕਿਆ। ਅਤੇ ਉਹ ਦੋਵੇਂ ਇਕੱਠੇ ਤੁਰ ਪਏ।

**7**ਇਸਹਾਕ ਨੇ ਆਪਣੇ ਪਿਤਾ ਅਬਰਾਹਾਮ ਨੂੰ ਆਖਿਆ, "ਪਿਤਾ
ਜੀ!"

ਅਬਰਾਹਾਮ ਨੇ ਜਵਾਬ ਦਿੱਤਾ, "ਹਾਂ, ਪੁੱਤਰ।"

ਇਸਹਾਕ ਨੇ ਆਖਿਆ, "ਮੈਨੂੰ ਲੱਕੜਾਂ ਅਤੇ ਅੱਗ ਤਾਂ ਨਜ਼ਰ
ਆਉਂਦੀ ਹੈ। ਪਰ ਉਹ ਲੇਲਾ ਕਿੱਥੇ ਹੈ ਜਿਸ ਨੂੰ ਅਸੀਂ ਬਲੀ
ਚੜ੍ਹਾਵਾਂਗੇ?"

**8**ਅਬਰਾਹਾਮ ਨੇ ਜਵਾਬ ਦਿੱਤਾ, "ਪਰਮੇਸ਼ੁਰ ਖੁਦ ਹੀ ਬਲੀ
ਲਈ ਲੇਲਾ ਭੇਜ ਰਿਹਾ ਹੈ, ਮੇਰੇ ਪੁੱਤਰਾ।"

### ਇਸਹਾਕ ਦਾ ਬਚ ਜਾਣਾ

ਇਸ ਤਰ੍ਹਾਂ ਅਬਰਾਹਾਮ ਅਤੇ ਉਸ ਦਾ ਪੁੱਤਰ ਦੋਵੇਂ ਉਸ ਥਾਂ
ਚਲੇ ਗਏ। **9**ਉਹ ਉਸ ਥਾਂ ਗਏ ਜਿੱਥੇ ਉਨ੍ਹਾਂ ਨੂੰ ਪਰਮੇਸ਼ੁਰ ਨੇ
ਜਾਣ ਵਾਸਤੇ ਆਖਿਆ ਸੀ। ਓਥੇ ਅਬਰਾਹਾਮ ਨੇ ਜਗਵੇਦੀ
ਉਸਾਰੀ ਅਤੇ ਜਗਵੇਦੀ ਉੱਤੇ ਲੱਕੜਾਂ ਰੱਖ ਦਿੱਤੀਆਂ। ਫ਼ੇਰ
ਅਬਰਾਹਾਮ ਨੇ ਆਪਣੇ ਪੁੱਤਰ ਇਸਹਾਕ ਨੂੰ ਬੰਨ੍ਹ ਦਿੱਤਾ।
ਅਬਰਾਹਾਮ ਨੇ ਇਸਹਾਕ ਨੂੰ ਜਗਵੇਦੀ ਉੱਤੇ ਲੱਕੜਾਂ ਉੱਪਰ
ਰੱਖ ਦਿੱਤਾ। **10**ਫ਼ੇਰ ਅਬਰਾਹਾਮ ਨੇ ਆਪਣੀ ਛੁਰੀ ਕੱਢ ਲਈ
ਅਤੇ ਆਪਣੇ ਪੁੱਤਰ ਨੂੰ ਮਾਰਨ ਲਈ ਤਿਆਰ ਹੋ ਗਿਆ।

**11**ਪਰ ਫ਼ੇਰ ਯਹੋਵਾਹ ਦੇ ਦੂਤ ਨੇ ਅਬਰਾਹਾਮ ਨੂੰ ਰੋਕ ਲਿਆ।
ਦੂਤ ਨੇ ਅਕਾਸ਼ ਵਿੱਚੋਂ ਆਵਾਜ਼ ਦਿੱਤੀ ਅਤੇ ਆਖਿਆ,
"ਅਬਰਾਹਾਮ, ਅਬਰਾਹਾਮ!"

ਅਬਰਾਹਾਮ ਨੇ ਜਵਾਬ ਦਿੱਤਾ, "ਹਾਂ ਜੀ।"

**12**ਦੂਤ ਨੇ ਆਖਿਆ, "ਆਪਣੇ ਪੁੱਤਰ ਨੂੰ ਨਾ ਮਾਰ ਅਤੇ ਕਿਸੇ
ਤਰ੍ਹਾਂ ਦਾ ਨੁਕਸਾਨ ਨਾ ਪਹੁੰਚਾ। ਹੁਣ ਮੈਂ ਦੇਖ ਸਕਦਾ ਹਾਂ ਕਿ ਤੂੰ
ਸੱਚਮੁੱਚ ਪਰਮੇਸ਼ੁਰ ਦਾ ਆਦਰ ਕਰਦਾ ਹੈਂ ਅਤੇ ਉਸਦਾ ਹੁਕਮ
ਮੰਨਦਾ ਹੈਂ। ਮੈਂ ਦੇਖ ਰਿਹਾ ਹਾਂ ਕਿ ਤੂੰ ਮੇਰੇ ਲਈ ਆਪਣੇ ਪੁੱਤਰ,
ਆਪਣੇ ਇੱਕੋ-ਇੱਕ ਪੁੱਤਰ ਦੀ ਬਲੀ ਦੇਣ ਲਈ ਤਿਆਰ ਹੈਂ।"

**13**ਫ਼ੇਰ ਅਬਰਾਹਾਮ ਨੇ ਇੱਕ ਭੇਡੂ ਦੇਖਿਆ। ਭੇਡੂ ਦੇ ਸਿੰਗ
ਝਾੜੀ ਵਿੱਚ ਫ਼ਸੇ ਹੋਏ ਸਨ। ਇਸ ਲਈ ਅਬਰਾਹਾਮ ਗਿਆ ਅਤੇ
ਭੇਡੂ ਨੂੰ ਲੈਕੇ ਇਸ ਨੂੰ ਆਪਣੇ ਪੁੱਤਰ ਦੀ ਬਜਾਇ ਪਰਮੇਸ਼ੁਰ ਨੂੰ
ਬਲੀ ਵਜੋਂ ਚੜ੍ਹਾ ਦਿੱਤਾ। **14**ਇਸ ਲਈ ਅਬਰਾਹਾਮ ਨੇ ਉਸ ਥਾਂ
ਨੂੰ ਨਾਮ ਦਿੱਤਾ, "ਯਹੋਵਾਹ ਯਿਰਹ*।" ਅੱਜ ਵੀ ਲੋਕ ਆਖਦੇ
ਹਨ, "ਇਸ ਪਰਬਤ ਉੱਤੇ ਯਹੋਵਾਹ ਦਾ ਦੀਦਾਰ ਕੀਤਾ ਜਾ
ਸਕਦਾ ਹੈ।"

**15**ਯਹੋਵਾਹ ਦੇ ਦੂਤ ਨੇ ਦੂਸਰੀ ਵਾਰ ਅਬਰਾਹਾਮ ਨੂੰ ਅਕਾਸ਼ੋਂ
ਆਵਾਜ਼ ਦਿੱਤੀ। **16**ਦੂਤ ਨੇ ਆਖਿਆ, "ਤੂੰ ਮੇਰੀ ਖਾਤਿਰ ਆਪਣੇ
ਪੁੱਤਰ ਦੀ ਬਲੀ ਦੇਣ ਲਈ ਤਿਆਰ ਹੋ ਗਿਆ ਸੈਂ। ਇਹ ਤੇਰਾ
ਇੱਕ ਲੌਤਾ ਪੁੱਤਰ ਸੀ। ਕਿਉਂ ਕਿ ਤੂੰ ਮੇਰੀ ਖਾਤਿਰ ਅਜਿਹਾ
ਕੀਤਾ, ਮੈਂ ਤੈਨੂੰ ਇਹ ਬਚਨ ਦਿੰਦਾ ਹਾਂ: ਮੈਂ, ਯਹੋਵਾਹ, ਇਕਰਾਰ
ਕਰਦਾ ਹਾਂ ਕਿ **17**ਮੈਂ ਤੈਨੂੰ ਸੱਚਮੁੱਚ ਅਸੀਸ ਦੇਵਾਂਗਾ। ਮੈਂ ਤੈਨੂੰ
ਬਹੁਤ ਸਾਰੇ ਉੱਤਰਾਧਿਕਾਰੀ ਦਿਆਂਗਾ, ਜਿੰਨੇ ਕਿ ਆਕਾਸ਼ ਵਿੱਚ
ਤਾਰੇ ਹਨ। ਇੱਥੇ ਇੰਨੇ ਲੋਕ ਹੋਣਗੇ ਜਿੰਨੇ ਸਮੁੰਦਰੀ ਕੰਢੇ ਉੱਤੇ
ਰੇਤ ਦੇ ਕਣ ਹਨ। ਅਤੇ ਤੇਰੇ ਲੋਕ ਉਨ੍ਹਾਂ ਸ਼ਹਿਰਾਂ ਵਿੱਚ ਰਹਿਣਗੇ
ਜਿਹੜੇ ਉਹ ਆਪਣੇ ਦੁਸ਼ਮਣਾਂ ਤੋਂ ਜਿੱਤਣਗੇ। **18**ਧਰਤੀ ਦੀਆਂ
ਸਾਰੀਆਂ ਕੌਮਾਂ ਤੇਰੇ ਉੱਤਰਾਧਿਕਾਰੀਆਂ ਕਾਰਣ ਅਸੀਸਮਈ
ਹੋਣਗੀਆਂ, ਕਿਉਂ ਕਿ ਤੂੰ ਮੇਰੇ ਆਦੇਸ਼ਾਂ ਨੂੰ ਮੰਨਿਆ।"

**19**ਫ਼ੇਰ ਅਬਰਾਹਾਮ ਆਪਣੇ ਨੌਕਰਾਂ ਕੋਲ ਵਾਪਸ ਚਲਾ ਗਿਆ।
ਉਹ ਸਾਰੇ ਬਏਰਸਬਾ ਵਾਪਸ ਪਰਤ ਗਏ ਅਤੇ ਅਬਰਾਹਾਮ ਓਥੇ
ਠਹਿਰ ਗਿਆ।

**20**ਇਹ ਸਭ ਗੱਲਾਂ ਵਾਪਰਨ ਤੋਂ ਬਾਅਦ, ਅਬਰਾਹਾਮ ਨੂੰ
ਇੱਕ ਸੰਦੇਸ਼ ਭੇਜਿਆ ਗਿਆ। ਸੰਦੇਸ਼ ਵਿੱਚ ਆਖਿਆ ਗਿਆ ਸੀ,
"ਤੇਰੇ ਭਰਾ ਨਾਹੋਰ ਅਤੇ ਉਸਦੀ ਪਤਨੀ ਮਿਲਕਾਹ ਦੇ ਹੁਣ ਬੱਚੇ
ਹਨ। **21**ਪਹਿਲੇ ਪੁੱਤਰ ਦਾ ਨਾਮ ਊਸ ਹੈ। ਦੂਸਰੇ ਪੁੱਤਰ ਦਾ
ਨਾਮ ਬੂਜ਼ ਹੈ। ਤੀਸਰਾ ਪੁੱਤਰ ਅਰਾਮ ਦਾ ਪਿਤਾ, ਕਮੂਏਲ ਹੈ।
**22**ਫ਼ੇਰ ਕਸਦ, ਹਜ਼ੋ, ਪਿਲਦਾਸ਼ ਅਤੇ ਯਿਦਲਾਫ ਬਥੂਏਲ ਹਨ।"

---

**ਯਾਹਵੇਹ ਯਿਰਹ** ਜਾਂ, "ਯਹੋਵਾਹ ਯਿਰਹ।" ਇਸ ਦਾ ਅਰਥ ਹੈ, "ਯਹੋਵਾਹ ਵੇਖਦਾ ਹੈ" ਜਾਂ "ਯਹੋਵਾਹ ਦਿੰਦਾ ਹੈ।

23ਬਥੂਏਲ ਰਿਬਕਾਹ ਦਾ ਪਿਤਾ ਸੀ। ਮਿਲਕਾਹ ਇਨ੍ਹਾਂ ਅੱਠਾਂ
ਪੁੱਤਰਾਂ ਦੀ ਮਾਂ ਸੀ ਅਤੇ ਨਾਹੋਰ ਉਨ੍ਹਾਂ ਦਾ ਪਿਤਾ ਸੀ। ਨਾਹੋਰ
ਅਬਰਾਹਾਮ ਦਾ ਭਰਾ ਸੀ। 24ਨਾਹੋਰ ਦੇ ਆਪਣੀ ਦਾਸੀ ਰੂਮਾਹ
ਤੋਂ ਵੀ ਚਾਰ ਪੁੱਤਰ ਸਨ। ਇਹ ਪੁੱਤਰ ਸਨ, ਤਬਹ, ਗਹਮ,
ਤਹਸ਼ ਅਤੇ ਮਾਕਾਹ।

## ਸਾਰਾਹ ਦੀ ਮੌਤ

23 ਸਾਰਾਹ 127 ਵਰ੍ਹੇ ਜੀਵੀ। 2ਉਸ ਦਾ ਦੇਹਾਂਤ ਕਨਾਨ
ਦੀ ਧਰਤੀ ਉੱਤੇ ਕਿਰਿਯਤ ਅਰਬਾ (ਹਬਰੋਨ) ਦੇ
ਸ਼ਹਿਰ ਵਿੱਚ ਹੋਇਆ। ਅਬਰਾਹਾਮ ਬਹੁਤ ਉਦਾਸ ਹੋ ਗਿਆ
ਅਤੇ ਓਥੇ ਉਸ ਲਈ ਰੋਂਦਾ ਰਿਹਾ। 3ਫ਼ੇਰ ਅਬਰਾਹਾਮ ਨੇ ਆਪਣੀ
ਮ੍ਰਿਤ ਪਤਨੀ ਨੂੰ ਛੱਡ ਦਿੱਤਾ ਅਤੇ ਹਿੱਤੀ ਲੋਕਾਂ ਨਾਲ ਗੱਲ ਕਰਨ
ਲਈ ਚਲਾ ਗਿਆ। ਉਸਨੇ ਆਖਿਆ, 4“ਮੈਂ ਤੁਹਾਡੇ ਦੇਸ਼ ਵਿੱਚ
ਰਹਿਣ ਵਾਲਾ ਸਿਰਫ਼ ਇੱਕ ਮੁਸਾਫ਼ਰ ਹਾਂ। ਮੇਰੇ ਪਾਸ ਆਪਣੀ
ਪਤਨੀ ਨੂੰ ਦਫ਼ਨ ਕਰਨ ਲਈ ਕੋਈ ਥਾਂ ਨਹੀਂ। ਕਿਰਪਾ ਕਰਕੇ
ਮੈਨੂੰ ਕੁਝ ਥਾਂ ਦਿਓ ਤਾਂ ਜੋ ਮੈਂ ਆਪਣੀ ਪਤਨੀ ਨੂੰ ਦਫ਼ਨਾ ਸਕਾਂ।”
5ਹਿੱਤੀ ਲੋਕਾਂ ਨੇ ਅਬਰਾਹਾਮ ਨੂੰ ਜਵਾਬ ਦਿੱਤਾ, 6“ਸ਼੍ਰੀ ਮਾਨ
ਜੀ, ਤੁਸੀਂ ਤਾਂ ਸਾਡੇ ਦਰਮਿਆਨ ਪਰਮੇਸ਼ੁਰ ਦੇ ਮਹਾਨ ਆਗੂਆਂ
ਵਿੱਚੋਂ ਇੱਕ ਹੋ। ਤੁਸੀਂ ਤਾਂ ਸਾਡੀ ਸਭ ਤੋਂ ਚੰਗੀ ਜ਼ਮੀਨ ਆਪਣੇ
ਮੁਰਦੇ ਨੂੰ ਦਫ਼ਨ ਕਰਨ ਲਈ ਲੈ ਸਕਦੇ ਹੋ। ਤੁਸੀਂ ਸਾਡੇ ਕਿਸੇ ਵੀ
ਕਬਰਸਤਾਨ ਵਿੱਚ ਕੋਈ ਵੀ ਥਾਂ ਲੈ ਸਕਦੇ ਹੋ ਜੋ ਤੁਸੀਂ ਚਾਹੋਂ।
ਸਾਡੇ ਵਿੱਚੋਂ ਕੋਈ ਵੀ ਤੁਹਾਨੂੰ ਆਪਣੀ ਪਤਨੀ ਨੂੰ ਓਥੇ ਦਫ਼ਨਾਉਣ
ਤੋਂ ਨਹੀਂ ਰੋਕੇਗਾ।”
7ਅਬਰਾਹਾਮ ਉੱਠ ਖਲੋਤਾ ਅਤੇ ਹਿੱਤੀ ਲੋਕਾਂ ਦੇ ਸਾਮ੍ਹਣੇ ਝੁਕ
ਗਿਆ। 8ਅਬਰਾਹਾਮ ਨੇ ਉਨ੍ਹਾਂ ਨੂੰ ਆਖਿਆ, “ਜੇ ਤੁਸੀਂ ਸੱਚਮੁੱਚ
ਮੇਰੀ ਪਤਨੀ ਨੂੰ ਦਫ਼ਨਾਉਣ ਵਿੱਚ ਮੇਰੀ ਸਹਾਇਤਾ ਕਰਨਾ ਚਾਹੁੰਦੇ
ਹੋ ਤਾਂ ਮੇਰੇ ਲਈ ਸੋਹਰ ਦੇ ਪੁੱਤਰ ਅਫ਼ਰੋਨ ਨਾਲ ਗੱਲ ਕਰੋ। 9ਮੈਂ
ਅਫਰੋਨ ਦੀ ਮਕਫੇਲਾਹ ਵਾਲੀ ਗੁਫ਼ਾ ਖਰੀਦਣੀ ਚਾਹੁੰਦਾ ਹਾਂ।
ਇਹ ਉਸਦੇ ਖੇਤ ਦੇ ਸਿਰੇ ਉੱਤੇ ਹੈ। ਮੈਂ ਉਸ ਨੂੰ ਇਸ ਦੀ ਪੂਰੀ
ਕੀਮਤ ਦਿਆਂਗਾ। ਮੈਂ ਚਾਹੁੰਦਾ ਹਾਂ ਕਿ ਤੁਸੀਂ ਸਾਰੇ ਗਵਾਹ ਹੋਵੋਂ
ਕਿ ਮੈਂ ਇਸ ਨੂੰ ਕਬਰਸਤਾਨ ਵਜੋਂ ਖਰੀਦਿਆ।”
10ਅਫਰੋਨ ਓਥੇ ਲੋਕਾਂ ਵਿਚਕਾਰ ਬੈਠਾ ਹੋਇਆ ਸੀ। ਅਫਰੋਨ
ਨੇ ਅਬਰਾਹਾਮ ਨੂੰ ਉੱਚੀ ਅਵਾਜ਼ ਵਿੱਚ ਜਵਾਬ ਦਿੱਤਾ, ਤਾਂ ਜੋ
ਉੱਥੇ ਸ਼ਹਿਰ ਦੇ ਫ਼ਾਟਕ ਕੋਲ ਬੈਠਾ ਹਰ ਕੋਈ ਉਸਨੂੰ ਸੁਣ ਸਕੇ।
11“ਨਹੀਂ, ਸ਼੍ਰੀ ਮਾਨ ਜੀ। ਮੈਂ ਇੱਥੇ ਆਪਣੇ ਸਾਰੇ ਲੋਕਾਂ ਸਾਮ੍ਹਣੇ
ਤੁਹਾਨੂੰ ਉਹ ਜ਼ਮੀਨ ਦਿੰਦਾ ਹਾਂ ਜਿਸ ਉੱਤੇ ਇਹ ਗੁਫ਼ਾ ਹੈ, ਤਾਂ ਜੋ
ਤੁਸੀਂ ਓਥੇ ਆਪਣੀ ਪਤਨੀ ਨੂੰ ਦਫ਼ਨਾ ਸਕੋ।”
12ਅਬਰਾਹਾਮ ਹਿੱਤੀ ਲੋਕਾਂ ਦੇ ਸਾਮ੍ਹਣੇ ਧਰਤੀ ਤੇ ਝੁਕ ਗਿਆ।
13ਅਬਰਾਹਾਮ ਨੇ ਅਫਰੋਨ ਨੂੰ ਸਮੂਹ ਲੋਕਾਂ ਦੇ ਸਾਮ੍ਹਣੇ ਆਖਿਆ,
“ਪਰ ਮੈਂ ਤੁਹਾਨੂੰ ਉਸ ਖੇਤ ਦੀ ਪੂਰੀ ਕੀਮਤ ਅਦਾ ਕਰਨਾ ਚਾਹੁੰਦਾ
ਹਾਂ। ਮੇਰੇ ਪੈਸੇ ਨੂੰ ਪ੍ਰਵਾਨ ਕਰੋ, ਅਤੇ ਮੈਂ ਆਪਣੇ ਮੁਰਦੇ ਨੂੰ ਦਫ਼ਨਾ
ਦਿਆਂਗਾ।”
14ਅਫਰੋਨ ਨੇ ਅਬਰਾਹਾਮ ਨੂੰ ਜਵਾਬ ਦਿੱਤਾ, 15“ਸ਼੍ਰੀਮਾਨ
ਜੀ, ਮੇਰੀ ਗੱਲ ਸੁਣੋ। ਚਾਂਦੀ ਦੇ ਦਸ ਪੌਂਡ ਤੁਹਾਡੇ ਜਾਂ ਮੇਰੇ ਲਈ
ਕੁਝ ਵੀ ਨਹੀਂ। ਥਾਂ ਲੈ ਲਵੋ ਅਤੇ ਆਪਣੀ ਮ੍ਰਿਤ ਪਤਨੀ ਨੂੰ
ਦਫ਼ਨਾ ਦਿਓ।” 16ਅਬਰਾਹਾਮ ਅਫਰੋਨ ਦੀਆਂ ਸ਼ਰਤਾਂ ਨਾਲ
ਰਾਜ਼ੀ ਹੋ ਗਿਆ। ਅਬਰਾਹਾਮ ਨੇ ਕਾਰੋਬਾਰੀਆਂ ਦੇ ਪ੍ਰਮਾਣਿਕ
ਤੋਲਾਂ ਅਨੁਸਾਰ ਅਫ਼ਰੋਨ ਲਈ ਦਸ ਪੌਂਡ ਚਾਂਦੀ ਤੋਲ ਦਿੱਤੀ।
17-18ਇਸ ਤਰ੍ਹਾਂ, ਅਫਰੋਨ ਦੀ ਜ਼ਮੀਨ ਦੀ ਮਾਲਕੀ ਬਦਲ
ਗਈ। ਇਹ ਜ਼ਮੀਨ ਮਮਰੇ ਦੇ ਨੇੜੇ, ਮਕਫੇਲਾਹ ਵਿੱਚ ਸੀ।
ਅਬਰਾਹਾਮ ਉਸ ਜ਼ਮੀਨ, ਇਸ ਉਤਲੀ ਗੁਫ਼ਾ ਅਤੇ ਇਸ ਉਤਲੇ
ਸਾਰੇ ਦ੍ਰਖਤਾਂ ਦਾ ਮਾਲਕ ਬਣ ਗਿਆ। ਨਗਰ ਦੇ ਸਾਰੇ ਲੋਕਾਂ ਨੇ
ਅਫਰੋਨ ਅਤੇ ਅਬਰਾਹਾਮ ਵਿਚਕਾਰ ਹੋਏ ਸੌਦੇ ਨੂੰ ਦੇਖਿਆ।
19ਇਸ ਤੋਂ ਮਗਰੋਂ, ਅਬਰਾਹਾਮ ਨੇ ਆਪਣੀ ਪਤਨੀ ਨੂੰ ਮਕਫੇਲਾਹ
ਦੇ ਖੇਤ ਉਤਲੀ ਗੁਫ਼ਾ ਵਿੱਚ, ਮਮਰੇ ਦੇ ਨੇੜੇ (ਹੁਣ ਹਬਰੋਨ
ਕਹਾਉਂਦੇ) ਕਨਾਨ ਦੀ ਜ਼ਮੀਨ ਵਿੱਚ ਦਫ਼ਨਾ ਦਿੱਤਾ।
20ਅਬਰਾਹਾਮ ਨੇ ਗੁਫ਼ਾ ਸਮੇਤ ਖੇਤ ਨੂੰ ਹਿੱਤੀ ਲੋਕਾਂ ਪਾਸੋਂ ਖਰੀਦ
ਲਿਆ। ਇਹ ਉਸ ਦੀ ਜ਼ਾਇਦਾਦ ਬਣ ਗਈ ਅਤੇ ਉਸ ਨੇ ਇਸ
ਦੀ ਵਰਤੋਂ ਕਬਰਸਤਾਨ ਵਜੋਂ ਕੀਤੀ।

## ਇਸਹਾਕ ਲਈ ਇੱਕ ਪਤਨੀ

24 ਅਬਰਾਹਾਮ ਬੜੀ ਲੰਮੀ ਉਮਰ ਜੀਵਿਆ। ਯਹੋਵਾਹ
ਨੇ ਅਬਰਾਹਾਮ ਨੂੰ ਅਤੇ ਉਸ ਦੇ ਕੀਤੇ ਹਰ ਕੰਮ ਨੂੰ
ਅਸੀਸ ਦਿੱਤੀ। 2ਅਬਰਾਹਾਮ ਦਾ ਸਭ ਤੋਂ ਪੁਰਾਣਾ ਨੌਕਰ
ਅਬਰਾਹਾਮ ਦੀ ਹਰ ਚੀਜ਼ ਦਾ ਨਿਗਾਹਬਾਨ ਸੀ। ਅਬਰਾਹਾਮ
ਨੇ ਉਸ ਨੌਕਰ ਨੂੰ ਆਪਣੇ ਕੋਲ ਸੱਦ ਕੇ ਆਖਿਆ, “ਮੇਰੀ ਲੱਤ
ਹੇਠਾਂ ਆਪਣਾ ਹੱਥ ਰੱਖ। 3ਹੁਣ ਮੈਂ ਚਾਹੁੰਦਾ ਹਾਂ ਕਿ ਤੂੰ ਮੇਰੇ ਨਾਲ
ਇੱਕ ਗੱਲ ਦਾ ਇਕਰਾਰ ਕਰੇਂ। ਯਹੋਵਾਹ ਅਕਾਸ਼ ਅਤੇ ਧਰਤੀ ਦੇ
ਪਰਮੇਸ਼ੁਰ ਦੀ ਹਾਜ਼ਰੀ ਵਿੱਚ ਮੈਨੂੰ ਵਚਨ ਦੇ, ਕਿ ਤੂੰ ਮੇਰੇ ਪੁੱਤਰ
ਦੀ ਪਤਨੀ ਹੋਣ ਲਈ ਇਸ ਧਰਤੀ ਦੀ ਕਨਾਨੀ ਕੁੜੀ ਨੂੰ, ਜਿੱਥੇ
ਮੈਂ ਰਹਿ ਰਿਹਾ ਹਾਂ, ਨਹੀਂ ਲਵੇਂਗਾ। 4ਮੇਰੇ ਦੇਸ਼ ਅਤੇ ਮੇਰੇ ਲੋਕਾਂ
ਕੋਲ ਵਾਪਸ ਜਾਹ। ਓਥੇ ਮੇਰੇ ਪੁੱਤਰ ਇਸਹਾਕ ਵਾਸਤੇ ਪਤਨੀ
ਲੱਭ ਅਤੇ ਉਸ ਨੂੰ ਇੱਥੇ ਉਸ ਕੋਲ ਲੈ ਕੇ ਆ।”
5ਨੌਕਰ ਨੇ ਉਸ ਨੂੰ ਆਖਿਆ, “ਜੇਕਰ ਉਹ ਔਰਤ ਮੇਰੇ ਨਾਲ
ਇਸ ਥਾਂ ਤੇ ਨਹੀਂ ਆਉਣਾ ਚਾਹੁੰਦੀ ਤਾਂ ਕੀ ਮੈਂ ਤੁਹਾਡੇ ਪੁੱਤਰ ਨੂੰ
ਵਾਪਿਸ ਉਸ ਧਰਤੀ ਤੇ ਲੈ ਜਾਵਾਂ ਜਿੱਥੋਂ ਤੁਸੀਂ ਆਏ ਸੀ?”
6ਅਬਰਾਹਾਮ ਨੇ ਉਸ ਨੂੰ ਆਖਿਆ, “ਨਹੀਂ! ਮੇਰੇ ਪੁੱਤਰ ਨੂੰ
ਓਥੇ ਨਾ ਲੈਕੇ ਜਾਵੀਂ। 7ਯਹੋਵਾਹ ਅਕਾਸ਼ ਦੇ ਪਰਮੇਸ਼ੁਰ ਨੇ ਮੈਨੂੰ
ਮੇਰੀ ਮਾਤਭੂਮੀ ਤੋਂ ਇੱਥੇ ਲਿਆਂਦਾ ਹੈ। ਉਹ ਧਰਤੀ ਮੇਰੇ ਪਿਤਾ
ਅਤੇ ਮੇਰੇ ਪਰਿਵਾਰ ਦੀ ਧਰਤੀ ਸੀ। ਪਰ ਯਹੋਵਾਹ ਨੇ ਬਚਨ
ਦਿੱਤਾ ਸੀ ਕਿ ਇਹ ਨਵੀਂ ਧਰਤੀ ਮੇਰੇ ਪਰਿਵਾਰ ਦੀ ਹੋਵੇਗੀ।
ਯਹੋਵਾਹ ਆਪਣੇ ਦੂਤ ਨੂੰ ਤੇਰੇ ਨਾਲੋਂ ਅਗੇਰੇ ਭੇਜੇ ਤਾਂ ਜੋ ਤੂੰ ਮੇਰੇ
ਪੁੱਤਰ ਲਈ ਵਹੁਟੀ ਚੁਣ ਸਕੇਂ। 8ਪਰ ਜੇ ਉਹ ਕੁੜੀ ਤੇਰੇ ਨਾਲ
ਆਉਣ ਤੋਂ ਇਨਕਾਰ ਕਰੇ ਤਾਂ ਤੂੰ ਇਸ ਬਚਨ ਤੋਂ ਮੁਕਤ ਹੋਵੇਂਗਾ।
ਪਰ ਤੂੰ ਮੇਰੇ ਪੁੱਤਰ ਨੂੰ ਉਸ ਥਾਂ ਬਿਲਕੁਲ ਨਹੀਂ ਲੈਕੇ ਜਾਣਾ।”
9ਇਸ ਲਈ ਨੌਕਰ ਨੇ ਆਪਣੇ ਮਾਲਕ ਦੀ ਲੱਤ ਹੇਠਾਂ ਆਪਣਾ
ਹੱਥ ਰੱਖਿਆ ਅਤੇ ਇਹ ਸਾਰੀਆਂ ਗੱਲਾਂ ਕਰਨ ਦਾ ਇਕਰਾਰ
ਕੀਤਾ।

### ਖੋਜ ਸ਼ੁਰੂ ਹੁੰਦੀ ਹੈ

10ਨੌਕਰ ਨੇ ਅਬਰਾਹਾਮ ਦੇ ਦਸ ਊਠ ਲਏ ਅਤੇ ਉਸ ਥਾਂ
ਵੱਲ ਤੁਰ ਪਿਆ। ਨੌਕਰ ਨੇ ਆਪਣੇ ਨਾਲ ਅਨੇਕਾਂ ਖੂਬਸੂਰਤ
ਸੁਗਾਤਾਂ ਲੈ ਲਈਆਂ। ਨੌਕਰ ਮਸੋਪੋਤਾਮੀਆ ਵਿੱਚ ਨਾਹੋਰ ਦੇ
ਨਗਰ ਨੂੰ ਚਲਾ ਗਿਆ। 11ਨੌਕਰ ਸ਼ਹਿਰ ਦੇ ਬਾਹਰਲੇ ਖੂਹ ਤੇ
ਪਹੁੰਚ ਗਿਆ। ਸ਼ਾਮ ਦਾ ਵੇਲਾ ਸੀ ਜਦੋਂ ਔਰਤਾਂ ਪਾਣੀ ਭਰਨ
ਲਈ ਬਾਹਰ ਆਈਆਂ ਨੌਕਰ ਨੇ ਉਸ ਥਾਂ ਊਠਾਂ ਦੀਆਂ ਗੋਡਣੀਆਂ
ਲਵਾ ਦਿੱਤੀਆਂ।

12ਨੌਕਰ ਨੇ ਆਖਿਆ, "ਯਹੋਵਾਹ, ਤੂੰ ਮੇਰੇ ਸੁਆਮੀ ਅਬਰਾਹਾਮ
ਦਾ ਪਰਮੇਸ਼ੁਰ ਹੈ। ਕਿਰਪਾ ਕਰਕੇ ਮੈਨੂੰ ਉਸ ਦੇ ਪੁੱਤਰ ਲਈ
ਵਹੁਟੀ ਤਲਾਸ਼ ਕਰਨ ਦੀ ਇਜਾਜ਼ਤ ਦੇ। ਕਿਰਪਾ ਕਰਕੇ ਮੇਰੇ
ਸੁਆਮੀ ਅਬਰਾਹਾਮ ਉੱਤੇ ਇੰਨੀ ਮਿਹਰ ਕਰ। 13ਮੈਂ ਇੱਥੇ, ਖੂਹ
ਉੱਤੇ ਖਲੋਤਾ ਹੋਇਆ ਹਾਂ, ਅਤੇ ਸ਼ਹਿਰ ਦੀਆਂ ਮੁਟਿਆਰਾਂ ਪਾਣੀ
ਭਰਨ ਲਈ ਆ ਰਹੀਆਂ ਹਨ। 14ਮੈਂ ਉਸ ਖਾਸ ਸੰਕੇਤ ਦਾ
ਇੰਤਜ਼ਾਰ ਕਰ ਰਿਹਾ ਹਾਂ, ਇਹ ਜਾਨਣ ਲਈ, ਕਿ ਕਿਹੜੀ
ਮੁਟਿਆਰ ਇਸਹਾਕ ਲਈ ਢੁਕਵੀ ਹੈ। ਖਾਸ ਸੰਕੇਤ ਇਹ ਹੈ ਮੈਂ
ਕੁੜੀ ਨੂੰ ਆਖਾਂਗਾ, 'ਕਿਰਪਾ ਕਰਕੇ ਆਪਣਾ ਘੜਾ ਹੇਠਾਂ ਉਤਾਰ
ਤਾਂ ਜੋ ਮੈਂ ਪਾਣੀ ਪੀ ਸਕਾਂ।' ਮੈਨੂੰ ਪਤਾ ਲੱਗ ਜਾਵੇਗਾ ਕਿ ਉਹ
ਢੁਕਵੀਂ ਮੁਟਿਆਰ ਹੈ ਜੇ ਉਸ ਨੇ ਆਖਿਆ, 'ਪੀ ਲੈ, ਅਤੇ ਮੈਂ ਤੇਰੇ
ਊਠਾਂ ਨੂੰ ਵੀ ਪਾਣੀ ਪਿਲਾਵਾਂਗੀ।' ਜੇ ਅਜਿਹੀ ਗੱਲ ਹੋਈ, ਤਾਂ ਤੂੰ
ਸਾਬਤ ਕਰ ਦੇਵੇਗਾ ਕਿ ਉਹ ਮੁਟਿਆਰ ਇਸਹਾਕ ਲਈ ਢੁਕਵੀਂ
ਹੈ। ਅਤੇ ਮੈਨੂੰ ਪਤਾ ਲੱਗ ਜਾਵੇਗਾ ਕਿ ਤੂੰ ਮੇਰੇ ਸੁਆਮੀ ਉੱਤੇ
ਮਿਹਰ ਕੀਤੀ ਹੈ।"

### ਵਹੁਟੀ ਲੱਭ ਗਈ

15ਤਾਂ, ਨੌਕਰ ਦੇ ਪ੍ਰਾਰਥਨਾ ਕਰ ਹਟਨ ਤੋਂ ਪਹਿਲਾਂ, ਰਿਬਕਾਹ
ਨਾਮ ਦੀ ਇੱਕ ਮੁਟਿਆਰ ਖੂਹ ਉੱਤੇ ਆਈ। ਰਿਬਕਾਹ ਬਥੂਏਲ
ਦੀ ਧੀ ਸੀ। ਬਥੂਏਲ ਮਿਲਕਾਹ ਅਤੇ ਨਾਹੋਰ ਦਾ ਪੁੱਤਰ ਸੀ।
ਨਾਹੋਰ, ਅਬਰਾਹਾਮ ਦਾ ਭਰਾ ਸੀ। ਰਿਬਕਾਹ ਆਪਣੇ ਮੋਢੇ ਉੱਤੇ
ਇੱਕ ਘੜਾ ਚੁੱਕੀ ਖੂਹ ਤੇ ਆਈ। 16ਉਹ ਬਹੁਤ ਸੁੰਦਰ ਸੀ। ਉਹ
ਕੁਆਰੀ; ਅਤੇ ਅਛੋਹ ਸੀ। ਉਹ ਖੂਹ ਉੱਤੇ ਗਈ ਅਤੇ ਆਪਣਾ
ਘੜਾ ਭਰ ਲਿਆ। 17ਫ਼ੇਰ ਨੌਕਰ ਉਸ ਵੱਲ ਭੱਜ ਕੇ ਗਿਆ ਅਤੇ
ਆਖਿਆ, "ਮਿਹਰਬਾਨੀ ਕਰਕੇ ਆਪਣੇ ਘੜੇ ਵਿੱਚੋਂ ਮੈਨੂੰ ਥੋੜਾ
ਜਿਹਾ ਪਾਣੀ ਪਿਆ।"

18ਰਿਬਕਾਹ ਨੇ ਛੇਤੀ ਨਾਲ ਆਪਣੇ ਮੋਢੇ ਉੱਤੋਂ ਘੜਾ ਨੀਵਾਂ
ਕੀਤਾ ਤੇ ਉਸ ਨੂੰ ਪਾਣੀ ਪਿਲਾਇਆ। ਰਿਬਕਾਹ ਨੇ ਆਖਿਆ,
"ਪੀਓ, ਸ਼੍ਰੀਮਾਨ ਜੀ।" 19ਜਿਵੇਂ ਹੀ ਉਹ ਉਸ ਨੂੰ ਪਾਣੀ ਪਿਲਾ
ਹਟੀ, ਰਿਬਕਾਹ ਨੇ ਆਖਿਆ, "ਮੈਂ ਤੇਰੇ ਊਠਾਂ ਨੂੰ ਵੀ ਕੁਝ ਪਾਣੀ
ਪਿਲਾ ਦਿੰਦੀ ਹਾਂ।" 20ਇਸ ਤਰ੍ਹਾਂ ਰਿਬਕਾਹ ਨੇ ਆਪਣੇ ਘੜੇ ਦਾ
ਸਾਰਾ ਪਾਣੀ ਊਠਾਂ ਦੇ ਪੀਣ ਵਾਲੇ ਭਾਂਡੇ ਵਿੱਚ ਪਾ ਦਿੱਤਾ। ਫ਼ੇਰ
ਉਹ ਖੂਹ ਵੱਲ ਹੋਰ ਪਾਣੀ ਲਿਆਉਣ ਲਈ ਦੌੜੀ। ਅਤੇ ਉਸ ਨੇ
ਸਾਰੇ ਊਠਾਂ ਨੂੰ ਪਾਣੀ ਪਿਲਾ ਦਿੱਤਾ।

21ਨੌਕਰ ਚੁੱਪ-ਚਾਪ ਉਸ ਨੂੰ ਦੇਖਦਾ ਰਿਹਾ। ਉਹ ਪੱਕਾ ਕਰਨਾ
ਚਾਹੁੰਦਾ ਸੀ ਕਿ ਯਹੋਵਾਹ ਨੇ ਉਸ ਨੂੰ ਸੱਚਮੁੱਚ ਜਵਾਬ ਦੇ ਦਿੱਤਾ
ਸੀ। ਅਤੇ ਉਸ ਦੀ ਯਾਤਰਾ ਨੂੰ ਸਫ਼ਲ ਕਰ ਦਿੱਤਾ ਸੀ। 22ਜਦੋਂ
ਊਠ ਪਾਣੀ ਪੀ ਹਟੇ, ਉਸ ਨੇ ਰਿਬਕਾਹ ਨੂੰ 1/5 ਔਂਸ ਦੀ ਇੱਕ
ਸੋਨੇ ਦੀ ਅੰਗੂਠੀ ਦਿੱਤੀ। ਉਸਨੇ ਉਸ ਨੂੰ ਸੋਨੇ ਦੇ ਦੋ ਬਾਜੂਬੰਦ
ਵੀ ਦਿੱਤੇ ਜਿਨ੍ਹਾਂ ਚੋਂ ਹਰੇਕ ਦਾ ਵਜ਼ਨ 4 ਔਂਸ ਸੀ। 23ਨੌਕਰ ਨੇ
ਪੁੱਛਿਆ, "ਤੇਰੇ ਪਿਤਾ ਦਾ ਕੀ ਨਾਮ ਹੈ? ਅਤੇ ਕੀ ਤੇਰੇ ਪਿਤਾ ਦੇ
ਘਰ ਵਿੱਚ ਮੇਰੇ ਟੋਲੇ ਲਈ ਸੌਣ ਦੀ ਥਾਂ ਹੈ?

24ਰਿਬਕਾਹ ਨੇ ਜਵਾਬ ਦਿੱਤਾ, "ਮੇਰੇ ਪਿਤਾ ਦਾ ਨਾਮ ਬਥੂਏਲ
ਹੈ ਜਿਹੜਾ ਮਿਲਕਾਹ ਅਤੇ ਨਾਹੋਰ ਦਾ ਪੁੱਤਰ ਹੈ।" 25ਫ਼ੇਰ ਉਸ
ਨੇ ਆਖਿਆ, "ਅਤੇ ਹਾਂ, ਸਾਡੇ ਪਾਸ ਤੁਹਾਡੇ ਊਠਾਂ ਲਈ ਤੂੜੀ ਵੀ
ਹੈ ਅਤੇ ਸੌਣ ਦੀ ਥਾਂ ਵੀ।"

26ਨੌਕਰ ਨੇ ਝੁਕ ਕੇ ਯਹੋਵਾਹ ਦੀ ਉਪਾਸਨਾ ਕੀਤੀ। 27ਨੌਕਰ
ਨੇ ਆਖਿਆ, "ਧੰਨ ਹੈ ਯਹੋਵਾਹ, ਮੇਰੇ ਸੁਆਮੀ ਅਬਰਾਹਾਮ ਦਾ
ਪਰਮੇਸ਼ੁਰ। ਯਹੋਵਾਹ ਮੇਰੇ ਸੁਆਮੀ ਉੱਤੇ ਦਯਾਲੂ ਰਿਹਾ ਹੈ ਅਤੇ
ਉਸ ਨਾਲ ਵਫ਼ਾਦਾਰ ਰਿਹਾ ਹੈ। ਯਹੋਵਾਹ ਨੇ ਮੇਰੀ ਅਗਵਾਈ
ਮੇਰੇ ਸੁਆਮੀ ਦੇ ਭਰਾ ਦੇ ਘਰ ਵੱਲ ਕੀਤੀ ਹੈ।"

28ਫ਼ੇਰ ਰਿਬਕਾਹ ਦੌੜ ਗਈ ਅਤੇ ਆਪਣੇ ਪਰਿਵਾਰ ਨੂੰ ਇਹ
ਸਾਰੀਆਂ ਗੱਲਾਂ ਦੱਸੀਆਂ। 29-30ਰਿਬਕਾਹ ਦਾ ਇੱਕ ਭਰਾ ਸੀ।
ਉਸ ਦਾ ਨਾਮ ਲਾਬਾਨ ਸੀ। ਰਿਬਕਾਹ ਨੇ ਉਸ ਨੂੰ ਉਹ ਸਾਰੀਆਂ
ਗੱਲਾਂ ਦੱਸੀਆਂ ਜਿਹੜੀਆਂ ਉਸ ਆਦਮੀ ਨੇ ਉਸ ਨੂੰ ਆਖੀਆਂ
ਸਨ। ਜਦੋਂ ਲਾਬਾਨ ਨੇ ਉਸ ਦੀਆਂ ਬਾਹਾਂ ਤੇ ਬਾਜੂਬੰਦ ਅਤੇ ਹੱਥ
ਵਿੱਚ ਮੁੰਦਰੀ ਵੇਖੀ, ਅਤੇ ਉਸਨੇ ਜੋ ਆਖਿਆ, ਸੁਣਿਆ ਤਾਂ ਉਹ
ਖੂਹ ਵੱਲ ਭੱਜ ਗਿਆ। ਓਥੇ ਆਦਮੀ ਖੂਹ ਕੋਲ ਆਪਣੇ ਊਠਾਂ ਦੇ
ਨਾਲ ਖਲੋਤਾ ਹੋਇਆ ਸੀ। 31ਲਾਬਾਨ ਨੇ ਆਖਿਆ, "ਸ਼੍ਰੀ ਮਾਨ
ਜੀ, ਤੁਸੀਂ ਯਹੋਵਾਹ ਦੁਆਰਾ ਅਸੀਸ ਪ੍ਰਾਪਤ ਹੋ। ਤੁਹਾਨੂੰ ਇੱਥੇ
ਬਾਹਰ ਖਲੋਣ ਦੀ ਲੋੜ ਨਹੀਂ। ਮੈਂ ਤੁਹਾਡੇ ਸੌਣ ਵਾਸਤੇ ਇੱਕ
ਕਮਰਾ ਤਿਆਰ ਕਰ ਦਿੱਤਾ ਹੈ ਅਤੇ ਤੁਹਾਡੇ ਊਠਾਂ ਲਈ ਇੱਕ ਥਾਂ
ਬਣਾ ਦਿੱਤੀ ਹੈ।"

32ਇਸ ਲਈ, ਅਬਰਾਹਾਮ ਦਾ ਨੌਕਰ ਘਰ ਅੰਦਰ ਚਲਾ ਗਿਆ।
ਲਾਬਾਨ ਨੇ ਊਠਾਂ ਤੋਂ ਭਾਰ ਲਾਹਿਆ ਅਤੇ ਉਨ੍ਹਾਂ ਨੂੰ ਤੂੜੀ ਪਾਈ।
ਫ਼ੇਰ ਉਸ ਨੇ ਉਸ ਨੂੰ ਅਤੇ ਹੋਰ ਆਦਮੀਆਂ ਨੂੰ ਜੋ ਉਸ ਦੇ ਨਾਲ
ਸਨ, ਪੈਰ ਧੋਣ ਲਈ ਪਾਣੀ ਦਿੱਤਾ। 33ਫ਼ੇਰ ਲਾਬਾਨ ਨੇ ਉਸ ਨੂੰ
ਖਾਣ ਲਈ ਭੋਜਨ ਦਿੱਤਾ। ਪਰ ਨੌਕਰ ਨੇ ਖਾਣ ਤੋਂ ਇਨਕਾਰ
ਕਰ ਦਿੱਤਾ। ਉਸ ਨੇ ਆਖਿਆ, "ਮੈਂ ਓਨਾ ਚਿਰ ਕੁਝ ਨਹੀਂ
ਖਾਵਾਂਗਾ ਜਦੋਂ ਤੀਕ ਕਿ ਤੈਨੂੰ ਆਪਣੇ ਆਉਣ ਦਾ ਮਕਸਦ
ਨਹੀਂ ਦੱਸ ਦਿੰਦਾ।"

ਇਸ ਲਈ ਲਾਬਾਨ ਨੇ ਆਖਿਆ, "ਸਾਨੂੰ, ਦੱਸੋ"

### ਰਿਬਕਾਹ ਲਈ ਸੌਦੇਬਾਜ਼ੀ

34ਨੌਕਰ ਨੇ ਆਖਿਆ, "ਮੈਂ ਅਬਰਾਹਾਮ ਦਾ ਨੌਕਰ ਹਾਂ।
35ਯਹੋਵਾਹ ਨੇ ਮੇਰੇ ਸੁਆਮੀ ਉੱਤੇ ਹਰ ਤਰ੍ਹਾਂ ਬਖਸ਼ਿਸ਼ ਕੀਤੀ ਹੈ।
ਮੇਰਾ ਸੁਆਮੀ ਇੱਕ ਮਹਾਨ ਇਨਸਾਨ ਬਣ ਗਿਆ ਹੈ। ਯਹੋਵਾਹ
ਨੇ ਅਬਰਾਹਾਮ ਨੂੰ ਭੇਡਾਂ ਦੇ ਕਈ ਇੱਜੜ ਅਤੇ ਪਸ਼ੂਆਂ ਦੇ ਕਈ
ਵੱਗ ਦਿੱਤੇ ਹਨ। ਅਬਰਾਹਾਮ ਕੋਲ ਕਾਫ਼ੀ ਸੋਨਾ ਚਾਂਦੀ ਅਤੇ
ਨੌਕਰ ਹਨ। ਅਬਰਾਹਾਮ ਕੋਲ ਬਹੁਤ ਸਾਰੇ ਊਠ ਅਤੇ ਖੋਤੇ ਹਨ।

36ਮੇਰੇ ਸੁਆਮੀ ਦੀ ਪਤਨੀ ਦਾ ਨਾਮ ਸਾਰਾਹ ਸੀ। ਜਦੋਂ ਉਹ
ਬਹੁਤ ਬੁੱਢੀ ਸੀ ਤਾਂ ਉਸ ਨੇ ਇੱਕ ਪੁੱਤਰ ਨੂੰ ਜਨਮ ਦਿੱਤਾ। ਅਤੇ
ਮੇਰੇ ਸੁਆਮੀ ਨੇ ਆਪਣੀ ਸਾਰੀ ਜ਼ਾਇਦਾਦ ਦਾ ਉਸ ਪੁੱਤਰ ਨੂੰ
ਵਾਰਿਸ ਬਣਾ ਦਿੱਤਾ ਹੈ। 37ਮੇਰੇ ਸੁਆਮੀ ਨੇ ਮੇਰੇ ਪਾਸੋਂ ਇੱਕ
ਬਚਨ ਲਿਆ ਸੀ। ਮੇਰੇ ਸੁਆਮੀ ਨੇ ਮੈਨੂੰ ਆਖਿਆ ਸੀ, ‘ਤੂੰ ਮੇਰੇ
ਪੁੱਤਰ ਨੂੰ ਕਿਸੇ ਕਨਾਨੀ ਕੁੜੀ ਨਾਲ ਵਿਆਹ ਨਾ ਕਰਨ ਦੇਵੀਂ।
ਅਸੀਂ ਇਨ੍ਹਾਂ ਲੋਕਾਂ ਦਰਮਿਆਨ ਰਹਿੰਦੇ ਜ਼ਰੂਰ ਹਾਂ ਪਰ ਮੈਂ ਨਹੀਂ
ਚਾਹੁੰਦਾ ਕਿ ਉਹ ਕਿਸੇ ਕਨਾਨੀ ਕੁੜੀ ਨਾਲ ਵਿਆਹ ਕਰੇ। 38ਇਸ
ਲਈ ਤੂੰ ਮੇਰੇ ਪਿਤਾ ਦੇ ਦੇਸ਼ ਜਾਣ ਦਾ ਬਚਨ ਦੇ। ਮੇਰੇ ਪਰਿਵਾਰ
ਕੋਲ ਜਾਹ ਅਤੇ ਮੇਰੇ ਪੁੱਤਰ ਲਈ ਵਹੁਟੀ ਲੱਭ ਕੇ ਲਿਆ।’ 39ਮੈਂ
ਆਪਣੇ ਸੁਆਮੀ ਨੂੰ ਆਖਿਆ, ‘ਸ਼ਾਇਦ ਉਹ ਔਰਤ ਮੇਰੇ ਨਾਲ
ਇਸ ਥਾਂ ਵਾਪਸ ਨਾ ਆਵੇ।’ 40ਪਰ ਮੇਰੇ ਸੁਆਮੀ ਨੇ ਮੈਨੂੰ ਆਖਿਆ,
‘ਮੈਂ ਯਹੋਵਾਹ ਦੀ ਸੇਵਾ ਕਰਦਾ ਹਾਂ, ਯਹੋਵਾਹ ਤੇਰੀ ਸਹਾਇਤਾ
ਕਰਨ ਲਈ ਤੇਰੀ ਖਾਤਰ ਆਪਣਾ ਦੂਤ ਭੇਜੇਗਾ। ਤੂੰ ਮੇਰੇ ਖੁਦ
ਦੇ ਪਰਿਵਾਰ ਦਰਮਿਆਨੋਂ ਮੇਰੇ ਪੁੱਤਰ ਲਈ ਵਹੁਟੀ ਲੱਭੇਂਗਾ।
41ਪਰ ਜੇ ਤੂੰ ਮੇਰੇ ਪਿਤਾ ਦੇ ਦੇਸ਼ ਜਾਵੇਂ ਅਤੇ ਉਹ ਤੈਨੂੰ ਮੇਰੇ
ਪੁੱਤਰ ਲਈ ਵਹੁਟੀ ਦੇਣ ਤੋਂ ਇਨਕਾਰ ਕਰ ਦੇਣ, ਤਾਂ ਤੂੰ ਇਸ
ਇਕਰਾਰ ਤੋਂ ਮੁਕਤ ਹੋਵੇਂਗਾ।’

42“ਅੱਜ ਮੈਂ ਇਸ ਖੂਹ ਤੇ ਆਇਆ ਤੇ ਆਖਿਆ, ‘ਯਹੋਵਾਹ,
ਮੇਰੇ ਸੁਆਮੀ, ਅਬਰਾਹਾਮ ਦੇ ਪਰਮੇਸ਼ੁਰ, ਕਿਰਪਾ ਕਰਕੇ ਮੇਰੀ
ਯਾਤਰਾ ਸਫ਼ਲ ਕਰ। 43ਮੈਂ ਇਸ ਖੂਹ ਤੇ ਖਲੋਤਾ ਰਹਾਂਗਾ ਅਤੇ
ਪਾਣੀ ਲਿਆਉਣ ਲਈ ਇੱਥੇ ਆਈ ਕਿਸੇ ਮੁਟਿਆਰ ਦੀ ਉਡੀਕ
ਕਰਾਂਗਾ। ਫ਼ੇਰ ਮੈਂ ਆਖਾਂਗਾ, “ਮਿਹਰਬਾਨੀ ਕਰਕੇ ਮੈਨੂੰ ਆਪਣੇ
ਘੜੇ ਵਿੱਚੋਂ ਥੋੜਾ ਜਿਹਾ ਪਾਣੀ ਪਿਲਾ।” 44ਢੁਕਵੀਂ ਮੁਟਿਆਰ
ਇੱਕ ਖਾਸ ਢੰਗ ਨਾਲ ਜਵਾਬ ਦੇਵੇਗੀ। ਉਹ ਆਖੇਗੀ, “ਇਹ
ਪਾਣੀ ਪੀਓ, ਅਤੇ ਮੈਂ ਤੁਹਾਡੇ ਊਠਾਂ ਨੂੰ ਵੀ ਪਾਣੀ ਪਿਲਾ ਦਿੰਦੀ
ਹਾਂ।” ਇਸ ਤਰ੍ਹਾਂ ਮੈਂ ਜਾਣ ਜਾਵਾਂਗਾ ਕਿ ਇਹੀ ਉਹ ਮੁਟਿਆਰ
ਹੈ ਜਿਸ ਨੂੰ ਯਹੋਵਾਹ ਨੇ ਮੇਰੇ ਸੁਆਮੀ ਦੇ ਪੁੱਤਰ ਲਈ ਚੁਣਿਆ
ਹੈ।’

45“ਮੇਰੇ ਪ੍ਰਾਰਥਨਾ ਖਤਮ ਕਰਨ ਤੋਂ ਪਹਿਲਾਂ, ਰਿਬਕਾਹ ਖੂਹ
ਉੱਤੇ ਪਾਣੀ ਭਰਨ ਲਈ ਆ ਗਈ। ਉਸ ਦੇ ਮੋਢੇ ਉੱਤੇ ਪਾਣੀ
ਵਾਲਾ ਘੜ੍ਹਾ ਸੀ ਤੇ ਉਹ ਖੂਹ ਤੋਂ ਪਾਣੀ ਭਰਨ ਲਈ ਜਾ ਰਹੀ
ਸੀ। ਮੈਂ ਉਸ ਕੋਲੋਂ ਕੁਝ ਪਾਣੀ ਮੰਗਿਆ। 46ਉਸ ਨੇ ਛੇਤੀ ਨਾਲ
ਮੋਢੇ ਤੋਂ ਘੜਾ ਹੇਠਾਂ ਲਾਹਿਆ ਅਤੇ ਮੈਨੂੰ ਥੋੜਾ ਜਿਹਾ ਪਾਣੀ
ਪਿਲਾਇਆ। ਫ਼ੇਰ ਉਸ ਨੇ ਆਖਿਆ, ‘ਇਹ ਪੀ ਲਵੋ ਤੇ ਮੈਂ ਥੋੜਾ
ਪਾਣੀ ਤੁਹਾਡੇ ਊਠਾਂ ਵਾਸਤੇ ਵੀ ਲੈਕੇ ਆਉਂਦੀ ਹਾਂ।’ ਇਸ ਲਈ
ਮੈਂ ਪਾਣੀ ਪੀਤਾ ਅਤੇ ਉਸ ਨੇ ਮੇਰੇ ਊਠਾਂ ਨੂੰ ਵੀ ਪਾਣੀ ਪਿਲਾਇਆ।
47ਫ਼ੇਰ ਮੈਂ ਉਸ ਨੂੰ ਪੁੱਛਿਆ, ‘ਤੇਰੇ ਪਿਤਾ ਦਾ ਕੀ ਨਾਮ ਹੈ?’ ਉਸ
ਨੇ ਜਵਾਬ ਦਿੱਤਾ, ‘ਮੇਰਾ ਪਿਤਾ ਮਿਲਕਾਹ ਅਤੇ ਨਾਹੋਰ ਦਾ ਪੁੱਤਰ
ਬਥੂਏਲ ਹੈ।’ ਫ਼ੇਰ ਮੈਂ ਉਸ ਨੂੰ ਅੰਗੂਠੀ ਤੇ ਬਾਜ਼ੂਬੰਦ ਦਿੱਤੇ। 48ਮੈਂ
ਆਪਣਾ ਸੀਸ ਝੁਕਾ ਕੇ ਯਹੋਵਾਹ ਦਾ ਧੰਨਵਾਦ ਕੀਤਾ। ਮੈਂ ਯਹੋਵਾਹ
ਆਪਣੇ ਸੁਆਮੀ ਅਬਰਾਹਾਮ ਦੇ ਪਰਮੇਸ਼ੁਰ ਨੂੰ ਅਸੀਸ ਦਿੱਤੀ।
ਮੈਂ ਉਸਦਾ ਧੰਨਵਾਦ ਕੀਤਾ ਕਿ ਉਸਨੇ ਮੇਰੇ ਸੁਆਮੀ ਦੇ ਭਰਾ ਦੀ
ਪੋਤੀ ਨੂੰ ਉਸਦੇ ਪੁੱਤਰ ਦੀ ਵਹੁਟੀ ਬਨਾਉਣ ਲਈ ਮੇਰੀ ਅਗਵਾਈ
ਕੀਤੀ। 49ਹੁਣ, ਮੈਨੂੰ ਦੱਸੋ, ਕੀ ਤੁਸੀਂ ਮੇਰੇ ਸੁਆਮੀ ਦੇ ਪ੍ਰਤਿ
ਮਿਹਰਬਾਨ ਤੇ ਵਫ਼ਾਦਾਰ ਹੋਵੋਂਗੇ ਅਤੇ ਉਸ ਨੂੰ ਆਪਣੀ ਧੀ ਦਾ
ਸਾਕ ਦਿਓਂਗੇ? ਜਾਂ ਤੁਸੀਂ ਆਪਣੀ ਧੀ ਦਾ ਸਾਕ ਕਰਨ ਤੋਂ
ਇਨਕਾਰ ਕਰੋਂਗੇ? ਮੈਨੂੰ ਦੱਸ ਦਿਓ ਤਾਂ ਜੋ ਮੈਂ ਇਹ ਜਾਣ ਲਵਾਂ
ਕਿ ਮੈਨੂੰ ਕੀ ਕਰਨਾ ਚਾਹੀਦਾ ਹੈ?”

50ਫ਼ੇਰ ਲਾਬਾਨ ਅਤੇ ਬਥੂਏਲ ਨੇ ਜਵਾਬ ਦਿੱਤਾ, “ਅਸੀਂ ਦੇਖ
ਰਹੇ ਹਾਂ ਕਿ ਇਹ ਗੱਲ ਯਹੋਵਾਹ ਵੱਲੋਂ ਹੈ ਇਸ ਲਈ ਅਸੀਂ ਇਸ
ਨੂੰ ਬਦਲਣ ਲਈ ਕੁਝ ਨਹੀਂ ਕਰ ਸਕਦੇ। 51ਰਿਬਕਾਹ ਇੱਥੇ
ਹੈ। ਇਸ ਨੂੰ ਲੈ ਅਤੇ ਚਲਿਆ ਜਾ। ਇਸ ਦਾ ਵਿਆਹ ਆਪਣੇ
ਮਾਲਿਕ ਦੇ ਪੁੱਤਰ ਨਾਲ ਕਰ ਦੇਣਾ। ਇਹੀ ਹੈ ਜੋ ਯਹੋਵਾਹ
ਚਾਹੁੰਦਾ ਹੈ।”

52ਜਦੋਂ ਅਬਰਾਹਾਮ ਦੇ ਨੌਕਰ ਨੇ ਇਹ ਗੱਲ ਸੁਣੀ ਤਾਂ ਉਸ
ਨੇ ਧਰਤੀ ਵੱਲ ਝੁਕ ਕੇ ਯਹੋਵਾਹ ਨੂੰ ਸਿਜਦਾ ਕੀਤਾ। 53ਫ਼ੇਰ
ਉਸ ਨੇ ਰਿਬਕਾਹ ਲਈ ਲਿਆਂਦੀਆਂ ਸੁਗਾਤਾਂ ਦਿੱਤੀਆਂ। ਉਸ
ਨੇ ਉਸ ਨੂੰ ਸੁੰਦਰ ਕੱਪੜੇ ਅਤੇ ਸੋਨੇ ਚਾਂਦੀ ਦੇ ਗਹਿਣੇ ਦਿੱਤੇ।
ਉਸ ਨੇ ਉਸ ਦੀ ਮਾਂ ਅਤੇ ਉਸਦੇ ਭਰਾ ਨੂੰ ਵੀ ਮਹਿੰਗੀਆਂ
ਸੁਗਾਤਾਂ ਦਿੱਤੀਆਂ। 54ਫ਼ੇਰ ਉਸ ਨੇ ਅਤੇ ਉਸਦੇ ਬੰਦਿਆਂ ਨੇ
ਭੋਜਨ ਪਾਣੀ ਕੀਤਾ ਅਤੇ ਓਥੇ ਰਾਤ ਗੁਜ਼ਾਰੀ। ਦੂਸਰੀ ਸਵੇਰ ਨੂੰ
ਉਹ ਤੜਕੇ ਉੱਠੇ ਅਤੇ ਆਖਿਆ, “ਹੁਣ ਸਾਨੂੰ ਸਾਡੇ ਮਾਲਿਕ
ਕੋਲ ਜਾਣਾ ਚਾਹੀਦਾ ਹੈ।”

55ਰਿਬਕਾਹ ਦੀ ਮਾਂ ਅਤੇ ਉਸ ਦੇ ਭਰਾ ਨੇ ਆਖਿਆ, “ਰਿਬਕਾਹ
ਨੂੰ ਕੁਝ ਦੇਰ ਸਾਡੇ ਕੋਲ ਰਹਿਣ ਦਿਓ। ਉਸ ਨੂੰ ਦਸ ਦਿਨ ਸਾਡੇ
ਕੋਲ ਰਹਿਣ ਦਿਓ। ਇਸ ਤੋਂ ਮਗਰੋਂ ਉਹ ਜਾ ਸਕਦੀ ਹੈ।”

56ਪਰ ਨੌਕਰ ਨੇ ਉਨ੍ਹਾਂ ਨੂੰ ਆਖਿਆ, “ਮੈਨੂੰ ਇੰਤਜ਼ਾਰ ਨਾ
ਕਰਾਓ ਯਹੋਵਾਹ ਨੇ ਮੇਰੀ ਯਾਤਰਾ ਸਫ਼ਲ ਕੀਤੀ ਹੈ। ਹੁਣ ਮੈਨੂੰ
ਆਪਣੇ ਸੁਆਮੀ ਕੋਲ ਵਾਪਸ ਜਾਣ ਦਿਓ।”

57ਰਿਬਕਾਹ ਦੇ ਭਰਾ ਅਤੇ ਉਸ ਦੀ ਮਾਂ ਨੇ ਆਖਿਆ, “ਅਸੀਂ
ਰਿਬਕਾਹ ਨੂੰ ਸੱਦਦੇ ਹਾਂ ਅਤੇ ਉਸ ਨੂੰ ਪੁੱਛਦੇ ਹਾਂ ਕਿ ਉਹ ਕੀ
ਚਾਹੁੰਦੀ ਹੈ।” 58ਉਨ੍ਹਾਂ ਨੇ ਰਿਬਕਾਹ ਨੂੰ ਸੱਦਿਆ ਅਤੇ ਉਸ ਨੂੰ
ਪੁੱਛਿਆ, “ਕੀ ਤੂੰ ਇਸ ਬੰਦੇ ਨਾਲ ਹੁਣੇ ਜਾਣਾ ਚਾਹੁੰਦੀ ਹੈਂ?”

ਰਿਬਕਾਹ ਨੇ ਆਖਿਆ, “ਹਾਂ ਮੈਂ ਜਾਵਾਂਗੀ।”

59ਇਸ ਲਈ ਉਨ੍ਹਾਂ ਨੇ ਰਿਬਕਾਹ ਨੂੰ ਅਬਰਾਹਾਮ ਦੇ ਨੌਕਰ
ਅਤੇ ਉਸ ਦੇ ਬੰਦਿਆਂ ਨਾਲ ਜਾਣ ਦਿੱਤਾ। ਰਿਬਕਾਹ ਦੀ ਦਾਈ
ਵੀ ਉਨ੍ਹਾਂ ਦੇ ਨਾਲ ਗਈ। 60ਜਦੋਂ ਰਿਬਕਾਹ ਜਾ ਰਹੀ ਸੀ, ਉਨ੍ਹਾਂ
ਨੇ ਉਸ ਨੂੰ ਆਖਿਆ, “ਸਾਡੀਏ ਭੈਣੇ, ਤੂੰ ਬਹੁਤ ਸਾਰੇ ਲੋਕਾਂ ਦੀ
ਮਾਂ ਬਣੇ ਅਤੇ ਤੇਰੇ ਉੱਤਰਾਧਿਕਾਰੀ ਆਪਣੇ ਦੁਸ਼ਮਣਾਂ ਨੂੰ ਹਰਾ
ਦੇਣ ਅਤੇ ਉਨ੍ਹਾਂ ਦੇ ਸ਼ਹਿਰਾਂ ਤੇ ਕਬਜ਼ਾ ਕਰ ਲੈਣ।”

61ਫ਼ੇਰ ਰਿਬਕਾਹ ਅਤੇ ਉਸ ਦੀ ਦਾਈ ਊਠਾਂ ਉੱਪਰ ਚੜ੍ਹ
ਗਈਆਂ ਅਤੇ ਨੌਕਰ ਅਤੇ ਉਸ ਦੇ ਬੰਦਿਆਂ ਦੇ ਪਿੱਛੇ ਚੱਲ ਪਈਆਂ।
ਇਸ ਤਰ੍ਹਾਂ ਨੌਕਰ ਨੇ ਰਿਬਕਾਹ ਨੂੰ ਲਿਆ ਅਤੇ ਘਰ ਵਾਪਸੀ ਦੇ
ਸਫ਼ਰ ਉੱਤੇ ਰਵਾਨਾ ਹੋ ਗਿਆ।

62ਇਸਹਾਕ ਨੇ ਬਏਰ ਲਹੀ ਰੋਈ ਨੂੰ ਛੱਡ ਦਿੱਤਾ ਸੀ ਤੇ ਹੁਣ
ਨੇਗੇਵ ਵਿੱਚ ਰਹਿ ਰਿਹਾ ਸੀ। 63ਸ਼ਾਮ ਨੂੰ ਇਸਹਾਕ ਖੇਤਾਂ ਵੱਲ
ਸੈਰ ਲਈ ਨਿਕਲ ਗਿਆ। ਇਸਹਾਕ ਨੇ ਨਜ਼ਰ ਮਾਰੀ ਅਤੇ ਦੂਰੋਂ

ਆਉਂਦੇ ਊਠਾਂ ਵੱਲ ਦੇਖਿਆ। 64ਰਿਬਕਾਹ ਨੇ ਇਸਹਾਕ ਵੱਲ ਦੇਖਿਆ। ਫ਼ੇਰ ਉਹ ਊਠ ਤੋਂ ਉਤਰ ਗਈ। 65ਉਸ ਨੇ ਨੌਕਰ ਨੂੰ ਆਖਿਆ, “ਇਹ ਆਦਮੀ ਕੌਣ ਹੈ ਜਿਹੜਾ ਖੇਤਾਂ ਵਿੱਚ ਸਾਨੂੰ ਮਿਲਣ ਲਈ ਘੁੰਮ ਰਿਹਾ ਹੈ?”

ਨੌਕਰ ਨੇ ਆਖਿਆ, “ਇਹ ਮੇਰਾ ਸੁਆਮੀ ਹੈ।” ਇਸ ਲਈ ਰਿਬਕਾਹ ਨੇ ਆਪਣਾ ਮੂੰਹ ਪਰਦੇ ਨਾਲ ਕੱਜ ਲਿਆ।

66ਨੌਕਰ ਨੇ ਇਸਹਾਕ ਨੂੰ ਉਨ੍ਹਾਂ ਗੱਲਾਂ ਬਾਰੇ ਦੱਸਿਆ ਜੋ ਵਾਪਰੀਆਂ ਸਨ। 67ਫ਼ੇਰ ਇਸਹਾਕ ਕੁੜੀ ਨੂੰ ਆਪਣੀ ਮਾਂ ਦੇ ਤੰਬੂ ਵਿੱਚ ਲੈ ਆਇਆ। ਰਿਬਕਾਹ ਓਸੇ ਦਿਨ ਇਸਹਾਕ ਦੀ ਪਤਨੀ ਬਣ ਗਈ। ਇਸਹਾਕ ਉਸ ਨੂੰ ਬਹੁਤ ਪਿਆਰ ਕਰਦਾ ਸੀ ਇਸ ਲਈ ਇਸਹਾਕ ਨੂੰ ਆਪਣੀ ਮਾਂ ਦੇ ਦੇਹਾਂਤ ਤੋਂ ਬਾਦ ਹੌਂਸਲਾ ਮਿਲਿਆ।

## ਅਬਰਾਹਾਮ ਦਾ ਪਰਿਵਾਰ

25 ਅਬਰਾਹਾਮ ਨੇ ਇੱਕ ਵਾਰੀ ਫ਼ੇਰ ਵਿਆਹ ਕੀਤਾ। ਉਸ ਦੀ ਨਵੀਂ ਪਤਨੀ ਦਾ ਨਾਮ ਕਟੂਰਾਹ ਸੀ। 2ਕਟੂਰਾਹ ਨੇ ਜਿਮਰਾਨ, ਯਾਕਸਾਨ, ਮਦਾਨ, ਮਿਦਯਾਨ, ਯਿਸਬਾਕ ਅਤੇ ਸੂਅਹ ਨੂੰ ਜਨਮ ਦਿੱਤਾ। 3ਯਾਕਸਾਨ ਸਬਾ ਅਤੇ ਦਦਾਨ ਦਾ ਪਿਤਾ ਸੀ। ਅੱਸੂਰਿਮ, ਲਟੂਸਿਮ ਅਤੇ ਲਉੱਮਿਮ ਦੇ ਲੋਕ ਦਦਾਨ ਦੇ ਉੱਤਰਾਧਿਕਾਰੀ ਸਨ। 4ਮਿਦਯਾਨ ਦੇ ਪੁੱਤਰ ਸਨ ਏਫਾਹ, ਏਫਰ, ਹਨੋਕ, ਅਬੀਦਾ ਅਤੇ ਅਲਦਾਆ। ਇਹ ਸਾਰੇ ਪੁੱਤਰ ਅਬਰਾਹਾਮ ਅਤੇ ਕਟੂਰਾਹ ਦੇ ਵਿਆਹ ਵਿੱਚੋਂ ਪੈਦਾ ਹੋਏ ਸਨ। 5-6ਅਬਰਾਹਾਮ ਦੇ ਮਰਨ ਤੋਂ ਪਹਿਲਾਂ ਉਸ ਨੇ ਕੁਝ ਸੁਗਾਤਾਂ ਆਪਣੀਆਂ ਦਾਸੀਆਂ ਦੇ ਪੁੱਤਰਾਂ ਨੂੰ ਦਿੱਤੀਆਂ ਅਤੇ ਉਨ੍ਹਾਂ ਨੂੰ ਪੂਰਬ ਵੱਲ ਭੇਜ ਦਿੱਤਾ। ਉਸਨੇ ਉਨ੍ਹਾਂ ਨੂੰ ਇਸਹਾਕ ਤੋਂ ਦੂਰ ਭੇਜ ਦਿੱਤਾ ਫ਼ੇਰ ਅਬਰਾਹਾਮ ਨੇ ਆਪਣੀ ਸਾਰੀ ਜ਼ਾਇਦਾਦ ਇਸਹਾਕ ਨੂੰ ਦੇ ਦਿੱਤੀ।

7ਅਬਰਾਹਾਮ 175 ਵਰ੍ਹਿਆਂ ਤੱਕ ਜੀਵਿਆ। 8ਫ਼ੇਰ ਅਬਰਾਹਾਮ ਕਮਜ਼ੋਰ ਹੋ ਗਿਆ ਅਤੇ ਮਰ ਗਿਆ। ਉਸ ਨੇ ਲੰਬੀ ਤੇ ਸੰਤੁਸ਼ਟ ਜ਼ਿੰਦਗੀ ਭੋਗੀ ਸੀ। ਉਸ ਦਾ ਦੇਹਾਂਤ ਹੋ ਗਿਆ ਅਤੇ ਉਸ ਨੂੰ ਆਪਣੇ ਲੋਕਾਂ ਕੋਲ ਲਿਆਂਦਾ ਗਿਆ। 9ਉਸ ਦੇ ਪੁੱਤਰਾਂ, ਇਸਹਾਕ ਅਤੇ ਇਸਮਾਏਲ, ਨੇ ਉਸ ਨੂੰ ਮਕਫੇਲਾਹ ਦੀ ਗੁਫ਼ਾ ਵਿੱਚ ਦਫ਼ਨਾਇਆ। ਇਹ ਗੁਫ਼ਾ ਸ਼ੋਹਰ ਦੇ ਪੁੱਤਰ ਅਫਰੋਨ ਹਿੱਤੀ ਦੇ ਖੇਤ ਅੰਦਰ ਹੈ। ਇਹ ਮਮਰੇ ਦੇ ਨੇੜੇ ਹੈ। 10ਇਹ ਓਹੀ ਖੇਤ ਹੈ ਜਿਸ ਨੂੰ ਅਬਰਾਹਾਮ ਨੇ ਹਿੱਤੀ ਲੋਕਾਂ ਪਾਸੋਂ ਖਰੀਦਿਆ ਸੀ। ਅਬਰਾਹਾਮ ਨੂੰ ਓਥੇ ਹੀ ਉਸ ਦੀ ਪਤਨੀ ਸਾਰਾਹ ਨਾਲ ਦਫਨਾਇਆ ਗਿਆ ਸੀ। 11ਜਦੋਂ ਅਬਰਾਹਾਮ ਮਰਿਆ, ਤਾਂ ਪਰਮੇਸ਼ੁਰ ਨੇ ਇਸਹਾਕ ਨੂੰ ਅਸੀਸ ਦਿੱਤੀ ਅਤੇ ਇਸਹਾਕ ਬਏਰ ਲਹੀ ਰੋਈ ਵਿਖੇ ਰਹਿੰਦਾ ਰਿਹਾ।

12ਇਸਮਾਏਲ ਦੇ ਪਰਿਵਾਰ ਦੀ ਸੂਚੀ ਇਹ ਹੈ। ਇਸਮਾਏਲ ਅਬਰਾਹਾਮ ਤੇ ਹਾਜਰਾ ਦਾ ਪੁੱਤਰ ਸੀ। ਹਾਜਰਾ ਸਾਰਾਹ ਦੀ ਮਿਸਰੀ ਦਾਸੀ ਸੀ। 13ਇਸਮਾਏਲ ਦੇ ਪੁੱਤਰਾਂ ਦੇ ਨਾਮ ਇਹ ਸਨ: ਪਹਿਲਾ ਪੁੱਤਰ ਨਬਾਯੋਤ ਸੀ, ਫ਼ੇਰ ਕੇਦਾਰ, ਅਦਬਏਲ, ਮਿਬਸਾਮ, 14ਮਿਸਮਾ, ਦੂਮਾਹ, ਮਸ਼ਾ 15ਹਦਦ, ਤੇਮਾ, ਯਟੂਰ, ਨਾਫੀਸ ਅਤੇ ਕੇਦਮਾਹ ਜਨਮੇ। 16ਇਹ ਇਸਮਾਏਲ ਦੇ ਪੁੱਤਰਾਂ ਦੇ ਨਾਮ ਸਨ। ਹਰ ਪੁੱਤਰ ਦਾ ਆਪਣਾ ਡੇਰਾ ਸੀ ਜਿਹੜਾ ਕਿ ਛੋਟਾ ਕਸਬਾ ਬਣ ਗਿਆ। 12 ਪੁੱਤਰ 12 ਸ਼ਹਿਜ਼ਾਦਿਆਂ ਵਾਂਗ ਸਨ ਜਿਨ੍ਹਾਂ ਦੇ ਆਪੋ-ਆਪਣੇ ਲੋਕ ਸਨ। 17ਇਸਮਾਏਲ 137 ਵਰ੍ਹੇ ਜੀਵਿਆ। ਫ਼ੇਰ ਉਸ ਦਾ ਦੇਹਾਂਤ ਹੋ ਗਿਆ ਅਤੇ ਆਪਣੇ ਪੁਰਖਿਆਂ ਨਾਲ ਜਾ ਰਲਿਆ। 18ਇਸਮਾਏਲ ਦੇ ਉੱਤਰਾਧਿਕਾਰੀ ਹਵੀਲਾਹ ਤੋਂ ਸ਼ੂਰ ਤਾਈਂ ਫ਼ੈਲ ਗਏ, ਜੋ ਕਿ ਮਿਸਰ ਦੇ ਪੱਛਮ ਵੱਲ, ਅੱਸ਼ੂਰ ਨੂੰ ਜਾਂਦੇ ਰਾਹ ਤੇ ਹੈ। ਇਸਮਾਏਲ ਦੇ ਉੱਤਰਾਧਿਕਾਰੀ ਇੱਕ ਦੂਸਰੇ ਦੇ ਕੋਲ ਵਸ ਗਏ।

## ਇਸਹਾਕ ਦਾ ਪਰਿਵਾਰ

19ਇਹ ਇਸਹਾਕ ਦੀ ਕਹਾਣੀ ਹੈ। ਅਬਰਾਹਾਮ ਦਾ ਇਸਹਾਕ ਨਾਮ ਦਾ ਇੱਕ ਪੁੱਤਰ ਸੀ। 20ਜਦੋਂ ਇਸਹਾਕ 40 ਵਰ੍ਹਿਆ ਦਾ ਹੋਇਆ ਤਾਂ ਉਸ ਨੇ ਰਿਬਕਾਹ ਨਾਲ ਵਿਆਹ ਕਰਵਾਇਆ। ਰਿਬਕਾਹ ਪਦਨ ਅਰਾਮ ਤੋਂ ਸੀ। ਉਹ ਬਥੂਏਲ ਦੀ ਧੀ ਸੀ ਅਤੇ ਲਾਬਾਨ ਅਰਾਮੀ ਦੀ ਭੈਣ ਸੀ। 21ਇਸਹਾਕ ਦੀ ਪਤਨੀ ਬਾਂਝ ਸੀ। ਇਸ ਲਈ ਇਸਹਾਕ ਨੇ ਆਪਣੀ ਪਤਨੀ ਲਈ ਯਹੋਵਾਹ ਅੱਗੇ ਪ੍ਰਾਰਥਨਾ ਕੀਤੀ। ਯਹੋਵਾਹ ਨੇ ਇਸਹਾਕ ਦੀ ਪ੍ਰਾਰਥਨਾ ਸੁਣ ਲਈ। ਅਤੇ ਯਹੋਵਾਹ ਦੀ ਰਜ਼ਾ ਨਾਲ ਰਿਬਕਾਹ ਗਰਭਵਤੀ ਹੋ ਗਈ।

22ਜਦੋਂ ਰਿਬਕਾਹ ਗਰਭਵਤੀ ਸੀ, ਉਸਦੀ ਕੁੱਖ ਅੰਦਰਲੇ ਬੱਚਿਆਂ ਨੇ ਇੱਕ ਦੂਜੇ ਨਾਲ ਘੋਲ ਕੀਤਾ। ਰਿਬਕਾਹ ਯਹੋਵਾਹ ਨੂੰ ਪੁੱਛਣ ਲਈ ਗਈ, “ਮੇਰੇ ਨਾਲ ਇਹ ਕਿਉਂ ਹੋ ਰਿਹਾ ਹੈ?” 23ਯਹੋਵਾਹ ਨੇ ਉਸ ਨੂੰ ਆਖਿਆ, “ਤੇਰੇ ਸ਼ਰੀਰ ਅੰਦਰ ਦੋ ਕੌਮਾਂ ਹਨ। ਦੋ ਪਰਿਵਾਰਾਂ ਦੇ ਹਾਕਮ ਤੇਰੇ ਵਿੱਚੋਂ ਪੈਦਾ ਹੋਣਗੇ ਅਤੇ ਉਹ ਵੱਖ ਕੀਤੇ ਜਾਣਗੇ। ਇੱਕ ਪੁੱਤਰ ਦੂਜੇ ਨਾਲੋਂ ਤਕੜਾ ਹੋਵੇਗਾ। ਵੱਡਾ ਪੁੱਤਰ ਛੋਟੇ ਦੀ ਖਿਦਮਤ ਕਰੇਗਾ।” 24ਅਤੇ ਸਹੀ ਸਮੇਂ ਸਿਰ ਰਿਬਕਾਹ ਨੇ ਜੌੜੇ ਪੁੱਤਰਾਂ ਨੂੰ ਜਨਮ ਦਿੱਤਾ। 25ਪਹਿਲਾ ਬੱਚਾ ਲਾਲ ਸੀ ਉਸ ਦੀ ਚਮੜੀ ਬੁਰਦਾਰ ਕੰਬਲ ਵਰਗੀ ਸੀ। ਇਸ ਲਈ ਉਸ ਦਾ ਨਾਮ ਏਸਾਓ ਰੱਖਿਆ ਗਿਆ। 26ਜਦੋਂ ਦੂਸਰਾ ਬੱਚਾ ਜੰਮਿਆ ਤਾਂ ਉਸ ਨੇ ਏਸਾਓ ਦੀ ਅੱਡੀ ਨੂੰ ਘੁੱਟ ਕੇ ਫ਼ੜਿਆ ਹੋਇਆ ਸੀ। ਇਸ ਲਈ ਉਸ ਬੱਚੇ ਦਾ ਨਾਮ ਯਾਕੂਬ ਰੱਖਿਆ ਗਿਆ। ਓਦੋਂ ਇਸਹਾਕ 60 ਵਰ੍ਹਿਆਂ ਦਾ ਸੀ ਜਦੋਂ ਯਾਕੂਬ ਅਤੇ ਏਸਾਓ ਜੰਮੇ।

27ਮੁੰਡੇ ਵੱਡੇ ਹੋਏ। ਏਸਾਓ ਨਿਪੁੰਨ ਸ਼ਿਕਾਰੀ ਬਣ ਗਿਆ। ਉਹ ਖੇਤਾਂ ਅੰਦਰ ਘੁੰਮਣਾ ਪਸੰਦ ਕਰਦਾ ਸੀ। ਪਰ ਯਾਕੂਬ ਇੱਕ ਚੁੱਪ-ਚਪੀਤਾ ਆਦਮੀ ਸੀ ਅਤੇ ਉਹ ਡੇਰੇ ਦੀ ਦੇਖ ਭਾਲ ਕਰਦਾ ਹੁੰਦਾ ਸੀ। 28ਇਸਹਾਕ ਏਸਾਓ ਨੂੰ ਪਿਆਰ ਕਰਦਾ ਸੀ। ਉਹ ਏਸਾਓ ਦੇ ਸ਼ਿਕਾਰ ਕੀਤੇ ਜਾਨਵਰਾਂ ਨੂੰ ਖਾਣਾ ਪਸੰਦ ਕਰਦਾ ਸੀ। ਪਰ ਰਿਬਕਾਹ ਯਾਕੂਬ ਨੂੰ ਪਿਆਰ ਕਰਦੀ ਸੀ। 29ਇੱਕ ਦਿਨ, ਏਸਾਓ ਸ਼ਿਕਾਰ ਤੋਂ ਵਾਪਸ ਆਇਆ। ਉਹ ਥੱਕਿਆ ਹੋਇਆ ਅਤੇ ਭੁੱਖਾ ਸੀ। ਯਾਕੂਬ ਫ਼ਲੀਆਂ ਰਿੰਨ੍ਹ ਰਿਹਾ ਸੀ। 30ਇਸ ਲਈ ਏਸਾਓ ਨੇ ਯਾਕੂਬ ਨੂੰ ਕਿਹਾ, “ਮੈਂ ਬਹੁਤ ਭੁੱਖਾ ਹਾਂ। ਮੈਨੂੰ ਉਨ੍ਹਾਂ

ਲਾਲ ਫ਼ਲੀਆਂ ਵਿੱਚੋਂ ਥੋੜੀਆਂ ਜਿਹੀਆਂ ਦੇ।” (ਇਹੀ ਕਾਰਣ ਹੈ
ਕਿ ਲੋਕ ਉਸ ਨੂੰ ਅਦੋਮ ਸੱਦਦੇ ਸਨ।)

31ਪਰ ਯਾਕੂਬ ਨੇ ਆਖਿਆ, “ਤੈਨੂੰ ਅੱਜ ਪਲੇਠੇ ਹੋਣ ਦੇ ਸਾਰੇ
ਹੱਕ ਮੈਨੂੰ ਦੇਣੇ ਪੈਣਗੇ।”

32ਏਸਾਓ ਨੇ ਆਖਿਆ, “ਮੈਂ ਤਾਂ ਭੁੱਖ ਨਾਲ ਮਰ ਰਿਹਾ ਹਾਂ। ਜੇ
ਮੈਂ ਮਰ ਗਿਆ, ਤਾਂ ਮੇਰੇ ਪਲੇਠੇ ਪੁੱਤਰ ਹੋਣ ਦਾ ਹੱਕ ਮੇਰੇ ਕਿਸ
ਕੰਮ ਦਾ ਹੋਵੇਗਾ।”

33ਪਰ ਯਾਕੂਬ ਨੇ ਆਖਿਆ, “ਪਹਿਲਾਂ ਇਕਰਾਰ ਕਰ ਕਿ ਤੂੰ
ਇਹ ਮੈਨੂੰ ਦੇ ਦੇਵੇਂਗਾ।” ਇਸ ਲਈ ਏਸਾਓ ਨੇ ਯਾਕੂਬ ਨੂੰ
ਵਚਨ ਦੇ ਦਿੱਤਾ। ਏਸਾਓ ਨੇ ਪਿਤਾ ਦੀ ਆਪਣੇ ਹਿੱਸੇ ਦੀ
ਜ਼ਾਇਦਾਦ ਯਾਕੂਬ ਨੂੰ ਵੇਚ ਦਿੱਤੀ। 34ਫ਼ੇਰ ਯਾਕੂਬ ਨੇ ਏਸਾਓ ਨੂੰ
ਰੋਟੀ ਅਤੇ ਫ਼ਲੀਆਂ ਦੇ ਦਿੱਤੀਆਂ। ਏਸਾਓ ਨੇ ਖਾਧਾ-ਪੀਤਾ ਅਤੇ
ਚਲਾ ਗਿਆ। ਇਸ ਤਰ੍ਹਾਂ ਏਸਾਓ ਨੇ ਦਰਸਾਇਆ ਕਿ ਉਸ ਨੂੰ
ਆਪਣੇ ਪਲੇਠੇ ਪੁੱਤਰ ਹੋਣ ਦੇ ਅਧਿਕਾਰਾਂ ਦੀ ਕੋਈ ਪ੍ਰਵਾਹ ਨਹੀਂ
ਸੀ।

## ਇਸਹਾਕ ਅਬੀਮਲਕ ਨਾਲ ਝੂਠ ਬੋਲਦਾ ਹੈ

26 ਇੱਕ ਵਾਰੀ ਅਕਾਲ ਪੈ ਗਿਆ। ਇਹ ਓਸੇ ਤਰ੍ਹਾਂ ਦਾ
ਅਕਾਲ ਸੀ ਜਿਹੋ ਜਿਹਾ ਅਬਰਾਹਾਮ ਦੇ ਜੀਵਨ ਕਾਲ
ਦੌਰਾਨ ਪਿਆ ਸੀ। ਇਸ ਲਈ ਇਸਹਾਕ ਗਰਾਰ ਦੇ ਕਸਬੇ ਵੱਲ,
ਫ਼ਲਿਸਤੀ ਲੋਕਾਂ ਦੇ ਰਾਜੇ ਅਬੀਮਲਕ ਵੱਲ ਗਿਆ। 2ਯਹੋਵਾਹ ਨੇ
ਇਸਹਾਕ ਨਾਲ ਗੱਲ ਕੀਤੀ। ਯਹੋਵਾਹ ਨੇ ਆਖਿਆ, ਮਿਸਰ
ਵਿੱਚ ਨਾ ਜਾਹ। ਓਸੇ ਧਰਤੀ ਤੇ ਰਹਿ ਜਿਸ ਉੱਤੇ ਰਹਿਣ ਦਾ ਮੈਂ
ਤੈਨੂੰ ਆਦੇਸ਼ ਦਿੱਤਾ ਸੀ। 3ਓਸੇ ਧਰਤੀ ਉੱਤੇ ਰਹਿ, ਮੈਂ ਤੇਰੇ ਨਾਲ
ਹੋਵਾਂਗਾ। ਮੈਂ ਤੈਨੂੰ ਅਸੀਸ ਦਿਆਂਗਾ। ਮੈਂ ਤੈਨੂੰ ਅਤੇ ਤੇਰੇ
ਉੱਤਰਾਧਿਕਾਰੀਆਂ ਨੂੰ ਇਹ ਸਾਰੀਆਂ ਜ਼ਮੀਨਾਂ ਦਿਆਂਗਾ। ਮੈਂ
ਤੇਰੇ ਪਿਉ ਅਬਰਾਹਾਮ ਨਾਲ ਕੀਤੇ ਆਪਣੇ ਇਕਰਾਰ ਨੂੰ ਪੂਰਾ
ਕਰਾਂਗਾ। 4ਅਤੇ ਮੈਂ ਅਕਾਸ਼ ਵਿਚਲੇ ਤਾਰਿਆਂ ਵਾਂਗ ਤੈਨੂੰ ਬਹੁਤ
ਸਾਰੇ ਉੱਤਰਾਧਿਕਾਰੀ ਦਿਆਂਗਾ। ਮੈਂ ਇਹ ਸਾਰੀਆਂ ਜ਼ਮੀਨਾਂ ਤੇਰੇ
ਉੱਤਰਾਧਿਕਾਰੀਆਂ ਨੂੰ ਦਿਆਂਗਾ। ਦੁਨੀਆਂ ਦੀਆਂ ਸਾਰੀਆਂ ਕੌਮਾਂ
ਤੇਰੇ ਉੱਤਰਾਧਿਕਾਰੀਆਂ ਰਾਹੀਂ ਅਸੀਸਮਈ ਹੋਣਗੀਆਂ। 5ਮੈਂ
ਅਜਿਹਾ ਇਸ ਲਈ ਕਰਾਂਗਾ ਕਿਉਂ ਕਿ ਤੇਰੇ ਪਿਤਾ ਅਬਰਾਹਾਮ
ਨੇ ਮੇਰਾ ਹੁਕਮ ਮੰਨਿਆ ਸੀ ਅਤੇ ਉਵੇਂ ਕੀਤਾ ਜਿਵੇਂ ਮੈਂ ਆਖਿਆ
ਸੀ। ਅਬਰਾਹਾਮ ਨੇ ਮੇਰੇ ਹੁਕਮ, ਮੇਰੇ ਨਿਆਵਾਂ ਅਤੇ ਮੇਰੀਆਂ
ਬਿਧੀਆਂ ਮੰਨੀਆਂ।”

6ਇਸ ਲਈ ਇਸਹਾਕ ਗਰਾਰ ਵਿੱਚ ਟਿਕ ਗਿਆ ਅਤੇ ਓਥੇ
ਰਹਿਣ ਲੱਗਾ। 7ਇਸਹਾਕ ਦੀ ਪਤਨੀ ਰਿਬਕਾਹ ਬਹੁਤ ਸੁੰਦਰ
ਸੀ। ਉਸ ਥਾਂ ਦੇ ਲੋਕਾਂ ਨੇ ਇਸਹਾਕ ਨੂੰ ਰਿਬਕਾਹ ਬਾਰੇ ਪੁੱਛਿਆ।
ਇਸਹਾਕ ਨੇ ਆਖਿਆ, “ਇਹ ਮੇਰੀ ਭੈਣ ਹੈ।” ਇਸਹਾਕ ਇਹ
ਦੱਸਣੋ ਡਰਦਾ ਸੀ ਕਿ ਰਿਬਕਾਹ ਉਸ ਦੀ ਪਤਨੀ ਸੀ। ਇਸਹਾਕ
ਡਰਦਾ ਸੀ ਕਿ ਰਿਬਕਾਹ ਨੂੰ ਹਾਸਿਲ ਕਰਨ ਦੀ ਖਾਤਿਰ ਲੋਕ
ਉਸ ਨੂੰ ਮਾਰ ਦੇਣਗੇ।

8ਜਦੋਂ ਇਸਹਾਕ ਓਥੇ ਲੰਮੇ ਸਮੇਂ ਤੀਕ ਰਹਿ ਚੁੱਕਿਆ ਸੀ ਤਾਂ
ਅਬੀਮਲਕ ਨੇ ਆਪਣੀ ਖਿੜਕੀ ਵਿੱਚੋਂ ਬਾਹਰ ਝਾਕਿਆ ਤੇ ਉਸ
ਨੇ ਦੇਖਿਆ ਕੇ ਇਸਹਾਕ ਤੇ ਉਸ ਦੀ ਪਤਨੀ ਖੇਡ ਰਹੇ ਸਨ।
9ਅਬੀਮਲਕ ਨੇ ਇਸਹਾਕ ਨੂੰ ਬੁਲਾਇਆ ਤੇ ਪੁੱਛਿਆ, “ਇਹ
ਔਰਤ ਤਾਂ ਤੇਰੀ ਪਤਨੀ ਹੈ। ਤੂੰ ਸਾਨੂੰ ਇਹ ਕਿਉਂ ਆਖਿਆ ਕਿ
ਇਹ ਤੇਰੀ ਭੈਣ ਹੈ?”

ਇਸਹਾਕ ਨੇ ਉਸ ਨੂੰ ਆਖਿਆ, “ਮੈਂ ਇਸ ਗੱਲੋਂ ਡਰਦਾ ਸੀ
ਕਿ ਤੂੰ ਮੈਨੂੰ ਮਾਰ ਦੇਵੇਂਗਾ ਤਾਂ ਜੋ ਤੂੰ ਉਸ ਨੂੰ ਹਾਸਿਲ ਕਰ ਸਕੇਂ।”

10ਅਬੀਮਲਕ ਨੇ ਆਖਿਆ, “ਤੂੰ ਸਾਡੇ ਨਾਲ ਮਾੜੀ ਗੱਲ ਕੀਤੀ
ਹੈ। ਹੋ ਸਕਦਾ ਹੈ ਸਾਡੇ ਬੰਦਿਆਂ ਵਿੱਚੋਂ ਕੋਈ ਜਣਾ ਤੇਰੀ ਪਤਨੀ
ਨਾਲ ਸੌਂ ਜਾਂਦਾ। ਤਾਂ ਉਸ ਨੇ ਬਹੁਤ ਵੱਡੇ ਪਾਪ ਦਾ ਭਾਗੀ ਹੋਣਾ
ਸੀ।”

11ਇਸ ਲਈ ਅਬੀਮਲਕ ਨੇ ਸਾਰੇ ਲੋਕਾਂ ਨੂੰ ਚਿਤਾਵਨੀ ਦਿੱਤੀ।
ਉਸ ਨੇ ਆਖਿਆ, “ਕਿਸੇ ਬੰਦੇ ਨੂੰ ਵੀ ਇਸ ਆਦਮੀ ਜਾਂ ਔਰਤ
ਨੂੰ ਨੁਕਸਾਨ ਨਹੀਂ ਪੁਚਾਣਾ ਚਾਹੀਦਾ। ਜੇ ਕੋਈ ਬੰਦਾ ਇਨ੍ਹਾਂ ਨੂੰ
ਤੰਗ ਕਰੇਗਾ ਤਾਂ ਉਸ ਬੰਦੇ ਨੂੰ ਮਾਰ ਦਿੱਤਾ ਜਾਵੇਗਾ।”

## ਇਸਹਾਕ ਦਾ ਅਮੀਰ ਹੋ ਜਾਣਾ

12ਇਸਹਾਕ ਨੇ ਉਸ ਥਾਂ ਖੇਤ ਬੀਜੇ ਅਤੇ ਉਸ ਸਾਲ ਉਸ ਨੂੰ
ਬਹੁਤ ਚੰਗੀ ਫ਼ਸਲ ਪ੍ਰਾਪਤ ਹੋਈ। ਯਹੋਵਾਹ ਨੇ ਉਸ ਉੱਤੇ ਬਹੁਤ
ਬਖਸ਼ਿਸ਼ ਕੀਤੀ। 13ਇਸਹਾਕ ਅਮੀਰ ਹੋ ਗਿਆ। ਉਸ ਨੇ ਹੋਰ
ਵਧੇਰੇ ਦੌਲਤ ਜਮ੍ਹਾਂ ਕੀਤੀ ਜਦੋਂ ਤੱਕ ਕਿ ਉਹ ਬਹੁਤ ਅਮੀਰ
ਨਹੀਂ ਹੋ ਗਿਆ। 14ਉਸ ਕੋਲ ਬੱਕਰੀਆਂ ਦੇ ਇੱਜੜ ਅਤੇ ਡੰਗਰਾਂ
ਦੇ ਇੱਜੜ ਸਨ। ਉਸ ਕੋਲ ਬਹੁਤ ਸਾਰੇ ਗੁਲਾਮ ਵੀ ਸਨ। ਸਾਰੇ
ਫ਼ਿਲਿਸਤੀ ਉਸ ਨਾਲ ਈਰਖਾ ਕਰਦੇ ਸਨ। 15ਇਸ ਲਈ
ਫ਼ਿਲਿਸਤੀ ਲੋਕਾਂ ਨੇ ਉਹ ਸਾਰੇ ਖੂਹ ਤਬਾਹ ਕਰ ਦਿੱਤੇ ਜਿਹੜੇ
ਉਸ ਦੇ ਪਿਤਾ ਅਬਰਾਹਾਮ ਅਤੇ ਉਸਦੇ ਨੌਕਰਾਂ ਨੇ ਬਹੁਤ ਵਰ੍ਹੇ
ਪਹਿਲਾਂ ਉਸਾਰੇ ਸਨ। ਫ਼ਿਲਿਸਤੀਆਂ ਨੇ ਉਹ ਖੂਹ ਮਿੱਟੀ ਨਾਲ
ਪੂਰ ਦਿੱਤੇ। 16ਅਤੇ ਅਬੀਮਲਕ ਨੇ ਇਸਹਾਕ ਨੂੰ ਆਖਿਆ, “ਸਾਡਾ
ਦੇਸ਼ ਛੱਡ ਜਾਹ। ਤੂੰ ਸਾਡੇ ਨਾਲੋਂ ਵੀ ਵਧੇਰੇ ਤਾਕਤਵਰ ਹੋ ਗਿਆ
ਹੈਂ।”

17ਇਸ ਲਈ ਇਸਹਾਕ ਨੇ ਉਹ ਥਾਂ ਛੱਡ ਦਿੱਤੀ ਅਤੇ ਗਰਾਰ
ਦੀ ਛੋਟੀ ਨਦੀ ਦੇ ਕੰਢੇ ਡੇਰਾ ਲਾ ਲਿਆ। ਇਸਹਾਕ ਓਥੇ ਟਿਕ
ਗਿਆ ਅਤੇ ਰਹਿਣ ਲੱਗਾ। 18ਇਸ ਤੋਂ ਢੇਰ ਸਾਰਾ ਸਮਾਂ ਪਹਿਲਾਂ,
ਅਬਰਾਹਾਮ ਨੇ ਬਹੁਤ ਸਾਰੇ ਖੂਹ ਉਸਾਰੇ ਸਨ। ਅਬਰਾਹਾਮ ਦੇ
ਦੇਹਾਂਤ ਤੋਂ ਮਗਰੋਂ ਫ਼ਲਿਸਤੀਆਂ ਨੇ ਖੂਹਾਂ ਨੂੰ ਮਿੱਟੀ ਨਾਲ ਪੂਰ
ਦਿੱਤਾ। ਇਸ ਲਈ ਇਸਹਾਕ ਵਾਪਸ ਗਿਆ ਅਤੇ ਉਸ ਨੇ ਉਹ
ਖੂਹ ਫ਼ੇਰ ਉਸਾਰ ਲਏ। ਇਸਹਾਕ ਨੇ ਉਨ੍ਹਾਂ ਨੂੰ ਉਹੀ ਨਾਮ ਦਿੱਤੇ
ਜਿਹੜੇ ਉਸ ਦੇ ਪਿਤਾ ਨੇ ਦਿੱਤੇ ਸਨ। 19ਇਸਹਾਕ ਦੇ ਨੌਕਰਾਂ ਨੇ
ਵੀ ਛੋਟੀ ਨਦੀ ਦੇ ਕੰਢੇ ਇੱਕ ਖੂਹ ਪੁੱਟਿਆ। ਉਸ ਖੂਹ ਵਿੱਚੋਂ
ਪਾਣੀ ਦਾ ਚਸ਼ਮਾ ਵਗ ਤੁਰਿਆ। 20ਪਰ ਉਹ ਲੋਕ ਜਿਹੜੇ
ਗਰਾਰ ਦੀ ਵਾਦੀ ਵਿੱਚ ਇੱਜੜ ਚਾਰਦੇ ਸਨ ਉਹ ਇਸਹਾਕ ਦੇ
ਨੌਕਰਾਂ ਨਾਲ ਝਗੜਨ ਲੱਗੇ। ਉਨ੍ਹਾਂ ਨੇ ਆਖਿਆ, “ਇਹ ਪਾਣੀ
ਸਾਡਾ ਹੈ।” ਇਸ ਲਈ ਇਸਹਾਕ ਨੇ ਉਸ ਖੂਹ ਦਾ ਨਾਮ ਏਸਕ
ਧਰ ਦਿੱਤਾ। ਉਸ ਨੇ ਇਹ ਨਾਮ ਇਸ ਨੂੰ ਇਸ ਵਾਸਤੇ ਦਿੱਤਾ

ਕਿਉਂ ਕਿ ਇਹੀ ਥਾਂ ਸੀ ਜਿੱਥੇ ਉਨ੍ਹਾਂ ਲੋਕਾਂ ਨੇ ਉਸ ਨਾਲ ਝਗੜਾ
ਕੀਤਾ ਸੀ।
21ਫ਼ੇਰ ਇਸਹਾਕ ਦੇ ਨੌਕਰਾਂ ਨੇ ਇੱਕ ਹੋਰ ਖੂਹ ਪੁੱਟਿਆ। ਉਸ
ਥਾਂ ਦੇ ਲੋਕ ਵੀ ਉਸ ਖੂਹ ਕਾਰਣ ਝਗੜਨ ਲੱਗੇ। ਇਸ ਲਈ
ਇਸਹਾਕ ਨੇ ਉਸ ਖੂਹ ਦਾ ਨਾਮ ਰੱਖਿਆ "ਸਿਟਨਾ"
22ਇਸਹਾਕ ਉਸ ਥਾਂ ਤੋਂ ਪਰ੍ਹਾਂ ਹਟ ਗਿਆ ਅਤੇ ਇੱਕ ਹੋਰ
ਖੂਹ ਪੁੱਟਿਆ। ਕੋਈ ਵੀ ਆਦਮੀ ਉਸ ਖੂਹ ਬਾਰੇ ਉਸ ਨਾਲ
ਝਗੜਾ ਕਰਨ ਲਈ ਨਹੀਂ ਆਇਆ। ਇਸ ਲਈ ਇਸਹਾਕ ਨੇ
ਉਸ ਖੂਹ ਦਾ ਨਾਮ ਰਹੋਬੋਥ ਰੱਖ ਦਿੱਤਾ। ਇਸਹਾਕ ਨੇ ਆਖਿਆ,
"ਹੁਣ ਯਹੋਵਾਹ ਨੇ ਸਾਡੇ ਲਈ ਥਾਂ ਲੱਭ ਲਈ ਹੈ। ਅਸੀਂ ਇਸ ਥਾਂ
ਵਧਾਂ-ਫ਼ੁੱਲਾਂਗੇ ਅਤੇ ਸਫ਼ਲ ਹੋਵਾਂਗੇ।"
23ਉਸ ਥਾਂ ਤੋਂ ਇਸਹਾਕ ਬਏਰਸਬਾ ਚਲਾ ਗਿਆ। 24ਯਹੋਵਾਹ
ਨੇ ਉਸ ਰਾਤ ਇਸਹਾਕ ਨਾਲ ਗੱਲ ਕੀਤੀ। ਯਹੋਵਾਹ ਨੇ ਆਖਿਆ,
"ਮੈਂ ਤੇਰੇ ਪਿਤਾ ਅਬਰਾਹਾਮ ਦਾ ਪਰਮੇਸ਼ੁਰ ਹਾਂ। ਭੈਭੀਤ ਨਾ ਹੋ।
ਮੈਂ ਤੇਰੇ ਨਾਲ ਹਾਂ ਅਤੇ ਮੈਂ ਤੇਰੇ ਉੱਤੇ ਬਖਸ਼ਿਸ਼ ਕਰਾਂਗਾ। ਮੈਂ ਤੇਰੇ
ਪਰਿਵਾਰ ਨੂੰ ਮਹਾਨ ਬਣਾ ਦਿਆਂਗਾ। ਮੈਂ ਅਜਿਹਾ ਆਪਣੇ ਨੌਕਰ
ਅਬਰਾਹਾਮ ਸਦਕਾ ਕਰਾਂਗਾ।" 25ਇਸ ਲਈ ਇਸਹਾਕ ਨੇ ਓਥੇ
ਇੱਕ ਜਗਵੇਦੀ ਉਸਾਰੀ ਅਤੇ ਉਸ ਥਾਂ ਯਹੋਵਾਹ ਦੀ ਉਪਾਸਨਾ
ਕੀਤੀ। ਇਸਹਾਕ ਨੇ ਓਥੇ ਡੇਰਾ ਲਾ ਲਿਆ ਅਤੇ ਉਸ ਦੇ ਨੌਕਰਾਂ
ਨੇ ਇੱਕ ਖੂਹ ਪੁੱਟਿਆ।
26ਅਬੀਮਲਕ ਗਰਾਰ ਤੋਂ ਇਸਹਾਕ ਨੂੰ ਮਿਲਣ ਆਇਆ।
ਅਬੀਮਲਕ ਆਪਣੇ ਨਾਲ ਆਪਣੇ ਸਲਾਹਕਾਰ ਅਹੁੱਜ਼ਥ ਅਤੇ
ਆਪਣੀ ਫ਼ੌਜ਼ ਦੇ ਕਮਾਂਡਰ ਫ਼ੀਕੋਲ ਨੂੰ ਵੀ ਲਿਆਇਆ।
27ਇਸਹਾਕ ਨੇ ਪੁੱਛਿਆ, "ਤੂੰ ਮੈਨੂੰ ਕਿਉਂ ਮਿਲਣ ਆਇਆ
ਹੈਂ? ਪਹਿਲਾਂ ਤੂੰ ਇੰਝ ਵਿਖਾਵਾ ਕੀਤਾ ਜਿਵੇਂ ਤੂੰ ਮੈਨੂੰ ਨਫ਼ਰਤ
ਕੀਤੀ। ਤੂੰ ਤਾਂ ਮੈਨੂੰ ਆਪਣੇ ਦੇਸ਼ ਵਿੱਚੋਂ ਵੀ ਬਾਹਰ ਕੱਢ ਦਿੱਤਾ
ਸੀ।"
28ਉਨ੍ਹਾਂ ਨੇ ਜਵਾਬ ਦਿੱਤਾ, "ਹੁਣ ਅਸੀਂ ਜਾਣਦੇ ਹਾਂ ਕਿ
ਯਹੋਵਾਹ ਤੇਰੇ ਨਾਲ ਹੈ। ਇਸ ਲਈ ਅਸੀਂ ਸੋਚਿਆ ਕਿ ਸਾਨੂੰ
ਤੇਰੇ ਨਾਲ ਇੱਕ ਇਕਰਾਰਨਾਮਾ ਕਰਨਾ ਚਾਹੀਦਾ ਹੈ। 29ਇਕਰਾਰ
ਕਰ ਕਿ ਤੂੰ ਸਾਨੂੰ ਚੋਟ ਨਹੀਂ ਪਹੁੰਚਾਵੇਂਗਾ। ਅਸੀਂ ਤੈਨੂੰ ਨੁਕਸਾਨ
ਨਹੀਂ ਪਹੁੰਚਾਇਆ। ਹੁਣ ਤੈਨੂੰ ਇਕਰਾਰ ਕਰਨਾ ਚਾਹੀਦਾ ਹੈ
ਕਿ ਤੂੰ ਸਾਨੂੰ ਨੁਕਸਾਨ ਨਾ ਪੁਚਾਵੇਂ। ਅਸੀਂ ਤੈਨੂੰ ਜਲਾਵਤਨ
ਕੀਤਾ ਪਰ ਅਸੀਂ ਤੈਨੂੰ ਸ਼ਾਂਤੀ ਨਾਲ ਜਲਾਵਤਨ ਕੀਤਾ। ਹੁਣ
ਇਹ ਗੱਲ ਸਪਸ਼ਟ ਹੈ ਕਿ ਯਹੋਵਾਹ ਨੇ ਤੇਰੇ ਉੱਤੇ ਬਖਸ਼ਿਸ਼ ਕੀਤੀ
ਹੈ।" 30ਇਸ ਲਈ ਇਸਹਾਕ ਨੇ ਉਨ੍ਹਾਂ ਨੂੰ ਇੱਕ ਦਾਅਵਤ ਦਿੱਤੀ।
ਉਨ੍ਹਾਂ ਸਾਰਿਆਂ ਨੇ ਭੋਜਨ ਪਾਣੀ ਛਕਿਆ। 31ਦੂਸਰੀ ਸਵੇਰ ਨੂੰ
ਸੁਵੱਖਤੇ ਹੀ ਹਰ ਬੰਦੇ ਨੇ ਇਕਰਾਰ ਕੀਤਾ ਅਤੇ ਸਹੁੰ ਚੁੱਕੀ। ਫ਼ੇਰ
ਉਹ ਆਦਮੀ ਸ਼ਾਂਤੀ ਨਾਲ ਚਲੇ ਗਏ।
32ਉਸ ਦਿਨ, ਇਸਹਾਕ ਦੇ ਨੌਕਰ ਆਏ ਅਤੇ ਉਨ੍ਹਾਂ ਨੂੰ ਆਪਣੇ
ਪੁੱਟੇ ਹੋਏ ਖੂਹ ਬਾਰੇ ਦੱਸਿਆ। ਨੌਕਰਾਂ ਨੇ ਆਖਿਆ, "ਸਾਨੂੰ ਉਸ
ਖੂਹ ਵਿੱਚ ਪਾਣੀ ਮਿਲਿਆ ਹੈ।" 33ਇਸ ਲਈ ਇਸਹਾਕ ਨੇ
ਉਸ ਖੂਹ ਦਾ ਨਾਮ ਸ਼ਿਬਆਹ ਰੱਖ ਦਿੱਤਾ ਅਤੇ ਉਸ ਸ਼ਹਿਰ ਨੂੰ
ਬਏਰਸਬਾ ਸੱਦਿਆ ਜਾਂਦਾ ਹੈ।

### ਏਸਾਓ ਦੀਆਂ ਪਤਨੀਆਂ

34ਜਦੋਂ ਏਸਾਓ 40 ਵਰ੍ਹਿਆਂ ਦਾ ਹੋਇਆ ਉਸ ਨੇ ਦੋ ਹਿੱਤੀ
ਔਰਤਾਂ ਨਾਲ ਵਿਆਹ ਕਰਵਾਇਆ। ਇੱਕ ਬੇਰੀ ਦੀ ਧੀ ਯਹੂਦਿਥ
ਅਤੇ ਦੂਸਰੀ ਏਲੋਨ ਦੀ ਧੀ ਬਾਸਮਥ ਸੀ। 35ਇਨ੍ਹਾਂ ਸ਼ਾਦੀਆਂ ਨੇ
ਰਿਬਕਾਹ ਅਤੇ ਇਸਹਾਕ ਨੂੰ ਬਹੁਤ ਦੁੱਖ ਪਹੁੰਚਾਇਆ।

### ਵਿਰਸੇ ਦੀਆਂ ਸਮੱਸਿਆਵਾਂ

27 ਇਸਹਾਕ ਬਿਰਧ ਹੋ ਗਿਆ ਅਤੇ ਉਸ ਦੀ ਨਜ਼ਰ
ਕਮਜ਼ੋਰ ਹੋ ਗਈ। ਇੱਕ ਦਿਨ ਉਸ ਨੇ ਆਪਣੇ ਵੱਡੇ
ਪੁੱਤਰ ਏਸਾਓ ਨੂੰ ਆਪਣੇ ਕੋਲ ਬੁਲਾਇਆ। ਇਸਹਾਕ ਨੇ ਆਖਿਆ,
"ਪੁੱਤਰ!"
ਏਸਾਓ ਨੇ ਜਵਾਬ ਦਿੱਤਾ "ਹਾਂ ਜੀ ਮੈਂ ਇੱਥੇ ਹੀ ਹਾਂ।"
2ਇਸਹਾਕ ਨੇ ਆਖਿਆ, "ਮੈਂ ਬਿਰਧ ਹੋ ਗਿਆ ਹਾਂ। ਸ਼ਾਇਦ
ਮੇਰਾ ਛੇਤੀ ਹੀ ਦੇਹਾਂਤ ਹੋ ਜਾਵੇ! 3ਇਸ ਲਈ ਆਪਣਾ ਤੀਰ
ਕਮਾਨ ਚੁੱਕ ਅਤੇ ਸ਼ਿਕਾਰ ਨੂੰ ਜਾਹ। ਮੇਰੇ ਖਾਣ ਲਈ ਇੱਕ
ਜਾਨਵਰ ਮਾਰ ਕੇ ਲਿਆ। 4ਮੇਰੀ ਪਸੰਦ ਦਾ ਭੋਜਨ ਤਿਆਰ
ਕਰ। ਇਸ ਨੂੰ ਮੇਰੇ ਕੋਲ ਲਿਆ ਮੈਂ ਇਸਨੂੰ ਖਾਵਾਂਗਾ। ਫ਼ੇਰ ਮੈਂ
ਮਰਨ ਤੋਂ ਪਹਿਲਾਂ ਤੈਨੂੰ ਅਸੀਸ ਦੇਵਾਂਗਾ।" 5ਇਸ ਲਈ ਏਸਾਓ
ਸ਼ਿਕਾਰ ਤੇ ਚਲਾ ਗਿਆ।

### ਯਾਕੂਬ ਦੀ ਇਸਹਾਕ ਨਾਲ ਚਾਲਾਕੀ

ਜਦੋਂ ਇਸਹਾਕ ਨੇ ਇਹ ਗੱਲਾਂ ਆਪਣੇ ਪੁੱਤਰ ਨੂੰ ਆਖੀਆਂ
ਤਾਂ ਰਿਬਕਾਹ ਸੁਣ ਰਹੀ ਸੀ। 6ਰਿਬਕਾਹ ਨੇ ਆਪਣੇ ਪੁੱਤਰ
ਯਾਕੂਬ ਨੂੰ ਆਖਿਆ, "ਸੁਣ, ਮੈਂ ਤੇਰੇ ਪਿਤਾ ਨੂੰ ਤੇਰੇ ਭਰਾ ਏਸਾਓ
ਨਾਲ ਗੱਲਾਂ ਕਰਦੇ ਸੁਣਿਆ ਹੈ। 7ਤੇਰੇ ਪਿਤਾ ਨੇ ਆਖਿਆ, 'ਇੱਕ
ਜਾਨਵਰ ਨੂੰ ਮਾਰ ਕੇ ਮੇਰੇ ਲਈ ਲਿਆ। ਮੇਰੇ ਲਈ ਭੋਜਨ ਤਿਆਰ
ਕਰ ਤੇ ਮੈਂ ਖਾਵਾਂਗਾ। ਫ਼ੇਰ ਮੈਂ ਮਰਨ ਤੋਂ ਪਹਿਲਾਂ ਤੈਨੂੰ ਯਹੋਵਾਹ
ਦੀ ਹਾਜਰੀ ਵਿੱਚ ਅਸੀਸ ਦੇਵਾਂਗਾ।' 8ਇਸ ਲਈ ਪੁੱਤਰ, ਮੇਰੀ
ਗੱਲ ਸੁਣ ਅਤੇ ਓਹੀ ਕਰ ਜੋ ਮੈਂ ਆਖਦੀ ਹਾਂ। 9ਆਪਣੀਆਂ
ਬੱਕਰੀਆਂ ਵੱਲ ਜਾਹ ਅਤੇ ਮੇਰੇ ਕੋਲ ਦੋ ਜਵਾਨ ਬੱਕਰੀਆਂ ਲੈਕੇ
ਆ। ਮੈਂ ਉਨ੍ਹਾਂ ਨੂੰ ਉਸੇ ਤਰ੍ਹਾਂ ਤਿਆਰ ਕਰਾਂਗੀ ਜਿਵੇਂ ਤੇਰੇ ਪਿਤਾ
ਨੂੰ ਪਸੰਦ ਹੈ। 10ਫ਼ੇਰ ਤੂੰ ਭੋਜਨ ਆਪਣੇ ਪਿਤਾ ਕੋਲ ਲੈ ਜਾਵੀਂ।
ਅਤੇ ਉਹ ਮਰਨ ਤੋਂ ਪਹਿਲਾਂ ਤੈਨੂੰ ਅਸੀਸ ਦੇ ਦੇਵੇਗਾ।"
11ਪਰ ਯਾਕੂਬ ਨੇ ਆਪਣੀ ਮਾਂ ਰਿਬਕਾਹ ਨੂੰ ਆਖਿਆ, "ਮੇਰਾ
ਭਰਾ ਏਸਾਓ ਜੱਤਲ ਬੰਦਾ ਹੈ ਮੈਂ ਉਸ ਵਾਂਗ ਜੱਤਲ ਨਹੀਂ ਹਾਂ।
12ਜੇ ਮੇਰੇ ਪਿਤਾ ਨੇ ਮੈਨੂੰ ਛੂਹ ਲਿਆ, ਉਸ ਨੂੰ ਪਤਾ ਲੱਗ ਜਾਵੇਗਾ
ਕਿ ਮੈਂ ਏਸਾਓ ਨਹੀਂ ਹਾਂ। ਫ਼ੇਰ ਉਹ ਮੈਨੂੰ ਅਸੀਸ ਨਹੀਂ ਦੇਵੇਗਾ,
ਇਸ ਦੀ ਬਜਾਇ ਉਹ ਮੈਨੂੰ ਸਰਾਪ ਦੇ ਦੇਵੇਗਾ ਕਿਉਂ ਕਿ ਮੈਂ
ਉਸ ਨਾਲ ਧੋਖਾ ਕਰਨ ਦੀ ਕੋਸ਼ਿਸ਼ ਕੀਤੀ।"
13ਇਸ ਲਈ ਰਿਬਕਾਹ ਨੇ ਉਸ ਨੂੰ ਆਖਿਆ, "ਜੇ ਕੋਈ ਔਕੜ
ਪੇਸ਼ ਆਈ ਤਾਂ ਮੈਂ ਸਾਰਾ ਦੋਸ਼ ਆਪਣੇ ਸਿਰ ਲੈ ਲਵਾਂਗੀ ਜੋ ਕੁਝ
ਮੈਂ ਆਖਿਆ ਹੈ ਓਹੀ ਕਰ। ਜਾ ਮੇਰੇ ਲਈ ਬੱਕਰੀਆਂ ਲੈ ਕੇ
ਆ।"

14ਇਸ ਤਰ੍ਹਾਂ ਯਾਕੂਬ ਬਾਹਰ ਚਲਾ ਗਿਆ ਅਤੇ ਦੋ ਬੱਕਰੀਆਂ ਲੈ ਕੇ ਆਪਣੀ ਮਾਂ ਕੋਲ ਆਇਆ। ਉਸ ਦੀ ਮਾਂ ਨੇ ਬੱਕਰੀਆਂ ਨੂੰ ਅਜਿਹੇ ਖਾਸ ਢੰਗ ਨਾਲ ਰਿੰਨ੍ਹਿਆਂ ਜਿਸ ਨੂੰ ਇਸਹਾਕ ਪਸੰਦ ਕਰਦਾ ਸੀ। 15ਫ਼ੇਰ ਰਿਬਕਾਹ ਨੇ ਓਹੋ ਕੱਪੜੇ ਕੱਢੇ ਜਿਨ੍ਹਾਂ ਨੂੰ ਉਸ ਦਾ ਵੱਡਾ ਪੁੱਤਰ ਏਸਾਓ ਪਹਿਨਣਾ ਪਸੰਦ ਕਰਦਾ ਸੀ। ਰਿਬਕਾਹ ਨੇ ਇਹ ਕੱਪੜੇ ਛੋਟੇ ਪੁੱਤਰ ਯਾਕੂਬ ਨੂੰ ਪਹਿਨਾ ਦਿੱਤੇ। 16ਰਿਬਕਾਹ ਨੇ ਬੱਕਰੀਆਂ ਦੀਆਂ ਖੱਲਾਂ ਲਈਆਂ ਅਤੇ ਉਨ੍ਹਾਂ ਨੂੰ ਯਾਕੂਬ ਦੇ ਹੱਥਾਂ ਅਤੇ ਉਸਦੀ ਗਰਦਨ ਦੇ ਕੂਲੇ ਹਿੱਸੇ ਉੱਤੇ ਪਾ ਦਿੱਤੀਆਂ। 17ਫ਼ੇਰ ਰਿਬਕਾਹ ਨੇ ਕੁਝ ਮਾਸ ਅਤੇ ਕੁਝ ਰੋਟੀਆਂ ਵੀ ਬਣਾਈਆਂ ਅਤੇ ਯਾਕੂਬ ਨੂੰ ਫ਼ੜਾ ਦਿੱਤੀਆਂ।

18ਯਾਕੂਬ ਆਪਣੇ ਪਿਤਾ ਕੋਲ ਗਿਆ ਅਤੇ ਆਖਿਆ, "ਪਿਤਾ ਜੀ।" ਉਸਦੇ ਪਿਤਾ ਨੇ ਆਖਿਆ, "ਹਾਂ, ਪੁੱਤਰ ਕਿਹੜਾ ਹੈਂ ਤੂੰ?"

19ਯਾਕੂਬ ਨੇ ਆਪਣੇ ਪਿਤਾ ਨੂੰ ਆਖਿਆ, "ਮੈਂ ਏਸਾਓ ਹਾਂ ਤੁਹਾਡਾ ਪਲੇਠਾ ਪੁੱਤਰ ਮੈਂ ਓਸੇ ਤਰ੍ਹਾਂ ਕੀਤਾ ਹੈ ਜਿਵੇਂ ਤੁਸੀਂ ਆਖਿਆ ਸੀ। ਹੁਣ ਉੱਠ ਕੇ ਬੈਠ ਜਾਓ ਅਤੇ ਉਨ੍ਹਾਂ ਪਸ਼ੂਆਂ ਨੂੰ ਛਕ ਲਵੋ ਜਿਨ੍ਹਾਂ ਦਾ ਮੈਂ ਤੁਹਾਡੇ ਲਈ ਸ਼ਿਕਾਰ ਕੀਤਾ ਹੈ। ਫ਼ੇਰ ਤੁਸੀਂ ਮੈਨੂੰ ਅਸੀਸ ਦੇ ਸਕਦੇ ਹੋਂ।"

20ਪਰ ਇਸਹਾਕ ਨੇ ਆਪਣੇ ਪੁੱਤਰ ਨੂੰ ਆਖਿਆ, "ਤੂੰ ਇੰਨੀ ਛੇਤੀ ਜਾਨਵਰ ਦਾ ਸ਼ਿਕਾਰ ਕਿਵੇਂ ਕਰ ਲਿਆ?"

ਯਾਕੂਬ ਨੇ ਜਵਾਬ ਦਿੱਤਾ, "ਕਿਉਂ ਕਿ ਯਹੋਵਾਹ ਤੇਰੇ ਪਰਮੇਸ਼ੁਰ ਨੇ ਮੈਨੂੰ ਕਾਮਯਾਬ ਕਰ ਦਿੱਤਾ।"

21ਫ਼ੇਰ ਇਸਹਾਕ ਨੇ ਯਾਕੂਬ ਨੂੰ ਆਖਿਆ, "ਮੇਰੇ ਨੇੜੇ ਆ ਤਾਂ ਜੋ ਮੈਂ ਤੈਨੂੰ ਮਹਿਸੂਸ ਕਰ ਸਕਾਂ। ਪੁੱਤਰ ਜੇ ਮੈਂ ਮਹਿਸੂਸ ਕਰਾਂਗਾ ਤਾਂ ਮੈਨੂੰ ਪਤਾ ਲੱਗ ਜਾਵੇਗਾ ਕਿ ਤੂੰ ਸੱਚਮੁੱਚ ਮੇਰਾ ਪੁੱਤਰ ਏਸਾਓ ਹੀ ਹੈਂ।"

22ਇਸ ਲਈ ਯਾਕੂਬ ਆਪਣੇ ਪਿਤਾ ਕੋਲ ਚਲਾ ਗਿਆ। ਇਸਹਾਕ ਨੇ ਉਸ ਨੂੰ ਟੋਹਿਆ ਅਤੇ ਆਖਿਆ, "ਤੇਰੀ ਆਵਾਜ਼ ਤਾਂ ਯਾਕੂਬ ਵਰਗੀ ਲਗਦੀ ਹੈ। ਪਰ ਤੇਰੀਆਂ ਬਾਹਾਂ ਏਸਾਓ ਦੀਆਂ ਬਾਹਾਂ ਵਾਂਗ ਜੱਤਲ ਹਨ।" 23ਇਸਹਾਕ ਨੂੰ ਪਤਾ ਨਾ ਲੱਗ ਸਕਿਆ ਕਿ ਉਹ ਯਾਕੂਬ ਸੀ ਕਿਉਂ ਕਿ ਉਸ ਦੀਆਂ ਬਾਹਾਂ ਏਸਾਓ ਵਾਂਗ ਜੱਤਲ ਸਨ। ਇਸ ਲਈ ਯਾਕੂਬ ਨੇ ਇਸਹਾਕ ਨੂੰ ਅਸੀਸ ਦੇ ਦਿੱਤੀ।

24ਇਸਹਾਕ ਨੇ ਆਖਿਆ, "ਕੀ ਤੂੰ ਸੱਚਮੁੱਚ ਮੇਰਾ ਪੁੱਤਰ ਏਸਾਓ ਹੀ ਹੈਂ?" ਯਾਕੂਬ ਨੇ ਜਵਾਬ ਦਿੱਤਾ, "ਹਾਂ ਜੀ, ਮੈਂ ਹੀ ਹਾਂ।"

### ਯਾਕੂਬ ਲਈ "ਅਸੀਸਾਂ"

25ਫ਼ੇਰ ਇਸਹਾਕ ਨੇ ਉਸ ਨੂੰ ਆਖਿਆ, "ਮੇਰੇ ਲਈ ਭੋਜਨ ਲੈ ਆ। ਮੈਂ ਇਸ ਨੂੰ ਖਾਵਾਂਗਾ ਅਤੇ ਤੈਨੂੰ ਅਸੀਸਾਂ ਦੇਵਾਂਗਾ।" ਇਸ ਲਈ ਯਾਕੂਬ ਨੇ ਉਸ ਨੂੰ ਭੋਜਨ ਦਿੱਤਾ ਅਤੇ ਉਸ ਨੇ ਖਾ ਲਿਆ। ਫ਼ੇਰ ਯਾਕੂਬ ਨੇ ਉਸ ਨੂੰ ਕੁਝ ਮੈਅ ਦਿੱਤੀ ਅਤੇ ਉਸ ਨੇ ਪੀ ਲਈ।

26ਫ਼ੇਰ ਇਸਹਾਕ ਨੇ ਉਸ ਨੂੰ ਆਖਿਆ, "ਪੁੱਤਰ, ਨੇੜੇ ਆ ਅਤੇ ਮੈਨੂੰ ਚੁੰਮ।" 27ਇਸ ਲਈ ਯਾਕੂਬ ਆਪਣੇ ਪਿਤਾ ਕੋਲ ਗਿਆ ਅਤੇ ਉਸ ਨੂੰ ਚੁੰਮਿਆ। ਇਸਹਾਕ ਨੇ ਏਸਾਓ ਦੇ ਕੱਪੜੇ ਸੁੰਘੇ ਅਤੇ ਉਸਨੂੰ ਅਸੀਸ ਦਿੱਤੀ। ਇਸਹਾਕ ਨੇ ਆਖਿਆ,

"ਮੇਰਾ ਪੁੱਤਰ ਇੱਕ ਖੇਤ ਵਾਂਗ ਸੁਗੰਧਿਤ ਹੈ ਜਿਸ ਨੂੰ ਯਹੋਵਾਹ ਨੇ ਅਸੀਸ ਦਿੱਤੀ ਹੈ।

28ਯਹੋਵਾਹ ਤੈਨੂੰ ਅਕਾਸ਼ ਤੋਂ ਤਰੇਲ ਦੇਵੇ ਤਾਂ ਜੋ ਤੇਰੇ ਕੋਲ ਕਾਫ਼ੀ ਅਨਾਜ਼ ਅਤੇ ਮੈਅ ਹੋਵੇ।

29ਸਾਰੇ ਲੋਕ ਤੇਰੀ ਸੇਵਾ ਕਰਨ। ਬਹੁਤ ਸਾਰੀਆਂ ਕੌਮਾਂ ਤੇਰੇ ਅੱਗੇ ਸਿਰ ਝੁਕਾਉਣ, ਤੂੰ ਆਪਣੇ ਭਰਾਵਾਂ ਨਾਲੋਂ ਮਹਾਨ ਹੋਵੇਂਗਾ। ਤੇਰੀ ਮਾਂ ਦੇ ਪੁੱਤਰ, ਝੁਕਣਗੇ ਅਤੇ ਤੇਰਾ ਹੁਕਮ ਮੰਨਣਗੇ।

ਜਿਹੜਾ ਵੀ ਤੈਨੂੰ ਸਰਾਪ ਦੇਵੇਗਾ ਖੁਦ ਹੀ ਸਰਾਪਿਆ ਜਾਵੇਗਾ। ਜਿਹੜਾ ਵੀ ਤੈਨੂੰ ਅਸੀਸ ਦੇਵੇਗਾ, ਉਹ ਅਸੀਸਮਈ ਹੋਵੇਗਾ।

### ਏਸਾਓ ਦੀਆਂ "ਅਸੀਸਾਂ"

30ਇਸਹਾਕ ਯਾਕੂਬ ਨੂੰ ਅਸੀਸਾਂ ਦੇ ਹਟਿਆ। ਫ਼ੇਰ ਜਿਵੇਂ ਹੀ ਯਾਕੂਬ ਆਪਣੇ ਪਿਤਾ ਇਸਹਾਕ ਕੋਲੋਂ ਗਿਆ, ਏਸਾਓ ਸ਼ਿਕਾਰ ਤੋਂ ਵਾਪਸ ਆ ਗਿਆ। 31ਏਸਾਓ ਨੇ ਓਸੇ ਖਾਸ ਤਰ੍ਹਾਂ ਨਾਲ ਭੋਜਨ ਪਕਾਇਆ ਜਿਸ ਨੂੰ ਉਸ ਦਾ ਪਿਤਾ ਪਸੰਦ ਕਰਦਾ ਸੀ। ਏਸਾਓ ਇਸ ਨੂੰ ਆਪਣੇ ਪਿਤਾ ਕੋਲ ਲੈ ਆਇਆ। ਉਸ ਨੇ ਆਪਣੇ ਪਿਤਾ ਨੂੰ ਆਖਿਆ, "ਪਿਤਾ ਜੀ ਮੈਂ ਤੁਹਾਡਾ ਪੁੱਤਰ ਹਾਂ। ਉੱਠੋ ਅਤੇ ਮਾਸ ਖਾ ਲਵੋ ਜਿਸ ਦਾ ਮੈਂ ਤੁਹਾਡੇ ਲਈ ਸ਼ਿਕਾਰ ਕਰਕੇ ਲਿਆਇਆ ਹਾਂ। ਫ਼ੇਰ ਤੁਸੀਂ ਮੈਨੂੰ ਅਸੀਸਾਂ ਦੇਵੋਂਗੇ।"

32ਪਰ ਇਸਹਾਕ ਨੇ ਉਸ ਨੂੰ ਆਖਿਆ, "ਕੌਣ ਹੈਂ ਤੂੰ?"

ਉਸ ਨੇ ਜਵਾਬ ਦਿੱਤਾ, "ਮੈਂ ਤੁਹਾਡਾ ਪੁੱਤਰ ਹਾਂ — ਤੁਹਾਡਾ ਪਲੇਠਾ ਪੁੱਤਰ — ਏਸਾਓ।"

33ਫ਼ਿਰ ਇਸਹਾਕ ਨੂੰ ਇੰਨਾ ਗੁੱਸਾ ਆਇਆ ਕਿ ਉਹ ਹਿੰਸਾ ਨਾਲ ਕੰਬਣ ਲੱਗ ਪਿਆ ਅਤੇ ਉਹ ਚਿੱਲਾਇਆ, "ਤਾਂ ਫ਼ੇਰ ਉਹ ਕੌਣ ਸੀ ਜਿਹੜਾ ਤੇਰੇ ਤੋਂ ਪਹਿਲਾਂ ਭੋਜਨ ਪਕਾ ਕੇ ਮੇਰੇ ਲਈ ਲਿਆਇਆ? ਮੈਂ ਭੋਜਨ ਛਕ ਲਿਆ ਤੇ ਉਸ ਨੂੰ ਅਸੀਸਾਂ ਦੇ ਦਿੱਤੀਆਂ ਹਨ। ਹੁਣ ਅਸੀਸਾਂ ਉਸ ਦੀਆਂ ਹੋ ਚੁੱਕੀਆਂ ਹਨ।

34ਏਸਾਓ ਨੇ ਆਪਣੇ ਪਿਤਾ ਦੇ ਸ਼ਬਦ ਸੁਣੇ। ਉਹ ਜ਼ਾਰੋ-ਜ਼ਾਰ ਰੋਇਆ। ਉਸ ਨੇ ਆਪਣੇ ਪਿਤਾ ਨੂੰ ਆਖਿਆ, "ਤਾਂ ਪਿਤਾ ਜੀ, ਮੈਨੂੰ ਵੀ ਅਸੀਸ ਦਿਓ।"

35ਇਸਹਾਕ ਨੇ ਆਖਿਆ, "ਤੇਰੇ ਭਰਾ ਨੇ ਮੇਰੇ ਨਾਲ ਚਾਲਾਕੀ ਕੀਤੀ! ਉਹ ਆਇਆ ਤੇ ਤੇਰੀਆਂ ਅਸੀਸਾਂ ਲੈ ਗਿਆ।"

36ਏਸਾਓ ਨੇ ਆਖਿਆ, "ਉਸਦਾ ਨਾਮ ਯਾਕੂਬ ਹੈ 'ਚਲਾਕੂ' ਇਹੀ ਨਾਮ ਉਸ ਲਈ ਢੁਕਦਾ ਹੈ। ਉਸ ਨੇ ਦੋ ਵਾਰੀ ਮੈਨੂੰ ਧੋਖਾ ਦਿੱਤਾ ਹੈ ਉਸ ਨੇ ਮੇਰੇ ਕੋਲੋਂ ਮੇਰੇ ਪਲੇਠਾ ਪੁੱਤਰ ਹੋਣ ਦੇ ਹੱਕ ਖੋਹ ਲਏ। ਤੇ ਹੁਣ ਉਸ ਨੇ ਮੇਰੀਆਂ ਅਸੀਸਾਂ ਵੀ ਖੋਹ ਲਈਆਂ ਹਨ।" ਫ਼ੇਰ ਏਸਾਓ ਨੇ ਆਖਿਆ, "ਕੀ ਤੇਰੇ ਕੋਲ ਮੇਰੇ ਲਈ ਕੋਈ ਅਸੀਸ ਬਚੀ ਹੈ?"

37ਇਸਹਾਕ ਨੇ ਆਖਿਆ, "ਮੈਂ ਯਾਕੂਬ ਨੂੰ ਤੇਰੇ ਉੱਤੇ ਹਕੂਮਤ ਕਰਨ ਦੀ ਸ਼ਕਤੀ ਦੇ ਚੁੱਕਾ ਹਾਂ। ਮੈਂ ਉਸ ਦੇ ਸਾਰੇ ਭਰਾਵਾਂ ਨੂੰ ਉਸ ਦੇ ਸੇਵਕ ਹੋਣ ਲਈ ਦੇ ਦਿੱਤਾ ਹੈ। ਮੈਂ ਉਸ ਨੂੰ ਬਹੁਤ ਸਾਰਾ ਅਨਾਜ਼ ਅਤੇ ਮੈਅ ਦੇ ਚੁੱਕਿਆ ਹਾਂ। ਪੁੱਤਰ, ਮੈਂ ਹੁਣ ਤੇਰੇ ਵਾਸਤੇ ਕੀ ਕਰ ਸਕਦਾ ਹਾਂ?"

38ਪਰ ਏਸਾਓ ਆਪਣੇ ਪਿਤਾ ਨੂੰ ਅਰਜੋਈਆਂ ਕਰਦਾ ਰਿਹਾ।
"ਕੀ ਤੁਹਾਡੇ ਕੋਲ ਇੱਕ ਹੀ ਅਸੀਸ ਹੈ, ਪਿਤਾ ਜੀ? ਪਿਤਾ ਜੀ ਮੈਨੂੰ
ਵੀ ਅਸੀਸ ਦੇਵੋ!" ਏਸਾਓ ਰੋਣ ਲੱਗ ਪਿਆ।

39ਤਾਂ ਇਸਹਾਕ ਨੇ ਉਸ ਨੂੰ ਆਖਿਆ,

"ਤੂੰ ਉਪਜਾਊ ਜ਼ਮੀਨ ਅਤੇ ਅਕਾਸ਼ ਦੀ ਤਰੇਲ ਤੋਂ ਦੂਰ ਰਹੇਂਗਾ।
40ਤੂੰ ਆਪਣੀ ਤਲਵਾਰ ਨਾਲ ਲੜ ਕੇ ਜਿਉਂਵੇਂਗਾ ਅਤੇ ਤੂੰ
ਆਪਣੇ ਭਰਾ ਦਾ ਗੁਲਾਮ ਹੋਵੇਂਗਾ। ਪਰ ਤੇਰੇ ਸੰਘਰਸ਼ ਤੋਂ ਬਾਅਦ,
ਤੂੰ ਉਸ ਦੇ ਕਾਬੂ ਵਿੱਚੋਂ ਨਿਕਲ ਆਵੇਂਗਾ।"

41ਇਸ ਤੋਂ ਮਗਰੋਂ, ਇਸ ਅਸੀਸ ਦੇ ਕਾਰਣ ਏਸਾਓ ਯਾਕੂਬ
ਦੇ ਖਿਲਾਫ਼ ਖਾਰ ਖਾਣ ਲੱਗ ਪਿਆ। ਏਸਾਓ ਨੇ ਆਪਣੇ-ਆਪ
'ਚ ਸੋਚਿਆ, "ਛੇਤੀ ਹੀ ਮੇਰੇ ਪਿਤਾ ਦਾ ਦੇਹਾਂਤ ਹੋ ਜਾਵੇਗਾ ਅਤੇ
ਉਸ ਦੇ ਲਈ ਸੋਗ ਦਾ ਸਮਾਂ ਹੋਵੇਗਾ। ਪਰ ਇਸ ਤੋਂ ਬਾਦ ਮੈਂ
ਯਾਕੂਬ ਨੂੰ ਮਾਰ ਦਿਆਂਗਾ।"

42ਰਿਬਕਾਹ ਨੇ ਏਸਾਓ ਦੀ ਯਾਕੂਬ ਨੂੰ ਮਾਰਨ ਦੀ ਯੋਜਨਾ
ਬਾਰੇ ਸੁਣ ਲਿਆ। ਉਸ ਨੇ ਯਾਕੂਬ ਨੂੰ ਸੱਦਿਆ ਤੇ ਆਖਿਆ,
"ਸੁਣ, ਤੇਰਾ ਭਰਾ ਏਸਾਓ ਤੈਨੂੰ ਮਾਰਨ ਦੀਆਂ ਵਿਉਂਤਾ ਬਣਾ
ਰਿਹਾ ਹੈ। 43ਇਸ ਲਈ, ਪੁੱਤਰ ਓਹੀ ਕਰ ਜੋ ਮੈਂ ਆਖਦੀ ਹਾਂ।
ਮੇਰਾ ਭਰਾ ਲਾਬਾਨ, ਹਾਰਾਨ ਵਿੱਚ ਰਹਿੰਦਾ ਹੈ। ਉਸ ਕੋਲ ਚਲਿਆ
ਜਾਹ ਤੇ ਛੁਪ ਜਾਹ। 44ਕੁਝ ਦਿਨਾਂ ਲਈ ਉਸ ਕੋਲ ਰਹਿ। ਓਨਾ
ਚਿਰ ਤੱਕ ਉਸ ਕੋਲ ਰਹਿ ਜਦੋਂ ਤੱਕ ਤੇਰੇ ਭਰਾ ਦਾ ਗੁੱਸਾ ਟਲ
ਨਹੀਂ ਜਾਂਦਾ। 45ਕੁਝ ਸਮੇਂ ਬਾਦ, ਤੇਰਾ ਭਰਾ ਭੁੱਲ ਜਾਵੇਗਾ ਕਿ
ਤੂੰ ਉਸ ਨਾਲ ਕੀ ਸਲੂਕ ਕੀਤਾ ਸੀ। ਫ਼ੇਰ ਮੈਂ ਤੈਨੂੰ ਵਾਪਸ ਲਿਆਉਣ
ਲਈ ਇੱਕ ਨੌਕਰ ਨੂੰ ਭੇਜਾਂਗੀ। ਮੈਂ ਇੱਕੋ ਦਿਨ ਤੁਹਾਨੂੰ ਦੋਹਾਂ ਨੂੰ
ਨਹੀਂ ਗੁਆਉਣਾ ਚਾਹੁੰਦੀ।"

46ਫ਼ੇਰ ਰਿਬਕਾਹ ਨੇ ਇਸਹਾਕ ਨੂੰ ਆਖਿਆ, "ਮੈਂ ਏਸਾਓ
ਦੀਆਂ ਹਿੱਤੀ ਵਹੁਟੀਆਂ ਦੇ ਆਸ-ਪਾਸ ਰਹਿਣ ਤੋਂ ਨਫ਼ਰਤ ਕਰਦੀ
ਹਾਂ। ਕਿਉਂ ਕਿ ਉਹ ਸਾਡੇ ਲੋਕਾਂ ਵਿੱਚੋਂ ਨਹੀਂ ਹਨ। ਯਾਕੂਬ ਦੇ
ਇਨ੍ਹਾਂ ਔਰਤਾਂ ਵਿੱਚੋਂ ਕਿਸੇ ਇੱਕ ਨਾਲ ਸ਼ਾਦੀ ਕਰਨ ਨਾਲੋਂ ਚੰਗਾ
ਹੈ ਕਿ ਮੈਂ ਮਰ ਜਾਵਾਂ।"

## ਯਾਕੂਬ ਵਹੁਟੀ ਲੱਭਦਾ

28 ਇਸਹਾਕ ਨੇ ਯਾਕੂਬ ਨੂੰ ਸੱਦਿਆ ਤੇ ਉਸਨੂੰ ਅਸੀਸ
ਦਿੱਤੀ। ਫ਼ੇਰ ਇਸਹਾਕ ਨੇ ਉਸ ਨੂੰ ਆਦੇਸ਼ ਦਿੱਤਾ।
ਇਸਹਾਕ ਨੇ ਆਖਿਆ, "ਤੈਨੂੰ ਕਿਸੇ ਕਨਾਨੀ ਔਰਤ ਨਾਲ ਸ਼ਾਦੀ
ਨਹੀਂ ਕਰਨੀ ਚਾਹੀਦੀ। 2ਇਸ ਲਈ ਇਹ ਥਾਂ ਛੱਡ ਦੇ ਅਤੇ
ਪਦਨ ਅਰਾਮ ਨੂੰ ਚਲਿਆ ਜਾਹ। ਆਪਣੇ ਨਾਨੇ ਬਥੂਏਲ ਦੇ
ਘਰ ਚਲਿਆ ਜਾਹ। ਓਥੇ ਤੇਰਾ ਮਾਮਾ ਲਾਬਾਨ ਰਹਿੰਦਾ ਹੈ। ਉਸ
ਦੀ ਕਿਸੇ ਇੱਕ ਧੀ ਨਾਲ ਵਿਆਹ ਕਰਵਾ ਲੈ। 3ਮੈਂ ਪ੍ਰਾਰਥਨਾ
ਕਰਦਾ ਹਾਂ ਕਿ ਸਰਬ ਸ਼ਕਤੀਮਾਨ ਪਰਮੇਸ਼ੁਰ ਤੈਨੂੰ ਅਸੀਸ ਦੇਵੇ
ਅਤੇ ਤੈਨੂੰ ਬਹੁਤ ਸਾਰੀ ਸੰਤਾਨ ਦੇਵੇ। ਮੈਂ ਪ੍ਰਾਰਥਨਾ ਕਰਦਾ ਹਾਂ
ਕਿ ਤੂੰ ਇੱਕ ਮਹਾਨ ਕੌਮ ਦਾ ਪਿਤਾ ਬਣੇਂ। 4ਮੈਂ ਪ੍ਰਾਰਥਨਾ ਕਰਦਾ
ਹਾਂ ਕਿ ਪਰਮੇਸ਼ੁਰ ਤੈਨੂੰ ਅਤੇ ਤੇਰੇ ਬੱਚਿਆਂ ਨੂੰ ਓਸੇ ਤਰ੍ਹਾਂ ਦੀ
ਅਸੀਸ ਦੇਵੇ ਜਿਸ ਤਰ੍ਹਾਂ ਦੀ ਉਸ ਨੇ ਅਬਰਾਹਾਮ ਨੂੰ ਦਿੱਤੀ ਸੀ।
ਅਤੇ ਮੈਂ ਪ੍ਰਾਰਥਨਾ ਕਰਦਾ ਹਾਂ ਕਿ ਜਿਸ ਧਰਤੀ ਤੇ ਤੂੰ ਰਹਿੰਦਾ ਹੈਂ
ਤੂੰ ਉਸ ਦਾ ਮਾਲਿਕ ਹੋਵੇਂ। ਇਹ ਓਹੀ ਧਰਤੀ ਹੈ ਜਿਹੜੀ ਪਰਮੇਸ਼ੁਰ
ਨੇ ਅਬਰਾਹਾਮ ਨੂੰ ਦਿੱਤੀ ਸੀ।"

5ਇਸ ਲਈ ਇਸਹਾਕ ਨੇ ਯਾਕੂਬ ਨੂੰ ਰਿਬਕਾਹ ਦੇ ਭਰਾ ਕੋਲ
ਪਦਨ ਅਰਾਮ ਭੇਜ ਦਿੱਤਾ। ਇਸ ਤਰ੍ਹਾਂ ਯਾਕੂਬ ਆਰਾਮੀ ਬਥੂਏਲ
ਦੇ ਪੁੱਤਰ, ਲਾਬਾਨ ਕੋਲ ਚਲਾ ਗਿਆ। ਲਾਬਾਨ ਰਿਬਕਾਹ ਦਾ
ਭਰਾ ਸੀ। ਰਿਬਕਾਹ ਯਾਕੂਬ ਅਤੇ ਏਸਾਓ ਦੀ ਮਾਂ ਸੀ।

6ਏਸਾਓ ਨੂੰ ਪਤਾ ਲੱਗਿਆ ਕਿ ਉਸ ਦੇ ਪਿਤਾ ਨੇ ਯਾਕੂਬ ਨੂੰ
ਅਸੀਸ ਦਿੱਤੀ ਹੈ। ਅਤੇ ਏਸਾਓ ਨੂੰ ਪਤਾ ਲੱਗਿਆ ਕਿ ਇਸਹਾਕ
ਨੇ ਯਾਕੂਬ ਨੂੰ ਵਹੁਟੀ ਲੱਭਣ ਲਈ ਪਦਨ ਅਰਾਮ ਭੇਜ ਦਿੱਤਾ
ਹੈ। ਏਸਾਓ ਨੂੰ ਪਤਾ ਲੱਗਿਆ ਕਿ ਇਸਹਾਕ ਨੇ ਯਾਕੂਬ ਨੂੰ ਆਦੇਸ਼
ਦਿੱਤਾ ਹੈ ਕਿ ਉਹ ਕਨਾਨੀ ਔਰਤ ਨਾਲ ਸ਼ਾਦੀ ਨਾ ਕਰੇ। 7ਅਤੇ
ਏਸਾਓ ਨੂੰ ਪਤਾ ਲੱਗਿਆ ਕਿ ਯਾਕੂਬ ਆਪਣੇ ਮਾਤਾ ਪਿਤਾ ਦੀ
ਆਗਿਆ ਮੰਨ ਕੇ ਪਦਨ ਅਰਾਮ ਚਲਿਆ ਗਿਆ ਸੀ। 8ਏਸਾਓ
ਨੂੰ ਇਸਤੋਂ ਪਤਾ ਲੱਗਿਆ ਕਿ ਉਸ ਦਾ ਪਿਤਾ ਇਹ ਨਹੀਂ ਚਾਹੁੰਦਾ
ਕਿ ਉਸ ਦੇ ਪੁੱਤਰ ਕਨਾਨੀ ਔਰਤਾਂ ਨਾਲ ਵਿਆਹ ਕਰਨ। 9ਏਸਾਓ
ਦੇ ਪਹਿਲਾਂ ਹੀ ਦੋ ਪਤਨੀਆਂ ਸਨ। ਪਰ ਉਹ ਇਸਮਾਏਲ ਕੋਲ
ਗਿਆ ਅਤੇ ਇੱਕ ਹੋਰ ਔਰਤ ਨਾਲ ਸ਼ਾਦੀ ਕਰ ਲਈ। ਉਸ ਨੇ
ਇਸਮਾਏਲ ਦੀ ਧੀ, ਮਹਲਥ, ਨਾਲ ਸ਼ਾਦੀ ਕਰ ਲਈ। ਇਸਮਾਏਲ
ਅਬਰਾਹਾਮ ਦਾ ਪੁੱਤਰ ਸੀ। ਮਹਲਥ ਨਬਾਯੋਥ ਦੀ ਭੈਣ ਸੀ।

## ਪਰਮੇਸ਼ੁਰ ਦਾ ਘਰ — ਬੈਤਏਲ

10ਯਾਕੂਬ ਨੇ ਬਏਰਸਬਾ ਛੱਡ ਦਿੱਤਾ ਅਤੇ ਹਾਰਾਨ ਨੂੰ ਚਲਾ
ਗਿਆ। 11ਜਦੋਂ ਹਾਲੇ ਯਾਕੂਬ ਸਫ਼ਰ ਵਿੱਚ ਸੀ, ਕਿ ਸੂਰਜ ਛਿਪ
ਗਿਆ। ਇਸ ਲਈ ਯਾਕੂਬ ਰਾਤ ਕੱਟਣ ਲਈ ਕਿਸੇ ਥਾਂ ਚਲਾ
ਗਿਆ। ਯਾਕੂਬ ਨੇ ਉਸ ਥਾਵੇਂ ਇੱਕ ਚੱਟਾਨ ਦੇਖੀ ਅਤੇ ਉਸ
ਉੱਤੇ ਸਿਰ ਰੱਖ ਕੇ ਸੌਂ ਗਿਆ। 12ਯਾਕੂਬ ਨੂੰ ਇੱਕ ਸੁਪਨਾ ਆਇਆ।
ਉਸ ਨੂੰ ਸੁਪਨਾ ਆਇਆ ਕਿ ਇੱਕ ਪੌੜੀ ਸੀ ਜਿਹੜੀ ਧਰਤੀ
ਉੱਤੇ ਲੱਗੀ ਹੋਈ ਸੀ ਅਤੇ ਅਕਾਸ਼ ਤੱਕ ਜਾਂਦੀ ਸੀ। ਯਾਕੂਬ ਨੇ
ਪਰਮੇਸ਼ੁਰ ਦੇ ਦੂਤਾਂ ਨੂੰ ਇਸ ਪੌੜੀ ਤੇ ਚੜ੍ਹਦਿਆਂ ਉੱਤਰਦਿਆਂ
ਦੇਖਿਆ। 13ਅਤੇ ਫ਼ੇਰ ਯਾਕੂਬ ਨੇ ਯਹੋਵਾਹ ਨੂੰ ਪੌੜੀ ਲਾਗੇ
ਖਲੋਤਿਆਂ ਦੇਖਿਆ। ਯਹੋਵਾਹ ਨੇ ਆਖਿਆ, "ਮੈਂ ਤੇਰੇ ਦਾਦੇ,
ਅਬਰਾਹਾਮ ਦਾ ਯਹੋਵਾਹ ਪਰਮੇਸ਼ੁਰ ਹਾਂ। ਮੈਂ ਇਸਹਾਕ ਦਾ
ਪਰਮੇਸ਼ੁਰ ਹਾਂ। ਮੈਂ ਤੈਨੂੰ ਇਹ ਧਰਤੀ ਦੇਵਾਂਗਾ ਜਿਸ ਉੱਤੇ ਤੂੰ
ਹੁਣ ਲੇਟਿਆ ਹੋਇਆ ਹੈਂ। ਮੈਂ ਇਹ ਧਰਤੀ ਤੈਨੂੰ ਅਤੇ ਤੇਰੇ
ਬੱਚਿਆਂ ਨੂੰ ਦੇਵਾਂਗਾ। 14ਤੇਰੇ ਬਹੁਤ ਸਾਰੇ ਉੱਤਰਾਧਿਕਾਰੀ
ਹੋਣਗੇ। ਉਹ ਇੰਨੇ ਹੋਣਗੇ ਜਿੰਨੇ ਧਰਤੀ ਉੱਤੇ ਮਿੱਟੀ ਦੇ ਕਣ
ਹਨ। ਉਹ ਪੂਰਬ ਪੱਛਮ ਅਤੇ ਉੱਤਰ ਦੱਖਣ ਵੱਲ ਫ਼ੈਲ ਜਾਣਗੇ।
ਧਰਤੀ ਦੇ ਸਾਰੇ ਪਰਿਵਾਰਾਂ ਉੱਤੇ ਤੇਰੇ ਅਤੇ ਤੇਰੇ ਉੱਤਰਾਧਿਕਾਰੀਆਂ
ਸਦਕਾ ਬਖਸ਼ਿਸ਼ ਹੋਵੇਗੀ।

15"ਮੈਂ ਤੇਰੇ ਨਾਲ ਹਾਂ, ਅਤੇ ਜਿੱਥੇ ਵੀ ਤੂੰ ਜਾਵੇਂਗਾ ਮੈਂ ਤੇਰੀ
ਰੱਖਿਆ ਕਰਾਂਗਾ। ਮੈਂ ਤੈਨੂੰ ਇਸ ਧਰਤੀ ਉੱਤੇ ਵਾਪਸ ਲਿਆਵਾਂਗਾ।
ਮੈਂ ਤੈਨੂੰ ਉਨਾ ਚਿਰ ਨਹੀਂ ਛੱਡਾਂਗਾ ਜਿੰਨਾ ਚਿਰ ਤੱਕ ਕਿ ਮੈਂ ਉਹ
ਗੱਲ ਪੂਰੀ ਨਹੀਂ ਕਰ ਲੈਂਦਾ ਜਿਸ ਦਾ ਮੈਂ ਵਚਨ ਦਿੱਤਾ ਹੈ।"

16ਫ਼ੇਰ ਯਾਕੂਬ ਆਪਣੀ ਨੀਂਦ ਤੋਂ ਜਾਗ ਪਿਆ ਅਤੇ ਆਖਿਆ,
“ਮੈਂ ਜਾਣਦਾ ਹਾਂ ਕਿ ਯਹੋਵਾਹ ਇਸ ਥਾਂ ਹੈ। ਪਰ ਮੈਨੂੰ ਉਨਾਂ
ਚਿਰ ਤੱਕ ਇਸ ਗੱਲ ਦਾ ਪਤਾ ਨਹੀਂ ਲੱਗਿਆ ਜਿੰਨਾਂ ਚਿਰ ਤੱਕ
ਕਿ ਮੈਂ ਸੌਂ ਨਹੀਂ ਗਿਆ।”
17ਯਾਕੂਬ ਭੈਭੀਤ ਹੋ ਗਿਆ। ਉਸ ਨੇ ਆਖਿਆ, “ਇਹ ਬਹੁਤ
ਮਹਾਨ ਥਾਂ ਹੈ। ਇਹ ਪਰਮੇਸ਼ੁਰ ਦਾ ਘਰ ਹੈ। ਇਹ ਅਕਾਸ਼ ਦਾ
ਦਰਵਾਜ਼ਾ ਹੈ।”
18ਯਾਕੂਬ ਸਵੇਰੇ ਬਹੁਤ ਤੜਕੇ ਉੱਠ ਬੈਠਾ। ਯਾਕੂਬ ਨੇ ਉਹ
ਸਿਲ ਲਈ ਜਿਸ ਉੱਤੇ ਉਹ ਸੁੱਤਾ ਸੀ ਅਤੇ ਇਸਨੂੰ ਇਸਦੇ ਇੱਕ
ਕਿਨਾਰੇ ਭਾਰ ਖੜਾ ਕਰ ਦਿੱਤਾ। ਫ਼ੇਰ ਉਸ ਨੇ ਸਿਲ ਉੱਤੇ ਤੇਲ
ਚੋਇਆ। ਇਸ ਤਰ੍ਹਾਂ ਉਸ ਨੇ ਇਸ ਸਿਲ ਨੂੰ ਪਰਮੇਸ਼ੁਰ ਦੀ
ਯਾਦਗਾਰ ਬਣਾ ਦਿੱਤਾ। 19ਇਸ ਥਾਂ ਦਾ ਨਾਮ ਲੂਜ਼ ਸੀ। ਪਰ
ਯਾਕੂਬ ਨੇ ਇਸ ਨੂੰ ਬੈਤਏਲ ਦਾ ਨਾਮ ਦਿੱਤਾ।
20ਫ਼ੇਰ ਯਾਕੂਬ ਨੇ ਇੱਕ ਇਕਰਾਰ ਕੀਤਾ। ਉਸ ਨੇ ਆਖਿਆ,
“ਜੇ ਪਰਮੇਸ਼ੁਰ ਮੇਰੇ ਨਾਲ ਹੈ, ਅਤੇ ਜੇ ਪਰਮੇਸ਼ੁਰ ਮੇਰੀ ਇਸ
ਯਾਤਰਾ ਉੱਤੇ ਰੱਖਿਆ ਕਰੇਗਾ, ਅਤੇ ਜੇ ਪਰਮੇਸ਼ੁਰ ਮੈਨੂੰ ਖਾਣ
ਪੀਣ ਅਤੇ ਪਹਿਨਣ ਲਈ ਦਿੰਦਾ ਹੈ, 21ਅਤੇ ਜੇ ਮੈਂ ਸ਼ਾਂਤੀ ਨਾਲ
ਆਪਣੇ ਪਿਤਾ ਦੇ ਘਰ ਆ ਜਾਂਦਾ ਹਾਂ, ਤਾਂ ਯਹੋਵਾਹ ਮੇਰਾ ਪਰਮੇਸ਼ੁਰ
ਹੋਵੇਗਾ। 22ਮੈਂ ਇਸ ਪੱਥਰ ਨੂੰ ਇੱਕ ਯਾਦਗਾਰ ਪੱਥਰ ਵਜੋਂ
ਸਥਾਪਿਤ ਕਰ ਰਿਹਾ ਹਾਂ। ਇਹ ਦਰਸਾਏਗਾ ਕਿ ਇਹ ਪਰਮੇਸ਼ੁਰ
ਲਈ ਪਵਿੱਤਰ ਸਥਾਨ ਹੈ। ਅਤੇ ਮੈਂ ਪਰਮੇਸ਼ੁਰ ਨੂੰ ਉਸ ਸਾਰੇ ਕੁਝ
ਦਾ ਦਸਵੰਧ ਦੇਵਾਂਗਾ ਜੋ ਕੁਝ ਵੀ ਉਹ ਮੈਨੂੰ ਦੇਵੇਗਾ।”

## ਯਾਕੂਬ ਰਾਖੇਲ ਨੂੰ ਮਿਲਦਾ ਹੈ

29 ਫ਼ੇਰ ਯਾਕੂਬ ਨੇ ਆਪਣਾ ਸਫ਼ਰ ਜਾਰੀ ਰੱਖਿਆ। ਉਹ
ਪੂਰਬ ਦੇ ਦੇਸ਼ ਵਿੱਚ ਗਿਆ। 2ਯਾਕੂਬ ਨੇ ਝਾਤੀ ਮਾਰੀ
ਅਤੇ ਉਸ ਨੂੰ ਖੇਤਾਂ ਅੰਦਰ ਇੱਕ ਖੂਹ ਨਜ਼ਰ ਆਇਆ। ਖੂਹ ਦੇ
ਨੇੜੇ ਭੇਡਾਂ ਦੇ ਤਿੰਨ ਇੱਜੜ ਲੇਟੇ ਸਨ। ਇਹੀ ਉਹ ਖੂਹ ਸੀ ਜਿੱਥੇ
ਇਹ ਭੇਡਾਂ ਪਾਣੀ ਪੀਂਦੀਆਂ ਸਨ। ਓਥੇ ਇੱਕ ਵੱਡਾ ਪੱਥਰ ਸੀ,
ਜਿਸ ਨਾਲ ਖੂਹ ਦਾ ਮੂੰਹ ਕੱਜਿਆ ਹੋਇਆ ਸੀ। 3ਜਦੋਂ ਸਾਰੇ
ਇੱਜੜ ਓਥੇ ਇਕੱਠੇ ਹੋ ਜਾਂਦੇ ਸਨ ਅਯਾਲੀ ਪੱਥਰ ਨੂੰ ਖੂਹ ਤੋਂ
ਹਟਾ ਦਿੰਦੇ ਸਨ। ਫ਼ੇਰ ਸਾਰੀਆਂ ਭੇਡਾਂ ਪਾਣੀ ਪੀ ਸਕਦੀਆਂ
ਸਨ। ਜਦੋਂ ਭੇਡਾਂ ਦੀ ਪਿਆਸ ਬੁਝ ਜਾਂਦੀ ਤਾਂ ਅਯਾਲੀ ਪੱਥਰ ਨੂੰ
ਮੁੜ ਕੇ ਪਹਿਲੀ ਥਾਂ ਖਿਸਕਾ ਦਿੰਦੇ ਸਨ।
4ਯਾਕੂਬ ਨੇ ਓਥੋਂ ਦੇ ਅਯਾਲੀਆਂ ਨੂੰ ਆਖਿਆ, “ਭਰਾਵੋ, ਤੁਸੀਂ
ਕਿੱਥੋਂ ਦੇ ਹੋਂ?”
ਉਨ੍ਹਾਂ ਨੇ ਜਵਾਬ ਦਿੱਤਾ, “ਅਸੀਂ ਹਾਰਾਨ ਤੋਂ ਹਾਂ।”
5ਫ਼ੇਰ ਯਾਕੂਬ ਨੇ ਆਖਿਆ, “ਕੀ ਤੁਸੀਂ ਨਾਹੋਰ ਦੇ ਪੋਤਰੇ ਲਾਬਾਨ
ਨੂੰ ਜਾਣਦੇ ਹੋਂ?”
ਅਯਾਲੀਆਂ ਨੇ ਜਵਾਬ ਦਿੱਤਾ, “ਅਸੀਂ ਉਸ ਨੂੰ ਜਾਣਦੇ ਹਾਂ।”
6ਫ਼ੇਰ ਯਾਕੂਬ ਨੇ ਆਖਿਆ, “ਉਸ ਦਾ ਕੀ ਹਾਲ ਹੈ?”
ਉਨ੍ਹਾਂ ਨੇ ਜਵਾਬ ਦਿੱਤਾ, “ਉਹ ਰਾਜ਼ੀ ਖੁਸ਼ੀ ਹੈ। ਹਰ ਚੀਜ਼
ਠੀਕ ਹੈ। ਦੇਖੋ, ਔਹ ਉਸ ਦੀ ਧੀ ਰਾਖੇਲ ਉਸ ਦੀਆਂ ਭੇਡਾਂ ਦੇ
ਨਾਲ ਤੁਰੀ ਆਉਂਦੀ ਹੈ।”
7ਯਾਕੂਬ ਨੇ ਆਖਿਆ, “ਦੇਖੋ, ਹਾਲੇ ਤਾਂ ਦਿਨ ਖੜ੍ਹਾ ਹੈ ਸੂਰਜ
ਛਿਪਣ ਵਿੱਚ ਹਾਲੇ ਦੇਰ ਹੈ। ਹਾਲੇ ਜਾਨਵਰਾਂ ਦੇ ਰਾਤ ਲਈ
ਇਕੱਠੇ ਕਰਨ ਦਾ ਵੇਲਾ ਨਹੀਂ ਹੋਇਆ। ਇਸ ਲਈ ਇਨ੍ਹਾਂ ਨੂੰ
ਪਾਣੀ ਪਿਲਾਓ ਅਤੇ ਖੇਤਾਂ ਵਿੱਚ ਵਾਪਸ ਜਾਣ ਦਿਓ।”
8ਪਰ ਉਸ ਅਯਾਲੀ ਨੇ ਆਖਿਆ, “ਅਸੀਂ ਓਦੋਂ ਤੱਕ ਅਜਿਹਾ
ਨਹੀਂ ਕਰ ਸਕਦੇ ਜਿੰਨਾ ਚਿਰ ਸਾਰੇ ਇੱਜੜ ਇਕੱਠੇ ਨਹੀਂ ਹੋ
ਜਾਂਦੇ। ਫ਼ੇਰ ਅਸੀਂ ਖੂਹ ਤੋਂ ਪੱਥਰ ਖਿਸਕਾ ਦੇਵਾਂਗੇ ਅਤੇ ਸਾਰੀਆਂ
ਭੇਡਾਂ ਪਾਣੀ ਪੀਣਗੀਆਂ।”
9ਜਦੋਂ ਯਾਕੂਬ ਅਯਾਲੀਆਂ ਨਾਲ ਗੱਲਾਂ ਕਰ ਰਿਹਾ ਸੀ ਤਾਂ
ਰਾਖੇਲ ਆਪਣੇ ਪਿਤਾ ਦੀਆਂ ਭੇਡਾਂ ਦੇ ਨਾਲ ਆ ਗਈ। (ਰਾਖੇਲ
ਦਾ ਕੰਮ ਭੇਡਾਂ ਦੀ ਦੇਖ ਭਾਲ ਕਰਨਾ ਸੀ।) 10ਰਾਖੇਲ ਲਾਬਾਨ
ਦੀ ਧੀ ਸੀ। ਲਾਬਾਨ ਯਾਕੂਬ ਦੀ ਮਾਂ ਰਿਬਕਾਹ ਦਾ ਭਰਾ ਸੀ।
ਜਦੋਂ ਯਾਕੂਬ ਨੇ ਰਾਖੇਲ ਨੂੰ ਦੇਖਿਆ, ਉਸਨੇ ਜਾਕੇ ਪੱਥਰ
ਖਿਸਕਾਇਆ ਅਤੇ ਫੇਰ ਭੇਡਾਂ ਨੂੰ ਪਾਣੀ ਦਿੱਤਾ। 11ਫ਼ੇਰ ਯਾਕੂਬ
ਨੇ ਰਾਖੇਲ ਨੂੰ ਚੁੰਮਿਆ ਤੇ ਰੋ ਪਿਆ। 12ਯਾਕੂਬ ਨੇ ਰਾਖੇਲ ਨੂੰ
ਦੱਸਿਆ ਕਿ ਉਹ ਉਸ ਦੇ ਪਿਤਾ ਦੇ ਪਰਿਵਾਰ ਵਿੱਚੋਂ ਸੀ। ਉਸ
ਨੇ ਰਾਖੇਲ ਨੂੰ ਦੱਸਿਆ ਕਿ ਉਹ ਰਿਬਕਾਹ ਦਾ ਪੁੱਤਰ ਸੀ। ਇਸ
ਲਈ ਰਾਖੇਲ ਘਰ ਦੌੜ ਗਈ ਅਤੇ ਆਪਣੇ ਪਿਤਾ ਨੂੰ ਇਸ ਬਾਰੇ
ਦੱਸਿਆ।
13ਲਾਬਾਨ ਨੇ ਆਪਣੀ ਭੈਣ ਦੇ ਪੁੱਤਰ ਯਾਕੂਬ ਬਾਰੇ ਸੁਣਿਆ।
ਇਸ ਲਈ ਲਾਬਾਨ ਉਸ ਨੂੰ ਮਿਲਣ ਲਈ ਦੌੜਿਆ। ਲਾਬਾਨ ਨੇ
ਉਸ ਨੂੰ ਜੱਫੀ ਪਾ ਲਈ ਅਤੇ ਚੁੰਮਿਆ ਅਤੇ ਆਪਣੇ ਘਰ ਲੈ
ਆਇਆ। ਯਾਕੂਬ ਨੇ ਜੋ ਕੁਝ ਵਾਪਰਿਆ ਸੀ ਸਭ ਦੱਸ ਦਿੱਤਾ।
14ਫ਼ੇਰ ਲਾਬਾਨ ਨੇ ਆਖਿਆ, “ਇਹ ਤਾਂ ਬਹੁਤ ਸ਼ਾਨਦਾਰ
ਗੱਲ ਹੈ। ਤੂੰ ਮੇਰੇ ਆਪਣੇ ਪਰਿਵਾਰ ਵਿੱਚੋਂ ਹੈ।” ਇਸ ਲਈ
ਯਾਕੂਬ ਲਾਬਾਨ ਕੋਲ ਇੱਕ ਮਹੀਨੇ ਲਈ ਠਹਿਰ ਗਿਆ।

## ਲਾਬਾਨ ਦਾ ਯਾਕੂਬ ਨਾਲ ਧੋਖਾ ਕਰਨਾ

15ਇੱਕ ਦਿਨ ਲਾਬਾਨ ਨੇ ਯਾਕੂਬ ਨੂੰ ਆਖਿਆ, “ਤੇਰੇ ਲਈ
ਮੇਰੇ ਵਾਸਤੇ ਬਿਨਾ ਤਨਖਾਹ ਤੋਂ ਕੰਮ ਕਰਨਾ ਸਹੀ ਨਹੀਂ। ਤੂੰ
ਇੱਕ ਰਿਸ਼ਤੇਦਾਰ ਹੈਂ, ਕੋਈ ਗੁਲਾਮ ਨਹੀਂ ਮੈਂ ਤੈਨੂੰ ਕੀ ਦੇਵਾਂ?”
16ਲਾਬਾਨ ਦੀਆਂ ਦੋ ਧੀਆਂ ਸਨ। ਵੱਡੀ ਲੇਆਹ ਸੀ ਅਤੇ
ਛੋਟੀ ਰਾਖੇਲ ਸੀ।
17ਲੇਆਹ ਜ਼ਿਆਦੇ ਖੂਬਸੂਰਤ ਨਹੀਂ ਸੀ, ਪਰ ਰਾਖੇਲ ਇੱਕ
ਬਹੁਤ ਹੀ ਖੂਬਸੂਰਤ ਮੁਟਿਆਰ ਸੀ। 18ਯਾਕੂਬ ਰਾਖੇਲ ਨੂੰ ਪਿਆਰ
ਕਰਦਾ ਸੀ, ਯਾਕੂਬ ਨੇ ਲਾਬਾਨ ਨੂੰ ਆਖਿਆ, “ਮੈਂ ਤੇਰੇ ਲਈ ਸੱਤ
ਸਾਲ ਗੁਲਾਮੀ ਕਰਾਂਗਾ ਜੇ ਤੂੰ ਮੇਰੇ ਨਾਲ ਆਪਣੀ ਧੀ ਰਾਖੇਲ ਦਾ
ਵਿਆਹ ਕਰ ਦੇਵੇਂ।”
19ਲਾਬਾਨ ਨੇ ਆਖਿਆ, “ਉਸ ਦੇ ਲਈ ਵੀ ਤੇਰੇ ਨਾਲ ਸ਼ਾਦੀ
ਕਰਨਾ ਹੋਰ ਕਿਸੇ ਨਾਲ ਸ਼ਾਦੀ ਕਰਨ ਨਾਲੋਂ ਬਿਹਤਰ ਹੋਵੇਗਾ।
ਇਸ ਲਈ ਮੇਰੇ ਕੋਲ ਠਹਿਰ ਜਾ।
20ਇਸ ਲਈ ਯਾਕੂਬ ਠਹਿਰ ਗਿਆ ਅਤੇ ਸੱਤ ਵਰ੍ਹੇ ਲਾਬਾਨ
ਲਈ ਕੰਮ ਕਰਦਾ ਰਿਹਾ। ਪਰ ਇਹ ਕੁਝ ਦਿਨਾਂ ਵਾਂਗ ਹੀ ਲੱਗਿਆ
ਕਿਉਂ ਕਿ ਉਹ ਰਾਖੇਲ ਨੂੰ ਬਹੁਤ ਪਿਆਰ ਕਰਦਾ ਸੀ।

21ਸੱਤ ਵਰ੍ਹਿਆਂ ਬਾਦ ਯਾਕੂਬ ਨੇ ਲਾਬਾਨ ਨੂੰ ਆਖਿਆ, "ਮੈਨੂੰ
ਰਾਖੇਲ ਦਾ ਹੱਥ ਫ਼ੜਾ ਦੇ ਤਾਂ ਜੋ ਮੈਂ ਉਸ ਨਾਲ ਸ਼ਾਦੀ ਕਰ ਸਕਾਂ।
ਮੇਰਾ ਤੇਰੇ ਲਈ ਕੰਮ ਕਰਨ ਦਾ ਸਮਾਂ ਮੁੱਕ ਗਿਆ ਹੈ।"
22ਇਸ ਲਈ ਲਾਬਾਨ ਨੇ ਉਸ ਥਾਂ ਦੇ ਸਾਰੇ ਲੋਕਾਂ ਨੂੰ ਦਾਅਵਤ
ਦਿੱਤੀ। 23ਉਸ ਰਾਤ ਲਾਬਾਨ ਆਪਣੀ ਧੀ ਲੇਆਹ ਨੂੰ ਯਾਕੂਬ
ਕੋਲ ਲੈ ਆਇਆ। ਯਾਕੂਬ ਅਤੇ ਲੇਆਹ ਨੇ ਸੰਭੋਗ ਕੀਤਾ।
24(ਲਾਬਾਨ ਨੇ ਆਪਣੀ ਨੌਕਰਾਣੀ ਜ਼ਿਲਫਾਹ ਨੂੰ ਆਪਣੀ ਧੀ
ਦੀ ਸੇਵਕਾ ਬਣਾ ਦਿੱਤਾ।) 25ਸਵੇਰ ਨੂੰ ਯਾਕੂਬ ਨੇ ਦੇਖਿਆ ਕਿ
ਉਹ ਤਾਂ ਲੇਆਹ ਨਾਲ ਸੁੱਤਾ ਸੀ। ਯਾਕੂਬ ਨੇ ਲਾਬਾਨ ਨੂੰ ਆਖਿਆ,
"ਤੂੰ ਮੇਰੇ ਨਾਲ ਧੋਖਾ ਕੀਤਾ ਹੈ। ਮੈਂ ਤੇਰੇ ਲਈ ਸਖਤ ਮਿਹਨਤ
ਕੀਤੀ ਤਾਂ ਜੋ ਰਾਖੇਲ ਨਾਲ ਸ਼ਾਦੀ ਕਰ ਸਕਾਂ। ਤੂੰ ਮੈਨੂੰ ਧੋਖਾ
ਕਿਉਂ ਦਿੱਤਾ?"
26ਲਾਬਾਨ ਨੇ ਆਖਿਆ, "ਸਾਡੇ ਦੇਸ਼ ਵਿੱਚ ਅਸੀਂ ਵੱਡੀ ਧੀ
ਤੋਂ ਪਹਿਲਾਂ ਛੋਟੀ ਦਾ ਵਿਆਹ ਨਹੀਂ ਕਰਦੇ। 27ਪਰ ਪੂਰਾ ਹਫ਼ਤਾ
ਸ਼ਾਦੀ ਦੀਆਂ ਰਸਮਾਂ ਵਿੱਚ ਸ਼ਾਮਿਲ ਰਹਿ, ਅਤੇ ਮੈਂ ਰਾਖੇਲ ਦਾ
ਵੀ ਤੇਰੇ ਨਾਲ ਵਿਆਹ ਕਰ ਦਿਆਂਗਾ। ਪਰ ਤੈਨੂੰ ਮੇਰੇ ਲਈ ਸੱਤ
ਵਰ੍ਹੇ ਹੋਰ ਕੰਮ ਕਰਨਾ ਪਵੇਗਾ।"
28ਇਸ ਲਈ ਯਾਕੂਬ ਨੇ ਇਵੇਂ ਹੀ ਕੀਤਾ ਅਤੇ ਹਫ਼ਤਾ ਖਤਮ
ਹੋ ਗਿਆ। ਫ਼ੇਰ ਲਾਬਾਨ ਨੇ ਆਪਣੀ ਧੀ ਰਾਖੇਲ ਦਾ ਵਿਆਹ ਵੀ
ਉਸ ਨਾਲ ਕਰ ਦਿੱਤਾ। 29(ਲਾਬਾਨ ਨੇ ਆਪਣੀ ਸੇਵਕਾ ਬਿਲਹਾਹ
ਨੂੰ ਆਪਣੀ ਧੀ ਰਾਖੇਲ ਦੀ ਸੇਵਕਾ ਬਣਾ ਦਿੱਤਾ।) 30ਇਸ ਲਈ
ਯਾਕੂਬ ਨੇ ਰਾਖੇਲ ਨਾਲ ਵੀ ਸੰਭੋਗ ਕੀਤਾ ਅਤੇ ਯਾਕੂਬ ਰਾਖੇਲ
ਨੂੰ ਲੇਆਹ ਨਾਲੋਂ ਵੱਧ ਪਿਆਰ ਕਰਦਾ ਸੀ। ਯਾਕੂਬ ਸੱਤ ਵਰ੍ਹੇ
ਹੋਰ ਲਾਬਾਨ ਲਈ ਕੰਮ ਕਰਦਾ ਰਿਹਾ।

### ਯਾਕੂਬ ਦਾ ਪਰਿਵਾਰ ਵਧਦਾ ਹੈ

31ਯਹੋਵਾਹ ਨੇ ਦੇਖਿਆ ਕਿ ਲੇਆਹ ਦੀ ਅਣਗਹਿਲੀ ਹੁੰਦੀ
ਸੀ। ਇਸ ਲਈ ਯਹੋਵਾਹ ਨੇ ਲੇਆਹ ਨੂੰ ਬੱਚੇ ਪੈਦਾ ਕਰਨ ਦਿੱਤੇ।
ਪਰ ਰਾਖੇਲ ਦੇ ਬੱਚੇ ਪੈਦਾ ਨਾ ਹੋਏ।
32ਲੇਆਹ ਨੇ ਇੱਕ ਪੁੱਤਰ ਨੂੰ ਜਨਮ ਦਿੱਤਾ। ਉਸ ਨੇ ਇਸਦਾ
ਨਾਮ ਰਊਬੇਨ ਰੱਖਿਆ। ਲੇਆਹ ਨੇ ਇਸਦਾ ਇਹ ਨਾਮ ਇਸ
ਲਈ ਰੱਖਿਆ ਕਿਉਂ ਕਿ ਉਸ ਨੇ ਆਖਿਆ, "ਯਹੋਵਾਹ ਨੇ ਮੇਰੀਆਂ
ਮੁਸ਼ਕਿਲਾਂ ਦੇਖ ਲਈਆਂ ਹਨ। ਮੇਰਾ ਪਤੀ ਮੈਨੂੰ ਪਿਆਰ ਨਹੀਂ
ਕਰਦਾ। ਇਸ ਲਈ ਸ਼ਾਇਦ ਹੁਣ ਮੇਰਾ ਪਤੀ ਮੈਨੂੰ ਪਿਆਰ ਕਰੇ।"
33ਲੇਆਹ ਫ਼ੇਰ ਤੋਂ ਗਰਭਵਤੀ ਹੋ ਗਈ ਅਤੇ ਇੱਕ ਹੋਰ ਪੁੱਤਰ
ਨੂੰ ਜਨਮ ਦਿੱਤਾ। ਉਸ ਨੇ ਉਸ ਦਾ ਨਾਮ ਸ਼ਿਮਓਨ* ਰੱਖਿਆ।
ਲੇਆਹ ਨੇ ਆਖਿਆ, "ਯਹੋਵਾਹ ਜਾਣਦਾ ਕਿ ਮੇਰਾ ਪਤੀ ਮੇਰੀ
ਅਣਗਹਿਲੀ ਕਰਦਾ ਹੈ, ਇਸ ਲਈ ਉਸ ਨੇ ਮੈਨੂੰ ਇਹ ਪੁੱਤਰ
ਦਿੱਤਾ ਹੈ।"
34ਲੇਆਹ ਇੱਕ ਵਾਰ ਫ਼ੇਰ ਗਰਭਵਤੀ ਹੋ ਗਈ ਅਤੇ ਇੱਕ
ਹੋਰ ਪੁੱਤਰ ਨੂੰ ਜਨਮ ਦਿੱਤਾ। ਉਸਨੇ ਇਸ ਪੁੱਤਰ ਦਾ ਨਾਮ ਲੇਵੀ
ਰੱਖਿਆ। ਲੇਆਹ ਨੇ ਆਖਿਆ, "ਹੁਣ ਅਵੱਸ਼ ਹੀ ਮੇਰਾ ਪਤੀ ਮੇਰੇ
ਨਾਲ ਜੁੜ ਜਾਵੇਗਾ। ਮੈਂ ਉਸ ਨੂੰ ਤਿੰਨ ਪੁੱਤਰ ਦਿੱਤੇ ਹਨ।"
35ਫ਼ੇਰ ਲੇਆਹ ਨੇ ਇੱਕ ਹੋਰ ਪੁੱਤਰ ਨੂੰ ਜਨਮ ਦਿੱਤਾ ਉਸ ਨੇ
ਉਸ ਦਾ ਨਾਮ ਯਹੂਦਾਹ ਰੱਖਿਆ। ਲੇਆਹ ਨੇ ਉਸ ਦਾ ਇਹ
ਨਾਮ ਇਸ ਲਈ ਰਖਿਆ ਕਿਉਂ ਕਿ ਉਸ ਨੇ ਆਖਿਆ, "ਹੁਣ ਮੈਂ
ਯਹੋਵਾਹ ਦੀ ਉਸਤਤ ਕਰਾਂਗੀ।" ਫ਼ੇਰ ਲੇਆਹ ਨੇ ਸੰਤਾਨ ਪੈਦਾ
ਕਰਨੀ ਬੰਦ ਕਰ ਦਿੱਤੀ।

30 ਰਾਖੇਲ ਨੇ ਦੇਖਿਆ ਕਿ ਉਹ ਯਾਕੂਬ ਨੂੰ ਕੋਈ ਸੰਤਾਨ
ਨਹੀਂ ਦੇ ਰਹੀ ਸੀ। ਰਾਖੇਲ ਆਪਣੀ ਭੈਣ ਲੇਆਹ
ਨਾਲ ਈਰਖਾ ਕਰਨ ਲੱਗੀ। ਇਸ ਲਈ ਰਾਖੇਲ ਨੇ ਯਾਕੂਬ ਨੂੰ
ਆਖਿਆ, "ਮੈਨੂੰ ਬੱਚੇ ਦਿਓ ਨਹੀਂ ਤਾਂ ਮੈਂ ਮਰ ਜਾਵਾਂਗੀ!"
2ਯਾਕੂਬ ਰਾਖੇਲ ਨਾਲ ਨਾਰਾਜ਼ ਹੋ ਗਿਆ। ਉਸ ਨੇ ਆਖਿਆ,
"ਮੈਂ ਪਰਮੇਸ਼ੁਰ ਨਹੀਂ ਹਾਂ। ਇਹ ਪਰਮੇਸ਼ੁਰ ਹੀ ਹੈ ਜਿਸ ਨੇ ਤੈਨੂੰ
ਬੱਚਿਆਂ ਦੀ ਦਾਤ ਨਹੀਂ ਦਿੱਤੀ।"
3ਫ਼ੇਰ ਰਾਖੇਲ ਨੇ ਆਖਿਆ, "ਤੂੰ ਮੇਰੀ ਦਾਸੀ ਬਿਲਹਾਹ ਨਾਲ
ਸੰਬੰਧ ਬਣਾ ਸਕਦਾ ਹੈਂ। ਉਸ ਨਾਲ ਸੌਂ ਅਤੇ ਉਹ ਮੇਰੇ ਲਈ
ਬੱਚਾ ਪੈਦਾ ਕਰੇਗੀ। ਫ਼ੇਰ ਮੈਂ ਉਸ ਦੇ ਕਾਰਣ ਮਾਂ ਬਣ ਜਾਵਾਂਗੀ।"
4ਇਸ ਲਈ ਰਾਖੇਲ ਨੇ ਬਿਲਹਾਹ ਨੂੰ ਆਪਣੇ ਪਤੀ, ਯਾਕੂਬ ਨੂੰ
ਉਸਦੀ ਪਤਨੀ ਹੋਣ ਲਈ ਦੇ ਦਿੱਤਾ। ਯਾਕੂਬ ਨੇ ਬਿਲਹਾਹ
ਨਾਲ ਜਿਨਸੀ ਸੰਬੰਧ ਬਣਾਏ। 5ਬਿਲਹਾਹ ਗਰਭਵਤੀ ਹੋ ਗਈ
ਅਤੇ ਯਾਕੂਬ ਨੂੰ ਇੱਕ ਪੁੱਤਰ ਦਿੱਤਾ।
6ਰਾਖੇਲ ਨੇ ਆਖਿਆ, "ਪਰਮੇਸ਼ੁਰ ਨੇ ਮੇਰੀ ਪ੍ਰਾਰਥਨਾ ਸੁਣ
ਲਈ ਹੈ। ਉਸ ਨੇ ਮੈਨੂੰ ਪੁੱਤਰ ਦੇਣ ਦਾ ਨਿਰਣਾ ਕੀਤਾ ਹੈ।"
ਇਸ ਲਈ ਰਾਖੇਲ ਨੇ ਇਸ ਪੁੱਤਰ ਦਾ ਨਾਮ ਦਾਨ ਰੱਖਿਆ।
7ਬਿਲਹਾਹ ਇੱਕ ਵਾਰੀ ਫ਼ੇਰ ਗਰਭਵਤੀ ਹੋ ਗਈ ਅਤੇ ਯਾਕੂਬ
ਨੂੰ ਦੂਸਰਾ ਪੁੱਤਰ ਦਿੱਤਾ। 8ਰਾਖੇਲ ਨੇ ਆਖਿਆ, "ਮੈਂ ਆਪਣੀ
ਭੈਣ ਨਾਲ ਕੜਾ ਸੰਘਰਸ਼ ਕੀਤਾ ਹੈ। ਅਤੇ ਮੈਂ ਜਿੱਤ ਗਈ ਹਾਂ।"
ਇਸ ਲਈ ਉਸ ਨੇ ਉਸ ਪੁੱਤਰ ਦਾ ਨਾਮ ਨਫ਼ਤਾਲੀ ਰੱਖਿਆ।
9ਲੇਆਹ ਨੇ ਦੇਖਿਆ ਕਿ ਉਹ ਬੱਚੇ ਪੈਦਾ ਕਰਨੋਂ ਹਟ ਗਈ
ਸੀ। ਇਸ ਲਈ ਉਸ ਨੇ ਆਪਣੀ ਦਾਸੀ ਜਿਲਫਾਹ ਯਾਕੂਬ ਦੇ
ਹਵਾਲੇ ਕਰ ਦਿੱਤੀ। 10ਤਾਂ ਜਿਲਫਾਹ ਨੇ ਪੁੱਤਰ ਨੂੰ ਜਨਮ ਦਿੱਤਾ।
11ਲੇਆਹ ਨੇ ਆਖਿਆ, "ਮੈਂ ਖੁਸ਼ਕਿਸਮਤ ਹਾਂ।" ਇਸ ਲਈ
ਉਸ ਨੇ ਪੁੱਤਰ ਦਾ ਨਾਮ ਗਾਦ ਰੱਖਿਆ। 12ਜਿਲਫਾਹ ਨੇ ਇੱਕ
ਹੋਰ ਪੁੱਤਰ ਨੂੰ ਜਨਮ ਦਿੱਤਾ। 13ਲੇਆਹ ਨੇ ਆਖਿਆ, "ਮੈਂ ਬਹੁਤ
ਖੁਸ਼ ਹਾਂ! ਹੁਣ ਔਰਤਾਂ ਮੈਨੂੰ ਖੁਸ਼ਕਿਸਮਤ ਆਖਣਗੀਆਂ।" ਇਸ
ਲਈ ਉਸ ਨੇ ਉਸ ਪੁੱਤਰ ਦਾ ਨਾਮ ਆਸ਼ੇਰ ਰੱਖਿਆ।
14ਕਣਕ ਦੀ ਵਾਢੀ ਸਮੇਂ, ਰਊਬੇਨ ਖੇਤਾਂ ਵਿੱਚ ਗਿਆ ਅਤੇ
ਉਸ ਨੂੰ ਕੁਝ ਖਾਸ ਕਿਸਮ ਦੇ ਫ਼ੁੱਲ ਮਿਲੇ। ਰਊਬੇਨ ਇਹ ਫ਼ੁੱਲ
ਆਪਣੀ ਮਾਂ, ਲੇਆਹ ਕੋਲ ਲੈ ਆਇਆ। ਪਰ ਰਾਖੇਲ ਨੇ ਲੇਆਹ
ਨੂੰ ਆਖਿਆ, "ਮਿਹਰਬਾਨੀ ਕਰਕੇ ਆਪਣੇ ਪੁੱਤਰ ਦੇ ਲਿਆਂਦੇ
ਫ਼ੁੱਲ ਮੈਨੂੰ ਵੀ ਦੇ।"
15ਲੇਆਹ ਨੇ ਜਵਾਬ ਦਿੱਤਾ, "ਤੂੰ ਤਾਂ ਪਹਿਲਾਂ ਹੀ ਮੇਰਾ ਪਤੀ
ਮੇਰੇ ਕੋਲੋਂ ਖੋਹ ਲਿਆ ਹੈ। ਹੁਣ ਤੂੰ ਮੇਰੇ ਪੁੱਤਰ ਦੇ ਫ਼ੁੱਲ ਵੀ ਲੈਣਾ
ਚਾਹੁੰਦੀ ਹੈਂ।"

---

**ਸ਼ਿਮਓਨ** ਇਹ "ਉਹ ਸੁਣਦਾ" ਸ਼ਬਦ ਦੇ ਅਰਥ ਵਾਂਗ ਹੈ।

ਪਰ ਰਾਖੇਲ ਨੇ ਜਵਾਬ ਦਿੱਤਾ, “ਜੇ ਤੂੰ ਆਪਣੇ ਪੁੱਤਰ ਦੇ ਫ਼ੁੱਲ ਮੈਨੂੰ ਦੇ ਦੇਵੇਂਗੀ ਤਾਂ ਤੂੰ ਅੱਜ ਦੀ ਰਾਤ ਯਾਕੂਬ ਨਾਲ ਸੌਂ ਸਕਦੀ ਹੈਂ।”

**16**ਯਾਕੂਬ ਉਸ ਸਮੇਂ ਖੇਤਾਂ ਵਿੱਚੋਂ ਆਇਆ। ਲੇਆਹ ਨੇ ਉਸ ਨੂੰ ਦੇਖਿਆ ਅਤੇ ਉਸ ਨੂੰ ਮਿਲਣ ਲਈ ਬਾਹਰ ਗਈ। ਉਸ ਨੇ ਆਖਿਆ, “ਤੂੰ ਅੱਜ ਮੇਰੇ ਨਾਲ ਸੌਂਵੇਂਗਾ। ਮੈਂ ਆਪਣੇ ਪੁੱਤਰ ਦੇ ਫ਼ੁੱਲਾਂ ਨਾਲ ਤੇਰੀ ਕੀਮਤ ਅਦਾ ਕਰ ਦਿੱਤੀ ਹੈ।” ਇਸ ਲਈ ਯਾਕੂਬ ਉਸ ਰਾਤ ਲੇਆਹ ਨਾਲ ਸੁੱਤਾ।

**17**ਪਰਮੇਸ਼ੁਰ ਦੀ ਰਜ਼ਾ ਨਾਲ ਲੇਆਹ ਇੱਕ ਵਾਰ ਫ਼ੇਰ ਗਰਭਵਤੀ ਹੋਈ। ਉਸਨੇ ਪੰਜਵੇਂ ਪੁੱਤਰ ਨੂੰ ਜਨਮ ਦਿੱਤਾ। **18**ਲੇਆਹ ਨੇ ਆਖਿਆ, “ਪਰਮੇਸ਼ੁਰ ਨੇ ਮੈਨੂੰ ਇਨਾਮ ਦਿੱਤਾ ਹੈ ਕਿਉਂ ਕਿ ਮੈਂ ਆਪਣੀ ਦਾਸੀ ਆਪਣੇ ਪਤੀ ਨੂੰ ਅਰਪਣ ਕਰ ਦਿੱਤੀ ਸੀ।” ਇਸ ਲਈ ਲੇਆਹ ਨੇ ਆਪਣੇ ਪੁੱਤਰ ਦਾ ਨਾਮ ਯਿੱਸਾਕਾਰ ਰੱਖਿਆ।

**19**ਲੇਆਹ ਇੱਕ ਵਾਰ ਫ਼ੇਰ ਗਰਭਵਤੀ ਹੋਈ ਅਤੇ ਛੇਵੇਂ ਪੁੱਤਰ ਨੂੰ ਜਨਮ ਦਿੱਤਾ। **20**ਲੇਆਹ ਨੇ ਆਖਿਆ, “ਪਰਮੇਸ਼ੁਰ ਨੇ ਮੈਨੂੰ ਬਹੁਤ ਸੁੰਦਰ ਤੋਹਫ਼ਾ ਦਿੱਤਾ ਹੈ। ਹੁਣ ਜ਼ਰੂਰ ਯਾਕੂਬ ਮੇਰੇ ਬਾਰੇ ਚੰਗਾ ਸੋਚੇਗਾ ਕਿਉਂ ਕਿ ਮੈਂ ਉਸ ਨੂੰ ਛੇ ਪੁੱਤਰ ਦਿੱਤੇ ਹਨ।” ਇਸ ਲਈ ਲੇਆਹ ਨੇ ਆਪਣੇ ਪੁੱਤਰ ਦਾ ਨਾਮ ਜ਼ਬੂਲੁਨ ਧਰਿਆ।

**21**ਬਾਦ ਵਿੱਚ ਲੇਆਹ ਨੇ ਇੱਕ ਧੀ ਜੰਮੀ। ਉਸ ਨੇ ਉਸ ਧੀ ਦਾ ਨਾਮ ਦੀਨਾਹ ਰੱਖਿਆ। **22**ਫ਼ੇਰ ਪਰਮੇਸ਼ੁਰ ਨੇ ਰਾਖੇਲ ਦੀ ਪ੍ਰਾਰਥਨਾ ਸੁਣ ਲਈ ਪਰਮੇਸ਼ੁਰ ਨੇ ਰਾਖੇਲ ਨੂੰ ਸੰਤਾਨ ਪੈਦਾ ਕਰਨ ਦੇ ਯੋਗ ਬਣਾ ਦਿੱਤਾ।

**23-24**ਰਾਖੇਲ ਫ਼ਿਰ ਗਰਭਵਤੀ ਹੋਈ ਅਤੇ ਉਸ ਨੇ ਇੱਕ ਪੁੱਤਰ ਨੂੰ ਜਨਮ ਦਿੱਤਾ। ਰਾਖੇਲ ਨੇ ਆਖਿਆ, “ਪਰਮੇਸ਼ੁਰ ਨੇ ਮੇਰੀ ਸ਼ਰਮ ਦੂਰ ਕਰ ਦਿੱਤੀ ਹੈ ਅਤੇ ਮੈਨੂੰ ਪੁੱਤਰ ਦੀ ਦਾਤ ਬਖਸ਼ੀ ਹੈ।” ਇਸ ਲਈ ਰਾਖੇਲ ਨੇ ਪੁੱਤਰ ਦਾ ਨਾਮ ਯੂਸੁਫ਼ ਰੱਖਿਆ।

### ਯਾਕੂਬ ਦਾ ਲਾਬਾਨ ਨਾਲ ਧੋਖਾ ਕਰਨਾ

**25**ਰਾਖੇਲ ਦੇ ਯੂਸੁਫ਼ ਨੂੰ ਜਨਮ ਤੋਂ ਬਾਦ, ਯਾਕੂਬ ਨੇ ਲਾਬਾਨ ਨੂੰ ਆਖਿਆ, “ਹੁਣ ਮੈਨੂੰ ਆਪਣੇ ਘਰ ਜਾਣ ਦੇ। **26**ਮੈਨੂੰ ਮੇਰੀਆਂ ਪਤਨੀਆਂ ਤੇ ਮੇਰੇ ਬੱਚੇ ਦੇ ਦਿਓ। ਮੈਂ 14 ਸਾਲ ਤੇਰੇ ਲਈ ਕੰਮ ਕਰਕੇ ਉਨ੍ਹਾਂ ਨੂੰ ਰੱਖਣ ਦਾ ਹੱਕ ਪ੍ਰਾਪਤ ਕਰ ਲਿਆ ਹੈ। ਤੂੰ ਜਾਣਦੇ ਹੋ ਕਿ ਮੈਂ ਤੇਰੀ ਚੰਗੀ ਤਰ੍ਹਾਂ ਸੇਵਾ ਕੀਤੀ ਹੈ।”

**27**ਲਾਬਾਨ ਨੇ ਉਸਨੂੰ ਆਖਿਆ, “ਮੈਨੂੰ ਕੁਝ ਕਹਿਣ ਦੇ! ਮੈਂ ਭਵਿੱਖ ਕਥਨ ਤੋਂ ਸਿੱਖਿਆ ਹੈ ਕਿ ਯਹੋਵਾਹ ਨੇ ਤੇਰੇ ਸਦਕਾ ਮੈਨੂੰ ਅਸੀਸ ਦਿੱਤੀ ਹੈ। **28**ਮੈਨੂੰ ਦੱਸ ਕਿ ਮੈਂ ਤੈਨੂੰ ਕੀ ਦੇਵਾਂ ਮੈਂ ਉਹ ਚੀਜ਼ ਤੈਨੂੰ ਦੇ ਦੇਵਾਂਗਾ।”

**29**ਯਾਕੂਬ ਨੇ ਜਵਾਬ ਦਿੱਤਾ, “ਤੂੰ ਜਾਣਦਾ ਹੈ ਕਿ ਮੈਂ ਤੇਰੇ ਵਾਸਤੇ ਸਖ਼ਤ ਮਿਹਨਤ ਕੀਤੀ ਹੈ। ਤੇਰੇ ਇੱਜੜ ਵਧੇ ਫ਼ੁੱਲੇ ਹਨ, ਜਦੋਂ ਤੋਂ ਮੈਂ ਉਨ੍ਹਾਂ ਦੀ ਦੇਖ ਭਾਲ ਕੀਤੀ ਹੈ। **30**ਜਦੋਂ ਮੈਂ ਆਇਆ ਸਾਂ, ਤੇਰੇ ਕੋਲ ਬਹੁਤ ਥੋੜਾ ਸੀ। ਹੁਣ ਤੇਰੇ ਕੋਲ ਬਹੁਤ ਕੁਝ ਹੈ। ਜਦੋਂ ਵੀ ਮੈਂ ਤੇਰੇ ਲਈ ਕੁਝ ਕੀਤਾ ਪਰਮੇਸ਼ੁਰ ਨੇ ਤੈਨੂੰ ਅਸੀਸ ਦਿੱਤੀ। ਹੁਣ ਮੇਰੇ ਲਈ ਆਪਣਾ ਕੰਮ ਕਰਨ ਦਾ ਸਮਾਂ ਆ ਗਿਆ ਹੈ — ਇਹ ਸਮਾਂ ਮੇਰਾ ਆਪਣਾ ਘਰ ਬਨਾਉਣ ਦਾ ਹੈ।”

**31**ਲਾਬਾਨ ਨੇ ਪੁੱਛਿਆ, “ਤਾਂ ਮੈਂ ਤੈਨੂੰ ਕੀ ਦੇਵਾਂ?”

ਯਾਕੂਬ ਨੇ ਜਵਾਬ ਦਿੱਤਾ, “ਮੈਂ ਨਹੀਂ ਚਾਹੁੰਦਾ ਕਿ ਤੂੰ ਮੈਨੂੰ ਕੁਝ ਵੀ ਦੇਵੇਂ। ਮੈਂ ਸਿਰਫ਼ ਇਹੀ ਚਾਹੁੰਦਾ ਹਾਂ ਕਿ ਤੂੰ ਸਿਰਫ਼ ਮੇਰੀ ਮਿਹਨਤ ਦਾ ਮੁੱਲ ਦੇਵੇਂ ਮੇਰੇ ਲਈ ਸਿਰਫ਼ ਇੰਨੀ ਗੱਲ ਕਰ: ਮੈਂ ਵਾਪਸ ਜਾਵਾਂਗਾ ਅਤੇ ਤੇਰੀਆਂ ਭੇਡਾਂ ਦੀ ਦੇਖ ਭਾਲ ਕਰਾਂਗਾ। **32**ਪਰ ਅੱਜ ਮੈਨੂੰ ਤੇਰੇ ਸਾਰੇ ਇੱਜੜਾਂ ਵਿੱਚ ਗੇੜਾ ਮਾਰਨ ਦੇ ਅਤੇ ਹਰ ਓਸ ਲੇਲੇ ਨੂੰ ਲੈ ਲੈਣ ਦੇ ਜਿਸਦੇ ਉੱਤੇ ਧੱਬੇ ਜਾਂ ਲਕੀਰਾਂ ਹਨ। ਇਹੀ ਮੇਰੀ ਤਨਖਾਹ ਹੋਵੇਗੀ। **33**ਭਵਿੱਖ ਵਿੱਚ, ਤੂੰ ਆਸਾਨੀ ਨਾਲ ਦੇਖ ਸਕੋਂਗੇ ਕਿ ਮੈਂ ਇਮਾਨਦਾਰ ਹਾਂ ਜਾਂ ਨਹੀਂ। ਤੂੰ ਮੇਰੇ ਇੱਜੜ ਵੱਲ ਝਾਤੀ ਮਾਰਨ ਆ ਸਕਦਾ ਹੈ। ਜੇ ਮੇਰੇ ਕੋਲ ਕੋਈ ਅਜਿਹੀ ਬੱਕਰੀ ਹੋਵੇ ਜਿਸਦੇ ਉੱਤੇ ਧੱਬੇ ਨਹੀਂ ਹਨ ਜਾਂ ਕੋਈ ਅਜਿਹੀ ਭੇਡ ਹੋਵੇ ਜੋ ਕਾਲੀ ਨਹੀਂ ਹੈ ਤਾਂ ਤੈਨੂੰ ਪਤਾ ਲੱਗ ਜਾਵੇਗਾ ਕਿ ਉਸਨੂੰ ਮੈਂ ਚੋਰੀ ਕੀਤਾ ਸੀ।”

**34**ਲਾਬਾਨ ਨੇ ਜਵਾਬ ਦਿੱਤਾ, “ਮੈਂ ਇਸ ਨਾਲ ਸਹਿਮਤ ਹਾਂ। ਅਸੀਂ ਓਹੀ ਕਰਾਂਗੇ ਜੋ ਤੂੰ ਕਹਿੰਦਾ ਹੈ।” **35**ਤਾਂ ਉਸ ਦਿਨ ਲਾਬਾਨ ਨੇ ਆਪਣੇ ਇੱਜੜ ਵਿੱਚੋਂ ਉਹ ਸਾਰੀਆਂ ਬੱਕਰੀਆਂ ਜਿਨ੍ਹਾਂ ਉੱਤੇ ਧੱਬੇ ਜਾਂ ਧਾਰੀਆਂ ਸਨ ਅਤੇ ਸਾਰੀਆਂ ਕਾਲੀਆਂ ਭੇਡਾਂ ਵੀ ਅਲੱਗ ਕਰ ਦਿੱਤੀਆਂ। ਲਾਬਾਨ ਨੇ ਆਪਣੇ ਪੁੱਤਰਾਂ ਨੂੰ ਇਨ੍ਹਾਂ ਭੇਡਾਂ ਦਾ ਧਿਆਨ ਰੱਖਣ ਲਈ ਆਖਿਆ।

**36**ਇਸ ਲਈ ਪੁੱਤਰਾਂ ਨੇ ਸਾਰੇ ਧੱਬੇ ਵਾਲੇ ਜਾਨਵਰ ਲੈ ਲਏ ਅਤੇ ਉਨ੍ਹਾਂ ਨੂੰ ਲੈ ਕੇ ਕਿਧਰੇ ਹੋਰ ਚਲੇ ਗਏ। ਉਹ ਤਿੰਨ ਦਿਨਾਂ ਤੱਕ ਸਫ਼ਰ ਕਰਦੇ ਰਹੇ। ਯਾਕੂਬ ਰੁਕ ਗਿਆ ਅਤੇ ਉਸ ਨੇ ਉਨ੍ਹਾਂ ਸਾਰੇ ਜਾਨਵਰਾਂ ਦਾ ਧਿਆਨ ਰੱਖਿਆ ਜਿਹੜੇ ਬਚ ਗਏ ਸਨ। ਪਰ ਓਥੇ ਕੋਈ ਵੀ ਅਜਿਹਾ ਜਾਨਵਰ ਨਹੀਂ ਸੀ ਜਿਸ ਦੇ ਉੱਤੇ ਧੱਬੇ ਸਨ ਜਾਂ ਉਹ ਕਾਲੇ ਸੀ।

**37**ਇਸ ਲਈ ਯਾਕੂਬ ਨੇ ਪੋਪਲਰ ਅਤੇ ਬਾਦਾਮ ਅਤੇ ਸਾਫ਼ ਰੁੱਖਾਂ ਦੀਆਂ ਹਰੀਆਂ ਟਾਹਣੀਆਂ ਤੋੜੀਆਂ। ਯਾਕੂਬ ਨੇ ਸੱਕਾਂ ਨੂੰ ਛਿੱਲ ਦਿੱਤਾ ਤਾਂ ਜੋ ਟਾਹਣੀਆਂ ਦੇ ਉੱਤੇ ਚਿੱਟੀਆਂ ਧਾਰੀਆਂ ਬਣ ਜਾਣ। **38**ਯਾਕੂਬ ਨੇ ਉਹ ਟਾਹਣੀਆਂ ਜੋ ਉਸਨੇ ਛਿੱਲੀਆਂ ਸਨ ਉਨ੍ਹਾਂ ਇੱਜੜਾਂ ਦੇ ਸਾਮ੍ਹਣੇ ਸੁੱਟ ਦਿੱਤੀਆਂ ਜਿਹੜੇ ਪਾਣੀ ਪੀਣ ਵਾਲੀ ਥਾਂ ਉੱਤੇ ਸਨ। ਜਦੋਂ ਜਾਨਵਰ ਪਾਣੀ ਪੀਣ ਲਈ ਆਏ ਉਨ੍ਹਾਂ ਉਸ ਥਾਵੇਂ ਸੰਭੋਗ ਵੀ ਕੀਤਾ। **39**ਫ਼ੇਰ ਜਦੋਂ ਬੱਕਰੇ ਬੱਕਰੀਆਂ ਨੇ ਟਾਹਣੀਆਂ ਦੇ ਸਾਮ੍ਹਣੇ ਮੇਲ ਕੀਤਾ ਤਾਂ ਜਿਹੜੇ ਬੱਚੇ ਜੰਮੇ ਉਨ੍ਹਾਂ ਉੱਤੇ ਧੱਬੇ ਸਨ ਜਾਂ ਧਾਰੀਆਂ ਸਨ।

**40**ਯਾਕੂਬ ਨੇ ਚਿਤਕਬਰੇ ਅਤੇ ਕਾਲੇ ਜਾਨਵਰਾਂ ਨੂੰ ਇੱਜੜ ਦੇ ਹੋਰਨਾਂ ਜਾਨਵਰਾਂ ਤੋਂ ਵੱਖ ਕਰ ਲਿਆ। ਯਾਕੂਬ ਨੇ ਇਨ੍ਹਾਂ ਜਾਨਵਰਾਂ ਨੂੰ ਲਾਬਾਨ ਦੇ ਜਾਨਵਰਾਂ ਨਾਲੋਂ ਵੱਖ ਰੱਖਿਆ। **41**ਜਦੋਂ ਵੀ ਇੱਜੜ ਦੇ ਤਕੜੇ ਜਾਨਵਰ ਮਿਲਾਪ ਕਰ ਰਹੇ ਹੁੰਦੇ, ਯਾਕੂਬ ਉਨ੍ਹਾਂ ਦੀਆਂ ਅੱਖਾਂ ਅੱਗੇ ਟਾਹਣੀਆਂ ਰੱਖ ਦਿੰਦਾ। ਜਾਨਵਰ ਉਨ੍ਹਾਂ ਟਾਹਣੀਆਂ ਨੇੜੇ ਮਿਲਾਪ ਕਰਦੇ। **42**ਪਰ ਜਦੋਂ ਕਮਜ਼ੋਰ ਜਾਨਵਰ ਮਿਲਾਪ ਕਰਦੇ ਯਾਕੂਬ ਉੱਥੇ ਟਾਹਣੀਆਂ ਨਹੀਂ ਰੱਖਦਾ ਸੀ। ਇਸ ਲਈ ਕਮਜ਼ੋਰ ਜੋੜਿਆਂ ਦੇ ਮਿਲਾਪ ਵਿੱਚੋਂ ਜੰਮੇ ਜਾਨਵਰ ਲਾਬਾਨ ਦੇ ਸਨ। ਅਤੇ ਤਕੜੇ ਜੋੜਿਆਂ ਦੇ ਮਿਲਾਪ ਵਿੱਚੋਂ ਜੰਮੇ ਜਾਨਵਰ ਯਾਕੂਬ ਦੇ ਸਨ।

43ਇਸ ਤਰ੍ਹਾਂ ਨਾਲ, ਯਾਕੂਬ ਬਹੁਤ ਅਮੀਰ ਹੋ ਗਿਆ। ਉਸ
ਦੇ ਕੋਲ ਵੱਡੇ ਇੱਜੜ ਸਨ, ਬਹੁਤ ਸਾਰੇ ਨੌਕਰ ਚਾਕਰ, ਊਠ ਅਤੇ
ਖੋਤੇ ਸਨ।

## ਜਾਣ ਦਾ ਸਮਾਂ — ਯਾਕੂਬ ਭੱਜ ਜਾਂਦਾ

31 ਇੱਕ ਦਿਨ, ਯਾਕੂਬ ਨੇ ਲਾਬਾਨ ਦੇ ਪੁੱਤਰਾਂ ਨੂੰ ਗੱਲਾਂ
ਕਰਦਿਆਂ ਸੁਣ ਲਿਆ। ਉਨ੍ਹਾਂ ਆਖਿਆ, "ਯਾਕੂਬ
ਨੇ ਸਾਡੇ ਪਿਤਾ ਦੀ ਹਰ ਸ਼ੈਅ ਹਥਿਆ ਲਈ ਹੈ। ਯਾਕੂਬ ਅਮੀਰ ਹੋ
ਗਿਆ ਹੈ, ਅਤੇ ਉਸ ਨੇ ਇਹ ਸਾਰੀ ਦੌਲਤ ਸਾਡੇ ਪਿਉ ਕੋਲੋਂ
ਹਥਿਆਈ ਹੈ।" 2ਫ਼ੇਰ ਯਾਕੂਬ ਨੇ ਦੇਖਿਆ ਕਿ ਲਾਬਾਨ ਦਾ ਵਿਹਾਰ
ਵੀ ਹੁਣ ਪਹਿਲਾਂ ਵਾਂਗ ਦੋਸਤਾਨਾ ਨਹੀਂ ਸੀ। 3ਯਹੋਵਾਹ ਨੇ
ਯਾਕੂਬ ਨੂੰ ਆਖਿਆ, "ਆਪਣੀ ਧਰਤੀ ਉੱਤੇ ਵਾਪਸ ਚਲਿਆ
ਜਾ ਜਿੱਥੇ ਤੇਰੇ ਪੁਰਖੇ ਰਹਿੰਦੇ ਸਨ। ਮੈਂ ਤੇਰੇ ਨਾਲ ਹੋਵਾਂਗਾ।"

4ਇਸ ਲਈ ਯਾਕੂਬ ਨੇ ਰਾਖੇਲ ਤੇ ਲੇਆਹ ਨੂੰ ਆਖਿਆ ਕਿ
ਉਹ ਉਸ ਨੂੰ ਖੇਤਾਂ ਵਿੱਚ ਆਕੇ ਮਿਲਣ ਜਿੱਥੇ ਉਹ ਆਪਣੀਆਂ
ਬੱਕਰੀਆਂ ਅਤੇ ਭੇਡਾਂ ਦੇ ਇੱਜੜ ਰਖਦਾ ਸੀ। 5ਯਾਕੂਬ ਨੇ ਰਾਖੇਲ
ਅਤੇ ਲੇਆਹ ਨੂੰ ਆਖਿਆ, "ਮੈਂ ਦੇਖ ਲਿਆ ਹੈ ਕਿ ਤੁਹਾਡਾ ਪਿਤਾ
ਮੇਰੇ ਨਾਲ ਨਾਰਾਜ਼ ਹੈ। ਪਹਿਲਾਂ ਉਹ ਮੇਰੇ ਨਾਲ ਹਮੇਸ਼ਾ ਦੋਸਤਾਨਾ
ਰਿਹਾ ਹੈ, ਪਰ ਹੁਣ ਅਜਿਹਾ ਨਹੀਂ ਹੈ। ਪਰ ਮੇਰੇ ਪਿਤਾ ਦਾ
ਪਰਮੇਸ਼ੁਰ ਮੇਰੇ ਨਾਲ ਹੈ। 6ਤੁਸੀਂ ਦੋਵੇਂ ਜਾਣਦੀਆਂ ਹੋ ਕਿ ਮੈਂ
ਜਿੰਨਾਂ ਹੋ ਸਕਿਆ ਹੈ ਤੁਹਾਡੇ ਪਿਤਾ ਲਈ ਸਖ਼ਤ ਮਿਹਨਤ ਕੀਤੀ
ਹੈ। 7ਪਰ ਤੁਹਾਡੇ ਪਿਤਾ ਨੇ ਮੈਨੂੰ ਧੋਖਾ ਦਿੱਤਾ। ਤੁਹਾਡੇ ਪਿਤਾ ਨੇ
ਦਸ ਵਾਰੀ ਮੇਰੀ ਤਨਖਾਹ ਬਦਲੀ ਹੈ। ਪਰ ਇਸ ਸਾਰੇ ਸਮੇਂ
ਦੌਰਾਨ ਪਰਮੇਸ਼ੁਰ ਨੇ ਮੈਨੂੰ ਲਾਬਾਨ ਦੀਆਂ ਸਾਰੀਆਂ ਚਾਲਾਕੀਆਂ
ਤੋਂ ਬਚਾਈ ਰੱਖਿਆ ਹੈ।

8"ਜੇਕਰ ਲਾਬਾਨ ਨੇ ਆਖਿਆ, 'ਤੂੰ ਆਪਣੀ ਤਨਖਾਹ ਵਜੋਂ
ਧੱਬਿਆਂ ਵਾਲੀਆਂ ਸਾਰੀਆਂ ਬੱਕਰੀਆਂ ਰੱਖ ਸਕਦੈਂ', ਤਾਂ ਸਾਰੇ
ਜਾਨਵਰਾਂ ਦੇ ਬੱਚੇ ਧੱਬਿਆਂ ਵਾਲੇ ਸਨ। ਜੇਕਰ ਲਾਬਾਨ ਨੇ
ਆਖਿਆ, 'ਤੂੰ ਆਪਣੀ ਤਨਖਾਹ ਵਜੋਂ ਧਾਰੀਆਂ ਵਾਲੀਆਂ ਸਾਰੀਆਂ
ਬੱਕਰੀਆਂ ਰੱਖ ਸਕਦੈਂ', ਤਾਂ ਸਾਰੇ ਜਾਨਵਰਾਂ ਦੇ ਬੱਚੇ ਧਾਰੀਆਂ
ਵਾਲੇ ਸਨ। 9ਇਸ ਲਈ ਪਰਮੇਸ਼ੁਰ ਨੇ ਤੁਹਾਡੇ ਪਿਤਾ ਕੋਲੋਂ ਜਾਨਵਰ
ਖੋਹ ਕੇ ਮੈਨੂੰ ਦੇ ਦਿੱਤੇ ਹਨ।

10"ਜਦੋਂ ਜਾਨਵਰ ਮਿਲਾਪ ਕਰ ਰਹੇ ਸਨ ਤਾਂ ਮੈਨੂੰ ਇੱਕ
ਸੁਪਨਾ ਆਇਆ ਕਿ ਮਿਲਾਪ ਕਰਨ ਵਾਲੇ ਬੱਕਰੇ ਸਿਰਫ਼ ਉਹੀ
ਸਨ ਜਿਨ੍ਹਾਂ ਦੇ ਧੱਬੇ ਜਾਂ ਧਾਰੀਆਂ ਸਨ। 11ਪਰਮੇਸ਼ੁਰ ਦੇ ਦੂਤ ਨੇ
ਉਸ ਸੁਪਨੇ ਵਿੱਚ ਮੇਰੇ ਨਾਲ ਗੱਲ ਕੀਤੀ। ਦੂਤ ਨੇ ਆਖਿਆ,
'ਯਾਕੂਬ!' "ਮੈਂ ਜਵਾਬ ਦਿੱਤਾ, 'ਹਾਂ ਜੀ!'

12"ਦੂਤ ਨੇ ਆਖਿਆ, 'ਦੇਖ, ਸਿਰਫ਼ ਧਾਰੀਆਂ ਅਤੇ ਧੱਬਿਆਂ
ਵਾਲੇ ਬੱਕਰੇ ਹੀ ਮਿਲਾਪ ਕਰ ਰਹੇ ਹਨ। ਇਹ ਮੇਰੇ ਕਾਰਣ ਹੋ
ਰਿਹਾ ਹੈ। ਮੈਂ ਉਹ ਸਾਰੀਆਂ ਮੰਦੀਆਂ ਗੱਲਾਂ ਦੇਖ ਲਈਆਂ ਹਨ
ਜਿਹੜੀਆਂ ਲਾਬਾਨ ਤੇਰੇ ਨਾਲ ਕਰ ਰਿਹਾ ਹੈ। ਮੈਂ ਅਜਿਹਾ ਇਸ
ਵਾਸਤੇ ਕਰ ਰਿਹਾ ਹਾਂ ਤਾਂ ਜੋ ਬੱਕਰੀਆਂ ਦੇ ਸਾਰੇ ਨਵੇਂ ਜੰਮੇ ਬੱਚੇ
ਤੂੰ ਰੱਖ ਸਕੇਂ। 13ਮੈਂ ਓਹੀ ਪਰਮੇਸ਼ੁਰ ਹਾਂ ਜਿਹੜਾ ਤੈਨੂੰ ਬੈਤਏਲ
ਵਿਖੇ ਮਿਲਿਆ ਸੀ। ਉਸ ਥਾਂ ਤੇ ਤੂੰ ਇੱਕ ਯਾਦਗਾਰੀ ਪੱਥਰ
ਧਰਿਆ ਸੀ। ਤੂੰ ਯਾਦਗਾਰੀ ਪੱਥਰ ਉੱਤੇ ਜੈਤੂਨ ਦਾ ਤੇਲ ਚੋਇਆ
ਸੀ ਅਤੇ ਮੇਰੇ ਨਾਲ ਇੱਕ ਇਰਕਾਰ ਕੀਤਾ ਸੀ। ਹੁਣ ਮੈਂ ਚਾਹੁੰਦਾ
ਹਾਂ ਕਿ ਤੂੰ ਉਸ ਦੇਸ਼ ਵਿੱਚ ਜਾਣ ਲਈ ਤਿਆਰ ਹੋ ਜਾਵੇਂ ਜਿੱਥੇ ਤੂੰ
ਜਨਮਿਆ ਸੀ।'"

14ਰਾਖੇਲ ਅਤੇ ਲੇਆਹ ਨੇ ਯਾਕੂਬ ਨੂੰ ਜਵਾਬ ਦਿੱਤਾ, "ਜਦੋਂ
ਸਾਡਾ ਪਿਉ ਮਰੇਗਾ, ਤਾਂ ਉਸਦੇ ਕੋਲ ਸਾਨੂੰ ਦੇਣ ਲਈ ਕੁਝ ਵੀ
ਨਹੀਂ ਹੋਵੇਗਾ। 15ਉਸ ਨੇ ਸਾਡੇ ਨਾਲ ਓਪਰਿਆਂ ਵਰਗਾ ਵਿਹਾਰ
ਕੀਤਾ ਹੈ। ਉਸ ਨੇ ਸਾਨੂੰ ਤੈਨੂੰ ਵੇਚ ਦਿੱਤਾ, ਅਤੇ ਫ਼ੇਰ ਉਸ ਨੇ ਉਹ
ਸਾਰਾ ਪੈਸਾ ਖਰਚ ਲਿਆ ਜਿਹੜਾ ਸਾਡਾ ਹੋਣਾ ਸੀ! 16ਪਰਮੇਸ਼ੁਰ
ਨੇ ਸਾਡੇ ਪਿਤਾ ਦੀ ਸਾਰੀ ਦੌਲਤ ਖੋਹ ਲਈ ਹੈ ਅਤੇ ਹੁਣ ਇਹ
ਸਾਡੀ ਅਤੇ ਸਾਡੇ ਬੱਚਿਆਂ ਦੀ ਹੈ। ਇਸ ਲਈ ਤੈਨੂੰ ਓਹੀ ਕਰਨਾ
ਚਾਹੀਦਾ ਹੈ ਜੋ ਤੈਨੂੰ ਪਰਮੇਸ਼ੁਰ ਨੇ ਆਖਿਆ ਹੈ।"

17ਇਸ ਤਰ੍ਹਾਂ ਯਾਕੂਬ ਨੇ ਆਪਣੇ ਸਫ਼ਰ ਦੀ ਤਿਆਰੀ ਕੀਤੀ।
ਉਸ ਨੇ ਆਪਣੇ ਬੱਚਿਆਂ ਅਤੇ ਪਤਨੀਆਂ ਨੂੰ ਊਠਾਂ ਉੱਤੇ
ਬਿਠਾਇਆ। 18ਫ਼ੇਰ ਉਹ ਕਨਾਨ ਦੀ ਉਸ ਧਰਤੀ ਵੱਲ ਵਾਪਸ
ਸਫ਼ਰ ਕਰਨ ਲੱਗੇ ਜਿੱਥੇ ਉਸਦਾ ਪਿਤਾ ਇਸਹਾਕ ਰਿਹਾ ਸੀ।
ਜਾਨਵਰਾਂ ਦੇ ਸਾਰੇ ਇੱਜੜ ਜਿਹੜੇ ਯਾਕੂਬ ਦੇ ਸਨ, ਉਨ੍ਹਾਂ ਦੇ
ਅੱਗੇ-ਅੱਗੇ ਚੱਲ ਰਹੇ ਸਨ। ਉਸ ਨੇ ਹਰ ਉਹ ਚੀਜ਼ ਚੁੱਕ ਲਈ
ਜਿਹੜੀ ਉਸ ਨੇ ਉਦੋਂ ਹਾਸਿਲ ਕੀਤੀ ਸੀ ਜਦੋਂ ਉਹ ਪਦਨ
ਅਰਾਮ ਵਿੱਚ ਰਹਿੰਦਾ ਸੀ।

19ਇਸ ਸਮੇਂ, ਲਾਬਾਨ ਆਪਣੀਆਂ ਭੇਡਾਂ ਤੋਂ ਉੱਨ ਲਾਹੁਣ
ਗਿਆ ਹੋਇਆ ਸੀ। ਜਦੋਂ ਉਹ ਚਲਿਆ ਗਿਆ, ਰਾਖੇਲ ਉਸ ਦੇ
ਘਰ ਅੰਦਰ ਗਈ ਅਤੇ ਉਨ੍ਹਾਂ ਦੇਵਤਿਆਂ ਦੀਆਂ ਮੂਰਤਾਂ ਨੂੰ ਚੁਰਾ
ਲਿਆ ਜਿਹੜੀਆਂ ਉਸਦੇ ਪਿਤਾ ਦੀਆਂ ਸਨ।

20ਯਾਕੂਬ ਨੇ ਲਾਬਾਨ ਅਰਾਮੀ ਨੂੰ ਧੋਖਾ ਦਿੱਤਾ। ਉਸ ਨੇ ਲਾਬਾਨ
ਨੂੰ ਇਹ ਨਹੀਂ ਦੱਸਿਆ ਕਿ ਉਹ ਜਾ ਰਿਹਾ ਸੀ। 21ਯਾਕੂਬ ਨੇ
ਆਪਣਾ ਪਰਿਵਾਰ ਅਤੇ ਆਪਣੀਆਂ ਸਾਰੀਆਂ ਚੀਜ਼ਾਂ ਲਈਆਂ
ਅਤੇ ਕਾਹਲੀ ਨਾਲ ਤੁਰ ਪਿਆ। ਉਨ੍ਹਾਂ ਨੇ ਫ਼ਰਾਤ ਦਰਿਆ ਪਾਰ
ਕੀਤਾ ਅਤੇ ਗਿਲਆਦ ਦੇ ਪਹਾੜੀ ਇਲਾਕੇ ਵੱਲ ਸਫ਼ਰ ਕਰਨ
ਲੱਗੇ।

22ਤਿੰਨਾਂ ਦਿਨਾਂ ਮਗਰੋਂ ਲਾਬਾਨ ਨੂੰ ਪਤਾ ਲੱਗਿਆ ਕਿ ਯਾਕੂਬ
ਭੱਜ ਗਿਆ ਸੀ। 23ਇਸ ਲਈ ਲਾਬਾਨ ਨੇ ਆਪਣੇ ਆਦਮੀ
ਇਕੱਠੇ ਕੀਤੇ ਅਤੇ ਯਾਕੂਬ ਦਾ ਪਿੱਛਾ ਕਰਨਾ ਸ਼ੁਰੂ ਕਰ ਦਿੱਤਾ।
ਸੱਤਾਂ ਦਿਨਾਂ ਮਗਰੋਂ ਲਾਬਾਨ ਨੂੰ ਯਾਕੂਬ ਗਿਲਆਦ ਦੇ ਪਹਾੜੀ
ਇਲਾਕੇ ਵਿੱਚ ਮਿਲ ਗਿਆ। 24ਉਸ ਰਾਤ, ਪਰਮੇਸ਼ੁਰ ਲਾਬਾਨ
ਨੂੰ ਸੁਪਨੇ ਵਿੱਚ ਦਿਖਾਈ ਦਿੱਤਾ। ਪਰਮੇਸ਼ੁਰ ਨੇ ਆਖਿਆ,
"ਹੋਸ਼ਿਆਰ ਰਹੀਂ! ਯਾਕੂਬ ਨੂੰ ਉਸਦਾ ਮਨ ਬਦਲਣ ਲਈ
ਮਨਾਉਣ ਦੀ ਕੋਸ਼ਿਸ਼ ਨਾ ਕਰੀਂ।"

## ਚੋਰੀ ਕੀਤੇ ਦੇਵਤਿਆਂ ਦੀ ਤਲਾਸ਼

25ਅਗਲੀ ਸਵੇਰ ਲਾਬਾਨ ਨੇ ਯਾਕੂਬ ਨੂੰ ਫ਼ੜ ਲਿਆ। ਯਾਕੂਬ
ਨੇ ਪਹਾੜ ਉੱਤੇ ਆਪਣਾ ਡੇਰਾ ਲਾਇਆ ਹੋਇਆ ਸੀ। ਇਸ
ਲਈ ਲਾਬਾਨ ਅਤੇ ਉਸਦੇ ਸਾਰੇ ਆਦਮੀਆਂ ਨੇ ਵੀ ਗਿਲਆਦ
ਦੇ ਪਹਾੜੀ ਇਲਾਕੇ ਵਿੱਚ ਡੇਰਾ ਲਾ ਲਿਆ।

26ਲਾਬਾਨ ਨੇ ਯਾਕੂਬ ਨੂੰ ਆਖਿਆ, "ਤੂੰ ਮੇਰੇ ਨਾਲ ਧੋਖਾ
ਕਿਉਂ ਕੀਤਾ ਹੈ? ਤੂੰ ਮੇਰੀਆਂ ਧੀਆਂ ਨੂੰ ਇਸ ਤਰ੍ਹਾਂ ਕਿਉਂ ਲੈ
ਆਇਆ ਹੈਂ ਜਿਵੇਂ ਤੂੰ ਉਨ੍ਹਾਂ ਨੂੰ ਜੰਗ ਵਿੱਚ ਜਿੱਤਿਆ ਹੋਵੇ। 27ਤੂੰ
ਮੈਨੂੰ ਦੱਸੇ ਬਿਨਾ ਕਿਉਂ ਭੱਜ ਆਇਆ ਹੈਂ? ਜੇ ਤੂੰ ਮੈਨੂੰ ਦੱਸਿਆ
ਹੁੰਦਾ ਮੈਂ ਤੈਨੂੰ ਦਾਵਤ ਦਿੰਦਾ। ਗੀਤ ਸੰਗੀਤ ਅਤੇ ਨਾਚ ਗਾਣੇ
ਦੀ ਮਹਿਫ਼ਲ ਲੱਗਦੀ। 28ਤੂੰ ਤਾਂ ਮੈਨੂੰ ਮੇਰੀਆਂ ਧੀਆਂ ਅਤੇ ਦੋਹਤੇ-
ਦੋਹਤੀਆਂ ਨੂੰ ਅਲਵਿਦਾਈ ਚੁੰਮਣ ਦੇਣ ਦਾ ਮੌਕਾ ਵੀ ਨਹੀਂ
ਦਿੱਤਾ। 29ਮੇਰੇ ਕੋਲ ਤੈਨੂੰ ਨੁਕਸਾਨ ਪੁਚਾਣ ਦੀ ਸੱਚਮੁੱਚ ਤਾਕਤ
ਹੈ। ਪਰ ਕੱਲ੍ਹ ਰਾਤ ਤੇਰੇ ਪਿਤਾ ਦਾ ਪਰਮੇਸ਼ੁਰ ਮੈਨੂੰ ਸੁਪਨੇ ਵਿੱਚ
ਦਿਖਾਈ ਦਿੱਤਾ। ਉਸ ਨੇ ਮੈਨੂੰ ਚਿਤਾਵਨੀ ਦਿੱਤੀ ਹੈ ਕਿ ਮੈਂ ਤੈਨੂੰ
ਕਿਸੇ ਤਰ੍ਹਾਂ ਦਾ ਵੀ ਨੁਕਸਾਨ ਨਾ ਪੁਚਾਵਾਂ। 30ਮੈਂ ਜਾਣਦਾ ਹਾਂ
ਕਿ ਤੂੰ ਆਪਣੇ ਘਰ ਵਾਪਸ ਜਾਣਾ ਚਾਹੁੰਦਾ ਹੈਂ। ਇਸੇ ਲਈ ਤੂੰ
ਤੁਰ ਆਇਆ ਹੈਂ। ਪਰ ਤੂੰ ਮੇਰੇ ਘਰੋਂ ਦੇਵਤੇ ਕਿਉਂ ਚੁਰਾਏ?"

31ਯਾਕੂਬ ਨੇ ਜਵਾਬ ਦਿੱਤਾ, "ਮੈਂ ਇਸ ਲਈ ਤੈਨੂੰ ਬਿਨਾ ਦੱਸੇ
ਤੁਰ ਆਇਆ ਕਿਉਂ ਕਿ ਮੈਂ ਤੇਰੇ ਕੋਲੋਂ ਡਰਦਾ ਸਾਂ! ਮੇਰਾ ਖਿਆਲ
ਸੀ ਕਿ ਤੂੰ ਮੇਰੇ ਕੋਲੋਂ ਆਪਣੀਆਂ ਧੀਆਂ ਖੋਹ ਲਵੇਂਗਾ। 32ਪਰ ਮੈਂ
ਤੇਰੇ ਦੇਵਤੇ ਨਹੀਂ ਚੁਰਾਏ। ਜੇ ਤੈਨੂੰ ਤੇਰੇ ਦੇਵਤੇ ਇੱਥੇ ਲੱਭ ਜਾਣ,
ਜਿਸ ਕਿਸੇ ਕੋਲ ਵੀ ਉਹ ਹੋਣ ਮਾਰਿਆ ਜਾਵੇ। ਤੇਰੇ ਆਦਮੀ
ਮੇਰੇ ਗਵਾਹ ਹੋਣਗੇ। ਤੂੰ ਆਪਣੀ ਕਿਸੇ ਵੀ ਚੀਜ਼ ਦੀ ਤਲਾਸ਼
ਕਰ ਸਕਦਾ ਹੈਂ। ਜਿਹੜੀ ਚੀਜ਼ ਤੇਰੀ ਹੈ ਉਹ ਲੈ ਜਾ।" (ਯਾਕੂਬ
ਨੂੰ ਇਸ ਗੱਲ ਦਾ ਪਤਾ ਨਹੀਂ ਸੀ ਕਿ ਰਾਖੇਲ ਨੇ ਲਾਬਾਨ ਦੇ
ਦੇਵਤੇ ਚੁਰਾਏ ਸਨ।)

33ਇਸ ਲਈ ਲਾਬਾਨ ਨੇ ਜਾਕੇ ਯਾਕੂਬ ਦੇ ਡੇਰੇ ਦੀ ਤਲਾਸ਼ੀ
ਲਈ। ਉਸਨੇ ਯਾਕੂਬ ਦੇ ਤੰਬੂ ਵਿੱਚ ਦੇਖਿਆ ਅਤੇ ਫ਼ੇਰ ਲੇਆਹ
ਦੇ ਤੰਬੂ ਵਿੱਚ। ਫ਼ੇਰ ਉਸ ਨੇ ਉਸ ਤੰਬੂ ਦੀ ਤਲਾਸ਼ੀ ਲਈ ਜਿੱਥੇ
ਦੋਵੇਂ ਦਾਸੀਆਂ ਠਹਿਰੀਆਂ ਹੋਈਆਂ ਸਨ। ਪਰ ਉਸ ਨੂੰ ਆਪਣੇ
ਦੇਵਤੇ ਨਹੀਂ ਮਿਲੇ। ਫ਼ੇਰ ਲਾਬਾਨ ਰਾਖੇਲ ਦੇ ਤੰਬੂ ਵਿੱਚ ਗਿਆ।
34ਰਾਖੇਲ ਨੇ ਦੇਵਤਿਆਂ ਨੂੰ ਆਪਣੇ ਊਠ ਦੀ ਗੱਦੀ ਹੇਠਾਂ
ਛੁਪਾਇਆ ਹੋਇਆ ਸੀ ਅਤੇ ਉਹ ਉਨ੍ਹਾਂ ਉੱਤੇ ਬੈਠੀ ਹੋਈ ਸੀ।
ਲਾਬਾਨ ਨੇ ਸਾਰਾ ਤੰਬੂ ਫਰੋਲ ਦਿੱਤਾ ਪਰ ਉਸ ਨੂੰ ਦੇਵਤੇ ਨਹੀਂ
ਮਿਲੇ।

35ਅਤੇ ਰਾਖੇਲ ਨੇ ਆਪਣੇ ਪਿਤਾ ਨੂੰ ਆਖਿਆ, "ਪਿਤਾ ਜੀ,
ਮੇਰੇ ਨਾਲ ਨਾਰਾਜ਼ ਨਾ ਹੋਣਾ। ਮੈਂ ਤੁਹਾਡੇ ਸਾਮ੍ਹਣੇ ਖਲੋ ਨਹੀਂ
ਸਕਦੀ। ਮੈਨੂੰ ਮਾਹਵਾਰੀ ਆਈ ਹੋਈ ਹੈ।" ਇਸ ਲਈ ਲਾਬਾਨ
ਨੇ ਡੇਰੇ ਦੀ ਤਲਾਸ਼ੀ ਲਈ ਪਰ ਉਸ ਨੂੰ ਆਪਣੇ ਕੁਲ ਦੇਵਤੇ
ਨਹੀਂ ਮਿਲੇ। 36ਫ਼ੇਰ ਯਾਕੂਬ ਬਹੁਤ ਗੁੱਸੇ ਹੋ ਗਿਆ ਅਤੇ ਲਾਬਾਨ
ਨਾਲ ਦਲੀਲਬਾਜ਼ੀ ਕੀਤੀ। ਯਾਕੂਬ ਨੇ ਆਖਿਆ, "ਮੈਂ ਕੀ ਕਸੂਰ
ਕੀਤਾ ਹੈ? ਮੈਂ ਕਿਹੜੀ ਬਿਧੀ ਤੋੜੀ ਹੈ? ਤੈਨੂੰ ਮੇਰਾ ਪਿੱਛਾ ਕਰਨ
ਅਤੇ ਰੋਕਣ ਦਾ ਹੱਕ ਕਿਸ ਨੇ ਦਿੱਤਾ? 37ਤੂੰ ਮੇਰੇ ਸਾਰੇ ਸਾਮਾਨ
ਦੀ ਤਲਾਸ਼ੀ ਲੈ ਲਈ ਹੈ। ਤੈਨੂੰ ਆਪਣੀ ਕੋਈ ਵੀ ਚੀਜ਼ ਨਹੀਂ
ਮਿਲੀ। ਜੇ ਤੈਨੂੰ ਕੋਈ ਚੀਜ਼ ਮਿਲੀ ਹੈ ਤਾਂ ਦਿਖਾ। ਇਸ ਨੂੰ ਇੱਥੇ
ਰੱਖ ਤਾਂ ਜੋ ਸਾਡੇ ਬੰਦੇ ਇਸ ਨੂੰ ਦੇਖ ਸਕਣ। ਸਾਡੇ ਬੰਦਿਆਂ ਨੂੰ
ਇਹ ਨਿਰਣਾ ਕਰਨ ਦੇ ਕਿ ਸਾਡੇ ਵਿੱਚੋਂ ਕਿਹੜਾ ਠੀਕ ਹੈ। 38ਮੈਂ
ਤੇਰੇ ਲਈ 20 ਵਰ੍ਹੇ ਕੰਮ ਕੀਤਾ ਹੈ। ਇਸ ਸਮੇਂ ਦੌਰਾਨ ਕੋਈ ਵੀ
ਭੇਡ ਜਾਂ ਬੱਕਰੀ ਦਾ ਬੱਚਾ ਜਨਮ ਸਮੇਂ ਨਹੀਂ ਮਰਿਆ। ਅਤੇ ਮੈਂ
ਤੇਰੇ ਇੱਜੜ ਦੇ ਕਿਸੇ ਭੇਡੂ ਨੂੰ ਨਹੀਂ ਖਾਧਾ। 39ਜਦੋਂ ਵੀ ਕੋਈ
ਭੇਡ ਜੰਗਲੀ ਜਾਨਵਰਾਂ ਵੱਲੋਂ ਮਾਰੀ ਗਈ ਤਾਂ ਮੈਂ ਹਮੇਸ਼ਾ ਹੀ
ਉਸ ਦੀ ਕੀਮਤ ਦਿੱਤੀ। ਮੈਂ ਕਦੇ ਵੀ ਮੁਰਦਾ ਜਾਨਵਰ ਨੂੰ ਤੇਰੇ
ਕੋਲ ਲੈ ਕੇ ਨਹੀਂ ਆਇਆ ਤੇ ਇਹ ਨਹੀਂ ਆਖਿਆ ਕਿ ਇਸ
ਵਿੱਚ ਮੇਰਾ ਕੋਈ ਕਸੂਰ ਨਹੀਂ। ਪਰ ਮੈਨੂੰ ਦਿਨ ਰਾਤ ਲੁੱਟਿਆ
ਗਿਆ। 40ਦਿਨ ਵੇਲੇ, ਸੂਰਜ ਮੇਰੀ ਸ਼ਕਤੀ ਨੂੰ ਨਸ਼ਟ ਕਰ ਦਿੰਦਾ
ਸੀ ਅਤੇ ਰਾਤ ਵੇਲੇ ਠੰਡ ਨਾਲ ਮੇਰੀ ਨੀਂਦ ਉੱਡ ਜਾਂਦੀ ਸੀ।
41ਮੈਂ 20 ਵਰ੍ਹੇ ਇੱਕ ਗੁਲਾਮ ਵਾਂਗ ਤੇਰੀ ਚਾਕਰੀ ਕੀਤੀ। ਪਹਿਲੇ
14 ਸਾਲ ਮੈਂ ਤੇਰੀਆਂ ਧੀਆਂ ਨੂੰ ਜਿੱਤਣ ਲਈ ਚਾਕਰੀ ਕੀਤੀ।
ਆਖਰੀ ਛੇ ਸਾਲ ਮੈਂ ਤੇਰੇ ਜਾਨਵਰਾਂ ਨੂੰ ਪ੍ਰਾਪਤ ਕਰਨ ਲਈ ਕੰਮ
ਕੀਤਾ। ਅਤੇ ਇਸ ਸਮੇਂ ਦੌਰਾਨ ਤੂੰ ਦਸ ਵਾਰੀ ਮੇਰੀ ਤਨਖਾਹ
ਵਿੱਚ ਅਦਲਾ ਬਦਲੀ ਕੀਤੀ। 42ਪਰ ਮੇਰੇ ਪੁਰਖਿਆਂ ਦਾ ਪਰਮੇਸ਼ੁਰ,
ਅਬਰਾਹਾਮ ਦਾ ਪਰਮੇਸ਼ੁਰ ਅਤੇ ਇਸਹਾਕ ਦਾ ਭੈ* ਮੇਰੇ ਨਾਲ
ਸੀ। ਜੇ ਪਰਮੇਸ਼ੁਰ ਮੇਰੇ ਨਾਲ ਨਾ ਹੁੰਦਾ, ਤੂੰ ਮੈਨੂੰ ਖਾਲੀ ਹੱਥ ਭੇਜ
ਦਿੱਤਾ ਹੋਣਾ ਸੀ। ਪਰ ਪਰਮੇਸ਼ੁਰ ਨੇ ਮੇਰੀਆਂ ਮੁਸ਼ਕਿਲਾਂ ਅਤੇ
ਮੇਰਾ ਕੰਮ ਦੇਖਿਆ, ਅਤੇ ਕੱਲ੍ਹ ਰਾਤ ਪਰਮੇਸ਼ੁਰ ਨੇ ਸਾਬਤ ਕਰ
ਦਿੱਤਾ ਕਿ ਮੈਂ ਠੀਕ ਹਾਂ।

## ਯਾਕੂਬ ਅਤੇ ਲਾਬਾਨ ਦਾ ਸਮਝੌਤਾ

43ਲਾਬਾਨ ਨੇ ਯਾਕੂਬ ਨੂੰ ਆਖਿਆ, "ਇਹ ਔਰਤਾਂ ਮੇਰੀਆਂ
ਧੀਆਂ ਹਨ। ਅਤੇ ਇਹ ਬੱਚੇ ਮੇਰੇ ਹਨ। ਅਤੇ ਇਹ ਜਾਨਵਰ ਮੇਰੇ
ਹਨ। ਜੋ ਵੀ ਚੀਜ਼ ਤੈਨੂੰ ਇੱਥੇ ਨਜ਼ਰ ਆਉਂਦੀ ਹੈ ਮੇਰੀ ਹੈ। ਪਰ
ਮੈਂ ਆਪਣੀਆਂ ਧੀਆਂ ਅਤੇ ਉਨ੍ਹਾਂ ਦੇ ਬੱਚਿਆਂ ਨੂੰ ਕੋਲ ਰੱਖਣ
ਲਈ ਕੁਝ ਨਹੀਂ ਕਰ ਸਕਦਾ। 44ਇਸ ਲਈ ਮੈਂ ਤੇਰੇ ਨਾਲ
ਇਕਰਾਰਨਾਮਾ ਕਰਨ ਲਈ ਤਿਆਰ ਹਾਂ। ਇਹ ਇਕਰਾਰਨਾਮਾ
ਸਾਨੂੰ ਚੇਤੇ ਕਰਾਵੇਗਾ ਕਿ ਅਸੀਂ ਇੱਕ-ਦੂਜੇ ਨਾਲ ਕਿੰਝ ਵਿਹਾਰ
ਕਰਨ ਦਾ ਫ਼ੈਸਲਾ ਕੀਤਾ ਹੈ।

45ਇਸ ਲਈ ਯਾਕੂਬ ਨੇ ਇੱਕ ਵੱਡਾ ਪੱਥਰ ਲੱਭਿਆ ਅਤੇ
ਇਸ ਨੂੰ ਯਾਦਗਾਰੀ ਪੱਥਰ ਵਜੋਂ ਰੱਖ ਦਿੱਤਾ। 46ਉਸ ਨੇ ਆਪਣੇ
ਆਦਮੀਆਂ ਨੂੰ ਕੁਝ ਹੋਰ ਪੱਥਰ ਜਮ੍ਹਾਂ ਕਰਕੇ ਅਤੇ ਉਨ੍ਹਾਂ ਦੀ ਢੇਰੀ
ਲਾਉਣ ਲਈ ਆਖਿਆ। ਫ਼ੇਰ ਉਨ੍ਹਾਂ ਨੇ ਪੱਥਰਾਂ ਦੀ ਢੇਰੀ ਕੋਲ
ਭੋਜਨ ਕੀਤਾ। 47ਲਾਬਾਨ ਨੇ ਉਸ ਥਾਂ ਦਾ ਨਾਮ ਯਗਰ ਸਾਹਦੂਥਾ
ਰੱਖਿਆ। ਪਰ ਯਾਕੂਬ ਨੇ ਉਸ ਥਾਂ ਦਾ ਨਾਮ ਗਲੇਦ ਰੱਖਿਆ।

48ਲਾਬਾਨ ਨੇ ਯਾਕੂਬ ਨੂੰ ਆਖਿਆ, "ਇਹ ਪੱਥਰਾਂ ਦੇ ਢੇਰੀ
ਸਾਨੂੰ ਆਪਣੇ ਇਕਰਾਰਨਾਮੇ ਦੀ ਯਾਦ ਕਰਾਵੇਗੀ।" ਇਹੀ
ਕਾਰਣ ਹੈ ਯਾਕੂਬ ਨੇ ਉਸ ਥਾਂ ਨੂੰ ਗਲੇਦ ਆਖਿਆ।

49ਫ਼ੇਰ ਲਾਬਾਨ ਨੇ ਆਖਿਆ, "ਜਦੋਂ ਅਸੀਂ ਵਿੱਛੜੀਏ ਤਾਂ
ਯਹੋਵਾਹ ਸਾਡੇ ਅੰਗ-ਸੰਗ ਰਹੇ।" ਇਸ ਲਈ ਉਸ ਥਾਂ ਦਾ ਨਾਮ
ਮਿਸਪਾਹ ਵੀ ਸੀ।

50ਫ਼ੇਰ ਲਾਬਾਨ ਨੇ ਆਖਿਆ, "ਜੇ ਤੂੰ ਮੇਰੀਆਂ ਧੀਆਂ ਨੂੰ ਦੁੱਖ
ਦਿੱਤਾ ਤਾਂ ਚੇਤੇ ਰੱਖੀਂ ਕਿ ਪਰਮੇਸ਼ੁਰ ਤੈਨੂੰ ਸਜ਼ਾ ਦੇਵੇਗਾ। ਜੇ ਤੂੰ

---

**ਇਸਹਾਕ ਦਾ ਭੈ** ਪਰਮੇਸ਼ੁਰ ਲਈ ਇੱਕ ਨਾਮ।

ਕਿਸੇ ਹੋਰ ਔਰਤ ਨਾਲ ਸ਼ਾਦੀ ਕੀਤੀ ਤਾਂ ਯਾਦ ਰੱਖੀਂ ਕਿ ਪਰਮੇਸ਼ੁਰ ਤੈਨੂੰ ਦੇਖ ਰਿਹਾ ਹੈ। **51**ਇਹ ਉਹ ਪੱਥਰ ਸਨ ਜਿਹੜੇ ਮੈਂ ਤੇਰੇ ਤੇ ਮੇਰੇ ਦਰਮਿਆਨ ਰੱਖ ਦਿੱਤੇ ਨੇ। ਅਤੇ ਇਹ ਖਾਸ ਪੱਥਰ ਇਹ ਦਰਸਾਉਣ ਲਈ ਹੈ ਕਿ ਅਸੀਂ ਇੱਕ ਇਕਰਾਰਨਾਮਾ ਕੀਤਾ ਹੈ। **52**ਪੱਥਰਾਂ ਦੀ ਇਹ ਢੇਰੀ ਅਤੇ ਇਹ ਖਾਸ ਪੱਥਰ ਸਾਨੂੰ ਆਪਣੇ ਇਕਰਾਰਨਾਮੇ ਦੀ ਯਾਦ ਕਰਾਵੇਗਾ। ਮੈਂ ਕਦੇ ਵੀ ਇਨ੍ਹਾਂ ਪੱਥਰਾਂ ਤੋਂ ਪਾਰ ਆਕੇ ਤੈਨੂੰ ਨੁਕਸਾਨ ਨਹੀਂ ਪੁਚਾਵਾਂਗਾ। ਤੈਨੂੰ ਵੀ ਮੈਨੂੰ ਨੁਕਸਾਨ ਪਹੁੰਚਾਉਣ ਲਈ ਪੱਥਰਾਂ ਦੇ ਏਸ ਪਾਸੇ ਨਹੀਂ ਆਉਣਾ ਚਾਹੀਦਾ। **53**ਅਬਰਾਹਾਮ ਦਾ ਪਰਮੇਸ਼ੁਰ, ਨਾਹੋਰ ਦਾ ਪਰਮੇਸ਼ੁਰ, ਅਤੇ ਉਨ੍ਹਾਂ ਦੇ ਪੁਰਖਿਆਂ ਦਾ ਪਰਮੇਸ਼ੁਰ ਸਾਡੇ ਦੋਸ਼ੀ ਹੋਣ ਦਾ ਨਿਰਣਾ ਕਰੇ ਜੇ ਕਦੇ ਅਸੀਂ ਇਸ ਇਕਰਾਰਨਾਮੇ ਨੂੰ ਤੋੜੀਏ।"

ਯਾਕੂਬ ਦਾ ਪਿਤਾ, ਇਸਹਾਕ ਪਰਮੇਸ਼ੁਰ ਨੂੰ "ਭੈ" ਬੁਲਾਉਂਦਾ ਸੀ। ਇਸ ਲਈ ਯਾਕੂਬ ਨੇ ਵਚਨ ਦੇਣ ਲਈ ਉਹੀ ਨਾਮ ਵਰਤਿਆ। **54**ਫ਼ੇਰ ਯਾਕੂਬ ਨੇ ਇੱਕ ਜਾਨਵਰ ਮਾਰਿਆ ਅਤੇ ਇਸ ਨੂੰ ਪਰਬਤ ਉੱਤੇ ਬਲੀ ਵਜੋਂ ਚੜ੍ਹਾਇਆ। ਅਤੇ ਉਸ ਨੇ ਆਪਣੇ ਆਦਮੀਆਂ ਨੂੰ ਭੋਜਨ ਸਾਂਝਾ ਕਰਨ ਦਾ ਸੱਦਾ ਦਿੱਤਾ। ਜਦੋਂ ਉਹ ਭੋਜਨ ਕਰ ਹਟੇ ਤਾਂ ਉਨ੍ਹਾਂ ਨੇ ਪਹਾੜ ਤੇ ਹੀ ਰਾਤ ਬਿਤਾਈ। **55**ਅਗਲੀ ਸਵੇਰ ਦੇ ਤੜਕੇ ਲਾਬਾਨ ਨੇ ਆਪਣੇ ਦੋਹਤਿਆਂ ਅਤੇ ਆਪਣੀਆਂ ਧੀਆਂ ਨੂੰ ਵਿਦਾਈ ਦਾ ਚੁੰਮਣ ਦਿੱਤਾ। ਉਸ ਨੇ ਉਨ੍ਹਾਂ ਨੂੰ ਅਸੀਸ ਦਿੱਤੀ ਅਤੇ ਘਰ ਵਾਪਸ ਚਲਾ ਗਿਆ।

### ਏਸਾਓ ਨਾਲ ਪੁਨਰ ਮਿਲਾਪ

**32** ਯਾਕੂਬ ਵੀ ਉਸ ਥਾਂ ਤੋਂ ਚਲਾ ਗਿਆ। ਜਦੋਂ ਉਹ ਸਫ਼ਰ ਕਰ ਰਿਹਾ ਸੀ ਪਰਮੇਸ਼ੁਰ ਦੇ ਦੂਤ ਉਸ ਨੂੰ ਮਿਲੇ। **2**ਜਦੋਂ ਯਾਕੂਬ ਨੇ ਉਨ੍ਹਾਂ ਨੂੰ ਦੇਖਿਆ ਤਾਂ ਉਸ ਨੇ ਆਖਿਆ, "ਇਹ ਪਰਮੇਸ਼ੁਰ ਦਾ ਡੇਰਾ ਹੈ।" ਇਸ ਲਈ ਯਾਕੂਬ ਨੇ ਉਸ ਥਾਂ ਦਾ ਨਾਮ ਮਹਨਾਇਮ ਰੱਖਿਆ।

**3**ਯਾਕੂਬ ਦਾ ਭਰਾ ਸ਼ੇਈਰ ਨਾਮ ਦੇ ਇਲਾਕੇ ਵਿੱਚ ਰਹਿੰਦਾ ਸੀ। ਇਸ ਇਲਾਕੇ ਨੂੰ ਅਦੋਮ ਦਾ ਪਹਾੜੀ ਇਲਾਕਾ ਆਖਿਆ ਜਾਂਦਾ ਸੀ। ਯਾਕੂਬ ਨੇ ਏਸਾਓ ਵੱਲ ਸੰਦੇਸ਼ਵਾਹਕ ਭੇਜੇ। **4**ਯਾਕੂਬ ਨੇ ਸੰਦੇਸ਼ਵਾਹਕਾਂ ਨੂੰ ਆਖਿਆ, "ਮੇਰੇ ਮਾਲਕ ਏਸਾਓ ਨੂੰ ਇਹ ਗੱਲਾਂ ਆਖਿਓ: 'ਤੁਹਾਡਾ ਸੇਵਕ ਯਾਕੂਬ ਆਖਦਾ ਹੈ, ਮੈਂ ਇਹ ਸਾਰੇ ਵਰ੍ਹੇ ਲਾਬਾਨ ਨਾਲ ਰਿਹਾ ਹਾਂ। **5**ਮੇਰੇ ਕੋਲ ਬਹੁਤ ਸਾਰੀਆਂ ਗਊਆਂ, ਖੋਤੇ, ਇੱਜੜ ਅਤੇ ਦਾਸ ਦਾਸੀਆਂ ਹਨ। ਸ਼੍ਰੀਮਾਨ ਜੀ, ਮੈਂ ਇਹ ਸੰਦੇਸ਼ ਤੁਹਾਨੂੰ ਇਹ ਆਖਣ ਲਈ ਭੇਜ ਰਿਹਾ ਹਾਂ ਕਿ ਸਾਨੂੰ ਪ੍ਰਵਾਨ ਕਰ ਲਵੋਂ।'

**6**ਸੰਦੇਸ਼ਵਾਹਕ ਯਾਕੂਬ ਕੋਲ ਵਾਪਸ ਆ ਗਏ ਅਤੇ ਕਹਿਣ ਲੱਗੇ, "ਅਸੀਂ ਤੁਹਾਡੇ ਭਰਾ ਏਸਾਓ ਵੱਲ ਗਏ ਸਾਂ। ਉਹ ਤੁਹਾਨੂੰ ਮਿਲਣ ਲਈ ਆ ਰਿਹਾ ਹੈ। ਉਸ ਦੇ ਨਾਲ ਚਾਰ ਸੌ ਆਦਮੀ ਹਨ।"

**7**ਇਸ ਸੰਦੇਸ਼ ਨੇ ਯਾਕੂਬ ਨੂੰ ਭੈਭੀਤ ਕਰ ਦਿੱਤਾ। ਉਸ ਨੇ ਆਪਣੇ ਨਾਲ ਦੇ ਆਦਮੀਆਂ ਨੂੰ ਦੋ ਹਿੱਸਿਆਂ ਵਿੱਚ ਵੰਡ ਦਿੱਤਾ ਉਸਨੇ ਸਾਰੇ ਇੱਜੜਾਂ ਅਤੇ ਵੱਗਾਂ ਅਤੇ ਊਠਾਂ ਨੂੰ ਦੋ ਹਿੱਸਿਆਂ ਵਿੱਚ ਵੰਡ ਦਿੱਤਾ। **8**ਯਾਕੂਬ ਨੇ ਸੋਚਿਆ, "ਜੇ ਏਸਾਓ ਆਉਂਦਾ ਹੈ ਅਤੇ ਇੱਕ ਹਿੱਸੇ ਨੂੰ ਤਬਾਹ ਕਰ ਦਿੰਦਾ ਹੈ ਤਾਂ ਦੂਸਰਾ ਹਿੱਸਾ ਭੱਜ ਕੇ ਜਾਨ ਬਚਾ ਲਵੇਗਾ।"

**9**ਯਾਕੂਬ ਨੇ ਆਖਿਆ, "ਹੇ ਮੇਰੇ ਪਿਤਾ, ਅਬਰਾਹਾਮ ਦੇ ਪਰਮੇਸ਼ੁਰ! ਮੇਰੇ ਪਿਤਾ ਇਸਹਾਕ ਦੇ ਪਰਮੇਸ਼ੁਰ! ਯਹੋਵਾਹ, ਤੂੰ ਮੈਨੂੰ ਮੇਰੇ ਦੇਸ਼ ਅਤੇ ਆਪਣੇ ਜਨਮ ਸਥਾਨ ਤੇ ਵਾਪਸ ਆਉਣ ਲਈ ਕਿਹਾ ਸੀ। ਤੂੰ ਆਖਿਆ ਸੀ ਕਿ ਤੂੰ ਮੇਰਾ ਭਲਾ ਕਰੇਂਗਾ। **10**ਮੈਂ ਪਿਆਰ ਦੇ ਸਾਰੇ ਵਿਖਾਵਿਆਂ ਅਤੇ ਵਫ਼ਾਦਾਰੀ ਦੇ ਯੋਗ ਨਹੀਂ ਹਾਂ ਜੋ ਤੂੰ ਮੇਰੇ ਲਈ ਕੀਤੀ ਹੈ। ਜਦੋਂ ਮੈਂ ਪਹਿਲੀ ਵਾਰੀ ਯਰਦਨ ਨਦੀ ਪਾਰ ਕਰਕੇ ਆਇਆ ਸੀ, ਮੇਰੇ ਕੋਲ ਆਪਣੀ ਤੁਰਨ ਵਾਲੀ ਛੜੀ ਤੋਂ ਇਲਾਵਾ ਕੁਝ ਵੀ ਨਹੀਂ ਸੀ। ਪਰ ਹੁਣ ਮੇਰੇ ਕੋਲ ਇੰਨਾ ਜ਼ਿਆਦਾ ਹੈ ਕਿ ਅਸੀਂ ਪੂਰੇ ਦੋ ਡੇਰੇ ਬਣਾ ਸਕਦੇ ਹਾਂ। **11**ਮੈਂ ਤੁਹਾਡੇ ਪਾਸੋਂ ਇਹੀ ਮੰਗਦਾ ਹਾਂ ਕਿ ਮਿਹਰ ਕਰਕੇ ਮੈਨੂੰ ਮੇਰੇ ਭਰਾ ਕੋਲੋਂ ਬਚਾ ਲਵੋ। ਮੈਨੂੰ ਏਸਾਓ ਕੋਲੋਂ ਬਚਾ ਲਵੋ। ਮੈਂ ਉਸ ਕੋਲੋਂ ਡਰਦਾ ਹਾਂ। ਮੈਨੂੰ ਡਰ ਹੈ ਕਿ ਉਹ ਆਵੇਗਾ ਅਤੇ ਸਾਨੂੰ ਸਾਰਿਆਂ ਨੂੰ ਮਾਰ ਦੇਵੇਗਾ, ਮਾਵਾਂ ਅਤੇ ਬੱਚਿਆਂ ਨੂੰ ਵੀ। **12**ਯਹੋਵਾਹ, ਤੂੰ ਮੈਨੂੰ ਆਖਿਆ ਸੀ, 'ਮੈਂ ਤੇਰੇ ਉੱਤੇ ਨੇਕੀ ਕਰਾਂਗਾ। ਮੈਂ ਤੇਰੇ ਪਰਿਵਾਰ ਵਿੱਚ ਵਾਧਾ ਕਰਾਂਗਾ ਅਤੇ ਤੇਰੀ ਸੰਤਾਨ ਨੂੰ ਸਮੁੰਦਰ ਦੇ ਕੰਢੇ ਦੀ ਰੇਤ ਦੇ ਕਿਣਕਿਆਂ ਜਿੰਨਾ ਕਰ ਦਿਆਂਗਾ। ਉਨ੍ਹਾਂ ਦੀ ਗਿਣਤੀ ਨਹੀਂ ਕੀਤੀ ਜਾ ਸਕੇਗੀ।'"

**13**ਯਾਕੂਬ ਉਸ ਥਾਂ ਰਾਤ ਲਈ ਠਹਿਰ ਗਿਆ। ਯਾਕੂਬ ਨੇ ਏਸਾਓ ਨੂੰ ਸੁਗਾਤ ਵਜੋਂ ਦੇਣ ਲਈ ਕੁਝ ਚੀਜ਼ਾਂ ਤਿਆਰ ਕੀਤੀਆਂ। **14**ਯਾਕੂਬ ਨੇ 200 ਬੱਕਰੀਆਂ ਅਤੇ 20 ਬੱਕਰੇ, 200 ਭੇਡਾਂ ਅਤੇ 20 ਭੇਡੂ ਚੁਣੇ। **15**ਯਾਕੂਬ ਨੇ 30 ਊਠ ਅਤੇ ਉਨ੍ਹਾਂ ਦੇ ਬਛੜੇ, 40 ਗਊਆਂ ਅਤੇ 10 ਸੰਢੇ, 20 ਖੋਤੀਆਂ ਅਤੇ 10 ਖੋਤੇ ਚੁਣੇ। **16**ਯਾਕੂਬ ਨੇ ਜਾਨਵਰਾਂ ਦਾ ਹਰ ਇੱਜੜ ਆਪਣੇ ਨੌਕਰਾਂ ਨੂੰ ਦੇ ਦਿੱਤਾ। ਫ਼ੇਰ ਯਾਕੂਬ ਨੇ ਆਪਣੇ ਨੌਕਰਾਂ ਨੂੰ ਆਖਿਆ, "ਜਾਨਵਰਾਂ ਦੇ ਹਰ ਇੱਜੜ ਵਿਚਕਾਰ ਇੱਕ ਨਿਸ਼ਚਿਤ ਜਗ੍ਹਾ ਛੱਡੋ। ਮੇਰੇ ਅੱਗੇ-ਅੱਗੇ ਚੱਲੋ ਅਤੇ ਹਰੇਕ ਇੱਜੜ ਦੇ ਵਿਚਕਾਰ ਵਿੱਥ ਬਣਾ ਕੇ ਰੱਖੋ।" **17**ਯਾਕੂਬ ਨੇ ਉਨ੍ਹਾਂ ਨੂੰ ਹੁਕਮ ਦਿੱਤਾ। ਜਾਨਵਰਾਂ ਦੇ ਪਹਿਲੇ ਸਮੂਹ ਦੇ ਨੌਕਰ ਨੂੰ ਯਾਕੂਬ ਨੇ ਆਖਿਆ, "ਜਦੋਂ ਮੇਰਾ ਭਰਾ ਏਸਾਓ ਤੇਰੇ ਕੋਲ ਆਵੇ ਅਤੇ ਤੈਨੂੰ ਪੁੱਛੇ, 'ਇਹ ਕਿਸਦੇ ਜਾਨਵਰ ਹਨ? ਤੂੰ ਕਿੱਧਰ ਜਾ ਰਿਹਾ ਹੈਂ? ਤੂੰ ਕਿਸ ਦਾ ਨੌਕਰ ਹੈਂ?' **18**ਤਾਂ ਤੈਨੂੰ ਜਵਾਬ ਦੇਣਾ ਚਾਹੀਦਾ ਹੈ, 'ਇਹ ਜਾਨਵਰ ਤੁਹਾਡੇ ਸੇਵਕ ਯਾਕੂਬ ਦੇ ਹਨ। ਯਾਕੂਬ ਨੇ ਇਨ੍ਹਾਂ ਨੂੰ ਤੁਹਾਨੂੰ ਆਪਣੇ ਸੁਆਮੀ, ਏਸਾਓ ਨੂੰ ਘੱਲਿਆ ਹੈ। ਅਤੇ ਯਾਕੂਬ ਵੀ ਸਾਡੇ ਪਿੱਛੇ-ਪਿੱਛੇ ਆ ਰਿਹਾ ਹੈ।'"

**19**ਯਾਕੂਬ ਨੇ ਦੂਸਰੇ ਨੌਕਰ ਨੂੰ, ਤੀਜੇ ਨੌਕਰ ਅਤੇ ਹੋਰ ਸਾਰੇ ਨੌਕਰਾਂ ਨੂੰ ਇਹੀ ਗੱਲ ਕਰਨ ਦਾ ਹੁਕਮ ਦਿੱਤਾ। ਉਸ ਨੇ ਆਖਿਆ, "ਤੁਸੀਂ ਇਹੀ ਗੱਲ ਏਸਾਓ ਨਾਲ ਕਰੋਂਗੇ ਜਦੋਂ ਤੁਸੀਂ ਉਸ ਨੂੰ ਮਿਲੋ। **20**ਤੁਸੀਂ ਆਖੋਂਗੇ, 'ਇਹ ਤੁਹਾਡੇ ਵਾਸਤੇ ਸੁਗਾਤ ਹੈ ਅਤੇ ਤੁਹਾਡਾ ਸੇਵਕ ਯਾਕੂਬ ਸਾਡੇ ਪਿੱਛੇ ਆ ਰਿਹਾ ਹੈ।'"

ਯਾਕੂਬ ਨੇ ਸੋਚਿਆ, "ਜੇ ਮੈਂ ਇਨ੍ਹਾਂ ਆਦਮੀਆਂ ਨੂੰ ਸੁਗਾਤਾਂ ਦੇਕੇ ਅੱਗੇ-ਅੱਗੇ ਭੇਜਾਂ ਤਾਂ ਹੋ ਸਕਦਾ ਹੈ ਕਿ ਏਸਾਓ ਮੈਨੂੰ ਮਾਫ਼

ਕਰ ਦੇਵੇ ਅਤੇ ਮੈਨੂੰ ਪ੍ਰਵਾਨ ਕਰ ਲਵੇ।” 21ਇਸ ਲਈ ਯਾਕੂਬ
ਨੇ ਏਸਾਓ ਨੂੰ ਸੁਗਾਤਾਂ ਘੱਲੀਆਂ। ਪਰ ਯਾਕੂਬ ਓਸ ਰਾਤ ਡੇਰੇ
ਵਿੱਚ ਹੀ ਰਿਹਾ।
22ਉਸ ਰਾਤ, ਬਾਦ ਵਿੱਚ, ਯਾਕੂਬ ਉੱਠਿਆ ਅਤੇ ਓਥੋਂ ਚਲਾ
ਗਿਆ। ਯਾਕੂਬ ਨੇ ਆਪਣੀਆਂ ਦੋਵੇਂ ਪਤਨੀਆਂ ਅਤੇ ਆਪਣੀਆਂ
ਦੋਵੇਂ ਦਾਸੀਆਂ ਅਤੇ ਆਪਣੇ 11 ਪੁੱਤਰਾਂ ਨੂੰ ਨਾਲ ਲਿਆ ਅਤੇ
ਯੱਬੋਕ ਨਦੀ ਨੂੰ ਚੌਰਾਹੇ ਨੂੰ ਪਾਰ ਕੀਤਾ। 23ਯਾਕੂਬ ਨੇ ਆਪਣੇ
ਪਰਿਵਾਰ ਨੂੰ ਨਦੀਓਂ ਪਾਰ ਭੇਜ ਦਿੱਤਾ ਫ਼ੇਰ ਯਾਕੂਬ ਨੇ ਆਪਣੀ
ਹਰ ਸ਼ੈਅ ਨਦੀ ਦੇ ਪਾਰ ਭੇਜ ਦਿੱਤੀ।

## ਪਰਮੇਸ਼ੁਰ ਨਾਲ ਯੁੱਧ

24ਯਾਕੂਬ ਉਹ ਆਦਮੀ ਸੀ ਜਿਸ ਨੇ ਅਖੀਰ ਵਿੱਚ ਨਦੀ
ਪਾਰ ਕੀਤੀ। ਪਰ ਇਸ ਤੋਂ ਪਹਿਲਾਂ ਕਿ ਉਹ ਨਦੀ ਪਾਰ ਕਰ
ਸਕੇ, ਜਦੋਂ ਉਹ ਹਾਲੇ ਇਕੱਲਾ ਹੀ ਸੀ, ਤਾਂ ਇੱਕ ਆਦਮੀ ਉਸ
ਨਾਲ ਘੁਲਣ ਲੱਗਾ। ਉਹ ਆਦਮੀ ਸੂਰਜ ਨਿਕਲਣ ਤੱਕ ਉਸ
ਨਾਲ ਲੜਦਾ ਰਿਹਾ। 25ਆਦਮੀ ਨੇ ਦੇਖਿਆ ਕਿ ਉਹ ਯਾਕੂਬ ਨੂੰ
ਨਹੀਂ ਹਰਾ ਸਕਦਾ ਸੀ, ਉਸ ਨੇ ਯਾਕੂਬ ਦੀ ਲੱਤ ਛੋਹੀ। ਇਸ
ਲਈ ਯਾਕੂਬ ਦੀ ਲੱਤ ਦਾ ਜੋੜ ਹਿੱਲ ਗਿਆ ਕਿਉਂ ਜੋ ਉਸਨੇ
ਉਸ ਨਾਲ ਘੋਲ ਕੀਤਾ ਸੀ।
26ਫ਼ੇਰ ਆਦਮੀ ਨੇ ਯਾਕੂਬ ਨੂੰ ਆਖਿਆ, “ਮੈਨੂੰ ਜਾਣ ਦੇ।
ਸੂਰਜ ਨਿਕਲ ਰਿਹਾ ਹੈ।”
ਪਰ ਯਾਕੂਬ ਨੇ ਆਖਿਆ, “ਮੈਂ ਤੈਨੂੰ ਨਹੀਂ ਜਾਣ ਦਿਆਂਗਾ।
ਤੂੰ ਮੈਨੂੰ ਅਸੀਸ ਦੇ।”
27ਅਤੇ ਉਸ ਆਦਮੀ ਨੇ ਉਸ ਨੂੰ ਆਖਿਆ, “ਤੇਰਾ ਨਾਮ ਕੀ
ਹੈ?”
ਅਤੇ ਯਾਕੂਬ ਨੇ ਆਖਿਆ, “ਮੇਰਾ ਨਾਮ ਯਾਕੂਬ ਹੈ।”
28ਫ਼ੇਰ ਉਸ ਆਦਮੀ ਨੇ ਆਖਿਆ, “ਤੇਰਾ ਨਾਮ ਯਾਕੂਬ ਨਹੀਂ
ਰਹੇਗਾ। ਤੇਰਾ ਨਾਮ ਹੁਣ ਤੋਂ ਇਸਰਾਏਲ ਹੋਵੇਗਾ। ਮੈਂ ਤੈਨੂੰ ਇਹ
ਨਾਮ ਇਸ ਲਈ ਦਿੰਦਾ ਹਾਂ ਕਿਉਂ ਕਿ ਤੂੰ ਪਰਮੇਸ਼ੁਰ ਨਾਲ ਵੀ
ਲੜਿਆ ਹੈਂ ਅਤੇ ਬੰਦਿਆਂ ਨਾਲ ਵੀ ਪਰ ਤੈਨੂੰ ਹਰਾਇਆ ਨਹੀਂ
ਜਾ ਸਕਿਆ।”
29ਫ਼ੇਰ ਯਾਕੂਬ ਨੇ ਉਸ ਨੂੰ ਪੁੱਛਿਆ, “ਕਿਰਪਾ ਕਰਕੇ ਮੈਨੂੰ
ਆਪਣਾ ਨਾਮ ਦੱਸੋ।”
ਪਰ ਉਸ ਆਦਮੀ ਨੇ ਆਖਿਆ, “ਤੂੰ ਮੇਰਾ ਨਾਮ ਕਿਉਂ ਪੁੱਛਦਾ
ਹੈਂ?” ਉਸ ਸਮੇਂ ਉਸ ਆਦਮੀ ਨੇ ਯਾਕੂਬ ਨੂੰ ਅਸੀਸ ਦਿੱਤੀ।
30ਇਸੇ ਲਈ ਯਾਕੂਬ ਨੇ ਉਸ ਥਾਂ ਦਾ ਨਾਮ ਪੇਨੀਏਲ ਰਖਿਆ।
ਯਾਕੂਬ ਨੇ ਆਖਿਆ, “ਇਸ ਥਾਂ ਤੇ ਮੈਂ ਪਰਮੇਸ਼ੁਰ ਨੂੰ ਆਮ੍ਹਣੇ-ਸਾਮ੍ਹਣੇ
ਵੇਖਿਆ ਅਤੇ ਮੇਰੀ ਜਾਨ ਬਖਸ਼ੀ ਗਈ।” 31ਫ਼ੇਰ ਸੂਰਜ ਚੜ੍ਹ
ਆਇਆ ਜਦੋਂ ਉਹ ਪੇਨੀਏਲ ਕੋਲੋਂ ਹੋਕੇ ਲੰਘਿਆ। ਯਾਕੂਬ
ਆਪਣੀ ਲੱਤ ਕਾਰਣ ਲੰਗੜਾ ਕੇ ਤੁਰ ਰਿਹਾ ਸੀ। 32ਇਸ ਲਈ
ਅੱਜ ਵੀ ਇਸਰਾਏਲ ਦੇ ਲੋਕ ਪੱਟ ਦੇ ਜੋੜ ਵਾਲੇ ਪੱਠੇ ਦਾ ਮਾਸ
ਨਹੀਂ ਖਾਂਦੇ ਕਿਉਂ ਕਿ ਇਹੀ ਉਹ ਪੱਠਾ ਹੈ ਜਿੱਥੇ ਯਾਕੂਬ ਜ਼ਖਮੀ
ਹੋਇਆ ਸੀ।

## ਯਾਕੂਬ ਬਹਾਦਰੀ ਦਿਖਾਉਂਦਾ

33 ਯਾਕੂਬ ਨੇ ਤੱਕਿਆ ਅਤੇ ਏਸਾਓ ਨੂੰ ਆਉਂਦਿਆਂ
ਵੇਖਿਆ। ਏਸਾਓ 400 ਆਦਮੀਆਂ ਨਾਲ ਆ ਰਿਹਾ
ਸੀ। ਯਾਕੂਬ ਨੇ ਆਪਣੇ ਬੱਚਿਆਂ ਨੂੰ ਲੇਆਹ, ਰਾਖੇਲ ਅਤੇ
ਆਪਣੀਆਂ ਦੋ ਦਾਸੀਆਂ ਵਿਚਕਾਰ ਵੰਡ ਦਿੱਤਾ। 2ਯਾਕੂਬ ਨੇ
ਸਭ ਤੋਂ ਪਹਿਲਾਂ ਦਾਸੀਆਂ ਅਤੇ ਉਨ੍ਹਾਂ ਦੇ ਬੱਚਿਆਂ ਨੂੰ ਰੱਖਿਆ।
ਫ਼ੇਰ ਯਾਕੂਬ ਨੇ ਲੇਆਹ ਅਤੇ ਉਸ ਦੇ ਬੱਚਿਆਂ ਨੂੰ ਉਨ੍ਹਾਂ ਦੇ ਪਿੱਛੇ
ਰੱਖਿਆ। ਅਤੇ ਯਾਕੂਬ ਨੇ ਰਾਖੇਲ ਅਤੇ ਯੂਸੁਫ਼ ਨੂੰ ਸਭ ਤੋਂ ਅਖੀਰ
ਵਿੱਚ ਰੱਖਿਆ।
3ਯਾਕੂਬ ਖੁਦ ਏਸਾਓ ਵੱਲ ਨੂੰ ਬਾਹਰ ਗਿਆ। ਇਸ ਲਈ
ਉਹ ਏਸਾਓ ਦੇ ਸਾਮ੍ਹਣੇ ਆਉਣ ਵਾਲਾ ਪਹਿਲਾ ਬੰਦਾ ਸੀ।
ਯਾਕੂਬ ਨੇ ਆਪਣੇ ਭਰਾ ਵੱਲ ਆਉਂਦਿਆਂ ਹੋਇਆਂ ਸੱਤ ਵਾਰੀ
ਧਰਤੀ ਵੱਲ ਝੁਕ ਕੇ ਸਿਜਦਾ ਕੀਤਾ।
4ਜਦੋਂ ਏਸਾਓ ਨੇ ਯਾਕੂਬ ਨੂੰ ਦੇਖਿਆ ਤਾਂ ਉਹ ਉਸ ਨੂੰ ਮਿਲਣ
ਲਈ ਦੌੜ ਪਿਆ। ਏਸਾਓ ਨੇ ਯਾਕੂਬ ਦੁਆਲੇ ਬਾਹਾਂ ਵਲ ਲਈਆਂ
ਅਤੇ ਉਸ ਨੂੰ ਜੱਫੀ ਪਾ ਲਈ ਅਤੇ ਉਸ ਨੂੰ ਚੁੰਮਿਆ। ਫ਼ੇਰ ਉਹ
ਦੋਵੇਂ ਰੋ ਪਏ। 5ਏਸਾਓ ਨੇ ਉੱਪਰ ਵੱਲ ਤੱਕਿਆ ਅਤੇ ਔਰਤਾਂ
ਅਤੇ ਬੱਚਿਆਂ ਨੂੰ ਦੇਖਿਆ। ਉਸ ਨੇ ਆਖਿਆ, “ਤੇਰੇ ਨਾਲ ਇਹ
ਸਾਰੇ ਲੋਕ ਕੌਣ ਹਨ?”
ਯਾਕੂਬ ਨੇ ਜਵਾਬ ਦਿੱਤਾ, “ਇਹ ਉਹ ਬੱਚੇ ਨੇ ਜਿਹੜੇ ਪਰਮੇਸ਼ੁਰ
ਨੇ ਮੈਨੂੰ ਦਿੱਤੇ ਨੇ। ਪਰਮੇਸ਼ੁਰ ਮੇਰੇ ਉੱਤੇ ਮਿਹਰਬਾਨ ਰਿਹਾ ਹੈ।”
6ਫ਼ੇਰ ਦੋ ਦਾਸੀਆਂ ਬੱਚਿਆਂ ਸਮੇਤ ਏਸਾਓ ਕੋਲ ਗਈਆਂ।
ਉਨ੍ਹਾਂ ਨੇ ਉਸ ਦੇ ਸਾਮ੍ਹਣੇ ਝੁਕ ਕੇ ਸਿਜਦਾ ਕੀਤਾ। 7ਲੇਆਹ ਅਤੇ
ਉਸ ਦੇ ਬੱਚੇ ਏਸਾਓ ਕੋਲ ਗਏ ਅਤੇ ਉਸ ਦੇ ਸਾਮ੍ਹਣੇ ਝੁਕ ਗਏ
ਅਤੇ ਫ਼ੇਰ ਰਾਖੇਲ ਅਤੇ ਯੂਸੁਫ਼ ਏਸਾਓ ਕੋਲ ਗਏ ਅਤੇ ਉਸ ਅੱਗੇ
ਝੁਕ ਗਏ।
8ਏਸਾਓ ਨੇ ਆਖਿਆ, “ਇਹ ਸਾਰੇ ਲੋਕ ਕੌਣ ਹਨ ਜਿਨ੍ਹਾਂ ਨੂੰ
ਇੱਥੇ ਆਉਣ ਸਮੇਂ ਦੇਖਿਆ ਸੀ? ਅਤੇ ਇਹ ਸਾਰੇ ਜਾਨਵਰ
ਕਾਹਦੇ ਲਈ ਹਨ?”
ਯਾਕੂਬ ਨੇ ਜਵਾਬ ਦਿੱਤਾ, “ਇਹ ਸਾਰੇ ਮੇਰੇ ਵੱਲੋਂ ਤੁਹਾਡੇ
ਲਈ ਸੁਗਾਤ ਹਨ ਤਾਂ ਜੋ ਤੁਸੀਂ ਮੈਨੂੰ ਪ੍ਰਵਾਨ ਕਰ ਸਕੋਂ।”
9ਪਰ ਏਸਾਓ ਨੇ ਆਖਿਆ, “ਭਰਾਵਾ, ਮੇਰੇ ਕੋਲ ਅਪਾਰ ਹੈ।
ਜੋ ਤੇਰੇ ਕੋਲ ਹੈ ਉਸਨੂੰ ਰੱਖ।”
10ਯਾਕੂਬ ਨੇ ਆਖਿਆ, “ਨਹੀਂ! ਮੈਂ ਤੁਹਾਨੂੰ ਬੇਨਤੀ ਕਰਦਾ
ਹਾਂ। ਜੇ ਤੁਸੀਂ ਸੱਚਮੁੱਚ ਮੈਨੂੰ ਪ੍ਰਵਾਨ ਕਰਦੇ ਹੋ ਤਾਂ ਇਹ ਸਾਰੀਆਂ
ਸੁਗਾਤਾਂ ਮੇਰੇ ਵੱਲੋਂ ਕਬੂਲ ਕਰੋ। ਮੈਨੂੰ ਇੱਕ ਵਾਰੀ ਫ਼ੇਰ ਤੁਹਾਡਾ
ਚਿਹਰਾ ਦੇਖਕੇ ਬਹੁਤ ਖੁਸ਼ੀ ਹੋਈ ਹੈ। ਇਹ ਪਰਮੇਸ਼ੁਰ ਦਾ ਚਿਹਰਾ
ਦੇਖਣ ਵਰਗੀ ਗੱਲ ਹੈ। ਮੈਨੂੰ ਇਹ ਦੇਖਕੇ ਬਹੁਤ ਖੁਸ਼ੀ ਹੋ ਰਹੀ
ਹੈ ਕਿ ਤੁਸੀਂ ਮੈਨੂੰ ਪ੍ਰਵਾਨ ਕਰਦੇ ਹੋ। 11ਇਸ ਲਈ ਮੈਂ ਬੇਨਤੀ
ਕਰਦਾ ਹਾਂ ਕਿ ਤੁਸੀਂ ਮੇਰੀਆਂ ਇਹ ਸੁਗਾਤਾਂ ਵੀ ਪ੍ਰਵਾਨ ਕਰੋ।
ਪਰਮੇਸ਼ੁਰ ਦੀ ਮੇਰੇ ਉੱਤੇ ਅਪਾਰ ਕਿਰਪਾ ਹੈ। ਮੇਰੇ ਕੋਲ ਮੇਰੀਆਂ
ਲੋੜਾਂ ਨਾਲੋਂ ਵਧੇਰੇ ਹੈ।” ਇਸ ਤਰ੍ਹਾਂ ਯਾਕੂਬ ਨੇ ਏਸਾਓ ਨੂੰ ਸੁਗਾਤਾਂ
ਲੈਣ ਲਈ ਬੇਨਤੀ ਕੀਤੀ। ਇਸ ਲਈ ਏਸਾਓ ਨੇ ਸੁਗਾਤਾਂ ਪ੍ਰਵਾਨ
ਕਰ ਲਈਆਂ।

12ਫ਼ੇਰ ਏਸਾਓ ਨੇ ਆਖਿਆ, “ਹੁਣ ਤੁਸੀਂ ਆਪਣਾ ਸਫ਼ਰ ਜਾਰੀ ਰੱਖ ਸਕਦੇ ਹੋਂ। ਮੈਂ ਤੁਹਾਡੇ ਨਾਲ ਜਾਵਾਂਗਾ।”

13ਪਰ ਯਾਕੂਬ ਨੇ ਉਸ ਨੂੰ ਆਖਿਆ, “ਤੁਸੀਂ ਜਾਣਦੇ ਹੋ ਕਿ ਮੇਰੇ ਬੱਚੇ ਕਮਜ਼ੋਰ ਹਨ। ਅਤੇ ਮੈਨੂੰ ਆਪਣੇ ਇੱਜੜਾਂ ਅਤੇ ਉਨ੍ਹਾਂ ਦੇ ਜਵਾਨ ਪਸ਼ੂਆਂ ਦਾ ਬਹੁਤ ਧਿਆਨ ਰੱਖਣਾ ਪਵੇਗਾ। ਜੇ ਮੈਂ ਉਨ੍ਹਾਂ ਨੂੰ ਇੱਕ ਦਿਨ ਵਿੱਚ ਬਹੁਤ ਦੂਰ ਤੁਰਨ ਲਈ ਮਜਬੂਰ ਕਰਦਾ ਹਾਂ ਤਾਂ ਸਾਰੇ ਪਸ਼ੂ ਮਰ ਜਾਣਗੇ। 14ਇਸ ਲਈ ਤੁਸੀਂ ਅੱਗੇ ਚੱਲੋ। ਮੈਂ ਹੌਲੀ ਹੌਲੀ ਤੁਹਾਡੇ ਪਿੱਛੇ ਆਵਾਂਗਾ। ਮੈਂ ਆਪਣੇ ਪਸ਼ੂਆਂ ਅਤੇ ਹੋਰ ਜਾਨਵਰਾਂ ਕਾਰਣ ਕਾਫ਼ੀ ਹੌਲੀ ਚੱਲਾਂਗਾ ਤਾਂ ਜੋ ਉਹ ਸੁਰੱਖਿਅਤ ਰਹਿਣ ਅਤੇ ਮੇਰੇ ਬੱਚੇ ਬਹੁਤ ਜ਼ਿਆਦਾ ਨਾ ਥੱਕ ਜਾਣ। ਮੈਂ ਤੁਹਾਨੂੰ ਸ਼ੇਈਰ ਵਿੱਚ ਮਿਲਾਂਗਾ।”

15ਇਸ ਲਈ ਏਸਾਓ ਨੇ ਆਖਿਆ, “ਤਾਂ ਫ਼ੇਰ ਮੈਂ ਆਪਣੇ ਕੁਝ ਬੰਦੇ ਤੁਹਾਡੀ ਸਹਾਇਤਾ ਲਈ ਛੱਡ ਦਿਆਂਗਾ।”

ਪਰ ਯਾਕੂਬ ਨੇ ਆਖਿਆ, “ਇਹ ਤਾਂ ਤੁਹਾਡੀ ਬਹੁਤ ਮਿਹਰਬਬਾਨੀ ਹੈ। ਪਰ ਇਸਦੀ ਕੋਈ ਲੋੜ ਨਹੀਂ।” 16ਇਸ ਲਈ ਉਸ ਦਿਨ, ਏਸਾਓ ਨੇ ਆਪਣੇ ਨਗਰ ਵੱਲ ਵਾਪਸ ਆਪਣਾ ਸਫ਼ਰ ਸ਼ੁਰੂ ਕਰ ਦਿੱਤਾ। 17ਪਰ ਯਾਕੂਬ ਸੁੱਕੋਥ ਨੂੰ ਚਲਾ ਗਿਆ। ਉਸ ਥਾਂ ਉਸ ਨੇ ਆਪਣੇ ਰਹਿਣ ਲਈ ਇੱਕ ਘਰ ਬਣਾਇਆ ਅਤੇ ਆਪਣੇ ਪਸ਼ੂਆਂ ਲਈ ਛੋਟੇ ਬਾੜੇ। ਇਸੇ ਲਈ ਉਸ ਥਾਂ ਦਾ ਨਾਂ ਸੁੱਕੋਥ ਰੱਖਿਆ ਗਿਆ।

18ਯਾਕੂਬ ਨੇ ਪਦਨ ਅਰਾਮ ਤੋਂ ਆਪਣਾ ਸਫ਼ਰ ਸਫਲਤਾ ਨਾਲ ਪੂਰਾ ਕੀਤਾ ਜਦੋਂ ਉਹ ਕਨਾਨ ਦੇ ਸ਼ਹਿਰ ਸ਼ਕਮ ਪਹੁੰਚ ਗਿਆ ਯਾਕੂਬ ਨੇ ਸ਼ਹਿਰ ਦੇ ਨੇੜੇ ਇੱਕ ਮੈਦਾਨ ਵਿੱਚ ਆਪਣਾ ਡੇਰਾ ਲਾ ਲਿਆ। 19ਜਿਸ ਮੈਦਾਨ ਵਿੱਚ ਯਾਕੂਬ ਨੇ ਡੇਰਾ ਲਾਇਆ ਸੀ ਉਹ ਉਸ ਨੇ ਸ਼ਕਮ ਦੇ ਪਿਤਾ ਹਮੋਰ ਦੇ ਪਰਿਵਾਰ ਤੋਂ ਖਰੀਦਿਆ ਹੋਇਆ ਸੀ। ਯਾਕੂਬ ਨੇ ਇਸ ਲਈ 100 ਚਾਂਦੀ ਦੇ ਸਿੱਕੇ ਦਿੱਤੇ ਸਨ। 20ਯਾਕੂਬ ਨੇ ਓਥੇ ਪਰਮੇਸ਼ੁਰ ਦੀ ਉਪਾਸਨਾ ਲਈ ਇੱਕ ਜਗਵੇਦੀ ਉਸਾਰੀ। ਯਾਕੂਬ ਨੇ ਉਸ ਥਾਂ ਦਾ ਨਾਮ “ਏਲ, ਇਸਰਾਏਲ ਦਾ ਪਰਮੇਸ਼ੁਰ,” ਧਰਿਆ।

### ਦੀਨਾਹ ਦਾ ਬਲਾਤਕਾਰ

34 ਦੀਨਾਹ ਲੇਆਹ ਅਤੇ ਯਾਕੂਬ ਦੀ ਧੀ ਸੀ। ਇੱਕ ਦਿਨ ਦੀਨਾਹ ਉਸ ਥਾਂ ਦੀਆਂ ਔਰਤਾਂ ਨੂੰ ਮਿਲਣ ਗਈ। 2ਉਸ ਧਰਤੀ ਦਾ ਰਾਜਾ ਹਮੋਰ ਸੀ। ਉਸ ਦੇ ਪੁੱਤਰ ਸ਼ਕਮ ਨੇ ਦੀਨਾਹ ਨੂੰ ਦੇਖਿਆ। ਸ਼ਕਮ ਨੇ ਉਸ ਨੂੰ ਅਗਵਾ ਕਰ ਲਿਆ ਅਤੇ ਉਸ ਦਾ ਬਲਾਤਕਾਰ ਕੀਤਾ। 3ਫ਼ੇਰ ਸ਼ਕਮ ਦਾ ਦੀਨਾਹ ਨਾਲ ਪਿਆਰ ਪੈ ਗਿਆ ਅਤੇ ਉਸ ਨਾਲ ਨਮਰਤਾ ਨਾਲ ਗੱਲ ਕੀਤੀ। 4ਸ਼ਕਮ ਨੇ ਆਪਣੇ ਪਿਤਾ ਨੂੰ ਆਖਿਆ, “ਮਿਹਰਬਾਨੀ ਕਰਕੇ ਮੇਰੇ ਲਈ ਇਹ ਕੁੜੀ ਲੈ ਆਓ ਤਾਂ ਜੋ ਮੈਂ ਇਸ ਨਾਲ ਸ਼ਾਦੀ ਕਰ ਸਕਾਂ।”

5ਯਾਕੂਬ ਨੂੰ ਪਤਾ ਲੱਗਿਆ ਕਿ ਮੁੰਡੇ ਨੇ ਉਸ ਦੀ ਧੀ ਨੂੰ ਕਲੰਕਤ ਕਰ ਦਿੱਤਾ ਸੀ। ਪਰ ਯਾਕੂਬ ਦੇ ਸਾਰੇ ਪੁੱਤਰ ਖੇਤਾਂ ਵਿੱਚ ਆਪਣੇ ਜਾਨਵਰ ਚਾਰਨ ਲਈ ਗਏ ਹੋਏ ਸਨ। ਇਸ ਲਈ ਉਨ੍ਹਾਂ ਦੇ ਵਾਪਸ ਆਉਣ ਤੋਂ ਪਹਿਲਾਂ ਯਾਕੂਬ ਨੇ ਕੁਝ ਨਹੀਂ ਕੀਤਾ।

6ਉਸ ਸਮੇਂ ਸ਼ਕਮ ਦਾ ਪਿਤਾ ਹਮੋਰ ਯਾਕੂਬ ਨਾਲ ਗੱਲ ਕਰਨ ਲਈ ਗਿਆ। 7ਜਿਉਂ ਹੀ ਯਾਕੂਬ ਦੇ ਪੁੱਤਰਾਂ ਨੇ ਇਸ ਬਾਰੇ ਸੁਣਿਆ, ਉਹ ਖੇਤਾਂ ਵਿੱਚੋਂ ਆ ਗਏ। ਉਹ ਇਸ ਭਿਆਨਕ ਹਾਦਸੇ ਕਾਰਣ ਗੁੱਸੇ ਨਾਲ ਭਰ ਗਏ ਜੋ ਸ਼ਕਮ ਨੇ ਯਾਕੂਬ ਦੀ ਧੀ ਨਾਲ ਜਿਨਸੀ ਸੰਬੰਧ ਬਣਾ ਕੇ ਕੀਤਾ ਸੀ। ਇਸਰਾਏਲੀਆਂ ਦਰਮਿਆਨ ਅਜਿਹਾ ਅਮਲ ਮੰਜ਼ੂਰ ਨਹੀਂ ਹੈ।

8ਪਰ ਹਮੋਰ ਨੇ ਭਰਾਵਾਂ ਨਾਲ ਗੱਲ ਕੀਤੀ। ਉਸ ਨੇ ਆਖਿਆ, “ਮੇਰਾ ਪੁੱਤਰ ਸ਼ਕਮ ਦੀਨਾਹ ਨੂੰ ਬਹੁਤ ਚਾਹੁੰਦਾ ਹੈ। ਕਿਰਪਾ ਕਰਕੇ ਉਸ ਨੂੰ ਉਸ ਦੇ ਨਾਲ ਵਿਆਹ ਕਰ ਲੈਣ ਦਿਓ। 9ਇਸ ਸ਼ਾਦੀ ਤੋਂ ਇਹ ਲੱਗੇਗਾ ਕਿ ਸਾਡਾ ਖਾਸ ਇਕਰਾਰਨਾਮਾ ਹੈ। ਫ਼ੇਰ ਸਾਡੇ ਆਦਮੀ ਤੁਹਾਡੀਆਂ ਔਰਤਾਂ ਨਾਲ ਸ਼ਾਦੀ ਕਰ ਸਕਣਗੇ, ਅਤੇ ਤੁਹਾਡੇ ਆਦਮੀ ਸਾਡੀਆਂ ਔਰਤਾਂ ਨਾਲ ਸ਼ਾਦੀ ਕਰ ਸਕਣਗੇ। 10ਤੁਸੀਂ ਇੱਕੋ ਧਰਤੀ ਉੱਤੇ ਸਾਡੇ ਨਾਲ ਰਹਿ ਸਕੋਂਗੇ। ਤੁਸੀਂ ਜ਼ਮੀਨ ਰੱਖਣ ਵਿੱਚ ਅਤੇ ਇੱਥੇ ਵਪਾਰ ਕਰਨ ਵਿੱਚ ਆਜ਼ਾਦ ਹੋਵੋਂਗੇ।”

11ਸ਼ਕਮ ਨੇ ਵੀ ਯਾਕੂਬ ਅਤੇ ਭਰਾਵਾਂ ਨਾਲ ਗੱਲ ਕੀਤੀ। ਸ਼ਕਮ ਨੇ ਆਖਿਆ, “ਕਿਰਪਾ ਕਰਕੇ ਮੈਨੂੰ ਪ੍ਰਵਾਨ ਕਰੋ। ਮੈਂ ਹਰ ਉਹ ਗੱਲ ਕਰਾਂਗਾ ਜਿਹੜੀ ਤੁਸੀਂ ਮੈਨੂੰ ਕਰਨ ਲਈ ਆਖੋਂਗੇ। 12ਮੈਂ ਤੁਹਾਨੂੰ ਕੋਈ ਵੀ ਸੁਗਾਤ ਦੇ ਦੇਵਾਂਗਾ ਜਿਹੜੀ ਤੁਸੀਂ ਚਾਹੁੰਦੇ ਹੋ, ਜੇ ਤੁਸੀਂ ਸਿਰਫ਼ ਮੈਨੂੰ ਦੀਨਾਹ ਨਾਲ ਸ਼ਾਦੀ ਕਰਨ ਦਿਓ। ਤੁਸੀਂ ਜੋ ਮੰਗੋਂਗੇ, ਮੈਂ ਦੇਵਾਂਗਾ, ਪਰ ਮੈਨੂੰ ਦੀਨਾਹ ਨਾਲ ਸ਼ਾਦੀ ਕਰ ਲੈਣ ਦਿਓ।”

13ਯਾਕੂਬ ਦੇ ਪੁੱਤਰਾਂ ਨੇ ਸ਼ਕਮ, ਜਿਸਨੇ ਉਨ੍ਹਾਂ ਦੀ ਭੈਣ ਨੂੰ ਕਲੰਕਤ ਕੀਤਾ ਸੀ ਅਤੇ ਉਸਦੇ ਪਿਤਾ ਹਮੋਰ ਨੂੰ ਗੁਮਰਾਹ ਕਰਨ ਦਾ ਫ਼ੈਸਲਾ ਕੀਤਾ। 14ਇਸ ਲਈ ਭਰਾਵਾਂ ਨੇ ਉਸ ਨੂੰ ਆਖਿਆ, “ਅਸੀਂ ਤੈਨੂੰ ਆਪਣੀ ਭੈਣ ਨਾਲ ਸ਼ਾਦੀ ਕਰਨ ਦੀ ਇਜਾਜ਼ਤ ਨਹੀਂ ਦੇ ਸਕਦੇ ਕਿਉਂ ਕਿ ਹਾਲੇ ਤੀਕ ਤੇਰੀ ਸੁੰਨਤ ਨਹੀਂ ਹੋਈ। ਸਾਡੀ ਭੈਣ ਦਾ ਤੇਰੇ ਨਾਲ ਸ਼ਾਦੀ ਕਰਨਾ ਗਲਤ ਗੱਲ ਹੋਵੇਗੀ। 15ਪਰ ਅਸੀਂ ਤੈਨੂੰ ਉਸ ਨਾਲ ਸ਼ਾਦੀ ਕਰਨ ਦੀ ਇਜਾਜ਼ਤ ਦੇ ਸਕਦੇ ਹਾਂ ਜੇ ਤੂੰ ਇੱਕ ਗੱਲ ਕਰੇਂ: ਤੇਰੇ ਕਸਬੇ ਦੇ ਹਰ ਆਦਮੀ ਦੀ ਸਾਡੇ ਵਾਂਗ ਸੁੰਨਤ ਹੋਣੀ ਚਾਹੀਦੀ ਹੈ। 16ਫ਼ੇਰ ਤੁਹਾਡੇ ਆਦਮੀ ਸਾਡੀਆਂ ਔਰਤਾਂ ਨਾਲ ਸ਼ਾਦੀ ਕਰ ਸਕਣਗੇ, ਅਤੇ ਸਾਡੇ ਆਦਮੀ ਤੁਹਾਡੀਆਂ ਔਰਤਾਂ ਨਾਲ ਸ਼ਾਦੀ ਕਰ ਸਕਣਗੇ। ਫ਼ੇਰ ਅਸੀਂ ਇੱਕੋ ਜਿਹੇ ਲੋਕ ਹੋ ਜਾਵਾਂਗੇ। 17ਜੇ ਤੂੰ ਸੁੰਨਤ ਕਰਨ ਤੋਂ ਇਨਕਾਰ ਕਰੇਂਗਾ ਤਾਂ ਅਸੀਂ ਦੀਨਾਹ ਨੂੰ ਦੂਰ ਲੈ ਜਾਵਾਂਗੇ।”

18ਇਸ ਇਕਰਾਰਨਾਮੇ ਨਾਲ ਹਮੋਰ ਅਤੇ ਸ਼ਕਮ ਨੂੰ ਬਹੁਤ ਖੁਸ਼ੀ ਹੋਈ। 19ਸ਼ਕਮ ਦੀਨਾਹ ਦੇ ਭਰਾਵਾਂ ਦੇ ਆਖੇ ਅਨੁਸਾਰ ਕਰਨ ਲਈ ਬੜੀ ਜਲਦੀ ਵਿੱਚ ਸੀ, ਕਿਉਂ ਕਿ ਉਹ ਉਸ ਨਾਲ ਪਿਆਰ ਕਰਦਾ ਸੀ।

### ਬਦਲਾ

ਸ਼ਕਮ ਆਪਣੇ ਪਰਿਵਾਰ ਦਾ ਸਭ ਤੋਂ ਇੱਜ਼ਤਦਾਰ ਆਦਮੀ ਸੀ। 20ਹਮੋਰ ਅਤੇ ਸ਼ਕਮ ਆਪਣੇ ਸ਼ਹਿਰ ਦੀ ਸਭਾ ਵਾਲੀ ਥਾਂ ਉੱਤੇ ਗਏ। ਉਨ੍ਹਾਂ ਨੇ ਸ਼ਹਿਰ ਦੇ ਆਦਮੀਆਂ ਨਾਲ ਗੱਲ ਕੀਤੀ

ਅਤੇ ਆਖਿਆ, 21“ਇਸਰਾਏਲ ਦੇ ਇਹ ਲੋਕ ਸਾਡੇ ਨਾਲ ਦੋਸਤੀ
ਪਾਉਣਾ ਚਾਹੁੰਦੇ ਹਨ। ਅਸੀਂ ਉਨ੍ਹਾਂ ਨੂੰ ਆਪਣੀ ਧਰਤੀ ਉੱਤੇ
ਰਹਿਣ ਦੇਣਾ ਚਾਹੁੰਦੇ ਹਾਂ ਅਤੇ ਉਨ੍ਹਾਂ ਨਾਲ ਸ਼ਾਂਤੀ ਕਾਇਮ ਕਰਨਾ
ਚਾਹੁੰਦੇ ਹਾਂ। ਸਾਡੇ ਕੋਲ ਸਾਰਿਆਂ ਲਈ ਕਾਫ਼ੀ ਥਾਂ ਹੈ। ਅਸੀਂ
ਉਨ੍ਹਾਂ ਦੀਆਂ ਔਰਤਾਂ ਨਾਲ ਸ਼ਾਦੀ ਕਰਨ ਲਈ ਸੁਤੰਤਰ ਹਾਂ।
ਅਤੇ ਅਸੀਂ ਉਨ੍ਹਾਂ ਨਾਲ ਆਪਣੀਆਂ ਔਰਤਾਂ ਦੀ ਸ਼ਾਦੀ ਕਰਨ
ਵਿੱਚ ਖੁਸ਼ੀ ਹਾਸਿਲ ਕਰਾਂਗੇ।

22“ਪਰ ਉਹ ਸਾਡੇ ਨਾਲ ਰਹਿਣ ਅਤੇ ਇੱਕ ਹੋਣ ਲਈ ਤਾਂ
ਹੀ ਰਾਜ਼ੀ ਹੋਣਗੇ ਜੇ ਸਾਡੇ ਆਦਮੀ ਉਨ੍ਹਾਂ ਵਾਂਗ ਸੁੰਨਤ ਕਰਾਉਣ
ਲਈ ਰਾਜੀ ਹੋ ਜਾਣ। 23ਜੇ ਅਸੀਂ ਅਜਿਹਾ ਕਰਾਂਗੇ, ਤਾਂ ਅਸੀਂ
ਉਨ੍ਹਾਂ ਦੇ ਸਾਰੇ ਪਸ਼ੂਆਂ ਅਤੇ ਜਾਨਵਰਾਂ ਨਾਲ ਮਾਲਾਮਾਲ ਹੋ
ਜਾਵਾਂਗੇ। ਇਸ ਲਈ ਸਾਨੂੰ ਉਨ੍ਹਾਂ ਨਾਲ ਇਹ ਇਕਰਾਰਨਾਮਾ
ਕਰ ਲੈਣਾ ਚਾਹੀਦਾ ਹੈ ਅਤੇ ਉਹ ਇੱਥੇ ਸਾਡੇ ਨਾਲ ਰਹਿ
ਪੈਣਗੇ।”

24ਇਸ ਸਭਾ ਸਥਾਨ ਉੱਤੇ ਹਾਜ਼ਰ ਜਿਨ੍ਹਾਂ ਸਮੂਹ ਲੋਕਾਂ ਨੇ
ਇਹ ਗੱਲ ਸੁਣੀ ਉਹ ਹਮੋਰ ਅਤੇ ਸ਼ਕਮ ਨਾਲ ਸਹਿਮਤ ਹੋ
ਗਏ। ਅਤੇ ਓਸੇ ਵੇਲੇ ਹਰ ਆਦਮੀ ਨੇ ਸੁੰਨਤ ਕਰਾ ਲਈ।

25ਤਿੰਨਾਂ ਦਿਨਾਂ ਮਗਰੋਂ, ਜਿਨ੍ਹਾਂ ਆਦਮੀਆਂ ਦੀ ਸੁੰਨਤ ਕੀਤੀ
ਗਈ ਸੀ ਜਦੋਂ ਹਾਲੇ ਉਹ ਦਰਦ ਵਿੱਚ ਸਨ, ਯਾਕੂਬ ਦੇ ਦੋ
ਪੁੱਤਰਾਂ, ਸ਼ਿਮਓਨ ਅਤੇ ਲੇਵੀ ਨੂੰ ਪਤਾ ਸੀ ਕਿ ਇਸ ਵੇਲੇ ਆਦਮੀ
ਕਮਜ਼ੋਰ ਹੋਣਗੇ। ਇਸ ਲਈ ਉਨ੍ਹਾਂ ਨੇ ਆਪਣੀਆਂ ਤਲਵਾਰਾਂ
ਲਈਆਂ ਅਤੇ ਅਚਾਨਕ ਹੀ ਨਗਰ ਵਿੱਚ ਆ ਵੜੇ ਅਤੇ ਓਥੋਂ ਦੇ
ਸਾਰੇ ਆਦਮੀਆਂ ਨੂੰ ਮਾਰ ਦਿੱਤਾ 26ਦੀਨਾਹ ਦੇ ਭਰਾਵਾਂ, ਸ਼ਿਮਓਨ
ਅਤੇ ਲੇਵੀ ਨੇ ਹਮੋਰ ਅਤੇ ਉਸ ਦੇ ਪੁੱਤਰ ਸ਼ਕਮ ਨੂੰ ਮਾਰ ਦਿੱਤਾ।
ਉਨ੍ਹਾਂ ਨੇ ਦੀਨਾਹ ਨੂੰ ਸ਼ਕਮ ਦੇ ਘਰੋਂ ਬਾਹਰ ਲਿਆਂਦਾ ਅਤੇ ਚਲੇ
ਗਏ।

27ਯਾਕੂਬ ਦੇ ਪੁੱਤਰ ਨਗਰ ਵਿੱਚ ਗਏ ਅਤੇ ਓਥੋਂ ਦੀ ਹਰ
ਸ਼ੈਅ ਲੁੱਟ ਲਈ। ਉਹ ਹਾਲੇ ਵੀ ਗੁੱਸੇ ਵਿੱਚ ਸਨ ਕਿਉਂ ਕਿ ਸ਼ਕਮ
ਨੇ ਉਨ੍ਹਾਂ ਦੀ ਭੈਣ ਨੂੰ ਕਲੰਕਤ ਕੀਤਾ ਸੀ। 28ਇਸ ਲਈ ਭਰਾਵਾਂ
ਨੇ ਉਨ੍ਹਾਂ ਦੇ ਸਾਰੇ ਜਾਨਵਰਾਂ ਨੂੰ ਆਪਣੇ ਕਬਜ਼ੇ ਵਿੱਚ ਕਰ ਲਿਆ।
ਉਨ੍ਹਾਂ ਨੇ ਉਨ੍ਹਾਂ ਦੇ ਸਾਰੇ ਖੋਤੇ ਅਤੇ ਸ਼ਹਿਰ ਅਤੇ ਖੇਤਾਂ ਦੀ ਹਰ
ਸ਼ੈਅ ਲੁੱਟ ਲਈ। 29ਭਰਾਵਾਂ ਨੇ ਉਨ੍ਹਾਂ ਲੋਕਾਂ ਦੀ ਹਰ ਸ਼ੈਅ ਲੁੱਟ
ਲਈ। ਭਰਾਵਾਂ ਨੇ ਉਨ੍ਹਾਂ ਦੀਆਂ ਔਰਤਾਂ ਤੇ ਬੱਚਿਆਂ ਨੂੰ ਆਪਣੇ
ਕਾਬੂ ਵਿੱਚ ਲੈ ਲਿਆ।

30ਪਰ ਯਾਕੂਬ ਨੇ ਸ਼ਿਮਓਨ ਤੇ ਲੇਵੀ ਨੂੰ ਆਖਿਆ, “ਤੁਸੀਂ
ਮੇਰੇ ਲਈ ਕਈ ਦੁੱਖਾਂ ਦੇ ਕਾਰਣ ਬਣੇ ਹੋ ਇਸ ਥਾਂ ਦੇ ਸਾਰੇ ਲੋਕ
ਮੈਨੂੰ ਨਫ਼ਰਤ ਕਰਨਗੇ। ਸਾਰੇ ਕਨਾਨੀ ਲੋਕ ਅਤੇ ਪਰਿੱਜ਼ੀ ਲੋਕ
ਮੇਰੇ ਵਿਰੁੱਧ ਹੋ ਜਾਣਗੇ। ਅਸੀਂ ਗਿਣਤੀ ਵਿੱਚ ਬਹੁਤ ਘੱਟ ਹਾਂ।
ਜੇ ਇਸ ਥਾਂ ਦੇ ਸਾਰੇ ਲੋਕ ਇਕੱਠੇ ਹੋ ਕੇ ਸਾਡੇ ਨਾਲ ਲੜਨ ਲਈ
ਆ ਗਏ, ਮੈਂ ਤਬਾਹ ਹੋ ਜਾਵਾਂਗਾ, ਅਤੇ ਮੇਰੇ ਨਾਲ ਮੇਰੇ ਸਾਰੇ ਲੋਕ
ਵੀ ਤਬਾਹ ਹੋ ਜਾਣਗੇ।”

31ਪਰ ਭਰਾਵਾਂ ਨੇ ਆਖਿਆ, “ਕੀ ਸਾਨੂੰ ਉਨ੍ਹਾਂ ਲੋਕਾਂ ਨੂੰ ਆਪਣੀ
ਭੈਣ ਨਾਲ ਵੇਸਵਾ ਵਰਗਾ ਵਿਹਾਰ ਕਰਨ ਦੇਣਾ ਚਾਹੀਦਾ ਹੈ?
ਨਹੀਂ!”

### ਯਾਕੂਬ ਬੈਤਏਲ ਵਿੱਚ

35 ਪਰਮੇਸ਼ੁਰ ਨੇ ਯਾਕੂਬ ਨੂੰ ਆਖਿਆ, “ਬੈਤਏਲ ਸ਼ਹਿਰ
ਚਲਾ ਜਾਹ। ਉਥੇ ਰਹਿ ਅਤੇ ਉਪਾਸਨਾ ਲਈ ਇੱਕ
ਜਗਵੇਦੀ ਉਸਾਰ। ਏਲ ਨੂੰ ਯਾਦ ਕਰ, ਉਹ ਪਰਮੇਸ਼ੁਰ ਜਿਹੜਾ
ਤੈਨੂੰ ਉਦੋਂ ਦਿਖਾਈ ਦਿੱਤਾ ਸੀ ਜਦੋਂ ਤੂੰ ਆਪਣੇ ਭਰਾ ਏਸਾਓ
ਕੋਲੋਂ ਭੱਜ ਰਿਹਾ ਸੀ। ਉਸ ਪਰਮੇਸ਼ੁਰ ਦੀ ਉਪਾਸਨਾ ਲਈ ਓਥੇ
ਜਗਵੇਦੀ ਉਸਾਰ।”

2ਇਸ ਲਈ ਯਾਕੂਬ ਨੇ ਆਪਣੇ ਪਰਿਵਾਰ ਅਤੇ ਆਪਣੇ ਸਾਰੇ
ਨੌਕਰਾਂ ਨੂੰ ਆਖਿਆ, “ਉਨ੍ਹਾਂ ਲੱਕੜ ਅਤੇ ਧਾਤ ਦੇ ਬਣੇ ਹੋਏ ਸਾਰੇ
ਵਿਦੇਸ਼ੀ ਦੇਵਤਿਆਂ ਨੂੰ ਤਬਾਹ ਕਰ ਦਿਓ ਜਿਹੜੇ ਤੁਹਾਡੇ ਕੋਲ
ਹਨ। ਆਪਣੇ-ਆਪ ਨੂੰ ਪਵਿੱਤਰ ਬਣਾਓ ਅਤੇ ਸਾਫ਼ ਬਸਤਰ
ਪਹਿਨੋ। 3ਅਸੀਂ ਇਹ ਥਾਂ ਛੱਡ ਦਿਆਂਗੇ ਤੇ ਬੈਤਏਲ ਨੂੰ ਚਲੇ
ਜਾਵਾਂਗੇ। ਉਸ ਥਾਂ ਮੈਂ ਉਸ ਪਰਮੇਸ਼ੁਰ ਲਈ ਜਗਵੇਦੀ ਉਸਾਰਾਂਗਾ
ਜਿਸ ਨੇ ਮੁਸ਼ਕਿਲ ਵੇਲੇ ਮੇਰੀ ਸਹਾਇਤਾ ਕੀਤੀ ਸੀ। ਅਤੇ ਜਿੱਥੇ
ਵੀ ਮੈਂ ਗਿਆ ਹਾਂ ਉਹ ਪਰਮੇਸ਼ੁਰ ਹਮੇਸ਼ਾ ਮੇਰੇ ਅੰਗ-ਸੰਗ ਰਿਹਾ
ਹੈ।”

4ਇਸ ਲਈ ਲੋਕਾਂ ਨੇ ਆਪਣੇ ਕੋਲ ਰੱਖੇ ਹੋਏ ਸਾਰੇ ਵਿਦੇਸ਼ੀ
ਦੇਵਤੇ ਯਾਕੂਬ ਦੇ ਹਵਾਲੇ ਕਰ ਦਿੱਤੇ। ਅਤੇ ਉਨ੍ਹਾਂ ਨੇ ਆਪਣੇ
ਕੰਨਾਂ ਵਿੱਚ ਪਾਈਆਂ ਹੋਈਆਂ ਸਾਰੀਆਂ ਮੁੰਦਰਾਂ ਵੀ ਦੇ ਦਿੱਤੀਆਂ।
ਯਾਕੂਬ ਨੇ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਸ਼ਕਮ ਨਾਂ ਦੇ ਕਸਬੇ ਦੇ ਨੇੜੇ
ਇੱਕ ਓਕ ਦੇ ਰੁੱਖ ਹੇਠਾਂ ਦੱਬ ਦਿੱਤਾ।

5ਯਾਕੂਬ ਅਤੇ ਉਸ ਦੇ ਪੁੱਤਰ ਉਸ ਥਾਂ ਤੋਂ ਚਲੇ ਗਏ। ਉਸ
ਇਲਾਕੇ ਦੇ ਲੋਕ ਉਨ੍ਹਾਂ ਦਾ ਪਿੱਛਾ ਕਰਨ ਅਤੇ ਉਨ੍ਹਾਂ ਨੂੰ ਮਾਰ
ਦੇਣਾ ਚਾਹੁੰਦੇ ਸਨ। ਪਰ ਉਹ ਬਹੁਤ ਡਰ ਗਏ ਅਤੇ ਉਨ੍ਹਾਂ ਨੇ
ਯਾਕੂਬ ਦਾ ਪਿੱਛਾ ਨਹੀਂ ਕੀਤਾ। 6ਇਸ ਲਈ ਯਾਕੂਬ ਅਤੇ ਉਸ
ਦੇ ਬੰਦੇ ਲੂਜ਼ ਵਿਖੇ ਚਲੇ ਗਏ। ਲੂਜ਼ ਦਾ ਨਾਮ ਹੁਣ ਬੈਤਏਲ ਹੈ।
ਇਹ ਕਨਾਨ ਦੀ ਧਰਤੀ ਉੱਤੇ ਹੈ। 7ਯਾਕੂਬ ਨੇ ਓਥੇ ਇੱਕ ਜਗਵੇਦੀ
ਉਸਾਰੀ। ਯਾਕੂਬ ਨੇ ਉਸ ਥਾਂ ਦਾ ਨਾਮ “ਏਲ ਬੈਤਏਲ” ਰੱਖਿਆ।
ਯਾਕੂਬ ਨੇ ਇਹ ਨਾਮ ਇਸ ਲਈ ਚੁਣਿਆ ਕਿਉਂਕਿ ਇਹੀ ਉਹ
ਥਾਂ ਸੀ ਜਿੱਥੇ ਉਸ ਨੂੰ ਪਰਮੇਸ਼ੁਰ ਉਸ ਵੇਲੇ ਦਿਖਾਈ ਦਿੱਤਾ ਸੀ
ਜਦੋਂ ਉਹ ਆਪਣੇ ਭਰਾ ਕੋਲੋਂ ਭੱਜ ਰਿਹਾ ਸੀ।

8ਦਬੋਰਾਹ, ਰਿਬਕਾਹ ਦੀ ਦਾਸੀ, ਓਥੇ ਹੀ ਮਰੀ। ਉਨ੍ਹਾਂ ਨੇ
ਉਸ ਨੂੰ ਓਥੇ, ਬੈਤਏਲ ਵਿਖੇ ਇੱਕ ਓਕ ਦੇ ਰੁੱਖ ਹੇਠਾਂ ਦਫ਼ਨਾ
ਦਿੱਤਾ। ਉਨ੍ਹਾਂ ਨੇ ਇਸ ਥਾਂ ਦਾ ਨਾਮ ਅੱਲੋਨ ਬਾਕੂਥ ਰੱਖਿਆ।

### ਯਾਕੂਬ ਦਾ ਨਵਾਂ ਨਾਮ

9ਜਦੋਂ ਯਾਕੂਬ ਪਦਨ ਆਰਾਮ ਤੋਂ ਵਾਪਸ ਆਇਆ ਤਾਂ ਇੱਕ
ਵਾਰ ਫ਼ੇਰ ਉਸ ਨੂੰ ਪਰਮੇਸ਼ੁਰ ਦਿਖਾਈ ਦਿੱਤਾ। ਅਤੇ ਪਰਮੇਸ਼ੁਰ ਨੇ
ਯਾਕੂਬ ਨੂੰ ਅਸੀਸ ਦਿੱਤੀ। 10ਪਰਮੇਸ਼ੁਰ ਨੇ ਯਾਕੂਬ ਨੂੰ ਆਖਿਆ,
“ਤੇਰਾ ਨਾਮ ਯਾਕੂਬ ਹੈ। ਪਰ ਮੈਂ ਇਸ ਨਾਮ ਨੂੰ ਬਦਲ ਦਿਆਂਗਾ।
ਹੁਣ ਤੇਰਾ ਨਾਮ ਯਾਕੂਬ ਨਹੀਂ ਹੋਵੇਗਾ। ਤੇਰਾ ਨਵਾਂ ਨਾਮ
ਇਸਰਾਏਲ ਹੋਵੇਗਾ।” ਇਸ ਲਈ ਪਰਮੇਸ਼ੁਰ ਨੇ ਉਸ ਦਾ ਨਵਾਂ
ਨਾਮ ਇਸਰਾਏਲ ਰੱਖ ਦਿੱਤਾ।

11ਪਰਮੇਸ਼ੁਰ ਨੇ ਉਸ ਨੂੰ ਆਖਿਆ, “ਮੈਂ ਸਰਬ ਸ਼ਕਤੀਮਾਨ ਪਰਮੇਸ਼ੁਰ ਹਾਂ। ਅਤੇ ਮੈਂ ਤੈਨੂੰ ਇਹ ਅਸੀਸ ਦਿੰਦਾ ਹਾਂ: ਬਹੁਤ ਔਲਾਦ ਪੈਦਾ ਕਰ ਅਤੇ ਮਹਾਨ ਕੌਮ ਦੀ ਸਾਜਨਾ ਕਰ। ਹੋਰ ਕੌਮਾਂ ਅਤੇ ਹੋਰ ਰਾਜੇ ਤੇਰੇ ਤੋਂ ਪੈਦਾ ਹੋਣਗੇ। 12ਮੈਂ ਅਬਰਾਹਾਮ ਤੇ ਇਸਹਾਕ ਨੂੰ ਕੁਝ ਖਾਸ ਧਰਤੀ ਦਿੱਤੀ ਸੀ। ਹੁਣ ਮੈਂ ਉਹ ਧਰਤੀ ਤੈਨੂੰ ਦਿੰਦਾ ਹਾਂ। ਅਤੇ ਮੈਂ ਉਹ ਧਰਤੀ ਤੇਰੇ ਉਨ੍ਹਾਂ ਸਮੂਹ ਲੋਕਾਂ ਨੂੰ ਵੀ ਦਿੰਦਾ ਹਾਂ ਜਿਹੜੇ ਤੇਰੇ ਮਗਰੋਂ ਜਿਉਂਦੇ ਹੋਣਗੇ।” 13ਫ਼ੇਰ ਪਰਮੇਸ਼ੁਰ ਉਸ ਥਾਂ ਤੋਂ ਚਲਿਆ ਗਿਆ। 14-15ਯਾਕੂਬ ਨੇ ਉਸ ਥਾਂ ਉੱਤੇ ਯਾਦਗਾਰੀ ਪੱਥਰ ਸਥਾਪਿਤ ਕੀਤਾ। ਯਾਕੂਬ ਨੇ ਪੱਥਰ ਨੂੰ ਮੈਅ ਅਤੇ ਤੇਲ ਛਿੜਕ ਕੇ ਪਵਿੱਤਰ ਬਣਾਇਆ। ਇਹ ਥਾਂ ਇਸ ਲਈ ਖਾਸ ਹੈ ਕਿਉਂ ਕਿ ਇੱਥੇ ਪਰਮੇਸ਼ੁਰ ਨੇ ਯਾਕੂਬ ਨਾਲ ਗੱਲ ਕੀਤੀ ਸੀ। ਯਾਕੂਬ ਨੇ ਉਸ ਥਾਂ ਦਾ ਨਾਮ ਬੈਤਏਲ ਰੱਖਿਆ।

### ਜਨਮ ਦੇਣ ਤੋਂ ਬਾਦ ਰਾਖੇਲ ਦੀ ਮੌਤ

16ਯਾਕੂਬ ਅਤੇ ਉਸ ਦੇ ਟੋਲੇ ਨੇ ਬੈਤਏਲ ਛੱਡ ਦਿੱਤਾ। ਜਦੋਂ ਹਾਲੇ ਉਹ ਅਫਰਾਥ (ਬੈਤਲਹਮ) ਤੋਂ ਥੋੜੀ ਜਿਹੀ ਦੂਰੀ ਤੇ ਹੀ ਸਨ, ਰਾਖੇਲ ਨੇ ਜਨਮ ਦੇਣਾ ਸ਼ੁਰੂ ਕਰ ਦਿੱਤਾ ਅਤੇ ਉਸ ਨੂੰ ਸਖ਼ਤ ਗਰਭ ਪੀੜਾਂ ਹੋਣ ਲੱਗ ਪਈਆਂ। 17ਜਦੋਂ ਰਾਖੇਲ ਨੂੰ ਇਹ ਬੱਚਾ ਜਨਣ ਵਿੱਚ ਇੰਨੀ ਤਕਲੀਫ਼ ਹੋ ਰਹੀ ਸੀ ਦਾਈ ਨੇ ਇਹ ਵੇਖਕੇ ਆਖਿਆ, “ਰਾਖੇਲ ਡਰ ਨਹੀਂ। ਤੂੰ ਇੱਕ ਹੋਰ ਪੁੱਤਰ ਨੂੰ ਜਨਮ ਦੇ ਰਹੀ ਹੈਂ।”

18ਪੁੱਤਰ ਨੂੰ ਜਨਮ ਦਿੰਦਿਆਂ ਰਾਖੇਲ ਦੀ ਮੌਤ ਹੋ ਗਈ। ਮਰਨ ਤੋਂ ਪਹਿਲਾਂ, ਰਾਖੇਲ ਨੇ ਲੜਕੇ ਦਾ ਨਾਮ ਬਨ-ਓਨੀ ਰੱਖਿਆ। ਪਰ ਯਾਕੂਬ ਨੇ ਉਸ ਨੂੰ ਬਿਨਯਾਮੀਨ ਨਾਮ ਦਿੱਤਾ।

19ਅਫਰਾਥ ਦੇ ਰਸਤੇ ਉੱਤੇ ਰਾਖੇਲ ਨੂੰ ਦਫ਼ਨਾ ਦਿੱਤਾ ਗਿਆ। (ਅਫਰਾਥ ਬੈਤਲਹਮ ਹੈ।) 20ਅਤੇ ਯਾਕੂਬ ਨੇ ਰਾਖੇਲ ਦੀ ਕਬਰ ਦਾ ਆਦਰ ਕਰਦਿਆਂ ਉੱਥੇ ਖਾਸ ਪੱਥਰ ਰੱਖ ਦਿੱਤਾ। ਇਹ ਖਾਸ ਪੱਥਰ ਅੱਜ ਵੀ ਓਥੇ ਹੈ। 21ਫ਼ੇਰ ਇਸਰਾਏਲ (ਯਾਕੂਬ) ਨੇ ਆਪਣਾ ਸਫ਼ਰ ਜਾਰੀ ਰੱਖਿਆ। ਉਸ ਨੇ ਏਦਰ ਮੀਨਾਰ ਦੇ ਦੱਖਣ ਵੱਲ ਡੇਰਾ ਲਾ ਲਿਆ। 22ਜਦੋਂ ਇਸਰਾਏਲ ਓਥੇ ਰਹਿ ਰਿਹਾ ਸੀ, ਤਾਂ ਰਊਬੇਨ ਇਸਰਾਏਲ ਦੀ ਦਾਸੀ ਬਿਲਹਾਹ ਨਾਲ ਸੁੱਤਾ। ਇਸਰਾਏਲ ਨੇ ਇਸ ਬਾਰੇ ਸੁਣਿਆ।

### ਇਸਰਾਏਲ ਦਾ ਪਰਿਵਾਰ

ਯਾਕੂਬ ਦੇ 12 ਪੁੱਤਰ ਸਨ।

23ਯਾਕੂਬ ਅਤੇ ਲੇਆਹ ਦੇ ਪੁੱਤਰ ਸਨ: ਯਾਕੂਬ ਦਾ ਪਲੇਠਾ ਪੁੱਤਰ ਰਊਬੇਨ, ਸ਼ਿਮਓਨ, ਲੇਵੀ, ਯਹੂਦਾਹ, ਯਿੱਸਾਕਾਰ ਅਤੇ ਜ਼ਬੂਲੁਨ।

24ਯਾਕੂਬ ਅਤੇ ਰਾਖੇਲ ਦੇ ਪੁੱਤਰ ਸਨ ਯੂਸੁਫ਼ ਅਤੇ ਬਿਨਯਾਮੀਨ।

25ਬਿਲਹਾਹ ਰਾਖੇਲ ਦੀ ਦਾਸੀ ਸੀ। ਯਾਕੂਬ ਅਤੇ ਬਿਲਹਾਹ ਦੇ ਪੁੱਤਰ ਸਨ ਦਾਨ ਅਤੇ ਨਫ਼ਤਾਲੀ।

26ਜ਼ਿਲਪਾਹ ਲੇਆਹ ਦੀ ਦਾਸੀ ਸੀ। ਯਾਕੂਬ ਅਤੇ ਜ਼ਿਲਪਾਹ ਦੇ ਪੁੱਤਰ ਸਨ ਗਾਦ ਅਤੇ ਆਸ਼ੇਰ।

ਇਹ ਯਾਕੂਬ ਦੇ ਪੁੱਤਰ ਸਨ ਜਿਹੜੇ ਪਦਨ ਅਰਾਮ ਵਿਖੇ ਜੰਮੇ ਸਨ। 27ਯਾਕੂਬ ਕਿਰਿਯਥ ਅਰਬਾ (ਹਬਰੋਨ) ਵਿੱਚ ਆਪਣੇ ਪਿਤਾ ਇਸਹਾਕ ਕੋਲ ਮਮਰੇ ਵਿਖੇ ਚਲਾ ਗਿਆ। ਇਹੀ ਉਹ ਥਾਂ ਹੈ ਜਿੱਥੇ ਅਬਰਾਹਾਮ ਅਤੇ ਇਸਹਾਕ ਰਹਿ ਚੁੱਕੇ ਸਨ। 28ਇਸਹਾਕ 180 ਵਰ੍ਹੇ ਜੀਵਿਆ। 29ਫ਼ੇਰ ਇਸਹਾਕ ਕਮਜ਼ੋਰ ਹੋ ਗਿਆ ਅਤੇ ਉਸ ਦੀ ਮੌਤ ਹੋ ਗਈ। ਇਸਹਾਕ ਨੇ ਲੰਮੀ ਭਰਪੂਰ ਜ਼ਿੰਦਗੀ ਜੀਵੀ ਸੀ। ਉਸਦੇ ਪੁੱਤਰਾਂ ਏਸਾਓ ਅਤੇ ਯਾਕੂਬ ਨੇ ਉਸ ਨੂੰ ਉਸਦੇ ਪਿਤਾ ਵਾਲੀ ਥਾਵੇਂ ਹੀ ਦਫ਼ਨਾ ਦਿੱਤਾ।

### ਏਸਾਓ ਦਾ ਪਰਿਵਾਰ

36 ਏਸਾਓ (ਅਦੋਮ) ਦੇ ਪਰਿਵਾਰ ਦਾ ਇਤਿਹਾਸ। 2ਏਸਾਓ ਨੇ ਕਨਾਨ ਦੀ ਧਰਤੀ ਦੀਆਂ ਔਰਤਾਂ ਨਾਲ ਸ਼ਾਦੀ ਕੀਤੀ। ਏਸਾਓ ਦੀਆਂ ਪਤਨੀਆਂ ਸਨ: ਆਦਾਹ, ਜੋ ਹਿੱਤੀ ਏਲੋਨ ਦੀ ਧੀ ਸੀ, ਅਤੇ ਆਹਾਲੀਬਾਮਾਹ, ਜੋ ਹਿੱਤੀ ਸਿਬਓਨ ਦੇ ਪੁੱਤਰ ਅਨਾਹ ਦੀ ਧੀ ਸੀ। 3ਬਾਸਮਾਥ, ਨਬਾਯੋਥ ਦੀ ਭੈਣ, ਇਸਮਾਏਲ ਦੀ ਧੀ। 4ਏਸਾਓ ਅਤੇ ਆਦਾਹ ਦਾ ਇੱਕ ਪੁੱਤਰ ਸੀ ਅਲੀਫਾਜ਼। ਬਾਸਮਥ ਦਾ ਪੁੱਤਰ ਸੀ ਰਊਏਲ। 5ਅਤੇ ਆਹਾਲੀਬਾਮਾਹ ਦੇ ਤਿੰਨ ਪੁੱਤਰ ਸਨ: ਯਊਸ਼, ਯਾਲਾਮ ਅਤੇ ਕੋਰਹ। ਇਹ ਏਸਾਓ ਦੇ ਪੁੱਤਰ ਸਨ ਜਿਨ੍ਹਾਂ ਦਾ ਜਨਮ ਕਨਾਨ ਦੀ ਧਰਤੀ ਉੱਤੇ ਹੋਇਆ ਸੀ।

6-8ਯਾਕੂਬ ਅਤੇ ਏਸਾਓ ਦੇ ਪਰਿਵਾਰ ਇੰਨੇ ਵਧ ਗਏ ਕਿ ਕਨਾਨ ਦੀ ਧਰਤੀ ਉੱਤੇ ਉਨ੍ਹਾਂ ਦਾ ਗੁਜ਼ਾਰਾ ਨਹੀਂ ਸੀ ਹੋ ਸਕਦਾ। ਇਸ ਲਈ ਏਸਾਓ ਨੇ ਕਨਾਨ ਛੱਡ ਦਿੱਤਾ ਅਤੇ ਆਪਣੇ ਭਰਾ ਯਾਕੂਬ ਤੋਂ ਦੂਰ ਚਲਾ ਗਿਆ। ਏਸਾਓ ਨੇ ਆਪਣੀਆਂ ਪਤਨੀਆਂ ਆਪਣੇ ਪੁੱਤਰਾਂ ਧੀਆਂ ਅਤੇ ਆਪਣੇ ਸਾਰੇ ਗੁਲਾਮਾਂ, ਗਊਆਂ ਅਤੇ ਹੋਰ ਪਸ਼ੂਆਂ ਅਤੇ ਆਪਣੀ ਕਨਾਨ ਵਿੱਚ ਜਮਾਂ ਕੀਤੀ ਹਰ ਸ਼ੈਅ ਨਾਲ ਲਈ ਅਤੇ ਸੇਈਰ ਦੇ ਪਹਾੜੀ ਪ੍ਰਦੇਸ਼ ਵੱਲ ਚਲਾ ਗਿਆ। (ਏਸਾਓ ਦਾ ਨਾਮ ਅਦੋਮ ਵੀ ਹੈ — ਅਤੇ ਇਹੀ ਸ਼ੇਈਰ ਦੇਸ਼ ਦਾ ਦੂਸਰਾ ਨਾਮ ਵੀ ਹੈ।)

9ਏਸਾਓ, ਅਦੋਮ ਦੇ ਲੋਕਾਂ ਦਾ ਪਿਤਾਮਾ ਹੈ। ਸੇਈਰ (ਅਦੋਮ) ਦੇ ਪਹਾੜੀ ਪ੍ਰਦੇਸ਼ ਵਿੱਚ ਰਹਿਣ ਵਾਲੇ ਏਸਾਓ ਦੇ ਪਰਿਵਾਰ ਦੇ ਨਾਮ ਇਹ ਹਨ:

10ਇਹ ਨਾਂ ਏਸਾਓ ਦੇ ਉੱਤਰਾਧਿਕਾਰੀਆਂ ਦੇ ਸਨ: ਏਸਾਓ ਅਤੇ ਆਦਾਹ ਦਾ ਪੁੱਤਰ ਸੀ ਅਲੀਫਾਜ਼। ਏਸਾਓ ਅਤੇ ਬਾਸਮਥ ਦਾ ਪੁੱਤਰ ਸੀ ਰਊਏਲ।

11ਅਲੀਫਾਜ਼ ਦੇ ਪੁੱਤਰ ਸਨ: ਤੇਮਾਨ, ਓਮਾਰ, ਸਫੋ,ਗਾਤਾਮ ਅਤੇ ਕਨਜ਼। 12ਏਸਾਓ ਦੇ ਪੁੱਤਰ ਅਲੀਫਾਜ਼ ਦੀ ਇੱਕ ਤਿਮਨਾ ਨਾਮ ਦੀ ਦਾਸੀ ਸੀ। ਤਿਮਨਾ ਅਤੇ ਅਲੀਫਾਜ਼ ਦਾ ਪੁੱਤਰ ਅਮਾਲੇਕ ਸੀ। ਇਹ ਏਸਾਓ ਦੀ ਪਤਨੀ ਆਦਾਹ ਦੇ ਉੱਤਰਾਧਿਕਾਰੀ ਸਨ।

13ਰਊਏਲ ਦੇ ਪੁੱਤਰ ਸਨ: ਨਹਥ, ਜ਼ਰਹ, ਸ਼ੰਮਾਹ ਅਤੇ ਮਿੱਜ਼ਾਹ। ਇਹ ਏਸਾਓ ਅਤੇ ਉਸ ਦੀ ਪਤਨੀ ਬਾਸਮਥ ਦੇ ਪੋਤੇ ਸਨ।

14ਏਸਾਓ ਦੀ ਹੋਰ ਪਤਨੀ ਅਨਾਹ ਦੀ ਧੀ, ਆਹਾਲੀਬਾਮਾਹ ਸੀ। ਅਨਾਹ ਸਿਬਾਓਨ ਦਾ ਪੁੱਤਰ ਸੀ। ਏਸਾਓ ਅਤੇ ਆਹਾਲੀਬਾਮਾਹ ਦੇ ਬੱਚੇ ਸਨ: ਯਊਸ, ਯਾਲਾਮ ਅਤੇ ਕੋਰਹ।

15ਇਹ ਉਹ ਪਰਿਵਾਰ-ਸਮੂਹ ਹਨ ਜੋ ਏਸਾਓ (ਅਦੋਮ) ਤੋਂ
ਜਨਮੇ ਸਨ:
ਏਸਾਓ ਦਾ ਪਲੇਠਾ ਪੁੱਤਰ ਸੀ ਅਲੀਫ਼ਾਜ਼ ਸੀ। ਅਲੀਫ਼ਾਜ਼ ਤੋਂ
ਜਨਮੇ ਸਨ: ਤੇਮਾਨ, ਓਮਾਰ, ਸਫੋ, ਕਨਜ਼, 16ਕੋਰਹ, ਗਾਤਾਮ
ਅਤੇ ਅਮਾਲੇਕ। ਅਦੋਮ ਦੀ ਧਰਤੀ ਵਿੱਚ ਇਹ ਅਲੀਫਾਜ਼ ਦੇ
ਉੱਤਰਾਧਿਕਾਰੀ ਸਨ।
ਅਦੋਮ ਦੀ ਧਰਤੀ ਵਿੱਚ ਇਹ ਸਾਰੇ ਪਰਿਵਾਰ ਏਸਾਓ ਦੀ
ਪਤਨੀ ਆਦਾਹ ਤੋਂ ਆਏ।
17ਏਸਾਓ ਦਾ ਪੁੱਤਰ ਰਊਏਲ ਇਨ੍ਹਾਂ ਪਰਿਵਾਰਾਂ ਦਾ ਪੁਰਖਾ
ਸੀ: ਨਹਥ, ਜ਼ਰਹ, ਸ਼ੰਮਾਹ ਅਤੇ ਮਿੱਜ਼ਾਹ।
ਇਹ ਸਾਰੇ ਪਰਿਵਾਰ ਏਸਾਓ ਦੀ ਪਤਨੀ ਬਾਸਮਥ ਤੋਂ ਜਨਮੇ
ਸਨ।
18ਏਸਾਓ ਦੀ ਪਤਨੀ ਆਹਾਲੀਬਾਮਾਹ, ਅਨਾਹ ਦੀ ਧੀ, ਨੇ
ਯਊਸ, ਯਲਾਮ ਅਤੇ ਕੋਰਹ ਨੂੰ ਜਨਮ ਦਿੱਤਾ। ਇਹ ਤਿੰਨੇ ਆਦਮੀ
ਆਪਣੇ ਪਰਿਵਾਰਾਂ ਦੇ ਪਿਤਾਮਾ ਸਨ। 19ਇਹ ਸਾਰੇ ਆਦਮੀ
ਏਸਾਓ (ਅਦੋਮ) ਤੋਂ ਪੈਦਾ ਹੋਏ ਪਰਿਵਾਰਕ ਆਗੂ ਸਨ।
20ਏਸਾਓ ਤੋਂ ਪਹਿਲਾਂ ਅਦੋਮ ਵਿੱਚ ਇੱਕ ਹੋਰੀ ਆਦਮੀ ਸ਼ੇਈਰ
ਵਿੱਚ ਰਹਿੰਦਾ ਸੀ। ਸ਼ੇਈਰ ਦੇ ਪੁੱਤਰ ਇਹ ਸਨ: ਲੋਟਾਨ, ਸ਼ੋਬਾਲ,
ਸਿਬਓਨ, ਅਨਾਹ, 21ਦਿਸ਼ੋਨ, ਏਸਰ, ਦੀਸ਼ਾਨ। ਇਹ ਸਾਰੇ ਪੁੱਤਰ
ਅਦੋਮ ਦੀ ਧਰਤੀ ਵਿੱਚ ਸ਼ੇਈਰ ਤੋਂ ਹੋਰੀ ਪਰਿਵਾਰਾਂ ਦੇ ਆਗੂ
ਸਨ।
22ਲੋਟਾਨ ਹੋਰੀ ਅਤੇ ਹੇਮਾਮ ਦਾ ਪਿਤਾ ਸੀ। (ਤਿਮਨਾ ਲੋਟਾਨ
ਦੀ ਭੈਣ ਸੀ।)
23ਸੋਬਾਨ ਅਲਵਾਨ, ਮਾਨਹਥ, ਏਬਾਲ ਸ਼ਫੋ ਅਤੇ ਓਨਾਮ ਦਾ
ਪਿਤਾ ਸੀ।
24ਸਿਬਓਨ ਦੇ ਦੋ ਪੁੱਤਰ ਸਨ ਅੱਯਾਹ ਅਤੇ ਅਨਾਹ। (ਅਨਾਹ
ਉਹ ਆਦਮੀ ਹੈ ਜਿਸਨੇ ਪਹਾੜਾਂ ਵਿੱਚ ਗਰਮ ਪਾਣੀ ਦੇ ਚਸ਼ਮਿਆਂ
ਦੀ ਖੋਜ ਕੀਤੀ ਸੀ, ਜਦੋਂ ਉਹ ਆਪਣੇ ਪਿਤਾ ਦੇ ਗਧਿਆਂ ਦੀ
ਦੇਖ ਭਾਲ ਕਰ ਰਿਹਾ ਸੀ।)
25ਦਿਸ਼ੋਨ ਅਨਾਹ ਦਾ ਪੁੱਤਰ ਸੀ, ਅਤੇ ਆਹਾਲੀਬਾਮਾਰ ਅਨਾਹ
ਦੀ ਧੀ ਸੀ।
26ਦੀਸ਼ਾਨ ਦੇ ਪੁੱਤਰ ਸਨ: ਹਮਦਾਨ, ਅਸੁਬਾਨ, ਯਿਤਰਾਨ
ਅਤੇ ਕਰਾਨ।
27ਏਸਰ ਦੇ ਪੁੱਤਰ ਸਨ: ਬਿਲਹਾਨ, ਜ਼ਾਵਾਨ ਅਤੇ ਅਕਾਨ।
28ਦੀਸ਼ਾਨ ਦੇ ਪੁੱਤਰ ਸਨ: ਊਸ ਅਤੇ ਅਰਾਨ।
29ਹੋਰੀ ਪਰਿਵਾਰਾਂ ਦੇ ਆਗੂਆਂ ਦੇ ਨਾਮ ਇਹ ਹਨ: ਲੋਟਾਨ,
ਸੋਬਾਲ, ਸਿਬਓਨ, ਅਨਾਹ, 30ਦਿਸ਼ੋਨ, ਏਸਰ ਅਤੇ ਦੀਸ਼ਾਨ।
ਇਹ ਆਦਮੀ ਆਪਣੇ ਪਰਿਵਾਰਾਂ ਦੇ ਹੋਰੀ ਆਗੂ ਸਨ ਜਿਹੜੇ
ਸ਼ੇਈਰ (ਅਦੋਮ) ਦੇਸ਼ ਵਿੱਚ ਰਹਿੰਦੇ ਸਨ। 31ਉਸ ਸਮੇਂ, ਅਦੋਮ
ਵਿੱਚ ਕਈ ਰਾਜੇ ਸਨ। ਅਦੋਮ ਵਿੱਚ ਇਸਰਾਏਲ ਤੋਂ ਬਹੁਤ
ਪਹਿਲਾਂ ਰਾਜੇ ਸਨ। 32ਬਓਰ ਦਾ ਪੁੱਤਰ ਬਲਾ ਉਹ ਰਾਜਾ ਸੀ
ਜਿਹੜਾ ਅਦੋਮ ਵਿੱਚ ਰਾਜ ਕਰਦਾ ਸੀ। ਉਹ ਦਿਨਹਾਬਾਹ ਸ਼ਹਿਰ
ਉੱਤੇ ਰਾਜ ਕਰਦਾ ਸੀ। 33ਜਦੋਂ ਬਲਾ ਮਰਿਆ, ਯੋਬਾਬ ਰਾਜਾ
ਬਣ ਗਿਆ। ਯੋਬਾਬ ਜ਼ਰਹ ਦਾ ਪੁੱਤਰ ਸੀ। ਉਸਨੇ ਬਸਰੇ ਦੇ
ਸ਼ਹਿਰ ਵਿੱਚ ਸ਼ਾਸਨ ਕੀਤਾ। 34ਜਦੋਂ ਯੋਬਾਬ ਮਰਿਆ, ਹੁਸਾਮ
ਰਾਜਾ ਬਣ ਗਿਆ। ਹੁਸਾਮ ਤੇਮਾਨੀ ਲੋਕਾਂ ਦੀ ਧਰਤੀ ਵਿੱਚੋਂ
ਸੀ। 35ਹੁਸਾਮ ਦੀ ਮੌਤ ਤੋਂ ਬਾਅਦ, ਹਦਦ ਰਾਜਾ ਬਣ ਗਿਆ।
ਹਦਦ ਬਦਦ ਦਾ ਪੁੱਤਰ ਸੀ। (ਹਦਦ ਉਹ ਆਦਮੀ ਸੀ ਜਿਸ ਨੇ
ਮੋਆਬ ਦੇਸ਼ ਵਿੱਚ ਮਿਦਯਾਨ ਨੂੰ ਹਰਾਇਆ ਸੀ।) ਹਦਦ ਅਵੀਤ
ਨਗਰ ਤੋਂ ਸੀ। 36ਜਦੋਂ ਹਦਦ ਮਰਿਆ ਤਾਂ ਸਮਲਾਹ ਨੇ ਉਸ
ਦੇਸ਼ ਉੱਤੇ ਰਾਜ ਕੀਤਾ। ਸਮਲਾਹ ਮਸਰੇਕਾਹ ਦਾ ਰਹਿਣ ਵਾਲਾ
ਸੀ। 37ਜਦੋਂ ਸਮਲਾਹ ਮਰਿਆ ਤਾਂ ਸਾਊਲ ਨੇ ਉਸ ਇਲਾਕੇ
ਉੱਤੇ ਰਾਜ ਕੀਤਾ। ਸਾਊਲ ਫ਼ਰਾਤ ਨਦੀ ਉੱਤੇ ਵਸੇ ਰਹੋਬੋਥ ਦਾ
ਰਹਿਣ ਵਾਲਾ ਸੀ। 38ਜਦੋਂ ਸਾਊਲ ਮਰਿਆ, ਤਾਂ ਉਸ ਦੇਸ਼
ਉੱਤੇ ਬਆਲ ਹਾਨਾਨ ਨੇ ਰਾਜ ਕੀਤਾ। ਬਆਲ ਹਾਨਾਨ ਅਕਬੋਰ
ਦਾ ਪੁੱਤਰ ਸੀ। 39ਜਦੋਂ ਬਆਲ ਹਾਨਾਨ, ਅਕਬੋਰ ਦਾ ਪੁੱਤਰ
ਮਰਿਆ, ਹਦਰ* ਰਾਜਾ ਬਣ ਗਿਆ। ਹਦਦ ਪਾਊ ਨਗਰ ਤੋਂ
ਸੀ। ਹਦਦ ਦੀ ਪਤਨੀ ਦਾ ਨਾਮ ਮਹੇਟਬਏਲ ਸੀ ਜੋ ਮਟਰੇਦ
ਦੀ ਧੀ ਸੀ। ਮੇਜ਼ਾਹਾਬ ਮਟਰੇਦ ਦਾ ਪਿਤਾ ਸੀ।
40-43ਏਸਾਓ ਇਨ੍ਹਾਂ ਅਦੋਮੀ ਪਰਿਵਾਰਾਂ ਦਾ ਪਿਤਾਮਾ ਸੀ:
ਤਿਮਨਾ, ਅਲਵਾਹ, ਯਥੇਥ, ਆਹਾਲੀਬਾਮਾਹ, ਏਲਾਹ, ਫੀਨੋਨ,
ਕਨਜ਼, ਤੇਮਾਨ, ਮਿਬਸਾਰ, ਮਗਦੀਏਲ ਅਤੇ ਈਰਾਮ। ਇਨ੍ਹਾਂ
ਵਿੱਚੋਂ ਹਰ ਪਰਿਵਾਰ ਜਿਸ ਇਲਾਕੇ ਵਿੱਚ ਰਹਿੰਦਾ ਸੀ ਉਹੋ ਹੀ
ਉਨ੍ਹਾਂ ਦੇ ਪਰਿਵਾਰ ਦਾ ਨਾਮ ਸੀ।

## ਸੁਪਨੇਬਾਜ਼ ਯੂਸੁਫ਼

37 ਯਾਕੂਬ ਕਨਾਨ ਦੀ ਧਰਤੀ ਵਿੱਚ ਠਹਿਰ ਗਿਆ ਅਤੇ
ਰਹਿਣ ਲੱਗਾ। ਇਹ ਓਹੀ ਧਰਤੀ ਹੈ ਜਿੱਥੇ ਉਸਦਾ
ਪਿਤਾ ਰਹਿੰਦਾ ਸੀ। 2ਯਾਕੂਬ ਦੇ ਪਰਿਵਾਰ ਦੀ ਕਹਾਣੀ ਇਸ
ਪ੍ਰਕਾਰ ਹੈ। ਯੂਸੁਫ਼ 17 ਵਰ੍ਹਿਆਂ ਦਾ ਨੌਜਵਾਨ ਸੀ। ਉਸ ਦਾ
ਕਿੱਤਾ ਭੇਡਾਂ ਅਤੇ ਬੱਕਰੀਆਂ ਚਾਰਨਾ ਸੀ। ਯੂਸੁਫ਼ ਨੇ ਇਹ ਕੰਮ
ਆਪਣੇ ਭਰਾਵਾਂ ਨਾਲ ਮਿਲਕੇ ਕੀਤਾ; ਜਿਹੜੇ ਬਿਲਹਾਹ ਅਤੇ
ਜ਼ਿਲਪਾਹ ਦੇ ਪੁੱਤਰ ਸਨ। (ਬਿਲਹਾਹ ਅਤੇ ਜ਼ਿਲਪਾਹ ਉਸਦੇ
ਪਿਤਾ ਦੀਆਂ ਪਤਨੀਆਂ ਸਨ।) ਯੂਸੁਫ਼ ਨੇ ਆਪਣੇ ਪਿਤਾ ਨੂੰ
ਆਪਣੇ ਭਰਾਵਾਂ ਬਾਰੇ ਮਾੜੀਆਂ ਗੱਲਾਂ ਕਹੀਆਂ। 3ਯੂਸੁਫ਼ ਉਸ
ਵੇਲੇ ਜੰਮਿਆ ਸੀ ਜਦੋਂ ਉਸ ਦਾ ਪਿਤਾ ਯਾਕੂਬ ਬਹੁਤ ਬਿਰਧ ਹੋ
ਚੁੱਕਾ ਸੀ। ਇਸ ਲਈ ਯਾਕੂਬ ਯੂਸੁਫ਼ ਨੂੰ ਆਪਣੇ ਹੋਰਨਾਂ ਪੁੱਤਰਾਂ
ਨਾਲੋਂ ਵਧੇਰੇ ਪਿਆਰ ਕਰਦਾ ਸੀ। ਯਾਕੂਬ ਨੇ ਆਪਣੇ ਪੁੱਤਰ ਨੂੰ
ਇੱਕ ਖਾਸ ਕੋਟ ਦਿੱਤਾ। ਇਹ ਕੋਟ ਲੰਮਾ ਸੀ ਤੇ ਬਹੁਤ ਖੂਬਸੂਰਤ
ਸੀ। 4ਯੂਸੁਫ਼ ਦੇ ਭਰਾਵਾਂ ਨੇ ਦੇਖਿਆ ਕਿ ਉਨ੍ਹਾਂ ਦਾ ਪਿਤਾ ਯੂਸੁਫ਼
ਨੂੰ ਉਨ੍ਹਾਂ ਨਾਲੋਂ ਵਧੇਰੇ ਪਿਆਰ ਕਰਦਾ ਸੀ, ਉਨ੍ਹਾਂ ਨੇ ਆਪਣੇ
ਭਰਾ ਨਾਲ ਇੰਨੀ ਨਫ਼ਰਤ ਕਰਦੇ ਸਨ ਉਹ ਉਸ ਨੂੰ ਨਮਸਕਾਰ
ਵੀ ਨਹੀਂ ਬੁਲਾਉਂਦੇ ਸਨ। 5ਇੱਕ ਸਮੇਂ ਯੂਸੁਫ਼ ਨੂੰ ਇੱਕ ਖਾਸ
ਸੁਪਨਾ ਆਇਆ। ਬਾਦ ਵਿੱਚ ਯੂਸੁਫ਼ ਨੇ ਆਪਣੇ ਭਰਾਵਾਂ ਨੂੰ
ਇਸ ਸੁਪਨੇ ਬਾਰੇ ਦੱਸਿਆ। ਇਸ ਤੋਂ ਮਗਰੋਂ ਉਸਦੇ ਭਰਾ ਉਸ
ਨੂੰ ਹੋਰ ਵੀ ਵਧੇਰੇ ਨਫ਼ਰਤ ਕਰਨ ਲੱਗੇ।

---

**ਹਦਰ** ਜਾਂ "ਹਦਦ"

6ਯੂਸੁਫ਼ ਨੇ ਆਖਿਆ, “ਉਸ ਸੁਪਨੇ ਨੂੰ ਸੁਣੋ ਜੋ ਮੈਨੂੰ ਆਇਆ।”
7ਅਸੀਂ ਸਾਰੇ ਖੇਤਾਂ ਵਿੱਚ ਕੰਮ ਕਰ ਰਹੇ ਸੀ। ਅਸੀਂ ਕਣਕ ਦੀਆਂ
ਭਰੀਆਂ ਬੰਨ੍ਹ ਰਹੇ ਸੀ। ਫ਼ੇਰ ਮੇਰੀ ਭਰੀ ਉੱਠ ਖਲੋਤੀ। ਇਹ
ਖਲੋਤੀ ਸੀ ਜਦੋਂ ਕਿ ਹੋਰ ਸਾਰੀਆਂ ਮੇਰੇ ਵਾਲੀ ਦੇ ਆਲੇ-ਦੁਆਲੇ
ਚੱਕਰ ਲਾ ਰਹੀਆਂ ਸਨ। ਫ਼ੇਰ ਤੁਹਾਡੀਆਂ ਸਾਰੀਆਂ ਕਣਕ ਦੀਆਂ
ਭਰੀਆਂ ਨੇ ਮੇਰੇ ਭਰੀ ਵੱਲ ਸਿਰ ਝੁਕਾਇਆ।”

8ਉਸਦੇ ਭਰਾਵਾਂ ਨੇ ਆਖਿਆ, “ਕੀ ਤੂੰ ਸੋਚਦਾ ਹੈਂ ਕਿ ਇਸ
ਦਾ ਅਰਥ ਇਹ ਹੈ ਕਿ ਤੂੰ ਰਾਜਾ ਬਣੇਂਗਾ ਅਤੇ ਸਾਡੇ ਉੱਤੇ ਰਾਜ
ਕਰੇਂਗਾ?” ਉਸ ਦੇ ਭਰਾ ਯੂਸੁਫ਼ ਨੂੰ ਹੁਣ ਹੋਰ ਵੀ ਨਫ਼ਰਤ ਕਰਦੇ
ਸਨ ਕਿਉਂ ਕਿ ਉਹ ਉਨ੍ਹਾਂ ਬਾਰੇ ਇਹੋ ਜਿਹੇ ਸੁਪਨੇ ਲੈਂਦਾ ਸੀ।

9ਫ਼ੇਰ ਯੂਸੁਫ਼ ਨੂੰ ਇੱਕ ਹੋਰ ਸੁਪਨਾ ਆਇਆ। ਯੂਸੁਫ਼ ਨੇ ਇਸ
ਸੁਪਨੇ ਬਾਰੇ ਆਪਣੇ ਭਰਾਵਾਂ ਨੂੰ ਦੱਸਿਆ। ਯੂਸੁਫ਼ ਨੇ ਆਖਿਆ,
“ਮੈਨੂੰ ਇੱਕ ਹੋਰ ਸੁਪਨਾ ਆਇਆ ਹੈ। ਮੈਂ ਸੂਰਜ, ਚੰਨ ਅਤੇ 11
ਤਾਰਿਆਂ ਨੂੰ ਮੇਰੇ ਅੱਗੇ ਝੁਕਦਿਆਂ ਵੇਖਿਆ।”

10ਜਦੋਂ ਯੂਸੁਫ਼ ਨੇ ਇਹ ਸੁਪਨਾ ਆਪਣੇ ਪਿਤਾ ਅਤੇ ਆਪਣੇ
ਭਰਾਵਾਂ ਨੂੰ ਸੁਣਾਇਆ, ਉਸ ਦੇ ਪਿਤਾ ਨੇ ਉਸ ਨੂੰ ਝਿੜਕਿਆ,
“ਇਹ ਕਿਹੋ ਜਿਹਾ ਸੁਪਨਾ ਹੈ? ਕੀ ਤੇਰੀ ਮਾਂ, ਤੇਰੇ ਭਰਾ ਅਤੇ ਮੈਂ
ਤੇਰੇ ਅੱਗੇ ਧਰਤੀ ਤੇ ਝੁਕਾਂਗੇ?” 11ਯੂਸੁਫ਼ ਦੇ ਭਰਾ ਉਸ ਨਾਲ
ਈਰਖਾ ਕਰਦੇ ਰਹੇ। ਪਰ ਯੂਸੁਫ਼ ਦੇ ਪਿਤਾ ਨੇ ਇਨ੍ਹਾਂ ਗੱਲਾਂ ਬਾਰੇ
ਬਹੁਤ ਸੋਚ ਵਿਚਾਰ ਕੀਤੀ ਅਤੇ ਇਹ ਸੋਚਕੇ ਹੈਰਾਨ ਹੋਣ ਲੱਗਾ
ਕਿ ਇਸ ਦਾ ਕੀ ਅਰਥ ਹੋ ਸਕਦਾ।

12ਇੱਕ ਦਿਨ ਯੂਸੁਫ਼ ਦੇ ਭਰਾ ਆਪਣੇ ਪਿਤਾ ਦੀਆਂ ਭੇਡਾਂ
ਚਾਰਨ ਸ਼ਕਮ ਵੱਲ ਚਲੇ ਗਏ। 13ਇਸਰਾਏਲ ਨੇ ਯੂਸੁਫ਼ ਨੂੰ
ਆਖਿਆ, “ਸ਼ਕਮ ਨੂੰ ਚਲਾ ਜਾਹ। ਉੱਥੇ ਤੇਰੇ ਭਰਾ ਮੇਰੀਆਂ ਭੇਡਾਂ
ਸਾਂਭ ਰਹੇ ਹਨ।” ਯੂਸੁਫ਼ ਨੇ ਜਵਾਬ ਦਿੱਤਾ, “ਮੈਂ ਚਲਾ ਜਾਵਾਂਗਾ।”

14ਯੂਸੁਫ਼ ਦੇ ਪਿਤਾ ਨੇ ਆਖਿਆ, “ਜਾਹ ਜਾਕੇ ਦੇਖ ਤੇਰੇ ਭਰਾ
ਸੁਰਖਿਅਤ ਤਾਂ ਹਨ। ਆਕੇ ਮੈਨੂੰ ਇਹ ਦੱਸੀਂ ਕਿ ਮੇਰੀਆਂ ਭੇਡਾਂ
ਠੀਕ-ਠਾਕ ਹਨ ਜਾਂ ਨਹੀਂ।” ਇਸ ਲਈ ਯੂਸੁਫ਼ ਦੇ ਪਿਤਾ ਨੇ
ਉਸ ਨੂੰ ਹਬਰੋਨ ਦੀ ਵਾਦੀ ਤੋਂ ਸ਼ਕਮ ਭੇਜ ਦਿੱਤਾ।

15ਸ਼ਕਮ ਜਾਕੇ ਯੂਸੁਫ਼ ਰਾਹ ਭੁੱਲ ਗਿਆ। ਇੱਕ ਆਦਮੀ ਨੇ
ਉਸ ਨੂੰ ਖੇਤਾਂ ਵਿੱਚ ਭਟਕਦਿਆਂ ਹੋਇਆਂ ਦੇਖਿਆ। ਉਸ ਆਦਮੀ
ਨੇ ਆਖਿਆ, “ਤੂੰ ਕੀ ਭਾਲ ਰਿਹਾ ਹੈਂ?” 16ਯੂਸੁਫ਼ ਨੇ ਜਵਾਬ
ਦਿੱਤਾ, “ਮੈਂ ਆਪਣੇ ਭਰਾਵਾਂ ਨੂੰ ਲੱਭ ਰਿਹਾ ਹਾਂ। ਕੀ ਤੂੰ ਮੈਨੂੰ ਦੱਸ
ਸਕਦਾ ਹੈਂ ਕਿ ਉਹ ਆਪਣੀਆਂ ਭੇਡਾਂ ਨਾਲ ਕਿੱਥੇ ਹਨ?”

17ਉਸ ਆਦਮੀ ਨੇ ਆਖਿਆ, “ਉਹ ਤਾਂ ਪਹਿਲਾਂ ਹੀ ਦੂਰ ਜਾ
ਚੁੱਕੇ ਹਨ। ਮੈਂ ਉਨ੍ਹਾਂ ਨੂੰ ਆਖਦਿਆਂ ਸੁਣਿਆ ਸੀ ਕਿ ਉਹ ਦੋਥਾਨ
ਜਾ ਰਹੇ ਹਨ।” ਇਸ ਲਈ ਯੂਸੁਫ਼ ਨੇ ਆਪਣੇ ਭਰਾਵਾਂ ਦਾ ਪਿੱਛਾ
ਕੀਤਾ ਅਤੇ ਉਨ੍ਹਾਂ ਨੂੰ ਦੋਥਾਨ ਵਿੱਚ ਜਾ ਮਿਲਿਆ।

## ਯੂਸੁਫ਼ ਦਾ ਗੁਲਾਮੀ ਲਈ ਵੇਚਿਆ ਜਾਣਾ

18ਯੂਸੁਫ਼ ਦੇ ਭਰਾਵਾਂ ਨੇ ਉਸ ਨੂੰ ਦੂਰੋਂ ਆਉਂਦਿਆਂ ਦੇਖਿਆ।
ਉਨ੍ਹਾਂ ਨੇ ਉਸ ਨੂੰ ਮਾਰ ਦੇਣ ਦੀ ਵਿਉਂਤ ਘੜੀ। 19ਭਰਾਵਾਂ ਨੇ
ਇੱਕ ਦੂਸਰੇ ਨੂੰ ਆਖਿਆ, “ਉਹ ਆਉਂਦਾ ਹੈ ਯੂਸੁਫ਼, ਸੁਪਨੇ
ਲੈਣ ਵਾਲਾ। 20ਸਾਨੂੰ ਜੇ ਹੋ ਸਕੇ ਤਾਂ ਹੁਣੇ ਹੀ ਮਾਰ ਦੇਣਾ ਚਾਹੀਦਾ
ਹੈ। ਅਸੀਂ ਉਸ ਦੀ ਲਾਸ਼ ਕਿਸੇ ਸੱਖਣੇ ਖੂਹ ਵਿੱਚ ਸੁੱਟ ਦਿਆਂਗੇ।
ਅਸੀਂ ਆਪਣੇ ਪਿਤਾ ਨੂੰ ਜਾਕੇ ਆਖ ਸਕਦੇ ਹਾਂ ਕਿ ਉਸ ਨੂੰ ਕਿਸੇ
ਜੰਗਲੀ ਜਾਨਵਰ ਨੇ ਮਾਰ ਦਿੱਤਾ। ਫ਼ੇਰ ਅਸੀਂ ਸਿੱਧ ਕਰ ਦਿਆਂਗੇ
ਕਿ ਉਸ ਦੇ ਸੁਪਨੇ ਝੂਠੇ ਹਨ।”

21ਪਰ ਰਊਬੇਨ ਯੂਸੁਫ਼ ਨੂੰ ਬਚਾਉਣਾ ਚਾਹੁੰਦਾ ਸੀ। ਰਊਬੇਨ
ਨੇ ਆਖਿਆ, “ਅਸੀਂ ਉਸਨੂੰ ਮਾਰੀਏ ਨਾ। 22ਅਸੀਂ ਉਸਨੂੰ ਬਿਨਾ
ਨੁਕਸਾਨ ਪਹੁੰਚਾਇਆਂ ਖੂਹ ਵਿੱਚ ਧੱਕਾ ਦੇ ਸਕਦੇ ਹਾਂ।” ਰਊਬੇਨ
ਨੇ ਯੂਸੁਫ਼ ਨੂੰ ਬਚਾਉਣ ਅਤੇ ਉਸਨੂੰ ਆਪਣੇ ਪਿਤਾ ਕੋਲ ਭੇਜਣ
ਦੀ ਵਿਉਂਤ ਬਣਾਈ ਸੀ। 23ਯੂਸੁਫ਼ ਆਪਣੇ ਭਰਾਵਾਂ ਕੋਲ ਆ
ਗਿਆ। ਉਨ੍ਹਾਂ ਨੇ ਉਸ ਉੱਤੇ ਹਮਲਾ ਕਰ ਦਿੱਤਾ ਅਤੇ ਉਸਦਾ
ਲੰਮਾ ਖੂਬਸੂਰਤ ਕੋਟ ਪਾੜ ਦਿੱਤਾ। 24ਫ਼ੇਰ ਉਨ੍ਹਾਂ ਨੇ ਉਸ ਨੂੰ ਫ਼ੜ
ਕੇ ਇੱਕ ਸੁੱਕੇ ਖੂਹ ਵਿੱਚ ਸੁੱਟ ਦਿੱਤਾ।

25ਜਦੋਂ ਯੂਸੁਫ਼ ਖੂਹ ਵਿੱਚ ਸੀ ਤਾਂ ਭਰਾ ਰੋਟੀ ਖਾਣ ਬੈਠ ਗਏ।
ਫ਼ੇਰ ਉਨ੍ਹਾਂ ਨੇ ਦੇਖਿਆ ਕਿ ਵਪਾਰੀਆਂ ਦਾ ਇੱਕ ਟੋਲਾ ਗਿਲਆਦ
ਤੋਂ ਮਿਸਰ ਵੱਲ ਨੂੰ ਜਾ ਰਿਹਾ ਸੀ। ਉਨ੍ਹਾਂ ਦੇ ਊਠਾਂ ਉੱਤੇ ਬਹੁਤ
ਤਰ੍ਹਾਂ ਦੇ ਮਸਾਲੇ ਅਤੇ ਦੌਲਤਾਂ ਲੱਦੀਆਂ ਹੋਈਆਂ ਸਨ। 26ਇਸ
ਲਈ ਯਹੂਦਾਹ ਨੇ ਆਪਣੇ ਭਰਾਵਾਂ ਨੂੰ ਆਖਿਆ, “ਜੇ ਅਸੀਂ
ਆਪਣੇ ਭਰਾ ਨੂੰ ਮਾਰ ਦਿਆਂਗੇ ਅਤੇ ਉਸਦੀ ਮੌਤ ਉੱਤੇ ਪਰਦਾ
ਪਾ ਦਿਆਂਗੇ ਤਾਂ ਸਾਨੂੰ ਕੀ ਲਾਭ ਮਿਲੇਗਾ? 27ਜੇ ਅਸੀਂ ਉਸਨੂੰ
ਇਨ੍ਹਾਂ ਵਪਾਰੀਆਂ ਹੱਥ ਵੇਚ ਦੇਈਏ ਤਾਂ ਸਾਨੂੰ ਵਧੇਰੇ ਲਾਭ ਹੋਵੇਗਾ।
ਫ਼ੇਰ ਸਾਨੂੰ ਆਪਣੇ ਭਰਾ ਨੂੰ ਮਾਰਨ ਦਾ ਪਾਪ ਵੀ ਨਹੀਂ ਲੱਗੇਗਾ।”
ਦੂਸਰੇ ਭਰਾ ਮੰਨ ਗਏ। 28ਜਦੋਂ ਮਿਦਿਯਾਨੀ ਵਪਾਰੀ ਨੇੜੇ ਆਏ,
ਭਰਾਵਾਂ ਨੇ ਯੂਸੁਫ਼ ਨੂੰ ਖੂਹ ਵਿੱਚੋਂ ਬਾਹਰ ਕੱਢ ਲਿਆਂਦਾ। ਉਨ੍ਹਾਂ
ਨੇ ਉਸਨੂੰ ਚਾਂਦੀ ਦੇ ਵੀਹ ਸਿੱਕਿਆਂ ਬਦਲੇ ਵਪਾਰੀਆਂ ਦੇ ਹੱਥ
ਵੇਚ ਦਿੱਤਾ। ਵਪਾਰੀ ਉਸ ਨੂੰ ਮਿਸਰ ਲੈ ਗਏ।

29ਇਸ ਸਾਰੇ ਸਮੇਂ ਦੌਰਾਨ ਰਊਬੇਨ ਆਪਣੇ ਭਰਾਵਾਂ ਦੇ ਨਾਲ
ਨਹੀਂ ਸੀ। ਉਸ ਨੂੰ ਇਸ ਗੱਲ ਦਾ ਪਤਾ ਨਹੀਂ ਸੀ ਕਿ ਉਨ੍ਹਾਂ ਨੇ
ਯੂਸੁਫ਼ ਨੂੰ ਵੇਚ ਦਿੱਤਾ ਹੈ। ਜਦੋਂ ਰਊਬੇਨ ਖੂਹ ਤੇ ਵਾਪਸ ਆਇਆ,
ਉਸਨੇ ਦੇਖਿਆ ਕਿ ਯੂਸੁਫ਼ ਓਥੇ ਨਹੀਂ ਸੀ। ਰਊਬੇਨ ਨੇ ਗਮ ਦਾ
ਪ੍ਰਗਟਾਵਾ ਕਰਨ ਲਈ ਆਪਣੇ ਕੱਪੜੇ ਪਾੜ ਦਿੱਤੇ। 30ਰਊਬੇਨ
ਭਰਾਵਾਂ ਕੋਲ ਗਿਆ ਅਤੇ ਆਖਿਆ, “ਮੁੰਡਾ ਤਾਂ ਖੂਹ ਵਿੱਚ ਹੈ
ਨਹੀਂ! ਹੁਣ ਮੈਂ ਕੀ ਕਰਾਂ?” 31ਭਰਾਵਾਂ ਨੇ ਇੱਕ ਬੱਕਰੇ ਨੂੰ ਮਾਰਿਆ
ਅਤੇ ਯੂਸੁਫ਼ ਦੇ ਖੂਬਸੂਰਤ ਕੋਟ ਉੱਤੇ ਬੱਕਰੇ ਦਾ ਖੂਨ ਮਲ ਦਿੱਤਾ।
32ਫ਼ੇਰ ਉਨ੍ਹਾਂ ਭਰਾਵਾਂ ਨੇ ਉਸ ਕੋਟ ਨੂੰ ਸੰਦੇਸ਼ ਦੇ ਨਾਲ ਆਪਣੇ
ਪਿਤਾ ਕੋਲ ਵਾਪਸ ਭੇਜ ਦਿੱਤਾ, “ਸਾਨੂੰ ਇੱਕ ਕੋਟ ਲੱਭਾ ਹੈ। ਕੀ
ਇਹ ਯੂਸੁਫ਼ ਦਾ ਕੋਟ ਹੈ?”

33ਪਿਉ ਨੇ ਕੋਟ ਵੇਖਿਆ ਅਤੇ ਉਸਨੂੰ ਪਤਾ ਲੱਗ ਗਿਆ ਕਿ
ਇਹ ਯੂਸੁਫ਼ ਦਾ ਹੀ ਸੀ। ਪਿਤਾ ਨੇ ਆਖਿਆ, “ਹਾਂ, ਇਹ ਓਸੇ ਦਾ
ਹੀ ਹੈ! ਸ਼ਾਇਦ ਕਿਸੇ ਜੰਗਲੀ ਜਾਨਵਰ ਨੇ ਉਸਨੂੰ ਮਾਰ ਦਿੱਤਾ
ਹੈ। ਮੇਰੇ ਪੁੱਤਰ ਨੂੰ ਕੋਈ ਜੰਗਲੀ ਜਾਨਵਰ ਖਾ ਗਿਆ!” 34ਯਾਕੂਬ
ਨੂੰ ਆਪਣੇ ਪੁੱਤਰ ਦਾ ਇੰਨਾ ਅਫ਼ਸੋਸ ਹੋਇਆ ਕਿ ਉਸਨੇ ਆਪਣੇ
ਕੱਪੜੇ ਲੀਰੋ-ਲੀਰ ਕਰ ਦਿੱਤੇ। ਫ਼ੇਰ ਯਾਕੂਬ ਨੇ ਸੋਗ ਦੇ ਖਾਸ
ਬਸਤਰ ਪਹਿਨ ਲਏ। ਯਾਕੂਬ ਆਪਣੇ ਪੁੱਤਰ ਦਾ ਕਾਫ਼ੀ ਲੰਮਾਂ
ਸਮਾਂ ਸੋਗ ਮਨਾਉਂਦਾ ਰਿਹਾ।

35ਯਾਕੂਬ ਦੇ ਸਾਰੇ ਪੁੱਤਰਾਂ, ਧੀਆਂ ਨੇ ਉਸ ਨੂੰ ਹੌਂਸਲਾ ਦੇਣ
ਦੀ ਕੋਸ਼ਿਸ਼ ਕੀਤੀ। ਪਰ ਯਾਕੂਬ ਨੇ ਦਿਲ ਨਾ ਧਰਿਆ। ਯਾਕੂਬ
ਨੇ ਆਖਿਆ, "ਮੈਂ ਆਪਣੇ ਪੁੱਤਰ ਦਾ ਉਸ ਦਿਨ ਤੱਕ ਸੋਗ
ਮਨਾਉਂਦਾ ਰਹਾਂਗਾ ਜਦੋਂ ਤੱਕ ਕਿ ਮੈਂ ਮਰ ਨਹੀਂ ਜਾਂਦਾ।"*
ਇਸ ਲਈ ਯਾਕੂਬ ਆਪਣੇ ਪੁੱਤਰ ਯੂਸੁਫ਼ ਦਾ ਸੋਗ ਮਨਾਉਂਦਾ
ਰਿਹਾ। 36ਮਿਦਿਯਾਨੀ ਵਪਾਰੀਆਂ ਨੇ ਬਾਦ ਵਿੱਚ ਯੂਸੁਫ਼ ਨੂੰ ਮਿਸਰ
ਵਿੱਚ ਵੇਚ ਦਿੱਤਾ। ਉਨ੍ਹਾਂ ਨੇ ਉਸ ਨੂੰ ਫਿਰਊਨ ਦੇ ਸੁਰਖਿਆ
ਗਾਰਦਾਂ ਦੇ ਕਪਤਾਨ ਪੋਟੀਫ਼ਰ ਨੂੰ ਵੇਚ ਦਿੱਤਾ।

### ਯਹੂਦਾਹ ਅਤੇ ਤਾਮਾਰ

38 ਤਕਰੀਬਨ ਓਸੇ ਵੇਲੇ, ਯਹੂਦਾਹ ਆਪਣੇ ਭਰਾਵਾਂ ਨੂੰ
ਛੱਡ ਗਿਆ ਅਤੇ ਹੀਰਾਹ ਨਾਮ ਦੇ ਇੱਕ ਆਦਮੀ ਦੇ
ਕੋਲ ਰਹਿਣ ਲਈ ਚਲਾ ਗਿਆ। ਹੀਰਾਹ ਅਦੂਲਾਮ ਕਸਬੇ ਦਾ
ਸੀ। 2ਯਹੂਦਾਹ ਨੂੰ ਓਥੇ ਇੱਕ ਕਨਾਨੀ ਕੁੜੀ ਮਿਲ ਪਈ ਅਤੇ
ਉਸਨੇ ਉਸ ਨਾਲ ਸ਼ਾਦੀ ਕਰ ਲਈ। ਕੁੜੀ ਦੇ ਪਿਤਾ ਦਾ ਨਾਮ
ਸ਼ੂਆ ਸੀ। 3ਕਨਾਨੀ ਕੁੜੀ ਨੇ ਇੱਕ ਪੁੱਤਰ ਨੂੰ ਜਨਮ ਦਿੱਤਾ।
ਉਸਨੇ ਉਸਦਾ ਨਾਮ ਏਰ ਰੱਖਿਆ। 4ਬਾਦ ਵਿੱਚ ਉਸਨੇ ਇੱਕ
ਹੋਰ ਪੁੱਤਰ ਨੂੰ ਜਨਮ ਦਿੱਤਾ ਉਸ ਦਾ ਨਾਮ ਉਸਨੇ ਓਨਾਨ
ਰੱਖਿਆ। 5ਬਾਦ ਵਿੱਚ ਉਸਦਾ ਇੱਕ ਹੋਰ ਪੁੱਤਰ ਹੋਇਆ ਜਿਸਦਾ
ਨਾਮ ਸ਼ੇਲਾਹ ਸੀ। ਜਦੋਂ ਇਸ ਤੀਸਰੇ ਪੁੱਤਰ ਦਾ ਜਨਮ ਹੋਇਆ
ਤਾਂ ਯਹੂਦਾਹ ਕਜ਼ੀਬ ਵਿੱਚ ਰਹਿੰਦਾ ਸੀ।

6ਯਹੂਦਾਹ ਨੇ ਆਪਣੇ ਪਹਿਲੇ ਪੁੱਤਰ ਏਰ ਲਈ ਇੱਕ ਵਹੁਟੀ
ਲੱਭੀ। ਔਰਤ ਦਾ ਨਾਮ ਤਾਮਾਰ ਸੀ। 7ਪਰ ਏਰ ਨੇ ਬਹੁਤ ਸਾਰੇ
ਮੰਦੇ ਕੰਮ ਕੀਤੇ। ਯਹੋਵਾਹ ਉਸ ਉੱਪਰ ਪ੍ਰਸੰਨ ਨਹੀਂ ਸੀ। ਇਸ
ਲਈ ਯਹੋਵਾਹ ਨੇ ਉਸ ਨੂੰ ਮਾਰ ਦਿੱਤਾ। 8ਫ਼ੇਰ ਯਹੂਦਾਹ ਨੇ
ਓਨਾਨ ਨੂੰ ਆਖਿਆ, "ਆਪਣੇ ਮ੍ਰਿਤਕ ਭਰਾ ਦੀ ਪਤਨੀ ਕੋਲ
ਜਾਹ ਅਤੇ ਆਪਣੇ ਭਰਾ ਦੇ ਪਰਿਵਾਰ ਦੀ ਪੰਗਤ ਨੂੰ ਜਿਉਂਦਿਆਂ
ਰੱਖਣ ਲਈ, ਉਸ ਨਾਲ ਆਪਣਾ ਫ਼ਰਜ਼ ਪੂਰਾ ਕਰ।"

9ਓਨਾਨ ਜਾਣਦਾ ਸੀ ਕਿ ਇਸ ਸੰਭੋਗ ਵਿੱਚੋਂ ਪੈਦਾ ਹੋਇਆ
ਬੱਚਾ ਉਸਦਾ ਨਹੀਂ ਅਖਵਾਏਗਾ। ਓਨਾਨ ਨੇ ਤਾਮਾਰ ਨਾਲ
ਜਿਨਸੀ ਰਿਸ਼ਤਾ ਜੋੜਿਆ ਪਰ ਉਸਨੇ ਆਪਣਾ ਵੀਰਜ ਜ਼ਮੀਨ
ਤੇ ਵਗਾ ਦਿੱਤਾ। ਉਸਨੇ ਅਜਿਹਾ ਆਪਣੇ ਭਰਾ ਨੂੰ ਉੱਤਰਾਧਿਕਾਰੀ
ਨਾ ਦੇਣ ਦੀ ਤਵੱਜੋ ਨਾਲ ਕੀਤਾ। 10ਇਸ ਨਾਲ ਯਹੋਵਾਹ ਨੂੰ
ਗੁੱਸਾ ਆ ਗਿਆ। ਇਸ ਲਈ ਯਹੋਵਾਹ ਨੇ ਓਨਾਨ ਨੂੰ ਵੀ ਮਾਰ
ਦਿੱਤਾ। 11ਫ਼ੇਰ ਯਹੂਦਾਹ ਨੇ ਆਪਣੀ ਨੂੰਹ ਤਾਮਾਰ ਨੂੰ ਆਖਿਆ,
"ਆਪਣੇ ਪਿਤਾ ਦੇ ਘਰ ਵਾਪਸ ਚਲੀ ਜਾਹ। ਉੱਥੇ ਠਹਿਰ ਅਤੇ
ਓਨਾ ਚਿਰ ਸ਼ਾਦੀ ਨਾ ਕਰੀਂ ਜਦੋਂ ਤੱਕ ਕਿ ਮੇਰਾ ਛੋਟਾ ਪੁੱਤਰ
ਸ਼ੇਲਾਹ ਜਵਾਨ ਨਹੀਂ ਹੋ ਜਾਂਦਾ।" ਯਹੂਦਾਹ ਨੂੰ ਡਰ ਸੀ ਕਿ
ਸ਼ੇਲਾਹ ਵੀ ਆਪਣੇ ਭਰਾਵਾਂ ਵਾਂਗ ਨਾ ਮਾਰਿਆ ਜਾਵੇ। ਤਾਮਾਰ
ਆਪਣੇ ਪਿਤਾ ਦੇ ਘਰ ਵਾਪਸ ਚਲੀ ਗਈ। 12ਬਾਦ ਵਿੱਚ,
ਯਹੂਦਾਹ ਦੀ ਪਤਨੀ, ਸ਼ੂਆ ਦੀ ਧੀ, ਮਰ ਗਈ। ਸੋਗ ਦੇ ਦਿਨਾਂ
ਤੋਂ ਮਗਰੋਂ ਯਹੂਦਾਹ ਉਸ ਅਦੂਲਾਮੀ ਦੇ ਆਪਣੇ ਮਿੱਤਰ ਹੀਰਾਹ
ਨਾਲ ਤਿਮਨਾਥ ਕੋਲ ਚਲਾ ਗਿਆ। ਯਹੂਦਾਹ ਤਿਮਨਾਥ ਨੂੰ
ਆਪਣੀਆਂ ਭੇਡਾਂ ਦੀ ਉੱਨ ਲਹਾਉਣ ਗਿਆ ਸੀ। 13ਤਾਮਾਰ ਨੂੰ
ਪਤਾ ਲੱਗਿਆ ਕਿ ਉਸਦਾ ਸਹੁਰਾ ਆਪਣੀਆਂ ਭੇਡਾਂ ਦੀ ਉੱਨ
ਲਹਾਉਣ ਲਈ ਤਿਮਨਾਥ ਜਾ ਰਿਹਾ ਸੀ। 14ਤਾਮਾਰ ਹਮੇਸ਼ਾ
ਅਜਿਹੇ ਕੱਪੜੇ ਪਾਉਂਦੀ ਸੀ ਜਿਸਤੋਂ ਨਜ਼ਰ ਆਵੇ ਕਿ ਉਹ ਵਿਧਵਾ
ਸੀ। ਇਸ ਲਈ ਉਸ ਨੇ ਕੁਝ ਵੱਖਰੇ ਵਸਤਰ ਪਹਿਨੇ ਅਤੇ ਆਪਣੇ
ਚਿਹਰੇ ਨੂੰ ਘੁੰਡ ਨਾਲ ਢਕ ਲਿਆ। ਫ਼ੇਰ ਉਹ ਏਨਯਿਮ ਫ਼ਾਟਕ
ਕੋਲ ਬੈਠ ਗਈ ਜੋ ਤਿਮਨਾਥ ਦੇ ਰਸਤੇ ਤੇ ਹੈ। ਤਾਮਾਰ ਜਾਣਦੀ
ਸੀ ਕਿ ਯਹੂਦਾਹ ਦਾ ਸਭ ਤੋਂ ਛੋਟਾ ਪੁੱਤਰ ਸ਼ੇਲਾਹ ਹੁਣ ਜਵਾਨ
ਹੋ ਚੁੱਕਿਆ ਸੀ। ਪਰ ਯਹੂਦਾਹ ਉਸ ਨੂੰ ਉਸ ਨਾਲ ਵਿਆਉਣ
ਦੀਆਂ ਵਿਉਂਤਾਂ ਨਹੀਂ ਬਣਾਵੇਗਾ।

15ਯਹੂਦਾਹ ਉਸ ਸੜਕ ਤੇ ਸਫ਼ਰ ਕਰ ਰਿਹਾ ਸੀ। ਉਸਨੇ
ਉਸਨੂੰ ਦੇਖਿਆ ਪਰ ਇਹ ਸੋਚਿਆ ਕਿ ਸ਼ਾਇਦ ਇਹ ਵੇਸਵਾ ਹੈ।
(ਉਸਦਾ ਚਿਹਰਾ ਵੇਸਵਾ ਵਾਂਗ ਨਕਾਬ ਨਾਲ ਕੱਜਿਆ ਹੋਇਆ
ਸੀ।) 16ਇਸ ਲਈ ਯਹੂਦਾਹ ਉਸ ਕੋਲ ਗਿਆ ਤੇ ਆਖਿਆ,
"ਕੀ ਮੈਂ ਤੇਰੇ ਨਾਲ ਜਿਨਸੀ ਸੰਬੰਧ ਜੋੜ ਸਕਦਾ ਹਾਂ।" (ਯਹੂਦਾਹ
ਨੂੰ ਇਹ ਨਹੀਂ ਸੀ ਪਤਾ ਕਿ ਉਸਦੀ ਨੂੰਹ ਤਾਮਾਰ ਸੀ।

ਉਸ ਨੇ ਆਖਿਆ, "ਇਸ ਬਦਲੇ ਤੂੰ ਮੈਨੂੰ ਕੀ ਦੇਵੇਂਗਾ?"

17ਯਹੂਦਾਹ ਨੇ ਜਵਾਬ ਦਿੱਤਾ, "ਮੈਂ ਤੈਨੂੰ ਆਪਣੇ ਇੱਜੜ
ਵਿੱਚੋਂ ਇੱਕ ਜਵਾਨ ਬੱਕਰਾ ਦੇਵਾਂਗਾ।" ਉਸਨੇ ਜਵਾਬ ਦਿੱਤਾ,
"ਮੈਨੂੰ ਇਹ ਮੰਜ਼ੂਰ ਹੈ। ਪਰ ਇਸ ਤੋਂ ਪਹਿਲਾਂ ਕਿ ਤੂੰ ਮੈਨੂੰ ਬੱਕਰਾ
ਭੇਜੇਂ ਤੂੰ ਮੈਨੂੰ ਰੱਖਣ ਵਾਸਤੇ ਕੋਈ ਚੀਜ਼ ਦੇ।"

18ਯਹੂਦਾਹ ਨੇ ਪੁੱਛਿਆ, "ਤੂੰ ਮੇਰੇ ਪਾਸੋਂ ਇਸ ਗੱਲ ਦੇ ਸਬੂਤ
ਵਜੋਂ ਕੀ ਚਾਹੁੰਦੀ ਹੈ ਕਿ ਮੈਂ ਤੈਨੂੰ ਬੱਕਰਾ ਭੇਜਾਂਗਾ?"

ਤਾਮਾਰ ਨੇ ਜਵਾਬ ਦਿੱਤਾ, "ਮੈਨੂੰ ਆਪਣੀ ਮੋਹਰ ਅਤੇ ਇਸਦੀ
ਰੱਸੀ ਦੇ ਜਿਹੜੀ ਤੂੰ ਆਪਣੀਆਂ ਚਿੱਠੀਆਂ ਉੱਤੇ ਇਸਤੇਮਾਲ
ਕਰਦਾ ਹੈਂ ਅਤੇ ਮੈਨੂੰ ਆਪਣੀ ਚੱਲਣ ਵਾਲੀ ਸੋਟੀ ਦੇ ਦੇ।"
ਯਹੂਦਾਹ ਨੇ ਉਸਨੂੰ ਇਹ ਚੀਜ਼ਾਂ ਦੇ ਦਿੱਤੀਆਂ। ਫ਼ੇਰ ਯਹੂਦਾਹ
ਅਤੇ ਤਾਮਾਰ ਨੇ ਸੰਭੋਗ ਕੀਤਾ ਅਤੇ ਤਾਮਾਰ ਗਰਭਵਤੀ ਹੋ ਗਈ।
19ਤਾਮਾਰ ਘਰ ਗਈ ਅਤੇ ਆਪਣੇ ਚਿਹਰੇ ਤੋਂ ਨਕਾਬ ਉਤਾਰ
ਦਿੱਤਾ। ਫ਼ੇਰ ਉਸ ਨੇ ਓਹੀ ਕੱਪੜੇ ਦੁਬਾਰਾ ਪਹਿਨ ਲਏ ਜਿਹੜੇ
ਉਸਨੂੰ ਵਿਧਵਾ ਦਰਸਾਉਂਦੇ ਸਨ।

20ਬਾਦ ਵਿੱਚ ਯਹੂਦਾਹ ਨੇ ਆਪਣੇ ਮਿੱਤਰ ਹੀਰਾਹ ਨੂੰ ਏਨਯਿਮ
ਘੱਲਿਆ ਤਾਂ ਜੋ ਉਹ ਵੇਸਵਾ ਨੂੰ ਇਕਰਾਰ ਕੀਤਾ ਹੋਇਆ ਬੱਕਰਾ
ਦੇ ਆਵੇ। ਯਹੂਦਾਹ ਨੇ ਹੀਰਾਹ ਨੂੰ ਇਹ ਵੀ ਆਖਿਆ ਕਿ ਉਸ
ਪਾਸੋਂ ਖਾਸ ਮੋਹਰ ਅਤੇ ਸੋਟੀ ਵੀ ਲੈਂਦਾ ਆਵੇ। ਪਰ ਹੀਰਾਹ
ਉਸਨੂੰ ਨਾ ਲੱਭ ਸਕਿਆ। 21ਹੀਰਾਹ ਨੇ ਏਨਯਿਮ ਜਿਲ੍ਹੇ ਦੇ ਕੁਝ
ਲੋਕਾਂ ਨੂੰ ਪੁੱਛਿਆ, "ਉਹ ਮੰਦਰ ਦੀ ਵੇਸਵਾ ਕਿੱਥੇ ਹੈ ਜਿਹੜੀ
ਸੜਕ ਕੰਢੇ ਬੈਠੀ ਹੋਈ ਸੀ?" ਆਦਮੀਆਂ ਨੇ ਜਵਾਬ ਦਿੱਤਾ,
"ਇੱਥੇ ਕਦੇ ਕੋਈ ਵੇਸਵਾ ਨਹੀਂ ਰਹੀ ਹੈ।"

22ਇਸ ਲਈ ਯਹੂਦਾਹ ਦਾ ਮਿੱਤਰ ਯਹੂਦਾਹ ਕੋਲ ਵਾਪਸ
ਚਲਾ ਗਿਆ ਅਤੇ ਕਹਿਣ ਲੱਗਾ, "ਮੈਨੂੰ ਤਾਂ ਉਹ ਔਰਤ ਲੱਭੀ
ਨਹੀਂ। ਉਸ ਥਾਂ ਰਹਿਣ ਵਾਲੇ ਆਦਮੀਆਂ ਨੇ ਆਖਿਆ ਹੈ ਕਿ

---

**ਮੈਂ ਮਰ ਨਹੀਂ ਜਾਂਦਾ** ਮੂਲਅਰਥ, "ਮੈਂ ਆਪਣੇ ਪੁੱਤਰ ਕੋਲ ਹੇਠਾਂ ਸ਼ਿਓਲ
(ਮੌਤ ਦੇ ਸਥਾਨ ਤੇ) ਉਦਾਸੀ ਵਿੱਚ ਜਾਵਾਂਗਾ।"

ਇੱਥੇ ਤਾਂ ਕੋਈ ਵੇਸਵਾ ਹੈ ਹੀ ਨਹੀਂ ਸੀ।” 23ਇਸ ਲਈ ਯਹੂਦਾਹ
ਨੇ ਆਖਿਆ, “ਉਸਨੂੰ ਚੀਜ਼ਾਂ ਰੱਖ ਲੈਣ ਦਿਓ। ਮੈਂ ਨਹੀਂ ਚਾਹੁੰਦਾ
ਕਿ ਲੋਕ ਸਾਡੇ ਉੱਪਰ ਹੱਸਣ। ਮੈਂ ਉਸ ਨੂੰ ਬਕਰਾ ਦੇਣ ਦੀ
ਕੋਸ਼ਿਸ਼ ਕੀਤੀ ਸੀ, ਪਰ ਅਸੀਂ ਉਸ ਨੂੰ ਲੱਭ ਨਹੀਂ ਸਕੇ, ਇੰਨੀ
ਗੱਲ ਕਾਫ਼ੀ ਹੈ।”

### ਤਾਮਾਰ ਗਰਭਵਤੀ ਹੈ

24ਤਕਰੀਬਨ ਤਿੰਨ ਮਹੀਨੇ ਮਗਰੋਂ, ਕਿਸੇ ਨੇ ਯਹੂਦਾਹ ਨੂੰ
ਦੱਸਿਆ, “ਤੇਰੀ ਨੂੰਹ ਤਾਮਾਰ ਨੇ ਇੱਕ ਵੇਸਵਾ ਵਰਗਾ ਪਾਪ
ਕੀਤਾ ਹੈ, ਅਤੇ ਹੁਣ ਉਹ ਗਰਭਵਤੀ ਹੈ।”

ਤਾਂ ਯਹੂਦਾਹ ਨੇ ਆਖਿਆ, “ਉਸਨੂੰ ਬਾਹਰ ਕੱਢੋ ਅਤੇ ਜਲਾ
ਦਿਓ।”

25ਫ਼ੇਰ ਆਦਮੀ ਤਾਮਾਰ ਨੂੰ ਮਾਰਨ ਲਈ ਉਸ ਵੱਲ ਗਏ।
ਪਰ ਉਸ ਨੇ ਆਪਣੇ ਸਹੁਰੇ ਵੱਲ ਇੱਕ ਸੰਦੇਸ਼ ਭੇਜਿਆ। ਤਾਮਾਰ
ਨੇ ਆਖਿਆ, “ਜਿਸ ਆਦਮੀ ਨੇ ਮੈਨੂੰ ਗਰਭਵਤੀ ਕੀਤਾ ਹੈ।
ਉਹ ਉਹੀ ਹੈ ਜਿਸ ਦੀਆਂ ਇਹ ਚੀਜ਼ਾਂ ਹਨ। ਇਨ੍ਹਾਂ ਚੀਜ਼ਾਂ ਵੱਲ
ਦੇਖ ਲਵੋ। ਇਹ ਕਿਸ ਦੀਆਂ ਹਨ? ਇਹ ਖਾਸ ਮੋਹਰ ਤੇ ਰੱਸੀ
ਕਿਸ ਦੀ ਹੈ? ਇਹ ਚੱਲਣ ਵਾਲੀ ਸੋਟੀ ਕਿਸ ਦੀ ਹੈ?”

26ਯਹੂਦਾਹ ਨੇ ਇਹ ਚੀਜ਼ਾਂ ਪਛਾਣ ਲਈਆਂ ਅਤੇ ਆਖਿਆ,
“ਉਹ ਠੀਕ ਹੈ। ਮੈਂ ਗਲਤ ਸਾਂ। ਮੈਂ ਉਸਨੂੰ ਆਪਣੇ ਪੁੱਤਰ ਸ਼ੇਲਾਹ
ਨਾਲ ਨਹੀਂ ਵਿਆਹਿਆ ਜਿਹਾ ਕਿ ਮੈਂ ਇਕਰਾਰ ਕੀਤਾ ਸੀ।”
ਅਤੇ ਯਹੂਦਾਹ ਫ਼ੇਰ ਦੋਬਾਰਾ ਉਸ ਨਾਲ ਨਹੀਂ ਸੁੱਤਾ।

27ਤਾਮਾਰ ਦੇ ਬੱਚਾ ਜਣਨ ਦਾ ਸਮਾਂ ਆ ਗਿਆ। ਉਨ੍ਹਾਂ ਨੇ
ਦੇਖਿਆ ਕਿ ਉਹ ਜੌੜੇ ਬੱਚੇ ਜਣਨ ਜਾ ਰਹੀ ਸੀ। 28ਜਦੋਂ ਉਹ
ਬੱਚੇ ਜਣ ਰਹੀ ਸੀ, ਇੱਕ ਬੱਚੇ ਨੇ ਆਪਣਾ ਹੱਥ ਬਾਹਰ ਕੱਢਿਆ।
ਦਾਈ ਨੇ ਹੱਥ ਉੱਤੇ ਲਾਲ ਧਾਗਾ ਬੰਨ੍ਹ ਦਿੱਤਾ ਅਤੇ ਆਖਿਆ,
“ਇਹ ਬੱਚਾ ਪਹਿਲਾਂ ਜੰਮਿਆ ਸੀ।” 29ਪਰ ਫ਼ੇਰ ਉਸ ਬੱਚੇ ਨੇ
ਆਪਣਾ ਹੱਥ ਵਾਪਸ ਅੰਦਰ ਖਿੱਚ ਲਿਆ। ਫ਼ੇਰ ਦੂਸਰਾ ਬੱਚਾ
ਪਹਿਲਾਂ ਬਾਹਰ ਆਇਆ। ਇਸ ਲਈ ਦਾਈ ਨੇ ਆਖਿਆ, “ਤੂੰ
ਆਪਣਾ ਰਾਸਤਾ ਜਬਰਦਸਤੀ ਬਣਾਇਆ।” ਇਸ ਲਈ ਉਨ੍ਹਾਂ
ਨੇ ਉਸਦਾ ਨਾਮ ਪਾਰਸ ਧਰਿਆ। 30ਇਸ ਤੋਂ ਮਗਰੋਂ ਦੂਸਰਾ
ਬੱਚਾ ਜਨਮਿਆ। ਇਹ ਬੱਚਾ ਉਹੀ ਸੀ ਜਿਸ ਦੇ ਹੱਥ ਉੱਤੇ
ਲਾਲਾ ਧਾਗਾ ਬੰਨ੍ਹਿਆ ਹੋਇਆ ਸੀ। ਉਨ੍ਹਾਂ ਨੇ ਉਸਦਾ ਨਾਮ
ਜ਼ਰਾਹ ਰੱਖ ਦਿੱਤਾ।

### ਯੂਸੁਫ਼ ਮਿਸਰ ਵਿੱਚ ਪੋਟੀਫ਼ਰ ਨੂੰ ਵੇਚਿਆ ਗਿਆ

39 ਜਿਨ੍ਹਾਂ ਵਪਾਰੀਆਂ ਨੇ ਯੂਸੁਫ਼ ਨੂੰ ਖਰੀਦਿਆ ਸੀ ਉਹ
ਉਸ ਨੂੰ ਮਿਸਰ ਲੈ ਗਏ। ਉਨ੍ਹਾਂ ਨੇ ਉਸ ਨੂੰ ਫਿਰਊਨ
ਦੀ ਸੁਰਖਿਆ ਗਾਰਦ ਦੇ ਕਪਤਾਨ ਪੋਟੀਫ਼ਰ ਹੱਥ ਵੇਚ ਦਿੱਤਾ।
2ਪਰ ਯਹੋਵਾਹ ਨੇ ਯੂਸੁਫ਼ ਦੀ ਸਹਾਇਤਾ ਕੀਤੀ। ਯੂਸੁਫ਼ ਇੱਕ
ਸਫ਼ਲ ਆਦਮੀ ਬਣ ਗਿਆ। ਯੂਸੁਫ਼ ਆਪਣੇ ਮਾਲਕ, ਮਿਸਰੀ
ਪੋਟੀਫ਼ਰ ਦੇ ਘਰ ਰਹਿੰਦਾ ਸੀ।

3ਪੋਟੀਫ਼ਰ ਨੇ ਦੇਖਿਆ ਕਿ ਯਹੋਵਾਹ ਯੂਸੁਫ਼ ਦੇ ਨਾਲ ਸੀ।
ਪੋਟੀਫ਼ਰ ਨੇ ਦੇਖਿਆ ਕਿ ਯਹੋਵਾਹ ਯੂਸੁਫ਼ ਨੂੰ ਉਸਦੇ ਹਰ ਕੰਮ
ਵਿੱਚ ਕਾਮਯਾਬੀ ਦਿੰਦਾ ਸੀ! 4ਇਸ ਲਈ ਪੋਟੀਫ਼ਰ ਯੂਸੁਫ਼ ਉੱਤੇ
ਬਹੁਤ ਪ੍ਰਸੰਨ ਸੀ। ਪੋਟੀਫ਼ਰ ਨੇ ਯੂਸੁਫ਼ ਨੂੰ ਉਸਦੇ ਲਈ ਕੰਮ
ਕਰਨ ਅਤੇ ਘਰ ਦਾ ਪ੍ਰਬੰਧ ਚਲਾਉਣ ਵਿੱਚ ਸਹਾਇਤਾ ਦੇਣ
ਦੀ ਇਜਾਜ਼ਤ ਦੇ ਦਿੱਤੀ। ਪੋਟੀਫ਼ਰ ਦਾ ਜੋ ਕੁਝ ਵੀ ਸੀ ਯੂਸੁਫ਼
ਉਸ ਦਾ ਮੁਖਤਾਰ ਸੀ। 5ਜਦੋਂ ਯੂਸੁਫ਼ ਨੂੰ ਘਰ ਦਾ ਮੁਖਤਾਰ
ਬਣਾਇਆ ਗਿਆ ਯਹੋਵਾਹ ਨੇ ਘਰ ਨੂੰ ਅਤੇ ਪੋਟੀਫ਼ਰ ਦੀ ਹਰ
ਸ਼ੈਅ ਨੂੰ ਅਸੀਸ ਦਿੱਤੀ। ਯਹੋਵਾਹ ਨੇ ਇਹ ਸਭ ਯੂਸੁਫ਼ ਕਾਰਣ
ਕੀਤਾ। ਅਤੇ ਯਹੋਵਾਹ ਨੇ ਪੋਟੀਫ਼ਰ ਦੇ ਖੇਤਾਂ ਵਿੱਚ ਪੈਦਾ ਹੋਣ
ਵਾਲੀ ਹਰ ਸ਼ੈਅ ਨੂੰ ਅਸੀਸ ਦਿੱਤੀ। 6ਇਸ ਲਈ ਪੋਟੀਫ਼ਰ ਨੇ
ਯੂਸੁਫ਼ ਨੂੰ ਘਰ ਦੀ ਹਰ ਸ਼ੈਅ ਦੀ ਜ਼ਿੰਮੇਦਾਰੀ ਸੌਂਪ ਦਿੱਤੀ। ਪੋਟੀਫ਼ਰ
ਨੂੰ ਕਿਸੇ ਚੀਜ਼ ਦਾ ਫ਼ਿਕਰ ਨਹੀਂ ਸੀ ਉਹ ਸਿਰਫ਼ ਆਪਣੇ ਭੋਜਨ
ਦਾ ਹੀ ਧਿਆਨ ਕਰਦਾ ਸੀ।

### ਯੂਸੁਫ਼ ਦਾ ਪੋਟੀਫ਼ਰ ਦੀ ਪਤਨੀ ਨੂੰ ਇਨਕਾਰ

ਯੂਸੁਫ਼ ਬਹੁਤ ਸੋਹਣਾ ਸੁਨੱਖਾ ਆਦਮੀ ਸੀ। 7ਕੁਝ ਸਮੇਂ ਬਾਦ,
ਯੂਸੁਫ਼ ਦੇ ਸੁਆਮੀ ਦੀ ਪਤਨੀ ਯੂਸੁਫ਼ ਨੂੰ ਪਸੰਦ ਕਰਨ ਲੱਗੀ।
ਇੱਕ ਦਿਨ ਉਸ ਨੂੰ ਆਖਿਆ, “ਮੇਰੇ ਕੋਲ ਸੌਂ।”

8ਪਰ ਯੂਸੁਫ਼ ਨੇ ਇਨਕਾਰ ਕਰ ਦਿੱਤਾ। ਉਸਨੇ ਆਖਿਆ,
“ਮੇਰਾ ਸੁਆਮੀ ਇਸ ਘਰ ਵਿੱਚ ਹਰ ਗੱਲ ਵਿੱਚ ਮੇਰੇ ਉੱਤੇ
ਭਰੋਸਾ ਕਰਦਾ ਹੈ। ਉਸਨੇ ਮੈਨੂੰ ਇੱਥੋਂ ਦੀ ਹਰ ਸ਼ੈਅ ਦੀ ਜ਼ਿੰਮੇਦਾਰੀ
ਦਿੱਤੀ ਹੋਈ ਹੈ। 9ਮੇਰੇ ਸੁਆਮੀ ਨੇ ਇਸ ਘਰ ਵਿੱਚ ਮੈਨੂੰ ਤਕਰੀਬਨ
ਆਪਣੇ ਬਰਾਬਰ ਦਾ ਦਰਜ਼ਾ ਦਿੱਤਾ ਹੋਇਆ ਹੈ। ਮੈਨੂੰ ਉਸ ਦੀ
ਪਤਨੀ ਨਾਲ ਨਹੀਂ ਸੌਣਾ ਚਾਹੀਦਾ। ਇਹ ਗਲਤ ਗੱਲ ਹੈ! ਇਹ
ਪਰਮੇਸ਼ੁਰ ਦੇ ਵਿਰੁੱਧ ਪਾਪ ਹੈ।”

10ਔਰਤ ਨੇ ਯੂਸੁਫ ਨਾਲ ਹਰ ਰੋਜ਼ ਗੱਲ ਕੀਤੀ ਪਰ ਯੂਸੁਫ ਨੇ
ਉਸ ਨਾਲ ਸੌਣ ਤੋਂ ਇਨਕਾਰ ਕਰ ਦਿੱਤਾ। 11ਇੱਕ ਦਿਨ ਯੂਸੁਫ਼
ਘਰ ਵਿੱਚ ਆਪਣਾ ਕੰਮ ਕਰਨ ਲਈ ਗਿਆ। ਉਸ ਵਕਤ ਘਰ
ਵਿੱਚ ਬਾਕੀ ਨੌਕਰ ਨਹੀਂ ਸਨ। 12ਉਸਦੇ ਸੁਆਮੀ ਦੀ ਪਤਨੀ
ਨੇ ਉਸ ਦਾ ਕੋਟ ਫ਼ੜ ਲਿਆ ਅਤੇ ਉਸ ਨੂੰ ਆਖਿਆ, “ਆ ਮੇਰੇ
ਨਾਲ ਬਿਸਤਰੇ ਤੇ ਚੱਲ।” ਪਰ ਯੂਸੁਫ਼ ਘਰ ਤੋਂ ਇੰਨੀ ਤੇਜ਼ੀ ਨਾਲ
ਬਾਹਰ ਭੱਜਿਆ ਕਿ ਉਸ ਦਾ ਕੋਟ ਉਸਦੇ ਮਾਲਕ ਦੀ ਪਤਨੀ ਦੇ
ਹੱਥ ਵਿੱਚ ਹੀ ਰਹਿ ਗਿਆ।

13ਔਰਤ ਨੇ ਦੇਖਿਆ ਕਿ ਯੂਸੁਫ਼ ਨੇ ਆਪਣਾ ਕੋਟ ਉਸਦੇ ਹੱਥਾਂ
ਵਿੱਚ ਹੀ ਛੱਡ ਦਿੱਤਾ ਸੀ ਤੇ ਘਰ ਤੋਂ ਬਾਹਰ ਦੌੜ ਗਿਆ ਸੀ।
ਇਸ ਲਈ ਉਸ ਨੇ ਜੋ ਕੁਝ ਵਾਪਰਿਆ ਸੀ ਉਸ ਦੇ ਬਾਰੇ ਝੂਠ
ਬੋਲਣ ਦਾ ਨਿਰਣਾ ਕਰ ਲਿਆ। 14ਉਸ ਨੇ ਬਾਹਰ ਦੇ ਬੰਦਿਆਂ
ਨੂੰ ਬੁਲਾਇਆ। ਉਸ ਨੇ ਆਖਿਆ, “ਦੇਖੋ, ਇਸ ਇਬਰਾਨੀ ਗੁਲਾਮ
ਨੂੰ ਇੱਥੇ ਸਾਡਾ ਮਜ਼ਾਕ ਉਡਾਉਣ ਲਈ ਲਿਆਂਦਾ ਗਿਆ ਸੀ।
ਉਹ ਅੰਦਰ ਆਇਆ ਤੇ ਮੇਰੇ ਉੱਤੇ ਹਮਲਾ ਕਰਨ ਦੀ ਕੋਸ਼ਿਸ਼
ਕੀਤੀ, ਪਰ ਮੈਂ ਚੀਕਾਂ ਮਾਰੀਆਂ। 15ਮੇਰੀਆਂ ਚੀਕਾਂ ਨੇ ਉਸ ਨੂੰ
ਭੈਭੀਤ ਕਰ ਦਿੱਤਾ ਅਤੇ ਉਹ ਭੱਜ ਗਿਆ। ਪਰ ਉਹ ਆਪਣਾ
ਕੋਟ ਮੇਰੇ ਕੋਲ ਛੱਡ ਗਿਆ।” 16ਫ਼ੇਰ ਉਸਨੇ ਕੋਟ ਨੂੰ ਉਸਦੇ
ਪਤੀ, ਯੂਸੁਫ਼ ਦੇ ਸੁਆਮੀ ਦੇ ਘਰ ਵਾਪਸ ਆ ਜਾਣ ਤੀਕ ਰੱਖਿਆ।

17ਉਸ ਨੇ ਆਪਣੇ ਪਤੀ ਨੂੰ ਵੀ ਓਹੀ ਕਹਾਣੀ ਦੱਸੀ ਅਤੇ ਆਖਿਆ,
"ਇਸ ਇਬਰਾਨੀ ਗੁਲਾਮ ਨੇ ਜਿਹੜਾ ਤੁਸੀਂ ਲਿਆਂਦਾ ਹੈ, ਮੇਰੇ
ਨਾਲ ਬਲਾਤਕਾਰ ਕਰਨ ਦੀ ਕੋਸ਼ਿਸ਼ ਕੀਤੀ। 18ਪਰ ਜਦੋਂ ਉਹ
ਮੇਰੇ ਕੋਲ ਆਇਆ ਤਾਂ ਮੈਂ ਚੀਕਾਂ ਮਾਰੀਆਂ। ਉਹ ਭੱਜ ਗਿਆ,
ਪਰ ਉਹ ਆਪਣਾ ਕੋਟ ਛੱਡ ਗਿਆ।"

### ਯੂਸੁਫ਼ ਕੈਦ ਵਿੱਚ

19ਯੂਸੁਫ਼ ਦੇ ਸੁਆਮੀ ਨੇ ਆਪਣੀ ਪਤਨੀ ਦੀ ਗੱਲ ਸੁਣੀ।
ਅਤੇ ਉਹ ਬਹੁਤ ਗੁੱਸੇ ਵਿੱਚ ਆ ਗਿਆ। 20ਓਥੇ ਇੱਕ ਕੈਦਖਾਨਾ
ਸੀ ਜਿੱਥੇ ਰਾਜੇ ਦੇ ਦੁਸ਼ਮਣਾਂ ਨੂੰ ਰੱਖਿਆ ਜਾਂਦਾ ਸੀ। ਇਸ ਲਈ
ਪੋਟੀਫ਼ਰ ਨੇ ਯੂਸੁਫ਼ ਨੂੰ ਉਸ ਕੈਦਖਾਨੇ ਵਿੱਚ ਕੈਦ ਕਰ ਦਿੱਤਾ।
ਅਤੇ ਯੂਸੁਫ਼ ਓਥੇ ਹੀ ਰਿਹਾ।

21ਪਰ ਯਹੋਵਾਹ ਯੂਸੁਫ਼ ਦੇ ਨਾਲ ਸੀ। ਯਹੋਵਾਹ ਨੇ ਯੂਸੁਫ਼
ਉੱਤੇ ਮਿਹਰ ਕਰਨੀ ਜਾਰੀ ਰੱਖੀ। ਕੁਝ ਸਮੇਂ ਬਾਦ, ਕੈਦਖਾਨੇ ਦੀ
ਗਾਰਦ ਦੇ ਕਮਾਂਡਰ ਨੇ ਯੂਸੁਫ਼ ਨੂੰ ਪਸੰਦ ਕਰਨਾ ਸ਼ੁਰੂ ਕਰ ਦਿੱਤਾ।
22ਗਾਰਦ ਦੇ ਕਮਾਂਡਰ ਨੇ ਯੂਸੁਫ਼ ਨੂੰ ਸਾਰੇ ਕੈਦੀਆਂ ਦਾ ਇੰਚਾਰਜ਼
ਬਣਾ ਦਿੱਤਾ। ਯੂਸੁਫ਼ ਉਨ੍ਹਾਂ ਦਾ ਆਗੂ ਸੀ, ਪਰ ਤਾਂ ਵੀ ਉਹ ਓਹੀ
ਕੰਮ ਕਰਦਾ ਸੀ ਜਿਹੜਾ ਉਹ ਕਰਦੇ ਸਨ। 23ਪਹਿਰੇਦਾਰਾਂ ਦੇ
ਕਮਾਂਡਰ ਨੂੰ ਯੂਸੁਫ਼ ਦੇ ਇੰਚਾਰਜ ਹੁੰਦਿਆਂ ਹੋਇਆਂ ਕੈਦਖਾਨੇ
ਬਾਰੇ ਚਿੰਤਾ ਕਰਨ ਦੀ ਲੋੜ ਨਹੀਂ ਸੀ। ਇਹ ਇਸ ਲਈ ਵਾਪਰਿਆ
ਕਿਉਂ ਕਿ ਯਹੋਵਾਹ ਯੂਸੁਫ਼ ਦੇ ਨਾਲ ਸੀ। ਯਹੋਵਾਹ ਨੇ ਯੂਸੁਫ਼ ਦੇ
ਕੀਤੇ ਹਰ ਕੰਮ ਵਿੱਚ ਸਫ਼ਲ ਹੋਣ ਲਈ ਉਸਦੀ ਸਹਾਇਤਾ ਕੀਤੀ।

### ਯੂਸੁਫ਼ ਦੋ ਸੁਪਨਿਆਂ ਦੀ ਵਿਆਖਿਆ ਕਰਦਾ ਹੈ

40 ਬਾਦ ਵਿੱਚ ਫਿਰਊਨ ਦੇ ਦੋ ਨੌਕਰਾਂ ਨੇ ਫਿਰਊਨ
ਨਾਲ ਕੁਝ ਮੰਦਾ ਕੀਤਾ। ਇਹ ਦੋ ਨੌਕਰ ਸਨ
ਨਾਨਬਾਈ ਅਤੇ ਉਹ ਬੰਦਾ ਜਿਹੜਾ ਫਿਰਊਨ ਨੂੰ ਮੈਅ
ਵਰਤਾਉਂਦਾ ਸੀ। 2ਫਿਰਊਨ ਆਪਣੇ ਨਾਨਬਾਈ ਅਤੇ ਸਾਕੀ
ਨਾਲ ਬਹੁਤ ਨਾਰਾਜ਼ ਹੋ ਗਿਆ। 3ਇਸ ਲਈ ਉਸਨੇ ਉਨ੍ਹਾਂ ਨੂੰ
ਓਸੇ ਕੈਦਖਾਨੇ ਵਿੱਚ ਬੰਦ ਕਰ ਦਿੱਤਾ ਜਿੱਥੇ ਯੂਸੁਫ਼ ਸੀ। ਫਿਰਊਨ
ਦਾ ਗਾਰਦ ਵੀ ਕਮਾਂਡਰ ਪੋਟੀਫ਼ਰ, ਇਸ ਕੈਦਖਾਨੇ ਦਾ ਇੰਚਾਰਜ਼
ਸੀ। 4ਕਮਾਂਡਰ ਨੇ ਦੋਹਾਂ ਕੈਦੀਆਂ ਨੂੰ ਯੂਸੁਫ਼ ਦੀ ਨਿਗਰਾਨੀ ਹੇਠਾਂ
ਰੱਖ ਦਿੱਤਾ। ਦੋਵੇਂ ਕੈਦੀ ਕੁਝ ਸਮੇਂ ਤੱਕ ਕੈਦਖਾਨੇ ਵਿੱਚ ਹੀ ਰਹੇ।
5ਇੱਕ ਰਾਤ, ਦੋਹਾਂ ਕੈਦੀਆਂ ਨੂੰ ਇੱਕ ਸੁਪਨਾ ਆਇਆ। ਇਹ ਦੋ
ਕੈਦੀ, ਨਾਨ ਬਾਈ ਅਤੇ ਸਾਕੀ ਮਿਸਰ ਦੇ ਰਾਜੇ ਦੇ ਨੌਕਰ ਸਨ।
ਹਰ ਕੈਦੀ ਨੂੰ ਆਪੋ-ਆਪਣਾ ਸੁਪਨਾ ਆਇਆ ਅਤੇ ਹਰ ਸੁਪਨੇ
ਦਾ ਆਪੋ-ਆਪਣਾ ਅਰਥ ਸੀ। 6ਯੂਸੁਫ਼ ਅਗਲੀ ਸਵੇਰ ਉਨ੍ਹਾਂ
ਕੋਲ ਗਿਆ। ਯੂਸੁਫ਼ ਨੇ ਦੇਖਿਆ ਕਿ ਇਹ ਦੋਵੇਂ ਆਦਮੀ ਫ਼ਿਕਰਮੰਦ
ਸਨ। 7ਯੂਸੁਫ਼ ਨੇ ਉਨ੍ਹਾਂ ਨੂੰ ਪੁੱਛਿਆ, "ਅੱਜ ਤੁਸੀਂ ਇੰਨੇ ਫ਼ਿਕਰਮੰਦ
ਕਿਉਂ ਲੱਗ ਰਹੇ ਹੋਂ?"

8ਦੋਹਾਂ ਆਦਮੀਆਂ ਨੇ ਜਵਾਬ ਦਿੱਤਾ, "ਸਾਨੂੰ ਰਾਤੀਂ ਸੁਪਨਾ
ਆਇਆ ਹੈ, ਪਰ ਸਾਨੂੰ ਇਸ ਗੱਲ ਦੀ ਸਮਝ ਨਹੀਂ ਕਿ ਇਸਦਾ
ਕੀ ਅਰਥ ਹੈ। ਇੱਥੇ ਕੋਈ ਵੀ ਅਜਿਹਾ ਨਹੀਂ ਜਿਹੜਾ ਸਾਨੂੰ
ਸੁਪਨਿਆਂ ਦੀ ਗੱਲ ਸਮਝਾਵੇ ਅਤੇ ਉਨ੍ਹਾਂ ਦੀ ਵਿਆਖਿਆ ਕਰੇ।"

ਯੂਸੁਫ਼ ਨੇ ਉਨ੍ਹਾਂ ਨੂੰ ਆਖਿਆ, "ਪਰਮੇਸ਼ੁਰ ਹੀ ਹੈ ਜਿਹੜਾ
ਸੁਪਨਿਆਂ ਨੂੰ ਸਮਝਦਾ ਹੈ ਤੇ ਸਮਝਾ ਸਕਦਾ ਹੈ। ਇਸ ਲਈ ਮੈਂ
ਬੇਨਤੀ ਕਰਦਾ ਹਾਂ ਕਿ ਤੁਸੀਂ ਮੈਨੂੰ ਆਪਣੇ ਸੁਪਨੇ ਦੱਸੋ।"

### ਸਾਕੀ ਦਾ ਸੁਪਨਾ

9ਇਸ ਲਈ ਸਾਕੀ ਨੇ ਆਪਣਾ ਸੁਪਨਾ ਯੂਸੁਫ਼ ਨੂੰ ਸੁਣਾਇਆ।
ਸਾਕੀ ਨੇ ਆਖਿਆ, "ਮੈਨੂੰ ਸੁਪਨਾ ਆਇਆ ਕਿ ਮੈਂ ਇੱਕ ਵੇਲ
ਦੇਖੀ ਹੈ। 10ਵੇਲ ਉੱਤੇ ਤਿੰਨ ਟਾਹਣੀਆਂ ਸਨ। ਮੈਂ ਉਨ੍ਹਾਂ
ਟਾਹਣੀਆਂ ਨੂੰ ਵਧਦਿਆਂ ਤੇ ਫ਼ੱਲ ਉਗਾਉਂਦਿਆਂ ਦੇਖਿਆ ਤੇ
ਫ਼ੇਰ ਅੰਗੂਰ ਬਣਦਿਆਂ ਦੇਖਿਆ। 11ਮੈਂ ਫਿਰਊਨ ਦਾ ਪਿਆਲਾ
ਫ਼ੜਿਆ ਹੋਇਆ ਸੀ। ਇਸ ਲਈ ਮੈਂ ਅੰਗੂਰ ਤੋੜੇ ਅਤੇ ਉਨ੍ਹਾਂ ਦਾ
ਰਸ ਨਿਚੋੜ ਕੇ ਪਿਆਲੇ ਵਿੱਚ ਪਾ ਦਿੱਤਾ। ਫ਼ੇਰ ਮੈਂ ਪਿਆਲਾ
ਫਿਰਊਨ ਨੂੰ ਦੇ ਦਿੱਤਾ।"

12ਤਾਂ ਯੂਸੁਫ਼ ਨੇ ਆਖਿਆ, "ਮੈਂ ਤੈਨੂੰ ਇਸ ਸੁਪਨੇ ਦੀ ਗੱਲ
ਸਮਝਾਵਾਂਗਾ। ਤਿੰਨ ਟਾਹਣੀਆਂ ਦਾ ਅਰਥ ਹੈ ਤਿੰਨ ਦਿਨ।
13ਤਿੰਨਾਂ ਦਿਨਾਂ ਤੋਂ ਪਹਿਲਾਂ ਫਿਰਊਨ ਤੈਨੂੰ ਮਾਫ਼ ਕਰ ਦੇਵੇਗਾ
ਅਤੇ ਤੈਨੂੰ ਕੰਮ ਉੱਤੇ ਵਾਪਸ ਬੁਲਾ ਲਵੇਗਾ। ਤੂੰ ਫਿਰਊਨ ਲਈ
ਓਹੀ ਕੰਮ ਕਰੇਂਗਾ ਜਿਹੜਾ ਪਹਿਲਾਂ ਕਰਦਾ ਹੁੰਦਾ ਸੀ। 14ਪਰ
ਜਦੋਂ ਤੂੰ ਆਜ਼ਾਦ ਹੋਵੇਂ ਤਾਂ ਮੈਨੂੰ ਚੇਤੇ ਰੱਖੀਂ। ਮੇਰੇ ਨਾਲ ਚੰਗਾ
ਵਿਹਾਰ ਕਰੀਂ ਅਤੇ ਮੇਰੀ ਸਹਾਇਤਾ ਕਰੀਂ। ਫਿਰਊਨ ਨੂੰ ਮੇਰੇ
ਬਾਰੇ ਦੱਸੀਂ ਤਾਂ ਜੋ ਮੈਂ ਇਸ ਕੈਦਖਾਨੇ ਵਿੱਚੋਂ ਨਿਕਲ ਸਕਾਂ।
15ਮੈਨੂੰ ਆਪਣੇ ਹੀ ਘਰ ਵਿੱਚੋਂ, ਇਬਰਾਨੀਆਂ ਦੀ ਧਰਤੀ ਤੋਂ
ਲਿਆਂਦਾ ਗਿਆ ਸੀ। ਮੈਂ ਕੋਈ ਵੀ ਗਲਤ ਕੰਮ ਨਹੀਂ ਕੀਤਾ।
ਇਸ ਲਈ ਮੈਨੂੰ ਕੈਦਖਾਨੇ ਵਿੱਚ ਨਹੀਂ ਹੋਣਾ ਚਾਹੀਦਾ।"

### ਨਾਨਬਾਈ ਦਾ ਸੁਪਨਾ

16ਨਾਨਬਾਈ ਨੇ ਦੇਖਿਆ ਕਿ ਦੂਸਰੇ ਨੌਕਰ ਦਾ ਸੁਪਨਾ ਚੰਗਾ
ਸੀ। ਇਸ ਲਈ ਨਾਨ ਬਾਈ ਨੇ ਯੂਸੁਫ਼ ਨੂੰ ਆਖਿਆ, "ਮੈਂ ਵੀ
ਇੱਕ ਸੁਪਨਾ ਦੇਖਿਆ ਹੈ। ਮੈਨੂੰ ਸੁਪਨਾ ਆਇਆ ਕਿ ਮੇਰੇ ਸਿਰ
ਉੱਤੇ ਰੋਟੀ ਦੀਆਂ ਤਿੰਨ ਟੋਕਰੀਆਂ ਸਨ। 17ਉੱਪਰਲੀ ਟੋਕਰੀ
ਵਿੱਚ ਹਰ ਤਰ੍ਹਾਂ ਦਾ ਪਕਾਇਆ ਹੋਇਆ ਭੋਜਨ ਸੀ। ਇਹ ਭੋਜਨ
ਰਾਜੇ ਲਈ ਚੰਗਾ ਸੀ। ਪਰ ਇਸ ਭੋਜਨ ਨੂੰ ਪੰਛੀ ਖਾ ਰਹੇ
ਸਨ।"

18ਯੂਸੁਫ਼ ਨੇ ਜਵਾਬ ਦਿੱਤਾ, "ਮੈਂ ਤੈਨੂੰ ਦੱਸਦਾ ਹਾਂ ਕਿ ਇਸ
ਸੁਪਨੇ ਦਾ ਕੀ ਅਰਥ ਹੈ। ਤਿੰਨ ਟੋਕਰੀਆਂ ਦਾ ਅਰਥ ਹੈ ਤਿੰਨ
ਦਿਨ। 19ਤਿੰਨ ਦਿਨ ਖਤਮ ਹੋਣ ਤੋਂ ਪਹਿਲਾਂ, ਰਾਜਾ ਤੈਨੂੰ ਕੈਦਖਾਨੇ
ਵਿੱਚੋਂ ਛੱਡ ਦੇਵੇਗਾ। ਫ਼ੇਰ ਰਾਜਾ ਤੇਰਾ ਸਿਰ ਕਲਮ ਕਰ ਦੇਵੇਗਾ!
ਉਹ ਤੇਰੇ ਸ਼ਰੀਰ ਨੂੰ ਰੁੱਖ ਉੱਤੇ ਟੰਗ ਦੇਵੇਗਾ। ਪੰਛੀ ਤੇਰੀ ਲਾਸ਼
ਵਿੱਚੋਂ ਮਾਸ ਖਾਣਗੇ।"

### ਯੂਸੁਫ਼ ਨੂੰ ਭੁਲਾ ਦਿੱਤਾ ਗਿਆ

20ਤਿੰਨਾਂ ਦਿਨਾਂ ਮਗਰੋਂ, ਫਿਰਊਨ ਦਾ ਜਨਮ ਦਿਨ ਸੀ।
ਫਿਰਊਨ ਨੇ ਆਪਣੇ ਸਾਰੇ ਨੌਕਰਾਂ ਨੂੰ ਦਾਅਵਤ ਦਿੱਤੀ। ਦਾਅਵਤ
ਉੱਤੇ ਫਿਰਊਨ ਨੇ ਸਾਕੀ ਨੂੰ ਅਤੇ ਨਾਨਬਾਈ ਨੂੰ ਵੀ ਕੈਦਖਾਨੇ ਤੋਂ

ਛੱਡ ਦਿੱਤਾ। 21ਫਿਰਊਨ ਨੇ ਸਾਕੀ ਨੂੰ ਰਿਹਾ ਕਰ ਦਿੱਤਾ। ਫਿਰਊਨ ਨੇ ਉਸਨੂੰ ਉਸਦਾ ਕੰਮ ਵਾਪਸ ਦੇ ਦਿੱਤਾ। ਅਤੇ ਸਾਕੀ ਨੇ ਮੈਅ ਦਾ ਪਿਆਲਾ ਫਿਰਊਨ ਦੇ ਹੱਥ ਫੜਾ ਦਿੱਤਾ। 22ਪਰ ਫਿਰਊਨ ਨੇ ਨਾਨਬਾਈ ਨੂੰ ਫਾਂਸੀ ਲਟਕਾ ਦਿੱਤਾ ਅਤੇ ਹਰ ਗੱਲ ਓਸੇ ਤਰ੍ਹਾਂ ਵਾਪਰੀ ਜਿਵੇਂ ਯੂਸੁਫ਼ ਨੇ ਆਖਿਆ ਸੀ। 23ਪਰ ਸਾਕੀ ਨੇ ਯੂਸੁਫ਼ ਦੀ ਸਹਾਇਤਾ ਕਰਨੀ ਚੇਤੇ ਨਹੀਂ ਰੱਖੀ। ਉਸਨੇ ਫਿਰਊਨ ਨੂੰ ਯੂਸੁਫ਼ ਬਾਰੇ ਕੁਝ ਨਹੀਂ ਦੱਸਿਆ। ਸਾਕੀ ਯੂਸੁਫ਼ ਬਾਰੇ ਸਭ ਕੁਝ ਭੁੱਲ ਗਿਆ।

## ਫਿਰਊਨ ਦੇ ਸੁਪਨੇ

41 ਦੋ ਸਾਲਾਂ ਬਾਦ, ਫਿਰਊਨ ਨੂੰ ਇੱਕ ਸੁਪਨਾ ਆਇਆ। ਉਸਨੇ ਸੁਪਨਾ ਦੇਖਿਆ ਕਿ ਉਹ ਨੀਲ ਨਦੀ ਦੇ ਕੰਢੇ ਖੜਾ ਹੋਇਆ ਸੀ। 2ਸੁਪਨੇ ਵਿੱਚ, ਨਦੀ ਵਿੱਚੋਂ ਸੱਤ ਗਊਆਂ ਨਿਕਲੀਆਂ ਅਤੇ ਓਥੇ ਖੜ੍ਹ ਕੇ ਘਾਹ ਖਾਣ ਲੱਗੀਆਂ। ਉਹ ਬੜੀਆਂ ਸਿਹਤਮੰਦ ਅਤੇ ਸੁੰਦਰ ਗਊਆਂ ਸਨ। 3ਫ਼ੇਰ ਸੱਤ ਹੋਰ ਗਊਆਂ ਨਦੀ ਵਿੱਚੋਂ ਨਿਕਲੀਆਂ ਅਤੇ ਨਦੀ ਕੰਢੇ ਸਿਹਤਮੰਦ ਗਊਆਂ ਕੋਲ ਖੜ੍ਹੀਆਂ ਹੋ ਗਈਆਂ। ਪਰ ਇਹ ਗਊਆਂ ਕਮਜ਼ੋਰ ਅਤੇ ਬੀਮਾਰ ਦਿਖਾਈ ਦਿੰਦੀਆਂ ਸਨ। 4ਸੱਤ ਬੀਮਾਰ ਗਊਆਂ ਸੱਤ ਸਿਹਤਮੰਦ ਗਊਆਂ ਨੂੰ ਖਾ ਗਈਆ। ਫ਼ੇਰ ਫਿਰਊਨ ਜਾਗ ਪਿਆ।

5ਫਿਰਊਨ ਫ਼ੇਰ ਸੌਣ ਲਈ ਗਿਆ ਅਤੇ ਫ਼ੇਰ ਸੁਪਨਾ ਦੇਖਣ ਲੱਗਾ। ਇਸ ਵਾਰ ਉਸਨੇ ਸੁਪਨੇ ਵਿੱਚ, ਇੱਕੋ ਗੰਦਲ ਵਿੱਚੋਂ ਅਨਾਜ਼ ਦੀਆਂ ਸੱਤ ਬੱਲੀਆਂ ਉਗਦੀਆਂ ਵੇਖੀਆਂ। ਉਹ ਨਰੋਈਆਂ ਅਤੇ ਭਰਪੂਰ ਬੱਲੀਆਂ ਸਨ। 6ਅਤੇ ਫ਼ੇਰ ਉਸ ਨੇ ਅਨਾਜ਼ ਦੀਆਂ ਹੋਰ ਸੱਤ ਬੱਲੀਆਂ ਉਗਦੀਆਂ ਦੇਖੀਆਂ। ਪਰ ਉਹ ਪਤਲੀਆਂ ਅਤੇ ਗਰਮ ਹਵਾ ਨਾਲ ਝੁਲਸੀਆਂ ਹੋਈਆਂ ਸਨ। 7ਅਨਾਜ਼ ਦੀਆਂ ਸੱਤ ਪਤਲੀਆਂ ਬੱਲੀਆਂ ਨੇ ਚੰਗੇ ਅਨਾਜ਼ ਵਾਲੀਆਂ ਬੱਲੀਆਂ ਨੂੰ ਖਾ ਲਿਆ। ਫ਼ੇਰ ਫਿਰਊਨ ਦੁਬਾਰਾ ਜਾਗ ਪਿਆ ਅਤੇ ਉਸਨੂੰ ਪਤਾ ਲੱਗਿਆ ਕਿ ਇਹ ਤਾਂ ਸੁਪਨਾ ਹੀ ਸੀ। 8ਅਗਲੀ ਸਵੇਰ ਫਿਰਊਨ ਇਨ੍ਹਾਂ ਸੁਪਨਿਆਂ ਬਾਰੇ ਫ਼ਿਕਰਮੰਦ ਸੀ। ਇਸ ਲਈ ਉਸ ਨੇ ਮਿਸਰ ਦੇ ਸਾਰੇ ਸਿਆਣੇ ਅਤੇ ਜਾਦੂਗਰ ਬੁਲਾ ਲਏ। ਫਿਰਊਨ ਨੇ ਇਨ੍ਹਾਂ ਬੰਦਿਆਂ ਨੂੰ ਇਹ ਸੁਪਨੇ ਸੁਣਾਏ ਪਰ ਉਨ੍ਹਾਂ ਵਿੱਚੋਂ ਕੋਈ ਵੀ ਇਨ੍ਹਾਂ ਦੀ ਵਿਆਖਿਆ ਨਹੀਂ ਕਰ ਸਕਿਆ।

## ਨੌਕਰ ਫਿਰਊਨ ਨੂੰ ਯੂਸੁਫ਼ ਬਾਰੇ ਦੱਸਦਾ ਹੈ

9ਤਾਂ ਸਾਕੀ ਨੂੰ ਯੂਸੁਫ਼ ਦਾ ਚੇਤਾ ਆਇਆ। ਨੌਕਰ ਨੇ ਫਿਰਊਨ ਨੂੰ ਆਖਿਆ, "ਮੈਨੂੰ ਹੁਣੇ ਕੁਝ ਬੁਰਾ ਚੇਤੇ ਆਇਆ ਹੈ ਜੋ ਮੈਂ ਕੀਤਾ ਸੀ। 10ਤੁਸੀਂ ਮੇਰੇ ਨਾਲ ਅਤੇ ਨਾਨਬਾਈ ਨਾਲ ਨਾਰਾਜ਼ ਹੋ ਗਏ ਸੀ, ਅਤੇ ਤੁਸੀਂ ਸਾਨੂੰ ਕੈਦਖਾਨੇ ਵਿੱਚ ਡੱਕ ਦਿੱਤਾ ਸੀ। 11ਫ਼ੇਰ ਇੱਕ ਰਾਤ ਉਸ ਨੂੰ ਅਤੇ ਮੈਨੂੰ ਸੁਪਨਾ ਆਇਆ। ਹਰ ਸੁਪਨੇ ਦਾ ਅਰਥ ਵੱਖੋ-ਵੱਖਰਾ ਸੀ।

12"ਓਥੇ ਕੈਦਖਾਨੇ ਵਿੱਚ ਸਾਡੇ ਨਾਲ ਇੱਕ ਨੌਜਵਾਨ ਇਬਰਾਨੀ ਸੀ। ਉਹ ਪਹਿਰੇਦਾਰਾਂ ਦੇ ਕਮਾਂਡਰ ਦਾ ਨੌਕਰ ਸੀ। ਅਸੀਂ ਉਸ ਨੂੰ ਆਪਣੇ ਸੁਪਨੇ ਸੁਣਾਏ ਅਤੇ ਉਸਨੇ ਸਾਨੂੰ ਉਨ੍ਹਾਂ ਦਾ ਅਰਥ ਸਮਝਾਇਆ। ਉਸ ਨੇ ਸਾਨੂੰ ਹਰ ਸੁਪਨੇ ਦੇ ਅਰਥ ਦੀ ਵਿਆਖਿਆ ਕੀਤੀ। 13ਅਤੇ ਜੋ ਕੁਝ ਉਸ ਨੇ ਦੱਸਿਆ ਸੀ ਉਹ ਸੱਚ ਨਿਕਲਿਆ। ਉਸ ਨੇ ਆਖਿਆ ਸੀ ਕਿ ਮੈਂ ਛੁੱਟ ਹੋ ਜਾਵਾਂਗਾ ਅਤੇ ਵਾਪਸ ਆਪਣੇ ਪੁਰਾਣੇ ਕੰਮ ਤੇ ਪਰਤ ਜਾਵਾਂਗਾ। ਅਤੇ ਇਹੀ ਹੋਇਆ। ਉਸ ਨੇ ਇਹ ਵੀ ਆਖਿਆ ਕਿ ਨਾਨਬਾਈ ਮਰੇਗਾ, ਅਤੇ ਇਹ ਵੀ ਵਾਪਰ ਗਿਆ!"

## ਯੂਸੁਫ਼ ਨੂੰ ਸੁਪਨਿਆਂ ਦੀ ਵਿਆਖਿਆ ਲਈ ਸੱਦਿਆ ਗਿਆ

14ਇਸ ਲਈ ਫਿਰਊਨ ਨੇ ਯੂਸੁਫ਼ ਨੂੰ ਕੈਦਖਾਨੇ ਵਿੱਚੋਂ ਸੱਦ ਲਿਆ। ਗਾਰਦਾਂ ਨੇ ਜਲਦ ਹੀ ਯੂਸੁਫ਼ ਨੂੰ ਕੈਦਖਾਨੇ ਤੋਂ ਬਾਹਰ ਲੈ ਆਂਦਾ। ਯੂਸੁਫ਼ ਨੇ ਮੂੰਹ ਸਿਰ ਮੁਨਾਇਆ ਅਤੇ ਕੁਝ ਸਾਫ਼ ਕੱਪੜੇ ਪਹਿਨ ਲਏ। ਫ਼ੇਰ ਉਹ ਫਿਰਊਨ ਨੂੰ ਮਿਲਣ ਲਈ ਚਲਾ ਗਿਆ। 15ਫਿਰਊਨ ਨੇ ਯੂਸੁਫ਼ ਨੂੰ ਆਖਿਆ, "ਮੈਨੂੰ ਇੱਕ ਸੁਪਨਾ ਆਇਆ ਹੈ। ਪਰ ਕੋਈ ਵੀ ਮੇਰੇ ਲਈ ਇਸ ਦੀ ਵਿਆਖਿਆ ਨਹੀਂ ਕਰ ਸਕਿਆ। ਮੈਂ ਸੁਣਿਆ ਹੈ ਕਿ ਜੇ ਕੋਈ ਤੈਨੂੰ ਆਪਣਾ ਸੁਪਨਾ ਸੁਣਾਵੇ ਤਾਂ ਤੂੰ ਉਸ ਦੀ ਵਿਆਖਿਆ ਕਰ ਸਕਦਾ ਹੈਂ।"

16ਯੂਸੁਫ਼ ਨੇ ਜਵਾਬ ਦਿੱਤਾ, "ਮੈਂ ਅਜਿਹਾ ਨਹੀਂ ਕਰ ਸਕਦਾ। ਪਰ ਸ਼ਾਇਦ ਪਰਮੇਸ਼ੁਰ ਤੁਹਾਨੂੰ ਉਨ੍ਹਾਂ ਬਾਰੇ ਸਮਝਾ ਸਕੇ, ਫਿਰਊਨ।"

17ਫ਼ੇਰ ਫਿਰਊਨ ਨੇ ਯੂਸੁਫ਼ ਨੂੰ ਆਖਿਆ, "ਮੈਂ ਆਪਣੇ ਸੁਪਨੇ ਵਿੱਚ ਦੇਖਿਆ ਕਿ ਮੈਂ ਨੀਲ ਨਦੀ ਦੇ ਕੰਢੇ ਖਲੋਤਾ ਹਾਂ। 18ਫ਼ੇਰ ਸੱਤ ਗਊਆਂ ਨਦੀ ਵਿੱਚੋਂ ਨਿਕਲੀਆਂ ਅਤੇ ਓਥੇ ਖਲੋ ਕੇ ਘਾਹ ਖਾਣ ਲੱਗੀਆਂ। ਉਹ ਨਰੋਈਆਂ ਤੇ ਸੁਨੱਖੀਆਂ ਗਊਆਂ ਸਨ। 19ਫ਼ੇਰ ਮੈਂ ਦੇਖਿਆ ਕਿ ਉਨ੍ਹਾਂ ਤੋਂ ਪਿੱਛੋਂ ਸੱਤ ਹੋਰ ਗਊਆਂ ਨਦੀ ਵਿੱਚੋਂ ਨਿਕਲੀਆਂ। ਪਰ ਇਹ ਗਊਆਂ ਕਮਜ਼ੋਰ ਤੇ ਬੀਮਾਰ ਦਿਖਾਈ ਦਿੰਦੀਆਂ ਸਨ। ਇਹ ਉਨ੍ਹਾਂ ਸਾਰੀਆਂ ਗਊਆਂ ਨਾਲੋਂ ਸਭ ਤੋਂ ਨਿਖਿਧ ਸਨ ਜਿਨ੍ਹਾਂ ਨੂੰ ਮੈਂ ਮਿਸਰ ਵਿੱਚ ਕਿਤੇ ਵੀ ਦੇਖਿਆ ਹੈ! 20ਫ਼ੇਰ ਉਨ੍ਹਾਂ ਕਮਜ਼ੋਰ ਤੇ ਬੀਮਾਰ ਗਊਆਂ ਨੇ ਪਹਿਲੀਆਂ ਨਰੋਈਆਂ ਗਊਆਂ ਨੂੰ ਖਾ ਲਿਆ।

21"ਪਰ ਉਹ ਫ਼ੇਰ ਵੀ ਕਮਜ਼ੋਰ ਤੇ ਬੀਮਾਰ ਦਿਸਦੀਆਂ ਸਨ। ਤੁਸੀਂ ਇਹ ਆਖ ਵੀ ਨਹੀਂ ਸਕਦੇ ਸੀ ਕਿ ਇਨ੍ਹਾਂ ਨੇ ਨਰੋਈਆਂ ਗਊਆਂ ਨੂੰ ਖਾ ਲਿਆ ਹੈ। ਉਹ ਉਨੀਆਂ ਹੀ ਕਮਜ਼ੋਰ ਤੇ ਬੀਮਾਰ ਨਜ਼ਰ ਆਉਂਦੀਆਂ ਸਨ ਜਿੰਨੀਆਂ ਉਹ ਸ਼ੁਰੂ ਵਿੱਚ ਸਨ। ਫ਼ੇਰ ਮੈਨੂੰ ਜਾਗ ਆ ਗਈ।

22"ਆਪਣੇ ਅਗਲੇ ਸੁਪਨੇ ਵਿੱਚ ਮੈਂ ਇੱਕ ਪੌਦੇ ਉੱਤੇ ਅਨਾਜ਼ ਦੀਆਂ ਸੱਤ ਬੱਲੀਆਂ ਉੱਗਦੀਆਂ ਦੇਖੀਆਂ। ਉਹ ਨਰੋਈਆਂ ਅਤੇ ਅਨਾਜ਼ ਨਾਲ ਭਰਪੂਰ ਸਨ। 23ਅਤੇ ਫ਼ੇਰ ਉਨ੍ਹਾਂ ਤੋਂ ਪਿੱਛੋਂ ਅਨਾਜ਼ ਦੀਆਂ ਸੱਤ ਹੋਰ ਬੱਲੀਆਂ ਉੱਗ ਪਈਆਂ। ਪਰ ਉਹ ਕਮਜ਼ੋਰ ਅਤੇ ਲੂ ਨਾਲ ਝੁਲਸੀਆਂ ਹੋਈਆਂ ਸਨ। 24ਫ਼ੇਰ ਉਨ੍ਹਾਂ ਅਨਾਜ਼ ਦੀਆਂ ਪਤਲੀਆਂ ਬੱਲੀਆਂ ਨੇ ਸੱਤਾਂ ਚੰਗੀਆਂ ਬੱਲੀਆਂ ਨੂੰ ਖਾ ਲਿਆ।

"ਮੈਂ ਆਪਣੇ ਇਹ ਸੁਪਨੇ ਆਪਣੇ ਜਾਦੂਗਰਾਂ ਨੂੰ ਸੁਣਾਏ ਹਨ। ਪਰ ਕੋਈ ਵੀ ਮੈਨੂੰ ਇਨ੍ਹਾਂ ਸੁਪਨਿਆਂ ਦੀ ਵਿਆਖਿਆ ਕਰਕੇ ਨਹੀਂ ਦੱਸ ਸਕਿਆ। ਇਨ੍ਹਾਂ ਦਾ ਕੀ ਅਰਥ ਹੈ?"

### ਯੂਸੁਫ਼ ਸੁਪਨੇ ਦੀ ਵਿਆਖਿਆ ਕਰਦਾ ਹੈ

25ਫ਼ੇਰ ਯੂਸੁਫ਼ ਨੇ ਫ਼ਿਰਊਨ ਨੂੰ ਆਖਿਆ, "ਇਹ ਦੋਵੇਂ ਸੁਪਨੇ
ਇੱਕੋ ਗੱਲ ਬਾਰੇ ਹਨ। ਪਰਮੇਸ਼ੁਰ ਤੈਨੂੰ ਛੇਤੀ ਹੀ ਵਾਪਰਨ ਵਾਲੀ
ਗੱਲ ਬਾਰੇ ਦੱਸ ਰਿਹਾ ਹੈ। 26ਦੋਹਾਂ ਸੁਪਨਿਆਂ ਦਾ ਅਸਲ ਵਿੱਚ
ਇੱਕੋ ਹੀ ਅਰਥ ਹੈ। ਸੱਤ ਚੰਗੀਆਂ ਗਊਆਂ ਅਨਾਜ਼ ਦੀਆਂ ਸੱਤ
ਚੰਗੀਆਂ ਬੱਲੀਆਂ ਸੱਤ ਚੰਗੇ ਵਰ੍ਹੇ ਹਨ। 27ਅਤੇ ਸੱਤ ਕਮਜ਼ੋਰ ਤੇ
ਬੀਮਾਰ ਦਿਸਣ ਵਾਲੀਆਂ ਗਊਆਂ ਅਤੇ ਅਨਾਜ਼ ਦੀਆਂ ਪਤਲੀਆਂ
ਬੱਲੀਆਂ ਦਾ ਅਰਥ ਹੈ ਕਿ ਇਸ ਇਲਾਕੇ ਵਿੱਚ ਸੱਤ ਵਰ੍ਹੇ ਅਕਾਲ
ਪਵੇਗਾ। ਇਹ ਸੱਤ ਬੁਰੇ ਵਰ੍ਹੇ ਸੱਤ ਚੰਗਿਆਂ ਵਰ੍ਹਿਆਂ ਬਾਦ
ਆਉਣਗੇ। 28ਪਰਮੇਸ਼ੁਰ ਨੇ ਤੁਹਾਨੂੰ ਦਰਸਾ ਦਿੱਤਾ ਹੈ ਕਿ ਛੇਤੀ
ਹੀ ਕੀ ਵਾਪਰੇਗਾ। ਅਤੇ ਪਰਮੇਸ਼ੁਰ ਦੀ ਰਜ਼ਾ ਨਾਲ ਇਹ ਇਵੇਂ
ਹੀ ਵਾਪਰੇਗਾ ਜਿਵੇਂ ਮੈਂ ਤੁਹਾਨੂੰ ਦੱਸਿਆ ਹੈ। 29ਸੱਤ ਵਰ੍ਹਿਆਂ
ਤੱਕ ਮਿਸਰ ਵਿੱਚ ਚੋਖਾ ਭੋਜਨ ਹੋਵੇਗਾ। 30ਪਰ ਫ਼ੇਰ ਸੱਤ ਵਰ੍ਹੇ
ਅਕਾਲ ਦੇ ਹੋਣਗੇ। ਮਿਸਰ ਦੇ ਲੋਕ ਇਸ ਗੱਲ ਨੂੰ ਭੁੱਲ ਜਾਣਗੇ
ਕਿ ਉਨ੍ਹਾਂ ਪਾਸ ਪਿਛਲੇ ਸਮੇਂ ਵਿੱਚ ਕਿੰਨਾਂ ਭੋਜਨ ਸੀ। ਇਹ
ਅਕਾਲ ਦੇਸ਼ ਨੂੰ ਬਰਬਾਦ ਕਰ ਦੇਵੇਗਾ। 31ਕਿਉਂ ਕਿ ਅਕਾਲ
ਇੰਨਾ ਭਿਆਨਕ ਹੋਵੇਗਾ, ਲੋਕ ਇਹ ਭੁੱਲ ਜਾਣਗੇ ਕਿ ਚੋਖਾ
ਭੋਜਨ ਖਾਣਾ ਕਿਹੋ ਜਿਹਾ ਸੀ।

32"ਫ਼ਿਰਊਨ, ਤੁਹਾਨੂੰ ਇੱਕੋ ਗੱਲ ਬਾਰੇ ਦੋ ਸੁਪਨੇ ਆਏ ਹਨ।
ਪਰਮੇਸ਼ੁਰ ਤੁਹਾਨੂੰ ਇਹ ਦਰਸਾਉਣਾ ਚਾਹੁੰਦਾ ਸੀ ਕਿ ਉਸ ਦੀ
ਰਜ਼ਾ ਨਾਲ ਅਜਿਹਾ ਅਵੱਸ਼ ਵਾਪਰੇਗਾ। ਅਤੇ ਉਹ ਇਸਨੂੰ ਛੇਤੀ
ਹੀ ਵਾਪਰਨ ਦੇਵੇਗਾ! 33ਇਸ ਲਈ ਫ਼ਿਰਊਨ, ਤੁਹਾਨੂੰ ਕਿਸੇ
ਸਿਆਣੇ ਅਤੇ ਬੁੱਧੀਮਾਨ ਆਦਮੀ ਦੀ ਚੋਣ ਕਰਨੀ ਚਾਹੀਦੀ ਹੈ
ਅਤੇ ਉਸ ਨੂੰ ਮਿਸਰ ਦਾ ਇੰਚਾਰਜ ਬਣਾ ਦੇਣਾ ਚਾਹੀਦਾ ਹੈ।
34ਫ਼ੇਰ ਤੁਹਾਨੂੰ ਹੋਰਨਾਂ ਬੰਦਿਆਂ ਦੀ ਚੋਣ ਕਰਨੀ ਚਾਹੀਦੀ ਹੈ
ਜਿਹੜੇ ਲੋਕਾਂ ਪਾਸੋਂ ਭੋਜਨ ਇਕੱਠਾ ਕਰ ਸਕਣ। ਸੱਤ ਚੰਗੇ
ਵਰ੍ਹਿਆਂ ਦੌਰਾਨ ਲੋਕਾਂ ਨੂੰ ਆਪਣੀ ਸਾਰੀ ਫ਼ਸਲ ਦਾ ਪੰਜਵਾਂ
ਹਿੱਸਾ ਉਨ੍ਹਾਂ ਨੂੰ ਦੇਣਾ ਚਾਹੀਦਾ ਹੈ। 35ਇਸ ਤਰ੍ਹਾਂ, ਇਹ ਆਦਮੀ
ਸੱਤ ਚੰਗੇ ਵਰ੍ਹਿਆਂ ਦੌਰਾਨ ਚੋਖਾ ਭੋਜਨ ਇਕੱਠਾ ਕਰ ਸਕਣਗੇ
ਅਤੇ ਇਸ ਨੂੰ ਲੋੜ ਪੈਣ ਤੱਕ ਸ਼ਹਿਰਾਂ ਵਿੱਚ ਜਮ੍ਹਾਂ ਕਰਨਗੇ। ਇਸ
ਤਰ੍ਹਾਂ, ਫ਼ਿਰਊਨ, ਇਹ ਭੋਜਨ ਤੁਹਾਡੇ ਅਧਿਕਾਰ ਹੇਠਾਂ ਰਹੇਗਾ।
36ਫ਼ੇਰ ਸੱਤ ਮੰਦੇ ਵਰ੍ਹਿਆਂ ਦੌਰਾਨ ਮਿਸਰ ਦੇਸ਼ ਕੋਲ ਖਾਣ ਲਈ
ਅਨਾਜ਼ ਹੋਵੇਗਾ। ਅਤੇ ਮਿਸਰ ਅਕਾਲ ਨਾਲ ਤਬਾਹ ਨਹੀਂ
ਹੋਵੇਗਾ।"

37ਫ਼ਿਰਊਨ ਨੂੰ ਇਹ ਵਿਚਾਰ ਬਹੁਤ ਚੰਗਾ ਲੱਗਿਆ ਅਤੇ
ਉਸਦੇ ਸਾਰੇ ਅਧਿਕਾਰੀ ਵੀ ਮੰਨ ਗਏ। 38ਫ਼ੇਰ ਫ਼ਿਰਊਨ ਨੇ
ਉਨ੍ਹਾਂ ਨੂੰ ਆਖਿਆ, "ਮੇਰਾ ਖਿਆਲ ਹੈ ਕਿ ਅਸੀਂ ਇਸ ਕੰਮ ਲਈ
ਯੂਸੁਫ਼ ਨਾਲੋਂ ਕੋਈ ਵਧੇਰੇ ਸਿਆਣਾ ਬੰਦਾ ਨਹੀਂ ਲੱਭ ਸਕਦੇ!
ਪਰਮੇਸ਼ੁਰ ਦਾ ਆਤਮਾ ਉਸਦੇ ਅੰਦਰ ਹੈ ਜਿਹੜਾ ਉਸ ਨੂੰ ਬਹੁਤ
ਸਿਆਣਾ ਬਣਾ ਰਿਹਾ ਹੈ।"

39ਇਸ ਲਈ ਫ਼ਿਰਊਨ ਨੇ ਯੂਸੁਫ਼ ਨੂੰ ਆਖਿਆ, "ਪਰਮੇਸ਼ੁਰ
ਨੇ ਤੈਨੂੰ ਇਹ ਚੀਜ਼ਾਂ ਦਿਖਾਈਆਂ, ਇਸ ਲਈ ਤੂੰ ਹੀ ਸਭ ਤੋਂ
ਸਿਆਣਾ ਬੰਦਾ ਹੋਵੇਂਗਾ। 40ਮੈਂ ਤੈਨੂੰ ਆਪਣੇ ਦੇਸ਼ ਦਾ ਮੁਖਤਾਰ
ਬਣਾ ਦਿਆਂਗਾ ਅਤੇ ਲੋਕ ਤੇਰੇ ਸਾਰੇ ਆਦੇਸ਼ ਮੰਨਣਗੇ। ਸਿਰਫ਼
ਮੈਂ ਹੀ ਉਹ ਬੰਦਾ ਹੋਵਾਂਗਾ ਜਿਹੜਾ ਤੇਰੇ ਨਾਲੋਂ ਵੱਧ ਤਾਕਤਵਰ
ਹੋਵਾਂਗਾ।"

41ਫ਼ਿਰਊਨ ਨੇ ਯੂਸੁਫ਼ ਨੂੰ ਆਖਿਆ, "ਹੁਣ ਮੈਂ ਤੈਨੂੰ ਸਾਰੇ
ਮਿਸਰ ਦਾ ਰਾਜਪਾਲ ਥਾਪਦਾ ਹਾਂ।" 42ਫ਼ੇਰ ਫ਼ਿਰਊਨ ਨੇ ਆਪਣੀ
ਖਾਸ ਮੁੰਦਰੀ ਯੂਸੁਫ਼ ਨੂੰ ਦਿੱਤੀ। ਇਸ ਮੁੰਦਰੀ ਉੱਤੇ ਸ਼ਾਹੀ ਮੁਹਰ
ਸੀ। ਫ਼ਿਰਊਨ ਨੇ ਯੂਸੁਫ਼ ਨੂੰ ਇੱਕ ਲਿਨਨ ਦਾ ਚੋਲਾ ਵੀ ਦਿੱਤਾ
ਅਤੇ ਉਸਦੇ ਗਲੇ ਦੁਆਲੇ ਸੁਨਹਿਰੀ ਹਾਰ ਵੀ ਪਾਇਆ।
43ਫ਼ਿਰਊਨ ਨੇ ਯੂਸੁਫ਼ ਨੂੰ ਦੂਸਰੇ ਰੱਥ ਵਿੱਚ ਸਵਾਰ ਹੋਣ ਲਈ
ਕਿਹਾ। ਯੂਸੁਫ਼ ਦੇ ਰੱਥ ਅੱਗੇ ਖਾਸ ਪਹਿਰੇਦਾਰ ਤੁਰੇ ਅਤੇ ਲੋਕਾਂ ਨੂੰ
ਆਖਿਆ, "ਯੂਸੁਫ਼ ਦੇ ਅੱਗੇ ਝੁਕੋ।"

ਇਸ ਲਈ ਉਹ ਸਾਰੇ ਮਿਸਰ ਦਾ ਰਾਜਪਾਲ ਬਣ ਗਿਆ।
44ਫ਼ਿਰਊਨ ਨੇ ਉਸ ਨੂੰ ਆਖਿਆ, "ਮੈਂ ਫ਼ਿਰਊਨ ਹਾਂ, ਪਰ
ਮਿਸਰ ਦਾ ਕੋਈ ਵੀ ਬੰਦਾ ਤੇਰੀ ਆਗਿਆ ਤੋਂ ਬਿਨਾ ਕੁਝ ਨਹੀਂ
ਕਰ ਸਕਦਾ।" 45ਫ਼ਿਰਊਨ ਨੇ ਯੂਸੁਫ਼ ਨੂੰ ਇੱਕ ਹੋਰ ਨਾਮ ਦਿੱਤਾ,
ਸਾਫ਼ਨਥ ਪਾਨੇਆਹ। ਫ਼ਿਰਊਨ ਨੇ ਯੂਸੁਫ਼ ਨੂੰ ਇੱਕ ਪਤਨੀ ਵੀ
ਦਿੱਤੀ ਜਿਸਦਾ ਨਾਮ ਸੀ ਆਸਨਥ। ਉਹ ਓਸ ਸ਼ਹਿਰ ਦੇ ਜਾਜਕ
ਪੋਟੀਫ਼ਰ ਦੀ ਧੀ ਸੀ। ਇਸ ਤਰ੍ਹਾਂ ਯੂਸੁਫ਼ ਪੂਰੇ ਮਿਸਰ ਦੇਸ਼ ਦਾ
ਰਾਜਪਾਲ ਬਣ ਗਿਆ।

46ਜਦੋਂ ਯੂਸੁਫ਼ ਨੇ ਮਿਸਰ ਦੇਸ਼ ਦੇ ਰਾਜੇ ਦੀ ਸੇਵਾ ਸ਼ੁਰੂ ਕੀਤੀ
ਉਹ 30 ਸਾਲਾਂ ਦਾ ਸੀ। ਯੂਸੁਫ਼ ਸਾਰੇ ਮਿਸਰ ਦੇਸ਼ ਵਿੱਚ ਘੁੰਮਿਆ।
47ਸੱਤ ਚੰਗੇ ਵਰ੍ਹਿਆਂ ਦੌਰਾਨ ਮਿਸਰ ਵਿੱਚ ਫ਼ਸਲਾਂ ਬਹੁਤ ਚੰਗੀਆਂ
ਹੋਈਆਂ। 48ਅਤੇ ਯੂਸੁਫ਼ ਨੇ ਮਿਸਰ ਵਿੱਚ ਉਨ੍ਹਾਂ ਸੱਤਾਂ ਸਾਲਾਂ
ਦੌਰਾਨ ਅਨਾਜ਼ ਬਚਾਇਆ। ਯੂਸੁਫ਼ ਨੇ ਸ਼ਹਿਰਾਂ ਵਿੱਚ ਅਨਾਜ਼
ਜਮ੍ਹਾਂ ਕਰ ਲਿਆ। ਹਰ ਸ਼ਹਿਰ ਵਿੱਚ ਯੂਸੁਫ਼ ਨੇ ਉਹ ਅਨਾਜ਼
ਜਮ੍ਹਾਂ ਕਰ ਲਿਆ ਜਿਹੜੇ ਸ਼ਹਿਰ ਦੇ ਆਲੇ-ਦੁਆਲੇ ਦੇ ਖੇਤਾਂ
ਵਿੱਚ ਪੈਦਾ ਹੁੰਦਾ ਸੀ। 49ਯੂਸੁਫ਼ ਨੇ ਇੰਨਾ ਅਨਾਜ਼ ਇਕੱਠਾ ਕੀਤਾ
ਜਿੰਨੀ ਸਮੁੰਦਰ ਕਿਨਾਰੇ ਰੇਤ। ਉਸ ਨੇ ਇੰਨਾ ਜ਼ਿਆਦਾ ਅਨਾਜ਼
ਜਮ੍ਹਾ ਕਰ ਲਿਆ ਕਿ ਉਸ ਨੂੰ ਮਾਪਣਾ ਔਖਾ ਸੀ।

50ਯੂਸੁਫ਼ ਦੀ ਪਤਨੀ ਆਸਨਥ ਸੀ। ਉਹ ਓਸ ਸ਼ਹਿਰ ਦੇ
ਜਾਜਕ ਪੋਟੀਫ਼ਰਾ ਦੀ ਧੀ ਸੀ। ਅਕਾਲ ਦਾ ਪਹਿਲਾ ਵਰ੍ਹਾ ਆਉਣ
ਤੋਂ ਪਹਿਲਾਂ ਯੂਸੁਫ਼ ਅਤੇ ਆਸਨਥ ਦੇ ਦੋ ਪੁੱਤਰ ਹੋਏ। 51ਪਹਿਲੇ
ਪੁੱਤਰ ਦਾ ਨਾਮ ਮਨੱਸ਼ਹ ਰੱਖਿਆ ਗਿਆ। ਯੂਸੁਫ਼ ਨੇ ਉਸਨੂੰ ਇਹ
ਨਾਮ ਇਸ ਵਾਸਤੇ ਦਿੱਤਾ ਕਿਉਂਕਿ ਯੂਸੁਫ ਨੇ ਆਖਿਆ, "ਪਰਮੇਸ਼ੁਰ
ਨੇ ਮੈਨੂੰ ਆਪਣੀਆਂ ਸਾਰੀਆਂ ਮੁਸੀਬਤਾਂ ਅਤੇ ਮੇਰੇ ਪਿਤਾ ਦੇ ਘਰ
ਦੀ ਹਰ ਗੱਲ ਭੁਲਾ ਦਿੱਤੀ ਹੈ।" 52ਯੂਸੁਫ਼ ਨੇ ਦੂਸਰੇ ਪੁੱਤਰ ਦਾ
ਨਾਮ ਇਫ਼ਰਾਈਮ ਰੱਖਿਆ। ਯੂਸੁਫ਼ ਨੇ ਉਸ ਨੂੰ ਇਹ ਨਾਮ ਇਸ
ਲਈ ਦਿੱਤਾ ਕਿਉਂਕਿ ਯੂਸੁਫ਼ ਨੇ ਆਖਿਆ, "ਪਰਮੇਸ਼ੁਰ ਨੇ ਮੈਨੂੰ
ਉਸ ਧਰਤੀ ਉੱਤੇ ਸਫ਼ਲਤਾ ਦਿੱਤੀ ਜਿੱਥੇ ਮੈਂ ਬਹੁਤ ਸਾਰੀਆਂ
ਮੁਸੀਬਤਾਂ ਦਾ ਸਾਮ੍ਹਣਾ ਕਰਨਾ ਸੀ।"

### ਅਕਾਲ ਦਾ ਸਮਾਂ ਸ਼ੁਰੂ ਹੁੰਦਾ ਹੈ

53ਸੱਤ ਸਾਲਾਂ ਤੱਕ, ਲੋਕਾਂ ਕੋਲ ਉਨ੍ਹਾਂ ਲਈ ਲੋੜੀਂਦਾ ਸਾਰਾ
ਅਨਾਜ਼ ਸੀ। ਪਰ ਫ਼ੇਰ ਉਹ ਸਾਲ ਖਤਮ ਹੋ ਗਏ। 54ਅਤੇ ਅਕਾਲ
ਦੇ ਸੱਤ ਵਰ੍ਹੇ ਸ਼ੁਰੂ ਹੋ ਗਏ, ਜਿਵੇਂ ਕਿ ਯੂਸੁਫ਼ ਨੇ ਪਹਿਲਾਂ ਹੀ

ਆਖਿਆ ਸੀ। ਉਸ ਇਲਾਕੇ ਵਿਚਲੇ ਕਿਸੇ ਵੀ ਦੇਸ਼ ਵਿੱਚ ਕੋਈ
ਅਨਾਜ਼ ਨਹੀਂ ਪੈਦਾ ਹੋਇਆ। ਪਰ ਮਿਸਰ ਵਿੱਚ, ਲੋਕਾਂ ਕੋਲ
ਖਾਣ ਲਈ ਕਾਫ਼ੀ ਸੀ! ਕਿਉਂ ਕਿ ਯੂਸੁਫ਼ ਨੇ ਅਨਾਜ਼ ਜਮ੍ਹਾਂ ਕਰ
ਲਿਆ ਸੀ। **55**ਅਕਾਲ ਦਾ ਸਮਾਂ ਸ਼ੁਰੂ ਹੋ ਗਿਆ, ਅਤੇ ਲੋਕ ਫਿਰਊਨ
ਅੱਗੇ ਭੋਜਨ ਲਈ ਪੁਕਾਰ ਕਰਨ ਲੱਗੇ। ਫਿਰਊਨ ਨੇ ਮਿਸਰ ਦੇ
ਲੋਕਾਂ ਨੂੰ ਆਖਿਆ, "ਯੂਸੁਫ਼ ਨੂੰ ਜਾਕੇ ਪੁੱਛੋ ਕਿ ਕੀ ਕਰਨਾ ਹੈ।"
**56**ਹਰ ਥਾਂ ਅਕਾਲ ਪਿਆ ਹੋਇਆ ਸੀ, ਇਸ ਲਈ ਯੂਸੁਫ਼ ਨੇ
ਉੱਥੋਂ ਜਿੱਥੇ ਅਨਾਜ਼ ਰੱਖਿਆ ਹੋਇਆ ਸੀ, ਕੱਢਿਆ ਅਤੇ ਇਸਨੂੰ
ਲੋਕਾਂ ਨੂੰ ਦੇ ਦਿੱਤਾ। ਯੂਸੁਫ਼ ਨੇ ਜਮ੍ਹਾ ਕੀਤਾ ਹੋਇਆ ਅਨਾਜ਼
ਮਿਸਰ ਦੇ ਲੋਕਾਂ ਨੂੰ ਵੇਚਿਆ। ਮਿਸਰ ਵਿੱਚ ਅਕਾਲ ਸਖ਼ਤ ਸੀ।
**57**ਪਰ ਅਕਾਲ ਹਰ ਥਾਂ ਸਖ਼ਤ ਸੀ। ਇਸ ਲਈ ਮਿਸਰ ਦੇ ਆਲੇ-
ਦੁਆਲੇ ਦੇ ਦੇਸ਼ਾਂ ਦੇ ਲੋਕਾਂ ਨੂੰ ਯੂਸੁਫ਼ ਤੋਂ ਅਨਾਜ਼ ਖ਼੍ਰੀਦਣ ਲਈ
ਮਿਸਰ ਆਉਣਾ ਪੈਂਦਾ ਸੀ।

### ਸੁਪਨੇ ਸੱਚ ਹੋਏ

**42** ਅਕਾਲ ਕਨਾਨ ਵਿੱਚ ਵੀ ਸਖ਼ਤ ਸੀ। ਪਰ ਯਾਕੂਬ ਨੂੰ
ਪਤਾ ਲੱਗਿਆ ਕਿ ਮਿਸਰ ਵਿੱਚ ਅਨਾਜ਼ ਹੈ। ਇਸ
ਲਈ ਯਾਕੂਬ ਨੇ ਆਪਣੇ ਪੁੱਤਰਾਂ ਨੂੰ ਆਖਿਆ, "ਅਸੀਂ ਇੱਥੇ
ਨਿਕੰਮੇ ਕਿਉਂ ਬੈਠੇ ਹਾਂ? **2**ਮੈਂ ਸੁਣਿਆ ਹੈ ਕਿ ਮਿਸਰ ਕੋਲ ਵੇਚਣ
ਲਈ ਅਨਾਜ਼ ਹੈ। ਇਸ ਲਈ ਆਓ ਅਨਾਜ਼ ਖਰੀਦਣ ਲਈ
ਉਥੇ ਚੱਲੀਏ। ਫ਼ੇਰ ਅਸੀਂ ਆਪਣੇ ਆਪ ਨੂੰ ਮਰਦਿਆਂ ਦੇਖਣ ਦੀ
ਬਜਾਏ ਜਿਉਂ ਸਕਦੇ ਹਾਂ।" **3**ਇਸ ਲਈ ਯੂਸੁਫ਼ ਦੇ ਦਸ ਭਰਾ
ਅਨਾਜ਼ ਖਰੀਦਣ ਲਈ ਮਿਸਰ ਗਏ। **4**ਯਾਕੂਬ ਨੇ ਬਿਨਯਾਮੀਨ
ਨੂੰ ਉਸਦੇ ਭਰਾਵਾਂ ਨਾਲ ਨਹੀਂ ਭੇਜਿਆ। (ਬਿਨਯਾਮੀਨ ਹੀ
ਯੂਸੁਫ਼ ਦਾ ਇੱਕ ਸਕਾ ਭਰਾ ਸੀ।) ਯਾਕੂਬ ਡਰਦਾ ਸੀ ਕਿ
ਬਿਨਯਾਮੀਨ ਨਾਲ ਕੁਝ ਮਾੜਾ ਨਾ ਵਾਪਰ ਜਾਵੇ।
**5**ਕਨਾਨ ਵਿੱਚ ਅਕਾਲ ਬਹੁਤ ਸਖ਼ਤ ਸੀ, ਇਸ ਲਈ ਕਨਾਨ
ਦੇ ਬਹੁਤ ਸਾਰੇ ਲੋਕ ਸਨ ਜਿਹੜੇ ਅਨਾਜ਼ ਖਰੀਦਣ ਲਈ ਮਿਸਰ
ਗਏ ਸਨ। ਉਨ੍ਹਾਂ ਵਿੱਚ ਇਸਰਾਏਲ ਦੇ ਪੁੱਤਰ ਵੀ ਸਨ।
**6**ਉਸ ਸਮੇਂ, ਯੂਸੁਫ਼ ਮਿਸਰ ਦਾ ਰਾਜਪਾਲ ਸੀ ਅਤੇ ਯੂਸੁਫ਼ ਹੀ
ਸੀ ਜਿਹੜਾ ਉਨ੍ਹਾਂ ਲੋਕਾਂ ਲਈ ਅਨਾਜ਼ ਦੀ ਵਿਕਰੀ ਕਰਾਉਣ
ਦਾ ਅਧਿਕਾਰੀ ਸੀ ਜਿਹੜੇ ਮਿਸਰ ਨੂੰ ਆਉਂਦੇ ਸਨ। ਇਸ ਲਈ
ਯੂਸੁਫ਼ ਦੇ ਭਰਾ ਉਸ ਕੋਲ ਆਏ ਅਤੇ ਉਸ ਅੱਗੇ ਝੁਕ ਗਏ।
**7**ਯੂਸੁਫ਼ ਨੇ ਆਪਣੇ ਭਰਾਵਾਂ ਨੂੰ ਦੇਖਿਆ। ਯੂਸੁਫ ਨੇ ਉਨ੍ਹਾਂ ਨੂੰ
ਪਛਾਣ ਲਿਆ ਪਰ ਉਸਨੇ ਇਸ ਤਰ੍ਹਾਂ ਦਾ ਵਿਹਾਰ ਕੀਤਾ ਜਿਵੇਂ
ਉਨ੍ਹਾਂ ਨੂੰ ਜਾਣਦਾ ਹੀ ਨਾ ਹੋਵੇ। ਉਨ੍ਹਾਂ ਨਾਲ ਗੱਲ ਕਰਦਿਆਂ
ਉਹ ਬੜਾ ਕੁਰਖਤ ਸੀ। ਉਸਨੇ ਆਖਿਆ, "ਤੁਸੀਂ ਕਿੱਥੋਂ ਆਏ
ਹੋ?"

ਭਰਾਵਾਂ ਨੇ ਜਵਾਬ ਦਿੱਤਾ, "ਅਸੀਂ ਕਨਾਨ ਦੀ ਧਰਤੀ ਤੋਂ
ਆਏ ਹਾਂ। ਅਸੀਂ ਇੱਥੇ ਅਨਾਜ਼ ਖਰੀਦਣ ਆਏ ਹਾਂ।"
**8**ਯੂਸੁਫ਼ ਜਾਣਦਾ ਸੀ ਕਿ ਇਹ ਆਦਮੀ ਉਸਦੇ ਭਰਾ ਹਨ।
ਪਰ ਉਨ੍ਹਾਂ ਨੂੰ ਨਹੀਂ ਪਤਾ ਸੀ ਕਿ ਉਹ ਕੌਣ ਸੀ। **9**ਅਤੇ ਯੂਸੁਫ਼ ਨੂੰ
ਉਹ ਸੁਪਨੇ ਚੇਤੇ ਆ ਗਏ ਜਿਹੜੇ ਉਸਨੇ ਆਪਣੇ ਭਰਾਵਾਂ ਬਾਰੇ
ਲਏ ਸਨ।

### ਯੂਸੁਫ਼ ਦਾ ਆਪਣੇ ਭਰਾਵਾਂ ਨੂੰ ਜਾਸੂਸ ਆਖਣਾ

ਯੂਸੁਫ਼ ਨੇ ਆਪਣੇ ਭਰਾਵਾਂ ਨੂੰ ਆਖਿਆ, "ਤੁਸੀਂ ਅਨਾਜ਼
ਖਰੀਦਣ ਨਹੀਂ ਆਏ! ਤੁਸੀਂ ਜਾਸੂਸ ਹੋਂ। ਤੁਸੀਂ ਸਾਡੀਆਂ
ਕਮਜ਼ੋਰੀਆਂ ਦਾ ਪਤਾ ਲਾਉਣ ਆਏ ਹੋਂ।"
**10**ਪਰ ਭਰਾਵਾਂ ਨੇ ਉਸਨੂੰ ਆਖਿਆ, "ਨਹੀਂ ਜਨਾਬ! ਅਸੀਂ
ਤਾਂ ਤੁਹਾਡੇ ਨੌਕਰ ਹਾਂ। ਅਸੀਂ ਤਾਂ ਸਿਰਫ਼ ਅਨਾਜ਼ ਖਰੀਦਣ ਲਈ
ਆਏ ਹਾਂ। **11**ਅਸੀਂ ਸਾਰੇ ਭਰਾ ਹਾਂ — ਸਾਡਾ ਸਾਰਿਆਂ ਦਾ ਇੱਕੋ
ਪਿਤਾ ਹੈ। ਅਸੀਂ ਇਮਾਨਦਾਰ ਲੋਕ ਹਾਂ। ਅਸੀਂ ਜਾਸੂਸ ਨਹੀਂ
ਹਾਂ।"
**12**ਫ਼ੇਰ ਯੂਸੁਫ਼ ਨੇ ਉਨ੍ਹਾਂ ਨੂੰ ਆਖਿਆ: "ਨਹੀਂ! ਤੁਸੀਂ ਸਾਡੀਆਂ
ਕਮਜ਼ੋਰੀਆਂ ਲੱਭਣ ਆਏ ਹੋਂ।"
**13**ਅਤੇ ਭਰਾਵਾਂ ਨੇ ਆਖਿਆ, "ਨਹੀਂ! ਅਸੀਂ ਸਾਰੇ ਭਰਾ ਹਾਂ।
ਸਾਡੇ ਪਰਿਵਾਰ ਵਿੱਚ ਬਾਰਾਂ ਭਰਾ ਹਨ। ਸਾਡੇ ਸਾਰਿਆਂ ਦਾ ਇੱਕ
ਪਿਤਾ ਹੈ। ਸਾਡਾ ਸਾਰਿਆਂ ਤੋਂ ਛੋਟਾ ਭਰਾ ਹਾਲੇ ਵੀ ਸਾਡੇ ਪਿਤਾ
ਨਾਲ ਘਰ ਵਿੱਚ ਹੈ। ਅਤੇ ਦੂਸਰਾ ਭਰਾ ਬਹੁਤ ਸਮਾਂ ਪਹਿਲਾਂ ਮਰ
ਗਿਆ ਸੀ। ਤੁਹਾਡੇ ਸਾਮ੍ਹਣੇ ਅਸੀਂ ਨੌਕਰਾਂ ਵਾਂਗ ਹਾਂ। ਅਸੀਂ
ਕਨਾਨ ਦੀ ਧਰਤੀ ਤੋਂ ਹਾਂ।"
**14**ਪਰ ਯੂਸੁਫ਼ ਨੇ ਉਨ੍ਹਾਂ ਨੂੰ ਆਖਿਆ, "ਨਹੀਂ! ਮੈਂ ਜਾਣਦਾ ਹਾਂ
ਕਿ ਮੈਂ ਸਹੀ ਹਾਂ। ਤੁਸੀਂ ਜਾਸੂਸ ਹੋ। **15**ਪਰ ਮੈਂ ਤੁਹਾਨੂੰ ਇਹ
ਸਾਬਤ ਕਰਨ ਦਾ ਮੌਕਾ ਦਿਆਂਗਾ ਕਿ ਤੁਸੀਂ ਸੱਚ ਬੋਲ ਰਹੇ ਹੋ।
ਮੈਂ ਫਿਰਊਨ ਦਾ ਨਾਮ ਲੈ ਕੇ ਸਹੁੰ ਖਾਂਦਾ ਹਾਂ ਕਿ ਮੈਂ ਤੁਹਾਨੂੰ ਉਨਾ
ਚਿਰ ਨਹੀਂ ਜਾਣ ਦਿਆਂਗਾ ਜਦੋਂ ਤੱਕ ਕਿ ਤੁਹਾਡਾ ਸਭ ਤੋਂ ਛੋਟਾ
ਭਰਾ ਇੱਥੇ ਨਹੀਂ ਆ ਜਾਂਦਾ। **16**ਮੈਂ ਤੁਹਾਡੇ ਵਿੱਚੋਂ ਇੱਕ ਨੂੰ ਵਾਪਸ
ਜਾਣ ਦੇਵਾਂਗਾ ਅਤੇ ਤੁਹਾਡੇ ਸਭ ਤੋਂ ਛੋਟੇ ਭਰਾ ਨੂੰ ਇੱਥੇ ਲਿਆਉਣ
ਦਿਆਂਗਾ, ਜਦ ਕਿ ਹੋਰ ਸਾਰੇ ਕੈਦਖਾਨੇ ਵਿੱਚ ਰਹਿਣਗੇ। ਅਸੀਂ
ਦੇਖਾਂਗੇ ਕਿ ਤੁਸੀਂ ਸੱਚ ਬੋਲ ਰਹੇ ਹੋ ਜਾਂ ਨਹੀਂ। ਪਰ ਜੇ ਤੁਸੀਂ
ਅਜਿਹਾ ਨਹੀਂ ਕਰੋਂਗੇ, ਮੈਂ ਫਿਰਊਨ ਦੀ ਜਾਨ ਦੀ ਸਹੁੰ ਖਾਂਦਾ
ਹਾਂ ਕਿ ਮੈਂ ਜਾਣ ਜਾਵਾਂਗਾ ਕਿ ਤੁਸੀਂ ਜਾਸੂਸ ਹੋ।" **17**ਫ਼ੇਰ ਯੂਸੁਫ਼
ਨੇ ਉਨ੍ਹਾਂ ਸਾਰਿਆਂ ਨੂੰ ਤਿੰਨਾਂ ਦਿਨਾਂ ਲਈ ਕੈਦਖਾਨੇ ਵਿੱਚ ਪਾ
ਦਿੱਤਾ।

### ਸ਼ਿਮਓਨ ਨੂੰ ਬੰਧਕ ਵਜੋਂ ਰੱਖਿਆ ਗਿਆ

**18**"ਤਿੰਨ! ਦਿਨਾਂ ਮਗਰੋਂ ਯੂਸੁਫ਼ ਨੇ ਉਨ੍ਹਾਂ ਨੂੰ ਆਖਿਆ, "ਮੈਂ
ਪਰਮੇਸ਼ੁਰ ਦਾ ਖ਼ੌਫ਼ ਰੱਖਣ ਵਾਲਾ ਆਦਮੀ ਹਾਂ! ਇਹ ਗੱਲ ਕਰੋ,
ਅਤੇ ਮੈਂ ਤੁਹਾਨੂੰ ਜਿਉਣ ਦਿਆਂਗਾ। **19**ਜੇ ਤੁਸੀਂ ਸੱਚਮੁੱਚ ਸੱਚੇ
ਬੰਦੇ ਹੋਂ, ਤਾਂ ਤੁਹਾਡੇ ਵਿੱਚੋਂ ਇੱਕ ਭਰਾ ਇੱਥੇ ਕੈਦਖਾਨੇ ਵਿੱਚ ਰਹਿ
ਸਕਦਾ ਹੈ। ਅਤੇ ਦੂਸਰੇ ਤੁਹਾਡੇ ਲੋਕਾਂ ਕੋਲ ਅਨਾਜ਼ ਲੈ ਕੇ ਜਾ
ਸਕਦੇ ਹਨ। **20**ਪਰ ਫ਼ੇਰ ਤੁਹਾਨੂੰ ਆਪਣੇ ਸਭ ਤੋਂ ਛੋਟੇ ਭਰਾ ਨੂੰ
ਇੱਥੇ ਮੇਰੇ ਕੋਲ ਲੈ ਕੇ ਆਉਣਾ ਪਵੇਗਾ। ਫ਼ੇਰ ਮੈਨੂੰ ਪਤਾ ਲੱਗੇਗਾ
ਕਿ ਤੁਸੀਂ ਸੱਚ ਬੋਲ ਰਹੇ ਹੋ ਅਤੇ ਤੁਹਾਨੂੰ ਮਰਨ ਦੀ ਲੋੜ ਨਹੀਂ।"

ਭਰਾਵਾਂ ਨੇ ਇਹ ਗੱਲ ਮੰਨ ਲਈ। **21**ਉਨ੍ਹਾਂ ਨੇ ਇੱਕ-ਦੂਜੇ ਨੂੰ
ਆਖਿਆ, "ਸਾਨੂੰ ਸਾਡੇ ਉਸ ਮੰਦੇ ਕਾਰੇ ਦੀ ਸਜ਼ਾ ਮਿਲ ਰਹੀ ਹੈ
ਜਿਹੜਾ ਅਸੀਂ ਆਪਣੇ ਛੋਟੇ ਭਰਾ ਯੂਸੁਫ਼ ਨਾਲ ਕੀਤਾ ਸੀ। ਅਸੀਂ
ਉਸਨੂੰ ਮੁਸੀਬਤ ਵਿੱਚ ਦੇਖਿਆ। ਉਸਨੇ ਸਾਡੇ ਕੋਲੋਂ ਆਪਣੀ

ਜਾਨ ਦੀ ਭਿਖਿਆ ਮੰਗੀ। ਪਰ ਅਸੀਂ ਉਸਦੀ ਗੱਲ ਨਹੀਂ ਸੁਣੀ।
ਇਸ ਲਈ ਹੁਣ ਅਸੀਂ ਮੁਸੀਬਤ ਵਿੱਚ ਹਾਂ।”
22ਫ਼ੇਰ ਰਊਬੇਨ ਨੇ ਉਨ੍ਹਾਂ ਨੂੰ ਆਖਿਆ, “ਮੈਂ ਤੁਹਾਨੂੰ ਆਖਿਆ
ਸੀ ਕਿ ਮੁੰਡੇ ਨਾਲ ਮੰਦਾ ਨਾ ਕਰੋ। ਪਰ ਤੁਸੀਂ ਮੇਰੀ ਗੱਲ ਨਹੀਂ
ਸੁਣੀ। ਇਸ ਲਈ ਹੁਣ ਸਾਨੂੰ ਉਸਦੀ ਮੌਤ ਦੀ ਸਜ਼ਾ ਮਿਲ ਰਹੀ
ਹੈ।”

23ਯੂਸੁਫ਼ ਉਨ੍ਹਾਂ ਨਾਲ ਗੱਲ ਕਰਨ ਲਈ ਇੱਕ ਦੋ-ਭਾਸ਼ੀਏ ਦੀ
ਵਰਤੋਂ ਕਰ ਰਿਹਾ ਸੀ। ਇਸ ਲਈ ਭਰਾਵਾਂ ਨੂੰ ਪਤਾ ਨਹੀਂ ਲੱਗਿਆ
ਕਿ ਯੂਸੁਫ਼ ਉਨ੍ਹਾਂ ਦੀ ਬੋਲੀ ਸਮਝਦਾ ਸੀ। ਪਰ ਯੂਸੁਫ਼ ਨੇ ਉਨ੍ਹਾਂ
ਦੀ ਆਖੀ ਹਰ ਗੱਲ ਸੁਣੀ ਅਤੇ ਸਮਝ ਲਈ। 24ਉਨ੍ਹਾਂ ਦੇ ਸ਼ਬਦਾਂ
ਨੇ ਯੂਸੁਫ਼ ਨੂੰ ਬਹੁਤ ਉਦਾਸ ਕਰ ਦਿੱਤਾ। ਇਸ ਲਈ ਯੂਸੁਫ਼
ਉਨ੍ਹਾਂ ਨੂੰ ਛੱਡ ਕੇ ਚਲਾ ਗਿਆ ਅਤੇ ਰੋਣ ਲੱਗਾ। ਕੁਝ ਸਮੇਂ ਬਾਦ
ਯੂਸੁਫ਼ ਫ਼ੇਰ ਉਨ੍ਹਾਂ ਕੋਲ ਗਿਆ। ਉਸਨੇ ਉਨ੍ਹਾਂ ਵਿੱਚੋਂ ਇੱਕ ਭਰਾ,
ਸਿਮਓਨ ਨੂੰ ਲਿਆ ਅਤੇ ਬੰਨ੍ਹ ਦਿੱਤਾ ਜਦੋਂ ਕਿ ਦੂਸਰੇ ਦੇਖਦੇ
ਰਹੇ।

25ਯੂਸੁਫ਼ ਨੇ ਕੁਝ ਨੌਕਰਾਂ ਨੂੰ ਉਨ੍ਹਾਂ ਦੀਆਂ ਬੋਰੀਆਂ ਵਿੱਚ
ਅਨਾਜ਼ ਭਰਨ ਲਈ ਆਖਿਆ। ਭਰਾਵਾਂ ਨੇ ਇਸ ਅਨਾਜ਼ ਦੇ
ਬਦਲੇ ਪੈਸੇ ਦਿੱਤੇ। ਪਰ ਯੂਸੁਫ਼ ਨੇ ਪੈਸੇ ਨਹੀਂ ਰੱਖੇ। ਉਸਨੇ ਪੈਸੇ
ਉਨ੍ਹਾਂ ਦੀਆਂ ਅਨਾਜ਼ ਦੀਆਂ ਬੋਰੀਆਂ ਵਿੱਚ ਪਾ ਦਿੱਤੇ। ਉਸਨੇ
ਉਨ੍ਹਾਂ ਨੂੰ ਵਾਪਸ ਘਰ ਜਾਂਦੇ ਵਕਤ ਸਫ਼ਰ ਵਾਸਤੇ ਖਾਣ ਲਈ
ਭੋਜਨ ਵੀ ਦਿੱਤਾ।

26ਇਸ ਲਈ ਭਰਾਵਾਂ ਨੇ ਅਨਾਜ਼ ਆਪਣੇ ਖੋਤਿਆਂ ਉੱਪਰ
ਲੱਦਿਆ ਅਤੇ ਚਲੇ ਗਏ। 27ਉਸ ਰਾਤ ਭਰਾ ਰਾਤ ਕੱਟਣ ਲਈ
ਇੱਕ ਥਾਂ ਠਹਿਰ ਗਏ। ਭਰਾਵਾਂ ਵਿੱਚੋਂ ਇੱਕ ਨੇ ਆਪਣੇ ਖੋਤੇ ਨੂੰ
ਕੁਝ ਅਨਾਜ਼ ਦੇਣ ਲਈ ਆਪਣੀ ਬੋਰੀ ਦਾ ਮੂੰਹ ਖੋਲ੍ਹਿਆ। ਅਤੇ
ਓਥੇ ਬੋਰੀ ਵਿੱਚ ਉਸ ਨੂੰ ਆਪਣਾ ਪੈਸਾ ਦਿਖਾਈ ਦਿੱਤਾ।
28ਉਸਨੇ ਹੋਰਨਾਂ ਭਰਾਵਾਂ ਨੂੰ ਆਖਿਆ, “ਦੇਖੋ, ਇਹ ਉਹ ਪੈਸਾ
ਹੈ ਜਿਹੜਾ ਮੈਂ ਅਨਾਜ਼ ਬਦਲੇ ਦਿੱਤਾ ਸੀ। ਕਿਸੇ ਨੇ ਪੈਸੇ ਫ਼ੇਰ ਮੇਰੀ
ਬੋਰੀ ਵਿੱਚ ਰੱਖ ਦਿੱਤੇ ਹਨ।” ਭਰਾ ਬਹੁਤ ਡਰ ਗਏ। ਉਨ੍ਹਾਂ ਨੇ
ਇੱਕ ਦੂਸਰੇ ਨੂੰ ਆਖਿਆ, “ਸਾਡੇ ਨਾਲ ਪਰਮੇਸ਼ੁਰ ਕੀ ਕਰ ਰਿਹਾ
ਹੈ?”

### ਭਰਾਵਾਂ ਦਾ ਯਾਕੂਬ ਨੂੰ ਖਬਰ ਦੇਣਾ

29ਭਰਾ ਆਪਣੇ ਪਿਤਾ ਯਾਕੂਬ ਕੋਲ ਕਨਾਨ ਦੀ ਧਰਤੀ ਉੱਤੇ
ਵਾਪਸ ਚਲੇ ਗਏ। ਉਨ੍ਹਾਂ ਨੇ ਯਾਕੂਬ ਨੂੰ ਉਹ ਸਾਰਾ ਕੁਝ ਦੱਸ
ਦਿੱਤਾ ਜੋ ਵਾਪਰਿਆ ਸੀ। 30ਉਨ੍ਹਾਂ ਨੇ ਆਖਿਆ, “ਉਸ ਦੇਸ਼ ਦੇ
ਰਾਜਪਾਲ ਨੇ ਸਾਨੂੰ ਬਹੁਤ ਰੁੱਖਾ ਬੋਲਿਆ। ਉਸਦਾ ਖਿਆਲ ਸੀ
ਕਿ ਅਸੀਂ ਜਾਸੂਸ ਹਾਂ! 31ਪਰ ਅਸੀਂ ਉਸਨੂੰ ਦੱਸਿਆ ਕਿ ਅਸੀਂ
ਜਾਸੂਸ ਨਹੀਂ ਹਾਂ, ਅਸੀਂ ਇਮਾਨਦਾਰ ਆਦਮੀ ਹਾਂ! 32ਅਸੀਂ
ਉਸਨੂੰ ਦੱਸਿਆ ਕਿ ਅਸੀਂ ਬਾਰ੍ਹਾਂ ਭਰਾ ਸਾਂ। ਅਸੀਂ ਉਸਨੂੰ ਦੱਸਿਆ
ਕਿ ਸਾਡਾ ਸਭ ਦਾ ਇੱਕ ਪਿਤਾ ਹੈ। ਅਸੀਂ ਉਸਨੂੰ ਆਪਣੇ ਭਰਾ
ਬਾਰੇ ਦੱਸਿਆ ਜੋ ਮਰ ਚੁੱਕਿਆ ਹੈ, ਅਤੇ ਅਸੀਂ ਉਸਨੂੰ ਆਪਣੇ
ਸਭ ਤੋਂ ਛੋਟੇ ਭਰਾ ਬਾਰੇ ਵੀ ਦੱਸਿਆ, ਜੋ ਹਾਲੇ ਸਾਡੇ ਪਿਉ ਨਾਲ
ਕਨਾਨ ਦੀ ਧਰਤੀ ਵਿੱਚ ਰਹਿ ਰਿਹਾ ਸੀ।

33“ਤਾਂ ਉਸ ਦੇਸ਼ ਦੇ ਰਾਜਪਾਲ ਨੇ ਸਾਨੂੰ ਇਹ ਆਖਿਆ,
‘ਇਹ ਸਾਬਤ ਕਰਨ ਦਾ ਇੱਕ ਤਰੀਕਾ ਹੈ ਕਿ ਤੁਸੀਂ ਇਮਾਨਦਾਰ
ਆਦਮੀ ਹੋ: ਆਪਣੇ ਭਰਾਵਾਂ ਵਿੱਚੋਂ ਇੱਕ ਨੂੰ ਇੱਥੇ ਮੇਰੇ ਕੋਲ ਛੱਡ
ਜਾਓ। ਆਪਣਾ ਅਨਾਜ਼ ਆਪਣੇ ਪਰਿਵਾਰ ਕੋਲ ਵਾਪਸ ਲੈ ਜਾਓ।
34ਫ਼ੇਰ ਆਪਣੇ ਸਭ ਤੋਂ ਛੋਟੇ ਭਰਾ ਨੂੰ ਮੇਰੇ ਕੋਲ ਲੈ ਕੇ ਆਓ। ਫ਼ੇਰ
ਮੈਨੂੰ ਪਤਾ ਲੱਗ ਜਾਵੇਗਾ ਕਿ ਤੁਸੀਂ ਇਮਾਨਦਾਰ ਆਦਮੀ ਹੋ ਜਾਂ
ਜਾਸੂਸ। ਜੇ ਤੁਸੀਂ ਸੱਚ ਬੋਲ ਰਹੇ ਹੋਵੋਂਗੇ, ਮੈਂ ਤੁਹਾਨੂੰ ਤੁਹਾਡਾ
ਭਰਾ ਵਾਪਸ ਕਰ ਦਿਆਂਗਾ ਅਤੇ ਤੁਸੀਂ ਸਾਡੇ ਦੇਸ਼ ਵਿੱਚੋਂ ਅਨਾਜ਼
ਖਰੀਦ ਸਕੋਂਗੇ।’”

35ਫ਼ੇਰ ਭਰਾਵਾਂ ਨੇ ਆਪੋ-ਆਪਣੀਆਂ ਬੋਰੀਆਂ ਵਿੱਚੋਂ ਅਨਾਜ਼
ਕੱਢਣਾ ਸ਼ੁਰੂ ਕਰ ਦਿੱਤਾ। ਅਤੇ ਹਰ ਭਰਾ ਨੂੰ ਆਪਣੀ ਬੋਰੀ ਵਿੱਚ
ਪੈਸਿਆਂ ਦੀ ਥੈਲੀ ਮਿਲੀ। ਭਰਾਵਾਂ ਨੇ ਅਤੇ ਪਿਤਾ ਨੇ ਪੈਸੇ ਦੇਖੇ
ਅਤੇ ਉਹ ਭੈਭੀਤ ਹੋ ਗਏ।

36ਯਾਕੂਬ ਨੇ ਉਨ੍ਹਾਂ ਨੂੰ ਆਖਿਆ, “ਕੀ ਤੁਸੀਂ ਚਾਹੁੰਦੇ ਹੋ ਕਿ ਮੈਂ
ਆਪਣੇ ਸਾਰੇ ਬੱਚੇ ਗੁਆ ਲਵਾਂ? ਯੂਸੁਫ਼ ਚਲਾ ਗਿਆ। ਸਿਮਓਨ
ਚਲਾ ਗਿਆ। ਅਤੇ ਹੁਣ ਤੁਸੀਂ ਬਿਨਯਾਮੀਨ ਨੂੰ ਵੀ ਲੈ ਜਾਣਾ
ਚਾਹੁੰਦੇ ਹੋ?”

37ਪਰ ਰਊਬੇਨ ਨੇ ਆਪਣੇ ਪਿਤਾ ਨੂੰ ਆਖਿਆ, “ਪਿਤਾ ਜੀ,
ਜੇ ਮੈਂ ਬਿਨਯਾਮੀਨ ਨੂੰ ਤੁਹਾਡੇ ਕੋਲ ਨਾ ਲੈ ਕੇ ਆਇਆ ਤਾਂ ਤੁਸੀਂ
ਭਾਵੇਂ ਮੇਰੇ ਦੋਵੇਂ ਪੁੱਤਰਾਂ ਨੂੰ ਮਾਰ ਦਿਓ। ਮੇਰੇ ਉੱਤੇ ਭਰੋਸਾ ਕਰੋ।
ਮੈਂ ਬਿਨਯਾਮੀਨ ਨੂੰ ਤੁਹਾਡੇ ਕੋਲ ਵਾਪਸ ਲੈ ਕੇ ਆਵਾਂਗਾ।”
38ਪਰ ਯਾਕੂਬ ਨੇ ਆਖਿਆ, “ਮੈਂ ਬਿਨਯਾਮੀਨ ਨੂੰ ਤੁਹਾਡੇ
ਨਾਲ ਨਹੀਂ ਜਾਣ ਦਿਆਂਗਾ। ਉਸਦਾ ਭਰਾ ਮਰ ਚੁੱਕਿਆ ਹੈ
ਅਤੇ ਉਹ ਮੇਰੀ ਪਤਨੀ ਦਾ ਇੱਕੋ-ਇੱਕ ਪੁੱਤਰ ਬਚਿਆ ਹੈ। ਜੇ
ਉਸ ਨਾਲ ਮਿਸਰ ਦੀ ਯਾਤਰਾ ਦੌਰਾਨ ਕੁਝ ਵਾਪਰਿਆ ਤਾਂ ਮੈਂ
ਮਾਰਿਆ ਜਾਵਾਂਗਾ। ਤੁਸੀਂ ਮੈਨੂੰ ਇੱਕ ਸੋਗੀ, ਬੁੱਢੇ ਬੰਦੇ ਨੂੰ ਕਬਰ
ਵਿੱਚ ਸੁੱਟ ਦਿਓਂਗੇ।”

### ਯਾਕੂਬ ਬਿਨਯਾਮੀਨ ਨੂੰ ਮਿਸਰ ਜਾਣ ਦਿੰਦਾ ਹੈ

43 ਉਸ ਦੇਸ਼ ਵਿੱਚ ਅਕਾਲ ਦੀ ਹਾਲਤ ਬਹੁਤ ਖਰਾਬ
ਸੀ। 2ਲੋਕਾਂ ਨੇ ਮਿਸਰ ਤੋਂ ਖਰੀਦਿਆ ਹੋਇਆ ਸਾਰਾ
ਅਨਾਜ਼ ਖਾ ਲਿਆ। ਜਦੋਂ ਉਹ ਅਨਾਜ਼ ਮੁੱਕ ਗਿਆ, ਤਾਂ ਯਾਕੂਬ
ਨੇ ਆਪਣੇ ਪੁੱਤਰਾਂ ਨੂੰ ਆਖਿਆ, “ਮਿਸਰ ਵਿੱਚ ਜਾਓ ਅਤੇ ਆਪਣੇ
ਖਾਣ ਲਈ ਕੁਝ ਹੋਰ ਅਨਾਜ਼ ਖਰੀਦ ਲਿਆਓ।”

3ਪਰ ਯਹੂਦਾਹ ਨੇ ਯਾਕੂਬ ਨੂੰ ਆਖਿਆ, “ਪਰ ਉਸ ਦੇਸ਼ ਦੇ
ਰਾਜਪਾਲ ਨੇ ਸਾਨੂੰ ਚਿਤਾਵਨੀ ਦਿੱਤੀ ਸੀ। ਉਸਨੇ ਆਖਿਆ ਸੀ,
‘ਜੇ ਤੁਸੀਂ ਆਪਣੇ ਭਰਾ ਨੂੰ ਮੇਰੇ ਕੋਲ ਨਾ ਲੈ ਕੇ ਆਏ ਤਾਂ ਤੁਹਾਡੇ
ਨਾਲ ਗੱਲ ਕਰਨ ਤੋਂ ਇਨਕਾਰ ਕਰ ਦਿਆਂਗਾ।’ 4ਜੇ ਤੁਸੀਂ
ਬਿਨਯਾਮੀਨ ਨੂੰ ਸਾਡੇ ਨਾਲ ਭੇਜ ਦਿਓਂਗੇ, ਫ਼ੇਰ ਅਸੀਂ ਓਥੇ ਜਾ
ਸਕਦੇ ਹਾਂ ਅਤੇ ਅਨਾਜ਼ ਖਰੀਦ ਸਕਦੇ ਹਾਂ। 5ਪਰ ਜੇ ਤੁਸੀਂ
ਬਿਨਯਾਮੀਨ ਨੂੰ ਭੇਜਣ ਤੋਂ ਇਨਕਾਰ ਕਰੋਂਗੇ ਤਾਂ ਫ਼ੇਰ ਅਸੀਂ
ਨਹੀਂ ਜਾਵਾਂਗੇ। ਉਸ ਬੰਦੇ ਨੇ ਸਾਨੂੰ ਚਿਤਾਵਨੀ ਦਿੱਤੀ ਸੀ ਕਿ
ਉਸ ਤੋਂ ਬਿਨਾ ਵਾਪਸ ਨਾ ਆਈਏ।”

**6**ਯਾਕੂਬ ਨੇ ਆਖਿਆ, “ਤੁਸੀਂ ਉਸ ਨੂੰ ਇਹ ਕਿਉਂ ਦੱਸਿਆ
ਕਿ ਤੁਹਾਡਾ ਕੋਈ ਹੋਰ ਭਰਾ ਸੀ? ਤੁਸੀਂ ਇਹੋ ਜਿਹੀ ਮਾੜੀ ਗੱਲ
ਮੇਰੇ ਨਾਲ ਕਿਉਂ ਕੀਤੀ?”

**7**ਭਰਾਵਾਂ ਨੇ ਜਵਾਬ ਦਿੱਤਾ, “ਉਸ ਬੰਦੇ ਨੇ ਬੜੇ ਸਵਾਲ ਪੁੱਛੇ
ਸਨ। ਉਹ ਸਾਡੇ ਅਤੇ ਸਾਡੇ ਪਰਿਵਾਰ ਬਾਰੇ ਸਾਰਾ ਕੁਝ ਜਾਨਣਾ
ਚਾਹੁੰਦਾ ਸੀ। ਉਸਨੇ ਸਾਨੂੰ ਪੁੱਛਿਆ, ‘ਕੀ ਤੁਹਾਡਾ ਪਿਤਾ ਹਾਲੇ
ਜਿਉਂਦਾ ਹੈ? ਕੀ ਤੁਹਾਡਾ ਹੋਰ ਕੋਈ ਭਰਾ ਵੀ ਘਰ ਹੈ?’ ਅਸੀਂ
ਤਾਂ ਸਿਰਫ਼ ਉਸਦੇ ਸਵਾਲਾਂ ਦਾ ਜਵਾਬ ਹੀ ਦਿੱਤਾ ਸੀ। ਸਾਨੂੰ
ਇਹ ਨਹੀਂ ਸੀ ਪਤਾ ਕਿ ਉਹ ਸਾਨੂੰ ਆਪਣਾ ਭਰਾ ਆਪਣੇ ਕੋਲ
ਲਿਆਉਣ ਲਈ ਆਖੇਗਾ!”

**8**ਫ਼ੇਰ ਯਹੂਦਾਹ ਨੇ ਆਪਣੇ ਪਿਤਾ ਇਸਰਾਏਲ ਨੂੰ ਆਖਿਆ,
“ਬਿਨਯਾਮੀਨ ਨੂੰ ਮੇਰੇ ਨਾਲ ਜਾਣ ਦਿਓ। ਮੈਂ ਉਸ ਦਾ ਧਿਆਨ
ਰੱਖਾਂਗਾ। ਸਾਨੂੰ ਭੋਜਨ ਹਾਸਿਲ ਕਰਨ ਲਈ ਮਿਸਰ ਜਾਣਾ ਹੀ
ਪੈਣਾ ਹੈ। ਜੇ ਅਸੀਂ ਨਹੀਂ ਜਾਂਦੇ ਤਾਂ ਅਸੀਂ ਸਾਰੇ ਹੀ, ਆਪਣੇ
ਬੱਚਿਆਂ ਸਮੇਤ, ਮਾਰੇ ਜਾਵਾਂਗੇ।

**9**“ਮੈਂ ਇਸ ਗੱਲ ਦਾ ਖਾਸ ਖਿਆਲ ਰੱਖਾਂਗਾ ਕਿ ਉਹ ਸੁਰਖਿਅਤ
ਰਹੇ। ਮੈਂ ਉਸਦੇ ਲਈ ਜ਼ਿੰਮੇਵਾਰ ਹੋਵਾਂਗਾ। ਜੇ ਮੈਂ ਉਸਨੂੰ ਤੁਹਾਡੇ
ਪਾਸ ਵਾਪਸ ਨਹੀਂ ਲੈ ਕੇ ਆਉਂਦਾ, ਤਾਂ ਤੁਸੀਂ ਹਮੇਸ਼ਾ ਲਈ ਮੇਰੇ
ਉੱਪਰ ਦੋਸ਼ ਧਰ ਸਕਦੇ ਹੋ। **10**ਜੇ ਤੁਸੀਂ ਸਾਨੂੰ ਪਹਿਲਾਂ ਜਾਣ
ਦਿੰਦੇ ਤਾਂ ਅਸੀਂ ਹੁਣ ਤੱਕ ਅਨਾਜ਼ ਲਈ ਦੋ ਚੱਕਰ ਲਾ ਆਉਣੇ
ਸਨ।”

**11**ਫ਼ੇਰ ਉਨ੍ਹਾਂ ਦੇ ਪਿਤਾ ਇਸਰਾਏਲ ਨੇ ਆਖਿਆ, “ਜੇ ਇਹ
ਗੱਲ ਸੱਚਮੁੱਚ ਸਹੀ ਹੈ, ਤਾਂ ਬਿਨਯਾਮੀਨ ਨੂੰ ਆਪਣੇ ਨਾਲ ਲੈ
ਜਾਓ। ਪਰ ਰਾਜਪਾਲ ਲਈ ਕੁਝ ਸੁਗਾਤਾਂ ਲੈਂਦੇ ਜਾਓ ਜਿਹੜੀਆਂ
ਚੀਜ਼ਾਂ ਅਸੀਂ ਆਪਣੀ ਧਰਤੀ ਵਿੱਚ ਇਕੱਠੀਆਂ ਕਰ ਸਕੇ ਹਾਂ
ਉਨ੍ਹਾਂ ਵਿੱਚੋਂ ਕੁਝ ਚੀਜ਼ਾਂ ਲੈ ਜਾਓ। ਉਸ ਲਈ ਕੁਝ ਸ਼ਹਿਦ,
ਪਿਸਤਾ, ਬਦਾਮ, ਗੂੰਦ ਅਤੇ ਮੁਰ ਲੈ ਜਾਓ।

**12**“ਇਸ ਵਾਰ ਆਪਣੇ ਨਾਲ ਪਹਿਲਾਂ ਨਾਲੋਂ ਦੁੱਗਣੇ ਪੈਸੇ ਲੈ
ਜਾਓ। ਉਹ ਪੈਸੇ ਵੀ ਲੈ ਜਾਓ ਜਿਹੜੇ ਪਿਛਲੀ ਵਾਰੀ ਤੁਹਾਨੂੰ
ਵਾਪਸ ਮੋੜ ਦਿੱਤੇ ਗਏ ਸਨ। ਸ਼ਾਇਦ ਰਾਜਪਾਲ ਕੋਲੋਂ ਕੋਈ
ਗਲਤੀ ਹੋ ਗਈ ਸੀ।

**13**“ਬਿਨਯਾਮੀਨ ਨੂੰ ਲੈ ਜਾਓ ਅਤੇ ਉਸ ਬੰਦੇ ਕੋਲ ਵਾਪਸ
ਜਾਓ।

**14**“ਮੈਂ ਪ੍ਰਾਰਥਨਾ ਕਰਦਾ ਹਾਂ ਕਿ ਸਰਬ-ਸ਼ਕਤੀਮਾਨ
ਪਰਮੇਸ਼ੁਰ ਉਦੋਂ ਤੁਹਾਡੀ ਸਹਾਇਤਾ ਕਰੇ, ਜਦੋਂ ਤੁਸੀਂ ਰਾਜਪਾਲ
ਦੇ ਸਾਮ੍ਹਣੇ ਖੜੇ ਹੋਵੋਂ। ਮੈਂ ਪ੍ਰਾਰਥਨਾ ਕਰਦਾ ਹਾਂ ਕਿ ਉਹ ਤੁਹਾਨੂੰ
ਬਿਨਯਾਮੀਨ ਨੂੰ ਅਤੇ ਸਿਮਓਨ ਨੂੰ ਸੁਰਖਿਅਤ ਘਰ ਲਿਆਵੇ।
ਜੇ ਨਹੀਂ, ਤਾਂ ਮੈਂ ਫ਼ੇਰ ਆਪਣੇ ਪੁੱਤਰ ਨੂੰ ਗੁਆਉਣ ਦਾ ਦੁੱਖ
ਭੋਗਾਂਗਾ।”

**15**ਇਸ ਲਈ ਭਰਾਵਾਂ ਨੇ ਰਾਜਪਾਲ ਨੂੰ ਦੇਣ ਲਈ ਸੁਗਾਤਾਂ
ਲੈ ਲਈਆਂ ਅਤੇ ਉਨ੍ਹਾਂ ਨੇ ਆਪਣੇ ਨਾਲ ਪਿਛਲੀ ਵਾਰ ਨਾਲੋਂ
ਦੁੱਗਣੇ ਪੈਸੇ ਲੈ ਲਏ। ਇਸ ਵਾਰ, ਬਿਨਯਾਮੀਨ ਆਪਣੇ ਭਰਾਵਾਂ
ਦੇ ਨਾਲ ਮਿਸਰ ਨੂੰ ਗਿਆ। ਆਖਰਕਾਰ, ਉਹ ਪਹੁੰਚ ਗਏ ਅਤੇ
ਯੂਸੁਫ਼ ਦੇ ਸਾਮ੍ਹਣੇ ਖਲੋ ਗਏ।

### ਭਰਾਵਾਂ ਨੂੰ ਯੂਸੁਫ਼ ਦੇ ਘਰ ਆਉਣ ਦਾ ਸੱਦਾ

**16**ਮਿਸਰ ਵਿੱਚ, ਯੂਸੁਫ਼ ਨੇ ਬਿਨਯਾਮੀਨ ਨੂੰ ਉਨ੍ਹਾਂ ਦੇ ਨਾਲ
ਦੇਖਿਆ। ਯੂਸੁਫ਼ ਨੇ ਆਪਣੇ ਨੌਕਰ ਨੂੰ ਆਖਿਆ, “ਇਨ੍ਹਾਂ
ਆਦਮੀਆਂ ਨੂੰ ਮੇਰੇ ਘਰ ਲੈ ਆ। ਇੱਕ ਜਾਨਵਰ ਮਾਰ ਅਤੇ
ਉਸਨੂੰ ਰਿੰਨ੍ਹ। ਇਹ ਆਦਮੀ ਅੱਜ ਦੁਪਿਹਰ ਦਾ ਭੋਜਨ ਮੇਰੇ
ਨਾਲ ਕਰਨਗੇ।” **17**ਨੌਕਰ ਨੇ ਉਵੇਂ ਹੀ ਕੀਤਾ ਜਿਵੇਂ ਉਸਨੂੰ
ਆਖਿਆ ਗਿਆ ਸੀ। ਉਸਨੇ ਉਨ੍ਹਾਂ ਆਦਮੀਆਂ ਨੂੰ ਯੂਸੁਫ਼ ਦੇ
ਘਰ ਲਿਆਂਦਾ।

**18**ਜਦੋਂ ਉਨ੍ਹਾਂ ਨੂੰ ਯੂਸੁਫ਼ ਦੇ ਘਰ ਲਿਆਂਦਾ ਗਿਆ ਤਾਂ ਭਰਾ
ਡਰੇ ਹੋਏ ਸਨ। ਉਨ੍ਹਾਂ ਆਖਿਆ, “ਸਾਨੂੰ ਇੱਥੇ ਉਸ ਪੈਸੇ ਕਾਰਣ
ਲਿਆਂਦਾ ਗਿਆ ਹੈ ਜਿਹੜਾ ਪਿਛਲੀ ਵਾਰੀ ਸਾਡੀਆਂ ਬੋਰੀਆਂ
ਵਿੱਚ ਵਾਪਿਸ ਰੱਖ ਦਿੱਤਾ ਗਿਆ ਸੀ। ਉਹ ਇਸ ਨੂੰ ਸਾਡੇ ਵਿਰੁੱਧ
ਸਬੂਤ ਵਜੋਂ ਵਰਤਣਗੇ। ਅਤੇ ਉਹ ਸਾਡੇ ਖੋਤੇ ਖੋਹ ਲੈਣਗੇ ਅਤੇ
ਸਾਨੂੰ ਗੁਲਾਮ ਬਣਾ ਲੈਣਗੇ।”

**19**ਇਸ ਲਈ ਭਰਾ ਉਸ ਨੌਕਰ ਕੋਲ ਗਏ ਜਿਹੜਾ ਯੂਸੁਫ਼ ਦੇ
ਘਰ ਦਾ ਇੰਚਾਰਜ ਸੀ। ਉਨ੍ਹਾਂ ਨੇ ਉਸ ਨਾਲ ਘਰ ਦੇ ਪ੍ਰਵੇਸ਼
ਦੁਆਰ ਕੋਲ ਗੱਲ ਕੀਤੀ। **20**ਉਨ੍ਹਾਂ ਨੇ ਆਖਿਆ, “ਸ਼੍ਰੀਮਾਨ ਜੀ,
ਅਸੀਂ ਇਕਰਾਰ ਕਰਦੇ ਹਾਂ ਕਿ ਸੱਚ ਇਹ ਹੈ: ਪਿਛਲੀ ਵਾਰੀ
ਜਦੋਂ ਅਸੀਂ ਆਏ ਸੀ ਤਾਂ ਅਸੀਂ ਅਨਾਜ਼ ਖਰੀਦਣ ਆਏ ਸੀ।
**21-22**ਘਰ ਜਾਂਦੇ ਸਮੇਂ, ਅਸੀਂ ਆਪਣੀਆਂ ਬੋਰੀਆਂ ਖੋਲ੍ਹੀਆਂ ਅਤੇ
ਸਾਨੂੰ ਹਰ ਬੋਰੀ ਵਿੱਚ ਆਪਣੇ ਪੈਸੇ ਮਿਲੇ। ਸਾਨੂੰ ਨਹੀਂ ਪਤਾ ਇਹ
ਓਥੇ ਕਿਵੇਂ ਚਲੇ ਗਏ। ਪਰ ਅਸੀਂ ਉਹ ਪੈਸੇ ਆਪਣੇ ਨਾਲ
ਲਿਆਏ ਹਾਂ ਤਾਂ ਜੋ ਤੁਹਾਨੂੰ ਵਾਪਸ ਦੇ ਸਕੀਏ। ਅਤੇ ਅਸੀਂ ਜਿਹੜਾ
ਅਨਾਜ਼ ਇਸ ਵਾਰੀ ਖਰੀਦਣਾ ਚਾਹੁੰਦੇ ਹਾਂ ਉਸਦੇ ਲਈ ਹੋਰ
ਪੈਸੇ ਲਿਆਏ ਹਾਂ।” **23**ਪਰ ਨੌਕਰ ਨੇ ਜਵਾਬ ਦਿੱਤਾ, “ਸ਼ਾਂਤ ਹੋ
ਜਾਵੋ, ਡਰੋ ਨਹੀਂ। ਤੁਹਾਡੇ ਪਰਮੇਸ਼ੁਰ, ਤੁਹਾਡੇ ਪਿਤਾ ਦੇ ਪਰਮੇਸ਼ੁਰ
ਨੇ ਅਵੱਸ਼ ਹੀ ਉਹ ਪੈਸੇ ਸੁਗਾਤ ਵਜੋਂ ਤੁਹਾਡੇ ਬੋਰਿਆਂ ਵਿੱਚ ਰੱਖ
ਦਿੱਤੇ ਹੋਣਗੇ। ਮੈਨੂੰ ਚੇਤੇ ਹੈ ਕਿ ਤੁਸੀਂ ਪਿਛਲੀ ਵਾਰ ਅਨਾਜ਼
ਬਦਲੇ ਮੈਨੂੰ ਪੈਸੇ ਦੇ ਦਿੱਤੇ ਸਨ।”

ਫ਼ੇਰ ਨੌਕਰ ਸਿਮਓਨ ਨੂੰ ਕੈਦਖਾਨੇ ਤੋਂ ਬਾਹਰ ਲੈ ਆਇਆ।
**24**ਨੌਕਰ ਉਨ੍ਹਾਂ ਆਦਮੀਆਂ ਨੂੰ ਯੂਸੁਫ਼ ਦੇ ਘਰ ਅੰਦਰ ਲੈ ਗਿਆ।
ਉਸਨੇ ਉਨ੍ਹਾਂ ਨੂੰ ਪਾਣੀ ਦਿੱਤਾ ਅਤੇ ਉਨ੍ਹਾਂ ਨੇ ਆਪਣੇ ਪੈਰ ਧੋਤੇ।
ਫ਼ੇਰ ਉਸਨੇ ਉਨ੍ਹਾਂ ਦੇ ਖੋਤਿਆਂ ਨੂੰ ਚਾਰਾ ਦਿੱਤਾ।

**25**ਭਰਾਵਾਂ ਨੇ ਸੁਣਿਆ ਕਿ ਉਹ ਯੂਸੁਫ਼ ਦੇ ਨਾਲ ਭੋਜਨ ਕਰਨ
ਲਈ ਜਾ ਰਹੇ ਸਨ। ਇਸ ਲਈ ਉਹ ਉਸਦੇ ਲਈ ਦੁਪਹਿਰ ਤੱਕ
ਸੁਗਾਤਾਂ ਤਿਆਰ ਕਰਦੇ ਰਹੇ।

**26**ਯੂਸੁਫ਼ ਘਰ ਆਇਆ ਅਤੇ ਭਰਾਵਾਂ ਨੇ ਉਸਨੂੰ ਉਹ ਸੁਗਾਤਾਂ
ਦਿੱਤੀਆਂ ਜਿਹੜੀਆਂ ਉਹ ਆਪਣੇ ਨਾਲ ਲਿਆਏ ਸਨ।

**27**ਯੂਸੁਫ਼ ਨੇ ਉਨ੍ਹਾਂ ਦਾ ਹਾਲ ਪੁੱਛਿਆ। ਯੂਸੁਫ਼ ਨੇ ਆਖਿਆ,
“ਤੁਹਾਡੇ ਉਸ ਬਜ਼ੁਰਗ ਪਿਤਾ ਦਾ ਕੀ ਹਾਲ ਹੈ ਜਿਸ ਬਾਰੇ ਤੁਸੀਂ
ਮੈਨੂੰ ਦੱਸਿਆ ਸੀ। ਕੀ ਉਹ ਹਾਲੇ ਵੀ ਜਿਉਂਦਾ ਤੇ ਰਾਜ਼ੀ ਖੁਸ਼ੀ
ਹੈ?”

**28**ਭਰਾਵਾਂ ਨੇ ਜਵਾਬ ਦਿੱਤਾ, “ਹਾਂ, ਸਾਡਾ ਪਿਤਾ ਹਾਲੇ ਜੀਵਿਤ
ਹੈ।” ਉਹ ਇੱਕ ਵਾਰੀ ਫ਼ੇਰ ਯੂਸੁਫ਼ ਦੇ ਅੱਗੇ ਝੁਕ ਗਏ।

### ਯੂਸੁਫ਼ ਆਪਣੇ ਭਰਾ ਬਿਨਯਾਮੀਨ ਨੂੰ ਦੇਖਦਾ ਹੈ

**29**ਫ਼ੇਰ ਯੂਸੁਫ਼ ਨੇ ਆਪਣੇ ਭਰਾ ਬਿਨਯਾਮੀਨ ਨੂੰ ਦੇਖਿਆ।
(ਬਿਨਯਾਮੀਨ ਅਤੇ ਯੂਸੁਫ਼ ਦੀ ਮਾਂ ਇੱਕੋ ਸੀ।) ਯੂਸੁਫ਼ ਨੇ ਆਖਿਆ,
"ਕੀ ਇਹ ਤੁਹਾਡਾ ਸਭ ਤੋਂ ਛੋਟਾ ਭਰਾ ਹੈ ਜਿਸ ਬਾਰੇ ਤੁਸੀਂ ਮੈਨੂੰ
ਦੱਸਿਆ ਸੀ?" ਫ਼ੇਰ ਯੂਸੁਫ਼ ਨੇ ਬਿਨਯਾਮੀਨ ਨੂੰ ਆਖਿਆ,
"ਪਰਮੇਸ਼ੁਰ ਤੇਰਾ ਭਲਾ ਕਰੇ, ਪੁੱਤਰ!"

**30**ਫ਼ੇਰ ਯੂਸੁਫ਼ ਕਮਰੇ ਵਿੱਚੋਂ ਭੱਜ ਗਿਆ। ਯੂਸੁਫ਼ ਬਹੁਤ ਚਾਹੁੰਦਾ
ਸੀ ਕਿ ਉਹ ਆਪਣੇ ਭਰਾ ਬਿਨਯਾਮੀਨ ਨੂੰ ਦਰਸਾਵੇ ਕਿ ਉਹ
ਉਸ ਨੂੰ ਬਹੁਤ ਪਿਆਰ ਕਰਦਾ ਸੀ। ਉਸਦਾ ਰੋਣ ਨੂੰ ਜੀ ਕੀਤਾ,
ਪਰ ਉਹ ਨਹੀਂ ਸੀ ਚਾਹੁੰਦਾ ਕਿ ਉਸਦੇ ਭਰਾ ਉਸਨੂੰ ਰੋਂਦਿਆਂ
ਦੇਖਣ। ਇਸ ਲਈ ਯੂਸੁਫ਼ ਆਪਣੇ ਕਮਰੇ ਵੱਲ ਭੱਜ ਗਿਆ ਅਤੇ
ਉਥੇ ਜਾਕੇ ਰੋ ਪਿਆ। **31**ਫ਼ੇਰ ਯੂਸੁਫ਼ ਨੇ ਆਪਣਾ ਮੂੰਹ ਧੋਤਾ ਤੇ
ਵਾਪਸ ਆ ਗਿਆ। ਉਸਨੇ ਆਪਣੇ-ਆਪ ਉੱਪਰ ਕਾਬੂ ਪਾ ਲਿਆ
ਅਤੇ ਆਖਿਆ, "ਹੁਣ ਖਾਣ ਦਾ ਵੇਲਾ ਹੋ ਗਿਆ ਹੈ।"

**32**ਨੌਕਰਾਂ ਨੇ ਯੂਸੁਫ਼ ਨੂੰ ਇੱਕ ਮੇਜ਼ ਤੇ ਇਕੱਲਿਆਂ ਬਿਠਾ ਦਿੱਤਾ।
ਉਸਦੇ ਭਰਾ ਦੂਸਰੇ ਮੇਜ਼ ਉੱਤੇ ਇਕੱਲੇ ਸਨ ਅਤੇ ਮਿਸਰੀ ਦੂਸਰੇ
ਮੇਜ਼ ਤੇ ਵੱਖਰੇ ਬੈਠੇ ਸਨ। ਮਿਸਰੀਆਂ ਦਾ ਵਿਸ਼ਵਾਸ ਸੀ ਕਿ
ਉਨ੍ਹਾਂ ਲਈ ਇਬਰਾਨੀਆਂ ਦੇ ਨਾਲ ਬੈਠ ਕੇ ਭੋਜਨ ਖਾਣਾ ਗਲਤ
ਹੈ। **33**ਯੂਸੁਫ਼ ਦੇ ਭਰਾ ਉਸਦੇ ਸਾਮ੍ਹਣੇ ਵਾਲੇ ਮੇਜ਼ ਤੇ ਬੈਠੇ ਸਨ।
ਭਰਾ ਆਪਣੀ ਉਮਰ ਦੇ ਹਿਸਾਬ ਨਾਲ ਬੈਠੇ ਹੋਏ ਸਨ। ਸਾਰੇ
ਭਰਾ ਇੱਕ ਦੂਸਰੇ ਵੱਲ ਹੈਰਾਨੀ ਨਾਲ ਵੇਖ ਰਹੇ ਸਨ। **34**ਨੌਕਰ
ਯੂਸੁਫ਼ ਦੇ ਮੇਜ਼ ਤੋਂ ਭੋਜਨ ਲੈ ਕੇ ਉਨ੍ਹਾਂ ਕੋਲ ਲਿਆ ਰਹੇ ਸਨ। ਪਰ
ਨੌਕਰਾਂ ਨੇ ਬਿਨਯਾਮੀਨ ਨੂੰ ਹੋਰਨਾਂ ਨਾਲੋਂ ਪੰਜ ਗੁਣਾ ਵਧੇਰੇ
ਖਾਣਾ ਦਿੱਤਾ। ਭਰਾ ਉਨਾਂ ਚਿਰ ਤੱਕ ਯੂਸੁਫ਼ ਨਾਲ ਖਾਂਦੇ ਅਤੇ
ਪੀਂਦੇ ਰਹੇ ਜਦੋਂ ਤੱਕ ਕਿ ਉਹ ਤਕਰੀਬਨ ਸ਼ਰਾਬੀ ਨਹੀਂ ਹੋ
ਗਏ।

### ਯੂਸੁਫ਼ ਇੱਕ ਜਾਲ ਸੁੱਟਦਾ ਹੈ

**44** ਫ਼ੇਰ ਯੂਸੁਫ਼ ਨੇ ਆਪਣੇ ਨੌਕਰ ਨੂੰ ਇੱਕ ਆਦੇਸ਼ ਦਿੱਤਾ।
ਯੂਸੁਫ਼ ਨੇ ਆਖਿਆ, "ਆਦਮੀਆਂ ਦੇ ਬੋਰੇ ਉਨੇ ਅਨਾਜ਼
ਨਾਲ ਭਰ ਦਿਓ ਜਿੰਨਾਂ ਇਹ ਚੁੱਕ ਸਕਣ। ਅਤੇ ਹਰੇਕ ਆਦਮੀ
ਦੇ ਪੈਸੇ ਅਨਾਜ਼ ਦੇ ਨਾਲ ਹੀ ਉਸਦੇ ਬੋਰੇ ਵਿੱਚ ਰੱਖ ਦਿਓ।
**2**ਸਭ ਤੋਂ ਛੋਟੇ ਭਰਾ ਦੇ ਪੈਸੇ ਵੀ ਉਸ ਦੇ ਬੋਰੇ ਵਿੱਚ ਰੱਖ ਦਿਓ।
ਪਰ ਉਸਦੇ ਬੋਰੇ ਵਿੱਚ ਮੇਰਾ ਖਾਸ ਚਾਂਦੀ ਦਾ ਪਿਆਲਾ ਵੀ ਰੱਖ
ਦਿਓ।" ਇਸ ਲਈ ਨੌਕਰ ਨੇ ਯੂਸੁਫ਼ ਦਾ ਹੁਕਮ ਮੰਨਿਆ।

**3**ਅਗਲੀ ਸਵੇਰ ਸੁਵਖਤੇ ਹੀ, ਭਰਾਵਾਂ ਨੂੰ ਅਤੇ ਉਨ੍ਹਾਂ ਦੇ ਖੋਤਿਆਂ
ਨੂੰ ਉਨ੍ਹਾਂ ਦੇ ਦੇਸ਼ ਵਾਪਸ ਘੱਲ ਦਿੱਤਾ ਗਿਆ। **4**ਉਨ੍ਹਾਂ ਦੇ ਦੂਰ
ਜਾਣ ਤੋਂ ਪਹਿਲਾਂ, ਯੂਸੁਫ਼ ਨੇ ਆਪਣੇ ਨੌਕਰ ਨੂੰ ਆਖਿਆ, "ਜਾ
ਅਤੇ ਉਨ੍ਹਾਂ ਦਾ ਪਿੱਛਾ ਕਰ। ਉਨ੍ਹਾਂ ਨੂੰ ਰੋਕ ਅਤੇ ਆਖ, 'ਅਸੀਂ
ਤੁਹਾਡਾ ਭਲਾ ਕੀਤਾ! ਪਰ ਤੁਸੀਂ ਸਾਡਾ ਬੁਰਾ ਕਿਉਂ ਕੀਤਾ ਹੈ?
ਤੁਸੀਂ ਮੇਰੇ ਸੁਆਮੀ ਦਾ ਚਾਂਦੀ ਦਾ ਪਿਆਲਾ ਕਿਉਂ ਚੋਰੀ ਕੀਤਾ
ਹੈ? **5**ਮੇਰਾ ਸੁਆਮੀ ਉਸ ਪਿਆਲੇ ਵਿੱਚ ਮੈਅ ਪੀਂਦਾ ਹੈ ਅਤੇ
ਇਸਦੀ ਵਰਤੋਂ ਗੁਪਤ ਗੱਲਾਂ ਜਾਨਣ ਲਈ ਕਰਦਾ ਹੈ। ਜੋ ਕੁਝ
ਤੁਸੀਂ ਕੀਤਾ ਹੈ ਉਹ ਗਲਤ ਹੈ।'"

**6**ਇਸ ਲਈ ਨੌਕਰ ਨੇ ਹੁਕਮ ਮੰਨਿਆ। ਉਹ ਜਾ ਕੇ ਉਨ੍ਹਾਂ ਦੇ
ਨਾਲ ਰਲ ਗਿਆ ਅਤੇ ਉਨ੍ਹਾਂ ਨੂੰ ਉਹ ਸਭ ਕੁਝ ਕਿਹਾ ਜੋ ਯੂਸੁਫ਼
ਨੇ ਉਸ ਨੂੰ ਆਖਣ ਲਈ ਕਿਹਾ ਸੀ।

**7**ਪਰ ਭਰਾਵਾਂ ਨੇ ਨੌਕਰ ਨੂੰ ਆਖਿਆ, "ਰਾਜਪਾਲ ਇਹ ਗੱਲਾਂ
ਕਿਉਂ ਆਖਦਾ ਹੈ? ਅਸੀਂ ਅਜਿਹੀ ਕੋਈ ਗੱਲ ਨਹੀਂ ਕੀਤੀ!
**8**ਅਸੀਂ ਉਹ ਪੈਸੇ ਵਾਪਸ ਲੈ ਕੇ ਆਏ ਸੀ ਜਿਹੜੇ ਸਾਨੂੰ ਪਹਿਲਾਂ
ਆਪਣੇ ਬੋਰਿਆ ਵਿੱਚੋਂ ਮਿਲੇ ਸਨ। ਇਸ ਲਈ ਅਸੀਂ ਅਵੱਸ਼ ਹੀ
ਤੁਹਾਡੇ ਸੁਆਮੀ ਦੇ ਘਰ ਤੋਂ ਚਾਂਦੀ ਜਾਂ ਸੋਨਾ ਚੋਰੀ ਨਹੀਂ ਕੀਤਾ।
**9**ਜੇ ਤੁਹਾਨੂੰ ਸਾਡੇ ਕਿਸੇ ਵੀ ਬੋਰੇ ਵਿੱਚੋਂ ਉਹ ਚਾਂਦੀ ਦਾ ਪਿਆਲਾ
ਮਿਲ ਜਾਵੇ ਤਾਂ ਉਹ ਬੰਦਾ ਮਾਰ ਦਿੱਤਾ ਜਾਵੇ। ਤੁਸੀਂ ਉਸਨੂੰ ਮਾਰ
ਸਕਦੇ ਹੋਂ, ਅਤੇ ਅਸੀਂ ਤੁਹਾਡੇ ਗੁਲਾਮ ਬਣ ਜਾਵਾਂਗੇ।"

**10**ਨੌਕਰ ਨੇ ਆਖਿਆ, "ਅਸੀਂ ਓਵੇਂ ਹੀ ਕਰਾਂਗੇ ਜਿਵੇਂ ਤੁਸੀਂ
ਆਖਦੇ ਹੋ। ਪਰ ਮੈਂ ਉਸ ਬੰਦੇ ਨੂੰ ਮਾਰਾਂਗਾ ਨਹੀਂ। ਜੇ ਮੈਨੂੰ
ਚਾਂਦੀ ਦਾ ਪਿਆਲਾ ਮਿਲ ਗਿਆ ਤਾਂ ਉਹ ਆਦਮੀ ਮੇਰਾ ਗੁਲਾਮ
ਹੋਵੇਗਾ। ਦੂਸਰੇ ਆਜ਼ਾਦ ਹੋਣਗੇ।"

### ਜਾਲ ਸੁੱਟਿਆ ਜਾਂਦਾ ਹੈ; ਬਿਨਯਾਮੀਨ ਫ਼ੜਿਆ ਜਾਂਦਾ ਹੈ

**11**ਫ਼ੇਰ ਹਰੇਕ ਭਰਾ ਨੇ ਛੇਤੀ ਨਾਲ ਆਪਣੀ ਬੋਰੀ ਧਰਤੀ
ਉੱਤੇ ਢੇਰੀ ਕਰ ਦਿੱਤੀ। **12**ਨੌਕਰ ਨੇ ਬੋਰੀਆਂ ਦੇਖਣੀਆਂ ਸ਼ੁਰੂ
ਕਰ ਦਿੱਤੀਆਂ ਉਸਨੇ ਸਭ ਤੋਂ ਵੱਡੇ ਭਰਾ ਤੋਂ ਤਲਾਸ਼ੀ ਸ਼ੁਰੂ ਕੀਤੀ
ਅਤੇ ਸਭ ਤੋਂ ਛੋਟੇ ਤੇ ਖਤਮ ਕੀਤੀ। ਉਸਨੇ ਬਿਨਯਾਮੀਨ ਦੀ
ਬੋਰੀ ਵਿੱਚ ਪਿਆਲਾ ਲੱਭ ਲਿਆ। **13**ਭਰਾ ਬਹੁਤ ਉਦਾਸ ਹੋ
ਗਏ। ਉਨ੍ਹਾਂ ਨੇ ਦੁੱਖ ਨਾਲ ਆਪਣੇ ਕੱਪੜੇ ਲੀਰੋ-ਲੀਰ ਕਰ ਦਿੱਤੇ।
ਉਨ੍ਹਾਂ ਨੇ ਬੋਰੀਆਂ ਵਾਪਸ ਖੋਤਿਆਂ ਉੱਤੇ ਲੱਦ ਲਈਆਂ ਅਤੇ
ਸ਼ਹਿਰ ਵਾਪਸ ਚਲੇ ਗਏ।

**14**ਯਹੂਦਾਹ ਅਤੇ ਉਸਦੇ ਭਰਾ ਯੂਸੁਫ਼ ਦੇ ਘਰ ਵੱਲ ਵਾਪਸ
ਚਲੇ ਗਏ। ਯੂਸੁਫ਼ ਹਾਲੇ ਵੀ ਓਥੇ ਹੀ ਸੀ। ਭਰਾ ਉਸਦੇ ਸਾਮ੍ਹਣੇ
ਧਰਤੀ ਤੇ ਡਿੱਗ ਪਏ।

**15**ਯੂਸੁਫ਼ ਨੇ ਉਨ੍ਹਾਂ ਨੂੰ ਆਖਿਆ, "ਤੁਸੀਂ ਇਹ ਗੱਲ ਕਿਉਂ
ਕੀਤੀ? ਕੀ ਤੁਹਾਨੂੰ ਇਸ ਗੱਲ ਦਾ ਪਤਾ ਨਹੀਂ ਕਿ ਮੇਰੇ ਕੋਲ
ਗੁਪਤ ਗੱਲਾਂ ਜਾਨਣ ਦਾ ਖਾਸ ਤਰੀਕਾ ਹੈ। ਕੋਈ ਵੀ ਬੰਦਾ ਇਹ
ਗੱਲ ਮੇਰੇ ਨਾਲੋਂ ਬਿਹਤਰ ਨਹੀਂ ਕਰ ਸਕਦਾ।"

**16**ਯਹੂਦਾਹ ਨੇ ਆਖਿਆ, "ਜਨਾਬ, ਸਾਡੇ ਕਹਿਣ ਲਈ ਕੁਝ
ਨਹੀਂ ਬਚਿਆ! ਇਸਨੂੰ ਸਮਝਾਉਣ ਦਾ ਕੋਈ ਰਸਤਾ ਨਹੀਂ।
ਅਜਿਹਾ ਕੋਈ ਤਰੀਕਾ ਨਹੀਂ ਜਿਸ ਨਾਲ ਅਸੀਂ ਇਹ ਸਾਬਤ ਕਰ
ਸਕੀਏ ਕਿ ਅਸੀਂ ਦੋਸ਼ੀ ਨਹੀਂ ਹਾਂ। ਪਰਮੇਸ਼ੁਰ ਨੇ ਸਾਡੀ ਕਿਸੇ ਹੋਰ
ਕਰਨੀ ਲਈ ਸਾਡਾ ਨਿਆਂ ਕੀਤਾ ਹੈ। ਇਸ ਲਈ ਅਸੀਂ ਉਸਦੇ
ਸਮੇਤ, ਤੁਹਾਡੇ ਗੁਲਾਮ ਹੋਵਾਂਗੇ ਜਿਸਦੇ ਬੋਰੇ ਵਿੱਚ ਤੁਹਾਡਾ
ਪਿਆਲਾ ਮਿਲਿਆ ਸੀ।"

**17**ਪਰ ਯੂਸੁਫ਼ ਨੇ ਆਖਿਆ, "ਮੈਂ ਤੁਹਾਨੂੰ ਬਾਕੀ ਸਾਰਿਆਂ ਨੂੰ
ਗੁਲਾਮ ਨਹੀਂ ਬਣਾਵਾਂਗਾ! ਸਿਰਫ਼ ਓਹੀ ਬੰਦਾ ਜਿਸਨੇ ਮੇਰਾ
ਪਿਆਲਾ ਚੁਰਾਇਆ ਸੀ, ਮੇਰਾ ਗੁਲਾਮ ਹੋਵੇਗਾ। ਤੁਸੀਂ ਬਾਕੀ
ਸਾਰੇ ਜਾਣੇ ਸ਼ਾਂਤੀ ਨਾਲ ਆਪਣੇ ਪਿਤਾ ਕੋਲ ਜਾ ਸਕਦੇ ਹੋ।"

### ਯਹੂਦਾਹ ਬਿਨਯਾਮੀਨ ਦੀ ਵਕਾਲਤ ਕਰਦਾ ਹੈ

18ਫ਼ੇਰ ਯਹੂਦਾਹ ਯੂਸੁਫ਼ ਕੋਲ ਗਿਆ ਅਤੇ ਆਖਿਆ, "ਸ਼੍ਰੀਮਾਨ
ਜੀ, ਕਿਰਪਾ ਕਰਕੇ ਮੈਨੂੰ ਆਪਣੇ ਨਾਲ ਸਾਫ਼-ਸਾਫ਼ ਗੱਲ ਕਰਨ
ਦਿਓ। ਮੇਰੇ ਨਾਲ ਨਾਰਾਜ਼ ਨਾ ਹੋਣਾ। ਮੈਂ ਜਾਣਦਾ ਹਾਂ ਕਿ ਤੁਸੀਂ
ਖੁਦ ਫਿਰਊਨ ਵਾਂਗ ਹੋ। 19ਜਦੋਂ ਅਸੀਂ ਇੱਥੇ ਤੁਹਾਡੇ ਸਾਮ੍ਹਣੇ
ਸੀ, ਤੁਸੀਂ ਸਾਨੂੰ ਪੁੱਛਿਆ ਸੀ, 'ਕੀ ਤੁਹਾਡਾ ਪਿਤਾ ਜਾਂ ਭਰਾ ਹੈ?'
20ਅਤੇ ਅਸੀਂ ਤੁਹਾਨੂੰ ਜਵਾਬ ਦਿੱਤਾ ਸੀ, 'ਸਾਡਾ ਪਿਤਾ ਹੈ—ਉਹ
ਬਜ਼ੁਰਗ ਹੈ। ਅਤੇ ਸਾਡਾ ਇੱਕ ਛੋਟਾ ਭਰਾ ਵੀ ਹੈ। ਸਾਡਾ ਪਿਤਾ
ਉਸ ਪੁੱਤਰ ਨੂੰ ਪਿਆਰ ਕਰਦਾ ਹੈ ਕਿਉਂ ਕਿ ਉਹ ਉਦੋਂ ਪੈਦਾ
ਹੋਇਆ ਸੀ ਜਦੋਂ ਸਾਡਾ ਪਿਤਾ ਬੁੱਢਾ ਹੋ ਚੁੱਕਾ ਸੀ। ਅਤੇ ਉਸ
ਛੋਟੇ ਪੁੱਤਰ ਦਾ ਭਰਾ ਮਰ ਚੁੱਕਿਆ ਹੈ। ਇਸ ਲਈ ਇਹ ਉਸ ਮਾਂ
ਤੋਂ ਜੰਮਿਆ ਇੱਕੋ-ਇੱਕ ਪੁੱਤਰ ਹੈ ਜਿਹੜਾ ਬਚਿਆ ਹੈ। ਸਾਡਾ
ਪਿਤਾ ਇਸਨੂੰ ਬਹੁਤ ਪਿਆਰ ਕਰਦਾ ਹੈ।' 21ਫ਼ੇਰ ਤੁਸੀਂ ਸਾਨੂੰ
ਆਖਿਆ, 'ਉਸ ਭਰਾ ਨੂੰ ਮੇਰੇ ਕੋਲ ਲਿਆਓ। ਮੈਂ ਉਸਨੂੰ ਦੇਖਣਾ
ਚਹੁੰਦਾ ਹਾਂ।' 22ਅਤੇ ਅਸੀਂ ਤੁਹਾਨੂੰ ਆਖਿਆ ਸੀ, 'ਉਹ ਛੋਟਾ
ਮੁੰਡਾ ਨਹੀਂ ਆ ਸਕਦਾ। ਉਹ ਆਪਣੇ ਪਿਤਾ ਕੋਲੋਂ ਵੱਖ ਨਹੀਂ ਹੋ
ਸਕਦਾ। ਜੇ ਉਸਦੇ ਪਿਤਾ ਨੇ ਉਸਨੂੰ ਗਵਾ ਲਿਆ, ਤਾਂ ਉਸਦਾ
ਪਿਤਾ ਇੰਨਾਂ ਉਦਾਸ ਹੋ ਜਾਵੇਗਾ ਕਿ ਉਹ ਮਰ ਜਾਵੇਗਾ।' 23ਪਰ
ਤੁਸੀਂ ਸਾਨੂੰ ਆਖਿਆ ਸੀ, 'ਤੁਹਾਨੂੰ ਆਪਣੇ ਸਭ ਤੋਂ ਛੋਟੇ ਭਰਾ ਨੂੰ
ਲਿਆਉਣਾ ਪਵੇਗਾ ਨਹੀਂ ਤਾਂ ਮੈਂ ਤੁਹਾਨੂੰ ਦੋਬਾਰਾ ਨਹੀਂ
ਮਿਲਾਂਗਾ।' 24ਇਸ ਲਈ ਅਸੀਂ ਵਾਪਸ ਆਪਣੇ ਪਿਤਾ ਕੋਲ
ਗਏ ਅਤੇ ਜੋ ਕੁਝ ਤੁਸੀਂ ਆਖਿਆ ਸੀ ਉਸਨੂੰ ਦੱਸਿਆ।

25"ਬਾਦ ਵਿੱਚ ਸਾਡੇ ਪਿਤਾ ਨੇ ਆਖਿਆ, 'ਵਾਪਸ ਜਾਓ ਅਤੇ
ਸਾਡੇ ਲਈ ਹੋਰ ਅਨਾਜ਼ ਖਰੀਦ ਕੇ ਲਿਆਓ।' 26ਅਸੀਂ ਆਪਣੇ
ਪਿਤਾ ਨੂੰ ਆਖਿਆ, 'ਅਸੀਂ ਆਪਣੇ ਸਭ ਤੋਂ ਛੋਟੇ ਭਰਾ ਤੋਂ ਬਗੈਰ
ਨਹੀਂ ਜਾ ਸਕਦੇ। ਰਾਜਪਾਲ ਨੇ ਆਖਿਆ ਸੀ ਕਿ ਉਹ ਸਾਨੂੰ
ਓਨਾ ਚਿਰ ਨਹੀਂ ਮਿਲੇਗਾ ਜਦੋਂ ਤੱਕ ਉਹ ਸਾਡੇ ਸਭ ਤੋਂ ਛੋਟੇ
ਭਰਾ ਨੂੰ ਦੇਖ ਨਹੀਂ ਲੈਂਦਾ।' 27ਫ਼ੇਰ ਮੇਰੇ ਪਿਤਾ ਨੇ ਮੈਨੂੰ ਆਖਿਆ,
'ਤੂੰ ਜਾਣਦਾ ਹੈਂ ਕਿ ਮੇਰੀ ਪਤਨੀ ਰਾਖੇਲ ਤੋਂ ਮੇਰੇ ਦੋ ਪੁੱਤਰ ਸਨ।
28ਮੈਂ ਇੱਕ ਪੁੱਤਰ ਨੂੰ ਜਾਣ ਦਿੱਤਾ ਅਤੇ ਉਹ ਕਿਸੇ ਜੰਗਲੀ
ਜਾਨਵਰ ਹੱਥੋਂ ਮਾਰਿਆ ਗਿਆ। ਅਤੇ ਮੈਂ ਉਸਨੂੰ ਉਸ ਤੋਂ ਮਗਰੋਂ
ਨਹੀਂ ਦੇਖਿਆ। 29ਜੇ ਤੁਸੀਂ ਮੇਰੇ ਦੂਸਰੇ ਪੁੱਤਰ ਨੂੰ ਵੀ ਮੇਰੇ ਕੋਲੋਂ
ਲੈ ਜਾਵੋਂਗੇ, ਅਤੇ ਜੇ ਉਸਨੂੰ ਕੁਝ ਹੋ ਗਿਆ ਤਾਂ ਮੈਂ ਬੁੱਢਾ ਅਤੇ
ਉਦਾਸ ਹੀ ਮਰ ਜਾਵਾਂਗਾ।' 30ਹੁਣ, ਜ਼ਰਾ ਸੋਚੋ ਕਿ ਜੇ ਅਸੀਂ
ਆਪਣੇ ਸਭ ਤੋਂ ਛੋਟੇ ਭਰਾ ਤੋਂ ਬਗੈਰ ਘਰ ਜਾਂਦੇ ਹਾਂ ਤਾਂ ਕੀ
ਹੋਵੇਗਾ ਇਹ ਮੁੰਡਾ ਸਾਡੇ ਪਿਤਾ ਦੀ ਜ਼ਿੰਦਗੀ ਲਈ ਸਭ ਤੋਂ
ਮਹੱਤਵਪੂਰਣ ਹੈ। 31ਸਾਡਾ ਪਿਤਾ ਇਸ ਮੁੰਡੇ ਨੂੰ ਸਾਡੇ ਨਾਲ ਨਾ
ਦੇਖਕੇ ਮਰ ਜਾਵੇਗਾ, ਅਤੇ ਇਹ ਦੋਸ਼ ਸਾਡਾ ਹੋਵੇਗਾ। ਅਸੀਂ
ਆਪਣੇ ਪਿਤਾ ਨੂੰ ਬਹੁਤ ਸੋਗੀ ਮਨੁੱਖ ਵਾਂਗ ਕਬਰ ਵਿੱਚ ਪੁਚਾ
ਦਿਆਂਗੇ। 32ਮੈਂ ਇਸ ਮੁੰਡੇ ਦੀ ਜ਼ੁੰਮੇਵਾਰੀ ਚੁੱਕੀ ਸੀ। ਮੈਂ ਆਪਣੇ
ਪਿਤਾ ਨੂੰ ਆਖਿਆ ਸੀ, 'ਜੇ ਮੈਂ ਇਸਨੂੰ ਤੁਹਾਡੇ ਪਾਸ ਵਾਪਸ ਨਾ
ਲੈਕੇ ਆਇਆ ਤਾਂ ਤੁਸੀਂ ਮੈਨੂੰ ਉਮਰ ਭਰ ਲਈ ਦੋਸ਼ੀ ਠਹਿਰਾ
ਸਕਦੇ ਹੋ।' 33ਇਸ ਲਈ ਹੁਣ ਮੈਂ ਤੁਹਾਨੂੰ ਬੇਨਤੀ ਕਰਦਾ ਹਾਂ,
ਕਿਰਪਾ ਕਰਕੇ ਇਸ ਮੁੰਡੇ ਨੂੰ ਆਪਣੇ ਭਰਾਵਾਂ ਨਾਲ ਵਾਪਸ ਜਾਣ
ਦਿਓ। ਅਤੇ ਮੈਂ ਇੱਥੇ ਠਹਿਰਾਂਗਾ ਅਤੇ ਤੁਹਾਡਾ ਗੁਲਾਮ ਬਣਾਂਗਾ।
34ਜੇ ਇਹ ਮੁੰਡਾ ਮੇਰੇ ਨਾਲ ਨਹੀਂ ਹੋਵੇਗਾ ਤਾਂ ਮੈਂ ਆਪਣੇ ਪਿਤਾ
ਦਾ ਸਾਮ੍ਹਣਾ ਨਹੀਂ ਕਰ ਸਕਦਾ। ਮੈਂ ਇਸ ਗੱਲੋਂ ਬਹੁਤ ਭੈਭੀਤ
ਹਾਂ ਕਿ ਮੇਰੇ ਪਿਤਾ ਦਾ ਕੀ ਹੋਵੇਗਾ।"

### ਯੂਸੁਫ਼ ਦੱਸਦਾ ਹੈ ਕਿ ਉਹ ਕੌਣ ਹੈ

45 ਯੂਸੁਫ਼ ਹੁਣ ਆਪਣੇ-ਆਪ ਉੱਤੇ ਹੋਰ ਬਹੁਤਾ ਚਿਰ
ਕਾਬੂ ਨਹੀਂ ਰੱਖ ਸਕਿਆ। ਉਹ ਓਥੇ ਸਾਰੇ ਲੋਕਾਂ ਦੇ
ਸਾਮ੍ਹਣੇ ਰੋ ਪਿਆ। ਯੂਸੁਫ਼ ਨੇ ਆਖਿਆ, "ਹਰੇਕ ਨੂੰ ਆਖੋ ਇੱਥੋਂ
ਚਲਿਆ ਜਾਵੇ।" ਇਸ ਲਈ ਸਭ ਲੋਕ ਚਲੇ ਗਏ। ਸਿਰਫ਼ ਭਰਾ
ਹੀ ਯੂਸੁਫ਼ ਦੇ ਕੋਲ ਰਹਿ ਗਏ। ਫ਼ੇਰ ਯੂਸੁਫ਼ ਨੇ ਉਨ੍ਹਾਂ ਨੂੰ ਦੱਸਿਆ
ਕਿ ਉਹ ਕੌਣ ਹੈ। 2ਯੂਸੁਫ਼ ਰੋਂਦਾ ਰਿਹਾ ਅਤੇ ਫਿਰਊਨ ਦੇ ਘਰ
ਦੇ ਸਾਰੇ ਮਿਸਰੀ ਲੋਕਾਂ ਨੇ ਇਸਨੂੰ ਸੁਣਿਆ। 3ਯੂਸੁਫ਼ ਨੇ ਆਪਣੇ
ਭਰਾਵਾਂ ਨੂੰ ਆਖਿਆ, "ਮੈਂ ਤੁਹਾਡਾ ਭਰਾ ਯੂਸੁਫ਼ ਹਾਂ। ਕੀ ਮੇਰਾ
ਪਿਤਾ ਠੀਕ-ਠਾਕ ਹੈ?" ਪਰ ਭਰਾਵਾਂ ਨੇ ਉਸਨੂੰ ਜਵਾਬ ਨਹੀਂ
ਦਿੱਤਾ। ਉਹ ਉਲਝਣ ਵਿੱਚ ਪਏ ਹੋਏ ਅਤੇ ਡਰੇ ਹੋਏ ਸਨ।

4ਇਸ ਲਈ ਯੂਸੁਫ਼ ਨੇ ਆਪਣੇ ਭਰਾਵਾਂ ਨੂੰ ਇੱਕ ਵਾਰੀ ਫ਼ੇਰ
ਆਖਿਆ, "ਆਓ ਮੇਰੇ ਕੋਲ ਆਓ। ਮੈਂ ਬੇਨਤੀ ਕਰਦਾ ਹਾਂ ਇੱਥੇ
ਆਓ।" ਇਸ ਲਈ ਭਰਾ ਯੂਸੁਫ਼ ਦੇ ਨੇੜੇ ਹੋ ਗਏ। ਅਤੇ ਯੂਸੁਫ਼ ਨੇ
ਉਨ੍ਹਾਂ ਨੂੰ ਆਖਿਆ, "ਮੈਂ ਤੁਹਾਡਾ ਭਰਾ ਯੂਸੁਫ਼ ਹਾਂ। ਮੈਂ ਹੀ ਹਾਂ
ਜਿਸ ਨੂੰ ਤੁਸੀਂ ਗੁਲਾਮ ਵਜੋਂ ਮਿਸਰ ਨੂੰ ਵੇਚ ਦਿੱਤਾ ਸੀ। 5ਹੁਣ,
ਫ਼ਿਕਰ ਨਾ ਕਰੋ। ਜੋ ਕੁਝ ਤੁਸੀਂ ਕੀਤਾ ਸੀ ਉਸ ਕਾਰਣ ਆਪਣੇ
-ਆਪ ਤੇ ਗੁੱਸਾ ਨਾ ਕਰੋ। ਇਹ ਮੇਰੇ ਲਈ ਪਰਮੇਸ਼ੁਰ ਦੀ ਯੋਜਨਾ
ਸੀ ਕਿ ਮੈਂ ਇੱਥੇ ਆਉਂਦਾ। ਮੈਂ ਇੱਥੇ ਤੁਹਾਡੀ ਜਾਨ ਬਚਾਉਣ
ਲਈ ਹਾਂ। 6ਅਕਾਲ ਦਾ ਇਹ ਭਿਆਨਕ ਸਮਾਂ ਹੁਣ ਦੋ ਸਾਲ ਤੋਂ
ਜਾਰੀ ਹੈ। ਅਤੇ ਪੰਜ ਵਰ੍ਹੇ ਹੋਰ ਫ਼ਸਲਾਂ ਦੀ ਬਿਜਾਈ ਜਾਂ ਵਾਢੀ ਤੋਂ
ਬਿਨਾ ਰਹਿਣਗੇ। 7ਇਸ ਲਈ ਪਰਮੇਸ਼ੁਰ ਨੇ ਮੈਨੂੰ ਇੱਥੇ ਤੁਹਾਡੇ
ਨਾਲੋਂ ਪਹਿਲਾਂ ਭੇਜ ਦਿੱਤਾ ਸੀ ਤਾਂ ਜੋ ਮੈਂ ਇਸ ਦੇਸ਼ ਵਿੱਚ ਤੁਹਾਡੇ
ਲੋਕਾਂ ਨੂੰ ਬਚਾ ਸਕਾਂ। 8ਇਹ ਤੁਹਾਡਾ ਦੋਸ਼ ਨਹੀਂ ਸੀ ਕਿ ਮੈਨੂੰ
ਇੱਥੇ ਭੇਜਿਆ ਗਿਆ। ਇਹ ਪਰਮੇਸ਼ੁਰ ਦੀ ਯੋਜਨਾ ਸੀ। ਪਰਮੇਸ਼ੁਰ
ਨੇ ਮੈਨੂੰ ਫਿਰਊਨ ਲਈ ਪਿਤਾ ਵਾਂਗ ਬਣਾਇਆ। ਮੈਂ ਉਸਦੇ
ਸਾਰੇ ਘਰ ਅਤੇ ਪੂਰੇ ਮਿਸਰ ਦਾ ਰਾਜਪਾਲ ਹਾਂ।"

### ਇਸਰਾਏਲ ਨੂੰ ਮਿਸਰ ਆਉਣ ਦਾ ਸੱਦਾ

9ਯੂਸੁਫ਼ ਨੇ ਆਖਿਆ, "ਛੇਤੀ ਕਰੋ ਅਤੇ ਮੇਰੇ ਪਿਤਾ ਕੋਲ ਜਾਓ।
ਉਸਨੂੰ ਆਖੋ ਕਿ ਉਸਦੇ ਪੁੱਤਰ ਯੂਸੁਫ਼ ਨੇ ਇਹ ਸੰਦੇਸ਼ ਭੇਜਿਆ
ਹੈ।"

ਪਰਮੇਸ਼ੁਰ ਨੇ ਮੈਨੂੰ ਮਿਸਰ ਦਾ ਰਾਜਪਾਲ ਬਣਾਇਆ ਹੈ।
ਇਸ ਲਈ ਇੱਥੇ ਮੇਰੇ ਕੋਲ ਆਓ। ਦੇਰੀ ਨਾ ਕਰੋ। ਹੁਣੇ ਆ
ਜਾਓ। 10ਤੁਸੀਂ ਮੇਰੇ ਨੇੜੇ ਗੋਸ਼ਨ ਦੀ ਧਰਤੀ ਉੱਤੇ ਰਹਿ
ਸਕਦੇ ਹੋ। ਤੁਸੀਂ, ਤੁਹਾਡੇ ਬੱਚੇ, ਤੁਹਾਡੇ ਪੋਤਰੇ ਅਤੇ ਤੁਹਾਡੇ
ਸਾਰੇ ਪਸ਼ੂ ਇੱਥੇ ਸਵਾਗਤ ਦੇ ਯੋਗ ਹਨ। 11ਮੈਂ ਅਕਾਲ ਦੇ
ਅਗਲੇ ਪੰਜ ਸਾਲ ਤੁਹਾਡੀ ਦੇਖ ਭਾਲ ਕਰਾਂਗਾ। ਇਸ ਲਈ

ਤੁਹਾਡਾ ਅਤੇ ਤੁਹਾਡੇ ਪਰਿਵਾਰ ਦਾ ਕੋਈ ਨੁਕਸਾਨ ਨਹੀਂ
ਹੋਵੇਗਾ।

12ਯੂਸੁਫ਼ ਨੇ ਆਪਣੇ ਭਰਾਵਾਂ ਨੂੰ ਦੱਸਿਆ, "ਅਵੱਸ਼ ਹੀ ਤੁਸੀਂ
ਦੇਖ ਸਕਦੇ ਹੋ ਕਿ ਮੈਂ ਸੱਚਮੁੱਚ ਯੂਸੁਫ਼ ਹੀ ਹਾਂ। ਮੇਰਾ ਭਰਾ
ਬਿਨਯਾਮੀਨ ਵੀ ਜਾਣਦਾ ਹੈ ਕਿ ਇਹ ਮੈਂ ਹੀ ਹਾਂ, ਤੁਹਾਡਾ ਭਰਾ,
ਤੁਹਾਡੇ ਨਾਲ ਗੱਲ ਕਰ ਰਿਹਾ। 13ਇਸ ਲਈ ਮੇਰੇ ਪਿਤਾ ਨੂੰ ਉਸ
ਇੱਜ਼ਤ ਬਾਰੇ ਦੱਸੋ ਜਿਹੜੀ ਇੱਥੇ ਮੈਨੂੰ ਮਿਸਰ ਵਿੱਚ ਮਿਲੀ ਹੋਈ
ਹੈ। ਉਸਨੂੰ ਉਹ ਸਾਰਾ ਕੁਝ ਦੱਸੋ ਜੋ ਤੁਸੀਂ ਇੱਥੇ ਦੇਖਿਆ ਹੈ।
ਹੁਣ ਛੇਤੀ ਕਰੋ, ਮੇਰੇ ਪਿਤਾ ਨੂੰ ਮੇਰੇ ਕੋਲ ਵਾਪਸ ਲੈ ਕੇ ਆਓ।"
14ਫ਼ੇਰ ਯੂਸੁਫ਼ ਨੇ ਆਪਣੇ ਭਰਾ ਬਿਨਯਾਮੀਨ ਨੂੰ ਜੱਫ਼ੀ ਵਿੱਚ
ਲਿਆ ਅਤੇ ਉਹ ਦੋਵੇਂ ਰੋ ਪਏ। 15ਫ਼ੇਰ ਯੂਸੁਫ਼ ਨੇ ਆਪਣੇ ਸਾਰੇ
ਭਰਾਵਾਂ ਨੂੰ ਚੁੰਮਿਆ ਅਤੇ ਉਨ੍ਹਾਂ ਨਾਲ ਲੱਗ ਕੇ ਰੋਇਆ। ਇਸ ਤੋਂ
ਮਗਰੋਂ ਭਰਾ ਉਸ ਨਾਲ ਗੱਲਾਂ ਕਰਨ ਲੱਗੇ।
16ਫਿਰਊਨ ਨੂੰ ਪਤਾ ਲੱਗਿਆ ਕਿ ਯੂਸੁਫ਼ ਦੇ ਭਰਾ ਉਸ ਕੋਲ
ਆਏ ਹਨ। ਇਹ ਖ਼ਬਰ ਫਿਰਊਨ ਦੇ ਸਾਰੇ ਘਰ ਵਿੱਚ ਫ਼ੈਲ
ਗਈ। ਫਿਰਊਨ ਅਤੇ ਉਸਦੇ ਨੌਕਰ ਬਹੁਤ ਉੱਤੇਜਿਤ ਸਨ।
17ਫਿਰਊਨ ਨੇ ਯੂਸੁਫ਼ ਨੂੰ ਆਖਿਆ, "ਆਪਣੇ ਭਰਾਵਾਂ ਨੂੰ ਆਖ
ਕਿ ਉਹ ਸਾਰਾ ਲੋੜੀਂਦਾ ਅਨਾਜ਼ ਕਨਾਨ ਦੀ ਧਰਤੀ ਉੱਤੇ ਲੈ
ਜਾਣ। 18ਉਨ੍ਹਾਂ ਨੂੰ ਆਖ ਕਿ ਉਹ ਤੇਰੇ ਪਿਤਾ ਨੂੰ ਆਪਣੇ ਪਰਿਵਾਰਾਂ
ਨੂੰ ਇੱਥੇ ਮੇਰੇ ਕੋਲ ਵਾਪਸ ਲੈ ਕੇ ਆਉਣ। ਮੈਂ ਤੁਹਾਨੂੰ ਰਹਿਣ
ਵਾਸਤੇ ਮਿਸਰ ਦੀ ਸਭ ਤੋਂ ਚੰਗੀ ਜ਼ਮੀਨ ਦੇਵਾਂਗਾ। ਅਤੇ ਤੁਹਾਡਾ
ਪਰਿਵਾਰ ਇੱਥੋਂ ਦਾ ਬਿਹਤਰੀਨ ਭੋਜਨ ਖਾ ਸਕਦਾ ਹੈ।" 19ਫ਼ੇਰ
ਫਿਰਊਨ ਨੇ ਆਖਿਆ, "ਆਪਣੇ ਭਰਾਵਾਂ ਨੂੰ ਸਾਡੀਆਂ ਕੁਝ ਵਧੀਆਂ
ਗੱਡੀਆਂ ਵੀ ਦਿਓ। ਉਨ੍ਹਾਂ ਨੂੰ ਆਖੋ ਕਿ ਕਨਾਨ ਜਾਣ ਅਤੇ
ਤੁਹਾਡੇ ਪਿਤਾ, ਸਾਰੀਆਂ ਔਰਤਾਂ ਅਤੇ ਬੱਚਿਆਂ ਨੂੰ ਗੱਡੀਆਂ ਵਿੱਚ
ਬਿਠਾ ਕੇ ਵਾਪਸ ਆ ਜਾਣ। 20ਉਹ ਆਪਣੇ ਸਾਰੇ ਸਾਮਾਨ ਨੂੰ
ਇੱਥੇ ਲਿਆਉਣ ਦੀ ਚਿੰਤਾ ਨਾ ਕਰਨ। ਅਸੀਂ ਉਨ੍ਹਾਂ ਨੂੰ ਮਿਸਰ
ਦੀਆਂ ਸਭ ਤੋਂ ਵਧੀਆ ਚੀਜ਼ਾਂ ਦੇਵਾਂਗੇ।"
21ਇਸ ਲਈ ਇਸਰਾਏਲ ਦੇ ਪੁੱਤਰਾਂ ਨੇ ਇਹੀ ਗੱਲ ਕੀਤੀ।
ਯੂਸੁਫ਼ ਨੇ ਉਨ੍ਹਾਂ ਨੂੰ ਚੰਗੀਆਂ ਗੱਡੀਆਂ ਦੇ ਦਿੱਤੀਆਂ ਜਿਹਾ ਕਿ
ਫਿਰਊਨ ਨੇ ਇਕਰਾਰ ਕੀਤਾ ਸੀ। ਅਤੇ ਯੂਸੁਫ਼ ਨੇ ਉਨ੍ਹਾਂ ਨੂੰ ਉਨ੍ਹਾਂ
ਦੇ ਸਫ਼ਰ ਲਈ ਕਾਫ਼ੀ ਭੋਜਨ ਦੇ ਦਿੱਤਾ। 22ਯੂਸੁਫ਼ ਨੇ ਹਰੇਕ ਭਰਾ
ਨੂੰ ਚੰਗੇ ਕੱਪੜੇ ਦਾ ਸੂਟ ਦਿੱਤਾ। ਪਰ ਯੂਸੁਫ਼ ਨੇ ਬਿਨਯਾਮੀਨ ਨੂੰ
ਸੁੰਦਰ ਕੱਪੜੇ ਦੇ ਪੰਜ ਸੂਟ ਦਿੱਤੇ। ਅਤੇ ਯੂਸੁਫ਼ ਨੇ ਬਿਨਯਾਮੀਨ
ਨੂੰ ਚਾਂਦੀ ਦੇ 300 ਸਿੱਕੇ ਵੀ ਦਿੱਤੇ।
23ਯੂਸੁਫ਼ ਨੇ ਆਪਣੇ ਪਿਤਾ ਨੂੰ ਵੀ ਸੁਗਾਤਾਂ ਭੇਜੀਆਂ। ਉਸਨੇ
ਮਿਸਰ ਦੀਆਂ ਬਹੁਤ ਸਾਰੀਆਂ ਚੰਗੀਆਂ ਚੀਜ਼ਾਂ ਨਾਲ ਭਰੇ ਥੈਲੇ
ਦਸ ਖੋਤਿਆਂ ਉੱਤੇ ਲੱਦ ਦਿੱਤੇ। ਅਤੇ ਉਸਨੇ ਆਪਣੇ ਪਿਤਾ ਦੇ
ਵਾਪਸੀ ਸਫ਼ਰ ਲਈ ਦਸ ਖੋਤੇ ਅਨਾਜ਼ ਰੋਟੀ ਅਤੇ ਹੋਰ ਭੋਜਨ
ਨਾਲ ਲੱਦੇ ਹੋਏ ਵੀ ਭੇਜੇ। 24ਫ਼ੇਰ ਯੂਸੁਫ਼ ਨੇ ਆਪਣੇ ਭਰਾਵਾਂ ਨੂੰ
ਵਿਦਾ ਕਰ ਦਿੱਤਾ। ਅਤੇ ਜਦੋਂ ਉਹ ਜਾਣ ਲੱਗੇ ਤਾਂ ਯੂਸੁਫ਼ ਨੇ
ਉਨ੍ਹਾਂ ਨੂੰ ਆਖਿਆ, "ਸਿੱਧੇ ਘਰ ਜਾਇਓ। ਅਤੇ ਰਸਤੇ ਵਿੱਚ
ਲੜਿਓ ਨਾ।"
25ਇਸ ਲਈ ਭਰਾ ਮਿਸਰ ਤੋਂ ਤੁਰ ਪਏ ਅਤੇ ਕਨਾਨ ਦੀ
ਧਰਤੀ ਤੇ ਆਪਣੇ ਪਿਤਾ ਯਾਕੂਬ ਕੋਲ ਚਲੇ ਗਏ। 26ਭਰਾਵਾਂ ਨੇ
ਉਸਨੂੰ ਦੱਸਿਆ, "ਪਿਤਾ ਜੀ, ਯੂਸੁਫ਼ ਹਾਲੇ ਜਿਉਂਦਾ ਹੈ! ਅਤੇ
ਉਹ ਸਾਰੇ ਮਿਸਰ ਦੇਸ਼ ਦਾ ਰਾਜਪਾਲ ਹੈ।"
ਉਸਦੇ ਪਿਤਾ ਨੂੰ ਸਮਝ ਨਾ ਆਵੇ ਕਿ ਕੀ ਸੋਚੇ। ਪਹਿਲਾਂ ਤਾਂ
ਉਸਨੂੰ ਉਨ੍ਹਾਂ ਉੱਤੇ ਵਿਸ਼ਵਾਸ ਨਹੀਂ ਆਇਆ। 27ਪਰ ਫ਼ੇਰ ਉਨ੍ਹਾਂ
ਨੇ ਉਸਨੂੰ ਹਰ ਉਹ ਗੱਲ ਦੱਸੀ ਜਿਹੜੀ ਯੂਸੁਫ਼ ਨੇ ਆਖੀ ਸੀ।
ਅਤੇ ਯਾਕੂਬ ਨੇ ਉਹ ਗੱਡੀਆਂ ਵੀ ਦੇਖੀਆਂ ਜਿਹੜੀਆਂ ਯੂਸੁਫ਼ ਨੇ
ਉਸਨੂੰ ਮਿਸਰ ਵਾਪਸ ਲਿਜਾਣ ਲਈ ਭੇਜੀਆਂ ਸਨ। ਫ਼ੇਰ ਯਾਕੂਬ
ਬਹੁਤ ਉਤੇਜਿਤ ਹੋ ਗਿਆ। ਅਤੇ ਬਹੁਤ ਖੁਸ਼ ਹੋ ਗਿਆ।
28ਇਸਰਾਏਲ ਨੇ ਆਖਿਆ, "ਹੁਣ ਮੈਨੂੰ ਤੁਹਾਡੇ ਉੱਤੇ ਵਿਸ਼ਵਾਸ਼
ਹੋ ਗਿਆ ਹੈ। ਮੇਰਾ ਪੁੱਤਰ ਯੂਸੁਫ਼ ਅਜੇ ਜਿਉਂਦਾ ਹੈ! ਮੈਂ ਉਸਨੂੰ
ਮਰਨ ਤੋਂ ਪਹਿਲਾਂ ਦੇਖਣ ਲਈ ਜਾ ਰਿਹਾ ਹਾਂ।"

## ਪਰਮੇਸ਼ੁਰ ਇਸਰਾਏਲ ਨੂੰ ਤਸੱਲੀ ਦਿੰਦਾ ਹੈ

46 ਇਸ ਲਈ ਇਸਰਾਏਲ ਨੇ ਮਿਸਰ ਵੱਲ ਆਪਣਾ ਸਫ਼ਰ
ਸ਼ੁਰੂ ਕੀਤਾ। ਪਹਿਲਾਂ ਇਸਰਾਏਲ ਅਤੇ ਉਸਦੇ ਨਾਲ
ਹਰ ਕੋਈ ਬਏਰਸਬਾ ਪਹੁੰਚਿਆ। ਓਥੇ ਇਸਰਾਏਲ ਨੇ ਪਰਮੇਸ਼ੁਰ,
ਆਪਣੇ ਪਿਤਾ ਇਸਹਾਕ ਦੇ ਪਰਮੇਸ਼ੁਰ, ਦੀ ਉਪਾਸਨਾ ਕੀਤੀ।
ਉਸਨੇ ਬਲੀਆਂ ਚੜ੍ਹਾਈਆਂ। 2ਰਾਤ ਵੇਲੇ, ਪਰਮੇਸ਼ੁਰ ਨੇ
ਇਸਰਾਏਲ ਨਾਲ ਸੁਪਨੇ ਵਿੱਚ ਗੱਲ ਕੀਤੀ। ਪਰਮੇਸ਼ੁਰ ਨੇ
ਆਖਿਆ, "ਯਾਕੂਬ, ਯਾਕੂਬ।"
ਅਤੇ ਇਸਰਾਏਲ ਨੇ ਜਵਾਬ ਦਿੱਤਾ, "ਮੈਂ ਇੱਥੇ ਹਾਂ।"
3ਫ਼ੇਰ ਪਰਮੇਸ਼ੁਰ ਨੇ ਆਖਿਆ, "ਮੈਂ ਪਰਮੇਸ਼ੁਰ ਹਾਂ, ਤੇਰੇ ਪਿਤਾ
ਦਾ ਪਰਮੇਸ਼ੁਰ। ਮਿਸਰ ਜਾਣ ਤੋਂ ਨਾ ਡਰ। ਮਿਸਰ ਵਿੱਚ ਮੈਂ ਤੈਨੂੰ
ਇੱਕ ਮਹਾਨ ਕੌਮ ਬਣਾ ਦਿਆਂਗਾ। 4ਮੈਂ ਤੇਰੇ ਨਾਲ ਮਿਸਰ
ਜਾਵਾਂਗਾ। ਅਤੇ ਮੈਂ ਤੈਨੂੰ ਮਿਸਰ ਵਿੱਚੋਂ ਇੱਕ ਵਾਰ ਫ਼ੇਰ ਬਾਹਰ
ਕੱਢ ਲਿਆਵਾਂਗਾ। ਤੇਰੀ ਮੌਤ ਮਿਸਰ ਵਿੱਚ ਹੋਵੇਗੀ, ਪਰ ਯੂਸੁਫ਼
ਤੇਰੇ ਨਾਲ ਹੋਵੇਗਾ ਜਦੋਂ ਤੂੰ ਮਰੇਂਗਾ ਉਹ ਆਪਣੇ ਹੱਥਾਂ ਨਾਲ
ਤੇਰੀਆਂ ਅੱਖਾਂ ਬੰਦ ਕਰੇਗਾ।"

## ਇਸਰਾਏਲ ਮਿਸਰ ਨੂੰ ਜਾਂਦਾ ਹੈ

5ਫ਼ੇਰ ਯਾਕੂਬ ਬਏਰਸਬਾ ਤੋਂ ਚੱਲ ਪਿਆ ਅਤੇ ਮਿਸਰ ਵੱਲ ਨੂੰ
ਸਫ਼ਰ ਕੀਤਾ। ਇਸਰਾਏਲ ਦੇ ਪੁੱਤਰ, ਆਪਣੇ ਪਿਤਾ, ਆਪਣੀਆਂ
ਪਤਨੀਆਂ ਅਤੇ ਆਪਣੇ ਸਾਰੇ ਬੱਚਿਆਂ ਨੂੰ ਮਿਸਰ ਲੈ ਆਏ।
ਉਨ੍ਹਾਂ ਨੇ ਉਨ੍ਹਾਂ ਗੱਡੀਆਂ ਵਿੱਚ ਸਫ਼ਰ ਕੀਤਾ ਜਿਹੜੀਆਂ ਫ਼ਿਰਊਨ
ਨੇ ਭੇਜੀਆਂ ਸਨ। 6ਉਨ੍ਹਾਂ ਨਾਲ ਉਨ੍ਹਾਂ ਦੇ ਸਾਰੇ ਪਸ਼ੂ ਅਤੇ ਹੋਰ
ਸਾਰੀਆਂ ਚੀਜ਼ਾਂ ਵੀ ਸਨ ਜਿਹੜੀਆਂ ਕਨਾਨ ਦੀ ਧਰਤੀ ਉੱਤੇ
ਉਨ੍ਹਾਂ ਦੀਆਂ ਸਨ। ਇਸ ਲਈ ਇਸਰਾਏਲ ਆਪਣੇ ਸਾਰੇ ਬੱਚਿਆਂ
ਅਤੇ ਆਪਣੇ ਪਰਿਵਾਰ ਨਾਲ ਮਿਸਰ ਚਲਾ ਗਿਆ। 7ਉਸਦੇ
ਨਾਲ ਉਸਦੇ ਪੁੱਤਰ ਅਤੇ ਪੋਤਰੇ, ਉਸ ਦੀਆਂ ਧੀਆਂ ਅਤੇ
ਪੋਤੀਆਂ ਸਨ। ਉਸਦਾ ਸਾਰਾ ਪਰਿਵਾਰ ਉਸਦੇ ਨਾਲ ਮਿਸਰ
ਚਲਾ ਗਿਆ।

### ਯਾਕੂਬ ਦਾ ਪਰਿਵਾਰ

8ਇਸਰਾਏਲ ਦੇ ਪੁੱਤਰਾਂ ਅਤੇ ਉਸਦੇ ਪਰਿਵਾਰ ਵਾਲੇ ਜਿਹੜੇ ਉਸਦੇ ਨਾਲ ਮਿਸਰ ਵਿੱਚ ਗਏ, ਉਨ੍ਹਾਂ ਦੇ ਨਾਮ ਇਹ ਹਨ:

ਰਊਬੇਨ ਯਾਕੂਬ ਦਾ ਪਹਿਲਾ ਪੁੱਤਰ ਸੀ। 9ਰਊਬੇਨ ਦੇ ਪੁੱਤਰ ਸਨ ਹਨੋਕ, ਫੱਲੂ, ਹੇਸਰੋਨ ਅਤੇ ਕਰਮੀ।

10ਸ਼ਿਮਓਨ ਦੇ ਪੁੱਤਰ ਸਨ ਯਮੂਏਲ, ਯਾਮੀਨ, ਓਹਦ, ਯਾਕੀਨ ਅਤੇ ਸੋਹਰ। ਉਨ੍ਹਾਂ ਵਿੱਚ ਸ਼ਾਊਲ ਵੀ ਸੀ (ਸ਼ਾਊਲ ਕਨਾਨੀ ਔਰਤ ਤੋਂ ਜੰਮਿਆ ਸੀ।)

11ਲੇਵੀ ਦੇ ਪੁੱਤਰ ਸਨ ਗੇਰਸ਼ੋਨ, ਕਹਾਥ ਅਤੇ ਮਰਾਰੀ।

12ਯਹੂਦਾਹ ਦੇ ਪੁੱਤਰ ਸਨ ਏਰ, ਓਨਾਨ, ਸ਼ੇਲਾਹ, ਫਰਸ ਅਤੇ ਜ਼ਾਰਹ। (ਏਰ ਅਤੇ ਓਨਾਨ ਉਦੋਂ ਹੀ ਮਰ ਗਏ ਸਨ ਜਦੋਂ ਅਜੇ ਉਹ ਕਨਾਨ ਵਿੱਚ ਹੀ ਸਨ।) ਫਰਸ ਦੇ ਪੁੱਤਰ ਸਨ ਹਸਰੋਨ ਅਤੇ ਹਾਮੂਲ।

13ਯਿੱਸਾਕਾਰ ਦੇ ਪੁੱਤਰ ਸਨ ਤੋਲਾ, ਪੁੱਵਾਹ ਯੋਬ ਅਤੇ ਸ਼ਿਮਰੋਨ।

14ਜ਼ਬੁਲੂਨ ਦੇ ਪੁੱਤਰ ਸਨ ਸਰਦ, ਏਲੋਨ ਅਤੇ ਯਹਲਏਲ।

15ਰਊਬੇਨ, ਸ਼ਿਮਓਨ, ਲੇਵੀ, ਯਹੂਦਾਹ, ਯਿੱਸਾਕਾਰ ਅਤੇ ਜ਼ਬੁਲੂਨ ਯਾਕੂਬ ਦੇ, ਉਸਦੀ ਪਤਨੀ ਲੇਆਹ ਤੋਂ, ਪੁੱਤਰ ਸਨ। ਲੇਆਹ ਨੇ ਉਨ੍ਹਾਂ ਪੁੱਤਰਾਂ ਨੂੰ ਪਦਨ ਅਰਾਮ ਵਿੱਚ ਜਨਮ ਦਿੱਤਾ ਸੀ। ਉਸਦੀ ਇੱਕ ਧੀ ਸੀ ਜਿਸਦਾ ਨਾਮ ਦੀਨਾਹ ਸੀ। ਉਸਦੇ ਪਰਿਵਾਰ ਵਿੱਚ 33 ਮੈਂਬਰ ਸਨ।

16ਗਾਦ ਦੇ ਪੁੱਤਰ ਸਨ ਸਿਫਯੋਨ, ਹੱਗੀ, ਸ਼ੂਨੀ, ਅਸਬੋਨ, ਏਰੀ, ਅਰੋਦੀ ਅਤੇ ਅਰਏਲੀ।

17ਆਸ਼ੇਰ ਦੇ ਪੁੱਤਰ ਸਨ ਯਿਮਨਾਹ, ਯਿਸ਼ਵਾਹ, ਯਿਸ਼ਵੀ, ਬਰੀਆਹ ਅਤੇ ਉਨ੍ਹਾਂ ਦੀ ਭੈਣ ਸਰਹ ਸੀ। ਬਰੀਆਹ ਦੇ ਪੁੱਤਰ ਸਨ ਹਬਰ ਅਤੇ ਮਲਕੀਏਲ।

18ਇਹ ਸਾਰੇ ਉੱਤਰਾਧਿਕਾਰੀ ਯਾਕੂਬ ਦੇ ਉਸਦੀ ਪਤਨੀ ਦੀ ਦਾਸੀ, ਜ਼ਿਲਫਾਹ ਤੋਂ ਸਨ। (ਜ਼ਿਲਫਾਹ ਉਹ ਦਾਸੀ ਸੀ ਜੋ ਲਾਬਾਨ ਨੇ ਆਪਣੀ ਧੀ ਲੇਆਹ ਨੂੰ ਦਿੱਤੀ ਸੀ। ਇਸ ਪਰਿਵਾਰ ਵਿੱਚ 16 ਸਦੱਸ ਸਨ।)

19ਬਿਨਯਾਮੀਨ ਵੀ ਯਾਕੂਬ ਦੇ ਨਾਲ ਸੀ। ਬਿਨਯਾਮੀਨ ਯਾਕੂਬ ਦਾ, ਰਾਖੇਲ ਤੋਂ, ਪੁੱਤਰ ਸੀ, (ਯੂਸੁਫ਼ ਵੀ ਰਾਖੇਲ ਦਾ ਪੁੱਤਰ ਸੀ, ਪਰ ਯੂਸੁਫ਼ ਪਹਿਲਾਂ ਹੀ ਮਿਸਰ ਵਿੱਚ ਸੀ।)

20ਮਿਸਰ ਵਿੱਚ, ਯੂਸੁਫ਼ ਦੇ ਦੋ ਪੁੱਤਰ ਸਨ, ਮਨੱਸ਼ਹ ਅਤੇ ਇਫ਼ਰਾਈਮ। (ਯੂਸੁਫ਼ ਦੀ ਪਤਨੀ ਓਨ ਸ਼ਹਿਰ ਦੇ ਜਾਜਕ ਪੋਟੀਫ਼ਰਾ ਦੀ ਧੀ, ਆਸਨਥ ਸੀ।)

21ਬਿਨਯਾਮੀਨ ਦੇ ਪੁੱਤਰ ਸਨ ਬਲਾ, ਬਕਰ, ਅਸ਼ਬੇਲ, ਗੇਰਾ, ਨਾਮਾਨ, ਏਹੀ, ਰੋਸ਼, ਮੁੱਫੀਮ, ਹੁੱਫੀਮ ਅਤੇ ਆਰਦ।

22ਉਹ ਯਾਕੂਬ ਦੇ ਪੁੱਤਰ, ਉਸਦੀ ਪਤਨੀ ਰਾਖੇਲ ਦੀ ਕੁੱਖੋਂ, ਇਸ ਪਰਿਵਾਰ ਵਿੱਚ 14 ਬੰਦੇ ਸਨ।

23ਦਾਨ ਦਾ ਪੁੱਤਰ ਹੁਸ਼ੀਮ ਸੀ। 24ਨਫ਼ਤਾਲੀ ਦੇ ਪੁੱਤਰ ਸਨ ਯਹਸਏਲ, ਗੂਨੀ, ਯੇਸਰ ਅਤੇ ਸ਼ਿੱਲੇਮ।

25ਇਹ ਯਾਕੂਬ ਅਤੇ ਬਿਲਹਾਹ ਦੇ ਪੁੱਤਰ ਸਨ। (ਬਿਲਹਾਹ ਉਹ ਦਾਸੀ ਸੀ ਜਿਸ ਨੂੰ ਲਾਬਾਨ ਨੇ ਆਪਣੀ ਧੀ ਰਾਖੇਲ ਨੂੰ ਦਿੱਤਾ ਸੀ।) ਇਸ ਪਰਿਵਾਰ ਵਿੱਚ 7 ਮੈਂਬਰ ਸਨ।

26ਯਾਕੂਬ ਦੇ ਸਿੱਧੇ ਉੱਤਰਾਧਿਕਾਰੀਆਂ ਦੀ ਗਿਣਤੀ, ਜਿਹੜੇ ਉਸਦੇ ਨਾਮ ਮਿਸਰ ਵਿੱਚ ਗਏ ਸਨ, 66 ਸੀ। (ਯਾਕੂਬ ਦੇ ਪੁੱਤਰਾਂ ਦੀਆਂ ਪਤਨੀਆਂ ਨੂੰ ਇਸ ਗਿਣਤੀ ਵਿੱਚ ਸ਼ਾਮਿਲ ਨਹੀਂ ਸੀ ਕੀਤਾ ਗਿਆ।) 27ਇਨ੍ਹਾਂ ਤੋਂ ਇਲਾਵਾ, ਯੂਸੁਫ਼ ਦੇ ਦੋ ਪੁੱਤਰ ਸਨ। ਉਹ ਮਿਸਰ ਵਿੱਚ ਜਨਮੇ ਸਨ। ਇਸ ਤਰ੍ਹਾਂ ਮਿਸਰ ਵਿੱਚ ਯਾਕੂਬ ਦੇ ਪਰਿਵਾਰ ਵਾਲੇ ਲੋਕਾਂ ਦੀ ਕੁਲ ਗਿਣਤੀ 70 ਸੀ।

### ਇਸਰਾਏਲ ਮਿਸਰ ਵਿੱਚ ਪਹੁੰਚਦਾ ਹੈ

28ਯਾਕੂਬ ਨੇ ਯੂਸੁਫ਼ ਨਾਲ ਮੁਲਾਕਾਤ ਕਰਨ ਲਈ ਪਹਿਲਾਂ ਯਹੂਦਾਹ ਨੂੰ ਭੇਜਿਆ। ਯਹੂਦਾਹ ਗੋਸ਼ਨ ਦੀ ਧਰਤੀ ਉੱਤੇ ਯੂਸੁਫ਼ ਕੋਲ ਗਿਆ। ਫ਼ੇਰ ਯਾਕੂਬ ਅਤੇ ਉਸਦੇ ਆਦਮੀ ਉਸ ਧਰਤੀ ਤੇ ਗਏ। 29ਯੂਸੁਫ਼ ਨੂੰ ਪਤਾ ਲੱਗਿਆ ਕਿ ਉਸਦਾ ਪਿਤਾ ਆ ਰਿਹਾ ਹੈ। ਇਸ ਲਈ ਯੂਸੁਫ਼ ਨੇ ਆਪਣਾ ਰੱਥ ਤਿਆਰ ਕੀਤਾ ਅਤੇ ਆਪਣੇ ਪਿਤਾ ਇਸਰਾਏਲ ਨੂੰ ਮਿਲਣ ਲਈ ਗੋਸ਼ਨ ਚਲਾ ਗਿਆ। ਜਦੋਂ ਯੂਸੁਫ਼ ਨੇ ਆਪਣੇ ਪਿਤਾ ਨੂੰ ਦੇਖਿਆ ਉਹ ਉਸਦੇ ਗਲ ਨਾਲ ਚਿੰਬੜ ਗਿਆ ਤੇ ਕਾਫ਼ੀ ਚਿਰ ਰੋਂਦਾ ਰਿਹਾ।

30ਫ਼ੇਰ ਇਸਰਾਏਲ ਨੇ ਯੂਸੁਫ਼ ਨੂੰ ਆਖਿਆ, "ਹੁਣ ਮੈਂ ਸ਼ਾਂਤੀ ਨਾਲ ਮਰ ਸਕਾਂਗਾ। ਮੈਂ ਤੇਰਾ ਚਿਹਰਾ ਦੇਖ ਲਿਆ ਹੈ ਅਤੇ ਮੈਂ ਜਾਣਦਾ ਹਾਂ ਕਿ ਤੂੰ ਹਾਲੇ ਜਿਉਂਦਾ ਹੈਂ।"

31ਯੂਸੁਫ਼ ਨੇ ਆਪਣੇ ਭਰਾਵਾਂ ਅਤੇ ਆਪਣੇ ਪਿਤਾ ਦੇ ਹੋਰ ਸਾਰੇ ਪਰਿਵਾਰਾਂ ਨੂੰ ਆਖਿਆ, "ਮੈਂ ਫਿਰਊਨ ਨੂੰ ਜਾਕੇ ਖ਼ਬਰ ਦਿੰਦਾ ਹਾਂ ਕਿ ਤੁਸੀਂ ਇੱਥੇ ਆ ਗਏ ਹੋ। ਮੈਂ ਫਿਰਊਨ ਨੂੰ ਆਖਾਂਗਾ, 'ਮੇਰੇ ਭਰਾਵਾਂ ਨੇ ਤੇ ਮੇਰੇ ਪਿਤਾ ਦੇ ਬਾਕੀ ਦੇ ਪਰਿਵਾਰਾਂ ਨੇ ਕਨਾਨ ਦੀ ਧਰਤੀ ਛੱਡ ਦਿੱਤੀ ਹੈ ਅਤੇ ਇੱਥੇ ਮੇਰੇ ਕੋਲ ਆ ਗਏ ਹਨ। 32ਉਹ ਆਜੜੀਆਂ ਦਾ ਪਰਿਵਾਰ ਹਨ। ਉਨ੍ਹਾਂ ਨੇ ਹਮੇਸ਼ਾ ਭੇਡਾਂ ਅਤੇ ਪਸ਼ੂ ਰੱਖੇ ਹਨ। ਅਤੇ ਉਨ੍ਹਾਂ ਨੇ ਆਪਣੇ ਸਾਰੇ ਪਸ਼ੂ ਅਤੇ ਹੋਰ ਚੀਜ਼ਾਂ ਆਪਣੇ ਨਾਲ ਲੈ ਆਂਦੀਆਂ ਹਨ।' 33ਜਦੋਂ ਫ਼ਿਰਊਨ ਤੁਹਾਨੂੰ ਸੱਦੇਗਾ, ਉਹ ਤੁਹਾਨੂੰ ਪੁੱਛੇਗਾ, 'ਤੁਸੀਂ ਕੀ ਕੰਮ ਕਰਦੇ ਹੋ?' 34ਤੁਸੀਂ ਉਸਨੂੰ ਦੱਸਣਾ, 'ਅਸੀਂ ਆਜੜੀ ਹਾਂ। ਅਸੀਂ ਆਪਣੀ ਸਾਰੀ ਉਮਰ ਆਜੜੀ ਹੀ ਰਹੇ ਹਾਂ ਬਿਲਕੁਲ ਸਾਡੇ ਪੁਰਖਿਆਂ ਵਾਂਗ।' ਫ਼ੇਰ ਫਿਰਊਨ ਤੁਹਾਨੂੰ ਗੋਸ਼ਨ ਦੀ ਧਰਤੀ ਉੱਤੇ ਰਹਿਣ ਦੀ ਆਗਿਆ ਦੇ ਦੇਵੇਗਾ। ਮਿਸਰੀ ਲੋਕ ਆਜੜੀਆਂ ਨੂੰ ਪਸੰਦ ਨਹੀਂ ਕਰਦੇ, ਇਸ ਲਈ ਬਿਹਤਰ ਹੈ ਕਿ ਤੁਸੀਂ ਗੋਸ਼ਨ ਵਿਖੇ ਰਹੋਂ।"

### ਇਸਰਾਏਲ ਗੋਸ਼ਨ ਵਿੱਚ ਟਿਕ ਜਾਂਦਾ ਹੈ

47 ਯੂਸੁਫ਼ ਫਿਰਊਨ ਕੋਲ ਗਿਆ ਅਤੇ ਆਖਿਆ, "ਮੇਰਾ ਪਿਤਾ ਅਤੇ ਮੇਰੇ ਭਰਾ ਅਤੇ ਉਨ੍ਹਾਂ ਦੇ ਸਾਰੇ ਪਰਿਵਾਰ ਇੱਥੇ ਆ ਗਏ ਹਨ। ਉਨ੍ਹਾਂ ਦੇ ਨਾਲ ਉਨ੍ਹਾਂ ਦੇ ਸਾਰੇ ਪਸ਼ੂ ਅਤੇ ਹੋਰ ਸਾਰਾ ਮਾਲ ਧਨ ਵੀ ਹੈ ਜਿਹੜਾ ਕਨਾਨ ਦੀ ਧਰਤੀ ਤੇ ਉਨ੍ਹਾਂ ਦੀ ਮਲਕੀਅਤ ਸੀ। ਉਹ ਹੁਣ ਗੋਸ਼ਨ ਦੀ ਧਰਤੀ ਤੇ ਹਨ।" 2ਯੂਸੁਫ਼ ਨੇ ਫਿਰਊਨ ਦੇ ਸਾਮ੍ਹਣੇ ਆਪਣੇ ਭਰਾਵਾਂ ਵਿੱਚੋਂ ਪੰਜਾਂ ਦੀ ਚੋਣ ਕੀਤੀ ਕਿ ਉਹ ਉਸਦੇ ਨਾਲ ਰਹਿਣ।

3ਫਿਰਊਨ ਨੇ ਭਰਾਵਾਂ ਨੂੰ ਆਖਿਆ, "ਤੁਸੀਂ ਕੀ ਕੰਮ ਕਰਦੇ
ਹੋਂ?"

ਭਰਾਵਾਂ ਨੇ ਆਖਿਆ, "ਹਜ਼ੂਰ, ਅਸੀਂ ਅਯਾਲੀ ਹਾਂ। ਅਤੇ ਸਾਡੇ
ਪੁਰਖੇ ਵੀ ਸਾਡੇ ਤੋਂ ਪਹਿਲਾਂ ਅਯਾਲੀ ਹੀ ਸਨ।" 4ਉਨ੍ਹਾਂ ਨੇ
ਫਿਰਊਨ ਨੂੰ ਆਖਿਆ, "ਅਕਾਲ ਦੀ ਹਾਲਤ ਕਨਾਨ ਵਿੱਚ ਬਹੁਤ
ਭੈੜੀ ਹੈ। ਸਾਡੇ ਪਸ਼ੂਆਂ ਲਈ ਘਾਹ ਵਾਲੇ ਕੋਈ ਵੀ ਖੇਤ ਨਹੀਂ
ਬਚੇ। ਇਸ ਲਈ ਅਸੀਂ ਇਸ ਧਰਤੀ ਤੇ ਰਹਿਣ ਲਈ ਆ ਗਏ
ਹਾਂ। ਅਸੀਂ ਤੁਹਾਨੂੰ ਬੇਨਤੀ ਕਰਦੇ ਹਾਂ ਕਿ ਸਾਨੂੰ ਗੋਸ਼ਨ ਵਿੱਚ
ਰਹਿਣ ਦਿਓ।"

5ਤਾਂ ਫਿਰਊਨ ਨੇ ਯੂਸੁਫ਼ ਨੂੰ ਆਖਿਆ, "ਤੇਰਾ ਪਿਤਾ ਅਤੇ ਤੇਰੇ
ਭਰਾ ਤੇਰੇ ਕੋਲ ਆਏ ਹਨ। 6ਤੂੰ ਉਨ੍ਹਾਂ ਲਈ ਮਿਸਰ ਵਿੱਚ ਰਹਿਣ
ਵਾਲੀ ਕੋਈ ਵੀ ਥਾਂ ਚੁਣ ਸਕਦਾ ਹੈਂ। ਆਪਣੇ ਪਿਤਾ ਅਤੇ ਆਪਣੇ
ਭਰਾਵਾਂ ਨੂੰ ਸਭ ਤੋਂ ਚੰਗੀ ਧਰਤੀ ਦੇ ਦੇ, ਉਨ੍ਹਾਂ ਨੂੰ ਗੋਸ਼ਨ ਦੀ
ਧਰਤੀ ਤੇ ਰਹਿਣ ਦੇ, ਅਤੇ ਜੇ ਉਹ ਮਾਹਰ ਅਯਾਲੀ ਹਨ ਤਾਂ
ਉਹ ਮੇਰੇ ਪਸ਼ੂਆਂ ਦੀ ਦੇਖ ਭਾਲ ਵੀ ਕਰ ਸਕਦੇ ਹਨ।"

7ਤਾਂ ਯੂਸੁਫ਼ ਨੇ ਆਪਣੇ ਪਿਤਾ ਯਾਕੂਬ ਨੂੰ ਫਿਰਊਨ ਨਾਲ ਆ
ਕੇ ਮਿਲਣ ਲਈ ਸੱਦਿਆ। ਯਾਕੂਬ ਨੇ ਫਿਰਊਨ ਨੂੰ ਅਸੀਸ ਦਿੱਤੀ।
8ਅਤੇ ਫਿਰਊਨ ਨੇ ਉਸਨੂੰ ਆਖਿਆ, "ਤੁਹਾਡੀ ਕਿੰਨੀ ਉਮਰ
ਹੈ?"

9ਯਾਕੂਬ ਨੇ ਫਿਰਊਨ ਨੂੰ ਆਖਿਆ, "ਮੇਰੀ ਜ਼ਿੰਦਗੀ ਬਹੁਤ
ਛੋਟੀ ਹੈ, ਪਰ ਮੇਰੀਆਂ ਮੁਸੀਬਤਾਂ ਬਹੁਤ ਜ਼ਿਆਦਾ ਸਨ। ਮੈਂ
ਸਿਰਫ਼ 130 ਵਰ੍ਹੇ ਜੀਵਿਆ ਹਾਂ। ਮੇਰਾ ਪਿਤਾ ਅਤੇ ਉਸ ਦੇ ਪੁਰਖੇ
ਮੇਰੇ ਨਾਲੋਂ ਵਡੇਰੀ ਉਮਰ ਜੀਵੇ ਸਨ।"

10ਯਾਕੂਬ ਨੇ ਫਿਰਊਨ ਨੂੰ ਅਸੀਸ ਦਿੱਤੀ। ਫ਼ੇਰ ਯਾਕੂਬ ਫਿਰਊਨ
ਨਾਲ ਹੋਈ ਇਸ ਮੁਲਾਕਾਤ ਤੋਂ ਮਗਰੋਂ ਚਲਾ ਗਿਆ।

11ਯੂਸੁਫ਼ ਨੇ ਓਹੀ ਕੀਤਾ ਜੋ ਫਿਰਊਨ ਨੇ ਆਖਿਆ ਸੀ ਅਤੇ
ਉਸਨੇ ਆਪਣੇ ਪਿਤਾ ਅਤੇ ਭਰਾਵਾਂ ਨੂੰ ਮਿਸਰ ਵਿੱਚ ਜ਼ਮੀਨ ਦੇ
ਦਿੱਤੀ। ਇਹ ਮਿਸਰ ਦੀ ਸਭ ਤੋਂ ਚੰਗੀ ਜ਼ਮੀਨ ਸੀ, ਦੇਸ਼ ਦੇ
ਪੂਰਬੀ ਹਿੱਸੇ ਵੱਲ ਰਾਮਸੇਸ ਦੀ ਧਰਤੀ ਵਿੱਚ। 12ਯੂਸੁਫ਼ ਨੇ ਆਪਣੇ
ਪਿਤਾ, ਆਪਣੇ ਭਰਾਵਾਂ ਅਤੇ ਉਨ੍ਹਾਂ ਦੇ ਸਾਰੇ ਲੋਕਾਂ ਨੂੰ ਲੋੜੀਦਾ
ਅਨਾਜ਼ ਵੀ ਦੇ ਦਿੱਤਾ।

## ਯੂਸੁਫ਼ ਫਿਰਊਨ ਲਈ ਜ਼ਮੀਨ ਖਰੀਦਦਾ ਹੈ

13ਅਕਾਲ ਦਾ ਸਮਾਂ ਹੋਰ ਵੀ ਮਾੜਾ ਹੋ ਗਿਆ। ਦੇਸ਼ ਵਿੱਚ
ਕਿਧਰੇ ਵੀ ਅਨਾਜ਼ ਨਹੀਂ ਸੀ। ਮਿਸਰ ਤੇ ਕਨਾਨ ਇਸ ਮੰਦੇ ਸਮੇਂ
ਕਾਰਣ ਬਹੁਤ ਗਰੀਬ ਹੋ ਗਏ। 14ਦੇਸ਼ ਦੇ ਲੋਕਾਂ ਨੇ ਹੋਰ ਅਨਾਜ਼
ਖਰੀਦਿਆ। ਯੂਸੁਫ਼ ਨੇ ਪੈਸਾ ਬਚਾਇਆ ਅਤੇ ਇਸਨੂੰ ਫਿਰਊਨ
ਦੇ ਘਰ ਲੈ ਆਇਆ। 15ਕੁਝ ਸਮੇਂ ਬਾਦ, ਮਿਸਰ ਤੇ ਕਨਾਨ ਦੇ
ਲੋਕਾਂ ਕੋਲ ਕੋਈ ਪੈਸਾ ਨਹੀਂ ਬਚਿਆ। ਉਨ੍ਹਾਂ ਨੇ ਸਾਰਾ ਪੈਸਾ
ਅਨਾਜ਼ ਖਰੀਦਣ ਉੱਤੇ ਖਰਚ ਕਰ ਦਿੱਤਾ ਸੀ। ਇਸ ਲਈ ਮਿਸਰ
ਦੇ ਲੋਕ ਯੂਸੁਫ਼ ਕੋਲ ਗਏ ਅਤੇ ਆਖਣ ਲੱਗੇ, "ਕਿਰਪਾ ਕਰਕੇ
ਸਾਨੂੰ ਅਨਾਜ਼ ਦਿਓ। ਸਾਡਾ ਪੈਸਾ ਮੁੱਕ ਗਿਆ ਹੈ। ਜੇ ਅਸੀਂ
ਖਾਵਾਂਗੇ ਨਹੀਂ ਤਾਂ ਤੁਹਾਡੇ ਦੇਖਦਿਆਂ-ਦੇਖਦਿਆਂ ਅਸੀਂ ਮਰ
ਜਾਵਾਂਗੇ।"

16ਪਰ ਯੂਸੁਫ਼ ਨੇ ਆਖਿਆ, "ਮੈਨੂੰ ਆਪਣੇ ਪਸ਼ੂ ਦੇ ਦਿਓ ਅਤੇ
ਮੈਂ ਤੁਹਾਨੂੰ ਅਨਾਜ਼ ਦੇ ਦਿਆਂਗਾ।" 17ਇਸ ਲਈ ਲੋਕਾਂ ਨੇ ਆਪਣੇ
ਪਸ਼ੂਆਂ ਅਤੇ ਘੋੜਿਆਂ ਅਤੇ ਹੋਰ ਸਾਰੇ ਜਾਨਵਰਾਂ ਬਦਲੇ ਅਨਾਜ਼
ਖਰੀਦ ਲਿਆ। ਅਤੇ ਉਸ ਸਾਲ, ਯੂਸੁਫ ਨੇ ਉਨ੍ਹਾਂ ਦੇ ਪਸ਼ੂ ਲੈ ਲਏ
ਅਤੇ ਉਨ੍ਹਾਂ ਨੂੰ ਅਨਾਜ਼ ਦੇ ਦਿੱਤਾ।

18ਪਰ ਅਗਲੇ ਵਰ੍ਹੇ, ਲੋਕਾਂ ਕੋਲ ਅਨਾਜ਼ ਖਰੀਦਣ ਲਈ ਨਾ
ਤਾਂ ਕੋਈ ਪਸ਼ੂ ਬਚਿਆ ਅਤੇ ਨਾ ਹੀ ਕੁਝ ਹੋਰ। ਇਸ ਲਈ ਲੋਕ
ਯੂਸੁਫ਼ ਕੋਲ ਗਏ ਅਤੇ ਆਖਿਆ, "ਤੁਹਾਨੂੰ ਪਤਾ ਹੈ ਕਿ ਸਾਡੇ ਕੋਲ
ਕੋਈ ਪੈਸਾ ਨਹੀਂ ਬਚਿਆ। ਅਤੇ ਸਾਡੇ ਸਾਰੇ ਪਸ਼ੂ ਵੀ ਹੁਣ ਤੁਹਾਡੇ
ਹਨ। ਇਸ ਲਈ ਸਾਡੇ ਕੋਲ ਹੁਣ ਕੁਝ ਨਹੀਂ ਬਚਿਆ — ਸਿਰਫ਼
ਓਹੀ ਹੈ ਜੋ ਤੁਸੀਂ ਦੇਖਦੇ ਹੋ — ਸਾਡੇ ਸ਼ਰੀਰ ਅਤੇ ਸਾਡੀ ਜ਼ਮੀਨ।
19ਅਵੱਸ਼ ਹੀ ਅਸੀਂ ਤੁਹਾਡੇ ਦੇਖਦਿਆਂ -ਦੇਖਦਿਆਂ ਮਰ ਜਾਵਾਂਗੇ।
ਪਰ ਜੇ ਤੁਸੀਂ ਸਾਨੂੰ ਅਨਾਜ਼ ਦੇ ਦੇਵੋਂਗੇ, ਤਾਂ ਅਸੀਂ ਫਿਰਊਨ ਨੂੰ
ਜ਼ਮੀਨ ਦੇ ਦਿਆਂਗੇ ਅਤੇ ਅਸੀਂ ਉਸਦੇ ਗੁਲਾਮ ਬਣ ਜਾਵਾਂਗੇ।
ਸਾਨੂੰ ਬੀਜ ਦੇਵੋ ਤਾਂ ਜੋ ਅਸੀਂ ਪੌਦੇ ਲਾ ਸਕੀਏ। ਫ਼ੇਰ ਅਸੀਂ
ਜਿਉਂਦੇ ਰਹਾਂਗੇ, ਮਰਾਂਗੇ ਨਹੀਂ। ਅਤੇ ਅਸੀਂ ਆਪਣੇ ਲਈ ਫ਼ੇਰ
ਅਨਾਜ਼ ਉਗਊਆਂਗੇ।"

20ਇਸ ਲਈ ਯੂਸੁਫ਼ ਨੇ ਫਿਰਊਨ ਲਈ ਮਿਸਰ ਦੀ ਸਾਰੀ
ਜ਼ਮੀਨ ਖਰੀਦ ਲਈ। ਮਿਸਰ ਦੇ ਸਾਰੇ ਲੋਕਾਂ ਨੇ ਯੂਸੁਫ਼ ਨੂੰ ਆਪਣੇ
ਸਾਰੇ ਖੇਤ ਵੇਚ ਦਿੱਤੇ। ਉਨ੍ਹਾਂ ਨੇ ਅਜਿਹਾ ਇਸ ਲਈ ਕੀਤਾ ਕਿਉਂ
ਜੋ ਉਹ ਬਹੁਤ ਭੁੱਖੇ ਸਨ। 21ਅਤੇ ਸਾਰੇ ਲੋਕ ਫਿਰਊਨ ਦੇ ਗੁਲਾਮ
ਹੋ ਗਏ। ਮਿਸਰ ਵਿੱਚ ਹਰ ਥਾਂ ਲੋਕ ਫਿਰਊਨ ਦੇ ਗੁਲਾਮ ਸਨ।
22ਸਿਰਫ਼ ਓਹੀ ਜ਼ਮੀਨ ਜਿਹੜੀ ਯੂਸੁਫ਼ ਨੇ ਨਹੀਂ ਖਰੀਦੀ ਸੀ
ਉਹ ਜਾਜਕਾਂ ਦੀ ਜ਼ਮੀਨ ਸੀ। ਜਾਜਕਾਂ ਨੂੰ ਆਪਣੀ ਜ਼ਮੀਨ
ਵੇਚਣ ਦੀ ਲੋੜ ਨਹੀਂ ਸੀ ਕਿਉਂ ਕਿ ਫਿਰਊਨ ਉਨ੍ਹਾਂ ਨੂੰ ਉਨ੍ਹਾਂ
ਦੇ ਕੰਮ ਦੀ ਉਜਰਤ ਦਿੰਦਾ ਸੀ। ਇਸ ਲਈ ਉਹ ਇਸ ਪੈਸੇ
ਨਾਲ ਖਾਣ ਲਈ ਅਨਾਜ਼ ਖਰੀਦਦੇ ਸਨ।

23ਯੂਸੁਫ਼ ਨੇ ਲੋਕਾਂ ਨੂੰ ਆਖਿਆ, "ਹੁਣ ਮੈਂ ਤੁਹਾਨੂੰ ਅਤੇ ਤੁਹਾਡੀ
ਜ਼ਮੀਨ ਨੂੰ ਫਿਰਊਨ ਲਈ ਖਰੀਦ ਲਿਆ ਹੈ। ਇਸ ਲਈ ਮੈਂ
ਤੁਹਾਨੂੰ ਬੀਜ ਦਿਆਂਗਾ, ਅਤੇ ਤੁਸੀਂ ਆਪਣੇ ਖੇਤਾਂ ਵਿੱਚ ਬਿਜਾਈ
ਕਰ ਸਕਦੇ ਹੋ। 24ਵਾਢੀਆਂ ਵੇਲੇ, ਤੁਹਾਨੂੰ ਆਪਣੀਆਂ ਫ਼ਸਲਾਂ
ਦਾ ਪੰਜਵਾਂ ਹਿੱਸਾ ਫਿਰਊਨ ਨੂੰ ਦੇਣਾ ਪਵੇਗਾ। ਪੰਜਾਂ ਵਿੱਚੋਂ ਚਾਰ
ਹਿੱਸੇ ਤੁਸੀਂ ਆਪਣੇ ਲਈ ਰੱਖ ਸਕਦੇ ਹੋ। ਤੁਸੀਂ ਬੀਜਾਂ ਨੂੰ ਅਨਾਜ਼
ਲਈ ਅਤੇ ਅਗਲੇ ਵਰ੍ਹੇ ਦੀ ਬੀਜਾਈ ਲਈ ਰੱਖ ਸਕਦੇ ਹੋ। ਹੁਣ
ਤੁਸੀਂ ਆਪਣੇ ਪਰਿਵਾਰਾਂ ਅਤੇ ਆਪਣੇ ਬੱਚਿਆਂ ਦੀ ਪਰਵਰਿਸ਼
ਕਰ ਸਕਦੇ ਹੋ।"

25ਲੋਕਾਂ ਨੇ ਆਖਿਆ, "ਤੁਸੀਂ ਸਾਡੀਆਂ ਜਾਨਾਂ ਬਚਾਈਆਂ
ਹਨ। ਜੇਕਰ ਇਹ ਤੁਹਾਨੂੰ ਮੰਜ਼ੂਰ ਹੋਵੇ, ਅਸੀਂ ਫਿਰਊਨ ਦੇ ਗੁਲਾਮ
ਰਹਾਂਗੇ।"

26ਇਸ ਲਈ ਯੂਸੁਫ਼ ਨੇ ਦੇਸ਼ ਵਿੱਚ ਇੱਕ ਕਾਨੂੰਨ ਬਣਾ ਦਿੱਤਾ।
ਅਤੇ ਉਹ ਕਾਨੂੰਨ ਅੱਜ ਵੀ ਜਾਰੀ ਹੈ। ਕਾਨੂੰਨ ਆਖਦਾ ਹੈ ਕਿ
ਧਰਤੀ ਦੀ ਉਪਜ ਦਾ ਪੰਜਵਾਂ ਹਿੱਸਾ ਫਿਰਊਨ ਦਾ ਹੈ। ਸਾਰੀ
ਜ਼ਮੀਨ ਫਿਰਊਨ ਦੀ ਹੈ। ਓਹੀ ਜ਼ਮੀਨ ਜਿਹੜੀ ਉਸਦੀ ਨਹੀਂ
ਹੈ ਉਹ ਜਾਜਕਾਂ ਦੀ ਜ਼ਮੀਨ ਹੈ।

### "ਮੈਨੂੰ ਮਿਸਰ ਵਿੱਚ ਨਾ ਦਫ਼ਨਾਉਣਾ"

27ਇਸਰਾਏਲ ਮਿਸਰ ਵਿੱਚ ਠਹਿਰ ਗਿਆ। ਉਹ ਗੋਸ਼ਨ ਦੀ
ਧਰਤੀ ਉੱਤੇ ਰਿਹਾ। ਉਸਦਾ ਪਰਿਵਾਰ ਵਧ ਫ਼ੁੱਲ ਕੇ ਬਹੁਤ ਵੱਡਾ
ਹੋ ਗਿਆ। ਉਨ੍ਹਾਂ ਨੂੰ ਮਿਸਰ ਵਿੱਚ ਉਹ ਧਰਤੀ ਮਿਲੀ।

28ਯਾਕੂਬ ਮਿਸਰ ਵਿੱਚ 17 ਵਰ੍ਹੇ ਜੀਵਿਆ। ਇਸ ਲਈ ਯਾਕੂਬ
147 ਵਰ੍ਹਿਆਂ ਦਾ ਸੀ। 29ਹੁਣ ਸਮਾਂ ਆ ਗਿਆ ਜਦੋਂ ਇਸਰਾਏਲ
ਜਾਣਦਾ ਸੀ ਕਿ ਛੇਤੀ ਹੀ ਉਸਦਾ ਦੇਹਾਂਤ ਹੋ ਜਾਵੇਗਾ, ਇਸ
ਲਈ ਉਸਨੇ ਆਪਣੇ ਪੁੱਤਰ ਯੂਸੁਫ਼ ਨੂੰ ਆਪਣੇ ਕੋਲ ਸੱਦਿਆ।
ਉਸਨੇ ਅਖਿਆ, "ਜੇ ਤੂੰ ਮੈਨੂੰ ਪਿਆਰ ਕਰਦਾ ਹੈਂ, ਤਾਂ ਆਪਣਾ
ਹੱਥ ਮੇਰੀ ਲੱਤ ਹੇਠਾਂ ਰੱਖ ਅਤੇ ਇਕਰਾਰ ਕਰ। ਇਕਰਾਰ ਕਰ
ਕਿ ਤੂੰ ਓਹੀ ਕਰੇਂਗਾ ਜੋ ਮੈਂ ਆਖਾਂਗਾ ਅਤੇ ਤੂੰ ਮੇਰੇ ਪ੍ਰਤੀ ਵਫ਼ਾਦਾਰ
ਰਹੇਂਗਾ। ਜਦੋਂ ਮੈਂ ਮਰਾਂ, ਤਾਂ ਮੈਨੂੰ ਮਿਸਰ ਵਿੱਚ ਨਹੀਂ
ਦਫ਼ਨਾਉਣਾ। 30ਮੈਨੂੰ ਓਸੇ ਥਾਂ ਦਫ਼ਨਾਉਣਾ ਜਿੱਥੇ ਮੇਰੇ ਪੁਰਖੇ
ਦਫ਼ਨ ਹਨ। ਮੈਨੂੰ ਮਿਸਰ ਤੋਂ ਬਾਹਰ ਲੈ ਜਾਵੀਂ ਅਤੇ ਮੈਨੂੰ ਪਰਿਵਾਰ
ਦੇ ਕਬਰਸਤਾਨ ਵਿੱਚ ਦਫ਼ਨਾ ਦੇਵੀਂ।"

ਯੂਸੁਫ਼ ਨੇ ਜਵਾਬ ਦਿੱਤਾ, "ਮੈਂ ਇਕਰਾਰ ਕਰਦਾ ਹਾਂ ਕਿ ਜਿਵੇਂ
ਤੁਸੀਂ ਆਖਦੇ ਹੋ ਓਵੇਂ ਹੀ ਕਰਾਂਗਾ।"

31ਫ਼ੇਰ ਯਾਕੂਬ ਨੇ ਆਖਿਆ, "ਮੇਰੇ ਨਾਲ ਇਕਰਾਰ ਕਰ।"
ਯੂਸੁਫ਼ ਨੇ ਓਹੀ ਕਰਨ ਦੀ ਕਸਮ ਖਾਧੀ। ਫ਼ੇਰ ਇਸਰਾਏਲ ਆਪਣੇ
ਬਿਸਤਰੇ ਦੇ ਸਰਾਹਣੇ ਤੇ ਝੁਕ ਗਿਆ। *

### ਮੱਨਸ਼ਹ ਅਤੇ ਇਫ਼ਰਾਈਮ ਲਈ ਅਸੀਸਾਂ

48 ਕੁਝ ਸਮੇਂ ਬਾਦ, ਯੂਸੁਫ਼ ਨੂੰ ਪਤਾ ਲੱਗਿਆ ਕਿ ਉਸਦਾ
ਪਿਤਾ ਬਹੁਤ ਬੀਮਾਰ ਸੀ। ਇਸ ਲਈ ਯੂਸੁਫ਼ ਨੇ ਆਪਣੇ
ਦੋਹਾਂ ਪੁੱਤਰਾਂ, ਮੱਨਸ਼ਹ ਅਤੇ ਇਫ਼ਰਾਈਮ ਨੂੰ ਨਾਲ ਲਿਆ ਅਤੇ
ਆਪਣੇ ਪਿਤਾ ਵੱਲ ਗਿਆ। 2ਜਦੋਂ ਯੂਸੁਫ਼ ਆਇਆ, ਕਿਸੇ ਨੇ
ਯਾਕੂਬ ਨੂੰ ਆਖਿਆ, "ਤੇਰਾ ਪੁੱਤਰ ਯੂਸੁਫ਼ ਤੈਨੂੰ ਮਿਲਣ ਆਇਆ
ਹੈ।" ਇਸਰਾਏਲ ਉਨ੍ਹਾਂ ਨੂੰ ਵੇਖ ਕੇ ਬਹੁਤ ਜ਼ਿਆਦੇ ਪ੍ਰਸੰਨ ਹੋਇਆ
ਅਤੇ ਬਿਸਤਰੇ ਤੇ ਉੱਠ ਕੇ ਬੈਠ ਗਿਆ।

3ਫ਼ੇਰ ਇਸਰਾਏਲ ਨੇ ਯੂਸੁਫ਼ ਨੂੰ ਆਖਿਆ, "ਕਨਾਨ ਦੀ ਧਰਤੀ
ਉੱਤੇ ਲੂਜ਼ ਵਿਖੇ, ਸਰਬ-ਸ਼ਕਤੀਮਾਨ ਪਰਮੇਸ਼ੁਰ ਮੈਨੂੰ ਪ੍ਰਗਟਿਆ।
ਪਰਮੇਸ਼ੁਰ ਨੇ ਮੈਨੂੰ ਓਥੇ ਅਸੀਸ ਦਿੱਤੀ ਸੀ। 4ਪਰਮੇਸ਼ੁਰ ਨੇ ਮੈਨੂੰ
ਆਖਿਆ, 'ਮੈਂ ਤੈਨੂੰ ਵੱਡਾ ਪਰਿਵਾਰ ਬਣਾ ਦਿਆਂਗਾ। ਮੈਂ ਤੈਨੂੰ
ਬਹੁਤ ਔਲਾਦ ਦੇਵਾਂਗਾ ਅਤੇ ਤੁਸੀਂ ਮਹਾਨ ਲੋਕ ਬਣੋਂਗੇ। ਇਹ
ਧਰਤੀ ਸਦਾ ਤੁਹਾਡੇ ਪਰਿਵਾਰ ਦੀ ਹੋਵੇਗੀ।' 5ਅਤੇ ਹੁਣ ਤੇਰੇ
ਦੋ ਪੁੱਤਰ ਹਨ। ਇਨ੍ਹਾਂ ਪੁੱਤਰਾਂ ਦਾ ਜਨਮ ਮੇਰੇ ਆਉਣ ਤੋਂ ਪਹਿਲਾਂ
ਇੱਥੇ ਮਿਸਰ ਦੇਸ਼ ਵਿੱਚ ਹੋਇਆ ਸੀ। ਤੇਰੇ ਦੋਵੇਂ ਪੁੱਤਰ, ਇਫ਼ਰਾਈਮ
ਤੇ ਮੱਨਸ਼ਹ ਮੇਰੇ ਆਪਣੇ ਪੁੱਤਰਾਂ ਵਰਗੇ ਹੋਣਗੇ। ਉਹ ਮੇਰੇ ਲਈ
ਰਊਬੇਨ ਅਤੇ ਸਿਮਓਨ ਵਰਗੇ ਹੋਣਗੇ। 6ਇਸ ਲਈ ਇਹ ਦੋਵੇਂ
ਮੁੰਡੇ ਮੇਰੇ ਪੁੱਤਰ ਹੋਣਗੇ। ਮੇਰੀ ਹਰ ਚੀਜ਼ ਵਿੱਚ ਇਨ੍ਹਾਂ ਦਾ ਹਿੱਸਾ
ਹੋਵੇਗਾ। ਪਰ ਜੇ ਤੇਰੇ ਹੋਰ ਪੁੱਤਰ ਹੋਏ ਤਾਂ ਉਹ ਤੇਰੇ ਪੁੱਤਰ
ਹੋਣਗੇ। ਪਰ ਉਹ ਇਫ਼ਰਾਈਮ ਤੇ ਮੱਨਸ਼ਹ ਲਈ ਪੁੱਤਰਾਂ ਵਰਗੇ
ਹੋਣਗੇ — ਅਰਥਾਤ, ਭਵਿੱਖ ਵਿੱਚ ਉਹ ਇਫ਼ਰਾਈਮ ਅਤੇ ਮੱਨਸ਼ਹ
ਦੀ ਸਾਰੀ ਜਾਇਦਾਦ ਦਾ ਹਿੱਸਾ ਵੰਡਾਉਣਗੇ। 7ਪਦਨ ਅਰਾਮ
ਤੋਂ ਸਫ਼ਰ ਕਰਦੇ ਹੋਏ ਰਾਖੇਲ ਦਾ ਦੇਹਾਂਤ ਹੋ ਗਿਆ ਸੀ। ਇਸਨੇ
ਮੈਨੂੰ ਬਹੁਤ ਉਦਾਸ ਕੀਤਾ। ਉਹ ਕਨਾਨ ਦੀ ਧਰਤੀ ਤੇ ਮਰੀ
ਸੀ। ਅਸੀਂ ਹਾਲੇ ਅਫਰਾਤ ਵੱਲ ਸਫ਼ਰ ਕਰ ਰਹੇ ਸਾਂ। ਮੈਂ ਉਸਨੂੰ
ਓਥੇ ਅਫਰਾਤ ਦੇ ਰਸਤੇ ਉੱਤੇ ਦਫ਼ਨ ਕਰ ਦਿੱਤਾ ਸੀ। (ਅਫਰਾਤ
ਬੇਤਲਹਮ ਹੈ।)"

8ਫ਼ੇਰ ਇਸਰਾਏਲ ਨੇ ਯੂਸੁਫ਼ ਦੇ ਪੁੱਤਰਾਂ ਵੱਲ ਦੇਖਿਆ।
ਇਸਰਾਏਲ ਨੇ ਆਖਿਆ, "ਇਹ ਮੁੰਡੇ ਕੌਣ ਹਨ?"

9ਯੂਸੁਫ਼ ਨੇ ਆਪਣੇ ਪਿਤਾ ਨੂੰ ਆਖਿਆ, "ਇਹ ਮੇਰੇ ਪੁੱਤਰ
ਹਨ। ਇਹ ਉਹ ਮੁੰਡੇ ਹਨ ਜਿਹੜੇ ਪਰਮੇਸ਼ੁਰ ਨੇ ਮੈਨੂੰ ਦਿੱਤੇ
ਹਨ।" ਇਸਰਾਏਲ ਨੇ ਆਖਿਆ, "ਆਪਣੇ ਪੁੱਤਰਾਂ ਨੂੰ ਮੇਰੇ ਕੋਲ
ਲਿਆ। ਮੈਂ ਇਨ੍ਹਾਂ ਨੂੰ ਅਸੀਸ ਦੇਵਾਂਗਾ।"

10ਇਸਾਰਾਏਲ ਬਹੁਤ ਬਿਰਧ ਸੀ ਅਤੇ ਉਸਦੀ ਨਜ਼ਰ ਕਮਜ਼ੋਰ
ਸੀ। ਇਸ ਲਈ ਯੂਸੁਫ਼ ਮੁੰਡਿਆਂ ਨੂੰ ਆਪਣੇ ਪਿਤਾ ਦੇ ਬਹੁਤ ਨੇੜੇ
ਲੈ ਗਿਆ। ਇਸਰਾਏਲ ਨੇ ਮੁੰਡਿਆਂ ਨੂੰ ਚੁੰਮਿਆ ਅਤੇ ਆਪਣੇ
ਨਾਲ ਘੁੱਟਿਆ। 11ਫ਼ੇਰ ਇਸਰਾਏਲ ਨੇ ਯੂਸੁਫ਼ ਨੂੰ ਆਖਿਆ, "ਮੈਂ
ਕਦੇ ਨਹੀਂ ਸੀ ਸੋਚਿਆ ਕਿ ਮੈਂ ਮੁੜ ਕੇ ਤੇਰਾ ਚਿਹਰਾ ਦੇਖਾਂਗਾ।
ਪਰ ਦੇਖੋ; ਪਰਮੇਸ਼ੁਰ ਨੇ ਮੈਨੂੰ ਤੂੰ ਅਤੇ ਤੇਰੇ ਬੱਚੇ ਦਿਖਾ ਦਿੱਤੇ
ਹਨ।"

12ਫ਼ੇਰ ਯੂਸੁਫ਼ ਨੇ ਮੁੰਡਿਆਂ ਨੂੰ ਇਸਰਾਏਲ ਦੀ ਗੋਦੀ ਵਿੱਚੋਂ
ਚੁੱਕ ਲਿਆ ਅਤੇ ਉਹ ਉਸਦੇ ਪਿਤਾ ਅੱਗੇ ਧਰਤੀ ਤੇ ਝੁਕ ਗਏ।
13ਯੂਸੁਫ਼ ਨੇ ਇਫ਼ਰਾਈਮ ਨੂੰ ਆਪਣੇ ਸੱਜੇ ਪਾਸੇ ਅਤੇ ਮੱਨਸ਼ਹ ਨੂੰ
ਆਪਣੇ ਖੱਬੇ ਪਾਸੇ ਬਿਠਾਇਆ। (ਇਸ ਤਰ੍ਹਾਂ, ਇਫ਼ਰਾਈਮ
ਇਸਰਾਏਲ ਦੇ ਖੱਬੇ ਪਾਸੇ ਸੀ ਅਤੇ ਮੱਨਸ਼ਹ ਇਸਰਾਏਲ ਦੇ ਸੱਜੇ
ਪਾਸੇ ਸੀ।) 14ਪਰ ਇਸਰਾਏਲ ਨੇ ਆਪਣੇ ਹੱਥ ਵਧਾ ਕੇ ਆਪਣਾ
ਸੱਜਾ ਹੱਥ ਛੋਟੇ ਮੁੰਡੇ ਇਫ਼ਰਾਈਮ ਦੇ ਸਿਰ ਤੇ ਰੱਖਿਆ। ਫ਼ੇਰ
ਇਸਰਾਏਲ ਨੇ ਆਪਣਾ ਖੱਬਾ ਹੱਥ ਵੱਡੇ ਮੁੰਡੇ ਮੱਨਸ਼ਹ ਦੇ ਸਿਰ ਤੇ
ਰੱਖਿਆ। ਉਸਨੇ ਆਪਣਾ ਖੱਬਾ ਹੱਥ ਮੱਨਸ਼ਹ ਉੱਤੇ ਰੱਖਿਆ
ਭਾਵੇਂ ਮੱਨਸ਼ਹ ਪਲੇਠਾ ਸੀ। 15ਅਤੇ ਇਸਰਾਏਲ ਨੇ ਯੂਸੁਫ਼ ਨੂੰ
ਅਸੀਸ ਦਿੱਤੀ ਤੇ ਆਖਿਆ,

"ਮੇਰੇ ਪੁਰਖਿਆਂ, ਅਬਰਾਹਾਮ ਅਤੇ ਇਸਹਾਕ ਨੇ, ਸਾਡੇ
ਪਰਮੇਸ਼ੁਰ ਦੀ ਉਪਾਸਨਾ ਕੀਤੀ ਸੀ। ਅਤੇ ਉਸ ਪਰਮੇਸ਼ੁਰ ਨੇ
ਸਾਰੀ ਉਮਰ ਮੇਰੀ ਅਗਵਾਈ ਕੀਤੀ ਹੈ।

16ਉਹ ਦੂਤ ਸੀ, ਜਿਸਨੇ ਮੈਨੂੰ ਮੇਰੀਆਂ ਸਾਰੀਆਂ ਮੁਸੀਬਤਾਂ ਤੋਂ
ਬਚਾਇਆ ਸੀ। ਤੇ ਮੈਂ ਪ੍ਰਾਰਥਨਾ ਕਰਦਾ ਹਾਂ ਕਿ ਇਨ੍ਹਾਂ ਮੁੰਡਿਆਂ
ਨੂੰ ਅਸੀਸ ਦੇਵੇ। ਹੁਣ ਇਨ੍ਹਾਂ ਮੁੰਡਿਆਂ ਨੂੰ ਮੇਰਾ ਅਤੇ ਸਾਡੇ ਪੁਰਖਿਆਂ
ਅਬਰਾਹਾਮ ਅਤੇ ਇਸਹਾਕ ਦਾ ਨਾਮ ਮਿਲੇਗਾ। ਮੈਂ ਪ੍ਰਾਰਥਨਾ
ਕਰਦਾ ਹਾਂ ਕਿ ਇਹ ਵਧ ਫੁੱਲ ਕੇ ਧਰਤੀ ਦੇ ਮਹਾਨ ਪਰਿਵਾਰ
ਅਤੇ ਕੌਮਾਂ ਬਨਣ।

17ਯੂਸੁਫ਼ ਨੇ ਦੇਖਿਆ ਕਿ ਉਸਦੇ ਪਿਤਾ ਨੇ ਆਪਣਾ ਸੱਜਾ ਹੱਥ
ਇਫ਼ਰਾਈਮ ਦੇ ਸਿਰ ਤੇ ਰੱਖਿਆ ਸੀ। ਇਸ ਨਾਲ ਯੂਸੁਫ਼ ਨੂੰ ਖੁਸ਼ੀ

---

**ਫ਼ੇਰ ਇਸਰਾਏਲ ... ਗਿਆ** ਜਾਂ, "ਫੇਰ ਇਸਰਾਏਲ ਨੇ ਆਪਣੇ ਡੰਡੇ ਦਾ ਸਹਾਰਾ ਲੈ ਕੇ ਉਪਾਸਨਾ 'ਚ ਆਪਣਾ ਸਿਰ ਝੁਕਾਇਆ। ਡੰਡੇ ਲਈ ਹਿਬਰੂ ਦਾ ਸ਼ਬਦ "ਬਿਸਤਰੇ" ਸ਼ਬਦ ਦੇ ਵਾਂਗ ਹੈ ਅਤੇ ਉਪਾਸਨਾ ਲਈ ਸ਼ਬਦ ਦਾ ਅਰਥ "ਝੁਕਣਾ" ਜਾਂ "ਲੇਟ ਜਾਣਾ" ਹੈ।

ਨਹੀਂ ਹੋਈ। ਯੂਸੁਫ਼ ਨੇ ਆਪਣੇ ਪਿਤਾ ਦਾ ਹੱਥ ਫ਼ੜ ਲਿਆ। ਉਹ
ਇਸਨੂੰ ਇਫ਼ਰਾਈਮ ਦੇ ਸਿਰ ਤੋਂ ਹਟਾ ਕੇ ਮੱਨਸ਼ਹ ਦੇ ਸਿਰ ਤੇ
ਰੱਖਣਾ ਚਾਹੁੰਦਾ ਸੀ। 18ਯੂਸੁਫ਼ ਨੇ ਆਪਣੇ ਪਿਤਾ ਨੂੰ ਆਖਿਆ,
"ਤੁਸੀਂ ਆਪਣਾ ਸੱਜਾ ਹੱਥ ਗਲਤ ਮੁੰਡੇ ਦੇ ਸਿਰ ਤੇ ਰੱਖਿਆ ਹੈ।
ਮੱਨਸ਼ਹ ਪਲੇਠਾ ਹੈ। ਆਪਣਾ ਸੱਜਾ ਹੱਥ ਉਸਤੇ ਰੱਖੋ।"

19ਪਰ ਉਸਦੇ ਪਿਤਾ ਨੇ ਦਲੀਲ ਦਿੱਤੀ ਅਤੇ ਆਖਿਆ, "ਮੈਂ
ਜਾਣਦਾ ਹਾਂ, ਪੁੱਤਰ। ਮੈਂ ਜਾਣਦਾ ਹਾਂ ਮੱਨਸ਼ਹ ਪਲੇਠਾ ਹੈ ਅਤੇ
ਉਹ ਮਹਾਨ ਬਣੇਗਾ। ਉਹ ਬਹੁਤ ਸਾਰੇ ਲੋਕਾਂ ਦਾ ਪਿਤਾਮਾ
ਹੋਵੇਗਾ। ਪਰ ਛੋਟਾ ਭਰਾ ਵੱਡੇ ਭਰਾ ਨਾਲੋਂ ਵਧੇਰੇ ਮਹਾਨ ਹੋਵੇਗਾ।
ਅਤੇ ਛੋਟੇ ਭਰਾ ਦਾ ਪਰਿਵਾਰ ਬਹੁਤ ਵਡੇਰਾ ਹੋਵੇਗਾ।"

20ਇਸ ਲਈ ਇਸਰਾਏਲ ਨੇ ਉਨ੍ਹਾਂ ਨੂੰ ਉਸ ਦਿਨ ਅਸੀਸ
ਦਿੱਤੀ। ਉਸਨੇ ਆਖਿਆ,

"ਇਸਰਾਏਲ ਦੇ ਲੋਕ, ਜਦੋਂ ਵੀ ਕਿਸੇ ਨੂੰ ਅਸੀਸ ਦੇਣਗੇ
ਤੁਹਾਡਾ ਨਾਮ ਲੈਣਗੇ। ਉਹ ਆਖਣਗੇ, "ਪਰਮੇਸ਼ੁਰ ਤੁਹਾਨੂੰ
ਇਫ਼ਰਾਈਮ ਤੇ ਮੱਨਸ਼ਹ ਵਰਗਾ ਬਣਾਵੇ।'"

ਇਸ ਤਰ੍ਹਾਂ, ਇਸਰਾਏਲ ਨੇ ਇਫ਼ਰਾਈਮ ਨੂੰ ਮੱਨਸ਼ਹ ਤੋਂ ਉੱਚਾ
ਰੁਤਬਾ ਦਿੱਤਾ।

21ਫ਼ੇਰ ਇਸਰਾਏਲ ਨੇ ਯੂਸੁਫ਼ ਨੂੰ ਆਖਿਆ, "ਦੇਖ, ਮੇਰੇ ਦੇਹਾਂਤ
ਦਾ ਸਮਾਂ ਤਕਰੀਬਨ ਆ ਚੁੱਕਾ ਹੈ। ਪਰ ਪਰਮੇਸ਼ੁਰ ਹਾਲੇ ਵੀ
ਤੁਹਾਡੇ ਨਾਲ ਹੋਵੇਗਾ। ਉਹ ਤੁਹਾਨੂੰ ਤੁਹਾਡੇ ਪੁਰਖਿਆਂ ਦੀ ਧਰਤੀ
ਉੱਤੇ ਜਾਣ ਵਿੱਚ ਅਗਵਾਈ ਦੇਵੇਗਾ।

22"ਮੈਂ ਤੈਨੂੰ ਤੇਰੇ ਭਰਾਵਾਂ ਨੂੰ ਦਿੱਤੇ ਨਾਲੋਂ, ਇੱਕ ਭਾਗ
ਵੱਧ ਦਿੱਤਾ ਹੈ। ਮੈਂ ਤੈਨੂੰ ਉਹ ਪਰਬਤ ਦਿੱਤਾ ਜਿਹੜਾ ਮੈਂ ਅਮੋਰੀ
ਲੋਕਾਂ ਤੋਂ ਮੇਰੀ ਤਲਵਾਰ ਅਤੇ ਮੇਰੇ ਧਨੁੱਖ ਨਾਲ ਲਿਆ ਸੀ। ਮੈਂ
ਧਰਤੀ ਦੇ ਉਸ ਭਾਗ ਲਈ ਲੜਨ ਦੀ ਖਾਤਰ ਆਪਣੀ ਤਲਵਾਰ
ਅਤੇ ਆਪਣੇ ਧਣੁੱਕ ਦੀ ਵਰਤੋਂ ਕੀਤੀ ਸੀ ਅਤੇ ਮੈਂ ਜਿੱਤ ਗਿਆ
ਸੀ।"

## ਯਾਕੂਬ ਆਪਣੇ ਪੁੱਤਰਾਂ ਨੂੰ ਅਸੀਸ ਦਿੰਦਾ ਹੈ

49 ਫ਼ੇਰ ਯਾਕੂਬ ਨੇ ਆਪਣੇ ਸਾਰੇ ਪੁੱਤਰਾਂ ਨੂੰ ਕੋਲ ਸੱਦਿਆ।
ਉਸਨੇ ਆਖਿਆ, "ਮੇਰੇ ਸਾਰੇ ਪੁੱਤਰੋ, ਮੇਰੇ ਕੋਲ ਇੱਥੇ
ਆਓ। ਮੈਂ ਤੁਹਾਨੂੰ ਦੱਸਦਾ ਹਾਂ ਕਿ ਭਵਿੱਖ ਵਿੱਚ ਕੀ ਵਾਪਰੇਗਾ।

2"ਸਾਰੇ ਇਕੱਠੇ ਹੋਕੇ ਆਓ ਤੇ ਸੁਣੋ, ਯਾਕੂਬ ਦਿਓ ਪੁੱਤਰੋ।
ਆਪਣੇ ਪਿਤਾ, ਇਸਰਾਏਲ ਦੀ ਗੱਲ ਸੁਣੋ।"

## ਰਊਬੇਨ

3"ਰਊਬੇਨ, ਤੂੰ ਮੇਰਾ ਪਲੇਠਾ ਪੁੱਤਰ ਹੈਂ, ਤੂੰ ਮੇਰਾ ਪਹਿਲਾ
ਬੱਚਾ ਹੈਂ, ਮੇਰੀ ਮਰਦਾਨਗੀ ਦਾ ਪਹਿਲਾ ਸਬੂਤ। ਤੂੰ ਮੇਰੇ ਸਾਰੇ
ਪੁੱਤਰਾਂ ਵਿੱਚੋਂ ਸਭ ਤੋਂ ਇੱਜ਼ਤਦਾਰ ਤੇ ਸ਼ਕਤੀਸ਼ਾਲੀ ਸ਼ੇਰ ਸੀ।

4ਪਰ ਤੇਰਾ ਜਜ਼ਬਾ ਹੜ੍ਹ ਵਰਗਾ ਸੀ, ਤੇਰਾ ਇਸ ਉੱਤੇ ਕਾਬੂ
ਨਹੀਂ ਸੀ। ਇਸ ਲਈ ਤੂੰ ਮੇਰਾ ਸਭ ਤੋਂ ਵੱਧ ਇੱਜ਼ਤਦਾਰ ਪੁੱਤਰ
ਨਹੀਂ ਰਹੇਂਗਾ। ਤੂੰ ਆਪਣੇ ਪਿਤਾ ਦੇ ਪਲੰਘ ਉੱਤੇ ਜਾ ਚੜ੍ਹਿਆ
ਸੀ ਅਤੇ ਉਸਦੀ ਇੱਕ ਪਤਨੀ ਨਾਲ ਜਾ ਸੁੱਤਾ ਸੀ। ਤੂੰ ਮੇਰੇ
ਬਿਸਤਰ ਨੂੰ ਸ਼ਰਮਸਾਰ ਕੀਤਾ ਸੀ ਜਿਸ ਬਿਸਤਰ ਉੱਤੇ ਤੂੰ ਲੇਟਿਆ
ਸੀ।"

## ਸਿਮਓਨ ਤੇ ਲੇਵੀ

5"ਸਿਮਓਨ ਤੇ ਲੇਵੀ ਦੋਵੇਂ ਭਰਾ ਹਨ। ਉਨ੍ਹਾਂ ਨੂੰ ਆਪਣੀਆਂ
ਤਲਵਾਰਾਂ ਨਾਲ ਲੜਨਾ ਪਸੰਦ ਹੈ।

6ਉਨ੍ਹਾਂ ਨੇ ਗੁਪਤ ਯੋਜਨਾਵਾਂ ਬਣਾਈਆਂ। ਮੇਰੀ ਰੂਹ ਉਨ੍ਹਾਂ
ਦੀਆਂ ਵਿਉਂਤਾਂ ਵਿੱਚ ਹਿੱਸਾ ਨਹੀਂ ਲੈਣਾ ਚਾਹੁੰਦੀ ਸੀ। ਮੈਂ ਉਨ੍ਹਾਂ
ਦੀਆਂ ਗੁਪਤ ਸਭਾਵਾਂ ਨੂੰ ਪ੍ਰਵਾਨ ਨਹੀਂ ਕਰਾਂਗਾ। ਜਦੋਂ ਉਹ
ਕਰੋਧਵਾਨ ਸਨ ਉਨ੍ਹਾਂ ਨੇ ਬੰਦੇ ਮਾਰ ਦਿੱਤੇ ਅਤੇ ਦਿਲ ਪ੍ਰਚਾਵੇ
ਲਈ ਉਨ੍ਹਾਂ ਨੇ ਜਾਨਵਰਾਂ ਨੂੰ ਸਤਾਇਆ ਸੀ।

7ਉਨ੍ਹਾਂ ਦਾ ਗੁੱਸਾ ਸਰਾਪ ਹੈ ਇਹ ਬਹੁਤ ਸਖ਼ਤ ਹੈ, ਉਹ ਬਹੁਤ
ਜ਼ਾਲਮ ਹੁੰਦੇ ਨੇ ਜਦੋਂ ਉਨ੍ਹਾਂ ਨੂੰ ਰੋਹ ਚੜ੍ਹਦਾ ਹੈ। ਉਨ੍ਹਾਂ ਨੂੰ ਯਾਕੂਬ
ਦੀ ਧਰਤੀ ਅੰਦਰ ਆਪਣੀ ਧਰਤੀ ਨਹੀਂ ਮਿਲੇਗੀ। ਉਹ ਸਾਰੇ
ਇਸਰਾਏਲ ਅੰਦਰ ਫ਼ੈਲ ਜਾਣਗੇ।"

## ਯਹੂਦਾਹ

8"ਯਹੂਦਾਹ, ਤੇਰੇ ਭਰਾ ਤੇਰੀ ਉਸਤਤ ਕਰਨਗੇ। ਤੂੰ ਆਪਣੇ
ਦੁਸ਼ਮਣਾਂ ਨੂੰ ਹਰਾ ਦੇਵੇਂਗਾ। ਤੇਰੇ ਭਰਾ ਤੇਰੇ ਅੱਗੇ ਝੁਕਣਗੇ।

9ਯਹੂਦਾਹ ਤੂੰ ਬੱਬਰ ਸ਼ੇਰ ਵਾਂਗ ਹੈ। ਮੇਰੇ ਪੁੱਤਰ, ਤੂੰ ਆਪਣੇ
ਸ਼ਿਕਾਰ ਉੱਤੇ ਖਲੋਤਾ ਹੋਇਆ ਬੱਬਰ ਸ਼ੇਰ ਵਰਗਾ ਹੈਂ। ਯਹੂਦਾਹ
ਬੱਬਰ ਸ਼ੇਰ ਵਰਗਾ ਹੈ। ਉਹ ਅਰਾਮ ਕਰਨ ਲਈ ਲੇਟਿਆ ਹੋਇਆ
ਹੈ, ਤੇ ਕੋਈ ਇੰਨਾ ਬਹਾਦਰ ਨਹੀਂ ਕਿ ਜਿਹੜਾ ਉਸ ਨੂੰ ਤੰਗ
ਕਰੇ।

10ਯਹੂਦਾਹ ਦੇ ਪਰਿਵਾਰ ਵਿੱਚੋਂ ਆਦਮੀ ਰਾਜੇ ਹੋਣਗੇ।
ਅਸਲੀ ਰਾਜੇ ਦੇ ਆਉਣ ਤੀਕ ਸ਼ਾਹੀ ਰਾਜ-ਦੰਡ, ਉਸਦੇ
ਪਰਿਵਾਰ ਨੂੰ ਨਹੀਂ ਛੱਡੇਗਾ। ਫ਼ੇਰ ਕੌਮਾਂ ਉਸ ਦਾ ਪਾਲਣ
ਕਰਨਗੀਆਂ।

11ਉਹ ਆਪਣੇ ਖੋਤੇ ਨੂੰ ਅੰਗੂਰਾਂ ਦੀ ਵੇਲ ਨਾਲ ਬੰਨ੍ਹੇਗਾ। ਉਹ
ਆਪਣੇ ਜਵਾਨ ਖੋਤੇ ਨੂੰ ਸਭ ਤੋਂ ਚੰਗੀ ਅੰਗੂਰੀ ਵੇਲ ਨਾਲ ਬੰਨ੍ਹੇਗਾ।
ਉਹ ਸਭ ਤੋਂ ਚੰਗੀ ਮੈਅ ਨੂੰ ਆਪਣੇ ਕੱਪੜੇ ਧੋਣ ਲਈ ਵਰਤੇਗਾ।

12ਮੈਅ ਪੀਣ ਕਾਰਣ ਉਸ ਦੀਆਂ ਅੱਖਾਂ ਲਾਲ ਹਨ। ਦੁੱਧ
ਪੀਣ ਕਾਰਣ ਉਸ ਦੇ ਦੰਦ ਚਿੱਟੇ ਹਨ।"

## ਜ਼ਬੂਲੁਨ

13"ਜ਼ਬੂਲੁਨ ਸਾਗਰ ਕੰਢੇ ਰਹੇਗਾ। ਉਸਦਾ ਸਮੁੰਦਰੀ ਤੱਟ
ਜਹਾਜ਼ਾਂ ਲਈ ਸੁਰਖਿਅਤ ਸਥਾਨ ਹੋਵੇਗਾ। ਉਸਦੀ ਧਰਤੀ ਦੂਰ
ਸੀਦੋਨ ਸ਼ਹਿਰ ਤੀਕ ਫ਼ੈਲੀ ਹੋਵੇਗੀ।"

## ਯੱਸ਼ਾਕਾਰ

14"ਯੱਸ਼ਾਕਾਰ ਉਸ ਖੋਤੇ ਵਰਗਾ ਹੈ ਜਿਸ ਨੇ ਸਖ਼ਤ ਮਿਹਨਤ
ਕੀਤੀ ਹੈ। ਉਹ ਭਾਰਾ ਬੋਝ ਚੁੱਕਣ ਤੋਂ ਬਾਦ ਲੇਟ ਜਾਵੇਗਾ।

15ਉਹ ਦੇਖੇਗਾ ਕਿ ਉਸਦੀ ਆਰਾਮਗਾਹ ਚੰਗੀ ਹੈ। ਉਹ
ਆਪਣੀ ਧਰਤੀ ਨੂੰ ਸੁਹਾਵਣੀ ਦੇਖੇਗਾ। ਫ਼ੇਰ ਉਹ ਭਾਰੇ ਬੋਝ

ਚੁੱਕਣ ਲਈ ਮੰਨ ਜਾਵੇਗਾ। ਉਹ ਗੁਲਾਮ ਵਾਂਗ ਕੰਮ ਕਰਨ
ਲਈ ਮੰਨ ਜਾਵੇਗਾ।”

### ਦਾਨ

16“ਦਾਨ, ਇਸਰਾਏਲ ਦੇ ਹੋਰ ਪਰਿਵਾਰਾਂ ਵਾਂਗ ਆਪਣੇ ਹੀ
ਲੋਕਾਂ ਦਾ ਨਿਰਣਾ ਕਰੇਗਾ।
17ਦਾਨ ਸੜਕ ਦੇ ਕੰਢੇ ਸੱਪ ਵਰਗਾ ਹੋਵੇਗਾ। ਉਹ ਖਤਰਨਾਕ
ਸੱਪ ਵਰਗਾ ਹੋਵੇਗਾ ਜੋ ਰਸਤੇ ਵਿੱਚ ਪਿਆ ਹੁੰਦਾ ਹੈ। ਉਹ ਸੱਪ
ਘੋੜੇ ਦਾ ਪੈਰ ਡਸ ਲੈਂਦਾ ਹੈ, ਤੇ ਸਵਾਰ ਜ਼ਮੀਨ ਉੱਤੇ ਡਿੱਗ
ਪੈਂਦਾ ਹੈ।
18“ਯਹੋਵਾਹ, ਮੈਂ ਤੇਰੀ ਮੁਕਤੀ ਲਈ ਉਡੀਕ ਰਿਹਾ ਹਾਂ।”

### ਗਾਦ

19“ਲੁਟੇਰਿਆਂ ਦਾ ਇੱਕ ਟੋਲਾ, ਗਾਦ ਉੱਤੇ ਹਮਲਾ ਕਰੇਗਾ।
ਪਰ ਉਹ ਉਨ੍ਹਾਂ ਤੇ ਬਾਅਦ ਵਿੱਚ ਛਾਪਾ ਮਾਰੇਗਾ।”

### ਆਸ਼ੇਰ

20“ਆਸ਼ੇਰ ਦੀ ਧਰਤੀ ਬਹੁਤ ਸਾਰਾ ਚੰਗਾ ਅਨਾਜ਼ ਉਗਾਵੇਗੀ,
ਉਸ ਕੋਲ ਉਹ ਭੋਜਨ ਹੋਵੇਗਾ ਜੋ ਰਾਜੇ ਦੇ ਲਾਇਕ ਹੋਵੇਗਾ।”

### ਨਫ਼ਤਾਲੀ

21“ਨਫ਼ਤਾਲੀ ਅਜ਼ਾਦ ਭੱਜਦੇ ਹਿਰਨ ਵਰਗਾ ਹੈ, ਜੋ ਖੂਬਸੂਰਤ
ਹਿਰਨੋਟਿਆਂ ਨੂੰ ਪੈਦਾ ਕਰਦਾ ਹੈ।”

### ਯੂਸੁਫ਼

22“ਯੂਸੁਫ਼ ਬਹੁਤ ਸਫ਼ਲ ਹੈ। ਯੂਸੁਫ਼ ਫ਼ਲ ਨਾਲ ਲੱਦੀ ਅੰਗੂਰੀ
ਵੇਲ, ਚਸ਼ਮੇ ਲਾਗੇ ਉੱਗ ਰਹੀ ਵੇਲ ਵਾਂਗ, ਅਤੇ ਕੰਧ ਉੱਤੇ ਉੱਗ
ਰਹੀ ਵੇਲ ਵਾਂਗ ਹੈ।
23ਬਹੁਤ ਸਾਰੇ ਲੋਕੀਂ ਉਸਦੇ ਖਿਲਾਫ਼ ਬਹੁਤ ਜ਼ਿਆਦਾ ਲੜੇ।
ਤੀਰਾਂ ਵਾਲੇ ਲੋਕ ਉਸਦੇ ਵੈਰੀ ਹੋ ਗਏ।
24ਪਰ ਉਹ ਆਪਣੀ ਤਾਕਤਵਰ ਕਮਾਨ ਨਾਲ ਤੇ ਹੁਨਰ ਭਰੇ
ਹਥਿਆਰਾਂ ਨਾਲ ਜੰਗ ਜਿੱਤ ਗਿਆ।
ਉਹ ਸ਼ਕਤੀਸ਼ਾਲੀ ਯਾਕੂਬ ਪਾਸੋਂ, ਅਯਾਲੀ ਪਾਸੋਂ, ਇਸਰਾਏਲ
ਦੀ ਚੱਟਾਨ ਪਾਸੋਂ,
25ਤੁਹਾਡੇ ਪਿਤਾ ਦੇ ਪਰਮੇਸ਼ੁਰ ਪਾਸੋਂ, ਤਾਕਤ ਹਾਸਿਲ ਕਰਦਾ
ਹੈ। ਪਰਮੇਸ਼ੁਰ ਤੁਹਾਨੂੰ ਅਸੀਸ ਦਿੰਦਾ ਹੈ।
ਸਰਬ-ਸ਼ਕਤੀਮਾਨ ਪਰਮੇਸ਼ੁਰ ਤੈਨੂੰ ਅਸੀਸ ਦੇਵੇ ਅਤੇ ਉੱਪਰੋਂ
ਅਕਾਸ਼ ਤੋਂ ਅਸੀਸਾਂ ਦੇਵੇ, ਅਤੇ ਹੇਠਾਂ ਡੂੰਘ ਵਿੱਚੋਂ ਅਸੀਸਾਂ ਦੇਵੇ।
ਉਹ ਤੈਨੂੰ ਛਾਤੀ ਅਤੇ ਕੁੱਖ ਤੋਂ ਅਸੀਸਾਂ ਦੇਵੇ।
26ਮੇਰੇ ਮਾਪਿਆਂ ਨਾਲ ਬਹੁਤ ਹੀ ਚੰਗੀਆਂ ਗੱਲਾਂ ਵਾਪਰੀਆਂ
ਸਨ। ਅਤੇ ਮੈਂ, ਤੁਹਾਡਾ ਪਿਤਾ, ਹੋਰ ਵੀ ਸੁਭਾਗਾ ਸਾਂ। ਤੇਰਿਆਂ
ਭਰਾਵਾਂ ਨੇ ਤੇਰੇ ਲਈ ਕੁਝ ਵੀ ਨਹੀਂ ਛੱਡਿਆ। ਪਰ ਹੁਣ ਮੈਂ ਤੇਰੇ
ਉੱਤੇ ਆਪਣੀਆਂ ਅਸੀਸਾਂ ਇਕੱਠੀਆਂ ਕਰਦਾ ਹਾਂ ਜੋ ਪਹਾੜ
ਵਾਂਗ ਉੱਚੀਆਂ ਹਨ।”

### ਬਿਨਯਾਮੀਨ

27“ਬਿਨਯਾਮੀਨ ਭੁੱਖੇ ਬਘਿਆੜ ਵਾਂਗ ਹੈ। ਉਹ ਸਵੇਰੇ-ਸਵੇਰੇ
ਮਾਰਦਾ ਤੇ ਖਾਂਦਾ ਹੈ। ਉਹ ਸ਼ਾਮ ਨੂੰ ਬਚਿਆ ਹੋਇਆ ਸਾਂਝਾ
ਕਰਦਾ ਹੈ।
28ਇਹ ਇਸਰਾਏਲ ਦੇ ਬਾਰ੍ਹਾਂ ਪਰਿਵਾਰ ਹਨ। ਅਤੇ ਇਹ
ਗੱਲਾਂ ਹਨ ਜਿਹੜੀਆਂ ਉਨ੍ਹਾਂ ਦੇ ਪਿਤਾ ਨੇ ਉਨ੍ਹਾਂ ਨੂੰ ਆਖੀਆਂ।
ਉਸਨੇ ਹਰੇਕ ਪੁੱਤਰ ਨੂੰ ਉਹੀ ਅਸੀਸ ਦਿੱਤੀ ਜੋ ਉਸ ਲਈ ਢੁਕਵੀਂ
ਸੀ। 29ਫ਼ੇਰ ਇਸਰਾਏਲ ਨੇ ਉਨ੍ਹਾਂ ਨੂੰ ਇੱਕ ਆਦੇਸ਼ ਦਿੱਤਾ। ਉਸਨੇ
ਆਖਿਆ, “ਜਦੋਂ ਮੈਂ ਮਰ ਜਾਵਾਂ ਮੈਂ ਆਪਣੇ ਲੋਕਾਂ ਨਾਲ ਹੋਣਾ
ਚਾਹੁੰਦਾ ਹਾਂ। ਮੈਂ ਚਾਹੁੰਦਾ ਹਾਂ ਕਿ ਮੈਨੂੰ ਆਪਣੇ ਪੁਰਖਿਆਂ ਨਾਲ
ਹਿੱਤੀ ਅਫਰੋਨ ਦੇ ਖੇਤ ਦੀ ਗੁਫ਼ਾ ਵਿੱਚ ਦਫ਼ਨਾਇਆ ਜਾਵੇ।
30ਉਹ ਗੁਫ਼ਾ ਮਮਰੇ ਦੇ ਨੇੜੇ ਮਕਫੇਲਾਹ ਦੇ ਖੇਤ ਵਿੱਚ ਹੈ। ਇਹ
ਕਨਾਨ ਦੀ ਧਰਤੀ ਵਿੱਚ ਹੈ। ਅਬਰਾਹਾਮ ਨੇ ਉਹ ਖੇਤ ਅਫ਼ਰੋਨ
ਤੋਂ ਇਸ ਵਾਸਤੇ ਖਰੀਦਿਆ ਸੀ ਤਾਂ ਜੋ ਉਸ ਕੋਲ ਇੱਕ ਕਬਰਸਤਾਨ
ਹੋ ਜਾਵੇ। 31ਅਬਰਾਹਾਮ ਅਤੇ ਉਸਦੀ ਪਤਨੀ ਸਾਰਾਹ ਉਸੇ
ਗੁਫ਼ਾ ਵਿੱਚ ਦਫ਼ਨ ਹਨ। ਇਸਹਾਕ ਅਤੇ ਉਸਦੀ ਪਤਨੀ ਰਿਬਕਾਹ
ਉਸੇ ਗੁਫ਼ਾ ਵਿੱਚ ਦਫ਼ਨ ਹਨ। ਮੈਂ ਆਪਣੀ ਪਤਨੀ ਲੇਆਹ ਨੂੰ
ਓਸੇ ਕਬਰ ਵਿੱਚ ਦਫ਼ਨਾਇਆ ਸੀ। 32ਇਹ ਗੁਫ਼ਾ ਉਸ ਖੇਤ
ਵਿੱਚ ਹੈ ਜਿਹੜਾ ਹਿੱਤੀ ਲੋਕਾਂ ਪਾਸੋਂ ਖਰੀਦਿਆ ਗਿਆ ਸੀ।”
33ਜਦੋਂ ਯਾਕੂਬ ਆਪਣੇ ਪੁੱਤਰਾਂ ਨਾਲ ਗੱਲਾਂ ਕਰ ਹਟਿਆ, ਉਹ
ਲੇਟ ਗਿਆ, ਆਪਣੇ ਪੈਰ ਬਿਸਤਰ ਤੇ ਟਿਕਾ ਦਿੱਤੇ ਅਤੇ ਮਰ
ਗਿਆ।

### ਯਾਕੂਬ ਦਾ ਸਸਕਾਰ

50 ਜਦੋਂ ਇਸਰਾਏਲ ਦਾ ਦੇਹਾਂਤ ਹੋਇਆ ਤਾਂ ਯੂਸੁਫ਼
ਬਹੁਤ ਉਦਾਸ ਹੋ ਗਿਆ। ਉਹ ਆਪਣੇ ਪਿਤਾ ਨਾਲ
ਚਿੰਬੜ ਗਿਆ ਅਤੇ ਉਸ ਨਾਲ ਲੱਗ ਕੇ ਰੋ ਪਿਆ ਤੇ ਉਸਨੂੰ
ਚੁੰਮਣ ਲੱਗਾ। 2ਯੂਸੁਫ਼ ਨੇ ਹਕੀਮਾਂ ਨੂੰ ਆਪਣੇ ਪਿਤਾ ਦੀ ਲਾਸ਼
ਉੱਤੇ ਦਵਾਈਆਂ ਲਾਕੇ ਸੁਰੱਖਿਅਤ ਰੱਖਣ ਦਾ ਆਦੇਸ਼ ਦਿੱਤਾ।
ਇਸ ਲਈ ਉਨ੍ਹਾਂ ਨੇ ਇਸਰਾਏਲ ਦੇ ਸ਼ਰੀਰ ਨੂੰ ਸੁਰੱਖਿਅਤ ਰੱਖਣ
ਲਈ ਮਿਸਰੀਆਂ ਵਾਂਗ ਖਾਸ ਤਰੀਕੇ ਨਾਲ 40 ਦਿਨਾਂ ਲਈ
ਉਸਤੇ ਦਵਾਈਆਂ ਲਾਈਆਂ। 3ਜਦੋਂ ਮਿਸਰੀਆਂ ਨੇ ਇਹੋ ਜਿਹੇ
ਖਾਸ ਢੰਗ ਨਾਲ ਲਾਸ਼ ਨੂੰ ਤਿਆਰ ਕੀਤਾ ਤਾਂ ਉਨ੍ਹਾਂ ਨੇ ਇਸਨੂੰ
ਦਫ਼ਨ ਕਰਨ ਤੋਂ ਪਹਿਲਾਂ 40 ਦਿਨ ਇੰਤਜ਼ਾਰ ਕੀਤਾ। ਫ਼ੇਰ
ਮਿਸਰੀਆਂ ਨੇ ਯਾਕੂਬ ਦਾ ਖਾਸ ਸਮੇਂ ਤੱਕ ਸੋਗ ਮਨਾਇਆ।
ਇਹ ਸਮਾਂ 70 ਦਿਨ ਦਾ ਸੀ।
4ਸੱਤਰ ਦਿਨਾਂ ਮਗਰੋਂ, ਸੋਗ ਦਾ ਸਮਾਂ ਖਤਮ ਹੋ ਗਿਆ। ਇਸ
ਲਈ ਯੂਸੁਫ਼ ਨੇ ਫਿਰਊਨ ਦੇ ਅਧਿਕਾਰੀਆਂ ਨਾਲ ਗੱਲ ਕੀਤੀ।
ਯੂਸੁਫ਼ ਨੇ ਆਖਿਆ, “ਕਿਰਪਾ ਕਰਕੇ ਫਿਰਊਨ ਨੂੰ ਇਹ ਦੱਸੋ:
5‘ਜਦੋਂ ਮੇਰਾ ਪਿਤਾ ਮਰਨ ਕਿਨਾਰੇ ਸੀ, ਮੈਂ ਉਸ ਨਾਲ ਇੱਕ
ਇਕਰਾਰ ਕੀਤਾ ਸੀ। ਮੈਂ ਇਕਰਾਰ ਕੀਤਾ ਸੀ ਕਿ ਮੈਂ ਉਸਨੂੰ
ਕਨਾਨ ਦੇਸ਼ ਦੀ ਇੱਕ ਗੁਫ਼ਾ ਵਿੱਚ ਦਫ਼ਨ ਕਰਾਂਗਾ। ਇਹ ਓਹੀ
ਗੁਫ਼ਾ ਹੈ ਜਿਹੜੀ ਉਸਨੇ ਆਪਣੇ ਵਾਸਤੇ ਤਿਆਰ ਕੀਤੀ ਸੀ।
ਇਸ ਲਈ ਕਿਰਪਾ ਕਰਕੇ ਮੈਨੂੰ ਜਾਣ ਦਿਓ ਅਤੇ ਆਪਣੇ ਪਿਤਾ

ਨੂੰ ਦਫ਼ਨਾਉਣ ਦਿਓ। ਫ਼ੇਰ ਮੈਂ ਤੁਹਾਡੇ ਕੋਲ ਇੱਥੇ ਵਾਪਸ ਆ ਜਾਵਾਂਗਾ।'"

6ਫਿਰਊਨ ਨੇ ਆਖਿਆ, "ਆਪਣਾ ਇਕਰਾਰ ਨਿਭਾ। ਜਾਹ ਅਤੇ ਜਾ ਕੇ ਆਪਣੇ ਪਿਤਾ ਨੂੰ ਦਫ਼ਨਾ।"

7ਇਸ ਲਈ ਯੂਸੁਫ਼ ਆਪਣੇ ਪਿਤਾ ਨੂੰ ਦਫ਼ਨ ਕਰਨ ਲਈ ਚਲਾ ਗਿਆ। ਫਿਰਊਨ ਦੇ ਸਾਰੇ ਅਧਿਕਾਰੀ, ਫਿਰਊਨ ਦੇ ਬਜ਼ੁਰਗ (ਆਗੂ) ਅਤੇ ਮਿਸਰ ਦੇ ਸਾਰੇ ਬਜ਼ੁਰਗ ਯੂਸੁਫ਼ ਦੇ ਨਾਲ ਗਏ।
8ਯੂਸੁਫ਼ ਦੇ ਪਰਿਵਾਰ ਦੇ ਸਾਰੇ ਲੋਕ, ਉਸਦੇ ਭਰਾ ਅਤੇ ਉਸਦੇ ਪਿਤਾ ਦੇ ਪਰਿਵਾਰ ਦੇ ਸਾਰੇ ਲੋਕ ਉਸ ਦੇ ਨਾਲ ਗਏ। ਸਿਰਫ਼ ਬੱਚੇ ਅਤੇ ਜਾਨਵਰ ਹੀ ਗੋਸ਼ਨ ਦੀ ਧਰਤੀ ਤੇ ਰਹੇ। 9ਇਹ ਲੋਕਾਂ
ਦਾ ਬਹੁਤ ਵੱਡਾ ਟੋਲਾ ਸੀ। ਇਨ੍ਹਾਂ ਨਾਲ ਸਿਪਾਹੀਆਂ ਦਾ ਵੀ ਇੱਕ ਟੋਲਾ ਸੀ ਜਿਹੜਾ ਰੱਥਾਂ ਅਤੇ ਘੋੜਿਆਂ ਤੇ ਸਵਾਰ ਸੀ।

10ਉਹ ਯਰਦਨ ਨਦੀ ਦੇ ਪੂਰਬ ਵੱਲ ਗੋਰੇਨ-ਹਾ-ਆਤਾਦ* ਵੱਲ ਗਏ। ਇਸ ਸਥਾਨ ਤੇ, ਉਨ੍ਹਾਂ ਨੇ ਇਸਰਾਏਲ ਦੇ ਸਸਕਾਰ ਲਈ ਲੰਮੀਆਂ ਰੀਤਾਂ ਕੀਤੀਆਂ। ਇਹ ਸਸਕਾਰ ਦੀਆਂ ਰੀਤਾਂ ਸੱਤਾਂ ਦਿਨਾਂ ਤੱਕ ਜਾਰੀ ਰਹੀਆਂ। 11ਕਨਾਨ ਵਿੱਚ ਰਹਿਣ ਵਾਲੇ
ਲੋਕਾਂ ਨੇ ਗੋਰੇਨ-ਹਾ-ਆਤਾਦ ਵਿੱਚ ਹੋ ਰਹੀਆਂ ਇਨ੍ਹਾਂ ਸਸਕਾਰ ਦੀਆਂ ਰੀਤਾਂ ਨੂੰ ਦੇਖਿਆ। ਉਨ੍ਹਾਂ ਨੇ ਸੋਚਿਆ, "ਇਹ ਮਿਸਰੀਆਂ ਲਈ ਸੋਗ ਦਾ ਕੋਈ ਵੱਡਾ ਅਵਸਰ ਹੈ।" ਇਸ ਲਈ ਉਨ੍ਹਾਂ ਨੇ ਉਸ ਜਗ੍ਹਾ ਨੂੰ ਆਬੇਲ-ਮਿਸਰਾਈਮ ਬੁਲਾਇਆ, ਜੋ ਕਿ ਯਰਦਨ ਨਦੀ ਦੇ ਪਾਰ ਹੈ।

12ਇਸ ਲਈ ਯਾਕੂਬ ਦੇ ਪੁੱਤਰਾਂ ਨੇ ਉਵੇਂ ਹੀ ਕੀਤਾ ਜਿਵੇਂ ਉਨ੍ਹਾਂ ਦੇ ਪਿਤਾ ਨੇ ਆਖਿਆ ਸੀ। 13ਉਨ੍ਹਾਂ ਨੇ ਉਸਦੇ ਸ਼ਰੀਰ ਨੂੰ
ਚੁੱਕ ਕੇ ਕਨਾਨ ਲਿਆਂਦਾ ਅਤੇ ਮਾਕਫੇਲਾਹ ਵਿਖੇ ਗੁਫ਼ਾ ਵਿੱਚ ਦਫ਼ਨਾਇਆ। ਇਹ ਓਹੀ ਗੁਫ਼ਾ ਸੀ ਜਿਹੜੀ ਮਮਰੇ ਨੇੜੇ ਦੇ ਉਸ ਖੇਤ ਵਿੱਚ ਸੀ ਜਿਸ ਨੂੰ ਅਬਰਾਹਾਮ ਨੇ ਹਿੱਤੀ ਅਫਰੋਨ ਤੋਂ ਖਰੀਦਿਆ ਸੀ। ਅਬਰਾਹਾਮ ਨੇ ਉਸ ਗੁਫ਼ਾ ਨੂੰ ਕਬਰਸਤਾਨ ਵਜੋਂ ਖਰੀਦਿਆ ਸੀ। 14ਜਦੋਂ ਯੂਸੁਫ਼ ਨੇ ਆਪਣੇ ਪਿਤਾ ਨੂੰ ਦਫ਼ਨਾ
ਦਿੱਤਾ ਤਾਂ ਉਹ ਅਤੇ ਉਸਦੇ ਟੋਲੇ ਦਾ ਹਰ ਕੋਈ ਉਸਦੇ ਨਾਲ ਵਾਪਸ ਮਿਸਰ ਨੂੰ ਚਲਾ ਗਿਆ।

### ਭਰਾ ਹਾਲੇ ਵੀ ਯੂਸੁਫ਼ ਤੋਂ ਭੈਭੀਤ ਹਨ

15ਜਦੋਂ ਯਾਕੂਬ ਮਰਿਆ, ਯੂਸੁਫ਼ ਦੇ ਭਰਾ ਫ਼ਿਕਰਮੰਦ ਹੋ ਗਏ। ਉਹ ਇਸ ਗੱਲੋਂ ਭੈਭੀਤ ਸਨ ਕਿ ਯੂਸੁਫ਼ ਹਾਲੇ ਵੀ ਉਨ੍ਹਾਂ ਨਾਲ, ਵਰ੍ਹਿਆਂ ਬਾਦ ਉਨ੍ਹਾਂ ਵੱਲੋਂ ਉਸ ਨਾਲ ਕੀਤੇ ਵਿਹਾਰ ਕਾਰਣ ਨਾਰਾਜ਼ ਹੋਵੇਗਾ। ਉਨ੍ਹਾਂ ਨੇ ਆਖਿਆ, "ਸ਼ਾਇਦ ਯੂਸੁਫ਼ ਹਾਲੇ ਵੀ ਸਾਨੂੰ ਉਸ ਕਾਰਣ ਨਫ਼ਰਤ ਕਰਦਾ ਹੈ ਜੋ ਅਸੀਂ ਕੀਤਾ ਸੀ।"
16ਇਸ ਲਈ ਭਰਾਵਾਂ ਨੇ ਯੂਸੁਫ਼ ਨੂੰ ਇਹ ਸੰਦੇਸ਼ ਭੇਜਿਆ:

ਤੁਹਾਡੇ ਪਿਤਾ ਨੇ ਮਰਨ ਤੋਂ ਪਹਿਲਾਂ, ਸਾਨੂੰ ਤੈਨੂੰ ਇਹ ਸੰਦੇਸ਼ ਦੇਣ ਲਈ ਆਖਿਆ ਸੀ। 17ਉਸ ਨੇ ਆਖਿਆ ਸੀ,
'ਯੂਸੁਫ਼ ਨੂੰ ਆਖਣਾ ਕਿ ਮੈਂ ਉਸਨੂੰ ਬੇਨਤੀ ਕਰਦਾ ਹਾਂ ਕਿ ਕਿਰਪਾ ਕਰਕੇ ਆਪਣੇ ਭਰਾਵਾਂ ਨੂੰ ਉਨ੍ਹਾਂ ਦੇ ਭੈੜੇ ਕਾਰਿਆਂ ਲਈ ਮਾਫ਼ ਕਰ ਦੇਵੇ।' ਇਸ ਲਈ ਹੁਣ ਯੂਸੁਫ਼, ਅਸੀਂ ਤੈਨੂੰ ਬੇਨਤੀ ਕਰਦੇ ਹਾਂ ਕਿਰਪਾ ਕਰਕੇ ਸਾਨੂੰ ਸਾਡੇ ਉਨ੍ਹਾਂ ਭੈੜੇ ਕੰਮਾਂ ਲਈ ਮਾਫ਼ ਕਰ ਦੇ ਜਿਹੜੇ ਅਸੀਂ ਤੇਰੇ ਨਾਲ ਕੀਤੇ ਸਨ। ਅਸੀਂ ਪਰਮੇਸ਼ੁਰ ਦੇ, ਤੇਰੇ ਪਿਤਾ ਦੇ ਪਰਮੇਸ਼ੁਰ ਦੇ ਸੇਵਕ ਹਾਂ।

ਇਸ ਸੰਦੇਸ਼ ਨੇ ਯੂਸੁਫ਼ ਨੂੰ ਬਹੁਤ ਉਦਾਸ ਕਰ ਦਿੱਤਾ ਅਤੇ ਉਹ
ਰੋ ਪਿਆ। 18ਉਸਦੇ ਭਰਾ ਉਸਦੇ ਕੋਲ ਗਏ ਅਤੇ ਉਸਦੇ ਸਾਮ੍ਹਣੇ ਝੁਕ ਕੇ ਸਲਾਮ ਕੀਤਾ। ਉਨ੍ਹਾਂ ਨੇ ਆਖਿਆ, "ਅਸੀਂ ਤੁਹਾਡੇ ਨੌਕਰ ਹੋਵਾਂਗੇ।"

19ਫ਼ੇਰ ਯੂਸੁਫ਼ ਨੇ ਉਨ੍ਹਾਂ ਨੂੰ ਆਖਿਆ, "ਭੈਭੀਤ ਨਾ ਹੋਵੋ। ਪਰਮੇਸ਼ੁਰ ਦਾ ਕਾਰਜ ਕਰਨਾ ਮੇਰੇ ਤਾਈਂ ਸੰਭਵ ਨਹੀਂ, ਕੀ ਹੈ?"
20ਇਹ ਸੱਚ ਹੈ ਕਿ ਤੁਸੀਂ ਮੇਰੇ ਨਾਲ ਕੁਝ ਬੁਰਾ ਕਰਨ ਦੀ ਵਿਉਂਤ ਬਣਾਈ ਸੀ। ਪਰ ਅਸਲ ਵਿੱਚ ਪਰਮੇਸ਼ੁਰ ਚੰਗੀਆਂ ਗੱਲਾਂ ਦੀ ਵਿਉਂਤ ਬਣਾ ਰਿਹਾ ਸੀ। ਪਰਮੇਸ਼ੁਰ ਦੀ ਵਿਉਂਤ ਮੇਰੀ ਵਰਤੋਂ ਬਹੁਤ ਸਾਰੇ ਲੋਕਾਂ ਦੀਆਂ ਜਾਨਾਂ ਬਚਾਉਣ ਲਈ ਕਰਨ ਦੀ ਸੀ।
ਅਤੇ ਇਹੀ ਹੈ ਜੋ ਵਾਪਰਿਆ ਹੈ! 21ਇਸ ਲਈ ਭੈਭੀਤ ਨਾ ਹੋਵੋ।
ਮੈਂ ਤੁਹਾਨੂੰ ਅਤੇ ਤੁਹਾਡੇ ਬੱਚਿਆਂ ਨੂੰ ਸਹਾਰਾ ਦਿਆਂਗਾ।" ਜੋ ਯੂਸੁਫ਼ ਨੇ ਆਖਿਆ, ਉਸ ਨੇ ਉਸ ਦੇ ਭਰਾਵਾਂ ਨੂੰ ਸੁੱਖ ਦਿੱਤਾ।

22ਯੂਸੁਫ਼ ਨੇ ਮਿਸਰ ਵਿੱਚ ਆਪਣੇ ਪਿਤਾ ਦੇ ਪਰਿਵਾਰ ਨਾਲ ਰਹਿਣਾ ਜਾਰੀ ਰੱਖਿਆ। ਯੂਸੁਫ਼ ਜਦੋਂ 110 ਵਰ੍ਹਿਆਂ ਦਾ ਸੀ ਤਾਂ ਉਸਦਾ ਦੇਹਾਂਤ ਹੋ ਗਿਆ। 23ਯੂਸੁਫ਼ ਦੇ ਜੀਵਨ ਕਾਲ ਵਿੱਚ
ਇਫ਼ਰਾਈਮ ਦੇ ਪੁੱਤਰ ਤੇ ਪੋਤਰੇ ਹੋਏ। ਅਤੇ ਉਸਦੇ ਪੁੱਤਰ ਮੰਨਸ਼ਹ ਦਾ ਇੱਕ ਪੁੱਤਰ ਸੀ, ਮਾਕੀਰ। ਯੂਸੁਫ਼ ਮਾਕੀਰ ਦੇ ਬੱਚਿਆਂ ਨੂੰ ਦੇਖਣ ਤੱਕ ਜੀਵਿਆ।

### ਯੂਸੁਫ਼ ਦੀ ਮੌਤ

24ਜਦੋਂ ਯੂਸੁਫ਼ ਮਰਨ ਕੰਢੇ ਸੀ, ਉਸਨੇ ਆਪਣੇ ਭਰਾਵਾਂ ਨੂੰ ਆਖਿਆ, "ਮੇਰੇ ਮਰਨ ਦਾ ਸਮਾਂ ਆ ਪਹੁੰਚਿਆ ਹੈ। ਪਰ ਮੈਂ ਜਾਣਦਾ ਹਾਂ ਕਿ ਪਰਮੇਸ਼ੁਰ ਤੁਹਾਡਾ ਧਿਆਨ ਰੱਖੇਗਾ ਅਤੇ ਤੁਹਾਨੂੰ ਇਸ ਦੇਸ਼ ਵਿੱਚੋਂ ਬਾਹਰ ਲੈ ਜਾਵੇਗਾ। ਪਰ ਪਰਮੇਸ਼ੁਰ ਤੁਹਾਡੀ ਉਸ ਧਰਤੀ ਉੱਤੇ ਅਗਵਾਈ ਕਰੇਗਾ ਜਿਸ ਨੂੰ ਉਸਨੇ, ਅਬਰਾਹਾਮ ਇਸਹਾਕ ਅਤੇ ਯਾਕੂਬ ਨੂੰ ਦੇਣ ਦਾ ਇਕਰਾਰ ਕੀਤਾ ਸੀ।"

25ਫ਼ੇਰ ਯੂਸੁਫ਼ ਨੇ ਆਪਣੇ ਲੋਕਾਂ ਨੂੰ ਇੱਕ ਇਕਰਾਰ ਕਰਨ ਲਈ ਆਖਿਆ। ਯੂਸੁਫ਼ ਨੇ ਆਖਿਆ, "ਇਕਰਾਰ ਕਰੋ ਕਿ ਤੁਸੀਂ ਮੇਰੀਆਂ ਅਸਥੀਆਂ ਆਪਣੇ ਨਾਲ ਲੈ ਜਾਵੋਂਗੇ ਜਦੋਂ ਪਰਮੇਸ਼ੁਰ ਨਵੀਂ ਧਰਤੀ ਉੱਤੇ ਤੁਹਾਡੀ ਅਗਵਾਈ ਕਰੇਗਾ।"

26ਯੂਸੁਫ਼ ਜਦੋਂ 110 ਵਰ੍ਹਿਆਂ ਦਾ ਸੀ, ਉਸਦਾ ਮਿਸਰ ਵਿੱਚ ਦੇਹਾਂਤ ਹੋ ਗਿਆ। ਹਕੀਮਾਂ ਨੇ ਉਸਦੇ ਸ਼ਰੀਰ ਨੂੰ ਦਫ਼ਨਾਏ ਜਾਣ, ਲਈ ਤਿਆਰ ਕੀਤਾ ਅਤੇ ਮਿਸਰ ਵਿੱਚ ਇੱਕ ਤਾਬੂਤ ਵਿੱਚ ਰੱਖ ਦਿੱਤਾ।

---

**ਗੋਰੇਨ-ਹਾ-ਆਤਾਦ** ਜਾਂ "ਆਤਾਦ ਦਾ ਖਲਵਾੜਾ।

# ਕੂਚ

## ਮਿਸਰ ਵਿੱਚ ਯਾਕੂਬ ਦਾ ਪਰਿਵਾਰ

1 ਯਾਕੂਬ ਆਪਣੇ ਪੁੱਤਰਾਂ ਨਾਲ ਮਿਸਰ ਵਿੱਚ ਚੱਲਿਆ ਗਿਆ। ਉਸਦੇ ਹਰੇਕ ਪੁੱਤਰ ਨਾਲ ਉਸਦਾ ਆਪਣਾ ਪਰਿਵਾਰ ਸੀ। ਇਸਰਾਏਲ ਦੇ ਪੁੱਤਰਾਂ ਦੇ ਨਾਮ ਇਹ ਹਨ: 2ਰਊਬੇਨ, ਸਿਮਓਨ, ਲੇਵੀ, ਯਹੂਦਾਹ, 3ਯਿੱਸਾਕਾਰ, ਜਬੂਲੁਨ, ਬਿਨਯਾਮੀਨ, 4ਦਾਨ ਨਫ਼ਤਾਲੀ, ਗਾਦ, ਆਸ਼ੇਰ। 5ਕੁੱਲ 70 ਲੋਕ ਸਨ, ਜਿਹੜੇ ਯਾਕੂਬ ਦੇ ਉਤਰਾਧਿਕਾਰੀਆਂ ਵਿੱਚੋਂ ਸਨ। (ਯੂਸੁਫ਼ ਵੀ 12 ਪੁੱਤਰਾਂ ਵਿੱਚੋਂ ਸੀ, ਪਰ ਉਹ ਪਹਿਲਾਂ ਹੀ ਮਿਸਰ ਵਿੱਚ ਸੀ।)

6ਬਾਦ ਵਿੱਚ ਯੂਸੁਫ਼, ਉਸਦੇ ਭਰਾਵਾਂ ਅਤੇ ਉਸਦੀ ਪੀੜ੍ਹੀ ਦੇ ਸਾਰੇ ਲੋਕਾਂ ਦਾ ਦੇਹਾਂਤ ਹੋ ਗਿਆ। 7ਪਰ ਇਸਰਾਏਲ ਦੇ ਲੋਕਾਂ ਦੀ ਔਲਾਦ ਬਹੁਤ ਸੀ ਅਤੇ ਉਨ੍ਹਾਂ ਦੀ ਗਿਣਤੀ ਵਧਦੀ ਗਈ। ਇਸਰਾਏਲ ਦੇ ਲੋਕ ਤਾਕਤਵਰ ਬਣ ਗਏ, ਅਤੇ ਮਿਸਰ ਦਾ ਦੇਸ਼ ਇਸਰਾਏਲੀਆਂ ਨਾਲ ਭਰ ਗਿਆ।

## ਇਸਰਾਏਲ ਦੇ ਲੋਕਾਂ ਲਈ ਮੁਸੀਬਤਾਂ

8ਫ਼ੇਰ ਇੱਕ ਨਵਾਂ ਰਾਜਾ ਮਿਸਰ ਵਿੱਚ ਰਾਜ ਕਰਨ ਲੱਗਾ। ਇਹ ਰਾਜਾ ਯੂਸੁਫ਼ ਨੂੰ ਨਹੀਂ ਜਾਣਦਾ ਸੀ। 9ਉਸ ਨੇ ਆਪਣੇ ਲੋਕਾਂ ਨੂੰ ਆਖਿਆ, “ਵੇਖੋ, ਇਸਰਾਏਲ ਦੇ ਲੋਕ ਬਹੁਤ ਸਾਰੇ ਹਨ! ਅਤੇ ਉਹ ਸਾਡੇ ਨਾਲੋਂ ਵਧੇਰੇ ਤਾਕਤਵਰ ਹਨ! 10ਸਾਨੂੰ ਇਸਰਾਏਲੀਆਂ ਨੂੰ ਤਾਕਤਵਰ ਹੋਣ ਤੋਂ ਰੋਕਣ ਦੀਆਂ ਵਿਉਂਤਾਂ ਜ਼ਰੂਰ ਬਨਾਉਣੀਆਂ ਚਾਹੀਦੀਆਂ ਹਨ। ਜੇ ਲੜਾਈ ਹੋਈ, ਤਾਂ ਹੋ ਸਕਦਾ ਹੈ ਕਿ ਇਸਰਾਏਲ ਦੇ ਲੋਕ ਸਾਡੇ ਦੁਸ਼ਮਣਾਂ ਨਾਲ ਰਲ ਜਾਣ। ਤਾਂ ਹੋ ਸਕਦਾ ਹੈ ਕਿ ਉਹ ਸਾਨੂੰ ਹਰਾ ਦੇਣ ਅਤੇ ਸਾਡੇ ਕੋਲੋਂ ਬਚ ਕੇ ਨਿਕਲ ਜਾਣ।”

11ਇਸ ਲਈ ਮਿਸਰੀਆਂ ਨੇ ਉਨ੍ਹਾਂ ਨੂੰ ਗੁਲਾਮਾਂ ਵਾਂਗ ਕੰਮ ਕਰਨ ਲਈ ਮਜ਼ਬੂਰ ਕੀਤਾ। ਉਨ੍ਹਾਂ ਨੇ ਇਸਰਾਏਲੀਆਂ ਨੂੰ ਸਤਾਉਣ ਲਈ ਉਨ੍ਹਾਂ ਉੱਪਰ ਕੰਮ ਨਿਰੀਖਕ ਨਿਯੁਕਤ ਕਰ ਦਿੱਤੇ। ਜਦੋਂ ਉਹ ਫ਼ਿਰਊਨ ਲਈ ਭੰਡਾਰ ਰੱਖਣ ਵਾਲੇ ਸ਼ਹਿਰ ਪਿਤੋਮ ਤੇ ਰਾਮਸੇਸ ਉਸਾਰ ਰਹੇ ਸਨ।

12ਮਿਸਰੀਆਂ ਨੇ ਇਸਰਾਏਲੀਆਂ ਨੂੰ ਔਖੇ ਤੋਂ ਔਖੇ ਕੰਮ ਕਰਨ ਲਈ ਮਜ਼ਬੂਰ ਕੀਤਾ। ਪਰ ਇਸਰਾਏਲ ਦੇ ਲੋਕਾਂ ਨੂੰ ਜਿੰਨਾ ਵਧੇਰੇ ਕੰਮ ਕਰਨ ਲਈ ਮਜ਼ਬੂਰ ਕੀਤਾ ਗਿਆ ਉਹ ਓਨਾ ਹੀ ਵਧੇਰੇ ਵਧੇ ਫ਼ੁੱਲੇ ਤੇ ਫ਼ੈਲੇ। ਅਤੇ ਮਿਸਰੀ ਲੋਕ ਇਸਰਾਏਲ ਦੇ ਲੋਕਾਂ ਤੋਂ ਹੋਰ ਵਧੇਰੇ ਡਰ ਗਏ। 13ਤਾਂ ਮਿਸਰੀਆਂ ਨੇ ਇਸਰਾਏਲ ਦੇ ਲੋਕਾਂ ਨੂੰ ਹੋਰ ਵੀ ਵਧੇਰੇ ਸਖ਼ਤੀ ਨਾਲ ਕੰਮ ਕਰਨ ਲਈ ਮਜ਼ਬੂਰ ਕੀਤਾ। 14ਮਿਸਰੀਆਂ ਨੇ ਇਸਰਾਏਲੀਆਂ ਲਈ ਜਿਉਣਾ ਮੁਸ਼ਕਿਲ ਕਰ ਦਿੱਤਾ। ਉਨ੍ਹਾਂ ਨੇ ਇਸਰਾਏਲੀਆਂ ਨੂੰ ਇੱਟਾਂ ਗਾਰੇ ਦਾ ਔਖਾ ਕੰਮ ਕਰਨ ਲਈ ਮਜ਼ਬੂਰ ਕੀਤਾ। ਉਨ੍ਹਾਂ ਨੇ ਉਨ੍ਹਾਂ ਨੂੰ ਖੇਤਾਂ ਵਿੱਚ ਵੀ ਔਖੇ ਕੰਮ ਕਰਨ ਲਈ ਮਜ਼ਬੂਰ ਕੀਤਾ। ਉਨ੍ਹਾਂ ਨੇ ਉਨ੍ਹਾਂ ਦੇ ਹਰ ਕੰਮ ਵਿੱਚ ਸਖਤ ਮਿਹਨਤ ਨਾਲ ਕੰਮ ਕਰਨ ਲਈ ਮਜ਼ਬੂਰ ਕੀਤਾ।

## ਉਹ ਦਾਈਆਂ ਜਿਹੜੀਆਂ ਪਰਮੇਸ਼ੁਰ ਦੇ ਰਾਹ ਤੁਰੀਆਂ

15ਦੋ ਦਾਈਆਂ ਸਨ ਜਿਹੜੀਆਂ ਇਸਰਾਏਲੀ ਔਰਤਾਂ ਨੂੰ ਬੱਚੇ ਜੰਮਣ ਵਿੱਚ ਸਹਾਇਤਾ ਕਰਦੀਆਂ ਸਨ। ਉਨ੍ਹਾਂ ਦੇ ਨਾਮ ਸਨ ਸਿਫਰਾਹ ਤੇ ਫੂਆਹ ਸਨ। ਮਿਸਰ ਦੇ ਰਾਜੇ ਨੇ ਦਾਈਆਂ ਨਾਲ ਗੱਲ ਕੀਤੀ। 16ਰਾਜੇ ਨੇ ਆਖਿਆ, “ਤੁਸੀਂ ਇਬਰਾਨੀ ਔਰਤਾਂ ਦੀ ਬੱਚੇ ਜੰਮਣ ਵਿੱਚ ਸਹਾਇਤਾ ਕਰਦੀਆਂ ਰਹੋਂਗੀਆਂ। ਜੇ ਕੁੜੀ ਜੰਮੇ ਤਾਂ ਉਸਨੂੰ ਜਿਉਣ ਦਿਓ। ਪਰ ਜੇ ਮੁੰਡਾ ਜੰਮੇ ਤਾਂ ਤੁਸੀਂ ਉਸ ਨੂੰ ਜ਼ਰੂਰ ਮਾਰ ਦਿਓ।”

17ਪਰ ਦਾਈਆਂ ਨੇ ਪਰਮੇਸ਼ੁਰ ਤੇ ਭਰੋਸਾ ਰੱਖਿਆ ਅਤੇ ਉਹ ਨਹੀਂ ਕੀਤਾ ਜੋ ਮਿਸਰ ਦੇ ਰਾਜੇ ਨੇ ਉਨ੍ਹਾਂ ਨੂੰ ਕਰਨ ਲਈ ਕਿਹਾ ਸੀ। ਉਨ੍ਹਾਂ ਨੇ ਮੁੰਡਿਆਂ ਨੂੰ ਜਿਉਣ ਦਿੱਤਾ।

18ਮਿਸਰ ਦੇ ਰਾਜੇ ਨੇ ਦਾਈਆਂ ਨੂੰ ਸੱਦਿਆ ਅਤੇ ਉਨ੍ਹਾਂ ਨੂੰ ਆਖਿਆ, “ਤੁਸੀਂ ਅਜਿਹਾ ਕਿਉਂ ਕੀਤਾ? ਤੁਸੀਂ ਮੁੰਡਿਆਂ ਨੂੰ ਕਿਉਂ ਜਿਉਂਦਿਆਂ ਛੱਡ ਦਿੱਤਾ?”

19ਦਾਈਆਂ ਨੇ ਫ਼ਿਰਊਨ ਨੂੰ ਆਖਿਆ, “ਇਬਰਾਨੀ ਔਰਤਾਂ ਮਿਸਰੀ ਔਰਤਾਂ ਨਾਲੋਂ ਵੱਧ ਤਾਕਤਵਰ ਹਨ। ਉਹ ਸਾਡੇ ਉੱਥੇ ਪਹੁੰਚ ਕੇ ਉਨ੍ਹਾਂ ਦੀ ਮਦਦ ਕਰਨ ਤੋਂ ਪਹਿਲਾਂ ਹੀ ਆਪਣੇ ਬੱਚਿਆਂ ਨੂੰ ਜਨਮ ਦੇ ਦਿੰਦੀਆਂ ਹਨ।”

20-21ਇਸ ਲਈ ਪਰਮੇਸ਼ੁਰ ਨੇ ਦਾਈਆਂ ਦਾ ਭਲਾ ਕੀਤਾ, ਅਤੇ ਉਨ੍ਹਾਂ ਨੂੰ ਆਪਣੇ ਪਰਿਵਾਰ ਦਿੱਤੇ ਕਿਉਂ ਕਿ ਉਨ੍ਹਾਂ ਨੇ ਪਰਮੇਸ਼ੁਰ ਨੂੰ ਸਨਮਾਨ ਦਿੱਤਾ ਅਤੇ ਉਸ ਤੋਂ ਭੈ ਖਾਧਾ। ਇਬਰਾਨੀਆਂ ਦੇ ਬੱਚਿਆਂ ਨੇ ਜਨਮ ਲੈਣਾ ਜਾਰੀ ਰੱਖਿਆ ਅਤੇ ਉਨ੍ਹਾਂ ਦੀ ਗਿਣਤੀ ਵਧਦੀ ਗਈ ਅਤੇ ਉਹ ਬਹੁਤ ਸ਼ਕਤੀਸ਼ਾਲੀ ਬਣ ਗਏ।

22ਇਸ ਲਈ ਫ਼ਿਰਊਨ ਨੇ ਆਪਣੇ ਸਾਰੇ ਲੋਕਾਂ ਨੂੰ ਇਹ ਹੁਕਮ ਦਿੱਤਾ: “ਸਾਰੀਆਂ ਕੁੜੀਆਂ ਨੂੰ ਜਿਉਂਦਿਆਂ ਰਹਿਣ ਦਿਓ। ਪਰ ਜਦੋਂ ਵੀ ਕੋਈ ਮੁੰਡਾ ਜੰਮੇ ਉਸਨੂੰ ਅਵੱਸ਼ ਹੀ ਨੀਲ ਨਦੀ ਵਿੱਚ ਸੁੱਟ ਦਿਓ।”

### ਮੂਸਾ ਦਾ ਜਨਮ

2 ਲੇਵੀ ਦੇ ਪਰਿਵਾਰ ਵਿੱਚੋਂ ਇੱਕ ਆਦਮੀ ਸੀ। ਉਸਨੇ ਇੱਕ ਔਰਤ ਨਾਲ ਸ਼ਾਦੀ ਕੀਤੀ ਸੀ ਜੋ ਲੇਵੀ ਦੇ ਪਰਿਵਾਰ ਵਿੱਚੋਂ ਹੀ ਸੀ। 2ਔਰਤ ਗਰਭਵਤੀ ਹੋਈ, ਅਤੇ ਉਸਨੇ ਇੱਕ ਮੁੰਡੇ ਨੂੰ ਜਨਮ ਦਿੱਤਾ। ਮਾਂ ਨੇ ਦੇਖਿਆ ਕਿ ਬੱਚਾ ਬਹੁਤ ਸੁਹਣਾ ਸੀ, ਅਤੇ ਉਸਨੇ ਉਸਨੂੰ ਤਿੰਨ ਮਹੀਨੇ ਤੱਕ ਲੁਕਾਈ ਰੱਖਿਆ। 3ਮਾਂ ਡਰਦੀ ਸੀ ਕਿ ਬੱਚੇ ਦਾ ਜ਼ਰੂਰ ਪਤਾ ਚੱਲ ਜਾਵੇਗਾ ਅਤੇ ਉਸਨੂੰ ਮਾਰ ਦਿੱਤਾ ਜਾਵੇਗਾ ਕਿਉਂ ਕਿ ਉਹ ਮੁੰਡਾ ਸੀ। ਤਿੰਨਾਂ ਮਹੀਨਿਆਂ ਮਗਰੋਂ ਉਸਨੇ ਇੱਕ ਟੋਕਰਾ ਬਣਾਇਆ ਅਤੇ ਉਸ ਉੱਪਰ ਇੱਕ ਲੇਪ ਲਗਾਇਆ ਤਾਂ ਕਿ ਉਹ ਪਾਣੀ ਵਿੱਚ ਤਰ ਸਕੇ। ਉਸਨੇ ਬੱਚੇ ਨੂੰ ਟੋਕਰੇ ਵਿੱਚ ਰੱਖ ਦਿੱਤਾ। ਫ਼ੇਰ ਉਸਨੇ ਟੋਕਰੇ ਨੂੰ ਨਦੀ ਵਿਚਲੀ ਕਾਹੀ ਦੇ ਅੰਦਰ ਰੱਖ ਦਿੱਤਾ। 4ਬੱਚੇ ਦੀ ਭੈਣ ਇਹ ਵੇਖਣ ਲਈ ਉੱਥੇ ਥੋੜੀ ਦੂਰ ਤੇ ਹੀ ਖੜੀ ਹੋ ਗਈ ਕਿ ਬੱਚੇ ਨਾਲ ਕੀ ਵਾਪਰੇਗਾ।

5ਓਸੇ ਵੇਲੇ, ਫ਼ਿਰਊਨ ਦੀ ਧੀ ਨਦੀ ਉੱਤੇ ਨਹਾਉਣ ਲਈ ਆਈ। ਉਸਨੇ ਕਾਹੀ ਅੰਦਰ ਟੋਕਰਾ ਦੇਖਿਆ। ਉਸ ਦੀਆਂ ਦਾਸੀਆਂ ਨਦੀ ਕੰਢੇ ਤੁਰ ਰਹੀਆਂ ਸਨ। ਇਸ ਲਈ ਉਸਨੇ ਉਨ੍ਹਾਂ ਵਿੱਚੋਂ ਇੱਕ ਨੂੰ ਆਖਿਆ ਕਿ ਟੋਕਰਾ ਲੈ ਕੇ ਆ। 6ਉਸ ਨੇ ਟੋਕਰਾ ਖੋਲ੍ਹਿਆ ਅਤੇ ਬੱਚੇ ਨੂੰ ਦੇਖਿਆ, ਜੋ ਕਿ ਰੋ ਰਿਹਾ ਸੀ। ਉਸ ਨੂੰ ਉਸ ਉੱਤੇ ਤਰਸ ਆ ਗਿਆ। ਉਸ ਨੇ ਆਖਿਆ: ਇਹ ਇਬਰਾਨੀ ਬੱਚਿਆਂ ਵਿੱਚੋਂ ਇੱਕ ਹੈ।

7ਬੱਚੇ ਦੀ ਭੈਣ ਨੇ ਖੜ੍ਹੀ ਹੋਕੇ ਫ਼ਿਰਊਨ ਦੀ ਧੀ ਨੂੰ ਪੁੱਛਿਆ, "ਕੀ ਤੂੰ ਚਾਹੁੰਦੀ ਹੈਂ ਕਿ ਮੈਂ ਕਿਸੇ ਇਬਰਾਨੀ ਔਰਤ ਨੂੰ ਲੱਭ ਕੇ ਲਿਆਵਾਂ ਜਿਹੜੀ ਬੱਚੇ ਨੂੰ ਦੁੱਧ ਚੁੰਘਾ ਸਕੇ ਅਤੇ ਇਸ ਦੀ ਦੇਖ-ਭਾਲ ਕਰਨ ਵਿੱਚ ਤੇਰੀ ਸਹਾਇਤਾ ਕਰ ਸਕੇ?"

8ਰਾਜੇ ਦੀ ਧੀ ਨੇ ਆਖਿਆ, "ਹਾਂ, ਮਿਹਰਬਾਨੀ ਕਰਕੇ।"

ਇਸ ਲਈ ਕੁੜੀ ਗਈ ਅਤੇ ਬੱਚੇ ਦੀ ਆਪਣੀ ਮਾਂ ਨੂੰ ਲੈ ਆਈ।

9ਰਾਜੇ ਦੀ ਧੀ ਨੇ ਮਾਂ ਨੂੰ ਆਖਿਆ, "ਇਸ ਬੱਚੇ ਨੂੰ ਚੁੱਕ ਲੈ ਅਤੇ ਮੇਰੀ ਖਾਤਰ ਇਸ ਨੂੰ ਦੁੱਧ ਚੁੰਘਾ। ਮੈਂ ਇਸਦੀ ਦੇਖ-ਭਾਲ ਕਰਨ ਲਈ ਤੈਨੂੰ ਮਜ਼ਦੂਰੀ ਦੇਵਾਂਗੀ।"

ਇਸ ਲਈ ਔਰਤ ਨੇ ਆਪਣਾ ਬੱਚਾ ਚੁੱਕ ਲਿਆ ਅਤੇ ਉਸਦੀ ਦੇਖ-ਭਾਲ ਕੀਤੀ। 10ਬੱਚਾ ਵੱਡਾ ਹੋ ਗਿਆ, ਅਤੇ ਕੁਝ ਸਮੇਂ ਬਾਦ, ਔਰਤ ਨੇ ਬੱਚਾ ਰਾਜੇ ਦੀ ਧੀ ਨੂੰ ਦੇ ਦਿੱਤਾ। ਰਾਜੇ ਦੀ ਧੀ ਨੇ ਬੱਚੇ ਨੂੰ ਆਪਣੇ ਪੁੱਤਰ ਵਜੋਂ ਪ੍ਰਵਾਨ ਕਰ ਲਿਆ। ਉਸਨੇ ਉਸਦਾ ਨਾਮ ਮੂਸਾ ਰੱਖਿਆ, ਕਿਉ ਕਿ ਉਸਨੇ ਉਸਨੂੰ ਪਾਣੀ ਵਿੱਚੋਂ ਕੱਢਿਆ ਸੀ।

### ਮੂਸਾ ਆਪਣੇ ਲੋਕਾਂ ਦੀ ਸਹਾਇਤਾ ਕਰਦਾ

11ਮੂਸਾ ਵੱਡਾ ਹੋਇਆ। ਇੱਕ ਦਿਨ ਉਹ ਆਪਣੇ ਇਬਰਾਨੀ ਲੋਕਾਂ ਕੋਲ ਗਿਆ ਅਤੇ ਵੇਖਿਆ ਕਿਵੇਂ ਉਨ੍ਹਾਂ ਨੂੰ ਸਖਤ ਕੰਮ ਕਰਨ ਲਈ ਮਜਬੂਰ ਕੀਤਾ ਜਾਂਦਾ ਸੀ। ਉਸੇ ਸਮੇਂ, ਉਸਨੇ ਇੱਕ ਮਿਸਰੀ ਆਦਮੀ ਨੂੰ ਇਬਰਾਨੀ ਬੰਦੇ ਨੂੰ ਕੁੱਟਦਿਆਂ ਦੇਖਿਆ। 12ਮੂਸਾ ਨੇ ਆਲੇ-ਦੁਆਲੇ ਦੇਖਿਆ ਅਤੇ ਉਸਨੇ ਦੇਖਿਆ ਕਿ ਕੋਈ ਵੀ ਨਹੀਂ ਦੇਖ ਰਿਹਾ ਸੀ। ਫ਼ੇਰ ਮੂਸਾ ਨੇ ਮਿਸਰੀ ਨੂੰ ਮਾਰ ਦਿੱਤਾ ਅਤੇ ਉਸਨੂੰ ਰੇਤੇ ਵਿੱਚ ਦਫ਼ਨਾ ਦਿੱਤਾ।

13ਅਗਲੇ ਦਿਨ ਮੂਸਾ ਨੇ ਦੋ ਇਬਰਾਨੀ ਬੰਦਿਆਂ ਨੂੰ ਦੇਖਿਆ ਜੋ ਆਪਸ ਵਿੱਚ ਲੜ ਰਹੇ ਸਨ। ਮੂਸਾ ਨੇ ਦੇਖਿਆ ਕਿ ਇੱਕ ਆਦਮੀ ਗਲਤ ਸੀ। ਮੂਸਾ ਨੇ ਉਸ ਆਦਮੀ ਨੂੰ ਆਖਿਆ, "ਤੂੰ ਆਪਣੇ ਗੁਆਂਢੀ ਨੂੰ ਕਿਉਂ ਦੁੱਖ ਦੇ ਰਿਹਾ ਹੈਂ?"

14ਆਦਮੀ ਨੇ ਜਵਾਬ ਦਿੱਤਾ, "ਕੀ ਤੈਨੂੰ ਕਿਸੇ ਨੇ ਆਖਿਆ ਹੈ ਕਿ ਤੂੰ ਸਾਡਾ ਨਿਆਂਕਾਰ ਹੋਵੇਂ? ਨਹੀਂ! ਮੈਨੂੰ ਦੱਸ, ਕੀ ਤੂੰ ਮੈਨੂੰ ਉਸੇ ਤਰ੍ਹਾਂ ਮਾਰ ਦੇਵੇਂਗਾ ਜਿਵੇਂ ਕੱਲ੍ਹ ਤੂੰ ਮਿਸਰੀ ਨੂੰ ਮਾਰਿਆ ਸੀ?"

ਤਾਂ ਮੂਸਾ ਡਰ ਗਿਆ। ਮੂਸਾ ਨੇ ਦਿਲ ਵਿੱਚ ਸੋਚਿਆ, "ਹੁਣ ਤਾਂ ਹਰ ਕੋਈ ਜਾਣਦਾ ਹੈ ਕਿ ਮੈਂ ਕੀ ਕੀਤਾ ਹੈ।"

15ਜਦੋਂ ਫ਼ਿਰਊਨ ਨੇ ਮੂਸਾ ਦੀ ਇਸ ਹਰਕਤ ਬਾਰੇ ਸੁਣਿਆ, ਉਸਨੇ ਉਸ ਨੂੰ ਮਾਰ ਦੇਣ ਦਾ ਨਿਰਣਾ ਕਰ ਲਿਆ। ਪਰ ਮੂਸਾ ਫ਼ਿਰਊਨ ਤੋਂ ਦੂਰ ਨੱਸ ਗਿਆ ਅਤੇ ਮਿਦਯਾਨ ਦੀ ਧਰਤੀ ਤੇ ਠਹਿਰ ਗਿਆ। ਉਹ ਇੱਕ ਖੂਹ ਦੇ ਨੇੜੇ ਬੈਠ ਗਿਆ।

### ਮੂਸਾ ਮਿਦਯਾਨ ਵਿੱਚ

ਮੂਸਾ ਮਿਦਯਾਨ ਵਿੱਚ ਇੱਕ ਖੂਹ ਤੇ ਜਾਕੇ ਰੁਕ ਗਿਆ। 16ਮਿਦਯਾਨ ਵਿੱਚ ਇੱਕ ਜਾਜਕ ਸੀ ਜਿਸਦੀਆਂ ਸੱਤ ਧੀਆਂ ਸਨ। ਉਹ ਕੁੜੀਆਂ ਆਪਣੇ ਪਿਤਾ ਦੀਆਂ ਭੇਡਾਂ ਲਈ ਪਾਣੀ ਭਰਨ ਵਾਸਤੇ ਉਸ ਖੂਹ ਤੇ ਆਈਆਂ। ਉਹ ਚੁਬੱਚੇ ਵਿੱਚ ਪਾਣੀ ਭਰਨ ਦੀ ਕੋਸ਼ਿਸ਼ ਕਰ ਰਹੀਆਂ ਸਨ। 17ਪਰ ਉੱਥੇ ਕੁਝ ਅਯਾਲੀ ਸਨ ਜਿਨ੍ਹਾਂ ਨੇ ਕੁੜੀਆਂ ਨੂੰ ਦੂਰ ਭਜਾ ਦਿੱਤਾ ਅਤੇ ਉਨ੍ਹਾਂ ਨੂੰ ਪਾਣੀ ਨਹੀਂ ਭਰਨ ਦਿੱਤਾ। ਇਸ ਲਈ ਮੂਸਾ ਨੇ ਕੁੜੀਆਂ ਦੀ ਸਹਾਇਤਾ ਕੀਤੀ ਅਤੇ ਉਨ੍ਹਾਂ ਦੇ ਪਸ਼ੂਆਂ ਨੂੰ ਪਾਣੀ ਦਿੱਤਾ।

18ਤਾਂ ਉਹ ਆਪਣੇ ਪਿਤਾ, ਰਊਏਲ ਕੋਲ ਵਾਪਸ ਚਲੀਆਂ ਗਈਆਂ। ਉਨ੍ਹਾਂ ਦੇ ਪਿਤਾ ਨੇ ਉਨ੍ਹਾਂ ਨੂੰ ਆਖਿਆ, "ਅੱਜ ਤੁਸੀਂ ਛੇਤੀ ਘਰ ਆ ਗਈਆਂ ਹੋ!"

19ਕੁੜੀਆਂ ਨੇ ਜਵਾਬ ਦਿੱਤਾ, "ਹਾਂ ਜੀ, ਅਯਾਲੀਆਂ ਨੇ ਸਾਨੂੰ ਦੂਰ ਭਜਾਉਣ ਦੀ ਕੋਸ਼ਿਸ਼ ਕੀਤੀ। ਪਰ ਇੱਕ ਮਿਸਰੀ ਆਦਮੀ ਨੇ ਸਾਡੀ ਮਦਦ ਕੀਤੀ। ਉਸਨੇ ਸਾਡੇ ਲਈ ਪਾਣੀ ਲਿਆਂਦਾ ਅਤੇ ਸਾਡੇ ਪਸ਼ੂਆਂ ਨੂੰ ਵੀ ਪਿਲਾਇਆ।"

20ਇਸ ਲਈ ਰਊਏਲ ਨੇ ਆਪਣੀਆਂ ਧੀਆਂ ਨੂੰ ਆਖਿਆ, "ਕਿੱਥੇ ਹੈ ਉਹ ਆਦਮੀ? ਤੁਸੀਂ ਉਸਨੂੰ ਛੱਡ ਕੇ ਕਿਉਂ ਆ ਗਈਆਂ? ਉਸਨੂੰ ਇੱਥੇ ਸੱਦੋ ਅਤੇ ਉਸਨੂੰ ਸਾਡੇ ਨਾਲ ਖਾਣਾ ਖੁਆਓ।"

21ਮੂਸਾ ਉਸ ਆਦਮੀ ਕੋਲ ਠਹਿਰ ਕੇ ਖੁਸ਼ ਸੀ। ਰਊਏਲ ਨੇ ਮੂਸਾ ਨਾਲ ਆਪਣੀ ਧੀ ਸਿੱਪੋਰਾ ਦਾ ਵਿਆਹ ਕਰ ਦਿੱਤਾ। 22ਸਿੱਪੋਰਾ ਗਰਭਵਤੀ ਹੋਈ ਅਤੇ ਇੱਕ ਪੁੱਤਰ ਨੂੰ ਜਨਮ ਦਿੱਤਾ। ਅਤੇ ਮੂਸਾ ਨੇ ਉਸਦਾ ਨਾਮ ਗੇਰਸ਼ੋਮ ਰੱਖਿਆ। ਮੂਸਾ ਨੇ ਆਪਣੇ ਪੁੱਤਰ ਨੂੰ ਇਹ ਨਾਮ ਇਸ ਲਈ ਦਿੱਤਾ ਕਿ ਉਹ ਇੱਕ ਪਾਰਾਈ ਧਰਤੀ ਉੱਤੇ ਅਜਨਬੀ ਸੀ।

## ਪਰਮੇਸ਼ੁਰ ਇਸਰਾਏਲ ਦੀ ਸਹਾਇਤਾ ਕਰਨ ਦਾ ਨਿਰਣਾ ਕਰਦਾ ਹੈ

23ਬਹੁਤ ਸਮਾਂ ਬੀਤ ਗਿਆ ਅਤੇ ਮਿਸਰ ਦਾ ਰਾਜਾ ਮਰ ਗਿਆ।
ਪਰ ਇਸਰਾਏਲ ਦੇ ਲੋਕਾਂ ਨੂੰ ਹਾਲੇ ਵੀ ਸਖ਼ਤ ਮਿਹਨਤ ਦਾ ਕੰਮ
ਕਰਨ ਲਈ ਮਜ਼ਬੂਰ ਕੀਤਾ ਜਾਂਦਾ ਸੀ। ਉਨ੍ਹਾਂ ਨੇ ਸਹਾਇਤਾ
ਲਈ ਪੁਕਾਰ ਕੀਤੀ ਅਤੇ ਪਰਮੇਸ਼ੁਰ ਨੇ ਉਨ੍ਹਾਂ ਦੀ ਪੁਕਾਰ ਸੁਣ
ਲਈ। 24ਪਰਮੇਸ਼ੁਰ ਨੇ ਉਨ੍ਹਾਂ ਦੀਆਂ ਕਰਾਹਾਂ ਸੁਣੀਆਂ ਅਤੇ ਉਸਨੇ
ਅਬਰਾਹਾਮ, ਇਸਹਾਕ ਅਤੇ ਯਾਕੂਬ ਨਾਲ ਕੀਤੇ ਆਪਣੇ
ਇਕਰਾਰਨਾਮੇ ਨੂੰ ਚੇਤੇ ਕੀਤਾ। 25ਪਰਮੇਸ਼ੁਰ ਨੇ ਇਸਰਾਏਲ ਦੇ
ਲੋਕਾਂ ਦੀਆਂ ਮੁਸੀਬਤਾਂ ਦੇਖੀਆਂ, ਅਤੇ ਉਹ ਜਾਣਦਾ ਸੀ ਕਿ
ਉਸਨੂੰ ਕੀ ਕਰਨਾ ਚਾਹੀਦਾ।

## ਬਲਦੀ ਹੋਈ ਝਾੜੀ

3 ਮੂਸਾ ਦੇ ਸਹੁਰੇ ਦਾ ਨਾਮ ਯਿਥਰੋ ਸੀ। (ਯਿਥਰੋ ਮਿਦਯਾਨ
ਦਾ ਜਾਜਕ ਸੀ।) ਮੂਸਾ ਯਿਥਰੋ ਦੀਆਂ ਭੇਡਾਂ ਦੀ ਰੱਖਵਾਲੀ
ਕਰਦਾ ਸੀ। ਇੱਕ ਦਿਨ ਮੂਸਾ ਭੇਡਾਂ ਨੂੰ ਮਾਰੂਥਲ ਦੇ ਪੱਛਮ ਵਾਲੇ
ਪਾਸੇ ਲੈ ਗਿਆ। ਮੂਸਾ ਹੋਰੇਬ (ਸੀਨਈ) ਨਾਮ ਦੇ ਪਰਬਤ ਉੱਪਰ
ਗਿਆ, ਜਿਹੜਾ ਪਰਮੇਸ਼ੁਰ ਦਾ ਪਰਬਤ ਸੀ। 2ਉਸ ਪਰਬਤ ਉੱਤੇ,
ਮੂਸਾ ਨੇ ਯਹੋਵਾਹ ਦੇ ਦੂਤ ਨੂੰ ਬਲਦੀ ਹੋਈ ਝਾੜੀ ਵਿੱਚ ਦੇਖਿਆ।
ਇਹ ਇਉਂ ਵਾਪਰਿਆ। ਮੂਸਾ ਨੇ ਇੱਕ ਝਾੜੀ ਦੇਖੀ ਜਿਹੜੀ
ਭਸਮ ਹੋਣ ਤੋਂ ਬਿਨਾ ਬਲ ਰਹੀ ਸੀ। 3ਇਸ ਲਈ ਮੂਸਾ ਨੇ ਝਾੜੀ
ਦੇ ਨੇੜੇ ਜਾਣ ਤੇ ਇਹ ਦੇਖਣ ਦਾ ਨਿਰਣਾ ਕੀਤਾ ਕਿ ਕੋਈ
ਝਾੜੀ ਭਸਮ ਹੋਣ ਤੋਂ ਬਿਨਾ ਬਲਦੀ ਕਿਵੇਂ ਰਹਿ ਸਕਦੀ ਹੈ।

4ਯਹੋਵਾਹ ਨੇ ਦੇਖਿਆ ਕਿ ਮੂਸਾ ਝਾੜੀ ਵੱਲ ਦੇਖਣ ਲਈ ਆ
ਰਿਹਾ ਸੀ। ਇਸ ਲਈ ਪਰਮੇਸ਼ੁਰ ਨੇ ਮੂਸਾ ਨੂੰ ਝਾੜੀ ਵਿੱਚੋਂ ਆਵਾਜ਼
ਦਿੱਤੀ। ਪਰਮੇਸ਼ੁਰ ਨੇ ਆਖਿਆ, "ਮੂਸਾ, ਮੂਸਾ!"

ਅਤੇ ਮੂਸਾ ਨੇ ਆਖਿਆ, "ਹਾਂ, ਯਹੋਵਾਹ।"

5ਤਾਂ ਯਹੋਵਾਹ ਨੇ ਆਖਿਆ, "ਹੋਰ ਨੇੜੇ ਨਾ ਆਵੀਂ। ਆਪਣੀਆਂ
ਜੁੱਤੀਆਂ ਲਾਹ ਲੈ। ਜਿਸ ਥਾਂ ਉੱਤੇ ਤੂੰ ਖਲੋਤਾ ਹੈਂ, ਉਹ ਮੇਰੇ ਇਸ
ਥਾਂ ਤੇ ਹੋਣ ਕਾਰਣ ਪਵਿੱਤਰ ਹੈ। 6ਮੈਂ ਤੇਰੇ ਪੁਰਖਿਆਂ ਦਾ ਪਰਮੇਸ਼ੁਰ
ਹਾਂ। ਮੈਂ ਅਬਰਾਹਾਮ ਦਾ ਪਰਮੇਸ਼ੁਰ, ਇਸਹਾਕ ਦਾ ਪਰਮੇਸ਼ੁਰ ਤੇ
ਯਾਕੂਬ ਦਾ ਪਰਮੇਸ਼ੁਰ ਹਾਂ।"

ਮੂਸਾ ਨੇ ਆਪਣਾ ਚਿਹਰਾ ਕੱਜ ਲਿਆ ਕਿਉਂ ਕਿ ਉਹ ਪਰਮੇਸ਼ੁਰ
ਵੱਲ ਦੇਖਣ ਤੋਂ ਡਰਦਾ ਸੀ।

7ਤਾਂ ਯਹੋਵਾਹ ਨੇ ਆਖਿਆ, "ਮੈਂ ਆਪਣੇ ਲੋਕਾਂ ਦੀਆਂ ਉਹ
ਮੁਸੀਬਤਾਂ ਦੇਖੀਆਂ ਹਨ ਜੋ ਉਨ੍ਹਾਂ ਨੇ ਮਿਸਰ ਵਿੱਚ ਝੱਲੀਆਂ ਹਨ।
ਅਤੇ ਜਦੋਂ ਮਿਸਰੀਆਂ ਨੇ ਉਨ੍ਹਾਂ ਨੂੰ ਦੁੱਖ ਦਿੱਤੇ ਮੈਂ ਉਨ੍ਹਾਂ ਦੀ
ਪੁਕਾਰ ਸੁਣ ਲਈ ਹੈ। ਮੈਨੂੰ ਉਨ੍ਹਾਂ ਦੇ ਦੁੱਖ ਦਾ ਪਤਾ ਹੈ। 8ਹੁਣ
ਮੈਂ ਹੇਠਾਂ ਜਾਵਾਂਗਾ ਅਤੇ ਆਪਣੇ ਲੋਕਾਂ ਨੂੰ ਮਿਸਰੀਆਂ ਤੋਂ
ਬਚਾਵਾਂਗਾ। ਮੈਂ ਉਨ੍ਹਾਂ ਨੂੰ ਇਸ ਧਰਤੀ ਤੋਂ ਕੱਢ ਕੇ ਉਸ ਧਰਤੀ
ਤੇ ਲੈ ਜਾਵਾਂਗਾ ਜੋ ਚੰਗੀ ਅਤੇ ਵਿਸ਼ਾਲ ਹੈ ਅਤੇ ਦੁੱਧ ਅਤੇ ਸ਼ਹਿਦ
ਜਿਹੀਆਂ ਚੰਗੀਆਂ ਚੀਜ਼ਾਂ ਨਾਲ ਭਰਪੂਰ ਹੈ। ਭਿੰਨ-ਭਿੰਨ ਕੌਮਾਂ
ਦੇ ਲੋਕ ਉੱਥੇ ਰਹਿੰਦੇ ਹਨ, ਉਹ ਹਨ: ਕਨਾਨੀ, ਹਿੱਤੀ, ਅਮੋਰੀ,
ਫਰਿੱਜ਼ੀ, ਹਿੱਵੀ ਅਤੇ ਯਬੂਸੀ। 9ਮੈਂ ਇਸਰਾਏਲ ਦੇ ਲੋਕਾਂ ਦੀ
ਪੁਕਾਰ ਸੁਣ ਲਈ ਹੈ। ਮੈਂ ਦੇਖ ਲਿਆ ਹੈ ਕਿ ਮਿਸਰੀਆਂ ਨੇ ਕਿਵੇਂ
ਉਨ੍ਹਾਂ ਦਾ ਜਿਉਣਾ ਹਰਾਮ ਕਰ ਦਿੱਤਾ ਹੈ। 10ਇਸ ਲਈ ਹੁਣ
ਮੈਂ ਤੈਨੂੰ ਫ਼ਿਰਊਨ ਵੱਲ ਭੇਜ ਰਿਹਾ ਹਾਂ। ਜਾਹ, ਮੇਰੇ ਬੰਦਿਆਂ,
ਇਸਰਾਏਲ ਦੇ ਲੋਕਾਂ ਦੀ ਮਿਸਰ ਤੋਂ ਬਾਹਰ ਜਾਣ ਵਿੱਚ ਅਗਵਾਈ
ਕਰ।"

11ਪਰ ਮੂਸਾ ਨੇ ਪਰਮੇਸ਼ੁਰ ਨੂੰ ਆਖਿਆ, "ਮੈਂ ਕੋਈ ਵੱਡਾ ਆਦਮੀ
ਨਹੀਂ ਹਾਂ। ਫ਼ਿਰਊਨ ਕੋਲ ਜਾਣ ਵਾਲਾ ਅਤੇ ਇਸਰਾਏਲ ਦੇ
ਲੋਕਾਂ ਦੀ ਮਿਸਰ ਤੋਂ ਬਾਹਰ ਅਗਵਾਈ ਕਰਨ ਵਾਲਾ ਬੰਦਾ ਮੈਂ
ਕਿਵੇਂ ਹੋ ਸਕਦਾ ਹਾਂ?"

12ਪਰਮੇਸ਼ੁਰ ਨੇ ਆਖਿਆ, "ਤੂੰ ਅਜਿਹਾ ਕਰ ਸਕਦਾ ਹੈਂ ਕਿਉਂ
ਕਿ ਮੈਂ ਤੇਰੇ ਅੰਗ-ਸੰਗ ਹੋਵਾਂਗਾ! ਇਹ ਸਬੂਤ ਹੋਵੇਗਾ ਕਿ ਮੈਂ
ਤੈਨੂੰ ਭੇਜ ਰਿਹਾ ਹਾਂ: ਜਦੋਂ ਤੂੰ ਲੋਕਾਂ ਨੂੰ ਮਿਸਰ ਤੋਂ ਬਾਹਰ
ਲਿਆਵੇਂਗਾ, ਤੂੰ ਆਕੇ ਇਸ ਪਰਬਤ ਤੇ ਮੇਰੀ ਉਪਾਸਨਾ ਕਰੇਂਗਾ।

13ਤਾਂ ਮੂਸਾ ਨੇ ਪਰਮੇਸ਼ੁਰ ਨੂੰ ਆਖਿਆ, "ਪਰ ਜੇ ਮੈਂ ਇਸਰਾਏਲ
ਦੇ ਲੋਕਾਂ ਕੋਲ ਜਾਵਾਂ ਤੇ ਉਨ੍ਹਾਂ ਨੂੰ ਆਖਾਂ, 'ਤੁਹਾਡੇ ਪੁਰਖਿਆਂ ਦੇ
ਪਰਮੇਸ਼ੁਰ ਨੇ ਮੈਨੂੰ ਭੇਜਿਆ ਹੈ।' ਤਾਂ ਲੋਕ ਪੁੱਛਣਗੇ, 'ਉਸਦਾ ਕੀ
ਨਾਮ ਹੈ?' ਮੈਂ ਉਨ੍ਹਾਂ ਨੂੰ ਕੀ ਦੱਸਾਂ?" 14ਤਾਂ ਪਰਮੇਸ਼ੁਰ ਨੇ ਮੂਸਾ ਨੂੰ
ਆਖਿਆ, "ਉਨ੍ਹਾਂ ਨੂੰ ਦੱਸੀ 'ਮੈਂ ਹਾਂ ਜੋ ਮੈਂ ਹਾਂ' ਜਦੋਂ ਤੂੰ ਇਸਰਾਏਲ
ਦੇ ਲੋਕਾਂ ਕੋਲ ਜਾਵੇਂ ਤਾਂ ਉਨ੍ਹਾਂ ਨੂੰ ਆਖੀਂ 'ਮੈਂ ਹਾਂ' ਨੇ ਮੈਨੂੰ ਤੁਹਾਡੇ
ਵੱਲ ਭੇਜਿਆ ਹੈ।"

15ਤਾਂ ਪਰਮੇਸ਼ੁਰ ਨੇ ਮੂਸਾ ਨੂੰ ਇਹ ਵੀ ਆਖਿਆ, "ਤੈਨੂੰ ਲੋਕਾਂ
ਨੂੰ ਇਹ ਆਖਣਾ ਚਾਹੀਦਾ ਹੈ: 'ਯਾਹਵੇਹ ਤੁਹਾਡੇ ਪੁਰਖਿਆਂ ਦਾ
ਪਰਮੇਸ਼ੁਰ, ਅਬਰਾਹਾਮ ਦਾ ਪਰਮੇਸ਼ੁਰ, ਇਸਹਾਕ ਦਾ ਪਰਮੇਸ਼ੁਰ
ਅਤੇ ਯਾਕੂਬ ਦਾ ਪਰਮੇਸ਼ੁਰ ਹੈ। ਮੇਰਾ ਨਾਮ ਹਮੇਸ਼ਾ ਯਾਹਵੇਹ
ਹੋਵੇਗਾ। ਇਸੇ ਤਰ੍ਹਾਂ ਲੋਕ ਪੀੜ੍ਹੀਆਂ ਦਰ ਪੀੜ੍ਹੀਆਂ ਤੱਕ ਮੈਨੂੰ
ਜਾਨਣਗੇ।' ਲੋਕਾਂ ਨੂੰ ਦੱਸ, 'ਯਾਹਵੇਹ ਨੇ ਮੈਨੂੰ ਤੁਹਾਡੇ ਕੋਲ
ਭੇਜਿਆ ਹੈ!'"

16ਯਹੋਵਾਹ ਨੇ ਇਹ ਵੀ ਆਖਿਆ, "ਜਾਹ ਅਤੇ ਲੋਕਾਂ ਦੇ
ਬਜ਼ੁਰਗਾਂ ਨੂੰ ਇੱਕਸਾਥ ਇਕੱਠਿਆਂ ਕਰ ਅਤੇ ਉਨ੍ਹਾਂ ਨੂੰ ਦੱਸ,
'ਯਾਹਵੇਹ, ਤੁਹਾਡੇ ਪੁਰਖਿਆਂ ਦਾ ਪਰਮੇਸ਼ੁਰ, ਅਬਰਾਹਾਮ,
ਇਸਹਾਕ ਅਤੇ ਯਾਕੂਬ ਦਾ ਪਰਮੇਸ਼ੁਰ ਮੈਨੂੰ ਪ੍ਰਗਟ ਹੋਇਆ ਅਤੇ
ਉਸ ਨੇ ਆਖਿਆ: ਮੈਂ ਤੁਹਾਡੇ ਅਤੇ ਉਨ੍ਹਾਂ ਗੱਲਾਂ ਵੱਲ ਧਿਆਨ
ਦਿੱਤਾ ਹੈ ਜੋ ਤੁਹਾਡੇ ਨਾਲ ਮਿਸਰ ਵਿੱਚ ਵਾਪਰ ਰਹੀਆਂ ਹਨ।
17ਅਤੇ ਮੈਂ ਨਿਰਣਾ ਕੀਤਾ ਹੈ ਕਿ ਮੈਂ ਤੁਹਾਨੂੰ ਉਨ੍ਹਾਂ ਮੁਸੀਬਤਾਂ
ਵਿੱਚੋਂ ਕੱਢ ਲਵਾਂ ਜਿਹੜੀਆਂ ਤੁਸੀਂ ਮਿਸਰ ਵਿੱਚ ਸਹਾਰ ਰਹੇ ਹੋ।
ਮੈਂ ਤੁਹਾਨੂੰ ਉਸ ਧਰਤੀ ਤੇ ਲੈ ਜਾਵਾਂਗਾ ਜਿਹੜੀ ਹੁਣ ਬਹੁਤ
ਸਾਰੇ ਲੋਕਾਂ: ਕਨਾਨੀਆਂ, ਹਿੱਤੀਆਂ, ਅਮੋਰੀਆਂ, ਫਰਿੱਜ਼ੀਆਂ,
ਹਿੱਵੀਆਂ ਅਤੇ ਯਬੂਸੀਆਂ ਦੀ ਹੈ। ਮੈਂ ਤੁਹਾਨੂੰ ਬਹੁਤ ਸਾਰੀਆਂ
ਚੰਗੀਆਂ ਚੀਜ਼ਾਂ ਨਾਲ ਭਰੀ ਹੋਈ ਧਰਤੀ ਤੇ ਲੈ ਜਾਵਾਂਗਾ।'

18"ਬਜ਼ੁਰਗ ਤੇਰੀ ਗੱਲ ਸੁਣਨਗੇ। ਤੂੰ ਤੇ ਬਜ਼ੁਰਗ ਵੀ ਮਿਸਰ
ਦੇ ਰਾਜੇ ਕੋਲ ਜਾਵੋਂਗੇ ਅਤੇ ਉਸ ਨੂੰ ਦੱਸੋਂਗੇ, 'ਯਹੋਵਾਹ ਇਬਰਾਨੀ
ਲੋਕਾਂ ਦਾ ਪਰਮੇਸ਼ੁਰ ਸਾਡੇ ਕੋਲ ਆਇਆ ਅਤੇ ਸਾਨੂੰ ਤਿੰਨ ਦਿਨ
ਮਾਰੂਥਲ ਵਿੱਚ ਸਫ਼ਰ ਕਰਨ ਲਈ ਆਖਿਆ। ਓਥੇ ਸਾਨੂੰ ਯਾਹਵੇਹ,
ਸਾਡੇ ਪਰਮੇਸ਼ੁਰ ਨੂੰ ਬਲੀਆਂ ਜ਼ਰੂਰ ਚੜ੍ਹਾਉਣੀਆਂ ਚਾਹੀਦੀਆਂ

ਹਨ।’ 19ਪਰ ਮੈਂ ਜਾਣਦਾ ਹਾਂ ਕਿ ਮਿਸਰ ਦਾ ਰਾਜਾ ਤੁਹਾਨੂੰ
ਜਾਣ ਨਹੀਂ ਦੇਵੇਗਾ। ਸਿਰਫ਼ ਕੋਈ ਮਹਾਨ ਸ਼ਕਤੀ ਹੀ ਉਸਨੂੰ
ਮਜਬੂਰ ਕਰੇਗੀ ਤਾਂ ਕਿ ਉਹ ਤੁਹਾਨੂੰ ਜਾਣ ਦੇਵੇ। 20ਇਸ ਲਈ
ਮੈਂ ਆਪਣੀ ਮਹਾਨ ਸ਼ਕਤੀ ਮਿਸਰ ਦੇ ਖ਼ਿਲਾਫ਼ ਵਰਤਾਂਗਾ। ਮੈਂ
ਉਸ ਧਰਤੀ ਉੱਤੇ ਹੈਰਾਨੀ ਭਰੀਆਂ ਗੱਲਾਂ ਕਰਾਂਗਾ। ਜਦੋਂ ਮੈਂ
ਅਜਿਹਾ ਕਰਾਂਗਾ ਤਾਂ ਉਹ ਤੁਹਾਨੂੰ ਜਾਣ ਦੇਵੇਗਾ। 21ਅਤੇ ਮੈਂ
ਮਿਸਰੀ ਲੋਕਾਂ ਨੂੰ ਇਸਰਾਏਲ ਦੇ ਲੋਕਾਂ ਲਈ ਮਿਹਰਬਾਨ ਬਣਾ
ਦਿਆਂਗਾ। ਜਦੋਂ ਤੁਹਾਡੇ ਲੋਕ ਮਿਸਰ ਤੋਂ ਜਾਣਗੇ ਮਿਸਰੀ ਲੋਕ
ਉਨ੍ਹਾਂ ਨੂੰ ਬਹੁਤ ਸਾਰੀਆਂ ਸੁਗਾਤਾਂ ਦੇਣਗੇ।

22“ਸਾਰੀਆਂ ਇਬਰਾਨੀ ਔਰਤਾਂ ਨੂੰ ਆਪਣੇ ਮਿਸਰੀ
ਗੁਆਂਢੀਆਂ ਅਤੇ ਆਪਣੇ ਘਰਾਂ ਵਿੱਚ ਰਹਿੰਦੀਆਂ ਮਿਸਰੀ ਔਰਤਾਂ
ਪਾਸੋਂ ਚਾਂਦੀ ਸੋਨਾ ਅਤੇ ਵਧੀਆ ਕੱਪੜੇ ਮੰਗਣੇ ਚਾਹੀਦੇ ਹਨ।
ਜਦੋਂ ਤੁਸੀਂ ਮਿਸਰ ਛੱਡੋਂ, ਉਨ੍ਹਾਂ ਸੁਗਾਤਾਂ ਨੂੰ ਆਪਣੇ ਬੱਚਿਆਂ
ਉੱਪਰ ਪਾ ਦਿਓ। ਇਸ ਤਰ੍ਹਾਂ ਤੁਸੀਂ ਮਿਸਰੀਆਂ ਦੀ ਦੌਲਤ ਆਪਣੇ
ਨਾਲ ਲੈ ਜਾਵੋਂਗੇ।”

## ਮੂਸਾ ਲਈ ਸਬੂਤ

4 ਤਾਂ ਮੂਸਾ ਨੇ ਪਰਮੇਸ਼ੁਰ ਨੂੰ ਆਖਿਆ, “ਪਰ ਜਦੋਂ ਮੈਂ
ਇਸਰਾਏਲ ਦੇ ਲੋਕਾਂ ਨੂੰ ਦੱਸਾਂਗਾ ਕਿ ਤੂੰ ਮੈਨੂੰ ਭੇਜਿਆ ਹੈ
ਤਾਂ ਉਹ ਮੇਰੇ ਉੱਤੇ ਵਿਸ਼ਵਾਸ ਨਹੀਂ ਕਰਨਗੇ। ਉਹ ਆਖਣਗੇ,
‘ਯਹੋਵਾਹ ਤੇਰੇ ਅੱਗੇ ਪ੍ਰਗਟ ਨਹੀਂ ਹੋਇਆ।’”

2ਪਰ ਪਰਮੇਸ਼ੁਰ ਨੇ ਮੂਸਾ ਨੂੰ ਆਖਿਆ, “ਇਹ ਕੀ ਚੀਜ਼ ਹੈ ਜੋ
ਤੇਰੇ ਹੱਥ ਵਿੱਚ ਹੈ?”

ਮੂਸਾ ਨੇ ਜਵਾਬ ਦਿੱਤਾ, “ਇਹ ਮੇਰੀ ਤੁਰਨ ਵਾਲੀ ਸੋਟੀ ਹੈ।”

3ਤਾਂ ਪਰਮੇਸ਼ੁਰ ਨੇ ਆਖਿਆ, “ਆਪਣੀ ਸੋਟੀ ਧਰਤੀ ਤੇ ਸੁੱਟ।”

ਇਸ ਲਈ ਮੂਸਾ ਨੇ ਆਪਣੀ ਸੋਟੀ ਧਰਤੀ ਤੇ ਸੁੱਟ ਦਿੱਤੀ।
ਅਤੇ ਸੋਟੀ ਸੱਪ ਬਣ ਗਈ। ਮੂਸਾ ਡਰ ਗਿਆ ਅਤੇ ਇਸਤੋਂ ਦੂਰ
ਭੱਜਿਆ। 4ਪਰ ਯਹੋਵਾਹ ਨੇ ਮੂਸਾ ਨੂੰ ਆਖਿਆ, “ਅੱਗੇ ਵਧਕੇ
ਸੱਪ ਨੂੰ ਇਸਦੀ ਪੂੰਛ ਤੋਂ ਫ਼ੜ ਲੈ।”

ਤਾਂ ਮੂਸਾ ਅੱਗੇ ਵਧਿਆ ਤੇ ਸੱਪ ਦੀ ਪੂੰਛ ਫ਼ੜ ਲਈ। ਜਦੋਂ
ਮੂਸਾ ਨੇ ਅਜਿਹਾ ਕੀਤਾ, ਤਾਂ ਸੱਪ ਇੱਕ ਵਾਰੀ ਫ਼ੇਰ ਸੋਟੀ ਬਣ
ਗਿਆ। 5ਤਾਂ ਪਰਮੇਸ਼ੁਰ ਨੇ ਆਖਿਆ, “ਆਪਣੀ ਸੋਟੀ ਨੂੰ ਇਸੇ
ਤਰ੍ਹਾਂ ਵਰਤੀਂ ਅਤੇ ਲੋਕ ਵਿਸ਼ਵਾਸ ਕਰ ਲੈਣਗੇ ਕਿ ਤੂੰ ਯਹੋਵਾਹ,
ਆਪਣੇ ਪੁਰਖਿਆਂ ਦੇ ਪਰਮੇਸ਼ੁਰ, ਅਬਰਾਹਾਮ ਦੇ ਪਰਮੇਸ਼ੁਰ,
ਇਸਹਾਕ ਦੇ ਪਰਮੇਸ਼ੁਰ ਅਤੇ ਯਾਕੂਬ ਦੇ ਪਰਮੇਸ਼ੁਰ ਨੂੰ ਦੇਖਿਆ
ਹੈ।”

6ਤਾਂ ਯਹੋਵਾਹ ਨੇ ਮੂਸਾ ਨੂੰ ਆਖਿਆ, “ਮੈਂ ਤੈਨੂੰ ਇੱਕ ਹੋਰ
ਸਬੂਤ ਦੇਵਾਂਗਾ। ਆਪਣਾ ਹੱਥ ਆਪਣੇ ਚੋਲੇ ਦੇ ਅੰਦਰ ਪਾ।”

ਤਾਂ ਮੂਸਾ ਨੇ ਆਪਣਾ ਹੱਥ ਆਪਣੇ ਚੋਲੇ ਅੰਦਰ ਪਾਇਆ।
ਫੇਰ ਜਦੋਂ ਉਸਨੇ ਚੋਲੇ ਵਿੱਚੋਂ ਆਪਣਾ ਹੱਥ ਬਾਹਰ ਕੱਢਿਆ,
ਇਸਨੂੰ ਬਿਮਾਰੀ ਲੱਗ ਗਈ ਸੀ ਅਤੇ ਇਹ ਬਰਫ਼ ਵਾਂਗ ਸਫ਼ੇਦ ਹੋ
ਗਿਆ ਸੀ।

7ਤਾਂ ਪਰਮੇਸ਼ੁਰ ਨੇ ਆਖਿਆ, “ਹੁਣ ਆਪਣਾ ਹੱਥ ਇੱਕ ਵਾਰੀ
ਫ਼ੇਰ ਆਪਣੇ ਚੋਲੇ ਅੰਦਰ ਕਰ।” ਤਾਂ ਮੂਸਾ ਨੇ ਇੱਕ ਵਾਰੀ ਫ਼ੇਰ
ਆਪਣਾ ਹੱਥ ਚੋਲੇ ਅੰਦਰ ਕਰ ਲਿਆ। ਫ਼ੇਰ ਮੂਸਾ ਨੇ ਆਪਣਾ
ਹੱਥ ਬਾਹਰ ਕੱਢਿਆ, ਅਤੇ ਉਸਦਾ ਹੱਥ ਬਦਲ ਗਿਆ ਸੀ। ਹੁਣ
ਉਸਦਾ ਹੱਥ ਪਹਿਲਾਂ ਵਾਂਗ ਹੀ ਇੱਕ ਵਾਰੀ ਫ਼ੇਰ ਠੀਕ ਹੋ ਗਿਆ
ਸੀ। 8ਤਾਂ ਪਰਮੇਸ਼ੁਰ ਨੇ ਆਖਿਆ, “ਜਦ ਤੂੰ ਆਪਣੀ ਸੋਟੀ ਦੀ
ਵਰਤੋਂ ਕਰੇਂ ਪਰ ਲੋਕ ਤੇਰਾ ਵਿਸ਼ਵਾਸ ਨਾ ਕਰਨ ਤਾਂ ਤੂੰ ਇਹ
ਨਿਸ਼ਾਨ ਉਨ੍ਹਾਂ ਨੂੰ ਦਿਖਾਵੀਂ, ਉਹ ਤੇਰੇ ਉੱਤੇ ਜ਼ਰੂਰ ਵਿਸ਼ਵਾਸ
ਕਰ ਲੈਣਗੇ। 9ਜੇ ਉਹ ਹਾਲੇ ਵੀ ਵਿਸ਼ਵਾਸ ਨਹੀਂ ਕਰਦੇ ਜਦ
ਕਿ ਤੂੰ ਉਨ੍ਹਾਂ ਨੂੰ ਇਹ ਦੋਵੇਂ ਚੀਜ਼ਾਂ ਦਿਖਾ ਦਿੱਤੀਆਂ ਹੋਣ, ਤਾਂ
ਨੀਲ ਨਦੀ ਵਿੱਚੋਂ ਕੁਝ ਪਾਣੀ ਲਵੀਂ। ਪਾਣੀ ਨੂੰ ਧਰਤੀ ਤੇ ਡੋਲ੍ਹ
ਦੇਵੀਂ, ਅਤੇ ਜਿਵੇਂ ਹੀ ਇਹ ਧਰਤੀ ਨੂੰ ਛੂਹੇਗਾ ਇਹ ਖੂਨ ਬਣ
ਜਾਵੇਗਾ।”

10ਪਰ ਮੂਸਾ ਨੇ ਯਹੋਵਾਹ ਨੂੰ ਆਖਿਆ, “ਯਹੋਵਾਹ, ਮੈਂ ਤੈਨੂੰ
ਸੱਚ ਦੱਸ ਰਿਹਾ ਹਾਂ, ਮੈਂ ਕੋਈ ਚੰਗਾ ਬੁਲਾਰਾ ਨਹੀਂ ਹਾਂ। ਮੈਂ ਕਦੇ
ਵੀ ਠੀਕ ਤਰ੍ਹਾਂ ਬੋਲਣ ਦੇ ਕਾਬਿਲ ਨਹੀਂ ਰਿਹਾ ਹਾਂ। ਹੁਣ, ਤੇਰੇ
ਨਾਲ ਗੱਲਾਂ ਕਰਨ ਤੋਂ ਮਗਰੋਂ ਵੀ, ਮੈਂ ਚੰਗਾ ਬੁਲਾਰਾ ਨਹੀਂ ਹਾਂ
ਤੂੰ ਜਾਣਦਾ ਹੈਂ ਕਿ ਮੈਂ ਹੌਲੀ ਅਤੇ ਬੇਢੰਗਾ ਬੋਲਦਾ ਹਾਂ।”

11ਤਾਂ ਯਹੋਵਾਹ ਨੇ ਉਸਨੂੰ ਆਖਿਆ, “ਆਦਮੀ ਦਾ ਮੂੰਹ ਕਿਸਨੇ
ਬਣਾਇਆ ਹੈ? ਅਤੇ ਕੌਣ ਕਿਸੇ ਆਦਮੀ ਨੂੰ ਬੋਲਾ ਜਾਂ ਗੂੰਗਾ
ਬਣਾ ਸਕਦਾ ਹੈ? ਕੌਣ ਕਿਸੇ ਆਦਮੀ ਨੂੰ ਅੰਨ੍ਹਾਂ ਬਣਾ ਸਕਦਾ
ਹੈ? ਕੌਣ ਕਿਸੇ ਆਦਮੀ ਨੂੰ ਦੇਖਣ ਦੇ ਯੋਗ ਬਣਾ ਸਕਦਾ ਹੈ? ਮੈਂ
ਹੀ ਹਾਂ ਉਹ ਜਿਹੜਾ ਇਹ ਸਾਰੀਆਂ ਗੱਲਾਂ ਕਰ ਸਕਦਾ ਹੈ — ਮੈਂ
ਯਾਹਵੇਹ ਹਾਂ। 12ਇਸ ਲਈ, ਜਾਹ। ਜਦੋਂ ਤੂੰ ਬੋਲੇਂਗਾ, ਮੈਂ ਤੇਰੇ
ਅੰਗ-ਸੰਗ ਹੋਵਾਂਗਾ। ਮੈਂ ਤੈਨੂੰ ਆਖਣ ਲਈ ਸ਼ਬਦ ਦੇਵਾਂਗਾ।”

13ਪਰ ਮੂਸਾ ਨੇ ਆਖਿਆ, “ਮੇਰੇ ਯਹੋਵਾਹ, ਮੈਂ ਤੁਹਾਨੂੰ ਬੇਨਤੀ
ਕਰਦਾ ਹਾਂ ਕਿ ਮੈਨੂੰ ਨਹੀਂ, ਕਿਸੇ ਹੋਰ ਬੰਦੇ ਨੂੰ ਭੇਜੋ।”

14ਤਾਂ ਯਹੋਵਾਹ ਮੂਸਾ ਉੱਪਰ ਬਹੁਤ ਕਰੋਧਵਾਨ ਹੋ ਗਿਆ
ਅਤੇ ਆਖਿਆ, “ਠੀਕ ਹੈ! ਮੈਂ ਤੇਰੀ ਸਹਾਇਤਾ ਲਈ ਤੈਨੂੰ ਕੋਈ
ਬੰਦਾ ਦੇਵਾਂਗਾ। ਮੈਂ ਲੇਵੀ ਦੇ ਪਰਿਵਾਰ ਵਿੱਚੋਂ, ਤੇਰੇ ਭਰਾ, ਹਾਰੂਨ
ਦੀ ਵਰਤੋਂ ਕਰਾਂਗਾ ਉਹ ਚੰਗਾ ਬੁਲਾਰਾ ਹੈ ਹਾਰੂਨ ਪਹਿਲਾਂ ਹੀ
ਤੈਨੂੰ ਮਿਲਣ ਲਈ ਆ ਰਿਹਾ ਹੈ ਉਹ ਤੈਨੂੰ ਮਿਲ ਕੇ ਪ੍ਰਸੰਨ
ਹੋਵੇਗਾ। 15ਉਹ ਤੇਰੇ ਨਾਲ ਫ਼ਿਰਊਨ ਕੋਲ ਜਾਵੇਗਾ ਮੈਂ ਤੈਨੂੰ
ਦੱਸਾਂਗਾ ਕਿ ਤੂੰ ਕੀ ਬੋਲਣਾ ਹੈ। ਫੇਰ ਤੂੰ ਹਾਰੂਨ ਨੂੰ ਦੱਸੇਂਗਾ ਅਤੇ
ਮੈਂ ਪ੍ਰਪੱਕ ਕਰਾਂਗਾ ਕਿ ਤੇਰਾ ਮੂੰਹ ਅਤੇ ਉਸਦਾ ਮੂੰਹ ਸਹੀ ਗੱਲਾਂ
ਆਖਣ। 16ਹਾਰੂਨ ਤੇਰੀ ਖਾਤਰ ਲੋਕਾਂ ਨਾਲ ਵੀ ਗੱਲ ਕਰੇਗਾ।
ਤੂੰ ਉਸ ਲਈ ਪਰਮੇਸ਼ੁਰ ਵਾਂਗ ਹੋਵੇਂਗਾ, ਅਤੇ ਉਹ ਤੇਰਾ ਦਫ਼ਤਰੀ
ਬੁਲਾਰਾ ਹੋਵੇਗਾ। * 17ਇਸ ਲਈ ਜਾਹ ਇਹ ਸੋਟੀ ਆਪਣੇ ਨਾਲ
ਲੈ, ਜਿਸ ਨਾਲ ਤੂੰ ਲੋਕਾਂ ਨੂੰ ਵਿਖਾਉਣ ਲਈ ਕਿ ਮੈਂ ਤੇਰੇ ਨਾਲ
ਹਾਂ, ਕਰਿਸ਼ਮੇ ਕਰ ਸਕਦਾ ਹੈਂ।”

## ਮੂਸਾ ਮਿਸਰ ਪਰਤਦਾ ਹੈ

18ਤਾਂ ਮੂਸਾ ਆਪਣੇ ਸਹੁਰੇ ਯਿਥਰੋ ਵੱਲ ਵਾਪਸ ਚਲਾ ਗਿਆ।
ਮੂਸਾ ਨੇ ਯਿਥਰੋ ਨੂੰ ਆਖਿਆ, “ਮਿਹਰਬਾਨੀ ਕਰਕੇ ਮੈਨੂੰ ਮਿਸਰ

**ਤੂੰ ਉਸ ਲਈ … ਦਫ਼ਤਰੀ ਬੁਲਾਰਾ ਹੋਵੇਗਾ** ਮੂਲਅਰਥ, “ਉਹ ਤੇਰਾ ਮੂੰਹ ਹੋਵੇਗਾ, ਅਤੇ ਤੂੰ ਉਸ ਦਾ ਪਰਮੇਸ਼ੁਰ ਹੋਵੇਂਗਾ।”

ਵਾਪਸ ਜਾਣ ਦਿਓ। ਮੈਂ ਦੇਖਣਾ ਚਾਹੁੰਦਾ ਹਾਂ ਕਿ ਕੀ ਮੇਰੇ ਲੋਕ ਹਾਲੇ ਵੀ ਜਿਉਂਦੇ ਹਨ।”

ਯਿਥਰੋ ਨੇ ਮੂਸਾ ਨੂੰ ਆਖਿਆ, “ਜ਼ਰੂਰ! ਅਤੇ ਤੂੰ ਸ਼ਾਂਤੀ ਨਾਲ ਜਾ ਸਕਦਾ ਹੈਂ।”

19ਤਾਂ ਜਦੋਂ ਮੂਸਾ ਹਾਲੇ ਮਿਦਯਾਨ ਵਿਚ ਹੀ ਸੀ, ਪਰਮੇਸ਼ੁਰ ਨੇ ਉਸਨੂੰ ਆਖਿਆ, “ਤੇਰੇ ਲਈ ਹੁਣ ਮਿਸਰ ਵਾਪਸ ਜਾਣਾ ਸੁਰੱਖਿਅਤ ਹੈ। ਜਿਹੜੇ ਆਦਮੀ ਤੈਨੂੰ ਮਾਰਨਾ ਚਾਹੁੰਦੇ ਸਨ, ਉਹ ਮਰ ਚੁੱਕੇ ਹਨ।”

20ਇਸ ਲਈ ਮੂਸਾ ਨੇ ਆਪਣੀ ਪਤਨੀ ਤੇ ਬੱਚਿਆਂ ਨੂੰ ਗਧੇ ਉੱਤੇ ਬਿਠਾਇਆ ਅਤੇ ਮਿਸਰ ਪਰਤ ਆਇਆ। ਮੂਸਾ ਨੇ ਆਪਣੇ ਨਾਲ ਆਪਣੀ ਸੋਟੀ ਵੀ ਲੈ ਲਈ — ਪਰਮੇਸ਼ੁਰ ਦੀ ਸ਼ਕਤੀ ਵਾਲੀ, ਤੁਰਨ ਵਾਲੀ ਸੋਟੀ।

21ਜਦੋਂ ਮੂਸਾ ਮਿਸਰ ਵੱਲ ਵਾਪਸ ਜਾ ਰਿਹਾ ਸੀ, ਪਰਮੇਸ਼ੁਰ ਨੇ ਉਸਦੇ ਨਾਲ ਗੱਲ ਕੀਤੀ। ਪਰਮੇਸ਼ੁਰ ਨੇ ਆਖਿਆ, “ਜਦੋਂ ਤੂੰ ਫ਼ਿਰਊਨ ਨਾਲ ਗੱਲ ਕਰੇਂ ਤਾਂ ਉਹ ਸਾਰੇ ਕਰਿਸ਼ਮੇ ਦਿਖਾਉਣੇ ਚੇਤੇ ਰੱਖੀ ਜਿਨ੍ਹਾਂ ਨੂੰ ਕਰਨ ਦੀ ਤਾਕਤ ਮੈਂ ਤੈਨੂੰ ਦਿੱਤੀ ਹੈ। ਪਰ ਮੈਂ ਫ਼ਿਰਊਨ ਨੂੰ ਬਹੁਤ ਜ਼ਿੱਦੀ ਬਣਾ ਦਿਆਂਗਾ। ਉਹ ਲੋਕਾਂ ਨੂੰ ਜਾਣ ਨਹੀਂ ਦੇਵੇਗਾ। 22ਤਾਂ ਤੈਨੂੰ ਫ਼ਿਰਊਨ ਨੂੰ ਆਖਣਾ ਚਾਹੀਦਾ: 23ਯਹੋਵਾਹ ਆਖਦਾ ਹੈ, ‘ਇਸਰਾਏਲ ਮੇਰਾ ਪਲੇਠਾ ਪੁੱਤਰ ਹੈ। ਅਤੇ ਮੈਂ ਤੈਨੂੰ ਆਖ ਰਿਹਾ ਹਾਂ ਕਿ ਮੇਰੇ ਪੁੱਤਰ ਨੂੰ ਜਾਣ ਦੇ ਅਤੇ ਮੇਰੀ ਉਪਾਸਨਾ ਕਰਨ ਦੇ! ਜੇ ਤੂੰ ਇਸਰਾਏਲ ਨੂੰ ਨਹੀਂ ਜਾਣ ਦੇਵੇਂਗਾ, ਤਾਂ ਮੈਂ ਤੇਰੇ ਪਲੇਠੇ ਪੁੱਤਰ ਨੂੰ ਮਾਰ ਦਿਆਂਗਾ।’”

## ਮੂਸਾ ਦੇ ਪੁੱਤਰ ਦੀ ਸੁੰਨਤ

24ਮਿਸਰ ਦੇ ਰਸਤੇ ਉੱਤੇ ਮੂਸਾ ਇੱਕ ਥਾਂ ਰਾਤ ਬਿਤਾਉਣ ਲਈ ਠਹਿਰ ਗਿਆ। ਯਹੋਵਾਹ ਮੂਸਾ ਨੂੰ ਉਸ ਥਾਂ ਮਿਲਿਆ ਅਤੇ ਉਸਨੂੰ ਮਾਰਨ ਦੀ ਕੋਸ਼ਿਸ਼ ਕੀਤੀ।* 25ਪਰ ਸਿੱਪੋਰਾਹ ਨੇ ਇੱਕ ਫ਼ੌਲਾਦੀ ਛੁਰੀ ਲਈ ਅਤੇ ਆਪਣੇ ਪੁੱਤਰ ਦੀ ਸੁੰਨਤ ਕਰ ਦਿੱਤੀ। ਉਸਨੇ ਚਮੜੀ ਲਈ ਅਤੇ ਉਸਦੇ ਪੈਰੀਂ ਹੱਥ ਲਾਇਆ। ਫ਼ੇਰ ਉਸਨੇ ਮੂਸਾ ਨੂੰ ਆਖਿਆ, “ਤੂੰ ਮੇਰੇ ਲਈ ਖੂਨ ਦਾ ਲਾੜਾ ਹੈ।” 26ਸਿੱਪੋਰਾਹ ਨੇ ਇਹ ਇਸ ਵਾਸਤੇ ਆਖਿਆ ਕਿਉਂ ਕਿ ਉਸਨੂੰ ਆਪਣੇ ਪੁੱਤਰ ਦੀ ਸੁੰਨਤ ਕਰਨੀ ਪਈ ਸੀ। ਇਸ ਲਈ ਪਰਮੇਸ਼ੁਰ ਨੇ ਮੂਸਾ ਨੂੰ ਬਖਸ਼ ਦਿੱਤਾ ਅਤੇ ਉਸਨੂੰ ਨਹੀਂ ਮਾਰਿਆ।

## ਮੂਸਾ ਤੇ ਹਾਰੂਨ ਪਰਮੇਸ਼ੁਰ ਸਾਮ੍ਹਣੇ

27ਯਹੋਵਾਹ ਨੇ ਹਾਰੂਨ ਨਾਲ ਗੱਲ ਕੀਤੀ। ਯਹੋਵਾਹ ਨੇ ਉਸਨੂੰ ਆਖਿਆ ਸੀ, “ਮਾਰੂਥਲ ਵਿੱਚ ਜਾਹ ਤੇ ਮੂਸਾ ਨੂੰ ਮਿਲ।” ਇਸ ਲਈ ਹਾਰੂਨ ਚਲਾ ਗਿਆ ਅਤੇ ਮੂਸਾ ਨੂੰ ਪਰਮੇਸ਼ੁਰ ਦੇ ਪਰਬਤ ਉੱਤੇ ਜਾ ਮਿਲਿਆ। ਹਾਰੂਨ ਨੇ ਮੂਸਾ ਨੂੰ ਦੇਖਿਆ ਅਤੇ ਉਸਨੂੰ ਚੁੰਮਿਆ। 28ਮੂਸਾ ਨੇ ਹਾਰੂਨ ਨੂੰ ਦੱਸਿਆ ਕਿ ਯਹੋਵਾਹ ਨੇ ਉਸਨੂੰ ਕਿਉਂ ਭੇਜਿਆ ਸੀ। ਅਤੇ ਮੂਸਾ ਨੇ ਹਾਰੂਨ ਨੂੰ ਉਨ੍ਹਾਂ ਸਾਰੇ ਕਰਿਸ਼ਮਿਆਂ ਅਤੇ ਹੋਰ ਗੱਲਾਂ ਬਾਰੇ ਵੀ ਦੱਸਿਆ ਜੋ ਉਸਨੇ ਇਹ ਸਾਬਤ ਕਰਨ ਲਈ ਕਰਨੀਆਂ ਸਨ ਕਿ ਪਰਮੇਸ਼ੁਰ ਨੇ ਉਸਨੂੰ ਭੇਜਿਆ ਸੀ। ਮੂਸਾ ਨੇ ਹਾਰੂਨ ਨੂੰ ਉਹ ਹਰ ਗੱਲ ਦੱਸ ਦਿੱਤੀ ਜਿਹੜੀ ਯਹੋਵਾਹ ਨੇ ਆਖੀ ਸੀ। 29ਤਾਂ ਮੂਸਾ ਅਤੇ ਹਾਰੂਨ ਗਏ ਅਤੇ ਇਸਰਾਏਲ ਦੇ ਲੋਕਾਂ ਦੇ ਸਾਰੇ ਬਜ਼ੁਰਗਾਂ ਨੂੰ ਇਕੱਠਿਆਂ ਕੀਤਾ। 30ਤਾਂ ਹਾਰੂਨ ਨੇ ਲੋਕਾਂ ਨਾਲ ਗੱਲ ਕੀਤੀ। ਉਸਨੇ ਉਨ੍ਹਾਂ ਨੂੰ ਉਹ ਸਾਰੀਆਂ ਗੱਲਾਂ ਦੱਸੀਆਂ ਜਿਹੜੀਆਂ ਯਹੋਵਾਹ ਨੇ ਮੂਸਾ ਨੂੰ ਆਖੀਆਂ ਸਨ। ਫ਼ੇਰ ਮੂਸਾ ਨੇ ਸਾਰੇ ਲੋਕਾਂ ਦੇ ਦੇਖਣ ਲਈ ਸਬੂਤ ਪੇਸ਼ ਕੀਤੇ। 31ਲੋਕਾਂ ਨੇ ਵਿਸ਼ਵਾਸ ਕਰ ਲਿਆ ਕਿ ਪਰਮੇਸ਼ੁਰ ਨੇ ਹੀ ਮੂਸਾ ਨੂੰ ਭੇਜਿਆ ਸੀ। ਇਸਰਾਏਲ ਦੇ ਲੋਕ ਜਾਣਦੇ ਸਨ ਕਿ ਪਰਮੇਸ਼ੁਰ ਨੇ ਉਨ੍ਹਾਂ ਦੀਆਂ ਮੁਸੀਬਤਾਂ ਦੇਖ ਲਈਆਂ ਸਨ ਅਤੇ ਉਹ ਉਨ੍ਹਾਂ ਦੀ ਮਦਦ ਕਰਨ ਲਈ ਆ ਗਿਆ ਸੀ। ਇਸ ਲਈ ਉਨ੍ਹਾਂ ਨੇ ਮੱਥਾ ਟੇਕਿਆ ਅਤੇ ਪਰਮੇਸ਼ੁਰ ਦੀ ਉਪਾਸਨਾ ਕੀਤੀ।

## ਮੂਸਾ ਤੇ ਹਾਰੂਨ ਫ਼ਿਰਊਨ ਦੇ ਸਾਮ੍ਹਣੇ

5 ਜਦੋਂ ਮੂਸਾ ਅਤੇ ਹਾਰੂਨ ਲੋਕਾਂ ਨਾਲ ਗੱਲ ਕਰ ਹਟੇ, ਉਹ ਫ਼ਿਰਊਨ ਵੱਲ ਚਲੇ ਗਏ। ਉਨ੍ਹਾਂ ਨੇ ਆਖਿਆ, “ਯਹੋਵਾਹ, ਇਸਰਾਏਲ ਦਾ ਪਰਮੇਸ਼ੁਰ ਆਖਦਾ ਹੈ, ‘ਮੇਰੇ ਲੋਕਾਂ ਨੂੰ ਮਾਰੂਥਲ ਵਿੱਚ ਜਾਣ ਦਿਓ ਤਾਂ ਜੋ ਉਹ ਮੇਰੇ ਸਨਮਾਨ ਵਿੱਚ ਦਾਵਤ ਕਰ ਸਕਣ।’”

2ਪਰ ਫ਼ਿਰਊਨ ਨੇ ਆਖਿਆ, “ਕੌਣ ਹੈ ਇਹ ਯਹੋਵਾਹ? ਮੈਂ ਉਸਦਾ ਹੁਕਮ ਕਿਉਂ ਮੰਨਾਂ? ਮੈਂ ਇਸਰਾਏਲ ਨੂੰ ਕਿਉਂ ਜਾਣ ਦੇਵਾਂ? ਮੈਂ ਤਾਂ ਇਹ ਜਾਣਦਾ ਵੀ ਨਹੀਂ ਕਿ ਉਹ ਕੌਣ ਹੈ ਜਿਸ ਨੂੰ ਤੁਸੀਂ ਯਹੋਵਾਹ ਕਹਿੰਦੇ ਹੋ, ਇਸ ਲਈ ਮੈਂ ਇਸਰਾਏਲੀਆਂ ਦੇ ਚਲੇ ਜਾਣ ਤੋਂ ਇਨਕਾਰ ਕਰਦਾ ਹਾਂ।”

3ਤਾਂ ਹਾਰੂਨ ਤੇ ਮੂਸਾ ਨੇ ਆਖਿਆ, “ਇਬਰਾਨੀ ਲੋਕਾਂ ਦੇ ਪਰਮੇਸ਼ੁਰ ਨੇ ਸਾਡੇ ਨਾਲ ਗੱਲ ਕੀਤੀ ਹੈ। ਇਸ ਲਈ ਅਸੀਂ ਤੈਨੂੰ ਬੇਨਤੀ ਕਰਦੇ ਹਾਂ ਕਿ ਸਾਨੂੰ ਯਹੋਵਾਹ, ਆਪਣੇ ਪਰਮੇਸ਼ੁਰ, ਨੂੰ ਬਲੀਆਂ ਚੜ੍ਹਾਉਣ ਲਈ ਤਿੰਨਾਂ ਦਿਨਾਂ ਲਈ ਮਾਰੂਥਲ ਅੰਦਰ ਸਫ਼ਰ ਕਰਨ ਦੇ। ਜੇ ਅਸੀਂ ਅਜਿਹਾ ਨਹੀਂ ਕਰਾਂਗੇ, ਤਾਂ ਉਹ ਗੁੱਸੇ ਹੋ ਸਕਦਾ ਤੇ ਸਾਨੂੰ ਬਿਮਾਰੀ ਜਾਂ ਤਲਵਾਰ ਨਾਲ ਮਾਰ ਦੇਵੇ।”

4ਪਰ ਫ਼ਿਰਊਨ ਨੇ ਉਨ੍ਹਾਂ ਨੂੰ ਆਖਿਆ, “ਮੂਸਾ ਤੇ ਹਾਰੂਨ, ਤੁਸੀਂ ਕਾਮਿਆਂ ਨੂੰ ਕੰਮ ਤੋਂ ਰੋਕ ਰਹੇ ਹੋ। ਉਨ੍ਹਾਂ ਨੂੰ ਆਪਣਾ ਕੰਮ ਕਰਨ ਦਿਓ! ਜਾਓ, ਆਪਣਾ ਕੰਮ ਕਰੋ! 5ਇੱਥੇ ਬਹੁਤ ਸਾਰੇ ਕਾਮੇ ਹਨ, ਅਤੇ ਤੁਸੀਂ ਉਨ੍ਹਾਂ ਨੂੰ ਆਪਣਾ ਕੰਮ ਕਰਨ ਤੋਂ ਰੋਕ ਰਹੇ ਹੋ।”

## ਫ਼ਿਰਊਨ ਲੋਕਾਂ ਨੂੰ ਸਜ਼ਾ ਦਿੰਦਾ ਹੈ

6ਓਸੇ ਦਿਨ ਫ਼ਿਰਊਨ ਨੇ ਇਸਰਾਏਲ ਦੇ ਲੋਕਾਂ ਲਈ ਕੰਮ ਨੂੰ ਹੋਰ ਵਧੇਰੇ ਸਖ਼ਤ ਕਰਨ ਦਾ ਹੁਕਮ ਦੇ ਦਿੱਤਾ। ਫ਼ਿਰਊਨ ਨੇ ਦਾਸਾਂ ਦੇ ਸੁਆਮੀਆਂ ਅਤੇ ਇਬਰਾਨੀ ਆਗੂਆਂ ਨੂੰ ਆਖਿਆ, 7“ਤੁਸੀਂ ਹਮੇਸ਼ਾ ਲੋਕਾਂ ਨੂੰ ਤੂੜੀ ਦਿੱਤੀ ਹੈ ਅਤੇ ਉਹ ਇਸਨੂੰ ਇੱਟਾਂ ਬਨਾਉਣ ਲਈ ਵਰਤਦੇ ਹਨ। ਪਰ ਹੁਣ, ਉਨ੍ਹਾਂ ਨੂੰ ਆਖੋ ਕਿ ਉਨ੍ਹਾਂ ਨੂੰ ਇੱਟਾਂ ਬਨਾਉਣ ਲਈ ਆਪਣੀ ਤੂੜੀ, ਖੁਦ ਜਾਕੇ ਲੱਭਣੀ

**ਮਾਰਨ ਦੀ ਕੋਸ਼ਿਸ਼ ਕੀਤੀ** ਜਾਂ ਸੰਭਵਤਾ ਉਸਦੀ ਸੁੰਨਤ ਕਰਨੀ ਚਾਹੁੰਦਾ ਸੀ।”

ਪਵੇਗੀ। 8ਪਰ ਤਾਂ ਵੀ ਉਨ੍ਹਾਂ ਨੂੰ ਪਹਿਲਾਂ ਜਿੰਨੀ ਗਿਣਤੀ ਦੀਆਂ
ਇੱਟਾਂ ਬਨਾਉਣੀਆਂ ਪੈਣਗੀਆਂ। ਉਹ ਸੁਸਤ ਹੋ ਗਏ ਹਨ।
ਇਹੀ ਕਾਰਣ ਹੈ ਕਿ ਉਹ ਮੇਰੇ ਕੋਲੋਂ ਜਾਣ ਦੀ ਇਜਾਜ਼ਤ ਮੰਗ
ਰਹੇ ਹਨ। ਉਨ੍ਹਾਂ ਕੋਲ ਕਰਨ ਲਈ ਕਾਫ਼ੀ ਕੰਮ ਨਹੀਂ ਹੈ। ਇਸੇ
ਲਈ ਉਹ ਮੈਨੂੰ ਆਖਦੇ ਹਨ ਕਿ ਮੈਂ ਉਨ੍ਹਾਂ ਨੂੰ ਆਪਣੇ ਪਰਮੇਸ਼ੁਰ
ਅੱਗੇ ਬਲੀਆਂ ਚੜ੍ਹਾਉਣ ਦਿਆਂ। 9ਇਸ ਲਈ ਇਨ੍ਹਾਂ ਲੋਕਾਂ ਕੋਲੋਂ
ਹੋਰ ਵਧੇਰੇ ਸਖ਼ਤ ਕੰਮ ਕਰਾਓ। ਉਨ੍ਹਾਂ ਨੂੰ ਰੁਝਾਈ ਰੱਖੋ। ਫ਼ੇਰ
ਉਨ੍ਹਾਂ ਕੋਲ ਮੂਸਾ ਦੀਆਂ ਝੂਠੀਆਂ ਗੱਲਾਂ ਸੁਣਨ ਦੀ ਵਿਹਲ ਨਹੀਂ
ਹੋਵੇਗੀ।"

10ਇਸ ਲਈ ਮਿਸਰੀ ਸੁਆਮੀ ਅਤੇ ਇਬਰਾਨੀ ਆਗੂ
(ਫ਼ੋਰਮੈਨ) ਇਸਰਾਏਲ ਦੇ ਲੋਕਾਂ ਕੋਲ ਗਏ ਅਤੇ ਆਖਣ ਲੱਗੇ,
"ਫ਼ਿਰਊਨ ਨੇ ਫ਼ੈਸਲਾ ਕੀਤਾ ਹੈ ਕਿ ਉਹ ਤੁਹਾਨੂੰ ਤੁਹਾਡੀਆਂ
ਇੱਟਾਂ ਲਈ ਤੂੜੀ ਨਹੀਂ ਦੇਵੇਗਾ। 11ਤੁਹਾਨੂੰ ਖੁਦ ਜਾਕੇ ਤੂੜੀ
ਲੱਭਣੀ ਪਵੇਗੀ। ਪਰ ਤਾਂ ਵੀ ਤੁਹਾਨੂੰ ਪਹਿਲਾਂ ਜਿੰਨੀਆਂ ਹੀ
ਇੱਟਾਂ ਬਨਾਉਣੀਆਂ ਪੈਣਗੀਆਂ।"

12ਇਸ ਲਈ ਲੋਕ ਮਿਸਰ ਵਿੱਚ ਹਰ ਥਾਂ ਤੂੜੀ ਦੀ ਤਲਾਸ਼
ਵਿੱਚ ਗਏ। 13ਦਾਸਾਂ ਦੇ ਸੁਆਮੀਆਂ ਨੇ ਲੋਕਾਂ ਨੂੰ ਹੋਰ ਵੀ ਵਧੇਰੇ
ਸਖ਼ਤ ਕੰਮ ਕਰਨ ਲਈ ਮਜ਼ਬੂਰ ਕੀਤਾ। ਉਨ੍ਹਾਂ ਨੇ ਲੋਕਾਂ ਨੂੰ
ਪਹਿਲਾਂ ਜਿੰਨੀਆਂ ਇੱਟਾਂ ਬਨਾਉਣ ਲਈ ਮਜ਼ਬੂਰ ਕਰ ਦਿੱਤਾ।
14ਮਿਸਰੀ ਸੁਆਮੀਆਂ ਨੇ ਇਬਰਾਨੀ ਆਗੂਆਂ ਨੂੰ ਚੁਣਿਆ ਹੋਇਆ
ਸੀ ਅਤੇ ਉਨ੍ਹਾਂ ਨੂੰ ਲੋਕਾਂ ਦੇ ਕੰਮ ਲਈ ਜ਼ਿੰਮੇਵਾਰ ਬਣਾਇਆ
ਹੋਇਆ ਸੀ। ਮਿਸਰੀ ਸੁਆਮੀਆਂ ਨੇ ਇਨ੍ਹਾਂ ਆਗੂਆਂ ਨੂੰ ਕੁੱਟਿਆ
ਅਤੇ ਆਖਿਆ, "ਤੁਸੀਂ ਓਨੀਆਂ ਹੀ ਇੱਟਾਂ ਕਿਉਂ ਨਹੀਂ ਬਣਾ
ਰਹੇ ਜਿੰਨੀਆਂ ਪਹਿਲਾਂ ਬਣਾਉਂਦੇ ਸੀ? ਜੇ ਤੁਸੀਂ ਪਹਿਲਾਂ ਅਜਿਹਾ
ਕਰ ਸਕਦੇ ਸੀ ਤਾਂ ਤੁਸੀਂ ਹੁਣ ਵੀ ਕਰ ਸਕਦੇ ਹੋ।"

15ਤਾਂ ਇਬਰਾਨੀ ਆਗੂ ਫ਼ਿਰਊਨ ਕੋਲ ਗਏ। ਉਨ੍ਹਾਂ ਨੇ
ਸ਼ਿਕਾਇਤ ਕੀਤੀ ਅਤੇ ਆਖਿਆ, "ਅਸੀਂ ਤੁਹਾਡੇ ਨੌਕਰ ਹਾਂ।
ਤੁਸੀਂ ਸਾਡੇ ਨਾਲ ਇਸ ਤਰ੍ਹਾਂ ਦਾ ਵਰਤਾਓ ਕਿਉਂ ਕਰ ਰਹੇ ਹੋ?
16ਤੁਸੀਂ ਸਾਨੂੰ ਕੋਈ ਤੂੜੀ ਨਹੀਂ ਦਿੰਦੇ, ਪਰ ਸਾਨੂੰ ਆਖਦੇ ਹੋ ਕਿ
ਅਸੀਂ ਪਹਿਲਾਂ ਜਿੰਨੀਆਂ ਹੀ ਇੱਟਾਂ ਬਣਾਈਏ। ਅਤੇ ਹੁਣ ਸਾਡੇ
ਸੁਆਮੀ ਸਾਨੂੰ ਕੁੱਟ ਰਹੇ ਹਨ। ਤੁਹਾਡੇ ਲੋਕ ਅਜਿਹਾ ਕਰਨ ਵਿੱਚ
ਗ਼ਲਤ ਹਨ।"

17ਫ਼ਿਰਊਨ ਨੇ ਜਵਾਬ ਦਿੱਤਾ, "ਤੁਸੀਂ ਸੁਸਤ ਹੋ। ਤੁਸੀਂ ਕੰਮ
ਨਹੀਂ ਕਰਨਾ ਚਾਹੁੰਦੇ। ਇਸੇ ਲਈ ਤੁਸੀਂ ਆਖਦੇ ਹੋ ਕਿ ਮੈਂ
ਤੁਹਾਨੂੰ ਜਾਣ ਦੇਵਾਂ। ਅਤੇ ਇਹੀ ਕਾਰਣ ਹੈ ਕਿ ਤੁਸੀਂ ਇੱਥੋਂ
ਜਾਣਾ ਚਾਹੁੰਦੇ ਹੋ ਅਤੇ ਯਹੋਵਾਹ ਅੱਗੇ ਬਲੀਆਂ ਚੜ੍ਹਾਉਣਾ ਚਾਹੁੰਦੇ
ਹੋ। 18ਹੁਣ ਕੰਮ ਤੇ ਵਾਪਸ ਜਾਓ! ਅਸੀਂ ਤੁਹਾਨੂੰ ਕੋਈ ਤੂੜੀ
ਨਹੀਂ ਦਿਆਂਗੇ! ਅਤੇ ਤੁਹਾਨੂੰ ਪਹਿਲਾਂ ਜਿੰਨੀਆਂ ਹੀ ਇੱਟਾਂ
ਬਨਾਉਣੀਆਂ ਪੈਣਗੀਆਂ!"

19ਇਬਰਾਨੀ ਆਗੂਆਂ ਨੂੰ ਪਤਾ ਸੀ ਕਿ ਉਹ ਮੁਸੀਬਤ ਵਿੱਚ
ਸਨ। ਆਗੂ ਜਾਣਦੇ ਸਨ ਕਿ ਉਹ ਪਹਿਲਾਂ ਜਿੰਨੀਆਂ ਇੱਟਾਂ
ਨਹੀਂ ਬਣਾ ਸਕਦੇ ਸਨ।

20ਜਦੋਂ ਉਹ ਫ਼ਿਰਊਨ ਨਾਲ ਮੁਲਾਕਾਤ ਕਰਕੇ ਜਾ ਰਹੇ ਸਨ,
ਉਹ ਮੂਸਾ ਅਤੇ ਹਾਰੂਨ ਕੋਲੋਂ ਲੰਘੇ। ਮੂਸਾ ਤੇ ਹਾਰੂਨ ਉਨ੍ਹਾਂ ਨੂੰ
ਉਡੀਕ ਰਹੇ ਸਨ। 21ਇਸ ਲਈ ਉਨ੍ਹਾਂ ਨੇ ਮੂਸਾ ਤੇ ਹਾਰੂਨ ਨੂੰ
ਆਖਿਆ, "ਜਦੋਂ ਤੁਸੀਂ ਫ਼ਿਰਊਨ ਨੂੰ ਆਖਿਆ ਸੀ ਕਿ ਸਾਨੂੰ
ਜਾਣ ਦੇਵੇ ਤਾਂ ਤੁਸੀਂ ਅਸਲ ਵਿੱਚ ਗ਼ਲਤੀ ਕੀਤੀ ਸੀ। ਯਹੋਵਾਹ
ਤੁਹਾਨੂੰ ਸਜ਼ਾ ਦੇਵੇ, ਕਿਉਂ ਕਿ ਤੁਸੀਂ ਫ਼ਿਰਊਨ ਅਤੇ ਉਸਦੇ ਹਾਕਮਾਂ
ਨੂੰ ਸਾਨੂੰ ਨਫ਼ਰਤ ਕਰਨ ਲਾਇਆ। ਤੁਸੀਂ ਉਨ੍ਹਾਂ ਨੂੰ ਸਾਨੂੰ ਮਾਰਨ
ਦਾ ਬਹਾਨਾ ਦੇ ਦਿੱਤਾ ਹੈ।"

### ਮੂਸਾ ਪਰਮੇਸ਼ੁਰ ਅੱਗੇ ਸ਼ਿਕਾਇਤ ਕਰਦਾ ਹੈ

22ਤਾਂ ਮੂਸਾ ਨੇ ਯਹੋਵਾਹ ਅੱਗੇ ਪ੍ਰਾਰਥਨਾ ਕੀਤੀ ਅਤੇ ਆਖਿਆ,
"ਹੇ ਸੁਆਮੀ, ਤੁਸੀਂ ਆਪਣੇ ਬੰਦਿਆਂ ਲਈ ਇਹ ਭਿਆਨਕ ਗੱਲ
ਕਿਉਂ ਕੀਤੀ ਹੈ? ਤੁਸੀਂ ਮੈਨੂੰ ਇੱਥੇ ਕਿਉਂ ਭੇਜਿਆ ਹੈ? 23ਮੈਂ
ਫ਼ਿਰਊਨ ਕੋਲ ਗਿਆ ਅਤੇ ਉਹੀ ਗੱਲਾਂ ਆਖੀਆਂ ਜਿਹੜੀਆਂ
ਤੁਸੀਂ ਆਖਣ ਲਈ ਕਹੀਆਂ ਸਨ। ਪਰ ਉਸੇ ਵੇਲੇ ਤੋਂ ਉਹ ਲੋਕਾਂ
ਲਈ ਕਮੀਨਾ ਬਣ ਗਿਆ ਹੈ। ਅਤੇ ਤੁਸੀਂ ਉਨ੍ਹਾਂ ਦੀ ਸਹਾਇਤਾ
ਲਈ ਕੁਝ ਵੀ ਨਹੀਂ ਕੀਤਾ!"

6 ਤਾਂ ਯਹੋਵਾਹ ਨੇ ਮੂਸਾ ਨੂੰ ਆਖਿਆ, "ਹੁਣ ਤੂੰ ਦੇਖੇਂਗਾ ਕਿ
ਮੈਂ ਫ਼ਿਰਊਨ ਨਾਲ ਕੀ ਕਰਦਾ ਹਾਂ। ਮੈਂ ਉਸਦੇ ਖ਼ਿਲਾਫ਼
ਆਪਣੀ ਮਹਾਨ ਸ਼ਕਤੀ ਵਰਤਾਂਗਾ, ਅਤੇ ਉਹ ਮੇਰੇ ਬੰਦਿਆਂ ਨੂੰ
ਜਾਣ ਦੇਵੇਗਾ। ਉਹ ਉਨ੍ਹਾਂ ਦੇ ਜਾਣ ਲਈ ਇੰਨਾਂ ਤਿਆਰ ਹੋਵੇਗਾ
ਕਿ ਉਹ ਉਨ੍ਹਾਂ ਨੂੰ ਜਾਣ ਲਈ ਮਜ਼ਬੂਰ ਕਰ ਦੇਵੇਗਾ।"

2ਤਾਂ ਪਰਮੇਸ਼ੁਰ ਨੇ ਮੂਸਾ ਨੂੰ ਆਖਿਆ, "ਮੈਂ ਯਹੋਵਾਹ ਹਾਂ। 3ਮੈਂ
ਅਬਰਾਹਾਮ, ਇਸਹਾਕ ਅਤੇ ਯਾਕੂਬ ਨੂੰ ਪ੍ਰਗਟ ਹੋਇਆ। ਉਨ੍ਹਾਂ
ਨੇ ਮੈਨੂੰ ਅਲ ਸੱਦਾਈ ਬੁਲਾਇਆ, ਪਰ ਮੈਂ ਆਪਣੇ ਨਾਮ, ਯਾਹਵੇਹ
ਤੋਂ ਉਨ੍ਹਾਂ ਨੂੰ ਜਾਣੂ ਨਹੀਂ ਕਰਵਾਇਆ। 4ਮੈਂ ਉਨ੍ਹਾਂ ਨਾਲ ਇੱਕ
ਇਕਰਾਰਨਾਮਾ ਕੀਤਾ। ਮੈਂ ਉਨ੍ਹਾਂ ਨੂੰ ਕਨਾਨ ਦੀ ਧਰਤੀ ਦੇਣ
ਦਾ ਇਕਰਾਰ ਕੀਤਾ। ਉਹ ਇਸ ਧਰਤੀ ਤੇ ਰਹਿੰਦੇ ਸਨ ਪਰ
ਇਹ ਉਨ੍ਹਾਂ ਦੀ ਧਰਤੀ ਨਹੀਂ ਸੀ। 5ਹੁਣ, ਮੈਂ ਇਸਰਾਏਲ ਦੇ
ਲੋਕਾਂ ਦੀਆਂ ਚੀਕਾਂ ਸੁਣ ਲਈਆਂ ਹਨ ਕਿਉਂ ਕਿ ਮਿਸਰੀਆਂ ਨੇ
ਉਨ੍ਹਾਂ ਨੂੰ ਗੁਲਾਮ ਬਣਾ ਲਿਆ ਹੈ ਅਤੇ ਮੈਨੂੰ ਹਾਲੇ ਆਪਣਾ
ਇਕਰਾਰਨਾਮਾ ਚੇਤੇ ਹੈ। 6ਇਸ ਲਈ ਇਸਰਾਏਲ ਦੇ ਲੋਕਾਂ ਨੂੰ
ਦੱਸੋ ਕਿ ਮੈਂ ਉਨ੍ਹਾਂ ਨੂੰ ਆਖਦਾ ਹਾਂ, 'ਮੈਂ ਯਹੋਵਾਹ ਹਾਂ। ਮੈਂ ਤੁਹਾਨੂੰ
ਉਨ੍ਹਾਂ ਕਸ਼ਟਾਂ ਤੋਂ ਬਚਾਵਾਂਗਾ ਜੋ ਮਿਸਰੀਆਂ ਨੇ ਤੁਹਾਡੇ ਉੱਪਰ
ਪਾਏ ਹਨ। ਮੈਂ ਤੁਹਾਨੂੰ ਅਜ਼ਾਦ ਕਰਾਂਗਾ। ਤੁਸੀਂ ਹੁਣ ਮਿਸਰੀਆਂ
ਦੇ ਗੁਲਾਮ ਨਹੀਂ ਰਹੋਂਗੇ। ਮੈਂ ਆਪਣੀ ਮਹਾਨ ਸ਼ਕਤੀ ਵਰਤਾਂਗਾ
ਅਤੇ ਮਿਸਰੀਆਂ ਨੂੰ ਭਿਆਨਕ ਸਜ਼ਾ ਦੇਵਾਂਗਾ। ਫ਼ੇਰ ਮੈਂ ਤੁਹਾਨੂੰ
ਬਚਾਵਾਂਗਾ। 7ਤੁਸੀਂ ਮੇਰੇ ਲੋਕ ਹੋਵੋਂਗੇ ਅਤੇ ਮੈਂ ਤੁਹਾਡਾ ਪਰਮੇਸ਼ੁਰ
ਹੋਵਾਂਗਾ। ਫ਼ੇਰ ਤੁਸੀਂ ਜਾਣ ਜਾਵੋਂਗੇ ਕਿ ਮੈਂ ਤੁਹਾਡਾ ਯਹੋਵਾਹ
ਪਰਮੇਸ਼ੁਰ ਹਾਂ, ਜਿਸਨੇ ਤੁਹਾਨੂੰ ਮਿਸਰ ਦੇ ਕਸ਼ਟਾਂ ਤੋਂ ਆਜ਼ਾਦ
ਕਰਵਾਇਆ। 8ਮੈਂ ਅਬਰਾਹਾਮ, ਇਸਹਾਕ ਅਤੇ ਯਾਕੂਬ ਨਾਲ
ਮਹਾਨ ਇਕਰਾਰ ਕੀਤਾ ਸੀ। ਮੈਂ ਉਨ੍ਹਾਂ ਨੂੰ ਇੱਕ ਖਾਸ ਧਰਤੀ
ਦੇਣ ਦਾ ਇਕਰਾਰ ਕੀਤਾ ਸੀ। ਇਸ ਲਈ ਮੈਂ ਉਸ ਧਰਤੀ ਵੱਲ
ਤੁਹਾਡੀ ਅਗਵਾਈ ਕਰਾਂਗਾ। ਮੈਂ ਤੁਹਾਨੂੰ ਉਹ ਧਰਤੀ ਦੇ ਦੇਵਾਂਗਾ।
ਇਹ ਤੁਹਾਡੀ ਹੋਵੇਗੀ। ਮੈਂ ਯਹੋਵਾਹ ਹਾਂ।'"

9ਇਸ ਲਈ ਮੂਸਾ ਨੇ ਇਸਰਾਏਲ ਦੇ ਲੋਕਾਂ ਨੂੰ ਇਹ ਆਖਿਆ,
ਪਰ ਉਨ੍ਹਾਂ ਕੋਲ ਮੂਸਾ ਦੇ ਇਕਰਾਰਾਂ ਨੂੰ ਸੁਣਨ ਦਾ ਸਬਰ ਨਹੀਂ
ਸੀ ਕਿਉਂਕਿ ਉਨ੍ਹਾਂ ਨੇ ਬੜੀ ਮਿਹਨਤ ਨਾਲ ਕੰਮ ਕੀਤਾ ਸੀ।
10ਤਾਂ ਯਹੋਵਾਹ ਨੇ ਮੂਸਾ ਨੂੰ ਆਖਿਆ, 11“ਜਾਹ, ਜਾਕੇ ਫ਼ਿਰਊਨ
ਨੂੰ ਆਖ ਕਿ ਉਹ ਇਸਰਾਏਲ ਦੇ ਲੋਕਾਂ ਨੂੰ ਉਸ ਦੀ ਧਰਤੀ ਛੱਡ
ਜਾਣ ਦੇਵੇ।”
12ਪਰ ਮੂਸਾ ਨੇ ਜਵਾਬ ਦਿੱਤਾ, “ਇਸਰਾਏਲ ਦੇ ਲੋਕ ਮੇਰੀ
ਗੱਲ ਸੁਣਨ ਤੋਂ ਇਨਕਾਰ ਕਰਦੇ ਹਨ। ਇਸ ਲਈ ਪੱਕੀ ਗੱਲ
ਹੈ ਕਿ ਫ਼ਿਰਊਨ ਵੀ ਮੇਰੀ ਗੱਲ ਨਹੀਂ ਸੁਣੇਗਾ। ਮੇਰੇ ਕਥਨ ਵਿੱਚ
ਰੁਕਾਵਟ ਹੁੰਦੀ ਹੈ ਅਤੇ ਇਹ ਅਸਪਸ਼ਟ ਹੁੰਦਾ ਹੈ।”
13ਪਰ ਯਹੋਵਾਹ ਨੇ ਮੂਸਾ ਤੇ ਹਾਰੂਨ ਨਾਲ ਗੱਲ ਕੀਤੀ।
ਪਰਮੇਸ਼ੁਰ ਨੇ ਉਨ੍ਹਾਂ ਨੂੰ ਹੁਕਮ ਦਿੱਤਾ ਕਿ ਜਾਕੇ ਇਸਰਾਏਲ ਦੇ
ਲੋਕਾਂ ਨਾਲ ਗੱਲ ਕਰਨ। ਉਸਨੇ ਉਨ੍ਹਾਂ ਨੂੰ ਫ਼ਿਰਊਨ ਕੋਲ ਜਾਕੇ
ਵੀ ਗੱਲ ਕਰਨ ਦਾ ਹੁਕਮ ਦਿੱਤਾ। ਪਰਮੇਸ਼ੁਰ ਨੇ ਉਨ੍ਹਾਂ ਨੂੰ ਹੁਕਮ
ਦਿੱਤਾ ਕਿ ਉਹ ਇਸਰਾਏਲ ਦੇ ਲੋਕਾਂ ਦੀ, ਮਿਸਰ ਦੀ ਧਰਤੀ ਤੋਂ
ਬਾਹਰ ਜਾਣ ਵਿੱਚ, ਅਗਵਾਈ ਕਰਨ।

### ਇਸਰਾਏਲ ਦੇ ਕੁਝ ਪਰਿਵਾਰ

14ਇਸਰਾਏਲ ਦੇ ਪਰਿਵਾਰਾਂ ਦੇ ਆਗੂਆਂ ਦੇ ਨਾਮ ਇਹ ਹਨ:
ਇਸਰਾਏਲ ਦੇ ਪਹਿਲੇ ਪੁੱਤਰ, ਰਊਬੇਨ, ਦੇ ਚਾਰ ਪੁੱਤਰ ਸਨ।
ਉਹ ਸਨ ਹਨੋਕ, ਫ਼ੱਲੂ, ਹਸਰੋਨ ਅਤੇ ਕਰਮੀ। 15ਸ਼ਿਮਓਨ ਦੇ
ਪੁੱਤਰ ਸਨ, ਯਮੂਏਲ, ਯਾਮੀਨ, ਓਹਦ, ਯਾਕੀਨ, ਸੋਹਰ ਅਤੇ
ਸ਼ਾਊਲ। (ਸ਼ਾਊਲ ਕਨਾਨੀ ਔਰਤ ਦਾ ਪੁੱਤਰ ਸੀ।) 16ਲੇਵੀ
137 ਵਰ੍ਹੇ ਜੀਵਿਆ। ਲੇਵੀ ਦੇ ਪੁੱਤਰ ਸਨ, ਗੇਰਸ਼ੋਨ, ਕਹਾਥ
ਅਤੇ ਮਰਾਰੀ। 17ਗੇਰਸ਼ੋਨ ਦੇ ਦੋ ਪੁੱਤਰ ਸਨ, ਲਿਬਨੀ ਤੇ ਸ਼ਮਈ।
18ਕਹਾਥ 133 ਵਰ੍ਹੇ ਜੀਵਿਆ। ਕਹਾਥ ਦੇ ਪੁੱਤਰ ਸਨ ਅਮਰਾਮ,
ਯਿਸਹਾਰ, ਹਬਰੋਨ ਅਤੇ ਉੱਜ਼ੀਏਲ। 19ਮਰਾਰੀ ਦੇ ਪੁੱਤਰ ਸਨ
ਮਹਲੀ ਤੇ ਮੂਸ਼ੀ। ਇਹ ਸਾਰੇ ਪਰਿਵਾਰ ਇਸਰਾਏਲ ਦੇ ਪੁੱਤਰ
ਲੇਵੀ ਤੋਂ ਸਨ।
20ਅਮਰਾਮ 137 ਵਰ੍ਹੇ ਜੀਵਿਆ। ਅਮਰਾਮ ਨੇ ਆਪਣੇ ਪਿਤਾ
ਦੀ ਭੈਣ ਯੋਕਬਦ ਨਾਲ ਵਿਆਹ ਕਰਾਇਆ। ਅਮਰਾਮ ਅਤੇ
ਯੋਕਬਦ ਨੇ ਹਾਰੂਨ ਦੇ ਅਤੇ ਮੂਸਾ ਨੂੰ ਜਨਮ ਦਿੱਤਾ। 21ਯਿਸਹਾਰ
ਦੇ ਪੁੱਤਰ ਸਨ ਕੋਰਹ, ਨਫ਼ਗ ਅਤੇ ਜਿਕਰੀ। 22ਉੱਜ਼ੀਏਲ ਦੇ
ਪੁੱਤਰ ਸਨ ਮੀਸ਼ਾਏਲ, ਅਲਸਾਫਾਨ ਅਤੇ ਸਿਤਰੀ।
23ਹਾਰੂਨ ਨੇ ਅਲੀਸਬਾ ਨਾਲ ਵਿਆਹ ਕਰਾਇਆ। (ਅਲੀਸਬਾ
ਅਮੀਨਾਦਾਬ ਦੀ ਧੀ ਸੀ, ਅਤੇ ਨਹਸ਼ੋਨ ਦੀ ਭੈਣ ਸੀ।) ਹਾਰੂਨ
ਅਤੇ ਅਲੀਸ਼ਬਾ ਨੇ ਨਾਦਾਬ ਅਬੀਹੂ, ਅਲਆਜ਼ਾਰ ਅਤੇ ਈਥਾਮਾਰ
ਨੂੰ ਜਨਮ ਦਿੱਤਾ। 24ਕੋਰਹ ਦੇ ਪੁੱਤਰ, ਕੋਰਾਹੀਆਂ ਦੇ ਪੁਰਖੇ, ਸਨ
ਅੱਸੀਰ, ਅਲਕਾਨਾਹ ਅਤੇ ਅਬੀਆਸਾਫ। 25ਹਾਰੂਨ ਦੇ ਪੁੱਤਰ
ਅਲਆਜ਼ਾਰ ਨੇ ਫੂਟੀਏਲ ਦੀ ਧੀ ਨਾਲ ਵਿਆਹ ਕਰਾਇਆ।
ਅਤੇ ਉਸਨੇ ਫ਼ੀਨਹਾਸ ਨੂੰ ਜਨਮ ਦਿੱਤਾ। ਇਹ ਸਾਰੇ ਲੋਕ
ਇਸਰਾਏਲ ਦੇ ਪੁੱਤਰ, ਲੇਵੀ ਤੋਂ ਸਨ।
26ਇਹ ਉਹੀ ਹਾਰੂਨ ਅਤੇ ਮੂਸਾ ਸਨ ਜਿਨ੍ਹਾਂ ਨਾਲ ਪਰਮੇਸ਼ੁਰ
ਨੇ ਗੱਲ ਕਰਕੇ ਆਖਿਆ, “ਮੇਰੇ ਲੋਕਾਂ ਨੂੰ ਉਨ੍ਹਾਂ ਦੇ ਟੋਲਿਆਂ ਵਿੱਚ
ਮਿਸਰ ਤੋਂ ਬਾਹਰ ਲੈ ਚੱਲੋ।” 27ਹਾਰੂਨ ਅਤੇ ਮੂਸਾ ਹੀ ਉਹ
ਆਦਮੀ ਸਨ ਜਿਨ੍ਹਾਂ ਨੇ ਮਿਸਰ ਦੇ ਰਾਜੇ ਫ਼ਿਰਊਨ ਨਾਲ ਗੱਲ
ਕੀਤੀ। ਉਨ੍ਹਾਂ ਨੇ ਫ਼ਿਰਊਨ ਨੂੰ ਆਖਿਆ ਕਿ ਉਹ ਇਸਰਾਏਲ ਨੂੰ
ਮਿਸਰ ਛੱਡ ਜਾਣ ਦੇਵੇ।

### ਪਰਮੇਸ਼ੁਰ ਮੂਸਾ ਨੂੰ ਆਪਣੀ ਗੱਲ ਦੁਹਰਾਉਂਦਾ ਹੈ

28ਮਿਸਰ ਦੀ ਧਰਤੀ ਉੱਤੇ ਪਰਮੇਸ਼ੁਰ ਨੇ ਮੂਸਾ ਨਾਲ ਗੱਲ
ਕੀਤੀ। 29ਉਸਨੇ ਆਖਿਆ, “ਮੈਂ ਯਹੋਵਾਹ ਹਾਂ। ਮਿਸਰ ਦੇ ਰਾਜੇ
ਨੂੰ ਉਹ ਹਰ ਗੱਲ ਆਖੀਂ ਜੋ ਮੈਂ ਤੈਨੂੰ ਆਖਦਾ ਹਾਂ।”
30ਪਰ ਮੂਸਾ ਨੇ ਜਵਾਬ ਦਿੱਤਾ, “ਮੈਂ ਬਿਨ ਅੜਕਿਆਂ ਨਹੀਂ
ਬੋਲ ਸਕਦਾ। ਫ਼ਿਰਊਨ ਮੇਰੀ ਗੱਲ ਨੂੰ ਨਹੀਂ ਸੁਣੇਗਾ।”
7 ਯਹੋਵਾਹ ਨੇ ਮੂਸਾ ਨੂੰ ਆਖਿਆ, “ਮੈਂ ਤੈਨੂੰ ਫ਼ਿਰਊਨ ਲਈ
ਪਰਮੇਸ਼ੁਰ ਦੇ ਰਾਜਦੂਤ ਵਰਗਾ ਬਣਾ ਦੇਵਾਂਗਾ। ਹਾਰੂਨ
ਤੇਰਾ ਨਬੀ ਹੋਵੇਗਾ। 2ਹਾਰੂਨ ਨੂੰ ਹਰ ਉਹ ਗੱਲ ਦੱਸੀਂ ਜਿਸਦਾ
ਮੈਂ ਤੈਨੂੰ ਹੁਕਮ ਦੇਵਾਂ। ਫ਼ੇਰ ਉਹ ਰਾਜੇ ਨੂੰ ਉਹ ਗੱਲਾਂ ਆਖੇਗਾ ਜੋ
ਮੈਂ ਆਖਾਂਗਾ। ਅਤੇ ਫ਼ਿਰਊਨ ਇਸਰਾਏਲ ਦੇ ਲੋਕਾਂ ਨੂੰ ਇਹ ਦੇਸ਼
ਛੱਡ ਦੇਣ ਦੀ ਇਜਾਜ਼ਤ ਦੇ ਦੇਵੇਗਾ। 3ਪਰ ਮੈਂ ਫ਼ਿਰਊਨ ਨੂੰ
ਜ਼ਿੱਦੀ ਬਣਾ ਦੇਵਾਂਗਾ ਜਿਹੜੀਆਂ ਗੱਲਾਂ ਤੂੰ ਆਖੇਂਗਾ ਉਹ ਉਨ੍ਹਾਂ
ਨੂੰ ਨਹੀਂ ਮੰਨੇਗਾ। ਫ਼ੇਰ ਮੈਂ ਮਿਸਰ ਵਿੱਚ ਬਹੁਤ ਸਾਰੇ ਕਰਿਸ਼ਮੇ
ਕਰਾਂਗਾ, ਇਹ ਸਾਬਤ ਕਰਨ ਲਈ ਕਿ ਮੈਂ ਕੌਣ ਹਾਂ। ਪਰ ਉਹ
ਹਾਲੇ ਵੀ ਗੱਲ ਨਹੀਂ ਸੁਣੇਂਗਾ। 4ਇਸ ਲਈ ਫ਼ੇਰ ਮੈਂ ਮਿਸਰ ਨੂੰ
ਬਹੁਤ ਸਜ਼ਾ ਦੇਵਾਂਗਾ ਅਤੇ ਮੈਂ ਆਪਣੇ ਲੋਕਾਂ ਨੂੰ ਉਸ ਧਰਤੀ ਤੋਂ
ਬਾਹਰ ਲੈ ਜਾਵਾਂਗਾ। 5ਤਾਂ ਫ਼ੇਰ ਮਿਸਰ ਦੇ ਲੋਕਾਂ ਨੂੰ ਪਤਾ ਚੱਲੇਗਾ
ਕਿ ਮੈਂ ਯਹੋਵਾਹ ਹਾਂ। ਮੈਂ ਉਨ੍ਹਾਂ ਦੇ ਖ਼ਿਲਾਫ਼ ਹੋਵਾਂਗਾ। ਅਤੇ ਉਹ
ਜਾਣ ਲੈਣਗੇ ਕਿ ਮੈਂ ਯਹੋਵਾਹ ਹਾਂ। ਫ਼ੇਰ ਮੈਂ ਆਪਣੇ ਲੋਕਾਂ ਨੂੰ
ਉਨ੍ਹਾਂ ਦੇ ਦੇਸ਼ ਵਿੱਚੋਂ ਬਾਹਰ ਲੈ ਜਾਵਾਂਗਾ।”
6ਮੂਸਾ ਅਤੇ ਹਾਰੂਨ ਨੇ ਇਹ ਗੱਲਾਂ ਮੰਨ ਲਈਆਂ, ਜੋ ਯਹੋਵਾਹ
ਨੇ ਉਨ੍ਹਾਂ ਨੂੰ ਆਖੀਆਂ ਸਨ। 7ਮੂਸਾ ਉਸ ਵੇਲੇ 80 ਵਰ੍ਹਿਆਂ ਦਾ,
ਅਤੇ ਹਾਰੂਨ 83 ਵਰ੍ਹਿਆਂ ਦਾ ਸੀ।

### ਮੂਸਾ ਦੀ ਤੁਰਨ ਵਾਲੀ ਸੋਟੀ ਸੱਪ ਬਣ ਜਾਂਦੀ ਹੈ

8ਯਹੋਵਾਹ ਨੇ ਮੂਸਾ ਤੇ ਹਾਰੂਨ ਨੂੰ ਆਖਿਆ, 9“ਫ਼ਿਰਊਨ ਤੁਹਾਡੇ
ਪਾਸੋਂ ਤੁਹਾਡੀ ਸ਼ਕਤੀ ਦਾ ਸਬੂਤ ਮੰਗੇਗਾ। ਉਹ ਤੁਹਾਡੇ ਕੋਲੋਂ
ਕਰਿਸ਼ਮੇ ਕਰਨ ਦੀ ਮੰਗ ਕਰੇਗਾ। ਹਾਰੂਨ ਨੂੰ ਆਖੀਂ ਕਿ ਉਹ
ਆਪਣੀ ਸੋਟੀ ਧਰਤੀ ਤੇ ਸੁੱਟੇ। ਜਦੋਂ ਫ਼ਿਰਊਨ ਦੇਖ ਰਿਹਾ ਹੋਵੇਗਾ,
ਸੋਟੀ ਸੱਪ ਬਣ ਜਾਵੇਗੀ।”
10ਇਸ ਲਈ ਮੂਸਾ ਤੇ ਹਾਰੂਨ ਫ਼ਿਰਊਨ ਕੋਲ ਗਏ ਅਤੇ ਯਹੋਵਾਹ
ਦਾ ਹੁਕਮ ਮੰਨਿਆ। ਹਾਰੂਨ ਨੇ ਆਪਣੀ ਸੋਟੀ ਧਰਤੀ ਤੇ ਸੁੱਟੀ।
ਜਦੋਂ ਫ਼ਿਰਊਨ ਅਤੇ ਉਸਦੇ ਅਧਿਕਾਰੀ ਦੇਖ ਰਹੇ ਸਨ, ਸੋਟੀ
ਸੱਪ ਬਣ ਗਈ।
11ਇਸ ਲਈ ਰਾਜੇ ਨੇ ਆਪਣੇ ਸਿਆਣਿਆਂ ਅਤੇ ਜਾਦੂਗਰਾਂ
ਨੂੰ ਬੁਲਾਇਆ। ਇਨ੍ਹਾਂ ਬੰਦਿਆਂ ਨੇ ਵੀ ਆਪਣੀ ਚੁਸਤੀਆਂ
ਵਰਤੀਆਂ ਅਤੇ ਹਾਰੂਨ ਵਰਗੀ ਗੱਲ ਕਰਨ ਵਿੱਚ ਕਾਮਯਾਬ
ਹੋ ਗਏ। 12ਉਨ੍ਹਾਂ ਨੇ ਆਪਣੀਆਂ ਸੋਟੀਆਂ ਧਰਤੀ ਤੇ ਸੁੱਟੀਆਂ

ਅਤੇ ਉਨ੍ਹਾਂ ਦੀਆਂ ਸੋਟੀਆਂ ਸੱਪ ਬਣ ਗਈਆਂ। ਪਰ ਫ਼ੇਰ ਹਾਰੂਨ ਦੀ ਸੋਟੀ ਨੇ ਉਨ੍ਹਾਂ ਦੀਆਂ ਸੋਟੀਆਂ ਖਾ ਲਈਆਂ। **13**ਫ਼ਿਰਊਨ ਨੇ ਹਾਲੇ ਵੀ ਲੋਕਾਂ ਨੂੰ ਚਲੇ ਜਾਣ ਨਾ ਦਿੱਤਾ। ਇਹ ਓਵੇਂ ਹੀ ਵਾਪਰਿਆ ਜਿਵੇਂ ਯਹੋਵਾਹ ਨੇ ਆਖਿਆ ਸੀ ਕਿ ਵਾਪਰੇਗਾ। ਫਿਰਊਨ ਨੇ ਮੂਸਾ ਤੇ ਹਾਰੂਨ ਦੀ ਗੱਲ ਸੁਣਨ ਤੋਂ ਇਨਕਾਰ ਕਰ ਦਿੱਤਾ।

### ਪਾਣੀ ਖੂਨ ਬਣਿਆ

**14**ਫ਼ੇਰ ਯਹੋਵਾਹ ਨੇ ਮੂਸਾ ਨੂੰ ਆਖਿਆ, "ਫ਼ਿਰਊਨ ਜ਼ਿੱਦੀ ਬਣ ਰਿਹਾ ਹੈ। ਫ਼ਿਰਊਨ ਲੋਕਾਂ ਨੂੰ ਜਾਣ ਨਹੀਂ ਦਿੰਦਾ। **15**ਸਵੇਰ ਵੇਲੇ, ਫ਼ਿਰਊਨ ਨਦੀ ਤੇ ਜਾਵੇਗਾ। ਉਸਦੇ ਕੋਲ ਨੀਲ ਨਦੀ ਦੇ ਕੰਢੇ ਜਾਵੀਂ। ਉਹ ਸੋਟੀ ਨਾਲ ਲਵੀਂ ਜਿਹੜੀ ਸੱਪ ਬਣ ਗਈ ਸੀ। **16**ਉਸਨੂੰ ਇਹ ਆਖੀਂ: 'ਇਬਰਾਨੀ ਲੋਕਾਂ ਦੇ ਯਹੋਵਾਹ ਪਰਮੇਸ਼ੁਰ ਨੇ ਮੈਨੂੰ ਤੇਰੇ ਕੋਲ ਘੱਲਿਆ ਹੈ। ਯਹੋਵਾਹ ਨੇ ਮੈਨੂੰ ਆਖਿਆ ਸੀ ਕਿ ਤੈਨੂੰ ਆਖਾਂ ਕਿ ਉਸਦੇ ਲੋਕਾਂ ਨੂੰ ਮਾਰੂਥਲ ਵਿੱਚ ਜਾਕੇ ਉਸਦੀ ਉਪਾਸਨਾ ਕਰਨ ਦੇਵੇ। ਹੁਣ ਤੱਕ ਤੂੰ ਯਹੋਵਾਹ ਦੀ ਗੱਲ ਨਹੀਂ ਸੁਣੀਂ। **17**ਇਸ ਲਈ ਯਹੋਵਾਹ ਆਖਦਾ ਹੈ ਕਿ ਉਹ ਤੈਨੂੰ ਦਿਖਾਉਣ ਲਈ ਕੁਝ ਕਰੇਗਾ ਕਿ ਉਹ ਯਹੋਵਾਹ ਹੈ। ਮੈਂ ਨੀਲ ਨਦੀ ਉੱਤੇ ਆਪਣੇ ਹੱਥ ਵਾਲੀ ਇਹ ਸੋਟੀ ਮਾਰਾਂਗਾ, ਅਤੇ ਨਦੀ ਖੂਨ ਵਿੱਚ ਬਦਲ ਜਾਵੇਗੀ। **18**ਨਦੀ ਦੀਆਂ ਮੱਛੀਆਂ ਮਰ ਜਾਣਗੀਆਂ, ਅਤੇ ਨਦੀ ਸੜ੍ਹਾਂਦ ਮਾਰਨ ਲੱਗ ਪਵੇਗੀ। ਫ਼ੇਰ ਮਿਸਰੀ ਨਦੀ ਦਾ ਪਾਣੀ ਨਹੀਂ ਪੀ ਸਕਣਗੇ।'"

**19**ਯਹੋਵਾਹ ਨੇ ਮੂਸਾ ਨੂੰ ਆਖਿਆ: "ਹਾਰੂਨ ਨੂੰ ਆਪਣੀ ਸੋਟੀ ਫ਼ੜਕੇ ਨਦੀਆਂ, ਨਹਿਰਾਂ, ਝੀਲਾਂ ਅਤੇ ਹਰ ਓਸ ਥਾਂ ਉੱਤੇ ਫੈਲਾਉਣ ਲਈ ਆਖ ਜਿੱਥੇ ਉਹ ਪਾਣੀ ਜਮ੍ਹਾ ਕਰਦੇ ਹਨ। ਜਦੋਂ ਉਹ ਅਜਿਹਾ ਕਰੇਗਾ, ਸਾਰਾ ਪਾਣੀ ਭਾਵੇਂ ਉਹ ਲੱਕੜ ਦੇ ਜਾਂ ਪੱਥਰ ਦੇ ਗਮਲਿਆਂ ਵਿੱਚ ਵੀ ਭਰਿਆ ਹੋਵੇ, ਖੂਨ ਵਿੱਚ ਬਦਲ ਜਾਵੇਗਾ।"

**20**ਤਾਂ ਹਾਰੂਨ ਨੇ ਉਵੇਂ ਹੀ ਕੀਤਾ ਜਿਵੇਂ ਯਹੋਵਾਹ ਨੇ ਹੁਕਮ ਕੀਤਾ ਸੀ। ਹਾਰੂਨ ਨੇ ਸੋਟੀ ਚੁੱਕੀ ਤੇ ਨੀਲ ਨਦੀ ਦੇ ਪਾਣੀ ਉੱਤੇ ਮਾਰੀ। ਉਸਨੇ ਅਜਿਹਾ ਫ਼ਿਰਊਨ ਅਤੇ ਉਸਦੇ ਅਧਿਕਾਰੀਆਂ ਦੇ ਸਾਮ੍ਹਣੇ ਕੀਤਾ। ਇਸ ਤਰ੍ਹਾਂ ਨਦੀ ਦਾ ਸਾਰਾ ਪਾਣੀ ਖੂਨ ਵਿੱਚ ਬਦਲ ਗਿਆ। **21**ਨਦੀ ਦੀਆਂ ਮੱਛੀਆਂ ਮਰ ਗਈਆਂ, ਅਤੇ ਨਦੀ ਤੋਂ ਸੜ੍ਹਿਆਂਦ ਮਾਰਨ ਲੱਗ ਪਈ। ਇਸ ਲਈ ਮਿਸਰੀ ਨਦੀ ਦਾ ਪਾਣੀ ਨਹੀਂ ਪੀ ਸਕਦੇ ਸਨ। ਮਿਸਰ ਵਿੱਚ ਹਰ ਥਾਂ ਖੂਨ ਹੀ ਖੂਨ ਸੀ।

**22**ਮਿਸਰੀ ਜਾਦੂਗਰਾਂ ਨੇ ਆਪਣੀਆਂ ਜਾਦੂਗਰੀਆਂ ਵਰਤੀਆਂ ਅਤੇ ਓਹੀ ਗੱਲ ਕੀਤੀ। ਇਸ ਲਈ ਫ਼ਿਰਊਨ ਨੇ ਮੂਸਾ ਤੇ ਹਾਰੂਨ ਦੀ ਗੱਲ ਨਹੀਂ ਸੁਣੀ, ਬਿਲਕੁਲ ਜਿਵੇਂ ਯਹੋਵਾਹ ਨੇ ਆਖਿਆ ਸੀ। **23**ਉਹ, ਜੋ ਮੂਸਾ ਤੇ ਹਾਰੂਨ ਨੇ ਕੀਤਾ ਸੀ ਤੋਂ ਪਰੇਸ਼ਾਨ ਨਾ ਹੋਇਆ ਅਤੇ ਆਪਣੀ ਪਿੱਠ ਮੋੜਕੇ ਆਪਣੇ ਘਰ ਅੰਦਰ ਚਲਾ ਗਿਆ। **24**ਮਿਸਰੀ ਨਦੀ ਦਾ ਪਾਣੀ ਨਹੀਂ ਪੀ ਸਕਦੇ ਸਨ। ਇਸ ਲਈ ਉਨ੍ਹਾਂ ਨੇ ਨਦੀ ਦੇ ਆਲੇ-ਦੁਆਲੇ ਪਾਣੀ ਪੀਣ ਲਈ ਖੂਹ ਪੁੱਟੇ।

### ਡੱਡੂ

**25**ਯਹੋਵਾਹ ਦੇ ਨੀਲ ਨਦੀ ਨੂੰ ਬਦਲਿਆਂ ਸੱਤ ਦਿਨ ਬੀਤ ਗਏ।

**8** ਤਾਂ ਯਹੋਵਾਹ ਨੇ ਮੂਸਾ ਨੂੰ ਆਖਿਆ, "ਫ਼ਿਰਊਨ ਕੋਲ ਜਾਹ ਅਤੇ ਉਸਨੂੰ ਆਖ ਕਿ ਯਹੋਵਾਹ ਆਖਦਾ ਹੈ, 'ਮੇਰੇ ਲੋਕਾਂ ਨੂੰ ਮੇਰੀ ਉਪਾਸਨਾ ਕਰਨ ਲਈ ਚਲੇ ਜਾਣ ਦੇ! **2**ਜੇ ਤੂੰ ਮੇਰੇ ਲੋਕਾਂ ਨੂੰ ਨਹੀਂ ਜਾਣ ਦੇਵੇਂਗਾ, ਤਾਂ ਮੈਂ ਸਾਰੇ ਮਿਸਰ ਨੂੰ ਡੱਡੂਆਂ ਨਾਲ ਭਰ ਦਿਆਂਗਾ। **3**ਉਹ ਨਦੀ ਵਿੱਚੋਂ ਆਉਣਗੇ ਅਤੇ ਤੁਹਾਡੇ ਘਰਾਂ ਵਿੱਚ ਦਾਖਲ ਹੋ ਜਾਣਗੇ। ਉਹ ਤੁਹਾਡੇ ਸੌਣ ਵਾਲੇ ਕਮਰਿਆਂ ਅਤੇ ਤੁਹਾਡੇ ਬਿਸਤਰਿਆਂ ਵਿੱਚ ਹੋਣਗੇ। ਡੱਡੂ ਤੇਰੇ ਅਧਿਕਾਰੀਆਂ ਦੇ ਘਰਾਂ ਵਿੱਚ, ਅਤੇ ਤੁਹਾਡੇ ਚੁਲ੍ਹਿਆਂ ਅਤੇ ਪਾਣੀ ਦੇ ਬਰਤਣਾਂ ਵਿੱਚ ਹੋਣਗੇ। **4**ਡੱਡੂ ਤੇਰੇ, ਤੇਰੇ ਲੋਕਾਂ ਅਤੇ ਤੇਰੇ ਅਧਿਕਾਰੀਆਂ ਦੇ ਹਰ ਪਾਸੇ ਹੋਣਗੇ।'"

**5**ਫ਼ੇਰ ਯਹੋਵਾਹ ਨੇ ਮੂਸਾ ਨੂੰ ਆਖਿਆ, "ਹਾਰੂਨ ਨੂੰ ਆਖ ਕਿ ਉਹ ਆਪਣੀ ਸੋਟੀ ਫ਼ੜੇ ਅਤੇ ਨਹਿਰਾਂ, ਨਦੀਆਂ ਅਤੇ ਝੀਲਾਂ ਦੇ ਉੱਤੇ ਰੱਖੇ। ਤਾਂ ਡੱਡੂ ਨਿਕਲ ਆਉਣਗੇ ਅਤੇ ਮਿਸਰ ਦੀ ਧਰਤੀ ਤੇ ਫ਼ੈਲ ਜਾਣਗੇ।"

**6**ਇਸ ਤਰ੍ਹਾਂ ਹਾਰੂਨ ਨੇ ਆਪਣਾ ਹੱਥ ਮਿਸਰ ਦੇ ਪਾਣੀਆਂ ਉੱਪਰ ਉਠਾਇਆ, ਅਤੇ ਡੱਡੂ ਪਾਣੀ ਵਿੱਚੋਂ ਨਿਕਲਣ ਲੱਗੇ ਅਤੇ ਉਨ੍ਹਾਂ ਨੇ ਮਿਸਰ ਦੀ ਧਰਤੀ ਨੂੰ ਭਰ ਦਿੱਤਾ।

**7**ਮਿਸਰੀ ਜਾਦੂਗਰਾਂ ਨੇ ਆਪਣੀਆਂ ਜਾਦੂਗਰੀਆਂ ਵਰਤੀਆਂ ਅਤੇ ਉਨ੍ਹਾਂ ਨੇ ਵੀ ਹੋਰ ਵਧੇਰੇ ਡੱਡੂ ਬਾਹਰ ਕੱਢੇ ਅਤੇ ਮਿਸਰ ਦੀ ਧਰਤੀ ਤੇ ਫ਼ੈਲਾ, ਦਿੱਤੇ!

**8**ਫ਼ਿਰਊਨ ਨੇ ਮੂਸਾ ਤੇ ਹਾਰੂਨ ਨੂੰ ਸੱਦਿਆ ਤੇ ਆਖਿਆ, "ਯਹੋਵਾਹ ਨੂੰ ਆਖੋ ਕਿ ਮੇਰੇ ਅਤੇ ਮੇਰੇ ਲੋਕਾਂ ਤੋਂ ਡੱਡੂਆਂ ਨੂੰ ਹਟਾ ਦੇਵੇ। ਮੈਂ ਲੋਕਾਂ ਨੂੰ ਜਾਣ ਦੇਵਾਂਗਾ ਅਤੇ ਯਹੋਵਾਹ ਨੂੰ ਬਲੀਆਂ ਚੜ੍ਹਾਉਣ ਦੇਵਾਂਗਾ।"

**9**ਮੂਸਾ ਨੇ ਫ਼ਿਰਊਨ ਨੂੰ ਆਖਿਆ, "ਮੈਨੂੰ ਇਹ ਦੱਸੋ ਕਿ ਤੁਸੀਂ ਡੱਡੂਆਂ ਨੂੰ ਕਦੋਂ ਦੂਰ ਕਰਨਾ ਚਾਹੁੰਦੇ ਹੋ। ਮੈਂ ਤੁਹਾਡੇ ਲਈ, ਤੁਹਾਡੇ ਲੋਕਾਂ ਲਈ ਅਤੇ ਤੁਹਾਡੇ ਅਧਿਕਾਰੀਆਂ ਲਈ ਪ੍ਰਾਰਥਨਾ ਕਰਾਂਗਾ। ਫ਼ੇਰ ਡੱਡੂ ਤੁਹਾਨੂੰ ਅਤੇ ਤੁਹਾਡੇ ਘਰਾਂ ਨੂੰ ਛੱਡ ਜਾਣਗੇ। ਡੱਡੂ ਸਿਰਫ਼ ਨਦੀ ਵਿੱਚ ਰਹਿਣਗੇ। ਤੁਸੀਂ ਕਦੋਂ ਚਾਹੁੰਦੇ ਹੋ ਕਿ ਡੱਡੂ ਇੱਥੋਂ ਚਲੇ ਜਾਣ?"

**10**ਫ਼ਿਰਊਨ ਨੇ ਆਖਿਆ, "ਕੱਲ੍ਹ ਨੂੰ।"

ਮੂਸਾ ਨੇ ਆਖਿਆ, "ਇਵੇਂ ਹੀ ਹੋਵੇਗਾ ਜਿਵੇਂ ਤੁਸੀਂ ਕਹਿੰਦੇ ਹੋ। ਇਸ ਤਰ੍ਹਾਂ ਤੁਸੀਂ ਜਾਣ ਜਾਵੋਂਗੇ ਕਿ ਯਹੋਵਾਹ ਸਾਡੇ ਪਰਮੇਸ਼ੁਰ ਵਰਗਾ ਕੋਈ ਹੋਰ ਦੇਵਤਾ ਨਹੀਂ ਹੈ। **11**ਡੱਡੂ ਤੁਹਾਨੂੰ, ਤੁਹਾਡੇ ਘਰਾਂ ਨੂੰ, ਤੁਹਾਡੇ ਅਧਿਕਾਰੀਆਂ ਅਤੇ ਤੁਹਾਡੇ ਲੋਕਾਂ ਨੂੰ ਛੱਡ ਜਾਣਗੇ। ਡੱਡੂ ਸਿਰਫ਼ ਨਦੀ ਵਿੱਚ ਰਹਿਣਗੇ।"

**12**ਮੂਸਾ ਤੇ ਹਾਰੂਨ ਦੇ ਫ਼ਿਰਊਨ ਕੋਲੋਂ ਚਲੇ ਜਾਣ ਤੋਂ ਬਾਅਦ, ਮੂਸਾ ਨੇ ਯਹੋਵਾਹ ਅੱਗੇ ਉਨ੍ਹਾਂ ਡੱਡੂਆਂ ਬਾਰੇ ਪੁਕਾਰ ਕੀਤੀ ਜਿਹੜੇ ਉਸਨੇ ਫ਼ਿਰਊਨ ਦੇ ਖ਼ਿਲਾਫ਼ ਭੇਜੇ ਸਨ। **13**ਅਤੇ ਯਹੋਵਾਹ ਨੇ ਉਵੇਂ ਹੀ ਕੀਤਾ ਜਿਵੇਂ ਮੂਸਾ ਨੇ ਮੰਗ ਕੀਤੀ ਸੀ। ਘਰਾਂ ਵਿਚਲੇ, ਵਿਹੜਿਆਂ ਵਿਚਲੇ ਅਤੇ ਖੇਤਾਂ ਵਿਚਲੇ ਡੱਡੂ ਮਰ ਗਏ। **14**ਉਨ੍ਹਾਂ

ਨੇ ਵੱਡੀ ਸੰਖਿਆ ਵਿੱਚ ਉਨ੍ਹਾਂ ਦੇ ਢੇਰ ਲਾ ਦਿੱਤੇ ਅਤੇ ਉਹ ਸੜਨ
ਲੱਗੇ, ਇਸ ਲਈ ਸਾਰਾ ਦੇਸ਼ ਸੜ੍ਹਿਆਂਦ ਮਾਰਨ ਲੱਗ ਪਿਆ।
15ਫ਼ਿਰਊਨ ਨੇ ਦੇਖਿਆ ਕਿ ਉਹ ਡੱਡੂਆਂ ਤੋਂ ਮੁਕਤ ਹੋ ਗਏ ਸਨ,
ਅਤੇ ਉਹ ਫ਼ੇਰ ਜ਼ਿੱਦੀ ਬਣ ਗਿਆ। ਫ਼ਿਰਊਨ ਨੇ ਉਹ ਕੁਝ ਨਾ
ਕੀਤਾ ਜਿਸਦੀ ਮੂਸਾ ਤੇ ਹਾਰੂਨ ਨੇ ਉਸਤੋਂ ਮੰਗ ਕੀਤੀ ਸੀ। ਇਹ
ਉਸੇ ਤਰ੍ਹਾਂ ਵਾਪਰਿਆ ਜਿਵੇਂ ਯਹੋਵਾਹ ਨੇ ਆਖਿਆ ਸੀ।

## ਜੂਆਂ

16ਤਾਂ ਯਹੋਵਾਹ ਨੇ ਮੂਸਾ ਨੂੰ ਆਖਿਆ, "ਹਾਰੂਨ ਨੂੰ ਆਪਣੀ
ਸੋਟੀ ਚੁੱਕ ਤੇ ਧਰਤੀ ਦੀ ਧੂੜ ਉੱਤੇ ਮਾਰਨ ਲਈ ਆਖ, ਅਤੇ
ਮਿਸਰ ਦੀ ਹਰ ਥਾਂ ਦੀ ਧੂੜ ਜੂਆਂ ਬਣ ਜਾਵੇਗੀ।"
17ਉਨ੍ਹਾਂ ਨੇ ਇਹੀ ਕੀਤਾ। ਹਾਰੂਨ ਨੇ ਆਪਣੇ ਹੱਥ ਵਿੱਚ ਆਪਣੀ
ਸੋਟੀ ਚੁੱਕੀ ਅਤੇ ਧਰਤੀ ਦੀ ਧੂੜ ਉੱਤੇ ਮਾਰੀ, ਅਤੇ ਮਿਸਰ ਦੀ
ਹਰ ਥਾਂ ਦੀ ਧੂੜ ਜੂਆਂ ਬਣ ਗਈ ਅਤੇ ਜਾਨਵਰਾਂ ਅਤੇ ਲੋਕਾਂ ਨੂੰ
ਚੁੰਬੜ ਗਈਆਂ।
18ਜਾਦੂਗਰਾਂ ਨੇ ਆਪਣੇ ਕਰਤਬ ਵਰਤੇ ਅਤੇ ਉਹੋ ਕੁਝ ਕਰਨ
ਦੀ ਕੋਸ਼ਿਸ਼ ਕੀਤੀ, ਪਰ ਉਹ ਧੂੜ ਵਿੱਚੋਂ ਜੂਆਂ ਨਾ ਬਣਾ ਸਕੇ।
ਜੂਆਂ ਜਾਨਵਰਾਂ ਅਤੇ ਲੋਕਾਂ ਨੂੰ ਚੁੰਬੜੀਆਂ ਰਹੀਆਂ। 19ਇਸ
ਲਈ ਜਾਦੂਗਰਾਂ ਨੇ ਫ਼ਿਰਊਨ ਨੂੰ ਦੱਸਿਆ ਕਿ ਪਰਮੇਸ਼ੁਰ ਦੀ
ਸ਼ਕਤੀ ਨੇ ਅਜਿਹਾ ਕੀਤਾ ਸੀ। ਪਰ ਫ਼ਿਰਊਨ ਨੇ ਉਨ੍ਹਾਂ ਦੀ ਗੱਲ
ਨਹੀਂ ਸੁਣੀ। ਉਹ ਉਵੇਂ ਹੀ ਵਾਪਰਿਆ ਜਿਵੇਂ ਯਹੋਵਾਹ ਨੇ
ਆਖਿਆ ਸੀ।

## ਮੱਖੀਆਂ

20ਯਹੋਵਾਹ ਨੇ ਮੂਸਾ ਨੂੰ ਆਖਿਆ, "ਸਵੇਰੇ ਉੱਠਕੇ ਫ਼ਿਰਊਨ
ਕੋਲ ਜਾਵੀਂ। ਫ਼ਿਰਊਨ ਨਦੀ ਵੱਲ ਜਾਵੇਗਾ। ਉਸਨੂੰ ਆਖੀਂ ਕਿ
ਯਹੋਵਾਹ ਆਖਦਾ ਹੈ, 'ਮੇਰੇ ਲੋਕਾਂ ਨੂੰ ਜਾਣ ਦੇ ਅਤੇ ਮੇਰੀ ਉਪਾਸਨਾ
ਕਰਨ ਦੇ! 21ਜੇ ਤੂੰ ਮੇਰੇ ਲੋਕਾਂ ਨੂੰ ਨਹੀਂ ਜਾਣ ਦੇਵੇਂਗਾ, ਤਾਂ
ਮੱਖੀਆਂ ਤੁਹਾਡੇ ਘਰਾਂ ਅੰਦਰ ਆ ਜਾਣਗੀਆਂ। ਮੱਖੀਆਂ ਤੁਹਾਡੇ
ਅਤੇ ਤੁਹਾਡੇ ਅਧਿਕਾਰੀਆਂ ਉੱਪਰ ਹੋਣਗੀਆਂ। ਮਿਸਰ ਦੇ ਘਰ
ਮੱਖੀਆਂ ਨਾਲ ਭਰ ਜਾਣਗੇ। ਮੱਖੀਆਂ ਸਾਰੇ ਪਾਸੇ ਹੋਣਗੀਆਂ,
ਧਰਤੀ ਉੱਤੇ ਵੀ! 22ਪਰ ਮੈਂ ਇਸਰਾਏਲ ਦੇ ਲੋਕਾਂ ਨਾਲ ਮਿਸਰੀ
ਲੋਕਾਂ ਵਰਗਾ ਵਰਤਾਉ ਨਹੀਂ ਕਰਾਂਗਾ ਗੋਸ਼ਨ ਵਿੱਚ ਮੱਖੀਆਂ
ਨਹੀਂ ਹੋਣਗੀਆਂ, ਜਿੱਥੇ ਮੇਰੇ ਲੋਕ ਰਹਿੰਦੇ ਹਨ। ਇਸ ਤਰ੍ਹਾਂ ਤੁਹਾਨੂੰ
ਪਤਾ ਲੱਗ ਜਾਵੇਗਾ ਕਿ ਮੈਂ, ਯਹੋਵਾਹ, ਇਸ ਧਰਤੀ ਤੇ ਹਾਂ।
23ਇਸ ਲਈ ਕੱਲ੍ਹ ਨੂੰ ਮੈਂ ਆਪਣੇ ਲੋਕਾਂ ਨਾਲ ਤੁਹਾਡੇ ਲੋਕਾਂ
ਨਾਲੋਂ ਵੱਖਰਾ ਸਲੂਕ ਕਰਾਂਗਾ। ਇਹ ਮੇਰਾ ਸਬੂਤ ਹੋਵੇਗਾ।"
24ਇਸ ਤਰ੍ਹਾਂ ਯਹੋਵਾਹ ਨੇ ਓਹੀ ਕੀਤਾ ਜੋ ਉਸਨੇ ਆਖਿਆ
ਸੀ। ਮਿਸਰ ਵਿੱਚ ਬਹੁਤ ਸਾਰੀਆਂ ਮੱਖੀਆਂ ਆ ਗਈਆਂ। ਮੱਖੀਆਂ
ਫ਼ਿਰਊਨ ਦੇ ਘਰ ਵਿੱਚ ਸਨ, ਅਤੇ ਇਹ ਉਸਦੇ ਸਾਰੇ ਅਧਿਕਾਰੀਆਂ
ਦੇ ਘਰਾਂ ਵਿੱਚ ਸਨ। ਮੱਖੀਆਂ ਮਿਸਰ ਵਿੱਚ ਹਰ ਪਾਸੇ ਸਨ।
ਮੱਖੀਆਂ ਦੇਸ਼ ਨੂੰ ਤਬਾਹ ਕਰ ਰਹੀਆਂ ਸਨ। 25ਇਸ ਲਈ ਫ਼ਿਰਊਨ
ਨੇ ਮੂਸਾ ਤੇ ਹਾਰੂਨ ਨੂੰ ਸੱਦਿਆ। ਫ਼ਿਰਊਨ ਨੇ ਉਨ੍ਹਾਂ ਨੂੰ ਆਖਿਆ,
"ਇਸ ਦੇਸ਼ ਵਿੱਚ ਆਪਣੇ ਪਰਮੇਸ਼ੁਰ ਲਈ ਬਲੀਆਂ ਚੜ੍ਹਾਵੋ।"
26ਪਰ ਮੂਸਾ ਨੇ ਆਖਿਆ, "ਅਜਿਹਾ ਕਰਨਾ ਠੀਕ ਨਹੀਂ
ਹੋਵੇਗਾ। ਮਿਸਰੀ ਸੋਚਦੇ ਹਨ ਕਿ ਯਹੋਵਾਹ ਸਾਡੇ ਪਰਮੇਸ਼ੁਰ ਲਈ
ਜਾਨਵਰਾਂ ਨੂੰ ਮਾਰਕੇ ਬਲੀਆਂ ਚੜ੍ਹਾਉਣਾ ਭਿਆਨਕ ਗੱਲ ਹੈ।
ਜੇ ਅਸੀਂ ਇੱਥੇ ਅਜਿਹਾ ਕਰਾਂਗੇ ਤਾਂ ਮਿਸਰੀ ਸਾਨੂੰ ਦੇਖਣਗੇ, ਅਤੇ
ਉਹ ਸਾਡੇ ਉੱਤੇ ਪੱਥਰ ਸੁੱਟਣਗੇ ਅਤੇ ਸਾਨੂੰ ਮਾਰ ਦੇਣਗੇ। 27ਸਾਨੂੰ
ਤਿੰਨਾਂ ਦਿਨਾਂ ਲਈ ਮਾਰੂਥਲ ਅੰਦਰ ਜਾਣ ਦਿਓ ਅਤੇ ਯਹੋਵਾਹ
ਸਾਡੇ ਪਰਮੇਸ਼ੁਰ ਲਈ ਬਲੀਆਂ ਚੜ੍ਹਾਉਣ ਦਿਓ। ਇਹੀ ਹੈ ਜੋ
ਸਾਡੇ ਯਹੋਵਾਹ ਨੇ ਸਾਨੂੰ ਕਰਨ ਵਾਸਤੇ ਆਖਿਆ ਸੀ।"
28ਇਸ ਲਈ ਫ਼ਿਰਊਨ ਨੇ ਆਖਿਆ, "ਮੈਂ ਤੁਹਾਨੂੰ ਜਾਣ
ਦੇਵਾਂਗਾ ਅਤੇ ਮਾਰੂਥਲ ਵਿੱਚ ਜਾਕੇ ਆਪਣੇ ਯਹੋਵਾਹ ਪਰਮੇਸ਼ੁਰ
ਨੂੰ ਬਲੀਆਂ ਚੜ੍ਹਾਉਣ ਦੇਵਾਂਗਾ। ਪਰ ਤੁਹਾਨੂੰ ਬਹੁਤੀ ਦੂਰ ਨਹੀਂ
ਜਾਣਾ ਚਾਹੀਦਾ! ਹੁਣ, ਜਾਓ ਅਤੇ ਮੇਰੇ ਵਾਸਤੇ ਪ੍ਰਾਰਥਨਾ ਕਰੋ।"
29ਮੂਸਾ ਨੇ ਆਖਿਆ, "ਦੇਖੋ, ਮੈਂ ਜਾਵਾਂਗਾ ਅਤੇ ਯਹੋਵਾਹ
ਅੱਗੇ ਪ੍ਰਾਰਥਨਾ ਕਰਾਂਗਾ ਅਤੇ ਮੱਖੀਆਂ ਤੈਨੂੰ, ਤੇਰੇ ਲੋਕਾਂ ਨੂੰ ਅਤੇ
ਤੇਰੇ ਅਧਿਕਾਰੀਆਂ ਨੂੰ ਕੱਲ੍ਹ ਨੂੰ ਛੱਡ ਦੇਣਗੀਆਂ। ਪਰ ਤੈਨੂੰ ਫਿਰ
ਸਾਨੂੰ ਸਾਡੇ ਯਹੋਵਾਹ ਨੂੰ ਬਲੀਆਂ ਨਾ ਚੜ੍ਹਾਉਣ ਦੀ ਆਗਿਆ
ਦੇਕੇ ਗੁਮਰਾਹ ਨਹੀਂ ਕਰਨਾ ਚਾਹੀਦਾ।"
30ਇਸ ਤਰ੍ਹਾਂ ਮੂਸਾ ਫ਼ਿਰਊਨ ਕੋਲੋਂ ਚਲਿਆ ਗਿਆ ਅਤੇ
ਯਹੋਵਾਹ ਅੱਗੇ ਪ੍ਰਾਰਥਨਾ ਕੀਤੀ। 31ਅਤੇ ਯਹੋਵਾਹ ਨੇ ਓਹੀ
ਕੀਤਾ ਜੋ ਮੂਸਾ ਨੇ ਮੰਗਿਆ ਸੀ। ਯਹੋਵਾਹ ਨੇ ਫ਼ਿਰਊਨ, ਉਸਦੇ
ਅਧਿਕਾਰੀਆਂ ਅਤੇ ਉਸਦੀ ਪਰਜਾ ਤੋਂ ਮੱਖੀਆਂ ਨੂੰ ਦੂਰ ਕਰ
ਦਿੱਤਾ। ਕੋਈ ਮੱਖੀ ਨਹੀਂ ਬਚੀ। 32ਪਰ ਉਸਨੇ ਫ਼ੇਰ ਜ਼ਿਦ ਫ਼ੜ
ਲਈ ਅਤੇ ਲੋਕਾਂ ਨੂੰ ਨਹੀਂ ਜਾਣ ਦਿੱਤਾ।

## ਪਸ਼ੂਆਂ ਦੀਆਂ ਬਿਮਾਰੀਆਂ

9 ਫ਼ੇਰ ਯਹੋਵਾਹ ਨੇ ਮੂਸਾ ਨੂੰ ਆਖਿਆ ਕਿ ਉਹ ਫ਼ਿਰਊਨ
ਕੋਲ ਜਾਵੇ ਤਾਂ ਆਖੇ: "ਇਬਰਾਨੀ ਲੋਕਾਂ ਦਾ ਪਰਮੇਸ਼ੁਰ,
ਯਹੋਵਾਹ ਆਖਦਾ ਹੈ, 'ਮੇਰੇ ਲੋਕਾਂ ਨੂੰ ਮੇਰੀ ਉਪਾਸਨਾ ਕਰਨ
ਲਈ ਜਾਣ ਦੇ!' 2ਜੇ ਤੂੰ ਉਨ੍ਹਾਂ ਨੂੰ ਰੋਕੀ ਰੱਖੇਂਗਾ ਅਤੇ ਜਾਣ ਨਹੀਂ
ਦੇਵੇਂਗਾ, 3ਤਾਂ ਯਹੋਵਾਹ ਆਪਣੀ ਸ਼ਕਤੀ ਖੇਤਾਂ ਵਿਚਲੇ ਤੁਹਾਡੇ
ਪਸ਼ੂਆਂ ਦੇ ਖ਼ਿਲਾਫ਼ ਵਰਤੇਗਾ। ਯਹੋਵਾਹ ਤੁਹਾਡੇ ਘੋੜਿਆਂ, ਖੋਤਿਆਂ,
ਊਠਾਂ, ਪਸ਼ੂਆਂ ਅਤੇ ਭੇਡਾਂ ਵਿੱਚ ਭਿਆਨਕ ਬਿਮਾਰੀ ਫ਼ੈਲਾ ਦੇਵੇਗਾ।
4ਯਹੋਵਾਹ ਇਸਰਾਏਲ ਦੇ ਜਾਨਵਰਾਂ ਨਾਲ ਮਿਸਰ ਦੇ ਜਾਨਵਰਾਂ
ਨਾਲੋਂ ਵੱਖਰਾ ਸਲੂਕ ਕਰੇਗਾ। ਇਸਰਾਏਲ ਦੇ ਲੋਕਾਂ ਦਾ ਕੋਈ
ਵੀ ਜਾਨਵਰ ਨਹੀਂ ਮਰੇਗਾ। 5ਯਹੋਵਾਹ ਨੇ ਅਜਿਹਾ ਵਾਪਰਨ
ਲਈ ਸਮਾਂ ਨਿਸ਼ਚਿਤ ਕਰ ਦਿੱਤਾ ਹੈ। ਕੱਲ੍ਹ ਨੂੰ ਇਸ ਦੇਸ਼ ਵਿੱਚ
ਯਹੋਵਹ ਦੀ ਰਜ਼ਾ ਕਾਰਣ ਅਜਿਹਾ ਹੀ ਵਾਪਰੇਗਾ।'"
6ਅਗਲੀ ਸਵੇਰ, ਮਿਸਰ ਦੇ ਸਾਰੇ ਪਾਲਤੂ ਪਸ਼ੂ ਮਰ ਗਏ। ਪਰ
ਇਸਰਾਏਲ ਦੇ ਲੋਕਾਂ ਦਾ ਕੋਈ ਵੀ ਪਸ਼ੂ ਨਹੀਂ ਮਰਿਆ। 7ਫ਼ਿਰਊਨ
ਨੇ ਲੋਕਾਂ ਨੂੰ ਦੇਖਣ ਲਈ ਭੇਜਿਆ ਕਿ ਕੀ ਇਸਰਾਏਲੀਆਂ ਦਾ
ਕੋਈ ਪਸ਼ੂ ਮਰਿਆ ਅਤੇ ਉਸਨੇ ਸੁਣਿਆ ਕਿ ਇਸਰਾਏਲੀਆਂ ਦਾ
ਇੱਕ ਵੀ ਪਸ਼ੂ ਨਹੀਂ ਮਰਿਆ ਸੀ। ਪਰ ਫ਼ਿਰਊਨ ਜ਼ਿੱਦੀ ਹੀ
ਰਿਹਾ। ਅਤੇ ਉਸ ਨੇ ਲੋਕਾਂ ਨੂੰ ਜਾਣ ਨਹੀਂ ਦਿੱਤਾ।

### ਫ਼ੋੜੇ

8ਯਹੋਵਾਹ ਨੇ ਮੂਸਾ ਤੇ ਹਾਰੂਨ ਨੂੰ ਆਖਿਆ, "ਕਿਸੇ ਚੁਲ੍ਹੇ ਵਿੱਚੋਂ
ਰਾਖ ਲੈ ਕੇ ਆਪਣੇ ਹੱਥਾਂ ਵਿੱਚ ਭਰੋ। ਮੂਸਾ ਨੇ, ਫ਼ਿਰਊਨ ਦੇ
ਸਾਮ੍ਹਣੇ ਉਹ ਰਾਖ ਹਵਾ ਵਿੱਚ ਸੁੱਟੀ। 9ਇਹ ਅਜਿਹੀ ਰਾਖ ਬਣ
ਜਾਵੇਗੀ ਜਿਹੜੀ ਮਿਸਰ ਦੀ ਸਾਰੀ ਧਰਤੀ ਤੇ ਫ਼ੈਲ ਜਾਵੇਗੀ।
ਜਦੋਂ ਵੀ ਰਾਖ ਮਿਸਰ ਦੇ ਕਿਸੇ ਬੰਦੇ ਜਾਂ ਜਾਨਵਰ ਨੂੰ ਛੂਹੇਗੀ,
ਚਮੜੀ ਉੱਤੇ ਫ਼ੋੜੇ ਨਿਕਲ ਆਉਣਗੇ।"
10ਤਾਂ ਮੂਸਾ ਤੇ ਹਾਰੂਨ ਨੇ ਭੱਠੀ ਵਿੱਚੋਂ ਰਾਖ ਲਈ। ਫ਼ੇਰ ਉਹ
ਜਾਕੇ ਫ਼ਿਰਊਨ ਦੇ ਸਾਮ੍ਹਣੇ ਖਲੋ ਗਏ। ਉਨ੍ਹਾਂ ਨੇ ਰਾਖ ਹਵਾ ਵਿੱਚ
ਉਡਾ ਦਿੱਤੀ, ਅਤੇ ਲੋਕਾਂ ਅਤੇ ਪਸ਼ੂਆਂ ਉੱਤੇ ਫ਼ੋੜੇ ਨਿਕਲਣੇ ਸ਼ੁਰੂ
ਹੋ ਗਏ। 11ਜਾਦੂਗਰ ਮੂਸਾ ਨੂੰ ਅਜਿਹਾ ਕਰਨ ਤੋਂ ਨਹੀਂ ਰੋਕ
ਸਕੇ, ਜਾਦੂਗਰਾਂ ਦੇ ਵੀ ਫ਼ੋੜੇ ਨਿਕਲ ਆਏ। ਇਹ ਮਿਸਰ ਵਿੱਚ
ਹਰ ਥਾਂ ਵਾਪਰਿਆ। 12ਪਰ ਯਹੋਵਾਹ ਨੇ ਫ਼ਿਰਊਨ ਨੂੰ ਜ਼ਿੱਦੀ
ਬਣਾ ਦਿੱਤਾ। ਇਸ ਲਈ ਫ਼ਿਰਊਨ ਨੇ ਮੂਸਾ ਤੇ ਹਾਰੂਨ ਦੀ ਗੱਲ
ਨਹੀਂ ਸੁਣੀ। ਅਜਿਹਾ ਉਵੇਂ ਹੀ ਵਾਪਰਿਆ ਜਿਵੇਂ ਯਹੋਵਾਹ ਨੇ
ਆਖਿਆ ਸੀ।

### ਗੜੇ

13ਤਾਂ ਯਹੋਵਾਹ ਨੇ ਮੂਸਾ ਨੂੰ ਆਖਿਆ, "ਸਵੇਰੇ ਉੱਠੀਂ ਅਤੇ
ਫ਼ਿਰਊਨ ਵੱਲ ਜਾਵੀਂ। ਉਸਨੂੰ ਆਖੀਂ ਕਿ ਇਬਰਾਨੀ ਲੋਕਾਂ ਦਾ
ਯਹੋਵਾਹ ਪਰਮੇਸ਼ੁਰ ਆਖਦਾ ਹੈ, 'ਮੇਰੇ ਲੋਕਾਂ ਨੂੰ ਮੇਰੀ ਉਪਾਸਨਾ
ਕਰਨ ਲਈ ਜਾਣ ਦੇ! 14ਜੇ ਤੂੰ ਅਜਿਹਾ ਨਹੀਂ ਕਰੇਂਗਾ, ਤਾਂ ਮੈਂ
ਆਪਣੀ ਸਾਰੀ ਸ਼ਕਤੀ ਤੇਰੇ, ਤੇਰੇ ਅਧਿਕਾਰੀਆਂ ਅਤੇ ਤੇਰੇ ਲੋਕਾਂ
ਦੇ ਵਿਰੁੱਧ ਵਰਤਾਂਗਾ। ਫ਼ੇਰ ਤੁਹਾਨੂੰ ਪਤਾ ਚੱਲੇਗਾ ਕਿ ਦੁਨੀਆਂ
ਵਿੱਚ ਮੇਰੇ ਵਰਗਾ ਕੋਈ ਦੇਵਤਾ ਨਹੀਂ ਹੈ। 15ਮੈਂ ਆਪਣੀ ਸ਼ਕਤੀ
ਵਰਤ ਸਕਦਾ ਸਾਂ ਅਤੇ ਅਜਿਹੀ ਬਿਮਾਰੀ ਫ਼ੈਲਾ ਸਕਦਾ ਸਾਂ ਜਿਹੜੀ
ਤੈਨੂੰ ਤੇ ਤੇਰੇ ਲੋਕਾਂ ਦਾ ਧਰਤੀ ਉੱਤੋਂ ਨਾਮੋ ਨਿਸ਼ਾਨ ਮਿਟਾ ਦੇਵੇਗੀ।
16ਪਰ ਮੈਂ ਤੈਨੂੰ ਇੱਥੇ ਕਿਸੇ ਕਾਰਣ ਰੱਖਿਆ ਹੈ। ਮੈਂ ਤੈਨੂੰ ਇੱਥੇ
ਇਸ ਲਈ ਰੱਖਿਆ ਹੈ ਤਾਂ ਜੋ ਮੈਂ ਤੈਨੂੰ ਆਪਣੀ ਸ਼ਕਤੀ ਦਿਖਾ
ਸਕਾਂ। ਫ਼ੇਰ ਸਾਰੀ ਦੁਨੀਆਂ ਦੇ ਲੋਕ ਮੇਰੇ ਬਾਰੇ ਜਾਣ ਲੈਣਗੇ!
17ਤੂੰ ਫ਼ੇਰ ਵੀ ਮੇਰੇ ਲੋਕਾਂ ਦੇ ਵਿਰੁੱਧ ਹੈ। ਤੂੰ ਉਨ੍ਹਾਂ ਨੂੰ ਆਜ਼ਾਦ ਹੋ
ਕੇ ਜਾਣ ਨਹੀਂ ਦੇ ਰਿਹਾ। 18ਇਸ ਲਈ ਕੱਲ੍ਹ ਇਸੇ ਵੇਲੇ, ਮੈਂ
ਭਿਆਨਕ ਗੜੇਮਾਰ ਕਰਾਂਗਾ। ਇਸ ਤਰ੍ਹਾਂ ਦੀ ਗੜੇਮਾਰ ਮਿਸਰ
ਵਿੱਚ ਕਦੇ ਵੀ ਨਹੀਂ ਹੋਈ, ਉਦੋਂ ਤੋਂ ਲੈ ਕੇ ਵੀ ਨਹੀਂ ਜਦੋਂ ਦਾ
ਮਿਸਰ ਇੱਕ ਕੌਮ ਬਣਿਆ ਹੈ। 19ਹੁਣ ਤੈਨੂੰ ਚਾਹੀਦਾ ਹੈ ਕਿ ਤੂੰ
ਆਪਣੇ ਜਾਨਵਰਾਂ ਨੂੰ ਕਿਸੇ ਸੁੱਰਖਿਅਤ ਥਾਂ ਤੇ ਰੱਖੇਂ। ਤੂੰ ਆਪਣੀ
ਹਰ ਸ਼ੈਅ ਨੂੰ ਜਿਹੜੀ ਹੁਣ ਖੇਤਾਂ ਵਿੱਚ ਹੈ, ਕਿਸੇ ਸੁੱਰਖਿਅਤ ਥਾਂ
ਰੱਖੀਂ। ਕਿਉਂ ਕਿ ਜਿਹੜਾ ਵੀ ਬੰਦਾ ਜਾਂ ਜਾਨਵਰ ਖੇਤਾਂ ਵਿੱਚ
ਹੋਵੇਗਾ, ਮਾਰਿਆ ਜਾਵੇਗਾ। ਗੜੇ ਹਰ ਓਸ ਚੀਜ਼ ਉੱਤੇ ਵਰ੍ਹਣਗੇ
ਜਿਹੜੀ ਤੁਹਾਡੇ ਘਰਾਂ ਵਿੱਚ ਜਮ੍ਹਾ ਨਹੀਂ ਕੀਤੀ ਗਈ।'"
20ਫ਼ਿਰਊਨ ਦੇ ਕੁਝ ਅਧਿਕਾਰੀਆਂ ਨੇ ਯਹੋਵਾਹ ਦੇ ਸੰਦੇਸ਼
ਵੱਲ ਧਿਆਨ ਦਿੱਤਾ। ਉਨ੍ਹਾਂ ਆਦਮੀਆਂ ਨੇ ਕਾਹਲੀ ਨਾਲ ਆਪਣੇ
ਸਾਰੇ ਜਾਨਵਰਾਂ ਅਤੇ ਗੁਲਾਮਾਂ ਨੂੰ ਘਰਾਂ ਅੰਦਰ ਲੈ ਆਂਦਾ। 21ਪਰ
ਬਾਕੀ ਲੋਕ ਜਿਨ੍ਹਾਂ ਨੇ ਯਹੋਵਾਹ ਦੇ ਸੰਦੇਸ਼ ਵੱਲ ਧਿਆਨ ਨਾ
ਦਿੱਤਾ ਆਪਣੇ ਸਾਰੇ ਜਾਨਵਰ ਤੇ ਗੁਲਾਮਾਂ ਨੂੰ, ਖੇਤਾਂ ਵਿੱਚ ਛੱਡ
ਗਏ।
22ਯਹੋਵਾਹ ਨੇ ਮੂਸਾ ਨੂੰ ਆਖਿਆ, "ਆਪਣੀਆਂ ਬਾਹਾਂ ਹਵਾ
ਵਿੱਚ ਉਠਾ ਅਤੇ ਮਿਸਰ ਵਿੱਚ ਹਰ ਥਾਂ ਗੜ੍ਹੇਮਾਰ ਹੋਣੀ ਸ਼ੁਰੂ ਹੋ
ਜਾਵੇਗੀ। ਗੜ੍ਹੇ ਮਿਸਰ ਦੇ ਖੇਤਾਂ ਵਿੱਚ ਸਾਰੇ ਲੋਕਾਂ, ਜਾਨਵਰਾਂ
ਅਤੇ ਪੌਦਿਆਂ ਉੱਤੇ ਵਰ੍ਹਣਗੇ।"
23ਤਾਂ ਮੂਸਾ ਨੇ ਆਪਣੀ ਸੋਟੀ ਹਵਾ ਵਿੱਚ ਹਿਲਾਈ ਅਤੇ
ਯਹੋਵਾਹ ਨੇ ਧਰਤੀ ਉੱਤੇ ਗਰਜ਼, ਚਮਕ ਅਤੇ ਗੜ੍ਹੇ ਵਰਾ ਦਿੱਤੇ।
ਗੜ੍ਹੇ ਸਾਰੇ ਮਿਸਰ ਉੱਤੇ ਵਰ੍ਹੇ। 24ਗੜ੍ਹੇ ਵਰ੍ਹ ਰਹੇ ਸਨ ਅਤੇ ਇਸੇ
ਦੌਰਾਨ ਬਿਜਲੀ ਲਿਸ਼ਕ ਰਹੀ ਸੀ। ਜਦੋਂ ਦਾ ਮਿਸਰ ਇੱਕ ਕੌਮ
ਬਣਿਆ ਸੀ, ਇਹ ਸਭ ਤੋਂ ਭਿਆਨਕ ਗੜ੍ਹੇਮਾਰ ਸੀ। 25ਤੂਫ਼ਾਨ
ਨੇ ਮਿਸਰ ਦੇ ਖੇਤਾਂ ਦੀ ਹਰ ਸ਼ੈਅ ਤਬਾਹ ਕਰ ਦਿੱਤੀ। ਗੜ੍ਹਿਆਂ ਨੇ
ਲੋਕਾਂ, ਜਾਨਵਰਾਂ ਅਤੇ ਪੌਦਿਆਂ ਨੂੰ ਤਬਾਹ ਕਰ ਦਿੱਤਾ। ਗੜ੍ਹਿਆਂ
ਨੇ ਖੇਤਾਂ ਦੇ ਸਾਰੇ ਰੁੱਖ ਵੀ ਝੰਬ ਦਿੱਤੇ। 26ਸਿਰਫ਼ ਇੱਕ ਥਾਂ ਜਿੱਥੇ
ਗੜ੍ਹੇਮਾਰ ਨਹੀਂ ਹੋਈ ਉਹ ਗੋਸ਼ਨ ਦੀ ਧਰਤੀ ਸੀ ਜਿੱਥੇ ਇਸਰਾਏਲ
ਦੇ ਲੋਕ ਰਹਿੰਦੇ ਸਨ। 27ਫ਼ਿਰਊਨ ਨੇ ਮੂਸਾ ਤੇ ਹਾਰੂਨ ਨੂੰ ਸੱਦਿਆ।
ਫ਼ਿਰਊਨ ਨੇ ਉਨ੍ਹਾਂ ਨੂੰ ਆਖਿਆ, "ਇਸ ਵਾਰੀ ਮੈਂ ਪਾਪ ਕੀਤਾ
ਹੈ। ਯਹੋਵਾਹ ਠੀਕ ਹੈ, ਅਤੇ ਮੈਂ ਤੇ ਮੇਰੇ ਲੋਕ ਗ਼ਲਤ ਹਨ।
28ਪਰਮੇਸ਼ੁਰ ਵੱਲੋਂ ਗਰਜ ਅਤੇ ਗੜ੍ਹੇਮਾਰ ਬਹੁਤ ਜ਼ਿਆਦਾ ਹੋਈ
ਹੈ। ਪਰਮੇਸ਼ੁਰ ਨੂੰ ਆਖੋ ਕਿ ਤੂਫ਼ਾਨ ਨੂੰ ਰੋਕੇ ਅਤੇ ਮੈਂ ਤੁਹਾਨੂੰ ਜਾਣ
ਦੇਵਾਂਗਾ। ਤੁਹਾਨੂੰ ਇੱਥੇ ਰਹਿਣ ਦੀ ਕੋਈ ਲੋੜ ਨਹੀਂ।"
29ਮੂਸਾ ਨੇ ਫ਼ਿਰਊਨ ਨੂੰ ਆਖਿਆ, "ਮੇਰੇ ਸ਼ਹਿਰ ਛੱਡਣ ਤੋਂ
ਬਾਅਦ, ਮੈਂ ਯਹੋਵਾਹ ਅੱਗੇ ਆਪਣੀਆਂ ਬਾਹਾਂ ਪ੍ਰਾਰਥਨਾਂ ਵਿੱਚ
ਉਠਾਵਾਂਗਾ। ਤੁਰੰਤ ਹੀ ਗਰਜਨਾ ਅਤੇ ਗੜ੍ਹੇ ਰੁਕ ਜਾਣਗੇ। ਫ਼ੇਰ
ਤੈਨੂੰ ਪਤਾ ਲੱਗ ਜਾਵੇਗਾ ਕਿ ਧਰਤੀ ਯਹੋਵਾਹ ਦੀ ਹੈ। 30ਪਰ ਮੈਂ
ਜਾਣਦਾ ਹਾਂ ਕਿ ਤੂੰ ਅਤੇ ਤੇਰੇ ਅਧਿਕਾਰੀ ਅਜੇ ਤੱਕ ਅਸਲ ਵਿੱਚ
ਯਹੋਵਾਹ ਤੋਂ ਡਰਦੇ ਤੇ ਉਸਦਾ ਆਦਰ ਨਹੀਂ ਕਰਦੇ।"
31ਸਣ ਦੇ ਬੀਜ ਪੁੰਗਰ ਚੁੱਕੇ ਸਨ। ਅਤੇ ਜੌਂ ਪਹਿਲਾਂ ਹੀ
ਪਲਰ ਰਹੇ ਸਨ। ਇਸ ਲਈ ਇਹ ਪੌਦੇ ਤਬਾਹ ਹੋ ਗਏ। 32ਪਰ
ਕਣਕ ਦੂਜਿਆਂ ਅਨਾਜ਼ਾਂ ਤੋਂ ਪਛੇਤੀ ਪਕਦੀ ਹੈ ਇਸ ਲਈ ਉਹ
ਦੇ ਪੌਦੇ ਤਬਾਹ ਨਹੀਂ ਹੋਏ।
33ਮੂਸਾ ਫ਼ਿਰਊਨ ਨੂੰ ਛੱਡ ਕੇ ਸ਼ਹਿਰ ਦੇ ਬਾਹਰ ਚਲਾ ਗਿਆ।
ਉਸਨੇ ਯਹੋਵਾਹ ਅੱਗੇ ਪ੍ਰਾਰਥਨਾ ਵਿੱਚ ਆਪਣੇ ਹੱਥ ਚੁੱਕੇ। ਅਤੇ
ਗਰਜ ਅਤੇ ਗੜ੍ਹੇਮਾਰ ਰੁਕ ਗਈ ਅਤੇ ਫ਼ੇਰ ਬਾਰਿਸ਼ ਵੀ ਹਟ
ਗਈ। 34ਜਦੋਂ ਫ਼ਿਰਊਨ ਨੇ ਦੇਖਿਆ ਕਿ ਮੀਂਹ, ਗੜ੍ਹੇਮਾਰ ਅਤੇ
ਗਰਜ ਰੁਕ ਗਈ ਹੈ, ਉਸਨੇ ਫ਼ੇਰ ਗਲਤੀ ਕੀਤੀ। ਉਸਨੇ ਤੇ
ਉਸਦੇ ਅਧਿਕਾਰੀਆਂ ਨੇ ਫ਼ੇਰ ਜ਼ਿਦ ਫ਼ੜ ਲਈ। 35ਫ਼ਿਰਊਨ ਨੇ
ਇਸਰਾਏਲ ਦੇ ਲੋਕਾਂ ਨੂੰ ਆਜ਼ਾਦੀ ਨਾਲ ਜਾਣ ਨਹੀਂ ਦਿੱਤਾ।
ਇਹ ਉਵੇਂ ਹੀ ਵਾਪਰਿਆ ਜਿਵੇਂ ਯਹੋਵਾਹ ਨੇ ਮੂਸਾ ਦੇ ਰਾਹੀਂ
ਆਖਿਆ ਸੀ।

### ਟਿੱਡੀ ਦਲ

10 ਯਹੋਵਾਹ ਨੇ ਮੂਸਾ ਨੂੰ ਆਖਿਆ, "ਫ਼ਿਰਊਨ ਕੋਲ ਜਾਹ।
ਮੈਂ ਉਸਨੂੰ ਅਤੇ ਉਸਦੇ ਅਧਿਕਾਰੀਆਂ ਨੂੰ ਜ਼ਿੱਦੀ

ਬਣਾਇਆ ਹੈ। ਮੈਂ ਅਜਿਹਾ ਇਸ ਲਈ ਕੀਤਾ ਤਾਂ ਜੋ ਮੈਂ ਉਨ੍ਹਾਂ
ਨੂੰ ਆਪਣੇ ਤਾਕਤਵਰ ਕਰਿਸ਼ਮੇ ਦਿਖਾ ਸਕਾਂ। 2ਅਜਿਹਾ ਮੈਂ ਇਸ
ਲਈ ਵੀ ਕੀਤਾ ਤਾਂ ਜੋ ਤੁਸੀਂ ਆਪਣੇ ਪੁੱਤਾਂ-ਪੋਤਿਆਂ ਨੂੰ ਉਨ੍ਹਾਂ
ਕਰਿਸ਼ਮਿਆਂ ਅਤੇ ਕਾਰਨਾਮਿਆਂ ਬਾਰੇ ਦੱਸ ਸਕੋਂ ਜੋ ਮੈਂ ਮਿਸਰ
ਵਿੱਚ ਕੀਤੇ ਹਨ। ਫ਼ੇਰ ਤੁਸੀਂ ਸਾਰੇ ਜਾਣ ਜਾਵੋਂਗੇ ਕਿ ਮੈਂ ਯਹੋਵਾਹ
ਹਾਂ।"

3ਇਸ ਲਈ ਮੂਸਾ ਤੇ ਹਾਰੂਨ ਫ਼ਿਰਊਨ ਵੱਲ ਗਏ। ਉਨ੍ਹਾਂ ਨੇ
ਉਸਨੂੰ ਆਖਿਆ, "ਇਬਰਾਨੀ ਲੋਕਾਂ ਦਾ ਯਹੋਵਾਹ ਪਰਮੇਸ਼ੁਰ
ਆਖਦਾ ਹੈ, 'ਕਿੰਨਾ ਚਿਰ ਤੱਕ ਤੁਸੀਂ ਮੇਰਾ ਹੁਕਮ ਮੰਨਣ ਤੋਂ
ਇਨਕਾਰ ਕਰੋਂਗੇ? ਮੇਰੇ ਲੋਕਾਂ ਨੂੰ ਮੇਰੀ ਉਪਾਸਨਾ ਕਰਨ ਲਈ
ਜਾਣ ਦਿਓ! 4ਜੇ ਤੁਸੀਂ ਮੇਰੇ ਲੋਕਾਂ ਨੂੰ ਨਹੀਂ ਜਾਣ ਦਿਓਂਗੇ ਤਾਂ
ਮੈਂ ਕੱਲ੍ਹ ਨੂੰ ਤੁਹਾਡੇ ਦੇਸ਼ ਉੱਤੇ ਟਿੱਡੀ ਦਲ ਛੱਡਾਂਗਾ। 5ਟਿੱਡੀਆਂ
ਸਾਰੀ ਧਰਤੀ ਤੇ ਫ਼ੈਲ ਜਾਣਗੀਆਂ। ਟਿੱਡੀਆਂ ਇੰਨੀਆਂ ਹੋਣਗੀਆਂ
ਕਿ ਤੁਹਾਨੂੰ ਜ਼ਮੀਨ ਨਜ਼ਰ ਨਹੀਂ ਆਵੇਗੀ। ਜੋ ਕੁਝ ਵੀ ਗੜ੍ਹੇਮਾਰ
ਤੋਂ ਬਚ ਗਿਆ ਸੀ ਉਸਨੂੰ ਟਿੱਡੀਆਂ ਖਾ ਜਾਣਗੀਆਂ। ਟਿੱਡੀਆਂ
ਖੇਤਾਂ ਵਿਚਲੇ ਹਰ ਰੁੱਖ ਦੇ ਪੱਤੇ ਖਾ ਜਾਣਗੀਆਂ। 6ਟਿੱਡੀਆਂ
ਤੁਹਾਡੇ ਘਰਾਂ, ਤੁਹਾਡੇ ਅਧਿਕਾਰੀਆਂ ਦੇ ਘਰਾਂ, ਅਤੇ ਮਿਸਰ ਦੇ
ਸਾਰੇ ਘਰਾਂ ਵਿੱਚ ਹੋਣਗੀਆਂ। ਉਹ ਇੰਨੀਆਂ ਜ਼ਿਆਦਾ ਹੋਣਗੀਆਂ
ਕਿ ਤੁਹਾਡੇ ਪਿਉ-ਦਾਦਿਆਂ ਨੇ ਕਦੇ ਵੀ ਟਿੱਡੀਆਂ ਦੀ ਇੰਨੀ
ਵੱਡੀ ਤਾਊਨ ਨਹੀਂ ਵੇਖੀ ਹੋਵੇਗੀ ਜਦੋਂ ਤੋਂ ਕਿ ਮਿਸਰੀ ਇੱਥੇ
ਵਸੇ ਹਨ।'" ਫ਼ੇਰ ਮੂਸਾ ਫ਼ਿਰਊਨ ਤੋਂ ਪਰ੍ਹਾਂ ਮੁੜਿਆ ਅਤੇ ਚਲਾ
ਗਿਆ।

7ਤਾਂ ਅਧਿਕਾਰੀਆਂ ਨੇ ਫ਼ਿਰਊਨ ਨੂੰ ਪੁੱਛਿਆ, "ਕਿੰਨਾ ਕੁ ਚਿਰ
ਤੱਕ ਅਸੀਂ ਇਨ੍ਹਾਂ ਲੋਕਾਂ ਦੇ ਜਾਲ ਵਿੱਚ ਫ਼ਸੇ ਰਹਾਂਗੇ। ਇਨ੍ਹਾਂ
ਆਦਮੀਆਂ ਨੂੰ ਜਾਕੇ ਯਹੋਵਾਹ ਆਪਣੇ ਪਰਮੇਸ਼ੁਰ ਦੀ ਉਪਾਸਨਾ
ਕਰਨ ਦਿਓ। ਜੇ ਤੁਸੀਂ ਉਨ੍ਹਾਂ ਨੂੰ ਨਹੀਂ ਜਾਣ ਦਿਓਗੇ ਤਾਂ ਤੁਹਾਨੂੰ
ਪਤਾ ਲੱਗਣ ਤੋਂ ਪਹਿਲਾਂ ਹੀ ਮਿਸਰ ਤਬਾਹ ਹੋ ਜਾਵੇਗਾ।"

8ਇਸ ਲਈ ਫ਼ਿਰਊਨ ਨੇ ਆਪਣੇ ਅਧਿਕਾਰੀਆਂ ਨੂੰ ਮੂਸਾ ਤੇ
ਹਾਰੂਨ ਨੂੰ ਆਪਣੇ ਕੋਲ ਵਾਪਸ ਲਿਆਉਣ ਲਈ ਆਖਿਆ।
ਫ਼ਿਰਊਨ ਨੇ ਉਨ੍ਹਾਂ ਨੂੰ ਆਖਿਆ, "ਜਾਓ ਜਾਕੇ ਯਹੋਵਾਹ ਆਪਣੇ
ਪਰਮੇਸ਼ੁਰ ਦੀ ਉਪਾਸਨਾ ਕਰੋ। ਪਰ ਮੈਨੂੰ ਇਹ ਦੱਸੋ ਕਿ ਕੌਣ-ਕੌਣ
ਜਾ ਰਿਹਾ ਹੈ?"

9ਮੂਸਾ ਨੇ ਜਵਾਬ ਦਿੱਤਾ, "ਸਾਡੇ ਸਾਰੇ ਲੋਕ, ਜੁਆਨ ਤੇ ਬੁੱਢੇ,
ਜਾਣਗੇ। ਅਤੇ ਆਪਣੇ ਪੁੱਤਾਂ-ਧੀਆਂ ਅਤੇ ਆਪਣੀਆਂ ਭੇਡਾਂ ਤੇ
ਪਸ਼ੂਆਂ ਨੂੰ ਨਾਲ ਲੈ ਜਾਵਾਂਗੇ। ਅਸੀਂ ਸਾਰੇ ਹੀ ਜਾਵਾਂਗੇ ਕਿਉਂ
ਕਿ ਯਹੋਵਾਹ ਦੀ ਦਾਵਤ ਸਾਡੇ ਸਾਰਿਆਂ ਵਾਸਤੇ ਹੈ।"

10ਫ਼ਿਰਊਨ ਨੇ ਉਨ੍ਹਾਂ ਨੂੰ ਆਖਿਆ, "ਯਹੋਵਾਹ ਨੂੰ ਸੱਚਮੁੱਚ
ਤੁਹਾਡੇ ਅੰਗ-ਸੰਗ ਹੋਣਾ ਪਵੇਗਾ, ਇਸਤੋਂ ਪਹਿਲਾਂ ਕਿ ਮੈਂ ਤੁਹਾਨੂੰ
ਅਤੇ ਤੁਹਾਡੇ ਬੱਚਿਆਂ ਨੂੰ ਮਿਸਰ ਛੱਡ ਜਾਣ ਦੀ ਇਜਾਜ਼ਤ ਦਿਆਂ।
ਤੁਸੀਂ ਕਿਸੇ ਦੁਸ਼ਟ ਗੱਲ ਦੀ ਯੋਜਨਾ ਬਣਾ ਰਹੇ ਲੱਗਦੇ ਹੋ।
11ਆਦਮੀ ਜਾਕੇ ਯਹੋਵਾਹ ਦੀ ਉਪਾਸਨਾ ਕਰ ਸਕਦੇ ਹਨ।
ਇਹੀ ਸੀ ਜੋ ਤੁਸੀਂ ਸ਼ੁਰੂ ਵਿੱਚ ਮੰਗਿਆ ਸੀ। ਪਰ ਤੁਹਾਡੇ ਸਾਰੇ
ਲੋਕ ਨਹੀਂ ਜਾ ਸਕਦੇ।" ਫ਼ੇਰ ਫ਼ਿਰਊਨ ਨੇ ਮੂਸਾ ਤੇ ਹਾਰੂਨ ਨੂੰ
ਵਾਪਸ ਤੋਰ ਦਿੱਤਾ।

12ਯਹੋਵਾਹ ਨੇ ਮੂਸਾ ਨੂੰ ਆਖਿਆ, "ਮਿਸਰ ਦੀ ਧਰਤੀ ਉੱਪਰ
ਆਪਣਾ ਹੱਥ ਉਠਾ ਅਤੇ ਟਿੱਡੀ ਦਲ ਆ ਜਾਵੇਗਾ! ਟਿੱਡੀਆਂ
ਮਿਸਰ ਦੀ ਧਰਤੀ ਉੱਤੇ ਫ਼ੈਲ ਜਾਣਗੀਆਂ। ਟਿੱਡੀਆਂ ਉਹ ਸਾਰੇ
ਪੌਦੇ ਖਾ ਜਾਣਗੀਆਂ ਜਿਹੜੇ ਗੜ੍ਹਿਆਂ ਨੇ ਤਬਾਹ ਨਹੀਂ ਕੀਤੇ
ਸਨ।"

13ਇਸ ਲਈ ਮੂਸਾ ਨੇ ਆਪਣੀ ਸੋਟੀ ਮਿਸਰ ਦੀ ਧਰਤੀ
ਉੱਪਰ ਉਠਾਈ ਅਤੇ ਯਹੋਵਾਹ ਨੇ ਪੂਰਬ ਵੱਲੋਂ ਤੇਜ਼ ਹਵਾ ਵਗਾਈ।
ਹਵਾ ਸਾਰਾ ਦਿਨ ਤੇ ਸਾਰੀ ਰਾਤ ਵਗਦੀ ਰਹੀ। ਜਦੋਂ ਸਵੇਰ
ਹੋਈ ਹਵਾ ਮਿਸਰ ਦੀ ਧਰਤੀ ਉੱਪਰ ਟਿੱਡੀਆਂ ਲੈ ਆਈ।
14ਟਿੱਡੀਆਂ ਉੱਡ ਕੇ ਮਿਸਰ ਦੇ ਦੇਸ਼ ਵਿੱਚ ਆ ਗਈਆਂ ਅਤੇ
ਧਰਤੀ ਤੇ ਬੈਠ ਗਈਆਂ। ਇੰਨੀਆਂ ਟਿੱਡੀਆਂ ਮਿਸਰ ਵਿੱਚ ਕਦੇ
ਨਹੀਂ ਦੇਖੀਆਂ ਗਈਆਂ ਸਨ। ਅਤੇ ਇੰਨੀਆਂ ਟਿੱਡੀਆਂ ਫ਼ੇਰ ਕਦੇ
ਵੀ ਨਹੀਂ ਹੋਣਗੀਆਂ। 15ਟਿੱਡੀਆਂ ਨੇ ਸਾਰੀ ਜ਼ਮੀਨ ਢਕ ਦਿੱਤੀ
ਅਤੇ ਸਾਰੇ ਦੇਸ਼ ਅੰਦਰ ਹਨੇਰਾ ਛਾ ਗਿਆ। ਟਿੱਡੀਆਂ ਨੇ ਧਰਤੀ
ਦਾ ਹਰ ਪੌਦਾ ਅਤੇ ਰੁੱਖਾਂ ਦਾ ਹਰ ਉਹ ਫ਼ਲ ਖਾ ਲਿਆ ਜਿਹੜਾ
ਗੜ੍ਹਿਆਂ ਨੇ ਤਬਾਹ ਨਹੀਂ ਕੀਤਾ ਸੀ। ਮਿਸਰ ਵਿੱਚ ਕਿੱਧਰੇ ਵੀ
ਰੁੱਖਾਂ ਜਾਂ ਪੌਦਿਆਂ ਉੱਤੇ ਪੱਤੇ ਨਹੀਂ ਬਚੇ।

16ਫ਼ਿਰਊਨ ਨੇ ਛੇਤੀ ਨਾਲ ਮੂਸਾ ਅਤੇ ਹਾਰੂਨ ਨੂੰ ਬੁਲਾਇਆ।
ਫ਼ਿਰਊਨ ਨੇ ਆਖਿਆ, "ਮੈਂ ਯਹੋਵਾਹ ਤੁਹਾਡੇ ਪਰਮੇਸ਼ੁਰ ਅਤੇ
ਤੁਹਾਡੇ ਖ਼ਿਲਾਫ਼ ਪਾਪ ਕੀਤਾ ਹੈ। 17ਹੁਣ ਇਸ ਵਾਰੀ ਮੈਨੂੰ ਮੇਰੇ
ਪਾਪਾਂ ਲਈ ਮਾਫ਼ੀ ਦਿਓ। ਯਹੋਵਾਹ ਨੂੰ ਆਖੋ ਕਿ ਇਸ ਮੌਤ
(ਟਿੱਡੀ ਦਲ) ਨੂੰ ਮੇਰੇ ਕੋਲੋਂ ਦੂਰ ਕਰ ਦੇਵੇ।"

18ਮੂਸਾ ਫ਼ਿਰਊਨ ਕੋਲੋਂ ਚਲਾ ਗਿਆ ਅਤੇ ਯਹੋਵਾਹ ਅੱਗੇ
ਪ੍ਰਾਰਥਨਾ ਕੀਤੀ। 19ਇਸ ਲਈ ਯਹੋਵਾਹ ਨੇ ਹਵਾ ਦਾ ਰੁਖ ਮੋੜ
ਦਿੱਤਾ। ਯਹੋਵਾਹ ਨੇ ਪੱਛਮ ਵੱਲੋਂ ਬਹੁਤ ਤੇਜ਼ ਹਵਾ ਵਗਾਈ ਅਤੇ
ਇਹ ਟਿੱਡੀਆਂ ਨੂੰ ਮਿਸਰ ਤੋਂ ਉਡਾ ਕੇ ਲਾਲ ਸਾਗਰ ਵਿੱਚ ਲੈ
ਗਈ। ਮਿਸਰ ਵਿੱਚ ਇੱਕ ਵੀ ਟਿੱਡੀ ਨਹੀਂ ਬਚੀ! 20ਪਰ ਯਹੋਵਾਹ
ਨੇ ਫ਼ਿਰਊਨ ਨੂੰ ਫ਼ੇਰ ਜ਼ਿੱਦੀ ਬਣਾ ਦਿੱਤਾ। ਅਤੇ ਫ਼ਿਰਊਨ ਨੇ
ਇਸਰਾਏਲ ਦੇ ਲੋਕਾਂ ਨੂੰ ਜਾਣ ਨਹੀਂ ਦਿੱਤਾ।

### ਹਨੇਰਾ

21ਫ਼ੇਰ ਯਹੋਵਾਹ ਨੇ ਮੂਸਾ ਨੂੰ ਆਖਿਆ, "ਆਪਣਾ ਹੱਥ ਹਵਾ
ਵਿੱਚ ਉਠਾ ਅਤੇ ਮਿਸਰ ਵਿੱਚ ਹਨੇਰਾ ਛਾ ਜਾਵੇਗਾ। ਇਹ ਇੰਨਾ
ਘੁੱਪ ਹਨੇਰਾ ਹੋਵੇਗਾ ਕਿ ਤੁਸੀਂ ਇਸ ਨੂੰ ਮਹਿਸੂਸ ਕਰ ਸਕੋਂਗੇ!"

22ਇਸ ਲਈ ਮੂਸਾ ਨੇ ਹਵਾ ਵਿੱਚ ਆਪਣਾ ਹੱਥ ਉਠਾਇਆ
ਅਤੇ ਹਨੇਰੇ ਦੇ ਇੱਕ ਬੱਦਲ ਨੇ ਮਿਸਰ ਨੂੰ ਢਕ ਲਿਆ। ਹਨੇਰਾ
ਮਿਸਰ ਵਿੱਚ ਤਿੰਨ ਦਿਨ ਰਿਹਾ। 23ਕੋਈ ਵੀ ਬੰਦਾ ਇੱਕ ਦੂਜੇ ਨੂੰ
ਨਹੀਂ ਦੇਖ ਸਕਦਾ ਸੀ। ਅਤੇ ਕੋਈ ਵੀ ਤਿੰਨ ਦਿਨਾਂ ਤੱਕ ਉੱਠ ਕੇ
ਕਿਸੇ ਥਾਂ ਨਹੀਂ ਗਿਆ। ਪਰ ਜਿਨ੍ਹਾਂ ਥਾਵਾਂ ਉੱਤੇ ਇਸਰਾਏਲ ਦੇ
ਲੋਕ ਰਹਿੰਦੇ ਸਨ ਓਥੇ ਰੌਸ਼ਨੀ ਸੀ।

24ਫ਼ਿਰਊਨ ਨੇ ਮੂਸਾ ਨੂੰ ਫ਼ੇਰ ਬੁਲਾਇਆ। ਫ਼ਿਰਊਨ ਨੇ
ਆਖਿਆ, "ਜਾਓ ਅਤੇ ਆਪਣੇ ਯਹੋਵਾਹ ਦੀ ਉਪਾਸਨਾ ਕਰੋ!
ਤੁਸੀਂ ਆਪਣੇ ਬੱਚੇ ਆਪਣੇ ਨਾਲ ਲਿਜਾ ਸਕਦੇ ਹੋ। ਪਰ ਤੁਹਾਨੂੰ
ਆਪਣੀਆਂ ਭੇਡਾਂ ਤੇ ਪਸ਼ੂ ਇੱਥੇ ਹੀ ਛੱਡਣੇ ਪੈਣਗੇ।"

25ਮੂਸਾ ਨੇ ਆਖਿਆ, "ਨਾ ਸਿਰਫ਼ ਅਸੀਂ ਆਪਣੀਆਂ ਭੇਡਾਂ ਅਤੇ ਪਸ਼ੂ ਹੀ ਆਪਣੇ ਨਾਲ ਲੈ ਜਾਵਾਂਗੇ, ਸਗੋਂ ਜਦੋਂ ਅਸੀਂ ਜਾਵਾਂਗੇ, ਤੁਸੀਂ ਸਾਨੂੰ ਯਹੋਵਾਹ ਸਾਡੇ ਪਰਮੇਸ਼ੁਰ ਦੀ ਉਪਾਸਨਾ ਲਈ ਇਸਤੇਮਾਲ ਕਰਨ ਲਈ ਭੇਟਾ ਤੇ ਬਲੀਆਂ ਵੀ ਦੇਵੋਂਗੇ!
26ਹਾਂ, ਅਸੀਂ ਆਪਣੇ ਯਹੋਵਾਹ ਦੀ ਉਪਾਸਨਾ ਲਈ ਆਪਣੇ ਪਸ਼ੂ ਆਪਣੇ ਨਾਲ ਲੈ ਜਾਵਾਂਗੇ। ਕੋਈ ਖੁਰ ਵੀ ਪਿੱਛੇ ਨਹੀਂ ਛੱਡਿਆ ਜਾਵੇਗਾ। ਹਾਲੇ ਤੱਕ ਸਾਨੂੰ ਪੱਕਾ ਪਤਾ ਨਹੀਂ ਕਿ ਯਹੋਵਾਹ ਦੀ ਉਪਾਸਨਾ ਲਈ ਸਾਨੂੰ ਕੀ ਕੁਝ ਚਾਹੀਦਾ ਹੋਵੇਗਾ। ਇਸਦਾ ਸਾਨੂੰ ਓਦੋਂ ਹੀ ਪਤਾ ਚੱਲੇਗਾ ਜਦੋਂ ਅਸੀਂ ਓਥੇ ਜਾਵਾਂਗੇ ਜਿੱਥੇ ਅਸੀਂ ਜਾ ਰਹੇ ਹਾਂ। ਇਸ ਲਈ ਸਾਨੂੰ ਇਹ ਸਾਰੀਆਂ ਚੀਜ਼ਾਂ ਆਪਣੇ ਨਾਲ ਲਿਜਾਣੀਆਂ ਪੈਣਗੀਆਂ।"

27ਯਹੋਵਾਹ ਨੇ ਫ਼ਿਰਊਨ ਨੂੰ ਫ਼ੇਰ ਜ਼ਿੱਦੀ ਬਣਾ ਦਿੱਤਾ। ਇਸ ਲਈ ਫ਼ਿਰਊਨ ਨੇ ਉਨ੍ਹਾਂ ਨੂੰ ਜਾਣ ਨਹੀਂ ਦਿੱਤਾ। 28ਤਾਂ ਫ਼ਿਰਊਨ ਨੇ ਮੂਸਾ ਨੂੰ ਆਖਿਆ, "ਇੱਥੋਂ ਚਲਿਆ ਜਾਹ! ਮੈਂ ਨਹੀਂ ਚਾਹੁੰਦਾ ਕਿ ਤੂੰ ਫੇਰ ਇੱਥੇ ਆਵੇਂ! ਅਗਲੀ ਵਾਰ ਜਦੋਂ ਤੂੰ ਮੈਨੂੰ ਮਿਲਣ ਆਵੇਂਗਾ, ਤੂੰ ਮਾਰਿਆ ਜਾਵੇਂਗਾ।"

29ਤਾਂ ਮੂਸਾ ਨੇ ਫ਼ਿਰਊਨ ਨੂੰ ਆਖਿਆ, "ਤੂੰ ਇੱਕ ਗੱਲ ਬਾਰੇ ਬਿਲਕੁਲ ਠੀਕ ਹੈਂ। ਮੈਂ ਦੋਬਾਰਾ ਤੈਨੂੰ ਮਿਲਣ ਨਹੀਂ ਆਵਾਂਗਾ।"

## ਪਲੇਠਿਆਂ ਦੀ ਮੌਤ

11 ਤਾਂ ਯਹੋਵਾਹ ਨੇ ਮੂਸਾ ਨੂੰ ਆਖਿਆ, "ਮੇਰੇ ਕੋਲ ਫ਼ਿਰਊਨ ਅਤੇ ਮਿਸਰ ਉੱਪਰ ਲਿਆਉਣ ਲਈ ਇੱਕ ਹੋਰ ਸੰਕਟ ਹੈ। ਇਸਤੋਂ ਬਾਦ ਉਹ ਤੁਹਾਨੂੰ ਮਿਸਰ ਤੋਂ ਬਾਹਰ ਭੇਜ ਦੇਵੇਗਾ। ਅਸਲ ਵਿੱਚ ਉਹ ਤੁਹਾਨੂੰ ਇਹ ਦੇਸ਼ ਛੱਡਣ ਲਈ ਮਜਬੂਰ ਕਰੇਗਾ।
2ਤੁਹਾਨੂੰ ਚਾਹੀਦਾ ਹੈ ਕਿ ਇਸਰਾਏਲ ਦੇ ਲੋਕਾਂ ਨੂੰ ਇਹ ਸੰਦੇਸ਼ ਦੇਵੋ: 'ਆਦਮੀਓ ਤੇ ਔਰਤੋ, ਤੁਹਾਨੂੰ ਚਾਹੀਦਾ ਹੈ ਕਿ ਆਪਣੇ ਗੁਆਂਢੀਆਂ ਪਾਸੋਂ ਸੋਨੇ ਚਾਂਦੀ ਦੀਆਂ ਬਣੀਆਂ ਚੀਜ਼ਾਂ ਮੰਗੋ।
3ਯਹੋਵਾਹ ਮਿਸਰੀਆਂ ਨੂੰ ਤੁਹਾਡੇ ਵੱਲ ਮਿਹਰਬਾਨ ਬਣਾ ਦੇਵੇਗਾ। ਮਿਸਰੀ, ਫ਼ਿਰਊਨ ਦੇ ਅਧਿਕਾਰੀ ਵੀ ਮੂਸਾ ਨੂੰ ਮਹਾਨ ਆਦਮੀ ਸਮਝਦੇ ਹਨ।'"

4ਮੂਸਾ ਨੇ ਲੋਕਾਂ ਨੂੰ ਆਖਿਆ, "ਯਹੋਵਾਹ ਆਖਦਾ ਹੈ, 'ਅੱਜ ਅੱਧੀ ਰਾਤ ਨੂੰ, ਮੈਂ ਮਿਸਰ ਵਿੱਚੋਂ ਲੰਘਾਂਗਾ, 5ਅਤੇ ਮਿਸਰ ਵਿੱਚ ਜਨਮਿਆ ਹਰ ਪਲੇਠਾ ਪੁੱਤ, ਮਿਸਰ ਦੇ ਹਾਕਮ ਫ਼ਿਰਊਨ ਦੇ ਪਲੇਠੇ ਪੁੱਤ ਤੋਂ ਲੈ ਕੇ, ਅਨਾਜ਼ ਪੀਹਣ ਵਾਲੀ ਗੁਲਾਮ ਔਰਤ ਦੇ ਪਲੇਠੇ ਪੁੱਤਰ ਤੱਕ, ਮਰ ਜਾਣਗੇ। 6ਮਿਸਰ ਵਿੱਚ ਪੈਣ ਵਾਲੇ ਵੈਣ ਇੰਨੇ ਭੈੜੇ ਹੋਣਗੇ ਕਿ ਪਹਿਲਾਂ ਕਦੇ ਨਹੀਂ ਪਏ ਹੋਣਗੇ। ਅਤੇ ਇਹ ਭਵਿੱਖ ਵਿੱਚ ਪੈਣ ਵਾਲੇ ਵੈਣਾਂ ਤੋਂ ਵੀ ਭੈੜੇ ਹੋਣਗੇ।
7ਪਰ ਇਸਰਾਏਲ ਦੇ ਲੋਕਾਂ ਵਿੱਚੋਂ ਕਿਸੇ ਨੂੰ ਵੀ ਕੋਈ ਨੁਕਸਾਨ ਨਹੀਂ ਹੋਵੇਗਾ — ਉਨ੍ਹਾਂ ਉੱਤੇ ਕੋਈ ਕੁੱਤਾ ਵੀ ਨਹੀਂ ਭੌਂਕੇਗਾ। ਇਸਰਾਏਲ ਦੇ ਕਿਸੇ ਬੰਦੇ ਜਾਂ ਉਨ੍ਹਾਂ ਦੇ ਕਿਸੇ ਜਾਨਵਰ ਦਾ ਕੋਈ ਨੁਕਸਾਨ ਨਹੀਂ ਹੋਵੇਗਾ। ਇਸ ਤਰ੍ਹਾਂ ਤੁਸੀਂ ਜਾਣ ਜਾਵੋਂਗੇ ਕਿ ਮੈਂ ਇਸਰਾਏਲ ਨਾਲ ਮਿਸਰ ਨਾਲੋਂ ਵੱਖਰਾ ਵਰਤਾਉ ਕੀਤਾ ਹੈ।
8ਤੇਰੇ ਇਹ ਸਾਰੇ ਗੁਲਾਮ (ਮਿਸਰੀ), ਥੱਲੇ ਝੁਕ ਕੇ ਮੇਰੀ ਉਪਾਸਨਾ ਕਰਨਗੇ। ਉਹ ਆਖਣਗੇ, "ਜਾ, ਅਤੇ ਆਪਣੇ ਸਾਰੇ ਲੋਕਾਂ ਨੂੰ ਆਪਣੇ ਨਾਲ ਲੈ ਜਾ।" ਇਸ ਤੋਂ ਮਗਰੋਂ ਮੈਂ ਬਾਹਰ ਜਾਵਾਂਗਾ। ਫ਼ੇਰ ਮੂਸਾ ਬਹੁਤ ਜਿਆਦਾ ਗੁੱਸੇ ਵਿੱਚ ਫ਼ਿਰਊਨ ਕੋਲੋਂ ਚਲਿਆ ਗਿਆ।'"

9ਤਾਂ ਯਹੋਵਾਹ ਨੇ ਮੂਸਾ ਨੂੰ ਆਖਿਆ, "ਫ਼ਿਰਊਨ ਨੇ ਤੇਰੀ ਗੱਲ ਨਹੀਂ ਸੁਣੀ। ਤਾਂ ਜੋ ਮੈਂ ਆਪਣੀ ਮਹਾਨ ਸ਼ਕਤੀ ਮਿਸਰ ਵਿੱਚ ਦਰਸਾ ਸਕਾਂ।" 10ਇਹੀ ਕਾਰਣ ਹੈ ਕਿ ਮੂਸਾ ਤੇ ਹਾਰੂਨ ਨੇ ਫ਼ਿਰਊਨ ਦੇ ਸਾਮ੍ਹਣੇ ਇਹ ਸਾਰੇ ਮਹਾਨ ਕਰਿਸ਼ਮੇ ਕੀਤੇ। ਅਤੇ ਇਹੀ ਕਾਰਣ ਹੈ ਕਿ ਯਹੋਵਾਹ ਨੇ ਫ਼ਿਰਊਨ ਨੂੰ ਇੰਨਾ ਜ਼ਿੱਦੀ ਬਣਾਇਆ ਕਿ ਉਹ ਇਸਰਾਏਲ ਦੇ ਲੋਕਾਂ ਨੂੰ ਆਪਣਾ ਦੇਸ਼ ਛੱਡਣ ਨਹੀਂ ਸੀ ਦਿੰਦਾ।

## ਪਸਾਹ

12 ਜਦੋਂ ਹਾਲੇ ਮੂਸਾ ਤੇ ਹਾਰੂਨ ਮਿਸਰ ਵਿੱਚ ਹੀ ਸਨ, ਯਹੋਵਾਹ ਨੇ ਉਨ੍ਹਾਂ ਨਾਲ ਗੱਲ ਕੀਤੀ। ਯਹੋਵਾਹ ਨੇ ਆਖਿਆ, 2"ਇਹ ਮਹੀਨਾ ਤੁਹਾਡੇ ਲਈ ਸਾਲ ਦਾ ਪਹਿਲਾ ਮਹੀਨਾ ਹੋਵੇਗਾ। 3ਇਸਰਾਏਲ ਦੇ ਸਾਰੇ ਭਾਈਚਾਰੇ ਨੂੰ ਦੱਸ: 'ਇਸ ਮਹੀਨੇ ਦੇ ਦਸਵੇਂ ਦਿਨ, ਹਰੇਕ ਵਿਅਕਤੀ ਨੂੰ ਆਪਣੇ ਪਰਿਵਾਰ ਲਈ ਇੱਕ ਲੇਲਾ ਲਿਆਉਣਾ ਪਵੇਗਾ, ਘਰ ਦੇ ਹਰ ਜਾਣੇ ਲਈ ਇੱਕ ਲੇਲਾ। 4ਜੇ ਉਸਦੇ ਘਰ ਵਿਚ ਪੂਰਾ ਲੇਲਾ ਖਾ ਸਕਣ ਵਾਲੇ ਕਾਫ਼ੀ ਬੰਦੇ ਨਹੀਂ ਹਨ ਤਾਂ ਉਸ ਨੂੰ ਭੋਜਨ ਸਾਂਝਾ ਕਰਨ ਲਈ ਕੁਝ ਗੁਆਂਢੀਆਂ ਨੂੰ ਸੱਦਾ ਦੇਣਾ ਚਾਹੀਦਾ ਹੈ। ਹਰੇਕ ਦੇ ਖਾਣ ਲਈ ਲੇਲਾ ਕਾਫ਼ੀ ਹੋਣਾ ਚਾਹੀਦਾ ਹੈ। 5ਲੇਲਾ ਇੱਕ ਸਾਲ ਦਾ ਹੋਣਾ ਚਾਹੀਦਾ ਹੈ ਅਤੇ ਇਸਨੂੰ ਪੂਰਾ ਸਿਹਤਮੰਦ ਹੋਣਾ ਚਾਹੀਦਾ ਹੈ। ਇਹ ਜਾਨਵਰ ਜੁਆਨ ਭੇਡੂ ਜਾਂ ਜੁਆਨ ਬੱਕਰਾ ਹੋ ਸਕਦਾ ਹੈ।
6ਤੁਹਾਨੂੰ ਮਹੀਨੇ ਦੇ ਚੌਦਵੇਂ ਦਿਨ ਤੱਕ ਜਾਨਵਰ ਦੀ ਦੇਖ ਭਾਲ ਕਰਨੀ ਚਾਹੀਦੀ ਹੈ। ਉਸ ਦਿਨ, ਇਸਰਾਏਲ ਦੇ ਭਾਈਚਾਰੇ ਦੇ ਸਮੂਹ ਲੋਕਾਂ ਨੂੰ ਇਨ੍ਹਾਂ ਜਾਨਵਰਾਂ ਨੂੰ ਉਦੋਂ ਮਾਰਨਾ ਚਾਹੀਦਾ ਜਦੋਂ ਸੂਰਜ ਛੁਪ ਰਿਹਾ ਹੋਵੇ। 7ਤੁਹਾਨੂੰ ਚਾਹੀਦਾ ਹੈ ਕਿ ਇਨ੍ਹਾਂ ਜਾਨਵਰਾਂ ਦਾ ਖੂਨ ਇਕੱਠਾ ਕਰੋ। ਇਸ ਖੂਨ ਨੂੰ ਉਨ੍ਹਾਂ ਘਰਾਂ ਦੀਆਂ ਚੁਗਾਠਾਂ ਦੇ ਉੱਪਰਲੇ ਅਤੇ ਪਾਸਿਆਂ ਉੱਤੇ ਮਲਣਾ ਚਾਹੀਦਾ ਹੈ, ਜਿੱਥੇ ਲੋਕ ਇਹ ਭੋਜਨ ਖਾਣ।

8"ਇਸ ਰਾਤ ਨੂੰ ਤੁਹਾਨੂੰ ਚਾਹੀਦਾ ਹੈ ਕਿ ਲੇਲੇ ਨੂੰ ਭੁੰਨੋ ਅਤੇ ਸਾਰਾ ਮਾਸ ਖਾ ਲਵੋ। ਤੁਹਾਨੂੰ ਕੌੜੀਆਂ ਬੂਟੀਆਂ ਅਤੇ ਪਤੀਰੀ ਰੋਟੀ ਵੀ ਖਾਣੀ ਚਾਹੀਦੀ ਹੈ। 9ਤੁਹਾਨੂੰ ਚਾਹੀਦਾ ਹੈ ਕਿ ਲੇਲੇ ਨੂੰ ਪਾਣੀ ਵਿੱਚ ਨਾ ਉਬਾਲੋ। ਪੂਰੇ ਲੇਲੇ ਨੂੰ ਅੱਗ ਉੱਤੇ ਭੁੰਨੋ। ਹਾਲੇ ਤੱਕ ਲੇਲੇ ਦੀ ਸਿਰੀ, ਲੱਤਾਂ ਅਤੇ ਅੰਦਰਲੇ ਹਿੱਸੇ ਪੂਰੇ ਹੋਣੇ ਚਾਹੀਦੇ ਹਨ। 10ਤੁਹਾਨੂੰ ਉਹ ਸਾਰਾ ਮਾਸ ਉਸੇ ਰਾਤ ਖਾਣਾ ਚਾਹੀਦਾ ਹੈ। ਜੇ ਕੁਝ ਮਾਸ ਸਵੇਰ ਲਈ ਬਚ ਜਾਵੇ ਤਾਂ ਉਸਨੂੰ ਅੱਗ ਵਿੱਚ ਸਾੜ ਦੇਣਾ ਚਾਹੀਦਾ ਹੈ।

11"ਜਦੋਂ ਤੁਸੀਂ ਭੋਜਨ ਕਰੋ, ਤਾਂ ਤੁਹਾਨੂੰ ਪੂਰੀ ਤਰ੍ਹਾਂ ਤਿਆਰ ਹੋਣਾ ਚਾਹੀਦਾ ਹੈ ਜਿਵੇਂ ਤੁਸੀਂ ਸਫ਼ਰ ਤੇ ਜਾ ਰਹੇ ਹੋਵੋਂ। ਤੁਹਾਡੇ ਪੈਰੀਂ ਜੁੱਤੀ ਹੋਣੀ ਚਾਹੀਦੀ ਹੈ ਅਤੇ ਹੱਥ ਵਿੱਚ ਸੋਟੀ ਹੋਣੀ ਚਾਹੀਦੀ ਹੈ। ਤੁਹਾਨੂੰ ਕਾਹਲੀ ਨਾਲ ਭੋਜਨ ਕਰਨਾ ਚਾਹੀਦਾ ਹੈ। ਕਿਉਂ ਕਿ ਇਹ ਯਹੋਵਾਹ ਦੇ ਪਸਾਹ ਦਾ ਭੋਜਨ ਹੈ — ਉਸ ਵੇਲੇ ਦਾ

ਜਦੋਂ ਯਹੋਵਾਹ ਨੇ ਆਪਣੇ ਲੋਕਾਂ ਦੀ ਰੱਖਿਆ ਕੀਤੀ ਅਤੇ ਛੇਤੀ
ਨਾਲ ਉਨ੍ਹਾਂ ਨੂੰ ਮਿਸਰ ਵਿੱਚੋਂ ਬਾਹਰ ਲੈ ਗਿਆ।

**12**"ਅੱਜ ਰਾਤ ਨੂੰ ਮੈਂ ਮਿਸਰ ਵਿੱਚੋਂ ਲੰਘਾਂਗਾ ਅਤੇ ਮਿਸਰ ਦੇ
ਹਰ ਆਦਮੀ ਅਤੇ ਪਸ਼ੂ ਦੀ ਪਲੇਠੀ ਸੰਤਾਨ ਨੂੰ ਮਾਰ ਦਿਆਂਗਾ।
ਇਸ ਤਰ੍ਹਾਂ ਨਾਲ ਮੈਂ ਮਿਸਰ ਦੇ ਸਾਰੇ ਦੇਵਤਿਆਂ ਦਾ ਨਿਰਣਾ
ਕਰਾਂਗਾ। ਮੈਂ ਦਰਸਾ ਦਿਆਂਗਾ ਕਿ ਮੈਂ ਯਹੋਵਾਹ ਹਾਂ। **13**ਪਰ
ਤੁਹਾਡੇ ਘਰਾਂ ਉੱਤੇ ਖੂਨ, ਖਾਸ ਨਿਸ਼ਾਨ ਹੋਵੇਗਾ। ਜਦੋਂ ਮੈਂ ਖੂਨ
ਨੂੰ ਦੇਖਾਂਗਾ ਤਾਂ ਮੈਂ ਤੁਹਾਡੇ ਘਰ ਨੂੰ ਲੰਘ ਜਾਵਾਂਗਾ। ਮੈਂ ਮਿਸਰ
ਦੇ ਲੋਕਾਂ ਉੱਤੇ ਮੁਸੀਬਤਾਂ ਸੁੱਟਾਂਗਾ। ਪਰ ਉਨ੍ਹਾਂ ਵਿੱਚੋਂ ਕੋਈ ਵੀ
ਭੈੜੀ ਬਿਮਾਰੀ ਤੁਹਾਨੂੰ ਨਹੀਂ ਲੱਗੇਗੀ।

**14**"ਇਸ ਲਈ ਤੁਸੀਂ ਹਮੇਸ਼ਾ ਅੱਜ ਦੀ ਰਾਤ ਨੂੰ ਚੇਤੇ
ਰੱਖੋਂਗੇ — ਇਹ ਤੁਹਾਡੇ ਲਈ ਛੁੱਟੀ ਦਾ ਖਾਸ ਦਿਨ ਹੋਵੇਗਾ।
ਤੁਹਾਡੇ ਉਤਰਾਧਿਕਾਰੀ ਇਸ ਛੁੱਟੀ ਨਾਲ ਯਹੋਵਾਹ ਦਾ ਹਮੇਸ਼ਾ
ਆਦਰ ਕਰਨਗੇ। **15**ਇਸ ਛੁੱਟੀ ਤੇ, ਤੁਸੀਂ ਸੱਤਾਂ ਦਿਨਾਂ ਲਈ
ਪਤੀਰੀ ਰੋਟੀ ਖਾਵੋਂਗੇ। ਇਸ ਛੁੱਟੀ ਦੇ ਪਹਿਲੇ ਦਿਨ, ਤੁਸੀਂ ਆਪਣੇ
ਘਰਾਂ ਵਿੱਚੋਂ ਸਾਰਾ ਖਮੀਰ ਬਾਹਰ ਕੱਢ ਦਿਓਂਗੇ। ਜੇ ਕੋਈ ਪਹਿਲੇ
ਅਤੇ ਸੱਤਵੇਂ ਦਿਨ ਦੇ ਵਿਚਕਾਰ ਖਮੀਰ ਖਾਂਦਾ ਹੈ ਤਾਂ ਉਸਨੂੰ
ਬਾਕੀ ਦੇ ਇਸਰਾਏਲ ਤੋਂ ਅੱਡ ਕਰ ਦਿੱਤਾ ਜਾਣਾ ਚਾਹੀਦਾ ਹੈ।
**16**ਛੁੱਟੀਆਂ ਦੇ ਪਹਿਲੇ ਤੇ ਆਖਰੀ ਦਿਨ ਪਵਿੱਤਰ ਸਭਾਵਾਂ
ਹੋਣਗੀਆਂ ਇਨ੍ਹਾਂ ਦਿਨਾਂ ਤੇ ਤੁਹਾਨੂੰ ਕੋਈ ਕੰਮ ਨਹੀਂ ਕਰਨਾ
ਚਾਹੀਦਾ। ਸਿਰਫ਼ ਇੱਕੋ ਕੰਮ ਜਿਹੜਾ ਤੁਸੀਂ ਇਨ੍ਹਾਂ ਦਿਨਾਂ ਵਿੱਚ
ਕਰ ਸਕਦੇ ਹੋ ਉਹ ਹੈ ਆਪਣੇ ਲਈ ਭੋਜਨ ਤਿਆਰ ਕਰਨਾ।
**17**ਤੁਹਾਨੂੰ ਪਤੀਰੀ ਰੋਟੀ ਦੇ ਪਰਬ ਨੂੰ ਚੇਤੇ ਰੱਖਣਾ ਚਾਹੀਦਾ ਹੈ।
ਕਿਉਂ ਕਿ ਇਸ ਦਿਨ ਮੈਂ ਤੁਹਾਡੇ ਸਮੂਹ ਲੋਕਾਂ ਨੂੰ ਟੋਲਿਆਂ ਵਿੱਚ
ਮਿਸਰ ਤੋਂ ਬਾਹਰ ਲੈ ਗਿਆ ਸਾਂ। ਇਸ ਲਈ ਤੁਹਾਡੇ ਸਮੂਹ
ਉਤਰਾਧਿਕਾਰੀਆਂ ਨੂੰ ਇਹ ਦਿਨ ਚੇਤੇ ਰੱਖਣਾ ਚਾਹੀਦਾ ਹੈ।
ਇਹ ਉਹ ਨੇਮ ਹੈ ਜਿਹੜਾ ਸਦਾ ਰਹੇਗਾ। **18**ਇਸ ਲਈ, ਪਹਿਲੇ
ਮਹੀਨੇ ਦੇ 14 ਵੇਂ ਦਿਨ ਦੀ, ਸ਼ਾਮ ਨੂੰ ਤੁਸੀਂ ਪਤੀਰੀ ਰੋਟੀ ਖਾਣੀ
ਸ਼ੁਰੂ ਕਰਕੇ ਉਸੇ ਮਹੀਨੇ ਦੇ 21 ਵੇਂ ਦਿਨ ਦੀ ਸ਼ਾਮ ਤੱਕ ਖਾਵੋਂਗੇ।
**19**ਸੱਤਾਂ ਦਿਨਾਂ ਤੱਕ ਤੁਹਾਡੇ ਘਰਾਂ ਵਿੱਚ ਕੋਈ ਖਮੀਰ ਨਹੀਂ ਹੋਣਾ
ਚਾਹੀਦਾ। ਕੋਈ ਵੀ ਵਿਅਕਤੀ, ਇਸਰਾਏਲ ਦਾ ਨਾਗਰਿਕ ਜਾਂ
ਵਿਦੇਸ਼ੀ ਜਨਮਿਆ ਵਾਸੀ, ਜਿਹੜਾ ਏਸ ਮੌਕੇ ਤੇ ਖਮੀਰ ਖਾਵੇ,
ਉਸ ਨੂੰ ਬਾਕੀ ਦੇ ਇਸਰਾਏਲ ਤੋਂ ਅੱਡ ਕਰ ਦਿੱਤਾ ਜਾਵੇਗਾ।
**20**ਇਸ ਮੌਕੇ ਤੇ ਤੁਸੀਂ ਖਮੀਰ ਨਹੀਂ ਖਾਵੋਂਗੇ। ਜਿੱਥੇ ਵੀ ਤੁਸੀਂ
ਰਹਿੰਦੇ ਹੋਵੋ ਤੁਸੀਂ ਪਤੀਰੀ ਰੋਟੀ ਖਾਵੋਂਗੇ।"

**21**ਇਸ ਲਈ ਮੂਸਾ ਨੇ ਸਾਰੇ ਬਜ਼ੁਰਗਾਂ ਨੂੰ ਇਕੱਠਿਆਂ ਕੀਤਾ।
ਮੂਸਾ ਨੇ ਉਨ੍ਹਾਂ ਨੂੰ ਆਖਿਆ, "ਆਪਣੇ ਪਰਿਵਾਰਾਂ ਲਈ ਲੇਲੇ
ਲਿਆਵੋ। ਪਸਾਹ ਲਈ ਲੇਲੇ ਜ਼ਿਬਾਹ ਕਰੋ। **22**ਜ਼ੂਫੇ ਦੀਆਂ
ਟਾਹਣੀਆਂ ਲੈਕੇ ਉਨ੍ਹਾਂ ਨੂੰ ਖੂਨ ਨਾਲ ਭਰੇ ਹੋਏ ਪਿਆਲਿਆਂ
ਵਿੱਚ ਡੋਬੋ। ਖੂਨ ਨੂੰ ਆਪਣੇ ਦਰਵਾਜ਼ਿਆਂ ਦੀਆਂ ਸਰਦਲਾਂ ਦੇ
ਪਾਸੇ ਤੇ ਅਤੇ ਉੱਪਰ ਮਲੋ। ਸਵੇਰ ਤੀਕ ਕਿਸੇ ਨੂੰ ਵੀ ਉਸਦੇ ਘਰ
ਦੇ ਦਰਵਾਜ਼ੇ ਤੋਂ ਬਾਹਰ ਨਹੀਂ ਜਾਣਾ ਚਾਹੀਦਾ। **23**ਉਸ ਵੇਲੇ
ਜਦੋਂ ਯਹੋਵਾਹ ਮਿਸਰ ਵਿੱਚੋਂ ਪਲੇਠੀ ਸੰਤਾਨ ਨੂੰ ਮਾਰਨ ਲਈ
ਲੰਘੇਗਾ, ਤਾਂ ਯਹੋਵਾਹ ਤੁਹਾਡੇ ਦਰਵਾਜ਼ਿਆਂ ਦੀਆਂ ਚੁਗਾਠਾਂ ਦੇ
ਉੱਪਰਲੇ ਪਾਸੇ ਅਤੇ ਪਾਸਿਆਂ ਉੱਤੇ ਖੂਨ ਦੇਖ ਲਵੇਗਾ। ਫ਼ੇਰ
ਯਹੋਵਾਹ ਉਸ ਘਰ ਨੂੰ ਬਚਾਵੇਗਾ। ਯਹੋਵਾਹ ਤਬਾਹ ਕਰਨ
ਵਾਲੇ ਨੂੰ ਤੁਹਾਡੇ ਘਰਾਂ ਵਿੱਚ ਆਉਣ ਅਤੇ ਤੁਹਾਨੂੰ ਨੁਕਸਾਨ
ਪਹੁੰਚਾਣ ਨਹੀਂ ਦੇਵੇਗਾ। **24**ਤੁਹਾਨੂੰ ਇਹ ਹੁਕਮ ਯਾਦ ਰੱਖਣਾ
ਚਾਹੀਦਾ ਹੈ। ਇਹ ਕਨੂੰਨ ਤੁਹਾਡੇ ਲਈ ਅਤੇ ਤੁਹਾਡੇ
ਉਤਰਾਧਿਕਾਰੀਆਂ ਲਈ ਹਮੇਸ਼ਾ ਵਾਸਤੇ ਹੈ। **25**ਤੁਹਾਨੂੰ ਇਸਨੂੰ
ਉਦੋਂ ਵੀ ਚੇਤੇ ਰੱਖਣਾ ਚਾਹੀਦਾ ਹੈ ਜਦੋਂ ਤੁਸੀਂ ਉਸ ਧਰਤੀ ਤੇ
ਜਾਵੋਂ ਜਿਹੜੀ ਯਹੋਵਾਹ ਤੁਹਾਨੂੰ ਦੇਣ ਜਾ ਰਿਹਾ ਹੈ। **26**ਜਦੋਂ
ਤੁਹਾਡੇ ਬੱਚੇ ਤੁਹਾਨੂੰ ਪੁੱਛਣ, 'ਅਸੀਂ ਇਹ ਰਸਮ ਕਿਉਂ ਕਰ ਰਹੇ
ਹਾਂ?' **27**ਤਾਂ ਤੁਸੀਂ ਆਖੋਂਗੇ, 'ਇਹ ਪਸਾਹ ਯਹੋਵਾਹ ਦੇ ਆਦਰ
ਲਈ ਹੈ। ਕਿਉਂ ਕਿ ਜਦੋਂ ਅਸੀਂ ਮਿਸਰ ਵਿੱਚ ਸਾਂ, ਯਹੋਵਾਹ
ਇਸਰਾਏਲ ਦੇ ਘਰਾਂ ਨੂੰ ਲੰਘ ਰਿਹਾ ਸੀ। ਯਹੋਵਾਹ ਨੇ ਮਿਸਰੀਆਂ
ਨੂੰ ਮਾਰ ਦਿੱਤਾ, ਪਰ ਉਸਨੇ ਸਾਡੇ ਘਰਾਂ ਦੇ ਲੋਕਾਂ ਨੂੰ ਬਚਾ ਲਿਆ।
ਇਸ ਲਈ ਹੁਣ ਲੋਕ ਯਹੋਵਾਹ ਨੂੰ ਮੱਥਾ ਟੇਕਦੇ ਹਨ ਤੇ ਉਪਾਸਨਾ
ਕਰਦੇ ਹਨ।'"

**28**ਯਹੋਵਾਹ ਨੇ ਇਹ ਹੁਕਮ ਮੂਸਾ ਤੇ ਹਾਰੂਨ ਨੂੰ ਦਿੱਤਾ ਇਸ
ਲਈ ਇਸਰਾਏਲ ਦੇ ਲੋਕਾਂ ਨੇ ਓਹੀ ਕੀਤਾ ਜਿਸਦਾ ਯਹੋਵਾਹ ਨੇ
ਹੁਕਮ ਦਿੱਤਾ ਸੀ।

**29**ਅੱਧੀ ਰਾਤ ਵੇਲੇ, ਯਹੋਵਾਹ ਨੇ ਮਿਸਰ ਵਿੱਚ ਸਾਰੇ ਪਲੇਠੇ
ਪੁੱਤਰਾਂ ਨੂੰ ਮਾਰ ਦਿੱਤਾ, ਫ਼ਿਰਊਨ ਦੇ ਪਲੇਠੇ ਤੋਂ ਲੈ ਕੇ ਕੈਦਖਾਨੇ
ਵਿੱਚ ਬੈਠੇ ਕੈਦੀ ਦੇ ਪਲੇਠੇ ਪੁੱਤਰ ਤੱਕ। ਸਾਰੇ ਪਲੇਠੇ ਜਾਨਵਰ
ਵੀ ਮਰ ਗਏ। **30**ਓਸ ਰਾਤ ਮਿਸਰ ਦੇ ਹਰ ਘਰ ਵਿੱਚ ਕੋਈ ਨਾ
ਕੋਈ ਮਰ ਗਿਆ। ਫ਼ਿਰਊਨ, ਉਸਦੇ ਅਧਿਕਾਰੀਆਂ ਅਤੇ ਮਿਸਰ
ਦੇ ਸਾਰੇ ਲੋਕਾਂ ਨੇ ਉੱਚੀ-ਉੱਚੀ ਵਿਰਲਾਪ ਕਰਨਾ ਸ਼ੁਰੂ ਕਰ
ਦਿੱਤਾ।

### ਇਸਰਾਏਲ ਦਾ ਮਿਸਰ ਨੂੰ ਛੱਡ ਜਾਣਾ

**31**ਇਸ ਲਈ ਓਸ ਰਾਤ, ਫ਼ਿਰਊਨ ਨੇ ਮੂਸਾ ਅਤੇ ਹਾਰੂਨ ਨੂੰ
ਸੱਦਿਆ। ਫ਼ਿਰਊਨ ਨੇ ਉਨ੍ਹਾਂ ਨੂੰ ਆਖਿਆ, "ਉੱਠੋ ਅਤੇ ਮੇਰੇ
ਲੋਕਾਂ ਨੂੰ ਛੱਡ ਦਿਓ। ਤੁਸੀਂ ਅਤੇ ਤੁਹਾਡੇ ਲੋਕ ਜੋ ਕਹਿੰਦੇ ਹੋ ਕਰ
ਸਕਦੇ ਹੋ। ਜਾਓ ਅਤੇ ਯਹੋਵਾਹ ਦੀ ਉਪਾਸਨਾ ਕਰੋ! **32**ਅਤੇ
ਤੁਸੀਂ ਆਪਣੇ ਨਾਲ ਆਪਣੀਆਂ ਸਾਰੀਆਂ ਭੇਡਾਂ ਤੇ ਪਸ਼ੂ ਲੈ ਜਾ
ਸਕਦੇ ਹੋ ਜਿਹਾ ਕਿ ਤੁਸੀਂ ਆਖਿਆ ਸੀ ਕਿ ਤੁਸੀਂ ਕਰੋਂਗੇ। ਜਾਓ!
ਅਤੇ ਮੈਨੂੰ ਵੀ ਅਸੀਸ ਦਿਓ!" **33**ਮਿਸਰ ਦੇ ਲੋਕਾਂ ਨੇ ਵੀ ਉਨ੍ਹਾਂ
ਨੂੰ ਛੇਤੀ ਚਲੇ ਜਾਣ ਲਈ ਆਖਿਆ। ਕਿਉਂ ਕਿ ਉਨ੍ਹਾਂ ਨੇ ਆਖਿਆ,
"ਜੇ ਤੁਸੀਂ ਨਾ ਗਏ, ਅਸੀਂ ਸਾਰੇ ਮਾਰੇ ਜਾਵਾਂਗੇ!"

**34**ਇਸਰਾਏਲ ਦੇ ਲੋਕਾਂ ਕੋਲ ਆਪਣੀ ਰੋਟੀ ਵਿੱਚ ਖਮੀਰ
ਪਾਉਣ ਦਾ ਵੀ ਸਮਾਂ ਨਹੀਂ ਸੀ। ਉਨ੍ਹਾਂ ਨੇ ਆਟੇ ਦੀਆਂ ਤੌਣਾਂ
ਕੱਪੜੇ ਵਿੱਚ ਬੰਨ੍ਹੀਆਂ ਅਤੇ ਉਨ੍ਹਾਂ ਨੂੰ ਮੋਢਿਆਂ ਤੇ ਚੁੱਕ ਲਿਆ।
**35**ਫ਼ੇਰ ਇਸਰਾਏਲ ਦੇ ਲੋਕਾਂ ਨੇ ਓਹੀ ਕੀਤਾ ਜੋ ਮੂਸਾ ਨੇ ਉਨ੍ਹਾਂ ਨੂੰ
ਕਰਨ ਲਈ ਆਖਿਆ ਸੀ। ਉਹ ਆਪਣੇ ਮਿਸਰੀ ਗੁਆਂਢੀਆਂ
ਕੋਲ ਗਏ ਅਤੇ ਕੱਪੜੇ ਤੇ ਸੋਨੇ ਚਾਂਦੀ ਦੇ ਗਹਿਣੇ ਮੰਗੇ। **36**ਯਹੋਵਾਹ
ਨੇ ਮਿਸਰੀਆਂ ਨੂੰ ਇਸਰਾਏਲੀਆਂ ਵੱਲ ਮਿਹਰਬਾਨ ਬਣਾ ਦਿੱਤਾ
ਅਤੇ ਜੋ ਵੀ ਉਨ੍ਹਾਂ ਨੂੰ ਚਾਹੀਦਾ ਸੀ, ਦਿੱਤਾ। ਇੰਝ ਇਸਰਾਏਲ ਦੇ

ਲੋਕਾਂ ਨੇ ਮਿਸਰੀਆਂ ਤੋਂ ਸਾਰੀਆਂ ਕੀਮਤੀ ਮਲਕੀਅਤਾਂ ਲੈ ਲਈਆਂ।
**37**ਇਸਰਾਏਲ ਦੇ ਲੋਕਾਂ ਨੇ ਰਾਮਸੇਸ ਤੋਂ ਸੁੱਕੋਥ ਤੱਕ ਸਫ਼ਰ ਕੀਤਾ।
ਬੱਚਿਆਂ ਤੋਂ ਬਿਨਾ ਉੱਥੇ ਤਕਰੀਬਨ 6,00,000 ਆਦਮੀ ਸਨ।
**38**ਉੱਥੇ ਬਹੁਤ ਸਾਰੀਆਂ ਭੇਡਾਂ ਅਤੇ ਪਸ਼ੂ ਅਤੇ ਹੋਰ ਚੀਜ਼ਾਂ ਸਨ।
ਉਨ੍ਹਾਂ ਦੇ ਨਾਲ ਸਫ਼ਰ ਕਰਨ ਵਾਲੇ ਵੱਖ-ਵੱਖ ਤਰ੍ਹਾਂ ਦੇ ਲੋਕ ਵੀ
ਸਨ- ਇਹ ਲੋਕ ਇਸਰਾਏਲੀ ਨਹੀਂ ਸਨ ਪਰ ਇਨ੍ਹਾਂ ਨੇ ਇਸਰਾਏਲ
ਦੇ ਲੋਕਾਂ ਨਾਲ ਹੀ ਮਿਸਰ ਛੱਡ ਦਿੱਤਾ ਸੀ। **39**ਨਾ ਤਾਂ ਲੋਕਾਂ ਕੋਲ
ਆਪਣੇ ਆਟੇ ਵਿੱਚ ਖਮੀਰ ਪਾਉਣ ਦਾ ਸਮਾਂ ਸੀ ਨਾ ਹੀ ਆਪਣੇ
ਸਫ਼ਰ ਲਈ ਰੋਟੀ ਪਕਾਉਣ ਦਾ ਕਿਉਂ ਕਿ ਉਹ ਮਿਸਰ ਵਿੱਚੋਂ
ਕੱਢ ਦਿੱਤੇ ਗਏ ਸਨ। ਇਸ ਲਈ ਰਸਤੇ ਵਿੱਚ ਜਦੋਂ ਉਹ ਖਾਣ
ਲਈ ਰੁਕੇ, ਉਨ੍ਹਾਂ ਨੇ ਬਿਨਾ ਖਮੀਰ ਤੋਂ ਆਪਣੀਆਂ ਰੋਟੀਆਂ
ਸੇਕੀਆਂ।

**40**ਇਸਰਾਏਲ ਦੇ ਲੋਕ ਮਿਸਰ ਵਿੱਚ 430 ਵਰ੍ਹਿਆਂ ਲਈ
ਰਹੇ। **41**ਚਾਰ ਸੌ ਤੀਹ ਵੇਂ ਵਰ੍ਹੇ ਦੇ ਅਖੀਰਲੇ ਦਿਨ, ਯਹੋਵਾਹ
ਦੀਆਂ ਸਾਰੀਆਂ ਫ਼ੌਜਾਂ* ਨੇ ਮਿਸਰ ਛੱਡ ਦਿੱਤਾ। **42**ਇਸ ਲਈ
ਇਹ ਬਹੁਤ ਖਾਸ ਰਾਤ ਹੈ ਜਦੋਂ ਲੋਕ ਯਹੋਵਾਹ ਦੀ ਕਰਨੀ ਨੂੰ
ਚੇਤੇ ਕਰਦੇ ਹਨ। ਇਸਰਾਏਲ ਦੇ ਸਮੂਹ ਲੋਕ ਹਮੇਸ਼ਾ ਵਾਸਤੇ
ਉਸ ਰਾਤ ਨੂੰ ਚੇਤੇ ਰੱਖਣਗੇ।

**43**ਯਹੋਵਾਹ ਨੇ ਮੂਸਾ ਤੇ ਹਾਰੂਨ ਨੂੰ ਆਖਿਆ, “ਪਸਾਹ ਲਈ
ਇਹ ਨੇਮ ਹਨ: ਕਿਸੇ ਵੀ ਵਿਦੇਸ਼ੀ ਨੇ ਪਸਾਹ ਦਾ ਭੋਜਨ ਨਹੀਂ
ਕਰਨਾ। **44**ਪਰ ਜੇ ਕੋਈ ਬੰਦਾ ਕੋਈ ਗੁਲਾਮ ਖਰੀਦਦਾ ਹੈ ਅਤੇ
ਉਸਦੀ ਸੁੰਨਤ ਕਰਾਉਂਦਾ ਹੈ ਤਾਂ ਉਹ ਗੁਲਾਮ ਪਸਾਹ ਦਾ ਭੋਜਨ
ਖਾ ਸਕਦਾ ਹੈ। **45**ਪਰ ਜੇ ਕੋਈ ਬੰਦਾ ਸਿਰਫ਼ ਤੁਹਾਡੇ ਦੇਸ਼ ਅੰਦਰ
ਰਹਿੰਦਾ ਹੈ, ਜਾਂ ਜੇ ਕੋਈ ਬੰਦਾ ਸਿਰਫ਼ ਤੁਹਾਡੇ ਕੰਮ ਵਾਸਤੇ ਰੱਖਿਆ
ਹੋਇਆ ਹੈ, ਤਾਂ ਉਹ ਬੰਦਾ ਪਸਾਹ ਦਾ ਭੋਜਨ ਨਾ ਖਾਵੇ। ਪਸਾਹ
ਇਸਰਾਏਲ ਦੇ ਲੋਕਾਂ ਲਈ ਹੈ।

**46**“ਹਰੇਕ ਪਰਿਵਾਰ ਇੱਕੋ ਘਰ ਵਿੱਚ ਭੋਜਨ ਖਾਵੇ। ਘਰ ਤੋਂ
ਬਾਹਰ ਕੋਈ ਭੋਜਨ ਨਾ ਖਾਧਾ ਜਾਵੇ। ਲੇਲੇ ਦੀ ਕੋਈ ਵੀ ਹੱਡੀ
ਨਾ ਤੋੜੋ। **47**ਇਸਰਾਏਲ ਦੇ ਸਮੂਹ ਭਾਈਚਾਰੇ ਨੂੰ ਇਹ ਰੀਤ
ਜ਼ਰੂਰ ਕਰਨੀ ਚਾਹੀਦੀ ਹੈ। **48**ਜੇ ਤੁਹਾਡੇ ਦਰਮਿਆਨ ਕੋਈ
ਗੈਰ-ਇਸਰਾਏਲੀ ਰਹਿੰਦਾ ਹੈ ਅਤੇ ਜੇ ਉਹ ਯਹੋਵਾਹ ਦੇ ਪਸਾਹ
ਵਿੱਚ ਸ਼ਾਮਿਲ ਹੋਣਾ ਚਾਹੁੰਦਾ ਹੈ, ਤਾਂ ਉਸਦੀ ਸੁੰਨਤ ਅਵੱਸ਼ ਹੋਣੀ
ਚਾਹੀਦੀ ਹੈ। ਫ਼ੇਰ ਉਹ ਇਸਰਾਏਲ ਦੇ ਕਿਸੇ ਵੀ ਹੋਰ ਸ਼ਹਿਰੀ
ਵਰਗਾ ਹੋਵੇਗਾ, ਇਸ ਲਈ ਉਹ ਭੋਜਨ ਸਾਂਝਾ ਕਰ ਸਕਦਾ ਹੈ।
ਪਰ ਜੇ ਕਿਸੇ ਬੰਦੇ ਦੀ ਸੁੰਨਤ ਨਹੀਂ ਹੋਈ ਤਾਂ ਉਹ ਪਸਾਹ ਦਾ
ਭੋਜਨ ਨਹੀਂ ਖਾ ਸਕਦਾ। **49**ਇਹੀ ਬਿਵਸਥਾ ਹਰ ਕਿਸੇ ਲਈ
ਹੈ। ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ ਕਿ ਕੋਈ ਬੰਦਾ ਸ਼ਹਿਰੀ
ਹੈ ਜਾਂ ਤੁਹਾਡੇ ਦੇਸ਼ ਵਿੱਚ ਰਹਿਣ ਵਾਲਾ ਗੈਰ-ਇਸਰਾਏਲੀ ਹੈ
— ਬਿਵਸਥਾ ਸਾਰਿਆਂ ਲਈ ਇੱਕੋ ਜਿਹੀ ਹੈ।”

**50**ਇਸ ਲਈ ਇਸਰਾਏਲ ਦੇ ਲੋਕਾਂ ਨੇ ਉਹ ਹੁਕਮ ਮੰਨੇ ਜਿਹੜੇ
ਯਹੋਵਾਹ ਨੇ ਮੂਸਾ ਤੇ ਹਾਰੂਨ ਨੂੰ ਦਿੱਤੇ ਸਨ। **51**ਇਸ ਲਈ ਉਸੇ
ਦਿਨ, ਯਹੋਵਾਹ ਇਸਰਾਏਲ ਦੇ ਸਮੂਹ ਲੋਕਾਂ ਨੂੰ ਮਿਸਰ ਦੇ ਦੇਸ਼
ਤੋਂ ਬਾਹਰ ਲੈ ਗਿਆ। ਲੋਕ ਟੋਲਿਆਂ ਵਿੱਚ ਚਲੇ ਗਏ।

**ਯਹੋਵਾਹ ਦੀਆਂ ਸਾਰੀਆਂ ਫ਼ੌਜ** ਇਸਰਾਏਲ ਦੇ ਲੋਕ।

**13** ਫ਼ੇਰ ਯਹੋਵਾਹ ਨੇ ਮੂਸਾ ਨੂੰ ਆਖਿਆ, **2**“ਤੂੰ ਮੈਨੂੰ
ਇਸਰਾਏਲ ਦਾ ਹਰੇਕ ਉਹ ਨਰ ਦੇਹ ਜਿਹੜਾ
ਆਪਣੀ ਮਾਂ ਦੀ ਪਹਿਲੀ ਸੰਤਾਨ ਹੈ। ਇਸਦਾ ਅਰਥ ਹੈ ਕਿ ਹਰ
ਪਲੇਠਾ ਨਰ ਬੱਚਾ ਅਤੇ ਹਰ ਪਲੇਠਾ ਨਰ ਜਾਨਵਰ ਮੇਰਾ
ਹੋਵੇਗਾ।”

**3**ਮੂਸਾ ਨੇ ਲੋਕਾਂ ਨੂੰ ਆਖਿਆ, “ਇਸ ਦਿਨ ਨੂੰ ਚੇਤੇ ਰਖਿਓ।
ਮਿਸਰ ਵਿੱਚ ਤੁਸੀਂ ਗੁਲਾਮ ਸੀ। ਪਰ ਇਸ ਦਿਨ ਯਹੋਵਾਹ ਨੇ
ਆਪਣੀ ਮਹਾਨ ਸ਼ਕਤੀ ਵਰਤੀ ਤੇ ਤੁਹਾਨੂੰ ਆਜ਼ਾਦ ਕਰਾਇਆ।
ਤੁਹਾਨੂੰ ਖਮੀਰ ਵਾਲੀ ਰੋਟੀ ਨਹੀਂ ਖਾਣੀ ਚਾਹੀਦੀ। **4**ਅੱਜ ਅਬੀਬ
ਦੇ ਮਹੀਨੇ, ਤੁਸੀਂ ਮਿਸਰ ਛੱਡਕੇ ਜਾ ਰਹੇ ਹੋ। **5**ਜਦੋਂ ਯਹੋਵਾਹ
ਤੁਹਾਨੂੰ ਕਨਾਨੀਆਂ, ਹਿੱਤੀਆਂ, ਅਮੋਰੀਆਂ, ਹਿੱਵੀਆਂ ਅਤੇ
ਯਬੂਸੀਆਂ ਦੀ ਧਰਤੀ ਵਿੱਚ ਲੈ ਕੇ ਜਾਵੇ, ਜਿਸ ਧਰਤੀ ਦਾ ਯਹੋਵਾਹ
ਨੇ ਤੁਹਾਨੂੰ ਦੇਣ ਦਾ ਇਕਰਾਰ ਤੁਹਾਡੇ ਪੁਰਖਿਆਂ ਨਾਲ ਕੀਤਾ
ਸੀ। ਜਿਹੜੀ ਬਹੁਤ ਸਾਰੀਆਂ ਚੰਗੀਆਂ ਚੀਜ਼ਾਂ ਨਾਲ ਭਰੀ ਹੋਈ
ਹੈ ਤੁਹਾਨੂੰ ਇਹ ਦਿਨ ਚੇਤੇ ਰੱਖਣਾ ਚਾਹੀਦਾ ਹੈ, ਹਰ ਵਰ੍ਹੇ ਦੇ
ਪਹਿਲੇ ਮਹੀਨੇ ਦੇ ਇਸ ਦਿਨ ਤੁਹਾਨੂੰ ਉਪਾਸਨਾ ਦੀ ਇਹ ਵਿਸ਼ੇਸ਼
ਸੇਵਾ ਕਰਨੀ ਚਾਹੀਦੀ ਹੈ।

**6**“ਸੱਤਾਂ ਦਿਨਾਂ ਤੱਕ ਤੁਹਾਨੂੰ ਪਤੀਰੀ ਰੋਟੀ ਖਾਣੀ ਚਾਹੀਦੀ
ਹੈ। ਸੱਤਵੇਂ ਦਿਨ ਮਹਾਂ ਭੋਜ ਹੋਵੇਗਾ। ਇਹ ਭੋਜ ਯਹੋਵਾਹ ਲਈ
ਆਦਰ ਦਰਸਾਵੇਗਾ। **7**ਇਸ ਲਈ ਤੁਹਾਨੂੰ ਸੱਤ ਦਿਨ ਖਮੀਰ
ਵਾਲੀ ਰੋਟੀ ਨਹੀਂ ਖਾਣੀ ਚਾਹੀਦੀ। ਤੁਹਾਡੀ ਧਰਤੀ ਉੱਤੇ ਕਿਸੇ
ਥਾਂ ਵੀ ਖਮੀਰ ਵਾਲੀ ਰੋਟੀ ਨਹੀਂ ਹੋਣੀ ਚਾਹੀਦੀ। **8**ਇਸ ਦਿਨ
ਤੁਹਾਨੂੰ ਆਪਣੇ ਬੱਚਿਆਂ ਨੂੰ ਦੱਸਣਾ ਚਾਹੀਦਾ ਹੈ, ‘ਅਸੀਂ ਇਹ
ਭੋਜਨ ਇਸ ਵਾਸਤੇ ਕਰ ਰਹੇ ਹਾਂ ਕਿ ਯਹੋਵਾਹ ਸਾਨੂੰ ਮਿਸਰ
ਵਿੱਚੋਂ ਬਾਹਰ ਕੱਢ ਕੇ ਲਿਆਇਆ ਸੀ।’

**9**“ਇਹ ਤੁਹਾਡੇ ਹੱਥ ਉੱਤੇ ਬੰਨ੍ਹੇ ਨਿਸ਼ਾਨ ਵਾਂਗ ਅਤੇ ਤੁਹਾਡੀਆਂ
ਅੱਖਾਂ ਸਾਮ੍ਹਣੇ ਯਾਦਗਾਰੀ ਵਾਂਗ ਹੋਵੇਗਾ* ਤਾਕਿ ਯਹੋਵਾਹ ਦੀ
ਬਿਵਸਥਾ ਤੁਹਾਡੇ ਬੁਲ੍ਹਾਂ ਉੱਤੇ ਹਮੇਸ਼ਾ ਰਹੇ। ਇਹ ਤੁਹਾਨੂੰ ਯਾਦ
ਰੱਖਣ ਵਿੱਚ ਸਹਾਈ ਹੋਵੇਗੀ ਕਿ ਯਹੋਵਾਹ ਨੇ ਤੁਹਾਨੂੰ ਮਿਸਰ
ਵਿੱਚੋਂ ਬਾਹਰ ਲਿਆਉਣ ਲਈ ਆਪਣੀ ਮਹਾਨ ਸ਼ਕਤੀ ਵਰਤੀ
ਸੀ। **10**ਇਸ ਲਈ ਇਸ ਛੁੱਟੀ ਨੂੰ ਹਰ ਵਰ੍ਹੇ ਦੇ ਢੁਕਵੇਂ ਸਮੇਂ ਚੇਤੇ
ਰੱਖੋ।

**11**“ਯਹੋਵਾਹ ਤੁਹਾਨੂੰ ਉਸ ਧਰਤੀ ਤੇ ਲੈ ਜਾਵੇਗਾ ਜਿਸ ਦਾ
ਉਸਨੇ ਤੁਹਾਡੇ ਨਾਲ ਇਕਰਾਰ ਕੀਤਾ ਸੀ। ਹੁਣ ਓਥੇ ਕਨਾਨੀ
ਲੋਕ ਰਹਿੰਦੇ ਹਨ। ਪਰ ਪਰਮੇਸ਼ੁਰ ਨੇ ਤੁਹਾਡੇ ਪੁਰਖਿਆਂ ਨਾਲ
ਇਕਰਾਰ ਕੀਤਾ ਸੀ ਕਿ ਉਹ ਤੁਹਾਨੂੰ ਇਹ ਧਰਤੀ ਦੇਵੇਗਾ,
**12**ਤੁਹਾਨੂੰ ਚਾਹੀਦਾ ਹੈ ਕਿ ਆਪਣਾ ਹਰ ਪਲੇਠਾ ਮੁੰਡਾ ਉਸਨੂੰ
ਅਰਪਨ ਕਰਨਾ ਚੇਤੇ ਰੱਖੋ। ਅਤੇ ਹਰ ਉਹ ਨਰ ਪਸ਼ੂ ਜਿਹੜਾ
ਪਲੇਠਾ ਜੰਮਿਆ ਯਹੋਵਾਹ ਨੂੰ ਅਰਪਨ ਕੀਤਾ ਜਾਵੇਗਾ। **13**ਹਰੇਕ

**ਅੱਖਾਂ ਸਾਮ੍ਹਣੇ ... ਵਾਂਗ ਹੋਵੇਗਾ** ਮੂਲਅਰਥ, “ਤੁਹਾਡੇ ਹੱਥਾਂ ਉੱਤੇ ਇੱਕ ਚਿਨ੍ਹ ਅਤੇ ਤੁਹਾਡੀਆਂ ਅੱਖਾਂ ਵਿਚਕਾਰ ਇੱਕ ਯਾਦਗਾਰੀ।” ਇਹ ਖਾਸ ਚੀਜ਼ਾਂ ਨਾਲ ਸੰਬੰਧਿਤ ਹੋ ਸਕਦਾ ਜੋ ਇੱਕ ਯਹੂਦੀ ਆਦਮੀ ਆਪਣੀ ਬਾਂਹ ਅਤੇ ਸਿਰ ਤੇ ਬੰਨ੍ਹਦਾ ਹੁੰਦਾ ਸੀ ਜੋ ਉਸ ਨੂੰ ਪਰਮੇਸ਼ੁਰ ਦੀ ਬਿਵਸਥਾ ਨੂੰ ਯਾਦ ਰੱਖਣ ’ਚ ਮਦਦ ਕਰਦੀਆਂ ਸਨ।

ਪਲੇਠੇ ਖੋਤੇ ਨੂੰ ਯਹੋਵਾਹ ਤੋਂ ਇਸ ਵਾਸਤੇ ਇੱਕ ਲੇਲੇ ਦੀ ਬਲੀ ਚੜ੍ਹਾਕੇ ਵਾਪਸ ਖਰੀਦਿਆ ਜਾ ਸਕਦਾ ਹੈ। ਜੇਕਰ ਤੁਸੀਂ ਯਹੋਵਾਹ ਕੋਲੋਂ ਖੋਤਾ ਖਰੀਦਣਾ ਨਹੀਂ ਚਾਹੁੰਦੇ ਹੋ, ਤੁਹਾਨੂੰ ਇਸਦੀ ਗਿੱਚੀ ਤੋੜ ਦੇਣੀ ਚਾਹੀਦੀ ਹੈ। ਪਰ ਹਰੇਕ ਪਲੇਠਾ ਪੁੱਤਰ ਯਹੋਵਾਹ ਤੋਂ ਵਾਪਸ ਖਰੀਦਿਆ ਜਾਣਾ ਚਾਹੀਦਾ ਹੈ।

14"ਭਵਿੱਖ ਵਿੱਚ, ਤੁਹਾਡੇ ਬੱਚੇ ਤੁਹਾਨੂੰ ਪੁੱਛਣਗੇ ਕਿ ਤੁਸੀਂ
ਅਜਿਹਾ ਕਿਉਂ ਕਰਦੇ ਹੋ। ਉਹ ਆਖਣਗੇ, 'ਇਸ ਸਾਰੇ ਕੁਝ ਦਾ
ਕੀ ਮਤਲਬ ਹੈ?' ਅਤੇ ਤੁਸੀਂ ਜਵਾਬ ਦਿਓਗੇ, 'ਯਹੋਵਾਹ ਨੇ
ਸਾਨੂੰ ਮਿਸਰ ਤੋਂ ਬਚਾਉਣ ਲਈ ਆਪਣੀ ਮਹਾਨ ਸ਼ਕਤੀ ਦੀ
ਵਰਤੋਂ ਕੀਤੀ। ਅਸੀਂ ਉਸ ਥਾਂ ਗੁਲਾਮ ਸਾਂ। ਪਰ ਯਹੋਵਾਹ ਨੇ
ਸਾਨੂੰ ਬਾਹਰ ਕੱਢਿਆ ਅਤੇ ਇੱਥੇ ਲਿਆਇਆ। 15ਮਿਸਰ ਵਿੱਚ,
ਫ਼ਿਰਊਨ ਜ਼ਿੱਦੀ ਸੀ। ਉਹ ਸਾਨੂੰ ਜਾਣ ਨਹੀਂ ਸੀ ਦਿੰਦਾ। ਇਸ
ਲਈ ਯਹੋਵਾਹ ਨੇ ਉਸ ਧਰਤੀ ਦੀ ਹਰ ਪਲੇਠੀ ਸੰਤਾਨ ਨੂੰ ਮਾਰ
ਦਿੱਤਾ। (ਯਹੋਵਾਹ ਨੇ ਪਲੇਠੇ ਜਾਨਵਰਾਂ ਅਤੇ ਪਲੇਠੇ ਪੁੱਤਰਾਂ ਨੂੰ
ਮਾਰ ਦਿੱਤਾ।) ਇਹੀ ਕਾਰਣ ਹੈ ਕਿ ਮੈਂ ਹਰੇਕ ਪਲੇਠਾ ਨਰ ਜਾਨਵਰ
ਯਹੋਵਾਹ ਨੂੰ ਅਰਪਨ ਕਰਦਾ ਹਾਂ। ਅਤੇ ਇਹੀ ਕਾਰਣ ਹੈ ਕਿ ਮੈਂ
ਆਪਣੇ ਹਰੇਕ ਪਲੇਠੇ ਪੁੱਤਰ ਨੂੰ ਯਹੋਵਾਹ ਤੋਂ ਵਾਪਸ ਖਰੀਦਦਾ
ਹਾਂ।' 16ਇਹ ਤੁਹਾਡੇ ਹੱਥ ਉੱਤੇ ਬੰਨ੍ਹੇ ਹੋਏ ਧਾਗੇ ਵਾਂਗ ਹੈ। ਅਤੇ
ਇਹ ਤੁਹਾਡੀਆਂ ਅੱਖਾਂ ਸਾਮ੍ਹਣੇ ਨਿਸ਼ਾਨ ਵਾਂਗ ਹੈ। ਇਹ ਤੁਹਾਨੂੰ
ਇਹ ਚੇਤੇ ਰੱਖਣ ਵਿੱਚ ਮਦਦ ਕਰਦਾ ਹੈ ਕਿ ਯਹੋਵਾਹ ਸਾਨੂੰ
ਆਪਣੀ ਮਹਾਨ ਸ਼ਕਤੀ ਨਾਲ ਮਿਸਰ ਤੋਂ ਬਾਹਰ ਲਿਆਇਆ।"

### ਮਿਸਰ ਤੋਂ ਬਾਹਰ ਦੀ ਯਾਤਰਾ

17ਜਦੋਂ ਫ਼ਿਰਊਨ ਨੇ ਲੋਕਾਂ ਨੂੰ ਮਿਸਰ ਛੱਡ ਜਾਣ ਲਈ ਮਜ਼ਬੂਰ
ਕਰ ਦਿੱਤਾ, ਯਹੋਵਾਹ ਨੇ ਲੋਕਾਂ ਦੀ ਅਗਵਾਈ ਫ਼ਿਲੀਸਤੀਆਂ ਦੀ
ਧਰਤੀ ਵੱਲ ਜਾਂਦੀ ਸੜਕ ਵੱਲ ਨਹੀਂ ਕੀਤੀ ਜਦ ਕਿ ਨਵੀਂ
ਧਰਤੀ ਨੂੰ ਇਹ ਸਭ ਤੋਂ ਛੋਟਾ ਰਾਹ ਸੀ। ਯਹੋਵਾਹ ਨੇ ਆਖਿਆ,
"ਜੇ ਲੋਕ ਉਸ ਰਾਸਤੇ ਜਾਣਗੇ, ਉਨ੍ਹਾਂ ਨੂੰ ਲੜਨਾ ਪਵੇਗਾ। ਫ਼ੇਰ
ਸ਼ਾਇਦ ਉਹ ਆਪਣੇ ਮਨ ਬਦਲ ਕੇ ਮਿਸਰ ਨੂੰ ਵਾਪਸ ਪਰਤ
ਜਾਣ।" 18ਇਸ ਲਈ ਯਹੋਵਾਹ ਨੇ ਉਨ੍ਹਾਂ ਦੀ ਅਗਵਾਈ ਹੋਰ
ਰਸਤੇ ਤੋਂ ਦੀ ਮਾਰੂਥਲ ਵਿੱਚ ਦੀ ਲਾਲ ਸਾਗਰ ਵੱਲ ਦੀ ਕੀਤੀ।
ਜਦੋਂ ਇਸਰਾਏਲ ਦੇ ਲੋਕਾਂ ਨੇ ਮਿਸਰ ਛੱਡਿਆ, ਉਹ ਜੰਗ ਲਈ
ਤਿਆਰ-ਬਰ-ਤਿਆਰ ਸਨ।

### ਯੂਸੁਫ਼ ਘਰ ਜਾਂਦਾ ਹੈ

19ਮੂਸਾ ਨੇ ਯੂਸੁਫ਼ ਦੀਆਂ ਅਸਥੀਆਂ ਆਪਣੇ ਨਾਲ ਲਈਆਂ।
(ਮਰਨ ਤੋਂ ਪਹਿਲਾਂ ਯੂਸੁਫ਼ ਨੇ ਇਸਰਾਏਲ ਦੇ ਪੁੱਤਰਾਂ ਕੋਲੋਂ ਉਸਦੇ
ਲਈ ਅਜਿਹਾ ਕਰਨ ਦਾ ਇਕਰਾਰ ਲਿਆ ਸੀ। ਯੂਸੁਫ਼ ਨੇ ਆਖਿਆ,
"ਜਦੋਂ ਪਰਮੇਸ਼ੁਰ ਤੁਹਾਡੀ ਰੱਖਿਆ ਕਰੇ, ਮੇਰੀ ਅਸਥੀਆਂ ਆਪਣੇ
ਨਾਲ ਮਿਸਰ ਤੋਂ ਬਾਹਰ ਲੈ ਜਾਣੀਆਂ ਚੇਤੇ ਰੱਖਣਾ।")

### ਯਹੋਵਾਹ ਲੋਕਾਂ ਦੀ ਅਗਵਾਈ ਕਰਦਾ ਹੈ

20ਇਸਰਾਏਲ ਦੇ ਲੋਕਾਂ ਨੇ ਸੁੱਕੋਥ ਛੱਡ ਦਿੱਤਾ ਅਤੇ ਏਥਾਮ
ਵਿਖੇ ਡੇਰਾ ਲਾਇਆ। ਏਥਾਮ ਮਾਰੂਥਲ ਦੇ ਨੇੜੇ ਸੀ। 21ਯਹੋਵਾਹ
ਨੇ ਰਸਤਾ ਦਿਖਾਇਆ। ਦਿਨ ਵੇਲੇ ਯਹੋਵਾਹ ਨੇ ਇੱਕ ਲੰਮੇ ਬੱਦਲ
ਨੂੰ ਲੋਕਾਂ ਦੀ ਅਗਵਾਈ ਲਈ ਵਰਤਿਆ ਅਤੇ ਰਾਤ ਵੇਲੇ ਯਹੋਵਾਹ
ਨੇ ਅੱਗ ਦੀ ਇੱਕ ਲੰਮੀ ਲਾਟ ਨੂੰ ਰਸਤਾ ਦਿਖਾਉਣ ਲਈ
ਵਰਤਿਆ। ਇਹ ਅੱਗ ਉਨ੍ਹਾਂ ਨੂੰ ਰੌਸ਼ਨੀ ਦਿੰਦੀ ਸੀ ਤਾਂ ਜੋ ਉਹ
ਰਾਤ ਵੇਲੇ ਵੀ ਸਫ਼ਰ ਕਰ ਸਕਣ। 22ਲੰਮਾਂ ਬੱਦਲ ਦਿਨ ਵੇਲੇ
ਹਮੇਸ਼ਾ ਉਨ੍ਹਾਂ ਦੇ ਨਾਲ ਰਹਿੰਦਾ ਸੀ ਅਤੇ ਅੱਗ ਦੀ ਲਾਟ ਰਾਤ
ਵੇਲੇ ਹਮੇਸ਼ਾ ਉਨ੍ਹਾਂ ਦੇ ਨਾਲ ਹੁੰਦੀ ਸੀ।

14 ਤਾਂ ਯਹੋਵਾਹ ਨੇ ਮੂਸਾ ਨੂੰ ਆਖਿਆ, 2"ਲੋਕਾਂ ਨੂੰ ਆਖ
ਕਿ ਉਹ ਪੀ-ਹਹੀਰੋਥ ਨੂੰ ਵਾਪਸ ਜਾਣ।" ਉਨ੍ਹਾਂ ਨੂੰ
ਆਖ ਕਿ ਉਹ ਮਿਗਦੋਲ ਅਤੇ ਲਾਲ ਸਾਗਰ ਦੇ ਵਿਚਕਾਰ ਬਆਲ-
ਸਫ਼ੋਨ ਦੇ ਨੇੜੇ ਰਾਤ ਗੁਜ਼ਾਰਨ। 3ਫ਼ਿਰਊਨ ਸੋਚੇਗਾ ਕਿ ਇਸਰਾਏਲ
ਦੇ ਲੋਕ ਮਾਰੂਥਲ ਵਿੱਚ ਭਟਕ ਰਹੇ ਹਨ। ਅਤੇ ਉਹ ਸੋਚੇਗਾ ਕਿ
ਲੋਕਾਂ ਕੋਲ ਜਾਣ ਦੀ ਕੋਈ ਥਾਂ ਨਹੀਂ। 4ਮੈਂ ਫ਼ਿਰਊਨ ਨੂੰ ਜ਼ਿੱਦੀ
ਬਣਾਵਾਂਗਾ ਅਤੇ ਉਹ ਤੁਹਾਡਾ ਪਿੱਛਾ ਕਰੇਗਾ। ਮੈਂ ਫ਼ਿਰਊਨ
ਅਤੇ ਉਸਦੀ ਫ਼ੌਜ ਨੂੰ ਹਰਾ ਦੇਵਾਂਗਾ ਅਤੇ ਇਹ ਮੇਰੇ ਲਈ ਸਤਿਕਾਰ
ਲਿਆਵੇਗਾ। ਫ਼ੇਰ ਮਿਸਰ ਦੇ ਲੋਕਾਂ ਨੂੰ ਪਤਾ ਚੱਲੇਗਾ ਕਿ ਮੈਂ
ਯਹੋਵਾਹ ਹਾਂ।" ਇਸਰਾਏਲ ਦੇ ਲੋਕਾਂ ਨੇ ਪਰਮੇਸ਼ੁਰ ਦਾ ਆਦੇਸ਼
ਮੰਨਿਆ — ਉਨ੍ਹਾਂ ਨੇ ਉਹੀ ਕੀਤਾ ਜੋ ਉਸਨੇ ਆਖਿਆ ਸੀ।

### ਫ਼ਿਰਊਨ ਇਸਰਾਏਲੀਆਂ ਦਾ ਪਿੱਛਾ ਕਰਦਾ ਹੈ

5ਫ਼ਿਰਊਨ ਨੂੰ ਸੂਹ ਮਿਲੀ ਕਿ ਇਸਰਾਏਲ ਦੇ ਲੋਕ ਬਚ ਨਿਕਲੇ
ਹਨ। ਜਦੋਂ ਉਸਨੇ ਇਹ ਗੱਲ ਸੁਣੀ, ਉਸਨੇ ਅਤੇ ਉਸਦੇ
ਅਧਿਕਾਰੀਆਂ ਨੇ ਆਪਣੇ ਪਹਿਲਾਂ ਕੀਤੇ ਨਿਰਣੇ ਬਾਰੇ ਮਨ ਬਦਲ
ਲਿਆ। ਫ਼ਿਰਊਨ ਨੇ ਆਖਿਆ, "ਅਸੀਂ ਇਸਰਾਏਲ ਦੇ ਲੋਕਾਂ ਨੂੰ
ਜਾਣ ਕਿਉਂ ਦਿੱਤਾ? ਅਸੀਂ ਉਨ੍ਹਾਂ ਨੂੰ ਭੱਜਣ ਕਿਉਂ ਦਿੱਤਾ? ਹੁਣ
ਅਸੀਂ ਆਪਣੇ ਗੁਲਾਮ ਗੁਆ ਲਏ ਹਨ!"

6ਇਸ ਲਈ ਫ਼ਿਰਊਨ ਨੇ ਆਪਣਾ ਰੱਥ ਤਿਆਰ ਕੀਤਾ ਅਤੇ
ਆਪਣੇ ਨਾਲ ਆਪਣੇ ਬੰਦੇ ਲਏ। 7ਫ਼ਿਰਊਨ ਨੇ ਆਪਣੇ 600
ਸਭ ਤੋਂ ਵਧੀਆ ਬੰਦੇ ਅਤੇ ਆਪਣੇ ਸਾਰੇ ਰੱਥ ਨਾਲ ਲਏ। ਹਰ
ਰੱਥ ਵਿੱਚ ਇੱਕ ਅਧਿਕਾਰੀ ਸੀ। 8ਯਹੋਵਾਹ ਨੇ ਮਿਸਰ ਦੇ ਰਾਜੇ,
ਫ਼ਿਰਊਨ ਨੂੰ ਜ਼ਿੱਦੀ ਬਣਾ ਦਿੱਤਾ ਇਸ ਲਈ ਉਸ ਨੇ ਇਸਰਾਏਲ
ਦੇ ਲੋਕਾਂ ਦਾ ਪਿੱਛਾ ਕੀਤਾ।

9ਮਿਸਰੀ ਫ਼ੌਜ ਕੋਲ ਬਹੁਤ ਸਾਰੇ ਘੋੜਸਵਾਰ ਫ਼ੌਜੀ ਅਤੇ ਰੱਥ
ਸਨ। ਉਨ੍ਹਾਂ ਨੇ ਇਸਰਾਏਲ ਦੇ ਲੋਕਾਂ ਦਾ ਪਿੱਛਾ ਕੀਤਾ ਅਤੇ
ਉਨ੍ਹਾਂ ਜਾ ਘੇਰਿਆ, ਜਦੋਂ ਉਨ੍ਹਾਂ ਨੇ ਲਾਲ ਸਾਗਰ ਕੰਢੇ ਬਆਲ-
ਸਫ਼ੋਨ ਦੇ ਪੂਰਬ ਵੱਲ ਪੀ-ਹਹੀਰੋਥ ਵਿਖੇ ਡੇਰਾ ਲਾਇਆ ਹੋਇਆ
ਸੀ।

10ਇਸਰਾਏਲ ਦੇ ਲੋਕਾਂ ਨੇ ਫ਼ਿਰਊਨ ਅਤੇ ਉਸਦੀ ਫ਼ੌਜ ਨੂੰ
ਉਨ੍ਹਾਂ ਵੱਲ ਆਉਂਦਿਆਂ ਵੇਖਿਆ। ਲੋਕ ਬਹੁਤ ਘਬਰਾ ਗਏ।
ਉਨ੍ਹਾਂ ਨੇ ਯਹੋਵਾਹ ਅੱਗੇ, ਸਹਾਇਤਾ ਲਈ, ਪੁਕਾਰ ਕੀਤੀ। 11ਉਨ੍ਹਾਂ
ਨੇ ਮੂਸਾ ਨੂੰ ਆਖਿਆ, "ਤੂੰ ਸਾਨੂੰ ਮਿਸਰ ਵਿੱਚੋਂ ਕਿਉਂ ਬਾਹਰ
ਲਿਆਂਦਾ? ਤੂੰ ਸਾਨੂੰ ਇੱਥੇ ਮਾਰੂਥਲ ਵਿੱਚ ਮਾਰਨ ਲਈ ਕਿਉਂ
ਲਿਆਂਦਾ ਹੈ? ਅਸੀਂ ਮਿਸਰ ਵਿਚ ਸ਼ਾਂਤੀ ਨਾਲ ਮਰ ਸਕਦੇ ਸਾਂ
— ਮਿਸਰ ਵਿੱਚ ਬਹੁਤ ਕਬਰਾਂ ਸਨ। 12ਅਸੀਂ ਤੈਨੂੰ ਆਖਿਆ

ਸੀ ਕਿ ਇਹ ਗੱਲ ਵਾਪਰੇਗੀ! ਮਿਸਰ ਵਿੱਚ ਅਸੀਂ ਆਖਿਆ ਸੀ,
'ਮਿਹਰਬਾਨੀ ਕਰਕੇ ਸਾਨੂੰ ਪਰੇਸ਼ਾਨ ਨਾ ਕਰ। ਸਾਨੂੰ ਇੱਥੇ ਰਹਿਣ
ਦੇ ਅਤੇ ਮਿਸਰੀਆਂ ਦੀ ਗੁਲਾਮੀ ਕਰਨ ਦੇ।' ਸਾਡੇ ਲਈ, ਇੱਥੇ
ਆਕੇ ਮਾਰੂਥਲ ਵਿੱਚ ਮਰਨ ਨਾਲੋਂ ਓਥੇ ਗੁਲਾਮ ਬਣਕੇ ਰਹਿਣਾ
ਵਧੇਰੇ ਚੰਗਾ ਹੁੰਦਾ।"
13ਪਰ ਮੂਸਾ ਨੇ ਜਵਾਬ ਦਿੱਤਾ, "ਡਰੋ ਨਾ! ਜਿੱਥੇ ਤੁਸੀਂ ਹੋ
ਦ੍ਰਿੜਤਾ ਨਾਲ ਖਲੋਵੋ ਅਤੇ ਯਹੋਵਾਹ ਨੂੰ ਤੁਹਾਡੀ ਰੱਖਿਆ ਕਰਦਿਆਂ
ਦੇਖੋ। ਅੱਜ ਵੇਖ ਲਵੋ ਤੁਸੀਂ ਫ਼ੇਰ ਇਨ੍ਹਾਂ ਮਿਸਰੀਆਂ ਨੂੰ ਕਦੇ ਨਹੀਂ
ਵੇਖੋਂਗੇ! 14ਅਤੇ ਤੁਹਾਨੂੰ ਹੋਰ ਕੁਝ ਨਹੀਂ ਕਰਨਾ ਪਵੇਗਾ ਸਗੋਂ
ਸ਼ਾਂਤ ਰਹੋ। ਯਹੋਵਾਹ ਤੁਹਾਡੇ ਲਈ ਯੁੱਧ ਕਰੇਗਾ।"
15ਤਾਂ ਯਹੋਵਾਹ ਨੇ ਮੂਸਾ ਨੂੰ ਆਖਿਆ, "ਤੁਸੀਂ ਹਾਲੇ ਤੱਕ ਮੈਨੂੰ
ਕਿਉਂ ਪੁਕਾਰ ਰਹੇ ਹੋ! ਇਸਰਾਏਲ ਦੇ ਲੋਕਾਂ ਨੂੰ ਤੁਰ ਪੈਣ ਲਈ
ਆਖੋ। 16ਆਪਣੇ ਹੱਥ ਵਿੱਚ ਸੋਟੀ ਲੈ ਕੇ ਉਸਨੂੰ ਲਾਲ ਸਾਗਰ
ਉੱਪਰ ਉਠਾ, ਅਤੇ ਲਾਲ ਸਾਗਰ ਪਾਟ ਜਾਵੇਗਾ। ਫ਼ੇਰ ਲੋਕ
ਖੁਸ਼ਕ ਧਰਤੀ ਰਾਹੀਂ ਪਾਰ ਲੰਘ ਸਕਣਗੇ। 17ਮੈਂ ਮਿਸਰੀਆਂ ਨੂੰ
ਇਸ ਲਈ ਜ਼ਿੱਦੀ ਬਣਾਇਆ ਹੈ ਤਾਂ ਜੋ ਉਹ ਤੁਹਾਡਾ ਪਿੱਛਾ
ਕਰਨ। ਪਰ ਮੈਂ ਫ਼ਿਰਊਨ ਤੋਂ ਅਤੇ ਉਸਦੀ ਸਾਰੀ ਫੌਜ, ਉਸਦੇ
ਘੋੜਿਆਂ ਅਤੇ ਉਸਦੇ ਰੱਥਾਂ ਤੋਂ ਪਰਤਾਪਮਈ ਹੋਵਾਂਗਾ। 18ਫ਼ੇਰ
ਮਿਸਰ ਨੂੰ ਪਤਾ ਲੱਗੇਗਾ ਕਿ ਮੈਂ ਯਹੋਵਾਹ ਹਾਂ। ਉਹ ਮੇਰਾ ਉਦੋਂ
ਆਦਰ ਕਰਨਗੇ ਜਦੋਂ ਮੈਂ ਫ਼ਿਰਊਨ ਅਤੇ ਉਸਦੇ ਘੋੜਸਵਾਰ
ਫ਼ੌਜੀਆਂ ਅਤੇ ਰੱਥਾਂ ਨੂੰ ਹਰਾ ਦਿਆਂਗਾ।"

## ਯਹੋਵਾਹ ਮਿਸਰੀ ਫ਼ੌਜ ਨੂੰ ਹਰਾਉਂਦਾ ਹੈ

19ਤਾਂ ਯਹੋਵਾਹ ਦਾ ਦੂਤ ਲੋਕਾਂ ਦੇ ਪਿੱਛੇ ਆ ਗਿਆ। (ਯਹੋਵਾਹ
ਦਾ ਦੂਤ ਆਮ ਤੌਰ ਤੇ ਲੋਕਾਂ ਦੀ ਅਗਵਾਈ ਲਈ ਉਨ੍ਹਾਂ ਦੇ ਅੱਗੇ
ਹੁੰਦਾ ਸੀ।) ਇਸ ਲਈ ਲੰਮਾ ਬੱਦਲ ਲੋਕਾਂ ਦੇ ਸਾਮ੍ਹਣੇ ਵਾਲੇ ਪਾਸੇ
ਤੋਂ ਹਟਕੇ ਲੋਕਾਂ ਦੇ ਪਿੱਛੇ ਚਲਾ ਗਿਆ। 20ਇਸ ਤਰ੍ਹਾਂ ਬੱਦਲ
ਮਿਸਰੀਆਂ ਅਤੇ ਇਸਰਾਏਲ ਦੇ ਲੋਕਾਂ ਦੇ ਵਿਚਕਾਰ ਖੜਾ ਹੋ
ਗਿਆ। ਇਸਰਾਏਲ ਦੇ ਲੋਕਾਂ ਲਈ ਰੌਸ਼ਨੀ ਸੀ। ਪਰ ਮਿਸਰੀਆਂ
ਲਈ ਹਨੇਰਾ ਸੀ। ਇਸ ਲਈ ਮਿਸਰੀ ਉਸ ਰਾਤ ਇਸਰਾਏਲ ਦੇ
ਲੋਕਾਂ ਦੇ ਹੋਰ ਨੇੜੇ ਨਹੀਂ ਆਏ।
21ਮੂਸਾ ਨੇ ਆਪਣਾ ਹੱਥ ਲਾਲ ਸਾਗਰ ਉੱਪਰ ਉਠਾਇਆ
ਅਤੇ ਯਹੋਵਾਹ ਨੇ ਪੂਰਬ ਵੱਲੋਂ ਤੇਜ਼ ਹਵਾ ਵਗਾਈ। ਹਵਾ ਰਾਤ
ਭਰ ਚਲਦੀ ਰਹੀ। ਸਮੁੰਦਰ ਪਾਟ ਗਿਆ ਅਤੇ ਹਵਾ ਨੇ ਧਰਤੀ
ਸੁਕਾ ਦਿੱਤੀ। 22ਇਸਰਾਏਲ ਦੇ ਲੋਕ ਸਮੁੰਦਰ ਵਿੱਚੋਂ ਸੁੱਕੀ ਥਾਂ ਤੋਂ
ਲੰਘ ਗਏ। ਉਨ੍ਹਾਂ ਦੇ ਸੱਜੇ ਅਤੇ ਖੱਬੇ ਪਾਸੇ ਪਾਣੀ ਇੱਕ ਕੰਧ ਵਾਂਗ
ਸੀ। 23ਫ਼ੇਰ ਫ਼ਿਰਊਨ ਦੇ ਸਾਰੇ ਰੱਥਾਂ ਅਤੇ ਘੋੜਸਵਾਰ ਫ਼ੌਜੀਆਂ
ਨੇ ਉਨ੍ਹਾਂ ਦਾ ਸਮੁੰਦਰ ਵਿੱਚ ਪਿੱਛਾ ਕੀਤਾ। 24ਸੁਵਖਤੇ ਹੀ ਯਹੋਵਾਹ
ਨੇ ਲੰਮੇ ਬੱਦਲ ਅਤੇ ਅੱਗ ਦੇ ਥੰਮ੍ਹ ਰਾਂਹੀ ਮਿਸਰੀ ਫ਼ੌਜ ਵੱਲ
ਤੱਕਿਆ। ਫ਼ੇਰ ਯਹੋਵਾਹ ਨੇ ਮਿਸਰੀਆਂ ਦੇ ਤੰਬੂਆਂ ਵਿੱਚ ਮੁਸੀਬਤ
ਪਾ ਦਿੱਤੀ ਅਤੇ ਉਨ੍ਹਾਂ ਨੂੰ ਸ਼ਸ਼ੋਪੰਜ ਵਿੱਚ ਪਾ ਦਿੱਤਾ।
25ਫ਼ੇਰ ਉਸਨੇ ਰੱਥਾਂ ਦੇ ਪਹੀਆਂ ਨੂੰ ਕੱਟ ਦਿੱਤਾ ਅਤੇ ਰੱਥਾਂ ਤੇ
ਕਾਬੂ ਰੱਖਣਾ ਮੁਸ਼ਕਿਲ ਕਰ ਦਿੱਤਾ। ਮਿਸਰੀ ਚੀਕੇ, "ਆਓ ਆਪਾਂ
ਇਥੋ ਨਿਕਲ ਚੱਲੀਏ। ਇਸਰਾਏਲ ਦੇ ਲੋਕਾਂ ਲਈ ਯਹੋਵਾਹ
ਸਾਡੇ ਖਿਲਾਫ਼ ਲੜ ਰਿਹਾ ਹੈ।"
26ਫ਼ੇਰ ਯਹੋਵਾਹ ਨੇ ਮੂਸਾ ਨੂੰ ਆਖਿਆ, "ਆਪਣਾ ਹੱਥ ਸਮੁੰਦਰ
ਉੱਪਰ ਉਠਾ। ਪਾਣੀ ਡਿੱਗ ਪਵੇਗਾ ਅਤੇ ਮਿਸਰੀ ਰੱਥਾਂ ਅਤੇ
ਘੋੜਸਵਾਰ ਫ਼ੌਜੀਆਂ ਨੂੰ ਡੋਬ ਦੇਵੇਗਾ।"
27ਇਸ ਲਈ ਪ੍ਰਭਾਤ ਵੇਲੇ, ਮੂਸਾ ਨੇ ਆਪਣਾ ਹੱਥ ਸਮੁੰਦਰ ਦੇ
ਉੱਪਰ ਫੈਲਾਇਆ ਅਤੇ ਪਾਣੀ ਆਪਣੀ ਪਹਿਲਾਂ ਵਾਲੀ ਪੱਧਰ
ਵੱਲ ਵਾਪਸ ਦੌੜਿਆ। ਮਿਸਰੀ ਆਪਣੀ ਪੂਰੀ ਵਾਹ ਲਾਕੇ ਪਾਣੀ
ਵਿੱਚੋਂ ਭੱਜ ਰਹੇ ਸਨ, ਪਰ ਯਹੋਵਾਹ ਨੇ ਉਨ੍ਹਾਂ ਨੂੰ ਸਮੁੰਦਰ ਦੇ
ਨਾਲ ਹੀ ਰੋੜ੍ਹ ਦਿੱਤਾ। 28ਪਾਣੀ ਆਪਣੀ ਪਹਿਲਾਂ ਵਾਲੀ ਪੱਧਰ
ਉੱਤੇ ਆ ਗਿਆ ਅਤੇ ਰੱਥਾਂ ਤੇ ਘੋੜਸਵਾਰ ਫ਼ੌਜੀਆਂ ਨੂੰ ਡੋਬ
ਦਿੱਤਾ। ਫ਼ਿਰਊਨ ਦੀ ਫ਼ੌਜ ਇਸਰਾਏਲ ਦੇ ਲੋਕਾਂ ਦਾ ਪਿੱਛਾ ਕਰ
ਰਹੀ ਸੀ ਪਰ ਉਹ ਫ਼ੌਜ ਤਬਾਹ ਹੋ ਗਈ। ਉਨ੍ਹਾਂ ਵਿੱਚੋਂ ਕੋਈ
ਨਹੀਂ ਬਚਿਆ।
29ਪਰ ਇਸਰਾਏਲ ਦੇ ਲੋਕ ਸਮੁੰਦਰ ਰਾਹੀਂ ਸੁੱਕੀ ਧਰਤੀ ਤੇ
ਲੰਘ ਗਏ। ਪਾਣੀ ਸੱਜੇ ਪਾਸੇ ਅਤੇ ਖੱਬੇ ਪਾਸੇ ਕੰਧਾਂ ਵਾਂਗ ਖਲੋਤਾ
ਰਿਹਾ। 30ਇਸ ਲਈ ਉਸ ਦਿਨ, ਯਹੋਵਾਹ ਨੇ ਇਸਰਾਏਲ ਦੇ
ਲੋਕਾਂ ਨੂੰ ਮਿਸਰੀਆਂ ਤੋਂ ਬਚਾਇਆ। ਅਤੇ ਬਾਦ ਵਿੱਚ ਇਸਰਾਏਲ
ਦੇ ਲੋਕਾਂ ਨੇ ਲਾਲ ਸਾਗਰ ਦੇ ਕੰਢੇ ਮਿਸਰੀ ਫ਼ੌਜੀਆਂ ਦੀਆਂ ਲਾਸ਼ਾਂ
ਦੇਖੀਆਂ। 31ਇਸਰਾਏਲ ਦੇ ਲੋਕਾਂ ਨੇ ਯਹੋਵਾਹ ਦੀ ਮਹਾਨ ਸ਼ਕਤੀ
ਉਦੋਂ ਦੇਖੀ ਜਦੋਂ ਉਸਨੇ ਮਿਸਰੀਆਂ ਨੂੰ ਹਰਾਇਆ। ਇਸ ਲਈ
ਲੋਕ ਯਹੋਵਾਹ ਤੋਂ ਡਰਦੇ ਅਤੇ ਉਸਦਾ ਆਦਰ ਕਰਦੇ ਸਨ।
ਉਨ੍ਹਾਂ ਨੇ ਯਹੋਵਾਹ ਅਤੇ ਉਸਦੇ ਸੇਵਕ ਮੂਸਾ ਵਿੱਚ ਭਰੋਸਾ ਕਰਨਾ
ਸ਼ੁਰੂ ਕਰ ਦਿੱਤਾ।

## ਮੂਸਾ ਦਾ ਗੀਤ

15 ਤਾਂ ਮੂਸਾ ਅਤੇ ਇਸਰਾਏਲ ਦੇ ਲੋਕਾਂ ਨੇ ਯਹੋਵਾਹ ਲਈ
ਇਹ ਗੀਤ ਗਾਉਣਾ ਸ਼ੁਰੂ ਕੀਤਾ:
"ਮੈਂ ਯਹੋਵਾਹ ਵਾਸਤੇ ਗਾਵਾਂਗਾ। ਉਸਨੇ ਮਹਾਨ ਕਾਰਨਾਮੇ
ਕੀਤੇ ਹਨ। ਉਸਨੇ ਘੋੜੇ ਅਤੇ ਸਵਾਰਾਂ ਨੂੰ ਸਮੁੰਦਰ ਵਿੱਚ ਸੁੱਟ
ਦਿੱਤਾ।
2ਯਹੋਵਾਹ ਮੇਰੀ ਤਾਕਤ ਅਤੇ ਮੇਰੀ ਮੁਕਤੀ ਹੈ। ਮੈਂ ਉਸ ਲਈ
ਉਸਤਤ ਦੇ ਗੀਤ ਗਾਉਂਦਾ ਹਾਂ।
3ਇਹ ਮੇਰਾ ਪਰਮੇਸ਼ੁਰ ਹੈ, ਅਤੇ ਮੈਂ ਉਸਦੀ ਉਸਤਤ ਕਰਦਾ
ਹਾਂ। ਯਹੋਵਾਹ ਮੇਰੇ ਪੁਰਖਿਆਂ ਦਾ ਪਰਮੇਸ਼ੁਰ ਹੈ, ਅਤੇ ਮੈਂ ਉਸਦਾ
ਆਦਰ ਕਰਦਾ ਹਾਂ। ਯਹੋਵਾਹ ਇੱਕ ਮਹਾਨ ਯੋਧਾ ਹੈ। ਯਹੋਵਾਹ
ਉਸਦਾ ਨਾਮ ਹੈ।
4ਉਸਨੇ ਫ਼ਿਰਊਨ ਦੇ ਰੱਥਾਂ ਅਤੇ ਫ਼ੌਜੀਆਂ ਨੂੰ ਸਮੁੰਦਰ ਵਿੱਚ
ਸੁੱਟ ਦਿੱਤਾ। ਫ਼ਿਰਊਨ ਦੇ ਸਭ ਤੋਂ ਚੰਗੇ ਫ਼ੌਜੀ ਲਾਲ ਸਾਗਰ
ਵਿੱਚ ਡੁੱਬ ਗਏ।
5ਡੂੰਘੇ ਪਾਣੀਆਂ ਨੇ ਉਨ੍ਹਾਂ ਨੂੰ ਕੱਜ ਲਿਆ ਅਤੇ ਉਹ ਪੱਥਰਾਂ
ਵਾਂਗ ਹੇਠਾਂ ਡੁੱਬ ਗਏ।
6ਤੇਰਾ ਸੱਜਾ ਹੱਥ ਕਮਾਲ ਦੀ ਤਾਕਤ ਰੱਖਦਾ ਹੈ। ਯਹੋਵਾਹ,
ਤੇਰੇ ਸੱਜੇ ਹੱਥ ਨੇ ਦੁਸ਼ਮਣ ਨੂੰ ਭੰਨ ਦਿੱਤਾ।

7ਆਪਣੇ ਮਹਾਨ ਪਰਤਾਪ ਨਾਲ ਤੂੰ ਆਪਣੇ ਦੁਸ਼ਮਣਾਂ ਨੂੰ
ਤਬਾਹ ਕਰ ਦਿੱਤਾ ਜਿਹੜੇ ਤੇਰੇ ਖ਼ਿਲਾਫ਼ ਖੜੇ ਹੋਏ ਸਨ। ਤੇਰੇ
ਕਰੋਧ ਨੇ ਉਨ੍ਹਾਂ ਨੂੰ ਤਬਾਹ ਕਰ ਦਿੱਤਾ, ਜਿਵੇਂ ਅੱਗ ਕੱਖਾਂ ਨੂੰ ਸਾੜ
ਦਿੰਦੀ ਹੈ।

8ਜਿਹੜਾ ਸਾਹ ਤੂੰ ਆਪਣੀਆਂ ਨਾਸਾਂ ਵਿੱਚੋਂ ਛੱਡਿਆ ਉਸਨੇ
ਪਾਣੀ ਨੂੰ ਉੱਚਾ ਚੁੱਕ ਦਿੱਤਾ। ਵਗਦਾ ਪਾਣੀ ਕੰਧ ਬਣ ਗਿਆ।
ਸਮੁੰਦਰ ਆਪਣੀਆਂ ਗਹਿਰਾਈਆਂ ਤਾਈਂ ਠੋਸ ਬਣ ਗਿਆ।

9ਦੁਸ਼ਮਣ ਨੇ ਆਖਿਆ, 'ਮੈਂ ਉਨ੍ਹਾਂ ਦਾ ਪਿੱਛਾ ਕਰਾਂਗਾ ਤੇ
ਉਨ੍ਹਾਂ ਨੂੰ ਫ਼ੜ ਲਵਾਂਗਾ। ਮੈਂ ਉਨ੍ਹਾਂ ਦੀ ਦੌਲਤ ਵੰਡ ਲਵਾਂਗਾ। ਮੈਂ
ਇਹ ਸਭ ਕੁਝ ਆਪਣੀ ਤਲਵਾਰ ਨਾਲ ਖੋਹ ਲਵਾਂਗਾ। ਮੇਰੀ
ਖੁਦ ਦੀ ਸ਼ਕਤੀ ਉਨ੍ਹਾਂ ਨੂੰ ਤਬਾਹ ਕਰੇਗੀ।'

10ਪਰ ਤੂੰ ਫ਼ੂਕ ਮਾਰੀ ਅਤੇ ਉਨ੍ਹਾਂ ਨੂੰ ਸਮੁੰਦਰ ਨਾਲ ਢਕ
ਦਿੱਤਾ। ਉਹ ਸਿੱਕੇ ਵਾਂਗ ਡੂੰਘੇ ਸਮੁੰਦਰ ਵਿੱਚ ਡੁੱਬ ਗਏ।

11ਕੀ ਯਹੋਵਾਹ ਵਰਗੇ ਕੋਈ ਦੇਵਤੇ ਹਨ? ਨਹੀਂ! ਤੇਰੇ ਵਰਗੇ
ਕੋਈ ਦੇਵਤੇ ਨਹੀਂ — ਤੂੰ ਅਦਭੁਤ ਪਵਿੱਤਰ ਹੈਂ ਤੂੰ ਅਦਭੁਤ
ਤਾਕਤਵਰ ਹੈਂ! ਤੂੰ ਮਹਾਨ ਕਰਿਸ਼ਮੇ ਕਰਦਾ ਹੈਂ।

12ਤੂੰ ਆਪਣਾ ਸੱਜਾ ਹੱਥ ਬਾਹਰ ਕੱਢਿਆ, ਇਸ ਲਈ ਧਰਤੀ
ਉਨ੍ਹਾਂ ਨੂੰ ਨਿਗਲ ਗਈ!

13ਪਰ ਆਪਣੀ ਕਿਰਪਾ ਨਾਲ ਤੂੰ ਲੋਕਾਂ ਦੀ ਅਗਵਾਈ ਕੀਤੀ
ਜਿਨ੍ਹਾਂ ਨੂੰ ਤੂੰ ਬਚਾਇਆ। ਅਤੇ ਆਪਣੀ ਤਾਕਤ ਨਾਲ ਤੂੰ ਉਨ੍ਹਾਂ
ਦੀ ਅਗਵਾਈ ਆਪਣੀ ਪਵਿੱਤਰ ਅਤੇ ਪ੍ਰਸੰਨ ਧਰਤੀ ਵੱਲ ਕੀਤੀ।

14ਦੂਸਰੀਆਂ ਕੌਮਾਂ ਇਸ ਕਹਾਣੀ ਨੂੰ ਸੁਨਣਗੀਆਂ ਅਤੇ ਉਹ
ਡਰ ਜਾਣਗੀਆਂ। ਫ਼ਲਿਸਤੀ ਲੋਕ ਡਰ ਨਾਲ ਕੰਬਣਗੇ।

15ਅਦੋਮ ਦੇ ਆਗੂ ਕੰਬਣਗੇ। ਮੋਆਬ ਦੇ ਆਗੂ ਡਰ ਨਾਲ
ਕੰਬਣਗੇ। ਕਨਾਨ ਦੇ ਲੋਕਾਂ ਦਾ ਹੌਂਸਲਾ ਟੁੱਟ ਜਾਵੇਗਾ।

16ਉਹ ਲੋਕ ਡਰ ਨਾਲ ਭਰ ਜਾਣਗੇ ਜਦੋਂ ਉਹ ਤੇਰੀ ਤਾਕਤ
ਦੇਖਣਗੇ। ਉਹ ਯਹੋਵਾਹ ਦੇ ਲੋਕਾਂ, ਤੇਰੇ ਚੁਣੇ ਹੋਏ ਲੋਕਾਂ ਦੇ ਲੰਘ
ਜਾਣ ਤੀਕ ਚੱਟਾਨ ਵਾਂਗ ਖਾਮੋਸ਼ ਰਹਿਣਗੇ।

17ਯਹੋਵਾਹ, ਤੂੰ ਆਪਣੇ ਲੋਕਾਂ ਦੀ ਆਪਣੇ ਪਰਬਤ ਉੱਪਰ
ਅਗਵਾਈ ਕਰੇਂਗਾ। ਤੂੰ ਉਨ੍ਹਾਂ ਨੂੰ ਉਸ ਥਾਂ ਤੇ ਰਹਿਣ ਦੇਵੇਂਗਾ।
ਜਿਹੜੀ ਤੂੰ ਆਪਣੇ ਤਖ਼ਤ ਲਈ ਬਣਾਈ ਹੈ। ਸੁਆਮੀ, ਤੂੰ ਆਪਣਾ
ਮੰਦਰ ਬਣਾਵੇਂਗਾ!

18ਯਹੋਵਾਹ ਸਦਾ-ਸਦਾ ਲਈ ਰਾਜ ਕਰੇਗਾ!"

19ਹਾਂ, ਇਹ ਸੱਚਮੁੱਚ ਵਾਪਰਿਆ ਸੀ। ਫ਼ਿਰਊਨ ਦੇ ਘੋੜੇ ਅਤੇ
ਸਵਾਰ ਅਤੇ ਰੱਥ ਸਮੁੰਦਰ ਵਿੱਚ ਚਲੇ ਗਏ। ਅਤੇ ਯਹੋਵਾਹ ਨੇ
ਸਮੁੰਦਰ ਦਾ ਸਾਰਾ ਪਾਣੀ ਉਨ੍ਹਾਂ ਦੇ ਉੱਪਰ ਲੈ ਆਂਦਾ। ਪਰ
ਇਸਰਾਏਲ ਦੇ ਲੋਕ ਸਮੁੰਦਰ ਵਿੱਚੋਂ ਸੁੱਕੀ ਧਰਤੀ ਤੋਂ ਲੰਘ ਗਏ।

20ਤਾਂ ਹਾਰੂਨ ਦੀ ਭੈਣ, ਔਰਤ ਪੈਗੰਬਰ ਮਿਰਯਮ, ਨੇ ਤੰਬੂਰੀ
ਚੁੱਕ ਲਈ। ਮਿਰਯਮ ਅਤੇ ਹੋਰ ਔਰਤਾਂ ਗਾਉਣ ਤੇ ਨੱਚਣ
ਲੱਗੀਆਂ। ਮਿਰਯਮ ਨੇ ਇਹ ਸ਼ਬਦ ਦੁਹਰਾਏ,

21"ਯਹੋਵਾਹ ਲਈ ਗਾਓ! ਉਸਨੇ ਮਹਾਨ ਕਾਰਨਾਮੇ ਕੀਤੇ
ਹਨ। ਉਸਨੇ ਘੋੜੇ ਅਤੇ ਸਵਾਰਾਂ ਨੂੰ ਸਮੁੰਦਰ ਵਿੱਚ ਸੁੱਟ ਦਿੱਤਾ।"

22ਮੂਸਾ ਇਸਰਾਏਲ ਦੇ ਲੋਕਾਂ ਨੂੰ ਲਾਲ ਸਾਗਰਾਂ ਤੋਂ ਪਰ੍ਹਾਂ ਸ਼ੂਰ
ਦੇ ਮਾਰੂਥਲ ਅੰਦਰ ਲੈ ਗਿਆ। ਉਨ੍ਹਾਂ ਨੇ ਮਾਰੂਥਲ ਵਿੱਚ ਤਿੰਨ
ਦਿਨ ਤੱਕ ਸਫ਼ਰ ਕੀਤਾ। ਲੋਕਾਂ ਨੂੰ ਕੋਈ ਪਾਣੀ ਨਹੀਂ ਮਿਲਿਆ।
23ਤਿੰਨ ਦਿਨਾਂ ਮਗਰੋਂ ਲੋਕ ਮਾਰਾਹ ਆ ਗਏ। ਮਾਰਾਹ ਵਿੱਚ
ਪਾਣੀ ਸੀ ਪਰ ਇਹ ਪੀਣ ਵਿੱਚ ਕੌੜਾ ਸੀ। (ਇਸੇ ਲਈ ਉਸ ਥਾਂ
ਦਾ ਨਾਮ ਮਾਰਾਹ ਸੀ।)

24ਲੋਕਾਂ ਨੇ ਮੂਸਾ ਅੱਗੇ ਸ਼ਿਕਾਇਤਾਂ ਕਰਨੀਆਂ ਸ਼ੁਰੂ ਕਰ
ਦਿੱਤੀਆਂ। ਲੋਕਾਂ ਨੇ ਆਖਿਆ, "ਹੁਣ ਅਸੀਂ ਕੀ ਪੀਵਾਂਗੇ?"

25ਮੂਸਾ ਨੇ ਯਹੋਵਾਹ ਨੂੰ ਆਵਾਜ਼ ਦਿੱਤੀ। ਇਸ ਲਈ ਯਹੋਵਾਹ
ਨੇ ਉਸਨੂੰ ਇੱਕ ਦਰਖਤ ਦਿਖਾਇਆ। ਮੂਸਾ ਨੇ ਦਰਖਤ ਨੂੰ
ਪਾਣੀ ਵਿੱਚ ਸੁੱਟ ਦਿੱਤਾ। ਜਦੋਂ ਉਸਨੇ ਅਜਿਹਾ ਕੀਤਾ, ਪਾਣੀ
ਪੀਣ ਦੇ ਯੋਗ ਹੋ ਗਿਆ। ਉਸ ਥਾਂ ਤੇ, ਯਹੋਵਾਹ ਨੇ ਲੋਕਾਂ ਦਾ
ਨਿਰਣਾ ਕੀਤਾ ਅਤੇ ਉਨ੍ਹਾਂ ਨੂੰ ਇੱਕ ਕਾਨੂੰਨ ਦਿੱਤਾ। ਯਹੋਵਾਹ ਨੇ
ਲੋਕਾਂ ਦਾ ਵਿਸ਼ਵਾਸ ਵੀ ਪਰਖਿਆ। 26ਯਹੋਵਾਹ ਨੇ ਆਖਿਆ,
"ਤੁਹਾਨੂੰ ਆਪਣੇ ਯਹੋਵਾਹ ਪਰਮੇਸ਼ੁਰ ਦਾ ਹੁਕਮ ਜ਼ਰੂਰ ਮੰਨਣਾ
ਚਾਹੀਦਾ ਹੈ। ਤੁਹਾਨੂੰ ਓਹੀ ਗੱਲਾਂ ਕਰਨੀਆਂ ਚਾਹੀਦੀਆਂ ਹਨ
ਜਿਨ੍ਹਾਂ ਨੂੰ ਉਹ ਸਹੀ ਕਹਿੰਦਾ ਹੈ, ਜੇ ਤੁਸੀਂ ਯਹੋਵਾਹ ਦੇ ਸਾਰੇ
ਹੁਕਮ ਤੇ ਕਾਨੂੰਨ ਮੰਨੋਗੇ ਤਾਂ ਤੁਸੀਂ ਮਿਸਰੀਆਂ ਦੀ ਤਰ੍ਹਾਂ ਬਿਮਾਰ
ਨਹੀਂ ਹੋਵੋਂਗੇ। ਮੈਂ, ਯਹੋਵਾਹ, ਤੁਹਾਨੂੰ ਅਜਿਹੀ ਕੋਈ ਬਿਮਾਰੀ
ਨਹੀਂ ਦਿਆਂਗਾ ਜਿਹੜੀ ਮੈਂ ਮਿਸਰੀਆਂ ਨੂੰ ਦਿੱਤੀ ਸੀ। ਮੈਂ ਯਹੋਵਾਹ
ਹਾਂ। ਮੈਂ ਹੀ ਹਾਂ ਜਿਹੜਾ ਤੁਹਾਨੂੰ ਰਾਜ਼ੀ ਕਰਦਾ ਹੈ।"

27ਫ਼ੇਰ ਲੋਕ ਸਫ਼ਰ ਕਰਦੇ ਹੋਏ ਏਲਿਮ ਪੰਹੁਚੇ। ਏਲਿਮ ਵਿਖੇ
ਪਾਣੀ ਦੇ 12 ਚਸ਼ਮੇ ਅਤੇ ਖਜੂਰਾਂ ਦੇ 70 ਰੁੱਖ ਸਨ। ਇਸ ਲਈ
ਲੋਕਾਂ ਨੇ ਪਾਣੀ ਦੇ ਨੇੜੇ ਡੇਰਾ ਲਾ ਲਿਆ।

16ਫ਼ੇਰ ਲੋਕਾਂ ਨੇ ਏਲਿਮ ਛੱਡ ਦਿੱਤਾ ਅਤੇ ਸੀਨਈ ਮਾਰੂਥਲ
ਵਿੱਚ ਆ ਗਏ, ਏਲਿਮ ਤੇ ਸੀਨਈ ਦੇ ਵਿਚਕਾਰ।
ਉੱਥੇ ਉਹ ਮਿਸਰ ਛੱਡਣ ਤੋਂ ਬਾਦ ਦੂਸਰੇ ਮਹੀਨੇ ਦੀ ਪੰਦਰ੍ਹਾਂ
ਤਾਰੀਖ ਨੂੰ ਪਹੁੰਚੇ। 2ਤਾਂ ਇਸਰਾਏਲ ਦੇ ਲੋਕ ਫ਼ੇਰ ਸ਼ਿਕਾਇਤ
ਕਰਨ ਲੱਗੇ। ਉਨ੍ਹਾਂ ਨੇ ਮਾਰੂਥਲ ਵਿੱਚ ਮੂਸਾ ਅਤੇ ਹਾਰੂਨ ਅੱਗੇ
ਸ਼ਿਕਾਇਤ ਕੀਤੀ। 3ਲੋਕਾਂ ਨੇ ਆਖਿਆ, "ਇਹ ਬਿਹਤਰ ਹੁੰਦਾ ਜੇ
ਯਹੋਵਾਹ ਸਾਨੂੰ ਮਿਸਰ ਦੀ ਧਰਤੀ ਤੇ ਹੀ ਮਾਰ ਦਿੰਦਾ। ਘੱਟੋ-ਘੱਟ
ਓਥੇ ਸਾਡੇ ਕੋਲ ਖਾਣ ਲਈ ਤਾਂ ਕਾਫ਼ੀ ਸੀ। ਸਾਡੇ ਕੋਲ ਖਾਣ ਲਈ
ਲੋੜੀਂਦਾ ਸਾਰਾ ਭੋਜਨ ਸੀ। ਪਰ ਹੁਣ ਤੁਸੀਂ ਸਾਨੂੰ ਇੱਥੇ ਮਾਰੂਥਲ
ਵਿੱਚ ਲੈ ਆਂਦਾ ਹੈ। ਅਤੇ ਇੱਥੇ ਅਸੀਂ ਸਾਰੇ ਭੁੱਖ ਨਾਲ ਮਰ
ਜਾਵਾਂਗੇ।" 4ਤਾਂ ਯਹੋਵਾਹ ਨੇ ਮੂਸਾ ਨੂੰ ਆਖਿਆ, "ਮੈਂ ਅਕਾਸ਼ ਤੋਂ
ਭੋਜਨ ਵਰ੍ਹਾਵਾਂਗਾ। ਇਹ ਭੋਜਨ ਤੁਹਾਡੇ ਖਾਣ ਲਈ ਹੋਵੇਗਾ।
ਹਰ ਰੋਜ਼ ਲੋਕਾਂ ਨੂੰ ਬਾਹਰ ਜਾਣਾ ਚਾਹੀਦਾ ਹੈ ਅਤੇ ਉਸ ਦਿਨ
ਲਈ ਲੋੜੀਂਦਾ ਭੋਜਨ ਇਕੱਠਾ ਕਰਨਾ ਚਾਹੀਦਾ ਹੈ। ਮੈਂ ਅਜਿਹਾ
ਇਹ ਦੇਖਣ ਲਈ ਕਰਾਂਗਾ ਕਿ ਕੀ ਲੋਕ ਓਹੀ ਕਰਦੇ ਹਨ ਜੋ ਮੈਂ
ਉਨ੍ਹਾਂ ਨੂੰ ਆਖਦਾ ਹਾਂ। 5ਹਰ ਰੋਜ਼ ਲੋਕ ਸਿਰਫ਼ ਇੱਕ ਦਿਨ ਲਈ
ਕਾਫ਼ੀ ਭੋਜਨ ਇਕੱਠਾ ਕਰਨਗੇ। ਪਰ ਸ਼ੁਕਰਵਾਰ ਨੂੰ, ਜਦੋਂ ਲੋਕ
ਆਪਣਾ ਭੋਜਨ ਤਿਆਰ ਕਰਨਗੇ ਤਾਂ ਉਹ ਦੇਖਣਗੇ ਕਿ ਉਨ੍ਹਾਂ
ਕੋਲ ਦੋ ਦਿਨਾਂ ਲਈ ਕਾਫ਼ੀ ਭੋਜਨ ਹੈ। *

---

**ਪਰ ਸ਼ੁਕਰਵਾਰ ... ਕਾਫ਼ੀ ਭੋਜਨ ਹੈ** ਇਹ ਇਸ ਲਈ ਵਾਪਰਿਆ ਤਾਂ ਜੋ ਲੋਕਾਂ ਨੂੰ ਸਬਤ ਦੇ ਦਿਨ (ਸ਼ਨੀਵਾਰ,) ਆਰਾਮ ਦੇ ਦਿਨ ਤੇ ਕੰਮ ਨਾ ਕਰਨਾ ਪਵੇ।

6ਇਸ ਲਈ ਮੂਸਾ ਤੇ ਹਾਰੂਨ ਨੇ ਇਸਰਾਏਲ ਦੇ ਲੋਕਾਂ ਨੂੰ
ਆਖਿਆ, "ਅੱਜ ਤੁਸੀਂ ਯਹੋਵਾਹ ਦੀ ਸ਼ਕਤੀ ਦੇਖੋਂਗੇ, ਤੁਸੀਂ ਜਾਣ
ਜਾਵੋਂਗੇ ਕਿ ਉਹੀ ਹੈ ਜੋ ਤੁਹਾਨੂੰ ਮਿਸਰ ਤੋਂ ਬਾਹਰ ਲਿਆਇਆ।
7ਤੁਸੀਂ ਯਹੋਵਾਹ ਨੂੰ ਸ਼ਿਕਾਇਤ ਕੀਤੀ ਅਤੇ ਉਸਨੇ ਸੁਣ ਲਈ।
ਇਸ ਲਈ ਕੱਲ੍ਹ ਸਵੇਰੇ ਤੁਸੀਂ ਯਹੋਵਾਹ ਦਾ ਪਰਤਾਪ ਦੇਖੋਂਗੇ।
ਤੁਸੀਂ ਸਾਨੂੰ ਸ਼ਿਕਾਇਤਾਂ ਤੇ ਸ਼ਿਕਾਇਤਾਂ ਲਾਉਂਦੇ ਰਹੇ ਹੋ। ਸ਼ਾਇਦ
ਹੁਣ ਤੁਸੀਂ ਕੁਝ ਆਰਾਮ ਕਰ ਸਕੋਂ।
8ਅਤੇ ਮੂਸਾ ਨੇ ਆਖਿਆ, "ਤੁਸੀਂ ਸ਼ਿਕਾਇਤਾਂ ਕਰ ਰਹੇ ਸੀ
ਅਤੇ ਯਹੋਵਾਹ ਨੇ ਤੁਹਾਡੀਆਂ ਸ਼ਿਕਾਇਤਾਂ ਸੁਣ ਲਈਆਂ ਹਨ।
ਇਸ ਲਈ ਅੱਜ ਰਾਤ ਯਹੋਵਾਹ ਤੁਹਾਨੂੰ ਗੋਸ਼ਤ ਦੇਵੇਗਾ। ਅਤੇ
ਸਵੇਰੇ ਤੁਹਾਨੂੰ ਸਾਰੀ ਲੋੜੀਂਦੀ ਰੋਟੀ ਮਿਲੇਗੀ। ਤੁਸੀਂ ਹਾਰੂਨ ਨੂੰ
ਅਤੇ ਮੈਨੂੰ ਸ਼ਿਕਾਇਤਾ ਕਰਦੇ ਰਹੇ ਹੋ। ਪਰ ਹੁਣ, ਅਸੀਂ ਕੁਝ
ਆਰਾਮ ਕਰ ਸਕਾਂਗੇ। ਚੇਤੇ ਰਖੋ, ਤੁਸੀਂ ਹਾਰੂਨ ਅਤੇ ਮੇਰੇ ਖ਼ਿਲਾਫ਼
ਸ਼ਿਕਾਇਤ ਨਹੀਂ ਕਰ ਰਹੇ। ਤੁਸੀਂ ਯਹੋਵਾਹ ਦੇ ਵਿਰੁੱਧ ਸ਼ਿਕਾਇਤ
ਕਰ ਰਹੇ ਹੋ।"
9ਫ਼ੇਰ ਮੂਸਾ ਨੇ ਹਾਰੂਨ ਨੂੰ ਆਖਿਆ, "ਇਸਰਾਏਲ ਦੇ ਸਾਰੇ
ਲੋਕਾਂ ਨਾਲ ਗੱਲ ਕਰੋ। ਉਨ੍ਹਾਂ ਨੂੰ ਆਖੋ, 'ਇਕੱਠੇ ਹੋਕੇ ਯਹੋਵਾਹ
ਦੇ ਸਾਮ੍ਹਣੇ ਆਓ, ਕਿਉਂ ਕਿ ਉਸਨੇ ਤੁਹਾਡੀਆਂ ਸ਼ਿਕਾਇਤਾਂ ਸੁਣ
ਲਈਆਂ ਹਨ।'"
10ਹਾਰੂਨ ਨੇ ਇਸਰਾਏਲ ਦੇ ਸਮੂਹ ਲੋਕਾਂ ਨਾਲ ਗੱਲ ਕੀਤੀ।
ਉਹ ਸਾਰੇ ਇੱਕ ਥਾਂ ਇਕੱਠੇ ਹੋਏ ਸਨ। ਜਦੋਂ ਹਾਰੂਨ ਗੱਲ ਕਰ
ਰਿਹਾ ਸੀ, ਸਾਰੇ ਲੋਕ ਮੁੜੇ ਅਤੇ ਮਾਰੂਥਲ ਵੱਲ ਦੇਖਣ ਲੱਗੇ।
ਅਤੇ ਉਨ੍ਹਾਂ ਨੂੰ ਯਹੋਵਾਹ ਦਾ ਪਰਤਾਪ ਇੱਕ ਬੱਦਲ ਵਿੱਚ ਦਿਖਾਈ
ਦਿੱਤਾ।
11ਯਹੋਵਾਹ ਨੇ ਮੂਸਾ ਨੂੰ ਆਖਿਆ, 12"ਮੈਂ ਇਸਰਾਏਲ ਦੇ
ਲੋਕਾਂ ਦੀਆਂ ਸ਼ਿਕਾਇਤਾਂ ਸੁਣ ਲਈਆਂ ਹਨ। ਇਸ ਲਈ ਉਨ੍ਹਾਂ
ਨੂੰ ਆਖੋ, "ਅੱਜ ਤੁਸੀਂ ਗੋਸ਼ਤ ਖਾਵੋਂਗੇ। ਅਤੇ ਸਵੇਰ ਨੂੰ ਤੁਸੀਂ
ਸਾਰੀ ਲੋੜੀਂਦੀ ਰੋਟੀ ਖਾਵੋਂਗੇ। ਫ਼ੇਰ ਤੁਸੀਂ ਜਾਣ ਜਾਵੋਂਗੇ ਕਿ
ਤੁਸੀਂ ਯਹੋਵਾਹ, ਆਪਣੇ ਪਰਮੇਸ਼ੁਰ ਵਿੱਚ ਭਰੋਸਾ ਕਰ ਸਕਦੇ
ਹੋ।'"
13ਉਸ ਰਾਤ ਨੂੰ ਕੋਇਲਾਂ ਡੇਰੇ ਦੇ ਚਾਰ ਚੁਫ਼ੇਰੇ ਆਈਆਂ।
ਲੋਕਾਂ ਨੇ ਗੋਸ਼ਤ ਲਈ ਇਹ ਪੰਛੀ ਫ਼ੜ ਲਏ। ਅਤੇ ਸਵੇਰੇ ਡੇਰੇ ਦੇ
ਨੇੜੇ ਧਰਤੀ ਉੱਤੇ ਸਵੇਰ ਦੀ ਤ੍ਰੇਲ ਪਈ ਸੀ। 14ਜਦੋਂ ਤ੍ਰੇਲ ਸੁੱਕ
ਗਈ ਤਾਂ ਧਰਤੀ ਉੱਤੇ ਕੋਰੇ ਦੀਆਂ ਪਤਲੀਆਂ ਪਰਤਾਂ ਵਰਗੀ
ਕੋਈ ਚੀਜ਼ ਪਈ ਸੀ। 15ਇਸਰਾਏਲ ਦੇ ਲੋਕਾਂ ਨੇ ਇਸਨੂੰ ਦੇਖਿਆ
ਅਤੇ ਇੱਕ ਦੂਜੇ ਨੂੰ ਪੁੱਛਣ ਲੱਗੇ, "ਇਹ ਕੀ ਹੈ?"* ਉਹ ਇਹ
ਸਵਾਲ ਪੁੱਛ ਰਹੇ ਸਨ ਕਿਉਂ ਕਿ ਉਨ੍ਹਾਂ ਨੂੰ ਪਤਾ ਨਹੀਂ ਸੀ ਕਿ
ਇਹ ਕੀ ਸੀ। ਇਸ ਲਈ ਮੂਸਾ ਨੇ ਉਨ੍ਹਾਂ ਨੂੰ ਆਖਿਆ, "ਇਹੀ
ਉਹ ਭੋਜਨ ਹੈ ਜੋ ਯਹੋਵਾਹ ਤੁਹਾਨੂੰ ਖਾਣ ਲਈ ਦੇ ਰਿਹਾ ਹੈ।
16ਯਹੋਵਾਹ ਆਖਦਾ ਹੈ, 'ਹਰੇਕ ਬੰਦੇ ਨੂੰ ਉਨਾਂ ਹੀ ਇਕੱਠਾ ਕਰਨਾ
ਚਾਹੀਦਾ ਹੈ ਜਿੰਨਾ ਉਸਨੂੰ ਲੋੜੀਂਦਾ ਹੈ। ਤੁਹਾਡੇ ਵਿੱਚ ਹਰੇਕ ਨੂੰ
ਤਕਰੀਬਨ ਦੋ ਓਮਰ ਪਰਿਵਾਰ ਦੇ ਹਰ ਬੰਦੇ ਲਈ ਇਕੱਠਾ
ਕਰਨਾ ਚਾਹੀਦਾ ਹੈ।'"

**ਇਹ ਕੀ ਹੈ?** ਹਿਬਰੂ ਵਿੱਚ ਇਹ "ਮੰਨ" ਸ਼ਬਦ ਦੇ ਵਾਂਗ ਹੈ।

17ਇਸ ਲਈ ਇਸਰਾਏਲ ਦੇ ਲੋਕਾਂ ਨੇ ਅਜਿਹਾ ਹੀ ਕੀਤਾ।
ਹਰੇਕ ਬੰਦੇ ਨੇ ਆਪਣਾ ਭੋਜਨ ਇਕੱਠਾ ਕੀਤਾ। ਕੁਝ ਬੰਦਿਆਂ ਨੇ
ਹੋਰਨਾਂ ਨਾਲੋਂ ਵੱਧ ਇਕੱਠਾ ਕੀਤਾ। 18ਲੋਕਾਂ ਨੇ ਘਰ ਦੇ ਹਰ
ਜੀਅ ਨੂੰ ਭੋਜਨ ਦਿੱਤਾ। ਜਦੋਂ ਭੋਜਨ ਮਾਪਿਆ ਜਾਂਦਾ, ਹਰੇਕ
ਬੰਦੇ ਲਈ ਕਾਫ਼ੀ ਹੁੰਦਾ, ਪਰ ਕਦੇ ਵੀ ਬਹੁਤਾ ਜ਼ਿਆਦਾ ਨਹੀਂ।
ਹਰ ਬੰਦਾ ਸਿਰਫ਼ ਉਨਾਂ ਹੀ ਇਕੱਠਾ ਕਰਦਾ ਸੀ ਜਿੰਨਾ ਉਸਦੇ
ਅਤੇ ਉਸਦੇ ਪਰਿਵਾਰ ਲਈ ਕਾਫ਼ੀ ਹੁੰਦਾ ਸੀ।
19ਮੂਸਾ ਨੇ ਉਨ੍ਹਾਂ ਨੂੰ ਆਖਿਆ, "ਅਗਲੇ ਦਿਨ ਖਾਣ ਲਈ
ਭੋਜਨ ਨਾ ਬਚਾਓ।" 20ਪਰ ਕੁਝ ਲੋਕਾਂ ਨੇ ਮੂਸਾ ਦੀ ਗੱਲ ਨਹੀਂ
ਮੰਨੀ। ਇਨ੍ਹਾਂ ਲੋਕਾਂ ਨੇ ਅਗਲੇ ਦਿਨ ਲਈ ਆਪਣਾ ਭੋਜਨ
ਬਚਾਇਆ। ਪਰ ਭੋਜਨ ਵਿੱਚ ਕੀੜੇ ਪੈ ਗਏ ਅਤੇ ਇਹ ਸੜਨ
ਲੱਗਾ। ਮੂਸਾ ਉਨ੍ਹਾਂ ਲੋਕਾਂ ਨਾਲ ਗੁੱਸੇ ਸੀ ਜਿਨ੍ਹਾਂ ਨੇ ਅਜਿਹਾ
ਕੀਤਾ ਸੀ।
21ਹਰ ਸਵੇਰ ਲੋਕ ਭੋਜਨ ਇਕੱਠਾ ਕਰਦੇ ਸਨ। ਹਰੇਕ ਬੰਦਾ
ਓਨਾ ਹੀ ਜਮ੍ਹਾਂ ਕਰਦਾ ਜਿੰਨਾਂ ਉਹ ਖਾ ਸਕਦਾ ਸੀ। ਪਰ ਦੁਪਿਹਰ
ਵੇਲੇ ਭੋਜਨ ਪਿਘਲ ਜਾਂਦਾ ਅਤੇ ਚਲਿਆ ਜਾਂਦਾ।
22ਸ਼ੁਕਰਵਾਰ ਨੂੰ ਲੋਕਾਂ ਨੇ ਦੁੱਗਣਾ ਭੋਜਨ ਇਕੱਠਾ ਕੀਤਾ।
ਉਨ੍ਹਾਂ ਨੇ ਹਰ ਬੰਦੇ ਲਈ ਦੋ ਓਮਰ ਜਮ੍ਹਾ ਕੀਤੇ। ਇਸ ਲਈ ਲੋਕਾਂ
ਦੇ ਆਗੂ ਮੂਸਾ ਕੋਲ ਆਏ ਅਤੇ ਇਸ ਬਾਰੇ ਦੱਸਿਆ।
23ਮੂਸਾ ਨੇ ਉਨ੍ਹਾਂ ਨੂੰ ਆਖਿਆ, "ਇਹੀ ਸੀ ਜਿਸਦੇ ਵਾਪਰਨ
ਬਾਰੇ ਯਹੋਵਾਹ ਨੇ ਆਖਿਆ ਸੀ। ਇਹ ਇਸ ਲਈ ਵਾਪਰਿਆ
ਕਿਉਂ ਕਿ ਕੱਲ੍ਹ ਯਹੋਵਾਹ ਦੇ ਆਦਰ ਵਿੱਚ ਆਰਾਮ ਦਾ ਖਾਸ
ਦਿਨ, ਸਬਤ ਹੈ। ਤੁਸੀਂ ਓਨਾ ਭੋਜਨ ਪਕਾ ਸਕਦੇ ਹੋ ਜਿੰਨਾਂ
ਤੁਹਾਨੂੰ ਅੱਜ ਲੋੜੀਂਦਾ ਹੈ। ਪਰ ਬਾਕੀ ਦਾ ਭੋਜਨ ਕੱਲ੍ਹ ਸਵੇਰ
ਲਈ ਬਚਾ ਲਵੋ।"
24ਇਸ ਲਈ ਲੋਕਾਂ ਨੇ ਬਾਕੀ ਦਾ ਭੋਜਨ ਅਗਲੇ ਦਿਨ ਲਈ
ਬਚਾ ਲਿਆ। ਅਤੇ ਕੋਈ ਵੀ ਭੋਜਨ ਖਰਾਬ ਨਹੀਂ ਹੋਇਆ।
ਇਸਦੇ ਕਿਸੇ ਵੀ ਹਿੱਸੇ ਵਿੱਚ ਕੀੜੇ ਦਾਖਲ ਨਹੀਂ ਹੋਏ।
25ਸ਼ਨਿਚਰਵਾਰ ਨੂੰ, ਮੂਸਾ ਨੇ ਲੋਕਾਂ ਨੂੰ ਆਖਿਆ, "ਅੱਜ ਸਬਤ
ਹੈ, ਯਹੋਵਾਹ ਦੇ ਆਦਰ ਵਿੱਚ ਆਰਾਮ ਦਾ ਖਾਸ ਦਿਨ। ਕੱਲ੍ਹ ਦਾ
ਇਕੱਤ੍ਰ ਕੀਤਾ ਹੋਇਆ ਭੋਜਨ ਖਾਵੋ। ਅੱਜ ਤੁਹਾਨੂੰ ਖੇਤਾਂ ਵਿੱਚੋਂ
ਕੁਝ ਨਹੀਂ ਮਿਲੇਗਾ। 26ਤੁਹਾਨੂੰ ਛੇ ਦਿਨ ਭੋਜਨ ਇਕੱਠਾ ਕਰਨਾ
ਚਾਹੀਦਾ ਹੈ। ਪਰ ਹਫ਼ਤੇ ਦਾ ਸੱਤਵਾਂ ਦਿਨ ਆਰਾਮ ਕਰਨ ਦਾ
ਦਿਨ ਹੈ — ਇਸ ਲਈ ਏਸ ਦਿਨ ਕੋਈ ਵੀ ਖਾਸ ਭੋਜਨ ਧਰਤੀ
ਤੇ ਨਹੀਂ ਹੋਵੇਗਾ।"
27ਸ਼ਨਿਚਰਵਾਰ ਨੂੰ ਕੁਝ ਲੋਕ ਭੋਜਨ ਇਕੱਠਾ ਕਰਨ ਲਈ
ਬਾਹਰ ਗਏ ਪਰ ਉਨ੍ਹਾਂ ਨੂੰ ਕੋਈ ਭੋਜਨ ਨਹੀਂ ਮਿਲਿਆ। 28ਤਾਂ
ਯਹੋਵਾਹ ਨੇ ਮੂਸਾ ਨੂੰ ਆਖਿਆ, "ਕਿੰਨਾ ਕੁ ਚਿਰ ਤੁਸੀਂ ਲੋਕ ਮੇਰੇ
ਹੁਕਮ ਤੇ ਬਿਵਸਥਾਵਾਂ ਨੂੰ ਮੰਨਣ ਤੋਂ ਇਨਕਾਰ ਕਰਦੇ ਰਹੋਂਗੇ?
29ਦੇਖੋ, ਯਹੋਵਾਹ ਨੇ ਸਬਤ ਨੂੰ ਤੁਹਾਡੇ ਲਈ ਆਰਾਮ ਕਰਨ ਦਾ
ਦਿਨ ਬਣਾਇਆ ਹੈ। ਇਸ ਲਈ, ਸ਼ੁਕਰਵਾਰ ਨੂੰ ਯਹੋਵਾਹ ਤੁਹਾਨੂੰ
ਦੋ ਦਿਨਾਂ ਲਈ ਕਾਫ਼ੀ ਭੋਜਨ ਦੇਵੇਗਾ। ਫ਼ੇਰ ਸਬਤ ਦੇ ਦਿਨ,
ਤੁਹਾਡੇ ਵਿੱਚੋਂ ਹਰੇਕ ਨੂੰ ਬਹਿ ਕੇ ਆਰਾਮ ਕਰਨਾ ਚਾਹੀਦਾ ਹੈ!
ਉਥੇ ਹੀ ਠਹਿਰੋ ਜਿੱਥੇ ਤੁਸੀਂ ਹੋ।" 30ਇਸ ਲਈ ਲੋਕ ਸਬਤ ਦੇ

ਦਿਨ ਆਰਾਮ ਕਰਦੇ ਸਨ। 31ਲੋਕਾਂ ਨੇ ਖਾਸ ਭੋਜਨ ਨੂੰ “ਮੰਨ”
ਆਖਣਾ ਸ਼ੁਰੂ ਕਰ ਦਿੱਤਾ। ਮੰਨ ਧਣੀਏ ਦੇ ਛੋਟੇ ਸਫ਼ੇਦ ਬੀਜਾਂ
ਵਰਗਾ ਸੀ ਅਤੇ ਉਸਦਾ ਸੁਆਦ ਸ਼ਹਿਦ ਨਾਲ ਬਣੇ ਕੇਕ ਵਰਗਾ
ਸੀ। 32ਮੂਸਾ ਨੇ ਆਖਿਆ, “ਯਹੋਵਾਹ ਨੇ ਆਖਿਆ ਸੀ: ‘ਇਸ
ਭੋਜਨ ਦੇ ਅੱਠ ਕੱਪ ਆਪਣੇ ਉੱਤਰਾਧਿਕਾਰੀਆਂ ਲਈ ਬਚਾ
ਲਵੋ। ਫ਼ੇਰ ਉਹ ਇਸ ਭੋਜਨ ਨੂੰ ਦੇਖ ਸਕਣਗੇ ਜਿਹੜਾ ਮੈਂ
ਤੁਹਾਨੂੰ ਉਦੋਂ ਮਾਰੂਥਲ ਵਿੱਚ ਦਿੱਤਾ ਜਦੋਂ ਮੈਂ ਤੁਹਾਨੂੰ ਮਿਸਰ ਤੋਂ
ਬਾਹਰ ਲਿਆਇਆ ਸੀ।’”

33ਇਸ ਲਈ ਮੂਸਾ ਨੇ ਹਾਰੂਨ ਨੂੰ ਆਖਿਆ, “ਇੱਕ ਜੱਗ ਲਵੋ
ਅਤੇ ਇਸ ਵਿੱਚ ਅੱਠ ਕੱਪ ਮੰਨ ਦੇ ਭਰੋ। ਇਸ ਮੰਨ ਨੂੰ ਯਹੋਵਾਹ
ਦੇ ਅੱਗੇ ਰੱਖਣ ਲਈ ਬਚਾਵੋ। ਇਸ ਨੂੰ ਸਾਡੇ ਉਤਰਾਧਿਕਾਰੀਆਂ
ਲਈ ਬਚਾਵੋ।” 34(ਹਾਰੂਨ ਨੇ ਬਾਦ ਵਿੱਚ ਓਵੇਂ ਹੀ ਕੀਤਾ ਜਿਸ
ਬਾਰੇ ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ ਸੀ। ਹਾਰੂਨ ਨੇ ਮੰਨ
ਵਾਲਾ ਜੱਗ ਇਕਰਾਰਨਾਮੇ ਦੇ ਸਾਮ੍ਹਣੇ ਰੱਖਿਆ।) 35ਇਸਰਾਏਲ
ਦੇ ਲੋਕਾਂ ਨੇ 40 ਸਾਲਾਂ ਤੀਕ ਮੰਨ ਖਾਧਾ। ਜਦੋਂ ਤੱਕ ਉਹ ਰਹਿਣ
ਯੋਗ ਧਰਤੀ ਤੇ ਨਹੀਂ ਪਹੁੰਚ ਗਏ, ਜੋ ਕਿ ਕਨਾਨ ਦੀ ਧਰਤੀ ਦੀ
ਸੀਮਾ ਤੇ ਹੈ। 36(ਜਿਸ ਪੈਮਾਨੇ ਦੀ ਵਰਤੋਂ ਉਨ੍ਹਾਂ ਨੇ ਮੰਨ ਲਈ
ਕੀਤੀ ਉਹ ਇੱਕ ਓਮਰ ਸੀ। ਇੱਕ ਓਮਰ ਤਕਰੀਬਨ 8 ਕੱਪ ਦੇ
ਬਰਾਬਰ ਸੀ।)

17 ਇਸਰਾਏਲ ਦੇ ਸਾਰੇ ਲੋਕ ਸੀਨ ਮਾਰੂਥਲ ਤੋਂ ਇਕੱਠੇ
ਸਫ਼ਰ ਤੇ ਚਲੇ। ਉਹ ਯਹੋਵਾਹ ਦੇ ਹੁਕਮ ਅਨੁਸਾਰ
ਇੱਕ ਥਾਂ ਤੋਂ ਦੂਸਰੀ ਥਾਂ ਸਫ਼ਰ ਕਰਦੇ ਰਹੇ। ਲੋਕਾਂ ਨੇ ਰਫ਼ੀਦੀਮ
ਤੱਕ ਸਫ਼ਰ ਕੀਤਾ ਅਤੇ ਓਥੇ ਡੇਰਾ ਲਾ ਲਿਆ। ਓਥੇ ਲੋਕਾਂ ਦੇ
ਪੀਣ ਲਈ ਪਾਣੀ ਨਹੀਂ ਸੀ। 2ਇਸ ਲਈ ਲੋਕ ਮੂਸਾ ਦੇ ਵਿਰੁੱਧ
ਹੋ ਗਏ ਅਤੇ ਉਸ ਨਾਲ ਝਗੜਨ ਲੱਗੇ। ਲੋਕਾਂ ਨੇ ਆਖਿਆ,
“ਸਾਨੂੰ ਪੀਣ ਲਈ ਪਾਣੀ ਦਿਓ।”

ਮੂਸਾ ਨੇ ਉਨ੍ਹਾਂ ਨੂੰ ਆਖਿਆ, “ਤੁਸੀਂ ਮੇਰੇ ਵਿਰੁੱਧ ਕਿਉਂ ਹੋ
ਗਏ ਹੋ? ਤੁਸੀਂ ਯਹੋਵਾਹ ਦੀ ਪਰਖ ਕਿਉਂ ਕਰ ਰਹੇ ਹੋ? ਕੀ
ਤੁਸੀਂ ਇਹ ਸੋਚਦੇ ਹੋ ਕਿ ਯਹੋਵਾਹ ਸਾਡੇ ਨਾਲ ਨਹੀਂ ਹੈ?”

3ਪਰ ਲੋਕ ਪਾਣੀ ਦੇ ਬਹੁਤ ਪਿਆਸੇ ਸਨ। ਇਸ ਲਈ ਉਨ੍ਹਾਂ
ਨੇ ਮੂਸਾ ਨੂੰ ਸ਼ਿਕਾਇਤਾਂ ਕਰਨੀਆਂ ਜਾਰੀ ਰੱਖੀਆਂ। ਲੋਕਾਂ ਨੇ
ਆਖਿਆ, “ਤੁਸੀਂ ਸਾਨੂੰ ਮਿਸਰ ਤੋਂ ਬਾਹਰ ਕਿਉਂ ਲਿਆਏ? ਕੀ
ਤੁਸੀਂ ਸਾਨੂੰ ਇੱਥੇ ਇਸ ਲਈ ਲਿਆਏ ਕਿ ਅਸੀਂ ਅਤੇ ਸਾਡੇ ਬੱਚੇ
ਅਤੇ ਸਾਡੇ ਪਸ਼ੂ ਸਾਰੇ ਹੀ ਪਾਣੀ ਤੋਂ ਬਿਨਾ ਮਰ ਜਾਣ?”

4ਇਸ ਲਈ ਮੂਸਾ ਨੇ ਯਹੋਵਾਹ ਅੱਗੇ ਪੁਕਾਰ ਕੀਤੀ, “ਮੈਂ ਇਨ੍ਹਾਂ
ਲੋਕਾਂ ਨਾਲ ਕੀ ਕਰ ਸਕਦਾ ਹਾਂ? ਇਹ ਮੈਨੂੰ ਪੱਥਰ ਮਾਰਨ ਲਈ
ਤਿਆਰ ਹਨ।”

5ਯਹੋਵਾਹ ਨੇ ਮੂਸਾ ਨੂੰ ਆਖਿਆ, “ਇਸਰਾਏਲ ਦੇ ਲੋਕਾਂ ਦੇ
ਸਾਮ੍ਹਣੇ ਜਾ। ਆਪਣੇ ਨਾਲ ਲੋਕਾਂ ਦੇ ਕੁਝ ਬਜ਼ੁਰਗਾਂ ਨੂੰ ਲੈ ਜਾਵੀਂ।
ਆਪਣੇ ਨਾਲ ਆਪਣੀ ਸੋਟੀ ਲੈ। ਇਹੀ ਸੋਟੀ ਹੈ ਜਿਹੜੀ ਤੂੰ
ਨੀਲ ਨਦੀ ਉੱਤੇ ਮਾਰਨ ਲਈ ਵਰਤੀ ਸੀ। 6ਮੈਂ ਤੇਰੇ ਸਾਮ੍ਹਣੇ
ਹੋਰੇਬ ਚੱਟਾਨ ਉੱਤੇ ਖੜਾ ਹੋਵਾਂਗਾ। ਆਪਣੀ ਸੋਟੀ ਉਸ ਚੱਟਾਨ
ਉੱਪਰ ਮਾਰੀਂ। ਅਤੇ ਇਸ ਵਿੱਚੋਂ ਪਾਣੀ ਨਿਕਲ ਆਵੇਗਾ। ਫ਼ੇਰ
ਲੋਕ ਪਾਣੀ ਪੀ ਸਕਣਗੇ।”

ਮੂਸਾ ਨੇ ਇਹੀ ਗੱਲਾਂ ਕੀਤੀਆਂ ਅਤੇ ਇਸਰਾਏਲ ਦੇ ਬਜ਼ੁਰਗਾਂ
ਨੇ ਇਸਨੂੰ ਦੇਖਿਆ। 7ਮੂਸਾ ਨੇ ਉਸ ਥਾਂ ਦਾ ਨਾਮ ਮਰੀਬਾਹ ਅਤੇ
ਮੱਸਾਹ ਰੱਖਿਆ, ਕਿਉਂ ਕਿ ਇਹੀ ਥਾਂ ਸੀ ਜਿੱਥੇ ਇਸਰਾਏਲ ਦੇ
ਲੋਕ ਉਸਦੇ ਵਿਰੁੱਧ ਹੋ ਗਏ ਸਨ ਅਤੇ ਯਹੋਵਾਹ ਦੀ ਪਰਖ ਕੀਤੀ
ਸੀ। ਲੋਕ ਜਾਨਣਾ ਚਾਹੁੰਦੇ ਸਨ ਕਿ ਯਹੋਵਾਹ ਉਨ੍ਹਾਂ ਦੇ ਨਾਲ ਸੀ
ਜਾਂ ਨਹੀਂ।

8ਰਫ਼ੀਦੀਮ ਵਿਖੇ ਅਮਾਲੇਕੀ ਲੋਕ ਆਏ ਅਤੇ ਇਸਰਾਏਲ ਦੇ
ਲੋਕਾਂ ਨਾਲ ਲੜੇ। 9ਇਸ ਲਈ ਮੂਸਾ ਨੇ ਯਹੋਸ਼ੁਆ ਨੂੰ ਆਖਿਆ,
“ਕੁਝ ਆਦਮੀ ਚੁਣੋ ਅਤੇ ਜਾਕੇ ਕੱਲ੍ਹ ਨੂੰ ਅਮਾਲੇਕੀਆਂ ਨਾਲ ਯੁੱਧ
ਕਰੋ। ਮੈਂ ਪਹਾੜੀ ਦੀ ਚੋਟੀ ਉੱਤੇ ਖੜ੍ਹਾ ਹੋਵਾਂਗਾ ਅਤੇ ਤੁਹਾਨੂੰ
ਦੇਖਾਂਗਾ। ਮੈਂ ਉਹ ਸੋਟੀ ਫ਼ੜੀ ਹੋਵੇਗੀ ਜੋ ਮੈਨੂੰ ਪਰਮਾਤਮਾ ਨੇ
ਦਿੱਤੀ ਸੀ।”

10ਯਹੋਸ਼ੁਆ ਨੇ ਮੂਸਾ ਦੀ ਗੱਲ ਮੰਨ ਲਈ ਅਤੇ ਅਗਲੇ ਦਿਨ
ਅਮਾਲੇਕੀ ਲੋਕਾਂ ਨਾਲ ਲੜਨ ਲਈ ਗਿਆ। ਉਸੇ ਵੇਲੇ, ਮੂਸਾ,
ਹਾਰੂਨ ਅਤੇ ਹੂਰ ਪਹਾੜੀ ਦੀ ਚੋਟੀ ਉੱਤੇ ਗਏ। 11ਜਦੋਂ ਵੀ ਕਦੇ
ਮੂਸਾ ਨੇ ਆਪਣੇ ਹੱਥ ਹਵਾ ਵਿੱਚ ਕਰਦਾ, ਤਾਂ ਇਸਰਾਏਲ ਦੇ
ਲੋਕ ਜੰਗ ਜਿੱਤ ਜਾਂਦੇ। ਪਰ ਜਦੋਂ ਮੂਸਾ ਆਪਣੇ ਹੱਥ ਹੇਠਾਂ
ਕਰਦਾ ਇਸਰਾਏਲ ਦੇ ਲੋਕ ਲੜਾਈ ਹਾਰ ਜਾਂਦੇ।

12ਕੁਝ ਸਮੇਂ ਬਾਦ, ਮੂਸਾ ਦੇ ਹੱਥ ਥੱਕ ਗਏ। ਮੂਸਾ ਦੇ ਨਾਲ ਦੇ
ਬੰਦੇ ਕੋਈ ਤਰਕੀਬ ਲੱਭਣਾ ਚਾਹੁੰਦੇ ਸਨ ਤਾਂ ਜੋ ਮੂਸਾ ਦੇ ਹੱਥ
ਹਵਾ ਵਿੱਚ ਰਹਿਣ। ਇਸ ਲਈ ਉਨ੍ਹਾਂ ਨੇ ਮੂਸਾ ਦੇ ਬੈਠਣ ਲਈ
ਇੱਕ ਵੱਡੀ ਚੱਟਾਨ ਉਸਦੇ ਹੇਠਾਂ ਰੱਖ ਦਿੱਤੀ। ਫ਼ੇਰ ਹਾਰੂਨ ਅਤੇ
ਹੂਰ ਨੇ ਮੂਸਾ ਦੇ ਹੱਥ ਹਵਾ ਵਿੱਚ ਰੱਖੇ। ਹਾਰੂਨ ਮੂਸਾ ਦੇ ਇੱਕ
ਪਾਸੇ ਸੀ ਅਤੇ ਹੂਰ ਦੂਸਰੇ ਪਾਸੇ ਸੀ। ਉਨ੍ਹਾਂ ਨੇ ਉਸਦੇ ਹੱਥ ਇਸੇ
ਤਰ੍ਹਾਂ ਉੱਪਰ ਚੁੱਕੀ ਰੱਖੇ ਜਦੋਂ ਤੱਕ ਕਿ ਸੂਰਜ ਛੁਪ ਨਹੀਂ ਗਿਆ।
13ਇਸ ਲਈ ਯਹੋਸ਼ੁਆ ਅਤੇ ਉਸਦੇ ਬੰਦਿਆਂ ਨੇ ਇਸ ਲੜਾਈ
ਵਿੱਚ ਅਮਾਲੇਕੀਆਂ ਨੂੰ ਹਰਾਇਆ।

14ਫ਼ੇਰ ਯਹੋਵਾਹ ਨੇ ਮੂਸਾ ਨੂੰ ਆਖਿਆ “ਇਸ ਲੜਾਈ ਬਾਰੇ
ਲੋਕਾਂ ਦੇ ਯਾਦ ਰੱਖਣ ਲਈ ਇੱਕ ਪੁਸਤਕ ਵਿੱਚ ਲਿਖ ਕਿ ਇੱਥੇ
ਕੀ ਵਾਪਰਿਆ ਸੀ ਅਤੇ ਯਹੋਸ਼ੁਆ ਨੂੰ ਕਹਿ ਕਿ ਮੈਂ ਅਮਾਲੇਕੀਆਂ
ਨੂੰ ਇਸ ਦੁਨੀਆਂ ਤੋਂ ਪੂਰੀ ਤਰ੍ਹਾਂ ਤਬਾਹ ਕਰ ਦਿਆਂਗਾ।”

15ਫ਼ੇਰ ਮੂਸਾ ਨੇ ਇੱਕ ਜਗਵੇਦੀ ਬਣਾਈ। ਮੂਸਾ ਨੇ ਜਗਵੇਦੀ
ਦਾ ਨਾਮ ਰੱਖਿਆ, “ਯਹੋਵਾਹ ਮੇਰਾ ਝੰਡਾ ਹੈ।” 16ਮੂਸਾ ਨੇ
ਆਖਿਆ, “ਮੈਂ ਆਪਣੇ ਹੱਥ ਯਹੋਵਾਹ ਦੇ ਤਖ਼ਤ ਵੱਲ ਉਠਾਏ।
ਇਸ ਲਈ ਯਹੋਵਾਹ ਅਮਾਲੇਕੀਆਂ ਦੇ ਵਿਰੁੱਧ ਲੜਿਆ, ਜਿਵੇਂ
ਕਿ ਉਸਨੇ ਹਮੇਸ਼ਾ ਕੀਤਾ ਹੈ।”

### ਮੂਸਾ ਦੇ ਸਹੁਰੇ ਵੱਲੋਂ ਸਲਾਹ

18 ਮੂਸਾ ਦਾ ਸਹੁਰਾ, ਯਿਥਰੋ, ਮਿਦਯਾਨ ਦਾ ਜਾਜਕ ਸੀ।
ਉਸ ਨੇ ਉਸ ਸਭ ਕਾਸੇ ਬਾਰੇ ਸੁਣਿਆ ਜੋ ਯਹੋਵਾਹ ਨੇ
ਮੂਸਾ ਅਤੇ ਇਸਰਾਏਲ ਦੇ ਲੋਕਾਂ ਲਈ ਕੀਤਾ ਸੀ ਅਤੇ ਕਿਵੇਂ
ਯਹੋਵਾਹ ਨੇ ਇਸਰਾਏਲ ਦੇ ਲੋਕਾਂ ਦੀ ਮਿਸਰ ਤੋਂ ਬਾਹਰ ਵੱਲ
ਅਗਵਾਈ ਕੀਤੀ। 2ਇਸ ਲਈ ਯਿਥਰੋ ਮੂਸਾ ਕੋਲ ਗਿਆ ਜਦੋਂ
ਕਿ ਮੂਸਾ ਨੇ ਪਰਮੇਸ਼ੁਰ ਦੇ ਪਰਬਤ ਨੇੜੇ ਡੇਰਾ ਲਾਇਆ ਹੋਇਆ

ਸੀ। ਯਿਥਰੋ ਮੂਸਾ ਦੀ ਪਤਨੀ ਸਿੱਪੋਰਾਹ ਨੂੰ ਆਪਣੇ ਨਾਲ
ਲਿਆਇਆ। (ਸਿੱਪੋਰਾਹ ਮੂਸਾ ਦੇ ਨਾਲ ਨਹੀਂ ਸੀ ਕਿਉਂ ਕਿ
ਮੂਸਾ ਨੇ ਉਸਨੂੰ ਉਸਦੇ ਘਰ ਭੇਜ ਦਿੱਤਾ ਸੀ।) **3**ਯਿਥਰੋ ਆਪਣੇ
ਨਾਲ ਮੂਸਾ ਦੇ ਦੋ ਪੁੱਤਰਾਂ ਨੂੰ ਵੀ ਲਿਆਇਆ। ਪਹਿਲੇ ਪੁੱਤਰ ਦਾ
ਨਾਮ ਗੇਰਸ਼ੋਨ ਸੀ, ਕਿਉਂ ਕਿ ਜਦੋਂ ਉਹ ਜੰਮਿਆ ਸੀ, ਮੂਸਾ ਨੇ
ਆਖਿਆ ਸੀ, "ਮੈਂ ਪ੍ਰਦੇਸ਼ ਵਿੱਚ ਇੱਕ ਅਜਨਬੀ ਹਾਂ।" **4**ਦੂਸਰੇ
ਪੁੱਤਰ ਦਾ ਨਾਮ ਅਲੀਅਜ਼ਰ ਸੀ, ਕਿਉਂ ਕਿ ਜਦੋਂ ਉਹ ਜੰਮਿਆ
ਸੀ ਤਾਂ ਮੂਸਾ ਨੇ ਆਖਿਆ ਸੀ, "ਮੇਰੇ ਪਿਤਾ ਦੇ ਪਰਮੇਸ਼ੁਰ ਨੇ ਮੇਰੀ
ਸਹਾਇਤਾ ਕੀਤੀ ਅਤੇ ਮੈਨੂੰ ਮਿਸਰ ਦੇ ਰਾਜੇ ਤੋਂ ਬਚਾਇਆ।"
**5**ਇਸ ਲਈ ਯਿਥਰੋ ਮੂਸਾ ਕੋਲ ਗਿਆ ਜਦੋਂ ਮੂਸਾ ਨੇ ਪਰਮੇਸ਼ੁਰ
ਦੇ ਪਰਬਤ (ਸੀਨਈ ਪਰਬਤ) ਨੇੜੇ ਮਾਰੂਥਲ ਵਿੱਚ ਡੇਰਾ ਲਾਇਆ
ਹੋਇਆ ਸੀ। ਮੂਸਾ ਦੀ ਪਤਨੀ ਅਤੇ ਉਸਦੇ ਦੋਵੇਂ ਪੁੱਤਰ ਯਿਥਰੋ
ਦੇ ਨਾਲ ਸਨ। **6**ਯਿਥਰੋ ਨੇ ਮੂਸਾ ਨੂੰ ਸੁਨੇਹਾ ਭੇਜਿਆ। ਯਿਥਰੋ ਨੇ
ਆਖਿਆ, "ਇਹ ਮੈਂ, ਤੇਰਾ ਸਹੁਰਾ ਯਿਥਰੋ ਹਾਂ। ਮੈਂ ਤੇਰੀ ਪਤਨੀ
ਤੇ ਦੋਹਾਂ ਪੁੱਤਰਾਂ ਨੂੰ ਤੇਰੇ ਕੋਲ ਲਿਆ ਰਿਹਾ ਹਾਂ।"

**7**ਇਸ ਲਈ ਮੂਸਾ ਆਪਣੇ ਸਹੁਰੇ ਨੂੰ ਮਿਲਣ ਲਈ ਬਾਹਰ
ਆਇਆ। ਮੂਸਾ ਨੇ ਉਸਨੂੰ ਮੱਥਾ ਟੇਕਿਆ ਅਤੇ ਉਸਨੂੰ ਚੁੰਮਿਆ।
ਦੋਹਾਂ ਨੇ ਇੱਕ ਦੂਸਰੇ ਦੀ ਖਬਰ ਸਾਰ ਪੁੱਛੀ। ਫ਼ੇਰ ਉਹ ਹੋਰ ਗੱਲਾਂ
ਕਰਨ ਲਈ ਮੂਸਾ ਦੇ ਤੰਬੂ ਵਿੱਚ ਚਲੇ ਗਏ। **8**ਮੂਸਾ ਨੇ ਯਿਥਰੋ ਨੂੰ
ਹਰ ਉਹ ਗੱਲ ਦੱਸੀ ਜਿਹੜੀ ਯਹੋਵਾਹ ਨੇ ਇਸਰਾਏਲ ਦੇ ਲੋਕਾਂ
ਲਈ ਕੀਤੀ ਸੀ। ਮੂਸਾ ਨੇ ਉਹ ਗੱਲਾਂ ਦੱਸੀਆਂ ਜਿਹੜੀਆਂ ਯਹੋਵਾਹ
ਨੇ ਫ਼ਿਰਊਨ ਤੇ ਮਿਸਰ ਦੇ ਲੋਕਾਂ ਨਾਲ ਕੀਤੀਆਂ ਸਨ। ਮੂਸਾ ਨੇ
ਉਨ੍ਹਾਂ ਸਾਰੀਆਂ ਸਮੱਸਿਆਵਾਂ ਬਾਰੇ ਦੱਸਿਆ ਜਿਹੜੀਆਂ ਉਨ੍ਹਾਂ ਨੂੰ
ਰਸਤੇ ਵਿੱਚ ਪੇਸ਼ ਆਈਆਂ। ਅਤੇ ਮੂਸਾ ਨੇ ਆਪਣੇ ਸਹੁਰੇ ਨੂੰ
ਦੱਸਿਆ ਕਿ ਕਿਵੇਂ ਯਹੋਵਾਹ ਨੇ ਹਰ ਸਮੇਂ ਇਸਰਾਏਲ ਦੇ ਲੋਕਾਂ
ਨੂੰ ਮੁਸੀਬਤ ਤੋਂ ਬਚਾਇਆ।

**9**ਜਦੋਂ ਯਿਥਰੋ ਨੇ ਉਨ੍ਹਾਂ ਸਾਰੀਆਂ ਚੰਗੀਆਂ ਗੱਲਾਂ ਬਾਰੇ ਸੁਣਿਆ
ਜੋ ਯਹੋਵਾਹ ਨੇ ਇਸਰਾਏਲ ਲਈ ਕੀਤੀਆਂ ਤਾਂ ਉਹ ਪ੍ਰਸੰਨ
ਹੋਇਆ। ਉਹ ਖੁਸ਼ ਸੀ ਕਿ ਯਹੋਵਾਹ ਨੇ ਇਸਰਾਏਲ ਦੇ ਲੋਕਾਂ ਨੂੰ
ਮਿਸਰੀਆਂ ਤੋਂ ਆਜ਼ਾਦ ਕਰਾਇਆ ਸੀ। **10**ਯਿਥਰੋ ਨੇ ਆਖਿਆ,

"ਯਹੋਵਾਹ ਦੀ ਉਸਤਤ ਕਰੋ! ਉਸਨੇ ਤੁਹਾਨੂੰ ਮਿਸਰ ਦੀ ਤਾਕਤ
ਤੋਂ ਆਜ਼ਾਦ ਕੀਤਾ। ਯਹੋਵਾਹ ਨੇ ਤੁਹਾਨੂੰ ਫ਼ਿਰਊਨ ਤੋਂ ਬਚਾਇਆ।
**11**ਹੁਣ ਮੈਂ ਜਾਣਦਾ ਹਾਂ ਕਿ ਯਹੋਵਾਹ ਸਾਰੇ ਦੇਵਤਿਆਂ ਤੋਂ
ਮਹਾਨ ਹੈ। ਉਹ ਸੋਚਦੇ ਸਨ ਕਿ ਉਨ੍ਹਾਂ ਦਾ ਅਧਿਕਾਰ ਸੀ ਪਰ
ਦੇਖੋ ਪਰਮੇਸ਼ੁਰ ਨੇ ਕੀ ਕੀਤਾ!"

**12**ਯਿਥਰੋ ਪਰਮੇਸ਼ੁਰ ਦੇ ਆਦਰ ਲਈ ਕੁਝ ਬਲੀਆਂ ਤੇ ਭੇਟਾ
ਲੈ ਕੇ ਆਇਆ। ਫ਼ੇਰ ਹਾਰੂਨ ਅਤੇ ਇਸਰਾਏਲ ਦੇ ਸਾਰੇ ਬਜ਼ੁਰਗ
ਯਹੋਵਾਹ ਦੇ ਸਾਹਮਣੇ ਮੂਸਾ ਦੇ ਸਹੁਰੇ ਯਿਥਰੋ ਕੋਲ ਰੋਟੀ ਖਾਣ
ਲਈ ਇਕੱਠੇ ਹੋ ਕੇ ਆਏ।

**13**ਅਗਲੇ ਦਿਨ, ਮੂਸਾ ਕੋਲ ਲੋਕਾਂ ਦਾ ਨਿਰਣਾ ਕਰਨ ਦਾ
ਖਾਸ ਕੰਮ ਸੀ। ਓਥੇ ਬਹੁਤ ਸਾਰੇ ਲੋਕ ਸਨ, ਇਸ ਲਈ ਲੋਕਾਂ ਨੂੰ
ਸਾਰਾ ਦਿਨ ਮੂਸਾ ਦੇ ਸਾਮ੍ਹਣੇ ਖੜਾ ਹੋਣਾ ਪਿਆ।

**14**ਯਿਥਰੋ ਨੇ ਮੂਸਾ ਨੂੰ ਲੋਕਾਂ ਦਾ ਨਿਰਣਾ ਕਰਦਿਆਂ ਦੇਖਿਆ।
ਉਸਨੇ ਪੁੱਛਿਆ, "ਤੂੰ ਇਹ ਕਿਉਂ ਕਰ ਰਿਹਾ ਹੈਂ? ਤੂੰ ਇਕੱਲਾ ਹੀ
ਨਿਆਂਕਾਰ ਕਿਉਂ ਹੈਂ? ਅਤੇ ਸਾਰਾ ਦਿਨ ਲੋਕ ਤੇਰੇ ਕੋਲ ਕਿਉਂ
ਆਉਂਦੇ ਹਨ?"

**15**ਤਾਂ ਮੂਸਾ ਨੇ ਆਪਣੇ ਸਹੁਰੇ ਨੂੰ ਆਖਿਆ, "ਲੋਕ ਮੇਰੇ ਕੋਲ
ਆਉਂਦੇ ਹਨ ਅਤੇ ਮੈਨੂੰ ਆਖਦੇ ਹਨ ਕਿ ਮੈਂ ਉਨ੍ਹਾਂ ਦੀਆਂ
ਸਮੱਸਿਆਵਾਂ ਬਾਰੇ ਪਰਮੇਸ਼ੁਰ ਦਾ ਨਿਰਣਾ ਪੁੱਛਾਂ। **16**ਜੇ ਲੋਕਾਂ ਦਾ
ਕੋਈ ਝਗੜਾ ਹੁੰਦਾ ਹੈ, ਉਹ ਮੇਰੇ ਕੋਲ ਆਉਂਦੇ ਹਨ। ਮੈਂ ਨਿਰਣਾ
ਕਰਦਾ ਹਾਂ ਕਿ ਕਿਹੜਾ ਬੰਦਾ ਸਹੀ ਹੈ। ਇਸ ਤਰ੍ਹਾਂ ਮੈਂ ਲੋਕਾਂ ਨੂੰ
ਪਰਮੇਸ਼ੁਰ ਦੀਆਂ ਬਿਧੀਆਂ ਅਤੇ ਬਿਵਸਥਾ ਦੀ ਸਿੱਖਿਆ ਦਿੰਦਾ
ਹਾਂ।"

**17**ਪਰ ਮੂਸਾ ਦੇ ਸਹੁਰੇ ਨੇ ਉਸਨੂੰ ਆਖਿਆ, "ਅਜਿਹਾ ਕਰਨ
ਦਾ ਇਹ ਸਹੀ ਤਰੀਕਾ ਨਹੀਂ ਹੈ। **18**ਇਹ ਤੇਰੇ ਇਕੱਲੇ ਲਈ
ਬਹੁਤ ਔਖਾ ਕੰਮ ਹੈ। ਤੂੰ ਇਹ ਕੰਮ ਇਕੱਲਿਆਂ ਖੁਦ ਨਹੀਂ ਕਰ
ਸਕਦਾ। ਇਹ ਤੈਨੂੰ ਥਕਾ ਦਿੰਦਾ ਹੈ। ਅਤੇ ਇਹ ਲੋਕਾਂ ਨੂੰ ਵੀ
ਥਕਾਉਂਦਾ ਹੈ। **19**ਹੁਣ, ਮੇਰੀ ਗੱਲ ਸੁਣ। ਮੈਂ ਤੈਨੂੰ ਇੱਕ ਸਲਾਹ
ਦਿੰਦਾ ਹਾਂ। ਅਤੇ ਮੈਂ ਪ੍ਰਾਰਥਨਾ ਕਰਦਾ ਹਾਂ ਕਿ ਪਰਮੇਸ਼ੁਰ ਤੇਰੇ
ਅੰਗ-ਸੰਗ ਹੋਵੇ। ਤੈਨੂੰ ਲੋਕਾਂ ਦੀਆਂ ਸਮੱਸਿਆਵਾਂ ਸੁਣਨੀਆਂ ਜਾਰੀ
ਰੱਖਣੀਆਂ ਚਾਹੀਦੀਆਂ ਹਨ। ਅਤੇ ਤੈਨੂੰ ਇਨ੍ਹਾਂ ਗੱਲਾਂ ਬਾਰੇ
ਪਰਮੇਸ਼ੁਰ ਨਾਲ ਗੱਲ ਕਰਨੀ ਜਾਰੀ ਰੱਖਣੀ ਚਾਹੀਦੀ ਹੈ। **20**ਤੈਨੂੰ
ਲੋਕਾਂ ਨੂੰ ਪਰਮੇਸ਼ੁਰ ਦੀਆਂ ਬਿਧੀਆਂ ਅਤੇ ਬਿਵਸਥਾ ਦੀ ਸਿਖਿਆ
ਦੇਣੀ ਚਾਹੀਦੀ ਹੈ। ਉਨ੍ਹਾਂ ਨੂੰ ਚਿਤਾਵਨੀ ਦੇ ਕਿ ਉਹ ਬਿਧੀ ਨਾ
ਤੋੜਨ। ਉਨ੍ਹਾਂ ਨੂੰ ਜਿਉਣ ਦਾ ਸਹੀ ਢੰਗ ਦੱਸ। ਉਨ੍ਹਾਂ ਨੂੰ ਦੱਸ
ਕਿ ਉਨ੍ਹਾਂ ਨੂੰ ਕੀ ਕਰਨਾ ਚਾਹੀਦਾ ਹੈ। **21**ਪਰ ਤੈਨੂੰ ਕੁਝ ਚੰਗੇ
ਲੋਕਾਂ ਨੂੰ ਨਿਆਂਕਾਰ ਤੇ ਆਗੂ ਵੀ ਚੁਣਨਾ ਚਾਹੀਦਾ ਹੈ।

"ਉਨ੍ਹਾਂ ਨੇਕ ਆਦਮੀਆਂ ਨੂੰ ਚੁਣ ਜਿਨ੍ਹਾਂ ਉੱਤੇ ਤੂੰ ਭਰੋਸਾ ਕਰ
ਸਕਦਾ ਹੈਂ — ਉਹ ਆਦਮੀ ਜਿਹੜੇ ਪਰਮੇਸ਼ੁਰ ਦੀ ਇੱਜ਼ਤ ਕਰਦੇ
ਹਨ। ਉਨ੍ਹਾਂ ਲੋਕਾਂ ਨੂੰ ਚੁਣ ਜਿਹੜੇ ਪੈਸੇ ਖਾਤਰ ਆਪਣੇ ਫ਼ੈਸਲੇ
ਨਾ ਬਦਲਣ। ਅਤੇ ਇਨ੍ਹਾਂ ਆਦਮੀਆਂ ਨੂੰ ਲੋਕਾਂ ਦੇ ਹਾਕਮ ਬਣਾ।
ਇੱਕ ਹਜ਼ਾਰ ਆਦਮੀਆਂ, ਸੌ ਆਦਮੀਆਂ, ਪੰਜਾਹ ਆਦਮੀਆਂ
ਅਤੇ ਦਸ ਆਦਮੀਆਂ ਉੱਪਰ ਵੀ ਹਾਕਮ ਹੋਣੇ ਚਾਹੀਦੇ ਹਨ।
**22**ਇਨ੍ਹਾਂ ਹਾਕਮਾਂ ਨੂੰ ਲੋਕਾਂ ਦੇ ਨਿਰਣੇ ਕਰਨ ਦੇ। ਜੇ ਕੋਈ ਬਹੁਤ
ਮਹੱਤਵਪੂਰਣ ਮਾਮਲਾ ਹੋਵੇ ਤਾਂ ਉਹ ਤੇਰੇ ਕੋਲ ਆ ਸਕਦੇ ਹਨ
ਅਤੇ ਤੈਨੂੰ ਨਿਰਣਾ ਕਰਨ ਦੇਣ। ਪਰ ਦੂਸਰੇ ਮਾਮਲੇ ਉਹ ਖੁਦ
ਨਿਪਟਾ ਸਕਦੇ ਹਨ। ਇਸ ਤਰ੍ਹਾਂ ਇਹ ਆਦਮੀ ਤੇਰੇ ਨਾਲ ਤੇਰਾ
ਕੰਮ ਸਾਂਝਾ ਕਰ ਸਕਦੇ ਹਨ ਅਤੇ ਤੇਰੇ ਲਈ ਲੋਕਾਂ ਦੀ ਅਗਵਾਈ
ਕਰਨੀ ਸੌਖੀ ਹੋਵੇਗੀ। **23**ਜੇ ਤੂੰ ਇਹ ਗੱਲਾਂ ਕਰੇਗਾ, ਤੂੰ ਆਪਣਾ
ਕੰਮ ਕਰਨ ਦੇ ਲਾਇਕ ਹੋਵੇਗਾ ਜਿਵੇਂ ਯਹੋਵਾਹ ਨੇ ਤੈਨੂੰ ਕਰਨ
ਦਾ ਹੁਕਮ ਦਿੱਤਾ ਸੀ। ਉਸੇ ਵੇਲੇ, ਇਹ ਲੋਕ ਆਪਣੀਆਂ ਸੁਲਝੀਆਂ
ਹੋਈਆਂ ਸਮੱਸਿਆਵਾਂ ਨਾਲ ਘਰ ਜਾ ਸਕਦੇ ਹਨ।"

**24**ਇਸ ਲਈ ਮੂਸਾ ਨੇ ਓਹੀ ਕੀਤਾ ਜੋ ਯਿਥਰੋ ਨੇ ਉਸਨੂੰ
ਆਖਿਆ ਸੀ। **25**ਮੂਸਾ ਨੇ ਇਸਰਾਏਲ ਦੇ ਲੋਕਾਂ ਵਿੱਚੋਂ ਨੇਕ ਆਦਮੀ
ਚੁਣੇ। ਮੂਸਾ ਨੇ ਇਨ੍ਹਾਂ ਨੂੰ ਲੋਕਾਂ ਦੇ ਆਗੂ ਬਣਾਇਆ। 1,000
ਆਦਮੀਆਂ, 100 ਆਦਮੀਆਂ, 50 ਆਦਮੀਆਂ ਅਤੇ 10
ਆਦਮੀਆਂ ਉੱਪਰ ਹਾਕਮ ਸਨ। **26**ਇਹ ਹਾਕਮ ਲੋਕਾਂ ਲਈ
ਨਿਆਂਕਾਰ ਸਨ। ਲੋਕ ਹਮੇਸ਼ਾ ਆਪਣੇ ਝਗੜੇ ਇਨ੍ਹਾਂ ਹਾਕਮਾਂ

ਸਾਮ੍ਹਣੇ ਲਿਆ ਸਕਦੇ ਸਨ। ਅਤੇ ਮੂਸਾ ਨੇ ਸਿਰਫ਼ ਬਹੁਤ ਜ਼ਰੂਰੀ ਮਾਮਲਿਆਂ ਦਾ ਨਿਰਣਾ ਕਰਨਾ ਸੀ। 27ਕੁਝ ਸਮੇਂ ਬਾਦ ਮੂਸਾ ਨੇ ਆਪਣੇ ਸਹੁਰੇ, ਯਿਥਰੋ ਨੂੰ ਅਲਵਿਦਾ ਆਖੀ। ਅਤੇ ਯਿਥਰੋ ਆਪਣੇ ਘਰ ਵਾਪਸ ਚਲਾ ਗਿਆ।

### ਪਰਮੇਸ਼ੁਰ ਦਾ ਇਸਰਾਏਲ ਨਾਲ ਇਕਰਾਰਨਾਮਾ

19 ਇਸਰਾਏਲ ਦੇ ਲੋਕ ਮਿਸਰ ਤੋਂ ਆਪਣੀ ਯਾਤਰਾ ਦੇ ਤੀਸਰੇ ਮਹੀਨੇ ਸੀਨਈ ਮਾਰੂਥਲ ਵਿੱਚ ਪਹੁੰਚੇ। 2ਉਨ੍ਹਾਂ ਨੇ ਰਫ਼ੀਦੀਮ ਤੋਂ ਸੀਨਈ ਮਾਰੂਥਲ ਦਾ ਸਫ਼ਰ ਕੀਤਾ ਸੀ। ਇਸਰਾਏਲ ਦੇ ਲੋਕਾਂ ਨੇ ਹੋਰੇਬ ਪਰਬਤ ਨੇੜੇ ਡੇਰਾ ਲਾਇਆ। 3ਤਾਂ ਮੂਸਾ ਪਰਮੇਸ਼ੁਰ ਨੂੰ ਮਿਲਣ ਲਈ ਪਰਬਤ ਉੱਤੇ ਚੜ੍ਹ ਗਿਆ ਅਤੇ ਪਰਮੇਸ਼ੁਰ ਨੇ ਉਸ ਨਾਲ ਗੱਲ ਕੀਤੀ ਤੇ ਆਖਿਆ, "ਇਸਰਾਏਲ ਦੇ ਲੋਕਾਂ ਨੂੰ ਯਾਕੂਬ ਦੇ ਪਰਿਵਾਰ ਨੂੰ, ਇਹ ਗੱਲਾਂ ਆਖ: 4'ਤੁਸੀਂ ਲੋਕਾਂ ਨੇ ਦੇਖਿਆ ਹੈ ਕਿ ਮੈਂ ਆਪਣੇ ਦੁਸ਼ਮਣਾਂ ਨਾਲ ਕੀ ਕਰ ਸਕਦਾ ਹਾਂ। ਤੁਸੀਂ ਦੇਖਿਆ ਕਿ ਮੈਂ ਮਿਸਰ ਦੇ ਲੋਕਾਂ ਨਾਲ ਕੀ ਕੀਤਾ। ਤੁਸੀਂ ਦੇਖਿਆ ਕਿ ਮੈਂ ਤੁਹਾਨੂੰ ਮਿਸਰ ਵਿੱਚ ਬਾਜ਼ ਦੀ ਤਰ੍ਹਾਂ ਚੁੱਕ ਕੇ ਇੱਥੇ ਆਪਣੇ ਕੋਲ ਲਿਆਇਆ। 5ਇਸ ਲਈ ਹੁਣ ਮੈਂ ਤੁਹਾਨੂੰ ਆਪਣੇ ਹੁਕਮ ਮੰਨਣ ਲਈ ਆਖਦਾ ਹਾਂ। ਮੇਰੇ ਇਕਰਾਰਨਾਮੇ ਦੀ ਪਾਲਣਾ ਕਰੋ। ਜੇ ਤੁਸੀਂ ਅਜਿਹਾ ਕਰੋਂਗੇ, ਤਾਂ ਤੁਸੀਂ ਮੇਰੇ ਆਪਣੇ ਖਾਸ ਬੰਦੇ ਹੋਵੋਂਗੇ। ਸਾਰੀ ਦੁਨੀਆਂ ਮੇਰੀ ਹੈ ਪਰ ਮੈਂ ਤੁਹਾਨੂੰ ਆਪਣੇ ਖਾਸ ਬੰਦਿਆਂ ਵਜੋਂ ਚੁਣ ਰਿਹਾ ਹਾਂ। 6ਤੁਸੀਂ ਇੱਕ ਖਾਸ ਕੌਮ ਹੋਵੋਂਗੇ — ਜਾਜਕਾਂ ਦੀ ਰਿਆਸਤ।' ਮੂਸਾ, ਤੈਨੂੰ ਇਸਰਾਏਲ ਦੇ ਲੋਕਾਂ ਨੂੰ ਦੱਸ ਦੇਣਾ ਚਾਹੀਦਾ ਹੈ ਕਿ ਮੈਂ ਕੀ ਆਖਿਆ ਹੈ।"

7ਤਾਂ ਮੂਸਾ ਪਰਬਤ ਤੋਂ ਹੇਠਾਂ ਉਤਰ ਆਇਆ ਅਤੇ ਲੋਕਾਂ ਦੇ ਬਜ਼ੁਰਗਾਂ ਨੂੰ ਇਕੱਠਿਆਂ ਕੀਤਾ। ਮੂਸਾ ਨੇ ਬਜ਼ੁਰਗਾਂ ਨੂੰ ਹਰ ਉਹ ਗੱਲ ਦੱਸੀ ਜਿਹੜੀ ਯਹੋਵਾਹ ਨੇ ਉਸਨੂੰ ਉਨ੍ਹਾਂ ਨੂੰ ਦੱਸਣ ਦਾ ਹੁਕਮ ਦਿੱਤਾ ਸੀ। 8ਸਾਰੇ ਲੋਕ ਇੱਕੋ ਵੇਲੇ ਬੋਲੇ ਅਤੇ ਆਖਿਆ, "ਅਸੀਂ ਹਰ ਉਹ ਗੱਲ ਮੰਨਾਂਗੇ ਜੋ ਯਹੋਵਾਹ ਆਖਦਾ ਹੈ।"

ਤਾਂ ਮੂਸਾ ਪਰਬਤ ਉੱਤੇ ਪਰਮੇਸ਼ੁਰ ਕੋਲ ਵਾਪਸ ਗਿਆ। ਮੂਸਾ ਨੇ ਪਰਮੇਸ਼ੁਰ ਨੂੰ ਦੱਸਿਆ ਕਿ ਲੋਕ ਉਸਦਾ ਹੁਕਮ ਮੰਨਣਗੇ। 9ਅਤੇ ਯਹੋਵਾਹ ਨੇ ਮੂਸਾ ਨੂੰ ਆਖਿਆ, "ਮੈਂ ਸੰਘਣੇ ਬੱਦਲ ਵਿੱਚ ਤੇਰੇ ਕੋਲ ਆਵਾਂਗਾ। ਮੈਂ ਤੇਰੇ ਨਾਲ ਗੱਲ ਕਰਾਂਗਾ। ਸਾਰੇ ਲੋਕ ਮੈਨੂੰ ਤੇਰੇ ਨਾਲ ਗੱਲ ਕਰਦਿਆਂ ਸੁਣਨਗੇ। ਮੈਂ ਅਜਿਹਾ ਇਸ ਲਈ ਕਰਾਂਗਾ ਤਾਂ ਜੋ ਲੋਕ ਹਮੇਸ਼ਾ ਉਨ੍ਹਾਂ ਗੱਲਾਂ ਉੱਤੇ ਵਿਸ਼ਵਾਸ ਕਰਨ ਜੋ ਤੂੰ ਉਨ੍ਹਾਂ ਨੂੰ ਆਖੇਂ।"

ਤਾਂ ਮੂਸਾ ਨੇ ਪਰਮੇਸ਼ੁਰ ਨੂੰ ਉਹ ਸਾਰੀਆਂ ਗੱਲਾਂ ਦੱਸੀਆਂ ਜਿਹੜੀਆਂ ਲੋਕਾਂ ਨੇ ਆਖੀਆਂ ਸਨ।

10ਯਹੋਵਾਹ ਨੇ ਮੂਸਾ ਨੂੰ ਆਖਿਆ, "ਅੱਜ ਅਤੇ ਕੱਲ੍ਹ ਨੂੰ ਤੈਨੂੰ ਮੇਰੇ ਨਾਲ ਖਾਸ ਸਭਾ ਵਾਸਤੇ ਲੋਕਾਂ ਨੂੰ ਤਿਆਰ ਕਰਨਾ ਚਾਹੀਦਾ ਹੈ। ਲੋਕ ਆਪਣੇ ਕੱਪੜੇ ਧੋ ਲੈਣ। 11ਅਤੇ ਤੀਸਰੇ ਦਿਨ ਮੇਰੇ ਲਈ ਤਿਆਰ ਰਹਿਣ। ਤੀਸਰੇ ਦਿਨ ਮੈਂ, ਯਹੋਵਾਹ ਸੀਨਈ ਪਰਬਤ ਉੱਤੇ ਆਵਾਂਗਾ। ਅਤੇ ਸਾਰੇ ਲੋਕ ਮੈਨੂੰ ਦੇਖਣਗੇ। 12–13ਪਰਬਤ ਦੇ ਦੁਆਲੇ ਇੱਕ ਲਕੀਰ ਖਿੱਚ ਦੇਵੀਂ ਅਤੇ ਲੋਕਾਂ ਨੂੰ ਉਹ ਲਕੀਰ ਨਾ ਟੱਪਣ ਦੇਵੀਂ। ਕੋਈ ਵੀ ਬੰਦਾ ਜਿਹੜਾ ਪਰਬਤ ਨੂੰ ਛੂਹੇ, ਅਵੱਸ਼ ਹੀ ਮਾਰਿਆ ਜਾਵੇ। ਉਸ ਨੂੰ ਪੱਥਰਾਂ ਜਾਂ ਤੀਰਾਂ ਨਾਲ ਮਾਰ ਦਿੱਤਾ ਜਾਵੇ, ਕਿਸੇ ਵੀ ਹੱਥ ਨੂੰ ਉਸਨੂੰ ਨਹੀਂ ਛੂਹਣਾ ਚਾਹੀਦਾ। ਭਾਵੇਂ ਆਦਮੀ ਹੋਵੇ ਜਾਂ ਜਾਨਵਰ, ਉਸਨੂੰ ਜਿਉਂਦਾ ਨਹੀਂ ਰਹਿਣਾ ਚਾਹੀਦਾ। ਲੋਕਾਂ ਨੂੰ ਤੂਰ੍ਹੀ ਤੋਂ ਇੱਕ ਵੱਡੀ ਆਵਾਜ਼ ਦਾ ਇੰਤਜ਼ਾਰ ਕਰਨਾ ਚਾਹੀਦਾ। ਸਿਰਫ਼ ਉਦੋਂ ਹੀ, ਉਹ ਪਰਬਤ ਉੱਤੇ ਜਾ ਸਕਦੇ ਹਨ।"

14ਫ਼ੇਰ ਮੂਸਾ ਪਰਬਤ ਤੋਂ ਹੇਠਾਂ ਉਤਰਿਆ ਅਤੇ ਲੋਕਾਂ ਕੋਲ ਗਿਆ। ਮੂਸਾ ਨੇ ਉਨ੍ਹਾਂ ਨੂੰ ਪਰਮੇਸ਼ੁਰ ਨਾਲ ਖਾਸ ਸਭਾ ਵਾਸਤੇ ਤਿਆਰ ਕੀਤਾ ਅਤੇ ਉਨ੍ਹਾਂ ਨੇ ਆਪਣੇ ਕੱਪੜੇ ਧੋ ਲਏ।

15ਫ਼ੇਰ ਮੂਸਾ ਨੇ ਲੋਕਾਂ ਨੂੰ ਆਖਿਆ, "ਤਿੰਨਾਂ ਦਿਨਾਂ ਅੰਦਰ ਪਰਮੇਸ਼ੁਰ ਨੂੰ ਮਿਲਣ ਲਈ ਤਿਆਰ ਹੋ ਜਾਵੋ। ਉਸ ਸਮੇਂ ਤੱਕ ਆਦਮੀਆਂ ਨੂੰ ਔਰਤਾਂ ਨੂੰ ਨਹੀਂ ਛੂਹਣਾ ਚਾਹੀਦਾ।"

16ਤੀਸਰੇ ਦਿਨ ਦੀ ਸਵੇਰ ਨੂੰ ਪਰਬਤ ਉੱਤੋਂ ਇੱਕ ਸੰਘਣਾ ਬੱਦਲ ਹੇਠਾਂ ਆਇਆ। ਓਥੇ ਗਰਜ਼ ਅਤੇ ਚਮਕ ਹੋਈ ਅਤੇ ਭੇਡੂ ਦੇ ਸਿੰਗ ਦੀ ਤੂਰ੍ਹੀ ਦੀ ਬਹੁਤ ਉੱਚੀ ਆਵਾਜ਼ ਸੁਣਾਈ ਦਿੱਤੀ। ਡੇਰੇ ਦੇ ਸਾਰੇ ਲੋਕ ਡਰ ਗਏ। 17ਤਾਂ ਮੂਸਾ ਨੇ ਲੋਕਾਂ ਨੂੰ ਡੇਰੇ ਤੋਂ ਬਾਹਰ ਪਰਬਤ ਦੇ ਨੇੜੇ ਪਰਮੇਸ਼ੁਰ ਨਾਲ ਮੁਲਾਕਾਤ ਲਈ ਲੈ ਆਇਆ। 18ਸੀਨਈ ਪਰਬਤ ਧੂੰਏਂ ਨਾਲ ਭਰਿਆ ਹੋਇਆ ਸੀ। ਪਰਬਤ ਤੋਂ ਧੂੰਆਂ ਇਸ ਤਰ੍ਹਾਂ ਉੱਠ ਰਿਹਾ ਸੀ ਜਿਵੇਂ ਕਿਸੇ ਭੱਠੀ ਵਿੱਚੋਂ ਉੱਠਦਾ ਹੈ। ਅਜਿਹਾ ਇਸ ਲਈ ਹੋਇਆ ਕਿ ਯਹੋਵਾਹ ਪਰਬਤ ਉੱਤੇ ਅਗਨੀ ਵਿੱਚ ਆਇਆ। ਅਤੇ ਸਾਰਾ ਪਰਬਤ ਕੰਬਣ ਲੱਗਾ। 19ਭੇਡੂ ਦੇ ਸਿੰਗ ਦੀ ਆਵਾਜ਼ ਹਰ ਵਾਰ ਉੱਚੀ ਤੋਂ ਉੱਚੀ ਹੁੰਦੀ ਗਈ। ਮੂਸਾ ਬੋਲਿਆ ਅਤੇ ਪਰਮੇਸ਼ੁਰ ਨੇ ਗਰਜਦੀ ਆਵਾਜ਼ ਵਿੱਚ ਉਸਨੂੰ ਜਵਾਬ ਦਿੱਤਾ।

20ਇਸ ਤਰ੍ਹਾਂ ਯਹੋਵਾਹ ਸੀਨਈ ਪਰਬਤ ਵੱਲ ਹੇਠਾਂ ਆਇਆ। ਯਹੋਵਾਹ ਅਕਾਸ਼ ਤੋਂ ਪਰਬਤ ਦੀ ਚੋਟੀ ਉੱਤੇ ਆਇਆ। ਫ਼ੇਰ ਯਹੋਵਾਹ ਨੇ ਮੂਸਾ ਨੂੰ ਆਪਣੇ ਕੋਲ ਪਰਬਤ ਦੀ ਚੋਟੀ ਤੇ ਬੁਲਾਇਆ। ਇਸ ਲਈ ਮੂਸਾ ਪਰਬਤ ਤੇ ਚੜ੍ਹ ਗਿਆ।

21ਯਹੋਵਾਹ ਨੇ ਮੂਸਾ ਨੂੰ ਆਖਿਆ, "ਹੇਠਾਂ ਜਾਹ ਅਤੇ ਲੋਕਾਂ ਨੂੰ ਚਿਤਾਵਨੀ ਦੇ ਕਿ ਮੇਰੇ ਨੇੜੇ ਨਾ ਆਉਣ ਤੇ ਮੇਰੇ ਵੱਲ ਨਾ ਦੇਖਣ। ਜੇ ਉਹ ਅਜਿਹਾ ਕਰਨਗੇ ਤਾਂ ਬਹੁਤ ਸਾਰੇ ਲੋਕ ਮਰ ਜਾਣਗੇ। 22ਜਾਜਕਾਂ ਨੂੰ ਵੀ ਦੱਸ ਕਿ ਉਹ ਆਪਣੇ-ਆਪ ਨੂੰ ਇਸ ਖਾਸ ਮੁਲਾਕਾਤ ਲਈ ਤਿਆਰ ਕਰਨ। ਜੇ ਉਹ ਅਜਿਹਾ ਨਹੀਂ ਕਰਨਗੇ ਤਾਂ ਮੈਂ ਉਨ੍ਹਾਂ ਨੂੰ ਸਜ਼ਾ ਦਿਆਂਗਾ।"

23ਮੂਸਾ ਨੇ ਯਹੋਵਾਹ ਨੂੰ ਆਖਿਆ, "ਪਰ ਲੋਕ ਪਰਬਤ ਉੱਤੇ ਨਹੀਂ ਆ ਸਕਦੇ ਤੂੰ ਮੈਨੂੰ ਖ਼ੁਦ ਆਖਿਆ ਸੀ ਕਿ ਇੱਕ ਲਕੀਰ ਖਿੱਚ ਦਿਆਂ ਅਤੇ ਲੋਕਾਂ ਨੂੰ ਲਕੀਰ ਟੱਪ ਕੇ ਪਵਿੱਤਰ ਧਰਤੀ ਤੇ ਨਾ ਆਉਣ ਦਿਆਂ।" 24ਯਹੋਵਾਹ ਨੇ ਉਸਨੂੰ ਆਖਿਆ, "ਹੇਠਾਂ ਲੋਕਾਂ ਕੋਲ ਜਾਹ ਹਾਰੂਨ ਨੂੰ ਲੈ ਤੇ ਆਪਣੇ ਨਾਲ ਲੈ ਕੇ ਮੇਰੇ ਕੋਲ ਵਾਪਸ ਆ। ਪਰ ਜਾਜਕਾਂ ਜਾਂ ਲੋਕਾਂ ਨੂੰ ਮੇਰੇ ਨੇੜੇ ਨਾ ਆਉਣ ਦੇਵੀਂ। ਜੇ ਉਹ ਮੇਰੇ ਬਹੁਤਾ ਨੇੜੇ ਆਉਣਗੇ ਤਾਂ ਮੈਂ ਉਨ੍ਹਾਂ ਨੂੰ ਸਜ਼ਾ ਦਿਆਂਗਾ।" 25ਇਸ ਲਈ ਮੂਸਾ ਹੇਠਾਂ ਲੋਕਾਂ ਕੋਲ ਗਿਆ ਅਤੇ ਉਨ੍ਹਾਂ ਨੂੰ ਇਹ ਗੱਲਾਂ ਦੱਸੀਆਂ।

### ਦਸ ਹੁਕਮ

20 ਤਾਂ ਪਰਮੇਸ਼ੁਰ ਨੇ ਆਖਿਆ, 2"ਮੈਂ ਯਹੋਵਾਹ ਹਾਂ ਤੁਹਾਡਾ
ਪਰਮੇਸ਼ੁਰ। ਮੈਂ ਤੁਹਾਨੂੰ ਮਿਸਰ ਦੀ ਧਰਤੀ ਤੋਂ ਬਾਹਰ
ਲਿਆਂਦਾ ਜਿੱਥੇ ਤੁਸੀਂ ਗੁਲਾਮ ਸੀ। ਇਸ ਲਈ ਤੁਹਾਨੂੰ ਇਹ
ਹੁਕਮ ਮੰਨਣੇ ਚਾਹੀਦੇ ਹਨ:

3"ਤੁਹਾਨੂੰ ਮੇਰੇ ਇਲਾਵਾ ਕਿਸੇ ਹੋਰ ਦੇਵਤੇ ਦੀ ਉਪਾਸਨਾ
ਨਹੀਂ ਕਰਨੀ ਚਾਹੀਦੀ।
4"ਤੁਹਾਨੂੰ ਕੋਈ ਬੁੱਤ ਨਹੀਂ ਬਨਾਉਣੇ ਚਾਹੀਦੇ। ਆਕਾਸ਼
ਵਿੱਚ ਜਾਂ ਧਰਤੀ ਉੱਤੇ ਜਾਂ ਪਾਣੀ ਅੰਦਰ ਕਿਸੇ ਚੀਜ਼ ਦੇ
ਬੁੱਤ ਜਾਂ ਤਸਵੀਰਾਂ ਨਾ ਬਣਾਓ। 5ਕਿਸੇ ਤਰ੍ਹਾਂ ਦੇ ਬੁੱਤਾਂ ਦੀ
ਉਪਾਸਨਾ ਜਾਂ ਸੇਵਾ ਨਾ ਕਰੋ। ਕਿਉਂ? ਕਿਉਂ ਕਿ ਮੈਂ,
ਯਹੋਵਾਹ, ਤੁਹਾਡਾ ਪਰਮੇਸ਼ੁਰ ਹਾਂ। ਮੈਂ ਆਪਣੇ ਲੋਕਾਂ ਨੂੰ
ਹੋਰਨਾਂ ਦੇਵਤਿਆਂ ਦੀ ਉਪਾਸਨਾ ਕਰਦਿਆਂ ਦੇਖਕੇ ਨਫ਼ਰਤ
ਕਰਦਾ ਹਾਂ। ਜਿਹੜੇ ਲੋਕ ਮੇਰੇ ਖ਼ਿਲਾਫ਼ ਪਾਪ ਕਰਦੇ ਹਨ
ਉਹ ਮੇਰੇ ਦੁਸ਼ਮਣ ਬਣ ਜਾਂਦੇ ਹਨ। ਅਤੇ ਮੈਂ ਉਨ੍ਹਾਂ ਲੋਕਾਂ
ਨੂੰ ਸਜ਼ਾ ਦਿਆਂਗਾ। ਅਤੇ ਮੈਂ ਉਨ੍ਹਾਂ ਦੇ ਪੁੱਤਾਂ ਪੋਤਿਆਂ ਅਤੇ
ਪੜਪੋਤਿਆਂ ਨੂੰ ਵੀ ਸਜ਼ਾ ਦਿਆਂਗਾ। 6ਪਰ ਮੈਂ ਉਨ੍ਹਾਂ ਲੋਕਾਂ
ਉੱਤੇ ਬਹੁਤ ਮਿਹਰਬਾਨ ਹੋਵਾਂਗਾ ਜਿਹੜੇ ਮੈਨੂੰ ਪਿਆਰ ਕਰਦੇ
ਹਨ ਅਤੇ ਮੇਰੇ ਹੁਕਮਾਂ ਨੂੰ ਮੰਨਦੇ ਹਨ। ਮੈਂ ਉਨ੍ਹਾਂ ਦੇ ਪਰਿਵਾਰਾਂ
ਉੱਪਰ ਹਜ਼ਾਰਾਂ ਪੀੜ੍ਹੀਆਂ ਤੱਕ ਮਿਹਰਬਾਨ ਹੋਵਾਂਗਾ!
7"ਤੁਹਾਨੂੰ ਯਹੋਵਾਹ ਆਪਣੇ ਪਰਮੇਸ਼ੁਰ ਦਾ ਨਾਮ ਗਲਤ
ਢੰਗ ਨਾਲ ਨਹੀਂ ਵਰਤਣਾ ਚਾਹੀਦਾ। ਜੇ ਕੋਈ ਬੰਦਾ
ਯਹੋਵਾਹ ਦਾ ਨਾਮ ਗ਼ਲਤ ਢੰਗ ਨਾਲ ਵਰਤਦਾ ਹੈ, ਤਾਂ
ਉਹ ਬੰਦਾ ਦੋਸ਼ੀ ਹੈ। ਅਤੇ ਯਹੋਵਾਹ ਉਸਨੂੰ ਨਿਰਦੋਸ਼ ਨਹੀਂ
ਬਣਾਵੇਗਾ।
8"ਤੁਹਾਨੂੰ ਸਬਤ ਨੂੰ, ਇੱਕ ਖਾਸ ਦਿਨ ਵਜੋਂ ਰੱਖਣਾ
ਚਾਹੀਦਾ ਹੈ। 9ਆਪਣੀ ਨੌਕਰੀ ਤੇ ਹਫ਼ਤੇ ਵਿੱਚ ਛੇ ਦਿਨ
ਕੰਮ ਕਰੋ। 10ਪਰ ਸੱਤਵਾਂ ਦਿਨ ਯਹੋਵਾਹ ਤੁਹਾਡੇ ਪਰਮੇਸ਼ੁਰ
ਦੇ ਆਦਰ ਵਿੱਚ ਆਰਾਮ ਦਾ ਦਿਨ ਹੈ। ਇਸ ਲਈ ਓਸ
ਦਿਨ ਕਿਸੇ ਬੰਦੇ ਨੂੰ ਕੰਮ ਨਹੀਂ ਕਰਨਾ ਚਾਹੀਦਾ — ਨਾ
ਤੁਹਾਨੂੰ, ਨਾ ਤੁਹਾਡੇ ਪੁੱਤਰਾਂ-ਧੀਆਂ, ਜਾਂ ਤੁਹਾਡੇ ਨੌਕਰ-
ਨੌਕਰਾਣੀਆਂ ਨੂੰ। ਤੁਹਾਡੇ ਸ਼ਹਿਰਾਂ ਵਿੱਚ ਰਹਿੰਦੇ ਤੁਹਾਡੇ
ਜਾਨਵਰਾਂ ਅਤੇ ਵਿਦੇਸ਼ੀਆਂ ਨੂੰ ਵੀ ਕੰਮ ਨਹੀਂ ਕਰਨਾ
ਚਾਹੀਦਾ! 11ਕਿਉਂ ਕਿ ਯਹੋਵਾਹ ਨੇ ਛੇ ਦਿਨ ਕੰਮ ਕੀਤਾ
ਅਤੇ ਅਕਾਸ਼, ਧਰਤੀ ਤੇ ਸਮੁੰਦਰ ਅਤੇ ਉਨ੍ਹਾਂ ਵਿਚਲੀ ਹਰ
ਸ਼ੈਅ ਬਣਾਈ। ਅਤੇ ਸੱਤਵੇਂ ਦਿਨ ਪਰਮੇਸ਼ੁਰ ਨੇ ਆਰਾਮ
ਕੀਤਾ। ਇਸ ਤਰ੍ਹਾਂ ਯਹੋਵਾਹ ਨੇ ਸਬਤ — ਆਰਾਮ ਦੇ
ਦਿਨ ਨੂੰ ਅਸੀਸ ਦਿੱਤੀ। ਯਹੋਵਾਹ ਨੇ ਉਸਨੂੰ ਬਹੁਤ ਖਾਸ
ਦਿਨ ਬਣਾ ਦਿੱਤਾ।
12"ਤੁਹਾਨੂੰ ਤੁਹਾਡੇ ਪਿਤਾ ਅਤੇ ਮਾਤਾ ਦੀ ਇੱਜ਼ਤ ਕਰਨੀ
ਚਾਹੀਦੀ ਹੈ। ਤਾਂ ਜੋ ਤੁਸੀਂ ਉਸ ਧਰਤੀ ਤੇ ਭਰਪੂਰ ਜੀਵਨ
ਜਿਉਂ ਸਕੋ ਜਿਹੜੀ ਯਹੋਵਾਹ ਤੁਹਾਡਾ ਪਰਮੇਸ਼ੁਰ ਤੁਹਾਨੂੰ ਦੇ
ਰਿਹਾ ਹੈ।
13"ਤੁਹਾਨੂੰ ਕਿਸੇ ਦਾ ਕਤਲ ਨਹੀਂ ਕਰਨਾ ਚਾਹੀਦਾ।
14"ਤੁਹਾਨੂੰ ਵਿਭਚਾਰ ਦਾ ਪਾਪ ਨਹੀਂ ਕਰਨਾ ਚਾਹੀਦਾ।
15"ਤੁਹਾਨੂੰ ਕੋਈ ਚੀਜ਼ ਚੁਰਾਉਣੀ ਨਹੀਂ ਚਾਹੀਦੀ।
16"ਤੁਹਾਨੂੰ ਅਦਾਲਤ ਵਿੱਚ ਕਿਸੇ ਦੂਸਰੇ ਵਿਅਕਤੀ ਬਾਰੇ
ਝੂਠੀ ਗਵਾਹੀ ਨਹੀਂ ਦੇਣੀ ਚਾਹੀਦੀ।
17"ਤੁਹਾਨੂੰ ਆਪਣੇ ਗੁਆਂਢੀ ਦੇ ਘਰ ਦੀ ਇੱਛਾ ਨਹੀਂ
ਕਰਨੀ ਚਾਹੀਦੀ। ਤੁਹਾਨੂੰ ਤੁਹਾਡੇ ਗੁਆਂਢੀ ਦੀ ਪਤਨੀ,
ਉਸਦੇ ਦਾਸ ਜਾਂ ਦਾਸੀਆਂ, ਉਸਦੇ ਬਲਦ ਜਾਂ ਖੋਤੇ ਜਾਂ
ਤੁਹਾਡੇ ਗੁਆਂਢੀ ਨਾਲ ਸੰਬੰਧਿਤ ਕਿਸੇ ਵੀ ਚੀਜ਼ ਨੂੰ ਪਾਉਣ
ਦੀ ਇੱਛਾ ਨਹੀਂ ਕਰਨੀ ਚਾਹੀਦੀ।"

### ਲੋਕ ਪਰਮੇਸ਼ੁਰ ਤੋਂ ਡਰਦੇ ਹਨ

18ਇਸ ਸਮੇਂ ਦੌਰਾਨ, ਵਾਦੀ ਦੇ ਸਾਰੇ ਲੋਕਾਂ ਨੇ ਬੱਦਲਾਂ ਦੀ
ਗਰਜ਼ ਸੁਣੀ ਅਤੇ ਪਰਬਤ ਉੱਤੇ ਬਿਜਲੀ ਲਿਸ਼ਕਦੀ, ਅਤੇ ਪਰਬਤ
ਚੋਂ ਧੂੰਆਂ ਉੱਠਦਾ ਦੇਖਿਆ। ਉਹ ਡਰ ਨਾਲ ਕੰਬ ਰਹੇ ਸਨ ਅਤੇ
ਪਰਬਤ ਤੋਂ ਪਰ੍ਹਾਂ ਹਟ ਗਏ। 19ਤਾਂ ਲੋਕਾਂ ਨੇ ਮੂਸਾ ਨੂੰ ਆਖਿਆ,
"ਜੇ ਤੁਸੀਂ ਸਾਡੇ ਨਾਲ ਗੱਲ ਕਰਨਾ ਚਾਹੁੰਦੇ ਹੋ, ਤਾਂ ਅਸੀਂ ਸੁਣਾਂਗੇ।
ਪਰ ਮਿਹਰਬਾਨੀ ਕਰਕੇ ਪਰਮੇਸ਼ੁਰ ਨੂੰ ਸਾਡੇ ਨਾਲ ਗੱਲ ਨਾ ਕਰਨ
ਦਿਓ। ਜੇ ਅਜਿਹਾ ਹੋਇਆ ਤਾਂ ਅਸੀਂ ਮਾਰੇ ਜਾਵਾਂਗੇ।"
20ਤਾਂ ਮੂਸਾ ਨੇ ਲੋਕਾਂ ਨੂੰ ਆਖਿਆ, "ਡਰੋ ਨਾ! ਯਹੋਵਾਹ ਤੁਹਾਨੂੰ
ਪਰਖਣ ਲਈ ਆਇਆ ਹੈ ਅਤੇ ਉਹ ਚਾਹੁੰਦਾ ਹੈ ਕਿ ਤੁਸੀਂ
ਉਸਦੀ ਇੱਜ਼ਤ ਕਰੋ ਤਾਂ ਜੋ ਤੁਸੀਂ ਪਾਪ ਨਾ ਕਰੋ।"
21ਲੋਕ ਪਰਬਤ ਤੋਂ ਦੂਰ ਖਲੋਤੇ ਰਹੇ ਜਦੋਂ ਕਿ ਮੂਸਾ ਉਸ
ਕਾਲੇ ਬੱਦਲ ਵੱਲ ਗਿਆ ਜਿੱਥੇ ਪਰਮੇਸ਼ੁਰ ਸੀ। 22ਫ਼ੇਰ ਯਹੋਵਾਹ
ਨੇ ਮੂਸਾ ਨੂੰ ਇਹ ਗੱਲਾਂ ਇਸਰਾਏਲ ਦੇ ਲੋਕਾਂ ਨੂੰ ਆਖਣ ਲਈ
ਆਖਿਆ: "ਤੁਸੀ ਲੋਕਾਂ ਨੇ ਦੇਖਿਆ ਹੈ ਕਿ ਮੈਂ ਤੁਹਾਡੇ ਨਾਲ
ਅਕਾਸ਼ ਤੋਂ ਗੱਲ ਕੀਤੀ। 23ਇਸ ਲਈ ਤੁਹਾਨੂੰ ਮੇਰੇ ਨਾਲ ਮੁਕਾਬਲਾ
ਕਰਨ ਲਈ ਸੋਨੇ ਜਾਂ ਚਾਂਦੀ ਦੇ ਬੁੱਤ ਨਹੀਂ ਬਨਾਉਣੇ ਚਾਹੀਦੇ।
ਤੁਹਾਨੂੰ ਇਹ ਝੂਠੇ ਦੇਵਤੇ ਨਹੀਂ ਬਨਾਉਣੇ ਚਾਹੀਦੇ।
24"ਮੇਰੇ ਲਈ ਖਾਸ ਜਗਵੇਦੀ ਬਣਾਓ। ਇਸ ਜਗਵੇਦੀ ਨੂੰ
ਬਨਾਉਣ ਲਈ ਮਿੱਟੀ ਦੀ ਵਰਤੋਂ ਕਰੋ। ਇਸ ਜਗਵੇਦੀ ਉੱਤੇ
ਹੋਮ ਦੀਆਂ ਭੇਟਾਂ ਅਤੇ ਸੁਖ ਸਾਂਦ ਦੀਆਂ ਭੇਟਾਂ ਮੇਰੇ ਲਈ ਬਲੀ
ਵਜੋਂ ਭੇਟ ਕਰੋ। ਅਜਿਹਾ ਕਰਨ ਲਈ ਆਪਣੀਆਂ ਭੇਡਾਂ ਜਾਂ
ਪਸ਼ੂਆਂ ਦੀ ਵਰਤੋਂ ਕਰੋ। ਅਜਿਹਾ ਹਰ ਓਸ ਥਾਂ ਕਰੋ ਜਿੱਥੇ ਮੈਂ
ਤੁਹਾਨੂੰ ਮੈਨੂੰ ਚੇਤੇ ਕਰਨ ਲਈ ਆਖਦਾ ਹੈ। ਫ਼ੇਰ ਮੈਂ ਆਵਾਂਗਾ ਤੇ
ਤੁਹਾਨੂੰ ਅਸੀਸ ਦਿਆਂਗਾ।
25"ਜੇ ਤੁਸੀਂ ਜਗਵੇਦੀ ਬਨਾਉਣ ਲਈ ਪੱਥਰਾਂ ਦੀ ਵਰਤੋਂ
ਕਰੋ, ਤਾਂ ਉਨ੍ਹਾਂ ਪੱਥਰਾਂ ਦੀ ਵਰਤੋਂ ਨਾ ਕਰੋ ਜਿਨ੍ਹਾਂ ਨੂੰ ਲੋਹੇ ਦੇ
ਔਜ਼ਾਰਾਂ ਨਾਲ ਤਰਾਸ਼ਿਆ ਗਿਆ ਹੋਵੇ। ਜੇ ਤੁਸੀਂ ਅਜਿਹਾ ਕਰੋਂਗੇ
ਤਾਂ ਇਹ ਜਗਵੇਦੀ ਨੂੰ ਮੈਂ ਅਪ੍ਰਵਾਨ ਬਣਾ ਦੇਵੇਗਾ। 26ਅਤੇ
ਤੁਹਾਨੂੰ ਜਗਵੇਦੀ ਤੱਕ ਜਾਣ ਲਈ ਪੌੜੀਆਂ ਨਹੀਂ ਬਨਾਉਣੀਆਂ
ਚਾਹੀਦੀਆਂ। ਜੇ ਓਥੇ ਪੌੜੀਆਂ ਹੋਣਗੀਆਂ ਤਾਂ ਜਦੋਂ ਲੋਕ ਉੱਪਰ
ਜਗਵੇਦੀ ਵੱਲ ਦੇਖਣਗੇ ਤਾਂ ਉਨ੍ਹਾਂ ਨੂੰ ਤੁਹਾਡੇ ਅੰਦਰਲੇ ਵਸਤਰ
ਨਜ਼ਰ ਆਉਣਗੇ।"

### ਹੋਰ ਨੇਮ ਤੇ ਹੁਕਮ

21 ਫ਼ੇਰ ਪਰਮੇਸ਼ੁਰ ਨੇ ਮੂਸਾ ਨੂੰ ਆਖਿਆ, "ਇਹ ਹੋਰ ਨੇਮ
ਹਨ ਜਿਹੜੇ ਤੂੰ ਲੋਕਾਂ ਨੂੰ ਦੇਵੇਂਗਾ:
2"ਜੇ ਤੁਸੀਂ ਕਿਸੇ ਯਹੂਦੀ ਗੁਲਾਮ ਨੂੰ ਖਰੀਦੋ, ਤਾਂ ਉਹ ਗੁਲਾਮ
ਤੁਹਾਡੀ ਸੇਵਾ ਸਿਰਫ਼ 6 ਸਾਲ ਤੱਕ ਕਰੇਗਾ। 6 ਸਾਲਾਂ ਬਾਦ ਉਹ
ਆਜ਼ਾਦ ਹੋ ਜਾਵੇਗਾ। ਉਸਨੂੰ ਕੁਝ ਵੀ ਅਦਾ ਨਹੀਂ ਕਰਨਾ ਪਵੇਗਾ।
3ਜੇ ਕੋਈ ਬੰਦਾ ਤੁਹਾਡਾ ਗੁਲਾਮ ਬਣਨ ਸਮੇਂ ਵਿਆਹਿਆ ਹੋਇਆ
ਨਹੀਂ, ਤਾਂ ਜਦੋਂ ਉਹ ਆਜ਼ਾਦ ਹੋਵੇਗਾ, ਉਹ ਆਪਣੀ ਪਤਨੀ ਤੋਂ
ਬਿਨਾ ਜਾਵੇਗਾ। ਪਰ ਜੇ ਉਹ ਤੁਹਾਡਾ ਗੁਲਾਮ ਬਣਨ ਸਮੇਂ
ਵਿਆਹਿਆ ਹੋਇਆ ਹੈ ਤਾਂ ਜਦੋਂ ਉਸਨੂੰ ਆਜ਼ਾਦ ਕੀਤਾ ਜਾਵੇਗਾ
ਤਾਂ ਉਹ ਆਪਣੀ ਪਤਨੀ ਨੂੰ ਰਖ ਸਕਦਾ ਹੈ।

4ਜੇ ਗੁਲਾਮ ਵਿਆਹਿਆ ਹੋਇਆ ਨਹੀਂ ਹੈ ਤਾਂ ਸੁਆਮੀ ਉਸਨੂੰ
ਪਤਨੀ ਦੇ ਸਕਦਾ ਹੈ। ਜੇ ਉਹ ਪਤਨੀ ਪੁੱਤਰਾਂ ਜਾਂ ਧੀਆਂ ਨੂੰ
ਜਨਮ ਦਿੰਦੀ ਹੈ ਤਾਂ ਉਹ ਤੇ ਉਸਦੇ ਬੱਚੇ ਸੁਆਮੀ ਦੇ ਹੋਣਗੇ।
ਜਦੋਂ ਗੁਲਾਮ ਆਪਣੀ ਨੌਕਰੀ ਦੇ ਵਰ੍ਹੇ ਪੂਰੇ ਕਰ ਲਵੇ ਤਾਂ ਉਸਨੂੰ
ਆਜ਼ਾਦ ਕਰ ਦਿੱਤਾ ਜਾਵੇਗਾ।

5"ਪਰ ਸ਼ਾਇਦ ਗੁਲਾਮ ਇਹ ਨਿਰਣਾ ਕਰੇ ਕਿ ਉਹ ਆਪਣੇ
ਸੁਆਮੀ ਕੋਲ ਰਹਿਣਾ ਚਾਹੁੰਦਾ ਹੈ। ਤਾਂ ਉਸਨੂੰ ਕਹਿਣਾ ਚਾਹੀਦਾ
ਹੈ, 'ਮੈਂ ਆਪਣੇ ਸੁਆਮੀ ਨੂੰ ਪਿਆਰ ਕਰਦਾ ਹਾਂ। ਮੈਂ ਆਪਣੀ
ਪਤਨੀ ਤੇ ਬੱਚਿਆਂ ਨੂੰ ਪਿਆਰ ਕਰਦਾ ਹਾਂ। ਮੈਂ ਆਜ਼ਾਦ ਨਹੀਂ
ਹੋਵਾਂਗਾ — ਮੈਂ ਰੁਕਾਂਗਾ।' 6ਜੇ ਅਜਿਹਾ ਵਾਪਰੇ, ਤਾਂ ਸੁਆਮੀ
ਗੁਲਾਮ ਨੂੰ ਨਿਆਂਕਾਰਾਂ* ਦੇ ਸਾਮ੍ਹਣੇ ਲਿਆਵੇਗਾ। ਉਹ ਉਸ ਨੂੰ
ਕਿਸੇ ਦਰਵਾਜ਼ੇ ਜਾਂ ਕਿਸੇ ਚੁਗਾਠ ਦੇ ਕੋਲ ਲਿਆਵੇਗਾ ਅਤੇ
ਕਿਸੇ ਤਿੱਖੇ ਔਜ਼ਾਰ ਨਾਲ ਉਸ ਦੇ ਕੰਨ ਵਿੱਚ ਇੱਕ ਸੁਰਾਖ ਕਰੇਗਾ।
ਫ਼ੇਰ ਉਹ ਗੁਲਾਮ ਹਮੇਸ਼ਾ ਲਈ ਸੁਆਮੀ ਦੀ ਸੇਵਾ ਕਰੇਗਾ।

7"ਜੇ ਕੋਈ ਆਦਮੀ ਆਪਣੀ ਧੀ ਨੂੰ ਇੱਕ ਗੁਲਾਮ ਵਜੋਂ ਵੇਚਣ
ਦਾ ਨਿਸ਼ਚਾ ਕਰ ਲਵੇ, ਤਾਂ ਉਸਨੂੰ ਆਜ਼ਾਦ ਕਰਨ ਦੀਆਂ ਬਿਧੀਆਂ
ਓਹੀ ਨਹੀਂ ਹਨ ਜੋ ਮਰਦ ਗੁਲਾਮਾਂ ਲਈ ਹਨ। 8ਜੇ ਉਹ ਆਪਣੇ
ਸੁਆਮੀ ਨੂੰ ਪ੍ਰਸੰਨ ਨਾ ਕਰੇ, ਉਹ ਉਸ ਔਰਤ ਨੂੰ ਵਾਪਸ ਉਸਦੇ
ਪਿਤਾ ਕੋਲ ਵੇਚ ਸਕਦਾ ਹੈ। ਉਸ ਕੋਲ ਉਸ ਔਰਤ ਨੂੰ ਵਿਦੇਸ਼ੀਆਂ
ਨੂੰ ਵੇਚਣ ਦਾ ਕੋਈ ਹੱਕ ਨਹੀਂ। 9ਜੇ ਸੁਆਮੀ ਨੇ ਔਰਤ ਨੂੰ
ਆਪਣੇ ਪੁੱਤਰ ਨਾਲ ਵਿਆਹ ਕਰ ਲੈਣ ਦਾ ਇਕਰਾਰ ਕੀਤਾ ਹੈ
ਤਾਂ ਉਸਨੂੰ ਗੁਲਾਮ ਵਾਂਗ ਨਹੀਂ ਸਮਝਣਾ ਚਾਹੀਦਾ। ਉਸਨੂੰ
ਇੱਕ ਧੀ ਵਾਂਗ ਸਮਝਣਾ ਚਾਹੀਦਾ ਹੈ।

10"ਜੇ ਸੁਆਮੀ ਕਿਸੇ ਦੂਸਰੀ ਔਰਤ ਨਾਲ ਸ਼ਾਦੀ ਕਰਦਾ ਹੈ
ਤਾਂ ਉਸਨੂੰ ਚਾਹੀਦਾ ਹੈ ਕਿ ਉਹ ਆਪਣੀ ਪਹਿਲੀ ਪਤਨੀ ਨੂੰ
ਘੱਟ ਭੋਜਨ ਜਾਂ ਕੱਪੜੇ ਨਾ ਦੇਵੇ। ਅਤੇ ਉਸਨੂੰ ਚਾਹੀਦਾ ਹੈ ਉਸਨੂੰ
ਉਹ ਸਾਰੀਆਂ ਚੀਜ਼ਾਂ ਦੇਣਾ ਜਾਰੀ ਰੱਖੇ ਜਿਸਦੀ ਉਹ ਸ਼ਾਦੀ
ਕਾਰਣ ਅਧਿਕਾਰਨ ਹੈ। 11ਆਦਮੀ ਨੂੰ ਉਸਦੇ ਲਈ ਇਹ ਤਿੰਨ
ਗੱਲਾਂ ਜ਼ਰੂਰ ਕਰਨੀਆਂ ਚਾਹੀਦੀਆਂ ਹਨ। ਜੇ ਉਹ ਨਹੀਂ ਕਰਦਾ,
ਤਾਂ ਉਹ ਔਰਤ ਆਜ਼ਾਦ ਹੈ ਅਤੇ ਇਸਦਾ ਉਸਨੂੰ ਕੋਈ ਮੁੱਲ
ਨਹੀਂ ਤਾਰਨਾ ਪਵੇਗਾ। ਉਹ ਉਸ ਆਦਮੀ ਦੀ ਕੁਝ ਵੀ ਦੇਣਦਾਰ
ਨਹੀਂ ਹੋਵੇਗੀ।

12"ਜੇ ਕੋਈ ਬੰਦਾ ਕਿਸੇ ਦੂਸਰੇ ਬੰਦੇ ਨੂੰ ਇੰਨੀ ਜ਼ੋਰ ਨਾਲ ਸੱਟ
ਮਾਰਦਾ ਹੈ ਕਿ ਉਹ ਮਰ ਜਾਵੇ, ਤਾਂ ਉਸ ਬੰਦੇ ਨੂੰ ਵੀ ਮਾਰ ਦੇਣਾ
ਚਾਹੀਦਾ ਹੈ। 13ਪਰ ਜੇ ਕੋਈ ਦੁਰਘਟਨਾ ਵਾਪਰਦੀ ਹੈ ਅਤੇ
ਕੋਈ ਬੰਦਾ ਬਿਨਾ ਯੋਜਨਾ ਦੇ ਕਿਸੇ ਨੂੰ ਮਾਰ ਦਿੰਦਾ ਹੈ, ਤਾਂ ਪਰਮੇਸ਼ੁਰ
ਨੇ ਇਸਨੂੰ ਵਾਪਰਨ ਦਿੱਤਾ। ਮੈਂ ਇੱਕ ਖਾਸ ਥਾਂ ਚੁਣਾਂਗ ਜਿੱਥੇ
ਉਹ ਸੁਰੱਖਿਆ ਲਈ ਭੱਜ ਸਕਦਾ ਹੈ। 14ਪਰ ਜੇ ਕਿਸੇ ਬੰਦੇ ਨੇ
ਕਿਸੇ ਹੋਰ ਬੰਦੇ ਨੂੰ ਮਾਰਨ ਦੀ ਵਿਉਂਤ ਬਣਾਈ ਕਿਉਂ ਕਿ ਉਹ
ਗੁੱਸੇ ਵਿੱਚ ਹੈ ਜਾਂ ਉਸਨੂੰ ਨਫ਼ਰਤ ਕਰਦਾ ਹੈ ਤਾਂ ਕਾਤਲ ਨੂੰ ਸਜ਼ਾ
ਮਿਲਣੀ ਚਾਹੀਦੀ ਹੈ। ਉਸਨੂੰ ਮੇਰੀ ਜਗਵੇਦੀ ਤੋਂ ਦੂਰ ਲੈ ਜਾਓ
ਅਤੇ ਮਾਰ ਦਿਓ।

15"ਕੋਈ ਵੀ ਬੰਦਾ ਜੋ ਆਪਣੇ ਪਿਤਾ ਜਾਂ ਮਾਤਾ ਨੂੰ ਕੁੱਟਦਾ ਹੈ
ਉਸਨੂੰ ਮਾਰ ਦੇਣਾ ਚਾਹੀਦਾ ਹੈ।

16"ਜੇ ਕੋਈ ਬੰਦਾ ਕਿਸੇ ਨੂੰ ਚੋਰੀ ਕਰਦਾ ਹੈ ਤਾਂ ਜੋ ਉਸਨੂੰ
ਗੁਲਾਮ ਵਜੋਂ ਵੇਚ ਸਕੇ ਜਾਂ ਉਸਨੂੰ ਖੁਦ ਲਈ ਗੁਲਾਮ ਰੱਖ
ਲੈਂਦਾ ਹੈ, ਤਾਂ ਉਸ ਬੰਦੇ ਨੂੰ ਮਾਰ ਦੇਣਾ ਚਾਹੀਦਾ ਹੈ।

17"ਕੋਈ ਵੀ ਜੋ ਆਪਣੇ ਪਿਤਾ ਜਾਂ ਆਪਣੀ ਮਾਂ ਨੂੰ ਸਰਾਪ
ਦਿੰਦਾ ਹੈ, ਮਾਰਿਆ ਜਾਣਾ ਚਾਹੀਦਾ ਹੈ।

18"ਜੇ ਦੋ ਬੰਦੇ ਲੜ ਪੈਣ ਤੇ ਇੱਕ ਜਣਾ ਦੂਸਰੇ ਨੂੰ ਪੱਥਰ ਜਾਂ
ਮੁੱਕਾ ਮਾਰ ਦੇਵੇ। (ਤੁਸੀਂ ਉਸ ਬੰਦੇ ਨੂੰ ਕੀ ਸਜ਼ਾ ਦਿਓਗੇ? ਜੇ
ਉਹ ਬੰਦਾ ਜਿਸਦੇ ਸੱਟ ਵੱਜੀ ਸੀ, ਮਰਿਆ ਨਹੀਂ, ਤਾਂ ਉਸ ਬੰਦੇ
ਨੂੰ ਜਿਸਨੇ ਉਸਨੂੰ ਕੁੱਟਿਆ ਮਰਨਾ ਨਹੀਂ ਚਾਹੀਦਾ।) 19ਜੇ ਬੰਦਾ
ਫ਼ੱਟੜ ਹੋਇਆ ਅਤੇ ਉਸਨੂੰ ਕੁਝ ਦਿਨ ਮੰਜੇ ਤੇ ਪੈਣਾ ਪਵੇ ਤਾਂ
ਜਿਸਨੇ ਉਸਨੂੰ ਫ਼ੱਟੜ ਕੀਤਾ ਉਹ ਉਸਨੂੰ ਆਸਰਾ ਦੇਵੇ। ਜਿਸਨੇ
ਉਸਨੂੰ ਫ਼ੱਟੜ ਕੀਤਾ ਉਹ ਉਸਦੇ ਵਕਤ ਦੀ ਬਰਬਾਦੀ ਇਵਜ਼ਾਨਾ
ਦੇਵੇ। ਉਸ ਬੰਦੇ ਨੂੰ ਉਸਨੂੰ ਉਦੋਂ ਤੱਕ ਆਸਰਾ ਦੇਣਾ ਚਾਹੀਦਾ
ਹੈ ਜਦੋਂ ਤੱਕ ਕਿ ਉਹ ਪੂਰੀ ਤਰ੍ਹਾਂ ਠੀਕ ਨਹੀਂ ਹੋ ਜਾਂਦਾ।

20"ਕਈ ਵਾਰੀ ਲੋਕ ਆਪਣੇ ਗੁਲਾਮਾਂ ਜਾ ਗੁਲਾਮ ਔਰਤਾਂ ਨੂੰ
ਕੁੱਟਦੇ ਹਨ। ਜੇ ਕੁੱਟ ਤੋਂ ਬਾਦ ਗੁਲਾਮ ਮਰ ਜਾਵੇ ਤਾਂ ਕਾਤਲ ਨੂੰ
ਜ਼ਰੂਰ ਸਜ਼ਾ ਮਿਲਣੀ ਚਾਹੀਦੀ ਹੈ। 21ਪਰ ਜੇ ਗੁਲਾਮ ਮਰਦਾ
ਨਹੀਂ ਅਤੇ ਕੁਝ ਦਿਨਾਂ ਬਾਦ ਠੀਕ ਹੋ ਜਾਂਦਾ ਹੈ ਤਾਂ ਉਸ ਬੰਦੇ ਨੂੰ
ਸਜ਼ਾ ਨਹੀਂ ਮਿਲਣੀ ਚਾਹੀਦੀ। ਕਿਉਂਕਿ ਸੁਆਮੀ ਨੇ ਗੁਲਾਮ ਨੂੰ
ਆਪਣੇ ਪੈਸੇ ਨਾਲ ਖਰੀਦਿਆ ਸੀ ਅਤੇ ਗੁਲਾਮ ਉਸੇ ਦਾ ਹੈ।

22"ਜੇ ਦੋ ਬੰਦੇ ਲੜ ਰਹੇ ਹੋਣ ਅਤੇ ਉਹ ਕਿਸੇ ਗਰਭਵਤੀ
ਔਰਤ ਨੂੰ ਜ਼ਖਮੀ ਕਰ ਦੇਣ। ਇਸ ਨਾਲ ਹੋ ਸਕਦਾ ਹੈ ਕਿ ਉਹ
ਔਰਤ ਸਮੇਂ ਤੋਂ ਪਹਿਲਾਂ ਆਪਣੇ ਬੱਚਿਆਂ ਨੂੰ ਜਨਮ ਦੇਵੇ। ਜੇ
ਔਰਤ ਬੁਰੀ ਤਰ੍ਹਾਂ ਜ਼ਖਮੀ ਨਾ ਹੋਈ ਹੋਵੇ ਤਾਂ ਜਿਸ ਬੰਦੇ ਨੇ ਉਸਨੂੰ
ਜ਼ਖਮੀ ਕੀਤਾ ਉਸਨੂੰ ਜ਼ੁਰਮਾਨਾ ਭਰਨਾ ਚਾਹੀਦਾ ਹੈ। ਔਰਤ ਦਾ
ਪਤੀ ਨਿਰਣਾ ਕਰੇਗਾ ਕਿ ਉਹ ਆਦਮੀ ਕਿੰਨਾ ਇਵਜ਼ਾਨਾ ਦੇਵੇ।
ਨਿਆਂਕਾਰ ਉਸ ਬੰਦੇ ਨੂੰ ਇਹ ਨਿਰਣਾ ਕਰਨ ਵਿੱਚ ਸਹਾਇਤਾ
ਦੇਣਗੇ ਕਿ ਜ਼ੁਰਮਾਨਾ ਕਿੰਨਾ ਹੋਣਾ ਚਾਹੀਦਾ ਹੈ। 23ਪਰ ਜੇ
ਔਰਤ ਬੁਰੀ ਤਰ੍ਹਾਂ ਜ਼ਖਮੀ ਹੋਈ ਹੋਵੇ ਤਾਂ, ਜਿਸਨੇ ਉਸਨੂੰ ਜ਼ਖਮੀ
ਕੀਤਾ ਉਸਨੂੰ ਸਜ਼ਾ ਮਿਲਣੀ ਚਾਹੀਦੀ ਹੈ। ਜੇ ਕੋਈ ਬੰਦਾ ਮਰ
ਜਾਂਦਾ ਹੈ ਤਾਂ ਜਿਸਨੇ ਮਾਰਿਆ ਉਸਨੂੰ ਮਾਰ ਦੇਣਾ ਚਾਹੀਦਾ ਹੈ।
ਤੁਹਾਨੂੰ ਇੱਕ ਜਾਨ ਦੀ ਕੀਮਤ ਦੂਸਰੀ ਜਾਨ ਨਾਲ ਅਦਾ ਕਰਨੀ

---

**ਨਿਆਂਕਾਰ** ਮੂਲਅਰਥ "ਪਰਮੇਸ਼ੁਰ" ਜਾਂ "ਦੇਵਤੇ"

ਚਾਹੀਦੀ ਹੈ। 24ਤੁਹਾਨੂੰ ਅੱਖ ਦੇ ਬਦਲੇ ਅੱਖ, ਦੰਦ ਦੇ ਬਦਲੇ ਦੰਦ, ਹੱਥ ਦੇ ਬਦਲੇ ਹੱਥ, ਪੈਰ ਦੇ ਬਦਲੇ ਪੈਰ, 25ਸੇਕ ਦੇ ਬਦਲੇ ਸੇਕ, ਝਰੀਟ ਦੇ ਬਦਲੇ ਝਰੀਟ, ਅਤੇ ਜ਼ਖਮ ਦੇ ਬਦਲੇ ਜ਼ਖਮ ਅਦਾ ਕਰਨਾ ਚਾਹੀਦਾ ਹੈ।

26"ਜੇ ਕੋਈ ਬੰਦਾ ਕਿਸੇ ਗੁਲਾਮ ਦੀ ਅੱਖ ਉੱਤੇ ਸੱਟ ਮਾਰਦਾ ਹੈ ਅਤੇ ਗੁਲਾਮ ਦੀ ਉਹ ਅੱਖ ਅੰਨ੍ਹੀ ਹੋ ਜਾਂਦੀ ਹੈ, ਤਾਂ ਗੁਲਾਮ ਨੂੰ ਆਜ਼ਾਦ ਕਰ ਦੇਣਾ ਚਾਹੀਦਾ ਹੈ। ਉਸਦੀ ਅੱਖ ਉਸ ਦੀ ਆਜ਼ਾਦੀ ਦਾ ਇਵਜ਼ਾਨਾ ਹੈ। ਇਹ ਦਾਸਾਂ ਅਤੇ ਦਾਸੀਆਂ ਦੋਹਾਂ ਬਾਰੇ ਇੱਕ ਸਮਾਨ ਹੈ। 27ਜੇ ਸੁਆਮੀ ਆਪਣੇ ਗੁਲਾਮ ਦੇ ਮੂੰਹ ਤੇ ਸੱਟ ਮਾਰਦਾ ਹੈ ਅਤੇ ਗੁਲਾਮ ਦਾ ਦੰਦ ਟੁੱਟ ਜਾਂਦਾ ਹੈ, ਤਾਂ ਗੁਲਾਮ ਨੂੰ ਆਜ਼ਾਦ ਕਰ ਦੇਣਾ ਚਾਹੀਦਾ ਹੈ। ਗੁਲਾਮ ਦਾ ਦੰਦ ਗੁਲਾਮ ਦੀ ਆਜ਼ਾਦੀ ਦਾ ਇਵਜ਼ਾਨਾ ਹੈ। ਇਹ ਦਾਸਾਂ ਅਤੇ ਦਾਸੀਆਂ ਦੋਹਾਂ ਬਾਰੇ ਇੱਕ ਸਮਾਨ ਹੈ।

28"ਜੇ ਕਿਸੇ ਬੰਦੇ ਦਾ ਬਲਦ ਕਿਸੇ ਆਦਮੀ ਜਾਂ ਔਰਤ ਨੂੰ ਮਾਰ ਦਿੰਦਾ, ਤੁਸੀਂ ਉਸ ਬਲਦ ਨੂੰ ਪੱਥਰਾਂ ਨਾਲ ਮਾਰ ਦਿਓ ਅਤੇ ਉਸ ਬਲਦ ਨੂੰ ਖਾਧਾ ਨਹੀਂ ਜਾਣਾ ਚਾਹੀਦਾ। ਪਰ ਬਲਦ ਦਾ ਮਾਲਕ ਦੋਸ਼ੀ ਨਹੀਂ ਹੋਵੇਗਾ। 29ਪਰ ਜੇ ਬਲਦ ਨੇ ਪਹਿਲਾਂ ਵੀ ਲੋਕਾਂ ਨੂੰ ਜ਼ਖਮੀ ਕੀਤਾ ਹੋਵੇ ਅਤੇ ਮਾਲਕ ਨੂੰ ਚਿਤਾਵਨੀ ਮਿਲੀ ਹੋਵੇ ਤਾਂ ਮਾਲਕ ਦੋਸ਼ੀ ਹੋਵੇਗਾ। ਕਿਉਂ ਕਿ ਉਸਨੇ ਬਲਦ ਨੂੰ ਬੰਨ੍ਹ ਕੇ ਜਾਂ ਉਸਦੀ ਥਾਂ ਤੇ ਬੰਦ ਕਰਕੇ ਨਹੀਂ ਰਖਿਆ। ਇਸ ਲਈ ਜੇ ਬਲਦ ਕਿਸੇ ਨੂੰ ਮਾਰ ਦਿੰਦਾ, ਤੁਸੀਂ ਬਲਦ ਨੂੰ ਪੱਥਰਾਂ ਨਾਲ ਮਾਰ ਦਿਓ ਅਤੇ ਮਾਲਕ ਨੂੰ ਵੀ ਮਾਰ ਦਿਓ। 30ਪਰ ਮਰੇ ਹੋਏ ਬੰਦੇ ਦਾ ਪਰਿਵਾਰ ਪੈਸਾ ਪ੍ਰਵਾਨ ਕਰ ਸਕਦਾ ਹੈ, ਜੇ ਉਹ ਪੈਸਾ ਲੈ ਲੈਣ ਤਾਂ ਉਹ ਬੰਦਾ ਜਿਸਦਾ ਬਲਦ ਸੀ, ਨਹੀਂ ਮਾਰਿਆ ਜਾਣਾ ਚਾਹੀਦਾ। ਪਰ ਉਸਨੂੰ ਓਨਾ ਪੈਸਾ ਜ਼ਰੂਰ ਦੇਣਾ ਚਾਹੀਦਾ ਹੈ ਜਿੰਨਾ ਨਿਆਂਕਾਰ ਆਖੇ।

31"ਉਸੇ ਨੇਮ ਦੀ ਪਾਲਣਾ ਉਦੋਂ ਵੀ ਕਰਨੀ ਚਾਹੀਦੀ ਹੈ ਜਦੋਂ ਬਲਦ ਕਿਸੇ ਬੰਦੇ ਦੇ ਪੁੱਤਰ ਜਾਂ ਧੀ ਨੂੰ ਮਾਰ ਦੇਵੇ। 32ਪਰ ਜੇ ਬਲਦ ਕਿਸੇ ਗੁਲਾਮ ਨੂੰ ਮਾਰ ਦੇਵੇ ਤਾਂ ਬਲਦ ਦੇ ਮਾਲਕ ਨੂੰ (ਗੁਲਾਮ ਦੇ) ਮਾਲਕ ਨੂੰ 30 ਚਾਂਦੀ ਦੇ ਸਿੱਕੇ ਦੇਣੇ ਚਾਹੀਦੇ ਹਨ। ਅਤੇ ਬਲਦ ਨੂੰ ਵੀ ਪੱਥਰਾਂ ਨਾਲ ਮਾਰ ਦੇਣਾ ਚਾਹੀਦਾ ਹੈ। ਇਹ ਨੇਮ ਦਾਸਾਂ ਅਤੇ ਦਾਸੀਆਂ ਦੋਹਾਂ ਲਈ ਇੱਕ ਜਿਹਾ ਹੋਵੇਗਾ।

33"ਹੋ ਸਕਦਾ ਹੈ ਕਿ ਕੋਈ ਬੰਦਾ ਖੂਹ ਤੋਂ ਢੱਕਣ ਲਾਹ ਦੇਵੇ ਜਾਂ ਉਹ ਕੋਈ ਟੋਆ ਪੁੱਟੇ ਅਤੇ ਇਸਨੂੰ ਢਕੇ ਨਾ। ਜੇ ਕਿਸੇ ਹੋਰ ਬੰਦੇ ਦਾ ਜਾਨਵਰ ਆਉਂਦਾ ਹੈ ਅਤੇ ਟੋਏ ਵਿੱਚ ਡਿੱਗ ਪੈਂਦਾ ਹੈ, ਤਾਂ ਟੋਏ ਦਾ ਮਾਲਕ ਦੋਸ਼ੀ ਹੈ। 34ਜਿਸ ਬੰਦੇ ਦਾ ਟੋਆ ਹੈ ਉਸਨੂੰ ਜਾਨਵਰ ਦੀ ਕੀਮਤ ਅਦਾ ਕਰਨੀ ਚਾਹੀਦੀ ਹੈ। ਪਰ ਜਦੋਂ ਉਹ ਜਾਨਵਰ ਦੀ ਕੀਮਤ ਦੇ ਦਿੰਦਾ ਹੈ ਤਾਂ ਉਹ ਜਾਨਵਰ ਦਾ ਸ਼ਰੀਰ ਰੱਖ ਸਕਦਾ ਹੈ।

35"ਜੇ ਕਿਸੇ ਆਦਮੀ ਦਾ ਬਲਦ ਕਿਸੇ ਹੋਰ ਆਦਮੀ ਦੇ ਬਲਦ ਨੂੰ ਮਾਰ ਦੇਵੇ ਤਾਂ ਉਨ੍ਹਾਂ ਨੂੰ ਜਿਉਂਦਾ ਬਲਦ ਵੇਚ ਦੇਣਾ ਚਾਹੀਦਾ ਹੈ। ਦੋਹਾਂ ਆਦਮੀਆਂ ਨੂੰ ਬਲਦ ਵੇਚ ਕੇ ਮਿਲੇ ਪੈਸੇ ਦਾ ਅੱਧਾ-ਅੱਧਾ ਹਿੱਸਾ ਮਿਲਣਾ ਚਾਹੀਦਾ ਹੈ ਅਤੇ ਦੋਵੇਂ ਆਦਮੀ ਮਰੇ ਹੋਏ ਬਲਦ ਦੇ ਸ਼ਰੀਰ ਦਾ ਵੀ ਅੱਧਾ-ਅੱਧਾ ਹਿੱਸਾ ਲੈਣਗੇ। 36ਪਰ ਜੇ ਉਸ ਆਦਮੀ ਦੇ ਬਲਦ ਨੇ ਪਹਿਲਾਂ ਵੀ ਹੋਰ ਜਾਨਵਰਾਂ ਨੂੰ ਜ਼ਖਮੀ ਕੀਤਾ ਹੋਵੇ ਤਾਂ ਮਾਲਕ ਆਪਣੇ ਬਲਦ ਲਈ ਜ਼ਿੰਮੇਵਾਰ ਹੈ। ਜੇ ਉਸਦਾ ਬਲਦ ਕਿਸੇ ਹੋਰ ਬਲਦ ਨੂੰ ਮਾਰ ਦਿੰਦਾ ਹੈ। ਤਾਂ ਉਹ ਦੋਸ਼ੀ ਹੈ ਕਿਉਂ ਕਿ ਉਸਨੇ ਬਲਦ ਖੁਲ੍ਹਾ ਛੱਡਿਆ। ਉਸ ਆਦਮੀ ਨੂੰ ਬਲਦ ਬਦਲੇ ਬਲਦ ਦੇਣਾ ਪਵੇਗਾ। ਉਸਨੂੰ ਆਪਣਾ ਬਲਦ ਮਰੇ ਹੋਏ ਬਲਦ ਬਦਲੇ ਦੇਣਾ ਪਵੇਗਾ।

22 "ਉਸ ਆਦਮੀ ਨੂੰ ਤੁਸੀਂ ਕੀ ਸਜ਼ਾ ਦਿਓਗੇ ਜਿਹੜਾ ਕਿਸੇ ਬਲਦ ਜਾਂ ਭੇਡ ਨੂੰ ਚੁਰਾ ਲੈਂਦਾ ਹੈ? ਜੇ ਉਹ ਆਦਮੀ ਉਸ ਜਾਨਵਰ ਨੂੰ ਮਾਰ ਦਿੰਦਾ ਹੈ ਜਾਂ ਵੇਚ ਦਿੰਦਾ ਹੈ, ਤਾਂ ਉਹ ਇਸਨੂੰ ਵਾਪਸ ਨਹੀਂ ਕਰ ਸਕਦਾ। ਇਸ ਲਈ ਉਸਨੂੰ ਚੁਰਾਏ ਹੋਏ ਬਲਦ ਬਦਲੇ ਪੰਜ ਬਲਦ ਦੇਣੇ ਪੈਣਗੇ। ਜਾਂ ਉਸਨੂੰ ਚੋਰੀ ਕੀਤੀ ਇੱਕ ਭੇਡ ਬਲਦੇ ਚਾਰ ਭੇਡਾਂ ਦੇਣੀਆਂ ਪੈਣਗੀਆਂ। ਉਸਨੂੰ ਚੋਰੀ ਕਰਨ ਦਾ ਇਵਜ਼ਾਨਾ ਦੇਣਾ ਪਵੇਗਾ। 2-4ਜੇ ਉਸ ਬੰਦੇ ਕੋਲ ਕੁਝ ਵੀ ਨਹੀਂ ਤਾਂ ਉਸਨੂੰ ਗੁਲਾਮ ਦੇ ਤੌਰ ਤੇ ਵੇਚ ਦਿੱਤਾ ਜਾਵੇਗਾ। ਪਰ ਜੇ ਉਸ ਆਦਮੀ ਕੋਲ ਉਹ ਜਾਨਵਰ ਹੈ ਅਤੇ ਤੁਸੀਂ ਉਸਨੂੰ ਲੱਭ ਲਿਆ ਤਾਂ ਉਸ ਆਦਮੀ ਨੂੰ ਮਾਲਕ ਨੂੰ ਹਰ ਇੱਕ ਚੁਰਾਏ ਹੋਏ ਜਾਨਵਰ ਬਦਲੇ ਦੋ ਜਾਨਵਰ ਦੇਣੇ ਪੈਣਗੇ। ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ ਕਿ ਜਾਨਵਰ ਬਲਦ ਸੀ ਜਾਂ ਖੋਤਾ ਜਾਂ ਭੇਡ।

"ਜੇ ਕੋਈ ਚੋਰ ਰਾਤ ਵੇਲੇ ਕਿਸੇ ਘਰ ਵਿੱਚ ਸੰਨ੍ਹ ਲਾਉਂਦਾ ਮਾਰਿਆ ਜਾਵੇ, ਤਾਂ ਉਸਨੂੰ ਮਾਰਨ ਲਈ ਕੋਈ ਵੀ ਦੋਸ਼ੀ ਨਹੀਂ ਹੋਵੇਗਾ। ਪਰ ਜੇ ਅਜਿਹਾ ਦਿਨ ਵੇਲੇ ਵਾਪਰਦਾ ਹੈ, ਤਾਂ ਉਹ ਬੰਦਾ ਜਿਸਨੇ ਉਸਨੂੰ ਮਾਰਿਆ, ਕਤਲ ਦਾ ਦੋਸ਼ੀ ਹੋਵੇਗਾ।

5"ਜੇ ਕੋਈ ਬੰਦਾ ਆਪਣੇ ਜਾਨਵਰਾਂ ਨੂੰ ਚਰਨ ਲਈ ਬਾਹਰ ਖੇਤ ਜਾਂ ਅੰਗੂਰਾਂ ਦੇ ਬਾਗ਼ ਵਿੱਚ ਛੱਡਦਾ ਹੈ ਅਤੇ ਜੇਕਰ ਉਹ ਉਨ੍ਹਾਂ ਜਾਨਵਰਾਂ ਨੂੰ ਆਪਣੇ ਗੁਆਂਢੀ ਦੇ ਖੇਤ ਜਾਂ ਅੰਗੂਰ ਦੇ ਬਾਗ਼ ਵਿੱਚ ਧੱਕੇ ਨਾਲ ਵੜ ਕੇ ਚਰਨ ਦਿੰਦਾ ਹੈ, ਤਾਂ ਉਸ ਨੂੰ ਨੁਕਸਾਨ ਦੀ ਅਦਾਇਗੀ ਵਜੋਂ ਆਪਣੀ ਸਭ ਤੋਂ ਚੰਗੀ ਖੇਤੀ ਦੇਣੀ ਪਵੇਗੀ।

6"ਹੋ ਸਕਦਾ ਹੈ ਕੋਈ ਬੰਦਾ ਆਪਣੇ ਖੇਤ ਵਿੱਚ ਕੰਡਿਆਲੀਆਂ ਝਾੜੀਆਂ ਨੂੰ ਸਾੜਨ ਲਈ ਅੱਗ ਬਾਲੇ। ਪਰ ਜੇ ਇਹ ਅੱਗ ਫ਼ੈਲ ਜਾਂਦੀ ਹੈ ਅਤੇ ਉਸਦੇ ਗੁਆਂਢੀ ਦੀਆਂ ਫ਼ਸਲਾਂ ਜਾਂ ਉਸਦੇ ਖੇਤ ਦੇ ਅਨਾਜ਼ ਨੂੰ ਸਾੜ ਦਿੰਦੀ ਹੈ, ਤਾਂ ਜਿਸ ਬੰਦੇ ਨੇ ਅੱਗ ਲਾਈ ਸੀ, ਉਸਨੂੰ ਉਨ੍ਹਾਂ ਸਾੜੀਆਂ ਹੋਈਆਂ ਚੀਜ਼ਾਂ ਦਾ ਇਵਜ਼ਾਨਾ ਦੇਣਾ ਪਵੇਗਾ।

7"ਹੋ ਸਕਦਾ ਹੈ ਕੋਈ ਬੰਦਾ ਆਪਣੇ ਲਈ ਗੁਆਂਢੀ ਦੇ ਘਰ ਵਿੱਚ ਕੁਝ ਚੀਜ਼ਾਂ ਜਾਂ ਪੈਸੇ ਰੱਖਣ ਲਈ ਆਖੇ। ਜੇ ਉਹ ਪੈਸੇ ਜਾਂ ਚੀਜ਼ਾਂ ਉਸ ਗੁਆਂਢੀ ਦੇ ਘਰੋਂ ਚੋਰੀ ਹੋ ਜਾਣ ਤਾਂ ਫ਼ੇਰ ਤੁਹਾਨੂੰ ਕੀ ਕਰਨਾ ਚਾਹੀਦਾ ਹੈ? ਤੁਹਾਨੂੰ ਚੋਰ ਨੂੰ ਫ਼ੜਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਜੇ ਤੁਸੀਂ ਚੋਰ ਨੂੰ ਫ਼ੜ ਲਵੋਂ ਤਾਂ ਉਸਨੂੰ ਉਨ੍ਹਾਂ ਚੀਜ਼ਾਂ ਦਾ ਦੁੱਗਣਾ ਅਦਾ ਕਰਨਾ ਚਾਹੀਦਾ ਹੈ। 8ਪਰ ਜੇ ਤੁਸੀਂ ਚੋਰ ਨੂੰ ਨਾ ਫ਼ੜ ਸਕੋਂ, ਪਰਮੇਸ਼ੁਰ ਫ਼ੈਸਲਾ ਕਰੇਗਾ ਕਿ ਕੀ ਘਰ ਦਾ ਮਾਲਕ ਦੋਸ਼ੀ ਹੈ ਜਾਂ ਨਹੀਂ। ਘਰ ਦੇ ਮਾਲਕ ਨੂੰ ਨਿਆਂਕਾਰਾਂ ਦੇ

ਸਾਮ੍ਹਣੇ ਜਾਣਾ ਚਾਹੀਦਾ ਹੈ, ਅਤੇ ਉਹ ਸਹੁੰ ਖਾਵੇ ਕਿ ਉਸ ਨੇ ਆਪਣੇ ਗੁਆਂਢੀ ਦੀਆਂ ਚੀਜ਼ਾਂ ਨਹੀਂ ਚੁਰਾਈਆਂ।

9"ਜੇ ਦੋ ਵਿਅਕਤੀਆਂ ਵਿਚਕਾਰ ਕਿਸੇ ਬਲਦ ਜਾਂ ਖੋਤੇ ਜਾਂ ਭੇਡ ਜਾਂ ਕੱਪੜੇ ਜਾਂ ਕਿਸੇ ਗੁਆਚੀ ਹੋਈ ਚੀਜ਼ ਬਾਰੇ ਝਗੜਾ ਹੋ ਜਾਵੇ, ਜਿੱਥੇ ਇੱਕ ਵਿਅਕਤੀ ਆਖੇ, 'ਇਹ ਮੇਰਾ ਹੈ', ਅਤੇ ਦੂਸਰਾ ਆਖੇ, 'ਨਹੀਂ, ਇਹ ਮੇਰਾ ਹੈ', ਉਨ੍ਹਾਂ ਦੋਹਾਂ ਨੂੰ ਨਿਆਂਕਾਰਾਂ ਦੇ ਸਾਮ੍ਹਣੇ ਜਾਣਾ ਚਾਹੀਦਾ ਹੈ। ਜਿਸ ਵਿਅਕਤੀ ਨੂੰ ਨਿਆਂਕਾਰ ਦੋਸ਼ੀ ਘੋਸ਼ਿਤ ਕਰੇ, ਉਸ ਨੂੰ ਦੂਸਰੇ ਵਿਅਕਤੀ ਨੂੰ ਦੁੱਗਣਾ ਹਿੱਸਾ ਅਦਾ ਕਰਨਾ ਪਵੇਗਾ।

10"ਹੋ ਸਕਦਾ ਹੈ ਕਿ ਕੋਈ ਬੰਦਾ ਆਪਣੇ ਗੁਆਂਢੀ ਨੂੰ ਕੁਝ ਸਮੇਂ ਲਈ ਕਿਸੇ ਜਾਨਵਰ ਦੀ ਦੇਖ-ਭਾਲ ਕਰਨ ਲਈ ਆਖੇ। ਇਹ ਖੋਤਾ ਜਾਂ ਬਲਦ ਜਾਂ ਭੇਡ ਵੀ ਹੋ ਸਕਦੀ ਹੈ। ਪਰ ਜੇ ਉਹ ਜਾਨਵਰ ਜ਼ਖਮੀ ਹੋ ਜਾਂਦਾ ਹੈ ਜਾਂ ਮਰ ਜਾਂਦਾ ਹੈ ਜਾਂ ਕੋਈ ਉਸ ਜਾਨਵਰ ਨੂੰ ਅੱਖ ਬਚਾ ਕੇ ਚੁਰਾ ਲੈਂਦਾ ਹੈ, ਤਾਂ ਫ਼ੇਰ ਤੁਹਾਨੂੰ ਕੀ ਕਰਨਾ ਚਾਹੀਦਾ ਹੈ? 11ਉਸ ਗੁਆਂਢੀ ਨੂੰ ਇਹ ਸਮਝਾਉਣਾ ਚਾਹੀਦਾ ਹੈ ਕਿ ਉਸਨੇ ਜਾਨਵਰ ਨਹੀਂ ਚੁਰਾਇਆ। ਜੇ ਇਹ ਸਹੀ ਹੈ, ਤਾਂ ਉਹ ਗੁਆਂਢੀ ਯਹੋਵਾਹ ਅੱਗੇ ਇਕਰਾਰ ਕਰੇਗਾ ਕਿ ਉਸਨੇ ਇਸਨੂੰ ਨਹੀਂ ਚੁਰਾਇਆ। ਜਾਨਵਰ ਦੇ ਮਾਲਕ ਨੂੰ ਇਸ ਇਕਰਾਰ ਨੂੰ ਮੰਨ ਲੈਣਾ ਚਾਹੀਦਾ ਹੈ। ਗੁਆਂਢੀ ਨੂੰ ਜਾਨਵਰ ਲਈ ਮਾਲਕ ਨੂੰ ਪੈਸੇ ਦੇਣ ਦੀ ਲੋੜ ਨਹੀਂ। 12ਪਰ ਜੇਕਰ ਜਾਨਵਰ ਉਦੋਂ ਚੋਰੀ ਹੁੰਦਾ ਹੈ ਜਦੋਂ ਉਹ ਗੁਆਂਢੀ ਦੀ ਨਿਗਰਾਨੀ ਵਿੱਚ ਸੀ, ਤਾਂ ਉਸਨੂੰ ਜਾਨਵਰ ਦੀ ਕੀਮਤ ਮਾਲਕ ਨੂੰ ਅਦਾ ਕਰਨੀ ਪਵੇਗੀ। 13ਜੇ ਜੰਗਲੀ ਜਾਨਵਰਾਂ ਨੇ ਉਸ ਜਾਨਵਰ ਨੂੰ ਮਾਰ ਦਿੱਤਾ ਹੋਵੇ, ਤਾਂ ਗੁਆਂਢੀ ਨੂੰ ਜਾਨਵਰ ਦੀ ਲਾਸ਼ ਸਬੂਤ ਵਜੋਂ ਪੇਸ਼ ਕਰਨੀ ਪਵੇਗੀ। ਗੁਆਂਢੀ ਨੂੰ ਉਸ ਜਾਨਵਰ ਦੀ ਕੀਮਤ ਮਾਲਕ ਨੂੰ ਨਹੀਂ ਦੇਣੀ ਪਵੇਗੀ ਜਿਹੜਾ ਮਾਰਿਆ ਗਿਆ ਸੀ।

14"ਜੇ ਕੋਈ ਆਦਮੀ ਆਪਣੇ ਗੁਆਂਢੀ ਤੋਂ ਕੋਈ ਜਾਨਵਰ ਲੈਂਦਾ ਅਤੇ ਜੇਕਰ ਉਹ ਜਾਨਵਰ ਜਦੋਂ ਮਾਲਕ ਉੱਥੇ ਨਹੀਂ ਸੀ ਜ਼ਖਮੀ ਹੋ ਜਾਂਦਾ ਹੈ, ਜਾਂ ਉਹ ਜਾਨਵਰ ਮਰ ਜਾਂਦਾ, ਤਾਂ ਗੁਆਂਢੀ ਨੂੰ ਇਸ ਦੀ ਕੀਮਤ ਮਾਲਕ ਨੂੰ ਅਦਾ ਕਰਨੀ ਚਾਹੀਦੀ ਹੈ। 15ਪਰ ਜੇ ਮਾਲਕ ਜਾਨਵਰ ਦੇ ਨਾਲ ਸੀ, ਤਾਂ ਗੁਆਂਢੀ ਨੂੰ ਕੁਝ ਦੇਣ ਦੀ ਲੋੜ ਨਹੀਂ। ਜਾਂ, ਜੇ ਗੁਆਂਢੀ ਕੰਮ ਲਈ ਜਾਨਵਰ ਦੀ ਵਰਤੋਂ ਲਈ ਪੈਸੇ ਦੇ ਰਿਹਾ ਸੀ। ਤਾਂ ਉਸਨੂੰ ਕੁਝ ਨਹੀਂ ਦੇਣਾ ਪਵੇਗਾ ਜੇ ਜਾਨਵਰ ਮਰ ਜਾਂਦਾ ਹੈ ਜਾਂ ਜ਼ਖਮੀ ਹੋ ਜਾਂਦਾ ਹੈ। ਜਿਹੜਾ ਪੈਸਾ ਉਸਨੇ ਜਾਨਵਰ ਦੀ ਵਰਤੋਂ ਲਈ ਦਿੱਤਾ ਉਹ ਅਦਾਇਗੀ ਲਈ ਕਾਫ਼ੀ ਹੋਵੇਗਾ।

16"ਜੇ ਕਿਸੇ ਬੰਦੇ ਦੇ ਕਿਸੇ ਕੁਆਰੀ ਮੁਟਿਆਰ ਨਾਲ ਜਿਨਸੀ ਸੰਬੰਧ ਹਨ, ਤਾਂ ਉਸਨੂੰ ਉਸ ਨਾਲ ਵਿਆਹ ਕਰਾਉਣਾ ਪਵੇਗਾ। ਅਤੇ ਉਸਨੂੰ ਉਸਦੇ ਪਿਤਾ ਨੂੰ ਪੂਰਾ ਦਾਜ ਦੇਣਾ ਪਵੇਗਾ। 17ਜੇ ਪਿਤਾ ਉਸਨੂੰ ਆਪਣੀ ਧੀ ਨਾਲ ਵਿਆਹ ਕਰਨ ਤੋਂ ਇਨਕਾਰ ਕਰਦਾ ਹੈ, ਤਾਂ ਵੀ ਉਸ ਆਦਮੀ ਨੂੰ ਪੈਸਾ ਦੇਣਾ ਪਵੇਗਾ। ਉਸਨੂੰ ਉਸ ਲਈ ਪੂਰਾ ਪੂਰਾ ਪੈਸਾ ਦੇਣਾ ਪਵੇਗਾ।

18"ਜੇਕਰ ਕੋਈ ਔਰਤ ਕਾਲਾ ਜਾਦੂ ਕਰਦੀ ਹੈ, ਤੁਹਾਨੂੰ ਉਸਨੂੰ ਜਿਉਂਦਿਆਂ ਨਹੀਂ ਰਹਿਣ ਦੇਣਾ ਚਾਹੀਦਾ।

19"ਤੁਹਾਨੂੰ ਕਿਸੇ ਬੰਦੇ ਨੂੰ ਕਿਸੇ ਜਾਨਵਰ ਨਾਲ ਜਿਨਸੀ ਸੰਬੰਧ ਨਹੀਂ ਰੱਖਣ ਦੇਣੇ ਚਾਹੀਦੇ। ਜੇ ਅਜਿਹਾ ਹੁੰਦਾ ਹੈ ਤਾਂ ਉਸ ਬੰਦੇ ਨੂੰ ਮਾਰ ਦੇਣਾ ਚਾਹੀਦਾ ਹੈ।

20"ਜੇ ਕੋਈ ਬੰਦਾ ਕਿਸੇ ਝੂਠੇ ਦੇਵਤੇ ਨੂੰ ਬਲੀ ਚੜ੍ਹਾਉਂਦਾ ਹੈ, ਤਾਂ ਉਸ ਬੰਦੇ ਨੂੰ ਤਬਾਹ ਕਰ ਦੇਣਾ ਚਾਹੀਦਾ ਹੈ। ਇੱਕ ਯਹੋਵਾਹ ਪਰਮੇਸ਼ੁਰ ਹੀ ਹੈ ਜਿਸਨੂੰ ਤੁਹਾਨੂੰ ਬਲੀਆਂ ਚੜ੍ਹਾਉਣੀਆਂ ਚਾਹੀਦੀਆਂ ਹਨ।

21"ਚੇਤੇ ਰੱਖੋ, ਅਤੀਤ ਵਿੱਚ ਤੁਸੀਂ ਮਿਸਰ ਦੀ ਧਰਤੀ ਉੱਤੇ ਵਿਦੇਸ਼ੀ ਸੀ। ਇਸ ਲਈ ਤੁਹਾਨੂੰ ਚਾਹੀਦਾ ਹੈ ਕਿ ਕਿਸੇ ਅਜਿਹੇ ਬੰਦੇ ਨੂੰ ਧੋਖਾ ਨਾ ਦਿਓ ਜਾਂ ਨੁਕਸਾਨ ਨਾ ਪੁਚਾਓ ਜਿਹੜਾ ਤੁਹਾਡੇ ਦੇਸ਼ ਵਿੱਚ ਵਿਦੇਸ਼ੀ ਹੈ।

22"ਤੁਹਾਨੂੰ ਕਦੇ ਵੀ ਉਨ੍ਹਾਂ ਔਰਤਾਂ ਨਾਲ ਮੰਦਾ ਨਹੀਂ ਕਰਨਾ ਚਾਹੀਦਾ ਜਿਨ੍ਹਾਂ ਦੇ ਪਤੀ ਮਰ ਚੁੱਕੇ ਹਨ ਜਾਂ ਉਨ੍ਹਾਂ ਬੱਚਿਆਂ ਨਾਲ ਮੰਦਾ ਨਹੀਂ ਕਰਨਾ ਚਾਹੀਦਾ ਜਿਹੜੇ ਯਤੀਮ ਹਨ। 23ਜੇ ਤੁਸੀਂ ਉਨ੍ਹਾਂ ਵਿਧਵਾਵਾਂ ਜਾਂ ਯਤੀਮਾਂ ਨਾਲ ਮੰਦਾ ਕਰੋਂਗੇ, ਤਾਂ ਮੈਂ ਇਸਨੂੰ ਜਾਣ ਜਾਵਾਂਗਾ। ਮੈਂ ਉਨ੍ਹਾਂ ਦੀਆਂ ਤਕਲੀਫ਼ਾਂ ਸੁਣਾਂਗਾ। 24ਅਤੇ ਮੈਂ ਬਹੁਤ ਕਰੋਧਵਾਨ ਹੋਵਾਂਗਾ। ਮੈਂ ਤੁਹਾਨੂੰ ਤਲਵਾਰ ਨਾਲ ਕਤਲ ਕਰ ਦਿਆਂਗਾ। ਫ਼ੇਰ ਤੁਹਾਡੀਆਂ ਪਤਨੀਆਂ ਵਿਧਵਾ ਹੋ ਜਾਣਗੀਆਂ। ਅਤੇ ਤੁਹਾਡੇ ਬੱਚੇ ਯਤੀਮ ਹੋ ਜਾਣਗੇ।

25"ਜੇ ਮੇਰੇ ਬੰਦਿਆਂ ਵਿੱਚੋਂ ਕੋਈ ਗਰੀਬ ਹੈ, ਅਤੇ ਤੁਸੀਂ ਉਸਨੂੰ ਪੈਸਾ ਉਧਾਰ ਦਿੰਦੇ ਹੋ ਤਾਂ ਤੁਹਾਨੂੰ ਉਸ ਪੈਸੇ ਦਾ ਬਿਆਜ ਨਹੀਂ ਲੈਣਾ ਚਾਹੀਦਾ। ਅਤੇ ਤੁਹਾਨੂੰ ਚਾਹੀਦਾ ਹੈ ਕਿ ਉਸਨੂੰ ਛੇਤੀ ਪੈਸਾ ਵਾਪਸ ਕਰਨ ਲਈ ਮਜਬੂਰ ਨਾ ਕਰੋ। 26ਹੋ ਸਕਦਾ ਹੈ ਕਿ ਕੋਈ ਬੰਦਾ ਤੁਹਾਨੂੰ ਇਸ ਇਕਰਾਰ ਵਜੋਂ ਆਪਣਾ ਕੋਟ ਦੇ ਦੇਵੇ ਕਿ ਉਹ ਤੁਹਾਡਾ ਦਿੱਤਾ ਪੈਸਾ ਵਾਪਸ ਮੋੜ ਦੇਵੇਗਾ। ਪਰ ਤੁਹਾਨੂੰ ਚਾਹੀਦਾ ਹੈ ਕਿ ਸੂਰਜ ਛੁਪਣ ਤੋਂ ਪਹਿਲਾਂ ਉਸਨੂੰ ਉਹ ਕੋਟ ਵਾਪਸ ਕਰ ਦਿਓ।

27"ਜੇ ਉਸ ਬੰਦੇ ਕੋਲ ਕੋਟ ਨਹੀਂ ਹੋਵੇਗਾ ਤਾਂ ਉਸ ਕੋਲ ਆਪਣਾ ਸ਼ਰੀਰ ਢਕਣ ਲਈ ਕੁਝ ਨਹੀਂ ਹੋਵੇਗਾ। ਉਸਨੂੰ ਸੁੱਤਿਆਂ ਹੋਇਆਂ ਸਰਦੀ ਲੱਗ ਜਾਵੇਗੀ। ਅਤੇ ਜੇ ਉਹ ਮੇਰੇ ਅੱਗੇ ਪੁਕਾਰ ਕਰੇਗਾ, ਤਾਂ ਮੈਂ ਉਸਦੀ ਪੁਕਾਰ ਸੁਣਾਂਗਾ। ਮੈਂ ਧਿਆਨ ਦੇਵਾਂਗਾ ਕਿਉਂ ਕਿ ਮੈਂ ਮਿਹਰਬਾਨ ਹਾਂ।

28"ਤੁਹਾਨੂੰ ਆਪਣੇ ਲੋਕਾਂ ਦੇ ਆਗੂਆਂ ਜਾਂ ਆਪਣੇ ਨਿਆਂਕਾਰਾਂ ਨੂੰ ਕੁਝ ਗ਼ਲਤ ਨਹੀਂ ਆਖਣਾ ਚਾਹੀਦਾ।

29"ਫ਼ਸਲ ਦੀ ਵਾਢੀ ਵੇਲੇ ਤੁਸੀਂ ਮੈਨੂੰ ਪਹਿਲਾਂ ਅਨਾਜ਼ ਤੇ ਆਪਣੇ ਫ਼ਲਾਂ ਦਾ ਪਹਿਲਾਂ ਰਸ ਜ਼ਰੂਰ ਭੇਟ ਕਰੋਂਗੇ। ਵਰ੍ਹੇ ਦੇ ਦੌਰਾਨ ਦੇਰੀ ਨਾ ਕਰੋ।

"ਆਪਣੇ ਪਲੇਠੇ ਪੁੱਤਰ ਮੈਨੂੰ ਦਿਓ। 30ਆਪਣੇ ਪਲੇਠੇ ਪਸ਼ੂ ਅਤੇ ਭੇਡਾਂ ਵੀ ਮੈਨੂੰ ਦਿਓ। ਪਲੇਠੀ ਸੰਤਾਨ ਨੂੰ ਸੱਤਾਂ ਦਿਨਾਂ ਤੱਕ ਆਪਣੀ ਮਾਂ ਕੋਲ ਰਹਿਣ ਦਿਓ। ਫ਼ੇਰ ਅੱਠਵੇਂ ਦਿਨ ਉਸਨੂੰ ਮੈਨੂੰ ਦੇ ਦੇਵੋ।

31"ਤੁਸੀਂ ਮੇਰੇ ਖਾਸ ਲੋਕ ਹੋ, ਇਸ ਲਈ ਉਸ ਜਾਨਵਰ ਦਾ ਗੋਸ਼ਤ ਨਾ ਖਾਓ ਜੋ ਜੰਗਲੀ ਜਾਨਵਰਾਂ ਦੁਆਰਾ ਮਾਰਿਆ ਗਿਆ ਹੋਵੇ। ਤੁਹਾਨੂੰ ਇਸ ਨੂੰ ਕੁੱਤਿਆਂ ਅੱਗੇ ਸੁੱਟ ਦੇਣਾ ਚਾਹੀਦਾ ਹੈ।

23 “ਹੋਰਨਾਂ ਲੋਕਾਂ ਦੇ ਵਿਰੁੱਧ ਝੂਠ ਨਾ ਬੋਲੋ। ਜੇ ਤੁਸੀਂ ਕਚਿਹਰੀ ਵਿੱਚ ਗਵਾਹ ਹੋ, ਤਾਂ ਕਿਸੇ ਬੁਰੇ ਆਦਮੀ ਦੀ ਝੂਠ ਬੋਲਕੇ ਸਹਾਇਤਾ ਨਾ ਕਰੋ।

2“ਕੁਝ ਵੀ ਗਲਤ ਕਰਨ ਵਾਲੇ ਲੋਕਾਂ ਦੇ ਟੋਲਿਆਂ ਦਾ ਅਨੁਸਰਣ ਨਾ ਕਰੋ। ਜੇਕਰ ਤੁਸੀਂ ਅਦਾਲਤ ਵਿੱਚ ਗਵਾਹ ਹੋ, ਤਾਂ ਉਨ੍ਹਾਂ ਬੰਦਿਆਂ ਦੀ ਖਾਤਰ ਆਪਣੀ ਗਵਾਹੀ ਨਾ ਬਦਲੋ ਜੋ ਗ਼ਲਤ ਹਨ। ਉਹੀ ਕਰੋ ਜੋ ਸਹੀ ਅਤੇ ਬੇਲਾਗ ਹੈ।

3“ਜੇ ਕਿਸੇ ਗਰੀਬ ਆਦਮੀ ਦਾ ਨਿਰਣਾ ਕੀਤਾ ਜਾਂਦਾ ਹੈ, ਤਾਂ ਕਈ ਵਾਰੀ ਲੋਕ ਉਸਦਾ ਪੱਖ ਲੈਂਦੇ ਹਨ ਕਿਉਂ ਕਿ ਉਨ੍ਹਾਂ ਨੂੰ ਉਸ ਉੱਪਰ ਤਰਸ ਆਉਂਦਾ ਹੈ। ਤੁਹਾਨੂੰ ਅਜਿਹਾ ਨਹੀਂ ਕਰਨਾ ਚਾਹੀਦਾ। ਉਸਦਾ ਪੱਖ ਤਾਂ ਹੀ ਲਵੋ ਜੇ ਉਹ ਸਹੀ ਹੈ।

4“ਜੇ ਤੁਹਾਨੂੰ ਕੋਈ ਗੁਆਚਿਆ ਹੋਇਆ ਬਲਦ ਜਾਂ ਖੋਤਾ ਨਜ਼ਰ ਆਵੇ ਤਾਂ ਤੁਹਾਨੂੰ ਇਸਦੇ ਮਾਲਕ ਨੂੰ ਵਾਪਸ ਕਰ ਦੇਣਾ ਚਾਹੀਦਾ ਹੈ। ਤੁਹਾਨੂੰ ਅਜਿਹਾ ਹੀ ਕਰਨਾ ਚਾਹੀਦਾ ਹੈ ਭਾਵੇਂ ਮਾਲਕ ਤੁਹਾਡਾ ਦੁਸ਼ਮਣ ਹੀ ਕਿਉਂ ਨਾ ਹੋਵੇ।

5“ਜੇ ਤੁਸੀਂ ਦੇਖਦੇ ਹੋ ਕਿ ਕੋਈ ਜਾਨਵਰ ਇਸ ਲਈ ਨਹੀਂ ਚੱਲ ਸਕਦਾ ਕਿਉਂ ਕਿ ਉਸ ਉੱਪਰ ਬਹੁਤ ਭਾਰ ਲੱਦਿਆ ਹੋਇਆ ਹੈ, ਤਾਂ ਤੁਹਾਨੂੰ ਰੁਕ ਕੇ ਉਸ ਜਾਨਵਰ ਦੀ ਸਹਾਇਤਾ ਜ਼ਰੂਰ ਕਰਨੀ ਚਾਹੀਦੀ ਹੈ ਭਾਵੇਂ ਇਹ ਤੁਹਾਡੇ ਕਿਸੇ ਦੁਸਮਣ ਦਾ ਹੀ ਹੋਵੇ।

6“ਤੁਹਾਨੂੰ ਚਾਹੀਦਾ ਹੈ ਕਿ ਲੋਕਾਂ ਨੂੰ ਕਿਸੇ ਗਰੀਬ ਆਦਮੀ ਨਾਲ ਪੱਖਪਾਤ ਨਾ ਕਰਨ ਦਿਓ। ਉਸਦਾ ਨਿਰਣਾ ਕਿਸੇ ਵੀ ਦੂਸਰੇ ਬੰਦੇ ਵਾਂਗ ਹੋਣਾ ਚਾਹੀਦਾ ਹੈ।

7“ਕਿਸੇ ਬੰਦੇ ਉੱਤੇ ਝੂਠੇ ਦੋਸ਼ ਨਾ ਲਾਓ ਅਤੇ ਕਿਸੇ ਵੀ ਬੇਕਸੂਰ ਜਾਂ ਇਮਾਨਦਾਰ ਬੰਦੇ ਨੂੰ ਮੌਤ ਦੀ ਸਜ਼ਾ ਨਾ ਦੇਵੋ ਕਿਉਂ ਜੋ ਮੈਂ ਕਦੇ ਵੀ ਬਦ ਵਿਅਕਤੀ ਨੂੰ ਬੇਕਸੂਰ ਨਹੀਂ ਸਮਝਾਂਗਾ।

8“ਜੇ ਕੋਈ ਆਦਮੀ ਤੁਹਾਨੂੰ ਪੈਸੇ ਦੇ ਕੇ ਆਪਣੇ ਲਈ ਹਾਮੀ ਭਰਾਉਣ ਦੀ ਕੋਸ਼ਿਸ਼ ਕਰਦਾ ਹੈ, ਜਦੋਂ ਕਿ ਉਹ ਗਲਤ ਹੈ, ਤਾਂ ਉਸਦੇ ਪੈਸੇ ਨੂੰ ਪ੍ਰਵਾਨ ਨਾ ਕਰੋ। ਇਸ ਤਰ੍ਹਾਂ ਦੀ ਰਿਸ਼ਵਤ ਮੁਨਸਫ਼ਾਂ ਨੂੰ ਅੰਨ੍ਹਿਆਂ ਕਰ ਦਿੰਦੀ ਹੈ ਤੇ ਉਹ ਸੱਚ ਨੂੰ ਨਹੀਂ ਦੇਖ ਸਕਦੇ। ਅਤੇ ਇਸ ਤਰ੍ਹਾਂ ਦੀ ਰਿਸ਼ਵਤ ਨੇਕ ਬੰਦਿਆਂ ਤੋਂ ਵੀ ਝੂਠ ਬੁਲਵਾ ਸਕਦੀ ਹੈ।

9“ਤੁਹਾਨੂੰ ਚਾਹੀਦਾ ਹੈ ਕਿ ਕਿਸੇ ਵਿਦੇਸ਼ੀ ਨਾਲ ਕਦੇ ਵੀ ਗ਼ਲਤ ਵਿਹਾਰ ਨਾ ਕਰੋ। ਚੇਤੇ ਰਖੋ ਕਿ ਇੱਕ ਸਮੇਂ ਤੁਸੀਂ ਵੀ ਵਿਦੇਸ਼ੀ ਸੀ ਜਦੋਂ ਤੁਸੀਂ ਮਿਸਰ ਦੀ ਧਰਤੀ ਉੱਤੇ ਰਹਿੰਦੇ ਸੀ।

### ਖਾਸ ਛੁੱਟੀਆਂ

10“ਛੇ ਵਰ੍ਹਿਆਂ ਤੱਕ ਜ਼ਮੀਨ ਵਾਹੋ, ਬੀਜ ਬੀਜੋ ਅਤੇ ਆਪਣੀਆਂ ਫ਼ਸਲਾਂ ਵੱਢੋ। 11ਸੱਤਵਾਂ ਵਰ੍ਹਾ ਧਰਤੀ ਦੇ ਆਰਾਮ ਦਾ ਖਾਸ ਸਮਾਂ ਹੋਣਾ ਚਾਹੀਦਾ ਹੈ। ਆਪਣੇ ਖੇਤਾਂ ਵਿੱਚ ਕੁਝ ਨਾ ਬੀਜੋ। ਜੇ ਓਥੇ ਕੋਈ ਫ਼ਸਲਾਂ ਉੱਗਦੀਆਂ ਹਨ, ਤਾਂ ਇਹ ਗਰੀਬ ਲੋਕਾਂ ਨੂੰ ਲੈ ਲੈਣ ਦਿਓ ਅਤੇ ਜੋ ਉਹ ਛੱਡਣ ਜੰਗਲੀ ਜਾਨਵਰਾਂ ਨੂੰ ਖਾ ਲੈਣ ਦਿਓ। ਅਜਿਹਾ ਹੀ ਤੁਹਾਨੂੰ ਆਪਣੇ ਅੰਗੂਰਾਂ ਦੇ ਬਾਗਾਂ ਨਾਲ ਅਤੇ ਜੈਤੂਨ ਦੇ ਰੁੱਖਾਂ ਨਾਲ ਵੀ ਕਰਨਾ ਚਾਹੀਦਾ ਹੈ।

12“ਛੇ ਦਿਨ ਕੰਮ ਕਰੋ। ਫ਼ੇਰ ਸੱਤਵੇਂ ਦਿਨ ਛੁੱਟੀ ਕਰੋ। ਇਸ ਨਾਲ ਤੁਹਾਡੇ ਗੁਲਾਮਾਂ ਅਤੇ ਹੋਰਨਾਂ ਕਾਮਿਆਂ ਨੂੰ ਆਰਾਮ ਕਰਨ ਅਤੇ ਸੁਸਤਾਉਣ ਦਾ ਸਮਾਂ ਮਿਲ ਜਾਵੇਗਾ। ਅਤੇ ਤੁਹਾਡੇ ਬਲਦਾਂ ਅਤੇ ਖੋਤਿਆਂ ਨੂੰ ਵੀ ਆਰਾਮ ਕਰਨ ਦਾ ਸਮਾਂ ਮਿਲੇਗਾ।

13“ਇਨ੍ਹਾਂ ਸਾਰੇ ਕਨੂੰਨਾਂ ਦੀ ਪਾਲਣਾ ਕਰਨੀ ਯਾਦ ਰੱਖੋ। ਤੁਹਾਨੂੰ ਹੋਰਨਾਂ ਦੇਵਤਿਆਂ ਦੇ ਨਾਮ ਵੀ ਨਹੀਂ ਲੈਣੇ ਚਾਹੀਦੇ! ਤੁਹਾਨੂੰ ਉਨ੍ਹਾਂ ਨੂੰ ਆਪਣੇ ਬੁਲ੍ਹਾਂ ਤੇ ਵੀ ਨਹੀਂ ਸੁਣਨ ਦੇਣਾ ਚਾਹੀਦਾ।

14ਹਰ ਸਾਲ ਤੁਹਾਡੇ ਲਈ ਤਿੰਨ ਖਾਸ ਛੁੱਟੀਆਂ ਹੋਣਗੀਆਂ। ਇਨ੍ਹਾਂ ਛੁੱਟੀਆਂ ਵੇਲੇ ਤੁਸੀਂ ਮੇਰੇ ਖਾਸ ਸਥਾਨ ਉੱਤੇ ਮੇਰੀ ਉਪਾਸਨਾ ਕਰਨ ਲਈ ਆਵੋਂਗੇ। 15ਪਹਿਲੀ ਛੁੱਟੀ ‘ਪਤੀਰੀ ਰੋਟੀ ਦਾ ਪਰਬ’ ਹੋਵੇਗੀ। ਇਹ ਉਸੇ ਤਰ੍ਹਾਂ ਹੈ ਜਿਵੇਂ ਮੈਂ ਹੁਕਮ ਦਿੱਤਾ ਸੀ। ਇਸ ਵੇਲੇ ਤੁਸੀਂ ਪਤੀਰੀ ਰੋਟੀ ਖਾਵੋਂਗੇ। ਇਹ ਸੱਤ ਦਿਨਾਂ ਤੱਕ ਜਾਰੀ ਰਹੇਗੀ। ਇਹ ਤੁਸੀਂ ਅਬੀਬ ਦੇ ਮਹੀਨੇ ਦੌਰਾਨ ਕਰੋਂਗੇ, ਕਿਉਂ ਕਿ ਇਹੀ ਉਹ ਸਮਾਂ ਸੀ ਜਦੋਂ ਤੁਸੀਂ ਮਿਸਰ ਤੋਂ ਬਾਹਰ ਆਏ। ਉਸ ਸਮੇਂ ਹਰ ਬੰਦਾ ਮੇਰੇ ਲਈ ਬਲੀ ਲੈ ਕੇ ਆਵੇਗਾ।

16“ਦੂਸਰੀ ਛੁੱਟੀ ‘ਪਹਿਲੇ ਫ਼ਲਾਂ ਦੇ ਪਰਬ’ ਦੀ ਹੋਵੇਗੀ ਇਹ ਛੁੱਟੀ ਗਰਮੀਆਂ ਦੇ ਸ਼ੁਰੂ ਵਿੱਚ ਹੋਵੇਗੀ ਜਦੋਂ ਤੁਸੀਂ ਉਨ੍ਹਾਂ ਫ਼ਸਲਾਂ ਦੀ ਵਾਢੀ ਸ਼ੁਰੂ ਕਰਦੇ ਹੋ, ਜੋ ਤੁਸੀਂ ਆਪਣੇ ਖੇਤਾਂ ਵਿੱਚ ਬੀਜੀਆਂ ਸਨ।

“ਤੀਸਰੀ ਛੁੱਟੀ ‘ਵਾਢੀ ਦੇ ਪਰਬ’ ਦੀ ਹੋਵੇਗੀ ਇਹ ਪਤਝੜ ਦੇ ਮੌਸਮ ਵਿੱਚ ਹੋਵੇਗੀ ਜਦੋਂ ਤੁਸੀਂ ਆਪਣੇ ਖੇਤਾਂ ਦੀਆਂ ਸਾਰੀਆਂ ਫ਼ਸਲਾਂ ਇਕੱਠੀਆਂ ਕਰਦੇ ਹੋ।

17“ਇਸ ਲਈ ਹਰ ਸਾਲ ਤਿੰਨ ਵਾਰੀ ਸਾਰੇ ਆਦਮੀ ਖਾਸ ਸਥਾਨ ਉੱਤੇ ਤੁਹਾਡੇ ਯਹੋਵਾਹ ਪਰਮੇਸ਼ੁਰ ਦੇ ਸਨਮੁਖ ਹੋਣ ਲਈ ਆਉਣਗੇ।

18“ਜਦੋਂ ਤੁਸੀਂ ਕਿਸੇ ਜਾਨਵਰ ਨੂੰ ਮਾਰਕੇ ਇਸ ਦੇ ਖੂਨ ਨੂੰ ਬਲੀ ਵਜੋਂ ਚੜ੍ਹਾਉਂਦੇ ਹੋ, ਤੁਹਾਨੂੰ ਖਮੀਰ ਵਾਲੀ ਰੋਟੀ ਭੇਟ ਨਹੀਂ ਕਰਨੀ ਚਾਹੀਦੀ। ਇਸ ਬਲੀ ਦੇ ਗੋਸ਼ਤ ਦਾ ਕੋਈ ਵੀ ਹਿੱਸਾ ਅਗਲੇ ਦਿਨ ਲਈ ਨਾ ਬਚਾਓ।

19“ਜਦੋਂ ਤੁਸੀਂ ਵਾਢੀ ਵੇਲੇ ਆਪਣੀਆਂ ਫ਼ਸਲਾਂ ਇੱਕਤ੍ਰ ਕਰੋ, ਤੁਹਾਨੂੰ ਵਾਢੀ ਕੀਤੀ ਹੋਈ ਹਰ ਚੀਜ਼ ਦਾ ਪਹਿਲਾ ਫ਼ਲ ਤੁਹਾਡੇ ਯਹੋਵਾਹ ਪਰਮੇਸ਼ੁਰ ਦੇ ਘਰ ਲੈ ਕੇ ਆਉਣਾ ਚਾਹੀਦਾ ਹੈ।

“ਤੁਹਾਨੂੰ ਕਿਸੇ ਬਕਰੋਟੇ ਨੂੰ ਉਸਦੀ ਮਾਂ ਦੇ ਦੁੱਧ ਵਿੱਚ ਨਹੀਂ ਉਬਾਲਣਾ ਚਾਹੀਦਾ।”

### ਪਰਮੇਸ਼ੁਰ ਇਸਰਾਏਲ ਦੀ ਆਪਣੀ ਧਰਤੀ ਲੈਣ ਵਿੱਚ ਸਹਾਇਤਾ ਕਰੇਗਾ

20ਪਰਮੇਸ਼ੁਰ ਨੇ ਆਖਿਆ, “ਮੈਂ ਤੁਹਾਡੇ ਅੱਗੇ ਇੱਕ ਦੂਤ ਭੇਜ ਰਿਹਾ ਹਾਂ। ਇਹ ਦੂਤ ਤੁਹਾਨੂੰ ਉਸ ਸਥਾਨ ਤੇ ਲੈ ਜਾਵੇਗਾ ਜਿਸਨੂੰ ਮੈਂ ਤੁਹਾਡੇ ਲਈ ਤਿਆਰ ਕੀਤਾ ਹੈ। ਦੂਤ ਤੁਹਾਡੀ ਰੱਖਿਆ ਕਰੇਗਾ। 21ਦੂਤ ਦਾ ਹੁਕਮ ਮੰਨਣਾਂ ਅਤੇ ਉਸਦੇ ਪਿੱਛੇ ਚੱਲਣਾ। ਉਸਦੇ ਖ਼ਿਲਾਫ਼ ਬਗਾਵਤ ਨਹੀਂ ਕਰਨੀ। ਦੂਤ ਉਨ੍ਹਾਂ ਮੰਦੀਆਂ ਗੱਲਾਂ ਨੂੰ ਮਾਫ ਨਹੀਂ ਕਰੇਗਾ ਜਿਹੜੀਆਂ ਤੁਸੀਂ ਉਸਦੇ ਖ਼ਿਲਾਫ਼ ਕਰੋਂਗੇ।

ਉਸਦੇ ਅੰਦਰ ਮੇਰੀ ਸ਼ਕਤੀ ਹੈ। 22ਤੁਹਾਨੂੰ ਉਸਦੀ ਹਰ ਗੱਲ
ਮੰਨਣੀ ਚਾਹੀਦੀ ਹੈ। ਤੁਹਾਨੂੰ ਹਰ ਉਹ ਗੱਲ ਕਰਨੀ ਚਾਹੀਦੀ ਹੈ
ਜੋ ਮੈਂ ਤੁਹਾਨੂੰ ਆਖਦਾ ਹਾਂ। ਜੇ ਤੁਸੀਂ ਅਜਿਹਾ ਕਰੋਂਗੇ ਤਾਂ ਮੈਂ
ਤੁਹਾਡੇ ਅੰਗ ਸੰਗ ਹੋਵਾਂਗਾ। ਮੈਂ ਤੁਹਾਡੇ ਸਾਰੇ ਦੁਸ਼ਮਣਾਂ ਦੇ ਵਿਰੁੱਧ
ਹੋਵਾਂਗਾ। ਅਤੇ ਮੈਂ ਹਰ ਉਸ ਬੰਦੇ ਦਾ ਦੁਸ਼ਮਣ ਹੋਵਾਂਗਾ ਜਿਹੜਾ
ਤੁਹਾਡੇ ਵਿਰੁੱਧ ਹੋਵੇਗਾ।”

23ਪਰਮੇਸ਼ੁਰ ਨੇ ਆਖਿਆ, “ਮੇਰਾ ਦੂਤ ਧਰਤੀ ਉੱਤੇ ਤੁਹਾਡੀ
ਅਗਵਾਈ ਕਰੇਗਾ। ਉਹ ਤੁਹਾਡੀ ਬਹੁਤ ਸਾਰੇ ਵੱਖਰੇ ਲੋਕਾਂ ਦੇ
ਖ਼ਿਲਾਫ਼ ਅਗਵਾਈ ਕਰੇਗਾ—ਅਮੋਰੀਆਂ ਹਿੱਤੀਆਂ ਫਰਿੱਜ਼ੀਆਂ
ਕਨਾਨੀਆਂ, ਹਿੱਵੀਆਂ ਅਤੇ ਯਬੂਸੀਆਂ ਦੇ। ਪਰ ਮੈਂ ਉਨ੍ਹਾਂ ਸਾਰੇ
ਲੋਕਾਂ ਨੂੰ ਹਰਾ ਦਿਆਂਗਾ।

24“ਉਨ੍ਹਾਂ ਲੋਕਾਂ ਦੇ ਦੇਵਤਿਆਂ ਦੀ ਉਪਾਸਨਾ ਨਹੀਂ ਕਰਨੀ।
ਕਦੇ ਵੀ ਉਨ੍ਹਾਂ ਦੇਵਤਿਆਂ ਅੱਗੇ ਸਿਰ ਨਹੀਂ ਝੁਕਾਉਣਾ। ਤੁਹਾਨੂੰ
ਕਦੇ ਵੀ ਉਨ੍ਹਾਂ ਲੋਕਾਂ ਵਾਂਗ ਨਹੀਂ ਰਹਿਣਾ ਚਾਹੀਦਾ। ਤੁਹਾਨੂੰ
ਉਨ੍ਹਾਂ ਦੇ ਬੁੱਤ ਤੋੜ ਦੇਣੇ ਚਾਹੀਦੇ ਹਨ। ਅਤੇ ਤੁਹਾਨੂੰ ਉਹ ਪੱਥਰ
ਤੋੜ ਦੇਣੇ ਚਾਹੀਦੇ ਹਨ ਜੋ ਉਨ੍ਹਾਂ ਦੇ ਦੇਵਤਿਆਂ ਨੂੰ ਚੇਤੇ ਕਰਾਉਣ
ਵਿੱਚ ਸਹਾਇਤਾ ਕਰਦੇ ਹਨ। 25ਤੁਹਾਨੂੰ ਯਹੋਵਾਹ ਆਪਣੇ
ਪਰਮੇਸ਼ੁਰ ਦੀ ਸੇਵਾ ਕਰਨੀ ਚਾਹੀਦੀ ਹੈ। ਜੇ ਤੁਸੀਂ ਅਜਿਹਾ
ਕਰੋਂਗੇ, ਤਾਂ ਮੈਂ ਤੁਹਾਨੂੰ ਚੋਖੀ ਰੋਟੀ ਅਤੇ ਪਾਣੀ ਦਾ ਵਰਦਾਨ
ਦਿਆਂਗਾ, ਮੈਂ ਤੁਹਾਡੀਆਂ ਸਾਰੀਆਂ ਬਿਮਾਰੀਆਂ ਦੂਰ ਕਰ
ਦਿਆਂਗਾ। 26ਤੁਹਾਡੀਆਂ ਸਾਰੀਆਂ ਔਰਤਾਂ ਬੱਚੇ ਜੰਮਣ ਦੇ ਯੋਗ
ਹੋਣਗੀਆਂ। ਉਨ੍ਹਾਂ ਦਾ ਕੋਈ ਬੱਚਾ ਜਨਮ ਸਮੇਂ ਨਹੀਂ ਮਰੇਗਾ।
ਅਤੇ ਮੈਂ ਤੁਹਾਨੂੰ ਲੰਮੀ ਉਮਰ ਦਾ ਵਰ ਦਿਆਂਗਾ।

27“ਜਦੋਂ ਤੁਸੀਂ ਆਪਣੇ ਦੁਸ਼ਮਣਾਂ ਨਾਲ ਯੁੱਧ ਕਰੋਂਗੇ, ਤਾਂ ਮੈਂ
ਆਪਣੀ ਮਹਾਨ ਸ਼ਕਤੀ ਤੁਹਾਡੇ ਅੱਗੇ ਭੇਜਾਂਗਾ। ਮੈਂ ਤੁਹਾਡੇ ਸਾਰੇ
ਦੁਸ਼ਮਣਾਂ ਨੂੰ ਹਰਾਉਣ ਵਿੱਚ ਤੁਹਾਡੀ ਮਦਦ ਕਰਾਂਗਾ। ਜਿਹੜੇ
ਲੋਕ ਤੁਹਾਡੇ ਵਿਰੁੱਧ ਹਨ ਉਹ ਯੁੱਧ ਵਿੱਚ ਘਬਰਾ ਜਾਣਗੇ ਅਤੇ
ਭੱਜ ਜਾਣਗੇ। 28ਮੈਂ ਤੁਹਾਡੇ ਅੱਗੇ-ਅੱਗੇ ਹਾਰਨੈੱਟ* ਨੂੰ ਭੇਜਾਂਗਾ।
ਉਹ ਤੁਹਾਡੇ ਦੁਸ਼ਮਣਾਂ ਨੂੰ ਭਜਾ ਦੇਵੇਗਾ। ਹਿੱਵੀ ਲੋਕ, ਕਨਾਨੀ
ਲੋਕ ਅਤੇ ਹਿੱਤੀ ਲੋਕ ਤੁਹਾਡਾ ਦੇਸ਼ ਛੱਡ ਜਾਣਗੇ। 29ਪਰ ਮੈਂ
ਸਾਰੇ ਲੋਕਾਂ ਨੂੰ ਛੇਤੀ ਹੀ, ਇੱਕ ਸਾਲ ਦੇ ਅੰਦਰ-ਅੰਦਰ ਤੁਹਾਡਾ
ਦੇਸ਼ ਛੱਡ ਜਾਣ ਲਈ ਮਜ਼ਬੂਰ ਨਹੀਂ ਕਰਾਂਗਾ। ਜੇ ਮੈਂ ਸਾਰੇ ਲੋਕਾਂ
ਨੂੰ ਬਹੁਤੀ ਛੇਤੀ ਇਸ ਧਰਤੀ ਵਿੱਚੋਂ ਕੱਢ ਦਿਆਂਗਾ, ਇਹ ਖਾਲੀ
ਹੋ ਜਾਵੇਗੀ ਅਤੇ ਸਾਰੇ ਜੰਗਲੀ ਜਾਨਵਰ ਵਧ ਜਾਣਗੇ ਅਤੇ
ਧਰਤੀ ਉੱਤੇ ਕਬਜ਼ਾ ਕਰ ਲੈਣਗੇ। ਉਹ ਤੁਹਾਡੇ ਲਈ ਬਹੁਤ
ਵੱਡੀ ਮੁਸੀਬਤ ਬਣ ਜਾਣਗੇ। 30ਇਸ ਲਈ ਮੈਂ ਇਨ੍ਹਾਂ ਲੋਕਾਂ ਨੂੰ
ਥੋੜਾ-ਥੋੜਾ ਕਰਕੇ ਤੁਹਾਡੇ ਦੇਸ਼ ਵਿੱਚੋਂ ਕੱਢਾਂਗਾ ਜਦੋਂ ਤੱਕ ਕਿ
ਤੁਹਾਡੀ ਗਿਣਤੀ ਵਧ ਜਾਵੇਗੀ ਅਤੇ ਤੁਸੀਂ ਜ਼ਮੀਨ ਤੇ ਕਾਬੂ ਪਾ
ਲਵੋਂਗੇ।

31“ਮੈਂ ਤੁਹਾਨੂੰ ਲਾਲ ਸਾਗਰ ਤੋਂ ਲੈ ਕੇ ਫ਼ਰਾਤ ਨਦੀ ਤੱਕ ਦੀ
ਸਾਰੀ ਧਰਤੀ ਦੇ ਦਿਆਂਗਾ। ਪੱਛਮੀ ਸਰਹੱਦ ਫ਼ਲਿਸਤੀ ਸਾਗਰ
(ਮੈਡੀਟ੍ਰੇਨੀਅਨ ਸਾਗਰ) ਹੋਵੇਗੀ, ਅਤੇ ਪੂਰਬੀ ਸਰਹੱਦ ਅਰਬ
ਦਾ ਮਾਰੂਥਲ ਹੋਵੇਗੀ। ਮੈਂ ਤੁਹਾਨੂੰ ਓਥੇ ਰਹਿੰਦੇ ਲੋਕਾਂ ਨੂੰ ਹਰਾਉਣ
ਵਿੱਚ ਮੱਦਦ ਦੇਵਾਂਗੀ। ਅਤੇ ਤੁਸੀਂ ਉਨ੍ਹਾਂ ਸਾਰੇ ਲੋਕਾਂ ਨੂੰ ਓਥੋਂ
ਕੱਢ ਦਿਓਗੇ।

32“ਤੁਹਾਨੂੰ ਉਨ੍ਹਾਂ ਲੋਕਾਂ ਨਾਲ ਜਾਂ ਉਨ੍ਹਾਂ ਦੇ ਦੇਵਤਿਆਂ ਨਾਲ
ਕੋਈ ਇਕਰਾਰਨਾਮੇ ਨਹੀਂ ਕਰਨੇ ਚਾਹੀਦੇ। 33ਉਨ੍ਹਾਂ ਨੂੰ ਆਪਣੇ
ਦੇਸ਼ ਵਿੱਚ ਠਹਿਰਣ ਨਾ ਦੇਣਾ। ਜੇ ਤੁਸੀਂ ਉਨ੍ਹਾਂ ਨੂੰ ਰਹਿਣ
ਦਿਓਗੇ ਤਾਂ ਉਹ ਤੁਹਾਡੇ ਲਈ ਇੱਕ ਫ਼ੰਧੇ ਵਾਂਗ ਹੋਣਗੇ — ਉਹ
ਤੁਹਾਡੇ ਕੋਲੋਂ ਮੇਰੇ ਵਿਰੁੱਧ ਪਾਪ ਕਰਾਉਣਗੇ। ਅਤੇ ਤੁਸੀਂ ਉਨ੍ਹਾਂ
ਦੇ ਦੇਵਤਿਆਂ ਦੀ ਉਪਾਸਨਾ ਕਰਨ ਲੱਗ ਪਵੋਂਗੇ।”

## ਪਰਮੇਸ਼ੁਰ ਤੇ ਇਸਰਾਏਲ ਆਪਣਾ ਇਕਰਾਰਨਾਮਾ ਕਰਦੇ ਹਨ

24 ਪਰਮੇਸ਼ੁਰ ਨੇ ਮੂਸਾ ਨੂੰ ਆਖਿਆ, “ਤੁਸੀਂ, ਹਾਰੂਨ,
ਨਾਦਾਬ, ਅਬੀਹੂ, ਅਤੇ ਇਸਰਾਏਲ ਦੇ ਸੱਤਰ ਬਜ਼ੁਰਗ
ਪਰਬਤ ਕੋਲ ਆਕੇ ਦੂਰ ਤੋਂ ਮੇਰੀ ਉਪਾਸਨਾ ਕਰੋ। 2ਤਾਂ ਮੂਸਾ
ਖੁਦ ਯਹੋਵਾਹ ਦੇ ਨੇੜੇ ਆਵੇਗਾ, ਬਾਕੀ ਦੇ ਹੋਰ ਬੰਦਿਆਂ ਨੂੰ ਨੇੜੇ
ਨਹੀਂ ਆਉਣਾ ਚਾਹੀਦਾ। ਲੋਕਾਂ ਨੂੰ ਤਾਂ ਉਸਦੇ ਨਾਲ ਪਰਬਤ
ਉੱਤੇ ਵੀ ਨਹੀਂ ਆਉਣਾ ਚਾਹੀਦਾ।”

3ਮੂਸਾ ਨੇ ਲੋਕਾਂ ਨੂੰ ਯਹੋਵਾਹ ਦੀਆਂ ਸਾਰੀਆਂ ਬਿਧੀਆਂ ਤੇ
ਹੁਕਮ ਦੱਸੇ। ਤਾਂ ਸਾਰੇ ਲੋਕਾਂ ਨੇ ਆਖਿਆ, “ਅਸੀਂ ਉਨ੍ਹਾਂ ਸਾਰੇ
ਹੁਕਮਾਂ ਨੂੰ ਮੰਨਾਂਗੇ ਜਿਹੜੇ ਯਹੋਵਾਹ ਨੇ ਸੁਣਾਏ ਹਨ।”

4ਤਾਂ ਮੂਸਾ ਨੇ ਯਹੋਵਾਹ ਦੇ ਸਾਰੇ ਹੁਕਮ ਇੱਕ ਪੱਤਰੀ ਉੱਪਰ
ਲਿਖ ਲਏ। ਅਗਲੀ ਸਵੇਰ ਨੂੰ, ਮੂਸਾ ਉੱਠਿਆ ਅਤੇ ਪਰਬਤ ਦੀ
ਤਰਾਈ ਨੇੜੇ ਇੱਕ ਜਗਵੇਦੀ ਉਸਾਰੀ ਅਤੇ ਉਸ ਨੇ ਇਸਦੇ
ਆਲੇ-ਦੁਆਲੇ ਬਾਰ੍ਹਾਂ ਪੱਥਰ ਧਰ ਦਿੱਤੇ ਇਸਰਾਏਲ ਦੇ ਬਾਰ੍ਹਾਂ
ਪਰਿਵਾਰ-ਸਮੂਹਾਂ ਵਿੱਚੋਂ ਹਰੇਕ ਲਈ ਇੱਕ ਪੱਥਰ। 5ਫ਼ੇਰ ਮੂਸਾ
ਨੇ ਇਸਰਾਏਲ ਦੇ ਜਵਾਨ ਆਦਮੀਆਂ ਨੂੰ ਬਲੀਆਂ ਚੜ੍ਹਾਉਣ
ਲਈ ਭੇਜਿਆ। ਇਨ੍ਹਾਂ ਆਦਮੀਆਂ ਨੇ ਯਹੋਵਾਹ ਨੂੰ ਹੋਮ ਦੀਆਂ
ਭੇਟਾਂ ਅਤੇ ਸੁਖ ਸਾਂਦ ਦੀਆਂ ਭੇਟਾਂ ਵਜੋਂ ਬਲਦਾਂ ਦੀ ਬਲੀ
ਦਿੱਤੀ।

6ਮੂਸਾ ਨੇ ਇਨ੍ਹਾਂ ਜਾਨਵਰਾਂ ਦਾ ਖ਼ੂਨ ਇਕੱਠਾ ਕਰ ਲਿਆ।
ਮੂਸਾ ਨੇ ਅੱਧਾ ਖ਼ੂਨ ਪਿਆਲਿਆਂ ਵਿੱਚ ਪਾ ਦਿੱਤਾ ਅਤੇ ਬਾਕੀ ਦਾ
ਅੱਧਾ ਖ਼ੂਨ ਜਗਵੇਦੀ ਉੱਤੇ ਡੋਲ੍ਹ ਦਿੱਤਾ।

7ਮੂਸਾ ਨੇ ਉਹ ਪੱਤਰੀ ਲਈ ਜਿਸ ਉੱਤੇ ਖਾਸ ਇਕਰਾਰਨਾਮਾ
ਲਿਖਿਆ ਹੋਇਆ ਸੀ ਅਤੇ ਸਾਰੇ ਲੋਕਾਂ ਨੂੰ ਪੜ੍ਹਕੇ ਸੁਣਾਈ। ਫ਼ੇਰ
ਉਨ੍ਹਾਂ ਨੇ ਆਖਿਆ, “ਉਹ ਸਾਰੇ ਕਨੂੰਨ ਜੋ ਯਹੋਵਾਹ ਨੇ ਸਾਨੂੰ
ਦਿੱਤੇ ਹਨ, ਉਨ੍ਹਾਂ ਨੂੰ ਕਰਨ ਲਈ ਅਤੇ ਮੰਨਣ ਲਈ ਅਸੀਂ
ਤਿਆਰ ਹਾਂ।”

8ਤਾਂ ਮੂਸਾ ਨੇ ਬਲੀਆਂ ਤੋਂ ਭਰੇ ਖ਼ੂਨ ਦੇ ਪਿਆਲੇ ਲਏ ਅਤੇ
ਇਸ ਨੂੰ ਲੋਕਾਂ ਉੱਤੇ ਛਿੜਕ ਕੇ ਆਖਿਆ, “ਇਹ ਖ਼ੂਨ ਦਰਸਾਉਂਦਾ
ਹੈ ਕਿ ਤੁਹਾਡੇ ਇਨ੍ਹਾਂ ਸਾਰੇ ਕਨੂੰਨਾਂ ਦੇ ਆਧਾਰ ਤੇ ਯਹੋਵਾਹ ਨੇ
ਤੁਹਾਡੇ ਨਾਲ ਇੱਕ ਖਾਸ ਇਕਰਾਰਨਾਮਾ ਕੀਤਾ ਹੈ।”

9ਤਾਂ ਮੂਸਾ, ਹਾਰੂਨ, ਨਾਦਾਬ, ਅਬੀਹੂ ਅਤੇ ਇਸਰਾਏਲ ਦੇ 70
ਬਜ਼ੁਰਗ ਪਰਬਤ ਉੱਤੇ ਗਏ। 10ਪਰਬਤ ਉੱਤੇ ਇਨ੍ਹਾਂ ਲੋਕਾਂ ਨੇ

---

**ਹਾਰਨੈੱਟ** ਇਸਦਾ ਭਾਵ ਅਸਲੀ ਹਾਰਨੈੱਟ ਜਾਂ ਇਸਦਾ ਭਾਬ ਪਰਮੇਸ਼ੁਰ ਦਾ ਦੂਤ ਜਾਂ ਉਸਦੀ ਮਹਾਨ ਸ਼ਕਤੀ ਹੋ ਸਕਦਾ ਹੈ।

ਇਸਰਾਏਲ ਦੇ ਪਰਮੇਸ਼ੁਰ ਦਾ ਦੀਦਾਰ ਕੀਤਾ। ਪਰਮੇਸ਼ੁਰ ਕਿਸੇ
ਅਜਿਹੀ ਚੀਜ਼ ਉੱਤੇ ਖਲੋਤਾ ਸੀ ਜਿਹੜੀ ਅਕਾਸ਼ ਵਾਂਗ ਸਾਫ਼
ਨੀਲਮ ਵਰਗੀ ਜਾਪਦੀ ਸੀ। 11ਇਸਰਾਏਲ ਦੇ ਸਾਰੇ ਆਗੂਆਂ
ਨੇ ਪਰਮੇਸ਼ੁਰ ਨੂੰ ਦੇਖਿਆ, ਪਰ ਪਰਮੇਸ਼ੁਰ ਨੇ ਉਨ੍ਹਾਂ ਨੂੰ ਤਬਾਹ
ਨਹੀਂ ਕੀਤਾ। * ਉਨ੍ਹਾਂ ਸਾਰਿਆਂ ਨੇ ਰਲ ਮਿਲ ਕੇ ਖਾਧਾ ਪੀਤਾ।

### ਮੂਸਾ ਪਰਮੇਸ਼ੁਰ ਦੀ ਬਿਵਸਥਾ ਲੈਣ ਜਾਂਦਾ ਹੈ

12ਯਹੋਵਾਹ ਨੇ ਮੂਸਾ ਨੂੰ ਆਖਿਆ, "ਮੇਰੇ ਕੋਲ ਪਰਬਤ ਉੱਤੇ
ਆ। ਮੈਂ ਤੈਨੂੰ ਦੋ ਪੱਥਰ ਦੀਆਂ ਤਖ਼ਤੀਆਂ ਦੇਵਾਂਗਾ ਜਿਨ੍ਹਾਂ ਉੱਤੇ
ਮੈਂ ਆਪਣੀ ਬਿਵਸਥਾ ਅਤੇ ਕਨੂੰਨ ਲਿਖੇ ਹਨ ਤਾਂ ਜੋ ਤੂੰ ਲੋਕਾਂ ਨੂੰ
ਸਿਖਾ ਸਕੇਂ।"

13ਤਾਂ ਮੂਸਾ ਅਤੇ ਉਸਦਾ ਸਹਾਇਕ ਯਹੋਸ਼ੁਆ ਪਰਮੇਸ਼ੁਰ ਦੇ
ਪਰਬਤ ਉੱਪਰ ਗਏ। 14ਮੂਸਾ ਨੇ ਬਜ਼ੁਰਗਾਂ ਨੂੰ ਆਖਿਆ, "ਇੱਥੇ
ਸਾਡਾ ਇੰਤਜ਼ਾਰ ਕਰੋ ਅਸੀਂ ਤੁਹਾਡੇ ਕੋਲ ਵਾਪਸ ਆਵਾਂਗੇ। ਜਦੋਂ
ਮੈਂ ਚਲਾ ਗਿਆ ਤਾਂ ਹਾਰੂਨ ਅਤੇ ਹੋਰ ਤੁਹਾਡੇ ਉੱਪਰ ਹਕੂਮਤ
ਕਰਨਗੇ। ਜੇ ਕਿਸੇ ਨੂੰ ਕੋਈ ਸਮੱਸਿਆ ਹੋਵੇ ਤਾਂ ਇਨ੍ਹਾਂ ਬੰਦਿਆਂ
ਕੋਲ ਚੱਲਿਆ ਜਾਵੇ।"

### ਮੂਸਾ ਪਰਮੇਸ਼ੁਰ ਨੂੰ ਮਿਲਦਾ ਹੈ

15ਤਾਂ ਮੂਸਾ ਪਹਾੜ ਉੱਪਰ ਗਿਆ। ਅਤੇ ਬੱਦਲ ਨੇ ਪਰਬਤ
ਨੂੰ ਕੱਜ ਲਿਆ। 16ਯਹੋਵਾਹ ਦਾ ਪਰਤਾਪ ਹੇਠਾਂ ਸੀਨਈ
ਪਰਬਤ ਉੱਤੇ ਆਇਆ। ਬੱਦਲ ਨੇ ਛੇ ਦਿਨਾਂ ਤੱਕ ਪਰਬਤ ਨੂੰ
ਕੱਜੀ ਰੱਖਿਆ। ਸੱਤਵੇਂ ਦਿਨ ਯਹੋਵਾਹ ਨੇ ਬੱਦਲ ਵਿੱਚੋਂ ਮੂਸਾ
ਨਾਲ ਗੱਲ ਕੀਤੀ। 17ਇਸਰਾਏਲ ਦੇ ਲੋਕ ਯਹੋਵਾਹ ਦਾ ਪਰਤਾਪ
ਦੇਖ ਸਕਦੇ ਸਨ। ਇਹ ਪਰਬਤ ਦੀ ਚੋਟੀ ਉੱਤੇ ਬਲਦੀ ਹੋਈ
ਅੱਗ ਵਾਂਗ ਸੀ। 18ਤਾਂ ਮੂਸਾ ਪਰਬਤ ਉੱਤੇ ਹੋਰ ਉਤਾਂਹ
ਬੱਦਲ ਵਿੱਚ ਗਿਆ। ਮੂਸਾ ਪਰਬਤ ਉੱਤੇ 40 ਦਿਨ 40 ਰਾਤਾਂ
ਰਿਹਾ।

### ਪਵਿੱਤਰ ਚੀਜ਼ਾਂ ਲਈ ਸੁਗਾਤਾਂ

25 ਯਹੋਵਾਹ ਨੇ ਮੂਸਾ ਨੂੰ ਆਖਿਆ, 2"ਇਸਰਾਏਲ ਦੇ
ਲੋਕਾਂ ਨੂੰ ਆਖ ਕਿ ਮੇਰੇ ਲਈ ਸੁਗਾਤਾਂ ਲਿਆਉਣ।
ਹਰ ਬੰਦਾ ਆਪਣੇ ਦਿਲ ਵਿੱਚ ਇਹ ਫ਼ੈਸਲਾ ਕਰੇ ਕਿ ਉਹ ਮੈਨੂੰ
ਕੀ ਦੇਣਾ ਚਾਹੁੰਦਾ ਹੈ। ਇਨ੍ਹਾਂ ਸੁਗਾਤਾਂ ਨੂੰ ਮੇਰੇ ਲਈ ਪਰਵਾਨ
ਕਰ! 3ਜਿਹੜੀਆਂ ਚੀਜ਼ਾਂ ਤੈਨੂੰ ਲੋਕਾਂ ਤੋਂ ਪਰਵਾਨ ਕਰਨੀਆਂ
ਚਾਹੀਦੀਆਂ ਹਨ ਉਨ੍ਹਾਂ ਦੀ ਸੂਚੀ ਇਹ ਹੈ: ਸੋਨਾ, ਚਾਂਦੀ, ਅਤੇ
ਤਾਂਬਾ; 4ਨੀਲਾ ਜਾਮਨੀ ਅਤੇ ਲਾਲ ਧਾਗਾ ਅਤੇ ਮਹੀਨ ਲਿਨਨ,
ਬੱਕਰੀ ਦੇ ਵਾਲ, 5ਲਾਲ ਰੰਗ ਵਿੱਚ ਰੰਗੀਆਂ ਭੇਡੂ ਦੀਆਂ ਖੱਲਾਂ,
ਅਤੇ ਵਧੀਆ ਚਮੜਾ, ਸ਼ਿਟੀਮ ਦੀ ਲੱਕੜ, 6ਦੀਵਿਆਂ ਲਈ ਤੇਲ,
ਮਸਹ ਕਰਨ ਵਾਲੇ ਤੇਲ ਲਈ ਮਸਾਲੇ ਅਤੇ ਸੁਗੰਧਤ ਧੂਫ਼ ਦੇ
ਮਸਾਲੇ। 7ਇਸ ਤੋਂ ਇਲਾਵਾ ਸੁਲੇਮਨੀ ਪੱਥਰ ਅਤੇ ਏਫ਼ੋਦ ਉੱਤੇ
ਅਤੇ ਸੀਨੇ-ਬੰਦ ਉੱਤੇ ਪਾਉਣ ਲਈ ਹੋਰ ਹੀਰੇ ਵੀ।"

### ਪਵਿੱਤਰ ਤੰਬੂ

8ਪਰਮੇਸ਼ੁਰ ਨੇ ਇਹ ਵੀ ਆਖਿਆ, "ਲੋਕ ਮੇਰੇ ਲਈ ਪਵਿੱਤਰ
ਸਥਾਨ ਬਨਾਉਣਗੇ ਫ਼ੇਰ ਮੈਂ ਉਨ੍ਹਾਂ ਦਰਮਿਆਨ ਰਹਿ
ਸਕਾਂਗਾ। 9ਮੈਂ ਤੁਹਾਨੂੰ ਦਰਸਾਵਾਂਗਾ ਕਿ ਪਵਿੱਤਰ ਤੰਬੂ ਅਤੇ
ਇਸ ਵਿਚਲੀ ਹਰ ਸ਼ੈ ਕਿਵੇਂ ਦਿਖਣੀ ਚਾਹੀਦੀ ਹੈ। ਹਰ ਚੀਜ਼ ਨੂੰ
ਬਿਲਕੁਲ ਉਸੇ ਤਰ੍ਹਾਂ ਬਨਾਉਣਾ ਜਿਵੇਂ ਮੈਂ ਤੁਹਾਨੂੰ ਦਰਸਾਉਂਦਾ
ਹਾਂ।

### ਇਕਰਾਰਨਾਮੇ ਵਾਲਾ ਸੰਦੂਕ

10"ਸ਼ਿਟੀਮ ਦੀ ਲੱਕੜ ਲੈ ਕੇ ਇੱਕ ਖਾਸ ਸੰਦੂਕ ਬਣਾਓ ਇਸ
ਪਵਿੱਤਰ ਸੰਦੂਕ ਦੀ ਲੰਬਾਈ ਢਾਈ ਹੱਥ, ਚੌੜਾਈ ਡੇਢ ਹੱਥ ਅਤੇ
ਉਚਾਈ ਡੇਢ ਹੱਥ ਹੋਵੇ। 11ਸ਼ੁੱਧ ਸੋਨਾ ਸੰਦੂਕ ਦੇ ਅੰਦਰ ਅਤੇ
ਬਾਹਰ ਲੱਗਿਆ ਹੋਵੇ। ਸੰਦੂਕ ਦੇ ਕੋਨਿਆਂ ਉੱਤੇ ਸੋਨੇ ਦੀ ਪੱਤਰੀ
ਲਗਾਓ। 12ਸੰਦੂਕ ਚੁੱਕਣ ਲਈ ਚਾਰ ਸੁਨਿਹਰੀ ਕੜੇ ਬਣਾਓ
ਇਨ੍ਹਾਂ ਸੁਨਿਹਰੀ ਕੜਿਆਂ ਨੂੰ ਚਾਰਾਂ ਪਉੜਾਂ ਵਿੱਚ ਪਾਓ। ਹਰ
ਪਾਸੇ ਦੋ-ਦੋ। 13ਫ਼ੇਰ ਸੰਦੂਕ ਚੁੱਕਣ ਲਈ ਚੋਬਾਂ ਬਣਾਓ ਇਹ
ਚੋਬਾ ਸ਼ਿਟੀਮ ਦੀ ਲੱਕੜ ਦੀਆਂ ਹੋਣੀਆਂ ਚਾਹੀਦੀਆਂ ਹਨ ਅਤੇ
ਇਨ੍ਹਾਂ ਉੱਪਰ ਸੋਨਾ ਮੜ੍ਹਿਆ ਹੋਣਾ ਚਾਹੀਦਾ ਹੈ। 14ਇਨ੍ਹਾਂ ਚੋਬਾਂ
ਨੂੰ ਸੰਦੂਕ ਦੇ ਕਿਨਾਰਿਆਂ ਤੇ ਲੱਗੇ ਕੜਿਆਂ ਵਿੱਚ ਪਾਓ। ਇਨ੍ਹਾਂ
ਚੋਬਾਂ ਨੂੰ ਸੰਦੂਕ ਚੁੱਕਣ ਲਈ ਵਰਤੋ। 15ਇਹ ਚੋਬਾਂ ਹਰ ਵੇਲੇ
ਸੰਦੂਕ ਦੇ ਕੜਿਆਂ ਵਿੱਚ ਰਹਿਣੀਆਂ ਚਾਹੀਦੀਆਂ ਹਨ। ਇਨ੍ਹਾਂ
ਚੋਬਾ ਨੂੰ ਬਾਹਰ ਨਾ ਕੱਢੋ।

16ਪਰਮੇਸ਼ੁਰ ਨੇ ਆਖਿਆ, "ਮੈਂ ਤੁਹਾਨੂੰ ਇਕਰਾਰਨਾਮਾ
ਦੇਵਾਂਗਾ। ਇਕਰਾਰਨਾਮੇ ਨੂੰ ਇਸ ਸੰਦੂਕ ਵਿੱਚ ਰੱਖਣਾ। 17ਫ਼ੇਰ
ਇੱਕ ਢੱਕਣ ਬਨਾਉਣਾ ਇਸਨੂੰ ਸ਼ੁੱਧ ਸੋਨੇ ਨਾਲ ਬਨਾਉਣਾ
ਇਹ ਢਾਈ ਹੱਥ ਲੰਬਾ ਅਤੇ ਡੇਢ ਹੱਥ ਚੌੜਾ ਹੋਣਾ ਚਾਹੀਦਾ ਹੈ।
18ਫ਼ੇਰ ਕੁੱਟੇ ਹੋਏ ਸੋਨੇ ਦੀਆਂ ਪੱਤਰੀਆਂ ਤੋਂ ਦੋ ਕਰੂਬੀ ਦੂਤ
ਬਣਾਓ ਅਤੇ ਉਨ੍ਹਾਂ ਨੂੰ ਢੱਕਣ ਦੇ ਹਰ ਪਾਸੇ ਉੱਤੇ ਲਾਓ। 19ਇੱਕ
ਦੂਤ ਨੂੰ ਢੱਕਣ ਦੇ ਇੱਕ ਸਿਰੇ ਉੱਤੇ ਲਗਾਓ ਅਤੇ ਦੂਸਰੇ ਦੂਤ ਨੂੰ
ਦੂਸਰੇ ਸਿਰੇ ਉੱਤੇ। ਇਨ੍ਹਾਂ ਦੋਹਾਂ ਦੂਤਾਂ ਨੂੰ ਢੱਕਣ ਨਾਲ ਇੱਕਮਿੱਕ
ਕਰ ਦਿਓ।

20"ਇਨ੍ਹਾਂ ਦੂਤਾਂ ਦੇ ਖੰਭ ਅਕਾਸ਼ ਵੱਲ ਫ਼ੈਲੇ ਹੋਣੇ ਚਾਹੀਦੇ
ਹਨ। ਦੂਤਾਂ ਨੇ ਸੰਦੂਕ ਨੂੰ ਆਪਣਿਆਂ ਖੰਭਾਂ ਨਾਲ ਕੱਜਿਆ ਹੋਣਾ
ਚਾਹੀਦਾ ਹੈ। ਦੂਤਾਂ ਦਾ ਚਿਹਰਾ ਇੱਕ ਦੂਸਰੇ ਦੇ ਸਾਮ੍ਹਣੇ ਹੋਣਾ
ਚਾਹੀਦਾ ਹੈ, ਢੱਕਣ ਵੱਲ ਦੇਖਦਿਆਂ ਹੋਇਆਂ।

21"ਮੈਂ ਤੁਹਾਨੂੰ ਇਕਰਾਰਨਾਮਾ ਦਿਆਂਗਾ। ਉਸ ਇਕਰਾਰਨਾਮੇ
ਨੂੰ ਸੰਦੂਕ ਵਿੱਚ ਰੱਖ ਦਿਓ, ਅਤੇ ਸੰਦੂਕ ਉੱਪਰ ਢੱਕਣ ਰੱਖ
ਦੇਣਾ। 22ਜਦੋਂ ਮੈਂ ਤੈਨੂੰ ਮਿਲਾਂਗਾ, ਮੈਂ ਢੱਕਣ ਉੱਤੇ ਕਰੂਬੀ
ਫ਼ਰਿਸ਼ਤਿਆਂ ਦੇ ਵਿਚਕਾਰੋਂ ਬੋਲਾਂਗਾ ਜਿਹੜੇ ਇਕਰਾਰਨਾਮੇ ਦੇ
ਸੰਦੂਕ ਉੱਪਰ ਹਨ। ਉਸ ਥਾਂ ਤੋਂ ਮੈਂ ਇਸਰਾਏਲ ਦੇ ਲੋਕਾਂ ਨੂੰ
ਆਪਣੇ ਸਾਰੇ ਹੁਕਮ ਸੁਣਾਵਾਂਗਾ।

---

**ਪਰਮੇਸ਼ੁਰ ਨੂੰ ਦੇਖਿਆ ... ਤਬਾਹ ਨਹੀਂ ਕੀਤਾ** ਬਾਈਬਲ ਆਖਦਾ ਹੈ ਕਿ ਲੋਕ ਪਰਮੇਸ਼ੁਰ ਨੂੰ ਨਹੀਂ ਵੇਖ ਸਕਦੇ। ਪਰ ਪਰਮੇਸ਼ੁਰ ਚਾਹੁੰਦਾ ਸੀ ਕਿ ਇਹ ਆਗੂ ਜਾਨਣ ਕਿ ਉਹ ਕਿਸ ਤਰ੍ਹਾਂ ਦਾ ਸੀ, ਇਸ ਲਈ ਉਸ ਨੇ ਉਨ੍ਹਾਂ ਨੂੰ ਆਪਣੇ-ਆਪ ਨੂੰ ਖਾਸ ਤਰੀਕਿਆਂ ਨਾਲ ਵੇਖਣ ਦਿੱਤਾ।

## ਮੇਜ਼

23“ਸ਼ਿਟੀਮ ਦੀ ਲੱਕੜ ਦਾ ਇੱਕ ਮੇਜ ਬਣਾਓ। ਮੇਜ਼ ਦੋ ਹੱਥ
ਲੰਮਾਂ, ਇੱਕ ਹੱਥ ਚੌੜਾ ਅਤੇ ਡੇਢ ਹੱਥ ਉੱਚਾ ਹੋਣਾ ਚਾਹੀਦਾ ਹੈ।
24ਮੇਜ਼ ਉੱਤੇ ਸ਼ੁਧ ਸੋਨਾ ਮੜ੍ਹ ਦਿਓ ਅਤੇ ਇਸ ਦੇ ਆਲੇ-ਦੁਆਲੇ
ਸੋਨੇ ਦੀ ਕਿਨਾਰੀ ਬਣਾ ਦਿਓ। 25ਫ਼ੇਰ ਮੇਜ਼ ਦੇ ਦੁਆਲੇ ਇੱਕ
ਹੱਥ ਚੌੜਾ ਫ਼ਰੇਮ ਬਣਾਓ ਅਤੇ ਫ਼ਰੇਮ ਤੇ ਸੋਨੇ ਦੀਆਂ ਕੰਨੀਆਂ
ਪਾਓ। 26ਫ਼ੇਰ ਸੋਨੇ ਦੇ ਚਾਰ ਕੜੇ ਬਣਾਇਓ ਅਤੇ ਉਨ੍ਹਾਂ ਨੂੰ ਮੇਜ਼
ਦੇ ਚੌਹਾਂ ਕੋਨਿਆਂ ਉੱਤੇ ਪੌੜਾਂ ਵਿੱਚ ਪਾ ਦੇਣਾ। 27ਕੜਿਆਂ ਨੂੰ
ਮੇਜ਼ ਦੇ ਉਤਲੇ ਸਿਰੇ ਦੇ ਆਲੇ-ਦੁਆਲੇ ਫ਼ਰੇਮ ਦੇ ਨੇੜੇ ਪਾ ਦੇਣਾ।
ਇਹ ਕੜੇ ਉਨ੍ਹਾਂ ਚੋਬਾਂ ਨੂੰ ਫ਼ੜੀ ਰੱਖਣਗੇ ਜਿਨ੍ਹਾਂ ਨੂੰ ਮੇਜ਼ ਚੁੱਕਣ
ਲਈ ਵਰਤਿਆ ਜਾਵੇਗਾ।

28“ਚੋਬਾਂ ਬਨਾਉਣ ਲਈ ਸ਼ਿਟਿਮ ਦੀ ਲੱਕੜ ਵਰਤੋ ਅਤੇ
ਉਨ੍ਹਾਂ ਉੱਪਰ ਸੋਨਾ ਮੜ੍ਹੋ। ਇਹ ਚੋਬਾਂ ਮੇਜ਼ ਨੂੰ ਚੁੱਕਣ ਲਈ ਹਨ।
29ਸ਼ੁਧ ਸੋਨੇ ਦੀਆਂ ਪਲੇਟਾਂ, ਚਮਚੇ, ਘੜੇ ਅਤੇ ਪਿਆਲੇ ਬਣਾਓ।
ਘੜੇ ਅਤੇ ਪਿਆਲੇ ਪੀਣ ਦੀਆਂ ਭੇਟਾਂ ਨੂੰ ਛਿੜਕਣ ਲਈ ਹੋਣਗੇ।
30ਖਾਸ ਰੋਟੀ ਨੂੰ ਮੇਰੇ ਸਾਮ੍ਹਣੇ ਮੇਜ਼ ਉੱਪਰ ਰੱਖੋ। ਇਹ ਹਮੇਸ਼ਾ
ਮੇਰੇ ਸਾਮ੍ਹਣੇ ਹੋਣੀ ਚਾਹੀਦੀ ਹੈ।

## ਸ਼ਮਾਦਾਨ

31“ਫ਼ੇਰ ਤੁਹਾਨੂੰ ਇੱਕ ਸ਼ਮਾਦਾਨ ਬਨਾਉਣਾ ਚਾਹੀਦਾ
ਹੈ। ਸ਼ੁਧ ਸੋਨੇ ਦੀ ਵਰਤੋਂ ਕਰੋ ਅਤੇ ਇਸਦੀ ਪੱਤਰੀ ਬਣਾ ਕੇ
ਸਟੈਂਡ ਦੇ ਬੇਸ ਅਤੇ ਡੰਡੇ ਉੱਪਰ ਲਗਾਓ। ਸ਼ੁਧ ਸੋਨੇ ਦੇ ਫ਼ੁੱਲ
ਪੱਤੀਆਂ ਅਤੇ ਕਲੀਆਂ ਬਣਾਓ। ਇਨ੍ਹਾਂ ਨੂੰ ਇਕੱਠਿਆਂ ਕਰਕੇ
ਜੋੜ ਦਿਓ।

32“ਸ਼ਮਾਦਾਨ ਦੀਆਂ ਛੇ ਟਾਹਣੀਆਂ ਹੋਣੀਆਂ ਚਾਹੀਦੀਆਂ
ਹਨ — ਤਿੰਨ ਟਾਹਣੀਆਂ ਇੱਕ ਪਾਸੇ ਅਤੇ ਤਿੰਨ ਦੂਜੇ ਪਾਸੇ।
33ਹਰ ਟਾਹਣੀ ਉੱਪਰ ਤਿੰਨ ਫ਼ੁੱਟ ਹੋਣੇ ਚਾਹੀਦੇ ਹਨ। ਇਨ੍ਹਾਂ ਨੂੰ
ਬਦਾਮ ਦੇ ਫ਼ੁੱਲਾਂ ਵਰਗੇ ਕਲੀਆਂ ਅਤੇ ਪੱਤੀਆਂ ਵਾਲੇ ਬਣਾਓ।
34ਸ਼ਮਾਦਾਨ ਲਈ ਚਾਰ ਹੋਰ ਫ਼ੁੱਲ ਬਣਾਓ। ਇਹ ਫ਼ੁੱਲ ਕਲੀਆਂ
ਤੇ ਪੱਤੀਆਂ ਵਾਲੇ ਬਦਾਮ ਦੇ ਫ਼ੁੱਲਾਂ ਬਰਗੇ ਬਣਾਏ ਜਾਣ।
35ਸ਼ਮਾਦਾਨ ਉੱਪਰ ਛੇ ਟਾਹਣੀਆਂ ਹੋਣਗੀਆਂ — ਤਿੰਨ
ਟਾਹਣੀਆਂ ਡੰਡੀ ਦੇ ਹਰੇਕ ਪਾਸਿਓਂ ਨਿਕਲਦੀਆਂ ਹੋਈਆਂ।
ਉਨ੍ਹਾਂ ਤਿੰਨਾਂ ਥਾਵਾਂ ਦੇ ਹੇਠਾਂ, ਜਿੱਥੇ ਟਾਹਣੀਆਂ ਡੰਡੀ ਨਾਲ
ਮਿਲਦੀਆਂ ਹਨ, ਕਲੀਆਂ ਅਤੇ ਪੱਤੀਆਂ ਨਾਲ ਫ਼ੁੱਲ ਬਣਾਓ।
36ਸਾਰਾ ਸ਼ਮਾਦਾਨ, ਕਲੀਆਂ ਅਤੇ ਪੱਤੀਆਂ ਸਮੇਤ, ਕੁੱਟੇ ਹੋਏ ਸ਼ੁਧ
ਸੋਨੇ ਤੋਂ ਇੱਕ ਪੀਸ ਦਾ ਬਣਿਆ ਹੋਣਾ ਚਾਹੀਦਾ ਹੈ। 37ਫ਼ੇਰ
ਸ਼ਮਾਦਾਨ ਕੋਲ ਰੱਖਣ ਲਈ ਸੱਤ ਦੀਵੇ ਬਣਾਓ। ਇਹ ਦੀਵੇ
ਸ਼ਮਾਦਾਨ ਦੇ ਅਗਲੇ ਹਿੱਸੇ ਨੂੰ ਰੌਸ਼ਨ ਕਰਨਗੇ। 38ਬੱਤੀਆਂ
ਬੁਝਾਉਣ ਵਾਲੇ ਟ੍ਰਿਮਰ ਅਤੇ ਟ੍ਰੇਆਂ ਲਈ ਸ਼ੁਧ ਸੋਨਾ ਵਰਤੋ।
39ਸ਼ਮਾਦਾਨ ਅਤੇ ਉਸਦੇ ਨਾਲ ਵਰਤੀਆਂ ਜਾਣ ਵਾਲੀਆਂ ਚੀਜ਼ਾਂ
ਲਈ 75 ਪੌਂਡ ਸ਼ੁਧ ਸੋਨਾ ਵਰਤੋ। 40ਹਰ ਚੀਜ਼ ਨੂੰ ਉਵੇਂ ਬਨਾਉਣ
ਲਈ ਬਹੁਤ ਸਾਵਧਾਨੀ ਵਰਤੋ ਜਿਵੇਂ ਮੈਂ ਤੁਹਾਨੂੰ ਪਰਬਤ ਉੱਪਰ
ਦਰਸਾਇਆ ਹੈ।”

## ਪਵਿੱਤਰ ਤੰਬੂ

26“ਪਵਿੱਤਰ ਤੰਬੂ ਦਸ ਪਰਦਿਆਂ ਤੋਂ ਬਣਿਆ ਹੋਣਾ
ਚਾਹੀਦਾ ਹੈ। ਇਹ ਪਰਦੇ ਗੁੰਦੇ ਹੋਏ ਮਹੀਨ ਲਿਨਨ
ਅਤੇ ਨੀਲੇ, ਜਾਮਨੀ ਅਤੇ ਲਾਲ ਧਾਗਿਆਂ ਤੋਂ ਬਣੇ ਹੋਣੇ ਚਾਹੀਦੇ
ਹਨ ਅਤੇ ਕਿਸੇ ਮਾਹਰ ਕਾਰੀਗਰ ਦੁਆਰਾ ਇਨ੍ਹਾਂ ਉੱਤੇ ਖੰਭਾਂ
ਵਾਲੇ ਕਰੂਬੀ ਫ਼ਰਿਸ਼ਤਿਆਂ ਦੀਆਂ ਸ਼ਕਲਾਂ ਸਿਉਂਤੀਆਂ ਹੋਣੀਆਂ
ਚਾਹੀਦੀਆਂ ਹਨ। 2ਹਰੇਕ ਪਰਦੇ ਨੂੰ ਇੱਕੋ ਨਾਪ ਦੇ ਬਣਾਓ।
ਹਰੇਕ ਪਰਦਾ 28 ਹੱਥ ਲੰਬਾ ਅਤੇ ਚਾਰ ਹੱਥ ਚੌੜਾ ਹੋਣਾ ਚਾਹੀਦਾ
ਹੈ। 3ਪਰਦਿਆਂ ਨੂੰ ਦੋ ਸਮੂਹਾਂ ਵਿੱਚ ਜੋੜੋ। ਪੰਜ ਪਰਦੇ ਜੋੜ ਕੇ
ਇੱਕ ਸਮੂਹ ਬਣਾਓ ਅਤੇ ਪੰਜ ਪਰਦੇ ਜੋੜ ਕੇ ਦੂਸਰਾ ਸਮੂਹ
ਬਣਾਓ। 4ਇੱਕ ਸਮੂਹ ਦੇ ਆਖਰੀ ਪਰਦੇ ਦੇ ਕਿਨਾਰੇ ਉੱਤੇ
ਨੀਲੇ ਕੱਪੜੇ ਦੀ ਝਾਲਰ ਬਣਾਓ। ਦੂਸਰੇ ਸਮੂਹ ਦੇ ਆਖਰੀ
ਪਰਦੇ ਉੱਤੇ ਵੀ ਇਵੇਂ ਹੀ ਕਰੋ। 5ਪਹਿਲੇ ਸਮੂਹ ਦੇ ਆਖਰੀ
ਪਰਦੇ ਉੱਤੇ 50 ਬੀੜੇ ਹੋਣੇ ਚਾਹੀਦੇ ਹਨ। ਅਤੇ ਦੂਸਰੇ ਸਮੂਹ ਦੇ
ਆਖਰੀ ਪਰਦੇ ਉੱਤੇ ਵੀ 50 ਬੀੜੇ ਹੋਣੇ ਚਾਹੀਦੇ ਹਨ। 6ਫ਼ੇਰ
ਦੋਹਾਂ ਪਰਦਿਆਂ ਨੂੰ ਜੋੜਨ ਲਈ ਸੋਨੇ ਦੀਆਂ 50 ਕੁੰਡੀਆਂ ਬਣਾਓ।
ਇਹ ਪਵਿੱਤਰ ਤੰਬੂ ਨੂੰ ਜੋੜ ਕੇ ਇੱਕ ਕਰ ਦੇਣਗੀਆਂ।

7“ਬੱਕਰੀ ਦੇ ਵਾਲਾਂ ਤੋਂ ਪਵਿੱਤਰ ਤੰਬੂ ਵਾਸਤੇ ਇੱਕ ਕੱਜਣ
ਬਨਾਉਣ ਲਈ, ਪਰਦਿਆਂ ਦੀ ਇੱਕ ਹੋਰ ਜੋੜੀ ਬਣਾਓ। 8ਇਹ
ਸਾਰੇ ਪਰਦੇ ਇੱਕੋ ਨਾਪ ਦੇ ਹੋਣੇ ਚਾਹੀਦੇ ਹਨ। ਇਹ 30 ਹੱਥ
ਲੰਮੇ ਅਤੇ 4 ਹੱਥ ਚੌੜੇ ਹੋਣੇ ਚਾਹੀਦੇ ਹਨ। 9ਪੰਜ ਪਰਦਿਆਂ ਨੂੰ
ਜੋੜ ਕੇ ਇੱਕ ਸਮੂਹ ਬਣਾਓ। ਫ਼ੇਰ ਦੂਸਰੇ ਛੇ ਪਰਦਿਆਂ ਨੂੰ
ਜੋੜਕੇ ਇੱਕ ਹੋਰ ਸਮੂਹ ਬਣਾਓ। ਛੇਵੇਂ ਪਰਦੇ ਨੂੰ ਤੰਬੂ ਦੇ ਸਾਮ੍ਹਣੇ
ਵਾਲੇ ਪਾਸੇ ਅੱਧਾ ਮੋੜ ਦਿਓ। 10ਇੱਕ ਸਮੂਹ ਦੇ ਆਖਰੀ ਪਰਦੇ
ਦੇ ਕਿਨਾਰੇ ਉੱਤੇ 50 ਬੀੜੇ ਬਣਾਓ ਦੂਸਰੇ ਸਮੂਹ ਦੇ ਆਖਰੀ
ਪਰਦੇ ਉੱਤੇ ਵੀ ਇਸੇ ਤਰ੍ਹਾਂ ਕਰੋ। 11ਫ਼ੇਰ ਪਰਦਿਆਂ ਨੂੰ ਜੋੜਨ
ਲਈ ਪਿੱਤਲ ਦੀਆਂ 50 ਕੁੰਡੀਆਂ ਬਣਾਓ। ਇਹ ਤੰਬੂ ਨੂੰ ਜੋੜ ਕੇ
ਇੱਕ ਕਰ ਦੇਣਗੀਆਂ। 12ਇਸ ਤੰਬੂ ਦੇ ਆਖਰੀ ਪਰਦੇ ਦਾ ਅੱਧਾ
ਹਿੱਸਾ ਪਵਿੱਤਰ ਤੰਬੂ ਦੇ ਪਿਛਲੇ ਕਿਨਾਰੇ ਦੇ ਹੇਠਾਂ ਕਰਕੇ ਲਟਕੇਗਾ।
13ਦੋਹਾਂ ਪਾਸਿਆਂ ਤੇ ਇਸ ਤੰਬੂ ਦੇ ਪਰਦੇ ਪਵਿੱਤਰ ਤੰਬੂ ਦੇ
ਹੇਠਲੇ ਕਿਨਾਰਿਆਂ ਉੱਤੇ ਇੱਕ ਹੱਥ ਹੇਠਾਂ ਲਟਕਣਗੇ। ਇਸ
ਤਰ੍ਹਾਂ ਇਹ ਤੰਬੂ ਪਵਿੱਤਰ ਤੰਬੂ ਨੂੰ ਪੂਰੀ ਤਰ੍ਹਾਂ ਕੱਜ ਲਵੇਗਾ।
14ਬਾਹਰਲੇ ਤੰਬੂ ਉੱਪਰ ਪਾਉਣ ਲਈ ਦੋ ਪਰਦੇ ਬਣਾਓ। ਇੱਕ
ਪਰਦਾ ਲਾਲ ਰੰਗ ਦੇ ਭੇਡੂ ਦੇ ਚਮੜੇ ਦਾ ਬਣਿਆ ਹੋਣਾ ਚਾਹੀਦਾ
ਹੈ। ਦੂਸਰਾ ਪਰਦਾ ਮਹੀਨ ਚਮੜੇ ਦਾ ਹੋਣਾ ਚਾਹੀਦਾ ਹੈ।

15“ਪਵਿੱਤਰ ਤੰਬੂ ਨੂੰ ਆਸਰਾ ਦੇਣ ਲਈ ਸ਼ਿਟੀਮ ਦੀ ਲੱਕੜ
ਦੀਆਂ ਤਖ਼ਤੀਆਂ ਬਣਾਓ। 16ਇਹ ਤਖ਼ਤੀਆਂ 10 ਕਿਊਬਿਟ
ਉੱਚੀਆਂ ਅਤੇ ਡੇਢ ਕਿਊਬਿਟ ਚੌੜੀਆਂ ਹੋਣੀਆਂ ਚਾਹੀਦੀਆਂ
ਹਨ। 17ਹਰੇਕ ਫ਼ੱਟੀ ਨੂੰ ਜੋੜਨ ਲਈ, ਹਰ ਫ਼ੱਟੀ ਤੇ ਦੋ ਚੀਥੀਆਂ
ਹੋਣੀਆਂ ਚਾਹੀਦੀਆਂ ਜੋ ਹੇਠਾਂ ਚੂਲਾਂ ਵਿੱਚ ਫ਼ਿੱਟ ਬੈਠ ਜਾਣ।
ਪਵਿੱਤਰ ਤੰਬੂ ਦੀਆਂ ਸਾਰੀਆਂ ਫੱਟੀਆਂ ਇਸੇ ਤਰ੍ਹਾਂ ਦੀਆਂ ਹੋਣੀਆਂ
ਚਾਹੀਦੀਆਂ ਹਨ। 18ਪਵਿੱਤਰ ਤੰਬੂ ਦੇ ਦੱਖਣੀ ਪਾਸੇ ਲਈ 20
ਤਖ਼ਤੀਆਂ ਬਣਾਓ। 19ਫ਼ੱਟੀਆਂ ਲਈ ਚਾਂਦੀ ਦੀਆਂ 40 ਚੀਥੀਆਂ
ਬਣਾਓ। ਹਰੇਕ ਫ਼ੱਟੀ ਦੇ ਹੇਠਾਂ ਰੱਖਣ ਲਈ ਦੋ ਚਾਂਦੀ ਦੀਆਂ

ਚੀਥੀਆਂ ਹੋਣੀਆਂ ਚਾਹੀਦੀਆਂ ਹਨ — ਹਰੇਕ ਪਾਸੇ ਦੀ ਫੱਟੀ ਲਈ ਇੱਕ ਚੀਥੀ। 20ਪਵਿੱਤਰ ਤੰਬੂ ਦੇ ਦੂਸਰੇ ਪਾਸੇ (ਉੱਤਰੀ ਪਾਸੇ) ਲਈ 20 ਹੋਰ ਫ਼ੱਟੀਆਂ ਬਣਾਓ। 21ਅਤੇ ਇਨ੍ਹਾਂ ਫ਼ੱਟੀਆਂ ਲਈ ਚਾਂਦੀ ਦੀਆਂ 40 ਚੀਥੀਆਂ ਬਣਾਓ — ਹਰੇਕ ਫ਼ੱਟੀ ਹੇਠਾਂ ਦੋ ਚੀਥੀਆਂ। 22ਪਵਿੱਤਰ ਤੰਬੂ ਦੇ ਪਿਛਲੇ ਪਾਸੇ (ਪੱਛਮੀ ਪਾਸੇ) ਲਈ ਛੇ ਹੋਰ ਫ਼ੱਟੀਆਂ ਬਣਾਓ। 23ਪਵਿੱਤਰ ਤੰਬੂ ਦੇ ਪਿਛਲੇ ਪਾਸੇ ਦੇ ਕੋਨਿਆਂ ਲਈ ਦੋ ਫ਼ੱਟੀਆਂ ਬਣਾਓ। 24ਫ਼ੱਟੀਆਂ ਦੇ ਕੋਨੇ ਹੇਠੋਂ ਇੱਕ ਦੂਜੇ ਨਾਲ ਜੁੜੇ ਹੋਣੇ ਚਾਹੀਦੇ ਹਨ। ਇੱਕ ਕੜਾ ਇਨ੍ਹਾਂ ਫ਼ੱਟੀਆਂ ਨੂੰ ਉਪਰੋਂ ਬੰਨ੍ਹੀ ਰੱਖੇਗਾ। ਦੋਹਾਂ ਕੋਨਿਆਂ ਲਈ ਇਸੇ ਤਰ੍ਹਾਂ ਕਰੋ। 25ਤੰਬੂ ਦੇ ਪੱਛਮੀ ਸਿਰੇ ਲਈ ਕੁੱਲ ਅੱਠ ਫ਼ੱਟੀਆਂ ਹੋਣਗੀਆਂ ਅਤੇ ਚਾਂਦੀ ਦੀਆਂ 16 ਚੀਥੀਆਂ ਹੋਣਗੀਆਂ — ਹਰੇਕ ਫ਼ੱਟੀ ਹੇਠਾਂ ਦੋ ਚੀਥੀਆਂ।

26"ਪਵਿੱਤਰ ਤੰਬੂ ਦੇ ਪਾਸਿਆਂ ਲਈ ਸ਼ਿਟੀਮ ਦੀ ਲੱਕੜੀ ਦੀਆਂ ਟੇਕਾਂ ਬਣਾਓ। ਪਵਿੱਤਰ ਤੰਬੂ ਦੇ ਪਹਿਲੇ ਪਾਸੇ ਲਈ ਪੰਜ ਟੇਕਾਂ ਹੋਣੀਆਂ ਚਾਹੀਦੀਆਂ ਹਨ। 27ਪਵਿੱਤਰ ਤੰਬੂ ਦੇ ਦੂਸਰੇ ਪਾਸੇ ਦੀਆਂ ਫ਼ੱਟੀਆਂ ਲਈ ਪੰਜ ਟੇਕਾਂ ਹੋਣੀਆਂ ਚਾਹੀਦੀਆਂ ਹਨ। ਪਵਿੱਤਰ ਤੰਬੂ ਦੇ ਪਿਛਲੇ ਪਾਸੇ (ਪੱਛਮ ਵਾਲੇ ਪਾਸੇ) ਦੀਆਂ ਫ਼ੱਟੀਆਂ ਲਈ ਪੰਜ ਟੇਕਾਂ ਹੋਣੀਆਂ ਚਾਹੀਦੀਆਂ ਹਨ। 28ਵਿਚਕਾਰਲੀ ਟੇਕ ਫ਼ੱਟੀਆਂ ਵਿੱਚੋਂ ਇੱਕ ਸਿਰੇ ਤੋਂ ਦੂਸਰੇ ਸਿਰੇ ਤੱਕ ਗੁਜਰਨੀ ਚਾਹੀਦੀ ਹੈ। 29ਤਖ਼ਤੀਆਂ ਉੱਪਰ ਸੋਨਾ ਮੜ੍ਹੋ ਅਤੇ ਛੜਾਂ ਨੂੰ ਫ਼ੜੀ ਰੱਖਣ ਲਈ ਫ਼ੱਟੀਆਂ ਵਾਸਤੇ ਸੋਨੇ ਦੇ ਕੜੇ ਬਣਾਓ। ਛੜਾਂ ਨੂੰ ਵੀ ਸੋਨੇ ਨਾਲ ਮੜ੍ਹੋ। 30ਪਵਿੱਤਰ ਤੰਬੂ ਨੂੰ ਉਸੇ ਤਰ੍ਹਾਂ ਬਣਾਓ ਜਿਵੇਂ ਮੈਂ ਤੁਹਾਨੂੰ ਪਰਬਤ ਉੱਤੇ ਦਰਸਾਇਆ ਸੀ।

### ਪਵਿੱਤਰ ਤੰਬੂ ਦੇ ਅੰਦਰ

31"ਗੁੰਦੇ ਹੋਏ ਮਹੀਨ ਲਿਨਨ ਅਤੇ ਨੀਲੇ, ਜਾਮਨੀ ਅਤੇ ਲਾਲ ਧਾਗੇ ਨਾਲ ਇੱਕ ਪਰਦਾ ਬਣਾਓ। ਕਿਸੇ ਮਾਹਿਰ ਕਾਰੀਗਰ ਦੁਆਰਾ ਇਸ ਉੱਤੇ ਖੰਭਾਂ ਵਾਲੇ ਕਰੂਬੀ ਫ਼ਰਿਸ਼ਤਿਆਂ ਦੀਆਂ ਸ਼ਕਲਾਂ ਸਿਉਂਤੀਆਂ ਹੋਣੀਆਂ ਚਾਹੀਦੀਆਂ ਹਨ। 32ਸ਼ਿੱਟੀਮ ਦੀ ਲੱਕੜ ਦੀਆਂ ਚਾਰ ਥੰਮੀਆਂ ਬਣਾਓ ਅਤੇ ਇਨ੍ਹਾਂ ਥੰਮੀਆਂ ਨੂੰ ਸੋਨੇ ਨਾਲ ਮੜ੍ਹੋ। ਚਾਰਾਂ ਥੰਮੀਆਂ ਉੱਤੇ ਸੋਨੇ ਦੀਆਂ ਹੁੱਕਾਂ ਲਗਾਓ। ਸੁਨਿਹਰੀ ਹੁੱਕਾਂ ਉੱਤੇ ਪਰਦੇ ਲਟਕਾਓ। 33ਪਰਦੇ ਨੂੰ ਸੋਨੇ ਦੀਆਂ ਕੁੰਡੀਆਂ ਹੇਠਾਂ ਲਮਕਾਓ। ਫ਼ੇਰ ਇਕਰਾਰਨਾਮੇ ਵਾਲੇ ਸੰਦੂਕ ਨੂੰ ਪਰਦੇ ਦੇ ਪਿੱਛੇ ਰੱਖ ਦੇਣਾ। ਇਹ ਪਰਦਾ ਪਵਿੱਤਰ ਸਥਾਨ ਨੂੰ ਸਭ ਤੋਂ ਪਵਿੱਤਰ ਸਥਾਨ ਤੋਂ ਵੱਖ ਕਰੇਗਾ। 34ਅੱਤ ਪਵਿੱਤਰ ਸਥਾਨ ਤੇ ਰੱਖੋ ਇਕਰਾਰਨਾਮੇ ਵਾਲੇ ਸੰਦੂਕ ਉੱਤੇ ਕੱਜਣ ਰੱਖ ਦਿਓ।

35"ਪਵਿੱਤਰ ਸਥਾਨ ਉੱਤੇ ਪਰਦੇ ਦੇ ਦੂਸਰੇ ਪਾਸੇ ਉਹ ਖਾਸ ਮੇਜ਼ ਰੱਖੋ ਜਿਹੜਾ ਤੁਸੀਂ ਬਣਾਇਆ ਸੀ। ਮੇਜ਼ ਪਵਿੱਤਰ ਤੰਬੂ ਦੇ ਉੱਤਰ ਵਾਲੇ ਪਾਸੇ ਹੋਣਾ ਚਾਹੀਦਾ ਹੈ। ਫ਼ੇਰ ਦੱਖਣ ਵਾਲੇ ਪਾਸੇ ਸ਼ਮਾਦਾਨ ਰੱਖੋ। ਇਹ ਮੇਜ਼ ਦੇ ਸਾਮ੍ਹਣੇ ਹੋਵੇਗਾ।

### ਪਵਿੱਤਰ ਤੰਬੂ ਦਾ ਦਰਵਾਜ਼ਾ

36"ਫ਼ੇਰ ਪਵਿੱਤਰ ਤੰਬੂ ਦੇ ਦਰਵਾਜ਼ੇ ਲਈ ਪਰਦਾ ਬਣਾਓ। ਇਸ ਪਰਦੇ ਨੂੰ ਬਨਾਉਣ ਲਈ ਨੀਲੇ, ਬੈਂਗਣੀ ਅਤੇ ਲਾਲ ਧਾਗੇ ਅਤੇ ਗੁੰਦੇ ਹੋਏ ਮਹੀਨ ਲਿਨਨ ਦੀ ਵਰਤੋਂ ਕਰੋ। 37ਇਸ ਪਰਦੇ ਲਈ ਸੋਨੇ ਦੀਆਂ ਕੁੰਡੀਆਂ ਬਣਾਓ। ਅਤੇ ਸੋਨੇ ਨਾਲ ਮੜ੍ਹੀ ਹੋਈ ਸ਼ਿਟੀਮ ਦੀ ਲੱਕੜੀ ਦੀਆਂ ਪੰਜ ਬੱਲੀਆਂ ਬਣਾਓ। ਅਤੇ ਇਨ੍ਹਾਂ ਪੰਜ ਬੱਲੀਆਂ ਲਈ ਪਿੱਤਲ ਦੀਆਂ ਪੰਜ ਚੀਥੀਆਂ ਬਣਾਓ।"

### ਹੋਮ ਦੀਆਂ ਭੇਟਾਂ ਚੜ੍ਹਾਉਣ ਲਈ ਜਗਵੇਦੀ

27 "ਸ਼ਿਟੀਮ ਦੀ ਲੱਕੜ ਦੀ ਵਰਤੋਂ ਕਰਕੇ ਇੱਕ ਜਗਵੇਦੀ ਬਣਾਓ। ਜਗਵੇਦੀ ਚੌਰਸ ਹੋਣੀ ਚਾਹੀਦੀ ਹੈ। ਇਹ ਪੰਜ ਕਿਊਬਿਟ ਲੰਮੀ, ਪੰਜ ਕਿਊਬਿਟ ਚੌੜੀ ਅਤੇ ਤਿੰਨ ਕਿਊਬਿਟ ਉੱਚੀ ਹੋਣੀ ਚਾਹੀਦੀ ਹੈ। 2ਜਗਵੇਦੀ ਦੇ ਚੌਹਾਂ ਕੋਨਿਆਂ ਚੋਂ ਹਰੇਕ ਉੱਤੇ ਇੱਕ ਸਿੰਗ ਬਣਾਈ। ਇਸਦੇ ਸਿੰਗ ਉਸੇ ਪਦਾਰਥ ਦੇ ਬਣੇ ਹੋਣੇ ਚਾਹੀਦੇ ਹਨ ਜਿਸ ਤੋਂ ਜਗਵੇਦੀ ਬਣੀ ਹੈ। ਫ਼ੇਰ ਜਗਵੇਦੀ ਉੱਤੇ ਪਿਤਲ ਚੜ੍ਹਾਵੀਂ।

3"ਜਗਵੇਦੀ ਉੱਤੇ ਵਰਤੇ ਜਾਣ ਵਾਲੇ ਸਾਰੇ ਸੰਦ ਅਤੇ ਪਲੇਟਾਂ ਪਿੱਲਤ ਦੀਆਂ ਬਣਾਈ। ਪਤੀਲੇ, ਕੜਛੇ, ਕੌਲੇ, ਚਿਮਟੇ ਅਤੇ ਤਸਲੇ ਬਣਾਈ। ਇਨ੍ਹਾਂ ਦੀ ਵਰਤੋਂ ਜਗਵੇਦੀ ਉੱਤੋਂ ਰਾਖ ਸਾਫ਼ ਕਰਨ ਲਈ ਕੀਤੀ ਜਾਵੇਗੀ। 4ਜਗਵੇਦੀ ਲਈ ਜਾਲ ਦੀ ਸ਼ਕਲ ਦੀ ਇੱਕ ਕਾਂਸੀ ਦੀ ਜਾਲੀ ਬਣਾਈਂ ਅਤੇ ਜਾਲੀ ਦੇ ਚੌਹਾਂ ਕੋਨਿਆਂ ਲਈ ਇੱਕ-ਇੱਕ ਕਾਂਸੀ ਦਾ ਕੜਾ ਬਣਾਵੀਂ। 5ਜਾਲੀ ਨੂੰ ਜਗਵੇਦੀ ਦੇ ਹੇਠਾਂ ਕਰਕੇ ਥੜ੍ਹੇ ਉੱਤੇ ਟਿਕਾ ਦੇਵੀਂ। ਜਾਲੀ ਜਗਵੇਦੀ ਦੇ ਹੇਠਾਂ ਤੋਂ ਉੱਪਰ ਵੱਲ ਅੱਧ ਤੱਕ ਜਾਵੇਗੀ।

6"ਜਗਵੇਦੀ ਲਈ ਸ਼ਿੱਟੀਮ ਦੀ ਲੱਕੜੀ ਦੀਆਂ ਚੋਬਾਂ ਬਣਾਈ ਅਤੇ ਉਨ੍ਹਾਂ ਉੱਤੇ ਪਿੱਤਲ ਮੜ੍ਹ ਦੇਵੀਂ। 7ਜਗਵੇਦੀ ਦੇ ਦੋਹਾਂ ਪਾਸਿਆਂ ਉੱਤੇ ਲੱਗੇ ਕੜਿਆਂ ਵਿੱਚੋਂ ਚੋਬਾਂ ਨੂੰ ਗੁਜ਼ਾਰ ਦੇਈ। ਇਨ੍ਹਾਂ ਚੋਬਾਂ ਦੀ ਵਰਤੋਂ ਜਗਵੇਦੀ ਨੂੰ ਚੁੱਕਣ ਲਈ ਹੋਵੇਗੀ। 8ਜਗਵੇਦੀ ਨੂੰ ਇੱਕ ਅਜਿਹੇ ਖਾਲੀ ਬਕਸੇ ਵਾਂਗ ਬਣਾਈ ਜਿਸਦੇ ਆਸੇ-ਪਾਸੇ ਫ਼ੱਟੀਆਂ ਲੱਗੀਆਂ ਹੋਣ। ਜਗਵੇਦੀ ਨੂੰ ਬਿਲਕੁਲ ਉਵੇਂ ਹੀ ਬਣਾਈਂ ਜਿਵੇਂ ਮੈਂ ਪਰਬਤ ਉੱਤੇ ਤੈਨੂੰ ਦਰਸਾਇਆ ਸੀ।

### ਪਵਿੱਤਰ ਤੰਬੂ ਦੇ ਆਲੇ-ਦੁਆਲੇ ਦਾ ਵਿਹੜਾ

9"ਪਵਿੱਤਰ ਤੰਬੂ ਲਈ ਇੱਕ ਵਿਹੜਾ ਬਣਾਈ। ਦੱਖਣ ਵਾਲੇ ਪਾਸੇ ਸੌ ਹੱਥ ਲੰਮੇ ਪਰਦਿਆਂ ਦੀ ਕੰਧ ਹੋਣੀ ਚਾਹੀਦੀ ਹੈ। ਇਹ ਪਰਦੇ ਮਹੀਨ ਲਿਨਨ ਦੇ ਬਣੇ ਹੋਣੇ ਚਾਹੀਦੇ ਹਨ। 10ਵੀਹ ਚੋਬਾਂ ਅਤੇ ਉਨ੍ਹਾਂ ਚੋਬਾਂ ਦੇ ਹੇਠਾਂ ਪਿੱਤਲ ਦੀਆਂ ਵੀਹ ਚੀਥੀਆਂ ਵਰਤੀਂ। ਚੋਬਾਂ ਅਤੇ ਪਰਦਿਆਂ ਦੀਆਂ ਲੱਕੜਾਂ ਲਈ ਕੁੰਡੀਆਂ ਚਾਂਦੀ ਦੀਆਂ ਬਣੀਆਂ ਹੋਣੀਆਂ ਚਾਹੀਦੀਆਂ ਹਨ। 11ਉੱਤਰ ਵਾਲੇ ਪਾਸੇ ਵੀ ਸੌ ਹੱਥ ਲੰਮੇ ਪਰਦਿਆਂ ਦੀ ਕੰਧ ਹੋਣੀ ਚਾਹੀਦੀ ਹੈ। ਇਸ ਦੀਆਂ ਵੀ ਵੀਹ ਚੋਬਾਂ ਅਤੇ ਵੀਹ ਪਿੱਤਲ ਦੀਆਂ ਚੀਥੀਆਂ ਹੋਣੀਆਂ ਚਾਹੀਦੀਆਂ ਹਨ। ਚੋਬਾਂ ਅਤੇ ਪਰਦਿਆਂ ਦੀ ਲੱਕੜ ਦੀਆਂ ਕੁੰਡੀਆਂ ਚਾਂਦੀ ਦੀਆਂ ਬਣੀਆਂ ਹੋਣੀਆਂ ਚਾਹੀਦੀਆਂ ਹਨ।

12"ਵਿਹੜੇ ਦੇ ਪੱਛਮ ਵਾਲੇ ਪਾਸੇ 50 ਕਿਊਬਿਟ ਲੰਮੇ ਪਰਦਿਆਂ ਦੀ ਕੰਧ ਹੋਣੀ ਚਾਹੀਦੀ ਹੈ। ਇਥੇ 10 ਚੋਬਾਂ ਅਤੇ 10 ਚੀਥੀਆਂ ਹੋਣੀਆਂ ਚਾਹੀਦੀਆਂ ਹਨ। 13ਵਿਹੜੇ ਦਾ ਪੂਰਬ ਵਾਲਾ ਪਾਸਾ

ਵੀ 50 ਹੱਥ ਲੰਮਾ ਹੋਣਾ ਚਾਹੀਦਾ ਹੈ। 14ਇਹ ਪੂਰਬ ਵਾਲਾ
ਪਾਸਾ ਵਿਹੜੇ ਦਾ ਲਾਂਘਾ ਹੈ। ਲਾਂਘੇ ਦੇ ਇੱਕ ਪਾਸੇ 15 ਹੱਥ ਲੰਮੇ
ਪਰਦੇ ਹੋਣੇ ਚਾਹੀਦੇ ਹਨ। ਇਸ ਪਾਸੇ ਉੱਤੇ ਤਿੰਨ ਚੋਬਾਂ ਅਤੇ
ਤਿੰਨ ਚੀਥੀਆਂ ਹੋਣੀਆਂ ਚਾਹੀਦੀਆਂ ਹਨ। 15ਦੂਸਰੇ ਪਾਸੇ ਵੀ
15 ਹੱਥ ਲੰਮੇ ਪਰਦੇ ਹੋਣੇ ਚਾਹੀਦੇ ਹਨ। ਇਸ ਪਾਸੇ ਉੱਤੇ ਵੀ
ਤਿੰਨ ਚੋਬਾਂ ਅਤੇ ਤਿੰਨ ਚੀਥੀਆਂ ਹੋਣੀਆਂ ਚਾਹੀਦੀਆਂ ਹਨ।

16“ਵਿਹੜੇ ਦੇ ਲਾਂਘੇ ਨੂੰ ਢਕਣ ਲਈ 20 ਹੱਥ ਲੰਮਾ ਪਰਦਾ
ਬਣਾਈਂ। ਇਹ ਪਰਦਾ ਮਹੀਨ ਕੱਪੜੇ ਅਤੇ ਨੀਲੇ ਬੈਂਗਣੀ ਅਤੇ
ਲਾਲ ਧਾਗੇ ਦਾ ਬਣਿਆ ਹੋਣਾ ਚਾਹੀਦਾ ਹੈ। ਉਸ ਪਰਦੇ ਉੱਤੇ
ਕਸੀਦਾਕਾਰੀ ਕਰੀਂ। ਉਸ ਪਰਦੇ ਲਈ ਚਾਰ ਚੋਬਾਂ ਅਤੇ ਚਾਰ
ਚੀਥੀਆਂ ਹੋਣੀਆਂ ਚਾਹੀਦੀਆਂ ਹਨ। 17 ਵਿਹੜੇ ਦੇ ਆਲੇ-ਦੁਆਲੇ
ਦੀਆਂ ਸਾਰੀਆਂ ਚੋਬਾਂ ਪਰਦੇ ਦੀਆਂ ਲਕੜਾਂ ਚਾਂਦੀ ਨਾਲ ਜੁੜੀਆਂ
ਹੋਣੀਆਂ ਚਾਹੀਦੀਆਂ ਹਨ। ਚੋਬਾਂ ਦੀਆਂ ਕੁੰਡੀਆਂ ਚਾਂਦੀ ਦੀਆਂ
ਹੋਣੀਆਂ ਚਾਹੀਦੀਆਂ ਹਨ ਅਤੇ ਚੋਬਾਂ ਦੀਆਂ ਚੀਥੀਆਂ ਪਿੱਤਲ
ਦੀਆਂ ਹੋਣੀਆਂ ਚਾਹੀਦੀਆਂ ਹਨ।

18“ਗੁੰਦੇ ਹੋਏ ਮਹੀਨ ਲਿਨਨ ਦੇ ਪੰਜ ਕਿਊਬਿਟ ਉੱਚੇ
ਪਰਦਿਆਂ ਦੇ ਨਾਲ ਵਿਹੜਾ 100 ਕਿਊਬਿਟ ਲੰਮਾ ਅਤੇ 50
ਕਿਊਬਿਟ ਚੌੜਾ ਹੋਣਾ ਚਾਹੀਦਾ ਹੈ। ਚੋਬਾਂ ਦੇ ਹੇਠਾਂ ਚੀਥੀਆਂ
ਪਿੱਤਲ ਦੀਆਂ ਬਣੀਆਂ ਹੋਣੀਆਂ ਚਾਹੀਦੀਆਂ ਹਨ। 19ਪਵਿੱਤਰ
ਤੰਬੂ ਵਿੱਚ ਵਰਤੇ ਜਾਣ ਵਾਲੇ ਸਾਰੇ ਔਜ਼ਾਰ ਕਿੱਲੀਆਂ ਅਤੇ ਹੋਰ
ਸਾਜ਼-ਸਮਾਨ ਪਿੱਤਲ ਦਾ ਹੋਣਾ ਚਾਹੀਦਾ ਹੈ। (ਵਿਹੜੇ ਦੇ ਆਲੇ-
ਦੁਆਲੇ ਦੇ ਪਰਦਿਆਂ ਲਈ ਸਾਰੀਆਂ ਕਿੱਲੀਆਂ ਪਿੱਤਲ ਦੀਆਂ
ਹੋਣੀਆਂ ਚਾਹੀਦੀਆਂ ਹਨ।

## ਦੀਵੇ ਲਈ ਤੇਲ

20“ਇਸਰਾਏਲ ਦੇ ਲੋਕਾਂ ਨੂੰ ਆਦੇਸ਼ ਦਿਓ ਕਿ ਉਹ ਰੋਸ਼ਨੀ
ਲਈ ਦੀਵੇ ਨੂੰ ਹਮੇਸ਼ਾ ਬਲਦਾ ਰੱਖਣ ਲਈ ਸਭ ਤੋਂ ਵਧੀਆ
ਜੈਤੂਨ ਦਾ ਤੇਲ ਲੈ ਕੇ ਆਉਣ। 21ਹਾਰੂਨ ਅਤੇ ਉਸਦੇ ਪੁੱਤਰਾਂ
ਦੇ ਜ਼ਿੰਮੇ ਦੀਵੇ ਦੀ ਦੇਖ ਭਾਲ ਕਰਨ ਦਾ ਕੰਮ ਹੋਵੇਗਾ। ਉਹ
ਮੰਡਲੀ ਵਾਲੇ ਤੰਬੂ ਦੇ ਪਹਿਲੇ ਕਮਰੇ ਵਿੱਚ ਜਾਣਗੇ। ਇਹ ਉਸ
ਕਮਰੇ ਦੇ ਬਾਹਰ ਵਾਲਾ ਕਮਰਾ ਹੈ ਜਿਸਦੇ ਅੰਦਰ ਪਰਦੇ ਪਿੱਛੇ
ਇਕਰਾਰਨਾਮਾ ਹੈ। (ਉਹ ਪਰਦਾ ਜਿਹੜਾ ਦੋਹਾਂ ਕਮਰਿਆਂ ਨੂੰ
ਵੱਖ ਕਰਦਾ ਹੈ।) ਇਸ ਥਾਂ ਉੱਤੇ ਇਸ ਗੱਲ ਦਾ ਧਿਆਨ ਰਖਿਆ
ਜਾਵੇਗਾ ਕਿ ਯਹੋਵਾਹ ਦੇ ਸਨਮੁਖ ਦੀਵਾ ਸ਼ਾਮ ਤੋਂ ਸਵੇਰ ਤੱਕ
ਲਗਾਤਾਰ ਬਲਦਾ ਰਹੇ। ਇਸਰਾਏਲ ਦੇ ਲੋਕਾਂ ਅਤੇ ਉਨ੍ਹਾਂ ਦੇ
ਉਤਰਾਧਿਕਾਰੀਆਂ ਨੂੰ ਇਸ ਨੇਮ ਦੀ ਪਾਲਣਾ ਹਮੇਸ਼ਾ ਲਈ ਕਰਨੀ
ਚਾਹੀਦੀ ਹੈ।”

## ਜਾਜਕਾਂ ਲਈ ਕੱਪੜੇ

28 ਯਹੋਵਾਹ ਨੇ ਮੂਸਾ ਨੂੰ ਆਖਿਆ, “ਆਪਣੇ ਭਰਾ ਹਾਰੂਨ
ਅਤੇ ਉਸਦੇ ਪੁੱਤਰਾਂ ਨਾਦਾਬ, ਅਬੀਹੂ, ਅਲਆਜਾਰ
ਅਤੇ ਈਥਾਮਾਰ ਨੂੰ ਆਖ ਕਿ ਉਹ ਇਸਰਾਏਲ ਦੇ ਲੋਕਾਂ ਤੋਂ ਤੇਰੇ
ਕੋਲ ਆਉਣ। ਇਹ ਆਦਮੀ ਮੇਰੇ ਲਈ ਜਾਜਕਾਂ ਵਜੋਂ ਸੇਵਾ
ਕਰਨਗੇ।

2“ਆਪਣੇ ਭਰਾ ਹਾਰੂਨ ਲਈ ਖਾਸ ਕੱਪੜੇ ਬਣਾ ਜੋ ਉਸ ਨੂੰ
ਸਤਿਕਾਰਯੋਗ ਅਤੇ ਗੌਰਵਮਈ ਬਨਾਉਣ। 3ਤੁਹਾਡੇ ਦਰਮਿਆਨ
ਮੈਂ ਮਾਹਰ ਲੋਕਾਂ ਨੂੰ ਸਿਆਣਪ ਦਿੱਤੀ ਹੈ। ਇਨ੍ਹਾਂ ਲੋਕਾਂ ਨੂੰ
ਹਾਰੂਨ ਨੂੰ ਪਵਿੱਤਰ ਬਨਾਉਣ ਲਈ ਉਸ ਲਈ ਬਸਤਰ ਤਿਆਰ
ਕਰਨ ਲਈ ਆਖ ਅਤੇ ਫ਼ੇਰ ਉਹ ਜਾਜਕ ਵਜੋਂ ਮੇਰੀ ਸੇਵਾ ਕਰ
ਸਕਦਾ ਹੈ। 4ਉਹ ਕੱਪੜੇ ਇਹ ਹਨ ਜੋ ਉਨ੍ਹਾਂ ਆਦਮੀਆਂ ਨੂੰ
ਤਿਆਰ ਕਰਨੇ ਚਾਹੀਦੇ ਹਨ: ਸੀਨੇ-ਬੰਦ, ਇੱਕ ਏਫ਼ੋਦ, ਇੱਕ
ਚੋਲਾ, ਉਣਿਆ ਹੋਇਆ ਚਿੱਟਾ ਚੋਲਾ, ਇੱਕ ਅਮਾਮਾ ਅਤੇ ਇੱਕ
ਪੇਟੀ। ਇਨ੍ਹਾਂ ਲੋਕਾਂ ਨੂੰ ਤੇਰੇ ਭਰਾ ਹਾਰੂਨ ਅਤੇ ਉਸਦੇ ਪੁੱਤਰਾਂ
ਲਈ ਇਹ ਖਾਸ ਬਸਤਰ ਤਿਆਰ ਕਰਨੇ ਚਾਹੀਦੇ ਹਨ। ਫ਼ੇਰ
ਹਾਰੂਨ ਅਤੇ ਉਸਦੇ ਪੁੱਤਰ ਜਾਜਕਾਂ ਵਜੋਂ ਮੇਰੀ ਸੇਵਾ ਕਰ ਸਕਦੇ
ਹਨ। 5ਇਨ੍ਹਾਂ ਆਦਮੀਆਂ ਨੂੰ ਆਖਣਾ ਕਿ ਸੁਨਿਹਰੀ ਧਾਗਿਆਂ,
ਮਹੀਨ ਕੱਪੜੇ ਅਤੇ ਨੀਲੇ ਬੈਂਗਣੀ ਤੇ ਲਾਲ ਸੂਤ ਦੀ ਵਰਤੋਂ
ਕਰਨ।

## ਏਫ਼ੋਦ ਅਤੇ ਪੇਟੀ

6“ਏਫ਼ੋਦ ਤਿਆਰ ਕਰਨ ਲਈ ਸੁਨਿਹਰੀ ਧਾਗਿਆਂ, ਮਹੀਨ
ਕੱਪੜੇ ਅਤੇ ਨੀਲੇ ਬੈਂਗਣੀ ਅਤੇ ਲਾਲ ਸੂਤ ਦੀ ਵਰਤੋਂ ਕਰਨੀ।
ਇਹ ਕਿਸੇ ਬਹੁਤ ਹੀ ਕੁਸ਼ਲ ਕਾਰੀਗਰ ਦਾ ਕੰਮ ਹੋਣਾ ਚਾਹੀਦਾ
ਹੈ। 7ਏਫ਼ੋਦ ਦੇ ਹਰੇਕ ਮੋਢੇ ਉੱਤੇ ਇੱਕ-ਇੱਕ ਕਤਰ ਹੋਵੇ। ਮੋਢਿਆਂ
ਦੀਆਂ ਇਨ੍ਹਾਂ ਕਤਰਾਂ ਨੂੰ ਜੋੜਕੇ ਏਫ਼ੋਦ ਦੇ ਦੋ ਕਿਨਾਰੇ ਬਣਾਏ
ਜਾਣੇ ਚਾਹੀਦੇ ਹਨ।

8“ਕਾਰੀਗਰ ਏਫ਼ੋਦ ਲਈ ਪੇਟੀ ਨੂੰ ਬੜੇ ਧਿਆਨ ਨਾਲ
ਬੁਨਣਗੇ। ਇਹ ਪੇਟੀ ਵੀ ਉਸੇ ਤਰ੍ਹਾਂ ਦੀ ਬਣੀ ਹੋਣੀ ਚਾਹੀਦੀ
ਹੈ — ਸੁਨਿਹਰੀ ਧਾਗਿਆਂ, ਮਹੀਨ ਕੱਪੜੇ ਅਤੇ ਨੀਲੇ ਬੈਂਗਣੀ
ਅਤੇ ਲਾਲ ਸੂਤ ਦੀ।

9“ਦੋ ਸੁਲੇਮਾਨੀ ਪੱਥਰ ਲਵੋ। ਇਨ੍ਹਾਂ ਹੀਰਿਆਂ ਉੱਤੇ ਇਸਰਾਏਲ
ਦੇ ਬਾਰ੍ਹਾਂ ਪੁੱਤਰਾਂ ਦੇ ਨਾਮ ਲਿਖੋ। 10ਛੇ ਨਾਮ ਇੱਕ ਹੀਰੇ ਉੱਤੇ
ਅਤੇ ਛੇ ਨਾਮ ਦੂਸਰੇ ਹੀਰੇ ਉੱਤੇ ਲਿਖਣੇ। ਇਹ ਨਾਮ ਵੱਡੇ ਪੁੱਤਰ
ਤੋਂ ਛੋਟੇ ਪੁੱਤਰਾਂ ਤੱਕ ਕਰਮਵਾਰ ਲਿਖੇ ਹੋਣ।

11“ਇਨ੍ਹਾਂ ਹੀਰਿਆਂ ਉੱਤੇ ਇਸਰਾਏਲ ਦੇ ਪੁੱਤਰਾਂ ਦੇ ਨਾਮ
ਲਿਖੋ। ਇਸਨੂੰ ਉਸੇ ਤਰ੍ਹਾਂ ਕਰੋ ਜਿਵੇਂ ਕੋਈ ਕਾਮਾ ਮੁਹਰ ਬਨਾਉਣ
ਲਈ ਕਰਦਾ ਹੈ ਅਤੇ ਇਨ੍ਹਾਂ ਹੀਰਿਆਂ ਨੂੰ ਸੁਨਿਹਰੀ ਫ਼ਰੇਮ ਵਿੱਚ
ਜੜ ਦਿਓ।

12“ਫ਼ੇਰ ਇਨ੍ਹਾਂ ਦੋਹਾਂ ਹੀਰਿਆਂ ਨੂੰ ਏਫ਼ੋਦ ਦੇ ਦੋਹਾਂ ਮੋਢੇ ਦੀਆਂ
ਕਤਰਾਂ ਉੱਤੇ ਲਾਓ। ਹਾਰੂਨ ਇਸ ਖਾਸ ਕੋਟ ਨੂੰ ਉਸ ਵੇਲੇ ਪਹਿਨੇਗਾ
ਜਦੋਂ ਉਹ ਯਹੋਵਾਹ ਦੇ ਸਨਮੁਖ ਖਲੋਵੇਗਾ ਅਤੇ ਇਸਰਾਏਲ ਦੇ
ਪੁੱਤਰਾਂ ਦੇ ਨਾਮਾਂ ਵਾਲੇ ਹੀਰੇ ਏਫ਼ੋਦ ਉੱਤੇ ਹੋਣਗੇ। ਇਹ ਹੀਰੇ
ਪਰਮੇਸ਼ੁਰ ਅੱਗੇ, ਇਸਰਾਏਲ ਦੇ ਲੋਕਾਂ ਦੀ ਯਾਦਗਾਰੀ ਵਜੋਂ
ਹੋਣਗੇ। 13ਹੀਰਿਆਂ ਨੂੰ ਏਫ਼ੋਦ ਉੱਤੇ ਲਗਾਉਣ ਲਈ ਸ਼ੁਧ ਸੋਨਾ
ਵਰਤੋ। 14ਡੋਰੀਆਂ ਵਾਂਗ ਗੁੰਦੀਆਂ ਹੋਈਆਂ ਦੋ ਸੋਨੇ ਦੀਆਂ
ਜੰਜੀਰੀਆਂ ਬਣਾਓ ਅਤੇ ਉਨ੍ਹਾਂ ਨੂੰ ਸੁਨਿਹਰੀ ਖਾਨਿਆਂ ਨਾਲ
ਜੋੜ ਦਿਓ।

### ਸੀਨੇ-ਬੰਦ

15“ਪਰਧਾਨ ਜਾਜਕ ਲਈ ਨਿਆਉਂ ਦਾ ਇੱਕ ਸੀਨੇ-ਬੰਦ
ਬਣਾਓ। ਮਾਹਰ ਕਾਰੀਗਰਾਂ ਨੂੰ ਇਹ ਸੀਨੇ-ਬੰਦ ਓਸੇ ਤਰ੍ਹਾਂ
ਬਨਾਉਣਾ ਚਾਹੀਦਾ ਹੈ ਜਿਵੇਂ ਉਨ੍ਹਾਂ ਨੇ ਏਫ਼ੋਦ ਬਣਾਇਆ ਸੀ।
ਉਨ੍ਹਾਂ ਨੂੰ ਸੋਨੇ ਦੇ ਧਾਗੇ, ਮਹੀਨ ਲਿਨਨ ਅਤੇ ਨੀਲੇ, ਬੈਂਗਣੀ
ਅਤੇ ਲਾਲ ਸੂਤ ਦੀ ਵਰਤੋਂ ਕਰਨੀ ਚਾਹੀਦੀ ਹੈ। 16ਸੀਨੇ-ਬੰਦ
ਨੂੰ ਦੂਹਰਾ ਕਰਕੇ ਚੌਕੋਰ ਜੇਬ ਬਣਾ ਲੈਣਾ ਚਾਹੀਦਾ ਹੈ। ਇਹ
ਇੱਕ ਗਿੱਠ ਲੰਮੀ ਅਤੇ ਇੱਕ ਗਿੱਠ ਚੌੜੀ ਹੋਣੀ ਚਾਹੀਦੀ ਹੈ।
17ਸੀਨੇ-ਬੰਦ ਉੱਤੇ ਸੁੰਦਰ ਹੀਰਿਆਂ ਦੀਆਂ ਚਾਰ ਕਤਾਰਾਂ ਰੱਖੀਂ।
ਹੀਰਿਆਂ ਦੀ ਪਹਿਲੀ ਕਤਾਰ ਵਿੱਚ ਲਾਲ ਅਕੀਕ, ਸੁਨਿਹਰਾ
ਜਬਰਜ਼ਦ ਮੋਤੀ ਅਤੇ ਪੰਨਾ ਹੋਣ।

18“ਦੂਸਰੀ ਕਤਾਰ ਵਿੱਚ ਲਾਲ ਅਕੀਕ, ਨੀਲਮ ਅਤੇ ਦੁਧੀਯਾ
ਬਿਲੌਰ ਹੋਣ। 19ਤੀਸਰੀ ਕਤਾਰ ਵਿੱਚ ਜ਼ਰਕਨ, ਹਰੀ ਅਕੀਕ
ਅਤੇ ਕਟਹਿਲਾ ਹੋਣ। 20ਚੌਥੀ ਕਤਾਰ ਵਿੱਚ ਬੈਰੂਜ਼, ਸੁਲੇਮਾਨੀ
ਤੇ ਯਸ਼ਬ ਹੋਣ। ਇਨ੍ਹਾਂ ਸਾਰੇ ਹੀਰਿਆਂ ਨੂੰ ਸੋਨੇ ਵਿੱਚ ਜੜੀਂ।
21ਸੀਨੇ-ਬੰਦ ਉੱਤੇ ਬਾਰ੍ਹਾਂ ਮੋਤੀ ਹੋਣਗੇ — ਇਸਰਾਏਲ ਦੇ ਹਰੇਕ
ਪੁੱਤਰ ਲਈ ਇੱਕ ਮੋਤੀ। ਹਰੇਕ ਮੋਤੀ ਉੱਤੇ ਇਸਰਾਏਲ ਦੇ ਪੁੱਤਰਾਂ
ਵਿੱਚੋਂ ਇੱਕ ਨਾਮ ਇੰਝ ਲਿਖੀਂ ਜਿਵੇਂ ਕੋਈ ਕਾਰੀਗਰ ਮੁਹਰ
ਬਣਾਉਂਦਾ ਹੈ।

22“ਸੀਨੇ-ਬੰਦ ਲਈ ਰੱਸੀ ਵਾਂਗ ਗੁੰਦੀਆਂ ਹੋਈਆਂ ਸ਼ੁਧ ਸੋਨੇ
ਦੀਆਂ ਜੰਜੀਰੀਆਂ ਬਣਾਈ। 23ਦੋ ਸੁਨਿਹਰੀ ਕੁੰਡਲ ਬਣਾਈ
ਅਤੇ ਇਨ੍ਹਾਂ ਨੂੰ ਸੀਨੇ-ਬੰਦ ਦੇ ਦੋਹਾਂ ਕਿਨਾਰਿਆਂ ਉੱਤੇ ਪਾ ਦੇਵੀਂ।
24ਸੋਨੇ ਦੀਆਂ ਦੋਹਾਂ ਜੰਜੀਰੀਆਂ ਨੂੰ ਸੀਨੇ-ਬੰਦ ਦੇ ਸਿਰਿਆਂ ਤੇ
ਬੰਨ੍ਹੇ ਕੁੰਡਲਾਂ ਵਿੱਚ ਪਰੋ ਦੇਵੀਂ। 25ਸੋਨੇ ਦੀਆਂ ਜੰਜੀਰੀਆਂ ਦੇ
ਦੋਹਾਂ ਸਿਰਿਆਂ ਨੂੰ ਏਫ਼ੋਦ ਦੇ ਮੋਢਿਆਂ ਉੱਤੇ, ਇਸਦੇ ਸਾਮ੍ਹਣੇ
ਵਾਲੇ ਪਾਸੇ ਦੋਹਾਂ ਖਾਨਿਆਂ ਨਾਲ ਕੱਸ ਦੇਈਂ। 26ਸੋਨੇ ਦੇ ਦੋ ਹੋਰ
ਕੁੰਡਲ ਬਣਾਈ ਅਤੇ ਉਨ੍ਹਾਂ ਨੂੰ ਸੀਨੇ-ਬੰਦ ਦੇ ਦੂਸਰੇ ਦੋਹਾਂ
ਕਿਨਾਰਿਆਂ ਨਾਲ ਬੰਨ੍ਹ ਦੇਵੀਂ। ਇਹ ਏਫ਼ੋਦ ਦੇ ਨਾਲ ਲਗਦੇ
ਸੀਨੇ-ਬੰਦ ਦੇ ਅੰਦਰਲੇ ਪਾਸੇ ਹੋਣਗੇ।

27“ਸੋਨੇ ਦੇ ਦੋ ਹੋਰ ਕੁੰਡਲ ਬਣਾਈ ਅਤੇ ਉਨ੍ਹਾਂ ਨੂੰ ਏਫ਼ੋਦ ਦੇ
ਸਾਮ੍ਹਣੇ ਮੋਢੇ ਦੀਆਂ ਕਤਰਾਂ ਦੇ ਹੇਠਲੇ ਪਾਸੇ ਰੱਖੀਂ। ਏਫ਼ੋਦ ਦੀ
ਪੇਟੀ ਦੇ ਉੱਪਰ ਵੀ ਸੋਨੇ ਦੇ ਕੁੰਡਲ ਰੱਖੀਂ। 28ਸੀਨੇ-ਬੰਦ ਦੇ
ਕੁੰਡਲਾਂ ਨੂੰ ਏਫ਼ੋਦ ਦੇ ਕੁੰਡਲਾਂ ਨਾਲ ਬੰਨ੍ਹਣ ਲਈ ਨੀਲੀਆਂ ਡੋਰਾਂ
ਦੀ ਵਰਤੋਂ ਇੰਝ ਕਰੀਂ ਕਿ ਸੀਨੇ-ਬੰਦ ਪੇਟੀ ਦੇ ਨੇੜੇ ਹੋਵੇਗਾ ਅਤੇ
ਏਫ਼ੋਦ ਦੇ ਨਾਲ ਲੱਗਿਆਂ।

29“ਜਦੋਂ ਹਾਰੂਨ ਪਵਿੱਤਰ ਥਾਂ ਅੰਦਰ ਦਾਖਲ ਹੋਵੇਗਾ, ਉਸਨੂੰ
ਸੀਨੇ-ਬੰਦ ਪਹਿਨਣਾ ਚਾਹੀਦਾ ਹੈ। ਇਸ ਤਰ੍ਹਾਂ ਉਹ ਇਸਰਾਏਲ
ਦੇ ਬਾਰ੍ਹਾਂ ਪੁੱਤਰਾਂ ਦੇ ਨਾਮ ਆਪਣੇ ਦਿਲ ਦੇ ਉੱਪਰ ਕਰਕੇ ਪਹਿਨੇਗਾ
ਅਤੇ ਯਹੋਵਾਹ ਉਨ੍ਹਾਂ ਨੂੰ ਹਮੇਸ਼ਾ ਚੇਤੇ ਰੱਖੇਗਾ। 30ਊਰੀਮ ਅਤੇ
ਥੁੰਮੀਮ ਨੂੰ ਸੀਨੇ-ਬੰਦ ਦੇ ਅੰਦਰ ਰੱਖੀਂ। ਇਹ ਹਾਰੂਨ ਦੇ ਦਿਲ ਦੇ
ਉੱਪਰ ਹੋਣਗੇ ਜਦੋਂ ਉਹ ਯਹੋਵਾਹ ਦੇ ਸਾਮ੍ਹਣੇ ਜਾਵੇਗਾ। ਇਸ
ਲਈ ਜਦੋਂ ਹਾਰੂਨ ਯਹੋਵਾਹ ਦੇ ਸਾਮ੍ਹਣੇ ਹਮੇਸ਼ਾ ਆਪਣੇ ਨਾਲ
ਇਸਰਾਏਲ ਦੇ ਲੋਕਾਂ ਬਾਰੇ ਨਿਰਣਾ ਕਰਨ ਦਾ ਰਸਤਾ ਆਪਣੇ
ਨਾਲ ਚੁੱਕੇਗਾ।

### ਜਾਜਕਾਂ ਲਈ ਹੋਰ ਬਸਤਰ

31“ਏਫ਼ੋਦ ਲਈ ਇੱਕ ਨੀਲਾ ਚੋਲਾ ਬਣਾਓ। 32ਇਸਦੇ ਕੇਂਦਰ
ਵਿੱਚ ਸਿਰ ਵਾਸਤੇ ਇੱਕ ਸੁਰਾਖ ਬਣਾਓ, ਅਤੇ ਇਸ ਸੁਰਾਖ ਦੇ
ਆਲੇ-ਦੁਆਲੇ ਇੱਕ ਕੱਪੜਾ ਸਿਉਂਕੇ ਲਗਾਓ। ਇਹ ਕੱਪੜਾ ਇੱਕ
ਕਾਲਰ ਵਾਂਗ ਹੋਵੇਗਾ ਜਿਹੜਾ ਸੁਰਾਖ ਨੂੰ ਪਾਟਣ ਤੋਂ ਰੋਕੇਗਾ।
33ਕੱਪੜੇ ਦੇ ਅਨਾਰ ਬਨਾਉਣ ਲਈ ਨੀਲੇ ਬੈਂਗਣੀ ਅਤੇ ਲਾਲ
ਸੂਤ ਦੀ ਵਰਤੋਂ ਕਰੋ। ਇਨ੍ਹਾਂ ਅਨਾਰਾਂ ਨੂੰ ਚੋਲੇ ਦੇ ਹੇਠਲੇ ਸਿਰੇ
ਉੱਤੇ ਲਟਕਾਓ। ਅਤੇ ਅਨਾਰਾਂ ਦੇ ਵਿਚਕਾਰ ਸੋਨੇ ਦੇ ਘੁੰਗਰੂ
ਲਟਕਾਓ। 34ਇਸ ਤਰ੍ਹਾਂ ਚੋਲੇ ਦੇ ਹੇਠਲੇ ਸਿਰੇ ਉੱਤੇ ਘੁੰਗਰੂ
ਅਤੇ ਅਨਾਰ ਹੋਣੇ ਚਾਹੀਦੇ ਹਨ। ਹਰੇਕ ਅਨਾਰ ਦੇ ਵਿਚਕਾਰ
ਇੱਕ ਘੁੰਗਰੂ ਹੋਣਾ ਚਾਹੀਦਾ ਹੈ। 35ਹਾਰੂਨ ਇਸ ਚੋਲੇ ਨੂੰ ਓਦੋਂ
ਪਹਿਨੇਗਾ ਜਦੋਂ ਉਹ ਜਾਜਕ ਵਜੋਂ ਸੇਵਾ ਕਰੇਗਾ। ਜਿਵੇਂ ਹੀ
ਹਾਰੂਨ ਯਹੋਵਾਹ ਦੇ ਸਨਮੁਖ ਖੜ੍ਹਾ ਹੋਣ ਲਈ ਪਵਿੱਤਰ ਸਥਾਨ
ਉੱਤੇ ਜਾਵੇਗਾ ਇਹ ਘੁੰਗਰੂ ਵੱਜਣਗੇ। ਅਤੇ ਜਦੋਂ ਉਹ ਪਵਿੱਤਰ
ਸਥਾਨ ਤੋਂ ਬਾਹਰ ਆਵੇਗਾ ਤਾਂ ਘੁੰਗਰੂ ਵੱਜਣਗੇ। ਇਸ ਤਰ੍ਹਾਂ
ਕਰਨ ਨਾਲ ਹਾਰੂਨ ਮਰੇਗਾ ਨਹੀਂ।

36“ਨਮੂਨਿਆਂ ਨਾਲ ਉਕਰੀ ਹੋਈ ਸੁਨਿਹਰੀ ਫੱਟੀ ਬਣਾਓ
ਅਤੇ ਇਸ ਉੱਤੇ ਇਹ ਸ਼ਬਦ ‘ਯਹੋਵਾਹ ਲਈ ਪਵਿੱਤਰ’ ਇੰਝ
ਲਿਖੋ ਜਿਵੇਂ ਲੋਕ ਮੁਹਰ ਬਣਾਉਂਦੇ ਹਨ। 37ਸੁਨਿਹਰੀ ਫੱਟੀ ਨੂੰ
ਅਮਾਮੇ ਦੇ ਸਾਮ੍ਹਣੇ ਵਾਲੇ ਪਾਸੇ ਇੱਕ ਨੀਲੇ ਰਿਬਨ ਨਾਲ ਬੰਨ੍ਹੋ।
38ਹਾਰੂਨ ਇਸਨੂੰ ਆਪਣੇ ਸਿਰ ਉੱਤੇ ਬੰਨ੍ਹੇਗਾ। ਇਸ ਤਰ੍ਹਾਂ ਨਾਲ
ਉਹ ਅਜਿਹੇ ਪਾਪ ਨੂੰ ਵੀ ਦੂਰ ਕਰ ਦੇਵੇਗਾ ਜਿਹੜਾ ਇਸਰਾਏਲ
ਦੇ ਲੋਕਾਂ ਦੀਆਂ ਸੁਗਾਤਾਂ ਨਾਲ ਸੰਬੰਧਿਤ ਹੋਵੇਗਾ। ਇਹ ਸੁਗਾਤਾਂ
ਉਹ ਹਨ ਜੋ ਲੋਕ ਯਹੋਵਾਹ ਨੂੰ ਦਿੰਦੇ ਹਨ। ਹਾਰੂਨ ਇਸਨੂੰ
ਹਮੇਸ਼ਾ ਆਪਣੇ ਸਿਰ ਉੱਤੇ ਪਹਿਨੇਗਾ ਤਾਂ ਜੋ ਯਹੋਵਾਹ ਲੋਕਾਂ
ਦੀਆਂ ਸੁਗਾਤਾਂ ਨੂੰ ਪਰਵਾਨ ਕਰ ਲਵੇ।

39“ਉਣਿਆ ਹੋਇਆ ਚਿੱਟਾ ਚੋਲਾ ਬਨਾਉਣ ਲਈ ਮਹੀਨ
ਕੱਪੜੇ ਦੀ ਵਰਤੋਂ ਕਰੋ ਅਤੇ ਅਮਾਮਾ ਬਨਾਉਣ ਲਈ ਵੀ ਮਹੀਨ
ਕਪੜਾ ਵਰਤੋ। ਪੇਟੀ ਉੱਤੇ ਨਮੂਨੇ ਕੱਢੇ ਹੋਣੇ ਚਾਹੀਦੇ ਹਨ।
40ਹਾਰੂਨ ਦੇ ਪੁੱਤਰਾਂ ਲਈ ਵੀ ਕੋਟ, ਪੇਟੀਆਂ ਅਤੇ ਅਮਾਮੇ ਬਣਾਓ।
ਪਹਿਨਣ ਵਾਲੇ ਕੱਪੜੇ ਉਨ੍ਹਾਂ ਨੂੰ ਸਤਿਕਾਰ ਦੇਣਗੇ ਅਤੇ ਗੌਰਵਮਈ
ਬਨਾਉਣਗੇ। 41ਆਪਣੇ ਭਰਾ ਹਾਰੂਨ ਅਤੇ ਉਸਦੇ ਪੁੱਤਰਾਂ ਨੂੰ
ਬਸਤਰ ਪਹਿਨਾਓ। ਫ਼ੇਰ ਉਨ੍ਹਾਂ ਨੂੰ ਜਾਜਕ ਬਨਾਉਣ ਲਈ ਉਨ੍ਹਾਂ
ਉੱਪਰ ਖਾਸ ਤੇਲ ਦਾ ਛਿੜਕਾਉ ਕਰੋ। ਇਹ ਉਨ੍ਹਾਂ ਨੂੰ ਪਵਿੱਤਰ
ਬਣਾ ਦੇਵੇਗਾ। ਅਤੇ ਉਹ ਜਾਜਕਾਂ ਵਜੋਂ ਮੇਰੀ ਸੇਵਾ ਕਰਨਗੇ।

42“ਜਾਜਕਾਂ ਦੇ ਅੰਦਰਲੇ ਬਸਤਰਾਂ ਲਈ ਲਿਨਨ ਦੀ ਵਰਤੋਂ
ਕਰੋ। ਇਹ ਅੰਦਰਲੇ ਬਸਤਰ ਉਨ੍ਹਾਂ ਨੂੰ ਲੱਕ ਤੋਂ ਲੈ ਕੇ ਪੱਟਾਂ ਤੱਕ
ਕੱਜਣਗੇ। 43ਹਾਰੂਨ ਤੇ ਉਸਦੇ ਪੁੱਤਰਾਂ ਨੂੰ ਹਰ ਉਸ ਸਮੇਂ ਇਹ
ਬਸਤਰ ਪਹਿਨਣੇ ਚਾਹੀਦੇ ਹਨ ਜਦੋਂ ਉਹ ਮੰਡਲੀ ਵਾਲੇ ਤੰਬੂ
ਵਿੱਚ ਦਾਖਲ ਹੋਣ। ਜਦੋਂ ਵੀ ਉਹ ਪਵਿੱਤਰ ਸਥਾਨ ਉੱਤੇ
ਜਗਵੇਦੀ ਦੇ ਨੇੜੇ ਜਾਜਕਾਂ ਵਜੋਂ ਸੇਵਾ ਕਰਨ ਲਈ ਆਉਣ
ਉਨ੍ਹਾਂ ਨੂੰ ਇਹ ਬਸਤਰ ਜ਼ਰੂਰ ਪਹਿਨਣੇ ਚਾਹੀਦੇ ਹਨ। ਜੇ ਉਹ
ਇਹ ਬਸਤਰ ਨਹੀਂ ਪਹਿਨਣਗੇ ਤਾਂ ਉਹ ਗੁਨਾਹ ਦੇ ਦੋਸ਼ੀ ਹੋਣਗੇ
ਅਤੇ ਉਨ੍ਹਾਂ ਨੂੰ ਮਰਨਾ ਪਵੇਗਾ। ਇਹ ਸਾਰਾ ਕੁਝ ਅਜਿਹੀ ਬਿਧੀ

ਹੋਣੀ ਚਾਹੀਦੀ ਹੈ ਜੋ ਹਾਰੂਨ ਅਤੇ ਉਸਦੇ ਬਾਦ ਉਸਦੇ ਸਾਰੇ ਪਰਿਵਾਰ ਲਈ ਹਮੇਸ਼ਾ ਜਾਰੀ ਰਹੇ।"

### ਜਾਜਕਾਂ ਨੂੰ ਥਾਪਣ ਦੀ ਰਸਮ

29 ਫੇਰ ਯਹੋਵਾਹ ਨੇ ਮੂਸਾ ਨੂੰ ਆਖਿਆ, "ਹੁਣ ਮੈਂ ਤੈਨੂੰ ਦੱਸਾਂਗਾ ਕਿ ਹਾਰੂਨ ਅਤੇ ਉਸਦੇ ਪੁੱਤਰ ਜਾਜਕਾਂ ਵਜੋਂ ਖਾਸ ਢੰਗ ਨਾਲ ਮੇਰੀ ਸੇਵਾ ਕਰਦੇ ਹਨ, ਦਰਸਾਉਣ ਲਈ ਤੈਨੂੰ ਕੀ ਕਰਨਾ ਚਾਹੀਦਾ ਹੈ। ਇੱਕ ਜਵਾਨ ਵਹਿੜਕਾ ਅਤੇ ਦੋ ਜਵਾਨ ਭੇਡੂ ਲਵੀਂ ਜਿਨ੍ਹਾਂ ਵਿੱਚ ਕੋਈ ਨੁਕਸ ਨਾ ਹੋਵੇ। 2ਫ਼ੇਰ ਖਮੀਰ ਤੋਂ ਬਿਨਾ ਰੋਟੀ ਬਨਾਉਣ ਲਈ ਮੈਦਾ ਲਵੋ। ਅਤੇ ਇਨ੍ਹਾਂ ਚੀਜ਼ਾਂ ਦੀ ਵਰਤੋਂ ਜੈਤੂਨ ਦੇ ਤੇਲ ਵਿੱਚ ਗੁੰਨ੍ਹ ਕੇ ਰੋਟੀਆਂ ਬਨਾਉਣ ਲਈ ਕਰੋ। ਅਤੇ ਜੈਤੂਨ ਦੇ ਤੇਲ ਨਾਲ ਚੋਪੜੀਆਂ ਹੋਈਆਂ ਛੋਟੀਆਂ, ਪਤਲੀਆਂ ਰੋਟੀਆਂ ਬਣਾਓ। 3ਇਹ ਰੋਟੀਆਂ ਇੱਕ ਟੋਕਰੀ ਵਿੱਚ ਪਾ ਕੇ ਹਾਰੂਨ ਅਤੇ ਉਸਦੇ ਪੁੱਤਰਾਂ ਨੂੰ ਦੇ ਦੇਵੋ। ਓਸੇ ਵੇਲੇ, ਵਹਿੜਕਾ ਅਤੇ ਦੋ ਭੇਡੂ ਉਨ੍ਹਾਂ ਨੂੰ ਦੇ ਦੇਵੋ।

4"ਫ਼ੇਰ ਹਾਰੂਨ ਅਤੇ ਉਸਦੇ ਪੁੱਤਰਾਂ ਨੂੰ ਮੰਡਲੀ ਵਾਲੇ ਤੰਬੂ ਦੇ ਦਰਵਾਜ਼ੇ ਉੱਤੇ ਲਿਆਓ। ਉਨ੍ਹਾਂ ਨੂੰ ਪਾਣੀ ਨਾਲ ਇਸ਼ਨਾਨ ਕਰਾਓ। 5ਹਾਰੂਨ ਨੂੰ ਖਾਸ ਬਸਤਰ ਪਹਿਨਾਓ। ਉਸਨੂੰ ਉਣਿਆ ਹੋਇਆ ਚਿੱਟਾ ਚੋਲਾ ਅਤੇ ਏਫ਼ੋਦ ਨਾਲ ਪਹਿਨਣ ਵਾਲਾ ਨੀਲਾ ਚੋਲਾ ਪਹਿਨਾਓ। ਉਸਨੂੰ ਏਫ਼ੋਦ ਅਤੇ ਸੀਨੇ-ਬੰਦ ਪਹਿਨਾਓ। ਫ਼ੇਰ ਉਸ ਉੱਤੇ ਖੂਬਸਰਤ ਪੇਟੀ ਬੰਨ੍ਹ ਦਿਓ। 6ਉਸਦੇ ਸਿਰ ਉੱਤੇ ਅਮਾਮਾ ਰੱਖੋ। ਅਤੇ ਅਮਾਮੇ ਦੇ ਦੁਆਲੇ ਖਾਸ ਤਾਜ ਰੱਖੋ। 7ਮਸਹ ਕਰਨ ਦਾ ਤੇਲ ਲੈ ਕੇ ਹਾਰੂਨ ਦੇ ਸਿਰ ਤੇ ਚੋਅ। ਇਹ ਦਰਸਾਵੇਗਾ ਕਿ ਹਾਰੂਨ ਨੂੰ ਇਸ ਕਾਰਜ ਲਈ ਚੁਣਿਆ ਗਿਆ ਹੈ।

8"ਫ਼ੇਰ ਹਾਰੂਨ ਦੇ ਪੁੱਤਰਾਂ ਨੂੰ ਉਸ ਥਾਂ ਤੇ ਲਿਆਉਣਾ। ਉਨ੍ਹਾਂ ਨੂੰ ਉਣੇ ਹੋਏ ਚਿੱਟੇ ਚੋਲੇ ਪੁਆਉਣੇ। 9ਫ਼ੇਰ ਉਨ੍ਹਾਂ ਦੀਆਂ ਕਮਰਾਂ ਦੁਆਲੇ ਪੇਟੀਆਂ ਬੰਨ੍ਹਣੀਆਂ। ਉਨ੍ਹਾਂ ਨੂੰ ਪਹਿਨਣ ਲਈ ਖਾਸ ਟੋਪੀਆਂ ਦੇਣੀਆਂ। ਉਸ ਸਮੇਂ ਉਹ ਜਾਜਕ ਬਨਣਾ ਸ਼ੁਰੂ ਹੋ ਜਾਣਗੇ। ਉਹ ਉਸ ਖਾਸ ਨੇਮ ਦੇ ਅਧੀਨ ਜਾਜਕ ਹੋਣਗੇ ਜਿਹੜਾ ਹਮੇਸ਼ਾ ਰਹੇਗਾ। ਇਹੀ ਉਹ ਤਰੀਕਾ ਹੈ ਜਿਸ ਨਾਲ ਤੂੰ ਹਾਰੂਨ ਅਤੇ ਉਸਦੇ ਪੁੱਤਰਾਂ ਨੂੰ ਜਾਜਕ ਥਾਪੇਂਗਾ।

10"ਫ਼ੇਰ ਮੰਡਲੀ ਵਾਲੇ ਤੰਬੂ ਦੇ ਸਾਮ੍ਹਣੇ ਉਸ ਥਾਂ ਤੇ ਵਹਿੜਕਾ ਲੈ ਕੇ ਆਉਣਾ। ਹਾਰੂਨ ਅਤੇ ਉਸਦੇ ਪੁੱਤਰਾਂ ਨੂੰ ਚਾਹੀਦਾ ਹੈ ਕਿ ਉਹ ਵਹਿੜਕੇ ਦੇ ਸਿਰ ਉੱਤੇ ਆਪਣੇ ਹੱਥ ਰੱਖਣ। 11ਫ਼ੇਰ ਮੰਡਲੀ ਵਾਲੇ ਤੰਬੂ ਸਾਮ੍ਹਣੇ ਉਸੇ ਥਾਂ ਤੇ ਯਹੋਵਾਹ ਅੱਗੇ ਉਸ ਵਹਿੜਕੇ ਨੂੰ ਜ਼ਿਬਾਹ ਕਰਨਾ। 12ਫ਼ੇਰ ਵਹਿੜਕੇ ਦਾ ਥੋੜਾ ਜਿਹਾ ਖੂਨ ਲੈਣਾ ਅਤੇ ਜਗਵੇਦੀ ਵੱਲ ਜਾਣਾ। ਆਪਣੀ ਉਂਗਲੀ ਨਾਲ ਥੋੜਾ ਜਿਹਾ ਖੂਨ ਜਗਵੇਦੀ ਦੇ ਸਿੰਗਾਂ ਉੱਤੇ ਲਾਉਣਾ। ਬਚਿਆ ਹੋਇਆ ਸਾਰਾ ਖੂਨ ਜਗਵੇਦੀ ਦੇ ਹੇਠਲੇ ਪਾਸੇ ਡੋਲ੍ਹ ਦੇਣਾ। 13ਫ਼ੇਰ ਵਹਿੜਕੇ ਦੇ ਜਿਸਮ ਦੀ ਸਾਰੀ ਚਰਬੀ ਲੈਣੀ, ਜਿਗਰ ਦਾ ਚਰਬੀ ਵਾਲਾ ਭਾਗ, ਦੋਵੇਂ ਗੁਰਦੇ ਅਤੇ ਉਨ੍ਹਾਂ ਦੇ ਆਲੇ-ਦੁਆਲੇ ਦੀ ਚਰਬੀ। ਇਸ ਚਰਬੀ ਨੂੰ ਜਗਵੇਦੀ ਉੱਤੇ ਬਾਲਣਾ। 14ਫ਼ੇਰ ਵਹਿੜਕੇ ਦਾ ਮਾਸ, ਇਸਦੀ ਚਮੜੀ, ਅਤੇ ਇਸਦੇ ਹੋਰ ਸਾਰੇ ਅੰਗ ਲੈਕੇ ਉਨ੍ਹਾਂ ਨੂੰ ਆਪਣੇ ਡੇਰੇ ਤੋਂ ਬਾਹਰ ਸਾੜ ਦੇਣਾ। ਇਹ ਜਾਜਕਾਂ ਦੇ ਪਾਪਾਂ ਨੂੰ ਦੂਰ ਕਰਨ ਲਈ ਪਾਪ ਦੀ ਭੇਟ ਹੈ। 15ਫ਼ੇਰ ਹਾਰੂਨ ਅਤੇ ਉਸਦੇ ਪੁੱਤਰਾਂ ਨੂੰ ਭੇਡੂਆਂ ਵਿੱਚੋਂ ਇੱਕ ਭੇਡੂ ਦੇ ਸਿਰ ਤੇ ਹੱਥ ਰੱਖਣ ਲਈ ਆਖਣਾ। 16ਉਸ ਭੇਡੂ ਨੂੰ ਜ਼ਿਬਾਹ ਕਰ ਦੇਣਾ ਅਤੇ ਉਸਦਾ ਖੂਨ ਬਚਾ ਲੈਣਾ ਇਸ ਖੂਨ ਨੂੰ ਜਗਵੇਦੀ ਦੇ ਚਾਰੀ ਪਾਸੀਂ ਨਾਲ-ਨਾਲ ਛਿੜਕ ਦੇਣਾ। 17ਫ਼ੇਰ ਭੇਡੂ ਦੇ ਕਈ ਟੁਕੜੇ ਕਰ ਦੇਣੇ। ਭੇਡੂ ਦੇ ਅੰਦਰਲੇ ਅੰਗਾਂ ਅਤੇ ਲੱਤਾਂ ਨੂੰ ਧੋ ਲੈਣਾ। ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਭੇਡੂ ਦੇ ਸਿਰ ਅਤੇ ਹੋਰ ਹਿੱਸਿਆ ਦੇ ਨਾਲ ਰੱਖ ਦੇਣਾ। 18ਫ਼ੇਰ ਹਰ ਚੀਜ਼ ਨੂੰ ਜਗਵੇਦੀ ਉੱਤੇ ਸਾੜ ਦੇਣਾ। ਇਹ ਹੋਮ ਦੀ ਭੇਟ ਹੈ, ਅੱਗ ਦੁਆਰਾ ਚੜ੍ਹਾਈ ਗਈ ਭੇਟ, ਯਹੋਵਾਹ ਦੇ ਅੱਗੇ ਪ੍ਰਸੰਨ ਕਰਨ ਵਾਲੀ ਸੁਗੰਧ।

19"ਹਾਰੂਨ ਅਤੇ ਉਸਦੇ ਪੁੱਤਰਾਂ ਨੂੰ ਦੂਸਰੇ ਭੇਡੂ ਦੇ ਸਿਰ ਤੇ ਹੱਥ ਰੱਖਣ ਲਈ ਆਖਣਾ। 20ਉਸ ਭੇਡੂ ਨੂੰ ਮਾਰਕੇ ਉਸਦਾ ਕੁਝ ਖੂਨ ਇਕੱਠਾ ਕਰ ਲੈਣਾ। ਇਹ ਖੂਨ ਹਾਰੂਨ ਅਤੇ ਉਸਦੇ ਪੁੱਤਰਾਂ ਦੇ ਸੱਜੇ ਕੰਨਾਂ ਦੇ ਹੇਠਲੇ ਹਿੱਸੇ ਉੱਤੇ ਮਲ ਦੇਣਾ। ਕੁਝ ਖੂਨ ਉਨ੍ਹਾਂ ਦੇ ਸੱਜੇ ਹੱਥਾਂ ਦੇ ਅੰਗੂਠਿਆਂ ਉੱਤੇ ਅਤੇ ਕੁਝ ਖੂਨ ਉਨ੍ਹਾਂ ਦੇ ਸੱਜੇ ਪੈਰਾਂ ਦੇ ਅੰਗੂਠਿਆਂ ਉੱਤੇ ਮਲ ਦੇਣਾ, ਫ਼ੇਰ ਖੂਨ ਨੂੰ ਜਗਵੇਦੀ ਦੇ ਚਾਰੇ ਪਾਸੇ ਛਿੜਕ ਦੇਣਾ। 21ਫ਼ੇਰ ਜਗਵੇਦੀ ਤੋਂ ਕੁਝ ਖੂਨ ਲੈਣਾ, ਇਸ ਨੂੰ ਖਾਸ ਤੇਲ ਵਿੱਚ ਮਿਲਾ ਕੇ ਹਾਰੂਨ ਅਤੇ ਉਸਦੇ ਬਸਤਰਾਂ ਉੱਤੇ ਛਿੜਕ ਦੇਣਾ ਅਤੇ ਉਸਦੇ ਪੁੱਤਰਾਂ ਅਤੇ ਉਨ੍ਹਾਂ ਦੇ ਬਸਤਰਾਂ ਉੱਤੇ ਛਿੜਕ ਦੇਣਾ। ਇਹ ਦਰਸਾਵੇਗਾ ਕਿ ਹਾਰੂਨ ਅਤੇ ਉਸਦੇ ਪੁੱਤਰ ਮੇਰੀ ਖਾਸ ਤਰ੍ਹਾਂ ਨਾਲ ਸੇਵਾ ਕਰਦੇ ਹਨ ਅਤੇ ਉਨ੍ਹਾਂ ਦੇ ਬਸਤਰ ਸਿਰਫ਼ ਇਸ ਖਾਸ ਸੇਵਾ ਲਈ ਹੀ ਇਸਤੇਮਾਲ ਹੁੰਦੇ ਹਨ।

22"ਫ਼ੇਰ ਭੇਡੂ ਦੀ ਚਰਬੀ ਲੈਣਾ। (ਇਹ ਓਹੀ ਭੇਡੂ ਹੈ ਜਿਸਦੀ ਵਰਤੋਂ ਹਾਰੂਨ ਨੂੰ ਪਰਧਾਨ ਜਾਜਕ ਬਨਾਉਣ ਦੀ ਰਸਮ ਕਰਨ ਲਈ ਕੀਤੀ ਜਾਵੇਗੀ।) ਪੂਛ ਦੇ ਆਲੇ-ਦੁਆਲੇ ਦੀ ਚਰਬੀ ਲੈਣਾ ਅਤੇ ਉਹ ਚਰਬੀ ਜਿਹੜੀ ਉਸਦੇ ਅੰਦਰਲੇ ਅੰਗਾਂ ਨੂੰ ਢਕਦੀ ਹੈ। ਫ਼ੇਰ ਉਹ ਚਰਬੀ ਲੈਣਾ ਜਿਹੜੀ ਜਿਗਰ ਨੂੰ ਢਕਦੀ ਹੈ ਦੋਹਾਂ ਗੁਰਦਿਆਂ ਨੂੰ ਅਤੇ ਉਨ੍ਹਾਂ ਉੱਤੇ ਲੱਗੀ ਚਰਬੀ ਨੂੰ ਅਤੇ ਲੱਤਾਂ ਨੂੰ ਲੈਣਾ। 23ਫ਼ੇਰ ਰੋਟੀ ਵਾਲੀ ਉਹ ਟੋਕਰੀ ਲੈਣਾ ਜਿਹੜੀ ਤੁਸੀਂ ਖਮੀਰ ਤੋਂ ਬਿਨਾ ਬਣਾ ਕੇ ਯਹੋਵਾਹ ਦੇ ਅੱਗੇ ਰੱਖੀ ਸੀ। ਟੋਕਰੀ ਵਿੱਚੋਂ ਇਹ ਚੀਜ਼ਾਂ ਬਾਹਰ ਕੱਢ ਲੈਣੀਆਂ: ਇੱਕ ਡਬਲ ਰੋਟੀ, ਤੇਲ ਨਾਲ ਬਣੀ ਹੋਈ ਇੱਕ ਰੋਟੀ, ਅਤੇ ਇੱਕ ਪਤਲਾ ਕੇਕ। 24ਇਹ ਚੀਜ਼ਾਂ ਹਾਰੂਨ ਅਤੇ ਉਸਦੇ ਪੁੱਤਰਾਂ ਨੂੰ ਦੇ ਦੇਣੀਆਂ। ਉਨ੍ਹਾਂ ਨੂੰ ਆਖਣਾ ਕਿ ਇਨ੍ਹਾਂ ਚੀਜ਼ਾਂ ਨੂੰ ਆਪਣੇ ਹੱਥਾਂ ਵਿੱਚ ਲੈ ਕੇ ਯਹੋਵਾਹ ਦੇ ਸਨਮੁਖ ਖਲੋਣ। ਇਹ ਯਹੋਵਾਹ ਲਈ ਹਿਲਾਉਣ ਦੀ ਭੇਟਾ ਹੋਵੇਗੀ। 25ਫ਼ੇਰ ਇਹ ਚੀਜ਼ਾਂ ਹਾਰੂਨ ਅਤੇ ਉਸਦੇ ਪੁੱਤਰਾਂ ਪਾਸੋਂ ਲੈ ਲੈਣੀਆਂ ਅਤੇ ਉਨ੍ਹਾਂ ਨੂੰ ਭੇਡੂ ਦੇ ਸਮੇਤ ਜਗਵੇਦੀ ਉੱਤੇ ਰੱਖ ਦੇਣਾ। ਇਹ ਹੋਮ ਦੀ ਭੇਟਾ ਹੈ, ਅੱਗ ਦੁਆਰਾ ਚੜ੍ਹਾਈ ਗਈ ਭੇਟ, ਯਹੋਵਾਹ ਦੇ ਅੱਗੇ ਉਹ ਪ੍ਰਸੰਨ ਕਰਨ ਵਾਲੀ ਸੁਗੰਧੀ।

26"ਫ਼ੇਰ ਭੇਡੂ ਦਾ ਸੀਨਾ ਲੈਣਾ। (ਇਹ ਓਹੀ ਭੇਡੂ ਹੈ ਜਿਸਦੀ ਵਰਤੋਂ ਹਾਰੂਨ ਨੂੰ ਪਰਧਾਨ ਜਾਜਕ ਬਨਾਉਣ ਦੀ ਰਸਮ ਵਿੱਚ ਕੀਤੀ ਜਾਵੇਗੀ।) ਯਹੋਵਾਹ ਦੇ ਸਾਮ੍ਹਣੇ ਭੇਡੂ ਦੇ ਸੀਨੇ ਨੂੰ ਖਾਸ ਭੇਟਾ ਵਜੋਂ ਹੱਥਾਂ ਵਿੱਚ ਫ਼ੜੋ। ਫ਼ੇਰ ਇਸਨੂੰ ਵਾਪਸ ਲੈ ਕੇ ਆਪਣੇ

ਹਿੱਸੇ ਵਜੋਂ ਰੱਖ ਲਵੋ। 27ਉਸ ਭੇਡੂ ਦਾ ਸੀਨਾ ਅਤੇ ਲੱਤ ਲਵੋ
ਜਿਸਦੀ ਵਰਤੋਂ ਹਾਰੂਨ ਨੂੰ ਪਰਧਾਨ ਜਾਜਕ ਬਨਾਉਣ ਲਈ
ਅਤੇ ਉਨ੍ਹਾਂ ਹਿੱਸਿਆਂ ਨੂੰ ਪਵਿੱਤਰ ਬਨਾਉਣ ਲਈ ਕੀਤੀ ਗਈ
ਸੀ। ਫ਼ੇਰ ਇਹ ਖਾਸ ਹਿੱਸੇ ਹਾਰੂਨ ਅਤੇ ਉਸਦੇ ਪੁੱਤਰਾਂ ਨੂੰ ਦੇ
ਦਿਓ। 28ਇਸਰਾਏਲ ਦੇ ਲੋਕ ਹਾਰੂਨ ਤੇ ਉਸਦੇ ਪੁੱਤਰਾਂ ਨੂੰ ਹਿੱਸੇ
ਹਮੇਸ਼ਾ ਦੇਣਗੇ। ਜਦੋਂ ਇਸਰਾਏਲ ਦੇ ਲੋਕ ਯਹੋਵਾਹ ਨੂੰ ਚੜ੍ਹਾਵਾ
ਚੜ੍ਹਾਉਣਗੇ ਇਹ ਹਿੱਸੇ ਹਮੇਸ਼ਾ ਜਾਜਕਾਂ ਦੇ ਹੋਣਗੇ। ਜਦੋਂ ਉਹ
ਇਨ੍ਹਾਂ ਹਿੱਸਿਆਂ ਨੂੰ ਜਾਜਕਾਂ ਨੂੰ ਦੇਣਗੇ, ਇਹ ਇਨ੍ਹਾਂ ਨੂੰ ਯਹੋਵਾਹ
ਨੂੰ ਭੇਂਟ ਕਰਨ ਵਾਲੀ ਗੱਲ ਹੀ ਹੋਵੇਗੀ।

29“ਉਨ੍ਹਾਂ ਖਾਸ ਕੱਪੜਿਆਂ ਨੂੰ ਬਚਾਕੇ ਰੱਖੋ ਜਿਹੜੇ ਹਾਰੂਨ
ਲਈ ਬਣਾਏ ਗਏ ਸਨ। ਉਹ ਕੱਪੜੇ ਉਸਤੋਂ ਬਾਦ ਜਿਉਣ
ਵਾਲੇ ਉਸਦੇ ਸਾਰੇ ਲੋਕਾਂ ਦੇ ਹੋਣਗੇ। ਜਦੋਂ ਉਨ੍ਹਾਂ ਨੂੰ ਜਾਜਕ
ਚੁਣਿਆ ਜਾਵੇਗਾ ਤਾਂ ਉਹ ਇਹ ਕੱਪੜੇ ਪਹਿਨਣਗੇ। 30ਹਾਰੂਨ
ਦਾ ਪੁੱਤਰ ਉਸਤੋਂ ਮਗਰੋਂ ਅਗਲਾ ਪਰਧਾਨ ਜਾਜਕ ਬਣੇਗਾ।
ਉਹ ਪੁੱਤਰ ਜਦੋਂ ਪਵਿੱਤਰ ਸਥਾਨ ਉੱਤੇ ਮੰਡਲੀ ਵਾਲੇ ਤੰਬੂ
ਵਿੱਚ ਸੇਵਾ ਕਰਨ ਲਈ ਆਵੇਗਾ ਤਾਂ ਸੱਤ ਦਿਨ ਇਹ ਬਸਤਰ
ਪਹਿਨੇਗਾ।

31“ਉਸ ਭੇਡੂ ਦਾ ਮਾਸ ਪਵਿੱਤਰ ਸਥਾਨ ਤੇ ਰਿੰਨ੍ਹੋ ਜਿਸਨੂੰ
ਹਾਰੂਨ ਦੇ ਪਰਧਾਨ ਜਾਜਕ ਬਨਾਉਣ ਲਈ ਵਰਤਿਆ ਗਿਆ
ਸੀ। 32ਫ਼ੇਰ ਹਾਰੂਨ ਅਤੇ ਉਸਦੇ ਪੁੱਤਰਾਂ ਨੂੰ ਉਹ ਮਾਸ ਮੰਡਲੀ
ਵਾਲੇ ਤੰਬੂ ਦੇ ਸਾਮ੍ਹਣੇ ਦਰਵਾਜ਼ੇ ਤੇ ਖਾਣਾ ਚਾਹੀਦਾ ਹੈ। ਅਤੇ
ਉਨ੍ਹਾਂ ਨੂੰ ਉਹ ਰੋਟੀ ਵੀ ਖਾਣੀ ਚਾਹੀਦੀ ਹੈ ਜਿਹੜੀ ਟੋਕਰੀ
ਵਿੱਚ ਹੈ। 33ਇਨ੍ਹਾਂ ਚੜ੍ਹਾਵਿਆਂ ਦੀ ਵਰਤੋਂ ਉਦੋਂ ਉਨ੍ਹਾਂ ਦਾ
ਪਰਾਸਚਿਤ ਕਰਨ ਲਈ ਕੀਤੀ ਗਈ ਸੀ ਜਦੋਂ ਉਨ੍ਹਾਂ ਨੂੰ ਜਾਜਕ
ਬਣਾਇਆ ਗਿਆ ਸੀ। ਹੁਣ ਉਨ੍ਹਾਂ ਨੂੰ ਉਹ ਭੇਟਾਂ ਖਾਣੀਆਂ
ਚਾਹੀਦੀਆਂ ਹਨ। ਕਿਸੇ ਵੀ ਅਜਨਬੀ ਨੂੰ ਇਹ ਚੀਜ਼ਾਂ ਨਹੀਂ
ਖਾਣੀਆਂ ਚਾਹੀਦੀਆਂ, ਕਿਉਂ ਕਿ ਉਹ ਪਵਿੱਤਰ ਹਨ। 34ਜੇ
ਉਸ ਭੇਡੂ ਦੇ ਮਾਸ ਵਿੱਚੋਂ ਜਾਂ ਰੋਟੀ ਦਾ ਕੋਈ ਟੁਕੜਾ ਸਵੇਰ ਲਈ
ਬਚ ਜਾਵੇ ਤਾਂ ਉਸਨੂੰ ਸਾੜ ਦੇਣਾ ਚਾਹੀਦਾ ਹੈ। ਤੁਹਾਨੂੰ ਉਹ
ਮਾਸ ਜਾਂ ਰੋਟੀ ਨਹੀਂ ਖਾਣੀ ਚਾਹੀਦੀ ਕਿਉਂ ਕਿ ਇਸਨੂੰ ਸਿਰਫ਼
ਖਾਸ ਢੰਗ ਨਾਲ ਖਾਸ ਸਮੇਂ ਹੀ ਖਾਣਾ ਚਾਹੀਦਾ ਸੀ।

35“ਤੁਹਾਨੂੰ ਇਹ ਸਾਰੀਆਂ ਗੱਲਾਂ ਹਾਰੂਨ ਅਤੇ ਉਸਦੇ ਪੁੱਤਰਾਂ
ਲਈ ਕਰਨੀਆਂ ਚਾਹੀਦੀਆਂ ਹਨ। ਤੁਹਾਨੂੰ ਚਾਹੀਦਾ ਹੈ ਕਿ ਇਨ੍ਹਾਂ
ਨੂੰ ਬਿਲਕੁਲ ਉਵੇਂ ਹੀ ਕਰੋ ਜਿਵੇਂ ਮੈਂ ਤੁਹਾਨੂੰ ਆਖਿਆ ਸੀ।
ਉਨ੍ਹਾਂ ਨੂੰ ਜਾਜਕ ਥਾਪਣ ਦੀ ਰਸਮ ਪੂਰੇ ਸੱਤ ਦਿਨ ਜਾਰੀ ਰਹਿਣੀ
ਚਾਹੀਦੀ ਹੈ। 36ਤੁਹਾਨੂੰ ਸੱਤਾਂ ਦਿਨਾਂ ਤੱਕ ਪਾਪ ਦੀ ਭੇਟ ਵਜੋਂ
ਹਰ ਰੋਜ਼ ਇੱਕ ਵਹਿੜਕਾ ਮਾਰਨਾ ਚਾਹੀਦਾ ਹੈ। ਇਹ ਭੇਟ
ਪਰਾਸਚਿਤ ਲਈ ਹੋਵੇਗੀ। ਤੁਸੀਂ ਇਨ੍ਹਾਂ ਬਲੀਆਂ ਨੂੰ ਜਗਵੇਦੀ
ਨੂੰ ਪਵਿੱਤਰ ਬਨਾਉਣ ਲਈ ਵਰਤੋਂਗੇ। ਅਤੇ ਇਸ ਨੂੰ ਪਵਿੱਤਰ
ਬਨਾਉਣ ਲਈ ਇਸ ਉੱਤੇ ਜੈਤੂਨ ਦਾ ਤੇਲ ਛਿੜਕੋਂਗੇ। 37ਤੁਸੀਂ
ਜਗਵੇਦੀ ਲਈ ਸੱਤਾਂ ਦਿਨਾਂ ਲਈ ਪਰਾਸਚਿਤ ਕਰੋਂਗੇ ਅਤੇ
ਇਸਨੂੰ ਪਵਿੱਤਰ ਬਣਾਵੋਂਗੇ। ਉਸ ਸਮੇਂ, ਜਗਵੇਦੀ ਅੱਤ ਪਵਿੱਤਰ
ਹੋ ਜਾਵੇਗੀ ਅਤੇ ਕੋਈ ਵੀ ਚੀਜ਼ ਜਿਹੜੀ ਜਗਵੇਦੀ ਨੂੰ ਛੂਹੇਗੀ,
ਪਵਿੱਤਰ ਬਣ ਜਾਵੇਗੀ।

38“ਹਰ ਰੋਜ਼ ਤੁਹਾਨੂੰ ਜਗਵੇਦੀ ਉੱਤੇ ਇੱਕ ਭੇਟ ਚੜ੍ਹਾਉਣੀ
ਚਾਹੀਦੀ ਹੈ। ਤੁਹਾਨੂੰ ਇੱਕ ਸਾਲ ਦੇ ਦੋ ਲੇਲੇ ਮਰਨੇ ਚਾਹੀਦੇ
ਹਨ। 39ਇੱਕ ਲੇਲੇ ਨੂੰ ਸਵੇਰੇ ਅਤੇ ਦੂਸਰੇ ਨੂੰ ਸ਼ਾਮ ਵੇਲੇ ਬਲੀ
ਚੜ੍ਹਾਓ। 40-41ਜਦੋਂ ਤੁਸੀਂ ਪਹਿਲੇ ਲੇਲੇ ਨੂੰ ਚੜ੍ਹਾਵੋ, ਇਸਦੇ
ਨਾਲ ਪੁਰਾਣੇ ਤੇਲ ਦੇ ਇੱਕ ਹਿਨ ਦੇ ਇੱਕ ਚੁਥਾਈ ਹਿੱਸੇ ਨਾਲ
ਮਿਲੇ ਮੈਦੇ ਦੇ 8 ਕੱਪ ਅਤੇ ਮੈਅ ਦੇ ਇੱਕ ਹਿਨ ਦਾ ਇੱਕ ਕੁਆਟਰ
ਮੈਅ ਦੀ ਭੇਟਾ ਵਜੋਂ ਚੜਾਵੋ। ਜਦੋਂ ਤੁਸੀਂ ਸ਼ਾਮ ਵੇਲੇ ਦੂਜੇ ਲੇਲੇ
ਨੂੰ ਮਾਰੋਂ, ਪੁਰਾਣੇ ਤੇਲ ਦੇ ਇੱਕ ਹਿਨ ਦੇ ਇੱਕ ਚੁਥਾਈ ਹਿੱਸੇ
ਨਾਲ ਮਿਲੇ ਮੈਦੇ ਦੇ 8 ਕੱਪ ਅਤੇ ਮੈਅ ਦੇ ਇੱਕ ਹਿਨ ਦਾ ਇੱਕ
ਕੁਆਟਰ ਚੜਾਵੋ। ਇਹ ਉਵੇਂ ਹੀ ਹੈ ਜਿਵੇਂ ਤੁਸੀਂ ਸਵੇਰੇ ਕੀਤਾ
ਸੀ। ਇਹ ਯਹੋਵਾਹ ਨੂੰ ਭੋਜਨ ਦੀ ਭੇਟ ਹੋਵੇਗੀ ਅਤੇ ਜਦੋਂ ਤੁਸੀਂ
ਇਹ ਭੇਟ ਸਾੜੋਂਗੇ, ਇਹ ਯਹੋਵਾਹ ਅੱਗੇ ਪ੍ਰਸੰਨ ਕਰਨ ਵਾਲੀ
ਸੁਗੰਧ ਹੋਵੇਗੀ।

42“ਤੁਹਾਨੂੰ ਇਹ ਚੀਜ਼ਾਂ ਹਰ ਰੋਜ਼ ਯਹੋਵਾਹ ਨੂੰ ਪੂਰੀ ਹੋਮ ਦੀ
ਭੇਟ ਵਜੋਂ ਚੜ੍ਹਾਉਣੀਆਂ ਚਾਹੀਦੀਆਂ ਹਨ। ਇਸਨੂੰ ਯਹੋਵਾਹ ਦੇ
ਸਾਮ੍ਹਣੇ ਮੰਡਲੀ ਵਾਲੇ ਤੰਬੂ ਦੇ ਪ੍ਰਵੇਸ਼ ਤੇ ਕਰੋ। ਹਰ ਸਮੇਂ ਅਜਿਹਾ
ਕਰਦੇ ਰਹੋ। ਜਦੋਂ ਤੁਸੀਂ ਭੇਟ ਚੜ੍ਹਾਵੋਂਗੇ, ਮੈਂ, ਯਹੋਵਾਹ, ਤੁਹਾਨੂੰ
ਓਥੇ ਮਿਲਾਂਗਾ ਅਤੇ ਤੁਹਾਡੇ ਨਾਲ ਗੱਲ ਕਰਾਂਗਾ। 43ਮੈਂ ਤੁਹਾਨੂੰ
ਓਸ ਥਾਂ ਇਸਰਾਏਲ ਦੇ ਲੋਕਾਂ ਨਾਲ ਮਿਲਾਂਗਾ। ਅਤੇ ਮੇਰਾ ਪਰਤਾਪ
ਉਸ ਥਾਂ ਨੂੰ ਪਵਿੱਤਰ ਬਣਾ ਦੇਵੇਗਾ।

44“ਇਸ ਤਰ੍ਹਾਂ ਮੈਂ ਮੰਡਲੀ ਵਾਲੇ ਤੰਬੂ ਨੂੰ ਪਵਿੱਤਰ ਬਣਾ
ਦਿਆਂਗਾ। ਅਤੇ ਮੈਂ ਜਗਵੇਦੀ ਨੂੰ ਪਵਿੱਤਰ ਬਣਾ ਦਿਆਂਗਾ।
ਅਤੇ ਮੈਂ ਹਾਰੂਨ ਅਤੇ ਉਸਦੇ ਪੁੱਤਰਾਂ ਨੂੰ ਪਵਿੱਤਰ ਬਣਾ ਦਿਆਂਗਾ।
ਤਾਂ ਜੋ ਉਹ ਜਾਜਕਾਂ ਵਜੋਂ ਮੇਰੀ ਸੇਵਾ ਕਰ ਸਕਣ। 45ਮੈਂ
ਇਸਰਾਏਲ ਦੇ ਲੋਕਾਂ ਨਾਲ ਰਹਾਂਗਾ। ਮੈਂ ਉਨ੍ਹਾਂ ਦਾ ਪਰਮੇਸ਼ੁਰ
ਹੋਵਾਂਗਾ। 46ਲੋਕ ਜਾਣ ਲੈਣਗੇ ਕਿ ਮੈਂ ਯਹੋਵਾਹ ਹਾਂ, ਉਨ੍ਹਾਂ ਦਾ
ਪਰਮੇਸ਼ੁਰ ਉਹ ਜਾਣ ਲੈਣਗੇ ਕਿ ਮੈਂ ਹੀ ਉਹ ਹਾਂ ਜਿਹੜਾ ਉਨ੍ਹਾਂ
ਨੂੰ ਮਿਸਰ ਵਿੱਚੋਂ ਬਾਹਰ ਲਿਆਇਆ ਸੀ ਤਾਂ ਜੋ ਮੈਂ ਉਨ੍ਹਾਂ ਦੇ
ਨਾਲ ਰਹਿ ਸਕਾਂ। ਮੈਂ ਯਹੋਵਾਹ ਹਾਂ, ਉਨ੍ਹਾਂ ਦਾ ਪਰਮੇਸ਼ੁਰ।”

### ਧੂਫ਼ ਧੁਖਾਉਣ ਲਈ ਜਗਵੇਦੀ

30 ਪਰਮੇਸ਼ੁਰ ਨੇ ਮੂਸਾ ਨੂੰ ਆਖਿਆ, “ਸ਼ਿੱਟੀਮ ਦੀ ਲੱਕੜ
ਦੀ ਇੱਕ ਜਗਵੇਦੀ ਬਣਾਓ। ਤੁਸੀਂ ਇਸ ਜਗਵੇਦੀ
ਨੂੰ ਧੂਫ਼ ਧੁਖਾਉਣ ਲਈ ਵਰਤੋਂਗੇ। 2ਤੁਹਾਨੂੰ ਜਗਵੇਦੀ ਚੌਕੋਰ
ਬਨਾਉਣੀ ਚਾਹੀਦੀ ਹੈ — ਇੱਕ ਹੱਥ ਲੰਮੀ ਤੇ ਇੱਕ ਹੱਥ ਚੌੜੀ।
ਇਹ ਦੋ ਹੱਥ ਉੱਚੀ ਹੋਣੀ ਚਾਹੀਦੀ ਹੈ ਇਸਦੇ ਚੋਹਾਂ ਕੋਨਿਆਂ
ਉੱਤੇ ਸਿੰਗ ਹੋਣੇ ਚਾਹੀਦੇ ਹਨ। ਇਨ੍ਹਾਂ ਸਿੰਗਾਂ ਨੂੰ ਜਗਵੇਦੀ
ਨਾਲ ਇੱਕਮਿੱਕ ਕਰਕੇ ਬਨਾਉਣਾ ਚਾਹੀਦਾ ਹੈ। 3ਜਗਵੇਦੀ ਦੇ
ਉੱਪਰਲੇ ਪਾਸੇ ਅਤੇ ਇਸਦੇ ਸਾਰੇ ਪਾਸਿਆਂ ਉੱਪਰ ਸ਼ੁਧ ਸੋਨਾ
ਚੜ੍ਹਾਓ। ਅਤੇ ਜਗਵੇਦੀ ਦੇ ਆਲੇ-ਦੁਆਲੇ ਸੋਨੇ ਦੀ ਕਿਨਾਰੀ
ਬਣਾਓ। 4ਇਸ ਸੁਨਿਹਰੀ ਕਿਨਾਰੀ ਦੇ ਹੇਠਾਂ ਸੋਨੇ ਦੇ ਦੋ ਕੜੇ
ਅਤੇ ਜਗਵੇਦੀ ਦੇ ਹਰ ਪਾਸੇ ਸੋਨੇ ਦੇ ਦੋ ਕੜੇ ਹੋਣੇ ਚਾਹੀਦੇ
ਹਨ। ਇਨ੍ਹਾਂ ਕੜਿਆਂ ਦੀ ਵਰਤੋਂ ਜਗਵੇਦੀ ਨੂੰ ਚੋਬਾਂ ਨਾਲ ਚੁੱਕਣ
ਲਈ ਕੀਤੀ ਜਾਵੇਗੀ। 5ਚੋਬਾਂ ਵੀ ਸ਼ਿਟੀਮ ਦੀ ਲੱਕੜ ਦੀਆਂ

ਬਣਾਓ। ਚੋਬਾਂ ਉੱਪਰ ਸੋਨਾ ਚੜ੍ਹਾਓ। 6ਜਗਵੇਦੀ ਨੂੰ ਖਾਸ ਪਰਦੇ
ਦੇ ਸਾਮ੍ਹਣੇ ਰੱਖੋ। ਇਸ ਪਰਦੇ ਦੇ ਪਿੱਛੇ ਇਕਰਾਰਨਾਮੇ ਵਾਲਾ
ਸੰਦੂਕ ਹੈ। ਜਗਵੇਦੀ ਉਸ ਪਰਦੇ ਦੇ ਸਾਮ੍ਹਣੇ ਹੋਵੇਗੀ ਜਿਹੜਾ
ਇਕਰਾਰਨਾਮੇ ਦੇ ਉੱਪਰ ਹੈ। ਇਹੀ ਉਹ ਥਾਂ ਹੈ ਜਿੱਥੇ ਮੈਂ ਤੁਹਾਨੂੰ
ਮਿਲਾਂਗਾ।
7"ਹਾਰੂਨ ਨੂੰ ਚਾਹੀਦਾ ਹੈ ਕਿ ਹਰ ਸਵੇਰੇ ਜਗਵੇਦੀ ਉੱਤੇ
ਸੁਗੰਧੀ ਧੂਫ਼ ਧੁਖਾਵੇ। ਅਜਿਹਾ ਉਹ ਓਸ ਵੇਲੇ ਕਰੇਗਾ ਜਦੋਂ ਉਹ
ਦੀਵਿਆਂ ਦੀ ਦੇਖ ਭਾਲ ਕਰਨ ਲਈ ਆਵੇਗਾ। 8ਸ਼ਾਮ ਵੇਲੇ
ਇੱਕ ਵਾਰ ਫ਼ੇਰ, ਉਸਨੂੰ ਧੂਪ ਧੁਖਾਉਣੀ ਚਾਹੀਦੀ ਹੈ। ਇਹ ਉਹ
ਸਮਾਂ ਹੈ ਜਦੋਂ ਉਹ ਸ਼ਾਮ ਵੇਲੇ ਦੀਵਿਆਂ ਦੀ ਜਾਂਚ ਕਰੇਗਾ। ਇਸ
ਤਰ੍ਹਾਂ, ਉਹ ਧੂਫ ਯਹੋਵਾਹ ਦੇ ਸਾਮ੍ਹਣੇ ਤੁਹਾਡੀ ਸਾਰੀ ਪੀੜ੍ਹੀ ਤੀਕ
ਧੁਖਦੀ ਰਹੇਗੀ। 9ਇਸ ਜਗਵੇਦੀ ਨੂੰ ਕਿਸੇ ਹੋਰ ਤਰ੍ਹਾਂ ਦੀ ਧੂਫ਼
ਜਾਂ ਹੋਮ ਦੀ ਭੇਟ ਲਈ ਨਾ ਵਰਤਣਾ। ਇਸ ਜਗਵੇਦੀ ਦੀ
ਵਰਤੋਂ ਕਿਸੇ ਤਰ੍ਹਾਂ ਦੇ ਅਨਾਜ਼ ਦੀ ਭੇਟਾ ਜਾਂ ਪੀਣ ਦੀ ਭੇਟਾ ਲਈ
ਨਹੀਂ ਕਰਨੀ।
10"ਸਾਲ ਵਿੱਚ ਇੱਕ ਵਾਰੀ, ਹਾਰੂਨ ਨੂੰ ਯਹੋਵਾਹ ਅੱਗੇ ਖਾਸ
ਬਲੀ ਚੜ੍ਹਾਉਣੀ ਚਾਹੀਦੀ ਹੈ। ਉਸਨੂੰ ਕਫ਼ਾਰੇ ਦੇ ਦਿਨ ਦੀ ਪਾਪ
ਦੀ ਭੇਟ ਦਾ ਲਹੂ ਜਗਵੇਦੀ ਦੇ ਸਿੰਗਾਂ ਉੱਤੇ ਪਾਉਣਾ ਚਾਹੀਦਾ।
ਇਸ ਤਰ੍ਹਾਂ ਸਾਲ ’ਚ ਇੱਕ ਵਾਰੀ ਹਾਰੂਨ ਤੁਹਾਡੀਆਂ ਉਤੇ ਸਾਰੀਆਂ
ਪੀੜ੍ਹੀਆਂ ਲਈ ਜਗਵੇਦੀ ਲਈ ਪਰਾਸਚਿਤ ਕਰੇਗਾ ਕਿਉਂ ਕਿ
ਇਹ ਜਗਵੇਦੀ ਯਹੋਵਾਹ ਲਈ ਅੱਤ ਪਵਿੱਤਰ ਹੈ।"

## ਮੰਦਰ ਦਾ ਕਰ

11ਯਹੋਵਾਹ ਨੇ ਮੂਸਾ ਨੂੰ ਆਖਿਆ, 12"ਇਸਰਾਏਲ ਦੇ ਲੋਕਾਂ
ਦੀ ਗਿਣਤੀ ਕਰ ਤਾਂ ਜੋ ਤੈਨੂੰ ਪਤਾ ਲੱਗੇ ਕਿ ਇੱਥੇ ਕਿੰਨੇ ਲੋਕ
ਹਨ। ਹਰ ਵਾਰੀ ਜਦੋਂ ਇਹ ਕੀਤਾ ਜਾਵੇ, ਹਰ ਬੰਦੇ ਨੂੰ ਆਪਣੇ
ਲਈ ਯਹੋਵਾਹ ਨੂੰ ਕੁਝ ਅਦਾਇਗੀ ਕਰਨੀ ਚਾਹੀਦੀ ਹੈ। ਜੇ ਹਰ
ਬੰਦਾ ਅਜਿਹਾ ਕਰੇਗਾ ਤਾਂ ਲੋਕਾਂ ਉੱਤੇ ਕੋਈ ਵੀ ਭਿਆਨਕ ਤਬਾਹੀ
ਨਹੀਂ ਆਵੇਗੀ। 13ਹਰ ਓਸ ਬੰਦੇ ਨੂੰ, ਜਿਸਦੀ ਗਿਣਤੀ ਕੀਤੀ
ਜਾਂਦੀ ਹੈ, ਡੇਢ ਸ਼ੈਕਲ ਅਦਾ ਕਰਨਾ ਚਾਹੀਦਾ ਹੈ। (ਅਰਥਾਤ
ਡੇਢ ਸ਼ੈਕਲ ਸਰਕਾਰੀ ਮਾਪ ਅਨੁਸਾਰ। ਇੱਕ ਸ਼ੈਕਲ 20 ਗਿਰਾਫ਼
ਦਾ ਹੈ।) ਇਹ ਅੱਧਾ ਸ਼ੈਕਲ ਯਹੋਵਾਹ ਲਈ ਭੇਟ ਹੈ। 14ਹਰ ਬੰਦਾ
ਜਿਹੜਾ ਘੱਟੋ-ਘੱਟ 20 ਵਰ੍ਹਿਆ ਦਾ ਹੈ, ਉਸਨੂੰ ਗਿਣਿਆ
ਜਾਵੇਗਾ। ਅਤੇ ਹਰ ਓਸ ਨੂੰ, ਜਿਸਦੀ ਗਿਣਤੀ ਕੀਤੀ ਜਾਂਦੀ ਹੈ,
ਯਹੋਵਾਹ ਨੂੰ ਇਹ ਭੇਟ ਦੇਣੀ ਚਾਹੀਦੀ ਹੈ।
15"ਅਮੀਰ ਆਦਮੀਆਂ ਨੂੰ ਅੱਧੇ ਸ਼ੈਕਲ ਤੋਂ ਵੱਧ ਨਹੀਂ ਦੇਣਾ
ਚਾਹੀਦਾ ਅਤੇ ਗਰੀਬ ਲੋਕਾਂ ਨੂੰ ਅੱਧੇ ਸ਼ੈਕਲ ਤੋਂ ਘੱਟ ਨਹੀਂ ਦੇਣਾ
ਚਾਹੀਦਾ। ਸਾਰੇ ਲੋਕ ਯਹੋਵਾਹ ਨੂੰ ਇੱਕੋ ਜਿਹੀ ਭੇਟ ਦੇਣਗੇ।
ਇਹ ਭੇਟ ਤੁਹਾਡੀਆਂ ਰੂਹਾਂ ਲਈ ਪਰਾਸਚਿਤ ਹੋਵੇਗੀ। 16ਇਹ
ਪੈਸਾ ਇਸਰਾਏਲ ਦੇ ਲੋਕਾਂ ਪਾਸੋਂ ਇਕੱਠਾ ਕਰੋ ਅਤੇ ਇਸਨੂੰ
ਮੰਡਲੀ ਵਾਲੇ ਤੰਬੂ ਵਿੱਚ ਸੇਵਾ ਲਈ ਵਰਤੋ। ਇਹ ਭੇਟ ਯਹੋਵਾਹ
ਦਾ ਆਪਣੇ ਲੋਕਾਂ ਨੂੰ ਯਾਦ ਰੱਖਣ ਦਾ ਇੱਕ ਢੰਗ ਅਤੇ ਤੁਹਾਡੀਆਂ
ਰੂਹਾਂ ਲਈ ਪਰਾਸਚਿਤ ਹੋਵੇਗੀ।"

## ਧੋਣ ਵਾਲਾ ਤਸਲਾ

17ਯਹੋਵਾਹ ਨੇ ਮੂਸਾ ਨੂੰ ਆਖਿਆ, 18"ਪਿੱਤਲ ਦਾ ਇੱਕ
ਤਸਲਾ ਬਣਾਓ ਅਤੇ ਇਸਨੂੰ ਪਿੱਤਲ ਦੀ ਚੌਂਕੀ ਉੱਤੇ ਰੱਖੋ। ਤੁਸੀਂ
ਇਸਨੂੰ ਧੋਣ ਲਈ ਇਸਤੇਮਾਲ ਕਰੋਂਗੇ। ਇਸ ਤਸਲੇ ਨੂੰ ਜਗਵੇਦੀ
ਅਤੇ ਮੰਡਲੀ ਵਾਲੇ ਤੰਬੂ ਦੇ ਵਿਚਕਾਰ ਰੱਖੋ। ਇਸ ਤਸਲੇ ਨੂੰ
ਪਾਣੀ ਨਾਲ ਭਰ ਦਿਓ। 19ਹਾਰੂਨ ਅਤੇ ਉਸਦੇ ਪੁੱਤਰ ਇਸ
ਤਸਲੇ ਦੇ ਪਾਣੀ ਨਾਲ ਆਪਣੇ ਹੱਥ ਪੈਰ ਧੋਣਗੇ। 20ਹਰ ਵਾਰੀ
ਜਦੋਂ ਉਹ ਮੰਡਲੀ ਵਾਲੇ ਤੰਬੂ ਵਿੱਚ ਦਾਖਲ ਹੋਣ ਜਾਂ ਜਗਵੇਦੀ
ਦੇ ਨਜ਼ਦੀਕ ਆਉਣ ਉਨ੍ਹਾਂ ਨੂੰ ਪਾਣੀ ਨਾਲ ਹੱਥ ਪੈਰ ਧੋਣੇ
ਚਾਹੀਦੇ ਹਨ। ਇਸ ਤਰ੍ਹਾਂ ਉਹ ਮਰਨਗੇ ਨਹੀਂ। 21ਅਤੇ ਉਹ
ਆਪਣੇ ਹੱਥ ਅਤੇ ਆਪਣੇ ਪੈਰ ਜ਼ਰੂਰ ਧੋਣ ਤਾਂ ਜੋ ਉਹ ਮਰਨ
ਨਾ। ਇਹ ਇੱਕ ਅਜਿਹਾ ਨੇਮ ਹੋਵੇਗਾ ਜਿਹੜਾ ਹਾਰੂਨ ਅਤੇ
ਉਸਦੇ ਲੋਕਾਂ ਲਈ ਹਮੇਸ਼ਾ ਜਾਰੀ ਰਹੇਗਾ। ਇਹ ਬਿਧੀ ਹਾਰੂਨ ਦੇ
ਉਨ੍ਹਾਂ ਸਮੂਹ ਲੋਕਾਂ ਲਈ ਜਾਰੀ ਰਹੇਗੀ ਜਿਹੜੇ ਭਵਿੱਖ ਵਿੱਚ
ਜਿਉਣਗੇ।"

## ਮਸਹ ਵਾਲਾ ਤੇਲ

22ਤਾਂ ਯਹੋਵਾਹ ਨੇ ਮੂਸਾ ਨੂੰ ਆਖਿਆ, 23"ਵਧੀਆਂ ਤੋਂ ਵਧੀਆ
ਮਸਾਲੇ ਤਲਾਸ਼ ਕਰੋ, 12 ਪੌਂਡ ਪਤਲਾ ਮੁਰ ਲਵੀਂ, ਉਸਤੋਂ
(ਅਰਥਾਤ 6 ਪੌਂਡ)ਅੱਧੀ ਸੁਗੰਧਤ ਦਾਰਚੀਨੀ, ਅਤੇ 6 ਪੌਂਡ
ਸੁਗੰਧ ਵਾਲਾ ਕੁਸ਼ਾ, 24ਅਤੇ 12ਪੌਂਡ ਕੇਸ਼ੀਆ। ਇਨ੍ਹਾਂ ਸਾਰੀਆਂ
ਚੀਜ਼ਾਂ ਨੂੰ ਸਰਕਾਰੀ ਨਾਪ ਤੋਲ ਦੇ ਅਨੁਸਾਰ ਲਵੀਂ। ਇੱਕ ਗੈਲਣ
ਜ਼ੈਤੂਨ ਦਾ ਤੇਲ ਵੀ ਲਵੀਂ।
25"ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਮਿਲਾ ਕੇ ਅਤਰ ਬਨਾਉਣ
ਵਾਲੇ ਮਾਹਰ ਦੀ ਕੁਸ਼ਲਤਾ ਅਨੁਸਾਰ ਖਾਸ ਕਿਸਮ ਦਾ ਸੁਗੰਧਤ
ਮਸਹ ਵਾਲਾ ਤੇਲ ਬਣਾ ਲਵੀਂ। 26ਇਸ ਤੇਲ ਨੂੰ ਮੰਡਲੀ ਵਾਲੇ
ਤੰਬੂ ਅਤੇ ਇਕਰਾਰਨਾਮੇ ਵਾਲੇ ਸੰਦੂਕ ਉੱਪਰ ਮਸਹ ਕਰ
ਦੇਵੀਂ। ਇਸਤੋਂ ਪਤਾ ਚੱਲੇਗਾ ਕਿ ਇਨ੍ਹਾਂ ਚੀਜ਼ਾਂ ਦਾ ਖਾਸ
ਮਨੋਰਥ ਹੈ। 27ਮੇਜ਼ ਉੱਤੇ ਅਤੇ ਮੇਜ਼ ਉੱਤੇ ਪਈਆਂ ਸਾਰੀਆਂ
ਪਲੇਟਾਂ ਉੱਤੇ ਵੀ ਅਤੇ ਦੀਵੇ ਉੱਤੇ ਅਤੇ ਇਸਦੇ ਉੱਪਰ ਸਾਰੇ
ਰੱਖੇ ਸਮਾਨ ਉੱਤੇ ਅਤੇ ਧੂਫ਼ ਦੀ ਜਗਵੇਦੀ ਉੱਤੇ ਵੀ ਤੇਲ
ਮਸਹ ਕਰਨਾ। 28ਇਹ ਤੇਲ ਪਰਮੇਸ਼ੁਰ ਲਈ ਹੋਮ ਦੀਆਂ ਭੇਟਾਂ
ਵਾਲੀ ਜਗਵੇਦੀ ਉੱਪਰ ਅਤੇ ਉਸ ਜਗਵੇਦੀ ਦੀ ਹਰ ਸ਼ੈਅ
ਉੱਪਰ ਅਤੇ ਤਸਲੇ ਅਤੇ ਤਸਲੇ ਹੇਠਲੀ ਚੌਂਕੀ ਉੱਪਰ ਵੀ
ਮਸਹ ਕਰਨਾ। 29ਤੁਸੀਂ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਪਵਿੱਤਰ
ਬਣਾ ਦਿਓਗੇ। ਇਹ ਯਹੋਵਾਹ ਲਈ ਬਹੁਤ ਖਾਸ ਹੋਣਗੀਆਂ।
ਕੋਈ ਵੀ ਚੀਜ਼ ਜੋ ਇਨ੍ਹਾਂ ਚੀਜ਼ਾਂ ਨੂੰ ਛੂਹੇਗੀ ਪਵਿੱਤਰ ਹੋ
ਜਾਵੇਗੀ।
30"ਹਾਰੂਨ ਅਤੇ ਉਸਦੇ ਪੁੱਤਰਾਂ ਉੱਪਰ ਇਹ ਤੇਲ ਮਸਹ
ਕਰੀਂ। ਇਹ ਦਰਸਾਵੇਗਾ ਕਿ ਉਹ ਖਾਸ ਤਰ੍ਹਾਂ ਨਾਲ ਮੇਰੀ ਸੇਵਾ
ਕਰਦੇ ਹਨ ਅਤੇ ਉਹ ਜਾਜਕਾਂ ਵਜੋਂ ਮੇਰੀ ਸੇਵਾ ਕਰ ਸਕਦੇ
ਹਨ। 31ਇਸਰਾਏਲ ਦੇ ਲੋਕਾਂ ਨੂੰ ਆਖਣਾ ਕਿ ਮਸਹ ਵਾਲਾ
ਤੇਲ ਪਵਿੱਤਰ ਹੈ — ਇਸਨੂੰ ਹਮੇਸ਼ਾ ਸਿਰਫ਼ ਮੇਰੇ ਲਈ ਹੀ
ਇਸਤੇਮਾਲ ਕੀਤਾ ਜਾਵੇ। 32ਕਿਸੇ ਨੂੰ ਵੀ ਇਸ ਤੇਲ ਨੂੰ ਆਮ

ਸੁਗੰਧ ਦੇ ਤੌਰ ਤੇ ਨਹੀਂ ਵਰਤਣਾ ਚਾਹੀਦਾ। ਇਸ ਖਾਸ ਤੇਲ ਵਾਂਗ ਕਿਸੇ ਵੀ ਸੁਗੰਧੀ ਨੂੰ ਨਹੀਂ ਬਨਾਉਣਾ। ਇਹ ਤੇਲ ਪਵਿੱਤਰ ਹੈ, ਅਤੇ ਇਹ ਤੁਹਾਡੇ ਲਈ ਬਹੁਤ ਖਾਸ ਹੋਣਾ ਚਾਹੀਦਾ ਹੈ।
33ਜੇ ਕੋਈ ਇਸ ਪਵਿੱਤਰ ਤੇਲ ਵਾਂਗ ਕੋਈ ਸੁਗੰਧੀ ਬਣਾਉਂਦਾ ਹੈ, ਅਤੇ ਜੇ ਉਹ ਇਸਨੂੰ ਕਿਸੇ ਵਿਦੇਸ਼ੀ ਨੂੰ ਦਿੰਦਾ ਹੈ, ਤਾਂ ਉਸ ਬੰਦੇ ਨੂੰ ਆਪਣੇ ਲੋਕਾਂ ਤੋਂ ਛੇਕ ਦਿੱਤਾ ਜਾਵੇ।"

### ਧੂਫ਼

34ਫ਼ੇਰ ਯਹੋਵਾਹ ਨੇ ਮੂਸਾ ਨੂੰ ਆਖਿਆ, "ਇਹ ਸੁਗੰਧਤ ਮਸਾਲੇ (ਸਮਗਰੀ) ਲਿਆਵੋ: ਮੁਰ ਵਾਲਾ ਮਸਾਲਾ ਅਤੇ ਲੌਂਨ ਅਤੇ ਖਾਲਸ ਲੋਬਾਨ। ਧਿਆਨ ਰੱਖਣਾ ਕਿ ਤੁਹਾਡੇ ਕੋਲ ਇਹ ਮਸਾਲੇ ਇੱਕੋ ਜਿੰਨੀ ਮਿਕਦਾਰ ਦੇ ਹੋਣ।
35ਸੁਗੰਧਤ ਧੂਫ਼ ਬਨਾਉਣ ਲਈ ਇਨ੍ਹਾਂ ਨੂੰ ਮਿਲਾਓ। ਇਹ ਕੰਮ ਓਸੇ ਤਰ੍ਹਾਂ ਕਰੋ ਜਿਵੇਂ ਸੁਗੰਧੀ ਬਨਾਉਣ ਵਾਲਾ ਕਰਦਾ ਹੈ। ਇਸ ਧੂਫ਼ ਵਿੱਚ ਲੂਣ ਵੀ ਰਲਾਓ। ਇਹ ਇਸਨੂੰ ਸ਼ੁਧ ਅਤੇ ਖਾਸ ਬਣਾ ਦੇਵੇਗਾ।
36ਇਸ ਵਿੱਚੋਂ ਕੁਝ ਧੂਪ ਨੂੰ ਪੀਸੋ, ਜਦੋਂ ਤੱਕ ਕਿ ਇਹ ਬਰੀਕ ਪਾਉਡਰ ਨਾ ਬਣ ਜਾਵੇ। ਇਸ ਪਾਉਡਰ ਨੂੰ ਮੰਡਲੀ ਵਾਲੇ ਤੰਬੂ ਵਿੱਚ ਇਕਰਾਰਨਾਮੇ ਦੇ ਸਾਮ੍ਹਣੇ ਰੱਖ ਦਿਓ। ਜਿੱਥੇ ਮੈਂ ਤੁਹਾਨੂੰ ਮਿਲਦਾ ਹਾਂ। ਤੁਹਾਨੂੰ ਇਹ ਧੂਫ਼ ਪਾਉਡਰ ਸਿਰਫ਼ ਇਸਦੇ ਖਾਸ ਮਨੋਰਥ ਲਈ ਹੀ ਵਰਤਣਾ ਚਾਹੀਦਾ ਹੈ। ਇਹ ਅੱਤ ਪਵਿੱਤਰ ਹੋਵੇਗਾ।
37ਤੁਹਾਨੂੰ ਇਹ ਧੂਫ਼ ਯਹੋਵਾਹ ਲਈ ਇਸ ਖਾਸ ਢੰਗ ਨਾਲ ਹੀ ਵਰਤਣੀ ਚਾਹੀਦੀ ਹੈ। ਤੁਸੀਂ ਇਸ ਧੂਫ਼ ਨੂੰ ਖਾਸ ਢੰਗ ਨਾਲ ਬਣਾਓਗੇ। ਕਿਸੇ ਹੋਰ ਧੂਫ਼ ਨੂੰ ਇਸ ਢੰਗ ਨਾਲ ਨਹੀਂ ਬਨਾਉਣਾ।
38ਹੋ ਸਕਦਾ ਹੈ ਕਿ ਕੋਈ ਬੰਦਾ ਇਸ ਧੂਫ਼ ਨੂੰ ਆਪਣੇ ਲਈ ਬਨਾਉਣਾ ਚਾਹੇ ਤਾਂ ਜੋ ਉਹ ਇਸਦੀ ਸੁਗੰਧ ਮਾਣ ਸਕੇ। ਪਰ ਜੇ ਉਹ ਅਜਿਹਾ ਕਰਦਾ ਹੈ ਤਾਂ ਉਸਨੂੰ ਆਪਣੇ ਲੋਕਾਂ ਵਿੱਚੋਂ ਛੇਕਿਆ ਜਾਵੇ।"

### ਬਸਲਏਲ ਤੇ ਆਹਾਲੀਆਬ

31 ਫ਼ੇਰ ਯਹੋਵਾਹ ਨੇ ਮੂਸਾ ਨੂੰ ਆਖਿਆ,
2"ਮੈਂ ਯਹੂਦਾਹ ਦੇ ਪਰਿਵਾਰ-ਸਮੂਹ ਵਿੱਚੋਂ ਇੱਕ ਆਦਮੀ ਨੂੰ ਆਪਣੇ ਲਈ ਕੁਝ ਖਾਸ ਕੰਮ ਕਰਨ ਲਈ ਚੁਣਿਆ ਹੈ। ਉਸਦਾ ਨਾਮ ਬਸਲਏਲ ਹੈ ਜੋ ਊਰੀ ਦਾ ਪੁੱਤਰ ਹੈ ਅਤੇ ਊਰੀ ਹੂਰ ਦਾ ਪੁੱਤਰ ਸੀ।
3ਮੈਂ ਬਸਲਏਲ ਵਿੱਚ ਪਰਮੇਸ਼ੁਰ ਦਾ ਆਤਮਾ ਭਰ ਦਿੱਤਾ ਹੈ — ਮੈਂ ਉਸਨੂੰ ਹਰ ਤਰ੍ਹਾਂ ਦੀਆਂ ਗੱਲਾਂ ਕਰਨ ਦਾ ਗਿਆਨ ਅਤੇ ਯੋਗਤਾਂ ਦਿੱਤੀ ਹੈ।
4ਬਸਲਏਲ ਬਹੁਤ ਚੰਗਾ ਕਾਰੀਗਰ ਹੈ। ਅਤੇ ਉਹ ਸੋਨੇ, ਚਾਂਦੀ ਅਤੇ ਪਿੱਤਲ ਦੀਆਂ ਚੀਜ਼ਾਂ ਬਣਾ ਸਕਦਾ ਹੈ।
5ਬਸਲਏਲ ਖੂਬਸੂਰਤ ਪੱਥਰਾਂ ਦਾ ਅਤੇ ਲੱਕੜ ਦਾ ਕੰਮ ਕਰ ਸਕਦਾ ਹੈ। ਉਹ ਹਰ ਤਰ੍ਹਾਂ ਦਾ ਕੰਮ ਕਰ ਸਕਦਾ ਹੈ।
6ਮੈਂ ਆਹਾਲੀਆਬ ਨੂੰ ਵੀ ਉਸਦੇ ਨਾਲ ਕੰਮ ਕਰਨ ਵਾਸਤੇ ਚੁਣਿਆ ਹੈ। ਆਹਾਲੀਆਬ ਦਾਨ ਦੇ ਪਰਿਵਾਰ-ਸਮੂਹ ਵਿੱਚੋਂ ਅਹੀਸਾਮਾਕ ਦਾ ਪੁੱਤਰ ਹੈ। ਅਤੇ ਮੈਂ ਹੋਰ ਸਾਰੇ ਕਾਰੀਗਰਾਂ ਨੂੰ ਵੀ ਹੁਨਰ ਦਿੱਤੇ ਹਨ। ਇਸ ਲਈ ਉਹ ਉਨ੍ਹਾਂ ਸਾਰੀਆਂ ਚੀਜ਼ਾਂ ਨੂੰ ਬਣਾ ਸਕਦੇ ਹਨ ਜਿਨ੍ਹਾਂ ਦਾ ਮੈਂ ਤੈਨੂੰ ਹੁਕਮ ਦਿੱਤਾ ਹੈ:
7ਮੰਡਲੀ ਵਾਲਾ ਤੰਬੂ, ਇਨਰਾਰਨਾਮੇ ਵਾਲਾ ਸੰਦੂਕ, ਸੰਦੂਕ ਦਾ ਕੱਜਣ,
8ਮੇਜ਼ ਅਤੇ ਉਸ ਉੱਤਲੀ ਹਰ ਚੀਜ਼, ਸ਼ੁਧ ਸ਼ਮਾਦਾਨ ਅਤੇ ਇਸਦੇ ਸੰਦ , ਧੂਫ਼ ਧੁਖਾਉਣ ਲਈ ਜਗਵੇਦੀ,
9ਹੋਮ ਦੀਆਂ ਭੇਟਾ ਵਾਲੀ ਜਗਵੇਦੀ ਅਤੇ ਉਹ ਸਾਰੀਆਂ ਚੀਜ਼ਾਂ, ਜਿਹੜੀਆਂ ਜਗਵੇਦੀ ਉੱਤੇ ਇਸਤੇਮਾਲ ਹੁੰਦੀਆਂ ਹਨ। ਤਸਲਾ ਅਤੇ ਇਸਦੇ ਹੇਠਲੀ ਚੌਂਕੀ।
10ਹਾਰੂਨ ਜਾਜਕ ਲਈ ਖਾਸ ਬਸਤਰ, ਹਾਰੂਨ ਦੇ ਪੁੱਤਰਾਂ ਲਈ ਖਾਸ ਬਸਤਰ ਜਦੋਂ ਉਹ ਜਾਜਕ ਵਜੋਂ ਸੇਵਾ ਕਰਨਗੇ,
11ਸੁਗੰਧਤ ਮਸਹ ਵਾਲਾ ਤੇਲ, ਪਵਿੱਤਰ ਸਥਾਨ ਲਈ ਸੁਗੰਧਤ ਧੂਫ਼। ਕਾਰੀਗਰਾਂ ਨੂੰ ਇਹ ਸਾਰੀਆਂ ਚੀਜ਼ਾਂ ਉਵੇਂ ਹੀ ਬਨਾਉਣੀਆਂ ਚਾਹੀਦੀਆਂ ਹਨ ਜਿਵੇਂ ਮੈਂ ਤੁਹਾਨੂੰ ਹੁਕਮ ਦਿੱਤਾ ਹੈ।

### ਸਬਤ

12ਫ਼ੇਰ ਯਹੋਵਾਹ ਨੇ ਮੂਸਾ ਨੂੰ ਆਖਿਆ,
13"ਇਸਰਾਏਲ ਦੇ ਲੋਕਾਂ ਨੂੰ ਇਹ ਆਖੀਂ: 'ਤੁਹਾਨੂੰ ਮੇਰੇ ਆਰਾਮ ਦੇ ਖਾਸ ਦਿਨਾਂ ਦੀਆਂ ਬਿਧੀਆਂ ਦੀ ਜ਼ਰੂਰ ਪਾਲਣਾ ਕਰਨੀ ਚਾਹੀਦੀ ਹੈ। ਤੁਹਾਨੂੰ ਇਹ ਗੱਲ ਇਸ ਲਈ ਜ਼ਰੂਰ ਕਰਨੀ ਚਾਹੀਦੀ ਹੈ ਕਿਉਂ ਕਿ ਇਹ ਤੁਹਾਡੇ ਅਤੇ ਮੇਰੇ ਵਿਚਕਾਰ ਸਾਰੀਆਂ ਪੀੜ੍ਹੀਆਂ ਲਈ ਇੱਕ ਸੰਕੇਤ ਹੋਣਗੇ। ਇਹ ਤੁਹਾਨੂੰ ਦਰਸਾਉਣਗੇ ਕਿ ਮੈਂ, ਯਹੋਵਾਹ ਨੇ, ਤੁਹਾਨੂੰ ਆਪਣੇ ਖਾਸ ਬੰਦੇ ਬਣਾਇਆ ਹੈ।
14"'ਸਬਤ ਨੂੰ ਇੱਕ ਖਾਸ ਦਿਹਾੜਾ ਬਣਾਓ। ਜੇ ਕੋਈ ਬੰਦਾ ਸਬਤ ਨੂੰ ਕਿਸੇ ਵੀ ਹੋਰ ਦਿਨ ਵਾਂਗ ਲੈਂਦਾ ਹੈ, ਤਾਂ ਉਸ ਬੰਦੇ ਨੂੰ ਮਾਰ ਦੇਣਾ ਚਾਹੀਦਾ ਹੈ। ਜਿਹੜਾ ਵੀ ਬੰਦਾ ਸਬਤ ਦੇ ਦਿਨ ਕੰਮ ਕਰਦਾ ਹੈ ਉਸਨੂੰ ਆਪਣੇ ਲੋਕਾਂ ਵਿੱਚੋਂ ਛੇਕ ਦੇਣਾ ਚਾਹੀਦਾ ਹੈ।
15ਹਫ਼ਤੇ ਵਿੱਚ ਕੰਮ ਕਰਨ ਲਈ ਛੇ ਦਿਨ ਹੋਰ ਹਨ। ਪਰ ਸੱਤਵਾਂ ਦਿਨ ਆਰਾਮ ਦਾ ਖਾਸ ਦਿਨ ਹੈ। ਉਹ ਖਾਸ ਦਿਨ ਯਹੋਵਾਹ ਦਾ ਆਦਰ ਕਰਨ ਲਈ ਹੈ। ਜਿਹੜਾ ਵੀ ਬੰਦਾ ਸਬਤ ਦੇ ਦਿਨ ਕੰਮ ਕਰਦਾ ਹੈ ਉਸਨੂੰ ਮਾਰ ਦੇਣਾ ਚਾਹੀਦਾ ਹੈ।
16ਇਸਰਾਏਲ ਦੇ ਲੋਕਾਂ ਨੂੰ ਸਬਤ ਨੂੰ ਅਵੱਸ਼ ਚੇਤੇ ਰੱਖਣਾ ਚਾਹੀਦਾ ਹੈ ਅਤੇ ਇਸਨੂੰ ਖਾਸ ਦਿਹਾੜਾ ਬਨਾਉਣਾ ਚਾਹੀਦਾ ਹੈ। ਉਨ੍ਹਾਂ ਨੂੰ ਅਜਿਹਾ ਹਮੇਸ਼ਾ ਲਈ ਕਰਦੇ ਰਹਿਣਾ ਚਾਹੀਦਾ ਹੈ। ਇਹ ਉਨ੍ਹਾਂ ਦੇ ਅਤੇ ਮੇਰੇ ਵਿਚਕਾਰ ਇਕਰਾਰਨਾਮਾ ਹੈ ਜਿਹੜਾ ਹਮੇਸ਼ਾ ਜਾਰੀ ਰਹੇਗਾ।
17ਸਬਤ ਮੇਰੇ ਅਤੇ ਇਸਰਾਏਲ ਦੇ ਲੋਕਾਂ ਵਿਚਕਾਰ ਸਦਾ ਲਈ ਇੱਕ ਸੰਕੇਤ ਰਹੇਗਾ। ਯਹੋਵਾਹ ਨੇ ਛੇ ਦਿਨ ਤੱਕ ਕੰਮ ਕੀਤਾ ਅਤੇ ਅਕਾਸ਼ ਤੇ ਧਰਤੀ ਨੂੰ ਸਾਜਿਆ। ਅਤੇ ਸੱਤਵੇਂ ਦਿਨ ਉਸਨੇ ਛੁੱਟੀ ਕੀਤੀ ਅਤੇ ਆਰਾਮ ਕੀਤਾ।'"
18ਇਸ ਤਰ੍ਹਾਂ ਯਹੋਵਾਹ ਨੇ ਸੀਨਈ ਪਰਬਤ ਉੱਤੇ ਮੂਸਾ ਨਾਲ ਗੱਲ ਖਤਮ ਕੀਤੀ। ਫ਼ੇਰ ਯਹੋਵਾਹ ਨੇ ਉਸਨੂੰ ਪੱਥਰ ਦੀਆਂ ਦੋ ਤਖ਼ਤੀਆਂ ਦਿੱਤੀਆਂ ਜਿਨ੍ਹਾਂ ਉੱਤੇ ਇਕਰਾਰਨਾਮਾ ਸੀ। ਪਰਮੇਸ਼ੁਰ ਨੇ ਪੱਥਰ ਉੱਤੇ ਲਿਖਣ ਲਈ ਆਪਣੀ ਉਂਗਲੀ ਦੀ ਵਰਤੋਂ ਕੀਤੀ।

### ਸੋਨੇ ਦਾ ਵੱਛਾ

32 ਲੋਕਾਂ ਨੇ ਦੇਖਿਆ ਕਿ ਬਹੁਤ ਸਮਾਂ ਬੀਤ ਗਿਆ ਸੀ
ਅਤੇ ਮੂਸਾ ਪਰਬਤ ਤੋਂ ਹੇਠਾਂ ਨਹੀਂ ਆਇਆ ਸੀ।
ਇਸ ਲਈ ਲੋਕ ਹਾਰੂਨ ਦੇ ਦੁਆਲੇ ਇਕੱਠੇ ਹੋ ਗਏ। ਉਨ੍ਹਾਂ ਨੇ
ਉਸਨੂੰ ਆਖਿਆ, “ਦੇਖ, ਮੂਸਾ ਨੇ ਸਾਨੂੰ ਮਿਸਰ ਦੀ ਧਰਤੀ ਤੋਂ
ਬਾਹਰ ਲਿਆਂਦਾ। ਪਰ ਅਸੀਂ ਇਹ ਨਹੀਂ ਜਾਣਦੇ ਕਿ ਉਸ ਨਾਲ
ਕੀ ਵਾਪਰਿਆ ਹੈ। ਇਸ ਲਈ ਸਾਡੇ ਲਈ ਕੁਝ ਦੇਵਤੇ ਬਣਾ
ਜਿਹੜੇ ਸਾਡੇ ਅੱਗੇ ਤੁਰਨ ਅਤੇ ਸਾਡੀ ਅਗਵਾਈ ਕਰਨ।”
2ਹਾਰੂਨ ਨੇ ਲੋਕਾਂ ਨੂੰ ਆਖਿਆ, “ਮੈਨੂੰ ਸੋਨੇ ਦੀਆਂ ਉਹ ਵਾਲੀਆਂ
ਲਿਆਕੇ ਦੇਵੋ ਜਿਹੜੀਆਂ ਤੁਹਾਡੀਆਂ ਪਤਨੀਆਂ, ਪੁੱਤਰਾਂ ਅਤੇ
ਧੀਆਂ ਦੀਆਂ ਹੋਣ।”
3ਇਸ ਲਈ ਸਾਰੇ ਲੋਕਾਂ ਨੇ ਆਪਣੀਆਂ ਸੋਨੇ ਦੀਆਂ ਵਾਲੀਆਂ
ਇਕੱਠੀਆਂ ਕੀਤੀਆਂ ਅਤੇ ਉਨ੍ਹਾਂ ਨੂੰ ਹਾਰੂਨ ਕੋਲ ਲੈ ਆਏ। 4ਹਾਰੂਨ
ਨੇ ਲੋਕਾਂ ਪਾਸੋਂ ਸੋਨਾ ਲੈ ਲਿਆ। ਫ਼ੇਰ ਉਸ ਨੇ ਇਸ ਨੂੰ ਵਰਤਕੇ
ਇੱਕ ਵੱਛੇ ਦੀ ਮੂਰਤੀ ਬਣਾਈ। ਹਾਰੂਨ ਨੇ ਕੋਲ ਛੈਣੀ ਲੈ ਕੇ
ਇਸ ਮੂਰਤੀ ਨੂੰ ਘੜਿਆ, ਅਤੇ ਫ਼ੇਰ ਉਸਨੇ ਇਸ ਉੱਤੇ ਸੋਨਾ
ਚੜ੍ਹਾਇਆ।”
ਤਾਂ ਲੋਕਾਂ ਨੇ ਆਖਿਆ, “ਇਸਰਾਏਲ ਦੇ ਲੋਕੋ, ਇਹ ਹਨ ਤੁਹਾਡੇ
ਦੇਵਤੇ! ਇਹੀ ਉਹ ਦੇਵਤੇ ਹਨ ਜਿਹੜੇ ਤੁਹਾਨੂੰ ਮਿਸਰ ਦੀ ਧਰਤੀ
ਤੋਂ ਬਾਹਰ ਲੈ ਕੇ ਆਏ।”
5ਹਾਰੂਨ ਨੇ ਇਹ ਸਾਰੀਆਂ ਚੀਜ਼ਾਂ ਦੇਖੀਆਂ। ਇਸ ਲਈ ਉਸਨੇ
ਵੱਛੇ ਦੇ ਸਾਮ੍ਹਣੇ ਜਗਵੇਦੀ ਬਣਾਈ। ਫ਼ੇਰ ਹਾਰੂਨ ਨੇ ਇਹ ਐਲਾਨ
ਕੀਤਾ। ਉਸਨੇ ਆਖਿਆ, “ਕੱਲ੍ਹ ਨੂੰ ਯਹੋਵਾਹ ਦੇ ਆਦਰ ਵਿੱਚ
ਖਾਸ ਦਾਅਵਤ ਹੋਵੇਗੀ।”
6ਅਗਲੀ ਸਵੇਰ ਲੋਕ ਬਹੁਤ ਸੁਵਖਤੇ ਉੱਠ ਬੈਠੇ। ਉਨ੍ਹਾਂ ਨੇ
ਜਾਨਵਰ ਜ਼ਿਬਾਹ ਕੀਤੇ ਅਤੇ ਉਨ੍ਹਾਂ ਨੂੰ ਹੋਮ ਦੀਆਂ ਭੇਟਾਂ ਅਤੇ
ਸੁਖ ਸਾਂਦ ਦੀਆਂ ਭੇਟਾਂ ਵਜੋਂ ਭੇਟ ਕੀਤਾ। ਲੋਕ ਖਾਣ ਪੀਣ ਲਈ
ਬੈਠ ਗਏ। ਫ਼ੇਰ ਉਹ ਉੱਠ ਖਲੋਏ ਅਤੇ ਜੰਗਲੀ ਦਾਅਵਤ ਕੀਤੀ।
7ਉਸੇ ਵੇਲੇ, ਯਹੋਵਾਹ ਨੇ ਮੂਸਾ ਨੂੰ ਆਖਿਆ, “ਇਸ ਪਰਬਤ
ਤੋਂ ਹੇਠਾਂ ਜਾ। ਤੇਰੇ ਲੋਕਾਂ ਨੇ, ਜਿਨ੍ਹਾਂ ਨੂੰ ਤੂੰ ਮਿਸਰ ਦੀ ਧਰਤੀ ਤੋਂ
ਲੈ ਕੇ ਆਇਆ ਸੀ, ਇੱਕ ਭਿਆਨਕ ਪਾਪ ਕੀਤਾ ਹੈ। 8ਉਹ
ਬਹੁਤ ਛੇਤੀ ਉਹ ਗੱਲਾਂ ਕਰਨ ਤੋਂ ਪਿੱਛੇ ਹਟ ਗਏ ਹਨ ਜਿਨ੍ਹਾਂ
ਦਾ ਮੈਂ ਉਨ੍ਹਾਂ ਨੂੰ ਹੁਕਮ ਦਿੱਤਾ ਸੀ। ਉਨ੍ਹਾਂ ਨੇ ਆਪਣੇ ਲਈ
ਪਿਘਲੇ ਹੋਏ ਸੋਨੇ ਦਾ ਵੱਛਾ ਬਣਾਇਆ। ਉਹ ਉਸ ਵੱਛੇ ਦੀ
ਉਪਾਸਨਾ ਕਰ ਰਹੇ ਹਨ ਅਤੇ ਉਸਨੂੰ ਬਲੀਆਂ ਚੜ੍ਹਾ ਰਹੇ ਹਨ।
ਲੋਕਾਂ ਨੇ ਆਖਿਆ ਹੈ, ‘ਇਸਰਾਏਲ, ਇਹੀ ਉਹ ਦੇਵਤੇ ਹਨ
ਜਿਹੜੇ ਤੁਹਾਨੂੰ ਮਿਸਰ ਤੋਂ ਬਾਹਰ ਲਿਆਏ।’”
9ਯਹੋਵਾਹ ਨੇ ਮੂਸਾ ਨੂੰ ਆਖਿਆ, “ਮੈਂ ਇਨ੍ਹਾਂ ਲੋਕਾਂ ਨੂੰ ਦੇਖਿਆ
ਹੈ। ਮੈਂ ਜਾਣਦਾ ਹਾਂ ਕਿ ਇਹ ਬਹੁਤ ਜ਼ਿੱਦੀ ਲੋਕ ਹਨ। ਇਹ
ਹਮੇਸ਼ਾ ਮੇਰੇ ਖ਼ਿਲਾਫ਼ ਹੁੰਦੇ ਰਹਿਣਗੇ। 10ਇਸ ਲਈ ਹੁਣ ਮੈਨੂੰ
ਇਨ੍ਹਾਂ ਨੂੰ ਕਰੋਧ ਵਿੱਚ ਤਬਾਹ ਕਰ ਲੈਣ ਦੇ। ਫ਼ੇਰ ਮੈਂ ਤੇਰੇ ਵਿੱਚੋਂ
ਇੱਕ ਮਹਾਨ ਕੌਮ ਬਣਾਵਾਂਗਾ।”
11ਪਰ ਮੂਸਾ ਨੇ ਯਹੋਵਾਹ, ਆਪਣੇ ਪਰਮੇਸ਼ੁਰ ਨੂੰ ਬੇਨਤੀ ਕੀਤੀ,
“ਯਹੋਵਾਹ ਆਪਣੇ ਗੁੱਸੇ ਨਾਲ ਆਪਣੇ ਲੋਕਾਂ ਨੂੰ ਤਬਾਹ ਨਾ
ਕਰੋ। ਤੁਸੀਂ ਇਨ੍ਹਾਂ ਲੋਕਾਂ ਨੂੰ ਮਿਸਰ ਵਿੱਚੋਂ ਆਪਣੀ ਮਹਾਨ ਸ਼ਕਤੀ
ਅਤੇ ਤਾਕਤ ਨਾਲ ਬਾਹਰ ਲਿਆਏ। 12ਪਰ ਜੇ ਤੁਸੀਂ ਆਪਣੇ
ਲੋਕਾਂ ਨੂੰ ਤਬਾਹ ਕਰ ਦਿੰਦੇ ਹੋ। ਤਾਂ ਮਿਸਰੀ ਲੋਕ ਆਖ ਸਕਦੇ
ਹਨ, ‘ਯਹੋਵਾਹ ਨੇ ਆਪਣੇ ਲੋਕਾਂ ਨਾਲ ਮੰਦੀਆਂ ਗੱਲਾਂ ਕਰਨ
ਦੀ ਵਿਉਂਤ ਬਣਾਈ। ਇਸੇ ਲਈ ਉਹ ਆਪਣੇ ਲੋਕਾਂ ਨੂੰ ਮਿਸਰ
ਵਿੱਚੋਂ ਬਾਹਰ ਲੈ ਗਿਆ। ਉਹ ਉਨ੍ਹਾਂ ਨੂੰ ਪਹਾੜਾਂ ਵਿੱਚ ਲਿਜਾ ਕੇ
ਮਾਰਨਾ ਚਾਹੁੰਦਾ ਸੀ। ਉਹ ਉਨ੍ਹਾਂ ਨੂੰ ਧਰਤੀ ਤੋਂ ਹੂੰਝ ਦੇਣਾ
ਚਾਹੁੰਦਾ ਸੀ।’ ਇਸ ਲਈ ਆਪਣੇ ਲੋਕਾਂ ਉੱਪਰ ਕਰੋਧਵਾਨ ਨਾ
ਹੋਵੋ। ਕਿਰਪਾ ਕਰਕੇ ਆਪਣਾ ਵਿਚਾਰ ਬਦਲ ਦਿਓ! ਆਪਣੇ
ਲੋਕਾਂ ਨੂੰ ਤਬਾਹ ਨਾ ਕਰੋ। 13ਅਬਰਾਹਾਮ, ਇਸਹਾਕ ਅਤੇ
ਇਸਰਾਏਲ ਨੂੰ ਚੇਤੇ ਕਰੋ। ਉਨ੍ਹਾਂ ਲੋਕਾਂ ਨੇ ਤੁਹਾਡੀ ਸੇਵਾ ਕੀਤੀ
ਸੀ। ਅਤੇ ਤੁਸੀਂ ਆਪਣਾ ਨਾਮ ਲੈ ਕੇ ਉਨ੍ਹਾਂ ਨਾਲ ਇਕਰਾਰ
ਕੀਤਾ ਸੀ। ਤੁਸੀਂ ਆਖਿਆ ਸੀ: ‘ਮੈਂ ਤੁਹਾਡੇ ਲੋਕਾਂ ਨੂੰ ਇੰਨਾ ਵਧਾ
ਦਿਆਂਗਾ ਜਿੰਨੇ ਅਕਾਸ਼ ਵਿੱਚ ਤਾਰੇ ਹਨ। ਮੈਂ ਤੁਹਾਡੇ ਲੋਕਾਂ ਨੂੰ
ਇਹ ਸਾਰੀ ਧਰਤੀ ਦੇ ਦਿਆਂਗਾ, ਜਿਵੇਂ ਕਿ ਮੈਂ ਇਕਰਾਰ ਕੀਤਾ
ਸੀ। ਇਹ ਧਰਤੀ ਸਦਾ ਲਈ ਉਨ੍ਹਾਂ ਦੀ ਹੋਵੇਗੀ।’”
14ਫ਼ੇਰ ਯਹੋਵਾਹ ਨੇ ਆਪਣਾ ਮਨ ਬਦਲ ਲਿਆ ਅਤੇ ਆਪਣੇ
ਲੋਕਾਂ ਨੂੰ ਕਸ਼ਟ ਨਾ ਦੇਣ ਦਾ ਫ਼ੈਸਲਾ ਕਰ ਲਿਆ।
15ਫ਼ੇਰ ਮੂਸਾ ਪਰਬਤ ਤੋਂ ਹੇਠਾਂ ਚਲਾ ਗਿਆ। ਮੂਸਾ ਕੋਲ ਪੱਥਰ
ਦੀਆਂ ਦੋ ਤਖ਼ਤੀਆਂ ਸਨ ਜਿਨ੍ਹਾਂ ਉੱਤੇ ਇਕਰਾਰਨਾਮਾ ਲਿਖਿਆ
ਹੋਇਆ ਸੀ। ਉਹ ਹੁਕਮ ਉਨ੍ਹਾਂ ਪੱਥਰਾਂ ਦੇ ਦੋਹੀਂ ਪਾਸੀਂ, ਸਿੱਧੇ
ਅਤੇ ਪੁੱਠੇ ਪਾਸੇ, ਲਿਖੇ ਹੋਏ ਸਨ। 16ਪਰਮੇਸ਼ੁਰ ਨੇ ਖੁਦ ਉਹ
ਤਖ਼ਤੀਆਂ ਬਣਾਈਆਂ ਸਨ ਅਤੇ ਉਸਨੇ ਖੁਦ, ਉਹ ਹੁਕਮ ਉਨ੍ਹਾਂ
ਤਖ਼ਤੀਆਂ ਉੱਪਰ ਲਿਖੇ ਸਨ।
17ਪਰਬਤ ਤੋਂ ਹੇਠਾਂ ਉੱਤਰਦੇ ਸਮੇਂ ਮੂਸਾ ਨੇ ਡੇਰੇ ਵਿੱਚ
ਦਾਅਵਤ ਦਾ ਸ਼ੋਰ ਸੁਣਿਆ। ਯਹੋਸ਼ੁਆ ਨੇ ਮੂਸਾ ਨੂੰ ਆਖਿਆ,
“ਹੇਠਾਂ ਡੇਰੇ ਵਿੱਚੋਂ ਲੜਾਈ ਦੀਆਂ ਆਵਾਜ਼ਾਂ ਆ ਰਹੀਆਂ ਲੱਗਦੀਆਂ
ਹਨ।”
18ਮੂਸਾ ਨੇ ਜਵਾਬ ਦਿੱਤਾ, “ਇਹ ਕਿਸੇ ਫ਼ੌਜ ਦੇ ਜਿੱਤ ਦੇ
ਨਾਹਰਿਆਂ ਦਾ ਸ਼ੋਰ ਨਹੀਂ। ਪਰ ਇਹ ਕਿਸੇ ਫ਼ੌਜ ਦੇ ਹਾਰ ਜਾਣ
ਦੀਆਂ ਚੀਕਾਂ ਦਾ ਸ਼ੋਰ ਨਹੀਂ। ਜਿਹੜਾ ਸ਼ੋਰ ਮੈਂ ਸੁਣ ਰਿਹਾ ਹਾਂ
ਉਹ ਸੰਗੀਤ ਦਾ ਸ਼ੋਰ ਹੈ।”
19ਮੂਸਾ ਡੇਰੇ ਕੋਲ ਆਇਆ। ਉਸਨੇ ਸੋਨੇ ਦਾ ਵੱਛਾ ਦੇਖਿਆ,
ਅਤੇ ਉਸਨੇ ਲੋਕਾਂ ਨੂੰ ਨੱਚਦਿਆਂ ਦੇਖਿਆ। ਮੂਸਾ ਬਹੁਤ ਕਰੋਧ
ਵਿੱਚ ਆ ਗਿਆ, ਅਤੇ ਉਸਨੇ ਪੱਥਰ ਦੀਆਂ ਤਖ਼ਤੀਆਂ ਜ਼ਮੀਨ
ਉੱਤੇ ਸੁੱਟ ਦਿੱਤੀਆਂ। ਤਖ਼ਤੀਆਂ ਪਰਬਤ ਦੇ ਹੇਠਾਂ, ਟੋਟੇ-ਟੋਟੇ ਹੋ
ਗਈਆਂ। 20ਫ਼ੇਰ ਮੂਸਾ ਨੇ ਉਹ ਵੱਛਾ ਤਬਾਹ ਕਰ ਦਿੱਤਾ ਜੋ
ਲੋਕਾਂ ਨੇ ਬਣਾਇਆ ਸੀ। ਉਸਨੇ ਇਸਨੂੰ ਅੱਗ ਵਿੱਚ ਪਿਘਲਾ
ਦਿੱਤਾ। ਫ਼ੇਰ ਉਸਨੇ ਸੋਨੇ ਨੂੰ ਪੀਹ ਕੇ ਧੂੜ ਬਣਾ ਦਿੱਤਾ। ਅਤੇ
ਉਸਨੇ ਇਸ ਧੂੜ ਨੂੰ ਪਾਣੀ ਵਿੱਚ ਸੁੱਟ ਦਿੱਤਾ। ਉਸਨੇ ਇਸਰਾਏਲ
ਦੇ ਲੋਕਾਂ ਨੂੰ ਇਹ ਪਾਣੀ ਪੀਣ ਜਾਣ ਲਈ ਮਜ਼ਬੂਰ ਕੀਤਾ।
21ਮੂਸਾ ਨੇ ਹਾਰੂਨ ਆਖਿਆ, “ਇਨ੍ਹਾਂ ਲੋਕਾਂ ਨੇ ਤੇਰੇ ਨਾਲ
ਕੀਤਾ ਹੈ? ਤੂੰ ਇਨ੍ਹਾਂ ਦੀ ਅਜਿਹਾ ਮੰਦਾ ਪਾਪ ਕਰਨ ਵਿੱਚ
ਅਗਵਾਈ ਕਿਉਂ ਕੀਤੀ?”

22ਹਾਰੂਨ ਨੇ ਜਵਾਬ ਦਿੱਤਾ, "ਨਾਰਾਜ਼ ਨਾ ਹੋਵੋ ਹਜ਼ੂਰ। ਤੁਸੀਂ
ਜਾਣਦੇ ਹੋ ਇਹ ਲੋਕ ਹਮੇਸ਼ਾ ਗਲਤ ਗੱਲਾਂ ਕਰਨ ਲਈ ਤਿਆਰ
ਰਹਿੰਦੇ ਹਨ। 23ਲੋਕਾਂ ਨੇ ਮੈਨੂੰ ਆਖਿਆ ਸੀ, 'ਮੂਸਾ ਸਾਨੂੰ ਮਿਸਰ
ਵਿੱਚੋਂ ਬਾਹਰ ਲਿਆਇਆ। ਪਰ ਸਾਨੂੰ ਨਹੀਂ ਪਤਾ ਕਿ ਉਸ
ਨਾਲ ਕੀ ਵਾਪਰਿਆ ਹੈ। ਇਸ ਲਈ ਸਾਡੀ ਅਗਵਾਈ ਲਈ
ਕੋਈ ਦੇਵਤੇ ਬਣਾਕੇ ਦਿਓ।' 24ਇਸ ਲਈ ਮੈਂ ਲੋਕਾਂ ਨੂੰ ਆਖਿਆ,
'ਜੇ ਤੁਹਾਡੇ ਪਾਸ ਸੋਨੇ ਦੀਆਂ ਵਾਲੀਆਂ ਹਨ, ਤਾਂ ਮੈਨੂੰ ਦਿਓ।'
ਲੋਕਾਂ ਨੇ ਮੈਨੂੰ ਆਪਣਾ ਸੋਨਾ ਦੇ ਦਿੱਤਾ। ਮੈਂ ਸੋਨੇ ਨੂੰ ਅੱਗ ਵਿੱਚ
ਸੁੱਟ ਦਿੱਤਾ ਅਤੇ ਅੱਗ ਵਿੱਚੋਂ ਇੱਕ ਵੱਛਾ ਬਾਹਰ ਨਿਕਲ ਆਇਆ।"

25ਮੂਸਾ ਨੇ ਦੇਖਿਆ ਕਿ ਹਾਰੂਨ ਨੇ ਲੋਕਾਂ ਨੂੰ ਬੇਕਾਬੂ ਹੋਣ
ਦਿੱਤਾ। ਲੋਕੀ ਜੰਗਲੀ ਵਿਹਾਰ ਕਰ ਰਹੇ ਸਨ ਅਤੇ ਉਨ੍ਹਾਂ ਦੇ
ਦੁਸ਼ਮਣ ਦੇਖ ਸਕਦੇ ਸਨ ਕਿ ਉਹ ਮੂਰਖਾਂ ਵਰਗਾ ਵਿਹਾਰ ਕਰ
ਰਹੇ ਸਨ। 26ਇਸ ਲਈ ਮੂਸਾ ਡੇਰੇ ਦੇ ਮੁੱਖ ਦਰਵਾਜ਼ੇ ਉੱਤੇ ਖੜ੍ਹਾ
ਹੋ ਗਿਆ। ਮੂਸਾ ਨੇ ਆਖਿਆ, "ਜਿਹੜਾ ਵੀ ਬੰਦਾ ਯਹੋਵਾਹ ਦੇ
ਪਿੱਛੇ ਲੱਗਣਾ ਚਾਹੁੰਦਾ ਹੈ ਉਹ ਮੇਰੇ ਕੋਲ ਆ ਜਾਵੇ।" ਅਤੇ ਲੇਵੀ
ਦੇ ਪਰਿਵਾਰ ਦੇ ਸਾਰੇ ਲੋਕ ਮੂਸਾ ਵੱਲ ਦੌੜੇ।

27ਫ਼ੇਰ ਮੂਸਾ ਨੇ ਉਨ੍ਹਾਂ ਨੂੰ ਆਖਿਆ, "ਮੈਂ ਤੁਹਾਨੂੰ ਦੱਸਾਂਗਾ ਕਿ
ਯਹੋਵਾਹ ਇਸਰਾਏਲ ਦਾ ਪਰਮੇਸ਼ੁਰ ਕੀ ਆਖਦਾ ਹੈ: 'ਹਰੇਕ
ਆਦਮੀ ਨੂੰ ਆਪਣੀ ਤਲਵਾਰ ਫ਼ੜ ਲੈਣੀ ਚਾਹੀਦੀ ਹੈ ਅਤੇ ਡੇਰੇ
ਦੇ ਇੱਕ ਸਿਰੇ ਤੋਂ ਦੂਸਰੇ ਸਿਰੇ ਤੱਕ ਜਾਣਾ ਚਾਹੀਦਾ ਹੈ। ਤੁਹਾਨੂੰ
ਇਨ੍ਹਾਂ ਲੋਕਾਂ ਨੂੰ ਜ਼ਰੂਰ ਸਜ਼ਾ ਦੇਣੀ ਚਾਹੀਦੀ ਹੈ, ਭਾਵੇਂ ਹਰ ਬੰਦੇ
ਨੂੰ ਆਪਣਾ ਭਰਾ ਆਪਣੇ ਦੋਸਤਾਂ ਅਤੇ ਗੁਆਂਢੀਆਂ ਨੂੰ ਕਤਲ
ਕਰਨਾ ਪਵੇ।'"

28ਲੇਵੀ ਦੇ ਪਰਿਵਾਰ ਦੇ ਆਮਦੀਆਂ ਨੇ ਮੂਸਾ ਦੀ ਗੱਲ ਮੰਨ
ਲਈ। ਉਸ ਦਿਨ ਇਸਰਾਏਲ ਦੇ ਤਕਰੀਬਨ 3000 ਲੋਕ ਮਾਰੇ
ਗਏ। 29ਫ਼ੇਰ ਮੂਸਾ ਨੇ ਆਖਿਆ, "ਅੱਜ ਆਪਣੇ ਆਪ ਨੂੰ ਯਹੋਵਾਹ
ਦੀ ਸੇਵਾ ਲਈ ਤਿਆਰ ਕਰੋ, ਭਾਵੇਂ ਇਸਦਾ ਭਾਵ ਤੁਹਾਡੇ ਖੁਦ
ਦੇ ਭਰਾ ਜਾਂ ਤੁਹਾਡੇ ਪੁੱਤਰ ਦੇ ਖਿਲਾਫ਼ ਲੜਨਾ ਹੀ ਕਿਉਂ ਨਾ ਹੋਵੇ
ਤਾਂ ਜੋ ਯਹੋਵਾਹ ਅੱਜ ਤੁਹਾਨੂੰ ਅਸੀਸ ਦੇ ਸਕੇ।"

30ਅਗਲੀ ਸਵੇਰ, ਉਸਨੇ ਦੇ ਲੋਕਾਂ ਨੂੰ ਆਖਿਆ, "ਤੁਸੀਂ ਇਹ
ਭਿਆਨਕ ਪਾਪ ਕੀਤਾ ਹੈ! ਪਰ ਹੁਣ ਮੈਂ ਯਹੋਵਾਹ ਕੋਲ ਉਪਰ
ਜਾਵਾਂਗਾ, ਮੇਰੇ ਲਈ ਤੁਹਾਡੇ ਪਾਪਾਂ ਖਾਤਰ ਪਰਾਸਚਿਤ ਕਰਨਾ
ਸੰਭਵ ਹੋ ਸਕਦਾ ਹੈ।" 31ਇਸ ਲਈ ਮੂਸਾ ਯਹੋਵਾਹ ਕੋਲ ਵਾਪਸ
ਚਲਾ ਗਿਆ ਅਤੇ ਆਖਿਆ, "ਕਿਰਪਾ ਕਰਕੇ ਸੁਣੋ! ਇਨ੍ਹਾਂ ਲੋਕਾਂ
ਨੇ ਬਹੁਤ ਵੱਡਾ ਪਾਪ ਕੀਤਾ ਸੀ ਅਤੇ ਸੋਨੇ ਦਾ ਦੇਵਤਾ ਬਣਾਇਆ।
32ਹੁਣ, ਉਨ੍ਹਾਂ ਨੂੰ ਇਸ ਪਾਪ ਦੀ ਮਾਫ਼ੀ ਦੇ ਦਿਓ! ਜੇ ਤੁਸੀਂ ਮਾਫ਼
ਨਹੀਂ ਕਰੋਂਗੇ, ਤਾਂ ਮੇਰਾ ਨਾਮ ਉਸ ਪੁਸਤਕ ਵਿੱਚੋਂ ਮਿਟਾ ਦਿਓ
ਜਿਹੜੀ ਤੁਸੀਂ ਲਿਖੀ ਹੈ।"

33ਪਰ ਯਹੋਵਾਹ ਨੇ ਮੂਸਾ ਨੂੰ ਆਖਿਆ, "ਸਿਰਫ਼ ਉਹੀ ਲੋਕ
ਜਿਨ੍ਹਾਂ ਨੂੰ ਮੈਂ ਆਪਣੀ ਪੁਸਤਕ ਵਿੱਚੋਂ ਮਿਟਾ ਦਿੰਦਾ ਹਾਂ ਉਹ
ਅਜਿਹੇ ਹਨ ਜਿਹੜੇ ਮੇਰੇ ਖ਼ਿਲਾਫ਼ ਪਾਪ ਕਰਦੇ ਹਨ। 34ਇਸ
ਲਈ ਹੁਣ, ਹੇਠਾਂ ਜਾ ਅਤੇ ਲੋਕਾਂ ਦੀ ਉਧਰ ਅਗਵਾਈ ਕਰ
ਜਿੱਧਰ ਮੈਂ ਤੈਨੂੰ ਆਖਦਾ ਹਾਂ। ਮੇਰਾ ਦੂਤ ਤੇਰੇ ਅੱਗੇ-ਅੱਗੇ ਜਾਵੇਗਾ
ਅਤੇ ਤੇਰੀ ਅਗਵਾਈ ਕਰੇਗਾ ਜਦੋਂ ਉਨ੍ਹਾਂ ਲੋਕਾਂ ਨੂੰ ਸਜ਼ਾ ਦੇਣ
ਦਾ ਸਮਾਂ ਆਵੇਗਾ। ਜਿਨ੍ਹਾਂ ਨੇ ਪਾਪ ਕੀਤਾ ਸੀ, ਤਾਂ ਉਨ੍ਹਾਂ ਨੂੰ
ਸਜ਼ਾ ਦਿੱਤੀ ਜਾਵੇਗੀ।" 35ਇਸ ਤਰ੍ਹਾਂ ਯਹੋਵਾਹ ਨੇ ਲੋਕਾਂ ਵੱਲ
ਇੱਕ ਭਿਆਨਕ ਬਿਮਾਰੀ ਭੇਜੀ। ਉਸਨੇ ਅਜਿਹਾ ਇਸ ਵਾਸਤੇ
ਕੀਤਾ ਕਿਉਂ ਕਿ ਉਨ੍ਹਾਂ ਨੇ ਹਾਰੂਨ ਨੂੰ ਸੋਨੇ ਦਾ ਵੱਛਾ ਬਨਾਉਣ
ਲਈ ਆਖਿਆ ਸੀ।

### "ਮੈਂ ਤੁਹਾਡੇ ਨਾਲ ਨਹੀਂ ਜਾਵਾਂਗਾ"

33 ਫ਼ੇਰ ਯਹੋਵਾਹ ਨੇ ਮੂਸਾ ਨੂੰ ਆਖਿਆ, "ਤੈਨੂੰ ਅਤੇ ਉਨ੍ਹਾਂ
ਲੋਕਾਂ ਨੂੰ ਜਿਨ੍ਹਾਂ ਨੂੰ ਤੂੰ ਮਿਸਰ ਤੋਂ ਬਾਹਰ ਲਿਆਂਦਾ ਸੀ,
ਇਹ ਥਾਂ ਛੱਡਣੀ ਪਵੇਗੀ। ਉਸ ਧਰਤੀ ਤੇ ਜਾਓ ਜਿਹੜੀ ਮੈਂ
ਅਬਰਾਹਾਮ, ਇਸਹਾਕ ਅਤੇ ਯਾਕੂਬ ਨੂੰ ਦੇਣ ਦਾ ਇਕਰਾਰ ਕੀਤਾ
ਸੀ। ਮੈਂ ਉਨ੍ਹਾਂ ਨਾਲ ਇਕਰਾਰ ਕੀਤਾ ਸੀ ਕਿ ਮੈਂ ਉਹ ਧਰਤੀ
ਉਨ੍ਹਾਂ ਦੇ ਉਤਰਾਧਿਕਾਰੀਆਂ ਨੂੰ ਦੇ ਦਿਆਂਗਾ। 2ਇਸ ਲਈ ਮੈਂ
ਤੁਹਾਡੇ ਅੱਗੇ ਇੱਕ ਦੂਤ ਭੇਜਾਂਗਾ ਅਤੇ ਮੈਂ ਕਨਾਨੀਆਂ, ਅਮੋਰੀਆਂ,
ਹਿੱਤੀਆਂ ਫਰਿੱਜ਼ੀਆਂ, ਹਿੱਵੀਆਂ ਅਤੇ ਯਬੂਸੀਆਂ ਨੂੰ ਹਰਾ ਦਿਆਂਗਾ।
ਮੈਂ ਇਨ੍ਹਾਂ ਲੋਕਾਂ ਨੂੰ ਤੁਹਾਡੀ ਧਰਤੀ ਛੱਡਣ ਲਈ ਮਜ਼ਬੂਰ ਕਰ
ਦਿਆਂਗਾ। 3ਇਸ ਲਈ ਬਹੁਤ ਸਾਰੀਆਂ ਬਰਕਤਾਂ ਨਾਲ ਭਰੀ
ਹੋਈ ਧਰਤੀ ਵੱਲ ਚਲੇ ਜਾਓ। ਮੈਂ ਤੁਹਾਡੇ ਨਾਲ ਜਾਵਾਂਗਾ।
ਤੁਸੀਂ ਲੋਕ ਬਹੁਤ ਜ਼ਿੱਦੀ ਹੋ ਅਤੇ ਤੁਸੀਂ ਮੈਨੂੰ ਬਹੁਤ ਕਰੋਧਵਾਨ
ਕਰ ਦਿੰਦੇ ਹੋ। ਜੇ ਮੈਂ ਤੁਹਾਡੇ ਨਾਲ ਜਾਵਾਂਗਾ ਤਾਂ ਹੋ ਸਕਦਾ ਹੈ
ਕਿ ਮੈਂ ਤੁਹਾਨੂੰ ਰਸਤੇ ਵਿੱਚ ਤਬਾਹ ਕਰ ਦਿਆਂ।"

4ਲੋਕਾਂ ਨੇ ਇਹ ਬੁਰੀ ਖਬਰ ਸੁਣੀ ਅਤੇ ਉਹ ਬਹੁਤ ਉਦਾਸ ਹੋ
ਗਏ। ਅਤੇ ਲੋਕਾਂ ਨੇ ਗਹਿਣੇ ਪਾਉਣੇ ਛੱਡ ਦਿੱਤੇ। 5ਕਿਉਂ?
ਕਿਉਂ ਕਿ ਯਹੋਵਾਹ ਨੇ ਮੂਸਾ ਨੂੰ ਆਖਿਆ, "ਇਸਰਾਏਲ ਦੇ ਲੋਕਾਂ
ਨੂੰ ਆਖੋ, 'ਤੁਸੀਂ ਜ਼ਿੱਦੀ ਲੋਕ ਹੋਂ। ਜੇ ਮੈਂ ਤੁਹਾਡੇ ਨਾਲ-ਨਾਲ
ਸਿਰਫ਼ ਥੋੜੇ ਜਿਹੇ ਰਸਤੇ ਤੇ ਹੀ ਤੁਰਿਆ ਤਾਂ ਹੋ ਸਕਦਾ ਹੈ ਕਿ ਮੈਂ
ਤੁਹਾਨੂੰ ਤਬਾਹ ਕਰ ਦਿਆਂ। ਇਸ ਲਈ ਓਨਾ ਚਿਰ ਲਈ ਗਹਿਣੇ
ਉਤਾਰ ਦਿਓ ਜਿੰਨਾ ਚਿਰ ਮੈਂ ਇਹ ਨਿਰਣਾ ਕਰਦਾ ਹਾਂ ਕਿ
ਤੁਹਾਡੇ ਨਾਲ ਕੀ ਸਲੂਕ ਕਰਾਂ।'" 6ਇਸ ਲਈ ਇਸਰਾਏਲ ਦੇ
ਲੋਕਾਂ ਨੇ ਹੋਰੇਬ ਪਰਬਤ ਉੱਤੇ ਆਪਣੇ ਗਹਿਣੇ ਪਾਉਣੇ ਛੱਡ
ਦਿੱਤੇ।

### ਮੰਡਲੀ ਵਾਲਾ ਆਰਜ਼ੀ ਤੰਬੂ

7ਮੂਸਾ ਡੇਰੇ ਤੋਂ ਥੋੜਾ ਜਿਹਾ ਬਾਹਰ ਇਸ ਤੰਬੂ ਕੋਲ ਜਾਂਦਾ
ਹੁੰਦਾ ਸੀ। ਉਹ ਇਸਨੂੰ "ਮੰਡਲੀ ਵਾਲਾ ਤੰਬੂ" ਬੁਲਾਉਂਦਾ ਸੀ।
ਜਿਹੜਾ ਵੀ ਬੰਦਾ ਯਹੋਵਾਹ ਤੋਂ ਕੁਝ ਪੁੱਛਣਾ ਚਾਹੁੰਦਾ ਸੀ ਉਹ
ਡੇਰੇ ਤੋਂ ਬਾਹਰ ਇਸ ਮੰਡਲੀ ਵਾਲੇ ਤੰਬੂ ਕੋਲ ਜਾਂਦਾ ਸੀ। 8ਕਿਸੇ
ਵੀ ਵੇਲੇ ਜਦੋਂ ਮੂਸਾ ਬਾਹਰ ਆ ਕੇ ਤੰਬੂ ਵਿੱਚ ਜਾਂਦਾ ਸੀ, ਸਾਰੇ
ਲੋਕ ਉਸਨੂੰ ਦੇਖਦੇ ਸਨ। ਲੋਕ ਆਪਣੇ ਤੰਬੂਆਂ ਦੇ ਦਰਵਾਜ਼ੇ
ਉੱਤੇ ਖਲੋਤੇ ਰਹਿੰਦੇ ਸਨ ਅਤੇ ਮੂਸਾ ਨੂੰ ਉਦੋਂ ਤੱਕ ਦੇਖਦੇ ਰਹਿੰਦੇ
ਸਨ ਜਦੋਂ ਤੱਕ ਕਿ ਉਹ ਮੰਡਲੀ ਵਾਲੇ ਤੰਬੂ ਵਿੱਚ ਦਾਖਲ ਨਹੀਂ
ਹੋ ਜਾਂਦਾ ਸੀ। 9ਜਦੋਂ ਵੀ ਮੂਸਾ ਇਸ ਤੰਬੂ ਵਿੱਚ ਜਾਂਦਾ ਸੀ, ਇੱਕ
ਲੰਮਾ ਬੱਦਲ ਹੇਠਾਂ ਆਉਂਦਾ ਸੀ ਅਤੇ ਤੰਬੂ ਦੇ ਦਰਵਾਜ਼ੇ ਉੱਤੇ
ਰੁਕ ਜਾਂਦਾ ਸੀ। ਅਤੇ ਯਹੋਵਾਹ ਮੂਸਾ ਨਾਲ ਗੱਲ ਕਰਦਾ ਹੁੰਦਾ

ਸੀ। 10ਇਸ ਲਈ ਜਦੋਂ ਵੀ ਲੋਕ ਤੰਬੂ ਦੇ ਦਰਵਾਜ਼ੇ ਉੱਤੇ ਬੱਦਲ
ਨੂੰ ਦੇਖਦੇ ਸਨ, ਉਹ ਆਪਣੇ-ਆਪਣੇ ਤੰਬੂਆਂ ਦੇ ਦਰਵਾਜ਼ਿਆਂ
ਤੇ ਜਾਂਦੇ ਸਨ ਅਤੇ ਪਰਮੇਸ਼ੁਰ ਦੀ ਉਪਾਸਨਾ ਲਈ ਮੱਥਾ ਟੇਕਦੇ
ਸਨ।
11ਇਸ ਤਰ੍ਹਾਂ ਨਾਲ ਯਹੋਵਾਹ ਮੂਸਾ ਨਾਲ ਆਹਮੋ-ਸਾਮ੍ਹਣੇ
ਗੱਲ ਕਰਦਾ ਸੀ। ਯਹੋਵਾਹ ਮੂਸਾ ਨਾਲ ਓਸੇ ਤਰ੍ਹਾਂ ਗੱਲ ਕਰਦਾ
ਸੀ ਜਿਵੇਂ ਕੋਈ ਆਦਮੀ ਆਪਣੇ ਕਿਸੇ ਮਿੱਤਰ ਨਾਲ ਗੱਲ ਕਰਦਾ
ਹੈ। ਯਹੋਵਾਹ ਨਾਲ ਗੱਲਾਂ ਕਰਨ ਤੋਂ ਮਗਰੋਂ ਮੂਸਾ ਡੇਰੇ ਅੰਦਰ
ਵਾਪਸ ਆ ਜਾਂਦਾ ਸੀ। ਪਰ ਉਸਦਾ ਸਹਾਇਕ ਹਮੇਸ਼ਾ ਤੰਬੂ ਵਿੱਚ
ਠਹਿਰਦਾ ਸੀ। ਇਹ ਸਹਾਇਕ ਸੀ ਨੂਨ ਦਾ ਪੁੱਤਰ ਯਹੋਸ਼ੁਆ।

### ਮੂਸਾ ਯਹੋਵਾਹ ਦਾ ਪਰਤਾਪ ਦੇਖਦਾ ਹੈ

12ਮੂਸਾ ਨੇ ਯਹੋਵਾਹ ਨੂੰ ਆਖਿਆ, “ਤੁਸੀਂ ਮੈਨੂੰ ਆਖਿਆ ਸੀ
ਕਿ ਮੈਂ ਇਨ੍ਹਾਂ ਲੋਕਾਂ ਦੀ ਅਗਵਾਈ ਕਰਾਂ। ਪਰ ਤੁਸੀਂ ਇਹ ਨਹੀਂ
ਸੀ ਦੱਸਿਆ ਕਿ ਤੁਸੀਂ ਮੇਰੇ ਨਾਲ ਕਿਸਨੂੰ ਭੇਜੋਂਗੇ। ਤੁਸੀਂ ਮੈਨੂੰ
ਆਖਿਆ ਸੀ, ‘ਮੈਂ ਤੈਨੂੰ ਬਹੁਤ ਚੰਗੀ ਤਰ੍ਹਾਂ ਜਾਣਦਾ ਹਾਂ ਤੇ ਮੈਂ
ਤੇਰੇ ਉੱਤੇ ਪ੍ਰਸੰਨ ਹਾਂ।’ 13ਜੇ ਮੈਂ ਸੱਚਮੁੱਚ ਤੁਹਾਨੂੰ ਪ੍ਰਸੰਨ ਕੀਤਾ
ਹੈ, ਤਾਂ ਮੈਨੂੰ ਆਪਣੇ ਰਾਹਾਂ ਦੀ ਸਿੱਖਿਆ ਦੇਵੋ। ਮੈਂ ਤੁਹਾਨੂੰ ਜਾਨਣਾ
ਚਾਹੁੰਦਾ ਹਾਂ। ਫ਼ੇਰ ਮੈਂ ਤੁਹਾਨੂੰ ਪ੍ਰਸੰਨ ਕਰਦਾ ਰਹਿ ਸਕਦਾ ਹਾਂ।
ਚੇਤੇ ਰੱਖੋ ਕਿ ਇਹ ਸਾਰੇ ਲੋਕ ਤੁਹਾਡੇ ਲੋਕ ਹਨ।”
14ਯਹੋਵਾਹ ਨੇ ਜਵਾਬ ਦਿੱਤਾ, “ਮੈਂ ਖੁਦ ਤੇਰੇ ਨਾਲ ਜਾਵਾਂਗਾ।
ਮੈਂ ਤੇਰੀ ਅਗਵਾਈ ਕਰਾਂਗਾ।”
15ਫ਼ੇਰ ਮੂਸਾ ਨੇ ਯਹੋਵਾਹ ਨੂੰ ਆਖਿਆ, “ਜੇ ਤੁਸੀਂ ਸਾਡੇ ਨਾਲ
ਨਹੀਂ ਜਾਵੋਂਗੇ ਤਾਂ ਸਾਨੂੰ ਇਸ ਥਾਂ ਤੋਂ ਦੂਰ ਨਾ ਭੇਜੋ। 16ਅਤੇ ਹਾਂ,
ਸਾਨੂੰ ਇਸ ਗੱਲ ਦਾ ਕਿਵੇਂ ਪਤਾ ਚੱਲੇਗਾ ਕਿ ਤੁਸੀਂ ਮੇਰੇ ਨਾਲ
ਅਤੇ ਇਨ੍ਹਾਂ ਲੋਕਾਂ ਨਾਲ ਪ੍ਰਸੰਨ ਹੋ? ਜੇ ਤੁਸੀਂ ਸਾਡੇ ਨਾਲ ਜਾਵੋਂਗੇ,
ਤਾਂ ਸਾਨੂੰ ਪੱਕਾ ਪਤਾ ਚੱਲ ਜਾਵੇਗਾ! ਜੇ ਤੁਸੀਂ ਸਾਡੇ ਨਾਲ ਨਹੀਂ
ਜਾਵੋਂਗੇ, ਤਾਂ ਮੈਂ ਅਤੇ ਇਹ ਲੋਕ ਧਰਤੀ ਦੇ ਹੋਰਨਾਂ ਲੋਕਾਂ ਨਾਲੋਂ
ਵੱਖਰੇ ਨਹੀਂ ਹੋਵਾਂਗੇ।”
17ਤਾਂ ਯਹੋਵਾਹ ਨੇ ਮੂਸਾ ਨੂੰ ਆਖਿਆ, “ਮੈਂ ਓਹੀ ਕਰਾਂਗਾ ਜੋ
ਤੂੰ ਆਖਦਾ ਹੈ। ਮੈਂ ਅਜਿਹਾ ਇਸ ਲਈ ਕਰਾਂਗਾ ਕਿਉਂ ਕਿ ਮੈਂ
ਤੇਰੇ ਉੱਤੇ ਪ੍ਰਸੰਨ ਹਾਂ ਅਤੇ ਕਿਉਂ ਕਿ ਮੈਂ ਤੈਨੂੰ ਬਹੁਤ ਚੰਗੀ ਤਰ੍ਹਾਂ
ਜਾਣਦਾ ਹਾਂ।”
18ਤਾਂ ਮੂਸਾ ਨੇ ਆਖਿਆ, “ਹੁਣ ਕਿਰਪਾ ਕਰਕੇ ਮੈਨੂੰ ਆਪਣਾ
ਪਰਤਾਪ ਦਰਸਾਓ।”
19ਤਾਂ ਯਹੋਵਾਹ ਨੇ ਜਵਾਬ ਦਿੱਤਾ, “ਮੈਂ ਆਪਣੀ ਮੁਕੰਮਲ
ਨੇਕੀ ਨੂੰ ਤੇਰੇ ਅੱਗੇ ਭੇਜਕੇ ਆਪਣਾ ਨਾਮ “ਯਹੋਵਾਹ” ਘੋਸ਼ਿਤ
ਕਰਾਂਗਾ। ਕਿਉਂ ਕਿ ਮੈਂ ਆਪਣੀ ਮਿਹਰ ਅਤੇ ਆਪਣਾ ਪਿਆਰ
ਕਿਸੇ ਵੀ ਬੰਦੇ, ਜਿਸਨੂੰ ਮੈਂ ਚੁਣਦਾ ਦਰਸਾ ਸਕਦਾ ਹਾਂ। 20ਪਰ
ਤੂੰ ਮੇਰਾ ਚਿਹਰਾ ਨਹੀਂ ਦੇਖ ਸਕੇਂਗਾ। ਕੋਈ ਵੀ ਬੰਦਾ ਮੈਨੂੰ ਦੇਖਕੇ
ਜਿਉਂਦਾ ਨਹੀਂ ਰਹਿ ਸਕਦਾ।
21“ਮੇਰੇ ਨਜ਼ਦੀਕ ਇੱਕ ਥਾਂ ਤੇ ਇੱਕ ਪੱਥਰ ਹੈ। ਤੂੰ ਉਸ ਪੱਥਰ
ਤੇ ਖਲੋ ਸਕਦਾ ਹੈਂ। 22ਮੇਰਾ ਪਰਤਾਪ ਉਸ ਸਥਾਨ ਤੋਂ ਗੁਜ਼ਰੇਗਾ।
ਮੈਂ ਤੈਨੂੰ ਉਸ ਪੱਥਰ ਦੀ ਇੱਕ ਵੱਡੀ ਤ੍ਰੇੜ ਵਿੱਚ ਰੱਖ ਦਿਆਂਗਾ,
ਅਤੇ ਜਦੋਂ ਮੈਂ ਗੁਜ਼ਰਾਂਗਾ ਤਾਂ ਮੈਂ ਤੈਨੂੰ ਆਪਣੇ ਹੱਥ ਨਾਲ ਢਕ
ਲਵਾਂਗਾ। 23ਫ਼ੇਰ ਮੈਂ ਆਪਣਾ ਹੱਥ ਚੁੱਕ ਲਵਾਂਗਾ, ਅਤੇ ਤੂੰ ਮੇਰੀ
ਪਿੱਠ ਦੇਖ ਸਕੇਂਗਾ। ਪਰ ਤੂੰ ਮੇਰਾ ਚਿਹਰਾ ਨਹੀਂ ਦੇਖੇਂਗਾ।”

### ਪੱਥਰ ਦੀਆਂ ਨਵੀਆਂ ਤਖ਼ਤੀਆਂ

34 ਫ਼ੇਰ ਯਹੋਵਾਹ ਨੇ ਮੂਸਾ ਨੂੰ ਆਖਿਆ, “ਪੱਥਰ ਦੀਆਂ
ਉਨ੍ਹਾਂ ਪਹਿਲੀਆਂ ਤਖ਼ਤੀਆਂ ਵਰਗੀਆਂ ਦੋ ਹੋਰ
ਤਖ਼ਤੀਆਂ ਬਣਾ ਜਿਹੜੀਆਂ ਟੁੱਟ ਗਈਆਂ ਸਨ। ਮੈਂ ਇਨ੍ਹਾਂ
ਤਖ਼ਤੀਆਂ ਉੱਤੇ ਓਹੀ ਸ਼ਬਦ ਲਿਖਾਂਗਾ ਜਿਹੜੇ ਪਹਿਲੀਆਂ ਦੋਹਾਂ
ਤਖ਼ਤੀਆਂ ਉੱਤੇ ਲਿਖੇ ਹੋਏ ਸਨ। 2ਕੱਲ੍ਹ ਸਵੇਰੇ ਤਿਆਰ ਹੋ ਜਾਵੀਂ
ਅਤੇ ਸੀਨਈ ਪਰਬਤ ਉੱਤੇ ਆ ਜਾਵੀਂ। ਓਥੇ ਪਰਬਤ ਦੀ ਚੋਟੀ
ਉੱਤੇ ਮੇਰੇ ਸਨਮੁੱਖ ਖੜਾ ਹੋ ਜਾਵੀਂ। 3ਕਿਸੇ ਵੀ ਬੰਦੇ ਨੂੰ ਤੇਰੇ
ਨਾਲ ਆਉਣ ਦੀ ਇਜਾਜ਼ਤ ਨਹੀਂ ਹੋਵੇਗੀ। ਕੋਈ ਵੀ ਬੰਦਾ
ਪਰਬਤ ਦੀ ਕਿਸੇ ਵੀ ਥਾਂ ਉੱਤੇ ਦੇਖਿਆ ਨਹੀਂ ਜਾਣਾ ਚਾਹੀਦਾ।
ਤੁਹਾਡੇ ਜਾਨਵਰਾਂ ਦੇ ਵੱਗਾਂ ਜਾਂ ਭੇਡਾਂ ਦੇ ਇੱਜੜਾਂ ਨੂੰ ਵੀ ਪਰਬਤ
ਦੇ ਹੇਠਾਂ ਘਾਹ ਚਰਨ ਦੀ ਇਜਾਜ਼ਤ ਨਹੀਂ ਹੋਵੇਗੀ।”
4ਇਸ ਲਈ ਮੂਸਾ ਨੇ ਪਹਿਲਾਂ ਵਰਗੀਆਂ ਦੋ ਪੱਥਰ ਦੀਆਂ
ਤਖ਼ਤੀਆਂ ਹੋਰ ਬਣਾਈਆਂ। ਫ਼ੇਰ ਅਗਲੀ ਸਵੇਰ ਸੁਵਖਤੇ ਹੀ
ਉਹ ਸੀਨਈ ਪਰਬਤ ਉੱਤੇ ਚੜ੍ਹ ਗਿਆ। ਮੂਸਾ ਨੇ ਹਰ ਗੱਲ
ਓਵੇਂ ਹੀ ਕੀਤੀ ਜਿਸਦਾ ਯਹੋਵਾਹ ਨੇ ਉਸਨੂੰ ਹੁਕਮ ਦਿੱਤਾ ਸੀ।
ਮੂਸਾ ਆਪਣੇ ਨਾਲ ਪੱਥਰ ਦੀਆਂ ਦੋ ਤਖ਼ਤੀਆਂ ਲੈ ਗਿਆ। 5ਜਦੋਂ
ਮੂਸਾ ਪਰਬਤ ਉੱਤੇ ਸੀ, ਯਹੋਵਾਹ ਉਸ ਕੋਲ ਇੱਕ ਬੱਦਲ ਵਿੱਚ
ਹੇਠਾਂ ਆਇਆ। ਯਹੋਵਾਹ ਓਥੇ ਮੂਸਾ ਦੇ ਨਾਲ ਖਲੋ ਗਿਆ, ਅਤੇ
ਉਸ (ਯਹੋਵਾਹ) ਦਾ ਨਾਮ ਪੁਕਾਰਿਆ।
6ਯਹੋਵਾਹ ਮੂਸਾ ਦੇ ਅੱਗਿਓਂ ਲੰਘਿਆ ਅਤੇ ਆਖਿਆ,
“ਯਾਹਵੇਹ, ਯਹੋਵਾਹ, ਦਿਆਲੂ ਅਤੇ ਕਿਰਪਾਲੂ ਪਰਮੇਸ਼ੁਰ ਹੈ।
ਯਹੋਵਾਹ ਨੂੰ ਛੇਤੀ ਗੁੱਸਾ ਨਹੀਂ ਆਉਂਦਾ। ਯਹੋਵਾਹ ਮਹਾਨ
ਪਿਆਰ ਨਾਲ ਭਰਪੂਰ ਹੈ। ਯਹੋਵਾਹ ਉੱਤੇ ਭਰੋਸਾ ਕੀਤਾ ਜਾ
ਸਕਦਾ ਹੈ। 7ਯਹੋਵਾਹ ਹਜ਼ਾਰਾਂ ਪੀੜ੍ਹੀਆਂ ਨੂੰ ਆਪਣੀ ਮਿਹਰ
ਦਰਸਾਉਂਦਾ ਹੈ। ਯਹੋਵਾਹ ਲੋਕਾਂ ਦੀਆਂ ਕੀਤੀਆਂ ਗ਼ਲਤੀਆਂ ਨੂੰ
ਮਾਫ਼ ਕਰ ਦਿੰਦਾ ਹੈ। ਪਰ ਯਹੋਵਾਹ ਦੋਸ਼ੀਆਂ ਨੂੰ ਸਜ਼ਾ ਦੇਣਾ
ਨਹੀਂ ਭੁੱਲਦਾ। ਯਹੋਵਾਹ ਸਿਰਫ਼ ਦੋਸ਼ੀ ਲੋਕਾਂ ਨੂੰ ਹੀ ਸਜ਼ਾ ਨਹੀਂ
ਦੇਵੇਗਾ, ਸਗੋਂ ਉਨ੍ਹਾਂ ਦੇ ਪੁੱਤ, ਪੋਤੇ ਅਤੇ ਪੜਪੋਤੇ ਵੀ ਉਨ੍ਹਾਂ ਦੇ
ਕੀਤੇ ਮੰਦੇ ਕੰਮਾਂ ਲਈ, ਦੁੱਖ ਭੋਗਣਗੇ।
8ਤਾਂ ਮੂਸਾ ਨੇ ਛੇਤੀ ਨਾਲ ਧਰਤੀ ਵੱਲ ਝੁਕ ਕੇ ਮੱਥਾ ਟੇਕਿਆ
ਅਤੇ ਯਹੋਵਾਹ ਦੀ ਉਪਾਸਨਾ ਕੀਤੀ। ਮੂਸਾ ਨੇ ਆਖਿਆ,
9“ਯਹੋਵਾਹ, ਜੇ ਤੁਸੀਂ ਮੇਰੇ ਉੱਤੇ ਪ੍ਰਸੰਨ ਹੋ, ਤਾਂ ਕਿਰਪਾ ਕਰਕੇ
ਸਾਡੇ ਨਾਲ ਚੱਲੋ। ਮੈਂ ਜਾਣਦਾ ਹਾਂ ਕਿ ਇਹ ਜ਼ਿੱਦੀ ਲੋਕ ਹਨ।
ਪਰ ਸਾਡੇ ਕੀਤੇ ਹੋਏ ਮੰਦੇ ਕੰਮਾਂ ਲਈ ਸਾਨੂੰ ਮਾਫ਼ ਕਰ ਦਿਓ!
ਸਾਨੂੰ ਆਪਣੇ ਬੰਦਿਆਂ ਵਾਂਗ ਪ੍ਰਵਾਨ ਕਰ ਲਵੋ।”
10ਤਾਂ ਯਹੋਵਾਹ ਨੇ ਆਖਿਆ, “ਮੈਂ ਇਹ ਇਕਰਾਰਨਾਮਾ ਤੇਰੇ
ਸਾਰੇ ਲੋਕਾਂ ਨਾਲ ਕਰ ਰਿਹਾ ਹਾਂ। ਮੈਂ ਅਜਿਹੀਆਂ ਹੈਰਾਨੀ ਭਰੀਆਂ
ਗੱਲਾਂ ਕਰਾਂਗਾ ਜਿਹੜੀਆਂ ਧਰਤੀ ਦੀ ਕਿਸੇ ਹੋਰ ਕੌਮ ਲਈ ਕਦੇ
ਵੀ ਨਹੀਂ ਕੀਤੀਆਂ ਗਈਆਂ। ਤੇਰੇ ਨਾਲ ਦੇ ਲੋਕ ਦੇਖਣਗੇ ਕਿ

ਮੈਂ, ਯਹੋਵਾਹ, ਬਹੁਤ ਮਹਾਨ ਹਾਂ। ਲੋਕ ਉਨ੍ਹਾਂ ਹੈਰਾਨੀ ਭਰੇ ਕਾਰਨਾਮਿਆਂ ਨੂੰ ਦੇਖਣਗੇ ਜਿਹੜੇ ਮੈਂ ਤੁਹਾਡੇ ਲਈ ਕਰਾਂਗਾ।
11ਉਨ੍ਹਾਂ ਗੱਲਾਂ ਨੂੰ ਮੰਨੋ ਜਿਨ੍ਹਾਂ ਦਾ ਅੱਜ ਮੈਂ ਤੁਹਾਨੂੰ ਹੁਕਮ ਦਿੰਦਾ ਹਾਂ, ਅਤੇ ਮੈਂ ਤੁਹਾਡੇ ਦੁਸ਼ਮਣਾਂ ਨੂੰ ਤੁਹਾਡੀ ਧਰਤੀ ਤੋਂ ਚਲੇ ਜਾਣ ਲਈ ਮਜ਼ਬੂਰ ਕਰ ਦਿਆਂਗਾ। ਮੈਂ ਅਮੋਰੀਆਂ, ਕਨਾਨੀਆਂ, ਹਿੱਤੀਆਂ, ਫਰਿੱਜ਼ੀਆਂ, ਹਿੱਵੀਆਂ ਅਤੇ ਯਬੂਸੀਆਂ ਨੂੰ ਬਾਹਰ ਧੱਕ ਦਿਆਂਗਾ।
12ਹੋਸ਼ਿਆਰ ਰਹਿਣਾ! ਉਨ੍ਹਾਂ ਨਾਲ ਕੋਈ ਇਕਰਾਰਨਾਮਾ ਨਾ ਕਰਨਾ ਜਿਹੜੇ ਉਸ ਧਰਤੀ ਉੱਤੇ ਰਹਿ ਰਹੇ ਹਨ, ਜਿੱਥੇ ਤੁਸੀਂ ਜਾ ਰਹੇ ਹੋ। ਜੇ ਤੁਸੀਂ ਅਜਿਹਾ ਕਰੋਂਗੇ, ਉਹ ਉਨ੍ਹਾਂ ਦੇ ਦੇਵਤਿਆਂ ਦੀ ਉਪਾਸਨਾ ਕਰਨ ਲਈ ਤੁਹਾਨੂੰ ਫ਼ਸਾਉਣ ਦੇ ਯੋਗ ਹੋਣਗੇ।
13ਇਸ ਲਈ ਉਨ੍ਹਾਂ ਦੀਆਂ ਜਗਵੇਦੀਆਂ ਨੂੰ ਤਬਾਹ ਕਰ ਦਿਓ। ਉਨ੍ਹਾਂ ਪੱਥਰਾਂ ਨੂੰ ਤੋੜ ਦਿਓ ਜਿਨ੍ਹਾਂ ਦੀ ਉਹ ਉਪਾਸਨਾ ਕਰਦੇ ਹਨ। ਉਨ੍ਹਾਂ ਦੇ ਬੁੱਤਾਂ ਨੂੰ ਚੀਰ ਕੇ ਹੇਠਾਂ ਸੁੱਟ ਦਿਓ।
14ਕਿਸੇ ਵੀ ਹੋਰ ਦੇਵਤੇ ਦੀ ਉਪਾਸਨਾ ਨਾ ਕਰੋ। ਮੈਂ ਯਾਹਵੇਹ ਕਾਨਾਹ ਹਾਂ – ਈਰਖਾਲੂ ਯਹੋਵਾਹ। ਇਹ ਮੇਰਾ ਨਾਮ ਹੈ। ਮੈਂ ਏਲ ਕਾਨਾਹ ਹਾਂ – ਈਰਖਾਲੂ ਪਰਮੇਸ਼ੁਰ।

15"ਹੋਸ਼ਿਆਰ ਰਹਿਣਾ ਕਿ ਜਿਹੜੇ ਲੋਕ ਉਸ ਧਰਤੀ ਉੱਤੇ ਰਹਿੰਦੇ ਹਨ ਉਨ੍ਹਾਂ ਨਾਲ ਕੋਈ ਇਕਰਾਰਨਾਮੇ ਨਹੀਂ ਕਰਨਾ। ਜੇ ਤੁਸੀਂ ਅਜਿਹਾ ਕਰੋਂਗੇ ਤਾਂ ਹੋ ਸਕਦਾ ਹੈ ਕਿ ਤੁਸੀਂ ਉਨ੍ਹਾਂ ਨਾਲ ਉਨ੍ਹਾਂ ਦੇ ਦੇਵਤਿਆਂ ਦੀ ਉਪਾਸਨਾ ਵਿੱਚ ਵੀ ਸ਼ਾਮਿਲ ਹੋ ਜਾਵੋਂ। ਉਹ ਲੋਕ ਤੁਹਾਨੂੰ ਆਪਣੇ ਵਿੱਚ ਸ਼ਾਮਿਲ ਹੋਣ ਦੀ ਦਾਵਤ ਵੀ ਦੇਣਗੇ ਅਤੇ ਤੁਸੀਂ ਉਨ੍ਹਾਂ ਦੀਆਂ ਬਲੀਆਂ ਦਾ ਭੋਜਨ ਕਰੋਂਗੇ।
16ਹੋ ਸਕਦਾ ਹੈ ਕਿ ਤੁਸੀਂ ਆਪਣੇ ਪੁੱਤਰਾਂ ਲਈ ਉਨ੍ਹਾਂ ਦੀਆਂ ਧੀਆਂ ਨੂੰ ਪਤਨੀਆਂ ਵਜੋਂ ਚੁਣ ਲਵੋਂ। ਉਹ ਧੀਆਂ ਝੂਠੇ ਦੇਵਤਿਆਂ ਦੀ ਸੇਵਾ ਕਰਦੀਆਂ ਹਨ। ਉਹ ਤੁਹਾਡੇ ਪੁੱਤਰਾਂ ਨੂੰ ਵੀ ਅਜਿਹਾ ਕਰਨ ਲਈ ਪ੍ਰੇਰ ਸਕਦੀਆਂ ਹਨ।

17"ਕੋਈ ਬੁੱਤ ਨਾ ਬਣਾਓ।

18"ਪਤੀਰੀ ਰੋਟੀ ਦੇ ਪਰਬ ਦਾ ਜਸ਼ਨ ਮਨਾਓ। ਸੱਤ ਦਿਨ ਤੱਕ ਉਹੀ ਪਤੀਰੀ ਰੋਟੀ ਖਾਓ, ਜਿਹਾ ਕਿ ਮੈਂ ਤੁਹਾਨੂੰ ਪਹਿਲਾਂ ਹੁਕਮ ਦਿੱਤਾ ਸੀ। ਅਜਿਹਾ ਉਸ ਮਹੀਨੇ ਦੌਰਾਨ ਕਰੋ ਜਿਸਦੀ ਮੈਂ ਚੋਣ ਕੀਤੀ ਹੈ, ਅਬੀਬ ਦਾ ਮਹੀਨਾ। ਕਿਉਂ ਕਿ ਇਹੀ ਉਹ ਮਹੀਨਾ ਹੈ ਜਦੋਂ ਤੁਸੀਂ ਮਿਸਰ ਵਿੱਚੋਂ ਬਾਹਰ ਆਏ ਸੀ।

19"ਕਿਸੇ ਵੀ ਔਰਤ ਦਾ ਪਲੇਠਾ ਨਰ ਬੱਚਾ ਮੇਰਾ ਹੈ। ਉਹ ਪਲੇਠੇ ਨਰ ਜਾਨਵਰ ਵੀ ਜਿਨ੍ਹਾਂ ਨੂੰ ਤੁਹਾਡੇ ਪਸ਼ੂ ਜਾਂ ਭੇਡਾਂ ਜਨਮ ਦਿੰਦੀਆਂ ਹਨ ਮੇਰੇ ਹਨ।
20ਜੇ ਤੁਸੀ ਕਿਸੇ ਪਲੇਠੇ ਜੰਮੇ ਖੋਤੇ ਨੂੰ ਆਪਣੇ ਕੋਲ ਰੱਖਣਾ ਚਾਹੁੰਦੇ ਹੋ ਤਾਂ ਤੁਸੀਂ ਇਸਨੂੰ ਲੇਲਾ ਦੇ ਕੇ ਖਰੀਦ ਸਕਦੇ ਹੋ। ਪਰ ਜੇ ਤੁਸੀਂ ਇਸ ਖੋਤੇ ਨੂੰ ਲੇਲੇ ਨਾਲ ਨਹੀਂ ਖਰੀਦਦੇ, ਤਾਂ ਤੁਹਾਨੂੰ ਉਸ ਖੋਤੇ ਦੀ ਗਰਦਨ ਤੋੜ ਦੇਣੀ ਚਾਹੀਦੀ ਹੈ। ਤੁਹਾਨੂੰ ਚਾਹੀਦਾ ਹੈ ਕਿ ਆਪਣੇ ਸਾਰੇ ਪਲੇਠੇ ਪੁੱਤਰ ਮੇਰੇ ਪਾਸੋਂ ਵਾਪਸ ਖਰੀਦੋਂ। ਕੋਈ ਵੀ ਬੰਦਾ ਬਿਨਾ ਸੁਗਾਤ ਦੇ ਮੇਰੇ ਕੋਲ ਨਹੀਂ ਆਉਣਾ ਚਾਹੀਦਾ।

21"ਤੁਸੀਂ ਛੇ ਦਿਨ ਤੱਕ ਕੰਮ ਕਰੋਂਗੇ। ਪਰ ਸੱਤਵੇਂ ਦਿਨ ਤੁਹਾਨੂੰ ਆਰਾਮ ਕਰਨਾ ਚਾਹੀਦਾ ਹੈ। ਤੁਹਾਨੂੰ ਫ਼ਸਲਾਂ ਬੀਜਣ ਅਤੇ ਵੱਢਣ ਦੇ ਸਮੇਂ ਦੌਰਾਨ ਵੀ ਆਰਾਮ ਕਰਨਾ ਚਾਹੀਦਾ ਹੈ।

22"ਅਠਵਾਰੇ ਦੇ ਪਰਬ ਨੂੰ ਮਨਾਓ। ਇਸ ਤਿਉਹਾਰ ਲਈ ਕਣਕ ਦੀ ਫ਼ਸਲ ਦੇ ਪਹਿਲੇ ਦਾਣੇ ਵਰਤੋ। ਅਤੇ ਪੱਤਝੜ ਵਿੱਚ ਵਾਢੀ ਦਾ ਪਰਬ ਮਨਾਓ।

23"ਤੁਹਾਡੇ ਸਾਰੇ ਆਦਮੀ ਸਾਲ ਵਿੱਚ ਤਿੰਨ ਵਾਰੀ ਯਹੋਵਾਹ ਇਸਰਾਏਲ ਦੇ ਪਰਮੇਸ਼ੁਰ, ਅਤੇ ਸੁਆਮੀ ਕੋਲ ਜ਼ਰੂਰ ਜਾਣ।

24"ਜਦੋਂ ਤੁਸੀਂ ਆਪਣੀ ਧਰਤੀ ਤੇ ਜਾਓਂਗੇ, ਮੈਂ ਤੁਹਾਡੇ ਦੁਸ਼ਮਣਾਂ ਨੂੰ ਉਸ ਧਰਤੀ ਤੋਂ ਬਾਹਰ ਧੱਕ ਦਿਆਂਗਾ ਮੈਂ ਤੁਹਾਡੀਆਂ ਸਰਹੱਦਾਂ ਨੂੰ ਫ਼ੈਲਾ ਦਿਆਂਗਾ— ਤੁਹਾਨੂੰ ਹੋਰ ਧਰਤੀ ਮਿਲੇਗੀ। ਤੁਸੀਂ ਸਾਲ ਵਿੱਚ ਤਿੰਨ ਵਾਰੀ ਯਹੋਵਾਹ ਆਪਣੇ ਪਰਮੇਸ਼ੁਰ ਕੋਲ ਜਾਵੋਂਗੇ। ਉਸ ਸਮੇਂ ਕੋਈ ਵੀ ਬੰਦਾ ਤੁਹਾਡੇ ਕੋਲੋਂ ਤੁਹਾਡੀ ਧਰਤੀ ਖੋਹਣ ਦੀ ਕੋਸ਼ਿਸ਼ ਨਹੀਂ ਕਰੇਗਾ।

25"ਜਦੋਂ ਵੀ ਤੁਸੀਂ ਮੈਨੂੰ ਬਲੀ ਦਾ ਖੂਨ ਚੜ੍ਹਾਵੋਂ ਤਾਂ ਉਸੇ ਵੇਲੇ ਕਦੇ ਵੀ ਖਮੀਰ ਨਾ ਚੜ੍ਹਾਓ।

"ਪਸਾਹ ਦੇ ਭੋਜਨ ਦਾ ਬਚਿਆ ਹੋਇਆ ਮਾਸ ਅਗਲੀ ਸਵੇਰ ਲਈ ਨਹੀਂ ਰੱਖਣਾ।

26"ਆਪਣੀ ਵਾਢੀ ਦੀਆਂ ਪਹਿਲੀਆਂ ਫ਼ਸਲਾਂ ਯਹੋਵਾਹ ਨੂੰ ਦੇਵੋ। ਉਹ ਚੀਜ਼ਾਂ ਯਹੋਵਾਹ ਆਪਣੇ ਪਰਮੇਸ਼ੁਰ ਦੇ ਘਰ ਲੈ ਕੇ ਆਓ। "ਕਦੇ ਵੀ ਕਿਸੇ ਬੱਕਰੀ ਦੇ ਬੱਚੇ ਨੂੰ ਉਸਦੇ ਮਾਂ ਦੇ ਦੁੱਧ ਵਿੱਚ ਨਾ ਪਕਾਓ।"

27ਫ਼ੇਰ ਯਹੋਵਾਹ ਨੇ ਮੂਸਾ ਨੂੰ ਆਖਿਆ, "ਉਹ ਸਾਰੀਆਂ ਗੱਲਾਂ ਲਿਖ ਲੈ ਜੋ ਮੈਂ ਤੈਨੂੰ ਆਖੀਆਂ ਹਨ। ਉਹ ਗੱਲਾਂ ਉਹ ਇਕਰਾਰਨਾਮਾ ਹੈ ਜਿਹੜਾ ਮੈਂ ਤੁਹਾਡੇ ਅਤੇ ਇਸਰਾਏਲ ਦੇ ਲੋਕਾਂ ਨਾਲ ਕੀਤਾ ਹੈ।"

28ਮੂਸਾ ਓਥੇ ਯਹੋਵਾਹ ਦੇ ਨਾਲ 40 ਦਿਨ ਅਤੇ 40 ਰਾਤਾਂ ਠਹਿਰਿਆ। ਮੂਸਾ ਨੇ ਨਾ ਕੋਈ ਭੋਜਨ ਖਾਧਾ ਨਾ ਕੋਈ ਪਾਣੀ ਪੀਤਾ। ਅਤੇ ਮੂਸਾ ਨੇ ਪੱਥਰ ਦੀਆਂ ਦੋ ਤਖ਼ਤੀਆਂ ਉੱਤੇ ਇਕਰਾਰਨਾਮੇ ਦੇ ਸ਼ਬਦ (ਦਸ ਹੁਕਮ) ਲਿਖੇ।

### ਮੂਸਾ ਦਾ ਚਮਕਦਾ ਹੋਇਆ ਚਿਹਰਾ

29ਫ਼ੇਰ ਮੂਸਾ ਸੀਨਈ ਪਰਬਤ ਤੋਂ ਹੇਠਾਂ ਉੱਤਰ ਆਇਆ। ਉਸਦੇ ਕੋਲ ਪੱਥਰ ਦੀਆਂ ਦੋ ਤਖ਼ਤੀਆਂ ਸਨ ਜਿਨ੍ਹਾਂ ਉੱਤੇ ਇਕਰਾਰਨਾਮਾ ਲਿਖਿਆ ਹੋਇਆ ਸੀ। ਮੂਸਾ ਦਾ ਚਿਹਰਾ ਚਮਕ ਰਿਹਾ ਸੀ ਕਿਉਂ ਕਿ ਉਸਨੇ ਯਹੋਵਾਹ ਨਾਲ ਗੱਲਾਂ ਕੀਤੀਆਂ ਸਨ। ਪਰ ਮੂਸਾ ਨੂੰ ਇਸ ਗੱਲ ਦਾ ਪਤਾ ਨਹੀਂ ਸੀ।
30ਹਾਰੂਨ ਨੇ ਅਤੇ ਇਸਰਾਏਲ ਦੇ ਸਾਰੇ ਲੋਕਾਂ ਨੇ ਮੂਸਾ ਦਾ ਚਿਹਰਾ ਦੇਖਿਆ ਜਿਹੜਾ ਤੇਜ਼ ਚਮਕ ਰਿਹਾ ਸੀ। ਇਸ ਲਈ ਉਹ ਉਸਦੇ ਕੋਲ ਜਾਣ ਤੋਂ ਡਰਦੇ ਸਨ।
31ਪਰ ਮੂਸਾ ਨੇ ਉਨ੍ਹਾਂ ਨੂੰ ਬੁਲਾਇਆ। ਇਸ ਲਈ ਹਾਰੂਨ ਅਤੇ ਲੋਕਾਂ ਦੇ ਸਾਰੇ ਆਗੂ ਮੂਸਾ ਕੋਲ ਗਏ। ਮੂਸਾ ਨੇ ਉਨ੍ਹਾਂ ਨਾਲ ਗੱਲ ਕੀਤੀ।
32ਇਸਤੋਂ ਮਗਰੋਂ ਇਸਰਾਏਲ ਦੇ ਸਾਰੇ ਲੋਕ ਮੂਸਾ ਦੇ ਨੇੜੇ ਆ ਗਏ। ਅਤੇ ਮੂਸਾ ਨੇ ਉਨ੍ਹਾਂ ਨੂੰ ਉਹ ਹੁਕਮ ਦਿੱਤੇ ਜਿਹੜੇ ਯਹੋਵਾਹ ਨੇ ਉਸਨੂੰ ਸੀਨਈ ਪਰਬਤ ਉੱਤੇ ਦਿੱਤੇ ਸਨ।

33ਜਦੋਂ ਮੂਸਾ ਲੋਕਾਂ ਨਾਲ ਗੱਲ ਕਰ ਹਟਿਆ ਉਸਨੇ ਆਪਣੇ ਚਿਹਰੇ ਉੱਤੇ ਪਰਦਾ ਪਾ ਲਿਆ।
34ਜਿਸ ਵੇਲੇ ਵੀ ਮੂਸਾ ਯਹੋਵਾਹ

ਨਾਲ ਗੱਲ ਕਰਨ ਲਈ ਉਸਦੇ ਸਾਮ੍ਹਣੇ ਗਿਆ, ਮੂਸਾ ਨੇ ਉਹ
ਪਰਦਾ ਲਾਹ ਦਿੱਤਾ। ਫ਼ੇਰ ਮੂਸਾ ਬਾਹਰ ਆਉਂਦਾ ਅਤੇ ਇਸਰਾਏਲ
ਦੇ ਲੋਕਾਂ ਨੂੰ ਉਹ ਗੱਲਾਂ ਦੱਸਦਾ ਜਿਨ੍ਹਾਂ ਦਾ ਯਹੋਵਾਹ ਹੁਕਮ
ਦਿੰਦਾ ਸੀ। 35ਲੋਕ ਦੇਖਦੇ ਸਨ ਕਿ ਮੂਸਾ ਦਾ ਚਿਹਰਾ ਤੇਜ਼ ਨਾਲ
ਚਮਕਦਾ ਸੀ, ਇਸ ਲਈ ਮੂਸਾ ਆਪਣਾ ਚਿਹਰਾ ਫ਼ੇਰ ਢਕ ਲੈਂਦਾ
ਸੀ। ਮੂਸਾ ਉਦੋਂ ਤੱਕ ਆਪਣਾ ਚਿਹਰਾ ਢਕੀ ਰੱਖਦਾ ਜਦੋਂ ਤੱਕ
ਕਿ ਉਹ ਇੱਕ ਵਾਰੀ ਫ਼ੇਰ ਯਹੋਵਾਹ ਨਾਲ ਗੱਲ ਕਰਨ ਲਈ
ਅੰਦਰ ਨਹੀਂ ਸੀ ਜਾਂਦਾ।

### ਸਬਤ ਦੇ ਬਾਰੇ ਬਿਧੀਆਂ

35 ਮੂਸਾ ਨੇ ਇਸਰਾਏਲ ਦੇ ਸਾਰੇ ਲੋਕਾਂ ਨੂੰ ਇਕੱਠਿਆਂ
ਕੀਤਾ। ਮੂਸਾ ਨੇ ਉਨ੍ਹਾਂ ਨੂੰ ਆਖਿਆ, "ਮੈਂ ਤੁਹਾਨੂੰ
ਉਹ ਗੱਲਾਂ ਦੱਸਾਂਗਾ ਜਿਨ੍ਹਾਂ ਬਾਰੇ ਯਹੋਵਾਹ ਨੇ ਤੁਹਾਨੂੰ ਕਰਨ
ਲਈ ਹੁਕਮ ਦਿੱਤਾ ਹੈ:

2ਕੰਮ ਕਰਨ ਲਈ ਛੇ ਦਿਨ ਹਨ। ਪਰ ਸੱਤਵੇਂ ਦਿਨ ਤੁਹਾਡੇ
ਲਈ ਬਹੁਤ ਆਰਾਮ ਕਰਨ ਦਾ ਖਾਸ ਦਿਨ ਹੋਵੇਗਾ। ਤੁਸੀਂ ਉਸ
ਖਾਸ ਦਿਨ ਆਰਾਮ ਕਰਕੇ ਯਹੋਵਾਹ ਨੂੰ ਆਦਰ ਦਿਓਗੇ। ਜਿਹੜਾ
ਵੀ ਬੰਦਾ ਸੱਤਵੇਂ ਦਿਨ ਕੰਮ ਕਰਦਾ ਹੈ ਉਹ ਮਾਰਿਆ ਜਾਣਾ
ਚਾਹੀਦਾ ਹੈ। 3ਸਬਤ ਦੇ ਦਿਨ ਤੁਹਾਨੂੰ ਕਿਸੇ ਵੀ ਉਸ ਥਾਂ ਅੱਗ
ਨਹੀਂ ਬਾਲਣੀ ਚਾਹੀਦੀ ਜਿੱਥੇ ਤੁਸੀਂ ਰਹਿੰਦੇ ਹੋ।"

### ਪਵਿੱਤਰ ਤੰਬੂ ਲਈ ਚੀਜ਼ਾਂ

4ਮੂਸਾ ਨੇ ਇਸਰਾਏਲ ਦੇ ਸਾਰੇ ਲੋਕਾਂ ਨੂੰ ਆਖਿਆ, "ਇਹੀ ਹੈ
ਜਿਸਦਾ ਯਹੋਵਾਹ ਨੇ ਹੁਕਮ ਦਿੱਤਾ: 5ਯਹੋਵਾਹ ਲਈ ਖਾਸ ਸੁਗਾਤਾਂ
ਇਕੱਠੀਆਂ ਕਰੋ। ਤੁਹਾਡੇ ਵਿੱਚੋਂ ਹਰ ਇੱਕ ਨੂੰ ਇਹ ਨਿਰਣਾ
ਕਰਨਾ ਚਾਹੀਦਾ ਹੈ ਕਿ ਤੁਸੀਂ ਕੀ ਦੇਵੋਂਗੇ। ਅਤੇ ਫ਼ੇਰ ਤੁਹਾਨੂੰ
ਉਹ ਸੁਗਾਤ ਯਹੋਵਾਹ ਲਈ ਲੈ ਕੇ ਆਉਣੀ ਚਾਹੀਦੀ ਹੈ। ਸੋਨਾ,
ਚਾਂਦੀ ਅਤੇ ਪਿੱਤਲ, 6ਨੀਲਾ, ਬੈਂਗਣੀ ਅਤੇ ਲਾਲ ਸੂਤ ਅਤੇ
ਮਹੀਨ ਲਿਨਨ, ਬੱਕਰੀ ਦੀ ਜੱਤ। 7ਭੇਡੂ ਦੀਆਂ ਲਾਲ ਰੰਗ ਵਿੱਚ
ਰੰਗੀਆਂ ਖੱਲਾਂ ਅਤੇ ਕੀਮਤੀ ਚਮੜਾ, ਸ਼ਿੱਟੀਮ ਦੀ ਲੱਕੜ;
8ਦੀਵਿਆਂ ਲਈ ਤੇਲ, ਮਸਹ ਦੇ ਤੇਲ ਲਈ ਸਮਗਰੀ ਅਤੇ ਸੁਗੰਧਤ
ਧੂਫ਼ ਦੀ ਸਮਗਰੀ ਲੈ ਕੇ ਆਓ। 9ਅਤੇ ਏਫ਼ੋਦ ਉੱਤੇ ਅਤੇ ਸੀਨੇ-ਬੰਦ
ਉੱਤੇ ਲਾਉਣ ਲਈ ਸੁਲੇਮਾਨੀ ਪੱਥਰ ਅਤੇ ਹੋਰ ਬੇਸ਼ਕੀਮਤੀ
ਪੱਥਰ ਲੈ ਕੇ ਆਓ।

10ਤੁਹਾਡੇ ਵਿੱਚੋਂ ਜਿਹੜੇ ਕਾਰੀਗਰ ਹੋਣ ਉਨ੍ਹਾਂ ਨੂੰ ਉਹ ਸਾਰੀਆਂ
ਚੀਜ਼ਾਂ ਬਨਾਉਣੀਆਂ ਚਾਹੀਦੀਆਂ ਹਨ ਜਿਨ੍ਹਾ ਦਾ ਯਹੋਵਾਹ ਨੇ
ਹੁਕਮ ਦਿੱਤਾ ਹੈ: 11ਪਵਿੱਤਰ ਤੰਬੂ, ਇਸਦਾ ਬਾਹਰਲਾ ਤੰਬੂ, ਅਤੇ
ਇਸਦੇ ਪਰਦੇ, ਕੁੰਡੀਆਂ, ਫ਼ੱਟੀਆਂ, ਚੋਬਾਂ ਅਤੇ ਚੀਥਾਂ, 12ਪਵਿੱਤਰ
ਸੰਦੂਕ, ਇਸ ਦੀਆਂ ਚੋਬਾਂ, ਕੱਜਣ ਅਤੇ ਉਹ ਪਰਦਾ ਜਿਹੜਾ
ਉਸ ਥਾਂ ਨੂੰ ਢਕਦਾ ਹੈ ਜਿੱਥੇ ਸੰਦੂਕ ਹੁੰਦਾ ਹੈ, 13ਮੇਜ਼, ਇਸ
ਦੀਆਂ ਚੋਬਾਂ, ਮੇਜ਼ ਉਤਲੀਆਂ ਸਾਰੀਆਂ ਚੀਜ਼ਾਂ ਅਤੇ ਮੇਜ਼ ਉਪਰਲੀ
ਖਾਸ ਰੋਟੀ, 14ਰੌਸ਼ਨੀ ਲਈ ਵਰਤਿਆ ਜਾਣ ਵਾਲਾ ਸ਼ਮਾਦਾਨ
ਅਤੇ ਸ਼ਮਾਦਾਨ ਦੇ ਨਾਲ ਵਰਤੀਆਂ ਜਾਣ ਵਾਲੀਆਂ ਚੀਜ਼ਾਂ, ਦੀਵੇ,
ਅਤੇ ਰੋਸ਼ਨੀ ਲਈ ਤੇਲ, 15ਧੂਫ਼ ਧੁਖਾਉਣ ਵਾਲੀ ਜਗਵੇਦੀ,
ਅਤੇ ਇਸ ਦੀਆਂ ਚੋਬਾਂ, ਮਸਹ ਵਾਲਾ ਤੇਲ, ਸੁਗੰਧਤ ਧੂਫ਼, ਉਹ
ਪਰਦਾ ਜਿਹੜਾ ਪਵਿੱਤਰ ਤੰਬੂ ਦੇ ਪ੍ਰਵੇਸ਼ ਦੁਆਰ ਨੂੰ ਕੱਜਦਾ ਹੈ,
16ਹੋਮ ਦੀਆਂ ਭੇਟਾ ਲਈ ਜਗਵੇਦੀ ਅਤੇ ਇਸਦੀ ਪਿੱਤਲ ਦੀ
ਅੰਗੀਠੀ, ਚੋਬਾਂ ਅਤੇ ਜਗਵੇਦੀ ਉੱਤੇ ਇਸਤੇਮਾਲ ਹੋਣ ਵਾਲੀਆਂ
ਸਾਰੀਆਂ ਚੀਜ਼ਾਂ, ਪਿੱਤਲ ਦਾ ਤਸਲਾ ਅਤੇ ਇਸਦੀ ਚੌਂਕੀ।
17ਵਰਾਂਡੇ ਦੇ ਆਲੇ-ਦੁਆਲੇ ਦੇ ਪਰਦੇ ਉਨ੍ਹਾਂ ਦੀਆਂ ਚੋਬਾਂ ਅਤੇ
ਚੀਥਾਂ ਅਤੇ ਉਹ ਪਰਦੇ ਜਿਹੜੇ ਵਰਾਂਡੇ ਦੇ ਪ੍ਰਵੇਸ਼ ਦੁਆਰ ਨੂੰ
ਕੱਜਦੇ ਹਨ, 18ਉਹ ਕਿੱਲੀਆਂ ਜਿਹੜੀਆਂ ਤੰਬੂ ਅਤੇ ਵਿਹੜੇ ਦੇ
ਆਲੇ-ਦੁਆਲੇ ਦੇ ਪਰਦਿਆਂ ਦੀ ਕੰਧ ਨੂੰ ਰੋਕਦੀਆਂ ਹਨ ਅਤੇ
ਕਿੱਲੀਆਂ ਨੂੰ ਬੰਨ੍ਹਣ ਵਾਲੀਆਂ ਰੱਸੀਆਂ, 19ਅਤੇ ਪਵਿੱਤਰ ਸਥਾਨ
ਉੱਤੇ ਪਹਿਨਣ ਵਾਲੇ ਜਾਜਕ ਦੇ ਖਾਸ ਉਣੇ ਹੋਏ ਬਸਤਰ। ਇਹ
ਜਾਜਕ ਹਾਰੂਨ ਅਤੇ ਉਸਦੇ ਪੁੱਤਰਾਂ ਦੇ ਪਹਿਨਣ ਵਾਲੇ ਖਾਸ
ਬਸਤਰ ਹਨ। ਜਦੋਂ ਉਹ ਜਾਜਕ ਵਜੋਂ ਸੇਵਾ ਕਰਨਗੇ ਤਾਂ ਇਹ
ਬਸਤਰ ਪਹਿਨਣਗੇ।"

### ਲੋਕਾਂ ਦੀਆਂ ਮਹਾਨ ਭੇਟਾਂ

20ਫ਼ੇਰ ਇਸਰਾਏਲ ਦੇ ਸਾਰੇ ਲੋਕ ਮੂਸਾ ਕੋਲੋਂ ਚਲੇ ਗਏ।
21ਉਹ ਸਾਰੇ ਲੋਕ ਜਿਹੜੇ ਦੇਣਾ ਚਾਹੁੰਦੇ ਸਨ, ਆਏ ਅਤੇ ਯਹੋਵਾਹ
ਲਈ ਭੇਂਟਾਂ ਲਿਆਏ। ਇਨ੍ਹਾਂ ਸੁਗਾਤਾਂ ਦੀ ਵਰਤੋਂ ਮੰਡਲੀ ਵਾਲੇ
ਤੰਬੂ, ਤੰਬੂ ਵਿਚਲੀਆਂ ਸਾਰੀਆਂ ਚੀਜ਼ਾਂ ਅਤੇ ਖਾਸ ਬਸਤਰਾਂ ਲਈ
ਕੀਤੀ। 22ਉਹ ਸਾਰੇ ਆਦਮੀ ਤੇ ਔਰਤਾਂ ਜਿਹੜੇ ਦੇਣਾ ਚਾਹੁੰਦੇ
ਸਨ, ਹਰ ਕਿਸਮ ਦੇ ਸੋਨੇ ਦੇ ਗਹਿਣੇ ਲੈਕੇ ਆਏ। ਉਹ ਸੂਈਆਂ,
ਕੰਨਾਂ ਦੀਆਂ ਵਾਲੀਆਂ, ਅੰਗੂਠੀਆਂ ਅਤੇ ਹੋਰ ਗਹਿਣੇ ਲੈਕੇ ਆਏ।
ਉਨ੍ਹਾਂ ਨੇ ਆਪਣੇ ਸਾਰੇ ਗਹਿਣੇ ਯਹੋਵਾਹ ਨੂੰ ਭੇਂਟ ਕਰ ਦਿੱਤੇ।
ਇਹ ਯਹੋਵਾਹ ਲਈ ਖਾਸ ਭੇਟਾਂ ਸਨ।

23ਪਰ ਉਹ ਬੰਦਾ ਜਿਸਦੇ ਕੋਲ ਮਹੀਨ ਲਿਨਨ ਅਤੇ ਨੀਲਾ,
ਬੈਂਗਣੀ ਅਤੇ ਲਾਲ ਸੂਤ ਸੀ ਉਹ ਇਸਨੂੰ ਯਹੋਵਾਹ ਲਈ ਲੈ
ਆਇਆ। ਜਿਸ ਕਿਸੇ ਦੇ ਕੋਲ ਬੱਕਿਆਨ ਦੇ ਵਾਲ ਸਨਜਾਂ ਭੇਡੂਆਂ
ਦੌਅ,ਾਂ ਲਾਲ ਰੰਗ ਵਿੱਚ ਰੰਗੀਆਂ ਹੋਈਆਂ ਖੱਲਾਂ ਸਨ ਜਾਂ ਕੀਮਤੀ
ਚਮੜਾ ਸੀ ਉਹ ਇਸਨੂੰ ਯਹੋਵਾਹ ਲਈ ਲੈ ਆਇਆ। 24ਹਰ
ਬੰਦਾ ਜਿਹੜਾ ਚਾਂਦੀ ਜਾਂ ਪਿੱਤਲ ਦੇਣਾ ਚਾਹੁੰਦਾ ਸੀ, ਉਹ ਇਸਨੂੰ
ਯਹੋਵਾਹ ਲਈ ਭੇਂਟ ਵਜੋਂ ਲੈਕੇ ਆਇਆ। ਹਰ ਉਹ ਬੰਦਾ ਜਿਸਦੇ
ਕੋਲ ਸ਼ਿੱਟੀਮ ਦੀ ਲੱਕੜ ਸੀ, ਆਇਆ ਅਤੇ ਇਹ ਯਹੋਵਾਹ ਲਈ
ਅਰਪਨ ਕਰ ਦਿੱਤੀ। 25ਹਰ ਸੁੱਘੜ-ਸਿਆਣੀ ਨੇ ਨੀਲਾ, ਬੈਂਗਣੀ
ਅਤੇ ਲਾਲ ਸੂਤ ਅਤੇ ਮਹੀਨ ਲਿਨਨ ਦਾ ਧਾਗਾ ਬਣਾਇਆ।
26ਅਤੇ ਉਹ ਸਾਰੀਆਂ ਔਰਤਾਂ ਜੋ ਸੁੱਘੜ ਸਨ ਅਤੇ ਸਹਾਇਤਾ
ਕਰਨੀ ਚਾਹੁੰਦੀਆਂ ਸਨ ਉਨ੍ਹਾਂ ਨੇ ਬੱਕਰੀ ਦੀ ਪਸ਼ਮ ਤੋਂ ਕੱਪੜਾ
ਬਣਾਇਆ। 27ਆਗੂ ਸੁਲੇਮਾਨੀ ਪੱਥਰ ਅਤੇ ਹੋਰ ਬੇਸ਼ਕੀਮਤੀ
ਪੱਥਰ ਲਿਆਏ ਜੋ ਏਫ਼ੋਦ ਉੱਤੇ ਅਤੇ ਸੀਨੇ-ਬੰਦ ਉੱਤੇ ਪਾਏ ਜਾਣ
ਵਾਲੇ ਸਨ। 28ਆਗੂ ਮਸਾਲੇ ਅਤੇ ਜ਼ੈਤੂਨ ਦਾ ਤੇਲ ਵੀ ਲੈ ਆਏ।
ਇਨ੍ਹਾਂ ਚੀਜ਼ਾਂ ਦੀ ਵਰਤੋਂ ਸੁਗੰਧਤ ਧੂਫ਼, ਮਸਹ ਵਾਲੇ ਤੇਲ ਲਈ
ਅਤੇ ਦੀਵਿਆਂ ਦੇ ਤੇਲ ਲਈ ਕੀਤੀ ਗਈ ਸੀ।

29ਇਸਰਾਏਲ ਦੇ ਇਹ ਸਾਰੇ ਲੋਕ ਜਿਹੜੇ ਸਹਾਇਤਾ ਕਰਨੀ
ਚਾਹੁੰਦੇ ਸਨ, ਯਹੋਵਾਹ ਲਈ ਸੁਗਾਤਾਂ ਲੈ ਕੇ ਆਏ। ਲੋਕਾਂ ਨੇ

ਇਹ ਸੁਗਾਤਾਂ ਮੁਫ਼ਤ ਦਿੱਤੀਆਂ ਕਿਉਂ ਕਿ ਉਹ ਇਹੀ ਚਾਹੁੰਦੇ
ਸਨ। ਇਨ੍ਹਾਂ ਸੁਗਾਤਾਂ ਦੀ ਵਰਤੋਂ ਉਨ੍ਹਾਂ ਸਾਰੀਆਂ ਚੀਜ਼ਾਂ ਬਨਾਉਣ
ਲਈ ਕੀਤੀ ਗਈ ਜਿਸ ਬਾਰੇ ਯਹੋਵਾਹ ਨੇ ਮੂਸਾ ਅਤੇ ਲੋਕਾਂ ਨੂੰ
ਬਨਾਉਣ ਲਈ ਆਖਿਆ ਸੀ।

### ਬਸਲਏਲ ਤੇ ਆਹਾਲੀਆਬ

**30**ਫ਼ੇਰ ਮੂਸਾ ਨੇ ਇਸਰਾਏਲ ਦੇ ਲੋਕਾਂ ਨੂੰ ਆਖਿਆ, “ਦੇਖੋ,
ਯਹੋਵਾਹ ਨੇ ਯਹੂਦਾਹ ਦੇ ਪਰਿਵਾਰ-ਸਮੂਹ ਵਿੱਚੋਂ ਊਰੀ ਦੇ ਪੁੱਤਰ
ਬਸਲਏਲ ਨੂੰ ਚੁਣਿਆ ਹੈ। (ਊਰੀ ਹੂਰ ਦਾ ਪੁੱਤਰ ਸੀ।) **31**ਯਹੋਵਾਹ
ਨੇ ਬਸਲਏਲ ਦੇ ਅੰਦਰ ਪਰਮੇਸ਼ੁਰ ਦਾ ਆਤਮਾ ਭਰ ਦਿੱਤਾ।
ਉਸਨੇ ਬਸਲਏਲ ਨੂੰ ਸਭ ਤਰ੍ਹਾਂ ਦੀਆਂ ਗੱਲਾਂ ਕਰਨ ਲਈ ਖਾਸ
ਯੋਗਤਾ ਅਤੇ ਗਿਆਨ ਦਿੱਤਾ ਹੈ। **32**ਉਹ ਸੋਨੇ ਚਾਂਦੀ ਅਤੇ ਪਿੱਤਲ
ਦੀਆਂ ਚੀਜ਼ਾਂ ਤਰਾਸ਼ ਸਕਦਾ ਹੈ ਤੇ ਬਣਾ ਸਕਦਾ ਹੈ। **33**ਉਹ
ਕੀਮਤੀ-ਪੱਥਰ ਅਤੇ ਹੀਰੇ ਤਰਾਸ਼ ਸਕਦਾ ਹੈ ਅਤੇ ਉਨ੍ਹਾਂ ਨੂੰ ਜੜ
ਸਕਦਾ ਹੈ। ਬਸਲਏਲ ਲੱਕੜ ਦਾ ਕੰਮ ਕਰ ਸਕਦਾ ਹੈ ਅਤੇ ਹਰ
ਤਰ੍ਹਾਂ ਦੀਆਂ ਚੀਜ਼ਾਂ ਬਣਾ ਸਕਦਾ ਹੈ। **34**ਯਹੋਵਾਹ ਨੇ ਬਸਲਏਲ
ਅਤੇ ਆਹਾਲੀਆਬ ਨੂੰ ਹੋਰਨਾਂ ਲੋਕਾਂ ਨੂੰ ਸਿੱਖਿਆ ਦੇਣ ਦੀ ਖਾਸ
ਯੋਗਤਾ ਦਿੱਤੀ ਹੈ। (ਆਹਾਲੀਆਬ ਦਾਨ ਦੇ ਪਰਿਵਾਰ-ਸਮੂਹ
ਵਿੱਚੋਂ ਅਹੀਸਾਮਾਕ ਦਾ ਪੁੱਤਰ ਸੀ।) **35**ਯਹੋਵਾਹ ਨੇ ਇਨ੍ਹਾਂ ਦੋਹਾਂ
ਬੰਦਿਆਂ ਨੂੰ ਹਰ ਤਰ੍ਹਾਂ ਦਾ ਕੰਮ ਕਰਨ ਦੀ ਖਾਸ ਯੋਗਤਾ ਦਿੱਤੀ
ਹੈ। ਉਹ ਤਰਖਾਣਾਂ ਅਤੇ ਠਠਿਆਰਾਂ ਦਾ ਕੰਮ ਕਰਨ ਦੇ ਯੋਗ
ਹਨ। ਉਹ ਕੱਪੜਾ ਬੁਣ ਸਕਦੇ ਹਨ ਅਤੇ ਇਸ ਉੱਪਰ ਨੀਲੇ
ਬੈਂਗਣੀ ਅਤੇ ਲਾਲ ਸੂਤ ਦੇ ਨਮੂਨੇ ਬਣਾ ਸਕਦੇ ਹਨ ਅਤੇ
ਮਹੀਨ ਲਿਨਨ ਬੁਣ ਸਕਦੇ ਹਨ। ਅਤੇ ਉਹ ਉਨ ਦੀਆਂ ਚੀਜ਼ਾਂ
ਬੁਣ ਸਕਦੇ ਹਨ।

**36** “ਇਸ ਲਈ ਬਸਲਏਲ, ਆਹਾਲੀਆਬ ਅਤੇ ਹੋਰ ਸਾਰੇ
ਕਾਰੀਗਰ ਆਦਮੀਆਂ ਨੂੰ ਉਹ ਕੰਮ ਜ਼ਰੂਰ ਕਰਨਾ
ਚਾਹੀਦਾ ਹੈ ਜਿਸਦਾ ਯਹੋਵਾਹ ਨੇ ਹੁਕਮ ਦਿੱਤਾ ਹੈ। ਯਹੋਵਾਹ ਨੇ
ਇਨ੍ਹਾਂ ਆਦਮੀਆਂ ਨੂੰ ਇਹ ਪਵਿੱਤਰ ਸਥਾਨ ਬਨਾਉਣ ਲਈ
ਸਾਰਾ ਯੋਗਤਾ ਵਾਲਾ ਕੰਮ ਕਰਨ ਦੀ ਸੂਝ ਅਤੇ ਸਮਝ ਦਿੱਤੀ
ਹੈ।”

**2**ਫ਼ੇਰ ਮੂਸਾ ਨੇ ਬਸਲਏਲ ਅਤੇ ਆਹਾਲੀਆਬ ਅਤੇ ਹੋਰ ਸਾਰੇ
ਯੋਗ ਲੋਕਾਂ ਨੂੰ ਬੁਲਾਇਆ ਜਿਨ੍ਹਾਂ ਨੂੰ ਯਹੋਵਾਹ ਨੇ ਖਾਸ ਯੋਗਤਾਵਾਂ
ਦਿੱਤੀਆਂ ਸਨ। ਅਤੇ ਇਹ ਲੋਕ ਇਸ ਲਈ ਆਏ ਕਿਉਂ ਕਿ ਇਹ
ਕੰਮ ਰਾਹੀਂ ਸਹਾਇਤਾ ਕਰਨਾ ਚਹੁੰਦੇ ਸਨ। **3**ਮੂਸਾ ਨੇ ਇਨ੍ਹਾਂ
ਲੋਕਾਂ ਨੂੰ ਉਹ ਸਾਰੀਆਂ ਚੀਜ਼ਾਂ ਦੇ ਦਿੱਤੀਆਂ ਜੋ ਇਸਰਾਏਲ ਦੇ
ਲੋਕ ਸੁਗਾਤਾਂ ਵਜੋਂ ਲਿਆਏ ਸਨ। ਅਤੇ ਉਨ੍ਹਾਂ ਨੇ ਇਨ੍ਹਾਂ ਚੀਜ਼ਾਂ
ਨੂੰ ਪਰਮੇਸ਼ੁਰ ਦੇ ਪਵਿੱਤਰ ਸਥਾਨ ਦੀ ਉਸਾਰੀ ਲਈ ਵਰਤਿਆ।
ਲੋਕ ਹਰ ਸਵੇਰ ਸੁਗਾਤਾਂ ਲਿਆਉਂਦੇ ਰਹੇ। **4**ਆਖਿਰਕਾਰ ਸਾਰੇ
ਕਾਰੀਗਰਾਂ ਨੇ ਉਸ ਪਵਿੱਤਰ ਸਥਾਨ ਉੱਤੇ ਆਪਣਾ ਕੰਮ ਕਰਨਾ
ਛੱਡ ਦਿੱਤਾ, ਅਤੇ ਉਹ ਮੂਸਾ ਨਾਲ ਗੱਲ ਕਰਨ ਲਈ ਗਏ।
ਉਨ੍ਹਾਂ ਨੇ ਆਖਿਆ, **5**“ਲੋਕਾਂ ਨੇ ਬਹੁਤ ਜ਼ਿਆਦਾ ਲਿਆਂਦਾ ਹੈ!
ਸਾਡੇ ਕੋਲ ਇਸ ਤੰਬੂ ਦਾ ਕੰਮ ਖਤਮ ਕਰਨ ਲਈ ਲੋੜ ਤੋਂ ਵੱਧ
ਹੈ।”

**6**ਫ਼ੇਰ ਮੂਸਾ ਨੇ ਸਾਰੇ ਡੇਰੇ ਅੰਦਰ ਇਹ ਸੰਦੇਸ਼ ਭੇਜਿਆ: “ਕਿਸੇ
ਵੀ ਆਦਮੀ ਜਾਂ ਔਰਤ ਨੂੰ ਪਵਿੱਤਰ ਸਥਾਨ ਲਈ ਸੁਗਾਤ ਵਜੋਂ
ਹੋਰ ਕੋਈ ਚੀਜ਼ ਨਹੀਂ ਲਿਆਉਣੀ ਚਾਹੀਦੀ।” ਇਸ ਲਈ ਲੋਕਾਂ
ਨੂੰ ਹੋਰ ਸੁਗਾਤਾਂ ਦੇਣ ਤੋਂ ਜ਼ਬਰਦਸਤੀ ਰੋਕਿਆ ਗਿਆ।
**7**ਲੋਕਾਂ ਨੇ ਪਰਮੇਸ਼ੁਰ ਦੇ ਪਵਿੱਤਰ ਸਥਾਨ ਦੀ ਉਸਾਰੀ ਲਈ
ਲੋੜ ਤੋਂ ਵੱਧ ਲੈ ਆਂਦਾ ਸੀ।

### ਪਵਿੱਤਰ ਤੰਬੂ

**8**ਫ਼ੇਰ ਕਾਰੀਗਰਾਂ ਨੇ ਪਵਿੱਤਰ ਤੰਬੂ ਬਨਾਉਣਾ ਸ਼ੁਰੂ ਕਰ ਦਿੱਤਾ।
ਉਨ੍ਹਾਂ ਨੇ ਮਹੀਨ ਲਿਨਨ ਅਤੇ ਨੀਲਾ ਬੈਂਗਣੀ ਤੇ ਲਾਲ ਸੂਤ ਦੇ
ਦਸ ਪਰਦੇ ਬਣਾਏ। ਅਤੇ ਉਨ੍ਹਾਂ ਨੇ ਖੰਭਾਂ ਵਾਲੇ ਕਰੂਬੀ ਫ਼ਰਿਸ਼ਤਿਆਂ
ਦੀਆਂ ਤਸਵੀਰਾਂ ਉਨ੍ਹਾਂ ਉੱਤੇ ਸਿਉਂਤੀਆਂ। **9**ਹਰੇਕ ਪਰਦਾ ਇੱਕੋ
ਜਿਹੇ ਆਕਾਰ ਦਾ ਸੀ — 28 ਹੱਥ ਲੰਮਾ ਅਤੇ 4 ਹੱਥ ਚੌੜਾ।
**10**ਕਾਰੀਗਰਾਂ ਨੇ ਪਰਦਿਆਂ ਨੂੰ ਸਿਉਂਕੇ ਪਰਦਿਆਂ ਦੇ ਦੋ ਸਮੂਹ
ਬਣਾ ਲਏ। ਉਨ੍ਹਾਂ ਨੇ ਪੰਜ ਪਰਦੇ ਇਕੱਠੇ ਸਿਉਂਕੇ ਇੱਕ ਸਮੂਹ
ਬਣਾਇਆ ਅਤੇ ਪੰਜ ਪਰਦੇ ਸਿਉਂਕੇ ਦੂਸਰਾ ਸਮੂਹ। **11**ਫ਼ੇਰ
ਉਨ੍ਹਾਂ ਨੇ ਇੱਕ ਸਮੂਹ ਦੇ ਆਖਰੀ ਪਰਦੇ ਦੇ ਕਿਨਾਰੇ ਉੱਤੇ ਨੀਲੇ
ਕਪੜੇ ਦੀਆਂ ਝਾਲਰਾਂ ਬਣਾਈਆਂ। ਅਤੇ ਉਨ੍ਹਾਂ ਨੇ ਦੂਸਰੇ ਸਮੂਹ
ਦੇ ਆਖਰੀ ਪਰਦੇ ਉੱਤੇ ਵੀ ਇਹੋ ਕੀਤਾ। **12**ਇੱਕ ਸਮੂਹ ਦੇ
ਆਖਰੀ ਪਰਦੇ ਉੱਤੇ 50 ਹੁੱਕਾਂ ਸਨ ਅਤੇ 50 ਹੁੱਕਾਂ ਦੂਸਰੇ ਸਮੂਹ
ਦੇ ਆਖਰੀ ਪਰਦੇ ਉੱਤੇ ਸਨ। ਇਹ ਹੁੱਕਾਂ ਇੱਕ ਦੂਸਰੇ ਦੇ ਆਮ੍ਹੋ-
ਸਾਮ੍ਹਣੇ ਸਨ। **13**ਫ਼ੇਰ ਉਨ੍ਹਾਂ ਨੇ ਦੋਹਾਂ ਪਰਦਿਆਂ ਨੂੰ ਇੱਕ ਦੂਸਰੇ
ਨਾਲ ਜੋੜਨ ਲਈ 50 ਸੋਨੇ ਦੇ ਕੁੰਡਲ ਬਣਾਏ। ਇਸ ਤਰ੍ਹਾਂ
ਪਵਿੱਤਰ ਤੰਬੂ ਨੂੰ ਜੋੜਕੇ ਇੱਕ ਕਰ ਦਿੱਤਾ ਗਿਆ।

**14**ਫ਼ੇਰ ਕਾਰੀਗਰਾਂ ਨੇ ਪਵਿੱਤਰ ਤੰਬੂ ਨੂੰ ਢੱਕਣ ਲਈ ਇੱਕ
ਹੋਰ ਤੰਬੂ ਬਣਾਇਆ। ਉਨ੍ਹਾਂ ਨੇ ਬੱਕਰੀ ਦੇ ਬਾਲਾਂ ਦੇ ਗਿਆਰਾਂ
ਪਰਦੇ ਬਣਾਏ। **15**ਸਾਰੇ ਪਰਦੇ ਇੱਕੋ ਆਕਾਰ ਦੇ ਸਨ — 30
ਕਿਊਬਿਟ ਲੰਬੇ ਅਤੇ 4 ਕਿਊਬਿਟ ਚੌੜੇ। **16**ਕਾਰੀਗਰਾਂ ਨੇ ਪੰਜ
ਪਰਦੇ ਜੋੜਕੇ ਉਨ੍ਹਾਂ ਦਾ ਇੱਕ ਸਮੂਹ ਬਣਾਇਆ ਅਤੇ ਛੇ ਪਰਦੇ
ਜੋੜਕੇ ਦੂਸਰਾ ਸਮੂਹ ਬਣਾਇਆ। **17**ਉਨ੍ਹਾਂ ਨੇ ਇੱਕ ਸਮੂਹ ਦੇ
ਆਖਰੀ ਪਰਦੇ ਦੇ ਕਿਨਾਰੇ ਤੇ 50 ਹੁੱਕਾਂ ਬਣਾਈਆਂ ਅਤੇ ਉਨ੍ਹਾਂ
ਨੇ ਦੂਸਰੇ ਸਮੂਹ ਦੇ ਆਖਰੀ ਪਰਦੇ ਦੇ ਕਿਨਾਰੇ ਤੇ ਵੀ ਇਵੇਂ ਹੀ
ਕੀਤਾ। **18**ਕਾਰੀਗਰਾਂ ਨੇ ਪਰਦਿਆਂ ਦੇ ਦੋਹਾਂ ਸਮੂਹਾਂ ਨੂੰ ਜੋੜਕੇ
ਇੱਕ ਕਰਨ ਲਈ ਪਿੱਤਲ ਦੇ ਪੰਜਾਹ ਕੁੰਡਲ ਬਣਾਏ। **19**ਫ਼ੇਰ
ਉਨ੍ਹਾਂ ਨੇ ਪਵਿੱਤਰ ਤੰਬੂ ਲਈ ਦੋ ਹੋਰ ਕੱਜਣ ਬਣਾਏ। ਇੱਕ
ਕੱਜਣ ਭੇਡੂ ਦੀਆਂ ਲਾਲ ਰੰਗ ਦੀਆਂ ਖੱਲਾਂ ਦਾ ਬਣਾਇਆ
ਗਿਆ ਸੀ। ਦੂਸਰਾ ਕੱਜਣ ਕੀਮਤੀ ਚਮੜੇ ਦਾ ਬਣਾਇਆ ਗਿਆ
ਸੀ।

**20**ਫ਼ੇਰ ਕਾਰੀਗਰਾਂ ਨੇ ਪਵਿੱਤਰ ਤੰਬੂ ਨੂੰ ਟੇਕ ਦੇਣ ਲਈ ਸ਼ਿੱਟੀਮ
ਦੀ ਲੱਕੜ ਤੋਂ ਤਖ਼ਤੀਆਂ ਬਣਾਈਆਂ। **21**ਹਰੇਕ ਤਖ਼ਤੀ 10
ਕਿਊਬਿਟ ਲੰਬੀ ਅਤੇ ਡੇਢ ਕਿਊਬਿਟ ਚੌੜੀ ਸੀ। **22**ਹਰੇਕ ਤਖ਼ਤੀ
ਦੇ ਅਖੀਰ ਤੇ ਦੋ ਥੰਮ੍ਹ ਸਨ। ਪਵਿੱਤਰ ਤੰਬੂ ਲਈ ਹਰੇਕ ਤਖ਼ਤੀ
ਇੱਕੋ ਜਿਹੀ ਬਣਾਈ ਗਈ ਸੀ। **23**ਉਨ੍ਹਾਂ ਨੇ ਪਵਿੱਤਰ ਤੰਬੂ ਦੇ
ਦੱਖਣੀ ਪਾਸੇ ਲਈ 20 ਤਖ਼ਤੀਆਂ ਬਣਾਈਆਂ। **24**ਫ਼ੇਰ ਉਨ੍ਹਾਂ ਨੇ

ਤਖ਼ਤੀਆਂ ਲਈ ਚਾਂਦੀ ਦੀਆਂ 40 ਚੀਥੀਆਂ ਬਣਾਈਆਂ। ਹਰੇਕ
ਤਖ਼ਤੀ ਲਈ ਦੋ ਚੀਥੀਆਂ ਸਨ — ਹਰੇਕ ਪਾਸੇ ਦੀ ਚੋਬ ਲਈ
ਇੱਕ-ਇੱਕ ਚੀਥੀ। **25**ਉਨ੍ਹਾਂ ਨੇ ਪਵਿੱਤਰ ਤੰਬੂ ਦੇ ਦੂਸਰੇ ਪਾਸੇ
(ਉੱਤਰੀ ਪਾਸੇ) ਲਈ ਵੀ 20 ਤਖ਼ਤੀਆਂ ਬਣਾਈਆਂ। **26**ਉਨ੍ਹਾਂ
ਨੇ ਤਖ਼ਤੀਆਂ ਲਈ ਚਾਂਦੀ ਦੀਆਂ 40 ਚੀਥੀਆਂ ਬਣਾਈਆਂ —
ਹਰੇਕ ਤਖ਼ਤੀ ਲਈ ਦੋ ਚੀਥੀਆਂ। **27**ਉਨ੍ਹਾਂ ਨੇ ਪਵਿੱਤਰ ਤੰਬੂ ਦੇ
ਪਿਛਲੇ ਪਾਸੇ (ਪੱਛਮੀ ਪਾਸੇ) ਲਈ ਛੇ ਹੋਰ ਤਖ਼ਤੀਆਂ ਬਣਾਈਆਂ।
**28**ਉਨ੍ਹਾਂ ਨੇ ਪਵਿੱਤਰ ਤੰਬੂ ਦੇ ਕੋਨਿਆਂ ਲਈ ਵੀ ਦੋ ਤਖ਼ਤੀਆਂ
ਬਣਾਈਆਂ। **29**ਇਹ ਤਖ਼ਤੀਆਂ ਹੇਠਾਂ ਤੋਂ ਇੱਕ ਦੂਸਰੇ ਨਾਲ
ਜੋੜੀਆਂ ਗਈਆਂ ਸਨ। ਅਤੇ ਉੱਪਰੋਂ, ਇੱਕ ਕੜਾ ਕੋਨਿਆਂ
ਵਾਲੀਆਂ ਤਖ਼ਤੀਆਂ ਨੂੰ ਇੱਕ ਸਾਥ ਫੜਦਾ ਸੀ। ਉਨ੍ਹਾਂ ਨੇ ਅਜਿਹਾ
ਦੋਹਾਂ ਕੋਨਿਆਂ ਲਈ ਕੀਤਾ। **30**ਪਵਿੱਤਰ ਤੰਬੂ ਦੇ ਪੱਛਮੀ ਪਾਸੇ
ਲਈ ਕੁੱਲ ਅੱਠ ਤਖ਼ਤੀਆਂ ਸਨ ਅਤੇ ਚਾਂਦੀ ਦੀਆਂ 16 ਚੀਥੀਆਂ
ਸਨ — ਹਰੇਕ ਫ਼ਰੇਮ ਲਈ ਦੋ ਚੀਥੀਆਂ।

**31**ਫ਼ੇਰ ਕਾਰੀਗਰਾਂ ਨੇ ਤਖ਼ਤੀਆਂ ਲਈ ਬਰੇਸ਼ਾਂ ਬਨਾਉਣ ਵਾਸਤੇ
ਸ਼ਿੱਟੀਮ ਦੀ ਲੱਕੜ ਦੀ ਵਰਤੋਂ ਕੀਤੀ — ਪਵਿੱਤਰ ਤੰਬੂ ਦੇ ਇੱਕ
ਪਾਸੇ ਲਈ ਪੰਜ ਬਰੇਸ਼ਾਂ, **32**ਪੰਜ ਬਰੇਸਾ ਦੂਸਰੇ ਪਾਸੇ ਲਈ, ਅਤੇ
ਪਵਿੱਤਰ ਤੰਬੂ ਦੇ ਪਿਛਲੇ ਪਾਸੇ (ਅਰਥਾਤ ਪੱਛਮੀ ਪਾਸੇ) ਲਈ
ਪੰਜ ਬਰੇਸਾਂ। **33**ਉਨ੍ਹਾਂ ਨੇ ਇੱਕ ਵਿਚਕਾਰਲੀ ਬਰੇਸ ਬਣਾਈ ਜੋ
ਤਖ਼ਤੀਆਂ ਵਿੱਚੋਂ ਇੱਕ ਸਿਰੇ ਤੋਂ ਦੂਸਰੇ ਸਿਰੇ ਤੱਕ ਗੁਜਰਦੀ ਸੀ।
**34**ਉਨ੍ਹਾਂ ਨੇ ਇਨ੍ਹਾਂ ਤਖ਼ਤੀਆਂ ਉੱਤੇ ਸੋਨਾ ਮੜ੍ਹਿਆ। ਫ਼ੇਰ ਉਨ੍ਹਾਂ ਨੇ
ਇਨ੍ਹਾਂ ਬਰੇਸਾਂ ਨੂੰ ਫ਼ੜਣ ਲਈ ਸੋਨੇ ਦੇ ਕੜੇ ਬਣਾਏ। ਅਤੇ ਬਰੇਸ਼ਾਂ
ਨੂੰ ਸੋਨੇ ਨਾਲ ਢਕ ਦਿੱਤਾ।

**35**ਉਨ੍ਹਾਂ ਨੇ ਅੱਤ ਪਵਿੱਤਰ ਸਥਾਨ ਦੇ ਪ੍ਰਵੇਸ਼ ਦੁਆਰ ਲਈ
ਖਾਸ ਪਰਦਾ ਬਨਾਉਣ ਵਾਸਤੇ ਮਹੀਨ ਲਿਨਨ ਅਤੇ ਨੀਲੇ ਬੈਂਗਣੀ
ਤੇ ਲਾਲ ਸੂਤ ਦੀ ਵਰਤੋਂ ਕੀਤੀ। ਅਤੇ ਉਨ੍ਹਾਂ ਨੇ ਪਰਦੇ ਉੱਤੇ
ਕਰੂਬੀ ਫ਼ਰਿਸ਼ਤਿਆਂ ਦੀਆਂ ਤਸਵੀਰਾਂ ਸਿਉਂਤੀਆਂ। **36**ਉਨ੍ਹਾਂ ਨੇ
ਸ਼ਿੱਟੀਮ ਦੀ ਲੱਕੜ ਦੀਆਂ ਚਾਰ ਚੋਬਾਂ ਬਣਾਈਆਂ ਅਤੇ ਉਨ੍ਹਾਂ ਨੇ
ਚੋਬਾਂ ਉੱਤੇ ਸੋਨਾ ਚੜ੍ਹਾਇਆ। ਅਤੇ ਫ਼ੇਰ ਉਨ੍ਹਾਂ ਨੇ ਚੋਬਾਂ ਲਈ
ਸੋਨੇ ਦੀਆਂ ਕੁੰਡੀਆਂ ਬਣਾਈਆਂ। ਅਤੇ ਉਨ੍ਹਾਂ ਨੇ ਚੋਬਾਂ ਲਈ
ਚਾਂਦੀ ਦੀਆਂ ਚਾਰ ਚੀਥੀਆਂ ਬਣਾਈਆਂ। **37**ਫ਼ੇਰ ਉਨ੍ਹਾਂ ਨੇ ਨੀਲੇ,
ਬੈਂਗਣੀ ਤੇ ਲਾਲ ਸੂਤ ਅਤੇ ਮਹੀਨ ਲਿਨਨ ਤੋਂ ਤੰਬੂ ਦੇ ਪ੍ਰਵੇਸ਼
ਦੁਆਰ ਦਾ ਕੱਜਣ ਬਣਾਇਆ। **38**ਫ਼ੇਰ ਉਨ੍ਹਾਂ ਨੇ ਪਰਵੇਸ਼ ਦੇ
ਇਸ ਉੱਪਰਲੇ ਪਰਦੇ ਲਈ ਪੰਜ ਚੋਬਾਂ ਅਤੇ ਕੁੰਡੀਆਂ ਬਣਾਈਆਂ।
ਉਨ੍ਹਾਂ ਨੇ ਚੋਬਾਂ ਦੇ ਉੱਪਰਲੇ ਸਿਰਿਆਂ ਨੂੰ ਅਤੇ ਪਰਦਿਆਂ ਦੀਆਂ
ਡੰਡੀਆਂ ਨੂੰ ਸੋਨੇ ਨਾਲ ਮੜ੍ਹ ਦਿੱਤਾ। ਅਤੇ ਉਨ੍ਹਾਂ ਨੇ ਚੋਬਾਂ ਲਈ
ਪਿੱਤਲ ਦੀਆਂ ਪੰਜ ਚੋਬਾਂ ਬਣਾਈਆਂ।

## ਇਕਰਾਰਨਾਮੇ ਵਾਲਾ ਸੰਦੂਕ

**37** ਬਸਲਏਲ ਨੇ ਪਵਿੱਤਰ ਸੰਦੂਕ ਸ਼ਿੱਟੀਮ ਦੀ ਲੱਕੜ ਤੋਂ
ਬਣਾਇਆ। ਸੰਦੂਕ ਢਾਈ ਹੱਥ ਲੰਮਾ, ਡੇਢ ਹੱਥ ਚੌੜਾ
ਅਤੇ ਡੇਢ ਹੱਥ ਉੱਚਾ ਸੀ। **2**ਉਸਨੇ ਸੰਦੂਕ ਦੇ ਅੰਦਰ ਤੇ ਬਾਹਰ
ਨੂੰ ਸ਼ੁਧ ਸੋਨੇ ਨਾਲ ਢਕ ਦਿੱਤਾ। ਫ਼ੇਰ ਉਸਨੇ ਸੰਦੂਕ ਦੇ ਆਲੇ-
ਦੁਆਲੇ ਸੋਨੇ ਦੀ ਕਿਨਾਰੀ ਬਣਾਈ। **3**ਉਸਨੇ ਸੋਨੇ ਦੇ ਚਾਰ ਕੜੇ
ਬਣਾਏ ਅਤੇ ਉਨ੍ਹਾਂ ਚਾਰਾਂ ਕੋਨਿਆਂ ਉੱਤੇ ਲਾ ਦਿੱਤਾ। ਇਹ ਕੜੇ
ਸੰਦੂਕ ਨੂੰ ਚੁੱਕਣ ਲਈ ਵਰਤੇ ਜਾਂਦੇ ਸਨ। ਹਰੇਕ ਪਾਸੇ ਦੋ ਕੜੇ
ਸਨ। **4**ਫ਼ੇਰ ਉਸਨੇ ਸੰਦੂਕ ਨੂੰ ਚੁੱਕਣ ਲਈ ਚੋਬਾਂ ਬਣਾਈਆਂ।
ਉਸਨੇ ਸ਼ਿੱਟੀਮ ਦੀ ਲੱਕੜ ਵਰਤੀ ਅਤੇ ਉਨ੍ਹਾਂ ਨੂੰ ਸ਼ੁਧ ਸੋਨੇ ਨਾਲ
ਢੱਕ ਦਿੱਤਾ। **5**ਉਸਨੇ ਸੰਦੂਕ ਦੇ ਹਰੇਕ ਪਾਸੇ ਦੇ ਕੜਿਆਂ ਵਿੱਚੋਂ
ਚੋਬਾਂ ਗੁਜ਼ਾਰ ਦਿੱਤੀਆਂ। **6**ਫ਼ੇਰ ਉਸਨੇ ਸ਼ੁਧ ਸੋਨੇ ਦਾ ਢੱਕਣ
ਬਣਾਇਆ। ਇਹ ਢਾਈ ਹੱਥ ਲੰਮਾ ਅਤੇ ਡੇਢ ਹੱਥ ਚੌੜਾ ਸੀ।
**7**ਫ਼ੇਰ ਬਸਲਏਲ ਨੇ ਸੋਨੇ ਨੂੰ ਚੰਡਕੇ ਦੋ ਕਰੂਬੀ ਫ਼ਰਿਸ਼ਤੇ ਬਣਾਏ
ਅਤੇ ਢੱਕਣ ਦੇ ਹਰੇਕ ਪਾਸੇ ਉੱਤੇ ਉਨ੍ਹਾਂ ਨੂੰ ਚਿਪਕਾ ਦਿੱਤਾ।
**8**ਉਸਨੇ ਢੱਕਣ ਦੇ ਇੱਕ ਸਿਰੇ ਉੱਤੇ ਇੱਕ ਕਰੂਬੀ ਫ਼ਰਿਸ਼ਤਾ
ਚਿਪਕਾਇਆ ਅਤੇ ਦੂਸਰੇ ਨੂੰ ਦੂਸਰੇ ਸਿਰੇ ਉੱਤੇ। **9**ਦੂਤਾਂ ਦੇ ਖੰਭ
ਅਕਾਸ਼ ਵੱਲ ਫ਼ੈਲੇ ਹੋਏ ਸਨ। ਦੂਤਾਂ ਨੇ ਆਪਣੇ ਖੰਭਾਂ ਨਾਲ ਸੰਦੂਕ
ਨੂੰ ਢਕਿਆ ਹੋਇਆ ਸੀ। ਦੂਤਾਂ ਦਾ ਮੂੰਹ ਢੱਕਣ ਵੱਲ ਦੇਖਦੇ ਹੋਏ
ਇੱਕ ਦੂਸਰੇ ਵੱਲ ਸੀ।

## ਖਾਸ ਮੇਜ਼

**10**ਫ਼ੇਰ ਉਸਨੇ ਸ਼ਿੱਟੀਮ ਦੀ ਲੱਕੜ ਦਾ ਖਾਸ ਮੇਜ਼ ਬਣਾਇਆ।
ਮੇਜ਼ ਦੋ ਹੱਥ ਲੰਮਾ, ਇੱਕ ਹੱਥ ਚੌੜਾ ਅਤੇ ਡੇਢ ਹੱਥ ਉੱਚਾ ਸੀ।
**11**ਉਸਨੇ ਮੇਜ਼ ਨੂੰ ਸ਼ੁਧ ਸੋਨੇ ਨਾਲ ਢਕਿਆ। ਉਸਨੇ ਮੇਜ਼ ਦੇ
ਆਲੇ-ਦੁਆਲੇ ਸੋਨੇ ਦੀ ਕਿਨਾਰੀ ਬਣਾਈ। **12**ਫ਼ੇਰ ਉਸਨੇ ਮੇਜ਼
ਦੇ ਆਲੇ-ਦੁਆਲੇ ਇੱਕ ਕਿਉਬਿਟ ਚੌੜਾ ਇੱਕ ਫ਼ਰੇਮ ਬਣਾਇਆ।
ਉਸਨੇ ਫ਼ਰੇਮ ਦੇ ਦੁਆਲੇ ਸੋਨੇ ਦੀ ਕਿਨਾਰੀ ਬਣਾਈ। **13**ਫ਼ੇਰ
ਉਸਨੇ ਸੋਨੇ ਦੇ ਚਾਰ ਕੜੇ ਬਣਾਏ ਅਤੇ ਉਨ੍ਹਾਂ ਨੂੰ ਚਾਰਾਂ ਲੱਤਾਂ
ਵਾਲੀ ਥਾਂ ਤੇ ਚਾਰਾਂ ਕੋਨਿਆਂ ਉੱਤੇ ਰੱਖ ਦਿੱਤਾ। **14**ਉਸਨੇ ਕੜਿਆਂ
ਨੂੰ ਮੇਜ਼ ਦੇ ਟਾਪ ਦੇ ਚਾਰੇ ਪਾਸੇ ਤਖ਼ਤੀ ਦੇ ਨੇੜੇ ਕਰਕੇ ਰੱਖ
ਦਿੱਤਾ। ਇਨ੍ਹਾਂ ਕੜਿਆਂ ਵਿੱਚ ਚੋਬਾਂ ਫ਼ਸਾਈਆਂ ਜਾਣੀਆਂ ਸਨ
ਜਿਨ੍ਹਾਂ ਨੂੰ ਮੇਜ਼ ਚੁੱਕਣ ਲਈ ਵਰਤਿਆ ਜਾਂਦਾ ਸੀ। **15**ਫ਼ੇਰ ਉਸਨੇ
ਮੇਜ ਨੂੰ ਚੁੱਕਣ ਲਈ ਸ਼ਿੱਟੀਮ ਦੀ ਲੱਕੜ ਦੀਆਂ ਚੋਬਾਂ ਬਣਾਈਆਂ
ਅਤੇ ਉਨ੍ਹਾਂ ਨੂੰ ਸ਼ੁਧ ਸੋਨੇ ਨਾਲ ਮੜ੍ਹ ਦਿੱਤਾ। **16**ਫ਼ੇਰ ਉਸਨੇ ਉਹ
ਸਾਰੀਆਂ ਚੀਜ਼ਾਂ ਬਣਾਈਆਂ ਜਿਹੜੀਆਂ ਮੇਜ਼ ਉੱਤੇ ਇਸਤੇਮਾਲ
ਹੁੰਦੀਆਂ ਸਨ। ਉਸਨੇ ਸ਼ੁਧ ਸੋਨੇ ਦੀਆਂ ਪਲੇਟਾਂ, ਚਮਚੇ, ਪਿਆਲੇ
ਅਤੇ ਸੁਰਾਹੀਆਂ ਬਣਾਈਆਂ। ਪਿਆਲਿਆਂ ਅਤੇ ਸੁਰਾਹੀਆਂ ਦੀ
ਵਰਤੋਂ ਪੀਣ ਦੀਆਂ ਭੇਟਾਂ ਲਈ ਕੀਤੀ ਜਾਂਦੀ ਹੈ।

## ਸ਼ਮਾਦਾਨ

**17**ਫ਼ੇਰ ਉਸਨੇ ਸੋਨੇ ਦਾ ਸ਼ਮਾਦਾਨ ਬਣਾਇਆ। ਉਸਨੇ ਸ਼ੁਧ
ਸੋਨੇ ਨੂੰ ਕੁੱਟ ਕੇ ਇੱਕ ਚੀਥੀ, ਇੱਕ ਡੰਡੀ ਅਤੇ ਟਾਹਣੀਆਂ
ਬਣਾਈਆਂ। ਫ਼ੇਰ ਉਸਨੇ ਫ਼ੁੱਲ ਕਲੀਆਂ ਤੇ ਪੱਤੀਆਂ ਬਣਾਈਆਂ।
ਉਸਨੇ ਇਹ ਸਭ ਕੁਝ ਸੋਨੇ ਦੇ ਉਸੇ ਟੁਕੜੇ ਤੋਂ ਬਣਾਇਆ।
**18**ਸ਼ਮਾਦਾਨ ਦੀਆਂ ਛੇ ਸ਼ਾਖਾਵਾਂ ਸਨ — ਤਿੰਨ ਸ਼ਾਖਾਵਾਂ ਇੱਕ
ਪਾਸੇ ਅਤੇ ਤਿੰਨ ਸ਼ਾਖਾਵਾਂ ਦੂਸਰੇ ਪਾਸੇ। **19**ਹਰੇਕ ਸ਼ਾਖ ਉੱਤੇ
ਤਿੰਨ ਫ਼ੁੱਲ ਸਨ। ਇਨ੍ਹਾਂ ਫ਼ੁੱਲਾਂ ਨੂੰ ਬਦਾਮਾਂ ਦੇ ਫ਼ੁੱਲਾਂ ਵਾਂਗ, ਕਲੀਆਂ
ਤੇ ਪੱਤੀਆਂ ਸਮੇਤ, ਬਣਾਇਆ ਗਿਆ ਸੀ। **20**ਸ਼ਮਾਦਾਨ ਦੀ
ਡੰਡੀ ਉੱਤੇ ਚਾਰ ਹੋਰ ਫ਼ੁੱਲ ਸਨ। ਇਨ੍ਹਾਂ ਨੂੰ ਵੀ ਕਲੀਆਂ ਅਤੇ

ਪੱਤੀਆਂ ਸਮੇਤ ਬਦਾਮਾਂ ਦੇ ਫ਼ੁੱਲਾਂ ਵਾਂਗ ਬਣਾਇਆ ਗਿਆ ਸੀ।
21ਓਥੇ ਛੇ ਸ਼ਾਖਾਵਾਂ ਸਨ — ਹਰੇਕ ਪਾਸਿਓ ਆਉਂਦੀਆਂ ਹੋਈਆਂ
ਤਿੰਨ ਸ਼ਾਖਾਵਾਂ। ਓਥੇ ਇਨ੍ਹਾਂ ਤਿੰਨਾਂ ਥਾਵਾਂ ਵਿੱਚੋਂ ਹਰੇਕ ਦੇ ਹੇਠਾਂ
ਇੱਕ ਬਾਦਾਮ ਦੀ ਪੱਤੀ ਸੀ। ਜਿੱਥੇ ਟਾਹਣੀਆਂ ਡੰਡੀ ਨਾਲ
ਮਿਲਦੀਆਂ ਸਨ। 22ਸਾਰਾ ਸ਼ਮਾਦਾਨ ਫ਼ੁੱਲਾਂ ਤੇ ਟਾਹਣੀਆਂ ਸਮੇਤ,
ਸ਼ੁਧ ਸੋਨੇ ਦਾ ਬਣਿਆ ਹੋਇਆ ਸੀ। ਇਹ ਸਾਰਾ ਕੁਝ ਕੁੱਟੇ ਹੋਏ
ਸੋਨੇ ਦੇ ਇੱਕ ਟੁਕੜੇ ਤੋਂ ਬਣਾਇਆ ਗਿਆ ਸੀ। 23ਉਸਨੇ ਇਸ
ਸ਼ਮਾਦਾਨ ਲਈ ਸੱਤ ਦੀਵੇ ਬਣਾਏ। ਫ਼ੇਰ ਉਸਨੇ ਬੱਤੀ ਸੀਖਣ
ਵਾਲੇ ਟ੍ਰਿਮਰ ਅਤੇ ਟ੍ਰੇਆਂ ਵੀ ਸ਼ੁਧ ਸੋਨੇ ਦੀਆਂ ਬਣਾਈਆਂ। 24ਉਸਨੇ
ਸ਼ਮਾਦਾਨ ਅਤੇ ਇਸਦੇ ਨਾਲ ਵਰਤੀਆਂ ਜਾਣ ਵਾਲੀਆਂ ਸਾਰੀਆਂ
ਚੀਜ਼ਾਂ 75 ਪੌਂਡ ਦੀਆਂ ਬਣਾਈਆਂ।

### ਧੂਫ਼ ਧੁਖਾਉਣ ਲਈ ਜਗਵੇਦੀ

25ਉਸਨੇ ਧੂਫ਼ ਧੁਖਾਉਣ ਲਈ ਜਗਵੇਦੀ ਬਣਾਈ। ਉਸਨੇ
ਇਹ ਸ਼ਿੱਟੀਮ ਦੀ ਲੱਕੜ ਤੋਂ ਬਣਾਈ। ਜਗਵੇਦੀ ਚੌਰਸ ਸੀ।
ਇਹ ਇੱਕ ਹੱਥ ਲੰਮੀ ਇੱਕ ਹੱਥ ਚੌੜੀ ਤੇ ਦੋ ਹੱਥ ਉੱਚੀ ਸੀ।
ਜਗਵੇਦੀ ਉੱਤੇ ਚਾਰ ਸਿੰਗ ਸਨ। ਹਰੇਕ ਕੋਨੇ ਉੱਤੇ ਇੱਕ ਸਿੰਗ
ਸੀ। ਇੰਨ੍ਹਾਂ ਸਿੰਗਾਂ ਨੂੰ ਇੱਕ ਦੂਜੇ ਨਾਲ ਅਤੇ ਜਗਵੇਦੀ ਨਾਲ
ਜੋੜਕੇ ਇੱਕ ਮਿੱਕ ਕਰ ਦਿੱਤਾ ਗਿਆ ਸੀ। 26ਉਸਨੇ ਉੱਪਰਲਾ
ਹਿੱਸਾ ਅਤੇ ਸਿੰਗਾਂ ਦੇ ਸਾਰੇ ਪਾਸੇ ਸ਼ੁਧ ਸੋਨੇ ਨਾਲ ਢੱਕ ਦਿੱਤੇ। ਫ਼ੇਰ
ਉਸਨੇ ਜਗਵੇਦੀ ਦੇ ਆਲੇ-ਦੁਆਲੇ ਸੋਨੇ ਦੀ ਕਿਨਾਰੀ ਬਣਾਈ।
27ਉਸਨੇ ਜਗਵੇਦੀ ਲਈ ਸੋਨੇ ਦੇ ਦੋ ਕੜੇ ਬਣਾਏ। ਉਸਨੇ
ਜਗਵੇਦੀ ਦੇ ਹਰੇਕ ਪਾਸੇ ਕਿਨਾਰੀ ਦੇ ਹੇਠਾਂ ਕੜੇ ਪਾ ਦਿੱਤੇ।
ਇਹ ਸੋਨੇ ਦੇ ਕੜੇ ਜਗਵੇਦੀ ਨੂੰ ਚੁੱਕਣ ਵਾਲੀਆਂ ਚੋਬਾਂ ਨੂੰ ਫ਼ੜੀ
ਰੱਖਦੇ ਸਨ। 28ਉਸਨੇ ਸ਼ਿੱਟੀਮ ਦੀ ਲੱਕੜ ਦੀਆਂ ਚੋਬਾਂ ਬਣਾਈਆਂ
ਅਤੇ ਉਨ੍ਹਾਂ ਨੂੰ ਸੋਨੇ ਨਾਲ ਮੜ੍ਹ ਦਿੱਤਾ।

29ਫ਼ੇਰ ਉਸਨੇ ਮਸਹ ਵਾਲਾ ਪਵਿੱਤਰ ਤੇਲ ਬਣਾਇਆ। ਉਸਨੇ
ਸ਼ੁਧ ਸੁਗੰਧਤ ਧੂਫ਼ ਵੀ ਬਣਾਈ। ਇਹ ਚੀਜ਼ਾਂ ਉਸੇ ਤਰ੍ਹਾਂ ਬਣਾਈਆਂ
ਗਈਆਂ ਸਨ ਜਿਵੇਂ ਕੋਈ ਅਤਰ ਬਨਾਉਂਵਾਲਾ ਉਨ੍ਹਾਂ ਨੂੰ
ਬਣਾਉਂਦਾ ਹੈ।

### ਹੋਮ ਦੀਆਂ ਭੇਟਾਂ ਲਈ ਜਗਵੇਦੀ

38 ਬਸਲਏਲ ਨੇ ਜਗਵੇਦੀ ਬਨਾਉਣ ਲਈ ਸ਼ਿੱਟੀਮ
ਦੀ ਲੱਕੜ ਵਰਤੀ। ਇਹ ਜਗਵੇਦੀ ਹੋਮ ਦੀਆਂ ਭੇਟਾਂ
ਲਈ ਇਸਤੇਮਾਲ ਹੁੰਦੀ ਸੀ। ਇਹ ਜਗਵੇਦੀ ਚੌਰਸ ਸੀ। ਇਹ
ਪੰਜ ਹੱਥ ਲੰਮੀ, ਪੰਜ ਹੱਥ ਚੌੜੀ ਅਤੇ ਤਿੰਨ ਹੱਥ ਉੱਚੀ ਸੀ।
2ਉਸਨੇ ਜਗਵੇਦੀ ਦੇ ਚਾਰਾਂ ਕੋਨਿਆਂ ਲਈ ਇੱਕ-ਇੱਕ ਸਿੰਗ
ਬਣਾਇਆ। ਹਰੇਕ ਸਿੰਗ ਨੂੰ ਇਸ ਦੇ ਕੋਨੇ ਨਾਲ ਜੋੜਕੇ, ਉਸ ਨੇ
ਸਾਰੇ ਕਾਸੇ ਨੂੰ ਇੱਕ ਟੁਕੜਾ ਬਣਾ ਦਿੱਤਾ ਅਤੇ ਜਗਵੇਦੀ ਨੂੰ
ਕਾਂਸੇ ਨਾਲ ਢਕ ਦਿੱਤਾ। 3ਫ਼ੇਰ ਉਸਨੇ ਜਗਵੇਦੀ ਉੱਤੇ ਇਸਤੇਮਾਲ
ਹੋਣ ਵਾਲੇ ਸਾਰੇ ਸੰਦ ਪਿੱਤਲ ਦੇ ਬਣਾ ਦਿੱਤੇ। ਉਸਨੇ ਤਸਲੇ,
ਕੜਛੇ, ਬਾਟੇ, ਤ੍ਰਿਸੂਲੀਆਂ ਅਤੇ ਅੰਗੀਠੀਆਂ ਬਣਾਈਆਂ। 4ਫ਼ੇਰ
ਉਸਨੇ ਜਗਵੇਦੀ ਲਈ ਪਿੱਤਲ ਦੀ ਇੱਕ ਝੰਜਰੀ ਬਣਾਈ। ਇਹ
ਝੰਜਰੀ ਜਾਲ ਵਰਗੀ ਸੀ। ਝੰਜਰੀ ਜਗਵੇਦੀ ਦੇ ਕਿੰਗਰੇ ਹੇਠਾਂ
ਪਾਈ ਗਈ ਸੀ। ਇਹ ਹੇਠੋਂ ਲੈ ਕੇ ਜਗਵੇਦੀ ਦੇ ਕਿੰਗਰੇ ਦੇ ਅੱਧ
ਤੀਕ ਜੋੜੀ ਗਈ ਸੀ। 5ਫ਼ੇਰ ਉਸਨੇ ਪਿੱਤਲ ਦੇ ਕੜੇ ਬਣਾਏ।
ਇਨ੍ਹਾਂ ਕੜਿਆਂ ਦੀ ਵਰਤੋਂ ਜਗਵੇਦੀ ਨੂੰ ਚੁੱਕਣ ਲਈ ਚੋਬਾਂ
ਫ਼ੜਨ ਵਾਸਤੇ ਕੀਤੀ ਜਾਂਦੀ ਸੀ। ਉਸਨੇ ਅੰਗੀਠੀ ਦੇ ਚਾਰਾਂ
ਕੋਨਿਆਂ ਉੱਤੇ ਕੜੇ ਪਾ ਦਿੱਤੇ। 6ਫ਼ੇਰ ਉਸਨੇ ਚੋਬਾਂ ਬਨਾਉਣ
ਲਈ ਸ਼ਿੱਟੀਮ ਦੀ ਲੱਕੜ ਵਰਤੀ ਅਤੇ ਇਨ੍ਹਾਂ ਨੂੰ ਕਾਂਸੇ ਨਾਲ ਮੜ੍ਹ
ਦਿੱਤਾ। 7ਉਸਨੇ ਜਗਵੇਦੀ ਦੇ ਆਸੇ-ਪਾਸੇ ਦੇ ਕੜਿਆਂ ਵਿੱਚ
ਚੋਬਾਂ ਫ਼ਸਾ ਦਿੱਤੀਆਂ। ਇਨ੍ਹਾਂ ਚੋਬਾਂ ਦੀ ਵਰਤੋਂ ਜਗਵੇਦੀ ਨੂੰ
ਚੁੱਕਣ ਲਈ ਕੀਤੀ ਜਾਂਦੀ ਸੀ। ਉਸਨੇ ਜਗਵੇਦੀ ਦੇ ਆਸੇ-ਪਾਸੇ
ਬਨਾਉਣ ਲਈ ਫ਼ੱਟਿਆਂ ਦੀ ਵਰਤੋਂ ਕੀਤੀ। ਇਹ ਅੰਦਰੋਂ ਖਾਲੀ
ਸੰਦੂਕ ਵਾਂਗ ਸੱਖਣੀ ਸੀ।

8ਉਸਨੇ ਚੌਂਕੀ ਸਮੇਤ ਪਿੱਤਲ ਦਾ ਤਸਲਾ ਬਣਾਇਆ ਉਸਨੇ
ਔਰਤਾਂ ਵੱਲੋਂ ਦਿੱਤੇ ਹੋਏ ਪਿੱਤਲ ਦੇ ਸ਼ੀਸ਼ਿਆਂ ਦੀ ਵਰਤੋਂ ਕੀਤੀ।
ਇਹ ਓਹੀ ਔਰਤਾਂ ਸਨ ਜਿਹੜੀਆਂ ਮੰਡਲੀ ਵਾਲੇ ਤੰਬੂ ਦੇ ਪ੍ਰਵੇਸ਼
ਦੁਆਰ ਉੱਤੇ ਸੇਵਾ ਕਰਦੀਆਂ ਸਨ।

### ਪਵਿੱਤਰ ਤੰਬੂ ਦੇ ਆਲੇ-ਦੁਆਲੇ ਦਾ ਵਿਹੜਾ

9ਫ਼ੇਰ ਉਸਨੇ ਪਰਦਿਆਂ ਦੀ ਕੰਧ ਆਲੇ-ਦੁਆਲੇ ਉਸਾਰ ਕੇ
ਵਿਹੜਾ ਬਣਾਇਆ। ਦੱਖਣ ਵਾਲੇ ਪਾਸੇ ਉਸਨੇ 100 ਹੱਥ ਲੰਮੇ
ਪਰਦਿਆਂ ਦੀ ਕੰਧ ਬਣਾਈ। ਪਰਦੇ ਮਹੀਨ ਲਿਨਨ ਦੇ ਬਣੇ
ਸਨ। 10ਦੱਖਣ ਵਾਲੇ ਪਾਸੇ ਦੇ ਪਰਦੇ 20 ਚੋਬਾਂ ਦੇ ਸਹਾਰੇ ਟਿਕੇ
ਹੋਏ ਸਨ। ਇਹ ਚੋਬਾਂ ਪਿੱਤਲ ਦੀਆਂ 20 ਚੀਥੀਆਂ ਉੱਤੇ ਰੱਖੀਆਂ
ਹੋਈਆਂ ਸਨ। ਚੋਬਾਂ ਅਤੇ ਪਰਦੇ ਦੀਆਂ ਛੜਾਂ ਚਾਂਦੀ ਦੀਆਂ
ਬਣੀਆਂ ਹੋਈਆਂ ਸਨ। 11ਵਿਹੜੇ ਦੇ ਉੱਤਰੀ ਪਾਸੇ 100
ਕਿਊਬਿਟ ਲੰਮੇ ਪਰਦਿਆਂ ਦੀ ਕੰਧ ਸੀ। ਓਥੇ 20 ਪਿੱਤਲ ਦੀਆਂ
ਚੀਥੀਆਂ ਨਾਲ 20 ਚੋਬਾਂ ਸਨ। ਚੋਬਾਂ ਲਈ ਕੁੰਡੀਆਂ ਅਤੇ ਪਰਦੇ
ਦੀਆਂ ਛੜਾਂ ਚਾਦੀ ਦੀਆਂ ਬਣੀਆਂ ਹੋਈਆਂ ਸਨ।

12ਵਿਹੜੇ ਦੇ ਪੱਛਮ ਵਾਲੇ ਪਾਸੇ ਪਰਦਿਆਂ ਦੀ ਕੰਧ 50 ਹੱਥ
ਲੰਮੀ ਸੀ। ਇੱਥੇ ਦਸ ਚੋਬਾਂ ਅਤੇ ਦਸ ਚੀਥੀਆਂ ਸਨ। ਚੋਬਾਂ ਅਤੇ
ਪਰਦਿਆਂ ਦੀਆਂ ਡੰਡੀਆਂ ਦੀਆਂ ਕੁੰਡੀਆਂ ਚਾਂਦੀ ਦੀਆਂ ਬਣੀਆਂ
ਹੋਈਆਂ ਸਨ। 13ਵਿਹੜੇ ਦਾ ਪੂਰਬੀ ਪਾਸਾ 50 ਹੱਥ ਚੌੜਾ ਸੀ।
ਵਿਹੜੇ ਦਾ ਪ੍ਰਵੇਸ਼ ਦੁਆਰ ਇਸੇ ਪਾਸੇ ਸੀ। 14ਪ੍ਰਵੇਸ਼ ਦੁਆਰ ਦੇ
ਇੱਕ ਪਾਸੇ ਪਰਦਿਆਂ ਦੀ ਕੰਧ ਪੰਦਰ੍ਹਾਂ ਹੱਥ ਲੰਮੀ ਸੀ। ਇੱਥੇ ਇਸ
ਪਾਸੇ ਤਿੰਨ ਚੋਬਾਂ ਅਤੇ ਤਿੰਨ ਚੀਥੀਆਂ ਸਨ। 15ਪ੍ਰਵੇਸ਼ ਦੁਆਰ ਦੇ
ਦੂਸਰੇ ਪਾਸੇ ਵੀ ਪਰਦਿਆਂ ਦੀ ਕੰਧ ਪੰਦਰ੍ਹਾਂ ਹੱਥ ਲੰਮੀ ਸੀ। ਇੱਥੇ
ਉਸ ਪਾਸੇ ਤਿੰਨ ਚੋਬਾਂ ਤੇ ਤਿੰਨ ਚੀਥੀਆਂ ਸਨ। 16ਵਿਹੜੇ ਦੇ
ਆਲੇ-ਦੁਆਲੇ ਦੇ ਸਾਰੇ ਪਰਦੇ ਮਹੀਨ ਲਿਨਨ ਦੇ ਬਣੇ ਹੋਏ
ਸਨ। 17ਚੋਬਾਂ ਦੀਆਂ ਚੀਥੀਆਂ ਪਿੱਤਲ ਦੀਆਂ ਬਣੀਆਂ ਹੋਈਆਂ
ਸਨ। ਕੁੰਡੀਆਂ ਅਤੇ ਪਰਦਿਆਂ ਦੀਆਂ ਡੰਡੀਆਂ ਚਾਂਦੀ ਦੀਆਂ
ਬਣੀਆਂ ਹੋਈਆਂ ਸਨ। ਚੋਬਾਂ ਦੀਆਂ ਸਿਖਰਾਂ ਵੀ ਚਾਂਦੀ ਨਾਲ
ਮੜ੍ਹੀਆਂ ਹੋਈਆਂ ਸਨ। ਵਿਹੜੇ ਦੀਆਂ ਸਾਰੀਆਂ ਚੋਬਾਂ ਦੀਆਂ
ਪਰਦਿਆਂ ਦੀਆਂ ਡੰਡੀਆਂ ਚਾਂਦੀ ਦੀਆਂ ਸਨ।

18ਵਿਹੜੇ ਦੇ ਪ੍ਰਵੇਸ਼ ਦੁਆਰ ਦਾ ਪਰਦਾ ਮਹੀਨ ਲਿਨਨ ਅਤੇ
ਨੀਲੇ ਬੈਂਗਣੀ ਤੇ ਲਾਲ ਸੂਤ ਦਾ ਬਣਿਆ ਹੋਇਆ ਸੀ। ਉਸ

ਪਰਦੇ ਵਿੱਚ ਨਮੂਨੇ ਬਣੇ ਹੋਏ ਸਨ। ਪਰਦਾ 20 ਹੱਥ ਲੰਮਾ ਅਤੇ 5 ਹੱਥ ਉੱਚਾ ਸੀ। ਇਹ ਓਨੀ ਹੀ ਉੱਚਾਈ ਦਾ ਸੀ ਜਿੰਨੇ ਵਿਹੜੇ ਦੇ ਆਲੇ-ਦੁਆਲੇ ਦੇ ਪਰਦੇ ਸਨ। **19**ਪਰਦਾ ਚਾਰ ਚੋਬਾਂ ਅਤੇ ਪਿੱਤਲ ਦੀਆਂ ਚਾਰ ਚੀਥੀਆਂ ਉੱਤੇ ਟਿਕਿਆ ਹੋਇਆ ਸੀ। ਚੋਬਾਂ ਦੀਆਂ ਕੁੰਡੀਆਂ ਚਾਂਦੀ ਦੀਆਂ ਬਣੀਆਂ ਹੋਈਆਂ ਸਨ। ਚੋਬਾਂ ਦੀਆਂ ਸ਼ਿਖਰਾਂ ਚਾਂਦੀ ਨਾਲ ਮੜ੍ਹੀਆਂ ਹੋਈਆਂ ਸਨ ਅਤੇ ਪਰਦਿਆਂ ਦੀਆਂ ਡੰਡੀਆਂ ਵੀ ਚਾਂਦੀ ਦੀਆਂ ਬਣੀਆਂ ਹੋਈਆਂ ਸਨ। **20**ਪਵਿੱਤਰ ਤੰਬੂ ਅਤੇ ਵਿਹੜੇ ਦੇ ਆਲੇ-ਦੁਆਲੇ ਦੀਆਂ ਕਿੱਲੀਆਂ ਪਿੱਤਲ ਦੀਆਂ ਬਣੀਆਂ ਹੋਈਆਂ ਸਨ।

**21**ਮੂਸਾ ਨੇ ਲੇਵੀ ਲੋਕਾਂ ਨੂੰ ਉਨ੍ਹਾਂ ਸਾਰੀਆਂ ਚੀਜ਼ਾਂ ਨੂੰ ਲਿਖ ਲੈਣ ਦਾ ਹੁਕਮ ਦਿੱਤਾ ਜਿਹੜੀਆਂ ਪਵਿੱਤਰ ਤੰਬੂ ਨੂੰ ਅਰਥਾਤ ਇਕਰਾਰਨਾਮੇ ਵਾਲੇ ਤੰਬੂ ਬਨਾਉਣ ਲਈ ਵਰਤੀਆਂ ਗਈਆਂ ਸਨ, ਹਾਰੂਨ ਦਾ ਪੁੱਤਰ ਈਥਾਮਾਰ ਸੂਚੀ ਰੱਖਣ ਦਾ ਇੰਚਾਰਜ ਸੀ।

**22**ਯਹੂਦਾਹ ਦੇ ਪਰਿਵਾਰ-ਸਮੂਹ ਤੇ ਹੂਰ ਦੇ ਪੁੱਤਰ ਊਰੀ ਦੇ ਪੁੱਤਰ ਬਜ਼ਾਲਏਲ ਨੇ ਉਹ ਹਰ ਚੀਜ਼ ਬਣਾਈ ਜਿਸਦਾ ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ ਸੀ। **23**ਦਾਨ ਦੇ ਪਰਿਵਾਰ-ਸਮੂਹ ਤੋਂ ਅਹੀਸਾਮਾਕ ਦੇ ਪੁੱਤਰ ਆਹਾਲੀਆਬ ਨੇ ਵੀ ਉਸਦੀ ਸਹਾਇਤਾ ਕੀਤੀ। ਆਹਾਲੀਆਬ ਕੁਸ਼ਲ ਦਾਪਾ ਅਤੇ ਸ਼ਿਲਪਕਾਰ ਸੀ ਉਹ ਮਹੀਨ ਲਿਨਨ ਅਤੇ ਨੀਲਾ ਬੈਂਗਣੀ ਤੇ ਲਾਲ ਸੂਤ ਬੁਨਣ ਦਾ ਮਾਹਰ ਸੀ।

**24**ਦੋ ਟਨ ਤੋਂ ਵੱਧ ਸੋਨਾ ਇਸ ਪਵਿੱਤਰ ਸਥਾਨ ਲਈ ਯਹੋਵਾਹ ਨੂੰ ਭੇਟ ਕੀਤਾ ਗਿਆ ਇਸਨੂੰ ਸਰਕਾਰੀ ਨਾਪ ਤੋਲ ਅਨੁਸਾਰ ਤੋਲਿਆ ਗਿਆ।

**25**ਜਿਨ੍ਹਾਂ ਕੁੱਲ ਆਦਮੀਆਂ ਦੀ ਗਿਣਤੀ ਕੀਤੀ ਗਈ ਸੀ ਉਨ੍ਹਾਂ ਨੇ ਪੋਣੇਚਾਰ ਟਨ ਤੋਂ ਵੱਧ ਚਾਂਦੀ ਦਿੱਤੀ। (ਇਸਨੂੰ ਸਰਕਾਰੀ ਨਾਪ ਅਨੁਸਾਰ ਤੋਲਿਆ ਗਿਆ ਸੀ।) **26**ਵੀਹ ਸਾਲ ਜਾਂ ਇਸਤੋਂ ਵਡੇਰੀ ਉਮਰ ਦੇ ਸਾਰੇ ਆਦਮੀਆਂ ਦੀ ਗਿਣਤੀ ਕੀਤੀ ਗਈ ਸੀ ਓਥੇ 6,03,550 ਆਦਮੀ ਸਨ। ਅਤੇ ਹਰੇਕ ਆਦਮੀ ਨੂੰ ਚਾਂਦੀ ਦਾ ਇੱਕ ਬਕਾ ਕਰ ਵਜੋਂ ਅਦਾ ਕਰਨਾ ਪਿਆ ਸੀ। (ਸਰਕਾਰੀ ਨਾਪ ਅਨੁਸਾਰ ਇੱਕ ਬਕਾ ਅੱਧੇ ਸ਼ੈਕਲ ਦਾ ਹੈ।) **27**ਉਨ੍ਹਾਂ ਨੇ ਉਸ ਚਾਂਦੀ ਦਾ ਪੋਣੇਚਾਰ ਟਨ ਯਹੋਵਾਹ ਦੇ ਪਵਿੱਤਰ ਸਥਾਨ ਲਈ ਅਤੇ ਪਰਦੇ ਲਈ 100 ਚੀਥੀਆਂ ਬਨਾਉਣ ਲਈ ਵਰਤਿਆ ਸੀ। ਉਨ੍ਹਾਂ ਨੇ ਹਰੇਕ ਚੀਥੀ ਲਈ 75 ਪੌਂਡ ਚਾਂਦੀ ਇਸਤੇਮਾਲ ਕੀਤੀ ਸੀ। **28**ਦੂਸਰੀ 50 ਪੌਂਡ ਚਾਂਦੀ ਕੁੰਡੀਆਂ, ਪਰਦਿਆਂ ਦੀਆਂ ਡੰਡੀਆਂ ਅਤੇ ਚੋਬਾਂ ਲਈ ਚਾਂਦੀ ਦੇ ਕੱਜਣ ਵਜੋਂ ਵਰਤੀ ਗਈ ਸੀ।

**29**ਢਾਈ ਟਨ ਤੋਂ ਵੱਧ ਪਿੱਤਲ ਯਹੋਵਾਹ ਨੂੰ ਚੜ੍ਹਾਇਆ ਗਿਆ ਸੀ। **30**ਪਿੱਤਲ ਦੀ ਵਰਤੋਂ ਮੰਡਲੀ ਵਾਲੇ ਤੰਬੂ ਦੇ ਪ੍ਰਵੇਸ਼ ਦੁਆਰ ਦੀਆਂ ਚੀਥੀਆਂ ਬਨਾਉਣ ਲਈ ਕੀਤੀ ਗਈ ਸੀ। ਉਨ੍ਹਾਂ ਨੇ ਜਗਵੇਦੀ ਬਨਾਉਣ ਲਈ ਅਤੇ ਪਿੱਤਲ ਦੀ ਅੰਗੀਠੀ ਬਨਾਉਣ ਲਈ ਵੀ ਇਸਦੀ ਵਰਤੋਂ ਕੀਤੀ ਸੀ। ਅਤੇ ਪਿੱਤਲ ਦੀ ਵਰਤੋਂ ਜਗਵੇਦੀ ਦੇ ਸਾਰੇ ਸੰਦਾਂ ਅਤੇ ਪਲੇਟਾਂ ਬਨਾਉਣ ਲਈ ਕੀਤੀ ਗਈ ਸੀ। **31**ਇਸਦੀ ਵਰਤੋਂ ਵਿਹੜੇ ਦੇ ਆਲੇ-ਦੁਆਲੇ ਦੇ ਪਰਦਿਆਂ ਅਤੇ ਪ੍ਰਵੇਸ਼ ਦੁਆਰ ਦੇ ਪਰਦਿਆਂ ਦੀਆਂ ਚੀਥੀਆਂ ਬਨਾਉਣ ਲਈ ਵੀ ਕੀਤੀ ਗਈ ਸੀ। ਅਤੇ ਪਿੱਤਲ ਦੀ ਵਰਤੋਂ ਪਵਿੱਤਰ ਤੰਬੂ ਲਈ ਅਤੇ ਵਿਹੜੇ ਦੇ ਆਲੇ-ਦੁਆਲੇ ਦੇ ਪਰਦਿਆਂ ਲਈ ਕਿੱਲੀਆਂ ਬਨਾਉਣ ਵਾਸਤੇ ਕੀਤੀ ਗਈ ਸੀ।

### ਜਾਜਕਾਂ ਦੇ ਖਾਸ ਬਸਤਰ

**39** ਕਾਰੀਗਰਾਂ ਨੇ ਜਾਜਕਾਂ ਦੇ ਉਸ ਵੇਲੇ ਪਹਿਨਣ ਵਾਲੇ ਖਾਸ ਬਸਤਰਾਂ ਲਈ, ਨੀਲੇ ਬੈਂਗਣੀ ਅਤੇ ਲਾਲ ਸੂਤ ਦੀ ਵਰਤੋਂ ਕੀਤੀ, ਜਦੋਂ ਉਹ ਯਹੋਵਾਹ ਦੇ ਪਵਿੱਤਰ ਸਥਾਨ ਉੱਤੇ ਸੇਵਾ ਕਰਦੇ ਸਨ। ਉਨ੍ਹਾਂ ਨੇ ਹਾਰੂਨ ਦੇ ਪਹਿਨਣ ਲਈ ਵੀ ਖਾਸ ਬਸਤਰ ਤਿਆਰ ਕੀਤੇ ਜਿਵੇਂ ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ ਸੀ।

### ਏਫ਼ੋਦ

**2**ਫ਼ੇਰ ਉਨ੍ਹਾਂ ਨੇ ਸੋਨੇ ਨੂੰ ਡੰਡੀਆਂ ਵਿੱਚ ਕੱਟਕੇ ਲੰਬਾ ਧਾਗਾ ਬਣਾਇਆ, ਮਹੀਨ ਲਿਨਨ ਅਤੇ ਨੀਲੇ ਬੈਂਗਣੀ ਤੇ ਲਾਲ ਸੂਹ ਦਾ ਏਫ਼ੋਦ ਬਣਾਇਆ। **3**(ਉਨ੍ਹਾਂ ਨੇ ਸੋਨੇ ਨੂੰ ਪਤਲੀਆਂ ਪਤਰੀਆਂ ਵਿੱਚ ਕੁੱਟਿਆ ਅਤੇ ਉਨ੍ਹਾਂ ਨੂੰ ਲੰਮੇ ਧਾਗਿਆਂ ਵਿੱਚ ਕੱਟ ਲਿਆ। ਫ਼ੇਰ ਉਨ੍ਹਾਂ ਨੇ ਸੋਨੇ ਨੂੰ ਨੀਲੇ, ਬੈਂਗਣੀ, ਲਾਲ ਸੂਤ ਅਤੇ ਮਹੀਨ ਲਿਨਨ ਵਿੱਚ ਕੱਤ ਦਿੱਤਾ। ਇਹ ਬਹੁਤ ਹੀ ਮਾਹਰ ਕਾਰੀਗਰਾਂ ਦਾ ਕੰਮ ਸੀ।) **4**ਉਨ੍ਹਾਂ ਨੇ ਏਫ਼ੋਦ ਦੇ ਮੋਢਿਆਂ ਵਾਲੇ ਟੁਕੜੇ ਬਣਾਏ। ਉਨ੍ਹਾਂ ਨੇ ਇਨ੍ਹਾਂ ਮੋਢੇ ਦੇ ਟੁਕੜਿਆਂ ਨੂੰ ਏਫ਼ੋਦ ਦੇ ਦੋ ਕੋਨਿਆਂ ਨਾਲ ਬੰਨ੍ਹ ਦਿੱਤਾ। **5**ਉਨ੍ਹਾਂ ਨੇ ਪੇਟੀ ਬੁਣੀ ਅਤੇ ਇਸਨੂੰ ਏਫ਼ੋਦ ਉੱਤੇ ਕਸ ਦਿੱਤਾ। ਇਹ ਓਸੇ ਤਰ੍ਹਾਂ ਬਣਾਈ ਗਈ ਸੀ ਜਿਵੇਂ ਏਫ਼ੋਦ ਬਣਾਇਆ ਗਿਆ ਸੀ — ਉਨ੍ਹਾਂ ਨੇ ਸੋਨੇ ਦੀ ਤਾਰ, ਮਹੀਨ ਲਿਨਨ ਅਤੇ ਨੀਲੇ, ਬੈਂਗਣੀ ਤੇ ਲਾਲ ਸੂਤ ਦੀ ਵਰਤੋਂ ਕੀਤੀ, ਜਿਵੇਂ ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ ਸੀ।

**6**ਕਾਰੀਗਰਾਂ ਨੇ ਏਫ਼ੋਦ ਲਈ ਸੁਲੇਮਾਨੀ ਪੱਥਰਾਂ ਨੂੰ ਸੋਨੇ ਵਿੱਚ ਜੜਿਆ। ਉਨ੍ਹਾਂ ਨੇ ਇਨ੍ਹਾਂ ਪੱਥਰਾਂ ਉੱਤੇ ਇਸਰਾਏਲ ਦੇ ਪੁੱਤਰਾਂ ਦੇ ਨਾਮ ਲਿਖ ਦਿੱਤੇ। **7**ਫ਼ੇਰ ਉਨ੍ਹਾਂ ਨੇ ਇਹ ਸੁਲੇਮਾਨੀ ਪੱਥਰ ਏਫ਼ੋਦ ਦੇ ਮੋਢਿਆਂ ਦੇ ਟੁਕੜਿਆਂ ਉੱਪਰ ਜੜ ਦਿੱਤੇ। ਇਹ ਸੁਲੇਮਾਨੀ ਪੱਥਰ ਪਰਮੇਸ਼ੁਰ ਨੂੰ ਇਸਰਾਏਲ ਦੇ ਲੋਕਾਂ ਦਾ ਚੇਤਾ ਕਰਾਉਣ ਵਿੱਚ ਸਹਾਇਤਾ ਕਰਨ ਲਈ ਸਨ। ਇਸਨੂੰ ਉਵੇਂ ਕੀਤਾ ਗਿਆ ਜਿਵੇਂ ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ ਸੀ।

### ਸੀਨੇ-ਬੰਦ

**8**ਫ਼ੇਰ ਉਨ੍ਹਾਂ ਨੇ ਸੀਨੇ-ਬੰਦ ਬਣਾਇਆ। ਇਹ ਏਫ਼ੋਦ ਵਾਂਗ ਹੀ ਮਾਹਰ ਕਾਰੀਗਰਾਂ ਦਾ ਕੰਮ ਸੀ। ਇਸਨੂੰ ਸੋਨੇ ਦੇ ਧਾਗਿਆਂ, ਮਹੀਨ ਲਿਨਨ ਅਤੇ ਨੀਲੇ, ਬੈਂਗਣੀ ਅਤੇ ਲਾਲ ਸੂਤ ਤੋਂ ਬਣਾਇਆ ਗਿਆ ਸੀ। **9**ਸੀਨੇ-ਬੰਦ ਨੂੰ ਦੂਹਰਾ ਕਰਕੇ ਚੌਰਸ ਜੇਬ ਬਣਾ ਦਿੱਤਾ ਗਿਆ ਸੀ। ਇਹ ਇੱਕ ਗਿੱਠ ਲੰਮਾ ਤੇ ਇੱਕ ਗਿੱਠ ਚੌੜਾ ਸੀ। **10**ਫ਼ੇਰ ਕਾਰੀਗਰਾਂ ਨੇ ਸੀਨੇ-ਬੰਦ ਉੱਤੇ ਸੁੰਦਰ ਹੀਰਿਆਂ ਦੀਆਂ ਚਾਰ ਪਾਲਾਂ ਜੜੀਆਂ। ਪਹਿਲੀ ਪਾਲ ਵਿੱਚ ਲਾਲ ਅਕੀਕ ਸੁਨਹਿਲਾ ਅਤੇ ਜ਼ਬਰਜਦ ਸਨ। **11**ਦੂਸਰੀ ਪਾਲ ਵਿੱਚ

ਪੰਨਾ, ਨੀਲਮ ਅਤੇ ਬਿਲੌਰ ਸਨ। 12ਤੀਸਰੀ ਪਾਲ ਵਿੱਚ ਜਰਕਨ,
ਹਰੀ ਅਕੀਕ, ਕਟਹਿਲਾ ਸਨ। 13ਚੌਥੀ ਪਾਲ ਵਿੱਚ ਪੰਨਾ, ਸੁਲੇਮਾਨੀ
ਅਤੇ ਯਸ਼ਬ ਸਨ। ਇਹ ਸਾਰੇ ਪੱਥਰ ਸੋਨੇ ਵਿੱਚ ਜੜੇ ਹੋਏ ਸਨ।
14ਉੱਥੇ ਸੀਨੇ-ਬੰਦ ਉੱਤੇ ਬਾਰ੍ਹਾਂ ਪੱਥਰ ਸਨ ਇੱਕ-ਇੱਕ ਪੱਥਰ
ਇਸਰਾਏਲ (ਯਾਕੂਬ) ਦੇ ਹਰੇਕ ਪੁੱਤਰ ਲਈ। ਹਰੇਕ ਪੱਥਰ ਉੱਤੇ
ਇਸਰਾਏਲ ਦੇ ਪੁੱਤਰਾਂ ਵਿੱਚੋਂ ਇੱਕ ਦਾ ਨਾਮ ਮੁਹਰ ਵਾਂਗ
ਉਕਰਿਆ ਹੋਇਆ ਸੀ।

15ਕਾਰੀਗਰਾਂ ਨੇ ਸੀਨੇ-ਬੰਦ ਲਈ ਸ਼ੁਧ ਸੋਨੇ ਦੀਆਂ ਦੋ
ਜ਼ੰਜ਼ੀਰੀਆਂ ਬਣਾਈਆਂ। ਇਹ ਜ਼ੰਜ਼ੀਰੀਆਂ ਰੱਸੀ ਵਾਂਗ ਵੱਟੀਆਂ
ਹੋਈਆਂ ਸਨ। 16ਕਾਰੀਗਰਾਂ ਨੇ ਸੋਨੇ ਦੀਆਂ ਦੋ ਮੁੰਦਰੀਆਂ
ਬਣਾਈਆਂ ਅਤੇ ਇਨ੍ਹਾਂ ਨੂੰ ਸੀਨੇ-ਬੰਦ ਦੇ ਦੋਹਾਂ ਕੋਨਿਆਂ ਉੱਤੇ
ਬੰਨ੍ਹ ਦਿੱਤਾ ਅਤੇ ਉਨ੍ਹਾਂ ਨੇ ਮੋਢਿਆਂ ਦੇ ਟੁਕੜਿਆਂ ਉੱਤੇ ਲਾਉਣ
ਲਈ ਸੋਨੇ ਦੀਆਂ ਦੋ ਸੈਟਿੰਗਜ਼ ਬਣਾਈਆਂ। 17ਉਨ੍ਹਾਂ ਨੇ ਸੋਨੇ
ਦੀਆਂ ਜ਼ੰਜ਼ੀਰੀਆਂ ਸੀਨੇ-ਬੰਦ ਦੇ ਕੋਨਿਆਂ ਉੱਤਲੀਆਂ ਮੁੰਦਰੀਆਂ
ਨਾਲ ਬੰਨ੍ਹ ਦਿੱਤੀਆਂ। 18ਉਨ੍ਹਾਂ ਨੇ ਸੋਨੇ ਦੀਆਂ ਜ਼ੰਜ਼ੀਰੀਆਂ ਦੇ
ਦੂਸਰੇ ਸਿਰਿਆਂ ਨੂੰ ਮੋਢਿਆਂ ਦੇ ਟੁਕੜਿਆਂ ਉੱਤੇ ਲੱਗੀਆਂ ਹੋਈਆਂ
ਸੈਟਿੰਗਜ਼ ਨਾਲ ਬੰਨ੍ਹ ਦਿੱਤਾ। ਉਨ੍ਹਾਂ ਨੇ ਇਨ੍ਹਾਂ ਨੂੰ ਏਫ਼ੋਦ ਦੇ ਸਾਮ੍ਹਣੇ
ਵਾਲੇ ਪਾਸੇ ਬੰਨ੍ਹ ਦਿੱਤਾ। 19ਫ਼ੇਰ ਉਨ੍ਹਾਂ ਨੇ ਸੋਨੇ ਦੀਆਂ ਦੋ ਹੋਰ
ਮੁੰਦਰੀਆਂ ਬਣਾਈਆਂ ਅਤੇ ਉਨ੍ਹਾਂ ਨੂੰ ਸੀਨੇ-ਬੰਦ ਦੇ ਦੂਸਰੇ ਦੋ
ਕੋਨਿਆਂ ਨਾਲ ਬੰਨ੍ਹ ਦਿੱਤਾ। ਇਹ ਏਫ਼ੋਦ ਦੇ ਨਾਲ ਲੱਗਦੀ ਸੀਨੇ-
ਬੰਦ ਦੇ ਅੰਦਰਲੇ ਕੋਨੇ ਉੱਤੇ ਸੀ। 20ਉਨ੍ਹਾਂ ਨੇ ਸੋਨੇ ਦੀਆਂ ਦੋ
ਮੁੰਦਰੀਆਂ ਏਫ਼ੋਦ ਦੇ ਸਾਮ੍ਹਣੇ ਮੋਢਿਆਂ ਵਾਲੇ ਟੁਕੜਿਆਂ ਦੇ ਹੇਠਲੇ
ਸਿਰੇ ਉੱਤੇ ਵੀ ਲਗਾ ਦਿੱਤੀਆਂ। ਇਹ ਮੁੰਦਰੀਆਂ ਪੇਟੀ ਦੇ ਰਤਾ
ਕੁ ਉੱਪਰ ਕਸਣ ਵਾਲੇ ਹਿੱਸੇ ਦੇ ਨੇੜੇ ਸਨ। 21ਫ਼ੇਰ ਉਨ੍ਹਾਂ ਨੇ
ਨੀਲਾ ਰਿਬਨ ਲਿਆ ਅਤੇ ਸੀਨੇ-ਬੰਦ ਦੀਆਂ ਮੁੰਦਰੀਆਂ ਨੂੰ ਏਫ਼ੋਦ
ਦੀਆਂ ਮੁੰਦਰੀਆਂ ਨਾਲ ਬੰਨ੍ਹ ਦਿੱਤਾ। ਇਸ ਤਰ੍ਹਾਂ, ਸੀਨੇ-ਬੰਦ
ਪੇਟੀ ਦੇ ਨਜ਼ਦੀਕ ਟਿਕਿਆ ਹੋਇਆ ਸੀ ਅਤੇ ਏਫ਼ੋਦ ਨਾਲ ਕਸਿਆ
ਹੋਇਆ ਸੀ। ਉਨ੍ਹਾਂ ਨੇ ਸਭ ਕੁਝ ਓਸੇ ਤਰ੍ਹਾਂ ਕੀਤਾ ਜਿਵੇਂ ਯਹੋਵਾਹ
ਨੇ ਹੁਕਮ ਦਿੱਤਾ ਸੀ।

## ਜਾਜਕਾਂ ਲਈ ਹੋਰ ਬਸਤਰ

22ਫ਼ੇਰ ਉਨ੍ਹਾਂ ਨੇ ਏਫ਼ੋਦ ਲਈ ਚੋਲਾ ਬਣਾਇਆ। ਇਹ ਉਨ੍ਹਾਂ
ਨੇ ਨੀਲੇ ਕੱਪੜੇ ਦਾ ਬਣਾਇਆ। ਇਸਨੂੰ ਕੁਸ਼ਲ ਕਾਰੀਗਰ ਨੇ
ਬੁਣਿਆ ਸੀ। 23ਉਨ੍ਹਾਂ ਨੇ ਚੋਲੇ ਦੇ ਕੇਂਦਰ ਵਿੱਚ ਇੱਕ ਸੁਰਾਖ
ਕੀਤਾ ਅਤੇ ਇਸ ਸੁਰਾਖ ਦੇ ਕੰਢੇ ਦੇ ਆਲੇ-ਦੁਆਲੇ ਕੱਪੜੇ ਦਾ
ਟੁਕੜਾ ਸਿਉਂ ਦਿੱਤਾ। ਇਹ ਕੱਪੜਾ ਸੁਰਾਖ ਨੂੰ ਪਾਟਣ ਤੋਂ ਰੋਕਦਾ
ਸੀ।

24ਫ਼ੇਰ ਉਨ੍ਹਾਂ ਨੇ ਮਹੀਨ ਲਿਨਨ ਅਤੇ ਨੀਲਾ, ਬੈਂਗਣੀ ਅਤੇ
ਲਾਲ ਸੂਤ ਲੈ ਕੇ ਕੱਪੜੇ ਦੇ ਅਨਾਰ ਬਣਾਏ। ਉਨ੍ਹਾਂ ਨੇ ਇਹ
ਅਨਾਰ ਚੋਲੇ ਦੇ ਹੇਠਲੇ ਕਿਨਾਰੇ ਦੇ ਆਲੇ-ਦੁਆਲੇ ਟੰਗ ਦਿੱਤੇ।
25ਫ਼ੇਰ ਉਨ੍ਹਾਂ ਨੇ ਸ਼ੁਧ ਸੋਨੇ ਦੀਆਂ ਘੰਟੀਆਂ ਬਣਾਈਆਂ। ਉਨ੍ਹਾਂ ਨੇ
ਇਹ ਘੰਟੀਆਂ ਚੋਲੇ ਦੇ ਹੇਠਲੇ ਕਿਨਾਰੇ ਉੱਤੇ ਅਨਾਰਾਂ ਦੇ ਵਿਚਕਾਰ
ਬੰਨ੍ਹ ਦਿੱਤੀਆਂ। 26ਚੋਲੇ ਦੇ ਹੇਠਲੇ ਕਿਨਾਰੇ ਦੇ ਆਲੇ-ਦੁਆਲੇ
ਘੰਟੀਆਂ ਅਤੇ ਅਨਾਰ ਸਨ। ਹਰੇਕ ਦੋ ਅਨਾਰਾਂ ਦੇ ਵਿਚਕਾਰ
ਇੱਕ ਘੰਟੀ ਸੀ। ਇਹ ਚੋਲਾ ਜਾਜਕ ਵੱਲੋਂ ਉਦੋਂ ਪਹਿਨਿਆ
ਜਾਣਾ ਸੀ ਜਦੋਂ ਉਸਨੇ ਯਹੋਵਾਹ ਦੀ ਸੇਵਾ ਕਰਨੀ ਸੀ, ਬਿਲਕੁਲ
ਓਵੇਂ ਹੀ, ਜਿਵੇਂ ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ ਸੀ।

27ਕੁਸ਼ਲ ਕਾਰੀਗਰਾਂ ਨੇ ਹਾਰੂਨ ਅਤੇ ਉਸਦੇ ਪੁੱਤਰਾਂ ਲਈ ਦੋ
ਕਮੀਜ਼ਾਂ ਬੁਣੀਆਂ। ਇਹ ਕਮੀਜ਼ਾਂ ਮਹੀਨ ਲਿਨਨ ਦੀਆਂ ਬਣੀਆਂ
ਹੋਈਆਂ ਸਨ। 28ਅਤੇ ਕਾਰੀਗਰਾਂ ਨੇ ਮਹੀਨ ਲਿਨਨ ਦੀ ਇੱਕ
ਪਗੜੀ (ਅਮਾਮਾ) ਬਣਾਈ। ਉਨ੍ਹਾਂ ਨੇ ਮਹੀਨ ਲਿਨਨ ਲੈ ਕੇ
ਸਿਰ ਦੇ ਪਟਕੇ ਅਤੇ ਅੰਦਰਲੇ ਬਸਤਰ ਵੀ ਬਣਾਏ। 29ਫ਼ੇਰ
ਉਨ੍ਹਾਂ ਨੇ ਮਹੀਨ ਲਿਨਨ ਅਤੇ ਨੀਲੇ ਬੈਂਗਣੀ ਤੇ ਲਾਲ ਸੂਤ ਦੀ
ਪੇਟੀ ਬਣਾਈ। ਕੱਪੜੇ ਵਿੱਚ ਨਮੂਨੇ ਕੱਢੇ ਹੋਏ ਸਨ। ਇਹ ਚੀਜ਼ਾਂ
ਓਵੇਂ ਹੀ ਬਣਾਈਆਂ ਗਈਆਂ ਜਿਵੇਂ ਯਹੋਵਾਹ ਨੇ ਮੂਸਾ ਨੂੰ ਹੁਕਮ
ਕੀਤਾ ਸੀ।

30ਫ਼ੇਰ ਉਨ੍ਹਾਂ ਨੇ ਪਵਿੱਤਰ ਤਾਜ ਲਈ ਸੋਨੇ ਦੀ ਪੱਤੀ ਬਣਾਈ।
ਉਨ੍ਹਾਂ ਨੇ ਇਹ ਸ਼ੁਧ ਸੋਨੇ ਦੀ ਬਣਾਈ। ਉਨ੍ਹਾਂ ਨੇ ਸੋਨੇ ਉੱਤੇ
ਸ਼ਬਦ ਲਿਖੇ। ਉਨ੍ਹਾਂ ਨੇ ਇਹ ਸ਼ਬਦ ਲਿਖੇ: ਯਹੋਵਾਹ ਲਈ
ਪਵਿੱਤਰ। 31ਉਨ੍ਹਾਂ ਨੇ ਸੋਨੇ ਦੀ ਪੱਤੀ ਇੱਕ ਨੀਲੇ ਰਿਬਨ ਨਾਲ
ਬੰਨ੍ਹ ਦਿੱਤੀ। ਫ਼ੇਰ ਉਨ੍ਹਾਂ ਨੇ ਨੀਲਾ ਰਿਬਨ ਪਗੜੀ ਦੇ ਆਲੇ-ਦੁਆਲੇ
ਬੰਨ੍ਹ ਦਿੱਤਾ ਜਿਵੇਂ ਯਹੋਵਾਹ ਨੇ ਮੂਸਾ ਨੂੰ ਹੁਕਮ ਕੀਤਾ ਸੀ।

## ਮੂਸਾ ਪਵਿੱਤਰ ਤੰਬੂ ਦੀ ਜਾਂਚ ਕਰਦਾ ਹੈ

32ਇਸ ਤਰ੍ਹਾਂ ਪਵਿੱਤਰ ਤੰਬੂ ਅਰਥਾਤ ਮੰਡਲੀ ਵਾਲੇ ਤੰਬੂ ਦਾ
ਸਾਰਾ ਕੰਮ ਮੁੱਕ ਗਿਆ। ਇਸਰਾਏਲ ਦੇ ਲੋਕਾਂ ਨੇ ਹਰ ਕੰਮ ਓਸੇ
ਤਰ੍ਹਾਂ ਕੀਤਾ ਜਿਵੇਂ ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ ਸੀ। 33ਫ਼ੇਰ
ਉਨ੍ਹਾਂ ਨੇ ਪਵਿੱਤਰ ਤੰਬੂ ਮੂਸਾ ਨੂੰ ਦਿਖਾਇਆ। ਉਨ੍ਹਾਂ ਨੇ ਉਸਨੂੰ
ਤੰਬੂ ਅਤੇ ਉਸ ਵਿਚਲੀਆਂ ਸਾਰੀਆਂ ਚੀਜ਼ਾਂ: ਕੜੇ, ਤਖ਼ਤੀਆਂ,
ਬਰੇਸ਼ਾਂ, ਚੋਬਾਂ ਅਤੇ ਚੀਥੀਆਂ ਦਿਖਾਈਆਂ। 34ਉਨ੍ਹਾਂ ਨੇ ਉਸਨੂੰ
ਤੰਬੂ ਦਾ ਕੱਜਣ ਦਿਖਾਇਆ ਜਿਹੜਾ ਲਾਲ ਰੰਗ ਵਿੱਚ ਰੰਗੀਆਂ
ਭੇਡੂ ਦੀਆਂ ਖੱਲਾਂ ਨਾਲ ਬਣਾਇਆ ਗਿਆ ਸੀ। ਅਤੇ ਉਨ੍ਹਾਂ ਨੇ
ਉਸਨੂੰ ਉਹ ਕੱਜਣ ਦਿਖਾਇਆ ਜਿਹੜਾ ਸੁੰਦਰ ਚਮੜੇ ਦਾ
ਬਣਿਆ ਸੀ। ਅਤੇ ਉਨ੍ਹਾਂ ਨੇ ਉਸਨੂੰ ਉਹ ਪਰਦਾ ਦਿਖਾਇਆ
ਜਿਹੜਾ ਅੱਤ ਪਵਿੱਤਰ ਸਥਾਨ ਦੇ ਪ੍ਰਵੇਸ਼ ਦੁਆਰ ਨੂੰ ਕੱਜਦਾ ਸੀ।
35ਉਨ੍ਹਾਂ ਨੇ ਇਕਰਾਰਨਾਮੇ ਵਾਲਾ ਸੰਦੂਕ, ਉਹ ਚੋਬਾਂ ਜੋ ਸੰਦੂਕ
ਨੂੰ ਚੁੱਕਣ ਲਈ ਵਰਤੀਆਂ ਜਾਂਦੀਆਂ ਸਨ ਅਤੇ ਸੰਦੂਕ ਦਾ ਢੱਕਣ
ਦਿਖਾਇਆ। 36ਉਨ੍ਹਾਂ ਨੇ ਉਸਨੂੰ ਮੇਜ਼ ਅਤੇ ਉਸ ਉੱਪਰਲੀ ਹਰ
ਚੀਜ਼ ਅਤੇ ਅਤੇ ਖਾਸ ਰੋਟੀ ਦਿਖਾਈ। 37ਉਨ੍ਹਾਂ ਨੇ ਉਸਨੂੰ ਸ਼ੁਧ
ਸੋਨੇ ਦਾ ਸ਼ਮਾਦਾਨ ਅਤੇ ਇਸ ਉੱਪਰਲੇ ਦੀਵੇ ਦਿਖਾਏ। ਅਤੇ
ਉਨ੍ਹਾਂ ਨੇ ਉਸਨੂੰ ਤੇਲ ਅਤੇ ਉਹ ਸਾਰੀਆਂ ਚੀਜ਼ਾਂ ਦਿਖਾਈਆਂ
ਜਿਹੜੀਆਂ ਦੀਵਿਆਂ ਦੇ ਨਾਲ ਵਰਤੀਆਂ ਜਾਂਦੀਆਂ ਸਨ। 38ਉਨ੍ਹਾਂ
ਨੇ ਮੂਸਾ ਨੂੰ ਸੁਨਿਹਰੀ ਜਗਵੇਦੀ, ਮਸਹ ਵਾਲਾ ਤੇਲ, ਸੁਗੰਧਤ
ਧੂਫ਼ ਅਤੇ ਉਹ ਪਰਦਾ ਦਿਖਾਇਆ ਜਿਹੜਾ ਤੰਬੂ ਦੇ ਪ੍ਰਵੇਸ਼ ਦੁਆਰ
ਨੂੰ ਕੱਜਦਾ ਸੀ। 39ਉਨ੍ਹਾਂ ਨੇ ਉਸਨੂੰ ਪਿੱਤਲ ਦੀ ਜਗਵੇਦੀ ਅਤੇ
ਪਿੱਤਲ ਦੀ ਝੰਜਰੀ, ਜਗਵੇਦੀ ਚੁੱਕਣ ਵਾਲੀਆਂ ਚੋਬਾਂ, ਉਹ
ਸਾਰੀਆਂ ਚੀਜ਼ਾਂ ਜਿਹੜੀਆਂ ਜਗਵੇਦੀ ਉੱਤੇ ਇਸਤੇਮਾਲ ਹੁੰਦੀਆਂ
ਸਨ ਅਤੇ ਤਸਲਾ ਅਤੇ ਉਸਦੇ ਹੇਠਾਂ ਵਾਲੀ ਚੌਂਕੀ ਦਿਖਾਈ।

40ਉਨ੍ਹਾਂ ਨੇ ਮੂਸਾ ਨੂੰ ਵਿਹੜੇ ਦੇ ਆਲੇ-ਦੁਆਲੇ ਦੀ ਪਰਦਿਆਂ ਦੀ ਕੰਧ, ਚੋਬਾਂ ਅਤੇ ਚੀਥੀਆਂ ਸਮੇਤ, ਦਿਖਾਈ। ਉਨ੍ਹਾਂ ਨੇ ਉਸਨੂੰ ਉਹ ਪਰਦਾ ਦਿਖਾਇਆ ਜਿਹੜਾ ਵਿਹੜੇ ਦੇ ਪ੍ਰਵੇਸ਼ ਦੁਆਰ ਨੂੰ ਕੱਜਦਾ ਸੀ। ਉਨ੍ਹਾਂ ਨੇ ਉਸਨੂੰ ਰੱਸੀਆਂ ਅਤੇ ਤੰਬੂ ਦੀਆਂ ਕਿੱਲੀਆਂ ਦਿਖਾਈਆਂ। ਉਨ੍ਹਾਂ ਨੇ ਉਸਨੂੰ ਪਵਿੱਤਰ ਤੰਬੂ ਅਰਥਾਤ ਮੰਡਲੀ ਵਾਲੇ ਤੰਬੂ ਵਿਚਲੀਆਂ ਸਾਰੀਆਂ ਚੀਜ਼ਾਂ ਦਿਖਾਈਆਂ।

41ਫ਼ੇਰ ਉਨ੍ਹਾਂ ਨੇ ਮੂਸਾ ਨੂੰ ਉਹ ਬਸਤਰ ਦਿਖਾਏ ਜਿਹੜੇ ਪਵਿੱਤਰ ਖੇਤਰ ਵਿੱਚ ਸੇਵਾ ਕਰਨ ਵਾਲੇ ਜਾਜਕਾਂ ਲਈ ਬਣਾਏ ਗਏ ਸਨ, ਉਨ੍ਹਾਂ ਨੇ ਉਸਨੂੰ ਜਾਜਕ ਹਾਰੂਨ ਅਤੇ ਉਸਦੇ ਪੁੱਤਰਾਂ ਲਈ ਬਣਾਏ ਗਏ ਖਾਸ ਬਸਤਰ ਦਿਖਾਏ। ਇਹ ਬਸਤਰ ਉਹ ਸਨ ਜਿਹੜੇ ਉਨ੍ਹਾਂ ਨੇ ਜਾਜਕਾਂ ਵਜੋਂ ਸੇਵਾ ਕਰਨ ਵੇਲੇ ਪਹਿਨਣੇ ਸਨ।

42ਇਸਰਾਏਲ ਦੇ ਲੋਕਾਂ ਨੇ ਇਹ ਸਾਰਾ ਕੰਮ ਬਿਲਕੁਲ ਉਸੇ ਤਰ੍ਹਾਂ ਕੀਤਾ ਜਿਵੇਂ ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ ਸੀ। 43ਮੂਸਾ ਨੇ ਇਸ ਸਾਰੇ ਕੰਮ ਨੂੰ ਧਿਆਨ ਨਾਲ ਦੇਖਿਆ। ਮੂਸਾ ਨੇ ਦੇਖਿਆ ਕਿ ਸਾਰਾ ਕੰਮ ਬਿਲਕੁਲ ਓਸੇ ਤਰ੍ਹਾਂ ਕੀਤਾ ਗਿਆ ਸੀ ਜਿਵੇਂ ਯਹੋਵਾਹ ਨੇ ਹੁਕਮ ਦਿੱਤਾ ਸੀ। ਇਸ ਲਈ ਮੂਸਾ ਨੇ ਉਨ੍ਹਾਂ ਨੂੰ ਅਸੀਸ ਦਿੱਤੀ।

## ਮੂਸਾ ਪਵਿੱਤਰ ਤੰਬੂ ਨੂੰ ਸਥਾਪਿਤ ਕਰਦਾ ਹੈ

40 ਫ਼ੇਰ ਯਹੋਵਾਹ ਨੇ ਮੂਸਾ ਨੂੰ ਆਖਿਆ, 2“ਪਹਿਲੇ ਮਹੀਨੇ ਦੇ ਪਹਿਲੇ ਦਿਨ ਪਵਿੱਤਰ ਤੰਬੂ, ਅਰਥਾਤ ਮੰਡਲੀ ਵਾਲੇ ਤੰਬੂ ਨੂੰ ਸਥਾਪਿਤ ਕਰੀਂ। 3ਇਕਰਾਰਨਾਮੇ ਵਾਲੇ ਸੰਦੂਕ ਨੂੰ ਪਵਿੱਤਰ ਤੰਬੂ ਵਿੱਚ ਰੱਖ ਦੇਵੀਂ। ਸੰਦੂਕ ਨੂੰ ਪਰਦੇ ਨਾਲ ਢਕ ਦੇਵੀਂ। 4ਫ਼ੇਰ ਮੇਜ਼ ਲਿਆਂਵੀਂ। ਉਹ ਸਾਰੀਆਂ ਚੀਜ਼ਾਂ ਮੇਜ਼ ਉੱਪਰ ਰੱਖ ਦੇਵੀਂ ਜਿਹੜੀਆਂ ਓਥੇ ਹੋਣੀਆਂ ਚਾਹੀਦੀਆਂ ਹਨ। ਫ਼ੇਰ ਸ਼ਮਾਦਾਨ ਨੂੰ ਤੰਬੂ ਵਿੱਚ ਰੱਖੀਂ। ਸ਼ਮਾਦਾਨ ਨੂੰ ਸਹੀ ਥਾਵਾਂ ਉੱਤੇ ਦੀਵੇ ਰੱਖੀਂ। 5ਤੰਬੂ ਵਿੱਚ ਧੂਫ਼ ਧੁਖਾਉਣ ਲਈ ਇਕਰਾਰਨਾਮੇ ਵਾਲੇ ਸੰਦੂਕ ਦੇ ਸਾਮ੍ਹਣੇ ਸੁਨਿਹਰੀ ਜਗਵੇਦੀ ਰੱਖੀਂ। ਫ਼ੇਰ ਪਵਿੱਤਰ ਤੰਬੂ ਦੇ ਪ੍ਰਵੇਸ਼ ਦੁਆਰ ਤੇ ਪਰਦਾ ਟੰਗੀਂ।

6“ਪਵਿੱਤਰ ਤੰਬੂ ਅਰਥਾਤ ਮੰਡਲੀ ਵਾਲੇ ਤੰਬੂ ਦੇ ਪ੍ਰਵੇਸ਼ ਦੁਆਰ ਦੇ ਸਾਮ੍ਹਣੇ ਹੋਮ ਦੀਆਂ ਭੇਟਾ ਦੀ ਜਗਵੇਦੀ ਸਥਾਪਿਤ ਕਰੀਂ। 7ਤਸਲੇ ਨੂੰ ਮੰਡਲੀ ਵਾਲੇ ਤੰਬੂ ਅਤੇ ਜਗਵੇਦੀ ਦੇ ਵਿਚਕਾਰ ਰੱਖੀਂ। ਤਸਲੇ ਵਿੱਚ ਪਾਣੀ ਰੱਖੀਂ। 8ਵਿਹੜੇ ਦੇ ਆਲੇ-ਦੁਆਲੇ ਪਰਦਿਆਂ ਦੀ ਕੰਧ ਉਸਾਰੀਂ। ਫ਼ੇਰ ਵਿਹੜੇ ਦੇ ਪ੍ਰਵੇਸ਼ ਦੁਆਰ ਉੱਤੇ ਪਰਦਾ ਲਾਈਂ।

9“ਮਸਹ ਵਾਲਾ ਤੇਲ ਲੈ ਕੇ ਇਸਨੂੰ ਪਵਿੱਤਰ ਤੰਬੂ ਦੀ ਹਰ ਸ਼ੈਅ ਉੱਪਰ ਛਿੜਕ ਦੇਵੀਂ। ਜਦੋਂ ਤੂੰ ਇਨ੍ਹਾਂ ਚੀਜ਼ਾਂ ਉੱਪਰ ਤੇਲ ਛਿੜਕੇਂਗਾ ਤਾਂ ਤੂੰ ਇਨ੍ਹਾਂ ਨੂੰ ਪਵਿੱਤਰ ਬਣਾ ਦੇਵੇਂਗਾ। 10ਹੋਮ ਦੀਆਂ ਭੇਟਾਂ ਵਾਲੀ ਜਗਵੇਦੀ ਉੱਤੇ ਤੇਲ ਛਿੜਕੀਂ। ਜਗਵੇਦੀ ਦੀ ਹਰ ਚੀਜ਼ ਉੱਤੇ ਤੇਲ ਛਿੜਕੀਂ। ਤੂੰ ਜਗਵੇਦੀ ਨੂੰ ਪਵਿੱਤਰ ਬਣਾ ਦੇਵੇਂਗਾ। ਇਹ ਬਹੁਤ ਪਵਿੱਤਰ ਹੋਵੇਗੀ। 11ਫ਼ੇਰ ਤੂੰ ਤਸਲੇ ਨੂੰ ਅਤੇ ਇਸਦੀ ਚੌਂਕੀ ਉੱਤੇ ਤੇਲ ਛਿੜਕੀਂ। ਇਨ੍ਹਾਂ ਚੀਜ਼ਾਂ ਨੂੰ ਪਵਿੱਤਰ ਬਨਾਉਣ ਲਈ ਅਜਿਹਾ ਕਰੀਂ।

12“ਹਾਰੂਨ ਅਤੇ ਉਸਦੇ ਪੁੱਤਰਾਂ ਨੂੰ ਮੰਡਲੀ ਵਾਲੇ ਤੰਬੂ ਦੇ ਪ੍ਰਵੇਸ਼ ਦੁਆਰ ਕੋਲ ਲੈ ਆਵੀਂ। ਉਨ੍ਹਾਂ ਦਾ ਪਾਣੀ ਨਾਲ ਇਸਨਾਨ ਕਰਾਵੀਂ। 13ਫ਼ੇਰ ਹਾਰੂਨ ਨੂੰ ਖਾਸ ਬਸਤਰ ਪਹਿਨਾਵੀਂ। ਉਸ ਉੱਪਰ ਤੇਲ ਛਿੜਕੀਂ ਤੇ ਉਸਨੂੰ ਪਵਿੱਤਰ ਬਣਾ ਦੇਵੀਂ। ਫ਼ੇਰ ਉਹ ਜਾਜਕ ਵਜੋਂ ਮੇਰੀ ਸੇਵਾ ਕਰ ਸਕਦਾ ਹੈ। 14ਫ਼ੇਰ ਉਸਦੇ ਪੁੱਤਰਾਂ ਨੂੰ ਬਸਤਰ ਪਹਿਨਾਵੀਂ। 15ਉਸਦੇ ਪੁੱਤਰਾਂ ਉੱਤੇ ਵੀ ਓਸੇ ਤਰ੍ਹਾਂ ਤੇਲ ਛਿੜਕੀਂ ਜਿਵੇਂ ਤੂੰ ਉਨ੍ਹਾਂ ਦੇ ਪਿਤਾ ਉੱਤੇ ਛਿੜਕਿਆ ਸੀ। ਫ਼ੇਰ ਉਹ ਵੀ ਜਾਜਕਾਂ ਵਜੋਂ ਮੇਰੀ ਸੇਵਾ ਕਰ ਸਕਣਗੇ। ਜਦੋਂ ਤੂੰ ਉਨ੍ਹਾਂ ਨੂੰ ਮਸਹ ਕਰੇਂਗਾ ਤਾਂ ਉਹ ਜਾਜਕ ਬਣ ਜਾਣਗੇ। ਉਹ ਪਰਿਵਾਰ ਸਾਰੇ ਸਮਿਆਂ ਲਈ ਜਾਜਕਾਂ ਦਾ ਬਣਿਆ ਰਹੇਗਾ।”

16ਮੂਸਾ ਨੇ ਯਹੋਵਾਹ ਦਾ ਹੁਕਮ ਮੰਨਿਆ। ਉਸਨੇ ਹਰ ਉਹ ਗੱਲ ਕੀਤੀ ਜਿਸਦਾ ਯਹੋਵਾਹ ਨੇ ਉਸਨੂੰ ਹੁਕਮ ਦਿੱਤਾ ਸੀ।

17ਇਸ ਲਈ ਠੀਕ ਸਮੇਂ ਪਵਿੱਤਰ ਤੰਬੂ ਸਥਾਪਿਤ ਕੀਤਾ ਗਿਆ। ਇਹ ਉਸ ਸਮੇਂ ਤੋਂ ਜਦੋਂ ਉਨ੍ਹਾਂ ਨੇ ਮਿਸਰ ਛੱਡਿਆ ਸੀ ਦੂਸਰੇ ਵਰ੍ਹੇ ਦੌਰਾਨ ਪਹਿਲੇ ਮਹੀਨੇ ਦਾ ਪਹਿਲਾ ਦਿਨ ਸੀ। 18ਮੂਸਾ ਨੇ ਪਵਿੱਤਰ ਤੰਬੂ ਨੂੰ ਓਸੇ ਤਰ੍ਹਾਂ ਸਥਾਪਿਤ ਕੀਤਾ ਜਿਵੇਂ ਯਹੋਵਾਹ ਨੇ ਆਖਿਆ ਸੀ। ਸਭ ਤੋਂ ਪਹਿਲਾਂ, ਉਸਨੇ ਚੀਥੀਆਂ ਰੱਖੀਆਂ ਅਤੇ ਫ਼ੇਰ ਚੀਥੀਆਂ ਉੱਤੇ ਫ਼ੱਟੀਆਂ ਰੱਖੀਆਂ। ਫ਼ੇਰ ਉਸਨੇ ਬਰੇਸਾਂ ਲਾ ਕੇ ਚੋਬਾਂ ਲਾਈਆਂ। 19ਇਸਤੋਂ ਮਗਰੋਂ ਪਵਿੱਤਰ ਤੰਬੂ ਉੱਤੇ ਬਾਹਰਲਾ ਤੰਬੂ ਲਾਇਆ। ਫ਼ੇਰ ਉਸਨੇ ਬਾਹਰਲੇ ਤੰਬੂ ਉੱਤੇ ਕੱਜਣ ਪਾਇਆ। ਉਸਨੇ ਇਹ ਚੀਜ਼ਾਂ ਓਸੇ ਤਰ੍ਹਾਂ ਕੀਤੀਆਂ ਜਿਵੇਂ ਯਹੋਵਾਹ ਨੇ ਹੁਕਮ ਦਿੱਤਾ ਸੀ।

20ਮੂਸਾ ਨੇ ਇਕਰਾਰਨਾਮਾ ਲਿਆ ਅਤੇ ਇਸਨੂੰ ਪਵਿੱਤਰ ਸੰਦੂਕ ਵਿੱਚ ਰੱਖ ਦਿੱਤਾ। ਮੂਸਾ ਨੇ ਸੰਦੂਕ ਉੱਤੇ ਚੋਬਾਂ ਰੱਖੀਆਂ। ਫ਼ੇਰ ਉਸਨੇ ਸੰਦੂਕ ਉੱਪਰ ਕੱਜਣ ਪਾ ਦਿੱਤਾ। 21ਫ਼ੇਰ ਮੂਸਾ ਨੇ ਪਵਿੱਤਰ ਸੰਦੂਕ ਨੂੰ ਪਵਿੱਤਰ ਤੰਬੂ ਦੇ ਅੰਦਰ ਰੱਖ ਦਿੱਤਾ। ਉਸਨੇ ਇਸਦੀ ਰੱਖਿਆ ਲਈ ਠੀਕ ਥਾਂ ਉੱਤੇ ਪਰਦਾ ਟੰਗ ਦਿੱਤਾ। ਇਸ ਤਰ੍ਹਾਂ ਉਸਨੇ ਇਕਰਾਰਨਾਮੇ ਦੇ ਸੰਦੂਕ ਨੂੰ ਪਰਦੇ ਦੇ ਪਿੱਛੇ ਸੁੱਰਖਿਅਤ ਕਰ ਦਿੱਤਾ, ਜਿਵੇਂ ਕਿ ਯਹੋਵਾਹ ਨੇ ਉਸਨੂੰ ਹੁਕਮ ਦਿੱਤਾ ਸੀ। 22ਫ਼ੇਰ ਮੂਸਾ ਨੇ ਮੰਡਲੀ ਵਾਲੇ ਤੰਬੂ ਵਿੱਚ ਮੇਜ਼ ਨੂੰ ਸਥਾਪਿਤ ਕੀਤਾ। ਉਸਨੇ ਇਸਨੂੰ ਪਵਿੱਤਰ ਤੰਬੂ ਦੇ ਉੱਤਰ ਵਾਲੇ ਪਾਸੇ ਪਵਿੱਤਰ ਸਥਾਨ ਦੇ ਅੰਦਰ ਪਰਦੇ ਦੇ ਸਾਮ੍ਹਣੇ ਰੱਖਿਆ। 23ਫ਼ੇਰ ਉਸਨੇ ਯਹੋਵਾਹ ਦੇ ਸਾਮ੍ਹਣੇ ਮੇਜ਼ ਉੱਪਰ ਰੋਟੀ ਰੱਖ ਦਿੱਤੀ। ਉਸਨੇ ਅਜਿਹਾ ਓਸੇ ਤਰ੍ਹਾਂ ਕੀਤਾ ਜਿਵੇਂ ਯਹੋਵਾਹ ਨੇ ਉਸਨੂੰ ਹੁਕਮ ਕੀਤਾ ਸੀ। 24ਫ਼ੇਰ ਮੂਸਾ ਨੇ ਸ਼ਮਾਦਾਨ ਨੂੰ ਮੰਡਲੀ ਵਾਲੇ ਤੰਬੂ ਦੇ ਦੱਖਣ ਵਾਲੇ ਪਾਸੇ, ਮੇਜ਼ ਦੇ ਵਿਪਰੀਤ ਸਥਾਪਿਤ ਕੀਤਾ। 25ਫ਼ੇਰ ਮੂਸਾ ਨੇ ਯਹੋਵਾਹ ਦੇ ਸਾਮ੍ਹਣੇ ਸ਼ਮਾਦਾਨ ਉੱਤੇ ਦੀਵੇ ਰੱਖ ਦਿੱਤੇ। ਉਸਨੇ ਅਜਿਹਾ ਓਸੇ ਤਰ੍ਹਾਂ ਕੀਤਾ ਜਿਵੇਂ ਯਹੋਵਾਹ ਨੇ ਉਸਨੂੰ ਹੁਕਮ ਕੀਤਾ ਸੀ।

26ਫ਼ੇਰ ਮੂਸਾ ਨੇ ਮੰਡਲੀ ਵਾਲੇ ਤੰਬੂ ਵਿੱਚ ਸੁਨਿਹਰੀ ਜਗਵੇਦੀ ਸਥਾਪਿਤ ਕੀਤੀ। ਉਸਨੇ ਜਗਵੇਦੀ ਨੂੰ ਪਰਦੇ ਦੇ ਸਾਮ੍ਹਣੇ ਰੱਖ ਦਿੱਤਾ। 27ਫ਼ੇਰ ਉਸਨੇ ਜਗਵੇਦੀ ਉੱਤੇ ਸੁਗੰਧਤ ਧੂਫ਼ ਧੁਖਾਈ। ਉਸਨੇ ਅਜਿਹਾ ਓਸੇ ਤਰ੍ਹਾਂ ਕੀਤਾ ਜਿਵੇਂ ਯਹੋਵਾਹ ਨੇ ਉਸਨੂੰ

ਹੁਕਮ ਦਿੱਤਾ ਸੀ। **28**ਫ਼ੇਰ ਮੂਸਾ ਨੇ ਪਵਿੱਤਰ ਤੰਬੂ ਦੇ ਪ੍ਰਵੇਸ਼
ਦੁਆਰ ਉੱਤੇ ਪਰਦਾ ਟੰਗ ਦਿੱਤਾ।

**29**ਮੂਸਾ ਨੇ ਪਵਿੱਤਰ ਤੰਬੂ ਅਰਥਾਤ ਮੰਡਲੀ ਵਾਲੇ ਤੰਬੂ ਦੇ
ਪ੍ਰਵੇਸ਼ ਦੁਆਰ ਉੱਤੇ ਹੋਮ ਦੀਆਂ ਭੇਟਾਂ ਲਈ ਜਗਵੇਦੀ ਸਥਾਪਿਤ
ਕਰ ਦਿੱਤੀ। ਫ਼ੇਰ ਮੂਸਾ ਨੇ ਉਸ ਜਗਵੇਦੀ ਉੱਤੇ ਹੋਮ ਦੀ ਭੇਟ
ਅਰਪਨ ਕੀਤੀ। ਉਸਨੇ ਯਹੋਵਾਹ ਨੂੰ ਅਨਾਜ਼ ਦੀ ਭੇਟ ਵੀ ਚੜ੍ਹਾਈ।
ਉਸਨੇ ਇਹ ਗੱਲਾਂ ਓਸੇ ਤਰ੍ਹਾਂ ਕੀਤੀਆਂ ਜਿਸ ਤਰ੍ਹਾਂ ਯਹੋਵਾਹ ਨੇ
ਉਸਨੂੰ ਹੁਕਮ ਕੀਤਾ ਸੀ।

**30**ਫ਼ੇਰ ਮੂਸਾ ਨੇ ਮੰਡਲੀ ਵਾਲੇ ਤੰਬੂ ਅਤੇ ਜਗਵੇਦੀ ਦੇ ਵਿਚਕਾਰ
ਤਸਲਾ ਰੱਖ ਦਿੱਤਾ। ਮੂਸਾ ਨੇ ਤਸਲੇ ਵਿੱਚ ਹੱਥ-ਪੈਰ ਧੋਣ ਲਈ
ਪਾਣੀ ਰੱਖ ਦਿੱਤਾ। **31**ਮੂਸਾ, ਹਾਰੂਨ ਅਤੇ ਹਾਰੂਨ ਦੇ ਪੁੱਤਰਾਂ ਨੇ
ਇਸ ਤਸਲੇ ਨੂੰ ਆਪਣੇ ਹੱਥ ਪੈਰ ਧੋਣ ਲਈ ਵਰਤਿਆ। **32**ਹਰ
ਵਾਰੀ ਜਦੋਂ ਉਹ ਮੰਡਲੀ ਵਾਲੇ ਤੰਬੂ ਵਿੱਚ ਦਾਖਲ ਹੁੰਦੇ ਸਨ,
ਉਹ ਆਪਣੇ ਹੱਥ ਪੈਰ ਧੋਂਦੇ ਸਨ। ਹਰ ਵਾਰੀ ਜਦੋਂ ਉਹ ਜਗਵੇਦੀ
ਦੇ ਨੇੜੇ ਜਾਂਦੇ ਸਨ ਤਾਂ ਵੀ ਓਹ ਹੱਥ ਪੈਰ ਧੋਂਦੇ ਸਨ। ਉਨ੍ਹਾਂ ਨੇ
ਇਹ ਗੱਲਾਂ ਓਸੇ ਤਰ੍ਹਾਂ ਕੀਤੀਆਂ ਜਿਵੇਂ ਯਹੋਵਾਹ ਨੇ ਹੁਕਮ ਦਿੱਤਾ
ਸੀ। **33**ਫ਼ੇਰ ਮੂਸਾ ਨੇ ਪਵਿੱਤਰ ਤੰਬੂ ਦੇ ਵਿਹੜੇ ਦੇ ਆਲੇ-ਦੁਆਲੇ
ਪਰਦੇ ਸਥਾਪਿਤ ਕਰ ਦਿੱਤੇ। ਮੂਸਾ ਨੇ ਜਗਵੇਦੀ ਦਾ ਵਿਹੜਾ ਵੀ
ਸਥਾਪਿਤ ਕੀਤਾ। ਫੇਰ ਉਸਨੇ ਵਿਹੜੇ ਦੇ ਪ੍ਰਵੇਸ਼ ਦੁਆਰ ਉੱਤੇ
ਪਰਦਾ ਟੰਗ ਦਿੱਤਾ। ਇਸ ਤਰ੍ਹਾਂ ਮੂਸਾ ਨੇ ਇਹ ਸਾਰਾ ਕੰਮ ਮੁਕਾ
ਲਿਆ ਜਿਹੜਾ ਯਹੋਵਾਹ ਨੇ ਉਸਨੂੰ ਕਰਨ ਲਈ ਦਿੱਤਾ ਸੀ।

### ਯਹੋਵਾਹ ਦਾ ਪਰਤਾਪ

**34**ਫ਼ੇਰ ਮੰਡਲੀ ਵਾਲੇ ਤੰਬੂ ਉੱਪਰ ਬੱਦਲ ਛਾ ਗਿਆ। ਅਤੇ
ਯਹੋਵਾਹ ਦੇ ਪਰਤਾਪ ਨੇ ਪਵਿੱਤਰ ਤੰਬੂ ਨੂੰ ਭਰ ਦਿੱਤਾ। **35**ਮੂਸਾ
ਮੰਡਲੀ ਵਾਲੇ ਤੰਬੂ ਵਿੱਚ ਨਹੀਂ ਜਾ ਸਕਦਾ ਸੀ ਕਿਉਂ ਕਿ ਇਸ
ਉੱਤੇ ਬੱਦਲ ਠਹਿਰ ਗਿਆ ਸੀ ਅਤੇ ਯਹੋਵਾਹ ਦੇ ਪਰਤਾਪ ਨੇ
ਪਵਿੱਤਰ ਤੰਬੂ ਨੂੰ ਭਰ ਦਿੱਤਾ ਸੀ।

**36**ਇਹ ਓਹੀ ਬੱਦਲ ਸੀ ਜਿਹੜਾ ਲੋਕਾਂ ਨੂੰ ਇਹ ਦਰਸਾਉਂਦਾ
ਸੀ ਕਿ ਉਨ੍ਹਾਂ ਨੇ ਕਦੋਂ ਕੂਚ ਕਰਨਾ ਹੈ। ਜਦੋਂ ਬੱਦਲ ਪਵਿੱਤਰ
ਤੰਬੂ ਤੋਂ ਉੱਪਰ ਉੱਠਦਾ, ਇਸਰਾਏਲ ਦੇ ਲੋਕ ਸਫ਼ਰ ਸ਼ੁਰੂ ਕਰ
ਦਿੰਦੇ। **37**ਪਰ ਜਦੋਂ ਬੱਦਲ ਪਵਿੱਤਰ ਤੰਬੂ ਉੱਪਰ ਠਹਿਰਿਆ
ਹੁੰਦਾ, ਲੋਕ ਜਾਣ ਦੀ ਕੋਸ਼ਿਸ਼ ਨਾ ਕਰਦੇ। ਉਹ ਓਨੀ ਦੇਰ ਉਸੇ
ਥਾਂ ਟਿਕੇ ਰਹਿੰਦੇ ਜਦੋਂ ਤੱਕ ਕਿ ਬੱਦਲ ਉੱਪਰ ਨਹੀਂ ਉੱਠ ਜਾਂਦਾ
ਸੀ। **38**ਇਸ ਤਰ੍ਹਾਂ ਯਹੋਵਾਹ ਦਾ ਬੱਦਲ ਦਿਨ ਵੇਲੇ ਪਵਿੱਤਰ
ਤੰਬੂ ਦੇ ਉੱਪਰ ਟਿਕਿਆ ਹੋਇਆ ਸੀ। ਅਤੇ ਰਾਤ ਵੇਲੇ ਬੱਦਲ
ਵਿੱਚ ਅੱਗ ਹੁੰਦੀ ਸੀ। ਇਸ ਲਈ ਇਸਰਾਏਲ ਦੇ ਸਾਰੇ ਲੋਕ
ਸਫ਼ਰ ਕਰਦੇ ਸਮੇਂ ਬੱਦਲ ਨੂੰ ਦੇਖ ਸਕਦੇ ਸਨ।

# ਲੇਵੀਆਂ ਦੀ ਪੋਥੀ

### ਬਲੀਆਂ ਅਤੇ ਭੇਟਾਵਾਂ

1 ਯਹੋਵਾਹ ਪਰਮੇਸ਼ੁਰ ਨੇ ਮੂਸਾ ਨੂੰ ਬੁਲਾਇਆ ਅਤੇ ਮੰਡਲੀ
ਵਾਲੇ ਤੰਬੂ ਵਿੱਚੋਂ ਉਸ ਨਾਲ ਗੱਲ ਕੀਤੀ। ਯਹੋਵਾਹ ਨੇ
ਆਖਿਆ, 2“ਇਸਰਾਏਲ ਦੇ ਲੋਕਾਂ ਨੂੰ ਆਖ: ਜਦੋਂ ਤੁਸੀਂ ਯਹੋਵਾਹ
ਲਈ ਕੋਈ ਭੇਟ ਲੈਕੇ ਆਵੋਂ, ਇਹ ਭੇਟ ਤੁਹਾਡੇ ਪਾਲਤੂ ਪਸ਼ੂਆਂ
ਵਿੱਚੋਂ ਇੱਕ ਹੋਣੀ ਚਾਹੀਦੀ ਹੈ — ਇਹ ਗਾਂ ਵੀ ਹੋ ਸਕਦੀ ਹੈ,
ਭੇਡ ਵੀ ਤੇ ਬੱਕਰੀ ਵੀ।
3“ਜਦੋਂ ਕੋਈ ਬੰਦਾ ਆਪਣੀਆਂ ਗਾਵਾਂ ਵਿੱਚੋਂ ਕਿਸੇ ਇੱਕ ਨੂੰ
ਹੋਮ ਦੀ ਭੇਟ ਵਜੋਂ ਪੇਸ਼ ਕਰਦਾ ਹੈ, ਉਹ ਪਸ਼ੂ ਬੇਨੁਕਸ ਨਰ ਹੋਣਾ
ਚਾਹੀਦਾ ਹੈ। ਉਸ ਬੰਦੇ ਨੂੰ ਉਸ ਜਾਨਵਰ ਨੂੰ ਮੰਡਲੀ ਵਾਲੇ ਤੰਬੂ
ਦੇ ਪ੍ਰਵੇਸ਼ ਦੁਆਰ ਤੇ ਲਿਆਉਣਾ ਚਾਹੀਦਾ ਹੈ। ਤਾਂ ਜੋ ਯਹੋਵਾਹ
ਉਸ ਭੇਟ ਨੂੰ ਪ੍ਰਵਾਨ ਕਰੇਗਾ। 4ਉਸ ਨੂੰ ਆਪਣੇ ਹੱਥ ਉਸ ਜਾਨਵਰ
ਉੱਪਰ ਰੱਖਣੇ ਚਾਹੀਦੇ ਹਨ। ਯਹੋਵਾਹ ਉਸ ਹੋਮ ਦੀ ਭੇਟ ਨੂੰ
ਉਸ ਵਿਅਕਤੀ ਦੇ ਪ੍ਰਾਸਚਿਤ ਵਜੋਂ ਕਬੂਲ ਕਰੇਗਾ।
5“ਉਸ ਬੰਦੇ ਨੂੰ ਬਲਦ ਨੂੰ ਯਹੋਵਾਹ ਦੇ ਸਾਮ੍ਹਣੇ ਮਾਰਨਾ
ਚਾਹੀਦਾ। ਫ਼ੇਰ ਹਾਰੂਨ ਦੇ ਪੁੱਤਰਾਂ, ਜਾਜਕਾਂ ਨੂੰ ਮੰਡਲੀ ਵਾਲੇ ਤੰਬੂ
ਦੇ ਪ੍ਰਵੇਸ਼ ਦੁਆਰ ਦੇ ਨੇੜੇ ਜਗਵੇਦੀ ਉੱਤੇ ਖੂਨ ਲੈਕੇ ਆਉਣਾ
ਚਾਹੀਦਾ ਹੈ, ਅਤੇ ਇਸ ਨੂੰ ਸਾਰੀ ਜਗਵੇਦੀ ਉੱਤੇ ਡੋਲ੍ਹਣਾ ਚਾਹੀਦਾ
ਹੈ। 6ਜਾਜਕ ਨੂੰ ਜਾਨਵਰ ਦੀ ਖੱਲ ਲਾਹ ਲੈਣੀ ਚਾਹੀਦੀ ਹੈ ਅਤੇ
ਜਾਨਵਰ ਨੂੰ ਟੁਕੜਿਆਂ ਵਿੱਚ ਕੱਟ ਦੇਣਾ ਚਾਹੀਦਾ ਹੈ। 7ਹਾਰੂਨ
ਦੇ ਪੁੱਤਰਾਂ, ਜਾਜਕਾਂ ਨੂੰ ਚਾਹੀਦਾ ਹੈ ਕਿ ਉਹ ਜਗਵੇਦੀ ਉੱਤੇ
ਅੱਗ ਬਾਲਣ ਅਤੇ ਫ਼ੇਰ ਅੱਗ ਉੱਤੇ ਲੱਕੜਾਂ ਚਿਣਨ। 8ਹਾਰੂਨ ਦੇ
ਪੁੱਤਰਾਂ ਜਾਜਕਾਂ ਨੂੰ ਚਾਹੀਦਾ ਹੈ ਕਿ ਉਹ ਜਗਵੇਦੀ ਉੱਪਰ ਬਲਦੀ
ਹੋਈ ਲੱਕੜੀ ਉੱਤੇ ਟੁਕੜੇ (ਸਿਰੀ ਅਤੇ ਚਰਬੀ) ਰੱਖ ਦੇਣ।
9ਜਾਜਕਾਂ ਨੂੰ ਚਾਹੀਦਾ ਹੈ ਕਿ ਜਾਨਵਰ ਦੀਆਂ ਲੱਤਾਂ ਅਤੇ ਉਸਦੇ
ਅੰਦਰਲੇ ਹਿੱਸਿਆਂ ਨੂੰ ਪਾਣੀ ਨਾਲ ਧੋ ਲਵੇ। ਫ਼ੇਰ ਜਾਜਕ ਨੂੰ
ਜਾਨਵਰ ਦੇ ਸਾਰੇ ਅੰਗ ਭੇਟ ਕਰ ਦੇਣੇ ਚਾਹੀਦੇ ਹਨ ਉਸਨੂੰ
ਚਾਹੀਦਾ ਹੈ ਕਿ ਜਾਨਵਰ ਦੇ ਸਾਰੇ ਹਿੱਸਿਆਂ ਨੂੰ ਜਗਵੇਦੀ ਉੱਤੇ
ਸਾੜ ਦੇਵੇ। ਇਹ ਹੋਮ ਦੀ ਭੇਟਾ ਹੈ, ਅੱਗ ਨਾਲ ਦਿੱਤੀ ਹੋਈ
ਆਹੂਤੀ। ਇਸਦੀ ਸੁਗੰਧ ਯਹੋਵਾਹ ਨੂੰ ਪ੍ਰਸੰਨ ਕਰਦੀ ਹੈ।
10“ਜਦੋਂ ਕੋਈ ਬੰਦਾ ਭੇਡ ਜਾਂ ਬੱਕਰੀ ਨੂੰ ਹੋਮ ਦੀ ਭੇਟ ਵਜੋਂ
ਚੜ੍ਹਾਉਂਦਾ ਹੈ, ਤਾਂ ਉਹ ਜਾਨਵਰ ਬੇਨੁਕਸ ਨਰ ਹੋਣਾ ਚਾਹੀਦਾ
ਹੈ। 11 ਉਸ ਨੂੰ ਜਗਵੇਦੀ ਦੇ ਉੱਤਰ ਵਾਲੇ ਪਾਸੇ ਯਹੋਵਾਹ ਦੇ
ਸਾਮ੍ਹਣੇ ਉਸ ਜਾਨਵਰ ਨੂੰ ਮਾਰਨਾ ਚਾਹੀਦਾ ਹੈ। ਫ਼ੇਰ ਹਾਰੂਨ ਦੇ
ਪੁੱਤਰਾਂ, ਜਾਜਕਾਂ, ਨੂੰ ਖੂਨ, ਸਾਰੀ ਜਗਵੇਦੀ ਉੱਤੇ ਡੋਲ੍ਹਣਾ ਚਾਹੀਦਾ
ਹੈ। 12ਫ਼ੇਰ ਜਾਜਕਾਂ ਨੂੰ ਜਾਨਵਰ ਦੇ ਟੁਕੜੇ ਕਰ ਦੇਣੇ ਚਾਹੀਦੇ
ਹਨ। ਜਾਜਕਾਂ ਨੂੰ ਚਾਹੀਦਾ ਹੈ ਕਿ ਉਹ ਟੁਕੜਿਆਂ (ਸਿਰੀ ਅਤੇ
ਚਰਬੀ) ਨੂੰ ਜਗਵੇਦੀ ਉੱਤੇ ਬਲਦੀ ਹੋਈ ਲੱਕੜ ਉੱਤੇ ਰੱਖ
ਦੇਵੇ। 13ਜਾਜਕਾਂ ਨੂੰ ਜਾਨਵਰ ਦੀਆਂ ਲੱਤਾਂ ਅਤੇ ਉਸਦੇ ਅੰਦਰੂਨੀ
ਹਿੱਸਿਆਂ ਨੂੰ ਪਾਣੀ ਨਾਲ ਧੋ ਲੈਣਾ ਚਾਹੀਦਾ ਹੈ। ਫ਼ੇਰ ਜਾਜਕ ਨੂੰ
ਜਾਨਵਰ ਦੇ ਸਾਰੇ ਅੰਗ ਭੇਟ ਕਰ ਦੇਣੇ ਚਾਹੀਦੇ ਹਨ। ਉਸਨੂੰ
ਜਗਵੇਦੀ ਉੱਤੇ ਜਾਨਵਰ ਨੂੰ ਸਾੜ ਦੇਣਾ ਚਾਹੀਦਾ ਹੈ। ਇਹ
ਹੋਮ ਦੀ ਭੇਟਾ ਹੈ, ਅੱਗ ਨਾਲ ਦਿੱਤੀ ਹੋਈ ਬਲੀ ਇਸਦੀ ਸੁਗੰਧ
ਯਹੋਵਾਹ ਨੂੰ ਪ੍ਰਸੰਨ ਕਰਦੀ ਹੈ।
14“ਜਦੋਂ ਕੋਈ ਵਿਅਕਤੀ ਯਹੋਵਾਹ ਨੂੰ ਹੋਮ ਦੀ ਭੇਟ ਵਜੋਂ
ਇੱਕ ਪੰਛੀ ਨੂੰ ਚੜ੍ਹਾਉਂਦਾ ਹੈ, ਤਾਂ ਉਹ ਪੰਛੀ ਇੱਕ ਘੁੱਗੀ ਜਾਂ
ਛੋਟਾ ਕਬੂਤਰ ਹੋਣਾ ਚਾਹੀਦਾ ਹੈ। 15ਜਾਜਕ ਨੂੰ ਭੇਟ ਜਗਵੇਦੀ
ਦੇ ਕੋਲ ਲਿਆਉਣੀ ਚਾਹੀਦੀ ਹੈ। ਉਸਨੂੰ ਪੰਛੀ ਦਾ ਸਿਰ ਉਖਾੜ
ਦੇਣਾ ਚਾਹੀਦਾ ਅਤੇ ਇਸ ਨੂੰ ਜਗਵੇਦੀ ਉੱਤੇ ਸਾੜ ਦੇਣਾ ਚਾਹੀਦਾ
ਹੈ। ਪੰਛੀ ਦੇ ਖੂਨ ਨੂੰ ਜਗਵੇਦੀ ਦੇ ਇੱਕ ਪਾਸੇ ਤੇ ਡੋਲ੍ਹ ਦੇਣਾ
ਚਾਹੀਦਾ ਹੈ। 16ਉਸਨੂੰ ਪੰਛੀ ਦੇ ਗਲ ਦੀ ਥੈਲੀ ਅਤੇ ਖੰਭਾਂ ਨੂੰ
ਕੱਢ ਦੇਣਾ ਚਾਹੀਦਾ ਹੈ ਅਤੇ ਇਨ੍ਹਾਂ ਨੂੰ ਜਗਵੇਦੀ ਦੇ ਪੂਰਬ ਵਾਲੇ
ਪਾਸੇ ਸੁੱਟ ਦੇਣਾ ਚਾਹੀਦਾ, ਜਿੱਥੇ ਉਹ ਜਗਵੇਦੀ ਤੋਂ ਰਾਖ ਪਾਉਂਦੇ
ਹਨ। 17ਫ਼ਿਰ ਉਸਨੂੰ ਪੰਛੀ ਨੂੰ ਇਸਦੇ ਪਰਾਂ ਤੋਂ ਫ਼ੜ ਕੇ ਪਾੜ
ਦੇਣਾ ਚਾਹੀਦਾ ਹੈ, ਪਰ ਉਸ ਨੂੰ ਪੰਛੀ ਨੂੰ ਦੋ ਹਿੱਸਿਆਂ ਵਿੱਚ
ਨਹੀਂ ਵੰਡਣਾ ਚਾਹੀਦਾ। ਉਸਨੂੰ ਪੰਛੀ ਨੂੰ ਜਗਵੇਦੀ ਉੱਤੇ ਬਲਦੀ
ਹੋਈ ਲੱਕੜ ਤੇ ਸਾੜ ਦੇਣਾ ਚਾਹੀਦਾ। ਇਹ ਹੋਮ ਦੀ ਭੇਟ ਹੈ।
ਅੱਗ ਦੁਆਰਾ ਚੜ੍ਹਾਇਆ ਗਿਆ ਚੜ੍ਹਾਵਾ ਅਤੇ ਇਸਦੀ ਸੁਗੰਧ
ਯਹੋਵਾਹ ਨੂੰ ਪ੍ਰਸੰਨ ਕਰਦੀ ਹੈ।

### ਅਨਾਜ਼ ਦੀਆਂ ਭੇਟਾਂ

2 “ਜਦੋਂ ਕੋਈ ਬੰਦਾ ਯਹੋਵਾਹ ਪਰਮੇਸ਼ੁਰ ਨੂੰ ਅਨਾਜ਼ ਦੀ
ਭੇਟ ਦਿੰਦਾ ਹੈ, ਉਸ ਦੀ ਭੇਟ ਮੈਦੇ ਦੀ ਹੋਣੀ ਚਾਹੀਦੀ ਹੈ।
ਉਸ ਨੂੰ ਮੈਦੇ ਉੱਤੇ ਤੇਲ ਚੋਣਾ ਚਾਹੀਦਾ ਹੈ ਅਤੇ ਇਸ ਉੱਤੇ
ਲੋਬਾਨ ਵੀ ਪਾਉਣਾ ਚਾਹੀਦਾ ਹੈ। 2ਫ਼ੇਰ ਉਸਨੂੰ ਇਹ ਹਾਰੂਨ ਦੇ
ਪੁੱਤਰਾਂ, ਜਾਜਕਾਂ ਕੋਲ ਲੈਕੇ ਆਉਣਾ ਚਾਹੀਦਾ ਹੈ। ਉਸਨੂੰ, ਤੇਲ
ਵਿੱਚ ਮਿਲੇ ਹੋਏ ਮੈਦੇ ਦੀ ਇੱਕ ਮੁੱਠ ਲੈਣੀ ਚਾਹੀਦੀ ਹੈ ਅਤੇ
ਇਸ ਵਿੱਚ ਲੋਬਾਨ ਹੋਣਾ ਚਾਹੀਦਾ ਹੈ ਅਤੇ ਇਹ ਯਾਦਗਾਰੀ
ਭੇਟ ਜਗਵੇਦੀ ਉੱਤੇ ਸਾੜ ਦੇਣੀ ਚਾਹੀਦੀ ਹੈ। ਇਹ ਅੱਗ ਦੁਆਰਾ
ਦਿੱਤੀ ਹੋਈ ਭੇਟ ਹੈ, ਅਤੇ ਇਸਦੀ ਸੁਗੰਧ ਯਹੋਵਾਹ ਨੂੰ ਪ੍ਰਸੰਨ

ਕਰਦੀ ਹੈ। 3ਬਚੀ ਹੋਈ ਅਨਾਜ਼ ਦੀ ਭੇਟ ਹਾਰੂਨ ਅਤੇ ਉਸਦੇ
ਪੁੱਤਰਾਂ ਦੀ ਹੋਵੇਗੀ। ਯਹੋਵਾਹ ਅੱਗੇ ਚੜ੍ਹਾਈ ਗਈ ਇਹ ਅੱਗ
ਦੀ ਭੇਂਟ ਬਹੁਤ ਪਵਿੱਤਰ ਹੈ।

## ਪੱਕੇ ਹੋਏ ਅਨਾਜ਼ ਦੀਆਂ ਭੇਟਾਂ

4"ਜਦੋਂ ਕੋਈ ਬੰਦਾ ਅਜਿਹੀ ਭੇਟ ਚੜ੍ਹਾਉਂਦਾ ਜਿਸ ਨੂੰ ਚੁੱਲ੍ਹੇ
ਵਿੱਚ ਪਕਾਇਆ ਗਿਆ ਹੋਵੇ, ਇਹ ਮੈਦੇ ਨਾਲ ਤੇਲ ਵਿੱਚ ਬਣੀ
ਹੋਈ ਪਤੀਰੀ ਰੋਟੀ ਜਾਂ ਤੇਲ ਨਾਲ ਚੋਪੜੀਆਂ ਹੋਈਆਂ ਬੇਖਮੀਰੀਆਂ
ਮੱਠੀਆਂ ਹੋਣੀਆਂ ਚਾਹੀਦੀਆਂ ਹਨ। 5ਜੇ ਤੁਸੀਂ ਤਵੇ ਉੱਤੇ ਭੁੰਨੇ
ਹੋਏ ਅਨਾਜ਼ ਦੀ ਭੇਟ ਨੂੰ ਲੈਕੇ ਆਉਂਦੇ ਹੋ ਤਾਂ ਇਹ ਤੇਲ ਵਿੱਚ
ਮਿਲੇ ਹੋਏ ਬੇਖਮੀਰੇ ਮੈਦੇ ਦੀ ਹੋਣੀ ਚਾਹੀਦੀ ਹੈ। 6ਤੁਹਾਨੂੰ ਚਾਹੀਦਾ
ਹੈ ਕਿ ਇਸਦੇ ਟੁਕੜੇ ਕਰ ਲਵੋ ਅਤੇ ਇਨ੍ਹਾਂ ਉੱਪਰ ਤੇਲ ਪਾਓ।
ਇਹ ਅਨਾਜ਼ ਦੀ ਭੇਟ ਹੈ। 7ਜੇ ਤੁਸੀਂ ਕੜ੍ਹਾਹੀ ਵਿੱਚ ਪੱਕੇ ਹੋਏ
ਅਨਾਜ਼ ਦੀ ਭੇਟ ਲੈਕੇ ਆਉਂਦੇ ਹੋ ਤਾਂ ਇਹ ਤੇਲ ਵਿੱਚ ਗੁੰਨ੍ਹੇ ਮੈਦੇ
ਦਾ ਹੋਣਾ ਚਾਹੀਦਾ ਹੈ।

8"ਤੁਹਾਨੂੰ ਯਹੋਵਾਹ ਅੱਗੇ ਇਨ੍ਹਾਂ ਚੀਜ਼ਾਂ ਤੋਂ ਬਣੀ ਹੋਈ ਅਨਾਜ਼
ਦੀ ਭੇਟ ਲੈ ਕੇ ਆਉਣੀ ਚਾਹੀਦੀ ਹੈ। ਤੁਹਾਨੂੰ ਉਹ ਚੀਜ਼ਾਂ ਜਾਜਕ
ਕੋਲ ਲੈ ਕੇ ਆਉਣੀਆਂ ਚਾਹੀਦੀਆਂ ਹਨ, ਅਤੇ ਉਹ ਉਨ੍ਹਾਂ ਨੂੰ
ਜਗਵੇਦੀ ਕੋਲ ਲਿਆਵੇਗਾ। 9ਫ਼ੇਰ ਜਾਜਕ ਅਨਾਜ਼ ਦੀ ਭੇਟ ਦਾ
ਇੱਕ ਹਿੱਸਾ ਲਵੇਗਾ ਅਤੇ ਇਸ ਯਾਦਗਾਰੀ ਹਿੱਸੇ ਨੂੰ ਜਗਵੇਦੀ
ਉੱਤੇ ਸਾੜੇਗਾ। ਇਹ ਅੱਗ ਦੁਆ ਚੜ੍ਹਾਈ ਗਈ ਭੇਟ ਹੈ ਅਤੇ
ਇਸਦੀ ਸੁਗੰਧੀ ਯਹੋਵਾਹ ਨੂੰ ਪ੍ਰਸੰਨ ਕਰਦੀ ਹੈ। 10ਬਾਕੀ ਬਚੇ
ਅਨਾਜ਼ ਦੀ ਭੇਟ ਹਾਰੂਨ ਅਤੇ ਉਸਦੇ ਪੁੱਤਰਾਂ ਦੀ ਹੈ। ਯਹੋਵਾਹ
ਨੂੰ ਅੱਗ ਦੁਆਰਾ ਚੜ੍ਹਾਈ ਗਈ ਭੇਟ ਦਾ ਇਹ ਹਿੱਸਾ ਅੱਤ ਪਵਿੱਤਰ
ਹੈ।

11"ਤੁਹਾਨੂੰ ਕੋਈ ਵੀ ਅਜਿਹੀ ਅਨਾਜ਼ ਦੀ ਭੇਟ ਯਹੋਵਾਹ ਨੂੰ
ਨਹੀਂ ਚੜ੍ਹਾਉਣੀ ਚਾਹੀਦੀ ਜਿਸ ਵਿੱਚ ਖਮੀਰ ਹੋਵੇ ਅਤੇ ਤੁਹਾਨੂੰ
ਸ਼ਹਿਦ ਜਾਂ ਖਮੀਰ ਨੂੰ ਯਹੋਵਾਹ ਨੂੰ ਅੱਗ ਦੁਆਰਾ ਦਿੱਤੇ ਗਏ
ਚੜ੍ਹਾਵੇ ਵਜੋਂ ਨਹੀਂ ਸਾੜਨਾ ਚਾਹੀਦਾ। 12ਤੁਸੀਂ ਸ਼ਹਿਦ ਅਤੇ
ਖਮੀਰ ਨੂੰ ਯਹੋਵਾਹ ਲਈ ਪਹਿਲੀ ਵਾਢੀ ਦੀ ਭੇਟ ਵਜੋਂ ਲਿਆ
ਸਕਦੇ ਹੋਂ ਪਰ ਕਦੇ ਯਹੋਵਾਹ ਨੂੰ ਪ੍ਰਸੰਨ ਕਰਨ ਵਾਲੀ ਸੁਗੰਧੀ
ਵਜੋਂ ਕਦੇ ਵੀ ਖਮੀਰ ਅਤੇ ਸ਼ਹਿਦ ਨੂੰ ਜਗਵੇਦੀ ਉੱਤੇ ਨਾ
ਸਾੜੋ।13ਜਿਹੜੀ ਵੀ ਅਨਾਜ਼ ਦੀ ਭੇਟ ਤੁਸੀਂ ਲੈਕੇ ਆਵੋਂ ਉਸ
ਉੱਤੇ ਨਮਕ ਵੀ ਜ਼ਰੂਰ ਰੱਖੋ। ਤੁਹਾਨੂੰ ਆਪਣੇ ਅਨਾਜ਼ ਦੀ ਭੇਟ
ਵਿੱਚੋਂ ਕਦੇ ਵੀ ਪਰਮੇਸ਼ੁਰ ਦੇ ਇਕਰਾਰਨਾਮੇ ਦਾ ਨਮਕ ਖਾਰਜ
ਨਹੀਂ ਕਰਨਾ ਚਾਹੀਦਾ। ਤੁਹਾਨੂੰ ਆਪਣੇ ਸਾਰੇ ਚੜ੍ਹਾਵਿਆਂ ਨਾਲ
ਨਮਕ ਲੈ ਕੇ ਆਉਣਾ ਚਾਹੀਦਾ ਹੈ।

## ਪਹਿਲੀ ਉਪਜ ਦੇ ਅਨਾਜ਼ ਦੀ ਭੇਟ

14"ਜਦੋਂ ਤੁਸੀਂ ਯਹੋਵਾਹ ਵਾਸਤੇ ਪਹਿਲੀ ਫ਼ਸਲ ਦੇ ਅਨਾਜ਼
ਦੀ ਭੇਟ ਲੈ ਕੇ ਆਵੋ, ਤਾਂ ਤੁਹਾਨੂੰ ਅਨਾਜ਼ ਦੀਆਂ ਭੁੰਨੀਆਂ ਹੋਈਆਂ
ਬੱਲੀਆਂ ਲੈ ਕੇ ਆਉਣੀਆਂ ਚਾਹੀਦੀਆਂ ਹਨ। ਇਹ ਤਾਜ਼ੇ ਅਨਾਜ਼
ਦੇ ਕੁੱਟੇ ਹੋਏ ਦਾਣੇ ਹੋਣੇ ਚਾਹੀਦੇ ਹਨ। ਇਹ ਤੁਹਾਡੀ ਪਹਿਲੀ
ਫ਼ਸਲ ਦੇ ਅਨਾਜ਼ ਦੀ ਭੇਟ ਹੋਵੇਗੀ। 15ਤੁਹਾਨੂੰ ਇਸ ਵਿੱਚ ਤੇਲ
ਅਤੇ ਲੋਬਾਨ ਵੀ ਪਾਉਣਾ ਚਾਹੀਦਾ ਹੈ। ਇਹ ਅਨਾਜ਼ ਦੀ ਭੇਟ
ਹੈ। 16ਜਾਜਕ ਨੂੰ ਇਸ ਕੁੱਟੇ ਹੋਏ ਅਨਾਜ਼ ਦੇ ਇੱਕ ਹਿੱਸੇ, ਇਸ
ਉੱਤੇ ਪਾਏ ਹੋਏ ਤੇਲ ਅਤੇ ਸਾਰੇ ਲੋਬਾਨ ਨੂੰ ਯਾਦਗਾਰੀ ਭੇਟ ਵਜੋਂ
ਸਾੜਨਾ ਚਾਹੀਦਾ ਹੈ। ਇਹ ਯਹੋਵਾਹ ਨੂੰ ਅੱਗ ਦੁਆਰਾ ਦਿੱਤਾ
ਗਿਆ ਚੜ੍ਹਾਵਾ ਹੈ।

## ਸੁੱਖ ਸਾਂਦ ਦੀਆਂ ਭੇਟਾਂ

3 "ਜਦੋਂ ਕੋਈ ਬੰਦਾ ਸੁਖ-ਸਾਂਦ ਦੀ ਭੇਟ ਵਜੋਂ ਬਲੀ
ਚੜ੍ਹਾਉਂਦਾ, ਉਹ ਯਹੋਵਾਹ ਅੱਗੇ ਇੱਕ ਬੇਨੁਕਸ ਬਲਦ ਨੂੰ
ਜਾਂ ਇੱਕ ਗਾਂ ਨੂੰ ਚੜ੍ਹਾ ਸਕਦਾ ਹੈ। 2ਉਸ ਨੂੰ ਜਾਨਵਰ ਦੇ ਸਿਰ ਤੇ
ਆਪਣਾ ਹੱਥ ਰੱਖਣਾ ਚਾਹੀਦਾ ਅਤੇ ਇਸਨੂੰ ਮੰਡਲੀ ਵਾਲੇ ਤੰਬੂ
ਦੇ ਪ੍ਰਵੇਸ਼ ਤੇ ਜ਼ਿਬਾਹ ਕਰਨਾ ਚਾਹੀਦਾ। ਫ਼ੇਰ ਹਾਰੂਨ ਦੇ ਪੁੱਤਰਾਂ,
ਜਾਜਕਾਂ ਨੂੰ ਜਗਵੇਦੀ ਦੇ ਸਾਰੀ ਪਾਸੀਂ ਖੂਨ ਡੋਲ੍ਹਣਾ ਚਾਹੀਦਾ
ਹੈ। 3ਸੁਖ ਸਾਂਦ ਦੀਆਂ ਭੇਟਾਂ ਵਿੱਚੋਂ, ਉਸਨੂੰ ਯਹੋਵਾਹ ਲਈ ਅੱਗ
ਦੁਆਰਾ ਚੜ੍ਹਾਈ ਗਈ ਇੱਕ ਬਲੀ ਲਿਆਉਣੀ ਚਾਹੀਦੀ ਹੈ।
ਇਸ ਵਿੱਚ ਸਾਰੀ ਚਰਬੀ ਜੋ ਜਾਨਵਰ ਦੇ ਅੰਦਰਲੇ ਅੰਗਾਂ ਦੇ
ਅੰਦਰ ਅਤੇ ਆਸੀਂ ਪਾਸੀਂ ਹੈ, ਹੋਣੀ ਚਾਹੀਦੀ ਹੈ। 4ਜਾਜਕ ਨੂੰ
ਦੋਵੇਂ ਗੁਰਦੇ ਅਤੇ ਉਨ੍ਹਾਂ ਉੱਤੇ ਚੜ੍ਹੀ ਹੋਈ ਪੁੱਠ ਦੇ ਨੇੜੇ ਦੀ
ਚਰਬੀ ਚੜ੍ਹਾਵੇ। ਉਸਨੂੰ ਕਲੇਜੀ ਦੀ ਚਰਬੀ ਵਾਲਾ ਹਿੱਸਾ ਵੀ
ਅਰਪਨ ਕਰਨਾ ਚਾਹੀਦਾ ਹੈ। ਉਸਨੂੰ ਚਾਹੀਦਾ ਹੈ ਕਿ ਇਸਨੂੰ
ਗੁਰਦਿਆਂ ਸਮੇਤ ਲਾਹ ਲਵੇ। 5ਫ਼ੇਰ ਹਾਰੂਨ ਦੇ ਪੁੱਤਰ ਚਰਬੀ ਨੂੰ
ਅੱਗ ਉੱਤੇ ਸਾੜਨਗੇ। ਉਹ ਇਸਨੂੰ ਹੋਮ ਦੀ ਭੇਟ ਉੱਤੇ ਰੱਖ
ਦੇਣਗੇ ਜਿਹੜੀ ਬਲਦੀ ਹੋਈ ਲੱਕੜ ਉੱਤੇ ਹੈ। ਇਹ ਅੱਗ ਦੁਆਰਾ
ਦਿੱਤੀ ਗਈ ਭੇਟ ਹੈ ਅਤੇ ਇਸਦੀ ਸੁਗੰਧੀ ਯਹੋਵਾਹ ਨੂੰ ਪ੍ਰਸੰਨ
ਕਰਦੀ ਹੈ।

6"ਜਦੋਂ ਕੋਈ ਬੰਦਾ ਯਹੋਵਾਹ ਨੂੰ ਸੁਖ-ਸਾਂਦ ਦੀ ਭੇਟ ਵਜੋਂ,
ਇੱਜੜ ਵਿੱਚੋਂ ਕੋਈ ਜਾਨਵਰ ਚੜ੍ਹਾਉਂਦਾ ਹੈ ਤਾਂ ਜਾਨਵਰ,
ਬੇਨੁਕਸ ਨਰ ਜਾਂ ਮਾਦਾ ਹੋ ਸਕਦਾ ਹੈ। 7ਜੇ ਉਹ ਕਿਸੇ ਲੇਲੇ ਨੂੰ
ਭੇਟ ਵਜੋਂ ਲਿਆਉਂਦਾ ਹੈ, ਤਾਂ ਉਸਨੂੰ ਇਹ ਯਹੋਵਾਹ ਦੇ ਸਾਮ੍ਹਣੇ
ਲੈ ਕੇ ਆਉਣਾ ਚਾਹੀਦਾ ਹੈ। 8ਉਸਨੂੰ ਆਪਣਾ ਹੱਥ ਜਾਨਵਰ ਦੇ
ਸਿਰ ਉੱਤੇ ਰੱਖਣਾ ਚਾਹੀਦਾ ਹੈ ਅਤੇ ਜਾਨਵਰ ਨੂੰ ਮੰਡਲੀ ਵਾਲੇ
ਤੰਬੂ ਦੇ ਸਾਮ੍ਹਣੇ ਜ਼ਿਬਾਹ ਕਰਨਾ ਚਾਹੀਦਾ ਹੈ। ਫ਼ੇਰ ਹਾਰੂਨ ਦੇ
ਪੁੱਤਰਾਂ ਨੂੰ ਜਾਨਵਰ ਦਾ ਖੂਨ ਜਗਵੇਦੀ ਉੱਤੇ ਸਾਰੇ ਪਾਸੇ ਛਿੜਕਣਾ
ਚਾਹੀਦਾ ਹੈ। 9ਉਸ ਨੂੰ ਸੁਖ-ਸਾਂਦ ਦੀ ਭੇਟ ਦਾ ਇੱਕ ਹਿੱਸਾ
ਯਹੋਵਾਹ ਨੂੰ ਅੱਗ ਦੁਆਰਾ ਦਿੱਤੇ ਗਏ ਚੜ੍ਹਾਵੇ, ਵਜੋਂ ਚੜ੍ਹਾਉਣਾ
ਚਾਹੀਦਾ ਹੈ। ਉਸ ਨੂੰ ਚਰਬੀ, ਸਾਰੀ ਪੂਛ ਅਤੇ ਜਿਹੜੀ ਚਰਬੀ
ਜਾਨਵਰ ਦੇ ਅੰਦਰ ਅਤੇ ਅੰਦਰਲੇ ਅੰਗਾਂ ਦੇ ਆਲੇ-ਦੁਆਲੇ ਹੋਵੇ,
ਚੜ੍ਹਾਉਣੀ ਚਾਹੀਦੀ ਹੈ। (ਉਸਨੂੰ ਰੀੜ੍ਹ ਦੀ ਹੱਡੀ ਦੇ ਨੇੜਿਓਂ
ਪੂਛ ਕੱਟ ਦੇਣੀ ਚਾਹੀਦੀ ਹੈ।) 10ਉਸ ਨੂੰ ਦੋਵੇਂ ਗੁਰਦੇ ਅਤੇ
ਉਨ੍ਹਾਂ ਉੱਤਲੀ ਪੁੱਠ ਦੇ ਹੇਠਲੇ ਹਿੱਸੇ ਨੇੜੇ ਦੀ ਚਰਬੀ, ਕਲੇਜੀ ਦਾ
ਚਰਬੀ ਵਾਲਾ ਹਿੱਸਾ ਵੀ ਭੇਟ ਕਰਨਾ ਚਾਹੀਦਾ ਜਿਸਨੂੰ ਉਹ
ਗੁਰਦਿਆਂ ਦੇ ਨਾਲ ਲਾਹ ਲੈਂਦਾ ਹੈ। 11ਜਾਜਕ ਨੂੰ ਇਨ੍ਹਾਂ ਨੂੰ
ਅੱਗ ਉੱਤੇ ਸਾੜਨਾ ਚਾਹੀਦਾ ਹੈ। ਇਹ ਅੱਗ ਦੁਆਰਾ ਯਹੋਵਾਹ
ਨੂੰ ਭੋਜਨ ਦੀ ਭੇਟ ਹੈ।

### ਸੁਖ-ਸਾਂਦ ਦੀ ਭੇਟ ਵਜੋਂ ਬੱਕਰੀ ਦੀ ਬਲੀ

12“ਜੇ ਭੇਟ ਬੱਕਰੀ (ਨਰ ਜਾਂ ਮਾਦਾ) ਦੀ ਹੋਵੇ, ਉਹ ਬੰਦਾ
ਇਸਨੂੰ ਯਹੋਵਾਹ ਦੇ ਸਾਮ੍ਹਣੇ ਲੈ ਕੇ ਆਵੇ। 13ਉਸ ਬੰਦੇ ਨੂੰ ਚਾਹੀਦਾ
ਹੈ ਕਿ ਬੱਕਰੇ ਦੇ ਸਿਰ ਉੱਤੇ ਹੱਥ ਰੱਖੇ ਅਤੇ ਇਸਨੂੰ ਮੰਡਲੀ ਵਾਲੇ
ਤੰਬੂ ਦੇ ਸਾਮ੍ਹਣੇ ਜ਼ਿਬਾਹ ਕਰੇ। ਫ਼ੇਰ ਹਾਰੂਨ ਦੇ ਪੁੱਤਰ ਨੂੰ ਬੱਕਰੇ
ਦਾ ਖੂਨ ਜਗਵੇਦੀ ਉੱਤੇ ਅਤੇ ਇਸਦੇ ਆਸੇ-ਪਾਸੇ ਛਿੜਕਣਾ
ਚਾਹੀਦਾ ਹੈ। 14ਉਸ ਬੰਦੇ ਨੂੰ ਸੁਖ ਸਾਂਦ ਦੀ ਭੇਟ ਦਾ ਇੱਕ ਹਿੱਸਾ
ਯਹੋਵਾਹ ਨੂੰ ਅੱਗ ਦੁਆਰਾ ਦਿੱਤੀ ਗਈ ਭੇਟ ਵਜੋਂ ਚੜ੍ਹਾਉਣਾ
ਚਾਹੀਦਾ। ਉਸ ਨੂੰ ਪਸ਼ੂ ਦੇ ਅੰਦਰਲੇ ਅੰਗਾਂ ਨੂੰ ਢਕਦੀ ਹੋਈ
ਚਰਬੀ ਨੂੰ ਭੇਟ ਕਰਨਾ ਚਾਹੀਦਾ ਹੈ। 15ਬੰਦੇ ਨੂੰ ਦੋਵੇਂ ਗੁਰਦੇ
ਅਤੇ ਪੁੱਠ ਦੇ ਹੇਠਲੇ ਹਿੱਸੇ ਦੀ ਚਰਬੀ ਭੇਟ ਕਰਨੀ ਚਾਹੀਦੀ ਹੈ।
ਉਸਨੂੰ ਕਲੇਜੀ ਦਾ ਚਰਬੀ ਵਾਲਾ ਹਿੱਸਾ ਵੀ ਅਰਪਨ ਕਰਨਾ
ਚਾਹੀਦਾ ਹੈ। ਉਸਨੂੰ ਚਾਹੀਦਾ ਹੈ ਕਿ ਇਸਨੂੰ ਗੁਰਦਿਆਂ ਦੇ
ਨਾਲ ਹੀ ਲਾਹ ਲਵੇ। 16ਫ਼ੇਰ ਜਾਜਕ ਨੂੰ ਇਨ੍ਹਾਂ ਨੂੰ ਜਗਵੇਦੀ
ਉੱਤੇ ਸਾੜਨਾ ਚਾਹੀਦਾ ਹੈ। ਇਹ ਅੱਗ ਦੁਆਰਾ ਭੋਜਨ ਦੀ ਭੇਟ
ਹੈ ਅਤੇ ਇਸ ਦੀ ਸੁਗੰਧ ਯਹੋਵਾਹ ਨੂੰ ਪ੍ਰਸੰਨ ਕਰਦੀ ਹੈ। ਸਾਰੀ
ਚਰਬੀ ਯਹੋਵਾਹ ਦੀ ਹੈ। 17ਇਹ ਅਸੂਲ ਤੁਹਾਡੀਆਂ ਸਾਰੀਆਂ
ਪੀੜ੍ਹੀਆਂ ਤੱਕ ਹਮੇਸ਼ਾ ਜਾਰੀ ਰਹੇਗਾ। ਜਿੱਥੇ ਕਿਤੇ ਵੀ ਤੁਸੀਂ ਰਹਿੰਦੇ
ਹੋਵੋ, ਤੁਹਾਨੂੰ ਕਦੇ ਵੀ ਚਰਬੀ ਜਾਂ ਖੂਨ ਨਹੀਂ ਖਾਣਾ ਚਾਹੀਦਾ।”

### ਅਚਨਚੇਤ ਕੀਤੇ ਪਾਪਾਂ ਲਈ ਭੇਟਾਂ

4 ਯਹੋਵਾਹ ਨੇ ਮੂਸਾ ਨਾਲ ਗੱਲ ਕੀਤੀ। ਯਹੋਵਾਹ ਨੇ ਆਖਿਆ,
2“ਇਸਰਾਏਲ ਦੇ ਲੋਕਾਂ ਨੂੰ ਆਖੋ: ਜੇ ਕੋਈ ਬੰਦਾ ਅਚਨਚੇਤੀ
ਪਾਪ ਕਮਾਉਂਦਾ ਹੈ ਅਤੇ ਉਨ੍ਹਾਂ ਗੱਲਾਂ ਵਿੱਚੋਂ ਕੋਈ ਕਰ ਬੈਠਦਾ ਹੈ
ਜਿਹੜੀਆਂ ਯਹੋਵਾਹ ਨੇ ਕਰਨ ਤੋਂ ਮਨ੍ਹਾਂ ਕੀਤਾ ਹੈ, ਤਾਂ ਉਸ ਬੰਦੇ
ਨੂੰ ਇਹ ਗੱਲਾਂ ਕਰਨੀਆਂ ਚਾਹੀਦੀਆਂ ਹਨ:

3“ਜੇ ਮਸਹ ਕੀਤਾ ਹੋਇਆ ਜਾਜਕ ਪਾਪ ਕਰਦਾ ਅਤੇ ਲੋਕਾਂ
ਤੇ ਦੋਸ਼ ਲਿਆਉਂਦਾ, ਤਾਂ ਉਸ ਨੂੰ ਆਪਣੇ ਪਾਪ ਲਈ ਯਹੋਵਾਹ
ਨੂੰ ਪਾਪ ਦੀ ਭੇਟ ਵਜੋਂ ਇੱਕ ਬੇਨੁਕਸ ਜਵਾਨ ਬਲਦ ਚੜ੍ਹਾਉਣਾ
ਚਾਹੀਦਾ ਹੈ। 4ਉਸ ਨੂੰ ਬਲਦ ਨੂੰ ਮੰਡਲੀ ਵਾਲੇ ਤੰਬੂ ਦੇ ਪ੍ਰਵੇਸ਼ ਤੇ
ਯਹੋਵਾਹ ਦੇ ਸਾਮ੍ਹਣੇ ਲਿਆਉਣਾ ਚਾਹੀਦਾ ਹੈ। ਉਸਨੂੰ ਆਪਣਾ
ਹੱਥ ਬਲਦ ਦੇ ਸਿਰ ਉੱਤੇ ਰੱਖਣਾ ਚਾਹੀਦਾ ਅਤੇ ਇਸ ਨੂੰ ਯਹੋਵਾਹ
ਦੇ ਸਾਮ੍ਹਣੇ ਮਾਰਨਾ ਚਰੀਦਾ ਹੈ। 5ਫ਼ੇਰ ਮਸਹ ਕੀਤੇ ਜਾਜਕ ਨੂੰ
ਬਲਦ ਦਾ ਥੋੜਾ ਜਿਹਾ ਖੂਨ ਲੈਣਾ ਚਾਹੀਦਾ ਹੈ ਅਤੇ ਇਸਨੂੰ
ਮੰਡਲੀ ਵਾਲੇ ਤੰਬੂ ਦੇ ਅੰਦਰ ਲੈ ਜਾਣਾ ਚਾਹੀਦਾ ਹੈ। 6ਜਾਜਕ
ਨੂੰ ਚਾਹੀਦਾ ਹੈ ਕਿ ਉਹ ਆਪਣੀ ਉਂਗਲੀ ਨੂੰ ਖੂਨ ਵਿੱਚ ਡੁਬੋਏ
ਅਤੇ ਸਭ ਤੋਂ ਪਵਿੱਤਰ ਸਥਾਨ ਦੇ ਪਰਦੇ ਦੇ ਸਾਮ੍ਹਣੇ ਯਹੋਵਾਹ ਦੇ
ਸਨਮੁੱਖ ਸੱਤ ਵਾਰੀ ਖੂਨ ਛਿੜਕੇ। 7ਜਾਜਕ ਨੂੰ ਚਾਹੀਦਾ ਹੈ ਕਿ
ਕੁੱਝ ਖੂਨ ਧੂਫ਼ ਵਾਲੀ ਜਗਵੇਦੀ ਦੇ ਕੋਨਿਆਂ ਉੱਪਰ ਛਿੜਕੇ।
(ਇਹ ਜਗਵੇਦੀ ਯਹੋਵਾਹ ਦੇ ਸਾਮ੍ਹਣੇ ਮੰਡਲੀ ਵਾਲੇ ਤੰਬੂ ਵਿੱਚ
ਹੈ।) ਜਾਜਕ ਨੂੰ ਚਾਹੀਦਾ ਹੈ ਕਿ ਬਲਦ ਦਾ ਸਾਰਾ ਖੂਨ ਹੋਮ ਦੀ
ਭੇਟ ਵਾਲੀ ਜਗਵੇਦੀ ਦੇ ਥੜੇ ਉੱਤੇ ਡੋਲ੍ਹ ਦੇਵੇ। (ਇਹ ਜਗਵੇਦੀ
ਮੰਡਲੀ ਵਾਲੇ ਤੰਬੂ ਦੇ ਪ੍ਰਵੇਸ਼ ਦੁਆਰ ਉੱਤੇ ਹੈ।) 8ਅਤੇ ਉਸਨੂੰ
ਚਾਹੀਦਾ ਹੈ ਕਿ ਪਾਪ ਦੀ ਭੇਟ ਵਾਲੇ ਬਲਦ ਦੀ ਸਾਰੀ ਚਰਬੀ
ਇਕੱਠੀ ਕਰ ਲਵੇ। ਉਸਨੂੰ ਉਹ ਚਰਬੀ ਲੈਣੀ ਚਾਹੀਦੀ ਹੈ ਜਿਹੜੀ
ਅੰਦਰਲੇ ਹਿੱਸਿਆਂ ਉੱਤੇ ਅਤੇ ਆਲੇ-ਦੁਆਲੇ ਹੈ। 9ਉਹ ਦੋਵੇਂ
ਗੁਰਦੇ ਅਤੇ ਉਨ੍ਹਾਂ ਉਤਲੀ ਪੁੱਠ ਦੇ ਹੇਠਲੇ ਹਿੱਸੇ ਦੀ ਚਰਬੀ ਅਤੇ
ਕਲੇਜੀ ਦਾ ਚਰਬੀ ਵਾਲਾ ਹਿੱਸਾ ਲੈ ਲਵੇ ਜਿਸਨੂੰ ਉਹ ਗੁਰਦਿਆਂ
ਦੇ ਨਾਲ ਲਾਹ ਲੈਂਦਾ ਹੈ। 10ਉਸਨੂੰ ਇਨ੍ਹਾਂ ਹਿੱਸਿਆਂ ਨੂੰ ਓਸੇ
ਤਰ੍ਹਾਂ ਲਾਹੁਣਾ ਚਾਹੀਦਾ ਜਿਵੇਂ ਸੁਖ-ਸਾਂਦ ਦੀ ਭੇਟ ਵਾਲੇ ਬਲਦ
ਤੋਂ ਚਰਬੀ ਨੂੰ ਲਾਹਿਆ ਜਾਂਦਾ ਹੈ।* ਉਸਨੂੰ ਪਸ਼ੂ ਦੇ ਅੰਗਾਂ ਨੂੰ
ਹੋਮ ਦੀ ਭੇਟ ਵਾਲੀ ਜਗਵੇਦੀ ਉੱਤੇ ਸਾੜ ਦੇਣਾ ਚਾਹੀਦਾ।
11-12ਪਰ ਉਸ ਨੂੰ ਬਲਦ ਦੀ ਖੱਲ, ਇਸਦੇ ਅੰਦਰਲੇ ਹਿੱਸਿਆਂ
ਅਤੇ ਇਸਦੇ ਸ਼ਰੀਰ ਦੀ ਰਹਿੰਦ-ਖੂੰਦ ਅਤੇ ਇਸਦੇ ਸਿਰ ਅਤੇ
ਲੱਤਾਂ ਦਾ ਸਾਰਾ ਮਾਸ ਡੇਰੇ ਤੋਂ ਬਾਹਰ ਓਸ ਸਾਫ਼ ਥਾਵੇਂ ਲੈ ਜਾਣਾ
ਚਾਹੀਦਾ ਜਿੱਥੇ ਰਾਖ ਸੁੱਟੀ ਜਾਂਦੀ ਹੈ। ਉਸ ਨੂੰ ਇਨ੍ਹਾਂ ਹਿੱਸਿਆਂ ਨੂੰ
ਲੱਕੜਾਂ ਉੱਤੇ ਪਾਕੇ ਸਾੜ ਦੇਣਾ ਚਾਹੀਦਾ। ਬਲਦ ਨੂੰ ਓਥੇ ਸਾੜਿਆ
ਜਾਵੇ ਜਿੱਥੇ ਰਾਖ ਸੁੱਟੀ ਜਾਂਦੀ ਹੈ।

13“ਜੇਕਰ ਇਸਰਾਏਲ ਦੀ ਸਾਰੀ ਕੌਮ ਅਨਜਾਣੇ ਹੀ ਉਹ
ਗੱਲ ਕਰਕੇ ਪਾਪ ਕਰੇ ਜਿਸਨੂੰ ਯਹੋਵਾਹ ਨੇ ਉਨ੍ਹਾਂ ਨੂੰ ਨਾ ਕਰਨ
ਵਾਸਤੇ ਆਖਿਆ, ਉਹ ਦੋਸ਼ੀ ਹੋਣਗੇ, ਭਾਵੇਂ ਉਹ ਅਨਜਾਣ ਹਨ
ਕਿ ਉਨ੍ਹਾਂ ਨੇ ਕੀਤਾ ਹੈ। 14ਜਦੋਂ ਉਨ੍ਹਾਂ ਨੂੰ ਆਪਣੇ ਪਾਪ ਦਾ ਪਤਾ
ਚੱਲ ਜਾਵੇ, ਉਨ੍ਹਾਂ ਨੂੰ ਸਾਰੀ ਕੌਮ ਖਾਤਰ ਇੱਕ ਜਵਾਨ ਬਲਦ
ਪਾਪ ਦੀ ਭੇਟ ਵਜੋਂ ਯਹੋਵਾਹ ਨੂੰ ਚੜ੍ਹਾਉਣਾ ਚਾਹੀਦਾ ਹੈ, ਉਨ੍ਹਾਂ
ਨੂੰ ਬਲਦ ਮੰਡਲੀ ਵਾਲੇ ਤੰਬੂ ਕੋਲ ਲੈ ਆਉਣਾ ਚਾਹੀਦਾ ਹੈ।
15ਲੋਕਾਂ ਦੇ ਬਜ਼ੁਰਗ ਯਹੋਵਾਹ ਦੇ ਸਾਮ੍ਹਣੇ ਬਲਦ ਦੇ ਸਿਰ ਤੇ
ਹੱਥ ਰੱਖਣ ਅਤੇ ਫ਼ੇਰ ਇਸਨੂੰ ਯਹੋਵਾਹ ਦੇ ਸਾਮ੍ਹਣੇ ਮਾਰਿਆ
ਜਾਵੇਗਾ। 16ਫ਼ੇਰ ਮਸਹ ਕੀਤਾ ਹੋਇਆ ਜਾਜਕ ਬਲਦ ਦਾ ਕੁਝ
ਖੂਨ ਲਵੇ ਅਤੇ ਇਸਨੂੰ ਮੰਡਲੀ ਵਾਲੇ ਤੰਬੂ ਵਿੱਚ ਲੈ ਜਾਵੇ। 17ਜਾਜਕ
ਆਪਣੀ ਉਂਗਲੀ ਨੂੰ ਖੂਨ ਵਿੱਚ ਡੁਬੋਏ ਅਤੇ ਇਸਨੂੰ ਸੱਤ ਵਾਰੀ
ਯਹੋਵਾਹ ਦੇ ਸਾਮ੍ਹਣੇ ਵਾਲੇ ਪਰਦੇ ਅੱਗੇ ਛਿੜਕੇ। 18ਫ਼ੇਰ ਜਾਜਕ
ਨੂੰ ਚਾਹੀਦਾ ਹੈ ਕਿ ਕੁਝ ਖੂਨ ਜਗਵੇਦੀ ਦੇ ਕੋਨਿਆਂ ਉੱਤੇ ਲਗਾ
ਦੇਵੇ। (ਇਹ ਜਗਵੇਦੀ ਯਹੋਵਾਹ ਦੇ ਸਾਮ੍ਹਣੇ ਮੰਡਲੀ ਵਾਲੇ ਤੰਬੂ
ਵਿੱਚ ਹੈ।) ਜਾਜਕ ਨੂੰ ਚਾਹੀਦਾ ਹੈ ਕਿ ਸਾਰਾ ਖੂਨ ਹੋਮ ਦੀ ਭੇਟ
ਵਾਲੀ ਜਗਵੇਦੀ ਦੇ ਥੜੇ ਉੱਤੇ ਡੋਲ੍ਹ ਦੇਵੇ। (ਇਹ ਜਗਵੇਦੀ
ਮੰਡਲੀ ਵਾਲੇ ਤੰਬੂ ਦੇ ਪ੍ਰਵੇਸ਼ ਦੁਆਰ ਉੱਤੇ ਹੈ।) 19ਫ਼ੇਰ ਜਾਜਕ
ਨੂੰ ਜਾਨਵਰ ਦੀ ਸਾਰੀ ਚਰਬੀ ਲੈ ਲੈਣੀ ਚਾਹੀਦੀ ਹੈ ਅਤੇ ਇਸਨੂੰ
ਜਗਵੇਦੀ ਉੱਤੇ ਸਾੜ ਦੇਣਾ ਚਾਹੀਦਾ ਹੈ।

20“ਉਸ ਨੂੰ ਇਨ੍ਹਾਂ ਹਿੱਸਿਆਂ ਨੂੰ ਓਸੇ ਤਰ੍ਹਾਂ ਭੇਟ ਕਰਨਾ ਚਾਹੀਦਾ
ਜਿਵੇਂ ਉਸਨੇ ਪਾਪ ਦੀ ਭੇਟ ਵਾਲੇ ਬਲਦ ਨੂੰ ਭੇਟ ਕੀਤਾ ਸੀ।*
ਇਸ ਤਰ੍ਹਾਂ ਜਾਜਕ ਲੋਕਾਂ ਲਈ ਪ੍ਰਾਸਚਿਤ ਕਰੇਗਾ ਅਤੇ ਉਨ੍ਹਾਂ ਦੇ
ਪਾਪ ਮੁਆਫ਼ ਹੋ ਜਾਣਗੇ। 21ਜਾਜਕ ਨੂੰ ਚਾਹੀਦਾ ਹੈ ਕਿ ਇਸ
ਬਲਦ ਨੂੰ ਡੇਰੇ ਤੋਂ ਬਾਹਰ ਲੈ ਜਾਵੇ ਅਤੇ ਸਾੜ ਦੇਵੇ, ਜਿਵੇਂ
ਉਸਨੇ ਦੂਸਰੇ ਬਲਦ ਨੂੰ ਸਾੜਿਆ ਸੀ। ਇਹ ਸਾਰੀ ਕੌਮ ਲਈ
ਪਾਪ ਦੀ ਭੇਟ ਹੈ।

---

**ਓਸੇ ਤਰ੍ਹਾਂ ... ਜਾਂਦਾ ਹੈ** ਲੇਵੀਆਂ 3:1-5.

**ਓਸੇ ਤਰ੍ਹਾਂ ... ਭੇਟ ਕੀਤਾ ਸੀ** ਲੇਵੀਆਂ 4:3-12.

22“ਜਦੋਂ ਕੋਈ ਹਾਕਮ ਅਨਜਾਣੇ ਪਾਪ ਕਰਦਾ ਅਤੇ ਕੁਝ ਅਜਿਹਾ ਕਰਦਾ ਜਿਸਨੂੰ ਨਾ ਕਰਨ ਬਾਰੇ ਯਹੋਵਾਹ, ਉਸ ਦੇ ਪਰਮੇਸ਼ੁਰ, ਨੇ ਆਖਿਆ ਹੋਵੇ, ਉਹ ਦੋਸ਼ੀ ਹੋਵੇਗਾ। 23ਜਦੋਂ ਹਾਕਮ ਆਪਣੇ ਪਾਪ ਬਾਰੇ ਜਾਣ ਜਾਵੇ, ਉਸ ਨੂੰ ਭੇਟ ਵਜੋਂ ਇੱਕ ਬੱਕਰੀ ਲਿਆਉਣੀ ਚਾਹੀਦੀ ਹੈ ਜਿਸ ਵਿੱਚ ਕੋਈ ਨੁਕਸ ਨਾ ਹੋਵੇ। 24ਹਾਕਮ ਨੂੰ ਬੱਕਰੀ ਦੇ ਸਿਰ ਤੇ ਆਪਣਾ ਹੱਥ ਰੱਖਣਾ ਚਾਹੀਦਾ ਹੈ ਅਤੇ ਬੱਕਰੀ ਨੂੰ ਉਸੇ ਥਾਂ ਤੇ ਮਾਰਨਾ ਚਾਹੀਦਾ ਜਿੱਥੇ ਉਹ ਯਹੋਵਾਹ ਦੇ ਸਾਮ੍ਹਣੇ ਹੋਮ ਦੀ ਭੇਟ ਨੂੰ ਜ਼ਿਬਹ ਕਰਦੇ ਹਨ। ਇਹ ਬੱਕਰੀ ਪਾਪ ਦੀ ਭੇਟ ਹੈ। 25ਜਾਜਕ ਨੂੰ ਚਾਹੀਦਾ ਹੈ ਕਿ ਪਾਪ ਦੀ ਭੇਟ ਦਾ ਖੂਨ ਆਪਣੀ ਉਂਗਲੀ ਉੱਤੇ ਲਾਵੇ ਅਤੇ ਇਸ ਨੂੰ ਹੋਮ ਦੀਆਂ ਭੇਟਾਂ ਵਾਲੀ ਜਗਵੇਦੀ ਦੇ ਕੋਨਿਆਂ ਉੱਤੇ ਲਾਵੇ। ਜਾਜਕ ਨੂੰ ਬਾਕੀ ਦਾ ਖੂਨ ਜਗਵੇਦੀ ਦੇ ਥੜੇ ਉੱਤੇ ਡੋਲ੍ਹ ਦੇਣਾ ਚਾਹੀਦਾ ਹੈ। 26ਉਸ ਨੂੰ ਬੱਕਰੀ ਦੀ ਸਾਰੀ ਚਰਬੀ ਜਗਵੇਦੀ ਉੱਤੇ ਉਸੇ ਤਰ੍ਹਾਂ ਸਾੜ ਦੇਣੀ ਚਾਹੀਦੀ ਹੈ ਜਿਵੇਂ ਉਹ ਸੁਖ ਸਾਂਦ ਦੀ ਬਲੀ ਨੂੰ ਸਾੜਦਾ ਹੈ। ਇਸ ਤਰ੍ਹਾਂ, ਜਾਜਕ ਹਾਕਮ ਲਈ ਪ੍ਰਾਸਚਿਤ ਕਰੇਗਾ ਅਤੇ ਪਰਮੇਸ਼ੁਰ ਹਾਕਮ ਨੂੰ ਮੁਆਫ਼ ਕਰ ਦੇਵੇਗਾ।

27“ਜਦੋਂ ਕੋਈ ਸਧਾਰਣ ਆਦਮੀ ਅਚਨਚੇਤੀ ਹੀ ਪਾਪ ਕਰਦਾ ਅਤੇ ਕੁਝ ਅਜਿਹਾ ਕਰਦਾ ਜਿਸਨੂੰ ਨਾ ਕੀਤੇ ਜਾਣ ਲਈ ਯਹੋਵਾਹ ਨੇ ਆਖਿਆ, ਉਹ ਦੋਸ਼ੀ ਹੋਵੇਗਾ। 28ਜਦੋਂ ਉਹ ਬੰਦਾ ਆਪਣੇ ਪਾਪ ਬਾਰੇ ਜਾਣ ਜਾਂਦਾ ਹੈ ਤਾਂ ਉਸਨੂੰ ਇੱਕ ਬੱਕਰੀ ਲੈਕੇ ਆਉਣੀ ਚਾਹੀਦੀ ਹੈ ਜਿਸ ਵਿੱਚ ਕੋਈ ਨੁਕਸ ਨਾ ਹੋਵੇ। ਉਸਨੂੰ ਇਹ ਬੱਕਰੀ ਆਪਣੇ ਪਾਪ ਦੀ ਖਾਤਿਰ ਆਪਣੀ ਭੇਟ ਵਜੋਂ ਲਿਆਉਣੀ ਚਾਹੀਦੀ ਹੈ। 29ਉਸ ਨੂੰ ਆਪਣਾ ਹੱਥ ਬੱਕਰੀ ਦੇ ਸਿਰ ਤੇ ਰੱਖਣਾ ਚਾਹੀਦਾ ਹੈ ਅਤੇ ਇਸ ਨੂੰ ਹੋਮ ਦੀ ਭੇਟ ਵਾਲੀ ਥਾਂ ਉੱਤੇ ਮਾਰਨਾ ਚਾਹੀਦਾ। 30ਫ਼ੇਰ ਜਾਜਕ ਨੂੰ ਆਪਣੀ ਉਂਗਲੀ ਉੱਤੇ ਬੱਕਰੀ ਦਾ ਕੁਝ ਖੂਨ ਲਾਉਣਾ ਚਾਹੀਦਾ ਹੈ ਅਤੇ ਇਸ ਨੂੰ ਹੋਮ ਦੀ ਭੇਟ ਦੀ ਜਗਵੇਦੀ ਦੇ ਕੋਨਿਆਂ ਉੱਤੇ ਲਾਉਣਾ ਚਾਹੀਦਾ ਹੈ। ਉਸ ਨੂੰ ਬਾਕੀ ਦਾ ਖੂਨ ਜਗਵੇਦੀ ਦੇ ਥੜੇ ਉੱਤੇ ਡੋਲ੍ਹ ਦੇਣਾ ਚਾਹੀਦਾ ਹੈ। 31ਉਸ ਨੂੰ ਬੱਕਰੀ ਦੀ ਸਾਰੀ ਚਰਬੀ ਓਸੇ ਤਰ੍ਹਾਂ ਭੇਟ ਕਰ ਦੇਣੀ ਚਾਹੀਦੀ ਹੈ ਜਿਵੇਂ ਉਸਨੇ ਸੁਖ ਸਾਂਦ ਦੀਆਂ ਭੇਟਾਂ ਦੀ ਚਰਬੀ ਚੜ੍ਹਾਈ ਸੀ। ਉਹ ਇਸਨੂੰ ਭਿੰਨੀ ਸੁਗੰਧੀ ਵਜੋਂ ਜਗਵੇਦੀ ਉੱਤੇ ਸਾੜੇ ਜੋ ਯਹੋਵਾਹ ਨੂੰ ਪ੍ਰਸੰਨ ਕਰਦੀ ਹੈ। ਇਸ ਤਰ੍ਹਾਂ ਜਾਜਕ ਉਸ ਬੰਦੇ ਲਈ ਪ੍ਰਾਸਚਿਤ ਕਰੇਗਾ ਅਤੇ ਉਸ ਦਾ ਪਾਪ ਮਾਫ਼ ਹੋ ਜਾਵੇਗਾ।

32“ਜੇ ਉਹ ਬੰਦਾ ਆਪਣੇ ਪਾਪ ਦੀ ਭੇਟ ਲਈ ਲੇਲਾ ਲੈਕੇ ਆਉਂਦਾ ਹੈ, ਤਾਂ ਉਸਨੂੰ ਮਾਦਾ ਲੇਲਾ ਲੈਕੇ ਆਉਣਾ ਚਾਹੀਦਾ ਹੈ ਜਿਸ ਵਿੱਚ ਕੋਈ ਨੁਕਸ ਨਾ ਹੋਵੇ। 33ਉਸ ਬੰਦੇ ਨੂੰ ਜਾਨਵਰ ਦੇ ਸਿਰ ਤੇ ਆਪਣਾ ਹੱਥ ਰੱਖਣਾ ਚਾਹੀਦਾ ਅਤੇ ਇਸਨੂੰ ਉਸੇ ਥਾਂ ਤੇ ਪਾਪ ਦੀ ਭੇਟ ਵਜੋਂ ਮਾਰਨਾ ਚਾਹੀਦਾ ਹੈ ਜਿੱਥੇ ਉਹ ਹੋਮ ਦੀ ਭੇਟ ਦੇ ਜਾਨਵਰ ਨੂੰ ਮਾਰਦੇ ਹਨ। 34ਜਾਜਕ ਨੂੰ ਪਾਪ ਦੀ ਭੇਟ ਦਾ ਕੁਝ ਖੂਨ ਆਪਣੀ ਉਂਗਲੀ ਉੱਤੇ ਲਾਉਣਾ ਚਾਹੀਦਾ ਹੈ ਅਤੇ ਇਸਨੂੰ ਹੋਮ ਦੀਆਂ ਭੇਟਾਂ ਵਾਲੀ ਜਗਵੇਦੀ ਦੇ ਕੋਨਿਆਂ ਉੱਤੇ ਲਾਉਣਾ ਚਾਹੀਦਾ ਹੈ। ਫ਼ੇਰ ਜਾਜਕ ਨੂੰ ਲੇਲੇ ਦਾ ਸਾਰਾ ਖੂਨ ਜਗਵੇਦੀ ਦੇ ਥੜੇ ਉੱਤੇ ਡੋਲ੍ਹ ਦੇਣਾ ਚਾਹੀਦਾ ਹੈ। 35ਉਸ ਨੂੰ ਲੇਲੇ ਦੀ ਸਾਰੀ ਚਰਬੀ ਓਸੇ ਤਰ੍ਹਾਂ ਭੇਟ ਕਰ ਦੇਣੀ ਚਾਹੀਦੀ ਹੈ ਜਿਵੇਂ ਉਸਨੇ ਸੁਖ ਸਾਂਦ ਦੀ ਭੇਟ ਵਾਲੇ ਲੇਲੇ ਦੀ ਚਰਬੀ ਭੇਟ ਕੀਤੀ ਸੀ। ਜਾਜਕ ਨੂੰ ਇਸਨੂੰ ਯਹੋਵਾਹ ਨੂੰ ਅੱਗ ਦੁਆਰਾ ਦਿੱਤੇ ਹੋਰਨਾਂ ਚੜ੍ਹਾਵਿਆਂ ਦੇ ਨਾਲ ਜਗਵੇਦੀ ਉੱਤੇ ਸਾੜਣਾ ਚਾਹੀਦਾ ਹੈ। ਇਸ ਤਰ੍ਹਾਂ ਜਾਜਕ ਉਸ ਵਿਅਕਤੀ ਦੇ ਕੀਤੇ ਪਾਪਾਂ ਦੇ ਲਈ ਪ੍ਰਾਸਚਿਤ ਕਰੇਗਾ ਅਤੇ ਪਰਮੇਸ਼ੁਰ ਉਸ ਵਿਅਕਤੀ ਨੂੰ ਮੁਆਫ਼ ਕਰ ਦੇਵੇਗਾ।

## ਵੱਖੋ-ਵੱਖਰੇ ਅਚਨਚੇਤ ਪਾਪ

5 “ਜਦੋਂ ਕਿਸੇ ਬੰਦੇ ਨੂੰ ਗਵਾਹੀ ਦੇਣ ਲਈ ਸੱਦਿਆ ਜਾਂਦਾ ਅਤੇ ਉਹ ਚਸ਼ਮਦੀਦ ਗਵਾਹ ਜਾਂ ਉਸ ਘਟਨਾ ਬਾਰੇ ਕੁਝ ਜਾਣਦਾ, ਅਤੇ ਜੇ ਉਹ ਬੰਦਾ ਉਹ ਕੁਝ ਨਹੀਂ ਦੱਸਦਾ ਜੋ ਉਸਨੇ ਦੇਖਿਆ ਜਾਂ ਜੋ ਉਹ ਜਾਣਦਾ, ਤਾਂ ਉਹ ਆਪਣੀ ਸਾਖੀ ਦੇਣ ਵਿੱਚ ਨਾਕਾਮਯਾਬ ਹੋਣ ਦੇ ਸਿੱਟੇ ਦਾ ਜਿੰਮੇਦਾਰ ਹੈ। 2ਜਾਂ ਸ਼ਾਇਦ ਕੋਈ ਬੰਦਾ ਕਿਸੇ ਨਾਪਾਕ ਸ਼ੈਅ ਨੂੰ ਛੂਹ ਲਵੇ। ਇਹ ਕਿਸੇ ਨਾਪਾਕ ਪਾਲਤੂ ਜਾਨਵਰ ਦੀ ਲਾਸ਼ ਹੋ ਸਕਦੀ ਹੈ, ਜਾਂ ਕਿਸੇ ਨਾਪਾਕ ਜੰਗਲੀ ਜਾਨਵਰ ਦੀ ਲਾਸ਼ ਹੋ ਸਕਦੀ ਹੈ, ਜਾਂ ਇਹ ਕਿਸੇ ਨਾਪਾਕ ਰੀਂਗਦੇ ਜਾਨਵਰ ਦੀ ਲਾਸ਼ ਵੀ ਹੋ ਸਕਦੀ ਹੈ। ਹੋ ਸਕਦਾ ਕਿ ਉਹ ਬੰਦਾ ਸਚੇਤ ਨਾ ਹੋਵੇ ਕਿ ਉਸਨੇ ਇਨ੍ਹਾਂ ਚੀਜ਼ਾਂ ਨੂੰ ਛੂਹ ਲਿਆ, ਪਰ ਹਾਲੇ ਵੀ ਉਹ ਪਲੀਤ ਹੈ ਅਤੇ ਉਹ ਦੋਸ਼ੀ ਹੈ। 3ਜੇਕਰ ਕੋਈ ਵਿਅਕਤੀ ਮਨੁੱਖੀ ਨਾਪਾਕਤਾ ਨੂੰ ਛੂਹ ਲਵੇ, ਕੁਝ ਵੀ ਜੋ ਕਿਸੇ ਵਿਅਕਤੀ ਨੂੰ ਨਾਪਾਕ ਬਣਾਵੇ, ਭਾਵੇਂ ਉਹ ਇਸਤੋਂ ਸਚੇਤ ਨਹੀਂ, ਪਰ ਮਗਰੋਂ ਜਾਣ ਜਾਵੇ ਕਿ ਉਸਨੇ ਇਨ੍ਹਾਂ ਵਿੱਚੋਂ ਕਿਸੇ ਨਾਪਾਕ ਚੀਜ਼ ਨੂੰ ਛੂਹ ਲਿਆ ਹੈ, ਤਾਂ ਉਹ ਦੋਸ਼ੀ ਹੋਵੇਗਾ। 4ਜਾਂ ਹੋ ਸਕਦਾ ਆਦਮੀ ਕੋਈ ਕਸਮ ਜਲਦੀ ਵਿੱਚ ਲੈ ਲਵੇ ਇਹ ਸਾਬਤ ਕਰਨ ਲਈ ਕਿ ਉਹ ਸੱਚ ਕਹਿ ਰਿਹਾ ਹੈ, ਭਾਵੇਂ ਨਤੀਜਾ ਚੰਗਾ ਹੋਵੇ ਜਾਂ ਬੁਰਾ, ਅਤੇ ਉਹ ਇਸ ਨੂੰ ਮਹਿਸੂਸ ਨਹੀਂ ਕਰਦਾ। ਜਦੋਂ ਉਹ ਮਹਿਸੂਸ ਕਰੇ ਕਿ ਉਸ ਨੇ ਕੀ ਕੀਤਾ ਹੈ, ਉਹ ਦੋਸ਼ੀ ਬਣ ਜਾਂਦਾ। 5ਜਦੋਂ ਕੋਈ ਬੰਦਾ ਇਨ੍ਹਾਂ ਵਿੱਚੋਂ ਕਿਸੇ ਵੀ ਦੋਸ਼ ਨੂੰ ਮਹਿਸੂਸ ਕਰੇ, ਉਸ ਨੂੰ, ਜੋ ਉਸਨੇ ਗ਼ਲਤ ਕੀਤਾ ਹੈ ਕਬੂਲਣਾ ਚਾਹੀਦਾ। 6ਉਸਨੂੰ ਆਪਣੇ ਪਾਪ ਲਈ ਯਹੋਵਾਹ ਨੂੰ ਆਪਣੀ ਦੋਸ਼ ਦੀ ਭੇਟ ਲੈਕੇ ਆਉਣੀ ਚਾਹੀਦੀ ਹੈ। ਉਸ ਨੂੰ ਪਾਪ ਦੀ ਭੇਟ ਵਜੋਂ ਇੱਕ ਲੇਲੀ ਜਾਂ ਇੱਕ ਬੱਕਰੀ ਲਿਆਉਣੀ ਚਾਹੀਦੀ ਹੈ। ਫ਼ੇਰ ਜਾਜਕ ਉਸ ਵਿਅਕਤੀ ਦੇ ਪਾਪ ਲਈ, ਉਸਦੇ ਬਦਲੇ ਪ੍ਰਾਸਚਿਤ ਕਰੇਗਾ।

7“ਜੇ ਉਸ ਬੰਦੇ ਤੋਂ ਲੇਲਾ ਜਾਂ ਬੱਕਰੀ ਨਾ ਸਰਦੀ ਹੋਵੇ, ਉਹ ਦੋ ਘੁੱਗੀਆਂ ਜਾਂ ਦੋ ਜਵਾਨ ਕਬੂਤਰ ਯਹੋਵਾਹ ਲਈ ਲੈਕੇ ਆਵੇ। ਇਹ ਉਸਦੇ ਪਾਪ ਲਈ ਦੋਸ਼ ਦੀ ਭੇਟ ਹੋਵੇਗੀ। ਇੱਕ ਪੰਛੀ ਪਾਪ ਦੀ ਭੇਟ ਲਈ ਹੋਵੇ ਤੇ ਦੂਸਰਾ ਹੋਮ ਦੀ ਭੇਟ ਲਈ। 8ਉਹ ਬੰਦਾ ਉਨ੍ਹਾਂ ਨੂੰ ਜਾਜਕ ਕੋਲ ਲੈਕੇ ਆਵੇ। ਪਹਿਲਾਂ, ਜਾਜਕ ਇੱਕ ਪੰਛੀ ਨੂੰ ਪਾਪ ਦੀ ਭੇਟ ਵਜੋਂ ਚੜ੍ਹਾਵੇਗਾ। ਜਾਜਕ ਪੰਛੀ ਦੇ ਸਿਰ ਨੂੰ ਉਸ ਦੀ ਗਿੱਚੀ ਤੋਂ ਤੋੜ ਦੇਵੇਗਾ। ਪਰ ਜਾਜਕ ਪੰਛੀ ਨੂੰ ਹਿੱਸਿਆਂ ਵਿੱਚ ਨਹੀਂ ਵੰਡੇਗਾ। 9ਜਾਜਕ ਪਾਪ ਦੀ ਭੇਟ ਦਾ ਖੂਨ ਜਗਵੇਦੀ ਦੇ ਇੱਕ ਪਾਸੇ ਛਿੜਕੇਗਾ ਫ਼ੇਰ ਜਾਜਕ ਬਾਕੀ ਦਾ ਖੂਨ ਜਗਵੇਦੀ ਦੇ ਥੜੇ ਉੱਤੇ ਡੋਲ੍ਹੇਗਾ। ਇਹ ਪਾਪ ਦੀ ਭੇਟ ਹੈ। 10ਫ਼ੇਰ ਜਾਜਕ ਨੂੰ ਦੂਸਰਾ ਪੰਛੀ ਹੋਮ ਦੀ ਭੇਟ ਦੇ ਨੇਮਾਂ ਅਨੁਸਾਰ ਭੇਟ ਕਰਨਾ

ਚਾਹੀਦਾ ਹੈ। ਇਸ ਤਰ੍ਹਾਂ ਜਾਜਕ ਉਸ ਬੰਦੇ ਨੂੰ, ਉਸਦੇ ਕੀਤੇ
ਪਾਪ ਤੋਂ ਪਾਕ ਕਰ ਦੇਵੇਗਾ। ਅਤੇ ਪਰਮੇਸ਼ੁਰ ਉਸ ਬੰਦੇ ਨੂੰ ਮਾਫ਼
ਕਰ ਦੇਵੇਗਾ। 11ਜੇ ਉਸ ਬੰਦੇ ਤੋਂ ਦੋ ਘੁੱਗੀਆਂ ਜਾਂ ਦੋ ਕਬੂਤਰ
ਨਾ ਸਰਦੇ ਹੋਣ, ਉਸਨੂੰ ਆਪਣੇ ਪਾਪ ਦੀ ਭੇਟ ਲਈ ਮੈਦੇ ਦੇ 8
ਕੱਪ ਲਿਆਉਣੇ ਚਾਹੀਦੇ ਹਨ। ਉਸ ਨੂੰ ਮੈਦੇ ਵਿੱਚ ਤੇਲ ਨਹੀਂ
ਮਿਲਾਉਣਾ ਚਾਹੀਦਾ ਅਤੇ ਇਸ ਉੱਤੇ ਲੋਬਾਨ ਨਹੀਂ ਪਾਉਣਾ
ਚਾਹੀਦਾ, ਕਿਉਂ ਕਿ ਇਹ ਪਾਪ ਦੀ ਭੇਟ ਹੈ। 12ਉਹ ਮੈਦਾ ਜਾਜਕ
ਕੋਲ ਲਿਆਵੇ ਅਤੇ ਜਾਜਕ ਉਸ ਮੈਦੇ ਦੀ ਇੱਕ ਮੁੱਠੀ ਭਰੇਗਾ।
ਇਹ ਇੱਕ ਯਾਦਗਾਰੀ ਭੇਟ ਹੋਵੇਗੀ। ਉਹ ਮੈਦੇ ਨੂੰ ਯਹੋਵਾਹ ਨੂੰ
ਅੱਗ ਦੁਆਰਾ ਚੜ੍ਹਾਈਆਂ ਗਈਆਂ ਹੋਰਨਾਂ ਭੇਟਾਂ ਦੇ ਨਾਲ
ਚੜ੍ਹਾਵੇਗਾ। ਇਹ ਉਸ ਦੇ ਪਾਪ ਦੀ ਭੇਟ ਹੈ। 13ਇਸ ਤਰ੍ਹਾਂ
ਜਾਜਕ ਉਸ ਬੰਦੇ ਨੂੰ ਪਾਕ ਬਣਾ ਦੇਵੇਗਾ। ਅਤੇ ਪਰਮੇਸ਼ੁਰ ਉਸ
ਬੰਦੇ ਨੂੰ ਮਾਫ਼ ਕਰ ਦੇਵੇਗਾ। ਜਿਹੜਾ ਹਿੱਸਾ ਬਚ ਜਾਵੇਗਾ ਉਹ
ਜਾਜਕ ਦਾ ਹੋਵੇਗਾ, ਜਿਵੇਂ ਅਨਾਜ਼ ਦੀ ਭੇਟ ਦਾ ਹੁੰਦਾ ਹੈ।”

14ਯਹੋਵਾਹ ਨੇ ਮੂਸਾ ਨੂੰ ਆਖਿਆ, 15“ਹੋ ਸਕਦਾ ਹੈ ਕੋਈ
ਬੰਦਾ ਯਹੋਵਾਹ ਦੀਆਂ ਪਵਿੱਤਰ ਚੀਜ਼ਾਂ ਨਾਲ ਅਚਨਚੇਤ ਕੋਈ
ਗ਼ਲਤ ਗੱਲ ਕਰ ਬੈਠੇ। ਉਸ ਬੰਦੇ ਨੂੰ ਬਿਨਾ ਨੁਕਸ ਵਾਲਾ ਭੇਡੂ
ਲੈਕੇ ਆਉਣਾ ਚਾਹੀਦਾ ਹੈ। ਇਹ ਯਹੋਵਾਹ ਨੂੰ ਉਸਦੇ ਦੋਸ਼ ਦੀ
ਭੇਟ ਹੋਵੇਗੀ। ਤੁਹਾਨੂੰ ਸਰਕਾਰੀ ਨਾਪ ਦੀ ਵਰਤੋਂ ਕਰਨੀ ਚਾਹੀਦੀ
ਹੈ ਅਤੇ ਭੇਡੂ ਦੀ ਕੀਮਤ ਨਿਸ਼ਚਿਤ ਕਰਨੀ ਚਾਹੀਦੀ ਹੈ। 16ਉਸਨੂੰ
ਪਵਿੱਤਰ ਚੀਜ਼ਾਂ ਲਈ ਅਦਾਇਗੀ ਕਰਨੀ ਪਵੇਗੀ ਜੋ ਉਸ ਨੇ
ਲਈਆਂ। ਉਸ ਨੂੰ ਪੰਜਵਾਂ ਹਿੱਸਾ ਜੋੜ ਕੇ, ਜਾਜਕ ਨੂੰ ਦੇਣਾ
ਚਾਹੀਦਾ ਹੈ। ਫ਼ੇਰ ਜਾਜਕ ਉਸ ਵਿਅਕਤੀ ਲਈ ਦੋਸ਼ ਦੀ ਭੇਟ ਦੇ
ਭੇਡੂ ਨਾਲ ਪ੍ਰਾਸਚਿਤ ਕਰੇਗਾ ਅਤੇ ਇਹ ਮਾਫ਼ ਹੋ ਜਾਵੇਗਾ।

17“ਜੇ ਕੋਈ ਬੰਦਾ ਪਾਪ ਕਰਦਾ ਅਤੇ ਉਨ੍ਹਾਂ ਵਿੱਚੋਂ ਕੋਈ ਇੱਕ
ਗੱਲ ਕਰਦਾ ਜਿਨ੍ਹਾਂ ਨੂੰ ਯਹੋਵਾਹ ਨੇ ਨਾ ਕਰਨ ਦਾ ਆਦੇਸ਼
ਦਿੱਤਾ ਭਾਵੇਂ ਉਹ ਬੰਦਾ ਨਹੀਂ ਜਾਣਦਾ, ਉਹ ਦੋਸ਼ੀ ਹੋਵੇਗਾ ਅਤੇ
ਉਸ ਨੂੰ ਆਪਣੇ ਪਾਪ ਦੀ ਜ਼ਿੰਮੇਵਾਰੀ ਕਬੂਲ ਕਰਨੀ ਚਾਹੀਦੀ
ਹੈ। 18ਉਸ ਨੂੰ ਇੱਕ ਬੇਨੁਕਸ ਅਤੇ ਜਾਜਕ ਦੁਆਰਾ ਨਿਰਧਾਰਿਤ
ਕੀਤੀ ਗਈ ਕੀਮਤ ਦਾ ਭੇਡੂ ਉਸ ਕੋਲ ਲਿਆਉਣਾ ਚਾਹੀਦਾ
ਹੈ। ਉਹ ਭੇਡੂ ਦੋਸ਼ ਦੀ ਭੇਟ ਹੋਵੇਗਾ। ਇਸ ਤਰ੍ਹਾਂ ਜਾਜਕ ਉਸ
ਬੰਦੇ ਲਈ ਉਸ ਪਾਪ ਖਾਤਰ ਪ੍ਰਾਸਚਿਤ ਕਰੇਗਾ ਜੋ ਉਸਨੇ
ਅਣਜਾਣੇ ਵਿੱਚ ਕੀਤਾ ਸੀ ਅਤੇ ਉਹ ਮਾਫ਼ ਹੋ ਜਾਵੇਗਾ। 19ਇਹ
ਦੋਸ਼ ਦੀ ਭੇਟ ਹੈ ਕਿਉਂ ਜੋ ਉਹ ਯਹੋਵਾਹ ਅੱਗੇ ਦੋਸ਼ੀ ਹੈ।

## ਬਾਕੀ ਪਾਪਾਂ ਲਈ ਦੋਸ਼ ਦੀਆਂ ਭੇਟਾਂ

6 ਯਹੋਵਾਹ ਨੇ ਮੂਸਾ ਨੂੰ ਆਖਿਆ, 2“ਹੋ ਸਕਦਾ ਹੈ ਕੋਈ
ਬੰਦਾ ਇਨ੍ਹਾਂ ਵਿੱਚੋਂ ਕੋਈ ਇੱਕ ਪਾਪ ਕਰਕੇ ਯਹੋਵਾਹ ਦੇ
ਖ਼ਿਲਾਫ਼ ਕੁਝ ਗ਼ਲਤ ਕਰੇ: ਕੋਈ ਬੰਦਾ ਕਿਸੇ ਜਮ੍ਹਾ ਕਰਾਈ ਹੋਈ
ਰਕਮ* ਬਾਰੇ ਝੂਠ ਬੋਲ ਸਕਦਾ ਜੋ ਉਸਨੂੰ ਮਿਲੀ ਹੋਵੇ। ਜਾਂ
ਕੋਈ ਬੰਦਾ ਕਿਸੇ ਚੀਜ਼ ਨੂੰ ਚੁਰਾ ਲਵੇ। ਜਾਂ ਕੋਈ ਬੰਦਾ ਕਿਸੇ ਨੂੰ
ਧੋਖਾ ਦੇਵੇ। 3ਜਾਂ ਹੋ ਸਕਦਾ ਕਿ ਕੋਈ ਬੰਦਾ ਗੁਆਂਢੀ ਦੀ ਗੁਆਚੀ
ਹੋਈ ਕਿਸੇ ਚੀਜ਼ ਨੂੰ ਲੱਭ ਲਵੇ ਅਤੇ ਇਸ ਬਾਰੇ ਝੂਠ ਬੋਲੇ। ਜਾਂ ਹੋ
ਸਕਦਾ ਕੋਈ ਬੰਦਾ ਕਾਸੇ ਬਾਰੇ ਝੂਠੀ ਸਹੁੰ ਖਾਵੇ ਜਾਂ ਉਹ ਕੋਈ
ਹੋਰ ਪਾਪ ਕਰੇ। 4ਜੇ ਕੋਈ ਬੰਦਾ ਇਨ੍ਹਾਂ ਵਿੱਚੋਂ ਕੋਈ ਗੱਲ ਕਰੇ, ਤਾਂ
ਉਹ ਬੰਦਾ ਪਾਪ ਦਾ ਦੋਸ਼ੀ ਹੈ। ਉਸ ਬੰਦੇ ਨੂੰ ਉਹ ਚੀਜ਼ ਵਾਪਸ
ਲਿਆਉਣੀ ਚਾਹੀਦੀ ਹੈ ਜੋ ਉਸਨੇ ਚੋਰੀ ਕੀਤੀ, ਜਾਂ ਜਿਸਨੂੰ
ਉਸਨੇ ਧੋਖੇ ਨਾਲ ਲਿਆ, ਜਾਂ ਉਸਨੇ ਜੋ ਕੁਝ ਵੀ ਲਿਆ ਜਿਸਨੂੰ
ਕਿਸੇ ਹੋਰ ਨੇ ਅਮਾਨਤ ਦੇ ਤੌਰ ਤੇ ਰੱਖਣ ਲਈ ਦਿੱਤਾ ਸੀ। ਜਾਂ
ਜੋ ਕੁਝ ਵੀ ਉਸਨੂੰ ਲਭਿਆ ਅਤੇ ਉਸ ਬਾਰੇ ਝੂਠ ਬੋਲਿਆ, 5ਜਾਂ
ਉਸਨੇ ਜੋ ਵੀ ਝੂਠੀ ਸਹੁੰ ਖਾਧੀ, ਉਸਨੂੰ ਇਸਦੀ ਪੂਰੀ ਕੀਮਤ
ਵਿੱਚ ਚੀਜ਼ ਦੇ ਮੁੱਲ ਦਾ ਪੰਜਵਾਂ ਹਿੱਸਾ ਵੱਧ ਜਮ੍ਹਾ ਕਰਕੇ ਅਦਾ
ਕਰਨਾ ਚਾਹੀਦਾ ਹੈ। ਉਸਨੂੰ ਇਹ ਪੈਸਾ ਜਦੋਂ ਉਹ ਆਪਣਾ ਦੋਸ਼
ਦੀ ਭੇਟ ਲੈਕੇ ਆਉਂਦਾ, ਉਸਦੇ ਅਸਲੀ ਮਾਲਕ ਨੂੰ ਦੇਣਾ ਚਾਹੀਦਾ
ਹੈ। 6ਉਸ ਬੰਦੇ ਨੂੰ ਜਾਜਕ ਕੋਲ ਆਪਣੀ ਦੋਸ਼ ਦੀ ਭੇਟ ਲੈਕੇ
ਆਉਣੀ ਚਾਹੀਦੀ ਹੈ। ਇਹ ਉਸਦੇ ਇੱਜੜ ਵਿੱਚੋਂ ਇੱਕ ਬੇਨੁਕਸ
ਭੇਡੂ ਹੋਣਾ ਚਾਹੀਦਾ ਹੈ। ਇਹ ਉਨੇ ਹੀ ਮੁੱਲ ਦਾ ਹੋਣਾ ਚਾਹੀਦਾ
ਜਿੰਨਾ ਜਾਜਕ ਆਖੇ। ਇਹ ਯਹੋਵਾਹ ਨੂੰ ਦੋਸ਼ ਦੀ ਭੇਟ ਹੋਵੇਗੀ।
7ਫ਼ੇਰ ਜਾਜਕ ਯਹੋਵਾਹ ਦੇ ਅੱਗੇ ਜਾਵੇਗਾ ਅਤੇ ਉਸ ਵਿਅਕਤੀ
ਲਈ ਪ੍ਰਾਸਚਿਤ ਕਰੇਗਾ ਅਤੇ ਉਹ ਗੱਲਾਂ ਜਿਨ੍ਹਾਂ ਨੂੰ ਕਰਕੇ ਉਹ
ਦੋਸ਼ੀ ਬਣਿਆ ਸੀ ਮਾਫ਼ ਕਰ ਦਿੱਤੀਆਂ ਜਾਣਗੀਆਂ।

## ਹੋਮ ਦੀਆਂ ਭੇਟਾਂ

8ਯਹੋਵਾਹ ਨੇ ਮੂਸਾ ਨੂੰ ਆਖਿਆ, 9“ਹਾਰੂਨ ਅਤੇ ਉਸਦੇ ਪੁੱਤਰਾਂ
ਨੂੰ ਇਹ ਹੁਕਮ ਦਿਓ: ਇਹ ਹੋਮ ਦੀ ਭੇਟ ਦੀ ਬਿਧੀ ਹੈ। ਹੋਮ ਦੀ
ਭੇਟ ਸਾਰੀ ਰਾਤ, ਸਵੇਰ ਹੋਣ ਤੀਕ ਜਗਵੇਦੀ ਉੱਤੇ ਰਹਿਣੀ
ਚਾਹੀਦੀ ਹੈ। ਜਗਵੇਦੀ ਦੀ ਅੱਗ ਬਲਦੀ ਰਹਿਣੀ ਚਾਹੀਦੀ ਹੈ।
10ਜਾਜਕ ਨੂੰ ਆਪਣਾ ਲਿਨਨ ਦਾ ਕੱਛਾ ਅਤੇ ਲਿਨਨ ਦਾ ਚੋਲਾ
ਪਹਿਨਣਾ ਚਾਹੀਦਾ ਹੈ। ਫ਼ੇਰ ਉਸ ਨੂੰ ਹੋਮ ਦੀ ਭੇਟ ਸੜਨ ਤੋਂ
ਬਾਦ ਜਗਵੇਦੀ ਉੱਤੇ ਬਚੀ ਹੋਈ ਰਾਖ ਚੁੱਕ ਦੇਣੀ ਚਾਹੀਦੀ ਹੈ।
ਉਸ ਨੂੰ ਇਹ ਰਾਖ ਜਗਵੇਦੀ ਦੇ ਪਾਸੇ ਤੇ ਪਾ ਦੇਣੀ ਚਾਹੀਦੀ ਹੈ।
11ਫ਼ੇਰ ਉਸ ਨੂੰ ਆਪਣੇ ਉਹ ਬਸਤਰ ਉਤਾਰ ਦੇਣੇ ਚਾਹੀਦੇ ਹਨ
ਅਤੇ ਹੋਰ ਬਸਤਰ ਪਾਕੇ ਉਹ ਰਾਖ ਚੁੱਕ ਕੇ ਡੇਰੇ ਤੋਂ ਬਾਹਰ ਸ਼ੁਧ
ਥਾਂ ਤੇ ਲੈ ਜਾਣੀ ਚਾਹੀਦੀ ਹੈ। 12ਪਰ ਜਗਵੇਦੀ ਦੀ ਅੱਗ ਬਲਦੀ
ਰੱਖਣੀ ਚਾਹੀਦੀ ਹੈ। ਇਸ ਨੂੰ ਬੁਝਣ ਨਹੀਂ ਦਿੱਤਾ ਜਾਣਾ ਚਾਹੀਦਾ
ਹਰ ਸਵੇਰ ਜਾਜਕ ਨੂੰ ਅੱਗ ਵਿੱਚ ਲੱਕੜਾਂ ਪਾਉਣੀਆਂ ਚਾਹੀਦੀਆਂ
ਹਨ। ਉਸ ਨੂੰ ਹੋਮ ਦੀ ਭੇਟ ਨੂੰ ਜਗਵੇਦੀ ਉੱਤੇ ਰੱਖਣਾ ਚਾਹੀਦਾ
ਹੈ ਅਤੇ ਸੁਖ ਸਾਂਦ ਦੀ ਭੇਟ ਦੀ ਚਰਬੀ ਸਾੜ ਦੇਣੀ ਚਾਹੀਦੀ ਹੈ।
13ਜਗਵੇਦੀ ਉੱਤੇ ਅੱਗ ਬਿਨਾ ਰੁਕੇ ਬਲਦੀ ਰੱਖਣੀ ਚਾਹੀਦੀ
ਹੈ। ਇਹ ਕਦੇ ਵੀ ਬੁਝਣ ਨਹੀਂ ਦੇਣੀ ਚਾਹੀਦੀ।

## ਅਨਾਜ਼ ਦੀਆਂ ਭੇਟਾਂ

14“ਅਨਾਜ਼ ਦੀਆਂ ਭੇਟਾਂ ਦਾ ਨੇਮ ਇਹ ਹੈ: ਹਾਰੂਨ ਦੇ ਪੁੱਤਰ
ਇਸਨੂੰ ਜਗਵੇਦੀ ਦੇ ਸਾਮ੍ਹਣੇ ਯਹੋਵਾਹ ਕੋਲ ਲੈਕੇ ਆਉਣ।
15ਜਾਜਕ ਨੂੰ ਅਨਾਜ਼ ਦੀ ਭੇਟ ਵਿੱਚੋਂ ਮੈਦੇ ਦੀ ਇੱਕ ਮੁੱਠੀ ਭਰਨੀ

**ਜਮ੍ਹਾ ਕਰਾਈ ਹੋਈ ਰਕਮ** ਮੂਲਅਰਥ, “ਗਿਰਵੀ ਰੱਖਣਾ” ਜਾਂ “ਜ਼ਮਾਨਤ।”

ਚਾਹੀਦੀ ਹੈ। ਉਸ ਨੂੰ ਕੁਝ ਤੇਲ ਅਤੇ ਸਾਰਾ ਲੋਬਾਨ ਲੈਣਾ ਚਾਹੀਦਾ
ਜੋ ਅਨਾਜ਼ ਦੀ ਭੇਟ ਉੱਤੇ ਹੈ। ਉਸ ਨੂੰ ਅਨਾਜ਼ ਦੀ ਭੇਟ ਨੂੰ
ਜਗਵੇਦੀ ਉੱਤੇ ਸਾੜਨਾ ਚਾਹੀਦਾ ਹੈ। ਇਹ ਯਹੋਵਾਹ ਲਈ
ਯਾਦਗਾਰ ਭੇਟ ਹੋਵੇਗੀ ਅਤੇ ਇਸਦੀ ਸੁਗੰਧੀ ਯਹੋਵਾਹ ਨੂੰ ਪ੍ਰਸੰਨ
ਕਰੇਗੀ।

16“ਹਾਰੂਨ ਅਤੇ ਉਸਦੇ ਪੁੱਤਰਾਂ ਨੂੰ ਬਚੀ ਹੋਈ ਅਨਾਜ਼ ਦੀ
ਭੇਟ ਖਾਣੀ ਚਾਹੀਦੀ ਹੈ। ਅਨਾਜ਼ ਦੀ ਭੇਟ ਇੱਕ ਤਰ੍ਹਾਂ ਦੀ ਪਤੀਰੀ
ਰੋਟੀ ਹੈ। ਜਾਜਕਾਂ ਨੂੰ ਪਵਿੱਤਰ ਸਥਾਨ ਉੱਤੇ ਇਹ ਰੋਟੀ ਖਾਣੀ
ਚਾਹੀਦੀ ਹੈ। ਉਨ੍ਹਾਂ ਨੂੰ ਇਹ ਮੰਡਲੀ ਵਾਲੇ ਤੰਬੂ ਦੇ ਆਲੇ-ਦੁਆਲੇ
ਵਿਹੜੇ ਵਿੱਚ ਖਾਣੀ ਚਾਹੀਦੀ ਹੈ। 17ਅਨਾਜ਼ ਦੀ ਭੇਟ ਨੂੰ ਖਮੀਰ
ਨਾਲ ਨਹੀਂ ਪਕਾਉਣਾ ਚਾਹੀਦਾ। ਮੈਂ ਇਸ ਹਿੱਸੇ ਨੂੰ, ਮੈਨੂੰ ਅੱਗ
ਦੁਆਰਾ ਦਿੱਤੇ ਗਏ ਚੜ੍ਹਾਵੇ ਵਿੱਚੋਂ ਜਾਜਕਾਂ ਨੂੰ ਦਿੱਤਾ ਹੈ। ਇਹ
ਪਾਪ ਦੀ ਭੇਟ ਅਤੇ ਦੋਸ਼ ਦੀ ਭੇਟ ਵਾਂਗ ਅੱਤ ਪਵਿੱਤਰ ਹੈ।
18ਹਾਰੂਨ ਦੇ ਉੱਤਰਾਧਿਕਾਰੀਆਂ ਵਿੱਚੋਂ ਹਰ ਨਰ, ਯਹੋਵਾਹ ਨੂੰ
ਅੱਗ ਦੁਆਰਾ ਦਿੱਤੀ ਗਈ ਅਨਾਜ਼ ਦੀ ਭੇਟ ਵਿੱਚੋਂ ਖਾ ਸਕਦਾ
ਹੈ। ਇਹ ਤੁਹਾਡੀਆਂ ਪੀੜ੍ਹੀਆਂ ਲਈ ਸਦਾ ਵਾਸਤੇ ਇੱਕ ਨੇਮ ਹੈ।
ਇਨ੍ਹਾਂ ਭੇਟਾਂ ਨੂੰ ਛੂਹਣਾ ਉਨ੍ਹਾਂ ਅਦਮੀਆਂ ਨੂੰ ਪਵਿੱਤਰ ਬਣਾਉਂਦਾ
ਹੈ।”

### ਜਾਜਕਾਂ ਦੀਆਂ ਅਨਾਜ਼ ਦੀਆਂ ਭੇਟਾਂ

19ਯਹੋਵਾਹ ਨੇ ਮੂਸਾ ਨੂੰ ਆਖਿਆ, 20“ਇਹ ਉਹ ਭੇਟ ਹੈ
ਜਿਹੜੀ ਹਾਰੂਨ ਅਤੇ ਉਸਦੇ ਪੁੱਤਰਾਂ ਨੂੰ ਯਹੋਵਾਹ ਲਈ ਲੈਕੇ
ਆਉਣੀ ਚਾਹੀਦੀ ਹੈ। ਉਨ੍ਹਾਂ ਨੂੰ ਇਹ ਓਸ ਦਿਨ ਕਰਨਾ ਚਾਹੀਦਾ
ਜਦੋਂ ਹਾਰੂਨ ਨੂੰ ਪਰਧਾਨ ਜਾਜਕ ਵਜੋਂ ਮਸਹ ਕੀਤਾ ਜਾਂਦਾ ਹੈ।
ਉਨ੍ਹਾਂ ਨੂੰ ਅਨਾਜ਼ ਦੀ ਭੇਟ ਵਜੋਂ 8 ਕੱਪ ਮੈਦੇ ਦੇ ਲੈਕੇ ਆਉਣੇ
ਚਾਹੀਦੇ ਹਨ। (ਇਹ ਨਿਯਮਿਤ ਅਨਾਜ਼ ਦੀ ਭੇਟ ਹੈ।) ਉਨ੍ਹਾਂ ਨੂੰ
ਇਸਦਾ ਅੱਧਾ ਹਿੱਸਾ ਸਵੇਰੇ ਲੈਕੇ ਆਉਣਾ ਚਾਹੀਦਾ ਹੈ ਅਤੇ
ਅੱਧਾ ਸ਼ਾਮ ਨੂੰ। 21ਮੈਦੇ ਵਿੱਚ ਤੇਲ ਮਿਲਾਉਣਾ ਚਾਹੀਦਾ ਹੈ ਅਤੇ
ਇਸਨੂੰ ਤਵੇ ਉੱਤੇ ਪਕਾਉਣਾ ਚਾਹੀਦਾ ਹੈ। ਜਦੋਂ ਇਹ ਪੱਕ
ਜਾਵੇ ਤਾਂ ਤੁਹਾਨੂੰ ਇਹ ਅੰਦਰ ਲਿਆਉਣਾ ਚਾਹੀਦਾ ਹੈ। ਤੁਹਾਨੂੰ
ਇਸ ਚੜ੍ਹਾਵੇ ਦੇ ਟੁਕੜੇ ਕਰ ਲੈਣੇ ਚਾਹੀਦੇ ਹਨ। ਇਸਦੀ ਸੁਗੰਧ
ਯਹੋਵਾਹ ਨੂੰ ਪ੍ਰਸੰਨ ਕਰਦੀ ਹੈ।

22-23ਉਸ ਜਾਜਕ ਨੂੰ ਜਿਹੜਾ ਹਾਰੂਨ ਦੇ ਉੱਤਰਾਧਿਕਾਰੀਆਂ
ਵਿੱਚੋਂ ਹਾਰੂਨ ਦੀ ਥਾਂ ਲੈਣ ਲਈ ਚੁਣਿਆ ਜਾਂਦਾ, ਯਹੋਵਾਹ ਨੂੰ
ਇਹ ਭੇਟ ਦੇਣੀ ਚਾਹੀਦੀ ਹੈ। ਇਹ ਨੇਮ ਸਦਾ ਲਈ ਜਾਰੀ
ਰਹੇਗਾ। ਜਾਜਕ ਦੀ ਅਨਾਜ਼ ਦੀ ਭੇਟ ਨੂੰ ਪੂਰੀ ਤਰ੍ਹਾਂ ਸਾੜਨਾ
ਚਾਹੀਦਾ ਅਤੇ ਇਸਨੂੰ ਖਾਣਾ ਨਹੀਂ ਚਾਹੀਦਾ।

### ਪਾਪ ਦੀ ਭੇਟ ਦੀ ਬਿਧੀ

24ਯਹੋਵਾਹ ਨੇ ਮੂਸਾ ਨੂੰ ਆਖਿਆ, 25“ਹਾਰੂਨ ਅਤੇ ਉਸਦੇ
ਪੁੱਤਰਾਂ ਨੂੰ ਆਖ: ਇਹ ਪਾਪ ਦੀ ਭੇਟ ਦੀ ਬਿਧੀ ਹੈ। ਪਾਪ ਦੀ ਭੇਟ
ਨੂੰ ਓਸੇ ਸਥਾਨ ਉੱਤੇ ਮਾਰਿਆ ਜਾਣਾ ਚਾਹੀਦਾ ਜਿੱਥੇ ਯਹੋਵਾਹ
ਦੇ ਸਾਮ੍ਹਣੇ ਹੋਮ ਦੀ ਭੇਟ ਨੂੰ ਮਾਰਿਆ ਜਾਂਦਾ ਹੈ। ਇਹ ਅੱਤ
ਪਵਿੱਤਰ ਹੈ। 26ਜਿਹੜਾ ਜਾਜਕ ਪਾਪ ਦੀ ਭੇਟ ਨੂੰ ਭੇਟ ਕਰਦਾ
ਹੈ ਉਸਨੂੰ ਇਸਨੂੰ ਖਾਣਾ ਚਾਹੀਦਾ ਹੈ। ਪਰ ਉਸਨੂੰ ਇਸ ਮੰਡਲੀ
ਵਾਲੇ ਤੰਬੂ ਦੇ ਆਲੇ-ਦੁਆਲੇ ਦੇ ਵਿਹੜੇ ਵਿੱਚ ਪਵਿੱਤਰ ਸਥਾਨ
ਉੱਤੇ ਖਾਣਾ ਚਾਹੀਦਾ ਹੈ। 27-28ਪਾਪ ਦੀ ਭੇਟ ਦੇ ਮਾਸ ਨੂੰ
ਛੂਹਣਾ ਕਿਸੇ ਬੰਦੇ ਜਾਂ ਚੀਜ਼ ਨੂੰ ਪਵਿੱਤਰ ਬਣਾਉਂਦਾ ਹੈ।

“ਜੇਕਰ ਥੋੜਾ ਜਿਹਾ ਖੂਨ ਵੀ ਕਿਸੇ ਬੰਦੇ ਦੇ ਕੱਪੜਿਆਂ ਉੱਤੇ ਪੈ
ਜਾਵੇ, ਉਸਨੂੰ ਆਪਣੇ ਕੱਪੜੇ ਪਵਿੱਤਰ ਸਥਾਨ ਵਿੱਚ ਧੋ ਲੈਣੇ
ਚਾਹੀਦੇ ਹਨ। ਜੇ ਪਾਪ ਦੀ ਭੇਟ ਨੂੰ ਮਿੱਟੀ ਦੇ ਬਰਤਨ ਵਿੱਚ
ਉਬਾਲਿਆ ਗਿਆ ਹੋਵੇ, ਤਾਂ ਉਸ ਬਰਤਨ ਨੂੰ ਭੰਨ ਦੇਣਾ ਚਾਹੀਦਾ
ਹੈ। ਜੇ ਪਾਪ ਦੀ ਭੇਟ ਨੂੰ ਪਿੱਤਲ ਦੇ ਭਾਂਡੇ ਵਿੱਚ ਉਬਾਲਿਆ
ਗਿਆ ਹੋਵੇ, ਉਸ ਭਾਂਡੇ ਨੂੰ ਪਾਣੀ ਨਾਲ ਹੰਘਾਲ ਕੇ ਧੋ ਲੈਣਾ
ਚਾਹੀਦਾ ਹੈ।

29“ਜਾਜਕ ਦੇ ਘਰ ਦਾ ਕੋਈ ਵੀ ਆਦਮੀ ਪਾਪ ਦੀ ਭੇਟ ਖਾ
ਸਕਦਾ ਹੈ। ਇਹ ਬਹੁਤ ਪਵਿੱਤਰ ਹੈ। 30ਪਰ ਜੇ ਪਾਪ ਦੀ ਭੇਟ
ਦਾ ਖੂਨ ਮੰਡਲੀ ਵਾਲੇ ਤੰਬੂ ਵਿੱਚ ਲਿਜਾਇਆ ਗਿਆ ਸੀ ਅਤੇ
ਪਵਿੱਤਰ ਸਥਾਨ ਵਿੱਚ ਪ੍ਰਾਸਚਿਤ ਕਰਨ ਲਈ ਵਰਤਿਆ ਗਿਆ
ਸੀ, ਤਾਂ ਇਸ ਪਾਪ ਦੀ ਭੇਟ ਨੂੰ ਨਹੀਂ ਖਾਣਾ ਚਾਹੀਦਾ ਅਤੇ ਅੱਗ
ਵਿੱਚ ਸਾੜ ਦੇਣਾ ਚਾਹੀਦਾ ਹੈ।

### ਦੋਸ਼ ਦੀਆਂ ਭੇਟਾਂ

7 “ਦੋਸ਼ ਦੀ ਭੇਟ ਦੀਆਂ ਬਿਧੀਆਂ ਇਹ ਹਨ। ਇਹ ਬਹੁਤ
ਪਵਿੱਤਰ ਹੈ। 2ਉਨ੍ਹਾਂ ਨੂੰ ਦੋਸ਼ ਦੀ ਭੇਟ ਨੂੰ ਓਸੇ ਥਾਂ ਮਾਰਨਾ
ਚਾਹੀਦਾ ਹੈ ਜਿੱਥੇ ਹੋਮ ਦੀਆਂ ਭੇਟਾਂ ਨੂੰ ਮਾਰਿਆ ਜਾਂਦਾ। ਫ਼ੇਰ
ਜਾਜਕ ਨੂੰ ਦੋਸ਼ ਦੀ ਭੇਟ ਦੇ ਖੂਨ ਨੂੰ ਜਗਵੇਦੀ ਦੇ ਸਾਰੀਂ ਪਾਸੀਂ
ਡੋਲ੍ਹਣਾ ਚਾਹੀਦਾ ਹੈ।

3“ਜਾਜਕ ਨੂੰ ਦੋਸ਼ ਦੀ ਭੇਟ ਦੀ ਸਾਰੀ ਚਰਬੀ ਭੇਟ ਕਰਨੀ
ਚਾਹੀਦੀ ਹੈ। ਉਸਨੂੰ ਚਰਬੀ ਵਾਲੀ ਪੂਛ ਅਤੇ ਉਹ ਚਰਬੀ ਜਿਹੜੀ
ਉਸਦੇ ਅੰਦਰਲੇ ਅੰਗਾਂ ਵਿੱਚ ਹੈ, ਭੇਟ ਕਰਨੀ ਚਾਹੀਦੀ ਹੈ। 4ਉਸ
ਨੂੰ ਦੋਵੇਂ ਗੁਰਦੇ ਅਤੇ ਉਨ੍ਹਾਂ ਨੂੰ ਕੱਜਣ ਵਾਲੀ ਪੁੱਠ ਦੇ ਹੇਠਲੇ
ਪਾਸੇ ਦੀ ਚਰਬੀ ਅਤੇ ਕਲੇਜੀ ਦੇ ਚਰਬੀ ਵਾਲੇ ਹਿੱਸੇ ਨੂੰ ਵੀ ਭੇਟ
ਕਰਨਾ ਚਾਹੀਦਾ ਹੈ ਜਿਸਨੂੰ ਉਹ ਗੁਰਦਿਆਂ ਦੇ ਨਾਲ ਲਾਹ
ਲੈਂਦਾ ਹੈ। 5ਜਾਜਕ ਨੂੰ ਇਹ ਸਾਰੀਆਂ ਚੀਜ਼ਾਂ ਜਗਵੇਦੀ ਉੱਤੇ
ਸਾੜਨੀਆਂ ਚਾਹੀਦੀਆਂ ਹਨ। ਇਹ ਯਹੋਵਾਹ ਨੂੰ ਅਗਨੀ ਰਾਹੀਂ
ਭੇਟ ਕੀਤਾ ਚੜ੍ਹਾਵਾ ਹੋਵੇਗਾ। ਇਹ ਦੋਸ਼ ਦੀ ਭੇਟ ਹੈ।

6“ਜਾਜਕ ਦੇ ਪਰਿਵਾਰ ਦਾ ਕੋਈ ਵੀ ਨਰ ਬੰਦਾ ਦੋਸ਼ ਦੀ ਭੇਟ
ਖਾ ਸਕਦਾ। ਇਹ ਬਹੁਤ ਪਵਿੱਤਰ ਹੈ, ਇਸ ਲਈ ਇਸਨੂੰ ਪਵਿੱਤਰ
ਸਥਾਨ ਉੱਤੇ ਖਾਣਾ ਚਾਹੀਦਾ ਹੈ। 7ਦੋਸ਼ ਦੀ ਭੇਟ ਪਾਪ ਦੀ ਭੇਟ
ਵਰਗੀ ਹੀ ਹੈ। ਦੋਹਾਂ ਭੇਟਾਂ ਦੇ ਅਸੂਲ ਇੱਕੋ ਜਿਹੇ ਹਨ। ਜਿਹੜਾ
ਜਾਜਕ ਬਲੀ ਚੜ੍ਹਾਉਂਦਾ ਹੈ ਓਹੀ ਭੋਜਨ ਲਈ ਮਾਸ ਪ੍ਰਾਪਤ
ਕਰੇਗਾ। 8ਹੁਣ ਪੂਰੀ ਹੋਮ ਦੀ ਭੇਟ ਬਾਰੇ: ਜਿਹੜਾ ਜਾਜਕ ਪੂਰੀਆਂ
ਹੋਮ ਦੀਆਂ ਬਲੀਆਂ ਚੜ੍ਹਾਉਂਦਾ ਹੈ, ਉਸ ਨੂੰ ਜਾਨਵਰ ਦੀ ਖੱਲ
ਵੀ ਪ੍ਰਾਪਤ ਹੋਣੀ ਚਾਹੀਦੀ ਹੈ। 9ਹਰ ਅਨਾਜ਼ ਦੀ ਭੇਟ ਜਿਹੜੀ
ਜਾਜਕ ਚੜ੍ਹਾਉਂਦਾ ਹੈ, ਉਸ ਇਕੱਲੇ ਦੀ ਹੋਵੇਗੀ। ਜਾਜਕ ਉਨ੍ਹਾਂ
ਅਨਾਜ਼ ਦੀਆਂ ਭੇਟਾਂ ਨੂੰ ਪ੍ਰਾਪਤ ਕਰੇਗਾ ਜਿਹੜੀਆਂ ਤੰਦੂਰ ਵਿੱਚ
ਜਾਂ ਪਤੀਲੇ ਵਿੱਚ ਜਾਂ ਤਵੇ ਉੱਤੇ ਪਕਾਈਆਂ ਗਈਆਂ ਸਨ।

10ਪਰ ਹਰ ਅਨਾਜ਼ ਦੀ ਭੇਟ ਜੋ ਸੁੱਕੀ ਹੈ ਜਾਂ ਤੇਲ ਨਾਲ ਮਿਲੀ ਹੋਈ ਹਾਰੂਨ ਦੇ ਸਾਰੇ ਪੁੱਤਰਾਂ ਦੀ ਹੋਵੇਗੀ। ਉਹ ਇਸ ਭੋਜਨ ਨੂੰ ਸਾਂਝਾ ਕਰਨਗੇ।

### ਸੁਖ-ਸਾਂਦ ਦੀਆਂ ਭੇਟਾਂ

11"ਸੁਖ ਸਾਂਦ ਦੀਆਂ ਭੇਟਾਂ ਲਈ ਇਹ ਬਿਧੀ ਹੈ ਜੋ ਕੋਈ ਵੀ ਵਿਅਕਤੀ ਯਹੋਵਾਹ ਲਈ ਲਿਆ ਸਕਦਾ ਹੈ: 12ਜੇਕਰ ਉਹ ਸ਼ੁਕਰਾਨੇ ਲਈ ਸੁਖ ਸਾਂਦ ਦੀ ਭੇਟ ਲਿਆਉਂਦਾ, ਉਸਨੂੰ ਤੇਲ ਨਾਲ ਮਿਲੀ ਬੇਖਮੀਰੀ ਰੋਟੀ, ਬੇਖਮੀਰੀਆਂ ਮੱਠੀਆਂ ਉੱਤੇ ਤੇਲ ਪਾਕੇ ਅਤੇ ਤੇਲ ਨਾਲ ਮਿਲੇ ਹੋਏ ਮੈਦੇ ਦੇ ਕੇਕ ਵੀ ਲਿਆਉਣੇ ਚਾਹੀਦੇ ਹਨ। 13ਸ਼ੁਕਰਾਨੇ ਦੇ ਸੁਖ ਸਾਂਦ ਦੀ ਭੇਟ ਦੇ ਨਾਲ, ਉਸ ਵਿਅਕਤੀ ਨੂੰ ਪਤੀਰੀ ਰੋਟੀ ਦੇ ਕੇਕ ਲਿਆਉਣੇ ਚਾਹੀਦੇ ਹਨ। 14ਯਹੋਵਾਹ ਨੂੰ ਦਿੱਤੀਆਂ ਇਨ੍ਹਾਂ ਸੁਗਾਤਾਂ ਵਿੱਚੋਂ, ਹਰ ਤਰ੍ਹਾਂ ਦਾ ਇੱਕ ਟੁਕੜਾ ਉਸ ਜਾਜਕ ਦਾ ਹੋਵੇਗਾ ਜਿਹੜਾ ਸੁਖ ਸਾਂਦ ਦੀ ਭੇਟ ਦਾ ਖੂਨ ਡੋਲ੍ਹਦਾ ਹੈ। 15ਸੁਖ-ਸਾਂਦ ਦੀ ਭੇਟ ਦਾ ਮਾਸ ਜਿਹੜਾ ਸ਼ੁਕਰਾਨਾ ਜਾਹਿਰ ਕਰਨ ਲਈ ਦਿੱਤਾ ਗਿਆ ਹੋਵੇ, ਉਸੇ ਦਿਨ ਖਾ ਲਿਆ ਜਾਣਾ ਚਾਹੀਦਾ ਹੈ ਜਿਸ ਦਿਨ ਇਹ ਚੜ੍ਹਾਇਆ ਜਾਂਦਾ ਹੈ। ਮਾਸ ਦਾ ਕੋਈ ਵੀ ਹਿੱਸਾ ਅਗਲੀ ਸਵੇਰ ਲਈ ਨਹੀਂ ਬਚਣਾ ਚਾਹੀਦਾ।

16"ਜੇਕਰ ਉਸ ਦੀ ਭੇਟ ਕਿਸੇ ਖਾਸ ਸਹੁੰ ਜਾਂ ਸ੍ਵੈਂ-ਇੱਛਿਤ ਚੜ੍ਹਾਵੇ ਕਾਰਣ ਹੈ, ਤਾਂ ਬਲੀ ਓਸੇ ਦਿਨ ਖਾਧੀ ਜਾਣੀ ਚਾਹੀਦੀ ਹੈ ਜਿਸ ਦਿਨ ਉਹ ਇਸਨੂੰ ਭੇਟ ਕਰਦਾ ਹੈ। ਜੇ ਇਸ ਵਿੱਚੋਂ ਕੁਝ ਬਚ ਜਾਵੇ ਤਾਂ ਇਸਨੂੰ ਅਗਲੇ ਦਿਨ ਖਾ ਲਿਆ ਜਾਵੇ। 17ਪਰ ਜੇ ਇਸ ਬਲੀ ਦਾ ਮਾਸ ਤੀਸਰੇ ਦਿਨ ਵੀ ਬਚ ਜਾਵੇ ਤਾਂ ਇਸਨੂੰ ਅੱਗ ਵਿੱਚ ਸਾੜ ਦੇਣਾ ਚਾਹੀਦਾ ਹੈ। 18ਜੇ ਕੋਈ ਬੰਦਾ ਆਪਣੀ ਸੁਖ ਸਾਂਦ ਦੀ ਭੇਟ ਦਾ ਬਚਿਆ ਹੋਇਆ ਮਾਸ ਤੀਸਰੇ ਦਿਨ ਖਾਂਦਾ ਹੈ, ਉਸ ਦੀ ਬਲੀ ਮੰਜੂਰਸ਼ੁਦਾ ਨਹੀਂ ਸਮਝੀ ਜਾਵੇਗੀ। ਇਹ ਇੱਕ ਘਿਨਾਉਣੀ ਗੱਲ ਹੈ। ਉਹ ਆਪਣੇ ਕੀਤੇ ਲਈ ਜੁੰਮੇਵਾਰ ਹੋਵੇਗਾ।

19"ਇਹ ਵੀ ਗੱਲ ਹੈ ਕਿ ਲੋਕਾਂ ਨੂੰ ਉਹ ਮਾਸ ਨਹੀਂ ਖਾਣਾ ਚਾਹੀਦਾ ਜਿਸਨੂੰ ਕੋਈ ਨਾਪਾਕ ਸ਼ੈਅ ਛੂਹ ਲੈਂਦੀ ਹੈ। ਉਨ੍ਹਾਂ ਨੂੰ ਇਹ ਮਾਸ ਨੂੰ ਅੱਗ ਵਿੱਚ ਸਾੜ ਦੇਣਾ ਚਾਹੀਦਾ ਹੈ। ਹਰ ਉਹ ਬੰਦਾ ਜਿਹੜਾ ਪਾਕ ਹੈ ਉਹ ਸੁਖ ਸਾਂਦ ਦੀ ਭੇਟ ਦਾ ਮਾਸ ਖਾ ਸਕਦਾ ਹੈ। 20ਪਰ ਜੇ ਕੋਈ ਬੰਦਾ ਨਾਪਾਕ ਹੈ ਅਤੇ ਸੁਖ ਸਾਂਦ ਦੀ ਭੇਟ ਦਾ ਉਹ ਮਾਸ ਖਾ ਲੈਂਦਾ ਹੈ ਜੋ ਯਹੋਵਾਹ ਦਾ ਹੈ, ਤਾਂ ਉਸ ਬੰਦੇ ਨੂੰ ਆਪਣੇ ਲੋਕਾਂ ਤੋਂ ਛੇਕ ਦੇਣਾ ਚਾਹੀਦਾ ਹੈ।

21"ਜੇਕਰ ਕੋਈ ਬੰਦਾ ਨਾਪਾਕ ਹੈ, ਕਿਉਂ ਕਿ ਉਸਨੇ ਕਿਸੇ ਮਨੁੱਖੀ ਨਾਪਾਕਤਾ ਜਾਂ ਜਾਨਵਰ ਦੀ ਨਾਪਾਕਤਾ ਜਾਂ ਕਿਸੇ ਘਿਰਣਾ ਯੋਗ ਪ੍ਰਾਣੀ ਦੀ ਨਾਪਾਕਤਾ ਨੂੰ ਛੂਹ ਲਿਆ, ਅਤੇ ਜੇਕਰ ਉਹ ਯਹੋਵਾਹ ਨੂੰ ਚੜ੍ਹਾਈ ਸੁਖ ਸਾਂਦ ਦੀ ਭੇਟ ਦਾ ਮਾਸ ਖਾ ਲੈਂਦਾ ਹੈ, ਉਸ ਨੂੰ ਉਸਦੇ ਲੋਕਾਂ ਤੋਂ ਵੱਖ ਕਰ ਦੇਣਾ ਚਾਹੀਦਾ ਹੈ।"

22"ਯਹੋਵਾਹ ਨੇ ਮੂਸਾ ਨੂੰ ਆਖਿਆ, 23"ਇਸਰਾਏਲ ਦੇ ਲੋਕਾਂ ਨੂੰ ਆਖ: ਤੁਹਾਨੂੰ ਗਾਵਾਂ, ਭੇਡਾਂ ਜਾਂ ਬੱਕਰੀਆਂ ਦੀ ਚਰਬੀ ਨਹੀਂ ਖਾਣੀ ਚਾਹੀਦੀ। 24ਤੁਸੀਂ ਕਿਸੇ ਅਜਿਹੇ ਜਾਨਵਰ ਦੀ ਚਰਬੀ ਵਰਤ ਸਕਦੇ ਹੋ ਜਿਹੜਾ ਆਪਣੇ-ਆਪ ਮਰ ਗਿਆ ਹੋਵੇ ਜਾਂ ਜਿਸਨੂੰ ਹੋਰਨਾਂ ਜਾਨਵਰਾਂ ਨੇ ਮਾਰ ਸੁੱਟਿਆ ਹੋਵੇ। ਪਰ ਤੁਹਾਨੂੰ ਇਸਨੂੰ ਕਦੇ ਵੀ ਖਾਣਾ ਨਹੀਂ ਚਾਹੀਦਾ। 25ਜੇ ਕੋਈ ਬੰਦਾ ਯਹੋਵਾਹ ਨੂੰ ਅੱਗ ਦੁਆਰਾ ਦਿੱਤੀ ਗਈ ਭੇਟ ਦੇ ਜਾਨਵਰ ਦੀ ਚਰਬੀ ਖਾਂਦਾ ਹੈ, ਉਸਨੂੰ ਉਸਦੇ ਲੋਕਾਂ ਤੋਂ ਵੱਖ ਕਰ ਦੇਣਾ ਚਾਹੀਦਾ ਹੈ।

26"ਤੁਸੀਂ ਜਿੱਥੇ ਕਿਤੇ ਵੀ ਰਹਿੰਦੇ ਹੋਵੋਂ, ਤੁਹਾਨੂੰ ਕਿਸੇ ਵੀ ਪੰਛੀ ਜਾਂ ਜਾਨਵਰ ਦਾ ਖੂਨ ਨਹੀਂ ਖਾਣਾ ਚਾਹੀਦਾ। 27ਜੇ ਕੋਈ ਬੰਦਾ ਖੂਨ ਖਾਂਦਾ ਹੈ ਤਾਂ ਉਸ ਨੂੰ ਉਸਦੇ ਲੋਕਾਂ ਤੋਂ ਵੱਖ ਕਰ ਦੇਣਾ ਚਾਹੀਦਾ ਹੈ।"

### ਹਿਲਾਉਣ ਦੀਆਂ ਭੇਟਾਂ ਲਈ ਬਿਧੀਆਂ

28ਯਹੋਵਾਹ ਨੇ ਮੂਸਾ ਨੂੰ ਆਖਿਆ, 29"ਇਸਰਾਏਲ ਦੇ ਲੋਕਾਂ ਨੂੰ ਆਖ: ਜੇ ਕੋਈ ਬੰਦਾ ਯਹੋਵਾਹ ਲਈ ਸੁਖ ਸਾਂਦ ਦੀ ਭੇਟ ਲੈਕੇ ਆਵੇ, ਤਾਂ ਉਹ ਬੰਦਾ ਉਸ ਸੁਗਾਤ ਦਾ ਇੱਕ ਹਿੱਸਾ ਯਹੋਵਾਹ ਨੂੰ ਦੇਵੇ। 30ਸੁਗਾਤ ਦਾ ਉਹ ਹਿੱਸਾ ਅੱਗ ਵਿੱਚ ਸਾੜਿਆ ਜਾਵੇਗਾ। ਉਸਨੂੰ ਸੁਗਾਤ ਦਾ ਉਹ ਹਿੱਸਾ ਆਪਣੇ ਹੱਥਾਂ ਵਿੱਚ ਫ਼ੜ ਕੇ ਲਿਆਉਣਾ ਚਾਹੀਦਾ ਹੈ। ਉਸਨੂੰ ਜਾਨਵਰ ਦਾ ਸੀਨਾ ਅਤੇ ਚਰਬੀ ਜਾਜਕ ਕੋਲ ਲਿਆਉਣੀ ਚਾਹੀਦੀ ਹੈ। ਸੀਨੇ ਨੂੰ ਯਹੋਵਾਹ ਦੇ ਸਾਮ੍ਹਣੇ ਉੱਪਰ ਉਠਾਇਆ ਜਾਵੇਗਾ। ਇਹ ਹਿਲਾਉਣ ਦੀ ਭੇਟ ਹੋਵੇਗੀ। 31ਫ਼ੇਰ ਜਾਜਕ ਨੂੰ ਚਰਬੀ ਜਗਵੇਦੀ ਉੱਤੇ ਸਾੜਨੀ ਚਾਹੀਦੀ ਹੈ। ਪਰ ਜਾਨਵਰ ਦਾ ਸੀਨਾ ਹਾਰੂਨ ਅਤੇ ਉਸਦੇ ਪੁੱਤਰਾਂ ਦਾ ਹੋਵੇਗਾ। 32ਤੁਹਾਨੂੰ ਸੁਖ ਸਾਂਦ ਦੀ ਭੇਟ ਦੀ ਸੱਜੀ ਲੱਤ ਵੀ ਜਾਜਕ ਨੂੰ ਦੇਣੀ ਚਾਹੀਦੀ ਹੈ। 33ਸੁਖ ਸਾਂਦ ਦੀ ਭੇਟ ਦੀ ਸੱਜੀ ਲੱਤ ਉਸ ਜਾਜਕ ਦੀ ਹੋਵੇਗੀ ਜਿਹੜਾ ਸੁਖ ਸਾਂਦ ਦੀ ਭੇਟ ਦਾ ਖੂਨ ਅਤੇ ਚਰਬੀ ਭੇਟ ਕਰਦਾ ਹੈ। 34ਮੈਂ (ਯਹੋਵਾਹ) ਇਸਰਾਏਲ ਦੇ ਲੋਕਾਂ ਤੋਂ ਹਿਲਾਉਣ ਦੀ ਭੇਟ ਦਾ ਸੀਨਾ ਲੈ ਰਿਹਾ ਹਾਂ ਅਤੇ ਸੁਖ ਸਾਂਦ ਦੀ ਭੇਟ ਦੀ ਸੱਜੀ ਲੱਤ ਲੈ ਰਿਹਾ ਹਾਂ। ਅਤੇ ਮੈਂ ਇਹ ਚੀਜ਼ਾਂ ਹਾਰੂਨ ਅਤੇ ਉਸਦੇ ਪੁੱਤਰਾਂ ਨੂੰ ਦੇ ਰਿਹਾ ਹਾਂ। ਇਸਰਾਏਲ ਦੇ ਲੋਕਾਂ ਨੂੰ ਇਹ ਨੇਮ ਹਮੇਸ਼ਾ ਮੰਨਣਾ ਚਾਹੀਦਾ ਹੈ।"

35ਇਹ ਯਹੋਵਾਹ ਨੂੰ ਅੱਗ ਦੁਆਰਾ ਦਿੱਤੀਆਂ ਗਈਆਂ ਭੇਟਾਂ ਦੇ ਉਹ ਅੰਗ ਹਨ ਜੋ ਹਾਰੂਨ ਅਤੇ ਉਸਦੇ ਪੁੱਤਰਾਂ ਨੂੰ ਦਿੱਤੇ ਗਏ। ਜਦੋਂ ਵੀ ਹਾਰੂਨ ਅਤੇ ਉਸਦੇ ਪੁੱਤਰ ਯਹੋਵਾਹ ਦੀ ਜਾਜਕਾਂ ਵਜੋਂ ਸੇਵਾ ਕਰਦੇ ਹਨ, ਉਹ ਬਲੀਆਂ ਦਾ ਹਿੱਸਾ ਉਹ ਪ੍ਰਾਪਤ ਕਰਦੇ ਹਨ। 36ਉਸ ਸਮੇਂ ਜਦੋਂ ਯਹੋਵਾਹ ਨੇ ਜਾਜਕ ਦੀ ਚੋਣ ਕੀਤੀ ਉਸਨੇ ਇਸਰਾਏਲ ਦੇ ਲੋਕਾਂ ਨੂੰ ਉਹ ਅੰਗ ਜਾਜਕਾਂ ਨੂੰ ਦੇਣ ਦਾ ਹੁਕਮ ਕੀਤਾ ਸੀ। ਲੋਕਾਂ ਨੂੰ ਉਹ ਅੰਗ ਹਮੇਸ਼ਾ ਹੀ ਜਾਜਕਾਂ ਨੂੰ ਦੇਣੇ ਚਾਹੀਦੇ ਹਨ। 37ਇਹ ਬਿਧੀਆਂ ਹੋਮ ਦੀਆਂ ਭੇਟਾਂ, ਅਨਾਜ਼ ਦੀਆਂ ਭੇਟਾਂ, ਪਾਪ ਦੀਆਂ ਭੇਟਾਂ, ਦੋਸ਼ ਦੀਆਂ ਭੇਟਾਂ, ਸੁਖ ਸਾਂਦ ਦੀਆਂ ਭੇਟਾਂ ਅਤੇ ਜਾਜਕਾਂ ਨੂੰ ਦੀਖਿਆ ਚੜ੍ਹਾਵਿਆਂ ਬਾਰੇ ਹਨ। 38ਯਹੋਵਾਹ ਨੇ ਇਹ ਬਿਧੀਆਂ ਮੂਸਾ ਨੂੰ ਸੀਨਾ ਪਰਬਤ ਉੱਤੇ ਦਿੱਤੀਆਂ। ਯਹੋਵਾਹ ਨੇ ਇਹ ਬਿਧੀਆਂ ਉਸ ਦਿਨ ਦਿੱਤੀਆਂ ਜਦੋਂ ਉਸਨੇ ਇਸਰਾਏਲ ਦੇ ਲੋਕਾਂ ਨੂੰ ਸੀਨਾ ਮਾਰੂਥਲ ਵਿੱਚ ਆਪਣੀਆਂ ਭੇਟਾਂ ਯਹੋਵਾਹ ਲਈ ਲੈਣ ਦਾ ਹੁਕਮ ਦਿੱਤਾ ਸੀ।

## ਮੂਸਾ ਜਾਜਕਾਂ ਨੂੰ ਤਿਆਰ ਕਰਦਾ ਹੈ

8 ਯਹੋਵਾਹ ਨੇ ਮੂਸਾ ਨੂੰ ਆਖਿਆ, 2“ਹਾਰੂਨ ਨੂੰ ਉਸਦੇ ਪੁੱਤਰਾਂ
ਉਨ੍ਹਾਂ ਦੇ ਬਸਤਰਾਂ, ਮਸਹ ਵਾਲੇ ਤੇਲ, ਪਾਪ ਦੀ ਭੇਟ ਦੇ
ਬਲਦ ਦੋ ਭੇਡੂਆਂ ਅਤੇ ਪਤੀਰੀ ਰੋਟੀ ਦੀ ਟੋਕਰੀ ਸਮੇਤ ਨਾਲ
ਲੈ। 3ਅਤੇ ਫ਼ੇਰ ਲੋਕਾਂ ਨੂੰ ਮੰਡਲੀ ਵਾਲੇ ਤੰਬੂ ਦੇ ਪ੍ਰਵੇਸ਼ ਦੁਆਰ ਤੇ
ਇਕੱਠਿਆ ਕਰ।

4ਮੂਸਾ ਨੇ ਓਹੀ ਕੀਤਾ ਜਿਸਦਾ ਯਹੋਵਾਹ ਨੇ ਆਦੇਸ਼ ਦਿੱਤਾ
ਸੀ। ਲੋਕ ਮੰਡਲੀ ਵਾਲੇ ਤੰਬੂ ਦੇ ਪ੍ਰਵੇਸ਼ ਕੋਲ ਇਕੱਠੇ ਹੋ ਗਏ।
5ਫ਼ੇਰ ਮੂਸਾ ਨੇ ਲੋਕਾਂ ਨੂੰ ਆਖਿਆ, “ਇਹ ਚੀਜ਼ ਹੈ ਜੋ ਯਹੋਵਾਹ ਨੇ
ਹੁਕਮ ਦਿੱਤਾ ਹੈ ਕਿ ਜ਼ਰੂਰ ਕੀਤੀ ਜਾਣੀ ਚਾਹੀਦੀ ਹੈ।”

6ਫ਼ੇਰ ਮੂਸਾ ਨੇ ਹਾਰੂਨ ਅਤੇ ਉਸਦੇ ਪੁੱਤਰਾਂ ਨੂੰ ਲਿਆਇਆ।
ਉਸ ਨੇ ਉਨ੍ਹਾਂ ਨੂੰ ਪਾਣੀ ਨਾਲ ਧੋਤਾ। 7ਫ਼ੇਰ ਮੂਸਾ ਨੇ ਉਣੀ ਹੋਈ
ਕਮੀਜ਼ ਹਾਰੂਨ ਨੂੰ ਪਹਿਨਾਈ ਅਤੇ ਉਸਦੇ ਲੱਕ ਦੁਆਲੇ ਪੇਟੀ
ਬੰਨ੍ਹੀ। ਫ਼ੇਰ ਉਸ ਨੇ ਹਾਰੂਨ ਨੂੰ ਚੋਲਾ ਪਹਿਨਾਇਆ। ਇਸ ਤੋਂ
ਮਗਰੋਂ, ਉਸਨੇ ਹਾਰੂਨ ਨੂੰ ਏਫ਼ੋਦ ਪਹਿਨਾਇਆ ਅਤੇ ਇਸ ਨੂੰ
ਸੁੰਦਰ ਕਮਰਬੰਦ ਦੇ ਨਾਲ ਬੰਨ੍ਹ ਦਿੱਤਾ। 8ਉਸਨੇ ਉਸਨੂੰ ਸੀਨੇਬੰਦ
ਪਹਿਨਾਇਆ ਅਤੇ ਸੀਨੇ ਬੰਦ ਦੀ ਜ਼ੇਬ ਵਿੱਚ ਊਰੀਮ ਅਤੇ ਥੁੰਮੀਮ
ਪਾਏ। 9ਉਸ ਨੇ ਹਾਰੂਨ ਦੇ ਸਿਰ ਤੇ ਅਮਾਮਾ ਵੀ ਰੱਖਿਆ ਅਤੇ
ਅਮਾਮੇ ਦੇ ਅਗਲੇ ਪਾਸੇ ਇੱਕ ਸੋਨੇ ਦੀ ਪੱਟੀ ਬੰਨ੍ਹੀ। ਇਹ ਪਵਿੱਤਰ
ਤਾਜ਼ ਹੈ। ਮੂਸਾ ਨੇ ਇਹ ਉਵੇਂ ਹੀ ਕੀਤਾ ਜਿਵੇਂ ਯਹੋਵਾਹ ਨੇ
ਉਸਨੂੰ ਆਦੇਸ਼ ਦਿੱਤਾ ਸੀ।

10ਫ਼ੇਰ ਮੂਸਾ ਨੇ ਮਸਹ ਕਰਨ ਵਾਲਾ ਤੇਲ ਲਿਆ ਅਤੇ ਇਸਨੂੰ
ਪਵਿੱਤਰ ਤੰਬੂ ਅਤੇ ਇਸ ਵਿਚਲੀਆਂ ਸਾਰੀਆਂ ਚੀਜ਼ਾਂ ਉੱਤੇ
ਛਿੜਕਿਆ। ਇਸ ਤਰ੍ਹਾਂ ਮੂਸਾ ਨੇ ਉਨ੍ਹਾਂ ਨੂੰ ਪਵਿੱਤਰ ਬਣਾ ਦਿੱਤਾ।
11ਉਸ ਨੇ ਮਸਹ ਵਾਲਾ ਕੁਝ ਤੇਲ ਜਗਵੇਦੀ ਉੱਤੇ ਅਤੇ ਇਸਦੇ
ਸਾਰੇ ਸੰਦਾ ਅਤੇ ਪਲੇਟਾਂ ਉੱਤੇ ਸੱਤ ਵਾਰੀ ਛਿੜਕਿਆ। ਉਸ ਨੇ
ਇਹ ਤੇਲ ਪਾਣੀ ਦੇ ਵੱਡੇ ਹੌਂਦ ਅਤੇ ਉਸਦੀ ਚੌਂਕੀ ਉੱਤੇ ਵੀ
ਛਿੜਕਿਆ ਅਤੇ ਇਸ ਤਰ੍ਹਾਂ, ਉਨ੍ਹਾਂ ਨੂੰ ਪਵਿੱਤਰ ਬਣਾ ਦਿੱਤਾ।
12ਫ਼ੇਰ ਉਸ ਨੇ ਮਸਹ ਵਾਲਾ ਕੁਝ ਤੇਲ ਹਾਰੂਨ ਦੇ ਸਿਰ ਉੱਤੇ
ਡੋਲ੍ਹਿਆ। ਇਸ ਤਰ੍ਹਾਂ ਉਸ ਨੇ ਹਾਰੂਨ ਨੂੰ ਮਸਹ ਕੀਤਾ ਅਤੇ ਉਸ
ਨੂੰ ਪਵਿੱਤਰ ਬਣਾ ਦਿੱਤਾ। 13ਫ਼ੇਰ ਉਹ ਹਾਰੂਨ ਦੇ ਪੁੱਤਰਾਂ ਨੂੰ
ਲਿਆਇਆ ਅਤੇ ਉਨ੍ਹਾਂ ਨੂੰ ਉਣੀਆਂ ਹੋਈਆਂ ਕਮੀਜ਼ਾਂ ਪੁਆਈਆਂ।
ਉਨ੍ਹਾਂ ਦੁਆਲੇ ਪੇਟੀਆਂ ਬੰਨ੍ਹੀਆਂ ਅਤੇ ਉਨ੍ਹਾਂ ਦੇ ਸਿਰਾਂ ਉੱਤੇ ਟੋਪੀਆਂ
ਪਾਈਆਂ। ਮੂਸਾ ਨੇ ਇਹ ਗੱਲਾਂ ਓਸੇ ਤਰ੍ਹਾਂ ਕੀਤੀਆਂ ਜਿਵੇਂ ਯਹੋਵਾਹ
ਨੇ ਹੁਕਮ ਕੀਤਾ ਸੀ।

14ਫ਼ੇਰ ਮੂਸਾ ਨੇ ਪਾਪ ਦੀ ਭੇਟ ਦਾ ਬਲਦ ਲਿਆਂਦਾ। ਹਾਰੂਨ
ਤੇ ਉਸਦੇ ਪੁੱਤਰਾਂ ਨੇ ਪਾਪ ਦੀ ਭੇਟ ਦੇ ਬਲਦ ਦੇ ਸਿਰ ਤੇ ਆਪਣੇ
ਹੱਥ ਰੱਖੇ। 15ਫ਼ੇਰ ਉਸ ਨੇ ਬਲਦ ਨੂੰ ਮਾਰਕੇ ਇਸਦਾ ਖੂਨ
ਇਕੱਠਾ ਕਰ ਲਿਆ। ਉਸ ਨੇ ਆਪਣੀ ਉਂਗਲੀ ਦੀ ਵਰਤੋਂ
ਕੀਤੀ ਅਤੇ ਕੁਝ ਖੂਨ ਜਗਵੇਦੀ ਦੇ ਸਾਰੇ ਕੋਨਿਆਂ ਤੇ ਲੇਪ ਦਿੱਤਾ।
ਇਸ ਤਰ੍ਹਾਂ, ਉਸ ਨੇ ਜਗਵੇਦੀ ਨੂੰ ਸ਼ੁਧ ਕਰ ਦਿੱਤਾ।* ਫ਼ੇਰ ਉਸ
ਨੇ ਜਗਵੇਦੀ ਦੇ ਥੜ੍ਹੇ ਤੇ ਖੂਨ ਡੋਲ੍ਹ ਦਿੱਤਾ। ਇਸ ਤਰ੍ਹਾਂ, ਉਸ ਨੇ
ਜਗਵੇਦੀ ਨੂੰ ਪਵਿੱਤਰ ਅਤੇ ਵਰਤੋਂ ਦੇ ਲਾਇਕ ਬਣਾ ਦਿੱਤਾ*।
16ਉਸ ਨੇ ਬਲਦ ਦੇ ਅੰਦਰਲੇ ਅੰਗਾਂ ਵਿੱਚੋਂ ਸਾਰੀ ਚਰਬੀ, ਕਲੇਜੀ
ਦਾ ਚਰਬੀ ਵਾਲਾ ਹਿੱਸਾ ਦੋਹਾਂ ਗੁਰਦਿਆਂ ਸਮੇਤ ਅਤੇ ਉਸ
ਉੱਪਰਲੀ ਚਰਬੀ ਲਈ। ਫ਼ੇਰ ਉਸਨੇ ਉਨ੍ਹਾਂ ਨੂੰ ਜਗਵੇਦੀ ਉੱਤੇ
ਸਾੜਿਆ। 17ਪਰ ਮੂਸਾ ਬਲਦ ਦੀ ਚਮੜੀ ਅਤੇ ਇਸ ਦਾ ਬਚਿਆ
ਹੋਇਆ ਸ਼ਰੀਰ ਅਤੇ ਇਸ ਦੀ ਰਹਿੰਦ ਖੂੰਹਦ ਨੂੰ ਡੇਰੇ ਤੋਂ ਬਾਹਰ
ਲੈ ਆਇਆ ਅਤੇ ਇਨ੍ਹਾਂ ਚੀਜ਼ਾਂ ਨੂੰ ਸਾੜ ਦਿੱਤਾ। ਉਸ ਨੇ ਇਹ
ਗੱਲਾਂ ਉਵੇਂ ਹੀ ਕੀਤੀਆਂ ਜਿਵੇਂ ਯਹੋਵਾਹ ਨੇ ਆਦੇਸ਼ ਦਿੱਤਾ
ਸੀ।

18ਫ਼ੇਰ ਮੂਸਾ ਹੋਮ ਦੀ ਭੇਟ ਦੇ ਭੇਡੂ ਨੂੰ ਲੈ ਆਇਆ। ਹਾਰੂਨ
ਅਤੇ ਉਸਦੇ ਪੁੱਤਰਾਂ ਨੇ ਆਪਣੇ ਹੱਥ ਭੇਡੂ ਦੇ ਸਿਰ ਉੱਤੇ ਰੱਖੇ।
19ਫ਼ੇਰ ਉਸ ਨੇ ਭੇਡੂ ਨੂੰ ਜ਼ਿਬਹ ਕੀਤਾ ਅਤੇ ਉਸ ਨੇ ਖੂਨ ਨੂੰ
ਜਗਵੇਦੀ ਦੇ ਸਾਰੀ ਪਾਸੀਂ ਛਿੜਕ ਦਿੱਤਾ। 20-21ਮੂਸਾ ਨੇ ਭੇਡੂ
ਦੇ ਟੋਟੇ ਕੀਤੇ। ਮੂਸਾ ਨੇ ਅੰਦਰਲੇ ਹਿੱਸਿਆਂ ਅਤੇ ਲੱਤਾਂ ਨੂੰ ਪਾਣੀ
ਨਾਲ ਸਾਫ਼ ਕੀਤਾ। ਫ਼ੇਰ ਮੂਸਾ ਨੇ ਪੂਰੇ ਭੇਡੂ ਨੂੰ ਜਗਵੇਦੀ ਉੱਤੇ
ਸਾੜ ਦਿੱਤਾ। ਮੂਸਾ ਨੇ ਸਿਰੀ, ਟੁਕੜਿਆਂ ਅਤੇ ਚਰਬੀ ਨੂੰ ਸਾੜਿਆ।
ਇਹ ਅੱਗ ਨਾਲ ਭੇਟ ਕੀਤੀ ਹੋਮ ਦੀ ਭੇਟ ਸੀ। ਇਸਦੀ ਸੁਗੰਧ
ਨੇ ਯਹੋਵਾਹ ਨੂੰ ਪ੍ਰਸੰਨ ਕੀਤਾ। ਮੂਸਾ ਨੇ ਇਹ ਗੱਲਾਂ ਓਵੇਂ ਕੀਤੀਆਂ
ਜਿਵੇਂ ਯਹੋਵਾਹ ਨੇ ਹੁਕਮ ਕੀਤਾ ਸੀ।

22ਫ਼ੇਰ ਮੂਸਾ ਦੂਸਰੇ ਭੇਡੂ ਨੂੰ ਲਿਆਇਆ। ਇਸ ਭੇਡੂ ਨੂੰ ਹਾਰੂਨ
ਅਤੇ ਉਸਦੇ ਪੁੱਤਰਾਂ ਨੂੰ ਜਾਜਕ ਬਨਾਉਣ ਵਾਸਤੇ ਮਸਹ ਕਰਨ
ਲਈ ਵਰਤਿਆ ਗਿਆ। ਹਾਰੂਨ ਅਤੇ ਉਸਦੇ ਪੁੱਤਰਾਂ ਨੇ ਭੇਡੂ ਦੇ
ਸਿਰ ਤੇ ਆਪਣੇ ਹੱਥ ਰੱਖੇ। 23ਫ਼ੇਰ ਉਸ ਨੇ ਭੇਡੂ ਨੂੰ ਮਾਰਕੇ
ਇਸਦਾ ਕੁਝ ਖੂਨ ਹਾਰੂਨ ਦੇ ਸੱਜੇ ਕੰਨ ਦੀ ਪਿਪਲੀ ਉੱਤੇ, ਉਸਦੇ
ਸੱਜੇ ਹੱਥ ਦੇ ਅੰਗੂਠੇ ਉੱਤੇ ਅਤੇ ਉਸ ਦੇ ਸੱਜੇ ਪੈਰ ਦੇ ਅੰਗੂਠੇ
ਉੱਤੇ ਲਾਇਆ। 24ਫ਼ੇਰ ਉਹ ਹਾਰੂਨ ਦੇ ਪੁੱਤਰਾਂ ਨੂੰ ਲਿਆਇਆ
ਅਤੇ ਕੁਝ ਖੂਨ ਉਨ੍ਹਾਂ ਦੇ ਸੱਜੇ ਕੰਨਾਂ ਦੀਆਂ ਪਿਪਲੀਆਂ ਉੱਤੇ,
ਉਨ੍ਹਾਂ ਦੇ ਸੱਜੇ ਹੱਥਾਂ ਦੇ ਅੰਗੂਠਿਆਂ ਉੱਤੇ ਅਤੇ ਉਨ੍ਹਾਂ ਦੇ ਸੱਜੇ ਪੈਰਾਂ
ਦੇ ਅੰਗੂਠਿਆਂ ਉੱਤੇ ਲਾਇਆ। ਫ਼ੇਰ ਉਸ ਨੇ ਜਗਵੇਦੀ ਦੇ ਉੱਤੇ
ਅਤੇ ਆਸੇ-ਪਾਸੇ ਖੂਨ ਡੋਲ੍ਹਿਆ। 25ਮੂਸਾ ਨੇ ਚਰਬੀ ਲਈ, ਚਰਬੀ
ਵਾਲੀ ਪੂਛ, ਅੰਦਰਲੇ ਅੰਗਾਂ ਦੀ ਸਾਰੀ ਚਰਬੀ, ਕਲੇਜੀ ਤੇ ਚੜ੍ਹੀ
ਹੋਈ ਚਰਬੀ, ਦੋਵੇਂ ਗੁਰਦੇ ਅਤੇ ਉਨ੍ਹਾਂ ਦੀ ਚਰਬੀ ਅਤੇ ਸੱਜਾ
ਪੱਟ ਲਿਆ। 26ਪਤੀਰੀ ਰੋਟੀ ਦੀ ਇੱਕ ਟੋਕਰੀ ਹਰ ਰੋਜ਼ ਯਹੋਵਾਹ
ਅੱਗੇ ਰੱਖੀ ਜਾਂਦੀ ਹੈ। ਮੂਸਾ ਨੇ ਉਨ੍ਹਾਂ ਰੋਟੀਆਂ ਵਿੱਚੋਂ ਇੱਕ ਰੋਟੀ
ਲਈ, ਅਤੇ ਇੱਕ ਰੋਟੀ ਤੇਲ ਨਾਲ ਚੋਪੜੀ ਹੋਈ, ਅਤੇ ਇੱਕ ਪਤੀਰੀ
ਮੱਠੀ ਲਈ। ਮੂਸਾ ਨੇ ਰੋਟੀਆਂ ਦੇ ਉਹ ਟੁਕੜੇ ਭੇਡੂ ਦੇ ਸੱਜੇ ਪੱਟ
ਅਤੇ ਚਰਬੀ ਉੱਤੇ ਰੱਖ ਦਿੱਤੇ। 27ਫ਼ੇਰ ਮੂਸਾ ਨੇ ਉਹ ਸਾਰੀਆਂ
ਚੀਜ਼ਾਂ ਹਾਰੂਨ ਅਤੇ ਉਸਦੇ ਪੁੱਤਰਾਂ ਦੇ ਹੱਥਾਂ ਉੱਤੇ ਧਰ ਦਿੱਤੀਆਂ।
ਮੂਸਾ ਨੇ ਇਨ੍ਹਾਂ ਟੁਕੜਿਆਂ ਨੂੰ ਯਹੋਵਾਹ ਦੇ ਅੱਗੇ ਹਿਲਾਉਣ ਦੀਆਂ
ਭੇਟਾਂ ਵਜੋਂ ਹਿਲਾਇਆ। 28ਫ਼ੇਰ ਉਸ ਨੇ ਇਹ ਚੀਜ਼ਾਂ ਹਾਰੂਨ
ਅਤੇ ਉਸਦੇ ਪੁੱਤਰਾਂ ਦੇ ਹੱਥਾਂ ਵਿੱਚੋਂ ਵਾਪਸ ਲੈ ਲਈਆਂ ਅਤੇ
ਇਨ੍ਹਾਂ ਨੂੰ ਜਗਵੇਦੀ ਉੱਤੇ ਹੋਮ ਦੀ ਭੇਟ ਦੇ ਨਾਲ ਸਾੜਿਆ। ਇਹ

---

**ਇਸ ਤਰ੍ਹਾਂ ... ਸ਼ੁਧ ਕਰ ਦਿੱਤਾ** ਜਾਂ, “ਇਸ ਤਰ੍ਹਾਂ ਉਸ ਨੇ ਜਗਵੇਦੀ ਨੂੰ ਪਵਿੱਤਰ ਬਣਾ ਦਿੱਤਾ।”

**ਇਸ ਤਰ੍ਹਾਂ ... ਲਾਇਕ ਬਣਾ ਦਿੱਤਾ** ਮੂਲਅਰਥ, “ਉਸ ਨੇ ਬਲੀਆਂ ਲਈ ਜਗਵੇਦੀ ਨੂੰ ਪਵਿੱਤਰ ਬਣਾ ਦਿੱਤਾ।”

ਹਾਰੂਨ ਅਤੇ ਉਸਦੇ ਪੁੱਤਰਾਂ ਨੂੰ ਜਾਜਕਾਂ ਵਜੋਂ ਮਸਹ ਕਰਨ ਲਈ ਚੜ੍ਹਾਵਾ ਸੀ। ਇਹ ਅੱਗ ਦੁਆਰਾ ਦਿੱਤਾ ਗਿਆ ਚੜ੍ਹਾਵਾ ਸੀ ਅਤੇ ਇਸ ਦੀ ਸੁਗੰਧ ਨੇ ਯਹੋਵਾਹ ਨੂੰ ਪ੍ਰਸੰਨ ਕਰ ਦਿੱਤਾ। **29**ਮੂਸਾ ਨੇ ਸੀਨਾ ਲਿਆ ਅਤੇ ਇਸ ਨੂੰ ਯਹੋਵਾਹ ਦੇ ਅੱਗੇ ਹਿਲਾਉਣ ਦੀ ਭੇਟ ਵਜੋਂ ਹਿਲਾਇਆ। ਇਹ ਮੂਸਾ ਦਾ ਜਾਜਕਾਂ ਨੂੰ ਮਸਹ ਕਰਨ ਦੀ ਰਸਮ ਦਾ ਇੱਕ ਹਿੱਸਾ ਸੀ। ਇਹ ਓਸੇ ਤਰ੍ਹਾਂ ਸੀ ਜਿਵੇਂ ਮੂਸਾ ਨੂੰ ਯਹੋਵਾਹ ਨੇ ਹੁਕਮ ਕੀਤਾ ਸੀ।

**30**ਮੂਸਾ ਨੇ ਕੁਝ ਕੁ ਮਸਹ ਕਰਨ ਵਾਲਾ ਤੇਲ ਲਿਆ ਅਤੇ ਜਗਵੇਦੀ ਉੱਪਰਲਾ ਕੁਝ ਖੂਨ ਲਿਆ। ਮੂਸਾ ਨੇ ਇਸ ਵਿੱਚੋਂ ਕੁਝ ਹਾਰੂਨ ਅਤੇ ਹਾਰੂਨ ਦੇ ਬਸਤਰਾਂ ਉੱਤੇ ਛਿੜਕਿਆ। ਮੂਸਾ ਨੇ ਇਸ ਵਿੱਚੋਂ ਕੁਝ ਹਾਰੂਨ ਦੇ ਪੁੱਤਰਾਂ ਅਤੇ ਉਨ੍ਹਾਂ ਦੇ ਬਸਤਰਾਂ ਉੱਤੇ ਛਿੜਕਿਆ। ਜਿਹੜੇ ਹਾਰੂਨ ਦੇ ਨਾਲ ਸਨ। ਇਸ ਤਰ੍ਹਾਂ ਮੂਸਾ ਨੇ ਹਾਰੂਨ, ਉਸਦੇ ਬਸਤਰਾਂ, ਉਸਦੇ ਪੁੱਤਰਾਂ ਅਤੇ ਉਸਦੇ ਪੁੱਤਰਾਂ ਦੇ ਬਸਤਰਾਂ ਨੂੰ ਪਵਿੱਤਰ ਬਣਾ ਦਿੱਤਾ।

**31**ਫ਼ੇਰ ਮੂਸਾ ਨੇ ਹਾਰੂਨ ਤੇ ਉਸਦੇ ਪੁੱਤਰਾਂ ਨੂੰ ਆਖਿਆ, "ਜਿਵੇਂ ਮੈਂ ਹੁਕਮ ਦਿੱਤਾ ਸੀ, 'ਹਾਰੂਨ ਤੇ ਉਸਦੇ ਪੁੱਤਰਾਂ ਨੂੰ ਇਹ ਚੀਜ਼ਾਂ ਖਾਣੀਆਂ ਚਾਹੀਦੀਆਂ।' ਇਸ ਲਈ ਰੋਟੀਆਂ ਵਾਲੀ ਟੋਕਰੀ ਅਤੇ ਜਾਜਕ ਚੁਨਣ ਦੀ ਰਸਮ ਦਾ ਮਾਸ ਲੈ ਲਵੋ। ਉਸ ਮਾਸ ਨੂੰ ਮੰਡਲੀ ਵਾਲੇ ਤੰਬੂ ਦੇ ਪ੍ਰਵੇਸ਼ ਕੋਲ ਉਬਾਲੋ ਅਤੇ ਮਾਸ ਤੇ ਰੋਟੀ ਨੂੰ ਉਸ ਥਾਂ ਤੇ ਖਾਓ। **32**ਜੇ ਮਾਸ ਜਾਂ ਰੋਟੀਂ ਵਿੱਚੋਂ ਕੁਝ ਬਚ ਜਾਵੇ ਤਾਂ ਇਸਨੂੰ ਸਾੜ ਦਿਓ। **33**ਜਾਜਕਾਂ ਨੂੰ ਚੁਨਣ ਦੀ ਰਸਮ ਸੱਤ ਦਿਨਾਂ ਤੱਕ ਚੱਲੇਗੀ। ਜਦੋਂ ਤੱਕ ਇਹ ਸਮਾਂ ਖਤਮ ਨਹੀਂ ਹੋ ਜਾਂਦਾ ਤੁਹਾਨੂੰ ਮੰਡਲੀ ਵਾਲੇ ਤੰਬੂ ਦਾ ਪ੍ਰਵੇਸ਼ ਦੁਆਰ ਨਹੀਂ ਛੱਡਣਾ ਚਾਹੀਦਾ। **34**ਜਿਹੜੀਆਂ ਗੱਲਾਂ ਅੱਜ ਹੋਈਆਂ ਹਨ ਯਹੋਵਾਹ ਨੇ ਤੁਹਾਡੇ ਲਈ ਪ੍ਰਾਸਚਿਤ ਕਰਨ ਲਈ ਉਨ੍ਹਾਂ ਨੂੰ ਕਰਨ ਦਾ ਆਦੇਸ਼ ਦਿੱਤਾ ਹੈ। **35**ਤੁਹਾਨੂੰ ਸੱਤਾਂ ਦਿਨਾਂ ਤੱਕ ਦਿਨ ਰਾਤ ਮੰਡਲੀ ਵਾਲੇ ਤੰਬੂ ਦੇ ਪ੍ਰਵੇਸ਼ ਦੁਆਰ ਉੱਤੇ ਰਹਿਣਾ ਪਵੇਗਾ। ਜੇ ਤੁਸੀਂ ਯਹੋਵਾਹ ਦੇ ਹੁਕਮਾਂ ਦੀ ਪਾਲਣਾ ਨਹੀਂ ਕਰੋਂਗੇ ਤਾਂ ਤੁਸੀਂ ਮਰ ਜਾਓਗੇ! ਯਹੋਵਾਹ ਨੇ ਮੈਨੂੰ ਇਹ ਹੁਕਮ ਦਿੱਤੇ ਸਨ।"

**36**ਇਸ ਲਈ ਹਾਰੂਨ ਅਤੇ ਉਸਦੇ ਪੁੱਤਰਾਂ ਨੇ ਉਹ ਸਾਰੀਆਂ ਗੱਲਾਂ ਕੀਤੀਆਂ ਜਿਨ੍ਹਾਂ ਦਾ ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ ਸੀ।

### ਯਹੋਵਾਹ ਜਾਜਕਾਂ ਨੂੰ ਪ੍ਰਵਾਨ ਕਰਦਾ ਹੈ

**9** ਅੱਠਵੇਂ ਦਿਨ, ਮੂਸਾ ਨੇ ਹਾਰੂਨ ਤੇ ਉਸਦੇ ਪੁੱਤਰਾਂ ਨੂੰ ਸੱਦਿਆ। ਉਸਨੇ ਇਸਰਾਏਲ ਦੇ ਬਜ਼ੁਰਗਾਂ ਨੂੰ ਵੀ ਸੱਦਿਆ। **2**ਮੂਸਾ ਨੇ ਹਾਰੂਨ ਨੂੰ ਆਖਿਆ, "ਇੱਕ ਬਲਦ ਅਤੇ ਇੱਕ ਭੇਡੂ ਲਵੋ। ਇਨ੍ਹਾਂ ਜਾਨਵਰਾਂ ਵਿੱਚ ਕੋਈ ਨੁਕਸ ਨਹੀਂ ਹੋਣਾ ਚਾਹੀਦਾ। ਬਲਦ ਪਾਪ ਦੀ ਭੇਟ ਹੋਵੇਗਾ ਅਤੇ ਭੇਡੂ ਹੋਮ ਦੀ ਭੇਟ ਹੋਵੇਗਾ। ਇਹ ਜਾਨਵਰ ਯਹੋਵਾਹ ਨੂੰ ਭੇਟ ਕਰੋ। **3**ਇਸਰਾਏਲ ਦੇ ਲੋਕਾਂ ਨੂੰ ਆਖੋ, 'ਪਾਪ ਦੀ ਭੇਟ ਲਈ ਇੱਕ ਬੱਕਰਾ ਲਵੋ ਅਤੇ ਹੋਮ ਦੀ ਭੇਟ ਲਈ ਇੱਕ ਵੱਛਾ ਅਤੇ ਲੇਲਾ ਲਵੋ। ਵੱਛਾ ਤੇ ਲੇਲਾ ਇੱਕ-ਇੱਕ ਸਾਲ ਦੇ ਹੋਣੇ ਚਾਹੀਦੇ ਹਨ। ਇਨ੍ਹਾਂ ਜਾਨਵਰਾਂ ਵਿੱਚ ਕੋਈ ਨੁਕਸ ਨਹੀਂ ਹੋਣਾ ਚਾਹੀਦਾ। **4**ਸੁਖ ਸਾਂਦ ਦੀ ਭੇਟ ਲਈ ਇੱਕ ਬਲਦ ਤੇ ਭੇਡੂ ਲਵੋ। ਉਨ੍ਹਾਂ ਜਾਨਵਰਾਂ ਨੂੰ ਅਤੇ ਤੇਲ ਨਾਲ ਗੁਨ੍ਹੇ ਹੋਏ ਅਨਾਜ਼ ਦੀ ਭੇਟ ਨੂੰ ਲਵੋ ਅਤੇ ਇਹ ਚੀਜ਼ਾਂ ਯਹੋਵਾਹ ਨੂੰ ਭੇਟ ਕਰੋ। ਕਿਉਂ? ਕਿਉਂ ਕਿ ਅੱਜ ਯਹੋਵਾਹ ਤੁਹਾਡੇ ਸਾਮ੍ਹਣੇ ਆਵੇਗਾ।'"

**5**ਇਸ ਲਈ ਸਾਰੇ ਲੋਕ ਮੰਡਲੀ ਵਾਲੇ ਤੰਬੂ ਕੋਲ ਆ ਗਏ। ਉਨ੍ਹਾਂ ਸਾਰਿਆਂ ਨੇ ਉਹ ਚੀਜ਼ਾਂ ਲਿਆਂਦੀਆਂ ਜਿਨ੍ਹਾਂ ਦਾ ਮੂਸਾ ਨੇ ਆਦੇਸ਼ ਦਿੱਤਾ ਸੀ। ਸਾਰੇ ਲੋਕ ਯਹੋਵਾਹ ਦੇ ਸਾਮ੍ਹਣੇ ਖੜੇ ਹੋ ਗਏ। **6**ਮੂਸਾ ਨੇ ਆਖਿਆ, "ਤੁਹਾਨੂੰ ਉਹ ਗੱਲਾਂ ਕਰਨੀਆਂ ਚਾਹੀਦੀਆਂ ਹਨ ਜਿਨ੍ਹਾਂ ਦਾ ਯਹੋਵਾਹ ਨੇ ਹੁਕਮ ਦਿੱਤਾ ਸੀ। ਤਾਂ ਯਹੋਵਾਹ ਦਾ ਪਰਤਾਪ ਤੁਹਾਨੂੰ ਦਿਖਾਈ ਦੇਵੇਗਾ।"

**7**ਤਾਂ ਮੂਸਾ ਨੇ ਹਾਰੂਨ ਨੂੰ ਇਹ ਗੱਲਾਂ ਆਖੀਆਂ: "ਜਾ, ਉਹ ਗੱਲਾਂ ਕਰ ਜਿਨ੍ਹਾਂ ਦਾ ਯਹੋਵਾਹ ਨੇ ਆਦੇਸ਼ ਦਿੱਤਾ ਸੀ। ਜਗਵੇਦੀ ਕੋਲ ਜਾ ਅਤੇ ਆਪਣੀ ਪਾਪ ਦੀ ਭੇਟ ਅਤੇ ਆਪਣੀ ਹੋਮ ਦੀ ਭੇਟ ਚੜ੍ਹਾ। ਆਪਣੇ ਅਤੇ ਆਪਣੇ ਲੋਕਾਂ ਦੇ ਪਾਪਾਂ ਲਈ ਪ੍ਰਾਸਚਿਤ ਕਰ। ਲੋਕਾਂ ਦੀਆਂ ਬਲੀਆਂ ਲੈ ਅਤੇ ਉਨ੍ਹਾਂ ਲਈ ਪ੍ਰਾਸਚਿਤ ਕਰ।

**8**ਇਸ ਲਈ ਹਾਰੂਨ ਜਗਵੇਦੀ ਕੋਲ ਗਿਆ। ਉਸਨੇ ਬਲਦ ਨੂੰ ਪਾਪ ਦੀ ਭੇਟ ਵਜੋਂ ਜ਼ਿਬਹ ਕੀਤਾ। ਇਹ ਪਾਪ ਦੀ ਭੇਟ ਉਸਦੇ ਆਪਣੇ ਲਈ ਸੀ। **9**ਫ਼ੇਰ ਹਾਰੂਨ ਦੇ ਪੁੱਤਰ ਨੇ ਖੂਨ ਹਾਰੂਨ ਕੋਲ ਲਿਆਂਦਾ। ਹਾਰੂਨ ਨੇ ਖੂਨ ਵਿੱਚ ਆਪਣੀ ਉਂਗਲੀ ਡੁਬੋਈ ਅਤੇ ਇਸ ਨੂੰ ਜਗਵੇਦੀ ਦੇ ਕਿਨਾਰਿਆਂ ਉੱਤੇ ਲਾਇਆ। ਫ਼ੇਰ ਹਾਰੂਨ ਨੇ ਜਗਵੇਦੀ ਦੇ ਥੜ੍ਹੇ ਉੱਤੇ ਖੂਨ ਡੋਲ੍ਹ ਦਿੱਤਾ। **10**ਉਸ ਨੇ ਪਾਪ ਦੀ ਭੇਟ ਤੋਂ ਚਰਬੀ, ਗੁਰਦੇ ਅਤੇ ਕਲੇਜੀ ਦਾ ਚਰਬੀ ਵਾਲਾ ਹਿੱਸਾ ਲੈਕੇ ਇਨ੍ਹਾਂ ਨੂੰ ਜਗਵੇਦੀ ਉੱਤੇ ਓਸੇ ਤਰ੍ਹਾਂ ਸਾੜ ਦਿੱਤਾ ਜਿਵੇਂ ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ ਸੀ। **11**ਫ਼ੇਰ ਹਾਰੂਨ ਨੇ ਮਾਸ ਅਤੇ ਚਮੜੀ ਨੂੰ ਡੇਰੇ ਤੋਂ ਬਾਹਰ ਅੱਗ ਉੱਤੇ ਸਾੜ ਦਿੱਤਾ।

**12**ਇਸਤੋਂ ਮਗਰੋਂ, ਉਸ ਨੇ ਹੋਮ ਦੀ ਭੇਟ ਲਈ ਜਾਨਵਰਾਂ ਨੂੰ ਮਾਰਿਆ। ਹਾਰੂਨ ਦੇ ਪੁੱਤਰ ਹਾਰੂਨ ਕੋਲ ਖੂਨ ਲਿਆਏ ਅਤੇ ਉਸ ਨੇ ਖੂਨ ਨੂੰ ਜਗਵੇਦੀ ਉੱਤੇ ਅਤੇ ਉਸਦੇ ਆਲੇ-ਦੁਆਲੇ ਡੋਲ੍ਹ ਦਿੱਤਾ। **13**ਹਾਰੂਨ ਦੇ ਪੁੱਤਰਾਂ ਨੇ ਹੋਮ ਦੀ ਭੇਟ ਦੀ ਸਿਰੀ ਅਤੇ ਟੁਕੜੇ ਹਾਰੂਨ ਨੂੰ ਦੇ ਦਿੱਤੇ। ਫ਼ੇਰ ਹਾਰੂਨ ਨੇ ਉਨ੍ਹਾਂ ਨੂੰ ਜਗਵੇਦੀ ਉੱਤੇ ਸਾੜ ਦਿੱਤਾ। **14**ਹਾਰੂਨ ਨੇ ਹੋਮ ਦੀ ਭੇਟ ਦੇ ਅੰਦਰਲੇ ਅੰਗਾਂ ਅਤੇ ਲੱਤਾਂ ਨੂੰ ਪਾਣੀ ਨਾਲ ਧੋਤਾ। ਅਤੇ ਉਸਨੇ ਇਨ੍ਹਾਂ ਨੂੰ ਜਗਵੇਦੀ ਉੱਪਰ ਸਾੜ ਦਿੱਤਾ।

**15**ਫ਼ੇਰ ਹਾਰੂਨ ਨੇ ਲੋਕਾਂ ਦਾ ਚੜ੍ਹਾਵਾ ਲਿਆਂਦਾ। ਉਸਨੇ ਪਾਪ ਦੀ ਭੇਟ ਦਾ ਬੱਕਰਾ ਮਾਰਿਆ ਜਿਹੜਾ ਲੋਕਾਂ ਲਈ ਸੀ। ਉਸਨੇ ਪਹਿਲਾਂ ਵਾਂਗ ਪਾਪ ਲਈ ਬੱਕਰਾ ਭੇਟ ਕੀਤਾ। **16**ਉਸ ਨੇ ਹੋਮ ਦੀ ਭੇਟ ਲਿਆਂਦੀ ਅਤੇ ਇਸਨੂੰ ਓਸੇ ਤਰ੍ਹਾਂ ਭੇਟ ਕੀਤਾ ਜਿਵੇਂ ਯਹੋਵਾਹ ਨੇ ਆਦੇਸ਼ ਦਿੱਤਾ ਸੀ। **17**ਉਸ ਨੇ ਅਨਾਜ਼ ਦੀ ਭੇਟ ਜਗਵੇਦੀ ਤੇ ਲਿਆਂਦੀ। ਉਸਨੇ ਅਨਾਜ਼ ਦੀ ਇੱਕ ਮੁੱਠ ਭਰੀ ਅਤੇ ਇਸ ਨੂੰ ਜਗਵੇਦੀ ਉੱਤੇ ਸਵੇਰ ਵੇਲੇ ਦੀ ਰੋਜ਼ਾਨਾ ਹੋਮ ਦੀ ਭੇਟ ਨਾਲ ਸਾੜ ਦਿੱਤਾ। **18**ਹਾਰੂਨ ਨੇ ਲੋਕਾਂ ਲਈ ਸੁਖ ਸਾਂਦ ਦੀ ਭੇਟ ਵਜੋਂ ਇੱਕ ਬਲਦ ਅਤੇ ਇੱਕ ਭੇਡੂ ਵੀ ਮਾਰਿਆ। ਉਸ ਦੇ ਪੁੱਤਰ ਉਸ ਕੋਲ ਖੂਨ ਲਿਆਏ ਅਤੇ ਉਸ ਨੇ ਖੂਨ ਨੂੰ ਜਗਵੇਦੀ ਉੱਤੇ ਅਤੇ ਉਸਦੇ ਆਲੇ-ਦੁਆਲੇ ਡੋਲ੍ਹ ਦਿੱਤਾ। **19**ਹਾਰੂਨ ਦੇ

ਪੁੱਤਰ, ਉਸ ਕੋਲ ਬਲਦ ਅਤੇ ਭੇਡੂ ਦੀ ਚਰਬੀ ਵੀ ਲਿਆਏ।
ਉਹ ਮੋਟੀ ਪੂਛ, ਅੰਦਰਲੇ ਅੰਗਾਂ ਤੇ ਚੜ੍ਹੀ ਹੋਈ ਚਰਬੀ, ਗੁਰਦੇ
ਅਤੇ ਕਲੇਜੀ ਦਾ ਚਰਬੀ ਵਾਲਾ ਹਿੱਸਾ ਲਿਆਏ। 20ਉਸ ਦੇ
ਪੁੱਤਰਾਂ ਨੇ ਚਰਬੀ ਵਾਲੇ ਇਨ੍ਹਾਂ ਹਿੱਸਿਆਂ ਨੂੰ ਬਲਦ ਅਤੇ ਭੇਡੂ ਦੇ
ਸੀਨਿਆਂ ਉੱਤੇ ਪਾ ਦਿੱਤਾ ਅਤੇ ਉਸ ਨੇ ਚਰਬੀ ਵਾਲੇ ਹਿੱਸਿਆਂ ਨੂੰ
ਜਗਵੇਦੀ ਉੱਤੇ ਸਾੜਿਆ। 21ਉਸ ਨੇ ਸੀਨਿਆਂ ਅਤੇ ਸੱਜੇ ਪੱਟਾਂ
ਨੂੰ ਯਹੋਵਾਹ ਅੱਗੇ ਹਿਲਾਉਣ ਦੀ ਭੇਟ ਵਜੋਂ ਮੂਸਾ ਦੇ ਆਦੇਸ਼
ਅਨੁਸਾਰ ਹਿਲਾਇਆ।

22ਫ਼ੇਰ ਹਾਰੂਨ ਨੇ ਲੋਕਾਂ ਵੱਲ ਆਪਣੇ ਹੱਥ ਉਠਾਏ ਅਤੇ ਉਨ੍ਹਾਂ
ਨੂੰ ਅਸੀਸ ਦਿੱਤੀ। ਜਦੋਂ ਹਾਰੂਨ ਪਾਪ ਦੀ ਭੇਟ, ਹੋਮ ਦੀ ਭੇਟ
ਅਤੇ ਸੁਖ ਸਾਂਦ ਦੀਆਂ ਭੇਟਾਂ ਨੂੰ ਚੜ੍ਹਾ ਹਟਿਆ ਤਾਂ ਉਹ ਜਗਵੇਦੀ
ਤੋਂ ਹੇਠਾਂ ਉਤਰ ਆਇਆ।

23ਮੂਸਾ ਅਤੇ ਹਾਰੂਨ ਮੰਡਲੀ ਵਾਲੇ ਤੰਬੂ ਵਿੱਚ ਗਏ। ਉਹ
ਬਾਹਰ ਨਿਕਲੇ ਅਤੇ ਲੋਕਾਂ ਨੂੰ ਅਸੀਸ ਦਿੱਤੀ। ਫ਼ੇਰ ਯਹੋਵਾਹ ਦਾ
ਪਰਤਾਪ ਸਾਰੇ ਲੋਕਾਂ ਸਾਮ੍ਹਣੇ ਪ੍ਰਗਟ ਹੋਇਆ। 24ਯਹੋਵਾਹ ਵੱਲੋਂ
ਅੱਗ ਬਾਹਰ ਆਈ ਅਤੇ ਜਗਵੇਦੀ ਉੱਪਰਲੇ ਹੋਮ ਦੀ ਭੇਟ ਅਤੇ
ਚਰਬੀ ਨੂੰ ਸਾੜ ਦਿੱਤਾ। ਜਦੋਂ ਸਮੂਹ ਲੋਕਾਂ ਨੇ ਇਹ ਦੇਖਿਆ,
ਉਨ੍ਹਾਂ ਨੇ ਨਾਅਰੇ ਲਾਏ ਅਤੇ ਧਰਤੀ ਉੱਤੇ ਝੁਕ ਕੇ ਮੱਥਾ ਟੇਕਿਆ।

### ਪਰਮੇਸ਼ੁਰ ਨਾਦਾਬ ਅਤੇ ਅਬੀਹੂ ਨੂੰ ਤਬਾਹ ਕਰਦਾ

10 ਫ਼ੇਰ ਹਾਰੂਨ ਦੇ ਪੁੱਤਰਾਂ, ਨਾਦਾਬ ਤੇ ਅਬੀਹੂ ਨੇ ਪਾਪ
ਕੀਤਾ। ਹਰੇਕ ਪੁੱਤਰ ਨੇ ਆਪੋ-ਆਪਣਾ ਧੂਪਦਾਨ
ਲਿਆ, ਅਤੇ ਇਨ੍ਹਾਂ ਵਿੱਚ ਅੱਗ ਪਾਕੇ ਇਸ ਵਿੱਚ ਧੂਪ ਪਾਈ।
ਉਨ੍ਹਾਂ ਨੇ ਯਹੋਵਾਹ ਅੱਗੇ ਅਜੀਬ ਤਰ੍ਹਾਂ ਦੀ ਅੱਗ ਭੇਟ ਕੀਤੀ।
ਉਨ੍ਹਾਂ ਨੇ ਉਸ ਅੱਗ ਦੀ ਵਰਤੋਂ ਨਹੀਂ ਕੀਤੀ ਜਿਸਦੀ ਵਰਤੋਂ
ਕਰਨ ਲਈ ਉਨ੍ਹਾਂ ਨੂੰ ਯਹੋਵਾਹ ਨੇ ਕਿਹਾ ਸੀ। 2ਇਸ ਲਈ
ਯਹੋਵਾਹ ਵੱਲੋਂ ਅੱਗ ਆਈ ਅਤੇ ਨਾਦਾਬ ਤੇ ਅਬੀਹੂ ਨੂੰ ਭਸਮ
ਕਰ ਦਿੱਤਾ। ਉਹ ਯਹੋਵਾਹ ਦੇ ਸਾਮ੍ਹਣੇ ਮਰ ਗਏ।

3ਤਾਂ ਮੂਸਾ ਨੇ ਹਾਰੂਨ ਨੂੰ ਆਖਿਆ, "ਯਹੋਵਾਹ ਆਖਦਾ ਹੈ,
'ਜਿਹੜੇ ਜਾਜਕ ਮੇਰੇ ਨੇੜੇ ਆਉਣ ਉਨ੍ਹਾਂ ਨੂੰ ਮੇਰੇ ਪਵਿੱਤਰ ਹੋਣ
ਦਾ ਆਦਰ ਕਰਨਾ ਚਾਹੀਦਾ ਹੈ! ਮੈਂ ਸਾਰੇ ਲੋਕਾਂ ਦੇ ਸਾਮ੍ਹਣੇ
ਸਤਿਕਾਰਿਆ ਜਾਣਾ ਚਾਹੀਦਾ ਹਾਂ।'" ਹਾਰੂਨ ਚੁੱਪ-ਚਾਪ ਸੀ।

4ਹਾਰੂਨ ਦੇ ਚਾਚੇ ਉਜ਼ਿਏਲ ਦੇ ਦੋ ਪੁੱਤਰ ਸਨ। ਉਹ ਸਨ
ਮੀਸ਼ਾਏਲ ਤੇ ਇਲਜਫਾਨ। ਮੂਸਾ ਨੇ ਉਨ੍ਹਾਂ ਪੁੱਤਰਾਂ ਨੂੰ ਆਖਿਆ
ਪਵਿੱਤਰ ਸਥਾਨ ਦੇ ਅਗਲੇ ਹਿੱਸੇ ਵੱਲ ਜਾਓ। ਆਪਣੇ ਚਚੇਰੇ
ਭਰਾਵਾਂ ਦੀਆਂ ਲਾਸ਼ਾਂ ਚੁੱਕ ਕੇ ਉਨ੍ਹਾਂ ਨੂੰ ਡੇਰੇ ਤੋਂ ਬਾਹਰ ਲੈ
ਜਾਓ।"

5ਇਸ ਤਰ੍ਹਾਂ, ਮੀਸ਼ਾਏਲ ਤੇ ਇਲਜਫਾਨ ਨੇ ਮੂਸਾ ਦਾ ਆਦੇਸ਼
ਮੰਨਿਆ। ਉਹ ਨਾਦਾਬ ਤੇ ਅਬੀਹੂ ਦੀਆਂ ਲਾਸ਼ਾਂ ਨੂੰ ਉਨ੍ਹਾਂ
ਦੀਆਂ ਬੁਣੀਆਂ ਹੋਈਆਂ ਕਮੀਜ਼ਾਂ ਤੋਂ ਚੁੱਕ ਕੇ ਡੇਰੇ ਤੋਂ ਬਾਹਰ ਲੈ
ਗਏ।

6ਤਾਂ ਮੂਸਾ ਨੇ ਹਾਰੂਨ ਅਤੇ ਉਸਦੇ ਦੋ ਦੂਸਰੇ ਪੁੱਤਰਾਂ, ਅਲਆਜ਼ਾਰ
ਤੇ ਈਥਾਮਾਰ ਨਾਲ ਗੱਲ ਕੀਤੀ। ਮੂਸਾ ਨੇ ਉਨ੍ਹਾਂ ਨੂੰ ਆਖਿਆ,
"ਕਿਸੇ ਤਰ੍ਹਾਂ ਦੀ ਉਦਾਸੀ ਨਹੀਂ ਦਰਸਾਉਣੀ! ਆਪਣੇ ਬਸਤਰ
ਨਹੀਂ ਪਾੜਨੇ ਜਾਂ ਆਪਣੇ ਵਾਲ ਨਹੀਂ ਫ਼ਰੋਲਣੇ। ਆਪਣੀ ਉਦਾਸੀ
ਨਾ ਦਰਸਾਉਣੀ ਫੇਰ ਤੁਸੀਂ ਨਹੀਂ ਮਾਰੇ ਜਾਓਗੇ। ਯਹੋਵਾਹ ਸਾਰੇ
ਲੋਕਾਂ ਤੇ ਕਰੋਧਵਾਨ ਨਹੀਂ ਹੋਵੇਗਾ। ਇਸਰਾਏਲ ਦੇ ਸਾਰੇ ਲੋਕ
ਤੁਹਾਡੇ ਰਿਸ਼ਤੇਦਾਰ ਹਨ — ਉਹ ਯਹੋਵਾਹ ਵੱਲੋਂ ਨਾਦਾਬ ਅਤੇ
ਅਬੀਹੂ ਨੂੰ ਸਾੜੇ ਜਾਣ ਤੇ ਰੋ ਸਕਦੇ ਹਨ। 7ਪਰ ਤੁਹਾਨੂੰ ਮੰਡਲੀ
ਵਾਲੇ ਤੰਬੂ ਦੇ ਪ੍ਰਵੇਸ਼ ਦੁਆਰ ਨੂੰ ਛੱਡ ਕੇ ਵੀ ਨਹੀਂ ਜਾਣਾ ਚਾਹੀਦਾ।
ਜੇ ਤੁਸੀਂ ਚਲੇ ਜਾਓਗੇ, ਤਾਂ ਤੁਸੀਂ ਮਾਰੇ ਜਾਓਗੇ! ਕਿਉਂ? ਕਿਉਂ
ਕਿ ਯਹੋਵਾਹ ਦਾ ਮਸਹ ਵਾਲਾ ਤੇਲ ਤੁਹਾਨੂੰ ਲਗਿਆ ਹੋਇਆ
ਹੈ।" ਇਸ ਲਈ ਹਾਰੂਨ, ਅਲਆਜ਼ਾਰ ਤੇ ਈਥਮਾਰ ਨੇ ਮੂਸਾ ਦਾ
ਹੁਕਮ ਮੰਨਿਆ।

8ਤਾਂ ਯਹੋਵਾਹ ਨੇ ਹਾਰੂਨ ਨੂੰ ਆਖਿਆ, 9"ਜਦੋਂ ਤੁਸੀਂ ਮੰਡਲੀ
ਵਾਲੇ ਤੰਬੂ ਵਿੱਚ ਆਓ, ਤੁਹਾਨੂੰ ਮੈਅ ਜਾਂ ਬੀਅਰ ਨਹੀਂ ਪੀਣੀ
ਚਾਹੀਦੀ। ਜੇ ਤੁਸੀਂ ਇਹ ਚੀਜ਼ਾਂ ਪੀਓਂਗੇ, ਤੁਸੀਂ ਮਾਰੇ ਜਾਓਂਗੇ।
ਇਹ ਕਨੂੰਨ ਤੁਹਾਡੀਆਂ ਪੀੜ੍ਹੀਆਂ ਤੀਕ ਹਮੇਸ਼ਾ ਲਈ ਜਾਰੀ
ਰਹੇਗਾ। 10ਤੁਹਾਨੂੰ ਉਨ੍ਹਾਂ ਚੀਜ਼ਾਂ ਵਿੱਚ, ਜਿਹੜੀਆਂ ਪਵਿੱਤਰ
ਹਨ ਅਤੇ ਉਨ੍ਹਾਂ ਵਿੱਚ ਜਿਹੜੀਆਂ ਸਾਧਾਰਣ ਹਨ, ਅਤੇ ਉਨ੍ਹਾਂ
ਵਿੱਚ ਜਿਹੜੀਆਂ ਪਾਕ ਅਤੇ ਨਾਪਾਕ ਚੀਜ਼ਾਂ ਹਨ, ਸਾਫ਼ ਫ਼ਰਕ
ਕਰਨਾ ਚਾਹੀਦਾ ਹੈ। 11ਯਹੋਵਾਹ ਨੇ ਆਪਣੇ ਨੇਮ ਮੂਸਾ ਨੂੰ ਦਿੱਤੇ,
ਅਤੇ ਮੂਸਾ ਨੇ ਇਹ ਨੇਮ ਲੋਕਾਂ ਨੂੰ ਦਿੱਤੇ। ਹਾਰੂਨ, ਤੈਨੂੰ ਲੋਕਾਂ ਨੂੰ
ਇਨ੍ਹਾਂ ਸਾਰੇ ਨੇਮਾਂ ਬਾਰੇ ਸਿਖਿਆ ਦੇਣੀ ਚਾਹੀਦੀ ਹੈ।"

12ਹਾਰੂਨ ਦੇ ਦੋ ਹੋਰ ਪੁੱਤਰ ਸਨ, ਅਲਆਜ਼ਾਰ ਤੇ ਈਥਮਾਰ
ਜਿਹੜੇ ਹਾਲੇ ਜਿਉਂਦੇ ਸਨ। ਮੂਸਾ ਨੇ ਹਾਰੂਨ ਤੇ ਉਸਦੇ ਦੋਹਾਂ
ਪੁੱਤਰਾਂ ਨੂੰ ਆਖਿਆ, "ਅੱਗ ਵਿੱਚ ਸਾੜੀਆਂ ਗਈਆਂ ਬਲੀਆਂ
ਵਿੱਚੋਂ ਕੁਝ ਅਨਾਜ ਦੀ ਭੇਟ ਬਚ ਗਈ ਹੈ। ਤੁਹਾਨੂੰ ਅਨਾਜ ਦੀ
ਭੇਟ ਦਾ ਇਹ ਹਿੱਸਾ ਜਗਵੇਦੀ ਦੇ ਨੇੜੇ ਖਾਣਾ ਚਾਹੀਦਾ ਹੈ ਜਿਸ
ਵਿੱਚ ਖਮੀਰ ਨਾ ਹੋਵੇ। ਕਿਉਂ ਕਿ ਉਹ ਭੇਟ ਅੱਤ ਪਵਿੱਤਰ ਹੈ।
13ਅੱਗ ਦੁਆਰਾ ਦਿੱਤੀ ਭੇਟ ਦਾ ਇਹ ਹਿੱਸਾ ਤੇਰਾ ਅਤੇ ਤੇਰੇ
ਪੁੱਤਰਾਂ ਦਾ ਹੈ। ਇਹੀ ਹੈ ਜਿਸ ਦਾ ਯਹੋਵਾਹ ਨੇ ਮੈਨੂੰ ਹੁਕਮ
ਦਿੱਤਾ ਸੀ। ਪਰ ਤੁਹਾਨੂੰ ਇਹ ਕਿਸੇ ਪਵਿੱਤਰ ਸਥਾਨ ਵਿੱਚ ਖਾਣਾ
ਚਾਹੀਦਾ ਹੈ।

14"ਇਸਤੋਂ ਇਲਾਵਾ, ਤੂੰ, ਤੇਰੇ ਪੁੱਤਰ ਅਤੇ ਤੇਰੀਆਂ ਧੀਆਂ
ਹਿਲਾਉਣ ਦੀਆਂ ਭੇਟਾਂ ਵਿੱਚੋਂ ਸੀਨਾ ਅਤੇ ਸੁਖ ਸਾਂਦ ਦੀਆਂ
ਭੇਟਾਂ ਵਿੱਚੋਂ ਪੱਟ ਖਾ ਸਕਦੀਆਂ ਹਨ। ਪਰ ਤੁਹਾਨੂੰ ਇਸ ਨੂੰ ਕਿਸੇ
ਸਾਫ਼ ਸਥਾਨ ਤੇ ਖਾਣਾ ਪਵੇਗਾ। ਕਿਉਂ ਕਿ ਲੋਕਾਂ ਦੇ ਸੁਖ ਸਾਂਦ
ਦੀਆਂ ਭੇਟਾਂ ਦਾ ਇਹ ਹਿੱਸਾ ਤੈਨੂੰ ਅਤੇ ਤੇਰੇ ਪੁੱਤਰਾਂ ਨੂੰ ਦਿੱਤਾ
ਗਿਆ ਹੈ। 15ਲੋਕਾਂ ਨੂੰ, ਸਾੜੇ ਜਾਣ ਵਾਲੀ ਚਰਬੀ ਸਮੇਤ, ਸੁਖ
ਸਾਂਦ ਦੀ ਭੇਟ ਦਾ ਪੱਟ ਅਤੇ ਹਿਲਾਉਣ ਦੀ ਭੇਟ ਦਾ ਸੀਨਾ
ਲਿਆਉਣਾ ਚਾਹੀਦਾ ਹੈ। ਇਨ੍ਹਾਂ ਨੂੰ ਯਹੋਵਾਹ ਦੇ ਸਾਮ੍ਹਣੇ
ਹਿਲਾਇਆ ਜਾਵੇਗਾ, ਅਤੇ ਬਲੀਆਂ ਦਾ ਇਹ ਹਿੱਸਾ ਹਮੇਸ਼ਾ ਤੇਰਾ
ਅਤੇ ਤੇਰੇ ਬੱਚਿਆਂ ਦਾ ਹੋਵੇਗਾ, ਜਿਹਾ ਕਿ ਯਹੋਵਾਹ ਨੇ ਆਖਿਆ
ਹੈ।"

16ਮੂਸਾ ਨੇ ਪਾਪ ਦੀ ਭੇਟ ਦੇ ਬੱਕਰੇ ਵੱਲ ਦੇਖਿਆ, ਪਰ ਇਹ
ਪਹਿਲਾਂ ਹੀ ਸੜ ਚੁੱਕੀ ਸੀ। ਉਹ ਹਾਰੂਨ ਦੇ ਦੂਸਰੇ ਪੁੱਤਰ,
ਅਲਆਜ਼ਾਰ ਅਤੇ ਈਥਾਮਾਰ ਨਾਲ ਬਹੁਤ ਨਾਰਾਜ਼ ਹੋ ਗਿਆ।

ਅਤੇ ਆਖਿਆ, 17"ਤੁਹਾਨੂੰ ਇਸ ਬੱਕਰੇ ਨੂੰ ਪਵਿੱਤਰ ਖੇਤਰ ਵਿੱਚ
ਖਾਣਾ ਚਾਹੀਦਾ ਸੀ! ਇਹ ਅੱਤ ਪਵਿੱਤਰ ਹੈ! ਤੁਸੀਂ ਇਸਨੂੰ ਯਹੋਵਾਹ
ਦੇ ਸਾਮ੍ਹਣੇ ਕਿਉਂ ਨਹੀਂ ਖਾਧਾ? ਯਹੋਵਾਹ ਨੇ ਇਹ ਤੁਹਾਨੂੰ ਲੋਕਾਂ
ਦੇ ਪਾਪ ਲੈਣ ਲਈ, ਯਹੋਵਾਹ ਦੇ ਅੱਗੇ ਉਨ੍ਹਾਂ ਲਈ ਪ੍ਰਾਸਚਿਤ
ਕਰਨ ਲਈ, ਦਿੱਤਾ ਸੀ। 18ਬੱਕਰੀ ਦਾ ਖੂਨ ਪਵਿੱਤਰ ਸਥਾਨ ਦੇ
ਅੰਦਰ ਨਹੀਂ ਲਿਆਂਦਾ ਗਿਆ। ਇਸ ਲਈ ਤੁਹਾਨੂੰ ਇਸ ਮਾਸ
ਨੂੰ ਪਵਿੱਤਰ ਸਥਾਨ ਵਿੱਚ ਖਾਣਾ ਚਾਹੀਦਾ ਸੀ, ਜਿਵੇਂ ਮੈਂ ਤੁਹਾਨੂੰ
ਆਦੇਸ਼ ਦਿੱਤਾ ਸੀ!"

19ਪਰ ਹਾਰੂਨ ਨੇ ਮੂਸਾ ਨੂੰ ਆਖਿਆ, "ਦੇਖੋ, ਅੱਜ ਉਹ ਆਪਣੀ
ਪਾਪ ਦੀ ਭੇਟ ਨੂੰ ਅਤੇ ਹੋਮ ਦੀ ਭੇਟ ਨੂੰ ਯਹੋਵਾਹ ਦੇ ਸਾਮ੍ਹਣੇ ਲੈਕੇ
ਆਏ। ਪਰ ਤੁਹਾਨੂੰ ਪਤਾ ਹੈ ਕਿ ਮੇਰੇ ਨਾਲ ਅੱਜ ਕੀ ਵਾਪਰਿਆ
ਹੈ! ਕੀ ਤੁਹਾਡਾ ਖਿਆਲ ਹੈ ਕਿ ਯਹੋਵਾਹ ਪ੍ਰਸੰਨ ਹੋਵੇਗਾ। ਜੇ ਮੈਂ
ਅੱਜ ਪਾਪ ਦੀ ਭੇਟ ਖਾ ਲਈ? ਨਹੀਂ!"

20"ਜਦੋਂ ਮੂਸਾ ਨੇ ਇਹ ਗੱਲ ਸੁਣੀ ਤਾਂ ਉਹ ਮੰਨ ਗਿਆ।

## ਮਾਸ ਖਾਣ ਬਾਰੇ ਨੇਮ

11 ਯਹੋਵਾਹ ਨੇ ਮੂਸਾ ਤੇ ਹਾਰੂਨ ਨੂੰ ਆਖਿਆ, 2"ਇਸਰਾਏਲ
ਦੇ ਲੋਕਾਂ ਨੂੰ ਆਖੋ: ਇਹ ਉਹ ਜਾਨਵਰ ਹਨ ਜਿਨ੍ਹਾਂ ਨੂੰ
ਤੁਸੀਂ ਖਾ ਸਕਦੇ ਹੋ: 3ਜੇ ਕਿਸੇ ਜਾਨਵਰ ਦੇ ਖੁਰ ਦੋ ਹਿੱਸਿਆਂ
ਵਿੱਚ ਪਾਟੇ ਹੋਏ ਹਨ ਅਤੇ ਜੇ ਉਹ ਜਾਨਵਰ ਜੁਗਾਲੀ ਵੀ ਕਰਦਾ
ਹੈ ਤਾਂ ਤੁਸੀਂ ਉਸ ਜਾਨਵਰ ਦਾ ਮਾਸ ਖਾ ਸਕਦੇ ਹੋ।

4-6"ਕੁਝ ਜਾਨਵਰ ਜੁਗਾਲੀ ਕਰਦੇ ਹਨ, ਪਰ ਉਨ੍ਹਾਂ ਦੇ ਖੁਰ
ਪਾਟੇ ਹੋਏ ਨਹੀਂ ਹੁੰਦੇ। ਉਨ੍ਹਾਂ ਨੂੰ ਨਾ ਖਾਓ। ਊਠ, ਪਹਾੜੀ ਬਿੱਜੂ
ਅਤੇ ਖਰਗੋਸ਼ ਇਸੇ ਤਰ੍ਹਾਂ ਦੇ ਹਨ, ਇਸ ਲਈ ਉਹ ਤੁਹਾਡੇ ਲਈ
ਨਾਪਾਕ ਹਨ। 7ਸੂਰਾਂ ਦੇ ਖੁਰ ਹੁੰਦੇ ਹਨ ਜੋ ਦੋ ਹਿੱਸਿਆਂ ਵਿੱਚ
ਵੰਡੇ ਹੋਏ ਹੁੰਦੇ ਹਨ, ਪਰ ਉਹ ਜੁਗਾਲੀ ਨਹੀਂ ਕਰਦੇ ਇਸ ਲਈ
ਉਹ ਤੁਹਾਡੇ ਲਈ ਨਾਪਾਕ ਹਨ। 8ਉਨ੍ਹਾਂ ਜਾਨਵਰਾਂ ਦਾ ਮਾਸ ਨਾ
ਖਾਓ! ਉਨ੍ਹਾਂ ਦੇ ਮੁਰਦਾ ਸ਼ਰੀਰਾਂ ਨੂੰ ਛੂਹੋ ਵੀ ਨਾ! ਉਹ ਤੁਹਾਡੇ
ਲਈ ਨਾਪਾਕ ਹਨ।

## ਸਮੁੰਦਰੀ ਭੋਜਨ ਬਾਰੇ ਬਿਧੀਆਂ

9"ਜੇ ਕੋਈ ਜਾਨਵਰ ਸਮੁੰਦਰ ਵਿੱਚ ਜਾਂ ਨਦੀ ਵਿੱਚ ਰਹਿੰਦਾ
ਹੈ ਅਤੇ ਜੇ ਉਹ ਜਾਨਵਰ ਦੇ ਖੰਭ ਅਤੇ ਛਿਲਕੇ ਹੋਣ, ਤਾਂ ਤੁਸੀਂ
ਉਸ ਜਾਨਵਰ ਨੂੰ ਖਾ ਸਕਦੇ ਹੋ। 10-11ਪਰ ਜੇ ਕੋਈ ਵੀ
ਜਾਨਵਰ ਜਾਂ ਕੋਈ ਹੋਰ ਜਿਉਂਦਾ ਪ੍ਰਾਣੀ ਜੋ ਸਮੁੰਦਰ ਵਿੱਚ ਜਾਂ
ਨਦੀ ਵਿੱਚ ਰਹਿੰਦਾ ਹੈ* ਜਿਨ੍ਹਾਂ ਦੇ ਖੰਭ ਅਤੇ ਚਾਨੇ ਨਾ ਹੋਣ,
ਤੁਹਾਨੂੰ ਉਨ੍ਹਾਂ ਜਾਨਵਰਾਂ ਨੂੰ ਨਹੀਂ ਖਾਣਾ ਚਾਹੀਦਾ। ਇਨ੍ਹਾਂ
ਜਾਨਵਰਾਂ ਦੇ ਮੁਰਦਾ ਸ਼ਰੀਰਾਂ ਨੂੰ ਵੀ ਨਾ ਛੂਹੋ। ਤੁਹਾਨੂੰ ਉਨ੍ਹਾਂ
ਚੀਜ਼ਾਂ ਨੂੰ ਨਫ਼ਰਤ ਕਰਨੀ ਚਾਹੀਦੀ ਹੈ! 12ਤੁਹਾਨੂੰ ਚਾਹੀਦਾ ਹੈ
ਕਿ ਪਾਣੀ ਦੇ ਕਿਸੇ ਵੀ ਉਸ ਜਾਨਵਰ ਨੂੰ ਜਿਸਦੇ ਖੰਭ ਤੇ ਛਿਲਕੇ
ਨਾ ਹੋਣ, ਅਜਿਹਾ ਜਾਨਵਰ ਸਮਝੋਂ ਜਿਨ੍ਹਾਂ ਨੂੰ ਖਾਣਾ, ਪਰਮੇਸ਼ੁਰ
ਬੁਰਾ ਆਖਦਾ ਹੈ।

## ਉਹ ਪੰਛੀ ਜਿਨ੍ਹਾਂ ਨੂੰ ਨਹੀਂ ਖਾਣਾ ਚਾਹੀਦਾ

13"ਤੁਹਾਨੂੰ ਚਾਹੀਦਾ ਹੈ ਕਿ ਇਨ੍ਹਾਂ ਪੰਛੀਆਂ ਨੂੰ ਪਰਮੇਸ਼ੁਰ
ਦੇ ਆਖੇ ਅਨੁਸਾਰ ਖਾਣ ਲਈ ਬੁਰਾ ਜਾਨਵਰ ਸਮਝੋ। ਇਨ੍ਹਾਂ
ਵਿੱਚੋਂ ਕਿਸੇ ਵੀ ਪੰਛੀ ਨੂੰ ਨਾ ਖਾਓ: ਉਕਾਬ, ਗਿਰਝਾਂ,
ਮੱਛੀਮਾਰ, 14ਇੱਲਾਂ ਅਤੇ ਹਰ ਕਿਸਮ ਦੇ ਬਾਜ਼, 15ਹਰ ਤਰ੍ਹਾਂ ਦੇ
ਕਾਂ, 16ਸ਼ਤਰ ਮੁਰਗ, ਕਲਪੇਚਕ, ਜਲਕਾਉਂ ਅਤੇ ਹਰ ਤਰ੍ਹਾਂ ਦੇ
ਸ਼ਿਕਰੇ, 17ਉੱਲੂ, ਚੁਗਲ, ਬੋਜ਼ਾ, 18ਰਾਜ ਹੰਸ, ਹਵਾਸਿਲ,
ਆਰਗਲ, 19ਲਮ ਢੀਂਗ ਅਤੇ ਹਰ ਤਰ੍ਹਾਂ ਦੇ ਬਗਲੇ, ਟਟੀਹਰੀ
ਅਤੇ ਚਾਮਚੜਿੱਕਾਂ।

## ਕੀੜਿਆਂ ਨੂੰ ਖਾਣ ਬਾਰੇ ਬਿਧੀਆਂ

20ਤੁਹਾਨੂੰ ਕਿਸੇ ਵੀ ਉਸ ਮਕੌੜੇ ਨੂੰ ਨਫ਼ਰਤ ਕਰਨੀ ਚਾਹੀਦੀ
ਹੈ ਜੋ ਉਡਦਾ ਜਾਂ ਲੱਤਾਂ ਉੱਤੇ ਰੀਂਗਦਾ ਹੈ। 21ਪਰ ਤੁਸੀਂ ਉਨ੍ਹਾਂ
ਜਾਨਵਰਾਂ ਨੂੰ ਖਾ ਸਕਦੇ ਹੋ ਜੇ ਉਨ੍ਹਾਂ ਦੇ ਪੈਰਾਂ ਦੇ ਉੱਪਰ ਵੱਲ
ਜੋੜਾਂ ਵਾਲੀਆਂ ਲੱਤਾਂ ਹਨ ਤਾਂ ਜੋ ਉਹ ਉਛਲ ਸਕਦੇ ਹਨ।
22ਤੁਸੀਂ ਹਰ ਤਰ੍ਹਾਂ ਦੀਆਂ ਟਿੱਡੀਆਂ, ਪਰਾਂ ਵਾਲੀਆਂ ਟਿੱਡੀਆਂ,
ਝੀਂਗਰ ਅਤੇ ਟਿੱਡੇ ਖਾ ਸਕਦੇ ਹੋ।

23"ਪਰ ਹੋਰ ਸਾਰੇ ਮਕੌੜੇ ਜੋ ਉਡਦੇ ਹਨ ਜਾਂ ਚਾਰ ਲੱਤਾਂ
ਵਾਲੇ ਹਨ ਤੁਹਾਡੇ ਲਈ ਘ੍ਰਿਣਾਯੋਗ ਹੋਣੇ ਚਾਹੀਦੇ ਹਨ। 24ਉਹ
ਮਕੌੜੇ ਤੁਹਾਨੂੰ ਨਾਪਾਕ ਬਣਾ ਦੇਣਗੇ। ਜਿਹੜਾ ਵੀ ਬੰਦਾ ਇਨ੍ਹਾਂ
ਮਕੌੜਿਆਂ ਦੇ ਮੁਰਦਾ ਸ਼ਰੀਰਾਂ ਨੂੰ ਹੱਥ ਲਾਉਂਦਾ ਹੈ ਉਹ ਸ਼ਾਮ
ਤੱਕ ਨਾਪਾਕ ਰਹੇਗਾ। 25ਜੇ ਕੋਈ ਬੰਦਾ ਇਨ੍ਹਾਂ ਮਰੇ ਹੋਏ ਮਕੌੜਿਆਂ
ਵਿੱਚੋਂ ਕਿਸੇ ਨੂੰ ਚੁੱਕਦਾ ਹੈ, ਉਸ ਬੰਦੇ ਨੂੰ ਆਪਣੇ ਕੱਪੜੇ ਧੋ ਲੈਣੇ
ਚਾਹੀਦੇ ਹਨ ਅਤੇ ਉਹ ਸ਼ਾਮ ਤੱਕ ਨਾਪਾਕ ਰਹੇਗਾ।

## ਜਾਨਵਰਾਂ ਬਾਰੇ ਹੋਰ ਬਿਧੀਆਂ

26ਕੁਝ ਜਾਨਵਰਾਂ ਦੇ ਖੁਰ ਤਾਂ ਪਾਟੇ ਹੁੰਦੇ ਹਨ ਪਰ ਪੂਰੀ ਤਰ੍ਹਾਂ
ਦੋ ਹਿੱਸਿਆਂ ਵਿੱਚ ਨਹੀਂ ਪਾਟੇ ਹੁੰਦੇ। ਕੁਝ ਜਾਨਵਰ ਜੁਗਾਲੀ
ਨਹੀਂ ਕਰਦੇ। 27ਕੋਈ ਵੀ ਚੌਹਾਂ ਲੱਤਾਂ ਵਾਲਾ ਜਾਨਵਰ ਜੋ ਆਪਣੇ
ਪੰਜਿਆਂ ਤੇ ਚੱਲਦਾ ਹੈ ਤੁਹਾਡੇ ਲਈ ਨਾਪਾਕ ਹੋਣਾ ਚਾਹੀਦਾ ਹੈ।
ਕੋਈ ਵੀ ਬੰਦਾ ਜਿਹੜਾ ਇਨ੍ਹਾਂ ਜਾਨਵਰਾਂ ਦੇ ਮੁਰਦਾ ਸ਼ਰੀਰਾਂ ਨੂੰ
ਛੂਹੇਗਾ ਨਾਪਾਕ ਹੋ ਜਾਵੇਗਾ। ਉਹ ਬੰਦਾ ਸ਼ਾਮ ਤੀਕ ਨਾਪਾਕ
ਰਹੇਗਾ। 28ਜੇ ਕੋਈ ਬੰਦਾ ਉਨ੍ਹਾਂ ਦੀਆਂ ਲਾਸ਼ਾਂ ਨੂੰ ਚੁੱਕਦਾ ਹੈ, ਤਾਂ
ਉਸ ਬੰਦੇ ਨੂੰ ਆਪਣੇ ਕੱਪੜੇ ਧੋ ਲੈਣੇ ਚਾਹੀਦੇ ਹਨ। ਉਹ ਬੰਦਾ
ਸ਼ਾਮ ਤੱਕ ਨਾਪਾਕ ਰਹੇਗਾ। ਉਹ ਜਾਨਵਰ ਤੁਹਾਡੇ ਲਈ ਨਾਪਾਕ
ਹਨ।

## ਘਿਸਰਨ ਵਾਲੇ ਜਾਨਵਰਾਂ ਬਾਰੇ ਬਿਧੀਆਂ

29ਇਹ ਘਿਸਰਨ ਵਾਲੇ ਜਾਨਵਰ ਤੁਹਾਡੇ ਲਈ ਨਾਪਾਕ ਹਨ:
ਚਕੂੰਦਰ, ਚੂਹੇ ਅਤੇ ਹਰ੍ਹਾਂ ਦੀਆਂ ਕਿਰਲੀਆਂ, 30ਵਰਲ, ਮਗਰਮੱਛ,
ਕੋਹੜਕਿਰਲੇ ਅਤੇ ਰੇਤੇ ਦੇ ਸੱਪ ਅਤੇ ਗਿਰਗਿਟ। 31ਇਹ ਘਿਸਰਨ
ਵਾਲੇ ਜਾਨਵਰ ਤੁਹਾਡੇ ਲਈ ਨਾਪਾਕ ਹਨ। ਜਿਹੜਾ ਵੀ ਬੰਦਾ
ਇਨ੍ਹਾਂ ਦੀਆਂ ਲਾਸ਼ਾਂ ਨੂੰ ਛੂਹ ਲਵੇਗਾ ਉਹ ਸ਼ਾਮ ਤੱਕ ਨਾਪਾਕ
ਰਹੇਗਾ।

---

**ਪਰ ਜੇ ਕੋਈ ... ਰਹਿੰਦਾ ਹੈ** ਮੂਲਅਰਥ, "ਕੋਈ ਵੀ ਜਾਨਵਰ, ਭਾਵੇਂ ਪਾਣੀ ਵਿਚਲਾ ਕੋਈ ਝੁੰਡ ਜਾਂ ਪਾਣੀ ਵਿਚਲਾ ਕੋਈ ਹੋਰ ਪ੍ਰਾਣੀ।"

### ਨਾਪਾਕ ਜਾਨਵਰਾਂ ਬਾਰੇ ਬਿਧੀਆਂ

**32**“ਜੇ ਇਨ੍ਹਾਂ ਵਿੱਚੋਂ ਕੋਈ ਵੀ ਨਾਪਾਕ ਜਾਨਵਰ ਮਰਕੇ ਕਿਸੇ
ਚੀਜ਼ ਉੱਤੇ ਡਿੱਗ ਪਵੇ, ਤਾਂ ਉਹ ਵੀ ਨਾਪਾਕ ਹੋ ਜਾਵੇਗੀ। ਇਹ
ਕੋਈ ਲੱਕੜੀ, ਕੱਪੜਾ, ਚਮੜਾ, ਬੋਰੇ ਜਾਂ ਕੋਈ ਔਜ਼ਾਰ ਹੋ ਸਕਦਾ
ਹੈ। ਭਾਵੇਂ ਇਹ ਜੋ ਵੀ ਹੈ, ਇਸਨੂੰ ਪਾਣੀ ਨਾਲ ਧੋਤਾ ਜਾਣਾ
ਚਾਹੀਦਾ। ਇਹ ਸ਼ਾਮ ਤੱਕ ਨਾਪਾਕ ਬਣੀ ਰਹੇਗੀ ਅਤੇ ਮਗ਼ਰੋਂ
ਇਹ ਫ਼ੇਰ ਤੋਂ ਪਾਕ ਹੋ ਜਾਵੇਗੀ। **33**ਜੇ ਇਨ੍ਹਾਂ ਜਾਨਵਰਾਂ ਵਿੱਚੋਂ
ਕੋਈ ਵੀ ਮਰਕੇ ਕਿਸੇ ਮਿੱਟੀ ਦੇ ਘੜੇ ਵਿੱਚ ਡਿੱਗ ਪੈਂਦਾ ਹੈ ਤਾਂ
ਉਸ ਘੜੇ ਵਿਚ ਦਾ ਸਭ ਕੁਝ ਨਾਪਾਕ ਹੋ ਜਾਵੇਗਾ। ਅਤੇ ਤੁਹਾਨੂੰ
ਉਹ ਘੜਾ ਤੋੜ ਦੇਣਾ ਚਾਹੀਦਾ ਹੈ। **34**ਜੇ ਉਸ ਨਾਪਾਕ ਘੜੇ ਦਾ
ਪਾਣੀ ਕਿਸੇ ਭੋਜਨ ਤੇ ਡਿਗਦਾ ਹੈ, ਉਹ ਭੋਜਨ ਨਾਪਾਕ ਹੋ
ਜਾਵੇਗਾ ਅਤੇ ਕੋਈ ਵੀ ਪੇਯ ਜੋ ਅਜਿਹੇ ਬਰਤਨ ਵਿੱਚ ਸੀ,
ਨਾਪਾਕ ਹੋ ਜਾਵੇਗਾ। **35**ਜੇ ਕਿਸੇ ਵੀ ਮਰੇ ਹੋਏ ਨਾਪਾਕ ਜਾਨਵਰ
ਦਾ ਕੋਈ ਅੰਗ ਕਿਸੇ ਚੀਜ਼ ਉੱਤੇ ਡਿੱਗ ਪਵੇ, ਤਾਂ ਉਹ ਚੀਜ਼
ਨਾਪਾਕ ਹੈ। ਇਹ ਮਿੱਟੀ ਦਾ ਤੰਦੂਰ ਜਾਂ ਭੋਜਨ ਪਕਾਉਣ ਵਾਲੀ
ਭੱਠੀ ਵੀ ਹੋ ਸਕਦੀ ਹੈ ਅਤੇ ਇਸਨੂੰ ਭੰਨ ਦੇਣਾ ਚਾਹੀਦਾ ਹੈ।
ਇਹ ਚੀਜ਼ਾਂ ਫ਼ੇਰ ਕਦੇ ਵੀ ਪਾਕ ਨਹੀਂ ਹੋਣਗੀਆਂ। ਉਹ ਹਮੇਸ਼ਾ
ਤੁਹਾਡੇ ਲਈ ਨਾਪਾਕ ਹੋਣਗੀਆਂ।

**36**“ਕੋਈ ਵੀ ਚਸ਼ਮਾ ਜਾਂ ਖੂਹ ਜਿਸ ਵਿੱਚ ਪਾਣੀ ਜਮ੍ਹਾਂ ਹੁੰਦਾ
ਹੈ ਪਾਕ ਰਹੇਗਾ। ਪਰ ਜੇ ਕੋਈ ਬੰਦਾ ਕਿਸੇ ਨਾਪਾਕ ਜਾਨਵਰ ਦੀ
ਲਾਸ਼ ਨੂੰ ਛੂਹ ਲੈਂਦਾ ਹੈ, ਉਹ ਵਿਅਕਤੀ ਨਾਪਾਕ ਹੋ ਜਾਂਦਾ। **37**ਜੇ
ਉਨ੍ਹਾਂ ਮਰੇ ਹੋਏ ਨਾਪਾਕ ਜਾਨਵਰਾਂ ਦਾ ਕੋਈ ਅੰਗ ਕਿਸੇ ਬੀਜਣ
ਵਾਲੇ ਬੀਜ ਉੱਤੇ ਡਿੱਗ ਪੈਂਦਾ ਹੈ ਤਾਂ ਉਹ ਬੀਜ ਹਾਲੇ ਵੀ ਪਾਕ
ਹੈ। **38**ਪਰ ਜੇ ਤੁਸੀਂ ਬੀਜਾਂ ਉੱਤੇ ਪਾਣੀ ਪਾ ਦਿੰਦੇ ਹੋ ਅਤੇ ਜੇ
ਉਨ੍ਹਾਂ ਮਰੇ ਹੋਏ ਜਾਨਵਰਾਂ ਦਾ ਕੋਈ ਅੰਗ ਇਨ੍ਹਾਂ ਬੀਜਾਂ ਉੱਤੇ
ਡਿੱਗ ਪੈਂਦਾ ਹੈ, ਤਾਂ ਉਹ ਬੀਜ ਤੁਹਾਡੇ ਲਈ ਨਾਪਾਕ ਹਨ।

**39**“ਇਸਤੋਂ ਇਲਾਵਾ, ਜੇ ਕੋਈ ਅਜਿਹਾ ਜਾਨਵਰ ਜਿਸਨੂੰ
ਤੁਸੀਂ ਭੋਜਨ ਲਈ ਵਰਤਦੇ ਹੋ ਮਰ ਜਾਂਦਾ ਹੈ, ਤਾਂ ਜਿਹੜਾ ਬੰਦਾ
ਉਸਦੀ ਲਾਸ਼ ਨੂੰ ਛੂਹੇਗਾ ਸ਼ਾਮ ਤੱਕ ਨਾਪਾਕ ਰਹੇਗਾ। **40**ਉਹ
ਬੰਦਾ ਜਿਹੜਾ ਇਸ ਜਾਨਵਰ ਦਾ ਮਾਸ ਖਾਂਦਾ ਹੈ ਉਸਨੂੰ ਆਪਣੇ
ਕੱਪੜੇ ਧੋ ਲੈਣੇ ਚਾਹੀਦੇ ਹਨ। ਉਹ ਸ਼ਾਮ ਤੱਕ ਨਾਪਾਕ ਰਹੇਗਾ।
ਜਿਹੜਾ ਬੰਦਾ ਜਾਨਵਰ ਦੇ ਮੁਰਦਾ ਸ਼ਰੀਰ ਨੂੰ ਚੁੱਕਦਾ ਹੈ ਉਸ ਨੂੰ
ਆਪਣੇ ਕੱਪੜੇ ਧੋ ਲੈਣੇ ਚਾਹੀਦੇ ਹਨ। ਉਹ ਸ਼ਾਮ ਤੀਕ ਨਾਪਾਕ
ਰਹੇਗਾ।

**41**“ਹਰ ਉਹ ਜਾਨਵਰ ਜਿਹੜਾ ਧਰਤੀ ਉੱਤੇ ਘਿਸਰਦਾ ਹੈ
ਉਨ੍ਹਾਂ ਜਾਨਵਰਾਂ ਵਿੱਚੋਂ ਹੈ ਜਿਨ੍ਹਾਂ ਨੂੰ ਖਾਣਾ ਯਹੋਵਾਹ ਨੇ ਮਨ੍ਹਾਂ
ਕੀਤਾ ਹੈ। **42**ਤੁਹਾਨੂੰ ਉਹ ਜਾਨਵਰ ਨਹੀਂ ਖਾਣੇ ਚਾਹੀਦੇ ਜਿਹੜੇ
ਧਰਤੀ ਤੇ ਰੀਂਗਦੇ ਹਨ: ਉਹ ਜਿਹੜੇ ਆਪਣੇ ਢਿੱਡ ਭਾਰ ਰੀਂਗਦੇ
ਹਨ, ਉਹ ਜਿਨ੍ਹਾਂ ਦੀਆਂ ਚਾਰ ਲੱਤਾਂ ਹਨ ਜਾਂ ਜਿਨ੍ਹਾਂ ਦੀਆਂ
ਬਹੁਤ ਸਾਰੀਆਂ ਲੱਤਾਂ ਹੋਣ। ਇਹ ਜਾਨਵਰ ਤੁਹਾਡੇ ਲਈ
ਘ੍ਰਿਣਾਯੋਗ ਹੋਣੇ ਚਾਹੀਦੇ ਹਨ। **43**ਇਨ੍ਹਾਂ ਰੀਂਗਣ ਵਾਲੇ ਜੀਵਾਂ
ਜਾਂ ਸੱਪਾਂ ਕਾਰਣ ਆਪਣੇ-ਆਪ ਨੂੰ ਘ੍ਰਿਣਾਯੋਗ ਨਾ ਬਣਾਓ।
ਤੁਹਾਨੂੰ ਇਨ੍ਹਾਂ ਨਾਲ ਆਪਣੇ-ਆਪ ਨੂੰ ਗੰਦਾ ਨਹੀਂ ਬਨਾਉਣਾ
ਚਾਹੀਦਾ, ਨਹੀਂ ਤਾਂ ਤੁਸੀਂ ਨਾਪਾਕ ਹੋ ਜਾਵੋਂਗੇ। **44**ਕਿਉਂ ਕਿ ਮੈਂ
ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ! ਮੈਂ ਪਵਿੱਤਰ ਹਾਂ, ਇਸ ਲਈ
ਤੁਹਾਨੂੰ ਆਪਣੇ-ਆਪ ਨੂੰ ਪਵਿੱਤਰ ਰੱਖਣਾ ਚਾਹੀਦਾ ਹੈ। ਇਨ੍ਹਾਂ
ਘਿਸਰਨ ਵਾਲੀਆਂ ਸ਼ੈਆਂ ਨਾਲ ਆਪਣੇ-ਆਪ ਨੂੰ ਪਲੀਤ ਨਾ
ਬਣਾਓ। **45**ਮੈਂ ਯਹੋਵਾਹ ਹਾਂ ਜੋ ਤੁਹਾਨੂੰ ਮਿਸਰ ਦੀ ਧਰਤੀ ਵਿੱਚੋਂ
ਬਾਹਰ ਲਿਆਇਆ ਤਾਂ ਜੋ ਮੈਂ ਤੁਹਾਡਾ ਪਰਮੇਸ਼ੁਰ ਹੋ ਸਕਾਂ। ਤੁਹਾਨੂੰ
ਓਵੇਂ ਹੀ ਪਵਿੱਤਰ ਹੋਣਾ ਚਾਹੀਦਾ ਹੈ ਜਿਵੇਂ ਮੈਂ ਪਵਿੱਤਰ ਹਾਂ।”

**46**ਇਹ ਨੇਮ ਸਾਰੇ ਪਾਲਤੂ ਜਾਨਵਰਾਂ, ਪੰਛੀਆਂ ਅਤੇ ਧਰਤੀ
ਦੇ ਹੋਰ ਜਾਨਵਰਾਂ ਬਾਰੇ ਹਨ। ਇਹ ਨੇਮ ਸਮੁੰਦਰ ਦੇ ਸਾਰੇ
ਜਾਨਵਰਾਂ, ਅਤੇ ਉਨ੍ਹਾਂ ਸਾਰੇ ਜਾਨਵਰਾਂ ਬਾਰੇ ਹਨ ਜਿਹੜੇ ਧਰਤੀ
ਉੱਤੇ ਘਿਸਰਦੇ ਹਨ। **47**ਇਹ ਸਿਖਿਆਵਾਂ ਇਸ ਲਈ ਹਨ ਤਾਂ
ਜੋ ਲੋਕ ਪਲੀਤ ਜਾਨਵਰਾਂ ਨੂੰ ਪਾਕ ਜਾਨਵਰਾਂ ਨਾਲੋਂ ਨਿਖੇੜ
ਸਕਣ। ਤਾਂ ਜੋ ਲੋਕ ਜਾਣ ਸਕਣ ਕਿ ਕਿਨ੍ਹਾਂ ਜਾਨਵਰਾਂ ਨੂੰ ਉਹ
ਖਾ ਸਕਦੇ ਹਨ ਅਤੇ ਕਿਨ੍ਹਾਂ ਨੂੰ ਉਹ ਨਹੀਂ ਖਾ ਸਕਦੇ।

### ਨਵੀਆਂ ਬਣੀਆਂ ਮਾਵਾਂ ਲਈ ਬਿਧੀਆਂ

**12** ਯਹੋਵਾਹ ਨੇ ਮੂਸਾ ਨੂੰ ਆਖਿਆ, **2**“ਇਸਰਾਏਲ ਦੇ ਲੋਕਾਂ
ਨੂੰ ਆਖ: ਜੇ ਕੋਈ ਔਰਤ ਮੁੰਡੇ ਨੂੰ ਜਨਮ ਦਿੰਦੀ ਹੈ, ਤਾਂ
ਉਹ ਔਰਤ ਸੱਤ ਦਿਨ ਤੱਕ ਪਲੀਤ ਰਹੇਗੀ। ਇਹ ਉਸਦੇ
ਮਹਾਂਵਾਰੀ ਦੇ ਸਮੇਂ ਪਲੀਤ ਹੋਣ ਵਾਂਗ ਹੋਵੇਗਾ। **3**ਅੱਠਵੇਂ ਦਿਨ
ਉਸ ਮੁੰਡੇ ਦੀ ਸੁੰਨਤ ਹੋਣੀ ਚਾਹੀਦੀ ਹੈ। **4**ਖੂਨ ਦੀ ਕਮੀ ਤੋਂ ਉਸ
ਦੀ ਸ਼ੁਧਤਾ ਲਈ ਹੋਰ 33 ਦਿਨ ਲੱਗਣਗੇ। ਉਸਨੂੰ ਕਿਸੇ ਵੀ
ਪਵਿੱਤਰ ਚੀਜ਼ ਨੂੰ ਨਹੀਂ ਛੂਹਣਾ ਚਾਹੀਦਾ। ਉਸਦੇ ਪਾਕ ਹੋ
ਜਾਣ ਦੇ ਸਮੇਂ ਤੀਕ, ਉਸਨੂੰ ਪਵਿੱਤਰ ਸਥਾਨ ਵਿੱਚ ਦਾਖਲ
ਨਹੀਂ ਹੋਣਾ ਚਾਹੀਦਾ। **5**ਪਰ ਜੇ ਔਰਤ ਕਿਸੇ ਕੁੜੀ ਨੂੰ ਜਨਮ
ਦਿੰਦੀ ਹੈ, ਉਹ ਦੋ ਹਫ਼ਤਿਆਂ ਤੱਕ ਓਸੇ ਤਰ੍ਹਾਂ ਪਲੀਤ ਰਹੇਗੀ
ਜਿਵੇਂ ਮਹਾਂਵਾਰੀ ਦੇ ਸਮੇਂ ਰਹਿੰਦੀ ਹੈ। ਖੂਨ ਦੀ ਕਮੀ ਤੋਂ ਉਸ
ਦੀ ਸ਼ੁਧਤਾ ਲਈ ਹੋਰ 66 ਦਿਨ ਲੱਗਣਗੇ।

**6**“ਆਪਣੇ ਪਾਕ ਹੋਣ ਦੇ ਸਮੇਂ ਦੇ ਮੁੱਕਣ ਤੋਂ ਮਗਰੋਂ ਮੁੰਡੇ ਜਾਂ
ਕੁੜੀ ਦੀ ਨਵੀਂ ਮਾਂ ਨੂੰ ਮੰਡਲੀ ਵਾਲੇ ਤੰਬੂ ਲਈ ਖਾਸ ਬਲੀਆਂ
ਲੈਕੇ ਆਉਣੀਆਂ ਚਾਹੀਦੀਆਂ ਹਨ। ਉਸਨੂੰ ਉਹ ਬਲੀਆਂ ਮੰਡਲੀ
ਵਾਲੇ ਤੰਬੂ ਦੇ ਪ੍ਰਵੇਸ਼ ਦੁਆਰ ਉੱਤੇ ਜਾਜਕ ਨੂੰ ਦੇਣੀਆਂ ਚਾਹੀਦੀਆਂ
ਹਨ। ਉਸਨੂੰ ਹੋਮ ਦੀ ਭੇਟ ਲਈ ਇੱਕ ਸਾਲ ਦਾ ਲੇਲਾ ਅਤੇ ਪਾਪ
ਦੀ ਭੇਟ ਲਈ ਇੱਕ ਘੁੱਗੀ ਜਾਂ ਕਬੂਤਰ ਲਿਆਉਣਾ ਚਾਹੀਦਾ
ਹੈ। **7-8**ਜਾਜਕ ਇਨ੍ਹਾਂ ਨੂੰ ਯਹੋਵਾਹ ਅੱਗੇ ਭੇਟ ਕਰੇਗਾ। ਇਸ
ਤਰ੍ਹਾਂ ਜਾਜਕ ਉਸ ਲਈ ਪ੍ਰਾਸਚਿਤ ਕਰੇਗਾ। ਫ਼ੇਰ ਉਹ ਆਪਣੇ
ਖੂਨ ਦੀ ਕਮੀ ਤੋਂ ਪਾਕ ਹੋ ਜਾਵੇਗੀ। ਇਹ ਨੇਮ ਉਸ ਔਰਤ ਲਈ
ਹਨ ਜੋ ਕਿਸੇ ਮੁੰਡੇ ਜਾਂ ਕੁੜੀ ਨੂੰ ਜਨਮ ਦਿੰਦੀ ਹੈ।” ਜੇ ਉਸ
ਔਰਤ ਵਿੱਚ ਲੇਲਾ ਲਿਆ ਸਕਣ ਦੀ ਪੁੱਜਤ ਨਹੀਂ ਤਾਂ ਉਹ ਦੋ
ਘੁੱਗੀਆਂ ਜਾਂ ਦੋ ਕਬੂਤਰ ਲਿਆ ਸਕਦੀ ਹੈ। ਇੱਕ ਪੰਛੀ ਹੋਮ ਦੀ
ਭੇਟ ਲਈ ਅਤੇ ਦੂਸਰਾ ਪੰਛੀ ਪਾਪ ਦੀ ਭੇਟ ਲਈ ਹੋਵੇਗਾ।

### ਚਮੜੀ ਦੇ ਰੋਗਾਂ ਬਾਰੇ ਬਿਧੀਆਂ

**13** ਯਹੋਵਾਹ ਨੇ ਮੂਸਾ ਤੇ ਹਾਰੂਨ ਨੂੰ ਆਖਿਆ, **2**“ਕਿਸੇ
ਬੰਦੇ ਦੀ ਚਮੜੀ ਤੇ ਸੋਜਸ਼ ਜਾਂ ਖੁਜਲੀ ਹੋ ਸਕਦੀ ਹੈ

ਜਾਂ ਫ਼ੋੜਾ ਹੋ ਸਕਦਾ ਹੈ। ਜੇ ਫ਼ੋੜਾ ਕੋੜ੍ਹ ਵਰਗਾ ਲਗਦਾ ਹੋਵੇ, ਉਸ
ਬੰਦੇ ਨੂੰ ਜਾਜਕ ਹਾਰੂਨ ਜਾਂ ਉਸਦੇ ਕਿਸੇ ਇੱਕ ਜਾਜਕ ਪੁੱਤਰ
ਕੋਲ ਲਿਆਂਦਾ ਜਾਣਾ ਚਾਹੀਦਾ ਹੈ। **3**ਜਾਜਕ ਨੂੰ ਉਸ ਬੰਦੇ ਦੀ
ਚਮੜੀ ਉੱਤਲੇ ਫ਼ੋੜੇ ਨੂੰ ਧਿਆਨ ਨਾਲ ਦੇਖਣਾ ਚਾਹੀਦਾ ਹੈ। ਜੇ
ਫ਼ੋੜੇ ਦਾ ਵਾਲ ਚਿੱਟਾ ਹੋ ਗਿਆ ਹੈ ਅਤੇ ਜੇ ਫ਼ੋੜਾ ਉਸ ਬੰਦੇ ਦੀ
ਚਮੜੀ ਨਾਲ ਡੂੰਘਾ ਨਜ਼ਰ ਆਉਂਦਾ ਹੈ, ਤਾਂ ਇਹ ਕੋੜ੍ਹ ਦੀ ਬਿਮਾਰੀ
ਹੈ। ਉਸ ਬੰਦੇ ਨੂੰ ਧਿਆਨ ਨਾਲ ਦੇਖਣ ਤੋਂ ਬਾਦ, ਜਾਜਕ ਨੂੰ
ਇਹ ਐਲਾਨ ਕਰਨਾ ਚਾਹੀਦਾ ਹੈ ਕਿ ਉਹ ਬੰਦਾ ਪਲੀਤ ਹੈ।

**4**“ਜੇਕਰ ਕਿਸੇ ਬੰਦੇ ਦੀ ਚਮੜੀ ਉੱਤੇ ਚਿੱਟਾ ਨਿਸ਼ਾਨ ਹੈ ਅਤੇ
ਇਹ ਚਮੜੀ ਨਾਲੋਂ ਡੂੰਘਾ ਨਹੀਂ ਦਿਖਾਈ ਦਿੰਦਾ ਅਤੇ ਧੱਬੇ ਵਿਚਲੇ
ਵਾਲ ਚਿੱਟੇ ਨਹੀਂ ਹੋਏ। ਜੇ ਇਹ ਸੱਚ ਹੈ, ਜਾਜਕ ਨੂੰ, ਉਸ ਨੂੰ
ਸੱਤਾਂ ਦਿਨਾਂ ਲਈ ਹੋਰਨਾਂ ਲੋਕਾਂ ਤੋਂ ਵੱਖ ਕਰ ਦੇਣਾ ਚਾਹੀਦਾ ਹੈ।
**5**ਸੱਤਵੇਂ ਦਿਨ, ਜਾਜਕ ਨੂੰ ਉਸ ਵਿਅਕਤੀ ਦਾ ਧਿਆਨ ਨਾਲ
ਨਿਰੀਖਣ ਕਰਨਾ ਚਾਹੀਦਾ ਹੈ। ਜੇ ਜਾਜਕ ਦੇਖਦਾ ਹੈ ਕਿ ਫ਼ੋੜਾ
ਨਹੀਂ ਬਦਲਿਆ ਤੇ ਚਮੜੀ ਉੱਤੇ ਨਹੀਂ ਫ਼ੈਲਿਆ, ਉਸ ਨੂੰ ਉਸ
ਬੰਦੇ ਨੂੰ ਹੋਰ ਸੱਤਾਂ ਦਿਨਾਂ ਲਈ ਵੱਖ ਕਰ ਦੇਣਾ ਚਾਹੀਦਾ ਹੈ।
**6**ਸੱਤਾਂ ਦਿਨਾਂ ਮਗਰੋਂ ਜਾਜਕ ਨੂੰ ਇੱਕ ਵਾਰੀ ਫ਼ੇਰ ਉਸ ਬੰਦੇ ਦਾ
ਧਿਆਨ ਨਾਲ ਨਿਰੀਖਣ ਕਰਨਾ ਚਾਹੀਦਾ ਹੈ। ਜੇ ਫ਼ੋੜਾ ਮੱਧਮ ਹੋ
ਗਿਆ ਹੈ ਅਤੇ ਚਮੜੀ ਉੱਤੇ ਨਹੀਂ ਫ਼ੈਲਿਆ ਉਸਨੂੰ ਐਲਾਨ ਕਰ
ਦੇਣਾ ਚਾਹੀਦਾ ਹੈ ਕਿ ਉਹ ਬੰਦਾ ਪਾਕ ਹੈ ਅਤੇ ਇਹ ਕਿ ਫ਼ੋੜਾ
ਸਿਰਫ਼ ਖਾਰਸ਼ ਹੀ ਹੈ। ਉਸ ਬੰਦੇ ਨੂੰ ਆਪਣੇ ਕੱਪੜੇ ਧੋ ਲੈਣੇ
ਚਾਹੀਦੇ ਹਨ ਅਤੇ ਇੱਕ ਵਾਰੀ ਫ਼ੇਰ ਉਹ ਪਾਕ ਹੋ ਜਾਵੇਗਾ।

**7**“ਪਰ ਜੇ, ਉਸ ਬੰਦੇ ਨੂੰ ਪਾਕ ਘੋਸ਼ਿਤ ਹੋਣ ਲਈ ਦੋਬਾਰਾ
ਜਾਜਕ ਨੂੰ ਦਿਖਾਏ ਜਾਣ ਤੋਂ ਬਾਦ, ਫੋੜਾ ਉਸਦੀ ਚਮੜੀ ਉੱਤੇ
ਹੋਰ ਵੀ ਵਧੇਰੇ ਫ਼ੈਲ ਗਿਆ ਹੋਵੇ ਤਾਂ ਉਸ ਬੰਦੇ ਨੂੰ ਇੱਕ ਵਾਰੀ
ਫ਼ੇਰ ਜਾਜਕ ਕੋਲ ਆਉਣਾ ਚਾਹੀਦਾ ਹੈ। **8**ਜਾਜਕ ਨੂੰ ਧਿਆਨ
ਨਾਲ ਦੇਖਣਾ ਚਾਹੀਦਾ ਹੈ। ਜੇ ਪਪੜੀ ਚਮੜੀ ਉੱਤੇ ਫ਼ੈਲ ਗਈ
ਹੈ, ਤਾਂ ਜਾਜਕ ਇਹ ਐਲਾਨ ਕਰੇ ਕਿ ਬੰਦਾ ਪਲੀਤ ਹੈ। ਇਹ
ਕੋੜ੍ਹ ਦੀ ਬਿਮਾਰੀ ਹੈ।

**9**“ਜੇ ਕਿਸੇ ਬੰਦੇ ਨੂੰ ਕੋੜ੍ਹ ਦੀ ਬਿਮਾਰੀ ਹੈ ਤਾਂ ਉਸਨੂੰ ਜਾਜਕ
ਕੋਲ ਲਿਆਂਦਾ ਜਾਵੇ। **10**ਜਾਜਕ ਨੂੰ ਉਸ ਬੰਦੇ ਦਾ ਧਿਆਨ ਨਾਲ
ਨਿਰੀਖਣ ਕਰਨਾ ਚਾਹੀਦਾ ਹੈ। ਜੇਕਰ ਉਸਦੇ ਸ਼ਰੀਰ ਤੇ ਚਿੱਟੇ
ਰੰਗ ਦੀ ਸੋਜ਼ਿਸ਼ ਹੈ ਅਤੇ ਜੇ ਵਾਲ ਚਿੱਟੇ ਹੋ ਗਏ ਹਨ ਅਤੇ ਜੇਕਰ
ਚਮੜੀ ਉਸ ਜਗ੍ਹਾ ਤੋਂ ਕੱਚੀ ਹੋਵੇ ਜਿੱਥੇਂ ਇਹ ਸੁੱਜੀ ਹੋਈ ਹੈ,
**11**ਤਾਂ ਇਹ ਛੂਤ ਦੀ ਬਿਮਾਰੀ ਹੈ। ਜਾਜਕ ਨੂੰ ਐਲਾਨ ਕਰਨਾ
ਚਾਹੀਦਾ ਹੈ ਕਿ ਇਹ ਬੰਦਾ ਨਾਪਾਕ ਹੈ। ਉਸ ਨੂੰ ਉਸ ਬੰਦੇ ਨੂੰ
ਥੋੜੇ ਸਮੇਂ ਲਈ ਹੋਰਨਾਂ ਲੋਕਾਂ ਤੋਂ ਵੱਖ ਕਰਨ ਦੀ ਜਰੂਰਤ ਨਹੀਂ
ਕਿਉਂ ਕਿ ਉਹ ਪਹਿਲਾਂ ਹੀ ਜਾਣਦਾ ਹੈ ਕਿ ਬੰਦਾ ਨਾਪਾਕ ਹੈ।

**12**“ਕਈ ਵਾਰੀ ਕੋਈ ਚਮੜੀ ਦਾ ਰੋਗ ਕਿਸੇ ਬੰਦੇ ਦੇ ਸਾਰੇ
ਸ਼ਰੀਰ ਉੱਤੇ ਫ਼ੈਲ ਜਾਵੇਗਾ। ਇਹ ਚਮੜੀ ਦਾ ਰੋਗ ਉਸ ਬੰਦੇ
ਦੀ ਚਮੜੀ ਦੇ ਸਿਰ ਤੋਂ ਪੈਰਾਂ ਤੱਕ ਫ਼ੈਲ ਜਾਵੇਗਾ। ਜਾਜਕ ਨੂੰ
ਉਸ ਬੰਦੇ ਦੇ ਸਾਰੇ ਸ਼ਰੀਰ ਨੂੰ ਧਿਆਨ ਨਾਲ ਦੇਖਣਾ ਚਾਹੀਦਾ
ਹੈ। **13**ਜੇ ਜਾਜਕ ਦੇਖਦਾ ਹੈ ਕਿ ਚਮੜੀ ਦਾ ਰੋਗ ਸਾਰੇ ਸ਼ਰੀਰ
ਉੱਤੇ ਫ਼ੈਲਿਆ ਹੋਇਆ ਹੈ ਅਤੇ ਇਸਨੇ ਉਸ ਬੰਦੇ ਦੀ ਸਾਰੀ
ਚਮੜੀ ਨੂੰ ਚਿੱਟਾ ਕਰ ਦਿੱਤਾ ਹੈ ਤਾਂ ਜਾਜਕ ਨੂੰ ਐਲਾਨ ਕਰਨਾ
ਚਾਹੀਦਾ ਹੈ ਕਿ ਉਹ ਬੰਦਾ ਪਾਕ ਹੈ। **14**ਪਰ ਜੇਕਰ ਓਥੇ ਕੱਚੀ
ਚਮੜੀ ਹੈ, ਤਾਂ ਉਹ ਨਾਪਾਕ ਹੈ। **15**ਜਦੋਂ ਜਾਜਕ ਕੱਚੀ ਚਮੜੀ
ਨੂੰ ਦੇਖੇ, ਉਸਨੂੰ ਐਲਾਨ ਕਰਨਾ ਚਾਹੀਦਾ ਕਿ ਉਹ ਬੰਦਾ ਨਾਪਾਕ
ਹੈ। ਕੱਚੀ ਚਮੜੀ ਪਾਕ ਨਹੀਂ ਹੈ, ਇਹ ਕੋੜ੍ਹ ਹੈ।

**16**“ਜੇ ਕੱਚੀ ਚਮੜੀ ਰੰਗ ਬਦਲੇ ਅਤੇ ਚਿੱਟੀ ਹੋ ਜਾਵੇ, ਉਸ
ਵਿਅਕਤੀ ਨੂੰ ਜਾਜਕ ਕੋਲ ਆਉਣਾ ਚਾਹੀਦਾ ਹੈ। **17**ਜਾਜਕ ਨੂੰ
ਉਸ ਵਿਅਕਤੀ ਦਾ ਧਿਆਨ ਨਾਲ ਨਿਰੀਖਣ ਕਰਨਾ ਚਾਹੀਦਾ
ਹੈ। ਜੇਕਰ ਜਗ੍ਹਾ ਚਿੱਟੀ ਹੋ ਗਈ ਹੋਵੇ, ਉਸ ਨੂੰ ਐਲਾਨ ਕਰਨਾ
ਚਾਹੀਦਾ ਕਿ ਉਹ ਵਿਅਕਤੀ ਪਾਕ ਹੈ।

**18**“ਕਿਸੇ ਬੰਦੇ ਦੇ ਫ਼ੋੜਾ ਹੋ ਸਕਦਾ ਜੋ ਬਾਦ ਵਿੱਚ ਰਾਜ਼ੀ ਹੋ
ਜਾਵੇ। **19**ਜੇਕਰ ਉਸ ਜਗ੍ਹਾ ਤੇ ਚਿੱਟੀ ਸੋਜ਼ਿਸ਼ ਹੋਵੇ ਜਾਂ ਲਾਲ
ਧਾਰੀਆਂ ਵਾਲਾ ਚਮਕੀਲਾ ਚਿੱਟਾ ਨਿਸ਼ਾਨ ਬਣ ਜਾਵੇ ਤਾਂ ਉਸ
ਬੰਦੇ ਨੂੰ ਉਹ ਜਗ੍ਹਾ ਜਾਜਕ ਨੂੰ ਦਿਖਾਉਣੀ ਚਾਹੀਦੀ ਹੈ। **20**ਜੇ
ਫ਼ੋੜਾ ਚਮੜੀ ਨਾਲੋਂ ਗਹਿਰਾ ਹੈ ਅਤੇ ਇਸਦੇ ਉੱਪਰਲੇ ਵਾਲ
ਚਿੱਟੇ ਹੋ ਜਾਣ ਜਾਜਕ ਨੂੰ ਐਲਾਨ ਕਰਨਾ ਚਾਹੀਦਾ ਹੈ ਕਿ ਇਹ
ਬੰਦਾ ਨਾਪਾਕ ਹੈ। ਉਸ ਫ਼ੋੜੇ ਵਿੱਚੋਂ ਛੂਤ ਦੀ ਭੈੜੀ ਸਥਿਤੀ ਫ਼ੁੱਟ
ਪਈ ਹੈ।

**21**“ਪਰ ਜੇ ਜਾਜਕ ਧਿਆਨ ਨਾਲ ਉਸ ਨਿਸ਼ਾਨ ਨੂੰ ਦੇਖਦਾ
ਹੈ ਅਤੇ ਇਸਦੇ ਉੱਪਰਲੇ ਚਿੱਟੇ ਵਾਲ ਨਹੀਂ ਹਨ ਅਤੇ ਨਿਸ਼ਾਨ
ਚਮੜੀ ਤੋਂ ਗਹਿਰਾ ਨਹੀਂ ਹੈ ਪਰ ਮੱਧਮ ਪੈ ਗਿਆ ਹੈ ਤਾਂ ਜਾਜਕ
ਨੂੰ ਉਸ ਬੰਦੇ ਨੂੰ ਸੱਤ ਦਿਨਾਂ ਲਈ ਵੱਖ ਕਰ ਦੇਣਾ ਚਾਹੀਦਾ ਹੈ।
**22**ਜੇ ਫ਼ੋੜਾ ਚਮੜੀ ਉੱਪਰ ਫ਼ੈਲ ਜਾਵੇ, ਤਾਂ ਉਸ ਨੂੰ ਐਲਾਨ
ਕਰਨਾ ਚਾਹੀਦਾ ਹੈ ਕਿ ਉਹ ਬੰਦਾ ਨਾਪਾਕ ਹੈ। ਇਹ ਛੂਤ ਹੈ।
**23**ਪਰ ਜੇ ਚਮਕੀਲਾ ਨਿਸ਼ਾਨ ਓਸੇ ਥਾਂ ਰਹਿੰਦਾ ਹੈ ਅਤੇ ਫ਼ੈਲਦਾ
ਨਹੀਂ, ਇਹ ਸਿਰਫ਼ ਪੁਰਾਣੇ ਫ਼ੋੜੇ ਦਾ ਚਟਾਕ ਹੈ। ਜਾਜਕ ਨੂੰ
ਐਲਾਨ ਕਰਨਾ ਚਾਹੀਦਾ ਹੈ ਕਿ ਇਹ ਬੰਦਾ ਪਾਕ ਹੈ।

**24-25**“ਕਿਸੇ ਬੰਦੇ ਦੀ ਚਮੜੀ ਉੱਤੇ ਛਾਲਾ ਹੋ ਸਕਦਾ ਹੈ। ਜੇ
ਰਿਸਦੀ ਹੋਈ ਚਮੜੀ ਚਿੱਟਾ ਨਿਸ਼ਾਨ ਜਾਂ ਲਾਲ ਧਾਰੀਆਂ ਵਾਲਾ
ਚਿੱਟਾ ਨਿਸ਼ਾਨ ਬਣ ਜਾਂਦੀ ਹੈ, ਤਾਂ ਜਾਜਕ ਨੂੰ ਇਸ ਵੱਲ ਧਿਆਨ
ਨਾਲ ਦੇਖਣਾ ਚਾਹੀਦਾ ਹੈ। ਜੇ ਉਹ ਚਿੱਟਾ ਨਿਸ਼ਾਨ ਚਮੜੀ
ਨਾਲੋਂ ਗਹਿਰਾ ਦਿਖਾਈ ਦਿੰਦਾ ਹੈ ਅਤੇ ਇਸ ਨਿਸ਼ਾਨ ਉਪਰਲੇ
ਵਾਲ ਚਿੱਟੇ ਹੋ ਗਏ ਹਨ ਤਾਂ ਇਹ ਕੋੜ੍ਹ ਦਾ ਰੋਗ ਹੈ। ਕੋੜ੍ਹ ਛਾਲੇ
ਵਿੱਚੋਂ ਫ਼ੁੱਟ ਪਿਆ ਹੈ। ਜਾਜਕ ਨੂੰ ਐਲਾਨ ਕਰਨਾ ਚਾਹੀਦਾ ਹੈ ਕਿ
ਉਹ ਬੰਦਾ ਪਲੀਤ ਹੈ। ਇਹ ਕੋੜ੍ਹ ਦਾ ਰੋਗ ਹੈ। **26**ਪਰ ਜੇ ਉਹ
ਨਿਸ਼ਾਨ ਦਾ ਧਿਆਨ ਨਾਲ ਨਿਰੀਖਣ ਕਰਦਾ ਹੈ ਅਤੇ ਚਮਕੀਲੇ
ਨਿਸ਼ਾਨ ਉੱਤੇ ਚਿੱਟੇ ਵਾਲ ਨਹੀਂ ਹਨ ਅਤੇ ਜੇਕਰ ਨਿਸ਼ਾਨ ਚਮੜੀ
ਤੋਂ ਗਹਿਰਾ ਨਹੀਂ ਹੈ ਪਰ ਮੱਧਮ ਪੈ ਗਿਆ ਹੈ, ਉਸ ਨੂੰ ਉਸ
ਵਿਅਕਤੀ ਨੂੰ ਸੱਤ ਦਿਨਾਂ ਲਈ ਵੱਖ ਕਰ ਦੇਣਾ ਚਾਹੀਦਾ ਹੈ।
**27**ਸੱਤਵੇਂ ਦਿਨ ਜਾਜਕ ਨੂੰ ਉਸ ਬੰਦੇ ਨੂੰ ਫ਼ੇਰ ਧਿਆਨ ਨਾਲ
ਦੇਖਣਾ ਚਾਹੀਦਾ ਹੈ। ਜੇ ਚਮੜੀ ਦਾ ਨਿਸ਼ਾਨ ਫ਼ੈਲ ਜਾਂਦਾ ਹੈ ਤਾਂ
ਜਾਜਕ ਨੂੰ ਐਲਾਨ ਕਰਨਾ ਚਾਹੀਦਾ ਹੈ ਕਿ ਬੰਦਾ ਪਲੀਤ ਹੈ।
ਇਹ ਕੋੜ੍ਹ ਦਾ ਰੋਗ ਹੈ। **28**ਪਰ ਜੇ ਚਮਕੀਲਾ ਨਿਸ਼ਾਨ ਚਮੜੀ
ਉੱਤੇ ਹੋਰ ਨਹੀਂ ਫ਼ੈਲਿਆ ਅਤੇ ਮੱਧਮ ਹੋ ਗਿਆ, ਤਾਂ ਇਹ ਛਾਲੇ

ਦੀ ਸੋਜ਼ਿਸ ਹੈ। ਜਾਜਕ ਨੂੰ ਐਲਾਨ ਕਰਨਾ ਚਾਹੀਦਾ ਹੈ ਕਿ ਬੰਦਾ ਪਾਕ ਹੈ। ਇਹ ਸਿਰਫ਼ ਛਾਲੇ ਦਾ ਦਾਗ ਹੈ।

29“ਕਿਸੇ ਬੰਦੇ ਦੇ ਸਿਰ ਜਾਂ ਦਾੜ੍ਹੀ ਉੱਤੇ ਕੋਈ ਛੂਤ ਲੱਗ ਸਕਦੀ ਹੈ। 30ਜਾਜਕ ਨੂੰ ਇਸ ਬੁਰੇ ਅਸਰ ਦਾ ਧਿਆਨ ਨਾਲ ਨਿਰੀਖਣ ਕਰਨਾ ਚਾਹੀਦਾ ਹੈ। ਜੇ ਲੱਗੇ ਕਿ ਇਹ ਚਮੜੀ ਤੋਂ ਗਹਿਰਾ ਦਿਖਾਈ ਦਿੰਦਾ ਹੈ ਅਤੇ ਜੇ ਇਸ ਵਿਚਲੇ ਵਾਲ ਪਤਲੇ ਤੇ ਪੀਲੇ ਹਨ ਉਸ ਨੂੰ ਐਲਾਨ ਕਰਨਾ ਚਾਹੀਦਾ ਹੈ ਕਿ ਵਿਅਕਤੀ ਨਾਪਾਕ ਹੈ। ਇਹ ਇੱਕ ਮੰਦਾ ਰੋਗ ਹੈ। ਇਹ ਸਿਰ ਜਾਂ ਦਾੜ੍ਹੀ ਉੱਤੇ ਛੂਤ ਦੀ ਇੱਕ ਭੈੜੀ ਸਥਿਤੀ ਹੈ। 31ਜੇ ਬਿਮਾਰੀ ਚਮੜੀ ਤੋਂ ਡੂੰਘੇਰੀ ਦਿਖਾਈ ਨਹੀਂ ਦਿੰਦੀ, ਪਰ ਇਸ ਵਿੱਚ ਕੋਈ ਕਾਲਾ ਵਾਲ ਨਹੀਂ ਹੈ, ਤਾਂ ਜਾਜਕ ਨੂੰ ਉਸ ਬੰਦੇ ਨੂੰ ਸੱਤ ਦਿਨਾਂ ਲਈ ਵੱਖ ਕਰ ਦੇਣਾ ਚਾਹੀਦਾ ਹੈ। 32ਸੱਤਵੇਂ ਦਿਨ ਜਾਜਕ ਨੂੰ ਛੂਤ ਨੂੰ ਧਿਆਨ ਨਾਲ ਦੇਖਣਾ ਚਾਹੀਦਾ ਹੈ। ਜੇ ਬਿਮਾਰੀ ਹੋਰ ਨਹੀਂ ਵਧੀ ਅਤੇ ਇਸ ਵਿੱਚ ਪੀਲੇ ਵਾਲ ਨਹੀਂ ਉੱਗੇ ਹੋਏ ਅਤੇ ਬਿਮਾਰੀ ਚਮੜੀ ਤੋਂ ਡੂੰਘੇਰੀ ਨਹੀਂ ਜਾਪਦੀ, 33ਤਾਂ ਉਸ ਬੰਦੇ ਨੂੰ ਆਪਣੀ ਹਜਾਮਤ ਕਰਾਉਣੀ ਚਾਹੀਦੀ ਹੈ ਪਰ ਉਸਨੂੰ ਬਿਮਾਰੀ ਵਾਲੀ ਥਾਂ ਦੀ ਹਜਾਮਤ ਨਹੀਂ ਕਰਾਉਣੀ ਚਾਹੀਦੀ। ਜਾਜਕ ਨੂੰ ਉਸ ਬੰਦੇ ਨੂੰ ਹੋਰ ਸੱਤਾਂ ਦਿਨਾਂ ਲਈ ਵੱਖ ਕਰ ਦੇਣਾ ਚਾਹੀਦਾ ਹੈ। 34ਸੱਤਵੇਂ ਦਿਨ ਉਸ ਨੂੰ ਬਿਮਾਰੀ ਦਾ ਹੋਰ ਧਿਆਨ ਨਾਲ ਨਿਰੀਖਣ ਕਰਨਾ ਚਾਹੀਦਾ ਹੈ। ਜੇ ਬਿਮਾਰੀ ਚਮੜੀ ਉੱਤੇ ਹੋਰ ਨਹੀਂ ਫ਼ੈਲੀ ਅਤੇ ਇਹ ਚਮੜੀ ਨਾਲੋਂ ਗਹਿਰੀ ਨਹੀਂ ਦਿਖਾਈ ਦਿੰਦੀ, ਉਸ ਨੂੰ ਐਲਾਨ ਕਰਨਾ ਚਾਹੀਦਾ ਕਿ ਬੰਦਾ ਪਾਕ ਹੈ। ਫ਼ੇਰ ਉਸ ਬੰਦੇ ਨੂੰ ਆਪਣੇ ਕੱਪੜੇ ਧੋ ਲੈਣੇ ਚਾਹੀਦੇ ਹਨ ਅਤੇ ਉਹ ਪਾਕ ਹੋ ਜਾਵੇਗਾ। 35ਪਰ ਜੇ ਉਸ ਬੰਦੇ ਦੇ ਪਾਕ ਹੋ ਜਾਣ ਤੋਂ ਬਾਦ ਬਿਮਾਰੀ ਚਮੜੀ ਉੱਤੇ ਫ਼ੈਲ ਜਾਂਦੀ ਹੈ, 36ਤਾਂ ਜਾਜਕ ਨੂੰ ਉਸ ਬੰਦੇ ਨੂੰ ਫ਼ੇਰ ਧਿਆਨ ਨਾਲ ਦੇਖਣਾ ਚਾਹੀਦਾ ਹੈ ਜੇ ਬਿਮਾਰੀ ਚਮੜੀ ਵਿੱਚ ਫ਼ੈਲ ਗਈ ਹੈ ਤਾਂ ਜਾਜਕ ਨੂੰ ਪੀਲੇ ਵਾਲਾਂ ਨੂੰ ਦੇਖਣ ਦੀ ਲੋੜ ਨਹੀਂ। ਉਹ ਬੰਦਾ ਪਲੀਤ ਹੈ। 37ਪਰ ਜੇ ਜਾਜਕ ਸੋਚਦਾ ਹੈ ਕਿ ਬਿਮਾਰੀ ਰੁਕ ਗਈ ਹੈ ਅਤੇ ਇਸ ਵਿੱਚ ਕਾਲੇ ਵਾਲ ਉੱਗ ਰਹੇ ਹਨ ਤਾਂ ਬਿਮਾਰੀ ਠੀਕ ਹੋ ਗਈ ਹੈ। ਬੰਦਾ ਪਾਕ ਹੈ। ਜਾਜਕ ਨੂੰ ਐਲਾਨ ਕਰ ਦੇਣਾ ਚਾਹੀਦਾ ਹੈ ਕਿ ਬੰਦਾ ਪਾਕ ਹੈ।

38“ਜੇ ਕਿਸੇ ਬੰਦੇ ਦੀ ਚਮੜੀ ਉੱਤੇ ਚਿੱਟੇ ਨਿਸ਼ਾਨ ਹਨ, 39ਤਾਂ ਜਾਜਕ ਨੂੰ ਉਨ੍ਹਾਂ ਨਿਸ਼ਾਨਾਂ ਦਾ ਧਿਆਨ ਨਾਲ ਨਿਰੀਖਣ ਕਰਨਾ ਚਾਹੀਦਾ ਹੈ। ਜੇ ਉਸ ਬੰਦੇ ਦੀ ਚਮੜੀ ਉਤਲੇ ਨਿਸ਼ਾਨ ਮੱਧਮ ਜਿਹੇ ਚਿੱਟੇ ਹਨ, ਤਾਂ ਇਹ ਬਿਮਾਰੀ ਨੁਕਸਾਨ ਰਹਿਤ ਖਰਾਸ਼ ਹੀ ਹੈ ਅਤੇ ਉਹ ਬੰਦਾ ਪਾਕ ਹੈ।

40“ਹੋ ਸਕਦਾ ਹੈ ਕਿ ਕੋਈ ਬੰਦਾ ਗੰਜਾ ਹੋ ਜਾਵੇ। ਉਹ ਪਾਕ ਹੈ। ਇਹ ਸਿਰਫ ਗੰਜ ਹੈ। 41ਹੋ ਸਕਦਾ ਹੈ ਕਿਸੇ ਬੰਦੇ ਦੇ ਮੱਥੇ ਦੇ ਵਾਲ ਝੜ ਜਾਣ। ਉਹ ਪਾਕ ਹੈ। ਇਹ ਸਿਰਫ ਇੱਕ ਹੋਰ ਤਰ੍ਹਾਂ ਦਾ ਗੰਜਾਪਨ ਹੈ। 42ਪਰ ਜੇ ਉਸਦੇ ਸਿਰ ਦੀ ਚਮੜੀ ਉੱਤੇ ਲਾਲ ਅਤੇ ਚਿੱਟੀ ਛੂਤ ਹੈ, ਇਹ ਛੂਤ ਦੀ ਇੱਕ ਭੈੜੀ ਸਥਿਤੀ ਹੈ। 43ਜਾਜਕ ਨੂੰ ਉਸ ਬੰਦੇ ਨੂੰ ਧਿਆਨ ਨਾਲ ਦੇਖਣਾ ਚਾਹੀਦਾ ਹੈ। ਜੇ ਛੂਤ ਦੀ ਸੋਜ਼ਿਸ ਲਾਲ ਅਤੇ ਚਿੱਟੀ ਹੈ ਅਤੇ ਸ਼ਰੀਰ ਦੇ ਹੋਰਨਾਂ ਹਿੱਸਿਆਂ ਉੱਤੇ ਕੋੜ੍ਹ ਵਰਗੀ ਦਿਖਾਈ ਦਿੰਦੀ ਹੈ, 44ਤਾਂ ਉਸ ਬੰਦੇ ਦੇ ਸਿਰ ਦੀ ਚਮੜੀ ਉੱਤੇ ਕੋੜ੍ਹ ਦਾ ਰੰਗ ਹੈ। ਉਹ ਬੰਦਾ ਪਲੀਤ ਹੈ। ਜਾਜਕ ਨੂੰ ਇਹ ਐਲਾਨ ਕਰਨਾ ਚਾਹੀਦਾ ਹੈ ਕਿ ਉਹ ਬੰਦਾ ਪਲੀਤ ਹੈ।

45ਜੇਕਰ ਕਿਸੇ ਬੰਦੇ ਨੂੰ ਛੂਤ ਦੀ ਅਜਿਹੀ ਭੈੜੀ ਬਿਮਾਰੀ ਹੈ ਉਸਨੂੰ ਹੋਰਨਾਂ ਲੋਕਾਂ ਨੂੰ ਚੇਤਾਵਨੀ ਦੇਣੀ ਚਾਹੀਦੀ ਹੈ। ਉਸ ਨੂੰ ਉੱਚੀ ਅਵਾਜ਼ ਵਿੱਚ ਐਲਾਨ ਕਰਨਾ ਚਾਹੀਦਾ ਹੈ, ‘ਨਾਪਾਕ, ਨਾਪਾਕ !’ ਉਸ ਦੇ ਕੱਪੜਿਆਂ ਨੂੰ ਪਾੜ ਦੇਣਾ ਚਾਹੀਦਾ, ਉਸ ਨੂੰ ਆਪਣੇ ਵਾਲ ਨਹੀਂ ਵਾਹੁਣੇ ਚਾਹੀਦੇ ਅਤੇ ਆਪਣਾ ਮੂੰਹ ਢਕ ਲੈਣਾ ਚਾਹੀਦਾ ਹੈ। 46ਜਿੰਨਾ ਚਿਰ ਤੱਕ ਉਸ ਬੰਦੇ ਨੂੰ ਬਿਮਾਰੀ ਲੱਗੀ ਹੋਈ ਹੈ, ਉਹ ਨਾਪਾਕ ਰਹੇਗਾ ਅਤੇ ਉਸਨੂੰ ਇਕੱਲੇ ਨੂੰ ਡੇਰੇ ਤੋਂ ਬਾਹਰ ਰਹਿਣਾ ਚਾਹੀਦਾ ਹੈ।

47-48“ਕੁਝ ਕੱਪੜਿਆਂ ਉੱਤੇ ਫ਼ਫ਼ੂੰਦੀ ਦੇ ਨਿਸ਼ਾਨ ਹੋ ਸਕਦੇ ਹਨ। ਇਹ ਕੱਪੜਾ ਲਿਨਨ ਦਾ ਜਾਂ ਉਨ ਦਾ ਵੀ ਹੋ ਸਕਦਾ ਹੈ, ਜਾਂ ਲਿਨਨ ਜਾਂ ਉਨ ਤੋਂ ਉਣਿਆ ਹੋਇਆ ਜਾਂ ਬੁਣਿਆ ਹੋਇਆ ਹੋ ਸਕਦਾ ਹੈ। ਜਾਂ ਇਹ ਫ਼ਫ਼ੂੰਦੀ ਦਾ ਨਿਸ਼ਾਨ ਕਿਸੇ ਚਮੜੇ ਜਾਂ ਚਮੜੇ ਦੀ ਬਣੀ ਹੋਈ ਚੀਜ਼ ਉੱਪਰ ਹੋ ਸਕਦਾ ਹੈ। 49ਜੇ ਫ਼ਫ਼ੂੰਦੀ ਹਰੀ ਜਾਂ ਲਾਲ ਹੈ ਤਾਂ ਇਹ ਨੁਕਸਾਨ ਦਾਇਕ ਫ਼ਫ਼ੂੰਦੀ ਹੈ ਅਤੇ ਇਸ ਨੂੰ ਜਾਜਕ ਨੂੰ ਦਿਖਾਉਣਾ ਚਾਹੀਦਾ ਹੈ। 50ਜਾਜਕ ਨੂੰ ਇਸ ਫ਼ਫ਼ੂੰਦੀ ਨੂੰ ਧਿਆਨ ਨਾਲ ਦੇਖਣਾ ਚਾਹੀਦਾ ਹੈ। ਉਸਨੂੰ ਇਹ ਚੀਜ਼ ਸੱਤ ਦਿਨਾਂ ਲਈ ਵੱਖਰੀ ਥਾਂ ਰੱਖ ਦੇਣੀ ਚਾਹੀਦੀ ਹੈ। 51-52ਸੱਤਵੇਂ ਦਿਨ, ਉਸ ਨੂੰ ਇਸ ਫ਼ਫ਼ੂੰਦੀ ਦਾ ਬੜੇ ਧਿਆਨ ਨਾਲ ਨਿਰੀਖਣ ਕਰਨਾ ਚਾਹੀਦਾ ਹੈ। ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ ਕਿ ਫ਼ਫ਼ੂੰਦੀ ਕਾਸੇ ਲਈ ਵਰਤੇ ਗਏ ਚਮੜੇ ਉੱਤੇ ਹੈ ਜਾਂ ਉਣੇ ਹੋਏ ਕੱਪੜੇ ਉੱਤੇ ਹੈ। ਜੇ ਫ਼ਫ਼ੂੰਦੀ ਫ਼ੈਲ ਗਈ ਹੈ, ਉਹ ਕੱਪੜਾ ਜਾਂ ਚਮੜਾ ਨਾਪਾਕ ਹੈ। ਇਹ ਨੁਕਸਾਨਦੇਹ ਫ਼ਫ਼ੂੰਦੀ ਹੈ ਜਾਜਕ ਨੂੰ ਉਹ ਕੱਪੜਾ ਜਾਂ ਚਮੜਾ ਸਾੜ ਦੇਣਾ ਚਾਹੀਦਾ ਹੈ।

53“ਜੇ ਜਾਜਕ ਉਸ ਕੱਪੜੇ ਜਾਂ ਚਮੜੇ ਦਾ ਨਿਰੀਖਣ ਕਰਦਾ ਅਤੇ ਵੇਖਦਾ ਕਿ ਫਫੂੰਦੀ ਨਹੀਂ ਫੈਲੀ, 54ਤਾਂ ਜਾਜਕ ਨੂੰ ਲੋਕਾਂ ਨੂੰ ਉਸ ਚਮੜੇ ਜਾਂ ਕੱਪੜੇ ਦੇ ਟੁਕੜੇ ਨੂੰ ਧੋਣ ਦਾ ਆਦੇਸ਼ ਦੇਣਾ ਚਾਹੀਦਾ ਭਾਵੇਂ ਇਹ ਬੁਣਿਆ ਹੋਵੇ ਜਾਂ ਉਣਿਆ ਹੋਵੇ, ਅਤੇ ਉਸ ਚਮੜੇ ਜਾਂ ਕੱਪੜੇ ਨੂੰ ਹੋਰ ਸੱਤ ਦਿਨਾਂ ਲਈ ਵੱਖਰਾ ਰੱਖਣਾ ਚਾਹੀਦਾ ਹੈ। 55ਇਸ ਸਮੇਂ ਤੋਂ ਬਾਦ, ਜਾਜਕ ਨੂੰ ਇੱਕ ਵਾਰੀ ਫ਼ੇਰ ਧਿਆਨ ਨਾਲ ਇਸਦਾ ਨਿਰੀਖਣ ਕਰਨਾ ਚਾਹੀਦਾ ਹੈ। ਜੇ ਫ਼ਫ਼ੂੰਦੀ ਫੇਰ ਵੀ ਓਸੇ ਤਰ੍ਹਾਂ ਦਿਖਾਈ ਦਿੰਦੀ ਹੈ ਅਤੇ ਬਦਲੀ ਨਹੀਂ, ਇਹ ਨਾਪਾਕ ਹੈ। ਇਸ ਨਾਲ ਫ਼ਰਕ ਨਹੀਂ ਪੈਂਦਾ ਕਿ ਫ਼ਫ਼ੂੰਦੀ ਉਸ ਚਮੜੇ ਜਾਂ ਕੱਪੜੇ ਦੇ ਅੰਦਰਲੇ ਪਾਸੇ ਹੈ ਜਾਂ ਬਾਹਰਲੇ ਪਾਸੇ। ਤੁਹਾਨੂੰ ਇਸ ਨੂੰ ਸਾੜ ਦੇਣਾ ਚਾਹੀਦਾ ਹੈ।

56“ਪਰ ਜੇ ਜਾਜਕ ਚਮੜੇ ਜਾਂ ਕੱਪੜੇ ਦੇ ਉਸ ਟੁਕੜੇ ਦਾ ਨਿਰੀਖਣ ਕਰਦਾ ਹੈ, ਅਤੇ ਫ਼ਫ਼ੂੰਦੀ ਮੱਧਮ ਪੈ ਗਈ ਹੋਵੇ, ਤਾਂ ਜਾਜਕ ਨੂੰ ਚਮੜੇ ਜਾਂ ਕੱਪੜੇ ਤੋਂ ਉਸ ਫ਼ਫ਼ੂੰਦੀ ਨੂੰ ਪਾੜ ਦੇਣਾ ਚਾਹੀਦਾ ਹੈ। ਇਸ ਨਾਲ ਫ਼ਰਕ ਨਹੀਂ ਪੈਂਦਾ ਕਿ ਕੱਪੜਾ ਉਣਿਆ ਹੋਇਆ ਹੈ ਜਾਂ ਬੁਣਿਆ ਹੋਇਆ ਹੈ। 57ਪਰ ਚਮੜੇ ਜਾਂ ਕੱਪੜੇ ਦੇ ਉਸ ਟੁਕੜੇ ਉੱਤੇ ਫਫੂੰਦੀ ਫ਼ੇਰ ਉਭਰ ਸਕਦੀ ਹੈ। ਇਸ ਲਈ ਇਸ ਨੂੰ ਸਾੜ ਦੇਣਾ ਚਾਹੀਦਾ ਹੈ। 58ਪਰ ਜੇ ਚਮੜੇ ਜਾਂ ਕਪੜੇ ਦੇ

ਉਸ ਟੁਕੜੇ ਨੂੰ ਧੋਣ ਤੋਂ ਮਗਰੋਂ ਫ਼ਫ਼ੂੰਦੀ ਫ਼ੇਰ ਨਹੀਂ ਉਭਰੀ,
ਇਸਨੂੰ ਫੇਰ ਤੋਂ ਧੋਤਾ ਜਾਣਾ ਚਾਹੀਦਾ ਹੈ। ਫ਼ੇਰ ਇਹ ਪਾਕ ਹੋ
ਜਾਵੇਗਾ।”
59ਚਮੜੇ ਜਾਂ ਕੱਪੜੇ ਦੇ ਟੁਕੜੇ ਉੱਤੇ ਫ਼ਫ਼ੂੰਦੀ ਪਾਕ ਹੈ ਜਾਂ
ਨਾਪਾਕ ਦਾ ਫ਼ੈਸਲਾ ਕਰਨ ਦੇ ਲਈ ਇਹ ਬਿਧੀਆਂ ਹਨ। ਇਸ
ਨਾਲ ਫ਼ਰਕ ਨਹੀਂ ਪੈਂਦਾ ਕਿ ਕੱਪੜਾ ਲਿਨਨ ਤੋਂ ਬਣਿਆ ਜਾਂ
ਉੱਨ ਤੋਂ ਜਾਂ ਇਹ ਉਣਿਆ ਹੋਇਆ ਹੈ ਜਾਂ ਬੁਣਿਆ ਹੋਇਆ
ਹੈ।

## ਕੋੜ੍ਹੀ ਨੂੰ ਪਾਕ ਬਨਾਉਣ ਦੀਆਂ ਬਿਧੀਆਂ

14 ਯਹੋਵਾਹ ਨੇ ਮੂਸਾ ਨੂੰ ਆਖਿਆ, 2“ਉਨ੍ਹਾਂ ਲੋਕਾਂ ਲਈ
ਇਹ ਬਿਧੀਆਂ ਹਨ ਜਿਨ੍ਹਾਂ ਨੂੰ ਚਮੜੀ ਦਾ ਰੋਗ ਹੋਇਆ
ਅਤੇ ਫ਼ੇਰ ਰਾਜ਼ੀ ਹੋ ਗਏ। ਉਸ ਬੰਦੇ ਨੂੰ ਪਾਕ ਬਨਾਉਣ ਦੀਆਂ
ਬਿਧੀਆਂ ਇਹ ਹਨ।
“ਉਸ ਬੰਦੇ ਨੂੰ ਜਾਜਕ ਕੋਲ ਲਿਆਂਦਾ ਜਾਣਾ ਚਾਹੀਦਾ ਹੈ।
3ਜਾਜਕ ਨੂੰ ਡੇਰੇ ਤੋਂ ਬਾਹਰ ਉਸ ਬੰਦੇ ਕੋਲ ਜਾਣਾ ਚਾਹੀਦਾ ਹੈ।
ਜਾਜਕ ਨੂੰ ਧਿਆਨ ਨਾਲ ਦੇਖਣਾ ਚਾਹੀਦਾ ਹੈ ਕਿ ਚਮੜੀ ਦਾ
ਰੋਗ ਹਟ ਗਿਆ ਹੈ ਜਾਂ ਨਹੀਂ। 4ਜੇ ਬੰਦਾ ਸਿਹਤਮੰਦ ਹੋ ਗਿਆ
ਹੈ ਤਾਂ ਜਾਜਕ ਨੂੰ ਉਸਨੂੰ ਇਹ ਗੱਲਾਂ ਕਰਨ ਲਈ ਆਖਣਾ
ਚਾਹੀਦਾ ਹੈ: ਉਸ ਬੰਦੇ ਨੂੰ ਦੋ ਜਿਉਂਦੇ ਪਾਕ ਪੰਛੀ ਲੈਣੇ ਚਾਹੀਦੇ
ਹਨ। ਉਸਨੂੰ ਦਿਆਰ ਦੀ ਲੱਕੜੀ ਦਾ ਇੱਕ ਟੁੱਕੜਾ, ਲਾਲ ਕੱਪੜੇ
ਦੀ ਇੱਕ ਟਾਕੀ ਅਤੇ ਜ਼ੂਫ਼ਾ ਲਿਆਉਣਾ ਚਾਹੀਦਾ ਹੈ। 5ਫ਼ੇਰ
ਜਾਜਕ ਨੂੰ ਹੁਕਮ ਦੇਣਾ ਚਾਹੀਦਾ ਹੈ ਕਿ ਵਗਦੇ ਪਾਣੀ ਉੱਤੇ
ਮਿੱਟੀ ਦੇ ਭਾਂਡੇ ਵਿੱਚ ਇੱਕ ਪੰਛੀ ਨੂੰ ਮਾਰਿਆ ਜਾਵੇ। 6ਜਾਜਕ ਨੂੰ
ਦੂਸਰਾ ਪੰਛੀ, ਜਿਹੜਾ ਹਾਲੇ ਜਿਉਂਦਾ ਹੈ, ਅਤੇ ਦਿਆਰ ਦੀ
ਲੱਕੜੀ ਦਾ ਟੁੱਕੜਾ, ਲਾਲ ਕੱਪੜੇ ਦੀ ਟਾਕੀ ਅਤੇ ਜ਼ੂਫ਼ਾ ਲੈਣਾ
ਚਾਹੀਦਾ ਹੈ। ਉਸਨੂੰ ਉਹ ਜਿਉਂਦਾ ਪੰਛੀ ਅਤੇ ਦੂਸਰੀਆਂ ਚੀਜ਼ਾਂ
ਨੂੰ ਉਸ ਪੰਛੀ ਦੇ ਖੂਨ ਵਿੱਚ ਡੁਬੋਣਾ ਚਾਹੀਦਾ ਹੈ ਜਿਹੜਾ ਵਗਦੇ
ਪਾਣੀ ਉੱਤੇ ਮਾਰਿਆ ਗਿਆ ਸੀ। 7ਜਾਜਕ ਨੂੰ ਉਸ ਬੰਦੇ ਉੱਤੇ
ਸੱਤ ਵਾਰੀ ਖੂਨ ਛਿੜਕਣਾ ਚਾਹੀਦਾ ਹੈ ਜਿਸਨੂੰ ਚਮੜੀ ਦਾ ਰੋਗ
ਸੀ। ਫ਼ੇਰ ਜਾਜਕ ਨੂੰ ਐਲਾਨ ਕਰਨਾ ਚਾਹੀਦਾ ਹੈ ਕਿ ਉਹ ਬੰਦਾ
ਪਾਕ ਹੈ। ਇਸਤੋਂ ਮਗਰੋਂ ਜਾਜਕ ਨੂੰ ਕਿਸੇ ਖੁਲ੍ਹੇ ਖੇਤ ਵੱਲ ਜਾਣਾ
ਚਾਹੀਦਾ ਹੈ ਅਤੇ ਜਿਉਂਦੇ ਪੰਛੀ ਨੂੰ ਆਜ਼ਾਦ ਕਰ ਦੇਣਾ ਚਾਹੀਦਾ
ਹੈ।”
8“ਫ਼ੇਰ ਉਸ ਬੰਦੇ ਨੂੰ ਆਪਣੇ ਕੱਪੜੇ ਧੋ ਲੈਣੇ ਚਾਹੀਦੇ ਹਨ।
ਉਸਨੂੰ ਆਪਣੇ ਸਾਰੇ ਵਾਲ ਮੁਨਾ ਲੈਣੇ ਚਾਹੀਦੇ ਹਨ। ਅਤੇ ਉਸਨੂੰ
ਪਾਣੀ ਨਾਲ ਨਹਾਉਣਾ ਚਾਹੀਦਾ ਹੈ। ਫ਼ੇਰ ਉਹ ਪਾਕ ਹੋ ਜਾਵੇਗਾ।
ਫ਼ੇਰ ਉਹ ਬੰਦਾ ਡੇਰੇ ਵਿੱਚ ਜਾ ਸਕੇਗਾ। ਪਰ ਉਸਨੂੰ ਸੱਤ ਦਿਨ
ਤੱਕ ਆਪਣੇ ਤੰਬੂ ਤੋਂ ਬਾਹਰ ਰਹਿਣਾ ਚਾਹੀਦਾ ਹੈ। 9ਸੱਤਵੇਂ
ਦਿਨ, ਉਸਨੂੰ ਆਪਣੇ ਸਾਰੇ ਵਾਲ ਮੁਨਾ ਲੈਣੇ ਚਾਹੀਦੇ ਹਨ।
ਉਸਨੂੰ ਆਪਣਾ ਸਿਰ, ਆਪਣੀ ਦਾਹੜੀ ਅਤੇ ਆਪਣੇ ਭਰਵੱਟੇ
— ਹਾਂ ਸਾਰੇ ਹੀ ਵਾਲ ਮੁਨਾ ਲੈਣੇ ਚਾਹੀਦੇ ਹਨ। ਫ਼ੇਰ ਉਸਨੂੰ
ਆਪਣੇ ਕੱਪੜੇ ਧੋਣੇ ਚਾਹੀਦੇ ਹਨ ਅਤੇ ਪਾਣੀ ਵਿੱਚ ਇਸ਼ਨਾਨ
ਕਰਨਾ ਚਾਹੀਦਾ ਹੈ। ਫ਼ੇਰ ਉਹ ਪਾਕ ਹੋ ਜਾਵੇਗਾ।
10“ਅੱਠਵੇਂ ਦਿਨ, ਜਿਸ ਬੰਦੇ ਨੂੰ ਚਮੜੀ ਦਾ ਰੋਗ ਸੀ, ਉਸਨੂੰ
ਦੋ ਬੇਨੁਕਸ ਲੇਲੇ ਅਤੇ ਇੱਕ ਸਾਲ ਦੀ ਲੇਲੀ ਲਿਆਉਣੀ ਚਾਹੀਦੀ
ਹੈ। ਉਸ ਬੰਦੇ ਨੂੰ ਤੇਲ ਮਿਲਿਆ 24 ਕੱਪ ਮੈਦਾ ਅਤੇ 2/3 ਪਿੰਟ
ਜੈਤੂਨ ਦਾ ਤੇਲ ਵੀ ਲਿਆਉਣਾ ਚਾਹੀਦਾ ਹੈ। 11ਜਾਜਕ ਨੂੰ
ਉਸ ਬੰਦੇ ਨੂੰ ਅਤੇ ਉਸ ਦੀਆਂ ਬਲੀਆਂ ਨੂੰ ਯਹੋਵਾਹ ਦੇ ਸਾਮ੍ਹਣੇ
ਮੰਡਲੀ ਵਾਲੇ ਤੰਬੂ ਦੇ ਪ੍ਰਵੇਸ਼ ਤੇ ਲਿਆਉਣਾ ਚਾਹੀਦਾ ਹੈ।
12ਜਾਜਕ ਲੇਲਿਆਂ ਵਿੱਚੋਂ ਇੱਕ ਨੂੰ ਦੋਸ਼ ਦੀ ਭੇਟ ਵਜੋਂ ਭੇਟ
ਕਰੇਗਾ। ਉਹ ਉਸ ਲੇਲੇ ਅਤੇ ਤੇਲ ਨੂੰ ਯਹੋਵਾਹ ਦੇ ਅੱਗੇ ਹਿਲਾਉਣ
ਦੀ ਭੇਟ ਵਜੋਂ ਚੜ੍ਹਾਵੇਗਾ। 13ਫ਼ੇਰ ਉਹ ਜਾਜਕ ਉਸ ਲੇਲੇ ਨੂੰ
ਪਵਿੱਤਰ ਸਥਾਨ ਵਿੱਚ ਉਸ ਥਾਂ ਤੇ ਮਾਰੇਗਾ ਜਿੱਥੇ ਪਾਪ ਦੀ ਭੇਟ
ਅਤੇ ਹੋਮ ਦੀ ਭੇਟ ਨੂੰ ਮਾਰਿਆ ਜਾਂਦਾ ਹੈ। ਦੋਸ਼ ਦੀ ਭੇਟ ਪਾਪ ਦੀ
ਭੇਟ ਵਰਗੀ ਹੀ ਹੈ। ਇਹ ਜਾਜਕ ਦੀ ਹੈ ਅਤੇ ਇਹ ਅੱਤ
ਪਵਿੱਤਰ ਹੈ।
14“ਜਾਜਕ ਦੋਸ਼ ਦੀ ਭੇਟ ਦਾ ਥੋੜਾ ਜਿਹਾ ਖੂਨ ਲਵੇਗਾ।
ਜਾਜਕ ਇਸ ਵਿੱਚੋਂ ਥੋੜਾ ਜਿਹਾ ਖੂਨ ਉਸ ਬੰਦੇ ਦੇ ਸੱਜੇ ਕੰਨ ਦੀ
ਕਰੂੰਬਲ ਉੱਤੇ ਲਾਵੇਗਾ ਜਿਸਨੂੰ ਪਾਕ ਬਣਾਇਆ ਜਾਣਾ ਹੈ।
ਜਾਜਕ ਇਸ ਖੂਨ ਵਿੱਚੋਂ ਥੋੜਾ ਜਿਹਾ ਉਸ ਬੰਦੇ ਦੇ ਸੱਜੇ ਹੱਥ ਦੇ
ਅੰਗੂਠੇ ਅਤੇ ਸੱਜੇ ਪੈਰ ਦੇ ਅੰਗੂਠੇ ਉੱਤੇ ਲਾਵੇਗਾ। 15ਜਾਜਕ
ਥੋੜਾ ਜਿਹਾ ਜੈਤੂਨ ਦਾ ਤੇਲ ਆਪਣੀ ਖੱਬੀ ਹਥੇਲੀ ਉੱਤੇ ਪਾਵੇਗਾ।
16ਫ਼ੇਰ ਜਾਜਕ ਆਪਣੇ ਸੱਜੇ ਹੱਥ ਦੀ ਉਂਗਲੀ ਆਪਣੀ ਖੱਬੀ
ਹਥੇਲੀ ਤੇ ਰੱਖੇ ਤੇਲ ਵਿੱਚ ਡੋਬੇਗਾ ਅਤੇ ਉਸ ਤੇਲ ਨੂੰ ਸੱਤ ਵਾਰੀ
ਯਹੋਵਾਹ ਦੇ ਸਾਮ੍ਹਣੇ ਛਿੜਕੇਗਾ।
17“ਫ਼ੇਰ ਜਾਜਕ ਆਪਣੀ ਹਥੇਲੀ ਤੋਂ ਕੁਝ ਤੇਲ ਲਵੇਗਾ ਅਤੇ
ਉਸ ਵਿਅਕਤੀ ਤੇ ਪਾਵੇਗਾ ਜਿਸਨੂੰ ਪਾਕ ਬਣਾਇਆ ਜਾਣਾ ਹੈ।
ਉਹ ਇਸ ਤੇਲ ਨੂੰ ਉਸ ਬੰਦੇ ਦੇ ਸੱਜੇ ਕੰਨ ਦੀ ਪਿਪਲੀ ਉੱਤੇ,
ਉਸਦੇ ਸੱਜੇ ਹੱਥ ਦੇ ਅੰਗੂਠੇ ਉੱਤੇ ਅਤੇ ਉਸਦੇ ਸੱਜੇ ਪੈਰ ਦੇ
ਅੰਗੂਠੇ ਉੱਤੇ ਪਾਵੇਗਾ। ਉਹ ਇਸ ਤੇਲ ਨੂੰ ਉਸ ਖੂਨ ਦੇ ਉੱਤੇ
ਪਾਵੇਗਾ ਜਿਹੜਾ ਪਹਿਲਾਂ ਹੀ ਇਨ੍ਹਾਂ ਥਾਵਾਂ ਉੱਤੇ ਪਾਇਆ ਗਿਆ
ਸੀ। 18ਜਾਜਕ ਆਪਣੀ ਹਥੇਲੀ ਤੇ ਬਚੇ ਹੋਏ ਤੇਲ ਨੂੰ ਉਸ ਬੰਦੇ
ਦੇ ਸਿਰ ਤੇ ਪਾਵੇਗਾ ਜਿਸਨੂੰ ਪਾਕ ਬਣਾਇਆ ਜਾਣਾ ਹੈ। ਇਸ
ਤਰ੍ਹਾਂ ਜਾਜਕ ਯਹੋਵਾਹ ਦੇ ਸਾਮ੍ਹਣੇ ਉਸ ਬੰਦੇ ਲਈ ਪ੍ਰਾਸਚਿਤ
ਕਰੇਗਾ
19-20“ਫ਼ੇਰ ਜਾਜਕ ਨੂੰ ਪਾਕ ਬਣਾਏ ਜਾਣ ਵਾਲੇ ਬੰਦੇ ਲਈ
ਇੱਕ ਪਾਪ ਦੀ ਭੇਟ ਚੜ੍ਹਾਉਣੀ ਚਾਹੀਦੀ ਹੈ। ਉਹ ਉਸ ਪਾਪ ਦੀ
ਭੇਟ ਨੂੰ ਚੜ੍ਹਾਵੇਗਾ ਅਤੇ ਉਸ ਬੰਦੇ ਲਈ ਪ੍ਰਾਸਚਿਤ ਕਰੇਗਾ।
ਇਸਤੋਂ ਮਗਰੋਂ, ਜਾਜਕ ਹੋਮ ਦੀ ਭੇਟ ਲਈ ਜਾਨਵਰ ਨੂੰ ਮਾਰੇਗਾ।
ਫ਼ੇਰ ਉਹ ਜਗਵੇਦੀ ਉੱਤੇ ਹੋਮ ਦੀ ਭੇਟ ਅਤੇ ਅਨਾਜ਼ ਦੀ ਭੇਟ
ਚੜ੍ਹਾਵੇਗਾ। ਇਸ ਤਰ੍ਹਾਂ ਜਾਜਕ ਯਹੋਵਾਹ ਦੇ ਅੱਗੇ ਉਸ ਬੰਦੇ
ਲਈ ਪ੍ਰਾਸਚਿਤ ਕਰੇਗਾ।
21“ਪਰ ਜੇ ਬੰਦਾ ਗ਼ਰੀਬ ਹੈ ਅਤੇ ਉਨ੍ਹਾਂ ਚੜ੍ਹਾਵਿਆਂ ਦੀ ਉਸਦੀ
ਪੁੱਜਤ ਨਹੀਂ ਤਾਂ ਉਸਨੂੰ ਦੋਸ਼ ਦੀ ਭੇਟ ਲਈ ਇੱਕ ਲੇਲਾ ਲੈਣਾ
ਚਾਹੀਦਾ ਹੈ। ਇਹ ਹਿਲਾਉਣ ਦੀ ਭੇਟ ਹੋਵੇਗੀ ਤਾਂ ਜੋ ਜਾਜਕ
ਉਸ ਬੰਦੇ ਨੂੰ ਸ਼ੁਧ ਬਣਾ ਸਕੇ। ਉਸ ਨੂੰ 8 ਕੱਪ ਤੇਲ ਮਿਲਿਆ
ਮੈਦਾ ਲਿਆਉਣਾ ਚਾਹੀਦਾ ਹੈ। ਇਹ ਮੈਦਾ ਅਨਾਜ਼ ਦੀ ਭੇਟ

ਲਈ ਵਰਤਿਆ ਜਾਵੇਗਾ। ਉਸ ਬੰਦੇ ਨੂੰ 2/3 ਪਿੰਟ ਜੈਤੂਨ ਦਾ ਤੇਲ ਲਿਆਉਣਾ ਚਾਹੀਦਾ ਹੈ।

**22**ਉਸ ਨੂੰ ਦੋ ਘੁੱਗੀਆਂ ਜਾਂ ਦੋ ਕਬੂਤਰ ਲਿਆਉਣੇ ਚਾਹੀਦੇ ਹਨ ਜਿਨ੍ਹਾਂ ਨੂੰ ਕੋਈ ਵੀ ਦੇ ਸਕਦਾ ਹੈ। ਇੱਕ ਪੰਛੀ ਪਾਪ ਦੀ ਭੇਟ ਲਈ ਅਤੇ ਦੂਸਰਾ ਹੋਮ ਦੀ ਭੇਟ ਲਈ ਹੋਵੇਗਾ।

**23**“ਅੱਠਵੇਂ ਦਿਨ, ਉਹ ਬੰਦਾ ਜਾਜਕ ਕੋਲ ਇਹ ਚੀਜ਼ਾਂ ਮੰਡਲੀ ਵਾਲੇ ਤੰਬੂ ਦੇ ਪ੍ਰਵੇਸ਼ ਤੇ ਯਹੋਵਾਹ ਦੇ ਸਾਮ੍ਹਣੇ ਲੈਕੇ ਆਵੇਗਾ। **24**ਜਾਜਕ ਦੋਸ਼ ਦੀ ਭੇਟ ਦੇ ਲੇਲੇ ਅਤੇ ਤੇਲ ਨੂੰ ਲਵੇਗਾ ਅਤੇ ਉਨ੍ਹਾਂ ਨੂੰ ਯਹੋਵਾਹ ਦੇ ਸਾਮ੍ਹਣੇ ਹਿਲਾਉਣ ਦੀ ਭੇਟ ਵਜੋਂ ਭੇਟ ਕਰੇਗਾ।

**25**ਫ਼ੇਰ ਜਾਜਕ ਦੋਸ਼ ਦੀ ਭੇਟ ਵਾਲੇ ਲੇਲੇ ਨੂੰ ਮਾਰੇਗਾ। ਉਹ ਦੋਸ਼ ਦੀ ਭੇਟ ਦਾ ਥੋੜਾ ਜਿਹਾ ਖੂਨ ਲੈਕੇ ਉਸ ਬੰਦੇ ਦੇ ਸੱਜੇ ਕੰਨ ਦੀ ਪਪੜੀ ਉੱਤੇ ਲਾਵੇਗਾ ਜਿਸਨੂੰ ਪਾਕ ਬਣਾਇਆ ਜਾਣਾ ਹੈ। ਉਹ ਉਸ ਖੂਨ ਵਿੱਚੋਂ ਥੋੜਾ ਜਿਹਾ ਖੂਨ ਉਸ ਬੰਦੇ ਦੇ ਸੱਜੇ ਹੱਥ ਦੇ ਅੰਗੂਠੇ ਅਤੇ ਸੱਜੇ ਪੈਰ ਦੇ ਅੰਗੂਠੇ ਉੱਤੇ ਲਾਵੇਗਾ। **26**ਜਾਜਕ ਇਹ ਥੋੜਾ ਜਿਹਾ ਤੇਲ ਆਪਣੀ ਖੱਬੀ ਤਲੀ ਉੱਤੇ ਪਾਵੇਗਾ। **27**ਜਾਜਕ ਆਪਣੇ ਸੱਜੇ ਹੱਥ ਦੀ ਉਂਗਲੀ ਨਾਲ ਆਪਣੇ ਖੱਬੇ ਹੱਥ ਦੀ ਹਥੇਲੀ ਤੋਂ ਥੋੜਾ ਜਿਹਾ ਤੇਲ ਯਹੋਵਾਹ ਦੇ ਸਾਮ੍ਹਣੇ ਸੱਤ ਵਾਰੀ ਛਿੜਕੇਗਾ। **28**ਫ਼ੇਰ ਜਾਜਕ ਆਪਣੀ ਹਥੇਲੀ ਉਤਲੇ ਤੇਲ ਵਿੱਚੋਂ ਕੁਝ ਉਨ੍ਹਾਂ ਥਾਵਾਂ ਉੱਤੇ ਪਾਵੇਗਾ ਜਿੱਥੇ ਉਸਨੇ ਦੋਸ਼ ਦੀ ਭੇਟ ਦਾ ਖੂਨ ਪਾਇਆ ਸੀ। ਉਹ ਤੇਲ ਪਾਕ ਬਣਾਏ ਜਾਣ ਵਾਲੇ ਬੰਦੇ ਦੇ ਸੱਜੇ ਕੰਨ ਦੀ ਪਾਪੜੀ ਉੱਤੇ ਲਾਵੇਗਾ। ਉਹ ਕੁਝ ਤੇਲ ਉਸਦੇ ਸੱਜੇ ਹੱਥ ਦੇ ਅੰਗੂਠੇ ਉੱਤੇ ਅਤੇ ਕੁਝ ਤੇਲ ਉਸ ਬੰਦੇ ਦੇ ਸੱਜੇ ਪੈਰ ਦੇ ਅੰਗੂਠੇ ਉੱਤੇ ਲਾਵੇਗਾ।

**29**ਜਾਜਕ ਆਪਣੀ ਹਥੇਲੀ ਤੇ ਬਚੇ ਹੋਏ ਤੇਲ ਨੂੰ ਪਾਕ ਬਣਾਏ ਜਾਣ ਵਾਲੇ ਬੰਦੇ ਦੇ ਸਿਰ ਉੱਤੇ ਪਾਵੇਗਾ। ਇਸ ਤਰ੍ਹਾਂ ਜਾਜਕ ਯਹੋਵਾਹ ਦੇ ਸਾਮ੍ਹਣੇ ਉਸ ਬੰਦੇ ਲਈ ਪ੍ਰਾਸਚਿਤ ਕਰੇਗਾ।

**30**“ਫ਼ੇਰ ਜਾਜਕ ਘੁੱਗੀਆਂ ਜਾਂ ਕਬੂਤਰਾਂ ਵਿੱਚੋਂ ਇੱਕ ਨੂੰ ਭੇਟ ਕਰੇਗਾ। (ਉਸਨੂੰ ਓਹੀ ਭੇਟ ਕਰਨਾ ਚਾਹੀਦਾ ਹੈ ਜੋ ਕਿਸੇ ਬੰਦੇ ਦੀ ਪੁੱਜਤ ਹੈ।) **31**ਉਸਨੂੰ ਇਨ੍ਹਾਂ ਵਿੱਚੋਂ ਇੱਕ ਪੰਛੀ ਨੂੰ ਪਾਪ ਦੀ ਭੇਟ ਵਜੋਂ ਅਤੇ ਦੂਸਰੇ ਨੂੰ ਹੋਮ ਦੀ ਭੇਟ ਵਜੋਂ ਭੇਟ ਕਰਨਾ ਚਾਹੀਦਾ ਹੈ। ਉਸ ਨੂੰ ਪੰਛੀਆਂ ਨੂੰ ਅਨਾਜ ਦੀ ਭੇਟ ਦੇ ਨਾਲ ਭੇਟ ਕਰਨਾ ਚਾਹੀਦਾ ਹੈ। ਇਸ ਤਰ੍ਹਾਂ ਜਾਜਕ ਉਸ ਬੰਦੇ ਲਈ ਪ੍ਰਾਸਚਿਤ ਕਰੇਗਾ ਜਿਹੜਾ ਯਹੋਵਾਹ ਦੇ ਸਾਮ੍ਹਣੇ ਪਾਕ ਬਣਾਇਆ ਜਾ ਰਿਹਾ।”

**32**ਇਹ ਨੇਮ ਉਨ੍ਹਾਂ ਲੋਕਾਂ ਲਈ ਹਨ ਜਿਹੜੇ ਆਪਣੇ ਚਮੜੀ ਦੇ ਰੋਗਾਂ ਤੋਂ ਰਾਜੀ ਹੋਏ ਹਨ ਪਰ ਪਾਕ ਹੋਣ ਲਈ ਬਲੀਆਂ ਦੇਣ ਦੇ ਸਮਰੱਥ ਨਹੀਂ ਹਨ।

### ਘਰ ਵਿਚਲੀ ਫ਼ਫ਼ੂੰਦ ਬਾਰੇ ਬਿਧੀਆਂ

**33**ਯਹੋਵਾਹ ਨੇ ਮੂਸਾ ਤੇ ਹਾਰੂਨ ਨੂੰ ਇਹ ਵੀ ਆਖਿਆ, **34**“ਤੁਸੀਂ ਕਨਾਨ ਦੀ ਧਰਤੀ ਵਿੱਚ ਦਾਖਲ ਹੋਵੋਂਗੇ ਜਿਸ ਨੂੰ ਮੈਂ ਤੁਹਾਡੇ ਵਿਰਸੇ ਵਿੱਚੋਂ ਤੁਹਾਨੂੰ ਦੇ ਰਿਹਾ ਹਾਂ। ਓਥੇ ਮੈਂ ਕਿਸੇ ਬੰਦੇ ਦੇ ਘਰੇ ਫ਼ਫ਼ੂੰਦੀ ਉਗਾਉਣ ਦਾ ਕਾਰਣ ਬਣ ਸਕਦਾ ਹਾਂ। **35**ਜਿਹੜਾ ਬੰਦਾ ਉਸ ਘਰ ਦਾ ਮਾਲਕ ਹੈ ਉਸ ਨੂੰ ਜਾਜਕ ਕੋਲ ਆਕੇ ਇਹ ਆਖਣਾ ਚਾਹੀਦਾ ਹੈ, ‘ਮੈਨੂੰ ਆਪਣੇ ਘਰ ਵਿੱਚ ਫ਼ਫ਼ੂੰਦ ਵਰਗੀ ਕੋਈ ਚੀਜ਼ ਨਜ਼ਰ ਆਉਂਦੀ ਹੈ।’

**36**“ਤਾਂ ਜਾਜਕ ਲੋਕਾਂ ਨੂੰ ਉਸ ਘਰ ਵਿੱਚੋਂ ਹਰ ਚੀਜ਼ ਨੂੰ ਬਾਹਰ ਕੱਢਣ ਦਾ ਹੁਕਮ ਦੇਵੇਗਾ। ਇਸਤੋਂ ਪਹਿਲਾਂ ਕਿ ਜਾਜਕ ਅੰਦਰ ਜਾਕੇ ਫ਼ਫ਼ੂੰਦ ਨੂੰ ਧਿਆਨ ਨਾਲ ਦੇਖੇਗਾ, ਲੋਕਾਂ ਨੂੰ ਇਹ ਗੱਲ ਜ਼ਰੂਰ ਕਰਨੀ ਚਾਹੀਦੀ ਹੈ। ਫ਼ੇਰ ਜਾਜਕ ਨੂੰ ਇਹ ਨਹੀਂ ਕਹਿਣਾ ਪਵੇਗਾ ਕਿ ਘਰ ਦੀ ਹਰ ਚੀਜ਼ ਪਲੀਤ ਹੈ। ਜਦੋਂ ਲੋਕ ਘਰ ਵਿੱਚੋਂ ਹਰ ਚੀਜ਼ ਬਾਹਰ ਕੱਢ ਹਟਣਗੇ, ਜਾਜਕ ਘਰ ਨੂੰ ਅੰਦਰ ਜਾਕੇ ਧਿਆਨ ਨਾਲ ਦੇਖੇਗਾ। **37**ਜਾਜਕ ਫ਼ਫ਼ੂੰਦੀ ਦਾ ਧਿਆਨ ਨਾਲ ਨਿਰੀਖਣ ਕਰੇਗਾ। ਜੇ ਘਰ ਦੀਆਂ ਕੰਧਾਂ ਤੇ ਉੱਗੀ ਫ਼ਫ਼ੂੰਦੀ ਵਿੱਚ ਹਰੇ ਰੰਗ ਦੇ ਜਾਂ ਲਾਲ ਰੰਗ ਦੇ ਛੇਕ ਹਨ, ਅਤੇ ਜੇ ਫ਼ਫ਼ੂੰਦੀ ਕੰਧ ਦੀ ਸਤਹ ਤੋਂ ਡੂੰਘੇਰੀ ਦਿਖਾਈ ਦਿੰਦੀ ਹੈ, **38**ਜਾਜਕ ਨੂੰ ਘਰ ਵਿੱਚੋਂ ਬਾਹਰ ਆ ਜਾਣਾ ਚਾਹੀਦਾ ਹੈ ਅਤੇ ਘਰ ਨੂੰ ਸੱਤ ਦਿਨਾਂ ਲਈ ਤਾਲਾ ਲਾ ਦੇਣਾ ਚਾਹੀਦਾ ਹੈ।

**39**“ਸੱਤਵੇਂ ਦਿਨ, ਜਾਜਕ ਨੂੰ ਵਾਪਸ ਆਕੇ ਘਰ ਦੀ ਜਾਂਚ ਕਰਨੀ ਚਾਹੀਦੀ ਹੈ। ਜੇ ਫ਼ਫ਼ੂੰਦ ਘਰ ਦੀਆਂ ਕੰਧਾਂ ਉੱਤੇ ਫ਼ੈਲ ਗਈ ਹੈ, **40**ਤਾਂ ਜਾਜਕ ਨੂੰ ਲੋਕਾਂ ਨੂੰ ਹੁਕਮ ਦੇਣਾ ਚਾਹੀਦਾ ਹੈ ਕਿ ਉਹ ਫ਼ਫ਼ੂੰਦ ਲੱਗੇ ਪੱਥਰਾਂ ਨੂੰ ਖਿੱਚ ਕੇ ਬਾਹਰ ਸੁੱਟ ਦੇਣ। ਉਨ੍ਹਾਂ ਨੂੰ ਇਹ ਪੱਥਰ ਸ਼ਹਿਰ ਤੋਂ ਬਾਹਰ ਕਿਸੇ ਖਾਸ ਪਲੀਤ ਥਾਂ ਉੱਤੇ ਸੁੱਟਣੇ ਚਾਹੀਦੇ ਹਨ। **41**ਫ਼ੇਰ ਜਾਜਕ ਨੂੰ ਲੋਕਾਂ ਤੋਂ ਸਾਰੇ ਘਰ ਨੂੰ ਖੁਰਚਵਾ ਦੇਣਾ ਚਾਹੀਦਾ ਹੈ। ਉਨ੍ਹਾਂ ਨੂੰ ਉਹ ਖੁਰਚਿਆ ਹੋਇਆ ਪਲਸਤਰ ਸ਼ਹਿਰ ਤੋਂ ਬਾਹਰ ਖਾਸ ਨਾਪਾਕ ਥਾਂ ਤੇ ਸੁੱਟ ਦੇਣਾ ਚਾਹੀਦਾ ਹੈ। **42**ਫ਼ੇਰ ਮਾਲਕ ਨੂੰ ਕੰਧਾਂ ਵਿੱਚ ਨਵੇਂ ਪੱਥਰ ਲਾਉਣੇ ਚਾਹੀਦੇ ਹਨ ਅਤੇ ਇਨ੍ਹਾਂ ਕੰਧਾਂ ਉੱਤੇ ਨਵਾਂ ਪਲਸਤਰ ਕਰਨਾ ਚਾਹੀਦਾ ਹੈ।

**43**“ਹੋ ਸਕਦਾ ਹੈ ਕਿ ਕੋਈ ਬੰਦਾ ਪੁਰਾਣੇ ਪੱਥਰਾਂ ਅਤੇ ਪਲਸਤਰ ਨੂੰ ਚੁੱਕ ਲਵੇ ਅਤੇ ਨਵੇਂ ਪੱਥਰਾਂ ਅਤੇ ਪਲਸਤਰ ਵਿੱਚ ਮਿਲਾ ਦੇਵੇ। ਅਤੇ ਹੋ ਸਕਦਾ ਹੈ ਕਿ ਉਸ ਘਰ ਵਿੱਚ ਫ਼ਫ਼ੂੰਦ ਇੱਕ ਵਾਰ ਫ਼ੇਰ ਦਿਖਾਈ ਦੇਵੇ। **44**ਤਾਂ ਜਾਜਕ ਨੂੰ ਅੰਦਰ ਆਕੇ ਘਰ ਦੀ ਜਾਂਚ ਕਰਨੀ ਚਾਹੀਦੀ ਹੈ। ਜੇਕਰ ਫ਼ਫ਼ੂੰਦੀ ਘਰ ਵਿੱਚ ਫ਼ੈਲ ਗਈ ਹੈ, ਇਹ ਨੁਕਸਾਨਦੇਹ ਫ਼ਫ਼ੂੰਦੀ ਹੈ। ਇਸ ਲਈ ਉਹ ਘਰ ਪਲੀਤ ਹੈ। **45**ਉਸ ਬੰਦੇ ਨੂੰ ਘਰ, ਇਸ ਦੇ ਪੱਥਰ, ਇਸ ਦੀਆਂ ਲੱਕੜਾਂ ਅਤੇ ਇਸ ਦਾ ਸਾਰਾ ਪਲਸਤਰ ਉਧੇੜ ਦੇਣਾ ਚਾਹੀਦਾ ਹੈ। ਲੋਕਾਂ ਨੂੰ ਘਰ ਦਾ ਸਾਰਾ ਮਲਬਾ ਸ਼ਹਿਰ ਤੋਂ ਬਾਹਰ ਖਾਸ ਪਲੀਤ ਥਾਂ ਤੇ ਸੁੱਟ ਦੇਣਾ ਚਾਹੀਦਾ ਹੈ। **46**ਕੋਈ ਵੀ ਬੰਦਾ ਜੋ ਉਸ ਘਰ ਵਿੱਚ ਜਾਂਦਾ ਹੈ ਜਦ ਉਹ ਘਰ ਬੰਦ ਪਿਆ ਹੋਵੇ, ਤਾਂ ਉਹ ਬੰਦਾ ਸ਼ਾਮ ਤੱਕ ਪਲੀਤ ਰਹੇਗਾ। **47**ਜੇ ਕੋਈ ਬੰਦਾ ਉਸ ਘਰ ਵਿੱਚ ਭੋਜਨ ਕਰਦਾ ਹੈ ਜਾਂ ਲੇਟ ਜਾਂਦਾ ਹੈ, ਉਸ ਬੰਦੇ ਨੂੰ ਆਪਣੇ ਕੱਪੜੇ ਧੋ ਲੈਣੇ ਚਾਹੀਦੇ ਹਨ।

**48**“ਜਦੋਂ ਕਿਸੇ ਘਰ ਵਿੱਚ ਨਵੇਂ ਪੱਥਰ ਤੇ ਚੂਨਾ ਲੱਗ ਜਾਵੇ, ਜਾਜਕ ਨੂੰ ਉਸ ਘਰ ਦੀ ਜਾਂਚ ਕਰਨੀ ਚਾਹੀਦੀ ਹੈ। ਜੇ ਘਰ ਵਿੱਚ ਫ਼ਫ਼ੂੰਦ ਨਹੀਂ ਫ਼ੈਲੀ ਹੋਈ ਤਾਂ ਜਾਜਕ ਇਹ ਐਲਾਨ ਕਰੇਗਾ ਕਿ ਘਰ ਪਾਕ ਹੈ। ਕਿਉਂ ਕਿ ਫ਼ਫ਼ੂੰਦ ਚਲੀ ਗਈ ਹੈ। **49**ਫ਼ੇਰ, ਘਰ ਨੂੰ ਪਾਕ ਬਣਾਉਣ ਲਈ, ਜਾਜਕ ਨੂੰ ਦੋ ਪੰਛੀ, ਦਿਆਰ ਦੀ

ਲੱਕੜ ਦਾ ਇੱਕ ਟੁੱਕੜਾ ਅਤੇ ਲਾਲ ਕੱਪੜੇ ਦੀ ਟਾਕੀ ਅਤੇ ਜ਼ੂਫ਼ਾ
ਲੈਣਾ ਚਾਹੀਦਾ ਹੈ। 50ਜਾਜਕ ਇੱਕ ਪੰਛੀ ਨੂੰ ਵਗਦੇ ਪਾਣੀ
ਉੱਤੇ ਮਿੱਟੀ ਦੇ ਬਰਤਨ ਵਿੱਚ ਜ਼ਿਬਹ ਕਰੇਗਾ। 51ਫ਼ੇਰ ਜਾਜਕ
ਦਿਆਰ ਦੀ ਲੱਕੜ, ਜ਼ੂਫ਼ਾ, ਲਾਲ ਕੱਪੜੇ ਦੀ ਟਾਕੀ ਅਤੇ ਜਿਉਂਦੇ
ਪੰਛੀ ਨੂੰ ਲਵੇਗਾ। ਉਹ ਇਨ੍ਹਾਂ ਚੀਜ਼ਾਂ ਨੂੰ ਉਸ ਪੰਛੀ ਦੇ ਖੂਨ ਵਿੱਚ
ਡੁਬੋਵੇਗਾ ਜਿਸ ਨੂੰ ਵਗਦੇ ਪਾਣੀ ਵਿੱਚ ਮਾਰਿਆ ਗਿਆ ਸੀ।
ਫ਼ੇਰ ਉਹ ਖੂਨ ਨੂੰ ਸੱਤ ਵਾਰੀ ਉਸ ਘਰ ਉੱਤੇ ਛਿੜਕੇਗਾ। 52ਜਾਜਕ
ਉਨ੍ਹਾਂ ਚੀਜ਼ਾਂ ਦੀ ਇਹ ਵਰਤੋਂ ਘਰ ਨੂੰ ਪਾਕ ਬਨਾਉਣ ਲਈ
ਕਰੇਗਾ। 53ਜਾਜਕ ਸ਼ਹਿਰ ਤੋਂ ਬਾਹਰ ਖੁਲ੍ਹੇ ਖੇਤਾਂ ਵਿੱਚ ਜਾਵੇਗਾ
ਅਤੇ ਜਿਉਂਦੇ ਪੰਛੀ ਨੂੰ ਉਡਾ ਦੇਵੇਗਾ। ਇਸ ਤਰ੍ਹਾਂ, ਜਾਜਕ ਉਸ
ਘਰ ਲਈ ਪ੍ਰਾਸਚਿਤ ਕਰੇਗਾ ਅਤੇ ਇਸ ਨੂੰ ਪਾਕ ਘੋਸ਼ਿਤ ਕਰ
ਦੇਵੇਗਾ।”

54ਇਹ ਨੇਮ ਕੋੜ੍ਹ ਦੀ ਕਿਸੇ ਵੀ ਛੂਤ ਲਈ, 55ਕੱਪੜਿਆਂ ਉੱਤੇ
ਜਾਂ ਘਰ ਵਿੱਚ ਲਗੀ ਫ਼ਫ਼ੂੰਦ ਲਈ ਹਨ। 56ਇਹ ਨੇਮ ਚਮੜੀ
ਉੱਤੇ ਉਭਰੀ ਸੋਜ਼ਿਸ, ਪਪੜੀ ਜਾਂ ਚਮਕੀਲੇ ਧੱਬਿਆਂ ਲਈ ਹਨ।
57ਇਹ ਨੇਮ ਸਿਖਾਉਂਦੇ ਹਨ ਕਿ ਕਦੋਂ ਚੀਜ਼ਾਂ ਨਾਪਾਕ ਹੁੰਦੀਆਂ
ਹਨ ਅਤੇ ਕਦੋਂ ਚੀਜ਼ਾਂ ਪਲੀਤ ਹੁੰਦੀਆਂ ਹਨ। ਇਹ ਇਸ ਤਰ੍ਹਾਂ
ਦੀਆਂ ਬਿਮਾਰੀਆਂ ਲਈ ਨੇਮ ਹਨ।

### ਪ੍ਰਮੇਹ ਦੇ ਰੋਗਾਂ ਬਾਰੇ ਬਿਧੀਆਂ

15 ਯਹੋਵਾਹ ਨੇ ਮੂਸਾ ਤੇ ਹਾਰੂਨ ਨੂੰ ਇਹ ਵੀ ਆਖਿਆ,
2“ਇਸਰਾਏਲ ਦੇ ਲੋਕਾਂ ਨੂੰ ਆਖੋ: ਜਦੋਂ ਕਿਸੇ ਬੰਦੇ ਦੇ
ਸ਼ਰੀਰ ਵਿੱਚੋਂ ਦ੍ਰਵ ਨਿਕਲ ਰਿਹਾ ਹੋਵੇ, ਤਾਂ ਉਹ ਪਲੀਤ ਹੈ।
3ਇਸ ਨਾਲ ਫ਼ਰਕ ਨਹੀਂ ਪੈਂਦਾ ਕਿ ਉਸਦੇ ਸ਼ਰੀਰ ਵਿੱਚੋਂ ਇਹ
ਚੀਜ਼ ਵਗਣਾ ਜਾਰੀ ਰੱਖਦੀ ਹੈ ਜਾਂ ਉਸਦਾ ਸ਼ਰੀਰ ਇਸਨੂੰ ਵਗਣ
ਤੋਂ ਰੋਕ ਦਿੰਦਾ ਹੈ।

4“ਜੇ ਉਹ ਬੰਦਾ, ਜਿਸਦੇ ਸ਼ਰੀਰ ਵਿੱਚੋਂ ਕੋਈ ਚੀਜ਼ ਵਗਦੀ
ਹੈ, ਕਿਸੇ ਬਿਸਤਰੇ ਉੱਤੇ ਲੇਟਿਆ ਹੈ, ਤਾਂ ਉਹ ਬਿਸਤਰਾ ਪਲੀਤ
ਹੋ ਜਾਂਦਾ ਹੈ। ਉਹ ਹਰ ਚੀਜ਼, ਜਿਸ ਉੱਤੇ ਉਹ ਬੰਦਾ ਬੈਠਦਾ ਹੈ,
ਪਲੀਤ ਹੋ ਜਾਂਦੀ ਹੈ। 5ਜੇ ਕੋਈ ਉਸ ਬੰਦੇ ਦੇ ਬਿਸਤਰੇ ਨੂੰ ਛੂਹ
ਲੈਂਦਾ ਹੈ, ਉਸ ਨੂੰ ਆਪਣੇ ਕੱਪੜੇ ਧੋ ਲੈਣੇ ਚਾਹੀਦੇ ਹਨ ਅਤੇ
ਆਪਣੇ-ਆਪ ਨੂੰ ਪਾਣੀ ਨਾਲ ਧੋ ਲੈਣਾ ਚਾਹੀਦਾ ਹੈ। ਉਹ ਸ਼ਾਮ
ਤੱਕ ਪਲੀਤ ਰਹੇਗਾ। 6ਜੇ ਕੋਈ ਬੰਦਾ ਕਿਸੇ ਐਸੀ ਚੀਜ਼ ਉੱਤੇ
ਬੈਠਦਾ ਹੈ ਜਿਸ ਉੱਤੇ ਵਗਦੀ ਹੋਈ ਚੀਜ਼ ਵਾਲਾ ਬੰਦਾ ਬੈਠਿਆ
ਸੀ ਤਾਂ ਉਸਨੂੰ ਆਪਣੇ ਕੱਪੜੇ ਧੋ ਲੈਣੇ ਚਾਹੀਦੇ ਹਨ ਅਤੇ ਪਾਣੀ
ਨਾਲ ਇਸ਼ਨਾਨ ਕਰਨਾ ਚਾਹੀਦਾ ਹੈ। ਉਹ ਸ਼ਾਮ ਤੱਕ ਪਲੀਤ
ਰਹੇਗਾ। 7ਇਸਤੋਂ ਇਲਾਵਾ, ਜੇ ਕੋਈ ਬੰਦਾ ਪ੍ਰਮੇਹ ਵਾਲੇ ਬੰਦੇ ਨੂੰ
ਛੂਹ ਲੈਂਦਾ ਹੈ ਤਾਂ ਉਸਨੂੰ ਆਪਣੇ ਕੱਪੜੇ ਧੋਣੇ ਚਾਹੀਦੇ ਹਨ ਅਤੇ
ਪਾਣੀ ਨਾਲ ਇਸ਼ਨਾਨ ਕਰਨਾ ਚਾਹੀਦਾ ਹੈ। ਉਹ ਸ਼ਾਮ ਤੱਕ
ਪਲੀਤ ਰਹੇਗਾ।

8“ਜੇ ਕੋਈ ਪ੍ਰਮੇਹ ਵਾਲਾ ਬੰਦਾ ਕਿਸੇ ਪਾਕ ਬੰਦੇ ਉੱਤੇ ਥੁੱਕ
ਸੁੱਟਦਾ ਹੈ ਤਾਂ ਉਸ ਪਾਕ ਬੰਦੇ ਨੂੰ ਆਪਣੇ ਕੱਪੜੇ ਧੋ ਲੈਣੇ ਚਾਹੀਦੇ
ਹਨ ਅਤੇ ਪਾਣੀ ਨਾਲ ਇਸ਼ਨਾਨ ਕਰਨਾ ਚਾਹੀਦਾ ਹੈ। ਇਹ
ਬੰਦਾ ਸ਼ਾਮ ਤੱਕ ਪਲੀਤ ਰਹੇਗਾ। 9ਸਵਾਰੀ ਕਰਦੇ ਵਕਤ ਪ੍ਰਮੇਹ
ਵਾਲਾ ਬੰਦਾ ਜਿਸ ਕਾਸੇ ਤੇ ਵੀ ਬੈਠਦਾ ਹੈ ਪਲੀਤ ਹੋ ਜਾਂਦੀ ਹੈ।
10ਇਸ ਲਈ ਜੋ ਵੀ ਬੰਦਾ ਉਨ੍ਹਾਂ ਚੀਜ਼ਾਂ ਨੂੰ ਛੂਹ ਲੈਂਦਾ ਹੈ ਜਿਹੜੀਆਂ
ਪ੍ਰਮੇਹ ਵਾਲੇ ਬੰਦੇ ਦੇ ਹੇਠਾਂ ਸਨ, ਸ਼ਾਮ ਤੱਕ ਪਲੀਤ ਰਹੇਗਾ।
ਜਿਹੜਾ ਬੰਦਾ ਇਨ੍ਹਾਂ ਚੀਜ਼ਾਂ ਨੂੰ ਚੁੱਕਦਾ ਜਿਹੜੀਆਂ ਪ੍ਰਮੇਹ ਵਾਲੇ
ਬੰਦੇ ਦੇ ਹੇਠਾਂ ਸਨ ਉਸ ਨੂੰ ਆਪਣੇ ਕੱਪੜੇ ਧੋਣੇ ਚਾਹੀਦੇ ਹਨ
ਅਤੇ ਆਪਣੇ-ਆਪ ਨੂੰ ਪਾਣੀ ਨਾਲ ਧੋ ਲੈਣਾ ਚਾਹੀਦਾ ਹੈ। ਉਹ
ਸ਼ਾਮ ਤੀਕ ਪਲੀਤ ਰਹੇਗਾ।

11“ਅਜਿਹਾ ਵੀ ਵਾਪਰ ਸਕਦਾ ਹੈ ਕਿ ਪ੍ਰਮੇਹ ਵਾਲੇ ਬੰਦੇ ਨੇ
ਆਪਣੇ ਹੱਥ ਨਹੀਂ ਧੋਤੇ ਅਤੇ ਕਿਸੇ ਦੂਸਰੇ ਬੰਦੇ ਨੂੰ ਛੂਹ ਲਿਆ
ਹੋਵੇ। ਤਾਂ ਦੂਸਰੇ ਬੰਦੇ ਨੂੰ ਆਪਣੇ ਕੱਪੜੇ ਧੋ ਲੈਣੇ ਚਾਹੀਦੇ ਹਨ
ਅਤੇ ਪਾਣੀ ਨਾਲ ਇਸ਼ਨਾਨ ਕਰਨਾ ਚਾਹੀਦਾ ਹੈ। ਉਹ ਸ਼ਾਮ
ਤੱਕ ਪਲੀਤ ਰਹੇਗਾ।

12“ਪਰ ਜੇ ਕੋਈ ਪ੍ਰਮੇਹ ਵਾਲਾ ਬੰਦਾ ਕਿਸੇ ਮਿੱਟੀ ਦੇ ਭਾਂਡੇ ਨੂੰ
ਛੂਹ ਲੈਂਦਾ ਹੈ, ਤਾਂ ਉਹ ਭਾਂਡਾ ਤੋੜ ਦੇਣਾ ਚਾਹੀਦਾ ਹੈ। ਜੇ ਕੋਈ
ਪ੍ਰਮੇਹ ਵਾਲਾ ਬੰਦਾ ਕਿਸੇ ਲੱਕੜ ਦੇ ਬਰਤਨ ਨੂੰ ਛੂਹ ਲੈਂਦਾ ਹੈ ਤਾਂ
ਉਸ ਬਰਤਨ ਨੂੰ ਪਾਣੀ ਨਾਲ ਧੋ ਲੈਣਾ ਚਾਹੀਦਾ ਹੈ।

13“ਜਦੋਂ ਕੋਈ ਪ੍ਰਮੇਹ ਵਾਲਾ ਬੰਦਾ ਪਾਕ ਬਣਾਏ ਜਾਣ ਲਈ
ਤਿਆਰ ਹੁੰਦਾ ਹੈ, ਉਸਨੂੰ ਪਾਕ ਬਣਾਏ ਜਾਣ ਤੋਂ ਪਹਿਲਾਂ ਸੱਤ
ਦਿਨ ਤੱਕ ਇੰਤਜ਼ਾਰ ਕਰਨਾ ਚਾਹੀਦਾ ਹੈ। ਫ਼ੇਰ ਉਸਨੂੰ ਆਪਣੇ
ਕੱਪੜੇ ਧੋ ਲੈਣੇ ਚਾਹੀਦੇ ਹਨ ਅਤੇ ਵਗਦੇ ਪਾਣੀ ਵਿੱਚ ਇਸ਼ਨਾਨ
ਕਰਨਾ ਚਾਹੀਦਾ ਹੈ। ਫ਼ੇਰ ਉਹ ਪਾਕ ਹੋ ਜਾਵੇਗਾ। 14ਅੱਠਵੇਂ
ਦਿਨ, ਉਹ ਬੰਦਾ ਦੋ ਘੁੱਗੀਆਂ ਜਾਂ ਦੋ ਕਬੂਤਰ ਲੈਕੇ ਆਵੇ।
ਉਸਨੂੰ ਮੰਡਲੀ ਵਾਲੇ ਤੰਬੂ ਦੇ ਪ੍ਰਵੇਸ਼ ਤੇ ਯਹੋਵਾਹ ਦੇ ਸਾਮ੍ਹਣੇ
ਆਉਣਾ ਚਾਹੀਦਾ ਹੈ। ਉਹ ਦੋਵੇਂ ਪੰਛੀ ਜਾਜਕ ਨੂੰ ਦੇਵੇਗਾ।
15ਜਾਜਕ ਪੰਛੀਆਂ ਨੂੰ, ਇੱਕ ਨੂੰ ਪਾਪ ਦੀ ਭੇਟ ਵਜੋਂ ਅਤੇ ਦੂਸਰੇ
ਨੂੰ ਹੋਮ ਦੀ ਭੇਟ ਵਜੋਂ ਚੜ੍ਹਾਵੇਗਾ। ਇਸ ਤਰ੍ਹਾਂ, ਜਾਜਕ ਯਹੋਵਾਹ
ਦੇ ਸਾਮ੍ਹਣੇ ਉਸ ਬੰਦੇ ਲਈ ਪ੍ਰਾਸਚਿਤ ਕਰੇਗਾ।

### ਆਦਮੀਆਂ ਲਈ ਬਿਧੀਆਂ

16“ਜੇਕਰ ਕੋਈ ਬੰਦਾ ਵੀਰਜ ਵਗਾਉਂਦਾ, ਉਸ ਨੂੰ ਆਪਣੇ-
ਆਪ ਨੂੰ ਪਾਣੀ ਵਿੱਚ ਪੂਰੀ ਤਰ੍ਹਾਂ ਧੋਣਾ ਚਾਹੀਦਾ ਹੈ। ਉਹ ਸ਼ਾਮ
ਤੱਕ ਪਲੀਤ ਰਹੇਗਾ। 17ਜੇ ਵੀਰਜ ਕਿਸੇ ਕੱਪੜੇ ਜਾਂ ਚਮੜੇ ਉੱਤੇ
ਹੈ, ਇਸ ਨੂੰ ਪਾਣੀ ਨਾਲ ਧੋਤਾ ਜਾਣਾ ਚਾਹੀਦਾ ਹੈ। ਇਹ ਸ਼ਾਮ
ਤੱਕ ਪਲੀਤ ਰਹੇਗਾ। 18ਜੇ ਕੋਈ ਬੰਦਾ ਕਿਸੇ ਔਰਤ ਨਾਲ ਸੰਭੋਗ
ਕਰਦਾ ਹੈ, ਆਦਮੀ ਤੇ ਔਰਤ, ਦੋਹਾਂ ਨੂੰ ਆਪਣੇ-ਆਪ ਨੂੰ ਪਾਣੀ
ਨਾਲ ਧੋਣਾ ਚਾਹੀਦਾ ਹੈ। ਉਹ ਸ਼ਾਮ ਤੱਕ ਪਲੀਤ ਰਹਿਣਗੇ।

### ਔਰਤਾਂ ਲਈ ਬਿਧੀਆਂ

19“ਜੇ ਕਿਸੇ ਔਰਤ ਦਾ ਮਾਹਵਾਰੀ ਸਮੇਂ ਖੂਨ ਵਗਦਾ ਹੈ, ਤਾਂ
ਉਹ ਸੱਤ ਦਿਨਾਂ ਤੱਕ ਪਲੀਤ ਰਹੇਗੀ। ਜੇ ਕੋਈ ਬੰਦਾ ਉਸਨੂੰ
ਛੂਹ ਲੈਂਦਾ ਹੈ, ਤਾਂ ਉਹ ਬੰਦਾ ਸ਼ਾਮ ਤੱਕ ਪਲੀਤ ਰਹੇਗਾ। 20ਇਸਤੋਂ
ਇਲਾਵਾ ਹਰ ਉਹ ਚੀਜ਼ ਜਿਸ ਉੱਤੇ ਮਾਹਵਾਰੀ ਸਮੇਂ ਵਾਲੀ
ਔਰਤ ਲੇਟਦੀ ਹੈ। ਪਲੀਤ ਹੋ ਜਾਵੇਗੀ। ਅਤੇ ਹਰ ਉਹ ਚੀਜ਼,
ਜਿਸ ਉੱਤੇ ਉਹ ਉਸ ਸਮੇਂ ਦੌਰਾਨ ਬੈਠਦੀ ਹੈ, ਪਲੀਤ ਹੋ ਜਾਵੇਗੀ।

21ਜੇ ਕੋਈ ਬੰਦਾ ਉਸ ਔਰਤ ਦੇ ਬਿਸਤਰੇ ਨੂੰ ਛੂੰਹਦਾ ਹੈ, ਉਸ
ਬੰਦੇ ਨੂੰ ਆਪਣੇ ਕੱਪੜੇ ਧੋਣੇ ਚਾਹੀਦੇ ਹਨ ਅਤੇ ਪਾਣੀ ਵਿੱਚ
ਨਹਾਉਣਾ ਚਾਹੀਦਾ ਹੈ। ਉਹ ਸ਼ਾਮ ਤੀਕ ਪਲੀਤ ਰਹੇਗਾ। 22ਜੇ
ਕੋਈ ਵੀ ਕਿਸੇ ਅਜਿਹੀ ਚੀਜ਼ ਨੂੰ ਛੂੰਹਦਾ ਹੈ ਜਿਸ ਉੱਤੇ ਉਹ
ਔਰਤ ਬੈਠੀ ਸੀ, ਉਸ ਨੂੰ ਆਪਣੇ ਕੱਪੜੇ ਧੋਣੇ ਚਾਹੀਦੇ ਹਨ ਅਤੇ
ਆਪਣੇ-ਆਪ ਨੂੰ ਪਾਣੀ ਨਾਲ ਧੋਣਾ ਚਾਹੀਦਾ ਹੈ? ਉਹ ਸ਼ਾਮ
ਤੱਕ ਪਲੀਤ ਰਹੇਗਾ। 23ਜੇ ਕੋਈ ਬੰਦਾ ਕਿਸੇ ਉਸ ਚੀਜ਼ ਨੂੰ
ਛੂਹਦਾ ਜੋ ਬਿਸਤਰੇ ਉੱਤੇ ਸੀ ਜਾਂ ਜਿਸ ਉੱਤੇ ਉਹ ਬੈਠੀ ਹੋਈ
ਸੀ, ਉਹ ਸ਼ਾਮ ਤੱਕ ਪਲੀਤ ਰਹੇਗਾ।

24"ਜੇ ਕੋਈ ਆਦਮੀ ਕਿਸੇ ਔਰਤ ਨਾਲ ਉਸਦੇ ਮਾਹਵਾਰੀ
ਸਮੇਂ ਦੌਰਾਨ, ਸੰਭੋਗ ਕਰਦਾ ਹੈ, ਉਹ ਸੱਤਾਂ ਦਿਨਾਂ ਤੱਕ ਪਲੀਤ
ਰਹੇਗਾ। ਹਰ ਉਹ ਬਿਸਤਰਾ ਜਿਸ ਉੱਤੇ ਉਹ ਆਦਮੀ ਸੌਂਵੇਗਾ,
ਪਲੀਤ ਹੋਵੇਗਾ।

25"ਜੇ ਕਿਸੇ ਔਰਤ ਨੂੰ ਬਹੁਤ ਦਿਨ ਲਈ ਖੂਨ ਪੈਂਦਾ ਹੈ,
ਆਪਣੇ ਮਹਾਵਾਰੀ ਸਮੇਂ ਤੋਂ ਬਿਨਾ, ਜਾਂ ਜੇ ਉਸਨੂੰ ਮਹਾਵਾਰੀ ਦੇ
ਸਮੇਂ ਤੋਂ ਵੱਧ ਖੂਨ ਪੈਂਦਾ ਹੈ, ਤਾਂ ਉਹ ਮਾਹਵਾਰੀ ਸਮੇਂ ਵਾਂਗ ਹੀ
ਪਲੀਤ ਹੋਵੇਗੀ। 26ਖੂਨ ਪੈਣ ਦੇ ਸਮੇਂ ਦੌਰਾਨ ਜਿਹੜੇ ਬਿਸਤਰੇ
ਉੱਤੇ ਉਹ ਔਰਤ ਲੇਟਦੀ ਹੈ ਉਹ ਉਸਦੇ ਮਾਹਵਾਰੀ ਸਮੇਂ ਦੇ
ਬਿਸਤਰੇ ਵਰਗਾ ਹੀ ਹੋਵੇਗਾ। ਹਰ ਉਹ ਚੀਜ਼ ਜਿਸ ਉੱਤੇ ਉਹ
ਔਰਤ ਬੈਠਦੀ ਹੈ ਉਹ ਓਸੇ ਤਰ੍ਹਾਂ ਪਲੀਤ ਹੋਵੇਗੀ ਜਿਵੇਂ ਉਹ
ਮਾਹਵਾਰੀ ਦੇ ਦੌਰਾਨ ਹੁੰਦੀ ਹੈ।

27"ਜੇ ਕੋਈ ਬੰਦਾ ਉਨ੍ਹਾਂ ਚੀਜ਼ਾਂ ਨੂੰ ਛੂੰਹਦਾ ਹੈ ਤਾਂ ਉਹ
ਬੰਦਾ ਪਲੀਤ ਹੋਵੇਗਾ। ਉਸ ਬੰਦੇ ਨੂੰ ਆਪਣੇ ਕੱਪੜੇ ਧੋ ਲੈਣੇ
ਚਾਹੀਦੇ ਹਨ ਅਤੇ ਪਾਣੀ ਨਾਲ ਨਹਾ ਲੈਣਾ ਚਾਹੀਦਾ ਹੈ। ਉਹ
ਸ਼ਾਮ ਤੱਕ ਪਲੀਤ ਰਹੇਗਾ। 28ਔਰਤ ਦੇ ਖੂਨ ਬੰਦ ਹੋਣ ਤੋਂ
ਮਗਰੋਂ, ਉਸਨੂੰ ਸੱਤਾਂ ਦਿਨਾਂ ਲਈ ਇੰਤਜ਼ਾਰ ਕਰਨਾ ਚਾਹੀਦਾ
ਹੈ। ਫ਼ੇਰ ਉਹ ਪਾਕ ਹੋਵੇਗੀ। 29ਫ਼ੇਰ ਅੱਠਵੇਂ ਦਿਨ, ਔਰਤ ਨੂੰ ਦੋ
ਘੁੱਗੀਆਂ ਜਾਂ ਦੋ ਕਬੂਤਰ ਲੈਕੇ ਮੰਡਲੀ ਦੇ ਤੰਬੂ ਦੇ ਪ੍ਰਵੇਸ਼ ਤੇ
ਜਾਜਕ ਕੋਲ ਲੈਕੇ ਆਉਣਾ ਚਾਹੀਦਾ ਹੈ। 30ਫ਼ੇਰ ਜਾਜਕ ਨੂੰ
ਪੰਛੀ, ਇੱਕ ਪੰਛੀ ਪਾਪ ਦੀ ਭੇਟ ਵਜੋਂ ਅਤੇ ਦੂਸਰੇ ਨੂੰ ਹੋਮ ਦੀ
ਭੇਟ ਵਜੋਂ ਚੜ੍ਹਾਉਣਾ ਚਾਹੀਦਾ ਹੈ। ਇਸ ਤਰ੍ਹਾਂ ਉਹ ਉਸ ਲਈ
ਯਹੋਵਾਹ ਦੇ ਸਾਮ੍ਹਣੇ ਉਸ ਦੇ ਨਾਪਾਕ ਖੂਨ ਵਗਣ ਖਾਤਰ
ਪ੍ਰਾਸਚਿਤ ਕਰੇਗਾ।

31"ਇਸ ਤਰ੍ਹਾਂ ਤੁਹਾਨੂੰ ਇਸਰਾਏਲ ਦੇ ਲੋਕਾਂ ਨੂੰ ਪਲੀਤ ਹੋਣ
ਬਾਰੇ ਚੇਤਾਵਨੀ ਦੇਣੀ ਚਾਹੀਦੀ ਹੈ। ਜੇ ਤੁਸੀਂ ਚੇਤਾਵਨੀ ਨਹੀਂ
ਦਿਓਗੇ, ਤਾਂ ਹੋ ਸਕਦਾ ਹੈ ਕਿ ਉਹ ਮੇਰੇ ਪਵਿੱਤਰ ਤੰਬੂ ਨੂੰ ਪਲੀਤ
ਕਰ ਦੇਣ। ਅਤੇ ਫੇਰ ਉਨ੍ਹਾਂ ਨੂੰ ਮਰਨਾ ਪਵੇਗਾ!"

32ਇਹ ਬਿਧੀਆਂ ਪ੍ਰਮੇਹ ਵਾਲੇ ਲੋਕਾਂ ਅਤੇ ਉਨ੍ਹਾਂ ਆਦਮੀਆਂ
ਲਈ ਹਨ ਜਿਨ੍ਹਾਂ ਦਾ ਵੀਰਜ ਵਗ ਜਾਵੇ ਅਤੇ ਇਸ ਕਾਰਣ
ਪਲੀਤ ਹੋ ਜਾਣ। 33ਇਹ ਬਿਧੀਆਂ ਉਨ੍ਹਾਂ ਔਰਤਾਂ ਲਈ ਹਨ
ਜਿਹੜੀਆਂ ਆਪਣੇ ਮਾਹਵਾਰੀ ਦੇ ਖੂਨ ਨਾਲ ਪਲੀਤ ਹੋ ਜਾਂਦੀਆਂ
ਹਨ। ਇਹ ਬਿਧੀਆਂ ਹਰ ਉਸ ਵਿਅਕਤੀ ਲਈ ਹਨ ਜਿਸ ਨੂੰ
ਅਸੁਭਾਵਿਕ ਪ੍ਰਮੇਹ ਹੋਵੇ ਅਤੇ ਉਸ ਆਦਮੀ ਲਈ ਹਨ ਜਿਹੜਾ
ਕਿਸੇ ਨਾਪਾਕ ਔਰਤ ਨਾਲ ਸੰਭੋਗ ਕਰਦਾ ਹੈ।

## ਪ੍ਰਾਸਚਿਤ ਦਾ ਦਿਨ

16 ਹਾਰੂਨ ਦੇ ਦੋ ਪੁੱਤਰ ਉਦੋਂ ਮਾਰੇ ਗਏ ਜਦੋਂ ਉਹ
ਯਹੋਵਾਹ ਦੇ ਨੇੜੇ ਆਏ।* ਉਸ ਤੋਂ ਬਾਦ ਯਹੋਵਾਹ
ਨੇ ਮੂਸਾ ਨਾਲ ਗੱਲ ਕੀਤੀ। 2ਅਤੇ ਆਖਿਆ, "ਆਪਣੇ ਭਰਾ
ਹਾਰੂਨ ਨੂੰ ਆਖ ਕਿ ਜਦੋਂ ਉਹ ਚਾਹੇ ਅੱਤ ਪਵਿੱਤਰ ਸਥਾਨ ਵਿੱਚ
ਪਰਦੇ ਦੇ ਪਿੱਛੇ ਪਵਿੱਤਰ ਸੰਦੂਕ ਦੇ ਸਾਮ੍ਹਣੇ ਨਾ ਜਾਵੇ, ਨਹੀਂ ਤਾਂ
ਉਹ ਮਾਰਿਆ ਜਾਵੇਗਾ। ਪਵਿੱਤਰ ਸੰਦੂਕ ਉਸ ਕਮਰੇ ਵਿੱਚ ਉਸ
ਪਰਦੇ ਦੇ ਪਿੱਛੇ ਹੈ ਅਤੇ ਇਸ ਉੱਤੇ ਇੱਕ ਖਾਸ ਕੱਜਣ ਪਾਇਆ
ਹੋਇਆ ਹੈ। ਜੇਕਰ ਹਾਰੂਨ ਉਸ ਕਮਰੇ ਅੰਦਰ ਜਾਵੇਗਾ, ਉਹ
ਮਰ ਜਾਵੇਗਾ! ਕਿਉਂ ਕਿ ਮੈਂ ਉਸ ਖਾਸ ਕੱਜਣ ਉੱਤੇ ਇੱਕ ਬੱਦਲ
ਵਿੱਚ ਪ੍ਰਗਟ ਹੁੰਦਾ ਹਾਂ।

3ਇਹ ਤਰੀਕਾ ਹੈ ਜਿਸ ਤਰ੍ਹਾਂ ਹਾਰੂਨ ਅੱਤ ਪਵਿੱਤਰ ਸਥਾਨ
ਵਿੱਚ ਦਾਖਲ ਹੋ ਸਕਦਾ: ਉਸਨੂੰ ਇੱਕ ਬਲਦ ਪਾਪ ਦੀ ਭੇਟ
ਵਜੋਂ ਅਤੇ ਇੱਕ ਭੇਡੂ ਹੋਮ ਦੀ ਭੇਟ ਵਜੋਂ ਚੜ੍ਹਾਉਣਾ ਚਾਹੀਦਾ
ਹੈ। 4ਹਾਰੂਨ ਨੂੰ ਆਪਣੇ-ਆਪ ਨੂੰ ਪਾਣੀ ਨਾਲ ਧੋਣਾ ਚਾਹੀਦਾ
ਹੈ। ਫ਼ੇਰ ਉਸ ਨੂੰ ਇਹ ਕੱਪੜੇ ਪਹਿਨਣੇ ਚਾਹੀਦੇ ਹਨ: ਉਸ ਨੂੰ
ਲਿਨਨ ਦੀ ਪਵਿੱਤਰ ਕਮੀਜ਼ ਪਹਿਨਣੀ ਚਾਹੀਦੀ ਹੈ। ਉਸਦੇ
ਤਨ ਉੱਤੇ ਲਿਨਨ ਦੇ ਅੰਦਰਲੇ ਵਸਤਰ ਪਹਿਲਾਂ ਹੋਣਗੇ। ਉਸਨੂੰ
ਆਪਣੇ ਲੱਕ ਦੁਆਲੇ ਲਿਨਨ ਦੀ ਪੇਟੀ ਬੰਨ੍ਹਣੀ ਚਾਹੀਦੀ ਹੈ ਅਤੇ
ਲਿਨਨ ਦੀ ਪਗੜੀ ਬੰਨ੍ਹਣੀ ਚਾਹੀਦੀ ਹੈ। ਇਹ ਪਵਿੱਤਰ ਕੱਪੜੇ
ਹਨ।

5"ਹਾਰੂਨ ਨੂੰ ਇਸਰਾਏਲ ਦੇ ਲੋਕਾਂ ਕੋਲੋਂ ਦੋ ਬੱਕਰੇ ਪਾਪ ਦੀ
ਭੇਟ ਲਈ ਅਤੇ ਇੱਕ ਭੇਡੂ ਹੋਮ ਦੀ ਭੇਟ ਲਈ ਲੈਣਾ ਚਾਹੀਦਾ
ਹੈ। 6ਹਾਰੂਨ ਨੂੰ ਆਪਣੇ ਲਈ ਪਾਪ ਦੀ ਭੇਟ ਵਜੋਂ ਇੱਕ ਬਲਦ
ਚੜ੍ਹਾਉਣਾ ਚਾਹੀਦਾ ਹੈ। ਹਾਰੂਨ ਨੂੰ ਆਪਣੇ-ਆਪ ਲਈ ਅਤੇ
ਆਪਣੇ ਪਰਿਵਾਰ ਖਾਤਰ ਪ੍ਰਾਸਚਿਤ ਕਰਨ ਲਈ ਅਜਿਹਾ ਕਰਨਾ
ਚਾਹੀਦਾ ਹੈ।

7"ਫ਼ੇਰ ਹਾਰੂਨ ਨੂੰ ਦੋ ਬੱਕਰੇ ਲੈਣੇ ਚਾਹੀਦੇ ਹਨ ਅਤੇ ਇਨ੍ਹਾਂ ਨੂੰ
ਮੰਡਲੀ ਵਾਲੇ ਤੰਬੂ ਦੇ ਪ੍ਰਵੇਸ਼ ਦੁਆਰ ਦੇ ਲਿਆਕੇ ਯਹੋਵਾਹ ਦੇ
ਸਾਮ੍ਹਣੇ ਪੇਸ਼ ਕਰਨਾ ਚਾਹੀਦਾ ਹੈ। 8ਹਾਰੂਨ ਦੋਹਾਂ ਬੱਕਰਿਆਂ ਲਈ
ਪਰਚੀਆਂ ਪਾਵੇਗਾ। ਇੱਕ ਪਰਚੀ ਯਹੋਵਾਹ ਲਈ ਹੋਵੇਗੀ ਅਤੇ
ਦੂਸਰੀ ਅਜ਼ਾਜ਼ੇਲ ਲਈ ਹੋਵੇਗੀ।

9"ਫ਼ੇਰ ਹਾਰੂਨ ਯਹੋਵਾਹ ਲਈ ਪਾਈ ਪਰਚੀ ਨਾਲ ਚੁਣੇ ਹੋਏ
ਬੱਕਰੇ ਨੂੰ ਭੇਟ ਕਰੇਗਾ। ਹਾਰੂਨ ਨੂੰ ਇਹ ਭੇਟ ਪਾਪ ਦੀ ਭੇਟ ਲਈ
ਦੇਣੀ ਚਾਹੀਦੀ ਹੈ। 10ਪਰ ਅਜ਼ਾਜ਼ੇਲ ਲਈ ਪਾਈ ਪਰਚੀ ਨਾਲ
ਚੁਣੇ ਹੋਏ ਬੱਕਰੇ ਨੂੰ ਯਹੋਵਾਹ ਦੇ ਸਾਮ੍ਹਣੇ ਜਿਉਂਦਿਆਂ ਲਿਆਂਦਾ
ਜਾਵੇ। ਫ਼ੇਰ ਇਹ ਬੱਕਰਾ ਅਜ਼ਾਜ਼ੇਲ ਲਈ ਮਾਰੂਥਲ ਵਿੱਚ ਭੇਜ
ਦਿੱਤਾ ਜਾਵੇਗਾ। ਇਹ ਲੋਕਾਂ ਖਾਤਰ ਪ੍ਰਾਸ਼ਚਿਤ ਕਰਨ ਲਈ ਹੈ।

11"ਫ਼ੇਰ ਹਾਰੂਨ ਆਪਣੇ ਲਈ ਪਾਪ ਦੀ ਭੇਟ ਵਜੋਂ ਇੱਕ
ਬਲਦ ਭੇਟ ਕਰੇਗਾ। ਹਾਰੂਨ ਨੂੰ ਆਪਣੇ-ਆਪ ਨੂੰ ਅਤੇ ਆਪਣੇ
ਪਰਿਵਾਰ ਨੂੰ ਸ਼ੁਧ ਬਨਾਉਣ ਲਈ ਅਜਿਹਾ ਕਰਨਾ ਚਾਹੀਦਾ।
12ਫ਼ੇਰ ਉਸਨੂੰ ਯਹੋਵਾਹ ਦੇ ਸਾਮ੍ਹਣੇ ਜਗਵੇਦੀ ਤੋਂ ਅੱਗ ਦੇ ਕੋਲਿਆਂ

---

**ਹਾਰੂਨ ਦੇ ਦੋ ਪੁੱਤਰ ... ਨੇੜੇ ਆਏ** ਲੇਵੀਆਂ 10:1-2.

ਦਾ ਇੱਕ ਕੜਛਾ ਲੈਣਾ ਚਾਹੀਦਾ ਹੈ। ਹਾਰੂਨ ਪੀਸੀ ਹੋਈ ਸੁਗੰਧਤ ਧੂਫ਼ ਦੀਆਂ ਦੋ ਮੁੱਠੀਆਂ ਲਵੇਗਾ। ਹਾਰੂਨ ਇਸ ਧੂਫ਼ ਨੂੰ ਕਮਰੇ ਵਿੱਚ ਪਰਦੇ ਦੇ ਪਿੱਛੇ ਲੈਕੇ ਆਵੇਗਾ। **13**ਹਾਰੂਨ ਧੂਫ਼ ਨੂੰ ਯਹੋਵਾਹ ਦੇ ਸਾਮ੍ਹਣੇ ਅੱਗ ਉੱਤੇ ਪਾਵੇਗਾ। ਫ਼ੇਰ ਧੂਫ਼ ਦਾ ਬੱਦਲ ਇਕਰਾਰਨਾਮੇ ਦੇ ਉੱਪਰਲੇ ਕੱਜਣ ਉਪਰ ਫ਼ੈਲ ਜਾਵੇਗਾ। ਇਸ ਤਰ੍ਹਾਂ ਹਾਰੂਨ ਮਰੇਗਾ ਨਹੀਂ। **14**ਹਾਰੂਨ ਬਲਦ ਦਾ ਕੁਝ ਖੂਨ ਲਵੇਗਾ ਅਤੇ ਇਸ ਨੂੰ ਖਾਸ ਕੱਜਣ ਦੇ ਪੂਰਬ ਵੱਲ ਛਿੜਕੇਗਾ। ਫ਼ੇਰ ਉਹ ਇਸ ਖੂਨ ਨੂੰ ਆਪਣੀ ਉਂਗਲੀ ਨਾਲ ਖਾਸ ਕੱਜਣ ਦੇ ਸਾਮ੍ਹਣੇ ਸੱਤ ਵਾਰੀ ਛਿੜਕੇਗਾ।

**15**"ਫ਼ੇਰ ਹਾਰੂਨ ਨੂੰ ਲੋਕਾਂ ਲਈ ਪਾਪ ਚੜ੍ਹਾਵੇ ਵਜੋਂ ਇੱਕ ਬੱਕਰੇ ਨੂੰ ਮਾਰਨਾ ਚਾਹੀਦਾ ਹੈ। ਉਸ ਨੂੰ ਇਸ ਬੱਕਰੇ ਦਾ ਖੂਨ ਪਰਦੇ ਦੇ ਪਿਛਲੇ ਕਮਰੇ ਵਿੱਚ ਲਿਆਉਣਾ ਚਾਹੀਦਾ ਹੈ। ਉਸ ਨੂੰ ਇਸ ਬੱਕਰੇ ਦੇ ਖੂਨ ਨਾਲ ਵੀ ਓਸੇ ਤਰ੍ਹਾਂ ਕਰਨਾ ਚਾਹੀਦਾ ਹੈ ਜਿਵੇਂ ਉਸਨੇ ਬਲਦ ਦੇ ਖੂਨ ਨਾਲ ਕੀਤਾ ਸੀ। ਉਸ ਨੂੰ ਖੂਨ ਖਾਸ ਕੱਜਣ ਉੱਤੇ ਅਤੇ ਇਸ ਦੇ ਸਾਮ੍ਹਣੇ ਛਿੜਕਣਾ ਚਾਹੀਦਾ ਹੈ। **16**ਇਸ ਤਰ੍ਹਾਂ ਹਾਰੂਨ ਨਾਪਾਕਤਾ, ਜੁਰਮਾਂ ਅਤੇ ਇਸਰਾਏਲ ਦੇ ਲੋਕਾਂ ਦੇ ਪਾਪਾਂ ਦੇ ਕਾਰਣ ਅੱਤ ਪਵਿੱਤਰ ਸਥਾਨ ਖਾਤਰ ਪਰਾਸਚਿਤ ਕਰਨ ਲਈ ਇਹ ਗੱਲਾਂ ਕਰੇਗਾ। ਹਾਰੂਨ ਨੂੰ ਇਹ ਗੱਲਾਂ ਮੰਡਲੀ ਵਾਲੇ ਤੰਬੂ ਲਈ ਕਰਨੀਆਂ ਚਾਹੀਦੀਆਂ ਹਨ ਕਿਉਂ ਕਿ ਇਹ ਪਲੀਤ ਲੋਕਾਂ ਦੇ ਵਿਚਕਾਰ ਗੱਡਿਆ ਹੋਇਆ ਹੈ! **17**ਉਸ ਸਮੇਂ ਜਦੋਂ ਹਾਰੂਨ ਪਰਾਸਚਿਤ ਕਰਨ ਲਈ ਅੱਤ ਪਵਿੱਤਰ ਸਥਾਨ ਅੰਦਰ ਦਾਖਲ ਹੋਵੇ ਤਾਂ ਮੰਡਲੀ ਦੇ ਤੰਬੂ ਵਿੱਚ ਕੋਈ ਨਾ ਹੋਵੇ, ਉਸਦੇ ਬਾਹਰ ਆਉਣ ਤੀਕ, ਕਿਸੇ ਨੂੰ ਅੰਦਰ ਨਹੀਂ ਜਾਣਾ ਚਾਹੀਦਾ। ਇਸ ਤਰ੍ਹਾਂ ਹਾਰੂਨ ਆਪਣੇ-ਆਪ ਆਪਣੇ ਪਰਿਵਾਰ ਅਤੇ ਇਸਰਾਏਲ ਦੇ ਸਾਰੇ ਲੋਕਾਂ ਲਈ ਪਰਾਸਚਿਤ ਕਰੇਗਾ। **18**ਫ਼ੇਰ ਹਾਰੂਨ ਯਹੋਵਾਹ ਦੇ ਸਾਮ੍ਹਣੇ ਜਗਵੇਦੀ ਕੋਲ ਜਾਵੇਗਾ। ਹਾਰੂਨ ਜਗਵੇਦੀ ਨੂੰ ਸ਼ੁਧ ਬਣਾਵੇਗਾ। ਹਾਰੂਨ ਬਲਦ ਦਾ ਕੁਝ ਖੂਨ ਅਤੇ ਬੱਕਰੇ ਦਾ ਕੁਝ ਖੂਨ ਲਵੇਗਾ ਅਤੇ ਇਸਨੂੰ ਜਗਵੇਦੀ ਦੇ ਕੋਨਿਆਂ ਉੱਤੇ ਸਾਰੇ ਪਾਸੇ ਲਾ ਦੇਵੇਗਾ। **19**ਫ਼ੇਰ ਹਾਰੂਨ ਆਪਣੀ ਉਂਗਲੀ ਨਾਲ ਖੂਨ ਨੂੰ ਜਗਵੇਦੀ ਉੱਤੇ ਸੱਤ ਵਾਰੀ ਛਿੜਕੇਗਾ। ਇਸ ਤਰ੍ਹਾਂ ਹਾਰੂਨ ਜਗਵੇਦੀ ਨੂੰ ਇਸਰਾਏਲ ਦੇ ਲੋਕਾਂ ਦੀ ਸਾਰੀ ਨਾਪਾਕਤਾ ਤੋਂ ਪਵਿੱਤਰ ਬਣਾ ਦੇਵੇਗਾ।

**20**"ਜਦੋਂ ਉਸ ਨੇ ਅੱਤ ਪਵਿੱਤਰ ਸਥਾਨ, ਮੰਡਲੀ ਵਾਲੇ ਤੰਬੂ ਅਤੇ ਜਗਵੇਦੀ ਲਈ ਪਰਾਸਚਿਤ ਕਰ ਲਿਆ ਹੋਵੇ, ਉਹ ਜਿਉਂਦੇ ਬੱਕਰੇ ਨੂੰ ਯਹੋਵਾਹ ਕੋਲ ਲੈਕੇ ਆਵੇਗਾ। **21**ਹਾਰੂਨ ਆਪਣੇ ਦੋਵੇਂ ਹੱਥ ਜਿਉਂਦੇ ਬੱਕਰੇ ਦੇ ਸਿਰ ਤੇ ਰੱਖੇਗਾ। ਫ਼ੇਰ ਉਹ ਬੱਕਰੇ ਉੱਪਰ ਇਸਰਾਏਲ ਦੇ ਲੋਕਾਂ ਦੇ ਪਾਪਾਂ ਅਤੇ ਜੁਰਮਾਂ ਨੂੰ ਕਬੂਲ ਕਰੇਗਾ। ਇਸ ਤਰ੍ਹਾਂ ਹਾਰੂਨ ਲੋਕਾਂ ਦੇ ਪਾਪ ਬੱਕਰੇ ਦੇ ਸਿਰ ਧਰ ਦੇਵੇਗਾ। ਫ਼ੇਰ ਉਹ ਬੱਕਰੇ ਨੂੰ ਮਾਰੂਥਲ ਵਿੱਚ ਭੇਜ ਦੇਵੇਗਾ। ਇੱਕ ਆਦਮੀ ਇਸ ਬੱਕਰੇ ਦੀ ਦੂਰ ਤੱਕ ਅਗਵਾਈ ਕਰਨ ਲਈ ਤਿਆਰ ਖੜ੍ਹਾ ਹੋਵੇਗਾ। **22**ਇਸ ਤਰ੍ਹਾਂ ਬੱਕਰਾ ਆਪਣੇ ਉਪਰ ਸਾਰੇ ਲੋਕਾਂ ਦੇ ਪਾਪ ਖਾਲੀ ਮਾਰੂਥਲ ਵੱਲ ਲੈ ਜਾਵੇਗਾ। ਜਿਹੜਾ ਬੰਦਾ ਬੱਕਰੇ ਨੂੰ ਲੈਕੇ ਜਾਵੇਗਾ ਉਹ ਇਸਨੂੰ ਮਾਰੂਥਲ ਵਿੱਚ ਖੁਲ੍ਹਾ ਛੱਡ ਆਵੇਗਾ। **23**ਫ਼ੇਰ ਹਾਰੂਨ ਮੰਡਲੀ ਵਾਲੇ ਤੰਬੂ ਵਿੱਚ ਦਾਖਲ ਹੋਵੇਗਾ। ਉਹ ਲਿਨਨ ਦੇ ਉਨ੍ਹਾਂ ਬਸਤਰਾਂ ਨੂੰ ਉਤਾਰ ਦੇਵੇਗਾ ਜਿਹੜੇ ਉਸਨੇ ਉਦੋਂ ਪਹਿਨੇ ਸਨ ਜਦੋਂ ਉਹ ਪਵਿੱਤਰ ਸਥਾਨ ਵਿੱਚ ਦਾਖਲ ਹੋਇਆ ਸੀ। ਉਸਨੂੰ ਉਹ ਬਸਤਰ ਓਥੇ ਹੀ ਰੱਖ ਦੇਣੇ ਚਾਹੀਦੇ ਹਨ। **24**ਉਹ ਆਪਣੇ ਸ਼ਰੀਰ ਨੂੰ ਕਿਸੇ ਪਵਿੱਤਰ ਸਥਾਨ ਤੇ ਪਾਣੀ ਨਾਲ ਧੋਵੇਗਾ। ਫ਼ੇਰ ਉਹ ਆਪਣੇ ਦੂਸਰੇ ਖਾਸ ਬਸਤਰ ਪਹਿਨਕੇ ਬਾਹਰ ਆਵੇਗਾ ਅਤੇ ਆਪਣੀ ਹੋਮ ਦੀ ਭੇਟ ਅਤੇ ਲੋਕਾਂ ਦੀ ਹੋਮ ਦੀ ਭੇਟ ਚੜ੍ਹਾਵੇਗਾ ਅਤੇ ਆਪਣੇ-ਆਪ ਅਤੇ ਲੋਕਾਂ ਲਈ ਪਰਾਸਚਿਤ ਕਰੇਗਾ। **25**ਫ਼ੇਰ ਉਹ ਜਗਵੇਦੀ ਉੱਤੇ ਪਾਪ ਦੀ ਭੇਟ ਦੀ ਚਰਬੀ ਨੂੰ ਸਾੜੇਗਾ।

**26**"ਫ਼ੇਰ ਉਸ ਬੰਦੇ ਨੂੰ ਜਿਹੜਾ ਬੱਕਰੇ ਨੂੰ ਅਜ਼ਾਜ਼ੇਲ ਵੱਲ ਲੈ ਕੇ ਗਿਆ ਸੀ, ਆਪਣੇ ਕੱਪੜੇ ਅਤੇ ਆਪਣਾ ਸ਼ਰੀਰ ਪਾਣੀ ਨਾਲ ਧੋ ਲੈਣਾ ਚਾਹੀਦਾ ਹੈ। ਇਸਤੋਂ ਬਾਦ, ਉਹ ਡੇਰੇ ਵਿੱਚ ਦਾਖਲ ਹੋ ਸਕਦਾ ਹੈ।

**27**"ਪਾਪ ਦੀ ਭੇਟ ਦੇ ਬਲਦ ਅਤੇ ਬੱਕਰੇ ਨੂੰ ਡੇਰੇ ਤੋਂ ਬਾਹਰ ਲਿਆਂਦਾ ਜਾਵੇ। (ਇਨ੍ਹਾਂ ਜਾਨਵਰਾਂ ਦਾ ਖੂਨ ਪਵਿੱਤਰ ਸਥਾਨ ਵਿੱਚ ਪਵਿੱਤਰ ਚੀਜ਼ਾਂ ਖਾਤਰ ਪਰਾਸਚਿਤ ਕਰਨ ਲਈ ਲਿਆਂਦਾ ਗਿਆ ਸੀ।) ਉਨ੍ਹਾਂ ਨੂੰ ਉਨ੍ਹਾਂ ਜਾਨਵਰਾਂ ਦੀਆਂ ਖੱਲਾਂ, ਸ਼ਰੀਰਾਂ ਅਤੇ ਸ਼ਰੀਰਾਂ ਦੇ ਮਲ ਨੂੰ ਅੱਗ ਵਿੱਚ ਸਾੜ ਦੇਣਾ ਚਾਹੀਦਾ ਹੈ। **28**ਫ਼ੇਰ ਉਹ ਆਦਮੀ, ਜਿਹੜਾ ਉਨ੍ਹਾਂ ਨੂੰ ਸਾੜਦਾ ਹੈ, ਆਪਣੇ ਕੱਪੜੇ ਅਤੇ ਆਪਣੇ ਸ਼ਰੀਰ ਨੂੰ ਪਾਣੀ ਨਾਲ ਧੋ ਲਵੇ। ਇਸਤੋਂ ਮਗਰੋਂ, ਉਹ ਡੇਰੇ ਵਿੱਚ ਦਾਖਲ ਹੋ ਸਕਦਾ ਹੈ।

**29**"ਇਹ ਨੇਮ ਤੁਹਾਡੇ ਲਈ ਹਮੇਸ਼ਾ ਜਾਰੀ ਰਹੇਗਾ: ਸੱਤਵੇਂ ਮਹੀਨੇ ਦੇ ਦਸਵੇਂ ਦਿਨ ਤੁਹਾਨੂੰ ਆਪਣੇ-ਆਪ ਨੂੰ ਨਿਮਾਣਾ ਬਣਾਕੇ ਵਰਤ ਰੱਖਣਾ ਚਾਹੀਦਾ। ਤੁਹਾਨੂੰ ਕੋਈ ਕੰਮ ਨਹੀਂ ਕਰਨਾ ਚਾਹੀਦਾ। ਇਹ ਨੇਮ ਤੁਹਾਡੇ ਸਾਰਿਆਂ ਅਤੇ ਤੁਹਾਡੇ ਦਰਮਿਆਨ ਰਹਿੰਦੇ ਵਿਦੇਸ਼ੀਆਂ ਉੱਤੇ ਵੀ ਲਾਗੂ ਹਨ। **30**ਕਿਉਂ ਕਿ ਇਸ ਦਿਨ, ਜਾਜਕ ਤੁਹਾਡੇ ਲਈ ਪਰਾਸਚਿਤ ਕਰੇਗਾ ਅਤੇ ਤੁਹਾਨੂੰ ਤੁਹਾਡੇ ਪਾਪਾਂ ਤੋਂ ਪਾਕ ਬਣਾਵੇਗਾ। ਫ਼ੇਰ ਤੁਸੀਂ ਯਹੋਵਾਹ ਅੱਗੇ ਪਾਕ ਹੋਵੋਂਗੇ। **31**ਤੁਹਾਡੇ ਲਈ ਇਹ ਦਿਨ ਆਰਾਮ ਕਰਨ ਦਾ ਬਹੁਤ ਮਹੱਤਵਪੂਰਣ ਦਿਨ ਹੈ। ਤੁਹਾਨੂੰ ਭੋਜਨ ਨਹੀਂ ਕਰਨਾ ਚਾਹੀਦਾ। ਇਹ ਨੇਮ ਹਮੇਸ਼ਾ ਲਈ ਜਾਰੀ ਰਹੇਗਾ।

**32**"ਇਸ ਤਰ੍ਹਾਂ ਜਿਸ ਆਦਮੀ ਨੂੰ ਪਰਧਾਨ ਜਾਜਕ ਹੋਣ ਲਈ ਚੁਣਿਆ ਗਿਆ ਹੋਵੇਗਾ, ਪਰਾਸਚਿਤ ਕਰਨ ਦੀਆਂ ਰੀਤਾਂ ਕਰੇਗਾ। ਇਹੀ ਉਹ ਆਦਮੀ ਹੈ ਜਿਸਨੂੰ ਉਸਦੇ ਪਿਤਾ ਤੋਂ ਮਗਰੋਂ ਪਰਧਾਨ ਜਾਜਕ ਵਜੋਂ ਸੇਵਾ ਕਰਨ ਲਈ ਨਿਯੁਕਤ ਕੀਤਾ ਗਿਆ। ਉਸ ਨੂੰ ਲਿਨਨ ਦੇ ਖਾਸ ਬਸਤਰ ਪਹਿਨਣੇ ਚਾਹੀਦੇ ਹਨ। ਇਹ ਬਸਤਰ ਪਵਿੱਤਰ ਹਨ।

**33**"ਉਸ ਨੂੰ ਅੱਤ ਪਵਿੱਤਰ ਸਥਾਨ, ਮੰਡਲੀ ਵਾਲੇ ਤੰਬੂ ਅਤੇ ਜਗਵੇਦੀ ਨੂੰ ਸ਼ੁਧ ਬਨਾਉਣਾ ਚਾਹੀਦਾ ਹੈ। ਅਤੇ ਉਸਨੂੰ ਜਾਜਕਾਂ ਅਤੇ ਇਸਰਾਏਲ ਦੇ ਸਾਰੇ ਲੋਕਾਂ ਨੂੰ ਸ਼ੁਧ ਬਨਾਉਣਾ ਚਾਹੀਦਾ ਹੈ। **34**ਇਸਰਾਏਲ ਦੇ ਲੋਕਾਂ ਖਾਤਰ ਉਨ੍ਹਾਂ ਦੇ ਪਾਪਾਂ ਲਈ ਪਰਾਸਚਿਤ ਕਰਨ ਦਾ ਇਹ ਨੇਮ ਹਮੇਸ਼ਾ ਜਾਰੀ ਰਹੇਗਾ। ਤੁਸੀਂ ਇਹ ਗੱਲਾਂ ਸਾਲ ਵਿੱਚ ਇੱਕ ਵਾਰੀ ਇਸਰਾਏਲ ਦੇ ਲੋਕਾਂ ਦੇ ਪਾਪਾਂ ਕਾਰਣ ਕਰੋਂਗੇ।"

ਇਸ ਲਈ ਉਨ੍ਹਾਂ ਨੇ ਇਹ ਗੱਲਾਂ ਓਵੇਂ ਹੀ ਕੀਤੀਆਂ ਜਿਵੇਂ ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ ਸੀ।

## ਜਾਨਵਰਾਂ ਨੂੰ ਮਾਰਨ ਅਤੇ ਖਾਣ ਬਾਰੇ ਬਿਧੀਆਂ

17 ਯਹੋਵਾਹ ਨੇ ਮੂਸਾ ਨੂੰ ਆਖਿਆ, 2“ਹਾਰੂਨ ਅਤੇ ਉਸਦੇ ਪੁੱਤਰਾਂ ਨਾਲ ਅਤੇ ਇਸਰਾਏਲ ਦੇ ਸਾਰੇ ਲੋਕਾਂ ਨਾਲ ਗੱਲ ਕਰ। ਉਨ੍ਹਾਂ ਨੂੰ ਆਖ, ਇਹੀ ਹੈ ਜਿਸਦਾ ਯਹੋਵਾਹ ਨੇ ਹੁਕਮ ਦਿੱਤਾ ਹੈ: 3ਇਸਰਾਏਲ ਦਾ ਕੋਈ ਵੀ ਬੰਦਾ ਜੋ ਬਲਦ ਜਾਂ ਲੇਲੇ ਜਾਂ ਬੱਕਰੇ ਨੂੰ ਡੇਰੇ ਦੇ ਅੰਦਰ ਜਾਂ ਬਾਹਰ ਮਾਰਦਾ ਹੈ। 4ਉਸ ਨੂੰ ਉਹ ਜਾਨਵਰ ਮੰਡਲੀ ਵਾਲੇ ਤੰਬੂ ਦੇ ਪ੍ਰਵੇਸ਼ ਦੁਆਰ ਤੇ ਲਿਆਉਣਾ ਚਾਹੀਦਾ ਹੈ। ਉਸ ਨੂੰ ਇਹ ਜਾਨਵਰ ਯਹੋਵਾਹ ਨੂੰ ਸੁਗਾਤ ਵਜੋਂ ਯਹੋਵਾਹ ਦੇ ਪਵਿੱਤਰ ਤੰਬੂ ਦੇ ਅੱਗੇ ਭੇਟ ਕਰਨਾ ਚਾਹੀਦਾ ਹੈ। ਜੇਕਰ ਉਹ ਅਜਿਹਾ ਨਹੀਂ ਕਰਦਾ, ਉਹ ਖੂਨ ਖਰਾਬੇ ਦਾ ਦੋਸ਼ੀ ਹੋਵੇਗਾ ਅਤੇ ਉਸ ਨੂੰ ਆਪਣੇ ਲੋਕਾਂ ਤੋਂ ਅਲੱਗ ਕਰ ਦਿੱਤਾ ਜਾਵੇ! 5ਇਹ ਨੇਮ ਇਸ ਵਾਸਤੇ ਹੈ ਕਿ ਲੋਕ ਜਾਨਵਰਾਂ ਨੂੰ ਖੇਤਾਂ ਵਿੱਚ ਕੁਰਬਾਨ ਕਰਨ ਦੀ ਬਜਾਇ ਆਪਣੀਆਂ ਸੁਖ ਸਾਂਦ ਦੀਆਂ ਭੇਟਾਂ ਯਹੋਵਾਹ ਕੋਲ ਲੈਕੇ ਆਉਣ। ਉਨ੍ਹਾਂ ਨੂੰ ਉਹ ਜਾਨਵਰ ਯਹੋਵਾਹ ਲਈ ਮੰਡਲੀ ਵਾਲੇ ਤੰਬੂ ਦੇ ਪ੍ਰਵੇਸ਼ ਦੁਆਰ ਦੇ ਨਜ਼ਦੀਕ ਜਾਜਕ ਕੋਲ ਲੈਕੇ ਆਉਣੇ ਚਾਹੀਦੇ ਹਨ। 6ਫ਼ੇਰ ਜਾਜਕ ਨੂੰ ਉਨ੍ਹਾਂ ਜਾਨਵਰਾਂ ਦਾ ਖੂਨ ਮੰਡਲੀ ਵਾਲੇ ਤੰਬੂ ਦੇ ਪ੍ਰਵੇਸ਼ ਦੁਆਰ ਦੇ ਨੇੜੇ ਜਗਵੇਦੀ ਉੱਤੇ ਡੋਲ੍ਹ ਦੇਣਾ ਚਾਹੀਦਾ ਹੈ। ਉਹ ਉਨ੍ਹਾਂ ਜਾਨਵਰਾਂ ਦੀ ਚਰਬੀ ਨੂੰ ਜਗਵੇਦੀ ਉੱਤੇ ਸਾੜੇਗਾ ਅਤੇ ਇਸ ਦੀ ਸੁਗੰਧੀ ਯਹੋਵਾਹ ਨੂੰ ਪ੍ਰਸੰਨ ਕਰੇਗੀ। 7ਉਨ੍ਹਾਂ ਨੂੰ ਆਪਣੇ ‘ਬੱਕਰੇ ਦੇਵਤਿਆਂ’ ਨੂੰ ਹੋਰ ਬਲੀਆਂ ਨਹੀਂ ਚੜ੍ਹਾਉਣੀਆਂ ਚਾਹੀਦੀਆਂ! ਉਨ੍ਹਾਂ ਨੇ ਹੋਰਨਾਂ ਦੇ ਦੇਵਤਿਆਂ ਦਾ ਅਨੁਰਸਣ ਕੀਤਾ ਹੈ, ਅਤੇ ਇਸ ਤਰ੍ਹਾਂ ਉਨ੍ਹਾਂ ਨੇ ਵੇਸਵਾਵਾਂ ਵਾਂਗੂ ਵਿਹਾਰ ਕੀਤਾ ਹੈ। ਇਹ ਨੇਮ ਹਮੇਸ਼ਾ ਲਈ ਜਾਰੀ ਰਹਿਣਗੇ! 8ਲੋਕਾਂ ਨੂੰ ਦੱਸ: ਇਸਰਾਏਲ ਦਾ ਕੋਈ ਨਾਗਰਿਕ ਜਾਂ ਤੁਹਾਡੇ ਦਰਮਿਆਨ ਰਹਿਣ ਵਾਲਾ ਕੋਈ ਮੁਸਾਫ਼ਰ ਜਾਂ ਪਰਦੇਸੀ ਵੀ ਸ਼ਾਇਦ ਹੋਮ ਦੀ ਭੇਟ ਜਾਂ ਬਲੀ ਭੇਟ ਕਰੇ। 9ਉਸ ਬੰਦੇ ਨੂੰ ਆਪਣੀ ਬਲੀ ਮੰਡਲੀ ਵਾਲੇ ਤੰਬੂ ਦੇ ਪ੍ਰਵੇਸ਼ ਦੁਆਰ ਤੇ ਲਿਆਉਣੀ ਚਾਹੀਦੀ ਹੈ ਅਤੇ ਇਸਨੂੰ ਯਹੋਵਾਹ ਨੂੰ ਭੇਟ ਕਰਨਾ ਚਾਹੀਦਾ ਹੈ। ਜੇ ਉਹ ਬੰਦਾ ਅਜਿਹਾ ਨਹੀਂ ਕਰਦਾ, ਉਸ ਨੂੰ ਆਪਣੇ ਲੋਕਾਂ ਤੋਂ ਵੱਖ ਕਰ ਦਿੱਤਾ ਜਾਣਾ ਚਾਹੀਦਾ ਹੈ।

10“ਮੈਂ (ਪਰਮੇਸ਼ੁਰ) ਉਸ ਕਿਸੇ ਵੀ ਬੰਦੇ ਦੇ ਖ਼ਿਲਾਫ਼ ਹੋਵਾਂਗਾ ਜਿਹੜਾ ਖੂਨ ਖਾਂਦਾ ਹੈ। ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ ਕਿ ਉਹ ਬੰਦਾ ਇਸਰਾਏਲ ਦਾ ਕੋਈ ਸ਼ਹਿਰੀ ਹੈ ਜਾਂ ਉਹ ਤੁਹਾਡੇ ਦਰਮਿਆਨ ਰਹਿੰਦਾ ਕੋਈ ਵਿਦੇਸ਼ੀ ਹੈ! ਮੈਂ ਉਸ ਨੂੰ ਉਸ ਦੇ ਲੋਕਾਂ ਤੋਂ ਵੱਖ ਕਰ ਦੇਵਾਂਗਾ। 11ਕਿਉਂ ਕਿ ਸ਼ਰੀਰ ਦੀ ਜਾਨ ਖੂਨ ਵਿੱਚ ਹੁੰਦੀ ਹੈ। ਮੈਂ ਤੁਹਾਨੂੰ ਖੂਨ ਨੂੰ ਖੁਦ ਲਈ ਪਰਾਸਚਿਤ ਕਰਨ ਖਾਤਰ, ਜਗਵੇਦੀ ਉੱਤੇ ਪਾਉਣ ਲਈ ਦਿੱਤਾ ਹੈ। ਇਹ ਜੀਵਨ ਖੂਨ ਹੈ ਜੋ ਲੋਕਾਂ ਲਈ ਪਰਾਸਚਿਤ ਕਰਦਾ ਹੈ। 12ਇਸੇ ਲਈ ਮੈਂ ਇਸਰਾਏਲ ਦੇ ਲੋਕਾਂ ਨੂੰ ਆਖਦਾ ਹਾਂ: ਤੁਹਾਡੇ ਵਿੱਚੋਂ ਕੋਈ ਵੀ ਖੂਨ ਨਾ ਖਾਵੇ ਅਤੇ ਤੁਹਾਡੇ ਦਰਮਿਆਨ ਰਹਿਣ ਵਾਲਾ ਕੋਈ ਵੀ ਵਿਦੇਸ਼ੀ ਖੂਨ ਨਾ ਖਾਵੇ।

13“ਜੇ ਕੋਈ ਬੰਦਾ ਕਿਸੇ ਜੰਗਲੀ ਜਾਨਵਰ ਨੂੰ ਜਾਂ ਪੰਛੀ ਨੂੰ ਫ਼ੜ ਲੈਂਦਾ, ਜਿਸ ਨੂੰ ਖਾਧਾ ਜਾ ਸਕਦਾ ਹੈ ਤਾਂ ਉਸ ਨੂੰ ਉਸ ਦਾ ਖੂਨ ਧਰਤੀ ਤੇ ਡੋਲ੍ਹ ਕੇ ਗੰਦਗੀ ਨਾਲ ਢਕ ਦੇਣਾ ਚਾਹੀਦਾ ਹੈ। ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ ਕਿ ਉਹ ਇਸਰਾਏਲ ਦਾ ਕੋਈ ਨਾਗਰਿਕ ਹੈ ਜਾਂ ਤੁਹਾਡੇ ਦਰਮਿਆਨ ਰਹਿਣ ਵਾਲਾ ਕੋਈ ਵਿਦੇਸ਼ੀ ਹੈ! 14ਤੁਹਾਨੂੰ ਅਜਿਹਾ ਕਿਉਂ ਕਰਨਾ ਚਾਹੀਦਾ ਹੈ? ਕਿਉਂ ਕਿ ਜੇ ਹਾਲੇ ਵੀ ਖੂਨ ਮਾਸ ਵਿੱਚ ਹੈ ਤਾਂ ਉਸ ਜਾਨਵਰ ਦੀ ਜਾਨ ਮਾਸ ਵਿੱਚ ਹੈ। ਇਸ ਲਈ ਮੈਂ ਇਸਰਾਏਲ ਦੇ ਲੋਕਾਂ ਨੂੰ ਇਹ ਹੁਕਮ ਦਿੰਦਾ ਹਾਂ: ਅਜਿਹਾ ਮਾਸ ਨਾ ਖਾਓ ਜਿਸ ਵਿੱਚ ਹਾਲੇ ਖੂਨ ਹੈ! ਕੋਈ ਵੀ ਬੰਦਾ ਜਿਹੜਾ ਖੂਨ ਨੂੰ ਖਾਂਦਾ ਹੈ, ਉਸਨੂੰ ਉਸਦੇ ਲੋਕਾਂ ਤੋਂ ਛੇਕ ਦੇਣਾ ਚਾਹੀਦਾ ਹੈ।

15“ਇਸਤੋਂ ਇਲਾਵਾ, ਜੇ ਕੋਈ ਬੰਦਾ ਕਿਸੇ ਆਪਣੇ-ਆਪ ਮਰੇ ਹੋਏ ਜਾਨਵਰ ਨੂੰ ਖਾਂਦਾ ਹੈ, ਜਾਂ ਕੋਈ ਬੰਦਾ ਕਿਸੇ ਦੂਸਰੇ ਜਾਨਵਰ ਦੁਆਰਾ ਮਰੇ ਹੋਏ ਜਾਨਵਰ ਨੂੰ ਖਾਂਦਾ ਹੈ, ਉਸ ਨੂੰ ਆਪਣੇ ਕੱਪੜੇ ਧੋਣੇ ਚਾਹੀਦੇ ਹਨ ਅਤੇ ਆਪਣਾ ਸ਼ਰੀਰ ਪਾਣੀ ਨਾਲ ਧੋਣਾ ਚਾਹੀਦਾ ਹੈ। ਉਹ ਸ਼ਾਮ ਤੀਕ ਪਲੀਤ ਰਹੇਗਾ। ਫ਼ੇਰ ਉਹ ਪਾਕ ਹੋਵੇਗਾ। ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ ਕਿ ਉਹ ਬੰਦਾ ਇਸਰਾਏਲ ਦਾ ਨਾਗਰਿਕ ਹੈ ਜਾਂ ਤੁਹਾਡੇ ਦਰਮਿਆਨ ਰਹਿਣ ਵਾਲਾ ਕੋਈ ਵਿਦੇਸ਼ੀ ਹੈ! 16ਜੇ ਉਹ ਬੰਦਾ ਆਪਣੇ ਕੱਪੜੇ ਨਹੀਂ ਧੋਂਦਾ ਜਾਂ ਆਪਣੇ-ਆਪ ਨੂੰ ਨਹੀਂ ਧੋਂਦਾ ਤਾਂ ਉਹ ਆਪਣੇ ਪਾਪ ਦੀ ਸਜ਼ਾ ਭੁਗਤੇਗਾ।”

## ਜਿਨਸੀ ਸੰਬੰਧਾਂ ਬਾਰੇ ਬਿਧੀਆਂ

18 ਯਹੋਵਾਹ ਨੇ ਮੂਸਾ ਨੂੰ ਆਖਿਆ, 2“ਇਸਰਾਏਲ ਦੇ ਲੋਕਾਂ ਨੂੰ ਆਖ: ਮੈਂ ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ। 3ਅਤੀਤ ਵਿੱਚ, ਤੁਸੀਂ ਮਿਸਰ ਵਿੱਚ ਰਹਿੰਦੇ ਸੀ। ਤੁਹਾਨੂੰ ਉਹ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ ਜਿਹੜੀਆਂ ਉੱਥੇ ਹੁੰਦੀਆਂ ਸਨ! ਮੈਂ ਤੁਹਾਨੂੰ ਕਨਾਨ ਲੈਕੇ ਜਾ ਰਿਹਾ ਹਾਂ। ਇੱਥੇ ਤੁਹਾਨੂੰ ਉਹ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ ਜਿਹੜੀਆਂ ਉਸ ਦੇਸ਼ ਵਿੱਚ ਹੁੰਦੀਆਂ ਹਨ! ਉਨ੍ਹਾਂ ਦੇ ਕਨੂੰਨਾਂ ਮੁਤਾਬਕ ਨਾ ਰਹੋ। 4ਤੁਹਾਨੂੰ ਮੇਰੀਆਂ ਬਿਧੀਆਂ ਅਤੇ ਕਨੂੰਨਾਂ ਨੂੰ ਮੰਨਣਾ ਚਾਹੀਦਾ ਹੈ! ਕਿਉਂ ਕਿ ਮੈਂ ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ। 5ਇਸ ਲਈ ਤੁਹਾਨੂੰ ਮੇਰੀਆਂ ਬਿਧੀਆਂ ਅਤੇ ਕਨੂੰਨਾਂ ਨੂੰ ਮੰਨਣਾ ਚਾਹੀਦਾ ਹੈ। ਜੇ ਕੋਈ ਬੰਦਾ ਮੇਰੀਆਂ ਬਿਧੀਆਂ ਅਤੇ ਕਨੂੰਨਾਂ ਨੂੰ ਮੰਨਦਾ ਹੈ, ਉਹ ਜਿਉਂਵੇਗਾ! ਮੈਂ ਯਹੋਵਾਹ ਹਾਂ!

6“ਤੁਹਾਨੂੰ ਕਦੇ ਵੀ ਆਪਣੇ ਨਜ਼ਦੀਕੀ ਰਿਸ਼ਤੇਦਾਰਾਂ ਨਾਲ ਜਿਨਸੀ ਸੰਬੰਧ ਨਹੀਂ ਬਨਾਉਣੇ ਚਾਹੀਦੇ! ਮੈਂ ਯਹੋਵਾਹ ਹਾਂ।

7“ਤੁਹਾਨੂੰ ਕਦੇ ਵੀ ਆਪਣੇ ਪਿਤਾ ਜਾਂ ਮਾਤਾ ਨਾਲ ਜਿਨਸੀ ਸੰਬੰਧ ਨਹੀਂ ਬਨਾਉਣਾ ਚਾਹੀਦਾ। ਇਹ ਔਰਤ ਤੁਹਾਡੀ ਮਾਂ ਹੈ। ਤੁਹਾਨੂੰ ਉਸ ਨਾਲ ਜਿਨਸੀ ਸੰਬੰਧ ਨਹੀਂ ਬਨਾਉਣੇ ਚਾਹੀਦੇ। 8ਤੁਹਾਨੂੰ ਆਪਣੇ ਪਿਤਾ ਦੀ ਪਤਨੀ ਨਾਲ ਜਿਨਸੀ ਸੰਬੰਧ ਨਹੀਂ ਬਨਾਉਣੇ ਚਾਹੀਦੇ, ਭਾਵੇਂ ਉਹ ਤੁਹਾਡੀ ਮਾਂ ਨਾ ਹੋਵੇ। ਕਿਉਂ ਕਿ ਉਹ ਤੁਹਾਡੇ ਪਿਤਾ ਨਾਲ ਸੰਬੰਧਿਤ ਹੈ।

9"ਤੁਹਾਨੂੰ ਆਪਣੀ ਭੈਣ ਨਾਲ ਜਿਨਸੀ ਸੰਬੰਧ ਨਹੀਂ ਬਨਾਉਣੇ ਚਾਹੀਦੇ। ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ ਕਿ ਉਹ ਤੁਹਾਡੇ ਪਿਤਾ ਦੀ ਧੀ ਜਾਂ ਤੁਹਾਡੀ ਮਾਤਾ ਦੀ ਧੀ ਹੈ। ਅਤੇ ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ ਕਿ ਤੁਹਾਡੀ ਭੈਣ ਤੁਹਾਡੇ ਘਰ ਵਿੱਚ ਜੰਮੀ ਸੀ ਜਾਂ ਕਿਸੇ ਹੋਰ ਥਾਂ ਉੱਤੇ।

10"ਤੁਹਾਨੂੰ ਆਪਣੀ ਪੋਤੀ ਜਾਂ ਆਪਣੇ ਪੁੱਤਰ ਦੀ ਧੀ ਜਾਂ ਤੁਹਾਡੀ ਧੀ ਦੀ ਧੀ ਨਾਲ ਜਿਨਸੀ ਸੰਬੰਧ ਨਹੀਂ ਬਨਾਉਣੇ ਚਾਹੀਦੇ। ਉਹ ਤੁਹਾਡਾ ਹੀ ਇੱਕ ਹਿੱਸਾ ਹਨ!

11"ਜੇ ਤੁਹਾਡੇ ਪਿਤਾ ਅਤੇ ਉਸਦੀ ਪਤਨੀ ਦੀ ਕੋਈ ਧੀ ਹੈ, ਤਾਂ ਉਹ ਤੁਹਾਡੀ ਭੈਣ ਹੈ। ਤੁਹਾਨੂੰ ਉਸ ਨਾਲ ਜਿਨਸੀ ਸੰਬੰਧ ਨਹੀਂ ਬਨਾਉਣੇ ਚਾਹੀਦੇ।

12"ਤੁਹਾਨੂੰ ਆਪਣੇ ਪਿਤਾ ਦੀ ਭੈਣ ਨਾਲ ਜਿਨਸੀ ਸੰਬੰਧ ਨਹੀਂ ਬਨਾਉਣੇ ਚਾਹੀਦੇ। ਉਹ ਤੁਹਾਡੇ ਪਿਤਾ ਦੀ ਨਜ਼ਦੀਕੀ ਰਿਸ਼ਤੇਦਾਰ ਹੈ। 13ਤੁਹਾਨੂੰ ਆਪਣੀ ਮਾਤਾ ਦੀ ਭੈਣ ਨਾਲ ਜਿਨਸੀ ਸੰਬੰਧ ਨਹੀਂ ਬਨਾਉਣੇ ਚਾਹੀਦੇ। ਉਹ ਤੁਹਾਡੀ ਮਾਤਾ ਦੀ ਨਜ਼ਦੀਕੀ ਰਿਸ਼ਤੇਦਾਰ ਹੈ। 14ਤੁਹਾਨੂੰ ਆਪਣੇ ਚਾਚੇ ਦੀ ਵਹੁਟੀ ਨਾਲ ਜਿਨਸੀ ਸੰਬੰਧ ਨਹੀਂ ਬਨਾਉਣੇ ਚਾਹੀਦੇ। ਉਹ ਤੁਹਾਡੀ ਚਾਚੀ ਹੈ।

15"ਤੁਹਾਨੂੰ ਆਪਣੀ ਨੂਹ ਨਾਲ ਜਿਨਸੀ ਸੰਬੰਧ ਨਹੀਂ ਬਨਾਉਣੇ ਚਾਹੀਦੇ। ਉਹ ਤੁਹਾਡੇ ਪੁੱਤਰ ਦੀ ਪਤਨੀ ਹੈ। ਤੁਹਾਨੂੰ ਉਸ ਨਾਲ ਜਿਨਸੀ ਸੰਬੰਧ ਨਹੀਂ ਬਨਾਉਣੇ ਚਾਹੀਦੇ।

16"ਤੁਹਾਨੂੰ ਆਪਣੇ ਭਰਾ ਦੀ ਪਤਨੀ ਨਾਲ ਜਿਨਸੀ ਸੰਬੰਧ ਨਹੀਂ ਬਨਾਉਣੇ ਚਾਹੀਦੇ। ਇਹ ਤੁਹਾਡੇ ਭਰਾ ਨਾਲ ਜਿਨਸੀ ਸੰਬੰਧ ਬਨਾਉਣ ਵਰਗੀ ਗੱਲ ਹੋਵੇਗੀ।

17"ਤੁਹਾਨੂੰ ਕਿਸੇ ਮਾਂ ਤੇ ਉਸਦੀ ਧੀ ਨਾਲ ਜਿਨਸੀ ਸੰਬੰਧ ਨਹੀਂ ਬਨਾਉਣੇ ਚਾਹੀਦੇ। ਤੁਹਾਨੂੰ ਇਸ ਔਰਤ ਦੀ ਪੋਤੀ ਨਾਲ ਜਿਨਸੀ ਸੰਬੰਧ ਨਹੀਂ ਬਨਾਉਣੇ ਚਾਹੀਦੇ। ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ ਕਿ ਉਹ ਇਸ ਔਰਤ ਦੇ ਪੁੱਤਰ ਦੀ ਧੀ ਹੈ ਜਾਂ ਧੀ ਦੀ ਧੀ ਹੈ। ਉਸ ਦੀਆਂ ਪੋਤੀਆਂ ਉਸ ਦੀਆਂ ਨਜ਼ਦੀਕੀ ਰਿਸ਼ਤੇਦਾਰ ਹਨ। ਉਨ੍ਹਾਂ ਨਾਲ ਜਿਨਸੀ ਸੰਬੰਧ ਬਨਾਉਣੇ ਗ਼ਲਤ ਗੱਲ ਹੈ।

18"ਜਦੋਂ ਤੁਹਾਡੀ ਪਤਨੀ ਹਾਲੇ ਜਿਉਂਦੀ ਹੋਵੇ, ਤੁਹਾਨੂੰ ਉਸ ਦੀ ਭੈਣ ਨੂੰ ਦੂਸਰੀ ਬਰਾਬਰ ਦੀ ਪਤਨੀ ਵਾਂਗ ਨਹੀਂ ਲੈਣਾ ਚਾਹੀਦਾ ਅਤੇ ਉਸ ਨਾਲ ਜਿਨਸੀ ਸੰਬੰਧ ਨਹੀਂ ਬਨਾਉਣੇ ਚਾਹੀਦੇ।

19"ਇਸਤੋਂ ਇਲਾਵਾ ਤੁਹਾਨੂੰ ਕਿਸੇ ਔਰਤ ਦੇ ਮਹਾਵਾਰੀ ਦੇ ਦਿਨਾਂ ਵਿੱਚ ਉਸਦੇ ਨੇੜੇ ਜਿਨਸੀ ਸੰਬੰਧ ਬਨਾਉਣ ਲਈ ਨਹੀਂ ਜਾਣਾ ਚਾਹੀਦਾ। ਉਹ ਇਸ ਸਮੇਂ ਦੌਰਾਨ ਪਲੀਤ ਹੁੰਦੀ ਹੈ।

20"ਤੁਹਾਨੂੰ ਆਪਣੇ ਗੁਆਂਢੀ ਦੀ ਪਤਨੀ ਨਾਲ ਜਿਨਸੀ ਸੰਬੰਧ ਨਹੀਂ ਬਨਾਉਣੇ ਚਾਹੀਦੇ। ਇਹ ਤੁਹਾਨੂੰ ਨਾਪਾਕ ਬਣਾ ਦੇਵੇਗਾ!

21"ਤੁਹਾਨੂੰ ਆਪਣੇ ਕਿਸੇ ਵੀ ਬੱਚੇ ਦੀ ਮੋਲਕ ਨੂੰ ਬਲੀ ਵਜੋਂ ਨਹੀਂ ਚੜ੍ਹਾਉਣਾ ਚਾਹੀਦਾ। ਜੇ ਤੁਸੀਂ ਅਜਿਹਾ ਕਰੋਂਗੇ, ਤੁਸੀਂ ਆਪਣੇ ਪਰਮੇਸ਼ੁਰ ਦੇ ਨਾਂ ਦਾ ਨਿਰਾਦਰ ਕਰੋਂਗੇ! ਮੈਂ ਯਹੋਵਾਹ ਹਾਂ।

22"ਤੁਹਾਨੂੰ ਕਿਸੇ ਮਰਦ ਨਾਲ ਔਰਤ ਵਾਂਗ ਜਿਨਸੀ ਸੰਬੰਧ ਨਹੀਂ ਬਨਾਉਣੇ ਚਾਹੀਦੇ। ਇਹ ਭਿਆਨਕ ਪਾਪ ਹੈ।

23"ਤੁਹਾਨੂੰ ਕਿਸੇ ਜਾਨਵਰ ਨਾਲ ਜਿਨਸੀ ਸੰਬੰਧ ਨਹੀਂ ਬਨਾਉਣੇ ਚਾਹੀਦੇ। ਇਹ ਤੁਹਾਨੂੰ ਨਾਪਾਕ ਬਣਾ ਦੇਣਗੇ! ਕਿਸੇ ਔਰਤ ਨੂੰ ਕਿਸੇ ਜਾਨਵਰ ਨਾਲ ਜਿਨਸੀ ਸੰਬੰਧ ਨਹੀਂ ਬਨਾਉਣੇ ਚਾਹੀਦੇ। ਇਹ ਕੁਦਰਤ ਦੇ ਖ਼ਿਲਾਫ਼ ਹੈ!

24"ਇਹੋ ਜਿਹੀਆਂ ਗੱਲਾਂ ਕਰਕੇ ਆਪਣੇ-ਆਪ ਨੂੰ ਪਲੀਤ ਨਾ ਕਰੋ! ਮੈਂ ਕੌਮਾਂ ਨੂੰ ਉਨ੍ਹਾਂ ਦੇ ਦੇਸ਼ਾਂ ਵਿੱਚੋਂ ਬਾਹਰ ਕੱਢ ਰਿਹਾ ਹਾਂ ਅਤੇ ਉਨ੍ਹਾਂ ਦੀ ਧਰਤੀ ਤੁਹਾਨੂੰ ਦੇ ਰਿਹਾ ਹਾਂ! ਕਿਉਂ ਕਿ ਉਨ੍ਹਾਂ ਲੋਕਾਂ ਨੇ ਭਿਆਨਕ ਪਾਪ ਕੀਤੇ ਸਨ। 25ਉਨ੍ਹਾਂ ਨੇ ਧਰਤੀ ਨੂੰ ਨਾਪਾਕ ਬਣਾਇਆ। ਮੈਂ ਉਨ੍ਹਾਂ ਨੂੰ ਸਜ਼ਾ ਦੇਵਾਂਗਾ। ਹੁਣ ਧਰਤੀ ਇਹੋ ਜਿਹੀਆਂ ਗੱਲਾਂ ਕਾਰਣ ਹੀ ਬਿਮਾਰ ਹੈ! ਅਤੇ ਧਰਤੀ ਉਨ੍ਹਾਂ ਲੋਕਾਂ ਨੂੰ ਹੁਣ ਬਾਹਰ ਉਗਲ ਰਹੀ ਹੈ ਜਿਹੜੇ ਓਥੇ ਰਹਿੰਦੇ ਸਨ!

26"ਇਸ ਲਈ ਤੁਹਾਨੂੰ ਮੇਰੀਆਂ ਬਿਧੀਆਂ ਅਤੇ ਨਿਆਵਾਂ ਨੂੰ ਮੰਨਣਾ ਚਾਹੀਦਾ ਹੈ। ਤੁਹਾਨੂੰ ਇਹੋ ਜਿਹੇ ਭਿਆਨਕ ਪਾਪ ਨਹੀਂ ਕਰਨੇ ਚਾਹੀਦੇ। ਇਹ ਨੇਮ ਇਸਰਾਏਲ ਦੇ ਨਾਗਰਿਕਾਂ ਲਈ ਅਤੇ ਤੁਹਾਡੇ ਦਰਮਿਆਨ ਰਹਿਣ ਵਾਲੇ ਲੋਕਾਂ ਲਈ ਹਨ! 27ਜਿਹੜੇ ਲੋਕ ਇਸ ਧਰਤੀ ਉੱਤੇ ਤੁਹਾਡੇ ਤੋਂ ਪਹਿਲਾਂ ਰਹਿੰਦੇ ਸਨ, ਉਨ੍ਹਾਂ ਨੇ ਇਹ ਭਿਆਨਕ ਗੱਲਾਂ ਕੀਤੀਆਂ। ਇਸ ਲਈ ਧਰਤੀ ਨਾਪਾਕ ਹੋ ਗਈ। 28ਜੇ ਤੁਸੀਂ ਇਹ ਗੱਲਾਂ ਕਰੋਂਗੇ ਤਾਂ ਤੁਸੀਂ ਇਸ ਧਰਤੀ ਨੂੰ ਨਾਪਾਕ ਕਰੋਂਗੇ। ਅਤੇ ਇਹ ਤੁਹਾਨੂੰ ਵੀ ਓਸੇ ਤਰ੍ਹਾਂ ਬਾਹਰ ਉਗਲ ਦੇਵੇਗੀ ਜਿਵੇਂ ਇਸਨੇ ਉਨ੍ਹਾਂ ਕੌਮਾਂ ਨੂੰ ਉਗਲਿਆ ਸੀ ਜੋ ਤੁਹਾਡੇ ਤੋਂ ਪਹਿਲਾਂ ਇੱਥੇ ਸਨ। 29ਜੇ ਕੋਈ ਬੰਦਾ ਇਹੋ ਜਿਹਾ ਭਿਆਨਕ ਪਾਪ ਕਰਦਾ ਹੈ ਤਾਂ ਉਸ ਬੰਦੇ ਨੂੰ ਉਸਦੇ ਲੋਕਾਂ ਵਿੱਚੋਂ ਛੇਕ ਦੇਣਾ ਚਾਹੀਦਾ ਹੈ! 30ਹੋਰਨਾਂ ਲੋਕਾਂ ਨੇ ਇਹ ਭਿਆਨਕ ਪਾਪ ਕੀਤੇ ਹਨ। ਪਰ ਤੁਹਾਨੂੰ ਮੇਰੀਆਂ ਬਿਧੀਆਂ ਨੂੰ ਮੰਨਣਾ ਚਾਹੀਦਾ ਹੈ! ਤੁਹਾਨੂੰ ਇਹੋ ਜਿਹਾ ਕੋਈ ਭਿਆਨਕ ਗੁਨਾਹ ਨਹੀਂ ਕਰਨਾ ਚਾਹੀਦਾ! ਆਪਣੇ-ਆਪ ਨੂੰ ਇਹੋ ਜਿਹੇ ਪਾਪਾਂ ਨਾਲ ਨਾਪਾਕ ਨਾ ਕਰੋ! ਮੈਂ ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ।"

### ਇਸਰਾਏਲ ਪਰਮੇਸ਼ੁਰ ਦਾ ਹੈ

19 ਯਹੋਵਾਹ ਨੇ ਮੂਸਾ ਨੂੰ ਆਖਿਆ, 2"ਇਸਰਾਏਲ ਦੇ ਸਾਰੇ ਲੋਕਾਂ ਨੂੰ ਆਖ: ਮੈਂ ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ! ਮੈਂ ਪਵਿੱਤਰ ਹਾਂ, ਇਸ ਲਈ ਤੁਹਾਨੂੰ ਵੀ ਪਵਿੱਤਰ ਹੋਣਾ ਚਾਹੀਦਾ ਹੈ!

3"ਤੁਹਾਡੇ ਵਿੱਚੋਂ ਹਰ ਬੰਦੇ ਨੂੰ ਆਪਣੇ ਮਾਤਾ ਪਿਤਾ ਦਾ ਆਦਰ ਕਰਨਾ ਚਾਹੀਦਾ ਹੈ ਅਤੇ ਮੇਰੇ ਅਰਾਮ ਦੇ ਸਾਰੇ ਖਾਸ ਦਿਨਾਂ ਨੂੰ ਰੱਖਣਾ ਚਾਹੀਦਾ ਹੈ। ਮੈਂ ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ!

4"ਮੇਰੇ ਵੱਲੋਂ ਨਿਕੰਮੇ ਬੁੱਤਾਂ ਵੱਲ ਨਾ ਪਰਤੋ। ਆਪਣੇ ਲਈ ਢਾਲੀਆਂ ਹੋਈਆਂ ਮੂਰਤੀਆਂ ਨਾ ਬਣਾਓ। ਮੈਂ ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ।

5"ਜਦੋਂ ਤੁਸੀਂ ਯਹੋਵਾਹ ਨੂੰ ਕੋਈ ਸੁਖ ਸਾਂਦ ਦੀ ਬਲੀ ਚੜ੍ਹਾਓ ਤਾਂ ਤੁਹਾਨੂੰ ਇਹ ਸਹੀ ਢੰਗ ਨਾਲ ਚੜ੍ਹਾਉਣੀ ਚਾਹੀਦੀ ਹੈ ਤਾਂ ਜੋ ਤੁਸੀਂ ਪ੍ਰਵਾਨ ਹੋ ਸਕੋ। 6ਤੁਸੀਂ ਇਸਨੂੰ ਓਸੇ ਦਿਨ ਵੀ ਖਾ ਸਕਦੇ

ਹੋ ਜਿਸ ਦਿਨ ਤੁਸੀਂ ਇਸਨੂੰ ਭੇਟ ਕਰਦੇ ਹੋ ਅਤੇ ਅਗਲੇ ਦਿਨ
ਵੀ। ਪਰ ਜੇ ਉਸ ਬਲੀ ਵਿੱਚੋਂ ਤੀਸਰੇ ਦਿਨ ਲਈ ਕੁਝ ਬਚ
ਜਾਵੇ ਤਾਂ ਤੁਹਾਨੂੰ ਇਸਨੂੰ ਅੱਗ ਵਿੱਚ ਸਾੜ ਦੇਣਾ ਚਾਹੀਦਾ ਹੈ।
7ਤੁਹਾਨੂੰ ਉਸ ਬਲੀ ਵਿੱਚੋਂ ਕੁਝ ਵੀ ਤੀਸਰੇ ਦਿਨ ਨਹੀਂ ਖਾਣਾ
ਚਾਹੀਦਾ। ਇਹ ਨਿਰਾਦਰ ਹੋਵੇਗਾ ਅਤੇ ਪ੍ਰਵਾਨ ਨਹੀਂ ਹੋਵੇਗਾ।
8ਜਿਹੜਾ ਵੀ ਬੰਦਾ ਅਜਿਹਾ ਕਰੇਗਾ, ਪਾਪ ਦਾ ਦੋਸ਼ੀ ਹੋਵੇਗਾ!
ਕਿਉਂ ਕਿ ਉਸ ਨੇ ਇੱਕ ਪਵਿੱਤਰ ਚੀਜ਼ ਨੂੰ ਕਲੰਕਤ ਕਰ ਦਿੱਤਾ
ਜੋ ਯਹੋਵਾਹ ਦੀ ਹੈ। ਉਸ ਨੂੰ ਆਪਣੇ ਲੋਕਾਂ ਵਿੱਚੋਂ ਵੱਖ ਕਰ
ਦੇਣਾ ਚਾਹੀਦਾ ਹੈ।

9"ਜਦੋਂ ਤੁਸੀਂ ਵਾਢੀਆਂ ਸਮੇਂ ਆਪਣੀਆਂ ਫ਼ਸਲਾਂ ਕੱਟੋ ਤਾਂ
ਆਪਣੇ ਖੇਤਾਂ ਦੇ ਕਿਨਾਰਿਆਂ ਤੱਕ ਪੂਰੀ ਕਟਾਈ ਨਾ ਕਰੋ ਅਤੇ ਜੇ
ਅਨਾਜ਼ ਧਰਤੀ ਉੱਤੇ ਡਿੱਗ ਪੈਂਦਾ ਹੈ ਤਾਂ ਤੁਹਾਨੂੰ ਉਹ ਅਨਾਜ਼
ਇਕੱਠਾ ਨਹੀਂ ਕਰਨਾ ਚਾਹੀਦਾ। 10ਆਪਣੇ ਅੰਗੂਰਾਂ ਦੇ ਬਾਗ਼ ਦੇ
ਸਾਰੇ ਅੰਗੂਰ ਨਾ ਤੋੜੋ ਅਤੇ ਧਰਤੀ ਤੇ ਡਿੱਗੇ ਹੋਏ ਅੰਗੂਰ ਨਾ
ਚੁੱਕੋ। ਕਿਉਂ ਕਿ ਇਹ ਚੀਜ਼ਾਂ ਤੁਹਾਨੂੰ ਗਰੀਬ ਲੋਕਾਂ ਲਈ ਅਤੇ
ਤੁਹਾਡੇ ਦੇਸ਼ ਵਿੱਚ ਸਫ਼ਰ ਕਰਨ ਵਾਲੇ ਲੋਕਾਂ ਲਈ ਛੱਡ ਦੇਣੀਆਂ
ਚਾਹੀਦੀਆਂ ਹਨ। ਮੈਂ ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ!

11"ਤੁਹਾਨੂੰ ਚੋਰੀ ਨਹੀਂ ਕਰਨੀ ਚਾਹੀਦੀ। ਤੁਹਾਨੂੰ ਲੋਕਾਂ ਨੂੰ
ਧੋਖਾ ਨਹੀਂ ਦੇਣਾ ਚਾਹੀਦਾ। ਤੁਹਾਨੂੰ ਇੱਕ ਦੂਸਰੇ ਨਾਲ ਝੂਠ
ਨਹੀਂ ਬੋਲਣਾ ਚਾਹੀਦਾ। 12ਤੁਹਾਨੂੰ (ਅਦਾਲਤ ਵਿੱਚ ਝੂਠੀ ਸਾਖੀ
ਬਾਬਤ) ਮੇਰੇ ਨਾਂ ਤੇ ਝੂਠੀ ਕਸਮ ਨਹੀਂ ਖਾਣੀ ਚਾਹੀਦੀ। ਜੇ
ਤੁਸੀਂ ਅਜਿਹਾ ਕਰੋਂਗੇ, ਤੁਸੀਂ ਆਪਣੇ ਪਰਮੇਸ਼ੁਰ ਦੇ ਨਾਮ ਦਾ
ਨਿਰਾਦਰ ਕਰੋਂਗੇ। ਮੈਂ ਯਹੋਵਾਹ ਹਾਂ!

13"ਤੁਹਾਨੂੰ ਆਪਣੇ ਗੁਆਂਢੀ ਦਾ ਬੁਰਾ ਨਹੀਂ ਕਰਨਾ ਚਾਹੀਦਾ।
ਤੁਹਾਨੂੰ ਉਸਨੂੰ ਲੁੱਟਣਾ ਨਹੀਂ ਚਾਹੀਦਾ। ਤੁਹਾਨੂੰ ਕਿਸੇ ਭਾੜੇ ਦੇ
ਕਾਮੇ ਦੀ ਤਨਖਾਹ ਸਾਰੀ ਰਾਤ ਸਵੇਰ ਤੱਕ ਨਹੀਂ ਰੋਕਣੀ ਚਾਹੀਦੀ।

14"ਤੁਹਾਨੂੰ ਕਿਸੇ ਬੋਲੇ ਬੰਦੇ ਨੂੰ ਬੇਇੱਜ਼ਤ ਨਹੀਂ ਕਰਨਾ
ਚਾਹੀਦਾ। ਤੁਹਾਨੂੰ ਕਿਸੇ ਅੰਨ੍ਹੇ ਬੰਦੇ ਨੂੰ ਡੇਗਣ ਲਈ ਉਸਦੇ ਸਾਮ੍ਹਣੇ
ਕੋਈ ਰੁਕਾਵਟ ਨਹੀਂ ਪਾਉਣੀ ਚਾਹੀਦੀ। ਪਰ ਤੁਹਾਨੂੰ ਆਪਣੇ
ਪਰਮੇਸ਼ੁਰ ਦਾ ਆਦਰ ਕਰਨਾ ਚਾਹੀਦਾ ਹੈ। ਮੈਂ ਯਹੋਵਾਹ ਹਾਂ!

15"ਤੁਹਾਨੂੰ ਨਿਰਣਾ ਕਰਨ ਵਿੱਚ ਬੇਲਾਗ ਹੋਣਾ ਚਾਹੀਦਾ ਹੈ।
ਤੁਹਾਨੂੰ ਗ਼ਰੀਬ ਲੋਕਾਂ ਲਈ ਜਾਂ ਧਨਵਾਨ ਲੋਕਾਂ ਲਈ ਖਾਸ
ਰਿਆਇਤ ਨਹੀਂ ਦਰਸਾਉਣੀ ਚਾਹੀਦੀ। ਜਦੋਂ ਤੁਸੀਂ ਆਪਣੇ
ਗੁਆਂਢੀ ਦਾ ਨਿਰਣਾ ਕਰੋ, ਤੁਹਾਨੂੰ ਬੇਲਾਗ ਹੋਣਾ ਚਾਹੀਦਾ ਹੈ।
16ਤੁਹਾਨੂੰ ਹੋਰਨਾਂ ਲੋਕਾਂ ਬਾਰੇ ਝੂਠੀਆਂ ਅਫ਼ਵਾਹਾਂ ਨਹੀਂ
ਫ਼ੈਲਾਉਣੀਆਂ ਚਾਹੀਦੀਆਂ। ਜਦੋਂ ਤੁਹਾਡੇ ਗੁਆਂਢੀ ਦੀ ਜਾਨ
ਖਤਰੇ ਵਿੱਚ ਹੋਵੇ ਬਿਨਾਂ ਸਹਾਇਤਾ ਕਰਨ ਦੇ ਐਵੇਂ ਓਥੇ ਨਾ
ਖਲੋਵੋ। ਮੈਂ ਯਹੋਵਾਹ ਹਾਂ!

17"ਤੁਹਾਨੂੰ ਆਪਣੇ ਦਿਲ ਵਿੱਚ ਆਪਣੇ ਭਰਾ ਨਾਲ ਨਫ਼ਰਤ
ਨਹੀਂ ਕਰਨੀ ਚਾਹੀਦੀ। ਜੇ ਤੁਹਾਡਾ ਗੁਆਂਢੀ ਕੋਈ ਗ਼ਲਤ ਗੱਲ
ਕਰਦਾ ਹੈ, ਇਸ ਬਾਰੇ ਉਸ ਨਾਲ ਗੱਲ ਕਰੋ ਤਾਂ ਜੋ ਤੁਸੀਂ ਉਸ
ਕਾਰਣ ਪਾਪ ਨਾ ਕਰੋ। 18ਉਨ੍ਹਾਂ ਮੰਦੀਆਂ ਗੱਲਾਂ ਬਾਰੇ ਖਾਰ ਨਾ
ਖਾਵੋ ਜੋ ਲੋਕ ਤੁਹਾਡੇ ਨਾਲ ਕਰਦੇ ਹਨ। ਬਦਲਾ ਲੈਣ ਦੀ ਕੋਸ਼ਿਸ਼
ਨਾ ਕਰੋ। ਆਪਣੇ ਗੁਆਂਢੀ ਨੂੰ ਆਪਣੇ ਆਪ ਵਾਂਗ ਪਿਆਰ
ਕਰੋ। ਮੈਂ ਯਹੋਵਾਹ ਹਾਂ! 19ਤੁਹਾਨੂੰ ਮੇਰੇ ਨੇਮ ਮੰਨਣੇ ਚਾਹੀਦੇ
ਹਨ। ਤੁਹਾਨੂੰ ਦੋ ਵੱਖ ਕਿਸਮ ਦੇ ਜਾਨਵਰਾਂ ਦਾ ਸੰਜੋਗ ਨਹੀਂ
ਕਰਾਉਣਾ ਚਾਹੀਦਾ। ਤੁਹਾਨੂੰ ਆਪਣੇ ਖੇਤ ਵਿੱਚ ਦੋ ਤਰ੍ਹਾਂ ਦਾ
ਬੀਜ਼ ਨਹੀਂ ਬੀਜਣਾ ਚਾਹੀਦਾ। ਤੁਹਾਨੂੰ ਦੋ ਤਰ੍ਹਾਂ ਦੇ ਕਪੜਿਆਂ
ਤੋਂ ਬਣੇ ਕੱਪੜੇ ਨਹੀਂ ਪਾਉਣੇ ਚਾਹੀਦੇ।

20"ਕਿਸੇ ਵੇਲੇ ਅਜਿਹਾ ਵਾਪਰ ਸਕਦਾ ਹੈ ਕਿ ਕਿਸੇ ਆਦਮੀ
ਦੇ ਜਿਨਸੀ ਸੰਬੰਧ ਕਿਸੇ ਅਜਿਹੀ ਔਰਤ ਨਾਲ ਹੋ ਜਾਣ ਜੋ ਕਿਸੇ
ਹੋਰ ਦੀ ਗੁਲਾਮ ਹੋਵੇ। ਪਰ ਇਸ ਗੁਲਾਮ ਔਰਤ ਨੂੰ ਨਾ ਤਾਂ
ਖਰੀਦਿਆ ਗਿਆ ਹੈ ਅਤੇ ਨਾ ਆਜ਼ਾਦੀ ਦਿੱਤੀ ਗਈ ਹੈ। ਜੇ
ਅਜਿਹਾ ਹੋਵੇ, ਤਾਂ ਸਜ਼ਾ ਮਿਲਣੀ ਚਾਹੀਦੀ ਹੈ। ਪਰ ਉਨ੍ਹਾਂ ਨੂੰ
ਮੌਤ ਦੇ ਘਾਟ ਨਹੀਂ ਉਤਾਰਿਆ ਜਾਵੇਗਾ। ਕਿਉਂ ਕਿ ਔਰਤ
ਆਜ਼ਾਦ ਨਹੀਂ ਸੀ। 21ਉਸ ਆਦਮੀ ਨੂੰ ਆਪਣੇ ਦੋਸ਼ ਦੀ ਭੇਟ
ਨੂੰ ਯਹੋਵਾਹ ਲਈ ਮੰਡਲੀ ਦੇ ਤੰਬੂ ਦੇ ਪ੍ਰਵੇਸ਼ ਦੁਆਰ ਤੇ ਲਿਆਉਣੀ
ਚਾਹੀਦੀ ਹੈ। ਆਦਮੀ ਨੂੰ ਦੋਸ਼ ਦੀ ਭੇਟ ਲਈ ਇੱਕ ਭੇਡੂ ਲਿਆਉਣਾ
ਚਾਹੀਦਾ ਹੈ। 22ਜਾਜਕ ਅਜਿਹੀ ਰੀਤ ਕਰੇਗਾ ਜਿਹੜੀ ਉਸ
ਆਦਮੀ ਲਈ ਪਰਾਸਚਿਤ ਹੋਵੇਗੀ। ਉਹ ਉਸ ਭੇਡੂ ਨੂੰ ਯਹੋਵਾਹ
ਅੱਗੇ ਦੋਸ਼ ਦੀ ਭੇਟ ਵਜੋਂ ਚੜ੍ਹਾਵੇਗਾ। ਇਹ ਉਸ ਆਦਮੀ ਦੇ
ਕੀਤੇ ਹੋਏ ਪਾਪ ਲਈ ਹੋਵੇਗਾ। ਫ਼ੇਰ ਉਸ ਆਦਮੀ ਨੂੰ ਉਸ ਦੇ
ਪਾਪਾਂ ਦੀ ਮਾਫ਼ੀ ਮਿਲ ਜਾਵੇਗੀ।

23"ਭਵਿੱਖ ਵਿੱਚ, ਤੁਸੀਂ ਆਪਣੇ ਦੇਸ਼ ਵਿੱਚ ਦਾਖਲ ਹੋਵੋਂਗੇ।
ਉਸ ਸਮੇਂ, ਤੁਸੀਂ ਭੋਜਨ ਲਈ ਬਹੁਤ ਕਿਸਮਾਂ ਦੇ ਰੁੱਖ ਲਾਵੋਂਗੇ।
ਕੋਈ ਵੀ ਰੁੱਖ ਲਾਉਣ ਤੋਂ ਬਾਦ, ਤੁਹਾਨੂੰ ਇਸ ਰੁੱਖ ਦਾ ਫ਼ਲ
ਖਾਣ ਲਈ ਤਿੰਨ ਸਾਲ ਇੰਤਜ਼ਾਰ ਕਰਨਾ ਚਾਹੀਦਾ ਹੈ। ਤੁਹਾਨੂੰ
ਇਨ੍ਹਾਂ ਵਰ੍ਹਿਆਂ ਦੌਰਾਨ ਇਸ ਦੇ ਫ਼ਲ ਨੂੰ ਵਰਜਿਤ ਘੋਸ਼ਿਤ ਕਰਨਾ
ਚਾਹੀਦਾ ਹੈ। 24ਚੌਥੇ ਸਾਲ ਉਸ ਰੁੱਖ ਦਾ ਫ਼ਲ ਯਹੋਵਾਹ ਦਾ
ਹੋਵੇਗਾ ਇਹ ਯਹੋਵਾਹ ਨੂੰ ਉਸਤਤ ਦੀ ਪਵਿੱਤਰ ਭੇਟ ਹੋਵੇਗੀ।
25ਫ਼ੇਰ, ਪੰਜਵੇਂ ਸਾਲ ਅੰਦਰ, ਤੁਸੀਂ ਉਸ ਰੁੱਖ ਦੇ ਫ਼ਲ ਖਾ ਸਕਦੇ
ਹੋ। ਅਤੇ ਰੁਖ ਤੁਹਾਡੇ ਲਈ ਹੋਰ-ਹੋਰ ਫ਼ਲ ਪੈਦਾ ਕਰੇਗਾ। ਮੈਂ
ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ!

26"ਤੁਹਾਨੂੰ ਕੋਈ ਵੀ ਅਜਿਹਾ ਮਾਸ ਨਹੀਂ ਖਾਣਾ ਚਾਹੀਦਾ
ਜਿਸ ਵਿੱਚ ਹਾਲੇ ਖੂਨ ਹੋਵੇ।

"ਤੁਹਾਨੂੰ ਭਵਿੱਖ ਦਾ ਹਾਲ ਦੱਸਣ ਲਈ ਕੋਈ ਜਾਦੂ ਜਾਂ ਕਾਲਾ
ਇਲਮ ਵਰਤਣ ਦੀ ਕੋਸ਼ਿਸ਼ ਨਹੀਂ ਕਰਨੀ ਚਾਹੀਦੀ।

27"ਤੁਹਾਨੂੰ ਆਪਣੇ ਸਿਰ ਦੇ ਇੱਕ ਪਾਸੇ ਤੇ ਉੱਗੇ ਹੋਏ ਵਾਲਾ
ਨੂੰ ਨਹੀਂ ਮੁੰਨਣਾ ਚਾਹੀਦਾ। ਤੁਹਾਨੂੰ ਆਪਣੇ ਚਿਹਰੇ ਦੇ ਆਸੇ
-ਪਾਸੇ ਤੇ ਉੱਗੀ ਹੋਈ ਦਾੜ੍ਹੀ ਨਹੀਂ ਮੁੰਨਣੀ ਚਾਹੀਦੀ। 28ਤੁਹਾਨੂੰ
ਮੁਰਦਾ ਲੋਕਾਂ ਨੂੰ ਚੇਤੇ ਕਰਨ ਲਈ ਜਿਸਮ ਉੱਤੇ ਜ਼ਖਮ ਨਹੀਂ
ਬਨਾਉਣੇ ਚਾਹੀਦੇ। ਤੁਹਾਨੂੰ ਆਪਣੇ ਜਿਸਮ ਉੱਤੇ ਤੰਦੋਲੇ ਨਹੀਂ
ਗੁਦਵਾਉਣੇ ਚਾਹੀਦੇ। ਮੈਂ ਯਹੋਵਾਹ ਹਾਂ!

29"ਆਪਣੀ ਧੀ ਨੂੰ ਵੇਸਵਾ ਨਾ ਬਣਾਵੋ ਅਤੇ ਅਜਿਹਾ ਕਰਕੇ
ਉਸ ਨੂੰ ਕਲੰਕਤ ਨਾ ਕਰੋ। ਧਰਤੀ ਅੰਦਰ ਅਜਿਹਾ ਨਾ ਕਰੋ ਅਤੇ
ਇਸ ਨੂੰ ਦੁਸ਼ਟਤਾ ਨਾਲ ਨਾ ਭਰੋ।

30"ਤੁਹਾਨੂੰ ਮੇਰੇ ਆਰਾਮ ਦੇ ਖਾਸ ਦਿਨਾਂ ਤੇ ਕੰਮ ਨਹੀਂ ਕਰਨਾ
ਚਾਹੀਦਾ। ਤੁਹਾਨੂੰ ਮੇਰੇ ਪਵਿੱਤਰ ਸਥਾਨ ਦਾ ਆਦਰ ਕਰਨਾ

ਚਾਹੀਦਾ ਹੈ। ਮੈਂ ਯਹੋਵਾਹ ਹਾਂ! 31ਸਲਾਹ ਮਸ਼ਵਰੇ ਲਈ ਭੂਤ ਮ੍ਰਿਤਾਂ ਜਾਂ ਸਿਆਣਿਆਂ ਕੋਲ ਨਾ ਜਾਓ। ਉਨ੍ਹਾਂ ਕੋਲ ਨਾ ਜਾਓ; ਉਹ ਸਿਰਫ਼ ਤੁਹਾਨੂੰ ਨਾਪਾਕ ਹੀ ਬਨਾਉਣਗੇ। ਮੈਂ ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ!

32"ਬਜ਼ੁਰਗ ਲੋਕਾਂ ਨੂੰ ਆਦਰ ਦਰਸਾਓ। ਜਦੋਂ ਉਹ ਕਮਰੇ ਵਿੱਚ ਆਉਣ ਤਾਂ ਖੜ੍ਹੇ ਹੋ ਜਾਓ। ਆਪਣੇ ਪਰਮੇਸ਼ੁਰ ਨੂੰ ਆਦਰ ਦਿਓ। ਮੈਂ ਯਹੋਵਾਹ ਹਾਂ!

33"ਆਪਣੇ ਦੇਸ਼ ਵਿੱਚ ਰਹਿਣ ਵਾਲੇ ਪਰਦੇਸੀਆਂ ਨਾਲ ਬੁਰਾ ਨਾ ਕਰੋ! 34ਤੁਹਾਨੂੰ ਪਰਦੇਸੀਆਂ ਨਾਲ ਆਪਣੇ ਸ਼ਹਿਰੀਆਂ ਵਰਗਾ ਹੀ ਵਰਤਾਉ ਕਰਨਾ ਚਾਹੀਦਾ ਹੈ। ਪਰਦੇਸੀਆਂ ਨੂੰ ਓਵੇਂ ਪਿਆਰ ਕਰੋ ਜਿਵੇਂ ਤੁਸੀਂ ਆਪਣੇ-ਆਪ ਨੂੰ ਕਰਦੇ ਹੋ। ਕਿਉਂ? ਕਿਉਂ ਕਿ ਇੱਕ ਸਮੇਂ ਤੁਸੀਂ ਵੀ — ਮਿਸਰ ਵਿੱਚ — ਪਰਦੇਸੀ ਸੀ। ਮੈਂ ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ!

35"ਤੁਹਾਨੂੰ ਲੋਕਾਂ ਦਾ ਨਿਰਣਾ ਕਰਦੇ ਵੇਲੇ ਬੇਲਾਗ ਹੋਣਾ ਚਾਹੀਦਾ ਹੈ। ਅਤੇ ਤੁਹਾਨੂੰ ਉਦੋਂ ਵੀ ਨਿਰਪਖ ਹੋਣਾ ਚਾਹੀਦਾ ਹੈ ਜਦੋਂ ਤੁਸੀਂ ਚੀਜ਼ਾਂ ਨੂੰ ਨਾਪਦੇ ਜਾਂ ਤੋਲਦੇ ਹੋ। 36ਤੁਹਾਡੀਆਂ ਟੋਕਰੀਆਂ ਸਹੀ ਆਕਾਰ ਦੀਆਂ ਹੋਣੀਆਂ ਚਾਹੀਦੀਆਂ ਹਨ ਅਤੇ ਤੁਹਾਡੇ ਮਰਤਬਾਨਾਂ ਵਿੱਚ ਤਰਲ ਪਦਾਰਥਾਂ ਦੀ ਸਹੀ ਮਾਤਰਾ ਹੋਣੀ ਚਾਹੀਦੀ ਹੈ। ਤੁਹਾਡੇ ਪੈਮਾਨੇ ਅਤੇ ਵੱਟੇ ਸਹੀ ਤੋਲ ਦੇ ਹੋਣੇ ਚਾਹੀਦੇ ਹਨ। ਮੈਂ ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ। ਮੈਂ ਤੁਹਾਨੂੰ ਮਿਸਰ ਦੀ ਧਰਤੀ ਤੋਂ ਬਾਹਰ ਲਿਆਇਆ!

37"ਤੁਹਾਨੂੰ ਮੇਰੇ ਸਾਰੇ ਨੇਮ ਤੇ ਅਸੂਲ ਚੇਤੇ ਰੱਖਣੇ ਚਾਹੀਦੇ ਹਨ। ਅਤੇ ਤੁਹਾਨੂੰ ਉਨ੍ਹਾਂ ਨੂੰ ਮੰਨਣਾ ਚਾਹੀਦਾ ਹੈ। ਮੈਂ ਯਹੋਵਾਹ ਹਾਂ!"

## ਬੁੱਤ ਉਪਾਸਨਾ ਦੇ ਖ਼ਿਲਾਫ਼ ਚੇਤਾਵਨੀ

20 ਯਹੋਵਾਹ ਨੇ ਮੂਸਾ ਨੂੰ ਆਖਿਆ, 2"ਤੈਨੂੰ ਇਸਰਾਏਲ ਦੇ ਲੋਕਾਂ ਨੂੰ ਇਹ ਗੱਲਾਂ ਦੱਸ ਦੇਣੀਆਂ ਚਾਹੀਦੀਆਂ ਹਨ: ਹੋ ਸਕਦਾ ਹੈ ਕਿ ਤੁਹਾਡੇ ਦੇਸ਼ ਦਾ ਕੋਈ ਬੰਦਾ ਆਪਣੇ ਕਿਸੇ ਇੱਕ ਬੱਚੇ ਨੂੰ ਝੂਠੇ ਦੇਵਤੇ ਮੋਲਕ ਨੂੰ ਦੇ ਦੇਵੇ। ਉਸ ਬੰਦੇ ਨੂੰ ਮਾਰ ਦੇਣਾ ਚਾਹੀਦਾ ਹੈ! ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ ਕਿ ਉਹ ਬੰਦਾ ਇਸਰਾਏਲ ਦਾ ਨਾਗਰਿਕ ਹੈ ਜਾਂ ਇਸਰਾਏਲ ਵਿੱਚ ਰਹਿਣ ਵਾਲਾ ਕੋਈ ਪਰਦੇਸੀ ਹੈ, ਤੁਹਾਨੂੰ ਉਸ ਬੰਦੇ ਨੂੰ ਪੱਥਰਾਂ ਨਾਲ ਮਾਰ ਦੇਣਾ ਚਾਹੀਦਾ ਹੈ। 3ਮੈਂ ਉਸ ਬੰਦੇ ਦੇ ਖ਼ਿਲਾਫ਼ ਹੋਵਾਂਗਾ। ਮੈਂ ਉਸਨੂੰ ਉਸਦੇ ਲੋਕਾਂ ਤੋਂ ਵੱਖ ਕਰ ਦਿਆਂਗਾ। ਕਿਉਂ ਕਿ ਉਸਨੇ ਆਪਣੇ ਬੱਚਿਆਂ ਨੂੰ ਮੋਲਕ ਨੂੰ ਦੇ ਦਿੱਤਾ। ਉਸ ਨੇ ਮੇਰੇ ਪਵਿੱਤਰ ਨਾਮ ਦਾ ਨਿਰਾਦਰ ਕੀਤਾ ਅਤੇ ਮੇਰੇ ਪਵਿੱਤਰ ਸਥਾਨ ਨੂੰ ਪਲੀਤ ਕਰ ਦਿੱਤਾ। 4ਹੋ ਸਕਦਾ ਹੈ ਕਿ ਸਾਧਾਰਣ ਲੋਕ ਉਸ ਬੰਦੇ ਨੂੰ ਅਣਡਿੱਠ ਕਰ ਦੇਣ। ਹੋ ਸਕਦਾ ਹੈ ਕਿ ਉਹ ਉਸ ਬੰਦੇ ਨੂੰ ਨਾ ਮਾਰਨ ਜਿਸਨੇ ਆਪਣੇ ਬੱਚੇ ਮੋਲਕ ਨੂੰ ਦਿੱਤੇ। 5ਮੈਂ ਉਸ ਆਦਮੀ ਅਤੇ ਉਸਦੇ ਪਰਿਵਾਰ ਦਾ ਦੁਸ਼ਮਣ ਬਣ ਜਾਵਾਂਗਾ। ਮੈਂ ਉਸ ਨੂੰ ਅਤੇ ਉਨ੍ਹਾਂ ਸਾਰਿਆਂ ਨੂੰ ਉਸਦੇ ਲੋਕਾਂ ਤੋਂ ਵੱਖ ਕਰ ਦਿਆਂਗਾ ਜੋ ਮੋਲਕ ਦਾ ਅਨੁਸਰਣ ਕਰਨ ਲਈ ਉਸਦੇ, ਪਿੱਛੇ ਲੱਗਦੇ ਹਨ।

6"ਮੈਂ ਹਰ ਓਸ ਬੰਦੇ ਦੇ ਖ਼ਿਲਾਫ਼ ਹੋਵਾਂਗਾ ਜੋ ਮਸ਼ਵਰੇ ਲਈ ਭੂਤ ਮ੍ਰਿਤਾਂ ਤੇ ਸਿਆਣਿਆਂ ਕੋਲ ਜਾਂਦਾ। ਉਹ ਮੇਰੇ ਨਾਲ ਵਫ਼ਾਦਾਰ ਨਹੀਂ ਹੈ, ਇਸ ਲਈ ਮੈਂ ਉਸ ਦੇ ਖਿਲਾਫ਼ ਹੋਵਾਂਗਾ ਅਤੇ ਉਸ ਨੂੰ ਉਸ ਦੇ ਲੋਕਾਂ ਤੋਂ ਵੱਖ ਕਰ ਦਿਆਂਗਾ।

7"ਆਪਣੇ-ਆਪ ਨੂੰ ਪਵਿੱਤਰ ਬਣਾਓ ਅਤੇ ਪਵਿੱਤਰ ਹੋਵੋ। ਕਿਉਂਕਿ ਮੈਂ ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ। 8ਮੇਰੇ ਕਨੂੰਨਾਂ ਨੂੰ ਚੇਤੇ ਰੱਖੋ ਅਤੇ ਮੰਨੋ। ਮੈਂ ਯਹੋਵਾਹ ਹਾਂ ਅਤੇ ਮੈਂ ਤੁਹਾਨੂੰ ਪਵਿੱਤਰ ਬਣਾਉਦਾ ਹਾਂ।

9"ਜੇ ਕੋਈ ਬੰਦਾ ਅਪਣੇ ਪਿਤਾ ਜਾਂ ਮਾਤਾ ਨੂੰ ਗਾਲ੍ਹਾਂ ਕੱਢਦਾ ਹੈ, ਉਸ ਨੂੰ ਮਾਰ ਦਿੱਤਾ ਜਾਣਾ ਚਾਹੀਦਾ ਹੈ। ਉਸਨੇ ਆਪਣੇ ਪਿਤਾ ਜਾਂ ਮਾਤਾ ਨੂੰ ਗਾਲ੍ਹਾਂ ਕੱਢੀਆਂ, ਇਸ ਲਈ ਉਹ ਆਪਣੀ ਮੌਤ ਦਾ ਖੁਦ ਜ਼ਿੰਮੇਵਾਰ ਹੈ!*

## ਜਿਨਸੀ ਪਾਪਾਂ ਲਈ ਸਜਾਵਾਂ

10"ਜੇ ਕਿਸੇ ਆਦਮੀ ਦੇ ਆਪਣੇ ਗੁਆਂਢੀ ਦੀ ਪਤਨੀ ਨਾਲ ਜਿਨਸੀ ਸੰਬੰਧ ਹਨ, ਤਾਂ ਆਦਮੀ ਤੇ ਔਰਤ ਦੋਵੇਂ ਹੀ ਦੁਰਾਚਾਰ ਦੇ ਦੋਸ਼ੀ ਹਨ। ਇਸ ਲਈ ਆਦਮੀ ਤੇ ਔਰਤ ਦੋਹਾਂ ਨੂੰ ਮਾਰ ਦੇਣਾ ਚਾਹੀਦਾ ਹੈ! 11ਜੇ ਕਿਸੇ ਬੰਦੇ ਦੇ ਆਪਣੇ ਪਿਤਾ ਦੀ ਪਤਨੀ ਨਾਲ ਜਿਨਸੀ ਸੰਬੰਧ ਹਨ, ਉਸਨੇ ਆਪਣੇ ਪਿਤਾ ਦੀ ਪਤਨੀ ਨੂੰ ਭ੍ਰਸ਼ਟ ਕਰ ਦਿੱਤਾ। ਉਸਨੂੰ ਤੇ ਔਰਤ ਦੋਹਾਂ ਨੂੰ ਮਾਰ ਦੇਣਾ ਚਾਹੀਦਾ ਹੈ। ਉਹ ਆਪਣੀ ਮੌਤ ਦੇ ਖੁਦ ਜ਼ਿੰਮੇਵਾਰ ਹਨ।

12"ਜੇ ਕਿਸੇ ਆਦਮੀ ਦੇ ਆਪਣੀ ਨੂੰਹ ਨਾਲ ਜਿਨਸੀ ਸੰਬੰਧ ਹੋਣ, ਉਨ੍ਹਾਂ ਦੋਹਾਂ ਨੂੰ ਮਾਰ ਦਿੱਤਾ ਜਾਣਾ ਚਾਹੀਦਾ ਹੈ। ਉਨ੍ਹਾਂ ਨੇ ਸਗੋਤ੍ਰ ਸੰਭੋਗ ਕੀਤਾ ਹੈ! ਉਹ ਆਪਣੀ ਮੌਤ ਲਈ ਖੁਦ ਜ਼ਿੰਮੇਵਾਰ ਹਨ। 13ਜੇ ਕਿਸੇ ਆਦਮੀ ਦੇ ਕਿਸੇ ਦੂਸਰੇ ਆਦਮੀ ਨਾਲ ਔਰਤਾਂ ਵਰਗੇ ਜਿਨਸੀ ਸੰਬੰਧ ਹਨ, ਤਾਂ ਇਨ੍ਹਾਂ ਦੋਹਾਂ ਨੇ ਭਿਆਨਕ ਪਾਪ ਕੀਤਾ ਹੈ। ਉਨ੍ਹਾਂ ਦੋਹਾਂ ਨੂੰ ਮਾਰ ਦਿੱਤਾ ਜਾਣਾ ਚਾਹੀਦਾ ਹੈ। ਉਹ ਆਪਣੀ ਮੌਤ ਦੇ ਖੁਦ ਜ਼ਿੰਮੇਵਾਰ ਹਨ।

14"ਜੇਕਰ ਕੋਈ ਆਦਮੀ ਕਿਸੇ ਔਰਤ ਨਾਲ ਅਤੇ ਉਸ ਦੀ ਧੀ ਨਾਲ ਵਿਆਹ ਕਰਦਾ ਹੈ, ਇਹ ਘ੍ਰਿਣਿਤ ਹੈ। ਲੋਕਾਂ ਨੂੰ ਉਸ ਆਦਮੀ ਤੇ ਦੋਹਾਂ ਔਰਤਾਂ ਨੂੰ ਅੱਗ ਵਿੱਚ ਸਾੜ ਦੇਣਾ ਚਾਹੀਦਾ ਹੈ! ਇਹੋ ਜਿਹੀ ਦੁਸ਼ਟ ਗੱਲ ਆਪਣੇ ਲੋਕਾਂ ਦਰਮਿਆਨ ਨਾ ਵਾਪਰਨ ਦਿਓ।

15"ਜੇ ਕਿਸੇ ਆਦਮੀ ਦੇ ਕਿਸੇ ਜਾਨਵਰ ਨਾਲ ਜਿਨਸੀ ਸੰਬੰਧ ਹੋਣ ਤਾਂ ਉਸ ਆਦਮੀ ਨੂੰ ਮਾਰ ਦਿੱਤਾ ਜਾਣਾ ਚਾਹੀਦਾ ਹੈ। ਅਤੇ ਤੁਹਾਨੂੰ ਉਸ ਜਾਨਵਰ ਨੂੰ ਵੀ ਮਾਰ ਦੇਣਾ ਚਾਹੀਦਾ ਹੈ। 16ਜੇ ਕਿਸੇ ਔਰਤ ਦੇ ਕਿਸੇ ਜਾਨਵਰ ਨਾਲ ਜਿਨਸੀ ਸੰਬੰਧ ਹੋਣ, ਉਸ ਨੂੰ ਅਤੇ ਉਸ ਜਾਨਵਰ ਦੋਹਾਂ ਨੂੰ ਮਾਰ ਦੇਣਾ ਚਾਹੀਦਾ ਹੈ। ਉਨ੍ਹਾਂ ਨੂੰ ਮੌਤ ਦੀ ਸਜ਼ਾ ਦਿੱਤੀ ਜਾਣੀ ਚਾਹੀਦੀ ਹੈ। ਉਹ ਆਪਣੀ ਮੌਤ ਦੇ ਖੁਦ ਜ਼ਿੰਮੇਵਾਰ ਹਨ।

17"ਜੇ ਕੋਈ ਭਰਾ ਆਪਣੀ ਭੈਣ ਨਾਲ ਸ਼ਾਦੀ ਕਰਦਾ ਹੈ — ਭਾਵੇਂ ਉਹ ਉਸਦੀ ਮਾਂ ਦੀ ਧੀ ਹੋਵੇ ਜਾਂ ਉਸਦੇ ਪਿਉ ਦੀ—ਅਤੇ

---

**ਉਹ ... ਜ਼ਿੰਮੇਵਾਰ ਹੈ** ਮੂਲਅਰਥ, "ਉਸ ਦਾ ਪ੍ਰਭੂ ਉਸ ਉੱਪਰ ਹੈ।"

ਉਸ ਨਾਲ ਜਿਨਸੀ ਸੰਬੰਧ ਬਣਾਉਂਦਾ ਹੈ, ਇਹ ਸ਼ਰਮਨਾਕ ਗੱਲ
ਹੈ! ਉਨ੍ਹਾਂ ਨੂੰ ਖੁਲ੍ਹੇ ਆਮ ਆਪਣੇ ਲੋਕਾਂ ਤੋਂ ਵੱਖ ਕਰ ਦਿੱਤਾ ਜਾਣਾ
ਚਾਹੀਦਾ ਹੈ! ਉਸ ਆਦਮੀ ਨੂੰ ਆਪਣੀ ਭੈਣ ਨਾਲ ਜਿਨਸੀ
ਸੰਬੰਧ ਬਨਾਉਣ ਲਈ ਉਸਦੇ ਪਾਪ ਦੀ ਸਜ਼ਾ ਦਿੱਤੀ ਜਾਣੀ
ਚਾਹੀਦੀ ਹੈ!* 18ਜੇ ਕੋਈ ਆਦਮੀ ਕਿਸੇ ਔਰਤ ਨਾਲ ਮਾਹਵਾਰੀ
ਦੇ ਦਿਨਾਂ ਵਿੱਚ ਜਿਨਸੀ ਸੰਬੰਧ ਬਣਾਉਂਦਾ ਹੈ, ਤਾਂ ਆਦਮੀ ਤੇ
ਔਰਤ ਦੋਹਾਂ ਨੂੰ ਉਨ੍ਹਾਂ ਦੇ ਲੋਕਾਂ ਤੋਂ ਛੇਕ ਦੇਣਾ ਚਾਹੀਦਾ ਹੈ।
ਉਨ੍ਹਾਂ ਨੇ ਪਾਪ ਕੀਤਾ ਕਿਉਂ ਕਿ ਉਨ੍ਹਾਂ ਨੇ ਉਸ ਔਰਤ ਦਾ ਖੂਨ
ਦਾ ਸੋਮਾਂ ਨੰਗਾ ਕੀਤਾ।

19“ਤੁਹਾਨੂੰ ਆਪਣੀ ਮਾਤਾ ਦੀ ਭੈਣ ਜਾਂ ਪਿਤਾ ਦੀ ਭੈਣ
ਨਾਲ ਜਿਨਸੀ ਸੰਬੰਧ ਨਹੀਂ ਬਣਾਉਣੇ ਚਾਹੀਦੇ। ਇਹ ਸਗੋਤ੍ਰ
ਸੰਭੋਗ ਕਰਨ ਵਾਂਗ ਹੈ। ਉਨ੍ਹਾਂ ਨੂੰ ਉਨ੍ਹਾਂ ਦੇ ਪਾਪਾਂ ਦੀ ਸਜ਼ਾ
ਦਿੱਤੀ ਜਾਣੀ ਚਾਹੀਦੀ ਹੈ।

20“ਕਿਸੇ ਆਦਮੀ ਨੂੰ ਆਪਣੇ ਚਾਚੇ ਦੀ ਪਤਨੀ ਨਾਲ ਜਿਨਸੀ
ਸੰਬੰਧ ਨਹੀਂ ਬਨਾਉਣੇ ਚਾਹੀਦੇ। ਇਹ ਉਸਦਾ ਆਪਣੇ ਚਾਚੇ
ਨਾਲ ਜਿਨਸੀ ਸੰਬੰਧ ਬਨਾਉਣ ਵਰਗਾ ਹੋਵੇਗਾ। ਉਸ ਆਦਮੀ
ਅਤੇ ਉਸਦੇ ਚਾਚੇ ਦੀ ਪਤਨੀ ਨੂੰ ਉਨ੍ਹਾਂ ਦੇ ਪਾਪਾਂ ਦੀ ਸਜ਼ਾ
ਮਿਲੇਗੀ। ਉਹ ਬੇਔਲਾਦ ਮਰਨਗੇ। 21ਕਿਸੇ ਆਦਮੀ ਦਾ ਆਪਣੇ
ਭਰਾ ਦੀ ਪਤਨੀ ਨਾਲ ਸ਼ਾਦੀ ਕਰਨਾ ਗ਼ਲਤ ਹੈ। ਉਹ ਉਸ ਨੂੰ,
ਜੋ ਉਸਦੇ ਭਰਾ ਦਾ ਹੈ ਭ੍ਰਸ਼ਟ ਕਰ ਰਿਹਾ ਹੈ। ਉਨ੍ਹਾਂ ਦੇ ਬੱਚੇ ਨਹੀਂ
ਹੋਣਗੇ।

22“ਤੁਹਾਨੂੰ ਮੇਰੀਆਂ ਸਾਰੀਆਂ ਬਿਧੀਆਂ ਅਤੇ ਕਨੂੰਨ ਚੇਤੇ ਰੱਖਣੇ
ਚਾਹੀਦੇ ਹਨ ਅਤੇ ਉਨ੍ਹਾਂ ਸਾਰਿਆਂ ਨੂੰ ਮੰਨਣਾ ਚਾਹੀਦਾ ਹੈ। ਮੈਂ
ਤੁਹਾਨੂੰ ਤੁਹਾਡੀ ਧਰਤੀ ਤੇ ਲਿਜਾ ਰਿਹਾ ਹਾਂ। ਤੁਸੀਂ ਉਸ ਦੇਸ਼
ਵਿੱਚ ਰਹੋਂਗੇ। ਜੇ ਤੁਸੀਂ ਮੇਰੀਆਂ ਸਾਰੀਆਂ ਬਿਧੀਆਂ ਅਤੇ ਕਨੂਨਾਂ
ਨੂੰ ਮੰਨੋਂਗੇ, ਉਹ ਧਰਤੀ ਤੁਹਾਨੂੰ ਬਾਹਰ ਨਹੀਂ ਉਗਲੇਗੀ। 23ਉਨ੍ਹਾਂ
ਲੋਕਾਂ ਦੇ ਨੇਮਾਂ ਅਤੇ ਰੀਤਾਂ ਤੇ ਨਾ ਚੱਲੋ ਜਿਨ੍ਹਾਂ ਨੂੰ ਮੈਂ ਉਸ ਦੇਸ਼
ਵਿੱਚੋਂ ਬਾਹਰ ਕੱਢ ਰਿਹਾ ਹਾਂ। ਕਿਉਂ ਕਿ ਉਨ੍ਹਾਂ ਲੋਕਾਂ ਨੇ ਇਹ
ਸਾਰੇ ਪਾਪ ਕੀਤੇ ਅਤੇ ਮੈਂ ਉਨ੍ਹਾਂ ਨੂੰ ਘ੍ਰਿਣਾ ਕਰਦਾ ਹਾਂ! ਇਸ ਲਈ
ਉਸ ਤਰ੍ਹਾਂ ਨਹੀਂ ਜਿਉਣਾ ਜਿਵੇਂ ਉਹ ਲੋਕ ਰਹਿੰਦੇ ਸਨ!

24“ਮੈਂ ਤੁਹਾਨੂੰ ਦੱਸਿਆ ਕਿ ਤੁਸੀਂ ਉਨ੍ਹਾਂ ਦੀ ਧਰਤੀ ਹਾਸਿਲ
ਕਰੋਂਗੇ। ਮੈਂ ਉਨ੍ਹਾਂ ਦੀ ਧਰਤੀ ਤੁਹਾਨੂੰ ਦੇਵਾਂਗਾ ਅਤੇ ਇਹ ਤੁਹਾਡੀ
ਧਰਤੀ ਹੋਵੇਗੀ! ਇਹ ਬਹੁਤ ਸਾਰੀਆਂ ਚੰਗੀਆਂ ਚੀਜ਼ਾਂ ਨਾਲ
ਭਰੀ ਹੋਈ ਹੈ। ਮੈਂ ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ!

“ਮੈਂ ਤੁਹਾਨੂੰ ਬਾਕੀ ਕੌਮਾਂ ਤੋਂ ਵੱਖਰਾ ਬਣਾਇਆ ਹੈ। 25ਇਸ
ਲਈ ਤੁਹਾਨੂੰ ਪਾਕ ਅਤੇ ਨਾਪਾਕ ਜਾਨਵਰਾਂ ਵਿਚਲਾ ਫ਼ਰਕ
ਪਛਾਨਣਾ ਚਾਹੀਦਾ ਹੈ। ਤੁਹਾਨੂੰ ਪਾਕ ਅਤੇ ਨਾਪਾਕ ਪੰਛੀਆਂ
ਵਿਚਲਾ ਫ਼ਰਕ ਪਛਾਨਣਾ ਚਾਹੀਦਾ ਹੈ। ਉਨ੍ਹਾਂ ਨਾਪਾਕ ਪੰਛੀਆਂ,
ਜਾਨਵਰਾਂ ਅਤੇ ਜ਼ਮੀਨ ਉੱਤੇ ਰੀਂਗਣ ਵਾਲੀਆਂ ਚੀਜ਼ਾਂ ਨੂੰ ਖਾਕੇ
ਆਪਣੇ-ਆਪ ਨੂੰ ਕਲੰਕਤ ਨਾ ਕਰੋ। ਮੈਂ ਉਨ੍ਹਾਂ ਚੀਜ਼ਾਂ ਨੂੰ ਨਾਪਾਕ
ਘੋਸ਼ਿਤ ਕੀਤਾ ਹੈ। 26ਮੈਂ ਤੁਹਾਨੂੰ ਆਪਣੇ ਖਾਸ ਲੋਕ ਬਣਾਇਆ
ਹੈ। ਇਸ ਲਈ ਤੁਹਾਨੂੰ ਮੇਰੇ ਲਈ ਪਵਿੱਤਰ ਹੋਣਾ ਚਾਹੀਦਾ ਹੈ!
ਕਿਉਂ? ਕਿਉਂ ਕਿ ਮੈਂ ਯਹੋਵਾਹ ਹਾਂ, ਅਤੇ ਮੈਂ ਪਵਿੱਤਰ ਹਾਂ!

27“ਕੋਈ ਆਦਮੀ ਜਾਂ ਔਰਤ ਜਿਹੜਾ ਭੂਤ ਮ੍ਰਿਤ ਹੈ ਜਾਂ ਸਿਆਣਾ
ਹੈ ਮਾਰ ਦਿੱਤਾ ਜਾਣਾ ਚਾਹੀਦਾ ਹੈ। ਲੋਕਾਂ ਨੂੰ ਉਨ੍ਹਾਂ ਨੂੰ ਪੱਥਰਾਂ
ਨਾਲ ਮਾਰ ਦੇਣਾ ਚਾਹੀਦਾ ਹੈ। ਉਹ ਆਪਣੀ ਮੌਤ ਦੇ ਖੁਦ
ਜ਼ਿੰਮੇਵਾਰ ਹੋਣਗੇ।”

### ਜਾਜਕਾਂ ਲਈ ਬਿਧੀਆਂ

21 ਯਹੋਵਾਹ ਨੇ ਮੂਸਾ ਨੂੰ ਆਖਿਆ, “ਹਾਰੂਨ ਦੇ ਪੁੱਤਰਾਂ,
ਜਾਜਕਾਂ ਨੂੰ ਇਹ ਗੱਲਾਂ ਆਖ: ਆਪਣੇ ਲੋਕਾਂ
ਦਰਮਿਆਨ ਹੋਈ ਮੌਤ ਕਾਰਣ ਜਾਜਕ ਨੂੰ ਆਪਣੇ-ਆਪ ਨੂੰ
ਪਲੀਤ ਨਹੀਂ ਕਰਨਾ ਚਾਹੀਦਾ। 2ਪਰ ਜੇ ਮਰਿਆ ਹੋਇਆ ਬੰਦਾ
ਉਸਦਾ ਨਜ਼ਦੀਕੀ ਰਿਸ਼ਤੇਦਾਰ ਸੀ ਤਾਂ ਉਹ ਆਪਣੇ-ਆਪ ਨੂੰ
ਪਲੀਤ ਕਰ ਸਕਦਾ ਹੈ। ਇਸ ਵਿੱਚ ਉਸ ਦੀ ਮਾਤਾ, ਉਸਦਾ
ਪਿਤਾ, ਉਸਦਾ ਪੁੱਤਰ ਜਾਂ ਧੀ, ਉਸਦਾ ਭਰਾ ਜਾਂ 3ਉਸਦੀ
ਅਣਵਿਆਹੀ ਭੈਣ ਸ਼ਾਮਿਲ ਹੈ। (ਇਹ ਭੈਣ ਉਸਦੇ ਨਜ਼ਦੀਕ ਹੈ
ਕਿਉਂ ਕਿ ਉਸਦਾ ਕੋਈ ਪਤੀ ਨਹੀਂ। ਇਸ ਲਈ ਜਾਜਕ ਉਸ
ਵਾਸਤੇ ਆਪਣੇ ਆਪਨੂੰ ਪਲੀਤ ਕਰ ਸਕਦਾ ਹੈ ਜੇ ਉਹ ਮਰ
ਜਾਂਦੀ ਹੈ।) 4ਪਰ ਉਸ ਨੂੰ ਆਪਣੇ-ਆਪ ਨੂੰ ਪਲੀਤ ਨਹੀਂ ਕਰਨਾ
ਚਾਹੀਦਾ ਜੇ ਮਰਿਆ ਹੋਇਆ ਬੰਦਾ ਸ਼ਾਦੀ ਕਾਰਣ ਹੀ ਉਸ ਦੇ
ਨਾਲ ਜੁੜਿਆ ਹੋਇਆ ਸੀ।

5“ਜਾਜਕਾਂ ਨੂੰ ਆਪਣੇ ਸਿਰ ਨਹੀਂ ਮੁਨਵਾਉਣੇ ਚਾਹੀਦੇ।
ਉਨ੍ਹਾਂ ਨੂੰ ਆਪਣੀਆਂ ਦਾਹੜੀਆਂ ਦੇ ਸਿਰੇ ਨਹੀਂ ਮੁਨਉਣੇ ਚਾਹੀਦੇ
ਅਤੇ ਆਪਣੇ ਜਿਸਮਾਂ ਉੱਤੇ ਚੀਰੇ ਨਹੀਂ ਲਾਉਣੇ ਚਾਹੀਦੇ।*
6ਉਨ੍ਹਾਂ ਨੂੰ ਆਪਣੇ ਪਰਮੇਸ਼ੁਰ ਲਈ ਪਵਿੱਤਰ ਹੋਣਾ ਚਾਹੀਦਾ ਹੈ।
ਉਨ੍ਹਾਂ ਨੂੰ ਆਪਣੇ ਪਰਮੇਸ਼ੁਰ ਦੇ ਨਾਮ ਦਾ ਨਿਰਾਦਰ ਨਹੀਂ ਕਰਨਾ
ਚਾਹੀਦਾ ਕਿਉਂ ਕਿ ਉਹ ਯਹੋਵਾਹ ਨੂੰ ਅੱਗ ਦੁਆਰਾ ਚੜ੍ਹਾਵੇ
(ਉਨ੍ਹਾਂ ਦੇ ਪਰਮੇਸ਼ੁਰ ਦਾ ਭੋਜਨ) ਚੜ੍ਹਾਉਂਦੇ ਹਨ। ਇਸ ਲਈ
ਉਨ੍ਹਾਂ ਨੂੰ ਪਵਿੱਤਰ ਹੋਣਾ ਚਾਹੀਦਾ ਹੈ।

7“ਇੱਕ ਜਾਜਕ ਆਪਣੇ ਪਰਮੇਸ਼ੁਰ ਲਈ ਪਵਿੱਤਰ ਹੈ। ਇਸ
ਲਈ ਜਾਜਕ ਨੂੰ ਕਿਸੇ ਵੇਸਵਾ, ਕਿਸੇ ਕਲੰਕਤ ਔਰਤ ਜਾਂ
ਤਲਾਕਸ਼ੁਦਾ ਔਰਤ ਨਾਲ ਸ਼ਾਦੀ ਨਹੀਂ ਕਰਨੀ ਚਾਹੀਦੀ। 8ਤੁਹਾਨੂੰ
ਜਾਜਕ ਨਾਲ ਨਾਪਾਕ ਤਰੀਕੇ ਨਾਲ ਪੇਸ਼ ਨਹੀਂ ਆਉਣਾ ਚਾਹੀਦਾ।
ਕਿਉਂ ਕਿ ਉਹ ਤੁਹਾਡੇ ਪਰਮੇਸ਼ੁਰ ਦਾ ਭੋਜਨ ਹਾਜਰ ਕਰਦਾ ਹੈ,
ਅਤੇ ਮੈਂ ਪਵਿੱਤਰ ਹਾਂ। ਮੈਂ ਯਹੋਵਾਹ ਹਾਂ ਅਤੇ ਮੈਂ ਤੁਹਾਨੂੰ ਪਵਿੱਤਰ
ਬਣਾਉਂਦਾ ਹਾਂ।

9“ਜੇ ਕਿਸੇ ਜਾਜਕ ਦੀ ਧੀ ਵੇਸਵਾ ਬਣ ਜਾਵੇ ਅਤੇ ਆਪਣੇ-
ਆਪ ਨੂੰ ਕਲੰਕਤ ਕਰ ਲਵੇ ਉਹ ਆਪਣੇ ਪਿਉ ਨੂੰ ਵੀ ਕਲੰਕਤ
ਕਰ ਦਿੰਦੀ ਹੈ! ਇਸ ਲਈ ਉਸ ਨੂੰ ਜਿੰਦਾ ਸਾੜ ਦੇਣਾ ਚਾਹੀਦਾ
ਹੈ।

10“ਪਰਧਾਨ ਜਾਜਕ ਨੂੰ ਉਸਦੇ ਭਰਾਵਾਂ ਵਿੱਚੋਂ ਚੁਣਿਆ ਗਿਆ
ਸੀ। ਮਸਹ ਵਾਲਾ ਤੇਲ ਉਸਦੇ ਸਿਰ ਤੇ ਲਾਇਆ ਗਿਆ ਸੀ।
ਇਸ ਤਰ੍ਹਾਂ ਨਾਲ ਉਸਨੂੰ ਪਰਧਾਨ ਜਾਜਕ ਦੀ ਖਾਸ ਸੇਵਾ ਲਈ

**ਉਸ ਆਦਮੀ ... ਹੈ** ਮੂਲਅਰਥ, “ਉਹ ਉਸ ਦੇ ਦੋਸ਼ਾਂ ਨੂੰ ਚੁੱਕ ਲਵੇਗਾ।”

**ਜਾਜਕਾਂ ਨੂੰ ... ਲਾਉਣੇ ਚਾਹੀਦੇ** ਕਈ ਵਾਰੀ ਲੋਕ ਅਜਿਹਾ, ਕਿਸੇ ਦੇ ਮਰੇ ਤੋਂ ਦੁੱਖ ਪ੍ਰਗਟ ਕਰਨ ਲਈ ਅਜਿਹਾ ਕਰਦੇ ਸਨ।

ਚੁਣਿਆ ਗਿਆ ਸੀ। ਉਸ ਨੂੰ ਖਾਸ ਕੱਪੜੇ ਪਹਿਨਣ ਲਈ ਚੁਣਿਆ ਗਿਆ ਸੀ। ਇਸ ਲਈ ਉਸਨੂੰ ਅਜਿਹੀਆਂ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ ਜਿਹੜੀਆਂ ਲੋਕਾਂ ਵਿੱਚ ਉਸਦੀ ਉਦਾਸੀ ਨੂੰ ਦਰਸਾਉਣ। ਉਸਨੂੰ ਆਪਣੇ ਵਾਲ ਵਧਣ ਨਹੀਂ ਦੇਣੇ ਚਾਹੀਦੇ। ਉਸਨੂੰ ਆਪਣੇ ਕੱਪੜੇ ਨਹੀਂ ਪਾੜਨੇ ਚਾਹੀਦੇ। **11**ਉਸ ਨੂੰ ਕਿਸੇ ਮੁਰਦਾ ਸ਼ਰੀਰ ਦੇ ਕੋਲ ਜਾਕੇ ਆਪਣੇ-ਆਪ ਨੂੰ ਪਲੀਤ ਨਹੀਂ ਕਰਨਾ ਚਾਹੀਦਾ ਭਾਵੇਂ ਲਾਸ਼ ਉਸ ਦੀ ਮਾਂ ਹੋਵੇ ਜਾਂ ਪਿਉ ਦੀ। **12**ਪਰਧਾਨ ਜਾਜਕ ਨੂੰ ਪਰਮੇਸ਼ੁਰ ਦੇ ਪਵਿੱਤਰ ਸਥਾਨ ਤੋਂ ਬਾਹਰ ਨਹੀਂ ਜਾਣਾ ਚਾਹੀਦਾ। ਜੇ ਉਹ ਜਾਵੇਗਾ ਤਾਂ ਉਹ ਪਲੀਤ ਹੋ ਸਕਦਾ ਹੈ ਅਤੇ ਉਹ ਪਰਮੇਸ਼ੁਰ ਦੇ ਪਵਿੱਤਰ ਸਥਾਨ ਨੂੰ ਵੀ ਪਲੀਤ ਕਰ ਸਕਦਾ ਹੈ। ਕਿਉਂ ਕਿ ਉਸ ਨੂੰ ਉਸ ਦੇ ਪਰਮੇਸ਼ੁਰ ਦਾ ਮਸਹ ਕਰਨ ਵਾਲਾ ਤੇਲ ਉਸਦੇ ਸਿਰ ’ਚ ਪਾਕੇ ਸਮਰਪਿਤ ਕੀਤਾ ਗਿਆ ਹੈ। ਮੈਂ ਯਹੋਵਾਹ ਹਾਂ!

**13**“ਪਰਧਾਨ ਜਾਜਕ ਨੂੰ ਕਿਸੇ ਅਜਿਹੀ ਔਰਤ ਨਾਲ ਹੀ ਸ਼ਾਦੀ ਕਰਨੀ ਚਾਹੀਦੀ ਹੈ ਜੋ ਕੁਆਰੀ ਹੋਵੇ। **14**ਪਰਧਾਨ ਜਾਜਕ ਨੂੰ ਕਿਸੇ ਵਿਧਵਾ, ਕਿਸੇ ਤਲਾਕਸ਼ੁਦਾ ਔਰਤ ਜਾਂ ਕਿਸੇ ਵੇਸਵਾ ਨਾਲ ਸ਼ਾਦੀ ਨਹੀਂ ਕਰਨੀ ਚਾਹੀਦੀ। ਉਹ ਸਿਰਫ਼ ਆਪਣੇ ਲੋਕਾਂ ਵਿੱਚੋਂ ਹੀ ਕਿਸੇ ਕੁਆਰੀ ਕੁੜੀ ਨਾਲ ਸ਼ਾਦੀ ਕਰ ਸਕਦਾ ਹੈ। **15**ਇਸ ਤਰ੍ਹਾਂ, ਉਹ ਲੋਕਾਂ ਦਰਮਿਆਨ ਆਪਣੇ ਬੱਚਿਆਂ ਨੂੰ ਜਾਜਕ ਹੋਣ ਤੋਂ ਅਯੋਗ ਨਹੀਂ ਬਣਾ ਸਕੇਗਾ।* ਮੈਂ ਯਹੋਵਾਹ ਨੇ, ਜਾਜਕ ਨੂੰ ਉਸਦੇ ਖਾਸ ਕਾਰਜ ਲਈ ਵੱਖ ਕੀਤਾ ਹੈ।*”

**16**ਯਹੋਵਾਹ ਨੇ ਮੂਸਾ ਨੂੰ ਆਖਿਆ, **17**“ਹਾਰੂਨ ਨੂੰ ਆਖ: ਜੇਕਰ ਤੇਰੇ ਉੱਤਰਾਧਿਕਾਰੀਆਂ ਵਿੱਚੋਂ ਕਿਸੇ ਨੂੰ ਵੀ ਕੋਈ ਸ਼ਰੀਰਿਕ ਨੁਕਸ ਹੋਵੇ, ਉਹ ਆਪਣੇ ਪਰਮੇਸ਼ੁਰ ਨੂੰ ਭੋਜਨ ਦਾ ਚੜ੍ਹਾਵਾ ਨਾ ਚੜ੍ਹਾਵੇ। **18**ਕੋਈ ਵੀ ਆਦਮੀ ਜਿਸ ਨੂੰ ਇਨ੍ਹਾਂ ਵਿੱਚੋਂ ਕੋਈ ਸ਼ਰੀਰਿਕ ਨੁਕਸ ਹੈ ਉਸ ਨੂੰ ਜਾਜਕ ਵਜੋਂ ਸੇਵਾ ਨਹੀਂ ਕਰਨੀ ਚਾਹੀਦੀ:

ਅੰਨ੍ਹੇ ਆਦਮੀ ਨੂੰ, ਵਿਕਲਾਂਗ ਆਦਮੀ ਨੂੰ, ਭਿਆਨਕ ਚਿਹਰੇ ਵਾਲੇ ਆਦਮੀ ਨੂੰ, ਬਹੁਤ ਲੰਮੀਆਂ ਬਾਹਾਂ ਜਾਂ ਲੱਤਾਂ ਵਾਲੇ ਆਦਮੀ ਨੂੰ, **19**ਟੁੱਟੇ ਹੋਏ ਹੱਥਾਂ ਪੈਰਾਂ ਵਾਲੇ ਆਦਮੀ ਨੂੰ,

**20**ਕੁੱਬੇ ਆਦਮੀ ਨੂੰ, ਅੱਖਾਂ ਵਿੱਚ ਨੁਕਸ ਵਾਲੇ ਆਦਮੀ ਨੂੰ, ਪਪੜੀ ਜਾਂ ਚਮੜੀ ਦੇ ਰੋਗੀ ਆਦਮੀ ਨੂੰ, ਖੱਸੀ ਆਦਮੀ ਨੂੰ।

**21**ਜੇ ਹਾਰੂਨ ਦੇ ਵੰਸ਼ਜਾਂ ਵਿੱਚੋਂ ਕਿਸੇ ਨੂੰ ਕੋਈ ਵੀ ਸ਼ਰੀਰਕ ਨੁਕਸ ਹੋਵੇ, ਉਹ ਯਹੋਵਾਹ ਨੂੰ ਹੋਮ ਦੀ ਭੇਟ ਨਹੀਂ ਚੜ੍ਹਾ ਸਕਦਾ। ਅਤੇ ਉਹ ਆਪਣੇ ਪਰਮੇਸ਼ੁਰ ਨੂੰ ਭੋਜਨ ਦੀ ਭੇਟ ਨਹੀਂ ਚੜ੍ਹਾ ਸਕਦਾ। **22**ਉਹ ਜਾਜਕ ਦੇ ਪਰਿਵਾਰ ਵਿੱਚੋਂ ਹੈ, ਇਸ ਲਈ ਉਹ ਪਵਿੱਤਰ ਭੋਜਨ ਅਤੇ ਆਪਣੇ ਪਰਮੇਸ਼ੁਰ ਦਾ ਅੱਤ ਪਵਿੱਤਰ ਭੋਜਨ ਖਾ ਸਕਦਾ ਹੈ। **23**ਪਰ ਉਹ ਪਵਿੱਤਰ ਦੇ ਪਰਦੇ ਜਾਂ ਜਗਵੇਦੀ ਦੇ ਨਜ਼ਦੀਕ ਨਹੀਂ ਜਾ ਸਕਦਾ।* ਕਿਉਂ ਕਿ ਉਸ ਵਿੱਚ ਕੁਝ ਸਰੀਰਕ ਨੁਕਸ ਹੈ। ਉਸਨੂੰ ਮੇਰੇ ਪਵਿੱਤਰ ਸਥਾਨ ਨੂੰ ਅਪਵਿੱਤਰ ਨਹੀਂ ਬਨਾਉਣਾ ਚਾਹੀਦਾ। ਮੈਂ, ਯਹੋਵਾਹ, ਇਨ੍ਹਾਂ ਥਾਵਾਂ ਨੂੰ ਪਵਿੱਤਰ ਬਣਾਇਆ।”

**24**ਇਸ ਤਰ੍ਹਾਂ ਮੂਸਾ ਨੇ ਇਹ ਗੱਲਾਂ ਹਾਰੂਨ ਨੂੰ, ਹਾਰੂਨ ਦੇ ਪੁੱਤਰਾਂ ਅਤੇ ਇਸਰਾਏਲ ਦੇ ਸਾਰੇ ਲੋਕਾਂ ਨੂੰ ਦੱਸੀਆਂ।

**22** ਯਹੋਵਾਹ ਨੇ ਮੂਸਾ ਨੂੰ ਆਖਿਆ, **2**“ਹਾਰੂਨ ਅਤੇ ਉਸਦੇ ਪੁੱਤਰਾਂ ਨੂੰ ਆਖ: ਇਸਰਾਏਲ ਦੇ ਲੋਕ ਮੈਨੂੰ ਸੁਗਾਤਾਂ ਚੜ੍ਹਾਉਣਗੇ। ਉਹ ਚੀਜ਼ਾਂ ਪਵਿੱਤਰ ਹੋ ਜਾਣਗੀਆਂ ਅਤੇ ਮੇਰੀਆਂ ਹੋਣਗੀਆਂ। ਇਸ ਲਈ ਤੁਹਾਨੂੰ, ਜਾਜਕਾਂ ਨੂੰ ਸਾਵਧਾਨ ਰਹਿਣਾ ਚਾਹੀਦਾ ਕਿ ਤੁਸੀਂ ਕਿਵੇਂ ਉਨ੍ਹਾਂ ਚੀਜ਼ਾਂ ਨਾਲ ਪੇਸ਼ ਆਉਂਦੇ ਹੋ। ਜੇ ਤੁਸੀਂ ਉਨ੍ਹਾਂ ਚੀਜ਼ਾਂ ਦਾ ਗ਼ਲਤ ਇਸਤੇਮਾਲ ਕਰੋਂਗੇ ਤਾਂ ਤੁਸੀਂ ਮੇਰੇ ਪਵਿੱਤਰ ਨਾਂ ਦਾ ਨਿਰਾਦਰ ਕਰੋਂਗੇ। ਮੈਂ ਯਹੋਵਾਹ ਹਾਂ! **3**ਜੇਕਰ ਤੁਹਾਡੇ ਉੱਤਰਾਧਿਕਾਰੀਆਂ ਵਿੱਚੋਂ ਕੋਈ ਇਨ੍ਹਾਂ ਚੀਜ਼ਾਂ ਨੂੰ ਛੂਹਦਾ, ਜਦੋਂ ਉਹ ਪਲੀਤ ਹੋਵੇ, ਉਸ ਨੂੰ ਮੈਥੋਂ ਅਲੱਗ ਕਰ ਦਿੱਤਾ ਜਾਵੇ। ਇਸਰਾਏਲ ਦੇ ਲੋਕਾਂ ਨੇ ਉਹ ਚੀਜ਼ਾਂ ਮੈਨੂੰ ਦਿੱਤੀਆਂ ਹਨ। ਮੈਂ ਯਹੋਵਾਹ ਹਾਂ!

**4**“ਜੇ ਹਾਰੂਨ ਦੇ ਕਿਸੇ ਉੱਤਰਾਧਿਕਾਰੀ ਨੂੰ ਚਮੜੀ ਦਾ ਭੈੜਾ ਰੋਗ ਜਾਂ ਪ੍ਰਮੇਹ ਹੈ ਉਹ ਜਿੰਨਾ ਚਿਰ ਪਾਕ ਨਹੀਂ ਹੋ ਜਾਂਦਾ ਪਵਿੱਤਰ ਭੋਜਨ ਨਹੀਂ ਖਾ ਸਕਦਾ। ਇਹ ਨੇਮ ਹਰ ਉਸ ਜਾਜਕ ਲਈ ਹੈ ਜਿਹੜਾ ਪਲੀਤ ਹੋ ਜਾਂਦਾ ਹੈ। ਉਹ ਜਾਜਕ ਕਿਸੇ ਮੁਰਦਾ ਸ਼ਰੀਰ ਨਾਲ ਵੀ ਪਲੀਤ ਹੋ ਸਕਦਾ ਹੈ, ਜਾਂ ਆਪਣੇ ਹੀ ਵੀਰਜ ਨਾਲ ਵੀ। **5**ਜੇ ਉਹ ਕਿਸੇ ਰੀਂਗਣ ਵਾਲੇ ਨਾਪਾਕ ਜਾਨਵਰ ਨੂੰ ਜਾਂ ਕਿਸੇ ਕਾਰਣ ਹੋਏ ਪਲੀਤ ਵਿਅਕਤੀ ਨੂੰ ਛੂਹ ਲੈਂਦਾ ਹੈ। **6**ਉਹ ਸ਼ਾਮ ਤੀਕ ਪਲੀਤ ਰਹੇਗਾ। ਉਸ ਨੂੰ ਓਨਾ ਚਿਰ ਕੋਈ ਵੀ ਪਵਿੱਤਰ ਭੋਜਨ ਨਹੀਂ ਖਾਣਾ ਚਾਹੀਦਾ ਜਿੰਨਾ ਚਿਰ ਉਹ ਆਪਣੇ-ਆਪ ਨੂੰ ਪਾਣੀ ਨਾਲ ਧੋ ਨਹੀਂ ਲੈਂਦਾ। **7**ਉਹ ਸੂਰਜ ਛੁਪ ਜਾਣ ਤੋਂ ਬਾਅਦ ਪਾਕ ਹੋ ਜਾਵੇਗਾ। ਫ਼ੇਰ ਉਹ ਪਵਿੱਤਰ ਭੋਜਨ ਖਾ ਸਕਦਾ ਹੈ ਕਿਉਂ ਕਿ ਉਹ ਭੋਜਨ ਉਸਦਾ ਹੈ।

**8**“ਜਾਜਕ ਨੂੰ ਕੋਈ ਵੀ ਅਜਿਹਾ ਜਾਨਵਰ ਨਹੀਂ ਖਾਣਾ ਚਾਹੀਦਾ ਜੋ ਆਪਣੇ-ਆਪ ਮਰਿਆ ਸੀ ਜਾਂ ਜੋ ਹੋਰਨਾਂ ਜਾਨਵਰਾਂ ਦੁਆਰਾ ਮਾਰਿਆ ਗਿਆ ਸੀ। ਜੇ ਉਹ ਉਸ ਮੁਰਦਾ ਜਾਨਵਰ ਨੂੰ ਖਾਂਦਾ ਹੈ, ਉਹ ਪਲੀਤ ਹੋ ਜਾਵੇਗਾ। ਮੈਂ ਯਹੋਵਾਹ ਹਾਂ!

**9**“ਉਨ੍ਹਾਂ ਨੂੰ ਧਿਆਨ ਨਾਲ ਮੇਰੀਆਂ ਹਿਦਾਇਤਾਂ ਨੂੰ ਮੰਨਣਾ ਚਾਹੀਦਾ ਹੈ ਤਾਂ ਜੋ ਉਹ ਦੋਸ਼ੀ ਨਾ ਹੋ ਜਾਣ ਅਤੇ ਪਵਿੱਤਰ ਚੀਜ਼ਾਂ ਨੂੰ ਅਪਵਿੱਤਰ ਕਰਨ ਕਾਰਣ ਮਾਰੇ ਨਾ ਜਾਣ। ਮੈਂ, ਯਹੋਵਾਹ, ਨੇ ਉਨ੍ਹਾਂ ਨੂੰ ਇਸ ਖਾਸ ਕੰਮ ਲਈ ਵੱਖ ਕੀਤਾ ਹੈ।* **10**ਸਿਰਫ਼ ਜਾਜਕ ਦੇ ਪਰਿਵਾਰ ਦੇ ਲੋਕ ਪਵਿੱਤਰ ਭੋਜਨ ਨੂੰ ਖਾ ਸਕਦੇ ਹਨ। ਜਾਜਕ ਕੋਲ ਠਹਿਰਿਆ ਹੋਇਆ ਕੋਈ ਪ੍ਰਾਹੁਣਾ ਜਾਂ ਭਾੜੇ ਦਾ ਨੌਕਰ ਵੀ ਪਵਿੱਤਰ ਭੋਜਨ ਨਹੀਂ ਖਾ ਸਕਦਾ। **11**ਪਰ ਜੇ ਕੋਈ ਜਾਜਕ ਆਪਣੇ ਪੈਸੇ ਨਾਲ ਕਿਸੇ ਨੂੰ ਗੁਲਾਮ ਵਜੋਂ ਖਰੀਦੇ, ਉਹ ਗੁਲਾਮ ਪਵਿੱਤਰ ਭੋਜਨ ਖਾ ਸਕਦਾ ਹੈ। ਜਾਜਕ ਦੇ ਘਰ

---

**ਉਹ ਲੋਕਾਂ ... ਬਣਾ ਸਕੇਗਾ** ਜਾਂ, “ਉਸਦੇ ਬੱਚੇ ਲੋਕਾਂ ਕੋਲੋਂ ਨਾਪਾਕ ਨਹੀਂ ਹੋਣਗੇ।”

**ਮੈਂ ਯਹੋਵਾਹ ... ਕੀਤਾ ਹੈ** ਜਾਂ, “ਉਸ ਨੂੰ ਪਵਿੱਤਰ ਬਣਾਇਆ।”

**ਪਰ ਉਹ ... ਨਹੀਂ ਜਾ ਸਕਦਾ** ਪਰਦੇ ਦੇ ਕੋਲ, “ਦੂਸਰੇ ਅਰਥਾਂ ਵਿੱਚ, ਉਸ ਨੂੰ ਤੰਬੂ (ਪਵਿੱਤਰ ਸਥਾਨ) ਵਿੱਚ ਨਹੀਂ ਵੜਨਾ ਚਾਹੀਦਾ।”

**ਮੈਂ ਯਹੋਵਾਹ ... ਕੀਤਾ ਹੈ** ਜਾਂ, “ਮੈਂ ਯਹੋਵਾਹ ਹਾਂ ਜੋ ਉਨ੍ਹਾਂ ਨੂੰ ਪਵਿੱਤਰ ਬਣਾਉਂਦਾ ਹਾਂ।”

ਵਿੱਚ ਪੈਦਾ ਹੋਏ ਗੁਲਾਮ ਵੀ ਉਹ ਭੋਜਨ ਖਾ ਸਕਦੇ ਹਨ। 12ਹੋ ਸਕਦਾ ਹੈ ਕਿਸੇ ਜਾਜਕ ਦੀ ਧੀ ਕਿਸੇ ਅਜਿਹੇ ਬੰਦੇ ਨਾਲ ਸ਼ਾਦੀ ਕਰ ਲਵੇ ਜਿਹੜਾ ਜਾਜਕ ਨਹੀਂ ਹੈ। ਜੇ ਉਹ ਅਜਿਹਾ ਕਰਦੀ ਹੈ ਤਾਂ ਪਵਿੱਤਰ ਭੇਟਾਂ ਵਿੱਚੋਂ ਕੁਝ ਨਹੀਂ ਖਾ ਸਕਦੀ। 13ਕਿਸੇ ਜਾਜਕ ਦੀ ਧੀ ਵਿਧਵਾ ਜਾਂ ਤਲਾਕ ਸ਼ੁਦਾ ਔਰਤ ਹੋ ਸਕਦੀ ਹੈ। ਜੇ ਉਸ ਨੂੰ ਸਹਾਰਾ ਦੇਣ ਲਈ ਉਸਦੇ ਬੱਚੇ ਨਹੀਂ ਹਨ ਅਤੇ ਉਹ ਆਪਣੇ ਪਿਤਾ ਦੇ ਘਰ ਵਾਪਸ ਚਲੀ ਜਾਂਦੀ ਹੈ ਜਿੱਥੇ ਉਹ ਬਚਪਨ ਤੋਂ ਰਹਿੰਦੀ ਸੀ ਉਹ ਆਪਣੇ ਪਿਉ ਦਾ ਭੋਜਨ ਖਾ ਸਕਦੀ ਹੈ। ਪਰ ਜਾਜਕ ਦੇ ਪਰਿਵਾਰ ਤੋਂ ਬਾਹਰਲਾ ਵਿਅਕਤੀ ਇਸ ਭੋਜਨ ਨੂੰ ਨਹੀਂ ਖਾ ਸਕਦਾ।

14“ਹੋ ਸਕਦਾ ਹੈ ਕੋਈ ਬੰਦਾ ਗ਼ਲਤੀ ਨਾਲ ਪਵਿੱਤਰ ਭੋਜਨ ਵਿੱਚੋਂ ਕੁਝ ਖਾ ਲਵੇ। ਉਸ ਬੰਦੇ ਨੂੰ ਓਨੀ ਮਿਕਦਾਰ ਜਾਜਕ ਨੂੰ ਦੇਣੀ ਚਾਹੀਦੀ ਹੈ, ਅਤੇ ਉਸਨੂੰ ਉਸ ਭੋਜਨ ਦਾ ਪੰਜਵਾਂ ਹਿੱਸਾ ਕੀਮਤ ਹੋਰ ਦੇਣੀ ਚਾਹੀਦੀ ਹੈ।

15“ਇਸ ਲਈ ਉਹ ਲੋਕ (ਜੋ ਜਾਜਕ ਨਾ ਹੋਣ) ਇਸਰਾਏਲ ਦੇ ਲੋਕਾਂ ਦੁਆਰਾ ਯਹੋਵਾਹ ਨੂੰ ਚੜ੍ਹਾਈਆਂ ਗਈਆਂ ਚੀਜਾਂ ਦਾ ਦੁਰਉਪਯੋਗ ਨਹੀਂ ਕਰਨਾ ਚਾਹੀਦਾ। 16ਅਤੇ ਉਹ ਦੋਸ਼ੀ ਹੋਣਗੇ ਅਤੇ ਪਵਿੱਤਰ ਭੋਜਨ ਖਾਂਦੇ ਸਮੇਂ ਆਪਣੇ ਪਾਪਾਂ ਦੀ ਜ਼ਿੰਮੇਵਾਰੀ ਸਹਾਰਨਗੇ।” ਮੈਂ, ਯਹੋਵਾਹ ਹਾਂ ਜੋ, ਉਨ੍ਹਾਂ ਨੂੰ ਪਵਿੱਤਰ ਬਣਾਉਂਦਾ ਹਾਂ।”

17ਯਹੋਵਾਹ ਪਰਮੇਸ਼ੁਰ ਨੇ ਮੂਸਾ ਨੂੰ ਆਖਿਆ, 18“ਹਾਰੂਨ, ਉਸਦੇ ਪੁੱਤਰਾਂ ਅਤੇ ਇਸਰਾਏਲ ਦੇ ਸਾਰੇ ਲੋਕਾਂ ਨੂੰ ਆਖ: ਹੋ ਸਕਦਾ ਹੈ ਕਿ ਇਸਰਾਏਲ ਦਾ ਕੋਈ ਨਾਗਰਿਕ ਜਾਂ ਇਸਰਾਏਲ ਵਿੱਚ ਰਹਿੰਦਾ ਕੋਈ ਵੀ ਵਿਦੇਸ਼ੀ ਹੋਮ ਦੀ ਭੇਟ ਲਿਆਉਣਾ ਚਾਹੇ। ਇਹ ਉਸ ਬੰਦੇ ਦੀ ਖਾਸ ਸੁਖਣਾ ਜਾਂ ਕੋਈ ਖਾਸ ਭੇਟ ਹੋਵੇ ਜੋ ਉਹ ਲਿਆਉਣਾ ਚਾਹੁੰਦਾ ਸੀ। 19-20ਇਹ ਸੁਗਾਤਾਂ ਹਨ ਜਿਹੜੀਆਂ ਤੁਸੀਂ ਲਿਆ ਸਕਦੇ ਹੋ: ਇੱਕ ਬਲਦ, ਭੇਡੂ ਜਾਂ ਬੱਕਰਾ। ਤੁਹਾਨੂੰ ਕਿਸੇ ਨੁਕਸ ਵਾਲਾ ਜਾਨਵਰ ਨਹੀਂ ਲਿਆਉਣਾ ਚਾਹੀਦਾ ਕਿਉਂ ਕਿ ਪਰਮੇਸ਼ੁਰ ਇਸ ਨੂੰ ਪ੍ਰਵਾਨ ਨਹੀਂ ਕਰੇਗਾ।

21“ਕੋਈ ਬੰਦਾ ਯਹੋਵਾਹ ਲਈ ਸੁਖ ਸਾਂਦ ਦੀ ਭੇਟ ਲਿਆ ਸਕਦਾ ਹੈ। ਉਹ ਸੁਖ ਸਾਂਦ ਦੀ ਭੇਟ, ਉਸ ਬੰਦੇ ਦੀ ਖਾਸ ਸੁਖਣਾ ਦੀ ਅਦਾਇਗੀ ਹੋ ਸਕਦੀ ਹੈ। ਜਾਂ ਇਹ ਉਹ ਖਾਸ ਸੁਗਾਤ ਹੋ ਸਕਦੀ ਹੈ ਜਿਹੜੀ ਉਹ ਯਹੋਵਾਹ ਨੂੰ ਚੜ੍ਹਾਉਣੀ ਚਾਹੁੰਦਾ ਹੋਵੇ। ਇਹ ਵੱਗ ਜਾਂ ਇੱਜੜ ਤੋਂ ਹੋ ਸਕਦੀ ਹੈ ਪਰ ਇਸ ਨੂੰ ਪ੍ਰਵਾਨ ਹੋਣ ਲਈ ਬੇਨੁਕਸ ਹੋਣਾ ਚਾਹੀਦਾ ਹੈ। 22ਤੁਹਾਨੂੰ ਅੰਨ੍ਹੇ, ਜ਼ਖਮੀ ਹੋਏ, ਅਪੰਗ, ਜਿਸ ਨੂੰ ਪ੍ਰਮੇਹ ਹੋਵੇ ਜਾਂ ਜਿਸ ਨੂੰ ਕੋਈ ਚਮੜੀ ਦਾ ਰੋਗ ਹੋਵੇ ਅਜਿਹਾ ਜਾਨਵਰ ਨਹੀਂ ਚੜ੍ਹਾਉਣਾ ਚਾਹੀਦਾ। ਤੁਹਾਨੂੰ ਇਨ੍ਹਾਂ ਵਿੱਚੋਂ ਕਿਸੇ ਨੂੰ ਵੀ ਯਹੋਵਾਹ ਦੀ ਜਗਵੇਦੀ ਦੀ ਅੱਗ ਤੇ ਨਹੀਂ ਸਾੜਨਾ ਚਾਹੀਦਾ।

23“ਤੁਸੀਂ ਕੋਈ ਅਜਿਹਾ ਬਲਦ ਜਾਂ ਭੇਡ ਨਹੀਂ ਚੜ੍ਹਾਵੋਂਗੇ ਜੋ ਵਿਕਲਾਂਗ ਹੋਵੇ ਜਾਂ ਜੋ ਸਾਧਾਰਨ ਹੋਣ ਤੋਂ ਛੋਟੇ ਹੋਣ। ਤੁਸੀਂ ਇਨ੍ਹਾਂ ਨੂੰ ਖਾਸ ਸੁਗਾਤ ਵਜੋਂ ਯਹੋਵਾਹ ਨੂੰ ਚੜ੍ਹਾ ਸਕਦੇ ਹੋਂ, ਪਰ ਇਸ ਨੂੰ ਕਿਸੇ ਖਾਸ ਸੁਖਣਾ ਦੀ ਅਦਾਇਗੀ ਵਜੋਂ ਪ੍ਰਵਾਨ ਨਹੀਂ ਕੀਤਾ ਜਾਵੇਗਾ।

24“ਜੇ ਕਿਸੇ ਜਾਨਵਰ ਦੇ ਅੰਡਕੋਸ਼ ਤੇ ਝਰੀਟ ਹੈ, ਕੁਚਲਿਆ ਹੋਇਆ, ਪਾਟਿਆ ਹੋਇਆ ਜਾਂ ਵੱਢਿਆ ਹੋਇਆ ਤਾਂ ਤੁਹਾਨੂੰ ਉਹ ਜਾਨਵਰ ਯਹੋਵਾਹ ਨੂੰ ਭੇਟ ਨਹੀਂ ਕਰਨਾ ਚਾਹੀਦਾ। ਤੁਹਾਨੂੰ ਆਪਣੀ ਧਰਤੀ ਤੇ ਇਹ ਨਹੀਂ ਕਰਨਾ ਚਾਹੀਦਾ।

25“ਤੁਹਾਨੂੰ ਆਪਣੇ ਪਰਮੇਸ਼ੁਰ ਨੂੰ ਬਲੀ ਚੜ੍ਹਾਉਣ ਲਈ ਵਿਦੇਸ਼ੀਆਂ ਕੋਲੋਂ ਅਜਿਹੇ ਜਾਨਵਰ ਨਹੀਂ ਲੈਣੇ ਚਾਹੀਦੇ। ਕਿਉਂ ਕਿ ਉਨ੍ਹਾਂ ਵਿੱਚ ਸ਼ਰੀਰਿਕ ਖਰਾਬੀ ਹੈ ਅਤੇ ਪਰਮੇਸ਼ੁਰ ਦੁਆਰਾ ਪ੍ਰਵਾਨ ਨਹੀਂ ਕੀਤੇ ਜਾਣਗੇ!”

26ਯਹੋਵਾਹ ਨੇ ਮੂਸਾ ਨੂੰ ਆਖਿਆ, 27“ਜਦੋਂ ਕੋਈ ਵੱਛਾ, ਭੇਡ ਜਾਂ ਬੱਕਰੀ ਪੈਦਾ ਹੁੰਦੀ ਹੈ, ਇਸ ਨੂੰ ਸੱਤਾਂ ਦਿਨਾਂ ਤੱਕ ਇਸ ਦੀ ਮਾਂ ਦੇ ਕੋਲ ਰਹਿਣ ਦੇਣਾ ਚਾਹੀਦਾ ਹੈ। ਫ਼ੇਰ ਅੱਠਵੇਂ ਦਿਨ ਜਾਂ ਉਸਤੋਂ ਮਗਰੋਂ, ਇਸ ਨੂੰ ਯਹੋਵਾਹ ਨੂੰ ਅੱਗ ਦੁਆਰਾ ਦਿੱਤੀ ਬਲੀ ਵਜੋਂ ਪ੍ਰਵਾਨ ਕੀਤਾ ਜਾ ਸਕਦਾ ਹੈ। 28ਪਰ ਤੁਹਾਨੂੰ ਓਸੇ ਦਿਨ ਉਸ ਜਾਨਵਰ ਨੂੰ ਅਤੇ ਉਸਦੀ ਮਾਂ ਨੂੰ ਨਹੀਂ ਮਾਰਨਾ ਚਾਹੀਦਾ! ਇਹ ਨੇਮ ਗਾਵਾਂ ਅਤੇ ਭੇਡਾਂ ਲਈ ਇੱਕੋ ਜਿਹਾ ਹੈ।

29“ਜੇ ਤੁਸੀਂ ਯਹੋਵਾਹ ਨੂੰ ਸ਼ੁਕਰਾਨੇ ਦੀ ਕੋਈ ਖਾਸ ਭੇਟ ਚੜ੍ਹਾਉਣੀ ਚਾਹੁੰਦੇ ਹੋ, ਤੁਹਾਨੂੰ ਇਸ ਨੂੰ ਪ੍ਰਵਾਨ ਕੀਤੇ ਜਾਣ ਲਈ ਇੰਝ ਕਰਨਾ ਚਾਹੀਦਾ ਹੈ। 30ਤੁਹਾਨੂੰ ਇਸ ਨੂੰ ਓਸੇ ਦਿਨ ਹੀ ਖਾਣਾ ਚਾਹੀਦਾ ਹੈ। ਤੁਹਾਨੂੰ ਅਗਲੀ ਸਵੇਰ ਲਈ ਕੋਈ ਮਾਸ ਨਹੀਂ ਛੱਡਣਾ ਚਾਹੀਦਾ। ਮੈਂ ਯਹੋਵਾਹ ਹਾਂ!

31“ਮੇਰੇ ਹੁਕਮਾਂ ਨੂੰ ਚੇਤੇ ਰੱਖੋ, ਅਤੇ ਉਨ੍ਹਾਂ ਨੂੰ ਮੰਨੋ। ਮੈਂ ਯਹੋਵਾਹ ਹਾਂ! 32ਮੇਰੇ ਪਵਿੱਤਰ ਨਾਮ ਦਾ ਨਿਰਾਦਰ ਨਾ ਕਰੋ! ਇਸਰਾਏਲ ਦੇ ਲੋਕਾਂ ਦਰਮਿਆਨ, ਮੇਰੇ ਨਾਲ ਪਵਿੱਤਰਤਾ ਦਾ ਵਿਹਾਰ ਕੀਤਾ ਜਾਣਾ ਚਾਹੀਦਾ ਹੈ। ਮੈਂ, ਯਹੋਵਾਹ ਤੁਹਾਨੂੰ ਪਵਿੱਤਰ ਬਣਾਉਂਦਾ ਹਾਂ। 33ਮੈਂ ਤੁਹਾਡਾ ਪਰਮੇਸ਼ੁਰ ਬਣਨ ਲਈ ਤੁਹਾਨੂੰ ਮਿਸਰ ਤੋਂ ਬਾਹਰ ਲਿਆਂਦਾ ਹੈ। ਮੈਂ ਯਹੋਵਾਹ ਹਾਂ।”

### ਖਾਸ ਛੁੱਟੀਆਂ

23 ਯਹੋਵਾਹ ਨੇ ਮੂਸਾ ਨੂੰ ਆਖਿਆ, 2“ਇਸਰਾਏਲ ਦੇ ਲੋਕਾਂ ਨੂੰ ਆਖ: ਤੁਸੀਂ ਯਹੋਵਾਹ ਦੇ ਚੁਣੇ ਹੋਏ ਤਿਉਹਾਰਾਂ ਦਾ ਪਵਿੱਤਰ ਸਭਾਵਾਂ ਵਜੋਂ ਐਲਾਨ ਕਰੋਂਗੇ। ਮੇਰੀਆਂ ਪਵਿੱਤਰ ਛੁੱਟੀਆਂ ਇਹ ਹਨ:

### ਸਬਤ

3“ਛੇ ਦਿਨ ਕੰਮ ਕਰੋ। ਪਰ ਸੱਤਵਾਂ ਦਿਨ, ਸਬਤ, ਅਰਾਮ ਦਾ ਖਾਸ ਦਿਨ ਪਵਿੱਤਰ ਸਭਾ ਦਾ ਹੋਵੇਗਾ। ਤੁਹਾਨੂੰ ਕੋਈ ਕੰਮ ਨਹੀਂ ਕਰਨਾ ਚਾਹੀਦਾ। ਇਹ ਤੁਹਾਡੇ ਸਾਰੇ ਘਰਾਂ ਵਿੱਚ ਯਹੋਵਾਹ ਲਈ ਸਬਤ ਹੈ।

### ਪਸਾਹ

4“ਇਹ ਯਹੋਵਾਹ ਦੀਆਂ ਚੁਣੀਆਂ ਹੋਈਆਂ ਛੁੱਟੀਆਂ ਹਨ। ਤੁਸੀਂ ਇਨ੍ਹਾਂ ਲਈ ਚੁਣੇ ਹੋਏ ਸਮਿਆਂ ਵਾਸਤੇ ਪਵਿੱਤਰ ਸਭਾਵਾਂ ਦਾ ਐਲਾਨ ਕਰੋਂਗੇ। 5ਯਹੋਵਾਹ ਦਾ ਪਸਾਹ ਪਹਿਲੇ ਮਹੀਨੇ ਦੇ 14ਵੇਂ ਦਿਨ ਨੂੰ ਸ਼ਾਮ ਵੇਲੇ ਹੈ।

### ਪਤੀਰੀ ਰੋਟੀ ਦਾ ਪਰਬ

6"ਯਹੋਵਾਹ ਦਾ ਪਤੀਰੀ ਰੋਟੀ ਦਾ ਪਰਬ ਓਸੇ ਮਹੀਨੇ ਦੇ
15ਵੇਂ ਦਿਨ ਤੇ ਹੈ। ਤੁਸੀਂ ਸੱਤਾਂ ਦਿਨਾਂ ਤੱਕ ਪਤੀਰੀ ਰੋਟੀ ਖਾਵੋਂਗੇ।
7ਇਸ ਛੁੱਟੀ ਦੇ ਪਹਿਲੇ ਦਿਨ, ਤੁਸੀਂ ਇੱਕ ਪਵਿੱਤਰ ਸਭਾ ਕਰੋਂਗੇ,
ਇਸ ਦਿਨ ਤੁਹਾਨੂੰ ਕੋਈ ਕੰਮ ਨਹੀਂ ਕਰਨਾ ਚਾਹੀਦਾ। 8ਤੁਹਾਨੂੰ
ਯਹੋਵਾਹ ਨੂੰ ਸੱਤਾਂ ਦਿਨਾਂ ਤੀਕ ਅੱਗ ਦੁਆਰਾ ਬਲੀਆਂ
ਚੜ੍ਹਾਉਣੀਆਂ ਚਾਹੀਦੀਆਂ ਹਨ। ਫ਼ੇਰ ਸੱਤਵੇਂ ਦਿਨ ਓਥੇ ਇੱਕ
ਹੋਰ ਪਵਿੱਤਰ ਸਭਾ ਹੋਵੇਗੀ। ਉਸ ਦਿਨ ਤੁਹਾਨੂੰ ਕੋਈ ਕੰਮ ਨਹੀਂ
ਕਰਨਾ ਚਾਹੀਦਾ।"

### ਪਹਿਲੀਆਂ ਫ਼ਸਲਾਂ ਦਾ ਪਰਬ

9ਯਹੋਵਾਹ ਨੇ ਮੂਸਾ ਨੂੰ ਆਖਿਆ, 10"ਇਸਰਾਏਲ ਦੇ ਲੋਕਾਂ ਨੂੰ
ਆਖ: ਤੁਸੀਂ ਉਸ ਧਰਤੀ ਵਿੱਚ ਦਾਖਲ ਹੋਵੋਂਗੇ ਜਿਹੜੀ ਮੈਂ
ਤੁਹਾਨੂੰ ਦੇਵਾਂਗਾ। ਤੁਸੀਂ ਇਸਦੀ ਫ਼ਸਲ ਵੱਢੋਂਗੇ। ਉਸ ਸਮੇਂ
ਤੁਹਾਨੂੰ ਆਪਣੀ ਫ਼ਸਲ ਦੀ ਪਹਿਲੀ ਭਰੀ ਜਾਜਕ ਕੋਲ ਲੈਕੇ
ਆਉਣੀ ਚਾਹੀਦੀ ਹੈ। 11ਉਹ ਭਰੀ ਨੂੰ ਤੁਹਾਡੇ ਲਈ ਯਹੋਵਾਹ
ਅੱਗੇ ਹਿਲਾਵੇਗਾ। ਫ਼ੇਰ ਇਹ ਪ੍ਰਵਾਨ ਹੋ ਜਾਵੇਗੀ। ਉਹ ਭਰੀ ਨੂੰ
ਸਬਤ ਤੋਂ ਅਗਲੇ ਦਿਨ ਨੂੰ ਹਿਲਾਵੇਗਾ।
12"ਉਸ ਦਿਨ, ਜਦੋਂ ਜਾਜਕ ਭਰੀ ਨੂੰ ਤੁਹਾਡੇ ਲਈ ਹਿਲਾਵੇ,
ਤੁਸੀਂ ਇੱਕ ਸਾਲ ਦਾ ਬੇਨੁਕਸ ਲੇਲਾ ਵੀ ਭੇਟ ਕਰੋਂਗੇ। ਲੇਲੇ ਨੂੰ
ਯਹੋਵਾਹ ਅੱਗੇ ਹੋਮ ਦੀ ਭੇਟ ਵਜੋਂ ਭੇਟ ਕੀਤਾ ਜਾਵੇਗਾ। 13ਤੁਹਾਨੂੰ
ਜ਼ੈਤੂਨ ਦੇ ਤੇਲ ਵਿੱਚ ਮਿਲੇ ਮੈਦੇ ਦੇ 16 ਕੱਪ* ਅਨਾਜ਼ ਦੀ ਭੇਟ
ਵਜੋਂ ਚੜ੍ਹਾਉਣੇ ਚਾਹੀਦੇ ਹਨ ਇਸ ਦੀ ਸੁਗੰਧੀ ਯਹੋਵਾਹ ਨੂੰ
ਪ੍ਰਸੰਨ ਕਰੇਗੀ। ਤੁਹਾਨੂੰ ਮੈਅ ਦਾ ਇੱਕ ਕੁਆਟਰ* ਪੀਣ ਦੀ
ਭੇਟ ਵਜੋਂ ਚੜ੍ਹਾਉਣਾ ਚਾਹੀਦਾ ਹੈ। 14ਜਿੰਨਾ ਚਿਰ ਤੁਸੀਂ ਇਹ
ਸੁਗਾਤ ਯਹੋਵਾਹ ਲਈ ਨਹੀਂ ਲਿਆਉਂਦੇ, ਤੁਹਨੂੰ ਆਪਣੀ ਵਾਢੀ
ਚੋਂ ਅਨਾਜ਼, ਰੋਟੀ ਜਾਂ ਫ਼ਲ ਨਹੀਂ ਖਾਣਾ ਚਾਹੀਦਾ। ਇਹ ਨੇਮ
ਜਿੱਥੇ ਵੀ ਤੁਸੀਂ ਰਹੋਂ ਤੁਹਾਡੀਆਂ ਸਾਰੀਆਂ ਪੀੜ੍ਹੀਆਂ ਤਾਈਂ ਜਾਰੀ
ਰਹੇਗਾ।

### ਪੰਤਕੁਸਤ ਦਾ ਪਰਬ

15"ਸਬਤ ਤੋਂ ਅਗਲੇ ਦਿਨ ਜਿਸ ਦਿਨ ਤੁਸੀਂ ਭਰੀ ਨੂੰ
ਹਿਲਾਉਣ ਦੀ ਭੇਟ ਵਜੋਂ ਲਿਆਉਂਦੇ ਹੋ, ਸੱਤ ਹਫ਼ਤੇ ਗਿਣ
ਲਵੋ। 16ਸੱਤਵੇਂ ਹਫ਼ਤੇ ਦੇ ਪਿੱਛੋਂ ਆਉਣ ਵਾਲੇ ਦਿਨ (ਅਰਥਾਤ
50ਵੇਂ ਦਿਨ) ਤੁਸੀਂ ਯਹੋਵਾਹ ਲਈ ਇੱਕ ਨਵੀਂ ਅਨਾਜ਼ ਦੀ ਭੇਟ
ਲੈਕੇ ਆਵੋਂਗੇ। 17ਉਸ ਦਿਨ, ਆਪਣੇ ਘਰਾਂ ਵਿੱਚੋਂ ਦੋ ਰੋਟੀਆਂ
ਹਿਲਾਉਣ ਦੀ ਭੇਟ ਵਜੋਂ ਲੈਕੇ ਆਵੋ। ਇਨ੍ਹਾਂ ਰੋਟੀਆਂ ਨੂੰ 16
ਕੱਪ ਮੈਦੇ ਵਿੱਚ ਖਮੀਰ ਪਾਕੇ ਬਣਾਓ। ਇਹ ਤੁਹਾਡੀ ਪਹਿਲੀ
ਵਾਢੀ ਵਿੱਚੋਂ ਯਹੋਵਾਹ ਲਈ ਸੁਗਾਤ ਹੋਵੇਗੀ।
18"ਇੱਕ ਬਲਦ, ਦੋ ਭੇਡੂ ਅਤੇ ਸੱਤ ਇੱਕ ਸਾਲ ਦੇ ਲੇਲੇ ਲੋਕਾਂ
ਵੱਲੋਂ ਅਨਾਜ਼ ਦੀ ਭੇਟ ਦੇ ਨਾਲ ਭੇਟ ਕੀਤੇ ਜਾਣਗੇ। ਇਹ ਜਾਨਵਰ
ਬੇਨੁਕਸ ਹੋਣੇ ਚਾਹੀਦੇ ਹਨ। ਇਹ ਉਨ੍ਹਾਂ ਦੀਆਂ ਅਨਾਜ਼ ਅਤੇ
ਪੀਣ ਦੀਆਂ ਭੇਟਾਂ ਸਮੇਤ ਹੋਮ ਦੀ ਭੇਟ ਹੋਵੇਗੀ ਅਤੇ ਇਸ ਦੀ
ਸੁਗੰਧੀ ਯਹੋਵਾਹ ਨੂੰ ਪ੍ਰਸੰਨ ਕਰੇਗੀ। 19ਤੁਹਾਨੂੰ ਪਾਪ ਦੀ ਭੇਟ
ਵਜੋਂ ਇੱਕ ਬੱਕਰਾ ਅਤੇ ਸੁਖ ਸਾਂਦ ਦੀ ਭੇਟ ਵਜੋਂ ਦੋ ਇੱਕ ਸਾਲ
ਦੇ ਲੇਲੇ ਵੀ ਭੇਟ ਕਰਨੇ ਚਾਹੀਦੇ ਹਨ।
20"ਜਾਜਕ ਇਨ੍ਹਾਂ ਨੂੰ ਯਹੋਵਾਹ ਦੇ ਸਾਮ੍ਹਣੇ ਦੋ ਲੇਲਿਆਂ ਅਤੇ
ਪਹਿਲੀ ਫ਼ਸਲ ਦੀ ਰੋਟੀ ਨਾਲ ਹਿਲਾਉਣ ਦੀ ਭੇਟ ਵਜੋਂ
ਲਹਿਰਾਏਗਾ। ਇਹ ਯਹੋਵਾਹ ਲਈ ਪਵਿੱਤਰ ਹਨ। ਇਹ ਜਾਜਕ
ਦੇ ਹੋਣਗੇ। 21ਓਸੇ ਦਿਨ ਤੁਸੀਂ ਇੱਕ ਪਵਿੱਤਰ ਸਭਾ ਬੁਲਾਵੋਂਗੇ।
ਤੁਹਾਨੂੰ ਕੋਈ ਕੰਮ ਨਹੀਂ ਕਰਨਾ ਚਾਹੀਦਾ। ਇਹ ਨੇਮ ਜਿੱਥੇ ਵੀ
ਤੁਸੀਂ ਰਹੋਂ, ਤੁਹਾਡੀਆਂ ਸਾਰੀਆਂ ਪੀੜ੍ਹੀਆਂ ਤੀਕ ਹਮੇਸ਼ਾ ਲਈ
ਜਾਰੀ ਰਹੇਗਾ।
22"ਇਸਤੋਂ ਇਲਾਵਾ, ਜਦੋਂ ਤੁਸੀਂ ਆਪਣੀ ਧਰਤੀ ਤੋਂ ਫ਼ਸਲਾਂ
ਦੀ ਵਾਢੀ ਕਰੋ ਤਾਂ ਆਪਣੇ ਖੇਤ ਨੂੰ ਪੂਰੇ ਕਿਨਾਰਿਆਂ ਤੱਕ ਨਾ
ਵੱਢੋ। ਜਿਹੜਾ ਅਨਾਜ਼ ਧਰਤੀ ਉੱਤੇ ਡਿੱਗ ਪੈਂਦਾ ਹੈ ਉਸਨੂੰ ਨਾ
ਚੁੱਕੋ। ਇਹ ਚੀਜ਼ਾਂ ਗ਼ਰੀਬ ਲੋਕਾਂ ਅਤੇ ਤੁਹਾਡੇ ਦੇਸ਼ ਵਿੱਚੋਂ ਗੁਜ਼ਰਨ
ਵਾਲੇ ਪਰਦੇਸੀਆਂ ਲਈ ਛੱਡ ਦਿਓ। ਮੈਂ ਯਹੋਵਾਹ ਤੁਹਾਡਾ
ਪਰਮੇਸ਼ੁਰ ਹਾਂ!"

### ਤੂਰ੍ਹੀਆਂ ਦਾ ਪਰਬ

23ਇੱਕ ਵਾਰ ਫ਼ੇਰ ਯਹੋਵਾਹ ਨੇ ਮੂਸਾ ਨੂੰ ਆਖਿਆ,
24"ਇਸਰਾਏਲ ਦੇ ਲੋਕਾਂ ਨੂੰ ਆਖ: ਸੱਤਵੇਂ ਮਹੀਨੇ ਦੇ ਪਹਿਲੇ
ਦਿਨ ਤੁਹਾਨੂੰ ਛੁੱਟੀ ਦਾ ਖਾਸ ਦਿਨ ਮਿਲਿਆ ਹੈ। ਤੁਸੀਂ ਇੱਕ
ਪਵਿੱਤਰ ਸਭਾ ਕਰੋਂਗੇ ਅਤੇ ਯਾਦਗਾਰੀ ਵਜੋਂ ਤੂਰ੍ਹੀ ਵਜਾਵੋਂਗੇ।
25ਤੁਹਾਨੂੰ ਕੋਈ ਕੰਮ ਨਹੀਂ ਕਰਨਾ ਚਾਹੀਦਾ। ਤੁਸੀਂ ਯਹੋਵਾਹ ਨੂੰ
ਅੱਗ ਦੁਆਰਾ ਇੱਕ ਭੇਟ ਚੜ੍ਹਾਵੋਂਗੇ।"

### ਪਰਾਸਚਿਤ ਦਾ ਦਿਨ

26ਯਹੋਵਾਹ ਨੇ ਮੂਸਾ ਨੂੰ ਆਖਿਆ, 27"ਪਰਾਸਚਿਤ ਦਾ ਦਿਨ
ਸੱਤਵੇਂ ਮਹੀਨੇ ਦੇ ਦਸਵੇਂ ਦਿਨ ਹੋਵੇਗਾ। ਇੱਥੇ ਇੱਕ ਪਵਿੱਤਰ
ਸਭਾ ਹੋਵੇਗੀ। ਤੁਹਾਨੂੰ ਆਪਣੇ-ਆਪ ਨੂੰ ਨਿਮਾਣਾ ਬਣਾਕੇ ਵਰਤ
ਰੱਖਣਾ ਚਾਹੀਦਾ ਅਤੇ ਤੁਹਾਨੂੰ ਯਹੋਵਾਹ ਨੂੰ ਅੱਗ ਦੁਆਰਾ ਇੱਕ
ਭੇਟ ਚੜ੍ਹਾਉਣੀ ਚਾਹੀਦੀ ਹੈ। 28ਤੁਹਾਨੂੰ ਇਸ ਦਿਨ ਕੋਈ ਕੰਮ
ਨਹੀਂ ਕਰਨਾ ਚਾਹੀਦਾ। ਕਿਉਂ ਕਿ ਇਹ ਪ੍ਰਾਸਚਿਤ ਦਾ ਦਿਨ
ਤੁਹਾਡੇ ਲਈ ਯਹੋਵਾਹ ਤੁਹਾਡੇ ਪਰਮੇਸ਼ੁਰ ਦੇ ਸਾਮ੍ਹਣੇ ਪ੍ਰਾਸਚਿਤ
ਕਰਨ ਲਈ ਹੋਵੇਗਾ।
29"ਜੇ ਕੋਈ ਬੰਦਾ ਇਸ ਦਿਨ ਵਰਤ ਰੱਖਣ ਤੋਂ ਇਨਕਾਰ
ਕਰਦਾ ਹੈ, ਉਸਨੂੰ ਉਸਦੇ ਲੋਕਾਂ ਤੋਂ ਵੱਖ ਕਰ ਦੇਣਾ ਚਾਹੀਦਾ ਹੈ।
30ਜੇ ਕੋਈ ਬੰਦਾ ਇਸ ਦਿਨ ਕੋਈ ਕੰਮ ਕਰਦਾ ਹੈ ਮੈਂ (ਪਰਮੇਸ਼ੁਰ)
ਉਸ ਬੰਦੇ ਨੂੰ ਉਸਦੇ ਲੋਕਾਂ ਵਿੱਚੋਂ ਤਬਾਹ ਕਰ ਦਿਆਂਗਾ। 31ਤੁਹਾਨੂੰ
ਬਿਲਕੁਲ ਵੀ ਕੋਈ ਕੰਮ ਨਹੀਂ ਕਰਨਾ ਚਾਹੀਦਾ। ਇਹ ਨੇਮ ਹੈ
ਜਿਹੜਾ ਤੁਹਾਡੇ ਲਈ ਹਮੇਸ਼ਾ ਲਈ ਜਾਰੀ ਰਹੇਗਾ ਭਾਵੇਂ ਤੁਸੀਂ
ਕਿਧਰੇ ਵੀ ਰਹਿੰਦੇ ਹੋਵੋ। 32ਇਹ ਤੁਹਾਡੇ ਲਈ ਆਰਾਮ ਦਾ ਖਾਸ
ਦਿਨ ਹੋਵੇਗਾ। ਤੁਹਾਨੂੰ ਭੋਜਨ ਨਹੀਂ ਖਾਣਾ ਚਾਹੀਦਾ। ਤੁਸੀਂ

---

**16 ਕੱਪ** ਮੂਲਅਰਥ, "ਇੱਕ ਏਫ਼ਾਹ ਦਾ 2/10."

**ਇੱਕ ਕੁਆਟਰ** ਮੂਲਅਰਥ, "ਇੱਕ ਹਿਨ ਦਾ 1/4."

ਇਸ ਦਿਨ ਨੂੰ ਆਰਾਮ ਦੇ ਖਾਸ ਦਿਨ ਵਜੋਂ ਮਹੀਨੇ ਦੇ ਨੌਵੇਂ ਦਿਨ ਦੀ ਸ਼ਾਮ * ਨੂੰ ਸ਼ੁਰੂ ਕਰੋਗੇ - ਇਹ ਆਰਾਮ ਦਾ ਖਾਸ ਦਿਨ ਉਸ ਸ਼ਾਮ ਤੋਂ ਲੈਕੇ ਅਗਲੀ ਸ਼ਾਮ ਤੱਕ ਜਾਰੀ ਰਹੇਗਾ।”

### ਡੇਰਿਆਂ ਦਾ ਪਰਬ

**33**ਯਹੋਵਾਹ ਨੇ ਮੂਸਾ ਨੂੰ ਫ਼ੇਰ ਆਖਿਆ, **34**“ਇਸਰਾਏਲ ਦੇ ਲੋਕਾਂ ਨੂੰ ਆਖ: ਸੱਤਵੇਂ ਮਹੀਨੇ ਦੇ 15 ਵੇਂ ਦਿਨ ਡੇਰਿਆਂ ਦਾ ਪਰਬ ਹੈ। ਯਹੋਵਾਹ ਲਈ ਇਹ ਛੁੱਟੀ 7 ਦਿਨ ਰਹੇਗੀ। **35**ਪਹਿਲੇ ਦਿਨ ਪਵਿੱਤਰ ਸਭਾ ਹੋਵੇਗੀ। ਤੁਹਾਨੂੰ ਕੋਈ ਕੰਮ ਨਹੀਂ ਕਰਨਾ ਚਾਹੀਦਾ। **36**ਤੁਹਾਨੂੰ ਯਹੋਵਾਹ ਨੂੰ ਸੱਤਾਂ ਦਿਨਾਂ ਤੀਕ ਅੱਗ ਦੁਆਰਾ ਭੇਟ ਚੜ੍ਹਾਉਣੀ ਚਾਹੀਦੀ ਹੈ। ਅੱਠਵੇਂ ਦਿਨ, ਤੁਸੀਂ ਇੱਕ ਪਵਿੱਤਰ ਸਭਾ ਕਰੋਂਗੇ ਅਤੇ ਯਹੋਵਾਹ ਨੂੰ ਅੱਗ ਦੁਆਰਾ ਇੱਕ ਭੇਟ ਚੜ੍ਹਾਵੋਂਗੇ। ਇਹ ਪਰਬ ਦਾ ਖਾਸ ਦਿਨ ਹੈ। ਇਸ ਦਿਨ ਤੁਹਾਨੂੰ ਕੋਈ ਕੰਮ ਨਹੀਂ ਕਰਨਾ ਚਾਹੀਦਾ।

**37**“ਇਹ ਯਹੋਵਾਹ ਦੀਆਂ ਖਾਸ ਛੁੱਟੀਆਂ ਹਨ। ਇਨ੍ਹਾਂ ਛੁੱਟੀਆਂ ਤੇ ਪਵਿੱਤਰ ਸਭਾਵਾਂ ਹੋਣਗੀਆਂ। ਤੁਸੀਂ ਯਹੋਵਾਹ ਲਈ ਸੁਗਾਤਾਂ ਲਿਆਵੋਂਗੇ — ਹੋਮ ਦੀਆਂ ਭੇਟਾਂ, ਅਨਾਜ਼ ਦੀਆਂ ਭੇਟਾਂ, ਬਲੀਆਂ ਅਤੇ ਪੀਣ ਦੀਆਂ ਭੇਟਾਂ। ਤੁਹਾਨੂੰ ਇਹ ਸੁਗਾਤਾਂ ਸਹੀ ਦਿਨਾਂ ਤੇ ਲਿਆਉਣੀਆਂ ਚਾਹੀਦੀਆਂ ਹਨ। **38**ਤੁਸੀਂ ਇਨ੍ਹਾਂ ਛੁੱਟੀਆਂ ਨੂੰ ਯਹੋਵਾਹ ਦੇ ਸਬਤਾਂ ਤੋਂ ਇਲਾਵਾ ਮਨਾਓਗੇ। ਤੁਸੀਂ ਇਨ੍ਹਾਂ ਸੁਗਾਤਾਂ ਨੂੰ ਯਹੋਵਾਹ ਨੂੰ ਆਪਣੀਆਂ ਹੋਰਨਾਂ ਭੇਟਾਂ, ਖਾਸ ਇਕਰਾਰਾਂ ਲਈ ਤੁਹਾਡੀਆਂ ਭੇਟਾਂ, ਅਤੇ ਤੁਹਾਡੀਆਂ ਮਨ-ਮਰਜ਼ੀ ਦੀਆਂ ਭੇਟਾਂ ਤੋਂ ਇਲਾਵਾ ਚੜ੍ਹਾਵੋਂਗੇ।

**39**“ਸੱਤਵੇਂ ਮਹੀਨੇ ਦੇ 15 ਵੇਂ ਦਿਨ ਜਦੋਂ ਤੁਸੀਂ ਧਰਤੀ ਦੀਆਂ ਫ਼ਸਲਾਂ ਸਾਂਭ ਹਟੋਂਗੇ, ਤੁਸੀਂ ਸੱਤਾਂ ਦਿਨਾਂ ਤੀਕ ਯਹੋਵਾਹ ਦਾ ਤਿਉਹਾਰ ਮਨਾਓਗੇ। ਪਹਿਲਾ ਦਿਨ ਅਤੇ ਅੱਠਵਾਂ ਦਿਨ ਆਰਾਮ ਦੇ ਖਾਸ ਦਿਨ ਹੋਣਗੇ। **40**ਪਹਿਲੇ ਦਿਨ, ਤੁਸੀਂ ਫ਼ਲਦਾਰ ਰੁੱਖਾਂ ਤੋਂ ਚੰਗੇ ਫ਼ਲ ਅਤੇ ਨਦੀ ਕੰਢੇ ਉੱਗੇ ਹੋਏ ਖਜੂਰ ਦੇ ਰੁੱਖਾਂ, ਪੋਪਲਰ ਦੇ ਰੁੱਖਾਂ ਅਤੇ ਵਿਲੋ ਦੇ ਰੁੱਖਾਂ ਦੀਆਂ ਟਾਹਣੀਆਂ ਲਵੋਂਗੇ। ਤੁਸੀਂ ਸੱਤਾਂ ਦਿਨਾਂ ਤੀਕ ਯਹੋਵਾਹ ਆਪਣੇ ਪਰਮੇਸ਼ੁਰ ਦੇ ਸਾਮ੍ਹਣੇ ਜਸ਼ਨ ਮਨਾਓਗੇ। **41**ਤੁਸੀਂ ਹਰ ਸਾਲ ਸੱਤ ਦਿਨ ਇਹ ਛੁੱਟੀ ਯਹੋਵਾਹ ਲਈ ਮਨਾਓਗੇ। ਇਹ ਨੇਮ ਹਮੇਸ਼ਾ ਰਹੇਗਾ। ਤੁਸੀਂ ਇਹ ਛੁੱਟੀ ਸੱਤਵੇਂ ਮਹੀਨੇ ਵਿੱਚ ਮਨਾਓਗੇ।

**42**“ਤੁਸੀਂ ਸੱਤਾਂ ਦਿਨਾਂ ਤੀਕ ਆਰਜ਼ੀ ਸ਼ਰਣ ਸਥਾਨਾਂ ਵਿੱਚ ਰਹੋਂਗੇ। ਇਸਰਾਏਲ ਦਾ ਹਰ ਨਾਗਰਿਕ ਇਨ੍ਹਾਂ ਸ਼ਰਣ ਸਥਾਨਾਂ ਵਿੱਚ ਰਹੇਗਾ। **43**ਫ਼ੇਰ ਤੁਹਾਡੇ ਸਾਰੇ ਉੱਤਰਾਧਿਕਾਰੀ ਜਾਣ ਲੈਣਗੇ ਕਿ ਮੈਂ ਇਸਰਾਏਲ ਦੇ ਲੋਕਾਂ ਨੂੰ ਉਸ ਸਮੇਂ ਦੌਰਾਨ ਆਰਜ਼ੀ ਸ਼ਰਣ ਸਥਾਨਾਂ ਵਿੱਚ ਰਹਿਣ ਦਿੱਤਾ ਜਦੋਂ ਮੈਂ ਉਨ੍ਹਾਂ ਨੂੰ ਮਿਸਰ ਤੋਂ ਲੈਕੇ ਆਇਆ ਸਾਂ। ਮੈਂ ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ!”

**44**ਇਸ ਤਰ੍ਹਾਂ ਮੂਸਾ ਨੇ ਇਸਰਾਏਲ ਦੇ ਲੋਕਾਂ ਨੂੰ ਯਹੋਵਾਹ ਦੀਆਂ ਸਾਰੀਆਂ ਛੁੱਟੀਆਂ ਬਾਰੇ ਦੱਸਿਆ।

---

**ਮਹੀਨੇ … ਦੀ ਸ਼ਾਮ** ਯਹੂਦੀ ਸਮੇਂ ਮੁਤਾਬਿਕ, ਦਿਨ ਸੂਰਜ ਡੁੱਬਣ ਵੇਲੇ ਸ਼ੁਰੂ ਹੁੰਦਾ।

### ਸ਼ਮਾਦਾਨ ਅਤੇ ਪਵਿੱਤਰ ਰੋਟੀ

**24** ਯਹੋਵਾਹ ਨੇ ਮੂਸਾ ਨੂੰ ਆਖਿਆ, **2**“ਇਸਰਾਏਲ ਦੇ ਲੋਕਾਂ ਨੂੰ ਹੁਕਮ ਦੇ ਕਿ ਉਹ ਜ਼ੈਤੂਨ ਵਿੱਚੋਂ ਪੀੜਿਆ ਹੋਇਆ ਸ਼ੁਧ ਤੇਲ ਲੈਕੇ ਆਉਣ। ਇਹ ਤੇਲ ਦੀਵਿਆਂ ਲਈ ਹੈ। ਇਹ ਦੀਵੇ ਬਿਨਾ ਬੁਝੇ ਬਲਣੇ ਚਾਹੀਦੇ ਹਨ। **3**ਹਾਰੂਨ ਮੰਡਲੀ ਵਾਲੇ ਤੰਬੂ ਵਿੱਚ ਯਹੋਵਾਹ ਦੇ ਸਾਮ੍ਹਣੇ ਸ਼ਾਮ ਤੋਂ ਸਵੇਰ ਤੱਕ ਰੌਸ਼ਨੀ ਜਗਦੀ ਰੱਖੇਗਾ। ਇਹ ਰੋਸ਼ਨੀ ਉਸ ਪਰਦੇ ਦੇ ਬਾਹਰ ਹੋਵੇਗੀ ਜਿਹੜਾ ਇਕਰਾਰਨਾਮੇ ਦੇ ਸੰਦੂਕ ਦੇ ਸਾਮ੍ਹਣੇ ਟੰਗਿਆ ਹੋਇਆ ਹੈ। ਇਹ ਨੇਮ ਹਮੇਸ਼ਾ ਜਾਰੀ ਰਹੇਗਾ। **4**ਹਾਰੂਨ ਨੂੰ ਦੀਵਿਆਂ ਨੂੰ ਹਮੇਸ਼ਾ ਯਹੋਵਾਹ ਦੇ ਅੱਗੇ ਬਲਦੇ ਰਹਿਣ ਲਈ ਸ਼ੁਧ ਸੋਨੇ ਦੇ ਲੈਂਪ ਸਟੈਂਡ ਉੱਤੇ ਰੱਖਣਾ ਚਾਹੀਦਾ ਹੈ।

**5**“ਮੈਦਾ ਲਵੋ ਅਤੇ ਉਸਦੀਆਂ 12 ਰੋਟੀਆਂ ਪਕਾਓ। ਹਰੇਕ ਰੋਟੀ ਲਈ 16 ਕੱਪ ਮੈਦਾ ਵਰਤੋ। **6**ਇਨ੍ਹਾਂ ਨੂੰ ਦੋ ਕਤਾਰਾਂ ਵਿੱਚ ਯਹੋਵਾਹ ਦੇ ਸਾਮ੍ਹਣੇ ਸੁਨਿਹਰੀ ਮੇਜ ਉੱਤੇ ਰੱਖੋ। ਹਰੇਕ ਕਤਾਰ ਵਿੱਚ 6 ਰੋਟੀਆਂ ਹੋਣਗੀਆਂ। **7**ਰੋਟੀ ਦੀ ਹਰ ਕਤਾਰ ਦੇ ਨਾਲ ਸ਼ੁਧ ਲੁਬਾਨ ਰੱਖੋ। ਇਹ ਰੋਟੀ ਲਈ ਯਾਦਗਾਰੀ ਹਿੱਸਾ ਅਤੇ ਯਹੋਵਾਹ ਨੂੰ ਅੱਗ ਦੁਆਰਾ ਚੜ੍ਹਾਵਾ ਹੋਵੇਗਾ। **8**ਹਰ ਸਬਤ ਦੇ ਦਿਨ, ਜਾਜਕ ਯਹੋਵਾਹ ਦੇ ਸਾਮ੍ਹਣੇ ਕਤਾਰ ਵਿੱਚ ਹਮੇਸ਼ਾ ਨਵੀਆਂ ਰੋਟੀਆਂ ਰੱਖੇਗਾ। ਇਹ ਇਕਰਾਰਨਾਮਾ ਇਸਰਾਏਲ ਦੇ ਲੋਕਾਂ ਲਈ ਸਦਾ ਜਾਰੀ ਰਹੇਗਾ। **9**ਇਹ ਰੋਟੀ ਹਾਰੂਨ ਅਤੇ ਉਸਦੇ ਪੁੱਤਰਾਂ ਦੀ ਹੋਵੇਗੀ। ਉਹ ਇਸ ਰੋਟੀ ਨੂੰ ਕਿਸੇ ਪਵਿੱਤਰ ਸਥਾਨ ਤੇ ਖਾਣਗੇ। ਕਿਉਂ ਕਿ ਯਹੋਵਾਹ ਨੂੰ ਅੱਗ ਦੁਆਰਾ ਚੜ੍ਹਾਏ ਗਏ ਚੜ੍ਹਾਵਿਆਂ ਵਿੱਚੋਂ ਸਭ ਤੋਂ ਪਵਿੱਤਰ ਰੋਟੀ ਹਮੇਸ਼ਾ ਲਈ ਹਾਰੂਨ ਦੀ ਹੈ।

### ਜਿਸ ਬੰਦੇ ਨੇ ਪਰਮੇਸ਼ੁਰ ਨੂੰ ਸਰਾਪਿਆ

**10**ਕਿਸੇ ਇਸਰਾਏਲੀ ਮਾਤਾ ਅਤੇ ਮਿਸਰੀ ਪਿਤਾ ਦੇ ਇੱਕ ਪੁੱਤਰ ਨੇ, ਇਸਰਾਏਲੀ ਲੋਕਾਂ ਦਰਮਿਆਨ ਤੁਰਿਆ ਜਾਂਦਿਆਂ ਡੇਰੇ ਅੰਦਰ ਇੱਕ ਇਸਰਾਏਲੀ ਆਦਮੀ ਨਾਲ ਲੜਨਾ ਸ਼ੁਰੂ ਕਰ ਦਿੱਤਾ। **11**ਇਸਰਾਏਲੀ ਔਰਤ ਦੇ ਪੁੱਤਰ ਨੇ ਗਾਲ੍ਹਾਂ ਕੱਢੀਆਂ ਅਤੇ ਯਹੋਵਾਹ ਦੇ ਨਾਮ ਨੂੰ ਕਲੰਕਤ ਕਰ ਦਿੱਤਾ, ਇਸ ਲਈ ਲੋਕ ਇਸ ਆਦਮੀ ਨੂੰ ਮੂਸਾ ਕੋਲ ਲੈ ਆਏ। (ਉਸ ਦੀ ਮਾਂ ਦਾ ਨਾਮ ਸ਼ਲੂਮੀਥ ਸੀ ਜਿਹੜੀ ਦਾਨ ਪਰਿਵਾਰ-ਸਮੂਹ ਵਿੱਚੋਂ ਦਿਬਰੀ ਦੀ ਧੀ ਸੀ।) **12**ਲੋਕਾਂ ਨੇ ਉਸ ਆਦਮੀ ਨੂੰ ਕੈਦੀ ਬਣਾ ਲਿਆ ਅਤੇ ਯਹੋਵਾਹ ਦੇ ਹੁਕਮ ਨੂੰ ਉਨ੍ਹਾਂ ਸਾਮ੍ਹਣੇ ਸਾਫ਼ ਹੋ ਜਾਣ ਦਾ ਇੰਤਜ਼ਾਰ ਕਰਨ ਲੱਗੇ।

**13**ਤਾਂ ਯਹੋਵਾਹ ਨੇ ਮੂਸਾ ਨੂੰ ਆਖਿਆ, **14**“ਉਸ ਆਦਮੀ ਨੂੰ, ਜਿਸਨੇ ਸਰਾਪਿਆ ਸੀ, ਡੇਰੇ ਤੋਂ ਬਾਹਰ ਲੈ ਜਾਓ। ਫ਼ੇਰ ਉਨ੍ਹਾਂ ਸਾਰੇ ਲੋਕਾਂ ਨੂੰ ਇਕੱਤ੍ਰ ਕਰੋ ਜਿਨ੍ਹਾਂ ਨੇ ਉਸਨੂੰ ਗਾਲ੍ਹਾਂ ਕੱਢਦਿਆਂ ਸੁਣਿਆ ਸੀ। ਉਨ੍ਹਾਂ ਨੂੰ ਆਪਣੇ ਹੱਥ ਉਸਦੇ ਸਿਰ ਤੇ ਰੱਖਣੇ ਚਾਹੀਦੇ ਹਨ ਅਤੇ ਫ਼ੇਰ ਸਾਰੇ ਲੋਕਾਂ ਨੂੰ ਉਸ ਉੱਤੇ ਪੱਥਰ ਸੁੱਟ ਕੇ ਉਸ ਨੂੰ ਮਾਰ ਦੇਣਾ ਚਾਹੀਦਾ ਹੈ। **15**ਤੈਨੂੰ ਇਸਰਾਏਲ ਦੇ ਲੋਕਾਂ ਨੂੰ ਦੱਸ ਦੇਣਾ ਚਾਹੀਦਾ ਹੈ: ਜੇ ਕੋਈ ਬੰਦਾ ਆਪਣੇ ਪਰਮੇਸ਼ੁਰ ਨੂੰ ਗਾਲ੍ਹ ਕੱਢਦਾ ਹੈ ਤਾਂ ਉਸਨੂੰ ਜ਼ਰੂਰ ਸਜ਼ਾ ਮਿਲਣੀ ਚਾਹੀਦੀ ਹੈ।

16ਕੋਈ ਵੀ ਬੰਦਾ, ਜਿਹੜਾ ਯਹੋਵਾਹ ਦੇ ਨਾਮ ਦੇ ਵਿਰੁੱਧ ਬੋਲਦਾ
ਹੈ, ਮਾਰ ਮੁਕਾਇਆ ਜਾਣਾ ਚਾਹੀਦਾ ਹੈ। ਸਾਰੇ ਲੋਕਾਂ ਨੂੰ ਉਸਨੂੰ
ਪੱਥਰ ਮਾਰਨੇ ਚਾਹੀਦੇ ਹਨ। ਪਰਦੇਸੀਆਂ ਨੂੰ ਵੀ ਓਸੇ ਤਰ੍ਹਾਂ ਦੀ
ਸਜ਼ਾ ਦੇਣੀ ਚਾਹੀਦੀ ਹੈ ਜਿਹੋ ਜਿਹੀ ਇਸਰਾਏਲ ਵਿੱਚ ਜੰਮੇ
ਬੰਦੇ ਨੂੰ ਦਿੱਤੀ ਗਈ। ਜੇ ਕੋਈ ਬੰਦਾ ਯਹੋਵਾਹ ਦੇ ਨਾਮ ਨੂੰ
ਸਰਾਪਦਾ ਹੈ ਉਸਨੂੰ ਮਾਰ ਸੁੱਟਣਾ ਚਾਹੀਦਾ ਹੈ।

17"ਅਤੇ ਜੇ ਕੋਈ ਬੰਦਾ ਕਿਸੇ ਹੋਰ ਬੰਦੇ ਨੂੰ ਮਾਰ ਦਿੰਦਾ ਹੈ ਤਾਂ
ਉਸਨੂੰ ਮਾਰ ਦੇਣਾ ਚਾਹੀਦਾ ਹੈ। 18ਜਿਹੜਾ ਬੰਦਾ ਕਿਸੇ ਜਾਨਵਰ
ਨੂੰ ਮਾਰ ਦਿੰਦਾ ਹੈ ਜਿਹੜਾ ਕਿਸੇ ਹੋਰ ਬੰਦੇ ਦਾ ਹੈ ਤਾਂ ਉਸਨੂੰ
ਉਸਦੀ ਥਾਵੇਂ ਹੋਰ ਜਾਨਵਰ ਦੇਣਾ ਚਾਹੀਦਾ ਹੈ।

19"ਅਤੇ ਜੇ ਕੋਈ ਬੰਦਾ ਆਪਣੇ ਗੁਆਂਢੀ ਨੂੰ ਜ਼ਖਮ ਦਿੰਦਾ ਹੈ
ਤਾਂ ਓਸੇ ਤਰ੍ਹਾਂ ਦਾ ਜ਼ਖਮ ਉਸ ਬੰਦੇ ਨੂੰ ਦੇਣਾ ਚਾਹੀਦਾ ਹੈ।
20ਟੁੱਟੀ ਹੱਡੀ ਬਦਲੇ ਟੁੱਟੀ ਹੱਡੀ, ਅੱਖ, ਬਦਲੇ ਅੱਖ ਦੰਦ ਬਦਲੇ
ਦੰਦ। ਜਿਸ ਕਿਸਮ ਦਾ ਜ਼ਖਮ ਕੋਈ ਬੰਦਾ ਕਿਸੇ ਦੂਸਰੇ ਨੂੰ ਦਿੰਦਾ
ਹੈ ਉਸ ਬੰਦੇ ਨੂੰ ਵੀ ਓਸੇ ਤਰ੍ਹਾਂ ਦਾ ਜ਼ਖਮ ਦੇਣਾ ਚਾਹੀਦਾ ਹੈ।
21ਇਸ ਲਈ ਜੇ ਕੋਈ ਬੰਦਾ ਕਿਸੇ ਜਾਨਵਰ ਨੂੰ ਮਾਰ ਦਿੰਦਾ ਹੈ
ਤਾਂ ਉਸ ਬੰਦੇ ਨੂੰ ਜਾਨਵਰ ਦੀ ਕੀਮਤ ਦੇਣੀ ਚਾਹੀਦੀ ਹੈ। ਪਰ
ਜੇ ਕੋਈ ਬੰਦਾ ਕਿਸੇ ਦੂਸਰੇ ਬੰਦੇ ਨੂੰ ਮਾਰ ਦਿੰਦਾ ਹੈ ਤਾਂ ਉਸਨੂੰ
ਮਾਰ ਦੇਣਾ ਚਾਹੀਦਾ ਹੈ।

22"ਇਹ ਕਨੂੰਨ ਬੇਲਾਗ ਹੋਵੇਗਾ — ਇਹ ਪਰਦੇਸੀਆਂ ਲਈ
ਵੀ ਹੈ ਅਤੇ ਤੁਹਾਡੇ ਆਪਣੇ ਦੇਸ਼ ਦੇ ਲੋਕਾਂ ਲਈ ਵੀ। ਕਿਉਂ ਕਿ
ਮੈਂ ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ।"

23ਫ਼ੇਰ ਮੂਸਾ ਨੇ ਇਸਰਾਏਲ ਦੇ ਲੋਕਾਂ ਨਾਲ ਗੱਲ ਕੀਤੀ, ਅਤੇ
ਉਨ੍ਹਾਂ ਨੇ ਉਸ ਬੰਦੇ ਨੂੰ, ਡੇਰੇ ਤੋਂ ਬਾਹਰ ਲਿਆਂਦਾ, ਜਿਸਨੇ ਸਰਾਪਿਆ
ਸੀ। ਫ਼ੇਰ ਉਨ੍ਹਾਂ ਨੇ ਉਸਨੂੰ ਪੱਥਰਾਂ ਨਾਲ ਮਾਰ ਦਿੱਤਾ। ਇਸ ਤਰ੍ਹਾਂ
ਇਸਰਾਏਲ ਦੇ ਲੋਕਾਂ ਨੇ ਬਿਲਕੁਲ ਉਵੇਂ ਹੀ ਕੀਤਾ ਜਿਵੇਂ ਯਹੋਵਾਹ
ਨੇ ਮੂਸਾ ਨੂੰ ਹੁਕਮ ਦਿੱਤਾ ਸੀ।

## ਧਰਤੀ ਲਈ ਆਰਾਮ ਦਾ ਸਮਾਂ

25 ਯਹੋਵਾਹ ਨੇ ਮੂਸਾ ਨਾਲ ਸੀਨਾ ਪਰਬਤ ਉੱਤੇ ਗੱਲ
ਕੀਤੀ। ਯਹੋਵਾਹ ਨੇ ਆਖਿਆ, 2"ਇਸਰਾਏਲ ਦੇ ਲੋਕਾਂ
ਨੂੰ ਆਖ: ਜਦੋਂ ਤੁਸੀਂ ਉਸ ਧਰਤੀ ਵਿੱਚ ਦਾਖਲ ਹੋਵੋਂ ਜਿਹੜੀ
ਮੈਂ ਤੁਹਾਨੂੰ ਦੇ ਰਿਹਾ ਹਾਂ, ਤੁਹਾਨੂੰ ਯਹੋਵਾਹ ਲਈ ਧਰਤੀ ਨੂੰ ਆਰਾਮ
ਦਾ ਖਾਸ ਸਮਾਂ ਦੇਣਾ ਚਾਹੀਦਾ ਹੈ। 3ਤੁਸੀਂ ਆਪਣੇ ਖੇਤ ਵਿੱਚ ਛੇ
ਸਾਲ ਬੀਜ਼ ਬੀਜੋਂਗੇ। ਤੁਸੀਂ ਛੇ ਸਾਲ ਆਪਣੇ ਅੰਗੂਰ ਦੇ ਬਾਗਾਂ
ਵਿੱਚ ਪੌਦਿਆਂ ਨੂੰ ਛਾਂਗੋਂਗੇ ਅਤੇ ਇਨ੍ਹਾਂ ਦਾ ਫ਼ਲ ਘਰੀਂ ਲਿਆਵੋਂਗੇ।
4ਪਰ ਸੱਤਵੇਂ ਵਰ੍ਹੇ ਦੌਰਾਨ ਤੁਸੀਂ ਧਰਤੀ ਨੂੰ ਆਰਾਮ ਕਰਨ
ਦਿਓਗੇ। ਇਹ ਯਹੋਵਾਹ ਦੇ ਆਦਰ ਵਿੱਚ ਆਰਾਮ ਦਾ ਖਾਸ
ਸਮਾਂ ਹੋਵੇਗਾ। ਤੁਹਾਨੂੰ ਆਪਣੇ ਖੇਤ ਵਿੱਚ ਕੋਈ ਬੀਜ਼ ਨਹੀਂ
ਬੀਜਣਾ ਚਾਹੀਦਾ ਜਾਂ ਅੰਗੂਰ ਦੇ ਬਾਗਾਂ ਵਿੱਚ ਪੌਦਿਆਂ ਨੂੰ ਨਹੀਂ
ਛਾਂਗਣਾ ਚਾਹੀਦਾ।

5"ਤੁਹਾਨੂੰ ਉਹ ਫ਼ਸਲਾਂ ਨਹੀਂ ਵੱਢਣੀਆਂ ਚਾਹੀਦੀਆਂ
ਜਿਹੜੀਆਂ ਤੁਹਾਡੀ ਵਾਢੀ ਤੋਂ ਮਗਰੋਂ ਆਪਣੇ-ਆਪ ਉੱਗ
ਪੈਂਦੀਆਂ ਹਨ ਅਤੇ ਤੁਹਾਨੂੰ ਉਨ੍ਹਾਂ ਵੇਲਾਂ ਤੋਂ ਅੰਗੂਰ ਨਹੀਂ ਤੋੜਨੇ
ਚਾਹੀਦੇ ਜਿਹੜੀਆਂ ਛਾਂਗੀਆਂ ਨਹੀਂ ਗਈਆਂ। ਧਰਤੀ ਲਈ
ਇਹ ਅਰਾਮ ਦਾ ਸਮਾਂ ਹੈ।

6"ਉਸ ਸਾਲ ਜੋ ਕੁਝ ਵੀ ਧਰਤੀ ਆਪਣੇ-ਆਪ ਪੈਦਾ ਕਰੇ —
ਤੁਸੀਂ ਅਤੇ ਤੁਹਾਡੇ ਦਾਸ ਅਤੇ ਦਾਸੀਆਂ, ਤੁਹਾਡੇ ਭਾੜੇ ਦੇ ਕਾਮੇ
ਅਤੇ ਤੁਹਾਡੇ ਦਰਮਿਆਨ ਰਹਿੰਦੇ ਵਿਦੇਸ਼ੀ ਖਾ ਸਕੋਂਗੇ। 7ਅਤੇ
ਤੁਹਾਡੀਆਂ ਗਾਵਾਂ ਅਤੇ ਹੋਰ ਜਾਨਵਰਾਂ ਲਈ ਖਾਣ ਲਈ ਕਾਫ਼ੀ
ਭੋਜਨ ਹੋਵੇਗਾ।

## ਮੁਕਤੀ ਦਾ ਵਰ੍ਹਾ — ਜੁਬਲੀ

8"ਤੁਸੀਂ ਸੱਤਾਂ ਵਰ੍ਹਿਆਂ ਦੇ ਸੱਤਾਂ ਸਮੂਹਾਂ ਨੂੰ ਵੀ ਗਿਣੋਂਗੇ।
ਇਹ 49 ਸਾਲ ਹੋਣਗੇ। 9ਪਰਾਸਚਿਤ ਦੇ ਦਿਨ, ਤੁਹਾਨੂੰ ਭੇਡੂ
ਦਾ ਸਿੰਗ ਵਜਾਉਣਾ ਚਾਹੀਦਾ ਹੈ। ਇਹ ਸੱਤਵੇਂ ਮਹੀਨੇ ਦੇ 10
ਵੇਂ ਦਿਨ ਹੋਵੇਗਾ। ਤੁਹਾਨੂੰ ਸਾਰੇ ਦੇਸ਼ ਅੰਦਰ ਭੇਡੂ ਦਾ ਸਿੰਗ
ਵਜਾਉਣਾ ਚਾਹੀਦਾ ਹੈ। 10ਤੁਸੀਂ 50 ਵੇਂ ਵਰ੍ਹੇ ਨੂੰ ਇੱਕ ਖਾਸ
ਵਰ੍ਹਾ ਬਣਾਵੋਂਗੇ। ਤੁਸੀਂ ਆਪਣੇ ਦੇਸ਼ ਵਿੱਚ ਰਹਿਣ ਵਾਲੇ ਸਾਰੇ
ਲੋਕਾਂ ਲਈ ਆਜ਼ਾਦੀ ਦਾ ਐਲਾਨ ਕਰੋਂਗੇ। ਇਹ ਸਮਾਂ 'ਜੁਬਲੀ'
ਅਖਵਾਏਗਾ। ਤੁਹਾਡੇ ਵਿੱਚੋਂ ਹਰ ਕੋਈ ਆਪਣੀ ਜ਼ਾਇਦਾਦ ਅਤੇ
ਪਰਿਵਾਰ ਕੋਲ ਵਾਪਸ ਜਾਵੇਗਾ। 11ਪੰਜਾਹਵਾਂ ਵਰ੍ਹਾ ਤੁਹਾਡੇ ਲਈ
ਜੁਬਲੀ ਹੋਵੇਗਾ। ਕੋਈ ਬੀਜ ਨਹੀਂ ਬੀਜਣੇ। ਆਪਣੇ-ਆਪ
ਉੱਗੀਆਂ ਫ਼ਸਲਾਂ ਦੀ ਵਾਢੀ ਨਹੀਂ ਕਰਨੀ। ਅਣਛਾਂਗੀਆਂ ਵੇਲਾਂ
ਦੇ ਅੰਗੂਰ ਨਹੀਂ ਤੋੜਨੇ। 12ਜੁਬਲੀ ਦਾ ਵਰ੍ਹਾ ਤੁਹਾਡੇ ਲਈ
ਪਵਿੱਤਰ ਵਰ੍ਹਾ ਹੋਵੇਗਾ। ਇਸ ਲਈ ਇਸ ਸਾਲ ਵਿੱਚ ਤੁਸੀਂ
ਸਿੱਧੀਆਂ ਖੇਤਾਂ ਵਿੱਚੋਂ ਲਈਆਂ ਹੋਈਆਂ ਫ਼ਸਲਾਂ ਹੀ ਖਾਵੋਂਗੇ।*
13ਜੁਬਲੀ ਵਰ੍ਹੇ ਵਿੱਚ ਹਰ ਬੰਦਾ ਆਪਣੀ ਜ਼ਾਇਦਾਦ ਉੱਤੇ ਵਾਪਸ
ਜਾਵੇਗਾ।

14"ਜਦੋਂ ਤੁਸੀਂ ਆਪਣੇ ਗੁਆਂਢੀ ਨੂੰ ਆਪਣੀ ਜ਼ਮੀਨ ਵੇਚੋਂ
ਤਾਂ ਉਸ ਨਾਲ ਧੋਖਾ ਨਾ ਕਰੋ। ਅਤੇ ਜਦੋਂ ਉਸ ਕੋਲੋਂ ਜ਼ਮੀਨ
ਖਰੀਦੋ ਤਾਂ ਉਸ ਨੂੰ ਧੋਖਾ ਨਾ ਕਰਨ ਦਿਓ। 15ਜੇ ਤੁਸੀਂ ਆਪਣੇ
ਗੁਆਂਢੀ ਦੀ ਜ਼ਮੀਨ ਖਰੀਦਣਾ ਚਾਹੁੰਦੇ ਹੋ ਤਾਂ ਪਿਛਲੇ ਜੁਬਲੀ
ਵਰ੍ਹੇ ਤੋਂ ਸਾਲਾਂ ਦੀ ਗਿਣਤੀ ਕਰੋ, ਇਸ ਅੰਕ ਦੀ ਵਰਤੋਂ ਸਹੀ
ਕੀਮਤ ਨਿਰਧਾਰਤ ਕਰਨ ਲਈ ਕਰੋ। ਕਿਉਂ ਕਿ ਉਹ ਤੁਹਾਨੂੰ
ਅਸਲ ਵਿੱਚ ਅਗਲੇ ਜੁਬਲੀ ਵਰ੍ਹੇ ਤੱਕ ਫ਼ਸਲਾਂ ਵੱਢਣ ਦੇ ਅਧਿਕਾਰ
ਵੇਚ ਰਿਹਾ ਹੈ। 16ਜੇਕਰ ਅਗਲੇ ਜੁਬਲੀ ਵਰ੍ਹੇ ਤੋਂ ਪਹਿਲਾਂ ਬਹੁਤ
ਸਾਲ ਰਹਿੰਦੇ ਹਨ, ਤਾਂ ਕੀਮਤ ਜ਼ਿਆਦਾ ਹੋਵੇਗੀ। ਜੇਕਰ ਵਰ੍ਹੇ
ਘੱਟ ਹਨ, ਤਾਂ ਕੀਮਤ ਘੱਟ ਹੋਵੇਗੀ। ਕਿਉਂ ਕਿ ਸੱਚਮੁੱਚ, ਤੁਹਾਡਾ
ਗੁਆਂਢੀ ਤੁਹਾਨੂੰ ਗਿਣਤੀ ਦੀਆਂ ਫ਼ਸਲਾਂ ਵੇਚ ਰਿਹਾ ਹੈ। 17ਤੁਹਾਨੂੰ
ਇੱਕ ਦੂਸਰੇ ਨੂੰ ਧੋਖਾ ਨਹੀਂ ਦੇਣਾ ਚਾਹੀਦਾ। ਤੁਹਾਨੂੰ ਆਪਣੇ
ਪਰਮੇਸ਼ੁਰ ਦਾ ਆਦਰ ਕਰਨਾ ਚਾਹੀਦਾ ਹੈ। ਮੈਂ ਯੋਹਵਾਹ ਤੁਹਾਡਾ

---

**ਇਸ ਸਾਲ ... ਖਾਵੋਂਗੇ** ਖੇਤ ਜਾਂ ਅੰਗੂਰਾਂ ਦੇ ਬਾਗ਼ ਦੇ ਮਾਲਕ ਨੂੰ ਆਪਣੀਆਂ ਫ਼ਸਲਾਂ ਵੱਢਣ ਦੀ ਆਗਿਆ ਨਹੀਂ ਜਿਵੇਂ ਉਹ ਹਮੇਸ਼ਾ ਕਰਦਾ, ਪਰ ਇਸਨੂੰ ਸਾਰਿਆਂ ਦੇ ਖਾਣ ਲਈ ਛੱਡ ਦੇਣਾ ਚਾਹੀਦਾ ਹੈ। ਉਹ ਭੋਜਨ ਇਕੱਠਾ ਕਰਨ ਲਈ ਹੋਰਨਾਂ ਨਾਲ ਮਿਲ ਸਕਦਾ, ਪਰ ਸਿਰਫ਼ ਇੱਕ ਇਸਰਾਏਲੀ ਸ਼ਖਸੀਅਤ ਵਾਂਗ ਮਾਲਕ ਦੀ ਹੈਸੀਅਤ ਨਾਲ ਨਹੀਂ।

ਪਰਮੇਸ਼ੁਰ ਹਾਂ! 18ਮੇਰੀਆਂ ਬਿਧੀਆਂ ਅਤੇ ਕਨੂੰਨਾਂ ਨੂੰ ਚੇਤੇ ਰੱਖੋ। ਉਨ੍ਹਾਂ ਨੂੰ ਮੰਨੋ। ਤਾਂ ਤੁਸੀਂ ਆਪਣੇ ਦੇਸ਼ ਵਿੱਚ ਸੁਰਖਿਅਤ ਰਹੋਂਗੇ। 19ਅਤੇ ਜ਼ਮੀਨ ਤੁਹਾਡੇ ਲਈ ਚੰਗੀਆਂ ਫ਼ਸਲਾਂ ਪੈਦਾ ਕਰੇਗੀ। ਫ਼ੇਰ ਤੁਹਾਡੇ ਕੋਲ ਕਾਫ਼ੀ ਭੋਜਨ ਹੋਵੇਗਾ ਅਤੇ ਤੁਸੀਂ ਧਰਤੀ ਉੱਤੇ ਸੁਰਖਿਅਤ ਹੋਕੇ ਰਹੋਂਗੇ।

20“ਪਰ ਸ਼ਾਇਦ ਤੁਸੀਂ ਆਖੋ, ‘ਜੇ ਅਸੀਂ ਬੀਜ ਨਹੀਂ ਬੀਜਾਂਗੇ ਜਾਂ ਫ਼ਸਲਾਂ ਇਕੱਠੀਆਂ ਨਹੀਂ ਕਰਾਂਗੇ। ਤਾਂ ਸੱਤਵੇਂ ਸਾਲ ਦੌਰਾਨ ਅਸੀਂ ਕੀ ਖਾਵਾਂਗੇ।’ 21ਫ਼ਿਕਰ ਨਾ ਕਰੋ। ਮੈਂ ਛੇਵੇਂ ਵਰ੍ਹੇ ਵਿੱਚ ਤੁਹਾਡੇ ਲਈ ਆਪਣੀਆਂ ਅਸੀਸਾਂ ਭੇਜਾਂਗਾ। ਉਸ ਵਰ੍ਹੇ, ਧਰਤੀ ਇੰਨੀ ਫ਼ਸਲ ਉਗਾਵੇਗੀ ਜੋ ਕਿ ਤਿੰਨਾਂ ਸਾਲਾਂ ਲਈ ਕਾਫ਼ੀ ਹੋਵੇਗੀ। 22ਜਦੋਂ ਤੁਸੀਂ ਅੱਠਵੇਂ ਵਰ੍ਹੇ ਬੀਜ ਬੀਜੋਂਗੇ, ਤੁਸੀਂ ਹਾਲੇ ਵੀ ਪਿਛਲੀ ਫ਼ਸਲ ਦੀਆਂ ਚੀਜ਼ਾਂ ਖਾ ਰਹੇ ਹੋਵੋਂਗੇ। ਤੁਸੀਂ ਪੁਰਾਣੀ ਫ਼ਸਲ 9ਵੇਂ ਸਾਲ ਤੱਕ ਖਾਂਦੇ ਰਹੋਂਗੇ, ਜਦੋਂ ਕਿ ਤੁਸੀਂ 8ਵੇਂ ਸਾਲ ਵਿੱਚ ਬੀਜੀ ਫ਼ਸਲ ਦੀ ਵਾਢੀ ਕਰੋਂਗੇ।

### ਜੈਦਾਦ ਦੀਆਂ ਬਿਧੀਆਂ

23“ਜ਼ਮੀਨ ਅਸਲ ਵਿੱਚ ਮੇਰੀ ਹੈ। ਇਸ ਲਈ ਤੁਸੀਂ ਇਸਨੂੰ ਪੱਕੇ ਤੌਰ ਤੇ ਨਹੀਂ ਵੇਚ ਸਕਦੇ। ਤੁਸੀਂ ਤਾਂ ਮੇਰੀ ਜ਼ਮੀਨ ਉੱਤੇ ਮੇਰੇ ਨਾਲ ਰਹਿਣ ਵਾਲੇ ਪਰਦੇਸੀ ਮੁਸਾਫ਼ਰ ਹੋ। 24ਸਾਰੇ ਦੇਸ਼ ਵਿੱਚ, ਜ਼ਮੀਨ ਉਸ ਆਦਮੀ ਦੁਆਰਾ ਵਾਪਸ ਖਰੀਦੀ ਜਾਣ ਦੇਣੀ ਚਾਹੀਦੀ ਹੈ ਜਿਸ ਨੇ ਇਸਨੂੰ ਵੇਚਿਆ ਸੀ। 25ਜੇਕਰ ਤੁਹਾਡੇ ਦੇਸ਼ ਦਾ ਕੋਈ ਵੀ ਬੰਦਾ ਇੰਨਾ ਗਰੀਬ ਹੋ ਜਾਵੇ ਕਿ ਉਹ ਆਪਣੀ ਜ਼ਮੀਨ ਵੇਚ ਦੇਵੇ, ਉਸ ਦੇ ਨਜ਼ਦੀਕੀ ਰਿਸ਼ਤੇਦਾਰ ਨੂੰ ਆਕੇ ਉਸ ਲਈ ਜ਼ਮੀਨ ਵਾਪਸ ਖਰੀਦਣੀ ਚਾਹੀਦੀ ਹੈ। 26ਹੋ ਸਕਦਾ ਹੈ ਕਿ ਉਸਦੇ ਲਈ ਜ਼ਮੀਨ ਖਰੀਦਣ ਵਾਲਾ ਉਸਦਾ ਕੋਈ ਨਜ਼ਦੀਕੀ ਰਿਸ਼ਤੇਦਾਰ ਨਾ ਹੋਵੇ। ਪਰ ਹੋ ਸਕਦਾ ਹੈ ਕਿ ਉਹ ਆਪਣੇ ਲਈ ਜ਼ਮੀਨ ਵਾਪਸ ਖਰੀਦਣ ਲਈ ਲੋੜੀਂਦਾ ਪੈਸਾ ਇਕੱਠਾ ਕਰ ਲਵੇ। 27ਫ਼ੇਰ ਉਸ ਨੂੰ ਜ਼ਮੀਨ ਵੇਚਣ ਤੋਂ ਬਾਦ ਦੇ ਵਰ੍ਹੇ ਗਿਨਣੇ ਚਾਹੀਦੇ ਹਨ। ਉਸਨੂੰ ਜ਼ਮੀਨ ਦੀ ਕੀਮਤ ਨਿਰਧਾਰਿਤ ਕਰਨ ਲਈ ਉਸ ਗਿਣਤੀ ਦੀ ਵਰਤੋਂ ਕਰਨੀ ਚਾਹੀਦੀ ਹੈ। ਫ਼ੇਰ ਉਸ ਨੂੰ ਜ਼ਮੀਨ ਵਾਪਸ ਖਰੀਦ ਕੇ ਇਸ ਤੇ ਵਾਪਸ ਆ ਜਾਣਾ ਚਾਹੀਦਾ ਹੈ। 28ਪਰ ਜੇਕਰ ਉਹ ਆਪਣੇ ਲਈ ਜ਼ਮੀਨ ਵਾਪਸ ਖਰੀਦਣ ਲਈ ਲੋੜੀਂਦਾ ਪੈਸਾ ਇਕੱਠਾ ਨਹੀਂ ਕਰ ਸਕਦਾ, ਜੋ ਉਸ ਨੇ ਵੇਚਿਆ ਸੀ, ਉਹ ਖਰੀਦਦਾਰ ਦੇ ਹੱਥਾਂ ਵਿੱਚ ਜੁਬਲੀ ਵਰ੍ਹੇ ਤੀਕ ਰਹੇਗਾ। ਜੁਬਲੀ ਵਰ੍ਹੇ ਵਿੱਚ ਉਸ ਨੂੰ ਆਪਣੀ ਜ਼ਮੀਨ ਤੇ ਵਾਪਸ ਜਾਣਾ ਚਾਹੀਦਾ ਅਤੇ ਇਸ ਤੇ ਕਬਜ਼ਾ ਲੈ ਲੈਣਾ ਚਾਹੀਦਾ ਹੈ।

29“ਜੇਕਰ ਕੋਈ ਬੰਦਾ ਕੰਧਾਂ ਨਾਲ ਘਿਰੇ ਸ਼ਹਿਰੀ ਇਲਾਕੇ ਵਿੱਚ ਮਕਾਨ ਵੇਚਦਾ, ਉਸ ਨੂੰ ਇੱਕ ਸਾਲ ਤਾਈਂ ਜਦੋਂ ਤੋਂ ਉਸ ਨੇ ਘਰ ਵੇਚਿਆ ਸੀ, ਘਰ ਖਰੀਦਣ ਦਾ ਹੱਕ ਹੈ। 30ਪਰ ਜੇਕਰ ਉਹ ਪੂਰਾ ਸਾਲ ਬੀਤਣ ਤੋਂ ਪਹਿਲਾਂ ਮਕਾਨ ਨੂੰ ਵਾਪਸ ਨਹੀਂ ਖਰੀਦਦਾ, ਤਾਂ ਕੰਧਾਂ ਨਾਲ ਘਿਰੇ ਸ਼ਹਿਰੀ ਇਲਾਕੇ ਵਿਚਲਾ ਇਹ ਮਕਾਨ, ਹਮੇਸ਼ਾ ਲਈ ਉਸ ਦਾ ਅਤੇ ਉਸ ਦੇ ਉੱਤਰਾਧਿਕਾਰੀਆਂ ਦਾ ਹੋ ਜਾਵੇਗਾ ਜਿਸ ਨੇ ਇਸ ਨੂੰ ਖਰੀਦਿਆ ਸੀ। 31ਚਾਰਦੀਵਾਰੀ ਤੋਂ ਬਿਨਾਂ ਨਗਰਾਂ ਨੂੰ ਖੁਲ੍ਹੇ ਖੇਤ ਮੰਨਿਆ ਜਾਵੇਗਾ। ਇਸ ਲਈ ਇਨ੍ਹਾਂ ਛੋਟਿਆਂ ਨਗਰਾਂ ਵਿੱਚ ਵੇਚੇ ਗਏ ਘਰ ਕਿਸੇ ਵੀ ਵਕਤ ਵਾਪਸ ਖਰੀਦੇ ਜਾ ਸਕਣਗੇ ਅਤੇ ਜੁਬਲੀ ਵਰ੍ਹੇ ਦੇ ਸਮੇਂ ਆਪਣੇ ਪਹਿਲੇ ਮਾਲਕਾਂ ਕੋਲ ਵਾਪਸ ਚਲੇ ਜਾਣਗੇ।

32“ਪਰ ਲੇਵੀਆਂ ਦੇ ਸ਼ਹਿਰਾਂ ਬਾਰੇ: ਲੇਵੀ ਆਪਣੇ ਘਰਾਂ ਨੂੰ ਉਨ੍ਹਾਂ ਦੇ ਆਪਣੇ ਸ਼ਹਿਰਾਂ ਵਿਚਲੇ ਮਕਾਨਾਂ ਨੂੰ ਕਿਸੇ ਵੇਲੇ ਵੀ ਵਾਪਸ ਖਰੀਦ ਸਕਦੇ ਹਨ। 33ਜੇ ਕੋਈ ਬੰਦਾ ਕਿਸੇ ਲੇਵੀ ਤੋਂ ਮਕਾਨ ਖਰੀਦਦਾ ਹੈ, ਲੇਵੀਆਂ ਦੇ ਸ਼ਹਿਰ ਵਿਚਲਾ ਉਹ ਮਕਾਨ ਜੁਬਲੀ ਦੇ ਮੌਕੇ ਤੇ ਇੱਕ ਵਾਰ ਫ਼ੇਰ ਲੇਵੀਆਂ ਕੋਲ ਚਲਾ ਜਾਵੇਗਾ, ਕਿਉਂ ਕਿ ਇਸਰਾਏਲ ਵਿੱਚ ਲੇਵੀਆਂ ਦੇ ਸ਼ਹਿਰਾਂ ਵਿਚਲੇ ਮਕਾਨ ਸਥਾਈ ਤੌਰ ਤੇ ਲੇਵੀਆਂ ਦੇ ਹਨ। 34ਇਸਤੋਂ ਇਲਾਵਾ, ਲੇਵੀਆਂ ਦੇ ਸ਼ਹਿਰਾਂ ਦੇ ਆਲੇ-ਦੁਆਲੇ ਦੇ ਖੇਤਾਂ ਨੂੰ ਵੇਚਿਆ ਨਹੀਂ ਜਾ ਸਕਦਾ। ਇਹ ਖੇਤ ਹਮੇਸ਼ਾ ਵਾਸਤੇ ਲੇਵੀਆਂ ਦੇ ਹਨ।

### ਗੁਲਾਮਾਂ ਦੇ ਮਾਲਕਾਂ ਲਈ ਬਿਧੀਆਂ

35“ਤੁਹਾਡੇ ਦੇਸ਼ ਦਾ ਕੋਈ ਬੰਦਾ ਇੰਨਾ ਗਰੀਬ ਹੋ ਸਕਦਾ ਕਿ ਉਹ ਆਪਣਾ ਹੀ ਗੁਜ਼ਾਰਾ ਨਾ ਕਰ ਸਕੇ। ਤੁਹਾਨੂੰ ਉਸ ਦੀ ਮਦਦ ਕਰਨੀ ਚਾਹੀਦੀ ਹੈ ਭਾਵੇਂ ਉਹ ਵਿਦੇਸ਼ੀ ਵਸਨੀਕ ਹੋਵੇ ਜਾਂ ਕੋਈ ਨਾਗਰਿਕ ਤਾਂ ਜੋ ਉਹ ਤੁਹਾਡੇ ਦਰਮਿਆਨ ਰਹਿਣਾ ਜਾਰੀ ਰੱਖ ਸਕੇ। 36ਉਸ ਨੂੰ ਦਿੱਤੇ ਹੋਏ ਪੈਸੇ ਤੇ ਕੋਈ ਸੂਦ ਨਾ ਵਸੂਲੋ। ਪਰ ਇਸਦੀ ਬਜਾਇ ਆਪਣੇ ਪਰਮੇਸ਼ੁਰ ਤੋਂ ਡਰੋ ਤਾਂ ਜੋ ਤੁਹਾਡਾ ਸਹ-ਦੇਸ਼ਵਾਸੀ ਤੁਹਾਡੇ ਨਾਲ ਰਹਿ ਸਕੇ। 37ਉਸ ਨੂੰ ਵੇਚੇ ਭੋਜਨ ਤੋਂ ਕੋਈ ਨਫ਼ਾ ਕਮਾਉਣ ਦੀ ਕੋਸ਼ਿਸ਼ ਨਾ ਕਰੋ। 38ਮੈਂ ਯਹੋਵਾਹ ਤੁਹਾਡਾ ਪਰਮੇਸੁਰ ਹਾਂ। ਮੈਂ ਤੁਹਾਨੂੰ ਮਿਸਰ ਦੀ ਧਰਤੀ ਤੋਂ ਬਾਹਰ ਲਿਆਂਦਾ ਸੀ, ਤੁਹਾਨੂੰ ਕਨਾਨ ਦੀ ਧਰਤੀ ਦੇਣ ਲਈ ਅਤੇ ਤੁਹਾਡਾ ਪਰਮੇਸ਼ੁਰ ਬਣਨ ਲਈ।

39“ਹੋ ਸਕਦਾ ਹੈ ਕਿ ਤੁਹਾਡੇ ਆਪਣੇ ਦੇਸ਼ ਦਾ ਕੋਈ ਬੰਦਾ ਇੰਨਾ ਗਰੀਬ ਹੋ ਜਾਵੇ ਕਿ ਉਹ ਤੁਹਾਨੂੰ ਆਪਣੇ-ਆਪ ਨੂੰ ਗੁਲਾਮ ਦੇ ਤੌਰ ਤੇ ਵੇਚ ਦੇਵੇ। ਤੁਹਾਨੂੰ ਉਸ ਕੋਲੋਂ ਗੁਲਾਮ ਵਰਗਾ ਕੰਮ ਨਹੀਂ ਲੈਣਾ ਚਾਹੀਦਾ। 40ਉਹ ਤੁਹਾਡੇ ਨਾਲ ਰਹਿੰਦੇ ਇੱਕ ਭਾੜੇ ਦੇ ਕਾਮੇ ਜਾਂ ਇੱਕ ਵਿਦੇਸ਼ੀ ਵਾਂਗ ਹੋਵੇਗਾ। ਉਹ ਜੁਬਲੀ ਵਰ੍ਹੇ ਤੀਕ ਤੁਹਾਡੀ ਸੇਵਾ ਕਰੇਗਾ। 41ਫ਼ੇਰ ਉਹ ਤੁਹਾਡੇ ਕੋਲੋਂ ਜਾ ਸਕਦਾ ਹੈ। ਉਹ ਆਪਣੇ ਬਚਿਆਂ ਨੂੰ ਲੈਕੇ ਆਪਣੇ ਪਰਿਵਾਰ ਕੋਲ ਵਾਪਸ ਜਾ ਸਕਦਾ ਹੈ। ਉਹ ਆਪਣੇ ਪੁਰਖਿਆਂ ਦੀ ਜ਼ਮੀਨ ਉੱਤੇ ਵਾਪਸ ਜਾ ਸਕਦਾ ਹੈ। 42ਕਿਉਂ? ਕਿਉਂ ਕਿ ਉਹ ਮੇਰੇ ਸੇਵਕ ਹਨ। ਮੈਂ ਉਨ੍ਹਾਂ ਨੂੰ ਮਿਸਰ ਵਿਚਲੀ ਗੁਲਾਮੀ ਤੋਂ ਬਾਹਰ ਲਿਆਂਦਾ। ਉਨ੍ਹਾਂ ਨੂੰ ਫ਼ੇਰ ਤੋਂ ਗੁਲਾਮ ਨਹੀਂ ਬਨਣਾ ਚਾਹੀਦਾ। 43ਤੁਹਾਨੂੰ ਉਸ ਤੇ ਕਠੋਰ ਢੰਗ ਨਾਲ ਸ਼ਾਸਨ ਨਹੀਂ ਕਰਨਾ ਚਾਹੀਦਾ। ਤੁਹਾਨੂੰ ਆਪਣੇ ਪਰਮੇਸ਼ੁਰ ਤੋਂ ਡਰਨਾ ਚਾਹੀਦਾ ਹੈ।

44“ਤੁਹਾਡੇ ਦਾਸ ਅਤੇ ਦਾਸੀਆਂ ਬਾਰੇ: ਤੁਸੀਂ ਆਪਣੇ-ਆਲੇ-ਦੁਆਲੇ ਦੀਆਂ ਕੌਮਾਂ ਤੋਂ ਆਦਮੀਆਂ ਅਤੇ ਔਰਤਾਂ ਨੂੰ ਤੁਹਾਡੇ ਗੁਲਾਮ ਹੋਣ ਲਈ ਖਰੀਦ ਸਕਦੇ ਹੋਂ। 45ਇਸ ਤੋਂ ਇਲਾਵਾ, ਤੁਸੀਂ ਤੁਹਾਡੇ ਦਰਮਿਆਨ ਰਹਿੰਦੇ ਵਿਦੇਸ਼ੀਆਂ ਅਤੇ ਤੁਹਾਡੇ ਦਰਮਿਆਨ ਰਹਿੰਦੇ ਉਨ੍ਹਾਂ ਦੇ ਪਰਿਵਾਰਾਂ ਤੋਂ ਜਾਂ ਉਨ੍ਹਾਂ ਦੇ

ਪਰਿਵਾਰਾਂ ਤੋਂ ਗੁਲਾਮ ਖਰੀਦ ਸਕਦੇ ਹੋ, ਜੋ ਤੁਹਾਡੀ ਧਰਤੀ
ਵਿੱਚ ਜਨਮੇ ਸਨ। ਉਹ ਗੁਲਾਮ ਤੁਹਾਡੀ ਜੈਦਾਦ ਬਣ ਜਾਣਗੇ।
46ਤੁਸੀਂ ਇਨ੍ਹਾਂ ਪਰਦੇਸੀ ਗੁਲਾਮਾਂ ਨੂੰ ਆਪਣੇ ਬਚਿਆਂ ਨੂੰ ਵੀ ਦੇ
ਸਕਦੇ ਹੋ ਜੋ ਤੁਹਾਡੇ ਮਰਨ ਤੋਂ ਬਾਦ ਤੁਹਾਡੇ ਬਚਿਆਂ ਦੇ ਹੋ
ਜਾਣਗੇ। ਉਹ ਹਮੇਸ਼ਾ ਵਾਸਤੇ ਤੁਹਾਡੇ ਗੁਲਾਮ ਰਹਿਣਗੇ। ਤੁਸੀਂ
ਇਨ੍ਹਾਂ ਪਰਦੇਸੀਆਂ ਨੂੰ ਗੁਲਾਮ ਬਣਾ ਸਕਦੇ ਹੋ। ਪਰ ਤੁਹਾਨੂੰ
ਆਪਣੇ ਭਰਾਵਾਂ, ਇਸਰਾਏਲ ਦੇ ਲੋਕਾਂ ਲਈ ਜ਼ਾਲਮ ਸੁਆਮੀ
ਨਹੀਂ ਬਨਣਾ ਚਾਹੀਦਾ।

47“ਹੋ ਸਕਦਾ ਕੋਈ ਵਿਦੇਸ਼ੀ ਜੋ ਤੁਹਾਡੇ ਦਰਮਿਆਨ ਰਹਿੰਦਾ
ਅਮੀਰ ਬਣ ਸਕਦਾ ਅਤੇ ਤੁਹਾਡੇ ਦੇਸ਼ ਦਾ ਕੋਈ ਬੰਦਾ ਇੰਨਾ
ਗਰੀਬ ਬਣ ਸਕਦਾ ਕਿ ਉਹ ਆਪਣੇ-ਆਪ ਨੂੰ ਤੁਹਾਡੇ
ਦਰਮਿਆਨ ਰਹਿੰਦੇ ਵਿਦੇਸ਼ੀ ਜਾਂ ਉਸ ਦੇ ਪਰਿਵਾਰ ਦੇ ਕਿਸੇ
ਸਦੱਸ ਨੂੰ ਗੁਲਾਮ ਵਜੋਂ ਵੇਚ ਦੇਵੇ।

48“ਉਸ ਬੰਦੇ ਨੂੰ ਇਹ ਅਧਿਕਾਰ ਹੋਵੇਗਾ ਕਿ ਉਸਨੂੰ ਵਾਪਸ
ਖਰੀਦੇ ਜਾਣ ਅਤੇ ਆਜ਼ਾਦ ਹੋਣ ਦਾ ਅਧਿਕਾਰ ਹੋਵੇਗਾ। ਉਸਦਾ
ਕੋਈ ਭਰਾ ਉਸਨੂੰ ਵਾਪਸ ਖਰੀਦ ਸਕਦਾ ਹੈ। 49ਜਾਂ ਉਸਦਾ
ਚਾਚਾ ਜਾਂ ਉਸਦਾ ਚਚੇਰਾ ਭਰਾ ਉਸਨੂੰ ਵਾਪਸ ਖਰੀਦ ਸਕਦਾ
ਹੈ। ਉਸਦੇ ਪਰਿਵਾਰ ਦਾ ਕੋਈ ਨਜ਼ਦੀਕੀ ਰਿਸ਼ਤੇਦਾਰ ਉਸਨੂੰ
ਵਾਪਸ ਖਰੀਦ ਸਕਦਾ ਹੈ। ਜਾਂ ਜੇ ਉਹ ਬੰਦਾ ਲੋੜੀਂਦਾ ਪੈਸਾ
ਜਮ੍ਹਾ ਕਰ ਸਕਦਾ ਹੈ ਤਾਂ ਉਹ ਆਪਣੇ-ਆਪ ਲਈ ਪੈਸਾ ਤਾਰ
ਸਕਦਾ ਹੈ ਅਤੇ ਮੁੜਕੇ ਆਜ਼ਾਦ ਹੋ ਸਕਦਾ ਹੈ।

50“ਤੁਸੀਂ ਕੀਮਤ ਦਾ ਨਿਰਣਾ ਕਿਵੇਂ ਕਰੋਂਗੇ? ਤੁਹਾਨੂੰ ਜਦੋਂ
ਤੋਂ ਉਸ ਨੇ ਆਪਣੇ-ਆਪ ਨੂੰ ਵੇਚਿਆ ਸੀ ਜੁਬਲੀ ਵਰ੍ਹੇ ਤੀਕ
ਸਾਲ ਗਿਨਣੇ ਚਾਹੀਦੇ ਹਨ। ਇਸ ਗਿਣਤੀ ਦੀ ਵਰਤੋਂ ਕੀਮਤ
ਨਿਰਧਾਰਤ ਕਰਨ ਲਈ ਕਰੋ। ਕਿਉਂ ਕਿ ਅਸਲ ਵਿੱਚ ਉਸ ਬੰਦੇ
ਨੇ ਉਸਨੂੰ ਕੁਝ ਸਾਲਾਂ ਲਈ ਹੀ ਭਾੜੇ ਤੇ ਰੱਖਿਆ ਸੀ! 51ਜੇਕਰ
ਹਾਲੇ ਵੀ ਜੁਬਲੀ ਵਰ੍ਹੇ ਤੀਕ ਬਹੁਤ ਸਾਲ ਰਹਿੰਦੇ ਹਨ, ਉਸ ਨੂੰ
ਲਗਭੱਗ ਉਹੀ ਕੀਮਤ ਅਦਾ ਕਰਨੀ ਚਾਹੀਦੀ ਹੈ ਜਿੰਨੀ ਉਸ ਨੂੰ
ਆਪਣੇ-ਆਪ ਨੂੰ ਵੇਚਦਿਆਂ ਸਮੇਂ ਮਿਲੀ ਸੀ। 52ਜੇ ਜੁਬਲੀ ਵਰ੍ਹੇ
ਤੱਕ ਸਿਰਫ਼ ਥੋੜੇ ਜਿਹੇ ਵਰ੍ਹੇ ਹੀ ਰਹਿੰਦੇ ਹਨ, ਤਾਂ ਉਸ ਬੰਦੇ ਨੂੰ
ਮੁੱਢਲੀ ਕੀਮਤ ਦਾ ਥੋੜਾ ਜਿਹਾ ਹਿੱਸਾ ਹੀ ਅਦਾ ਕਰਨਾ ਚਾਹੀਦਾ
ਹੈ। 53ਪਰ ਉਹ ਬੰਦਾ ਵਿਦੇਸ਼ੀ ਦੇ ਨਾਲ ਇੱਕ ਭਾੜੇ ਦੇ ਕਾਮੇ
ਵਾਂਗ ਰਹੇਗਾ। ਉਸ ਵਿਦੇਸ਼ੀ ਨੂੰ ਇੱਕ ਜ਼ਾਲਮ ਮਾਲਕ ਨਾ ਬਨਣ
ਦਿਓ।

54“ਉਹ ਬੰਦਾ ਆਜ਼ਾਦ ਹੋ ਜਾਵੇਗਾ, ਭਾਵੇਂ ਉਸਨੂੰ ਕੋਈ ਵੀ
ਵਾਪਸ ਨਾ ਖਰੀਦੇ। ਜੁਬਲੀ ਵਰ੍ਹੇ ਤੇ ਉਹ ਅਤੇ ਉਸਦੇ ਬੱਚੇ
ਆਜ਼ਾਦ ਹੋ ਜਾਣਗੇ। 55ਕਿਉਂ ਕਿ ਇਸਰਾਏਲ ਦੇ ਲੋਕ ਮੇਰੇ
ਨੌਕਰ ਹਨ। ਉਹ ਮੇਰੇ ਨੌਕਰ ਹਨ ਅਤੇ ਮੈਂ ਉਨ੍ਹਾਂ ਨੂੰ ਮਿਸਰ ਚੋਂ
ਬਾਹਰ ਲਿਆਂਦਾ ਹੈ। ਮੈਂ ਯਹੋਵਾਹ, ਤੁਹਾਡਾ ਪਰਮੇਸ਼ੁਰ ਹਾਂ!

## ਪਰਮੇਸ਼ੁਰ ਦਾ ਹੁਕਮ ਮੰਨਣ ਦੇ ਇਨਾਮ

26 “ਆਪਣੇ ਲਈ ਬੁੱਤ ਨਾ ਬਣਾਓ। ਆਪਣੀ ਧਰਤੀ
ਉੱਤੇ ਬੁੱਤਾਂ, ਧਾਰਮਿਕ ਥੰਮਾਂ ਜਾਂ ਤਰਾਸੇ ਹੋਏ ਪੱਥਰਾਂ
ਨੂੰ ਨਾ ਉਸਾਰੋ। ਕਿਉਂ ਕਿ ਮੈਂ ਯਹੋਵਾਹ ਤੁਹਾਡਾ ਪਰਮੇਸੁਰ ਹਾਂ!

2“ਮੇਰੀ ਛੁੱਟੀ ਦੇ ਖਾਸ ਦਿਨਾਂ ਨੂੰ ਚੇਤੇ ਰੱਖੋ ਅਤੇ ਮੇਰੇ ਪਵਿੱਤਰ
ਸਥਾਨ ਦਾ ਆਦਰ ਕਰੋ। ਮੈਂ ਯਹੋਵਾਹ ਹਾਂ!

3“ਜੇ ਤੁਸੀਂ ਮੇਰੇ ਕਨੂਨਾਂ ਨੂੰ ਚੇਤੇ ਕਰਕੇ ਅਤੇ ਉਨ੍ਹਾਂ ਦੀ ਪਾਲਣਾ
ਕਰਕੇ, ਮੇਰੀਆਂ ਹਿਦਾਇਤਾਂ ਅਨੁਸਾਰ ਰਹੋਂਗੇ, 4ਮੈਂ ਤੁਹਾਨੂੰ ਉਸ
ਵੇਲੇ ਮੀਂਹ ਦਿਆਂਗਾ ਜਦੋਂ ਇਸ ਦੀ ਜ਼ਰੂਰਤ ਹੋਵੇਗੀ। ਧਰਤੀ
ਫ਼ਸਲਾਂ ਉਗਾਵੇਗੀ ਅਤੇ ਖੇਤਾਂ ਦੇ ਰੁੱਖ ਆਪਣੇ ਫ਼ਲ ਉੱਗਣਗੇ।
5ਤੁਹਾਡੀ ਗਹਾਈ ਉਦੋਂ ਤੱਕ ਜਾਰੀ ਰਹੇਗੀ ਜਦੋਂ ਕਿ ਅੰਗੂਰ
ਸਾਂਭਣ ਦਾ ਸਮਾਂ ਨਹੀਂ ਆ ਜਾਂਦਾ। ਅਤੇ ਤੁਹਾਡਾ ਅੰਗੂਰ ਸਾਂਭਣਾ
ਉਦੋਂ ਤੱਕ ਜਾਰੀ ਰਹੇਗਾ ਜਦੋਂ ਤੱਕ ਕਿ ਬੀਜਣ ਦਾ ਸਮਾਂ ਨਹੀਂ
ਹੋ ਜਾਂਦਾ। ਫ਼ੇਰ ਤੁਹਾਡੇ ਕੋਲ ਖਾਣ ਲਈ ਕਾਫ਼ੀ ਹੋਵੇਗਾ। ਅਤੇ
ਤੁਸੀਂ ਆਪਣੀ ਧਰਤੀ ਉੱਤੇ ਸੁਰਖਿਅਤ ਰਹੋਂਗੇ। 6ਮੈਂ ਤੁਹਾਡੇ
ਦੇਸ਼ ਨੂੰ ਅਮਨ ਦਿਆਂਗਾ। ਤੁਸੀਂ ਅਮਨ ਚੈਨ ਨਾਲ ਲੇਟੋਂਗੇ।
ਕੋਈ ਵੀ ਬੰਦਾ ਤੁਹਾਨੂੰ ਡਰਾਉਣ ਲਈ ਨਹੀਂ ਆਵੇਗਾ। ਮੈਂ
ਖਤਰਨਾਕ ਜਾਨਵਰਾਂ ਨੂੰ ਤੁਹਾਡੇ ਦੇਸ਼ ਤੋਂ ਬਾਹਰ ਰੱਖਾਂਗਾ। ਅਤੇ
ਫ਼ੌਜਾਂ ਤੁਹਾਡੇ ਦੇਸ਼ ਵਿੱਚੋਂ ਨਹੀਂ ਗੁਜ਼ਰਨਗੀਆਂ।

7“ਤੁਸੀਂ ਆਪਣੇ ਦੁਸ਼ਮਣਾਂ ਨੂੰ ਭਜਾਓਂਗੇ ਅਤੇ ਉਨ੍ਹਾਂ ਨੂੰ ਹਰਾ
ਦਿਓਗੇ। ਤੁਸੀਂ ਉਨ੍ਹਾਂ ਨੂੰ ਆਪਣੀ ਤਲਵਾਰ ਨਾਲ ਕਤਲ ਕਰ
ਦਿਓਗੇ। 8ਤੁਹਾਡੇ ਪੰਜ ਆਦਮੀ ਸੌ ਆਦਮੀਆਂ ਨੂੰ ਭਜਾ ਦੇਣਗੇ
ਅਤੇ ਤੁਹਾਡੇ ਸੌ ਆਦਮੀ ਹਜ਼ਾਰਾਂ ਆਦਮੀਆਂ ਨੂੰ ਭਜਾ ਦੇਣਗੇ।
ਤੁਸੀਂ ਆਪਣੇ ਦੁਸ਼ਮਣਾਂ ਨੂੰ ਹਰਾ ਦਿਓਗੇ ਅਤੇ ਤਲਵਾਰ ਨਾਲ
ਉਨ੍ਹਾਂ ਨੂੰ ਮਾਰ ਦਿਓਗੇ।

9“ਫ਼ੇਰ ਮੈਂ ਤੁਹਾਡੇ ਵੱਲ ਮੁੜਾਂਗਾ। ਮੈਂ ਤੁਹਾਨੂੰ ਬਹੁਤ ਸਾਰੀ
ਔਲਾਦ ਦਿਆਂਗਾ। ਮੈਂ ਤੁਹਾਡੇ ਨਾਲ ਆਪਣਾ ਇਕਰਾਰਨਾਮਾ
ਨਿਭਾਵਾਂਗਾ। 10ਤੁਹਾਡੇ ਕੋਲ ਸਾਲ ਭਰ ਤੋਂ ਵੱਧ ਸਮੇਂ ਲਈ
ਕਾਫ਼ੀ ਫ਼ਸਲਾਂ ਹੋਣਗੀਆਂ। ਤੁਸੀਂ ਨਵੀਆਂ ਫ਼ਸਲਾਂ ਵੱਢੋਂਗੇ। ਪਰ
ਫ਼ੇਰ ਤੁਹਾਨੂੰ ਆਪਣੀਆਂ ਨਵੀਆਂ ਫ਼ਸਲਾਂ ਲਈ ਥਾਂ ਬਨਾਉਣ
ਵਾਸਤੇ ਪੁਰਾਣੀਆਂ ਫ਼ਸਲਾਂ ਬਾਹਰ ਸੁੱਟਣੀਆਂ ਪੈਣਗੀਆਂ!
11ਇਸਤੋਂ ਇਲਾਵਾ, ਮੈਂ ਆਪਣਾ ਪਵਿੱਤਰ ਤੰਬੂ ਤੁਹਾਡੇ
ਦਰਮਿਆਨ ਸਥਾਪਿਤ ਕਰਾਂਗਾ। ਮੈਂ ਤੁਹਾਡੇ ਕੋਲੋਂ ਮੂੰਹ ਨਹੀਂ
ਮੋੜਾਂਗਾ! 12ਮੈਂ ਤੁਹਾਡੇ ਨਾਲ ਤੁਰਾਂਗਾ ਅਤੇ ਤੁਹਾਡਾ ਪਰਮੇਸ਼ੁਰ
ਹੋਵਾਂਗਾ। ਅਤੇ ਤੁਸੀਂ ਮੇਰੇ ਬੰਦੇ ਹੋਵੋਂਗੇ। 13ਮੈਂ ਯਹੋਵਾਹ ਤੁਹਾਡਾ
ਪਰਮੇਸ਼ੁਰ ਹਾਂ। ਤੁਸੀਂ ਮਿਸਰ ਵਿੱਚ ਗੁਲਾਮ ਸੀ। ਪਰ ਮੈਂ ਤੁਹਾਨੂੰ
ਮਿਸਰ ਵਿੱਚੋਂ ਬਾਹਰ ਲਿਆਂਦਾ। ਤੁਸੀਂ ਉਸ ਭਾਰੀ ਬੋਝ ਨਾਲ
ਦੱਬੇ ਹੋਏ ਸੀ ਜਿਹੜਾ ਤੁਸੀਂ ਗੁਲਾਮਾਂ ਦੇ ਤੌਰ ਤੇ ਚੁੱਕਿਆ ਹੋਇਆ
ਸੀ। ਪਰ ਮੈਂ ਉਹ ਬੱਲੀਆਂ ਤੋੜ ਦਿੱਤੀਆਂ ਜਿਹੜੀਆਂ ਤੁਹਾਡੇ
ਮੋਢਿਆਂ ਉੱਤੇ ਰੱਖੀਆਂ ਹੋਈਆਂ ਸਨ। ਮੈਂ ਤੁਹਾਨੂੰ ਫ਼ੇਰ ਇੱਕ
ਵਾਰੀ ਸਿਰ ਉੱਚਾ ਚੁੱਕ ਕੇ ਤੁਰਨ ਦਿੱਤਾ!

## ਪਰਮੇਸ਼ੁਰ ਦੀ ਪਾਲਣਾ ਨਾ ਕਰਨ ਦੀ ਸਜ਼ਾ

14“ਜੇ ਤੁਸੀਂ ਮੇਰੀ ਤੇ ਮੇਰੇ ਸਾਰੇ ਹੁਕਮਾਂ ਦੀ ਪਾਲਣਾ ਨਹੀਂ
ਕਰੋਂਗੇ। 15ਜੇ ਤੁਸੀਂ ਮੇਰੀਆਂ ਬਿਧੀਆਂ ਨੂੰ ਨਾਮੰਜ਼ੂਰ ਕਰੋਂਗੇ ਅਤੇ
ਮੇਰੇ ਆਦੇਸ਼ਾਂ ਤੋਂ ਉਲਟ ਜਾਵੋਂਗੇ ਅਤੇ ਉਨ੍ਹਾਂ ਦਾ ਅਨੁਸਰਣ
ਨਹੀਂ ਕਰੋਂਗੇ, ਤੁਸੀਂ ਮੇਰਾ ਇਕਰਾਰਨਾਮਾ ਤੋੜ ਦਿੱਤਾ ਹੈ। 16ਤਾਂ
ਇਹੀ ਹੈ ਜੋ ਮੈਂ ਤੁਹਾਡੇ ਨਾਲ ਕਰਾਂਗਾ: ਮੈਂ ਤੁਹਾਨੂੰ ਬਿਮਾਰੀ ਤੇ

ਤੁਹਾਡੇ ਖਿਲਾਫ ਲੜਾਈ ਕਰਨ ਲਈ ਬਾਹਰ ਨਿਕਲ ਆਏ ਅਤੇ
ਸੇਈਰ ਤੋ ਹਾਰਮਾਹ ਤੀਕ ਤੁਹਾਡਾ ਪਿੱਛਾ ਕੀਤਾ। 45ਫ਼ੇਰ ਤੁਸੀਂ
ਵਾਪਸ ਆ ਗਏ ਅਤੇ ਯਹੋਵਾਹ ਅੱਗੇ ਸਹਾਇਤਾ ਲਈ ਰੋਏ
ਕੁਰਲਾਏ। ਪਰ ਯਹੋਵਾਹ ਨੇ ਤੁਹਾਡੀ ਗੱਲ ਸੁਨਣ ਤੋਂ ਇਨਕਾਰ
ਕਰ ਦਿੱਤਾ। 46ਇਸ ਲਈ ਤੁਸੀਂ ਲੰਮਾ ਸਮਾਂ ਕਾਦੇਸ਼ ਵਿਖੇ ਟਿਕੇ
ਰਹੇ।

## ਇਸਰਾਏਲ ਮਾਰੂਥਲ ਵਿੱਚ ਭਟਕਦਾ ਹੈ

2 “ਫ਼ੇਰ, ਜਿਵੇਂ ਯਹੋਵਾਹ ਨੇ ਮੈਨੂੰ ਹੁਕਮ ਦਿੱਤਾ, ਅਸੀਂ ਲਾਲ
ਸਾਗਰ ਦੇ ਰਾਹ ਤੇ ਉਸ ਮਾਰੂਥਲ ਨੂੰ ਗਏ। ਅਸੀਂ ਸੇਈਰ
ਪਰਬਤ ਘੁੰਮਣ ਲਈ ਕਈ ਦਿਨਾਂ ਤੱਕ ਸਫ਼ਰ ਕੀਤਾ। 2ਫ਼ੇਰ
ਯਹੋਵਾਹ ਨੇ ਮੈਨੂੰ ਆਖਿਆ, 3‘ਤੁਸੀਂ ਇਨ੍ਹਾਂ ਪਰਬਤਾਂ ਦੇ ਆਲੇ
ਦੁਆਲੇ ਕਾਫ਼ੀ ਚਿਰ ਸਫ਼ਰ ਕਰ ਚੁੱਕੇ ਹੋਂ। ਹੁਣ ਉੱਤਰ ਵੱਲ
ਮੁੜੋ। 4ਇਨ੍ਹਾਂ ਲੋਕਾਂ ਨੂੰ ਇਹ ਗੱਲਾਂ ਆਖ: ਤੁਸੀਂ ਸੇਈਰ ਦੀ
ਧਰਤੀ ਵਿੱਚੋਂ ਹੋਕੇ ਲੰਘੋਂਗੇ। ਇਹ ਧਰਤੀ ਤੁਹਾਡੇ ਰਿਸ਼ਤੇਦਾਰਾਂ
ਦੀ ਹੈ, ਏਸਾਓ ਦੇ ਵਾਰਸਾਂ ਦੀ। ਉਹ ਤੁਹਾਡੇ ਕੋਲੋਂ ਭੈਭੀਤ ਹੋਣਗੇ।
ਬਹੁਤ ਹੁਸ਼ਿਆਰ ਰਹਿਣਾ। 5ਉਨ੍ਹਾਂ ਨਾਲ ਲੜਾਈ ਨਹੀਂ ਕਰਨੀ।
ਮੈਂ ਤੁਹਾਨੂੰ ਉਨ੍ਹਾਂ ਦੀ ਧਰਤੀ ਦਾ ਕੋਈ ਵੀ ਟੁਕੜਾ ਨਹੀਂ ਦੇਵਾਂਗਾ
—ਇੱਕ ਫ਼ੁੱਟ ਵੀ ਨਹੀਂ। ਕਿਉਂ ਕਿ ਮੈਂ ਸੇਈਰ ਦਾ ਪਹਾੜੀ ਪ੍ਰਦੇਸ਼
ਏਸਾਓ ਨੂੰ ਉਸਦੇ ਵਾਸਤੇ ਦਿੱਤਾ ਸੀ। 6ਤੁਹਾਨੂੰ ਏਸਾਓ ਦੇ
ਉਤਰਾਧਿਕਾਰੀਆਂ ਨੂੰ ਆਪਣੇ ਭੋਜਨ ਅਤੇ ਪਾਣੀ ਲਈ, ਪੈਸੇ
ਦੇਣੇ ਪੈਣਗੇ। 7ਚੇਤੇ ਰੱਖੋ ਕਿ ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ
ਤੁਹਾਡੇ ਹਰ ਕੰਮ ਵਿੱਚ ਤੁਹਾਨੂੰ ਅਸੀਸ ਦਿੱਤੀ ਹੈ। ਉਹ ਇਸ
ਮਹਾਨ ਮਾਰੂਥਲ ਵਿੱਚ ਕੀਤੇ ਤੁਹਾਡੇ ਸਫ਼ਰ ਬਾਰੇ ਜਾਣਦਾ ਹੈ।
ਯਹੋਵਾਹ, ਤੁਹਾਡਾ ਪਰਮੇਸ਼ੁਰ, ਇਨ੍ਹਾਂ 40 ਵਰ੍ਹਿਆਂ ਦੌਰਾਨ ਹਮੇਸ਼ਾ
ਤੁਹਾਡੇ ਅੰਗ ਸੰਗ ਰਿਹਾ ਹੈ। ਤੁਹਾਨੂੰ ਹਮੇਸ਼ਾ ਲੋੜੀਂਦੀ ਸ਼ੈ ਮਿਲਦੀ
ਰਹੀ ਹੈ।’ 8ਇਸੇ ਲਈ ਅਸੀਂ, ਸਾਡੇ ਰਿਸ਼ਤੇਦਾਰਾਂ, ਏਸਾਓ ਦੇ
ਉਤਰਾਧਿਕਾਰੀਆਂ ਕੋਲੋਂ ਦੀ ਹੋਕੇ ਲੰਘੇ, ਜੋ ਕਿ ਸੇਈਰ ਵਿੱਚ
ਰਹਿੰਦੇ ਹਨ। ਅਸੀਂ ਉਹ ਸੜਕ ਛੱਡ ਦਿੱਤੀ ਜਿਹੜੀ ਯਰਦਨ
ਵਾਦੀ ਰਾਹੀਂ ਏਲਥ ਅਤੇ ਅਸਯੋਨ-ਗਬਰ ਦੇ ਸ਼ਹਿਰਾਂ ਨੂੰ ਜਾਂਦੀ
ਹੈ ਅਤੇ ਉਸ ਸੜਕ ਵੱਲ ਮੁੜ ਪਏ ਜਿਹੜੀ ਮੋਆਬ ਦੇ ਮਾਰੂਥਲ
ਵੱਲ ਜਾਂਦੀ ਹੈ।

## ਆਰ ਵਿਖੇ ਇਸਰਾਏਲ

9“ਯਹੋਵਾਹ ਨੇ ਮੈਨੂੰ ਆਖਿਆ, ‘ਮੋਆਬ ਦੇ ਲੋਕਾਂ ਨੂੰ ਪਰੇਸ਼ਾਨ
ਨਾ ਕਰਨਾ। ਉਨ੍ਹਾਂ ਦੇ ਵਿਰੁੱਧ ਲੜਾਈ ਨਹੀਂ ਛੇੜਨੀ। ਮੈਂ ਤੁਹਾਨੂੰ
ਉਨ੍ਹਾਂ ਦੀ ਧਰਤੀ ਵਿੱਚੋਂ ਕੁਝ ਵੀ ਨਹੀਂ ਦਿਆਂਗਾ। ਉਹ ਲੂਤ ਦੇ
ਉੱਤਰਾਧਿਕਾਰੀ ਹਨ ਅਤੇ ਮੈਂ ਉਨ੍ਹਾਂ ਨੂੰ ਆਰ ਦਾ ਸ਼ਹਿਰ ਦਿੱਤਾ
ਸੀ।’”

(10ਅਤੀਤ ਵਿੱਚ, ਏਮੀ ਲੋਕ ਆਰ ਵਿੱਚ ਰਹਿੰਦੇ ਸਨ। ਉਹ
ਤਾਕਤਵਰ ਲੋਕ ਸਨ ਅਤੇ ਬਹੁਤ ਗਿਣਤੀ ਵਿੱਚ ਸਨ। ਉਹ
ਅਨਾਕੀ ਲੋਕਾਂ ਵਾਂਗ ਕੱਦਾਵਰ ਸਨ। 11ਅਨਾਕੀ ਲੋਕ ਰਫ਼ਾਈ
ਲੋਕਾਂ ਦਾ ਅੰਗ ਸਨ। ਲੋਕਾਂ ਦਾ ਵਿਚਾਰ ਸੀ ਕਿ ਏਮੀ ਲੋਕ ਵੀ
ਰਫ਼ਾਈ ਹੀ ਸਨ। ਪਰ ਮੋਆਬ ਦੇ ਲੋਕ ਉਨ੍ਹਾਂ ਨੂੰ ਏਮੀ ਬੁਲਾਂਦੇ
ਸਨ। 12ਹੋਰੀ ਲੋਕ ਵੀ ਪਹਿਲੋਂ ਸੇਈਰ ਵਿੱਚ ਰਹਿੰਦੇ ਸਨ ਪਰ
ਏਸਾਓ ਦੇ ਲੋਕਾਂ ਨੇ ਉਨ੍ਹਾਂ ਦੀ ਧਰਤੀ ਖੋਹ ਲਈ। ਏਸਾਓ ਦੇ
ਲੋਕਾਂ ਨੇ ਹੋਰੀ ਲੋਕਾਂ ਨੂੰ ਤਬਾਹ ਕਰ ਦਿੱਤਾ ਅਤੇ ਉਨ੍ਹਾਂ ਦੀ ਧਰਤੀ
ਉੱਤੇ ਵੱਸ ਗਏ। ਇਹ ਉਹੋ ਜਿਹੀ ਗੱਲ ਹੈ ਜਿਹੋ ਜਿਹੀ ਇਸਰਾਏਲ
ਦੇ ਲੋਕਾਂ ਨੇ ਉਸ ਧਰਤੀ ਵਿੱਚ ਰਹਿੰਦੇ ਲੋਕਾਂ ਨਾਲ ਕੀਤੀ ਜਿਹੜੀ
ਯਹੋਵਾਹ ਨੇ ਉਨ੍ਹਾਂ ਨੂੰ ਆਪਣੀ ਬਨਾਉਣ ਲਈ ਦਿੱਤੀ ਸੀ।)

13“ਹੁਣ, ਜ਼ਾਰਦ ਵਾਦੀ ਦੇ ਦੂਸਰੇ ਪਾਸੇ ਵੱਲ ਜਾਓ’ ਇਸ
ਲਈ ਅਸੀਂ ਜ਼ਾਰਦ ਵਾਦੀ ਪਾਰ ਕਰ ਲਈ। 14ਇਹ ਗੱਲ ਉਸ
ਸਮੇਂ ਤੋਂ 38 ਵਰ੍ਹੇ ਮਗਰੋਂ ਦੀ ਹੈ ਜਦੋਂ ਅਸੀਂ ਕਾਦੇਸ਼ ਬਰਨੇਆ ਨੂੰ
ਛੱਡ ਕੇ ਜ਼ਾਰਦ ਵਾਦੀ ਨੂੰ ਪਾਰ ਕੀਤਾ ਸੀ। ਸਾਡੇ ਡੇਰੇ ਦੇ ਉਸ
ਪੀੜ੍ਹੀ ਦੇ ਸਾਰੇ ਹੀ ਲੜਨ ਵਾਲੇ ਬੰਦੇ ਮਰ ਚੁੱਕੇ ਸਨ। ਯਹੋਵਾਹ
ਨੇ ਸਹੁੰ ਚੁੱਕੀ ਸੀ। ਕਿ ਇਹ ਗੱਲ ਵਾਪਰੇਗੀ। 15ਯਹੋਵਾਹ ਉਨ੍ਹਾਂ
ਲੋਕਾਂ ਦੇ ਵਿਰੁੱਧ ਸੀ ਜਦੋਂ ਤੀਕ ਕਿ ਉਹ ਸਾਰੇ ਮਰ ਨਹੀਂ ਗਏ
ਅਤੇ ਸਾਡੇ ਡੇਰੇ ਵਿੱਚੋਂ ਬਾਹਰ ਨਹੀਂ ਚਲੇ ਗਏ।

16“ਜਦੋਂ ਲੜਨ ਵਾਲੇ ਸਾਰੇ ਬੰਦੇ ਮਰ ਮੁੱਕ ਗਏ, 17ਯਹੋਵਾਹ
ਨੇ ਮੈਨੂੰ ਆਖਿਆ, 18‘ਅੱਜ ਤੈਨੂੰ ਆਰ ਛੱਡ ਕੇ ਸਰਹੱਦ ਪਾਰ
ਕਰਕੇ ਮੋਆਬ ਨੂੰ ਜਾਣਾ ਚਾਹੀਦਾ ਹੈ। 19ਤੁਸੀਂ ਅੰਮੋਨੀ ਲੋਕਾਂ ਦੇ
ਨਜ਼ਦੀਕ ਜਾਓਂਗੇ। ਉਨ੍ਹਾਂ ਨੂੰ ਪਰੇਸ਼ਾਨ ਨਹੀਂ ਕਰਨਾ। ਉਨ੍ਹਾਂ
ਨਾਲ ਨਹੀਂ ਲੜਨਾ, ਕਿਉਂਕਿ ਮੈਂ ਉਨ੍ਹਾਂ ਦੀ ਧਰਤੀ ਤੁਹਾਨੂੰ
ਨਹੀਂ ਦੇਵਾਂਗਾ। ਕਿਉਂ ਕਿ ਉਹ ਲੂਤ ਦੇ ਉੱਤਰਾਧਿਕਾਰੀ ਹਨ,
ਤੇ ਮੈਂ ਉਹ ਧਰਤੀ ਉਨ੍ਹਾਂ ਨੂੰ ਦਿੱਤੀ ਹੋਈ ਹੈ।’”

(20ਉਸ ਦੇਸ਼ ਦਾ ਨਾਂ ਰਫ਼ਾਈਮ ਦੀ ਧਰਤੀ ਵੀ ਹੈ। ਪਿਛਲੇ
ਸਮੇਂ ਵਿੱਚ ਰਫ਼ਾਈ ਲੋਕ ਓਥੇ ਰਹਿੰਦੇ ਸਨ। ਅਮੋਨ ਦੇ ਲੋਕ
ਉਨ੍ਹਾਂ ਨੂੰ ਜ਼ਮਜ਼ੁੰਮੀ ਆਖਦੇ ਸਨ। 21ਓਥੇ ਬਹੁਤ ਸਾਰੇ ਜ਼ਮਜ਼ੁੰਮੀ
ਸਨ ਅਤੇ ਉਹ ਬਹੁਤ ਤਾਕਤਵਰ ਸਨ। ਉਹ ਅਨਾਕੀ ਲੋਕਾਂ
ਵਾਂਗ ਲੰਮੇ ਕੱਦ ਦੇ ਸਨ। ਪਰ ਯਹੋਵਾਹ ਨੇ ਅੰਮੋਨੀ ਲੋਕਾਂ ਦੀ
ਜ਼ਮਜ਼ੁੰਮੀ ਲੋਕਾਂ ਨੂੰ ਤਬਾਹ ਕਰਨ ਵਿੱਚ ਸਹਾਇਤਾ ਕੀਤੀ। ਅੰਮੋਨੀ
ਲੋਕਾਂ ਨੇ ਉਸ ਧਰਤੀ ਉੱਤੇ ਕਬਜ਼ਾ ਕਰ ਲਿਆ ਅਤੇ ਹੁਣ ਉੱਥੇ
ਰਹਿੰਦੇ ਹਨ। 22ਪਰਮੇਸ਼ੁਰ ਨੇ ਇਹੀ ਗੱਲ ਏਸਾਓ ਦੇ ਲੋਕਾਂ ਨਾਲ
ਕੀਤੀ ਸੀ। ਪਹਿਲਾਂ ਸੇਈਰ ਵਿੱਚ ਹੋਰੀ ਲੋਕ ਰਹਿੰਦੇ ਸਨ, ਪਰ
ਏਸਾਓ ਦੇ ਲੋਕਾਂ ਨੇ ਹੋਰੀਆਂ ਨੂੰ ਤਬਾਹ ਕਰ ਦਿੱਤਾ ਅਤੇ ਉਸ ਦੇ
ਉੱਤਰਾਧਿਕਾਰੀ ਹਾਲੇ ਵੀ ਓਥੇ ਰਹਿੰਦੇ ਹਨ। 23ਪਰਮੇਸ਼ੁਰ ਨੇ
ਅਵਾਤੀਆਂ ਨਾਲ ਵੀ ਇੰਝ ਹੀ ਕੀਤਾ। ਉਹ ਅੱਜ਼ਾਹ ਦੇ ਨੇੜੇ ਦੇ
ਸ਼ਹਿਰਾਂ ਵਿੱਚ ਰਹਿੰਦੇ ਸਨ, ਪਰ ਕੁਝ ਲੋਕ ਕਫ਼ਤੋਰ ਤੋਂ ਆਏ ਅਤੇ
ਅੱਵੀਆਂ ਨੂੰ ਤਬਾਹ ਕਰ ਦਿੱਤਾ। ਕਫ਼ਤੋਰ ਦੇ ਉਨ੍ਹਾਂ ਲੋਕਾਂ ਨੇ ਉਸ
ਧਰਤੀ ਉੱਤੇ ਕਬਜ਼ਾ ਕਰ ਲਿਆ ਅਤੇ ਅੱਜ ਦਿਨ ਤੀਕ ਓੱਥੇ
ਰਹਿੰਦੇ ਹਨ।)

## ਅਮੋਰੀ ਲੋਕਾਂ ਨਾਲ ਜੰਗ ਕਰਨੀ

24“‘ਅਰਨੋਨ ਵਾਦੀ ਦੇ ਪਾਰ ਜਾਣ ਲਈ ਤਿਆਰ ਹੋ ਜਾਵੋ।
ਵੇਖੋ, ਮੈਂ ਤੁਹਾਨੂੰ ਸੀਹੋਨ ਅਮੋਰੀ, ਹਸ਼ਬੋਨ ਦੇ ਰਾਜੇ ਉੱਪਰ ਜਿੱਤ
ਦਿਵਾਉਣ ਅਤੇ ਤੁਹਾਨੂੰ ਉਸਦੀ ਧਰਤੀ ਦੇਣ ਦਾ ਫ਼ੈਸਲਾ ਕੀਤਾ
ਹੈ। ਜਾਓ ਅਤੇ ਇਸਨੂੰ ਲੈ ਲਵੋ। ਉਸਨੂੰ ਜੰਗ ਵਿੱਚ ਰੁਝਾ ਦੇਵੋ।

25ਅੱਜ ਮੈਂ ਸਭ ਲੋਕਾਂ ਨੂੰ ਹਰ ਥਾਈਂ ਤੁਹਾਡੇ ਕੋਲੋਂ ਭੈਭੀਤ ਕਰ
ਦਿਆਂਗਾ। ਉਹ ਤੁਹਾਡੇ ਬਾਰੇ ਖ਼ਬਰਾਂ ਸੁਨਣਗੇ ਅਤੇ ਉਹ ਭੈਭੀਤ
ਹੋ ਜਾਣਗੇ ਅਤੇ ਡਰ ਨਾਲ ਕੰਬਣ ਲੱਗ ਪੈਣਗੇ।'

26"ਜਦੋਂ ਅਸੀਂ ਕਦੇਮੋਥ ਦੇ ਮਾਰੂਥਲ ਵਿੱਚ ਸਾਂ, ਮੈਂ (ਮੂਸਾ ਨੇ)
ਹਸ਼ਬੋਨ ਦੇ ਰਾਜੇ, ਸੀਹੋਨ ਵੱਲ ਸੰਦੇਸ਼ਵਾਹਕ ਭੇਜੇ ਸਨ ਇਨ੍ਹਾਂ
ਸੰਦੇਸ਼ਵਾਹਕਾਂ ਨੇ ਸੀਹੋਨ ਨੂੰ ਅਮਨ ਦੀ ਪੇਸ਼ਕਸ਼ ਕੀਤੀ। ਉਨ੍ਹਾਂ
ਆਖਿਆ, 27'ਸਾਨੂੰ ਆਪਣੀ ਧਰਤੀ ਵਿੱਚੋਂ ਲੰਘ ਲੈਣ ਦਿਓ।
ਅਸੀਂ ਸੜਕ ਤੇ ਹੀ ਰਹਾਂਗੇ। ਅਸੀਂ ਸੜਕ ਦੇ ਸੱਜੇ ਜਾਂ ਖੱਬੇ ਪਾਸੇ
ਨਹੀਂ ਮੁੜਾਂਗੇ। 28ਜੋ ਵੀ ਕੁਝ ਅਸੀਂ ਖਾਵਾਂਗੇ ਜਾਂ ਪੀਵਾਂਗੇ ਉਸਦੀ
ਕੀਮਤ ਤੁਹਾਨੂੰ ਚਾਂਦੀ ਦੇ ਸਿੱਕਿਆਂ ਵਿੱਚ ਅਦਾ ਕਰਾਂਗੇ। ਅਸੀਂ
ਸਿਰਫ਼ ਤੁਹਾਡੇ ਦੇਸ਼ ਵਿੱਚੋਂ ਲੰਘਣਾ ਚਾਹੁੰਦੇ ਹਾਂ। 29ਜਦੋਂ ਤੀਕ
ਅਸੀਂ ਯਰਦਨ ਨਦੀ ਦੇ ਪਾਰ ਉਸ ਧਰਤੀ ਤੇ ਨਹੀਂ ਚਲੇ ਜਾਂਦੇ,
ਜਿਹੜੀ ਯਹੋਵਾਹ, ਸਾਡਾ ਪਰਮੇਸ਼ੁਰ, ਸਾਨੂੰ ਦੇ ਰਿਹਾ ਹੈ, ਸਾਨੂੰ
ਆਪਣੀ ਧਰਤੀ ਤੋਂ ਲੰਘ ਲੈਣ ਦਿਓ। ਹੋਰਨਾਂ ਲੋਕਾਂ ਨੇ ਸਾਨੂੰ
ਆਪਣੀ ਧਰਤੀ ਵਿੱਚੋਂ ਲੰਘਣ ਦਿੱਤਾ ਹੈ — ਏਸਾਓ ਦੇ ਲੋਕਾਂ ਨੇ
ਜਿਹੜੇ ਸੇਈਰ ਵਿੱਚ ਰਹਿੰਦੇ ਹਨ ਅਤੇ ਆਰ ਵਿੱਚ ਰਹਿਣ ਵਾਲੇ
ਮੋਆਬੀ ਲੋਕਾਂ ਨੇ।"

30"ਪਰ ਸੀਹੋਨ, ਹਸ਼ਬੋਨ ਦਾ ਰਾਜਾ, ਸਾਨੂੰ ਆਪਣੀ ਧਰਤੀ
ਰਾਹੀਂ ਨਹੀਂ ਲੰਘਣ ਦਿੰਦਾ ਸੀ। ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ
ਉਸਨੂੰ ਬਹੁਤ ਜ਼ਿੱਦੀ ਬਣਾ ਦਿੱਤਾ ਸੀ। ਉਸਨੇ ਅਜਿਹਾ ਇਸ
ਵਾਸਤੇ ਕੀਤਾ ਸੀ ਤਾਂ ਜੋ ਤੁਸੀਂ ਉਸਨੂੰ ਹਰਾ ਸਕੋਂ, ਜਿਵੇਂ ਕਿ
ਤੁਸੀਂ ਹੁਣ ਕੀਤਾ ਹੈ। 31ਯਹੋਵਾਹ ਨੇ ਮੈਨੂੰ ਆਖਿਆ ਸੀ, 'ਮੈਂ
ਰਾਜੇ ਸੀਹੋਨ ਅਤੇ ਉਸਦੇ ਦੇਸ਼ ਨੂੰ ਤੁਹਾਡੇ ਹਵਾਲੇ ਕਰ ਰਿਹਾ
ਹਾਂ। ਹੁਣ, ਜਾਓ ਅਤੇ ਉਸਦੇ ਦੇਸ਼ ਉੱਤੇ ਕਬਜ਼ਾ ਕਰ ਲਵੋ!'

32"ਫ਼ੇਰ ਰਾਜਾ ਸੀਹੋਨ, ਅਤੇ ਉਸਦੇ ਸਾਰੇ ਬੰਦੇ ਯਾਹਸ ਵਿਖੇ
ਸਾਡੇ ਨਾਲ ਲੜਾਈ ਕਰਨ ਲਈ ਆ ਗਏ। 33ਪਰ ਯਹੋਵਾਹ
ਸਾਡੇ ਪਰਮੇਸ਼ੁਰ ਨੇ ਉਸਨੂੰ ਸਾਡੇ ਹਵਾਲੇ ਕਰ ਦਿੱਤਾ। ਅਸੀਂ ਰਾਜੇ
ਸੀਹੋਨ, ਉਸਦੇ ਪੁੱਤਰਾਂ ਅਤੇ ਉਸਦੇ ਸਮੂਹ ਲੋਕਾਂ ਨੂੰ ਹਰਾ ਦਿੱਤਾ।
34ਅਸੀਂ ਉਨ੍ਹਾਂ ਦੇ ਸਾਰੇ ਸ਼ਹਿਰਾਂ ਉੱਤੇ ਕਬਜ਼ਾ ਕਰ ਲਿਆ ਜਿਹੜੇ
ਉਸ ਵੇਲੇ ਰਾਜੇ ਸੀਹੋਨ ਦੇ ਸਨ। ਅਸੀਂ ਉਨ੍ਹਾਂ ਨਗਰਾਂ ਵਿਚਲੇ
— ਆਦਮੀਆਂ, ਔਰਤਾਂ ਅਤੇ ਬੱਚਿਆਂ ਨੂੰ ਪੂਰੀ ਤਰ੍ਹਾਂ ਤਬਾਹ ਕਰ
ਦਿੱਤਾ। ਅਸੀਂ ਕਿਸੇ ਨੂੰ ਵੀ ਜਿਉਂਦਿਆਂ ਨਹੀਂ ਛੱਡਿਆ! 35ਅਸੀਂ
ਉਨ੍ਹਾਂ ਸ਼ਹਿਰਾਂ ਵਿੱਚੋਂ ਸਿਰਫ਼ ਪਸ਼ੂਆਂ ਅਤੇ ਕੀਮਤੀ ਚੀਜ਼ਾਂ ਨੂੰ ਹੀ
ਆਪਣੇ ਕਬਜ਼ੇ ਵਿੱਚ ਲਿਆ।

36ਅਸੀਂ ਅਰਨੋਨ ਵਾਦੀ ਦੇ ਕੰਢੇ ਅਰੋਏਰ ਸ਼ਹਿਰ ਨੂੰ ਅਤੇ
ਅਰਨੋਨ ਵਾਦੀ ਅਤੇ ਗਿਲਆਦ ਦੇ ਵਿਚਕਾਰਲੇ ਬਾਕੀ ਸ਼ਹਿਰਾਂ
ਨੂੰ ਹਰਾਇਆ। ਕੋਈ ਅਜਿਹਾ ਸ਼ਹਿਰ ਨਹੀਂ ਸੀ ਜਿਸ ਉੱਤੇ ਅਸੀਂ
ਕਬਜ਼ਾ ਨਾ ਕਰ ਸਕੇ ਹੋਈਏ। ਯਹੋਵਾਹ ਸਾਡੇ ਪਰਮੇਸ਼ੁਰ ਨੇ ਉਨ੍ਹਾਂ
ਸਾਰਿਆਂ ਨੂੰ ਸਾਨੂੰ ਦੇ ਦਿੱਤਾ। 37ਪਰ ਤੁਸੀਂ ਉਸ ਧਰਤੀ ਦੇ ਨੇੜੇ
ਨਹੀਂ ਗਏ ਜਿਹੜੀ ਅੰਮੋਨ ਦੇ ਲੋਕਾਂ ਦੀ ਸੀ। ਤੁਸੀਂ ਯਾਬੋਕ ਨਦੀ
ਦੇ ਕੰਢਿਆਂ ਜਾਂ ਪਹਾੜੀ ਪ੍ਰਦੇਸ਼ ਦੇ ਸ਼ਹਿਰਾਂ ਦੇ ਨੇੜੇ ਨਹੀਂ ਗਏ।
ਤੁਸੀਂ ਕਿਸੇ ਵੀ ਅਜਿਹੀ ਥਾਂ ਦੇ ਨੇੜੇ ਨਹੀਂ ਗਏ ਜਿਹੜੀ
ਯਹੋਵਾਹ, ਸਾਡਾ ਪਰਮੇਸ਼ੁਰ, ਸਾਡੇ ਕਬਜ਼ੇ ਵਿੱਚ ਨਹੀਂ ਲਿਆਉਣਾ
ਚਾਹੁੰਦਾ ਸੀ।

## ਬਾਸ਼ਾਨ ਦੇ ਲੋਕਾਂ ਨਾਲ ਲੜਦਿਆਂ

3 "ਅਸੀਂ ਵਾਪਸ ਮੁੜ ਪਏ ਅਤੇ ਬਾਸ਼ਾਨ ਦੇ ਰਸਤੇ ਉੱਤੇ ਪੈ
ਗਏ। ਬਾਸ਼ਾਨ ਦਾ ਰਾਜਾ, ਓਗ ਅਤੇ ਉਸਦੇ ਸਾਰੇ ਬੰਦੇ
ਅਦਰਈ ਵਿਖੇ ਸਾਡੇ ਨਾਲ ਲੜਾਈ ਕਰਨ ਲਈ ਬਾਹਰ ਆ
ਗਏ। 2ਯਹੋਵਾਹ ਨੇ ਮੈਨੂੰ ਆਖਿਆ, 'ਓਗ ਤੋਂ ਭੈਭੀਤ ਨਾ ਹੋਵੋ।
ਮੈਂ ਉਸਨੂੰ ਤੁਹਾਡੇ ਹਵਾਲੇ ਕਰਨ ਦਾ ਫ਼ੈਸਲਾ ਕਰ ਲਿਆ ਹੈ। ਮੈਂ
ਉਸਦੇ ਸਮੂਹ ਲੋਕਾਂ ਅਤੇ ਉਸਦੀ ਸਾਰੀ ਧਰਤੀ ਤੁਹਾਨੂੰ ਦੇ
ਦੇਵਾਂਗਾ। ਤੁਸੀਂ ਉਸਨੂੰ ਓਸੇ ਤਰ੍ਹਾਂ ਹਰਾ ਦੇਵੋਂਗੇ ਜਿਸ ਤਰ੍ਹਾਂ
ਅਮੋਰੀ ਰਾਜੇ, ਸੀਹੋਨ, ਨੂੰ ਹਰਾਇਆ ਸੀ ਜਿਹੜਾ ਹਸ਼ਬੋਨ ਵਿੱਚ
ਰਾਜ ਕਰਦਾ ਸੀ।'

3"ਇਸੇ ਲਈ ਯਹੋਵਾਹ, ਸਾਡੇ ਪਰਮੇਸ਼ੁਰ, ਨੇ ਬਾਸ਼ਾਨ ਦੇ ਰਾਜੇ
ਓਗ ਨੂੰ ਸਾਨੂੰ ਸੌਂਪ ਦਿੱਤਾ। ਅਸੀਂ ਉਸਨੂੰ ਅਤੇ ਉਸਦੇ ਸਮੂਹ
ਲੋਕਾਂ ਨੂੰ ਤਬਾਹ ਕਰ ਦਿੱਤਾ। ਉਨ੍ਹਾਂ ਵਿੱਚੋਂ ਕੋਈ ਵੀ ਨਹੀਂ ਬਚਿਆ।
4ਫ਼ੇਰ ਅਸੀਂ ਉਨ੍ਹਾਂ ਸਾਰੇ ਸ਼ਹਿਰਾਂ ਉੱਤੇ ਕਬਜ਼ਾ ਕਰ ਲਿਆ ਜਿਹੜੇ
ਉਸ ਵੇਲੇ ਓਗ ਦੇ ਸ਼ਾਸਨ ਹੇਠਾਂ ਸਨ। ਅਸੀਂ ਬਾਸ਼ਨ ਵਿੱਚ ਓਗ
ਦੇ ਰਾਜ ਦੇ ਅਰਗੋਬ ਦੇ ਇਲਾਕੇ ਵਿਚਲੇ ਸਾਰੇ 60 ਸ਼ਹਿਰ ਲੈ
ਲਏ। 5ਇਹ ਸਾਰੇ ਸ਼ਹਿਰ ਬਹੁਤ ਮਜ਼ਬੂਤ ਸਨ। ਉਨ੍ਹਾਂ ਦੀਆਂ
ਕੰਧਾਂ ਉੱਚੀਆਂ ਸਨ ਅਤੇ ਉਨ੍ਹਾਂ ਦੇ ਸ਼ਹਿਰ ਤੇ ਮਜ਼ਬੂਤ ਸਰੀਆਂ
ਵਾਲੇ ਫ਼ਾਟਕ ਸਨ, ਓਥੇ ਬਹੁਤ ਸਾਰੇ ਸ਼ਹਿਰ ਅਜਿਹੇ ਵੀ ਸਨ
ਜਿਨ੍ਹਾਂ ਦੇ ਦੁਆਲੇ ਕੰਧਾਂ ਨਹੀਂ ਸਨ। 6ਅਸੀਂ ਉਨ੍ਹਾਂ ਨੂੰ ਓਸੇ ਤਰ੍ਹਾਂ
ਤਬਾਹ ਕਰ ਦਿੱਤਾ ਜਿਵੇਂ ਹਸ਼ਬੋਨ ਦੇ ਰਾਜੇ ਸੀਹੋਨ ਦੇ ਸ਼ਹਿਰਾਂ ਨੂੰ
ਕੀਤਾ ਸੀ। ਅਸੀਂ ਹਰ ਸ਼ਹਿਰ ਅਤੇ ਉਸਦੇ ਸਮੂਹ ਲੋਕਾਂ ਨੂੰ ਪੂਰੀ
ਤਰ੍ਹਾਂ ਤਬਾਹ ਕਰ ਦਿੱਤਾ, ਔਰਤਾਂ ਅਤੇ ਬੱਚਿਆਂ ਨੂੰ ਵੀ। 7ਪਰ
ਅਸੀਂ ਉਨ੍ਹਾਂ ਸ਼ਹਿਰਾਂ ਦੀਆਂ ਗਾਵਾਂ ਅਤੇ ਕੀਮਤੀ ਚੀਜ਼ਾਂ ਨੂੰ ਆਪਣੇ
ਲਈ ਰੱਖ ਲਿਆ।

8"ਇਸ ਤਰ੍ਹਾਂ, ਅਸੀਂ ਦੋਹਾਂ ਅਮੋਰੀ ਰਾਜਿਆਂ ਦੀ ਧਰਤੀ ਖੋਹ
ਲਈ। ਅਸੀਂ ਉਹ ਸਾਰੀ ਧਰਤੀ, ਯਰਦਨ ਨਦੀ ਦੇ ਪੂਰਬ ਵਾਲੇ
ਪਾਸੇ, ਅਰਨੋਨ ਵਾਦੀ ਤੋਂ ਹਰਮੋਨ ਪਰਬਤ ਤੱਕ, ਖੋਹ ਲਈ।
9(ਸੀਦੋਨ ਦੇ ਲੋਕ ਹਰਮੋਨ ਪਰਬਤ ਨੂੰ ਸਿਰਯੋਨ ਆਖਦੇ ਹਨ।
ਪਰ ਅਮੋਰੀ ਇਸ ਨੂੰ ਸਨੀਰ ਆਖਦੇ ਸਨ।) 10ਅਸੀਂ ਉੱਚੇ
ਮੈਦਾਨਾਂ ਵਾਲੇ ਸਾਰੇ ਸ਼ਹਿਰਾਂ, ਸਾਰੇ ਗਿਲਆਦ ਅਤੇ ਸਲਕਾਹ ਤੋਂ
ਅਰਦਈ ਤੀਕ ਸਾਰੇ ਬਾਸ਼ਾਨ ਉੱਤੇ ਕਬਜ਼ਾ ਕਰ ਲਿਆ। ਸਲਕਾਹ
ਅਤੇ ਅਦਰਈ ਬਾਸ਼ਾਨ ਵਿੱਚ ਓਗ ਦੇ ਰਾਜ ਦੇ ਨਗਰ ਸਨ।"

(11ਓਗ ਬਾਸ਼ਾਨ ਦਾ ਰਾਜਾ ਸੀ। ਓਗ ਹਾਲੇ ਤੀਕ ਬਚੇ ਹੋਏ
ਥੋੜੇ ਜਿਹੇ ਰਫ਼ਾਈ ਲੋਕਾਂ ਵਿੱਚੋਂ ਇੱਕ ਸੀ। ਓਗ ਦਾ ਪਲੰਘ ਲੋਹੇ
ਦਾ ਸੀ। ਇਹ 13 ਫ਼ੁੱਟ ਲੰਮਾਂ ਤੇ 6 ਫ਼ੁੱਟ ਚੌੜਾ ਸੀ। ਇਹ ਪਲੰਘ
ਹਾਲੇ ਵੀ ਰੱਬਾਹ ਸ਼ਹਿਰ ਵਿੱਚ ਹੈ ਜਿੱਥੇ ਅੰਮੋਨੀ ਲੋਕ ਰਹਿੰਦੇ
ਹਨ।)

## ਯਰਦਨ ਨਦੀ ਦੇ ਪੂਰਬ ਵੱਲ ਦੀ ਧਰਤੀ

12"ਇਸ ਲਈ ਅਸੀਂ ਉਸ ਧਰਤੀ ਉੱਤੇ ਕਬਜ਼ਾ ਕਰ ਲਿਆ।
ਮੈਂ ਇਸ ਧਰਤੀ ਵਿੱਚੋਂ ਇੱਕ ਹਿੱਸਾ ਰਊਬੇਨ ਅਤੇ ਗਾਦ ਦੇ
ਪਰਿਵਾਰ-ਸਮੂਹਾਂ ਨੂੰ ਦੇ ਦਿੱਤਾ। ਮੈਂ ਉਨ੍ਹਾਂ ਨੂੰ ਅਰਨੋਨ ਵਾਦੀ
ਵਿਚਲੇ ਅਰੋਏਰ ਤੋਂ ਲੈਕੇ ਗਿਲਆਦ ਦੇ ਪਹਾੜੀ ਪ੍ਰਦੇਸ਼ ਤੱਕ ਦੀ

ਧਰਤੀ, ਸ਼ਹਿਰਾਂ ਸਮੇਤ, ਦੇ ਦਿੱਤੀ। ਉਨ੍ਹਾਂ ਨੂੰ ਗਿਲਆਦ ਦੇ ਪਹਾੜੀ
ਪ੍ਰਦੇਸ਼ ਦਾ ਅੱਧਾ ਹਿੱਸਾ ਮਿਲਿਆ। 13ਮੈਂ ਗਿਲਆਦ ਦਾ ਬਾਕੀ
ਅੱਧਾ ਹਿੱਸਾ ਅਤੇ ਬਾਸ਼ਾਨ ਦਾ ਸਾਰਾ ਇਲਾਕਾ ਮਨੱਸ਼ਹ, ਦੇ ਅੱਧੇ
ਪਰਿਵਾਰ ਸਮੂਹ ਨੂੰ ਦੇ ਦਿੱਤਾ।"

ਬਾਸ਼ਾਨ ਓਗ ਦਾ ਰਾਜ ਸੀ। ਬਾਸ਼ਾਨ ਦਾ ਇੱਕ ਹਿੱਸਾ ਅਰਗੋਬ
ਅਖਵਾਉਂਦਾ ਸੀ। ਇਸਨੂੰ ਰਫ਼ਾਈਮ ਦੀ ਧਰਤੀ ਵੀ ਆਖਿਆ
ਜਾਂਦਾ ਸੀ। 14ਮਨੱਸ਼ਹ ਦੇ ਪਰਿਵਾਰ-ਸਮੂਹ ਵਿੱਚੋਂ, ਯਾਈਰ ਨੇ
ਅਰਗੋਬ ਦੇ ਸਾਰੇ ਇਲਾਕੇ ਉੱਤੇ ਕਬਜ਼ਾ ਕਰ ਲਿਆ। ਉਹ ਇਲਾਕਾ
ਗਸ਼ੂਰੀ ਲੋਕਾਂ ਅਤੇ ਮਆਕਾਤੀ ਲੋਕਾਂ ਦੀ ਸਰਹੱਦ ਤੱਕ ਫ਼ੈਲਿਆ
ਹੋਇਆ ਸੀ। ਇਹ ਜ਼ਮੀਨ ਯਾਈਰ ਦੀ ਸੀ ਅਤੇ ਇਸਦਾ ਨਾਂ
ਉਸਤੋਂ ਬਾਅਦ ਧਰਿਆ ਗਿਆ ਸੀ ਅੱਜ ਵੀ ਬਾਸ਼ਾਨ, ਯਈਰ ਦੇ
ਨਗਰ ਕਹਾਉਂਦਾ ਹੈ।

15"ਮੈਂ ਮਕੀਰ ਨੂੰ ਗਿਲਆਦ ਦੇ ਦਿੱਤਾ। 16ਅਤੇ ਰਊਬੇਨ ਦੇ
ਪਰਿਵਾਰ-ਸਮੂਹ ਅਤੇ ਗਾਦ ਦੇ ਪਰਿਵਾਰ-ਸਮੂਹ ਨੂੰ ਉਹ ਧਰਤੀ
ਦੇ ਦਿੱਤੀ ਜਿਹੜੀ ਗਿਲਆਦ ਦੇ ਨਾਲ ਲੱਗਦੀ ਹੈ ਇਹ ਧਰਤੀ
ਅਰਨੋਨ ਵਾਦੀ ਤੋਂ ਯਾਬੋਕ ਨਦੀ ਤੀਕ ਫ਼ੈਲੀ ਹੋਈ ਹੈ। ਵਾਦੀ
ਦਾ ਵਿਚਲਾ ਹਿੱਸਾ ਇੱਕ ਸਰਹੱਦ ਹੈ। ਯਾਬੋਕ ਨਦੀ ਅੰਮੋਨੀ
ਲੋਕਾਂ ਲਈ ਸਰਹੱਦ ਹੈ। 17ਮਾਰੂਥਲ ਦੇ ਨੇੜੇ ਯਰਦਨ ਨਦੀ
ਉਨ੍ਹਾਂ ਦੀ ਪੱਛਮੀ ਸਰਹੱਦ ਹੈ। ਗਾਲੀਲੀ ਦੀ ਝੀਲ ਇਸ ਇਲਾਕੇ
ਦੇ ਉੱਤਰ ਵੱਲ ਹੈ ਅਤੇ ਡੈਡ ਸੀ (ਖਾਰਾ ਸਮੁੰਦਰ) ਦੱਖਣ ਵੱਲ
ਹੈ। ਇਹ ਪਿਸਗਾਹ ਦੀਆਂ ਚੋਟੀਆਂ ਦੇ ਪੈਰਾਂ ਵਿੱਚ ਹੈ। ਇਹ
ਪੂਰਬ ਵੱਲ ਹਨ।

18"ਉਸ ਸਮੇਂ, ਮੈਂ ਉਨ੍ਹਾਂ ਪਰਿਵਾਰ-ਸਮੂਹਾਂ ਨੂੰ ਇਹ ਆਦੇਸ਼
ਦਿੱਤਾ ਸੀ: 'ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਤੁਹਾਡੇ ਰਹਿਣ
ਲਈ ਯਰਦਨ ਨਦੀ ਦੇ ਇਸ ਪਾਰ ਦੀ ਧਰਤੀ ਦਿੱਤੀ ਹੈ। ਪਰ
ਹੁਣ ਤੁਹਾਡੇ ਸਿਪਾਹੀਆਂ ਨੂੰ ਚਾਹੀਦਾ ਹੈ ਕਿ ਉਹ ਆਪਣੇ ਹਥਿਆਰ
ਲੈਕੇ ਇਸਰਾਏਲ ਦੇ ਬਾਕੀ ਪਰਿਵਾਰ-ਸਮੂਹਾਂ ਦੀ ਨਦੀਓਂ ਪਾਰ
ਅਗਵਾਈ ਕਰਨ। 19ਮੈਂ ਜਾਣਦਾ ਹਾਂ ਕਿ ਤੁਹਾਡੇ ਕੋਲ ਬਹੁਤ
ਗਾਵਾਂ ਹਨ। ਤੁਹਾਡੀਆਂ ਪਤਨੀਆਂ, ਤੁਹਾਡੇ ਬੱਚੇ ਅਤੇ ਤੁਹਾਡੀਆਂ
ਗਾਵਾਂ ਉੱਥੇ ਇਨ੍ਹਾਂ ਸ਼ਹਿਰਾਂ ਵਿੱਚ ਹੀ ਰਹਿਣਗੇ, ਜੋ ਮੈਂ ਤੁਹਾਨੂੰ
ਦਿੱਤੇ ਹਨ। 20ਪਰ ਤੁਹਾਨੂੰ ਆਪਣੇ ਇਸਰਾਏਲੀ ਰਿਸ਼ਤੇਦਾਰਾਂ
ਦੀ ਉਦੋਂ ਤੱਕ ਸਹਾਇਤਾ ਕਰਨੀ ਚਾਹੀਦੀ ਹੈ ਜਦੋਂ ਤੱਕ ਕਿ
ਉਹ ਯਰਦਨ ਨਦੀ ਦੇ ਪਰਲੇ ਪਾਸੇ ਵੱਲ ਦੀ ਉਸ ਧਰਤੀ ਉੱਤੇ
ਕਬਜ਼ਾ ਨਹੀਂ ਕਰ ਲੈਂਦੇ ਜਿਹੜੀ ਯਹੋਵਾਹ ਉਨ੍ਹਾਂ ਨੂੰ ਦੇ ਰਿਹਾ
ਹੈ। ਉਨ੍ਹਾਂ ਦੀ ਉਦੋਂ ਤੀਕ ਸਹਾਇਤਾ ਕਰੋ ਜਦੋਂ ਤੱਕ ਕਿ ਯਹੋਵਾਹ
ਉਨ੍ਹਾਂ ਨੂੰ ਉੱਥੇ ਅਮਨ ਪ੍ਰਦਾਨ ਨਹੀਂ ਕਰ ਦਿੰਦਾ, ਜਿਹਾ ਕਿ
ਉਸਨੇ ਇੱਥੇ ਤੁਹਾਡੇ ਲਈ ਕੀਤਾ ਸੀ। ਫ਼ੇਰ ਭਾਵੇਂ ਤੁਸੀਂ ਇਸ
ਧਰਤੀ ਉੱਤੇ ਵਾਪਸ ਆ ਜਾਣਾ ਜਿਹੜੀ ਮੈਂ ਤੁਹਾਨੂੰ ਦਿੱਤੀ ਹੈ।'

21"ਫ਼ੇਰ ਮੈਂ ਯਹੋਸ਼ੁਆ ਨੂੰ ਆਖਿਆ, 'ਤੂੰ ਉਹ ਸਾਰੀਆਂ ਗੱਲਾਂ
ਦੇਖੀਆਂ ਹਨ ਜਿਹੜੀਆਂ ਯਹੋਵਾਹ, ਤੇਰੇ ਪਰਮੇਸ਼ੁਰ, ਨੇ ਇਨ੍ਹਾਂ
ਦੋਹਾਂ ਰਾਜਿਆਂ ਨਾਲ ਕੀਤੀਆਂ ਹਨ। ਯਹੋਵਾਹ ਉਨ੍ਹਾਂ ਸਾਰੇ ਰਾਜਾਂ
ਨਾਲ ਵੀ ਇਹੋ ਗੱਲ ਕਰੇਗਾ ਜਿਨ੍ਹਾਂ ਵਿੱਚ ਤੁਸੀਂ ਦਾਖਲ ਹੋਵੋਂਗੇ।
22ਇਨ੍ਹਾਂ ਧਰਤੀਆਂ ਦੇ ਰਾਜਿਆਂ ਤੋਂ ਭੈਭੀਤ ਨਾ ਹੋਵੋ; ਕਿਉਂਕਿ
ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਡੇ ਲਈ ਲੜੇਗਾ।'

### ਮੂਸਾ ਨੂੰ ਕਨਾਨ ਵਿੱਚ ਜਾਣ ਦੀ ਇਜਾਜ਼ਤ ਨਹੀਂ

23"ਫ਼ੇਰ ਮੈਂ ਯਹੋਵਾਹ ਅੱਗੇ ਬੇਨਤੀ ਕੀਤੀ ਕਿ ਉਹ ਮੇਰੇ ਲਈ
ਕੋਈ ਖਾਸ ਗੱਲ ਕਰੇ। ਮੈਂ ਆਖਿਆ, 24'ਯਹੋਵਾਹ ਮੇਰੇ ਸੁਆਮੀ,
ਮੈਂ ਤੁਹਾਡਾ ਸੇਵਕ ਹਾਂ। ਮੈਂ ਜਾਣਦਾ ਹਾਂ ਕਿ ਤੁਸੀਂ ਮੈਨੂੰ ਉਨ੍ਹਾਂ
ਅਦਭੁਤ ਅਤੇ ਸ਼ਕਤੀਸ਼ਾਲੀ ਚੀਜ਼ਾਂ ਦਾ ਕੇਵਲ ਇੱਕ ਛੋਟਾ ਹਿੱਸਾ
ਹੀ ਦਰਸਾਇਆ ਹੈ ਜੋ ਤੁਸੀਂ ਕਰੋਂਗੇ। ਅਕਾਸ਼ ਅਤੇ ਧਰਤੀ ਉੱਤੇ
ਕੋਈ ਵੀ ਦੇਵਤਾ ਅਜਿਹਾ ਨਹੀਂ ਜਿਹੜਾ ਉਹੋ ਜਿਹੀਆਂ ਮਹਾਨ
ਅਤੇ ਸ਼ਕਤੀਸ਼ਾਲੀ ਗੱਲਾਂ ਕਰ ਸਕਦਾ ਹੈ ਜੋ ਤੁਸੀਂ ਕੀਤੀਆਂ ਹਨ!
25ਕਿਰਪਾ ਕਰਕੇ ਮੈਨੂੰ ਯਰਦਨ ਨਦੀ ਦੇ ਪਾਰ ਜਾਣ ਦੇਵੋ ਅਤੇ
ਪਰਲੇ ਪਾਸੇ ਦੀ ਚੰਗੀ ਧਰਤੀ ਦੇਖਣ ਦੇਵੋ। ਮੈਨੂੰ ਲਬਾਨੋਨ ਦਾ
ਖੂਬਸੂਰਤ ਪਹਾੜੀ ਪ੍ਰਦੇਸ਼ ਦੇਖਣ ਦਿਓ।'

26"ਪਰ ਯਹੋਵਾਹ ਮੇਰੇ ਨਾਲ ਤੁਹਾਡੇ ਕਾਰਣ ਨਾਰਾਜ਼ ਸੀ ਅਤੇ
ਮੇਰੀ ਗੱਲ ਸੁਣਨ ਤੋਂ ਇਨਕਾਰ ਕਰ ਦਿੱਤਾ। ਯਹੋਵਾਹ ਨੇ ਮੈਨੂੰ
ਆਖਿਆ, 'ਇਹ ਕਾਫ਼ੀ ਹੈ! ਇਸ ਬਾਰੇ ਇੱਕ ਵੀ ਸ਼ਬਦ ਹੋਰ ਨਾ
ਆਖ। 27ਪਿਸਗਾਹ ਦੀ ਪਹਾੜੀ ਦੀ ਚੋਟੀ ਉੱਤੇ ਜਾ। ਪੱਛਮ
ਵੱਲ, ਉੱਤਰ ਵੱਲ, ਦੱਖਣ ਵੱਲ ਅਤੇ ਪੂਰਬ ਵੱਲ ਨਜ਼ਰ ਮਾਰ।
ਤੂੰ ਉਨ੍ਹਾਂ ਚੀਜ਼ਾਂ ਨੂੰ ਆਪਣੀਆਂ ਅੱਖਾਂ ਨਾਲ ਦੇਖ ਸਕਦਾ ਹੈਂ, ਪਰ
ਤੂੰ ਯਰਦਨ ਨਦੀ ਦੇ ਪਾਰ ਕਦੇ ਨਹੀਂ ਜਾ ਸਕੇਂਗਾ। 28ਤੈਨੂੰ
ਚਾਹੀਦਾ ਹੈ ਕਿ ਯਹੋਸ਼ੁਆ ਨੂੰ ਹਿਦਾਇਤਾਂ ਦੇਵੇਂ। ਉਸਦੀ ਹੌਂਸਲਾ
ਅਫ਼ਜ਼ਾਈ ਕਰ। ਉਸਨੂੰ ਮਜ਼ਬੂਤ ਬਣਾ! ਕਿਉਂ? ਕਿਉਂ ਕਿ
ਯਹੋਸ਼ੁਆ ਨੂੰ ਅਵੱਸ਼ ਹੀ ਲੋਕਾਂ ਦੀ ਯਰਦਨ ਨਦੀ ਦੇ ਪਾਰ ਅਗਵਾਈ
ਕਰਨੀ ਚਾਹੀਦੀ ਹੈ। ਤੂੰ ਧਰਤੀ ਨੂੰ ਦੇਖ ਸਕਦਾ ਹੈਂ, ਪਰ ਯਹੋਸ਼ੁਆ
ਉਨ੍ਹਾਂ ਦੀ ਉਸ ਧਰਤੀ ਤੇ ਅਗਵਾਈ ਕਰੇਂਗਾ। ਉਹ ਉਨ੍ਹਾਂ ਦੀ
ਉਸ ਧਰਤੀ ਤੇ ਕਬਜ਼ਾ ਕਰਨ ਵਿੱਚ ਅਤੇ ਉੱਥੇ ਰਹਿਣ ਵਿੱਚ
ਸਹਾਇਤਾ ਕਰੇਂਗਾ।' 29ਇਸ ਲਈ ਅਸੀਂ ਬੈਤ-ਪਓਰ ਤੋਂ ਪਾਰ
ਦੀ ਵਾਦੀ ਵਿੱਚ ਰੁਕੇ ਰਹੇ।"

### ਮੂਸਾ ਲੋਕਾਂ ਨੂੰ ਪਰਮੇਸ਼ੁਰ ਦੇ ਨੇਮਾਂ ਦਾ ਪਾਲਣ ਕਰਨ ਲਈ ਆਖਦਾ ਹੈ

4 "ਹੁਣ ਇਸਰਾਏਲ, ਉਨ੍ਹਾਂ ਬਿਧੀਆਂ ਅਤੇ ਹੁਕਮਾਂ ਬਾਰੇ ਸੁਣ
ਜੋ ਮੈਂ ਤੈਨੂੰ ਸਿਖਾਉਣ ਜਾ ਰਿਹਾ ਹਾਂ। ਇਨ੍ਹਾਂ ਨੂੰ ਮੰਨ ਅਤੇ
ਤੂੰ ਜੀਵਤ ਰਹੇਂਗਾ। ਫ਼ੇਰ ਤੁਸੀਂ ਜਾਕੇ ਉਸ ਧਰਤੀ ਨੂੰ ਹਾਸਿਲ
ਕਰ ਸਕੇਂਗਾ ਜਿਹੜੀ ਯਹੋਵਾਹ, ਤੁਹਾਡੇ ਪੁਰਖਿਆਂ ਦਾ ਪਰਮੇਸ਼ੁਰ,
ਤੈਨੂੰ ਦੇ ਰਿਹਾ ਹੈ। 2ਤੁਹਾਨੂੰ ਉਨ੍ਹਾਂ ਗੱਲਾਂ ਵਿੱਚ ਕੋਈ ਵਾਧਾ ਨਹੀਂ
ਕਰਨਾ ਚਾਹੀਦਾ ਜਿਨ੍ਹਾਂ ਦਾ ਮੈਂ ਤੁਹਾਨੂੰ ਆਦੇਸ਼ ਦਿੰਦਾ ਹਾਂ। ਅਤੇ
ਤੁਹਾਨੂੰ ਕੋਈ ਚੀਜ਼ ਘੱਟ ਵੀ ਨਹੀਂ ਕਰਨੀ ਚਾਹੀਦੀ। ਤੁਹਾਨੂੰ
ਯਹੋਵਾਹ, ਆਪਣੇ ਪਰਮੇਸ਼ੁਰ, ਦੇ ਆਦੇਸ਼ਾਂ ਦੀ ਅਵੱਸ਼ ਪਾਲਣਾ
ਕਰਨੀ ਚਾਹੀਦੀ ਹੈ ਜੋ ਮੈਂ ਤੁਹਾਨੂੰ ਦਿੱਤੇ ਹਨ।

3"ਤੁਸੀਂ ਦੇਖ ਚੁੱਕੇ ਹੋ ਕਿ ਯਹੋਵਾਹ ਨੇ ਬਆਲ-ਪਓਰ ਵਿਖੇ
ਕੀ ਕੀਤਾ ਸੀ। ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਓਥੇ ਤੁਹਾਡੇ
ਉਨ੍ਹਾਂ ਸਮੂਹ ਲੋਕਾਂ ਨੂੰ ਤਬਾਹ ਕਰ ਦਿੱਤਾ ਸੀ ਜਿਨ੍ਹਾਂ ਨੇ ਝੂਠੇ
ਦੇਵਤੇ ਬਆਲ-ਪਓਰ ਦਾ ਅਨੁਸਰਣ ਕੀਤਾ ਸੀ। 4ਪਰ ਤੁਸੀਂ
ਸਾਰੇ ਜਿਹੜੇ ਯਹੋਵਾਹ ਆਪਣੇ ਪਰਮੇਸ਼ੁਰ ਸੰਗ ਰਹੇ, ਅੱਜ ਵੀ
ਜਿਉਂਦੇ ਹੋ।

5“ਮੈਂ ਤੁਹਾਨੂੰ ਉਨ੍ਹਾਂ ਬਿਧੀਆਂ ਅਤੇ ਨਿਆਵਾਂ ਦੀ ਸਿੱਖਿਆ
ਦਿੱਤੀ ਜਿਨ੍ਹਾਂ ਦਾ ਯਹੋਵਾਹ, ਮੇਰੇ ਪਰਮੇਸੁਰ, ਨੇ ਆਦੇਸ਼ ਦਿੱਤਾ
ਸੀ। ਇਨ੍ਹਾਂ ਨੇਮਾਂ ਦੀ ਸਿੱਖਿਆ ਮੈਂ ਤੁਹਾਨੂੰ ਇਸ ਵਾਸਤੇ ਦਿੱਤੀ
ਸੀ ਤਾਂ ਜੋ ਤੁਸੀਂ ਉਸ ਧਰਤੀ ਤੇ ਜਾਕੇ ਇਨ੍ਹਾਂ ਦੀ ਪਾਲਣਾ ਕਰ
ਸਕੋਂ ਜਿੱਥੇ ਤੁਸੀਂ ਦਾਖਲ ਹੋਣ ਅਤੇ ਕਬਜ਼ਾ ਹਾਸਿਲ ਕਰਨ ਜਾ
ਰਹੇ ਹੋ। 6ਇਨ੍ਹਾਂ ਬਿਧੀਆਂ ਦੀ ਪਾਲਣਾ ਧਿਆਨ ਨਾਲ ਕਰੋ।
ਇਹ ਗੱਲਾਂ ਹੋਰਨਾਂ ਦੇਸਾਂ ਦੇ ਲੋਕਾਂ ਨੂੰ ਦਰਸਾਉਂਣਗੀਆਂ ਕਿ
ਤੁਸੀਂ ਸਿਆਣੇ ਅਤੇ ਸਮਝਦਾਰ ਹੋ। ਉਨ੍ਹਾਂ ਦੇਸਾਂ ਦੇ ਲੋਕ ਇਨ੍ਹਾਂ
ਬਿਧੀਆਂ ਬਾਰੇ ਸੁਨਣਗੇ ਅਤੇ ਆਖਣਗੇ, ‘ਇਸ ਮਹਾਨ ਦੇਸ਼ ਦੇ
ਲੋਕ, ਸੱਚਮੁੱਚ ਸਿਆਣੇ ਅਤੇ ਸਮਝਦਾਰ ਹਨ।’

7“ਯਹੋਵਾਹ, ਸਾਡਾ ਪਰਮੇਸ਼ੁਰ, ਨੇੜੇ ਹੀ ਹੁੰਦਾ ਹੈ ਜਦੋਂ ਅਸੀਂ
ਉਸਨੂੰ ਸਹਾਇਤਾ ਲਈ ਪੁਕਾਰਦੇ ਹਾਂ। ਕਿਸੇ ਵੀ ਹੋਰ ਦੇਸ਼ ਕੋਲ
ਅਜਿਹਾ ਪਰਮੇਸ਼ੁਰ ਨਹੀਂ ਹੈ! 8ਅਤੇ ਕੋਈ ਵੀ ਹੋਰ ਕੌਮ ਇੰਨੀ
ਮਹਾਨ ਨਹੀਂ ਕਿ ਉਸਦੇ ਕੋਲ ਇੰਨੇ ਚੰਗੇ ਅਤੇ ਨੇਮ ਹੋਣ ਜਿਨ੍ਹਾਂ
ਦੀ ਸਿੱਖਿਆ ਮੈਂ ਤੁਹਾਨੂੰ ਅੱਜ ਦਿੰਦਾ ਹਾਂ। 9ਪਰ ਤੁਹਾਨੂੰ ਬਹੁਤ
ਹੋਸ਼ਿਆਰ ਰਹਿਣਾ ਚਾਹੀਦਾ ਹੈ। ਇਸ ਬਾਰੇ ਨਿਸਚੈ ਕਰੋ ਕਿ
ਜਦੋਂ ਤੀਕ ਤੁਸੀਂ ਜਿਉਂਦੇ ਹੋ ਕਦੇ ਵੀ ਉਹ ਗੱਲਾਂ ਨਾ ਭੁੱਲੋ
ਜਿਹੜੀਆਂ ਤੁਸੀਂ ਦੇਖੀਆਂ ਹਨ। ਤੁਹਾਨੂੰ ਇਹ ਗੱਲਾਂ ਆਪਣੇ
ਪੁੱਤ-ਪੋਤਰਿਆਂ ਨੂੰ ਵੀ ਸਿਖਾਉਣੀਆਂ ਚਾਹੀਦੀਆਂ ਹਨ। 10ਉਹ
ਦਿਨ ਚੇਤੇ ਕਰੋ ਜਦੋਂ ਤੁਸੀਂ ਹੋਰੇਬ ਪਰਬਤ ਉੱਤੇ ਯਹੋਵਾਹ,
ਆਪਣੇ ਪਰਮੇਸ਼ੁਰ, ਦੇ ਸਨਮੁੱਖ ਖੜ੍ਹੇ ਹੋਏ ਸੀ। ਯਹੋਵਾਹ ਨੇ ਮੈਨੂੰ
ਆਖਿਆ ਸੀ, ‘ਲੋਕਾਂ ਨੂੰ ਇਕੱਠਿਆਂ ਕਰੋ ਉਹ ਗੱਲਾਂ ਸੁਣਨ ਲਈ
ਜੋ ਮੈਂ ਆਖਦਾ ਹਾਂ। ਫ਼ੇਰ ਉਹ ਜਦੋਂ ਤੱਕ ਜਿਉਂਦੇ ਹਨ ਮੇਰੀ
ਇੱਜ਼ਤ ਕਰਨੀ ਸਿੱਖ ਜਾਣਗੇ। ਅਤੇ ਉਹ ਇਹ ਗੱਲਾਂ ਆਪਣੇ
ਬੱਚਿਆਂ ਨੂੰ ਸਿਖਾਉਣਗੇ।’ 11ਤੁਸੀਂ ਨੇੜੇ ਆਏ ਅਤੇ ਪਰਬਤ ਦੇ
ਕਦਮਾਂ ਵਿੱਚ ਖਲੋ ਗਏ। ਪਰਬਤ ਅਕਾਸ਼ ਨੂੰ ਛੂੰਹਦਾ, ਅੱਗ ਨਾਲ
ਸੜਨ ਲੱਗਾ। ਓਥੇ ਕਾਲੇ ਬੋਲੇ ਬੱਦਲ ਸਨ ਅਤੇ ਹਨੇਰਾ ਸੀ।
12ਫ਼ੇਰ ਯਹੋਵਾਹ ਨੇ ਤੁਹਾਡੇ ਨਾਲ ਅੱਗ ਵਿੱਚੋਂ ਗੱਲ ਕੀਤੀ। ਤੁਸੀਂ
ਕਿਸੇ ਦੇ ਬੋਲਣ ਦੀ ਆਵਾਜ਼ ਸੁਣੀ, ਪਰ ਤੁਹਾਨੂੰ ਕੋਈ ਆਕਾਰ
ਨਜ਼ਰ ਨਹੀਂ ਆਇਆ। ਓਥੇ ਸਿਰਫ਼ ਆਵਾਜ਼ ਹੀ ਸੀ। 13ਯਹੋਵਾਹ
ਨੇ ਤੁਹਾਨੂੰ ਆਪਣਾ ਇਕਰਾਰਨਾਮਾ ਦੱਸਿਆ। ਉਸਨੇ ਤੁਹਾਨੂੰ
ਦਸ ਹੁਕਮ ਦਿੱਤੇ ਅਤੇ ਇਨ੍ਹਾਂ ਉੱਤੇ ਚੱਲਣ ਦਾ ਹੁਕਮ ਦਿੱਤਾ।
ਉਸ ਇਨ੍ਹਾਂ ਹੁਕਮਾਂ ਨੂੰ ਦੋ ਪੱਥਰ-ਸ਼ਿਲਾਵਾਂ ਉੱਤੇ ਲਿਖਿਆ। 14ਉਸ
ਸਮੇਂ, ਯਹੋਵਾਹ ਨੇ ਮੈਨੂੰ ਵੀ ਆਦੇਸ਼ ਦਿੱਤਾ ਕਿ ਤੁਹਾਨੂੰ ਉਨ੍ਹਾਂ
ਦੂਸਰੇ ਕਨੂੰਨਾਂ ਅਤੇ ਬਿਧੀਆਂ ਦੀ ਸਿੱਖਿਆ ਵੀ ਦੇਵਾਂ ਜਿਨ੍ਹਾਂ
ਉੱਤੇ ਤੁਹਾਨੂੰ ਉਸ ਧਰਤੀ ਉੱਤੇ ਜਾਕੇ ਚੱਲਣਾ ਚਾਹੀਦਾ ਹੈ ਜੋ
ਤੁਸੀਂ ਹਾਸਿਲ ਕਰਨ ਜਾ ਰਹੇ ਹੋ।

15“ਉਸ ਦਿਨ ਜਦੋਂ ਯਹੋਵਾਹ ਨੇ ਤੁਹਾਡੇ ਨਾਲ ਹੋਰੇਬ ਪਰਬਤ
ਵਿਖੇ ਅੱਗ ਵਿੱਚੋਂ ਗੱਲ ਕੀਤੀ, ਤੁਸੀਂ ਉਸਨੂੰ ਦੇਖਿਆ ਨਹੀਂ
ਸੀ—ਪਰਮੇਸ਼ੁਰ ਦਾ ਕੋਈ ਰੂਪ ਨਹੀਂ ਸੀ। 16ਇਸ ਲਈ ਧਿਆਨ
ਰੱਖੋ! ਕਿਸੇ ਵੀ ਹੋਰ ਜਿਉਂਦੀ ਚੀਜ਼ ਦੀ ਮੂਰਤੀ ਬਣਾ ਕੇ ਆਪਣੇ-
ਆਪ ਨੂੰ ਤਬਾਹ ਨਾ ਕਰੋ। ਕੋਈ ਵੀ ਅਜਿਹੀ ਮੂਰਤੀ ਨਾ ਬਣਾਉ
ਜਿਹੜੀ ਕਿਸੇ ਆਦਮੀ ਜਾਂ ਔਰਤ ਵਰਗੀ ਦਿਸਦੀ ਹੋਵੇ। 17ਕੋਈ
ਵੀ ਅਜਿਹਾ ਬੁੱਤ ਨਾ ਬਣਾਉਣਾ ਜਿਹੜਾ ਧਰਤੀ ਉੱਤਲੇ ਕਿਸੇ
ਪਸ਼ੂ ਵਰਗਾ ਦਿਸਦਾ ਹੋਵੇ ਜਾਂ ਅਕਾਸ਼ ਵਿੱਚ ਉੱਡਣ ਵਾਲੇ ਕਿਸੇ
ਪੰਛੀ ਵਰਗਾ। 18ਹੋਰ ਕੋਈ ਅਜਿਹੀ ਮੂਰਤੀ ਨਾ ਬਣਾਉ ਜਿਹੜੀ
ਧਰਤੀ ਉੱਤੇ ਰੀਂਗਣ ਵਾਲੇ ਕਿਸੇ ਵੀ ਪ੍ਰਾਣੀ ਵਰਗੀ ਜਾਂ ਸਮੁੰਦਰ
ਵਿਚਲੀ ਕਿਸੇ ਮੱਛੀ ਵਰਗੀ ਦਿਸਦੀ ਹੋਵੇ। 19ਅਤੇ ਉਦੋਂ ਵੀ
ਧਿਆਨ ਰੱਖਣਾ ਜਦੋਂ ਤੁਸੀਂ ਅਕਾਸ਼ ਵੱਲ ਝਾਕ ਕੇ ਸੂਰਜ, ਚੰਨ
ਅਤੇ ਤਾਰਿਆਂ ਨੂੰ — ਅਤੇ ਅਕਾਸ਼ ਵਿਚਲੀਆਂ ਹੋਰ ਬਹੁਤ ਸਾਰੀਆਂ
ਚੀਜ਼ਾਂ ਨੂੰ ਦੇਖੋ। ਇਸਦਾ ਧਿਆਨ ਰੱਖਣਾ ਕਿ ਤੁਸੀਂ ਇਨ੍ਹਾਂ ਚੀਜ਼ਾਂ
ਦੀ ਉਪਾਸਨਾ ਕਰਨ ਅਤੇ ਉਨ੍ਹਾਂ ਦੀ ਸੇਵਾ ਕਰਨ ਦੀ ਲਾਲਸਾ
ਨਾ ਕਰਨ ਲੱਗ ਪਵੋਂ। ਯਹੋਵਾਹ, ਤੁਹਾਡਾ ਪਰਮੇਸ਼ੁਰ, ਦੁਨੀਆਂ
ਦੇ ਹੋਰਨਾਂ ਲੋਕਾਂ ਨੂੰ ਅਜਿਹਾ ਕਰਨ ਦਿੰਦਾ ਹੈ। 20ਪਰ ਯਹੋਵਾਹ
ਨੇ ਤੁਹਾਨੂੰ ਮਿਸਰ ਤੋਂ ਬਾਹਰ ਲਿਆਂਦਾ ਅਤੇ ਤੁਹਾਨੂੰ ਆਪਣੇ
ਖਾਸ ਬੰਦੇ ਬਣਾਇਆ। ਇਹ ਇਸ ਤਰ੍ਹਾਂ ਸੀ ਜਿਵੇਂ ਯਹੋਵਾਹ
ਲੋਹਾ ਪਿਘਲਾਉਣ ਵਾਲੀ ਤਪਦੀ ਭੱਠੀ ਵਿੱਚ ਵੜ ਕੇ ਤੁਹਾਨੂੰ
ਉਸ ਅਗਨੀ ਵਿੱਚੋਂ ਕੱਢ ਲਿਆਇਆ। ਅਤੇ ਹੁਣ ਤੁਸੀਂ ਓਸੇ ਦੇ
ਬੰਦੇ ਹੋ!

21“ਯਹੋਵਾਹ ਤੁਹਾਡੇ ਕਾਰਣ, ਮੇਰੇ ਨਾਲ ਨਾਰਾਜ਼ ਹੋ ਗਿਆ।
ਯਹੋਵਾਹ ਨੇ ਸਹੁੰ ਖਾਧੀ ਕਿ ਮੈਂ ਯਰਦਨ ਨਦੀ ਪਾਰ ਕਰਕੇ ਉਸ
ਚੰਗੀ ਧਰਤੀ ਤੇ ਨਹੀਂ ਜਾਵਾਂਗਾ ਜਿਹੜੀ ਯਹੋਵਾਹ, ਤੁਹਾਡਾ
ਪਰਮੇਸ਼ੁਰ, ਤੁਹਾਨੂੰ ਦੇ ਰਿਹਾ ਹੈ। 22ਇਸ ਲਈ ਮੈਨੂੰ ਇੱਥੇ ਇਸੇ
ਧਰਤੀ ਉੱਤੇ ਹੀ ਮਰਨਾ ਪਵੇਗਾ। ਮੈਂ ਯਰਦਨ ਨਦੀ ਦੇ ਪਾਰ
ਨਹੀਂ ਜਾ ਸਕਦਾ, ਪਰ ਤੁਸੀਂ ਛੇਤੀ ਹੀ ਪਾਰ ਜਾਵੋਂਗੇ ਅਤੇ ਉਸ
ਚੰਗੀ ਧਰਤੀ ਉੱਤੇ ਕਬਜ਼ਾ ਕਰਕੇ ਓਥੇ ਰਹੋਂਗੇ। 23ਉਸ ਨਵੀ
ਧਰਤੀ ਵਿੱਚ, ਤੁਹਾਨੂੰ ਧਿਆਨ ਰੱਖਣਾ ਚਾਹੀਦਾ ਹੈ ਕਿ ਉਸ
ਇਕਰਾਰਨਾਮੇ ਨੂੰ ਨਾ ਭੁੱਲੋਂ ਜਿਹੜਾ ਯਹੋਵਾਹ, ਤੁਹਾਡੇ ਪਰਮੇਸ਼ੁਰ,
ਨੇ ਤੁਹਾਡੇ ਨਾਲ ਕੀਤਾ ਹੈ। ਤੁਹਾਨੂੰ ਯਹੋਵਾਹ ਦੇ ਹੁਕਮ ਦੀ ਜ਼ਰੂਰ
ਪਾਲਣਾ ਕਰਨੀ ਚਾਹੀਦੀ ਹੈ। ਕਿਸੇ ਵੀ ਸ਼ਕਲ ਵਿੱਚ ਕੋਈ ਬੁੱਤ
ਨਹੀਂ ਬਨਾਉਣਾ। 24ਕਿਉਂਕਿ ਯਹੋਵਾਹ, ਤੁਹਾਡਾ ਪਰਮੇਸ਼ੁਰ,
ਆਪਣੇ ਲੋਕਾਂ ਦੇ ਹੋਰਨਾਂ ਦੇਵਤਿਆਂ ਦੀ ਉਪਾਸਨਾ ਕਰਨ ਨੂੰ
ਨਫ਼ਰਤ ਕਰਦਾ ਹੈ। ਅਤੇ ਯਹੋਵਾਹ ਉਸ ਅਗਨੀ ਵਰਗਾ ਹੋ
ਸਕਦਾ ਹੈ ਜਿਹੜੀ ਤਬਾਹ ਕਰ ਦਿੰਦੀ ਹੈ!

25“ਤੁਸੀਂ ਲੰਮੇ ਸਮੇਂ ਤੀਕ ਉਸ ਦੇਸ਼ ਵਿੱਚ ਰਹੋਂਗੇ ਅਤੇ ਤੁਹਾਡੇ
ਪੁੱਤ-ਪੋਤਰੇ ਹੋਣਗੇ ਤੁਸੀਂ ਓਥੇ ਹੀ ਬੁੱਢੇ ਹੋਵੋਂਗੇ। ਫ਼ੇਰ ਤੁਸੀਂ ਹਰ
ਤਰ੍ਹਾਂ ਦੀਆਂ ਮੂਰਤੀਆਂ ਬਣਾਕੇ ਆਪਣੀਆਂ ਜ਼ਿੰਦਗੀਆਂ ਬਰਬਾਦ
ਕਰ ਲਵੋਂਗੇ। ਜਦੋਂ ਤੁਸੀਂ ਅਜਿਹਾ ਕਰੋਂਗੇ, ਤੁਸੀਂ ਪਰਮੇਸ਼ੁਰ ਨੂੰ
ਬਹੁਤ ਨਰਾਜ਼ ਕਰ ਲਵੋਂਗੇ। 26ਇਸ ਲਈ, ਹੁਣ ਮੈਂ ਅਕਾਸ਼
ਅਤੇ ਧਰਤੀ ਨੂੰ ਤੁਹਾਡੇ ਖਿਲਾਫ਼ ਗਵਾਹ ਠਹਿਰਾਉਂਦਾ ਹਾਂ। ਜੇ
ਤੁਸੀਂ ਇੰਝ ਹੀ ਪਾਪ ਕਰੋਂਗੇ, ਬਹੁਤ ਹੀ ਜਲਦੀ ਤੁਸੀਂ ਤਬਾਹੀ
ਦਾ ਸਾਮ੍ਹਣਾ ਕਰੋਂਗੇ। ਤੁਸੀਂ ਹੁਣ ਉਹ ਧਰਤੀ ਹਾਸਿਲ ਕਰਨ
ਲਈ ਯਰਦਨ ਨਦੀ ਨੂੰ ਪਾਰ ਕਰ ਰਹੇ ਹੋ, ਪਰ ਜੇ ਤੁਸੀਂ ਕੋਈ
ਮੂਰਤੀਆਂ ਬਣਾਈਆਂ, ਤੁਸੀਂ ਲੰਮੇ ਸਮੇਂ ਤੱਕ ਜਿਉਂਦੇ ਨਹੀਂ
ਰਹੋਂਗੇ। ਯਕੀਨਣ ਹੀ, ਤੁਸੀਂ ਪੂਰੀ ਤਰ੍ਹਾਂ ਤਬਾਹ ਹੋ ਜਾਵੋਂਗੇ!
27ਯਹੋਵਾਹ ਤੁਹਾਨੂੰ ਹੋਰਨਾਂ ਕੌਮਾਂ ਵਿੱਚ ਖਿੰਡਾ ਦੇਵੇਗਾ। ਅਤੇ
ਤੁਹਾਡੇ ਵਿੱਚ ਸਿਰਫ਼ ਥੋੜੇ ਜਿਹੇ ਹੀ ਉਨ੍ਹਾਂ ਦੇਸ਼ਾਂ ਵਿੱਚ ਜਾਣ ਲਈ
ਬਚਣਗੇ ਜਿੱਥੇ ਤੁਹਾਨੂੰ ਯਹੋਵਾਹ ਭੇਜੇਗਾ। 28ਓਥੇ, ਤੁਸੀਂ ਮਨੁੱਖਾਂ

ਦੁਆਰਾ ਬਣਾਏ ਹੋਏ ਦੇਵਤਿਆਂ, ਪੱਥਰ ਅਤੇ ਲੱਕੜੀ ਤੋਂ ਬਣੀਆਂ
ਹੋਈਆਂ ਮੂਰਤੀਆਂ ਦੀ ਸੇਵਾ ਕਰੋਂਗੇ ਜਿਹੜੀਆਂ ਨਾ ਤਾਂ ਦੇਖ
ਸਕਦੀਆਂ, ਨਾ ਸੁਣ ਸਕਦੀਆਂ ਨਾ ਖਾ ਸਕਦੀਆਂ ਅਤੇ ਨਾ ਸੁੰਘ
ਸਕਦੀਆਂ। **29**ਪਰ ਜੇਕਰ ਓਥੇ ਤੁਸੀਂ ਯਹੋਵਾਹ, ਆਪਣੇ
ਪਰਮੇਸ਼ੁਰ, ਨੂੰ ਭਾਲੋਂਗੇ, ਤੁਸੀਂ ਉਸਨੂੰ ਭਾਲ ਲਵੋਂਗੇ, ਜੇਕਰ ਤੁਸੀਂ
ਉਸਨੂੰ ਆਪਣੇ ਪੂਰੇ ਦਿਲ ਅਤੇ ਰੂਹ ਅਤੇ ਨਾਲ ਭਾਲੋਂਗੇ। **30**ਜਦੋਂ
ਤੁਸੀਂ ਮੁਸ਼ਕਿਲ ਵਿੱਚ ਹੋਵੋਂ — ਜਦੋਂ ਉਹ ਸਾਰੀਆਂ ਗੱਲਾਂ ਤੁਹਾਡੇ
ਨਾਲ ਵਾਪਰਨ — ਤਾਂ ਤੁਸੀਂ ਯਹੋਵਾਹ, ਆਪਣੇ ਪਰਮੇਸ਼ੁਰ, ਕੋਲ
ਵਾਪਸ ਆ ਜਾਵੋਂਗੇ ਅਤੇ ਉਸਦਾ ਹੁਕਮ ਮੰਨੋਂਗੇ। **31**ਯਹੋਵਾਹ,
ਤੁਹਾਡਾ ਪਰਮੇਸ਼ੁਰ, ਦਿਆਲੂ ਪਰਮੇਸ਼ੁਰ ਹੈ। ਉਹ ਤੁਹਾਨੂੰ ਓਥੇ
ਨਹੀਂ ਛੱਡੇਗਾ। ਉਹ ਤੁਹਾਨੂੰ ਪੂਰੀ ਤਰ੍ਹਾਂ ਤਬਾਹ ਨਹੀਂ ਕਰੇਗਾ।
ਉਹ ਉਸ ਇਕਰਾਰਨਾਮੇ ਨੂੰ ਨਹੀਂ ਭੁੱਲੇਗਾ ਜਿਹੜਾ ਉਸਨੇ ਤੁਹਾਡੇ
ਪੁਰਖਿਆਂ ਨਾਲ ਕੀਤਾ ਸੀ।

### ਪਰਮੇਸ਼ੁਰ ਦੇ ਮਹਾਨ ਕਾਰਨਾਮਿਆਂ ਬਾਰੇ ਸੋਚੋ

**32**"ਕੀ ਇਹੋ ਜਿਹੀ ਮਹਾਨ ਗੱਲ ਕਦੇ ਪਹਿਲਾਂ ਵਾਪਰੀ ਹੈ?
ਕਦੇ ਨਹੀਂ! ਅਤੀਤ ਵੱਲ ਵੇਖੋ। ਉਨ੍ਹਾਂ ਸਾਰੀਆਂ ਗੱਲਾਂ ਬਾਰੇ ਸੋਚੋ
ਜਿਹੜੀਆਂ ਤੁਹਾਡੇ ਜੰਮਣ ਤੋਂ ਪਹਿਲਾਂ ਵਾਪਰੀਆਂ ਸਨ ਉਸ
ਸਮੇਂ ਵਿੱਚ ਵਾਪਸ ਜਾਓ ਜਦੋਂ ਪਰਮੇਸ਼ੁਰ ਨੇ ਧਰਤੀ ਉੱਤੇ ਮਨੁੱਖਾਂ
ਨੂੰ ਸਾਜਿਆ ਸੀ ਉਨ੍ਹਾਂ ਸਾਰੀਆਂ ਗੱਲਾਂ ਵੱਲ ਦੇਖੋ ਜਿਹੜੀਆਂ
ਧਰਤੀ ਉੱਤੇ ਵਾਪਰੀਆਂ ਹਨ। ਕੀ ਕਿਸੇ ਨੇ ਕਦੇ ਇਹੋ ਜਿਹੀਆਂ
ਮਹਾਨ ਗੱਲਾਂ ਬਾਰੇ ਸੁਣਿਆ ਹੈ? ਨਹੀਂ! **33**ਤੁਸੀਂ ਲੋਕਾਂ ਨੇ ਪਰਮੇਸ਼ੁਰ
ਨੂੰ ਅੱਗ ਵਿੱਚੋਂ ਤੁਹਾਡੇ ਨਾਲ ਗੱਲਾਂ ਕਰਦਿਆਂ ਸੁਣਿਆ, ਅਤੇ
ਹਾਲੇ ਵੀ ਜਿਉਂਦੇ ਹੋ! ਕੀ ਅਜਿਹਾ ਕਿਸੇ ਹੋਰ ਨਾਲ ਵਾਪਰਿਆ
ਹੈ? ਨਹੀਂ! **34**ਕੀ ਕਦੇ ਕਿਸੇ ਹੋਰ ਦੇਵਤੇ ਨੇ ਕਿਸੇ ਹੋਰ ਦੇਸ਼ ਦੇ
ਲੋਕਾਂ ਨੂੰ ਆਪਣਾ ਬਨਾਉਣ ਦਾ ਯਤਨ ਕੀਤਾ ਹੈ? ਨਹੀਂ! ਪਰ
ਤੁਸੀਂ ਖੁਦ ਯਹੋਵਾਹ, ਆਪਣੇ ਪਰਮੇਸ਼ੁਰ, ਨੂੰ ਇਹ ਕਰਿਸ਼ਮੇ
ਕਰਦਿਆਂ ਦੇਖਿਆ ਹੈ! ਉਸਨੇ ਤੁਹਾਨੂੰ ਆਪਣੀ ਤਾਕਤ ਅਤੇ
ਸ਼ਕਤੀ ਦਰਸਾਈ ਹੈ। ਤੁਸੀਂ ਉਨ੍ਹਾਂ ਮੁਸ਼ਕਿਲਾਂ ਨੂੰ ਦੇਖਿਆ ਜਿਨ੍ਹਾਂ
ਨੇ ਲੋਕਾਂ ਨੂੰ ਪਰਖਿਆ, ਚਮਤਕਾਰਾਂ ਅਤੇ ਅਚਰਜ ਕੰਮਾਂ ਨੂੰ।
ਤੁਸੀਂ ਯੁੱਧ ਅਤੇ ਭਿਆਨਕ ਗੱਲਾਂ ਵਾਪਰਦੀਆਂ ਦੇਖੀਆਂ।
**35**ਯਹੋਵਾਹ ਨੇ ਤੁਹਾਨੂੰ ਇਹ ਗੱਲਾਂ ਇਸ ਵਾਸਤੇ ਦਰਸਾਈਆਂ
ਤਾਂ ਜੋ ਤੁਸੀਂ ਜਾਣ ਲਵੋਂ ਕਿ ਉਹ ਪਰਮੇਸ਼ੁਰ ਹੈ। ਉਸਤੋਂ ਸਿਵਾ
ਹੋਰ ਕੋਈ ਪਰਮੇਸ਼ੁਰ ਨਹੀਂ ਹੈ! **36**ਯਹੋਵਾਹ ਨੇ ਤੁਹਾਨੂੰ ਅਕਾਸ਼
ਵਿੱਚੋਂ ਆਪਣੀ ਆਵਾਜ਼ ਸੁਣਨ ਦਿੱਤੀ ਤਾਂ ਜੋ ਉਹ ਤੁਹਾਨੂੰ
ਅਨੁਸ਼ਾਸਿਤ ਕਰ ਸਕੇ। ਉਸਨੇ ਤੁਹਾਨੂੰ ਆਪਣੀ ਮਹਾਨ ਅੱਗ
ਧਰਤੀ ਉੱਤੇ ਵੇਖਣ ਦਿੱਤੀ ਅਤੇ ਉਸ ਅੱਗ ਵਿੱਚੋਂ ਤੁਹਾਡੇ ਨਾਲ
ਗੱਲਾਂ ਕੀਤੀਆਂ।

**37**"ਯਹੋਵਾਹ ਤੁਹਾਡੇ ਪੁਰਖਿਆਂ ਨੂੰ ਪਿਆਰ ਕਰਦਾ ਸੀ! ਇਹੀ
ਕਾਰਣ ਹੈ ਕਿ ਉਸਨੇ ਤੁਹਾਨੂੰ, ਉਨ੍ਹਾਂ ਦੇ ਉੱਤਰਾਧਿਕਾਰੀਆਂ ਨੂੰ
ਚੁਣਿਆ। ਅਤੇ ਇਹੀ ਕਾਰਣ ਹੈ ਕਿ ਯਹੋਵਾਹ ਤੁਹਾਨੂੰ, ਮਿਸਰ
ਵਿੱਚੋਂ, ਬਾਹਰ ਲਿਆਇਆ। ਉਹ ਤੁਹਾਡੇ ਨਾਲ ਸੀ ਅਤੇ ਤੁਹਾਨੂੰ
ਆਪਣੀ ਮਹਾਨ ਸ਼ਕਤੀ ਰਾਹੀਂ ਬਾਹਰ ਲੈਕੇ ਆਇਆ। **38**ਜਦੋਂ
ਤੁਸੀਂ ਅੱਗੇ ਵਧੇ ਸੀ, ਯਹੋਵਾਹ ਨੇ ਉਨ੍ਹਾਂ ਕੌਮਾਂ ਨੂੰ ਬਾਹਰ ਕੱਢ
ਦਿੱਤਾ ਜਿਹੜੀਆਂ ਤੁਹਾਡੇ ਨਾਲੋਂ ਵਡੇਰੀਆਂ ਅਤੇ ਤੁਹਾਡੇ ਨਾਲੋਂ
ਤਾਕਤਵਰ ਸਨ। ਅਤੇ ਯਹੋਵਾਹ ਨੇ ਉਨ੍ਹਾਂ ਦੀ ਧਰਤੀ ਅੰਦਰ
ਤੁਹਾਡੀ ਅਗਵਾਈ ਕੀਤੀ। ਉਸਨੇ ਤੁਹਾਨੂੰ ਰਹਿਣ ਵਾਸਤੇ ਉਨ੍ਹਾਂ
ਦੀ ਧਰਤੀ ਦੇ ਦਿੱਤੀ। ਅਤੇ ਉਹ ਅੱਜ ਵੀ ਇਹੋ ਕਰ ਰਿਹਾ ਹੈ।

**39**"ਇਸ ਲਈ ਅੱਜ ਤੁਹਾਨੂੰ ਜ਼ਰੂਰ ਚੇਤੇ ਕਰਨਾ ਚਾਹੀਦਾ ਹੈ
ਤੇ ਮੰਨ ਲੈਣਾ ਚਾਹੀਦਾ ਹੈ ਕਿ ਯਹੋਵਾਹ ਪਰਮੇਸ਼ੁਰ ਹੈ। ਉਹ
ਅਕਾਸ਼ ਵਿੱਚ ਉੱਪਰ ਅਤੇ ਧਰਤੀ ਉੱਤੇ ਇੱਥੇ ਹੇਠਾਂ, ਪਰਮੇਸ਼ੁਰ
ਹੈ। ਕੋਈ ਹੋਰ ਪਰਮੇਸ਼ੁਰ ਨਹੀਂ! **40**ਅਤੇ ਤੁਹਾਨੂੰ ਉਸਦੇ ਕਨੂੰਨਾਂ
ਅਤੇ ਹੁਕਮਾਂ ਨੂੰ ਜ਼ਰੂਰ ਮੰਨਣਾ ਚਾਹੀਦਾ ਹੈ ਜਿਹੜੇ ਮੈਂ ਅੱਜ
ਤੁਹਾਨੂੰ ਦਿੰਦਾ ਹਾਂ। ਫ਼ੇਰ ਤੁਹਾਡਾ ਹਰ ਤਰ੍ਹਾਂ ਨਾਲ ਭਲਾ ਹੋਵੇਗਾ
ਅਤੇ ਤੁਹਾਡੇ ਬੱਚੇ ਤੁਹਾਡੇ ਮਗਰੋਂ ਜਿਉਂਦੇ ਰਹਿਣਗੇ। ਅਤੇ ਤੁਸੀਂ
ਵੀ ਉਸ ਧਰਤੀ ਉੱਤੇ ਲੰਮੇ ਸਮੇਂ ਤੱਕ ਜੀਵੋਂਗੇ ਜਿਹੜੀ ਯਹੋਵਾਹ,
ਤੁਹਾਡਾ ਪਰਮੇਸ਼ੁਰ, ਤੁਹਾਨੂੰ ਦੇ ਰਿਹਾ ਹੈ — ਇਹ ਹਮੇਸ਼ਾ ਤੁਹਾਡੀ
ਹੀ ਰਹੇਗੀ!"

### ਮੂਸਾ ਸੁਰੱਖਿਆ ਵਾਲੇ ਸ਼ਹਿਰਾਂ ਦੀ ਚੋਣ ਕਰਦਾ ਹੈ

**41**ਫ਼ੇਰ ਮੂਸਾ ਨੇ ਯਰਦਨ ਨਦੀ ਦੇ ਪੂਰਬ ਵੱਲ ਤਿੰਨਾਂ ਸ਼ਹਿਰਾਂ
ਦੀ ਚੋਣ ਕੀਤੀ। **42**ਜੇ ਕੋਈ ਬੰਦਾ ਕਿਸੇ ਕੋਲੋਂ ਦੁਰਘਟਨਾ ਵਿੱਚ
ਮਾਰਿਆ ਜਾਵੇ ਤਾਂ ਉਹ ਇਨ੍ਹਾਂ ਤਿੰਨਾਂ ਵਿੱਚੋਂ ਕਿਸੇ ਇੱਕ ਸ਼ਹਿਰ
ਵਿੱਚ ਭੱਜਕੇ ਜਾ ਸਕਦਾ ਸੀ ਅਤੇ ਮੌਤ ਤੋਂ ਬਚ ਸਕਦਾ ਸੀ। ਪਰ
ਉਹ ਤਦੋਂ ਹੀ ਸੁਰਖਿਅਤ ਹੋ ਸਕਦਾ ਸੀ ਜੇ ਉਹ ਦੂਸਰੇ ਬੰਦੇ ਨੂੰ
ਨਫ਼ਰਤ ਨਹੀਂ ਕਰਦਾ ਸੀ ਅਤੇ ਉਸਨੂੰ ਮਾਰਨਾ ਨਹੀਂ ਚਾਹੁੰਦਾ
ਸੀ। **43**ਉਹ ਤਿੰਨ ਸ਼ਹਿਰ ਜਿਨ੍ਹਾਂ ਨੂੰ ਮੂਸਾ ਨੇ ਚੁਣਿਆ ਇਹ ਸਨ:
ਰਊਬੇਨ ਦੇ ਪਰਿਵਾਰ-ਸਮੂਹ ਲਈ ਉੱਚੇ ਮੈਦਾਨਾਂ ਵਿਚਲੇ ਬਸਰ;
ਗਾਦ ਦੇ ਪਰਿਵਾਰ-ਸਮੂਹ ਲਈ ਗਿਲਆਦ ਵਿਚਲਾ ਰਾਮੋਥ;
ਅਤੇ ਮਨੱਸ਼ਹ ਦੇ ਪਰਿਵਾਰ-ਸਮੂਹ ਲਈ ਬਾਸ਼ਾਨ ਵਿਚਲਾ
ਗੋਲਾਨ।

### ਮੂਸਾ ਦੇ ਕਨੂੰਨ ਦੀ ਭੂਮਿਕਾ

**44**ਮੂਸਾ ਨੇ ਇਸਰਾਏਲ ਦੇ ਲੋਕਾਂ ਨੂੰ ਪਰਮੇਸ਼ੁਰ ਦਾ ਕਨੂੰਨ
ਦਿੱਤਾ। **45**ਮੂਸਾ ਨੇ ਇਹ ਬਿਵਸਥਾ, ਕਨੂੰਨ ਅਤੇ ਬਿਧੀਆਂ ਲੋਕਾਂ
ਨੂੰ ਉਦੋਂ ਦਿੱਤੇ ਜਦੋਂ ਉਹ ਉਨ੍ਹਾਂ ਨੂੰ ਮਿਸਰ ਵਿੱਚੋਂ ਬਾਹਰ
ਲਿਆਇਆ। **46**ਮੂਸਾ ਨੇ ਇਹ ਕਨੂੰਨ ਉਨ੍ਹਾਂ ਨੂੰ ਉਦੋਂ ਦਿੱਤੇ ਜਦੋਂ
ਉਹ ਯਰਦਨ ਨਦੀ ਦੇ ਪੂਰਬ ਵੱਲ, ਬੈਤ-ਪਓਰ ਦੇ ਸਾਮ੍ਹਣੇ ਦੀ
ਵਾਦੀ ਵਿੱਚ ਸਨ। ਉਹ ਅਮੋਰੀ ਰਾਜੇ, ਸੀਹੋਨ ਦੀ ਧਰਤੀ ਵਿੱਚ
ਸਨ, ਜੋ ਕਿ ਹਸ਼ਬੋਨ ਵਿੱਚ ਰਹਿੰਦਾ ਸੀ। (ਮੂਸਾ ਅਤੇ ਇਸਰਾਏਲ
ਦੇ ਲੋਕਾਂ ਨੇ ਸੀਹੋਨ ਨੂੰ ਉਦੋਂ ਹਰਾਇਆ ਸੀ ਜਦੋਂ ਉਹ ਮਿਸਰ
ਵਿੱਚੋਂ ਬਾਹਰ ਆਏ ਸਨ। **47**ਉਨ੍ਹਾਂ ਨੂੰ ਸੀਹੋਨ ਦੀ ਧਰਤੀ ਮਿਲ
ਗਈ ਅਤੇ ਉਨ੍ਹਾਂ ਨੇ ਬਾਸ਼ਾਨ ਦੇ ਰਾਜੇ, ਓਗ ਦੀ ਧਰਤੀ ਵੀ ਲੈ
ਲਈ। ਇਹ ਦੋਵੇਂ ਰਾਜੇ ਯਰਦਨ ਨਦੀ ਦੇ ਪੂਰਬ ਵੱਲ ਰਹਿੰਦੇ
ਸਨ। **48**ਇਹ ਧਰਤੀ ਅਰਨੋਨ ਵਾਦੀ ਦੇ ਕੰਢੇ ਤੇ ਅਰੋਏਰ ਤੋਂ
ਲੈਕੇ ਸੀਹੋਨ ਪਰਬਤ (ਹਰਮੋਨ ਪਰਬਤ) ਤੱਕ ਫ਼ੈਲੀ ਹੋਈ ਹੈ।
**49**ਇਸ ਧਰਤੀ ਵਿੱਚ ਯਰਦਨ ਨਦੀ ਦੇ ਪੂਰਬ ਵਾਲੇ ਪਾਸੇ ਦੀ
ਪੂਰੀ ਯਰਦਨ ਵਾਦੀ ਸ਼ਾਮਿਲ ਸੀ। ਦੱਖਣ ਵੱਲ ਇਹ ਧਰਤੀ

ਮ੍ਰਿਤ ਸਾਗਰ ਤੱਕ ਜਾਂਦੀ ਸੀ। ਪੂਰਬ ਵੱਲ ਇਹ ਪਿਸਗਾਹ ਪਰਬਤ ਦੇ ਪੈਰਾਂ ਤੱਕ ਪਹੁੰਚਦੀ ਸੀ।)

### ਦਸ ਹੁਕਮ

5 ਮੂਸਾ ਨੇ ਇਸਰਾਏਲ ਦੇ ਸਮੂਹ ਲੋਕਾਂ ਨੂੰ ਇਕੱਠਿਆਂ ਕੀਤਾ ਅਤੇ ਉਨ੍ਹਾਂ ਨੂੰ ਆਖਿਆ, "ਇਸਰਾਏਲ ਦੇ ਲੋਕੋ, ਉਨ੍ਹਾਂ ਕਨੂੰਨਾਂ ਅਤੇ ਬਿਧੀਆਂ ਨੂੰ ਸੁਣੋ ਜਿਹੜੇ ਮੈਂ ਅੱਜ ਤੁਹਾਨੂੰ ਦੱਸਦਾ ਹਾਂ। ਇਨ੍ਹਾਂ ਨੇਮਾਂ ਨੂੰ ਜਾਣ ਲਵੋ ਅਤੇ ਇਨ੍ਹਾਂ ਨੂੰ ਮੰਨਣ ਲਈ ਦ੍ਰਿੜ੍ਹ ਹੋਵੋ।
2ਯਹੋਵਾਹ ਸਾਡੇ ਪਰਮੇਸ਼ੁਰ ਨੇ ਸਾਡੇ ਨਾਲ ਹੋਰੇਬ ਪਰਬਤ ਉੱਤੇ ਇੱਕ ਇਕਰਾਰਨਾਮਾ ਕੀਤਾ ਸੀ।
3ਯਹੋਵਾਹ ਨੇ ਇਹ ਇਕਰਾਰਨਾਮਾ ਸਾਡੇ ਪੁਰਖਿਆਂ ਨਾਲ ਨਹੀਂ ਸਗੋਂ ਸਾਡੇ ਸਾਰਿਆਂ ਨਾਲ ਕੀਤਾ ਸੀ—ਜਿਹੜੇ ਅੱਜ ਇੱਥੇ ਜਿਉਂਦੇ ਹਾਂ।
4ਯਹੋਵਾਹ ਨੇ ਉਸ ਪਰਬਤ ਉੱਤੇ ਤੁਹਾਡੇ ਨਾਲ ਸਨਮੁੱਖ ਹੋਕੇ ਗੱਲ ਕੀਤੀ। ਉਸਨੇ ਤੁਹਾਡੇ ਨਾਲ ਅੱਗ ਵਿੱਚੋਂ ਗੱਲ ਕੀਤੀ ਸੀ।
5ਪਰ ਤੁਸੀਂ ਅੱਗ ਤੋਂ ਭੈਭੀਤ ਸੀ। ਅਤੇ ਤੁਸੀਂ ਪਰਬਤ ਉੱਤੇ ਨਹੀਂ ਗਏ। ਇਸ ਲਈ ਮੈਂ ਯਹੋਵਾਹ ਅਤੇ ਤੁਹਾਡੇ ਦਰਮਿਆਨ ਖਲੋਤਾ ਸਾਂ ਤੁਹਾਨੂੰ ਇਹ ਗੱਲਾਂ ਦੱਸਣ ਲਈ ਕਿ ਯਹੋਵਾਹ ਨੇ ਕੀ ਆਖਿਆ।
6ਮੈਂ ਯਹੋਵਾਹ, ਤੁਹਾਡਾ ਪਰਮੇਸ਼ੁਰ, ਹਾਂ। ਮੈਂ ਤੁਹਾਨੂੰ ਮਿਸਰ ਵਿੱਚੋਂ ਬਾਹਰ ਲਿਆਂਦਾ ਜਿੱਥੇ ਤੁਸੀਂ ਗੁਲਾਮ ਸੀ।

7"ਤੁਹਾਡੇ ਕੋਲ ਮੇਰੇ ਤੋਂ ਇਲਾਵਾ ਹੋਰ ਕੋਈ ਦੇਵਤੇ ਨਹੀਂ ਹੋਣੇ ਚਾਹੀਦੇ।

8"ਤੁਹਾਨੂੰ ਕੋਈ ਵੀ ਬੁੱਤ ਨਹੀਂ ਬਨਾਉਣੇ ਚਾਹੀਦੇ। ਅਕਾਸ਼ ਵਿਚਲੀ ਕਿਸੇ ਚੀਜ਼ ਜਾਂ ਧਰਤੀ ਉੱਪਰਲੀ ਕਿਸੇ ਚੀਜ਼ ਜਾਂ ਪਾਣੀ ਹੇਠਲੀ ਕਿਸੇ ਚੀਜ਼ ਦੀਆਂ ਤਸਵੀਰਾਂ ਜਾਂ ਬੁੱਤ ਨਾ ਬਣਾਓ।
9ਕਿਸੇ ਵੀ ਬੁੱਤ ਦੀ ਉਪਾਸਨਾ ਨਾ ਕਰੋ। ਕਿਉਂ ਕਿ ਮੈਂ ਯਹੋਵਾਹ, ਤੁਹਾਡਾ ਪਰਮੇਸ਼ੁਰ, ਹਾਂ ਅਤੇ ਮੈਂ ਆਪਣੇ ਲੋਕਾਂ ਨੂੰ ਹੋਰਨਾਂ ਦੇਵਤਿਆਂ ਦੀ ਉਪਾਸਨਾ ਕਰਦਿਆਂ ਦੇਖਕੇ ਨਫ਼ਰਤ ਕਰਦਾ ਹਾਂ।* ਜਿਹੜੇ ਲੋਕ ਮੇਰੇ ਵਿਰੁੱਧ ਪਾਪ ਕਰਦੇ ਹਨ ਮੇਰੇ ਦੁਸ਼ਮਣ ਬਣ ਜਾਂਦੇ ਹਨ ਅਤੇ ਮੈਂ ਉਨ੍ਹਾਂ ਨੂੰ, ਉਨ੍ਹਾਂ ਦੇ ਬੱਚਿਆਂ ਨੂੰ, ਉਨ੍ਹਾਂ ਦੇ ਪੋਤਿਆਂ ਨੂੰ ਅਤੇ ਉਨ੍ਹਾਂ ਦੇ ਪੜਪੋਤਿਆਂ ਨੂੰ ਵੀ ਸਜ਼ਾ ਦਿਆਂਗਾ।
10ਪਰ ਮੈਂ ਉਨ੍ਹਾਂ ਲੋਕਾਂ ਉੱਤੇ ਬਹੁਤ ਮਿਹਰਬਾਨ ਹੋਵਾਂਗਾ ਜਿਹੜੇ ਮੈਨੂੰ ਪਿਆਰ ਕਰਦੇ ਹਨ ਅਤੇ ਮੇਰੇ ਆਦੇਸ਼ਾਂ ਨੂੰ ਮੰਨਦੇ ਹਨ। ਮੈਂ ਉਨ੍ਹਾਂ ਦੇ ਪਰਿਵਾਰਾਂ ਲਈ ਹਜ਼ਾਰਾਂ ਪੀੜ੍ਹੀਆਂ ਤੀਕ ਮਿਹਰਬਾਨ ਹੋਵਾਂਗਾ।*

11"ਤੁਸੀਂ ਕਦੇ ਵੀ ਚੰਗੇ ਕਾਰਣ ਤੋਂ ਬਿਨਾ ਯਹੋਵਾਹ ਆਪਣੇ ਪਰਮੇਸ਼ੁਰ ਦੇ ਨਾਮ ਨੂੰ ਨਹੀਂ ਪੁਕਰੋਗੇ। ਜੇਕਰ ਕੋਈ ਵਿਅਕਤੀ ਬਿਨਾ ਕਾਰਣੋ ਯਹੋਵਾਹ ਦਾ ਨਾਮ ਪੁਕਾਰਦਾ ਹੈ, ਤਾਂ ਉਹ ਵਿਅਕਤੀ ਦੋਸ਼ੀ ਹੈ ਅਤੇ ਯਹੋਵਾਹ ਉਸ ਵਿਅਕਤੀ ਨੂੰ ਬੇਗੁਨਾਹ ਨਹੀਂ ਬਣਾਵੇਗਾ।

12"ਤੁਸੀਂ ਸਬਤ ਨੂੰ ਓਸੇ ਤਰ੍ਹਾਂ ਖਾਸ ਦਿਨ ਵਜੋਂ ਰੱਖੋਂਗੇ ਜਿਵੇਂ ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਆਦੇਸ਼ ਦਿੱਤਾ ਸੀ।
13ਆਪਣੇ ਕੰਮ ਉੱਤੇ ਹਫ਼ਤੇ ਵਿੱਚ ਛੇ ਦਿਨ ਕੰਮ ਕਰੋ।
14ਪਰ ਸੱਤਵਾਂ ਦਿਨ ਯਹੋਵਾਹ ਤੁਹਾਡੇ ਪਰਮੇਸ਼ੁਰ ਦੇ ਸੱਨ ਮਾਣ ਵਜੋਂ ਆਰਾਮ ਦਾ ਦਿਨ ਹੈ। ਇਸ ਲਈ ਉਸ ਦਿਨ, ਕੋਈ ਵੀ ਕੰਮ ਨਹੀਂ ਕਰੇਗਾ — ਨਾ ਤੁਸੀਂ ਨਾ ਤੁਹਾਡੇ ਪੁੱਤਰ, ਧੀਆਂ, ਤੁਹਾਡੇ ਸ਼ਹਿਰਾਂ ਵਿੱਚ ਰਹਿਣ ਵਾਲੇ ਵਿਦੇਸ਼ੀ ਅਤੇ ਨਾ ਹੀ ਤੁਹਾਡੇ ਗੁਲਾਮ। ਤੁਹਾਡੀਆਂ ਗਾਵਾਂ, ਖੋਤੇ ਅਤੇ ਹੋਰ ਜਾਨਵਰ ਵੀ ਕੋਈ ਕੰਮ ਨਹੀਂ ਕਰਨਗੇ! ਤੁਹਾਡੇ ਗੁਲਾਮਾਂ ਨੂੰ ਵੀ, ਤੁਹਾਡੇ ਵਾਂਗ ਅਰਾਮ ਕਰਨ ਦਾ ਸਮਾਂ ਮਿਲਣਾ ਚਾਹੀਦਾ ਹੈ।
15ਇਹ ਨਾ ਭੁੱਲੋ ਕਿ ਮਿਸਰ ਦੀ ਧਰਤੀ ਉੱਤੇ ਤੁਸੀਂ ਵੀ ਗੁਲਾਮ ਸੀ। ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਆਪਣੀ ਮਹਾਨ ਸ਼ਕਤੀ ਨਾਲ ਮਿਸਰ ਵਿੱਚੋਂ ਬਾਹਰ ਲਿਆਇਆ। ਉਸਨੇ ਤੁਹਾਨੂੰ ਆਜ਼ਾਦ ਕਰਾਇਆ। ਇਸ ਲਈ, ਯਹੋਵਾਹ, ਤੁਹਾਡੇ ਪਰਮੇਸ਼ੁਰ, ਤੁਹਾਨੂੰ ਹੁਕਮ ਦਿੰਦਾ ਹੈ ਕਿ ਸਬਤ ਨੂੰ ਖਾਸ ਦਿਹਾੜੇ ਵਜੋਂ ਮੰਨੋ।

16"ਤੁਹਾਨੂੰ ਆਪਣੇ ਪਿਤਾ ਅਤੇ ਮਾਤਾ ਦਾ ਆਦਰ ਕਰਨਾ ਚਾਹੀਦਾ ਹੈ ਜਿਵੇਂ ਯਹੋਵਾਹ, ਤੁਹਾਡੇ ਪਰਮੇਸ਼ੁਰ ਨੇ ਤੁਹਾਨੂੰ ਹੁਕਮ ਦਿੱਤਾ ਹੈ। ਜੇ ਤੁਸੀਂ ਉਸਦੇ ਹੁਕਮ ਨੂੰ ਮੰਨੋਂਗੇ, ਤੁਸੀਂ ਇੱਕ ਲੰਮਾ ਜੀਵਨ ਬਿਤਾਉਂਗੇ ਅਤੇ ਇਸ ਧਰਤੀ ਉੱਤੇ ਹਮੇਸ਼ਾਂ ਤੁਹਾਡੇ ਲਈ ਚੰਗੀਆਂ ਚੀਜ਼ਾਂ ਹੋਣਗੀਆਂ, ਜੋ ਕਿ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਦੇਵੇਗਾ।

17"ਤੁਸੀਂ ਕਿਸੇ ਦਾ ਖੂਨ ਨਹੀਂ ਕਰੋਂਗੇ।

18"ਤੁਸੀਂ ਜਿਨਸੀ ਪਾਪ ਨਹੀਂ ਕਰੋਂਗੇ।

19"ਤੁਸੀਂ ਕੋਈ ਚੋਰੀ ਨਹੀਂ ਕਰੋਂਗੇ।

20"ਤੁਸੀਂ ਹੋਰਨਾਂ ਲੋਕਾਂ ਬਾਰੇ ਝੂਠ ਨਹੀਂ ਬੋਲੋਂਗੇ।

21"ਤੁਸੀਂ ਕਿਸੇ ਗ਼ੈਰ ਆਦਮੀ ਦੀ ਪਤਨੀ ਦੀ ਕਾਮਨਾ ਨਹੀਂ ਕਰੋਂਗੇ। ਤੁਸੀਂ ਉਸਦੇ ਮਕਾਨਾਂ, ਉਸਦੇ ਖੇਤਾਂ, ਉਸਦੇ ਨੌਕਰ ਨੌਕਰਾਣੀਆਂ, ਉਸ ਦੀਆਂ ਗਾਵਾਂ ਜਾਂ ਉਸਦੇ ਖੋਤਿਆਂ ਦੀ ਇੱਛਾ ਨਹੀਂ ਕਰੋਂਗੇ। ਤੁਸੀਂ ਕਿਸੇ ਹੋਰ ਦੀ ਕਿਸੇ ਵੀ ਚੀਜ਼ ਦੀ ਇੱਛਾ ਨਹੀਂ ਕਰੋਂਗੇ!"

### ਲੋਕ ਪਰਮੇਸ਼ੁਰ ਤੋਂ ਭੈਭੀਤ ਸਨ

22ਯਹੋਵਾਹ ਨੇ ਇਹ ਹੁਕਮ ਤੁਹਾਨੂੰ ਸਾਰਿਆ ਨੂੰ ਉਦੋਂ ਦਿੱਤੇ ਜਦੋਂ ਤੁਸੀਂ ਪਰਬਤ ਉੱਤੇ ਇਕੱਠੇ ਹੋਏ ਸੀ। ਯਹੋਵਾਹ ਨੇ ਬਿਨਾਂ ਰੁਕਿਆਂ ਅੱਗ, ਬੱਦਲ ਅਤੇ ਗਹਿਰੀ ਧੁੰਦ ਵਿੱਚੋਂ ਉੱਚੀ ਆਵਾਜ਼ ਵਿੱਚ ਗੱਲ ਕੀਤੀ ਸੀ। ਫ਼ੇਰ ਉਸਨੇ ਆਪਣੇ ਸ਼ਬਦਾਂ ਨੂੰ ਦੋ ਪੱਥਰ ਦੀਆਂ ਸ਼ਿਲਾਵਾਂ ਉੱਤੇ ਲਿਖਕੇ ਉਹ ਮੈਨੂੰ ਦੇ ਦਿੱਤੀਆਂ।

23"ਜਦੋਂ ਪਰਬਤ ਅੱਗ ਨਾਲ ਬਲ ਰਿਹਾ ਸੀ, ਤੁਸੀਂ ਹਨੇਰੇ ਵਿੱਚੋਂ ਆਉਂਦੀ ਆਵਾਜ਼ ਸੁਣੀ। ਫ਼ੇਰ ਸਾਰੇ ਬਜ਼ੁਰਗ ਅਤੇ ਤੁਹਾਡੇ ਪਰਿਵਾਰ-ਸਮੂਹਾਂ ਦੇ ਹੋਰ ਆਗੂ ਮੇਰੇ ਕੋਲ ਆਏ।
24ਉਨ੍ਹਾਂ ਆਖਿਆ, 'ਯਹੋਵਾਹ ਸਾਡੇ ਪਰਮੇਸ਼ੁਰ ਨੇ ਸਾਨੂੰ ਆਪਣੀ ਮਹਾਨਤਾ

---

**ਮੈਂ ... ਕਰਦਾ ਹਾਂ।** ਜਾਂ, "ਮੈਂ ਏਲ ਕਾਨਾਹ — ਈਰਖਾਲੂ ਪਰਮੇਸ਼ੁਰ ਹਾਂ।"

**ਪਰ ਮੈਂ ... ਮਿਹਰਬਾਨ ਹੋਵਾਂਗਾ** ਜਾਂ, "ਮੈਂ ਹਜ਼ਾਰਾਂ ਲੋਕਾਂ ਤੇ ਰਹਿਮ ਕਰਾਂਗਾ ਜੋ ਮੈਨੂੰ ਪਿਆਰ ਕਰਦੇ ਹਨ ਅਤੇ ਮੇਰੇ ਹੁਕਮਾਂ ਦਾ ਪਾਲਣ ਕਰਦੇ ਹਨ।

ਅਤੇ ਪਰਤਾਪ ਵਿਖਾਇਆ ਹੈ। ਅਸੀਂ ਉਸਨੂੰ ਅਗਨੀ ਵਿੱਚੋਂ ਬੋਲਦਿਆਂ ਸੁਣਿਆ ਹੈ! ਅੱਜ, ਅਸੀਂ ਦੇਖ ਲਿਆ ਹੈ ਕਿ ਕਿਸੇ ਵਾਸਤੇ ਪਰਮੇਸ਼ੁਰ ਦੇ ਉਸ ਨਾਲ ਗੱਲ ਕਰਨ ਤੋਂ ਮਗਰੋਂ ਵੀ ਜਿਉਂਦੇ ਰਹਿ ਸਕਣਾ ਸੰਭਵ ਹੈ। 25ਪਰ ਜੇ ਅਸੀਂ ਯਹੋਵਾਹ, ਆਪਣੇ ਪਰਮੇਸ਼ੁਰ, ਨੂੰ ਇੱਕ ਵਾਰੀ ਫ਼ੇਰ ਗੱਲ ਕਰਦਿਆਂ ਸੁਣਿਆ ਤਾਂ ਅਸੀਂ ਜ਼ਰੂਰ ਮਾਰੇ ਜਾਵਾਂਗੇ! ਉਹ ਭਿਆਨਕ ਅੱਗ ਸਾਨੂੰ ਸਾੜ ਸੁੱਟੇਗੀ! ਅਸੀਂ ਮਰਨਾ ਨਹੀਂ ਚਾਹੁੰਦੇ! 26ਕਿਸੇ ਬੰਦੇ ਨੇ ਵੀ ਕਦੇ ਜਿਉਂਦੇ ਜਾਗਦੇ ਪਰਮੇਸ਼ੁਰ ਨੂੰ ਅਗਨੀ ਵਿੱਚੋਂ ਬੋਲਦਿਆਂ ਨਹੀਂ ਸੁਣਿਆ ਹੋਵੇਗਾ ਅਤੇ ਫ਼ੇਰ ਜੀਵਤ ਬਚਿਆ ਹੋਵੇਗਾ ਜਿਵੇਂ ਅਸੀਂ ਸੁਣਿਆ ਹੈ। 27ਮੂਸਾ, ਤੁਸੀਂ ਨੇੜੇ ਜਾਓ ਅਤੇ ਉਹ ਸਾਰੀਆਂ ਗੱਲਾਂ ਸੁਣੋ ਜਿਹੜੀਆਂ ਯਹੋਵਾਹ, ਸਾਡਾ ਪਰਮੇਸ਼ੁਰ, ਆਖਦਾ ਹੈ। ਫੇਰ ਸਾਨੂੰ ਉਹ ਸਾਰੀਆਂ ਗੱਲਾਂ ਦੱਸਣਾ ਜਿਹੜੀਆਂ ਯਹੋਵਾਹ ਤੁਹਾਨੂੰ ਦੱਸੇ। ਅਸੀਂ ਤੁਹਾਡੀ ਗੱਲ ਸੁਣਾਂਗੇ, ਅਤੇ ਅਸੀਂ ਹਰ ਗੱਲ ਓਸੇ ਤਰ੍ਹਾਂ ਕਰਾਂਗੇ ਜਿਵੇਂ ਤੁਸੀਂ ਆਖੋਗੇ।’

### ਯਹੋਵਾਹ ਮੂਸਾ ਨਾਲ ਗੱਲ ਕਰਦਾ ਹੈ

28“ਯਹੋਵਾਹ ਨੇ ਤੁਹਾਡੇ ਸ਼ਬਦ ਸੁਣੇ ਜਦੋਂ ਤੁਸੀਂ ਮੇਰੇ ਨਾਲ ਬੋਲੇ ਸੀ। ਫੇਰ ਯਹੋਵਾਹ ਨੇ ਮੈਨੂੰ ਆਖਿਆ, ‘ਮੈਂ ਸੁਣ ਲਿਆ ਹੈ ਕਿ ਲੋਕਾਂ ਨੇ ਕੀ ਆਖਿਆ ਹੈ ਅਤੇ ਜੋ ਕੁਝ ਉਨ੍ਹਾਂ ਆਖਿਆ ਚੰਗਾ ਹੈ। 29ਮੈਂ ਸਿਰਫ਼ ਉਨ੍ਹਾਂ ਦੇ ਸੋਚਣ ਦੇ ਢੰਗ ਨੂੰ ਬਦਲਣਾ ਚਾਹੁੰਦਾ ਸਾਂ। ਮੈਂ ਚਾਹੁੰਦਾ ਸਾਂ ਕਿ ਉਹ ਮੇਰੀ ਇੱਜ਼ਤ ਕਰਨ ਅਤੇ ਪੂਰੇ ਦਿਲੋਂ ਮੇਰੇ ਸਾਰੇ ਹੁਕਮਾਂ ਦੀ ਪਾਲਣਾ ਕਰਨ ! ਫੇਰ ਉਹ ਅਤੇ ਉਨ੍ਹਾਂ ਦੇ ਉੱਤਰਾਧਿਕਾਰੀ ਹਮੇਸ਼ਾ ਲਈ ਅਸੀਸਮਈ ਹੋਣਗੇ।

30“‘ਜਾਓ ਲੋਕਾਂ ਨੂੰ ਆਖੋ ਕਿ ਆਪਣੇ ਤੰਬੂਆਂ ਵਿੱਚ ਵਾਪਸ ਚਲੇ ਜਾਣ। 31ਪਰ ਤੂੰ, ਮੂਸਾ, ਇੱਥੇ ਮੇਰੇ ਨਜ਼ਦੀਕ ਖੜਾ ਹੋ ਜਾ। ਮੈਂ ਤੈਨੂੰ ਉਹ ਸਾਰੇ ਹੀ ਹੁਕਮ, ਕਨੂੰਨ ਅਤੇ ਬਿਧੀਆਂ ਦੱਸਾਂਗਾ ਜਿਨ੍ਹਾਂ ਦੀ ਤੂੰ ਉਨ੍ਹਾਂ ਨੂੰ ਸਿੱਖਿਆ ਦੇਵੇਂਗਾ। ਉਨ੍ਹਾਂ ਨੂੰ ਇਹ ਸਾਰੀਆਂ ਗੱਲਾਂ ਉਸ ਧਰਤੀ ਉੱਤੇ ਜਾਕੇ ਕਰਨੀਆਂ ਚਾਹੀਦੀਆਂ ਹਨ ਜਿਹੜੀ ਮੈਂ ਉਨ੍ਹਾਂ ਨੂੰ ਰਹਿਣ ਵਾਸਤੇ ਦੇ ਰਿਹਾ ਹਾਂ।’

32“ਇਸ ਲਈ, ਤੁਹਾਨੂੰ ਲੋਕਾਂ ਨੂੰ ਉਨ੍ਹਾਂ ਸਾਰੀਆਂ ਗੱਲਾਂ ਕਰਨ ਬਾਰੇ ਧਿਆਨ ਰੱਖਣਾ ਚਾਹੀਦਾ ਹੈ ਜਿਸਦਾ ਤੁਹਾਨੂੰ ਯਹੋਵਾਹ ਨੇ ਆਦੇਸ਼ ਦਿੱਤਾ ਹੈ। ਪਰਮੇਸ਼ੁਰ ਦੇ ਪਿੱਛੇ ਲੱਗਣ ਤੋਂ ਹਟਣਾ ਨਹੀਂ! 33ਤੁਹਾਨੂੰ ਓਸੇ ਤਰ੍ਹਾਂ ਜਿਉਣਾ ਚਾਹੀਦਾ ਹੈ ਜਿਵੇਂ ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਤੁਹਾਨੂੰ ਆਦੇਸ਼ ਦਿੱਤਾ ਹੈ। ਫ਼ੇਰ ਤੁਸੀਂ ਜਿਉਂਦੇ ਰਹੋਂਗੇ, ਅਤੇ ਤੁਹਾਡਾ ਹਰ ਤਰ੍ਹਾਂ ਭਲਾ ਹੋਵੇਗਾ। ਤੁਸੀਂ ਉਸ ਧਰਤੀ ਉੱਤੇ ਲੰਮੀ ਉਮਰ ਭੋਗੋਂਗੇ ਜਿਹੜੀ ਤੁਹਾਡੀ ਹੀ ਹੋਵੇਗੀ।

### ਹਮੇਸ਼ਾ ਪਰਮੇਸ਼ੁਰ ਨੂੰ ਪਿਆਰ ਕਰੋ ਅਤੇ ਉਸਦੇ ਹੁਕਮ ਦਾ ਪਾਲਣ ਕਰੋ

6 “ਇਹ ਉਹ ਹੁਕਮ, ਕਨੂੰਨ ਅਤੇ ਬਿਧੀਆਂ ਹਨ ਜਿਹੜੇ ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਤੁਹਾਨੂੰ ਸਿਖਾਉਣ ਲਈ ਮੈਨੂੰ ਦੱਸੇ। ਇਨ੍ਹਾਂ ਕਨੂੰਨਾਂ ਦੀ ਉਸ ਧਰਤੀ ਉੱਤੇ ਜਾਕੇ ਪਾਲਣਾ ਕਰਨੀ ਜਿੱਥੇ ਤੁਸੀਂ ਰਹਿਣ ਲਈ ਦਾਖਲ ਹੋ ਰਹੇ ਹੋਂ। 2ਤੁਹਾਨੂੰ ਅਤੇ ਤੁਹਾਡੇ ਵਾਰਸਾਂ ਨੂੰ, ਜਿਨਾਂ ਚਿਰ ਤੁਸੀਂ ਜਿਉਂਦੇ ਹੋ, ਯਹੋਵਾਹ, ਆਪਣੇ ਪਰਮੇਸ਼ੁਰ, ਦੀ ਇੱਜ਼ਤ ਕਰਨੀ ਚਾਹੀਦੀ ਹੈ। ਤੁਹਾਨੂੰ ਉਸਦੇ ਸਾਰੇ ਕਨੂੰਨਾਂ ਅਤੇ ਹੁਕਮਾਂ ਦਾ ਪਾਲਣ ਕਰਨਾ ਚਾਹੀਦਾ ਹੈ ਜਿਹੜੇ ਮੈਂ ਤੁਹਾਨੂੰ ਦਿੰਦਾ ਹਾਂ। ਜੇ ਤੁਸੀਂ ਅਜਿਹਾ ਕਰੋਂਗੇ ਤਾਂ ਤੁਸੀਂ ਉਸ ਨਵੀਂ ਧਰਤੀ ਵਿੱਚ ਲੰਮੀ ਉਮਰ ਭੋਗੋਂਗੇ। 3ਇਸਰਾਏਲ ਦੇ ਲੋਕੋ, ਸੁਣੋ! ਇਨ੍ਹਾਂ ਕਨੂੰਨਾਂ ਦੀ ਪਾਲਣਾ ਕਰਨ ਵਿੱਚ ਹੋਸ਼ਿਆਰ ਰਹੋ, ਫ਼ੇਰ ਹਮੇਸ਼ਾ ਤੁਹਾਡੇ ਲਈ ਸਭ ਕੁਝ ਵਧੀਆ ਹੋਵੇਗਾ। ਤੁਹਾਡੇ ਬਹੁਤ ਸਾਰੇ ਬੱਚੇ ਹੋਣਗੇ, ਅਤੇ ਤੁਸੀਂ ਚੰਗੀਆਂ ਚੀਜ਼ਾਂ ਨਾਲ ਭਰੀ ਹੋਈ ਧਰਤੀ ਹਾਸਿਲ ਕਰੋਂਗੇ, — ਜਿਹਾ ਕਿ ਯਹੋਵਾਹ ਤੁਹਾਡੇ ਪੁਰਖਿਆਂ ਦੇ ਪਰਮੇਸ਼ੁਰ ਨੇ ਤੁਹਾਡੇ ਨਾਲ ਇਕਰਾਰ ਕੀਤਾ ਸੀ।

4“ਇਸਰਾਏਲ ਦੇ ਲੋਕੋ, ਸੁਣੋ! ਯਹੋਵਾਹ ਸਾਡਾ ਪਰਮੇਸ਼ੁਰ ਹੈ। ਯਹੋਵਾਹ ਇੱਕ ਹੈ! 5ਤੁਹਾਨੂੰ ਯਹੋਵਾਹ, ਆਪਣੇ ਪਰਮੇਸ਼ੁਰ, ਨੂੰ ਪੂਰੇ ਦਿਲ ਨਾਲ, ਆਪਣੀ ਸਾਰੀ ਆਤਮਾ ਨਾਲ ਅਤੇ ਆਪਣੀ ਸਾਰੀ ਸ਼ਕਤੀ ਨਾਲ ਪਿਆਰ ਕਰਨਾ ਚਾਹੀਦਾ ਹੈ। 6ਜਿਹੜੇ ਆਦੇਸ਼ ਮੈਂ ਤੁਹਾਨੂੰ ਅੱਜ ਦਿੰਦਾ ਹਾਂ ਉਨ੍ਹਾਂ ਨੂੰ ਹਮੇਸ਼ਾ ਯਾਦ ਰੱਖਣਾ। 7ਇਨ੍ਹਾਂ ਨੂੰ ਆਪਣੇ ਬੱਚਿਆਂ ਨੂੰ ਵੀ ਜ਼ਰੂਰ ਸਿਖਾਉਣਾ। ਜਦੋਂ ਵੀ ਤੁਸੀਂ ਘਰ ਵਿੱਚ ਬੈਠੇ ਹੋਵੋਂ ਜਾਂ ਸੜਕ ਤੇ ਚੱਲ ਰਹੇ ਹੋਵੋਂ ਇਨ੍ਹਾਂ ਆਦੇਸ਼ਾਂ ਬਾਰੇ ਗੱਲ ਕਰੋ। ਲੇਟਦਿਆਂ, ਉੱਠਦਿਆਂ ਵੀ ਇਨ੍ਹਾਂ ਬਾਰੇ ਗੱਲਾਂ ਕਰੋ। 8ਇਨ੍ਹਾਂ ਆਦੇਸ਼ਾਂ ਨੂੰ ਲਿਖ ਲਵੋ ਅਤੇ ਉਨ੍ਹਾਂ ਨੂੰ ਆਪਣੇ ਹੱਥਾਂ ਨਾਲ ਬੰਨ੍ਹ ਲਵੋ ਅਤੇ ਇਨ੍ਹਾਂ ਨੂੰ ਆਪਣੇ ਮੱਥੇ ਉੱਤੇ ਪਹਿਨੋ ਤਾਂ ਜੋ ਤੁਹਾਨੂੰ ਮੇਰੀਆਂ ਸਿੱਖਿਆਵਾਂ ਚੇਤੇ ਕਰਨ ਵਿੱਚ ਸਹਾਇਤਾ ਮਿਲ ਸਕੇ। 9ਇਨ੍ਹਾਂ ਨੂੰ ਆਪਣੇ ਫ਼ਾਟਕਾਂ ਅਤੇ ਆਪਣੇ ਦਰਵਾਜ਼ਿਆਂ ਉੱਤੇ ਲਿਖ ਲਵੋ। 10ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਤੁਹਾਡੇ ਪੁਰਖਿਆਂ, ਅਬਰਾਹਾਮ, ਇਸਹਾਕ ਅਤੇ ਯਾਕੂਬ ਨਾਲ ਇੱਕ ਇਕਰਾਰ ਕੀਤਾ ਸੀ। ਯਹੋਵਾਹ ਨੇ ਤੁਹਾਨੂੰ ਇਹ ਧਰਤੀ ਦੇਣ ਦਾ ਇਕਰਾਰ ਕੀਤਾ ਸੀ ਅਤੇ ਉਹ ਤੁਹਾਨੂੰ ਮਹਾਨ ਅਤੇ ਅਮੀਰ ਸ਼ਹਿਰ ਦੇਵੇਗਾ, ਜਿਹੜੇ ਤੁਸੀਂ ਨਹੀਂ ਉਸਾਰੇ ਸਨ। 11ਯਹੋਵਾਹ ਤੁਹਾਨੂੰ ਚੰਗੀਆਂ ਚੀਜ਼ਾਂ ਨਾਲ ਭਰੇ ਹੋਏ ਘਰ ਦੇਵੇਗਾ ਜਿਨ੍ਹਾਂ ਨੂੰ ਤੁਸੀਂ ਨਹੀਂ ਭਰਿਆ ਸੀ। ਯਹੋਵਾਹ ਤੁਹਾਨੂੰ ਉਹ ਖੂਹ ਦੇਵੇਗਾ ਜਿਹੜੇ ਤੁਸੀਂ ਨਹੀਂ ਪੁੱਟੇ ਸਨ। ਯਹੋਵਾਹ ਤੁਹਾਨੂੰ ਅੰਗੂਰਾਂ ਅਤੇ ਜ਼ੈਤੂਨ ਦੇ ਰੁੱਖਾਂ ਦੇ ਖੇਤ ਦੇਵੇਗਾ ਜਿਹੜੇ ਤੁਸੀਂ ਨਹੀਂ ਬੀਜੇ ਸਨ। ਅਤੇ ਤੁਹਾਡੇ ਪਾਸ ਖਾਣ ਲਈ ਕਾਫ਼ੀ ਕੁਝ ਹੋਵੇਗਾ।

12“ਪਰ ਧਿਆਨ ਰੱਖਣਾ! ਯਹੋਵਾਹ ਨੂੰ ਭੁੱਲ ਨਾ ਜਾਣਾ। ਤੁਸੀਂ ਮਿਸਰ ਵਿੱਚ ਗੁਲਾਮ ਸੀ, ਪਰ ਯਹੋਵਾਹ ਤੁਹਾਨੂੰ ਮਿਸਰ ਦੀ ਧਰਤੀ ਤੋਂ ਬਾਹਰ ਲੈ ਆਇਆ। 13ਯਹੋਵਾਹ, ਆਪਣੇ ਪਰਮੇਸ਼ੁਰ, ਦੀ ਇੱਜ਼ਤ ਕਰੋ ਅਤੇ ਸਿਰਫ਼ ਓਸੇ ਦੀ ਸੇਵਾ ਕਰੋ। ਤੁਹਾਨੂੰ ਇਕਰਾਰ ਕਰਨ ਲਈ ਸਿਰਫ਼ ਓਸੇ ਦੇ ਨਾਮ ਦੀ ਵਰਤੋਂ ਕਰਨੀ ਚਾਹੀਦੀ ਹੈ। 14ਤੁਹਾਨੂੰ ਹੋਰਨਾਂ ਦੇਵਤਿਆਂ ਦੇ ਪਿੱਛੇ ਨਹੀਂ ਲੱਗਣਾ ਚਾਹੀਦਾ। ਤੁਹਾਨੂੰ ਆਪਣੇ ਆਲੇ ਦੁਆਲੇ ਰਹਿੰਦੇ ਲੋਕਾਂ ਦੇ ਦੇਵਤਿਆਂ ਦੇ ਪਿੱਛੇ ਨਹੀਂ ਲੱਗਣਾ ਚਾਹੀਦਾ। 15ਯਹੋਵਾਹ, ਤੁਹਾਡਾ ਪਰਮੇਸ਼ੁਰ, ਹਮੇਸ਼ਾ ਤੁਹਾਡੇ ਅੰਗ ਸੰਗ ਹੈ। ਅਤੇ ਯਹੋਵਾਹ ਆਪਣੇ ਲੋਕਾਂ ਦਾ ਹੋਰਨਾਂ ਦੇਵਤਿਆਂ ਦੀ ਉਪਾਸਨਾ ਕਰਨ ਨੂੰ ਨਫ਼ਰਤ ਕਰਦਾ ਹੈ! ਇਸ ਲਈ ਜੇ ਤੁਸੀਂ ਉਨ੍ਹਾਂ ਹੋਰਨਾਂ ਦੇਵਤਿਆਂ ਦੇ ਪਿੱਛੇ ਲੱਗੋਂਗੇ, ਉਹ ਤੁਹਾਡੇ ਨਾਲ ਬਹੁਤ ਨਾਰਾਜ਼ ਹੋ ਜਾਵੇਗਾ

ਅਤੇ ਤੁਹਾਨੂੰ ਧਰਤੀ ਦੀ ਸਤਹ ਤੋਂ ਤਬਾਹ ਕਰ ਦੇਵੇਗਾ। 16ਤੁਹਾਨੂੰ
ਚਾਹੀਦਾ ਹੈ ਕਿ ਯਹੋਵਾਹ, ਆਪਣੇ ਪਰਮੇਸ਼ੁਰ, ਦਾ ਉਸ ਤਰ੍ਹਾਂ
ਇਮਤਿਹਾਨ ਨਾ ਲਵੋ ਜਿਵੇਂ ਤੁਸੀਂ ਮੱਸਾਹ ਵਿਖੇ ਕੀਤਾ ਸੀ।
17ਯਹੋਵਾਹ, ਆਪਣੇ ਪਰਮੇਸ਼ੁਰ, ਦੇ ਹੁਕਮਾਂ ਦਾ ਦ੍ਰਿੜ੍ਹਤਾ ਨਾਲ
ਪਾਲਣ ਕਰੋ। ਤੁਹਾਨੂੰ ਉਨ੍ਹਾਂ ਸਾਰੀਆਂ ਸਾਖੀਆਂ ਅਤੇ ਬਿਧੀਆਂ
ਦੀ ਪਾਲਣਾ ਕਰਨੀ ਚਾਹੀਦੀ ਹੈ ਜਿਹੜੇ ਉਸਨੇ ਤੁਹਾਨੂੰ ਦਿੱਤੇ
ਹਨ। 18ਤੁਹਾਨੂੰ ਉਹੀ ਗੱਲਾਂ ਕਰਨੀਆਂ ਚਾਹੀਦੀਆਂ ਹਨ ਜੋ
ਠੀਕ ਅਤੇ ਚੰਗੀਆਂ ਹਨ—ਉਹ ਗੱਲਾਂ ਜਿਹੜੀਆਂ ਯਹੋਵਾਹ ਨੂੰ
ਪ੍ਰਸੰਨ ਕਰਦੀਆਂ ਹਨ। ਫੇਰ ਤੁਹਾਡਾ ਹਰ ਤਰ੍ਹਾਂ ਭਲਾ ਹੋਵੇਗਾ,
ਅਤੇ ਤੁਸੀਂ ਜਾਕੇ ਉਹ ਚੰਗੀ ਧਰਤੀ ਹਾਸਿਲ ਕਰ ਸਕੋਂਗੇ ਜਿਸਦਾ
ਯਹੋਵਾਹ ਨੇ ਤੁਹਾਡੇ ਪੁਰਖਿਆਂ ਨਾਲ ਇਕਰਾਰ ਕੀਤਾ ਸੀ। 19ਅਤੇ
ਤੁਹਾਨੂੰ ਚਾਹੀਦਾ ਹੈ ਕਿ ਆਪਣੇ ਸਾਰੇ ਦੁਸ਼ਮਣਾਂ ਨੂੰ ਬਾਹਰ ਕੱਢ
ਦਿਓ ਜਿਵੇਂ ਯਹੋਵਾਹ ਨੇ ਆਖਿਆ ਸੀ।

### ਆਪਣੇ ਬੱਚਿਆਂ ਨੂੰ ਪਰਮੇਸ਼ੁਰ ਦੇ ਕਾਰਨਾਮਿਆਂ ਬਾਰੇ ਦੱਸੋ

20“ਭਵਿੱਖ ਵਿੱਚ, ਤੁਹਾਡੇ ਬੱਚੇ ਤੁਹਾਨੂੰ ਪੁੱਛ ਸਕਦੇ ਹਨ,
‘ਯਹੋਵਾਹ ਸਾਡੇ ਪਰਮੇਸ਼ੁਰ ਨੇ ਤੁਹਾਨੂੰ ਸਾਖੀਆਂ, ਕਨੂੰਨ ਅਤੇ
ਬਿਧੀਆਂ ਦਿੱਤੀਆਂ! ਉਨ੍ਹਾਂ ਦਾ ਕੀ ਅਰਥ ਹੈ?’ 21ਫ਼ੇਰ ਤੁਸੀਂ
ਆਪਣੇ ਬੱਚਿਆਂ ਨੂੰ ਆਖੋਂਗੇ, ‘ਅਸੀਂ ਮਿਸਰ ਵਿੱਚ ਫ਼ਿਰਊਨ ਦੇ
ਗੁਲਾਮ ਸਾਂ, ਪਰ ਯਹੋਵਾਹ ਸਾਨੂੰ ਆਪਣੀ ਮਹਾਨ ਤਾਕਤ ਨਾਲ
ਮਿਸਰ ਤੋਂ ਬਾਹਰ ਲੈ ਆਇਆ। 22ਯਹੋਵਾਹ ਨੇ ਮਹਾਨ ਅਤੇ
ਅਦਭੁਤ ਕਾਰਨਾਮੇ ਕੀਤੇ। ਅਸੀਂ ਉਸਨੂੰ ਉਹ ਕਾਰਨਾਮੇ ਮਿਸਰੀ
ਲੋਕਾਂ, ਫ਼ਿਰਊਨ ਅਤੇ ਫ਼ਿਰਊਨ ਦੇ ਘਰ ਦੇ ਲੋਕਾਂ ਨਾਲ ਕਰਦਿਆਂ
ਦੇਖਿਆ। 23ਅਤੇ ਯਹੋਵਾਹ ਸਾਨੂੰ ਮਿਸਰ ਵਿੱਚੋਂ ਬਾਹਰ ਕੱਢ
ਲਿਆਇਆ ਤਾਂ ਜੋ ਉਹ ਸਾਨੂੰ ਉਹ ਧਰਤੀ ਦੇ ਸਕੇ ਜਿਸਦਾ
ਉਸਨੇ ਸਾਡੇ ਪੁਰਖਿਆਂ ਨਾਲ ਇਕਰਾਰ ਕੀਤਾ ਸੀ। 24ਯਹੋਵਾਹ
ਨੇ ਸਾਨੂੰ ਇਨ੍ਹਾਂ ਸਾਰੀਆਂ ਸਾਖੀਆਂ ਉੱਤੇ ਚੱਲਣ ਦਾ ਹੁਕਮ ਦਿੱਤਾ
ਸੀ। ਸਾਨੂੰ ਯਹੋਵਾਹ, ਆਪਣੇ ਪਰਮੇਸ਼ੁਰ, ਦਾ ਆਦਰ ਕਰਨਾ
ਚਾਹੀਦਾ ਹੈ। ਫ਼ੇਰ ਉਹ ਸਾਨੂੰ ਹਮੇਸ਼ਾ ਚੰਗਾ ਜੀਵਨ ਬਿਤਾਉਣ
ਦੇਵੇਗਾ, ਜਿਵੇਂ ਕਿ ਅਸੀਂ ਹੁਣ ਹਾਂ। 25ਜੇ ਅਸੀਂ ਧਿਆਨ ਨਾਲ
ਪੂਰੇ ਨੇਮ ਦੀ ਪਾਲਣਾ ਕਰਾਂਗੇ ਬਿਲਕੁਲ ਓਸੇ ਤਰ੍ਹਾਂ ਜਿਵੇਂ ਯਹੋਵਾਹ
ਸਾਡੇ ਪਰਮੇਸ਼ੁਰ ਨੇ ਸਾਨੂੰ ਕਰਨ ਲਈ ਆਖਿਆ ਸੀ, ਤਾਂ ਪਰਮੇਸ਼ੁਰ
ਆਖੇਗਾ ਕਿ ਅਸੀਂ ਬਹੁਤ ਚੰਗਾ ਕੰਮ ਕੀਤਾ ਹੈ।’*

### ਪਰਮੇਸ਼ੁਰ ਦੇ ਖਾਸ ਲੋਕ, ਇਸਰਾਏਲ

7 “ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਉਸ ਧਰਤੀ ਤੇ ਲੈ
ਜਾਵੇਗਾ ਜਿਸ ਵਿੱਚ, ਤੁਸੀਂ ਆਪਣੇ ਲਈ ਹਾਸਲ ਕਰਨ
ਲਈ ਦਾਖਲ ਹੋ ਰਹੇ ਹੋਂ। ਯਹੋਵਾਹ ਬਹੁਤ ਸਾਰੀਆਂ ਕੌਮਾਂ, ਹਿੱਤੀਆਂ,
ਗਿਰਗਾਸ਼ੀਆਂ, ਅਮੋਰੀਆਂ, ਕਨਾਨੀਆਂ, ਪਰਿੱਜ਼ੀਆਂ, ਹਿੱਵੀਆਂ ਅਤੇ
ਯਬੂਸ਼ੀਆਂ ਨੂੰ ਬਾਹਰ ਕੱਢ ਦੇਵੇਗਾ ਜੋ ਕਿ ਗਿਣਤੀ ਵਿੱਚ ਵੱਧ
ਹਨ ਅਤੇ ਤੁਹਾਡੇ ਨਾਲੋ ਤਾਕਤਵਰ ਹਨ। 2ਯਹੋਵਾਹ, ਤੁਹਾਡਾ
ਪਰਮੇਸ਼ੁਰ, ਇਨ੍ਹਾਂ ਕੌਮਾਂ ਨੂੰ ਤੁਹਾਡੀ ਸ਼ਕਤੀ ਦੇ ਅਧੀਨ ਕਰ ਦੇਵੇਗਾ।
ਅਤੇ ਤੁਸੀਂ ਇਨ੍ਹਾਂ ਨੂੰ ਹਰਾ ਦੇਵੋਂਗੇ। ਤੁਹਾਨੂੰ ਇਨ੍ਹਾਂ ਨੂੰ ਪੂਰੀ ਤਰ੍ਹਾਂ
ਤਬਾਹ ਕਰ ਦੇਣਾ ਚਾਹੀਦਾ ਹੈ। ਉਨ੍ਹਾਂ ਨਾਲ ਕੋਈ ਇਕਰਾਰਨਾਮਾ
ਨਾ ਕਰਨਾ। ਉਨ੍ਹਾਂ ਉੱਤੇ ਰਹਿਮ ਨਾ ਕਰਨਾ। 3ਉਨ੍ਹਾਂ ਲੋਕਾਂ ਵਿੱਚੋਂ
ਕਿਸੇ ਨਾਲ ਵੀ ਵਿਆਹ ਨਾ ਕਰਨਾ, ਅਤੇ ਆਪਣੇ ਧੀਆਂ ਪੁੱਤਰਾਂ
ਨੂੰ ਵੀ ਉਨ੍ਹਾਂ ਹੋਰਨਾਂ ਕੌਮਾਂ ਵਿੱਚੋਂ ਕਿਸੇ ਨਾਲ ਵਿਆਹ ਨਾ ਕਰਨ
ਦੇਣਾ। 4ਕਿਉਂ ਜੁ ਉਹ ਲੋਕ ਤੁਹਾਡੇ ਬੱਚਿਆਂ ਨੂੰ ਮੇਰੇ ਪਿੱਛੇ
ਲੱਗਣ ਤੋਂ ਹਟਾ ਦੇਣਗੇ। ਫ਼ੇਰ ਤੁਹਾਡੇ ਬੱਚੇ ਹੋਰਨਾਂ ਦੇਵਤਿਆਂ
ਦੀ ਸੇਵਾ ਕਰਨਗੇ। ਅਤੇ ਯਹੋਵਾਹ ਤੁਹਾਡੇ ਉੱਤੇ ਬਹੁਤ ਕਰੋਧਵਾਨ
ਹੋ ਜਾਵੇਗਾ। ਉਹ ਤੁਹਾਨੂੰ ਛੇਤੀ ਹੀ ਤਬਾਹ ਕਰ ਦੇਵੇਗਾ।

### ਝੂਠੇ ਦੇਵਤਿਆਂ ਨੂੰ ਤਬਾਹ ਕਰ ਦਿਓ

5“ਇਹ ਗੱਲ ਹੈ ਜਿਹੜੀ ਤੁਹਾਨੂੰ ਇਨ੍ਹਾਂ ਕੌਮਾਂ ਨਾਲ ਕਰਨੀ
ਚਾਹੀਦੀ ਹੈ: ਤੁਹਾਨੂੰ ਉਨ੍ਹਾਂ ਦੀਆਂ ਜਗਵੇਦੀਆਂ ਭੰਨ ਦੇਣੀਆਂ
ਚਾਹੀਦੀਆਂ ਹਨ ਅਤੇ ਉਨ੍ਹਾਂ ਯਾਦਗਾਰੀ ਪੱਥਰਾਂ ਦੇ ਟੁਕੜੇ ਕਰ
ਦੇਣੇ ਚਾਹੀਦੇ ਹਨ। ਉਨ੍ਹਾਂ ਦੇ ਅਸ਼ੇਰਾਹ ਥੰਮਾਂ ਨੂੰ ਚੀਰ ਸੁੱਟੋ ਅਤੇ
ਉਨ੍ਹਾਂ ਦੇ ਬੁੱਤਾਂ ਨੂੰ ਸਾੜ ਦੇਵੋ! 6ਕਿਉਂਕਿ ਤੁਸੀਂ ਯਹੋਵਾਹ ਦੇ
ਆਪਣੇ ਲੋਕ ਹੋਂ। ਧਰਤੀ ਉੱਤਲੇ ਸਾਰੇ ਲੋਕਾਂ ਵਿੱਚੋਂ, ਯਹੋਵਾਹ,
ਤੁਹਾਡੇ ਪਰਮੇਸ਼ੁਰ, ਨੇ ਤੁਹਾਨੂੰ ਆਪਣੇ ਖਾਸ ਲੋਕਾਂ ਵਜੋਂ ਚੁਣਿਆਂ,
ਉਹ ਲੋਕ ਜਿਹੜੇ ਸਿਰਫ਼ ਉਸਦੇ ਹਨ। 7ਯਹੋਵਾਹ ਨੇ ਤੁਹਾਨੂੰ
ਕਿਉਂ ਪਿਆਰ ਕੀਤਾ ਤੇ ਚੁਣਿਆਂ? ਇਹ ਇਸ ਲਈ ਨਹੀਂ ਸੀ
ਕਿ ਤੁਸੀਂ ਇੰਨੀ ਵੱਡੀ ਕੌਮ ਹੋ। ਸਾਰੇ ਲੋਕਾਂ ਵਿੱਚੋਂ ਤੁਸੀਂ ਤਾਂ ਸਭ
ਤੋਂ ਘੱਟ ਗਿਣਤੀ ਵਿੱਚ ਸੀ! 8ਪਰ ਯਹੋਵਾਹ ਤੁਹਾਨੂੰ ਆਪਣੀ
ਮਹਾਨ ਤਾਕਤ ਨਾਲ ਮਿਸਰ ਵਿੱਚੋਂ ਬਾਹਰ ਲੈਕੇ ਆਇਆ। ਉਸਨੇ
ਤੁਹਾਨੂੰ ਗੁਲਾਮੀ ਤੋਂ ਅਤੇ ਫਿਰਊਨ, ਮਿਸਰ ਦੇ ਰਾਜੇ ਦੀ ਪਕੜ
ਤੋਂ ਆਜ਼ਾਦ ਕਰਵਾਇਆ। ਕਿਉਂ ਜੁ ਯਹੋਵਾਹ ਤੁਹਾਨੂੰ ਪਿਆਰ
ਕਰਦਾ ਹੈ ਅਤੇ ਉਹ ਤੁਹਾਡੇ ਪੁਰਖਿਆਂ ਨਾਲ ਕੀਤੇ ਆਪਣੇ
ਇਕਰਾਰ ਨੂੰ ਪੂਰਾ ਕਰਨਾ ਚਾਹੁੰਦਾ ਸੀ।

9“ਇਸ ਲਈ ਚੇਤੇ ਰੱਖੋ ਕਿ ਯਹੋਵਾਹ, ਤੁਹਾਡਾ ਪਰਮੇਸ਼ੁਰ, ਹੀ
ਤੁਹਾਡਾ ਇੱਕੋ ਇੱਕ ਪਰਮੇਸ਼ੁਰ ਹੈ, ਅਤੇ ਤੁਸੀਂ ਉਸ ਉੱਤੇ ਭਰੋਸਾ
ਕਰ ਸਕਦੇ ਹੋ। ਉਹ ਆਪਣਾ ਇਕਰਾਰਨਾਮਾ ਨਿਭਾਉਂਦਾ ਹੈ।
ਉਹ ਉਨ੍ਹਾਂ ਸਾਰੇ ਲੋਕਾਂ ਨੂੰ ਆਪਣਾ ਪਿਆਰ ਤੇ ਮਿਹਰ ਦਰਸਾਉਂਦਾ
ਹੈ ਜਿਹੜੇ ਉਸਨੂੰ ਪਿਆਰ ਕਰਦੇ ਹਨ ਅਤੇ ਉਸਦੇ ਆਦੇਸ਼ਾਂ ਨੂੰ
ਮੰਨਦੇ ਹਨ, ਉਹ ਆਪਣਾ ਪਿਆਰ ਤੇ ਮਿਹਰ ਹਜ਼ਾਰਾਂ ਪੀੜ੍ਹੀਆਂ
ਤੱਕ ਦਰਸਾਉਂਦਾ ਰਹਿੰਦਾ ਹੈ। 10ਪਰ ਯਹੋਵਾਹ ਉਨ੍ਹਾਂ ਲੋਕਾਂ ਨੂੰ
ਸਜ਼ਾ ਦਿੰਦਾ ਹੈ ਜਿਹੜੇ ਉਸਨੂੰ ਨਫ਼ਰਤ ਕਰਦੇ ਹਨ। ਉਹ ਉਨ੍ਹਾਂ
ਨੂੰ ਤਬਾਹ ਕਰ ਦੇਵੇਗਾ। ਉਹ ਉਨ੍ਹਾਂ ਲੋਕਾਂ ਨੂੰ ਤਬਾਹ ਕਰਨ
ਵਿੱਚ ਢਿੱਲ ਨਹੀਂ ਲਾਵੇਗਾ ਜਿਹੜੇ ਉਸਨੂੰ ਨਫ਼ਰਤ ਕਰਦੇ ਹਨ।
11ਇਸ ਲਈ ਤੁਹਾਨੂੰ ਉਨ੍ਹਾਂ ਆਦੇਸ਼ਾਂ, ਕਨੂੰਨਾਂ ਅਤੇ ਬਿਧੀਆਂ ਦੀ
ਪਾਲਣਾ ਕਰਨ ਦਾ ਧਿਆਨ ਰੱਖਣਾ ਚਾਹੀਦਾ ਹੈ ਜਿਹੜੇ ਮੈਂ
ਤੁਹਾਨੂੰ ਅੱਜ ਦਿੰਦਾ ਹਾਂ।

12“ਜੇ ਤੁਸੀਂ ਇਨ੍ਹਾਂ ਕਨੂੰਨਾਂ ਨੂੰ ਸੁਣੋਂਗੇ, ਅਤੇ ਜੇ ਤੁਸੀਂ ਇਨ੍ਹਾਂ
ਦੀ ਪਾਲਣਾ ਕਰਨ ਵਿੱਚ ਧਿਆਨ ਦਿਓਂਗੇ ਤਾਂ ਯਹੋਵਾਹ, ਤੁਹਾਡਾ

---

**ਜੇ ਅਸੀਂ ... ਕੰਮ ਕੀਤਾ ਹੈ** ਜਾਂ, “ਯਹੋਵਾਹ ਸਾਡਾ ਪਰਮੇਸ਼ੁਰ ਸਾਨੂੰ ਧਰਮੀਅਤਾ (ਨੇਕੀ) ਨਾਲ ਨਵਾਜੇਗਾ ਜੇਕਰ ਅਸੀਂ ਧਿਆਨ ਨਾਲ ਪੂਰੀ ਬਿਵਸਥਾ ਨੂੰ ਮੰਨਾਂਗੇ, ਬਿਲਕੁਲ ਜਿਵੇਂ ਕਿ ਉਸ ਨੇ ਸਾਨੂੰ ਹੁਕਮ ਦਿੱਤਾ ਸੀ।”

ਪਰਮੇਸ਼ੁਰ, ਤੁਹਾਡੇ ਨਾਲ ਆਪਣਾ ਪਿਆਰ ਦਾ ਇਕਰਾਰਨਾਮਾ ਪੂਰਾ ਕਰੇਗਾ। ਉਸਨੇ ਇਸਦਾ ਤੁਹਾਡੇ ਪੁਰਖਿਆਂ ਨਾਲ ਇਕਰਾਰ ਕੀਤਾ ਸੀ। 13ਉਹ ਤੁਹਾਨੂੰ ਪਿਆਰ ਕਰੇਗਾ ਅਤੇ ਅਸੀਸ ਦੇਵੇਗਾ। ਉਹ ਤੁਹਾਡੀ ਕੌਮ ਵਿੱਚ ਵਾਧਾ ਕਰੇਗਾ। ਉਹ ਤੁਹਾਡੇ ਬੱਚਿਆਂ ਨੂੰ ਅਸੀਸ ਦੇਵੇਗਾ। ਉਹ ਤੁਹਾਡੇ ਖੇਤਾਂ ਨੂੰ ਚੰਗੀਆਂ ਫ਼ਸਲਾਂ ਦੀ ਅਸੀਸ ਦੇਵੇਗਾ। ਉਹ ਤੁਹਾਨੂੰ ਅਨਾਜ਼, ਨਵੀਂ ਮੈਅ ਅਤੇ ਤੇਲ ਦੇਵੇਗਾ। ਉਹ ਤੁਹਾਡੀਆਂ ਗਾਵਾਂ ਨੂੰ ਵੱਛਿਆਂ ਦੀ ਅਤੇ ਭੇਡਾਂ ਨੂੰ ਲੇਲਿਆਂ ਦੀ ਅਸੀਸ ਦੇਵੇਗਾ। ਤੁਸੀਂ ਇਹ ਸਾਰੀਆਂ ਅਸੀਸਾਂ ਉਸ ਧਰਤੀ ਉੱਤੇ ਪ੍ਰਾਪਤ ਕਰੋਂਗੇ ਜਿਸਨੂੰ ਤੁਹਾਨੂੰ ਦੇਣ ਬਾਰੇ ਉਸਨੇ ਤੁਹਾਡੇ ਪੁਰਖਿਆਂ ਨਾਲ ਇਕਰਾਰ ਕੀਤਾ ਸੀ।

14"ਤੁਹਾਨੂੰ ਸਮੂਹ ਲੋਕਾਂ ਨਾਲੋਂ ਵੱਧ ਅਸੀਸਾਂ ਪ੍ਰਾਪਤ ਹੋਣਗੀਆਂ। ਹਰ ਪਤੀ ਅਤੇ ਪਤਨੀ ਔਲਾਦ ਪੈਦਾ ਕਰਨ ਦੇ ਯੋਗ ਹੋਵੇਗਾ। ਤੁਹਾਡੀਆਂ ਗਾਵਾਂ ਵੱਛੇ ਪੈਦਾ ਕਰਨ ਯੋਗ ਹੋਣਗੀਆਂ। 15ਅਤੇ ਯਹੋਵਾਹ ਤੁਹਾਡੀ ਹਰ ਬਿਮਾਰੀ ਦੂਰ ਕਰ ਦੇਵੇਗਾ। ਯਹੋਵਾਹ ਤੁਹਾਨੂੰ ਉਨ੍ਹਾਂ ਭਿਆਨਕ ਬਿਮਾਰੀਆਂ ਤੋਂ ਬਚਾਵੇਗਾ ਜਿਹੜੀਆਂ ਤੁਹਾਨੂੰ ਮਿਸਰ ਵਿੱਚ ਰਹਿੰਦਿਆਂ ਲੱਗੀਆਂ ਸਨ। ਪਰ ਯਹੋਵਾਹ ਤੁਹਾਡੇ ਦੁਸ਼ਮਣਾਂ ਨੂੰ ਇਹ ਬਿਮਾਰੀਆਂ ਲਾ ਦੇਵੇਗਾ। 16ਤੁਹਾਨੂੰ ਚਾਹੀਦਾ ਹੈ ਕਿ ਉਨ੍ਹਾਂ ਸਮੂਹ ਲੋਕਾਂ ਨੂੰ ਤਬਾਹ ਕਰ ਦਿਓ, ਜਿਨ੍ਹਾਂ ਨੂੰ ਹਰਾਉਣ ਵਿੱਚ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਡੀ ਸਹਾਇਤਾ ਕਰਦਾ ਹੈ। ਉਨ੍ਹਾਂ ਲਈ ਦੁਖੀ ਨਾ ਹੋਵੋ ਅਤੇ ਉਨ੍ਹਾਂ ਦੇ ਦੇਵਤਿਆਂ ਦੀ ਉਪਾਸਨਾ ਨਾ ਕਰੋ। ਕਿਉਂ ਕਿ ਉਹ ਇੱਕ ਸ਼ਿਕੰਜ਼ੇ ਵਰਗੇ ਹਨ।

### ਯਹੋਵਾਹ ਆਪਣੇ ਬੰਦਿਆਂ ਦੀ ਸਹਾਇਤਾ ਦਾ ਇਕਰਾਰ ਕਰਦਾ ਹੈ

17"ਆਪਣੇ ਦਿਲ ਵਿੱਚ ਇਹ ਨਾ ਆਖੋ, 'ਇਹ ਕੌਮਾਂ ਸਾਡੇ ਨਾਲੋਂ ਤਾਕਤਵਰ ਹਨ। ਅਸੀਂ ਇਨ੍ਹਾਂ ਨੂੰ ਕਿਵੇਂ ਕੱਢ ਸਕਦੇ ਹਾਂ?' 18ਤੁਹਾਨੂੰ ਉਨ੍ਹਾਂ ਪਾਸੋਂ ਭੈਭੀਤ ਨਹੀਂ ਹੋਣਾ ਚਾਹੀਦਾ। ਤੁਹਾਨੂੰ ਚੇਤੇ ਰੱਖਣਾ ਚਾਹੀਦਾ ਹੈ ਕਿ ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਫ਼ਿਰਊਨ ਅਤੇ ਮਿਸਰ ਦੇ ਸਮੂਹ ਲੋਕਾਂ ਨਾਲ ਕੀ ਸਲੂਕ ਕੀਤਾ ਸੀ। 19ਤੁਸੀਂ ਉਨ੍ਹਾਂ ਵੱਡੀਆਂ ਮੁਸੀਬਤਾਂ ਨੂੰ ਦੇਖਿਆ ਜਿਹੜੀਆਂ ਉਸਨੇ ਉਨ੍ਹਾਂ ਨੂੰ ਦਿੱਤੀਆਂ। ਤੁਸੀਂ ਉਸਦੇ ਚਮਤਕਾਰ ਦੇਖੇ। ਤੁਸੀਂ ਦੇਖਿਆ ਕਿ ਯਹੋਵਾਹ ਨੇ ਤੁਹਾਨੂੰ ਮਿਸਰ ਵਿੱਚੋਂ ਬਾਹਰ ਲਿਆਉਣ ਲਈ ਆਪਣੀ ਮਹਾਨ ਤਾਕਤ ਅਤੇ ਸ਼ਕਤੀ ਦੀ ਵਰਤੋਂ ਕੀਤੀ। ਯਹੋਵਾਹ, ਤੁਹਾਡਾ ਪਰਮੇਸ਼ੁਰ, ਉਸੇ ਸ਼ਕਤੀ ਦੀ ਵਰਤੋਂ ਉਨ੍ਹਾਂ ਸਾਰੇ ਲੋਕਾਂ ਦੇ ਵਿਰੁੱਧ ਕਰੇਗਾ ਜਿਨ੍ਹਾਂ ਤੋਂ ਤੁਸੀਂ ਭੈਭੀਤ ਹੋ।

20"ਯਹੋਵਾਹ, ਤੁਹਾਡਾ ਪਰਮੇਸ਼ੁਰ, ਉਨ੍ਹਾਂ ਸਮੂਹ ਲੋਕਾਂ ਨੂੰ ਲੱਭਣ ਲਈ ਡੇਹਮੂ (ਹਾਰਨੇਟ*)ਵੀ ਭੇਜੇਗਾ, ਜਿਹੜੇ ਤੁਹਾਡੇ ਕੋਲੋਂ ਬਚਕੇ ਛੁਪਣਗਾਹਾਂ ਵਿੱਚ ਚਲੇ ਜਾਣਗੇ। ਉਹ ਉਨ੍ਹਾਂ ਸਾਰਿਆਂ ਲੋਕਾਂ ਨੂੰ ਤਬਾਹ ਕਰ ਦੇਵੇਗਾ। 21ਉਨ੍ਹਾਂ ਲੋਕਾਂ ਕੋਲੋਂ ਨਾ ਡਰੋ। ਕਿਉਂ ਜੋ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਡੇ ਅੰਗ ਸੰਗ ਹੈ ਅਤੇ ਉਹ ਇੱਕ ਮਹਾਨ ਅਤੇ ਭੈ ਦਾਇਕ ਪਰਮੇਸ਼ੁਰ ਹੈ। 22ਯਹੋਵਾਹ, ਤੁਹਾਡਾ ਪਰਮੇਸ਼ੁਰ, ਉਨ੍ਹਾਂ ਕੌਮਾਂ ਨੂੰ ਛੋਟੇ ਟੋਲਿਆਂ ਵਿੱਚ ਤੁਹਾਡਾ ਦੇਸ਼ ਛੱਡਣ ਲਈ ਮਜ਼ਬੂਰ ਕਰ ਦੇਵੇਗਾ। ਤੁਸੀਂ ਉਨ੍ਹਾਂ ਸਾਰਿਆਂ ਨੂੰ ਇੱਕੋ ਵਾਰੀ ਬਰਬਾਦ ਨਹੀਂ ਕਰੋਂਗੇ। ਜੇ ਤੁਸੀਂ ਅਜਿਹਾ ਕਰੋਂਗੇ, ਜੰਗਲੀ ਜਾਨਵਰ ਵੱਧ ਜਾਣਗੇ ਅਤੇ ਤੁਹਾਨੂੰ ਨੁਕਸਾਨ ਪਹੁਚਾਉਣਗੇ। 23ਪਰ ਯਹੋਵਾਹ, ਤੁਹਾਡਾ ਪਰਮੇਸ਼ੁਰ, ਇਨ੍ਹਾਂ ਕੌਮਾਂ ਨੂੰ ਤੁਹਾਨੂੰ ਸੌਂਪ ਦੇਵੇਗਾ। ਯਹੋਵਾਹ ਉਨ੍ਹਾਂ ਨੂੰ ਜੰਗ ਵਿੱਚ ਦੁਬਿਧਾ ਵਿੱਚ ਪਾ ਦੇਵੇਗਾ, ਜਦੋਂ ਤੱਕ ਕਿ ਉਹ ਹਾਰ ਨਹੀਂ ਜਾਂਦੇ। 24ਯਹੋਵਾਹ ਤੁਹਾਡੀ ਉਨ੍ਹਾਂ ਦੇ ਰਾਜਿਆਂ ਨੂੰ ਹਰਾਉਣ ਵਿੱਚ ਸਹਾਇਤਾ ਕਰੇਗਾ। ਤੁਸੀਂ ਉਨ੍ਹਾਂ ਨੂੰ ਮਾਰ ਦਿਓਂਗੇ, ਅਤੇ ਦੁਨੀਆਂ ਇਹ ਭੁੱਲ ਜਾਵੇਗੀ ਕਿ ਉਹ ਕਦੇ ਜਿਉਂਦੇ ਸਨ। ਕੋਈ ਵੀ ਬੰਦਾ ਤੁਹਾਨੂੰ ਰੋਕ ਨਹੀਂ ਸਕੇਗਾ। ਤੁਸੀਂ ਉਨ੍ਹਾਂ ਸਾਰਿਆਂ ਨੂੰ ਹਰਾ ਦਿਓਂਗੇ!

25"ਤੁਹਾਨੂੰ ਚਾਹੀਦਾ ਹੈ ਕਿ ਉਨ੍ਹਾਂ ਦੇ ਦੇਵਤਿਆਂ ਦੀਆਂ ਮੂਰਤੀਆਂ ਅੱਗ ਵਿੱਚ ਸੁੱਟ ਕੇ ਸਾੜ ਦਿਓ। ਤੁਹਾਨੂੰ ਇਨ੍ਹਾਂ ਮੂਰਤੀਆਂ ਉਪਰਲੇ ਸੋਨੇ ਜਾਂ ਚਾਂਦੀ ਨੂੰ ਆਪਣੇ ਕੋਲ ਰੱਖਣ ਦੀ ਤਮੰਨਾ ਨਹੀਂ ਕਰਨੀ ਚਾਹੀਦੀ। ਇਹ ਤੁਹਾਡੇ ਲਈ ਇੱਕ ਸ਼ਿਕੰਜ਼ੇ ਵਾਂਗ ਹੋਵੇਗਾ। ਕਿਉਂ ਕਿ ਯਹੋਵਾਹ, ਤੁਹਾਡਾ ਪਰਮੇਸ਼ੁਰ, ਉਨ੍ਹਾਂ ਬੁੱਤਾਂ ਨੂੰ ਨਫ਼ਰਤ ਕਰਦਾ ਹੈ। 26ਅਤੇ ਤੁਹਾਨੂੰ ਉਨ੍ਹਾਂ ਭਿਆਨਕ ਬੁੱਤਾਂ ਵਿੱਚੋਂ ਕੋਈ ਆਪਣੇ ਘਰਾਂ ਅੰਦਰ ਨਹੀਂ ਲਿਆਉਣਾ ਚਾਹੀਦਾ। ਤੁਹਾਨੂੰ ਉਨ੍ਹਾਂ ਭਿਆਨਕ ਚੀਜ਼ਾਂ ਨੂੰ ਨਫ਼ਰਤ ਕਰਨੀ ਚਾਹੀਦੀ ਹੈ। ਤੁਹਾਨੂੰ ਉਹ ਬੁੱਤ ਤਬਾਹ ਕਰ ਦੇਣੇ ਚਾਹੀਦੇ ਹਨ।

### ਯਹੋਵਾਹ ਨੂੰ ਚੇਤੇ ਰੱਖੋ

8 "ਤੁਹਾਨੂੰ ਉਹ ਸਾਰੀਆਂ ਬਿਧੀਆਂ ਧਿਆਨ ਨਾਲ ਮੰਨਣੀਆਂ ਚਾਹੀਦੀਆਂ ਹਨ ਜਿਹੜੀਆਂ ਮੈਂ ਤੁਹਾਨੂੰ ਅੱਜ ਦਿੰਦਾ ਹਾਂ। ਕਿਉਂ ਕਿ ਫ਼ੇਰ ਹੀ ਤੁਸੀਂ ਭਰਪੂਰਤਾ ਨਾਲ ਜੀਵੋਂਗੇ ਅਤੇ ਇੱਕ ਵੱਡੀ ਕੌਮ ਬਣੋਂਗੇ। ਤੁਸੀਂ ਉਹ ਧਰਤੀ ਹਾਸਿਲ ਕਰੋਂਗੇ ਜਿਸਦਾ ਯਹੋਵਾਹ ਨੇ ਤੁਹਾਡੇ ਪੁਰਖਿਆਂ ਨਾਲ ਇਕਰਾਰ ਕੀਤਾ ਸੀ। 2ਅਤੇ ਤੁਹਾਨੂੰ ਉਸ ਸਾਰੇ ਸਫ਼ਰ ਨੂੰ ਚੇਤੇ ਰੱਖਣਾ ਚਾਹੀਦਾ ਹੈ ਜਿਸਦੀ ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਇਨ੍ਹਾਂ 40 ਵਰ੍ਹਿਆਂ ਵਿੱਚ ਮਾਰੂਥਲ ਅੰਦਰ ਤੁਹਾਡੇ ਲਈ ਅਗਵਾਈ ਕੀਤੀ। ਯਹੋਵਾਹ ਤੁਹਾਡਾ ਇਮਤਿਹਾਨ ਲੈ ਰਿਹਾ ਸੀ। ਉਹ ਤੁਹਾਨੂੰ ਨਿਮਾਣਾ ਬਨਾਉਣਾ ਚਾਹੁੰਦਾ ਸੀ। ਉਹ ਤੁਹਾਡੇ ਦਿਲਾਂ ਦੀਆਂ ਗੱਲਾਂ ਜਾਨਣਾ ਚਾਹੁੰਦਾ ਸੀ। ਉਹ ਜਾਨਣਾ ਚਾਹੁੰਦਾ ਸੀ ਕਿ ਕੀ ਤੁਸੀਂ ਉਸਦੇ ਆਦੇਸ਼ਾਂ ਦਾ ਪਾਲਣਾ ਕਰੋਂਗੇ। 3ਯਹੋਵਾਹ ਨੇ ਤੁਹਾਨੂੰ ਨਿਮਾਣਾ ਬਣਾਇਆ ਅਤੇ ਤੁਹਾਨੂੰ ਭੁੱਖਿਆਂ ਰੱਖਿਆ। ਫ਼ੇਰ ਉਸਨੇ ਤੁਹਾਨੂੰ ਮੰਨ ਖੁਆਇਆ, ਜਿਸ ਬਾਰੇ ਤੁਹਾਨੂੰ ਜਾਂ ਤੁਹਾਡੇ ਪੁਰਖਿਆਂ ਨੂੰ ਪਹਿਲਾਂ ਪਤਾ ਨਹੀਂ ਸੀ, ਜਾਂ ਵੇਖਿਆ ਨਹੀਂ ਸੀ। ਕਿਉਂ ਕਿ ਉਹ ਤੁਹਾਨੂੰ ਪਤਾ ਲੱਗਵਾਉਣਾ ਚਾਹੁੰਦਾ ਸੀ ਕਿ ਇਨਸਾਨ ਸਿਰਫ ਰੋਟੀ ਤੇ ਹੀ ਜਿਉਂਦੇ ਨਹੀਂ ਰਹਿੰਦੇ ਪਰ ਹਰ ਉਸ ਬਚਨ ਤੇ ਜਿਉਂਦੇ ਹਨ ਜੋ ਯਹੋਵਾਹ ਆਖਦਾ ਹੈ। 4ਇਨ੍ਹਾਂ ਚਾਲੀਆਂ ਵਰ੍ਹਿਆਂ ਵਿੱਚ ਤੁਹਾਡੇ ਕੱਪੜੇ ਘਸੇ ਨਹੀਂ ਅਤੇ ਤੁਹਾਡੇ ਪੈਰ ਸੁੱਜੇ ਨਹੀਂ। ਕਿਉਂਕਿ ਯਹੋਵਾਹ ਨੇ ਤੁਹਾਡਾ ਖਿਆਲ ਰੱਖਿਆ ਹੈ! 5ਤੁਹਾਨੂੰ ਯਾਦ ਰੱਖਣਾ ਚਾਹੀਦਾ

**ਹਾਰਨੇਟ:** ਇੱਕ ਵਿਸ਼ਾਲ ਬਦਬੂਦਾਰ ਕੀੜਾ। ਇੱਥੇ ਇਸਦਾ ਭਾਵ ਪਰਮੇਸ਼ੁਰ ਦਾ ਫਰਿਸ਼ਤਾ ਜਾਂ ਉਸਦੀ ਮਹਾਨ ਸ਼ਕਤੀ ਹੋ ਸਕਦਾ ਹੈ।

ਹੈ ਕਿ ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਇਹ ਸਭ ਗੱਲਾਂ ਤੁਹਾਡੇ
ਲਈ ਕੀਤੀਆਂ। ਪਰਮੇਸ਼ੁਰ, ਆਪਣੇ ਬੱਚੇ ਨੂੰ ਸਿਖਾਉਂਦੇ ਹੋਏ
ਇੱਕ ਮਾਪੇ ਵਾਂਗ ਸੀ।
6"ਤੁਹਾਨੂੰ ਯਹੋਵਾਹ, ਆਪਣੇ ਪਰਮੇਸ਼ੁਰ, ਦੇ ਆਦੇਸ਼ਾਂ ਨੂੰ ਜ਼ਰੂਰ
ਮੰਨਣਾ ਚਾਹੀਦਾ ਹੈ। ਉਸਦੇ ਪਿੱਛੇ ਲੱਗੋ ਅਤੇ ਉਸਦੀ ਇੱਜ਼ਤ
ਕਰੋ। 7ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਇੱਕ ਚੰਗੀ ਧਰਤੀ
ਉੱਤੇ ਲਿਜਾ ਰਿਹਾ ਹੈ — ਦਰਿਆਵਾਂ ਅਤੇ ਪਾਣੀ ਦੇ ਚਸ਼ਮਿਆਂ
ਨਾਲ ਭਰੀ ਹੋਈ ਧਰਤੀ ਅੰਦਰ, ਵਾਦੀਆਂ ਅਤੇ ਪਹਾੜੀਆਂ ਵਿੱਚ
ਪਾਣੀ ਧਰਤੀ ਵਿੱਚੋਂ ਨਿਕਲ ਕੇ ਵੱਗਦਾ ਹੈ। 8ਇਸ ਧਰਤੀ ਉੱਤੇ
ਕਣਕ ਅਤੇ ਜੌਂ, ਅੰਗੂਰਾਂ ਦੀਆਂ ਵੇਲਾਂ, ਅੰਜੀਰ ਦੇ ਰੁੱਖ ਅਤੇ
ਅਨਾਰ ਹਨ। ਇਹ ਜ਼ੈਤੂਨ ਦੇ ਤੇਲ ਅਤੇ ਸ਼ਹਿਦ ਦੀ ਧਰਤੀ ਹੈ।
9ਇੱਥੇ ਤੁਹਾਨੂੰ ਕਾਫ਼ੀ ਭੋਜਨ ਮਿਲੇਗਾ। ਤੁਹਾਨੂੰ ਹਰ ਲੋੜੀਂਦੀ
ਸ਼ੈਅ ਮਿਲੇਗੀ। ਇਹ ਉਹ ਧਰਤੀ ਹੈ ਜਿੱਥੇ ਲੋਹੇ ਦੀਆਂ ਚੱਟਾਨਾਂ
ਹਨ। ਤੁਸੀਂ ਪਹਾੜੀਆਂ ਵਿੱਚੋਂ ਤਾਂਬਾ ਕੱਢ ਸਕਦੇ ਹੋ। 10ਤੁਸੀਂ
ਜਿੰਨਾ ਚਾਹੋਗੇ ਓਨਾ ਖਾਵੋਂਗੇ। ਫ਼ੇਰ ਤੁਸੀਂ ਯਹੋਵਾਹ, ਆਪਣੇ
ਪਰਮੇਸ਼ੁਰ, ਦੀ ਤੁਹਾਨੂੰ ਇੰਨੀ ਚੰਗੀ ਜ਼ਮੀਨ ਦੇਣ ਲਈ ਉਸਤਤ
ਕਰੋਂਗੇ।

### ਯਹੋਵਾਹ ਦੀ ਕਰਨੀ ਨੂੰ ਨਾ ਭੁੱਲੋ

11"ਧਿਆਨ ਰੱਖਣਾ ਯਹੋਵਾਹ, ਆਪਣੇ ਪਰਮੇਸ਼ੁਰ, ਨੂੰ ਭੁੱਲ
ਨਾ ਜਾਣਾ! ਉਨ੍ਹਾਂ ਹੁਕਮਾਂ, ਕਨੂੰਨਾਂ ਅਤੇ ਬਿਧੀਆਂ ਦਾ ਪਾਲਣ
ਕਰਨ ਦਾ ਧਿਆਨ ਰੱਖਣਾ ਜਿਹੜੇ ਮੈਂ ਅੱਜ ਤੁਹਾਨੂੰ ਦਿੰਦਾ ਹਾਂ।
12ਫ਼ੇਰ ਤੁਹਾਡੇ ਕੋਲ ਖਾਣ ਲਈ ਕਾਫ਼ੀ ਕੁਝ ਹੋਵੇਗਾ, ਅਤੇ ਤੁਸੀਂ
ਆਪਣੇ ਰਹਿਣ ਵਾਸਤੇ ਚੰਗੇ ਮਕਾਨ ਬਣਾ ਲਵੋਂਗੇ। 13ਤੁਹਾਡੀਆਂ
ਗਾਵਾਂ, ਭੇਡਾਂ ਅਤੇ ਬੱਕਰੀਆਂ ਬਹੁਤ ਵਧਣ ਫ਼ੁੱਲਣਗੀਆਂ। ਤੁਹਾਨੂੰ
ਕਾਫ਼ੀ ਸੋਨਾ ਅਤੇ ਚਾਂਦੀ ਮਿਲੇਗੀ। ਤੁਹਾਡੇ ਕੋਲ ਕਿਸੇ ਚੀਜ਼ ਦੀ
ਕਮੀ ਨਹੀਂ ਹੋਵੇਗੀ! 14ਜਦੋਂ ਅਜਿਹਾ ਵਾਪਰੇਗਾ, ਤਾਂ ਤੁਹਾਨੂੰ
ਧਿਆਨ ਰੱਖਣਾ ਚਾਹੀਦਾ ਹੈ ਕਿ ਗੁਮਾਨੀ ਨਾ ਬਣੋ। ਤੁਹਾਨੂੰ
ਯਹੋਵਾਹ, ਆਪਣੇ ਪਰਮੇਸ਼ੁਰ, ਨੂੰ ਨਹੀਂ ਭੁੱਲਣਾ ਚਾਹੀਦਾ। ਤੁਸੀਂ
ਮਿਸਰ ਵਿੱਚ ਗੁਲਾਮ ਸੀ। ਪਰ ਯਹੋਵਾਹ ਨੇ ਤੁਹਾਨੂੰ ਆਜ਼ਾਦ
ਬਣਾਇਆ ਅਤੇ ਉਸ ਧਰਤੀ ਵਿੱਚੋਂ ਬਾਹਰ ਲਿਆਂਦਾ।
15ਯਹੋਵਾਹ ਨੇ ਬਹੁਤ ਹੀ ਵਿਸ਼ਾਲ ਅਤੇ ਭਿਅਨਕ ਮਾਰੂਥਲ ਵਿੱਚ
ਤੁਹਾਡੀ ਅਗਵਾਈ ਕੀਤੀ। ਉਸ ਮਾਰੂਥਲ ਵਿੱਚ ਜ਼ਹਿਰੀਲੇ ਸੱਪ
ਅਤੇ ਬਿੱਛੂ ਸਨ। ਧਰਤੀ ਖੁਸ਼ਕ ਸੀ ਅਤੇ ਕਿਧਰੇ ਵੀ ਪਾਣੀ ਨਹੀਂ
ਸੀ, ਪਰ ਯਹੋਵਾਹ ਨੇ ਤੁਹਾਨੂੰ ਠੋਸ ਚੱਟਾਨ ਵਿੱਚੋਂ ਪਾਣੀ ਦਿੱਤਾ।
16ਮਾਰੂਥਲ ਵਿੱਚ, ਯਹੋਵਾਹ ਨੇ ਤੁਹਾਨੂੰ ਮੰਨ ਦਾ ਭੋਜਨ ਦਿੱਤਾ
— ਐਸੀ ਚੀਜ਼ ਜਿਹੜੀ ਤੁਹਾਡੇ ਪੁਰਖਿਆਂ ਨੇ ਵੀ ਕਦੇ ਨਹੀਂ ਸੀ
ਦੇਖੀ। ਯਹੋਵਾਹ ਨੇ ਤੁਹਾਡਾ ਇਮਤਿਹਾਨ ਲਿਆ। ਕਿਉਂਕਿ
ਯਹੋਵਾਹ ਨੇ ਤੁਹਾਨੂੰ ਇਸ ਲਈ ਨਿਮਾਣਾ ਬਣਾਇਆ ਤਾਂ ਜੋ
ਅੰਤ ਵਿੱਚ ਤੁਹਾਨੂੰ ਸੁਖ ਮਿਲੇ। 17ਆਪਣੇ ਮਨ ਵਿੱਚ ਇਹ ਕਦੇ
ਨਾ ਸੋਚੋ, 'ਇਹ ਸਾਰੀ ਦੌਲਤ ਮੈਂ ਆਪਣੀ ਯੋਗਤਾ ਅਤੇ ਤਾਕਤ
ਰਾਹੀਂ ਹਾਸਿਲ ਕੀਤੀ ਹੈ।' 18ਯਹੋਵਾਹ, ਆਪਣੇ ਪਰਮੇਸ਼ੁਰ, ਨੂੰ
ਯਾਦ ਰੱਖੋ। ਯਾਦ ਰੱਖੋ ਕਿ ਓਹੀ ਹੈ ਜਿਹੜਾ ਤੁਹਾਨੂੰ ਅਜਿਹੀਆਂ
ਗੱਲਾਂ ਕਰਨ ਦੀ ਸ਼ਕਤੀ ਦਿੰਦਾ ਹੈ। ਯਹੋਵਾਹ ਅਜਿਹਾ ਕਿਉਂ
ਕਰਦਾ ਹੈ? ਕਿਉਂ ਕਿ ਉਹ ਉਸ ਇਕਰਾਰਨਾਮੇ ਦਾ ਪਾਲਣ
ਕਰਨਾ ਚਾਹੁੰਦਾ ਹੈ। ਜਿਹੜਾ ਉਸਨੇ ਤੁਹਾਡੇ ਪੁਰਖਿਆਂ ਨਾਲ
ਕੀਤਾ ਸੀ, ਉਵੇਂ ਜਿਵੇਂ ਉਹ ਅੱਜ ਕਰ ਰਿਹਾ ਹੈ!
19"ਕਦੇ ਵੀ ਯਹੋਵਾਹ, ਆਪਣੇ ਪਰਮੇਸ਼ੁਰ, ਨੂੰ ਨਾ ਭੁੱਲੋ। ਕਦੇ
ਵੀ ਹੋਰਨਾਂ ਦੇਵਤਿਆਂ ਦੇ ਪਿੱਛੇ ਨਾ ਲੱਗੋ! ਕਦੇ ਵੀ ਉਨ੍ਹਾਂ ਦੀ
ਸੇਵਾ ਅਤੇ ਉਪਾਸਨਾ ਨਾ ਕਰੋ। ਜੇ ਤੁਸੀਂ ਅਜਿਹਾ ਕਰੋਂਗੇ ਤਾਂ ਮੈਂ
ਅੱਜ ਤੁਹਾਨੂੰ ਚਿਤਾਵਨੀ ਦਿੰਦਾ ਹਾਂ: ਤੁਸੀਂ ਅਵੱਸ਼ ਤਬਾਹ ਹੋ
ਜਾਵੋਂਗੇ! 20ਯਹੋਵਾਹ ਤੁਹਾਡੇ ਲਈ ਹੋਰਨਾਂ ਕੌਮਾਂ ਨੂੰ ਤਬਾਹ ਕਰ
ਰਿਹਾ ਹੈ। ਪਰ ਜੇ ਤੁਸੀਂ ਹੋਰਨਾਂ ਦੇਵਤਿਆਂ ਦੇ ਪਿੱਛੇ ਲੱਗੋਂਗੇ ਤਾਂ
ਤੁਸੀਂ ਵੀ ਉਨ੍ਹਾਂ ਵਾਂਗ ਹੀ ਤਬਾਹ ਹੋ ਜਾਵੋਂਗੇ। ਕਿਉਂਕਿ ਤੁਸੀਂ
ਯਹੋਵਾਹ, ਆਪਣੇ ਪਰਮੇਸ਼ੁਰ, ਦੀ ਗੱਲ ਸੁਣਨੋ ਹਟ ਗਏ!

### ਯਹੋਵਾਹ ਇਸਰਾਏਲ ਨਾਲ ਹੋਵੇਗਾ

9 "ਇਸਰਾਏਲ ਦੇ ਲੋਕੋ, ਸੁਣੋ! ਤੁਸੀਂ ਅੱਜ ਯਰਦਨ ਨਦੀ
ਦੇ ਪਾਰ ਜਾਵੋਂਗੇ। ਤੁਸੀਂ ਉਸ ਧਰਤੀ ਉੱਤੇ ਉਨ੍ਹਾਂ ਕੌਮਾਂ ਨੂੰ
ਬਾਹਰ ਕੱਢਣ ਲਈ ਜਾਵੋਂਗੇ ਜਿਹੜੀਆਂ ਤੁਹਾਡੇ ਨਾਲੋਂ ਵੱਡੀਆਂ
ਅਤੇ ਤਾਕਤਵਰ ਹਨ। ਉਨ੍ਹਾਂ ਦੇ ਸ਼ਹਿਰ ਵੱਡੇ ਹਨ ਅਤੇ ਉਨ੍ਹਾਂ
ਦੀਆਂ ਕੰਧਾਂ ਅਕਾਸ਼ ਨੂੰ ਛੂੰਹਦੀਆਂ ਹਨ! 2ਉੱਥੋਂ ਦੇ ਲੋਕ ਲੰਮੇ
ਅਤੇ ਮਜ਼ਬੂਤ ਹਨ। ਉਹ ਅਨਾਕੀ ਹਨ। ਤੁਸੀਂ ਉਨ੍ਹਾਂ ਬਾਰੇ ਜਾਣਦੇ
ਹੋ। ਤੁਸੀਂ ਇਹ ਕਥਨ ਸੁਣਿਆ, 'ਕੋਈ ਵੀ ਕਦੇ ਵੀ ਅਨਾਕੀਆਂ
ਦੇ ਵਿਰੁੱਧ ਜਿੱਤ ਨਹੀਂ ਸਕਦਾ।' 3ਪਰ ਤੁਸੀਂ ਯਕੀਨ ਕਰ ਸਕਦੇ
ਹੋ ਕਿ ਇਹ ਯਹੋਵਾਹ, ਤੁਹਾਡਾ ਪਰਮੇਸ਼ੁਰ, ਹੈ, ਜਿਹੜਾ ਤੁਹਾਡੇ
ਸਾਮ੍ਹਣੇ ਉਸ ਅੱਗ ਵਾਂਗ ਦਰਿਆ ਪਾਰ ਕਰੇਗਾ, ਜੋ ਤਬਾਹ ਕਰ
ਦਿੰਦੀ ਹੈ! ਯਹੋਵਾਹ ਉਨ੍ਹਾਂ ਕੌਮਾਂ ਨੂੰ ਤਬਾਹ ਕਰ ਦੇਵੇਗਾ। ਉਹ
ਉਨ੍ਹਾਂ ਨੂੰ ਤੁਹਾਡੇ ਸਾਮ੍ਹਣੇ ਹਰਾਏਗਾ। ਤੁਸੀਂ ਉਨ੍ਹਾਂ ਕੌਮਾਂ ਨੂੰ ਬਾਹਰ
ਕੱਢ ਦਿਓਂਗੇ ਅਤੇ ਉਨ੍ਹਾਂ ਨੂੰ ਤੇਜੀ ਨਾਲ ਤਬਾਹ ਕਰ ਦਿਓਂਗੇ।
ਯਹੋਵਾਹ ਨੇ ਇਕਰਾਰ ਕੀਤਾ ਹੈ ਕਿ ਅਜਿਹਾ ਵਾਪਰੇਗਾ।
4"ਯੋਹਵਾਹ, ਤੁਹਾਡਾ ਪਰਮੇਸ਼ੁਰ, ਤੁਹਾਡੇ ਲਈ ਉਨ੍ਹਾਂ ਕੌਮਾਂ ਨੂੰ
ਬਾਹਰ ਭਜਾ ਦੇਵੇਗਾ। ਪਰ ਕਦੇ ਵੀ ਇਹ ਨਾ ਸੋਚੋ, 'ਯਹੋਵਾਹ
ਸਾਨੂੰ ਇਸ ਧਰਤੀ ਉੱਤੇ ਰਹਿਣ ਲਈ ਇਸ ਵਾਸਤੇ ਲਿਆਇਆ
ਕਿਉਂ ਕਿ ਅਸੀਂ ਇੰਨੇ ਚੰਗੇ ਲੋਕ ਹਾਂ!' ਇਹ ਕਾਰਣ ਨਹੀਂ ਹੈ!
ਯਹੋਵਾਹ ਨੇ ਉਨ੍ਹਾਂ ਕੌਮਾਂ ਨੂੰ ਇਸ ਲਈ ਬਾਹਰ ਧੱਕਿਆ ਕਿਉਂਕਿ
ਉਹ ਬੁਰੀਆਂ ਸਨ — ਇਸ ਲਈ ਨਹੀਂ ਕਿ ਤੁਸੀਂ ਚੰਗੇ ਸੀ।
5ਤੁਸੀਂ ਉਨ੍ਹਾਂ ਦੀ ਧਰਤੀ ਲੈਣ ਲਈ ਜਾ ਰਹੇ ਹੋ, ਪਰ ਇਸ ਲਈ
ਨਹੀਂ ਕਿਉਂ ਕਿ ਤੁਸੀਂ ਚੰਗੇ ਹੋ ਅਤੇ ਠੀਕ ਢੰਗ ਨਾਲ ਜਿਉਂਦੇ
ਹੋ। ਤੁਸੀਂ ਉੱਥੇ ਜਾ ਰਹੇ ਹੋ, ਅਤੇ ਯਹੋਵਾਹ, ਤੁਹਾਡਾ ਪਰਮੇਸ਼ੁਰ,
ਉਨ੍ਹਾਂ ਲੋਕਾਂ ਨੂੰ ਬਾਹਰ ਧੱਕ ਰਿਹਾ ਹੈ ਕਿਉਂਕਿ ਉਨ੍ਹਾਂ ਨੇ ਬਦੀ ਦਾ
ਜੀਵਨ ਜੀਵਿਆ ਅਤੇ ਯਹੋਵਾਹ ਚਾਹੁੰਦਾ ਹੈ ਕਿ ਉਹ ਉਸ
ਇਕਰਾਰ ਦੀ ਪਾਲਣਾ ਕਰੇ ਜਿਹੜਾ ਉਸਨੇ ਤੁਹਾਡੇ ਪੁਰਖਿਆਂ
— ਅਬਰਾਹਾਮ, ਇਸਹਾਕ ਅਤੇ ਯਾਕੂਬ ਦੇ ਨਾਲ ਕੀਤਾ ਸੀ।
6ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਉਹ ਚੰਗੀ ਧਰਤੀ ਰਹਿਣ
ਲਈ ਦੇ ਰਿਹਾ ਹੈ ਪਰ ਤੁਹਾਨੂੰ ਜਾਣ ਲੈਣਾ ਚਾਹੀਦਾ ਹੈ ਕਿ ਇਹ
ਇਸ ਲਈ ਨਹੀਂ ਕਿ ਤੁਸੀਂ ਚੰਗੇ ਹੋ ਸੱਚ ਤਾਂ ਇਹ ਹੈ ਕਿ ਤੁਸੀਂ
ਬਹੁਤ ਜ਼ਿੱਦੀ ਲੋਕ ਹੋ।

### ਯਹੋਵਾਹ ਦੇ ਗੁੱਸੇ ਨੂੰ ਚੇਤੇ ਰੱਖੋ

7"ਇਹ ਨਾ ਭੁੱਲੋ ਕਿ ਤੁਸੀਂ ਯਹੋਵਾਹ, ਆਪਣੇ ਪਰਮੇਸ਼ੁਰ, ਨੂੰ ਮਾਰੂਥਲ ਅੰਦਰ ਗੁੱਸੇ ਕਰ ਲਿਆ ਸੀ। ਤੁਸੀਂ ਉਸ ਦਿਨ ਤੋਂ ਯਹੋਵਾਹ ਦਾ ਹੁਕਮ ਮੰਨਣ ਤੋਂ ਇਨਕਾਰ ਕਰ ਕੀਤਾ ਹੈ ਜਿਸ ਦਿਨ ਤੁਸੀਂ ਮਿਸਰ ਦੀ ਧਰਤੀ ਤੋਂ ਬਾਹਰ ਆਏ ਅਤੇ ਇਸ ਥਾਂ ਪਹੁੰਚੇ। 8ਤੁਸੀਂ ਯਹੋਵਾਹ ਨੂੰ ਹੋਰੇਬ ਪਰਬਤ (ਸੀਨਈ) ਉੱਤੇ ਨਾਰਾਜ਼ ਕੀਤਾ। ਯਹੋਵਾਹ ਇੰਨਾਂ ਜ਼ਿਆਦਾ ਨਾਰਾਜ਼ ਸੀ ਕਿ ਤੁਹਾਨੂੰ ਤਬਾਹ ਕਰ ਸਕਦਾ ਸੀ। 9ਮੈਂ ਪਰਬਤ ਉੱਪਰ ਚਪਟੀਆਂ ਸ਼ਿਲਾਵਾਂ ਲੈਣ ਲਈ ਗਿਆ ਯਹੋਵਾਹ ਨੇ ਜਿਹੜਾ ਇਕਰਾਰ ਤੁਹਾਡੇ ਨਾਲ ਕੀਤਾ ਸੀ ਉਹ ਇਨ੍ਹਾਂ ਸ਼ਿਲਾਵਾਂ ਉੱਤੇ ਲਿਖਿਆ ਹੋਇਆ ਸੀ। ਮੈਂ 40 ਦਿਨਾਂ ਅਤੇ 40 ਰਾਤਾਂ ਪਰਬਤ ਉੱਤੇ ਰੁਕਿਆ। ਮੈਂ ਨਾ ਭੋਜਨ ਖਾਧਾ ਨਾ ਪਾਣੀ ਪੀਤਾ। 10 ਯਹੋਵਾਹ ਨੇ ਮੈਨੂੰ ਪੱਥਰ ਦੀਆਂ ਦੋ ਸ਼ਿਲਾਵਾਂ ਦਿੱਤੀਆਂ। ਯਹੋਵਾਹ ਨੇ ਉਨ੍ਹਾਂ ਪੱਥਰਾਂ ਉੱਤੇ ਆਪਣੀਆਂ ਹੀ ਉਂਗਲਾਂ ਨਾਲ ਹੁਕਮ ਲਿਖੇ ਜਿਹੜੇ ਉਸਨੇ ਅੱਗ ਵਿੱਚੋਂ ਕਹੇ ਸਨ, ਜਦੋਂ ਅਸੀਂ ਪਰਬਤ ਤੇ ਇਕੱਠੇ ਹੋਏ ਸਾਂ।

11"ਇਸ ਲਈ 40 ਦਿਨਾਂ ਅਤੇ 40 ਰਾਤਾਂ ਤੋਂ ਬਾਅਦ ਮੈਨੂੰ ਯਹੋਵਾਹ ਨੇ ਦੋਵੇਂ ਸ਼ਿਲਾਵਾਂ ਦੇ ਦਿੱਤੀਆਂ — ਇਕਰਾਰਨਾਮੇ ਦੀਆਂ ਸ਼ਿਲਾਵਾਂ। 12ਫ਼ੇਰ ਯਹੋਵਾਹ ਨੇ ਮੈਨੂੰ ਆਖਿਆ, 'ਉੱਠ ਖੜਾ ਹੋ ਅਤੇ ਛੇਤੀ ਨਾਲ ਇੱਥੋਂ ਹੇਠਾਂ ਚਲਾ ਜਾ। ਜਿਨ੍ਹਾਂ ਲੋਕਾਂ ਨੂੰ ਤੂੰ ਮਿਸਰ ਤੋਂ ਬਾਹਰ ਲਿਆਇਆ ਸੀ ਉਨ੍ਹਾਂ ਨੇ ਆਪਣੇ-ਆਪ ਨੂੰ ਬਰਬਾਦ ਕਰ ਲਿਆ ਹੈ। ਉਹ ਮੇਰੇ ਹੁਕਮਾਂ ਨੂੰ ਮੰਨਣ ਤੋਂ ਇੰਨੀ ਛੇਤੀ ਪਲਟ ਗਏ ਹਨ! ਉਨ੍ਹਾਂ ਨੇ ਸੋਨਾ ਪਿਘਲਾ ਕੇ ਇੱਕ ਮੂਰਤੀ ਬਣਾ ਲਈ ਹੈ। 13ਯਹੋਵਾਹ ਨੇ ਮੈਨੂੰ ਇਹ ਵੀ ਆਖਿਆ, 'ਮੈਂ ਵੇਖਿਆ ਕਿ ਇਹ ਲੋਕ ਬੜੇ ਜ਼ਿੱਦੀ ਹਨ।' 14ਇਸ ਲਈ ਮੈਨੂੰ ਇਨ੍ਹਾਂ ਲੋਕਾਂ ਨੂੰ ਪੂਰੀ ਤਰ੍ਹਾਂ ਤਬਾਹ ਕਰ ਲੈਣ ਦੇ, ਤਾਂ ਜੋ ਫ਼ੇਰ ਕਦੇ ਵੀ ਕੋਈ ਉਨ੍ਹਾਂ ਦੇ ਨਾਵਾਂ ਨੂੰ ਚੇਤੇ ਨਹੀਂ ਕਰੇਗਾ। ਫ਼ੇਰ ਮੈਂ ਤੇਰੇ ਵਿੱਚੋਂ ਇੱਕ ਹੋਰ ਕੌਮ ਦੀ ਸਾਜਣਾ ਕਰਾਂਗਾ ਜਿਹੜੀ ਇਨ੍ਹਾਂ ਲੋਕਾਂ ਨਾਲੋਂ ਵਧੇਰੇ ਮਹਾਨ ਅਤੇ ਤਾਕਤਵਰ ਹੋਵੇਗੀ।'

### ਸੁਨਹਿਰੀ ਵੱਛਾ

15"ਫ਼ੇਰ ਮੈਂ ਪਿੱਛੇ ਮੁੜ ਪਿਆ ਅਤੇ ਪਰਬਤ ਤੋਂ ਹੇਠਾਂ ਆ ਗਿਆ। ਪਰਬਤ ਨੂੰ ਅੱਗ ਲੱਗੀ ਹੋਈ ਸੀ ਅਤੇ ਇਕਰਾਰਨਾਮੇ ਦੇ ਦੋਵੇਂ ਪੱਥਰ ਮੇਰੇ ਹੱਥਾਂ ਵਿੱਚ ਸਨ। 16ਮੈਂ ਨਜ਼ਰ ਮਾਰੀ ਅਤੇ ਦੇਖਿਆ ਕਿ ਤੁਸੀਂ ਯਹੋਵਾਹ, ਆਪਣੇ ਪਰਮੇਸ਼ੁਰ, ਦੇ ਖ਼ਿਲਾਫ਼ ਪਾਪ ਕੀਤਾ ਸੀ। ਮੈਂ ਉਹ ਵੱਛਾ ਦੇਖਿਆ ਜਿਸ ਨੂੰ ਤੁਸੀਂ ਪਿਘਲੇ ਹੋਏ ਸੋਨੇ ਨਾਲ ਬਣਾਇਆ ਸੀ। ਤੁਸੀਂ ਕਿੰਨੀ ਛੇਤੀ ਯਹੋਵਾਹ ਦਾ ਹੁਕਮ ਮੰਨਣਾ ਛੱਡ ਦਿੱਤਾ ਹੈ! 17ਇਸ ਲਈ ਮੈਂ ਪੱਥਰ ਦੀਆਂ ਦੋਵੇਂ ਸ਼ਿਲਾਵਾਂ ਲਈਆਂ ਅਤੇ ਤੁਹਾਡੀਆਂ ਅੱਖਾਂ ਦੇ ਸਾਮ੍ਹਣੇ ਉਨ੍ਹਾਂ ਨੂੰ ਟੁਕੜੇ ਕਰਦਿਆਂ ਹੋਇਆਂ, ਆਪਣੇ ਹੱਥਾਂ ਚੋਂ ਪਰੇ ਸੁੱਟ ਦਿੱਤਾ। 18ਫ਼ੇਰ ਮੈਂ 40 ਦਿਨ ਤੇ 40 ਰਾਤਾਂ ਯਹੋਵਾਹ ਅੱਗੇ ਧਰਤੀ ਤੇ ਪਿਆ ਰਿਹਾ, ਜਿਵੇਂ ਮੈਂ ਪਹਿਲਾਂ ਕੀਤਾ ਸੀ। ਮੈਂ ਖਾਣਾ-ਪੀਣਾ ਬੰਦ ਕਰ ਦਿੱਤਾ। ਇਹ ਮੈਂ ਇਸ ਵਾਸਤੇ ਕੀਤਾ ਕਿਉਂਕਿ ਤੁਸਾਂ ਬਹੁਤ ਗੰਭੀਰ ਪਾਪ ਕੀਤਾ ਸੀ। ਤੁਸੀਂ ਉਹ ਕੀਤਾ ਜੋ ਯਹੋਵਾਹ ਦੀ ਨਿਗਾਹ ਵਿੱਚ ਬਦ ਸੀ ਅਤੇ ਤੁਸੀ ਉਸਨੂੰ ਕ੍ਰੋਧਵਾਨ ਕਰ ਦਿੱਤਾ। 19ਮੈਂ ਯਹੋਵਾਹ ਦੇ ਕ੍ਰੋਧ ਤੋਂ ਭੈਭੀਤ ਸਾਂ। ਉਹ ਇੰਨਾਂ ਕ੍ਰੋਧਵਾਨ ਸੀ ਕਿ ਤੁਹਾਨੂੰ ਤਬਾਹ ਕਰ ਸਕਦਾ ਸੀ। ਪਰ ਯਹੋਵਾਹ ਨੇ ਇੱਕ ਵਾਰੀ ਫ਼ੇਰ ਮੈਨੂੰ ਸੁਣਿਆ। 20ਯਹੋਵਾਹ ਹਾਰੂਨ ਨਾਲ ਬਹੁਤ ਨਾਰਾਜ਼ ਸੀ — ਇੰਨਾਂ ਕਿ ਉਸਨੂੰ ਤਬਾਹ ਕਰ ਸਕਦਾ ਸੀ। ਪਰ ਇੱਕ ਫ਼ੇਰ ਯਹੋਵਾਹ ਨੇ ਮੇਰੀ ਗੱਲ ਸੁਣੀ। 21ਮੈਂ ਉਹ ਭਿਆਨਕ ਚੀਜ਼, ਵੱਛੇ ਨੂੰ ਲਿਆ ਜਿਹੜਾ ਤੁਸੀਂ ਬਣਾਇਆ ਸੀ — ਅਤੇ ਇਸਨੂੰ ਅੱਗ ਵਿੱਚ ਸਾੜ ਦਿੱਤਾ। ਮੈਂ ਇਸ ਦੇ ਛੋਟੇ-ਛੋਟੇ ਟੁਕੜੇ ਕਰ ਦਿੱਤੇ ਅਤੇ ਉਨ੍ਹਾਂ ਨੂੰ ਗਰਦ ਵਿੱਚ ਮਿਲਾ ਦਿੱਤਾ। ਫ਼ੇਰ ਮੈਂ ਉਸ ਗਰਦ ਨੂੰ ਹੇਠਾਂ ਦਰਿਆ ਵਿੱਚ ਸੁੱਟ ਦਿੱਤਾ ਜੋ ਪਰਬਤ ਤੋਂ ਹੇਠਾਂ ਰੁੜ੍ਹ ਗਈ।

### ਮੂਸਾ ਯਹੋਵਾਹ ਪਾਸੋਂ ਇਸਰਾਏਲ ਲਈ ਮਾਫ਼ੀ ਮੰਗਦਾ ਹੈ

22"ਤਬਏਰਾਹ, ਮੱਸਾਹ ਅਤੇ ਕਿਬਰੋਥ-ਹੱਤਆਵਾਹ ਵਿਖੇ ਵੀ ਤੁਸੀਂ ਯਹੋਵਾਹ ਨੂੰ ਬਹੁਤ ਨਾਰਾਜ਼ ਕੀਤਾ। 23ਅਤੇ ਜਦੋਂ ਯਹੋਵਾਹ ਨੇ ਤੁਹਾਨੂੰ ਕਾਦੇਸ਼ ਬਰਨੇਆ ਛੱਡ ਜਾਣ ਲਈ ਆਖਿਆ ਸੀ ਤੁਸੀਂ ਉਸਦਾ ਹੁਕਮ ਨਹੀਂ ਮੰਨਿਆ। ਉਸਨੇ ਆਖਿਆ ਸੀ, 'ਉੱਤੇ ਜਾਓ ਅਤੇ ਉਸ ਧਰਤੀ ਉੱਤੇ ਕਬਜ਼ਾ ਕਰ ਲਓ ਜਿਹੜੀ ਮੈਂ ਤੁਹਾਨੂੰ ਦੇ ਰਿਹਾ ਹਾਂ।' ਪਰ ਤੁਸੀਂ ਯਹੋਵਾਹ, ਆਪਣੇ ਪਰਮੇਸ਼ੁਰ, ਦਾ ਹੁਕਮ ਮੰਨਣ ਤੋਂ ਇਨਕਾਰ ਕੀਤਾ ਤੁਸੀਂ ਉਸ ਉੱਤੇ ਯਕੀਨ ਨਹੀਂ ਕੀਤਾ ਤੁਸੀਂ ਉਸਦਾ ਆਦੇਸ਼ ਨਹੀਂ ਸੁਣਿਆ। 24ਉਹ ਸਾਰਾ ਸਮਾਂ ਜਦੋਂ ਤੋਂ ਮੈਂ ਤੁਹਾਨੂੰ ਜਾਣਦਾ ਹਾਂ, ਤੁਸੀਂ ਯਹੋਵਾਹ ਦਾ ਹੁਕਮ ਮੰਨਣ ਤੋਂ ਇਨਕਾਰ ਕੀਤਾ ਹੈ।

25"ਇਸ ਲਈ ਮੈਂ ਯਹੋਵਾਹ ਅੱਗੇ 40 ਦਿਨ ਤੇ 40 ਰਾਤਾਂ ਧਰਤੀ ਤੇ ਪਿਆ ਰਿਹਾ ਕਿਉਂ ਕਿ ਯਹੋਵਾਹ ਨੇ ਆਖਿਆ ਸੀ ਕਿ ਉਹ ਤੁਹਾਨੂੰ ਤਬਾਹ ਕਰ ਦੇਵੇਗਾ। 26ਮੈਂ ਯਹੋਵਾਹ ਅੱਗੇ ਪ੍ਰਾਰਥਣਾ ਕੀਤੀ ਅਤੇ ਆਖਿਆ: ਯਹੋਵਾਹ ਮੇਰੇ ਸੁਆਮੀ, ਆਪਣੇ ਹੀ ਲੋਕਾਂ ਨੂੰ ਤਬਾਹ ਨਾ ਕਰ! ਤੂੰ ਉਨ੍ਹਾਂ ਨੂੰ ਛੁਟਕਾਰਾ ਦਿਵਾਇਆ ਅਤੇ ਉਨ੍ਹਾਂ ਨੂੰ ਆਪਣੀ ਮਹਾਨ ਤਾਕਤ ਅਤੇ ਸ਼ਕਤੀ ਨਾਲ ਮਿਸਰ ਵਿੱਚੋਂ ਬਾਹਰ ਲਿਆਂਦਾ। 27ਆਪਣੇ ਸੇਵਕਾਂ ਅਬਰਾਹਾਮ, ਇਸਹਾਕ ਅਤੇ ਯਾਕੂਬ ਨੂੰ ਯਾਦ ਕਰ। ਇਨ੍ਹਾਂ ਲੋਕਾਂ ਦੇ ਜਿੱਦੀਪਨ, ਬਦ-ਰਾਹਾਂ ਅਤੇ ਪਾਪਾਂ ਦੇ ਖਿਲਾਫ਼ ਨਾ ਪਰਤ। 28ਜੇ ਤੁਸੀਂ ਆਪਣੇ ਲੋਕਾਂ ਨੂੰ ਸਜ਼ਾ ਦੇਵੋਂਗੇ ਤਾਂ ਮਿਸਰ ਲੋਕ ਕਹਿਣਗੇ, 'ਯਹੋਵਾਹ ਆਪਣੇ ਲੋਕਾਂ ਨੂੰ ਉਸ ਧਰਤੀ ਤੇ ਨਹੀਂ ਲੈ ਜਾ ਸਕਿਆ ਜਿਸਦਾ ਉਸਨੇ ਉਨ੍ਹਾਂ ਨਾਲ ਇਕਰਾਰ ਕੀਤਾ ਸੀ ਅਤੇ ਉਸਨੇ ਉਨ੍ਹਾਂ ਨਾਲ ਨਫ਼ਰਤ ਕੀਤੀ। ਇਸ ਲਈ ਉਹ ਉਨ੍ਹਾਂ ਨੂੰ ਮਾਰ ਮੁਕਾਉਣ ਲਈ ਮਾਰੂਥਲ ਵਿੱਚ ਲੈ ਗਿਆ।' 29ਪਰ ਉਹ ਤਾਂ ਤੁਹਾਡੇ ਬੰਦੇ ਹਨ ਯਹੋਵਾਹ। ਉਹ ਤੁਹਾਡੇ ਹੀ ਹਨ ਤੁਸੀਂ ਉਨ੍ਹਾਂ ਨੂੰ ਆਪਣੀ ਮਹਾਨ ਸ਼ਕਤੀ ਤੇ ਤਾਕਤ ਨਾਲ ਮਿਸਰ ਤੋਂ ਬਾਹਰ ਲਿਆਏ।

### ਨਵੀਆਂ ਸ਼ਿਲਾਵਾਂ

10 "ਉਸ ਵਕਤ, ਯਹੋਵਾਹ ਨੇ ਮੈਨੂੰ ਆਖਿਆ, 'ਤੂੰ ਪਹਿਲਾਂ ਵਰਗੀਆਂ ਪੱਥਰ ਦੀਆਂ ਦੋ ਹੋਰ ਸ਼ਿਲਾਵਾਂ ਕੱਟ ਕੇ ਮੇਰੇ ਕੋਲ ਪਰਬਤ ਉੱਤੇ ਆਵੀਂ। ਇੱਕ ਲੱਕੜੀ ਦਾ ਸੰਦੂਕ ਵੀ ਬਣਾਵੀਂ। 2ਮੈਂ ਉਨ੍ਹਾਂ ਸ਼ਿਲਾਵਾਂ ਉੱਤੇ ਉਹੀ ਸ਼ਬਦ ਲਿਖਾਂਗਾ ਜਿਹੜੇ

ਪਹਿਲੀਆਂ ਸ਼ਿਲਾਵਾਂ ਉੱਤੇ ਲਿਖੇ ਸਨ — ਉਹ ਸ਼ਿਲਾਵਾਂ ਜਿਹੜੀਆਂ
ਤੂੰ ਭੰਨ ਦਿੱਤੀਆਂ। ਫ਼ੇਰ ਤੂੰ ਉਨ੍ਹਾਂ ਸ਼ਿਲਾਵਾਂ ਨੂੰ ਸੰਦੂਕ ਵਿੱਚ ਰੱਖ
ਦੇਵੀਂ।’ 3ਫ਼ੇਰ ਮੈਂ ਸ਼ਿੱਟੀਮ ਦੀ ਲੱਕੜ ਦਾ ਇੱਕ ਸੰਦੂਕ ਬਣਾਇਆ
ਅਤੇ ਪਹਿਲਾਂ ਵਰਗੀਆਂ ਪੱਥਰ ਦੀਆਂ ਦੋ ਸ਼ਿਲਾਵਾਂ ਤਿਆਰ
ਕੀਤੀਆਂ ਫ਼ੇਰ ਮੈਂ ਪੱਥਰ ਦੀਆਂ ਉਨ੍ਹਾਂ ਦੋ ਸਿਲਾਵਾਂ ਨੂੰ ਆਪਣੇ
ਹੱਥਾਂ ਵਿੱਚ ਲੈ ਕੇ ਪਰਬਤ ਉੱਤੇ ਚਲਿਆ ਗਿਆ। 4ਯਹੋਵਾਹ ਨੇ
ਉਨ੍ਹਾਂ ਸ਼ਿਲਾਵਾਂ ਉੱਤੇ ਉਹੀ ਸ਼ਬਦ ਲਿਖੇ ਜਿਵੇਂ ਕਿ ਉਸਨੇ ਪਹਿਲਾਂ
ਲਿਖੇ ਸਨ। ਉਹ ਉਹੀ ਦਸ ਹੁਕਮ ਹਨ ਜਿਹੜੇ ਉਸਨੇ ਅੱਗ
ਵਿੱਚੋਂ ਤੁਹਾਨੂੰ ਆਖੇ ਸਨ, ਜਦੋਂ ਤੁਸੀਂ ਪਰਬਤ ਕੋਲ ਇਕੱਠੇ ਹੋਏ
ਸੀ। ਫ਼ੇਰ ਯਹੋਵਾਹ ਨੇ ਪੱਥਰ ਦੀਆਂਇ ਦੋਵੇਂ ਸ਼ਿਲਾਵਾਂ ਮੈਨੂੰ ਦੇ
ਦਿੱਤੀਆਂ। 5ਮੈਂ ਪਰਬਤ ਉੱਪਰੋਂ ਹੇਠਾਂ ਉੱਤਰ ਆਇਆ। ਮੈਂ
ਸ਼ਿਲਾਵਾਂ ਉਸ ਸੰਦੂਕ ਵਿੱਚ ਰੱਖ ਦਿੱਤੀਆਂ ਜਿਹੜਾ ਮੈਂ ਬਣਾਇਆ
ਸੀ ਯਹੋਵਾਹ ਨੇ ਮੈਨੂੰ ਇਨ੍ਹਾਂ ਨੂੰ ਉੱਥੇ ਰੱਖਣ ਦਾ ਆਦੇਸ਼ ਦਿੱਤਾ
ਸੀ ਅਤੇ ਇਹ ਸ਼ਿਲਾਵਾਂ ਹਾਲੇ ਵੀ ਸੰਦੂਕ ਵਿੱਚ ਹਨ।”

6(ਇਸਰਾਏਲ ਦੇ ਲੋਕ ਯਆਕਾਨ ਦੇ ਖੂਹਾਂ ਤੋਂ ਮੋਸੇਰਾਹ ਨੂੰ
ਚੱਲ ਪਏ। ਓਥੇ ਹਾਰੂਨ ਦਾ ਦੇਹਾਂਤ ਹੋ ਗਿਆ ਅਤੇ ਉਹ
ਦਫ਼ਨਾਇਆ ਗਿਆ। ਹਾਰੂਨ ਦੇ ਪੁੱਤਰ ਅਲਆਜ਼ਾਰ ਨੇ ਹਾਰੂਨ
ਦੀ ਥਾਂ ਤੇ ਜਾਜਕ ਵਜੋਂ ਸੇਵਾ ਕੀਤੀ। 7ਫ਼ੇਰ ਇਸਰਾਏਲ ਦੇ ਲੋਕ
ਮੋਸੇਰਾਹ ਤੋਂ ਗੁਦਗੋਦਾਹ ਚਲੇ ਗਏ। ਅਤੇ ਉਹ ਗੁਦਗੋਦਾਹ ਤੋਂ
ਨਦੀਆਂ ਦੀ ਧਰਤੀ ਯਾਟਬਾਤਾਹ ਚਲੇ ਗਏ। 8ਉਸ ਸਮੇਂ ਯਹੋਵਾਹ
ਨੇ ਲੇਵੀ ਦੇ ਪਰਿਵਾਰ-ਸਮੂਹ ਨੂੰ ਉਸਦੇ ਖਾਸ ਕੰਮ ਲਈ ਹੋਰਨਾਂ
ਪਰਿਵਾਰ-ਸਮੂਹਾਂ ਨਾਲੋਂ ਵੱਖ ਕੀਤਾ। ਉਨ੍ਹਾਂ ਦੇ ਜ਼ਿੰਮੇ ਯਹੋਵਾਹ
ਦੇ ਇਕਰਾਰਨਾਮੇ ਵਾਲੇ ਸੰਦੂਕ ਨੂੰ ਚੁੱਕ ਕੇ ਲਿਜਾਣ ਦਾ ਕੰਮ ਸੀ।
ਉਹ ਯਹੋਵਾਹ ਦੇ ਸਨਮੁਖ ਜਾਜਕਾਂ ਦੀ ਸੇਵਾ ਵੀ ਕਰਦੇ ਸਨ।
ਅਤੇ ਉਨ੍ਹਾਂ ਦਾ ਕੰਮ ਯਹੋਵਾਹ ਦੇ ਨਾਮ ਉੱਤੇ ਲੋਕਾਂ ਨੂੰ ਅਸੀਸ
ਦੇਣਾ ਵੀ ਸੀ। ਉਹ ਅੱਜ ਵੀ ਇਹ ਖਾਸ ਕੰਮ ਕਰਦੇ ਹਨ।
9ਇਹੀ ਕਾਰਣ ਹੈ ਕਿ ਲੇਵੀਆਂ ਨੂੰ ਹੋਰਨਾਂ ਪਹਿਵਾਰ-ਸਮੂਹਾਂ
ਵਾਂਗ ਧਰਤੀ ਦਾ ਹਿੱਸਾ ਨਹੀਂ ਮਿਲਿਆ। ਲੇਵੀਆਂ ਪਾਸ ਆਪਣੇ
ਹਿੱਸੇ ਵਜੋਂ ਯਹੋਵਾਹ ਹੈ। ਇਸੇ ਦਾ ਹੀ ਯਹੋਵਾਹ, ਤੁਹਾਡੇ ਪਰਮੇਸ਼ੁਰ,
ਨੇ ਉਨ੍ਹਾਂ ਨਾਲ ਇਕਰਾਰ ਕੀਤਾ ਸੀ।)

10“ਮੈਂ ਪਹਿਲਾਂ ਵਾਂਗ ਪਰਬਤ ਉੱਤੇ 40 ਦਿਨ ਤੇ 40 ਰਾਤਾਂ
ਠਹਿਰਿਆ। ਯਹੋਵਾਹ ਨੇ ਵੀ ਉਸ ਵੇਲੇ ਮੇਰੀ ਬੇਨਤੀ ਸੁਣੀ।
ਯਹੋਵਾਹ ਨੇ ਤੁਹਾਨੂੰ ਤਬਾਹ ਨਾ ਕਰਨ ਦਾ ਫ਼ੈਸਲਾ ਕਰ ਲਿਆ।
11ਯਹੋਵਾਹ ਨੇ ਮੈਨੂੰ ਆਖਿਆ, ‘ਜਾ ਅਤੇ ਲੋਕਾਂ ਦੀ ਉਨ੍ਹਾਂ ਦੇ
ਸਫ਼ਰ ਵਿੱਚ ਅਗਵਾਈ ਕਰ। ਉਹ ਉਸ ਧਰਤੀ ਤੇ ਜਾ ਕੇ ਰਹਿਣਗੇ
ਜਿਸਦਾ ਮੈਂ ਉਨ੍ਹਾਂ ਦੇ ਪੁਰਖਿਆਂ ਨਾਲ ਇਕਰਾਰ ਕੀਤਾ ਸੀ।’

## ਯਹੋਵਾਹ ਸੱਚਮੁੱਚ ਕੀ ਚਾਹੁੰਦਾ ਹੈ

12“ਹੁਣ, ਇਸਰਾਏਲ ਦੇ ਲੋਕੋ, ਸੁਣੋ! ਯਹੋਵਾਹ, ਤੁਹਾਡਾ
ਪਰਮੇਸ਼ੁਰ, ਤੁਹਾਥੋ ਕੀ ਚਾਹੁੰਦਾ ਹੈ? ਯਹੋਵਾਹ ਚਾਹੁੰਦਾ ਕਿ ਤੁਸੀਂ
ਉਸਤੋਂ ਡਰੋ, ਅਤੇ ਉਸਦੇ ਹੁਕਮਾਂ ਤੇ ਚੱਲੋ, ਅਤੇ ਉਸਨੂੰ ਪਿਆਰ
ਕਰੋ, ਅਤੇ ਆਪਣੇ ਪੂਰੇ ਦਿਲੋਂ ਅਤੇ ਆਪਣੀ ਪੂਰੀ ਰੂਹ ਨਾਲ
ਉਸ ਦੀ ਸੇਵਾ ਕਰੋ।” 13ਇਸ ਲਈ ਯਹੋਵਾਹ ਦੇ ਨੇਮ ਅਤੇ
ਆਦੇਸ਼ ਮੰਨੋ ਜਿਹੜੇ ਮੈਂ ਅੱਜ ਤੁਹਾਨੂੰ ਦੇ ਰਿਹਾ ਹਾਂ। ਇਹ ਕਨੂੰਨ
ਤੇ ਹੁਕਮ ਤੁਹਾਡੇ ਆਪਣੇ ਭਲੇ ਲਈ ਹਨ। 14ਹਰ ਸ਼ੈਅ ਯਹੋਵਾਹ,
ਤੁਹਾਡੇ ਪਰਮੇਸ਼ੁਰ, ਦੀ ਹੈ। ਅਕਾਸ਼, ਉੱਚੇ ਤੋਂ ਉੱਚੇ ਅਕਾਸ਼ ਵੀ
ਯਹੋਵਾਹ ਦੇ ਹਨ। ਧਰਤੀ ਅਤੇ ਇਸਦੀ ਹਰ ਸ਼ੈਅ ਯਹੋਵਾਹ,
ਤੁਹਾਡੇ ਪਰਮੇਸ਼ੁਰ, ਦੀ ਹੈ। 15ਯਹੋਵਾਹ ਤੁਹਾਡੇ ਪੁਰਖਿਆਂ ਨਾਲ
ਬਹੁਤ ਪਿਆਰ ਕਰਦਾ ਸੀ। ਉਹ ਉਨ੍ਹਾਂ ਨੂੰ ਇੰਨਾਂ ਪਿਆਰ ਕਰਦਾ
ਸੀ ਕਿ ਉਸਨੇ ਤੁਹਾਨੂੰ, ਉਨ੍ਹਾਂ ਦੇ ਉੱਤਰਾਧਿਕਾਰੀਆਂ ਨੂੰ, ਆਪਣੇ
ਬੰਦਿਆਂ ਵਜੋਂ ਚੁਣਿਆ। ਉਸਨੇ ਕਿਸੇ ਹੋਰ ਕੌਮ ਦੀ ਬਜਾਇ
ਤੁਹਾਡੀ ਚੋਣ ਕੀਤੀ। ਅਤੇ ਤੁਸੀਂ ਅਜੇ ਵੀ ਉਸਦੇ ਚੁਣੇ ਹੋਏ ਬੰਦੇ
ਹੋ। 16ਆਪਣੇ ਦਿਲਾਂ ਦੀ ਚਮੜੀ ਦੀ ਸੁੰਨਤ ਕਰੋ, ਅਤੇ ਜ਼ਿੱਦੀ
ਹੋਣਾ ਬੰਦ ਕਰੋ। 17ਕਿਉਂ ਕਿ ਯਹੋਵਾਹ, ਤੁਹਾਡਾ ਪਰਮੇਸ਼ੁਰ, ਹੈ।
ਉਹ ਪਰਮੇਸ਼ੁਰਾਂ ਦਾ ਪਰਮੇਸ਼ੁਰ ਅਤੇ ਪ੍ਰਭੂਆਂ ਦਾ ਪ੍ਰਭੂ ਹੈ। ਉਹ
ਮਹਾਨ ਪਰਮੇਸ਼ੁਰ ਅਤੇ ਤਕੜਾ ਅਤੇ ਸ਼ਕਤੀਸਾਲੀ ਲੜਾਕੂ ਹੈ।
ਉਹ ਪੱਖਪਾਤ ਨਹੀਂ ਕਰਦਾ ਅਤੇ ਉਹ ਵੱਢੀ ਨਹੀਂ ਲੈਂਦਾ। 18ਉਹ
ਯਤੀਮਾਂ ਦੀ ਸਹਾਇਤਾ ਕਰਦਾ ਹੈ। ਉਹ ਵਿਧਵਾਵਾਂ ਦੀ ਸਹਾਇਤਾ
ਕਰਦਾ ਹੈ। ਉਹ ਤੁਹਾਡੇ ਦੇਸ਼ ਵਿੱਚ ਅਜਨਬੀਆਂ ਨੂੰ ਵੀ ਪਿਆਰ
ਕਰਦਾ ਹੈ। ਉਹ ਉਨ੍ਹਾਂ ਨੂੰ ਰੋਟੀ ਕੱਪੜਾ ਦਿੰਦਾ ਹੈ। 19ਇਸ ਲਈ
ਤੁਹਾਨੂੰ ਵੀ ਅਜਨਬੀਆਂ ਨੂੰ ਪਿਆਰ ਕਰਨਾ ਚਾਹੀਦਾ ਹੈ ਕਿਉਂ?
ਕਿਉਂਕਿ ਤੁਸੀਂ ਵੀ ਮਿਸਰ ਦੀ ਧਰਤੀ ਉੱਤੇ ਅਜਨਬੀ ਹੀ ਸੀ।

20“ਤੁਹਾਨੂੰ ਯਹੋਵਾਹ, ਆਪਣੇ ਪਰਮੇਸ਼ੁਰ, ਦਾ ਅਵੱਸ਼ ਆਦਰ
ਕਰਨਾ ਚਾਹੀਦਾ ਹੈ ਅਤੇ ਸਿਰਫ਼ ਉਸੇ ਦੀ ਉਪਾਸਨਾ ਕਰਨੀ
ਚਾਹੀਦੀ ਹੈ। ਉਸਨੂੰ ਕਦੇ ਨਾ ਛੱਡੋ। ਜਦੋਂ ਤੁਸੀਂ ਇਕਰਾਰ ਕਰੋ,
ਤਾਂ ਤੁਹਾਨੂੰ ਸਿਰਫ਼ ਓਸੇ ਦੇ ਨਾਮ ਦੀ ਵਰਤੋਂ ਕਰਨੀ ਚਾਹੀਦੀ
ਹੈ। 21ਯਹੋਵਾਹ ਹੀ ਹੈ ਜਿਸਦੀ ਤੁਹਾਨੂੰ ਵਡਿਆਈ ਕਰਨੀ
ਚਾਹੀਦੀ ਹੈ। ਉਹ ਤੁਹਾਡਾ ਪਰਮੇਸ਼ੁਰ ਹੈ। ਉਸਨੇ ਤੁਹਾਡੇ ਲਈ
ਮਹਾਨ ਅਤੇ ਅਦਭੁਤ ਕਾਰਨਾਮੇ ਕੀਤੇ ਹਨ। ਤੁਸੀਂ ਉਨ੍ਹਾਂ ਗੱਲਾਂ
ਨੂੰ ਆਪਣੀਆਂ ਅੱਖਾਂ ਨਾਲ ਦੇਖ ਚੁੱਕੇ ਹੋਂ। 22ਜਦੋਂ ਤੁਹਾਡੇ ਪੁਰਖੇ
ਮਿਸਰ ਵਿੱਚ ਗਏ ਸਨ ਤਾਂ ਉਹ ਸਿਰਫ਼ 70 ਬੰਦੇ ਸਨ। ਹੁਣ
ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਤੁਹਾਡੀ ਗਿਣਤੀ ਬਹੁਤ ਵਧਾ
ਦਿੱਤੀ ਹੈ — ਅਕਾਸ਼ ਵਿਚਲੇ ਤਾਰਿਆਂ ਜਿੰਨੀ ਗਿਣਤੀ।

## ਯਹੋਵਾਹ ਨੂੰ ਚੇਤੇ ਰੱਖੋ

11 “ਇਸ ਲਈ ਤੁਹਾਨੂੰ ਯਹੋਵਾਹ, ਆਪਣੇ ਪਰਮੇਸ਼ੁਰ, ਨੂੰ
ਪਿਆਰ ਕਰਨਾ ਚਾਹੀਦਾ ਹੈ। ਤੁਹਾਨੂੰ ਓਹੀ ਗੱਲਾਂ
ਕਰਨੀਆਂ ਚਾਹੀਦੀਆਂ ਹਨ ਜਿਨ੍ਹਾਂ ਨੂੰ ਕਰਨ ਲਈ ਉਹ ਆਖਦਾ
ਹੈ। ਤੁਹਾਨੂੰ ਹਮੇਸ਼ਾ ਉਸਦੇ ਕਨੂੰਨਾਂ, ਬਿਧੀਆਂ ਅਤੇ ਹੁਕਮਾਂ ਦਾ
ਪਾਲਣ ਕਰਨਾ ਚਾਹੀਦਾ ਹੈ। 2ਅੱਜ ਉਨ੍ਹਾਂ ਸਾਰੀਆਂ ਮਹਾਨ ਗੱਲਾਂ
ਨੂੰ ਯਾਦ ਕਰੋ ਜਿਹੜੀਆਂ ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਤੁਹਾਨੂੰ
ਸਿੱਖਿਆ ਦੇਣ ਲਈ ਕੀਤੀਆਂ। ਇਹ ਤੁਸੀਂ ਹੀ ਸੀ, ਤੁਹਾਡੇ ਬੱਚੇ
ਨਹੀਂ, ਜਿਨ੍ਹਾਂ ਨੇ ਇਹ ਸਭ ਗੱਲਾਂ ਵਾਪਰਦੀਆਂ ਦੇਖੀਆਂ। ਤੁਸੀਂ
ਦੇਖਿਆ ਅਤੇ ਅਨੁਭਵ ਕੀਤਾ ਕਿ ਯਹੋਵਾਹ ਕਿੰਨਾ ਮਹਾਨ ਹੈ
ਅਤੇ ਉਹ ਕਿੰਨਾ ਸ਼ਕਤੀਸਾਲੀ ਹੈ, ਅਤੇ ਉਹ ਕਿੰਨੀਆਂ ਸ਼ਕਤੀਸ਼ਾਲੀ
ਗੱਲਾਂ ਕਰਦਾ ਹੈ। 3ਤੁਹਾਡੇ ਬੱਚਿਆਂ ਨੇ ਨਹੀਂ, ਤੁਸਾਂ ਉਸਦੇ ਕਰਿਸ਼ਮੇ
ਦੇਖੇ। ਤੁਸੀਂ ਉਹ ਚੀਜ਼ਾਂ ਦੇਖੀਆਂ ਜਿਹੜੀਆਂ ਉਸਨੇ ਮਿਸਰ
ਵਿੱਚ, ਮਿਸਰ ਦੇ ਰਾਜੇ ਫ਼ਿਰਊਨ ਨਾਲ ਅਤੇ ਉਸਦੇ ਸਾਰੇ ਦੇਸ਼

ਨਾਲ ਕੀਤੀਆਂ। 4ਤੁਹਾਡੇ ਬੱਚਿਆਂ ਨੇ ਨਹੀਂ, ਤੁਸੀਂ ਉਹ ਚੀਜ਼ਾਂ
ਦੇਖੀਆਂ ਜਿਹੜੀਆਂ ਯਹੋਵਾਹ ਨੇ ਮਿਸਰੀ ਫ਼ੌਜ ਨਾਲ ਕੀਤੀਆਂ
— ਉਨ੍ਹਾਂ ਦੇ ਰੱਥਾਂ ਅਤੇ ਰੱਥਵਾਨਾਂ ਨਾਲ ਜਦੋਂ ਉਹ ਤੁਹਾਡਾ
ਪਿੱਛਾ ਕਰ ਰਹੇ ਸਨ, ਪਰ ਤੁਸੀਂ ਦੇਖਿਆ ਕਿ ਯਹੋਵਾਹ ਨੇ ਉਨ੍ਹਾਂ
ਨੂੰ ਲਾਲ ਸਾਗਰ ਦੇ ਪਾਣੀ ਨਾਲ ਢਕ ਦਿੱਤਾ। ਤੁਸੀਂ ਯਹੋਵਾਹ ਨੂੰ
ਉਨ੍ਹਾਂ ਨੂੰ ਪੂਰੀ ਤਰ੍ਹਾਂ ਤਬਾਹ ਕਰਦਿਆਂ ਦੇਖਿਆ। 5ਇਹ ਤੁਸੀਂ
ਹੀ ਸੀ, ਤੁਹਾਡੇ ਬੱਚੇ ਨਹੀਂ, ਜਿਨ੍ਹਾਂ ਨੇ ਉਹ ਸਾਰੀਆਂ ਚੀਜ਼ਾਂ
ਦੇਖੀਆਂ ਜਿਹੜੀਆਂ ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਤੁਹਾਡੇ
ਵਾਸਤੇ ਮਾਰੂਥਲ ਵਿੱਚ ਇਸ ਥਾਂ ਪਹੁੰਚਣ ਤੱਕ ਕੀਤੀਆਂ। 6ਤੁਸੀਂ
ਦੇਖਿਆ ਕਿ ਰਊਬੇਨ ਪਰਿਵਾਰ-ਸਮੂਹ ਦੇ ਅਲੀਆਬ ਦੇ ਪੁੱਤਰਾਂ,
ਦਾਥਾਨ ਅਤੇ ਅਬੀਰਾਮ ਨਾਲ ਯਹੋਵਾਹ ਨੇ ਕੀ ਕੀਤਾ। ਇਸਰਾਏਲ
ਦੇ ਸਾਰੇ ਲੋਕ ਦੇਖ ਰਹੇ ਸਨ ਜਦੋਂ ਧਰਤੀ ਮੂੰਹ ਵਾਂਗ ਖੁਲ੍ਹ ਗਈ
ਅਤੇ ਉਨ੍ਹਾਂ ਨੂੰ ਨਿਗਲ ਗਈ। ਉਸਨੇ ਉਨ੍ਹਾਂ ਦੇ ਪਰਿਵਾਰਾਂ, ਉਨ੍ਹਾਂ
ਦੇ ਤੰਬੂਆਂ ਅਤੇ ਉਨ੍ਹਾਂ ਦੇ ਸਾਰੇ ਪਸ਼ੂਆਂ ਅਤੇ ਨੌਕਰਾਂ ਨੂੰ ਨਿਗਲ
ਲਿਆ। 7ਇਹ ਤੁਸੀਂ ਹੀ ਸੀ, ਤੁਹਾਡੇ ਬੱਚੇ ਨਹੀਂ, ਜਿਨ੍ਹਾਂ ਨੇ ਉਹ
ਸਾਰੇ ਮਹਾਨ ਕਾਰਨਾਮੇ ਦੇਖੇ ਜਿਹੜੇ ਯਹੋਵਾਹ ਨੇ ਕੀਤੇ।

8“ਇਸ ਲਈ ਤੁਹਾਨੂੰ ਉਹ ਹਰ ਆਦੇਸ਼ ਮੰਨਣਾ ਚਾਹੀਦਾ ਹੈ
ਜਿਹੜਾ ਮੈਂ ਤੁਹਾਨੂੰ ਅੱਜ ਦੱਸਦਾ ਹਾਂ। ਫ਼ੇਰ ਤੁਸੀਂ ਮਜ਼ਬੂਤ ਹੋ
ਜਾਵੋਂਗੇ। ਅਤੇ ਤੁਸੀਂ ਯਰਦਨ ਨਦੀ ਦੇ ਪਾਰ ਜਾ ਸਕੋਂਗੇ ਅਤੇ
ਉਸ ਧਰਤੀ ਨੂੰ ਪ੍ਰਾਪਤ ਕਰ ਸਕੋਂਗੇ ਜਿਸ ਵਿੱਚ ਤੁਸੀਂ ਦਾਖਲ
ਹੋਣ ਲਈ ਤਿਆਰ ਹੋ। 9ਫ਼ੇਰ ਤੁਸੀਂ ਉਸ ਦੇਸ਼ ਵਿੱਚ ਲੰਮੀ ਉਮਰ
ਭੋਗੋਂਗੇ। ਯਹੋਵਾਹ ਨੇ ਉਹ ਧਰਤੀ ਤੁਹਾਡੇ ਪੁਰਖਿਆਂ ਅਤੇ ਉਨ੍ਹਾਂ
ਦੇ ਸਾਰੇ ਉੱਤਰਾਧਿਕਾਰੀਆਂ ਨੂੰ ਦੇਣ ਦਾ ਇਕਰਾਰ ਕੀਤਾ ਸੀ।
ਇਹ ਬਹੁਤ ਚੰਗੀਆਂ ਚੀਜ਼ਾਂ ਨਾਲ ਭਰੀ ਹੋਈ ਧਰਤੀ ਹੈ। 10ਜਿਹੜੀ
ਧਰਤੀ ਤੁਹਾਨੂੰ ਮਿਲੇਗੀ ਉਹ ਮਿਸਰ ਦੀ ਧਰਤੀ ਵਰਗੀ ਨਹੀਂ
ਹੈ, ਜਿੱਥੋਂ ਤੁਸੀਂ ਆਏ ਹੋ। ਮਿਸਰ ਵਿੱਚ, ਤੁਸੀਂ ਆਪਣੇ ਬੀਜ
ਬੀਜਦੇ ਸੀ, ਅਤੇ ਫ਼ੇਰ ਆਪਣੇ ਪੈਰਾਂ ਦੀ ਵਰਤੋਂ ਕਰਕੇ ਨਹਿਰ
ਵਿੱਚੋਂ ਪਾਣੀ ਕੱਢਕੇ ਉਨ੍ਹਾਂ ਪੌਦਿਆਂ ਨੂੰ ਸਿੰਜਦੇ ਸੀ। ਤੁਸੀਂ ਆਪਣੇ
ਖੇਤਾਂ ਨੂੰ ਉਸੇ ਤਰ੍ਹਾਂ ਪਾਣੀ ਲਾਉਂਦੇ ਸੀ ਜਿਵੇਂ ਸਬਜ਼ੀਆਂ ਦੇ
ਬਗੀਚੇ ਨੂੰ ਲਾਈਦਾ ਹੈ। 11ਪਰ ਜਿਹੜੀ ਧਰਤੀ ਤੁਹਾਨੂੰ ਛੇਤੀ
ਹੀ ਮਿਲਣ ਵਾਲੀ ਹੈ, ਇਸ ਤਰ੍ਹਾਂ ਦੀ ਨਹੀਂ ਹੈ। ਇਸ ਧਰਤੀ
ਵਿੱਚ ਪਹਾੜੀਆਂ ਤੇ ਵਾਦੀਆਂ ਹਨ ਅਤੇ ਇਸਨੂੰ ਅਕਾਸ਼ ਤੋਂ
ਮੀਂਹ ਪ੍ਰਾਪਤ ਹੁੰਦਾ ਹੈ। 12ਯਹੋਵਾਹ, ਤੁਹਾਡਾ ਪਰਮੇਸ਼ੁਰ, ਉਸ
ਧਰਤੀ ਦੀ ਦੇਖਭਾਲ ਕਰਦਾ ਹੈ! ਯਹੋਵਾਹ, ਤੁਹਾਡਾ ਪਰਮੇਸ਼ੁਰ,
ਉਸ ਧਰਤੀ ਦੀ ਨਿਗਰਾਨੀ ਕਰਦਾ ਹੈ, ਸਾਲ ਦੇ ਸ਼ੁਰੂ ਤੋਂ ਲੈਕੇ
ਅਖੀਰ ਤੱਕ।

13“ਯਹੋਵਾਹ ਆਖਦਾ, ‘ਤੁਹਾਨੂੰ ਉਨ੍ਹਾਂ ਹੁਕਮਾਂ ਨੂੰ ਧਿਆਨ
ਨਾਲ ਸੁਣਨਾ ਚਾਹੀਦਾ ਜਿਹੜੇ ਮੈਂ ਅੱਜ ਤੁਹਾਨੂੰ ਦਿੰਦਾ ਹਾਂ:
ਤੁਹਾਨੂੰ ਯਹੋਵਾਹ, ਆਪਣੇ ਪਰਮੇਸ਼ੁਰ, ਨੂੰ ਪਿਆਰ ਕਰਨਾ ਚਾਹੀਦਾ
ਅਤੇ ਆਪਣੇ ਪੂਰੇ ਦਿਲੋਂ ਅਤੇ ਆਪਣੀ ਪੂਰੀ ਰੂਹ ਨਾਲ ਉਸਦੀ
ਸੇਵਾ ਕਰਨੀ ਚਾਹੀਦੀ ਹੈ। ਜੇ ਤੁਸੀਂ ਅਜਿਹਾ ਕਰੋਂਗੇ, 14 ਮੈਂ
ਤੁਹਾਡੀ ਧਰਤੀ ਲਈ ਠੀਕ ਸਮੇਂ ਸਿਰ ਬਾਰਿਸ਼ ਭੇਜਾਂਗਾ। ਮੈਂ
ਪਤਝੜ ਦੀ ਬਾਰਿਸ਼ ਭੇਜਾਂਗਾ ਅਤੇ ਬਹਾਰ ਦੀ ਬਾਰਿਸ਼ ਭੇਜਾਂਗਾ!
ਫ਼ੇਰ ਤੁਸੀਂ ਆਪਣਾ ਅਨਾਜ, ਆਪਣੀ ਨਵੀ ਮੈਅ, ਆਪਣਾ ਤੇਲ
ਹਾਸਿਲ ਕਰ ਸਕੋਂਗੇ। 15ਅਤੇ ਮੈਂ ਤੁਹਾਡੀਆਂ ਗਾਵਾਂ ਲਈ ਤੁਹਾਡੇ
ਖੇਤਾਂ ਅੰਦਰ ਘਾਹ ਉਗਾਵਾਂਗਾ। ਤੁਹਾਡੇ ਪਾਸ ਭੋਜਨ ਦੀ ਕਮੀ
ਨਹੀਂ ਹੋਵੇਗੀ।’ 16ਪਰ ਧਿਆਨ ਰੱਖਣਾ! ਮੂਰਖ ਨਾ ਬਨਣਾ।
ਮੁਖ ਮੋੜ ਕੇ ਹੋਰਨਾਂ ਦੇਵਤਿਆਂ ਦੀ ਸੇਵਾ ਅਤੇ ਉਪਾਸਨਾ ਨਾ
ਕਰਨ ਲੱਗ ਪੈਣਾ। 17ਜੇ ਤੁਸੀਂ ਅਜਿਹਾ ਕਰੋਂਗੇ, ਤਾਂ ਯਹੋਵਾਹ
ਤੁਹਾਡੇ ਉੱਤੇ ਬਹੁਤ ਕਰੋਧਵਾਨ ਹੋ ਜਾਵੇਗਾ। ਉਹ ਅਕਾਸ਼ਾਂ ਨੂੰ
ਬੰਦ ਕਰ ਦੇਵੇਗਾ ਅਤੇ ਬਾਰਿਸ਼ ਨਹੀਂ ਪਵੇਗੀ। ਧਰਤੀ ਉੱਤੇ
ਫ਼ਸਲ ਨਹੀਂ ਹੋਵੇਗੀ। ਅਤੇ ਤੁਸੀਂ ਉਸ ਧਰਤੀ ਉੱਤੇ ਛੇਤੀ ਹੀ
ਮਾਰੇ ਜਾਵੋਂਗੇ ਜਿਹੜੀ ਤੁਹਾਨੂੰ ਯਹੋਵਾਹ ਦੇ ਰਿਹਾ ਹੈ।

18“ਇਨ੍ਹਾਂ ਹੁਕਮਾਂ ਨੂੰ ਯਾਦ ਰੱਖਣਾ ਜੋ ਮੈਂ ਤੁਹਾਨੂੰ ਦੇ ਰਿਹਾ
ਹਾਂ। ਇਨ੍ਹਾਂ ਨੂੰ ਆਪਣੇ ਦਿਲ ਅਤੇ ਰੂਹ ਅੰਦਰ ਰੱਖ ਲੈਣਾ, ਇਨ੍ਹਾਂ
ਨੂੰ ਆਪਣੇ ਹੱਥਾਂ ਨਾਲ ਬੰਨ੍ਹ ਲਵੋ ਅਤੇ ਆਪਣੇ ਮੱਥਿਆਂ ਉੱਤੇ
ਪਹਿਨ ਲਵੋ, ਫ਼ਿਰ ਇਹ ਤੁਹਾਨੂੰ ਉਨ੍ਹਾਂ ਨੂੰ ਚੇਤੇ ਰੱਖਣ ਵਿੱਚ
ਸਹਾਇਤਾ ਕਰੇਗਾ। 19ਇਨ੍ਹਾਂ ਕਨੂੰਨਾਂ ਦੀ ਸਿਖਿਆ ਆਪਣੇ
ਬੱਚਿਆਂ ਨੂੰ ਦਿਓ। ਘਰਾਂ ਵਿੱਚ ਬਹਿੰਦਿਆਂ, ਸੜਕ ਉੱਤੇ ਚਲਦਿਆਂ
ਅਤੇ ਲੇਟਦਿਆਂ ਉੱਠਦਿਆਂ ਇਨ੍ਹਾਂ ਚੀਜ਼ਾਂ ਬਾਰੇ ਗੱਲਾਂ ਕਰੋ।
20ਇਨ੍ਹਾਂ ਹੁਕਮਾਂ ਨੂੰ ਆਪਣੇ ਫ਼ਾਟਕਾਂ ਉੱਤੇ ਅਤੇ ਆਪਣੇ ਮਕਾਨਾਂ
ਦਿਆਂ ਦਰਵਾਜ਼ਿਆਂ ਉੱਤੇ ਵੀ ਲਿਖ ਲਵੋ। 21ਫ਼ੇਰ ਤੁਸੀਂ ਅਤੇ
ਤੁਹਾਡੇ ਬੱਚੇ, ਦੋਵੇਂ ਇਸ ਧਰਤੀ ਉੱਤੇ ਲੰਮੀ ਉਮਰ ਭੋਗੋਂਗੇ
ਜਿਸਨੂੰ ਦੇਣ ਦਾ ਯਹੋਵਾਹ ਨੇ ਤੁਹਾਡੇ ਪੁਰਖਿਆਂ ਨਾਲ ਇਕਰਾਰ
ਕੀਤਾ ਸੀ। ਤੁਸੀਂ ਓਥੇ ਉਨ੍ਹਾਂ ਚਿਰ ਰਹੋਂਗੇ ਜਿੰਨਾ ਚਿਰ ਧਰਤੀ
ਉੱਤੇ ਅਕਾਸ਼ ਹੈ।”

22“ਹਰ ਉਸ ਹੁਕਮ ਦਾ ਪਾਲਣ ਕਰਨ ਦਾ ਧਿਆਨ ਰੱਖਣਾ
ਜਿਸਦੇ ਪਾਲਣ ਕਰਨ ਬਾਰੇ ਮੈਂ ਤੁਹਾਨੂੰ ਆਖਿਆ ਹੈ: ਯਹੋਵਾਹ,
ਆਪਣੇ ਪਰਮੇਸ਼ੁਰ, ਨੂੰ ਪਿਆਰ ਕਰੋ, ਉਸਦੇ ਸਾਰੇ ਰਾਹਾਂ ਉੱਤੇ
ਚੱਲੋ ਅਤੇ ਉਸ ਨਾਲ ਵਫ਼ਾਦਾਰੀ ਕਰੋ। 23ਫ਼ੇਰ, ਯਹੋਵਾਹ ਉੱਥੇ
ਰਹਿਣ ਵਾਲੇ ਸਾਰੇ ਲੋਕਾਂ ਨੂੰ ਬਾਹਰ ਕੱਢ ਦੇਵੇਗਾ ਅਤੇ ਤੁਸੀਂ
ਉਹ ਧਰਤੀ ਉਨ੍ਹਾਂ ਕੌਮਾਂ ਪਾਸੋਂ ਖੋਹ ਲਵੋਂਗੇ ਜਿਹੜੀਆਂ ਤੁਹਾਥੋਂ
ਵਿਸ਼ਾਲ ਅਤੇ ਵਧੇਰੇ ਤਾਕਤਵਰ ਹਨ। 24ਉਹ ਸਾਰੀ ਧਰਤੀ
ਜਿਸ ਉੱਪਰ ਤੁਸੀਂ ਤੁਰੋਂਗੇ, ਤੁਹਾਡੀ ਹੋਵੇਗੀ। ਤੁਹਾਡੀ ਧਰਤੀ
ਦੱਖਣ ਵੱਲ ਮਾਰੂਥਲ ਤੋਂ ਲੈਕੇ ਉੱਤਰ ਵਿੱਚ ਲਿਬਨਾਨ ਤੱਕ
ਫ਼ੈਲੀ ਹੋਵੇਗੀ। ਪੂਰਬ ਵਿੱਚ ਇਹ ਫ਼ਰਾਤ ਨਦੀ ਤੋਂ ਲੈਕੇ ਮੱਧ
ਸਾਗਰ ਤੱਕ ਫ਼ੈਲੀ ਹੋਵੇਗੀ। 25ਕੋਈ ਬੰਦਾ ਵੀ ਤੁਹਾਡੇ ਸਾਮ੍ਹਣੇ
ਟਿਕ ਨਹੀਂ ਸਕੇਗਾ। ਯਹੋਵਾਹ, ਤੁਹਾਡਾ ਪਰਮੇਸ਼ੁਰ,, ਉਸ ਧਰਤੀ
ਵਿੱਚ ਜਿੱਥੇ ਵੀ ਤੁਸੀਂ ਜਾਵੋਂਗੇ, ਲੋਕਾਂ ਨੂੰ ਤੁਹਾਡੇ ਕੋਲੋਂ ਭੈਭੀਤ
ਕਰ ਦੇਵੇਗਾ। ਇਹੀ ਹੈ ਜਿਸਦਾ ਯਹੋਵਾਹ ਨੇ ਪਹਿਲਾਂ ਤੁਹਾਡੇ
ਨਾਲ ਇਕਰਾਰ ਕੀਤਾ ਸੀ।

### ਇਸਰਾਏਲ ਦੀ ਚੋਣ: ਅਸੀਸਾਂ ਜਾਂ ਸਰਾਪ

26“ਅੱਜ ਮੈਂ ਤੁਹਾਨੂੰ ਇੱਕ ਚੋਣ ਕਰਨ ਲਈ ਦਿੰਦਾ ਹਾਂ। ਭਾਵੇਂ
ਤੁਸੀਂ ਅਸੀਸਾਂ ਚੁਣ ਲਵੋ ਅਤੇ ਭਾਵੇਂ ਸਰਾਪ। 27ਤੁਹਾਨੂੰ ਅਸੀਸਾਂ
ਮਿਲਣਗੀਆਂ ਜੇ ਤੁਸੀਂ ਯਹੋਵਾਹ, ਆਪਣੇ ਪਰਮੇਸ਼ੁਰ, ਦੇ ਉਨ੍ਹਾਂ
ਆਦੇਸ਼ਾਂ ਨੂੰ ਸੁਣੋਂਗੇ ਤੇ ਮੰਨੋਗੇ ਜਿਹੜੇ ਮੈਂ ਤੁਹਾਨੂੰ ਅੱਜ ਦੱਸ
ਦਿੱਤੇ ਹਨ। 28ਪਰ ਜੇ ਤੁਸੀਂ ਯਹੋਵਾਹ, ਆਪਣੇ ਪਰਮੇਸ਼ੁਰ, ਦੇ

ਹੁਕਮਾਂ ਨੂੰ ਸੁਣਨ ਅਤੇ ਮੰਨਣ ਤੋਂ ਇਨਕਾਰ ਕਰੋਂਗੇ, ਤੁਸੀਂ ਸਰਾਪੇ ਜਾਵੋਂਗੇ। ਇਸ ਲਈ ਉਸ ਤਰ੍ਹਾਂ ਜੀਵਨ ਜਿਉਣਾ ਨਾ ਛੱਡੋ, ਜਿਵੇਂ ਮੈਂ ਤੁਹਾਨੂੰ ਅੱਜ ਹੁਕਮ ਦਿੰਦਾ ਹਾਂ। ਹੋਰਨਾਂ ਦੇਵਤਿਆਂ ਦੇ ਪਿੱਛੇ ਨਾ ਲੱਗੋ ਜਿਨ੍ਹਾਂ ਨੂੰ ਤੁਸੀਂ ਜਾਣਦੇ ਵੀ ਨਹੀਂ।

29"ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਡੀ ਉਸ ਧਰਤੀ ਵੱਲ
ਅਗਵਾਈ ਕਰੇਗਾ। ਤੁਸੀਂ ਛੇਤੀ ਹੀ ਓਥੇ ਜਾਵੋਂਗੇ ਅਤੇ ਉਸ
ਧਰਤੀ ਨੂੰ ਹਾਸਿਲ ਕਰ ਲਵੋਂਗੇ। ਉਸ ਸਮੇਂ ਤੁਸੀਂ ਗੇਰੱਜ਼ੀਮ
ਪਰਬਤ ਦੀ ਚੋਟੀ ਤੇ ਜ਼ਰੂਰ ਜਾਣਾ ਅਤੇ ਉੱਥੋਂ ਦੇ ਲੋਕਾਂ ਲਈ
ਅਸ਼ੀਸਾਂ ਨੂੰ ਪੜ੍ਹਨਾ। ਅਤੇ ਫ਼ੇਰ ਤੁਸੀਂ ਏਬਾਲ ਪਰਬਤ ਦੀ ਚੋਟੀ
ਉੱਤੇ ਜ਼ਰੂਰ ਜਾਣਾ ਅਤੇ ਉੱਥੋਂ ਦੇ ਲੋਕਾਂ ਲਈ ਸਰਾਪਾਂ ਨੂੰ ਪੜ੍ਹਨਾ।
30ਇਹ ਪਰਬਤ ਯਰਦਨ ਨਦੀ ਵਿੱਚ ਰਹਿੰਦੇ ਕਨਾਨੀ ਲੋਕਾਂ ਦੀ
ਧਰਤੀ ਵਿੱਚ ਯਰਦਨ ਨਦੀ ਦੇ ਦੂਸਰੇ ਪਾਸੇ ਹਨ। ਇਹ ਪਰਬਤ
ਪੱਛਮ ਵੱਲ ਹਨ ਜਿਹੜੇ ਗਿਲਗਾਲ ਕਸਬੇ ਨੇੜੇ ਮੋਰਹ ਦੇ ਓਕ
ਦੇ ਰੁੱਖਾਂ ਤੋਂ ਬਹੁਤੀ ਦੂਰ ਨਹੀਂ ਹਨ। 31ਤੁਸੀਂ ਯਰਦਨ ਨਦੀ ਦੇ
ਪਾਰ ਜਾਵੋਂਗੇ। ਤੁਸੀਂ ਉਹ ਧਰਤੀ ਹਾਸਿਲ ਕਰੋਂਗੇ ਜਿਹੜੀ
ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਦੇ ਰਿਹਾ ਹੈ। ਇਹ ਧਰਤੀ
ਤੁਹਾਡੀ ਹੋਵੇਗੀ। ਜਦੋਂ ਤੁਸੀਂ ਇਸ ਧਰਤੀ ਤੇ ਰਹਿ ਰਹੇ ਹੋਵੋਂਗੇ,
32ਤੁਹਾਨੂੰ ਉਹ ਸਾਰੇ ਕਨੂੰਨ ਅਤੇ ਬਿਧੀਆਂ ਧਿਆਨ ਨਾਲ ਮੰਨਣੇ
ਪੈਣਗੇ। ਜਿਹੜੇ ਮੈਂ ਤੁਹਾਨੂੰ ਅੱਜ ਦਿੰਦਾ ਹਾਂ।

### ਪਰਮੇਸ਼ੁਰ ਦੀ ਉਪਾਸਨਾ ਦਾ ਸਥਾਨ

12 "ਇਹ ਉਹ ਕਨੂੰਨ ਅਤੇ ਬਿਧੀਆਂ ਹਨ ਜਿਨ੍ਹਾਂ ਦੀ
ਤੁਹਾਨੂੰ ਆਪਣੀ ਨਵੀਂ ਧਰਤੀ ਵਿੱਚ ਪਾਲਣਾ ਕਰਨੀ
ਚਾਹੀਦੀ ਹੈ। ਜਿੰਨਾ ਚਿਰ ਤੁਸੀਂ ਇਸ ਧਰਤੀ ਤੇ ਰਹਿੰਦੇ ਹੋ
ਤੁਹਾਨੂੰ ਇਨ੍ਹਾਂ ਕਨੂੰਨਾਂ ਦੀ ਧਿਆਨ ਨਾਲ ਪਾਲਣਾ ਕਰਨੀ ਚਾਹੀਦੀ
ਹੈ। ਯਹੋਵਾਹ ਤੁਹਾਡੇ ਪੁਰਖਿਆਂ ਦਾ ਪਰਮੇਸ਼ੁਰ ਹੈ। ਅਤੇ ਯਹੋਵਾਹ
ਤੁਹਾਨੂੰ ਇਹ ਧਰਤੀ ਦੇ ਰਿਹਾ ਹੈ। 2ਤੁਸੀਂ ਇਹ ਧਰਤੀ ਉਨ੍ਹਾਂ
ਕੌਮਾਂ ਕੋਲੋਂ ਖੋਹ ਲਵੋਂਗੇ ਜਿਹੜੀਆਂ ਹੁਣ ਓਥੇ ਰਹਿੰਦੀਆਂ ਹਨ।
ਤੁਹਾਨੂੰ ਉਨ੍ਹਾਂ ਸਾਰੀਆਂ ਥਾਵਾਂ ਨੂੰ ਪੂਰੀ ਤਰ੍ਹਾਂ ਤਬਾਹ ਕਰ ਦੇਣਾ
ਚਾਹੀਦਾ ਹੈ ਜਿੱਥੇ ਇਨ੍ਹਾਂ ਕੌਮਾਂ ਦੇ ਲੋਕ ਆਪਣੇ ਦੇਵਤਿਆਂ ਦੀ
ਉਪਾਸਨਾ ਕਰਦੇ ਹਨ। ਇਹ ਥਾਵਾਂ ਉੱਚੇ ਪਹਾੜਾਂ ਉੱਤੇ,
ਪਹਾੜੀਆਂ ਉੱਤੇ ਅਤੇ ਹਰੇ ਰੁੱਖਾਂ ਹੇਠਾਂ ਹਨ। 3ਤੁਹਾਨੂੰ ਉਨ੍ਹਾਂ
ਦੀਆਂ ਜਗਵੇਦੀਆਂ ਅਤੇ ਯਾਦਗਾਰੀ ਪੱਥਰਾਂ ਨੂੰ ਟੁਕੜੇ-ਟੁਕੜੇ
ਕਰ ਦੇਣੇ ਚਾਹੀਦੇ ਹਨ। ਤੁਹਾਨੂੰ ਉਨ੍ਹਾਂ ਦੇ ਅਸ਼ੇਰਾਹ ਦੇ ਖੰਮਾਂ
ਅਤੇ ਉਨ੍ਹਾਂ ਦੇ ਦੇਵਤਿਆਂ ਦੀਆਂ ਮੂਰਤੀਆਂ ਭੰਨ ਦੇਣੀਆਂ
ਚਾਹੀਦੀਆਂ ਹਨ। ਤੁਹਾਨੂੰ ਉਨ੍ਹਾਂ ਥਾਵਾਂ ਤੋਂ ਉਨ੍ਹਾਂ ਦੇ ਦੇਵਤਿਆਂ
ਦੇ ਨਾਮ ਮਿਟਾ ਦੇਣੇ ਚਾਹੀਦੇ ਹਨ।

4"ਤੁਹਾਨੂੰ ਯਹੋਵਾਹ, ਆਪਣੇ ਪਰਮੇਸ਼ੁਰ, ਦੀ ਉਪਾਸਨਾ ਓਸੇ
ਤਰ੍ਹਾਂ ਨਹੀਂ ਕਰਨੀ ਚਾਹੀਦੀ ਜਿਵੇਂ ਉਹ ਲੋਕ ਆਪਣੇ ਦੇਵਤਿਆਂ
ਦੀ ਉਪਾਸਨਾ ਕਰਦੇ ਹਨ। 5ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਡੇ
ਪਰਿਵਾਰ-ਸਮੂਹਾਂ ਦਰਮਿਆਨ ਇੱਕ ਖਾਸ ਥਾਂ ਦੀ ਚੋਣ ਕਰੇਗਾ।
ਅਤੇ ਓਥੇ ਆਪਣਾ ਨਾਮ ਰੱਖੇਗਾ। ਇਹ ਉਸਦਾ ਖਾਸ ਸਥਾਨ
ਹੋਵੇਗਾ ਅਤੇ ਤੁਹਾਨੂੰ ਉੱਥੇ ਉਸ ਦੀ ਉਪਾਸਨਾ ਕਰਨ ਲਈ ਜਾਣਾ
ਚਾਹੀਦਾ ਹੈ। 6ਓਥੇ ਤੁਹਾਨੂੰ ਆਪਣੇ ਹੋਮ ਦੀਆਂ ਭੇਟਾਂ, ਆਪਣੀਆਂ
ਬਲੀਆਂ, ਆਪਣੀਆਂ ਫ਼ਸਲਾਂ ਅਤੇ ਆਪਣੇ ਪਸ਼ੂਆਂ ਦਾ ਦਸਵੰਧ,
ਆਪਣੀਆਂ ਖਾਸ ਸੁਗਾਤਾਂ, ਯਹੋਵਾਹ ਲਈ ਇਕਰਾਰ ਕੀਤੀ ਕੋਈ
ਸੁਗਾਤ, ਕੋਈ ਵੀ ਖਾਸ ਸੁਗਾਤ ਜਿਹੜੀ ਤੁਸੀਂ ਦੇਣੀ ਚਾਹੋਂ, ਅਤੇ
ਤੁਹਾਡੇ ਵੱਗਾਂ ਅਤੇ ਇੱਜੜਾਂ ਦੇ ਪਲੇਠੇ ਪਸ਼ੂ ਚੜ੍ਹਾਉਣੇ ਚਾਹੀਦੇ
ਹਨ। 7ਤੁਸੀਂ ਅਤੇ ਤੁਹਾਡੇ ਪਰਿਵਾਰ ਓਸ ਥਾਂ ਸਾਂਝਾ ਭੋਜਨ
ਕਰੋਂਗੇ, ਅਤੇ ਯਹੋਵਾਹ, ਤੁਹਾਡਾ ਪਰਮੇਸ਼ੁਰ, ਓਥੇ ਤੁਹਾਡੇ ਨਾਲ
ਹੋਵੇਗਾ। ਓਸ ਥਾਂ ਤੁਸੀਂ ਉਨ੍ਹਾਂ ਚੀਜ਼ਾਂ ਨੂੰ ਸਾਂਝਿਆਂ ਕਰਨ ਦਾ
ਆਨੰਦ ਮਾਣੋਗੇ ਜਿਨ੍ਹਾਂ ਲਈ ਤੁਸੀਂ ਕੰਮ ਕੀਤਾ ਸੀ। ਤੁਸੀਂ ਯਾਦ
ਕਰੋਂਗੇ ਕਿ ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਤੁਹਾਨੂੰ ਅਸੀਸ ਦਿੱਤੀ
ਸੀ ਅਤੇ ਇਹ ਚੰਗੀਆਂ ਚੀਜ਼ਾਂ ਦਿੱਤੀਆਂ ਸਨ।

8"ਤੁਹਾਨੂੰ ਓਸੇ ਤਰ੍ਹਾਂ ਉਪਾਸਨਾ ਨਹੀਂ ਕਰਦੇ ਰਹਿਣਾ ਚਾਹੀਦਾ
ਜਿਵੇਂ ਅਸੀਂ ਕਰਦੇ ਆਏ ਹਾਂ। ਹੁਣ ਤੱਕ, ਸਾਡੇ ਵਿੱਚੋਂ ਹਰੇਕ
ਆਪਣੀ ਮਨ ਮਰਜ਼ੀ ਅਨੁਸਾਰ ਉਪਾਸਨਾ ਕਰਦਾ ਆਇਆ ਹੈ।
9ਕਿਉਂ ਕਿ ਹਾਲੇ ਤੱਕ ਅਸੀਂ ਓਸ ਸ਼ਾਂਤਮਈ ਧਰਤੀ ਵਿੱਚ ਦਾਖਲ
ਨਹੀਂ ਹੋਏ ਹਾਂ ਜਿਹੜੀ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਦੇ
ਰਿਹਾ ਹੈ। 10ਪਰ ਤੁਸੀਂ ਯਰਦਨ ਨਦੀ ਦੇ ਪਾਰ ਜਾਵੋਂਗੇ ਅਤੇ
ਉਸ ਧਰਤੀ ਵਿੱਚ ਰਹੋਂਗੇ। ਯਹੋਵਾਹ ਤੁਹਾਨੂੰ ਉਹ ਧਰਤੀ ਦੇ
ਰਿਹਾ ਹੈ। ਅਤੇ ਯਹੋਵਾਹ ਤੁਹਾਡੇ ਦੁਸ਼ਮਣਾਂ ਤੋਂ ਆਰਾਮ ਦੇਵੇਗਾ।
ਤੁਸੀਂ ਸੁਰਖਿਅਤ ਹੋਵੋਂਗੇ। 11ਫ਼ੇਰ ਯਹੋਵਾਹ ਆਪਣੇ ਖਾਸ ਸਥਾਨ
ਦੀ ਚੋਣ ਕਰੇਗਾ। ਉਹ ਓਥੇ ਆਪਣਾ ਨਾਮ ਰੱਖੇਗਾ ਅਤੇ ਤੁਹਾਨੂੰ
ਉਹ ਸਾਰੀਆਂ ਵਸਤਾਂ, ਜਿੰਨ੍ਹਾਂ ਦਾ ਮੈਂ ਤੁਹਾਨੂੰ ਹੁਕਮ ਦਿੱਤਾ,
ਲਿਆਉਣੀਆਂ ਚਾਹੀਦੀਆਂ ਹਨ। ਆਪਣੀਆਂ ਹੋਮ ਦੀਆਂ ਭੇਟਾਂ,
ਆਪਣੀਆਂ ਬਲੀਆਂ, ਆਪਣੀਆਂ ਫ਼ਸਲਾਂ ਅਤੇ ਜਾਨਵਰਾਂ ਦਾ
ਦਸਵੰਧ*, ਆਪਣੀਆਂ ਖਾਸ ਸੁਗਾਤਾਂ ਅਤੇ ਕੋਈ ਵੀ ਸੁਗਾਤ
ਜਿਸਦਾ ਤੁਸੀਂ ਯਹੋਵਾਹ ਨੂੰ ਦੇਣ ਦਾ ਇਕਰਾਰ ਕੀਤਾ ਸੀ,
ਲਿਆਓ। 12ਓਸ ਥਾਂ ਆਪਣੇ ਸਮੂਹ ਲੋਕਾਂ ਨਾਲ ਆਉਣਾ —
ਆਪਣੇ ਬੱਚਿਆਂ, ਆਪਣੇ ਸਾਰੇ ਨੌਕਰਾਂ ਅਤੇ ਆਪਣੇ ਕਸਬੇ ਵਿੱਚ
ਰਹਿੰਦੇ ਲੇਵੀਆਂ ਨਾਲ। (ਇਨ੍ਹਾਂ ਲੇਵੀਆਂ ਕੋਲ ਧਰਤੀ ਦਾ ਆਪਣਾ
ਕੋਈ ਹਿੱਸਾ ਨਹੀਂ ਹੋਵੇਗਾ।) ਇੱਥੇ ਇਕੱਠੇ ਹੋਕੇ ਯਹੋਵਾਹ, ਆਪਣੇ
ਪਰਮੇਸ਼ੁਰ, ਨਾਲ ਆਨੰਦ ਮਾਨਣਾ। 13ਧਿਆਨ ਰੱਖਿਓ ਕਿ ਤੁਸੀਂ
ਕਿਸੇ ਵੀ ਨਜ਼ਰ ਆਉਂਦੇ ਸਥਾਨ ਉੱਤੇ ਆਪਣੇ ਹੋਮ ਦੀਆਂ ਭੇਟਾਂ
ਨਹੀਂ ਦੇਣੀਆਂ। 14ਯਹੋਵਾਹ ਆਪਣੇ ਖਾਸ ਸਥਾਨ ਦੀ ਚੋਣ
ਤੁਹਾਡੇ ਪਰਿਵਾਰ ਸਮੂਹਾਂ ਵਿਚਕਾਰ ਕਰੇਗਾ। ਆਪਣੀਆਂ ਹੋਮ
ਦੀਆਂ ਭੇਟਾਂ ਓਥੇ ਦੇਣੀਆਂ ਅਤੇ ਦੂਸਰੀਆਂ ਸਾਰੀਆਂ ਗੱਲਾਂ ਵੀ
ਓਸੇ ਸਥਾਨ ਉੱਤੇ ਕਰਨੀਆਂ ਜਿਨ੍ਹਾਂ ਬਾਰੇ ਮੈਂ ਤੁਹਾਨੂੰ ਦੱਸਿਆ
ਹੈ।

15"ਜਿੱਥੇ ਕਿਤੇ ਵੀ ਤੁਸੀਂ ਰਹੋ, ਤੁਸੀਂ ਆਪਣੇ ਜਾਨਵਰਾਂ ਵਿੱਚੋਂ
ਕਿਸੇ ਨੂੰ ਵੀ ਮਾਰ ਕੇ ਖਾ ਸਕਦੇ ਹੋਂ, ਜਿਵੇਂ ਕਿ ਇਹ ਹਿਰਨ ਜਾਂ
ਗਜ਼ੇਲ ਹੋਵੇ। ਤੁਸੀਂ ਜਿੰਨਾ ਚਾਹੋ ਯਹੋਵਾਹ, ਤੁਹਾਡੇ ਪਰਮੇਸ਼ੁਰ,
ਦੀ ਦਿੱਤੀ ਹੋਈ ਅਸੀਸ ਅਨੁਸਾਰ ਉਹ ਮਾਸ ਖਾ ਸਕਦੇ ਹੋ, ਸਾਰੇ
ਲੋਕ ਜਿਹੜੇ ਪਵਿੱਤਰ ਹਨ ਅਤੇ ਜਿਹੜੇ ਪਲੀਤ ਹਨ ਉਸ ਮਾਸ
ਨੂੰ ਖਾ ਸਕਦੇ ਹਨ। 16ਪਰ ਤੁਹਾਨੂੰ ਖੂਨ ਨਹੀਂ ਖਾਣਾ ਚਾਹੀਦਾ।

---

**ਅਤੇ ਜਾਨਵਰਾਂ ... ਦਸਵੰਧ** ਜਾਂ, "ਦਸਵੰਧ" ਬਿਵਸਥਾ ਸਾਰ 14:22-29.

ਤੁਹਾਨੂੰ ਖੂਨ ਨੂੰ ਪਾਣੀ ਵਾਂਗ ਧਰਤੀ ਉੱਤੇ ਰੋੜ੍ਹ ਦੇਣਾ ਚਾਹੀਦਾ
ਹੈ। 17ਕੁਝ ਹੋਰ ਵੀ ਚੀਜ਼ਾਂ ਹਨ ਜਿਹੜੀਆਂ ਤੁਹਾਨੂੰ ਉਨ੍ਹਾਂ ਥਾਵਾਂ
ਤੇ ਨਹੀਂ ਖਾਣੀਆਂ ਚਾਹੀਦੀਆਂ। ਇਹ ਚੀਜ਼ਾਂ ਹਨ: ਤੁਹਾਡੀ ਫ਼ਸਲ
ਦਾ ਹਿੱਸਾ, ਨਵੀਂ ਮੈਅ ਅਤੇ ਤੇਲ, ਤੁਹਾਡੇ ਵੱਗ ਜਾਂ ਇੱਜੜ ਦਾ
ਪਲੇਠਾ ਜੋ ਪਰਮੇਸ਼ੁਰ ਦਾ ਹੈ, ਜੋ ਵੀ ਤੁਸੀਂ ਪਰਮੇਸ਼ੁਰ ਨੂੰ ਦੇਣ ਦੀ
ਕਸਮ ਖਾਧੀ ਹੋਵੇ ਤੁਹਾਡੀਆਂ ਪਰਮੇਸ਼ੁਰ ਨੂੰ ਮਨ ਮਰਜ਼ੀ ਦੀਆਂ
ਸੁਗਾਤਾਂ ਜਾਂ ਹੋਰ ਕੋਈ ਵੀ ਪਰਮੇਸ਼ੁਰ ਨੂੰ ਖਾਸ ਨੂੰ ਸੁਗਾਤ। 18ਤੁਹਾਨੂੰ
ਉਹ ਭੇਟਾਂ ਸਿਰਫ਼ ਯਹੋਵਾਹ ਦੀ ਹਾਜ਼ਰੀ ਵਿੱਚ ਹੀ ਖਾਣੀਆਂ
ਚਾਹੀਦੀਆਂ ਹਨ, ਯਹੋਵਾਹ, ਤੁਹਾਡੇ ਪਰਮੇਸ਼ੁਰ, ਦੁਆਰਾ ਚੁਣੇ
ਹੋਏ ਸਥਾਨ ਵਿੱਚ। ਤੁਹਾਨੂੰ ਓਥੇ ਜਾ ਕੇ ਆਪਣੇ ਪੁੱਤਰਾਂ, ਧੀਆਂ,
ਤੇਹਾਡੇ ਸਾਰੇ ਨੌਕਰਾਂ ਅਤੇ ਆਪਣੇ ਸ਼ਹਿਰ ਦੇ ਲੇਵੀਆਂ ਸਮੇਤ
ਭੋਜਨ ਕਰਨਾ ਚਾਹੀਦਾ ਹੈ। ਓਥੇ ਯਹੋਵਾਹ ਆਪਣੇ ਪਰਮੇਸ਼ੁਰ
ਨਾਲ ਮਿਲਕੇ ਆਨੰਦ ਮਾਣੋ। ਤੁਸੀਂ ਉਨ੍ਹਾਂ ਚੀਜ਼ਾਂ ਦਾ ਆਨੰਦ
ਮਾਣੋ ਜਿਨ੍ਹਾਂ ਵਾਸਤੇ ਤੁਸੀਂ ਘਾਲਣਾ ਕੀਤੀ ਹੈ। 19ਪਰ ਧਿਆਨ
ਰੱਖਣਾ ਕਿ ਤੁਸੀਂ ਇਹ ਭੋਜਨ ਹਮੇਸ਼ਾ ਲੇਵੀਆਂ ਨਾਲ ਸਾਂਝਾ
ਕਰਨਾ। ਜਿੰਨਾ ਚਿਰ ਤੁਸੀਂ ਇਸ ਧਰਤੀ ਤੇ ਰਹੋ ਇਹ ਗੱਲ
ਜ਼ਰੂਰ ਕਰੋ।

20-21"ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਤੁਹਾਡੇ ਦੇਸ਼ ਨੂੰ ਵਡੇਰਾ
ਕਰਨ ਦਾ ਇਕਰਾਰ ਕੀਤਾ ਸੀ। ਜਦੋਂ ਯਹੋਵਾਹ ਅਜਿਹਾ ਕਰੇਗਾ,
ਹੋ ਸਕਦਾ ਹੈ ਕਿ ਤੁਸੀਂ ਉਸਦੇ ਖਾਸ ਸਥਾਨ ਤੋਂ ਬਹੁਤ ਦੂਰ
ਰਹਿੰਦੇ ਹੋਵੋ। ਜੇ ਉਹ ਥਾਂ ਬਹੁਤ ਦੂਰ ਹੋਵੇ, ਅਤੇ ਤੁਹਾਨੂੰ ਮਾਸ ਦੀ
ਭੁੱਖ ਹੋਵੇ ਫ਼ੇਰ ਤੁਸੀਂ ਕੋਈ ਵੀ ਮਾਸ ਖਾ ਸਕਦੇ ਹੋ ਜਿਹੜਾ ਤੁਹਾਡੇ
ਪਾਸ ਹੋਵੇ। ਤੁਸੀਂ ਯਹੋਵਾਹ ਦੇ ਦਿੱਤੇ ਹੋਏ ਇੱਜੜ ਵਿੱਚੋਂ ਕਿਸੇ ਵੀ
ਜਾਨਵਰ ਨੂੰ ਮਾਰ ਸਕਦੇ ਹੋ। ਅਜਿਹਾ ਓਸੇ ਤਰ੍ਹਾਂ ਕਰਨਾ ਜਿਵੇਂ
ਮੈਂ ਤੁਹਾਨੂੰ ਆਦੇਸ਼ ਦਿੱਤਾ ਹੈ। ਜਿੱਥੇ ਤੁਸੀਂ ਰਹਿੰਦੇ ਹੋ ਤੁਸੀਂ ਓਥੇ
ਜਿਸ ਵੇਲੇ ਚਾਹੋਂ ਇਹ ਮਾਸ ਖਾ ਸਕਦੇ ਹੋ। 22ਇਸ ਮਾਸ ਨੂੰ
ਤੁਸੀਂ ਓਸੇ ਤਰ੍ਹਾਂ ਖਾ ਸਕਦੇ ਹੋ ਜਿਵੇਂ ਤੁਸੀਂ ਹਿਰਨ ਜਾਂ ਗਜ਼ੇਲ ਦੇ
ਮਾਸ ਨੂੰ ਖਾਂਦੇ ਹੋ। ਸਾਰੇ ਲੋਕ ਜਿਹੜੇ ਪਾਕ ਜਾਂ ਨਾਪਾਕ ਹਨ ਇਸ
ਮਾਸ ਨੂੰ ਖਾ ਸਕਦੇ ਹਨ। 23ਪਰ ਧਿਆਨ ਰੱਖਣਾ ਕਿ ਖੂਨ ਨਹੀਂ
ਖਾਣਾ। ਕਿਉਂ? ਕਿਉਂ ਕਿ ਜੀਵਨ ਖੂਨ ਵਿੱਚ ਹੁੰਦਾ ਹੈ। ਅਤੇ
ਤੁਹਾਨੂੰ ਓਨਾ ਚਿਰ ਮਾਸ ਨੂੰ ਨਹੀਂ ਖਾਣਾ ਚਾਹੀਦਾ ਜਿੰਨਾ ਚਿਰ
ਇਸ ਵਿੱਚ ਜੀਵਨ ਹੈ। 24ਖੂਨ ਨਾ ਖਾਓ। ਤੁਹਾਨੂੰ ਚਾਹੀਦਾ ਹੈ
ਕਿ ਖੂਨ ਨੂੰ ਪਾਣੀ ਵਾਂਗ ਧਰਤੀ ਉੱਤੇ ਡੋਲ੍ਹ ਦਿਉ। 25ਇਸ
ਲਈ, ਖੂਨ ਨਾ ਖਾਣਾ। ਤੁਹਾਨੂੰ ਹਰ ਉਹ ਗੱਲ ਕਰਨੀ ਚਾਹੀਦੀ
ਹੈ ਜਿਸਨੂੰ ਯਹੋਵਾਹ ਠੀਕ ਆਖਦਾ ਹੈ। ਫ਼ੇਰ ਤੁਹਾਡੇ ਨਾਲ ਅਤੇ
ਤੁਹਾਡੇ ਉਤਰਾਧਿਕਾਰੀਆਂ ਨਾਲ ਚੰਗੀਆਂ ਗੱਲਾਂ ਵਾਪਰਨਗੀਆਂ।

26"ਜੇ ਤੁਸੀਂ ਪਰਮੇਸ਼ੁਰ ਨੂੰ ਕੋਈ ਖਾਸ ਚੀਜ਼ ਅਰਪਨ ਕਰਨ
ਦਾ ਨਿਰਣਾ ਕਰੋ, ਤਾਂ ਤੁਹਾਨੂੰ ਉਸ ਖਾਸ ਸਥਾਨ ਉੱਤੇ ਜਾਣਾ
ਚਾਹੀਦਾ ਹੈ ਜਿਸਦੀ ਚੋਣ ਯਹੋਵਾਹ, ਤੁਹਾਡਾ ਪਰਮੇਸ਼ੁਰ, ਕਰੇਗਾ।
ਅਤੇ ਜੇ ਤੁਸੀਂ ਖਾਸ ਸੁੱਖਣਾ ਸੁੱਖੋਂ, ਤਾਂ ਤੁਹਾਨੂੰ ਉਸ ਖਾਸ ਸਥਾਨ
ਉੱਤੇ ਜਾਕੇ ਪਰਮੇਸ਼ੁਰ ਨੂੰ ਉਹ ਸੁਗਾਤ ਅਰਪਨ ਕਰਨੀ ਚਾਹੀਦੀ
ਹੈ। 27ਤੁਹਾਨੂੰ ਆਪਣੀਆਂ ਹੋਮ ਦੀਆਂ ਭੇਟਾਂ ਓਸੇ ਸਥਾਨ ਉੱਤੇ
ਅਰਪਨ ਕਰਨੀਆਂ ਚਾਹੀਦੀਆਂ ਹਨ। ਮਾਸ ਅਤੇ ਖੂਨ ਦੀਆਂ
ਆਪਣੀਆਂ ਹੋਮ ਦੀਆਂ ਭੇਟਾਂ ਯਹੋਵਾਹ, ਆਪਣੇ ਪਰਮੇਸ਼ੁਰ, ਦੀ
ਜਗਵੇਦੀ ਉੱਤੇ ਜਾਕੇ ਚੜ੍ਹਾਓ। ਆਪਣੀਆਂ ਹੋਰਨਾਂ ਬਲੀਆਂ
ਲਈ, ਤੁਹਾਨੂੰ ਯਹੋਵਾਹ, ਆਪਣੇ ਪਰਮੇਸ਼ੁਰ, ਦੀ ਜਗਵੇਦੀ ਉੱਤੇ
ਖੂਨ ਜ਼ਰੂਰ ਛਿੜਕਣਾ ਚਾਹੀਦਾ ਹੈ। ਫ਼ੇਰ ਤੁਸੀਂ ਮਾਸ ਖਾ ਸਕਦੇ
ਹੋ। 28ਜਿਹੜੇ ਵੀ ਆਦੇਸ਼ ਮੈਂ ਤੁਹਾਨੂੰ ਦਿੰਦਾ ਹਾਂ ਉਨ੍ਹਾਂ ਸਾਰਿਆਂ
ਦੀ ਪਾਲਣਾ ਦਾ ਧਿਆਨ ਰੱਖਣਾ। ਜਦੋਂ ਤੁਸੀਂ ਨੇਕ ਤੇ ਸਹੀ
ਗੱਲਾਂ ਕਰੋਂਗੇ — ਉਹ ਗੱਲਾਂ ਜਿਹੜੀਆਂ ਯਹੋਵਾਹ, ਤੁਹਾਡੇ
ਪਰਮੇਸ਼ੁਰ, ਨੂੰ ਪ੍ਰਸੰਨ ਕਰਦੀਆਂ ਹਨ — ਤਾਂ ਤੁਹਾਡਾ ਅਤੇ ਤੁਹਾਡੇ
ਉੱਤਰਾਧਿਕਾਰੀਆਂ ਦਾ ਹਮੇਸ਼ਾ ਭਲਾ ਹੋਵੇਗਾ।

29"ਤੁਸੀਂ ਹੋਰਨਾਂ ਲੋਕਾਂ ਕੋਲੋਂ ਧਰਤੀ ਲੈਣ ਲਈ ਜਾ ਰਹੇ ਹੋ।
ਯਹੋਵਾਹ, ਤੁਹਾਡਾ ਪਰਮੇਸ਼ੁਰ, ਉਨ੍ਹਾਂ ਲੋਕਾਂ ਨੂੰ ਤੁਹਾਡੇ ਵਾਸਤੇ
ਤਬਾਹ ਕਰ ਦੇਵੇਗਾ। ਤੁਸੀਂ ਉਨ੍ਹਾਂ ਲੋਕਾਂ ਨੂੰ ਉਸ ਧਰਤੀ ਵਿੱਚੋਂ
ਬਾਹਰ ਧੱਕ ਦਿਓਂਗੇ ਅਤੇ ਤੁਸੀਂ ਓਥੇ ਰਹੋਂਗੇ। 30ਜਦੋਂ ਅਜਿਹਾ
ਵਾਪਰੇ, ਧਿਆਨ ਰੱਖਣਾ! ਤੁਸੀਂ ਉਨ੍ਹਾਂ ਲੋਕਾਂ ਨੂੰ ਤਬਾਹ ਕਰ
ਦਿਓਂਗੇ। ਇਸ ਲਈ ਉਨ੍ਹਾਂ ਦੇ ਦੇਵਤਿਆਂ ਦੀ ਉਪਾਸਨਾ ਕਰਨ
ਦੇ ਸ਼ਿਕੰਜੇ ਵਿੱਚ ਨਾ ਫ਼ਸਣਾ। ਧਿਆਨ ਰੱਖਣਾ! ਉਨ੍ਹਾਂ ਦੇਵਤਿਆਂ
ਕੋਲ ਸਹਾਇਤਾ ਲਈ ਨਾ ਜਾਣਾ। ਤੁਹਾਨੂੰ ਇਹ ਨਹੀਂ ਆਖਣਾ
ਚਾਹੀਦਾ, 'ਉਹ ਲੋਕ ਇਨ੍ਹਾਂ ਦੇਵਤਿਆਂ ਦੀ ਉਪਾਸਨਾ ਕਰਦੇ
ਹਨ, ਇਸ ਲਈ ਮੈਂ ਵੀ ਓਵੇਂ ਹੀ ਕਰਾਂਗਾ।' 31ਯਹੋਵਾਹ, ਆਪਣੇ
ਪਰਮੇਸ਼ੁਰ, ਨਾਲ ਅਜਿਹਾ ਨਹੀਂ ਕਰਨਾ। ਪਰਮੇਸ਼ੁਰ ਦੀ ਓਸੇ
ਢੰਗ ਨਾਲ ਉਪਾਸਨਾ ਨਹੀਂ ਕਰਨੀ! ਕਿਉਂ ਕਿ ਉਹ ਲੋਕ ਬਹੁਤ
ਸਾਰੀਆਂ ਅਜਿਹੀਆਂ ਮੰਦੀਆਂ ਗੱਲਾਂ ਕਰਦੇ ਹਨ ਜਿਨ੍ਹਾਂ ਨੂੰ ਯਹੋਵਾਹ
ਨਫ਼ਰਤ ਕਰਦਾ ਹੈ। ਉਹ ਤਾਂ ਆਪਣੇ ਬੱਚਿਆਂ ਨੂੰ ਵੀ ਸਾੜ ਕੇ
ਆਪਣੇ ਦੇਵਤਿਆਂ ਨੂੰ ਬਲੀ ਚੜ੍ਹਾ ਦਿੰਦੇ ਹਨ।

32"ਤੁਹਾਨੂੰ ਹਰ ਉਹ ਗੱਲ ਕਰਨ ਦਾ ਧਿਆਨ ਰੱਖਣਾ ਚਾਹੀਦਾ
ਹੈ ਜਿਸਦਾ ਮੈਂ ਤੁਹਾਨੂੰ ਆਦੇਸ਼ ਦਿੰਦਾ ਹਾਂ। ਜਿਹੜੀਆਂ ਗੱਲਾਂ ਮੈਂ
ਤੁਹਾਨੂੰ ਦੱਸਦਾ ਹਾਂ ਉਨ੍ਹਾਂ ਵਿੱਚ ਕੋਈ ਵਾਧਾ ਜਾਂ ਘਾਟਾ ਨਹੀਂ
ਕਰਨਾ।

## ਝੂਠੇ ਨਬੀ

13 "ਹੋ ਸਕਦਾ ਹੈ ਕਿ ਕੋਈ ਅਜਿਹਾ ਨਬੀ ਜਾ ਬੰਦਾ ਤੁਹਾਡੇ
ਕੋਲ ਆਵੇ ਜਿਹੜਾ ਤੁਹਾਡੇ ਸੁਪਨਿਆਂ ਦੀ ਵਿਆਖਿਆ
ਕਰੇ। ਹੋ ਸਕਦਾ ਹੈ ਕਿ ਉਹ ਤੁਹਾਨੂੰ ਇਹ ਆਖੇ ਕਿ ਉਹ ਤੁਹਾਨੂੰ
ਕੋਈ ਸੰਕੇਤ ਜਾਂ ਚਮਤਕਾਰ ਦਿਖਾਵੇਗਾ। 2ਅਤੇ ਉਹ ਸੰਕੇਤ ਜਾਂ
ਚਮਤਕਾਰ, ਜਿਸ ਬਾਰੇ ਉਸ ਨੇ ਤੁਹਾਨੂੰ ਦੱਸਿਆ, ਉਹ ਸਹੀ ਵੀ
ਨਿਕਲ ਸਕਦਾ ਹੈ। ਫ਼ੇਰ ਉਹ ਤੁਹਾਨੂੰ ਹੋਰਨਾਂ ਦੇਵਤਿਆਂ ਦੇ ਪਿੱਛੇ
ਲੱਗਣ ਲਈ ਵੀ ਆਖ ਸਕਦਾ ਹੈ (ਉਹ ਦੇਵਤੇ ਜਿਨ੍ਹਾਂ ਨੂੰ ਤੁਸੀਂ
ਨਹੀਂ ਜਾਣਦੇ ਉਹ ਤੁਹਾਨੂੰ ਇਹ ਆਖ ਸਕਦਾ ਹੈ, 'ਆਓ ਇਨ੍ਹਾਂ
ਦੇਵਤਿਆਂ ਦੀ ਸੇਵਾ ਕਰੀਏ!' 3ਉਸ ਬੰਦੇ ਦੀ ਗੱਲ ਨਹੀਂ ਸੁਣਨੀ।
ਕਿਉਂ ਕਿ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਡਾ ਇਮਤਿਹਾਨ ਲੈ
ਰਿਹਾ ਹੈ। ਯਹੋਵਾਹ ਇਹ ਜਾਨਣਾ ਚਾਹੁੰਦਾ ਹੈ ਕਿ ਕੀ ਤੁਸੀਂ
ਉਸਨੂੰ ਤਨ-ਮਨੋ ਪਿਆਰ ਕਰਦੇ ਹੋ ਜਾਂ ਨਹੀਂ। 4ਤੁਸੀਂ ਯਹੋਵਾਹ,
ਆਪਣੇ ਪਰਮੇਸ਼ੁਰ, ਦੇ ਪਿੱਛੇ ਲੱਗੋ ਅਤੇ ਉਸਦੀ ਇੱਜ਼ਤ ਕਰੋ।
ਯਹੋਵਾਹ ਦੇ ਹੁਕਮਾਂ ਨੂੰ ਮੰਨੋ, ਅਤੇ ਓਹ ਸਭ ਕਰੋ ਜੋ ਉਹ ਤੁਹਾਨੂੰ
ਕਰਨ ਲਈ ਕਹਿੰਦਾ ਹੈ। ਯਹੋਵਾਹ ਦੀ ਸੇਵਾ ਕਰੋ, ਅਤੇ ਉਸ

ਨਾਲ ਜੁੜੇ ਰਹੋ! 5ਇਹ ਵੀ ਕਿ, ਤੁਹਾਨੂੰ ਉਸ ਨਬੀ ਜਾਂ ਬੰਦੇ ਨੂੰ ਮਾਰ ਦੇਣਾ ਚਾਹੀਦਾ ਹੈ ਜਿਹੜਾ ਸੁਪਨਿਆਂ ਦੀ ਵਿਆਖਿਆ ਕਰਦਾ ਹੈ। ਕਿਉਂ? ਕਿਉਂ ਕਿ ਉਸ ਨੇ ਤੁਹਾਨੂੰ ਯਹੋਵਾਹ, ਤੁਹਾਡੇ ਪਰਮੇਸ਼ੁਰ, ਤੋਂ ਬੇਮੁੱਖ ਹੋਣ ਲਈ ਆਖਿਆ ਸੀ। ਅਤੇ ਇਹ ਯਹੋਵਾਹ ਹੀ ਸੀ ਜਿਹੜਾ ਤੁਹਾਨੂੰ ਮਿਸਰ ਵਿੱਚੋਂ ਬਾਹਰ ਲੈਕੇ ਆਇਆ ਸੀ, ਜਿੱਥੇ ਤੁਸੀਂ ਗੁਲਾਮ ਸੀ। ਉਸ ਬੰਦੇ ਨੇ ਤੁਹਾਨੂੰ ਉਸ ਤਰ੍ਹਾਂ ਦੀ ਜ਼ਿੰਦਗੀ ਨਾਲੋਂ ਤੋੜਨ ਦੀ ਕੋਸ਼ਿਸ਼ ਕੀਤੀ ਸੀ ਜਿਸਦਾ ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਆਦੇਸ਼ ਦਿੱਤਾ ਸੀ। ਇਸ ਲਈ ਤੁਹਾਨੂੰ ਉਸ ਬੰਦੇ ਨੂੰ ਮਾਰਕੇ ਆਪਣੇ ਲੋਕਾਂ ਵਿੱਚੋਂ ਉਸ ਬਦੀ ਨੂੰ ਖ਼ਤਮ ਕਰ ਦੇਣਾ ਚਾਹੀਦਾ ਹੈ।

6"ਤੁਹਾਡਾ ਕੋਈ ਨਜ਼ਦੀਕੀ ਤੁਹਾਨੂੰ ਖ਼ੁਫ਼ੀਆ ਤੌਰ ਤੇ ਹੋਰਨਾਂ ਦੇਵਤਿਆਂ ਦੀ ਉਪਾਸਨਾ ਕਰਨ ਲਈ ਆਖ ਸਕਦਾ ਹੈ। ਇਹ ਤੁਹਾਡਾ ਆਪਣਾ ਪੁੱਤਰ, ਭਰਾ, ਧੀ, ਪਤਨੀ ਜਿਸਨੂੰ ਤੁਸੀਂ ਪਿਆਰ ਕਰਦੇ ਹੋ, ਜਾਂ ਤੁਹਾਡਾ ਕੋਈ ਚੰਗਾ ਦੋਸਤ ਵੀ ਹੋ ਸਕਦਾ ਹੈ। ਉਹ ਬੰਦਾ ਆਖ ਸਕਦਾ ਹੈ, 'ਆ, ਆਪਾਂ ਹੋਰਨਾਂ ਦੇਵਤਿਆਂ ਦੀ ਸੇਵਾ ਕਰੀਏ।' (ਇਹ ਦੇਵਤੇ ਓਹੀ ਨੇ, ਜਿਨ੍ਹਾਂ ਬਾਰੇ ਤੁਹਾਨੂੰ ਅਤੇ ਤੁਹਾਡੇ ਪੁਰਖਿਆਂ ਨੂੰ ਵੀ ਨਹੀਂ ਪਤਾ ਸੀ।) 7ਇਹ ਉਨ੍ਹਾਂ ਲੋਕਾਂ ਦੇ ਦੇਵਤੇ ਨੇ ਜਿਹੜੇ ਤੁਹਾਡੇ ਆਲੇ-ਦੁਆਲੇ ਦੀਆਂ ਹੋਰਨਾਂ ਧਰਤੀਆਂ ਵਿੱਚ ਰਹਿੰਦੇ ਨੇ, ਕੁਝ ਨੇੜੇ, ਕੁਝ ਦੂਰ।) 8ਤੁਹਾਨੂੰ ਉਸ ਵਿਅਕਤੀ ਨਾਲ ਕਦੇ ਵੀ ਸਹਿਮਤ ਨਹੀਂ ਹੋਣਾ ਚਾਹੀਦਾ। ਉਸਦੀ ਗੱਲ ਨਾ ਸੁਣੋ। ਉਸ ਲਈ ਅਫ਼ਸੋਸ ਨਾ ਕਰੋ। ਉਸਨੂੰ ਆਜ਼ਾਦ ਨਾ ਛੱਡੋ। ਅਤੇ ਉਸਦੀ ਰੱਖਿਆ ਨਾ ਕਰੋ। 9-10ਨਹੀਂ! ਤੁਹਾਨੂੰ ਉਸ ਵਿਅਕਤੀ ਨੂੰ ਅਵੱਸ਼ ਮਾਰ ਦੇਣਾ ਚਾਹੀਦਾ ਹੈ। ਤੁਹਾਨੂੰ ਉਸਨੂੰ ਪੱਥਰਾਂ ਨਾਲ ਮਾਰ ਦੇਣਾ ਚਾਹੀਦਾ ਹੈ। ਤੁਹਾਨੂੰ ਪੱਥਰ ਚੁੱਕ ਕੇ ਉਸਨੂੰ ਮਾਰਨ ਵਿੱਚ ਪਹਿਲ ਕਰਨੀ ਚਾਹੀਦੀ ਹੈ। ਫ਼ੇਰ ਹੋਰ ਸਾਰੇ ਬੰਦਿਆਂ ਨੂੰ ਵੀ ਉਸਨੂੰ ਮਾਰਨ ਲਈ ਪੱਥਰ ਸੁੱਟਣੇ ਚਾਹੀਦੇ ਹਨ। ਕਿਉਂ ਕਿ ਉਸ ਬੰਦੇ ਨੇ ਤੁਹਾਨੂੰ ਯਹੋਵਾਹ, ਆਪਣੇ ਪਰਮੇਸ਼ੁਰ, ਤੋਂ ਬੇਮੁੱਖ ਕਰਨ ਦੀ ਕੋਸ਼ਿਸ਼ ਕੀਤੀ ਸੀ। ਅਤੇ ਇਹ ਯਹੋਵਾਹ ਹੀ ਸੀ ਜਿਹੜਾ ਤੁਹਾਨੂੰ ਮਿਸਰ ਦੀ ਧਰਤੀ ਤੋਂ ਬਾਹਰ ਲੈਕੇ ਆਇਆ ਸੀ ਜਿੱਥੇ ਤੁਸੀਂ ਗੁਲਾਮ ਸੀ। 11ਫ਼ੇਰ ਇਸਰਾਏਲ ਦੇ ਸਮੂਹ ਲੋਕ ਸੁਨਣਗੇ ਅਤੇ ਭੈਭੀਤ ਹੋ ਜਾਣਗੇ। ਅਤੇ ਫ਼ੇਰ ਉਹ ਅਜਿਹੀਆਂ ਮੰਦੀਆਂ ਗੱਲਾਂ ਫ਼ੇਰ ਨਹੀਂ ਕਰਨਗੇ।

### ਉਹ ਸ਼ਹਿਰ, ਜਿਹੜੇ ਤਬਾਹ ਕਰ ਦੇਣੇ ਚਾਹੀਦੇ ਹਨ

12"ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਤੁਹਾਨੂੰ ਰਹਿਣ ਲਈ ਸ਼ਹਿਰ ਦਿੱਤੇ ਹਨ। ਹੋ ਸਕਦਾ ਹੈ ਕਿ ਕਦੇ ਤੁਸੀਂ ਉਨ੍ਹਾਂ ਸ਼ਹਿਰਾਂ ਵਿੱਚੋਂ ਕਿਸੇ ਬਾਰੇ ਕੋਈ ਮਾੜੀ ਖ਼ਬਰ ਸੁਣੋ। 13ਹੋ ਸਕਦਾ ਹੈ ਤੁਸੀਂ ਇਹ ਸੁਣੋ ਕਿ, ਤੁਹਾਡੀ ਆਪਣੀ ਕੌਮ ਦੇ ਕੁਝ ਮੰਦੇ ਲੋਕ ਆਪਣੇ ਸ਼ਹਿਰ ਦੇ ਲੋਕਾਂ ਨੂੰ ਮੰਦੀਆਂ ਗੱਲਾਂ ਲਈ ਉਕਸਾ ਰਹੇ ਹੋਣ। ਹੋ ਸਕਦਾ ਹੈ ਕਿ ਉਹ ਆਪਣੇ ਸ਼ਹਿਰ ਦੇ ਲੋਕਾਂ ਨੂੰ ਇਹ ਆਖਣ, 'ਆਓ ਜਾਕੇ ਹੋਰਨਾਂ ਦੇਵਤਿਆਂ ਦੀ ਸੇਵਾ ਕਰੀਏ।' (ਇਹ ਦੇਵਤੇ ਉਹ ਦੇਵਤੇ ਹੋਣਗੇ ਜਿਨ੍ਹਾਂ ਬਾਰੇ ਤੁਸੀਂ ਪਹਿਲਾਂ ਕਦੇ ਨਹੀਂ ਸੁਣਿਆ ਹੋਵੇਗਾ।) 14ਜੇ ਤੁਸੀਂ ਇਹੋ ਜਿਹੀ ਖ਼ਬਰ ਸੁਣੋ, ਤਾਂ ਤੁਹਾਨੂੰ ਇਹ ਜਾਨਣ ਦੀ ਹਰ ਸੰਭਵ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਕੀ ਇਹ ਸੱਚ ਹੈ। ਜੇ ਤੁਹਾਨੂੰ ਪਤਾ ਲੱਗ ਜਾਵੇ ਕਿ ਇਹ ਸੱਚ ਹੈ — ਜੇ ਤੁਸੀਂ ਸਾਬਤ ਕਰ ਸਕੋ ਕਿ ਇਹੋ ਜਿਹੀ ਭਿਆਨਕ ਗੱਲ ਸੱਚਮੁੱਚ ਵਾਪਰੀ ਹੈ। 15ਤਾਂ ਤੁਹਾਨੂੰ ਉਸ ਸ਼ਹਿਰ ਦੇ ਲੋਕਾਂ ਨੂੰ ਜ਼ਰੂਰ ਸਜ਼ਾ ਦੇਣੀ ਚਾਹੀਦੀ ਹੈ। ਤੁਹਾਨੂੰ ਉਨ੍ਹਾਂ ਸਾਰਿਆਂ ਨੂੰ ਮਾਰ ਦੇਣਾ ਚਾਹੀਦਾ ਹੈ। ਅਤੇ ਉਨ੍ਹਾਂ ਦੇ ਸਾਰੇ ਜਾਨਵਰਾਂ ਨੂੰ ਵੀ ਮਾਰ ਦੇਣਾ ਚਾਹੀਦਾ ਹੈ। ਤੁਹਾਨੂੰ ਉਸ ਸ਼ਹਿਰ ਨੂੰ ਪੂਰੀ ਤਰ੍ਹਾਂ ਤਬਾਹ ਕਰ ਦੇਣਾ ਚਾਹੀਦਾ ਹੈ। 16ਫ਼ੇਰ ਤੁਹਾਨੂੰ ਸਾਰੀਆਂ ਕੀਮਤੀ ਚੀਜ਼ਾਂ ਇਕੱਠੀਆਂ ਕਰਨੀਆਂ ਚਾਹੀਦੀਆਂ ਹਨ ਅਤੇ ਉਨ੍ਹਾਂ ਨੂੰ ਸ਼ਹਿਰ ਦੇ ਕੇਂਦਰ ਵਿੱਚ ਲੈ ਜਾਣਾ ਚਾਹੀਦਾ ਹੈ ਅਤੇ ਸ਼ਹਿਰ ਨੂੰ ਇਸਦੀ ਹਰ ਚੀਜ਼ ਸਮੇਤ ਸਾੜ ਦੇਣਾ ਚਾਹੀਦਾ ਹੈ। ਇਹ ਯਹੋਵਾਹ, ਤੁਹਾਡੇ ਪਰਮੇਸ਼ੁਰ, ਲਈ ਹੋਮ ਦੀ ਭੇਟ ਹੋਵੇਗਾ। ਇਹ ਸ਼ਹਿਰ ਹਮੇਸ਼ਾ ਲਈ ਖੰਡਰ ਬਣ ਜਾਣਾ ਚਾਹੀਦਾ ਹੈ। ਉਸ ਸ਼ਹਿਰ ਦੀ ਫ਼ੇਰ ਕਦੇ ਵੀ ਉਸਾਰੀ ਨਹੀਂ ਕਰਨੀ ਚਾਹੀਦੀ। 17ਉਸ ਸ਼ਹਿਰ ਦੀ ਹਰ ਚੀਜ਼ ਤਬਾਹ ਕੀਤੀ ਜਾਣ ਲਈ ਪਰਮੇਸ਼ੁਰ ਦੇ ਅਰਪਨ ਕਰ ਦੇਣੀ ਚਾਹੀਦੀ ਹੈ। ਤੁਹਾਨੂੰ ਕੋਈ ਵੀ ਚੀਜ਼ ਆਪਣੇ ਲਈ ਨਹੀਂ ਰੱਖਣੀ ਚਾਹੀਦੀ। ਜੇ ਤੁਸੀਂ ਇਸ ਆਦੇਸ਼ ਦੀ ਪਾਲਣਾ ਕਰੋਂਗੇ, ਤਾਂ ਯਹੋਵਾਹ ਤੁਹਾਡੇ ਉੱਤੇ ਕਰੋਧਵਾਨ ਹੋਣ ਤੋਂ ਹਟ ਜਾਵੇਗਾ। ਯਹੋਵਾਹ ਤੁਹਾਡੇ ਉੱਤੇ ਮਿਹਰਬਾਨ ਹੋਵੇਗਾ। ਉਹ ਤੁਹਾਡੇ ਲਈ ਅਫ਼ਸੋਸ ਕਰੇਗਾ। ਉਹ ਤੁਹਾਡੀ ਕੌਮ ਨੂੰ ਵਧਣ ਫ਼ੁੱਲਣ ਦੇਵੇਗਾ, ਜਿਵੇਂ ਕਿ ਉਸਨੇ ਤੁਹਾਡੇ ਪੁਰਖਿਆਂ ਨਾਲ ਇਕਰਾਰ ਕੀਤਾ ਸੀ। 18ਜੇ ਤੁਸੀਂ ਯਹੋਵਾਹ, ਆਪਣੇ ਪਰਮੇਸ਼ੁਰ, ਦੀ ਗੱਲ ਸੁਣੋਂਗੇ ਤਾਂ ਅਜਿਹਾ ਹੀ ਵਾਪਰੇਗਾ — ਜੇ ਤੁਸੀਂ ਉਸਦੇ ਸਾਰੇ ਆਦੇਸ਼ਾਂ ਨੂੰ ਮੰਨੋਗੇ ਜਿਹੜੇ ਮੈਂ ਤੁਹਾਨੂੰ ਅੱਜ ਦਿੰਦਾ ਹਾਂ। ਤੁਹਾਨੂੰ ਉਹੀ ਕੰਮ ਕਰਨੇ ਚਾਹੀਦੇ ਹਨ ਜਿਨ੍ਹਾਂ ਨੂੰ ਯਹੋਵਾਹ, ਤੁਹਾਡਾ ਪਰਮੇਸ਼ੁਰ, ਸਹੀ ਆਖਦਾ ਹੈ।

### ਇਸਰਾਏਲ, ਪਰਮੇਸ਼ੁਰ ਦੇ ਖਾਸ ਲੋਕ

14 "ਤੁਸੀਂ ਯਹੋਵਾਹ, ਆਪਣੇ ਪਰਮੇਸ਼ੁਰ, ਦੇ ਬੱਚੇ ਹੋਂ। ਜੇਕਰ ਕੋਈ ਮਰ ਜਾਵੇ, ਤੁਹਾਨੂੰ ਆਪਣੇ-ਆਪ ਨੂੰ ਸੱਟ ਮਾਰ ਕੇ ਜਾਂ ਆਪਣੇ ਸਿਰ ਮੁਨਾ ਕੇ ਅਫ਼ਸੋਸ ਨਹੀਂ ਕਰਨਾ ਚਾਹੀਦਾ। 2ਕਿਉਂ ਕਿ ਤੁਸੀਂ ਹੋਰਨਾਂ ਲੋਕਾਂ ਨਾਲੋਂ ਵੱਖਰੇ ਹੋ। ਤੁਸੀਂ ਯਹੋਵਾਹ ਦੇ ਖਾਸ ਬੰਦੇ ਹੋ। ਦੁਨੀਆਂ ਦੇ ਸਾਰਿਆਂ ਲੋਕਾਂ ਵਿੱਚੋਂ ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਤੁਹਾਨੂੰ ਆਪਣੇ ਖਾਸ ਬੰਦੇ ਬਨਾਉਣ ਲਈ ਚੁਣਿਆ ਸੀ।

### ਜਿਹੜੇ ਭੋਜਨ ਦੀ ਇਸਰਾਏਲੀਆਂ ਨੂੰ ਖਾਣ ਦੀ ਇਜਾਜ਼ਤ ਹੈ

3"ਕੋਈ ਵੀ ਅਜਿਹੀ ਚੀਜ਼ ਨਾ ਖਾਓ ਜਿਸਨੂੰ ਯਹੋਵਾਹ ਨਫ਼ਰਤ ਕਰਦਾ ਹੈ। 4ਤੁਸੀਂ ਇਹ ਜਾਨਵਰ ਖਾ ਸਕਦੇ ਹੋ: ਗਾਵਾਂ, ਭੇਡਾਂ, ਬੱਕਰੀਆਂ, 5ਹਿਰਨ, ਗਜ਼ੇਲ, ਬਾਰ੍ਹਾਂ ਸਿੰਗੇ, ਜੰਗਲੀ ਭੇਡਾਂ, ਜੰਗਲੀ ਬੱਕਰੀਆਂ, ਐਂਟੀਲੋਪ ਅਤੇ ਪਹਾੜੀ ਭੇਡਾਂ। 6ਤੁਸੀਂ ਕੋਈ ਵੀ ਅਜਿਹਾ ਜਾਨਵਰ ਖਾ ਸਕਦੇ ਹੋ ਜਿਸਦੇ ਪੈਰ ਦੋ ਹਿੱਸਿਆਂ ਵਿੱਚ ਪਾਟੇ ਹੋਣ ਅਤੇ ਜੋ ਜੁਗਾਲੀ ਕਰਦਾ ਹੈ। 7ਪਰ ਊਠਾਂ, ਖ਼ਰਗੋਸ਼ਾਂ ਜਾਂ ਪਹਾੜੀ ਬਿਜੂਆਂ ਨੂੰ ਨਾ ਖਾਣਾ। ਇਹ ਜਾਨਵਰ ਜੁਗਾਲੀ ਕਰਦੇ ਨੇ, ਪਰ ਇਨ੍ਹਾਂ ਦੇ ਪੈਰ ਨਹੀਂ ਪਾਟੇ ਹੁੰਦੇ। ਇਸ ਲਈ ਇਹ ਜਾਨਵਰ ਤੁਹਾਡੇ ਲਈ ਨਾਪਾਕ ਹਨ। 8ਤੁਹਾਨੂੰ ਸੂਰ ਬਿਲਕੁਲ ਨਹੀਂ ਖਾਣੇ

ਚਾਹੀਦੇ। ਉਨ੍ਹਾਂ ਦੇ ਪੈਰ ਤਾਂ ਪਾਟੇ ਹੁੰਦੇ ਨੇ ਪਰ ਉਹ ਜੁਗਾਲੀ ਨਹੀਂ ਕਰਦੇ। ਇਸ ਲਈ ਸੂਰ ਤੁਹਾਡੇ ਵਾਸਤੇ ਨਾਪਾਕ ਹਨ। ਇਸ ਲਈ ਕਿਸੇ ਵੀ ਸੂਰ ਦਾ ਮਾਸ ਨਾ ਖਾਓ ਅਤੇ ਸੂਰ ਦੀ ਲਾਸ਼ ਨੂੰ ਵੀ ਨਾ ਛੂਹੋ।

9“ਪਾਣੀ ਵਿੱਚ ਰਹਿਣ ਵਾਲੇ ਸਾਰੇ ਪ੍ਰਾਣੀਆਂ ਵਿੱਚੋਂ, ਤੁਸੀਂ ਕਿਸੇ ਵੀ ਪਰਾਂਤੇ ਚਾਨਿਆਂ ਵਾਲੇ ਪ੍ਰਾਣੀਆਂ ਨੂੰ ਖਾ ਸਕਦੇ ਹੋਂ। 10ਪਰ ਤੁਹਾਨੂੰ ਪਰ ਅਤੇ ਚਾਨੇ ਨਾ ਹੋਣ ਵਾਲੇ ਪ੍ਰਾਣੀਆਂ ਨੂੰ ਨਹੀਂ ਖਾਣਾ ਚਾਹੀਦਾ। ਉਹ ਤੁਹਾਡੇ ਲਈ ਨਾਪਾਕ ਹਨ।

11“ਤੁਸੀਂ ਕੋਈ ਵੀ ਪਾਕ ਪੰਛੀ ਖਾ ਸਕਦੇ ਹੋ। 12ਪਰ ਇਨ੍ਹਾਂ ਵਿੱਚੋਂ ਕੋਈ ਵੀ ਪੰਛੀ ਨਹੀਂ ਖਾਣਾ: ਬਾਜ਼, ਗਿਰਝ, ਹੱਡ ਖੋਰ, 13ਲਾਲ ਇੱਲ, ਸਮੁੰਦਰੀ ਬਾਜ਼, ਕਿਸੇ ਵੀ ਤਰ੍ਹਾਂ ਦੀ ਇੱਲ, 14ਕਿਸੇ ਵੀ ਤਰ੍ਹਾਂ ਦਾ ਕਾਂ, 15ਸਿੰਗਾਂ ਵਾਲੇ ਉੱਲੂ, ਮਾਹੀਗੀਰ, ਕਿਸੇ ਵੀ ਤਰ੍ਹਾਂ ਦਾ ਬਾਜ਼, 16ਛੋਟਾ ਉੱਲੂ, ਵੱਡਾ ਉੱਲੂ, ਸਫ਼ੇਦ ਉੱਲੂ, 17ਮਾਰੂਥਲ ਦੇ ਉੱਲੂ, ਓਸ ਪ੍ਰੇਰ, ਕੋਰਮੋਰੇਂਟ, 18ਬਗਲੇ ਅਤੇ ਕਿਸੇ ਵੀ ਤਰ੍ਹਾਂ ਦੇ ਲੰਮ ਢੀਂਗ, ਹੂਪੋ ਜਾਂ ਚਮਗਿੱਦੜ,

19“ਪਰਾਂ ਵਾਲੇ ਸਾਰੇ ਕੀੜੇ ਨਾਪਾਕ ਹਨ। ਇਸ ਲਈ ਉਹ ਨਹੀਂ ਖਾਣੇ। 20ਪਰ ਤੁਸੀਂ ਕੋਈ ਵੀ ਪਾਕ ਪੰਛੀ ਖਾ ਸਕਦੇ ਹੋ।

21“ਕਿਸੇ ਵੀ ਆਪੇ ਮਰੇ ਹੋਏ ਜਾਨਵਰ ਨੂੰ ਨਹੀਂ ਖਾਣਾ। ਤੁਸੀਂ ਇਸ ਮੁਰਦਾ ਜਾਨਵਰ ਨੂੰ ਆਪਣੇ ਸ਼ਹਿਰ ਦੇ ਕਿਸੇ ਵਿਦੇਸ਼ੀ ਨੂੰ ਦੇ ਸਕਦੇ ਹੋ, ਪਰ ਤੁਹਾਨੂੰ ਇਸ ਮੁਰਦਾ ਜਾਨਵਰ ਨੂੰ ਨਹੀਂ ਖਾਣਾ ਚਾਹੀਦਾ। ਕਿਉਂ ਕਿ ਤੁਸੀਂ ਯਹੋਵਾਹ, ਆਪਣੇ ਪਰਮੇਸ਼ੁਰ, ਦੇ ਲੋਕ ਹੋਂ। ਤੁਸੀਂ ਉਸਦੇ ਖਾਸ ਲੋਕ ਹੋ। ਕਿਸੇ ਵੀ ਛੋਟੀ ਬੱਕਰੀ ਨੂੰ ਇਸਦੀ ਮਾਂ ਦੇ ਦੁੱਧ ਵਿੱਚ ਨਾ ਉਬਾਲੋ।

## ਦਸਵੰਧ ਦੇਣਾ

22“ਹਰ ਸਾਲ ਤੁਹਾਨੂੰ ਆਪਣੇ ਖੇਤਾਂ ਵਿੱਚ ਉੱਗਣ ਵਾਲੀਆਂ ਸਾਰੀਆਂ ਫ਼ਸਲਾਂ ਦਾ ਦਸਵੰਧ ਜ਼ਰੂਰ ਕੱਢਣਾ ਚਾਹੀਦਾ ਹੈ। 23ਫ਼ੇਰ ਤੁਹਾਨੂੰ ਉਸ ਜਗ੍ਹਾ ਤੇ, ਯਹੋਵਾਹ ਆਪਣੇ ਪਰਮੇਸ਼ੁਰ ਨਾਲ ਹੋਣ ਲਈ ਜਾਣਾ ਚਾਹੀਦਾ ਜਿਸਨੂੰ ਯਹੋਵਾਹ ਨੇ ਆਪਣੇ ਨਾਮ ਲਈ ਰਿਹਾਇਸ਼ ਦੀ ਜਗ੍ਹਾ ਵਜੋਂ ਚੁਣਿਆ ਹੈ। ਤੁਸੀਂ ਆਪਣੀ ਫ਼ਸਲ ਦਾ ਦਸਵੰਧ, ਨਵੀਂ ਮੈਅ, ਤੇਲ ਆਪਣੇ ਇੱਜ਼ੜ ਅਤੇ ਵੱਗਾਂ ਦੇ ਪਲੇਠਿਆਂ ਨੂੰ ਖਾ ਸਕਦੇ ਹੋਂ। ਇਸ ਤਰ੍ਹਾਂ, ਤੁਸੀਂ ਯਹੋਵਾਹ, ਆਪਣੇ ਪਰਮੇਸ਼ੁਰ, ਦੀ ਇੱਜ਼ਤ ਕਰਨੀ ਸਿੱਖ ਜਾਵੋਂਗੇ। 24ਪਰ ਹੋ ਸਕਦਾ ਹੈ ਕਿ ਉਹ ਸਥਾਨ ਤੁਹਾਡੇ ਲਈ ਲੰਮੀ ਮੁਸਾਫ਼ਰੀ ਵਾਲਾ ਹੋਵੇ। ਹੋ ਸਕਦਾ ਹੈ ਕਿ ਤੁਸੀਂ ਆਪਣੀਆਂ ਉਨ੍ਹਾਂ ਸਾਰੀਆਂ ਫ਼ਸਲਾਂ ਦਾ ਦਸਵੰਧ ਚੁੱਕ ਕੇ ਨਾ ਲੈ ਜਾ ਸਕੋ ਜਿਸਦੀ ਤੁਹਾਨੂੰ ਯਹੋਵਾਹ ਨੇ ਅਸੀਸ ਦਿੱਤੀ ਹੈ। ਜੇ ਅਜਿਹਾ ਵਾਪਰੇ, ਤਾਂ 25ਆਪਣੀਆਂ ਫ਼ਸਲਾਂ ਦੇ ਉਸ ਹਿੱਸੇ ਨੂੰ ਵੇਚ ਦੇਵੋ। ਆਪਣੇ ਨਾਲ ਉਹ ਪੈਸਾ ਲੈਕੇ ਉਸ ਖਾਸ ਸਥਾਨ ਉੱਤੇ ਜਾਓ ਜਿਸਦੀ ਯਹੋਵਾਹ ਨੇ ਚੋਣ ਕੀਤੀ ਹੈ। 26ਉਸ ਪੈਸੇ ਨਾਲ ਆਪਣੀ ਇੱਛਾ ਅਨੁਸਾਰ ਕੋਈ ਵੀ ਚੀਜ਼ ਖਰੀਦੋ — ਗਾਵਾਂ, ਭੇਡਾਂ, ਮੈਅ ਜਾਂ ਬੀਅਰ ਜਾਂ ਕੋਈ ਹੋਰ ਭੋਜਨ। ਫ਼ੇਰ ਤੁਹਾਨੂੰ ਅਤੇ ਤੁਹਾਡੇ ਪਰਿਵਾਰ ਨੂੰ ਉਸ ਸਥਾਨ ਉੱਤੇ ਯਹੋਵਾਹ, ਆਪਣੇ ਪਰਮੇਸ਼ੁਰ, ਨਾਲ ਭੋਜਨ ਦਾ ਆਨੰਦ ਮਾਨਣਾ ਚਾਹੀਦਾ ਹੈ। 27ਪਰ ਆਪਣੇ ਸ਼ਹਿਰ ਵਿੱਚ ਰਹਿਣ ਵਾਲੇ ਲੇਵੀਆਂ ਨੂੰ ਨਾ ਭੁੱਲਣਾ। ਆਪਣਾ ਭੋਜਨ ਉਨ੍ਹਾਂ ਨਾਲ ਸਾਂਝਾ ਕਰਨਾ। ਕਿਉਂ ਕਿ ਉਨ੍ਹਾਂ ਕੋਲ ਤੁਹਾਡੇ ਵਾਂਗ ਧਰਤੀ ਦਾ ਹਿੱਸਾ ਨਹੀਂ ਹੈ।

28“ਹਰ ਤਿੰਨ ਸਾਲ ਬਾਅਦ, ਤੁਹਾਨੂੰ ਉਸ ਸਾਲ ਦੀ ਆਪਣੀ ਫ਼ਸਲ ਦਾ ਦਸਵੰਧ ਇਕੱਤ੍ਰ ਕਰਨਾ ਚਾਹੀਦਾ ਹੈ। ਇਸ ਭੋਜਨ ਨੂੰ ਆਪਣੇ ਕਸਬਿਆਂ ਵਿੱਚ ਜਮ੍ਹਾਂ ਕਰੋ ਜਿੱਥੋਂ ਹੋਰ ਲੋਕ ਇਸਨੂੰ ਵਰਤ ਸਕਦੇ ਹੋਣ। 29ਇਹ ਭੋਜਨ ਲੇਵੀਆਂ ਲਈ ਹੈ, ਕਿਉਂ ਕਿ ਉਨ੍ਹਾਂ ਕੋਲ ਧਰਤੀ ਦਾ ਕੋਈ ਆਪਣਾ ਹਿੱਸਾ ਨਹੀਂ ਹੈ। ਇਹ ਭੋਜਨ ਤੁਹਾਡੇ ਕਸਬੇ ਦੇ ਹੋਰਨਾਂ ਲੋੜਵੰਦ ਲੋਕਾਂ ਲਈ ਵੀ ਹੈ। ਇਹ ਭੋਜਨ ਵਿਦੇਸ਼ੀਆਂ, ਵਿਧਵਾਵਾਂ ਅਤੇ ਯਤੀਮਾਂ ਲਈ ਹੈ। ਜੇ ਤੁਸੀਂ ਅਜਿਹਾ ਕਰੋਂਗੇ ਤਾਂ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਹਰ ਤਰ੍ਹਾਂ ਦੀ ਅਸੀਸ ਦੇਵੇਗਾ।

## ਕਰਜ਼ਾ ਮਾਫ਼ੀ ਦਾ ਖਾਸ ਵਰ੍ਹਾ

15 “ਹਰ ਸੱਤ ਸਾਲਾਂ ਬਾਦ, ਤੁਹਾਨੂੰ ਕਰਜ਼ੇ ਖ਼ਤਮ ਕਰ ਦੇਣੇ ਚਾਹੀਦੇ ਹਨ। 2ਇਸਦਾ ਢੰਗ ਇਹ ਹੈ: ਹਰ ਇਸਰਾਏਲੀ ਜਿਸਨੇ ਕਿਸੇ ਦੂਸਰੇ ਇਸਰਾਏਲੀ ਨੂੰ ਕਰਜ਼ਾ ਦਿੱਤਾ ਹੈ ਉਸਨੂੰ ਉਹ ਕਰਜ਼ਾ ਮਾਫ਼ ਕਰ ਦੇਣਾ ਚਾਹੀਦਾ ਹੈ। ਉਸਨੂੰ ਆਪਣੇ ਭਰਾ (ਇਸਰਾਏਲੀ) ਨੂੰ ਕਰਜ਼ਾ ਵਾਪਸ ਕਰਨ ਲਈ ਨਹੀਂ ਆਖਣਾ ਚਾਹੀਦਾ। ਕਿਉਂ ਕਿ ਯਹੋਵਾਹ ਨੇ ਉਸ ਵਰ੍ਹੇ ਦੌਰਾਨ ਕਰਜ਼ੇ ਮਾਫ਼ ਕਰਨ ਲਈ ਆਖਿਆ ਸੀ। 3ਤੁਹਾਨੂੰ ਕਰਜ਼ਾ ਵਾਪਸ ਲੈਣ ਲਈ ਕਿਸੇ ਵਿਦੇਸ਼ੀ ਦੀ ਲੋੜ ਪੈ ਸਕਦੀ ਹੈ। ਪਰ ਤੁਹਾਨੂੰ ਕਿਸੇ ਵੀ ਇਸਰਾਏਲੀ ਨੂੰ ਦਿੱਤੇ ਹੋਏ ਕਰਜ਼ੇ ਨੂੰ ਮਾਫ਼ ਕਰ ਦੇਣਾ ਚਾਹੀਦਾ ਹੈ। 4ਤੁਹਾਨੂੰ ਆਪਣੇ ਦੇਸ਼ ਵਿੱਚ ਗਰੀਬ ਲੋਕ ਨਹੀਂ ਹੋਣ ਦੇਣੇ ਚਾਹੀਦੇ। ਕਿਉਂ ਕਿ ਯਹੋਵਾਹ ਤੁਹਾਨੂੰ ਇਹ ਦੇਸ਼ ਦੇ ਰਿਹਾ ਹੈ ਅਤੇ ਉਹ ਤੁਹਾਨੂੰ ਮਹਾਨ ਅਸੀਸਾਂ ਦੇਵੇਗਾ। 5ਪਰ ਅਜਿਹਾ ਹੁਣ ਹੀ ਵਾਪਰੇਗਾ ਜੇ ਤੁਸੀਂ ਯਹੋਵਾਹ, ਆਪਣੇ ਪਰਮੇਸ਼ੁਰ, ਦਾ ਹੁਕਮ ਮੰਨੋਂਗੇ। ਤੁਹਾਨੂੰ ਹਰ ਉਸ ਹੁਕਮ ਦੀ ਪਾਲਣਾ ਕਰਨ ਦਾ ਧਿਆਨ ਰੱਖਣਾ ਚਾਹੀਦਾ ਹੈ ਜਿਹੜਾ ਮੈਂ ਤੁਹਾਨੂੰ ਅੱਜ ਦੱਸਿਆ ਹੈ। 6ਫ਼ੇਰ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਓਸੇ ਤਰ੍ਹਾਂ ਅਸੀਸ ਦੇਵੇਗਾ ਜਿਵੇਂ ਉਸਨੇ ਇਕਰਾਰ ਕੀਤਾ ਹੈ। ਅਤੇ ਤੁਹਾਡੇ ਪਾਸ ਬਹੁਤ ਸਾਰੀਆਂ ਕੌਮਾਂ ਨੂੰ ਕਰਜ਼ ਦੇਣ ਲਈ ਕਾਫ਼ੀ ਧੰਨ ਹੋਵੇਗਾ। ਪਰ ਤੁਹਾਨੂੰ ਕਿਸੇ ਕੋਲੋਂ ਕਰਜ਼ਾ ਲੈਣ ਦੀ ਲੋੜ ਨਹੀਂ ਪਵੇਗੀ। ਤੁਸੀਂ ਬਹੁਤ ਸਾਰੀਆਂ ਕੌਮਾਂ ਉੱਤੇ ਰਾਜ ਕਰੋਂਗੇ। ਪਰ ਉਨ੍ਹਾਂ ਵਿੱਚੋਂ ਕੋਈ ਵੀ ਕੌਮ ਤੁਹਾਡੇ ਉੱਪਰ ਰਾਜ ਨਹੀਂ ਕਰੇਗੀ।

7“ਜਦੋਂ ਤੁਸੀਂ ਉਸ ਧਰਤੀ ਤੇ ਰਹਿ ਰਹੇ ਹੋਵੋਂਗੇ ਜਿਹੜੀ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਦੇ ਰਿਹਾ ਹੈ, ਓਥੇ ਤੁਹਾਡੇ ਦਰਮਿਆਨ ਕੋਈ ਗਰੀਬ ਵਿਅਕਤੀ ਹੋ ਸਕਦਾ। ਤੁਹਾਨੂੰ ਖੁਦਗਰਜ਼ ਨਹੀਂ ਹੋਣਾ ਚਾਹੀਦਾ। ਤੁਹਾਨੂੰ ਉਸ ਗਰੀਬ ਵਿਅਕਤੀ ਨੂੰ ਸਹਾਇਤਾ ਦੇਣ ਤੋਂ ਇਨਕਾਰ ਨਹੀਂ ਕਰਨਾ ਚਾਹੀਦਾ। 8ਤੁਹਾਨੂੰ ਉਸ ਨਾਲ ਸਾਂਝ ਪਾਉਣ ਲਈ ਤਿਆਰ ਰਹਿਣਾ ਚਾਹੀਦਾ ਹੈ। ਤੁਹਾਨੂੰ ਉਸ ਬੰਦੇ ਨੂੰ ਉਸਦੀ ਲੋੜ ਪੂਰੀ ਕਰਨ ਲਈ ਕਰਜ਼ ਦੇਣਾ ਚਾਹੀਦਾ ਹੈ।9ਕਿਸੇ ਵੀ ਬੰਦੇ ਨੂੰ ਸਿਰਫ਼ ਇਸ ਵਾਸਤੇ ਸਹਾਇਤਾ ਕਰਨ ਤੋਂ ਇਨਕਾਰ ਨਾ ਕਰੋ ਕਿ ਸੱਤਵਾਂ ਵਰ੍ਹਾ,

ਕਰਜ਼ਿਆਂ ਦੀ ਮਾਫ਼ੀ ਦਾ ਵਰ੍ਹਾ, ਨੇੜੇ ਹੈ। ਆਪਣੇ ਮਨ ਵਿੱਚ ਅਜਿਹਾ ਮੰਦਾ ਵਿਚਾਰ ਨਾ ਆਉਣ ਦਿਓ। ਤੁਹਾਨੂੰ ਕਿਸੇ ਵੀ ਬੰਦੇ ਬਾਰੇ ਮੰਦਾ ਨਹੀਂ ਸੋਚਣਾ ਚਾਹੀਦਾ ਜਿਸਨੂੰ ਤੁਹਾਡੀ ਸਹਾਇਤਾ ਦੀ ਲੋੜ ਹੋਵੇ ਅਤੇ ਉਸਦੀ ਸਹਾਇਤਾ ਕਰਨ ਤੋਂ ਕਦੇ ਵੀ ਇਨਕਾਰ ਨਹੀਂ ਕਰਨਾ ਚਾਹੀਦਾ। ਜੇ ਤੁਸੀਂ ਉਸ ਗਰੀਬ ਵਿਅਕਤੀ ਦੀ ਸਹਾਇਤਾ ਨਹੀਂ ਕਰੋਂਗੇ, ਉਹ ਯਹੋਵਾਹ ਅੱਗੇ ਤੁਹਾਡੇ ਖਿਲਾਫ਼ ਸ਼ਿਕਾਇਤ ਕਰੇਗਾ ਅਤੇ ਯਹੋਵਾਹ ਤੁਹਾਨੂੰ ਪਾਪ ਦਾ ਦੋਸ਼ੀ ਪਾਵੇਗਾ।

**10**"ਗਰੀਬ ਵਿਅਕਤੀ ਨੂੰ ਆਪਣੀ ਸਮਰੱਥਾ ਅਨੁਸਾਰ ਦਿਓ। ਉਸਨੂੰ ਦੇਣ ਲੱਗਿਆਂ ਬੁਰਾ ਮਹਿਸੂਸ ਨਾ ਕਰੋ। ਕਿਉਂ ਕਿ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਇਸ ਨੇਕੀ ਬਦਲੇ ਅਸੀਸ ਦੇਵੇਗਾ। ਉਹ ਤੁਹਾਨੂੰ ਤੁਹਾਡੇ ਸਾਰੇ ਕੰਮਾਂ ਅਤੇ ਸਾਰੀਆਂ ਕਰਨੀਆਂ ਵਿੱਚ ਬਰਕਤ ਦੀ ਅਸੀਸ ਦੇਵੇਗਾ। **11**ਧਰਤੀ ਉੱਤੇ ਹਮੇਸ਼ਾ ਹੀ ਗਰੀਬ ਲੋਕ ਹੋਣਗੇ। ਇਹ ਇਸ ਲਈ ਕਿਉਂ ਕਿ ਮੈਂ ਤੁਹਾਨੂੰ ਆਪਣੇ ਸੰਗੀ ਇਸਰਾਏਲੀਆਂ ਦੀ ਸਹਾਇਤਾ ਕਰਨ ਲਈ ਤਿਆਰ ਰਹਿਣ ਦਾ ਹੁਕਮ ਦਿੰਦਾ ਹਾਂ। ਆਪਣੀ ਧਰਤੀ ਉੱਤੇ ਲੋੜਵੰਦ ਅਤੇ ਗਰੀਬ ਨੂੰ ਦਯਾਲਤਾ ਨਾਲ ਦਿਓ।

### ਗੁਲਾਮਾਂ ਨੂੰ ਆਜ਼ਾਦ ਕਰਨਾ

**12**"ਤੁਸੀਂ ਚਾਹੋ ਤਾਂ ਕਿਸੇ ਇਬਰਾਨੀ ਆਦਮੀ ਜਾਂ ਔਰਤ ਨੂੰ ਗੁਲਾਮ ਦੇ ਤੌਰ ਤੇ ਸੇਵਾ ਕਰਨ ਲਈ ਰੱਖ ਸਕਦੇ ਹੋ। ਤੁਹਾਨੂੰ ਉਸ ਬੰਦੇ ਨੂੰ ਛੇ ਸਾਲ ਲਈ ਗੁਲਾਮ ਰੱਖ ਸਕਦੇ ਹੋ। ਪਰ ਸੱਤਵੇਂ ਵਰ੍ਹੇ ਵਿੱਚ ਤੁਹਾਨੂੰ ਉਸ ਬੰਦੇ ਨੂੰ ਆਜ਼ਾਦ ਕਰ ਦੇਣਾ ਚਾਹੀਦਾ ਹੈ। **13**ਪਰ ਜਦੋਂ ਤੁਸੀਂ ਆਪਣੇ ਗੁਲਾਮ ਨੂੰ ਆਜ਼ਾਦ ਕਰੋ ਤਾਂ ਉਸਨੂੰ ਖਾਲੀ ਹੱਥ ਨਾ ਭੇਜੋ। **14**ਤੁਹਾਨੂੰ ਉਸ ਬੰਦੇ ਨੂੰ ਆਪਣੇ ਕੁਝ ਪਸ਼ੂ, ਅਨਾਜ਼ ਅਤੇ ਮੈਅ ਦੇਣੀ ਚਾਹੀਦੀ ਹੈ। ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਤੁਹਾਨੂੰ ਅਸੀਸ ਦਿੱਤੀ ਸੀ ਅਤੇ ਤੁਹਾਨੂੰ ਚੋਖੀਆਂ ਚੀਜ਼ਾਂ ਦਿੱਤੀਆਂ ਸਨ। ਇਸੇ ਤਰ੍ਹਾਂ ਤੁਹਾਨੂੰ ਵੀ ਕਾਫ਼ੀ ਸਾਰੀਆਂ ਚੰਗੀਆਂ ਚੀਜ਼ਾਂ ਆਪਣੇ ਗੁਲਾਮ ਨੂੰ ਦੇਣੀਆਂ ਚਾਹੀਦੀਆਂ ਹਨ। **15**ਦਿਮਾਗ਼ ਵਿੱਚ ਰੱਖੋ, ਕਿ ਤੁਸੀਂ ਵੀ ਮਿਸਰ ਵਿੱਚ ਗੁਲਾਮ ਸੀ ਅਤੇ ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਤੁਹਾਨੂੰ ਆਜ਼ਾਦ ਕੀਤਾ ਸੀ। ਇਸੇ ਲਈ ਮੈਂ ਅੱਜ ਤੁਹਾਨੂੰ ਇਹ ਹੁਕਮ ਦੇ ਰਿਹਾ ਹਾਂ।

**16**"ਤੁਹਾਡੇ ਗੁਲਾਮਾਂ ਵਿੱਚੋਂ ਕੋਈ ਜਣਾ ਤੁਹਾਨੂੰ ਇਹ ਵੀ ਆਖ ਸਕਦਾ ਹੈ, 'ਮੈਂ ਤੁਹਾਨੂੰ ਛੱਡ ਕੇ ਨਹੀਂ ਜਾਵਾਂਗਾ।' ਹੋ ਸਕਦਾ ਹੈ ਕਿ ਉਹ ਇਹ ਗੱਲ ਇਸ ਵਾਸਤੇ ਆਖੇ ਕਿਉਂ ਕਿ ਉਹ ਤੁਹਾਨੂੰ ਅਤੇ ਤੁਹਾਡੇ ਪਰਿਵਾਰ ਨੂੰ ਪਿਆਰ ਕਰਦਾ ਅਤੇ ਕਿਉਂਕਿ ਉਸਨੇ ਤੁਹਾਡੇ ਨਾਲ ਚੰਗਾ ਜੀਵਨ ਬਿਤਾਇਆ ਹੈ। **17**ਉਸ ਨੌਕਰ ਨੂੰ ਆਖੋ ਕਿ ਉਹ ਤੁਹਾਡੇ ਦਰਵਾਜ਼ੇ ਨਾਲ ਆਪਣਾ ਕੰਨ ਲਾਵੇ, ਅਤੇ ਕੋਈ ਤਿੱਖਾ ਔਜ਼ਾਰ ਲੈਕੇ ਉਸਦਾ ਕੰਨ ਵਿੰਨ੍ਹ ਦਿਓ। ਇਸਤੋਂ ਹਮੇਸ਼ਾ ਇਸਦਾ ਪਤਾ ਲੱਗੇਗਾ ਕਿ ਉਹ ਤੁਹਾਡਾ ਗੁਲਾਮ ਹੈ। ਤੁਹਾਨੂੰ ਇਹ ਗੱਲ ਆਪਣੀਆਂ ਉਨ੍ਹਾਂ ਗੁਲਾਮ ਔਰਤਾਂ ਨਾਲ ਵੀ ਕਰਨੀ ਚਾਹੀਦੀ ਹੈ ਜਿਹੜੀਆਂ ਤੁਹਾਡੇ ਨਾਲ ਰਹਿਣਾ ਚਾਹੁੰਦੀਆਂ ਹੋਣ।

**18**"ਆਪਣੇ ਗੁਲਾਮ ਨੂੰ ਆਜ਼ਾਦੀ ਦਿੰਦਿਆਂ ਬੁਰਾ ਮਹਿਸੂਸ ਨਾ ਕਰੋ। ਯਾਦ ਰੱਖੋ! ਉਸਨੇ ਛੇ ਸਾਲ ਤੱਕ ਤੁਹਾਡੀ ਭਾੜੇ ਦੇ ਮਜ਼ਦੂਰ ਨਾਲੋਂ ਅੱਧੇ ਪੈਸਿਆਂ ਵਿੱਚ ਸੇਵਾ ਕੀਤੀ ਸੀ। ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਡੇ ਹਰ ਕੰਮ ਵਿੱਚ ਬਰਕਤ ਦੇਵੇਗਾ।

### ਪਲੇਠੇ ਜਾਨਵਰਾਂ ਬਾਰੇ ਬਿਧੀਆਂ

**19**"ਤੁਹਾਡੇ ਵੱਗ ਅਤੇ ਇੱਜੜ ਦੇ ਪਲੇਠੇ ਨਰ ਖਾਸ ਹਨ। ਤੁਹਾਨੂੰ ਇਹ ਜਾਨਵਰ ਯਹੋਵਾਹ ਆਪਣੇ ਪਰਮੇਸ਼ੁਰ ਲਈ ਅਲੱਗ ਕਰ ਲੈਣੇ ਚਾਹੀਦੇ ਹਨ। ਪਲੇਠੇ ਜਨਮੇ ਬਲਦ ਤੋਂ ਕੰਮ ਨਾ ਲਵੋ ਅਤੇ ਪਲੇਠੀ ਜਨਮੀ ਭੇਡ ਦੀ ਉੱਨ ਨਾ ਲਾਹੋ। **20**ਹਰ ਸਾਲ, ਤੁਹਾਨੂੰ ਇਨ੍ਹਾਂ ਜਾਨਵਰਾਂ ਨੂੰ ਉਸ ਥਾਂ ਤੇ ਲੈ ਕੇ ਜਾਣਾ ਚਾਹੀਦਾ, ਜਿਸਦੀ ਚੋਣ ਯਹੋਵਾਹ ਕਰੇਗਾ। ਓਥੇ, ਤੁਸੀਂ ਅਤੇ ਤੁਹਾਡਾ ਪਰਿਵਾਰ ਇਨ੍ਹਾਂ ਜਾਨਵਰਾਂ ਨੂੰ ਯਹੋਵਾਹ ਆਪਣੇ ਪਰਮੇਸ਼ੁਰ ਦੀ ਹਾਜ਼ਰੀ ਵਿੱਚ ਖਾਵੋਂਗੇ।

**21**"ਪਰ ਜੇ ਇਨ੍ਹਾਂ ਵਿੱਚੋਂ ਕਿਸੇ ਜਾਨਵਰ ਵਿੱਚ ਕੋਈ ਨੁਕਸ ਹੈ — ਜੇ ਇਹ ਲੰਗੜਾ ਜਾਂ ਅੰਨਾਂ ਜਾਂ ਇਸ ਵਿੱਚ ਕੋਈ ਹੋਰ ਖ਼ਰਾਬੀ ਹੈ, ਤੁਹਾਨੂੰ ਯਹੋਵਾਹ, ਆਪਣੇ ਪਰਮੇਸ਼ੁਰ, ਅੱਗੇ ਇਸ ਜਾਨਵਰ ਦੀ ਬਲੀ ਨਹੀਂ ਚੜ੍ਹਾਉਣੀ ਚਾਹੀਦੀ। **22**ਤੁਸੀਂ ਆਪਣੇ ਘਰ ਵਿੱਚ ਇਸ ਜਾਨਵਰ ਦਾ ਮਾਸ ਖਾ ਸਕਦੇ ਹੋ। ਕੋਈ ਵੀ ਇਸਨੂੰ ਖਾ ਸਕਦਾ, ਭਾਵੇਂ ਉਹ ਪਾਕ ਹੈ ਜਾਂ ਨਾਪਾਕ। ਇਸ ਮਾਸ ਨੂੰ ਖਾਣ ਦੀਆਂ ਦੇ ਬਿਧੀਆਂ ਵੀ ਉਹੀ ਹਨ ਜਿਹੜੀਆਂ ਹਿਰਨ ਦੇ ਮਾਸ ਤੇ ਗਜ਼ੇਲ ਦੇ ਮਾਸ ਲਈ ਹਨ। **23**ਪਰ ਤੁਹਾਨੂੰ ਕਿਸੇ ਜਾਨਵਰ ਦਾ ਖੂਨ ਨਹੀਂ ਖਾਣਾ ਚਾਹੀਦਾ। ਤੁਹਾਨੂੰ ਉਹ ਖੂਨ ਪਾਣੀ ਵਾਂਗ ਧਰਤੀ ਉੱਤੇ ਡੋਲ ਦੇਣਾ ਚਾਹੀਦਾ ਹੈ।

### ਪਸਹ

**16** "ਅਬੀਬ ਦੇ ਮਹੀਨੇ ਨੂੰ ਚੇਤੇ ਰੱਖੋ। ਉਸ ਸਮੇਂ ਤੁਹਾਨੂੰ ਯਹੋਵਾਹ, ਆਪਣੇ ਪਰਮੇਸ਼ੁਰ, ਦੇ ਆਦਰ ਵਿੱਚ ਪਸਹ ਦਾ ਜਸ਼ਨ ਮਨਾਉਣਾ ਚਾਹੀਦਾ ਹੈ। ਕਿਉਂ ਕਿ ਉਸ ਮਹੀਨੇ ਅੰਦਰ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਰਾਤ ਵੇਲੇ ਮਿਸਰ ਤੋਂ ਬਾਹਰ ਲੈ ਆਇਆ ਸੀ। **2**ਤੁਹਾਨੂੰ ਉਸ ਸਥਾਨ ਤੇ ਜਾਣਾ ਚਾਹੀਦਾ ਜਿਸਨੂੰ ਯਹੋਵਾਹ ਆਪਣਾ ਨਾਮ ਰੱਖਣ ਲਈ ਚੁਣੇਗਾ। ਉੱਥੇ ਤੁਹਾਨੂੰ ਯਹੋਵਾਹ ਆਪਣੇ ਪਰਮੇਸ਼ੁਰ ਨੂੰ ਪਸਹ ਦੀ ਬਲੀ ਚੜ੍ਹਾਉਣੀ ਚਾਹੀਦੀ ਹੈ। ਤੁਹਾਨੂੰ ਆਪਣੇ ਵੱਗ ਜਾਂ ਇੱਜੜ ਵਿੱਚੋਂ ਇੱਕ ਜਾਨਵਰ ਨੂੰ ਭੇਟ ਕਰਨਾ ਚਾਹੀਦਾ ਹੈ। **3**ਇਸ ਬਲੀ ਦੇ ਨਾਲ ਉਹ ਰੋਟੀ ਨਾ ਖਾਓ ਜਿਹੜੀ ਖਮੀਰੀ ਹੋਵੇ। ਤੁਹਾਨੂੰ ਸੱਤ ਦਿਨ ਤੱਕ ਪਤੀਰੀ ਰੋਟੀ ਖਾਣੀ ਚਾਹੀਦੀ ਹੈ। ਇਸ ਰੋਟੀ ਨੂੰ 'ਮੁਸੀਬਤ ਦੀ ਰੋਟੀ' ਆਖਦੇ ਹਨ। ਇਹ ਤੁਹਾਨੂੰ ਉਨ੍ਹਾਂ ਮੁਸੀਬਤਾਂ ਨੂੰ ਚੇਤੇ ਰੱਖਣ ਵਿੱਚ ਸਹਾਇਤਾ ਕਰੇਗੀ। ਜਿਹੜੀਆਂ ਤੁਸੀਂ ਮਿਸਰ ਵਿੱਚ ਝੱਲੀਆਂ ਸਨ। ਯਾਦ ਕਰੋ ਕਿੰਨੀ ਕਾਹਲੀ ਵਿੱਚ ਤੁਹਾਨੂੰ ਉਹ ਦੇਸ਼ ਛੱਡਣਾ ਪਿਆ ਸੀ। ਜਦੋਂ ਤੱਕ ਤੁਸੀਂ ਜਿਉਂਦੇ ਹੋ ਤੁਹਾਨੂੰ ਉਹ ਦਿਨ ਯਾਦ ਰੱਖਣਾ ਚਾਹੀਦਾ ਹੈ। **4**ਸਾਰੇ ਦੇਸ਼ ਵਿੱਚ ਕਿਸੇ ਵੀ ਘਰ ਅੰਦਰ ਸੱਤ ਦਿਨਾਂ ਤੱਕ ਕੋਈ ਖਮੀਰ ਨਹੀਂ ਹੋਣਾ ਚਾਹੀਦਾ ਅਤੇ ਇਹ ਵੀ ਕਿ ਉਹ ਸਾਰਾ ਮਾਸ ਜਿਹੜਾ ਤੁਸੀਂ ਪਹਿਲੇ ਦਿਨ ਦੀ ਸ਼ਾਮ ਨੂੰ ਬਲੀ ਚੜ੍ਹਾਉਂਦੇ ਹੋ ਸਵੇਰ ਤੋਂ ਪਹਿਲਾਂ ਖਾਧਾ ਜਾਣਾ ਚਾਹੀਦਾ ਹੈ।

5“ਤੁਹਾਨੂੰ ਚਾਹੀਦਾ ਹੈ ਕਿ ਪਸਹ ਦੇ ਜਾਨਵਰ ਦੀ ਬਲੀ ਕਿਸੇ ਵੀ ਉਸ ਕਸਬੇ ਵਿੱਚ ਨਾ ਦਿਓ ਜਿਸਨੂੰ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਦਿੰਦਾ ਹੈ। 6ਤੁਹਾਨੂੰ ਪਸਹ ਦੇ ਜਾਨਵਰਾਂ ਦੀ ਬਲੀ ਸਿਰਫ਼ ਉਸੇ ਥਾਂ ਤੇ ਚੜ੍ਹਾਉਣੀ ਚਾਹੀਦੀ ਹੈ ਜਿਸਦੀ ਚੋਣ ਯਹੋਵਾਹ, ਤੁਹਾਡਾ ਪਰਮੇਸ਼ੁਰ, ਆਪਣੇ ਨਾਮ ਦੀ ਰਿਹਾਇਸ਼ ਦੇ ਸਥਾਨ ਵਜੋਂ ਕਰੇ। ਉੱਥੇ ਤੁਸੀਂ ਪਸਹ ਦੇ ਜਾਨਵਰ ਦੀ ਬਲੀ ਸੂਰਜ ਛੁਪਣ ਤੋਂ ਪਹਿਲਾਂ ਚੜ੍ਹਾਓਂਗੇ। ਇਹ ਪਰਬ ਤੁਹਾਨੂੰ ਉਸ ਦਿਨ ਦੀ ਯਾਦ ਕਰਾਵੇਗਾ ਜਿਸ ਦਿਨ ਪਰਮੇਸ਼ੁਰ ਤੁਹਾਨੂੰ ਮਿਸਰ ਵਿੱਚੋਂ ਬਾਹਰ ਲਿਆਇਆ ਸੀ। 7ਤੁਹਾਨੂੰ ਪਸਹ ਦਾ ਮਾਸ ਉਸ ਸਥਾਨ ਤੇ ਰਿੰਨਣਾ ਅਤੇ ਖਾਣਾ ਚਾਹੀਦਾ ਹੈ ਜਿਸਦੀ ਚੋਣ ਯਹੋਵਾਹ, ਤੁਹਾਡਾ ਪਰਮੇਸ਼ੁਰ, ਕਰੇਗਾ। ਫ਼ੇਰ ਸਵੇਰ ਵੇਲੇ ਤੁਸੀਂ ਵਾਪਸ ਘਰ ਜਾ ਸਕਦੇ ਹੋ। 8ਤੁਹਾਨੂੰ ਛੇ ਦਿਨ ਤੱਕ ਬਿਨਾਂ ਖਮੀਰ ਵਾਲੀ ਰੋਟੀ ਜ਼ਰੂਰ ਖਾਣੀ ਚਾਹੀਦੀ ਹੈ। ਸੱਤਵੇਂ ਦਿਨ ਤੁਹਾਨੂੰ ਕੋਈ ਕੰਮ ਨਹੀਂ ਕਰਨਾ ਚਾਹੀਦਾ। ਇਸ ਦਿਨ ਲੋਕ ਯਹੋਵਾਹ, ਆਪਣੇ ਪਰਮੇਸ਼ੁਰ, ਦੇ ਆਦਰ ਵਿੱਚ ਖਾਸ ਸਭਾ ਵਿੱਚ ਇਕੱਠੇ ਹੋਣਗੇ।

## ਹਫ਼ਤਿਆਂ ਦਾ ਪਰਬ (ਪੰਤੇਕੁਸਤ)

9“ਤੁਹਾਨੂੰ ਅਨਾਜ਼ ਦੀ ਵਾਢੀ ਵਾਲੇ ਦਿਨ ਤੋਂ ਸੱਤ ਹਫ਼ਤੇ ਗਿਨਣੇ ਚਾਹੀਦੇ ਹਨ। 10ਫ਼ੇਰ ਯਹੋਵਾਹ, ਆਪਣੇ ਪਰਮੇਸ਼ੁਰ, ਲਈ ਹਫ਼ਤਿਆਂ ਦਾ ਪਰਬ ਮਨਾਓ। ਇਸਨੂੰ ਮਨਾਉਣ ਲਈ ਆਪਣੀ ਮਨ ਮਰਜ਼ੀ ਦੀ ਕੋਈ ਖਾਸ ਸੁਗਾਤ ਲੈਕੇ ਆਓ। ਇਹ ਨਿਰਣਾ ਇਹ ਸੋਚਦਿਆਂ ਹੋਇਆਂ ਕਰੋ ਕਿ ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਤੁਹਾਨੂੰ ਕਿੰਨੀ ਕੁ ਬਰਕਤ ਦਿੱਤੀ। 11ਉਸ ਸਥਾਨ ਤੇ ਜਾਓ ਜਿਸਨੂੰ ਯਹੋਵਾਹ ਆਪਣੇ ਨਾਮ ਦੀ ਰਿਹਾਇਸ਼ ਦੇ ਸਥਾਨ ਵਜੋਂ ਚੁਣੇਗਾ। ਤੈਨੂੰ ਅਤੇ ਤੁਹਾਡੇ ਲੋਕਾਂ ਨੂੰ ਓਥੇ ਯਹੋਵਾਹ ਆਪਣੇ ਪਰਮੇਸ਼ੁਰ ਦੇ ਸਾਹਮਣੇ ਆਨੰਦ ਮਾਨਣਾ ਚਾਹੀਦਾ। ਆਪਣੇ ਨਾਲ, ਆਪਣੇ ਪੁੱਤਰਾਂ, ਧੀਆਂ, ਆਪਣੇ ਸਾਰੇ ਨੌਕਰਾਂ, ਲੇਵੀਆਂ, ਵਿਦੇਸ਼ੀਆਂ, ਯਤੀਮਾਂ ਅਤੇ ਵਿਧਵਾਵਾਂ ਨੂੰ ਲੈ ਜਾਓ ਜਿਹੜੀਆਂ ਤੁਹਾਡੇ ਨਗਰਾਂ ਵਿੱਚ ਰਹਿੰਦੀਆਂ ਹਨ। 12ਯਾਦ ਰੱਖੋ, ਮਿਸਰ ਵਿੱਚ ਤੁਸੀਂ ਗੁਲਾਮ ਸੀ। ਇਸਲਈ ਇਨ੍ਹਾਂ ਕਨੂੰਨਾਂ ਨੂੰ ਜ਼ਰੂਰ ਮੰਨੋ।

## ਡੇਰਿਆਂ ਦਾ ਪਰਬ

13“ਖਲਵਾੜੇ ਵਿੱਚੋਂ ਅਤੇ ਵਾਈਨ ਪ੍ਰੈਸ ਵਿੱਚੋਂ ਆਪਣੀ ਫ਼ਸਲ ਇਕੱਠੀ ਕਰਨ ਦੇ ਸੱਤ ਦਿਨ ਬਾਦ ਤੁਹਾਨੂੰ ਡੇਰਿਆਂ ਦਾ ਪਰਬ ਮਨਾਉਣਾ ਚਾਹੀਦਾ ਹੈ। 14ਸਾਰੇ ਮਿਲਕੇ ਇਸ ਤਿਉਹਾਰ ਦਾ ਆਨੰਦ ਮਾਣੋ — ਤੁਸੀਂ, ਤੁਹਾਡੇ ਪੁੱਤਰ, ਤੁਹਾਡੀਆਂ ਧੀਆਂ, ਤੁਹਾਡੇ ਸਾਰੇ ਨੌਕਰ ਅਤੇ ਲੇਵੀ, ਵਿਦੇਸ਼ੀ, ਯਤੀਮ ਅਤੇ ਵਿਧਵਾਵਾਂ ਜਿਹੜੇ ਵੀ ਤੁਹਾਡੇ ਕਸਬੇ ਵਿੱਚ ਰਹਿੰਦੇ ਹਨ। 15ਯਹੋਵਾਹ ਦੁਆਰਾ ਚੁਣੇ ਹੋਏ ਸਥਾਨ ਉੱਤੇ ਸੱਤਾਂ ਦਿਨਾਂ ਤੱਕ ਇਹ ਪਰਬ ਮਨਾਓ। ਅਜਿਹਾ ਕਰੋ ਕਿਉਂ ਕਿ ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਤੁਹਾਨੂੰ ਤੁਹਾਡੀਆਂ ਫ਼ਸਲਾਂ ਵਿੱਚ ਅਤੇ ਤੁਹਾਡੀਆਂ ਸਾਰੀਆਂ ਕਰਨੀਆਂ ਵਿੱਚ ਬਰਕਤ ਦਿੱਤੀ ਹੈ। ਇਸ ਲਈ ਤੁਹਾਨੂੰ ਆਨੰਦ ਮਾਨਣਾ ਚਾਹੀਦਾ ਹੈ।

16“ਸਾਲ ਵਿੱਚ ਤਿੰਨ ਵਾਰੀ ਤੁਹਾਡੇ ਸਾਰੇ ਆਦਮੀਆਂ ਨੂੰ ਯਹੋਵਾਹ, ਆਪਣੇ ਪਰਮੇਸ਼ੁਰ, ਨੂੰ ਮਿਲਣ ਵਾਸਤੇ ਉਸਦੇ ਚੁਣੇ ਹੋਏ ਖਾਸ ਸਥਾਨ ਤੇ ਆਉਣਾ ਚਾਹੀਦਾ ਹੈ। ਉਨ੍ਹਾਂ ਨੂੰ ਪਤੀਰੀ ਰੋਟੀ ਦੇ ਪਰਬ ਤੇ ਹਫ਼ਤਿਆਂ ਦੇ ਪਰਬ ਤੇ ਅਤੇ ਡੇਰਿਆਂ ਦੇ ਪਰਬ ਤੇ ਜ਼ਰੂਰ ਆਉਣਾ ਚਾਹੀਦਾ ਹੈ। ਹਰ ਉਹ ਬੰਦਾ ਜਿਹੜਾ ਯਹੋਵਾਹ ਨੂੰ ਮਿਲਣ ਆਉਂਦਾ ਹੈ ਕੋਈ ਸੁਗਾਤ ਜ਼ਰੂਰ ਲੈਕੇ ਆਵੇ। 17ਹਰ ਬੰਦਾ ਆਪਣੀ ਸਮਰੱਥਾ ਅਨੁਸਾਰ ਦਾਨ ਕਰੇ। ਉਸਨੂੰ ਇਹ ਸੋਚਦਿਆਂ ਹੋਇਆਂ ਦਾਨ ਬਾਰੇ ਨਿਰਣਾ ਕਰਨਾ ਚਾਹੀਦਾ ਹੈ ਕਿ ਯਹੋਵਾਹ ਨੇ ਉਸਨੂੰ ਕਿੰਨਾ ਕੁਝ ਦਿੱਤਾ ਹੈ।

## ਲੋਕਾਂ ਵਾਸਤੇ ਨਿਆਂਕਾਰ ਤੇ ਅਧਿਕਾਰੀ

18“ਹਰ ਉਸ ਨਗਰ ਵਿੱਚ, ਜਿਹੜਾ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਦੇਵੇਗਾ, ਕੁਝ ਲੋਕਾਂ ਨੂੰ ਆਪਣੇ ਪਰਿਵਾਰਾਂ ਲਈ ਨਿਆਂਕਾਰਾਂ ਅਤੇ ਅਧਿਕਾਰੀਆ ਵਜੋਂ ਚੁਣੋ। ਹਰ ਪਰਿਵਾਰ-ਸਮੂਹ ਨੂੰ ਅਜਿਹਾ ਕਰਨਾ ਚਾਹੀਦਾ ਹੈ। ਅਤੇ ਉਹ ਸਾਰੇ ਲੋਕ ਜੋ ਨਿਆਂ ਕਰਨ, ਨਿਰਪੱਖ ਹੋਣੇ ਚਾਹੀਦੇ ਹਨ। 19ਤੁਹਾਨੂੰ ਹਮੇਸ਼ਾ ਨਿਰਪੱਖ ਹੋਣਾ ਚਾਹੀਦਾ ਹੈ। ਤੁਹਾਨੂੰ ਕੁਝ ਲੋਕਾਂ ਨਾਲ ਹੋਰਨਾਂ ਦੇ ਮੁਕਾਬਲੇ ਰਿਆਇਤ ਨਹੀਂ ਕਰਨੀ ਚਾਹੀਦੀ। ਤੁਹਾਨੂੰ ਵੱਢੀ ਲੈਕੇ ਫ਼ੈਸਲਾ ਬਦਲਣਾ ਨਹੀਂ ਚਾਹੀਦਾ। ਪੈਸਾ ਸਿਆਣੇ ਲੋਕਾਂ ਦੀਆਂ ਅੱਖਾਂ ਅੰਨ੍ਹੀਆਂ ਕਰ ਦਿੰਦਾ ਹੈ ਅਤੇ ਚੰਗੇ ਬੰਦੇ ਦੀ ਗਵਾਹੀ ਨੂੰ ਬਦਲ ਦਿੰਦਾ ਹੈ। 20ਨੇਕੀ ਅਤੇ ਨਿਰਪੱਖਤਾ! ਤੁਹਾਨੂੰ ਹਮੇਸ਼ਾਂ ਨੇਕ ਅਤੇ ਨਿਰਪੱਖ ਹੋਣ ਲਈ ਸਖ਼ਤ ਮਿਹਨਤ ਕਰਨੀ ਚਾਹੀਦੀ ਹੈ। ਫ਼ੇਰ ਤੁਸੀਂ ਹਮੇਸ਼ਾ ਉਸ ਧਰਤੀ ਵਿੱਚ ਰਹੋਂਗੇ, ਜਿਹੜੀ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਦੇ ਰਿਹਾ ਹੈ।

## ਪਰਮੇਸ਼ੁਰ ਬੁੱਤਾਂ ਨੂੰ ਨਫ਼ਰਤ ਕਰਦਾ ਹੈ

21“ਜਦੋਂ ਤੁਸੀਂ ਯਹੋਵਾਹ, ਆਪਣੇ ਪਰਮੇਸ਼ੁਰ, ਲਈ ਜਗਵੇਦੀ ਉਸਾਰੋ, ਇਸਦੇ ਨੇੜੇ ਅਸ਼ੇਰਾਹ* ਦੇ ਥੰਮ ਵਜੋਂ ਕੋਈ ਵੀ ਰੁੱਖ ਨਾ ਲਾਵੋ। 22ਅਤੇ ਤੁਹਾਨੂੰ ਝੂਠੇ ਦੇਵਤਿਆਂ ਦੀ ਉਪਾਸਨਾ ਲਈ ਖਾਸ ਪੱਥਰ ਵੀ ਨਹੀਂ ਸਥਾਪਿਤ ਕਰਨੇ ਚਾਹੀਦੇ। ਯਹੋਵਾਹ, ਤੁਹਾਡਾ ਪਰਮੇਸ਼ੁਰ, ਇਨ੍ਹਾਂ ਚੀਜ਼ਾਂ ਨੂੰ ਨਫ਼ਰਤ ਕਰਦਾ ਹੈ।

## ਬਲੀਆਂ ਲਈ ਸਿਰਫ਼ ਚੰਗੇ ਜਾਨਵਰਾਂ ਨੂੰ ਹੀ ਵਰਤੋ

17 “ਤੁਹਾਨੂੰ ਯਹੋਵਾਹ, ਆਪਣੇ ਪਰਮੇਸ਼ੁਰ, ਅੱਗੇ ਕਿਸੇ ਓਸ ਗਾਂ ਜਾਂ ਭੇਡ ਦੀ ਬਲੀ ਨਹੀਂ ਦੇਣੀ ਚਾਹੀਦੀ ਜਿਸ ਵਿੱਚ ਕੋਈ ਨੁਕਸ ਹੈ। ਕਿਉਂ ਕਿ ਯਹੋਵਾਹ, ਤੁਹਾਡਾ ਪਰਮੇਸ਼ੁਰ, ਇਸਨੂੰ ਨਫ਼ਰਤ ਕਰਦਾ ਹੈ!

## ਬੁੱਤਾਂ ਦੀ ਉਪਾਸਨਾ ਕਰਨ ਦੀ ਸਜ਼ਾ

2“ਹੋ ਸਕਦਾ ਹੈ ਕਿ ਤੁਸੀਂ ਉਨ੍ਹਾਂ ਸ਼ਹਿਰਾਂ ਵਿੱਚੋਂ ਕਿਸੇ ਇੱਕ ਸ਼ਹਿਰ ਵਿੱਚ, ਜਿਹੜਾ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਦੇ

**ਅਸ਼ੇਰਾਹ** : ਇੱਕ ਦੇਵੀ ਜਿਸਦੀ ਅੱਸ਼ੂਰੀ ਅਤੇ ਕਨਾਨੀ ਉਪਾਸਨਾ ਕਰਦੇ ਸਨ। ਉਹ ਸੋਚਦੇ ਸਨ ਕਿ ਉਹ ਉਨ੍ਹਾਂ ਦੇ ਬੱਚੇ ਪੈਦਾ ਕਰਨ ਵਿੱਚ ਮਦਦ ਕਰ ਸਕੇਗੀ।

ਰਿਹਾ ਹੈ, ਕਿਸੇ ਮੰਦੀ ਗੱਲ ਵਾਪਰਨ ਬਾਰੇ ਸੁਣੋ। ਸ਼ਾਇਦ ਤੁਸੀਂ ਇਹ ਸੁਣੋ ਕਿ ਤੁਹਾਡੇ ਸਮੂਹ ਦੇ ਕਿਸੇ ਆਦਮੀ ਜਾਂ ਔਰਤ ਨੇ ਯਹੋਵਾਹ ਦੇ ਖ਼ਿਲਾਫ਼ ਪਾਪ ਕੀਤਾ ਹੈ। ਸ਼ਾਇਦ ਤੁਸੀਂ ਸੁਣੋ ਕਿ ਉਨ੍ਹਾਂ ਨੇ ਯਹੋਵਾਹ ਦੇ ਇਕਰਾਰਨਾਮੇ ਨੂੰ ਤੋੜਿਆ ਹੈ — 3ਜਾਂ ਉਨ੍ਹਾਂ ਨੇ ਹੋਰਨਾਂ ਦੇਵਤਿਆਂ ਦੀ ਉਪਾਸਨਾ ਕੀਤੀ ਹੋਵੇ, ਜਾਂ ਉਨ੍ਹਾਂ ਨੇ ਸੂਰਜ, ਚੰਨ, ਜਾਂ ਤਾਰਿਆਂ ਦੀ ਉਪਾਸਨਾ ਕੀਤੀ ਹੋਵੇ। ਇਹ ਉਸ ਹੁਕਮ ਦੇ ਵਿਰੁੱਧ ਹੈ ਜੋ ਮੈਂ ਤੁਹਾਨੂੰ ਦਿੱਤਾ ਹੈ। 4ਜੇ ਤੁਸੀਂ ਇਸ ਤਰ੍ਹਾਂ ਦੀ ਕੋਈ ਮਾੜੀ ਖ਼ਬਰ ਸੁਣੋ, ਤਾਂ ਤੁਹਾਨੂੰ ਇਸਦੀ ਚੰਗੀ ਤਰ੍ਹਾਂ ਪੜਤਾਲ ਕਰਨੀ ਚਾਹੀਦੀ ਹੈ। ਤੁਹਾਨੂੰ ਇਸ ਗੱਲ ਬਾਰੇ ਜਾਨਣਾ ਚਾਹੀਦਾ ਹੈ ਕਿ ਕੀ ਇਹ ਸੱਚ ਹੈ ਤੇ ਅਜਿਹੀ ਭਿਆਨਕ ਗੱਲ ਸੱਚਮੁੱਚ ਇਸਰਾਏਲ ਵਿੱਚ ਵਾਪਰੀ ਹੈ। ਜੇ ਤੁਸੀਂ ਸਾਬਤ ਕਰ ਦਿਓ ਕਿ ਇਹ ਸੱਚ ਹੈ, 5ਤਾਂ ਤੁਹਾਨੂੰ ਉਸ ਬੰਦੇ ਨੂੰ ਸਜ਼ਾ ਦੇਣੀ ਚਾਹੀਦੀ ਹੈ ਜਿਸਨੇ ਅਜਿਹੀ ਮੰਦੀ ਗੱਲ ਕੀਤੀ ਹੋਵੇ ਅਤੇ ਤੁਹਾਨੂੰ ਉਸ ਆਦਮੀ ਜਾਂ ਔਰਤ ਨੂੰ ਸ਼ਹਿਰ ਦੇ ਪ੍ਰਵੇਸ਼ ਕੋਲ ਲਿਜਾ ਕੇ ਉਸਨੂੰ ਪੱਥਰਾਂ ਨਾਲ ਮਾਰ ਦੇਣਾ ਚਾਹੀਦਾ ਹੈ। 6ਪਰ ਕਿਸੇ ਆਦਮੀ ਨੂੰ ਮੌਤ ਦੀ ਸਜ਼ਾ ਨਹੀਂ ਦੇਣੀ ਚਾਹੀਦੀ ਜੇ ਸਿਰਫ਼ ਇੱਕ ਗਵਾਹ ਹੀ ਆਖਦਾ ਹੈ ਕਿ ਉਸ ਬੰਦੇ ਨੇ ਬੁਰਾ ਕੰਮ ਕੀਤਾ। ਪਰ ਜੇ ਦੋ ਜਾਂ ਤਿੰਨ ਗਵਾਹ ਆਖਦੇ ਨੇ ਕਿ ਇਹ ਸੱਚ ਹੈ ਤਾਂ ਉਸ ਵਿਅਕਤੀ ਨੂੰ ਮਾਰ ਦੇਣਾ ਚਾਹੀਦਾ ਹੈ। 7ਗਵਾਹ, ਉਸ ਬੰਦੇ ਤੇ ਪੱਥਰ ਸੁੱਟਕੇ ਉਸਨੂੰ ਮਾਰਨ ਲਈ ਪਹਿਲੇ ਹੋਣੇ ਚਾਹੀਦੇ ਹਨ। ਫ਼ੇਰ ਬਾਕੀ ਦੇ ਲੋਕਾਂ ਨੂੰ ਪੱਥਰ ਸੁੱਟਕੇ ਉਸਨੂੰ ਮਾਰ ਦੇਣਾ ਚਾਹੀਦਾ ਹੈ। ਇੰਝ ਤੁਸੀਂ ਆਪਣੇ ਲੋਕਾਂ ਵਿੱਚੋਂ ਬਦੀ ਨੂੰ ਕੱਢ ਦਿਉਂਗੇ।

### ਕਚਿਹਰੀ ਦੇ ਮੁਸ਼ਕਿਲ ਫ਼ੈਸਲੇ

8"ਹੋ ਸਕਦਾ ਹੈ ਕਿ ਕਿਸੇ ਸਮੱਸਿਆ ਦਾ ਕਚਿਹਰੀ ਵਿੱਚ ਨਿਰਣਾ ਕਰਨਾ ਬਹੁਤ ਮੁਸ਼ਕਿਲ ਹੋਵੇ। ਇਹ ਕਤਲ, ਕੋਈ ਲੜਾਈ ਵੀ ਹੋ ਸਕਦੀ ਹੈ ਜਿਸ ਵਿੱਚ ਕੋਈ ਜ਼ਖਮੀ ਹੋ ਗਿਆ ਹੋਵੇ, ਜਾਂ ਇਹ ਦੋ ਲੋਕਾਂ ਵਿਚਕਾਰ ਦਲੀਲਬਾਜ਼ੀ ਵੀ ਹੋ ਸਕਦੀ ਹੈ। ਜਦੋਂ ਅਜਿਹੀਆਂ ਸਮੱਸਿਆਵਾਂ ਤੁਹਾਡੇ ਨਗਰਾਂ ਵਿੱਚ ਉੱਠਣ, ਤੁਹਾਡੇ ਨਿਆਂਕਾਰ, ਨਿਰਣਾ ਕਰਨ ਵਿੱਚ ਡਿੱਕਤ ਮਹਿਸੂਸ ਕਰਨ ਕਿ ਕੀ ਠੀਕ ਹੈ। ਫ਼ੇਰ ਤੁਹਾਨੂੰ ਯਹੋਵਾਹ, ਆਪਣੇ ਪਰਮੇਸ਼ੁਰ, ਦੁਆਰਾ ਚੁਣੀ ਹੋਈ ਜਗ੍ਹਾ ਤੇ ਜਾਣਾ ਚਾਹੀਦਾ ਹੈ। 9ਜਾਜਕ ਲੇਵੀ ਪਰਿਵਾਰ-ਸਮੂਹ ਵਿੱਚੋਂ ਹਨ। ਤੁਹਾਨੂੰ ਉਨ੍ਹਾਂ ਜਾਜਕਾਂ ਅਤੇ ਨਿਆਂਕਾਰ ਕੋਲ ਜਾਣਾ ਚਾਹੀਦਾ ਜੋ ਉਸ ਵੇਲੇ ਡਿਉਟੀ ਉੱਤੇ ਹੋਵੇ। ਉਹ ਫ਼ੈਸਲਾ ਕਰਨਗੇ ਕਿ ਇਸ ਸਮੱਸਿਆਂ ਬਾਰੇ ਕੀ ਕੀਤਾ ਜਾਣਾ ਚਾਹੀਦਾ। 10ਓਥੇ, ਯਹੋਵਾਹ ਦੇ ਖਾਸ ਸਥਾਨ ਉੱਤੇ ਉਹ ਆਪਣਾ ਨਿਰਣਾ ਦੱਸਣਗੇ। ਤੁਹਾਨੂੰ ਉਹੀ ਕਰਨਾ ਚਾਹੀਦਾ ਹੈ ਜੋ ਵੀ ਉਹ ਆਖਣ। ਉਹ ਸਾਰੀਆਂ ਗੱਲਾਂ ਕਰਨ ਲਈ ਦ੍ਰਿੜ੍ਹ ਹੋਵੋ ਜਿਨ੍ਹਾਂ ਬਾਰੇ ਉਹ ਆਖਦੇ ਹਨ। 11ਤੁਹਾਨੂੰ ਉਨ੍ਹਾਂ ਦਾ ਫ਼ੈਸਲਾ ਮੰਨ ਲੈਣਾ ਚਾਹੀਦਾ ਹੈ ਅਤੇ ਉਨ੍ਹਾਂ ਦੀਆਂ ਹਿਦਾਇਤਾਂ ਉੱਤੇ ਪੂਰੀ ਤਰ੍ਹਾਂ ਅਮਲ ਕਰਨਾ ਚਾਹੀਦਾ ਹੈ। ਤੁਹਾਨੂੰ ਬਿਲਕੁਲ ਓਹੀ ਕਰਨਾ ਚਾਹੀਦਾ ਹੈ ਜੋ ਉਹ ਤੁਹਾਨੂੰ ਕਰਨ ਲਈ ਆਖਣ — ਕਿਸੇ ਤਰ੍ਹਾਂ ਦੀ ਵੀ ਤਬਦੀਲੀ ਨਾ ਕਰੋ! 12ਤੁਹਾਨੂੰ ਉਸ ਬੰਦੇ ਨੂੰ ਸਜ਼ਾ ਦੇਣੀ ਚਾਹੀਦੀ ਹੈ ਜਿਹੜਾ ਉਸ ਜਾਜਕ ਅਤੇ ਨਿਆਂਕਾਰ ਦੀ ਗੱਲ ਮੰਨਣ ਤੋਂ ਇਨਕਾਰ ਕਰਦਾ ਜੋ ਉਸ ਵੇਲੇ ਯਹੋਵਾਹ, ਤੁਹਾਡੇ ਪਰਮੇਸ਼ੁਰ, ਦੀ ਸੇਵਾ ਕਰਨ ਲਈ ਨਿਯੁਕਤ ਕੀਤਾ ਗਿਆ ਹੋਵੇ। ਉਸ ਬੰਦੇ ਨੂੰ ਮਰਨਾ ਪਵੇਗਾ। ਤੁਹਾਨੂੰ ਇਸਰਾਏਲ ਦੀ ਧਰਤੀ ਚੋਂ ਬਦੀ ਨੂੰ ਕੱਢ ਦੇਣਾ ਚਾਹੀਦਾ ਹੈ। 13ਸਾਰੇ ਲੋਕ ਇਸ ਸਜ਼ਾ ਬਾਰੇ ਸੁਣਨਗੇ ਅਤੇ ਭੈਭੀਤ ਹੋਣਗੇ। ਫ਼ੇਰ ਉਹ ਜ਼ਿੱਦੀ ਨਹੀਂ ਰਹਿਣਗੇ।

### ਰਾਜੇ ਦੀ ਚੋਣ ਕਿਵੇਂ ਕਰਨੀ ਹੈ

14"ਤੁਸੀਂ ਓਸ ਧਰਤੀ ਅੰਦਰ ਦਾਖਲ ਹੋਵੋਂਗੇ ਜਿਹੜੀ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਦੇ ਰਿਹਾ ਹੈ। ਤੁਸੀਂ ਉਹ ਧਰਤੀ ਹਾਸਿਲ ਕਰ ਲਵੋਂਗੇ ਅਤੇ ਓਥੇ ਰਹੋਂਗੇ। ਫ਼ੇਰ ਤੁਸੀਂ ਆਖੋਂਗੇ, 'ਅਸੀਂ ਆਪਣੇ ਉੱਪਰ ਇੱਕ ਰਾਜਾ ਥਾਪਾਂਗੇ, ਜਿਵੇਂ ਸਾਡੇ ਆਲੇ ਦੁਆਲੇ ਦੀਆਂ ਹੋਰ ਕੌਮਾਂ ਕਰਦੀਆਂ ਹਨ।' 15ਜਦੋਂ ਅਜਿਹਾ ਵਾਪਰੇ, ਤੁਸੀਂ ਉਸ ਰਾਜੇ ਦੀ ਚੋਣ ਕਰਨੀ ਜਿਸਨੂੰ ਯਹੋਵਾਹ ਤੁਹਾਡੇ ਉੱਤੇ ਸ਼ਾਸਨ ਕਰਨ ਲਈ ਚੁਣੇ। ਉਹ ਰਾਜਾ ਤੁਹਾਡੇ ਆਪਣੇ ਲੋਕਾਂ ਵਿੱਚੋਂ ਹੀ ਹੋਣਾ ਚਾਹੀਦਾ ਹੈ। ਤੁਹਾਨੂੰ ਕਿਸੇ ਅਜਨਬੀ ਨੂੰ ਆਪਣਾ ਰਾਜਾ ਨਹੀਂ ਬਨਾਉਣਾ ਚਾਹੀਦਾ। 16ਰਾਜੇ ਨੂੰ ਆਪਣੇ ਲਈ ਜਰੂਰਤ ਤੋ ਵਧੇਰੇ ਘੋੜੇ ਨਹੀਂ ਰੱਖਣੇ ਚਾਹੀਦੇ। ਅਤੇ ਉਸਨੂੰ ਲੋਕਾਂ ਨੂੰ ਮਿਸਰ ਵਿੱਚ ਲੋਕਾਂ ਨੂੰ ਹੋਰ ਘੋੜੇ ਲੈਣ ਲਈ ਨਹੀਂ ਭੇਜਣਾ ਚਾਹੀਦਾ। ਕਿਉਂਕਿ ਯਹੋਵਾਹ ਨੇ ਤੁਹਾਨੂੰ ਦੱਸਿਆ ਹੈ, 'ਤੁਹਾਨੂੰ ਕਦੇ ਵੀ ਓਸ ਰਾਹ ਵਾਪਸ ਨਹੀਂ ਜਾਣਾ ਚਾਹੀਦਾ।' 17ਇਹ ਵੀ ਕਿ, ਰਾਜੇ ਦੀਆਂ ਬਹੁਤ ਸਾਰੀਆਂ ਪਤਨੀਆਂ ਨਹੀਂ ਹੋਣੀਆਂ ਚਾਹੀਦੀਆਂ। ਕਿਉਂ? ਕਿਉਂ ਕਿ ਇਹ ਗੱਲ ਉਸਨੂੰ ਯਹੋਵਾਹ ਕੋਲੋਂ ਦੂਰ ਭਜਾਵੇਗੀ। ਅਤੇ ਰਾਜੇ ਨੂੰ ਕਦੇ ਵੀ ਆਪਣੇ -ਆਪ ਨੂੰ ਸੋਨੇ ਚਾਂਦੀ ਨਾਲ ਅਮੀਰ ਨਹੀਂ ਬਨਾਉਣਾ ਚਾਹੀਦਾ।

18"ਜਦੋਂ ਰਾਜਾ ਰਾਜ ਕਰਨ ਲੱਗੇ, ਉਸਨੂੰ ਆਪਣੇ ਲਈ ਬਿਵਸਥਾ ਦੀ ਇੱਕ ਨਕਲ ਲਿਖਣੀ ਚਾਹੀਦੀ ਹੈ ਉਹ ਉਸ ਨਕਲ ਨੂੰ ਉਨ੍ਹਾਂ ਪੋਥਿਆਂ ਵਿੱਚੋਂ ਬਣਾਏ ਜਿਹੜੀਆਂ ਜਾਜਕ ਅਤੇ ਲੇਵੀ ਆਪਣੇ ਨਾਲ ਰੱਖਦੇ ਹਨ। 19ਰਾਜੇ ਨੂੰ ਉਹ ਕਿਤਾਬ ਆਪਣੇ ਪਾਸ ਰੱਖਣੀ ਚਾਹੀਦੀ ਹੈ। ਉਸਨੂੰ ਸਾਰੀ ਉਮਰ ਉਸ ਕਿਤਾਬ ਨੂੰ ਪੜ੍ਹਨਾ ਚਾਹੀਦਾ ਹੈ। ਕਿਉਂਕਿ ਰਾਜੇ ਨੂੰ ਯਹੋਵਾਹ, ਆਪਣੇ ਪਰਮੇਸ਼ੁਰ, ਦਾ ਆਦਰ ਕਰਨਾ ਅਵੱਸ਼ ਸਿੱਖਣਾ ਚਾਹੀਦਾ ਹੈ। ਅਤੇ ਰਾਜੇ ਨੂੰ ਹਰ ਉਸ ਗੱਲ ਦੀ ਪੂਰੀ ਤਰ੍ਹਾਂ ਪਾਲਣਾ ਕਰਨੀ ਸਿੱਖਣੀ ਚਾਹੀਦੀ ਹੈ ਜੋ ਕਨੂੰਨ ਹੁਕਮ ਕਰਦਾ ਹੈ। 20ਫ਼ੇਰ ਰਾਜਾ ਇਹ ਨਹੀਂ ਸੋਚੇਗਾ ਕਿ ਉਹ ਆਪਣੇ ਲੋਕਾਂ ਨਾਲੋਂ ਬਿਹਤਰ ਹੈ। ਉਹ ਬਿਧੀ ਤੋਂ ਭੱਜੇਗਾ ਨਹੀਂ, ਸਗੋਂ ਇਸਦੀ ਪੂਰੀ ਤਰ੍ਹਾਂ ਪਾਲਣਾ ਕਰੇਗਾ। ਫ਼ੇਰ ਉਹ ਰਾਜਾ ਅਤੇ ਉਸਦੇ ਉੱਤਰਾਧਿਕਾਰੀ ਲੰਮੇ ਸਮੇਂ ਤੀਕ ਇਸਰਾਏਲ ਉੱਤੇ ਰਾਜ ਕਰਨਗੇ।

### ਜਾਜਕਾਂ ਅਤੇ ਲੇਵੀਆਂ ਨੂੰ ਆਸਰਾ ਦੇਣਾ

18 "ਲੇਵੀ ਦੇ ਪਰਿਵਾਰ-ਸਮੂਹ ਨੂੰ ਇਸਰਾਏਲ ਵਿੱਚ ਧਰਤੀ ਦਾ ਕੋਈ ਹਿੱਸਾ ਨਹੀਂ ਮਿਲੇਗਾ। ਉਹ ਲੋਕ ਜਾਜਕਾਂ ਵਜੋਂ ਸੇਵਾ ਕਰਨਗੇ। ਉਹ ਆਪਣਾ ਜੀਵਨ ਨਿਰਬਾਹ ਉਨ੍ਹਾਂ ਬਲੀਆਂ ਦੇ ਭੋਜਨ ਰਾਹੀਂ ਕਰਨਗੇ ਜਿਨ੍ਹਾਂ ਨੂੰ ਅੱਗਨ ਉੱਤੇ

ਪਕਾਇਆ ਜਾਂਦਾ ਹੈ ਅਤੇ ਯਹੋਵਾਹ ਨੂੰ ਭੇਂਟ ਕੀਤਾ ਜਾਂਦਾ ਹੈ।
ਇਹ ਲੇਵੀ ਦੇ ਪਰਿਵਾਰ-ਸਮੂਹ ਦੇ ਲੋਕਾਂ ਦਾ ਹਿੱਸਾ ਹੈ। 2ਉਹ
ਲੇਵੀ ਹੋਰਨਾਂ ਪਰਿਵਾਰ-ਸਮੂਹਾਂ ਵਾਂਗ ਧਰਤੀ ਦਾ ਕੋਈ ਹਿੱਸਾ
ਪ੍ਰਾਪਤ ਨਹੀਂ ਕਰਨਗੇ। ਲੇਵੀਆਂ ਦਾ ਹਿੱਸਾ ਖੁਦ ਯਹੋਵਾਹ ਹੈ
ਜਿਵੇਂ ਕਿ ਯਹੋਵਾਹ ਨੇ ਉਨ੍ਹਾਂ ਨੂੰ ਆਖਿਆ ਸੀ।

3"ਜਦੋਂ ਵੀ ਤੁਸੀਂ ਕਿਸੇ ਗਾਂ ਜਾਂ ਭੇਡ ਦੀ ਬਲੀ ਦਿਓ, ਤੁਹਾਨੂੰ
ਜਾਜਕਾਂ ਨੂੰ ਇਹ ਹਿੱਸੇ ਦੇਣੇ ਚਾਹੀਦੇ ਹਨ: ਮੋਢਾ, ਦੋਵੇਂ ਗੱਲ੍ਹਾਂ,
ਅਤੇ ਢਿੱਡ। 4ਤੁਹਾਨੂੰ ਜਾਜਕਾਂ ਨੂੰ ਆਪਣੀ ਫ਼ਸਲ ਦਾ ਪਹਿਲਾ
ਹਿੱਸਾ ਅਰਪਨ ਕਰਨਾ ਚਾਹੀਦਾ ਹੈ। ਤੁਹਾਨੂੰ ਉਨ੍ਹਾਂ ਨੂੰ ਆਪਣੇ
ਅਨਾਜ਼, ਆਪਣੀ ਮੈਅ, ਆਪਣੇ ਤੇਲ ਦਾ ਪਹਿਲਾ ਹਿੱਸਾ ਦੇਣਾ
ਚਾਹੀਦਾ ਹੈ। ਤੁਹਾਨੂੰ ਆਪਣੀਆਂ ਭੇਡਾਂ ਤੋਂ ਲਾਹੀ ਉੱਨ ਦਾ
ਪਹਿਲਾ ਹਿੱਸਾ ਲੇਵੀਆਂ ਨੂੰ ਦੇਣਾ ਚਾਹੀਦਾ ਹੈ। 5ਕਿਉਂ? ਕਿਉਂਕਿ
ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਤੁਹਾਡੇ ਸਮੂਹ ਪਰਿਵਾਰ-ਸਮੂਹਾਂ
ਵੱਲ ਦੇਖਿਆ ਅਤੇ ਲੇਵੀਆਂ ਦੇ ਉੱਤਰਾਧਿਕਾਰੀਆਂ ਨੂੰ ਜਾਜਕਾਂ
ਵਜੋਂ ਆਪਣੀ ਸੇਵਾ ਲਈ ਹਮੇਸ਼ਾ ਵਾਸਤੇ ਚੁਣ ਲਿਆ।

6"ਇਸਰਾਏਲ ਵਿੱਚ ਕਿਤੇ ਵੀ ਰਹਿਣ ਵਾਲਾ ਕੋਈ ਵੀ ਲੇਵੀ,
ਆਪਣਾ ਘਰ ਛੱਡਕੇ ਯਹੋਵਾਹ ਦੇ ਖਾਸ ਸਥਾਨ ਤੇ ਆ ਸਕਦਾ
ਹੈ। ਉਹ ਅਜਿਹਾ ਜਦੋਂ ਵੀ ਚਾਹੇ ਕਰ ਸਕਦਾ ਹੈ। 7ਅਤੇ ਇਹ
ਲੇਵੀ ਯਹੋਵਾਹ, ਆਪਣੇ ਪਰਮੇਸ਼ੁਰ, ਦੇ ਨਾਮ ਉੱਤੇ ਸੇਵਾ ਕਰ
ਸਕਦਾ ਹੈ, ਕਿਉਂ ਜੁ ਉਸਦੇ ਸਾਰੇ ਹੀ ਲੇਵੀ ਭਰਾ ਯਹੋਵਾਹ ਦੇ
ਸਨਮੁਖ ਸੇਵਾ ਉੱਤੇ ਹਨ। 8ਉਸ ਲੇਵੀ ਨੂੰ ਉਸ ਹਿੱਸੇ ਤੋਂ ਇਲਾਵਾ
ਜਿਹੜਾ ਉਸਦੇ ਪਰਿਵਾਰ ਨੂੰ ਆਮ-ਤੌਰ ਤੇ ਮਿਲਦਾ ਹੈ ਹੋਰਨਾਂ
ਲੇਵੀਆਂ ਦੇ ਬਰਾਬਰ ਦਾ ਹਿੱਸਾ ਮਿਲੇਗਾ।

### ਇਸਰਾਏਲ ਨੂੰ ਹੋਰਨਾਂ ਕੌਮਾਂ ਵਾਂਗ ਨਹੀਂ ਰਹਿਣਾ ਚਾਹੀਦਾ

9"ਜਦੋਂ ਤੁਸੀਂ ਉਸ ਧਰਤੀ ਉੱਤੇ ਆਵੋਂਗੇ ਜਿਹੜੀ ਯਹੋਵਾਹ,
ਤੁਹਾਡਾ ਪਰਮੇਸ਼ੁਰ, ਤੁਹਾਨੂੰ ਦੇ ਰਿਹਾ ਹੈ, ਤਾਂ ਉਨ੍ਹਾਂ ਭਿਆਨਕ
ਗੱਲਾਂ ਨੂੰ ਨਾ ਸਿਖਣਾ ਜਿਹੜੀਆਂ ਓਥੇ ਹੋਰਨਾਂ ਕੌਮਾਂ ਦੇ ਲੋਕ
ਕਰਦੇ ਹਨ। 10ਆਪਣੇ ਪੁੱਤਾਂ ਧੀਆਂ ਨੂੰ ਆਪਣੀਆਂ ਜਗਵੇਦੀਆਂ
ਉੱਤੇ ਸਾੜਕੇ ਬਲੀਆਂ ਨਹੀਂ ਚੜ੍ਹਾਉਣੀਆਂ। ਕਿਸੇ ਜੋਤਸ਼ੀ ਨੂੰ ਜਾਂ
ਕਿਸੇ ਭੂਤ-ਮ੍ਰਿਤ ਜਾਂ ਸਿਆਣੇ ਨੂੰ ਪੁੱਛਕੇ ਇਹ ਜਾਨਣ ਦੀ ਕੋਸ਼ਿਸ਼
ਨਾ ਕਰਨਾ ਕਿ ਭਵਿੱਖ ਵਿੱਚ ਕੀ ਵਾਪਰੇਗਾ। 11ਕਿਸੇ ਵੀ ਵਿਅਕਤੀ
ਨੂੰ ਹੋਰਨਾਂ ਉੱਤੇ ਜਾਦੂ ਨਾ ਕਰਨ ਦਿਓ। ਕਿਸੇ ਨੂੰ ਵੀ ਮਦਦ
ਲਈ ਭੂਤਾਂ ਜਾਂ ਆਤਮਿਆਂ ਦੀ ਸਲਾਹ ਨਾ ਲੈਣ ਦਿਓ ਜਾਂ ਮੁਰਦਾ
ਵਿਅਕਤੀ ਨਾਲ ਗੱਲ ਕਰਨ ਦੀ ਕੋਸ਼ਿਸ ਨਾ ਕਰਨ ਦਿਓ।
12ਯਹੋਵਾਹ, ਤੁਹਾਡਾ ਪਰਮੇਸ਼ੁਰ, ਜਿਉਣ ਦੇ ਇਸ ਭਿਆਨਕ
ਢੰਗ ਕਾਰਣ ਹੀ ਹੋਰਨਾਂ ਕੌਮਾਂ ਨੂੰ ਤੁਹਾਡੇ ਇਸ ਦੇਸ਼ ਵਿੱਚੋਂ ਬਾਹਰ
ਕੱਢ ਰਿਹਾ ਹੈ। 13ਤੁਹਾਨੂੰ ਯਹੋਵਾਹ, ਆਪਣੇ ਪਰਮੇਸ਼ੁਰ, ਦੇ ਪ੍ਰਤਿ
ਵਫ਼ਾਦਾਰ ਹੋਣਾ ਚਾਹੀਦਾ ਹੈ।

### ਯਹੋਵਾਹ ਦਾ ਖਾਸ ਨਬੀ

14"ਤੁਹਾਨੂੰ ਉਨ੍ਹਾਂ ਹੋਰਨਾਂ ਕੌਮਾਂ ਨੂੰ ਆਪਣੀ ਧਰਤੀ ਤੋਂ ਬਾਹਰ
ਕੱਢ ਦੇਣਾ ਚਾਹੀਦਾ ਹੈ। ਹੋਰਨਾਂ ਕੌਮਾਂ ਦੇ ਲੋਕ ਉਨ੍ਹਾਂ ਲੋਕਾਂ ਨੂੰ
ਸੁਣਦੇ ਹਨ ਜਿਹੜੇ ਜਾਦੂ ਦੀ ਵਰਤੋਂ ਕਰਦੇ ਹਨ ਅਤੇ ਭਵਿੱਖ
ਦਾ ਹਾਲ ਦੱਸਣ ਦੀ ਕੋਸ਼ਿਸ਼ ਕਰਦੇ ਹਨ। ਪਰ ਯਹੋਵਾਹ, ਤੁਹਾਡਾ
ਪਰਮੇਸ਼ੁਰ, ਤੁਹਾਨੂੰ ਇਹੋ ਜਿਹੀਆਂ ਗੱਲਾਂ ਨਹੀਂ ਕਰਨ ਦੇਵੇਗਾ।
15ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਡੇ ਵੱਲ ਇੱਕ ਨਬੀ ਭੇਜੇਗਾ।
ਇਹ ਨਬੀ ਤੁਹਾਡੇ ਆਪਣੇ ਹੀ ਲੋਕਾਂ ਵਿੱਚੋਂ ਆਵੇਗਾ। ਉਹ ਮੇਰੇ
ਵਰਗਾ ਹੋਵੇਗਾ। ਤੁਹਾਨੂੰ ਉਸ ਨਬੀ ਦੀ ਗੱਲ ਸੁਣਨੀ ਚਾਹੀਦੀ
ਹੈ। 16ਪਰਮੇਸ਼ੁਰ ਤੁਹਾਡੇ ਪਾਸ ਇਸ ਨਬੀ ਨੂੰ ਇਸ ਲਈ ਭੇਜੇਗਾ
ਕਿਉਂਕਿ ਤੁਸੀਂ ਉਸਨੂੰ ਅਜਿਹਾ ਹੀ ਕਰਨ ਲਈ ਆਖਿਆ ਸੀ।
ਜਦੋਂ ਤੁਸੀਂ ਹੋਰੇਬ ਪਰਬਤ ਵਿਖੇ ਇਕੱਠੇ ਹੋਏ ਸੀ, ਤੁਸੀਂ ਪਰਮੇਸ਼ੁਰ
ਦੀ ਆਵਾਜ਼ ਅਤੇ ਉਸ ਅੱਗ ਤੋਂ ਭੈਭੀਤ ਸੀ ਜਿਹੜੀ ਤੁਸੀਂ ਪਰਬਤ
ਉੱਤੇ ਦੇਖੀ ਸੀ। ਇਸ ਲਈ ਤੁਸੀਂ ਆਖਿਆ ਸੀ, 'ਸਾਨੂੰ ਫ਼ੇਰ ਕਦੇ
ਵੀ ਯਹੋਵਾਹ, ਆਪਣੇ ਪਰਮੇਸ਼ੁਰ, ਦੀ ਆਵਾਜ਼ ਨਾ ਸੁਣਨ ਦੇਵੋ।
ਸਾਨੂੰ ਉਹ ਮਹਾਨ ਅੱਗ ਨਾ ਦੇਖਣ ਦਿਓ ਨਹੀਂ ਤਾਂ ਅਸੀਂ ਮਰ
ਜਾਵਾਂਗੇ।'

17"ਯਹੋਵਾਹ ਨੇ ਮੈਨੂੰ ਆਖਿਆ, 'ਜੋ ਚੀਜ਼ ਇਹ ਮੰਗਦੇ ਹਨ
ਉਹ ਚੰਗੀ ਹੈ। 18ਮੈਂ ਉਨ੍ਹਾਂ ਦੇ ਆਪਣੇ ਲੋਕਾਂ ਦਰਮਿਆਨੋਂ ਹੀ
ਤੇਰੇ ਵਰਗਾ ਇੱਕ ਨਬੀ ਭੇਜਾਂਗਾ। ਮੈਂ ਉਸਨੂੰ ਉਹ ਗੱਲਾਂ ਦੱਸਾਂਗਾ
ਜਿਹੜੀਆਂ ਉਸਨੇ ਤੁਹਾਨੂੰ ਦੱਸਣੀਆਂ ਅਤੇ ਉਹ ਲੋਕਾਂ ਨੂੰ ਉਹ
ਸਭ ਕੁਝ ਦੱਸੇਗਾ ਜਿਸਦਾ ਮੈਂ ਹੁਕਮ ਦਿੱਤਾ। 19ਇਹ ਨਬੀ ਮੇਰੀ
ਥਾਵੇਂ ਗੱਲ ਕਰੇਗਾ। ਜੇਕਰ ਕੋਈ ਮੇਰੇ ਹੁਕਮਾਂ ਨੂੰ ਮੰਨਣ ਤੋਂ
ਇਨਕਾਰ ਕਰੇਗਾ, ਜਦੋਂ ਉਹ ਬੋਲੇਗਾ ਉਸਨੂੰ ਮੈਨੂੰ ਜਵਾਬ
ਦੇਣਾ ਪਵੇਗਾ।'

### ਝੂਠੇ ਨਬੀਆਂ ਦੀ ਪਛਾਣ

20"ਪਰ ਕੋਈ ਨਬੀ ਅਜਿਹੀ ਗੱਲ ਵੀ ਆਖ ਸਕਦਾ ਹੈ ਜਿਹੜੀ
ਮੈਂ ਉਸਨੂੰ ਆਖਣ ਲਈ ਨਹੀਂ ਕਹੀ ਸੀ। ਅਤੇ ਉਹ ਇਹ ਵੀ
ਆਖ ਸਕਦਾ ਹੈ ਕਿ ਉਹ ਮੇਰੇ ਵੱਲੋਂ ਬੋਲ ਰਿਹਾ ਹੈ। ਜੇ ਅਜਿਹਾ
ਵਾਪਰੇ, ਤਾਂ ਉਸ ਨਬੀ ਨੂੰ ਮਾਰ ਦੇਣਾ ਚਾਹੀਦਾ ਹੈ। ਅਤੇ ਇਹ
ਵੀ ਕਿ, ਕੋਈ ਨਬੀ ਅਜਿਹਾ ਵੀ ਆਵੇ ਜਿਹੜਾ ਹੋਰਨਾਂ ਦੇਵਤਿਆਂ
ਵੱਲੋਂ ਬੋਲੇ। ਉਸ ਨਬੀ ਨੂੰ ਵੀ ਮਾਰ ਮੁਕਾਉਣਾ ਚਾਹੀਦਾ ਹੈ।
21ਸ਼ਾਇਦ ਤੁਸੀਂ ਸੋਚ ਰਹੇ ਹੋਵੋ, 'ਅਸੀਂ ਇਹ ਕਿਵੇਂ ਜਾਣ ਸਕਦੇ
ਹਾਂ ਕਿ ਜੇ ਕੋਈ ਨਬੀ ਕੁਝ ਆਖਦਾ ਹੈ ਉਹ ਯਹੋਵਾਹ ਵੱਲੋਂ ਨਹੀਂ
ਹੈ?' 22ਜੇ ਕੋਈ ਨਬੀ ਇਹ ਆਖਦਾ ਹੈ ਕਿ ਉਹ ਯਹੋਵਾਹ ਵੱਲੋਂ
ਬੋਲ ਰਿਹਾ ਹੈ, ਪਰ ਉਹ ਚੀਜ਼ ਨਹੀਂ ਵਾਪਰਦੀ, ਤਾਂ ਤੁਹਾਨੂੰ ਪਤਾ
ਲੱਗ ਜਾਵੇਗਾ ਕਿ ਇਸਨੂੰ ਯਹੋਵਾਹ ਨੇ ਨਹੀਂ ਆਖਿਆ। ਤੁਹਾਨੂੰ
ਪਤਾ ਚੱਲ ਜਾਵੇਗਾ ਕਿ ਇਹ ਨਬੀ ਆਪਣੇ ਹੀ ਵਿਚਾਰਾਂ ਦੀ
ਗੱਲ ਕਰ ਰਿਹਾ ਸੀ। ਤੁਹਾਨੂੰ ਉਸ ਕੋਲੋਂ ਡਰਨ ਦੀ ਲੋੜ ਨਹੀਂ।

### ਸੁੱਰਖਿਆ ਦੇ ਸ਼ਹਿਰ

19 "ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਉਹ ਧਰਤੀ
ਦੇ ਰਿਹਾ ਹੈ ਜਿਹੜੀ ਹੋਰਨਾਂ ਕੌਮਾਂ ਦੀ ਹੈ। ਯਹੋਵਾਹ
ਉਨ੍ਹਾਂ ਕੌਮਾਂ ਨੂੰ ਤਬਾਹ ਕਰ ਦੇਵੇਗਾ। ਤੁਸੀਂ ਉਸ ਥਾਂ ਰਹੋਂਗੇ
ਜਿੱਥੇ ਉਹ ਲੋਕ ਰਹਿੰਦੇ ਸਨ। ਤੁਸੀਂ ਉਨ੍ਹਾਂ ਦੇ ਸ਼ਹਿਰਾਂ ਅਤੇ
ਮਕਾਨਾਂ ਉੱਤੇ ਕਬਜ਼ਾ ਕਰ ਲਵੋਂਗੇ। ਜਦੋਂ ਅਜਿਹਾ ਵਾਪਰੇ,
2–3ਤੁਹਾਨੂੰ ਉਸ ਧਰਤੀ ਨੂੰ ਤਿੰਨ ਹਿੱਸਿਆਂ ਵਿੱਚ ਵੰਡ ਲੈਣਾ

ਚਾਹੀਦਾ ਹੈ। ਫ਼ੇਰ ਤੁਹਾਨੂੰ ਹਰ ਹਿੱਸੇ ਵਿੱਚ ਇੱਕ ਅਜਿਹਾ ਸ਼ਹਿਰ ਚੁਣ ਲੈਣਾ ਚਾਹੀਦਾ ਹੈ ਜਿਹੜਾ ਉਸ ਇਲਾਕੇ ਵਿੱਚ ਹਰ ਕਿਸੇ ਦੇ ਨੇੜੇ ਹੋਵੇ। ਅਤੇ ਤੁਹਾਨੂੰ ਉਨ੍ਹਾਂ ਸ਼ਹਿਰਾਂ ਲਈ ਸੜਕਾਂ ਤਿਆਰ ਕਰਨੀਆਂ ਚਾਹੀਦੀਆਂ ਹਨ। ਤਾਂ ਜੋ ਕੋਈ ਵੀ ਬੰਦਾ ਜਿਹੜਾ ਕਿਸੇ ਦਾ ਕਤਲ ਕਰ ਦਿੰਦਾ ਹੈ ਉਸ ਸ਼ਹਿਰ ਵੱਲ ਸੁਰੱਖਿਆ ਲਈ ਭੱਜ ਜਾਵੇ।

4"ਉਸ ਬੰਦੇ ਲਈ, ਜਿਹੜਾ ਕਿਸੇ ਨੂੰ ਮਾਰ ਦਿੰਦਾ ਹੈ ਅਤੇ ਸੁਰੱਖਿਆ ਲਈ ਉਨ੍ਹਾਂ ਤਿੰਨ ਸ਼ਹਿਰਾਂ ਵਿੱਚੋਂ ਕਿਸੇ ਇੱਕ ਵਿੱਚ ਭੱਜ ਕੇ ਚਲਾ ਜਾਂਦਾ ਹੈ, ਇੱਕ ਅਸੂਲ ਹੈ: ਇਹ ਜ਼ਰੂਰੀ ਹੈ ਕਿ ਉਹ ਅਜਿਹਾ ਬੰਦਾ ਹੋਣਾ ਚਾਹੀਦਾ ਹੈ ਜਿਸਨੇ ਦੁਰਘਟਨਾ ਕਾਰਣ ਕਿਸੇ ਦੂਸਰੇ ਬੰਦੇ ਨੂੰ ਮਾਰਿਆ ਹੋਵੇ। ਇਹ ਜ਼ਰੂਰੀ ਹੈ ਕਿ ਜਿਸ ਬੰਦੇ ਨੂੰ ਉਸਨੇ ਮਾਰਿਆ ਉਹ ਉਸਨੂੰ ਨਫ਼ਰਤ ਨਾ ਕਰਦਾ ਹੋਵੇ। 5ਇੱਕ ਮਿਸਾਲ ਹੈ: ਕੋਈ ਬੰਦਾ ਜੰਗਲ ਵਿੱਚ ਲੱਕੜਾਂ ਕੱਟਣ ਲਈ ਕਿਸੇ ਹੋਰ ਬੰਦੇ ਨਾਲ ਜਾਂਦਾ ਹੈ, ਉਹ ਬੰਦਾ ਰੁੱਖ ਨੂੰ ਕੱਟਣ ਲਈ ਕੁਹਾੜੀ ਦਾ ਵਾਰ ਕਰਦਾ ਹੈ, ਪਰ ਕੁਹਾੜੀ ਦਾ ਫ਼ਲ਼ ਹੱਥੇ ਨਾਲੋਂ ਵੱਖ ਹੋ ਜਾਂਦਾ ਹੈ। ਕੁਹਾੜੀ ਦਾ ਫ਼ਲ਼ ਦੂਸਰੇ ਬੰਦੇ ਨੂੰ ਵੱਜ ਜਾਂਦਾ ਹੈ ਅਤੇ ਉਸਨੂੰ ਮਾਰ ਦਿੰਦਾ ਹੈ। ਉਹ ਬੰਦਾ ਜਿਸਨੇ ਕੁਹਾੜੀ ਉਗਰਾਹੀ ਸੀ ਸੁਰੱਖਿਆ ਲਈ ਉਨ੍ਹਾਂ ਤਿੰਨਾਂ ਸ਼ਹਿਰਾਂ ਵਿੱਚੋਂ ਕਿਸੇ ਵਿੱਚ ਭੱਜ ਕੇ ਜਾ ਸਕਦਾ ਹੈ। 6ਪਰ ਜੇ ਸ਼ਹਿਰ ਬਹੁਤ ਦੂਰ ਹੋਵੇਗਾ ਤਾਂ ਉਹ ਓਥੇ ਤੇਜ਼ੀ ਨਾਲ ਭੱਜ ਕੇ ਨਹੀਂ ਜਾ ਸਕੇਗਾ। ਹੋ ਸਕਦਾ ਹੈ ਕਿ ਉਸ ਕੋਲੋਂ ਮਾਰੇ ਗਏ ਬੰਦੇ ਦਾ ਕੋਈ ਨਜ਼ਦੀਕੀ ਰਿਸ਼ਤੇਦਾਰ ਉਸਦੇ ਪਿੱਛੇ ਭੱਜ ਕੇ ਉਸਨੂੰ ਸ਼ਹਿਰ ਪਹੁੰਚਣ ਤੋਂ ਪਹਿਲਾਂ ਹੀ ਫ਼ੜ ਲਵੇ। ਸ਼ਾਇਦ ਉਹ ਨਜ਼ਦੀਕੀ ਰਿਸ਼ਤੇਦਾਰ ਬਹੁਤ ਗੁੱਸੇ ਵਿੱਚ ਹੋਵੇ ਤੇ ਉਸ ਬੰਦੇ ਨੂੰ ਮਾਰ ਦੇਵੇ। ਪਰ ਉਹ ਬੰਦਾ ਮੌਤ ਦਾ ਅਧਿਕਾਰੀ ਨਹੀਂ ਸੀ। ਉਸ ਕੋਲੋਂ ਜਿਹੜਾ ਬੰਦਾ ਮਰਿਆ ਸੀ ਉਹ ਉਸਨੂੰ ਨਫ਼ਰਤ ਨਹੀਂ ਕਰਦਾ ਸੀ। 7ਇਸ ਲਈ, ਮੈਂ ਤੁਹਾਨੂੰ ਤਿੰਨ ਖਾਸ ਸ਼ਹਿਰਾਂ ਦੀ ਚੋਣ ਕਰਨ ਲਈ ਆਖ ਰਿਹਾ ਹਾਂ।

8"ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਤੁਹਾਡੇ ਪੁਰਖਿਆਂ ਨੂੰ ਇਹ ਇਕਰਾਰ ਦਿੱਤਾ ਸੀ ਕਿ ਉਹ ਤੁਹਾਡੀ ਧਰਤੀ ਨੂੰ ਵਡੇਰਾ ਕਰੇਗਾ। ਉਹ ਤੁਹਾਨੂੰ ਉਹ ਸਾਰੀ ਧਰਤੀ ਦੇਵੇਗਾ ਜਿਸਦਾ ਉਸਨੇ ਤੁਹਾਡੇ ਪੁਰਖਿਆਂ ਨੂੰ ਦੇਣ ਦਾ ਇਕਰਾਰ ਕੀਤਾ ਸੀ। 9ਉਹ ਅਜਿਹਾ ਹੀ ਕਰੇਗਾ ਜੇ ਤੁਸੀਂ ਪੂਰੀ ਤਰ੍ਹਾਂ ਉਨ੍ਹਾਂ ਆਦੇਸ਼ਾਂ ਦੀ ਪਾਲਣਾ ਕਰੋਂਗੇ ਜਿਹੜੇ ਮੈਂ ਤੁਹਾਨੂੰ ਅੱਜ ਦਿੰਦਾ ਹਾਂ — ਜੇ ਤੁਸੀਂ ਯਹੋਵਾਹ, ਆਪਣੇ ਪਰਮੇਸ਼ੁਰ, ਨੂੰ ਪਿਆਰ ਕਰੋਂਗੇ ਅਤੇ ਹਮੇਸ਼ਾ ਉਸੇ ਤਰ੍ਹਾਂ ਜੀਵੋਂਗੇ ਜਿਸ ਤਰ੍ਹਾਂ ਉਹ ਚਾਹੁੰਦਾ ਹੈ। ਫ਼ੇਰ, ਜਦੋਂ ਯਹੋਵਾਹ ਤੁਹਾਡੀ ਧਰਤੀ ਨੂੰ ਵਡੇਰਾ ਕਰੇਗਾ, ਤਾਂ ਤੁਹਾਨੂੰ ਤਿੰਨ ਹੋਰ ਸੁਰੱਖਿਆ ਸ਼ਹਿਰਾਂ ਦੀ ਚੋਣ ਕਰਨੀ ਚਾਹੀਦੀ ਹੈ। ਉਨ੍ਹਾਂ ਨੂੰ ਪਹਿਲੇ ਤਿੰਨਾਂ ਸ਼ਹਿਰਾਂ ਵਿੱਚ ਸ਼ਾਮਿਲ ਕਰ ਦੇਣਾ ਚਾਹੀਦਾ ਹੈ। 10ਤਾਂ ਫ਼ੇਰ ਉਸ ਧਰਤੀ ਉੱਤੇ, ਜਿਹੜੀ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਦੇ ਰਿਹਾ ਹੈ, ਬੇਗੁਨਾਹ ਲੋਕਾਂ ਦਾ ਕਤਲ ਨਹੀਂ ਹੋਵੇਗਾ। ਅਤੇ ਤੁਸੀਂ ਇਨ੍ਹਾਂ ਮੌਤਾਂ ਦੇ ਦੋਸ਼ੀ ਨਹੀਂ ਹੋਵੋਂਗੇ।

11"ਪਰ ਹੋ ਸਕਦਾ ਹੈ ਕਿ ਕੋਈ ਬੰਦਾ ਕਿਸੇ ਦੂਸਰੇ ਬੰਦੇ ਨੂੰ ਨਫ਼ਰਤ ਕਰਦਾ ਹੋਵੇ। ਸ਼ਾਇਦ ਉਹ ਬੰਦਾ ਉਸ ਬੰਦੇ ਨੂੰ ਮਾਰਨ ਲਈ ਛੁਪ ਕੇ ਉਡੀਕ ਕਰ ਰਿਹਾ ਹੋਵੇ, ਜਿਸਨੂੰ ਉਹ ਨਫ਼ਰਤ ਕਰਦਾ ਹੈ। ਸ਼ਾਇਦ ਉਹ ਉਸ ਬੰਦੇ ਨੂੰ ਮਾਰ ਦੇਵੇ ਅਤੇ ਫ਼ੇਰ ਉਨ੍ਹਾਂ ਸੁਰੱਖਿਆ ਦੇ ਸ਼ਹਿਰਾਂ ਵਿੱਚੋਂ ਕਿਸੇ ਇੱਕ ਵਿੱਚ ਭੱਜ ਕੇ ਵੜ ਜਾਵੇ। 12ਜੇ ਅਜਿਹੀ ਗੱਲ ਵਾਪਰੇ, ਤਾਂ ਉਸ ਬੰਦੇ ਦੇ ਜੱਦੀ ਕਸਬੇ ਦੇ ਬਜ਼ੁਰਗਾਂ ਨੂੰ ਕੋਈ ਬੰਦਾ ਭੇਜਕੇ ਉਸਨੂੰ ਸੁਰੱਖਿਆ ਦੇ ਸ਼ਹਿਰ ਵਿੱਚੋਂ ਵਾਪਸ ਲਿਆਉਣਾ ਚਾਹੀਦਾ ਹੈ। ਉਨ੍ਹਾਂ ਆਗੂਆਂ ਨੂੰ ਉਹ ਬੰਦਾ ਕਿਸੇ ਨਜ਼ਦੀਕੀ ਰਿਸ਼ਤੇਦਾਰ ਦੇ ਹਵਾਲੇ ਕਰ ਦੇਣਾ ਚਾਹੀਦਾ ਹੈ। ਕਾਤਲ ਨੂੰ ਅਵੱਸ਼ ਮਰਨਾ ਚਾਹੀਦਾ ਹੈ। 13ਤੁਹਾਨੂੰ ਉਸ ਲਈ ਅਫ਼ਸੋਸ ਨਹੀਂ ਕਰਨਾ ਚਾਹੀਦਾ ਹੈ। ਉਹ ਕਿਸੇ ਬੇਗੁਨਾਹ ਦੇ ਕਤਲ ਦਾ ਦੋਸ਼ੀ ਸੀ। ਤੁਹਾਨੂੰ ਚਾਹੀਦਾ ਹੈ ਕਿ ਇਸ ਦੋਸ਼ ਨੂੰ ਇਸਰਾਏਲ ਤੋਂ ਦੂਰ ਕਰ ਦਿਓ। ਫ਼ੇਰ ਤੁਹਾਡਾ ਹਰ ਤਰ੍ਹਾਂ ਭਲਾ ਹੋਵੇਗਾ।

### ਮਾਲਕੀ ਦੀਆਂ ਹੱਦ ਬੰਦੀਆਂ

14"ਤੁਹਾਨੂੰ ਆਪਣੇ ਗੁਆਂਢੀ ਦੇ ਵਲਗਣ ਦੇ ਪੱਥਰਾਂ ਨੂੰ ਨਹੀਂ ਹਟਾਉਣਾ ਚਾਹੀਦਾ। ਅਤੀਤ ਵਿੱਚ, ਲੋਕਾਂ ਨੇ ਆਪਣੀ ਜ਼ਮੀਨ ਦੀਆਂ ਸੀਮਾਵਾਂ ਤੇ ਨਿਸ਼ਾਨ ਲਾਉਣ ਲਈ ਇਹ ਪੱਥਰ ਪਾਏ ਸਨ। ਇਹ ਪੱਥਰ ਉਸ ਧਰਤੀ ਦੀ ਨਿਸ਼ਾਨਦੇਹੀ ਕਰਦੇ ਹਨ ਜਿਹੜੀ ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਤੁਹਾਨੂੰ ਦਿੱਤੀ ਸੀ।

### ਗਵਾਹ

15"ਜੇਕਰ ਕੋਈ ਆਦਮੀ ਕਿਸੇ ਗ਼ਲਤੀ ਜਾਂ ਪਾਪ ਦਾ ਦੋਸ਼ੀ ਹੋਵੇ, ਜੋ ਉਸਨੇ ਕੀਤਾ ਹੋਵੇ, ਤਾਂ ਇੱਕ ਗਵਾਹ ਕਾਫ਼ੀ ਨਹੀਂ ਹੋਵੇਗਾ ਇਹ ਸਾਬਤ ਕਰਨ ਲਈ ਦੋ ਜਾਂ ਤਿੰਨ ਗਵਾਹ ਹੋਣੇ ਚਾਹੀਦੇ ਹਨ।

16ਇੱਕ ਗਵਾਹ ਦੂਸਰੇ ਵਿਅਕਤੀ ਨੂੰ ਝੂਠ ਬੋਲਕੇ ਅਤੇ ਇਹ ਆਖਕੇ ਦੁੱਖ ਪਹੁੰਚਾਉਣ ਦੀ ਕੋਸ਼ਿਸ਼ ਕਰ ਸਕਦਾ ਹੈ ਕਿ ਇਸ ਵਿਅਕਤੀ ਨੇ ਗਲਤੀ ਕੀਤੀ ਹੈ।17ਜੇ ਅਜਿਹਾ ਵਾਪਰੇ, ਇਨ੍ਹਾਂ ਲੋਕਾਂ ਨੂੰ ਯਹੋਵਾਹ ਦੇ ਅੱਗੇ ਖੜ੍ਹੇ ਹੋਕੇ ਉੱਥੇ ਡਿਉਟੀ ਕਰ ਰਹੇ ਨਿਆਂਕਾਰਾਂ ਅਤੇ ਜਾਜਕਾਂ ਤੋਂ ਨਿਆਂ ਪ੍ਰਾਪਤ ਕਰਨਾ ਚਾਹੀਦਾ ਹੈ। 18ਨਿਆਂਕਾਰਾਂ ਨੂੰ ਧਿਆਨ ਨਾਲ ਸਵਾਲ ਪੁੱਛਣੇ ਚਾਹੀਦੇ ਹਨ ਅਤੇ ਜੇਕਰ ਗਵਾਹ ਨੇ ਝੂਠ ਬੋਲਿਆ ਹੋਵੇ, 19ਤਾਂ ਤੁਹਾਨੂੰ ਉਸ ਨੂੰ ਸਜ਼ਾ ਦੇਣੀ ਚਾਹੀਦੀ ਹੈ। ਤੁਹਾਨੂੰ ਉਸ ਬੰਦੇ ਨਾਲ ਓਹੀ ਸਲੂਕ ਕਰਨਾ ਚਾਹੀਦਾ ਹੈ ਜਿਹੋ ਜਿਹਾ ਉਹ ਕਿਸੇ ਹੋਰ ਦੇ ਖ਼ਿਲਾਫ਼ ਕਰਨਾ ਚਾਹੁੰਦਾ ਸੀ। ਇਸ ਤਰ੍ਹਾਂ ਨਾਲ ਤੁਸੀਂ ਆਪਣੇ ਸਮੂਹ ਵਿੱਚੋਂ ਬਦੀ ਨੂੰ ਖਤਮ ਕਰ ਦਿਓਗੇ। 20ਹੋਰ ਲੋਕੀ ਇਸ ਬਾਰੇ ਸੁਣਨਗੇ ਅਤੇ ਭੈਭੀਤ ਹੋਣਗੇ। ਅਤੇ ਉਹ ਲੋਕ ਇਹੋ ਜਿਹੀਆਂ ਮੰਦੀਆਂ ਗੱਲਾਂ ਫ਼ੇਰ ਨਹੀਂ ਕਰਨਗੇ।

21ਸਜ਼ਾ ਜੁਰਮ ਜਿੰਨੀ ਹੀ ਸਖ਼ਤ ਹੋਣੀ ਚਾਹੀਦੀ ਹੈ। ਉਸ ਵਿਅਕਤੀ ਨੂੰ ਸਜ਼ਾ ਦੇਣ ਲੱਗਿਆਂ ਬੁਰਾ ਮਹਿਸੂਸ ਨਾ ਕਰੋ ਜਿਸਨੇ ਜੁਰਮ ਕੀਤਾ ਹੋਵੇ। ਜੇ ਕੋਈ ਬੰਦਾ ਜਾਨ ਲੈਂਦਾ, ਉਸਨੂੰ ਇਸਦੇ ਬਦਲੇ ਆਪਣੀ ਜਾਨ ਦੇਣੀ ਚਾਹੀਦੀ ਹੈ। ਅਸੂਲ ਇਹ ਹੈ: ਅੱਖ ਬਦਲੇ ਅੱਖ, ਦੰਦ ਬਦਲੇ ਦੰਦ, ਹੱਥ ਬਦਲੇ ਹੱਥ ਅਤੇ ਪੈਰ ਬਦਲੇ ਪੈਰ।

## ਜੰਗ ਦੇ ਅਸੂਲ

20 “ਜਦੋਂ ਤੁਸੀਂ ਆਪਣੇ ਦੁਸ਼ਮਣ ਦੇ ਵਿਰੁੱਧ ਲੜਾਈ ਕਰਨ ਲਈ ਜਾਵੋਂ, ਅਤੇ ਤੁਸੀਂ ਆਪਣੇ ਨਾਲੋ ਵਧੇਰੇ ਆਦਮੀਆਂ, ਘੋੜਿਆਂ, ਅਤੇ ਰੱਥਾਂ ਨੂੰ ਵੇਖੋਂ, ਤੁਹਾਨੂੰ ਉਨ੍ਹਾਂ ਕੋਲੋਂ ਡਰਨਾ ਨਹੀਂ ਚਾਹੀਦਾ। ਕਿਉਂਕਿ ਯਹੋਵਾਹ, ਤੁਹਾਡਾ ਪਰਮੇਸ਼ੁਰ,—ਜੋ ਤੁਹਾਨੂੰ ਮਿਸਰ ਵਿੱਚੋਂ ਬਾਹਰ ਲੈਕੇ ਆਇਆ, ਤੁਹਾਡੇ ਨਾਲ ਹੈ। 2ਜੰਗ ਵਿੱਚ ਜਾਣ ਤੋਂ ਪਹਿਲਾਂ, ਜਾਜਕ ਨੂੰ ਸਿਪਾਹੀਆਂ ਕੋਲ ਜਾਕੇ ਉਨ੍ਹਾਂ ਨਾਲ ਗੱਲ ਕਰਨੀ ਚਾਹੀਦੀ ਹੈ। 3ਜਾਜਕ ਆਖੇਗਾ, ‘ਇਸਰਾਏਲ ਦੇ ਲੋਕੋ, ਮੇਰੀ ਗੱਲ ਸੁਣੋ! ਅੱਜ ਤੁਸੀਂ ਆਪਣੇ ਦੁਸ਼ਮਣ ਨਾਲ ਲੜਨ ਲਈ ਜਾ ਰਹੇ ਹੋਂ। ਆਪਣਾ ਹੌਂਸਲਾ ਨਹੀਂ ਹਾਰਨਾ। ਆਤੰਕਿਤ ਨਹੀਂ ਹੋਣਾ! ਆਪਣੇ ਦੁਸ਼ਮਣ ਤੋਂ ਡਰਨਾ ਨਹੀਂ! 4ਕਿਉਂ ਕਿ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਡੇ ਅੰਗ ਸੰਗ ਹੈ। ਉਹ ਤੁਹਾਡੀ ਦੁਸ਼ਮਣਾਂ ਨਾਲ ਲੜਾਈ ਵਿੱਚ ਸਹਾਇਤਾ ਕਰੇਗਾ। ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਜਿੱਤਣ ਵਿੱਚ ਸਹਾਇਤਾ ਕਰੇਗਾ।’

5“ਉਹ ਅਧਿਕਾਰੀ ਸਿਪਾਹੀਆਂ ਨੂੰ ਆਖਣਗੇ, ‘ਕੀ ਇੱਥੇ ਕੋਈ ਅਜਿਹਾ ਬੰਦਾ ਹੈ ਜਿਸਨੇ ਨਵਾਂ ਘਰ ਬਣਾਇਆ ਹੋਵੇ ਪਰ ਇਸ ਨੂੰ ਹਾਲੇ ਤੱਕ ਸਮਰਪਿਤ ਨਾ ਕੀਤਾ ਹੋਵੇ? ਉਸ ਬੰਦੇ ਨੂੰ ਘਰ ਵਾਪਸ ਚੱਲੇ ਜਾਣਾ ਚਾਹੀਦਾ। ਜੇਕਰ ਉਹ ਜੰਗ ਵਿੱਚ ਮਾਰਿਆ ਗਿਆ ਫ਼ੇਰ ਹੋ ਸਕਦਾ ਕਿ ਕੋਈ ਹੋਰ ਬੰਦਾ ਉਸ ਬੰਦੇ ਦੇ ਘਰ ਨੂੰ ਸਮਰਪਿਤ ਕਰੇਗਾ। 6ਕੀ ਇੱਥੇ ਕੋਈ ਅਜਿਹਾ ਬੰਦਾ ਹੈ ਜਿਸਨੇ ਅੰਗੂਰਾਂ ਦਾ ਬਾਗ ਲਾਇਆ ਹੋਵੇ ਪਰ ਹਾਲੇ ਤੀਕ ਅੰਗੂਰਾਂ ਦੀ ਫ਼ਸਲ ਨਾ ਲਈ ਹੋਵੇ? ਉਸ ਬੰਦੇ ਨੂੰ ਘਰ ਚੱਲੇ ਜਾਣਾ ਚਾਹੀਦਾ ਹੈ। ਜੇ ਉਹ ਬੰਦਾ ਜੰਗ ਵਿੱਚ ਮਾਰਿਆ ਜਾਂਦਾ ਹੈ ਤਾਂ ਕੋਈ ਹੋਰ ਬੰਦਾ ਉਸਦੇ ਖੇਤ ਦੇ ਫ਼ਲਾਂ ਦਾ ਆਨੰਦ ਮਾਣੇਗਾ। 7ਕੀ ਕੋਈ ਅਜਿਹਾ ਬੰਦਾ ਵੀ ਹੈ ਜਿਸਦੀ ਮੰਗਣੀ ਹੋਈ ਹੈ ਪਰ ਵਿਆਹ ਨਹੀਂ। ਜੇ ਉਹ ਬੰਦਾ ਜੰਗ ਵਿੱਚ ਮਾਰਿਆ ਗਿਆ ਤਾਂ ਕੋਈ ਹੋਰ ਬੰਦਾ ਉਸਦੀ ਮੰਗ ਨੂੰ ਵਿਆਹ ਲਵੇਗਾ।’

8“ਉਨ੍ਹਾਂ ਅਧਿਕਾਰੀਆਂ ਨੂੰ ਲੋਕਾਂ ਨੂੰ ਇਹ ਵੀ ਆਖਣਾ ਚਾਹੀਦਾ, ‘ਕੀ ਇੱਥੇ ਕੋਈ ਅਜਿਹਾ ਬੰਦਾ ਹੈ ਜਿਸਦਾ ਹੌਂਸਲਾ ਟੁੱਟ ਗਿਆ ਹੋਵੇ ਅਤੇ ਡਰਗਿਆ ਹੈ? ਉਸਨੂੰ ਘਰ ਵਾਪਸ ਚੱਲਿਆ ਜਾਣਾ ਚਾਹੀਦਾ। ਫ਼ੇਰ ਉਹ ਹੋਰਨਾਂ ਸਿਪਾਹੀਆਂ ਨੂੰ ਡਰਾਉਣ ਦਾ ਕਾਰਣ ਨਹੀਂ ਬਣੇਗਾ।’ 9ਫੇਰ, ਜਦੋਂ ਅਧਿਕਾਰੀ ਫ਼ੌਜ ਨਾਲ ਗੱਲ ਕਰ ਹਟਣ ਤਾਂ ਉਨ੍ਹਾਂ ਨੂੰ ਸਿਪਾਹੀਆਂ ਦੀ ਅਗਵਾਈ ਲਈ ਕਪਤਾਨ ਚੁਨਣੇ ਚਾਹੀਦੇ ਹਨ।

10“ਜਦੋਂ ਤੁਸੀਂ ਕਿਸੇ ਸ਼ਹਿਰ ਉੱਤੇ ਹਮਲਾ ਕਰਨ ਜਾਂਦੇ ਹੋ, ਤਾਂ ਤੁਹਾਨੂੰ ਸਭ ਤੋਂ ਪਹਿਲਾਂ ਉੱਥੋਂ ਦੇ ਲੋਕਾਂ ਨੂੰ ਅਮਨ ਦੀ ਪੇਸ਼ਕਸ਼ ਕਰਨੀ ਚਾਹੀਦੀ ਹੈ। 11ਜੇ ਉਹ ਤੁਹਾਡੀ ਪੇਸ਼ਕਸ਼ ਨੂੰ ਪ੍ਰਵਾਨ ਕਰ ਲੈਣ ਅਤੇ ਆਪਣੇ ਦਰਵਾਜ਼ੇ ਖੋਲ੍ਹ ਦੇਣ ਤਾਂ ਉਸ ਸ਼ਹਿਰ ਦੇ ਸਾਰੇ ਲੋਕ ਤੁਹਾਡੇ ਗੁਲਾਮ ਬਣ ਜਾਣਗੇ ਅਤੇ ਤੁਹਾਡੇ ਲਈ ਕੰਮ ਕਰਨ ਲਈ ਮਜਬੂਰ ਹੋਣਗੇ। 12ਪਰ ਜੇ ਉਹ ਸ਼ਹਿਰ ਤੁਹਾਡੇ ਨਾਲ ਸ਼ਾਂਤੀ ਕਰਨ ਤੋਂ ਇਨਕਾਰ ਕਰਦਾ ਹੈ ਅਤੇ ਤੁਹਾਡੇ ਖ਼ਿਲਾਫ਼ ਲੜਾਈ ਕਰਦਾ ਹੈ ਤਾਂ ਤੁਹਾਨੂੰ ਉਸ ਸ਼ਹਿਰ ਨੂੰ ਘੇਰਾ ਪਾ ਲੈਣਾ ਚਾਹੀਦਾ ਹੈ। 13ਅਤੇ ਜਦੋਂ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਸ਼ਹਿਰ ਉੱਤੇ ਕਬਜ਼ਾ ਕਰ ਲੈਣ ਦੇਵੇ ਤਾਂ ਤੁਹਾਨੂੰ ਉਸ ਸ਼ਹਿਰ ਦੇ ਸਾਰੇ ਆਦਮੀ ਮਾਰ ਦੇਣੇ ਚਾਹੀਦੇ ਹਨ। 14ਪਰ ਤੁਸੀਂ ਔਰਤਾਂ, ਬੱਚਿਆਂ, ਗਾਵਾਂ ਅਤੇ ਸ਼ਹਿਰ ਦੀ ਹੋਰ ਹਰ ਸ਼ੈਅ ਨੂੰ ਆਪਣੇ ਕਬਜ਼ੇ ਵਿੱਚ ਲੈ ਸਕਦੇ ਹੋ। ਤੁਸੀਂ ਇਨ੍ਹਾਂ ਸਾਰੀਆਂ ਚੀਜ਼ਾਂ ਦੀ ਵਰਤੋਂ ਕਰ ਸਕਦੇ ਹੋ। ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਤੁਹਾਨੂੰ ਇਹ ਚੀਜ਼ਾਂ ਦਿੱਤੀਆਂ ਹਨ। 15ਇਹੀ ਗੱਲ ਹੈ ਜਿਹੜੀ ਤੁਹਾਨੂੰ ਉਨ੍ਹਾਂ ਸਾਰੇ ਸ਼ਹਿਰਾਂ ਨਾਲ ਕਰਨੀ ਚਾਹੀਦੀ ਹੈ ਜਿਹੜੇ ਤੁਹਾਡੇ ਕੋਲੋਂ ਬਹੁਤ ਦੂਰ ਹਨ — ਉਹ ਸ਼ਹਿਰ ਜਿਹੜੇ ਉਸ ਧਰਤੀ ਉੱਤੇ ਨਹੀਂ ਹਨ ਜਿੱਥੇ ਤੁਸੀਂ ਰਹੋਂਗੇ।

16“ਪਰ ਜਦੋਂ ਤੁਸੀਂ ਉਸ ਧਰਤੀ ਦੇ ਸ਼ਹਿਰਾਂ ਉੱਪਰ ਕਬਜ਼ਾ ਕਰੋ ਜੋ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਦੇ ਰਿਹਾ ਹੈ, ਤੁਹਾਨੂੰ ਹਰੇਕ ਨੂੰ ਮਾਰ ਦੇਣਾ ਚਾਹੀਦਾ ਹੈ। 17ਤੁਹਾਨੂੰ ਸਾਰੇ ਲੋਕਾਂ — ਹਿੱਤੀਆਂ, ਅਮੋਰੀਆਂ, ਕਨਾਨੀਆਂ, ਪਰਿੱਜ਼ੀਆਂ, ਹਿੱਵੀਆਂ, ਅਤੇ ਯਬੂਸੀਆਂ — ਨੂੰ ਪੂਰੀ ਤਰ੍ਹਾਂ ਤਬਾਹ ਕਰ ਦੇਣਾ ਚਾਹੀਦਾ ਹੈ। ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਤੁਹਾਨੂੰ ਅਜਿਹਾ ਕਰਨ ਦਾ ਆਦੇਸ਼ ਦਿੱਤਾ ਹੈ। 18ਕਿਉਂ? ਕਿਉਂ ਕਿ ਫ਼ੇਰ ਉਹ ਤੁਹਾਨੂੰ ਯਹੋਵਾਹ, ਤੁਹਾਡੇ ਪਰਮੇਸ਼ੁਰ, ਦੇ ਖ਼ਿਲਾਫ਼ ਗੁਨਾਹ ਕਰਨ ਲਈ ਨਹੀਂ ਉਕਸਾ ਸਕਣਗੇ। ਉਹ ਤੁਹਾਨੂੰ ਉਹੋ ਜਿਹੀਆਂ ਭਿਆਨਕ ਗੱਲਾਂ ਦੀ ਸਿੱਖਿਆ ਨਹੀਂ ਦੇ ਸਕਣਗੇ ਜਿਹੜੀਆਂ ਉਹ ਆਪਣੇ ਦੇਵਤਿਆਂ ਦੀ ਉਪਾਸਨਾ ਕਰਨ ਵੇਲੇ ਕਰਦੇ ਹਨ।

19“ਜਦੋਂ ਤੁਸੀਂ ਕਿਸੇ ਸ਼ਹਿਰ ਦੇ ਖ਼ਿਲਾਫ਼ ਜੰਗ ਕਰ ਰਹੇ ਹੋ, ਹੋ ਸਕਦਾ ਹੈ ਤੁਹਾਨੂੰ ਲੰਮੇ ਸਮੇਂ ਤੱਕ ਉਸ ਸ਼ਹਿਰ ਨੂੰ ਘੇਰਾ ਪਾਉਣਾ ਪਵੇ। ਤੁਹਾਨੂੰ ਸ਼ਹਿਰ ਦੇ ਆਲੇ-ਦੁਆਲੇ ਦੇ ਫ਼ਲਦਾਰ ਰੁੱਖਾਂ ਨੂੰ ਨਹੀਂ ਕੱਟਣਾ ਚਾਹੀਦਾ। ਤੁਸੀਂ ਇਨ੍ਹਾਂ ਰੁੱਖਾਂ ਦੇ ਫ਼ਲ ਖਾ ਸਕਦੇ ਹੋ ਪਰ ਤੁਹਾਨੂੰ ਇਨ੍ਹਾਂ ਨੂੰ ਕੱਟਣਾ ਨਹੀਂ ਚਾਹੀਦਾ। ਇਹ ਰੁੱਖ ਦੁਸ਼ਮਣ ਨਹੀਂ ਹਨ, ਇਸ ਲਈ ਇਨ੍ਹਾਂ ਦੇ ਖ਼ਿਲਾਫ਼ ਜੰਗ ਨਾ ਕਰੋ! 20ਪਰ ਤੁਸੀਂ ਉਨ੍ਹਾਂ ਰੁੱਖਾਂ ਨੂੰ ਕੱਟ ਸਕਦੇ ਹੋ ਜਿਨ੍ਹਾਂ ਦਾ ਤੁਹਾਨੂੰ ਇਹ ਪਤਾ ਹੈ ਕਿ ਉਹ ਫ਼ਲਦਾਰ ਨਹੀਂ ਹਨ। ਤੁਸੀਂ ਇਨ੍ਹਾਂ ਰੁੱਖਾਂ ਦੀ ਵਰਤੋਂ, ਉਸ ਸ਼ਹਿਰ ਦੇ ਲੋਕਾਂ ਨਾਲ ਜੰਗ ਕਰਨ ਲਈ ਹਥਿਆਰ ਬਣਾ ਕੇ, ਕਰ ਸਕਦੇ ਹੋ, ਤੁਸੀਂ ਓਨਾ ਚਿਰ ਤੱਕ ਉਨ੍ਹਾਂ ਦੀ ਵਰਤੋਂ ਕਰ ਸਕਦੇ ਹੋ ਜਿੰਨਾ ਚਿਰ ਤੱਕ ਕਿ ਉਹ ਸ਼ਹਿਰ ਜਿੱਤਿਆ ਨਹੀਂ ਜਾਂਦਾ।

## ਜੇ ਕੋਈ ਬੰਦਾ ਕਤਲ ਕੀਤਾ ਹੋਇਆ ਨਜ਼ਰ ਆਉਂਦਾ ਹੈ

21 “ਉਸ ਧਰਤੀ ਉੱਤੇ, ਜਿਹੜੀ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਦੇ ਰਿਹਾ ਹੈ, ਕੋਈ ਬੰਦਾ ਖੇਤਾਂ ਵਿੱਚ ਕਤਲ ਹੋਇਆ ਮਿਲ ਸਕਦਾ ਹੈ। ਪਰ ਕੋਈ ਨਹੀਂ ਜਾਣਦਾ ਕਿ ਉਸਨੂੰ ਕਿਸਨੇ ਕਤਲ ਕੀਤਾ ਹੈ। 2ਤਦ ਤੁਹਾਡੇ ਆਗੂਆਂ ਅਤੇ ਨਿਆਂਕਾਰਾਂ ਨੂੰ ਬਾਹਰ ਆਕੇ ਲਾਸ਼ ਦੇ ਦੁਆਲੇ ਦੇ ਨਗਰਾਂ ਦੀ ਦੂਰੀ ਮਾਪਣੀ ਚਾਹੀਦੀ ਹੈ। 3ਜਦੋਂ ਤੁਹਾਨੂੰ ਪਤਾ ਚੱਲ ਜਾਵੇ ਕਿ ਕਿਹੜਾ ਸ਼ਹਿਰ ਮੁਰਦਾ ਬੰਦੇ ਦੇ ਸਭ ਤੋਂ ਨੇੜੇ ਹੈ, ਤਾਂ ਉਸ ਸ਼ਹਿਰ ਦੇ ਆਗੂਆਂ ਨੂੰ ਆਪਣੇ ਵੱਗ ਵਿੱਚੋਂ ਕੋਈ ਗਾਂ ਲਿਆਉਣੀ ਚਾਹੀਦੀ ਹੈ। ਇਹ ਅਜਿਹੀ ਗਾਂ ਹੋਣੀ ਚਾਹੀਦੀ ਹੈ ਜਿਹੜੀ ਕਦੇ ਸੂਈ ਨਾਂ ਹੋਵੇ। ਅਤੇ ਇਸ ਗਾਂ ਨੂੰ ਕੰਮ ਲਈ ਵੀ ਕਦੇ ਵਰਤਿਆ ਨਾ

ਗਿਆ ਹੋਵੇ। 4ਉਸ ਨਗਰ ਦੇ ਆਗੂਆਂ ਨੂੰ ਉਹ ਗਾਂ ਵਗਦੇ ਪਾਣੀ ਦੀ ਵਾਦੀ ਵਿੱਚ ਲਿਆਉਣੀ ਚਾਹੀਦੀ ਹੈ। ਇਹ ਉਹ ਵਾਦੀ ਹੋਣੀ ਚਾਹੀਦੀ ਹੈ ਜਿਹੜੀ ਕਦੇ ਵਾਹੀ ਨਾ ਗਈ ਹੋਵੇ ਜਾਂ ਜਿਸ ਵਿੱਚ ਕੁਝ ਬੀਜਿਆ ਨਾ ਗਿਆ ਹੋਵੇ। ਫੇਰ ਆਗੂਆਂ ਨੂੰ ਉਸ ਜਗ੍ਹਾ ਤੇ ਗਾਂ ਦੀ ਗਰਦਨ ਤੋੜ ਦੇਣੀ ਚਾਹੀਦੀ ਹੈ। 5ਲੇਵੀਆਂ ਦੇ ਉੱਤਰਾਧਿਕਾਰੀਆਂ, ਜਾਜਕਾਂ ਨੂੰ ਵੀ ਓਥੇ ਜਾਣਾ ਚਾਹੀਦਾ ਹੈ। (ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਇਨ੍ਹਾਂ ਜਾਜਕਾਂ ਨੂੰ ਆਪਣੀ ਸੇਵਾ ਵਾਸਤੇ ਅਤੇ ਆਪਣੇ ਨਾਂ ਤੇ ਲੋਕਾਂ ਨੂੰ ਅਸੀਸ ਦੇਣ ਵਾਸਤੇ ਚੁਣਿਆ ਹੈ। ਇਹ ਜਾਜਕ ਇਸ ਗੱਲ ਦਾ ਨਿਰਣਾ ਕਰਨਗੇ ਕਿ, ਹਰ ਓਸ ਝਗੜੇ ਵਿੱਚ, ਜਿਸ ਵਿੱਚ ਕੋਈ ਜ਼ਖਮੀ ਹੋ ਜਾਵੇ, ਕਿਹੜਾ ਸਹੀ ਹੈ।) 6ਲਾਸ਼ ਦੇ ਨਜ਼ਦੀਕੀ ਨਗਰਾਂ ਦੇ ਸਾਰੇ ਆਗੂਆਂ ਨੂੰ ਉਸ ਗਾਂ ਉੱਤੇ ਆਪਣੇ ਹੱਥ ਧੋਣੇ ਚਾਹੀਦੇ ਹਨ, ਜਿਸਦੀ ਗਰਦਨ ਉਸ ਵਾਦੀ ਵਿੱਚ ਤੋੜੀ ਗਈ ਸੀ। 7ਇਨ੍ਹਾਂ ਆਗੂਆਂ ਨੂੰ ਇਹ ਅਵੱਸ਼ ਆਖਣਾ ਚਾਹੀਦਾ ਹੈ, 'ਅਸੀਂ ਇਸ ਆਦਮੀ ਨੂੰ ਨਹੀਂ ਮਾਰਿਆ। ਅਤੇ ਅਸੀਂ ਇਸਨੂੰ ਵਾਪਰਦਿਆਂ ਨਹੀਂ ਦੇਖਿਆ। 8ਯਹੋਵਾਹ, ਆਪਣੇ ਇਸਰਾਏਲੀ ਲੋਕਾਂ ਲਈ ਪ੍ਰਾਸਚਿਤ ਕਰ। ਤੂੰ, ਯਹੋਵਾਹ ਨੇ ਸਾਨੂੰ ਬਚਾਇਆ ਸੀ। ਸਾਨੂੰ ਕਿਸੇ ਬੇਗੁਨਾਹ ਵਿਅਕਤੀ ਦੇ ਕਤਲ ਦਾ ਦੋਸ਼ੀ ਨਾ ਠਹਿਰਾ।' ਇਉਂ ਉਹ ਲੋਕ ਬੇਗੁਨਾਹ ਵਿਅਕਤੀ ਦੇ ਕਤਲ ਲਈ ਮੁਆਫ ਕਰ ਦਿੱਤੇ ਜਾਣਗੇ। 9ਇਸ ਤਰ੍ਹਾਂ ਯਹੋਵਾਹ ਦੀ ਦ੍ਰਿਸ਼ਟੀ ਵਿੱਚ ਤੁਸੀਂ ਸਹੀ ਗੱਲ ਕਰ ਰਹੇ ਹੋਵੋਂਗੇ। ਅਤੇ ਤੁਸੀ ਆਪਣੇ ਟੋਲੇ ਤੋਂ ਉਹ ਦੋਸ਼ ਮਿਟਾ ਦਿਓਂਗੇ।

### ਜੰਗ ਵਿੱਚ ਗਿਰਫ਼ਤਾਰ ਔਰਤਾਂ

10"ਹੋ ਸਕਦਾ ਹੈ ਕਿ ਤੁਸੀਂ ਆਪਣੇ ਦੁਸ਼ਮਣਾਂ ਦੇ ਵਿਰੁੱਧ ਜੰਗ ਲੜੋਂ ਅਤੇ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਡੇ ਹੱਥੋਂ ਉਨ੍ਹਾਂ ਨੂੰ ਹਰਾ ਦੇਵੇ। ਤੁਸੀਂ ਆਪਣੇ ਦੁਸ਼ਮਣਾਂ ਨੂੰ ਗਿਰਫ਼ਤਾਰ ਕਰਕੇ ਲੈ ਆਵੋ। 11ਹੋ ਸਕਦਾ ਤੁਸੀਂ ਗਿਰਫ਼ਤਾਰ ਕੀਤੇ ਲੋਕਾਂ ਵਿੱਚ ਕੋਈ ਖੂਬਸੂਰਤ ਔਰਤ ਦੇਖੋ ਜਿਸਨੂੰ ਤੁਸੀਂ ਆਪਣੀ ਪਤਨੀ ਬਨਾਉਣਾ ਚਾਹੁੰਦੇ ਹੋਵੋਂ। 12ਤਾਂ ਤੁਹਾਨੂੰ ਉਸਨੂੰ ਆਪਣੇ ਘਰ ਲੈ ਆਉਣਾ ਚਾਹੀਦਾ ਹੈ। ਤੁਹਾਨੂੰ ਚਾਹੀਦਾ ਹੈ ਕਿ ਉਸਦਾ ਸਿਰ ਮੁੰਨ ਦਿਓ ਅਤੇ ਉਸਦੇ ਨਹੁੰ ਕੱਟ ਦਿਓ। 13ਉਸਨੂੰ ਉਹ ਕੱਪੜੇ ਉਤਾਰ ਦੇਣੇ ਚਾਹੀਦੇ ਹਨ ਜਿਹੜੇ ਉਸਨੇ ਪਹਿਨੇ ਹੋਏ ਸਨ ਅਤੇ ਇਹ ਦਰਸ਼ਾਉਂਦੇ ਸਨ ਕਿ ਉਸਨੂੰ ਜੰਗ ਵਿੱਚ ਫ਼ੜਿਆ ਗਿਆ ਸੀ। ਉਸਨੂੰ ਤੁਹਾਡੇ ਘਰ ਵਿੱਚ ਠਹਿਰਨਾ ਚਾਹੀਦਾ ਹੈ ਅਤੇ ਆਪਣੇ ਪਿਤਾ ਅਤੇ ਆਪਣੀ ਮਾਤਾ ਦੀ ਮੌਤ ਦਾ ਮਹੀਨੇ ਭਰ ਲਈ ਸੋਗ ਮਨਾਉਣਾ ਚਾਹੀਦਾ ਹੈ। ਇਸ ਤੋਂ ਮਗਰੋਂ ਤੁਸੀਂ ਉਸ ਪਾਸ ਜਾ ਸਕਦੇ ਹੋ ਅਤੇ ਉਸਦੇ ਪਤੀ ਬਣ ਸਕਦੇ ਹੋ। ਉਹ ਤੁਹਾਡੀ ਪਤਨੀ ਬਣ ਜਾਵੇਗੀ।

14"ਜੇ ਤੁਸੀਂ ਉਸ ਕੋਲੋਂ ਪ੍ਰਸੰਨ ਨਾ ਹੋਵੋ ਤੁਸੀਂ ਉਸਨੂੰ ਤਲਾਕ ਦੇ ਦਿਓ ਅਤੇ ਉਸਨੂੰ ਆਜ਼ਾਦ ਕਰ ਦਿਓਗੇ। ਤੁਹਾਨੂੰ ਉਸਨੂੰ ਵੇਚਣਾ ਨਹੀਂ ਚਾਹੀਦਾ ਅਤੇ ਉਸ ਨਾਲ ਇੱਕ ਗੁਲਾਮ ਵਰਗਾ ਸਲੂਕ ਨਹੀਂ ਕਰਨਾ ਚਾਹੀਦਾ। ਕਿਉਂ ਕਿ ਤੁਸੀਂ ਉਸਦਾ ਨਿਰਾਦਰ ਕੀਤਾ ਹੈ।

### ਵੱਡਾ ਪੁੱਤਰ

15"ਹੋ ਸਕਦਾ ਹੈ ਕਿਸੇ ਆਦਮੀ ਦੀਆਂ ਦੋ ਪਤਨੀਆਂ ਹੋਣ ਅਤੇ ਉਹ ਇੱਕ ਪਤਨੀ ਨੂੰ ਦੂਜੀ ਨਾਲੋਂ ਵਧੇਰੇ ਪਿਆਰ ਕਰਦਾ ਹੋਵੇ। ਦੋਹਾਂ ਪਤਨੀਆਂ ਦੇ ਉਸ ਤੋਂ ਬੱਚੇ ਵੀ ਹੋਣ। ਹੋ ਸਕਦਾ ਹੈ ਪਹਿਲਾ ਬੱਚਾ ਉਸ ਪਤਨੀ ਦਾ ਹੋਵੇ ਜਿਸਨੂੰ ਉਹ ਪਿਆਰ ਨਹੀਂ ਕਰਦਾ। 16ਜਦੋਂ ਉਹ ਬੰਦਾ ਆਪਣੀ ਜ਼ਾਇਦਾਦ ਆਪਣੇ ਬੱਚਿਆ ਵਿੱਚ ਵੰਡੇਗਾ, ਉਹ ਆਪਣੀ ਪਤਨੀ ਦੇ ਪੁੱਤਰ, ਜਿਸਨੂੰ ਉਹ ਪਿਆਰ ਕਰਦਾ, ਉਹ ਚੀਜ਼ਾਂ ਨਹੀਂ ਦੇ ਸਕਦਾ ਜਿਹੜੀਆਂ ਉਸਦੀ ਦੂਸਰੀ ਪਤਨੀ ਦੇ ਪਲੇਠੇ ਪੁੱਤਰ ਨੂੰ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ ਜਿਸਨੂੰ ਉਹ ਪਿਆਰ ਨਹੀਂ ਕਰਦਾ। 17ਉਸ ਨੂੰ ਆਪਣੀ ਪਤਨੀ ਦੇ ਪਲੇਠੇ ਪੁੱਤਰ ਨੂੰ ਪਰਵਾਨ ਕਰ ਲੈਣਾ ਚਾਹੀਦਾ, ਜਿਸਨੂੰ ਉਹ ਪਿਆਰ ਨਹੀਂ ਕਰਦਾ ਅਤੇ ਉਸਨੂੰ ਆਪਣੀਆਂ ਸਾਰੀਆਂ ਚੀਜ਼ਾਂ ਦਾ ਦੂਹਰਾ ਹਿੱਸਾ ਦੇਣਾ ਚਾਹੀਦਾ ਹੈ ਕਿਉਂ ਕਿ ਉਹ ਉਸਦਾ ਪਲੇਠਾ ਹੈ ਅਤੇ ਪਲੇਠੇ ਦੇ ਹੱਕ ਸਿਰਫ਼ ਉਸ ਇਕੱਲੇ ਦੇ ਹਨ।

### ਜਿਹੜੇ ਬੱਚੇ ਹੁਕਮ ਨਾ ਮੰਨਣ

18"ਹੋ ਸਕਦਾ ਹੈ ਕਿਸੇ ਬੰਦੇ ਦਾ ਅਜਿਹਾ ਪੁੱਤਰ ਹੋਵੇ ਜਿਹੜਾ ਜ਼ਿੱਦੀ ਹੋਵੇ ਅਤੇ ਹੁਕਮ ਮੰਨਣ ਤੋਂ ਇਨਕਾਰ ਕਰੇ। ਇਹ ਪੁੱਤਰ ਆਪਣੇ ਮਾਤਾ-ਪਿਤਾ ਦੀ ਆਗਿਆ ਦਾ ਪਾਲਣ ਨਹੀਂ ਕਰਦਾ। ਉਹ ਆਪਣੇ ਪੁੱਤਰ ਨੂੰ ਸਜ਼ਾ ਦਿੰਦੇ ਹਨ ਪਰ ਉਹ ਫ਼ਿਰ ਵੀ ਉਨ੍ਹਾਂ ਦੀ ਗੱਲ ਨਹੀਂ ਸੁਣਦਾ। 19ਉਸਦੇ ਮਾਤਾ-ਪਿਤਾ ਨੂੰ ਚਾਹੀਦਾ ਹੈ ਕਿ ਉਸਨੂੰ ਕਸਬੇ ਦੇ ਆਗੂਆਂ ਸਾਮ੍ਹਣੇ ਕਸਬੇ ਦੀ ਸਭਾ ਵਾਲੀ ਥਾਂ ਉੱਤੇ ਲੈ ਜਾਣ।

20"ਉਨ੍ਹਾਂ ਨੂੰ ਕਸਬੇ ਦੇ ਆਗੂਆਂ ਨੂੰ ਇਹ ਆਖਣਾ ਚਾਹੀਦਾ: 'ਸਾਡਾ ਇੱਕ ਪੁੱਤਰ ਜ਼ਿੱਦੀ ਹੈ ਅਤੇ ਸਾਡਾ ਕਹਿਣਾ ਨਹੀਂ ਮੰਨਦਾ। ਅਸੀਂ ਉਸ ਨੂੰ ਜੋ ਵੀ ਕਰਨ ਨੂੰ ਆਖਦੇ ਹਾਂ ਉਹ ਨਹੀਂ ਕਰਦਾ। ਉਹ ਬਹੁਤ ਜ਼ਿਆਦਾ ਖਾਂਦਾ ਅਤੇ ਪੀਂਦਾ ਹੈ।' 21ਤਾਂ ਕਸਬੇ ਦੇ ਆਦਮੀਆਂ ਨੂੰ ਉਸ ਪੁੱਤਰ ਨੂੰ ਪੱਥਰ ਮਾਰਕੇ ਮਾਰ ਦੇਣਾ ਚਾਹੀਦਾ ਹੈ। ਅਜਿਹਾ ਕਰਕੇ ਤੁਸੀਂ ਆਪਣੇ ਵਿਚਕਾਰੋਂ ਬਦੀ ਨੂੰ ਦੂਰ ਕਰ ਦੇਵੋਂਗੇ। ਇਸਰਾਏਲ ਦੇ ਸਾਰੇ ਲੋਕ ਇਸ ਬਾਰੇ ਸੁਣਨਗੇ ਅਤੇ ਭੈਭੀਤ ਹੋ ਜਾਣਗੇ।

### ਮਾਰੇ ਹੋਏ ਅਤੇ ਰੁੱਖ ਉੱਤੇ ਟੰਗੇ ਮੁਜ਼ਰਮ

22"ਕੋਈ ਬੰਦਾ ਕਿਸੇ ਅਜਿਹੇ ਜ਼ੁਰਮ ਦਾ ਦੋਸ਼ੀ ਹੋ ਸਕਦਾ ਹੈ ਜਿਸਦੀ ਸਜ਼ਾ ਮੌਤ ਹੋਵੇ। ਜਦੋਂ ਉਸਨੂੰ ਮਾਰਿਆ ਜਾਵੇ ਤਾਂ ਲੋਕ ਉਸਦੀ ਲਾਸ਼ ਨੂੰ ਰੁੱਖ ਉੱਤੇ ਟੰਗ ਸਕਦੇ ਹਨ। 23ਤੁਹਾਨੂੰ ਉਹ ਲਾਸ਼ ਸਾਰੀ ਰਾਤ ਰੁੱਖ ਉੱਤੇ ਟੰਗੀ ਨਹੀਂ ਰਹਿਣ ਦੇਣੀ ਚਾਹੀਦੀ। ਤੁਹਾਨੂੰ ਉਸ ਨੂੰ ਉਸੇ ਦਿਨ ਦਫ਼ਨਾ ਦੇਣਾ ਚਾਹੀਦਾ। ਕਿਉਂ ਕਿ ਜਿਹੜਾ ਆਦਮੀ ਰੁੱਖ ਉੱਤੇ ਲਟਕਾਇਆ ਗਿਆ ਪਰਮੇਸ਼ੁਰ ਦੁਆਰਾ ਸਰਾਪਿਆ ਗਿਆ ਹੋਇਆ ਅਤੇ ਤੁਹਾਨੂੰ ਉਸ ਧਰਤੀ ਨੂੰ ਪਲੀਤ ਨਹੀਂ ਕਰਨਾ ਚਾਹੀਦਾ ਜਿਹੜੀ ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਤੁਹਾਨੂੰ ਦਿੱਤੀ ਹੈ।

### ਹੋਰ ਕਨੂੰਨ

22 "ਜੇ ਤੁਸੀਂ ਦੇਖਦੇ ਹੋ ਕਿ ਤੁਹਾਡੇ ਗੁਆਂਢੀ ਦੀ ਗਾਂ ਜਾਂ
ਭੇਡ ਖੁਲ੍ਹ ਗਈ ਹੈ ਤਾਂ ਤੁਹਾਨੂੰ ਇਸਨੂੰ ਅਣਡਿੱਠ
ਨਹੀਂ ਕਰਨਾ ਚਾਹੀਦਾ। ਤੁਹਾਨੂੰ ਚਾਹੀਦਾ ਹੈ ਕਿ ਇਸਨੂੰ ਉਸਦੇ
ਮਾਲਕ ਕੋਲ ਜ਼ਰੂਰ ਲੈਕੇ ਜਾਵੋ। 2ਜੇ ਮਾਲਕ ਤੁਹਾਡੇ ਨੇੜੇ ਨਹੀਂ
ਰਹਿੰਦਾ ਜਾਂ ਤੁਸੀਂ ਇਹ ਨਹੀਂ ਜਾਣਦੇ ਕਿ ਇਸ ਦਾ ਮਾਲਕ ਕੌਣ
ਹੈ ਤਾਂ ਤੁਸੀਂ ਉਸ ਗਾਂ ਜਾਂ ਭੇਡ ਨੂੰ ਆਪਣੇ ਘਰ ਰੱਖ ਸਕਦੇ ਹੋ
ਅਤੇ ਤੁਸੀਂ ਉਸਨੂੰ ਓਨਾ ਚਿਰ ਤੱਕ ਰੱਖ ਸਕਦੇ ਹੋ ਜਦੋਂ ਤੱਕ ਕਿ
ਉਸਦਾ ਮਾਲਕ ਉਸਨੂੰ ਲੱਭਦਾ ਹੋਇਆ ਆ ਨਹੀਂ ਜਾਂਦਾ। ਫ਼ੇਰ
ਤੁਹਾਨੂੰ ਉਸਨੂੰ ਜ਼ਰੂਰ ਵਾਪਸ ਕਰ ਦੇਣਾ ਚਾਹੀਦਾ ਹੈ। 3ਤੁਹਾਨੂੰ
ਅਜਿਹਾ ਸਿਰਫ਼ ਉਦੋਂ ਹੀ ਕਰਨਾ ਚਾਹੀਦਾ ਜਦੋਂ ਤੁਸੀਂ ਆਪਣੇ
ਗੁਆਂਢੀ ਦੇ ਖੋਤੇ, ਜਾਂ ਉਸ ਦੇ ਕੱਪੜੇ ਜਾਂ ਉਸਦੀ ਕੋਈ ਗੁੰਮ ਹੋਈ
ਚੀਜ਼ ਨੂੰ ਲੱਭ ਲਵੋਂ। ਤੁਹਾਨੂੰ ਆਪਣੇ ਗੁਆਂਢੀ ਦੀ ਸਹਾਇਤਾ
ਕਰਨੀ ਚਾਹੀਦੀ ਹੈ।

4"ਜੇ ਤੁਹਾਡੇ ਗੁਆਂਢੀ ਦਾ ਖੋਤਾ ਜਾਂ ਗਾਂ ਸੜਕ ਉੱਤੇ ਡਿੱਗ
ਪਵੇ, ਤੁਹਾਨੂੰ ਇਸਨੂੰ ਅਣਡਿੱਠ ਨਹੀਂ ਕਰਨਾ ਚਾਹੀਦਾ। ਤੁਹਾਨੂੰ
ਇਸਨੂੰ ਉਠਾਣ ਵਿੱਚ ਸਹਾਇਤਾ ਕਰਨੀ ਚਾਹੀਦੀ ਹੈ।

5"ਕਿਸੇ ਔਰਤ ਨੂੰ ਆਦਮੀਆਂ ਵਾਲੇ ਕੱਪੜੇ ਨਹੀਂ ਪਹਿਨਣੇ
ਚਾਹੀਦੇ ਅਤੇ ਆਦਮੀ ਨੂੰ ਔਰਤਾਂ ਵਾਲੇ ਕੱਪੜੇ ਨਹੀਂ ਪਹਿਨਣੇ
ਚਾਹੀਦੇ। ਯਹੋਵਾਹ, ਤੁਹਾਡੇ ਪਰਮੇਸ਼ੁਰ, ਲਈ ਇਹ ਗੱਲ ਬੜੀ
ਘਿਰਣਾ ਯੋਗ ਹੈ।

6"ਹੋ ਸਕਦਾ ਹੈ ਤੁਸੀਂ ਰਾਹਤੇ ਤੁਰ ਰਹੇ ਹੋਵੋ ਅਤੇ ਤੁਹਾਨੂੰ
ਕਿਸੇ ਰੁੱਖ ਉੱਤੇ ਜਾਂ ਧਰਤੀ ਉੱਤੇ ਕਿਸੇ ਪੰਛੀ ਦਾ ਆਲ੍ਹਣਾ ਮਿਲੇ।
ਜੇ ਮਾਦਾ ਪੰਛੀ ਆਪਣੇ ਬੱਚਿਆਂ ਨਾਲ ਜਾਂ ਆਂਡਿਆਂ ਉੱਤੇ ਬੈਠੀ
ਹੋਵੇ ਤਾਂ ਤੁਹਾਨੂੰ ਮਾਦਾ ਪੰਛੀ ਨੂੰ ਬੱਚਿਆਂ ਸਮੇਤ ਨਹੀਂ ਚੁੱਕਣਾ
ਚਾਹੀਦਾ। 7ਬੱਚਿਆਂ ਨੂੰ ਤੁਸੀਂ ਆਪਣੇ ਲਈ ਚੁੱਕ ਸਕਦੇ ਹੋ ਪਰ
ਤੁਹਾਨੂੰ ਉਸ ਮਾਦਾ ਨੂੰ ਛੱਡ ਦੇਣਾ ਚਾਹੀਦਾ ਹੈ। ਜੇ ਤੁਸੀਂ ਇਨ੍ਹਾਂ
ਕਨੂੰਨਾਂ ਦੀ ਪਾਲਣਾ ਕਰੋਂਗੇ ਤਾਂ ਤੁਹਾਡਾ ਭਲਾ ਹੋਵੇਗਾ ਅਤੇ
ਤੁਸੀਂ ਲੰਮੀ ਉਮਰ ਭੋਗੋਂਗੇ।

8"ਜਦੋਂ ਤੁਸੀਂ ਨਵਾਂ ਘਰ ਬਣਾਵੋਂ, ਤੁਸੀਂ ਆਪਣੀ ਛੱਤ ਦੇ
ਦੁਆਲੇ ਇੱਕ ਨੀਵੀਂ ਕੰਧ ਬਣਾਵੋ। ਫ਼ੇਰ ਤੁਸੀਂ ਕਿਸੇ ਵਿਅਕਤੀ
ਦੀ ਮੌਤ ਦੇ ਦੋਸ਼ੀ ਨਹੀਂ ਹੋਵੋਂਗੇ, ਜੇਕਰ ਉਹ ਤੁਹਾਡੀ ਛੱਤ ਤੋਂ
ਡਿੱਗ ਪੈਂਦਾ ਹੈ।

### ਉਹ ਚੀਜ਼ਾਂ ਜਿਹੜੀਆਂ ਇਕੱਠੀਆਂ ਨਹੀਂ ਰੱਖਣੀਆਂ ਚਾਹੀਦੀਆਂ

9"ਤੁਹਾਨੂੰ ਅੰਗੂਰਾਂ ਦੇ ਬਾਗ਼ਾਂ ਵਿੱਚ ਅਨਾਜ਼ ਨਹੀਂ ਬੀਜਣਾ
ਚਾਹੀਦਾ। ਕਿਉਂ ਕਿ ਉਹ ਬੇਕਾਰ ਹੋ ਜਾਣਗੇ ਫਿਰ ਤੁਸੀਂ ਨਾਂ
ਤਾਂ ਅੰਗੂਰਾਂ ਦੀ ਵਰਤੋਂ ਕਰ ਸਕੋਂਗੇ ਅਤੇ ਨਾ ਉਸ ਅਨਾਜ਼ ਦੀ
ਜਿਹੜਾ ਉਨ੍ਹਾਂ ਬੀਜੇ ਹੋਏ ਬੀਜਾਂ ਤੋਂ ਉੱਗੇਗਾ।

10"ਤੁਹਾਨੂੰ ਚਾਹੀਦਾ ਹੈ ਕਿ ਗਾਂ ਅਤੇ ਖੋਤੇ ਨਾਲ ਇਕੱਠਿਆਂ
ਹਲ ਨਾ ਵਾਹੋ।

11"ਤੁਹਾਨੂੰ ਲਿਨਨ ਅਤੇ ਉੱਨ ਤੋਂ ਇਕੱਠੇ ਬਣੇ ਕੱਪੜੇ ਨਹੀਂ
ਪਹਿਨਣੇ ਚਾਹੀਦੇ।

12"ਧਾਗਿਆਂ ਦੇ ਕੁਝ ਟੁਕੜਿਆਂ ਨੂੰ ਇਕੱਠਿਆਂ ਬੰਨ੍ਹੋ। ਫ਼ੇਰ
ਇਨ੍ਹਾਂ ਫ਼ੁਮ੍ਹਣਾਂ ਨੂੰ ਆਪਣੇ ਪਹਿਨਣ ਵਾਲੇ ਚੋਲੇ ਦੀ ਚੌਹਾਂ ਨੁੱਕਰਾਂ
ਉੱਤੇ ਬੰਨ੍ਹੋ।

### ਵਿਆਹ ਦੇ ਕਨੂੰਨ

13"ਕੋਈ ਬੰਦਾ ਕਿਸੇ ਕੁੜੀ ਨਾਲ ਵਿਆਹ ਕਰ ਸਕਦਾ ਹੈ ਅਤੇ
ਉਸ ਨਾਲ ਜਿਨਸੀ ਸੰਬੰਧ ਕਾਇਮ ਕਰ ਸਕਦਾ ਹੈ ਹੋ ਸਕਦਾ ਹੈ
ਫ਼ੇਰ ਉਹ ਇਹ ਨਿਰਣਾ ਕਰੇ ਕਿ ਉਹ ਉਸਨੂੰ ਪਸੰਦ ਨਹੀਂ
ਕਰਦਾ। 14ਹੋ ਸਕਦਾ ਹੈ ਉਹ ਝੂਠ ਬੋਲੇ ਤੇ ਆਖੇ, 'ਮੈਂ ਇੱਕ
ਔਰਤ ਨਾਲ ਵਿਆਹ ਕੀਤਾ ਸੀ ਪਰ ਜਦੋਂ ਅਸੀਂ ਜਿਨਸੀ ਸੰਬੰਧ
ਕਾਇਮ ਕੀਤੇ ਤਾਂ ਮੈਨੂੰ ਪਤਾ ਲੱਗਿਆ ਕਿ ਉਹ ਕੁਆਰੀ ਨਹੀਂ
ਸੀ। ਉਸਦੇ ਵਿਰੁੱਧ ਇਹ ਆਖਣ ਨਾਲ ਹੋ ਸਕਦਾ ਹੈ ਕਿ ਲੋਕ
ਉਸ ਬਾਰੇ ਮਾੜੀਆਂ ਗੱਲਾਂ ਸੋਚਣ। 15ਜੇ ਇਉਂ ਵਾਪਰੇ ਤਾਂ ਕੁੜੀ
ਦੇ ਮਾਤਾ-ਪਿਤਾ ਨੂੰ ਕਸਬੇ ਦੇ ਬਜ਼ੁਰਗਾਂ ਅੱਗੇ ਸਭਾ ਵਾਲੀ ਥਾਂ
ਉੱਤੇ ਸਬੂਤ ਲੈਕੇ ਆਉਣਾ ਚਾਹੀਦਾ ਹੈ ਕਿ ਕੁੜੀ ਕੁਆਰੀ ਸੀ।
16ਕੁੜੀ ਦੇ ਪਿਤਾ ਨੂੰ ਆਗੂਆਂ ਨੂੰ ਇਹ ਆਖਣਾ ਚਾਹੀਦਾ ਹੈ 'ਮੈਂ
ਆਪਣੀ ਧੀ ਇਸ ਆਦਮੀ ਨੂੰ ਵਿਆਹੀ ਸੀ ਪਰ ਹੁਣ ਇਹ
ਉਸਨੂੰ ਨਹੀਂ ਚਾਹੁੰਦਾ। 17ਇਸ ਆਦਮੀ ਨੇ ਮੇਰੀ ਧੀ ਦੇ ਵਿਰੁੱਧ
ਝੂਠ ਬੋਲਿਆ ਹੈ ਉਸਨੇ ਅਖਿਆ ਸੀ, 'ਮੈਨੂੰ ਇਹ ਸਬੂਤ ਨਹੀਂ
ਮਿਲਿਆ ਕਿ ਤੁਹਾਡੀ ਧੀ ਕੁਆਰੀ ਹੈ।' ਪਰ ਇਸ ਗੱਲ ਦਾ
ਸਬੂਤ ਇਹ ਹੈ ਕਿ ਮੇਰੀ ਧੀ ਕੁਆਰੀ ਸੀ।' ਫ਼ੇਰ ਉਨ੍ਹਾਂ ਨੂੰ ਚਾਹੀਦਾ
ਹੈ ਕਿ ਕਸਬੇ ਦੇ ਆਗੂਆਂ ਨੂੰ ਕੱਪੜਾ ਦਿਖਾਉਣ। 18ਫ਼ੇਰ ਉਸ
ਕਸਬੇ ਦੇ ਆਗੂਆਂ ਨੂੰ ਚਾਹੀਦਾ ਹੈ ਕਿ ਉਸ ਆਦਮੀ ਨੂੰ ਫ਼ੜ
ਲੈਣ ਅਤੇ ਉਸਨੂੰ ਸਜ਼ਾ ਦੇਣ। 19ਉਨ੍ਹਾਂ ਨੂੰ ਉਸ ਉੱਤੇ 40 ਓਂਸ
ਚਾਂਦੀ ਜੁਰਮਾਨਾ ਕਰਨਾ ਚਾਹੀਦਾ ਅਤੇ ਇਹ ਪੈਸਾ ਕੁੜੀ ਦੇ
ਪਿਉ ਨੂੰ ਦੇਣਾ ਚਾਹੀਦਾ। ਕਿਉਂ ਕਿ ਉਸ ਨੇ ਇਸਰਾਏਲ ਦੀ
ਕੁਆਰੀ ਕੁੜੀ ਦਾ ਨਾਮ ਖਰਾਬ ਕੀਤਾ ਹੈ। ਉਸ ਨੂੰ ਚਾਹੀਦਾ ਹੈ
ਕਿ ਉਹ ਉਸ ਆਦਮੀ ਦੀ ਪਤਨੀ ਬਣੀ ਰਹੇ ਅਤੇ ਉਹ ਉਸਨੂੰ
ਆਪਣੇ ਸਾਰੀ ਉਮਰ ਤਲਾਕ ਨਹੀਂ ਦੇ ਸਕੇਗਾ।

20"ਪਰ ਹੋ ਸਕਦਾ ਹੈ ਕਿ ਪਤੀ ਨੇ ਜਿਹੜੀਆਂ ਗੱਲਾਂ ਆਪਣੀਆਂ
ਪਤਨੀ ਬਾਰੇ ਆਖੀਆਂ ਹੋਣ ਉਹ ਸੱਚ ਹੋਣ। ਪਤਨੀ ਦੇ ਮਾਪਿਆਂ
ਕੋਲ ਅਜਿਹਾ ਸਬੂਤ ਨਾ ਹੋਵੇ ਕਿ ਉਹ ਕੁਆਰੀ ਸੀ। ਜੇ ਅਜਿਹਾ
ਵਾਪਰੇ, 21ਤਾਂ ਕਸਬੇ ਦੇ ਆਗੂਆਂ ਨੂੰ ਚਾਹੀਦਾ ਹੈ ਕਿ ਉਸ ਕੁੜੀ
ਨੂੰ ਉਸਦੇ ਮਾਪਿਆਂ ਦੇ ਘਰ ਦੇ ਦਰਵਾਜ਼ੇ ਤੇ ਲੈ ਆਉਣ। ਫ਼ੇਰ
ਕਸਬੇ ਦੇ ਆਦਮੀਆਂ ਨੂੰ ਚਾਹੀਦਾ ਹੈ ਕਿ ਉਹ ਉਸਨੂੰ ਪੱਥਰ
ਮਾਰਕੇ ਮਾਰ ਦੇਣ ਕਿਉਂ? ਕਿਉਂ ਕਿ ਉਸਨੇ ਇਸਰਾਏਲ ਵਿੱਚ
ਬੜੀ ਸ਼ਰਮਸਾਰੀ ਵਾਲੀ ਗੱਲ ਕੀਤੀ ਹੈ। ਉਸਨੇ ਆਪਣੇ ਪਿਤਾ
ਦੇ ਘਰ ਇੱਕ ਵੇਸਵਾ ਵਾਲਾ ਕੰਮ ਕੀਤਾ ਹੈ। ਤੁਹਾਨੂੰ ਚਾਹੀਦਾ ਹੈ
ਕਿ ਆਪਣੇ ਲੋਕਾਂ ਵਿੱਚੋਂ ਇਸ ਬਦੀ ਨੂੰ ਦੂਰ ਕਰ ਦੇਵੋਂ।

### ਜਿਨਸੀ ਪਾਪ

22"ਜੇ ਕੋਈ ਬੰਦਾ ਕਿਸੇ ਹੋਰ ਦੀ ਪਤਨੀ ਨਾਲ ਜਿਨਸੀ ਸੰਬੰਧ
ਰੱਖਦਾ ਫ਼ੜਿਆ ਜਾਂਦਾ ਹੈ ਤਾਂ ਉਨ੍ਹਾਂ ਦੋਹਾਂ ਨੂੰ ਮਰਨਾ ਚਾਹੀਦਾ
ਹੈ—ਉਸ ਔਰਤ ਅਤੇ ਉਸ ਮਰਦ ਨੂੰ ਜਿਸਨੇ ਉਸਦੇ ਨਾਲ ਜਿਨਸੀ

ਸੰਬੰਧ ਰੱਖੇ। ਤੁਹਾਨੂੰ ਚਾਹੀਦਾ ਹੈ ਕਿ ਇਸ ਬਦੀ ਨੂੰ ਇਸਰਾਏਲ ਵਿੱਚੋਂ ਦੂਰ ਕਰ ਦਿਓ।

23“ਹੋ ਸਕਦਾ ਹੈ ਕਿ ਕੋਈ ਆਦਮੀ ਕਿਸੇ ਹੋਰ ਆਦਮੀ ਨਾਲ ਮੰਗੀ ਹੋਈ ਕੁਆਰੀ ਕੁੜੀ ਨੂੰ ਮਿਲੇ ਉਹ ਉਸ ਨਾਲ ਜਿਨਸੀ ਸੰਬੰਧ ਕਾਇਮ ਕਰੇ। ਜੇ ਅਜਿਹੀ ਗੱਲ ਸ਼ਹਿਰ ਵਿੱਚ ਵਾਪਰੇ, 24ਤਾਂ ਤੁਹਾਨੂੰ ਚਾਹੀਦਾ ਹੈ ਕਿ ਦੋਹਾਂ ਨੂੰ ਸ਼ਹਿਰ ਦੇ ਦਰਵਾਜ਼ੇ ਨੇੜੇ ਜਨਤਕ ਥਾਂ ਤੇ ਲੈ ਆਓ ਅਤੇ ਉਨ੍ਹਾਂ ਨੂੰ ਪੱਥਰਾਂ ਨਾਲ ਮਾਰ ਦਿਓ। ਤੁਹਾਨੂੰ ਆਦਮੀ ਨੂੰ ਮਾਰਨਾ ਚਾਹੀਦਾ ਹੈ ਕਿਉਂ ਕਿ ਉਸਨੇ ਕਿਸੇ ਹੋਰ ਦੀ ਪਤਨੀ ਨਾਲ ਜਿਨਸੀ ਪਾਪ ਕੀਤਾ। ਅਤੇ ਤੁਹਾਨੂੰ ਉਸ ਕੁੜੀ ਨੂੰ ਮਾਰ ਦੇਣਾ ਚਾਹੀਦਾ ਹੈ ਕਿਉਂਕਿ ਉਸਨੇ ਸ਼ਹਿਰ ਵਿੱਚ ਹੁੰਦਿਆਂ ਸਹਾਇਤਾ ਲਈ ਪੁਕਾਰ ਨਹੀਂ ਕੀਤੀ। ਤੁਹਾਨੂੰ ਆਪਣੇ ਲੋਕਾਂ ਵਿੱਚੋਂ ਇਸ ਬਦੀ ਨੂੰ ਦੂਰ ਕਰ ਦੇਣਾ ਚਾਹੀਦਾ ਹੈ।

25“ਪਰ ਜੇ ਕੋਈ ਆਦਮੀ ਕਿਸੇ ਮੰਗੀ ਹੋਈ ਕੁੜੀ ਨੂੰ ਬਾਹਰ ਖੇਤ ਵਿੱਚ ਮਿਲਦਾ ਹੈ ਅਤੇ ਉਸ ਨਾਲ ਜ਼ਬਰਦਸਤੀ ਜਿਨਸੀ ਸੰਬੰਧ ਕਾਇਮ ਕਰਦਾ ਹੈ ਤਾਂ ਸਿਰਫ਼ ਆਦਮੀ ਨੂੰ ਹੀ ਮਰਨਾ ਚਾਹੀਦਾ ਹੈ। 26ਤੁਹਾਨੂੰ ਕੁੜੀ ਨੂੰ ਕੁਝ ਨਹੀਂ ਕਰਨਾ ਚਾਹੀਦਾ ਕਿਉਂ ਜੋ ਉਸਨੇ ਅਜਿਹਾ ਕੁਝ ਨਹੀਂ ਕੀਤਾ ਜਿਸ ਨਾਲ ਉਹ ਮੌਤ ਦੀ ਅਧਿਕਾਰਨ ਹੋਵੇ। ਇਹ ਕਿਸੇ ਬੰਦੇ ਦੇ ਆਪਣੇ ਗੁਆਂਢੀ ਉੱਤੇ ਹਮਲਾ ਕਰਕੇ ਉਸਨੂੰ ਮਾਰਨ ਵਾਂਗ ਹੀ ਹੈ। 27ਕਿਉਂ ਕਿ ਆਦਮੀ ਨੇ ਮੰਗੀ ਹੋਈ ਕੁੜੀ ਉੱਤੇ ਖੇਤ ਵਿੱਚ ਹਮਲਾ ਕੀਤਾ। ਹੋ ਸਕਦਾ ਹੈ ਕਿ ਉਸਨੇ ਸਹਾਇਤਾ ਲਈ ਆਵਾਜ਼ਾਂ ਮਾਰੀਆਂ ਹੋਣ ਪਰ ਉੱਥੇ ਉਸਦੀ ਸਹਾਇਤਾ ਕਰਨ ਵਾਲਾ ਕੋਈ ਨਾ ਹੋਵੇ। ਇਸ ਲਈ ਉਸਨੂੰ ਸਜ਼ਾ ਨਹੀਂ ਮਿਲਣੀ ਚਾਹੀਦੀ।

28“ਹੋ ਸਕਦਾ ਹੈ ਕਿਸੇ ਬੰਦੇ ਨੂੰ ਕੋਈ ਕੁਆਰੀ ਕੁੜੀ ਟੱਕਰੇ ਜਿਹੜੀ ਮੰਗੀ ਹੋਈ ਨਾ ਹੋਵੇ ਅਤੇ ਉਹ ਉਸ ਨਾਲ ਜ਼ਬਰਦਸਤੀ ਜਿਨਸੀ ਸੰਬੰਧ ਕਾਇਮ ਕਰੇ। ਜੇ ਹੋਰ ਲੋਕ ਇਸਨੂੰ ਵਾਪਰਦਿਆਂ ਦੇਖ ਲੈਣ, 29ਤਾਂ ਉਸਨੂੰ ਕੁੜੀ ਦੇ ਪਿਤਾ ਨੂੰ ਵੀਹ ਔਂਸ ਚਾਂਦੀ ਦੇਣੀ ਚਾਹੀਦੀ ਹੈ। ਅਤੇ ਉਹ ਉਸ ਦੀ ਪਤਨੀ ਬਣ ਜਾਵੇਗੀ। ਕਿਉਂ ਕਿ ਉਸਨੇ ਉਸਦਾ ਨਿਰਾਦਰ ਕੀਤਾ, ਉਹ ਉਸਨੂੰ ਆਪਣੀ ਸਾਰੀ ਉਮਰ ਤਲਾਕ ਨਹੀਂ ਦੇ ਸਕਦਾ।

30ਕਿਸੇ ਬੰਦੇ ਨੂੰ ਆਪਣੇ ਪਿਤਾ ਦੀ ਪਤਨੀ ਨਾਲ ਜਿਨਸੀ ਸੰਬੰਧ ਕਾਇਮ ਕਰਕੇ ਆਪਣੇ ਪਿਤਾ ਲਈ ਸ਼ਰਮਸਾਰੀ ਦਾ ਕਾਰਣ ਨਹੀਂ ਬਨਣਾ ਚਾਹੀਦਾ।

## ਉਹ ਲੋਕ ਜਿਹੜੇ ਉਪਾਸਨਾ ਵਿੱਚ ਜੁੜ ਸਕਦੇ ਹਨ

23 “ਉਹ ਬੰਦਾ ਜਿਸਦਾ ਅੰਡਕੋਸ਼ ਚਿਥਿਆ ਗਿਆ ਹੋਵੇ ਜਾਂ ਉਸਦਾ ਜਿਨਸੀ ਅੰਗ ਕਟ ਗਿਆ ਹੋਵੇ, ਯਹੋਵਾਹ ਦੀ ਸਭਾ ਵਿੱਚ ਸ਼ਾਮਿਲ ਨਹੀਂ ਹੋ ਸਕਦਾ। 2ਜੇਕਰ ਕੋਈ ਵਿਅਕਤੀ ਅਣਵਿਆਹੇ ਮਾਪਿਆਂ ਦਾ ਬੱਚਾ ਹੋਵੇ, ਉਹ ਵੀ ਯਹੋਵਾਹ ਦੇ ਸਮਾਜ ਦਾ ਹਿੱਸਾ ਨਹੀਂ ਹੋ ਸਕਦਾ। ਉਸਦੀ 10 ਵੀਂ ਪੀੜ੍ਹੀ ਦੇ ਉਤਰਾਧਿਕਾਰੀ ਵੀ ਯਹੋਵਾਹ ਦੇ ਸਮਾਜ ਦਾ ਹਿੱਸਾ ਨਹੀਂ ਹੋ ਸਕਦੇ।

3“ਕੋਈ ਵੀ ਅੰਮੋਨੀ ਜਾਂ ਮੋਆਬੀ ਯਹੋਵਾਹ ਦੀ ਸਭਾ ਵਿੱਚ ਸ਼ਾਮਿਲ ਨਹੀਂ ਹੋ ਸਕਦਾ। ਉਨ੍ਹਾਂ ਦੀ 10 ਵੀਂ ਪੀੜ੍ਹੀ ਦੇ ਉਤਰਾਧਿਕਾਰੀ ਜਾਂ ਉਸਤੋਂ ਵਧੇਰੇ ਵੀ ਕਦੇ ਵੀ ਯਹੋਵਾਹ ਦੇ ਸਮਾਜ ਦਾ ਹਿੱਸਾ ਨਹੀਂ ਹੋ ਸਕਦੇ। 4ਕਿਉਂ ਕਿ ਅੰਮੋਨੀਆਂ ਅਤੇ ਮੋਆਬੀਆਂ ਨੇ ਤੁਹਾਡੀ ਉਸ ਯਾਤਰਾ ਵੇਲੇ ਜਦੋਂ ਤੁਸੀਂ ਮਿਸਰ ਤੋਂ ਆਏ ਸੀ ਤੁਹਾਨੂੰ ਰੋਟੀ ਪਾਣੀ ਦੇਣ ਤੋਂ ਇਨਕਾਰ ਕਰ ਦਿੱਤਾ ਸੀ। ਉਨ੍ਹਾਂ ਨੇ ਬਿਲਆਮ ਨੂੰ ਪੈਸੇ ਦੇਕੇ ਤੁਹਾਨੂੰ ਸਰਾਪ ਦੇਣ ਦੀ ਕੋਸ਼ਿਸ਼ ਕੀਤੀ ਸੀ। (ਬਿਲਆਮ ਮਸੋਪੋਤਾਮੀਆਂ ਦੇ ਫ਼ਤੋਰ ਸ਼ਹਿਰ ਤੋਂ ਬਓਰ ਦਾ ਪੁੱਤਰ ਸੀ।) 5ਪਰ ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਬਿਲਆਮ ਦੀ ਗੱਲ ਨਹੀਂ ਸੁਣੀ ਅਤੇ ਉਸ ਨੇ ਉਸ ਸਰਾਪ ਨੂੰ ਤੁਹਾਡੇ ਵਾਸਤੇ ਅਸੀਸ ਵਿੱਚ ਬਦਲ ਦਿੱਤਾ। ਕਿਉਂ ਕਿ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਪਿਆਰ ਕਰਦਾ ਹੈ। 6ਤੁਹਾਨੂੰ ਚਾਹੀਦਾ ਹੈ ਕਿ ਕਦੇ ਵੀ ਅੰਮੋਨੀ ਅਤੇ ਮੋਆਬੀ ਲੋਕਾਂ ਨਾਲ ਸ਼ਾਂਤੀ ਸਥਾਪਿਤ ਕਰਨ ਦੀ ਕੋਸ਼ਿਸ਼ ਨਾ ਕਰੋ। ਜਦੋਂ ਤੱਕ ਤੁਸੀਂ ਜਿਉਂਦੇ ਹੋ ਉਨ੍ਹਾਂ ਨਾਲ ਦੋਸਤੀ ਨਾ ਕਰੋ।

## ਉਹ ਜਿਨ੍ਹਾਂ ਨੂੰ ਇਸਰਾਏਲੀ ਜ਼ਰੂਰ ਪ੍ਰਵਾਨ ਕਰਨ

7“ਤੁਹਾਨੂੰ ਕਿਸੇ ਅਦੋਮੀ ਨਾਲ ਨਫ਼ਰਤ ਨਹੀਂ ਕਰਨੀ ਚਾਹੀਦੀ, ਕਿਉਂ ਕਿ ਉਹ ਤੁਹਾਡਾ ਰਿਸ਼ਤੇਦਾਰ ਹੈ। ਤੁਹਾਨੂੰ ਕਿਸੇ ਮਿਸਰੀ ਨਾਲ ਨਫ਼ਰਤ ਨਹੀਂ ਕਰਨੀ ਚਾਹੀਦੀ, ਕਿਉਂ ਕਿ ਤੁਸੀਂ ਉਸਦੀ ਧਰਤੀ ਤੇ ਅਜਨਬੀ ਸੀ। 8ਅਦੋਮੀਆਂ ਅਤੇ ਮਿਸਰੀਆਂ ਦੀ ਤੀਸਰੀ ਪੀੜ੍ਹੀ ਦੇ ਬੱਚੇ ਯਹੋਵਾਹ ਦੀ ਸਭਾ ਵਿੱਚ ਸ਼ਾਮਿਲ ਹੋ ਸਕਦੇ ਹਨ।

## ਫ਼ੌਜੀ ਡੇਰੇ ਨੂੰ ਸਾਫ਼ ਰੱਖਣਾ

9“ਜਦੋਂ ਤੁਹਾਡੀ ਫ਼ੌਜ ਤੁਹਾਡੇ ਦੁਸ਼ਮਣਾਂ ਨਾਲ ਲੜਨ ਜਾਵੇ ਤਾਂ ਹਰ ਓਸ ਚੀਜ਼ ਤੋਂ ਦੂਰ ਰਹਿਣਾ ਚਾਹੀਦਾ ਹੈ ਜਿਹੜੀ ਤੁਹਾਨੂੰ ਅਪਵਿੱਤਰ ਕਰਦੀ ਹੋਵੇ। 10ਜੇ ਓਥੇ ਕੋਈ ਅਜਿਹਾ ਆਦਮੀ ਹੈ ਜਿਹੜਾ ਰਾਤ ਵੇਲੇ ਆਪਣੀ ਨੀਂਦ ਵਿੱਚ ਸੁਪਨਦੋਸ਼ ਕਾਰਣ ਪਲੀਤ ਹੋ ਗਿਆ ਹੋਵੇ, ਉਸਨੂੰ ਡੇਰੇ ਤੋਂ ਬਾਹਰ ਜਾਕੇ, ਸ਼ਾਮ ਤੀਕ ਓਥੇ ਰਹਿਣਾ ਚਾਹੀਦਾ ਹੈ। 11ਤਾਂ, ਸ਼ਾਮ ਹੋਣ ਤੇ, ਉਸ ਬੰਦੇ ਨੂੰ ਪਾਣੀ ਨਾਲ ਇਸ਼ਨਾਨ ਕਰਨਾ ਚਾਹੀਦਾ ਹੈ। ਅਤੇ ਜਦੋਂ ਸੂਰਜ ਛੁਪ ਜਾਵੇ, ਉਹ ਡੇਰੇ ਵਿੱਚ ਵਾਪਸ ਆ ਸਕਦਾ ਹੈ।

12“ਤੁਹਾਡੇ ਡੇਰੇ ਦੇ ਬਾਹਰ ਅਜਿਹੀ ਥਾਂ ਜ਼ਰੂਰ ਹੋਣੀ ਚਾਹੀਦੀ ਹੈ ਜਿੱਥੇ ਤੁਸੀਂ ਹਾਜਤ ਰਫ਼ਾ ਕਰ ਸਕੋ। 13ਆਪਣੇ ਹਥਿਆਰਾਂ ਨਾਲ ਧਰਤੀ ਖੋਦਣ ਲਈ ਇੱਕ ਡੰਡਾ ਵੀ ਰੱਖੋ। ਫ਼ੇਰ ਹਾਜਤ ਰਫ਼ਾ ਕਰਨ ਤੋਂ ਬਾਦ ਤੁਸੀਂ ਉਸਨੂੰ ਢਕਣ ਲਈ ਟੋਆ ਪੁੱਟੋ। 14ਕਿਉਂ ਕਿ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਡੇ ਦੁਸ਼ਮਣਾਂ ਨੂੰ ਹਰਾਉਣ ਵਿੱਚ ਸਹਾਇਤਾ ਕਰਨ ਲਈ ਤੁਹਾਡੇ ਨਾਲ ਤੁਹਾਡੇ ਡੇਰੇ ਵਿੱਚ ਹੈ। ਇਸ ਲਈ ਡੇਰੇ ਨੂੰ ਪਵਿੱਤਰ ਰਹਿਣਾ ਚਾਹੀਦਾ ਹੈ। ਫ਼ੇਰ ਯਹੋਵਾਹ ਨੂੰ ਕੋਈ ਘਿਰਣਿਤ ਸ਼ੈਅ ਨਜ਼ਰ ਨਹੀਂ ਆਵੇਗੀ ਅਤੇ ਉਹ ਤੁਹਾਨੂੰ ਛੱਡ ਕੇ ਨਹੀਂ ਜਾਵੇਗਾ।

## ਹੋਰ ਕਨੂੰਨ

15“ਜੇ ਕੋਈ ਗੁਲਾਮ ਆਪਣੇ ਮਾਲਕ ਕੋਲੋਂ ਭੱਜਕੇ ਤੁਹਾਡੇ ਪਾਸ ਆ ਜਾਂਦਾ ਹੈ, ਤੁਹਾਨੂੰ ਇਸ ਗੁਲਾਮ ਨੂੰ ਉਸਦੇ ਸੁਆਮੀ ਨੂੰ ਵਾਪਸ ਨਹੀਂ ਕਰਨਾ ਚਾਹੀਦਾ। 16ਇਹ ਗੁਲਾਮ ਤੁਹਾਡੇ ਨਾਲ

ਜਿੱਥੇ ਚਾਹੇ ਰਹਿ ਸਕਦਾ ਹੈ। ਉਹ ਆਪਣੇ ਚੁਣੇ ਹੋਏ ਕਿਸੇ ਵੀ ਸ਼ਹਿਰ ਵਿੱਚ ਰਹਿ ਸਕਦਾ ਹੈ। ਤੁਹਾਨੂੰ ਉਸਨੂੰ ਕਸ਼ਟ ਨਹੀਂ ਦੇਣਾ ਚਾਹੀਦਾ।

**17**“ਇਸਰਾਏਲੀ ਮਰਦ ਜਾਂ ਔਰਤ ਨੂੰ ਕਦੇ ਵੀ ਮੰਦਰ ਦੀ ਵੇਸਵਾ ਨਹੀਂ ਬਣਨਾ ਚਾਹੀਦਾ। **18**ਮਰਦ ਜਾਂ ਔਰਤ ਵੇਸਵਾ ਦੇ ਕਮਾਏ ਹੋਏ ਧੰਨ ਨੂੰ ਯਹੋਵਾਹ, ਤੁਹਾਡੇ ਪਰਮੇਸ਼ੁਰ, ਦੇ ਖਾਸ ਸਥਾਨ ਉੱਤੇ ਨਹੀਂ ਲਿਆਉਣਾ ਚਾਹੀਦਾ। ਕੋਈ ਬੰਦਾ ਉਸ ਧੰਨ ਨੂੰ ਉਨ੍ਹਾਂ ਚੀਜ਼ਾਂ ਲਈ ਨਹੀਂ ਵਰਤ ਸਕਦਾ ਜਿਹੜੀਆਂ ਉਸਨੇ ਯਹੋਵਾਹ ਨੂੰ ਦੇਣ ਦਾ ਇਕਰਾਰ ਕੀਤਾ ਸੀ। ਕਿਉਂ? ਕਿਉਂ ਕਿ ਯਹੋਵਾਹ, ਤੁਹਾਡਾ ਪਰਮੇਸ਼ੁਰ, ਉਨ੍ਹਾਂ ਲੋਕਾਂ ਨੂੰ ਨਫ਼ਰਤ ਕਰਦਾ ਹੈ ਜਿਹੜੇ ਜਿਨਸੀ ਪਾਪ ਲਈ ਆਪਣੇ ਜਿਸਮਾਂ ਦਾ ਵਪਾਰ ਕਰਦੇ ਹਨ।

**19**“ਜਦੋਂ ਤੁਸੀਂ ਕਿਸੇ ਦੂਸਰੇ ਇਸਰਾਏਲੀ ਨੂੰ ਕੋਈ ਚੀਜ਼ ਉਧਾਰ ਦੇਵੋਂ ਤਾਂ ਤੁਹਾਨੂੰ ਉਸ ਉੱਤੇ ਸੂਦ ਨਹੀਂ ਲੈਣਾ ਚਾਹੀਦਾ। ਪੈਸੇ ਉੱਤੇ ਭੋਜਨ ਉੱਤੇ ਜਾਂ ਕਿਸੇ ਵੀ ਅਜਿਹੀ ਚੀਜ਼ ਉੱਤੇ ਸੂਦ ਨਹੀਂ ਲੈਣਾ ਜਿਸ ਉੱਤੇ ਸੂਦ ਲਿਆ ਜਾ ਸਕਦਾ ਹੋਵੇ, **20**ਤੁਸੀਂ ਕਿਸੇ ਵਿਦੇਸ਼ੀ ਪਾਸੋਂ ਸੂਦ ਲੈ ਸਕਦੇ ਹੋ। ਪਰ ਕਿਸੇ ਦੂਸਰੇ ਇਸਰਾਏਲੀ ਕੋਲੋਂ ਸੂਦ ਵਸੂਲ ਨਹੀਂ ਕਰਨਾ। ਜੇ ਤੁਸੀਂ ਇਨ੍ਹਾਂ ਬਿਧੀਆਂ ਦਾ ਪਾਲਨ ਕਰੋਂਗੇ ਤਾਂ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਉਸ ਧਰਤੀ ਵਿੱਚ ਜਿੱਥੇ ਤੁਸੀਂ ਰਹਿਣ ਲਈ ਜਾ ਰਹੇ ਹੋ, ਹਰ ਤਰ੍ਹਾਂ ਨਾਲ ਬਰਕਤ ਦੇਵੇਗਾ।

**21**“ਜਦੋਂ ਤੁਸੀਂ ਯਹੋਵਾਹ, ਆਪਣੇ ਪਰਮੇਸ਼ੁਰ, ਨਾਲ ਕੋਈ ਇਕਰਾਰ ਕਰੋ ਤਾਂ ਕਦੇ ਵੀ ਇਕਰਾਰ ਕੀਤੀ ਹੋਈ ਚੀਜ਼ ਦੇਣ ਵਿੱਚ ਢਿੱਲ ਨਾ ਲਾਓ। ਕਿਉਂ? ਕਿਉਂ ਕਿ ਯਹੋਵਾਹ, ਤੁਹਾਡਾ ਪਰਮੇਸ਼ੁਰ, ਮੰਗ ਕਰੇਗਾ ਕਿ ਤੁਸੀਂ ਉਸਨੂੰ ਅਦਾ ਕਰੋ। ਜੇ ਤੁਸੀਂ ਉਹ ਚੀਜ਼ਾਂ ਨਹੀਂ ਦੇਵੋਂਗੇ ਜਿਨ੍ਹਾਂ ਦਾ ਇਕਰਾਰ ਕੀਤਾ ਸੀ ਤਾਂ ਤੁਸੀਂ ਪਾਪ ਕਰ ਰਹੇ ਹੋਵੋਂਗੇ। **22**ਜੇ ਤੁਸੀਂ ਕੋਈ ਇਕਰਾਰ ਨਹੀਂ ਕੀਤਾ ਤਾਂ ਤੁਸੀਂ ਪਾਪ ਨਹੀਂ ਕਰ ਰਹੇ। **23**ਪਰ ਤੁਹਾਨੂੰ ਉਹ ਜ਼ਰੂਰ ਕਰਨਾ ਚਾਹੀਦਾ ਜੋ ਤੁਸੀਂ ਆਖਿਆ ਸੀ ਕਿ ਕਰੋਂਗੇ। ਜੇ ਤੁਸੀਂ ਯਹੋਵਾਹ, ਆਪਣੇ ਪਰਮੇਸ਼ੁਰ, ਨਾਲ ਕੋਈ ਖਾਸ ਕਸਮ ਖਾਧੀ ਹੈ, ਇਹ ਤੁਸੀਂ ਹੀ ਸੀ ਜਿਨ੍ਹਾਂ ਨੇ ਖੁਦ ਆਪਣੀ ਇੱਛਾ ਕਸਮ ਖਾਧੀ ਸੀ। ਪਰਮੇਸ਼ੁਰ ਨੇ ਤੁਹਾਨੂੰ ਉਹ ਕਸਮ ਖਾਣ ਲਈ ਮਜ਼ਬੂਰ ਨਹੀਂ ਕੀਤਾ ਸੀ, ਇਸ ਲਈ ਤੁਹਾਨੂੰ ਇਸਨੂੰ ਪੂਰਾ ਕਰਨਾ ਚਾਹੀਦਾ ਹੈ।

**24**“ਜਦੋਂ ਤੁਸੀਂ ਕਿਸੇ ਹੋਰ ਬੰਦੇ ਦੇ ਅੰਗੂਰਾਂ ਦੇ ਖੇਤ ਵਿੱਚੋਂ ਲੰਘੋ ਤਾਂ ਤੁਸੀਂ ਜਿੰਨੇ ਚਾਹੋਂ ਅੰਗੂਰ ਖਾ ਸਕਦੇ ਹੋ। ਪਰ ਤੁਸੀਂ ਕੋਈ ਵੀ ਅੰਗੂਰ ਆਪਣੀ ਟੋਕਰੀ ਵਿੱਚ ਪਾਕੇ ਨਹੀਂ ਲਿਜਾ ਸਕਦੇ। **25**ਜੇਕਰ ਤੁਸੀਂ ਕਿਸੇ ਹੋਰ ਵਿਅਕਤੀ ਦੇ ਖੇਤ ਵਿੱਚੋਂ ਲੰਘੋਂ ਹੋ, ਤੁਸੀਂ ਆਪਣੇ ਹੱਥਾਂ ਨਾਲ ਅਨਾਜ਼ ਦੀਆਂ ਬੱਲੀਆਂ ਤੋੜਕੇ ਜਿੰਨੀਆਂ ਚਾਹੋਂ ਖਾ ਸਕਦੇ ਹੋਂ, ਪਰ ਤੁਸੀਂ ਉਸ ਦਾ ਅਨਾਜ਼ ਵੱਢਣ ਲਈ ਦਾਤਰੀ ਇਸਤੇਮਾਲ ਨਹੀਂ ਕਰ ਸਕਦੇ।

**24** “ਹੋ ਸਕਦਾ ਹੈ ਕੋਈ ਬੰਦਾ ਕਿਸੇ ਔਰਤ ਨਾਲ ਸ਼ਾਦੀ ਕਰੇ ਅਤੇ ਬਾਦ ਵਿੱਚ ਉਸਨੂੰ ਉਸਦੇ ਬਾਰੇ ਕਿਸੇ ਅਜਿਹੀ ਗੁਪਤ ਗੱਲ ਦਾ ਪਤਾ ਲੱਗੇ ਜਿਸਨੂੰ ਉਹ ਪਸੰਦ ਨਹੀਂ ਕਰਦਾ। ਜੇ ਉਹ ਬੰਦਾ ਉਸ ਨਾਲ ਪ੍ਰਸੰਨ ਨਹੀਂ ਹੈ ਤਾਂ ਉਸਨੂੰ ਤਲਾਕ ਦੇ ਕਾਗਜ਼ ਤਿਆਰ ਕਰਕੇ ਉਸਨੂੰ ਦੇਣੇ ਚਾਹੀਦੇ ਹਨ। ਫ਼ੇਰ ਉਸਨੂੰ ਆਪਣੇ ਘਰ ਤੋਂ ਬਾਹਰ ਭੇਜ ਦੇਣਾ ਚਾਹੀਦਾ ਹੈ। **2**ਜਦੋਂ ਉਹ ਉਸਦਾ ਘਰ ਛੱਡ ਜਾਵੇ, ਉਹ ਜਾਕੇ ਕਿਸੇ ਹੋਰ ਆਦਮੀ ਦੀ ਪਤਨੀ ਬਣ ਸਕਦੀ ਹੈ। **3**ਪਰ ਫ਼ਰਜ਼ ਕਰੋ, ਅਗਲਾ ਪਤੀ ਵੀ ਉਸਨੂੰ ਪਸੰਦ ਨਹੀਂ ਕਰਦਾ, ਉਸ ਨੂੰ ਤਲਾਕ ਦੇ ਕਾਗਜ਼ਾਤ ਤਿਆਰ ਕਰਕੇ ਅਤੇ ਉਸਨੂੰ ਦੇ ਦੇਣੇ ਚਾਹੀਦੇ ਹਨ। ਫ਼ੇਰ ਬੰਦੇ ਨੂੰ ਉਸ ਨੂੰ ਆਪਣੇ ਘਰੋਂ ਬਾਹਰ ਭੇਜ ਦੇਣਾ ਚਾਹੀਦਾ ਹੈ। **4**ਜੇ ਉਹ ਆਦਮੀ ਉਸਨੂੰ ਤਲਾਕ ਦੇ ਦਿੰਦਾ, ਤਾਂ ਹੋ ਸਕਦਾ ਹੈ ਕਿ ਉਸਦਾ ਪਹਿਲਾ ਪਤੀ ਉਸ ਨੂੰ ਫ਼ਿਰ ਤੋਂ ਆਪਣੀ ਪਤਨੀ ਵਜੋਂ ਸਵੀਕਾਰ ਨਾ ਕਰੇ। ਜਾਂ ਜੇ ਨਵਾਂ ਪਤੀ ਮਰ ਜਾਵੇ, ਤਾਂ ਹੋ ਸਕਦਾ ਹੈ ਕਿ ਪਹਿਲਾ ਪਤੀ ਉਸ ਨੂੰ ਦੋਬਾਰਾ ਆਪਣੀ ਪਤਨੀ ਵਜੋਂ ਸਵੀਕਾਰ ਨਾ ਕਰੇ। ਉਹ ਪਲੀਤ ਹੋ ਚੁੱਕੀ ਹੈ, ਤੇ ਜੇ ਉਸਨੇ ਉਸ ਨਾਲ ਫ਼ੇਰ ਵਿਆਹ ਕੀਤਾ, ਉਹ ਕੁਝ ਅਜਿਹਾ ਕਰ ਰਿਹਾ ਹੋਵੇਗਾ ਜਿਸਨੂੰ ਯਹੋਵਾਹ ਨਫ਼ਰਤ ਕਰਦਾ ਹੈ। ਤੁਹਾਨੂੰ ਉਸ ਧਰਤੀ ਨੂੰ ਪਾਪ ਦੀ ਦੋਸ਼ੀ ਨਹੀਂ ਬਨਾਉਣਾ ਚਾਹੀਦਾ, ਜਿਹੜੀ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਦੇ ਰਿਹਾ ਹੈ।

**5**“ਜਦੋਂ ਕਿਸੇ ਬੰਦੇ ਨੇ ਨਵਾਂ-ਨਵਾਂ ਵਿਆਹ ਕਰਾਇਆ ਹੋਵੇ ਤਾਂ ਉਸਨੂੰ ਫ਼ੌਜ ਵਿੱਚ ਨਹੀਂ ਭੇਜਣਾ ਚਾਹੀਦਾ। ਉਸਨੂੰ ਕੋਈ ਹੋਰ ਖਾਸ ਕੰਮ ਨਹੀਂ ਦੇਣਾ ਚਾਹੀਦਾ। ਇੱਕ ਸਾਲ ਤੱਕ ਉਸਨੂੰ ਆਜ਼ਾਦੀ ਨਾਲ ਘਰ ਰਹਿਣ ਦੇਣਾ ਚਾਹੀਦਾ ਹੈ ਅਤੇ ਨਵੀਂ ਵਿਆਹੀ ਪਤਨੀ ਨੂੰ ਪ੍ਰਸੰਨ ਕਰਨ ਦੇਣਾ ਚਾਹੀਦਾ ਹੈ।

**6**“ਜਦੋਂ ਤੁਸੀਂ ਕਿਸੇ ਬੰਦੇ ਨੂੰ ਕਰਜ਼ਾ ਦਿਓ, ਤਾਂ ਤੁਹਾਨੂੰ ਉਸਦੀ ਆਟੇ ਦੀ ਚੱਕੀ ਦੇ ਕਿਸੇ ਹਿੱਸੇ ਨੂੰ ਜ਼ਮਾਨਤ ਵਜੋਂ ਨਹੀਂ ਰੱਖਣਾ ਚਾਹੀਦਾ। ਕਿਉਂ ਕਿ ਇਹ ਗੱਲ ਉਸ ਪਾਸੋਂ ਭੋਜਨ ਖੋਹਣ ਵਰਗੀ ਹੋਵੇਗੀ।

**7**“ਜੇ ਕੋਈ ਬੰਦਾ ਕਿਸੇ ਦੂਸਰੇ ਇਸਰਾਏਲੀ ਨੂੰ ਅਗਵਾ ਕਰ ਲਵੇ — ਆਪਣੇ ਹੀ ਬੰਦਿਆਂ ਵਿੱਚੋਂ ਕਿਸੇ ਨੂੰ ਅਤੇ ਉਹ ਅਗਵਾਕਾਰ ਉਸ ਬੰਦੇ ਨੂੰ ਗੁਲਾਮ ਦੇ ਤੌਰ ਤੇ ਵੇਚ ਦੇਵੇ। ਜੇ ਅਜਿਹਾ ਹੋਵੇ, ਤਾਂ ਉਸ ਅਗਵਾਕਾਰ ਨੂੰ ਜ਼ੂਰਰ ਮਾਰ ਦੇਣਾ ਚਾਹੀਦਾ ਹੈ। ਤੁਹਾਨੂੰ ਆਪਣੇ ਸਮੂਹ ਵਿੱਚੋਂ ਇਹ ਬਦੀ ਦੂਰ ਕਰ ਦੇਣੀ ਚਾਹੀਦੀ ਹੈ।

**8**“ਜੇਕਰ ਤੁਹਾਨੂੰ ਕੋਈ ਭਿਆਨਕ ਚਮੜੀ ਦਾ ਰੋਗ ਹੈ, ਤੁਹਾਨੂੰ ਉਨ੍ਹਾਂ ਸਾਰੀਆਂ ਗੱਲਾਂ ਮੰਨਣਾ ਵਿੱਚ ਹੋਸ਼ਿਆਰ ਰਹਿਣਾ ਚਾਹੀਦਾ ਜਿਹੜੀਆਂ ਲੇਵੀ ਜਾਜਕ ਆਖਦੇ ਹਨ। ਉਹੀ ਕਰੋ ਜਿਸਦਾ ਮੈਂ ਉਨ੍ਹਾਂ ਨੂੰ ਹੁਕਮ ਦਿੱਤਾ ਹੈ। **9**ਚੇਤੇ ਰੱਖੋ ਕਿ ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਮਿਰਯਮ ਨਾਲ ਕੀ ਸਲੂਕ ਕੀਤਾ ਸੀ ਜਦੋਂ ਤੁਸੀਂ ਮਿਸਰ ਤੋਂ ਬਾਹਰ ਆ ਰਹੇ ਸੀ।

**10**“ਜਦੋਂ ਤੁਸੀਂ ਕਿਸੇ ਬੰਦੇ ਨੂੰ ਕੁਝ ਉਧਾਰ ਦੇਵੋਂ, ਤੁਹਾਨੂੰ ਜ਼ਮਾਨਤ ਵਜੋਂ ਕੁਝ ਲੈਣ ਲਈ ਉਸਦੇ ਘਰ ਦੇ ਅੰਦਰ ਨਹੀਂ ਜਾਣਾ ਚਾਹੀਦਾ। **11**ਤੁਹਾਨੂੰ ਬਾਹਰ ਖਲੋਣਾ ਚਾਹੀਦਾ ਹੈ। ਫ਼ੇਰ ਉਹ ਬੰਦਾ ਜਿਸ ਨੂੰ ਤੁਸੀਂ ਕਰਜ਼ਾ ਦਿੱਤਾ ਹੈ ਤੁਹਾਡੇ ਲਈ ਜ਼ਮਾਨਤ ਲੈਕੇ ਬਾਹਰ ਆ ਜਾਵੇਗਾ। **12**ਜੇ ਉਹ ਗਰੀਬ ਆਦਮੀ ਹੈ, ਤਾਂ ਹੋ ਸਕਦਾ ਹੈ ਕਿ ਉਹ ਆਪਣੇ ਕੱਪੜੇ ਹੀ ਦੇ ਦੇਵੇ ਜਿਹੜੇ ਉਸਨੂੰ ਨਿੱਘ ਦਿੰਦੇ ਹਨ। ਤੁਹਾਨੂੰ ਚਾਹੀਦਾ ਹੈ ਕਿ ਉਸ ਜ਼ਮਾਨਤ ਨੂੰ

ਰਾਤ ਵੇਲੇ ਨਹੀਂ ਰੱਖਣਾ। 13ਤੁਹਾਨੂੰ ਉਹ ਜ਼ਮਾਨਤ, ਸ਼ਾਮ ਵੇਲੇ
ਉਸਨੂੰ ਵਾਪਸ ਕਰ ਦੇਣੀ ਚਾਹੀਦੀ ਹੈ। ਫ਼ੇਰ ਉਸ ਕੋਲ ਪਹਿਨਣ
ਲਈ ਕੱਪੜੇ ਹੋਣਗੇ। ਉਹ ਤੁਹਾਡਾ ਸ਼ੁਕਰਾਨਾ ਕਰੇਗਾ ਅਤੇ
ਯਹੋਵਾਹ, ਤੁਹਾਡਾ ਪਰਮੇਸ਼ੁਰ, ਇਸ ਨੂੰ ਧਰਮੀ ਅਮਲ ਸਮਝੇਗਾ।

14“ਤੁਹਾਨੂੰ ਕਿਸੇ ਗਰੀਬ ਅਤੇ ਲੋੜਵੰਦ ਨੌਕਰ ਨੂੰ ਉਸਦਾ
ਭਾੜਾ ਦੇਣ ਤੋਂ ਇਨਕਾਰ ਨਹੀਂ ਕਰਨਾ ਚਾਹੀਦਾ। ਇਸ ਨਾਲ
ਕੋਈ ਫ਼ਰਕ ਨਹੀਂ ਪੈਂਦਾ ਕਿ ਉਹ ਕੋਈ ਇਸਰਾਏਲੀ ਹੈ ਜਾਂ
ਤੁਹਾਡੇ ਸ਼ਹਿਰ ਵਿੱਚ ਰਹਿਣ ਵਾਲਾ ਕੋਈ ਵਿਦੇਸ਼ੀ। 15ਉਸ ਨੂੰ
ਹਰ ਰੋਜ਼ ਸੂਰਜ ਛੁਪਣ ਵੇਲੇ ਉਸਦੀ ਤਨਖਾਹ ਦਿਓ। ਕਿਉਂ ਕਿ
ਉਹ ਗਰੀਬ ਹੈ ਅਤੇ ਉਸ ਪੈਸੇ ਉੱਤੇ ਨਿਰਭਰ ਕਰਦਾ ਹੈ। ਜੇ
ਤੁਸੀਂ ਉਸਨੂੰ ਪੈਸੇ ਨਹੀਂ ਦਿੰਦੇ ਤਾਂ ਉਹ ਯਹੋਵਾਹ ਅੱਗੇ ਤੁਹਾਡੀ
ਸ਼ਿਕਾਇਤ ਕਰੇਗਾ। ਅਤੇ ਤੁਸੀਂ ਗੁਨਾਹ ਦੇ ਭਾਗੀ ਹੋਵੋਂਗੇ।

16“ਮਾਪਿਆਂ ਨੂੰ ਉਨ੍ਹਾਂ ਦੇ ਬੱਚਿਆਂ ਦੁਆਰਾ ਕੀਤੀ ਕਿਸੇ ਗਲਤੀ
ਕਾਰਣ ਸਜ਼ਾ ਨਹੀਂ ਦਿੱਤੀ ਜਾਣੀ ਚਾਹੀਦੀ ਅਤੇ ਬੱਚਿਆਂ ਨੂੰ
ਉਨ੍ਹਾਂ ਦੇ ਮਾਪਿਆਂ ਦੁਆਰਾ ਕੀਤੀ ਕਿਸੇ ਗਲਤੀ ਕਾਰਣ ਸਜ਼ਾ
ਨਹੀਂ ਦਿੱਤੀ ਜਾਣੀ ਚਾਹੀਦੀ। ਕਿਸੇ ਬੰਦੇ ਨੂੰ ਸਿਰਫ਼ ਉਸਦੀ
ਮੰਦੀ ਕਰਨੀ ਕਾਰਣ ਹੀ ਮੌਤ ਦੀ ਸਜ਼ਾ ਦਿੱਤੀ ਜਾਣੀ ਚਾਹੀਦੀ
ਹੈ।

17“ਤੁਹਾਨੂੰ ਇਸ ਗੱਲ ਦਾ ਧਿਆਨ ਰੱਖਣਾ ਚਾਹੀਦਾ ਹੈ ਕਿ
ਵਿਦੇਸ਼ੀਆਂ ਅਤੇ ਯਤੀਮਾਂ ਨਾਲ ਨਿਰਪੱਖ ਸਲੂਕ ਹੋਵੇ। ਅਤੇ ਤੁਹਾਨੂੰ
ਕਿਸੇ ਵਿਧਵਾ ਕੋਲੋਂ ਕਦੇ ਵੀ ਕੱਪੜਿਆਂ ਦੀ ਜ਼ਮਾਨਤ ਨਹੀਂ
ਰੱਖਣੀ ਚਾਹੀਦੀ। 18ਯਾਦ ਰੱਖੋ, ਤੁਸੀਂ ਵੀ ਮਿਸਰ ਵਿੱਚ ਗਰੀਬ
ਗੁਲਾਮ ਸੀ। ਅਤੇ ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਤੁਹਾਨੂੰ ਉਸ
ਥਾਂ ਤੋਂ ਕੱਢ ਕੇ ਆਜ਼ਾਦ ਕੀਤਾ ਸੀ। ਇਹੀ ਕਾਰਣ ਹੈ ਕਿ ਮੈਂ
ਤੁਹਾਨੂੰ ਗਰੀਬਾਂ ਨਾਲ ਇਹ ਸਲੂਕ ਕਰਨ ਲਈ ਆਖਦਾ ਹਾਂ।

19“ਹੋ ਸਕਦਾ ਹੈ ਤੁਸੀਂ ਆਪਣੇ ਖੇਤ ਦੀ ਫ਼ਸਲ ਇਕੱਠੀ ਕਰ
ਰਹੇ ਹੋਵੋ ਅਤੇ ਤੁਸੀਂ ਭੁੱਲ ਭੁਲੇਖੇ ਓਥੇ ਕੁਝ ਅਨਾਜ਼ ਛੱਡ ਆਵੋ।
ਤੁਹਾਨੂੰ ਇਸਨੂੰ ਲੈਣ ਲਈ ਵਾਪਸ ਨਹੀਂ ਜਾਣਾ ਚਾਹੀਦਾ। ਇਹ
ਵਿਦੇਸ਼ੀਆਂ, ਯਤੀਮਾਂ ਅਤੇ ਵਿਧਵਾਵਾਂ ਲਈ ਹੋਵੇਗਾ। ਜੇ ਤੁਸੀਂ
ਉਨ੍ਹਾਂ ਲਈ ਕੁਝ ਅਨਾਜ਼ ਛੱਡ ਦਿਓਗੇ ਤਾਂ ਯਹੋਵਾਹ, ਤੁਹਾਡਾ
ਪਰਮੇਸ਼ੁਰ, ਹਰ ਕੰਮ ਵਿੱਚ ਤੁਹਾਨੂੰ ਬਰਕਤ ਦੇਵੇਗਾ। 20ਜਦੋਂ
ਤੁਸੀਂ ਆਪਣੇ ਜ਼ੈਤੂਨ ਦੇ ਰੁੱਖਾਂ ਨੂੰ ਝਾੜੋ, ਤੁਹਾਨੂੰ ਟਾਹਣੀਆਂ ਦਾ
ਨਿਰੀਖਣ ਕਰਨ ਲਈ ਵਾਪਸ ਨਹੀਂ ਜਾਣਾ ਚਾਹੀਦਾ। ਜਿਹੜੇ
ਜ਼ੈਤੂਨ ਤੁਸੀਂ ਛੱਡ ਆਵੋਂਗੇ ਉਹ ਵਿਦੇਸ਼ੀਆਂ, ਯਤੀਮਾਂ ਅਤੇ
ਵਿਧਵਾਵਾਂ ਲਈ ਹੋਵੇਗਾ। 21ਜਦੋਂ ਤੁਸੀਂ ਆਪਣੀਆਂ ਅੰਗੂਰਾਂ
ਦੀਆਂ ਵੇਲਾਂ ਤੋਂ ਅੰਗੂਰ ਇਕੱਠੇ ਕਰੋਂ, ਤੁਹਾਨੂੰ ਵੇਲਾਂ ਤੇ ਬਚੇ ਹੋਏ
ਅੰਗੂਰ ਲੈਣ ਲਈ ਵਾਪਸ ਨਹੀਂ ਜਾਣਾ ਚਾਹੀਦਾ। ਉਹ ਅੰਗੂਰ
ਵਿਦੇਸ਼ੀਆਂ, ਯਤੀਮਾਂ ਅਤੇ ਵਿਧਵਾਵਾਂ ਲਈ ਹਨ। 22ਯਾਦ ਰੱਖੋ,
ਤੁਸੀਂ ਮਿਸਰ ਵਿੱਚ ਗੁਲਾਮ ਸੀ। ਇਸੇ ਲਈ, ਮੈਂ ਤੁਹਾਨੂੰ ਗਰੀਬਾਂ
ਨਾਲ ਇਹ ਸਲੂਕ ਕਰਨ ਲਈ ਆਖਦਾ ਹਾਂ।

25 “ਜੇਕਰ ਦੋ ਬੰਦਿਆਂ ਵਿੱਚ ਕੋਈ ਦਲੀਲਬਾਜ਼ੀ ਹੋਵੇ,
ਉਨ੍ਹਾਂ ਨੂੰ ਕਚਿਹਰੀ ਵਿੱਚ ਜਾਣਾ ਚਾਹੀਦਾ ਹੈ।
ਨਿਆਂਕਾਰ ਫ਼ੈਸਲਾ ਕਰਨਗੇ ਕਿ ਕੌਣ ਸਹੀ ਹੈ ਅਤੇ ਕੌਣ ਗਲਤ
ਹੈ। 2ਜੇ ਕੋਈ ਜੱਜ ਇਹ ਨਿਰਣਾ ਕਰੇ ਕਿ ਕਿਸੇ ਬੰਦੇ ਨੂੰ ਕੋੜਿਆਂ
ਦੀ ਸਜ਼ਾ ਦੇਣੀ ਚਾਹੀਦੀ ਹੈ ਤਾਂ ਉਸ ਬੰਦੇ ਨੂੰ ਪੁੱਠਾ ਲਿਟਾ ਦੇਣਾ
ਚਾਹੀਦਾ ਹੈ। ਕੋਈ ਜਣਾ ਮੁਜਰਿਮ ਨੂੰ ਜੱਜ ਦੀਆਂ ਨਜ਼ਰਾ ਸਾਮ੍ਹਣੇ
ਸਜ਼ਾ ਦੇਵੇਗਾ। ਉਸਨੂੰ ਕਿੰਨੀ ਵਾਰੀ ਸਜ਼ਾ ਦੇਣੀ ਹੈ ਇਸਦਾ
ਨਿਰਣਾ ਉਸਦੇ ਜੁਰਮ ਉੱਤੇ ਨਿਰਭਰ ਕਰੇਗਾ। 3ਕਿਸੇ ਨੂੰ ਵੀ
ਚਾਲ੍ਹੀਆਂ ਤੋਂ ਵੱਧ ਕੋੜੇ ਨਹੀਂ ਮਾਰੇ ਜਾਣੇ ਚਾਹੀਦੇ। ਜੇ ਤੁਸੀਂ
ਕਿਸੇ ਨੂੰ ਚਾਲ੍ਹੀਆਂ ਤੋਂ ਵੱਧ ਕੋੜੇ ਮਾਰਦੇ ਹੋ, ਇਸ ਦਾ ਮਤਲਬ ਹੈ
ਕਿ ਤੁਹਾਡੇ ਲਈ, ਤੁਹਾਡੇ ਗੁਆਂਢੀ ਦਾ ਜੀਵਨ ਕੋਈ ਅਰਥ
ਨਹੀਂ ਰੱਖਦਾ।

4“ਜਦੋਂ ਕਿਸੇ ਬਲਦ ਨੂੰ ਅਨਾਜ਼ ਗਹੁਣ ਲਈ ਵਰਤਿਆ
ਜਾਂਦਾ, ਉਸ ਨੂੰ ਅਨਾਜ਼ ਖਾਣ ਤੋਂ ਰੋਕਣ ਲਈ ਉਸਦਾ ਮੂੰਹ
ਨਹੀਂ ਬੰਨ੍ਹਿਆ ਜਾਣਾ ਚਾਹੀਦਾ।

5“ਜੇ ਦੋ ਭਰਾ ਇਕੱਠੇ ਰਹਿੰਦੇ ਹੋਣ ਅਤੇ ਉਨ੍ਹਾਂ ਵਿੱਚੋਂ ਇੱਕ
ਜਾਣਾ ਬੇਔਲਾਦਾ ਮਰ ਜਾਵੇ, ਤਾਂ ਮਰੇ ਹੋਏ ਭਰਾ ਦੀ ਪਤਨੀ
ਪਰਿਵਾਰ ਤੋਂ ਬਾਹਰ ਕਿਸੇ ਅਜਨਬੀ ਨਾਲ ਨਹੀਂ ਵਿਆਹੀ ਜਾਣੀ
ਚਾਹੀਦੀ। ਉਸਦੇ ਪਤੀ ਦੇ ਭਰਾ ਨੂੰ ਉਸ ਨਾਲ ਸ਼ਾਦੀ ਕਰਕੇ
ਉਸ ਨਾਲ ਜਿਨਸੀ ਸੰਬੰਧ ਬਨਾਉਣੇ ਚਾਹੀਦੇ ਹਨ। ਉਸ ਦੀ
ਉਸ ਵੱਲ ਇੱਕ ਦਿਓਰ ਦੀ ਜ਼ੁੰਮੇਵਾਰੀ ਹੋਣੀ ਚਾਹੀਦੀ ਹੈ। 6ਫ਼ੇਰ
ਜਦੋਂ ਉਹ ਆਪਣੇ ਪਹਿਲੇ ਬੱਚੇ ਨੂੰ ਜਨਮ ਦੇਵੇਗੀ, ਉਹ ਬੱਚਾ
ਮਰੇ ਹੋਏ ਆਦਮੀ ਦਾ ਨਾਂ ਉਚੇਰਾ ਕਰੇਗਾ। ਫ਼ੇਰ ਮਰੇ ਹੋਏ ਭਰਾ
ਦਾ ਨਾਮ ਇਸਰਾਏਲ ਵਿੱਚੋਂ ਮਿਟਾਇਆ ਨਹੀਂ ਜਾਵੇਗਾ। 7ਜੇ
ਕੋਈ ਬੰਦਾ ਆਪਣੇ ਭਰਾ ਦੀ ਵਿਧਵਾ ਨਾਲ ਸ਼ਾਦੀ ਨਾ ਕਰਾਉਣਾ
ਚਾਹੇ ਤਾਂ ਭਰਾ ਦੀ ਪਤਨੀ ਨੂੰ ਕਸਬੇ ਦੀ ਸਭਾ ਵਾਲੀ ਥਾਂ ਉੱਤੇ
ਆਗੂਆਂ ਪਾਸ ਜਾਣਾ ਚਾਹੀਦਾ ਹੈ। ਉਸਦੇ ਭਰਾ ਦੀ ਪਤਨੀ ਨੂੰ
ਆਗੂਆਂ ਨੂੰ ਇਹ ਆਖਣਾ ਚਾਹੀਦਾ ਹੈ, ‘ਮੇਰੇ ਪਤੀ ਦਾ ਭਰਾ
ਇਸਰਾਏਲ ਵਿੱਚ ਆਪਣੇ ਭਰਾ ਦਾ ਨਾਂ ਜਿਉਂਦਾ ਨਹੀਂ ਰੱਖਣਾ
ਚਾਹੁੰਦਾ। ਉਹ ਮੇਰੇ ਪ੍ਰਤੀ ਆਪਣੇ ਪਤੀ ਦੇ ਭਰਾ ਵਾਲੇ ਫ਼ਰਜ਼
ਨਹੀਂ ਨਿਭਾਉਣਾ ਚਾਹੁੰਦਾ।’ 8ਤਾਂ ਫ਼ੇਰ ਸ਼ਹਿਰ ਦੇ ਆਗੂਆਂ ਨੂੰ
ਚਾਹੀਦਾ ਹੈ ਕਿ ਉਸ ਬੰਦੇ ਨੂੰ ਬੁਲਾਉਣ ਅਤੇ ਉਸ ਨਾਲ ਗੱਲ
ਕਰਨ। ਜੇ ਉਹ ਬੰਦਾ ਜ਼ਿੱਦੀ ਹੈ ਤੇ ਆਖਦਾ ਹੈ, ‘ਮੈਂ ਉਸ ਨਾਲ
ਸ਼ਾਦੀ ਨਹੀਂ ਕਰਨਾ ਚਾਹੁੰਦਾ’, 9ਤਾਂ ਉਸਦੇ ਭਰਾ ਦੀ ਪਤਨੀ ਨੂੰ
ਆਗੂਆਂ ਦੇ ਸਾਮ੍ਹਣੇ ਉਸਦੇ ਕੋਲ ਆਉਣਾ ਚਾਹੀਦਾ ਹੈ। ਉਸਨੂੰ
ਉਸਦੇ ਪੈਰੋਂ ਜੁੱਤੀ ਲਾਹ ਦੇਣੀ ਚਾਹੀਦੀ ਹੈ। ਫ਼ੇਰ ਉਸ ਨੂੰ ਚਾਹੀਦਾ
ਹੈ ਕਿ ਉਸ ਦੇ ਮੂੰਹ ਉੱਤੇ ਥੁੱਕ ਦੇਵੇ। ਉਸ ਨੂੰ ਇਹ ਆਖਣਾ
ਚਾਹੀਦਾ ਹੈ, ‘ਇਹ ਸਲੂਕ ਉਸ ਬੰਦੇ ਨਾਲ ਕੀਤਾ ਜਾ ਰਿਹਾ ਹੈ
ਜਿਹੜਾ ਆਪਣੇ ਭਰਾ ਦੇ ਪਰਿਵਾਰ ਵਿੱਚ ਵਾਧਾ ਨਹੀਂ ਕਰਨਾ
ਚਾਹੁੰਦਾ!’ 10ਫ਼ੇਰ ਉਸ ਭਰਾ ਦਾ ਪਰਿਵਾਰ ਇਸਰਾਏਲ ਦੇ ਅਜਿਹੇ
ਪਰਿਵਾਰ ਵਜੋਂ ਜਾਣਿਆ ਜਾਵੇਗਾ ‘ਜਿਸ ਪਰਿਵਾਰ ਦੇ ਬੰਦੇ ਦੀ
ਜੁੱਤੀ ਉੱਤਰ ਗਈ ਸੀ।’

11“ਹੋ ਸਕਦਾ ਹੈ ਕਿ ਦੋ ਬੰਦੇ ਆਪਸ ਵਿੱਚ ਲੜ-ਝਗੜ ਰਹੇ
ਹੋਣ। ਸ਼ਾਇਦ ਇੱਕ ਆਦਮੀ ਦੀ ਪਤਨੀ ਆਪਣੇ ਪਤੀ ਦੀ
ਸਹਾਇਤਾ ਕਰਨ ਲਈ ਆ ਜਾਵੇ। ਪਰ ਉਸਨੂੰ ਦੂਸਰੇ ਆਦਮੀ
ਦੇ ਗੁਪਤ ਅੰਗਾਂ ਨੂੰ ਹੱਥ ਨਹੀਂ ਪਾਉਣਾ ਚਾਹੀਦਾ। 12ਜੇ ਉਹ
ਅਜਿਹਾ ਕਰੇ ਤਾਂ ਉਸਦਾ ਹੱਥ ਕੱਟ ਦੇਣਾ ਚਾਹੀਦਾ ਹੈ। ਉਸ
ਲਈ ਅਫ਼ਸੋਸ ਕਰਨ ਦੀ ਲੋੜ ਨਹੀਂ।

13"ਅਜਿਹੇ ਵੱਟੇ ਨਾ ਰੱਖੋ ਜਿਹੜੇ ਜਾਂ ਤਾਂ ਬਹੁਤੇ ਹਲਕੇ ਹੋਣ ਜਾਂ ਬਹੁਤੇ ਭਾਰੇ ਹੋਣ। 14ਆਪਣੇ ਘਰ ਵਿੱਚ ਅਜਿਹੇ ਵੱਟੇ ਵੀ ਨਾ ਰੱਖੋ ਜਿਹੜੇ ਜਾਂ ਤਾਂ ਬਹੁਤ ਵੱਡੇ ਹੋਣ ਜਾਂ ਬਹੁਤ ਛੋਟੇ ਹੋਣ। 15ਤੁਹਾਨੂੰ ਉਹੀ ਨਾਪ-ਤੋਲ ਇਸਤੇਮਾਲ ਕਰਨੇ ਚਹੀਦੇ ਹਨ ਜਿਹੜੇ ਸੱਚੇ ਅਤੇ ਸਹੀ ਹਨ। ਫ਼ੇਰ ਤੁਸੀਂ ਉਸ ਧਰਤੀ ਉੱਤੇ ਲੰਮਾ ਸਮਾਂ ਜੀਵੋਂਗੇ ਜਿਹੜੀ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਦੇ ਰਿਹਾ ਹੈ। 16ਯਹੋਵਾਹ, ਤੁਹਾਡਾ ਪਰਮੇਸ਼ੁਰ, ਉਨ੍ਹਾਂ ਲੋਕਾਂ ਨੂੰ ਨਫ਼ਰਤ ਕਰਦਾ ਹੈ ਜਿਹੜੇ ਨਾਪ-ਤੋਲ ਵਿੱਚ ਧੋਖਾ ਕਰਦੇ ਹਨ। ਹਾਂ, ਉਹ ਉਨ੍ਹਾਂ ਸਾਰਿਆਂ ਨੂੰ ਨਫ਼ਰਤ ਕਰਦਾ ਹੈ ਜਿਹੜੇ ਮੰਦੀਆਂ ਗੱਲਾਂ ਕਰਦੇ ਹਨ।

### ਅਮਾਲੇਕੀਆਂ ਦਾ ਨਾਸ਼ ਜ਼ਰੂਰੀ ਹੈ

17"ਉਸ ਸਲੂਕ ਨੂੰ ਚੇਤੇ ਰੱਖੋ ਜਿਹੜਾ ਅਮਾਲੇਕ ਦੇ ਲੋਕਾਂ ਨੇ ਤੁਹਾਡੇ ਨਾਲ ਉਦੋਂ ਕੀਤਾ ਸੀ ਜਦੋਂ ਤੁਸੀਂ ਮਿਸਰ ਤੋਂ ਆ ਰਹੇ ਸੀ। 18ਅਮਾਲੇਕੀ ਪਰਮੇਸ਼ੁਰ ਦਾ ਆਦਰ ਨਹੀਂ ਕਰਦੇ ਸਨ। ਉਨ੍ਹਾਂ ਨੇ ਤੁਹਾਡੇ ਉੱਤੇ ਉਦੋਂ ਹਮਲਾ ਕੀਤਾ ਜਦੋਂ ਤੁਸੀਂ ਕਮਜ਼ੋਰ ਅਤੇ ਥੱਕੇ ਹੋਏ ਸੀ। ਉਨ੍ਹਾਂ ਨੇ ਤੁਹਾਡੇ ਉਨ੍ਹਾਂ ਸਮੂਹ ਲੋਕਾਂ ਨੂੰ ਮਾਰ ਦਿੱਤਾ ਜਿਹੜੇ ਸੁਸਤ ਸਨ ਅਤੇ ਸਭ ਦੇ ਪਿੱਛੇ ਤੁਰ ਰਹੇ ਸਨ। 19ਇਹੀ ਕਾਰਣ ਹੈ ਕਿ ਤੁਹਾਨੂੰ ਚਾਹੀਦਾ ਹੈ ਕਿ ਦੁਨੀਆਂ ਤੋਂ ਅਮਾਲੇਕੀਆਂ ਦਾ ਨਾਮੋ ਨਿਸ਼ਾਨ ਮਿਟਾ ਦੇਵੋਂ। ਤੁਹਾਨੂੰ ਇਹ ਗੱਲ ਉਦੋਂ ਕਰਨੀ ਚਾਹੀਦੀ ਹੈ ਜਦੋਂ ਤੁਸੀਂ ਉਸ ਧਰਤੀ ਵਿੱਚ ਦਾਖਲ ਹੋ ਰਹੇ ਹੋਵੋਂ ਜਿਹੜੀ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਦੇ ਰਿਹਾ ਹੈ। ਉਹ ਤੁਹਾਨੂੰ ਉੱਥੇ ਤੁਹਾਡੇ ਆਲੇ-ਦੁਆਲੇ ਦੇ ਸਾਰੇ ਦੁਸ਼ਮਣਾਂ ਤੋਂ ਰਾਹਤ ਦੇਵੇਗਾ। ਪਰ ਅਮਾਲੇਕੀਆਂ ਦਾ ਨਾਸ਼ ਕਰਨਾ ਨਾ ਭੁੱਲਿਓ।

### ਪਹਿਲੀ ਫ਼ਸਲ

26 "ਤੁਸੀਂ ਛੇਤੀ ਹੀ ਉਸ ਧਰਤੀ ਵਿੱਚ ਦਾਖਲ ਹੋਵੋਂਗੇ ਜਿਹੜੀ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਦੇ ਰਿਹਾ ਹੈ। ਤੁਸੀਂ ਉਸ ਧਰਤੀ ਉੱਤੇ ਕਬਜ਼ਾ ਕਰੋਂਗੇ ਅਤੇ ਓਥੇ ਰਹੋਂਗੇ। 2ਤੁਸੀਂ ਉਹ ਫ਼ਸਲਾਂ ਇਕੱਠੀਆਂ ਕਰੋਂਗੇ ਜਿਹੜੀਆਂ ਉਸ ਧਰਤੀ ਤੇ ਉੱਗਦੀਆਂ ਹਨ ਜਿਹੜੀ ਯਹੋਵਾਹ ਤੁਹਾਨੂੰ ਦੇ ਰਿਹਾ ਹੈ ਤੁਹਾਨੂੰ ਚਾਹੀਦਾ ਹੈ ਕਿ ਪਹਿਲੀ ਫ਼ਸਲ ਨੂੰ ਟੋਕਰਿਆਂ ਵਿੱਚ ਇਕੱਠੀ ਕਰ ਲਵੋਂ। ਫ਼ੇਰ ਆਪਣੀ ਫ਼ਸਲ ਦਾ ਪਹਿਲਾ ਹਿੱਸਾ ਉਸ ਥਾਂ ਲੈ ਜਾਵੋ ਜਿਸ ਨੂੰ ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਆਪਣੇ ਨਾਮ ਦੀ ਰਿਹਾਇਸ਼ ਲਈ ਚੁਣਿਆ ਹੈ। 3ਉਸ ਜਾਜਕ ਕੋਲ ਜਾਵੋ ਜਿਹੜਾ ਉਸ ਵੇਲੇ ਸੇਵਾ ਕਰ ਰਿਹਾ ਹੋਵੇ। ਉਸਨੂੰ ਆਖੋ, 'ਯਹੋਵਾਹ ਨੇ ਸਾਡੇ ਪੁਰਖਿਆਂ ਨਾਲ ਇਕਰਾਰ ਕੀਤਾ ਸੀ ਕਿ ਉਹ ਸਾਨੂੰ ਕੁਝ ਧਰਤੀ ਦੇਵੇਗਾ। ਅੱਜ ਮੈਂ ਯਹੋਵਾਹ, ਤੁਹਾਡੇ ਪਰਮੇਸ਼ੁਰ, ਦੇ ਸਾਮ੍ਹਣੇ ਇਹ ਐਲਾਨ ਕਰਨ ਲਈ ਆਇਆ ਹਾਂ ਕਿ ਮੈਂ ਉਸ ਧਰਤੀ ਤੇ ਆ ਗਿਆ ਹਾਂ!'

4"ਫ਼ੇਰ ਜਾਜਕ ਤੁਹਾਡੇ ਪਾਸੋਂ ਟੋਕਰੀ ਲੈ ਲਵੇਗਾ। ਉਹ ਇਸਨੂੰ ਯਹੋਵਾਹ, ਤੁਹਾਡੇ ਪਰਮੇਸ਼ੁਰ, ਦੀ ਜਗਵੇਦੀ ਦੇ ਸਾਮ੍ਹਣੇ ਰੱਖ ਦੇਵੇਗਾ। 5ਫ਼ੇਰ ਉੱਥੇ ਤੁਸੀਂ ਯਹੋਵਾਹ, ਆਪਣੇ ਪਰਮੇਸ਼ੁਰ, ਦੇ ਸਨਮੁੱਖ ਇਹ ਆਖੋਂਗੇ: 'ਮੇਰਾ ਪੁਰਖਾ ਇੱਕ ਖਾਨਾ ਬਦੋਸ਼ ਅਰਾਮੀ ਸੀ। ਉਹ ਮਿਸਰ ਵਿੱਚ ਗਿਆ ਅਤੇ ਉੱਥੇ ਰਹਿ ਪਿਆ। ਜਦੋਂ ਉਹ ਉੱਥੇ ਗਿਆ ਸੀ ਤਾਂ ਉਸਦਾ ਪਰਿਵਾਰ ਛੋਟਾ ਸੀ। ਪਰ ਮਿਸਰ ਵਿੱਚ ਉਹ ਇੱਕ ਮਹਾਨ ਕੌਮ ਬਣ ਗਿਆ — ਬਹੁਤ ਸਾਰੇ ਲੋਕਾਂ ਦੀ ਤਾਕਤਵਰ ਕੌਮ। 6ਮਿਸਰੀਆਂ ਨੇ ਸਾਡੇ ਨਾਲ ਬੁਰਾ ਵਿਹਾਰ ਕੀਤਾ। ਉਨ੍ਹਾਂ ਨੇ ਸਾਨੂੰ ਗੁਲਾਮ ਬਣਾਇਆ। ਉਨ੍ਹਾਂ ਨੇ ਸਾਨੂੰ ਦੁੱਖ ਦਿੱਤੇ ਅਤੇ ਸਾਡੇ ਕੋਲੋਂ ਸਖ਼ਤ ਮੁਸ਼ੱਕਤ ਕਰਵਾਈ। 7ਫ਼ੇਰ ਅਸੀਂ ਯਹੋਵਾਹ, ਸਾਡੇ ਪੁਰਖਿਆਂ ਦੇ ਪਰਮੇਸ਼ੁਰ ਅੱਗੇ ਪੁਕਾਰ ਕੀਤੀ ਅਤੇ ਉਨ੍ਹਾਂ ਵਿਰੁੱਧ ਸ਼ਿਕਾਇਤ ਕੀਤੀ। ਯਹੋਵਾਹ ਨੇ ਸਾਡੀ ਗੱਲ ਸੁਣੀ, ਸਾਡੀਆਂ ਸਮੱਸਿਆਵਾਂ, ਸਾਡੀ ਸਖ਼ਤ ਮਿਹਨਤ ਅਤੇ ਸਾਡੀਆਂ ਮੁਸੀਬਤਾਂ ਵੇਖ ਲਈਆਂ। 8ਫ਼ੇਰ ਯਹੋਵਾਹ ਸਾਨੂੰ ਆਪਣੀ ਮਹਾਨ ਸ਼ਕਤੀ ਅਤੇ ਤਾਕਤ ਨਾਲ ਮਿਸਰ ਵਿੱਚੋਂ ਕੱਢ ਲਿਆਇਆ। ਉਸਨੇ ਵੱਡੇ ਕਰਿਸ਼ਮੇ ਦਿਖਾਏ। ਉਸਨੇ ਹੈਰਾਨੀ ਭਰੀਆਂ ਗੱਲਾਂ ਕੀਤੀਆਂ। 9ਇਸ ਤਰ੍ਹਾਂ ਉਹ ਸਾਨੂੰ ਇਸ ਥਾਂ ਉੱਤੇ ਲੈ ਆਇਆ। ਉਸਨੇ ਸਾਨੂੰ ਇਹ ਧਰਤੀ ਦੇ ਦਿੱਤੀ — ਬਹੁਤ ਸਾਰੀਆਂ ਨਿਆਮਤਾਂ ਨਾਲ ਭਰੀ ਹੋਈ ਧਰਤੀ। 10ਹੁਣ ਯਹੋਵਾਹ, ਮੈਂ ਤੁਹਾਡੇ ਲਈ, ਤੁਹਾਡੀ ਦਿੱਤੀ ਹੋਈ ਧਰਤੀ ਦੀ ਪਹਿਲੀ ਫ਼ਸਲ ਲੈਕੇ ਆਇਆ ਹਾਂ।'

"ਫ਼ੇਰ ਤੁਹਾਨੂੰ ਪਹਿਲੇ ਫਲਾਂ ਦੀ ਟੋਕਰੀ ਯਹੋਵਾਹ, ਆਪਣੇ ਪਰਮੇਸ਼ੁਰ, ਅੱਗੇ ਰੱਖ ਦੇਣੀ ਚਾਹੀਦੀ ਹੈ ਅਤੇ ਤੁਹਾਨੂੰ ਯਹੋਵਾਹ ਆਪਣੇ ਪਰਮੇਸ਼ੁਰ ਦੇ ਅੱਗੇ ਝੁਕ ਜਾਣਾ ਚਾਹੀਦਾ ਹੈ। 11ਫ਼ੇਰ ਤੁਹਾਨੂੰ ਉਨ੍ਹਾਂ ਸਾਰੀਆਂ ਚੀਜ਼ਾਂ ਨੂੰ ਮਾਨਣਾ ਚਾਹੀਦਾ ਹੈ ਜਿਹੜੀਆਂ ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਤੁਹਾਨੂੰ ਅਤੇ ਤੁਹਾਡੇ ਪਰਿਵਾਰ ਨੂੰ ਦਿੱਤੀਆਂ ਹਨ। ਤੁਹਾਨੂੰ ਉਹ ਚੀਜ਼ਾਂ ਲੇਵੀਆਂ ਅਤੇ ਤੁਹਾਡੇ ਦਰਮਿਆਨ ਰਹਿੰਦੇ ਵਿਦੇਸ਼ੀਆਂ ਨਾਲ ਵੀ ਸਾਂਝੀਆਂ ਕਰਨੀਆਂ ਚਾਹੀਦੀਆਂ ਹਨ।

12"ਹਰ ਤੀਸਰਾ ਵਰ੍ਹਾ ਤਿਥਿਆਂ ਦਾ ਵਰ੍ਹਾ ਹੈ। ਇਸ ਵਰ੍ਹੇ, ਤੁਹਾਨੂੰ ਆਪਣੀਆਂ ਫ਼ਸਲਾਂ ਦਾ ਦਸਵੰਧ ਲੇਵੀਆਂ, ਆਪਣੀ ਧਰਤੀ ਤੇ ਰਹਿੰਦੇ ਵਿਦੇਸ਼ੀਆਂ, ਵਿਧਵਾਵਾਂ ਅਤੇ ਯਤੀਮਾਂ ਨੂੰ ਦੇਣਾ ਚਾਹੀਦਾ ਹੈ। ਫ਼ੇਰ ਉਨ੍ਹਾਂ ਲੋਕਾਂ ਕੋਲ ਤੁਹਾਡੇ ਸ਼ਹਿਰ ਵਿੱਚ ਕਾਫ਼ੀ ਭੋਜਨ ਹੋਵੇਗਾ। 13ਤੁਹਾਨੂੰ ਯਹੋਵਾਹ, ਆਪਣੇ ਪਰਮੇਸ਼ੁਰ, ਨੂੰ ਆਖਣਾ ਚਾਹੀਦਾ ਹੈ, 'ਮੈਂ ਆਪਣੇ ਘਰ ਵਿੱਚੋਂ ਆਪਣੀ ਫ਼ਸਲ ਦਾ ਪਵਿੱਤਰ ਹਿੱਸਾ ਕੱਢ ਲਿਆ ਹੈ। ਮੈਂ ਇਹ ਲੇਵੀਆਂ ਨੂੰ, ਵਿਦੇਸ਼ੀਆਂ ਨੂੰ, ਵਿਧਵਾਵਾਂ ਅਤੇ ਬੱਚਿਆਂ ਨੂੰ ਦੇ ਦਿੱਤਾ ਹੈ। ਮੈਂ ਉਨ੍ਹਾਂ ਸਾਰੇ ਆਦੇਸ਼ਾਂ ਦੀ ਪਾਲਣਾ ਕੀਤੀ ਹੈ ਜਿਹੜੇ ਤੁਸੀਂ ਮੈਨੂੰ ਦਿੱਤੇ ਹਨ। ਮੈਂ ਤੁਹਾਡੇ ਕਿਸੇ ਵੀ ਆਦੇਸ਼ ਦੀ ਪਾਲਣਾ ਕਰਨ ਤੋਂ ਇਨਕਾਰ ਨਹੀਂ ਕੀਤਾ। ਮੈਂ ਉਨ੍ਹਾਂ ਨੂੰ ਭੁੱਲਿਆ ਨਹੀਂ ਹਾਂ। 14ਮੈਂ ਇਹ ਭੋਜਨ ਸੋਗ ਸਮੇਂ ਨਹੀਂ ਖਾਧਾ।* ਜਦੋਂ ਮੈਂ ਭੋਜਨ ਇਕੱਤਰ ਕੀਤਾ ਸੀ, ਮੈਂ ਪਲੀਤ ਨਹੀਂ ਸਾਂ। ਮੈਂ ਇਸ ਭੋਜਨ ਦਾ ਕੋਈ ਵੀ ਹਿੱਸਾ ਮੁਰਦਿਆਂ ਨੂੰ ਭੇਂਟ ਨਹੀਂ ਕੀਤਾ। ਮੈਂ ਯਹੋਵਾਹ ਮੇਰੇ ਪਰਮੇਸ਼ੁਰ ਨੂੰ ਮੰਨਿਆ ਹੈ। ਮੈਂ ਉਹ ਸਾਰੀਆਂ ਗੱਲਾਂ ਕੀਤੀਆਂ ਹਨ ਜਿਨ੍ਹਾਂ ਦਾ ਤੁਸੀਂ ਮੈਨੂੰ

**ਮੈਂ ਇਹ ... ਖਾਧਾ** ਲੋਕਾਂ ਨੇ ਇਹ ਭੋਜਨ ਪਰਮੇਸ਼ੁਰ ਦੁਆਰਾ ਦਿੱਤੀਆਂ ਅਨੇਕਾਂ ਚੀਜ਼ਾਂ ਲਈ ਖੁਸ਼ ਹੋਣ ਲਈ ਖਾਧਾ, ਤਾਂ ਜੋ ਉਦਾਸੀ ਦੇ ਸਮੇਂ ਦੌਰਾਨ ਇਹ ਭੋਜਨ ਵੱਲੋਂ ਨਾ ਵਰਤਿਆ ਜਾਵੇ।

ਹੁਕਮ ਦਿੱਤਾ ਸੀ। 15ਆਪਣੇ ਪਵਿੱਤਰ ਘਰ, ਅਕਾਸ਼ ਵਿੱਚੋਂ ਹੇਠਾਂ
ਤੱਕੋ ਅਤੇ ਆਪਣੇ ਇਸਰਾਏਲੀ ਲੋਕਾਂ ਨੂੰ ਅਸੀਸ ਦਿਓ ਅਤੇ
ਸਾਨੂੰ ਦਿੱਤੀ ਹੋਈ ਧਰਤੀ ਨੂੰ ਅਸੀਸ ਦੇਵੋ। ਤੁਸੀਂ ਸਾਡੇ ਪੁਰਖਿਆਂ
ਨਾਲ, ਸਾਨੂੰ ਚੰਗੀਆਂ ਚੀਜ਼ਾਂ ਨਾਲ ਭਰੀ ਹੋਈ ਇਹ ਧਰਤੀ ਦੇਣ
ਦਾ ਇਕਰਾਰ ਕੀਤਾ ਸੀ।'

### ਯਹੋਵਾਹ ਦੇ ਹੁਕਮਾਂ ਦਾ ਪਾਲਨ ਕਰੋ

16"ਅੱਜ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਇਨ੍ਹਾਂ ਸਾਰੇ
ਕਨੂੰਨਾਂ ਤੇ ਬਿਧੀਆਂ ਨੂੰ ਮੰਨਣ ਦਾ ਹੁਕਮ ਦਿੰਦਾ ਹੈ। ਇਨ੍ਹਾਂ ਨੂੰ
ਆਪਣੇ ਤਹੇ-ਦਿਲੋਂ ਅਤੇ ਆਪਣੀ ਪੂਰੀ ਰੂਹ ਨਾਲ ਮੰਨਣਾ ਚੇਤੇ
ਰੱਖੋ। 17ਅੱਜ ਤੁਸੀਂ ਆਖਿਆ ਹੈ ਕਿ ਯਹੋਵਾਹ, ਤੁਹਾਡਾ ਪਰਮੇਸ਼ੁਰ,
ਹੈ। ਤੁਸੀਂ ਉਸਦੀ ਰਜ਼ਾ ਅਨੁਸਾਰ ਜਿਉਣ ਦਾ ਇਕਰਾਰ ਕੀਤਾ
ਹੈ। ਤੁਸੀਂ ਉਸ ਦੀਆਂ ਸਿੱਖਿਆਵਾਂ ਤੇ ਚੱਲਣ, ਅਤੇ ਉਸਦੇ ਨੇਮਾਂ
ਅਤੇ ਆਦੇਸ਼ਾਂ ਦੀ ਪਾਲਣਾ ਕਰਨ ਦਾ ਇਕਰਾਰ ਕੀਤਾ ਹੈ। ਤੁਸੀਂ
ਆਖਿਆ ਸੀ ਕਿ ਤੁਸੀਂ ਹਰ ਉਹ ਗੱਲ ਕਰੋਂਗੇ ਜਿਹੜੀ ਉਹ
ਤੁਹਾਨੂੰ ਕਰਨ ਲਈ ਆਖਦਾ ਹੈ। 18ਇਸ ਲਈ ਅੱਜ ਯਹੋਵਾਹ
ਨੇ ਤੁਹਾਨੂੰ ਆਪਣੇ ਬਹੁਮੁੱਲੇ ਲੋਕਾਂ ਵਜੋਂ ਪ੍ਰਵਾਨ ਕੀਤਾ ਹੈ। ਉਸ
ਨੇ ਤੁਹਾਡੇ ਨਾਲ ਇਹ ਇਕਰਾਰ ਕੀਤਾ ਸੀ। ਯਹੋਵਾਹ ਨੇ ਇਹ
ਵੀ ਆਖਿਆ ਹੈ ਕਿ ਤੁਹਾਨੂੰ ਉਸਦੇ ਸਾਰੇ ਹੁਕਮਾਂ ਦੀ ਪਾਲਣਾ
ਕਰਨੀ ਚਾਹੀਦੀ ਹੈ। 19ਯਹੋਵਾਹ ਤੁਹਾਨੂੰ ਆਪਣੀਆਂ ਸਾਜੀਆਂ
ਹੋਈਆਂ ਸਮੂਹ ਕੌਮਾਂ ਵਿੱਚੋਂ ਸਭ ਤੋਂ ਮਹਾਨ ਬਣਾਵੇਗਾ। ਉਹ
ਤੁਹਾਨੂੰ ਇੱਜਤ, ਸ਼ੁਹਰਤ ਅਤੇ ਮਹਾਨਤਾ ਬਖ਼ਸ਼ੇਗਾ। ਅਤੇ ਤੁਸੀਂ
ਉਸ ਦੇ ਖਾਸ ਲੋਕ ਹੋਵੋਂਗੇ, ਜਿਵੇਂ ਕਿ ਉਸਨੇ ਇਕਰਾਰ ਕੀਤਾ
ਸੀ।"

### ਲੋਕਾਂ ਲਈ ਯਾਦਗਾਰੀ ਪੱਥਰ

27 ਮੂਸਾ ਅਤੇ ਇਸਰਾਏਲ ਦੇ ਬਜ਼ੁਰਗਾਂ ਨੇ ਲੋਕਾਂ ਨਾਲ
ਗੱਲ ਕੀਤੀ। ਮੂਸਾ ਨੇ ਆਖਿਆ, "ਉਨ੍ਹਾਂ ਸਾਰੇ ਆਦੇਸ਼ਾਂ
ਦੀ ਪਾਲਣਾ ਕਰੋ ਜਿਹੜੇ ਮੈਂ ਅੱਜ ਤੁਹਾਨੂੰ ਦਿੰਦਾ ਹਾਂ। 2ਤੁਸੀਂ
ਛੇਤੀ ਹੀ ਯਰਦਨ ਨਦੀ ਪਾਰ ਕਰਕੇ ਉਸ ਧਰਤੀ ਤੇ ਜਾਵੋਂਗੇ
ਜਿਹੜੀ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਦੇ ਰਿਹਾ ਹੈ। ਉਸ
ਦਿਨ, ਤੁਹਾਨੂੰ ਵੱਡੇ-ਵੱਡੇ ਪੱਥਰ ਸਥਾਪਿਤ ਕਰਕੇ ਉਨ੍ਹਾਂ ਪੱਥਰਾਂ
ਨੂੰ ਪਲਸਤਰ ਨਾਲ ਢਕ ਦੇਣਾ ਚਾਹੀਦਾ ਹੈ। 3ਫ਼ੇਰ ਉਨ੍ਹਾਂ ਪੱਥਰਾਂ
ਉੱਤੇ ਇਸ ਬਿਵਸਥਾ ਦੇ ਸਾਰੇ ਸ਼ਬਦ ਲਿਖ ਦੇਣਾ। ਤੁਹਾਨੂੰ ਇਹ
ਉਦੋਂ ਕਰਨਾ ਚਾਹੀਦਾ ਜਦੋਂ ਤੁਸੀਂ ਚੰਗੀਆਂ ਚੀਜ਼ਾਂ ਨਾਲ ਭਰੀ
ਉਸ ਧਰਤੀ ਵਿੱਚ ਦਾਖਿਲ ਹੋਵੋਂ ਜੋ ਯਹੋਵਾਹ, ਤੁਹਾਡਾ ਪਰਮੇਸ਼ੁਰ,
ਤੁਹਾਨੂੰ ਦੇ ਰਿਹਾ ਹੈ। ਯਹੋਵਾਹ ਤੁਹਾਡੇ ਪੁਰਖਿਆਂ ਦੇ ਪਰਮੇਸ਼ੁਰ
ਨੇ ਤੁਹਾਨੂੰ ਇਹ ਧਰਤੀ ਦੇਣ ਦਾ ਇਕਰਾਰ ਕੀਤਾ ਸੀ।

4"ਜਦੋਂ ਤੁਸੀਂ ਯਰਦਨ ਨਦੀ ਪਾਰ ਕਰੋਂ ਤਾਂ ਤੁਹਾਨੂੰ ਇਹ
ਸਾਰੀਆਂ ਗੱਲਾਂ ਕਰਨੀਆਂ ਚਾਹੀਦੀਆਂ ਹਨ ਜਿਨ੍ਹਾਂ ਦਾ ਮੈਂ ਅੱਜ
ਤੁਹਾਨੂੰ ਆਦੇਸ਼ ਦਿੰਦਾ ਹਾਂ। ਤੁਹਾਨੂੰ ਏਬਾਲ ਪਰਬਤ ਉੱਤੇ ਪੱਥਰ
ਟਿਕਾਉਣੇ ਚਾਹੀਦੇ ਹਨ। ਇਨ੍ਹਾਂ ਪੱਥਰਾਂ ਉੱਤੇ ਤੁਹਾਨੂੰ ਪਲੱਸਤਰ
ਕਰਨਾ ਚਾਹੀਦਾ ਹੈ। 5ਤੁਹਾਨੂੰ ਯਹੋਵਾਹ, ਆਪਣੇ ਪਰਮੇਸ਼ੁਰ, ਲਈ
ਪੱਥਰਾਂ ਦੀ ਇੱਕ ਜਗਵੇਦੀ ਉਸਾਰਨੀ ਚਾਹੀਦੀ ਹੈ। ਤੁਹਾਨੂੰ
ਪੱਥਰ ਤਰਾਸ਼ਣ ਲਈ ਲੋਹੇ ਦੇ ਔਜ਼ਾਰ ਨਹੀਂ ਵਰਤਣੇ ਚਾਹੀਦੇ।
6ਯਹੋਵਾਹ, ਆਪਣੇ ਪਰਮੇਸ਼ੁਰ, ਦੀ ਜਗਵੇਦੀ ਉਸਾਰਨ ਲਈ
ਤਰਾਸ਼ੇ ਹੋਏ ਪੱਥਰ ਨਹੀਂ ਵਰਤਣੇ। ਯਹੋਵਾਹ, ਆਪਣੇ ਪਰਮੇਸ਼ੁਰ,
ਲਈ ਇਸ ਜਗਵੇਦੀ ਉੱਤੇ ਹੋਮ ਦੀ ਭੇਟ ਚੜ੍ਹਾਵੋ। 7ਅਤੇ ਇੱਥੇ
ਤੁਹਾਨੂੰ ਬਲੀਆਂ ਚੜ੍ਹਾਉਣੀਆਂ ਚਾਹੀਦੀਆਂ ਹਨ ਅਤੇ ਸੁਖ ਸਾਂਦ
ਦੀਆਂ ਭੇਟਾਂ ਦਾ ਭੋਜਨ ਕਰਨਾ ਚਾਹੀਦਾ ਹੈ। ਉੱਥੇ ਯਹੋਵਾਹ,
ਆਪਣੇ ਪਰਮੇਸ਼ੁਰ, ਸੰਗ ਮਿਲਜੁਲ ਕੇ ਆਨੰਦ ਮਾਣੋ। 8ਇਸ
ਸਾਰੀ ਬਿਵਸਥਾ ਨੂੰ ਤੁਹਾਡੇ ਦੁਆਰਾ ਸਥਾਪਿਤ ਕੀਤੇ ਹੋਏ ਪੱਥਰਾਂ
ਉੱਤੇ ਸਾਫ਼-ਸਾਫ਼ ਲਿਖੋ।"

### ਲੋਕ ਕਨੂੰਨ ਦੇ ਸਰਾਪਾਂ ਨੂੰ ਪ੍ਰਵਾਨ ਕਰਦੇ ਹਨ

9ਮੂਸਾ ਅਤੇ ਲੇਵੀ ਜਾਜਕਾਂ ਨੇ ਇਸਰਾਏਲ ਦੇ ਸਮੂਹ ਲੋਕਾਂ
ਨਾਲ ਗੱਲ ਕੀਤੀ। ਮੂਸਾ ਨੇ ਆਖਿਆ, "ਸ਼ਾਂਤ ਹੋ ਜਾਵੋ ਅਤੇ ਸੁਣੋ
ਇਸਰਾਏਲੀਓ! ਅੱਜ, ਤੁਸੀਂ ਯਹੋਵਾਹ, ਆਪਣੇ ਪਰਮੇਸ਼ੁਰ, ਦੇ
ਲੋਕੀਂ ਬਣ ਗਏ ਹੋਂ। 10ਇਸ ਲਈ ਤੁਹਾਨੂੰ ਹਰ ਉਹ ਗੱਲ
ਕਰਨੀ ਚਾਹੀਦੀ ਹੈ ਜੋ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ
ਆਖਦਾ ਹੈ। ਤੁਹਾਨੂੰ ਉਸਦੇ ਆਦੇਸ਼ਾਂ ਅਤੇ ਉਸਦੇ ਕਨੂੰਨਾਂ ਦੀ
ਪਾਲਣਾ ਕਰਨੀ ਚਾਹੀਦੀ ਹੈ ਜੋ ਮੈਂ ਅੱਜ ਤੁਹਾਨੂੰ ਪ੍ਰਦਾਨ ਕਰ
ਰਿਹਾ ਹਾਂ।"

11ਉਸੇ ਦਿਨ ਮੂਸਾ ਨੇ ਲੋਕਾਂ ਨੂੰ ਇਹ ਵੀ ਆਖਿਆ, 12"ਜਦੋਂ
ਤੁਸੀਂ ਯਰਦਨ ਨਦੀ ਪਾਰ ਕਰ ਜਾਓ, ਇਹ ਪਰਿਵਾਰ-ਸਮੂਹ
ਗਰਿੱਜ਼ੀਮ ਪਰਬਤ ਉੱਤੇ ਖਲੋ ਕੇ ਲੋਕਾਂ ਨੂੰ ਅਸੀਸਾਂ ਪੜ੍ਹਕੇ
ਸੁਣਾਉਣਗੇ: ਸਿਮਿਓਨ, ਲੇਵੀ ਯੂਡਾ, ਯਿੱਸਾਕਾਰ, ਯੂਸੁਫ਼ ਅਤੇ
ਬਿਨਯਾਮੀਨ। 13ਅਤੇ ਇਹ ਪਰਿਵਾਰ-ਸਮੂਹ ਏਬਾਲ ਪਰਬਤ
ਉੱਤੇ ਖਲੋਕੇ ਸਰਾਪ ਪੜ੍ਹਣਗੇ: ਰਊਬੇਨ, ਗਾਦ, ਆਸ਼ੇਰ, ਜ਼ਬੁਲੂਨ,
ਦਾਨ ਅਤੇ ਨਫ਼ਤਾਲੀ।

14"ਲੇਵੀ ਇਸਰਾਏਲ ਦੇ ਸਮੂਹ ਲੋਕਾਂ ਨੂੰ ਉੱਚੀ ਆਵਾਜ਼
ਵਿੱਚ ਆਖਣਗੇ: 15'ਕੋਈ ਵੀ ਵਿਅਕਤੀ ਜੋ ਝੂਠਾ ਦੇਵਤਾ
ਬਣਾਉਂਦਾ ਹੈ, ਅਤੇ ਉਸਨੂੰ ਗੁਪਤ ਸਥਾਨ ਉੱਤੇ ਰੱਖਦਾ ਹੈ
ਸਰਾਪਿਆ ਹੋਇਆ ਹੈ। ਇਹ ਝੂਠੇ ਦੇਵਤੇ ਕਾਰੀਗਰ ਦੁਆਰਾ
ਬਣਾਈਆਂ ਗਈਆਂ ਸਿਰਫ਼ ਮੂਰਤੀਆਂ ਹੀ ਹਨ। ਯਹੋਵਾਹ ਇਨ੍ਹਾਂ
ਚੀਜ਼ਾਂ ਨੂੰ ਨਫ਼ਰਤ ਕਰਦਾ ਹੈ!'

"ਤਾਂ ਫ਼ੇਰ ਸਾਰੇ ਲੋਕ ਆਖਣਗੇ, 'ਆਮੀਨ!'

16"ਲੇਵੀ ਆਖਣਗੇ, ਸਰਾਪਿਆ ਹੋਇਆ ਹੈ ਉਹ ਬੰਦਾ ਜਿਹੜਾ
ਇਹੋ ਜਿਹੀਆਂ ਗੱਲਾਂ ਕਰਦਾ ਹੈ ਜੋ ਇਹ ਦਰਸਾਉਂਦੀਆਂ ਹਨ
ਕਿ ਉਹ ਆਪਣੇ ਮਾਂ ਬਾਪ ਦੀ ਇੱਜ਼ਤ ਨਹੀਂ ਕਰਦਾ!'

"ਫ਼ੇਰ ਸਾਰੇ ਲੋਕ ਆਖਣਗੇ, 'ਆਮੀਨ!'

17"ਲੇਵੀ ਆਖਣਗੇ, 'ਸਰਾਪਿਆ ਹੋਇਆ ਹੈ ਉਹ ਬੰਦਾ
ਜਿਹੜਾ ਆਪਣੇ ਗੁਆਂਢੀ ਦੀ ਜ਼ਮੀਨ ਦੇ ਵਲਗਣ ਦੇ ਪੱਥਰ
ਹਟਾਉਂਦਾ ਹੈ!'

"ਫ਼ੇਰ ਸਾਰੇ ਲੋਕ ਆਖਣਗੇ, 'ਆਮੀਨ!'

18"ਲੇਵੀ ਆਖਣਗੇ, 'ਸਰਾਪਿਆ ਹੋਇਆ ਹੈ ਉਹ ਬੰਦਾ
ਜਿਹੜਾ ਅੰਨ੍ਹੇ ਆਦਮੀ ਨੂੰ ਰਾਹ ਤੋਂ ਭਟਕਾਉਂਦਾ!'

"ਫ਼ੇਰ ਸਾਰੇ ਲੋਕ ਆਖਣਗੇ, 'ਆਮੀਨ!'

19"ਲੇਵੀ ਆਖਣਗੇ, 'ਸਰਾਪਿਆ ਹੋਇਆ ਹੈ ਉਹ ਬੰਦਾ ਜਿਹੜਾ ਵਿਦੇਸ਼ੀਆਂ, ਯਤੀਮਾਂ ਅਤੇ ਵਿਧਵਾਵਾਂ ਨਾਲ ਇਨਸਾਫ਼ ਨਹੀਂ ਕਰਦਾ!"

"ਫੇਰ ਸਾਰੇ ਲੋਕ ਆਖਣਗੇ, 'ਆਮੀਨ!'

20"ਲੇਵੀ ਆਖਣਗੇ, 'ਸਰਾਪਿਆ ਹੋਇਆ ਹੈ ਉਹ ਬੰਦਾ ਜਿਹੜਾ ਆਪਣੇ ਪਿਤਾ ਦੀ ਪਤਨੀ ਨਾਲ ਜਿਨਸੀ ਸੰਬੰਧ ਰੱਖਦਾ ਹੈ, ਕਿਉਂ ਕਿ ਉਸਨੇ ਉਹੋ ਕੁਝ ਲਿਆਂ ਜੋ ਸਿਰਫ਼ ਉਸਦੇ ਪਿਤਾ ਦਾ ਸੀ।'

"ਫ਼ੇਰ ਸਾਰੇ ਲੋਕ ਆਖਣਗੇ, 'ਆਮੀਨ!'

21"ਲੇਵੀ ਆਖਣਗੇ, 'ਸਰਾਪਿਆ ਹੋਇਆ ਹੈ ਉਹ ਬੰਦਾ ਜਿਹੜਾ ਕਿਸੇ ਵੀ ਜਾਨਵਰ ਨਾਲ ਜਿਨਸੀ ਸੰਬੰਧ ਰੱਖਦਾ ਹੈ!'

"ਫ਼ੇਰ ਸਾਰੇ ਲੋਕ ਆਖਣਗੇ, 'ਆਮੀਨ!'

22"ਲੇਵੀ ਆਖਣਗੇ, 'ਸਰਾਪਿਆ ਹੋਇਆ ਹੈ ਉਹ ਬੰਦਾ ਜਿਹੜਾ ਆਪਣੀ ਸਕੀ ਜਾਂ ਮਤ੍ਰੇਈ ਭੈਣ ਨਾਲ ਜਿਨਸੀ ਸੰਬੰਧ ਰੱਖਦਾ ਹੈ।'

"ਫ਼ੇਰ ਸਾਰੇ ਲੋਕ ਆਖਣਗੇ, 'ਆਮੀਨ!'

23"ਲੇਵੀ ਆਖਣਗੇ, 'ਸਰਾਪਿਆ ਹੋਇਆ ਹੈ ਉਹ ਬੰਦਾ ਜਿਹੜਾ ਆਪਣੀ ਸੱਸ ਨਾਲ ਜਿਨਸੀ ਸੰਬੰਧ ਰੱਖਦਾ ਹੈ!'

"ਫ਼ੇਰ ਸਾਰੇ ਲੋਕ ਆਖਣਗੇ, 'ਆਮੀਨ!'

24"ਲੇਵੀ ਆਖਣਗੇ, 'ਸਰਾਪਿਆ ਹੋਇਆ ਹੈ ਉਹ ਬੰਦਾ ਜਿਹੜਾ ਕਿਸੇ ਹੋਰ ਬੰਦੇ ਨੂੰ ਮਾਰ ਦਿੰਦਾ ਹੈ, ਭਾਵੇਂ ਉਹ ਫ਼ੜਿਆ ਨਾ ਜਾਵੇ!'

"ਫ਼ੇਰ ਸਾਰੇ ਲੋਕ ਆਖਣਗੇ, 'ਆਮੀਨ!'

25"ਲੇਵੀ ਆਖਣਗੇ, 'ਸਰਾਪਿਆ ਹੋਇਆ ਹੈ ਉਹ ਬੰਦਾ ਜਿਹੜਾ ਕਿਸੇ ਦੂਸਰੇ ਬੰਦੇ ਦਾ ਕਤਲ ਕਰਨ ਲਈ ਪੈਸੇ ਲੈਂਦਾ ਹੈ!'

"ਫ਼ੇਰ ਸਾਰੇ ਲੋਕ ਆਖਣਗੇ, 'ਆਮੀਨ!'

26"ਲੇਵੀ ਆਖਣਗੇ, 'ਜਿਹੜਾ ਵੀ ਬੰਦਾ ਇਸ ਕਨੂਨ ਤੇ ਅਟਲ ਨਹੀਂ ਰਹਿੰਦਾ ਅਤੇ ਇਸ ਉੱਪਰ ਨਹੀਂ ਚੱਲਦਾ ਸਰਾਪਿਆ ਹੋਇਆ ਹੈ!'

"ਫ਼ੇਰ ਸਾਰੇ ਲੋਕ ਆਖਣਗੇ, 'ਆਮੀਨ!'"

### ਕਨੂੰਨ ਦਾ ਪਾਲਣ ਕਰਨ ਲਈ ਅਸੀਸਾਂ

28 "ਹੁਣ, ਜੇ ਤੁਸੀਂ ਯਹੋਵਾਹ, ਆਪਣੇ ਪਰਮੇਸ਼ੁਰ, ਦੀ ਆਗਿਆ ਮੰਨਣ ਦਾ ਧਿਆਨ ਰੱਖੋਂਗੇ ਅਤੇ ਉਸਦੇ ਉਨ੍ਹਾਂ ਆਦੇਸ਼ਾਂ ਦੀ ਪਾਲਣਾ ਕਰੋਂਗੇ ਜਿਹੜੇ ਮੈਂ ਅੱਜ ਤੁਹਾਨੂੰ ਦਿੰਦਾ ਹਾਂ, ਤਾਂ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਧਰਤੀ ਦੀਆਂ ਸਾਰੀਆਂ ਕੌਮਾਂ ਨਾਲੋਂ ਸਿਰਮੌਰ ਬਣਾਵੇਗਾ। 2ਜੇ ਤੁਸੀਂ ਯਹੋਵਾਹ, ਆਪਣੇ ਪਰਮੇਸ਼ੁਰ, ਨੂੰ ਸੁਣੋ, ਇਹ ਸਾਰੀਆਂ ਅਸੀਸਾਂ ਤੁਹਾਡੇ ਕੋਲ ਆਉਣਗੀਆਂ ਅਤੇ ਤੁਹਾਡੀਆਂ ਹੋ ਜਾਣਗੀਆਂ।

3"ਤੁਹਾਨੂੰ ਸ਼ਹਿਰ ਵਿੱਚ ਅਤੇ ਖੇਤ ਵਿੱਚ ਅਸੀਸ ਮਿਲੇਗੀ।

4ਤੁਹਾਨੂੰ ਅਸੀਸ ਮਿਲੇਗੀ ਤੇ ਤੁਹਾਡੇ ਬਹੁਤ ਸਾਰੇ ਬੱਚੇ ਹੋਣਗੇ। ਤੁਹਾਡੀ ਧਰਤੀ ਅਸੀਸਮਈ ਹੋਵੇਗੀ ਤੇ ਤੁਹਾਨੂੰ ਚੰਗੀਆਂ ਫ਼ਸਲਾਂ ਦੇਵੇਗੀ ਤੁਹਾਡੇ ਜਾਨਵਰ ਬਹੁਤ ਸਾਰੀਆਂ ਸੰਤਾਂਨਾ ਨਾਲ ਅਸੀਸਮਈ ਹੋਣਗੇ। ਤੁਹਾਡੇ ਪਸ਼ੂ ਵੱਛਿਆਂ ਨਾਲ ਅਤੇ ਤੁਹਾਡੇ ਇੱਜੜ ਲੇਲਿਆਂ ਨਾਲ ਅਸੀਸਮਈ ਹੋਣਗੇ।

5ਯਹੋਵਾਹ ਤੁਹਾਡੇ ਟੋਕਰਿਆਂ ਅਤੇ ਭਾਂਡਿਆਂ ਨੂੰ ਅਸੀਸ ਦੇਵੇਗਾ ਅਤੇ ਉਨ੍ਹਾਂ ਨੂੰ ਭੋਜਨ ਨਾਲ ਭਰ ਦੇਵੇਗਾ।

6ਤੁਸੀਂ ਅਸੀਸਮਈ ਹੋਵੋਂਗੇ ਜਦੋਂ ਤੁਸੀਂ ਜੰਗ ਲਈ ਜਾਵੋਂਗੇ ਅਤੇ ਜੇਤੂ ਬਣਕੇ ਵਾਪਸ ਪਰਤੋਂਗੇ।

7"ਯਹੋਵਾਹ ਉਨ੍ਹਾਂ ਦੁਸ਼ਮਣਾਂ ਨੂੰ ਹਰਾਉਣ ਵਿੱਚ ਤੁਹਾਡੀ ਸਹਾਇਤਾ ਕਰੇਗਾ ਜਿਹੜੇ ਤੁਹਾਡੇ ਖ਼ਿਲਾਫ਼ ਲੜਨ ਲਈ ਆਉਣਗੇ। ਤੁਹਾਡੇ ਦੁਸ਼ਮਣ ਤੁਹਾਡੇ ਵੱਲ ਇੱਕ ਰਸਤੇ ਤੋਂ ਆਉਣਗੇ, ਪਰ ਉਹ ਤੁਹਾਡੇ ਕੋਲੋਂ ਸੱਤ ਵੱਖੋ-ਵੱਖਰੇ ਰਸਤਿਆਂ ਤੋਂ ਦੀ ਭੱਜ ਜਾਣਗੇ!

8"ਯਹੋਵਾਹ ਤੁਹਾਨੂੰ ਅਸੀਸ ਦੇਵੇਗਾ ਅਤੇ ਤੁਹਾਡੇ ਭੰਡਾਰੇ ਭਰ ਦੇਵੇਗਾ। ਉਹ ਤੁਹਾਡੇ ਕੀਤੇ ਹਰ ਕੰਮ ਵਿੱਚ ਤੁਹਾਨੂੰ ਅਸੀਸ ਦੇਵੇਗਾ। ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਉਸ ਧਰਤੀ ਵਿੱਚ ਅਸੀਸ ਦੇਵੇਗਾ ਜਿਹੜੀ ਉਹ ਤੁਹਾਨੂੰ ਦੇ ਰਿਹਾ ਹੈ। 9ਯਹੋਵਾਹ ਤੁਹਾਨੂੰ ਆਪਣੇ ਪਵਿੱਤਰ ਲੋਕ ਬਣਾਵੇਗਾ, ਜਿਹਾ ਕਿ ਉਸਨੇ ਇਕਰਾਰ ਕੀਤਾ ਸੀ। ਯਹੋਵਾਹ ਅਜਿਹਾ ਕਰੇਗਾ, ਜੇ ਤੁਸੀਂ ਉਸ ਦੇ ਹੁਕਮਾਂ ਦਾ ਪਾਲਣ ਕਰੋਗੇ ਅਤੇ ਉਹੀ ਕਰੋ ਜੋ ਉਹ ਤੁਹਾਨੂੰ ਕਰਨ ਲਈ ਕਹਿੰਦਾ ਹੈ। 10ਫ਼ੇਰ ਉਸ ਧਰਤੀ ਉੱਤਲੇ ਸਾਰੇ ਲੋਕ ਦੇਖਣਗੇ ਕਿ ਤੁਸੀਂ ਯਹੋਵਾਹ ਦੇ ਹੋ ਅਤੇ ਉਹ ਤੁਹਾਡੇ ਪਾਸੋਂ ਡਰਨਗੇ।

11"ਅਤੇ ਯਹੋਵਾਹ ਤੁਹਾਨੂੰ ਬਹੁਤ ਸਾਰੀਆਂ ਨਿਆਮਤਾਂ ਬਖ਼ਸ਼ੇਗਾ। ਉਹ ਤੁਹਾਨੂੰ ਬਹੁਤ ਸਾਰੇ ਬੱਚੇ ਬਖ਼ਸ਼ੇਗਾ। ਉਹ ਤੁਹਾਡੀਆਂ ਗਾਵਾਂ ਨੂੰ ਬਹੁਤ ਸਾਰੇ ਵੱਛੇ ਦੇਵੇਗਾ। ਉਹ ਤੁਹਾਨੂੰ ਉਸ ਧਰਤੀ ਵਿੱਚ ਚੰਗੀ ਫ਼ਸਲ ਬਖ਼ਸ਼ੇਗਾ ਜਿਹੜੀ ਤੁਹਾਨੂੰ ਦੇਣ ਦਾ ਯਹੋਵਾਹ ਨੇ ਤੁਹਾਡੇ ਪੁਰਖਿਆਂ ਨਾਲ ਇਕਰਾਰ ਕੀਤਾ ਸੀ। 12ਯਹੋਵਾਹ ਅਕਾਸ਼, ਆਪਣੀਆਂ ਅਸੀਸਾਂ ਦੇ ਦਾਲਾਨ ਨੂੰ ਖੋਲ੍ਹ ਦੇਵੇਗਾ ਅਤੇ ਤੁਹਾਡੀ ਧਰਤੀ ਲਈ ਠੀਕ ਸਮੇਂ ਬਾਰਿਸ਼ ਘੱਲੇਗਾ। ਯਹੋਵਾਹ ਹਰ ਕੰਮ ਵਿੱਚ ਤੁਹਾਨੂੰ ਬਰਕਤ ਦੇਵੇਗਾ। ਇਸ ਲਈ ਤੁਹਾਡੇ ਪਾਸ ਬਹੁਤ ਸਾਰੀਆਂ ਕੌਮਾਂ ਨੂੰ ਕਰਜਾ ਦੇਣ ਲਈ ਧੰਨ ਹੋਵੇਗਾ, ਅਤੇ ਤੁਹਾਨੂੰ ਉਨ੍ਹਾਂ ਪਾਸੋਂ ਕਰਜ਼ਾ ਲੈਣ ਦੀ ਲੋੜ ਨਹੀਂ ਪਵੇਗੀ। 13ਯਹੋਵਾਹ ਤੁਹਾਨੂੰ ਸਿਰ ਵਰਗਾ ਬਣਾਵੇਗਾ ਪੂਛ ਵਰਗਾ ਨਹੀਂ। ਤੁਸੀਂ ਸਭ ਦੇ ਉੱਤੇ ਹੋਵੋਂਗੇ ਥੱਲੇ ਨਹੀਂ। ਇਹ ਤਾਂ ਹੀ ਵਾਪਰੇਗਾ ਜੇ ਤੁਸੀਂ ਯਹੋਵਾਹ, ਆਪਣੇ ਪਰਮੇਸ਼ੁਰ, ਦੇ ਹੁਕਮਾਂ ਨੂੰ ਸੁਣੋਂਗੇ ਜਿਹੜੇ ਮੈਂ ਅੱਜ ਤੁਹਾਨੂੰ ਦੇ ਰਿਹਾ ਹਾਂ। ਤੁਹਾਨੂੰ ਇਨ੍ਹਾਂ ਹੁਕਮਾਂ ਦੀ ਧਿਆਨ ਨਾਲ ਪਾਲਣਾ ਕਰਨੀ ਚਾਹੀਦੀ ਹੈ। 14ਤੁਹਾਨੂੰ ਇਨ੍ਹਾਂ ਵਿੱਚੋਂ ਕਿਸੇ ਵੀ ਬਿਵਸਥਾ ਤੋਂ ਬਦਲਣਾ ਨਹੀਂ ਚਾਹੀਦਾ ਜਿਹੜੀਆਂ ਮੈਂ ਅੱਜ ਤੁਹਾਨੂੰ ਦਿੰਦਾ ਹਾਂ। ਤੁਹਾਨੂੰ ਨਾ ਤਾਂ ਸੱਜੇ ਤੇ ਨਾ ਹੀ ਖੱਬੇ ਮੁੜਨਾ ਚਾਹੀਦਾ ਹੈ। ਤੁਹਾਨੂੰ ਹੋਰਨਾਂ ਦੇਵਤਿਆਂ ਦਾ ਅਨੁਸਰਣ ਅਤੇ ਉਨ੍ਹਾਂ ਦੀ ਉਪਾਸਨਾ ਨਹੀਂ ਕਰਨੀ ਚਾਹੀਦੀ।

### ਕਨੂੰਨ ਨੂੰ ਨਾ ਮੰਨਣ ਦੇ ਸਰਾਪ

15"ਪਰ ਜੇ ਤੁਸੀਂ ਉਨ੍ਹਾਂ ਗੱਲਾਂ ਨੂੰ ਨਹੀਂ ਸੁਣਦੇ ਹੋ ਜਿਹੜੀਆਂ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਦੱਸਦਾ ਹੈ — ਜੇ ਤੁਸੀਂ

ਉਸਦੇ ਸਾਰੇ ਆਦੇਸ਼ ਅਤੇ ਨੇਮ ਨਹੀਂ ਮੰਨਦੇ ਜਿਹੜੇ ਮੈਂ ਅੱਜ ਤੁਹਾਨੂੰ ਦੱਸਦਾ ਹਾਂ — ਤਾਂ ਤੁਹਾਡੇ ਨਾਲ ਇਹ ਸਾਰੀਆਂ ਮੰਦੀਆਂ ਗੱਲਾਂ ਵਾਪਰਨਗੀਆਂ:

16"ਤੁਹਾਨੂੰ ਸ਼ਹਿਰ ਵਿੱਚ ਅਤੇ ਖੇਤਾਂ ਵਿੱਚ ਸਰਾਪ ਮਿਲੇਗਾ।

17ਤੁਹਾਡੇ ਟੋਕਰਿਆਂ ਅਤੇ ਭਾਂਡਿਆਂ ਨੂੰ ਸਰਾਪ ਮਿਲੇਗਾ ਅਤੇ ਉਨ੍ਹਾਂ ਵਿੱਚ ਕੋਈ ਭੋਜਨ ਨਹੀਂ ਹੋਵੇਗਾ।

18ਤੁਸੀਂ ਸਰਾਪੇ ਜਾਵੋਂਗੇ ਅਤੇ ਤੁਹਾਡੇ ਬਹੁਤ ਬੱਚੇ ਨਹੀਂ ਹੋਣਗੇ। ਤੁਹਾਡੀ ਧਰਤੀ ਨੂੰ ਸਰਾਪ ਮਿਲੇਗਾ ਅਤੇ ਤੁਹਾਨੂੰ ਚੰਗੀ ਫ਼ਸਲ ਪ੍ਰਾਪਤ ਨਹੀਂ ਹੋਵੇਗੀ। ਤੁਹਾਡੇ ਪਸ਼ੂਆਂ ਨੂੰ ਸਰਾਪ ਮਿਲੇਗਾ ਅਤੇ ਉਨ੍ਹਾਂ ਦੇ ਬਹੁਤ ਸਾਰੇ ਬੱਚੇ ਨਹੀਂ ਹੋਣਗੇ। ਤੁਹਾਡੇ ਸਾਰੇ ਵੱਛਿਆਂ ਅਤੇ ਲੇਲਿਆਂ ਨੂੰ ਸਰਾਪ ਮਿਲੇਗਾ।

19ਤੁਸੀਂ ਸਰਾਪੇ ਜਾਵੋਂਗੇ ਜਦੋਂ ਤੁਸੀਂ ਜੰਗ ਲਈ ਜਾਵੋਂਗੇ ਅਤੇ ਤੁਸੀਂ ਹਾਰੇ ਹੋਏ ਵਾਪਸ ਪਰਤੋਂਗੇ।

20"ਜੇ ਤੁਸੀਂ ਕੁਝ ਵੀ ਬੁਰਾ ਕਰਦੇ ਹੋ ਅਤੇ ਯਹੋਵਾਹ ਤੋਂ ਮੁੱਖ ਮੋੜ ਲੈਂਦੇ ਹੋ, ਉਹ ਤੁਹਾਡੇ ਉੱਤੇ ਆਫ਼ਤਾਂ ਲਿਆਵੇਗਾ। ਤੁਹਾਨੂੰ ਆਪਣੇ ਕੀਤੇ ਹਰ ਕੰਮ ਵਿੱਚ ਨਿਰਾਸ਼ਾ ਅਤੇ ਮੁਸ਼ਕਿਲਾਂ ਦਾ ਸਾਮ੍ਹਣਾ ਕਰੋਗੇ। ਉਹ, ਅਜਿਹਾ ਓਨਾ ਚਿਰ ਤੱਕ ਕਰਦਾ ਰਹੇਗਾ ਜਦੋਂ ਤੱਕ ਕਿ ਤੁਸੀਂ ਆਪਣੀਆਂ ਬਦ ਕਰਨੀਆਂ ਕਾਰਣ ਤਬਾਹ ਨਹੀਂ ਹੋ ਜਾਂਦੇ। 21ਯਹੋਵਾਹ ਤੁਹਾਨੂੰ ਭਿਆਨਕ ਬਿਮਾਰੀਆਂ ਵਿੱਚ ਗਰਕ ਕਰ ਦੇਵੇਗਾ ਜਦੋਂ ਤੱਕ ਕਿ ਤੁਸੀਂ ਖਤਮ ਨਹੀਂ ਹੋ ਜਾਂਦੇ—ਉਸ ਧਰਤੀ ਉੱਤੋਂ ਤਬਾਹ ਨਹੀਂ ਹੋ ਜਾਂਦੇ ਜਿਸਨੂੰ ਤੁਸੀਂ ਹਾਸਿਲ ਕਰਨ ਜਾ ਰਹੇ ਹੋ। 22ਯਹੋਵਾਹ ਤੁਹਾਨੂੰ ਬਿਮਾਰੀ, ਬੁਖਾਰ ਅਤੇ ਮਹਾਮਾਰੀ ਨਾਲ ਸਜ਼ਾ ਦੇਵੇਗਾ। ਯਹੋਵਾਹ ਭਿਆਨਕ ਗਰਮੀ ਅਤੇ ਸੋਕਾ ਭੇਜੇਗਾ। ਤੁਹਾਡੀਆਂ ਫ਼ਸਲਾਂ ਗਰਮੀ ਅਤੇ ਬਿਮਾਰੀ ਕਾਰਣ ਮਰ ਜਾਣਗੀਆਂ। ਇਹ ਸਭ ਕੁਝ ਤੁਹਾਡੇ ਤਬਾਹ ਹੋਣ ਤੀਕ ਵਾਪਰਦਾ ਰਹੇਗਾ। 23ਤੁਹਾਡੇ ਉੱਪਰ ਅਕਾਸ਼ ਪਾਲਿਸ਼ ਕੀਤੇ ਪਿੱਤਲ ਵਰਗਾ ਹੋਵੇਗਾ ਅਤੇ ਤੁਹਾਡੇ ਪੈਰਾਂ ਹੇਠਾਂ ਦੀ ਜ਼ਮੀਨ ਲੋਹੇ ਜਿੰਨੀ ਸਖ਼ਤ ਹੋਵੇਗੀ। 24ਯਹੋਵਾਹ ਬਾਰਿਸ਼ ਨਹੀਂ ਭੇਜੇਗਾ — ਅਕਾਸ਼ ਵਿੱਚੋਂ ਸਿਰਫ਼ ਰੇਤ ਅਤੇ ਮਿੱਟੀ ਹੀ ਕਿਰੇਗੀ। ਇਹ ਓਨਾ ਚਿਰ ਤੁਹਾਡੇ ਉੱਤੇ ਡਿੱਗਦੀ ਰਹੇਗੀ ਜਿੰਨਾ ਚਿਰ ਤੱਕ ਕਿ ਤੁਸੀਂ ਤਬਾਹ ਨਹੀਂ ਹੋ ਜਾਂਦੇ।

25"ਯਹੋਵਾਹ ਤੁਹਾਡੇ ਦੁਸ਼ਮਣਾਂ ਨੂੰ ਤੁਹਾਨੂੰ ਹਰਾਉਣ ਦੇਵੇਗਾ। ਤੁਸੀਂ ਆਪਣੇ ਦੁਸ਼ਮਣਾਂ ਵਿਰੁੱਧ ਲੜਨ ਲਈ ਇੱਕ ਰਸਤੇ ਤੋਂ ਜਾਵੋਂਗੇ, ਪਰ ਉਨ੍ਹਾਂ ਕੋਲੋਂ ਸੱਤ ਵੱਖੋ-ਵੱਖਰੇ ਰਸਤਿਆਂ ਤੋਂ ਦੀ ਭੱਜ ਜਾਵੋਂਗੇ। ਜਿਹੜੀਆਂ ਸਾਰੀਆਂ ਮੰਦੀਆਂ ਘਟਨਾਵਾਂ ਤੁਹਾਡੇ ਨਾਲ ਵਾਪਰਨਗੀਆਂ, ਧਰਤੀ ਦੇ ਸਾਰੇ ਰਾਜਾਂ ਨੂੰ ਭੈਭੀਤ ਕਰ ਦੇਣਗੀਆਂ। 26ਤੁਹਾਡੀਆਂ ਲਾਸ਼ਾਂ ਜੰਗਲੀ ਜਾਨਵਰਾਂ ਅਤੇ ਪੰਛੀਆਂ ਦਾ ਭੋਜਨ ਬਣਨਗੀਆਂ। ਉਨ੍ਹਾਂ ਨੂੰ ਤੁਹਾਡੀਆਂ ਲਾਸ਼ਾਂ ਤੋਂ ਹਟਾਉਣ ਵਾਲਾ ਕੋਈ ਨਹੀਂ ਹੋਵੇਗਾ।

27"ਯਹੋਵਾਹ ਤੁਹਾਨੂੰ ਫ਼ੋੜਿਆਂ ਨਾਲ ਸਜ਼ਾ ਦੇਵੇਗਾ ਜਿਵੇਂ ਉਸਨੇ ਮਿਸਰੀਆਂ ਨੂੰ ਦਿੱਤੀ ਸੀ। ਉਹ ਤੁਹਾਨੂੰ ਰਸੌਲੀਆਂ, ਰਿਸਣ ਵਾਲੇ ਜ਼ਖ਼ਮਾਂ ਅਤੇ ਲਾਇਲਾਜ ਖੁਜਲੀ ਨਾਲ ਸਜ਼ਾ ਦੇਵੇਗਾ। 28ਯਹੋਵਾਹ ਤੁਹਾਨੂੰ ਪਾਗਲਪਨ ਦੀ ਸਜ਼ਾ ਦੇਵੇਗਾ। ਉਹ ਤੁਹਾਨੂੰ ਅੰਨ੍ਹਾ ਅਤੇ ਬੇਸਮਝ ਬਣਾ ਦੇਵੇਗਾ। 29ਦਿਨ ਵੇਲੇ, ਤੁਸੀਂ ਹਨੇਰੇ ਵਿੱਚ ਅੰਨ੍ਹੇ ਆਦਮੀ ਵਾਂਗ ਰਸਤਾ ਲੱਭੋਂਗੇ। ਤੁਸੀਂ ਆਪਣੇ ਕੀਤੇ ਹਰ ਕੰਮ ਵਿੱਚ ਸਫ਼ਲ ਨਹੀਂ ਹੋਵੋਂਗੇ। ਬਾਰ-ਬਾਰ ਲੋਕ ਤੁਹਾਨੂੰ ਦੁਖ ਦੇਣਗੇ ਅਤੇ ਤੁਹਾਡੀਆਂ ਚੀਜ਼ਾਂ ਚੁਰਾਉਣਗੇ। ਤੁਹਾਨੂੰ ਬਚਾਉਣ ਵਾਲਾ ਕੋਈ ਨਹੀਂ ਹੋਵੇਗਾ।

30"ਤੁਸੀਂ ਕਿਸੇ ਇੱਕ ਔਰਤ ਨਾਲ ਮੰਗੇ ਹੋਏ ਹੋਵੋਂਗੇ ਪਰ ਕੋਈ ਹੋਰ ਬੰਦਾ ਉਸ ਨਾਲ ਜਿਨਸੀ ਸੰਬੰਧ ਰੱਖਦਾ ਹੋਵੇਗਾ। ਤੁਸੀਂ ਮਕਾਨ ਬਣਾਉਂਗੇ ਪਰ ਤੁਸੀਂ ਉਸ ਵਿੱਚ ਰਹੋਂਗੇ ਨਹੀਂ। ਤੁਸੀਂ ਅੰਗੂਰਾਂ ਦਾ ਬਾਗ਼ ਲਾਓਂਗੇ ਪਰ ਤੁਹਾਨੂੰ ਇਸਤੋਂ ਕੁਝ ਵੀ ਪ੍ਰਾਪਤ ਨਹੀਂ ਹੋਵੇਗਾ। 31ਲੋਕੀਂ ਤੁਹਾਡੀਆਂ ਗਾਵਾਂ ਨੂੰ ਤੁਹਾਡੀਆਂ ਅੱਖਾਂ ਸਾਮ੍ਹਣੇ ਜ਼ਿਬਾਹ ਕਰਨਗੇ। ਪਰ ਤੁਸੀਂ ਕੋਈ ਗੋਸ਼ਤ ਨਹੀਂ ਖਾਵੋਂਗੇ। ਲੋਕ ਤੁਹਾਡੇ ਖੋਤੇ ਲੈ ਜਾਣਗੇ ਅਤੇ ਉਹ ਤੁਹਾਨੂੰ ਵਾਪਸ ਨਹੀਂ ਮੋੜਨਗੇ। ਤੁਹਾਡੇ ਦੁਸ਼ਮਣ ਤੁਹਾਡੀਆਂ ਭੇਡਾਂ ਲੈ ਜਾਣਗੇ ਅਤੇ ਤੁਹਾਨੂੰ ਬਚਾਉਣ ਵਾਲਾ ਕੋਈ ਨਹੀਂ ਹੋਵੇਗਾ।

32"ਹੋਰਨਾਂ ਲੋਕਾਂ ਨੂੰ ਤੁਹਾਡੇ ਧੀਆਂ-ਪੁੱਤਰਾਂ ਨੂੰ ਲੈ ਜਾਣ ਦੀ ਇਜਾਜ਼ਤ ਹੋਵੇਗੀ। ਹਰ ਰੋਜ਼ ਤੁਸੀਂ ਆਪਣੇ ਬੱਚਿਆਂ ਦੀ ਤਲਾਸ਼ ਕਰੋਂਗੇ। ਤੁਸੀਂ ਸਾਰਾ ਦਿਨ ਉਨ੍ਹਾਂ ਦੀ ਤਲਾਸ਼ ਕਰੋਂਗੇ, ਜਦੋਂ ਤੱਕ ਤੁਹਾਡੀਆਂ ਅੱਖਾਂ ਕਮਜ਼ੋਰ ਨਹੀਂ ਹੋ ਜਾਂਦੀਆਂ, ਪਰ ਤੁਸੀਂ ਕੁਝ ਨਹੀਂ ਕਰ ਸਕੋਂਗੇ।

33"ਉਹ ਕੌਮ ਜਿਸਨੂੰ ਤੁਸੀਂ ਜਾਣਦੇ ਵੀ ਨਹੀਂ, ਤੁਹਾਡੀ ਸਾਰੀ ਕਮਾਈ ਅਤੇ ਤੁਹਾਡੀਆਂ ਫ਼ਸਲਾਂ ਹੜੱਪ ਕਰ ਲਵੇਗੀ। ਤੁਹਾਡੇ ਨਾਲ ਸਾਰੀ ਜ਼ਿੰਦਗੀ ਬਦਸਲੂਕੀ ਹੋਵੇਗੀ ਅਤੇ ਤੁਹਾਨੂੰ ਗਾਲ੍ਹਾਂ ਮਿਲਣਗੀਆਂ। 34ਜਿਹੜੀਆਂ ਚੀਜ਼ਾਂ ਤੁਸੀਂ ਦੇਖੋਂਗੇ, ਤੁਹਾਨੂੰ ਪਾਗਲ ਬਣਾ ਦੇਣਗੀਆਂ! 35ਯਹੋਵਾਹ ਤੁਹਾਨੂੰ ਲਾਇਲਾਜ਼ ਰਿਸਦੇ ਫ਼ੋੜਿਆਂ ਨਾਲ ਸਜ਼ਾ ਦੇਵੇਗਾ। ਇਹ ਫ਼ੋੜੇ ਤੁਹਾਡੇ ਗੋਡਿਆਂ ਅਤੇ ਲੱਤਾਂ ਉੱਤੇ ਹੋਣਗੇ। ਇਹ ਫ਼ੋੜੇ ਤੁਹਾਡੇ ਜਿਸਮ ਦੇ ਸਾਰੇ ਹਿੱਸਿਆਂ ਉੱਤੇ ਹੋਣਗੇ — ਤੁਹਾਡੇ ਪੈਰਾਂ ਦੀਆਂ ਤਲੀਆਂ ਤੋਂ ਲੈਕੇ ਤੁਹਾਡੇ ਸਿਰ ਦੀ ਟੀਸੀ ਤੀਕ।

36"ਯਹੋਵਾਹ ਤੁਹਾਨੂੰ ਅਤੇ ਤੁਹਾਡੇ ਰਾਜੇ ਨੂੰ ਜਿਸਨੂੰ ਤੁਸੀਂ ਚੁਣੋਂ ਕਿਸੇ ਅਜਿਹੇ ਦੇਸ ਵਿੱਚ ਭੇਜ ਦੇਵੇਗਾ ਜਿਸਨੂੰ ਤੁਸੀਂ ਜਾਣਦੇ ਵੀ ਨਹੀਂ। ਤੁਸੀਂ ਅਤੇ ਤੁਹਾਡੇ ਪੁਰਖਿਆਂ ਨੇ ਕਦੇ ਵੀ ਦੇਸ ਨੂੰ ਨਹੀਂ ਵੇਖਿਆ ਸੀ। ਓਥੇ ਤੁਸੀਂ ਲੱਕੜ ਅਤੇ ਪੱਥਰ ਤੋਂ ਬਣੇ ਹੋਰਨਾਂ ਦੇਵਤਿਆਂ ਦੀ ਸੇਵਾ ਕਰੋਂਗੇ। 37ਉਨ੍ਹਾਂ ਦੇਸ਼ਾਂ ਵਿੱਚ, ਜਿੱਥੇ ਯਹੋਵਾਹ ਤੁਹਾਨੂੰ ਭੇਜੇਗਾ, ਲੋਕ ਤੁਹਾਡੇ ਉੱਤੇ ਡਿੱਗਦੀਆਂ ਆਫ਼ਤਾਂ ਤੋਂ ਹੈਰਾਨ ਹੋ ਜਾਣਗੇ। ਉਹ ਤੁਹਾਡੇ ਉੱਤੇ ਹੱਸਣਗੇ ਅਤੇ ਤੁਹਾਡੇ ਬਾਰੇ ਮੰਦਾ ਬੋਲਣਗੇ।

### ਅਸਫ਼ਲਤਾ ਦਾ ਸਰਾਪ

38"ਤੁਸੀਂ ਆਪਣੇ ਖੇਤਾਂ ਵਿੱਚ ਕਿੰਨੇ ਹੀ ਬੀਜ ਬੀਜੋਂਗੇ, ਪਰ ਤੁਹਾਡੀ ਫ਼ਸਲ ਬਹੁਤ ਥੋੜੀ ਜਿਹੀ ਹੋਵੇਗੀ। ਕਿਉਂ ਕਿ ਕੀੜੇ ਤੁਹਾਡੀਆਂ ਫ਼ਸਲਾਂ ਨੂੰ ਖਾ ਜਾਣਗੇ। 39ਤੁਸੀਂ ਅੰਗੂਰਾਂ ਦੇ ਖੇਤ ਉਗਾਓਂਗੇ ਅਤੇ ਉਨ੍ਹਾਂ ਉੱਤੇ ਸਖ਼ਤ ਮਿਹਨਤ ਕਰੋਂਗੇ, ਪਰ ਇਸ ਵਿੱਚੋਂ ਅੰਗੂਰ ਜਾਂ ਮੈਅ ਹਾਸਿਲ ਨਹੀਂ ਕਰ ਸਕੋਂਗੇ। ਕਿਉਂ ਕਿ ਅੰਗੂਰਾਂ ਨੂੰ ਕੀੜੇ ਖਾ ਜਾਣਗੇ। 40ਤੁਹਾਡੇ ਕੋਲ ਆਪਣੀ ਧਰਤੀ ਤੇ ਹਰ ਥਾਂ ਜ਼ੈਤੂਨ ਦੇ ਰੁੱਖ ਹੋਣਗੇ, ਪਰ ਤੁਸੀਂ ਤੇਲ ਨੂੰ ਇਸਤੇਮਾਲ

ਨਹੀਂ ਕਰ ਸਕੋਂਗੇ। ਕਿਉਂ ਕਿ ਜ਼ੈਤੂਨ ਧਰਤੀ ਉੱਤੇ ਡਿੱਗ ਕੇ ਸੜ
ਜਾਣਗੇ। 41ਤੁਹਾਡੇ ਧੀਆਂ-ਪੁੱਤਰ ਹੋਣਗੇ। ਪਰ ਤੁਸੀਂ ਉਨ੍ਹਾਂ ਨੂੰ
ਰੱਖ ਨਹੀਂ ਸਕੋਂਗੇ। ਕਿਉਂ? ਕਿਉਂ ਕਿ ਉਹ ਫ਼ੜ ਲਏ ਜਾਣਗੇ
ਅਤੇ ਦੂਰ ਲਿਜਾਏ ਜਾਣਗੇ। 42ਟਿੱਡੇ ਤੁਹਾਡੇ ਖੇਤਾਂ ਦੀਆਂ ਸਾਰੀਆਂ
ਫ਼ਸਲਾਂ ਅਤੇ ਸਾਰੇ ਰੁੱਖਾ ਨੂੰ ਤਬਾਹ ਕਰ ਦੇਣਗੇ। 43-44ਤੁਹਾਡੇ
ਦਰਮਿਆਨ ਰਹਿੰਦੇ ਵਿਦੇਸ਼ੀ ਹੋਰ ਤਾਕਤ ਹਾਸਿਲ ਕਰਦੇ ਜਾਣਗੇ
ਅਤੇ ਤੁਸੀਂ ਆਪਣੀ ਸ਼ਕਤੀ ਗੁਆ ਲਵੋਂਗੇ। ਉਨ੍ਹਾਂ ਕੋਲ ਤੁਹਾਨੂੰ
ਉਧਾਰ ਦੇਣ ਲਈ ਧੰਨ ਹੋਵੇਗਾ, ਪਰ ਤੁਹਾਡੇ ਕੋਲ ਉਨ੍ਹਾਂ ਨੂੰ
ਉਧਾਰ ਦੇਣ ਲਈ ਧੰਨ ਨਹੀਂ ਹੋਵੇਗਾ। ਉਹ ਤੁਹਾਡੇ ਉੱਤੇ ਇੰਝ,
ਰਾਜ ਕਰਨਗੇ ਜਿਵੇਂ ਸਿਰ ਜਿਸਮ ਉੱਤੇ ਸ਼ਾਸਨ ਕਰਦਾ। ਤੁਸੀਂ
ਪੂਛ ਦੀ ਤਰ੍ਹਾਂ ਹੋਵੋਂਗੇ।

45“ਇਹ ਸਾਰੇ ਸਰਾਪ ਤੁਹਾਡੇ ਉੱਤੇ ਆਉਣਗੇ। ਇਹ ਤੁਹਾਡਾ
ਪਿੱਛਾ ਕਰਦੇ ਰਹਿਣਗੇ ਅਤੇ ਤੁਹਾਨੂੰ ਫ਼ੜਦੇ ਰਹਿਣਗੇ ਜਦੋਂ
ਤੀਕ ਕਿ ਤੁਸੀਂ ਤਬਾਹ ਨਹੀਂ ਹੋ ਜਾਂਦੇ। ਕਿਉਂ? ਕਿਉਂ ਕਿ ਤੁਸੀਂ
ਉਨ੍ਹਾਂ ਗੱਲਾਂ ਵੱਲ ਧਿਆਨ ਨਹੀਂ ਦਿੱਤਾ ਜਿਹੜੀਆਂ ਯਹੋਵਾਹ,
ਤੁਹਾਡੇ ਪਰਮੇਸ਼ੁਰ, ਨੇ ਤੁਹਾਨੂੰ ਆਖੀਆਂ ਸਨ। ਤੁਸੀਂ ਉਨ੍ਹਾਂ ਆਦੇਸ਼ਾਂ
ਅਤੇ ਨੇਮਾਂ ਦੀ ਪਾਲਣਾ ਨਹੀਂ ਕੀਤੀ ਜਿਹੜੇ ਉਸਨੇ ਤੁਹਾਨੂੰ
ਦਿੱਤੇ ਸਨ। 46ਇਹ ਸਰਾਪ ਲੋਕਾਂ ਨੂੰ ਇਹ ਦਰਸਾਉਣਗੇ ਕਿ
ਪਰਮੇਸ਼ੁਰ ਨੇ ਤੁਹਾਡੇ ਬਾਰੇ ਅਤੇ ਤੁਹਾਡੇ ਉੱਤਰਾਧਿਕਾਰੀਆਂ ਬਾਰੇ
ਹਮੇਸ਼ਾ ਲਈ ਨਿਰਣਾ ਕੀਤਾ। ਲੋਕੀਂ ਤੁਹਾਡੇ ਨਾਲ ਵਾਪਰੀਆਂ
ਇਨ੍ਹਾਂ ਭਿਆਨਕ ਘਟਨਾਵਾਂ ਉੱਤੇ ਹੈਰਾਨ ਹੋਣਗੇ।

47“ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਤੁਹਾਨੂੰ ਅਨੇਕਾਂ ਅਸੀਸਾਂ
ਦਿੱਤੀਆਂ, ਪਰ ਤੁਸੀਂ ਆਨੰਦ ਅਤੇ ਖੁਸ਼ਦਿਲੀ ਨਾਲ ਉਸ ਦੀ
ਸੇਵਾ ਨਹੀਂ ਕੀਤੀ। 48ਇਸ ਲਈ ਤੁਸੀਂ ਆਪਣੇ ਦੁਸ਼ਮਣਾਂ ਦੀ
ਸੇਵਾ ਕਰੋਂਗੇ, ਜਿਨ੍ਹਾਂ ਨੂੰ ਯਹੋਵਾਹ ਤੁਹਾਡੇ ਖ਼ਿਲਾਫ਼ ਭੇਜੇਗਾ। ਤੁਸੀਂ
ਭੁੱਖੇ, ਪਿਆਸੇ, ਨੰਗੇ ਅਤੇ ਗਰੀਬ ਹੋਵੋਂਗੇ। ਯਹੋਵਾਹ ਤੁਹਾਡੇ ਤਬਾਹ
ਹੋ ਜਾਣ ਤੀਕ ਤੁਹਾਡੀ ਗਰਦਨ ਤੇ ਲੋਹੇ ਦਾ ਜੂਲਾ ਪਾਵੇਗਾ।

### ਦੁਸ਼ਮਣ ਕੌਮ ਦਾ ਸਰਾਪ

49“ਯਹੋਵਾਹ ਤੁਹਾਡੇ ਖ਼ਿਲਾਫ਼ ਲੜਨ ਲਈ ਦੂਰ ਦੁਰਾਡਿਓਂ
ਇੱਕ ਕੌਮ ਲਿਆਵੇਗਾ। ਤੁਸੀਂ ਉਨ੍ਹਾਂ ਦੀ ਬੋਲੀ ਨਹੀਂ ਸਮਝੋਂਗੇ।
ਉਹ ਤੁਹਾਡੇ ਉੱਪਰ ਇੱਕ ਬਾਜ਼ ਵਾਂਗ ਵਾਰ ਕਰਨਗੇ। 50ਉਹ
ਲੋਕ ਬਹੁਤ ਜ਼ਾਲਮ ਹੋਣਗੇ। ਉਹ ਬਿਰਧ ਲੋਕਾਂ ਦੀ ਪਰਵਾਹ
ਨਹੀਂ ਕਰਨਗੇ ਅਤੇ ਉਹ ਜਵਾਨ ਲੋਕਾਂ ਲਈ ਮਿਹਰਬਾਨ ਨਹੀਂ
ਹੋਣਗੇ। 51ਉਹ ਤੁਹਾਡੇ ਪਸ਼ੂ ਅਤੇ ਤੁਹਾਡਾ ਉਹ ਭੋਜਨ ਲੈ ਜਾਣਗੇ
ਜਿਹੜਾ ਤੁਸੀਂ ਉਗਾਉਂਦੇ ਹੋ। ਉਹ ਹਰ ਚੀਜ਼ ਖੋਹ ਲੈਣਗੇ ਜਦੋਂ
ਤੱਕ ਕਿ ਉਹ ਤੁਹਾਨੂੰ ਤਬਾਹ ਨਹੀਂ ਕਰ ਦਿੰਦੇ। ਉਹ ਤੁਹਾਡੇ
ਲਈ ਕੋਈ ਅਨਾਜ, ਮੈਅ, ਤੇਲ, ਗਾਵਾਂ, ਭੇਡਾਂ ਜਾਂ ਬੱਕਰੀਆਂ
ਨਹੀਂ ਛੱਡਣਗੇ। ਉਹ ਹਰ ਚੀਜ਼ ਖੋਹ ਲੈਣਗੇ ਜਦੋਂ ਤੱਕ ਕਿ
ਉਹ ਤੁਹਾਨੂੰ ਤਬਾਹ ਨਹੀਂ ਕਰ ਦਿੰਦੇ।

52“ਉਹ ਕੌਮ ਤੁਹਾਡੇ ਸ਼ਹਿਰਾਂ ਦੁਆਲੇ ਘੇਰਾ ਪਾ ਲਵੇਗੀ ਅਤੇ
ਹਮਲਾ ਕਰੇਗੀ। ਤੁਸੀਂ ਸੋਚਦੇ ਹੋ ਕਿ ਤੁਹਾਡੇ ਸ਼ਹਿਰਾਂ ਦੁਆਲੇ
ਦੀਆਂ ਲੰਮੀਆਂ ਮਜਬੂਤ ਕੰਧਾਂ ਤੁਹਾਡੀ ਰੱਖਿਆ ਕਰਨਗੀਆਂ।
ਪਰ ਉਹ ਕੰਧਾਂ ਢਹਿ ਢੇਰੀ ਹੋ ਜਾਣਗੀਆਂ। ਦੁਸ਼ਮਣ ਉਸ ਧਰਤੀ
ਵਿੱਚ ਹਰ ਥਾਂ, ਤੁਹਾਡੇ ਸ਼ਹਿਰਾਂ ਸਮੇਤ, ਨੂੰ ਘੇਰ ਲਵੇਗਾ ਜਿਹੜੀ
ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਦੇ ਰਿਹਾ ਹੈ। 53ਤੁਸੀਂ
ਬਹੁਤ ਦੁੱਖ ਭੋਗੋਂਗੇ। ਦੁਸ਼ਮਣ ਤੁਹਾਡੇ ਸ਼ਹਿਰਾਂ ਨੂੰ ਘੇਰ ਲੈਣਗੇ।
ਉਹ ਤੁਹਾਨੂੰ ਕੋਈ ਭੋਜਨ ਨਹੀਂ ਲੈਣ ਦੇਵੇਗਾ। ਤੁਸੀਂ ਭੁੱਖੇ ਹੀ
ਮਰ ਜਾਵੋਂਗੇ। ਤੁਸੀਂ ਇੰਨੇ ਭੁੱਖੇ ਹੋਵੋਂਗੇ ਕਿ ਤੁਸੀਂ ਆਪਣੇ ਹੀ
ਧੀਆਂ ਪੁੱਤਰਾਂ ਨੂੰ ਖਾ ਲਵੋਂਗੇ — ਤੁਸੀਂ ਉਨ੍ਹਾਂ ਬੱਚਿਆਂ ਦੇ ਸ਼ਰੀਰ
ਖਾਵੋਂਗੇ ਜਿਹੜੇ ਯਹੋਵਾਹ, ਤੁਹਾਡੇ ਪਰਮੇਸ਼ੁਰ, ਨੇ ਤੁਹਾਨੂੰ ਦਿੱਤੇ
ਹਨ।

54“ਤੁਹਾਡੇ ਵਿੱਚੋਂ ਸਭ ਤੋਂ ਮਿਹਰਬਾਨ ਅਤੇ ਸਿਆਣਾ ਬੰਦਾ
ਵੀ ਜ਼ਾਲਿਮ ਬਣ ਜਾਵੇਗਾ। ਉਹ ਆਪਣੇ ਰਿਸ਼ਤੇਦਾਰਾਂ, ਆਪਣੀ
ਪਤਨੀ ਲਈ ਜਿਸਨੂੰ ਉਹ ਪਿਆਰ ਕਰਦਾ ਅਤੇ ਆਪਣੇ ਬੱਚਿਆਂ
ਲਈ ਜੋ ਹਾਲੇ ਜਿਉਂਦੇ ਹਨ, ਖੁਦਗਰਜ਼ ਹੋਵੇਗਾ। 55ਉੱਥੇ ਉਸ
ਦੇ ਖਾਣ ਲਈ ਕੁਝ ਨਹੀਂ ਬਚੇਗਾ, ਕਿਉਂ ਕਿ ਤੁਹਾਡਾ ਦੁਸ਼ਮਣ
ਤੁਹਾਡੇ ਸ਼ਹਿਰਾਂ ਨੂੰ ਘੇਰਣਗੇ ਅਤੇ ਤੁਹਾਨੂੰ ਕਸ਼ਟ ਦੇਣ ਲਈ
ਆਵੇਗਾ, ਇਸ ਲਈ ਉਹ ਆਪਣੇ ਹੀ ਬੱਚਿਆਂ ਨੂੰ ਖਾਵੇਗਾ ਅਤੇ
ਉਹ ਇਸ ਮਾਸ ਨੂੰ ਕਿਸੇ ਹੋਰ ਨਾਲ ਸਾਂਝਾ ਨਹੀਂ ਕਰੇਗਾ।

56“ਤੁਹਾਡੇ ਵਿੱਚੋਂ ਸਭ ਤੋਂ ਮਿਹਰਬਾਨ ਅਤੇ ਚੰਗੀ ਔਰਤ ਵੀ
ਜ਼ਾਲਮ ਬਣ ਜਾਵੇਗੀ। ਹੋ ਸਕਦਾ ਹੈ ਕਿ ਉਹ ਇੰਨੀ ਚੰਗੀ ਅਤੇ
ਨਾਜ਼ੁਕ ਹੋਵੇ ਕਿ ਉਸਨੇ ਕਿਧਰੇ ਜਾਣ ਲਈ ਧਰਤੀ ਤੇ ਆਪਣਾ
ਪੈਰ ਵੀ ਨਾ ਪਾਇਆ ਹੋਵੇ। ਪਰ ਉਹ ਇੰਨੀ ਖੁਦਗੁਰਜ਼ ਹੋ
ਜਾਵੇਗੀ ਕਿ ਉਹ ਆਪਣੇ ਪਤੀ ਨਾਲ ਜਿਸਨੂੰ ਉਹ ਅਤੇ ਉਸਦੇ
ਆਪਣੇ ਪੁੱਤ ਅਤੇ ਧੀ ਨਾਲ ਪਿਆਰ ਕਰਦੀ ਹੈ ਭੋਜਨ ਸਾਂਝਾ
ਨਹੀਂ ਕਰੇਗੀ। 57ਉਹ ਆਪਣੇ ਪੈਦਾ ਕੀਤੇ ਹੋਏ ਜੁਆਕ ਨੂੰ ਅਤੇ
ਜੁਆਕ ਨਾਲ ਨਿਕਲੇ ਹੋਏ ਸਾਰੇ ਪਦਾਰਥ ਨੂੰ ਉਨ੍ਹਾਂ ਨਾਲ ਸਾਂਝਾ
ਨਹੀਂ ਕਰੇਗੀ। ਇਹ ਸਾਰੀਆਂ ਮੰਦੀਆਂ ਗੱਲਾਂ ਉਦੋਂ
ਵਾਪਰਨਗੀਆਂ ਜਦੋਂ ਦੁਸ਼ਮਣ ਤੁਹਾਡੇ ਸ਼ਹਿਰਾਂ ਨੂੰ ਘੇਰਾ ਪਾਉਣ
ਆ ਜਾਵੇਗਾ ਅਤੇ ਤੁਹਾਨੂੰ ਦੁੱਖ ਦੇਵੇਗਾ।

58“ਤੁਹਾਨੂੰ ਉਨ੍ਹਾਂ ਸਾਰੇ ਆਦੇਸ਼ਾਂ ਅਤੇ ਸਿਖਿਆਵਾਂ ਨੂੰ ਮੰਨਣਾ
ਚਾਹੀਦਾ ਹੈ ਜੋ ਇਸ ਕਿਤਾਬ ਵਿੱਚ ਲਿਖੀਆਂ ਹੋਈਆਂ ਹਨ। ਅਤੇ
ਤੁਹਾਨੂੰ ਯਹੋਵਾਹ, ਆਪਣੇ ਪਰਮੇਸ਼ੁਰ, ਦੇ ਸ਼ਾਨਦਾਰ ਅਤੇ ਭੈਭੀਤ
ਕਰਨ ਵਾਲੇ ਨਾਮ ਦਾ ਆਦਰ ਕਰਨਾ ਚਾਹੀਦਾ ਹੈ। ਜੇ ਤੁਸੀਂ
ਨਹੀਂ ਮੰਨੋਂਗੇ, ਤਾਂ 59ਯਹੋਵਾਹ ਤੁਹਾਨੂੰ ਅਤੇ ਤੁਹਾਡੇ
ਉੱਤਰਾਧਿਕਾਰੀਆਂ ਨੂੰ ਬਹੁਤ ਸਾਰੀਆਂ ਮੁਸੀਬਤਾਂ ਦੇਵੇਗਾ।
ਤੁਹਾਡੀਆਂ ਮੁਸੀਬਤਾਂ ਅਤੇ ਬਿਮਾਰੀਆਂ ਬਹੁਤ ਭਿਆਨਕ
ਹੋਣਗੀਆਂ। 60ਤੁਸੀਂ ਮਿਸਰ ਵਿੱਚ ਬਹੁਤ ਮੁਸੀਬਤਾਂ ਅਤੇ
ਬਿਮਾਰੀਆਂ ਦੇਖੀਆਂ ਸਨ ਅਤੇ ਉਨ੍ਹਾਂ ਨੇ ਤੁਹਾਨੂੰ ਭੈਭੀਤ ਕਰ
ਦਿੱਤਾ ਸੀ। ਯਹੋਵਾਹ ਉਹ ਸਾਰੀਆਂ ਮੰਦੀਆਂ ਗੱਲਾਂ ਤੁਹਾਡੇ ਖ਼ਿਲਾਫ਼
ਲਿਆਵੇਗਾ। 61ਯਹੋਵਾਹ ਤਾਂ ਉਹ ਮੁਸੀਬਤਾਂ ਤੇ ਬਿਮਾਰੀਆਂ ਵੀ
ਲਿਆਵੇਗਾ ਜਿਨ੍ਹਾਂ ਦਾ ਬਿਵਸਥਾ ਦੀ ਪੋਥੀ ਵਿੱਚ ਜ਼ਿਕਰ ਵੀ
ਨਹੀਂ ਹੈ। ਉਹ ਅਜਿਹਾ ਉਦੋਂ ਤੱਕ ਕਰਨਾ ਜਾਰੀ ਰੱਖੇਗਾ ਜਦੋਂ
ਤੱਕ ਤੁਸੀਂ ਪੂਰੀ ਤਰ੍ਹਾਂ ਤਬਾਹ ਨਹੀਂ ਹੋ ਜਾਂਦੇ। 62ਭਾਵੇਂ ਤੁਹਾਡੇ
ਲੋਕ ਇੰਨੇ ਹੋਣ ਜਿੰਨੇ ਅਕਾਸ਼ ਵਿੱਚ ਤਾਰੇ ਹਨ। ਪਰ ਤੁਹਾਡੇ
ਵਿੱਚੋਂ ਸਿਰਫ਼ ਕੁਝ ਹੀ ਬਚਣਗੇ ਕਿਉਂ ਕਿ ਤੁਸੀਂ ਯਹੋਵਾਹ,
ਆਪਣੇ ਪਰਮੇਸ਼ੁਰ, ਵੱਲ ਧਿਆਨ ਨਹੀਂ ਦਿੱਤਾ।

63“ਯਹੋਵਾਹ ਤੁਹਾਡੇ ਉੱਪਰ ਨੇਕੀ ਕਰਕੇ ਅਤੇ ਤੁਹਾਡੀ ਕੌਮ
ਵਿੱਚ ਵਾਧਾ ਕਰਕੇ ਪ੍ਰਸੰਨ ਸੀ। ਇਸੇ ਤਰ੍ਹਾਂ ਯਹੋਵਾਹ ਤੁਹਾਨੂੰ
ਤਬਾਹ ਅਤੇ ਬਰਬਾਦ ਕਰਕੇ ਪ੍ਰਸੰਨ ਹੋਵੇਗਾ। ਤੁਸੀਂ ਉਹ ਧਰਤੀ
ਆਪਣੀ ਬਨਾਉਣ ਜਾ ਰਹੇ ਹੋ। ਪਰ ਲੋਕ ਤੁਹਾਨੂੰ ਉਸ ਧਰਤੀ
ਵਿੱਚੋਂ ਕੱਢ ਦੇਣਗੇ। 64ਯਹੋਵਾਹ ਤੁਹਾਨੂੰ ਦੁਨੀਆਂ ਦੇ ਸਾਰੇ ਲੋਕਾਂ
ਦਰਮਿਆਨ ਖਿੰਡਾ ਦੇਵੇਗਾ। ਉਹ ਤੁਹਾਨੂੰ ਦੁਨੀਆਂ ਦੇ ਇੱਕ
ਸਿਰੇ ਤੋਂ ਲੈਕੇ ਦੂਜੇ ਸਿਰੇ ਤੱਕ ਖਿੰਡਾ ਦੇਵੇਗਾ। ਓਥੇ ਤੁਸੀਂ ਲੱਕੜ
ਅਤੇ ਪੱਥਰ ਦੇ ਬਣੇ ਹੋਰਨਾਂ ਦੇਵਤਿਆਂ ਦੀ ਸੇਵਾ ਕਰੋਂਗੇ ਜਿਨ੍ਹਾਂ
ਦੀ ਤੁਸੀਂ ਜਾਂ ਤੁਹਾਡੇ ਪੁਰਖਿਆਂ ਨੇ ਕਦੇ ਵੀ ਉਪਾਸਨਾ ਨਹੀਂ
ਕੀਤੀ।

65“ਤੁਹਾਨੂੰ ਇਨ੍ਹਾਂ ਦੇਸ਼ਾਂ ਵਿੱਚ ਕੋਈ ਸ਼ਾਂਤੀ ਨਹੀਂ ਮਿਲੇਗੀ।
ਤੁਹਾਡੇ ਕੋਲ ਅਰਾਮ ਕਰਨ ਲਈ ਕੋਈ ਥਾਂ ਨਹੀਂ ਹੋਵੇਗੀ। ਯਹੋਵਾਹ
ਤੁਹਾਡੇ ਮਨ ਨੂੰ ਫ਼ਿਕਰਾਂ ਨਾਲ ਭਰ ਦੇਵੇਗਾ। ਤੁਹਾਡੀਆਂ ਅੱਖਾਂ
ਥੱਕੀਆਂ ਹੋਣਗੀਆਂ ਅਤੇ ਤੁਸੀਂ ਬਹੁਤ ਬੇਚੈਨ ਹੋ ਹੋਵੋਂਗੇ। 66ਤੁਸੀਂ
ਖ਼ਤਰਿਆਂ ਵਿੱਚ ਜੀਵੋਂਗੇ ਅਤੇ ਹਮੇਸ਼ਾ ਭੈਭੀਤ ਰਹੋਂਗੇ। ਤੁਸੀਂ
ਰਾਤ ਦਿਨ ਭੈਭੀਤ ਰਹੋਂਗੇ। ਤੁਹਾਨੂੰ ਕਦੇ ਵੀ ਆਪਣਾ ਜੀਵਨ
ਸੁਰੱਖਿਅਤ ਨਹੀਂ ਲੱਗੇਗਾ। 67ਸਵੇਰ ਵੇਲੇ ਤੁਸੀਂ ਆਖੋਂਗੇ, ‘ਕਾਸ਼
ਕਿ ਇਹ ਸ਼ਾਮ ਹੁੰਦੀ।’ ਅਤੇ ਸ਼ਾਮ ਵੇਲੇ ਤੁਸੀਂ ਆਖੋਂਗੇ, ‘ਕਾਸ਼ ਕਿ
ਇਹ ਸਵੇਰ ਹੁੰਦੀ।’ ਉਸ ਡਰ ਕਾਰਣ ਜਿਹੜਾ ਤੁਹਾਡੇ ਦਿਲ
ਵਿੱਚ ਹੋਵੇਗਾ, ਅਤੇ ਉਨ੍ਹਾਂ ਮੰਦੀਆਂ ਗੱਲਾਂ ਕਾਰਣ ਜਿਨ੍ਹਾਂ ਨੂੰ
ਤੁਸੀਂ ਦੇਖੋਂਗੇ। 68ਯਹੋਵਾਹ ਤੁਹਾਨੂੰ ਜਹਾਜ਼ਾਂ ਵਿੱਚ ਮਿਸਰ ਵਾਪਸ
ਭੇਜੇਗਾ। ਮੈਂ ਆਖਿਆ ਸੀ ਕਿ ਤੁਹਾਨੂੰ ਫ਼ੇਰ ਕਦੇ ਵੀ ਉਸ ਥਾਂ
ਨਹੀਂ ਜਾਣਾ ਪਵੇਗਾ, ਪਰ ਯਹੋਵਾਹ ਤੁਹਾਨੂੰ ਓਥੇ ਭੇਜੇਗਾ। ਮਿਸਰ
ਵਿੱਚ, ਤੁਸੀਂ ਆਪਣੇ ਆਪ ਨੂੰ ਦੁਸ਼ਮਣਾਂ ਅੱਗੇ ਗੁਲਾਮਾਂ ਵਾਂਗ
ਵੇਚਣ ਦੀ ਕੋਸ਼ਿਸ਼ ਕਰੋਂਗੇ। ਪਰ ਕੋਈ ਵੀ ਬੰਦਾ ਤੁਹਾਨੂੰ ਨਹੀਂ
ਖਰੀਦੇਗਾ।”

### ਮੋਆਬ ਵਿੱਚ ਇਕਰਾਰਨਾਮਾ

29 ਯਹੋਵਾਹ ਨੇ ਇਸਰਾਏਲ ਦੇ ਲੋਕਾਂ ਨਾਲ ਹੋਰੇਬ ਪਰਬਤ
ਵਿਖੇ ਇੱਕ ਇਕਰਾਰਨਾਮਾ ਕੀਤਾ ਸੀ। ਉਸ
ਇਕਰਾਰਨਾਮੇ ਤੋਂ ਇਲਾਵਾ, ਯਹੋਵਾਹ ਨੇ ਮੂਸਾ ਨੂੰ ਉਨ੍ਹਾਂ ਨਾਲ
ਇੱਕ ਹੋਰ ਇਕਰਾਰਨਾਮਾ ਕਰਨ ਦਾ ਆਦੇਸ਼ ਵੀ ਦਿੱਤਾ ਜਦੋਂ
ਉਹ ਮੋਆਬ ਵਿਖੇ ਸਨ। ਉਹ ਇਕਰਾਰਨਾਮਾ ਇਹ ਹੈ।

2ਮੂਸਾ ਨੇ ਇਸਰਾਏਲ ਦੇ ਸਾਰੇ ਲੋਕਾਂ ਨੂੰ ਇਕੱਠਿਆਂ ਕੀਤਾ
ਅਤੇ ਉਨ੍ਹਾਂ ਨੂੰ ਆਖਿਆ, “ਤੁਸੀਂ ਉਹ ਸਭ ਕੁਝ ਵੇਖਿਆ ਜੋ
ਮਿਸਰ ਦੀ ਧਰਤੀ ਵਿੱਚ ਵਾਪਰਿਆ। ਤੁਸੀਂ ਉਹ ਸਭ ਕੁਝ ਵੇਖਿਆ
ਜੋ ਯਹੋਵਾਹ ਨੇ ਫ਼ਿਰਊਨ, ਫ਼ਿਰਊਨ ਦੇ ਅਧਿਕਾਰੀਆਂ ਅਤੇ ਉਸ
ਦੇ ਸਾਰੇ ਦੇਸ਼ ਨਾਲ ਕੀਤਾ। 3ਤੁਸੀਂ ਉਸ ਦੁਆਰਾ ਉਨ੍ਹਾਂ ਨੂੰ
ਦਿੱਤੀਆਂ ਸਾਰੀਆਂ ਵੱਡੀਆਂ ਆਫ਼ਤਾਂ ਅਤੇ ਜੋ ਮਹਾਨ ਕਰਿਸ਼ਮੇ
ਉਸਨੇ ਕੀਤੇ, ਵੇਖੇ। 4ਪਰ ਅੱਜ ਵੀ ਤੁਸੀਂ ਇਹ ਗੱਲ ਨਹੀਂ
ਸਮਝਦੇ ਕਿ ਉੱਥੇ ਕੀ ਵਾਪਰਿਆ ਸੀ। ਯਹੋਵਾਹ ਨੇ ਅਸਲ ਵਿੱਚ
ਤੁਹਾਨੂੰ ਉਹ ਕੁਝ ਸਮਝਣ ਨਹੀਂ ਦਿੱਤਾ ਜੋ ਤੁਸੀਂ ਦੇਖਿਆ ਤੇ
ਸੁਣਿਆ। 5ਚਾਲੀ ਸਾਲ ਤੱਕ ਮੈਂ ਮਾਰੂਥਲ ਵਿੱਚ ਤੁਹਾਡੀ ਅਗਵਾਈ
ਕੀਤੀ। ਇਸ ਸਾਰੇ ਸਮੇਂ ਦੌਰਾਨ, ਤੁਹਾਡੇ ਕੱਪੜੇ ਅਤੇ ਜੁੱਤੀਆਂ
ਨਹੀਂ ਘਸੀਆਂ। 6ਤੁਹਾਡੇ ਕੋਲ ਤੁਹਾਡੇ ਨਾਲ ਕੋਈ ਭੋਜਨ ਨਹੀਂ
ਸੀ ਅਤੇ ਤੁਹਾਡੇ ਕੋਲ ਕੋਈ ਮੈਅ ਜਾਂ ਮੈਅ ਨਹੀਂ ਸੀ। ਪਰ ਯਹੋਵਾਹ
ਨੇ ਤੁਹਾਡਾ ਧਿਆਨ ਰੱਖਿਆ। ਉਸਨੇ ਅਜਿਹਾ ਇਸ ਵਾਸਤੇ ਕੀਤਾ
ਤਾਂ ਜੋ ਤੁਸੀਂ ਸਮਝ ਸਕੋਂ ਕਿ ਉਹ ਯਹੋਵਾਹ, ਤੁਹਾਡਾ ਪਰਮੇਸ਼ੁਰ,
ਹੈ। 7ਜਦ ਤੁਸੀਂ ਇਸ ਥਾਂ ਤੇ ਆ ਗਏ, ਹਸ਼ਬੋਨ ਦਾ ਰਾਜਾ
ਸੀਹੋਨ ਅਤੇ ਬਾਸ਼ਾਨ ਦਾ ਰਾਜਾ ਓਗ, ਸਾਡੇ ਖ਼ਿਲਾਫ਼ ਲੜਨ
ਲਈ ਆਏ, ਪਰ ਅਸੀਂ ਉਨ੍ਹਾਂ ਨੂੰ ਹਰਾ ਦਿੱਤਾ। 8ਫ਼ੇਰ ਅਸੀਂ ਉਨ੍ਹਾਂ
ਦੀ ਧਰਤੀ ਹਸਿਲ ਕਰ ਲਈ ਅਤੇ ਇਸ ਨੂੰ ਰਊਬੇਨ ਅਤੇ ਗਾਦ
ਦੇ ਪਰਿਵਾਰ-ਸਮੂਹਾਂ ਨੂੰ ਅਤੇ ਮਨੱਸ਼ਹ ਦੇ ਅੱਧੇ ਪਰਿਵਾਰ-ਸਮੂਹ
ਨੂੰ ਦੇ ਦਿੱਤਾ। 9ਜੇ ਤੁਸੀਂ ਇਕਰਾਰਨਾਮੇ ਦੀਆਂ ਸਾਰੀਆਂ ਸ਼ਰਤਾਂ
ਨੂੰ ਮੰਨੋਂਗੇ, ਤੁਸੀਂ ਆਪਣੇ ਕੀਤੇ ਸਭ ਕੁਛ ਵਿੱਚ ਸਿਆਣੇ ਹੋਵੋਂਗੇ।

10“ਅੱਜ, ਤੁਸੀਂ ਸਾਰੇ ਯਹੋਵਾਹ, ਆਪਣੇ ਪਰਮੇਸ਼ੁਰ, ਦੇ ਸਨਮੁਖ
ਖਲੋਤੇ ਹੋਂ। ਤੁਹਾਡੇ ਸਾਰੇ ਆਗੂ, ਅਧਿਕਾਰੀ, ਬਜ਼ੁਰਗ ਅਤੇ
ਇਸਰਾਏਲ ਦੇ ਸਾਰੇ ਆਦਮੀ ਇੱਥੇ ਹਨ। 11ਤੁਹਾਡੀਆਂ ਪਤਨੀਆਂ
ਅਤੇ ਬੱਚੇ ਇੱਥੇ ਹਨ ਅਤੇ ਇਹ ਵਿਦੇਸ਼ੀ ਵੀ ਜਿਹੜੇ ਤੁਹਾਡੇ ਨਾਲ
ਰਹਿ ਰਹੇ ਹਨ — ਉਹ ਲੋਕ ਜਿਹੜੇ ਤੁਹਾਡੇ ਲਈ ਲੱਕੜੀਆਂ
ਕੱਟਦੇ ਹਨ ਅਤੇ ਪਾਣੀ ਭਰਦੇ ਹਨ। 12ਤੁਸੀਂ ਸਾਰੇ ਇੱਥੇ ਯਹੋਵਾਹ,
ਆਪਣੇ ਪਰਮੇਸ਼ੁਰ, ਨਾਲ ਇੱਕ ਇਕਰਾਰਨਾਮਾ ਕਰਨ ਵਾਲੇ ਹੋ।
ਯਹੋਵਾਹ ਇਹ ਇਕਰਾਰਨਾਮਾ ਅੱਜ ਤੁਹਾਡੇ ਨਾਲ ਕਰ ਰਿਹਾ
ਹੈ। 13ਇਸ ਇਕਰਾਰਨਾਮੇ ਰਾਹੀਂ ਯਹੋਵਾਹ ਤੁਹਾਨੂੰ ਆਪਣੇ ਖਾਸ
ਬੰਦੇ ਬਣਾ ਰਿਹਾ ਹੈ। ਅਤੇ ਉਹ ਖੁਦ ਤੁਹਾਡਾ ਪਰਮੇਸ਼ੁਰ ਬਣ
ਜਾਵੇਗਾ। ਉਸਨੇ ਇਹ ਤੁਹਾਨੂੰ ਦੱਸਿਆ ਸੀ। ਉਸਨੇ ਇਹ
ਇਕਰਾਰ ਤੁਹਾਡੇ ਪੁਰਖਿਆਂ—ਅਬਰਾਹਾਮ, ਇਸਹਾਕ ਅਤੇ
ਯਾਕੂਬ ਨਾਲ ਕੀਤਾ ਸੀ। 14ਯਹੋਵਾਹ ਇਹ ਇਕਰਾਰਨਾਮਾ, ਅਪਣੇ
ਇਕਰਾਰਾਂ ਸਮੇਤ, ਸਿਰਫ਼ ਤੁਹਾਡੇ ਲੋਕਾਂ ਨਾਲ ਨਹੀਂ ਕਰ ਰਿਹਾ।
15ਉਹ ਇਹ ਇਕਰਾਰਨਾਮਾ ਸਾਡੇ ਸਾਰਿਆਂ ਨਾਲ ਕਰ ਰਿਹਾ ਹੈ
ਜਿਹੜੇ ਅੱਜ ਯਹੋਵਾਹ, ਆਪਣੇ ਪਰਮੇਸ਼ੁਰ, ਦੇ ਸਨਮੁੱਖ ਖੜ੍ਹੇ ਹਾਂ।
ਪਰ ਇਹ ਇਕਰਾਰਨਾਮਾ ਸਾਡੇ ਉੱਤਰਾਧਿਕਾਰੀਆਂ ਨਾਲ ਵੀ ਹੈ
ਜਿਹੜੇ ਅੱਜ ਇੱਥੇ ਸਾਡੇ ਨਾਲ ਨਹੀਂ ਹਨ। 16ਤੁਹਾਨੂੰ ਯਾਦ ਹੈ
ਕਿ ਅਸੀਂ ਮਿਸਰ ਦੀ ਧਰਤੀ ਉੱਤੇ ਕਿਵੇਂ ਰਹਿੰਦੇ ਸਾਂ। ਅਤੇ
ਤੁਹਾਨੂੰ ਇਹ ਵੀ ਯਾਦ ਹੈ ਕਿ ਅਸੀਂ ਕਿਵੇਂ ਉਨ੍ਹਾਂ ਦੇਸ਼ਾਂ ਵਿੱਚੋਂ
ਲੰਘਕੇ ਇੱਥੇ ਆਏ ਹਾਂ। 17ਤੁਸੀਂ ਉਨ੍ਹਾਂ ਦੀਆਂ ਘਿਰਣਾਯੋਗ ਚੀਜ਼ਾਂ
ਦੇਖੀਆਂ — ਉਹ ਬੁੱਤ ਜਿਹੜੇ ਉਨ੍ਹਾਂ ਨੇ ਲੱਕੜ, ਪੱਥਰ, ਚਾਂਦੀ
ਅਤੇ ਸੋਨੇ ਤੋਂ ਬਣਾਏ ਹੋਏ ਸਨ। 18ਇਹ ਗੱਲ ਯਕੀਨੀ ਬਣਾਓ
ਕਿ ਅੱਜ ਇੱਥੇ ਕੋਈ ਵੀ ਆਦਮੀ, ਔਰਤ, ਪਰਿਵਾਰ ਜਾਂ ਪਰਿਵਾਰ-
ਸਮੂਹ ਯਹੋਵਾਹ, ਸਾਡੇ ਪਰਮੇਸ਼ੁਰ, ਤੋਂ ਨਹੀਂ ਪਰਤ ਜਾਵੇਗਾ।
ਕਿਸੇ ਨੂੰ ਵੀ ਹੋਰਨਾਂ ਦੇਸ਼ਾਂ ਦੇ ਦੇਵਤਿਆਂ ਦੀ ਉਪਾਸਨਾ ਨਹੀਂ
ਕਰਨੀ ਚਾਹੀਦੀ। ਜਿਹੜੇ ਲੋਕ ਹੋਰਨਾਂ ਦੇਵਤਿਆਂ ਦੀ ਉਪਾਸਨਾ
ਕਰਦੇਹਨ ਜ਼ਹਿਰੀਲੀਆਂ ਜੜ੍ਹਾਂ ਵਰਗੇ ਹਨ ਜੋ ਕੌੜੇ ਫ਼ਲ ਪੈਦਾ
ਕਰਦੀਆਂ ਹਨ।

19“ਇਹ ਸੰਭਵ ਹੈ ਕਿ ਕੋਈ ਬੰਦਾ ਇਨ੍ਹਾਂ ਸਰਾਪਾਂ ਬਾਰੇ ਸੁਣੇ
ਅਤੇ ਇਹ ਆਖਕੇ ਆਪਣੇ-ਆਪ ਨੂੰ ਤਸੱਲੀ ਦੇਵੇ, “ਮੈਂ ਓਹੋ ਕੁਝ
ਕਰਦਾ ਰਹਾਂਗਾ ਜੋ ਮੈਂ ਚਾਹੁੰਦਾ ਹਾਂ, ਮੇਰੇ ਨਾਲ ਕੁਝ ਵੀ ਮਾੜਾ
ਨਹੀਂ ਵਾਪਰੇਗਾ।’ ਉਹ ਬੰਦਾ ਸਿਰਫ਼ ਆਪਣੇ ਨਾਲ ਹੀ ਨਹੀਂ

ਸਗੋਂ ਹੋਰਨਾਂ ਨੇਕ ਬੰਦਿਆਂ ਨਾਲ ਵਾਪਰਨ ਵਾਲੀਆਂ ਮੰਦੀਆਂ ਘਟਨਾਵਾਂ ਲਈ ਵੀ ਜ਼ਿੰਮੇਵਾਰ ਹੋਵੇਗਾ। **20-21**ਯਹੋਵਾਹ ਉਸ ਬੰਦੇ ਨੂੰ ਮਾਫ਼ ਨਹੀਂ ਕਰੇਗਾ। ਉਹ ਉਸ ਬੰਦੇ ਤੇ ਬਹੁਤ ਪਰੇਸ਼ਾਨ ਅਤੇ ਗੁੱਸੇ ਹੋਵੇਗਾ ਅਤੇ ਉਹ ਉਸ ਬੰਦੇ ਨੂੰ ਇਸਰਾਏਲ ਦੇ ਹੋਰਨਾਂ ਪਰਿਵਾਰ-ਸਮੂਹਾਂ ਨਾਲੋਂ ਵੱਖ ਕਰ ਦੇਵੇਗਾ। ਉਹ ਉਸ ਨੂੰ ਪੂਰੀ ਤਰ੍ਹਾਂ ਤਬਾਹ ਕਰ ਦੇਵੇਗਾ। ਉਹ ਸਾਰੀਆਂ ਮੰਦੀਆਂ ਗੱਲਾਂ ਜਿਹੜੀਆਂ ਇਸ ਪੋਥੀ ਵਿੱਚ ਲਿਖੀਆਂ ਹੋਈਆਂ ਹਨ, ਉਸ ਬੰਦੇ ਨਾਲ ਵਾਪਰਨਗੀਆਂ। ਇਹ ਗੱਲਾਂ ਬਿਵਸਥਾ ਦੀ ਪੋਥੀ ਵਿੱਚ ਲਿਖੇ ਹੋਏ ਇਕਰਾਰਨਾਮੇ ਦਾ ਹਿੱਸਾ ਹਨ।

**22**“ਭਵਿੱਖ ਵਿੱਚ, ਤੁਹਾਡੇ ਉੱਤਰਾਧਿਕਾਰੀ ਅਤੇ ਦੂਰ ਦੁਰਾਡੇ ਦੇ ਦੇਸ਼ਾਂ ਦੇ ਵਿਦੇਸ਼ੀ ਦੇਖਣਗੇ ਕਿ ਇਹ ਧਰਤੀ ਕਿਵੇਂ ਤਬਾਹ ਹੋ ਗਈ ਸੀ। ਉਹ ਉਨ੍ਹਾਂ ਬਿਮਾਰੀਆਂ ਨੂੰ ਦੇਖਣਗੇ ਜਿਹੜੀਆਂ ਯਹੋਵਾਹ ਨੇ ਇੱਥੇ ਭੇਜੀਆਂ ਸਨ। **23**ਸਾਰੀ ਧਰਤੀ ਬੇਕਾਰ ਹੋਵੇਗੀ —ਲੂਣ ਲੱਗੀ ਬਲਦੀ ਹੋਈ ਗੰਧਕ ਨਾਲ ਤਬਾਹ ਹੋਈ ਧਰਤੀ। ਧਰਤੀ ਉੱਤੇ ਕੋਈ ਵੀ ਪੌਦਾ ਨਹੀਂ ਹੋਵੇਗਾ ਇੱਥੇ ਕੁਝ ਵੀ ਨਹੀਂ ਉੱਗੇਗਾ — ਘਾਹ ਫ਼ੂਸ ਵੀ ਨਹੀਂ। ਇਹ ਧਰਤੀ ਸਦੂਮ, ਅਮੂਰਾਹ, ਅਦਮਾਹ ਅਤੇ ਸਬੋਈਮ ਦੀ ਤਰ੍ਹਾਂ ਤਬਾਹ ਹੋ ਜਾਵੇਗੀ, ਜਿਨ੍ਹਾਂ ਸ਼ਹਿਰਾਂ ਨੂੰ ਯਹੋਵਾਹ ਨੇ ਕਹਿਰਵਾਨ ਹੋਕੇ ਤਬਾਹ ਕਰ ਦਿੱਤਾ ਸੀ।

**24**“ਹੋਰ ਸਾਰੀਆਂ ਕੌਮਾਂ ਪੁੱਛਣਗੀਆਂ, ‘ਯਹੋਵਾਹ ਨੇ ਇਸ ਧਰਤੀ ਨਾਲ ਅਜਿਹਾ ਕਿਉਂ ਕੀਤਾ? ਉਹ ਇੰਨਾ ਕਹਿਰਵਾਨ ਕਿਉਂ ਸੀ? **25**ਜਵਾਬ ਇਹ ਹੋਵੇਗਾ: ‘ਯਹੋਵਾਹ ਇਸ ਲਈ ਗੁੱਸੇ ਵਿੱਚ ਹੈ ਕਿਉਂ ਕਿ ਇਸਰਾਏਲ ਦੇ ਲੋਕਾਂ ਨੇ ਯਹੋਵਾਹ ਦਾ ਇਕਰਾਰਨਾਮਾ, ਉਨ੍ਹਾਂ ਦੇ ਪੁਰਖਿਆਂ ਦੇ ਪਰਮੇਸ਼ੁਰ ਦਾ ਇਕਰਾਰਨਾਮਾ ਛੱਡ ਦਿੱਤਾ ਸੀ। ਉਨ੍ਹਾਂ ਨੇ ਉਸ ਇਕਰਾਰਨਾਮੇ ਉੱਪਰ ਚੱਲਣਾ ਛੱਡ ਦਿੱਤਾ ਸੀ ਜਿਹੜਾ ਯਹੋਵਾਹ ਨੇ ਉਨ੍ਹਾਂ ਨਾਲ ਉਦੋਂ ਕੀਤਾ ਸੀ ਜਦੋਂ ਉਹ ਉਨ੍ਹਾਂ ਨੂੰ ਮਿਸਰ ਤੋਂ ਬਾਹਰ ਲਿਆਇਆ ਸੀ। **26**ਇਸਰਾਏਲ ਦੇ ਲੋਕਾਂ ਨੇ ਹੋਰਨਾਂ ਦੇਵਤਿਆਂ ਦੀ ਸੇਵਾ ਕਰਨੀ ਸ਼ੁਰੂ ਕਰ ਦਿੱਤੀ ਸੀ — ਜਿਨ੍ਹਾਂ ਦੇਵਤਿਆਂ ਦੀ ਉਨ੍ਹਾਂ ਨੇ ਕਦੇ ਵੀ ਉਪਾਸਨਾ ਨਹੀਂ ਕੀਤੀ ਸੀ। ਯਹੋਵਾਹ ਨੇ ਆਪਣੇ ਲੋਕਾਂ ਨੂੰ ਆਖਿਆ ਸੀ ਕਿ ਉਨ੍ਹਾਂ ਦੇਵਤਿਆਂ ਦੀ ਉਪਾਸਨਾ ਨਾ ਕਰਨ। **27**ਇਹੀ ਕਾਰਣ ਹੈ ਕਿ ਯਹੋਵਾਹ ਇਸ ਧਰਤੀ ਦੇ ਲੋਕਾਂ ਉੱਤੇ ਬਹੁਤ ਕਹਿਰਵਾਨ ਹੋ ਗਿਆ ਸੀ। ਇਸ ਲਈ ਉਸਨੇ ਉਨ੍ਹਾਂ ਲਈ ਉਹ ਸਾਰੇ ਸਰਾਪ ਲਿਆਂਦੇ ਜਿਹੜੇ ਇਸ ਕਿਤਾਬ ਵਿੱਚ ਲਿਖੇ ਹੋਏ ਹਨ। **28**ਯਹੋਵਾਹ ਬਹੁਤ ਗੁੱਸੇ ਅਤੇ ਪਰੇਸ਼ਾਨ ਹੋ ਗਿਆ ਸੀ। ਇਸ ਲਈ ਉਹ ਉਨ੍ਹਾਂ ਨੂੰ ਉਨ੍ਹਾਂ ਦੀ ਧਰਤੀ ਤੋਂ ਬਾਹਰ ਲੈ ਆਇਆ। ਉਸਨੇ ਉਨ੍ਹਾਂ ਨੂੰ ਕਿਸੇ ਹੋਰ ਧਰਤੀ ਤੇ ਪਾ ਦਿੱਤਾ ਜਿੱਥੇ ਉਹ ਅੱਜ ਤੀਕ ਹਨ।’

**29**“ਕੁਝ ਹੋਰ ਵੀ ਅਜਿਹੀਆਂ ਗੱਲਾਂ ਹਨ ਜਿਨ੍ਹਾਂ ਨੂੰ ਯਹੋਵਾਹ ਸਾਡੇ ਪਰਮੇਸ਼ੁਰ ਨੇ ਗੁਪਤ ਰੱਖਿਆ ਹੈ। ਸਿਰਫ਼ ਉਹੀ ਉਨ੍ਹਾਂ ਗੱਲਾਂ ਬਾਰੇ ਜਾਣਦਾ ਹੈ। ਪਰ ਯਹੋਵਾਹ ਨੇ ਸਾਨੂੰ ਕੁਝ ਗੱਲਾਂ ਦੱਸ ਦਿੱਤੀਆਂ ਹਨ। ਅਤੇ ਉਹ ਸਿੱਖਿਆਵਾਂ ਸਾਡੇ ਲਈ ਅਤੇ ਸਾਡੇ ਉੱਤਰਾਧਿਕਾਰੀਆਂ ਲਈ ਹਮੇਸ਼ਾ ਵਾਸਤੇ ਹਨ! ਅਤੇ ਸਾਨੂੰ ਸਾਰਿਆਂ ਨੂੰ ਉਸ ਨੇਮ ਦੇ ਸਾਰੇ ਆਦੇਸ਼ ਮੰਨਣੇ ਚਾਹੀਦੇ ਹਨ।

## ਇਸਰਾਏਲੀ ਆਪਣੀ ਧਰਤੀ ਤੇ ਵਾਪਿਸ ਪਰਤਣਗੇ

**30** “ਇਹ ਸਾਰੀਆਂ ਗੱਲਾਂ ਜਿਹੜੀਆਂ ਮੈਂ ਤੁਹਾਨੂੰ ਆਖੀਆਂ ਹਨ, ਤੁਹਾਡੇ ਨਾਲ ਵਾਪਰਨਗੀਆਂ। ਤੁਸੀਂ ਅਸੀਸਾਂ ਤੋਂ ਚੰਗੀਆਂ ਚੀਜ਼ਾਂ ਪ੍ਰਾਪਤ ਕਰੋਂਗੇ ਅਤੇ ਸਰਾਪਾਂ ਤੋਂ ਮੰਦੀਆਂ ਚੀਜ਼ਾਂ। ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਦੂਰ ਹੋਰਨਾਂ ਦੇਸ਼ਾਂ ਵਿੱਚ ਭੇਜੇਗਾ ਅਤੇ ਫ਼ੇਰ ਤੁਸੀਂ ਆਪਣੇ ਹੋਸ਼ ਵਿੱਚ ਆ ਜਾਵੋਂਗੇ। **2**ਉਸ ਸਮੇਂ, ਤੁਸੀਂ ਅਤੇ ਤੁਹਾਡੇ ਉੱਤਰਾਧਿਕਾਰੀ ਯਹੋਵਾਹ, ਆਪਣੇ ਪਰਮੇਸ਼ੁਰ, ਵੱਲ ਪਰਤ ਆਵੋਂਗੇ। ਤੁਸੀਂ ਤਨੋ ਮਨੋ ਅਤੇ ਪੂਰੀ ਤਰ੍ਹਾਂ ਉਸਦੇ ਉਨ੍ਹਾਂ ਆਦੇਸ਼ਾਂ ਦਾ ਪਾਲਣ ਕਰੋਂਗੇ ਜਿਹੜੇ ਮੈਂ ਅੱਜ ਤੁਹਾਨੂੰ ਦਿੱਤੇ ਹਨ। **3**ਫ਼ੇਰ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਡੇ ਉੱਪਰ ਮਿਹਰਬਾਨ ਹੋਵੇਗਾ। ਯਹੋਵਾਹ ਤੁਹਾਨੂੰ ਫ਼ੇਰ ਤੋਂ ਆਜ਼ਾਦ ਕਰ ਦੇਵੇਗਾ ਅਤੇ ਤੁਹਾਨੂੰ ਉਨ੍ਹਾਂ ਦੇਸ਼ਾਂ ਵਿੱਚੋਂ ਵਾਪਸ ਲਿਆਵੇਗਾ ਜਿਨ੍ਹਾਂ ’ਚ ਉਸਨੇ ਤੁਹਾਨੂੰ ਖਿਡਾਇਆ ਸੀ। **4**ਭਾਵੇਂ ਤੁਹਾਨੂੰ ਧਰਤੀ ਦੇ ਦੂਰ ਦੁਰਾਡੇ ਹਿੱਸਿਆਂ ਵੱਲ ਭੇਜਿਆ ਗਿਆ ਸੀ, ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਇਕੱਠਿਆਂ ਕਰੇਗਾ ਅਤੇ ਉੱਥੋਂ ਵਾਪਸ ਲਿਆਵੇਗਾ। **5**ਯਹੋਵਾਹ ਤੁਹਾਨੂੰ ਉਸ ਧਰਤੀ ਤੇ ਲਿਆਵੇਗਾ ਜਿਹੜੀ ਤੁਹਾਡੇ ਪੁਰਖਿਆਂ ਕੋਲ ਸੀ, ਅਤੇ ਉਹ ਧਰਤੀ ਤੁਹਾਡੀ ਬਣ ਜਾਵੇਗੀ। ਉਹ ਤੁਹਾਨੂੰ ਅਸੀਸਾਂ ਦੇਵੇਗਾ ਅਤੇ ਤੁਹਾਡੇ ਕੋਲ ਤੁਹਾਡੇ ਪੁਰਖਿਆਂ ਨਾਲੋਂ ਵੀ ਵੱਧ ਹੋਵੇਗਾ। ਤੁਹਾਡੀ ਕੌਮ ਵਿੱਚ ਪਹਿਲਾਂ ਨਾਲੋਂ ਕਿਤੇ ਵੱਧ ਲੋਕ ਹੋਣਗੇ। **6**ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਡੇ ਦਿਲਾਂ ਅਤੇ ਤੁਹਾਡੇ ਬੱਚਿਆਂ ਦੇ ਦਿਲਾਂ ਦੀ ਸੁੰਨਤ ਕਰੇਗਾ। ਫ਼ੇਰ ਤੁਸੀਂ ਆਪਣੇ ਯਹੋਵਾਹ ਨੂੰ ਤਹੇ ਦਿਲੋਂ ਪਿਆਰ ਕਰੋਂਗੇ ਅਤੇ ਜੀਵੋਂਗੇ!

**7**“ਫ਼ੇਰ ਯਹੋਵਾਹ, ਤੁਹਾਡੇ ਪਰਮੇਸ਼ੁਰ, ਦੀ ਰਜ਼ਾ ਨਾਲ ਉਹ ਸਾਰੀਆਂ ਮੰਦੀਆਂ ਘਟਨਾਵਾਂ ਤੁਹਾਡੇ ਦੁਸਮਣਾਂ ਨਾਲ ਵਾਪਰਨਗੀਆਂ। ਕਿਉਂਕਿ ਉਹ ਲੋਕ ਤੁਹਾਨੂੰ ਨਫ਼ਰਤ ਕਰਦੇ ਹਨ ਅਤੇ ਤੁਹਾਨੂੰ ਦੁੱਖ ਦਿੰਦੇ ਹਨ। **8**ਤੁਸੀਂ ਇੱਕ ਵਾਰ ਫ਼ੇਰ ਯਹੋਵਾਹ ਦੀ ਆਵਾਜ਼ ਦਾ ਪਾਲਣ ਕਰੋਂਗੇ। ਤੁਸੀਂ ਉਨ੍ਹਾਂ ਸਾਰੇ ਹੁਕਮਾਂ ਨੂੰ ਮੰਨੋਗੇ ਜਿਹੜੇ ਮੈਂ ਅੱਜ ਤੁਹਾਨੂੰ ਦਿੰਦਾ ਹਾਂ। **9**ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਡੇ ਹਰ ਕੰਮ ਵਿੱਚ ਤੁਹਾਨੂੰ ਕਾਮਯਾਬੀ ਦੇਵੇਗਾ। ਉਹ ਤੁਹਾਨੂੰ ਬਹੁਤੀ ਔਲਾਦ ਦੀ ਅਸੀਸ ਦੇਵੇਗਾ। ਉਹ ਤੁਹਾਡੀਆਂ ਗਾਵਾਂ ਨੂੰ ਅਸੀਸ ਦੇਵੇਗਾ — ਉਨ੍ਹਾਂ ਦੇ ਬਹੁਤ ਸਾਰੇ ਵੱਛੇ ਹੋਣਗੇ। ਉਹ ਤੁਹਾਡੇ ਖੇਤਾਂ ਨੂੰ ਅਸੀਸ ਦੇਵੇਗਾ — ਉਨ੍ਹਾਂ ਵਿੱਚ ਬਹੁਤ ਚੰਗੀਆਂ ਫ਼ਸਲਾਂ ਹੋਣਗੀਆਂ। ਯਹੋਵਾਹ ਤੁਹਾਡਾ ਭਲਾ ਕਰੇਗਾ। ਯਹੋਵਾਹ ਇੱਕ ਵਾਰ ਫ਼ੇਰ ਤੁਹਾਡਾ ਭਲਾ ਕਰਕੇ ਪ੍ਰਸੰਨ ਹੋਵੇਗਾ ਜਿਹਾ ਕਿ ਉਹ ਤੁਹਾਡੇ ਪੁਰਖਿਆਂ ਦਾ ਭਲਾ ਕਰਕੇ ਹੁੰਦਾ ਸੀ। **10**ਪਰ ਤੁਹਾਨੂੰ ਉਹ ਗੱਲਾਂ ਕਰਨੀਆਂ ਚਾਹੀਦੀਆਂ ਹਨ ਜਿਹੜੀਆਂ ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਕਰਨ ਲਈ ਕਹਿੰਦਾ ਹੈ। ਤੁਹਾਨੂੰ ਚਾਹੀਦਾ ਹੈ ਕਿ ਉਸਦੇ ਆਦੇਸ਼ ਮੰਨੋ ਅਤੇ ਉਨ੍ਹਾਂ ਅਸੂਲਾਂ ਉੱਤੇ ਚੱਲੋਂ ਜਿਹੜੇ ਸਿੱਖਿਆਵਾਂ ਦੀ ਇਸ ਪੁਸਤਕ ਵਿੱਚ ਲਿਖੇ ਹੋਏ ਹਨ। ਤੁਹਾਨੂੰ ਯਹੋਵਾਹ, ਆਪਣੇ ਪਰਮੇਸ਼ੁਰ, ਦਾ ਹੁਕਮ ਪੂਰੇ ਦਿਲ ਨਾਲ ਅਤੇ ਆਤਮਾ ਨਾਲ ਮੰਨਣਾ ਚਾਹੀਦਾ ਹੈ। ਫ਼ੇਰ ਇਹ ਚੰਗੀਆਂ ਗੱਲਾਂ ਤੁਹਾਡੇ ਨਾਲ ਵਾਪਰਨਗੀਆਂ।

### ਜੀਵਨ ਜਾਂ ਮੌਤ

11"ਇਹ ਆਦੇਸ਼ ਜਿਹੜਾ ਮੈਂ ਤੁਹਾਨੂੰ ਅੱਜ ਦੇ ਰਿਹਾ ਹਾਂ ਤੁਹਾਡੇ
ਲਈ ਕੋਈ ਬਹੁਤਾ ਔਖਾ ਨਹੀਂ। ਇਹ ਦੂਰ ਦੁਰਾਡਾ ਨਹੀਂ ਹੈ।
12ਇਹ ਆਦੇਸ਼ ਸਵਰਗ ਵਿੱਚ ਨਹੀਂ ਹੈ ਤਾਂ ਜੋ ਤੁਸੀਂ ਇਹ ਆਖ
ਸਕੋ, 'ਸਾਡੇ ਲਈ ਕਿਹੜਾ ਸਵਰਗ ਵਿੱਚ ਜਾਵੇਗਾ ਅਤੇ ਇਸਨੂੰ
ਸਾਡੇ ਕੋਲ ਲੈਕੇ ਆਵੇਗਾ ਤਾਂ ਜੋ ਅਸੀਂ ਇਸਨੂੰ ਸੁਣ ਸਕੀਏ ਅਤੇ
ਇਸ ਉੱਤੇ ਅਮਲ ਕਰ ਸਕੀਏ।' 13ਇਹ ਆਦੇਸ਼ ਸਮੁੰਦਰ ਦੇ
ਪਰਲੇ ਪਾਸੇ ਵੀ ਨਹੀਂ ਤਾਂ ਜੋ ਅਸੀਂ ਆਖ ਸਕੀਏ , 'ਇਸਨੂੰ ਸਾਡੇ
ਤੱਕ ਲਿਆਉਣ ਲਈ ਕਿਹੜਾ ਸਮੁੰਦਰ ਪਾਰ ਜਾਵੇਗਾ ਤਾਂ ਜੋ
ਅਸੀਂ ਇਸਨੂੰ ਸੁਣ ਸਕੀਏ ਅਤੇ ਅਮਲ ਕਰ ਸਕੀਏ।' 14ਨਹੀਂ,
ਇਹ ਹੁਕਮ ਤਾਂ ਤੁਹਾਡੇ ਬਹੁਤ ਨਜ਼ਦੀਕ ਹੈ। ਇਹ ਤੁਹਾਡੇ ਮੂੰਹ
ਵਿੱਚ ਅਤੇ ਤੁਹਾਡੇ ਦਿਲ ਵਿੱਚ ਹੈ। ਇਸ ਲਈ ਤੁਸੀਂ ਇਸ ਨੂੰ
ਮੰਨ ਸਕਦੇ ਹੋਂ। 15ਅੱਜ ਮੈਂ ਤੁਹਾਨੂੰ ਜੀਵਨ ਅਤੇ ਮੌਤ ਵਿਚਕਾਰ
ਅਤੇ ਨੇਕੀ ਅਤੇ ਬਦੀ ਵਿਚਕਾਰ ਚੋਣ ਕਰਨ ਦਾ ਮੌਕਾ ਦਿੱਤਾ
ਹੈ। 16ਅੱਜ ਮੈਂ ਤੁਹਾਨੂੰ ਯਹੋਵਾਹ, ਆਪਣੇ ਪਰਮੇਸ਼ੁਰ, ਨੂੰ ਪਿਆਰ
ਕਰਨ ਦਾ ਅਤੇ ਉਸਦੇ ਹੁਕਮਾਂ, ਨਿਆਵਾਂ ਅਤੇ ਬਿਧੀਆਂ ਉੱਤੇ
ਚੱਲਣ ਦਾ ਹੁਕਮ ਦਿੰਦਾ ਹਾਂ। ਫ਼ੇਰ ਤੁਸੀਂ ਜੀਵੋਂਗੇ ਅਤੇ ਗਿਣਤੀ
ਵਿੱਚ ਵਧ ਜਾਵੋਂਗੇ। ਯਹੋਵਾਹ, ਤੁਹਾਡਾ ਪਰਮੇਸ਼ੁਰ, ਤੁਹਾਨੂੰ ਉਸ
ਧਰਤੀ ਵਿੱਚ ਅਸੀਸ ਦੇਵੇਗਾ ਜਿਸ ਵਿੱਚ ਤੁਸੀਂ ਦਾਖਲ ਹੋਕੇ
ਆਪਣੀ ਬਨਾਉਣ ਜਾ ਰਹੇ ਹੋ। 17ਪਰ ਜੇ ਤੁਸੀਂ ਯਹੋਵਾਹ ਤੋਂ
ਹਟ ਜਾਵੋਂਗੇ ਅਤੇ ਉਸਦੇ ਬਚਨਾਂ ਨੂੰ ਸਣਨ ਤੋਂ ਇਨਕਾਰ ਕਰੋਂਗੇ,
ਜੇ ਤੁਸੀਂ ਹੋਰਨਾਂ ਦੇਵਤਿਆਂ ਦੀ ਉਪਾਸਨਾ ਲਈ ਉਤਸਾਹਿਤ
ਕੀਤੇ ਜਾਂਦੇ ਹੋ, 18ਤਾਂ ਤੁਸੀਂ ਤਬਾਹ ਕੀਤੇ ਜਾਵੋਂਗੇ। ਮੈਂ ਤੁਹਾਨੂੰ
ਚਿਤਾਵਨੀ ਦੇ ਰਿਹਾ ਹਾਂ, ਜੇ ਤੁਸੀਂ ਯਹੋਵਾਹ ਤੋਂ ਮੁੱਖ ਮੋੜੋਂਗੇ,
ਤੁਸੀਂ ਯਰਦਨ ਨਦੀ ਦੇ ਪਾਰ ਦੀ ਉਸ ਧਰਤੀ ਵਿੱਚ ਬਹੁਤੀ ਦੇਰ
ਜਿਉਂਦੇ ਨਹੀਂ ਰਹੋਂਗੇ ਜਿਸ ਵਿੱਚ ਤੁਸੀਂ ਦਾਖਲ ਹੋਕੇ ਆਪਣੀ
ਬਨਾਉਣ ਲਈ ਜਾ ਰਹੇ ਹੋ।

19"ਅੱਜ ਮੈਂ ਤੁਹਾਨੂੰ ਦੋ ਰਸਤਿਆਂ ਵਿੱਚੋਂ ਇੱਕ ਦੀ ਚੋਣ ਕਰਨ
ਦਾ ਮੌਕਾ ਦੇ ਰਿਹਾ ਹਾਂ। ਅਤੇ ਮੈਂ ਧਰਤੀ ਅਤੇ ਅਕਾਸ਼ ਨੂੰ ਤੁਹਾਡੀ
ਚੋਣ ਦੇ ਗਵਾਹ ਹੋਣ ਲਈ ਆਖ ਰਿਹਾ ਹਾਂ। ਤੁਸੀਂ ਜਾਂ ਤਾਂ
ਜੀਵਨ ਤੇ ਜਾਂ ਮੌਤ ਚੁਣ ਸਕਦੇ ਹੋਂ। ਪਹਿਲੀ ਚੋਣ ਤੁਹਾਡੇ ਲਈ
ਅਸੀਸ ਹੋਵੇਗੀ। ਅਤੇ ਦੂਸਰੀ ਚੋਣ ਸਰਾਪ ਹੋਵੇਗੀ। ਇਸ ਲਈ
ਜੀਵਨ ਦੀ ਚੋਣ ਕਰੋ! ਫ਼ੇਰ ਤੁਸੀਂ ਅਤੇ ਤੁਹਾਡੇ ਬੱਚੇ ਜਿਉਣਗੇ।
20ਤੁਹਾਨੂੰ ਚਾਹੀਦਾ ਹੈ ਕਿ ਯਹੋਵਾਹ, ਆਪਣੇ ਪਰਮੇਸ਼ੁਰ, ਨੂੰ ਪਿਆਰ
ਕਰੋ ਅਤੇ ਉਸਦਾ ਹੁਕਮ ਮੰਨੋ। ਉਸਨੂੰ ਕਦੇ ਵੀ ਨਾ ਛੱਡੋ! ਕਿਉਂ
ਕਿ ਯਹੋਵਾਹ ਤੁਹਾਡਾ ਜੀਵਨ ਹੈ। ਅਤੇ ਯਹੋਵਾਹ ਤੁਹਾਨੂੰ ਉਸ
ਧਰਤੀ ਉੱਤੇ ਲੰਮੀ ਉਮਰ ਦੇਵੇਗਾ ਜਿਹੜੀ ਉਸਨੇ ਤੁਹਾਡੇ
ਪੁਰਖਿਆਂ — ਅਬਰਾਹਾਮ, ਇਸਹਾਕ ਅਤੇ ਯਾਕੂਬ ਨੂੰ ਦੇਣ ਦਾ
ਇਕਰਾਰ ਕੀਤਾ ਸੀ।"

### ਯਹੋਸ਼ੁਆ ਨਵਾਂ ਆਗੂ ਹੋਵੇਗਾ

31 ਫ਼ੇਰ ਮੂਸਾ ਗਿਆ ਅਤੇ ਇਸਰਾਏਲ ਦੇ ਸਾਰੇ ਲੋਕਾਂ ਨੂੰ
ਇਹ ਸ਼ਬਦ ਆਖੇ। 2ਮੂਸਾ ਨੇ ਉਨ੍ਹਾਂ ਨੂੰ ਆਖਿਆ,
"ਮੈਂ ਹੁਣ 120 ਸਾਲ ਦਾ ਹੋ ਗਿਆ ਹਾਂ। ਮੈਂ ਹੁਣ ਹੋਰ ਤੁਹਾਡੀ
ਅਗਵਾਈ ਨਹੀਂ ਕਰ ਸਕਦਾ। ਯਹੋਵਾਹ ਨੇ ਮੈਨੂੰ ਆਖਿਆ ਸੀ:
'ਤੂੰ ਯਰਦਨ ਨਦੀ ਦੇ ਪਾਰ ਨਹੀਂ ਜਾਵੇਂਗਾ' 3ਪਰ ਯਹੋਵਾਹ,
ਤੁਹਾਡਾ ਪਰਮੇਸ਼ੁਰ, ਤੁਸਾਂ ਲੋਕਾਂ ਦੀ ਉਸ ਧਰਤੀ ਵਿੱਚ ਅਗਵਾਈ
ਕਰੇਗਾ! ਯਹੋਵਾਹ ਇਨ੍ਹਾਂ ਕੌਮਾਂ ਨੂੰ ਤੁਹਾਡੇ ਲਈ ਤਬਾਹ ਕਰ
ਦੇਵੇਗਾ। ਤੁਸੀਂ ਉਨ੍ਹਾਂ ਦੀ ਧਰਤੀ ਉਨ੍ਹਾਂ ਪਾਸੋਂ ਖੋਹ ਲਵੋਂਗੇ। ਪਰ
ਯਹੋਵਾਹ ਨੇ ਆਖਿਆ ਸੀ ਕਿ ਯਹੋਸ਼ੁਆ ਨੂੰ ਤੁਹਾਡੀ ਅਗਵਾਈ
ਕਰਨੀ ਚਾਹੀਦੀ ਹੈ।

4"ਯਹੋਵਾਹ ਨੇ ਸੀਹੋਨ ਤੇ ਓਗ ਨੂੰ ਤਬਾਹ ਕੀਤਾ। ਯਹੋਵਾਹ
ਨੇ ਉਨ੍ਹਾਂ ਅਮੋਰੀ ਰਾਜਿਆਂ ਨੂੰ ਤਬਾਹ ਕਰ ਦਿੱਤਾ ਅਤੇ ਓਹੀ ਗੱਲ
ਇੱਕ ਵਾਰ ਫ਼ੇਰ ਤੁਹਾਡੇ ਲਈ ਕਰੇਗਾ! 5ਯਹੋਵਾਹ ਤੁਹਾਡੀ ਇਨ੍ਹਾਂ
ਕੌਮਾਂ ਨੂੰ ਹਰਾਉਣ ਵਿੱਚ ਮਦਦ ਕਰੇਗਾ। ਪਰ ਤੁਹਾਨੂੰ ਉਨ੍ਹਾਂ
ਨਾਲ ਹਰ ਓਹੀ ਗੱਲ ਕਰਨੀ ਚਾਹੀਦੀ ਹੈ ਜਿਹੜੀ ਮੈਂ ਤੁਹਾਨੂੰ
ਕਰਨ ਲਈ ਆਖੀ ਸੀ। 6ਮਜਬੂਤ ਅਤੇ ਬਹਾਦਰ ਬਣੋ। ਉਨ੍ਹਾਂ
ਲੋਕਾਂ ਕੋਲੋਂ ਭੈਭੀਤ ਨਾ ਹੋਵੋ! ਕਿਉਂ ਕਿ ਯਹੋਵਾਹ, ਤੁਹਾਡਾ
ਪਰਮੇਸ਼ੁਰ, ਤੁਹਾਡੇ ਨਾਲ ਹੈ। ਉਹ ਤੁਹਾਨੂੰ ਛੱਡਕੇ ਨਹੀਂ ਜਾਵੇਗਾ।"

7ਫ਼ੇਰ ਮੂਸਾ ਨੇ ਯਹੋਸ਼ੁਆ ਨੂੰ ਸੱਦਿਆ। ਇਸਰਾਏਲ ਦੇ ਸਾਰੇ
ਲੋਕ ਦੇਖ ਰਹੇ ਸਨ ਜਦੋਂ ਮੂਸਾ ਨੇ ਯਹੋਸ਼ੁਆ ਨੂੰ ਆਖਿਆ, "ਤਕੜਾ
ਤੇ ਬਹਾਦਰ ਬਣੀ। ਤੂੰ ਇਨ੍ਹਾਂ ਲੋਕਾਂ ਦੀ ਉਸ ਧਰਤੀ ਵੱਲ ਅਗਵਾਈ
ਕਰੇਂਗਾ ਜਿਸਦਾ ਯਹੋਵਾਹ ਨੇ ਇਨ੍ਹਾਂ ਦੇ ਪੁਰਖਿਆਂ ਨੂੰ ਦੇਣ ਦਾ
ਇਕਰਾਰ ਕੀਤਾ ਸੀ। ਤੂੰ ਇਨ੍ਹਾਂ ਦੀ ਇਸ ਧਰਤੀ ਨੂੰ ਆਪਣਾ
ਬਨਾਉਣ ਵਿੱਚ ਮਦਦ ਕਰੇਂਗਾ। 8ਯਹੋਵਾਹ ਤੇਰੀ ਅਗਵਾਈ
ਕਰੇਗਾ। ਉਹ ਖੁਦ ਤੇਰੇ ਨਾਲ ਹੈ। ਉਹ ਤੈਨੂੰ ਛੱਡਕੇ ਨਹੀਂ ਜਾਵੇਗਾ।
ਕੋਈ ਫ਼ਿਕਰ ਨਾ ਕਰੀਂ। ਭੈਭੀਤ ਨਾ ਹੋਵੀਂ।"

### ਮੂਸਾ ਸਿੱਖਿਆਵਾਂ ਲਿਖਦਾ ਹੈ

9ਫ਼ੇਰ ਮੂਸਾ ਨੇ ਬਿਵਸਥਾ ਨੂੰ ਲਿਖ ਕੇ ਲੇਵੀ ਪਰਿਵਾਰ-ਸਮੂਹ
ਦੇ ਜਾਜਕਾਂ ਨੂੰ ਦੇ ਦਿੱਤੀ। ਉਨ੍ਹਾਂ ਦਾ ਕੰਮ ਯਹੋਵਾਹ ਦੇ
ਇਕਰਾਰਨਾਮੇ ਵਾਲੇ ਸੰਦੂਕ ਨੂੰ ਚੁੱਕਣਾ ਸੀ। ਮੂਸਾ ਨੇ ਇਹ
ਬਿਵਸਥਾ ਇਸਰਾਏਲ ਦੇ ਸਾਰੇ ਬਜ਼ੁਰਗਾਂ ਨੂੰ ਵੀ ਦਿੱਤੀ। 10ਫ਼ੇਰ
ਮੂਸਾ ਨੇ ਆਗੂਆਂ ਨਾਲ ਵੀ ਗੱਲ ਕੀਤੀ। ਉਸਨੇ ਆਖਿਆ, "ਹਰ
ਸੱਤ ਸਾਲਾਂ ਬਾਦ, ਮੁਕਤੀ ਦੇ ਵਰ੍ਹੇ, ਬਿਵਸਥਾ ਨੂੰ ਡੇਰਿਆਂ ਦੇ
ਪਰਬ ਉੱਤੇ ਪੜ੍ਹਿਆ ਜਾਵੇ। 11ਉਸ ਸਮੇਂ, ਇਸਰਾਏਲ ਦੇ ਸਮੂਹ
ਲੋਕਾਂ ਨੂੰ ਉਸ ਦੀ ਚੁਣੀ ਹੋਈ ਖਾਸ ਥਾਂ ਤੇ ਯਹੋਵਾਹ, ਤੁਹਾਡੇ
ਪਰਮੇਸ਼ੁਰ, ਨੂੰ ਮਿਲਣ ਲਈ, ਆਉਣਾ ਚਾਹੀਦਾ ਹੈ। ਫ਼ੇਰ ਤੁਹਾਨੂੰ
ਇਹ ਬਿਵਸਥਾ ਲੋਕਾਂ ਨੂੰ ਪੜ੍ਹਕੇ ਸੁਨਾਉਣੀਆਂ ਚਾਹੀਦੀਆਂ ਹਨ।
12ਸਮੂਹ ਲੋਕਾਂ ਨੂੰ ਇਕੱਠਿਆਂ ਕਰੋ — ਆਦਮੀਆਂ, ਔਰਤਾਂ, ਛੋਟੇ
ਬੱਚਿਆਂ ਅਤੇ ਤੁਹਾਡੇ ਸ਼ਹਿਰਾਂ ਵਿੱਚ ਰਹਿੰਦੇ ਵਿਦੇਸ਼ੀਆਂ ਨੂੰ। ਉਹ
ਬਿਵਸਥਾ ਸੁਨਣਗੇ ਅਤੇ ਉਹ ਯਹੋਵਾਹ, ਤੁਹਾਡੇ ਪਰਮੇਸ਼ੁਰ, ਦਾ
ਆਦਰ ਕਰਨਾ ਸਿੱਖਣਗੇ। ਫ਼ੇਰ ਉਹ ਬਿਵਸਥਾ ਵਿੱਚ ਦਿੱਤੀਆਂ
ਸਾਰੀਆਂ ਗੱਲਾਂ ਕਰਨ ਦੇ ਯੋਗ ਹੋਣਗੇ। 13ਜੇ ਉਨ੍ਹਾਂ ਦੇ
ਉੱਤਰਾਧਿਕਾਰੀ ਬਿਵਸਥਾ ਬਾਰੇ ਨਹੀਂ ਜਾਣਦੇ, ਉਹ ਉਨ੍ਹਾਂ ਨੂੰ
ਸੁਨਣਗੇ ਅਤੇ ਯਹੋਵਾਹ, ਤੁਹਾਡੇ ਪਰਮੇਸ਼ੁਰ, ਦੀ ਇੱਜ਼ਤ ਕਰਨਾ
ਸਿੱਖ ਜਾਣਗੇ। ਉਹ ਉਦੋਂ ਤੱਕ ਉਸਦੀ ਇੱਜ਼ਤ ਕਰਨਗੇ ਜਦੋਂ
ਤੱਕ ਤੁਸੀਂ ਆਪਣੀ ਧਰਤੀ ਉੱਤੇ ਰਹੋਂਗੇ। ਤੁਸੀਂ ਛੇਤੀ ਹੀ ਯਰਦਨ

ਨਦੀ ਦੇ ਪਾਰ ਜਾਵੋਂਗੇ ਅਤੇ ਉਸ ਧਰਤੀ ਨੂੰ ਆਪਣੀ ਬਣਾ ਲਵੋਂਗੇ।"

### ਯਹੋਵਾਹ ਮੂਸਾ ਅਤੇ ਯਹੋਸ਼ੁਆ ਨੂੰ ਸੱਦ ਦਾ ਹੈ

14ਯਹੋਵਾਹ ਨੇ ਮੂਸਾ ਨੂੰ ਆਖਿਆ, "ਹੁਣ ਤੇਰੇ ਦੇਹਾਂਤ ਦਾ ਸਮਾਂ ਨੇੜੇ ਹੈ। ਯਹੋਸ਼ੁਆ ਨੂੰ ਲੈਕੇ ਅਤੇ ਮੰਡਲੀ ਵਾਲੇ ਤੰਬੂ ਕੋਲ ਆ ਜਾ। ਮੈਂ ਯਹੋਸ਼ੁਆ ਨੂੰ ਦੱਸਾਂਗਾ ਕਿ ਉਸ ਨੇ ਕੀ ਕਰਨਾ ਹੈ।" ਇਸ ਲਈ ਮੂਸਾ ਅਤੇ ਯਹੋਸ਼ੁਆ ਮੰਡਲੀ ਵਾਲੇ ਤੰਬੂ ਵੱਲ ਚੱਲੇ ਗਏ।

15ਯਹੋਵਾਹ ਤੰਬੂ ਦੇ ਪ੍ਰਵੇਸ਼ ਤੇ ਖਲੋਤਿਆਂ ਹੋਇਆਂ, ਇੱਕ ਲੰਮੇ ਬੱਦਲ ਦੇ ਰੂਪ ਵਿੱਚ, ਤੰਬੂ ਵਿੱਚ ਪ੍ਰਗਟ ਹੋਇਆ। 16ਯਹੋਵਾਹ ਨੇ ਮੂਸਾ ਨੂੰ ਆਖਿਆ, "ਤੂੰ ਛੇਤੀ ਹੀ ਮਰ ਜਾਵੇਂਗਾ। ਅਤੇ ਜਦੋਂ ਤੂੰ ਆਪਣੇ ਪੁਰਖਿਆਂ ਕੋਲ ਚਲਿਆ ਜਾਵੇਂਗਾ ਇਹ ਲੋਕ ਮੇਰੇ ਪ੍ਰਤੀ ਵਫ਼ਾਦਾਰ ਨਹੀਂ ਬਣੇ ਰਹਿਣਗੇ। ਇਹ ਉਸ ਇਕਰਾਰਨਾਮੇ ਨੂੰ ਤੋੜ ਦੇਣਗੇ ਜਿਹੜਾ ਮੈਂ ਇਨ੍ਹਾਂ ਨਾਲ ਕੀਤਾ ਸੀ। ਉਹ ਮੈਨੂੰ ਛੱਡ ਜਾਣਗੇ ਅਤੇ ਹੋਰਨਾਂ ਦੇਵਤਿਆਂ ਦੀ ਉਪਾਸਨਾ ਕਰਨੀ ਸ਼ੁਰੂ ਕਰ ਦੇਣਗੇ — ਉਸ ਧਰਤੀ ਦੇ ਝੂਠੇ ਦੇਵਤਿਆਂ ਦੀ, ਜਿੱਥੇ ਇਹ ਜਾ ਰਹੇ ਹਨ। 17ਉਸ ਸਮੇਂ ਮੈਂ ਇਨ੍ਹਾਂ ਉੱਪਰ ਬਹੁਤ ਕਹਿਰਵਾਨ ਹੋ ਜਾਵਾਂਗਾ ਅਤੇ ਮੈਂ ਇਨ੍ਹਾਂ ਨੂੰ ਛੱਡ ਦਿਆਂਗਾ। ਮੈਂ ਇਨ੍ਹਾਂ ਦੀ ਸਹਾਇਤਾ ਕਰਨ ਤੋਂ ਇਨਕਾਰ ਕਰਾਂਗਾ ਅਤੇ ਇਹ ਤਬਾਹ ਹੋ ਜਾਣਗੇ। ਇੱਨ੍ਹਾਂ ਨਾਲ ਭਿਆਨਕ ਗੱਲਾਂ ਵਾਪਰਨਗੀਆਂ ਅਤੇ ਇਨ੍ਹਾਂ ਨੂੰ ਬਹੁਤ ਮੁਸੀਬਤਾਂ ਪੈਣਗੀਆਂ। ਫ਼ੇਰ ਇਹ ਆਖਣਗੇ, 'ਮੰਦੀਆਂ ਗੱਲਾਂ ਸਾਡੇ ਨਾਲ ਇਸ ਲਈ ਵਾਪਰੀਆਂ ਕਿਉਂ ਕਿ ਸਾਡਾ ਪਰਮੇਸ਼ੁਰ ਸਾਡੇ ਨਾਲ ਨਹੀਂ ਹੈ।' 18ਅਤੇ ਮੈਂ ਉਨ੍ਹਾਂ ਦੀ ਸਹਾਇਤਾ ਕਰਨ ਤੋਂ ਇਨਕਾਰ ਕਰ ਦਿਆਂਗਾ, ਕਿਉਂ ਕਿ ਉਨ੍ਹਾਂ ਨੇ ਮੰਦੀਆਂ ਗੱਲਾਂ ਕੀਤੀਆਂ, ਅਤੇ ਹੋਰਨਾਂ ਦੇਵਤਿਆਂ ਦੀ ਉਪਾਸਨਾ ਕੀਤੀ ਹੈ।

19"ਇਸ ਲਈ ਇਹ ਗੀਤ ਲਿਖ ਲੈ ਅਤੇ ਇਸਨੂੰ ਇਸਰਾਏਲ ਦੇ ਲੋਕਾਂ ਨੂੰ ਸਿਖਾ। ਇਹ ਗੀਤ ਇਸਰਾਏਲ ਦੇ ਲੋਕਾਂ ਦੇ ਖ਼ਿਲਾਫ਼ ਮੇਰਾ ਗਵਾਹ ਹੋਵੇਗਾ। 20ਮੈਂ ਇਨ੍ਹਾਂ ਨੂੰ ਉਸ ਧਰਤੀ ਉੱਤੇ ਲੈ ਜਾਵਾਂਗਾ ਜਿਹੜੀ ਮੈਂ ਇਨ੍ਹਾਂ ਦੇ ਪੁਰਖਿਆਂ ਨੂੰ ਦੇਣ ਦਾ ਇਕਰਾਰ ਕੀਤਾ ਸੀ — ਬਹੁਤ ਸਾਰੀਆਂ ਨਿਆਮਤਾਂ ਨਾਲ ਭਰੀ ਹੋਈ ਧਰਤੀ। ਅਤੇ ਉਨ੍ਹਾਂ ਕੋਲ ਖਾਣ ਵਾਲੀ ਹਰ ਚੀਜ਼ ਹੋਵੇਗੀ। ਉਨ੍ਹਾਂ ਦਾ ਜੀਵਨ ਅਮੀਰ ਹੋਵੇਗਾ। ਪਰ ਫ਼ੇਰ ਉਹ ਹੋਰਨਾਂ ਦੇਵਤਿਆਂ ਵੱਲ ਮੁੜ ਜਾਣਗੇ ਅਤੇ ਉਨ੍ਹਾਂ ਦੀ ਸੇਵਾ ਕਰਨਗੇ। ਉਹ ਮੇਰੇ ਕੋਲੋਂ ਦੂਰ ਚੱਲੇ ਜਾਣਗੇ ਅਤੇ ਮੇਰਾ ਇਕਰਾਰਨਾਮਾ ਤੋੜ ਦੇਣਗੇ। 21ਫ਼ੇਰ ਉਨ੍ਹਾਂ ਲਈ ਬਹੁਤ ਸਾਰੀਆਂ ਭਿਆਨਕ ਘਟਨਾਵਾਂ ਵਾਪਰਨਗੀਆਂ। ਉਨ੍ਹਾਂ ਨੂੰ ਬਹੁਤ ਮੁਸੀਬਤਾਂ ਪੈਣਗੀਆਂ। ਉਸ ਸਮੇਂ ਉਨ੍ਹਾਂ ਦੇ ਲੋਕ ਹਾਲੇ ਵੀ ਇਹ ਗੀਤ ਜਾਣਦੇ ਹੋਣਗੇ ਅਤੇ ਇਸਤੋਂ ਉਨ੍ਹਾਂ ਨੂੰ ਪਤਾ ਚੱਲੇਗਾ ਕਿ ਉਹ ਕਿੰਨੇ ਗ਼ਲਤ ਹਨ। ਮੈਂ ਹਾਲੇ ਤੱਕ ਉਨ੍ਹਾਂ ਨੂੰ ਉਸ ਧਰਤੀ ਉੱਤੇ ਨਹੀਂ ਲੈਕੇ ਗਿਆ। ਜਿਹੜੀ ਮੈਂ ਉਨ੍ਹਾਂ ਨੂੰ ਦੇਣ ਦਾ ਵਾਅਦਾ ਕੀਤਾ ਹੈ। ਪਰ ਮੈਨੂੰ ਪਹਿਲਾਂ ਹੀ ਪਤਾ ਹੈ ਕਿ ਉਹ ਉੱਥੇ ਕੀ ਕੁਝ ਕਰਨ ਦੀਆਂ ਵਿਉਂਤਾ ਬਣਾ ਰਹੇ ਹਨ।"

22ਇਸ ਲਈ ਉਸ ਦਿਨ, ਮੂਸਾ ਨੇ ਗੀਤ ਲਿਖ ਲਿਆ। ਅਤੇ ਇਹ ਗੀਤ ਇਸਰਾਏਲ ਦੇ ਲੋਕਾਂ ਨੂੰ ਸਿਖਾ ਦਿੱਤਾ। 23ਫ਼ੇਰ ਯਹੋਵਾਹ ਨੇ ਨੂਨ ਦੇ ਪੁੱਤਰ ਯਹੋਸ਼ੁਆਂ ਨਾਲ ਗੱਲ ਕੀਤੀ। ਯਹੋਵਾਹ ਨੇ ਆਖਿਆ, "ਤਕੜਾ ਤੇ ਬਹਾਦਰ ਬਣ। ਤੂੰ ਇਸਰਾਏਲ ਦੇ ਲੋਕਾਂ ਦੀ ਉਸ ਧਰਤੀ ਉੱਤੇ ਅਗਵਾਈ ਕਰੇਂਗਾ ਜਿਸਦਾ ਮੈਂ ਉਨ੍ਹਾਂ ਨੂੰ ਇਕਰਾਰ ਕੀਤਾ ਹੈ। ਅਤੇ ਮੈਂ ਤੇਰੇ ਨਾਲ ਹੋਵਾਂਗਾ।"

### ਮੂਸਾ ਇਸਰਾਏਲ ਦੇ ਲੋਕਾਂ ਨੂੰ ਚਿਤਾਵਨੀ ਦਿੰਦਾ ਹੈ

24ਮੂਸਾ ਨੇ ਸਾਰੀਆਂ ਬਿਵਸਥਾ ਨੂੰ ਧਿਆਨ ਨਾਲ ਕਿਤਾਬ ਵਿੱਚ ਲਿਖ ਲਿਆ। ਜਦੋਂ ਉਸਨੇ ਕਿਤਾਬ ਮੁਕਾਈ, 25ਉਸਨੇ ਲੇਵੀਆਂ ਨੂੰ ਹੁਕਮ ਦਿੱਤਾ। (ਇਹ ਆਦਮੀ ਯਹੋਵਾਹ ਦੇ ਇਕਰਾਰਨਾਮੇ ਵਾਲਾ ਸੰਦੂਕ ਚੁੱਕਦੇ ਸਨ।) ਮੂਸਾ ਨੇ ਆਖਿਆ, 26"ਬਿਵਸਥਾ ਦੀ ਇਹ ਪੋਥੀ ਲਵੋ ਅਤੇ ਇਸ ਨੂੰ ਯਹੋਵਾਹ, ਆਪਣੇ ਪਰਮੇਸ਼ੁਰ, ਦਾ ਇਕਰਾਰਨਾਮੇ ਵਾਲੇ ਸੰਦੂਕ ਵਿੱਚ ਰੱਖ ਦਿਓ। ਫ਼ੇਰ ਇਹ ਤੁਹਾਡੇ ਖ਼ਿਲਾਫ਼ ਇੱਕ ਗਵਾਹ ਹੋਵੇਗੀ। 27ਮੈਂ ਜਾਣਦਾ ਹਾਂ ਕਿ ਤੁਸੀਂ ਬਹੁਤ ਜ਼ਿੱਦੀ ਹੋ। ਮੈਂ ਜਾਣਦਾ ਹਾਂ ਕਿ ਤੁਸੀਂ ਆਪਣੇ ਮਨ ਚਾਹੇ ਢੰਗ ਨਾਲ ਜਿਉਣਾ ਚਾਹੁੰਦੇ ਹੋ। ਦੇਖੋ, ਜਦੋਂ ਮੈਂ ਤੁਹਾਡੇ ਨਾਲ ਸਾਂ, ਤੁਸੀਂ ਯਹੋਵਾਹ ਦੇ ਹੁਕਮ ਮੰਨਣ ਤੋਂ ਇਨਕਾਰ ਕੀਤਾ। ਇਸ ਲਈ ਮੈਂ ਜਾਣਦਾ ਹਾਂ ਕਿ ਮੇਰੇ ਮਰਨ ਤੋਂ ਬਾਅਦ ਵੀ, ਤੁਸੀਂ ਉਸ ਦੇ ਹੁਕਮਾਂ ਨੂੰ ਮੰਨਣ ਤੋਂ ਇਨਕਾਰ ਕਰੋਂਗੇ। 28ਆਪਣੇ ਪਰਿਵਾਰ-ਸਮੂਹਾਂ ਦੇ ਸਾਰੇ ਅਧਿਕਾਰੀਆਂ ਅਤੇ ਆਗੂਆਂ ਨੂੰ ਇਕੱਠੇ ਕਰੋ। ਮੈਂ ਉਨ੍ਹਾਂ ਨੂੰ ਇਹ ਗੱਲਾਂ ਦੱਸਾਂਗਾ। ਮੈਂ ਉਨ੍ਹਾਂ ਦੇ ਖ਼ਿਲਾਫ਼ ਗਵਾਹੀ ਦੇਣ ਲਈ ਧਰਤੀ ਤੇ ਅਕਾਸ਼ ਨੂੰ ਸੱਦਾਂਗਾ। 29ਮੈਂ ਜਾਣਦਾ ਹਾਂ ਕਿ ਮੇਰੀ ਮੌਤ ਤੋਂ ਬਾਦ ਤੁਸੀਂ ਬੁਰੇ ਬਣ ਜਾਵੋਂਗੇ। ਤੁਸੀਂ ਉਸ ਰਸਤੇ ਤੋਂ ਹਟ ਜਾਵੋਂਗੇ ਜਿਸ ਉੱਤੇ ਚੱਲਣ ਦਾ ਮੈਂ ਤੁਹਾਨੂੰ ਆਦੇਸ਼ ਦਿੱਤਾ ਸੀ। ਭਵਿੱਖ ਵਿੱਚ ਤੁਹਾਡੇ ਨਾਲ ਮੰਦੀਆਂ ਘਟਨਾਵਾਂ ਵਾਪਰਨਗੀਆਂ। ਕਿਉਂ? ਕਿਉਂ ਕਿ ਤੁਸੀਂ ਉਹ ਗੱਲਾਂ ਕਰਨੀਆਂ ਚਾਹੁੰਦੇ ਹੋ ਜਿਨ੍ਹਾਂ ਨੂੰ ਯਹੋਵਾਹ ਮੰਦਾ ਆਖਦਾ ਹੈ। ਤੁਸੀਂ ਉਸਨੂੰ ਇਨ੍ਹਾਂ ਮੰਦੇ ਕਾਰਿਆਂ ਕਾਰਣ ਕਹਿਰਵਾਨ ਕਰ ਲਵੋਂਗੇ।

### ਮੂਸਾ ਦਾ ਗੀਤ

30ਇਸਰਾਏਲ ਦੇ ਸਮੂਹ ਲੋਕ ਇਕੱਠੇ ਹੋਏ। ਫ਼ੇਰ ਮੂਸਾ ਨੇ ਉਨ੍ਹਾਂ ਲਈ ਇਹ ਗੀਤ ਸ਼ੁਰੂ ਤੋਂ ਲੈਕੇ ਅਖੀਰ ਤੀਕ ਗਾਇਆ।

32 "ਅਕਾਸ਼ੋ, ਸੁਣੋ ਤੇ ਮੈਂ ਬੋਲਾਂਗਾ, ਧਰਤੀਏ, ਸੁਣ ਮੇਰੇ ਮੂੰਹ ਦੇ ਬੋਲਾਂ ਨੂੰ।

2ਮੇਰੀਆਂ ਬਿਵਸਥਾ ਬਰਖਾ ਵਾਂਗ ਉਤਰਨਗੀਆਂ, ਜਿਵੇਂ ਧਰਤੀ ਤੇ ਧੁੰਦ ਡਿੱਗਦੀ ਹੈ, ਜਿਵੇਂ ਕੋਮਲ ਘਾਹ ਉੱਤੇ ਮੀਂਹ ਪੈਂਦਾ ਹੈ, ਜਿਵੇਂ ਹਰੇ ਪੌਦਿਆਂ ਉੱਤੇ ਮੀਂਹ ਪੈਂਦਾ ਹੈ।

3ਪਰਮੇਸ਼ੁਰ ਦੀ ਉਸਤਤ ਕਰੋ , ਜਿਵੇਂ ਮੈਂ ਯਹੋਵਾਹ ਦੇ ਨਾਮ ਦਾ ਐਲਾਨ ਕਰਦਾ ਹਾਂ।

4ਉਹ ਚੱਟਾਨ ਹੈ — ਉਸਦਾ ਕਾਰਜ ਸੰਪੂਰਨ ਹੈ! ਕਿਉਂ ਕਿ ਉਸਦੇ ਧਰਤੀ ਦੇ ਸਾਰੇ ਰਾਹ ਧਰਮੀ ਨੇ ਪਰਮੇਸ਼ੁਰ ਸੱਚਾ ਅਤੇ ਵਫ਼ਾਦਾਰ ਹੈ। ਉਹ ਇਮਾਨਦਾਰ ਤੇ ਭਰੋਸੇਯੋਗ ਹੈ।

5ਉਨ੍ਹਾਂ ਨੇ ਉਸਨੂੰ ਧੋਖਾ ਦੇ ਦਿੱਤਾ। ਉਹ ਆਪਣੇ ਪਾਪਾਂ ਕਾਰਣ
ਹੋਰ ਵਧੇਰੇ ਉਸਦੇ ਬੱਚੇ ਨਹੀਂ ਹਨ। ਉਹ ਧੋਖੇਬਾਜਾਂ ਅਤੇ ਝੂਠਿਆਂ
ਦੀ ਇੱਕ ਗਠੜੀ ਹਨ।
6ਕੀ ਯਹੋਵਾਹ ਦਾ ਸਿਲਾ ਦੇਣ ਦਾ ਇਹੀ ਤਰੀਕਾ ਹੈ। ਨਹੀਂ!
ਤੁਸੀਂ ਮੰਦ ਬੁੱਧੀ ਅਤੇ ਬੇਵਕੂਫ਼ ਲੋਕ ਹੋਂ। ਯਹੋਵਾਹ ਤੁਹਾਡਾ ਪਿਤਾ
ਹੈ। ਓਸਨੇ ਤੁਹਾਨੂੰ ਸਾਜਿਆ। ਉਹ ਤੁਹਾਡਾ ਸਿਰਜਣਹਾਰ ਹੈ
ਅਤੇ ਉਹ ਤੁਹਾਨੂੰ ਸਹਾਰਾ ਦਿੰਦਾ ਹੈ।
7ਚੇਤੇ ਕਰੋ, ਬਹੁਤ ਸਮਾਂ ਪਹਿਲਾਂ ਕੀ ਵਾਪਰਿਆ ਸੀ। ਉਨ੍ਹਾਂ
ਗੱਲਾਂ ਬਾਰੇ ਸੋਚੋ, ਜਿਹੜੀਆਂ ਬਹੁਤ ਵਰ੍ਹੇ ਪਹਿਲਾਂ ਵਾਪਰੀਆਂ
ਸਨ। ਆਪਣੇ ਪਿਤਾ ਕੋਲੋਂ ਪੁੱਛੋ; ਉਹ ਤੁਹਾਨੂੰ ਦੱਸੇਗਾ। ਆਪਣੇ
ਆਗੂਆਂ ਨੂੰ ਪੁੱਛੋ; ਉਹ ਤੁਹਾਨੂੰ ਦੱਸਣਗੇ।
8ਸਰਬ ਉੱਚ ਪਰਮੇਸ਼ੁਰ ਨੇ ਧਰਤੀ ਦੇ ਲੋਕਾਂ ਨੂੰ ਵੱਖ ਕੀਤਾ ਸੀ
ਅਤੇ ਹਰ ਕੌਮ ਨੂੰ ਉਸਦੀ ਧਰਤੀ ਦਿੱਤੀ ਸੀ। ਪਰਮੇਸ਼ੁਰ ਨੇ ਉਨ੍ਹਾਂ
ਲੋਕਾਂ ਲਈ ਸਰਹੱਦਾਂ ਥਾਪੀਆਂ ਸਨ। ਉਸ ਨੇ ਉਨੀਆਂ ਹੀ ਕੌਮਾਂ
ਸਾਜੀਆਂ ਸਨ ਜਿੰਨੇ ਕਿ ਇੱਥੇ ਦੂਤ ਹਨ।
9ਯਹੋਵਾਹ ਦਾ ਹਿੱਸਾ ਉਸਦੇ ਲੋਕ ਹਨ; ਯਾਕੂਬ ਯਹੋਵਾਹ ਦਾ
ਹੈ।
10ਯਹੋਵਾਹ ਨੇ ਯਾਕੂਬ (ਇਸਰਏਲ) ਨੂੰ ਇੱਕ ਮਾਰੂਥਲ
ਅੰਦਰ, ਇੱਕ ਸੱਖਣੀ ਹਵਾਦਾਰ ਧਰਤੀ ਉੱਤੇ ਲੱਭਿਆ।
ਯਹੋਵਾਹ ਨੇ ਯਾਕੂਬ ਦੀ ਰੱਖਿਆ ਕਰਨ ਲਈ ਉਸ ਨੂੰ ਘੇਰ
ਲਿਆ ਉਸਨੇ ਓਸਦੀ ਰੱਖਿਆ ਆਪਣੀ ਅੱਖ ਦੀ ਪੁਤਲੀ ਵਾਂਗ
ਕੀਤੀ ਸੀ।
11ਯਹੋਵਾਹ ਇਸਰਾਏਲ ਲਈ, ਬਾਜ ਵਾਂਗ ਸੀ। ਬਾਜ਼ ਆਪਣੇ
ਬੱਚਿਆਂ ਨੂੰ ਉੱਡਣਾ ਸਿਖਾਉਣ ਲਈ ਆਲ੍ਹਣੇ ਵਿੱਚੋਂ ਧੱਕ ਦਿੰਦਾ
ਹੈ। ਉਹ ਆਪਣੇ ਬੱਚਿਆਂ ਨਾਲ ਉੱਡਦਾ ਹੈ ਅਤੇ ਉਨ੍ਹਾਂ ਦੀ
ਰੱਖਿਆ ਕਰਦਾ ਹੈ। ਉਹ ਉਨ੍ਹਾਂ ਨੂੰ ਫ਼ੜਨ ਲਈ, ਜਦੋਂ ਵੀ ਉਹ
ਡਿੱਗਦੇ ਨੇ ਆਪਣੇ ਖੰਭ ਫ਼ੈਲਾਉਂਦਾ ਹੈ। ਉਨ੍ਹਾਂ ਨੂੰ ਇੱਕ ਸੁਰੱਖਿਅਤ
ਥਾਂ ਲੈ ਜਾਣ ਖਾਤਰ ਆਪਣੇ ਖੰਭਾਂ ਨਾਲ ਚੁੱਕ ਲੈਂਦਾ ਹੈ। ਯਹੋਵਾਹ
ਵੀ ਇਸੇ ਤਰ੍ਹਾਂ ਦਾ ਹੈ।
12ਇਕੱਲੇ ਯਹੋਵਾਹ ਨੇ ਯਾਕੂਬ ਦੀ ਅਗਵਾਈ ਕੀਤੀ। ਕਿਸੇ
ਵੀ ਵਿਦੇਸ਼ੀ ਦੇਵਤੇ ਨੇ ਯਾਕੂਬ ਨੂੰ ਨਹੀਂ ਬਚਾਇਆ।
13ਯਹੋਵਾਹ ਨੇ ਯਾਕੂਬ ਦੀ ਪਹਾੜੀ ਪ੍ਰਦੇਸ਼ ਉੱਤੇ ਕਬਜ਼ਾ ਕਰਨ
ਲਈ ਅਗਵਾਈ ਕੀਤੀ। ਉਸਨੇ ਉਸ ਨੂੰ ਖੇਤਾਂ ਦੀਆਂ ਫ਼ਸਲਾਂ
ਦਿੱਤੀਆਂ। ਉਸਨੇ ਚੱਟਾਨਾਂ ਵਿੱਚੋਂ ਸ਼ਹਿਦ, ਸਖ਼ਤ ਚੱਟਾਨ ਵਿੱਚੋਂ
ਜੈਤੂਨ ਦੇ ਤੇਲ ਨਾਲ ਉਸਦਾ ਪਾਲਣ-ਪੋਸ਼ਣ ਕੀਤਾ।
14ਵੱਗ ਤੋਂ ਮੱਖਣ ਨਾਲ, ਇੱਜੜ ਤੋਂ ਦੁੱਧ ਨਾਲ, ਲੇਲਿਆਂ
ਅਤੇ ਬੱਕਰੀਆਂ ਤੋਂ ਚਰਬੀ ਨਾਲ, ਬਾਸ਼ਾਨ ਦੇ ਸਭ ਤੋਂ ਵਧੀਆ
ਭੇਡੂਆਂ ਨਾਲ ਅਤੇ ਸਭ ਤੋਂ ਵਧੀਆ ਕਣਕ ਨਾਲ। ਤੁਸੀਂ ਅੰਗੂਰਾਂ
ਦੇ ਲਾਲ ਰਸ ਤੋਂ ਮੈਅ ਪੀਤੀ।
15ਪਰ ਯਸ਼ੁਰੂਨ ਮੋਟਾ ਹੋ ਗਿਆ ਸੀ ਅਤੇ ਝੋਟੇ ਵਾਂਗ ਛੜਾਂ
ਮਾਰਦਾ ਸੀ। (ਹਾਂ, ਤੈਨੂੰ ਬਹੁਤ ਜ਼ਿਆਦਾ ਖੁਰਾਕ ਮਿਲੀ ਸੀ, ਤੂੰ
ਮੋਟਾ ਅਤੇ ਭਾਰਾ ਹੋ ਗਿਆ ਸੀ।) ਪਰ ਉਸਨੇ ਉਸ ਪਰਮੇਸ਼ੁਰ ਨੂੰ
ਛੱਡ ਦਿੱਤਾ ਜਿਸ ਨੇ ਉਸ ਨੂੰ ਸਾਜਿਆ ਅਤੇ ਉਸ ਚੱਟਾਨ ਕੋਲੋਂ
ਭੱਜ ਗਿਆ ਜਿਸ ਨੇ ਉਸ ਨੂੰ ਬਚਾਇਆ ਸੀ।
16ਹੋਰਨਾਂ ਦੇਵਤਿਆਂ ਦੀ ਉਪਾਸਨਾ ਕਰਕੇ ਉਨ੍ਹਾਂ ਨੇ ਉਸ ਨੂੰ
ਈਰਖਾਲੂ ਬਣਾ ਦਿੱਤਾ। ਉਨ੍ਹਾਂ ਨੇ ਉਨ੍ਹਾਂ ਭੈੜੇ ਦੇਵਤਿਆਂ ਦੀ
ਉਪਾਸਨਾ ਕੀਤੀ ਅਤੇ ਪਰਮੇਸ਼ੁਰ ਨੂੰ ਬਹੁਤ ਗੁੱਸੇ ਕਰ ਦਿੱਤਾ।
17ਉਨ੍ਹਾਂ ਨੇ ਭੂਤਾਂ ਨੂੰ ਬਲੀਆਂ ਚੜ੍ਹਾਈਆਂ ਜੋ ਦੇਵਤੇ ਨਹੀਂ
ਸਨ। ਉਹ ਨਵੇਂ ਦੇਵਤੇ ਸਨ ਜਿਨ੍ਹਾਂ ਨੂੰ ਉਹ ਜਾਣਦੇ ਨਹੀਂ ਸਨ,
ਜਿਨ੍ਹਾਂ ਬਾਰੇ ਤੁਹਾਡੇ ਪੁਰਖੇ ਵੀ ਨਹੀਂ ਜਾਣਦੇ ਸਨ।
18ਤੁਸੀਂ ਉਸ ਚੱਟਾਨ ਨੂੰ ਛੱਡ ਦਿੱਤਾ ਜਿਸਨੇ ਤੁਸਾਂ ਨੂੰ ਜਨਮ
ਦਿੱਤਾ ਸੀ; ਤੁਸੀਂ ਉਸ ਪਰਮੇਸ਼ੁਰ ਨੂੰ ਭੁੱਲ ਗਏ ਜਿਸ ਨੇ ਤੁਸਾਂ ਨੂੰ
ਜ਼ਿੰਦਗੀ ਦਿੱਤੀ ਸੀ।
19ਯਹੋਵਾਹ ਨੇ ਇਹ ਸਭ ਕੁਝ ਦੇਖਿਆ ਅਤੇ ਬਹੁਤ ਗੁੱਸੇ ਹੋ
ਗਿਆ। ਉਸ ਦੇ ਧੀਆਂ ਪੁੱਤਰਾਂ ਨੇ ਉਸ ਨੂੰ ਕ੍ਰੋਧਵਾਨ ਕਰ ਦਿੱਤਾ
ਸੀ। 20ਇਸੇ ਲਈ ਯਹੋਵਾਹ ਨੇ ਆਖਿਆ ਸੀ, ‘ਮੈਂ ਉਨ੍ਹਾਂ ਲੋਕਾਂ
ਕੋਲੋਂ ਪਰਤ ਜਾਵਾਂਗਾ ਅਤੇ ਦੇਖਾਂਗਾ ਫੇਰ ਕੀ ਵਾਪਰਦਾ ਹੈ! ਉਹ
ਵਿਦ੍ਰੋਹੀ ਨੇ। ਉਹ ਉਨ੍ਹਾਂ ਬੱਚਿਆਂ ਵਰਗੇ ਹਨ ਜਿਨ੍ਹਾਂ ਤੇ ਭਰੋਸਾ
ਨਹੀਂ ਕੀਤਾ ਜਾ ਸਕਦਾ!
21ਉਨ੍ਹਾਂ ਨੇ ਮੈਨੂੰ (ਭੂਤਾਂ ਨਾਲ) ਜਿਹੜੇ ਦੇਵਤੇ ਨਹੀਂ ਹਨ,
ਈਰਖਾਲੂ ਬਣਾ ਦਿੱਤਾ ਸੀ ਉਨ੍ਹਾਂ ਨੇ ਮੈਨੂੰ ਉਨ੍ਹਾਂ ਬੁੱਤਾਂ ਨਾਲ
ਨਾਰਾਜ਼ ਕਰ ਦਿੱਤਾ ਸੀ। ਇਸ ਲਈ ਮੈਂ ਉਨ੍ਹਾਂ ਲੋਕਾਂ ਨੂੰ ਉਨ੍ਹਾਂ
ਬਾਰੇ ਈਰਖਾਲੂ ਬਣਾ ਦਿਆਂਗਾ ਜਿਹੜੇ ਸੱਚੀ ਕੌਮ ਨਹੀਂ ਹਨ।
ਮੈਂ ਉਨ੍ਹਾਂ ਨੂੰ ਉਨ੍ਹਾਂ ਲੋਕਾਂ ਨਾਲ ਨਾਰਾਜ਼ ਕਰ ਦਿਆਂਗਾ ਜਿਹੜੇ
ਮੂਰਖ ਕੌਮ ਹਨ।
22ਮੇਰਾ ਕਹਿਰ ਅੱਗ ਵਾਂਗ ਬਲ ਉੱਠੇਗਾ ਜਿਹੜੀ ਡੂੰਘੀ ਤੋਂ
ਡੂੰਘੀ ਕਬਰ* ਤੀਕ, ਧਰਤੀ ਨੂੰ ਅਤੇ ਇਸਦੀ ਸਾਰੀ ਪੈਦਾਵਾਰ
ਨੂੰ ਸਾੜਦੀ ਹੋਈ ਪਰਬਤਾਂ ਦੇ ਹੇਠਾਂ ਤੀਕ ਬਲਦੀ ਹੈ!
23ਮੈਂ ਇਸਰਾਏਲੀਆਂ ਉੱਪਰ ਮੁਸੀਬਤਾਂ ਲਿਆਵਾਂਗਾ। ਮੈਂ
ਆਪਣੇ ਸਾਰੇ ਤੀਰ ਉਨ੍ਹਾਂ ਉੱਤੇ ਚਲਾ ਦਿਆਂਗਾ।
24ਉਹ ਭੁੱਖ ਨਾਲ ਕਮਜ਼ੋਰ ਹੋ ਜਾਣਗੇ। ਭਿਆਨਕ ਬਿਮਾਰੀਆਂ
ਉਨ੍ਹਾਂ ਨੂੰ ਤਬਾਹ ਕਰ ਦੇਣਗੀਆਂ। ਮੈਂ ਉਨ੍ਹਾਂ ਉੱਤੇ ਜੰਗਲੀ
ਜਾਨਵਰ ਭੇਜ ਦਿਆਂਗਾ ਅਤੇ ਜ਼ਹਿਰੀਲੇ ਸੱਪ ਉਨ੍ਹਾਂ ਨੂੰ ਡਸਣਗੇ।
25ਸੜਕਾਂ ਉੱਤੇ ਸਿਪਾਹੀ ਉਨ੍ਹਾਂ ਨੂੰ ਕਤਲ ਕਰਨਗੇ। ਉਨ੍ਹਾਂ ਦੇ
ਘਰਾਂ ਅੰਦਰ ਭਿਆਨਕ ਘਟਨਾਵਾਂ ਵਾਪਰਨਗੀਆਂ। ਸਿਪਾਹੀ
ਗੱਭਰੂਆਂ ਅਤੇ ਮੁਟਿਆਰਾਂ ਨੂੰ ਮਾਰ ਦੇਣਗੇ। ਉਹ ਜੁਆਕਾਂ ਅਤੇ
ਬੁੱਢਿਆਂ ਲੋਕਾਂ ਨੂੰ ਮਾਰ ਦੇਣਗੇ।
26ਮੈਂ ਇਸਰਾਏਲੀਆਂ ਨੂੰ ਤਬਾਹ ਕਰਨ ਬਾਰੇ ਸੋਚਿਆ ਸੀ ਤਾਂ
ਜੋ ਲੋਕ ਉਨ੍ਹਾਂ ਬਾਰੇ ਪੂਰੀ ਤਰ੍ਹਾਂ ਭੁੱਲ ਜਾਣ!
27ਪਰ ਮੈਂ ਜਾਣਦਾ ਹਾਂ ਕਿ ਉਨ੍ਹਾਂ ਦੇ ਦੁਸ਼ਮਣ ਕੀ ਆਖਣਗੇ,
ਉਹ ਸਮਝਣਗੇ ਨਹੀਂ ਅਤੇ ਹੈਂਕੜ ਨਾਲ ਆਖਣਗੇ, “ਯਹੋਵਾਹ
ਨੇ ਇਹ ਸਭ ਕੁਝ ਨਹੀਂ ਕੀਤਾ! ਅਸੀਂ ਆਪਣੀ ਤਾਕਤ ਨਾਲ
ਜਿੱਤ ਗਏ!’”
28ਉਹ ਇੱਕ ਮੂਰਖ ਕੌਮ ਹਨ। ਉਹ ਸਮਝਦੇ ਨਹੀਂ।
29ਜੇ ਉਹ ਸਿਆਣੇ ਹੁੰਦੇ, ਉਹ ਸਮਝ ਜਾਂਦੇ। ਉਹ ਜਾਣ
ਜਾਂਦੇ ਕਿ ਉਨ੍ਹਾਂ ਨਾਲ ਕੀ ਵਾਪਰੇਗਾ।

---

**ਕਬਰ** ਜਾਂ, “ਸ਼ਿਓਲ,”ੋਤ ਦਾ ਸਥਾਨ।”

30ਕੀ ਇਕੱਲਾ ਬੰਦਾ 1,000 ਬੰਦਿਆਂ ਭਜਾ ਸਕਦਾ ਹੈ? ਕੀ ਦੋ ਬੰਦੇ 10,000 ਬੰਦਿਆਂ ਨੂੰ ਭਜਾ ਸਕਦੇ ਨੇ? ਇਹ ਉਦੋਂ ਹੀ ਵਾਪਰੇਗਾ ਜਦੋਂ ਯਹੋਵਾਹ ਉਨ੍ਹਾਂ ਨੂੰ ਉਨ੍ਹਾਂ ਦਿਆਂ ਦੁਸ਼ਮਣਾਂ ਨੂੰ ਸੌਂਪ ਦੇਵੇਗਾ ਇਹ ਉਦੋਂ ਹੀ ਵਾਪਰੇਗਾ ਜੇ ਉਨ੍ਹਾਂ ਦੀ ਚੱਟਾਨ (ਪਰਮੇਸ਼ੁਰ) ਉਨ੍ਹਾਂ ਨੂੰ ਗੁਲਾਮਾਂ ਵਾਂਗ ਵੇਚ ਦੇਵੇਗੀ!

31ਸਾਡੇ ਦੁਸ਼ਮਣਾਂ ਦੀ ਚੱਟਾਨ ਸਾਡੀ ਚੱਟਾਨ ਵਾਂਗ ਤਕੜੀ ਨਹੀਂ ਹੈ। ਇਹ ਸਾਡੇ ਦੁਸ਼ਮਣ ਵੀ ਜਾਣਦੇ ਹਨ!

32ਉਨ੍ਹਾਂ ਦੀਆਂ ਵੇਲਾਂ ਅਤੇ ਉਨ੍ਹਾਂ ਦੇ ਖੇਤ, ਸਦੂਮ ਅਤੇ ਅਮੂਰਾਹ ਵਾਂਗ ਤਬਾਹ ਹੋ ਜਾਣਗੇ। ਉਨ੍ਹਾਂ ਦੇ ਅੰਗੂਰ ਜ਼ਹਿਰ ਜਿੰਨੇ ਕੌੜੇ ਹਨ।

33ਉਨ੍ਹਾਂ ਦੀ ਮੈਅ ਸੱਪ ਦੀ ਜ਼ਹਿਰ ਵਰਗੀ ਹੈ।

34'ਮੈਂ ਉਸ ਸਜ਼ਾ ਨੂੰ ਬਚਾ ਕੇ ਰੱਖ ਰਿਹਾ ਹਾਂ! ਮੈਂ ਇਸ ਨੂੰ ਆਪਣੇ ਖਜ਼ਾਨੇ ਅੰਦਰ ਬੰਦ ਕਰ ਦਿੱਤਾ ਹੈ।

35ਮੈਂ ਉਨ੍ਹਾਂ ਨੂੰ ਉਨ੍ਹਾਂ ਦੇ ਮੰਦੇ ਕਾਰਿਆਂ ਲਈ ਸਜ਼ਾ ਦੇਵਾਂਗਾ। ਪਰ ਮੈਂ ਉਸ ਸਜ਼ਾ ਨੂੰ ਬਚਾਕੇ ਰੱਖ ਰਿਹਾ ਹਾਂ। ਜਦੋਂ ਤੱਕ ਕਿ ਉਹ ਫ਼ਿਸਲ ਨਹੀਂ ਜਾਂਦੇ ਅਤੇ ਮੰਦਾ ਨਹੀਂ ਕਰਦੇ। ਉਨ੍ਹਾਂ ਦੀ ਮੁਸੀਬਤ ਦਾ ਸਮਾਂ ਨੇੜੇ ਹੈ। ਛੇਤੀ ਹੀ ਉਨ੍ਹਾਂ ਨੂੰ ਸਜ਼ਾ ਮਿਲੇਗੀ।'

36ਯਹੋਵਾਹ ਆਪਣੇ ਲੋਕਾਂ ਦਾ ਨਿਰਣਾ ਕਰੇਗਾ, ਉਹ ਉਸ ਦੇ ਨੌਕਰ ਹਨ; ਅਤੇ ਉਹ ਉਨ੍ਹਾਂ ਉੱਤੇ ਦਿਆਲੂ ਹੋਵੇਗਾ। ਉਹ ਦੇਖੇਗਾ ਕਿ ਉਨ੍ਹਾਂ ਦੀ ਤਾਕਤ ਮੁੱਕ ਚੁੱਕੀ ਹੈ। ਉਹ ਦੇਖੇਗਾ ਕਿ ਗੁਲਾਮ ਅਤੇ ਆਜ਼ਾਦ ਲੋਕ ਦੋਵੇਂ ਬੇਸਹਾਰਾ ਹਨ।

37ਤਦ ਫ਼ੇਰ ਯਹੋਵਾਹ ਆਖੇਗਾ, 'ਕਿੱਥੇ ਨੇ ਉਨ੍ਹਾਂ ਦੇ ਦੇਵਤੇ? ਕਿੱਥੇ ਹੈ ਉਹ 'ਚੱਟਾਨ', ਜਿਸ ਵੱਲ ਉਹ ਆਸਰੇ ਲਈ ਪਰਤੇ ਸਨ?

38ਜਿਨ੍ਹਾਂ ਦੇਵਤਿਆਂ ਨੇ ਉਨ੍ਹਾਂ ਦੀ ਬਲੀ ਦੀ ਚਰਬੀ ਖਾਧੀ, ਅਤੇ ਜਿਨ੍ਹਾਂ ਨੇ ਉਨ੍ਹਾਂ ਦੀਆਂ ਭੇਟਾਂ ਦੀ ਮੈਅ ਪੀਤੀ। ਉਨ੍ਹਾਂ ਦੇਵਤਿਆਂ ਨੂੰ ਉੱਠਣ ਦਿਓ ਅਤੇ ਤੁਹਾਡੀ ਮਦਦ ਕਰਨ ਦਿਓ! ਉਨ੍ਹਾਂ ਨੂੰ ਤੁਹਾਡੀ ਰੱਖਿਆ ਕਰਨ ਦਿਓ।

39ਹੁਣ, ਦੇਖੋ ਕਿ ਮੈਂ ਖੁਦ ਉਹ ਹਾਂ! ਇੱਥੇ ਹੋਰ ਕੋਈ ਪਰਮੇਸ਼ੁਰ ਨਹੀਂ। ਮੈਂ ਹੀ ਲੋਕਾਂ ਨੂੰ ਮੌਤ ਦਿੰਦਾ ਹਾਂ ਅਤੇ ਲੋਕਾਂ ਨੂੰ ਜਿਉਣ ਦਿੰਦਾ ਹਾਂ। ਮੈਂ ਲੋਕਾਂ ਨੂੰ ਜ਼ਖਮੀ ਕਰਦਾ ਹਾਂ ਅਤੇ ਮੈਂ ਉਨ੍ਹਾਂ ਨੂੰ ਰਾਜ਼ੀ ਕਰਦਾ ਹਾਂ। ਕੋਈ ਵੀ, ਕਿਸੇ ਹੋਰ ਬੰਦੇ ਨੂੰ ਮੇਰੇ ਹੱਥੋਂ, ਨਹੀਂ ਛੁਡਾ ਸਕਦਾ!

40ਮੈਂ ਆਪਣਾ ਹੱਥ ਅਕਾਸ਼ ਵੱਲ ਚੁੱਕਦਾ ਹਾਂ ਅਤੇ ਇਹ ਇਕਰਾਰ ਕਰਦਾ ਹਾਂ। ਅਤੇ ਆਪਣੀ ਜ਼ਿੰਦਗੀ ਦੀ ਸਹੁੰ ਖਾਂਦਾ ਹਾਂ।

41ਮੈਂ ਆਪਣੀ ਤਲਵਾਰ ਤੇਜ਼ ਕਰਾਂਗਾ ਅਤੇ ਮੈਂ ਇਸ ਨੂੰ ਬਦਲਾ ਲੈਣ ਲਈ ਆਪਣੇ ਦੁਸ਼ਮਣਾਂ ਖ਼ਿਲਾਫ਼ ਵਰਤਾਂਗਾ। ਮੈਂ ਉਨ੍ਹਾਂ ਨੂੰ ਸਜ਼ਾ ਦੇਵਾਂਗਾ, ਜਿਸ ਦੇ ਉਹ ਅਧਿਕਾਰੀ ਹਨ।

42ਮੇਰੇ ਦੁਸ਼ਮਣ ਮਾਰੇ ਜਾਣਗੇ ਅਤੇ ਉਹ ਕੈਦੀ ਬਣਾ ਲਏ ਜਾਣਗੇ, ਮੇਰੇ ਤੀਰ ਉਨ੍ਹਾਂ ਦੇ ਖੂਨ ਨਾਲ ਢਕੇ ਹੋਣਗੇ। ਮੇਰੀ ਸ਼ਮਸ਼ੀਰ ਉਨ੍ਹਾਂ ਦੇ ਫ਼ੌਜੀਆਂ ਦੇ ਸਿਰ ਕਲਮ ਕਰ ਦੇਵੇਗੀ।'

43ਸਾਰੀ ਦੁਨੀਆਂ ਨੂੰ, ਪਰਮੇਸ਼ੁਰ ਦੇ ਲੋਕਾਂ ਵਾਸਤੇ ਖੁਸ਼ ਹੋਣਾ ਚਾਹੀਦਾ ਹੈ! ਉਹ ਉਨ੍ਹਾਂ ਲੋਕਾਂ ਨੂੰ ਸਜ਼ਾ ਦਿੰਦਾ ਹੈ ਜਿਹੜੇ ਉਸ ਦੇ ਸੇਵਕਾਂ ਨੂੰ ਕਤਲ ਕਰਦੇ ਨੇ। ਉਹ ਆਪਣੇ ਦੁਸ਼ਮਣਾਂ ਨੂੰ ਸਜ਼ਾ ਦਿੰਦਾ ਹੈ, ਜਿਸਦੇ ਉਹ ਅਧਿਕਾਰੀ ਹਨ। ਉਹ ਆਪਣੇ ਲੋਕਾਂ ਲਈ ਅਤੇ ਆਪਣੀ ਧਰਤੀ ਲਈ ਪ੍ਰਾਸਚਿਤ ਕਰਦਾ ਹੈ।"

### ਮੂਸਾ ਲੋਕਾਂ ਨੂੰ ਆਪਣਾ ਗੀਤ ਸਿਖਾਉਂਦਾ ਹੈ

44ਮੂਸਾ ਅਤੇ ਨੂਨ ਦਾ ਪੁੱਤਰ ਯਹੋਸ਼ੁਆ ਆਏ ਅਤੇ ਇਸਰਾਏਲ
ਦੇ ਲੋਕਾਂ ਦੇ ਸੁਣਨ ਲਈ ਉਨ੍ਹਾਂ ਨੇ ਆਪਣੇ ਗੀਤ ਦੇ ਸਾਰੇ ਸ਼ਬਦ
ਗਾਏ। 45ਜਦੋਂ ਮੂਸਾ ਸਾਰੇ ਇਸਰਾਏਲ ਨੂੰ ਇਹ ਬਿਵਸਥਾ ਦੱਸ
ਹਟਿਆ, 46ਉਸਨੇ ਉਨ੍ਹਾਂ ਨੂੰ ਆਖਿਆ, "ਤੁਹਾਨੂੰ ਉਨ੍ਹਾਂ ਸਾਰੇ
ਆਦੇਸ਼ਾਂ ਉੱਤੇ ਧਿਆਨ ਦੇਣ ਦਾ ਪੱਕ ਕਰਨਾ ਚਾਹੀਦਾ ਹੈ ਜੋ ਮੈਂ
ਤੁਹਾਨੂੰ ਅੱਜ ਦੇ ਰਿਹਾ ਹਾਂ। ਅਤੇ ਤੁਹਾਨੂੰ ਚਾਹੀਦਾ ਹੈ ਕਿ ਆਪਣੇ
ਬੱਚਿਆਂ ਨੂੰ ਇਹ ਦੱਸੋਂ ਕਿ ਉਹ ਇਸ ਕਨੂੰਨ ਵਿੱਚਲੇ ਹੁਕਮਾਂ ਦਾ
ਪੂਰੀ ਤਰ੍ਹਾਂ ਪਾਲਨ ਕਰਨ। 47ਇਹ ਨਾ ਸੋਚੋ ਕਿ ਇਹ ਸਿੱਖਿਆਵਾਂ
ਜ਼ਰੂਰੀ ਨਹੀਂ ਹਨ! ਇਹ ਤੁਹਾਡੀ ਜ਼ਿੰਦਗੀ ਹਨ! ਇਨ੍ਹਾਂ ਸਿੱਖਿਆਵਾਂ
ਸਦਕਾ ਤੁਸੀਂ ਯਰਦਨ ਨਦੀ ਦੇ ਪਾਰ ਦੀ ਉਸ ਧਰਤੀ ਉੱਤੇ
ਲੰਮੀ ਉਮਰ ਭੋਗੋਂਗੇ ਜਿਸਨੂੰ ਤੁਸੀਂ ਲੈਣ ਲਈ ਤਿਆਰ ਹੋ।"

### ਨਬੋ ਪਰਬਤ ਉੱਤੇ ਮੂਸਾ

48ਯਹੋਵਾਹ ਨੇ ਓਸੇ ਦਿਨ ਮੂਸਾ ਨਾਲ ਗੱਲ ਕੀਤੀ। ਯਹੋਵਾਹ
ਨੇ ਆਖਿਆ, 49"ਅਬਰੀਮ ਪਰਬਤ ਵੱਲ ਜਾਹ। ਯਰੀਹੋ ਸ਼ਹਿਰ
ਦੇ ਸਾਮ੍ਹਣੇ ਮੋਆਬ ਦੀ ਧਰਤੀ ਉੱਤੇ ਨਬੋ ਪਹਾੜ ਉੱਤੇ ਜਾਹ।
ਫ਼ੇਰ ਤੂੰ ਕਨਾਨ ਦੀ ਉਹ ਧਰਤੀ ਦੇਖ ਸਕੇਂਗਾ ਜਿਹੜੀ ਮੈਂ
ਇਸਰਾਏਲ ਦੇ ਲੋਕਾਂ ਨੂੰ ਰਹਿਣ ਲਈ ਦੇ ਰਿਹਾ ਹਾਂ। 50ਤੇਰਾ
ਦੇਹਾਂਤ ਉਸ ਪਰਬਤ ਉੱਤੇ ਹੋਵੇਗਾ। ਤੂੰ ਜਾਕੇ ਆਪਣੇ ਲੋਕਾਂ
ਵਿੱਚ ਸ਼ਾਮਿਲ ਹੋ ਜਾਵੇਂਗਾ, ਜਿਵੇਂ ਤੇਰਾ ਭਰਾ ਹਾਰੂਨ ਹੋਰ ਪਰਬਤ
ਉੱਤੇ ਮਰਿਆ ਸੀ। 51ਕਿਉਂ ਕਿ ਤੁਸੀਂ ਦੋਹਾਂ ਨੇ ਮੇਰੇ ਖ਼ਿਲਾਫ਼
ਪਾਪ ਕੀਤਾ ਸੀ। ਤੁਸੀਂ ਕਾਦੇਸ਼ ਨੇੜੇ ਮਰੀਬਾਹ ਦੇ ਪਾਣੀਆਂ ਕੰਢੇ
ਸੀ। ਇਹ ਥਾਂ ਸੀਨ ਦੇ ਮਾਰੂਥਲ ਅੰਦਰ ਸੀ। ਓਥੇ, ਇਸਰਾਏਲ
ਦੇ ਲੋਕਾਂ ਸਾਮ੍ਹਣੇ, ਤੁਸੀਂ ਮੇਰਾ ਆਦਰ ਨਹੀਂ ਕੀਤਾ ਸੀ ਅਤੇ ਇਹ
ਨਹੀਂ ਸੀ ਦਰਸਾਇਆ ਕਿ ਮੈਂ ਪਵਿੱਤਰ ਹਾਂ। 52ਇਸ ਲਈ ਹੁਣ
ਜੇ ਤੂੰ ਚਾਹੇਂ, ਤੂੰ ਉਹ ਧਰਤੀ, ਜਿਹੜੀ ਮੈਂ ਇਸਰਾਏਲ ਦੇ ਲੋਕਾਂ ਨੂੰ
ਦੇ ਰਿਹਾ ਹਾਂ, ਕੁਝ ਦੂਰੀ ਤੋਂ ਦੇਖ ਸਕਦਾ ਹੈਂ। ਪਰ ਤੂੰ ਉਸ ਧਰਤੀ
ਅੰਦਰ ਜਾ ਨਹੀਂ ਸਕਦਾ।"

### ਮੂਸਾ ਦੀ ਲੋਕਾਂ ਨੂੰ ਅਸੀਸ

33 ਇਹ ਉਹ ਅਸੀਸ ਹੈ ਜਿਹੜੀ ਪਰਮੇਸ਼ੁਰ ਦੇ ਬੰਦੇ,
ਮੂਸਾ ਨੇ, ਆਪਣੀ ਮੌਤ ਤੋਂ ਪਹਿਲਾਂ ਇਸਰਾਏਲ ਦੇ
ਲੋਕਾਂ ਨੂੰ ਦਿੱਤੀ। 2ਮੂਸਾ ਨੇ ਆਖਿਆ,

"ਯਹੋਵਾਹ ਸੀਨਈ ਪਰਬਤ ਤੋਂ ਆਇਆ, ਜਿਵੇਂ ਸਾਡੇ ਉੱਤੇ ਸੇਈਰ ਤੋਂ ਸਵੇਰ ਦੀ ਚਮਕਦੀ ਰੋਸ਼ਨੀ ਆਉਂਦੀ ਹੈ। ਉਹ ਪਾਰਾਨ ਪਰਬਤ ਤੋਂ ਆਉਂਦੀ ਰੋਸ਼ਨੀ ਵਾਂਗ ਚਮਕਿਆ। ਉਹ ਆਪਣੇ ਸੱਜੇ ਹੱਥ ਵਿੱਚ ਭਖਦੀ ਹੋਈ ਰੋਸ਼ਨੀ ਨਾਲ ਦਸ ਹਜ਼ਾਰਾਂ ਪਵਿੱਤਰ ਹਸਤੀਆਂ ਕੋਲੋਂ ਆਇਆ। *

---

**"ਯਹੋਵਾਹ … ਕੋਲੋਂ ਆਇਆ।** ਜਾਂ, "ਯਹੋਵਾਹ 10,000 ਪਵਿੱਤਰ ਦੂਤਾਂ ਕੋਲੋਂ ਆਇਆ ਜਿੱਥੇ ਉਸਦੇ ਸੈਨਿਕ ਉਸਦੇ ਸੱਜੇ ਪਾਸੇ ਸਨ।

3ਹਾਂ, ਯਹੋਵਾਹ ਆਪਣੇ ਲੋਕਾਂ ਨੂੰ ਪਿਆਰ ਕਰਦਾ ਹੈ। ਉਸਦੇ ਸਾਰੇ ਪਵਿੱਤਰ ਆਦਮੀ ਉਸ ਦੇ ਹੱਥ ਵਿੱਚ ਨੇ। ਯਹੋਵਾਹ ਉਨ੍ਹਾਂ ਨੂੰ ਰਾਹ ਵਿਖਾਉਣ ਵਾਲਾ ਹੈ ਅਤੇ ਉਸ ਦੀਆਂ ਬਿਵਸਥਾ ਸਿਖ ਰਹੇ ਨੇ!

4ਮੂਸਾ ਨੇ ਸਾਨੂੰ ਬਿਵਸਥਾ ਦਿੱਤੀ। ਉਹ ਸਾਖੀਆਂ ਯਾਕੂਬ ਦੇ ਲੋਕਾਂ ਲਈ ਹਨ।

5ਇਸ ਸਮੇਂ, ਇਸਰਾਏਲ ਦੇ ਸਾਰੇ ਪਰਿਵਾਰ-ਸਮੂਹ ਅਤੇ ਉਨ੍ਹਾਂ ਦੇ ਆਗੂ ਵੀ ਇਕੱਠੇ ਹੋਏ ਹਨ, ਅਤੇ ਯਹੋਵਾਹ ਯਸ਼ੁਰੂਨ (ਇਸਰਾਏਲ) ਦਾ ਰਾਜਾ ਬਣ ਗਿਆ।

### ਰਊਬੇਨ ਦੀਆਂ ਅਸੀਸਾਂ

6"ਰਊਬੇਨ ਜੀਵੇ, ਉਹ ਨਾ ਮਰੇ! ਪਰ ਉਸਦੇ ਪਰਿਵਾਰ-ਸਮੂਹ ਅੰਦਰ ਸਿਰਫ਼ ਥੋੜੇ ਜਿਹੇ ਲੋਕ ਹੋਣ!"

### ਯਹੂਦਾਹ ਦੀ ਅਸੀਸ

7ਮੂਸਾ ਨੇ ਯਹੂਦਾਹ ਬਾਰੇ ਇਹ ਗੱਲਾਂ ਆਖੀਆਂ,

"ਹੇ ਯਹੋਵਾਹ, ਯਹੂਦਾਹ ਦੇ ਆਗੂ ਨੂੰ ਸੁਣ ਜਦੋਂ ਉਹ ਸਹਾਇਤਾ ਲਈ ਪੁਕਾਰ ਕਰਦਾ ਹੈ। ਉਸ ਨੂੰ ਉਸ ਦੇ ਆਪਣੇ ਲੋਕਾਂ ਵਿੱਚ ਲੈ ਆ। ਉਸ ਨੂੰ ਤਕੜਾ ਕਰ ਤੇ ਆਪਣਿਆਂ ਦੁਸ਼ਮਣਾਂ ਨੂੰ ਹਰਾਉਣ ਵਿੱਚ ਉਸਦੀ ਸਹਾਇਤਾ ਕਰ।"

### ਲੇਵੀ ਦੀ ਅਸੀਸ

8ਮੂਸਾ ਨੇ ਇਹ ਗੱਲਾਂ ਲੇਵੀ ਬਾਰੇ ਆਖੀਆਂ,

"ਲੇਵੀ ਤੇਰਾ ਸੱਚਾ ਅਨੁਯਾਈ ਹੈ। ਉਹ ਊਰੀਮ ਅਤੇ ਥੁੰਮੀਮ ਰੱਖਦਾ ਹੈ। ਮੱਸਾਹ ਵਿੱਚ ਤੂੰ ਲੇਵੀ ਦੇ ਲੋਕਾਂ ਨੂੰ ਪਰਖਿਆ ਸੀ। ਮਰੀਬਾਹ* ਦੇ ਪਾਣੀਆਂ ਵਿਖੇ ਤੂੰ ਸਾਬਤ ਕੀਤਾ ਸੀ ਕਿ ਉਹ ਤੇਰੇ ਹਨ।

9ਉਨ੍ਹਾਂ ਨੇ ਤੇਰਾ, ਯਹੋਵਾਹ, ਬਹੁਤ ਚੰਗੀ ਤਰ੍ਹਾਂ ਧਿਆਨ ਰੱਖਿਆ, ਆਪਣੇ ਖੁਦ ਦੇ ਪਰਿਵਾਰਾਂ ਨਾਲੋਂ ਵੀ ਚੰਗੀ ਤਰ੍ਹਾਂ। ਉਹ ਆਪਣੇ ਮਾਪਿਆਂ ਨੂੰ ਭੁੱਲ ਗਏ ਅਤੇ ਖੁਦ ਦੇ ਭਰਾਵਾਂ ਨੂੰ ਨਹੀਂ ਪਛਾਣਿਆ। ਉਨ੍ਹਾਂ ਆਪਣੇ ਬੱਚਿਆਂ ਵੱਲ ਧਿਆਨ ਨਹੀਂ ਦਿੱਤਾ। ਪਰ ਉਨ੍ਹਾਂ ਤੇਰੇ ਹੁਕਮਾਂ ਦੀ ਪਾਲਣਾ ਕਤੀ ਅਤੇ ਉਨ੍ਹਾਂ ਤੇਰੇ ਇਕਰਾਰਨਾਮੇ ਨੂੰ ਰੱਖਿਆ ਸੀ।

10ਉਹ ਤੁਹਾਡੇ ਯਾਕੂਬ ਨੂੰ ਬਿਧੀਆਂ ਸਿਖਾਉਣਗੇ। ਉਹ ਇਸਰਾਏਲ ਨੂੰ ਤੁਹਾਡੀ ਬਿਧੀ ਸਿਖਾਉਣਗੇ। ਉਹ ਤੁਹਾਡੇ ਸਾਮ੍ਹਣੇ ਧੂਫ਼ ਧੁਖਾਉਣਗੇ। ਉਹ ਤੁਹਾਡੀ ਜਗਵੇਦੀ ਉੱਤੇ ਹੋਮ ਦੀ ਭੇਟ ਚੜ੍ਹਾਉਣਗੇ।

11ਮੇਰੇ ਯਹੋਵਾਹ, ਲੇਵੀ ਦੀਆਂ ਚੀਜ਼ਾਂ ਨੂੰ ਅਸੀਸ ਦੇ। ਉਸ ਦੀਆਂ ਕੀਤੀਆਂ ਗੱਲਾਂ ਨੂੰ ਪ੍ਰਵਾਨ ਕਰ। ਉਸ ਉੱਪਰ ਹਮਲਾ ਕਰਨ ਵਾਲੇ ਲੋਕਾਂ ਨੂੰ ਤਬਾਹ ਕਰ ਦੇ! ਉਸਦੇ ਦੁਸ਼ਮਣ ਨੂੰ ਹਰਾ ਦੇ, ਤਾਂ ਜੋ ਉਹ ਦੁਬਾਰਾ ਹਮਲਾ ਨਾ ਕਰਨ।"

**ਮੱਸਾਹ ... ਮਰੀਬਾਹ** ਕਹਾਣੀ ਲਈ ਗਿਣਤੀ 20:1-13.

### ਬਿਨਯਾਮੀਨ ਦੀ ਅਸੀਸ

12ਮੂਸਾ ਨੇ ਬਿਨਯਾਮੀਨ ਬਾਰੇ ਇਹ ਆਖਿਆ,

"ਯਹੋਵਾਹ, ਬਿਨਯਾਮੀਨ ਨੂੰ ਪਿਆਰ ਕਰਦਾ ਹੈ। ਬਿਨਯਾਮੀਨ ਉਸਦੇ ਨੇੜੇ ਹੋਕੇ ਰਹੇਗਾ ਯਹੋਵਾਹ ਹਰ ਸਮੇਂ ਉਸਦੀਰੱਖਿਆ ਕਰਦਾ ਹੈ। ਅਤੇ ਯਹੋਵਾਹ ਉਸਦੀ ਧਰਤੀ ਉੱਤੇ ਰਹੇਗਾ।"*

### ਯੂਸੁਫ਼ ਦੀ ਅਸੀਸ

13ਮੂਸਾ ਨੇ ਯੂਸੁਫ਼ ਬਾਰੇ ਇਹ ਆਖਿਆ, "ਸ਼ਾਲਾ ਯਹੋਵਾਹ ਯੂਸੁਫ਼ ਦੀ ਧਰਤੀ ਨੂੰ ਅਸੀਸ ਦੇਵੇ। ਯਹੋਵਾਹ, ਉੱਪਰੋਂ ਅਕਾਸ਼ ਵਿੱਚੋਂ ਮੀਂਹ ਅਤੇ ਹੇਠਾਂ ਧਰਤੀ ਵਿੱਚੋਂ ਪਾਣੀ ਭੇਜੇ।

14ਸੂਰਜ ਉਨ੍ਹਾਂ ਨੂੰ ਚੰਗਾ ਫ਼ਲ ਦੇਵੇ। ਹਰ ਮਹੀਨਾ ਆਪਣਾ ਉੱਤਮ ਫ਼ਲ ਲਿਆਵੇ।

15ਪ੍ਰਾਚੀਨ ਪਹਾੜੀਆਂ ਅਤੇ ਪੁਰਾਣੇ ਪਰਬਤ ਆਪਣੇ ਸਭ ਤੋਂ ਵਧੀਆ ਫ਼ਲ ਪੈਦਾ ਕਰਨ।

16ਧਰਤੀ ਆਪਣਾ ਸਰਬੋਤਮ ਫ਼ਲ ਯੂਸੁਫ਼ ਨੂੰ ਦੇਵੇਗੀ। ਯੂਸੁਫ਼ ਨੇ ਆਪਣੇ ਭਰਾਵਾਂ ਉੱਤੇ ਸ਼ਾਸਨ ਕੀਤਾ। ਇਸ ਲਈ ਝਾੜੀ ਦਾ ਯਹੋਵਾਹ ਯੂਸੁਫ਼ ਨੂੰ ਸਰਬੋਤਮ ਫ਼ਲ ਦੇਵੇ।

17ਅਫ਼ਰਾਈਮ ਅਤੇ ਮਨੱਸ਼ਹ ਪਲੇਠੇ ਬਲਦ ਵਾਂਗ ਤੇਜਸਵੀ ਹਨ। ਉਹ ਹੋਰਨਾਂ ਲੋਕਾਂ ਉੱਤੇ ਹਮਲਾ ਕਰਨਗੇ ਅਤੇ ਉਨ੍ਹਾਂ ਨੂੰ ਧਰਤੀ ਦੇ ਅੰਤ ਤੀਕ ਧੱਕ ਦੇਣਗੇ! ਹਾਂ, ਮਨੱਸ਼ਹ ਕੋਲ ਹਜ਼ਾਰਾਂ ਲੋਕ ਹਨ, ਅਤੇ ਅਫ਼ਰਾਈਮ ਕੋਲ 10,000 ਹਨ।"

### ਜ਼ਬੁਲੂਨ ਅਤੇ ਯਿੱਸਾਕਾਰ ਦੀ ਅਸੀਸ

18ਮੂਸਾ ਨੇ ਜ਼ਬੁਲੂਨ ਬਾਰੇ ਇਹ ਆਖਿਆ,

"ਜ਼ਬੁਲੂਨ, ਖੁਸ਼ ਹੋ, ਜਦੋਂ ਵੀ ਤੂੰ ਬਾਹਰ ਜਾਵੇਂ। ਯਿੱਸਾਕਾਰ, ਆਪਣੇ ਤੰਬੂਆਂ ਵਿੱਚ ਖੁਸ਼ ਹੋ।

19ਉਹ ਲੋਕਾਂ ਨੂੰ ਆਪਣੇ ਪਰਬਤ ਉੱਤੇ ਸੱਦਣਗੇ। ਉਹ ਸਹੀ ਬਲੀਆਂ ਭੇਟ ਕਰਨਗੇ ਅਤੇ ਸਮੁੰਦਰ ਵਿੱਚਾਂ ਅਮੀਰੀਆਂ ਅਤੇ ਕੰਢਿਆਂ ਤੋਂ ਖਜ਼ਾਨੇ ਕੱਡਣਗੇ।"

### ਗਾਦ ਦੀ ਅਸੀਸ

20ਮੂਸਾ ਨੇ ਗਾਦ ਬਾਰੇ ਇਹ ਆਖਿਆ,

"ਉਸਤਤ ਪਰਮੇਸ਼ੁਰ ਦੀ, ਜਿਸਨੇ ਗਾਦ ਨੂੰ ਦਿੱਤੀ ਹੋਰ ਧਰਤੀ! ਬੱਬਰ ਸ਼ੇਰ ਵਰਗਾ ਹੈ ਗਾਦ। ਲੇਟਿਆ ਰਹਿੰਦਾ ਹੈ ਉਹ ਅਤੇ ਇੰਤਜ਼ਾਰ ਕਰਦਾ ਹੈ। ਫ਼ੇਰ ਹਮਲਾ ਕਰਦਾ ਹੈ ਉਹ ਅਤੇ ਚੀਰ ਦਿੰਦਾ ਹੈ ਜਾਨਵਰ ਨੂੰ ਫ਼ੀਤੀ-ਫ਼ੀਤੀ। 21ਚੁਣ ਲੈਂਦਾ ਹੈ ਉਹ ਸਰਬੋਤਮ ਹਿੱਸਾ ਆਪਣੇ ਲਈ ਰੱਖਦਾ ਹੈ ਉਹ ਕਮਾਂਡਰ ਦਾ ਹਿੱਸਾ। ਲੋਕਾਂ ਦੇ ਆਗੂ ਆਉਂਦੇ ਨੇ ਕੋਲ ਓਸਦੇ। ਕਰਦਾ ਹੈ ਉਹ ਓਹੀ ਜੋ ਨੇਕ ਹੈ ਯਹੋਵਾਹ ਦੀ ਨਿਗਾਹ ਵਿੱਚ। ਕਰਦਾ ਹੈ ਉਹ ਉਹੀ ਜੋ ਠੀਕ ਹੈ ਇਸਰਾਏਲ ਦੇ ਲੋਕਾਂ ਲਈ।"

**ਅਤੇ ਯਹੋਵਾਹ ਉਸਦੀ ਧਰਤੀ ਉੱਤੇ ਰਹੇਗਾ** ਮੂਲਅਰਥ, "ਅਤੇ ਉਹ ਉਸਦੇ ਮੋਢਿਆਂ ਦਰਮਿਆਨ ਵਸੇਗਾ।" ਸੰਭਵਤਾ ਇਸਦਾ ਅਰਥ ਹੈ ਕਿ ਯਹੋਵਾਹ ਦਾ ਮੰਦਰ ਯਰੂਸ਼ਲਮ ਵਿੱਚ, ਬਿਨਯਾਮੀਨ ਅਤੇ ਯਹੂਦਾਹ ਦੀ ਧਰਤੀ ਦੀ ਸੀਮਾਂ ਦੇ ਵਿਚਕਾਰ ਹੋਵੇਗਾ।

### ਦਾਨ ਦੀ ਅਸੀਸ

22ਮੂਸਾ ਨੇ ਦਾਨ ਬਾਰੇ ਇਹ ਆਖਿਆ:
"ਦਾਨ ਸ਼ੇਰ ਦਾ ਬੱਚਾ ਹੈ ਜਿਹੜਾ ਬਾਸ਼ਾਨ ਵਿੱਚੋਂ ਝਪਟਦਾ ਹੈ।"

### ਨਫ਼ਤਾਲੀ ਦੀ ਅਸੀਸ

23ਮੂਸਾ ਨੇ ਨਫ਼ਤਾਲੀ ਬਾਰੇ ਇਹ ਆਖਿਆ:
"ਨਫ਼ਤਾਲੀ, ਤੂੰ ਚੰਗੀਆਂ ਚੀਜ਼ਾਂ ਹਾਸਿਲ ਕਰੇਂਗਾ। ਯਹੋਵਾਹ
ਸੱਚਮੁੱਚ ਤੈਨੂੰ ਅਸੀਸ ਦੇਵੇਗਾ। ਤੂੰ ਗਲੀਲੀ ਝੀਲ ਦੇ ਦੱਖਣੀ
ਕੰਢੇ ਤੀਕ ਧਰਤੀ ਹਾਸਿਲ ਕਰੇਂਗਾ।"

### ਆਸ਼ੇਰ ਦੀ ਅਸੀਸ

24ਮੂਸਾ ਨੇ ਆਸ਼ੇਰ ਬਾਰੇ ਇਹ ਆਖਿਆ: "ਆਸ਼ੇਰ ਪੁੱਤਰਾਂ
ਵਿੱਚੋਂ ਸਭ ਤੋਂ ਸੁਭਾਗਾ ਹੈ। ਉਹ ਆਪਣੇ ਭਰਾਵਾਂ ਦਾ ਪਿਆਰਾ
ਹੋਵੇ, ਅਤੇ ਉਹ ਜੈਤੂਨ ਦੇ ਤੇਲ ਨਾਲ ਆਪਣੇ ਪੈਰ ਧੋਵੇ।
25ਤੇਰੇ ਦਰਾਂ ਉੱਤੇ ਲੋਹੇ ਅਤੇ ਤਾਂਬੇ ਦੇ ਜਿੰਦਰੇ ਹੋਣਗੇ। ਤੂੰ
ਉਮਰ ਭਰ ਲਈ ਤਕੜਾ ਹੋਵੇਂਗਾ।"

### ਮੂਸਾ ਪਰਮੇਸ਼ੁਰ ਦੀ ਉਸਤਤ ਕਰਦਾ ਹੈ

26"ਕੋਈ ਯਸ਼ੁਰੂਨ ਦੇ ਪਰਮੇਸ਼ੁਰ ਵਰਗਾ ਨਹੀਂ! ਉਹ
ਮਿਹਰਬਾਨ ਹੋਕੇ ਤੇਰੀ ਸਹਾਇਤਾ ਕਰਨ ਲਈ ਬੱਦਲਾਂ ਰਾਹੀਂ
ਅਕਾਸ਼ ਵਿੱਚ, ਸਵਾਰੀ ਕਰਦਾ ਹੈ।
27ਸਦੀਵ ਪਰਮੇਸ਼ੁਰ ਤੇਰੀ ਸੁਰੱਖਿਆ ਦਾ ਸਥਾਨ ਹੈ। ਉਸ ਦੀ
ਸਦੀਵ ਸ਼ਕਤੀ ਤੇਰਾ ਬਚਾਉ ਕਰਦੀ ਹੈ, ਉਹ ਤੇਰੇ ਦੁਸ਼ਮਣਾਂ ਨੂੰ
ਇਹ ਆਖਦਿਆਂ ਤੇਰੀ ਧਰਤੀ ਵਿੱਚੋਂ ਕੱਢ ਦੇਵੇਗਾ, 'ਤਬਾਹ ਕਰ
ਦੇ ਦੁਸ਼ਮਣ ਨੂੰ!'
28ਇਸ ਲਈ ਇਸਰਾਏਲ ਸੁਰਖਿਅਤ ਰਹੇਗਾ, ਯਾਕੂਬ ਦਾ
ਖੂਹ ਸੁਰੱਖਿਅਤ ਹੈ। ਉਹ ਧਰਤੀ, ਅਨਾਜ਼ ਅਤੇ ਮੈਅ ਵਾਲੀ ਹਾਸਿਲ
ਕਰਨਗੇ। ਅਤੇ ਉਸ ਧਰਤੀ ਉੱਤੇ ਕਾਫ਼ੀ ਬਰਖਾ ਹੋਵੇਗੀ।
29ਇਸਰਾਏਲ, ਤੂੰ ਸੁਭਾਗਾ ਹੈਂ। ਕੋਈ ਹੋਰ ਦੇਸ਼ ਤੇਰੇ ਜਿਹਾ
ਨਹੀਂ। ਯਹੋਵਾਹ ਨੇ ਤੇਰਾ ਬਚਾਉ ਕੀਤਾ ਸੀ। ਉਹ ਉਸ ਮਜ਼ਬੂਤ
ਢਾਲ ਵਰਗਾ ਜੋ ਤੇਰਾ ਬਚਾਉ ਕਰਦੀ ਹੈ। ਉਹ ਤਲਵਾਰ ਜਿਹਾ
ਸ਼ਕਤੀਸ਼ਾਲੀ ਹੈ। ਤੇਰੇ ਕੋਲੋਂ ਤੇਰੇ ਦੁਸ਼ਮਣ ਭੈਭੀਤ ਹੋਣਗੇ ਅਤੇ
ਤੂੰ ਉਨ੍ਹਾਂ ਦੇ ਪਵਿੱਤਰ ਸਥਾਨ ਲਿਤਾੜ ਦੇਵੇਂਗਾ।

### ਮੂਸਾ ਦਾ ਦੇਹਾਂਤ

34 ਮੂਸਾ ਨਬੋ ਪਰਬਤ ਉੱਪਰ ਚੜ੍ਹ ਗਿਆ। ਮੂਸਾ ਮੋਆਬ
ਦੀ ਯਰਦਨ ਵਾਦੀ ਵਿੱਚੋਂ ਪਿਸਗਾਹ ਪਰਬਤ ਦੀ
ਚੋਟੀ ਉੱਤੇ ਚਲਾ ਗਿਆ। ਇਹ ਥਾਂ ਯਰੀਹੋ ਤੋਂ ਯਰਦਨ ਨਦੀ
ਦੇ ਪਾਰ ਸੀ। ਯਹੋਵਾਹ ਨੇ ਮੂਸਾ ਨੂੰ ਗਿਲਆਦ ਤੋਂ ਦਾਨ ਤੱਕ ਦੀ
ਸਾਰੀ ਧਰਤੀ ਦਿਖਾਈ। 2ਯਹੋਵਾਹ ਨੇ ਉਸਨੂੰ ਨਫ਼ਤਾਲੀ,
ਅਫ਼ਰਾਈਮ ਅਤੇ ਮਨੱਸ਼ਹ ਦੀ ਸਾਰੀ ਧਰਤੀ ਦਿਖਾਈ। ਉਸਨੇ
ਉਸਨੂੰ ਭੂਮੱਧ ਸਾਗਰ ਤੱਕ ਦੀ ਯਹੂਦਾਹ ਦੀ ਸਾਰੀ ਧਰਤੀ
ਦਿਖਾਈ। 3ਯਹੋਵਾਹ ਨੇ ਮੂਸਾ ਨੂੰ ਨੇਗੇਵ ਅਤੇ ਉਹ ਵਾਦੀ ਦਿਖਾਈ
ਜਿਹੜੀ ਸੋਆਰ ਤੋਂ ਯਰੀਹੋ ਨੂੰ, ਪਾਮ ਦੇ ਰੁੱਖਾਂ ਵਾਲੇ ਸ਼ਹਿਰ ਵੱਲ
ਜਾਂਦੀ ਹੈ।
4ਯਹੋਵਾਹ ਨੇ ਮੂਸਾ ਨੂੰ ਆਖਿਆ, "ਇਹੀ ਉਹ ਧਰਤੀ ਹੈ ਜਿਸਦਾ
ਮੈਂ ਅਬਰਾਹਾਮ, ਇਸਹਾਕ ਅਤੇ ਯਾਕੂਬ ਨਾਲ ਇਕਰਾਰ ਕੀਤਾ
ਸੀ। ਮੈਂ ਉਨ੍ਹਾਂ ਨੂੰ ਆਖਿਆ ਸੀ, 'ਮੈਂ ਇਹ ਧਰਤੀ ਤੁਹਾਡੇ
ਉੱਤਰਾਧਿਕਾਰੀਆਂ ਨੂੰ ਦਿਆਂਗਾ। ਮੈਂ ਤੈਨੂੰ ਇਹ ਧਰਤੀ ਦਿਖਾ
ਦਿੱਤੀ ਹੈ, ਪਰ ਤੂੰ ਓਥੇ ਜਾ ਨਹੀਂ ਸਕਦਾ।'"
5ਫ਼ੇਰ ਮੂਸਾ, ਯਹੋਵਾਹ ਦਾ ਸੇਵਕ, ਓਥੇ ਮੋਆਬ ਦੀ ਧਰਤੀ
ਉੱਤੇ ਮਰ ਗਿਆ। ਯਹੋਵਾਹ ਨੇ ਮੂਸਾ ਨੂੰ ਦੱਸਿਆ ਸੀ ਕਿ ਇਹ
ਗੱਲ ਵਾਪਰੇਗੀ। 6ਯਹੋਵਾਹ ਨੇ ਮੂਸਾ ਨੂੰ ਮੋਆਬ ਵਿੱਚ ਦਫ਼ਨ
ਕਰ ਦਿੱਤਾ। ਇਹ ਥਾਂ ਬੈਤ-ਪਓਰ ਦੇ ਸਾਮ੍ਹਣੇ ਦੀ ਵਾਦੀ ਅੰਦਰ
ਸੀ। ਪਰ ਅੱਜ ਤੱਕ ਵੀ ਕੋਈ ਬੰਦਾ ਇਹ ਨਹੀਂ ਜਾਣਦਾ। ਕਿ
ਮੂਸਾ ਦੀ ਕਬਰ ਠੀਕ ਕਿਹੜੇ ਥਾਵੇਂ ਹੈ। 7ਮੂਸਾ ਜਦੋਂ ਮਰਿਆ,
ਉਹ 120 ਵਰ੍ਹਿਆਂ ਦਾ ਸੀ। ਉਹ ਪਹਿਲਾਂ ਵਾਂਗ ਹੀ ਤਕੜਾ ਸੀ
ਅਤੇ ਉਸ ਦੀਆਂ ਅੱਖਾਂ ਦੀ ਦ੍ਰਿਸ਼ਟੀ ਚੰਗੀ ਸੀ। 8ਇਸਰਾਏਲ ਦੇ
ਲੋਕਾਂ ਨੇ 30 ਦਿਨ ਤੱਕ ਮੂਸਾ ਦਾ ਸੋਗ ਮਨਾਇਆ। ਉਹ ਸੋਗ
ਦਾ ਸਮਾਂ ਖਤਮ ਹੋਣ ਤੱਕ ਮੋਆਬ ਵਿੱਚ ਯਰਦਨ ਨਦੀ ਵਾਦੀ
ਵਿੱਚ ਹੀ ਰਹੇ।

### ਯਹੋਸ਼ੁਆ ਨਵਾਂ ਆਗੂ ਬਣਦਾ ਹੈ

9ਮੂਸਾ ਨੇ ਆਪਣੇ ਹੱਥ ਯਹੋਸ਼ੁਆ ਉੱਤੇ ਰੱਖ ਦਿੱਤੇ। ਫ਼ੇਰ ਯਹੋਸ਼ੁਆ
ਨੂਨ ਦਾ ਪੁੱਤਰ ਸਿਆਣਪ ਨਾਲ ਭਰ ਗਿਆ। ਇਸ ਲਈ
ਇਸਰਾਏਲ ਦੇ ਲੋਕਾਂ ਨੇ ਯਹੋਸ਼ੁਆ ਨੂੰ ਮੰਨਣਾ ਸ਼ੁਰੂ ਕਰ ਦਿੱਤਾ।
ਉਨ੍ਹਾਂ ਨੇ ਉਹੀ ਗੱਲਾਂ ਕੀਤੀਆਂ ਜਿਨ੍ਹਾਂ ਬਾਰੇ ਯਹੋਵਾਹ ਨੇ ਮੂਸਾ ਨੂੰ
ਹੁਕਮ ਦਿੱਤਾ ਸੀ।
10ਇਸਰਾਏਲ ਦੇ ਨਬੀਆਂ ਵਿੱਚੋਂ ਹੋਰ ਕੋਈ ਵੀ ਮੂਸਾ ਵਰਗਾ
ਨਹੀਂ ਸੀ:
ਯਹੋਵਾਹ ਮੂਸਾ ਨੂੰ ਸਨਮੁੱਖੀ ਜਾਣਦਾ ਸੀ। 11ਯਹੋਵਾਹ ਨੇ
ਮੂਸਾ ਨੂੰ ਮਿਸਰ ਦੀ ਧਰਤੀ ਵਿੱਚ ਸ਼ਕਤੀਸ਼ਾਲੀ ਚਮਤਕਾਰ ਕਰਨ
ਲਈ ਭੇਜਿਆ ਸੀ। ਫ਼ਿਰਊਨ, ਉਸਦੇ ਸਾਰੇ ਅਧਿਕਾਰੀਆਂ ਅਤੇ
ਮਿਸਰ ਦੇ ਸਮੂਹ ਲੋਕਾਂ ਨੇ ਉਹ ਚਮਤਕਾਰ ਦੇਖੇ। 12ਕਿਸੇ ਵੀ
ਹੋਰ ਨਬੀ ਨੇ ਕਦੇ ਵੀ ਉਹ ਸਾਰੀਆਂ ਮਹਾਨ ਅਤੇ ਹੈਰਾਨਕੁਨ
ਗੱਲਾਂ ਨਹੀਂ ਕੀਤੀਆਂ ਜਿਹੜੀਆਂ ਮੂਸਾ ਨੇ ਕੀਤੀਆਂ। ਇਸਰਾਏਲ
ਦੇ ਸਮੂਹ ਲੋਕਾਂ ਨੇ ਉਹ ਸਾਰੀਆਂ ਗੱਲਾਂ ਦੇਖੀਆਂ ਜੋ ਮੂਸਾ ਨੇ
ਕੀਤੀਆਂ।

# ਯਹੋਸ਼ੁਆ

### ਪਰਮੇਸ਼ੁਰ ਦਾ ਇਸਰਾਏਲ ਦੀ ਅਗਵਾਈ ਕਰਨ ਲਈ ਯਹੋਸ਼ੁਆ ਨੂੰ ਚੁਨਣਾ

1 ਮੂਸਾ ਯਹੋਵਾਹ ਦਾ ਸੇਵਕ ਸੀ। ਨੂਨ ਦਾ ਪੁੱਤਰ ਯਹੋਸ਼ੁਆ ਮੂਸਾ ਦਾ ਸਹਾਇਕ ਸੀ। ਮੂਸਾ ਦੀ ਮੌਤ ਤੋਂ ਬਾਦ ਯਹੋਵਾਹ ਨੇ ਯਹੋਸ਼ੁਆ ਨਾਲ ਗੱਲ ਕੀਤੀ। ਯਹੋਵਾਹ ਨੇ ਆਖਿਆ, 2“ਮੇਰਾ ਸੇਵਕ ਮੂਸਾ ਗੁਜ਼ਰ ਗਿਆ ਹੈ। ਹੁਣ ਤੈਨੂੰ ਅਤੇ ਇਨ੍ਹਾਂ ਲੋਕਾਂ ਨੂੰ ਯਰਦਨ ਨਦੀ ਦੇ ਪਾਰ ਜ਼ਰੂਰ ਜਾਣਾ ਚਾਹੀਦਾ ਹੈ। ਤੁਹਾਨੂੰ, ਇਸਰਾਏਲ ਦੇ ਲੋਕਾਂ ਨੂੰ ਉਸ ਧਰਤੀ ਤੇ ਜਾਣਾ ਚਾਹੀਦਾ ਹੈ ਜਿਹੜੀ ਮੈਂ ਤੁਹਾਨੂੰ ਦੇ ਰਿਹਾ ਹਾਂ। 3ਮੈਂ ਮੂਸਾ ਨਾਲ ਇਕਰਾਰ ਕੀਤਾ ਸੀ ਕਿ ਮੈਂ ਤੁਹਾਨੂੰ ਇਹ ਧਰਤੀ ਦੇਵਾਂਗਾ। ਇਸ ਲਈ, ਜਿੱਥੇ ਵੀ ਤੁਸੀਂ ਜਾਵੋਂਗੇ ਮੈਂ ਤੁਹਾਨੂੰ ਉਹ ਧਰਤੀ ਦਿਆਂਗਾ। 4ਹਿੱਤੀ ਲੋਕਾਂ ਦੀ ਸਾਰੀ ਧਰਤੀ, ਮਾਰੂਥਲ ਅਤੇ ਲਬਾਨੋਨ ਤੋਂ ਲੈਕੇ ਵੱਡੀ ਨਦੀ (ਅਰਥਾਤ ਫ਼ਰਾਤ ਨਦੀ) ਤੱਕ ,ਤੁਹਾਡੀ ਹੋਵੇਗੀ। ਇੱਥੋਂ ਲੈਕੇ ਪੱਛਮ ਵਿੱਚ ਮੈਡੀਟ੍ਰੇਨੀਅਨ ਸਾਗਰ ਤੱਕ (ਅਰਥਾਤ ਉਹ ਥਾਂ ਜਿੱਥੇ ਸੂਰਜ ਛੁਪਦਾ ਹੈ) ਦੀ ਸਾਰੀ ਧਰਤੀ ਤੁਹਾਡੀਆਂ ਸਰਹੱਦਾਂ ਵਿੱਚ ਹੋਵੇਗੀ। 5ਮੈਂ ਤੁਹਾਡੇ ਨਾਲ ਹੋਵਾਂਗਾ ਉਵੇਂ ਹੀ ਜਿਵੇਂ ਮੈਂ ਮੂਸਾ ਦੇ ਨਾਲ ਸਾਂ। ਜ਼ਿੰਦਗੀ ਭਰ ਕੋਈ ਬੰਦਾ ਤੁਹਾਨੂੰ ਰੋਕ ਨਹੀਂ ਸਕੇਗਾ। ਮੈਂ ਤੁਹਾਡਾ ਸਾਥ ਨਹੀਂ ਛੱਡਾਂਗਾ। ਮੈਂ ਤੁਹਾਨੂੰ ਕਦੇ ਨਹੀਂ ਛੱਡਾਂਗਾ।

6“ਯਹੋਸ਼ੁਆ, ਤੈਨੂੰ ਤਾਕਤਵਰ ਅਤੇ ਬਹਾਦਰ ਹੋਣਾ ਚਾਹੀਦਾ ਹੈ! ਤੈਨੂੰ ਇਨ੍ਹਾਂ ਲੋਕਾਂ ਦੀ ਅਗਵਾਈ ਕਰਨੀ ਚਾਹੀਦੀ ਹੈ ਤਾਂ ਜੋ ਇਹ ਆਪਣੀ ਧਰਤੀ ਲੈ ਸਕਣ। ਮੈਂ ਇਨ੍ਹਾਂ ਦੇ ਪੁਰਖਿਆਂ ਨਾਲ ਇਕਰਾਰ ਕੀਤਾ ਸੀ ਕਿ ਮੈਂ ਉਨ੍ਹਾਂ ਨੂੰ ਇਹ ਧਰਤੀ ਦੇਵਾਂਗਾ। 7ਪਰ ਤੈਨੂੰ ਇੱਕ ਹੋਰ ਗੱਲ ਬਾਰੇ ਵੀ ਤਾਕਤਵਰ ਅਤੇ ਬਹਾਦਰ ਹੋਣਾ ਚਾਹੀਦਾ ਹੈ। ਤੈਨੂੰ ਇਹ ਪੱਕ ਕਰਨਾ ਚਾਹੀਦਾ ਹੈ ਕਿ ਤੂੰ ਉਨ੍ਹਾਂ ਆਦੇਸ਼ਾਂ ਦਾ ਪਾਲਣ ਕਰੇਂ ਜਿਹੜੇ ਤੈਨੂੰ ਮੇਰੇ ਸੇਵਕ ਮੂਸਾ ਨੇ ਦਿੱਤੇ ਸਨ। ਜੇ ਤੂੰ ਪੂਰੀ ਤਰ੍ਹਾਂ ਇਸ ਬਿਵਸਥਾ ਉੱਤੇ ਅਮਲ ਕਰੇਂਗਾ ਤਾਂ ਤੂੰ ਆਪਣੀ ਹਰ ਗੱਲ ਵਿੱਚ ਸਫ਼ਲ ਹੋ ਜਾਵੇਂਗਾ। 8ਹਮੇਸ਼ਾ ਉਨ੍ਹਾਂ ਗੱਲਾਂ ਨੂੰ ਚੇਤੇ ਰੱਖਣਾ ਜਿਹੜੀਆਂ ਬਿਵਸਥਾ ਦੀ ਪੋਥੀ ਵਿੱਚ ਲਿਖੀਆਂ ਹੋਈਆਂ ਹਨ। ਉਸ ਪੁਸਤਕ ਦਾ ਅਧਿਐਨ ਦਿਨ ਰਾਤ ਕਰਨਾ। ਫ਼ੇਰ ਤੂੰ ਉਨ੍ਹਾਂ ਗੱਲਾਂ ਨੂੰ ਮੰਨਣ ਬਾਰੇ ਯਕੀਨ ਕਰ ਸਕਦਾ ਹੈਂ ਜਿਹੜੀਆਂ ਓਥੇ ਲਿਖੀਆਂ ਹੋਈਆਂ ਹਨ। ਜੇ ਤੂੰ ਅਜਿਹਾ ਕਰੇਂਗਾ, ਤਾਂ ਤੂੰ ਜੋ ਕੁਝ ਵੀ ਕਰੇਂਗਾ ਉਸ ਬਾਰੇ ਸਿਆਣਪ ਅਤੇ ਸਫ਼ਲਤਾ ਹਾਸਿਲ ਕਰ ਸਕੇਂਗਾ। 9ਯਾਦ ਰੱਖੀਂ, ਮੈਂ ਤੈਨੂੰ ਤਾਕਤਵਰ ਅਤੇ ਬਹਾਦਰ ਬਣਨ ਦਾ ਆਦੇਸ਼ ਦਿੰਦਾ ਹਾਂ। ਇਸ ਲਈ ਭੈਭੀਤ ਨਾ ਹੋ, ਕਿਉਂ ਕਿ ਜਿੱਥੇ ਵੀ ਤੂੰ ਜਾਵੇਂਗਾ ਯਹੋਵਾਹ ਤੇਰਾ ਪਰਮੇਸ਼ੁਰ ਤੇਰੇ ਨਾਲ ਹੋਵੇਗਾ।”

### ਯਹੋਸ਼ੁਆ ਹੁਕਮ ਲੈਂਦਾ ਹੈ

10ਇਸ ਲਈ ਯਹੋਸ਼ੁਆ ਨੇ ਲੋਕਾਂ ਦੇ ਆਗੂਆਂ ਨੂੰ ਹੁਕਮ ਦਿੱਤਾ। ਉਸਨੇ ਆਖਿਆ, 11“ਖੇਮਿਆਂ ਵਿੱਚ ਜਾਓ ਅਤੇ ਲੋਕਾਂ ਨੂੰ ਤਿਆਰ ਹੋ ਜਾਣ ਲਈ ਆਖੋ। ਲੋਕਾਂ ਨੂੰ ਆਖੋ, ‘ਕੁਝ ਭੋਜਨ ਦਾ ਪ੍ਰਬੰਧ ਕਰੋ। ਹੁਣ ਤੋਂ ਤਿੰਨ ਦਿਨ ਬਾਦ ਅਸੀਂ ਯਰਦਨ ਨਦੀ ਦੇ ਪਾਰ ਜਾਵਾਂਗੇ। ਅਸੀਂ ਜਾਵਾਂਗੇ ਅਤੇ ਉਹ ਧਰਤੀ ਲੈ ਲਵਾਂਗੇ ਜਿਹੜੀ ਯਹੋਵਾਹ ਤੁਹਾਡਾ ਪਰਮੇਸ਼ੁਰ ਤੁਹਾਨੂੰ ਦੇ ਰਿਹਾ ਹੈ।’”

12ਫ਼ੇਰ ਯਹੋਸ਼ੁਆ ਨੇ ਰਊਬੇਨ, ਗਾਦ ਦੇ ਪਰਿਵਾਰ-ਸਮੂਹਾਂ ਅਤੇ ਮਨੱਸ਼ਹ ਦੇ ਅੱਧੇ ਪਰਿਵਾਰ-ਸਮੂਹ ਨਾਲ ਗੱਲ ਕੀਤੀ। ਯਹੋਸ਼ੁਆ ਨੇ ਆਖਿਆ, 13“ਯਾਦ ਕਰੋ ਯਹੋਵਾਹ ਦੇ ਸੇਵਕ ਮੂਸਾ ਨੇ ਤੁਹਾਨੂੰ ਕੀ ਆਖਿਆ ਸੀ। ਉਸਨੇ ਆਖਿਆ ਸੀ ਕਿ ਯਹੋਵਾਹ ਤੁਹਾਡਾ ਪਰਮੇਸ਼ੁਰ ਤੁਹਾਨੂੰ ਆਰਾਮ ਕਰਨ ਵਾਲੀ ਇੱਕ ਥਾਂ ਦੇਵੇਗਾ। ਯਹੋਵਾਹ ਤੁਹਾਨੂੰ ਉਹ ਧਰਤੀ ਦੇਵੇਗਾ! 14ਅਸਲ ਵਿੱਚ, ਯਹੋਵਾਹ ਨੇ ਤੁਹਾਨੂੰ ਇਹ ਧਰਤੀ ਯਰਦਨ ਨਦੀ ਦੇ ਪੂਰਬ ਵੱਲ ਦੇ ਦਿੱਤੀ ਹੈ। ਤੁਹਾਡੀਆਂ ਪਤਨੀਆਂ ਅਤੇ ਬੱਚੇ ਇਸ ਧਰਤੀ ਉੱਤੇ ਤੁਹਾਡੇ ਪਸ਼ੂਆਂ ਸਮੇਤ ਰਹਿ ਸਕਦੇ ਹਨ। ਪਰ ਤੁਹਾਡੇ ਲੜਾਕੂ ਬੰਦੇ ਯਰਦਨ ਨਦੀ ਨੂੰ ਤੁਹਾਡੇ ਭਰਾਵਾਂ ਸਮੇਤ ਜ਼ਰੂਰ ਪਾਰ ਕਰਨ। ਤੁਹਾਨੂੰ ਜੰਗ ਲਈ ਤਿਆਰ ਰਹਿਣਾ ਚਾਹੀਦਾ ਹੈ ਅਤੇ ਉਨ੍ਹਾਂ ਦੀ ਧਰਤੀ ਲੈਣ ਵਿੱਚ ਉਨ੍ਹਾਂ ਦੀ ਮਦਦ ਕਰਨੀ ਚਾਹੀਦੀ ਹੈ। 15ਯਹੋਵਾਹ ਤੁਹਾਨੂੰ ਅਰਾਮ ਕਰਨ ਲਈ ਇੱਕ ਥਾਂ ਦੇਵੇਗਾ ਅਤੇ ਉਹ ਤੁਹਾਡੇ ਭਰਾਵਾਂ ਨੂੰ ਵੀ ਸਥਾਨ ਦੇਵੇਗਾ। ਪਰ ਤੁਹਾਨੂੰ ਉਦੋਂ ਤੱਕ ਉਨ੍ਹਾਂ ਦੀ ਮਦਦ ਕਰਨੀ ਚਾਹੀਦੀ ਹੈ ਜਦੋਂ ਤੱਕ ਕਿ ਉਹ ਉਸ ਧਰਤੀ ਨੂੰ ਹਾਸਿਲ ਕਰ ਲੈਣ ਜਿਹੜੀ ਯਹੋਵਾਹ ਤੁਹਾਡਾ ਪਰਮੇਸ਼ੁਰ ਉਨ੍ਹਾਂ ਨੂੰ ਦੇ ਰਿਹਾ ਹੈ। ਫ਼ੇਰ ਤੁਸੀਂ ਯਰਦਨ ਨਦੀ ਦੇ ਪੂਰਬ ਵਾਲੇ ਪਾਸੇ, ਆਪਣੀ ਧਰਤੀ ਉੱਤੇ ਵਾਪਸ ਆ ਸਕਦੇ ਹੋ ਜਿਹੜੀ ਮੂਸਾ, ਯਹੋਵਾਹ ਦੇ ਸੇਵਕ ਨੇ ਤੁਹਾਨੂੰ ਦਿੱਤੀ ਸੀ।”

16ਫ਼ੇਰ ਲੋਕਾਂ ਨੇ ਯਹੋਸ਼ੁਆ ਨੂੰ ਜਵਾਬ ਦਿੱਤਾ, “ਅਸੀਂ ਉਹੀ ਗੱਲ ਕਰਾਂਗੇ ਜਿਸਦਾ ਤੂੰ ਸਾਨੂੰ ਆਦੇਸ਼ ਦੇਵੇਂਗਾ! ਅਸੀਂ ਓਥੇ ਹੀ ਜਾਵਾਂਗੇ ਜਿੱਥੇ ਤੂੰ ਸਾਨੂੰ ਜਾਣ ਲਈ ਆਖੇਂਗਾ! 17ਤੂੰ ਜੋ ਵੀ ਆਖੇਂਗਾ ਅਸੀਂ ਮੰਨਾਂਗੇ, ਓਵੇਂ ਹੀ ਜਿਵੇਂ ਅਸੀਂ ਮੂਸਾ ਦੀ ਗੱਲ ਮੰਨੀ ਸੀ। ਅਸੀਂ ਯਹੋਵਾਹ ਪਾਸੋਂ ਸਿਰਫ਼ ਇੱਕ ਚੀਜ਼ ਮੰਗਦੇ ਹਾਂ। ਅਸੀਂ ਚਾਹੁੰਦੇ ਹਾਂ ਕਿ ਯਹੋਵਾਹ ਤੇਰਾ ਪਰਮੇਸ਼ੁਰ ਓਸੇ ਤਰ੍ਹਾਂ ਤੇਰੇ

ਨਾਲ ਹੋਵੇ ਜਿਵੇਂ ਉਹ ਮੂਸਾ ਦੇ ਨਾਲ ਸੀ। 18ਫ਼ੇਰ, ਜੇ ਕੋਈ ਬੰਦਾ
ਤੇਰੇ ਆਦੇਸ਼ਾਂ ਨੂੰ ਮੰਨਣ ਤੋਂ ਇਨਕਾਰ ਕਰੇਗਾ ਜਾਂ ਜੋ ਕੋਈ ਬੰਦਾ
ਤੇਰੇ ਖ਼ਿਲਾਫ਼ ਹੋਵੇਗਾ, ਤਾਂ ਉਹ ਬੰਦਾ ਮਾਰ ਦਿੱਤਾ ਜਾਵੇਗਾ। ਬਸ
ਤਾਕਤਵਰ ਅਤੇ ਬਹਾਦਰ ਬਣ!”

### ਯਰੀਹੋ ਵਿੱਚ ਜਾਸੂਸ

2 ਯਹੋਸ਼ੁਆ, ਨੂਨ ਦਾ ਪੁੱਤਰ ਅਤੇ ਹੋਰ ਸਾਰੇ ਆਦਮੀਆਂ ਨੇ
ਅਕਾਸੀਆ ਵਿਖੇ ਡੇਰਾ ਲਾਇਆ ਹੋਇਆ ਸੀ। ਯਹੋਸ਼ੁਆ
ਨੇ ਦੋ ਬੰਦਿਆਂ ਨੂੰ ਜਸੂਸਾਂ ਵਜੋਂ ਉਸ ਧਰਤੀ ਤੇ ਘੱਲਿਆ। ਇਨ੍ਹਾਂ
ਬੰਦਿਆਂ ਨੇ ਧਰਤੀ ਦੀ, ਖਾਸਕਰ ਯਰੀਹੋ ਸ਼ਹਿਰ ਦੀ ਜਸੂਸੀ
ਕਰਨੀ ਸੀ।

ਇਹ ਦੋਵੇਂ ਬੰਦੇ ਰਾਹਾਬ ਨਾਂ ਦੀ ਵੇਸਵਾ ਦੇ ਘਰੇ ਠਹਿਰੇ।

2ਕਿਸੇ ਨੇ ਯਰੀਹੋ ਦੇ ਰਾਜੇ ਨੂੰ ਆਖਿਆ, “ਪਿਛਲੀ ਰਾਤ
ਇਸਰਾਏਲ ਦੇ ਕੁਝ ਆਦਮੀ ਸਾਡੇ ਦੇਸ਼ ਦੀਆਂ ਕਮਜ਼ੋਰੀਆਂ
ਦੇਖਣ ਆਏ।”

3ਇਸ ਲਈ ਯਰੀਹੋ ਦੇ ਰਾਜੇ ਨੇ ਰਾਹਾਬ ਨੂੰ ਇਹ ਸੰਦੇਸ਼
ਭੇਜਿਆ: “ਉਨ੍ਹਾਂ ਬੰਦਿਆਂ ਨੂੰ ਨਾ ਛੁਪਾ ਜਿਹੜੇ ਆਏ ਸਨ ਅਤੇ
ਤੇਰੇ ਘਰ ਠਹਿਰੇ ਸਨ। ਉਨ੍ਹਾਂ ਨੂੰ ਬਾਹਰ ਲਿਆ। ਉਹ ਸਾਡੇ ਦੇਸ਼
ਦੀ ਜਸੂਸੀ ਕਰਨ ਆਏ ਹਨ।”

4ਔਰਤ ਨੇ ਦੋ ਬੰਦਿਆਂ ਨੂੰ ਛੁਪਾਇਆ ਹੋਇਆ ਸੀ। ਪਰ
ਔਰਤ ਨੇ ਆਖਿਆ, “ਉਹ ਦੋ ਆਦਮੀ ਇੱਥੇ ਆਏ ਜ਼ਰੂਰ ਸਨ,
ਪਰ ਮੈਨੂੰ ਨਹੀਂ ਪਤਾ ਉਹ ਕਿੱਥੋਂ ਆਏ ਸਨ। 5ਸ਼ਾਮ ਵੇਲੇ ਜਦੋਂ
ਸ਼ਹਿਰ ਦਾ ਦਰਵਾਜ਼ਾ ਬੰਦ ਕਰਨ ਦਾ ਵੇਲਾ ਸੀ, ਉਹ ਆਦਮੀ
ਚਲੇ ਗਏ। ਮੈਨੂੰ ਨਹੀਂ ਪਤਾ ਉਹ ਕਿੱਧਰ ਚਲੇ ਗਏ। ਪਰ ਜੇ
ਤੁਸੀਂ ਛੇਤੀ ਜਾਓ, ਤਾਂ ਸ਼ਾਇਦ ਤੁਸੀਂ ਉਨ੍ਹਾਂ ਨੂੰ ਫ਼ੜ ਸਕੋ।”
6(ਰਾਹਾਬ ਨੇ ਇਹ ਗੱਲਾਂ ਆਖੀਆਂ, ਪਰ ਅਸਲ ਵਿੱਚ ਉਹ ਔਰਤ
ਉਨ੍ਹਾਂ ਆਦਮੀਆਂ ਨੂੰ ਛੱਤ ਉੱਤੇ ਲੈ ਗਈ ਸੀ, ਅਤੇ ਉਸਨੇ ਉਨ੍ਹਾਂ
ਨੂੰ ਓਥੇ ਉੱਪਰ ਇਕੱਠੇ ਕੀਤੇ ਹੋਏ ਘਾਹ ਵਿੱਚ ਛੁਪਾਇਆ ਹੋਇਆ
ਸੀ।)

7ਇਸ ਲਈ ਰਾਜੇ ਦੇ ਬੰਦੇ ਸ਼ਹਿਰ ਤੋਂ ਬਾਹਰ ਚਲੇ ਗਏ, ਅਤੇ
ਲੋਕਾਂ ਨੇ ਸ਼ਹਿਰ ਦੇ ਦਰਵਾਜ਼ੇ ਬੰਦ ਕਰ ਦਿੱਤੇ। ਰਾਜੇ ਦੇ ਆਦਮੀ
ਇਸਰਾਏਲ ਦੇ ਉਨ੍ਹਾਂ ਦੋਹਾਂ ਬੰਦਿਆਂ ਦੀ ਭਾਲ ਵਿੱਚ ਗਏ। ਉਹ
ਯਰਦਨ ਨਦੀ ਉੱਤੇ ਗਏ ਅਤੇ ਉਨ੍ਹਾਂ ਨੇ ਉਹ ਸਾਰੀਆਂ ਥਾਵਾਂ
ਦੇਖੀਆਂ ਜਿੱਥੋਂ ਲੋਕ ਨਦੀ ਪਾਰ ਕਰਦੇ ਹਨ।

8ਦੋਵੇਂ ਬੰਦੇ ਰਾਤ ਵੇਲੇ ਸੌਣ ਲਈ ਤਿਆਰ ਸਨ। ਪਰ ਰਾਹਾਬ
ਛੱਤ ਉੱਤੇ ਗਈ ਅਤੇ ਉਨ੍ਹਾਂ ਨਾਲ ਗੱਲ ਕੀਤੀ। 9ਰਾਹਾਬ ਨੇ
ਆਖਿਆ, “ਮੈਂ ਜਾਣਦੀ ਹਾਂ ਕਿ ਯਹੋਵਾਹ ਨੇ ਇਹ ਧਰਤੀ ਤੁਹਾਡੇ
ਲੋਕਾਂ ਨੂੰ ਦੇ ਦਿੱਤੀ ਹੈ। ਤੁਸੀਂ ਸਾਨੂੰ ਭੈਭੀਤ ਕਰਦੇ ਹੋ। ਇਸ ਦੇਸ਼
ਵਿੱਚ ਰਹਿਣ ਵਾਲੇ ਸਾਰੇ ਲੋਕ ਤੁਹਾਡੇ ਕੋਲੋਂ ਭੈਭੀਤ ਹਨ। 10ਅਸੀਂ
ਇਸ ਲਈ ਭੈਭੀਤ ਹਾਂ ਕਿਉਂ ਕਿ ਅਸੀਂ ਉਨ੍ਹਾਂ ਢੰਗਾਂ ਬਾਰੇ ਸੁਣ
ਲਿਆ ਹੈ ਜਿਨ੍ਹਾਂ ਰਾਹੀਂ ਯਹੋਵਾਹ ਨੇ ਤੁਹਾਡੀ ਮਦਦ ਕੀਤੀ ਹੈ।
ਅਸੀਂ ਸੁਣਿਆ ਹੈ ਕਿ ਉਸਨੇ ਲਾਲ ਸਾਗਰ ਦੇ ਪਾਣੀ ਨੂੰ ਸੁਕਾ
ਦਿੱਤਾ ਸੀ ਜਦੋਂ ਤੁਸੀਂ ਮਿਸਰ ਵਿੱਚੋਂ ਆਏ ਸੀ। ਅਸੀਂ ਇਹ ਵੀ
ਸੁਣਿਆ ਸੀ ਕਿ ਤੁਸੀਂ ਅਮੋਰੀਆਂ ਦੇ ਦੋ ਰਾਜਿਆਂ ਸੀਹੋਨ ਅਤੇ
ਓਗ ਨਾਲ ਕੀ ਕੀਤਾ ਸੀ। ਅਸੀਂ ਸੁਣਿਆ ਸੀ ਕਿ ਕਿਵੇਂ ਤੁਸੀਂ
ਯਰਦਨ ਨਦੀ ਦੇ ਪੂਰਬ ਵੱਲ ਰਹਿਣ ਵਾਲੇ ਉਨ੍ਹਾਂ ਰਾਜਿਆਂ ਨੂੰ
ਤਬਾਹ ਕੀਤਾ ਸੀ। 11ਅਸੀਂ ਉਨ੍ਹਾਂ ਗੱਲਾਂ ਬਾਰੇ ਸੁਣਿਆ ਸੀ ਅਤੇ
ਅਸੀਂ ਬਹੁਤ ਭੈਭੀਤ ਹੋ ਗਏ ਸਾਂ। ਅਤੇ ਹੁਣ ਸਾਡੇ ਵਿੱਚੋਂ ਕੋਈ
ਵੀ ਬੰਦਾ ਇੰਨਾ ਬਹਾਦਰ ਨਹੀਂ ਕਿ ਤੁਹਾਡੇ ਨਾਲ ਲੜ ਸਕੇ।
ਕਿਉਂ ਕਿ ਯਹੋਵਾਹ ਤੁਹਾਡਾ ਪਰਮੇਸ਼ੁਰ, ਉੱਪਰ ਅਕਾਸ਼ ਵਿੱਚ
ਅਤੇ ਹੇਠਾਂ ਧਰਤੀ ਉੱਤੇ ਹਕੂਮਤ ਕਰਦਾ ਹੈ! 12ਇਸ ਲਈ ਹੁਣ,
ਯਹੋਵਾਹ ਅੱਗੇ ਮੇਰੇ ਨਾਲ ਇਕਰਾਰ ਕਰੋ ਕਿ ਜਿਵੇਂ ਮੈਂ ਤੁਹਾਡੇ
ਲਈ ਚੰਗੀ ਸੀ ਅਤੇ ਤੁਹਾਡੀ ਸਹਾਇਤਾ ਕੀਤੀ ਤੁਸੀਂ ਮੇਰੇ ਪਰਿਵਾਰ
ਲਈ ਚੰਗੇ ਹੋਵੋਂਗੇ। ਕਿਰਪਾ ਕਰਕੇ ਮੈਨੂੰ ਯਕੀਨ ਕਰਵਾਓ ਕਿ
ਤੁਸੀਂ ਅਜਿਹਾ ਹੀ ਕਰੋਂਗੇ। 13ਮੈਨੂੰ ਦੱਸੋ ਕਿ ਤੁਸੀਂ ਮੇਰੇ ਪਰਿਵਾਰ
ਨੂੰ ਜਿਉਣ ਦੀ ਇਜਾਜ਼ਤ ਦਿਓਗੇ — ਮੇਰੇ ਪਿਤਾ, ਮਾਤਾ, ਭਰਾਵਾਂ,
ਭੈਣਾਂ ਅਤੇ ਉਨ੍ਹਾਂ ਦੇ ਸਾਰੇ ਪਰਿਵਾਰਾਂ ਨੂੰ ਵੀ। ਇਕਰਾਰ ਕਰੋ ਕਿ
ਤੁਸੀਂ ਸਾਨੂੰ ਮੌਤ ਤੋਂ ਬਚਾਵੋਂਗੇ।”

14ਉਨ੍ਹਾਂ ਆਦਮੀਆਂ ਨੇ ਉਸਨੂੰ ਯਕੀਨ ਦਿਵਾਇਆ, “ਅਸੀਂ
ਤੁਹਾਡੀਆਂ ਜ਼ਿੰਦਗੀਆਂ ਖਾਤਰ ਆਪਣੀਆਂ ਜ਼ਿੰਦਗੀਆਂ ਦੇ
ਦੇਵਾਂਗੇ ਜੇਕਰ ਤੂੰ ਕਿਸੇ ਨੂੰ ਨਾ ਦੱਸੇਂ ਕਿ ਅਸੀਂ ਕੀ ਕਰ ਰਹੇ ਹਾਂ।
ਫ਼ੇਰ, ਜਦੋਂ ਯਹੋਵਾਹ ਸਾਨੂੰ ਸਾਡੀ ਧਰਤੀ ਦੇਵੇਗਾ, ਅਸੀਂ ਤੁਹਾਡੇ
ਲਈ ਚੰਗੇ ਹੋਵਾਂਗੇ। ਤੂੰ ਸਾਡੇ ਉੱਤੇ ਭਰੋਸਾ ਕਰ ਸਕਦੀ ਹੈਂ।”

15ਔਰਤ ਦਾ ਘਰ ਸ਼ਹਿਰ ਦੀ ਦੀਵਾਰ ਦੇ ਨਾਲ ਬਣਿਆ
ਹੋਇਆ ਸੀ। ਇਹ ਦੀਵਾਰ ਦਾ ਹਿੱਸਾ ਸੀ। ਇਸ ਲਈ ਔਰਤ ਨੇ
ਆਦਮੀਆਂ ਨੂੰ ਰੱਸੇ ਰਾਹੀਂ ਖਿੜਕੀ ਵਿੱਚੋਂ ਹੇਠਾਂ ਉਤਾਰ ਦਿੱਤਾ।
16ਫ਼ੇਰ ਔਰਤ ਨੇ ਉਨ੍ਹਾਂ ਨੂੰ ਆਖਿਆ, “ਪੱਛਮ ਵੱਲ ਪਹਾੜਾਂ ਨੂੰ
ਚਲੇ ਜਾਓ ਤਾਂ ਜੋ ਭੁੱਲ ਭੁਲੇਖੇ ਰਾਜੇ ਦੇ ਬੰਦੇ ਤੁਹਾਨੂੰ ਲੱਭ ਨਾ
ਲੈਣ। ਓਥੇ ਤਿੰਨ ਦਿਨਾਂ ਤੱਕ ਛੁਪੇ ਰਹੋ। ਜਦੋਂ ਰਾਜੇ ਦੇ ਆਦਮੀ
ਵਾਪਸ ਆ ਜਾਣ ਤਾਂ ਤੁਸੀਂ ਆਪਣੇ ਰਾਹ ਜਾ ਸਕੋਂਗੇ।”

17ਆਦਮੀਆਂ ਨੇ ਆਖਿਆ, “ਅਸੀਂ ਤੁਹਾਡੇ ਨਾਲ ਇਕਰਾਰ
ਕੀਤਾ ਸੀ। ਪਰ ਤੁਹਾਨੂੰ ਇੱਕ ਗੱਲ ਜ਼ਰੂਰ ਕਰਨੀ ਚਾਹੀਦੀ ਹੈ
ਨਹੀਂ ਤਾਂ ਅਸੀਂ ਆਪਣੇ ਇਕਰਾਰ ਲਈ ਜ਼ਿੰਮੇਵਾਰ ਨਹੀਂ ਹੋਵਾਂਗੇ।
18ਤੁਸੀਂ ਇਹ ਲਾਲ ਰੱਸਾ ਸਾਡੇ ਬਚ ਨਿਕਲਣ ਵਿੱਚ ਸਹਾਇਤਾ
ਕਰਨ ਲਈ ਵਰਤ ਰਹੇ ਹੋ। ਅਸੀ ਇਸ ਧਰਤੀ ਉੱਤੇ ਵਾਪਸ
ਆਵਾਂਗੇ। ਉਸ ਵੇਲੇ ਤੁਸੀਂ ਇਹ ਲਾਲ ਰੱਸਾ ਆਪਣੀ ਖਿੜਕੀ
ਨਾਲ ਜ਼ਰੂਰ ਬੰਨ੍ਹ ਦੇਣਾ। ਤੁਸੀਂ ਆਪਣੇ ਪਿਤਾ, ਆਪਣੀ ਮਾਤਾ,
ਆਪਣੇ ਭਰਾਵਾਂ ਅਤੇ ਆਪਣੇ ਪਰਿਵਾਰ ਦੇ ਸਾਰੇ ਮੈਂਬਰਾਂ ਨੂੰ
ਆਪਣੇ ਘਰ ਵਿੱਚ ਜ਼ਰੂਰ ਨਾਲ ਲੈ ਆਉਣਾ। 19ਅਸੀਂ ਹਰ
ਉਸ ਬੰਦੇ ਦੀ ਰੱਖਿਆ ਕਰਾਂਗੇ ਜਿਹੜਾ ਇਸ ਘਰ ਵਿੱਚ ਠਹਿਰੇਗਾ।
ਜੇ ਤੁਹਾਡੇ ਘਰ ਦੇ ਕਿਸੇ ਵੀ ਬੰਦੇ ਦਾ ਨੁਕਸਾਨ ਹੋਵੇਗਾ ਤਾਂ ਫ਼ੇਰ
ਅਸੀਂ ਜ਼ਿੰਮੇਵਾਰ ਹੋਵਾਂਗੇ। ਪਰ ਜੇ ਕੋਈ ਬੰਦਾ ਤੁਹਾਡੇ ਘਰ ਵਿੱਚੋਂ
ਬਾਹਰ ਜਾਵੇਗਾ ਤਾਂ ਹੋ ਸਕਦਾ ਹੈ ਕਿ ਉਹ ਬੰਦਾ ਮਾਰਿਆ ਜਾਵੇ।
ਅਸੀਂ ਓਸ ਬੰਦੇ ਲਈ ਜ਼ਿੰਮੇਵਾਰ ਨਹੀਂ ਹੋਵਾਂਗੇ। ਇਸ ਵਿੱਚ
ਓਸੇ ਦਾ ਹੀ ਕਸੂਰ ਹੋਵੇਗਾ। 20ਅਸੀਂ ਇਹ ਇਕਰਾਰਨਾਮਾ ਤੁਹਾਡੇ
ਨਾਲ ਕਰ ਰਹੇ ਹਾਂ। ਪਰ ਜੇ ਤੁਸੀਂ ਕਿਸੇ ਨੂੰ ਇਸ ਬਾਰੇ ਦੱਸ
ਦਿਓਂਗੇ ਕਿ ਅਸੀਂ ਕੀ ਕਰ ਰਹੇ ਹਾਂ ਤਾਂ ਅਸੀਂ ਇਸ ਇਕਰਾਰਨਾਮੇ
ਤੋਂ ਮੁਕਤ ਹੋਵਾਂਗੇ।”

21ਔਰਤ ਨੇ ਜਵਾਬ ਦਿੱਤਾ, “ਮੈਂ ਬਿਲਕੁਲ ਓਵੇਂ ਹੀ ਕਰਾਂਗੀ
ਜਿਵੇਂ ਤੁਸੀਂ ਆਖਿਆ ਹੈ।” ਔਰਤ ਨੇ ਉਨ੍ਹਾਂ ਨੂੰ ਵਿਦਾ ਕਰ
ਦਿੱਤਾ ਅਤੇ ਆਦਮੀ ਉਸ ਦੇ ਘਰ ਤੋਂ ਚਲੇ ਗਏ। ਫ਼ੇਰ ਔਰਤ ਨੇ
ਖਿੜਕੀ ਵਿੱਚ ਲਾਲ ਰੱਸਾ ਬੰਨ੍ਹ ਦਿੱਤਾ।

22ਆਦਮੀ ਉਸਦੇ ਘਰੋਂ ਚਲੇ ਗਏ ਅਤੇ ਪਹਾੜਾਂ ਵਿੱਚ ਚਲੇ
ਗਏ। ਉਹ ਓਥੇ ਤਿੰਨ ਦਿਨ ਠਹਿਰੇ। ਰਾਜੇ ਦੇ ਆਦਮੀਆਂ ਨੇ
ਸਾਰੇ ਰਾਹ ਉੱਤੇ ਨਜ਼ਰ ਮਾਰੀ। ਤਿੰਨ ਦਿਨਾਂ ਮਗਰੋਂ, ਰਾਜੇ ਦੇ
ਆਦਮੀਆਂ ਨੇ ਤਲਾਸ਼ ਛੱਡ ਦਿੱਤੀ ਅਤੇ ਸ਼ਹਿਰ ਵਾਪਸ ਚਲੇ
ਗਏ। 23ਫ਼ੇਰ ਦੋਵੇਂ ਆਦਮੀ ਯਹੋਸ਼ੁਆ ਕੋਲ ਵਾਪਸ ਚਲੇ ਗਏ।
ਆਦਮੀ ਪਹਾੜਾਂ ਵਿੱਚ ਬਾਹਰ ਆ ਗਏ ਅਤੇ ਨਦੀ ਨੂੰ ਪਾਰ ਕਰ
ਗਏ। ਉਹ ਨੂਨ ਦੇ ਪੁੱਤਰ ਯਹੋਸ਼ੁਆ ਪਾਸ ਗਏ। ਉਨ੍ਹਾਂ ਨੇ ਜੋ
ਕੁਝ ਵੀ ਜਾਣਿਆ ਸੀ ਯਹੋਸ਼ੁਆ ਨੂੰ ਦੱਸ ਦਿੱਤਾ। 24ਉਨ੍ਹਾਂ ਨੇ
ਯਹੋਸ਼ੁਆ ਨੂੰ ਆਖਿਆ, “ਯਹੋਵਾਹ ਨੇ ਸੱਚਮੁੱਚ ਹੀ ਸਾਡੀ ਧਰਤੀ
ਸਾਨੂੰ ਦੇ ਦਿੱਤੀ ਹੈ। ਉਸ ਦੇਸ਼ ਦੇ ਸਾਰੇ ਹੀ ਲੋਕ ਸਾਡੇ ਕੋਲੋਂ
ਭੈਭੀਤ ਹਨ।”

## ਯਰਦਨ ਨਦੀ ਵਿਖੇ ਚਮਤਕਾਰ

3 ਦੂਸਰੇ ਦਿਨ ਬਹੁਤ ਸਵੇਰੇ, ਯਹੋਸ਼ੁਆ ਅਤੇ ਇਸਰਾਏਲ ਦੇ
ਸਾਰੇ ਲੋਕ ਉੱਠੇ ਅਤੇ ਅਕਾਸ਼ੀਆਂ ਨੂੰ ਛੱਡ ਗਏ। ਉਹ
ਯਰਦਨ ਨਦੀ ਵੱਲ ਗਏ ਅਤੇ ਉਨ੍ਹਾਂ ਨੇ ਪਾਰ ਜਾਣ ਤੋਂ ਪਹਿਲਾਂ
ਉੱਥੇ ਡੇਰਾ ਲਾ ਲਿਆ। 2ਤਿੰਨ ਦਿਨਾਂ ਮਗਰੋਂ, ਆਗੂ ਡੇਰੇ ਵਿੱਚ
ਗਏ। 3ਆਗੂਆਂ ਨੇ ਲੋਕਾਂ ਨੂੰ ਹੁਕਮ ਦਿੱਤਾ। ਉਨ੍ਹਾਂ ਨੇ ਆਖਿਆ,
“ਤੁਸੀਂ, ਜਾਜਕਾਂ ਅਤੇ ਲੇਵੀਆਂ ਨੂੰ ਯਹੋਵਾਹ, ਤੁਹਾਡੇ ਪਰਮੇਸ਼ੁਰ
ਦੇ ਇਕਰਾਰਨਾਮੇ ਵਾਲੇ ਸੰਦੂਕ ਨੂੰ ਲਿਜਾਂਦਿਆਂ ਦੇਖੋਂਗੇ। ਉਸ
ਵੇਲੇ ਤੁਹਾਨੂੰ ਉਨ੍ਹਾਂ ਦੇ ਪਿੱਛੇ ਜ਼ਰੂਰ ਲੱਗਣਾ ਚਾਹੀਦਾ ਹੈ। 4ਪਰ
ਬਹੁਤ ਨੇੜੇ ਹੋਕੇ ਉਨ੍ਹਾਂ ਦਾ ਪਿੱਛਾ ਨਹੀਂ ਕਰਨਾ। ਉਨ੍ਹਾਂ ਕੋਲੋਂ
ਤਕਰੀਬਨ 1,000 ਗਜ ਪਿੱਛੇ ਰਹਿਣਾ। ਤੁਸੀਂ ਓਥੇ ਪਹਿਲਾਂ
ਕਦੇ ਨਹੀਂ ਗਏ। ਪਰ ਜੇ ਤੁਸੀਂ ਉਨ੍ਹਾਂ ਦਾ ਪਿੱਛਾ ਕਰੋਂਗੇ ਤਾਂ
ਤੁਹਾਨੂੰ ਪਤਾ ਲੱਗ ਜਾਵੇਗਾ ਕਿ ਕਿਧਰ ਜਾਣਾ ਹੈ।”

5ਫ਼ੇਰ ਯਹੋਸ਼ੁਆ ਨੇ ਲੋਕਾਂ ਨੂੰ ਕਿਹਾ, “ਆਪਣੇ ਆਪ ਨੂੰ ਪਵਿੱਤਰ
ਬਣਾ ਲਵੋ। ਕੱਲ ਨੂੰ ਯਹੋਵਾਹ ਤੁਹਾਡੇ ਦਰਮਿਆਨ ਇੱਕ ਮਹਾਨ
ਕਰਿਸ਼ਮਾ ਕਰੇਗਾ।”

6ਫ਼ੇਰ ਯਹੋਸ਼ੁਆ ਨੇ ਜਾਜਕਾਂ ਨੂੰ ਆਖਿਆ, “ਇਕਰਾਰਨਾਮੇ ਦਾ
ਸੰਦੂਕ ਚੁੱਕ ਲਵੋ ਅਤੇ ਲੋਕਾਂ ਦੇ ਸਾਮ੍ਹਣੇ ਨਦੀ ਦੇ ਪਾਰ ਜਾਵੋ।”
ਇਸ ਲਈ ਜਾਜਕਾਂ ਨੇ ਸੰਦੂਕ ਚੁੱਕ ਲਿਆ ਅਤੇ ਇਸਨੂੰ ਲੋਕਾਂ ਦੇ
ਸਾਮ੍ਹਣੇ ਲੈ ਗਏ।

7ਫ਼ੇਰ ਯਹੋਵਾਹ ਨੇ ਯਹੋਸ਼ੁਆ ਨੂੰ ਆਖਿਆ, “ਅੱਜ ਮੈਂ ਤੈਨੂੰ
ਇਸਰਾਏਲ ਦੇ ਸਾਰੇ ਲੋਕਾਂ ਦੀ ਨਜ਼ਰ ਵਿੱਚ ਮਹਾਨ ਬੰਦਾ
ਬਨਾਉਣਾ ਸ਼ੁਰੂ ਕਰ ਦਿਆਂਗਾ। ਫ਼ੇਰ ਲੋਕਾਂ ਨੂੰ ਪਤਾ ਚੱਲ
ਜਾਵੇਗਾ ਕਿ ਮੈਂ ਤੇਰੇ ਨਾਲ ਵੀ ਓਵੇਂ ਹੀ ਹਾਂ ਜਿਵੇਂ ਮੈਂ ਮੂਸਾ ਦੇ
ਨਾਲ ਸੀ। 8ਜਾਜਕ ਇਕਰਾਰਨਾਮੇ ਦਾ ਸੰਦੂਕ ਲੈ ਜਾਣਗੇ,
ਜਾਜਕਾਂ ਨੂੰ ਇਹ ਆਖ, ‘ਯਰਦਨ ਨਦੀ ਦੇ ਕੰਢੇ ਤੱਕ ਤੁਰ ਕੇ
ਜਾਣ ਅਤੇ ਪਾਣੀ ਵਿੱਚ ਪੈਰ ਪਾਉਣ ਤੋਂ ਰਤਾ ਕੁ ਪਹਿਲਾਂ ਠਹਿਰ
ਜਾਣ।’”

9ਫ਼ੇਰ ਯਹੋਸ਼ੁਆ ਨੇ ਇਸਰਾਏਲ ਦੇ ਲੋਕਾਂ ਨੂੰ ਆਖਿਆ, “ਆਓ
ਅਤੇ ਯਹੋਵਾਹ, ਆਪਣੇ ਪਰਮੇਸ਼ੁਰ, ਦੇ ਸ਼ਬਦਾਂ ਨੂੰ ਧਿਆਨ ਨਾਲ
ਸੁਣੋ। 10ਇਹ ਇੱਕ ਸਬੂਤ ਹੈ ਕਿ ਜਿਉਂਦਾ ਪਰਮੇਸ਼ੁਰ ਸੱਚਮੁੱਚ
ਤੁਹਾਡੇ ਨਾਲ ਹੈ ਅਤੇ ਉਹ ਤੁਹਾਡੇ ਦੁਸ਼ਮਣਾਂ ਨੂੰ ਹਰਾਉਣ ਵਿੱਚ
ਅਸਫ਼ਲ ਨਹੀਂ ਹੋਵੇਗਾ। ਉਹ ਕਨਾਨੀਆਂ, ਹਿੱਤੀਆਂ, ਹਿੱਵੀਆਂ,
ਫਰਿੱਜ਼ੀਆਂ, ਗਿਰਗਾਸੀਆਂ, ਅਮੋਰੀਆਂ, ਅਤੇ ਯਬੂਸੀਆਂ ਨੂੰ ਹਰਾ
ਦੇਵੇਗਾ ਅਤੇ ਉਨ੍ਹਾਂ ਨੂੰ ਧਰਤੀ ਛੱਡ ਜਾਣ ਲਈ ਮਜ਼ਬੂਰ ਕਰ
ਦੇਵੇਗਾ। 11ਇਹੀ ਇੱਕ ਸਬੂਤ ਹੈ। ਸਾਰੀ ਦੁਨੀਆਂ ਦੇ ਸੁਆਮੀ
ਦਾ ਇਕਰਾਰਨਾਮੇ ਦਾ ਸੰਦੂਕ ਤੁਹਾਡੇ ਅੱਗੇ ਜਾਵੇਗਾ ਜਦੋਂ ਤੁਸੀਂ
ਯਰਦਨ ਨਦੀ ਨੂੰ ਪਾਰ ਕਰੋਂਗੇ। 12ਹੁਣ ਬਾਰ੍ਹਾਂ ਆਦਮੀ ਚੁਣੋ।
ਇਸਰਾਏਲ ਦੇ ਹਰ ਇੱਕ ਪਰਿਵਾਰ ਸਮੂਹ ਵਿੱਚੋਂ ਇੱਕ-ਇੱਕ
ਆਦਮੀ ਚੁਣੋ। 13ਜਾਜਕ, ਯਹੋਵਾਹ ਦਾ ਸੰਦੂਕ ਲੈਕੇ ਜਾਣਗੇ
ਯਹੋਵਾਹ ਸਾਰੀ ਦੁਨੀਆਂ ਦਾ ਸੁਆਮੀ ਹੈ। ਉਹ ਪਵਿੱਤਰ ਸੰਦੂਕ
ਨੂੰ ਤੁਹਾਡੇ ਸਾਮ੍ਹਣੇ ਯਰਦਨ ਨਦੀ ਵਿੱਚ ਲੈਕੇ ਜਾਣਗੇ ਜਦੋਂ ਉਹ
ਪਾਣੀ ਵਿੱਚ ਦਾਖਲ ਹੋਣਗੇ ਯਰਦਨ ਨਦੀ ਦਾ ਪਾਣੀ ਵਗਣੋਂ
ਹਟ ਜਾਵੇਗਾ ਪਾਣੀ ਠਹਿਰ ਜਾਵੇਗਾ। ਅਤੇ ਉਸ ਸਥਾਨ ਦੇ
ਪਿੱਛੇ ਬੰਨ ਵਾਂਗ ਭਰ ਜਾਵੇਗਾ।”

14ਜਾਜਕਾਂ ਨੇ ਇਕਰਾਰਨਾਮੇ ਦਾ ਸੰਦੂਕ ਚੁੱਕ ਲਿਆ ਅਤੇ
ਲੋਕਾਂ ਨੇ ਆਪਣੇ ਡੇਰੇ ਵਾਲੀ ਥਾਂ ਛੱਡ ਦਿੱਤੀ ਲੋਕ ਯਰਦਨ ਨਦੀ
ਦੇ ਪਾਰ ਜਾਣੇ ਸ਼ੁਰੂ ਹੋ ਗਏ। 15ਫ਼ਸਲ ਦੀ ਵਾਢੀ ਵੇਲੇ ਯਰਦਨ
ਨਦੀ ਕੰਢਿਆਂ ਤੀਕ ਵਗਦੀ ਹੈ ਇਸ ਲਈ ਨਦੀ ਪੂਰੀ ਭਰੀ
ਹੋਈ ਸੀ ਜਿਨ੍ਹਾਂ ਜਾਜਕਾਂ ਨੇ ਸੰਦੂਕ ਚੁੱਕਿਆ ਹੋਇਆ ਸੀ ਉਹ
ਨਦੀ ਦੇ ਕੰਢੇ ਆ ਗਏ। ਉਨ੍ਹਾਂ ਨੇ ਨਦੀ ਵਿੱਚ ਪੈਰ ਪਾ ਦਿੱਤੇ।
16ਅਤੇ ਫ਼ੌਰਨ ਹੀ, ਪਾਣੀ ਵਗਣੋਂ ਰੁਕ ਗਿਆ। ਪਾਣੀ ਉਸ ਥਾਂ
ਦੇ ਪਿੱਛੇ ਬੰਨ੍ਹ ਵਾਂਗ ਭਰਿਆ ਹੋਇਆ ਸੀ। ਪਾਣੀ ਨਦੀ ਦੇ ਉੱਪਰ
ਵੱਲ ਦੂਰ ਤੀਕ ਉੱਚਾ ਉੱਠਿਆ ਹੋਇਆ ਸੀ — (ਜ਼ਾਰੇਥਾਨ ਦੇ
ਕਸਬੇ) ਆਦਮ ਤੀਕ। ਲੋਕਾਂ ਨੇ ਯਰੀਹੋ ਦੇ ਨਜ਼ਦੀਕ ਨਦੀ ਪਾਰ
ਕੀਤੀ। 17ਉਸ ਥਾਂ ਜ਼ਮੀਨ ਖੁਸ਼ਕ ਹੋ ਗਈ ਅਤੇ ਜਾਜਕ ਯਹੋਵਾਹ
ਦੇ ਇਕਰਾਰਨਾਮੇ ਦਾ ਸੰਦੂਕ ਚੁੱਕ ਕੇ ਨਦੀ ਦੇ ਅੱਧ ਵਿਚਕਾਰ ਲੈ
ਗਏ ਅਤੇ ਰੁਕ ਗਏ। ਜਾਜਕ ਓਥੇ ਖਲੋਕੇ ਉਡੀਕਣ ਲੱਗੇ ਜਦੋਂ
ਕਿ ਇਸਰਾਏਲ ਦੇ ਸਾਰੇ ਲੋਕ ਯਰਦਨ ਨਦੀ ਦੀ ਖੁਸ਼ਕ ਥਾਂ ਤੋਂ
ਤੁਰਕੇ ਪਾਰ ਹੋ ਗਏ।

## ਲੋਕਾਂ ਨੂੰ ਚੇਤੇ ਕਰਾਉਣ ਵਾਲੀਆਂ ਚੱਟਾਨਾਂ

4 ਜਦੋਂ ਸਾਰੇ ਲੋਕ ਨਦੀ ਪਾਰ ਕਰ ਗਏ ਯਹੋਵਾਹ ਨੇ ਯਹੋਸ਼ੁਆ
ਨੂੰ ਆਖਿਆ, 2“ਬਾਰ੍ਹਾਂ ਆਦਮੀ ਚੁਣੋ। ਹਰ ਪਰਿਵਾਰ-ਸਮੂਹ
ਵਿੱਚੋਂ ਇੱਕ-ਇੱਕ ਆਦਮੀ ਚੁਣੋ। 3ਉਨ੍ਹਾਂ ਨੂੰ ਆਖੋ ਕਿ ਨਦੀ
ਵਿੱਚ ਉਸ ਥਾਂ ਦੇਖਣ ਜਿੱਥੇ ਜਾਜਕ ਖਲੋਤੇ ਹੋਏ ਸਨ। ਉਨ੍ਹਾਂ ਨੂੰ
ਆਖੋ ਕਿ ਉਸ ਥਾਂ ਉੱਤੇ ਬਾਰ੍ਹਾਂ ਪੱਥਰ ਤਲਾਸ਼ ਕਰਨ। ਉਨ੍ਹਾਂ
ਬਾਰ੍ਹਾਂ ਪੱਥਰਾਂ ਨੂੰ ਆਪਣੇ ਨਾਲ ਲੈ ਜਾਣਾ। ਬਾਰ੍ਹਾਂ ਪੱਥਰਾਂ ਨੂੰ ਓਥੇ
ਰੱਖ ਦੇਣਾ ਜਿੱਥੇ ਤੁਸੀਂ ਰਾਤ ਕੱਟੋ।”

4ਇਸ ਲਈ, ਯਹੋਸ਼ੁਆ ਨੇ ਹਰ ਪਰਿਵਾਰ-ਸਮੂਹ ਵਿੱਚੋਂ ਇੱਕ-
ਇੱਕ ਬੰਦਾ ਚੁਣਿਆ। ਫ਼ੇਰ ਉਸਨੇ ਬਾਰ੍ਹਾਂ ਆਦਮੀਆਂ ਨੂੰ ਇਕੱਠੇ
ਹੋਣ ਲਈ ਆਖਿਆ। 5ਯਹੋਸ਼ੁਆ ਨੇ ਆਦਮੀਆਂ ਨੂੰ ਆਖਿਆ,

‘ਨਦੀ ਵਿੱਚ ਉਥੇ ਜਾਵੋ ਜਿੱਥੇ ਯਹੋਵਾਹ ਤੁਹਾਡੇ ਪਰਮੇਸ਼ੁਰ ਦਾ
ਪਵਿੱਤਰ ਸੰਦੂਕ ਹੈ। ਤੁਹਾਡੇ ਵਿੱਚੋਂ ਹਰੇਕ ਨੂੰ ਇੱਕ-ਇੱਕ ਪੱਥਰ
ਤਲਾਸ਼ ਕਰਨਾ ਚਾਹੀਦਾ ਹੈ। ਇਸਰਾਏਲ ਦੇ ਬਾਰ੍ਹਾਂ ਪਰਿਵਾਰ-
ਸਮੂਹਾਂ ਵਿੱਚੋਂ ਹਰੇਕ ਪਾਸ ਇੱਕ-ਇੱਕ ਪੱਥਰ ਹੋਵੇਗਾ। ਉਸ ਪੱਥਰ
ਨੂੰ ਆਪਣੇ ਮੋਢਿਆਂ ਤੇ ਚੁੱਕੋ। 6ਇਹ ਪੱਥਰ ਤੁਹਾਡੇ ਲਈ ਨਿਸ਼ਾਨ
ਹੋਣਗੇ। ਭਵਿੱਖ ਵਿੱਚ, ਤੁਹਾਡੇ ਬੱਚੇ ਤੁਹਾਨੂੰ ਪੁੱਛਣਗੇ, ‘ਇਨ੍ਹਾਂ
ਪੱਥਰਾਂ ਦਾ ਕੀ ਅਰਥ ਹੈ?’ 7ਤੁਸੀਂ ਬੱਚਿਆਂ ਨੂੰ ਦੱਸੋਂਗੇ ਕਿ ਯਹੋਵਾਹ
ਨੇ ਯਰਦਨ ਨਦੀ ਦੇ ਪਾਣੀ ਨੂੰ ਵਗਣ ਤੋਂ ਰੋਕ ਦਿੱਤਾ ਸੀ। ਜਦੋਂ
ਯਹੋਵਾਹ ਦੇ ਇਕਰਾਰਨਾਮੇ ਵਾਲਾ ਪਵਿੱਤਰ ਸੰਦੂਕ ਨਦੀ ਪਾਰ
ਕਰ ਰਿਹਾ ਸੀ, ਪਾਣੀ ਵਗਣੋ ਹਟ ਗਿਆ ਸੀ। ਉਹ ਪੱਥਰ
ਇਸਰਾਏਲ ਦੇ ਲੋਕਾਂ ਨੂੰ ਇਹ ਗੱਲ ਹਮੇਸ਼ਾ ਯਾਦ ਰੱਖਣ ਵਿੱਚ
ਸਹਾਇਤਾ ਕਰਨਗੇ।”

8ਇਸ ਲਈ ਇਸਰਾਏਲ ਦੇ ਲੋਕਾਂ ਨੇ ਯਹੋਸ਼ੁਆ ਦੀ ਗੱਲ ਮੰਨ
ਲਈ। ਉਹ ਯਰਦਨ ਨਦੀ ਦੇ ਅੱਧ ਵਿਚਕਾਰੋਂ ਬਾਰ੍ਹਾਂ ਪੱਥਰ ਚੁੱਕ
ਲਿਆਏ। ਇਸਰਾਏਲ ਦੇ ਹਰ ਬਾਰ੍ਹਾਂ ਪਰਿਵਾਰ-ਸਮੂਹਾਂ ਲਈ
ਇੱਕ-ਇੱਕ ਪੱਥਰ ਸੀ। ਉਨ੍ਹਾਂ ਨੇ ਅਜਿਹਾ ਉਵੇਂ ਹੀ ਕੀਤਾ ਜਿਵੇਂ
ਯਹੋਵਾਹ ਨੇ ਯਹੋਸ਼ੁਆ ਨੂੰ ਆਦੇਸ਼ ਦਿੱਤਾ ਸੀ। ਲੋਕਾਂ ਨੇ ਪੱਥਰ
ਆਪਣੇ ਨਾਲ ਲੈ ਲਏ। ਫ਼ੇਰ ਉਨ੍ਹਾਂ ਨੇ ਉਹ ਪੱਥਰ ਉਥੇ ਰੱਖ ਦਿੱਤੇ
ਜਿੱਥੇ ਉਨ੍ਹਾਂ ਨੇ ਆਪਣਾ ਡੇਰਾ ਲਾਇਆ। 9(ਯਹੋਸ਼ੁਆ ਨੇ ਯਰਦਨ
ਨਦੀ ਦੇ ਅੱਧ ਵਿਚਕਾਰ ਵੀ ਬਾਰ੍ਹਾਂ ਪੱਥਰ ਰੱਖ ਦਿੱਤੇ। ਉਸਨੇ
ਇਨ੍ਹਾਂ ਨੂੰ ਉਸ ਥਾਂ ਰੱਖ ਦਿੱਤਾ ਜਿੱਥੇ ਜਾਜਕ ਉਦੋਂ ਖਲੋਤੇ ਸਨ
ਜਦੋਂ ਉਨ੍ਹਾਂ ਨੇ ਯਹੋਵਾਹ ਦਾ ਪਵਿੱਤਰ ਸੰਦੂਕ ਚੁੱਕਿਆ ਹੋਇਆ
ਸੀ। ਇਹ ਪੱਥਰ ਅੱਜ ਵੀ ਉਸੇ ਥਾਂ ਹਨ।)

10ਯਹੋਵਾਹ ਨੇ ਯਹੋਸ਼ੁਆ ਨੂੰ ਆਦੇਸ਼ ਦੇ ਦਿੱਤਾ ਸੀ ਕਿ ਉਹ
ਲੋਕਾਂ ਨੂੰ ਦੱਸ ਦੇਵੇ ਕਿ ਉਨ੍ਹਾਂ ਨੇ ਕੀ ਕਰਨਾ ਹੈ। ਇਹ ਓਹੀ ਗੱਲਾਂ
ਸਨ ਜਿਹੜੀਆਂ ਮੂਸਾ ਨੇ ਯਹੋਸ਼ੁਆ ਨੂੰ ਜ਼ਰੂਰ ਕਰਨ ਲਈ ਆਖੀਆਂ
ਸਨ। ਇਸ ਲਈ ਜਿਹੜੇ ਜਾਜਕ ਪਵਿੱਤਰ ਸੰਦੂਕ ਨੂੰ, ਲਈ
ਖਲੋਤੇ ਸਨ ਓਦੋਂ ਤੀਕ ਨਦੀ ਦੇ ਅੱਧ ਵਿਚਕਾਰ ਖਲੋਤੇ ਰਹੇ
ਜਦੋਂ ਤੱਕ ਕਿ ਉਹ ਸਾਰੀਆਂ ਗੱਲਾਂ ਕਰ ਨਹੀਂ ਲਈਆਂ ਗਈਆਂ।
ਲੋਕ ਕਾਹਲੀ ਨਾਲ ਨਦੀ ਦੇ ਪਾਰ ਹੋ ਗਏ। 11ਲੋਕਾਂ ਨੇ ਨਦੀ
ਪਾਰ ਕਰ ਲਈ। ਉਸਤੋਂ ਮਗਰੋਂ ਜਾਜਕ, ਯਹੋਵਾਹ ਦੇ ਸੰਦੂਕ ਨੂੰ
ਲੋਕਾਂ ਦੇ ਸਾਮ੍ਹਣੇ ਲੈ ਆਏ।

12ਰਊਬੇਨ, ਗਾਦ ਦੇ ਪਰਿਵਾਰ-ਸਮੂਹਾਂ ਅਤੇ ਮਨੱਸ਼ਹ ਦੇ
ਅੱਧੇ ਪਰਿਵਾਰ-ਸਮੂਹ ਨੇ ਮੂਸਾ ਦੀ ਗੱਲ ਮੰਨੀ। ਇਨ੍ਹਾਂ ਆਦਮੀਆਂ
ਨੇ ਹੋਰਨਾਂ ਲੋਕਾਂ ਦੇ ਸਾਮ੍ਹਣੇ ਨਦੀ ਪਾਰ ਕੀਤੀ। ਇਹ ਆਦਮੀ
ਲੜਾਈ ਲਈ ਤਿਆਰ ਸਨ। ਉਹ ਇਸਰਾਏਲ ਦੇ ਬਾਕੀ ਦੇ
ਲੋਕਾਂ ਦੀ ਉਸ ਧਰਤੀ ਨੂੰ ਹਾਸਿਲ ਕਰਨ ਵਿੱਚ ਸਹਾਇਤਾ ਕਰਨ
ਜਾ ਰਹੇ ਸਨ ਜਿਹੜੀ ਪਰਮੇਸ਼ੁਰ ਨੇ ਉਨ੍ਹਾਂ ਨੂੰ ਦੇਣ ਦਾ ਇਕਰਾਰ
ਕੀਤਾ ਸੀ। 13ਤਕਰੀਬਨ 40,000 ਸਿਪਾਹੀ, ਲੜਾਈ ਲਈ
ਤਿਆਰ ਹੋਏ, ਯਹੋਵਾਹ ਦੇ ਸਾਮ੍ਹਣਿਓ ਲੰਘੇ। ਉਹ ਯਰੀਹੋ ਦੇ
ਮੈਦਾਨਾਂ ਵੱਲ ਕੂਚ ਕਰ ਰਹੇ ਸਨ।

14ਉਸ ਦਿਨ ਯਹੋਵਾਹ ਨੇ ਯਹੋਸ਼ੁਆ ਨੂੰ ਇਸਰਾਏਲ ਦੇ ਸਾਰੇ
ਲੋਕਾਂ ਲਈ, ਮਹਾਨ ਇਨਸਾਨ ਬਣਾ ਦਿੱਤਾ। ਉਸ ਸਮੇਂ ਤੋਂ ਬਾਦ
ਲੋਕਾਂ ਨੇ ਯਹੋਸ਼ੁਆ ਦਾ ਆਦਰ ਕੀਤਾ। ਉਨ੍ਹਾਂ ਨੇ ਯਹੋਸ਼ੁਆ ਦਾ
ਉਸਦੀ ਸਾਰੀ ਜ਼ਿੰਦਗੀ ਓਸੇ ਤਰ੍ਹਾਂ ਆਦਰ ਕੀਤਾ ਜਿਸ ਤਰ੍ਹਾਂ
ਉਨ੍ਹਾਂ ਨੇ ਮੂਸਾ ਦਾ ਕੀਤਾ ਸੀ।

15ਜਦੋਂ ਹਾਲੇ ਸੰਦੂਕ ਚੁੱਕਣ ਵਾਲੇ ਜਾਜਕ ਨਦੀ ਵਿੱਚ ਹੀ
ਖਲੋਤੇ ਸਨ, ਯਹੋਵਾਹ ਨੇ ਯਹੋਸ਼ੁਆ ਨੂੰ ਆਖਿਆ, 16“ਜਾਜਕਾਂ ਨੂੰ
ਨਦੀ ਵਿੱਚੋਂ ਬਾਹਰ ਆਉਣ ਦਾ ਆਦੇਸ਼ ਦਿਓ।”

17ਇਸ ਲਈ ਯਹੋਸ਼ੁਆ ਨੇ ਜਾਜਕਾਂ ਨੂੰ ਆਦੇਸ਼ ਦਿੱਤਾ। ਉਸਨੇ
ਆਖਿਆ, “ਯਰਦਨ ਨਦੀ ਵਿੱਚੋਂ ਬਾਹਰ ਆ ਜਾਵੋ।”

18ਜਾਜਕਾਂ ਨੇ ਯਹੋਸ਼ੁਆ ਦੀ ਗੱਲ ਮੰਨ ਲਈ। ਉਨ੍ਹਾਂ ਨੇ ਆਪਣੇ
ਨਾਲ ਪੇਟੀ ਚੁੱਕ ਲਈ ਅਤੇ ਨਦੀ ਵਿੱਚੋਂ ਬਾਹਰ ਆ ਗਏ। ਜਦੋਂ
ਜਾਜਕਾਂ ਦੇ ਪੈਰ ਨਦੀ ਦੇ ਦੂਸਰੇ ਕੰਢੇ ਧਰਤੀ ਨੂੰ ਛੂਹੇ, ਨਦੀ ਦਾ
ਪਾਣੀ ਫ਼ੇਰ ਵਗਣ ਲੱਗ ਪਿਆ। ਪਾਣੀ ਓਸੇ ਤਰ੍ਹਾਂ ਕੰਢਿਆਂ ਤੋਂ
ਬਾਹਰ ਵਗਣ ਲੱਗਿਆ ਜਿਵੇਂ ਲੋਕਾਂ ਦੇ ਇਸਨੂੰ ਪਾਰ ਕਰਨ ਤੋਂ
ਪਹਿਲਾਂ ਵਗਦਾ ਸੀ।

19ਲੋਕਾਂ ਨੇ ਯਰਦਨ ਨਦੀ ਨੂੰ ਪਹਿਲੇ ਮਹੀਨੇ ਦੇ ਦਸਵੇਂ
ਦਿਨ ਪਾਰ ਕੀਤਾ। ਲੋਕਾਂ ਨੇ ਯਰੀਹੋ ਦੇ ਪੂਰਬ ਵੱਲ ਗਿਲਗਾਲ
ਵਿਖੇ ਡੇਰਾ ਲਾ ਲਿਆ। 20ਲੋਕਾਂ ਨੇ ਉਹ ਬਾਰ੍ਹਾਂ ਪੱਥਰ ਨਾਲ
ਲਿਆਂਦੇ ਜਿਹੜੇ ਉਨ੍ਹਾਂ ਨੇ ਯਰਦਨ ਨਦੀ ਵਿੱਚੋਂ ਚੁੱਕੇ ਸਨ। ਅਤੇ
ਯਹੋਸ਼ੁਆ ਨੇ ਉਨ੍ਹਾਂ ਪੱਥਰਾਂ ਨੂੰ ਗਿਲਗਾਲ ਵਿਖੇ ਸਥਾਪਿਤ ਕਰ
ਦਿੱਤਾ। 21ਫ਼ੇਰ ਯਹੋਸ਼ੁਆ ਨੇ ਲੋਕਾਂ ਨੂੰ ਆਖਿਆ, “ਭਵਿੱਖ ਵਿੱਚ
ਤੁਹਾਡੇ ਬੱਚੇ ਆਪਣੇ ਮਾਪਿਆਂ ਨੂੰ ਪੁੱਛਣਗੇ, ‘ਇਨ੍ਹਾਂ ਪੱਥਰਾਂ ਦਾ
ਕੀ ਅਰਥ ਹੈ?’ 22ਤੁਸੀਂ ਬੱਚਿਆਂ ਨੂੰ ਦੱਸੋਂਗੇ, ‘ਇਹ ਪੱਥਰ ਸਾਨੂੰ
ਇਹ ਗੱਲ ਚੇਤੇ ਰੱਖਣ ਵਿੱਚ ਸਹਾਇਤਾ ਕਰਦੇ ਹਨ ਕਿ ਕਿਵੇਂ
ਇਸਰਾਏਲ ਦੇ ਲੋਕਾਂ ਨੇ ਯਰਦਨ ਨਦੀ ਨੂੰ ਸੁੱਕੀ ਥਾਂ ਤੋਂ ਪਾਰ
ਕੀਤਾ ਸੀ। 23ਯਹੋਵਾਹ ਤੁਹਾਡੇ ਪਰਮੇਸ਼ੁਰ ਨੇ ਯਰਦਨ ਨਦੀ ਦੇ
ਪਾਣੀ ਨੂੰ ਵਗਣੋਂ ਰੋਕ ਦਿੱਤਾ ਸੀ ਤਾਂ ਜੋ ਤੁਸੀਂ ਇਸਨੂੰ ਸੁੱਕੀ ਥਾਂ
ਤੋਂ ਪਾਰ ਕਰ ਸਕੋ — ਓਸੇ ਤਰ੍ਹਾਂ ਜਿਵੇਂ ਯਹੋਵਾਹ ਨੇ ਲਾਲ
ਸਾਗਰ ਦੇ ਪਾਣੀ ਨੂੰ ਰੋਕ ਦਿੱਤਾ ਸੀ ਤਾਂ ਜੋ ਅਸੀਂ ਇਸਨੂੰ ਸੁੱਕੀ
ਥਾਂ ਤੋਂ ਪਾਰ ਕਰ ਸਕੀਏ।’ 24ਯਹੋਵਾਹ ਨੇ ਅਜਿਹਾ ਇਸ ਲਈ
ਕੀਤਾ ਤਾਂ ਜੋ ਇਸ ਧਰਤੀ ਦੇ ਸਾਰੇ ਲੋਕਾਂ ਨੂੰ ਪਤਾ ਲੱਗ ਜਾਵੇ ਕਿ
ਯਹੋਵਾਹ ਬਹੁਤ ਸ਼ਕਤੀਸ਼ਾਲੀ ਹੈ ਅਤੇ ਤੁਸੀਂ ਹਮੇਸ਼ਾਂ ਉਸ ਤੋਂ
ਡਰੋਂ।”

5 ਜਦੋਂ ਯਰਦਨ ਨਦੀ ਦੇ ਪੱਛਮੀ ਪਾਸੇ ਵਾਲੇ ਅਮੋਰੀਆਂ ਦੇ
ਰਾਜਿਆਂ ਅਤੇ ਮੈਡੀਟ੍ਰੇਨੀਅਨ ਸਾਗਰ ਦੇ ਕੰਢੇ ਰਹਿਣ
ਵਾਲੇ ਕਨਾਨੀ ਰਾਜਿਆਂ ਨੇ ਇਸ ਬਾਰੇ ਸੁਣਿਆ, ਉਹ ਬਹੁਤ
ਭੈਭੀਤ ਹੋ ਗਏ। ਉਸਤੋਂ ਮਗਰੋਂ ਉਹ ਇਸਰਾਏਲ ਦੇ ਲੋਕਾਂ ਦੇ
ਵਿਰੁੱਧ ਲੜਨ ਲਈ ਇੰਨੇ ਬਹਾਦਰ ਨਾ ਰਹੇ।

## ਇਸਰਾਏਲੀਆਂ ਦੀ ਸੁੰਨਤ ਕੀਤੀ ਗਈ

2ਉਸ ਵੇਲੇ, ਯਹੋਵਾਹ ਨੇ ਯਹੋਸ਼ੁਆ ਨੂੰ ਆਖਿਆ, “ਲੋਹੇ ਦੇ
ਪੱਥਰਾਂ ਤੋਂ ਛੁਰੀਆਂ ਬਣਾਓ ਅਤੇ ਇਸਰਾਏਲ ਦੇ ਆਦਮੀਆਂ ਦੀ
ਸੁੰਨਤ ਕਰੋ।”

3ਇਸ ਲਈ ਯਹੋਸ਼ੁਆ ਨੇ ਲੋਹੇ ਦੇ ਪੱਥਰਾਂ ਤੋਂ ਛੁਰੀਆਂ
ਬਣਾਈਆਂ। ਫ਼ੇਰ ਉਸਨੇ ਗਿਬੀਥ ਹਾਰਲੋਥ ਵਿਖੇ ਇਸਰਾਏਲ ਦੇ
ਲੋਕਾਂ ਦੀ ਸੁੰਨਤ ਕੀਤੀ।

4-7ਯਹੋਸ਼ੁਆ ਦਾ ਆਦਮੀਆਂ ਦੀ ਸੁੰਨਤ ਕਰਨ ਦਾ ਕਾਰਣ
ਇਹ ਸੀ: ਜਦੋਂ ਇਸਰਾਏਲ ਦੇ ਲੋਕਾਂ ਨੇ ਮਿਸਰ ਛੱਡਿਆ, ਉਨ੍ਹਾਂ
ਸਾਰੇ ਆਦਮੀਆਂ ਦੀ, ਜਿਹੜੇ ਫ਼ੌਜ ਵਿੱਚ ਹੋਣ ਦੇ ਯੋਗ ਸਨ,
ਸੁੰਨਤ ਕੀਤੀ ਗਈ ਸੀ। ਮਾਰੂਥਲ ਅੰਦਰ ਬਹੁਤ ਸਾਰੇ ਲੜਨ
ਵਾਲੇ ਆਦਮੀਆਂ ਨੇ ਯਹੋਵਾਹ ਦੀ ਗੱਲ ਵੱਲ ਧਿਆਨ ਨਹੀਂ
ਦਿੱਤਾ। ਇਸ ਲਈ ਯਹੋਵਾਹ ਨੇ ਇਕਰਾਰ ਕੀਤਾ ਕਿ ਉਹ ਬੰਦੇ
"ਉਸ ਧਰਤੀ ਨੂੰ ਨਹੀਂ ਦੇਖਣਗੇ ਜਿੱਥੇ ਬਹੁਤ ਫ਼ਸਲ ਹੁੰਦੀ ਹੈ"
ਯਹੋਵਾਹ ਨੇ ਸਾਡੇ ਪੁਰਖਿਆਂ ਨਾਲ ਇਕਰਾਰ ਕੀਤਾ ਕਿ ਉਹ
ਸਾਨੂੰ ਉਹ ਧਰਤੀ ਦੇਵੇਗਾ ਪਰ ਉਨ੍ਹਾਂ ਆਦਮੀਆਂ ਕਾਰਣ
ਪਰਮੇਸ਼ੁਰ ਨੇ ਲੋਕਾਂ ਨੂੰ ਚਾਲੀ ਵਰ੍ਹਿਆਂ ਤੱਕ ਮਾਰੂਥਲ ਅੰਦਰ
ਭਟਕਣ ਲਈ ਮਜਬੂਰ ਕੀਤਾ—ਉਸ ਤਰ੍ਹਾਂ ਉਹ ਸਾਰੇ ਲੜਨ
ਵਾਲੇ ਆਦਮੀ ਮਰਨਗੇ। ਉਹ ਸਾਰੇ ਲੜਾਕੂ ਮਰ ਗਏ, ਅਤੇ
ਉਨ੍ਹਾਂ ਦੇ ਪੁੱਤਰਾਂ ਨੇ ਉਨ੍ਹਾਂ ਦੀ ਥਾਂ ਲੈ ਲਈ। ਪਰ ਉਨ੍ਹਾਂ ਮੁੰਡਿਆਂ
ਵਿੱਚੋਂ ਜਿਹੜੇ ਮਿਸਰ ਤੋਂ ਕੀਤੇ ਸਫ਼ਰ ਵੇਲੇ ਮਾਰੂਥਲ ਅੰਦਰ ਜੰਮੇ
ਸਨ, ਕਿਸੇ ਦੀ ਵੀ ਸੁੰਨਤ ਨਹੀਂ ਸੀ ਹੋਈ। ਇਸ ਲਈ ਯਹੋਸ਼ੁਆ
ਨੇ ਉਨ੍ਹਾਂ ਦੀ ਸੁੰਨਤ ਕੀਤੀ।

8ਯਹੋਸ਼ੁਆ ਨੇ ਸਾਰੇ ਆਦਮੀਆਂ ਦੀ ਸੁੰਨਤ ਦਾ ਕੰਮ ਮੁਕਾ
ਲਿਆ। ਸਾਰੇ ਆਦਮੀਆਂ ਦੇ ਰਾਜ਼ੀ ਹੋਣ ਤੱਕ ਲੋਕਾਂ ਨੇ ਓਥੇ ਹੀ
ਡੇਰਾ ਲਈ ਰੱਖਿਆ।

## ਕਨਾਨ ਵਿੱਚ ਪਹਿਲਾ ਪਸਾਹ

9ਉਸ ਵੇਲੇ, ਯਹੋਵਾਹ ਨੇ ਯਹੋਸ਼ੁਆ ਨੂੰ ਆਖਿਆ, "ਤੁਸੀਂ ਮਿਸਰ
ਵਿੱਚ ਗੁਲਾਮ ਸੀ। ਅਤੇ ਇਸ ਨਾਲ ਤੁਹਾਨੂੰ ਸ਼ਰਮਸਾਰੀ ਹੁੰਦੀ
ਸੀ। ਪਰ ਅੱਜ ਮੈਂ ਉਸ ਸ਼ਰਮਸਾਰੀ ਨੂੰ ਦੂਰ ਕਰ ਦਿੱਤਾ ਹੈ।"
ਇਸ ਲਈ ਯਹੋਸ਼ੁਆ ਨੇ ਉਸ ਥਾਂ ਦਾ ਨਾਮ ਗਿਲਗਾਲ ਰੱਖ
ਦਿੱਤਾ। ਅਤੇ ਅੱਜ ਵੀ ਉਸ ਥਾਂ ਦਾ ਨਾਂ ਗਿਲਗਾਲ ਹੀ ਹੈ।

10ਇਸਰਾਏਲ ਦੇ ਲੋਕਾਂ ਨੇ ਪਸਾਹ ਦਾ ਜਸ਼ਨ ਉਦੋਂ ਮਨਾਇਆ
ਜਦੋਂ ਉਹ ਯਰੀਹੋ ਦੇ ਮੈਦਾਨਾਂ ਅੰਦਰ ਗਿਲਗਾਲ ਵਿਖੇ ਡੇਰਾ
ਲਾਈ ਬੈਠੇ ਸਨ। ਇਹ ਗੱਲ ਮਹੀਨੇ ਦੇ ਚੌਦ੍ਹਵੇਂ ਦਿਨ ਦੀ ਸ਼ਾਮ
ਦੀ ਸੀ। 11ਪਸਾਹ ਤੋਂ ਅਗਲੇ ਦਿਨ ਲੋਕਾਂ ਨੇ ਉਹ ਭੋਜਨ ਖਾਧਾ
ਜਿਹੜਾ ਉਸ ਧਰਤੀ ਤੇ ਉੱਗਿਆ ਸੀ। ਉਨ੍ਹਾਂ ਨੇ ਬਿਨਾ ਖਮੀਰ
ਵਾਲੀ ਰੋਟੀ ਅਤੇ ਭੁੰਜਿਆ ਅਨਾਜ਼ ਖਾਧਾ। 12ਅਗਲੀ ਸਵੇਰ,
ਅਕਾਸ਼ ਵਿੱਚੋਂ ਆਉਣ ਵਾਲਾ ਖਾਸ ਭੋਜਨ ਬੰਦ ਹੋ ਗਿਆ। ਇਹ
ਗੱਲ ਉਸ ਦਿਨ ਤੋਂ ਮਗਰੋਂ ਵਾਪਰੀ ਜਦੋਂ ਲੋਕਾਂ ਨੇ ਕਨਾਨ ਦੀ
ਧਰਤੀ ਉੱਤੇ ਉਗਾਇਆ ਭੋਜਨ ਖਾਧਾ। ਉਸ ਸਮੇਂ ਤੋਂ ਬਾਦ
ਇਸਰਾਏਲ ਦੇ ਲੋਕਾਂ ਨੂੰ ਅਕਾਸ਼ ਦਾ ਖਾਸ ਭੋਜਨ ਪ੍ਰਾਪਤ ਨਹੀਂ
ਹੋਇਆ।

13ਜਦੋਂ ਯਹੋਸ਼ੁਆ ਯਰੀਹੋ ਦੇ ਨੇੜੇ ਸੀ ਤਾਂ ਉਸਨੇ ਉੱਪਰ ਵੱਲ
ਨਜ਼ਰ ਮਾਰੀ ਅਤੇ ਆਪਣੇ ਸਾਮ੍ਹਣੇ ਇੱਕ ਆਦਮੀ ਨੂੰ ਖਲੋਤਿਆਂ
ਦੇਖਿਆ। ਆਦਮੀ ਦੇ ਹੱਥ ਵਿੱਚ ਤਲਵਾਰ ਸੀ। ਯਹੋਸ਼ੁਆ ਉਸ
ਆਦਮੀ ਕੋਲ ਗਿਆ ਅਤੇ ਪੁੱਛਿਆ, "ਕੀ ਤੂੰ ਸਾਡੇ ਲੋਕਾਂ ਦਾ
ਮਿੱਤਰ ਹੈਂ ਜਾਂ ਸਾਡੇ ਦੁਸ਼ਮਣਾਂ ਵਿੱਚੋਂ ਹੈਂ?"

14ਆਦਮੀ ਨੇ ਜਵਾਬ ਦਿੱਤਾ, "ਮੈਂ ਦੁਸ਼ਮਣ ਨਹੀਂ ਹਾਂ। ਮੈਂ
ਯਹੋਵਾਹ ਦੀ ਫ਼ੌਜ ਦਾ ਕਮਾਂਡਰ ਹਾਂ। ਮੈਂ ਹੁਣੇ ਹੀ ਤੁਹਾਡੇ ਕੋਲ
ਆਇਆ ਹਾਂ।" ਫ਼ੇਰ ਯਹੋਸ਼ੁਆ ਨੇ ਧਰਤੀ ਵੱਲ ਝੁਕ ਕੇ ਪ੍ਰਣਾਮ
ਕੀਤਾ। ਉਸਨੇ ਅਜਿਹਾ ਆਦਰ ਪ੍ਰਗਟ ਕਰਨ ਲਈ ਕੀਤਾ ਉਸਨੇ
ਪੁੱਛਿਆ, "ਮੈਂ ਤੁਹਾਡਾ ਸੇਵਕ ਹਾਂ। ਕੀ ਮੇਰੇ ਸੁਆਮੀ ਵੱਲੋਂ ਮੇਰੇ
ਲਈ ਕੋਈ ਆਦੇਸ਼ ਹੈ?"

15ਯਹੋਵਾਹ ਦੀ ਫ਼ੌਜ ਦੇ ਕਮਾਂਡਰ ਨੇ ਜਵਾਬ ਦਿੱਤਾ,
"ਆਪਣੀਆਂ ਜੁੱਤੀਆਂ ਉਤਾਰ ਲਵੋ। ਜਿਸ ਥਾਂ ਉੱਤੇ ਤੁਸੀਂ ਹੁਣ
ਖਲੋਤੇ ਹੋਏ ਹੋ, ਉਹ ਪਵਿੱਤਰ ਹੈ।" ਇਸ ਲਈ ਯਹੋਸ਼ੁਆ ਨੇ
ਉਸਦਾ ਹੁਕਮ ਮੰਨਿਆ।

## ਯਰੀਹੋ ਉੱਤੇ ਕਬਜ਼ਾ

6 ਯਰੀਹੋ ਸ਼ਹਿਰ ਬੰਦ ਸੀ। ਸ਼ਹਿਰ ਦੇ ਲੋਕ ਭੈਭੀਤ ਸਨ
ਕਿਉਂ ਕਿ ਇਸਰਾਏਲ ਦੇ ਲੋਕ ਨੇੜੇ ਸਨ। ਕੋਈ ਵੀ ਸ਼ਹਿਰ
ਦੇ ਅੰਦਰ ਨਹੀਂ ਸੀ ਜਾਂਦਾ ਅਤੇ ਨਾ ਹੀ ਬਾਹਰ ਜਾਂਦਾ ਸੀ।

2ਫ਼ੇਰ ਯਹੋਵਾਹ ਨੇ ਯਹੋਸ਼ੁਆ ਨੂੰ ਆਖਿਆ, "ਦੇਖੋ, ਮੈਂ ਤੁਹਾਨੂੰ
ਯਰੀਹੋ ਸ਼ਹਿਰ ਨੂੰ ਹਰਾਉਣ ਦੀ ਇਜਾਜ਼ਤ ਦਿਆਂਗਾ। ਤੁਸੀਂ
ਸ਼ਹਿਰ ਦੇ ਰਾਜੇ ਅਤੇ ਸਾਰੇ ਲੜਾਕੂਆਂ ਨੂੰ ਹਰਾ ਦੇਵੋਂਗੇ। 3ਹਰ
ਰੋਜ਼ ਇੱਕ ਵਾਰੀ ਸ਼ਹਿਰ ਦੇ ਆਲੇ-ਦੁਆਲੇ ਆਪਣੀ ਫ਼ੌਜ ਨਾਲ
ਮਾਰਚ ਕਰੋ। ਛੇ ਦਿਨਾਂ ਤੱਕ ਇਵੇਂ ਹੀ ਕਰੋ। 4ਜਾਜਕਾਂ ਨੂੰ ਪਵਿੱਤਰ
ਸੰਦੂਕ ਚੁੱਕਣ ਲਈ ਆਖੋ ਜਾਜਕਾਂ ਵਿੱਚੋਂ ਸੱਤ ਜਾਣਿਆਂ ਨੂੰ
ਭੇਡੂਆਂ ਦੇ ਸਿੰਗਾਂ ਤੋਂ ਬਣੀਆਂ ਤੂਰ੍ਹੀਆਂ ਲਿਆਉਣ ਲਈ ਆਖੋ
ਅਤੇ ਪਵਿੱਤਰ ਸੰਦੂਕ ਦੇ ਸਾਮ੍ਹਣੇ ਮਾਰਚ ਕਰੋ। ਸੱਤਵੇਂ ਦਿਨ
ਸ਼ਹਿਰ ਦੇ ਗਿਰਦ ਸੱਤ ਵਾਰੀ ਮਾਰਚ ਕਰੋ। ਸੱਤਵੇਂ ਦਿਨ ਜਾਜਕਾਂ
ਨੂੰ ਉਦੋਂ ਤੂਰ੍ਹੀਆਂ ਵਜਾਉਣ ਲਈ ਆਖੋ ਜਦੋਂ ਉਹ ਮਾਰਚ ਕਰ
ਰਹੇ ਹੋਣ। 5ਜਾਜਕ ਤੂਰ੍ਹੀਆਂ ਨਾਲ ਬਹੁਤ ਉੱਚਾ ਸ਼ੋਰ ਪੈਦਾ
ਕਰਨਗੇ। ਜਦੋਂ ਤੁਸੀਂ ਉਹ ਸ਼ੋਰ ਸੁਣੋ ਤਾਂ ਸਾਰੇ ਲੋਕਾਂ ਨੂੰ ਸ਼ੋਰ
ਮਚਾਉਣਾ ਸ਼ੁਰੂ ਕਰਨ ਲਈ ਆਖੋ। ਜਦੋਂ ਤੁਸੀਂ ਇਵੇਂ ਕਰੋਂਗੇ,
ਤਾਂ ਸ਼ਹਿਰ ਦੀਆਂ ਕੰਧਾਂ ਢਹਿ ਜਾਣਗੀਆ ਅਤੇ ਤੁਹਾਡੇ ਲੋਕ
ਸ਼ਹਿਰ ਵਿੱਚ ਸਿੱਧੇ ਹੀ ਪ੍ਰਵੇਸ਼ ਕਰਨ ਦੇ ਯੋਗ ਹੋ ਜਾਣਗੇ।"

6ਇਸ ਲਈ ਨੂਨ ਦੇ ਪੁੱਤਰ ਯਹੋਸ਼ੁਆ ਨੇ ਜਾਜਕਾਂ ਨੂੰ ਇਕੱਠਿਆਂ
ਕੀਤਾ। ਯਹੋਸ਼ੁਆ ਨੇ ਉਨ੍ਹਾਂ ਨੂੰ ਆਖਿਆ, "ਯਹੋਵਾਹ ਦਾ ਪਵਿੱਤਰ
ਸੰਦੂਕ ਚੁੱਕੋ। ਅਤੇ ਸੱਤ ਜਾਜਕਾਂ ਨੂੰ ਤੂਰ੍ਹੀਆਂ ਚੁੱਕ ਕੇ ਅਤੇ ਸੰਦੂਕ
ਦੇ ਅੱਗੇ ਮਾਰਚ ਕਰਨ ਲਈ ਆਖੋ।"

7ਫ਼ੇਰ ਯਹੋਸ਼ੁਆ ਨੇ ਲੋਕਾਂ ਨੂੰ ਹੁਕਮ ਦਿੱਤਾ, "ਹੁਣ, ਜਾਓ!
ਸ਼ਹਿਰ ਦੇ ਗਿਰਦ ਮਾਰਚ ਕਰੋ। ਹਥਿਆਰ ਬੰਦ ਸਿਪਾਹੀ ਯਹੋਵਾਹ
ਦੇ ਪਵਿੱਤਰ ਸੰਦੂਕ ਦੇ ਅੱਗੇ ਮਾਰਚ ਕਰਨਗੇ।"

8ਜਦੋਂ ਯਹੋਸ਼ੁਆ ਨੇ ਉਨ੍ਹਾਂ ਨੂੰ ਇਹ ਸਭ ਕੁਝ ਦੱਸਿਆ, ਸੱਤ
ਜਾਜਕ ਭੇਡੂ ਦੇ ਸਿੰਗ ਵਜਾਉਂਦੇ ਹੋਏ ਯਹੋਵਾਹ ਦੇ ਪਵਿੱਤਰ
ਸੰਦੂਕ ਦੇ ਅੱਗੇ ਮਾਰਚ ਕਰਨ ਲੱਗ ਪਏ। ਯਹੋਵਾਹ ਦਾ ਪਵਿੱਤਰ
ਸੰਦੂਕ ਚੁੱਕਣ ਵਾਲੇ ਜਾਜਕ ਉਨ੍ਹਾਂ ਦੇ ਪਿੱਛੇ ਗਏ। 9ਹਥਿਆਰ
ਬੰਦ ਸਿਪਾਹੀ ਜਿਹੜੇ ਜਾਜਕਾਂ ਦੇ ਅੱਗੇ ਮਾਰਚ ਕਰ ਰਹੇ ਸਨ
ਤੂਰ੍ਹੀਆਂ ਵਜਾ ਰਹੇ ਸਨ ਅਤੇ ਬਾਕੀ ਦੇ ਆਦਮੀ ਪਵਿੱਤਰ ਸੰਦੂਕ
ਦੇ ਪਿੱਛੇ ਤੁਰ ਪਏ। ਇਸ ਤਰ੍ਹਾਂ, ਉਹ ਮਾਰਚ ਕਰਦੇ ਅਤੇ ਭੇਡੂ ਦੇ
ਸਿੰਗ ਵਜਾਉਂਦੇ ਹੋਏ ਸ਼ਹਿਰ ਦੇ ਗਿਰਦ ਘੁੰਮੇ। 10ਯਹੋਸ਼ੁਆ ਨੇ
ਲੋਕਾਂ ਨੂੰ ਜੰਗ ਦਾ ਨਾਹਰਾ ਨਾ ਮਾਰਨ ਲਈ ਆਖਿਆ ਹੋਇਆ

ਸੀ। ਉਸਨੇ ਆਖਿਆ, "ਸ਼ੋਰ ਨਾ ਮਚਾਓ। ਉਦੋਂ ਤੱਕ ਇੱਕ ਸ਼ਬਦ ਨਹੀਂ ਬੋਲਣਾ ਜਦੋਂ ਤੱਕ ਮੈਂ ਆਖਦਾ ਨਹੀਂ। ਫ਼ੇਰ ਤੁਸੀਂ ਸ਼ੋਰ ਮਚਾ ਸਕੋਂਗੇ!"

11ਇਸ ਲਈ ਯਹੋਸ਼ੁਆ ਨੇ ਜਾਜਕਾਂ ਕੋਲੋਂ ਯਹੋਵਾਹ ਦੇ ਪਵਿੱਤਰ ਸੰਦੂਕ ਨੂੰ ਇੱਕ ਵਾਰੀ ਸ਼ਹਿਰ ਦੇ ਗਿਰਦ ਘੁਮਾਇਆ ਫ਼ੇਰ ਉਸ ਡੇਰੇ ਤੇ ਵਾਪਸ ਚਲੇ ਗਏ ਅਤੇ ਰਾਤ ਉੱਥੇ ਹੀ ਬਿਤਾਈ।

12ਅਗਲੀ ਸਵੇਰੇ, ਸੁਵਖਤੇ ਹੀ ਯਹੋਸ਼ੁਆ ਉੱਠ ਖੜਾ ਹੋਇਆ। ਜਾਜਕਾਂ ਨੇ ਯਹੋਵਾਹ ਦਾ ਪਵਿੱਤਰ ਸੰਦੂਕ ਫ਼ੇਰ ਚੁੱਕ ਲਿਆ।
13ਅਤੇ ਸੱਤ ਜਾਜਕਾਂ ਨੇ ਸੱਤ ਤੂਰ੍ਹੀਆਂ ਚੁੱਕ ਲਈਆਂ। ਉਹ ਯਹੋਵਾਹ ਦੇ ਪਵਿੱਤਰ ਸੰਦੂਕ ਦੇ ਅੱਗੇ ਮਾਰਚ ਕਰਦੇ ਹੋਏ ਅਤੇ ਤੂਰ੍ਹੀਆਂ ਵਜਾਉਂਦੇ ਹੋਏ ਤੁਰ ਰਹੇ ਸਨ। ਹਥਿਆਰਬੰਦ ਸਿਪਾਹੀ ਉਨ੍ਹਾਂ ਦੇ ਅੱਗੇ ਮਾਰਚ ਕਰ ਰਹੇ ਸਨ। ਬਾਕੀ ਦੇ ਲੋਕ ਯਹੋਵਾਹ ਦੇ ਪਵਿੱਤਰ ਸੰਦੂਕ ਦੇ ਪਿੱਛੇ ਮਾਰਚ ਕਰ ਰਹੇ ਸਨ। ਉਹ ਮਾਰਚ ਕਰਦੇ ਹੋਏ ਅਤੇ ਤੂਰ੍ਹੀਆਂ ਵਜਾਉਂਦੇ ਹੋਏ ਸ਼ਹਿਰ ਦੇ ਆਲੇ-ਦੁਆਲੇ ਗਏ।
14ਇਸ ਲਈ ਦੂਸਰੇ ਦਿਨ ਵੀ ਉਨ੍ਹਾਂ ਸਾਰਿਆਂ ਨੇ ਇੱਕ ਵਾਰੀ ਸ਼ਹਿਰ ਦੇ ਆਲੇ-ਦੁਆਲੇ ਮਾਰਚ ਕੀਤੀ। ਅਤੇ ਫ਼ੇਰ ਉਹ ਡੇਰੇ ਵੱਲ ਵਾਪਸ ਚਲੇ ਗਏ। ਉਨ੍ਹਾਂ ਨੇ ਛੇ ਦਿਨਾਂ ਤੱਕ ਹਰ ਰੋਜ਼ ਇਹੀ ਕੁਝ ਕਰਨਾ ਜਾਰੀ ਰੱਖਿਆ।

15ਸੱਤਵੇਂ ਦਿਨ ਉਹ ਸਰਘੀ ਵੇਲੇ ਉੱਠ ਖਲੋਤੇ। ਅਤੇ ਉਨ੍ਹਾਂ ਨੇ ਸ਼ਹਿਰ ਦੇ ਆਲੇ-ਦੁਆਲੇ ਸੱਤ ਵਾਰੀ ਮਾਰਚ ਕੀਤੀ। ਉਨ੍ਹਾਂ ਨੇ ਉਸੇ ਤਰ੍ਹਾਂ ਨਾਲ ਮਾਰਚ ਕੀਤਾ ਜਿਵੇਂ ਇਸ ਤੋਂ ਪਹਿਲਾਂ ਦੇ ਦਿਨਾਂ ਵਿੱਚ ਕੀਤਾ ਸੀ, ਪਰ ਉਸ ਦਿਨ ਉਨ੍ਹਾਂ ਨੇ ਸ਼ਹਿਰ ਦੇ ਦੁਆਲੇ ਸੱਤ ਵਾਰੀ ਮਾਰਚ ਕੀਤਾ। 16ਜਦੋਂ ਉਨ੍ਹਾਂ ਨੇ ਸ਼ਹਿਰ ਦਾ ਸੱਤਵਾਂ ਚੱਕਰ ਕੱਢਿਆ ਤਾਂ ਜਾਜਕਾਂ ਨੇ ਆਪਣੀਆਂ ਤੂਰ੍ਹੀਆਂ ਵਜਾਈਆਂ। ਉਸ ਵੇਲੇ ਯਹੋਸ਼ੁਆ ਨੇ ਆਦੇਸ਼ ਦਿੱਤਾ: "ਹੁਣ, ਸ਼ੋਰ ਮਚਾਓ! ਯਹੋਵਾਹ ਤੁਹਾਨੂੰ ਇਹ ਸ਼ਹਿਰ ਦੇ ਰਿਹਾ ਹੈ! 17ਇਹ ਸ਼ਹਿਰ ਅਤੇ ਇਸਦੀ ਹਰ ਸ਼ੈਅ ਯਹੋਵਾਹ ਦੀ ਹੈ। * ਸਿਰਫ਼ ਵੇਸਵਾ ਰਾਹਾਬ ਅਤੇ ਉਸਦੇ ਘਰ ਦੇ ਸਾਰੇ ਆਦਮੀ ਜਿਉਂਦੇ ਬਚਣਗੇ। ਇਨ੍ਹਾਂ ਲੋਕਾਂ ਨੂੰ ਬਿਲਕੁਲ ਨਾ ਮਾਰਿਆ ਜਾਵੇ ਕਿਉਂ ਕਿ ਰਾਹਾਬ ਨੇ ਦੋ ਜਸੂਸਾਂ ਦੀ ਸਹਾਇਤਾ ਕੀਤੀ ਸੀ। 18ਅਤੇ ਇਹ ਵੀ ਯਾਦ ਰੱਖੋ ਸਾਨੂੰ ਹੋਰ ਹਰ ਚੀਜ਼ ਜ਼ਰੂਰ ਤਬਾਹ ਕਰ ਦੇਣੀ ਚਾਹੀਦੀ ਹੈ। ਉਹ ਚੀਜ਼ਾਂ ਨਹੀਂ ਚੁੱਕਣੀਆਂ। ਜੇ ਤੁਸੀਂ ਉਹ ਚੀਜ਼ਾਂ ਚੁੱਕ ਲਵੋਂਗੇ ਅਤੇ ਉਨ੍ਹਾਂ ਨੂੰ ਡੇਰੇ ਵਿੱਚ ਲੈ ਆਵੋਂਗੇ ਤਾਂ ਤੁਹਾਨੂੰ ਖੁਦ ਨੂੰ ਵੀ ਤਬਾਹ ਕਰ ਦਿੱਤਾ ਜਾਵੇਗਾ। ਅਤੇ ਤੁਸੀਂ ਇਸਰਾਏਲ ਦੇ ਸਮੂਹ ਲੋਕਾਂ ਲਈ ਮੁਸੀਬਤ ਦਾ ਕਾਰਣ ਬਣੋਂਗੇ। 19ਸਾਰੀਆਂ ਚਾਂਦੀ ਅਤੇ ਸੋਨੇ ਅਤੇ ਪਿੱਤਲ ਅਤੇ ਲੋਹੇ ਦੀਆਂ ਚੀਜ਼ਾਂ ਯਹੋਵਾਹ ਦੀਆਂ ਹਨ। ਉਨ੍ਹਾਂ ਚੀਜ਼ਾਂ ਨੂੰ ਅਵੱਸ਼ ਯਹੋਵਾਹ ਦੇ ਤੋਸ਼ੇ ਖਾਨੇ ਵਿੱਚ ਰੱਖਿਆ ਜਾਣਾ ਚਾਹੀਦਾ ਹੈ।"

20ਜਾਜਕਾਂ ਨੇ ਤੂਰ੍ਹੀਆਂ ਵਜਾਈਆਂ। ਲੋਕਾਂ ਨੇ ਤੂਰ੍ਹੀਆਂ ਦੀ ਆਵਾਜ਼ ਸੁਣੀ ਅਤੇ ਸ਼ੋਰ ਮਚਾਉਣ ਲੱਗੇ। ਕੰਧਾਂ ਢਹਿ ਗਈਆਂ ਅਤੇ ਲੋਕ ਸਿੱਧੇ ਸ਼ਹਿਰ ਵੱਲ ਦੌੜੇ। ਇਸ ਤਰ੍ਹਾਂ ਇਸਰਾਏਲ ਦੇ ਲੋਕਾਂ ਨੇ ਉਸ ਸ਼ਹਿਰ ਨੂੰ ਹਰਾ ਦਿੱਤਾ। 21ਲੋਕਾਂ ਨੇ ਸ਼ਹਿਰ ਦੀ ਹਰ ਚੀਜ਼ ਨੂੰ ਤਬਾਹ ਕਰ ਦਿੱਤਾ। ਉਨ੍ਹਾਂ ਉਥੋਂ ਦੀ ਹਰ ਜਾਨਦਾਰ ਸ਼ੈਅ ਤਬਾਹ ਕਰ ਦਿੱਤੀ। ਉਨ੍ਹਾਂ ਨੇ ਜਵਾਨ ਆਦਮੀਆਂ ਅਤੇ ਬੁੱਢਿਆਂ ਨੂੰ ਜਵਾਨ ਔਰਤਾਂ ਅਤੇ ਬੁੱਢੀਆਂ ਔਰਤਾਂ ਨੂੰ, ਜਾਨਵਰਾਂ, ਭੇਡਾਂ ਅਤੇ ਗਧਿਆਂ ਨੂੰ ਮਾਰ ਮੁਕਾਇਆ।

22ਯਹੋਸ਼ੁਆ ਨੇ ਦੋਹਾਂ ਜਸੂਸਾਂ ਨਾਲ ਗੱਲ ਕੀਤੀ। ਯਹੋਸ਼ੁਆ ਨੇ ਆਖਿਆ, "ਵੇਸਵਾ ਦੇ ਘਰ ਜਾਓ। ਉਸਨੂੰ ਬਾਹਰ ਲਿਆਓ। ਅਤੇ ਉਨ੍ਹਾਂ ਸਾਰੇ ਲੋਕਾਂ ਨੂੰ ਵੀ ਲਿਆਓ ਜਿਹੜੇ ਉਸਦੇ ਨਾਲ ਹਨ। ਅਜਿਹਾ ਇਸ ਵਾਸਤੇ ਕਰੋ ਕਿਉਂ ਕਿ ਤੁਸੀਂ ਉਸ ਨਾਲ ਇਕਰਾਰ ਕੀਤਾ ਸੀ।"

23ਇਸ ਲਈ ਉਹ ਦੋਵੇਂ ਉਸਦੇ ਘਰ ਵਿੱਚ ਗਏ ਅਤੇ ਰਾਹਾਬ ਨੂੰ ਬਾਹਰ ਲੈ ਆਏ। ਉਨ੍ਹਾਂ ਨੇ ਉਸਦੇ ਪਿਤਾ, ਮਾਤਾ, ਭਰਾਵਾਂ ਉਸਦੇ ਸਾਰੇ ਪਰਿਵਾਰ ਅਤੇ ਹੋਰ ਸਾਰੇ ਲੋਕਾਂ ਨੂੰ ਜੋ ਉਸਦੇ ਨਾਲ ਸਨ, ਬਾਹਰ ਲਿਆਂਦਾ। ਉਨ੍ਹਾਂ ਨੇ ਸਾਰੇ ਲੋਕਾਂ ਨੂੰ ਇਸਰਾਏਲ ਦੇ ਡੇਰੇ ਤੋਂ ਬਾਹਰ ਸੁਰਖਿਅਤ ਥਾਂ ਤੇ ਬਿਠਾ ਦਿੱਤਾ।

24ਫ਼ੇਰ ਇਸਰਾਏਲ ਦੇ ਲੋਕਾਂ ਨੇ ਸਾਰਾ ਸ਼ਹਿਰ ਸਾੜ ਦਿੱਤਾ। ਉਨ੍ਹਾਂ ਨੇ ਚਾਂਦੀ, ਸੋਨੇ, ਪਿੱਤਲ ਅਤੇ ਲੋਹੇ ਦੀਆਂ ਬਣੀਆਂ ਹੋਈਆਂ ਚੀਜ਼ਾਂ ਤੋਂ ਇਲਾਵਾ ਹੋਰ ਹਰ ਸ਼ੈਅ ਸਾੜ ਦਿੱਤੀ। ਉਨ੍ਹਾਂ ਨੇ ਇਹ ਚੀਜ਼ਾਂ ਯਹੋਵਾਹ ਦੇ ਤੋਸ਼ੇਖਾਨੇ ਵਿੱਚ ਰੱਖ ਦਿੱਤੀਆਂ। 25ਯਹੋਸ਼ੁਆ ਨੇ ਵੇਸਵਾ ਰਾਹਾਬ ਨੂੰ, ਉਸਦੇ ਪਰਿਵਾਰ ਅਤੇ ਉਨ੍ਹਾਂ ਹੋਰ ਸਾਰੇ ਲੋਕਾਂ ਨੂੰ ਬਚਾ ਲਿਆ ਜਿਹੜੇ ਉਸਦੇ ਨਾਲ ਸਨ। ਯਹੋਸ਼ੁਆ ਨੇ ਉਨ੍ਹਾਂ ਨੂੰ ਜਿਉਣ ਦਿੱਤਾ ਕਿਉਂ ਕਿ ਰਾਹਾਬ ਨੇ ਉਨ੍ਹਾਂ ਜਸੂਸਾਂ ਦੀ ਸਹਾਇਤਾ ਕੀਤੀ ਸੀ। ਜਿਨ੍ਹਾਂ ਨੂੰ ਯਹੋਸ਼ੁਆ ਨੇ ਯਰੀਹੋ ਵਿੱਚ ਭੇਜਿਆ ਸੀ ਰਾਹਾਬ ਅੱਜ ਵੀ ਇਸਰਾਏਲ ਦੇ ਲੋਕਾਂ ਨਾਲ ਰਹਿੰਦੀ ਹੈ।

26ਉਸ ਵੇਲੇ, ਯਹੋਸ਼ੁਆ ਨੇ ਇਹ ਮਹੱਤਵਪੂਰਣ ਇਕਰਾਰ ਕੀਤਾ,

"ਯਹੋਵਾਹ ਉਸ ਆਦਮੀ ਨੂੰ ਸਰਾਪੇਗਾ ਜੋ ਯਰੀਹੋ ਸ਼ਹਿਰ ਨੂੰ ਫ਼ਿਰ ਤੋਂ ਉਸਾਰੇਗਾ। ਉਹ ਜੋ ਉਸ ਸ਼ਹਿਰ ਦੀ ਬੁਨਿਆਦ ਰੱਖੇਗਾ ਆਪਣਾ ਸਭ ਤੋਂ ਵੱਡਾ ਪੁੱਤਰ ਗਵਾ ਲਵੇਗਾ। ਜੋ ਵੀ ਕੋਈ ਆਦਮੀ ਫਾਟਕ ਖੜਾ ਕਰੇਗਾ ਆਪਣੇ ਸਭ ਤੋਂ ਛੋਟੇ ਪੁੱਤਰ ਨੂੰ ਗਵਾ ਲਵੇਗਾ। *"

27ਇਸ ਲਈ ਯਹੋਵਾਹ ਯਹੋਸ਼ੁਆ ਦੇ ਨਾਲ ਸੀ। ਅਤੇ ਯਹੋਸ਼ੁਆ ਸਾਰੇ ਦੇਸ਼ ਵਿੱਚ ਪ੍ਰਸਿੱਧ ਹੋ ਗਿਆ।

## ਆਕਾਨ ਦਾ ਪਾਪ

7 ਪਰ ਇਸਰਾਏਲ ਦੇ ਲੋਕਾਂ ਨੇ ਪਰਮੇਸ਼ੁਰ ਦਾ ਹੁਕਮ ਨਹੀਂ ਮੰਨਿਆ। ਓਥੇ ਯਹੂਦਾਹ ਦੇ ਪਰਿਵਾਰ-ਸਮੂਹ ਵਿੱਚੋਂ ਇੱਕ ਆਦਮੀ ਸੀ ਜਿਸਦਾ ਨਾਮ ਸੀ ਆਕਾਨ ਵਲਦ ਕਰਮੀ ਜਿਹੜਾ ਜ਼ਬਦੀ ਦਾ ਪੋਤਾ ਸੀ। ਆਕਾਨ ਨੇ ਕੁਝ ਉਹ ਚੀਜ਼ਾਂ ਰੱਖ ਲਈਆਂ ਜਿਨ੍ਹਾਂ ਨੂੰ ਤਬਾਹ ਕਰ ਦਿੱਤਾ ਜਾਣਾ ਚਾਹੀਦਾ ਸੀ। ਇਸ ਲਈ ਯਹੋਵਾਹ ਇਸਰਾਏਲ ਦੇ ਲੋਕਾਂ ਉੱਤੇ ਬਹੁਤ ਕਰੋਧਵਾਨ ਹੋ ਗਿਆ।

---

**ਯਹੋਵਾਹ ਦੀ ਹੈ** ਆਮ ਤੌਰ ਤੇ ਇਸ ਦਾ ਅਰਥ ਹੈ ਕਿ ਇਹ ਚੀਜ਼ਾਂ ਮੰਦਰ ਦੇ ਖਜ਼ਾਨੇ ਵਿੱਚ ਰੱਖੀਆਂ ਜਾਂਦੀਆਂ ਸਨ ਜਾਂ ਉਨ੍ਹਾਂ ਨੂੰ ਤਬਾਹ ਕਰ ਦਿੱਤਾ ਜਾਂਦਾ ਸੀ ਤਾਂ ਜੋ ਹੋਰ ਲੋਕ ਇਸ ਨੂੰ ਇਸਤੇਮਾਲ ਨਾ ਕਰ ਸਕਣ।

**ਜੋ ਵੀ ਕੋਈ ਆਦਮੀ ... ਗਵਾ ਲਵੇਗਾ** I ਰਾਜਿਆਂ 16:34.

2ਜਦੋਂ ਉਨ੍ਹਾਂ ਨੇ ਯਰੀਹੋ ਨੂੰ ਹਰਾ ਦਿੱਤਾ ਤਾਂ ਯਹੋਸ਼ੁਆ ਨੇ ਕੁਝ ਬੰਦਿਆਂ ਨੂੰ ਅਈ ਵਿਖੇ ਭੇਜਿਆ। ਅਈ ਬੈਤਏਲ ਦੇ ਪੂਰਬ ਵੱਲ ਬੈਤ ਆਵਨ ਦੇ ਨੇੜੇ ਸੀ। ਯਹੋਸ਼ੁਆ ਨੇ ਉਨ੍ਹਾਂ ਨੂੰ ਆਖਿਆ, "ਅਈ ਵੱਲ ਜਾਓ ਅਤੇ ਉਸ ਇਲਾਕੇ ਦੀਆਂ ਕਮਜ਼ੋਰੀਆਂ ਦਾ ਪਤਾ ਲਾਓ।" ਇਸ ਲਈ ਉਹ ਆਦਮੀ ਉਸ ਧਰਤੀ ਦੀ ਜਸੂਸੀ ਕਰਨ ਲਈ ਗਏ।

3ਬਾਦ ਵਿੱਚ ਉਹ ਆਦਮੀ ਯਹੋਸ਼ੁਆ ਵੱਲ ਵਾਪਸ ਆ ਗਏ। ਉਨ੍ਹਾਂ ਨੇ ਆਖਿਆ, "ਅਈ ਇੱਕ ਕਮਜ਼ੋਰ ਇਲਾਕਾ ਹੈ। ਇਸ ਥਾਂ ਨੂੰ ਹਰਾਉਣ ਲਈ ਸਾਨੂੰ ਆਪਣੇ ਸਾਰੇ ਬੰਦਿਆਂ ਦੀ ਲੋੜ ਨਹੀਂ ਪਵੇਗੀ। ਦੋ ਜਾਂ ਤਿੰਨ ਹਜ਼ਾਰ ਬੰਦੇ ਓਥੇ ਲੜਨ ਲਈ ਭੇਜ ਦਿਓ। ਸਾਰੀ ਫ਼ੌਜ ਨੂੰ ਵਰਤਣ ਦੀ ਕੋਈ ਲੋੜ ਨਹੀਂ। ਓਥੇ ਸਾਡੇ ਵਿਰੁੱਧ ਲੜਨ ਵਾਲੇ ਕੁਝ ਹੀ ਆਦਮੀ ਹਨ।"

4-5ਇਸ ਲਈ ਤਕਰੀਬਨ 3,000 ਆਦਮੀ ਅਈ ਨੂੰ ਗਏ। ਪਰ ਅਈ ਦੇ ਲੋਕਾਂ ਨੇ ਇਸਰਾਏਲ ਦੇ ਤਕਰੀਬਨ 36 ਆਦਮੀਆਂ ਨੂੰ ਮਾਰ ਦਿੱਤਾ। ਇਸ ਲਈ ਇਸਰਾਏਲ ਦੇ ਲੋਕ ਭੱਜ ਗਏ ਅਤੇ ਅਈ ਦੇ ਲੋਕਾਂ ਨੇ ਉਨ੍ਹਾਂ ਨੂੰ ਸ਼ਹਿਰ ਦੇ ਫਾਟਕਾਂ ਤੋਂ ਲੈਕੇ ਖਦਾਨਾਂ ਤੀਕ ਭਜਾਇਆ। ਅਈ ਦੇ ਲੋਕਾਂ ਨੇ ਢਲਾਣ ਤੇ ਉਨ੍ਹਾਂ ਨੂੰ ਬੁਰੀ ਤਰ੍ਹਾਂ ਹਰਾ ਦਿੱਤਾ ਸੀ।

ਜਦੋਂ ਇਸਰਾਏਲ ਦੇ ਲੋਕਾਂ ਨੇ ਇਹ ਦੇਖਿਆ, ਉਹ ਬਹੁਤ ਭੈਭੀਤ ਹੋ ਗਏ ਅਤੇ ਆਪਣਾ ਹੌਂਸਲਾ ਗੁਆ ਬੈਠੇ। 6ਜਦੋਂ ਯਹੋਸ਼ੁਆ ਨੇ ਇਸ ਬਾਰੇ ਸੁਣਿਆ, ਉਸਨੇ ਆਪਣਾ ਗਮ ਪ੍ਰਗਟਾਉਣ ਲਈ ਕੱਪੜੇ ਪਾੜ ਲਏ। ਉਹ ਪਵਿੱਤਰ ਸੰਦੂਕ ਅੱਗੇ ਧਰਤੀ ਤੇ ਝੁਕ ਗਿਆ। ਯਹੋਸ਼ੁਆ ਸ਼ਾਮ ਤੀਕ ਓਥੇ ਹੀ ਰਿਹਾ। ਇਸਰਾਏਲ ਦੇ ਆਗੂਆਂ ਨੇ ਵੀ ਅਜਿਹਾ ਹੀ ਕੀਤਾ। ਉਨ੍ਹਾਂ ਨੇ ਆਪਣੇ ਸਿਰਾਂ ਵਿੱਚ ਘੱਟਾ ਪਾ ਲਿਆ। ਆਪਣਾ ਗਮ ਪ੍ਰਗਟ ਕਰਨ ਲਈ।

7ਯਹੋਸ਼ੁਆ ਨੇ ਆਖਿਆ, "ਯਹੋਵਾਹ ਮੇਰੇ ਪ੍ਰਭੂ! ਤੁਸੀਂ ਸਾਡੇ ਲੋਕਾਂ ਨੂੰ ਯਰਦਨ ਨਦੀ ਦੇ ਪਾਰ ਲਿਆਂਦਾ। ਤੁਸੀਂ ਸਾਨੂੰ ਇੰਨੀ ਦੂਰ ਤੀਕ ਕਿਉਂ ਲਿਆਂਦਾ ਅਤੇ ਫ਼ੇਰ ਅਮੋਰੀ ਲੋਕਾਂ ਨੂੰ ਇਜਾਜ਼ਤ ਦਿੱਤੀ ਕਿ ਉਹ ਸਾਨੂੰ ਤਬਾਹ ਕਰ ਸਕਣ? ਸਾਨੂੰ ਯਰਦਨ ਨਦੀ ਦੇ ਦੂਸਰੇ ਕੰਢੇ ਰਹਿ ਕੇ ਹੀ ਸੰਤੁਸ਼ਟ ਹੋ ਜਾਣਾ ਚਾਹੀਦਾ ਸੀ। 8ਮੈਂ ਆਪਣੀ ਜਾਨ ਦੀ ਕਸਮ ਖਾਂਦਾ ਹਾਂ, ਯਹੋਵਾਹ! ਇੱਥੇ ਹੁਣ ਮੇਰੇ ਆਖਣ ਲਈ ਹੋਰ ਕੁਝ ਵੀ ਨਹੀਂ ਹੈ। ਇਸਰਾਏਲ ਨੇ ਦੁਸ਼ਮਣ ਅੱਗੇ ਆਤਮ ਸਮਰਪਣ ਕਰ ਦਿੱਤਾ ਹੈ। 9ਕਨਾਨੀ ਲੋਕ ਅਤੇ ਇਸ ਦੇਸ਼ ਦੇ ਹੋਰ ਸਾਰੇ ਲੋਕ ਇਸ ਘਟਨਾ ਬਾਰੇ ਸੁਣਨਗੇ। ਫ਼ੇਰ ਉਹ ਸਾਡੇ ਉੱਤੇ ਹਮਲਾ ਕਰ ਦੇਣਗੇ ਅਤੇ ਸਾਨੂੰ ਸਾਰਿਆਂ ਨੂੰ ਮਾਰ ਦੇਣਗੇ! ਫ਼ੇਰ ਤੁਸੀਂ ਆਪਣੇ ਮਹਾਨ ਨਾਮ ਦੀ ਰੱਖਿਆ ਕਰਨ ਲਈ ਕੀ ਕਰੋਂਗੇ?"

10ਯਹੋਵਾਹ ਨੇ ਯਹੋਸ਼ੁਆ ਨੂੰ ਆਖਿਆ, "ਤੂੰ ਆਪਣਾ ਮੂੰਹ ਧਰਤੀ ਵੱਲ ਸੁੱਟ ਕੇ ਉਦਾਸ ਕਿਉਂ ਹੈਂ? ਉੱਠ ਖਲੋ! 11ਇਸਰਾਏਲ ਦੇ ਲੋਕਾਂ ਨੇ ਮੇਰੇ ਵਿਰੁੱਧ ਗੁਨਾਹ ਕੀਤਾ। ਉਨ੍ਹਾਂ ਨੇ ਮੇਰਾ ਉਹ ਇਕਰਾਰਨਾਮਾ ਤੋੜਿਆ ਜਿਸਨੂੰ ਮੰਨਣ ਦਾ ਮੈਂ ਆਦੇਸ਼ ਦਿੱਤਾ ਸੀ। ਉਨ੍ਹਾਂ ਨੇ ਕੁਝ ਉਹ ਚੀਜ਼ਾਂ ਚੁੱਕ ਕੇ ਰੱਖ ਲਈਆਂ ਜਿਨ੍ਹਾਂ ਨੂੰ ਮੈਂ ਤਬਾਹ ਕਰਨ ਦਾ ਆਦੇਸ਼ ਦਿੱਤਾ ਸੀ। ਉਨ੍ਹਾਂ ਨੇ ਮੇਰੀ ਚੋਰੀ ਕੀਤੀ ਹੈ। ਉਨ੍ਹਾਂ ਨੇ ਝੂਠ ਬੋਲਿਆ ਹੈ। ਉਨ੍ਹਾਂ ਨੇ ਉਹ ਚੀਜ਼ਾਂ ਆਪਣੇ ਵਾਸਤੇ ਰੱਖ ਲਈਆਂ ਹਨ। 12ਇਹੀ ਕਾਰਣ ਹੈ ਕਿ ਇਸਰਾਏਲ ਦੀ ਫ਼ੌਜ਼ ਆਪਣੀ ਪਿੱਠ ਦਿਖਾ ਕੇ ਭੱਜ ਗਈ। ਕਿਉਂ ਕਿ ਉਨ੍ਹਾਂ ਨੇ ਪਾਪ ਕੀਤਾ ਸੀ ਇਸ ਲਈ ਉਨ੍ਹਾਂ ਨੂੰ ਤਬਾਹ ਕੀਤਾ ਜਾਣਾ ਚਾਹੀਦਾ। ਮੈਂ ਹੋਰ ਵਧੇਰੇ ਤੁਹਾਡੇ ਸੰਗ ਨਹੀਂ ਹੋਵਾਂਗਾ ਜਦ ਤੀਕ ਕਿ ਤੁਸੀਂ ਉਹ ਸਾਰੀਆਂ ਚੀਜ਼ਾਂ ਤਬਾਹ ਨਹੀਂ ਕਰ ਦਿੰਦੇ ਜਿਨ੍ਹਾਂ ਨੂੰ ਮੈਂ ਤੁਹਾਨੂੰ ਤਬਾਹ ਕਰਨ ਦਾ ਹੁਕਮ ਦਿੱਤਾ ਹੈ।

13"ਹੁਣ ਜਾਓ ਅਤੇ ਲੋਕਾਂ ਨੂੰ ਪਵਿੱਤਰ ਬਣਾਓ। ਲੋਕਾਂ ਨੂੰ ਆਖੋ, 'ਆਪਣੇ-ਆਪ ਨੂੰ ਪਵਿੱਤਰ ਬਣਾਓ। ਕੱਲ੍ਹ ਦੀ ਤਿਆਰੀ ਕਰੋ। ਇਸਰਾਏਲ ਦਾ ਯਹੋਵਾਹ ਪਰਮੇਸ਼ੁਰ ਆਖਦਾ ਹੈ ਕਿ ਕੁਝ ਲੋਕਾਂ ਨੇ ਉਹ ਚੀਜ਼ਾਂ ਰੱਖ ਲਈਆਂ ਹਨ ਜਿਨ੍ਹਾਂ ਨੂੰ ਤਬਾਹ ਕਰਨ ਦਾ ਉਸਨੇ ਆਦੇਸ਼ ਦਿੱਤਾ ਸੀ। ਤੁਸੀਂ ਕਦੇ ਵੀ ਆਪਣੇ ਦੁਸ਼ਮਣਾਂ ਨੂੰ ਹਰਾ ਨਹੀਂ ਸਕੋਂਗੇ ਜਦੋਂ ਤੀਕ ਕਿ ਤੁਸੀਂ ਉਨ੍ਹਾਂ ਚੀਜ਼ਾਂ ਨੂੰ ਸੁੱਟ ਨਹੀਂ ਦਿੰਦੇ।

14"'ਕੱਲ੍ਹ ਸਵੇਰੇ ਤੁਹਾਨੂੰ ਸਾਰਿਆਂ ਨੂੰ ਆਪਣੇ ਪਰਿਵਾਰ-ਸਮੂਹਾਂ ਅਨੁਸਾਰ ਯਹੋਵਾਹ ਦੇ ਸਾਮ੍ਹਣੇ ਖਲੋਣਾ ਚਾਹੀਦਾ ਹੈ। ਫੇਰ ਯਹੋਵਾਹ ਤੁਹਾਡੇ ਵਿੱਚੋਂ ਇੱਕ ਪਰਿਵਾਰ-ਸਮੂਹ ਨੂੰ ਕੱਢੇਗਾ। ਯਹੋਵਾਹ ਦੁਆਰਾ ਕੱਢੇ ਹੋਏ ਪਰਿਵਾਰ ਸਮੂਹ ਨੂੰ ਵੰਸ਼ ਦਰ ਵੰਸ਼ ਅੱਗੇ ਆਉਣਾ ਚਾਹੀਦਾ। ਜਿਸ ਵੰਸ਼ ਨੂੰ ਯਹੋਵਾਹ ਕੱਢੇਗਾ, ਪਰਿਵਾਰ ਦਰ ਪਰਿਵਾਰ ਅੱਗੇ ਆਵੇਗਾ। ਜਿਸ ਪਰਿਵਾਰ ਨੂੰ ਯਹੋਵਾਹ ਕੱਢੇਗਾ ਆਦਮੀ ਦਰ ਆਦਮੀ ਅੱਗੇ ਆਵੇਗਾ। 15ਜਿਹੜਾ ਆਦਮੀ ਉਨ੍ਹਾਂ ਚੀਜ਼ਾਂ ਨੂੰ ਰੱਖੇਗਾ, ਜਿਨ੍ਹਾਂ ਨੂੰ ਤਬਾਹ ਕਰ ਦਿੱਤਾ ਜਾਣਾ ਚਾਹੀਦਾ ਸੀ, ਫ਼ੜਿਆ ਜਾਵੇਗਾ। ਫ਼ੇਰ ਉਸ ਨੂੰ ਸਾੜ ਕੇ ਮਾਰ ਦਿੱਤਾ ਜਾਵੇਗਾ ਅਤੇ ਉਸਦੀ ਹਰ ਸ਼ੈਅ ਉਸਦੇ ਨਾਲ ਹੀ ਤਬਾਹ ਕਰ ਦਿੱਤੀ ਜਾਵੇਗੀ। ਉਸ ਨੇ ਯਹੋਵਾਹ ਦੇ ਇਕਰਾਰਨਾਮੇ ਨੂੰ ਤੋੜਿਆ ਸੀ ਅਤੇ ਉਸਨੇ ਇਸਰਾਏਲ ਦੇ ਲੋਕਾਂ ਦਰਮਿਆਨ ਬਹੁਤ ਭਿਆਨਕ ਪਾਪ ਕੀਤਾ ਹੈ!'"

16ਅਗਲੀ ਸਵੇਰ ਸੁਵਖਤੇ ਹੀ, ਯਹੋਸ਼ੁਆ ਨੇ ਇਸਰਾਏਲ ਦੇ ਸਾਰੇ ਲੋਕਾਂ ਨੂੰ ਯਹੋਵਾਹ ਦੇ ਸਾਮ੍ਹਣੇ ਇਕੱਠਾ ਕੀਤਾ। ਸਾਰੇ ਪਰਿਵਾਰ-ਸਮੂਹ ਯਹੋਵਾਹ ਦੇ ਸਾਮ੍ਹਣੇ ਖਲੋ ਗਏ। ਯਹੋਵਾਹ ਨੇ ਯਹੂਦਾਹ ਦੇ ਪਰਿਵਾਰ-ਸਮੂਹ ਦੀ ਚੋਣ ਕੀਤੀ। 17ਇਸ ਲਈ ਯਹੂਦਾਹ ਦੇ ਸਾਰੇ ਵੰਸ਼ ਯਹੋਵਾਹ ਦੇ ਸਾਮ੍ਹਣੇ ਖਲੋ ਗਏ ਯਹੋਵਾਹ ਨੇ ਜ਼ਰਾਹ ਵੰਸ਼ ਦੀ ਚੋਣ ਕੀਤੀ। ਫ਼ੇਰ ਜ਼ਰਾਹ ਵੰਸ਼ ਦੇ ਸਾਰੇ ਪਰਿਵਾਰ-ਸਮੂਹ ਯਹੋਵਾਹ ਦੇ ਅੱਗੇ ਖਲੋ ਗਏ। ਜ਼ਬਦੀ ਦੇ ਪਰਿਵਾਰ ਦੀ ਚੋਣ ਕੀਤੀ ਗਈ। 18ਯਹੋਵਾਹ ਨੇ ਕਰਮੀ ਦੇ ਪੁੱਤਰ ਆਕਾਨ ਦੀ ਚੋਣ ਕੀਤੀ। ਕਰਮੀ ਜ਼ਬਦੀ ਦਾ ਪੁੱਤਰ ਸੀ। ਅਤੇ ਜਬਦੀ ਜ਼ਰਾਹ ਦਾ ਪੁੱਤਰ ਸੀ।

19ਫ਼ੇਰ ਯਹੋਸ਼ੁਆ ਨੇ ਆਕਾਨ ਨੂੰ ਆਖਿਆ, "ਪੁੱਤਰ, ਆਪਣੀ ਪ੍ਰਾਰਥਨਾ ਕਰ ਲੈ ਤੈਨੂੰ ਇਸਰਾਏਲ ਦੇ ਯਹੋਵਾਹ ਪਰਮੇਸ਼ੁਰ ਦਾ ਆਦਰ ਕਰਨਾ ਚਾਹੀਦਾ ਹੈ ਅਤੇ ਉਸਦੇ ਸਾਮ੍ਹਣੇ ਆਪਣੇ ਪਾਪਾਂ ਦਾ ਇਕਬਾਲ ਕਰਨਾ ਚਾਹੀਦਾ ਹੈ। ਮੈਨੂੰ ਦੱਸ ਕਿ ਤੂੰ ਕੀ ਕੀਤਾ ਸੀ, ਅਤੇ ਕੋਈ ਵੀ ਗੱਲ ਮੇਰੇ ਕੋਲੋਂ ਛੁਪਾਉਣ ਦੀ ਕੋਸ਼ਿਸ਼ ਨਾ ਕਰ!"

20ਆਕਾਨ ਨੇ ਜਵਾਬ ਦਿੱਤਾ, "ਇਹ ਠੀਕ ਹੈ! ਮੈਂ ਇਸਰਾਏਲ ਦੇ ਯਹੋਵਾਹ ਪਰਮੇਸ਼ੁਰ ਦੇ ਵਿਰੁੱਧ ਪਾਪ ਕੀਤਾ ਹੈ। ਇਹੀ ਹੈ ਜੋ

ਮੈਂ ਕੀਤਾ ਸੀ: 21ਅਸੀਂ ਯਰੀਹੋ ਦੇ ਸ਼ਹਿਰ ਉੱਤੇ ਕਬਜ਼ਾ ਕਰ ਲਿਆ ਸੀ ਅਤੇ ਉਸਦੇ ਨਾਲ ਸਾਰੀਆਂ ਚੀਜ਼ਾਂ ਉੱਤੇ ਵੀ ਮੈਂ ਬੇਬੀਲੋਨ ਦਾ ਇੱਕ ਖੂਬਸੂਰਤ ਕੋਟ ਤਕਰੀਬਨ ਪੰਦਰ੍ਹਾਂ ਪੌਂਡ ਚਾਂਦੀ, ਅਤੇ ਸੋਨੇ ਦਾ ਇੱਕ ਪੌਂਡ ਦੇਖਿਆ। ਮੈਂ ਇਹ ਚੀਜ਼ਾਂ ਆਪਣੇ ਵਾਸਤੇ ਚਾਹੁੰਦਾ ਸੀ। ਇਸ ਲਈ ਮੈਂ ਇਹ ਚੁੱਕ ਲਈਆਂ। ਤੁਹਾਨੂੰ ਉਹ ਚੀਜ਼ਾਂ ਮੇਰੇ ਤੰਬੂ ਦੀ ਜ਼ਮੀਨ ਹੇਠਾਂ ਦੱਬੀਆਂ ਹੋਈਆਂ ਮਿਲਣਗੀਆਂ। ਚਾਂਦੀ ਕੋਟ ਦੇ ਹੇਠਾਂ ਹੈ।”

22ਇਸ ਲਈ ਯਹੋਸ਼ੁਆ ਨੇ ਕੁਝ ਆਦਮੀਆਂ ਨੂੰ ਤੰਬੂ ਵੱਲ ਭੇਜਿਆ। ਉਹ ਤੰਬੂ ਵੱਲ ਦੌੜ ਗਏ ਅਤੇ ਤੰਬੂ ਵਿੱਚ ਛੁਪੀਆਂ ਹੋਈਆਂ ਉਨ੍ਹਾਂ ਚੀਜ਼ਾਂ ਨੂੰ ਲੱਭ ਲਿਆ। ਚਾਂਦੀ ਕੋਟ ਦੇ ਹੇਠਾਂ ਸੀ। 23ਆਦਮੀਆਂ ਨੇ ਤੰਬੂ ਵਿੱਚੋਂ ਚੀਜ਼ਾਂ ਬਾਹਰ ਲਿਆਂਦੀਆਂ। ਉਹ ਉਨ੍ਹਾਂ ਚੀਜ਼ਾਂ ਨੂੰ ਯਹੋਸ਼ੁਆ ਅਤੇ ਇਸਰਾਏਲ ਦੇ ਸਾਰੇ ਲੋਕਾਂ ਦੇ ਕੋਲ ਲੈ ਗਏ। ਉਨ੍ਹਾਂ ਨੇ ਉਨ੍ਹਾਂ ਨੂੰ ਯਹੋਵਾਹ ਦੇ ਸਾਮ੍ਹਣੇ ਧਰਤੀ ਉੱਤੇ ਸੁੱਟ ਦਿੱਤਾ।

24ਫ਼ੇਰ ਯਹੋਸ਼ੁਆ ਅਤੇ ਇਸਰਾਏਲ ਦੇ ਸਾਰੇ ਲੋਕ ਆਕਾਨ ਵਲਦ ਜ਼ਰਹ ਨੂੰ ਆਕੋਰ ਦੀ ਵਾਦੀ ਵਿੱਚ ਲੈ ਗਏ। ਉਨ੍ਹਾਂ ਨੇ ਚਾਂਦੀ, ਕੋਟ, ਸੋਨਾ ਆਕਾਨ ਦੇ ਧੀਆਂ, ਪੁੱਤਰਾਂ ਉਸਦੇ ਪਸ਼ੂਆਂ ਉਸਦੇ ਗਧਿਆਂ ਉਸਦੀਆਂ ਭੇਡਾਂ ਉਸ ਦੇ ਤੰਬੂ ਅਤੇ ਉਸਦੀ ਹਰ ਸ਼ੈਅ ਨੂੰ ਵੀ ਨਾਲ ਲੈ ਲਿਆ। ਉਹ ਇਹ ਸਾਰੀਆਂ ਚੀਜ਼ਾਂ ਆਕਾਨ ਦੇ ਨਾਲ ਹੀ ਆਕੋਰ ਦੀ ਵਾਦੀ ਵਿੱਚ ਲੈ ਗਏ। 25ਫ਼ੇਰ ਯਹੋਸ਼ੁਆ ਨੇ ਆਖਿਆ, “ਤੂੰ ਸਾਡੇ ਲਈ ਬਹੁਤ ਮੁਸੀਬਤ ਪੈਦਾ ਕੀਤੀ! ਪਰ ਹੁਣ ਯਹੋਵਾਹ ਤੈਨੂੰ ਮੁਸੀਬਤ ਵਿੱਚ ਪਾਵੇਗਾ!” ਫ਼ੇਰ ਸਾਰੇ ਲੋਕਾਂ ਨੇ ਉਦੋਂ ਤੀਕ ਆਕਾਨ ਅਤੇ ਉਸਦੇ ਪਰਿਵਾਰ ਉੱਤੇ ਪੱਥਰ ਸੁੱਟੇ ਜਦੋਂ ਤੀਕ ਕਿ ਉਹ ਮਰ ਨਹੀਂ ਗਏ। ਫ਼ੇਰ ਲੋਕਾਂ ਨੇ ਉਨ੍ਹਾਂ ਨੂੰ ਅਤੇ ਉਸਦੀ ਹਰ ਸ਼ੈਅ ਨੂੰ ਸਾੜ ਦਿੱਤਾ। 26ਜਦੋਂ ਉਨ੍ਹਾਂ ਨੇ ਆਕਾਨ ਨੂੰ ਸਾੜ ਦਿੱਤਾ ਤਾਂ ਉਨ੍ਹਾਂ ਨੇ ਉਸਦੇ ਸ਼ਰੀਰ ਉੱਤੇ ਬਹੁਤ ਸਾਰੇ ਪੱਥਰ ਰੱਖ ਦਿੱਤੇ। ਉਹ ਪੱਥਰ ਅੱਜ ਤੱਕ ਓਥੇ ਹੀ ਹਨ। ਇਸ ਲਈ ਪਰਮੇਸ਼ੁਰ ਨੇ ਆਕਾਨ ਲਈ ਮੁਸੀਬਤ ਲਿਆਂਦੀ। ਇਹੀ ਕਾਰਣ ਹੈ ਕਿ ਉਸ ਥਾਂ ਨੂੰ ਆਕੋਰ ਦੀ ਵਾਦੀ ਆਖਿਆ ਜਾਂਦਾ ਹੈ। ਇਸ ਤੋਂ ਮਗਰੋਂ ਯਹੋਵਾਹ ਲੋਕਾਂ ਨਾਲ ਕਰੋਧਵਾਨ ਨਹੀਂ ਸੀ।

## ਅਈ ਤਬਾਹ ਹੋ ਗਿਆ

8 ਫ਼ੇਰ ਯਹੋਵਾਹ ਨੇ ਯਹੋਸ਼ੁਆ ਨੂੰ ਆਖਿਆ, “ਭੈਭੀਤ ਨਾ ਹੋ। ਹੌਂਸਲਾ ਨਾ ਛੱਡ। ਆਪਣੇ ਸਾਰੇ ਲੜਾਕੂਆਂ ਨੂੰ ਅਈ ਵਿਖੇ ਲੈ ਜਾ। ਮੈਂ ਅਈ ਦੇ ਰਾਜੇ ਨੂੰ ਹਰਾਉਣ ਵਿੱਚ ਤੁਹਾਡੀ ਸਹਾਇਤਾ ਕਰਾਂਗਾ। ਮੈਂ ਤੁਹਾਨੂੰ ਉਸਦੇ ਲੋਕ, ਉਸਦਾ ਸ਼ਹਿਰ ਅਤੇ ਉਸਦੀ ਧਰਤੀ ਦੇ ਰਿਹਾ ਹਾਂ। 2ਤੁਸੀਂ ਅਈ ਅਤੇ ਉਸਦੇ ਰਾਜੇ ਨਾਲ ਓਹੀ ਸਲੂਕ ਕਰੋਂਗੇ ਜਿਹੜਾ ਤੁਸੀਂ ਯਰੀਹੋ ਅਤੇ ਉਸਦੇ ਰਾਜੇ ਨਾਲ ਕੀਤਾ ਸੀ। ਸਿਰਫ਼ ਇਸ ਵਾਰੀ ਤੁਸੀਂ ਸਾਰੀ ਦੌਲਤ ਨੂੰ ਅਤੇ ਸਾਰੇ ਪਸ਼ੂਆ ਨੂੰ ਆਪਣੇ ਲਈ ਰੱਖ ਸਕਦੇ ਹੋ। ਤੁਸੀਂ ਦੌਲਤ ਨੂੰ ਆਪਣੇ ਲੋਕਾਂ ਵਿੱਚ ਵੰਡ ਦਿਓਂਗੇ। ਹੁਣ, ਆਪਣੇ ਕੁਝ ਸਿਪਾਹੀਆਂ ਨੂੰ ਸ਼ਹਿਰ ਦੇ ਪਿੱਛੇ ਛੁਪ ਜਾਣ ਲਈ ਆਖੋ।”

3ਇਸ ਲਈ ਯਹੋਸ਼ੁਆ ਆਪਣੀ ਸਾਰੀ ਫ਼ੌਜ ਅਈ ਵੱਲ ਲੈ ਗਿਆ। ਫ਼ੇਰ ਯਹੋਸ਼ੁਆ ਨੇ ਆਪਣੇ ਬਿਹਤਰੀਨ ਲੜਾਕੂਆਂ ਵਿੱਚੋਂ 3,000 ਦੀ ਚੋਣ ਕੀਤੀ। ਉਸਨੇ ਇਨ੍ਹਾਂ ਆਦਮੀਆਂ ਨੂੰ ਰਾਤ ਵੇਲੇ ਬਾਹਰ ਭੇਜ ਦਿੱਤਾ। 4ਯਹੋਸ਼ੁਆ ਨੇ ਉਨ੍ਹਾਂ ਨੂੰ ਇਹ ਆਦੇਸ਼ ਦਿੱਤਾ: “ਧਿਆਨ ਨਾਲ ਸੁਣੋ ਮੈਂ ਆਖਦਾ ਹਾਂ। ਤੁਹਾਨੂੰ ਸ਼ਹਿਰ ਦੇ ਪਿਛਲੇ ਪਾਸੇ ਵੱਲ ਛੁਪ ਜਾਣਾ ਚਾਹੀਦਾ ਹੈ। ਹਮਲੇ ਦੇ ਵਕਤ ਦਾ ਇੰਤਜ਼ਾਰ ਕਰੋ। ਸ਼ਹਿਰ ਤੋਂ ਬਹੁਤਾ ਦੂਰ ਨਾ ਜਾਣਾ। ਨਿਗਰਾਨੀ ਜਾਰੀ ਰੱਖਣਾ ਅਤੇ ਤਿਆਰ ਰਹਿਣਾ। 5ਮੈਂ ਆਪਣੇ ਨਾਲ ਆਦਮੀ ਲੈਕੇ ਸ਼ਹਿਰ ਵੱਲ ਮਾਰਚ ਕਰਾਂਗਾ। ਸ਼ਹਿਰ ਦੇ ਲੋਕ ਸਾਡੇ ਨਾਲ ਲੜਨ ਲਈ ਬਾਹਰ ਆਉਣਗੇ। ਅਸੀਂ ਮੁੜ ਪਵਾਂਗੇ ਅਤੇ ਉਨ੍ਹਾਂ ਕੋਲੋਂ ਭੱਜ ਪਵਾਂਗੇ, ਜਿਵੇਂ ਅਸੀਂ ਪਹਿਲਾਂ ਕੀਤਾ ਸੀ। 6ਉਹ ਆਦਮੀ ਸ਼ਹਿਰ ਤੋਂ ਦੂਰ ਤੱਕ ਸਾਡਾ ਪਿੱਛਾ ਕਰਨਗੇ। ਉਹ ਸੋਚਣਗੇ ਕਿ ਅਸੀਂ ਪਹਿਲਾਂ ਵਾਂਗ ਹੀ ਉਨ੍ਹਾਂ ਕੋਲੋਂ ਭੱਜ ਰਹੇ ਹਾਂ। ਇਸ ਲਈ ਅਸੀਂ ਦੂਰ ਭੱਜ ਜਾਵਾਂਗੇ। 7ਫ਼ੇਰ ਤੁਹਾਨੂੰ ਆਪਣੀ ਛੁਪਣਗਾਹ ਤੋਂ ਬਾਹਰ ਆ ਜਾਣਾ ਚਾਹੀਦਾ ਹੈ ਅਤੇ ਸ਼ਹਿਰ ਉੱਤੇ ਕਬਜ਼ਾ ਕਰ ਲੈਣਾ ਚਾਹੀਦਾ ਹੈ। ਯਹੋਵਾਹ ਤੁਹਾਡਾ ਪਰਮੇਸ਼ੁਰ ਤੁਹਾਨੂੰ ਜਿੱਤਣ ਦੀ ਸ਼ਕਤੀ ਦੇਵੇਗਾ।

8“ਤੁਹਾਨੂੰ ਓਹੀ ਕਰਨਾ ਚਾਹੀਦਾ ਹੈ ਜੋ ਯਹੋਵਾਹ ਆਖਦਾ ਹੈ। ਮੇਰੇ ਵੱਲ ਦੇਖਣਾ ਅਤੇ ਮੈਂ ਤੁਹਾਨੂੰ ਸ਼ਹਿਰ ਉੱਤੇ ਹਮਲਾ ਕਰਨ ਦਾ ਆਦੇਸ਼ ਦੇਵਾਂਗਾ। ਸ਼ਹਿਰ ਉੱਤੇ ਕਬਜ਼ਾ ਕਰ ਲੈਣਾ ਅਤੇ ਫ਼ੇਰ ਇਸਨੂੰ ਸਾੜ ਦੇਣਾ।”

9ਫ਼ੇਰ ਯਹੋਸ਼ੁਆ ਨੇ ਉਨ੍ਹਾਂ ਆਦਮੀਆਂ ਨੂੰ ਉਨ੍ਹਾਂ ਦੀ ਛੁਪਣਗਾਹ ਵੱਲ ਭੇਜ ਦਿੱਤਾ ਅਤੇ ਇੰਤਜ਼ਾਰ ਕਰਨ ਲੱਗਾ। ਉਹ ਬੈਤਏਲ ਅਤੇ ਅਈ ਦੇ ਵਿਚਕਾਰ ਦੀ ਥਾਂ ਤੇ ਚਲੇ ਗਏ। ਇਹ ਅਈ ਦੇ ਪੱਛਮ ਵੱਲ ਸੀ। ਅਤੇ ਯਹੋਸ਼ੁਆ ਆਪਣੇ ਲੋਕਾਂ ਨਾਲ ਰਾਤ ਭਰ ਠਹਿਰਿਆ।

10ਅਗਲੀ ਸਵੇਰ ਸੁਵਖਤੇ ਹੀ ਯਹੋਸ਼ੁਆ ਨੇ ਆਦਮੀਆਂ ਨੂੰ ਇਕੱਠਿਆਂ ਕੀਤਾ। ਫ਼ੇਰ ਯਹੋਸ਼ੁਆ ਅਤੇ ਇਸਰਾਏਲ ਦੇ ਆਗੂ ਆਦਮੀਆਂ ਨੂੰ ਅਈ ਵੱਲ ਲੈ ਗਏ। 11ਉਨ੍ਹਾਂ ਸਾਰੇ ਸਿਪਾਹੀਆਂ ਨੇ, ਜਿਹੜੇ ਯਹੋਸ਼ੁਆ ਦੇ ਨਾਲ ਸਨ, ਅਈ ਵੱਲ ਮਾਰਚ ਕਰ ਦਿੱਤਾ। ਉਹ ਸ਼ਹਿਰ ਦੇ ਸਾਮ੍ਹਣੇ ਜਾਕੇ ਰੁਕ ਗਏ। ਫ਼ੌਜ ਨੇ ਸ਼ਹਿਰ ਦੇ ਉੱਤਰ ਵੱਲ ਆਪਣਾ ਡੇਰਾ ਲਾ ਲਿਆ। ਫ਼ੌਜ ਅਤੇ ਅਈ ਦੇ ਵਿਚਕਾਰ ਇੱਕ ਵਾਦੀ ਸੀ।

12ਫ਼ੇਰ ਯਹੋਸ਼ੁਆ ਨੇ ਤਕਰੀਬਨ 5,000 ਆਦਮੀ ਚੁਣੇ। ਯਹੋਸ਼ੁਆ ਨੇ ਇਨ੍ਹਾਂ ਆਦਮੀਆਂ ਨੂੰ ਸ਼ਹਿਰ ਦੇ ਪੱਛਮ ਵਾਲੇ ਪਾਸੇ ਬੈਤਏਲ ਅਤੇ ਅਈ ਦੇ ਵਿਚਕਾਰ ਜਾਕੇ ਛੁਪ ਜਾਣ ਲਈ ਭੇਜ ਦਿੱਤਾ। 13ਇਸ ਲਈ ਯਹੋਸ਼ੁਆ ਨੇ ਆਪਣੇ ਆਦਮੀਆਂ ਨੂੰ ਲੜਾਈ ਲਈ ਤਿਆਰ ਕੀਤਾ। ਮੁੱਖ ਡੇਰਾ ਸ਼ਹਿਰ ਦੇ ਉੱਤਰ ਵੱਲ ਸੀ। ਦੂਸਰੇ ਆਦਮੀ ਪੱਛਮ ਵੱਲ ਛੁਪੇ ਹੋਏ ਸਨ। ਉਸ ਰਾਤ ਯਹੋਸ਼ੁਆ ਵਾਦੀ ਵਿੱਚ ਹੇਠਾਂ ਗਿਆ।

14ਬਾਦ ਵਿੱਚ, ਅਈ ਦੇ ਰਾਜੇ ਨੇ ਇਸਰਾਏਲ ਦੀ ਫ਼ੌਜ ਨੂੰ ਦੇਖਿਆ। ਰਾਜਾ ਅਤੇ ਉਸਦੇ ਬੰਦੇ ਇਸਰਾਏਲ ਦੀ ਫ਼ੌਜ ਨਾਲ ਲੜਨ ਲਈ ਕਾਹਲੀ ਨਾਲ ਬਾਹਰ ਅਏ। ਅਈ ਦਾ ਰਾਜਾ ਸ਼ਹਿਰ ਦੇ ਪੂਰਬ ਵਾਲੇ ਪਾਸੇ ਯਰਦਨ ਵਾਦੀ ਵੱਲ ਗਿਆ, ਇਸ ਲਈ

ਉਸਨੇ ਸ਼ਹਿਰ ਦੇ ਪਿੱਛੇ ਛੁਪੇ ਹੋਏ ਸਿਪਾਹੀਆਂ ਨੂੰ ਨਹੀਂ ਦੇਖਿਆ।
15ਯਹੋਸ਼ੁਆ ਅਤੇ ਇਸਰਾਏਲ ਦੇ ਸਾਰੇ ਆਦਮੀਆਂ ਨੇ ਅਈ ਦੀ
ਫ਼ੌਜ ਨੂੰ ਉਨ੍ਹਾਂ ਨੂੰ ਪਿਛਾਂਹ ਵੱਲ ਧੱਕਣ ਦਿੱਤਾ। ਯਹੋਸ਼ੁਆ ਅਤੇ
ਉਸਦੇ ਆਦਮੀ ਪੂਰਬ ਵਾਲੇ ਪਾਸੇ ਮਾਰੂਥਲ ਵੱਲ ਭੱਜਣ ਲੱਗੇ।
16ਸ਼ਹਿਰ ਦੇ ਲੋਕਾਂ ਨੇ ਸ਼ੋਰ ਮਚਾਉਣਾ ਸ਼ੁਰੂ ਕਰ ਦਿੱਤਾ ਅਤੇ
ਯਹੋਸ਼ੁਆ ਅਤੇ ਉਸਦੇ ਬੰਦਿਆਂ ਦਾ ਪਿੱਛਾ ਕਰਨਾ ਸ਼ੁਰੂ ਕਰ ਦਿੱਤਾ।
ਸਾਰੇ ਲੋਕਾਂ ਨੇ ਸ਼ਹਿਰ ਛੱਡ ਦਿੱਤਾ। 17ਅਈ ਅਤੇ ਬੈਤਏਲ ਦੇ
ਸਾਰੇ ਲੋਕਾਂ ਨੇ ਇਸਰਾਏਲ ਦੀ ਫ਼ੌਜ ਦਾ ਪਿੱਛਾ ਕੀਤਾ। ਸ਼ਹਿਰ
ਖੁਲ੍ਹਾ ਰਹਿ ਗਿਆ — ਕੋਈ ਵੀ ਸ਼ਹਿਰ ਦੀ ਰਾਖੀ ਲਈ ਨਹੀਂ
ਠਹਿਰਿਆ।

18ਫ਼ੇਰ ਯਹੋਵਾਹ ਨੇ ਯਹੋਸ਼ੁਆ ਨੂੰ ਆਖਿਆ, "ਆਪਣੇ ਬਰਛੇ
ਨੂੰ ਅਈ ਦੇ ਸ਼ਹਿਰ ਵੱਲ ਸੇਧ ਲੈ। ਮੈਂ ਤੈਨੂੰ ਇਹ ਸ਼ਹਿਰ ਦੇ
ਦੇਵਾਂਗਾ।" ਇਸ ਲਈ ਯਹੋਸ਼ੁਆ ਨੇ ਆਪਣਾ ਬਰਛਾ ਅਈ ਸ਼ਹਿਰ
ਵੱਲ ਸੇਧਿਆ। 19ਜਿਹੜੇ ਇਸਰਾਏਲ ਦੇ ਆਦਮੀ ਛੁਪੇ ਹੋਏ ਸਨ
ਉਨ੍ਹਾਂ ਨੇ ਇਸ ਨੂੰ ਦੇਖ ਲਿਆ। ਉਹ ਕਾਹਲੀ ਨਾਲ ਆਪਣੀ
ਛੁਪਣਗਾਹ ਵਿੱਚੋਂ ਬਾਹਰ ਨਿਕਲ ਆਏ ਅਤੇ ਸ਼ਹਿਰ ਵੱਲ ਭੱਜੇ।
ਉਹ ਸ਼ਹਿਰ ਵਿੱਚ ਦਾਖਲ ਹੋ ਗਏ ਅਤੇ ਇਸ ਉੱਤੇ ਕਾਬੂ ਪਾ
ਲਿਆ। ਫ਼ੇਰ ਸਿਪਾਹੀਆਂ ਨੇ ਸ਼ਹਿਰ ਨੂੰ ਅੱਗ ਲਾਕੇ ਸਾੜਨਾ ਸ਼ੁਰੂ
ਕਰ ਦਿੱਤਾ।

20ਅਈ ਦੇ ਆਦਮੀਆਂ ਨੇ ਪਿੱਛੇ ਮੁੜਕੇ ਦੇਖਿਆ ਅਤੇ ਸ਼ਹਿਰ
ਨੂੰ ਸੜਦਿਆਂ ਦੇਖਿਆ। ਉਨ੍ਹਾਂ ਨੇ ਅਕਾਸ਼ ਤੱਕ ਧੂੰਆਂ ਉਠਦਿਆਂ
ਦੇਖਿਆ। ਇਸ ਲਈ ਉਨ੍ਹਾਂ ਦੀ ਸ਼ਕਤੀ ਅਤੇ ਹੌਂਸਲਾ ਟੁੱਟ ਗਿਆ।
ਉਨ੍ਹਾਂ ਨੇ ਇਸਰਾਏਲ ਦੇ ਆਦਮੀਆਂ ਦਾ ਪਿੱਛਾ ਕਰਨਾ ਛੱਡ
ਦਿੱਤਾ। ਇਸਰਾਏਲ ਦੇ ਆਦਮੀ ਭੱਜਣ ਤੋਂ ਰੁਕ ਗਏ। ਉਹ ਮੁੜ
ਪਏ ਅਤੇ ਅਈ ਦੇ ਆਦਮੀਆਂ ਨਾਲ ਲੜਨ ਲਈ ਗਏ। ਅਈ
ਦੇ ਆਦਮੀਆਂ ਲਈ ਭੱਜਣ ਦੀ ਕੋਈ ਸੁਰੱਖਿਅਤ ਥਾਂ ਨਹੀਂ ਸੀ।
21ਯਹੋਸ਼ੁਆ ਅਤੇ ਉਸਦੇ ਆਦਮੀਆਂ ਨੇ ਦੇਖਿਆ ਕਿ ਉਸਦੀ
ਫ਼ੌਜ ਨੇ ਸ਼ਹਿਰ ਉੱਤੇ ਕਬਜ਼ਾ ਕਰ ਲਿਆ ਸੀ। ਉਨ੍ਹਾਂ ਨੇ ਸ਼ਹਿਰ
ਵਿੱਚੋਂ ਧੂੰਆਂ ਉਠਦਿਆਂ ਦੇਖਿਆ। ਇਹ ਉਹੀ ਸਮਾਂ ਸੀ ਜਦੋਂ
ਉਨ੍ਹਾਂ ਨੇ ਭੱਜਣਾ ਛੱਡ ਦਿੱਤਾ ਸੀ, ਅਤੇ ਮੁੜ ਪਏ ਸਨ ਅਤੇ ਅਈ
ਦੇ ਬੰਦਿਆਂ ਨਾਲ ਲੜਨ ਲਈ ਦੌੜ ਪਏ ਸਨ। 22ਫ਼ੇਰ ਜਿਹੜੇ
ਆਦਮੀ ਛੁਪ ਗਏ ਸਨ ਸ਼ਹਿਰ ਤੋਂ ਬਾਹਰ ਲੜਾਈ ਵਿੱਚ ਸਹਾਇਤਾ
ਕਰਨ ਲਈ ਆ ਗਏ। ਇਸਰਾਏਲ ਦੀ ਫ਼ੌਜ਼ ਅਈ ਦੇ ਬੰਦਿਆਂ
ਦੇ ਦੋਹੀਂ ਪਾਸੀਂ ਸੀ — ਅਈ ਦੇ ਬੰਦੇ ਫ਼ਸ ਗਏ। ਇਸਰਾਏਲ ਨੇ
ਉਨ੍ਹਾਂ ਨੂੰ ਹਰਾ ਦਿੱਤਾ। ਉਹ ਉਦੋਂ ਤੀਕ ਲੜਦੇ ਰਹੇ ਜਦੋਂ ਤੀਕ
ਕਿ ਅਈ ਦਾ ਕੋਈ ਵੀ ਬੰਦਾ ਬਚਿਆ ਨਹੀਂ ਰਿਹਾ — ਦੁਸ਼ਮਣ
ਦਾ ਕੋਈ ਵੀ ਬੰਦਾ ਬਚਿਆ ਨਹੀਂ ਰਿਹਾ — ਦੁਸ਼ਮਣ ਦਾ ਕੋਈ
ਵੀ ਬੰਦਾ ਬਚ ਨਹੀਂ ਸਕਿਆ। 23ਪਰ ਅਈ ਦਾ ਰਾਜਾ ਜਿਉਂਦਾ
ਰਹਿ ਗਿਆ। ਯਹੋਸ਼ੁਆ ਦੇ ਆਦਮੀ ਉਸਨੂੰ ਯਹੋਸ਼ੁਆ ਕੋਲ ਲੈ
ਗਏ।

### ਲੜਾਈ ਦਾ ਵੇਰਵਾ

24ਲੜਾਈ ਸਮੇਂ, ਇਸਰਾਏਲ ਦੀ ਫ਼ੌਜ ਨੇ ਅਈ ਦੇ ਆਦਮੀਆਂ
ਦਾ ਖੇਤਾਂ ਅਤੇ ਮਾਰੂਥਲ ਵਿੱਚ ਪਿੱਛਾ ਕੀਤਾ। ਇਸ ਲਈ ਇਸਰਾਏਲ
ਦੀ ਫ਼ੌਜ ਨੇ ਅਈ ਦੇ ਸਾਰੇ ਆਦਮੀਆਂ ਨੂੰ ਖੇਤਾਂ ਅਤੇ ਮਾਰੂਥਲ
ਅੰਦਰ ਮਾਰ ਮੁਕਾਇਆ। ਫ਼ੇਰ ਇਸਰਾਏਲ ਦੇ ਆਦਮੀ ਅਈ
ਵਾਪਸ ਪਰਤ ਆਏ ਅਤੇ ਉਨ੍ਹਾਂ ਸਾਰੇ ਲੋਕਾਂ ਨੂੰ ਮਾਰ ਦਿੱਤਾ ਜਿਹੜੇ
ਹਾਲੇ ਵੀ ਸ਼ਹਿਰ ਵਿੱਚ ਜਿਉਂਦੇ ਰਹਿ ਗਏ ਸਨ। 25ਅਈ ਦੇ
ਸਾਰੇ ਲੋਕ ਉਸ ਦਿਨ ਮਾਰੇ ਗਏ। ਉੱਥੇ 12,000 ਆਦਮੀ ਤੇ
ਔਰਤਾਂ ਸਨ। 26ਯਹੋਸ਼ੁਆ ਨੇ ਆਪਣਾ ਬਰਛਾ ਅਈ ਵੱਲ ਸੇਧਿਆ।
ਇਹ ਉਸਦੇ ਲੋਕਾਂ ਨੂੰ ਸ਼ਹਿਰ ਤਬਾਹ ਕਰ ਦੇਣ ਦਾ ਸੰਕੇਤ ਸੀ।
ਅਤੇ ਯਹੋਸ਼ੁਆ ਉਦੋਂ ਤੀਕ ਨਹੀਂ ਰੁਕਿਆ ਜਦੋਂ ਤੱਕ ਕਿ ਅਈ ਦੇ
ਸਾਰੇ ਲੋਕ ਤਬਾਹ ਨਹੀਂ ਹੋ ਗਏ। 27ਇਸਰਾਏਲ ਦੇ ਲੋਕਾਂ ਨੇ
ਸ਼ਹਿਰ ਦੇ ਪਸ਼ੂਆਂ ਅਤੇ ਹਰੇਕ ਚੀਜ਼ ਨੂੰ ਆਪਣੇ ਲਈ ਰੱਖ ਲਿਆ।
ਉਹੀ ਗੱਲ ਸੀ ਜਿਹੜੀ ਯਹੋਵਾਹ ਨੇ ਆਖੀ ਸੀ ਕਿ ਉਹ ਕਰ
ਸਕਦੇ ਹਨ। ਜਦੋਂ ਉਸਨੇ ਯਹੋਸ਼ੁਆ ਨੂੰ ਆਦੇਸ਼ ਦਿੱਤੇ ਸਨ।

28ਫ਼ਿਰ ਯਹੋਸ਼ੁਆ ਨੇ ਅਈ ਦੇ ਸ਼ਹਿਰ ਨੂੰ ਸਾੜ ਦਿੱਤਾ। ਉਹ
ਸ਼ਹਿਰ ਮਲਬੇ ਦਾ ਢੇਰ ਬਣ ਗਿਆ ਇਹ ਅੱਜ ਵੀ ਓਸੇ ਤਰ੍ਹਾਂ ਹੈ।
29ਯਹੋਸ਼ੁਆ ਨੇ ਅਈ ਦੇ ਰਾਜੇ ਨੂੰ ਇੱਕ ਰੁੱਖ ਉੱਤੇ ਫ਼ਾਂਸੀ ਦੇ
ਦਿੱਤੀ। ਉਸਨੇ ਉਸਨੂੰ ਸ਼ਾਮ ਤੱਕ ਰੁੱਖ ਉੱਤੇ ਲਟਕੇ ਰਹਿਣ ਦਿੱਤਾ।
ਸੂਰਜ ਛੁਪਣ ਵੇਲੇ ਯਹੋਸ਼ੁਆ ਨੇ ਆਪਣੇ ਆਦਮੀਆਂ ਨੂੰ ਰਾਜੇ
ਦੀ ਲੋਥ ਨੂੰ ਰੁੱਖ ਤੋਂ ਉਤਾਰਨ ਲਈ ਆਖਿਆ। ਉਨ੍ਹਾਂ ਨੇ ਉਸਦੀ
ਲੋਥ ਸ਼ਹਿਰ ਦੇ ਦਰਵਾਜ਼ੇ ਉੱਤੇ ਸੁੱਟ ਦਿੱਤੀ। ਫ਼ਿਰ ਉਨ੍ਹਾਂ ਨੇ ਲੋਥ
ਨੂੰ ਬਹੁਤ ਸਾਰੇ ਪੱਥਰਾਂ ਨਾਲ ਢੱਕ ਦਿੱਤਾ। ਉਹ ਪੱਥਰਾਂ ਦਾ ਢੇਰ
ਅੱਜ ਵੀ ਓਥੇ ਹੀ ਹੈ।

### ਅਸੀਸਾਂ ਅਤੇ ਸਰਾਪਾਂ ਨੂੰ ਪੜ੍ਹਨਾ

30ਫ਼ਿਰ ਯਹੋਸ਼ੁਆ ਨੇ ਯਹੋਵਾਹ, ਇਸਰਾਏਲ ਦੇ ਪਰਮੇਸ਼ੁਰ
ਲਈ ਇੱਕ ਜਗਵੇਦੀ ਉਸਾਰੀ। ਉਸਨੇ ਉਹ ਜਗਵੇਦੀ ਏਬਾਲ
ਪਹਾੜੀ ਉੱਤੇ ਉਸਾਰੀ। 31ਯਹੋਵਾਹ ਦੇ ਸੇਵਕ ਮੂਸਾ ਨੇ ਇਸਰਾਏਲ
ਦੇ ਲੋਕਾਂ ਨੂੰ ਦੱਸਿਆ ਸੀ ਕਿ ਜਗਵੇਦੀਆਂ ਕਿਵੇਂ ਬਨਾਉਣੀਆਂ
ਹਨ। ਇਸ ਲਈ ਯਹੋਸ਼ੁਆ ਨੇ ਜਗਵੇਦੀ ਉਸੇ ਤਰ੍ਹਾਂ ਬਣਾਈ
ਜਿਸ ਤਰ੍ਹਾਂ ਇਸ ਬਾਰੇ ਮੂਸਾ ਦੀ ਬਿਵਸਥਾ ਦੀ ਪੋਥੀ ਵਿੱਚ ਲਿਖਿਆ
ਹੋਇਆ ਸੀ। ਜਗਵੇਦੀ ਅਣਘੜ ਪੱਥਰਾਂ ਦੀ ਬਣੀ ਹੋਈ ਸੀ।
ਉਨ੍ਹਾਂ ਪੱਥਰਾਂ ਉੱਤੇ ਕਦੇ ਵੀ ਕਿਸੇ ਔਜ਼ਾਰ ਦੀ ਵਰਤੋਂ ਨਹੀਂ
ਕੀਤੀ ਗਈ ਸੀ। ਉਹ ਉਸ ਜਗਵੇਦੀ ਉੱਤੇ ਯਹੋਵਾਹ ਨੂੰ ਹੋਮ
ਦੀਆਂ ਭੇਟਾਂ ਚੜ੍ਹਾਉਂਦੇ ਸਨ। ਉਹ ਸੁਖ-ਸਾਂਦ ਦੀਆਂ ਭੇਟਾਂ ਵੀ
ਚੜ੍ਹਾਉਂਦੇ ਸਨ।

32ਉਸ ਥਾਂ, ਯਹੋਸ਼ੁਆ ਨੇ ਮੂਸਾ ਦੀ ਬਿਵਸਥਾ ਪੱਥਰਾਂ ਉੱਤੇ
ਲਿਖੀ। ਉਸਨੇ ਅਜਿਹਾ ਓਦੋਂ ਕੀਤਾ ਜਦ ਸਾਰੇ ਇਸਰਾਏਲੀ
ਵੇਖ ਰਹੇ ਸਨ। 33ਬਜ਼ੁਰਗ, ਅਧਿਕਾਰੀ, ਜੱਜ ਅਤੇ ਇਸਰਾਏਲ
ਦੇ ਸਾਰੇ ਲੋਕ ਪਵਿੱਤਰ ਸੰਦੂਕ ਦੇ ਆਲੇ-ਦੁਆਲੇ ਖੜੇ ਸਨ। ਉਹ
ਉਨ੍ਹਾਂ ਲੇਵੀ ਜਾਜਕਾਂ ਦੇ ਸਾਮ੍ਹਣੇ ਖੜੇ ਸਨ ਜਿਹੜੇ ਯਹੋਵਾਹ ਦੇ
ਇਕਰਾਰਨਾਮੇ ਵਾਲਾ ਪਵਿੱਤਰ ਸੰਦੂਕ ਚੁੱਕ ਕੇ ਲਿਆਏ ਸਨ।
ਇਸਰਾਏਲ ਦੇ ਲੋਕ ਅਤੇ ਉਨ੍ਹਾਂ ਦੇ ਨਾਲ ਦੇ ਹੋਰ ਲੋਕ ਉੱਥੇ
ਖੜੋਤੇ ਸਨ। ਅੱਧੇ ਲੋਕ ਏਬਾਲ ਪਹਾੜ ਦੇ ਸਾਮ੍ਹਣੇ ਖੜੋਤੇ ਸਨ
ਅਤੇ ਦੂਸਰੇ ਅੱਧੇ ਲੋਕ ਗਰਿੱਜ਼ੀਮ ਪਹਾੜ ਦੇ ਸਾਮ੍ਹਣੇ ਖੜੋਤੇ ਸਨ।
ਯਹੋਵਾਹ ਦੇ ਸੇਵਕ ਮੂਸਾ ਨੇ ਲੋਕਾਂ ਨੂੰ ਅਜਿਹਾ ਕਰਨ ਲਈ

ਆਖਿਆ ਸੀ। ਮੂਸਾ ਨੇ ਉਨ੍ਹਾਂ ਨੂੰ ਅਜਿਹਾ ਉਹ ਅਸੀਸ ਲੈਣ ਲਈ ਕਰਨ ਨੂੰ ਆਖਿਆ ਸੀ।

34ਫਿਰ ਯਹੋਸ਼ੁਆ ਨੇ ਨੇਮ ਦੇ ਸਾਰੇ ਸ਼ਬਦ ਪੜ੍ਹੇ। ਯਹੋਸ਼ੁਆ ਨੇ ਅਸੀਸਾਂ ਅਤੇ ਸਰਾਪਾਂ ਬਾਰੇ ਪੜ੍ਹਿਆ। ਉਸਨੇ ਹਰ ਗੱਲ ਉਸੇ ਤਰ੍ਹਾਂ ਪੜ੍ਹੀ ਜਿਵੇਂ ਬਿਵਸਥਾ ਦੀ ਪੋਥੀ ਵਿੱਚ ਲਿਖੀ ਹੋਈ ਸੀ।
35ਇਸਰਾਏਲ ਦੇ ਸਾਰੇ ਲੋਕ ਉੱਥੇ ਇਕੱਠੇ ਹੋਏ ਸਨ। ਇਸਰਾਏਲ ਦੇ ਲੋਕਾਂ ਨਾਲ ਰਹਿਣ ਵਾਲੇ ਸਾਰੇ ਵਿਦੇਸ਼ੀ, ਔਰਤਾਂ ਅਤੇ ਬੱਚੇ ਉੱਥੇ ਸਨ। ਅਤੇ ਯਹੋਸ਼ੁਆ ਨੇ ਉਹ ਹਰ ਆਦੇਸ਼ ਪੜ੍ਹਿਆ ਜਿਹੜਾ ਮੂਸਾ ਨੇ ਦਿੱਤਾ ਸੀ।

## ਗਿਬਓਨੀਆਂ ਦੀ ਯਹੋਸ਼ੁਆ ਨਾਲ ਚਲਾਕੀ

9 ਯਰਦਨ ਨਦੀ ਦੇ ਪੱਛਮ ਵੱਲ ਦੇ ਸਾਰੇ ਰਾਜਿਆਂ ਨੇ ਇਨ੍ਹਾਂ ਗੱਲਾਂ ਬਾਰੇ ਸੁਣਿਆ। ਰਾਜੇ ਹਿੱਤੀ ਲੋਕਾਂ, ਅਮੋਰੀ ਲੋਕਾਂ, ਕਨਾਨੀ ਲੋਕਾਂ, ਫਰਿੱਜ਼ੀਆਂ ਲੋਕਾਂ, ਹਿੱਵੀ ਲੋਕਾਂ ਅਤੇ ਯਬੂਸੀ ਲੋਕਾਂ ਦੇ ਸਨ। ਉਹ ਪਹਾੜੀ ਇਲਾਕੇ ਅਤੇ ਮੈਦਾਨਾਂ ਵਿੱਚ ਰਹਿੰਦੇ ਸਨ। ਉਹ ਮੈਡੀਟ੍ਰੇਨੀਅਨ ਸਾਗਰ ਦੇ ਕੰਢੇ ਦੇ ਨਾਲ-ਨਾਲ ਲਬਾਨੋਨ ਤੱਕ ਰਹਿੰਦੇ ਸਨ।"
2ਉਹ ਸਾਰੇ ਰਾਜੇ ਇਕੱਠੇ ਹੋ ਗਏ। ਉਨ੍ਹਾਂ ਨੇ ਯਹੋਸ਼ੁਆ ਅਤੇ ਇਸਰਾਏਲ ਦੇ ਲੋਕਾਂ ਵਿਰੁੱਧ ਲੜਨ ਦੀਆਂ ਵਿਉਂਤਾ ਬਣਾਈਆਂ।

3ਗਿਬਓਨ ਦੇ ਲੋਕਾਂ ਨੇ ਇਹ ਗੱਲ ਸੁਣੀ ਕਿ ਯਹੋਸ਼ੁਆ ਨੇ ਯਰੀਹੋ ਅਤੇ ਅਈ ਨੂੰ ਕਿਵੇਂ ਹਰਾਇਆ ਸੀ।
4ਇਸ ਲਈ ਉਨ੍ਹਾਂ ਲੋਕਾਂ ਨੇ ਇਸਰਾਏਲ ਦੇ ਲੋਕਾਂ ਨਾਲ ਚਲਾਕੀ ਖੇਡਣ ਦੀ ਵਿਉਂਤ ਬਣਾਈ। ਉਨ੍ਹਾਂ ਦੀ ਵਿਉਂਤ ਇਹ ਸੀ: ਉਨ੍ਹਾਂ ਨੇ ਮੈਅ ਦੀਆਂ ਪੁਰਾਣੀਆਂ ਮਸ਼ਕਾਂ ਇਕੱਠੀਆਂ ਕੀਤੀਆਂ ਜਿਹੜੀਆਂ ਫ਼ਟੀਆਂ ਅਤੇ ਸੁਧਾਰੀਆਂ ਹੋਈਆਂ ਸਨ ਅਤੇ ਉਹ ਆਪਣੇ ਪਸ਼ੂਆਂ ਦੀਆਂ ਪਿੱਠਾਂ ਉੱਤੇ ਪਾ ਦਿੱਤੀਆਂ। ਉਨ੍ਹਾਂ ਨੇ ਆਪਣੇ ਪਸ਼ੂਆਂ ਉੱਤੇ ਪੁਰਾਣੀਆਂ ਪਾਟੀਆਂ ਹੋਈਆਂ ਬੋਰੀਆਂ ਵੀ ਪਾ ਦਿੱਤੀਆਂ ਜਿਸ ਤੋਂ ਲੱਗੇ ਕਿ ਉਨ੍ਹਾਂ ਨੇ ਬਹੁਤ ਲੰਬਾ ਸਫ਼ਰ ਕੀਤਾ ਹੈ।
5ਆਦਮੀਆਂ ਨੇ ਆਪਣੇ ਪੈਰਾਂ ਵਿੱਚ ਪੁਰਾਣੀਆਂ ਜੁੱਤੀਆਂ ਪਾ ਲਈਆਂ। ਆਦਮੀਆਂ ਨੇ ਪੁਰਾਣੇ ਕਪੜੇ ਪਾ ਲਏ। ਉਨ੍ਹਾਂ ਆਦਮੀਆਂ ਨੇ ਕੁਝ ਬੇਹੀ ਰੋਟੀ ਲੱਭੀ ਜਿਹੜੀ ਸੁੱਕੀ ਅਤੇ ਉੱਲੀ ਵਾਲੀ ਸੀ। ਇਸ ਤਰ੍ਹਾਂ ਉਹ ਲੋਕ ਇਉਂ ਜਾਪਦੇ ਸਨ ਜਿਵੇਂ ਬਹੁਤ ਦੂਰੋਂ ਸਫ਼ਰ ਕਰਕੇ ਆਏ ਸਨ।
6ਫ਼ਿਰ ਉਹ ਆਦਮੀ ਇਸਰਾਏਲ ਦੇ ਲੋਕਾਂ ਦੇ ਡੇਰੇ ਵਿੱਚ ਗਏ। ਡੇਰਾ ਗਿਲਗਾਲ ਦੇ ਨੇੜੇ ਸੀ। ਆਦਮੀ ਯਹੋਸ਼ੁਆ ਕੋਲ ਗਏ ਅਤੇ ਉਸ ਨੂੰ ਆਖਿਆ, "ਅਸੀਂ ਬਹੁਤ ਦੂਰ ਦੇਸ਼ੋਂ ਸਫ਼ਰ ਕਰਕੇ ਆਏ ਹਾਂ, ਅਸੀਂ ਤੁਹਾਡੇ ਨਾਲ ਇੱਕ ਸ਼ਾਂਤੀ ਦਾ ਇਕਰਾਰਨਾਮਾ ਕਰਨਾ ਚਾਹੁੰਦੇ ਹਾਂ।"

7ਇਸਰਾਏਲ ਦੇ ਲੋਕਾਂ ਨੇ (ਗਿਬਓਨ ਦੇ ਆਦਮੀਆਂ) ਹਿੱਵੀਆਂ ਨੂੰ ਆਖਿਆ, "ਸ਼ਾਇਦ ਤੁਸੀਂ ਸਾਡੇ ਨਾਲ ਚਲਾਕੀ ਕਰਨ ਦੀ ਕੋਸ਼ਿਸ਼ ਕਰ ਰਹੇ ਹੋਂ। ਸ਼ਾਇਦ ਤੁਸੀਂ ਸਾਡੇ ਬਹੁਤ ਹੀ ਨੇੜੇ ਰਹਿੰਦੇ ਹੋ। ਅਸੀਂ ਤੁਹਾਡੇ ਨਾਲ ਉਦੋਂ ਤੱਕ ਸ਼ਾਂਤੀ ਦਾ ਇਕਰਾਰਨਾਮਾ ਨਹੀਂ ਕਰਾਂਗੇ ਜਿੰਨੀ ਦੇਰ ਤੱਕ ਅਸੀਂ ਇਹ ਨਾ ਜਾਣ ਲਈਏ ਕਿ ਤੁਸੀਂ ਕਿੱਥੋਂ ਆਏ।"

8ਇਨ੍ਹਾਂ ਹਿੱਵੀ ਆਦਮੀਆਂ ਨੇ ਯਹੋਸ਼ੁਆ ਨੂੰ ਆਖਿਆ, "ਅਸੀਂ ਤੁਹਾਡੇ ਸੇਵਕ ਹਾਂ" ਪਰ ਯਹੋਸ਼ੁਆ ਨੇ ਆਖਿਆ, "ਤੁਸੀਂ ਕੌਣ ਹੋ? ਤੁਸੀਂ ਕਿੱਥੋਂ ਆਏ ਹੋ?"

9ਆਦਮੀਆਂ ਨੇ ਜਵਾਬ ਦਿੱਤਾ, "ਅਸੀਂ ਤੁਹਾਡੇ ਸੇਵਕ ਹਾਂ। ਅਸੀਂ ਬਹੁਤ ਦੂਰ ਦੇਸ਼ ਤੋਂ ਆਏ ਹਾਂ। ਅਸੀਂ ਇਸ ਲਈ ਆਏ ਹਾਂ ਕਿਉਂ ਕਿ ਅਸੀਂ ਯਹੋਵਾਹ, ਤੁਹਾਡੇ ਪਰਮੇਸ਼ੁਰ, ਦੀ ਮਹਾਨ ਸ਼ਕਤੀ ਬਾਰੇ ਸੁਣਿਆ ਹੈ। ਅਸੀਂ ਉਨ੍ਹਾਂ ਗੱਲਾਂ ਬਾਰੇ ਸੁਣਿਆ ਹੈ ਜਿਹੜੀਆਂ ਉਸਨੇ ਕੀਤੀਆਂ ਹਨ। ਅਸੀਂ ਮਿਸਰ ਵਿੱਚ ਉਸ ਵੱਲੋਂ ਕੀਤੀ ਹਰ ਗੱਲ ਬਾਰੇ ਸੁਣਿਆ।
10ਅਤੇ ਅਸੀਂ ਇਹ ਵੀ ਸੁਣਿਆ ਹੈ ਕਿ ਉਸਨੇ ਯਰਦਨ ਨਦੀ ਦੇ ਪੂਰਬ ਵੱਲ ਅਮੋਰੀ ਲੋਕਾਂ ਦੇ ਦੋ ਰਾਜਿਆਂ ਨੂੰ ਹਰਾ ਦਿੱਤਾ ਹੈ। ਇਹ ਅਸ਼ਤਾਰੋਥ ਦੀ ਧਰਤੀ ਉੱਤੇ ਹਸ਼ਬੋਨ ਦਾ ਰਾਜਾ ਸੀਹੋਨ ਸੀ ਅਤੇ ਬਾਸ਼ਾਨ ਦਾ ਰਾਜਾ ਓਗ ਸੀ।
11ਇਸ ਲਈ ਸਾਡੇ ਬਜ਼ੁਰਗਾਂ ਅਤੇ ਸਾਡੇ ਲੋਕਾਂ ਨੇ ਸਾਨੂੰ ਆਖਿਆ, 'ਆਪਣੇ ਸਫ਼ਰ ਲਈ ਕਾਫ਼ੀ ਭੋਜਨ ਲੈ ਲਓ। ਜਾਓ ਅਤੇ ਇਸਰਾਏਲ ਦੇ ਲੋਕਾਂ ਨੂੰ ਮਿਲੋ। ਉਨ੍ਹਾਂ ਨੂੰ ਆਖੋ, "ਅਸੀਂ ਤੁਹਾਡੇ ਸੇਵਕ ਹਾਂ। ਸਾਡੇ ਨਾਲ ਸ਼ਾਂਤੀ ਦਾ ਇਕਰਾਰਨਾਮਾ ਕਰ ਲਵੋ।'"

12"ਸਾਡੀ ਰੋਟੀ ਵੱਲ ਦੇਖੋ! ਜਦੋਂ ਅਸੀਂ ਘਰੋਂ ਚੱਲੇ ਸਾਂ ਇਹ ਗਰਮ ਅਤੇ ਤਾਜੀ ਸੀ। ਪਰ ਹੁਣ ਤੁਸੀਂ ਦੇਖ ਸਕਦੇ ਹੋ ਕਿ ਇਹ ਸੁੱਕੀ ਅਤੇ ਬੇਹੀ ਹੈ।
13ਸਾਡੀਆਂ ਮੈਅ ਦੀਆਂ ਮਸ਼ਕਾਂ ਦੇਖੋ! ਜਦੋਂ ਅਸੀਂ ਘਰੋਂ ਚੱਲੇ ਸਾਂ ਇਹ ਨਵੀਆਂ ਸਨ ਅਤੇ ਮੈਅ ਨਾਲ ਭਰੀਆਂ ਹੋਈਆਂ ਸਨ। ਹੁਣ ਤੁਸੀਂ ਦੇਖ ਸਕਦੇ ਹੋ ਕਿ ਇਹ ਫ਼ਟੀਆਂ ਪੁਰਾਣੀਆਂ ਹੋ ਗਈਆਂ ਹਨ। ਸਾਡੇ ਕਪੜਿਆਂ ਅਤੇ ਜੁੱਤੀਆਂ ਵੱਲ ਦੇਖੋ। ਤੁਸੀਂ ਦੇਖ ਸਕਦੇ ਹੋ ਕਿ ਲੰਮੇ ਸਫ਼ਰ ਨੇ ਇਨ੍ਹਾਂ ਪਹਿਨਣ ਵਾਲੀਆਂ ਚੀਜ਼ਾਂ ਨੂੰ ਤਕਰੀਬਨ ਬਰਬਾਦ ਕਰ ਦਿੱਤਾ ਹੈ।"

14ਇਸਰਾਏਲ ਦੇ ਆਦਮੀ ਇਹ ਜਾਨਣਾ ਚਾਹੁੰਦੇ ਸਨ ਕਿ ਕੀ ਇਹ ਲੋਕ ਸੱਚ ਆਖ ਰਹੇ ਸਨ। ਇਸ ਲਈ ਉਨ੍ਹਾਂ ਨੇ ਰੋਟੀ ਦਾ ਸਵਾਦ ਚੱਖਿਆ — ਪਰ ਉਨ੍ਹਾਂ ਨੇ ਯਹੋਵਾਹ ਨੂੰ ਨਹੀਂ ਪੁੱਛਿਆ ਕਿ ਉਨ੍ਹਾਂ ਨੂੰ ਕੀ ਕਰਨਾ ਚਾਹੀਦਾ ਹੈ।
15ਯਹੋਸ਼ੁਆ ਉਨ੍ਹਾਂ ਨਾਲ ਸ਼ਾਂਤੀ ਦਾ ਇਕਰਾਰਨਾਮਾ ਕਰਨ ਲਈ ਰਾਜ਼ੀ ਹੋ ਗਿਆ। ਉਹ ਉਨ੍ਹਾਂ ਨੂੰ ਜਿਉਂਦੇ ਛੱਡਣ ਲਈ ਮੰਨ ਗਿਆ। ਇਸਰਾਏਲ ਦੇ ਲੋਕ ਵੀ ਯਹੋਸ਼ੁਆ ਦੇ ਇਸ ਇਕਰਾਰ ਨਾਲ ਸਹਿਮਤ ਹੋ ਗਏ।

16ਤਿੰਨ ਦਿਨਾਂ ਮਗਰੋਂ, ਇਸਰਾਏਲ ਦੇ ਲੋਕਾਂ ਨੂੰ ਪਤਾ ਲੱਗਿਆ ਕਿ ਉਹ ਲੋਕ ਉਨ੍ਹਾਂ ਦੇ ਡੇਰੇ ਦੇ ਬਹੁਤ ਨੇੜੇ ਹੀ ਰਹਿੰਦੇ ਸਨ।
17ਇਸ ਲਈ ਇਸਰਾਏਲ ਦੇ ਲੋਕ ਉਸ ਥਾਂ ਗਏ ਜਿੱਥੇ ਉਹ ਰਹਿੰਦੇ ਸਨ। ਤੀਸਰੇ ਦਿਨ ਇਸਰਾਏਲ ਦੇ ਲੋਕ ਗਿਬਓਨ, ਕਫ਼ੀਰਾਹ, ਬਏਰੋਥ ਅਤੇ ਕਿਰਯਥ-ਯਾਰੀਮ ਸ਼ਹਿਰ ਵਿੱਚ ਆਏ।
18ਪਰ ਇਸਰਾਏਲ ਦੀ ਫ਼ੌਜ ਨੇ ਉਨ੍ਹਾਂ ਸ਼ਹਿਰਾਂ ਦੇ ਵਿਰੁੱਧ ਲੜਨ ਦੀ ਕੋਸ਼ਿਸ਼ ਨਹੀਂ ਕੀਤੀ। ਉਨ੍ਹਾਂ ਨੇ ਉਨ੍ਹਾਂ ਲੋਕਾਂ ਨਾਲ ਸ਼ਾਂਤੀ ਦਾ ਇਕਰਾਰਨਾਮਾ ਕਰ ਲਿਆ ਸੀ। ਉਨ੍ਹਾਂ ਨੇ ਯਹੋਵਾਹ, ਇਸਰਾਏਲ ਦੇ ਪਰਮੇਸ਼ੁਰ ਦੇ ਸਾਮ੍ਹਣੇ ਇਨ੍ਹਾਂ ਲੋਕਾਂ ਨਾਲ ਇਕਰਾਰ ਕੀਤਾ ਸੀ।

ਸਾਰੇ ਲੋਕਾਂ ਨੇ ਉਨ੍ਹਾਂ ਆਗੂਆਂ ਦੇ ਵਿਰੁੱਧ ਸ਼ਿਕਾਇਤ ਕੀਤੀ ਜਿਨ੍ਹਾਂ ਨੇ ਇਕਰਾਰਨਾਮਾ ਕੀਤਾ ਸੀ।
19ਪਰ ਆਗੂਆਂ ਨੇ ਜਵਾਬ ਦਿੱਤਾ, "ਅਸੀਂ ਆਪਣਾ ਇਕਰਾਰ ਦੇ ਦਿੱਤਾ ਹੈ। ਅਸੀਂ ਇਸਰਾਏਲ ਦੇ ਯਹੋਵਾਹ ਪਰਮੇਸ਼ੁਰ ਦੇ ਸਾਮ੍ਹਣੇ ਇਕਰਾਰ ਕੀਤਾ ਹੈ। ਹੁਣ

ਅਸੀਂ ਉਨ੍ਹਾਂ ਦੇ ਖ਼ਿਲਾਫ਼ ਨਹੀਂ ਲੜ ਸਕਦੇ। 20ਸਾਨੂੰ ਹੁਣ ਇਹ
ਜ਼ਰੂਰ ਕਰਨਾ ਚਾਹੀਦਾ ਹੈ। ਸਾਨੂੰ ਉਨ੍ਹਾਂ ਨੂੰ ਜਿਉਂਦੇ ਰਹਿਣ
ਦੇਣਾ ਚਾਹੀਦਾ ਹੈ। ਅਸੀਂ ਉਨ੍ਹਾਂ ਨੂੰ ਨੁਕਸਾਨ ਨਹੀਂ ਪੁਚਾ ਸਕਦੇ,
ਨਹੀਂ ਤਾਂ ਪਰਮੇਸ਼ੁਰ ਸਾਡੇ ਨਾਲ ਇਸ ਕਰਕੇ ਨਾਰਾਜ਼ ਹੋ ਜਾਵੇਗਾ
ਕਿਉਂ ਕਿ ਅਸੀਂ ਉਨ੍ਹਾਂ ਨਾਲ ਕੀਤਾ ਹੋਇਆ ਇਕਰਾਰ ਤੋੜਿਆ।
21ਇਸ ਲਈ ਉਨ੍ਹਾਂ ਨੂੰ ਜਿਉਣ ਦਿਓ। ਪਰ ਉਹ ਸਾਡੇ ਸੇਵਕ
ਹੋਣਗੇ ਉਹ ਸਾਡੇ ਲਈ ਲੱਕੜੀਆਂ ਕੱਟਣਗੇ ਅਤੇ ਸਾਡੇ ਲੋਕਾਂ
ਦਾ ਪਾਣੀ ਢੋਣਗੇ।" ਇਸ ਲਈ ਆਗੂਆਂ ਨੇ ਉਨ੍ਹਾਂ ਲੋਕਾਂ ਨਾਲ
ਕੀਤੇ ਸ਼ਾਂਤੀ ਦੇ ਇਕਰਾਰ ਨੂੰ ਨਹੀਂ ਤੋੜਿਆ।

22ਯਹੋਸ਼ੁਆ ਨੇ ਗਿਬਓਨੀ ਲੋਕਾਂ ਨੂੰ ਸੱਦਿਆ। ਉਸਨੇ ਆਖਿਆ,
"ਤੁਸੀਂ ਸਾਡੇ ਨਾਲ ਝੂਠ ਕਿਉਂ ਬੋਲਿਆ? ਤੁਹਾਡੀ ਜ਼ਮੀਨ ਸਾਡੇ
ਡੇਰੇ ਦੇ ਕੋਲ ਸੀ। ਪਰ ਤੁਸੀਂ ਸਾਨੂੰ ਆਖਿਆ ਸੀ ਕਿ ਤੁਸੀਂ ਕਿਸੇ
ਦੂਰ ਦੇਸ਼ ਤੋਂ ਆਏ ਹੋਂ। 23ਹੁਣ ਤੁਹਾਡੇ ਲੋਕਾਂ ਨੂੰ ਬਹੁਤ ਸਾਰੀਆਂ
ਮੁਸੀਬਤਾਂ ਦਾ ਸਾਮ੍ਹਣਾ ਕਰਨਾ ਪਵੇਗਾ। ਤੁਹਾਡੇ ਵਿੱਚੋਂ ਕੁਝ ਲੋਕ
ਹਮੇਸ਼ਾ ਲਈ ਗੁਲਾਮ ਹੋਣਗੇ। ਉਨ੍ਹਾਂ ਨੂੰ ਪਰਮੇਸ਼ੁਰ ਦੇ ਘਰ ਲਈ
ਲੱਕੜਾਂ ਕੱਟਣੀਆਂ ਪੈਣਗੀਆਂ ਅਤੇ ਪਾਣੀ ਭਰਨਾ ਪਵੇਗਾ।

24ਗਿਬਓਨੀ ਲੋਕਾਂ ਨੇ ਜਵਾਬ ਦਿੱਤਾ, "ਅਸੀਂ ਤੁਹਾਡੇ ਨਾਲ
ਇਸ ਲਈ ਝੂਠ ਬੋਲਿਆ ਕਿਉਂ ਕਿ ਅਸੀਂ ਡਰਦੇ ਸਾਂ ਕਿ ਤੁਸੀਂ
ਸਾਨੂੰ ਮਾਰ ਦਿਓਂਗੇ। ਅਸੀਂ ਸੁਣਿਆ ਸੀ ਕਿ ਪਰਮੇਸ਼ੁਰ ਨੇ ਆਪਣੇ
ਸੇਵਕ ਮੂਸਾ ਨੂੰ ਇਹ ਸਾਰੀ ਧਰਤੀ ਦੇਣ ਦਾ ਆਦੇਸ਼ ਦਿੱਤਾ ਸੀ।
ਅਤੇ ਪਰਮੇਸ਼ੁਰ ਨੇ ਤੁਹਾਨੂੰ ਆਖਿਆ ਸੀ ਕਿ ਇਸ ਧਰਤੀ ਤੇ
ਰਹਿਣ ਵਾਲੇ ਸਾਰੇ ਲੋਕਾਂ ਨੂੰ ਮਾਰ ਦਿੱਤਾ ਜਾਵੇ। ਇਸੇ ਲਈ
ਅਸੀਂ ਤੁਹਾਨੂੰ ਝੂਠ ਆਖਿਆ। 25ਹੁਣ ਅਸੀਂ ਤੁਹਾਡੇ ਸੇਵਕ ਹਾਂ।
ਤੁਸੀਂ ਜੋ ਠੀਕ ਸਮਝੋਂ ਕਰ ਸਕਦੇ ਹੋਂ।"

26ਇਸ ਲਈ ਗਿਬਓਨ ਦੇ ਲੋਕ ਗੁਲਾਮ ਬਣ ਗਏ। ਪਰ
ਯਹੋਸ਼ੁਆ ਨੇ ਉਨ੍ਹਾਂ ਨੂੰ ਜਿਉਣ ਦਿੱਤਾ। ਯਹੋਸ਼ੁਆ ਨੇ ਇਸਰਾਏਲ
ਦੇ ਲੋਕਾਂ ਨੂੰ ਉਨ੍ਹਾਂ ਨੂੰ ਮਾਰਨ ਦੀ ਇਜਾਜ਼ਤ ਨਹੀਂ ਦਿੱਤੀ।
27ਯਹੋਸ਼ੁਆ ਨੇ ਗਿਬਓਨ ਦੇ ਲੋਕਾਂ ਨੂੰ ਇਸਰਾਏਲ ਦੇ ਲੋਕਾਂ ਦੇ
ਗੁਲਾਮ ਬਣ ਜਾਣ ਦਿੱਤਾ। ਉਨ੍ਹਾਂ ਨੇ ਇਸਰਾਏਲ ਦੇ ਲੋਕਾਂ ਲਈ
ਅਤੇ ਯਹੋਵਾਹ ਦੀ ਜਗਵੇਦੀ ਲਈ ਲੱਕੜਾਂ ਕੱਟੀਆਂ ਅਤੇ ਪਾਣੀ
ਭਰਿਆ — ਜਿੱਥੇ ਵੀ ਯਹੋਵਾਹ ਨੇ ਇਸ ਗੱਲ ਦੀ ਚੋਣ ਕੀਤੀ।
ਉਹ ਲੋਕ ਅੱਜ ਵੀ ਗੁਲਾਮ ਹਨ।

### ਉਹ ਦਿਨ ਜਦੋਂ ਸੂਰਜ ਠਹਿਰ ਗਿਆ

10 ਇਸ ਵੇਲੇ ਅਦੋਨੀ ਸਦਕ ਯਰੂਸ਼ਲਮ ਦਾ ਰਾਜਾ ਸੀ।
ਇਸ ਰਾਜੇ ਨੇ ਸੁਣਿਆ ਕਿ ਯਹੋਸ਼ੁਆ ਨੇ ਅਈ ਨੂੰ ਹਰਾ
ਦਿੱਤਾ ਸੀ ਅਤੇ ਇਸ ਨੂੰ ਪੂਰੀ ਤਰ੍ਹਾਂ ਤਬਾਹ ਕਰ ਦਿੱਤਾ ਸੀ। ਰਾਜੇ
ਨੇ ਸੁਣਿਆ ਕਿ ਯਹੋਸ਼ੁਆ ਨੇ ਯਰੀਹੋ ਅਤੇ ਉਸਦੇ ਰਾਜੇ ਨਾਲ ਵੀ
ਅਜਿਹਾ ਹੀ ਕੀਤਾ ਸੀ। ਰਾਜੇ ਨੂੰ ਇਹ ਵੀ ਪਤਾ ਲਗਿਆ ਕਿ
ਗਿਬਓਨ ਦੇ ਲੋਕਾਂ ਨੇ ਇਸਰਾਏਲ ਦੇ ਲੋਕਾਂ ਨਾਲ ਸ਼ਾਂਤੀ ਦਾ
ਇਕਰਾਰਨਾਮਾ ਕੀਤਾ ਸੀ। ਅਤੇ ਉਹ ਲੋਕ ਯਰੂਸ਼ਲਮ ਦੇ ਬਹੁਤ
ਨਜ਼ਦੀਕ ਰਹਿੰਦੇ ਸਨ। 2ਇਸ ਲਈ ਅਦੋਨੀ ਸਦਕ ਅਤੇ ਉਸਦੇ
ਲੋਕ ਬਹੁਤ ਭੈਭੀਤ ਹੋ ਗਏ। ਗਿਬਓਨ ਅਈ ਵਾਂਗ ਛੋਟਾ ਕਸਬਾ
ਨਹੀਂ ਸੀ। ਗਿਬਓਨ ਬਹੁਤ ਵੱਡਾ ਸ਼ਹਿਰ ਸੀ — ਇਹ ਰਾਜਧਾਨੀ
ਜਿੰਨਾ ਵੱਡਾ ਸ਼ਹਿਰ ਸੀ। ਅਤੇ ਉਸ ਸ਼ਹਿਰ ਦੇ ਸਾਰੇ ਆਦਮੀ
ਚੰਗੇ ਲੜਾਕੂ ਸਨ। ਇਸ ਲਈ ਰਾਜਾ ਭੈਭੀਤ ਸੀ। 3ਯਰੂਸ਼ਲਮ
ਦੇ ਰਾਜੇ ਅਦੋਨੀ ਸਦਕ ਨੇ ਹਬਰੋਨ ਦੇ ਰਾਜੇ ਹੋਹਾਮ ਨਾਲ ਗੱਲ
ਕੀਤੀ। ਉਸਨੇ ਯਰਮੂਥ ਦੇ ਰਾਜੇ ਫ਼ਿਰਾਮ, ਲਾਕੀਸ਼ ਦੇ ਰਾਜੇ
ਯਾਫ਼ੀਆ ਅਤੇ ਅਗਲੋਨ ਦੇ ਰਾਜੇ ਦਬੀਰ ਨਾਲ ਵੀ ਗੱਲ ਕੀਤੀ।
ਯਰੂਸ਼ਲਮ ਦੇ ਰਾਜੇ ਨੇ ਇਨ੍ਹਾਂ ਆਦਮੀਆਂ ਨੂੰ ਬੇਨਤੀ ਕੀਤੀ,
4"ਮੇਰੇ ਨਾਲ ਆਓ ਅਤੇ ਗਿਬਓਨ ਉੱਤੇ ਹਮਲਾ ਕਰਨ ਵਿੱਚ
ਸਹਾਇਤਾ ਕਰੋ। ਗਿਬਓਨ ਨੇ ਯਹੋਸ਼ੁਆ ਅਤੇ ਇਸਰਾਏਲ ਦੇ
ਲੋਕਾਂ ਨਾਲ ਸ਼ਾਂਤੀ ਦਾ ਇਕਰਾਰਨਾਮਾ ਕੀਤਾ ਹੈ।"

5ਇਸ ਲਈ ਇਨ੍ਹਾਂ ਪੰਜ ਅਮੋਰੀ ਰਾਜਿਆਂ ਨੇ ਫ਼ੌਜਾਂ ਇਕੱਠੀਆਂ
ਕਰ ਲਈਆਂ। (ਪੰਜ ਰਾਜੇ ਸਨ, ਯਰੂਸ਼ਲਮ ਦਾ ਰਾਜਾ, ਹਬਰੋਨ
ਦਾ ਰਾਜਾ, ਯਰਮੂਥ ਦਾ ਰਾਜਾ, ਲਾਕੀਸ਼ ਦਾ ਰਾਜਾ ਅਤੇ ਅਗਲੋਨ
ਦਾ ਰਾਜਾ।) ਉਹ ਫ਼ੌਜਾਂ ਗਿਬਓਨ ਵੱਲ ਗਈਆਂ। ਫ਼ੌਜਾਂ ਨੇ
ਗਿਬਓਨ ਨੂੰ ਘੇਰਾ ਪਾ ਲਿਆ ਅਤੇ ਉਸਦੇ ਵਿਰੁੱਧ ਲੜਨ ਲੱਗੀਆਂ।

6ਗਿਬਓਨ ਸ਼ਹਿਰ ਦੇ ਲੋਕਾਂ ਨੇ ਯਹੋਸ਼ੁਆ ਨੂੰ ਉਸਦੇ ਗਿਲਗਾਲ
ਦੇ ਡੇਰੇ ਵਿਖੇ ਸੰਦੇਸ਼ ਭੇਜਿਆ। ਸੰਦੇਸ਼ ਵਿੱਚ ਆਖਿਆ ਸੀ: ਅਸੀਂ
ਤੁਹਾਡੇ ਸੇਵਕ ਹਾਂ! ਸਾਨੂੰ ਇਕੱਲਿਆਂ ਨਾ ਛੱਡੋ। ਆਓ ਅਤੇ ਸਾਡੀ
ਸਹਾਇਤਾ ਕਰੋ! ਛੇਤੀ ਕਰੋ! ਸਾਨੂੰ ਬਚਾਓ! ਪਹਾੜੀ ਇਲਾਕੇ ਦੇ
ਸਾਰੇ ਅਮੋਰੀ ਰਾਜਿਆਂ ਨੇ ਸਾਡੇ ਨਾਲ ਲੜਨ ਲਈ ਫ਼ੌਜਾਂ ਇਕੱਠੀਆਂ
ਕਰਕੇ ਲੈ ਆਂਦੀਆਂ ਹਨ।"

7ਇਸ ਲਈ ਯਹੋਸ਼ੁਆ ਨੇ ਆਪਣੀ ਪੂਰੀ ਫ਼ੌਜ ਸਮੇਤ ਗਿਲਗਾਲ
ਤੋਂ ਕੂਚ ਕਰ ਦਿੱਤਾ। ਯਹੋਸ਼ੁਆ ਦੇ ਬਿਹਤਰੀਨ ਜੰਗਾਜੂ ਆਦਮੀ
ਉਸਦੇ ਨਾਲ ਸਨ। 8ਯਹੋਵਾਹ ਨੇ ਯਹੋਸ਼ੁਆ ਨੂੰ ਆਖਿਆ, "ਉਨ੍ਹਾਂ
ਫ਼ੌਜਾਂ ਕੋਲੋਂ ਭੈਭੀਤ ਨਾ ਹੋਣਾ। ਮੈਂ ਤੁਹਾਨੂੰ ਉਨ੍ਹਾਂ ਨੂੰ ਹਰਾਉਣ ਦੀ
ਇਜਾਜ਼ਤ ਦੇਵਾਂਗਾ। ਉਨ੍ਹਾਂ ਫ਼ੌਜਾਂ ਵਿੱਚੋਂ ਕੋਈ ਵੀ ਤੁਹਾਨੂੰ ਨਹੀਂ
ਹਰਾ ਸਕੇਗੀ।"

9ਯਹੋਸ਼ੁਆ ਅਤੇ ਉਸਦੀ ਫ਼ੌਜ ਨੇ ਸਾਰੀ ਰਾਤ ਗਿਬਓਨ ਵੱਲ
ਨੂੰ ਮਾਰਚ ਕੀਤਾ। ਦੁਸ਼ਮਣ ਨੂੰ ਕੋਈ ਪਤਾ ਨਹੀਂ ਸੀ ਕਿ ਯਹੋਸ਼ੁਆ
ਆ ਰਿਹਾ ਹੈ। ਇਸ ਲਈ ਜਦੋਂ ਉਸਨੇ ਉਨ੍ਹਾਂ ਉੱਤੇ ਹਮਲਾ ਕੀਤਾ
ਤਾਂ ਉਹ ਪੂਰੀ ਤਰ੍ਹਾਂ ਹੈਰਾਨ ਹੋ ਗਏ।

10ਯਹੋਵਾਹ ਨੇ ਉਨ੍ਹਾਂ ਫ਼ੌਜਾਂ ਨੂੰ ਬਹੁਤ ਉਲਝਣ ਵਿੱਚ ਪਾ
ਦਿੱਤਾ ਜਦੋਂ ਇਸਰਾਏਲ ਨੇ ਹਮਲਾ ਕੀਤਾ। ਇਸ ਲਈ ਇਸਰਾਏਲ
ਨੇ ਉਨ੍ਹਾਂ ਨੂੰ ਹਰਾ ਦਿੱਤਾ ਅਤੇ ਸ਼ਾਨਦਾਰ ਜਿੱਤ ਹਾਸਿਲ ਕੀਤੀ।
ਇਸਰਾਏਲ ਨੇ ਦੁਸ਼ਮਣ ਦਾ ਗਿਬਓਨ ਤੋਂ ਬੈਤ ਹੋਰੋਨ ਵੱਲ
ਜਾਂਦੀ ਸੜਕ ਉੱਤੇ ਪਿੱਛਾ ਕੀਤਾ। ਇਸਰਾਏਲ ਦੀ ਫ਼ੌਜ ਨੇ ਅਜ਼ੇਕਾਹ
ਅਤੇ ਮੱਕੇਦਾਹ ਦੇ ਸਾਰੇ ਰਸਤੇ ਆਦਮੀਆਂ ਨੂੰ ਮਾਰ ਮੁਕਾਇਆ।
11ਫ਼ੇਰ ਇਸਰਾਏਲ ਦੀ ਫ਼ੌਜ ਨੇ ਦੁਸ਼ਮਣ ਦੀ ਫ਼ੌਜ ਨੂੰ ਬੈਤ ਹੋਰੋਨ
ਤੋਂ ਅਜ਼ੇਕਾਹ ਵੱਲ ਜਾਂਦੀ ਸੜਕ ਵੱਲ ਭਜਾ ਦਿੱਤਾ। ਜਦੋਂ ਉਹ
ਦੁਸ਼ਮਣ ਦਾ ਪਿੱਛਾ ਕਰ ਰਹੇ ਸਨ, ਯਹੋਵਾਹ ਨੇ ਅਕਾਸ਼ ਤੋਂ
ਵੱਡੇ-ਵੱਡੇ ਗੜਿਆਂ ਦਾ ਮੀਂਹ ਵਰ੍ਹਾਇਆ। ਬਹੁਤ ਸਾਰੇ ਦੁਸ਼ਮਣ
ਇਨ੍ਹਾਂ ਵੱਡੇ ਗੜਿਆਂ ਨਾਲ ਮਾਰੇ ਗਏ। ਇਸਰਾਏਲ ਦੇ ਸਿਪਾਹੀਆਂ
ਦੀਆਂ ਤਲਵਾਰਾਂ ਨਾਲੋਂ ਗੜਿਆਂ ਨਾਲ ਵਧੇਰੇ ਆਦਮੀ ਮਰੇ।

12ਉਸ ਦਿਨ ਯਹੋਵਾਹ ਨੇ ਇਸਰਾਏਲ ਨੂੰ ਅਮੋਰੀ ਲੋਕਾਂ ਨੂੰ
ਹਰਾਉਣ ਦੀ ਇਜਾਜ਼ਤ ਦਿੱਤੀ। ਅਤੇ ਉਸ ਦਿਨ ਯਹੋਸ਼ੁਆ

ਇਸਰਾਏਲ ਦੇ ਸਾਰੇ ਲੋਕਾਂ ਸਾਮ੍ਹਣੇ ਖਲੋ ਗਿਆ ਅਤੇ ਯਹੋਵਾਹ ਨੂੰ ਆਖਿਆ:

"ਸੂਰਜ, ਰੁਕ ਜਾ ਗਿਬਓਨ ਉੱਤੇ। ਚੰਦਰਮਾ ਖਲੋ ਜਾ ਚੁਪ ਕਰਕੇ ਅੱਯਾਲੋਨ ਦੀ ਵਾਦੀ ਉੱਤੇ।"

13ਇਸ ਲਈ ਸੂਰਜ ਹਿਲਿਆ ਨਹੀਂ ਅਤੇ ਚੰਦਰਮਾ ਓਨੀ ਦੇਰ ਤੱਕ ਰੁਕਿਆ ਰਿਹਾ ਜਦੋਂ ਤੀਕ ਕਿ ਲੋਕਾਂ ਨੇ ਆਪਣੇ ਦੁਸ਼ਮਣਾਂ ਨੂੰ ਹਰਾ ਨਹੀਂ ਦਿੱਤਾ। ਇਹ ਕਹਾਣੀ 'ਯਾਸ਼ਰ ਦੀ ਪੁਸਤਕ' ਵਿੱਚ ਲਿਖੀ ਹੋਈ ਹੈ। ਸੂਰਜ ਅਕਾਸ਼ ਦੇ ਅੱਧ ਵਿਚਕਾਰ ਖਲੋ ਗਿਆ। ਇਹ ਪੂਰੇ ਦਿਨ ਭਰ ਨਹੀਂ ਹਿਲਿਆ। 14ਅਜਿਹਾ ਪਹਿਲਾਂ ਕਦੇ ਨਹੀਂ ਸੀ ਵਾਪਰਿਆ। ਅਤੇ ਅਜਿਹਾ ਫ਼ੇਰ ਕਦੇ ਵੀ ਨਹੀਂ ਵਾਪਰੇਗਾ! ਇਹੀ ਉਹ ਗੱਲ ਸੀ ਜਦੋਂ ਯਹੋਵਾਹ ਨੇ ਆਦਮੀ ਦੀ ਗੱਲ ਮੰਨੀ। ਯਹੋਵਾਹ ਸੱਚਮੁੱਚ ਇਸਰਾਏਲ ਲਈ ਲੜ ਰਿਹਾ ਸੀ!

15ਇਸ ਤੋਂ ਮਗਰੋਂ, ਯਹੋਸ਼ੁਆ ਅਤੇ ਉਸਦੀ ਫ਼ੌਜ ਗਿਲਗਾਲ ਦੇ ਡੇਰੇ ਵੱਲ ਵਾਪਸ ਪਰਤ ਗਏ। 16ਪਰ ਲੜਾਈ ਦੇ ਦੌਰਾਨ ਪੰਜ ਰਾਜੇ ਭੱਜ ਗਏ। ਉਹ ਮੱਕੇਦਾਹ ਦੇ ਨੇੜੇ ਇੱਕ ਗੁਫ਼ਾ ਵਿੱਚ ਛੁਪ ਗਏ। 17ਪਰ ਕਿਸੇ ਨੇ ਉਨ੍ਹਾਂ ਨੂੰ ਉਸ ਗੁਫ਼ਾ ਵਿੱਚ ਛੁਪੇ ਹੋਇਆਂ ਲੱਭ ਲਿਆ। ਯਹੋਸ਼ੁਆ ਨੂੰ ਇਸ ਦਾ ਪਤਾ ਲੱਗਿਆ। 18ਯਹੋਸ਼ੁਆ ਨੇ ਆਖਿਆ, "ਗੁਫ਼ਾ ਦਾ ਪ੍ਰਵੇਸ਼ ਵੱਡੇ-ਵੱਡੇ ਪੱਥਰਾਂ ਨਾਲ ਬੰਦ ਕਰ ਦਿਓ। ਕੁਝ ਆਦਮੀਆਂ ਨੂੰ ਗੁਫ਼ਾ ਦੀ ਰਾਖੀ ਲਈ ਪਹਿਰੇ ਤੇ ਬਿਠਾ ਦਿਓ। 19ਪਰ ਖੁਦ ਉੱਥੇ ਨਹੀਂ ਠਹਿਰਨਾ ਦੁਸ਼ਮਣ ਦਾ ਪਿੱਛਾ ਕਰਨਾ ਜਾਰੀ ਰੱਖੋ। ਉਨ੍ਹਾਂ ਉੱਤੇ ਪਿਛਿਓ ਦੀ ਵਾਰ ਕਰਨਾ ਜਾਰੀ ਰੱਖੋ। ਦੁਸ਼ਮਣ ਨੂੰ ਆਪਣੇ ਸ਼ਹਿਰਾਂ ਵਿੱਚ ਵਾਪਸ ਨਾ ਆਉਣ ਦਿਓ। ਯਹੋਵਾਹ ਤੁਹਾਡੇ ਪਰਮੇਸ਼ੁਰ ਨੇ ਤੁਹਾਨੂੰ ਉਨ੍ਹਾਂ ਉੱਪਰ ਜਿੱਤ ਦਿੱਤੀ ਹੈ।"

20ਇਸ ਲਈ ਯਹੋਸ਼ੁਆ ਅਤੇ ਇਸਰਾਏਲ ਦੇ ਲੋਕਾਂ ਨੇ ਦੁਸ਼ਮਣ ਨੂੰ ਮਾਰ ਮੁਕਾਇਆ। ਪਰ ਦੁਸ਼ਮਣਾਂ ਵਿੱਚੋਂ ਕੁਝ ਬੰਦੇ ਆਪਣੇ ਸ਼ਹਿਰਾਂ ਵਿੱਚ ਜਾਣ ਅਤੇ ਛੁਪ ਜਾਣ ਵਿੱਚ ਸਫਲ ਹੋ ਗਏ ਜਿਨ੍ਹਾਂ ਦੇ ਆਲੇ-ਦੁਆਲੇ ਕੰਧਾਂ ਸਨ। ਇਹ ਆਦਮੀ ਨਹੀਂ ਮਰੇ। 21ਲੜਾਈ ਤੋਂ ਮਗਰੋਂ, ਯਹੋਸ਼ੁਆ ਦੇ ਬੰਦੇ ਉਸ ਕੋਲ ਮੱਕੇਦਾਹ ਵਿਖੇ ਆਏ। ਉਸ ਦੇਸ਼ ਦੇ ਲੋਕਾਂ ਵਿੱਚੋਂ ਕੋਈ ਵੀ ਇੰਨਾ ਬਹਾਦਰ ਨਹੀਂ ਸੀ ਕਿ ਉਹ ਇਸਰਾਏਲ ਦੇ ਲੋਕਾਂ ਦੇ ਵਿਰੁੱਧ ਕੁਝ ਆਖ ਸਕੇ।

22ਯਹੋਸ਼ੁਆ ਨੇ ਆਖਿਆ, "ਉਨ੍ਹਾਂ ਪੱਥਰਾਂ ਨੂੰ ਹਟਾ ਦਿਓ ਜਿਨ੍ਹਾਂ ਨੇ ਗੁਫ਼ਾ ਦੇ ਦਾਖਲੇ ਨੂੰ ਬੰਦ ਕੀਤਾ ਹੋਇਆ ਹੈ। ਉਨ੍ਹਾਂ ਪੰਜਾਂ ਰਾਜਿਆਂ ਨੂੰ ਮੇਰੇ ਕੋਲ ਲਿਆਓ।"

23ਇਸ ਲਈ ਯਹੋਸ਼ੁਆ ਦੇ ਆਦਮੀ ਪੰਜਾਂ ਰਾਜਿਆਂ ਨੂੰ ਗੁਫ਼ਾ ਤੋਂ ਬਾਹਰ ਲੈ ਆਏ। ਉਹ ਯਰੂਸ਼ਲਮ, ਹਬਰੋਨ, ਯਰਮੂਥ, ਲਾਕੀਸ਼ ਅਤੇ ਅਗਲੋਨ ਦੇ ਰਾਜੇ ਸਨ। 24ਉਹ ਪੰਜਾਂ ਰਾਜਿਆਂ ਨੂੰ ਯਹੋਸ਼ੁਆ ਕੋਲ ਲੈ ਆਏ। ਯਹੋਸ਼ੁਆ ਨੇ ਆਪਣੇ ਆਦਮੀਆਂ ਨੂੰ ਉਸ ਥਾਂ ਬੁਲਾਇਆ। ਯਹੋਸ਼ੁਆ ਨੇ ਆਪਣੀ ਫ਼ੌਜ ਦੇ ਅਧਿਕਾਰੀਆਂ ਨੂੰ ਆਖਿਆ, "ਇੱਥੇ ਆਓ! ਆਪਣੇ ਪੈਰ ਇਨ੍ਹਾਂ ਰਾਜਿਆਂ ਦੀ ਗਰਦਨਾਂ ਉੱਤੇ ਰੱਖ ਦਿਓ।" ਇਸ ਲਈ ਯਹੋਸ਼ੁਆ ਦੀ ਫ਼ੌਜ ਦੇ ਅਫ਼ਸਰ ਨੇੜੇ ਆ ਗਏ। ਉਨ੍ਹਾਂ ਨੇ ਆਪਣੇ ਪੈਰਾਂ ਨੂੰ ਰਾਜਿਆਂ ਦੀਆਂ ਗਰਦਨਾਂ ਉੱਤੇ ਰੱਖ ਦਿੱਤਾ।

25ਫ਼ੇਰ ਯਹੋਸ਼ੁਆ ਨੇ ਆਪਣੇ ਆਦਮੀਆਂ ਨੂੰ ਆਖਿਆ, "ਤਕੜੇ ਹੋਵੋ ਅਤੇ ਬਹਾਦਰ ਬਣੋ! ਭੈਭੀਤ ਨਾ ਹੋਵੋ। ਮੈਂ ਤੁਹਾਨੂੰ ਦਰਸਾਉਂਦਾ ਹਾਂ ਕਿ ਯਹੋਵਾਹ ਉਨ੍ਹਾਂ ਸਾਰੇ ਦੁਸ਼ਮਣਾਂ ਨਾਲ ਕੀ ਕਰੇਗਾ ਜਿਨ੍ਹਾਂ ਨਾਲ ਤੁਸੀਂ ਭਵਿੱਖ ਵਿੱਚ ਲੜੋਂਗੇ।"

26ਫ਼ੇਰ ਯਹੋਸ਼ੁਆ ਨੇ ਪੰਜਾਂ ਰਾਜਿਆਂ ਨੂੰ ਕਤਲ ਕਰ ਦਿੱਤਾ। ਉਸ ਨੇ ਉਨ੍ਹਾਂ ਦੀ ਲੋਥਾਂ ਨੂੰ ਪੰਜਾਂ ਰੁੱਖਾਂ ਉੱਤੇ ਲਟਕਾ ਦਿੱਤਾ। ਯਹੋਸ਼ੁਆ ਨੇ ਉਨ੍ਹਾਂ ਨੂੰ ਸਾਮ ਤੱਕ ਰੁੱਖਾਂ ਉੱਤੇ ਲਟਕੇ ਰਹਿਣ ਦਿੱਤਾ। 27ਸੂਰਜ ਛੁਪਣ ਵੇਲੇ ਯਹੋਸ਼ੁਆ ਨੇ ਆਪਣੇ ਆਦਮੀਆਂ ਨੂੰ ਲੋਥਾਂ ਰੁੱਖਾਂ ਤੋਂ ਉਤਾਰਨ ਲਈ ਆਖਿਆ। ਇਸ ਲਈ ਉਨ੍ਹਾਂ ਨੇ ਲੋਥਾਂ ਓਸੇ ਗੁਫ਼ਾ ਵਿੱਚ ਸੁੱਟ ਦਿੱਤੀਆਂ ਜਿੱਥੇ ਰਾਜੇ ਛੁਪੇ ਹੋਏ ਸਨ ਅਤੇ ਗੁਫ਼ਾ ਦੇ ਪ੍ਰਵੇਸ਼ ਨੂੰ ਵੱਡੇ ਪੱਥਰਾਂ ਨਾਲ ਢੱਕ ਦਿੱਤਾ। ਉਹ ਲੋਥਾਂ ਅੱਜ ਵੀ ਉਸੇ ਗੁਫ਼ਾ ਵਿੱਚ ਹਨ।

28ਉਸ ਦਿਨ ਯਹੋਸ਼ੁਆ ਨੇ ਮੱਕੇਦਾਹ ਨੂੰ ਹਰਾਇਆ। ਯਹੋਸ਼ੁਆ ਨੇ ਉਸ ਸ਼ਹਿਰ ਦੇ ਰਾਜੇ ਅਤੇ ਲੋਕਾਂ ਨੂੰ ਮਾਰ ਦਿੱਤਾ। ਓਥੇ ਕੋਈ ਵੀ ਜਿਉਂਦਾ ਨਹੀਂ ਬਚਿਆ। ਯਹੋਸ਼ੁਆ ਨੇ ਮੱਕੇਦਾਹ ਦੇ ਰਾਜੇ ਨਾਲ ਵੀ ਉਹੀ ਕੁਝ ਕੀਤਾ ਜਿਹੜਾ ਉਸਨੇ ਯਰੀਹੋ ਦੇ ਰਾਜੇ ਨਾਲ ਕੀਤਾ ਸੀ।

## ਦੱਖਣੀ ਸ਼ਹਿਰਾਂ ਉੱਤੇ ਕਬਜ਼ਾ

29ਫ਼ੇਰ ਯਹੋਸ਼ੁਆ ਅਤੇ ਇਸਰਾਏਲ ਦੇ ਲੋਕ ਮੱਕੇਦਾਹ ਤੋਂ ਤੁਰ ਪਏ। ਉਹ ਲਿਬਨਾਹ ਵੱਲ ਗਏ ਅਤੇ ਸ਼ਹਿਰ ਉੱਤੇ ਹਮਲਾ ਕਰ ਦਿੱਤਾ। 30ਯਹੋਵਾਹ ਨੇ ਇਸਰਾਏਲ ਦੇ ਲੋਕਾਂ ਨੂੰ ਉਸ ਸ਼ਹਿਰ ਅਤੇ ਉਸਦੇ ਰਾਜੇ ਨੂੰ ਹਰਾਉਣ ਦੀ ਇਜਾਜ਼ਤ ਦੇ ਦਿੱਤੀ। ਇਸਰਾਏਲ ਦੇ ਲੋਕਾਂ ਨੇ ਉਸ ਸ਼ਹਿਰ ਦੇ ਹਰ ਬੰਦੇ ਨੂੰ ਮਾਰ ਦਿੱਤਾ। ਕੋਈ ਵੀ ਬੰਦਾ ਜਿਉਂਦਾ ਨਹੀਂ ਬਚਿਆ। ਅਤੇ ਲੋਕਾਂ ਨੇ ਰਾਜੇ ਨਾਲ ਵੀ ਉਹੀ ਸਲੂਕ ਕੀਤਾ ਜਿਹੜਾ ਉਨ੍ਹਾਂ ਨੇ ਯਰੀਹੋ ਦੇ ਰਾਜੇ ਨਾਲ ਕੀਤਾ ਸੀ।

31ਫ਼ੇਰ ਯਹੋਸ਼ੁਆ ਅਤੇ ਇਸਰਾਏਲ ਦੇ ਲੋਕਾਂ ਨੇ ਲਿਬਨਾਹ ਛੱਡ ਦਿੱਤਾ ਅਤੇ ਲਾਕੀਸ਼ ਨੂੰ ਚਲੇ ਗਏ। ਯਹੋਸ਼ੁਆ ਅਤੇ ਉਸਦੀ ਫ਼ੌਜ ਨੇ ਉਸ ਸ਼ਹਿਰ ਦੇ ਦੁਆਲੇ ਘੇਰਾ ਪਾ ਲਿਆ ਅਤੇ ਉਸ ਉੱਤੇ ਹਮਲਾ ਕਰ ਦਿੱਤਾ। 32ਯਹੋਵਾਹ ਨੇ ਉਨ੍ਹਾਂ ਨੂੰ ਲਾਕੀਸ਼ ਦੇ ਸ਼ਹਿਰ ਨੂੰ ਹਰਾਉਣ ਦੀ ਇਜਾਜ਼ਤ ਦੇ ਦਿੱਤੀ। ਉਨ੍ਹਾਂ ਨੇ ਦੂਸਰੇ ਦਿਨ ਸ਼ਹਿਰ ਨੂੰ ਹਰਾ ਦਿੱਤਾ। ਇਸਰਾਏਲ ਦੇ ਲੋਕਾਂ ਨੇ ਉਸ ਸ਼ਹਿਰ ਦੇ ਹਰ ਬੰਦੇ ਨੂੰ ਓਸੇ ਤਰ੍ਹਾਂ ਮਾਰ ਦਿੱਤਾ ਜਿਵੇਂ ਉਨ੍ਹਾਂ ਨੇ ਲਿਬਨਾਹ ਵਿੱਚ ਕੀਤਾ ਸੀ। 33ਗਜ਼ਰ ਦਾ ਰਾਜਾ ਹੋਰਾਮ ਲਾਕੀਸ਼ ਦੀ ਸਹਾਇਤਾ ਲਈ ਆਇਆ ਪਰ ਯਹੋਸ਼ੁਆ ਨੇ ਉਸਨੂੰ ਅਤੇ ਉਸਦੀ ਫ਼ੌਜ ਨੂੰ ਵੀ ਹਰਾ ਦਿੱਤਾ। ਉਨ੍ਹਾਂ ਵਿੱਚੋਂ ਇੱਕ ਵੀ ਜਿਉਂਦਾ ਨਹੀਂ ਬਚਿਆ।

34ਫ਼ੇਰ ਯਹੋਸ਼ੁਆ ਅਤੇ ਇਸਰਾਏਲ ਦੇ ਸਾਰੇ ਲੋਕ ਲਾਕੀਸ਼ ਤੋਂ ਸਫ਼ਰ ਕਰਕੇ ਅਗਲੋਨ ਪਹੁੰਚੇ। ਉਨ੍ਹਾਂ ਨੇ ਏਹਲੋਮ ਦੇ ਗਿਰਦ ਘੇਰਾ ਪਾ ਲਿਆ ਅਤੇ ਇਸ ਉੱਤੇ ਹਮਲਾ ਕਰ ਦਿੱਤਾ। 35ਉਸ ਦਿਨ ਉਨ੍ਹਾਂ ਨੇ ਸ਼ਹਿਰ ਉੱਤੇ ਕਬਜ਼ਾ ਕਰ ਲਿਆ ਅਤੇ ਸ਼ਹਿਰ ਦੇ ਸਾਰੇ ਬੰਦਿਆਂ ਨੂੰ ਮਾਰ ਦਿੱਤਾ। ਇਹ ਓਵੇਂ ਹੀ ਸੀ ਜਿਵੇਂ ਉਨ੍ਹਾਂ ਨੇ ਲਾਕੀਸ਼ ਵਿੱਚ ਕੀਤਾ ਸੀ।

36ਫ਼ੇਰ ਯਹੋਸ਼ੁਆ ਅਤੇ ਇਸਰਾਏਲ ਦੇ ਸਾਰੇ ਲੋਕ ਅਗਲੋਨ ਤੋਂ
ਸਫ਼ਰ ਕਰਕੇ ਹਬਰੋਨ ਚਲੇ ਗਏ। ਫ਼ੇਰ ਉਨ੍ਹਾਂ ਨੇ ਹਬਰੋਨ ਉੱਤੇ
ਹਮਲਾ ਕਰ ਦਿੱਤਾ। 37ਉਨ੍ਹਾਂ ਨੇ ਅਤੇ ਹਬਰੋਨ ਦੇ ਦੁਆਲੇ ਦੇ
ਸਾਰੇ ਛੋਟੇ ਨਗਰਾਂ ਅਤੇ ਸ਼ਹਿਰ ਉੱਤੇ ਕਬਜ਼ਾ ਕਰ ਲਿਆ।
ਇਸਰਾਏਲੀਆਂ ਨੇ ਸ਼ਹਿਰ ਵਿੱਚ ਹਰ ਕਿਸੇ ਨੂੰ ਮਾਰ ਦਿੱਤਾ।
ਇੱਕ ਇੱਕਲਾ ਵਿਅਕਤੀ ਵੀ ਜਿਉਂਦਾ ਨਹੀਂ ਛੱਡਿਆ ਜਿਵੇਂ ਕਿ
ਉਨ੍ਹਾਂ ਨੇ ਅਗਲੋਨ ਵਿੱਚ ਕੀਤਾ ਸੀ। ਉਨ੍ਹਾਂ ਨੇ ਉਸ ਸ਼ਹਿਰ ਨੂੰ
ਤਬਾਹ ਕਰ ਦਿੱਤਾ ਅਤੇ ਹਰ ਕਿਸੇ ਨੂੰ ਮਾਰ ਦਿੱਤਾ।

38ਫ਼ੇਰ ਯਹੋਸ਼ੁਆ ਅਤੇ ਇਸਰਾਏਲ ਦੇ ਸਾਰੇ ਲੋਕ ਦਬਿਰ ਨੂੰ
ਵਾਪਸ ਚਲੇ ਗਏ ਅਤੇ ਉਸ ਸ਼ਹਿਰ ਉੱਤੇ ਹਮਲਾ ਕਰ ਦਿੱਤਾ।

39ਉਨ੍ਹਾਂ ਨੇ ਸ਼ਹਿਰ ਉੱਤੇ ਕਬਜ਼ਾ ਕਰ ਲਿਆ, ਇਸਦੇ ਰਾਜੇ
ਅਤੇ ਦਬਿਰ ਨੇੜੇ ਦੇ ਸਾਰੇ ਛੋਟੇ ਕਸਬਿਆਂ ਨੂੰ ਕਬਜ਼ੇ ਵਿੱਚ ਲੈ
ਲਿਆ। ਉਨ੍ਹਾਂ ਨੇ ਉਸ ਸ਼ਹਿਰ ਦੇ ਹਰ ਬੰਦੇ ਨੂੰ ਕਤਲ ਕਰ
ਦਿੱਤਾ। ਓਥੇ ਕੋਈ ਵੀ ਬੰਦਾ ਜਿਉਂਦਾ ਨਹੀਂ ਬੱਚਿਆ। ਇਸਰਾਏਲ
ਦੇ ਲੋਕਾਂ ਨੇ ਦਬਿਰ ਅਤੇ ਉਸਦੇ ਰਾਜੇ ਨਾਲ ਵੀ ਓਹੀ ਸਲੂਕ
ਕੀਤਾ ਜਿਹੜਾ ਉਨ੍ਹਾਂ ਨੇ ਹਬਰੋਨ ਅਤੇ ਉਸਦੇ ਰਾਜੇ ਨਾਲ ਕੀਤਾ
ਸੀ।

40ਇੰਝ ਯਹੋਸ਼ੁਆ ਨੇ ਨੇਜੇਵ ਦੇ ਪਹਾੜੀ ਦੇਸ਼, ਪੂਰਬੀ ਅਤੇ
ਪੱਛਮੀ ਪਹਾੜੀਆਂ ਅਤੇ ਉਨ੍ਹਾਂ ਦੇ ਸਾਰੇ ਰਾਜਿਆਂ ਨੂੰ ਹਰਾ ਦਿੱਤਾ।
ਇਸਰਾਏਲ ਦੇ ਯਹੋਵਾਹ ਪਰਮੇਸ਼ੁਰ ਨੇ ਯਹੋਸ਼ੁਆ ਨੂੰ ਲੋਕਾਂ ਨੂੰ
ਕਤਲ ਕਰਨ ਦਾ ਹੁਕਮ ਦਿੱਤਾ ਸੀ ਇਸ ਲਈ ਉਸ ਨੇ ਓਥੇ ਕਿਸੇ
ਨੂੰ ਵੀ ਜਿਉਂਦਾ ਨਹੀਂ ਛੱਡਿਆ।

41ਯਹੋਸ਼ੁਆ ਨੇ ਕਾਦੇਸ਼ ਬਰਨੇਆ ਤੋਂ ਲੈਕੇ ਅੱਜ਼ਾਹ ਤੀਕ ਸਾਰੇ
ਸ਼ਹਿਰਾਂ ਉੱਤੇ ਕਬਜ਼ਾ ਕਰ ਲਿਆ। ਉਸਨੇ (ਮਿਸਰ ਦੇ) ਗੋਸ਼ਨ
ਦੀ ਧਰਤੀ ਤੋਂ ਲੈਕੇ ਗਿਬਓਨ ਤੱਕ ਸਾਰੇ ਸ਼ਹਿਰਾਂ ਉੱਤੇ ਕਬਜ਼ਾ
ਕਰ ਲਿਆ। 42ਯਹੋਸ਼ੁਆ ਨੇ ਉਨ੍ਹਾਂ ਸ਼ਹਿਰਾਂ ਅਤੇ ਉਨ੍ਹਾਂ ਦੇ ਰਾਜਿਆਂ
ਨੂੰ ਇੱਕੋ ਹੱਲੇ ਵਿੱਚ ਕਬਜ਼ੇ ਹੇਠ ਲੈ ਲਿਆ। ਯਹੋਸ਼ੁਆ ਨੇ ਅਜਿਹਾ
ਇਸ ਲਈ ਕੀਤਾ ਕਿਉਂ ਕਿ ਇਸਰਾਏਲ ਦਾ ਯਹੋਵਾਹ ਪਰਮੇਸ਼ੁਰ
ਇਸਰਾਏਲ ਲਈ ਲੜ ਰਿਹਾ ਸੀ। 43ਫ਼ੇਰ ਯਹੋਸ਼ੁਆ ਅਤੇ
ਇਸਰਾਏਲ ਦੇ ਸਾਰੇ ਲੋਕ ਆਪਣੇ ਡੇਰੇ ਗਿਲਗਾਲ ਵਾਪਸ ਆ
ਗਏ।

### ਉੱਤਰੀ ਸ਼ਹਿਰਾਂ ਦੀ ਹਾਰ

11 ਹਾਸੋਰ ਦੇ ਰਾਜੇ ਯਬੀਨ ਨੇ ਇਨ੍ਹਾਂ ਗੱਲਾਂ ਦੇ ਵਾਪਰਨ
ਬਾਰੇ ਸਾਰਾ ਕੁਝ ਸੁਣਿਆ। ਇਸ ਲਈ ਉਸਨੇ ਕਈ
ਰਾਜਿਆਂ ਦੀਆਂ ਫ਼ੌਜਾਂ ਨੂੰ ਇੱਕਮੁੱਠ ਕਰਨ ਦਾ ਨਿਰਣਾ ਕੀਤਾ।
ਯਬੀਨ ਨੇ ਮਾਦੋਨ ਦੇ ਰਾਜੇ ਯੋਬਾਬ, ਸ਼ਿਮਰੋਨ ਦੇ ਰਾਜੇ ਅਤੇ
ਆਕਸ਼ਾਫ ਦੇ ਰਾਜੇ ਨੂੰ 2ਅਤੇ ਪਹਾੜੀ ਇਲਾਕੇ ਅਤੇ ਮਾਰੂਥਲ ਦੇ
ਉੱਤਰ ਦੇ ਰਾਜਿਆਂ ਨੂੰ ਸੰਦੇਸ਼ ਭੇਜਿਆ। ਯਬੀਨ ਨੇ ਕਿੰਨਰੋਥ,
ਨਿਜੀਵ ਅਤੇ ਪੱਛਮੀ ਤਰਾਈ ਦੇ ਰਾਜਿਆਂ ਨੂੰ ਸੰਦੇਸ਼ ਭੇਜਿਆ।
ਯਬੀਨ ਨੇ ਪੱਛਮ ਦੇ ਰਾਜੇ ਨਾਫ਼ੋਥ ਦੋਰ ਨੂੰ ਵੀ ਸੰਦੇਸ਼ ਭੇਜਿਆ।
3ਯਬੀਨ ਨੇ ਪੂਰਬ ਅਤੇ ਪੱਛਮ ਦੇ ਕਨਾਨੀ ਲੋਕਾਂ ਦੇ ਰਾਜਿਆਂ ਨੂੰ
ਸੰਦੇਸ਼ ਭੇਜਿਆ। ਉਸਨੇ ਅਮੋਰੀ ਲੋਕਾਂ ਨੂੰ, ਹਿੱਤੀ ਲੋਕਾਂ, ਫਰਿੱਜ਼ੀ
ਲੋਕਾਂ ਅਤੇ ਪਹਾੜੀ ਇਲਾਕੇ ਵਿੱਚ ਰਹਿਣ ਵਾਲੇ ਯਬੂਸੀ ਲੋਕਾਂ ਨੂੰ
ਸੰਦੇਸ਼ ਭੇਜਿਆ। ਉਸਨੇ ਮਿਸਫ਼ਾਹ ਦੇ ਨੇੜੇ ਹਰਮੋਨ ਪਹਾੜੀ ਦੇ
ਹੇਠਾਂ ਰਹਿਣ ਵਾਲੇ ਹਿੱਵੀ ਲੋਕਾਂ ਨੂੰ ਵੀ ਸੰਦੇਸ਼ ਭੇਜਿਆ। 4ਇਸ
ਲਈ ਇਨ੍ਹਾਂ ਰਾਜਿਆਂ ਦੀਆਂ ਫ਼ੌਜਾਂ ਇਕੱਠੀਆਂ ਹੋ ਗਈਆਂ। ਉਨ੍ਹਾਂ
ਕੋਲ ਬਹੁਤ ਸਾਰੇ ਲੜਾਕੂ ਯੋਧੇ ਅਤੇ ਬਹੁਤ ਸਾਰੇ ਘੋੜੇ ਅਤੇ ਰੱਥ
ਸਨ। ਇਹ ਬਹੁਤ ਵੱਡੀ ਫ਼ੌਜ ਸੀ — ਇਸ ਤਰ੍ਹਾਂ ਲਗਦਾ ਸੀ
ਜਿਵੇਂ ਇਸ ਵਿੱਚ ਇੰਨੇ ਬੰਦੇ ਹੋਣ ਜਿੰਨੇ ਸਮੁੰਦਰੀ ਕੰਢੇ ਉੱਤੇ
ਰੇਤ ਦੇ ਕਿਣਕੇ ਹੁੰਦੇ ਹਨ।

5ਇਹ ਸਾਰੇ ਰਾਜੇ ਮੇਰੋਮ ਦੀ ਛੋਟੀ ਨਦੀ ਕੰਢੇ ਇਕੱਠੇ ਹੋ
ਗਏ। ਉਨ੍ਹਾਂ ਨੇ ਆਪਣੀਆਂ ਫ਼ੌਜਾਂ ਇੱਕ ਡੇਰੇ ਵਿੱਚ ਇਕੱਠੀਆਂ
ਕਰ ਲਈਆਂ ਅਤੇ ਇਸਰਾਏਲ ਦੇ ਵਿਰੁੱਧ ਲੜਨ ਦੀਆਂ ਵਿਉਂਤਾਂ
ਬਣਾਈਆਂ।

6ਫ਼ੇਰ ਯਹੋਵਾਹ ਨੇ ਯਹੋਸ਼ੁਆ ਨੂੰ ਆਖਿਆ, "ਉਸ ਫ਼ੌਜ ਕੋਲੋਂ
ਭੈਭੀਤ ਨਹੀਂ ਹੋਣਾ। ਮੈਂ ਤੁਹਾਨੂੰ ਉਨ੍ਹਾਂ ਨੂੰ ਹਰਾਉਣ ਦੀ ਇਜਾਜ਼ਤ
ਦਿਆਂਗਾ। ਕੱਲ੍ਹ ਇਸ ਵੇਲੇ ਹੀ ਤੁਸੀਂ ਉਨ੍ਹਾਂ ਸਾਰਿਆਂ ਨੂੰ ਮਾਰ
ਚੁੱਕੇ ਹੋਵੋਂਗੇ। ਤੁਸੀਂ ਘੋੜਿਆਂ ਦੀਆਂ ਲੱਤਾਂ ਵੱਢ ਦਿਓਂਗੇ ਅਤੇ
ਉਨ੍ਹਾਂ ਦੇ ਸਾਰੇ ਰੱਥਾਂ ਨੂੰ ਸਾੜ ਦਿਓਂਗੇ।"

7ਯਹੋਸ਼ੁਆ ਅਤੇ ਉਸਦੀ ਪੂਰੀ ਫ਼ੌਜ ਨੇ ਦੁਸ਼ਮਣ ਉੱਤੇ ਅਚਾਨਕ
ਹੱਲਾ ਬੋਲ ਦਿੱਤਾ। ਉਨ੍ਹਾਂ ਨੇ ਦੁਸ਼ਮਣ ਉੱਤੇ ਮੇਰੋਮ ਨਦੀ ਕੰਢੇ
ਹਮਲਾ ਕਰ ਦਿੱਤਾ। 8ਯਹੋਵਾਹ ਨੇ ਇਸਰਾਏਲ ਨੂੰ ਇਜਾਜ਼ਤ
ਦਿੱਤੀ ਕਿ ਉਹ ਉਨ੍ਹਾਂ ਨੂੰ ਹਰਾ ਦੇਵੇ। ਇਸਰਾਏਲ ਦੀ ਫ਼ੌਜ ਨੇ
ਉਨ੍ਹਾਂ ਨੂੰ ਹਰਾ ਦਿੱਤਾ ਅਤੇ ਉਨ੍ਹਾਂ ਨੂੰ ਵਡੇਰੇ ਸੀਦੋਨ, ਮਿਸਰਫੋਥ
ਮਇਮ ਅਤੇ ਪੂਰਬ ਵਿੱਚ ਮਿਸਫ਼ਾਹ ਦੀ ਵਾਦੀ ਅੰਦਰ ਭਜਾ
ਦਿੱਤਾ। ਇਸਰਾਏਲ ਦੀ ਫ਼ੌਜ ਓਨਾਂ ਚਿਰ ਲੜਦੀ ਰਹੀ ਜਿੰਨਾ
ਚਿਰ ਦੁਸ਼ਮਣ ਦਾ ਇੱਕ ਵੀ ਆਦਮੀ ਜਿਉਂਦਾ ਰਿਹਾ। 9ਯਹੋਸ਼ੁਆ
ਨੇ ਉਹੀ ਕੁਝ ਕੀਤਾ ਜੋ ਯਹੋਵਾਹ ਨੇ ਉਸਨੂੰ ਕਰਨ ਵਾਸਤੇ ਆਖਿਆ
ਸੀ — ਯਹੋਸ਼ੁਆ ਨੇ ਉਨ੍ਹਾਂ ਦੇ ਘੋੜਿਆਂ ਦੀ ਲੱਤਾਂ ਵੱਢ ਦਿੱਤੀਆਂ
ਅਤੇ ਰੱਥ ਸਾੜ ਦਿੱਤੇ।

10ਫ਼ੇਰ ਯਹੋਸ਼ੁਆ ਵਾਪਸ ਪਰਤਿਆ ਅਤੇ ਹਾਸੋਰ ਸ਼ਹਿਰ ਉੱਤੇ
ਕਬਜ਼ਾ ਕਰ ਲਿਆ। (ਹਾਸੋਰ ਉਨ੍ਹਾਂ ਸਾਰੇ ਰਾਜਾਂ ਦਾ ਆਗੂ ਸੀ
ਜਿਹੜੇ ਇਸਰਾਏਲ ਦੇ ਵਿਰੁੱਧ ਲੜੇ ਸਨ।) 11ਇਸਰਾਏਲ ਦੀ
ਫ਼ੌਜ ਨੇ ਉਸ ਸ਼ਹਿਰ ਦੇ ਹਰ ਬੰਦੇ ਨੂੰ ਕਤਲ ਕਰ ਦਿੱਤਾ। ਉਨ੍ਹਾਂ
ਨੇ ਸਾਰੇ ਬੰਦਿਆਂ ਨੂੰ ਪੂਰੀ ਤਰ੍ਹਾਂ ਤਬਾਹ ਕਰ ਦਿੱਤਾ। ਓਥੇ ਕੋਈ
ਵੀ ਜੀਵਿਤ ਨਹੀਂ ਬਚਿਆ। ਫ਼ੇਰ ਉਨ੍ਹਾਂ ਨੇ ਸ਼ਹਿਰ ਨੂੰ ਸਾੜ
ਦਿੱਤਾ।

12ਯਹੋਸ਼ੁਆ ਨੇ ਇਨ੍ਹਾਂ ਸਾਰੇ ਸ਼ਹਿਰਾਂ ਉੱਤੇ ਕਬਜ਼ਾ ਕਰ ਲਿਆ।
ਉਸਨੇ ਉਨ੍ਹਾਂ ਦੇ ਸਾਰੇ ਰਾਜਿਆਂ ਨੂੰ ਮਾਰ ਦਿੱਤਾ। ਯਹੋਸ਼ੁਆ ਨੇ
ਉਨ੍ਹਾਂ ਸ਼ਹਿਰਾਂ ਦੀ ਹਰ ਚੀਜ਼ ਪੂਰੀ ਤਰ੍ਹਾਂ ਤਬਾਹ ਕਰ ਦਿੱਤੀ।
ਉਸਨੇ ਅਜਿਹਾ ਉਵੇਂ ਹੀ ਕੀਤਾ ਜਿਵੇਂ ਯਹੋਵਾਹ ਦੇ ਸੇਵਕ ਮੂਸਾ
ਨੇ ਆਦੇਸ਼ ਦਿੱਤਾ ਸੀ। 13ਪਰ ਇਸਰਾਏਲ ਦੀ ਫ਼ੌਜ ਨੇ ਪਹਾੜਾਂ
ਉੱਤੇ ਵਸੇ ਸ਼ਹਿਰਾਂ ਵਿੱਚੋਂ ਕਿਸੇ ਨੂੰ ਨਹੀਂ ਸਾੜਿਆ। ਪਹਾੜੀ
ਉੱਤੇ ਵਸੇ ਹੋਏ ਜਿਸ ਇੱਕੋ-ਇੱਕ ਸ਼ਹਿਰ ਨੂੰ ਸਾੜਿਆ ਗਿਆ ਸੀ
ਉਹ ਹਾਸੋਰ ਸੀ। ਇਹੀ ਸ਼ਹਿਰ ਸੀ ਜਿਸਨੂੰ ਯਹੋਸ਼ੁਆ ਨੇ ਸਾੜਿਆ
ਸੀ। 14ਇਸਰਾਏਲ ਦੇ ਲੋਕਾਂ ਨੇ ਉਹ ਸਾਰੀਆਂ ਚੀਜ਼ਾਂ ਆਪਣੇ
ਲਈ ਰੱਖ ਲਈਆਂ ਜਿਹੜੀਆਂ ਉਨ੍ਹਾਂ ਨੂੰ ਸ਼ਹਿਰ ਵਿੱਚੋਂ ਮਿਲੀਆਂ।

ਪਰ ਉਨ੍ਹਾਂ ਨੇ ਉੱਥੋਂ ਦੇ ਸਾਰੇ ਲੋਕਾਂ ਨੂੰ ਮਾਰ ਦਿੱਤਾ। ਉਨ੍ਹਾਂ ਨੇ
ਕਿਸੇ ਵੀ ਬੰਦੇ ਨੂੰ ਜਿਉਂਦੇ ਰਹਿਣ ਦੀ ਇਜਾਜ਼ਤ ਨਹੀਂ ਦਿੱਤੀ।
15ਬਹੁਤ ਪਹਿਲਾਂ ਯਹੋਵਾਹ ਨੇ ਆਪਣੇ ਸੇਵਕ ਮੂਸਾ ਨੂੰ ਅਜਿਹਾ
ਕਰਨ ਦਾ ਆਦੇਸ਼ ਦਿੱਤਾ ਸੀ। ਫ਼ੇਰ ਮੂਸਾ ਨੇ ਯਹੋਸ਼ੁਆ ਨੂੰ ਅਜਿਹਾ
ਕਰਨ ਦਾ ਆਦੇਸ਼ ਦਿੱਤਾ। ਇਸ ਲਈ ਯਹੋਸ਼ੁਆ ਨੇ ਪਰਮੇਸ਼ੁਰ
ਦਾ ਹੁਕਮ ਮੰਨਿਆ। ਯਹੋਸ਼ੁਆ ਨੇ ਉਹ ਹਰ ਗੱਲ ਕੀਤੀ ਜਿਸਦਾ
ਯਹੋਵਾਹ ਨੇ ਮੂਸਾ ਨੂੰ ਆਦੇਸ਼ ਦਿੱਤਾ ਸੀ।

16ਇਸ ਲਈ ਯਹੋਸ਼ੁਆ ਨੇ ਉਸ ਪੂਰੇ ਦੇਸ਼ ਦੇ ਸਾਰੇ ਲੋਕਾਂ ਨੂੰ
ਹਰਾ ਦਿੱਤਾ। ਉਸਦਾ ਪਹਾੜੀ ਪ੍ਰਦੇਸ਼ ਨਿਜੀਵ, ਗੋਸ਼ਨ ਦੇ ਸਾਰੇ
ਇਲਾਕੇ, ਪੱਛਮੀ ਤਰਾਈ ਦੇ ਇਲਾਕੇ, ਯਰਦਨ ਵਾਦੀ ਅਤੇ
ਇਸਰਾਏਲ ਦੇ ਪਹਾੜਾਂ ਅਤੇ ਉਨ੍ਹਾਂ ਦੇ ਨੇੜੇ ਦੀਆਂ ਸਾਰੀਆਂ
ਪਹਾੜੀਆਂ ਉੱਤੇ ਕਾਬੂ ਸੀ। 17ਯਹੋਸ਼ੁਆ ਦਾ ਸੇਈਰ ਦੇ ਨਜ਼ਦੀਕ
ਹਾਲਾਕ ਪਰਬਤ ਦੀ ਸਾਰੀ ਧਰਤੀ ਤੋਂ ਲੈਕੇ ਹਰਮੋਨ ਪਰਬਤ
ਹੇਠਾਂ ਲਬਾਨੋਨ ਦੀ ਵਾਦੀ ਵਿਚਲੇ ਬਆਲ ਗਾਦ ਤੀਕ ਅਧਿਕਾਰ
ਸੀ। ਯਹੋਸ਼ੁਆ ਨੇ ਉਸ ਧਰਤੀ ਦੇ ਸਾਰੇ ਰਾਜਿਆਂ ਨੂੰ ਫ਼ੜ ਲਿਆ
ਅਤੇ ਮਾਰ ਦਿੱਤਾ। 18ਯਹੋਸ਼ੁਆ ਬਹੁਤ ਵਰ੍ਹਿਆਂ ਤੱਕ ਉਨ੍ਹਾਂ ਰਾਜਿਆਂ
ਨਾਲ ਲੜਿਆ। 19ਇਸ ਸਾਰੀ ਧਰਤੀ ਉੱਤੇ ਸਿਰਫ਼ ਇੱਕ ਸ਼ਹਿਰ
ਨੇ ਇਸਰਾਏਲ ਨਾਲ ਸ਼ਾਂਤੀ ਦਾ ਇਕਰਾਰਨਾਮਾ ਕੀਤਾ ਸੀ। ਇਹ
ਸੀ ਹਿੱਵੀ ਸ਼ਹਿਰ ਗਿਬਓਨ। ਹੋਰ ਸਾਰੇ ਸ਼ਹਿਰ ਲੜਾਈ ਵਿੱਚ
ਹਾਰ ਗਏ। 20ਯਹੋਵਾਹ ਨੇ ਕਨਾਨੀਆਂ ਨੂੰ ਜ਼ਿੱਦੀ ਬਣਾਇਆ
ਅਤੇ ਇਸਰਾਏਲ ਦੇ ਖਿਲਾਫ਼ ਲੜਨ ਦਾ ਨਿਸ਼ਚਾ ਕਰਵਾਇਆ।
ਉਸ ਨੇ ਅਜਿਹਾ ਇਸ ਲਈ ਕੀਤਾ ਤਾਂ ਜੋ ਕਨਾਨੀ ਬਿਨਾਂ ਤਰਸ
ਪੂਰਨ ਤੌਰ ਤੇ ਤਬਾਹ ਹੋ ਜਾਣ ਜਿਵੇਂ ਕਿ ਯਹੋਵਾਹ ਨੇ ਮੂਸਾ ਨੂੰ
ਹੁਕਮ ਦਿੱਤਾ ਸੀ।

21ਅਨਾਕੀ ਲੋਕ ਹਬਰੋਨ, ਦਬਿਰ, ਅਨਾਬ ਅਤੇ ਯਹੂਦਾਹ ਦੇ
ਇਲਾਕੇ ਵਿੱਚ ਪਹਾੜੀ ਪ੍ਰਦੇਸ਼ ਵਿੱਚ ਰਹਿੰਦੇ ਸਨ। ਯਹੋਸ਼ੁਆ ਨੇ
ਉਨ੍ਹਾਂ ਨਾਲ ਲੜਾਈ ਕੀਤੀ ਅਤੇ ਉਨ੍ਹਾਂ ਸਾਰੇ ਲੋਕਾਂ ਅਤੇ ਉਨ੍ਹਾਂ ਦੇ
ਕਸਬਿਆਂ ਨੂੰ ਪੂਰੀ ਤਰ੍ਹਾਂ ਤਬਾਹ ਕਰ ਦਿੱਤਾ। 22ਇਸਰਾਏਲ ਦੀ
ਧਰਤੀ ਉੱਤੇ ਅਨਾਕੀ ਲੋਕ ਜਿਉਂਦੇ ਨਹੀਂ ਬਚੇ। ਸਿਰਫ਼ ਉਹੀ
ਅਨਾਕੀ ਲੋਕ ਜਿਉਂਦੇ ਰਹੇ ਜਿਹੜੇ ਅੱਜ਼ਾਹ, ਗਥ ਅਤੇ ਅਸ਼ਦੋਦ
ਵਿੱਚ ਰਹਿੰਦੇ ਸਨ। 23ਯਹੋਸ਼ੁਆ ਨੇ ਇਸਰਾਏਲ ਦੀ ਸਾਰੀ ਧਰਤੀ
ਉੱਤੇ ਓਸੇ ਤਰ੍ਹਾਂ ਕਬਜ਼ਾ ਕਰ ਲਿਆ ਜਿਵੇਂ ਕਿ ਯਹੋਵਾਹ ਨੇ
ਬਹੁਤ ਪਹਿਲਾਂ ਮੂਸਾ ਨੂੰ ਆਖਿਆ ਸੀ। ਯਹੋਵਾਹ ਨੇ ਉਹ ਧਰਤੀ
ਇਸਰਾਏਲ ਨੂੰ ਓਵੇਂ ਹੀ ਦੇ ਦਿੱਤੀ ਜਿਵੇਂ ਉਸਨੇ ਇਕਰਾਰ ਕੀਤਾ
ਸੀ। ਅਤੇ ਯਹੋਸ਼ੁਆ ਨੇ ਧਰਤੀ ਨੂੰ ਇਸਰਾਏਲ ਦੇ ਪਰਿਵਾਰ-ਸਮੂਹਾਂ
ਵਿਚਕਾਰ ਵੰਡ ਦਿੱਤਾ। ਆਖਰਕਾਰ ਲੜਾਈ ਖਤਮ ਹੋ ਗਈ
ਅਤੇ ਧਰਤੀ ਉੱਤੇ ਸ਼ਾਂਤੀ ਸਥਾਪਿਤ ਹੋ ਗਈ।

### ਇਸਰਾਏਲ ਵੱਲੋਂ ਹਰਾਏ ਗਏ ਰਾਜੇ

12 ਇਸਰਾਏਲ ਦੇ ਲੋਕਾਂ ਨੇ ਯਰਦਨ ਨਦੀ ਦੇ ਪੂਰਬ
ਵੱਲ ਦੀ ਧਰਤੀ ਤੇ ਕਬਜ਼ਾ ਕਰ ਲਿਆ ਸੀ। ਉਨ੍ਹਾਂ
ਕੋਲ ਅਰਨੋਨ ਦੀ ਵਾਦੀ ਤੋਂ ਹਰਮੋਨ ਪਰਬਤ ਤੱਕ ਅਤੇ ਯਰਦਨ
ਵਾਦੀ ਦੇ ਪੂਰਬੀ ਪਾਸੇ ਦੀ ਸਾਰੀ ਧਰਤੀ ਸੀ। ਉਹ ਸਾਰੇ ਰਾਜੇ,
ਜਿਨ੍ਹਾਂ ਨੂੰ ਇਸਰਾਏਲ ਦੇ ਲੋਕਾਂ ਨੇ, ਇਹ ਧਰਤੀ ਹਾਸਿਲ ਕਰਨ
ਲਈ ਹਰਾਇਆ ਸੀ:

2ਉਨ੍ਹਾਂ ਨੇ ਹਸ਼ਬੋਨ ਸ਼ਹਿਰ ਵਿੱਚ ਰਹਿਣ ਵਾਲੇ ਅਮੋਰੀ ਲੋਕਾਂ
ਦੇ ਰਾਜੇ ਸੀਹੋਨ, ਨੂੰ ਹਰਾਇਆ। ਉਹ ਅਰਨੋਨ ਘਾਟੀ ਵਿੱਚ
ਅਰੋਏਰ ਤੋਂ ਲੈਕੇ ਯਬੋਕ ਨਦੀ ਤੱਕ ਦੀ ਧਰਤੀ ਉੱਤੇ ਹਕੂਮਤ
ਕਰਦਾ ਸੀ। ਉਸਦੀ ਜ਼ਮੀਨ ਘਾਟੀ ਦੇ ਐਨ ਵਿੱਚਕਾਰੋਂ ਸ਼ੁਰੂ
ਹੁੰਦੀ ਸੀ। ਇਹ ਅੰਮੋਨੀ ਲੋਕਾਂ ਨਾਲ ਲਗਦੀ ਉਨ੍ਹਾਂ ਦੀ ਸਰਹੱਦ
ਸੀ। ਸੀਹੋਨ ਦੀ ਗਿਲਆਦ ਦੀ ਅੱਧੀ ਧਰਤੀ ਉੱਤੇ ਹਕੂਮਤ ਸੀ।
3ਉਹ ਯਰਦਨ ਨਦੀ ਦੇ ਪੂਰਬੀ ਪਾਸੇ ਵੱਲ ਗਲੀਲੀ ਝੀਲ ਤੋਂ
ਲੈਕੇ ਖਾਰੇ ਸਾਗਰ ਤੱਕ ਵੀ ਹਕੂਮਤ ਕਰਦਾ ਸੀ। ਅਤੇ ਉਹ ਬੈਤ
ਯਸ਼ਿਮੋਨ ਤੋਂ ਲੈਕੇ ਦੱਖਣ ਵੱਲ ਪਿਸਗਾਹ ਦੀਆਂ ਪਹਾੜੀਆਂ ਤੱਕ
ਹਕੂਮਤ ਕਰਦਾ ਸੀ।

4ਉਨ੍ਹਾਂ ਨੇ ਬਾਸ਼ਾਨ ਦੇ ਰਾਜੇ ਓਗ ਨੂੰ ਵੀ ਹਰਾਇਆ। ਓਗ
ਰਫ਼ਾਈ ਲੋਕਾਂ ਵਿੱਚੋਂ ਸੀ। ਉਸ ਦੀ ਹਕੂਮਤ ਅਸ਼ਤਾਰੋਥ ਅਤੇ
ਅਦਰਈ ਵਿੱਚ ਸੀ। 5ਓਗ ਹਰਮੋਨ ਪਰਬਤ, ਸਾਲਕਾਹ ਅਤੇ
ਬਾਸ਼ਾਨ ਦੇ ਸਾਰੇ ਇਲਾਕੇ ਉੱਤੇ ਹਕੂਮਤ ਕਰਦਾ ਸੀ। ਉਸਦੀ
ਧਰਤੀ ਦੀ ਹੱਦ ਓਥੋਂ ਤੀਕ ਸੀ ਜਿੱਥੇ ਗਸ਼ੂਰ ਅਤੇ ਮਆਕਾਤ ਦੇ
ਲੋਕ ਰਹਿੰਦੇ ਸਨ। ਓਗ ਗਿਲਆਦ ਦੀ ਅੱਧੀ ਧਰਤੀ ਉੱਤੇ ਵੀ
ਹਕੂਮਤ ਕਰਦਾ ਸੀ। ਇਸ ਧਰਤੀ ਦੀ ਹੱਦ ਹਸ਼ਬੋਨ ਦੇ ਰਾਜੇ
ਸੀਹੋਨ ਦੀ ਧਰਤੀ ਦੇ ਨਾਲ ਲੱਗਦੀ ਸੀ।

6ਯਹੋਵਾਹ ਦੇ ਸੇਵਕ ਮੂਸਾ ਅਤੇ ਇਸਰਾਏਲ ਦੇ ਲੋਕਾਂ ਨੇ
ਇਨ੍ਹਾਂ ਸਾਰੇ ਰਾਜਿਆਂ ਨੂੰ ਹਰਾ ਦਿੱਤਾ। ਅਤੇ ਮੂਸਾ ਨੇ ਇਹ ਧਰਤੀ
ਰਊਬੇਨ ਦੇ ਪਰਿਵਾਰ-ਸਮੂਹ, ਗਾਦ ਦੇ ਪਰਿਵਾਰ-ਸਮੂਹ ਅਤੇ
ਮਨੱਸ਼ਹ ਦੇ ਅੱਧੇ ਪਰਿਵਾਰ-ਸਮੂਹ ਨੂੰ ਦੇ ਦਿੱਤੀ। ਮੂਸਾ ਨੇ ਉਨ੍ਹਾਂ
ਨੂੰ ਇਹ ਧਰਤੀ ਆਪਣੀ ਬਨਾਉਣ ਲਈ ਦੇ ਦਿੱਤੀ।

7ਇਸਰਾਏਲ ਦੇ ਲੋਕਾਂ ਨੇ ਉਸ ਧਰਤੀ ਉੱਤਲੇ ਰਾਜਿਆਂ ਨੂੰ
ਵੀ ਹਰਾ ਦਿੱਤਾ ਜਿਹੜੀ ਯਰਦਨ ਨਦੀ ਦੀ ਪੱਛਮ ਵੱਲ ਸੀ।
ਯਹੋਸ਼ੁਆ ਨੇ ਇਸ ਧਰਤੀ ਵਿੱਚ ਲੋਕਾਂ ਦੀ ਅਗਵਾਈ ਕੀਤੀ।
ਯਹੋਸ਼ੁਆ ਨੇ ਇਹ ਧਰਤੀ ਲੋਕਾਂ ਨੂੰ ਦਿੱਤੀ ਅਤੇ ਇਸ ਨੂੰ 12
ਪਰਿਵਾਰ-ਸਮੂਹਾਂ ਵਿੱਚ ਵੰਡ ਦਿੱਤਾ। ਇਹ ਓਹੀ ਧਰਤੀ ਸੀ
ਜਿਸ ਨੂੰ ਦੇਣ ਦਾ ਪਰਮੇਸ਼ੁਰ ਨੇ ਉਨ੍ਹਾਂ ਨਾਲ ਇਕਰਾਰ ਕੀਤਾ
ਸੀ। ਇਹ ਧਰਤੀ ਲਬਾਨੋਨ ਦੀ ਵਾਦੀ ਵਿੱਚਲੇ ਬਆਲ ਗਾਦ
ਅਤੇ ਸੇਈਰ ਦੇ ਨਜ਼ਦੀਕ ਹਾਲਾਕ ਪਰਬਤ ਵਿਚਕਾਰ ਸੀ। 8ਇਸ
ਵਿੱਚ ਪਹਾੜੀ ਪ੍ਰਦੇਸ਼, ਪੱਛਮੀ ਤਰਾਈ, ਯਰਦਨ ਵਾਦੀ, ਪੂਰਬੀ
ਪਰਬਤ, ਮਾਰੂਥਲ ਅਤੇ ਨਿਜੀਵ ਸ਼ਾਮਿਲ ਸੀ। ਇਹੀ ਧਰਤੀ ਸੀ
ਜਿੱਥੇ, ਹਿੱਤੀ ਲੋਕ, ਅਮੋਰੀ ਲੋਕ, ਕਨਾਨੀ ਲੋਕ, ਫਰਿੱਜ਼ੀ ਲੋਕ,
ਹਿੱਵੀ ਲੋਕ ਅਤੇ ਯਬੂਸੀ ਲੋਕ ਰਹਿੰਦੇ ਸਨ। ਇਸਰਾਏਲ ਵੱਲੋਂ
ਹਰਾਏ ਰਾਜਿਆਂ ਦੀ ਸੂਚੀ ਇਹ ਹੈ:

| | | |
|---|---|---|
| 9 | ਯੇਰੀਹੋ ਦਾ ਰਾਜਾ | 1 |
| | ਬੈਤਏਲ ਨੇੜੇ ਅਈ ਦਾ ਰਾਜਾ | 1 |
| 10 | ਯਰੂਸ਼ਲਮ ਦਾ ਰਾਜਾ | 1 |
| | ਹਬਰੋਨ ਦਾ ਰਾਜਾ | 1 |
| 11 | ਯਰਮੂਥ ਦਾ ਰਾਜਾ | 1 |

| | |
|---|---|
| ਲਾਕੀਸ਼ ਦਾ ਰਾਜਾ | 1 |
| 12 ਅਗਲੋਨ ਦਾ ਰਾਜਾ | 1 |
| ਗਜ਼ਰ ਦਾ ਰਾਜਾ | 1 |
| 13 ਦਬਿਰ ਦਾ ਰਾਜਾ | 1 |
| ਗਦਰ ਦਾ ਰਾਜਾ | 1 |
| 14 ਹਾਰਮਾਹ ਦਾ ਰਾਜਾ | 1 |
| ਅਗਦ ਦਾ ਰਾਜਾ | 1 |
| 15 ਲਿਬਨਾਹ ਦਾ ਰਾਜਾ | 1 |
| ਅਦੁੱਲਾਮ ਦਾ ਰਾਜਾ | 1 |
| 16 ਮੱਕੇਦਾਹ ਦਾ ਰਾਜਾ | 1 |
| ਬੈਤਏਲ ਦਾ ਰਾਜਾ | 1 |
| 17 ਤੱਪੂਆਹ ਦਾ ਰਾਜਾ | 1 |
| ਹੇਫ਼ਰ ਦਾ ਰਾਜਾ | 1 |
| 18 ਅਫ਼ੇਕ ਦਾ ਰਾਜਾ | 1 |
| ਲੱਸ਼ਾਰੋਨ ਦਾ ਰਾਜਾ | 1 |
| 19 ਮਾਦੋਨ ਦਾ ਰਾਜਾ | 1 |
| ਹਾਸੋਰ ਦਾ ਰਾਜਾ | 1 |
| 20 ਸ਼ਿਮਰੋਨ ਮਰੋਨ ਦਾ ਰਾਜਾ | 1 |
| ਅਕਸ਼ਾਫ਼ ਦਾ ਰਾਜਾ | 1 |
| 21 ਤਿਆਨਾਕ ਦਾ ਰਾਜਾ | 1 |
| ਮਗਿੱਦੋ ਦਾ ਰਾਜਾ | 1 |
| 22 ਕਦਸ਼ ਦਾ ਰਾਜਾ | 1 |
| ਕਰਮਲ ਵਿਚਲੇ ਯਾਕਨਆਮ ਦਾ ਰਾਜਾ | 1 |
| 23 ਦੋਰ ਪਰਬਤ ਉੱਤੇ ਦੋਰ ਦਾ ਰਾਜਾ | 1 |
| ਗਿਲਗਾਲ ਵਿਖੇ ਗੋਯਿਮ ਦਾ ਰਾਜਾ | 1 |
| 24 ਤਿਰਸਾਹ ਦਾ ਰਾਜਾ | 1 |
| ਰਾਜਿਆਂ ਦੀ ਕੁੱਲ ਗਿਣਤੀ | 31 |

### ਉਹ ਧਰਤੀ ਜਿਸਤੇ ਹਾਲੇ ਕਬਜ਼ਾ ਨਹੀਂ ਹੋਇਆ

13 ਜਦੋਂ ਯਹੋਸ਼ੁਆ ਬਹੁਤ ਬਿਰਧ ਹੋ ਗਿਆ ਤਾਂ ਯਹੋਵਾਹ
ਨੇ ਆਖਿਆ, "ਯਹੋਸ਼ੁਆ ਤੂੰ ਬਿਰਧ ਹੋ ਗਿਆ ਹੈਂ ਪਰ
ਹਾਲੇ ਵੀ ਕਾਫ਼ੀ ਅਜਿਹੀ ਧਰਤੀ ਹੈ ਜਿਸ ਉੱਤੇ ਤੂੰ ਕਬਜ਼ਾ ਕਰ
ਸਕਦਾ ਹੈਂ। 2ਤੂੰ ਹਾਲੇ ਤੀਕ ਗਸ਼ੂਰ ਜਾਂ ਫ਼ਿਲਸਤੀਆਂ ਦੀ ਧਰਤੀ
ਹਾਸਿਲ ਨਹੀਂ ਕੀਤੀ। 3ਤੂੰ ਹਾਲੇ ਤੱਕ ਮਿਸਰ ਵਿਚਲੀ ਸ਼ੀਹੋਰ
ਨਦੀ ਤੋਂ ਲੈਕੇ ਅਕਰੋਨ ਦੀ ਸਰਹੱਦ ਅਤੇ ਉੱਤਰ ਵੱਲ ਹੋਰ
ਅਗਲੇਰੀ ਧਰਤੀ ਨੂੰ ਪ੍ਰਾਪਤ ਨਹੀਂ ਕੀਤਾ। ਇਹ ਧਰਤੀ ਹਾਲੇ ਵੀ
ਕਨਾਨੀ ਲੋਕਾਂ ਦੀ ਹੈ। ਤੈਨੂੰ ਹਾਲੇ ਰਾਜਾ, ਅਸ਼ਦੋਦ, ਅਸਕਲੋਨ,
ਗਿੱਤ ਅਤੇ ਅਕਰੋਨ ਦੇ ਪੰਜਾਂ ਫ਼ਲਿਸਤੀ ਆਗੂਆਂ ਨੂੰ ਹਰਾਉਣਾ
ਚਾਹੀਦਾ ਹੈ। ਤੈਨੂੰ ਚਾਹੀਦਾ ਹੈ ਕਿ ਉਨ੍ਹਾਂ ਅੱਵੀ ਲੋਕਾਂ ਨੂੰ ਹਰਾਵੇਂ।
4ਕਨਾਨੀਆਂ ਦੀ ਸਾਰੀ ਧਰਤੀ ਦੇ ਦੱਖਣ ਅਤੇ ਅਫ਼ੇਕਾਹ ਤੋਂ
ਸਿਦੋਨੀਆਂ ਦੀ ਗੁਫਾ ਤੋਂ ਅਮੋਰੀਆਂ ਦੀ ਸੀਮਾ ਤਾਈਂ। 5ਤੂੰ ਅਜੇ
ਤੱਕ ਗਿਬਲੀਆਂ ਦੇ ਇਲਾਕੇ ਨੂੰ ਵੀ ਨਹੀਂ ਹਰਾਇਆ। ਅਤੇ
ਹਰਮੋਨ ਪਰਬਤ ਦੇ ਹੇਠਾਂ ਬਆਲ ਗਾਦ ਦੇ ਪੂਰਬ ਤੋਂ ਲੈਕੇ ਲੇਬੋ
ਹਾਮਥ ਤੱਕ ਲਬਾਨੋਨ ਦਾ ਇਲਾਕਾ ਵੀ ਹੈ।

6"ਸੀਦੋਨ ਦੇ ਲੋਕ ਲਬਾਨੋਨ ਦੇ ਪਹਾੜੀ ਇਲਾਕੇ ਤੋਂ ਲੈਕੇ
ਮਿਸਰਫੋਥ ਮਯਿਮ ਤੱਕ ਰਹਿ ਰਹੇ ਹਨ। ਪਰ ਮੈਂ ਇਨ੍ਹਾਂ ਸਾਰੇ
ਲੋਕਾਂ ਨੂੰ ਇਸਰਾਏਲ ਦੇ ਲੋਕਾਂ ਲਈ ਬਾਹਰ ਨਿਕਲਣ ਤੇ ਮਜ਼ਬੂਰ
ਕਰ ਦਿਆਂਗਾ। ਜਦੋਂ ਤੁਸੀਂ ਇਸਰਾਏਲ ਦੇ ਲੋਕਾਂ ਵਿਚਕਾਰ
ਧਰਤੀ ਵੰਡੋ ਤਾਂ ਇਸ ਧਰਤੀ ਨੂੰ ਵੀ ਜ਼ਰੂਰ ਯਾਦ ਰੱਖਣਾ। ਇਵੇਂ
ਹੀ ਕਰੋ ਜਿਵੇਂ ਮੈਂ ਤੁਹਾਨੂੰ ਆਖਿਆ ਹੈ। 7ਹੁਣ ਧਰਤੀ ਨੂੰ ਨੌਂ
ਪਰਿਵਾਰ-ਸਮੂਹਾਂ ਅਤੇ ਮਨੱਸ਼ਹ ਦੇ ਅੱਧੇ ਪਰਿਵਾਰ-ਸਮੂਹ
ਵਿਚਕਾਰ ਵੰਡੋ।"

### ਧਰਤੀ ਦੀ ਵੰਡ

8ਰਊਬੇਨ, ਗਾਦ ਅਤੇ ਮਨੱਸ਼ਹ ਦੇ ਦੂਸਰੇ ਅੱਧੇ ਪਰਿਵਾਰ-ਸਮੂਹ
ਪਹਿਲਾਂ ਹੀ ਆਪਣੀ ਸਾਰੀ ਧਰਤੀ ਲੈ ਚੁੱਕੇ ਹਨ। ਯਹੋਵਾਹ ਦੇ
ਸੇਵਕ ਮੂਸਾ ਨੇ ਉਨ੍ਹਾਂ ਨੂੰ ਯਰਦਨ ਨਦੀ ਦੇ ਪੂਰਬ ਵੱਲ ਦੀ
ਧਰਤੀ ਦਿੱਤੀ ਸੀ। 9ਉਨ੍ਹਾਂ ਦੀ ਧਰਤੀ ਅਰਨੋਨ ਘਾਟੀ ਦੇ ਕੋਲ
ਅਰੋਏਰ ਤੋਂ ਸ਼ੁਰੂ ਹੁੰਦੀ ਸੀ ਅਤੇ ਘਾਟੀ ਦੇ ਅੱਧ ਵਿਚਾਲੇ ਸ਼ਹਿਰ
ਤੱਕ ਜਾਂਦੀ ਸੀ। ਅਤੇ ਇਸ ਵਿੱਚ ਮੇਦਬਾ ਤੋਂ ਦੀਬੋਨ ਤੱਕ ਦਾ
ਸਾਰਾ ਮੈਦਾਨ ਸ਼ਾਮਿਲ ਸੀ। 10ਉਹ ਸਾਰੇ ਕਸਬੇ ਜਿੱਥੇ ਅਮੋਰੀ
ਲੋਕਾਂ ਦਾ ਰਾਜਾ, ਸੀਹੋਨ, ਹਕੂਮਤ ਕਰਦਾ ਸੀ, ਉਸੇ ਧਰਤੀ ਤੇ
ਸਨ। ਉਹ ਰਾਜਾ ਹਸ਼ਬੋਨ ਸ਼ਹਿਰ ਵਿੱਚ ਰਾਜ ਕਰਦਾ ਸੀ। ਧਰਤੀ
ਉੱਥੋਂ ਤੱਕ ਦੇ ਇਲਾਕੇ ਤੱਕ ਸੀ ਜਿੱਥੇ ਅੰਮੋਨੀ ਲੋਕ ਰਹਿੰਦੇ ਸਨ।
11ਗਿਲਆਦ ਸ਼ਹਿਰ ਵੀ ਓਸੇ ਧਰਤੀ ਉੱਤੇ ਹੀ ਸੀ। ਅਤੇ ਉਹ
ਇਲਾਕਾ ਜਿੱਥੇ ਗਸ਼ੂਰ ਅਤੇ ਮਆਕਾਹ ਦੇ ਲੋਕ ਰਹਿੰਦੇ ਸਨ ਵੀ
ਓਸੇ ਧਰਤੀ ਤੇ ਸੀ। ਹਰਮੋਨ ਪਰਬਤ ਸਾਰਾ ਅਤੇ ਸਲਕਾਹ ਤੱਕ
ਦਾ ਸਾਰਾ ਬਾਸ਼ਾਨ ਓਸੇ ਧਰਤੀ ਤੇ ਸੀ। 12ਰਾਜੇ ਓਗ ਦੀ ਸਾਰੀ
ਰਿਆਸਤ ਓਸੇ ਧਰਤੀ ਤੇ ਸੀ। ਰਾਜਾ ਓਗ ਬਾਸ਼ਾਨ ਵਿੱਚ ਰਾਜ
ਕਰਦਾ ਸੀ। ਅਤੀਤ ਵਿੱਚ ਉਹ ਅਸ਼ਤਾਰੋਥ ਅਤੇ ਅਦਰਈ ਵਿਖੇ
ਰਾਜ ਕਰਦਾ ਸੀ। ਓਗ ਰਫ਼ਾਈ ਲੋਕਾਂ ਵਿੱਚੋਂ ਸੀ। ਅਤੀਤ ਕਾਲ
ਵਿੱਚ ਮੂਸਾ ਨੇ ਉਨ੍ਹਾਂ ਲੋਕਾਂ ਨੂੰ ਹਰਾ ਦਿੱਤਾ ਸੀ ਅਤੇ ਉਨ੍ਹਾਂ ਦੀ
ਧਰਤੀ ਲੈ ਲਈ ਸੀ। 13ਇਸਰਾਏਲ ਦੇ ਲੋਕਾਂ ਨੇ ਗਸ਼ੂਰ ਅਤੇ
ਮਆਕਾਹ ਦੇ ਲੋਕਾਂ ਨੂੰ ਜਬਰਨ ਨਹੀਂ ਸੀ ਕੱਢਿਆ। ਉਹ ਲੋਕ
ਅੱਜ ਤਕ ਵੀ ਇਸਰਾਏਲ ਦੇ ਲੋਕਾਂ ਨਾਲ ਰਹਿੰਦੇ ਹਨ।

14ਇੱਕ ਲੇਵੀ ਦਾ ਪਰਿਵਾਰ-ਸਮੂਹ ਹੀ ਅਜਿਹਾ ਪਰਿਵਾਰ-
ਸਮੂਹ ਹੈ ਜਿਸਨੂੰ ਕੋਈ ਜ਼ਮੀਨ ਨਹੀਂ ਮਿਲੀ। ਇਸ ਦੀ ਬਜਾਇ
ਲੇਵੀ ਦੇ ਲੋਕ ਉਨ੍ਹਾਂ ਜਾਨਵਰਾਂ ਨੂੰ ਹੀ ਹਾਸਿਲ ਕਰਦੇ ਹਨ ਜਿਨ੍ਹਾਂ
ਨੂੰ ਇਸਰਾਏਲ ਦੇ ਯਹੋਵਾਹ ਪਰਮੇਸ਼ੁਰ ਨੂੰ ਹੋਮ ਚੜ੍ਹਾਵੇ ਵਜੋਂ ਪੇਸ਼
ਕੀਤਾ ਜਾਂਦਾ ਹੈ। ਇਹੀ ਸੀ ਜਿਸਦਾ ਯਹੋਵਾਹ ਨੇ ਉਨ੍ਹਾਂ ਨਾਲ
ਇਕਰਾਰ ਕੀਤਾ ਸੀ।

15ਮੂਸਾ ਨੇ ਰਊਬੇਨ ਦੇ ਪਰਿਵਾਰ-ਸਮੂਹ ਵਿੱਚੋਂ ਹਰ ਪਰਿਵਾਰ
ਨੂੰ ਕੁਝ ਜ਼ਮੀਨ ਦਿੱਤੀ ਸੀ। ਉਨ੍ਹਾਂ ਨੇ ਇਹ ਧਰਤੀ ਹਾਸਿਲ ਕੀਤੀ
ਸੀ: 16ਇਹ ਅਰਨੋਨ ਘਾਟੀ ਦੇ ਨੇੜੇ ਅਰੋਏਰ ਤੋਂ ਲੈਕੇ ਮੇਦਬਾ ਦੇ
ਕਸਬੇ ਤੱਕ ਦੀ ਧਰਤੀ ਸੀ। ਇਸ ਵਿੱਚ ਘਾਟੀ ਦੇ ਅੱਧ ਵਿਚਲਾ
ਸਾਰਾ ਮੈਦਾਨ ਅਤੇ ਕਸਬਾ ਸ਼ਾਮਿਲ ਸੀ। 17ਧਰਤੀ ਹਸ਼ਬੋਨ ਤੱਕ
ਜਾਂਦੀ ਸੀ। ਇਸ ਵਿੱਚ ਸਾਰੇ ਮੈਦਾਨੀ ਕਸਬੇ ਸ਼ਾਮਿਲ ਸਨ। ਉਹ
ਕਸਬੇ ਸਨ: ਦੀਬੋਨ, ਬਾਮੋਥ ਬਆਲ, ਬੈਤ ਬਆਲ ਮਓਨ,

18ਯਹਸਾਹ ਕਦੇਮੋਥ, ਮੇਫ਼ਆਥ, 19ਕਿਰਯਾਥਇਮ, ਸਿਬਮਾਹ,
ਸਰਬ ਸ਼ਹਿਰ ਜਿਹੜੇ ਵਾਦੀ ਵਿੱਚ ਪਹਾੜੀ ਉੱਤੇ ਸਨ। 20ਬੈਤ
ਪਓਰ, ਪਿਸਗਾਹ ਦੀਆਂ ਪਹਾੜੀਆਂ, ਅਤੇ ਯਸ਼ਿਮੋਥ। 21ਇਸ
ਲਈ ਉਸ ਧਰਤੀ ਵਿੱਚ ਸਾਰੇ ਮੈਦਾਨੀ ਕਸਬੇ ਸ਼ਾਮਿਲ ਸਨ ਅਤੇ
ਉਹ ਸਾਰਾ ਇਲਾਕਾ ਵੀ ਜਿੱਥੇ ਅਮੋਰੀ ਲੋਕਾਂ ਦਾ ਰਾਜਾ ਸੀਹੋਨ
ਰਾਜ ਕਰਦਾ ਸੀ। ਉਹ ਰਾਜਾ ਹਸ਼ਬੋਨ ਸ਼ਹਿਰ ਉੱਤੇ ਰਾਜ ਕਰਦਾ
ਸੀ। ਪਰ ਮੂਸਾ ਨੇ ਉਸਨੂੰ ਅਤੇ ਮਿਦਯਾਨੀ ਲੋਕਾਂ ਦੇ ਆਗੂਆਂ ਨੂੰ
ਹਰਾ ਦਿੱਤਾ ਸੀ। ਉਹ ਆਗੂ ਸਨ: ਅੱਵੀ, ਰਕਮ, ਸੂਰ, ਹੂਰ ਅਤੇ
ਰਬਾ। (ਇਹ ਸਾਰੇ ਆਗੂ ਸੀਹੋਨ ਨਾਲ ਰਲਕੇ ਲੜੇ ਸਨ।) ਇਹ
ਸਾਰੇ ਆਗੂ ਉਸ ਦੇਸ਼ ਵਿੱਚ ਰਹਿੰਦੇ ਸਨ। 22ਇਸਰਾਏਲ ਦੇ
ਲੋਕਾਂ ਨੇ ਬਓਰ ਦੇ ਪੁੱਤਰ ਬਿਲਆਮ ਨੂੰ ਹਰਾ ਦਿੱਤਾ। (ਬਿਲਆਮ
ਭਵਿੱਖ ਦੱਸਣ ਲਈ ਜਾਦੂ ਦੀ ਵਰਤੋਂ ਕਰਨ ਦੀ ਕੋਸ਼ਿਸ਼ ਕਰਦਾ
ਸੀ।) ਇਸਰਾਏਲ ਦੇ ਲੋਕਾਂ ਨੇ ਲੜਾਈ ਦੌਰਾਨ ਬਹੁਤ ਸਾਰੇ ਲੋਕਾਂ
ਨੂੰ ਮਾਰ ਦਿੱਤਾ। 23ਜਿਹੜੀ ਧਰਤੀ ਰਊਬੇਨ ਨੂੰ ਦਿੱਤੀ ਗਈ ਸੀ
ਉਹ ਯਰਦਨ ਨਦੀ ਦੇ ਕੰਢੇ ਜਾਕੇ ਖਤਮ ਹੁੰਦੀ ਸੀ। ਇਸ ਲਈ
ਜਿਹੜੀ ਧਰਤੀ ਰਊਬੇਨ ਦੇ ਪਰਿਵਾਰ-ਸਮੂਹਾਂ ਨੂੰ ਦਿੱਤੀ ਗਈ
ਸੀ ਉਸ ਵਿੱਚ ਇਹ ਸਾਰੇ ਕਸਬੇ ਅਤੇ ਉਨ੍ਹਾਂ ਦੇ ਖੇਤ ਸ਼ਾਮਿਲ
ਸਨ ਜਿਹੜੇ ਸੂਚੀ ਵਿੱਚ ਦਰਜ ਸਨ।

24ਇਹੀ ਧਰਤੀ ਹੈ ਜਿਹੜੀ ਮੂਸਾ ਨੇ ਗਾਦ ਦੇ ਪਰਿਵਾਰ-ਸਮੂਹ
ਨੂੰ ਦਿੱਤੀ ਸੀ। ਮੂਸਾ ਨੇ ਇਹ ਧਰਤੀ ਹਰ ਪਰਿਵਾਰ-ਸਮੂਹ ਨੂੰ
ਦਿੱਤੀ:

25ਯਜ਼ੇਰ ਦੀ ਧਰਤੀ ਅਤੇ ਗਿਲਆਦ ਦੇ ਸਾਰੇ ਕਸਬਿਆਂ ਦੀ
ਧਰਤੀ। ਮੂਸਾ ਨੇ ਉਨ੍ਹਾਂ ਨੂੰ ਰੱਬਾਹ ਦੇ ਨਜ਼ਦੀਕ ਅਰੋਏਰ ਤੱਕ ਦੀ
ਅੰਮੋਰੀ ਲੋਕਾਂ ਦੀ ਅੱਧੀ ਧਰਤੀ ਵੀ ਦੇ ਦਿੱਤੀ। 26ਉਸ ਧਰਤੀ
ਵਿੱਚ ਹਸ਼ਬੋਨ ਤੋਂ ਗਮਥ ਮਿਸਪਹ ਅਤੇ ਬਟੋਨੀਮ ਤੱਕ ਦਾ ਇਲਾਕਾ
ਸ਼ਾਮਿਲ ਸੀ। ਉਸ ਧਰਤੀ ਵਿੱਚ ਮਹਨਇਮ ਤੋਂ ਦਬਿਰ ਦੀ ਧਰਤੀ
ਤੱਕ ਦਾ ਇਲਾਕਾ ਸ਼ਾਮਿਲ ਸੀ। 27ਉਸ ਧਰਤੀ ਵਿੱਚ ਬੈਤ-ਹਾਰਾਮ,
ਬੈਤ ਨਿਮਰਾਹ, ਸੁੱਕੋਥ ਅਤੇ ਸਾਫ਼ੋਨ ਦੀ ਵਾਦੀ ਵੀ ਸ਼ਾਮਿਲ ਸੀ।
ਹੋਰ ਸਾਰੀ ਉਹ ਧਰਤੀ ਜਿੱਥੇ ਹਸ਼ਬੋਨ ਦੇ ਰਾਜੇ ਸੀਹੋਨ ਦੀ
ਹਕੂਮਤ ਸੀ ਇਸ ਧਰਤੀ ਵਿੱਚ ਸ਼ਾਮਿਲ ਸੀ। ਇਹ ਧਰਤੀ ਉਹ
ਹੈ ਜਿਹੜੀ ਯਰਦਨ ਨਦੀ ਦੇ ਪੂਰਬ ਵਾਲੇ ਪਾਸੇ ਹੈ। ਧਰਤੀ
ਗਾਲੀਲੀ ਝੀਲ ਦੇ ਅੰਤ ਤੀਕ ਜਾਂਦੀ ਸੀ। 28ਇਹ ਸਾਰੀ ਧਰਤੀ
ਉਹ ਧਰਤੀ ਹੈ ਜਿਹੜੀ ਮੂਸਾ ਨੇ ਗਾਦ ਦੇ ਪਰਿਵਾਰ-ਸਮੂਹ ਨੂੰ
ਦਿੱਤੀ ਸੀ। ਉਸ ਧਰਤੀ ਵਿੱਚ ਉਹ ਸਾਰੇ ਕਸਬੇ ਸ਼ਾਮਿਲ ਹਨ
ਜਿਹੜੇ ਸੂਚੀ ਵਿੱਚ ਦਰਜ਼ ਸਨ। ਮੂਸਾ ਨੇ ਉਹ ਧਰਤੀ ਹਰ
ਪਰਿਵਾਰ-ਸਮੂਹ ਨੂੰ ਦਿੱਤੀ।

29ਇਹੀ ਉਹ ਧਰਤੀ ਹੈ ਜਿਹੜੀ ਮੂਸਾ ਨੇ ਮਨੱਸ਼ਹ ਦੇ ਅੱਧੇ
ਪਰਿਵਾਰ-ਸਮੂਹ ਨੂੰ ਦਿੱਤੀ ਸੀ। ਮਨੱਸ਼ਹ ਦੇ ਪਰਿਵਾਰ-ਸਮੂਹ
ਵਿੱਚੋਂ ਅੱਧੇ ਪਰਿਵਾਰਾਂ ਨੂੰ ਇਹ ਧਰਤੀ ਮਿਲੀ:

30ਇਹ ਧਰਤੀ ਮਹਨਇਮ ਤੋਂ ਸ਼ੁਰੂ ਹੁੰਦੀ ਸੀ। ਇਸ ਧਰਤੀ
ਵਿੱਚ ਸਾਰਾ ਬਾਸ਼ਾਨ, ਬਾਸ਼ਾਨ ਦੇ ਰਾਜੇ ਓਗ ਦੇ ਰਾਜ ਦੀ ਸਾਰੀ
ਧਰਤੀ, ਬਾਸ਼ਾਨ ਵਿੱਚ ਯਾਈਰ ਦੇ ਸਾਰੇ ਕਸਬੇ ਸ਼ਾਮਿਲ ਸਨ।
(ਕੁੱਲ ਮਿਲਾਕੇ ਇਹ ਸੱਠ ਸ਼ਹਿਰ ਸਨ।) 31ਇਸ ਧਰਤੀ ਵਿੱਚ
ਗਿਲਆਦ, ਅਸ਼ਤਾਰੋਥ ਅਤੇ ਅਰਦਈ ਦਾ ਅੱਧਾ ਹਿੱਸਾ ਵੀ ਸ਼ਾਮਿਲ
ਸੀ। (ਗਿਲਆਦ, ਅਸ਼ਤਾਰੋਥ ਅਤੇ ਅਰਦਈ ਉਹ ਸ਼ਹਿਰ ਸਨ
ਜਿੱਥੇ ਰਾਜਾ ਓਗ ਰਹਿ ਚੁੱਕਾ ਸੀ।) ਇਹ ਸਾਰੀ ਧਰਤੀ ਮਨੱਸ਼ਹ
ਦੇ ਪੁੱਤਰ ਮਾਕੀਰ ਦੇ ਪਰਿਵਾਰ ਨੂੰ ਦਿੱਤੀ ਗਈ। ਉਨ੍ਹਾਂ ਸਾਰੇ
ਪੁੱਤਰਾਂ ਵਿੱਚੋਂ ਅੱਧਿਆਂ ਨੇ ਇਹ ਧਰਤੀ ਹਾਸਿਲ ਕੀਤੀ।

32ਮੂਸਾ ਨੇ ਇਹ ਸਾਰੀ ਧਰਤੀ ਇਨ੍ਹਾਂ ਪਰਿਵਾਰ-ਸਮੂਹਾਂ ਨੂੰ
ਦਿੱਤੀ। ਮੂਸਾ ਨੇ ਅਜਿਹਾ ਉਦੋਂ ਕੀਤਾ ਸੀ ਜਦੋਂ ਲੋਕ ਮੋਆਬ ਦੇ
ਮੈਦਾਨਾਂ ਉੱਤੇ ਡੇਰਾ ਲਾਈ ਬੈਠੇ ਸਨ। ਇਹ ਯਰੀਹੋ ਦੇ ਪੂਰਬ
ਵੱਲ ਯਰਦਨ ਨਦੀ ਦੇ ਪਾਰ ਸੀ। 33ਮੂਸਾ ਨੇ ਲੇਵੀ ਦੇ ਪਰਿਵਾਰ-
ਸਮੂਹ ਨੂੰ ਕੋਈ ਧਰਤੀ ਨਹੀਂ ਦਿੱਤੀ। ਇਸਰਾਏਲ ਦੇ ਯਹੋਵਾਹ
ਪਰਮੇਸ਼ੁਰ ਨੇ ਇਕਰਾਰ ਕੀਤਾ ਸੀ ਕਿ ਉਹ ਖੁਦ ਲੇਵੀ ਦੇ ਪਰਿਵਾਰ-
ਸਮੂਹ ਲਈ ਇੱਕ ਸੌਗਾਤ ਹੋਵੇਗਾ।

14 ਜਾਜਕ ਅਲਆਜ਼ਾਰ, ਨੂਨ ਦੇ ਪੁੱਤਰ ਯਹੋਸ਼ੁਆ ਅਤੇ
ਇਸਰਾਏਲ ਦੇ ਸਾਰੇ ਪਰਿਵਾਰ-ਸਮੂਹਾਂ ਦੇ ਆਗੂਆਂ ਨੇ
ਨਿਰਣਾ ਕੀਤਾ। ਕਿ ਕਿਹੜੀ ਧਰਤੀ ਲੋਕਾਂ ਨੂੰ ਦੇਣੀ ਹੈ। 2ਯਹੋਵਾਹ
ਨੇ ਬਹੁਤ ਪਹਿਲਾਂ ਮੂਸਾ ਨੂੰ ਇਹ ਆਦੇਸ਼ ਦਿੱਤਾ ਸੀ ਕਿ ਉਹ
ਚਾਹੁੰਦਾ ਸੀ ਕਿ ਲੋਕ ਆਪਣੀ ਧਰਤੀ ਦੀ ਚੋਣ ਕਰਨ। ਸਾਢੇ ਨੌਂ
ਪਰਿਵਾਰ-ਸਮੂਹਾਂ ਦੇ ਲੋਕਾਂ ਨੇ ਨਰਦਾਂ ਸੁੱਟ ਕੇ ਨਿਰਣਾ ਕਰ
ਲਿਆ ਕਿ ਕਿਹੜੀ ਧਰਤੀ ਉਨ੍ਹਾਂ ਨੂੰ ਮਿਲਣੀ ਸੀ। 3ਮੂਸਾ ਨੇ
ਪਹਿਲਾਂ ਹੀ ਢਾਈ ਪਰਿਵਾਰ-ਸਮੂਹਾਂ ਨੂੰ ਉਨ੍ਹਾਂ ਦੀ ਧਰਤੀ ਯਰਦਨ
ਨਦੀ ਦੇ ਪੂਰਬ ਵੱਲ ਦੇ ਦਿੱਤੀ ਸੀ। ਪਰ ਲੇਵੀ ਪਰਿਵਾਰ-ਸਮੂਹ
ਨੂੰ ਹੋਰਨਾਂ ਲੋਕਾਂ ਵਾਂਗ ਕੋਈ ਧਰਤੀ ਨਹੀਂ ਮਿਲੀ। 4ਬਾਰ੍ਹਾਂ
ਪਰਿਵਾਰ-ਸਮੂਹਾਂ ਨੂੰ ਆਪੋ-ਆਪਣੀ ਧਰਤੀ ਦੇ ਦਿੱਤੀ ਗਈ ਸੀ।
ਯੂਸੁਫ਼ ਦੇ ਪੁੱਤਰ ਦੋ ਪਰਿਵਾਰ-ਸਮੂਹਾਂ ਵਿੱਚ ਵੰਡੇ ਗਏ ਸਨ —
ਮਨੱਸ਼ਹ ਅਤੇ ਅਫ਼ਰਾਈਮ। ਅਤੇ ਹਰ ਪਰਿਵਾਰ-ਸਮੂਹ ਨੂੰ ਕੁਝ
ਧਰਤੀ ਮਿਲੀ। ਪਰ ਲੇਵੀ ਦੇ ਪਰਿਵਾਰ-ਸਮੂਹ ਦੇ ਲੋਕਾਂ ਨੂੰ ਕੋਈ
ਧਰਤੀ ਨਹੀਂ ਮਿਲੀ। ਉਨ੍ਹਾਂ ਨੂੰ ਰਹਿਣ ਲਈ ਸਿਰਫ਼ ਕੁਝ ਕਸਬੇ
ਦਿੱਤੇ ਗਏ। ਅਤੇ ਇਹ ਕਸਬੇ ਹਰੇਕ ਪਰਿਵਾਰ-ਸਮੂਹ ਦੀ ਧਰਤੀ
ਉੱਤੇ ਸਨ। ਉਨ੍ਹਾਂ ਨੂੰ ਆਪਣੇ ਪਸ਼ੂਆ ਲਈ ਖੇਤ ਵੀ ਦਿੱਤੇ ਗਏ।
5ਯਹੋਵਾਹ ਨੇ ਮੂਸਾ ਨੂੰ ਦੱਸ ਦਿੱਤਾ ਸੀ ਕਿ ਇਸਰਾਏਲ ਦੇ
ਪਰਿਵਾਰ-ਸਮੂਹਾਂ ਵਿਚਕਾਰ ਧਰਤੀ ਕਿਵੇਂ ਵੰਡਣੀ ਹੈ।
ਇਸਰਾਏਲ ਦੇ ਲੋਕਾਂ ਨੇ ਧਰਤੀ ਨੂੰ ਓਸੇ ਤਰ੍ਹਾਂ ਵੰਡਿਆਂ ਜਿਵੇਂ
ਯਹੋਵਾਹ ਦਾ ਆਦੇਸ਼ ਸੀ।

### ਕਾਲੇਬ ਨੂੰ ਆਪਣੀ ਧਰਤੀ ਮਿਲੀ

6ਇੱਕ ਦਿਨ ਯਹੂਦਾਹ ਦੇ ਪਰਿਵਾਰ-ਸਮੂਹ ਦੇ ਕੁਝ ਲੋਕ
ਗਿਲਗਾਲ ਵਿਖੇ ਯਹੋਸ਼ੁਆ ਕੋਲ ਗਏ। ਇਨ੍ਹਾਂ ਲੋਕਾਂ ਵਿੱਚੋਂ ਇੱਕ
ਕਨਿੱਜ਼ੀ ਯਫ਼ੁੰਨਹ ਦਾ ਪੁੱਤਰ ਕਾਲੇਬ ਸੀ। ਕਾਲੇਬ ਨੇ ਯਹੋਸ਼ੁਆ ਨੂੰ
ਆਖਿਆ, "ਤੁਹਾਨੂੰ ਉਹ ਗੱਲਾਂ ਯਾਦ ਹਨ ਜਿਹੜੀਆਂ ਯਹੋਵਾਹ
ਨੇ ਕਾਦੇਸ਼ ਬਰਨੇਆ ਵਿਖੇ ਆਖੀਆਂ। ਯਹੋਵਾਹ ਆਪਣੇ ਸੇਵਕ*
ਮੂਸਾ ਨਾਲ ਗੱਲ ਕਰ ਰਿਹਾ ਸੀ। ਯਹੋਵਾਹ ਤੁਹਾਡੇ ਅਤੇ ਮੇਰੇ
ਬਾਰੇ ਗੱਲ ਕਰ ਰਿਹਾ ਸੀ। 7ਯਹੋਵਾਹ ਦੇ ਸੇਵਕ ਮੂਸਾ ਨੇ ਮੈਨੂੰ
ਉਹ ਧਰਤੀ ਦੇਖਣ ਲਈ ਭੇਜਿਆ ਜਿੱਥੇ ਅਸੀਂ ਜਾ ਰਹੇ ਸਾਂ। ਮੈਂ

---

**ਆਪਣੇ ਸੇਵਕ** ਮੂਲਅਰਥ, "ਪਰਮੇਸ਼ੁਰ ਦਾ ਮਨੁੱਖ।"

ਉਸ ਵੇਲੇ 40 ਸਾਲਾਂ ਦਾ ਸਾਂ। ਜਦੋਂ ਮੈਂ ਵਾਪਸ ਆਇਆ ਮੈਂ
ਮੂਸਾ ਨੂੰ ਧਰਤੀ ਬਾਰੇ ਓਹੀ ਦੱਸਿਆ ਜੋ ਮੈਂ ਸੋਚਦਾ ਸਾਂ। 8ਹੋਰਨਾਂ
ਆਦਮੀਆਂ ਨੇ, ਜਿਹੜੇ ਮੇਰੇ ਨਾਲ ਗਏ ਸਨ, ਲੋਕਾਂ ਨੂੰ ਅਜਿਹੀਆਂ
ਗੱਲਾਂ ਦੱਸੀਆਂ ਜਿਨ੍ਹਾਂ ਨੇ ਉਨ੍ਹਾਂ ਨੂੰ ਭੈਭੀਤ ਕਰ ਦਿੱਤਾ। ਪਰ ਮੈਂ
ਸੱਚਮੁੱਚ ਵਿਸ਼ਵਾਸ ਕਰਦਾ ਹਾਂ ਕਿ ਯਹੋਵਾਹ ਸਾਨੂੰ ਉਸ ਧਰਤੀ
ਨੂੰ ਪ੍ਰਾਪਤ ਕਰਨ ਦੀ ਇਜਾਜ਼ਤ ਦੇ ਦੇਵੇਗਾ। 9ਇਸ ਲਈ ਉਸ
ਦਿਨ ਮੂਸਾ ਨੇ ਮੇਰੇ ਨਾਲ ਇੱਕ ਇਕਰਾਰ ਕੀਤਾ ਉਸਨੇ ਆਖਿਆ,
'ਉਹ ਧਰਤੀ, ਜਿੱਥੇ ਤੂੰ ਗਿਆ ਸੀ, ਤੇਰੀ ਹੋ ਜਾਵੇਗੀ। ਤੇਰੇ ਬੱਚੇ
ਹਮੇਸ਼ਾ ਉਸਦੇ ਮਾਲਿਕ ਰਹਿਣਗੇ। ਉਹ ਧਰਤੀ ਮੈਂ, ਤੈਨੂੰ ਇਸ
ਲਈ ਦਿਆਂਗਾ ਕਿਉਂ ਕਿ ਤੂੰ ਯਹੋਵਾਹ ਮੇਰੇ ਪਰਮੇਸ਼ੁਰ ਵਿੱਚ
ਸੱਚਮੁੱਚ ਯਕੀਨ ਕੀਤਾ।'

10"ਹੁਣ, ਯਹੋਵਾਹ ਨੇ ਮੈਨੂੰ 45 ਵਰ੍ਹੇ ਜਿਉਂਦਾ ਰੱਖਿਆ ਹੈ —
ਜਿਵੇਂ ਕਿ ਉਸਨੇ ਕਰਨ ਲਈ ਆਖਿਆ ਸੀ। ਉਸ ਸਮੇਂ ਦੌਰਾਨ
ਅਸੀਂ ਸਾਰੇ ਮਾਰੂਥਲ ਅੰਦਰ ਭਟਕਦੇ ਰਹੇ। ਹੁਣ ਮੈਂ ਇੱਥੇ ਹਾਂ,
85 ਵਰ੍ਹਿਆਂ ਦਾ। 11ਮੈਂ ਅੱਜ ਵੀ ਓਨਾ ਹੀ ਮਜ਼ਬੂਤ ਹਾਂ ਜਿੰਨਾ
ਉਸ ਦਿਨ ਸਾਂ ਜਦੋਂ ਮੈਨੂੰ ਮੂਸਾ ਨੇ ਬਾਹਰ ਭੇਜਿਆ ਸੀ। ਮੈਂ ਅੱਜ
ਵੀ ਲੜਨ ਲਈ ਓਨਾ ਹੀ ਤਿਆਰ ਹਾਂ ਜਿੰਨਾ ਓਦੋਂ ਸਾਂ। 12ਇਸ
ਲਈ ਹੁਣ ਮੈਨੂੰ ਉਹ ਪਹਾੜੀ ਇਲਾਕਾ ਦੇ ਦੇਵੋ ਜਿਸ ਬਾਰੇ
ਯਹੋਵਾਹ ਨੇ ਉਸ ਦਿਨ ਬਹੁਤ ਪਹਿਲਾਂ ਮੈਨੂੰ ਦੇਣ ਦਾ ਇਕਰਾਰ
ਕੀਤਾ ਸੀ। ਉਸ ਸਮੇਂ, ਤੁਸੀਂ ਸੁਣਿਆ ਹੋਵੇਗਾ ਕਿ ਓਥੇ ਤਾਕਤਵਰ
ਅਨਾਕੀ ਲੋਕ ਰਹਿੰਦੇ ਸਨ, ਅਤੇ ਸ਼ਹਿਰ ਬਹੁਤ ਵੱਡੇ ਅਤੇ ਬਹੁਤ
ਸੁਰੱਖਿਅਤ ਸਨ। ਪਰ ਹੁਣ, ਸ਼ਾਇਦ ਯਹੋਵਾਹ ਮੇਰੇ ਨਾਲ ਹੋਵੇ
ਅਤੇ ਮੈਂ ਉਸ ਧਰਤੀ ਨੂੰ ਹਾਸਿਲ ਕਰ ਲਵਾਂ ਜਿਹਾ ਕਿ ਯਹੋਵਾਹ
ਨੇ ਆਖਿਆ ਸੀ।"

13ਯਹੋਸ਼ੁਆ ਨੇ ਯਫ਼ੁੰਨਹ ਦੇ ਪੁੱਤਰ, ਕਾਲੇਬ ਨੂੰ ਅਸੀਸ ਦਿੱਤੀ।
ਯਹੋਸ਼ੁਆ ਨੇ ਉਸਨੂੰ ਹਬਰੋਨ ਦਾ ਸ਼ਹਿਰ ਆਪਣੇ ਲਈ ਰੱਖਣ
ਵਾਸਤੇ ਦੇ ਦਿੱਤਾ। 14ਅਤੇ ਉਹ ਸ਼ਹਿਰ ਅੱਜ ਵੀ ਕਨਿੱਜ਼ੀ ਯਫ਼ੁੰਨਹ
ਦੇ ਪੁੱਤਰ ਕਾਲੇਬ ਦੀ ਮਲਕੀਅਤ ਹੈ। ਉਹ ਸ਼ਹਿਰ ਹਾਲੇ ਵੀ
ਉਸਦੇ ਲੋਕਾਂ ਦਾ ਹੈ ਕਿਉਂ ਕਿ ਉਸਨੇ ਯਹੋਵਾਹ, ਇਸਰਾਏਲ ਦੇ
ਪਰਮੇਸ਼ੁਰ ਦਾ ਹੁਕਮ ਮੰਨਿਆ ਅਤੇ ਉਸ ਵਿੱਚ ਭਰੋਸਾ ਕੀਤਾ।
15ਅਤੀਤ ਕਾਲ ਵਿੱਚ ਉਸ ਸ਼ਹਿਰ ਦਾ ਨਾਂ ਕਿਰਯਥ ਅਰਬਾ ਸੀ।
ਉਸ ਸ਼ਹਿਰ ਦਾ ਨਾਲ ਅਨਾਕੀ ਲੋਕਾਂ ਦੇ ਸਭ ਤੋਂ ਮਹਾਨ ਆਦਮੀ
—ਅਰਬਾ ਨਾਮ ਦੇ ਆਦਮੀ—ਦੇ ਨਾਲ ਤੇ ਰੱਖਿਆ ਗਿਆ ਸੀ।
ਇਸਤੋਂ ਮਗਰੋਂ ਉਸ ਧਰਤੀ ਤੇ ਸ਼ਾਂਤੀ ਹੋ ਗਈ।

### ਯਹੂਦਾਹ ਲਈ ਧਰਤੀ

15 ਜਿਹੜੀ ਧਰਤੀ ਯਹੂਦਾਹ ਨੂੰ ਦਿੱਤੀ ਗਈ ਸੀ ਉਹ
ਉਸ ਪਰਿਵਾਰ-ਸਮੂਹ ਦੇ ਪਰਿਵਾਰਾਂ ਵਿਚਕਾਰ ਵੰਡੀ
ਗਈ ਸੀ। ਇਸ ਧਰਤੀ ਦੀ ਹੱਦ ਅਦੋਮ ਅਤੇ ਦੱਖਣ ਦੀ ਸਰਹੱਦ
ਦੇ ਨਾਲ ਸੀ ਜਿਹੜੀ ਸੀਨ ਦੇ ਮਾਰੂਥਲ ਵੱਲ ਟੇਮਾਨ ਦੇ ਕੰਢੇ
ਤੀਕ ਜਾਂਦੀ ਸੀ। 2ਯਹੂਦਾਹ ਦੀ ਧਰਤੀ ਦੀ ਦੱਖਣੀ ਸਰਹੱਦ
ਖਾਰੇ ਸਾਗਰ ਦੇ ਦੱਖਣੀ ਕੰਢੇ ਤੋਂ ਸ਼ੁਰੂ ਹੁੰਦੀ ਸੀ। 3ਇਹ ਸਰਹੱਦ
ਦੱਖਣ ਵੱਲ ਵਿੱਛੂ ਪਾਸ ਵੱਲ ਜਾਂਦੀ ਸੀ ਅਤੇ ਸੀਨ ਤੱਕ ਚਲੀ
ਗਈ ਸੀ। ਫ਼ੇਰ ਸਰਹੱਦ ਦੱਖਣ ਵੱਲ ਕਾਦੇਸ਼ ਬਰਨੇਆ ਵੱਲ
ਜਾਂਦੀ ਸੀ। ਸਰਹੱਦ ਹਸ਼ਰੋਨ ਤੋਂ ਹੁੰਦੀ ਹੋਈ ਅੱਗੇ ਅੱਦਾਰ ਤੀਕ
ਜਾਂਦੀ ਸੀ। ਅੱਦਾਰ ਤੋਂ ਅੱਗੇ ਸਰਹੱਦ ਮੁੜ ਜਾਂਦੀ ਸੀ ਅਤੇ ਕਰਕਾ
ਤੱਕ ਜਾਂਦੀ ਸੀ। 4ਸਰਹੱਦ ਮਿਸਰ ਦੇ ਝਰਨੇ ਅਸਮੋਨ ਤੱਕ ਜਾਂਦੀ
ਸੀ ਅਤੇ ਫ਼ੇਰ ਮੱਧ ਸਾਗਰ ਵੱਲ। ਇਹ ਸਾਰੀ ਧਰਤੀ ਉਨ੍ਹਾਂ ਦੀ
ਦੱਖਣੀ ਸਰਹੱਦ ਉੱਤੇ ਸੀ।

5ਉਨ੍ਹਾਂ ਦੀ ਪੂਰਬੀ ਸਰਹੱਦ ਖਾਰੇ ਸਾਗਰ ਦੇ ਕੰਢੇ ਤੋਂ ਉਸ
ਇਲਾਕੇ ਤੱਕ ਸੀ ਜਿੱਥੇ ਯਰਦਨ ਨਦੀ ਸਾਗਰ ਵਿੱਚ ਡਿੱਗਦੀ
ਸੀ।

ਉਨ੍ਹਾਂ ਦੀ ਉੱਤਰੀ ਸਰਹੱਦ ਉਸ ਇਲਾਕੇ ਤੋਂ ਸ਼ੁਰੂ ਹੁੰਦੀ ਸੀ
ਜਿੱਥੇ ਯਰਦਨ ਨਦੀ ਖਾਰੇ ਸਾਗਰ ਵਿੱਚ ਡਿੱਗਦੀ ਸੀ। 6ਫ਼ੇਰ
ਉੱਤਰੀ ਸਰਹੱਦ ਬੈਤ ਹਗਲਾਹ ਤੱਕ ਜਾਂਦੀ ਸੀ ਅਤੇ ਬੈਤ ਅਰਬਾਹ
ਦੇ ਉੱਤਰ ਵੱਲ ਚਲੀ ਗਈ ਸੀ। ਸਰਹੱਦ ਬੋਹਨ ਦੀ ਸ਼ਿਲਾ ਤੱਕ
ਚਲੀ ਗਈ ਸੀ। (ਬੋਹਨ ਰਊਬੇਨ ਦਾ ਪੁੱਤਰ ਸੀ।) 7ਫ਼ੇਰ ਉੱਤਰੀ
ਸਰਹੱਦ ਆਕੋਰ ਦੀ ਵਾਦੀ ਤੋਂ ਹੁੰਦੀ ਹੋਈ ਦਬਿਰ ਤੱਕ ਚਲੀ
ਗਈ ਸੀ। ਉੱਥੋਂ ਸਰਹੱਦ ਉੱਤਰ ਵੱਲ ਮੁੜ ਗਈ ਸੀ ਅਤੇ
ਗਿਲਗਾਲ ਤੱਕ ਚਲੀ ਗਈ ਸੀ। ਗਿਲਗਾਲ ਉਸ ਸੜਕ ਦੇ
ਸਾਮ੍ਹਣੇ ਹੈ ਜਿਹੜੀ ਅਦੋਮੀਮ ਦੇ ਪਰਬਤ ਤੋਂ ਹੋਕੇ ਜਾਂਦੀ ਹੈ।
ਉਹ ਝਰਨੇ ਦੇ ਦੱਖਣੀ ਪਾਸੇ ਵੱਲ ਹੈ। ਸਰਹੱਦ ਏਨਸ਼ਮਸ਼ ਦੀ
ਧਾਰਾ ਦੇ ਨਾਲ-ਨਾਲ ਚਲੀ ਗਈ ਸੀ। ਸਰਹੱਦ ਏਨ ਰੋਗੇਲ ਤੇ
ਜਾਕੇ ਖਤਮ ਹੋ ਜਾਂਦੀ ਸੀ। 8ਫ਼ੇਰ ਸਰਹੱਦ ਯਬੂਸੀ ਸ਼ਹਿਰ ਦੇ
ਦੱਖਣੀ ਪਾਸੇ ਦੇ ਨਾਲ-ਨਾਲ ਬਨ ਹਿੰਨੋਮ ਦੀ ਵਾਦੀ ਵਿੱਚੋਂ
ਲੰਘਦੀ ਹੈ। (ਉਸ ਯਬੂਸੀ ਸ਼ਹਿਰ ਦਾ ਨਾਮ ਯਰੂਸ਼ਲਮ ਸੀ।)
ਉਸ ਸਥਾਨ ਉੱਤੇ ਸਰਹੱਦ ਹਿੰਨੋਮ ਵਾਦੀ ਦੇ ਪੱਛਮ ਵੱਲ ਪਹਾੜ
ਦੀ ਚੋਟੀ ਤੱਕ ਚਲੀ ਗਈ ਸੀ। ਇਹ ਰਫ਼ਾਈਮ ਵਾਦੀ ਦੇ ਉੱਤਰੀ
ਸਿਰੇ ਉੱਤੇ ਸੀ। 9ਉਸ ਥਾਂ ਤੋਂ ਬਾਦ ਸਰਹੱਦ ਨਫ਼ਤੋਆ ਦੇ ਝਰਨੇ
ਦੇ ਪਾਣੀ ਤੱਕ ਚਲੀ ਗਈ ਸੀ। ਫ਼ੇਰ ਸਰਹੱਦ ਅਫ਼ਰੋਨ ਪਰਬਤ
ਦੇ ਨੇੜੇ ਦੇ ਸ਼ਹਿਰਾਂ ਨੂੰ ਚਲੀ ਗਈ ਸੀ। ਉਸ ਥਾਂ ਉੱਤੇ ਸਰਹੱਦ
ਮੁੜ ਗਈ ਸੀ ਅਤੇ ਬਆਲਾਹ ਨੂੰ ਚਲੀ ਗਈ ਸੀ। (ਬਆਲਾਹ
ਦਾ ਨਾਮ ਕਿਰਯਥ ਯਾਰੀਮ ਵੀ ਹੈ।) 10ਬਆਲਾਹ ਉੱਤੇ ਆਕੇ
ਸਰਹੱਦ ਪੱਛਮ ਨੂੰ ਮੁੜ ਕੇ ਸੇਈਰ ਦੇ ਪਹਾੜੀ ਪ੍ਰਦੇਸ਼ ਵੱਲ ਚਲੀ
ਗਈ ਸੀ। ਸਰਹੱਦ ਯਾਰੀਮ ਪਰਬਤ (ਕਸਾ ਲੋਨ) ਦੇ ਉੱਤਰੀ
ਪਾਸੇ ਦੇ ਨਾਲ-ਨਾਲ ਜਾਂਦੀ ਸੀ ਅਤੇ ਹੇਠਾਂ ਬੈਤ ਸ਼ਮਸ਼ ਤੱਕ ਚਲੀ
ਗਈ ਸੀ। ਉੱਥੋਂ ਸਰਹੱਦ ਤਿਮਨਾਹ ਤੋਂ ਅੱਗੇ ਚਲੀ ਗਈ ਸੀ।
11ਫ਼ੇਰ ਸਰਹੱਦ ਅਕਰੋਨ ਦੀ ਉੱਤਰ ਵੱਲ ਪਹਾੜੀ ਤੱਕ ਚਲੀ
ਗਈ ਸੀ। ਉਸ ਥਾਂ ਤੇ ਸਰਹੱਦ ਸ਼ਿਕਰੋਨ ਨੂੰ ਮੁੜ ਗਈ ਸੀ ਅਤੇ
ਬਆਲਾਹ ਪਰਬਤ ਦੇ ਪਾਰ ਚਲੀ ਗਈ ਸੀ। ਸਰਹੱਦ ਯਬਨੇਲ
ਤੱਕ ਚਲੀ ਗਈ ਸੀ ਅਤੇ ਮੱਧ ਸਾਗਰ ਤੇ ਆਕੇ ਮੁਕਦੀ ਸੀ।
12ਮੱਧ ਸਾਗਰ ਯਹੂਦਾਹ ਦੀ ਧਰਤੀ ਦੀ ਪੱਛਮੀ ਸਰਹੱਦ ਸੀ।
ਇਸ ਤਰ੍ਹਾਂ ਯਹੂਦਾਹ ਦੀ ਧਰਤੀ ਇਨ੍ਹਾਂ ਚਾਰ ਸਰਹੱਦਾਂ ਦੇ ਵਿਚਕਾਰ
ਸੀ। ਯਹੂਦਾਹ ਦੇ ਪਰਿਵਾਰ ਇਸ ਇਲਾਕੇ ਵਿੱਚ ਰਹਿੰਦੇ ਸਨ।

13ਯਹੋਵਾਹ ਨੇ ਯਹੋਸ਼ੁਆ ਨੂੰ ਯਹੂਦਾਹ ਦੀ ਧਰਤੀ ਦਾ ਇੱਕ
ਹਿੱਸਾ ਯਫ਼ੁੰਨਹ ਦੇ ਪੁੱਤਰ ਕਾਲੇਬ ਨੂੰ ਦੇਣ ਦਾ ਆਦੇਸ਼ ਦਿੱਤਾ ਸੀ।
ਇਸ ਲਈ ਯਹੋਸ਼ੁਆ ਨੇ ਕਾਲੇਬ ਨੂੰ ਉਹ ਧਰਤੀ ਦੇ ਦਿੱਤੀ ਜਿਸਦਾ
ਪਰਮੇਸ਼ੁਰ ਨੇ ਆਦੇਸ਼ ਦਿੱਤਾ ਸੀ। ਯਹੋਸ਼ੁਆ ਨੇ ਉਸ ਨੂੰ ਕਿਰਯਥ

ਅਰਬਾ (ਹਬਰੋਨ) ਦਾ ਕਸਬਾ ਦੇ ਦਿੱਤਾ। (ਅਰਬਾ ਅਨੋਕ ਦਾ
ਪਿਤਾ ਸੀ) **14**ਕਾਲੇਬ ਨੇ ਹਬਰੋਨ ਵਿੱਚੋਂ ਤਿੰਨ ਅਨਾਕੀ ਪਰਿਵਾਰਾਂ
ਦਾ, ਵਿਨਾਸ਼ ਕਰ ਦਿੱਤਾ ਜਿੱਥੇ ਉਹ ਰਹਿੰਦੇ ਸਨ। ਇਹ ਪਰਿਵਾਰ
ਸਨ ਸ਼ੇਸ਼ੈ, ਅਹੀਮਾਨ ਅਤੇ ਤਲਮੈ। ਉਹ ਅਨੋਕ ਦੇ ਪਰਿਵਾਰ
ਵਿੱਚੋਂ ਸਨ। **15**ਫ਼ੇਰ ਕਾਲੇਬ ਨੇ ਦਬਿਰ ਵਿੱਚ ਰਹਿੰਦੇ ਲੋਕਾਂ ਨਾਲ
ਲੜਾਈ ਲੜੀ। (ਅਤੀਤ ਕਾਲ ਵਿੱਚ ਦਬਿਰ ਦਾ ਨਾਮ ਕਿਰਯਥ
ਸੇਫ਼ਰ ਵੀ ਸੀ।) **16**ਕਾਲੇਬ ਨੇ ਆਖਿਆ, "ਮੈਂ ਕਿਰਯਥ ਸੇਫ਼ਰ
ਉੱਤੇ ਹਮਲਾ ਕਰਨਾ ਚਾਹੁੰਦਾ ਹਾਂ। ਮੈਂ ਆਪਣੀ ਧੀ ਅਕਸਾਹ ਦਾ
ਡੋਲਾ ਉਸ ਆਦਮੀ ਨੂੰ ਦਿਆਂਗਾ ਜਿਹੜਾ ਉਸ ਸ਼ਹਿਰ ਉੱਤੇ
ਹਮਲਾ ਕਰਕੇ ਉਸਨੂੰ ਹਰਾਏਗਾ। ਮੈਂ ਉਸ ਬੰਦੇ ਨਾਲ ਆਪਣੀ
ਧੀ ਦਾ ਵਿਆਹ ਕਰ ਦਿਆਂਗਾ।"

**17**ਆਥਨੀਏਲ ਕਾਲੇਬ ਦੇ ਭਰਾ ਕਨਜ਼ ਦਾ ਪੁੱਤਰ ਸੀ।
ਆਥਨੀਏਲ ਨੇ ਉਸ ਸ਼ਹਿਰ ਨੂੰ ਹਰਾ ਦਿੱਤਾ ਇਸ ਲਈ ਕਾਲੇਬ
ਨੇ ਆਪਣੀ ਧੀ ਅਕਸਾਹ ਦਾ ਵਿਆਹ ਆਥਨੀਏਲ ਨਾਲ ਕਰ
ਦਿੱਤਾ। **18**ਅਕਸਾਹ ਆਥਨੀਏਲ ਦੇ ਘਰ ਵਿੱਚ ਰਹਿਣ ਲਈ
ਚਲੀ ਗਈ। ਆਥਨੀਏਲ ਨੇ ਅਕਸਾਹ ਨੂੰ ਆਖਿਆ ਕਿ ਉਹ
ਆਪਣੇ ਪਿਤਾ ਕਾਲੇਬ ਤੋਂ ਕੁਝ ਹੋਰ ਧਰਤੀ ਮੰਗੇ। ਅਕਸਾਹ
ਆਪਣੇ ਪਿਤਾ ਕੋਲ ਗਈ। ਜਦੋਂ ਉਹ ਆਪਣੇ ਗਧੇ ਤੋਂ ਉੱਤਰੀ
ਤਾਂ ਕਾਲੇਬ ਨੇ ਉਸਨੂੰ ਪੁੱਛਿਆ, "ਤੂੰ ਕੀ ਚਾਹੁੰਦੀ ਹੈਂ?"

**19**ਅਕਸਾਹ ਨੇ ਜਵਾਬ ਦਿੱਤਾ, "ਮੈਨੂੰ ਆਪਣੀਆਂ ਅਸੀਸਾਂ
ਦੇ।* ਤੂੰ ਮੈਨੂੰ ਨੇਜੇਵ ਵਿੱਚ ਸੁੱਕੀ ਮਾਰੂ ਧਰਤੀ ਦਿੱਤੀ ਹੈ।
ਮਿਹਰਬਾਨੀ ਕਰਕੇ ਮੈਨੂੰ ਪਾਣੀ ਵਾਲੀ ਵੀ ਕੁਝ ਧਰਤੀ ਦੇ ਦੇ।"
ਇਸ ਲਈ ਕਾਲੇਬ ਨੇ ਉਸਨੂੰ ਉਹੋ ਕੁਝ ਦੇ ਦਿੱਤਾ ਜੋ ਉਹ ਚਾਹੁੰਦੀ
ਸੀ। ਉਸਨੇ ਉਸਨੂੰ ਉੱਪਰਲੀ ਅਤੇ ਹੇਠਲੀ ਜ਼ਮੀਨ ਦਿੱਤੀ, ਜਿਸ
ਦੀਆਂ ਕੰਧਾਂ ਸਨ।

**20**ਯਹੂਦਾਹ ਦੇ ਪਰਿਵਾਰ-ਸਮੂਹ ਨੇ ਉਹ ਧਰਤੀ ਲੈ ਲਈ
ਜਿਸ ਬਾਰੇ ਪਰਮੇਸ਼ੁਰ ਨੇ ਉਨ੍ਹਾਂ ਨਾਲ ਇਕਰਾਰ ਕੀਤਾ ਸੀ। ਹਰ
ਪਰਿਵਾਰ-ਸਮੂਹ ਨੂੰ ਧਰਤੀ ਦਾ ਹਿੱਸਾ ਮਿਲਿਆ। **21**ਯਹੂਦਾਹ ਦੇ
ਪਰਿਵਾਰ-ਸਮੂਹ ਨੂੰ ਨਿਜੀਵ ਦੇ ਦੱਖਣੀ ਹਿੱਸੇ ਦੇ ਸਾਰੇ ਕਸਬੇ
ਮਿਲ ਗਏ। ਇਹ ਕਸਬੇ ਅਦੋਮ ਦੀ ਸਰਹੱਦ ਦੇ ਨੇੜੇ ਸਨ।
ਇਨ੍ਹਾਂ ਕਸਬਿਆਂ ਦੀ ਸੂਚੀ ਇਹ ਹੈ: ਕਬਸਏਲ, ਏਦਰ, ਯਾਗੂਰ,
**22**ਕੀਨਾਹ, ਦੀਮੋਨਾਹ, ਅਦਾਦਾਹ, **23**ਕਦਸ਼, ਹਾਸੋਰ, ਯਿਥਨਾਨ,
**24**ਜ਼ੀਫ਼, ਤਲਮ, ਬਆਲੋਥ, **25**ਹਾਸੋਰ, ਹੱਦਤਾਹ, ਕਰੀਯੋਥ ਹਸਰੋਨ
(ਹਾਸੋਰ), **26**ਅਮਾਮ, ਸ਼ਮਾ, ਮੋਲਾਦਾਹ, **27**ਹਸਰ ਗੱਦਾਹ, ਹਸ਼ਮੋਨ,
ਬੈਤ ਪਾਲਟ, **28**ਹਸਰ ਸ਼ੂਆਲ, ਬਏਰ-ਸ਼ਬਾ, ਬਿਜ਼ਯੋਥਯਾਹ,
**29**ਬਆਲਾਹ, ਇੱਯੀਮ, ਆਮਸ, **30**ਅਲਤੋਲਦ, ਕਸੀਲ, ਹਾਰਮਾਹ,
**31**ਸਿਕਲਾਗ, ਮਦਮੰਨਾਹ, ਸਨਸੰਨਾਹ, **32**ਲਬਾਓਥ, ਸ਼ਿਲਹਿਮ,
ਅਯਿਨ ਅਤੇ ਰਿੰਮੋਨ। ਕੁੱਲ ਮਿਲਾਕੇ ਓਥੇ ਉਨ੍ਹਾਂ ਦੇ ਸਾਰੇ ਖੇਤਾਂ
ਸਮੇਤ 29 ਕਸਬੇ ਸਨ।

**33**ਯਹੂਦਾਹ ਦੇ ਪਰਿਵਾਰ-ਸਮੂਹ ਨੂੰ ਪੱਛਮੀ ਤਰਾਈ ਵਿਚਲੇ
ਕਸਬੇ ਵੀ ਮਿਲੇ। ਉਨ੍ਹਾਂ ਕਸਬਿਆਂ ਦੀ ਸੂਚੀ ਇਹ ਹੈ: ਅਸ਼ਤਾਓਲ,
ਸਾਰਾਹ, ਅਸ਼ਨਾਹ, **34**ਜ਼ਾਨੋਅਹ, ਏਨ ਗੱਨੀਮ, ਤੱਪੂਆਹ, ਏਨਾਮ,
**35**ਯਰਮੂਥ, ਅਦੁੱਲਾਮ, ਸੋਕੋਹ, ਅਜ਼ੇਕਾਹ, **36**ਸ਼ਅਰਯਿਮ,
ਅਦੀਥਾਯਿਮ ਅਤੇ ਗਦੇਰਾਹ ਗਦੇਰੋਥਯਿਮ ਕੁੱਲ ਮਿਲਾਕੇ ਓਥੇ
14 ਕਸਬੇ ਅਤੇ ਉਨ੍ਹਾਂ ਦੇ ਖੇਤ ਸਨ।

**37**ਯਹੂਦਾਹ ਦੇ ਪਰਿਵਾਰ-ਸਮੂਹ ਨੂੰ ਇਹ ਕਸਬੇ ਵੀ ਦਿੱਤੇ
ਗਏ: ਸਨਾਨ, ਹਾਦਾਸ਼ਾਹ, ਮਿਗਦਲ ਗਾਦ, **38**ਦਿਲਾਨ, ਮਿਸਪਹ,
ਯਾਕਥਏਲ, **39**ਲਾਕੀਸ਼, ਬਾਸਕਥ, ਅਗਲੋਨ, **40**ਕੱਬੋਨ, ਲਹਮਾਸ,
ਕਿਥਲੀਸ਼, **41**ਗਦੇਰੋਥ, ਬੈਤ ਦਾਗੋਨ, ਨਅਮਾਹ ਅਤੇ ਮੱਕੇਦਾਹ।
ਕੁੱਲ ਮਿਲਾਕੇ ਇਹ 16 ਕਸਬੇ ਅਤੇ ਉਨ੍ਹਾਂ ਦੇ ਦੁਆਲੇ ਖੇਤ ਸਨ।

**42**ਯਹੂਦਾਹ ਦੇ ਲੋਕਾਂ ਨੇ ਇਹ ਕਸਬੇ ਵੀ ਹਾਸਿਲ ਕੀਤੇ:
ਲਿਬਨਾਹ, ਅਥਰ, ਆਸ਼ਾਨ, **43**ਯਿਫ਼ਤਾਹ, ਅਸ਼ਨਾਹ, ਨਸੀਬ,
**44**ਕਈਲਾਹ, ਅਕਜ਼ੀਬ ਅਤੇ ਮਾਰੇਸ਼ਾਹ। ਕੁੱਲ ਮਿਲਾਕੇ ਇਹ ਨੌਂ
ਕਸਬੇ ਸਨ ਅਤੇ ਉਨ੍ਹਾਂ ਦੇ ਇਰਦ-ਗਿਰਦ ਖੇਤ ਸਨ।

**45**ਯਹੂਦਾਹ ਦੇ ਲੋਕਾਂ ਨੂੰ ਅਕਰੋਨ ਦਾ ਕਸਬਾ ਅਤੇ ਉਸਦੇ
ਨੇੜੇ ਦੇ ਛੋਟਿਆਂ ਕਸਬੇ ਅਤੇ ਖੇਤ ਵੀ ਮਿਲੇ। **46**ਉਨ੍ਹਾਂ ਨੂੰ ਅਕਰੋਨ
ਦੇ ਪੱਛਮ ਵੱਲ ਦਾ ਇਲਾਕਾ ਵੀ ਮਿਲਿਆ ਅਤੇ ਅਸ਼ਦੋਦ ਦੇ ਨੇੜੇ
ਦੇ ਸਾਰੇ ਖੇਤ ਅਤੇ ਕਸਬੇ ਵੀ। **47**ਅਸ਼ਦੋਦ ਦੇ ਆਲੇ-ਦੁਆਲੇ ਦਾ
ਸਾਰਾ ਇਲਾਕਾ ਅਤੇ ਓਥੋਂ ਦੇ ਛੋਟੇ ਕਸਬੇ ਯਹੂਦਾਹ ਦੀ ਧਰਤੀ
ਦਾ ਹਿੱਸਾ ਸਨ। ਯਹੂਦਾਹ ਦੇ ਲੋਕਾਂ ਨੂੰ ਅੱਜ਼ਾਹ ਦੇ ਆਲੇ-ਦੁਆਲੇ
ਦਾ ਇਲਾਕਾ ਉਸਦੇ ਨੇੜੇ ਦੇ ਖੇਤ ਅਤੇ ਕਸਬੇ ਵੀ ਮਿਲੇ। ਉਨ੍ਹਾਂ
ਦੀ ਧਰਤੀ ਮਿਸਰ ਦੀ ਨਦੀ ਤੱਕ ਜਾਂਦੀ ਸੀ। ਅਤੇ ਉਨ੍ਹਾਂ ਦੀ
ਧਰਤੀ ਮੱਧ ਸਾਗਰ ਦੇ ਕੰਢੇ ਦੇ ਨਾਲ-ਨਾਲ ਸੀ।

**48**ਯਹੂਦਾਹ ਦੇ ਲੋਕਾਂ ਨੂੰ ਪਹਾੜੀ ਪ੍ਰਦੇਸ਼ ਦੇ ਕਸਬੇ ਵੀ ਦਿੱਤੇ
ਗਏ। ਇਨ੍ਹਾਂ ਕਸਬਿਆਂ ਦੀ ਸੂਚੀ ਇਹ ਹੈ: ਸ਼ਾਮੀਰ, ਯੱਤੀਰ,
ਸੋਕੋਹ, **49**ਦੰਨਾਹ, ਕਿਰਯਥ ਸੰਨਾਹ (ਦਬਿਰ), **50**ਅਨਾਬ,
ਅਸ਼ਤਮੋਹ, ਅਨੀਮ, **51**ਗੋਸ਼ਨ, ਹੋਲੋਨ ਅਤੇ ਗਿਲੋਹ। ਕੁੱਲ ਮਿਲਾਕੇ
ਇਹ 11ਕਸਬੇ ਸਨ ਅਤੇ ਇਨ੍ਹਾਂ ਦੇ ਆਲੇ-ਦੁਆਲੇ ਸਾਰੇ ਖੇਤ
ਸਨ।

**52**ਯਹੂਦਾਹ ਦੇ ਲੋਕਾਂ ਨੂੰ ਇਹ ਕਸਬੇ ਵੀ ਦਿੱਤੇ ਗਏ: ਅਰਾਬ,
ਦੂਮਾਹ, ਅਸ਼ਾਨ, **53**ਯਾਨੀਮ, ਬੈਤ ਤੱਪੂਅਹ, ਅਫ਼ੇਕਾਹ, **54**ਹੁਮਤਾਹ,
ਕਿਰਯਥ ਅਰਬਾ (ਹਬਰੋਨ) ਅਤੇ ਸੀਓਰ। ਇਹ 9 ਕਸਬੇ ਸਨ
ਅਤੇ ਇਨ੍ਹਾਂ ਦੇ ਆਲੇ-ਦੁਆਲੇ ਖੇਤ ਸਨ।

**55**ਯਹੂਦਾਹ ਦੇ ਲੋਕਾਂ ਨੂੰ ਇਹ ਕਸਬੇ ਵੀ ਦਿੱਤੇ ਗਏ: ਮਾਓਨ,
ਕਰਮਲ, ਜ਼ੀਫ਼, ਯੂਟਾਹ, **56**ਯਿਜ਼ਰਏਲ, ਯਾਕਦਾਮ, ਜ਼ਾਨੋਅਹ,
**57**ਕਯਿਨ, ਗਿਬਾਹ ਅਤੇ ਤਿਮਨਾਹ। ਕੁੱਲ ਮਿਲਾਕੇ ਇਹ 10
ਕਸਬੇ ਅਤੇ ਇਨ੍ਹਾਂ ਦੇ ਆਲੇ-ਦੁਆਲੇ ਦੇ ਖੇਤ ਸਨ।

**58**ਯਹੂਦਾਹ ਦੇ ਲੋਕਾਂ ਨੂੰ ਇਹ ਕਸਬੇ ਵੀ ਦਿੱਤੇ ਗਏ: ਹਲਹੂਲ
ਬੈਤ ਸੂਰ, ਗਦੋਰ, **59**ਮਅਰਾਥ, ਬੈਤ ਅਨੋਥ ਅਤੇ ਅਲਤਕੋਨ।
ਕੁੱਲ ਮਿਲਾ ਕੇ ਇਹ 6 ਕਸਬੇ ਸਨ ਅਤੇ ਇਨ੍ਹਾਂ ਦੇ ਆਲੇ-ਦੁਆਲੇ
ਖੇਤ ਸਨ।

**60**ਯਹੂਦਾਹ ਦੇ ਲੋਕਾਂ ਨੂੰ ਰੱਬਾਹ ਅਤੇ ਕਿਰਯਥ ਬਆਲ
(ਕਿਰਯਥ ਯਾਰੀਮ) ਦੇ ਦੋ ਸ਼ਹਿਰ ਵੀ ਦਿੱਤੇ ਗਏ।

**61**ਯਹੂਦਾਹ ਦੇ ਲੋਕਾਂ ਨੂੰ ਮਾਰੂਥਲ ਦੇ ਕਸਬੇ ਵੀ ਦਿੱਤੇ ਗਏ।
ਇਨ੍ਹਾਂ ਕਸਬਿਆਂ ਦੀ ਸੂਚੀ ਇਹ ਹੈ: ਬੈਤ ਅਰਾਬਾਹ, ਮਿੱਦੀਨ,

---

**ਮੈਨੂੰ ਇੱਕ ਅਸੀਸ ਦੇ** ਜਾਂ, "ਕਿਰਪਾ ਕਰਕੇ ਮੇਰਾ ਸਵਾਗਤ ਕਰ।" ਜਾਂ, "ਮੈਨੂੰ ਪਾਣੀ ਦਾ ਇੱਕ ਚਸ਼ਮਾ ਦੇ।"

ਸਕਾਕਾਹ, 62ਨਿਬਸ਼ਾਨ, ਸਾਲਟ ਸਿਟੀ ਅਤੇ ਏਨ ਗੱਦੀ। ਕੁੱਲ
ਮਿਲਾ ਕੇ ਇਹ 6 ਕਸਬੇ ਅਤੇ ਇਨ੍ਹਾਂ ਦੇ ਖੇਤ ਸਨ।
63ਯਹੂਦਾਹ ਦੀ ਫ਼ੌਜ ਯਰੂਸ਼ਲਮ ਵਿੱਚ ਰਹਿੰਦੇ ਯਬੂਸੀ ਲੋਕਾਂ
ਨੂੰ ਬਾਹਰ ਨਹੀਂ ਕੱਢ ਸਕੀ। ਇਸ ਲਈ ਅੱਜ ਤੱਕ ਵੀ ਓਥੇ,
ਯਰੂਸ਼ਲਮ ਵਿੱਚ, ਯਹੂਦਾਹ ਦੇ ਲੋਕਾਂ ਨਾਲ ਯਬੂਸੀ ਲੋਕ ਰਹਿ
ਰਹੇ ਸਨ।

### ਅਫ਼ਰਾਈਮ ਅਤੇ ਮਨੱਸ਼ਹ ਲਈ ਧਰਤੀ

16 ਇਹ ਉਹ ਧਰਤੀ ਹੈ ਜਿਹੜੀ ਯੂਸੁਫ਼ ਦੇ ਪਰਿਵਾਰ ਨੂੰ
ਮਿਲੀ। ਇਹ ਧਰਤੀ ਯਰੀਹੋ ਨੇੜੇ ਯਰਦਨ ਨਦੀ ਤੋਂ
ਸ਼ੁਰੂ ਹੁੰਦੀ ਸੀ ਅਤੇ ਯਰੀਹੋ ਦੇ ਪਾਣੀਆਂ ਤੱਕ ਜਾਂਦੀ ਸੀ। (ਇਹ
ਯਰੀਹੋ ਦੇ ਬਿਲਕੁਲ ਪੂਰਬ ਵੱਲ ਸੀ।) ਸਰਹੱਦ ਯਰੀਹੋ ਤੋਂ ਬੈਤਏਲ
ਦੇ ਪਹਾੜੀ ਪ੍ਰਦੇਸ਼ ਤੱਕ ਜਾਂਦੀ ਸੀ। 2ਫ਼ੇਰ ਸਰਹੱਦ ਬੈਤਏਲ (ਲੂਜ਼)
ਤੋਂ ਸ਼ੁਰੂ ਹੋਕੇ ਅਟਰੋਥ ਵਿਖੇ ਅਰਕੀ ਦੀ ਸਰਹੱਦ ਤੱਕ ਜਾਂਦੀ ਸੀ।
3ਫ਼ੇਰ ਸਰਹੱਦ ਪੱਛਮ ਵੱਲ ਯਫਲੇਤੀ ਲੋਕਾਂ ਦੀ ਸਰਹੱਦ ਤੀਕ
ਜਾਂਦੀ ਸੀ। ਸਰਹੱਦ ਹੇਠਲੇ ਬੈਤ ਹੋਰੋਨ ਤੱਕ ਚਲੀ ਗਈ ਸੀ।
ਫ਼ੇਰ ਸਰਹੱਦ ਗਜ਼ਰ ਤੱਕ ਗਈ ਸੀ ਅਤੇ ਮੱਧ ਸਾਗਰ ਤੱਕ ਚਲੀ
ਗਈ ਸੀ। 4ਇਸ ਤਰ੍ਹਾਂ ਮਨੱਸ਼ਹ ਅਤੇ ਅਫ਼ਰਾਈਮ ਦੇ ਲੋਕਾਂ ਨੇ
ਇਹ ਆਪਣੀ ਧਰਤੀ ਪ੍ਰਾਪਤ ਕੀਤੀ। (ਮਨੱਸ਼ਹ ਅਤੇ ਅਫ਼ਰਾਈਮ
ਯੂਸੁਫ਼ ਦੇ ਪੁੱਤਰ ਸਨ।)
5ਅਫ਼ਰਾਈਮ ਦੇ ਲੋਕਾਂ ਨੂੰ ਦਿੱਤੀ ਗਈ ਧਰਤੀ ਇਹ ਸੀ: ਉਨ੍ਹਾਂ
ਦੀ ਪੂਰਬੀ ਸਰਹੱਦ ਉੱਪਰਲੇ ਬੈਤ ਹੋਰੋਨ ਦੇ ਨੇੜੇ ਅਟਰੋਥ ਅੱਦਾਰ
ਤੋਂ ਸ਼ੁਰੂ ਹੁੰਦੀ ਸੀ। 6ਅਤੇ ਪੱਛਮੀ ਸਰਹੱਦ ਮਿਕਮਥਾਥ ਤੋਂ ਸ਼ੁਰੂ
ਹੁੰਦੀ ਸੀ। ਸਰਹੱਦ ਪੂਰਬ ਵੱਲ ਤਅਨਥ ਸ਼ੀਲੋਹ ਨੂੰ ਮੁੜ ਜਾਂਦੀ
ਸੀ ਅਤੇ ਯਾਨੋਹਾਹ ਦੇ ਪੂਰਬ ਤੱਕ ਜਾਂਦੀ ਸੀ। 7ਫ਼ੇਰ ਸਰਹੱਦ
ਯਾਨੋਹਾਹ ਤੋਂ ਹੁੰਦੀ ਹੋਈ ਹੇਠਾਂ ਅਟਰੋਥ ਅਤੇ ਨਆਰਾਥ ਨੂੰ ਜਾਂਦੀ
ਸੀ। ਸਰਹੱਦ ਓਥੋਂ ਤੱਕ ਜਾਂਦੀ ਸੀ ਜਿੱਥੇ ਇਹ ਯਰੀਹੋ ਨੂੰ ਛੂੰਹਦੀ
ਸੀ ਅਤੇ ਯਰਦਨ ਨਦੀ ਤੇ ਜਾਕੇ ਮੁਕਦੀ ਸੀ। 8ਸਰਹੱਦ ਪੱਛਮੀ
ਤੱਪੂਅਹ ਤੋਂ ਕਾਨਾਹ ਘਾਟੀ ਤੱਕ ਜਾਂਦੀ ਸੀ ਅਤੇ ਸਮੁੰਦਰ ਉੱਤੇ
ਮੁਕਦੀ ਸੀ। ਇਹੀ ਉਹ ਸਾਰੀ ਧਰਤੀ ਸੀ ਜਿਹੜੀ ਅਫ਼ਰਾਈਮ
ਦੇ ਲੋਕਾਂ ਨੂੰ ਦਿੱਤੀ ਗਈ ਸੀ। ਉਸ ਪਰਿਵਾਰ-ਸਮੂਹ ਦੇ ਹਰ
ਪਰਿਵਾਰ ਨੂੰ ਇਸ ਧਰਤੀ ਦਾ ਹਿੱਸਾ ਮਿਲਿਆ ਸੀ। 9ਅਫ਼ਰਾਈਮ
ਦੇ ਬਹੁਤ ਸਾਰੇ ਸਰਹੱਦੀ ਕਸਬੇ ਅਸਲ ਵਿੱਚ ਮਨੱਸ਼ਹ ਦੀਆਂ
ਸਰਹੱਦਾਂ ਵਿੱਚ ਸਨ, ਪਰ ਅਫ਼ਰਾਈਮ ਦੇ ਲੋਕਾਂ ਨੂੰ ਉਹ ਕਸਬੇ
ਅਤੇ ਉਨ੍ਹਾਂ ਦੇ ਆਲੇ-ਦੁਆਲੇ ਦੇ ਖੇਤ ਮਿਲੇ ਸਨ। 10ਪਰ ਅਫ਼ਰਾਮੀ
ਲੋਕ ਕਨਾਨੀ ਲੋਕਾਂ ਨੂੰ ਗਜ਼ਰ ਦਾ ਕਸਬਾ ਛੱਡਣ ਲਈ ਮਜਬੂਰ
ਨਹੀਂ ਕਰ ਸਕੇ। ਇਸ ਲਈ ਕਨਾਨੀ ਲੋਕ ਅੱਜ ਤੱਕ ਵੀ ਅਫ਼ਰਾਮੀ
ਲੋਕਾਂ ਦੇ ਵਿਚਕਾਰ ਰਹਿ ਰਹੇ ਹਨ। ਪਰ ਕਨਾਨੀ ਲੋਕ ਅਫ਼ਰਾਮੀ
ਲੋਕਾਂ ਦੇ ਗੁਲਾਮ ਬਣ ਗਏ।

17 ਫ਼ੇਰ ਮਨੱਸ਼ਹ ਦੇ ਪਰਿਵਾਰ-ਸਮੂਹ ਨੂੰ ਧਰਤੀ ਦਿੱਤੀ
ਗਈ। ਮਨੱਸ਼ਹ ਯੂਸੁਫ਼ ਦਾ ਵੱਡਾ ਪੁੱਤਰ ਸੀ। ਮਨੱਸ਼ਹ
ਦਾ ਵੱਡਾ ਪੁੱਤਰ ਮਾਕਾਰ ਸੀ ਜਿਹੜਾ ਗਿਲਆਦ ਦਾ ਪਿਤਾ*
ਸੀ। ਮਾਕਾਰ ਮਹਾਨ ਸਿਪਾਹੀ ਸੀ ਇਸ ਲਈ ਗਿਲਆਦ ਅਤੇ
ਬਾਸ਼ਾਨ ਦੇ ਇਲਾਕੇ ਮਾਕਾਰ ਪਰਿਵਾਰ ਨੂੰ ਦਿੱਤੇ ਗਏ। 2ਮਨੱਸ਼ਹ
ਦੇ ਪਰਿਵਾਰ-ਸਮੂਹ ਦੇ ਹੋਰਨਾਂ ਪਰਿਵਾਰਾਂ ਨੂੰ ਧਰਤੀ ਦਿੱਤੀ ਗਈ।
ਉਹ ਪਰਿਵਾਰ ਸਨ ਅਬੀਅਜ਼ਰ, ਹੇਲਕ, ਅਸਰੀਏਲ, ਸ਼ਕਮ,
ਹੇਫ਼ਰ ਅਤੇ ਸ਼ਮੀਦਾ। ਇਹ ਸਾਰੇ ਆਦਮੀ ਯੂਸੁਫ਼ ਦੇ ਪੁੱਤਰ ਮਨੱਸ਼ਹ
ਦੇ ਹੋਰ ਪੁੱਤਰ ਸਨ। ਇਨ੍ਹਾਂ ਆਦਮੀਆਂ ਦੇ ਪਰਿਵਾਰਾਂ ਨੂੰ ਵੀ
ਧਰਤੀ ਦਾ ਆਪਣਾ ਹਿੱਸਾ ਮਿਲਿਆ।
3ਸਲਾਫ਼ਹਾਦ ਹੇਫ਼ੇਰ ਦਾ ਪੁੱਤਰ ਸੀ। ਹੇਫ਼ਰ ਗਿਲਆਦ ਦਾ
ਪੁੱਤਰ ਸੀ! ਗਿਲਆਦ ਮਾਕਾਰ ਦਾ ਪੁੱਤਰ ਸੀ ਅਤੇ ਮਾਕਾਰ
ਮਨੱਸ਼ਹ ਦਾ ਪੁੱਤਰ ਸੀ। ਸਲਾਫ਼ਹਾਦ ਦਾ ਕੋਈ ਪੁੱਤਰ ਨਹੀਂ ਸੀ
ਪਰ ਉਸ ਦੀਆਂ ਪੰਜ ਧੀਆਂ ਸਨ। ਧੀਆਂ ਦੇ ਨਾਮ ਸਨ ਮਹਲਾਹ,
ਨੋਆਹ, ਹਾਗਲਾਹ, ਮਿਲਕਾਹ ਅਤੇ ਤਿਰਸਾਹ। 4ਧੀਆਂ ਜਾਜਕ
ਅਲਆਜ਼ਾਰ, ਨੂਨ ਦੇ ਪੁੱਤਰ ਯਹੋਸ਼ੁਆ ਅਤੇ ਹੋਰ ਸਾਰੇ ਆਗੂਆਂ
ਕੋਲ ਗਈਆਂ। ਧੀਆਂ ਨੇ ਆਖਿਆ, "ਯਹੋਵਾਹ ਨੇ ਮੂਸਾ ਨੂੰ ਆਖਿਆ
ਸੀ ਕਿ ਉਹ ਸਾਨੂੰ ਵੀ ਸਾਡੇ ਸਾਰੇ ਰਿਸ਼ਤੇਦਾਰਾਂ ਵਾਂਗ ਹੀ ਧਰਤੀ
ਦੇਵੇ।" ਇਸ ਲਈ ਉਸਨੇ ਯਹੋਵਾਹ ਦੀ ਆਗਿਆ ਮੰਨੀ ਅਤੇ
ਧੀਆਂ ਨੂੰ ਕੁਝ ਧਰਤੀ ਦੇ ਦਿੱਤੀ। ਇਸ ਲਈ ਇਨ੍ਹਾਂ ਧੀਆਂ ਨੂੰ
ਆਪਣੇ ਚਾਚਿਆਂ ਵਾਂਗ ਹੀ ਧਰਤੀ ਮਿਲੀ।
5ਇਸ ਲਈ ਮਨੱਸ਼ਹ ਦੇ ਪਰਿਵਾਰ-ਸਮੂਹ ਨੂੰ ਯਰਦਨ ਨਦੀ
ਦੇ ਪੱਛਮ ਵੱਲ ਧਰਤੀ ਦੇ ਦਸ ਇਲਾਕੇ ਅਤੇ ਧਰਤੀ ਦੇ ਦੋ ਹੋਰ
ਇਲਾਕੇ, ਗਿਲਆਦ ਅਤੇ ਬਾਸ਼ਾਨ, ਜਿਹੜੇ ਯਰਦਨ ਨਦੀ ਦੇ
ਦੂਸਰੇ ਪਾਸੇ ਸਨ, ਮਿਲੇ। 6ਇਸ ਲਈ ਮਨੱਸ਼ਹ ਦੇ ਪਰਿਵਾਰ-ਸਮੂਹ
ਦੀਆਂ ਇਨ੍ਹਾਂ ਔਰਤਾਂ ਨੂੰ ਵੀ ਮਰਦਾਂ ਵਾਂਗ ਹੀ ਧਰਤੀ ਮਿਲੀ।
ਗਿਲਆਦ ਦੀ ਧਰਤੀ ਮਨੱਸ਼ਹ ਦੇ ਬਾਕੀ ਦੇ ਪਰਿਵਾਰਾਂ ਨੂੰ ਦਿੱਤੀ
ਗਈ।
7ਮਨੱਸ਼ਹ ਦੀਆਂ ਜ਼ਮੀਨਾਂ ਆਸ਼ੇਰ ਅਤੇ ਮਿਕਮਥਾਥ ਦੇ ਇਲਾਕੇ
ਵਿਚਕਾਰ ਸਨ। ਇਹ ਸ਼ਕਮ ਦੇ ਨੇੜੇ ਹੈ। ਸਰਹੱਦ ਦੱਖਣ ਵੱਲ
ਏਨ ਤੱਪੂਆਹ ਇਲਾਕੇ ਵੱਲ ਚਲੀ ਗਈ ਸੀ। 8ਤੱਪੂਆਹ ਦੇ
ਇਰਦ-ਗਿਰਦ ਦੀ ਧਰਤੀ ਮਨੱਸ਼ਹ ਦੀ ਸੀ ਪਰ ਖੁਦ ਕਸਬਾ
ਉਸਦਾ ਨਹੀਂ ਸੀ। ਤੱਪੂਆਹ ਦਾ ਕਸਬਾ ਮਨੱਸ਼ਹ ਦੀ ਧਰਤੀ ਦੀ
ਹੱਦ ਉੱਤੇ ਸੀ ਅਤੇ ਇਹ ਅਫ਼ਰਾਈਮ ਦੇ ਲੋਕਾਂ ਦਾ ਸੀ। 9ਮਨੱਸ਼ਹ
ਦੀ ਸਰਹੱਦ ਦੱਖਣ ਵੱਲ ਕਾਨਾਹ ਘਾਟੀ ਤੱਕ ਚਲੀ ਗਈ ਸੀ।
ਇਹ ਇਲਾਕਾ ਮਨੱਸ਼ਹ ਦੇ ਪਰਿਵਾਰ-ਸਮੂਹ ਦਾ ਸੀ ਪਰ ਸ਼ਹਿਰ
ਅਫ਼ਰਾਈਮ ਦੇ ਲੋਕਾਂ ਦੇ ਸਨ। ਮਨੱਸ਼ਹ ਦੀ ਸਰਹੱਦ ਨਦੀ ਦੇ
ਉੱਤਰ ਵਾਲੇ ਪਾਸੇ ਸੀ ਅਤੇ ਇਹ ਪੱਛਮ ਵਿੱਚ ਮੱਧ ਸਾਗਰ ਤੱਕ
ਜਾਂਦੀ ਸੀ। 10ਦੱਖਣ ਵੱਲ ਦੀ ਧਰਤੀ ਅਫ਼ਰਾਈਮ ਦੀ ਸੀ। ਅਤੇ
ਉੱਤਰ ਵਾਲੇ ਪਾਸੇ ਦੀ ਧਰਤੀ ਮਨੱਸ਼ਹ ਦੀ ਸੀ। ਮੱਧ ਸਾਗਰ
ਪੱਛਮੀ ਸਰਹੱਦ ਸੀ। ਸਰਹੱਦ ਉੱਤਰ ਵਿੱਚ ਆਸ਼ੇਰ ਦੀ ਧਰਤੀ
ਨੂੰ ਛੂੰਹਦੀ ਸੀ ਅਤੇ ਪੂਰਬ ਵੱਲ ਯਿੱਸਾਕਾਰ ਦੀ ਧਰਤੀ ਨੂੰ।
11ਮਨੱਸ਼ਹ ਦੇ ਲੋਕਾਂ ਕੋਲ ਯਿੱਸਾਕਾਰ ਅਤੇ ਆਸ਼ੇਰ ਦੇ ਇਲਾਕੇ
ਅੰਦਰ ਕਸਬੇ ਵੀ ਸਨ। ਬੈਤ ਸ਼ਾਨ ਯਿਬਲਆਮ ਅਤੇ ਉਨ੍ਹਾਂ ਦੇ
ਦੁਆਲੇ ਦੇ ਛੋਟੇ ਕਸਬੇ ਮਨੱਸ਼ਹ ਦੇ ਲੋਕਾਂ ਦੇ ਸਨ। ਮਨੱਸ਼ਹ ਦੇ
ਲੋਕ ਦੋਰ, ਏਨਦੋਰ, ਤਅਨਾਕ, ਮਗਿੱਦੋ ਅਤੇ ਉਨ੍ਹਾਂ ਸ਼ਹਿਰਾਂ ਦੇ
ਦੁਆਲੇ ਦੇ ਛੋਟੇ ਕਸਬਿਆਂ ਵਿੱਚ ਰਹਿੰਦੇ ਸਨ। ਉਹ ਨਾਫ਼ੋਥ ਦੇ

**ਗਿਲਆਦ ਦਾ ਪਿਤਾ** ਜਾਂ, "ਗਿਲਆਦ ਇਲਾਕੇ ਦਾ ਆਗੂ।

ਤਿੰਨ ਕਸਬਿਆਂ ਅੰਦਰ ਵੀ ਰਹਿੰਦੇ ਸਨ। 12ਮਨੱਸ਼ਹ ਦੇ ਲੋਕ ਉਨ੍ਹਾਂ ਸ਼ਹਿਰਾਂ ਨੂੰ ਹਰਾ ਨਹੀਂ ਸਕੇ ਸਨ। ਇਸ ਲਈ ਕਨਾਨੀ ਲੋਕਾਂ ਦਾ ਰਹਿਣਾ ਓਥੇ ਜਾਰੀ ਰਿਹਾ। 13ਪਰ ਇਸਰਾਏਲ ਦੇ ਲੋਕ ਮਜ਼ਬੂਤ ਬਣ ਗਏ ਜਦੋਂ ਇਹ ਗੱਲ ਵਾਪਰੀ ਤਾਂ ਉਨ੍ਹਾਂ ਨੇ ਕਨਾਨੀ ਲੋਕਾਂ ਨੂੰ ਆਪਣੇ ਲਈ ਕੰਮ ਕਰਨ ਵਾਸਤੇ ਮਜਬੂਰ ਕਰ ਦਿੱਤਾ। ਪਰ ਉਨ੍ਹਾਂ ਨੇ ਕਨਾਨੀ ਲੋਕਾਂ ਨੂੰ ਉਸ ਧਰਤੀ ਤੋਂ ਨਹੀਂ ਕੱਢਿਆ।

14ਯੂਸੁਫ਼ ਦੇ ਪਰਿਵਾਰ-ਸਮੂਹ ਨੇ ਯਹੋਸ਼ੁਆ ਨਾਲ ਗੱਲ ਕੀਤੀ ਅਤੇ ਆਖਿਆ, "ਤੁਸੀਂ ਸਾਨੂੰ ਧਰਤੀ ਦਾ ਸਿਰਫ਼ ਇੱਕ ਇਲਾਕਾ ਹੀ ਦਿੱਤਾ ਹੈ। ਪਰ ਅਸੀਂ ਬਹੁਤ ਲੋਕ ਹਾਂ। ਤੁਸੀਂ ਸਾਨੂੰ ਉਸ ਸਾਰੀ ਧਰਤੀ ਦਾ ਸਿਰਫ਼ ਇੱਕ ਹਿੱਸਾ ਹੀ ਕਿਉਂ ਦਿੱਤਾ ਜਿਹੜੀ ਯਹੋਵਾਹ ਨੇ ਆਪਣੇ ਲੋਕਾਂ ਨੂੰ ਦਿੱਤੀ ਸੀ?"

15ਯਹੋਸ਼ੁਆ ਨੇ ਉਨ੍ਹਾਂ ਨੂੰ ਜਵਾਬ ਦਿੱਤਾ, "ਜੇ ਤੁਸੀਂ ਬਹੁਤੇ ਬੰਦੇ ਹੋ ਤਾਂ ਪਹਾੜੀ ਪ੍ਰਦੇਸ਼ ਵਿਚਲੇ ਜੰਗਲ ਦੇ ਇਲਾਕੇ ਵਿੱਚ ਚਲੇ ਜਾਓ ਅਤੇ ਉਸ ਧਰਤੀ ਨੂੰ ਸਾਫ਼ ਕਰਕੇ ਵਾਹੀ ਯੋਗ ਬਣਾ ਲਵੋ। ਉਹ ਧਰਤੀ ਹੁਣ ਫ਼ਰਿੱਜ਼ੀ ਲੋਕਾਂ ਅਤੇ ਰਫ਼ਾਈ ਲੋਕਾਂ ਦੀ ਹੈ। ਪਰ ਜੇ ਅਫ਼ਰਾਈਮ ਦਾ ਪਹਾੜੀ ਪ੍ਰਦੇਸ਼ ਤੁਹਾਡੇ ਲਈ ਬਹੁਤ ਛੋਟਾ ਹੈ ਤਾਂ ਜਾਕੇ ਉਹ ਧਰਤੀ ਲੈ ਲਵੋ।"

16ਯੂਸੁਫ਼ ਦੇ ਲੋਕਾਂ ਨੇ ਆਖਿਆ,"ਇਹ ਠੀਕ ਹੈ ਕਿ ਅਫ਼ਰਾਈਮ ਦਾ ਪਹਾੜੀ ਦੇਸ਼ ਸਾਡੇ ਲਈ ਕਾਫ਼ੀ ਨਹੀਂ ਹੈ। ਪਰ ਓਥੇ ਰਹਿਣ ਵਾਲੇ ਕਨਾਨੀ ਲੋਕਾਂ ਕੋਲ ਸ਼ਕਤੀਸ਼ਾਲੀ ਹਥਿਆਰ ਹਨ — ਉਨ੍ਹਾਂ ਕੋਲ ਲੋਹੇ ਦੇ ਰੱਥ ਹਨ ਅਤੇ ਉਨ੍ਹਾਂ ਨੇ ਬੈਤਸ਼ਆਨ ਅਤੇ ਯਿਜਰਾਏਲ ਵਾਦੀ ਵਿਚਲੇ ਛੋਟੇ-ਛੋਟੇ ਨਗਰਾਂ ਉੱਤੇ ਕਬਜ਼ਾ ਕਰ ਲਿਆ ਹੈ।"

17ਫ਼ੇਰ ਯਹੋਸ਼ੁਆ ਨੇ ਯੂਸੁਫ਼ ਦੇ ਲੋਕਾਂ ਨੂੰ, ਅਫ਼ਰਾਈਮ ਦੇ ਲੋਕਾਂ ਨੂੰ ਅਤੇ ਮਨੱਸ਼ਹ ਦੇ ਲੋਕਾਂ ਨੂੰ ਆਖਿਆ, "ਪਰ ਤੁਸੀਂ ਤਾਂ ਬਹੁਤ-ਬਹੁਤ ਸਾਰੇ ਹੋ। ਅਤੇ ਤੁਸੀਂ ਬਹੁਤ ਤਾਕਤਵਰ ਹੋ। ਤੁਹਾਨੂੰ ਧਰਤੀ ਦਾ ਇੱਕ ਨਾਲੋਂ ਵਧੇਰੇ ਹਿੱਸਾ ਮਿਲਣਾ ਚਾਹੀਦਾ ਹੈ। 18ਤੁਸੀਂ ਪਹਾੜੀ ਪ੍ਰਦੇਸ਼ ਲੈ ਲਵੋਂਗੇ। ਇਹ ਜੰਗਲ ਹੈ, ਪਰ ਤੁਸੀਂ ਰੁੱਖ ਕੱਟ ਕੇ ਇਸ ਨੂੰ ਰਹਿਣ ਲਈ ਚੰਗੀ ਥਾਂ ਬਣਾ ਸਕਦੇ ਹੋ। ਅਤੇ ਤੁਸੀਂ ਇਸ ਸਾਰੀ ਦੇ ਮਾਲਕ ਹੋਵੋਂਗੇ। ਤੁਸੀਂ ਕਨਾਨੀ ਲੋਕਾਂ ਨੂੰ ਉਸ ਧਰਤੀ ਤੋਂ ਕੱਢ ਦਿਓਂਗੇ। ਅਤੇ ਤੁਸੀਂ ਉਨ੍ਹਾਂ ਨੂੰ ਹਰਾ ਦਿਓਂਗੇ ਭਾਵੇਂ ਉਹ ਤਾਕਤਵਰ ਹਨ ਅਤੇ ਉਨ੍ਹਾਂ ਕੋਲ ਸ਼ਕਤੀਸ਼ਾਲੀ ਹਥਿਆਰ ਹਨ।"

## ਬਾਕੀ ਦੀ ਧਰਤੀ ਦੀ ਵੰਡ

18 ਸਾਰੇ ਇਸਰਾਏਲੀ ਲੋਕ ਸ਼ੀਲੋਹ ਵਿੱਚ ਇਕੱਠੇ ਹੋਏ ਅਤੇ ਓਥੇ ਮੰਡਲੀ ਦਾ ਤੰਬੂ ਸਥਾਪਿਤ ਕੀਤਾ। ਇਸਰਾਏਲੀਆਂ ਨੇ ਉਸ ਦੇਸ਼ ਵਿਚਲੇ ਸਾਰੇ ਦੁਸ਼ਮਣਾਂ ਨੂੰ ਹਰਾ ਦਿੱਤਾ ਅਤੇ ਉਸ ਦੇਸ਼ ਨੂੰ ਆਪਣੇ ਨਿਯੰਤ੍ਰਣ ਹੇਠਾਂ ਕਰ ਲਿਆ। 2ਪਰ ਇਸ ਸਮੇਂ ਇਸਰਾਏਲ ਦੇ ਸੱਤ ਪਰਿਵਾਰ-ਸਮੂਹ ਅਜਿਹੇ ਸਨ ਜਿਨ੍ਹਾਂ ਨੂੰ ਉਹ ਧਰਤੀ ਨਹੀਂ ਮਿਲੀ ਸੀ ਜਿਸ ਬਾਰੇ ਪਰਮੇਸ਼ੁਰ ਨੇ ਇਕਰਾਰ ਕੀਤਾ ਸੀ।

3ਇਸ ਲਈ ਯਹੋਸ਼ੁਆ ਨੇ ਇਸਰਾਏਲ ਦੇ ਲੋਕਾਂ ਨੂੰ ਆਖਿਆ, "ਤੁਸੀਂ ਆਪਣੀ ਧਰਤੀ ਹਾਸਿਲ ਕਰਨ ਵਿੱਚ ਇੰਨੀ ਦੇਰ ਇੰਤਜ਼ਾਰ ਕਿਉਂ ਕਰ ਰਹੇ ਹੋ? ਯਹੋਵਾਹ, ਤੁਹਾਡੇ ਪੁਰਖਿਆਂ ਦੇ ਪਰਮੇਸ਼ੁਰ ਨੇ ਤੁਹਾਨੂੰ ਇਹ ਧਰਤੀ ਦਿੱਤੀ ਹੈ। 4ਇਸ ਲਈ ਤੁਹਾਡੇ ਹਰ ਪਰਿਵਾਰ-ਸਮੂਹਾਂ ਨੂੰ ਤਿੰਨ ਆਦਮੀ ਚੁਣਨੇ ਚਾਹੀਦੇ ਹਨ। ਮੈਂ ਉਨ੍ਹਾਂ ਆਦਮੀਆਂ ਨੂੰ ਧਰਤੀ ਬਾਰੇ ਪਤਾ ਲਾਉਣ ਲਈ ਭੇਜਾਂਗਾ। ਉਹ ਉਸ ਧਰਤੀ ਬਾਰੇ ਪਤਾ ਲਾਉਣਗੇ ਅਤੇ ਫ਼ੇਰ ਮੇਰੇ ਪਾਸ ਵਾਪਸ ਆਉਣਗੇ। 5ਉਹ ਧਰਤੀ ਨੂੰ ਸੱਤ ਹਿੱਸਿਆਂ ਵਿੱਚ ਵੰਡਣਗੇ। ਯਹੂਦਾਹ ਦੇ ਲੋਕ ਆਪਣੀ ਧਰਤੀ ਦੱਖਣ ਵਿੱਚ ਰੱਖਣਗੇ। ਯੂਸੁਫ਼ ਦੇ ਲੋਕ ਆਪਣੀ ਧਰਤੀ ਉੱਤਰ ਵਿੱਚ ਰੱਖਣਗੇ। 6ਪਰ ਤੁਹਾਨੂੰ ਧਰਤੀ ਦਾ ਵੇਰਵਾ ਕਰਨਾ ਚਾਹੀਦਾ ਹੈ ਅਤੇ ਇਸਨੂੰ ਸੱਤਾਂ ਹਿੱਸਿਆਂ ਵਿੱਚ ਵੰਡਣਾ ਚਾਹੀਦਾ ਹੈ। ਮੇਰੇ ਕੋਲ ਨਕਸ਼ਾ ਲਿਆਓ, ਅਤੇ ਅਸੀਂ ਯਹੋਵਾਹ ਆਪਣੇ ਪਰਮੇਸ਼ੁਰ ਨੂੰ ਇਹ ਨਿਰਣਾ ਕਰਨ ਦਿਆਂਗੇ ਕਿ ਕਿਹੜੇ ਪਰਿਵਾਰ-ਸਮੂਹ ਨੂੰ ਕਿਹੜੀ ਧਰਤੀ ਮਿਲਣੀ ਚਾਹੀਦੀ ਹੈ।* 7ਲੇਵੀ ਲੋਕਾਂ ਦਾ ਧਰਤੀ ਵਿੱਚ ਕੋਈ ਹਿੱਸਾ ਨਹੀਂ। ਉਨ੍ਹਾਂ ਦਾ ਹਿੱਸਾ ਜਾਜਕਾਂ ਦੇ ਤੌਰ ਤੇ ਯਹੋਵਾਹ ਦੀ ਸੇਵਾ ਕਰਨ ਵਿੱਚ ਹੈ। ਗਾਦ, ਰਊਬੇਨ ਅਤੇ ਮਨੱਸ਼ਹ ਦੇ ਅੱਧੇ ਪਰਿਵਾਰ-ਸਮੂਹ ਵਾਲਿਆਂ ਨੂੰ ਉਹ ਧਰਤੀ ਪਹਿਲਾਂ ਹੀ ਮਿਲ ਚੁੱਕੀ ਹੈ ਜਿਸਦਾ ਇਕਰਾਰ ਕੀਤਾ ਗਿਆ ਸੀ। ਉਹ ਯਰਦਨ ਨਦੀ ਦੇ ਪੂਰਬ ਵਾਲੇ ਪਾਸੇ ਹਨ। ਯਹੋਵਾਹ ਦੇ ਸੇਵਕ ਮੂਸਾ ਨੇ ਪਹਿਲਾਂ ਹੀ ਉਨ੍ਹਾਂ ਨੂੰ ਉਹ ਧਰਤੀ ਦੇ ਦਿੱਤੀ ਸੀ।"

8ਇਨ੍ਹਾਂ ਲਈ ਜਿਨ੍ਹਾਂ ਆਦਮੀਆਂ ਨੂੰ ਚੁਣਿਆ ਗਿਆ ਸੀ ਉਹ ਧਰਤੀ ਨੂੰ ਦੇਖਣ ਅਤੇ ਉਸਦਾ ਵੇਰਵਾ ਲਿਖਣ ਲਈ ਚਲੇ ਗਏ। ਯਹੋਸ਼ੁਆ ਨੇ ਉਨ੍ਹਾਂ ਨੂੰ ਆਖਿਆ, "ਸਾਰੀ ਧਰਤੀ ਵਿੱਚ ਘੁੰਮੋ ਅਤੇ ਉਸਦਾ ਵੇਰਵਾ ਲਿਖੋ। ਫ਼ੇਰ ਮੇਰੇ ਕੋਲ ਸ਼ੀਲੋਹ ਵਿਖੇ ਵਾਪਸ ਆ ਜਾਓ। ਫ਼ੇਰ ਮੈਂ ਨਰਦਾਂ ਸੁੱਟਾਂਗਾ ਅਤੇ ਤੁਹਾਡੇ ਲਈ ਯਹੋਵਾਹ ਨੂੰ ਧਰਤੀ ਦੀ ਵੰਡ ਕਰਨ ਦਿਆਂਗਾ।"

9ਇਸ ਲਈ ਉਹ ਆਦਮੀ ਉਸ ਧਰਤੀ ਵੱਲ ਗਏ। ਉਹ ਆਦਮੀ ਉਸ ਸਾਰੀ ਧਰਤੀ ਵਿੱਚ ਘੁੰਮੇ ਅਤੇ ਯਹੋਸ਼ੁਆ ਲਈ ਇਸਦਾ ਵੇਰਵਾ ਲਿਖਿਆ। ਉਨ੍ਹਾਂ ਨੇ ਸਾਰੇ ਸ਼ਹਿਰਾਂ ਦੀ ਸੂਚੀ ਬਣਾਈ ਅਤੇ ਧਰਤੀ ਨੂੰ ਸੱਤ ਹਿੱਸਿਆਂ ਵਿੱਚ ਵੰਡਿਆ। ਉਹ ਸ਼ੀਲੋਹ ਵਿਖੇ ਯਹੋਸ਼ੁਆ ਕੋਲ ਵਾਪਸ ਗਏ। 10ਯਹੋਸ਼ੁਆ ਨੇ ਸ਼ੀਲੋਹ ਵਿਖੇ ਯਹੋਵਾਹ ਦੇ ਸਾਮ੍ਹਣੇ ਉਨ੍ਹਾਂ ਲਈ ਨਰਦਾਂ ਸੁੱਟੀਆਂ। ਇਸ ਤਰ੍ਹਾਂ ਯਹੋਸ਼ੁਆ ਨੇ ਧਰਤੀ ਦੀ ਵੰਡ ਕੀਤੀ ਅਤੇ ਪਰਿਵਾਰ-ਸਮੂਹ ਨੂੰ ਉਸ ਧਰਤੀ ਵਿੱਚ ਬਣਦਾ ਹਿੱਸਾ ਦਿੱਤਾ।

## ਬਿਨਯਾਮੀਨ ਲਈ ਧਰਤੀ

11ਬਿਨਯਾਮੀਨ ਦੇ ਪਰਿਵਾਰ-ਸਮੂਹ ਨੂੰ ਉਹ ਧਰਤੀ ਦਿੱਤੀ ਗਈ ਜਿਹੜੀ ਯਹੂਦਾਹ ਅਤੇ ਯੂਸੁਫ਼ ਦੇ ਇਲਾਕਿਆਂ ਦੇ ਵਿਚਕਾਰ ਸੀ। ਬਿਨਯਾਮੀਨ ਦੇ ਪਰਿਵਾਰ-ਸਮੂਹ ਵਿੱਚੋਂ ਹਰ ਪਰਿਵਾਰ ਨੂੰ ਆਪਣੀ ਧਰਤੀ ਮਿਲੀ। ਬਿਨਯਾਮੀਨ ਲਈ ਚੁਣੀ ਗਈ ਧਰਤੀ ਇਹ ਸੀ: 12ਉੱਤਰੀ ਸਰਹੱਦ ਯਰਦਨ ਨਦੀ ਤੋਂ ਸ਼ੁਰੂ ਹੁੰਦੀ ਸੀ। ਇਹ ਸਰਹੱਦ ਯਰੀਹੋ ਦੇ ਉੱਤਰੀ ਕੰਢੇ ਦੇ ਨਾਲ-ਨਾਲ ਚਲੀ

---

**ਅਸੀਂ ... ਚਾਹੀਦੀ ਹੈ** ਮੂਲਅਰਥ, "ਮੈਂ ਇੱਥੇ ਯਹੋਵਾਹ ਸਾਡੇ ਪਰਮੇਸ਼ੁਰ ਦੇ ਸਾਮ੍ਹਣੇ ਗੁਣੇ ਪਾਵਾਂਗਾ।"

ਗਈ ਸੀ। ਫ਼ੇਰ ਸਰਹੱਦ ਪੱਛਮ ਵਿੱਚ ਪਹਾੜੀ ਪ੍ਰਦੇਸ਼ ਵੱਲ ਚਲੀ
ਗਈ ਸੀ। ਸਰਹੱਦ ਉਦੋਂ ਤੀਕ ਜਾਰੀ ਰਹਿੰਦੀ ਸੀ ਜਦੋਂ ਇਹ
ਬੈਤ ਆਵਨ ਦੇ ਬਿਲਕੁਲ ਪੂਰਬ ਵੱਲ ਪਹੁੰਚ ਜਾਂਦੀ ਸੀ। 13ਫ਼ੇਰ
ਸਰਹੱਦ ਦੱਖਣ ਵੱਲ ਲੂਜ਼ (ਬੈਤਏਲ) ਤੱਕ ਜਾਂਦੀ ਸੀ। ਫ਼ੇਰ
ਸਰਹੱਦ ਅਟਾਰੋਥ, ਅੱਦਾਰ ਤੱਕ ਚਲੀ ਗਈ ਸੀ। ਅਟਾਰੋਥ ਅੱਦਾਰ
ਹੇਠਲੇ ਬੈਤ ਹੋਰੋਨ ਦੇ ਦੱਖਣ ਵੱਲ ਪਹਾੜੀ ਉੱਤੇ ਹੈ। 14ਬੈਤ
ਹੋਰੋਨ ਦੇ ਦੱਖਣ ਵੱਲ ਦੀ ਪਹਾੜੀ ਉੱਤੇ ਸਰਹੱਦ ਦੱਖਣ ਵੱਲ
ਮੁੜ ਜਾਂਦੀ ਸੀ ਅਤੇ ਪਹਾੜੀ ਦੇ ਪੱਛਮੀ ਪਾਸੇ ਵੱਲ ਜਾਂਦੀ ਸੀ।
ਸਰਹੱਦ ਕਿਰਯਥ ਬਆਲ (ਜਿਸ ਨੂੰ ਕਿਰਯਥ ਯਾਰੀਮ ਵੀ ਆਖਿਆ
ਜਾਂਦਾ ਸੀ) ਵੱਲ ਚਲੀ ਗਈ ਸੀ। ਇਹ ਕਸਬਾ ਯਹੂਦਾਹ ਦੇ
ਲੋਕਾਂ ਦਾ ਸੀ। ਇਹ ਪੱਛਮੀ ਸਰਹੱਦ ਸੀ।

15ਦੱਖਣੀ ਸਰਹੱਦ ਕਿਰਯਥ ਯਾਰੀਮ ਨੇੜਿਓ ਸ਼ੁਰੂ ਹੁੰਦੀ ਸੀ
ਅਤੇ ਨਫ਼ਤੋਆਹ ਦੀ ਨਦੀ ਤੱਕ ਚਲੀ ਗਈ ਸੀ। 16ਫ਼ੇਰ ਸਰਹੱਦ
ਰਫ਼ਾਈਮ ਵਾਦੀ ਦੇ ਉੱਤਰ ਵੱਲ, ਬਨ ਹਿੰਨੋਮ ਦੀ ਵਾਦੀ ਦੇ
ਨੇੜੇ ਪਹਾੜੀ ਦੇ ਹੇਠਾਂ ਤੱਕ ਚਲੀ ਗਈ ਸੀ। ਸਰਹੱਦ ਯਬੂਸੀ
ਸ਼ਹਿਰ ਦੇ ਬਿਲਕੁਲ ਦੱਖਣ ਵਿੱਚ ਹਿੰਨੋਮ ਵਾਦੀ ਦੇ ਹੇਠਾਂ ਤੱਕ
ਚਲੀ ਗਈ ਸੀ। ਫ਼ੇਰ ਸਰਹੱਦ ਏਨ ਰੋਗੇਲ ਨੂੰ ਚਲੀ ਗਈ ਸੀ।
17ਓਥੇ, ਸਰਹੱਦ ਉੱਤਰ ਵੱਲ ਮੁੜਦੀ ਸੀ ਅਤੇ ਏਨ ਸ਼ਮਸ਼ ਨੂੰ
ਚਲੀ ਗਈ ਸੀ। ਸਰਹੱਦ ਗਲੀਲੋਥ ਤੱਕ ਜਾਰੀ ਰਹਿੰਦੀ ਸੀ।
(ਗਲੀਲੋਥ ਪਹਾੜਾਂ ਵਿੱਚ ਅੱਦੂਮੀਮ ਦੱਰੇ ਦੇ ਨੇੜੇ ਹੈ।) ਸਰਹੱਦ
ਹੇਠਾਂ ਵੱਲ ਵੱਡੇ ਪੱਥਰ ਤੱਕ ਚਲੀ ਗਈ ਸੀ ਜਿਸਦਾ ਨਾਮ ਰਊਬੇਨ
ਦੇ ਪੁੱਤਰ ਬੋਹਨ ਦੇ ਨਾਂ ਉੱਤੇ ਰੱਖਿਆ ਗਿਆ ਸੀ। 18ਸਰਹੱਦ
ਬੈਤ ਅਰਾਬਾਹ ਦੇ ਉੱਤਰੀ ਪਾਸੇ ਤੱਕ ਜਾਰੀ ਰਹਿੰਦੀ ਸੀ। ਫ਼ੇਰ
ਸਰਹੱਦ ਹੇਠਾਂ ਯਰਦਨ ਵਾਦੀ ਵੱਲ ਚਲੀ ਗਈ ਸੀ। 19ਫ਼ੇਰ
ਸਰਹੱਦ ਬੈਤ ਹਾਗਲਾਹ ਦੇ ਉੱਤਰੀ ਪਾਸੇ ਤੱਕ ਚਲੀ ਗਈ ਸੀ
ਅਤੇ ਡੈਡ ਸੀ ਦੇ ਉੱਤਰੀ ਕੰਢੇ ਉੱਤੇ ਖ਼ਤਮ ਹੁੰਦੀ ਸੀ। ਇੱਥੇ ਹੀ
ਯਰਦਨ ਨਦੀ ਸਾਗਰ ਵਿੱਚ ਡਿੱਗਦੀ ਸੀ। ਇਹ ਦੱਖਣੀ ਸਰਹੱਦ
ਸੀ। 20ਯਰਦਨ ਨਦੀ ਪੂਰਬੀ ਸਰਹੱਦ ਸੀ। ਇਸ ਤਰ੍ਹਾਂ ਇਹ
ਉਹ ਧਰਤੀ ਸੀ ਜਿਹੜੀ ਬਿਨਯਾਮੀਨ ਦੇ ਪਰਿਵਾਰ-ਸਮੂਹ ਨੂੰ
ਦਿੱਤੀ ਗਈ ਸੀ। ਸਾਰੇ ਪਾਸਿਆਂ ਦੀਆਂ ਸਰਹੱਦਾਂ ਇਹ ਸਨ।
21ਹਰ ਪਰਿਵਾਰ ਨੂੰ ਆਪਣੀ ਧਰਤੀ ਮਿਲੀ ਸੀ। ਉਨ੍ਹਾਂ ਦੇ ਸ਼ਹਿਰ
ਇਹ ਹਨ: 22ਬੈਤ ਅਰਾਬਾਹ, ਸਮਾਰਯਿਮ, ਬੈਤਏਲ, 23ਅੱਵੀਮ,
ਪਾਰਾਹ, ਅਫ਼ਰਾਹ, 24ਕਫ਼ਰ-ਅਮੋਨੀ, ਆਫ਼ਨੀ ਅਤੇ ਗਾਬਾ। ਓਥੇ
12 ਸ਼ਹਿਰ ਅਤੇ ਉਨ੍ਹਾਂ ਦੇ ਆਲੇ-ਦੁਆਲੇ ਖੇਤ ਸਨ।

25ਬਿਨਯਾਮੀਨ ਦੇ ਪਰਿਵਾਰ-ਸਮੂਹ ਨੂੰ ਗਿਬਓਨ, ਰਾਮਾਹ,
ਬਏਰੋਥ, 26ਮਿਸਪਹ, ਕਫ਼ੀਰਾਹ, ਮੋਸਾਹ, 27ਰਕਮ, ਯਿਰਪਏਲ,
ਤਰਲਾਹ, 28ਸੇਲਾ, ਅਲਫ਼, ਯਬੂਸੀ ਸ਼ਹਿਰ (ਯਰੂਸ਼ਲਮ), ਗਿਬਥ
ਅਤੇ ਕਿਰਯਥ ਵੀ ਮਿਲੇ। ਉੱਥੇ ਆਲੇ-ਦੁਆਲੇ ਦੇ ਖੇਤਾਂ ਸਮੇਤ
14 ਸ਼ਹਿਰ ਸਨ। ਬਿਨਯਾਮੀਨ ਦੇ ਪਰਿਵਾਰ-ਸਮੂਹ ਨੂੰ ਇਹ
ਸਾਰੇ ਇਲਾਕੇ ਮਿਲੇ ਸਨ।

## ਸ਼ਿਮਓਨ ਲਈ ਧਰਤੀ

19 ਫ਼ੇਰ ਯਹੋਸ਼ੁਆ ਨੇ ਸ਼ਿਮਓਨ ਦੇ ਪਰਿਵਾਰ-ਸਮੂਹ ਦੇ
ਸਾਰੇ ਪਰਿਵਾਰਾਂ ਨੂੰ ਉਨ੍ਹਾਂ ਦੇ ਹਿੱਸੇ ਦੀ ਧਰਤੀ ਦਿੱਤੀ।
ਜਿਹੜੀ ਧਰਤੀ ਉਨ੍ਹਾਂ ਨੂੰ ਮਿਲੀ ਉਹ ਉਸ ਇਲਾਕੇ ਦੇ ਅੰਦਰ ਸੀ
ਜਿਹੜਾ ਯਹੂਦਾਹ ਦਾ ਸੀ। 2ਉਨ੍ਹਾਂ ਨੂੰ ਇਹ ਕੁਝ ਮਿਲਿਆ:
ਬਏਰਸ਼ਬਾ (ਜਿਸਨੂੰ ਸ਼ਬਾ ਵੀ ਆਖਿਆ ਜਾਂਦਾ ਸੀ,) ਮੋਲਾਦਾਹ,
3ਹਸਰ ਸੂਆਲ, ਬਾਲਾਹ, ਆਮਸ, 4ਅਲਤੋਲਦ, ਬਥੂਲ, ਹਾਰਮਾਹ,
5ਸਿਕਲਾਗ, ਬੈਤ ਮਾਰਕਾਬੋਥ, ਹਸਰ ਸੂਸਾਹ, 6ਬੈਤ ਲਬਾਓਥ
ਅਤੇ ਸਾਰੂਹਨ। ਓਥੇ 13 ਕਸਬੇ ਅਤੇ ਉਨ੍ਹਾਂ ਦੇ ਆਲੇ-ਦੁਆਲੇ ਦੇ
ਖੇਤ ਸਨ।

7ਉਨ੍ਹਾਂ ਨੂੰ ਏਨ, ਰਿੰਮੋਨ, ਅਥਰ ਅਤੇ ਆਸ਼ਾਨ ਦੇ ਕਸਬੇ ਵੀ
ਮਿਲੇ। ਓਥੇ ਚਾਰ ਕਸਬੇ ਅਤੇ ਉਨ੍ਹਾਂ ਦੇ ਆਲੇ-ਦੁਆਲੇ ਦੇ ਖੇਤ
ਸਨ। 8ਉਨ੍ਹਾਂ ਨੂੰ ਬਆਲਥ-ਬਏਰ (ਨੇਜੇਵ ਵਿਚਲੇ ਰਾਮਥ) ਤੱਕ
ਦੇ ਸ਼ਹਿਰਾਂ ਦੇ ਸਾਰੇ ਖੇਤ ਵੀ ਮਿਲੇ। ਇਸ ਤਰ੍ਹਾਂ ਇਹ ਇਲਾਕਾ
ਸੀ ਜਿਹੜਾ ਸ਼ਿਮਓਨ ਦੇ ਪਰਿਵਾਰ-ਸਮੂਹ ਨੂੰ ਮਿਲਿਆ ਸੀ।
ਹਰ ਪਰਿਵਾਰ ਨੂੰ ਆਪਣੀ ਧਰਤੀ ਮਿਲੀ। 9ਸ਼ਿਮਓਨ ਦੀ ਧਰਤੀ
ਦਾ ਹਿੱਸਾ ਉਸ ਇਲਾਕੇ ਵਿੱਚ ਸੀ ਜਿਹੜਾ ਯਹੂਦਾਹ ਨੂੰ ਮਿਲਿਆ
ਸੀ। ਯਹੂਦਾਹ ਦੇ ਲੋਕਾਂ ਨੂੰ ਆਪਣੀ ਲੋੜ ਨਾਲੋਂ ਵਧੇਰੇ ਧਰਤੀ
ਮਿਲੀ ਸੀ, ਇਸ ਲਈ ਸ਼ਿਮਓਨ ਦੇ ਲੋਕਾਂ ਨੂੰ ਉਨ੍ਹਾਂ ਦੀ ਧਰਤੀ
ਵਿੱਚੋਂ ਇੱਕ ਹਿੱਸਾ ਮਿਲਿਆ ਸੀ।

## ਜ਼ਬੂਲੁਨ ਲਈ ਧਰਤੀ

10ਅਗਲਾ ਪਰਿਵਾਰ-ਸਮੂਹ, ਜਿਸਨੇ ਆਪਣੀ ਧਰਤੀ ਹਾਸਿਲ
ਕੀਤੀ, ਜ਼ਬੂਲੁਨ ਸੀ। ਜ਼ਬੂਲੁਨ ਦੇ ਹਰ ਪਰਿਵਾਰ ਨੂੰ ਉਹ ਧਰਤੀ
ਮਿਲੀ ਜਿਸਦਾ ਉਨ੍ਹਾਂ ਨੂੰ ਇਕਰਾਰ ਕੀਤਾ ਗਿਆ ਸੀ। ਜ਼ਬੂਲੁਨ
ਦੀ ਸਰਹੱਦ ਸਰੀਦ ਤੱਕ ਜਾਂਦੀ ਸੀ। 11ਫ਼ੇਰ ਸਰਹੱਦ ਪੱਛਮ
ਵੱਲ ਮਰਾਲਾਹ ਤੱਕ ਚਲੀ ਗਈ ਸੀ ਜਿਹੜੀ ਦੱਬਾਸ਼ਥ ਨੂੰ ਛੂੰਹਦੀ
ਸੀ। ਫ਼ੇਰ ਸਰਹੱਦ ਯਾਕਨੁਆਮ ਦੇ ਨੇੜੇ ਦੀ ਘਾਟੀ ਦੇ ਨਾਲ
-ਨਾਲ ਚਲੀ ਗਈ ਸੀ। 12ਫ਼ੇਰ ਸਰਹੱਦ ਪੂਰਬ ਵੱਲ ਮੁੜਦੀ
ਸੀ। ਇਹ ਸ਼ਹਿਰ ਤੋਂ ਕਿਸਲੋਥ ਤਾਬੋਰ ਤੱਕ ਚਲੀ ਗਈ ਸੀ। ਫ਼ੇਰ
ਸਰਹੱਦ ਅੱਗੇ ਦਾਬਰਥ ਅਤੇ ਯਾਫ਼ੀਆ ਤੱਕ ਚਲੀ ਗਈ ਸੀ।
13ਫ਼ੇਰ ਸਰਹੱਦ ਗਿੱਤਾ ਹੇਫ਼ਰ ਅਤੇ ਇੱਤਾਕਾਸੀਨ ਤੱਕ ਪੂਰਬ
ਵੱਲ ਨੂੰ ਚਲੀ ਜਾਂਦੀ ਸੀ। ਸਰਹੱਦ ਰਿੰਮੋਨ ਤੇ ਖਤਮ ਹੁੰਦੀ ਸੀ।
ਫ਼ੇਰ ਸਰਹੱਦ ਮੁੜ ਜਾਂਦੀ ਸੀ ਅਤੇ ਨੇਆਹ ਵੱਲ ਜਾਂਦੀ ਸੀ।
14ਨੇਆਹ ਉੱਤੇ ਸਰਹੱਦ ਫ਼ੇਰ ਮੁੜ ਜਾਂਦੀ ਸੀ ਅਤੇ ਉੱਤਰ ਵੱਲ
ਹਨਾਥੋਨ ਨੂੰ ਜਾਂਦੀ ਸੀ ਅਤੇ ਯਿਫ਼ਤਰ ਏਲ ਦੀ ਵਾਦੀ ਤੱਕ ਜਾਰੀ
ਰਹਿੰਦੀ ਸੀ। 15ਇਸ ਸਰਹੱਦ ਦੇ ਅੰਦਰ ਕੱਟਾਥ, ਨਹਲਾਲ,
ਸ਼ਿਮਰੋਨ, ਯਿਦਲਾਹ ਅਤੇ ਬੈਤਲਹਮ ਦੇ ਸ਼ਹਿਰ ਆ ਜਾਂਦੇ ਸਨ।
ਕੁੱਲ ਮਿਲਾਕੇ, ਇੱਥੇ ਬਾਰ੍ਹਾਂ ਸ਼ਹਿਰ ਅਤੇ ਉਨ੍ਹਾਂ ਦੇ ਆਲੇ-ਦੁਆਲੇ
ਦੇ ਖੇਤ ਸਨ।

16ਇਸ ਤਰ੍ਹਾਂ ਇਹ ਸ਼ਹਿਰ ਅਤੇ ਉਨ੍ਹਾਂ ਦੇ ਆਲੇ-ਦੁਆਲੇ ਦੇ
ਖੇਤ ਸਨ ਜਿਹੜੇ ਜ਼ਬੂਲੁਨ ਨੂੰ ਦਿੱਤੇ ਗਏ ਸਨ। ਜ਼ਬੂਲੁਨ ਦੇ ਹਰ
ਪਰਿਵਾਰ ਨੂੰ ਧਰਤੀ ਦਾ ਆਪੋ-ਆਪਣਾ ਹਿੱਸਾ ਮਿਲਿਆ।

## ਯਿੱਸਾਕਾਰ ਲਈ ਧਰਤੀ

17ਧਰਤੀ ਦਾ ਚੌਥਾ ਹਿੱਸਾ ਯਿੱਸਾਕਾਰ ਦੇ ਪਰਿਵਾਰ-ਸਮੂਹ ਨੂੰ
ਦਿੱਤਾ ਗਿਆ। ਇਸ ਪਰਿਵਾਰ-ਸਮੂਹ ਦੇ ਹਰ ਪਰਿਵਾਰ ਨੂੰ ਧਰਤੀ

ਦਾ ਆਪੋ-ਆਪਣਾ ਹਿੱਸਾ ਮਿਲਿਆ। 18ਜਿਹੜੀ ਧਰਤੀ ਇਸ
ਪਰਿਵਾਰ-ਸਮੂਹ ਨੂੰ ਦਿੱਤੀ ਗਈ ਉਹ ਇਹ ਸੀ: ਯਿਜ਼ਰਾਏਲ,
ਕਸੂਲੋਥ, ਸ਼ੂਨੇਮ, 19ਹਫ਼ਾਰਈਮ, ਸ਼ੀਓਨ, ਅਨਾਹਰਾਥ, 20ਰੱਬੀਥ,
ਕਿਸ਼ਯੋਨ, ਆਬਸ, 21ਰਮਥ, ਏਨ ਗਨੀਮ, ਏਨ ਹੱਦਦ ਅਤੇ ਬੈਤ
ਪੱਸੇਸ।

22ਉਨ੍ਹਾਂ ਦੀ ਧਰਤੀ ਦੀ ਸਰਹੱਦ, ਤਾਬੋਰ, ਸਾਹਸੀਮਾਹ ਅਤੇ
ਬੈਤ ਸ਼ਮਸ਼ ਨੂੰ ਛੂਹਦੀ ਸੀ। ਸਰਹੱਦ ਯਰਦਨ ਨਦੀ ਉੱਤੇ ਮੁਕਦੀ
ਸੀ। ਕੁੱਲ ਮਿਲਾਕੇ, ਇੱਥੇ 16 ਕਸਬੇ ਅਤੇ ਉਨ੍ਹਾਂ ਦੇ ਆਲੇ-ਦੁਆਲੇ
ਖੇਤ ਸਨ। 23ਇਹ ਸ਼ਹਿਰ ਅਤੇ ਕਸਬੇ ਉਸ ਧਰਤੀ ਦਾ ਹਿੱਸਾ
ਸਨ ਜਿਹੜੀ ਯਿੱਸਾਕਾਰ ਦੇ ਪਰਿਵਾਰ-ਸਮੂਹ ਨੂੰ ਦਿੱਤੀ ਗਈ
ਸੀ! ਹਰ ਪਰਿਵਾਰ ਨੂੰ ਧਰਤੀ ਦਾ ਆਪੋ-ਆਪਣਾ ਹਿੱਸਾ ਮਿਲਿਆ
ਸੀ।

### ਆਸ਼ੇਰ ਲਈ ਧਰਤੀ

24ਧਰਤੀ ਦਾ ਪੰਜਵਾਂ ਹਿੱਸਾ ਆਸ਼ੇਰ ਦੇ ਪਰਿਵਾਰ-ਸਮੂਹ ਨੂੰ
ਦਿੱਤਾ ਗਿਆ। ਉਹ ਪਰਿਵਾਰ-ਸਮੂਹ ਦੇ ਹਰ ਪਰਿਵਾਰ ਨੂੰ ਧਰਤੀ
ਵਿੱਚੋਂ ਆਪਣਾ ਹਿੱਸਾ ਮਿਲਿਆ। 25ਉਸ ਪਰਿਵਾਰ-ਸਮੂਹ ਨੂੰ
ਦਿੱਤੀ ਗਈ ਧਰਤੀ ਇਹ ਸੀ: ਹਲਕਥ, ਹਲੀ, ਬਟਨ, ਅਕਸ਼ਾਫ਼,
26ਅਲਮੰਲਕ, ਅਮਾਦ ਅਤੇ ਮਿਸ਼ਾਲ।

ਪੱਛਮੀ ਸਰਹੱਦ ਕਰਮਲ ਪਰਬਤ ਅਤੇ ਸ਼ੀਹੋਰ ਲਿਬਨਾਥ ਤੱਕ
ਚਲੀ ਗਈ ਸੀ। 27ਫ਼ੇਰ ਸਰਹੱਦ ਪੂਰਬ ਵੱਲ ਮੁੜ ਗਈ ਸੀ।
ਸਰਹੱਦ ਬੈਤ ਦਾਗੋਨ ਨੂੰ ਜਾਂਦੀ ਸੀ ਸਰਹੱਦ ਜ਼ਬੂਲੁਨ ਅਤੇ
ਯਿਫ਼ਤਾਏਲ ਦੀ ਵਾਦੀ ਨੂੰ ਛੂਹਦੀ ਸੀ। ਫ਼ੇਰ ਸਰਹੱਦ ਉੱਤਰ
ਵੱਲ ਬੈਤ ਏਮਕ ਨਈਏਲ ਤੱਕ ਜਾਂਦੀ ਸੀ। ਸਰਹੱਦ ਕਬੂਲ ਦੇ
ਉੱਤਰ ਵੱਲੋਂ ਲੰਘਦੀ ਸੀ। 28ਫ਼ੇਰ ਸਰਹੱਦ ਅਬਰੋਨ, ਰਹੋਬ,
ਹੰਮੋਨ ਅਤੇ ਕਾਨਾਹ ਨੂੰ ਜਾਂਦੀ ਸੀ। ਸਰਹੱਦ ਵਡੇਰੇ ਸੀਦੋਨ
ਇਲਾਕੇ ਵੱਲ ਚਲੀ ਗਈ ਸੀ। 29ਫ਼ੇਰ ਸਰਹੱਦ ਵਾਪਸ ਦੱਖਣ
ਵੱਲ ਰਾਮਾਹ ਨੂੰ ਜਾਂਦੀ ਸੀ। ਸਰਹੱਦ ਟਾਇਰੇ ਦੇ ਮਜ਼ਬੂਤ ਸ਼ਹਿਰ
ਤੱਕ ਚਲੀ ਗਈ ਸੀ। ਫ਼ੇਰ ਸਰਹੱਦ ਮੁੜ ਜਾਂਦੀ ਸੀ ਅਤੇ ਹੋਸਾਹ
ਨੂੰ ਜਾਂਦੀ ਸੀ। ਸਰਹੱਦ ਅਕਜ਼ੀਬ, 30ਉੱਮਾਹ, ਅਫ਼ੇਕ ਅਤੇ ਰਹੋਬ
ਨੇੜੇ ਸਮੁੰਦਰ ਕੰਢੇ ਜਾਕੇ ਮੁਕਦੀ ਸੀ।

ਕੁੱਲ ਮਿਲਾ ਕੇ ਇੱਥੇ 22 ਕਸਬੇ ਅਤੇ ਉਨ੍ਹਾਂ ਦੇ ਆਲੇ-ਦੁਆਲੇ
ਦੇ ਖੇਤ ਸਨ। 31ਇਹ ਸ਼ਹਿਰ ਅਤੇ ਇਨ੍ਹਾਂ ਦੇ ਆਲੇ-ਦੁਆਲੇ ਦੇ
ਖੇਤ ਆਸ਼ੇਰ ਦੇ ਪਰਿਵਾਰ-ਸਮੂਹ ਨੂੰ ਦਿੱਤੇ ਗਏ ਸਨ। ਉਸ
ਪਰਿਵਾਰ-ਸਮੂਹ ਦੇ ਹਰ ਪਰਿਵਾਰ ਨੂੰ ਧਰਤੀ ਦਾ ਆਪੋ ਆਪਣਾ
ਹਿੱਸਾ ਮਿਲਿਆ ਸੀ।

### ਨਫ਼ਤਾਲੀ ਲਈ ਧਰਤੀ

32ਧਰਤੀ ਦਾ ਛੇਵਾਂ ਹਿੱਸਾ ਨਫ਼ਤਾਲੀ ਦੇ ਪਰਿਵਾਰ-ਸਮੂਹ ਨੂੰ
ਦਿੱਤਾ ਗਿਆ ਸੀ। ਉਸ ਪਰਿਵਾਰ-ਸਮੂਹ ਦੇ ਹਰ ਪਰਿਵਾਰ ਨੂੰ
ਧਰਤੀ ਦਾ ਆਪਣਾ ਹਿੱਸਾ ਮਿਲਿਆ। 33ਉਨ੍ਹਾਂ ਦੀ ਧਰਤੀ ਦੀ
ਸਰਹੱਦ ਸਆਨੰਨੀਮ ਨੇੜੇ ਇੱਕ ਵੱਡੇ ਰੁੱਖ ਤੋਂ ਸ਼ੁਰੂ ਹੁੰਦੀ ਸੀ।
ਇਹ ਹਲਫ਼ ਦੇ ਨੇੜੇ ਹੈ। ਫ਼ੇਰ ਸਰਹੱਦ ਅਦਾਮੀ ਨਕਬ ਅਤੇ
ਯਬਨਏਲ ਵਿੱਚੋਂ ਲੰਘਦੀ ਸੀ। ਸਰਹੱਦ ਲੱਕੂਮ ਤੱਕ ਜਾਰੀ ਰਹਿੰਦੀ
ਸੀ ਅਤੇ ਯਰਦਨ ਨਦੀ ਤੇ ਆਕੇ ਮੁਕਦੀ ਸੀ। 34ਫ਼ੇਰ ਸਰਹੱਦ
ਅਜ਼ਨੋਥ ਤਾਬੋਰ ਵਿੱਚੋਂ ਹੁੰਦੀ ਹੋਈ ਪੱਛਮ ਵੱਲ ਚਲੀ ਗਈ ਸੀ।
ਸਰਹੱਦ ਹੁੱਕੋਕ ਤੇ ਆਕੇ ਰੁਕ ਜਾਂਦੀ ਸੀ। ਦੱਖਣੀ ਸਰਹੱਦ ਜ਼ਬੂਲੁਨ
ਨੂੰ ਛੂਹਦੀ ਸੀ ਅਤੇ ਪੱਛਮੀ ਸਰਹੱਦ ਆਸ਼ੇਰ ਨੂੰ ਛੂਹਦੀ ਸੀ।
ਸਰਹੱਦ ਪੂਰਬ ਵੱਲ ਯਰਦਨ ਨਦੀ ਕੰਢੇ ਯਹੂਦਾਹ ਨੂੰ ਜਾਂਦੀ
ਸੀ। 35ਇਨ੍ਹਾਂ ਸਰਹੱਦਾਂ ਦੇ ਅੰਦਰ ਕੁਝ ਬਹੁਤ ਮਜ਼ਬੂਤ ਸ਼ਹਿਰ
ਸਨ। ਉਹ ਸ਼ਹਿਰ ਸਨ ਸਿੱਦੀਮ, ਸੇਰ, ਹੰਮਥ, ਰੱਕਥ, ਕਿੰਨਾਰਥ,
36ਅਦਾਮਾਹ, ਰਾਮਾਹ, ਹਾਸੋਰ, 37ਕਦਸ਼, ਅਦਰਈ, ਏਨ ਹਾਸੋਰ,
38ਯਿਰੋਨ, ਮਿਗਦਲ ਏਲ, ਹਾਰੇਮ, ਬੈਤ ਅਨਾਥ ਅਤੇ ਬੈਤ ਸ਼ਮਸ਼।
ਕੁੱਲ ਮਿਲਾਕੇ ਇੱਥੇ 19 ਕਸਬੇ ਅਤੇ ਉਨ੍ਹਾਂ ਦੇ ਆਲੇ-ਦੁਆਲੇ ਦੇ
ਖੇਤ ਸਨ।

39ਇਹ ਸ਼ਹਿਰ ਅਤੇ ਇਨ੍ਹਾਂ ਦੇ ਆਲੇ-ਦੁਆਲੇ ਦੇ ਖੇਤ ਨਫ਼ਤਾਲੀ
ਦੇ ਪਰਿਵਾਰ-ਸਮੂਹ ਨੂੰ ਦਿੱਤੇ ਗਏ ਸਨ। ਉਸ ਪਰਿਵਾਰ-ਸਮੂਹ
ਦੇ ਹਰ ਪਰਿਵਾਰ ਨੂੰ ਧਰਤੀ ਦਾ ਆਪੋ — ਆਪਣਾ ਹਿੱਸਾ ਮਿਲਿਆ।

### ਦਾਨ ਲਈ ਧਰਤੀ

40ਫ਼ੇਰ ਧਰਤੀ ਦਾਨ ਦੇ ਪਰਿਵਾਰ-ਸਮੂਹ ਨੂੰ ਦਿੱਤੀ ਗਈ।
ਉਸ ਪਰਿਵਾਰ-ਸਮੂਹ ਦੇ ਹਰ ਪਰਿਵਾਰ ਨੂੰ ਧਰਤੀ ਦਾ ਆਪਣਾ
ਹਿੱਸਾ ਮਿਲਿਆ। 41ਉਨ੍ਹਾਂ ਨੂੰ ਦਿੱਤੀ ਗਈ ਧਰਤੀ ਇਹ ਸੀ:
ਸਾਰਾਹ, ਅਸ਼ਤਾਓਲ, ਇਰਸ਼ਮਸ਼, 42ਸ਼ਆਲੱਬੀਨ, ਅਯਾਲੋਨ,
ਯਿਥਲਾਹ, 43ਏਲੋਨ, ਤਿਮਨਾਥਾਹ, ਅਕਰੋਨ, 44ਅਲਤਕੇਹ,
ਗਿਬਥੋਨ, ਬਆਲਾਥ, 45ਯਿਹੁਦ, ਬਨੇ-ਬਰਕ, ਗਾਥ ਰਿੰਮੋਨ, 46ਮੇ
ਯਰਕੋਨ, ਰੱਕੋਨ ਅਤੇ ਯਾਫ਼ੋ ਦੇ ਨੇੜੇ ਦਾ ਇਲਾਕਾ।

47ਪਰ ਦਾਨ ਪਰਿਵਾਰ-ਸਮੂਹ ਦੇ ਸਦੱਸਾਂ ਨੇ ਆਪਣੀ ਧਰਤੀ
ਗੁਆ ਲਈ। ਉੱਥੇ ਤਾਕਤਵਰ ਦੁਸ਼ਮਣ ਸਨ ਅਤੇ ਦਾਨ ਦੇ ਲੋਕ
ਉਨ੍ਹਾਂ ਨੂੰ ਆਸਾਨੀ ਨਾਲ ਹਰਾ ਨਹੀਂ ਸਕਦੇ ਸਨ। ਇਸ ਲਈ
ਉਹ ਇਸਰਾਏਲ ਦੇ ਉੱਤਰੀ ਹਿੱਸੇ ਵੱਲ ਗਏ ਅਤੇ ਲਾਈਸ਼ ਦੇ
ਖ਼ਿਲਾਫ਼ ਲੜੇ ਉਨ੍ਹਾਂ ਨੇ ਲਾਈਸ਼ ਨੂੰ ਹਰਾ ਦਿੱਤਾ ਅਤੇ ਉੱਥੇ ਰਹਿੰਦੇ
ਲੋਕਾਂ ਨੂੰ ਮਾਰ ਦਿੱਤਾ। ਫ਼ੇਰ ਉਨ੍ਹਾਂ ਨੇ ਉਸ ਜਗ੍ਹਾ ਦਾ ਨਾਮ ਦਾਨ
ਰੱਖ ਦਿੱਤਾ ਕਿਉਂ ਕਿ ਇਹ ਉਨ੍ਹਾਂ ਦੇ ਪੁਰਖਿਆਂ ਦੇ ਪਰਿਵਾਰ ਦਾ
ਨਾਮ ਸੀ। 48ਇਹ ਸਾਰੇ ਸ਼ਹਿਰ ਅਤੇ ਉਨ੍ਹਾਂ ਦੇ ਆਲੇ-ਦੁਆਲੇ ਦੇ
ਖੇਤ ਦਾਨ ਦੇ ਪਰਿਵਾਰ-ਸਮੂਹ ਨੂੰ ਦਿੱਤੇ ਗਏ। ਹਰ ਪਰਿਵਾਰ ਨੂੰ
ਧਰਤੀ ਵਿੱਚੋਂ ਆਪਣਾ ਹਿੱਸਾ ਮਿਲਿਆ।

### ਯਹੋਸ਼ੁਆ ਲਈ ਧਰਤੀ

49ਇਸ ਤਰ੍ਹਾਂ ਆਗੂਆਂ ਨੇ ਧਰਤੀ ਨੂੰ ਵੰਡਣ ਅਤੇ ਇਸ ਨੂੰ
ਭਿੰਨ-ਭਿੰਨ ਪਰਿਵਾਰ-ਸਮੂਹਾਂ ਨੂੰ ਦੇਣ ਦਾ ਕੰਮ ਮੁਕਾ ਲਿਆ।
ਸਾਰਾ ਕੰਮ ਮੁਕਾ ਲੈਣ ਤੋਂ ਬਾਦ ਇਸਰਾਏਲ ਦੇ ਲੋਕਾਂ ਨੇ ਨੂਨ ਦੇ
ਪੁੱਤਰ ਯਹੋਸ਼ੁਆ ਨੂੰ ਵੀ ਧਰਤੀ ਦਾ ਕੁਝ ਹਿੱਸਾ ਦੇਣ ਦਾ ਨਿਰਣਾ
ਕੀਤਾ। ਇਹ ਉਹ ਧਰਤੀ ਸੀ ਜਿਸਦਾ ਉਸਦੇ ਲਈ ਇਕਰਾਰ
ਕੀਤਾ ਗਿਆ ਸੀ। 50ਯਹੋਵਾਹ ਨੇ ਆਦੇਸ਼ ਦਿੱਤਾ ਸੀ ਕਿ ਉਸਨੂੰ
ਇਹ ਧਰਤੀ ਮਿਲੇ। ਇਸ ਲਈ ਉਨ੍ਹਾਂ ਨੇ ਅਫ਼ਰਾਈਮ ਦੇ ਪਹਾੜੀ
ਪ੍ਰਦੇਸ਼ ਵਿੱਚ ਤਿਮਨਾਥਾਹ ਸਰਹ ਦਾ ਕਸਬਾ ਯਹੋਸ਼ੁਆ ਨੂੰ ਦਿੱਤਾ।
ਇਹ ਓਹੀ ਕਸਬਾ ਸੀ ਜਿਸ ਬਾਰੇ ਯਹੋਸ਼ੁਆ ਨੇ ਆਖਿਆ ਸੀ ਕਿ

ਉਹ ਇਸ ਨੂੰ ਲੈਣਾ ਚਾਹੁੰਦਾ ਹੈ ਇਸ ਲਈ ਯਹੋਸ਼ੁਆ ਨੇ ਕਸਬੇ ਨੂੰ ਵਧੇਰੇ ਮਜ਼ਬੂਤ ਬਣਾਇਆ ਅਤੇ ਉੱਥੇ ਰਹਿਣ ਲੱਗਾ।

51ਇਸ ਤਰ੍ਹਾਂ ਇਹ ਸਾਰੀਆਂ ਧਰਤੀਆਂ ਇਸਰਾਏਲ ਦੇ ਭਿੰਨ-ਭਿੰਨ ਪਰਿਵਾਰ-ਸਮੂਹਾਂ ਨੂੰ ਦਿੱਤੀਆਂ ਗਈਆਂ। ਜਾਜਕ ਅਲਆਜ਼ਾਰ, ਨੂਨ ਦਾ ਪੁੱਤਰ ਯਹੋਸ਼ੁਆ ਅਤੇ ਹਰੇਕ ਪਰਿਵਾਰ-ਸਮੂਹ ਦੇ ਸਾਰੇ ਆਗੂ ਧਰਤੀ ਵੰਡਣ ਲਈ ਸ਼ੀਲੋਹ ਵਿਖੇ ਇਕੱਠੇ ਹੋਏ। ਉਹ ਮੰਡਲੀ ਵਾਲੇ ਤੰਬੂ ਦੇ ਪ੍ਰਵੇਸ਼ ਉੱਤੇ ਯਹੋਵਾਹ ਦੇ ਸਾਮ੍ਹਣੇ ਇਕੱਠੇ ਹੋਏ। ਇਸ ਤਰ੍ਹਾਂ ਉਨ੍ਹਾਂ ਨੇ ਧਰਤੀ ਵੰਡਣ ਦਾ ਕੰਮ ਮੁਕਾਇਆ।

## ਸੁਰਖਿਆ ਦੇ ਸ਼ਹਿਰ

20 ਫ਼ੇਰ ਯਹੋਵਾਹ ਨੇ ਯਹੋਸ਼ੁਆ ਨੂੰ ਆਖਿਆ: 2"ਆਪਣੇ ਲਈ ਸੁਰਖਿਆ ਦੇ ਸ਼ਹਿਰ ਚੁਣੋ ਜਿਨ੍ਹਾਂ ਬਾਰੇ ਮੈਂ ਮੂਸਾ ਰਾਹੀਂ ਤੇਰੇ ਨਾਲ ਬੋਲਿਆ ਸੀ। 3ਜੇ ਕੋਈ ਬੰਦਾ ਕਿਸੇ ਦੂਸਰੇ ਬੰਦੇ ਨੂੰ ਮਾਰ ਦਿੰਦਾ ਹੈ, ਪਰ ਇਹ ਇੱਕ ਦੁਰਘਟਨਾ ਹੀ ਹੈ, ਅਤੇ ਉਸਨੇ ਉਸ ਬੰਦੇ ਨੂੰ ਮਾਰਨਾ ਨਹੀਂ ਸੀ ਚਾਹਿਆ, ਤਾਂ ਉਹ ਉਨ੍ਹਾਂ ਰਿਸ਼ਤੇਦਾਰਾਂ ਤੋਂ ਛੁਪਣ ਲਈ, ਸੁਰਖਿਅਤ ਸ਼ਹਿਰ ਵਿੱਚ ਜਾ ਸਕਦਾ ਹੈ, ਜਿਹੜੇ ਉਸਨੂੰ ਮਾਰਨਾ ਚਾਹੁੰਦੇ ਸਨ।

4"ਉਸ ਬੰਦੇ ਨੂੰ ਇਹ ਗੱਲ ਅਵੱਸ਼ ਕਰਨੀ ਚਾਹੀਦੀ ਹੈ। ਜਦੋਂ ਉਹ ਭੱਜ ਕੇ ਉਨ੍ਹਾਂ ਸੁਰਖਿਅਤ ਸ਼ਹਿਰਾਂ ਵਿੱਚੋਂ ਕਿਸੇ ਇੱਕ ਵਿੱਚ ਜਾਵੇ ਤਾਂ ਉਸਨੂੰ ਸ਼ਹਿਰ ਦੇ ਪ੍ਰਵੇਸ਼ ਉੱਤੇ ਜ਼ਰੂਰ ਖੜਾ ਹੋ ਜਾਣਾ ਚਾਹੀਦਾ ਹੈ। ਉਸਨੂੰ ਦਰਵਾਜ਼ੇ ਉੱਤੇ ਖਲੋ ਜਾਣਾ ਚਾਹੀਦਾ ਹੈ ਅਤੇ ਲੋਕਾਂ ਦੇ ਆਗੂਆਂ ਨੂੰ ਦੱਸਣਾ ਚਾਹੀਦਾ ਹੈ ਕਿ ਕੀ ਵਾਪਰਿਆ ਸੀ। ਫ਼ੇਰ ਆਗੂ ਉਸਨੂੰ ਸ਼ਹਿਰ ਵਿੱਚ ਦਾਖਲ ਹੋਣ ਦੀ ਇਜਾਜ਼ਤ ਦੇ ਸਕਦੇ ਹਨ। ਉਹ ਉਸਨੂੰ ਆਪਣੇ ਵਿਚਕਾਰ ਰਹਿਣ ਦੀ ਜਗ੍ਹਾ ਦੇਣਗੇ। 5ਪਰ ਜੇਕਰ ਬਦਲੇ ਦੀ ਝਾਕ ਰੱਖਣ ਵਾਲਾ ਆਦਮੀ ਸ਼ਹਿਰ ਅੰਦਰ ਉਸ ਦਾ ਪਿੱਛਾ ਕਰਦਾ ਹੈ, ਤਾਂ ਉਸ ਸ਼ਹਿਰ ਦੇ ਆਗੂਆਂ ਨੂੰ, ਉਸ ਨੂੰ ਉਸ ਵਿਅਕਤੀ ਦੇ ਹਵਾਲੇ ਨਹੀਂ ਕਰਨਾ ਚਾਹੀਦਾ, ਕਿਉਂ ਕਿ ਉਸਨੇ ਦੁਰਘਟਨਾ ਵਸ਼ ਅਤੇ ਬਿਨਾ ਕਿਸੇ ਬੁਰੇ ਮੰਤਵ ਤੋਂ ਕਿਸੇ ਨੂੰ ਮਾਰਿਆ ਹੈ। 6ਉਸ ਬੰਦੇ ਨੂੰ ਉਦੋਂ ਤੀਕ ਸ਼ਹਿਰ ਵਿੱਚ ਰਹਿਣਾ ਚਾਹੀਦਾ ਹੈ ਜਦੋਂ ਤੱਕ ਕਿ ਉਸ ਸ਼ਹਿਰ ਦੀ ਕਚਿਹਰੀ ਵਿੱਚ ਉਸ ਬਾਰੇ ਨਿਰਣਾ ਨਾ ਕੀਤਾ ਜਾਵੇ। ਅਤੇ ਉਸਨੂੰ ਉਸ ਸ਼ਹਿਰ ਵਿੱਚ ਉਦੋਂ ਤੱਕ ਰਹਿਣਾ ਚਾਹੀਦਾ ਹੈ ਜਦੋਂ ਤੱਕ ਕਿ ਪ੍ਰਧਾਨ ਜਾਜਕ ਮਰ ਨਹੀਂ ਜਾਂਦਾ। ਫ਼ੇਰ ਉਹ ਵਾਪਸ ਆਪਣੇ ਘਰ ਆਪਣੇ ਉਸ ਸ਼ਹਿਰਾਂ ਵਿੱਚ ਜਾ ਸਕਦਾ ਹੈ ਜਿੱਥੋਂ ਉਹ ਭੱਜ ਕੇ ਆਇਆ ਸੀ।"

7ਇਸ ਲਈ ਇਸਰਾਏਲ ਦੇ ਲੋਕਾਂ ਨੇ ਕੁਝ ਸ਼ਹਿਰ ਦੀ "ਸੁਰਖਿਅਤ ਸ਼ਹਿਰਾਂ" ਵਜੋਂ ਚੋਣ ਕੀਤੀ। ਇਹ ਸ਼ਹਿਰ ਸਨ:

ਨਫ਼ਤਾਲੀ ਦੇ ਪਹਾੜੀ ਇਲਾਕੇ ਵਿੱਚ ਸਨ ਗਲੀਲ ਵਿਚਲਾ ਕਦਸ਼; ਅਫ਼ਰਾਈਮ ਦੇ ਪਹਾੜੀ ਇਲਾਕੇ ਵਿਚਲਾ ਸ਼ਕਮ; ਯਹੂਦਾਹ ਦੇ ਪਹਾੜੀ ਇਲਾਕੇ ਵਿੱਚਲਾ ਕਿਰਯਥ ਅਰਬਾ (ਹਬਰੋਨ)

8ਰਊਬੇਨ ਦੀ ਧਰਤੀ ਉੱਤੇ ਮਾਰੂਥਲ ਦੇ ਇਲਾਕੇ ਵਿੱਚ ਯਰੀਹੋ ਦੇ ਸਾਮ੍ਹਣੇ ਯਰਦਨ ਨਦੀ ਦੇ ਪੂਰਬ ਵਾਲੇ ਪਾਸੇ ਦਾ, ਬਸਰ; ਗਾਦ ਦੀ ਧਰਤੀ ਉੱਤੇ, ਗਿਲਆਦ ਵਿਚਲਾ ਰਾਮੋਥ; ਮਨੱਸ਼ਹ ਦੀ ਧਰਤੀ ਉੱਤੇ, ਬਾਸ਼ਾਨ ਵਿਚਲਾ ਗੋਲਨ।

9ਕੋਈ ਵੀ ਇਸਰਾਏਲੀ ਜਾਂ ਉਨ੍ਹਾਂ ਦੇ ਵਿਚਕਾਰ ਰਹਿਣ ਵਾਲਾ ਉਹ ਵਿਦੇਸ਼ੀ ਜਿਸਨੇ ਦੁਰਘਟਨਾ ਵੱਸ ਕਿਸੇ ਬੰਦੇ ਨੂੰ ਮਾਰ ਦਿੱਤਾ ਸੀ, ਉਸਨੂੰ ਇਨ੍ਹਾਂ ਸੁਰਖਿਅਤ ਸ਼ਹਿਰਾਂ ਵਿੱਚੋਂ ਕਿਸੇ ਇੱਕ ਵੱਲ ਭੱਜ ਜਾਣ ਦੀ ਇਜਾਜ਼ਤ ਸੀ। ਫ਼ੇਰ ਉਹ ਬੰਦਾ ਉੱਥੇ ਸੁਰਖਿਅਤ ਹੋ ਸਕਦਾ ਸੀ ਅਤੇ ਕਿਸੇ ਅਜਿਹੇ ਬੰਦੇ ਵੱਲੋਂ ਮਾਰਿਆ ਨਹੀਂ ਜਾ ਸਕਦਾ ਸੀ ਜਿਹੜਾ ਉਸਦਾ ਪਿੱਛਾ ਕਰ ਰਿਹਾ ਹੋਵੇ! ਉਸ ਬੰਦੇ ਬਾਰੇ ਸ਼ਹਿਰ ਦੀ ਕਚਿਹਰੀ ਵਿੱਚ ਨਿਰਣਾ ਹੋਣਾ ਸੀ।

## ਲੇਵੀਆਂ ਅਤੇ ਜਾਜਕਾਂ ਲਈ ਸ਼ਹਿਰ

21 ਲੇਵੀ ਪਰਿਵਾਰ-ਸਮੂਹ ਦੇ ਸ਼ਾਸਕ, ਜਾਜਕ ਅਲਆਜ਼ਾਰ, ਨੂਨ ਦੇ ਪੁੱਤਰ ਯਹੋਸ਼ੁਆ ਅਤੇ ਇਸਰਾਏਲ ਦੇ ਹੋਰਨਾਂ ਪਰਿਵਾਰ-ਸਮੂਹਾਂ ਦੇ ਆਗੂਆਂ ਕੋਲ ਗੱਲ ਕਰਨ ਲਈ ਗਏ। 2ਇਹ ਗੱਲ ਕਨਾਨ ਦੀ ਧਰਤੀ ਉੱਤੇ ਸ਼ੀਲੋਹ ਕਸਬੇ ਵਿੱਚ ਵਾਪਰੀ। ਲੇਵੀ ਹਾਕਮਾਂ ਨੇ ਉਨ੍ਹਾਂ ਨੂੰ ਆਖਿਆ, "ਯਹੋਵਾਹ ਨੇ ਮੂਸਾ ਨੂੰ ਇੱਕ ਆਦੇਸ਼ ਦਿੱਤਾ ਸੀ। ਉਸਨੇ ਆਦੇਸ਼ ਦਿੱਤਾ ਸੀ ਕਿ ਤੁਸੀਂ ਸਾਨੂੰ ਰਹਿਣ ਵਾਸਤੇ ਕਸਬੇ ਦੇਵੋਂਗੇ। ਅਤੇ ਉਸਨੇ ਆਦੇਸ਼ ਦਿੱਤਾ ਸੀ ਕਿ ਤੁਸੀਂ ਸਾਨੂੰ ਸਾਡੇ ਜਾਨਵਰਾਂ ਦੇ ਚਰਨ ਵਾਸਤੇ ਖੇਤ ਦੇਵੋਂਗੇ।" 3ਇਸ ਲਈ ਇਸਰਾਏਲ ਦੇ ਲੋਕਾਂ ਨੇ ਯਹੋਵਾਹ ਦੇ ਇਸ ਆਦੇਸ਼ ਨੂੰ ਮੰਨਿਆ। ਉਨ੍ਹਾਂ ਨੇ ਲੇਵੀ ਲੋਕਾਂ ਨੂੰ ਇਹ ਕਸਬੇ ਅਤੇ ਉਨ੍ਹਾਂ ਦੇ ਜਾਨਵਰਾਂ ਲਈ ਆਲੇ-ਦੁਆਲੇ ਦੇ ਖੇਤ ਦਿੱਤੇ:

4ਕਹਾਥ ਪਰਿਵਾਰ ਵਾਲੇ ਲੇਵੀ ਦੇ ਪਰਿਵਾਰ-ਸਮੂਹ ਵਿੱਚੋਂ ਜਾਜਕ ਹਾਰੂਨ ਦੇ ਉੱਤਰਾਧਿਕਾਰੀ ਸਨ। ਕਹਾਥ ਪਰਿਵਾਰ ਦੇ ਇੱਕ ਹਿੱਸੇ ਨੂੰ, ਉਨ੍ਹਾਂ ਇਲਾਕਿਆਂ ਵਿੱਚ 13 ਕਸਬੇ ਦਿੱਤੇ ਗਏ, ਜਿਹੜੇ ਯਹੂਦਾਹ, ਸ਼ਿਮਓਨ ਅਤੇ ਬਿਨਯਾਮੀਨ ਦੀ ਮਾਲਕੀ ਹੇਠਾਂ ਸਨ।

5ਹੋਰਨਾਂ ਕਹਾਥ ਪਰਿਵਾਰਾਂ ਨੂੰ ਦਸ ਕਸਬੇ ਉਨ੍ਹਾਂ ਇਲਾਕਿਆਂ ਅੰਦਰ ਦਿੱਤੇ ਗਏ ਜਿਹੜੇ ਅਫ਼ਰਾਈਮ, ਦਾਨ ਅਤੇ ਅੱਧੇ ਮਨੱਸ਼ਹ ਦੀ ਮਾਲਕੀ ਹੇਠਾਂ ਸਨ।

6ਗੇਰਸ਼ੋਨ ਪਰਿਵਾਰ ਦੇ ਲੋਕਾਂ ਨੂੰ 13 ਕਸਬੇ ਦਿੱਤੇ ਗਏ। ਇਹ ਕਸਬੇ ਉਨ੍ਹਾਂ ਇਲਾਕਿਆਂ ਵਿੱਚ ਸਨ ਜਿਹੜੇ ਯਿੱਸਾਕਾਰ, ਆਸ਼ੇਰ, ਨਫ਼ਤਾਲੀ ਅਤੇ ਬਾਸ਼ਾਨ ਵਿਚਲੇ ਅੱਧੇ ਮਨੱਸ਼ਹ ਦੀ ਮਾਲਕੀ ਹੇਠਾਂ ਸਨ।

7ਮਰਾਰੀ ਪਰਿਵਾਰ ਦੇ ਲੋਕਾਂ ਨੂੰ ਬਾਰ੍ਹਾਂ ਕਸਬੇ ਦਿੱਤੇ ਗਏ। ਇਹ ਬਾਰ੍ਹਾਂ ਕਸਬੇ ਉਨ੍ਹਾਂ ਇਲਾਕਿਆਂ ਵਿੱਚ ਆਉਂਦੇ ਸਨ ਜਿਹੜੇ ਰਊਬੇਨ, ਗਾਦ ਅਤੇ ਜ਼ਬੂਲੁਨ ਦੀ ਮਾਲਕੀ ਹੇਠਾਂ ਸਨ।

8ਇਸ ਤਰ੍ਹਾਂ ਇਸਰਾਏਲ ਦੇ ਲੋਕਾਂ ਨੇ ਲੇਵੀ ਲੋਕਾਂ ਨੂੰ, ਜਿਵੇਂ ਕਿ ਯਹੋਵਾਹ ਨੇ ਮੂਸਾ ਨੂੰ ਆਖਿਆ ਸੀ, ਇਹ ਕਸਬੇ ਅਤੇ ਉਨ੍ਹਾਂ ਦੇ ਆਲੇ-ਦੁਆਲੇ ਦੇ ਖੇਤ ਦੇ ਦਿੱਤੇ।

9ਉਨ੍ਹਾਂ ਕਸਬਿਆਂ ਦੇ ਨਾਮ, ਜਿਹੜੇ ਯਹੂਦਾਹ ਅਤੇ ਸ਼ਿਮਓਨ ਦੀ ਮਾਲਕੀ ਹੇਠਲੇ ਇਲਾਕਿਆਂ ਵਿੱਚ ਸਨ, ਇਹ ਹਨ।
10ਕਸਬਿਆਂ ਦੀ ਚੋਣ ਕਰਨ ਦਾ ਪਹਿਲਾ ਹੱਕ ਕਹਾਥ ਪਰਿਵਾਰ

ਦੇ ਲੇਵੀਆਂ ਨੂੰ ਦਿੱਤਾ ਗਿਆ। 11ਉਨ੍ਹਾਂ ਨੇ ਉਨ੍ਹਾਂ ਨੂੰ ਕਿਰਯਥ
ਅਰਬਾ ਦਿੱਤਾ (ਇਹ ਹਬਰੋਨ ਹੈ। ਇਸ ਦਾ ਨਾਮ ਅਰਬਾ ਨਾਮ
ਦੇ ਆਦਮੀ ਉੱਤੇ ਰੱਖਿਆ ਗਿਆ ਸੀ। ਅਰਬਾ ਅਨੋਕ ਦਾ ਪਿਤਾ
ਸੀ) ਉਨ੍ਹਾਂ ਨੇ ਉਨ੍ਹਾਂ ਦੇ ਜਾਨਵਰਾਂ ਲਈ ਕਸਬੇ ਦੇ ਨਜ਼ਦੀਕ ਕੁਝ
ਧਰਤੀ ਵੀ ਦੇ ਦਿੱਤੀ। 12ਪਰ ਕਿਰਯਥ ਅਰਬਾ ਸ਼ਹਿਰ ਦੇ ਆਲੇ-
ਦੁਆਲੇ ਦੇ ਛੋਟੇ ਕਸਬੇ ਅਤੇ ਖੇਤ ਯਫ਼ੁੰਨਾਹ ਦੇ ਪੁੱਤਰ ਕਾਲੇਬ ਦੀ
ਮਾਲਕੀ ਹੇਠਾਂ ਸਨ। 13ਇਸ ਲਈ ਉਨ੍ਹਾਂ ਨੇ ਹਾਰੂਨ ਦੇ
ਉੱਤਰਾਧਿਕਾਰੀਆਂ ਨੂੰ ਹਬਰੋਨ ਸ਼ਹਿਰ ਦੇ ਦਿੱਤਾ। (ਹਬਰੋਨ
ਸੁਰਖਿਅਤ ਸ਼ਹਿਰ ਸੀ।) ਉਨ੍ਹਾਂ ਨੇ ਹਾਰੂਨ ਦੇ ਉੱਤਰਾਧਿਕਾਰੀਆਂ
ਨੂੰ ਲਬਾਨੋਨ, 14ਯੱਤਿਰ, ਅਸ਼ਤਮੋਆ, 15ਹੋਲੋਨ, ਦਬਿਰ,
16ਆਇਨ, ਯੁੱਤਾਹ ਅਤੇ ਬੈਤ ਸ਼ਮਸ਼ ਦੇ ਕਸਬੇ ਵੀ ਦਿੱਤੇ। ਉਨ੍ਹਾਂ
ਨੇ ਉਨ੍ਹਾਂ ਦੇ ਜਾਨਵਰਾਂ ਲਈ ਇਨ੍ਹਾਂ ਕਸਬਿਆਂ ਦੇ ਨੇੜੇ ਦੀ ਕੁਝ
ਧਰਤੀ ਵੀ ਦੇ ਦਿੱਤੀ। ਉਨ੍ਹਾਂ ਨੇ ਇਨ੍ਹਾਂ ਸਮੂਹਾਂ ਨੂੰ ਨੌਂ ਕਸਬੇ
ਦਿੱਤੇ।

17ਉਨ੍ਹਾਂ ਨੇ ਹਾਰੂਨ ਦੇ ਉੱਤਰਾਧਿਕਾਰੀਆਂ ਨੂੰ ਉਹ ਸ਼ਹਿਰ ਵੀ
ਦਿੱਤੇ ਜਿਹੜੇ ਬਿਨਯਾਮੀਨ ਦੇ ਪਰਿਵਾਰ-ਸਮੂਹ ਦੀ ਮਾਲਕੀ
ਹੇਠਾਂ ਸਨ ਇਹ ਸ਼ਹਿਰ ਸਨ ਗਿਬਓਨ, ਗਬਾ, 18ਅਨਾਥੋਥ ਅਤੇ
ਅਲਮੋਨ ਉਨ੍ਹਾਂ ਨੇ ਉਨ੍ਹਾਂ ਨੂੰ ਇਹ ਚਾਰ ਕਸਬੇ ਅਤੇ ਉਨ੍ਹਾਂ ਦੇ
ਜਾਨਵਰਾਂ ਲਈ ਇਨ੍ਹਾਂ ਕਸਬਿਆਂ ਦੇ ਨੇੜੇ ਦੀ ਕੁਝ ਧਰਤੀ ਦਿੱਤੀ।
19ਕੁੱਲ ਮਿਲਾਕੇ ਉਨ੍ਹਾਂ ਨੇ ਜਾਜਕਾਂ ਨੂੰ ਤੇਰ੍ਹਾਂ ਕਸਬੇ ਦਿੱਤੇ। (ਸਾਰੇ
ਜਾਜਕ ਹਾਰੂਨ ਦੀ ਸੰਤਾਨ ਸਨ।) ਉਨ੍ਹਾਂ ਨੇ ਉਨ੍ਹਾਂ ਨੂੰ ਹਰੇਕ
ਕਸਬੇ ਦੇ ਨੇੜੇ ਦੀ ਕੁਝ ਧਰਤੀ ਉਨ੍ਹਾਂ ਦੇ ਜਾਨਵਰਾਂ ਲਈ ਦਿੱਤੀ।

20ਕਹਾਥ ਪਰਿਵਾਰ ਦੇ ਹੋਰਨਾਂ ਲੋਕਾਂ ਨੂੰ ਉਹ ਕਸਬੇ ਦਿੱਤੇ
ਗਏ ਜਿਹੜੇ ਅਫ਼ਰਾਈਮ ਦੇ ਪਰਿਵਾਰ-ਸਮੂਹ ਦੀ ਮਾਲਕੀ ਹੇਠਲੇ
ਇਲਾਕਿਆਂ ਵਿੱਚ ਸਨ। ਉਨ੍ਹਾਂ ਨੂੰ ਇਹ ਕਸਬੇ ਮਿਲੇ:
21ਅਫ਼ਰਾਈਮ ਦੇ ਪਹਾੜੀ ਪ੍ਰਦੇਸ਼ ਦਾ ਸ਼ਹਿਰ ਸ਼ਕਮ। (ਸ਼ਕਮ
ਸੁਰਖਿਅਤ ਸ਼ਹਿਰ ਸੀ।) ਉਨ੍ਹਾਂ ਨੂੰ ਗਜ਼ਰ, 22ਕਿਬਸੈਮ ਅਤੇ ਬੈਤ
ਹੋਰੋਨ ਵੀ ਮਿਲੇ। ਕੁੱਲ ਮਿਲਾਕੇ ਅਫ਼ਰਾਈਮ ਨੇ ਉਨ੍ਹਾਂ ਨੂੰ ਚਾਰ
ਕਸਬੇ, ਹਰੇਕ ਕਸਬੇ ਦੇ ਆਲੇ-ਦੁਆਲੇ ਦੀ ਕੁਝ ਧਰਤੀ, ਉਨ੍ਹਾਂ
ਦੇ ਜਾਨਵਰਾਂ ਲਈ ਦਿੱਤੀ।

23ਦਾਨ ਦੇ ਪਰਿਵਾਰ-ਸਮੂਹ ਨੇ ਉਨ੍ਹਾਂ ਨੂੰ ਅਲਤਕੇਹ ਗਿਬਥੋਨ,
24ਅੱਯਾਲੋਨ ਅਤੇ ਗਥ ਰਿੰਮੋਨ ਦਿੱਤੇ। ਕੁੱਲ ਮਿਲਾ ਕੇ ਦਾਨ ਨੇ
ਉਨ੍ਹਾਂ ਨੂੰ ਚਾਰ ਕਸਬੇ ਅਤੇ ਹਰੇਕ ਕਸਬੇ ਦੇ ਆਲੇ ਦੁਆਲੇ ਦੀ
ਧਰਤੀ, ਉਨ੍ਹਾਂ ਦੇ ਜਾਨਵਰਾਂ ਲਈ ਦਿੱਤੀ।

25ਮਨੱਸ਼ਹ ਦੇ ਅੱਧੇ ਪਰਿਵਾਰ-ਸਮੂਹ ਨੇ ਉਨ੍ਹਾਂ ਨੂੰ ਤਾਨਾਕ
ਅਤੇ ਗਥ ਰਿੰਮੋਨ ਦਿੱਤੇ। ਕੁੱਲ ਮਿਲਾਕੇ ਇਸ ਅੱਧੇ ਮਨੱਸ਼ਹ ਨੇ
ਉਨ੍ਹਾਂ ਨੂੰ ਦੋ ਕਸਬੇ ਅਤੇ ਹਰੇਕ ਕਸਬੇ ਦੇ ਆਲੇ-ਦੁਆਲੇ ਦੀ ਕੁਝ
ਧਰਤੀ, ਉਨ੍ਹਾਂ ਦੇ ਜਾਨਵਰਾਂ ਲਈ ਦਿੱਤੀ।

26ਕੁੱਲ ਮਿਲਾਕੇ, ਕਹਾਥ ਪਰਿਵਾਰ ਦੇ ਰਹਿੰਦੇ ਲੋਕਾਂ ਨੂੰ ਦਸ
ਕਸਬੇ ਅਤੇ ਹਰੇਕ ਕਸਬੇ ਦੇ ਆਲੇ-ਦੁਆਲੇ ਦੀ ਕੁਝ ਧਰਤੀ,
ਉਨ੍ਹਾਂ ਦੇ ਜਾਨਵਰਾਂ ਲਈ ਮਿਲੀ। 27ਗੇਰਸ਼ੋਨ ਪਰਿਵਾਰ ਵੀ ਲੇਵੀ
ਦੇ ਪਰਿਵਾਰ-ਸਮੂਹ ਵਿੱਚੋਂ ਸੀ। ਉਨ੍ਹਾਂ ਨੂੰ ਇਹ ਕਸਬੇ ਮਿਲੇ:

ਮਨੱਸ਼ਹ ਦੇ ਅੱਧੇ ਪਰਿਵਾਰ-ਸਮੂਹ ਨੇ ਉਨ੍ਹਾਂ ਨੂੰ ਬਾਸ਼ਾਨ ਵਿਚਲਾ
ਗੋਲਨ ਦਿੱਤਾ। (ਗੋਲਨ ਸੁਰਖਿਅਤ ਸ਼ਹਿਰ ਸੀ।) ਮਨੱਸ਼ਹ ਨੇ
ਉਨ੍ਹਾਂ ਨੂੰ ਬਅਸ਼ਤਰਾਹ ਵੀ ਦਿੱਤਾ। ਕੁੱਲ ਮਿਲਾ ਕੇ ਇਸ ਅੱਧੇ
ਮਨੱਸ਼ਹ ਨੇ ਉਨ੍ਹਾਂ ਨੂੰ ਦੋ ਕਸਬੇ ਅਤੇ ਹਰੇਕ ਦੇ ਆਲੇ-ਦੁਆਲੇ ਦੀ
ਕੁਝ ਧਰਤੀ ਉਨ੍ਹਾਂ ਦੇ ਜਾਨਵਰਾਂ ਲਈ ਦਿੱਤੀ।

28ਯਿੱਸਾਕਾਰ ਦੇ ਪਰਿਵਾਰ-ਸਮੂਹ ਨੇ ਉਨ੍ਹਾਂ ਨੂੰ ਕਿਸ਼ਯੋਨ,
ਦਾਬਰਥ, 29ਯਰਮੂਥ ਅਤੇ ਏਨ ਗੱਨੀਮ ਦਿੱਤੇ। ਕੁੱਲ ਮਿਲਾਕੇ
ਯਿੱਸਾਕਾਰ ਨੇ ਉਨ੍ਹਾਂ ਨੂੰ 4 ਕਸਬੇ ਅਤੇ ਹਰੇਕ ਕਸਬੇ ਦੇ ਆਲੇ-
ਦੁਆਲੇ ਦੀ ਕੁਝ ਧਰਤੀ ਉਨ੍ਹਾਂ ਦੇ ਜਾਨਵਰਾਂ ਲਈ ਦਿੱਤੀ।

30ਆਸ਼ੇਰ ਦੇ ਪਰਿਵਾਰ-ਸਮੂਹ ਨੇ ਉਨ੍ਹਾਂ ਨੂੰ ਮਿਸ਼ਾਲ, ਅਬਦੋਨ,
31ਹਲਕਾਥ ਅਤੇ ਰਹੋਬ ਦਿੱਤੇ। ਕੁੱਲ ਮਿਲਾਕੇ ਆਸ਼ੇਰ ਨੇ ਉਨ੍ਹਾਂ ਨੂੰ
ਚਾਰ ਕਸਬੇ ਅਤੇ ਹਰੇਕ ਕਸਬੇ ਦੇ ਆਲੇ-ਦੁਆਲੇ ਦੀ ਕੁਝ ਧਰਤੀ
ਉਨ੍ਹਾਂ ਦੇ ਜਾਨਵਰਾਂ ਲਈ ਦਿੱਤੀ।

32ਨਫ਼ਤਾਲੀ ਦੇ ਪਰਿਵਾਰ-ਸਮੂਹ ਨੇ ਉਨ੍ਹਾਂ ਨੂੰ ਗਲੀਲ ਵਿਚਲਾ
ਕਦਸ਼ ਦਿੱਤਾ। (ਕਦਸ਼ ਸੁਰਖਿਅਤ ਸ਼ਹਿਰ ਸੀ।) ਨਫ਼ਤਾਲੀ ਨੇ
ਉਨ੍ਹਾਂ ਨੂੰ ਹੱਮੋਥ ਦੌਰ ਅਤੇ ਕਰਤਾਨ ਵੀ ਦਿੱਤੇ ਕੁੱਲ ਮਿਲਾ ਕੇ
ਨਫ਼ਤਾਲੀ ਨੇ ਉਨ੍ਹਾਂ ਨੂੰ ਤਿੰਨ ਕਸਬੇ ਅਤੇ ਹਰੇਕ ਕਸਬੇ ਦੇ ਆਲੇ-
ਦੁਆਲੇ ਦੀ ਕੁਝ ਧਰਤੀ, ਉਨ੍ਹਾਂ ਦੇ ਜਾਨਵਰਾਂ ਲਈ ਦਿੱਤੀ।

33ਕੁੱਲ ਮਿਲਾ ਕੇ ਗੇਰਸ਼ੋਨ ਪਰਿਵਾਰ ਨੂੰ 13 ਕਸਬੇ ਅਤੇ ਹਰੇਕ
ਕਸਬੇ ਦੇ ਆਲੇ-ਦੁਆਲੇ ਦੀ ਕੁਝ ਧਰਤੀ ਉਨ੍ਹਾਂ ਦੇ ਜਾਨਵਰਾਂ
ਲਈ ਮਿਲੀ।

34ਦੂਸਰਾ ਲੇਵੀ-ਸਮੂਹ ਮਰਾਰੀ ਪਰਿਵਾਰ ਸੀ। ਮਰਾਰੀ
ਪਰਿਵਾਰ ਨੂੰ ਇਹ ਕਸਬੇ ਮਿਲੇ:

ਜ਼ਬੂਲੁਨ ਦੇ ਪਰਿਵਾਰ-ਸਮੂਹ ਨੇ ਉਨਾਂ ਨੂੰ ਯਾਕਨਆਮ,
ਕਾਰਤਾਹ, 35ਦਿਮਨਾਹ ਅਤੇ ਨਹਲਾਲ ਦਿੱਤੇ। ਕੁੱਲ ਮਿਲਾ ਕੇ
ਜ਼ਬੂਲੁਨ ਨੇ ਉਨ੍ਹਾਂ ਨੂੰ ਚਾਰ ਕਸਬੇ ਅਤੇ ਹਰੇਕ ਕਸਬੇ ਦੇ ਆਲੇ-
ਦੁਆਲੇ ਦੀ ਕੁਝ ਧਰਤੀ, ਉਨ੍ਹਾਂ ਦੇ ਜਾਨਵਰਾਂ ਲਈ ਦਿੱਤੀ।

36ਰਊਬੇਨ ਦੇ ਪਰਿਵਾਰ-ਸਮੂਹ ਨੇ ਉਨ੍ਹਾਂ ਨੂੰ ਬਸਰ, ਯਾਹਸਾਹ,
37ਕੇਦੇਮੋਥ ਅਤੇ ਮੇਪਅਥ ਦਿੱਤੇ। ਕੁੱਲ ਮਿਲਾ ਕੇ ਰਊਬੇਨ ਨੇ
ਉਨ੍ਹਾਂ ਨੂੰ ਚਾਰ ਕਸਬੇ ਅਤੇ ਹਰੇਕ ਕਸਬੇ ਦੇ ਆਲੇ-ਦੁਆਲੇ ਦੀ
ਕੁਝ ਧਰਤੀ ਉਨ੍ਹਾਂ ਦੇ ਜਾਨਵਰਾਂ ਲਈ ਦਿੱਤੀ।

38ਗਾਦ ਦੇ ਪਰਿਵਾਰ-ਸਮੂਹ ਨੇ ਉਨ੍ਹਾਂ ਨੂੰ ਗਿਲਆਦ ਵਿਚਲਾ
ਰੱਮੋਥ ਦਿੱਤਾ। (ਰੱਮੋਥ ਸੁਰੱਖਿਅਤ ਸ਼ਹਿਰ ਸੀ।) ਉਨ੍ਹਾਂ ਨੇ ਉਨ੍ਹਾਂ
ਨੂੰ ਮਹਨਇਮ, 39ਹਸ਼ਬੋਨ ਅਤੇ ਯਆਜ਼ੇਰ ਵੀ ਦਿੱਤੇ। ਕੁੱਲ ਮਿਲਾਕੇ
ਗਾਦ ਨੇ ਉਨ੍ਹਾਂ ਨੂੰ ਚਾਰ ਕਸਬੇ ਅਤੇ ਹਰੇਕ ਕਸਬੇ ਦੇ ਆਲੇ-ਦੁਆਲੇ
ਦੀ ਕੁਝ ਧਰਤੀ ਉਨ੍ਹਾਂ ਦੇ ਜਾਨਵਰਾਂ ਲਈ ਦਿੱਤੀ।

40ਕੁੱਲ ਮਿਲਾਕੇ ਲੇਵੀ ਦੇ ਆਖਰੀ ਪਰਿਵਾਰ ਮਰਾਰੀ ਪਰਿਵਾਰ
ਨੂੰ 12 ਕਸਬੇ ਮਿਲੇ।

41ਇਸ ਤਰ੍ਹਾਂ ਲੇਵੀਆਂ ਨੂੰ ਕੁੱਲ 48 ਕਸਬੇ ਅਤੇ ਹਰੇਕ ਕਸਬੇ
ਦੇ ਆਲੇ-ਦੁਆਲੇ ਦੀ ਕੁਝ ਧਰਤੀ ਉਨ੍ਹਾਂ ਦੇ ਜਾਨਵਰਾਂ ਲਈ
ਮਿਲੀ। ਇਹ ਸਾਰੇ ਕਸਬੇ ਉਨ੍ਹਾਂ ਇਲਾਕਿਆਂ ਵਿੱਚ ਸਨ ਜਿਹੜੇ
ਹੋਰਨਾਂ ਪਰਿਵਾਰ-ਸਮੂਹਾਂ ਦੀ ਮਾਲਕੀ ਹੇਠਾਂ ਸਨ। 42ਇਨ੍ਹਾਂ ਵਿੱਚੋਂ
ਹਰੇਕ ਕਸਬੇ ਕੋਲ ਉਨ੍ਹਾਂ ਦੇ ਜਾਨਵਰਾਂ ਲਈ ਕੁਝ ਧਰਤੀ ਸੀ।
ਇਹ ਗੱਲ ਹਰੇਕ ਕਸਬੇ ਬਾਰੇ ਸਹੀ ਸੀ।

43ਇਸ ਤਰ੍ਹਾਂ ਯਹੋਵਾਹ ਨੇ ਉਸ ਇਕਰਾਰ ਨੂੰ ਨਿਭਾਇਆ
ਜਿਹੜਾ ਉਸਨੇ ਇਸਰਾਏਲ ਦੇ ਲੋਕਾਂ ਨਾਲ ਕੀਤਾ ਸੀ। ਉਸਨੇ

ਲੋਕਾਂ ਨੂੰ ਉਹ ਸਾਰੀ ਧਰਤੀ ਦਿੱਤੀ ਜਿਸਦਾ ਉਸਨੇ ਇਕਰਾਰ ਕੀਤਾ ਸੀ। ਲੋਕਾਂ ਨੇ ਧਰਤੀ ਪ੍ਰਾਪਤ ਕੀਤੀ ਅਤੇ ਉਸ ਵਿੱਚ ਵਸ ਗਏ। **44**ਅਤੇ ਯਹੋਵਾਹ ਨੇ, ਜਿਹਾ ਕਿ ਉਸਨੇ ਉਨ੍ਹਾਂ ਦੇ ਪੁਰਖਿਆਂ ਨਾਲ ਇਕਰਾਰ ਕੀਤਾ ਸੀ, ਉਨ੍ਹਾਂ ਦੇ ਧਰਤੀ ਦੇ ਹਰ ਪਾਸੇ ਸ਼ਾਂਤੀ ਰੱਖਣ ਦੀ ਇਜਾਜ਼ਤ ਦੇ ਦਿੱਤੀ। ਉਨ੍ਹਾਂ ਦੇ ਕਿਸੇ ਵੀ ਦੁਸ਼ਮਣ ਨੇ ਉਨ੍ਹਾਂ ਨੂੰ ਨਹੀਂ ਹਰਾਇਆ। ਯਹੋਵਾਹ ਨੇ ਇਸਰਾਏਲ ਦੇ ਲੋਕਾਂ ਨੂੰ ਹਰ ਦੁਸ਼ਮਣ ਨੂੰ ਹਰਾਉਣ ਦੀ ਇਜਾਜ਼ਤ ਦਿੱਤੀ। **45**ਯਹੋਵਾਹ ਨੇ ਉਹ ਹਰ ਇਕਰਾਰ ਨਿਭਾਇਆ ਜਿਹੜਾ ਉਸਨੇ ਇਸਰਾਏਲ ਦੇ ਲੋਕਾਂ ਨਾਲ ਕੀਤਾ ਸੀ। ਕੋਈ ਵੀ ਇਕਰਾਰ ਅਜਿਹਾ ਨਹੀਂ ਸੀ ਜਿਹੜਾ ਉਸਨੇ ਨਿਭਾਇਆ ਨਾ ਹੋਵੇ। ਹਰ ਇਕਰਾਰ ਸੱਚਾ ਸਾਬਤ ਹੋਇਆ।

### ਤਿੰਨ ਪਰਿਵਾਰ-ਸਮੂਹਾਂ ਦੀ ਘਰ ਵਾਪਸੀ

**22** ਫ਼ੇਰ ਯਹੋਸ਼ੁਆ ਨੇ ਰਊਬੇਨ, ਗਾਦ ਪਰਿਵਾਰ-ਸਮੂਹ ਅਤੇ ਮਨੱਸ਼ਹ ਦੇ ਅੱਧੇ ਪਰਿਵਾਰ-ਸਮੂਹ ਦੇ ਸਾਰੇ ਲੋਕਾਂ ਦੀ ਇਕੱਤ੍ਰਤਾ ਬੁਲਾਈ। **2**ਯਹੋਸ਼ੁਆ ਨੇ ਉਨ੍ਹਾਂ ਨੂੰ ਆਖਿਆ, "ਮੂਸਾ ਯਹੋਵਾਹ ਦਾ ਸੇਵਕ ਸੀ, ਤੁਸੀਂ ਉਹ ਸਾਰੀਆਂ ਗੱਲਾਂ ਮੰਨੀਆਂ ਜਿਹੜੀਆਂ ਮੂਸਾ ਨੇ ਤੁਹਾਨੂੰ ਕਰਨ ਲਈ ਆਖੀਆਂ ਸਨ। ਅਤੇ ਤੁਸੀਂ ਮੇਰੇ ਸਾਰੇ ਆਦੇਸ਼ਾਂ ਦੀ ਵੀ ਪਾਲਣਾ ਕੀਤੀ। **3**ਅਤੇ ਇਸ ਸਾਰੇ ਸਮੇਂ ਦੌਰਾਨ ਤੁਸੀਂ ਇਸਰਾਏਲ ਦੇ ਹੋਰ ਸਾਰੇ ਲੋਕਾਂ ਦਾ ਸਮਰਥਨ ਕੀਤਾ ਹੈ। ਤੁਸੀਂ ਉਨ੍ਹਾਂ ਸਾਰੇ ਆਦੇਸ਼ਾਂ ਦੀ ਧਿਆਨ ਨਾਲ ਪਾਲਣਾ ਕੀਤੀ ਜਿਹੜੇ ਯਹੋਵਾਹ ਤੁਹਾਡੇ ਪਰਮੇਸ਼ੁਰ ਨੇ ਤੁਹਾਨੂੰ ਦਿੱਤੇ।

**4**"ਯਹੋਵਾਹ ਤੁਹਾਡੇ ਪਰਮੇਸ਼ੁਰ ਨੇ ਇਸਰਾਏਲ ਦੇ ਲੋਕਾਂ ਨੂੰ ਸ਼ਾਂਤੀ ਦੇਣ ਦਾ ਇਕਰਾਰ ਕੀਤਾ। ਇਸ ਲਈ ਹੁਣ, ਯਹੋਵਾਹ ਨੇ ਆਪਣੇ ਇਕਰਾਰ ਨੂੰ ਨਿਭਾਇਆ ਹੈ। ਅਤੇ ਹੁਣ ਤੁਸੀਂ ਘਰ ਜਾ ਸਕਦੇ ਹੋ। ਯਹੋਵਾਹ ਦੇ ਸੇਵਕ ਮੂਸਾ ਨੇ ਤੁਹਾਨੂੰ ਯਰਦਨ ਨਦੀ ਦੇ ਪੂਰਬ ਵੱਲ ਦੀ ਧਰਤੀ ਦੇ ਦਿੱਤੀ ਹੈ। ਹੁਣ ਤੁਸੀਂ ਉਸ ਧਰਤੀ ਉੱਤੇ ਆਪਣੇ ਘਰ ਜਾ ਸਕਦੇ ਹੋ। **5**ਪਰ ਉਸ ਬਿਵਸਥਾ ਦਾ ਅਨੁਸਰਣ ਕਰਨਾ ਹਮੇਸ਼ਾ ਯਾਦ ਰੱਖਣਾ ਜਿਹੜੀ ਮੂਸਾ ਨੇ ਤੁਹਾਡੇ ਲਈ ਨਿਰਧਾਰਿਤ ਕੀਤੀ ਹੈ। ਤੁਹਾਨੂੰ ਯਹੋਵਾਹ ਆਪਣੇ ਪਰਮੇਸ਼ੁਰ ਨੂੰ ਪਿਆਰ ਕਰਨਾ ਚਾਹੀਦਾ ਹੈ ਅਤੇ ਉਸਦੇ ਹੁਕਮਾਂ ਦੀ ਪਾਲਣਾ ਕਰਨੀ ਚਾਹੀਦੀ ਹੈ। ਤੁਹਾਨੂੰ ਉਸ ਨੂੰ ਮੰਨਦੇ ਰਹਿਣਾ ਅਤੇ ਉਸ ਦਾ ਅਨੁਸਰਣ ਕਰਦੇ ਰਹਿਣਾ ਚਾਹੀਦਾ ਅਤੇ ਆਪਣੇ ਤਹੇ ਦਿਲੋਂ ਅਤੇ ਰੂਹ ਤੋਂ ਉਸਦੀ ਸੇਵਾ ਕਰਨੀ ਚਾਹੀਦੀ ਹੈ।"

**6**ਫ਼ੇਰ ਯਹੋਸ਼ੁਆ ਨੇ ਉਨ੍ਹਾਂ ਨੂੰ ਅਲਵਿਦਾ ਆਖੀ ਅਤੇ ਉਹ ਚਲੇ ਗਏ। ਉਹ ਘਰ ਚਲੇ ਗਏ। **7**ਮੂਸਾ ਨੇ ਬਾਸ਼ਾਨ ਦੀ ਧਰਤੀ ਮਨੱਸ਼ਹ ਦੇ ਅੱਧੇ ਪਰਿਵਾਰ-ਸਮੂਹ ਨੂੰ ਦਿੱਤੀ ਸੀ। ਯਹੋਸ਼ੁਆ ਨੇ ਯਰਦਨ ਨਦੀ ਦੇ ਪੱਛਮ ਵਾਲੇ ਪਾਸੇ ਦੀ ਧਰਤੀ ਮਨੱਸ਼ਹ ਦੇ ਪਰਿਵਾਰ-ਸਮੂਹ ਦੇ ਦੂਸਰੇ ਅੱਧ ਨੂੰ ਦੇ ਦਿੱਤੀ। ਯਹੋਸ਼ੁਆ ਨੇ ਉਨ੍ਹਾਂ ਨੂੰ ਅਸੀਸ ਦਿੱਤੀ ਅਤੇ ਉਨ੍ਹਾਂ ਨੂੰ ਘਰ ਭੇਜ ਦਿੱਤਾ। **8**ਉਸਨੇ ਆਖਿਆ, "ਤੁਸੀਂ ਬਹੁਤ ਅਮੀਰ ਹੋ ਗਏ ਹੋ। ਤੁਹਾਡੇ ਕੋਲ ਬਹੁਤ ਸਾਰਾ ਪਸ਼ੂ ਧਨ ਹੈ। ਤੁਹਾਡੇ ਕੋਲ ਸੋਨਾ ਅਤੇ ਚਾਂਦੀ ਅਤੇ ਕੀਮਤੀ ਗਹਿਣੇ ਹਨ। ਤੁਹਾਡੇ ਕੋਲ ਬਹੁਤ ਸਾਰੇ ਸੁੰਦਰ ਕੱਪੜੇ ਹਨ। ਤੁਸੀਂ ਆਪਣੇ ਦੁਸ਼ਮਣਾਂ ਪਾਸੋਂ ਬਹੁਤ ਚੀਜ਼ਾਂ ਹਾਸਿਲ ਕੀਤੀਆਂ ਹਨ। ਘਰ ਜਾਓ ਅਤੇ ਇਨ੍ਹਾਂ ਚੀਜ਼ਾਂ ਨੂੰ ਆਪਸ ਵਿੱਚ ਵੰਡ ਲਵੋ।"

**9**ਇਸ ਲਈ ਰਊਬੇਨ, ਗਾਦ ਅਤੇ ਮਨੱਸ਼ਹ ਦੇ ਪਰਿਵਾਰ-ਸਮੂਹ ਇਸਰਾਏਲ ਦੇ ਹੋਰਨਾਂ ਪਰਿਵਾਰ-ਸਮੂਹਾਂ ਨੂੰ ਛੱਡ ਗਏ। ਉਹ ਕਨਾਨ ਵਿੱਚ ਸ਼ੀਲੋਹ ਵਿਖੇ ਸਨ। ਉਨ੍ਹਾਂ ਨੇ ਉਹ ਥਾਂ ਛੱਡ ਦਿੱਤੀ ਅਤੇ ਗਿਲਆਦ ਨੂੰ ਵਾਪਿਸ ਚਲੇ ਗਏ। ਉਹ ਆਪਣੀ ਧਰਤੀ ਉੱਤੇ ਆਪਣੇ ਘਰ ਚਲੇ ਗਏ — ਜਿਹੜੀ ਧਰਤੀ ਉਨ੍ਹਾਂ ਨੂੰ ਮੂਸਾ ਨੇ ਦਿੱਤੀ ਸੀ। ਯਹੋਵਾਹ ਨੇ ਮੂਸਾ ਨੂੰ ਇਹ ਧਰਤੀ ਉਨ੍ਹਾਂ ਨੂੰ ਦੇਣ ਦਾ ਆਦੇਸ਼ ਦਿੱਤਾ ਸੀ।

**10**ਰਊਬੇਨ, ਗਾਦ ਦੇ ਲੋਕ ਅਤੇ ਮਨੱਸ਼ਹ ਦੇ ਅੱਧੇ ਲੋਕ ਗੇਲੀਲੋਥ ਨਾਂ ਦੀ ਥਾਂ ਉੱਤੇ ਚਲੇ ਗਏ। ਇਹ ਕਨਾਨ ਵਿੱਚ ਯਰਦਨ ਨਦੀ ਦੇ ਨੇੜੇ ਸੀ। ਉਸ ਥਾਂ ਉੱਤੇ ਲੋਕਾਂ ਨੇ ਇੱਕ ਸੁੰਦਰ ਜਗਵੇਦੀ ਬਣਾਈ। **11**ਪਰ ਇਸਰਾਏਲ ਦੇ ਹੋਰਨਾਂ ਲੋਕਾਂ ਨੇ, ਜਿਹੜੇ ਹਾਲੇ ਤੱਕ ਸ਼ੀਲੋਹ ਵਿਖੇ ਹੀ ਸਨ, ਇਸ ਜਗਵੇਦੀ ਬਾਰੇ ਸੁਣਿਆ ਜਿਹੜੀ ਇਨ੍ਹਾਂ ਤਿੰਨ ਪਰਿਵਾਰ-ਸਮੂਹਾਂ ਨੇ ਉਸਾਰੀ ਸੀ। ਉਨ੍ਹਾਂ ਨੇ ਸੁਣਿਆ ਕਿ ਜਗਵੇਦੀ ਕਨਾਨ ਦੀ ਸਰਹੱਦ ਉੱਤੇ ਗੇਲੀਲੋਥ ਨਾਂ ਦੇ ਸਥਾਨ ਉੱਤੇ ਸੀ। ਇਹ ਇਸਰਾਏਲ ਵਾਲੇ ਪਾਸੇ ਯਰਦਨ ਨਦੀ ਦੇ ਨੇੜੇ ਸੀ। **12**ਇਸਰਾਏਲ ਦੇ ਸਾਰੇ ਲੋਕ ਇਨ੍ਹਾਂ ਤਿੰਨਾਂ ਪਰਿਵਾਰ-ਸਮੂਹਾਂ ਨਾਲ ਬਹੁਤ ਨਾਰਾਜ਼ ਹੋਏ। ਉਹ ਇਕੱਠੇ ਹੋ ਗਏ ਅਤੇ ਉਨ੍ਹਾਂ ਦੇ ਵਿਰੁੱਧ ਲੜਨ ਦਾ ਨਿਰਣਾ ਕੀਤਾ।

**13**ਇਸ ਲਈ ਇਸਰਾਏਲ ਦੇ ਲੋਕਾਂ ਨੇ ਕੁਝ ਬੰਦਿਆਂ ਨੂੰ ਰਊਬੇਨ, ਗਾਦ ਅਤੇ ਮਨੱਸ਼ਹ ਦੇ ਲੋਕਾਂ ਨਾਲ ਗੱਲ ਕਰਨ ਲਈ ਭੇਜਿਆ। ਇਨ੍ਹਾਂ ਬੰਦਿਆਂ ਦਾ ਆਗੂ ਜਾਜਕ ਅਲਆਜ਼ਾਰ ਦਾ ਪੁੱਤਰ, ਫ਼ੀਨਹਾਸ ਸੀ। **14**ਉਨ੍ਹਾਂ ਨੇ ਉੱਥੋਂ ਦੇ ਪਰਿਵਾਰ-ਸਮੂਹਾਂ ਦੇ ਦਸ ਆਗੂਆਂ ਨੂੰ ਵੀ ਭੇਜਿਆ। ਉੱਥੇ ਇਸਰਾਏਲ ਦੇ ਹਰੇਕ ਪਰਿਵਾਰ-ਸਮੂਹ ਵਿੱਚੋਂ, ਜਿਹੜੇ ਸ਼ੀਲੋਹ ਵਿਖੇ ਸਨ, ਇੱਕ-ਇੱਕ ਬੰਦਾ ਸੀ।

**15**ਇਸ ਤਰ੍ਹਾਂ ਇਹ 11 ਬੰਦੇ ਗਿਲਆਦ ਨੂੰ ਗਏ। ਉਹ ਰਊਬੇਨ, ਗਾਦ ਅਤੇ ਮਨੱਸ਼ਹ ਦੇ ਲੋਕਾਂ ਨਾਲ ਗੱਲ ਕਰਨ ਲਈ ਗਏ। ਗਿਆਰ੍ਹਾਂ ਬੰਦਿਆਂ ਨੇ ਉਨ੍ਹਾਂ ਨੂੰ ਆਖਿਆ, **16**"ਇਸਰਾਏਲ ਦੇ ਸਾਰੇ ਲੋਕ ਤੁਹਾਨੂੰ ਪੁੱਛਦੇ ਹਨ: ਤੁਸੀਂ ਇਸਰਾਏਲ ਦੇ ਪਰਮੇਸ਼ੁਰ ਵਿਰੁੱਧ ਅਜਿਹਾ ਕਿਉਂ ਕੀਤਾ? ਤੁਸੀਂ ਯਹੋਵਾਹ ਦੇ ਖ਼ਿਲਾਫ਼ ਕਿਉਂ ਹੋ ਗਏ ਹੋਂ? ਤੁਸੀਂ ਆਪਣੀ ਖਾਤਿਰ ਜਗਵੇਦੀ ਕਿਉਂ ਬਣਾਈ? ਤੁਸੀਂ ਜਾਣਦੇ ਹੋ ਕਿ ਤੁਸੀਂ ਯਹੋਵਾਹ ਦੇ ਵਿਰੁੱਧ ਵਿਦ੍ਰੋਹ ਕਰ ਰਹੇ ਹੋ! **17**ਚੇਤੇ ਕਰੋ ਪਓਰ ਵਿਖੇ ਕੀ ਵਾਪਰਿਆ ਸੀ? ਅਸੀਂ ਹਾਲੇ ਤੀਕ ਉਸ ਪਾਪ ਦੀ ਸਜ਼ਾ ਭੋਗ ਰਹੇ ਹਾਂ। ਉਸ ਵੱਡੇ ਪਾਪ ਕਾਰਣ, ਪਰਮੇਸ਼ੁਰ ਨੇ ਇਸਰਾਏਲ ਦੇ ਬਹੁਤ ਸਾਰੇ ਲੋਕਾਂ ਨੂੰ ਬਹੁਤ ਰੋਗੀ ਬਣਾ ਦਿੱਤਾ ਸੀ ਅਤੇ ਅਸੀਂ ਹਾਲੇ ਵੀ ਅੱਜ ਤੱਕ ਉਸ ਰੋਗ ਤੋਂ ਪੀੜਤ ਹਾਂ। **18**ਅਤੇ ਹੁਣ ਵੀ ਤੁਸੀਂ ਓਹੀ ਗੱਲ ਕਰ ਰਹੇ ਹੋ! ਤੁਸੀਂ ਯਹੋਵਾਹ ਦੇ ਖ਼ਿਲਾਫ਼ ਹੋ ਰਹੇ ਹੋ! ਕੀ ਤੁਸੀਂ ਯਹੋਵਾਹ ਦੇ ਪਿੱਛੇ ਲੱਗਣ ਤੋਂ ਇਨਕਾਰ ਕਰੋਂਗੇ? ਜੇ ਤੁਸੀਂ ਉਹ ਗੱਲ ਕਰਨੋ ਨਹੀਂ ਹਟੋਂਗੇ ਜੋ ਤੁਸੀਂ ਕਰ ਰਹੇ ਹੋ, ਯਹੋਵਾਹ ਇਸਰਾਏਲ ਦੇ ਹਰ ਬੰਦੇ ਨਾਲ ਨਾਰਾਜ਼ ਹੋਵੇਗਾ।

**19**"ਜੇ ਤੁਹਾਡੀ ਧਰਤੀ ਨਾਪਾਕ ਹੈ ਤਾਂ ਸਾਡੀ ਧਰਤੀ ਉੱਤੇ ਆ ਜਾਓ। ਯਹੋਵਾਹ ਦਾ ਤੰਬੂ ਸਾਡੀ ਧਰਤੀ ਉੱਤੇ ਹੈ। ਤੁਸੀਂ ਸਾਡੀ

ਧਰਤੀ ਦਾ ਇੱਕ ਹਿੱਸਾ ਲੈਕੇ ਓਥੇ ਰਹਿ ਸਕਦੇ ਹੋ। ਪਰ ਯਹੋਵਾਹ ਜਾਂ ਸਾਡੇ ਖ਼ਿਲਾਫ਼ ਵਿਦ੍ਰੋਹ ਨਾ ਕਰੋ। ਯਹੋਵਾਹ ਸਾਡੇ ਪਰਮੇਸ਼ੁਰ ਦੀ ਜਗਵੇਦੀ ਦੇ ਪਾਸੇ ਤੇ ਕੋਈ ਹੋਰ ਜਗਵੇਦੀ ਨਾ ਬਣਾਓ।

20"ਜ਼ਰਹ ਦੇ ਪੁੱਤਰ ਆਕਾਨ ਨਾਂ ਦੇ ਆਦਮੀ ਨੂੰ ਚੇਤੇ ਕਰੋ। ਉਸਨੇ ਉਨ੍ਹਾਂ ਚੀਜ਼ਾਂ ਬਾਰੇ ਆਦੇਸ਼ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ ਸੀ ਜਿਨ੍ਹਾਂ ਨੂੰ ਅਵੱਸ਼ ਤਬਾਹ ਕਰਨਾ ਚਾਹੀਦਾ ਸੀ। ਉਸ ਇਕੱਲੇ ਆਦਮੀ ਨੇ ਪਰਮੇਸ਼ੁਰ ਦੀ ਬਿਵਸਥਾ ਨੂੰ ਤੋੜਿਆ। ਪਰ ਇਸਰਾਏਲ ਦੇ ਸਾਰੇ ਲੋਕਾਂ ਨੂੰ ਸਜ਼ਾ ਮਿਲੀ। ਆਕਾਨ ਆਪਣੇ ਪਾਪ ਕਰਕੇ ਮਰਿਆ। ਪਰ ਹੋਰ ਵੀ ਬਹੁਤ ਸਾਰੇ ਬੰਦੇ ਮਾਰੇ ਗਏ।"

21ਰਊਬੇਨ, ਗਾਦ ਅਤੇ ਮਨੱਸ਼ਹ ਦੇ ਪਰਿਵਾਰ-ਸਮੂਹ ਦੇ ਲੋਕਾਂ ਨੇ ਗਿਆਰ੍ਹਾਂ ਆਦਮੀ ਨੂੰ ਜਵਾਬ ਦਿੱਤਾ। ਉਨ੍ਹਾਂ ਨੇ ਆਖਿਆ,
22"ਯਹੋਵਾਹ ਪਰਮੇਸ਼ੁਰਾਂ ਦਾ ਪਰਮੇਸ਼ੁਰ ਹੈ! ਅਸੀਂ ਫ਼ੇਰ ਆਖਦੇ ਹਾਂ ਕਿ ਯਹੋਵਾਹ ਹੀ ਪਰਮੇਸ਼ੁਰ ਹੈ! ਅਤੇ ਪਰਮੇਸ਼ੁਰ ਜਾਣਦਾ ਹੈ ਕਿ ਅਸੀਂ ਇੰਝ ਕਿਉਂ ਕੀਤਾ। ਅਸੀਂ ਚਾਹੁੰਦੇ ਹਾਂ ਕਿ ਤੁਸੀਂ ਵੀ ਜਾਣ ਲਵੋ ਤਾਂ ਜੋ ਤੁਸੀਂ ਨਿਆਂ ਕਰ ਸਕੋਂ ਕਿ ਅਸੀਂ ਕੀ ਕੀਤਾ। ਜੇ ਤੁਸੀਂ ਵਿਸ਼ਵਾਸ ਕਰਦੇ ਹੋ ਕਿ ਅਸੀਂ ਕੁਝ ਗਲਤ ਕੰਮ ਕੀਤਾ ਹੈ, ਤੁਸੀਂ ਸਾਨੂੰ ਹੁਣੇ ਮਾਰ ਸਕਦੇ ਹੋ। 23ਜੇ ਅਸੀਂ ਪਰਮੇਸ਼ੁਰ ਦੀ
ਬਿਵਸਥਾ ਨੂੰ ਤੋੜਿਆ, ਤਾਂ ਅਸੀਂ ਖੁਦ ਯਹੋਵਾਹ ਨੂੰ ਆਖਦੇ ਹਾਂ
ਕਿ ਉਹ ਸਾਨੂੰ ਸਜ਼ਾ ਦੇਵੇ, 24ਕੀ ਤੁਸੀਂ ਇਹ ਸੋਚਦੇ ਹੋ ਕਿ ਅਸੀਂ
ਇਹ ਜਗਵੇਦੀ ਹੋਮ ਦੀਆਂ ਭੇਟਾਂ, ਅਨਾਜ਼ ਦੀਆਂ ਭੇਟਾਂ ਜਾਂ ਸੁਖ-ਸਾਂਦ ਦੀਆਂ ਭੇਟਾਂ ਲਈ ਬਣਾਈ ਹੈ? ਨਹੀਂ! ਅਸੀਂ ਇਸਨੂੰ ਇਸ ਕਾਰਣ ਨਹੀਂ ਉਸਾਰਿਆ। ਅਸੀਂ ਇਹ ਜਗਵੇਦੀ ਕਿਉਂ ਉਸਾਰੀ? ਅਸੀਂ ਡਰਦੇ ਸਾਂ ਕਿ ਭਵਿੱਖ ਵਿੱਚ ਤੁਹਾਡੇ ਲੋਕ ਸਾਨੂੰ ਆਪਣੀ ਕੌਮ ਦਾ ਅੰਗ ਨਹੀਂ ਪ੍ਰਵਾਨ ਕਰਨਗੇ। ਫ਼ੇਰ ਤੁਹਾਡੇ ਲੋਕ ਆਖਦੇ ਕਿ ਅਸੀਂ ਇਸਰਾਏਲ ਦੇ ਯਹੋਵਾਹ ਪਰਮੇਸ਼ੁਰ ਦੀ ਉਪਾਸਨਾ
ਨਹੀਂ ਕਰ ਸਕਦੇ। 25ਪਰਮੇਸ਼ੁਰ ਨੇ ਸਾਨੂੰ ਯਰਦਨ ਨਦੀ ਦੇ ਦੂਸਰੇ ਪਾਸੇ ਧਰਤੀ ਦਿੱਤੀ। ਇਸਦਾ ਅਰਥ ਇਹ ਹੈ ਕਿ ਯਰਦਨ ਨਦੀ ਸਾਨੂੰ ਇੱਕ ਦੂਜੇ ਕੋਲੋਂ ਵੱਖ ਕਰਦੀ ਹੈ। ਅਸੀਂ ਡਰਦੇ ਸਾਂ ਕਿ ਜਦੋਂ ਤੁਹਾਡੇ ਬੱਚੇ ਜਵਾਨ ਹੋਣਗੇ ਅਤੇ ਤੁਹਾਡੀ ਧਰਤੀ ਉੱਤੇ ਹਕੂਮਤ ਕਰਨਗੇ। ਉਨ੍ਹਾਂ ਨੂੰ ਇਹ ਗੱਲ ਯਾਦ ਨਹੀਂ ਰਹੇਗੀ ਕਿ ਅਸੀਂ ਵੀ ਤੁਹਾਡੇ ਲੋਕ ਸਾਂ। ਉਨ੍ਹਾਂ ਸਾਨੂੰ ਆਖਣਾ ਸੀ, 'ਤੁਸੀਂ ਰਊਬੇਨ ਅਤੇ ਗਾਦ ਦੇ ਲੋਕ ਇਸਰਾਏਲ ਦਾ ਅੰਗ ਨਹੀਂ ਹੋ!' ਫ਼ੇਰ ਤੁਹਾਡੇ ਬੱਚਿਆਂ ਨੇ ਸਾਡੇ ਬੱਚਿਆਂ ਨੂੰ ਯਹੋਵਾਹ ਦੀ ਉਪਾਸਨਾ ਕਰਨ ਤੋਂ ਰੋਕ ਦੇਣਾ ਸੀ।

26"ਇਸ ਲਈ ਅਸੀਂ ਇਸ ਜਗਵੇਦੀ ਨੂੰ ਉਸਾਰਨ ਦਾ ਨਿਰਣਾ ਕੀਤਾ। ਪਰ ਅਸੀਂ ਇਸ ਨੂੰ ਹੋਮ ਦੀਆਂ ਭੇਟਾਂ ਅਤੇ ਬਲੀਆਂ ਲਈ
ਵਰਤਣ ਦੀ ਯੋਜਨਾ ਨਹੀਂ ਬਣਾਈ। 27ਸਾਡਾ ਜਗਵੇਦੀ ਨੂੰ
ਉਸਾਰਨ ਦਾ ਕਾਰਣ ਇਹ ਦਰਸਾਉਣਾ ਸੀ ਕਿ ਅਸੀਂ ਵੀ ਓਸੇ ਪਰਮੇਸ਼ੁਰ ਦੀ ਉਪਾਸਨਾ ਕਰਦੇ ਹਾਂ ਜਿਸਦੀ ਤੁਸੀਂ ਕਰਦੇ ਹੋ। ਇਹ ਜਗਵੇਦੀ ਤੁਹਾਡੇ ਲਈ ਅਤੇ ਸਾਡੇ ਲਈ ਅਤੇ ਸਾਡੇ ਸਾਰੇ ਭਵਿੱਖ ਦੇ ਬੱਚਿਆਂ ਲਈ ਇੱਕ ਸਬੂਤ ਹੋਵੇਗਾ ਕਿ ਅਸੀਂ ਯਹੋਵਾਹ ਦੀ ਉਪਾਸਨਾ ਕਰਦੇ ਹਾਂ। ਅਸੀਂ ਯਹੋਵਾਹ ਨੂੰ ਆਪਣੀਆਂ ਬਲੀਆਂ, ਅਨਾਜ਼ ਦੀਆਂ ਭੇਟਾਂ ਅਤੇ ਸੁਖ-ਸਾਂਦ ਦੀਆਂ ਭੇਟਾਂ ਅਰਪਨ ਕਰਦੇ ਹਾਂ। ਅਸੀਂ ਚਾਹੁੰਦੇ ਹਾਂ ਕਿ ਤੁਹਾਡੇ ਬੱਚੇ ਵੱਡੇ ਹੋਕੇ ਇਹ ਜਾਨਣ ਕਿ ਅਸੀਂ ਵੀ ਤੁਹਾਡੇ ਵਾਂਗ ਹੀ ਇਸਰਾਏਲ ਦੇ ਲੋਕ ਹਾਂ। 28ਭਵਿੱਖ
ਵਿੱਚ, ਜੇ ਅਜਿਹਾ ਵਾਪਰੇ ਕਿ ਤੁਹਾਡੇ ਬੱਚੇ ਇਹ ਆਖਣ ਕਿ ਅਸੀਂ ਇਸਰਾਏਲ ਦੇ ਨਹੀਂ ਹਾਂ, ਤਾਂ ਸਾਡੇ ਬੱਚੇ ਆਖ ਸਕਦੇ ਹਨ, 'ਦੇਖੋ! ਸਾਡੇ ਪੁਰਖਿਆਂ ਨੇ, ਜਿਹੜੇ ਸਾਡੇ ਤੋਂ ਪਹਿਲਾਂ ਇੱਥੇ ਰਹਿੰਦੇ ਸਨ, ਇੱਕ ਜਗਵੇਦੀ ਬਣਾਈ ਸੀ। ਇਹ ਜਗਵੇਦੀ ਬਿਲਕੁਲ ਯਹੋਵਾਹ ਦੀ ਜਗਵੇਦੀ ਵਰਗੀ ਹੈ (ਜਿਹੜੀ ਪਵਿੱਤਰ ਤੰਬੂ ਵਿਖੇ ਹੈ) ਅਸੀਂ ਇਸ ਜਗਵੇਦੀ ਦੀ ਵਰਤੋਂ ਬਲੀਆਂ ਲਈ ਨਹੀਂ ਕਰਦੇ — ਇਹ ਜਗਵੇਦੀ ਇਸ ਗੱਲ ਦਾ ਸਬੂਤ ਹੈ ਕਿ ਅਸੀਂ ਇਸਰਾਏਲ ਦਾ ਅੰਗ ਹਾਂ।'

29"ਸੱਚਮੁੱਚ, ਅਸੀਂ ਯਹੋਵਾਹ ਦੇ ਵਿਰੁੱਧ ਹੋਣਾ ਨਹੀਂ ਚਾਹੁੰਦੇ। ਅਸੀਂ ਹੁਣ ਉਸਦੇ ਪਿੱਛੇ ਲੱਗਣ ਤੋਂ ਹਟਣਾ ਨਹੀਂ ਚਾਹੁੰਦੇ। ਅਸੀਂ ਜਾਣਦੇ ਹਾਂ ਕਿ ਸੱਚੀ ਜਗਵੇਦੀ ਸਿਰਫ਼ ਓਹੀ ਹੈ ਜਿਹੜੀ ਪਵਿੱਤਰ ਤੰਬੂ ਦੇ ਸਾਮ੍ਹਣੇ ਹੈ। ਉਹ ਜਗਵੇਦੀ ਯਹੋਵਾਹ ਸਾਡੇ ਪਰਮੇਸ਼ੁਰ ਦੀ ਹੈ।"

30ਜਾਜਕ ਫ਼ੀਨਹਾਸ ਅਤੇ ਉਸਦੇ ਨਾਲ ਦੇ ਆਗੂਆਂ ਨੇ ਰਊਬੇਨ, ਗਾਦ ਅਤੇ ਮਨੱਸ਼ਹ ਦੇ ਲੋਕਾਂ ਦੀਆਂ ਆਖੀਆਂ ਹੋਈਆਂ ਇਹ ਗੱਲਾਂ ਸੁਣੀਆਂ। ਉਹ ਸੰਤੁਸ਼ਟ ਹੋ ਗਏ ਕਿ ਇਹ ਲੋਕ ਸੱਚ
ਆਖ ਰਹੇ ਸਨ। 31ਇਸ ਲਈ ਫ਼ੀਨਹਾਸ ਜਾਜਕ ਨੇ ਆਖਿਆ,
"ਹੁਣ ਅਸੀਂ ਜਾਣਦੇ ਹਾਂ ਕਿ ਯਹੋਵਾਹ ਸਾਡੇ ਨਾਲ ਹੈ। ਅਤੇ ਅਸੀਂ ਜਾਣਦੇ ਹਾਂ ਕਿ ਤੁਸੀਂ ਉਸਦੇ ਵਿਰੁੱਧ ਨਹੀਂ ਹੋਏ। ਅਸੀਂ ਖੁਸ਼ ਹਾਂ ਕਿ ਇਸਰਾਏਲ ਦੇ ਲੋਕਾਂ ਨੂੰ ਯਹੋਵਾਹ ਵੱਲੋਂ ਸਜ਼ਾ ਨਹੀਂ ਮਿਲੇਗੀ।"

32ਫ਼ੇਰ ਫ਼ੀਨਹਾਸ ਅਤੇ ਆਗੂ ਉਸ ਥਾਂ ਤੋਂ ਚਲੇ ਗਏ ਅਤੇ ਘਰ ਚਲੇ ਗਏ। ਉਨ੍ਹਾਂ ਨੇ ਰਊਬੇਨ ਅਤੇ ਗਾਦ ਦੇ ਲੋਕਾਂ ਨੂੰ ਗਿਲਆਦ ਦੀ ਧਰਤੀ ਉੱਤੇ ਛੱਡ ਦਿੱਤਾ ਅਤੇ ਵਾਪਸ ਕਨਾਨ ਨੂੰ ਚਲੇ ਗਏ। ਉਹ ਇਸਰਾਏਲ ਦੇ ਲੋਕਾਂ ਕੋਲ ਵਾਪਸ ਚਲੇ ਗਏ ਅਤੇ ਉਨ੍ਹਾਂ ਨੂੰ
ਜੋ ਕੁਝ ਵਾਪਰਿਆ ਸੀ ਉਹ ਦੱਸ ਦਿੱਤਾ। 33ਇਸਰਾਏਲ ਦੇ
ਲੋਕਾਂ ਦੀ ਵੀ ਤਸੱਲੀ ਹੋ ਗਈ। ਉਹ ਖੁਸ਼ ਸਨ ਅਤੇ ਉਨ੍ਹਾਂ ਨੇ ਪਰਮੇਸ਼ੁਰ ਦਾ ਸ਼ੁਕਰਾਨਾ ਕੀਤਾ। ਉਨ੍ਹਾਂ ਨੇ ਰਊਬੇਨ, ਗਾਦ ਅਤੇ ਮਨੱਸ਼ਹ ਦੇ ਲੋਕਾਂ ਕੋਲ ਨਾ ਜਾਣ ਅਤੇ ਨਾ ਲੜਨ ਦਾ ਨਿਰਣਾ ਕੀਤਾ। ਉਨ੍ਹਾਂ ਨੇ ਉਸ ਧਰਤੀ ਨੂੰ ਤਬਾਹ ਨਾ ਕਰਨ ਦਾ ਨਿਰਣਾ ਕੀਤਾ ਜਿੱਥੇ ਉਹ ਲੋਕ ਰਹਿੰਦੇ ਹਨ।

34ਰਊਬੇਨ ਅਤੇ ਗਾਦ ਦੇ ਲੋਕਾਂ ਨੇ ਜਗਵੇਦੀ ਨੂੰ ਇੱਕ ਨਾਮ ਦੇ ਦਿੱਤਾ। ਉਨ੍ਹਾਂ ਨੇ ਇਸਨੂੰ ਨਾਮ ਦਿੱਤਾ, "ਸਬੂਤ ਕਿ ਅਸੀਂ ਵਿਸ਼ਵਾਸ ਕਰਦੇ ਹਾਂ ਕਿ ਯਹੋਵਾਹ ਪਰਮੇਸ਼ੁਰ ਹੈ।"

### ਯਹੋਸ਼ੁਆ ਲੋਕਾਂ ਨੂੰ ਹੌਂਸਲਾ ਦਿੰਦਾ ਹੈ

23 ਯਹੋਵਾਹ ਨੇ ਇਸਰਾਏਲ ਨੂੰ ਉਨ੍ਹਾਂ ਦੇ ਆਲੇ-ਦੁਆਲੇ ਦੇ ਦੁਸ਼ਮਣਾਂ ਤੋਂ ਸ਼ਾਂਤੀ ਪ੍ਰਦਾਨ ਕੀਤੀ। ਯਹੋਵਾਹ ਨੇ ਇਸਰਾਏਲ ਨੂੰ ਸੁਰਖਿਅਤ ਬਣਾਇਆ। ਬਹੁਤ ਵਰ੍ਹੇ ਗੁਜ਼ਰ ਗਏ,
ਅਤੇ ਯਹੋਸ਼ੁਆ ਬਹੁਤ ਬਿਰਧ ਹੋ ਗਿਆ। 2ਇਸ ਵੇਲੇ ਯਹੋਸ਼ੁਆ
ਨੇ ਸਾਰੇ ਪੁਰਾਣੇ ਆਗੂਆਂ, ਪਰਿਵਾਰਾਂ ਦੇ ਮੁਖੀਆਂ, ਜੱਜਾਂ ਅਤੇ ਇਸਰਾਏਲ ਦੇ ਲੋਕਾਂ ਦੇ ਅਧਿਕਾਰੀਆਂ ਦੀ ਇਕੱਤ੍ਰਤਾ ਸੱਦੀ। ਯਹੋਸ਼ੁਆ ਨੇ ਆਖਿਆ, "ਮੈਂ ਬਹੁਤ ਬਿਰਧ ਹੋ ਗਿਆ ਹਾਂ। 3ਤੁਸੀਂ

ਉਹ ਗੱਲਾਂ ਦੇਖੀਆਂ ਹਨ ਜਿਹੜੀਆਂ ਯਹੋਵਾਹ ਨੇ ਸਾਡੇ ਦੁਸ਼ਮਣਾਂ
ਨਾਲ ਕੀਤੀਆਂ ਸਨ। ਉਸਨੇ ਅਜਿਹਾ ਸਾਡੀ ਸਹਾਇਤਾ ਕਰਨ
ਲਈ ਕੀਤਾ। ਪਰਮੇਸ਼ੁਰ ਤੁਹਾਡਾ ਯਹੋਵਾਹ ਤੁਹਾਡੇ ਲਈ ਲੜਿਆ।
4ਯਾਦ ਕਰੋ ਕਿ ਮੈਂ ਤੁਹਾਨੂੰ ਦੱਸਿਆ ਸੀ ਕਿ ਤੁਹਾਡੇ ਲੋਕ ਯਰਦਨ
ਨਦੀ ਅਤੇ ਵੱਡੇ ਸਾਗਰ ਵਿਚਲੀ ਧਰਤੀ ਲੈ ਸਕਦੇ ਹਨ। ਮੈਂ
ਤੁਹਾਨੂੰ ਉਹ ਧਰਤੀ ਦੇਣ ਦਾ ਇਕਰਾਰ ਕੀਤਾ ਸੀ ਪਰ ਤੁਸੀਂ
ਹਾਲੇ ਇਸ ਉੱਤੇ ਅਧਿਕਾਰ ਨਹੀਂ ਰੱਖਦੇ। 5ਪਰ ਯਹੋਵਾਹ ਤੁਹਾਡਾ
ਪਰਮੇਸ਼ੁਰ ਉੱਥੇ ਰਹਿਣ ਵਾਲੇ ਬੰਦਿਆਂ ਨੂੰ ਉਹ ਥਾਂ ਛੱਡਣ ਲਈ
ਮਜ਼ਬੂਰ ਕਰ ਦੇਵੇਗਾ। ਤੁਸੀਂ ਉਹ ਧਰਤੀ ਹਾਸਿਲ ਕਰ ਲਵੋਂਗੇ।
ਯਹੋਵਾਹ ਓਥੇ ਰਹਿਣ ਵਾਲਿਆਂ ਨੂੰ ਜਾਣ ਲਈ ਮਜ਼ਬੂਰ ਕਰ
ਦੇਵੇਗਾ। ਯਹੋਵਾਹ ਤੁਹਾਡੇ ਪਰਮੇਸ਼ੁਰ ਨੇ ਤੁਹਾਡੇ ਲਈ ਅਜਿਹਾ
ਕਰਨ ਦਾ ਇਕਰਾਰ ਕੀਤਾ ਸੀ।

6“ਤੁਹਾਨੂੰ ਆਪਣੇ ਫ਼ੈਸਲੇ ਨੂੰ ਮਜ਼ਬੂਤ ਕਰਨਾ ਚਾਹੀਦਾ ਅਤੇ
ਉਹ ਸਭ ਕੁਝ ਮੰਨਣਾ ਅਤੇ ਕਰਣਾ ਚਾਹੀਦਾ ਜੋ ਮੂਸਾ ਦੀ
ਬਿਵਸਥਾ ਦੀ ਪੋਥੀ ਵਿੱਚ ਲਿਖਿਆ ਹੋਇਆ ਹੈ। ਉਸ ਬਿਧੀ ਤੋਂ
ਸੱਜੇ ਜਾਂ ਖੱਬੇ ਨਾ ਮੁੜੋ। 7ਹਾਲੇ ਵੀ ਸਾਡੇ ਦਰਮਿਆਨ ਰਹਿਣ
ਵਾਲੇ ਕੁਝ ਲੋਕ ਅਜਿਹੇ ਹਨ ਜਿਹੜੇ ਇਸਰਾਏਲ ਦੇ ਲੋਕ ਨਹੀਂ
ਹਨ। ਉਹ ਲੋਕ ਆਪਣੇ ਦੇਵਤਿਆਂ ਦੀ ਉਪਾਸਨਾ ਕਰਦੇ ਹਨ।
ਉਨ੍ਹਾਂ ਲੋਕਾਂ ਨਾਲ ਦੋਸਤੀ ਨਾ ਕਰੋ। ਉਨ੍ਹਾਂ ਦੇ ਦੇਵਤਿਆਂ ਦੀ
ਸੇਵਾ ਜਾਂ ਉਪਾਸਨਾ ਨਾ ਕਰੋ। ਉਨ੍ਹਾਂ ਦੇ ਨਾਮ ਵੀ ਨਾ ਉਭਾਰੋ
ਅਤੇ ਉਨ੍ਹਾਂ ਦੇ ਨਾਵਾਂ ਦੀ ਸਹੁੰ ਨਾ ਖਾਵੋ ਅਤੇ ਉਨ੍ਹਾਂ ਦੇ ਉਪਾਸਨਾ
ਜਾਂ ਉਨ੍ਹਾਂ ਦੇ ਅੱਗੇ ਨਾ ਝੁਕੋ। 8ਤੁਹਾਨੂੰ ਯਹੋਵਾਹ ਆਪਣੇ ਪਰਮੇਸੁਰ
ਦੇ ਪਿੱਛੇ ਲੱਗੇ ਰਹਿਣਾ ਚਾਹੀਦਾ ਹੈ। ਤੁਸੀਂ ਅਤੀਤ ਵਿੱਚ ਅਜਿਹਾ
ਕੀਤਾ ਸੀ ਅਤੇ ਤੁਹਨੂੰ ਚਾਹੀਦਾ ਹੈ ਕਿ ਅਜਿਹਾ ਹੀ ਕਰਦੇ ਰਹੋ।

9“ਯਹੋਵਾਹ ਨੇ ਬਹੁਤ ਸਾਰੀਆਂ ਮਹਾਨ ਅਤੇ ਤਾਕਤਵਰ ਕੌਮਾਂ
ਨੂੰ ਹਰਾਉਣ ਵਿੱਚ ਤੁਹਾਡੀ ਸਹਾਇਤਾ ਕੀਤੀ ਸੀ, ਯਹੋਵਾਹ ਨੇ
ਉਨ੍ਹਾਂ ਲੋਕਾਂ ਨੂੰ ਜਾਣ ਲਈ ਮਜ਼ਬੂਰ ਕਰ ਦਿੱਤਾ ਸੀ। ਕੋਈ ਵੀ
ਕੌਮ ਤੁਹਾਨੂੰ ਹਰਾ ਨਹੀਂ ਸਕੀ। 10ਯਹੋਵਾਹ ਦੀ ਸਹਾਇਤਾ ਨਾਲ
ਇਸਰਾਏਲ ਦਾ ਇੱਕ ਆਦਮੀ ਦੁਸ਼ਮਣ ਦੇ 1,000 ਆਦਮੀਆਂ
ਨੂੰ ਹਰਾ ਸਕਦਾ ਸੀ। ਕਿਉਂ ਕਿ ਯਹੋਵਾਹ ਤੁਹਾਡਾ ਪਰਮੇਸੁਰ
ਤੁਹਾਡੇ ਲਈ ਲੜਦਾ ਹੈ। ਯਹੋਵਾਹ ਨੇ ਅਜਿਹਾ ਕਰਨ ਦਾ ਇਕਰਾਰ
ਕੀਤਾ ਸੀ। 11ਇਸ ਲਈ ਤੁਹਾਨੂੰ ਚਾਹੀਦਾ ਹੈ ਕਿ ਯਹੋਵਾਹ ਆਪਣੇ
ਪਰਮੇਸ਼ੁਰ ਨੂੰ ਪਿਆਰ ਕਰਦੇ ਰਹੋ।

12“ਯਹੋਵਾਹ ਦੇ ਪਿੱਛੇ ਲੱਗਣ ਤੋਂ ਨਾ ਹਟੋ। ਉਨ੍ਹਾਂ ਹੋਰਨਾਂ
ਲੋਕਾਂ ਨਾਲ ਮਿੱਤਰਤਾ ਨਾ ਕਰੋ ਜਿਹੜੇ ਇਸਰਾਏਲ ਦਾ ਅੰਗ
ਨਹੀਂ ਹਨ। ਉਨ੍ਹਾਂ ਦੇ ਕਿਸੇ ਬੰਦੇ ਨਾਲ ਵਿਆਹ ਨਾ ਰਚਾਓ।
ਪਰ ਜੇ ਤੁਸੀਂ ਇਨ੍ਹਾਂ ਲੋਕਾਂ ਦੇ ਮਿੱਤਰ ਬਣੋਂਗੇ। 13ਤਾਂ ਯਹੋਵਾਹ
ਤੁਹਾਡਾ ਪਰਮੇਸ਼ੁਰ ਦੁਸ਼ਮਣਾਂ ਨੂੰ ਹਰਾਉਣ ਵਿੱਚ ਤੁਹਾਡੀ
ਸਹਾਇਤਾ ਨਹੀਂ ਕਰੇਗਾ। ਇਹ ਲੋਕ ਤੁਹਾਡੇ ਲਈ ਇੱਕ ਕੁੜਿਕੀ
ਵਰਗੇ ਬਣ ਜਾਣਗੇ। ਉਹ ਤੁਹਾਡੇ ਲਈ ਦੁੱਖ ਦਾ ਕਾਰਣ ਬਣਨਗੇ
— ਜਿਵੇਂ ਤੁਹਾਡੀਆਂ ਅੱਖਾਂ ਵਿੱਚ ਧੂੰਆਂ ਅਤੇ ਘੱਟਾ ਪੈ ਜਾਂਦਾ ਹੈ।
ਅਤੇ ਤੁਹਾਨੂੰ ਇਹ ਚੰਗੀ ਧਰਤੀ ਛੱਡਣ ਲਈ ਮਜ਼ਬੂਰ ਹੋਣਾ
ਪਵੇਗਾ। ਯਹੋਵਾਹ ਤੁਹਾਡੇ ਪਰਮੇਸ਼ੁਰ ਨੇ ਤੁਹਾਨੂੰ ਇਹ ਧਰਤੀ
ਦਿੱਤੀ ਸੀ। ਪਰ ਜੇ ਤੁਸੀਂ ਇਹ ਆਦੇਸ਼ ਨਹੀਂ ਮੰਨੋਂਗੇ ਤਾਂ ਤੁਸੀਂ
ਇਸ ਨੂੰ ਗਵਾ ਸਕਦੇ ਹੋ। 14“ਮੇਰੀ ਮੌਤ ਦਾ ਸਮਾਂ ਹੁਣ ਕਰੀਬ-
ਕਰੀਬ ਆ ਗਿਆ ਹੈ। ਤੁਸੀਂ ਜਾਣਦੇ ਹੋ ਅਤੇ ਸੱਚਮੁੱਚ ਯਕੀਨ
ਕਰਦੇ ਹੋ ਕਿ ਯਹੋਵਾਹ ਨੇ ਤੁਹਾਡੇ ਲਈ ਬਹੁਤ ਸਾਰੀਆਂ ਮਹਾਨ
ਗੱਲਾਂ ਕੀਤੀਆਂ ਹਨ। ਤੁਸੀਂ ਜਾਣਦੇ ਹੋ ਕਿ ਉਹ ਆਪਣੇ ਕਿਸੇ
ਇਕਰਾਰ ਨੂੰ ਪੂਰਾ ਕਰਨ ਵਿੱਚ ਅਸਫ਼ਲ ਨਹੀਂ ਹੋਇਆ। ਯਹੋਵਾਹ
ਨੇ ਉਹ ਹਰ ਇਕਰਾਰ ਪੂਰਾ ਕੀਤਾ ਹੈ ਜੋ ਉਸ ਨੇ ਸਾਡੇ ਨਾਲ
ਕੀਤਾ ਹੈ। 15ਹਰ ਨੇਕ ਇਕਰਾਰ ਜਿਹੜਾ ਤੁਹਾਡੇ ਯਹੋਵਾਹ
ਪਰਮੇਸ਼ੁਰ ਨੇ ਸਾਡੇ ਨਾਲ ਕੀਤਾ ਸੱਚਾ ਸਿੱਧ ਹੋਇਆ ਹੈ। ਪਰ
ਓਸੇ ਤਰ੍ਹਾਂ ਯਹੋਵਾਹ ਆਪਣੇ ਦੂਸਰੇ ਇਕਰਾਰ ਨੂੰ ਵੀ ਪੂਰਾ ਕਰਕੇ
ਦਿਖਾਵੇਗਾ। ਉਸਨੇ ਇਕਰਾਰ ਕੀਤਾ ਸੀ ਕਿ ਜੇ ਤੁਸੀਂ ਮੰਦਾ
ਕਰੋਂਗੇ ਤਾਂ ਤੁਹਾਡੇ ਨਾਲ ਮੰਦੀਆਂ ਗੱਲਾਂ ਵਾਪਰਨਗੀਆਂ, ਉਸਨੇ
ਇਕਰਾਰ ਕੀਤਾ ਸੀ ਕਿ ਉਹ ਤੁਹਾਨੂੰ ਇਸ ਚੰਗੀ ਧਰਤੀ ਵਿੱਚੋਂ
ਨਿਕਲ ਜਾਣ ਲਈ ਮਜਬੂਰ ਕਰ ਦੇਵੇਗਾ ਜਿਹੜੀ ਉਸਨੇ ਤੁਹਾਨੂੰ
ਦਿੱਤੀ ਸੀ। 16ਅਜਿਹਾ ਹੀ ਵਾਪਰੇਗਾ ਜੇ ਤੁਸੀਂ ਯਹੋਵਾਹ ਆਪਣੇ
ਪਰਮੇਸ਼ੁਰ ਨਾਲ ਕੀਤੇ ਇਕਰਾਰਨਾਮੇ ਨੂੰ ਪੂਰਾ ਕਰਨ ਤੋਂ ਇਨਕਾਰ
ਕਰ ਦਿਓਂਗੇ। ਜੇ ਤੁਸੀਂ ਜਾਕੇ ਹੋਰਨਾਂ ਦੇਵਤਿਆਂ ਦੀ ਸੇਵਾ ਕਰੋਂਗੇ
ਤਾਂ ਇਹ ਧਰਤੀ ਗਵਾ ਬੈਠੋਂਗੇ। ਤੁਹਾਨੂੰ ਉਨ੍ਹਾਂ ਹੋਰਨਾਂ ਦੇਵਤਿਆਂ
ਦੀ ਉਪਾਸਨਾ ਬਿਲਕੁਲ ਨਹੀਂ ਕਰਨੀ ਚਾਹੀਦੀ। ਜੇ ਤੁਸੀਂ ਅਜਿਹਾ
ਕਰੋਂਗੇ, ਤਾਂ ਯਹੋਵਾਹ ਤੁਹਾਡੇ ਨਾਲ ਬਹੁਤ ਨਾਰਾਜ਼ ਹੋ ਜਾਵੇਗਾ।
ਫ਼ੇਰ ਤੁਹਾਨੂੰ ਛੇਤੀ ਹੀ ਇਹ ਚੰਗੀ ਧਰਤੀ ਛੱਡਣ ਲਈ ਮਜ਼ਬੂਰ
ਹੋਣਾ ਪਵੇਗਾ ਜਿਹੜੀ ਉਸਨੇ ਤੁਹਾਨੂੰ ਦਿੱਤੀ ਸੀ।”

### ਯਹੋਸ਼ੁਆ ਦੀ ਅਲਵਿਦਾ

24 ਯਹੋਸ਼ੁਆ ਨੇ ਇਸਰਾਏਲ ਦੇ ਸਾਰੇ ਪਰਿਵਾਰ-ਸਮੂਹਾਂ
ਦੀ ਸ਼ਕਮ ਵਿਖੇ ਇਕੱਤ੍ਰਤਾ ਬੁਲਾਈ। ਫ਼ੇਰ ਯਹੋਸ਼ੁਆ
ਨੇ ਬਜ਼ੁਰਗ ਆਗੂਆਂ, ਪਰਿਵਾਰਾਂ ਦੇ ਮੁਖੀਆਂ, ਜੱਜਾਂ ਅਤੇ
ਇਸਰਾਏਲ ਦੇ ਅਧਿਕਾਰੀਆਂ ਅਤੇ ਹਾਕਮਾਂ ਅਤੇ ਜੱਜਾਂ ਨੂੰ
ਬੁਲਾਇਆ। ਇਹ ਸਾਰੇ ਆਦਮੀ ਪਰਮੇਸ਼ੁਰ ਦੇ ਸਨਮੁੱਖ ਖਲੋ
ਗਏ।

2ਫ਼ੇਰ ਯਹੋਸ਼ੁਆ ਨੇ ਸਾਰੇ ਲੋਕਾਂ ਨਾਲ ਗੱਲ ਕੀਤੀ ਅਤੇ ਆਖਿਆ,
“ਮੈਂ ਤੁਹਾਨੂੰ ਓਹੋ ਕੁਝ ਦੱਸ ਰਿਹਾ ਹਾਂ ਜੋ ਯਹੋਵਾਹ, ਇਸਰਾਏਲ
ਦਾ ਪਰਮੇਸ਼ੁਰ ਤੁਹਾਨੂੰ ਆਖਦਾ ਹੈ:

ਬਹੁਤ ਸਮਾਂ ਪਹਿਲਾਂ, ਤੁਹਾਡੇ ਪੁਰਖੇ ਤੇਰਹ, ਅਬਰਾਹਾਮ
ਅਤੇ ਨਾਹੋਰ ਦੇ ਪਿਤਾ ਸਮੇਤ ਫ਼ਰਾਤ ਨਦੀ ਦੇ ਪਰਲੇ ਕੰਢੇ
ਰਹਿੰਦੇ ਸਨ। ਉਨ੍ਹਾਂ ਨੇ ਹੋਰਨਾਂ ਦੇਵਤਿਆਂ ਦੀ ਉਪਾਸਨਾ
ਕੀਤੀ। 3ਪਰ ਮੈਂ, ਯਹੋਵਾਹ ਨੇ ਤੁਹਾਡੇ ਪੁਰਖੇ ਅਬਰਾਹਾਮ
ਨੂੰ ਨਦੀ ਦੇ ਪਰਲੇ ਕੰਢੇ ਦੀ ਧਰਤੀ ਤੋਂ ਕੱਢਿਆ। ਮੈਂ ਉਸਦੀ
ਕਨਾਨ ਦੀ ਧਰਤੀ ਵਿੱਚ ਅਗਵਾਈ ਕੀਤੀ ਅਤੇ ਉਸਨੂੰ
ਬਹੁਤ ਉਲਾਦ ਦਾ ਵਰ ਦਿੱਤਾ। ਮੈਂ ਅਬਰਾਹਾਮ ਨੂੰ ਉਸਦਾ
ਪੁੱਤਰ ਇਸਹਾਕ ਦਿੱਤਾ। 4ਅਤੇ ਮੈਂ ਇਸਹਾਕ ਨੂੰ ਯਾਕੂਬ
ਅਤੇ ਏਸਾਓ ਨਾਂ ਦੇ ਦੋ ਪੁੱਤਰ ਦਿੱਤੇ। ਏਸਾਓ ਨੂੰ ਮੈਂ ਸਈਰ
ਦੇ ਪਰਬਤਾਂ ਦੇ ਦੁਆਲੇ ਦੀ ਧਰਤੀ ਦਿੱਤੀ ਯਾਕੂਬ ਅਤੇ

ਉਸਦੇ ਪੁੱਤਰ ਓਥੇ ਨਹੀਂ ਰਹੇ। ਉਹ ਮਿਸਰ ਦੀ ਧਰਤੀ
ਉੱਤੇ ਰਹਿਣ ਲਈ ਚਲੇ ਗਏ।

5ਫ਼ੇਰ ਮੈਂ ਮੂਸਾ ਅਤੇ ਹਾਰੂਨ ਨੂੰ ਮਿਸਰ ਭੇਜਿਆ। ਮੈਂ
ਚਾਹੁੰਦਾ ਸੀ ਕਿ ਉਹ ਮੇਰੇ ਬੰਦਿਆਂ ਨੂੰ ਮਿਸਰ ਵਿੱਚੋਂ ਬਾਹਰ
ਲੈ ਆਉਣ। ਮੈਂ ਮਿਸਰ ਦੇ ਲੋਕਾਂ ਲਈ ਬਹੁਤ ਆਫ਼ਤਾਂ
ਭੇਜੀਆਂ। ਫ਼ੇਰ ਮੈਂ ਤੁਹਾਡੇ ਬੰਦਿਆਂ ਨੂੰ ਮਿਸਰ ਤੋਂ ਬਾਹਰ ਲੈ
ਆਇਆ। 6ਇਸ ਤਰ੍ਹਾਂ ਮੈਂ ਤੁਹਾਡੇ ਪੁਰਖਿਆਂ ਨੂੰ ਮਿਸਰ ਤੋਂ
ਬਾਹਰ ਲਿਆਂਦਾ। ਉਹ ਲਾਲ ਸਾਗਰ ਵੱਲ ਆ ਗਏ, ਅਤੇ
ਮਿਸਰ ਦੇ ਲੋਕ ਉਨ੍ਹਾਂ ਦਾ ਪਿੱਛਾ ਕਰ ਰਹੇ ਸਨ। ਓਥੇ ਰੱਥ
ਅਤੇ ਘੋੜ ਸਵਾਰ ਸਨ। 7ਇਸ ਲਈ ਲੋਕਾਂ ਨੇ ਮੈਨੂੰ, ਯਹੋਵਾਹ
ਨੂੰ, ਸਹਾਇਤਾ ਲਈ ਪੁਕਾਰਿਆ। ਅਤੇ ਮੈਂ ਮਿਸਰ ਦੇ ਲੋਕਾਂ
ਉੱਪਰ ਬਹੁਤ ਮੁਸੀਬਤਾਂ ਭੇਜੀਆਂ। ਮੈਂ, ਯਹੋਵਾਹ ਨੇ, ਸਮੁੰਦਰ
ਦੇ ਪਾਣੀ ਨਾਲ ਉਨ੍ਹਾਂ ਨੂੰ ਢੱਕ ਦਿੱਤਾ। ਤੁਸੀਂ ਖੁਦ ਦੇਖਿਆ
ਸੀ ਕਿ ਮੈਂ ਮਿਸਰ ਦੀ ਫ਼ੌਜ ਨਾਲ ਕੀ ਕੁਝ ਕੀਤਾ।

ਉਸਤੋਂ ਮਗਰੋਂ, ਤੁਸੀਂ ਬਹੁਤ ਸਮੇਂ ਤੱਕ ਮਾਰੂਥਲ ਵਿੱਚ
ਰਹੇ। 8ਫ਼ੇਰ ਮੈਂ ਤੁਹਾਨੂੰ ਅਮੋਰੀ ਲੋਕਾਂ ਦੀ ਧਰਤੀ ਉੱਤੇ ਲੈ
ਆਂਦਾ। ਇਹ ਯਰਦਨ ਨਦੀ ਦੇ ਪੂਰਬ ਵੱਲ ਸੀ। ਉਹ ਲੋਕ
ਤੁਹਾਡੇ ਖ਼ਿਲਾਫ਼ ਲੜੇ, ਪਰ ਮੈਂ ਤੁਹਾਨੂੰ ਇਜਾਜ਼ਤ ਦਿੱਤੀ ਕਿ
ਉਨ੍ਹਾਂ ਨੂੰ ਹਰਾ ਦਿਓ। ਮੈਂ ਤੁਹਾਨੂੰ ਉਨ੍ਹਾਂ ਲੋਕਾਂ ਨੂੰ ਤਬਾਹ
ਕਰਨ ਦੀ ਤਾਕਤ ਦਿੱਤੀ। ਫ਼ੇਰ ਤੁਸੀਂ ਉਸ ਧਰਤੀ ਉੱਤੇ
ਕਬਜ਼ਾ ਕਰ ਲਿਆ।

9ਫ਼ੇਰ ਮੋਆਬ ਦੇ ਰਾਜੇ, ਸਿਫ਼ੋਰ ਦੇ ਪੁੱਤਰ, ਬਾਲਾਕ ਨੇ
ਇਸਰਾਏਲ ਦੇ ਲੋਕਾਂ ਨਾਲ ਲੜਨ ਦੀ ਤਿਆਰੀ ਕੀਤੀ।
ਰਾਜੇ ਨੇ ਬਓਰ ਦੇ ਪੁੱਤਰ, ਬਿਲਆਮ ਨੂੰ ਸੱਦਿਆ। ਉਸਨੇ
ਬਿਲਆਮ ਨੂੰ ਆਖਿਆ ਕਿ ਤੁਹਾਨੂੰ ਸਰਾਪ ਦੇਵੇ। 10ਪਰ
ਮੈਂ, ਯਹੋਵਾਹ ਨੇ, ਬਿਲਆਮ ਦੀ ਗੱਲ ਸੁਣਨ ਤੋਂ ਇਨਕਾਰ
ਕਰ ਦਿੱਤਾ। ਇਸ ਲਈ ਬਿਲਆਮ ਨੇ ਤੁਹਾਨੂੰ ਵਰ ਦਿੱਤਾ
ਉਸਨੇ ਕਈ ਵਾਰੀ ਤੁਹਾਨੂੰ ਅਸੀਸ ਦਿੱਤੀ। ਮੈਂ ਤੁਹਾਨੂੰ
ਬਚਾਇਆ ਅਤੇ ਮੁਸੀਬਤ ਵਿੱਚੋਂ ਬਾਹਰ ਕੱਢਿਆ।

11ਫ਼ੇਰ ਤੁਸੀਂ ਯਰਦਨ ਨਦੀ ਪਾਰ ਕਰਕੇ ਯਰੀਹੋ ਸ਼ਹਿਰ
ਨੂੰ ਚਲੇ ਗਏ ਯਰੀਹੋ ਦੇ ਲੋਕਾਂ ਨੇ ਤੁਹਾਡੇ ਵਿਰੁੱਧ ਲੜਾਈ
ਕੀਤੀ। ਅਮੋਰੀ, ਫ਼ਰਿੱਜ਼ੀ, ਕਨਾਨੀ, ਹਿੱਤੀ, ਗਿਰਗਾਸੀ, ਹਿੱਵੀ
ਅਤੇ ਯਬੂਸੀ ਲੋਕ ਵੀ ਤੁਹਾਡੇ ਨਾਲ ਲੜੇ। ਪਰ ਮੈਂ ਤੁਹਾਨੂੰ
ਇਜਾਜ਼ਤ ਦਿੱਤੀ ਕਿ ਉਨ੍ਹਾਂ ਸਾਰਿਆਂ ਨੂੰ ਹਰਾ ਦਿਓ। 12ਜਦੋਂ
ਤੁਹਾਡੀ ਫ਼ੌਜ ਅੱਗੇ ਜਾ ਰਹੀ ਸੀ ਮੈਂ ਉਨ੍ਹਾਂ ਦੇ ਅੱਗੇ-ਅੱਗੇ
ਹੋਰਨੇਟ (ਭ੍ਰਿੰਡਾਂ) ਨੂੰ ਭੇਜਿਆ। ਭ੍ਰਿੰਡਾਂ ਨੇ ਲੋਕਾਂ ਨੂੰ ਭਜਾ
ਦਿੱਤਾ। ਇਸ ਲਈ ਤੁਸੀਂ ਆਪਣੀਆਂ ਤਲਵਾਰਾਂ ਅਤੇ
ਤੀਰਕਮਾਨਾਂ ਦੀ ਵਰਤੋਂ ਕਰਨ ਤੋਂ ਬਗੈਰ ਹੀ ਧਰਤੀ ਉੱਤੇ
ਕਬਜ਼ਾ ਕਰ ਲਿਆ।

13ਮੈਂ, ਯਹੋਵਾਹ ਨੇ, ਤੁਹਾਨੂੰ ਉਹ ਧਰਤੀ ਦਿੱਤੀ! ਤੁਸੀਂ
ਉਸ ਧਰਤੀ ਲਈ ਮਿਹਨਤ ਨਹੀਂ ਕੀਤੀ ਸੀ — ਇਹ
ਤੁਹਾਨੂੰ ਮੈਂ ਦਿੱਤੀ ਸੀ! ਤੁਸੀਂ ਉਨ੍ਹਾਂ ਸ਼ਹਿਰਾਂ ਨੂੰ ਨਹੀਂ ਸੀ
ਉਸਾਰਿਆ — ਇਹ ਤੁਹਾਨੂੰ ਮੈਂ ਦਿੱਤੇ ਸਨ। ਅਤੇ ਹੁਣ
ਤੁਸੀਂ ਉਸ ਧਰਤੀ ਅਤੇ ਉਨ੍ਹਾਂ ਸ਼ਹਿਰਾਂ ਵਿੱਚ ਰਹਿੰਦੇ ਹੋ।
ਤੁਹਾਡੇ ਪਾਸ ਅੰਗੂਰਾਂ ਦੀਆਂ ਵੇਲਾਂ ਅਤੇ ਜ਼ੈਤੂਨ ਦੇ ਰੁੱਖਾਂ ਦੇ
ਬਾਗ਼ ਹਨ, ਪਰ ਉਨ੍ਹਾਂ ਬਾਗ਼ਾਂ ਨੂੰ ਤੁਸੀਂ ਨਹੀਂ ਸੀ
ਲਗਾਇਆ।"

14ਫ਼ੇਰ ਯਹੋਸ਼ੁਆ ਨੇ ਲੋਕਾਂ ਨੂੰ ਆਖਿਆ, "ਹੁਣ ਤੁਸੀਂ ਯਹੋਵਾਹ
ਦੇ ਸ਼ਬਦ ਸੁਣ ਲਏ ਹਨ। ਇਸ ਲਈ ਤੁਹਾਨੂੰ ਯਹੋਵਾਹ ਦਾ
ਆਦਰ ਜ਼ਰੂਰ ਕਰਨਾ ਚਾਹੀਦਾ ਹੈ ਅਤੇ ਉਸਦੀ ਸੱਚੀ ਸੇਵਾ
ਕਰਨੀ ਚਾਹੀਦੀ ਹੈ। ਉਨ੍ਹਾਂ ਝੂਠੇ ਦੇਵਤਿਆਂ ਨੂੰ ਸੁੱਟ ਦਿਓ ਜਿਨ੍ਹਾਂ
ਦੀ ਤੁਹਾਡੇ ਪੁਰਖਿਆਂ ਨੇ ਉਪਾਸਨਾ ਕੀਤੀ ਸੀ। ਇਹ ਗੱਲ ਅਜਿਹੀ
ਸੀ ਜਿਹੜੀ ਬਹੁਤ ਸਮਾਂ ਪਹਿਲਾਂ ਮਿਸਰ ਵਿੱਚ ਫ਼ਰਾਤ ਨਦੀ ਦੇ
ਪਰਲੇ ਕੰਢੇ ਵਾਪਰੀ ਸੀ। ਹੁਣ ਤੁਹਾਨੂੰ ਸਿਰਫ਼ ਯਹੋਵਾਹ ਦੀ ਸੇਵਾ
ਹੀ ਕਰਨੀ ਚਾਹੀਦੀ ਹੈ।

15"ਪਰ ਹੁਣ ਤੁਹਾਨੂੰ ਸਿਰਫ਼ ਯਹੋਵਾਹ ਦੀ ਸੇਵਾ ਹੀ ਕਰਨੀ
ਚਾਹੀਦੀ ਹੈ ਸ਼ਾਇਦ ਤੁਸੀਂ ਯਹੋਵਾਹ ਦੀ ਸੇਵਾ ਨਹੀਂ ਕਰਨਾ
ਚਾਹੁੰਦੇ। ਤੁਹਾਨੂੰ ਅੱਜ ਆਪਣੇ ਲਈ ਅਵੱਸ਼ ਚੋਣ ਕਰਨੀ ਚਾਹੀਦੀ
ਹੈ। ਅੱਜ ਤੁਹਾਨੂੰ ਇਹ ਨਿਰਣਾ ਕਰਨਾ ਪਵੇਗਾ ਕਿ ਤੁਸੀਂ ਕਿਸਦੀ
ਸੇਵਾ ਕਰੋਂਗੇ। ਕੀ ਤੁਸੀਂ ਉਨ੍ਹਾਂ ਦੇਵਤਿਆਂ ਦੀ ਸੇਵਾ ਕਰੋਂਗੇ
ਜਿਨ੍ਹਾਂ ਦੀ ਤੁਹਾਡੇ ਪੁਰਖਿਆਂ ਨੇ ਉਪਾਸਨਾ ਕੀਤੀ ਸੀ ਜਦੋਂ ਉਹ
ਫ਼ਰਾਤ ਨਦੀ ਦੇ ਪਰਲੇ ਪਾਸੇ ਰਹਿੰਦੇ ਸਨ? ਜਾਂ ਕੀ ਤੁਸੀਂ ਅਮੋਰੀ
ਲੋਕਾਂ ਦੇ ਦੇਵਤਿਆਂ ਦੀ ਸੇਵਾ ਕਰੋਂਗੇ ਜਿਹੜੇ ਇਸ ਧਰਤੀ ਤੇ
ਰਹਿੰਦੇ ਸਨ? ਤੁਹਾਨੂੰ ਇਹ ਚੋਣ ਖੁਦ ਕਰਨੀ ਪਵੇਗੀ। ਪਰ
ਜਿੱਥੋਂ ਤੱਕ ਮੇਰਾ ਅਤੇ ਮੇਰੇ ਪਰਿਵਾਰ ਦਾ ਸੰਬੰਧ ਹੈ, ਅਸੀਂ ਤਾਂ
ਯਹੋਵਾਹ ਦੀ ਸੇਵਾ ਕਰਾਂਗੇ!"

16ਫ਼ੇਰ ਲੋਕਾਂ ਨੇ ਉੱਤਰ ਦਿੱਤਾ, "ਅਸੀਂ ਕਦੇ ਵੀ ਯਹੋਵਾਹ ਦੇ
ਪਿੱਛੇ ਲੱਗਣ ਤੋਂ ਨਹੀਂ ਹਟਾਂਗੇ। ਅਸੀਂ ਕਦੇ ਵੀ ਹੋਰਨਾਂ ਦੇਵਤਿਆਂ
ਦੀ ਉਪਾਸਨਾ ਨਹੀਂ ਕਰਾਂਗੇ! 17ਅਸੀਂ ਜਾਣਦੇ ਹਾਂ ਕਿ ਇਹ
ਯਹੋਵਾਹ ਪਰਮੇਸ਼ੁਰ ਹੀ ਸੀ ਜਿਸਨੇ ਸਾਡੇ ਲੋਕਾਂ ਨੂੰ ਮਿਸਰ ਵਿੱਚੋਂ
ਬਾਹਰ ਲਿਆਂਦਾ ਸੀ। ਅਸੀਂ ਉਸ ਧਰਤੀ ਉੱਤੇ ਗੁਲਾਮ ਸਾਂ।
ਪਰ ਯਹੋਵਾਹ ਨੇ ਓਥੇ ਸਾਡੇ ਲਈ ਮਹਾਨ ਗੱਲਾਂ ਕੀਤੀਆਂ। ਉਹ
ਸਾਨੂੰ ਉਸ ਧਰਤੀ ਤੋਂ ਬਾਹਰ ਲੈ ਆਇਆ ਅਤੇ ਜਦੋਂ ਹੋਰਨਾਂ
ਧਰਤੀਆਂ ਵਿੱਚੋਂ ਲੰਘ ਰਹੇ ਸਾਂ ਉਸਨੇ ਸਾਡੀ ਰੱਖਿਆ ਕੀਤੀ।
18ਯਹੋਵਾਹ ਨੇ ਇਨ੍ਹਾਂ ਧਰਤੀ ਵਿੱਚ ਰਹਿਣ ਵਾਲੇ ਲੋਕਾਂ ਨੂੰ
ਹਰਾਉਣ ਵਿੱਚ ਸਾਡੀ ਸਹਾਇਤਾ ਕੀਤੀ। ਯਹੋਵਾਹ ਨੇ ਅਮੋਰੀ
ਲੋਕਾਂ ਨੂੰ ਹਰਾਉਣ ਵਿੱਚ ਸਾਡੀ ਸਹਾਇਤਾ ਕੀਤੀ ਜਿਹੜੇ ਇਸ
ਧਰਤੀ ਉੱਤੇ ਰਹਿੰਦੇ ਸਨ ਜਿੱਥੇ ਅਸੀਂ ਹੁਣ ਹਾਂ। ਇਸ ਲਈ
ਅਸੀਂ ਯਹੋਵਾਹ ਦੀ ਸੇਵਾ ਕਰਦੇ ਰਹਾਂਗੇ। ਕਿਉਂ ਕਿ ਉਹ ਸਾਡਾ
ਪਰਮੇਸ਼ਰ ਹੈ।"

19ਫ਼ੇਰ ਯਹੋਸ਼ੁਆ ਨੇ ਆਖਿਆ, "ਇਹ ਸੱਚ ਨਹੀਂ ਹੈ। ਤੁਸੀਂ
ਯਹੋਵਾਹ ਦੀ ਸੇਵਾ ਕਰਦੇ ਰਹਿਣ ਦੇ ਯੋਗ ਨਹੀਂ ਹੋਵੋਂਗੇ। ਯਹੋਵਾਹ
ਪਰਮੇਸ਼ੁਰ ਪਵਿੱਤਰ ਹੈ ਅਤੇ ਪਰਮੇਸ਼ੁਰ ਆਪਣੇ ਬੰਦਿਆਂ ਨੂੰ ਹੋਰਨਾਂ
ਦੇਵਤਿਆਂ ਦੀ ਉਪਾਸਨਾ ਕਰਦਿਆਂ ਦੇਖਕੇ ਨਫ਼ਰਤ ਕਰਦਾ ਹੈ।
ਪਰਮੇਸ਼ੁਰ ਤੁਹਾਨੂੰ ਕਦੇ ਮਾਫ਼ ਨਹੀਂ ਕਰੇਗਾ ਜੇ ਤੁਸੀਂ ਇਸ ਤਰ੍ਹਾਂ
ਉਸਦੇ ਵਿਰੁੱਧ ਹੋ ਜਾਵੋਂਗੇ। 20ਪਰ ਤੁਸੀਂ ਯਹੋਵਾਹ ਨੂੰ ਛੱਡ
ਦਿਓਗੇ ਅਤੇ ਹੋਰਨਾਂ ਦੇਵਤਿਆਂ ਦੀ ਸੇਵਾ ਕਰੋਂਗੇ। ਅਤੇ ਯਹੋਵਾਹ

ਤੁਹਾਡੇ ਉੱਤੇ ਭਿਆਨਕ ਆਫ਼ਤਾਂ ਭੇਜੇਗਾ। ਯਹੋਵਾਹ ਤੁਹਾਨੂੰ ਤਬਾਹ ਕਰ ਦੇਵੇਗਾ। ਯਹੋਵਾਹ ਪਰਮੇਸ਼ੁਰ ਤੁਹਾਡੇ ਨਾਲ ਚੰਗਿਆਈ ਕਰਦਾ ਰਿਹਾ ਹੈ। ਪਰ ਜੇ ਤੁਸੀਂ ਉਸਦੇ ਖ਼ਿਲਾਫ਼ ਹੋ ਗਏ ਤਾਂ ਉਹ ਤੁਹਾਨੂੰ ਤਬਾਹ ਕਰ ਦੇਵੇਗਾ।"

21ਪਰ ਲੋਕਾਂ ਨੇ ਯਹੋਸ਼ੁਆ ਨੂੰ ਆਖਿਆ, "ਨਹੀਂ! ਅਸੀਂ ਯਹੋਵਾਹ ਦੀ ਸੇਵਾ ਕਰਾਂਗੇ।"

22ਫ਼ੇਰ ਯਹੋਸ਼ੁਆ ਨੇ ਆਖਿਆ, "ਆਪਣੇ ਵੱਲ ਆਲੇ-ਦੁਆਲੇ ਅਤੇ ਇੱਥੇ ਆਪਣੇ ਨਾਲ ਦੇ ਲੋਕਾਂ ਵੱਲ ਦੇਖੋ। ਕੀ ਤੁਸੀਂ ਸਾਰੇ ਜਾਣਦੇ ਹੋ ਅਤੇ ਮੰਨਦੇ ਹੋ ਕਿ ਤੁਸੀਂ ਯਹੋਵਾਹ ਦੀ ਸੇਵਾ ਕਰਨ ਦੀ ਚੋਣ ਕੀਤੀ ਹੈ! ਕੀ ਤੁਸੀਂ ਇਸ ਗੱਲ ਦੇ ਗਵਾਹ ਹੋ?"

ਲੋਕਾਂ ਨੇ ਉੱਤਰ ਦਿੱਤਾ ਹਾਂ ਇਹ ਸੱਚ ਹੈ ਅਸੀਂ ਸਾਰੇ ਇਹ ਦੇਖਦੇ ਹਾਂ ਕਿ ਅਸੀਂ ਯਹੋਵਾਹ ਦੀ ਸੇਵਾ ਕਰਨ ਦੀ ਚੋਣ ਕੀਤੀ ਹੈ।

23ਫ਼ੇਰ ਯਹੋਸ਼ੁਆ ਨੇ ਆਖਿਆ, "ਇਸ ਲਈ ਉਨ੍ਹਾਂ ਝੂਠੇ ਦੇਵਤਿਆਂ ਨੂੰ ਪਰਾਂਹ ਸੁੱਟ ਦਿਓ ਜਿਹੜੇ ਤੁਹਾਡੇ ਕੋਲ ਹਨ। ਯਹੋਵਾਹ, ਇਸਰਾਏਲ ਦੇ ਪਰਮੇਸ਼ੁਰ ਨੂੰ ਆਪਣੇ ਪੂਰੇ ਦਿਲ ਨਾਲ ਪਿਆਰ ਕਰੋ।"

24ਫ਼ੇਰ ਲੋਕਾਂ ਨੇ ਯਹੋਸ਼ੁਆ ਨੂੰ ਆਖਿਆ, "ਅਸੀਂ ਯਹੋਵਾਹ ਆਪਣੇ ਪਰਮੇਸ਼ੁਰ ਦੀ ਸੇਵਾ ਕਰਾਂਗੇ। ਅਸੀਂ ਉਸਦਾ ਹੁਕਮ ਮੰਨਾਂਗੇ।"

25ਇਸ ਲਈ ਉਸ ਦਿਨ ਯਹੋਸ਼ੁਆ ਨੇ ਲੋਕਾਂ ਲਈ ਇੱਕ ਨੇਮ ਕੀਤਾ। ਯਹੋਸ਼ੁਆ ਨੇ ਇਹ ਨੇਮ ਸ਼ਕਮ ਨਾਂ ਦੇ ਕਸਬੇ ਵਿਖੇ ਕੀਤਾ। ਇਹ ਉਨ੍ਹਾਂ ਲਈ ਕਾਨੂੰਨ ਬਣ ਗਿਆ।
26ਯਹੋਸ਼ੁਆ ਨੇ ਇਨ੍ਹਾਂ ਗੱਲਾਂ ਨੂੰ 'ਪਰਮੇਸ਼ੁਰ ਦੀ ਬਿਵਸਥਾ ਦੀ ਪੋਥੀ' ਵਿੱਚ ਲਿਖ ਦਿੱਤਾ। ਫ਼ੇਰ ਯਹੋਸ਼ੁਆ ਨੇ ਇੱਕ ਵੱਡਾ ਪੱਥਰ ਲੱਭਿਆ। ਇਹ ਪੱਥਰ ਇਸ ਇਕਰਾਰਨਾਮੇ ਦਾ ਸਬੂਤ ਸੀ। ਉਸਨੇ ਉਸ ਪੱਥਰ ਨੂੰ ਯਹੋਵਾਹ ਦੇ ਪਵਿੱਤਰ ਤੰਬੂ ਨੇੜੇ ਓਕ ਦੇ ਰੁੱਖ ਹੇਠਾਂ ਰੱਖ ਦਿੱਤਾ।

27ਫ਼ੇਰ ਯਹੋਸ਼ੁਆ ਨੇ ਸਾਰੇ ਲੋਕਾਂ ਨੂੰ ਆਖਿਆ, "ਇਹ ਪੱਥਰ ਤੁਹਾਨੂੰ ਉਨ੍ਹਾਂ ਗੱਲਾਂ ਨੂੰ ਚੇਤੇ ਕਰਨ ਵਿੱਚ ਸਹਾਇਤਾ ਦੇਵੇਗਾ ਜਿਹੜੀਆਂ ਅਸੀਂ ਅੱਜ ਆਖੀਆਂ। ਜਦੋਂ ਅੱਜ ਯਹੋਵਾਹ ਸਾਡੇ ਨਾਲ ਗੱਲ ਕਰ ਰਿਹਾ ਸੀ ਇਹ ਪੱਥਰ ਇੱਥੇ ਹੀ ਸੀ। ਇਸ ਲਈ ਇਹ ਪੱਥਰ ਅਜਿਹੀ ਸ਼ੈਅ ਹੋਵੇਗਾ ਜਿਹੜੀ ਤੁਹਾਨੂੰ ਇਹ ਯਾਦ ਕਰਨ ਵਿੱਚ ਸਹਾਈ ਹੋਵੇਗੀ ਕਿ ਅੱਜ ਕੀ ਵਾਪਰਿਆ। ਇਹ ਪੱਥਰ ਤੁਹਾਡੇ ਖ਼ਿਲਾਫ਼ ਇੱਕ ਪ੍ਰਮਾਣ ਹੋਵੇਗਾ। ਇਹ ਤੁਹਾਨੂੰ ਯਹੋਵਾਹ ਤੁਹਾਡੇ ਪਰਮੇਸ਼ੁਰ ਦੇ ਵਿਰੁੱਧ ਹੋਣ ਤੋਂ ਰੋਕੇਗਾ।"

28ਫ਼ੇਰ ਯਹੋਸ਼ੁਆ ਨੇ ਲੋਕਾਂ ਨੂੰ ਘਰ ਚਲੇ ਜਾਣ ਲਈ ਆਖਿਆ। ਇਸ ਲਈ ਹਰ ਕੋਈ ਆਪਣੇ ਘਰ ਆਪਣੀ ਧਰਤੀ ਉੱਤੇ ਚਲਾ ਗਿਆ।

## ਯਹੋਸ਼ੁਆ ਦੀ ਮੌਤ

29ਉਸਤੋਂ ਮਗਰੋਂ ਨੂਨ ਦਾ ਪੁੱਤਰ ਯਹੋਸ਼ੁਆ ਮਰ ਗਿਆ। ਯਹੋਸ਼ੁਆ 110 ਵਰ੍ਹੇ ਦਾ ਸੀ।
30ਯਹੋਸ਼ੁਆ ਨੂੰ ਉਸਦੀ ਆਪਣੀ ਧਰਤੀ ਉੱਤੇ ਤਿਮਨਥ ਸਰਹ ਵਿਖੇ ਦਫ਼ਨਾਇਆ ਗਿਆ। ਇਹ ਗਆਸ਼ ਪਰਬਤ ਦੇ ਉੱਤਰ ਵੱਲ ਅਫ਼ਰਾਈਮ ਦਾ ਪਹਾੜੀ ਪ੍ਰਦੇਸ਼ ਸੀ।

31ਇਸਰਾਏਲ ਦੇ ਲੋਕਾਂ ਨੇ ਉਸ ਸਮੇਂ ਦੌਰਾਨ ਯਹੋਵਾਹ ਦੀ ਸੇਵਾ ਕੀਤੀ ਸੀ ਜਦੋਂ ਯਹੋਸ਼ੁਆ ਜਿਉਂਦਾ ਸੀ। ਅਤੇ ਯਹੋਸ਼ੁਆ ਦੇ ਦੇਹਾਂਤ ਤੋਂ ਬਾਦ, ਲੋਕ ਯਹੋਵਾਹ ਦੀ ਸੇਵਾ ਕਰਦੇ ਰਹੇ। ਲੋਕ ਯਹੋਵਾਹ ਦੀ ਸੇਵਾ ਕਰਦੇ ਰਹੇ ਜਦੋਂ ਤੀਕ ਉਨ੍ਹਾਂ ਦੇ ਆਗੂ ਜਿਉਂਦੇ ਸਨ। ਇਹ ਉਹ ਆਗੂ ਸਨ ਜਿਨ੍ਹਾਂ ਨੇ ਉਹ ਗੱਲਾਂ ਦੇਖੀਆਂ ਸਨ ਜਿਹੜੀਆਂ ਯਹੋਵਾਹ ਨੇ ਇਸਰਾਏਲ ਲਈ ਕੀਤੀਆਂ ਸਨ।

## ਯੂਸੁਫ਼ ਦੀ ਘਰ ਵਾਪਸੀ

32ਜਦੋਂ ਇਸਰਾਏਲ ਦੇ ਲੋਕਾਂ ਨੇ ਮਿਸਰ ਛੱਡਿਆ, ਉਹ ਆਪਣੇ ਨਾਲ ਯੂਸੁਫ਼ ਦੀਆਂ ਅਸਥੀਆਂ ਲੈ ਆਏ। ਇਸ ਲਈ ਲੋਕਾਂ ਨੇ ਯੂਸੁਫ਼ ਦੀਆਂ ਅਸਥੀਆਂ ਨੂੰ ਸ਼ਕਮ ਵਿਖੇ ਦਫ਼ਨਾ ਦਿੱਤਾ। ਉਨ੍ਹਾਂ ਨੇ ਉਨ੍ਹਾਂ ਅਸਥੀਆਂ ਨੂੰ ਉਸ ਜ਼ਮੀਨ ਵਿੱਚ ਦਫ਼ਨਾਇਆ ਜਿਹੜੀ ਯਾਕੂਬ ਨੇ ਹਮੋਰ ਦੇ ਪੁੱਤਰਾਂ ਪਾਸੋਂ ਖਰੀਦੀ ਸੀ ਜਿਹੜਾ ਸ਼ਕਮ ਨਾਮ ਦੇ ਬੰਦੇ ਦਾ ਪਿਤਾ ਸੀ। ਯਾਕੂਬ ਨੇ ਇਹ ਧਰਤੀ ਚਾਂਦੀ ਦੇ 100 ਸਿੱਕਿਆਂ ਬਦਲੇ ਖਰੀਦੀ ਸੀ। ਇਹ ਧਰਤੀ ਯੂਸੁਫ਼ ਦੀ ਸੰਤਾਨ ਦੀ ਮਾਲਕੀ ਹੇਠਾਂ ਸੀ।
33ਹਾਰੂਨ ਦਾ ਪੁੱਤਰ, ਅਲਆਜ਼ਾਰ ਮਰ ਗਿਆ ਅਤੇ ਉਸਨੂੰ ਅਫ਼ਰਾਈਮ ਦੇ ਪਹਾੜੀ ਪ੍ਰਦੇਸ਼ ਵਿੱਚ ਗਿਬੀਹ ਵਿਖੇ ਦਫ਼ਨਾਇਆ ਗਿਆ। ਗਿਬੀਹ ਅਲਆਜ਼ਾਰ ਦੇ ਪੁੱਤਰ ਫ਼ੀਨਹਾਸ ਨੂੰ ਦਿੱਤਾ ਗਿਆ ਸੀ।

# ਨਿਆਈਆਂ ਦੀ ਪੋਥੀ

### ਯਹੂਦਾਹ ਦੀ ਕਨਾਨੀਆਂ ਨਾਲ ਲੜਾਈ

1 ਯਹੋਸ਼ੁਆ ਦੇ ਦੇਹਾਂਤ ਤੋਂ ਮਗਰੋਂ, ਇਸਰਾਏਲ ਦੇ ਲੋਕਾਂ ਨੇ
ਯਹੋਵਾਹ ਨੂੰ ਪੁੱਛਿਆ, "ਸਾਡੇ ਕਿਹੜੇ ਪਰਿਵਾਰ-ਸਮੂਹ
ਪਹਿਲਾਂ ਜਾਣਗੇ ਅਤੇ ਕਨਾਨੀਆਂ ਦੇ ਖ਼ਿਲਾਫ਼ ਸਾਡੇ ਲਈ
ਲੜਨਗੇ?"

2ਯਹੋਵਾਹ ਨੇ ਇਸਰਾਏਲ ਦੇ ਲੋਕਾਂ ਨੂੰ ਆਖਿਆ, "ਯਹੂਦਾਹ
ਦਾ ਪਰਿਵਾਰ-ਸਮੂਹ ਜਾਵੇਗਾ। ਮੈਂ ਉਸ ਨੂੰ ਧਰਤੀ ਜਿੱਤਣ
ਦੇਵਾਂਗਾ।"

3ਯਹੂਦਾਹ ਦੇ ਆਦਮੀਆਂ ਨੇ ਸ਼ਿਮਓਨ ਦੇ ਪਰਿਵਾਰ-ਸਮੂਹ
ਦੇ ਆਪਣੇ ਭਰਾਵਾਂ ਪਾਸੋਂ ਮਦਦ ਮੰਗੀ। ਯਹੂਦਾਹ ਦੇ ਬੰਦਿਆਂ
ਨੇ ਅਖਿਆ, "ਭਰਾਵੋ, ਯਹੋਵਾਹ ਨੇ ਸਾਨੂੰ ਸਾਰਿਆਂ ਨੂੰ ਕੁਝ ਧਰਤੀ
ਦੇਣ ਦਾ ਇਕਰਾਰ ਕੀਤਾ ਸੀ ਜੇ ਤੁਸੀਂ ਸਾਡੀ ਧਰਤੀ ਲਈ ਸਾਡੇ
ਨਾਲ ਆਕੇ ਲੜਨ ਵਿੱਚ ਮਦਦ ਕਰੋਂਗੇ ਤਾਂ ਅਸੀਂ ਤੁਹਾਡੀ ਧਰਤੀ
ਲਈ ਤੁਹਾਡੇ ਨਾਲ ਜਾਕੇ ਲੜਨ ਵਿੱਚ ਮਦਦ ਕਰਾਂਗੇ।" ਤਾਂ
ਸ਼ਿਮਓਨ ਦੇ ਬੰਦੇ ਯਹੂਦਾਹ ਦੇ ਆਪਣੇ ਭਰਾਵਾਂ ਦੀ ਲੜਾਈ
ਵਿੱਚ ਮਦਦ ਕਰਨ ਲਈ ਮੰਨ ਗਏ।

4ਯਹੋਵਾਹ ਨੇ ਯਹੂਦਾਹ ਦੇ ਬੰਦਿਆਂ ਦੀ ਕਨਾਨੀਆਂ ਅਤੇ
ਫ਼ਰਿੱਜ਼ੀਆਂ ਨੂੰ ਹਰਾਉਣ ਵਿੱਚ ਸਹਾਇਤਾ ਕੀਤੀ। ਯਹੂਦਾਹ ਦੇ
ਬੰਦਿਆਂ ਨੇ 10,000 ਆਦਮੀਆਂ ਬਜ਼ਕ ਸ਼ਹਿਰ ਵਿਖੇ ਮਾਰ ਦਿੱਤੇ।
5ਬਜ਼ਕ ਸ਼ਹਿਰ ਵਿੱਚ ਯਹੂਦਾਹ ਦੇ ਬੰਦਿਆਂ ਨੇ ਬਜ਼ਕ ਦੇ ਹਾਕਮ
ਨੂੰ ਲੱਭ ਲਿਆ ਅਤੇ ਉਸ ਨਾਲ ਲੜਾਈ ਕੀਤੀ। ਯਹੂਦਾਹ ਦੇ
ਬੰਦਿਆਂ ਨੇ ਕਨਾਨੀਆਂ ਅਤੇ ਫ਼ਰਿੱਜ਼ੀਆਂ ਨੂੰ ਹਰਾ ਦਿੱਤਾ।

6ਬਜ਼ਕ ਦੇ ਹਾਕਮ* ਨੇ ਬਚ ਨਿਕਲਣ ਦੀ ਕੋਸ਼ਿਸ਼ ਕੀਤੀ
ਪਰ ਯਹੂਦਾਹ ਦੇ ਲੋਕਾਂ ਨੇ ਉਸਦਾ ਪਿੱਛਾ ਕੀਤਾ ਅਤੇ ਉਸਨੂੰ ਫ਼ੜ
ਲਿਆ। ਉਨ੍ਹਾਂ ਨੇ ਉਸਦੇ ਹੱਥਾਂ ਦੇ ਅਤੇ ਪੈਰਾਂ ਦੇ ਅੰਗੂਠੇ ਵੱਢ
ਦਿੱਤੇ। 7ਤਾਂ ਬਜ਼ਕ ਦੇ ਹਾਕਮ ਨੇ ਆਖਿਆ, "ਮੈਂ 70 ਰਾਜਿਆਂ ਦੇ
ਹੱਥਾਂ ਦੇ ਅੰਗੂਠੇ ਅਤੇ ਪੈਰਾਂ ਦੇ ਅੰਗੂਠੇ ਵੱਢ ਦਿੱਤੇ ਸਨ। ਅਤੇ
ਉਨ੍ਹਾਂ ਰਾਜਿਆਂ ਨੂੰ ਮੇਰੇ ਖਾਣੇ ਦੀ ਮੇਜ਼ ਤੋਂ ਡਿੱਗੇ ਹੋਏ ਭੋਜਨ ਦੇ
ਟੁਕੜੇ ਖਾਣੇ ਪੈਂਦੇ ਸਨ। ਹੁਣ ਪਰਮੇਸ਼ੁਰ ਨੇ ਮੈਨੂੰ ਉਨ੍ਹਾਂ ਰਾਜਿਆਂ
ਨਾਲ ਕੀਤੇ ਸਲੂਕ ਦੀ ਸਜ਼ਾ ਦਿੱਤੀ ਹੈ।" ਉਹ ਬਜ਼ਕ ਦੇ ਹਾਕਮ
ਨੂੰ ਯਰੂਸ਼ਲਮ ਲੈ ਗਏ ਅਤੇ ਉਹ ਓਥੇ ਮਰ ਗਿਆ।

8ਯਹੂਦਾਹ ਦੇ ਬੰਦਿਆਂ ਨੇ ਯਰੂਸ਼ਲਮ ਦੇ ਵਿਰੁੱਧ ਲੜਾਈ ਕੀਤੀ
ਅਤੇ ਉਸ ਉੱਤੇ ਕਬਜ਼ਾ ਕਰ ਲਿਆ। ਯਹੂਦਾਹ ਦੇ ਬੰਦਿਆਂ ਨੇ
ਯਰੂਸ਼ਲਮ ਦੇ ਲੋਕਾਂ ਨੂੰ ਮਾਰਨ ਲਈ ਆਪਣੀਆਂ ਤਲਵਾਰਾਂ ਦੀ
ਵਰਤੋਂ ਕੀਤੀ। ਉਨ੍ਹਾਂ ਨੇ ਸ਼ਹਿਰ ਨੂੰ ਸਾੜ ਦਿੱਤਾ। 9ਫ਼ੇਰ ਯਹੂਦਾਹ
ਦੇ ਲੋਕ ਕਨਾਨੀਆਂ ਦੇ ਖਿਲਾਫ਼ ਲੜਨ ਲਈ ਹੇਠਾਂ ਵੱਲ ਨੂੰ ਗਏ
ਜਿਹੜੇ ਨੇਜੇਵ ਵਿੱਚ, ਪਹਾੜੀ ਪ੍ਰਦੇਸ਼ ਵਿੱਚ ਅਤੇ ਸਮੁੰਦਰੀ ਤੱਟ
ਦੇ ਇਲਾਕੇ ਵਿੱਚ ਰਹਿੰਦੇ ਸਨ।

10ਯਹੂਦਾਹ ਦੇ ਬੰਦੇ ਉਨ੍ਹਾਂ ਕਨਾਨੀ ਲੋਕਾਂ ਨਾਲ ਲੜਨ ਲਈ
ਗਏ ਜਿਹੜੇ ਹਬਰੋਨ ਸ਼ਹਿਰ ਵਿੱਚ ਰਹਿੰਦੇ ਸਨ। (ਹਬਰੋਨ ਦਾ
ਨਾਂ ਕਿਰਯਥ ਅਰਬਾ ਸੀ।) ਯਹੂਦਾਹ ਦੇ ਬੰਦਿਆਂ ਨੇ ਸ਼ੇਸ਼ਈ,
ਅਹੀਮਾਨ ਅਤੇ ਤਲਮਈ ਨਾਂ ਦੇ ਬੰਦਿਆਂ ਨੂੰ ਹਰਾਇਆ।

### ਕਾਲੇਬ ਅਤੇ ਉਸਦੀ ਧੀ

11ਯਹੂਦਾਹ ਦੇ ਲੋਕ ਓਥੋਂ ਤੁਰ ਕੇ ਦਬੀਰ ਦੇ ਸ਼ਹਿਰ ਨੂੰ ਉਨ੍ਹਾਂ
ਲੋਕਾਂ ਦੇ ਵਿਰੁੱਧ ਲੜਨ ਲਈ ਚਲੇ ਗਏ। ਪਿਛਲੇ ਸਮੇਂ ਵਿੱਚ
ਦਬੀਰ ਕਿਰਯਥ ਸੇਫ਼ਰ ਕਹਾਉਂਦਾ ਸੀ।

12ਇਸ ਤੋਂ ਪਹਿਲਾਂ ਕਿ ਯਹੂਦਾਹ ਦੇ ਬੰਦੇ ਲੜਾਈ ਸ਼ੁਰੂ ਕਰਦੇ,
ਕਾਲੇਬ ਨੇ ਆਦਮੀਆਂ ਨਾਲ ਇੱਕ ਇਕਰਾਰ ਕੀਤਾ। ਕਾਲੇਬ ਨੇ
ਆਖਿਆ, "ਮੈਂ ਕਿਰਯਥ ਸੇਫ਼ਰ ਉੱਤੇ ਹਮਲਾ ਕਰਨਾ ਚਾਹੁੰਦਾ
ਹਾਂ। ਮੈਂ ਆਪਣੀ ਧੀ ਅਕਸਾਹ ਦਾ ਸਾਕ ਉਸ ਆਦਮੀ ਨੂੰ ਦੇ
ਦਿਆਂਗਾ ਜਿਹੜਾ ਉਸ ਸ਼ਹਿਰ ਉੱਤੇ ਹਮਲਾ ਕਰਕੇ ਉਸ ਉੱਤੇ
ਕਬਜ਼ਾ ਕਰ ਲਵੇਗਾ। ਮੈਂ ਉਸ ਆਦਮੀ ਨਾਲ ਆਪਣੀ ਧੀ ਨੂੰ
ਵਿਆਹ ਦਿਆਂਗਾ।"

13ਕਾਲੇਬ ਦਾ ਇੱਕ ਛੋਟਾ ਭਰਾ ਕਨਜ਼ ਸੀ। ਕਨਜ਼ ਦਾ ਇੱਕ
ਲੜਕਾ ਸੀ ਅਥਨੀਏਲ। ਅਥਨੀਏਲ ਨੇ ਕਿਰਯਥ ਸ਼ਹਿਰ ਉੱਤੇ
ਕਬਜ਼ਾ ਕਰ ਲਿਆ। ਇਸ ਲਈ ਕਾਲੇਬ ਨੇ ਅਥਨੀਏਲ ਨਾਲ
ਆਪਣੀ ਧੀ ਅਕਸਾਹ ਦਾ ਵਿਆਹ ਕਰ ਦਿੱਤਾ।

14ਅਕਸਾਹ ਅਥਨੀਏਲ ਦੇ ਨਾਲ ਰਹਿਣ ਲਈ ਚਲੀ ਗਈ।
ਉਸ ਨੇ ਅਥਨੀਏਲ* ਨੂੰ ਆਪਣੇ ਪਿਤਾ ਪਾਸੋਂ ਕੁਝ ਜ਼ਮੀਨ ਮੰਗਣ
ਲਈ ਕਿਹਾ। ਅਕਸਾਹ ਆਪਣੇ ਪਿਤਾ ਨੂੰ ਮਿਲਣ ਲਈ ਗਈ
ਜਦੋਂ ਉਹ ਆਪਣੇ ਖੋਤੇ ਤੋਂ ਉਤਰੀ, ਤਾਂ ਕਾਲੇਬ ਨੇ ਪੁੱਛਿਆ, "ਕੀ
ਹੋਇਆ?"

15ਅਕਸਾਹ ਨੇ ਕਾਲੇਬ ਨੂੰ ਜਵਾਬ ਦਿੱਤਾ, "ਮੈਨੂੰ ਅਸੀਸ ਦੇ।
ਤੂੰ ਮੈਨੂੰ ਨੇਜ਼ੇਵ ਵਿੱਚ ਮਾਰੂ ਜ਼ਮੀਨ ਦਿੱਤੀ ਹੈ। ਕਿਰਪਾ ਕਰਕੇ
ਮੈਨੂੰ ਕੁਝ ਜ਼ਮੀਨ ਦੇ ਜਿਸ ਵਿੱਚ ਪਾਣੀ ਹੋਵੇ।" ਇਸ ਲਈ

---

**ਬਜ਼ਕ ਦਾ ਸ਼ਾਸਕ** ਜਾਂ, "ਅਦੋਨੀ ਬਜ਼ਕ।"

**ਅਥਨੀਏਲ** ਸੰਭਵਤਾ ਅਕਸਾਹ ਨੇ ਆਪਣੇ ਪਿਤਾ ਕੋਲ ਜਾਣ ਤੋਂ ਪਹਿਲਾਂ ਓਥਨੀਲ ਨੂੰ ਆਪਣੇ ਪਿਤਾ ਕੋਲੋਂ ਹੋਰ ਜ਼ਮੀਨ ਮੰਗਣ ਲਈ ਮਨਾ ਲਿਆ ਹੋਵੇ।

ਕਾਲੇਬ ਨੇ ਉਸਨੂੰ ਜ਼ਮੀਨ ਵਿੱਚ ਪਾਣੀ ਦੇ ਉੱਪਰਲੇ ਅਤੇ ਹੇਠਲੇ
ਤਲਾਅ ਦੇ ਦਿੱਤਾ।

16ਕੇਨੀ ਲੋਕਾਂ ਨੇ ਖਜੂਰਾਂ ਦਾ ਸ਼ਹਿਰ (ਯਰੀਹੋ) ਛੱਡ ਦਿੱਤਾ
ਅਤੇ ਯਹੂਦਾਹ ਦੇ ਲੋਕਾਂ ਨਾਲ ਚਲੇ ਗਏ। ਉਹ ਲੋਕ ਯਹੂਦਾਹ ਦੇ
ਮਾਰੂਥਲ ਅੰਦਰ ਉਥੋਂ ਦੇ ਲੋਕਾਂ ਨਾਲ ਰਹਿਣ ਲਈ ਚਲੇ ਗਏ।
ਇਹ ਨੇਜ਼ੇਬ ਅੰਦਰ ਅਰਾਦ ਸ਼ਹਿਰ ਦੇ ਨੇੜੇ ਸੀ। (ਕੇਨੀ ਲੋਕ
ਮੂਸਾ ਦੇ ਸਹੁਰੇ ਪਰਿਵਾਰ ਵਿੱਚੋਂ ਸਨ।)

17ਕੁਝ ਕਨਾਨੀ ਲੋਕ ਸਫ਼ਾਥ ਸ਼ਹਿਰ ਦੇ ਵਿੱਚ ਰਹਿੰਦੇ ਸਨ।
ਇਸ ਲਈ ਯਹੂਦਾਹ ਦੇ ਆਦਮੀਆਂ ਅਤੇ ਸ਼ਿਮਓਨ ਦੇ ਪਰਿਵਾਰ-
ਸਮੂਹ ਦੇ ਆਦਮੀਆਂ ਨੇ ਇਨ੍ਹਾਂ ਕਨਾਨੀ ਲੋਕਾਂ ਉੱਤੇ ਹਮਲਾ ਕਰ
ਦਿੱਤਾ। ਉਨ੍ਹਾਂ ਨੇ ਸ਼ਹਿਰ ਨੂੰ ਪੂਰੀ ਤਰ੍ਹਾਂ ਤਬਾਹ ਕਰ ਦਿੱਤਾ। ਇਸ
ਲਈ ਉਨ੍ਹਾਂ ਨੇ ਸ਼ਹਿਰ ਦਾ ਨਾਮ ਹਾਰਮਾਹ ਰੱਖ ਦਿੱਤਾ।

18ਯਹੂਦਾਹ ਦੇ ਆਦਮੀਆਂ ਨੇ ਅੱਜ਼ਾਹ ਦਾ ਸ਼ਹਿਰ ਅਤੇ ਇਸਦੇ
ਆਲੇ-ਦੁਆਲੇ ਦੇ ਛੋਟੇ ਕਸਬਿਆਂ ਉੱਤੇ ਵੀ ਕਬਜ਼ਾ ਕਰ ਲਿਆ।
ਯਹੂਦਾਹ ਦੇ ਬੰਦਿਆਂ ਨੇ ਅਸ਼ਕਲੋਨ ਅਤੇ ਅਕਰੋਨ ਅਤੇ ਉਨ੍ਹਾਂ ਦੇ
ਆਲੇ-ਦੁਆਲੇ ਦੇ ਸਾਰੇ ਛੋਟੇ ਕਸਬਿਆਂ ਉੱਤੇ ਵੀ ਕਬਜ਼ਾ ਕਰ
ਲਿਆ।

19ਜਦੋਂ ਯਹੂਦਾਹ ਦੇ ਆਦਮੀ ਲੜੇ ਸਨ ਤਾਂ ਯਹੋਵਾਹ ਉਨ੍ਹਾਂ
ਵੱਲ ਸੀ। ਉਨ੍ਹਾਂ ਨੇ ਪਹਾੜੀ ਪ੍ਰਦੇਸ਼ ਦੀ ਧਰਤੀ ਹਾਸਿਲ ਕਰ
ਲਈ। ਪਰ ਯਹੂਦਾਹ ਦੇ ਆਦਮੀ ਵਾਦੀਆਂ ਵਿਚਲੀ ਧਰਤੀ
ਹਾਸਿਲ ਕਰਨ ਵਿੱਚ ਅਸਫ਼ਲ ਰਹੇ, ਕਿਉਂ ਕਿ ਉੱਥੋਂ ਦੇ ਰਹਿਣ
ਵਾਲੇ ਲੋਕਾਂ ਕੋਲ ਲੋਹੇ ਦੇ ਰੱਥ ਸਨ।

20ਮੂਸਾ ਨੇ ਹਬਰੋਨ ਦੇ ਨੇੜੇ ਦੀ ਧਰਤੀ ਕਾਲੇਬ ਨੂੰ ਦੇਣ ਦਾ
ਇਕਰਾਰ ਕੀਤਾ ਸੀ। ਇਸ ਲਈ ਉਹ ਧਰਤੀ ਕਾਲੇਬ ਦੇ ਪਰਿਵਾਰ
ਨੂੰ ਦਿੱਤੀ ਗਈ। ਕਾਲੇਬ ਦੇ ਬੰਦਿਆਂ ਨੇ ਅਨਾਕ ਦੇ ਤਿੰਨ ਪੁੱਤਰਾਂ
ਨੂੰ ਉਹ ਥਾਂ ਛੱਡਣ ਲਈ ਮਜ਼ਬੂਰ ਕਰ ਦਿੱਤਾ।

### ਬਿਨਯਾਮੀਨ ਦੇ ਬੰਦੇ ਯਰੂਸ਼ਲਮ ਵਿੱਚ ਵਸ ਗਏ

21ਬਿਨਯਾਮੀਨ ਦਾ ਪਰਿਵਾਰ-ਸਮੂਹ ਯਬੂਸੀ ਲੋਕਾਂ ਨੂੰ
ਯਰੂਸ਼ਲਮ ਛੱਡਣ ਲਈ ਮਜ਼ਬੂਰ ਨਹੀਂ ਕਰ ਸਕਿਆ। ਇਸ
ਲਈ ਅੱਜ ਵੀ ਯਬੂਸੀ ਲੋਕ ਯਰੂਸ਼ਲਮ ਵਿੱਚ ਬਿਨਯਾਮੀਨ ਦੇ
ਲੋਕਾਂ ਨਾਲ ਰਹਿੰਦੇ ਹਨ।

### ਯੂਸੁਫ਼ ਦੇ ਬੰਦੇ ਬੈਤੇਲ ਉੱਤੇ ਕਬਜ਼ਾ ਕਰਦੇ ਹਨ

22-23ਯੂਸੁਫ਼ ਦੇ ਪਰਿਵਾਰ-ਸਮੂਹ ਦੇ ਬੰਦੇ ਬੈਤੇਲ ਦੇ ਸ਼ਹਿਰ
ਦੇ ਖ਼ਿਲਾਫ਼ ਲੜਨ ਲਈ ਗਏ। ਪਿਛਲੇ ਸਮੇਂ ਵਿੱਚ ਬੈਤੇਲ ਦਾ
ਨਾਮ ਲੂਜ਼ ਸੀ। ਯਹੋਵਾਹ ਯੂਸੁਫ਼ ਦੇ ਪਰਿਵਾਰ-ਸਮੂਹ ਦੇ ਬੰਦਿਆਂ
ਵੱਲ ਸੀ। ਯੂਸੁਫ਼ ਦੇ ਪਰਿਵਾਰ-ਸਮੂਹ ਦੇ ਬੰਦਿਆਂ ਨੇ ਬੈਤੇਲ ਦੇ
ਸ਼ਹਿਰ ਅੰਦਰ ਕੁਝ ਜਾਸੂਸਾਂ ਨੂੰ ਭੇਜਿਆ। ਇਹ ਲੋਕ ਬੈਤੇਲ
ਸ਼ਹਿਰ ਨੂੰ ਹਰਾਉਣ ਦੇ ਢੰਗ ਲੱਭਣ ਲੱਗੇ। 24ਜਦੋਂ ਜਾਸੂਸ
ਬੈਤੇਲ ਦੇ ਸ਼ਹਿਰ ਨੂੰ ਦੇਖ ਰਹੇ ਸਨ, ਉਨ੍ਹਾਂ ਨੇ ਸ਼ਹਿਰ ਵਿੱਚੋਂ
ਬਾਹਰ ਆਉਂਦੇ ਇੱਕ ਆਦਮੀ ਨੂੰ ਦੇਖਿਆ। ਜਾਸੂਸਾਂ ਨੇ ਉਸ
ਆਦਮੀ ਨੂੰ ਆਖਿਆ, "ਸਾਨੂੰ ਸ਼ਹਿਰ ਵਿੱਚ ਦਾਖਲ ਹੋਣ ਦਾ
ਗੁਪਤ ਰਸਤਾ ਦਿਖਾਓ। ਅਸੀਂ ਸ਼ਹਿਰ ਉੱਤੇ ਹਮਲਾ ਕਰਾਂਗੇ।
ਪਰ ਜੇ ਤੂੰ ਸਾਡੀ ਸਹਾਇਤਾ ਕਰੇਂਗਾ ਤਾਂ ਅਸੀਂ ਤੈਨੂੰ ਕੋਈ ਨੁਕਸਾਨ
ਨਹੀਂ ਪੁਚਾਵਾਂਗੇ।"

25ਉਸ ਆਦਮੀ ਨੇ ਜਾਸੂਸਾਂ ਨੂੰ ਸ਼ਹਿਰ ਵਿੱਚ ਜਾਣ ਵਾਲਾ
ਗੁਪਤ ਰਸਤਾ ਦਿਖਾ ਦਿੱਤਾ। ਯੂਸੁਫ਼ ਦੇ ਆਦਮੀਆਂ ਨੇ ਬੈਤੇਲ ਦੇ
ਲੋਕਾਂ ਨੂੰ ਮਾਰਨ ਲਈ ਆਪਣੀਆਂ ਤਲਵਾਰਾਂ ਦੀ ਵਰਤੋਂ ਕੀਤੀ।
ਪਰ ਉਨ੍ਹਾਂ ਨੇ ਉਸ ਬੰਦੇ ਨੂੰ ਨੁਕਸਾਨ ਨਹੀਂ ਪੁਚਾਇਆ ਜਿਸਨੇ
ਉਨ੍ਹਾਂ ਦੀ ਮਦਦ ਕੀਤੀ ਸੀ। ਅਤੇ ਉਨ੍ਹਾਂ ਨੇ ਉਸਦੇ ਪਰਿਵਾਰ ਦੇ
ਲੋਕਾਂ ਨੂੰ ਕੋਈ ਨੁਕਸਾਨ ਨਹੀਂ ਪੁਚਾਇਆ। ਉਸ ਆਦਮੀ ਅਤੇ
ਉਸਦੇ ਪਰਿਵਾਰ ਨੂੰ ਆਜ਼ਾਦੀ ਨਾਲ ਜਾਣ ਦੀ ਇਜਾਜ਼ਤ ਦਿੱਤੀ
ਗਈ। 26ਉਹ ਆਦਮੀ ਉਸ ਧਰਤੀ ਉੱਤੇ ਚਲਾ ਗਿਆ ਜਿੱਥੇ
ਹਿੱਤੀ ਲੋਕ ਰਹਿੰਦੇ ਸਨ ਅਤੇ ਉਸਨੇ ਇੱਕ ਸ਼ਹਿਰ ਉਸਾਰਿਆ।
ਉਸਨੇ ਸ਼ਹਿਰ ਦਾ ਨਾਮ ਲੂਜ਼ ਰੱਖਿਆ। ਅਤੇ ਉਸ ਸ਼ਹਿਰ ਦਾ
ਨਾਮ ਅੱਜ ਵੀ ਲੂਜ਼ ਹੀ ਹੈ।

### ਦੂਸਰੇ ਪਰਿਵਾਰ-ਸਮੂਹ ਕਨਾਨੀਆਂ ਨਾਲ ਲੜਦੇ ਹਨ

27ਬੈਤਸ਼ਾਨ, ਤਾਨਾਕ, ਦੋਰ, ਯਿਬਲਾਮ, ਮਗਿੱਦੋ ਅਤੇ ਉਨ੍ਹਾਂ
ਸ਼ਹਿਰਾਂ ਦੇ ਆਲੇ-ਦੁਆਲੇ ਦੇ ਕਸਬਿਆਂ ਵਿੱਚ ਕਨਾਨੀ ਲੋਕ
ਰਹਿੰਦੇ ਸਨ। ਮਨੱਸਹ ਪਰਿਵਾਰ-ਸਮੂਹ ਦੇ ਲੋਕ ਉਨ੍ਹਾਂ ਲੋਕਾਂ ਨੂੰ
ਉਹ ਕਸਬੇ ਛੱਡਣ ਲਈ ਮਜ਼ਬੂਰ ਨਹੀਂ ਕਰ ਸਕੇ। ਇਸ ਲਈ
ਕਨਾਨੀ ਲੋਕ ਓਥੇ ਹੀ ਰਹੇ। ਉਨ੍ਹਾਂ ਨੇ ਆਪਣੇ ਘਰ ਛੱਡਣ ਤੋਂ
ਇਨਕਾਰ ਕਰ ਦਿੱਤਾ। 28ਬਾਦ ਵਿੱਚ ਇਸਰਾਏਲੀ ਵਧੇਰੇ
ਤਾਕਤਵਰ ਬਣ ਗਏ ਅਤੇ ਉਨ੍ਹਾਂ ਨੇ ਕਨਾਨੀਆਂ ਨੂੰ ਆਪਣੇ
ਲਈ ਜਬਰਦਸਤੀ ਮਜ਼ਦੂਰਾਂ ਵਜੋਂ ਕੰਮ ਕਰਨ ਲਈ ਮਜ਼ਬੂਰ
ਕਰ ਦਿੱਤਾ। ਪਰ ਉਹ ਉਨ੍ਹਾਂ ਨੂੰ ਉਹ ਧਰਤੀ ਛੱਡ ਕੇ ਜਾਣ ਲਈ
ਮਜ਼ਬੂਰ ਨਾ ਕਰ ਸਕੇ।

29ਇਫ਼ਰਾਈਮ ਨੇ ਪਰਿਵਾਰ-ਸਮੂਹ ਦੇ ਲੋਕਾਂ ਨਾਲ ਵੀ ਇਹੋ
ਗੱਲ ਵਾਪਰੀ। ਗਜ਼ਰ ਵਿੱਚ ਕਨਾਨੀ ਲੋਕ ਰਹਿੰਦੇ ਸਨ। ਅਤੇ
ਇਫ਼ਰਾਈਮ ਦੇ ਲੋਕਾਂ ਨੇ ਉਨ੍ਹਾਂ ਸਾਰੇ ਕਨਾਨੀ ਲੋਕਾਂ ਨੂੰ ਆਪਣੀ
ਧਰਤੀ ਛੱਡ ਕੇ ਚਲੇ ਜਾਣ ਲਈ ਮਜ਼ਬੂਰ ਨਹੀਂ ਕੀਤਾ। ਇਸ
ਲਈ ਕਨਾਨੀ ਲੋਕ ਗਜ਼ਰ ਅੰਦਰ ਇਫ਼ਰਾਈਮ ਦੇ ਲੋਕਾਂ ਨਾਲ
ਰਹਿੰਦੇ ਰਹੇ।

30ਇਹੀ ਗੱਲ ਜ਼ਬੂਲੁਨ ਦੇ ਪਰਿਵਾਰ-ਸਮੂਹ ਨਾਲ ਵੀ ਵਾਪਰੀ।
ਕੁਝ ਕਨਾਨੀ ਕਟਰੋਨ ਅਤੇ ਨਹਲੋਲ ਸ਼ਹਿਰਾਂ ਅੰਦਰ ਰਹਿੰਦੇ
ਸਨ। ਜ਼ਬੂਲੁਨ ਦੇ ਲੋਕਾਂ ਨੇ ਇਨ੍ਹਾਂ ਕਨਾਨੀਆਂ ਨੂੰ ਆਪਣੀ ਧਰਤੀ
ਛੱਡਣ ਲਈ ਮਜ਼ਬੂਰ ਨਹੀਂ ਕੀਤਾ। ਇਸ ਲਈ ਕਨਾਨੀ ਓਥੇ
ਜ਼ਬੂਲੁਨ ਦੇ ਲੋਕਾਂ ਨਾਲ ਰਹਿੰਦੇ ਰਹੇ। ਪਰ ਜ਼ਬੂਲੁਨ ਦੇ ਲੋਕਾਂ ਨੇ
ਉਨ੍ਹਾਂ ਤੋਂ ਜਬਰਦਸਤੀ ਮਜ਼ਦੂਰਾਂ ਵਜੋਂ ਕੰਮ ਕਰਵਾਇਆ।

31ਇਹੀ ਗੱਲ ਆਸ਼ੇਰ ਦੇ ਪਰਿਵਾਰ-ਸਮੂਹ ਦੇ ਲੋਕਾਂ ਨਾਲ ਵੀ
ਵਾਪਰੀ। ਆਸ਼ੇਰ ਦੇ ਲੋਕਾਂ ਨੇ ਹੋਰਨਾਂ ਲੋਕਾਂ ਨੂੰ ਅੱਕੋ, ਸੀਦੋਨ,
ਅਹਲਾਬ, ਅਕਜ਼ੀਬ, ਹਲਬਾਹ, ਅਫ਼ੀਕ ਅਤੇ ਰਹੋਬ ਸ਼ਹਿਰਾਂ ਨੂੰ
ਛੱਡਣ ਲਈ ਮਜ਼ਬੂਰ ਨਹੀਂ ਕੀਤਾ। 32ਆਸ਼ੇਰ ਦੇ ਲੋਕਾਂ ਨੇ ਉਨ੍ਹਾਂ
ਕਨਾਨੀ ਲੋਕਾਂ ਨੂੰ ਆਪਣੀ ਧਰਤੀ ਛੱਡਣ ਲਈ ਮਜ਼ਬੂਰ ਨਹੀਂ
ਕੀਤਾ। ਇਸ ਲਈ ਕਨਾਨੀ ਲੋਕ ਆਸ਼ੇਰ ਦੇ ਲੋਕਾਂ ਨਾਲ ਹੀ
ਰਹਿੰਦੇ ਰਹੇ।

33ਇਹੀ ਗੱਲ ਨਫ਼ਤਾਲੀ ਦੇ ਪਰਿਵਾਰ-ਸਮੂਹ ਨਾਲ ਵੀ
ਵਾਪਰੀ। ਨਫ਼ਤਾਲੀ ਦੇ ਲੋਕਾਂ ਨੇ ਬੈਤ ਸ਼ਮਸ਼ ਅਤੇ ਬੈਤ ਅਨਾਥ ਦੇ
ਵਾਸੀਆਂ ਨੂੰ ਆਪਣੇ ਸ਼ਹਿਰਾਂ ਛੱਡਣ ਲਈ ਮਜ਼ਬੂਰ ਨਹੀਂ ਕੀਤਾ।
ਇਸ ਲਈ ਨਫ਼ਤਾਲੀ ਦਾ ਪਰਿਵਾਰ-ਸਮੂਹ ਉਨ੍ਹਾਂ ਸ਼ਹਿਰਾਂ ਦੇ
ਲੋਕਾਂ ਨਾਲ ਰਹਿੰਦੇ ਰਿਹਾ। ਅਤੇ ਕਨਾਨੀ ਉਨ੍ਹਾਂ ਲਈ ਜਬਰਦਸਤੀ
ਮਜ਼ਦੂਰਾਂ ਵਜੋਂ ਦਾ ਕੰਮ ਕਰਦੇ ਸਨ।

34ਅਮੋਰੀ ਲੋਕਾਂ ਨੇ ਦਾਨ ਦੇ ਪਰਿਵਾਰ-ਸਮੂਹ ਦੇ ਲੋਕਾਂ ਨੂੰ
ਪਹਾੜੀ ਪ੍ਰਦੇਸ਼ ਵਿੱਚ ਰਹਿਣ ਲਈ ਮਜ਼ਬੂਰ ਕਰ ਦਿੱਤਾ। ਉਨ੍ਹਾਂ
ਨੂੰ ਪਹਾੜਾਂ ਵਿੱਚ ਰਹਿਣਾ ਪਿਆ ਕਿਉਂ ਕਿ ਅਮੋਰੀ ਲੋਕ ਉਨ੍ਹਾਂ ਨੂੰ
ਹੇਠਾਂ ਆਕੇ ਵਾਦੀਆਂ ਵਿੱਚ ਨਹੀਂ ਰਹਿਣ ਦਿੰਦੇ ਸਨ। 35ਅਮੋਰੀਆਂ
ਨੇ ਹਰਸ ਪਹਾੜ, ਅੱਯਾਲੋਨ ਅਤੇ ਸ਼ਾਲਬੀਮ ਪਰਬਤ ਉੱਤੇ ਰਹਿਣ
ਦਾ ਨਿਰਣਾ ਕੀਤਾ। ਬਾਦ ਵਿੱਚ ਯੂਸੁਫ਼ ਦਾ ਪਰਿਵਾਰ ਸਮੂਹ
ਵਧੇਰੇ ਤਾਕਤਵਰ ਹੋ ਗਿਆ ਅਤੇ ਅਮੋਰੀਆਂ ਨੂੰ ਆਪਣਾ
ਜਬਰਦਸਤੀ ਮਜ਼ਦੂਰ ਬਣਾ ਲਿਆ। 36ਅਮੋਰੀਆਂ ਦੀ ਸਰਹੱਦ
ਬਿੱਛੂ ਪਾਸ ਤੋਂ ਲੈਕੇ ਸੇਲਾ ਤੱਕ ਅਤੇ ਸੇਲਾ ਤੋਂ ਅਗਾਂਹ ਪਹਾੜੀ
ਪ੍ਰਦੇਸ਼ ਤੀਕਰ ਸੀ।

### ਬੋਕੀਮ ਵਿਖੇ ਯਹੋਵਾਹ ਦਾ ਦੂਤ

2 ਯਹੋਵਾਹ ਦਾ ਦੂਤ ਗਿਲਗਾਲ ਸ਼ਹਿਰ ਤੋਂ ਬੋਕੀਮ ਦੇ ਸ਼ਹਿਰ
ਵੱਲ ਗਿਆ। ਦੂਤ ਨੇ ਇਸਰਾਏਲ ਦੇ ਲੋਕਾਂ ਨੂੰ ਯਹੋਵਾਹ
ਦਾ ਸੰਦੇਸ਼ ਸੁਣਾਇਆ। ਸੰਦੇਸ਼ ਇਹ ਸੀ: "ਮੈਂ ਤੁਹਾਨੂੰ ਮਿਸਰ ਤੋਂ
ਬਾਹਰ ਲਿਆਂਦਾ। ਮੈਂ ਤੁਹਾਡੀ ਅਗਵਾਈ ਉਸ ਧਰਤੀ ਤੱਕ ਕੀਤੀ
ਜਿਹੜੀ ਮੈਂ ਤੁਹਾਡੇ ਪੁਰਖਿਆਂ ਨੂੰ ਦੇਣ ਦਾ ਇਕਰਾਰ ਕੀਤਾ ਸੀ।
ਮੈਂ ਤੁਹਾਨੂੰ ਦੱਸਿਆ ਸੀ ਕਿ ਮੈਂ ਕਦੇ ਵੀ ਤੁਹਾਡੇ ਨਾਲ ਕੀਤਾ
ਇਕਰਾਰਨਾਮਾ ਨਹੀਂ ਤੋੜਾਂਗਾ। 2ਪਰ ਇਸਦੇ ਬਦਲੇ, ਤੁਹਾਨੂੰ
ਇਸ ਧਰਤੀ ਉੱਤੇ ਰਹਿੰਦੇ ਲੋਕਾਂ ਨਾਲ ਕੋਈ ਇਕਰਾਰਨਾਮਾ
ਨਹੀਂ ਬਨਾਉਣਾ ਚਾਹੀਦਾ। ਤੁਹਾਨੂੰ ਉਨ੍ਹਾਂ ਦੀਆਂ ਜਗਵੇਦੀਆਂ
ਤਬਾਹ ਕਰ ਦੇਣੀਆਂ ਚਾਹੀਦੀਆਂ ਹਨ। ਮੈਂ ਤੁਹਾਨੂੰ ਇਹ ਕਰਨ
ਲਈ ਆਖਿਆ ਸੀ, ਪਰ ਤੁਸੀਂ ਮੇਰਾ ਕਹਿਣਾ ਨਹੀਂ ਮੰਨਿਆ!

3"ਹੁਣ ਮੈਂ ਤੁਹਾਨੂੰ ਇਹ ਆਖਦਾ ਹਾਂ, 'ਮੈਂ ਹੋਰਨਾਂ ਲੋਕਾਂ ਨੂੰ
ਇਹ ਧਰਤੀ ਛੱਡਣ ਲਈ ਹੋਰ ਮਜ਼ਬੂਰ ਨਹੀਂ ਕਰਾਂਗਾ। ਇਹ
ਲੋਕ ਤੁਹਾਡੇ ਲਈ ਸਮੱਸਿਆ ਬਣ ਜਾਣਗੇ। ਇਹ ਤੁਹਾਡੇ ਲਈ
ਇੱਕ ਤਰ੍ਹਾਂ ਦੀ ਫ਼ਾਹੀ ਹੋਣਗੇ। ਉਨ੍ਹਾਂ ਦੇ ਝੂਠੇ ਦੇਵਤੇ ਤੁਹਾਨੂੰ
ਫ਼ਾਹੁਣ ਲਈ ਇੱਕ ਤਰ੍ਹਾਂ ਦਾ ਜਾਲ ਹੋਣਗੇ।'"

4ਜਦੋਂ ਦੂਤ ਇਸਰਾਏਲ ਦੇ ਲੋਕਾਂ ਨੂੰ ਯਹੋਵਾਹ ਦਾ ਇਹ ਸੰਦੇਸ਼
ਦੇ ਹਟਿਆ ਤਾਂ ਲੋਕ ਉੱਚੀ-ਉੱਚੀ ਰੋਣ ਲੱਗੇ। 5ਇਸ ਲਈ
ਇਸਰਾਏਲ ਦੇ ਲੋਕਾਂ ਨੇ ਉਸ ਥਾਂ ਦਾ ਨਾਮ, ਜਿੱਥੇ ਉਹ ਰੋਏ ਸਨ
ਬੋਕੀਮ ਰੱਖ ਦਿੱਤਾ। ਬੋਕੀਮ ਵਿਖੇ ਇਸਰਾਏਲ ਦੇ ਲੋਕਾਂ ਨੇ ਯਹੋਵਾਹ
ਨੂੰ ਬਲੀਆਂ ਚੜ੍ਹਾਈਆਂ।

### ਹੁਕਮ ਅਦੂਲੀ ਅਤੇ ਹਾਰ

6ਜਦੋਂ ਯਹੋਸ਼ੁਆ ਨੇ ਲੋਕਾਂ ਨੂੰ ਜਾਣ ਦਿੱਤਾ ਹਰ ਪਰਿਵਾਰ-ਸਮੂਹ
ਜ਼ਮੀਨ ਹਾਸਿਲ ਕਰਨ ਲਈ ਅਤੇ ਆਪਣੇ ਵਿਰਸੇ 'ਚ ਮਿਲੇ
ਨਿਵਾਸ ਸਥਾਨਾਂ ਵਿੱਚ ਰਹਿਣ ਲਈ ਚਲਾ ਗਿਆ। 7ਇਸਰਾਏਲ
ਦੇ ਲੋਕਾਂ ਨੇ ਯਹੋਵਾਹ ਦੀ ਸੇਵਾ ਓਨਾਂ ਚਿਰ ਕੀਤੀ ਜਦੋਂ ਤੱਕ
ਯਹੋਸ਼ੁਆ ਜੀਵਿਤ ਸੀ। ਉਹ ਯਹੋਵਾਹ ਦੀ ਸੇਵਾ ਉਨ੍ਹਾਂ ਬਜ਼ੁਰਗਾਂ
ਦੇ ਜੀਵਨ ਕਾਲ ਦੌਰਾਨ ਕਰਦੇ ਰਹੇ ਜਿਹੜੇ ਯਹੋਸ਼ੁਆ ਦੇ ਦੇਹਾਂਤ
ਤੋਂ ਬਾਦ ਜਿਉਂਦੇ ਰਹੇ। ਇਨ੍ਹਾਂ ਬਜ਼ੁਰਗ ਬੰਦਿਆਂ ਨੇ ਉਨ੍ਹਾਂ ਸਾਰੀਆਂ
ਮਹਾਨ ਗੱਲਾਂ ਨੂੰ ਦੇਖਿਆ ਸੀ ਜਿਹੜੀਆਂ ਯਹੋਵਾਹ ਨੇ ਇਸਰਾਏਲ
ਦੇ ਲੋਕਾਂ ਲਈ ਕੀਤੀਆਂ ਸਨ। 8ਨੂਨ ਦਾ ਪੁੱਤਰ ਯਹੋਸ਼ੁਆ, ਯਹੋਵਾਹ
ਦਾ ਸੇਵਕ, 110 ਵਰ੍ਹਿਆਂ ਦੀ ਉਮਰ ਵਿੱਚ ਸੁਰਗਵਾਸ ਹੋਇਆ।
9ਇਸਰਾਏਲ ਦੇ ਲੋਕਾਂ ਨੇ ਯਹੋਸ਼ੁਆ ਨੂੰ ਦਫ਼ਨ ਕਰ ਦਿੱਤਾ। ਉਨ੍ਹਾਂ
ਨੇ ਯਹੋਸ਼ੁਆ ਨੂੰ ਉਸੇ ਧਰਤੀ ਉੱਤੇ ਦਫਨ ਕੀਤਾ ਜਿਹੜੀ ਉਸਨੂੰ
ਦਿੱਤੀ ਗਈ ਸੀ। ਇਹ ਗਾਸ਼ ਪਰਬਤ ਦੇ ਉੱਤਰ ਵੱਲ, ਇਫ਼ਰਾਈਮ
ਦੇ ਪਹਾੜੀ ਪ੍ਰਦੇਸ਼ ਵਿੱਚ ਤਿਮਨਾਥ ਹਰਸ ਵਿਖੇ ਸੀ।

10ਉਸ ਪੂਰੀ ਪੀੜ੍ਹੀ ਦੇ ਦੇਹਾਂਤ ਤੋਂ ਮਗਰੋਂ ਅਗਲੀ ਪੀੜ੍ਹੀ
ਜਵਾਨ ਹੋਈ। ਇਹ ਨਵੀਂ ਪੀੜ੍ਹੀ ਯਹੋਵਾਹ ਬਾਰੇ ਜਾਂ ਯਹੋਵਾਹ
ਦੇ ਇਸਰਾਏਲ ਲਈ ਕੀਤੇ ਕੰਮਾਂ ਬਾਰੇ ਕੁਝ ਨਹੀਂ ਜਾਣਦੀ ਸੀ।
11ਇਸ ਲਈ ਇਸਰਾਏਲ ਦੇ ਲੋਕਾਂ ਨੇ ਉਹ ਕਰਨੀਆਂ ਕੀਤੀਆਂ
ਜੋ ਯਹੋਵਾਹ ਦੁਆਰਾ ਬਦ ਸਮਝੀਆਂ ਜਾਂਦੀਆਂ ਸਨ ਅਤੇ ਬਆਲ
ਵਰਗੇ ਝੂਠੇ ਦੇਵਤਿਆਂ ਦੀ ਉਪਾਸਨਾ ਕੀਤੀ। 12ਯਹੋਵਾਹ
ਇਸਰਾਏਲ ਦੇ ਲੋਕਾਂ ਨੂੰ ਮਿਸਰ ਤੋਂ ਬਾਹਰ ਲੈਕੇ ਆਇਆ ਸੀ।
ਅਤੇ ਉਨ੍ਹਾਂ ਲੋਕਾਂ ਦੇ ਪੁਰਖਿਆਂ ਨੇ ਯਹੋਵਾਹ ਦੀ ਉਪਾਸਨਾ ਕੀਤੀ
ਸੀ। ਪਰ ਇਸਰਾਏਲ ਦੇ ਲੋਕਾਂ ਨੇ ਯਹੋਵਾਹ ਦੇ ਪਿੱਛੇ ਲੱਗਣਾ
ਛੱਡ ਦਿੱਤਾ। ਇਸਰਾਏਲ ਦੇ ਲੋਕ ਆਪਣੇ ਆਲੇ-ਦੁਆਲੇ ਰਹਿੰਦੇ
ਲੋਕਾਂ ਦੇ ਝੂਠੇ ਦੇਵਤਿਆਂ ਦੀ ਉਪਾਸਨਾ ਕਰਨ ਲੱਗ ਪਏ। ਇਸਨੇ
ਯਹੋਵਾਹ ਨੂੰ ਕਹਿਰਵਾਨ ਕਰ ਦਿੱਤਾ। 13ਇਸਰਾਏਲ ਦੇ ਲੋਕਾਂ
ਨੇ ਯਹੋਵਾਹ ਨੂੰ ਮੰਨਣਾ ਛੱਡ ਦਿੱਤਾ ਅਤੇ ਬਆਲ ਦੇਵਤਿਆਂ
ਅਤੇ ਅਸ਼ਤਾਰੋਥ ਦੇਵੀਆਂ ਦੀ ਉਪਾਸਨਾ ਕਰਨ ਲੱਗ ਪਏ।

14ਯਹੋਵਾਹ ਇਸਰਾਏਲ ਦੇ ਲੋਕਾਂ ਨਾਲ ਨਾਰਾਜ਼ ਸੀ। ਇਸ
ਲਈ ਯਹੋਵਾਹ ਨੇ ਦੁਸ਼ਮਣਾਂ ਨੂੰ ਇਸਰਾਏਲ ਦੇ ਲੋਕਾਂ ਉੱਤੇ
ਹਮਲਾ ਕਰਨ ਅਤੇ ਉਨ੍ਹਾਂ ਨੂੰ ਲੁੱਟਣ ਦਿੱਤਾ। ਯਹੋਵਾਹ ਨੇ ਉਨ੍ਹਾਂ
ਦੇ ਆਲੇ-ਦੁਆਲੇ ਰਹਿੰਦੇ ਦੁਸ਼ਮਣਾਂ ਕੋਲੋਂ ਉਨ੍ਹਾਂ ਨੂੰ ਹਰਾਇਆ।
ਇਸਰਾਏਲ ਦੇ ਲੋਕ ਹੋਰ ਵਧੇਰੇ ਆਪਣੇ-ਆਪ ਨੂੰ ਆਪਣੇ
ਦੁਸ਼ਮਣਾਂ ਕੋਲੋਂ ਨਾ ਬਚਾ ਸਕੇ। 15ਜਦੋਂ ਵੀ ਇਸਰਾਏਲ ਦੇ ਲੋਕ
ਲੜਾਈ ਲਈ ਗਏ, ਉਹ ਹਮੇਸ਼ਾ ਹਾਰੇ। ਉਹ ਇਸ ਲਈ ਹਾਰੇ
ਕਿਉਂ ਕਿ ਯਹੋਵਾਹ ਉਨ੍ਹਾਂ ਵੱਲ ਨਹੀਂ ਸੀ। ਯਹੋਵਾਹ ਨੇ ਇਸਰਾਏਲ
ਦੇ ਲੋਕਾਂ ਨੂੰ ਪਹਿਲਾਂ ਹੀ ਚਿਤਾਵਨੀ ਦੇ ਦਿੱਤੀ ਸੀ ਕਿ ਜੇ ਉਹ
ਆਪਣੇ ਆਲੇ-ਦੁਆਲੇ ਰਹਿੰਦੇ ਲੋਕਾਂ ਦੇ ਦੇਵਤਿਆਂ ਦੀ ਸੇਵਾ
ਕਰਨਗੇ ਤਾਂ ਹਾਰ ਜਾਣਗੇ। ਇਸਰਾਏਲ ਦੇ ਲੋਕਾਂ ਨੇ ਬਹੁਤ ਦੁੱਖ
ਭੋਗਿਆ।

16ਫ਼ੇਰ ਯਹੋਵਾਹ ਨੇ ਉਨ੍ਹਾਂ ਆਗੂਆਂ ਨੂੰ ਚੁਣਿਆ ਜਿਨ੍ਹਾਂ ਨੂੰ
ਨਿਆਂਕਾਰ ਆਖਿਆ ਜਾਂਦਾ ਸੀ। ਇਨ੍ਹਾਂ ਆਗੂਆਂ ਨੇ ਇਸਰਾਏਲ
ਦੇ ਲੋਕਾਂ ਨੂੰ ਉਨ੍ਹਾਂ ਦੁਸ਼ਮਣਾਂ ਕੋਲੋਂ ਬਚਾਇਆ ਜਿਨ੍ਹਾਂ ਨੇ ਉਨ੍ਹਾਂ ਨੂੰ
ਲੁੱਟ ਲਿਆ ਸੀ। 17ਇਸਰਾਏਲੀਆਂ ਨੇ ਆਪਣੇ ਨਿਆਂਕਾਰਾਂ ਦੀ
ਗੱਲ ਨਹੀਂ ਸੁਣੀ। ਉਹ ਪਰਮੇਸ਼ੁਰ ਦੇ ਵਫ਼ਾਦਾਰ ਨਹੀਂ ਸਨ,
ਉਹ ਹੋਰਨਾਂ ਦੇਵਤਿਆਂ ਦੇ ਪਿੱਛੇ ਲੱਗੇ। ਅਤੀਤ ਵਿੱਚ,
ਇਸਰਾਏਲੀਆਂ ਦੇ ਪੁਰਖਿਆਂ ਨੇ ਯਹੋਵਾਹ ਦੇ ਹੁਕਮ ਮੰਨੇ ਸਨ।

ਪਰ ਹੁਣ ਇਸਰਾਏਲੀ ਬਦਲ ਗਏ ਸਨ ਅਤੇ ਯਹੋਵਾਹ ਦਾ
ਕਹਿਣਾ ਮੰਨਣੋ ਹਟ ਗਏ ਸਨ।

18ਅਨੇਕਾਂ ਵਾਰੀ ਇਸਰਾਏਲ ਦੇ ਦੁਸ਼ਮਣਾਂ ਨੇ ਲੋਕਾਂ ਨਾਲ
ਬੁਰਾ ਸਲੂਕ ਕੀਤਾ। ਇਸ ਲਈ ਇਸਰਾਏਲ ਦੇ ਲੋਕ ਸਹਾਇਤਾ
ਲਈ ਪੁਕਾਰਦੇ। ਅਤੇ ਹਰ ਵਾਰੀ, ਯਹੋਵਾਹ ਨੇ ਲੋਕਾਂ ਲਈ ਦੁੱਖ
ਮਹਿਸੂਸ ਕੀਤਾ। ਹਰ ਵਾਰੀ ਉਸਨੇ ਲੋਕਾਂ ਨੂੰ ਉਨ੍ਹਾਂ ਦੇ ਦੁਸ਼ਮਣ
ਤੋਂ ਬਚਾਉਣ ਲਈ ਕਿਸੇ ਨਿਆਂਕਾਰ ਨੂੰ ਭੇਜਿਆ। ਯਹੋਵਾਹ
ਹਮੇਸ਼ਾ ਉਨ੍ਹਾਂ ਨਿਆਂਕਾਰਾਂ ਦੇ ਨਾਲ ਸੀ। ਇਸ ਲਈ ਹਰ ਵਾਰੀ
ਇਸਰਾਏਲ ਦੇ ਲੋਕ ਆਪਣੇ ਦੁਸ਼ਮਣਾਂ ਕੋਲੋਂ ਬਚ ਗਏ। 19ਪਰ
ਜਦੋਂ ਹਰੇਕ ਨਿਆਂਕਾਰ ਦਾ ਦੇਹਾਂਤ ਹੋਇਆ, ਇਸਰਾਏਲ ਦੇ
ਲੋਕ ਫ਼ੇਰ ਪਾਪ ਕਰਨ ਲੱਗੇ ਅਤੇ ਝੂਠੇ ਦੇਵਤਿਆਂ ਦੀ ਉਪਾਸਨਾ
ਕਰਨ ਲੱਗ ਪਏ। ਇਸਰਾਏਲ ਦੇ ਲੋਕ ਬਹੁਤ ਜ਼ਿੱਦੀ ਸਨ —
ਉਨ੍ਹਾਂ ਨੇ ਆਪਣੇ ਬਦੀ ਵਾਲੇ ਰਾਹਾਂ ਨੂੰ ਬਦਲਣ ਤੋਂ ਇਨਕਾਰ
ਕੀਤਾ। ਉਹ ਆਪਣੇ ਪੁਰਖਿਆਂ ਨਾਲੋਂ ਵੀ ਵਧੇਰੇ ਦੁਸ਼ਟ ਸਨ।

20ਇਸ ਲਈ ਯਹੋਵਾਹ ਇਸਰਾਏਲੀਆਂ ਉੱਤੇ ਕਹਿਰਵਾਨ ਹੋ
ਗਿਆ ਅਤੇ ਆਖਿਆ, "ਇਸ ਕੌਮ ਨੇ ਉਸ ਇਕਰਾਰਨਾਮੇ ਨੂੰ
ਤੋੜ ਦਿੱਤਾ ਹੈ ਜਿਹੜਾ ਮੈਂ ਉਨ੍ਹਾਂ ਦੇ ਪੁਰਖਿਆਂ ਨਾਲ ਕੀਤਾ ਸੀ।
ਉਨ੍ਹਾਂ ਨੇ ਮੇਰੀ ਗੱਲ ਨਹੀਂ ਸੁਣੀ। 21ਇਸ ਲਈ ਮੈਂ ਹੁਣ ਫ਼ੇਰ
ਕੌਮਾਂ ਨੂੰ ਨਹੀਂ ਹਰਾਵਾਂਗਾ ਅਤੇ ਇਸਰਾਏਲ ਦੇ ਲੋਕਾਂ ਲਈ ਰਾਹ
ਪੱਧਰਾ ਨਹੀਂ ਕਰਾਂਗਾ। ਉਹ ਕੌਮਾਂ ਹਾਲੇ ਵੀ ਇਸ ਧਰਤੀ ਉੱਤੇ
ਸਨ ਜਦੋਂ ਯਹੋਸ਼ੁਆ ਦਾ ਦੇਹਾਂਤ ਹੋਇਆ ਸੀ। ਅਤੇ ਮੈਂ ਉਨ੍ਹਾਂ
ਕੌਮਾਂ ਨੂੰ ਇਸ ਧਰਤੀ ਉੱਤੇ ਟਿਕੇ ਰਹਿਣ ਦਿਆਂਗਾ। 22ਮੈਂ ਉਨ੍ਹਾਂ
ਕੌਮਾਂ ਦੀ ਵਰਤੋਂ ਇਸਰਾਏਲ ਦੇ ਲੋਕਾਂ ਦੀ ਪਰਖ ਕਰਨ ਲਈ
ਕਰਾਂਗਾ। ਮੈਂ ਦੇਖਾਂਗਾ ਕਿ ਕੀ ਇਸਰਾਏਲ ਦੇ ਲੋਕ ਆਪਣੇ
ਪੁਰਖਿਆਂ ਵਾਂਗ ਯਹੋਵਾਹ ਦੇ ਆਦੇਸ਼ਾਂ ਦਾ ਪਾਲਣ ਕਰ ਸਕਦੇ
ਹਨ।" 23ਯਹੋਵਾਹ ਨੇ ਉਨ੍ਹਾਂ ਕੌਮਾਂ ਨੂੰ ਧਰਤੀ ਉੱਤੇ ਰਹਿਣ
ਦਿੱਤਾ। ਉਸ ਨੇ ਇਨ੍ਹਾਂ ਕੌਮਾਂ ਨੂੰ ਛੇਤੀ-ਛੇਤੀ ਧਰਤੀ ਛੱਡ ਜਾਣ
ਲਈ ਮਜ਼ਬੂਰ ਨਹੀਂ ਕੀਤਾ ਅਤੇ ਯਹੋਸ਼ੁਆ ਦੀ ਫ਼ੌਜ ਦੀ ਉਨ੍ਹਾਂ ਨੂੰ
ਹਰਾਉਣ ਵਿੱਚ ਸਹਾਇਤਾ ਨਹੀਂ ਕੀਤੀ।

3 1-2ਯਹੋਵਾਹ ਨੇ ਉਨ੍ਹਾਂ ਹੋਰਨਾਂ ਕੌਮਾਂ ਦੇ ਸਾਰੇ ਲੋਕਾਂ ਨੂੰ
ਇਸਰਾਏਲ ਦੀ ਧਰਤੀ ਛੱਡ ਜਾਣ ਲਈ ਮਜ਼ਬੂਰ ਨਹੀਂ
ਕੀਤਾ। ਯਹੋਵਾਹ ਇਸਰਾਏਲ ਦੇ ਲੋਕਾਂ ਦੀ ਪਰਖ ਕਰਨਾ ਚਾਹੁੰਦਾ
ਸੀ। ਇਸਰਾਏਲ ਵਿੱਚ ਇਸ ਸਮੇਂ ਰਹਿਣ ਵਾਲੇ ਲੋਕਾਂ ਵਿੱਚੋਂ
ਕਿਸੇ ਨੇ ਵੀ ਕਨਾਨ ਦੀ ਧਰਤੀ ਉੱਤੇ ਕਬਜ਼ਾ ਕਰਨ ਵਾਲੀ
ਲੜਾਈ ਵਿੱਚ ਹਿੱਸਾ ਨਹੀਂ ਸੀ ਲਿਆ। ਇਸ ਲਈ ਯਹੋਵਾਹ ਨੇ
ਉਨ੍ਹਾਂ ਹੋਰਨਾਂ ਕੌਮਾਂ ਨੂੰ ਉਨ੍ਹਾਂ ਦੇ ਦੇਸ਼ ਵਿੱਚ ਰਹਿਣ ਦਿੱਤਾ।
(ਯਹੋਵਾਹ ਨੇ ਅਜਿਹਾ ਇਸਰਾਏਲ ਦੇ ਲੋਕਾਂ ਨੂੰ ਇਹ ਸਿੱਖਿਆ
ਦੇਣ ਲਈ ਕੀਤਾ ਸੀ ਕਿ ਉਨ੍ਹਾਂ ਨੇ ਉਹ ਲੜਾਈਆਂ ਨਹੀਂ ਲੜੀਆਂ
ਸਨ।) ਯਹੋਵਾਹ ਵੱਲੋਂ ਇਸ ਧਰਤੀ ਤੇ ਰਹਿਣ ਦਿੱਤੀਆਂ ਕੌਮਾਂ
ਦੇ ਨਾਮ ਇਹ ਹਨ: 3ਫ਼ਲਿਸਤੀ ਲੋਕਾਂ ਦੇ ਪੰਜ ਹਾਕਮ, ਸਾਰੇ ਹੀ
ਕਨਾਨੀ ਲੋਕ, ਸੀਦੋਨ ਦੇ ਲੋਕ, ਅਤੇ ਉਹ ਹਿੱਵੀ ਲੋਕ ਜਿਹੜੇ
ਪਰਬਤ ਬਆਲ ਹਰਮੋਨ ਤੋਂ ਲੈਕੇ ਹਮਾਥ ਤੱਕ ਲਬਾਨੋਨ ਦੀਆਂ
ਪਹਾੜੀਆਂ ਵਿੱਚ ਰਹਿੰਦੇ ਸਨ। 4ਯਹੋਵਾਹ ਨੇ ਉਨ੍ਹਾਂ ਕੌਮਾਂ ਨੂੰ
ਇਸ ਧਰਤੀ ਉੱਤੇ ਇਸਰਾਏਲ ਦੇ ਲੋਕਾਂ ਦੀ ਪਰਖ ਲਈ ਰਹਿਣ
ਦਿੱਤਾ। ਉਹ ਦੇਖਣਾ ਚਾਹੁੰਦਾ ਸੀ ਕਿ ਕੀ ਇਸਰਾਏਲ ਦੇ ਲੋਕ
ਮੂਸਾ ਦੇ ਰਾਹੀਂ ਉਨ੍ਹਾਂ ਦੇ ਪੁਰਖਿਆਂ ਨੂੰ ਦਿੱਤੇ ਗਏ ਯਹੋਵਾਹ ਦੇ
ਆਦੇਸ਼ਾਂ ਨੂੰ ਮੰਨਦੇ ਹਨ ਜਾਂ ਨਹੀਂ।

5ਇਸਰਾਏਲ ਦੇ ਲੋਕਾਂ ਨੇ ਕਨਾਨੀਆਂ, ਹਿੱਤੀਆਂ, ਅਮੋਰੀਆਂ,
ਫ਼ਰਿੱਜ਼ੀਆਂ, ਹਿੱਵੀਆਂ ਅਤੇ ਯਬੂਸੀਆਂ ਲੋਕਾਂ ਦਰਮਿਆਨ ਰਹਿਣਾ
ਜਾਰੀ ਰੱਖਿਆ। 6ਇਸਰਾਏਲ ਦੇ ਲੋਕਾਂ ਨੇ ਇਨ੍ਹਾਂ ਲੋਕਾਂ ਦੀਆਂ
ਧੀਆਂ ਨਾਲ ਸ਼ਾਦੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਇਸਰਾਏਲ
ਦੇ ਲੋਕਾਂ ਨੇ ਆਪਣੀਆਂ ਧੀਆਂ ਨੂੰ ਵੀ ਉਨ੍ਹਾਂ ਲੋਕਾਂ ਦੇ ਪੁੱਤਰਾਂ
ਨਾਲ ਸ਼ਾਦੀ ਕਰਨ ਦੀ ਇਜਾਜ਼ਤ ਦੇ ਦਿੱਤੀ। ਅਤੇ ਇਸਰਾਏਲ
ਦੇ ਲੋਕ ਉਨ੍ਹਾਂ ਲੋਕਾਂ ਦੇ ਦੇਵਤਿਆਂ ਦੀ ਉਪਾਸਨਾ ਕਰਨ ਲੱਗੇ।

### ਪਹਿਲਾ ਨਿਆਂਕਾਰ, ਅਥਨੀਏਲ

7ਯਹੋਵਾਹ ਨੇ ਦੇਖਿਆ ਕਿ ਇਸਰਾਏਲ ਦੇ ਲੋਕ ਬਦੀ ਕਰਦੇ
ਸਨ। ਇਸਰਾਏਲ ਦੇ ਲੋਕ ਯਹੋਵਾਹ ਆਪਣੇ ਪਰਮੇਸ਼ੁਰ ਦਾ ਨਾਮ
ਭੁੱਲ ਗਏ ਅਤੇ ਬਆਲ ਅਤੇ ਅਸ਼ੇਰਾਹ ਵਰਗੇ ਝੂਠੇ ਦੇਵਤਿਆਂ
ਦੀ ਸੇਵਾ ਕਰਨ ਲੱਗੇ। 8ਯਹੋਵਾਹ ਇਸਰਾਏਲ ਦੇ ਲੋਕਾਂ ਨਾਲ
ਨਾਰਾਜ਼ ਸੀ। ਯਹੋਵਾਹ ਨੇ ਮੇਸੋਪੋਤਾਮੀਆਂ ਦੇ ਰਾਜੇ ਕੂਸ਼ਨ ਰਿਸ਼ਾਤੈਮ
ਨੂੰ ਇਜਾਜ਼ਤ ਦੇ ਦਿੱਤੀ ਕਿ ਇਸਰਾਏਲ ਦੇ ਲੋਕਾਂ ਨੂੰ ਹਰਾ ਦੇਵੇ
ਅਤੇ ਉਨ੍ਹਾਂ ਉੱਤੇ ਹਕੂਮਤ ਕਰੇ। ਇਸਰਾਏਲ ਦੇ ਲੋਕ ਉਸ ਰਾਜੇ
ਦੀ ਹਕੂਮਤ ਵਿੱਚ ਅੱਠ ਸਾਲ ਰਹੇ। 9ਫ਼ੇਰ ਇਸਰਾਏਲ ਦੇ ਲੋਕਾਂ
ਨੇ ਯਹੋਵਾਹ ਅੱਗੇ ਮਦਦ ਲਈ ਪੁਕਾਰ ਕੀਤੀ। ਯਹੋਵਾਹ ਨੇ
ਉਨ੍ਹਾਂ ਦੀ ਮਦਦ ਕਰਨ ਲਈ ਇੱਕ ਬੰਦਾ ਭੇਜਿਆ। ਉਸ ਬੰਦੇ
ਦਾ ਨਾਮ ਅਥਨੀਏਲ ਸੀ। ਉਹ ਕਨਜ਼, ਕਾਲੇਬ ਦੇ ਛੋਟੇ ਭਰਾ ਦਾ
ਪੁੱਤਰ ਸੀ। ਅਥਨੀਏਲ ਨੇ ਇਸਰਾਏਲ ਦੇ ਲੋਕਾਂ ਨੂੰ ਬਚਾਇਆ।
10ਯਹੋਵਾਹ ਦਾ ਆਤਮਾ ਅਥਨੀਏਲ ਕੋਲ ਆਇਆ ਅਤੇ ਉਹ
ਇਸਰਾਏਲ ਦੇ ਲੋਕਾਂ ਲਈ ਨਿਆਂਕਾਰ ਬਣ ਗਿਆ। ਅਥਨੀਏਲ
ਨੇ ਇਸਰਾਏਲ ਦੀ ਲੜਾਈ ਵਿੱਚ ਅਗਵਾਈ ਕੀਤੀ। ਯਹੋਵਾਹ
ਨੇ ਅਰਾਮ ਦੇ ਰਾਜੇ ਕੂਸ਼ਨ ਰਿਸ਼ਾਤੈਮ ਨੂੰ ਹਰਾਉਣ ਵਿੱਚ ਅਥਨੀਏਲ
ਦੀ ਮਦਦ ਕੀਤੀ। 11ਇਸ ਲਈ ਕਨਜ਼ ਦੇ ਪੁੱਤਰ ਅਥਨੀਏਲ
ਦੇ ਦੇਹਾਂਤ ਤੱਕ, 40 ਵਰ੍ਹਿਆਂ ਤੀਕ ਧਰਤੀ ਉੱਤੇ ਅਮਨ ਰਿਹਾ।

### ਨਿਆਂਕਾਰ ਏਹੂਦ

12ਇੱਕ ਵਾਰੀ ਫ਼ੇਰ ਯਹੋਵਾਹ ਨੇ ਇਸਰਾਏਲ ਦੇ ਲੋਕਾਂ ਨੂੰ
ਬਦੀ ਕਰਦਿਆਂ ਦੇਖਿਆ। ਇਸ ਲਈ ਯਹੋਵਾਹ ਨੇ ਮੋਆਬ ਦੇ
ਰਾਜੇ ਅਗਲੋਨ ਨੂੰ ਇਸਰਾਏਲ ਦੇ ਲੋਕਾਂ ਨੂੰ ਹਰਾਉਣ ਦੀ ਤਾਕਤ
ਦਿੱਤੀ। 13ਅਗਲੋਨ ਨੇ ਅੰਮੋਨੀ ਲੋਕਾਂ ਅਤੇ ਅਮਾਲੇਕੀ ਲੋਕਾਂ ਕੋਲੋਂ
ਮਦਦ ਲਈ। ਉਹ ਉਸਦੇ ਨਾਲ ਮਿਲ ਗਏ ਅਤੇ ਉਨ੍ਹਾਂ ਨੇ
ਇਸਰਾਏਲ ਦੇ ਲੋਕਾਂ ਉੱਤੇ ਹਮਲਾ ਕਰ ਦਿੱਤਾ। ਅਗਲੋਨ ਅਤੇ
ਉਸਦੀ ਫ਼ੌਜ ਨੇ ਇਸਰਾਏਲ ਦੇ ਲੋਕਾਂ ਨੂੰ ਹਰਾ ਦਿੱਤਾ ਅਤੇ ਉਨ੍ਹਾਂ
ਨੂੰ ਖਜੂਰਾਂ ਦੇ ਸ਼ਹਿਰ (ਯਰੀਹੋ) ਤੋਂ ਨਿਕਲਣ ਲਈ ਮਜ਼ਬੂਰ ਕਰ
ਦਿੱਤਾ। 14ਮੋਆਬ ਦੇ ਰਾਜੇ ਅਗਲੋਨ ਨੇ ਇਸਰਾਏਲ ਦੇ ਲੋਕਾਂ
ਉੱਤੇ 18 ਵਰ੍ਹੇ ਤੱਕ ਰਾਜ ਕੀਤਾ।

15ਲੋਕਾਂ ਨੇ ਯਹੋਵਾਹ ਅੱਗੇ ਪੁਕਾਰ ਕੀਤੀ ਤਾਂ ਯਹੋਵਾਹ ਨੇ
ਇਸਰਾਏਲ ਦੇ ਲੋਕਾਂ ਦੀ ਮਦਦ ਲਈ ਇੱਕ ਬੰਦਾ ਭੇਜਿਆ।

ਇਸ ਬੰਦੇ ਦਾ ਨਾਮ ਏਹੂਦ ਸੀ। ਉਹ ਬਿਨਯਾਮੀਨ ਦੇ ਪਰਿਵਾਰ-ਸਮੂਹ ਵਿੱਚੋਂ ਗੇਰਾ ਦਾ ਪੁੱਤਰ ਸੀ। ਉਸ ਨੂੰ ਆਪਣੇ ਖੱਬੇ ਹੱਥ ਨਾਲ ਲੜਨ ਦੀ ਸਿਖਲਾਈ ਦਿੱਤੀ ਗਈ ਸੀ। ਇਸਰਾਏਲ ਦੇ ਲੋਕਾਂ ਨੇ ਏਹੂਦ ਨੂੰ ਇੱਕ ਸੁਗਾਤ ਦੇਕੇ ਮੋਆਬ ਦੇ ਰਾਜੇ ਅਗਲੋਨ
ਦੇ ਕੋਲ ਭੇਜਿਆ। 16ਏਹੂਦ ਨੇ ਆਪਣੇ ਲਈ ਇੱਕ ਤਲਵਾਰ
ਬਣਾਈ। ਉਸ ਤਲਵਾਰ ਦੀਆਂ ਦੋ ਤਿੱਖੀਆਂ ਧਾਰਾਂ ਸਨ ਅਤੇ ਇਹ ਤਕਰੀਬਨ 18 ਇੰਚ ਲੰਮੀ ਸੀ। ਏਹੂਦ ਨੇ ਇਹ ਤਲਵਾਰ ਆਪਣੇ ਸੱਜੇ ਪੱਟ ਨਾਲ ਬੰਨ੍ਹ ਲਈ ਅਤੇ ਇਸ ਨੂੰ ਆਪਣੀ ਵਰਦੀ ਹੇਠਾਂ ਛੁਪਾ ਲਿਆ।

17ਇਸ ਤਰ੍ਹਾਂ ਏਹੂਦ ਮੋਆਬ ਦੇ ਰਾਜੇ ਅਗਲੋਨ ਲਈ ਸੁਗਾਤ
ਲੈਕੇ ਆਇਆ। ਅਗਲੋਨ ਬਹੁਤ ਮੋਟਾ ਬੰਦਾ ਸੀ। 18ਸੁਗਾਤ
ਭੇਂਟ ਕਰਨ ਤੋਂ ਬਾਦ ਉਸਨੇ ਉਨ੍ਹਾਂ ਬੰਦਿਆਂ ਨੂੰ ਭੇਜ ਦਿੱਤਾ ਜਿਹੜੇ ਰਾਜੇ ਅਗਲੋਨ ਲਈ ਸੁਗਾਤ ਲੈਕੇ ਆਏ ਸਨ। ਉਹ
ਰਾਜੇ ਦੇ ਮਹਿਲ ਵਿੱਚੋਂ ਚਲੇ ਗਏ। 19ਜਦੋਂ ਏਹੂਦ ਗਿਲਗਾਲ
ਨੇੜੇ ਮੂਰਤੀਆਂ ਕੋਲ ਅੱਪੜਿਆ, ਉਹ ਰਾਜੇ ਨੂੰ ਮਿਲਣ ਲਈ ਵਾਪਸ ਮੁੜ ਪਿਆ। ਏਹੂਦ ਨੇ ਰਾਜੇ ਅਗਲੋਨ ਨੂੰ ਆਖਿਆ, "ਪਾਤਸ਼ਾਹ, ਮੇਰੇ ਕੋਲ ਤੁਹਾਡੇ ਲਈ ਇੱਕ ਗੁਪਤ ਸੰਦੇਸ਼ ਹੈ।"

ਰਾਜੇ ਨੇ ਉਸਨੂੰ ਖਾਮੋਸ਼ ਹੋ ਜਾਣ ਲਈ ਆਖਿਆ ਅਤੇ ਫ਼ੇਰ
ਸਾਰੇ ਨੌਕਰਾਂ ਨੂੰ ਕਮਰੇ ਵਿੱਚੋਂ ਬਾਹਰ ਭੇਜ ਦਿੱਤਾ। 20ਏਹੂਦ
ਰਾਜੇ ਅਗਲੋਨ ਕੋਲ ਗਿਆ। ਰਾਜਾ ਆਪਣੇ ਮਹਿਲ ਦੇ ਉੱਪਰਲੇ ਕਮਰੇ ਵਿੱਚ ਬਿਲਕੁਲ ਇਕੱਲਾ ਬੈਠਾ ਹੋਇਆ ਸੀ।

ਫ਼ੇਰ ਏਹੂਦ ਨੇ ਆਖਿਆ, "ਮੇਰੇ ਪਾਸ ਪਰਮੇਸ਼ੁਰ ਵੱਲੋਂ ਤੁਹਾਡੇ ਲਈ ਸੰਦੇਸ਼ ਹੈ।" ਰਾਜਾ ਆਪਣੇ ਤਖ਼ਤ ਤੋਂ ਉੱਠ ਖੜਾ ਹੋਇਆ।
ਉਹ ਏਹੂਦ ਦੇ ਬਹੁਤ ਨੇੜੇ ਸੀ। 21ਜਿਵੇਂ ਹੀ ਰਾਜਾ ਆਪਣੇ
ਤਖ਼ਤ ਤੋਂ ਉੱਠ ਰਿਹਾ ਸੀ, ਏਹੂਦ ਆਪਣਾ ਖੱਬਾ ਹੱਥ ਵਧਾਇਆ ਅਤੇ ਆਪਣੇ ਪੱਟ ਨਾਲ ਬੰਨ੍ਹੀ ਹੋਈ ਤਲਵਾਰ ਬਾਹਰ ਕੱਢ ਲਈ। ਫ਼ੇਰ ਏਹੂਦ ਨੇ ਤਲਵਾਰ ਰਾਜੇ ਦੇ ਪੇਟ ਵਿੱਚ ਖੋਭ ਦਿੱਤੀ।
22ਤਲਵਾਰ ਰਾਜੇ ਦੇ ਪੇਟ ਵਿੱਚ ਇੰਨੀ ਡੂੰਘੀ ਚਲੀ ਗਈ ਕਿ ਉਸਦਾ ਹੱਥਾ ਵੀ ਅੰਦਰ ਧਸ ਗਿਆ ਅਤੇ ਚਰਬੀ ਨਾਲ ਢਕਿਆ ਗਿਆ ਅਤੇ ਉਸਦੀਆਂ ਅੰਤੜੀਆਂ ਅਤੇ ਟੱਟੀ ਬਾਹਰ ਆ ਗਈ। ਏਹੂਦ ਨੇ ਤਲਵਾਰ ਅਗਲੋਨ ਦੇ ਸਰੀਰ ਅੰਦਰ ਹੀ ਰਹਿਣ ਦਿੱਤੀ।

23ਏਹੂਦ ਉਸ ਨਿੱਜੀ ਕਮਰੇ ਤੋਂ ਬਾਹਰ ਆ ਗਿਆ ਉਸਨੇ ਉੱਪਰਲੇ ਕਮਰੇ ਨੂੰ ਤਾਲਾ ਲਾ ਦਿੱਤਾ ਅਤੇ ਰਾਜੇ ਨੂੰ ਅੰਦਰ ਬੰਦ
ਕਰ ਦਿੱਤਾ। 24ਫ਼ੇਰ ਏਹੂਦ ਮੁੱਖ ਕਮਰੇ ਵਿੱਚੋਂ ਚਲਾ ਗਿਆ ਅਤੇ
ਨੌਕਰ ਵਾਪਸ ਅੰਦਰ ਚਲੇ ਗਏ। ਉਨ੍ਹਾਂ ਨੇ ਉੱਪਰਲੇ ਕਮਰੇ ਨੂੰ ਤਾਲਾ ਲੱਗਿਆ ਦੇਖਿਆ। ਇਸ ਲਈ ਉਨ੍ਹਾਂ ਆਖਿਆ, "ਰਾਜਾ ਜ਼ਰੂਰ ਆਪਣੀ ਆਰਾਮਗਾਹ ਵਿੱਚ ਖੁਦ ਨੂੰ ਅਰਾਮ ਦੇ ਰਿਹਾ
ਹੋਵੇਗਾ।" 25ਇਸ ਲਈ ਨੌਕਰਾਂ ਨੇ ਕਾਫ਼ੀ ਦੇਰ ਤੱਕ ਇੰਤਜ਼ਾਰ
ਕੀਤਾ। ਰਾਜਾ ਕਦੇ ਵੀ ਉੱਪਰਲੇ ਕਮਰੇ ਦੇ ਦਰਵਾਜ਼ੇ ਨਹੀਂ ਸੀ ਖੋਲ੍ਹਦਾ। ਆਖਿਰਕਾਰ ਨੌਕਰ ਫ਼ਿਕਰਮੰਦ ਹੋ ਗਏ। ਉਨ੍ਹਾਂ ਨੇ ਚਾਬੀ ਲਿਆਂਦੀ ਅਤੇ ਦਰਵਾਜ਼ਿਆਂ ਨੂੰ ਖੋਲ੍ਹਿਆ। ਜਦੋਂ ਨੌਕਰ ਅੰਦਰ ਦਾਖਲ ਹੋਏ ਉਨ੍ਹਾਂ ਨੇ ਆਪਣੇ ਰਾਜੇ ਨੂੰ ਫ਼ਰਸ਼ ਉੱਤੇ
ਮੁਰਦਾ ਪਿਆ ਹੋਇਆ ਦੇਖਿਆ। 26ਜਦੋਂ ਨੌਕਰ ਰਾਜੇ ਦਾ
ਇੰਤਜ਼ਾਰ ਕਰ ਰਹੇ ਸਨ, ਏਹੂਦ ਕੋਲ ਬਚਕੇ ਨਿਕਲ ਜਾਣ ਦਾ ਸਮਾਂ ਸੀ। ਏਹੂਦ ਬੁੱਤਾਂ ਕੋਲੋਂ ਲੰਘਿਆ ਅਤੇ ਸਈਰਾਹ ਨਾਂ ਦੇ
ਸਥਾਨ ਵੱਲ ਚਲਾ ਗਿਆ। 27ਜਦੋਂ ਏਹੂਦ ਸਈਰਾਹ ਵਿਖੇ
ਪਹੁੰਚਿਆ, ਉਸਨੇ ਇਫ਼ਰਾਈਮ ਦੇ ਪਹਾੜੀ ਪ੍ਰਦੇਸ਼ ਵਿੱਚ ਤੂਰ੍ਹੀ ਵਜਾ ਦਿੱਤੀ। ਇਸਰਾਏਲ ਦੇ ਲੋਕਾਂ ਨੇ ਤੂਰ੍ਹੀ ਦੀ ਆਵਾਜ਼ ਸੁਣੀ ਅਤੇ ਉਹ ਏਹੂਦ ਦੀ ਅਗਵਾਈ ਵਿੱਚ, ਪਹਾੜੀਆਂ ਤੋਂ ਹੇਠਾਂ ਆ
ਗਏ। 28ਏਹੂਦ ਨੇ ਇਸਰਾਏਲ ਦੇ ਲੋਕਾਂ ਨੂੰ ਆਖਿਆ, "ਮੇਰੇ
ਪਿੱਛੇ ਆਓ! ਯਹੋਵਾਹ ਨੇ ਸਾਡੇ ਦੁਸ਼ਮਣ, ਮੋਆਬ ਦੇ ਲੋਕਾਂ ਨੂੰ ਹਰਾਉਣ ਵਿੱਚ ਸਾਡੀ ਸਹਾਇਤਾ ਕੀਤੀ ਹੈ।"

ਇਸ ਲਈ ਇਸਰਾਏਲ ਦੇ ਲੋਕ ਏਹੂਦ ਦੇ ਪਿੱਛੇ ਤੁਰ ਪਏ। ਉਹ ਏਹੂਦ ਦੇ ਨਾਲ ਉਨ੍ਹਾਂ ਥਾਵਾਂ ਉੱਤੇ ਕਬਜ਼ਾ ਕਰਨ ਲਈ ਹੇਠਾਂ ਚਲੇ ਗਏ ਜਿੱਥੋਂ ਲੋਕ ਆਸਾਨੀ ਨਾਲ ਯਰਦਨ ਦਰਿਆ ਪਾਰ ਕਰਕੇ ਮੋਆਬ ਦੀ ਧਰਤੀ ਵਿੱਚ ਜਾ ਸਕਦੇ ਸਨ। ਉਨ੍ਹਾਂ ਨੇ ਕਿਸੇ ਨੂੰ ਵੀ ਯਰਦਨ ਦਰਿਆ ਦੇ ਪਾਰ ਨਹੀਂ ਕਰਨ ਦਿੱਤਾ।
29ਇਸਰਾਏਲ ਦੇ ਲੋਕਾਂ ਨੇ ਮੋਆਬ ਦੇ ਤਕਰੀਬਨ 10,000
ਤਾਕਤਵਰ ਅਤੇ ਬਹਾਦਰ ਆਦਮੀਆਂ ਨੂੰ ਮਾਰ ਦਿੱਤਾ। ਕੋਈ
ਇੱਕ ਮੋਆਬੀ ਬੰਦਾ ਵੀ ਬਚ ਕੇ ਨਹੀਂ ਨਿਕਲ ਸਕਿਆ। 30ਇਸ
ਲਈ ਉਸ ਦਿਨ ਤੋਂ, ਇਸਰਾਏਲ ਦੇ ਲੋਕ ਮੋਆਬੀਆਂ ਉੱਤੇ ਰਾਜ ਕਰਨ ਲੱਗੇ ਉੱਥੇ (ਇਸਰਾਏਲ ਦੀ) ਧਰਤੀ ਉੱਤੇ 80 ਵਰ੍ਹਿਆਂ ਤੀਕ ਸ਼ਾਂਤੀ ਰਹੀ।

### ਨਿਆਂਕਾਰ, ਸ਼ਮਗਰ

31ਏਹੂਦ ਦੇ ਇਸਰਾਏਲੀ ਲੋਕਾਂ ਨੂੰ ਬਚਾਉਣ ਤੋਂ ਮਗਰੋਂ,
ਇੱਕ ਹੋਰ ਬੰਦੇ ਨੇ ਇਸਰਾਏਲ ਨੂੰ ਬਚਾਇਆ। ਉਸ ਆਦਮੀ ਦਾ ਨਾਮ ਸ਼ਮਗਰ ਸੀ ਉਹ ਅਨਾਥ ਦਾ ਪੁੱਤਰ ਸੀ। ਸ਼ਮਗਰ ਨੇ 600 ਫ਼ਲਿਸਤੀਆਂ ਨੂੰ ਮਾਰਨ ਲਈ ਆਰ* ਤੋਂ ਕੰਮ ਲਿਆ।

### ਔਰਤ ਨਿਆਂਕਾਰ, ਦਬੋਰਾਹ

4 ਏਹੂਦ ਦੇ ਦੇਹਾਂਤ ਤੋਂ ਮਗਰੋਂ, ਇਸਰਾਏਲ ਦੇ ਲੋਕਾਂ ਨੇ ਫ਼ੇਰ ਉਹੀ ਗੱਲਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਜਿਹੜੀਆਂ
ਯਹੋਵਾਹ ਦੁਆਰਾ ਬਦ ਸਮਝੀਆਂ ਜਾਂਦੀਆਂ ਸਨ। 2ਇਸ ਲਈ
ਯਹੋਵਾਹ ਨੇ ਕਨਾਨ ਦੇ ਰਾਜੇ ਯਾਬੀਨ ਨੂੰ ਇਸਰਾਏਲ ਦੇ ਲੋਕਾਂ ਨੂੰ ਹਰਾਉਣ ਦੀ ਇਜਾਜ਼ਤ ਦੇ ਦਿੱਤੀ। ਯਾਬੀਨ ਹਸੋਰ ਨਾਮ ਦੇ ਸ਼ਹਿਰ ਵਿੱਚ ਰਾਜ ਕਰਦਾ ਸੀ। ਸੀਸਰਾ ਨਾਮ ਦਾ ਇੱਕ ਆਦਮੀ ਰਾਜੇ ਯਾਬੀਨ ਦੀ ਫ਼ੌਜ ਦਾ ਕਮਾਂਡਰ ਸੀ। ਸੀਸਰਾ ਹਰੋਸ਼ਥ
ਹਾਗੋਯਿਮ ਨਾਮ ਦੇ ਕਸਬੇ ਵਿੱਚ ਰਹਿੰਦਾ ਸੀ। 3ਸੀਸਰਾ ਕੋਲ
900 ਲੋਹੇ ਦੇ ਰੱਥ ਸਨ, ਅਤੇ ਉਸਨੇ 20 ਸਾਲਾਂ ਤੱਕ ਇਸਰਾਏਲ ਦੇ ਲੋਕਾਂ ਨੂੰ ਬਹੁਤ ਜਿਆਦਾ ਸਤਾਇਆ। ਇਸ ਲਈ ਉਨ੍ਹਾਂ ਨੇ ਯਹੋਵਾਹ ਅੱਗੇ ਪੁਕਾਰ ਕੀਤੀ।

4ਓਥੇ ਇੱਕ ਔਰਤ ਨਬੀ ਸੀ ਜਿਸਦਾ ਨਾਮ ਦਬੋਰਾਹ ਸੀ।
ਉਹ ਲੱਪੀਦੋਥ ਨਾਂ ਦੇ ਇੱਕ ਆਦਮੀ ਦੀ ਪਤਨੀ ਸੀ। ਉਹ ਉਸ
ਵੇਲੇ ਇਸਰਾਏਲ ਦੀ ਨਿਆਂਕਾਰ ਸੀ। 5ਦਬੋਰਾਹ ਇੱਕ ਰੁੱਖ ਹੇਠਾਂ
ਬੈਠੀ ਹੁੰਦੀ ਸੀ ਜੋ, "ਦਬੋਰਾਹ ਦਾ ਖਜ਼ੂਰ ਦਾ ਰੁੱਖ" ਕਹਾਉਂਦਾ

**ਆਰ** ਪਸ਼ੂਆਂ ਨੂੰ ਸਹੀ ਦਿਸ਼ਾ ਵਿੱਚ ਪਾਉਣ ਲਈ ਇੱਕ ਤਿੱਖੀ ਸੋਟੀ।

ਸੀ। ਇਸਰਾਏਲ ਦੇ ਲੋਕ ਉਸ ਕੋਲ ਨਿਆਂ* ਲਈ ਆਏ। ਦਬੋਰਾਹ
ਦਾ ਖਜੂਰ ਦਾ ਰੁੱਖ ਇਫ਼ਰਾਈਮ ਦੇ ਪਹਾੜੀ ਪ੍ਰਦੇਸ਼ ਵਿੱਚ ਰਾਮਹ
ਅਤੇ ਬੈਤੇਲ ਦੇ ਸ਼ਹਿਰਾਂ ਦੇ ਵਿਚਕਾਰ ਸੀ। **6**ਦਬੋਰਾਹ ਨੇ ਬਾਰਾਕ
ਨਾਂ ਦੇ ਇੱਕ ਆਦਮੀ ਨੂੰ ਸੰਦੇਸ਼ ਭੇਜਿਆ। ਉਸਨੇ, ਉਸਨੂੰ ਆਕੇ
ਮਿਲਣ ਲਈ ਆਖਿਆ। ਬਾਰਾਕ, ਅਬੀਨੋਅਮ ਨਾਂ ਦੇ ਇੱਕ ਆਦਮੀ
ਦਾ ਪੁੱਤਰ ਸੀ। ਬਾਰਾਕ, ਕਦਸ਼ ਦੇ ਸ਼ਹਿਰ ਵਿੱਚ ਰਹਿੰਦਾ ਸੀ,
ਜਿਹੜਾ ਨਫ਼ਤਾਲੀ ਦੇ ਇਲਾਕੇ ਅੰਦਰ ਹੈ। ਦਬੋਰਾਹ ਨੇ ਬਾਰਾਕ
ਨੂੰ ਆਖਿਆ, "ਇਸਰਾਏਲ ਦਾ ਯਹੋਵਾਹ ਪਰਮੇਸ਼ੁਰ ਤੈਨੂੰ ਆਦੇਸ਼
ਦਿੰਦਾ ਹੈ: 'ਜਾ ਅਤੇ ਜਾਕੇ ਨਫ਼ਤਾਲੀ ਅਤੇ ਜ਼ਬੂਲੁਨ ਦੇ ਪਰਿਵਾਰ-
ਸਮੂਹਾਂ ਵਿੱਚ ਦਸ ਹਜ਼ਾਰ ਆਦਮੀ ਇਕੱਠੇ ਕਰ। ਉਨ੍ਹਾਂ ਆਦਮੀਆਂ
ਦੀ ਤਬੋਰ ਪਰਬਤ ਉੱਤੇ ਅਗਵਾਈ ਕਰ। **7**ਮੈਂ ਰਾਜੇ ਯਾਬੀਨ
ਦੀ ਫ਼ੌਜ ਦੇ ਕਮਾਂਡਰ ਸੀਸਰਾ ਨੂੰ ਤੇਰੇ ਕੋਲ ਆਉਣ ਲਈ ਮਜਬੂਰ
ਕਰ ਦਿਆਂਗਾ। ਮੈਂ ਸੀਸਰਾ, ਉਸਦੇ ਰੱਥਾਂ ਅਤੇ ਉਸਦੀ ਫ਼ੌਜ ਨੂੰ
ਕੀਸ਼ੋਨ ਨਦੀ ਵੱਲ ਆਉਣ ਲਈ ਮਜਬੂਰ ਕਰ ਦਿਆਂਗਾ। ਮੈਂ
ਓਥੇ ਸੀਸਰਾ ਨੂੰ ਹਰਾਉਣ ਵਿੱਚ ਤੇਰੀ ਮਦਦ ਕਰਾਂਗਾ।'"

**8**ਤਾਂ ਬਾਰਾਕ ਨੇ ਦਬੋਰਾਹ ਨੂੰ ਆਖਿਆ, "ਮੈਂ ਜਾਵਾਂਗਾ ਅਤੇ
ਇਹੋ ਕੁਝ ਕਰਾਂਗਾ ਪਰ ਜੇ ਤੂੰ ਵੀ ਮੇਰੇ ਨਾਲ ਚੱਲੇਂ। ਪਰ ਜੇ ਤੂੰ
ਮੇਰੇ ਨਾਲ ਨਹੀਂ ਚੱਲੇਂਗੀ ਤਾਂ ਮੈਂ ਨਹੀਂ ਜਾਵਾਂਗਾ।"

**9**"ਬੇਸ਼ਕ ਮੈਂ ਤੇਰੇ ਨਾਲ ਚੱਲਾਂਗੀ" ਦਬੋਰਾਹ ਨੇ ਜਵਾਬ ਦਿੱਤਾ।
"ਪਰ ਆਪਣੇ ਵਤੀਰੇ ਕਾਰਣ ਜਦੋਂ ਸੀਸਰਾ ਹਾਰ ਗਿਆਂ ਤਾਂ
ਤੇਰਾ ਆਦਰ ਨਹੀਂ ਹੋਵੇਗਾ। ਯਹੋਵਾਹ ਇੱਕ ਔਰਤ ਨੂੰ ਸੀਸਰਾ
ਨੂੰ ਹਰਾਉਣ ਦੀ ਇਜਾਜ਼ਤ ਦੇਵਗਾ।"

ਇਸ ਲਈ ਦਬੋਰਾਹ ਬਾਰਾਕ ਦੇ ਨਾਲ ਕੇਦਸ਼ ਸ਼ਹਿਰ ਵੱਲ
ਗਈ। **10**ਕੇਦਸ਼ ਸ਼ਹਿਰ ਵਿਖੇ, ਬਾਰਾਕ ਨੇ ਜ਼ੇਬੂਲੁਨ ਅਤੇ ਨਫ਼ਤਾਲੀ
ਦੇ ਪਰਿਵਾਰ-ਸਮੂਹਾਂ ਨੂੰ ਇਕੱਠਿਆਂ ਕੀਤਾ। ਬਾਰਾਕ ਨੇ ਉਨ੍ਹਾਂ
ਪਰਿਵਾਰ-ਸਮੂਹਾਂ ਦੇ 10,000 ਆਦਮੀਆਂ ਨੂੰ ਆਪਣੇ ਪਿੱਛੇ
ਆਉਣ ਲਈ ਇਕੱਠਿਆਂ ਕੀਤਾ। ਦਬੋਰਾਹ ਵੀ ਬਾਰਾਕ ਦੇ ਨਾਲ
ਗਈ।

**11**ਓਥੇ ਕੇਨੀ ਲੋਕਾਂ ਵਿੱਚੋਂ ਹਬਰ ਨਾਂ ਦਾ ਇੱਕ ਬੰਦਾ ਸੀ।
ਹਬਰ ਨੇ ਹੋਰਨਾਂ ਕੇਨੀ ਲੋਕਾਂ ਨੂੰ ਛੱਡ ਦਿੱਤਾ ਸੀ। ਕੇਨੀ ਲੋਕ
ਹੋਬਾਬ ਪਰਿਵਾਰ ਦੇ ਉੱਤਰਾਧਿਕਾਰੀ ਸਨ। ਹੋਬਾਬ ਮੂਸਾ ਦਾ
ਸਹੁਰਾ ਸੀ। ਹਬਰ ਨੇ ਸਅਨਈਮ ਵਿਖੇ ਇੱਕ ਬੋਹੜ ਦੇ ਰੁੱਖ ਦੇ
ਲਾਗੇ ਆਪਣਾ ਘਰ ਬਣਾਇਆ ਹੋਇਆ ਸੀ, ਕੇਦਸ਼ ਦੇ ਸ਼ਹਿਰ
ਦੇ ਨਜ਼ਦੀਕ ਇੱਕ ਸ਼ਹਿਰ।

**12**ਕਿਸੇ ਨੇ ਸੀਸਰਾ ਨੂੰ ਜਾ ਦੱਸਿਆ ਕਿ ਅਬੀਨੋਅਮ ਦਾ ਪੁੱਤਰ
ਬਾਰਾਕ ਤਾਬੋਰ ਪਰਬਤ ਵਿਖੇ ਸੀ। **13**ਇਸ ਲਈ ਸੀਸਰਾ ਨੇ
ਆਪਣੇ 900 ਲੋਹੇ ਦੇ ਰੱਥ ਇਕੱਠੇ ਕਰ ਲਏ। ਸੀਸਰਾ ਨੇ ਆਪਣੇ
ਸਾਰੇ ਬੰਦੇ ਵੀ ਇਕੱਠੇ ਕਰ ਲਏ। ਉਨ੍ਹਾਂ ਨੇ ਹਾਰੋਸਥ ਹਾਗੋਯਿਮ
ਸ਼ਹਿਰ ਤੋਂ ਕੀਸ਼ੋਨ ਨਦੀ ਵੱਲ ਕੂਚ ਕਰ ਦਿੱਤਾ।

**14**ਤਾਂ ਦਬੋਰਾਹ ਨੇ ਬਾਰਾਕ ਨੂੰ ਆਖਿਆ, "ਅੱਜ ਯਹੋਵਾਹ
ਤੇਰੀ ਸੀਸਰਾ ਨੂੰ ਹਰਾਉਣ ਵਿੱਚ ਮਦਦ ਕਰੇਗਾ। ਅਵੱਸ਼ ਹੀ ਤੂੰ
ਜਾਣਦਾ ਹੈਂ ਕਿ ਯਹੋਵਾਹ ਨੇ ਪਹਿਲਾਂ ਹੀ ਤੇਰੇ ਲਈ ਰਸਤਾ ਸਾਫ਼
ਕਰ ਦਿੱਤਾ ਹੈ।" ਇਸ ਲਈ ਬਾਰਾਕ ਨੇ 10,000 ਬੰਦਿਆਂ ਦੀ
ਤਾਬੋਰ ਪਰਬਤ ਤੋਂ ਅਗਵਾਈ ਕੀਤੀ। **15**ਬਾਰਾਕ ਅਤੇ ਉਸਦੇ
ਬੰਦਿਆਂ ਨੇ ਸੀਸਰਾ ਉੱਤੇ ਹਮਲਾ ਕਰ ਦਿੱਤਾ। ਲੜਾਈ ਦੇ ਦੌਰਾਨ,
ਯਹੋਵਾਹ ਨੇ ਸੀਸਰਾ ਅਤੇ ਫ਼ੌਜ ਅਤੇ ਰੱਥਾਂ ਨੂੰ ਭੰਬਲ ਭੂਸੇ ਵਿੱਚ
ਪਾ ਦਿੱਤਾ। ਉਨ੍ਹਾਂ ਨੂੰ ਪਤਾ ਨਹੀਂ ਸੀ ਕਿ ਕੀ ਕੀਤਾ ਜਾਵੇ। ਇਸ
ਲਈ ਬਾਰਾਕ ਅਤੇ ਉਸਦੇ ਬੰਦਿਆਂ ਨੇ ਸੀਸਰਾ ਦੀ ਫ਼ੌਜ ਨੂੰ ਹਰਾ
ਦਿੱਤਾ। ਪਰ ਸੀਸਰਾ ਆਪਣਾ ਰੱਥ ਛੱਡ ਕੇ ਪੈਦਲ ਦੌੜ ਗਿਆ।
**16**ਬਾਰਾਕ ਨੇ ਸੀਸਰਾ ਦੀ ਫੌਜ ਨਾਲ ਲੜਾਈ ਜਾਰੀ ਰੱਖੀ।
ਬਾਰਾਕ ਅਤੇ ਉਸਦੇ ਬੰਦਿਆਂ ਨੇ ਸੀਸਰਾ ਦੇ ਰੱਥਾਂ ਅਤੇ ਉਸਦੀ
ਫ਼ੌਜ ਦਾ ਹਾਰੋਸ਼ਥ ਹਾਗੋਯਿਮ ਤੱਕ ਪਿੱਛਾ ਕੀਤਾ। ਬਾਰਾਕ ਅਤੇ
ਉਸਦੇ ਬੰਦਿਆਂ ਨੇ ਆਪਣੀਆਂ ਤਲਵਾਰਾਂ ਨਾਲ ਸੀਸਰਾ ਦੇ
ਸਾਰੇ ਆਦਮੀਆਂ ਨੂੰ ਮਾਰ ਦਿੱਤਾ। ਸੀਸਰਾ ਦਾ ਕੋਈ ਵੀ ਬੰਦਾ
ਜਿਉਂਦਾ ਨਹੀਂ ਬਚਿਆ।

**17**ਪਰ ਸੀਸਰਾ ਭੱਜ ਗਿਆ। ਉਹ ਇੱਕ ਤੰਬੂ ਕੋਲ ਆਇਆ
ਜਿੱਥੇ ਯਾਏਲ ਨਾਂ ਦੀ ਇੱਕ ਔਰਤ ਰਹਿੰਦੀ ਸੀ। ਯਾਏਲ ਹਬਰ
ਨਾਂ ਦੇ ਬੰਦੇ ਦੀ ਪਤਨੀ ਸੀ। ਉਹ ਕੇਨੀ ਲੋਕਾਂ ਵਿੱਚੋਂ ਸੀ। ਹਬਰ
ਦੇ ਪਰਿਵਾਰ ਦਾ ਹਸੋਰ ਦੇ ਰਾਜੇ ਯਾਬੀਨ ਨਾਲ ਸ਼ਾਂਤੀ ਦਾ ਸਮਝੌਤਾ
ਸੀ। ਇਸ ਲਈ ਸੀਸਰਾ ਯਾਏਲ ਦੇ ਤੰਬੂ ਵੱਲ ਭੱਜਿਆ। **18**ਯਾਏਲ
ਨੇ ਸੀਸਰਾ ਨੂੰ ਆਉਂਦਿਆਂ ਦੇਖਿਆ, ਇਸ ਲਈ ਉਹ ਬਾਹਰ
ਆਕੇ ਉਸਨੂੰ ਮਿਲਣ ਆਈ। ਯਾਏਲ ਨੇ ਸੀਸਰਾ ਨੂੰ ਆਖਿਆ,
"ਸ਼੍ਰੀ ਮਾਨ ਜੀ, ਮੇਰੇ ਤੰਬੂ ਵਿੱਚ ਆ ਜਾਓ। ਆ ਜਾਓ ਡਰੋ ਨਾ।"
ਇਸ ਲਈ ਸੀਸਰਾ ਯਾਏਲ ਦੇ ਤੰਬੂ ਵਿੱਚ ਚਲਾ ਗਿਆ ਅਤੇ
ਉਸਨੇ ਉਸਨੂੰ ਇੱਕ ਦਰੀ ਨਾਲ ਢਕ ਦਿੱਤਾ।"

**19**ਸੀਸਰਾ ਨੇ ਯਾਏਲ ਨੂੰ ਆਖਿਆ, "ਮੈਨੂੰ ਪਿਆਸ ਲੱਗੀ ਹੈ
ਕਿਰਪਾ ਕਰਕੇ ਮੈਨੂੰ ਪੀਣ ਲਈ ਥੋੜਾ ਪਾਣੀ ਦੇ।" ਯਾਏਲ ਕੋਲ
ਪਾਣੀ ਦੀ ਇੱਕ ਮਸ਼ਕ ਸੀ ਜਿਸ ਵਿੱਚ ਉਸਨੇ ਦੁੱਧ ਰੱਖਿਆ
ਹੋਇਆ ਸੀ। ਉਸ ਨੇ ਸੀਸਰਾ ਨੂੰ ਪੀਣ ਲਈ ਉਸ ਵਿੱਚੋਂ ਥੋੜਾ
ਜਿਹਾ ਦੁੱਧ ਦਿੱਤਾ। ਫ਼ੇਰ ਉਸਨੇ ਸੀਸਰਾ ਨੂੰ ਢਕ ਦਿੱਤਾ।

**20**ਤਾਂ ਸੀਸਰਾ ਨੇ ਯਾਏਲ ਨੂੰ ਆਖਿਆ, "ਜਾ ਜਾਕੇ ਤੰਬੂ ਦੇ
ਪ੍ਰਵੇਸ਼ ਤੇ ਖੜੀ ਹੋ ਜਾ। ਜੇ ਕੋਈ ਆਵੇ ਅਤੇ ਤੈਨੂੰ ਪੁੱਛੇ, 'ਅੰਦਰ
ਕੋਈ ਹੈ?' ਤਾਂ ਉਸਨੂੰ ਆਖੀਂ, 'ਨਹੀਂ ਕੋਈ ਨਹੀਂ।'"

**21**ਪਰ ਯਾਏਲ ਨੇ ਤੰਬੂ ਦੀ ਕਿੱਲੀ ਅਤੇ ਹਥੌੜਾ ਲਿਆ। ਅਤੇ
ਚੁੱਪਚਾਪ ਸੀਸਰਾ ਕੋਲ ਗਈ। ਸੀਸਰਾ ਬਹੁਤ ਥੱਕਿਆ ਹੋਇਆ
ਸੀ, ਇਸ ਲਈ ਉਹ ਸੌਂ ਗਿਆ ਸੀ ਯਾਏਲ ਨੇ ਸੀਸਰਾ ਦੇ ਸਿਰ
ਦੇ ਇੱਕ ਪਾਸੇ ਤੰਬੂ ਦੀ ਕਿੱਲੀ ਰੱਖੀ ਅਤੇ ਹਥੌੜੇ ਨਾਲ ਕਿੱਲੀ ਠੋਕ
ਦਿੱਤੀ। ਕਿੱਲੀ ਉਸ ਦੇ ਸਿਰ ਵਿੱਚੋਂ ਪਾਰ ਹੁੰਦੀ ਹੋਈ ਧਰਤੀ
ਵਿੱਚ ਚਲੀ ਗਈ ਅਤੇ ਉਹ ਸੀਸਰਾ ਮਰ ਗਿਆ।

**22**ਓਸੇ ਵੇਲੇ ਬਾਰਾਕ ਸੀਸਰਾ ਨੂੰ ਲੱਭਦਾ ਹੋਇਆ ਯਾਏਲ ਦੇ
ਤੰਬੂ ਕੋਲ ਆਇਆ। ਯਾਏਲ ਬਾਰਾਕ ਨੂੰ ਮਿਲਣ ਬਾਹਰ ਆਈ
ਅਤੇ ਉਸਨੇ ਆਖਿਆ, "ਅੰਦਰ ਲੰਘ ਆਓ, ਅਤੇ ਮੈਂ ਤੁਹਾਨੂੰ
ਉਹ ਬੰਦਾ ਦਿਖਾਵਾਂਗੀ ਜਿਸਨੂੰ ਤੁਸੀਂ ਲੱਭ ਰਹੇ ਹੋ।" ਇਸ ਲਈ
ਬਾਰਾਕ ਯਾਏਲ ਦੇ ਨਾਲ ਤੰਬੂ ਵਿੱਚ ਦਾਖਲ ਹੋ ਗਿਆ। ਓਥੇ
ਬਾਰਾਕ ਨੇ ਸੀਸਰਾ ਨੂੰ ਧਰਤੀ ਉੱਤੇ ਮਰਿਆ ਪਿਆ ਦੇਖਿਆ,
ਜਿਸਦੇ ਸਿਰ ਦੇ ਪਾਸੇ ਤੰਬੂ ਵਾਲੀ ਕਿੱਲੀ ਧੱਸੀ ਹੋਈ ਸੀ।

---

**ਨਿਆਂ** ਇਹ ਇੰਝ ਲੱਗਦਾ ਕਿ ਇੱਕ ਦਿਨ ਇਸਰਾਏਲੀ ਉਸ ਕੋਲ ਸੀਸਰਾ ਬਾਬਤ ਪੁੱਛਣ ਲਈ ਆਏ।

23ਉਸ ਦਿਨ ਪਰਮੇਸ਼ੁਰ ਨੇ ਇਸਰਾਏਲ ਦੇ ਲੋਕਾਂ ਲਈ ਕਨਾਨ
ਦੇ ਰਾਜੇ ਯਾਬੀਨ ਨੂੰ ਹਾਰ ਦਿੱਤੀ। 24ਇਸ ਤਰ੍ਹਾਂ ਇਸਰਾਏਲ ਦੇ
ਲੋਕ ਉਦੋਂ ਤੱਕ ਹੋਰ-ਹੋਰ ਤਾਕਤਵਰ ਹੁੰਦੇ ਗਏ ਜਦੋਂ ਤੀਕ ਕਿ
ਉਨ੍ਹਾਂ ਨੇ ਕਨਾਨ ਦੇ ਰਾਜੇ ਯਾਬੀਨ ਨੂੰ ਹਰਾ ਨਹੀਂ ਦਿੱਤਾ।
ਇਸਰਾਏਲ ਦੇ ਲੋਕਾਂ ਨੇ ਆਖਿਰਕਾਰ ਕਨਾਨ ਦੇ ਰਾਜੇ ਯਾਬੀਨ
ਨੂੰ ਤਬਾਹ ਕਰ ਦਿੱਤਾ।

## ਦਬੋਰਾਹ ਦਾ ਗੀਤ

5 ਉਸ ਦਿਨ, ਜਦੋਂ ਇਸਰਾਏਲ ਦੇ ਲੋਕਾਂ ਨੇ ਸੀਸਰਾ ਨੂੰ
ਹਰਾਇਆ, ਦਬੋਰਾਹ ਅਤੇ ਅਬੀਨੋਅਮ ਦੇ ਪੁੱਤਰ ਬਾਰਾਕ
ਨੇ ਇਹ ਗੀਤ ਗਾਇਆ:

2ਇਸਰਾਏਲ ਦੇ ਲੋਕ ਯੁੱਧ ਲਈ ਤਿਆਰ ਹੋ ਗਏ। ਉਨ੍ਹਾਂ ਨੇ
ਆਪਣੀ ਇੱਛਾ ਅਨੁਸਾਰ ਆਪਣੇ-ਆਪ ਨੂੰ ਯੁੱਧ ਲਈ ਸਮਰਪਿਤ
ਕਰ ਦਿੱਤਾ, ਯਹੋਵਾਹ ਦੀ ਉਸਤਤ ਕਰੋ!

3ਰਾਜਿਓ ਸੁਣੋ। ਹਾਕਮੋ ਧਿਆਨ ਦੇਵੋ, ਮੈਂ ਗਾਵਾਂਗੀ। ਮੈਂ
ਖੁਦ ਯਹੋਵਾਹ ਲਈ ਗੀਤ ਗਾਵਾਂਗੀ। ਮੈਂ ਯਹੋਵਾਹ ਲਈ,
ਇਸਰਾਏਲ ਦੇ ਲੋਕਾਂ ਦੇ ਪਰਮੇਸ਼ੁਰ ਲਈ, ਸੰਗੀਤ ਛੇੜਾਂਗੀ।

4ਹੇ ਯਹੋਵਾਹ, ਜਦੋਂ ਤੂੰ ਸੇਈਰ ਤੋਂ ਆਵੇਂ, ਜਦੋਂ ਤੂੰ ਅਦੋਮ
ਧਰਤੀ ਤੋਂ ਕੂਚ ਕੀਤਾ ਅਤੇ ਧਰਤੀ ਹਿੱਲ ਗਈ। ਅਕਾਸ਼ ਵਰਿਆਂ
ਅਤੇ, ਬੱਦਲਾਂ ਨੇ ਪਾਣੀ ਸੁੱਟਿਆ।

5ਯਹੋਵਾਹ ਸੀਨਈ ਪਰਬਤ ਦੇ ਪਰਮੇਸ਼ੁਰ ਦੇ ਸਾਮ੍ਹਣੇ ਪਰਬਤ
ਹਿੱਲੇ, ਇਸਰਾਏਲ ਦੇ ਪਰਮੇਸ਼ੁਰ ਦੇ ਸਾਮ੍ਹਣੇ!

6ਅਨਾਥ ਦੇ ਪੁੱਤਰ ਸ਼ਮਗਰ* ਦੇ ਦਿਨਾਂ ਵਿੱਚ, ਅਤੇ ਯਾਏਲ
ਦੇ ਦਿਨਾਂ ਅੰਦਰ, ਮੁਖ ਸੜਕਾਂ ਸਨ ਸੱਖਣੀਆਂ। ਕਾਰਵਾਨ ਅਤੇ
ਮੁਸਾਫ਼ਰ ਸਫ਼ਰ ਕਰਦੇ ਸਨ ਪਿਛਲੀਆਂ ਸੜਕਾਂ ਉੱਤੇ।

7ਓਥੇ ਕੋਈ ਯੋਧੇ ਨਹੀਂ ਸਨ। ਦਬੋਰਾਹ ਤੇਰੇ ਆਉਣ ਤੀਕ,
ਇਸਰਾਏਲ ਵਿੱਚ ਕੋਈ ਸਿਪਾਹੀ ਨਹੀਂ ਸਨ। ਜਦੋਂ ਤੀਕ ਤੂੰ
ਇਸਰਾਏਲ ਦੀ ਮਾਂ ਬਣਕੇ ਨਹੀਂ ਖੜੋਤੀ ਸੀ।

8ਚੁਣੇ ਪਰਮੇਸ਼ੁਰ ਨੇ ਨਵੇਂ ਆਗੂ ਲੜਨ ਲਈ ਸ਼ਹਿਰ ਦੇ
ਦਰਵਾਜ਼ਿਆਂ ਉੱਤੇ। ਮਿਲਦਾ ਨਹੀਂ ਸੀ ਕਿਸੇ ਨੂੰ ਢਾਲ ਜਾਂ ਨੇਜਾ
ਕੋਈ ਇਸਰਾਏਲ ਦੇ 40,000 ਸਿਪਾਹੀਆਂ ਵਿੱਚ।

9ਮੇਰਾ ਦਿਲ ਇਸਰਾਏਲ ਦੇ ਉਨ੍ਹਾਂ ਕਮਾਂਡਰਾਂ ਨਾਲ ਹੈ ਜਿਹੜੇ
ਆਪਣੀ ਰਜ਼ਾ ਨਾਲ ਜੰਗ ਨੂੰ ਗਏ ਸਨ! ਯਹੋਵਾਹ ਨੂੰ ਅਸੀਸ
ਦੇਵੋ!

10ਤੁਸੀਂ ਲੋਕੋ ਜੋ ਚਿੱਟੇ ਖੋਤਿਆਂ ਤੇ ਸਵਾਰੀ ਕਰਦਿਆਂ ਕਾਠੀਆਂ
ਤੇ ਬੈਠੇ ਹੋਏ, ਅਤੇ ਸੜਕ ਉੱਤੇ ਤੁਰੇ ਜਾਂਦਿਆਂ ਇਸ ਬਾਰੇ ਗੱਲ
ਕਰੋ!

11ਪਾਣੀ ਦੀਆਂ ਥਾਵਾਂ ਉੱਤੇ ਅਸੀਂ ਖੜਤਾਲਾਂ ਦੀ ਆਵਾਜ਼
ਸੁਣਦੇ ਹਾਂ। ਲੋਕ ਯਹੋਵਾਹ ਦੀਆਂ ਜਿੱਤਾਂ ਬਾਰੇ ਅਤੇ ਉਸਦੇ
ਇਸਰਾਏਲ ਦੇ ਸਿਪਾਹੀਆਂ ਦੀਆਂ ਜਿੱਤਾਂ ਬਾਰੇ ਗਾਉਂਦੇ ਨੇ ਜਦੋਂ
ਯਹੋਵਾਹ ਦੇ ਲੋਕ ਦਰਵਾਜ਼ਿਆਂ ਸ਼ਹਿਰ ਦਿਆਂ ਉੱਤੇ ਲੜੇ ਸਨ
ਅਤੇ ਜਿੱਤ ਗਏ ਸਨ।

12ਉੱਠ, ਉੱਠ ਦਬੋਰਾਹ! ਉੱਠ, ਉੱਠ ਅਤੇ ਗੀਤ ਗਾ! ਉੱਠ
ਬਾਰਾਕ! ਜਾਕੇ ਆਪਣੇ ਦੁਸ਼ਮਣਾਂ ਨੂੰ ਫ਼ੜ ਲੈ ਅਬੀਨੋਅਮ ਦੇ
ਪੁੱਤਰ!

13ਫ਼ੇਰ ਬਚੇ ਹੋਏ ਤਕੜਿਆਂ ਨਾਲ ਲੜਨ ਲਈ ਹੇਠਾਂ ਚਲੇ
ਗਏ। ਯਹੋਵਾਹ ਦੇ ਲੋਕ ਮੇਰੇ ਲਈ ਯੋਧਿਆਂ ਦੇ ਖਿਲਾਫ਼ ਲੜਨ
ਲਈ ਹੇਠਾਂ ਗਏ।

14ਇਫ਼ਰਾਈਮ ਦੇ ਲੋਕ ਅਮਾਲੇਕ ਦੇ ਪਹਾੜੀ ਪ੍ਰਦੇਸ਼[ਬ] ਵਿੱਚੋਂ
ਆਏ। ਹੇ ਬਿਨਯਾਮੀਨ, ਪਿੱਛਾ ਕੀਤਾ ਉਨ੍ਹਾਂ ਨੇ ਤੇਰਾ ਅਤੇ ਤੇਰੇ
ਲੋਕਾਂ ਦਾ। ਅਤੇ ਕਮਾਂਡਰ ਸਨ ਓਥੇ ਮਾਕੀਰ ਦੇ ਪਰਿਵਾਰ ਵਿੱਚੋਂ।
ਜ਼ਬੂਲੁਨ ਦੇ ਪਰਿਵਾਰ-ਸਮੂਹ ਦੇ ਸਰਦਾਰ ਆਪਣੀਆਂ ਡਾਂਗਾ
ਨਾਲ ਆਏ।

15ਯਿੱਸਾਕਾਰ ਦੇ ਆਗੂ ਦਬੋਰਾਹ ਦੇ ਨਾਲ ਸਨ। ਯਿੱਸਾਕਾਰ
ਦਾ ਪਰਿਵਾਰ ਬਾਰਾਕ ਨਾਲ ਵਫ਼ਾਦਾਰ ਸੀ। ਉਹ ਉਸਦੀ ਕਮਾਨ
ਥੱਲੇ ਵਾਦੀ ਅੰਦਰ ਭੇਜੇ ਗਏ ਸਨ। ਰਊਬੇਨ ਦੇ ਫ਼ੌਜ਼ੀ ਸਮੂਹਾਂ
ਦਰਮਿਆਨ, ਮਹਾਨ ਹਸਤੀਆਂ ਵਾਦ-ਵਿਵਾਦ ਕਰ ਰਹੀਆਂ ਸਨ
ਕਿ ਕੀ ਕਰੀਏ।

16ਇਸ ਲਈ ਤੂੰ ਕਿਉਂ ਓਥੇ ਆਪਣੀਆਂ ਭੇਡਾਂ ਦੇ ਵਾੜੇ ਦੀਆਂ
ਕੰਧਾਂ ਕੋਲ ਬੈਠਾ ਸੀ। ਰਊਬੇਨ ਦਿਆਂ ਬਹਾਦੁਰ ਸਿਪਾਹੀਆਂ ਜੰਗ
ਬਾਰੇ ਬਹੁਤ ਸੋਚਿਆ। ਪਰ ਉਹ, ਆਪਣੀ ਭੇਡਾਂ ਲਈ ਵਜਾਏ
ਸੰਗੀਤ ਨੂੰ ਸੁਣਦਿਆਂ, ਘਰਾਂ ਅੰਦਰ ਰੁਕੇ ਰਹੇ।

17ਗਿਲਆਦ ਦੇ ਲੋਕ ਆਪਣਿਆਂ ਡੇਰਿਆਂ ਤੇ ਯਰਦਨ ਨਦੀ
ਦੇ ਪਰਲੇ ਪਾਸੇ ਰੁਕੇ ਰਹੇ ਸਨ।ਪਰ ਤੁਸੀਂ, ਦਾਨ ਦੇ ਲੋਕੋ, ਕਿਉਂ
ਤੁਸੀਂ ਆਪਣੇ ਜਹਾਜ਼ਾਂ ਕੋਲ ਰੁਕੇ ਰਹੇ? ਆਸ਼ੇਰ ਦੇ ਲੋਕ ਸਮੁੰਦਰ
ਲਾਗੇ ਆਪਣਿਆਂ ਸੁਰੱਖਿਅਤ ਬੰਦਰਗਾਹਾਂ ਉੱਤੇ ਡੇਰਾ ਲਾਈਰੁਕੇ
ਰਹੇ।

18ਪਰ ਜ਼ਬੂਲੁਨ ਤੇ ਨਫ਼ਤਾਲੀ ਦੇ ਲੋਕਾਂ, ਉਨ੍ਹਾਂ ਪਹਾੜੀਆਂ
ਉੱਤੇ ਜੰਗ ਕਰਦਿਆਂ ਆਪਣੀਆਂ ਜਿੰਦਾਂ ਖਤਰੇ' ਚ ਪਾਈਆਂ।

19ਕਨਾਨ ਦੇ ਰਾਜੇ ਲੜਨ ਲਈ ਆਏ, ਪਰ ਉਹ ਕੋਈ ਖਜ਼ਾਨੇ
ਲੈਕੇ ਨਹੀਂ ਗਏ! ਉਹ ਮਗਿੱਦੋ ਦੇ ਝਰਨਿਆਂ ਨੇੜੇ ਤਆਨਾਕ
ਸ਼ਹਿਰ ਵਿਖੇ ਲੜੇ।

20ਅਕਾਸ਼ ਦੇ ਤਾਰੇ ਉਨ੍ਹਾਂ ਨਾਲ ਲੜੇ, ਉਹ ਅਕਾਸ਼ ਤੋਂ ਪਾਰ
ਆਪਣੀਆਂ ਦਿਸ਼ਾਵਾਂ ਤੋਂ ਸੀਸਰਾ ਦੇ ਖਿਲਾਫ਼ ਲੜੇ।

21ਕੀਸ਼ੋਨ ਨਦੀ, ਉਹ ਬੁੱਢੀ ਨਦੀ, ਸੀਸਰਾ ਦੇ ਬੰਦਿਆਂ ਨੂੰ
ਰੋੜ੍ਹਕੇ ਲੈ ਗਈ। ਹੇ ਮੇਰੀ ਜਾਨ, ਤਾਕਤ ਨਾਲ ਅਗਾਂਹ ਵਧ!

22ਘੋੜਿਆਂ ਦੇ ਸੁੰਮ ਧਰਤ ਉੱਤੇ ਵੱਜੇ ਸੀਸਰਾ ਦੇ ਸ਼ਕਤੀਸਾਲੀ
ਘੋੜੇ ਦੌੜਦੇ ਗਏ ਦੌੜਦੇ ਗਏ।

23ਯਹੋਵਾਹ ਦੇ ਦੂਤ ਨੇ ਆਖਿਆ, "ਮੇਰੋਜ਼ ਦੇ ਸ਼ਹਿਰ ਨੂੰ
ਸਰਾਪ ਦੇਵੋ। ਉਥੋਂ ਦੇ ਲੋਕਾਂ ਨੂੰ ਸਰਾਪ ਦੇਵੋ! ਉਹ ਤਾਕਤਵਰਾਂ
ਦੇ ਖਿਲਾਫ਼ ਯਹੋਵਾਹ ਦੀ ਮਦਦ ਕਰਨ ਲਈ ਨਹੀਂ
ਆਏ।"

24ਯਾਏਲ ਕੇਨੀ ਹਬਰ ਦੀ ਪਤਨੀ ਸੀ। ਉਹ ਸਾਰੀਆਂ ਔਰਤਾਂ
ਨਾਲੋਂ ਵਧੇਰੇ ਧੰਨ ਹੋਵੇਗੀ।

---

**ਅਨਾਥ ਦਾ ਪੁੱਤਰ ਸ਼ਮਗਰ** ਇਸਰਾਏਲ ਦਾ ਇੱਕ ਨਿਆਂਕਾਰ। ਨਿਆਂਕਾਰ 3:31.

**ਅਮਲੇਕ ਦਾ ਪਹਾੜੀ ਦੇਸ** ਅਫ਼ਰਾਈਮ ਪਰਿਵਾਰ-ਸਮੂਹ ਦੁਆਰਾ ਵਸਾਇਆ ਗਿਆ ਇਲਾਕਾ। ਨਿਆਂਕਾਰ 12:15.

25ਸੀਸਰਾ ਨੇ ਪਾਣੀ ਮੰਗਿਆਂ ਯਾਏਲ ਨੇ ਉਸਨੂੰ ਦੁੱਧ ਦਿੱਤਾ।
ਉਹ ਰਾਜੇ ਦੇ ਯੋਗ ਪਆਲੇ ਅੰਦਰ ਕਰੀਮ ਲੈ ਆਈ ਸੀ।

26ਫ਼ੇਰ ਯਾਏਲ ਨੇ ਹੱਥ ਵਧਾਇਆ ਅਤੇ ਤੰਬੂ ਦੀ ਕਿੱਲੀ ਫ਼ੜ ਲਈ। ਉਸਦਾ ਸੱਜਾ ਹੱਥ ਹਥੌੜੇ ਤੀਕ ਜਾ ਪਹੁੰਚਿਆ ਜਿਸਨੂੰ ਕਾਮੇ ਵਰਤਦੇ ਨੇ। ਫ਼ੇਰ ਉਸਨੇ ਹਥੌੜਾ ਸੀਸਰਾ ਉੱਤੇ ਵਰਤਿਆ! ਓਸਨੇ ਉਸਦੇ ਸਿਰ ਉੱਤੇ ਸੱਟ ਮਾਰੀ ਅਤੇ ਓਸਦੀ ਪੁੜਪੜੀ ਅੰਦਰ ਸੁਰਾਖ ਕਰ ਦਿੱਤਾ!

27ਉਹ ਯਾਏਲ ਦੇ ਪੈਰਾਂ ਵਿਚਕਾਰ ਡਿੱਗ ਪਿਆ। ਉਹ ਡਿੱਗਿਆ। ਉਹ ਓਥੇ ਹੀ ਪਿਆ ਰਿਹਾ। ਉਹ ਉਸਦੇ ਪੈਰਾਂ ਵਿਚਕਾਰ ਡਿੱਗ ਪਿਆ ਜਿੱਥੇ ਸੀਸਰਾ ਡੁੱਬਿਆ, ਉਹ ਉੱਥੇ ਡਿੱਗਿਆ, ਤਬਾਹ ਹੋ ਗਿਆ।

28ਦੇਖੋ, ਉਹ ਸੀਸਰਾ ਦੀ ਮਾਂ ਖੜੀ, ਬਾਰੀ ਵਿੱਚੋਂ ਦੇਖ ਰਹੀ ਹੈ, ਪਰਦਿਆਂ ਵਿੱਚੋਂ ਦੇਖ ਰਹੀ ਅਤੇ ਰੋ ਰਹੀ ਹੈ। "ਸੀਸਰਾ ਦੇ ਰੱਥ ਨੇ ਇੰਨੀ ਦੇਰ ਕਿਉਂ ਲਾ ਦਿੱਤੀ ਹੈ? ਮੈਨੂੰ ਉਸਦੇ ਰੱਥਾਂ ਦੀ ਆਵਾਜ਼ ਕਿਉਂ ਸੁਣਦੀ ਨਹੀਂ?"

29ਸਭ ਤੋਂ ਸੂਜਵਾਨ ਔਰਤ* ਉਸਨੂੰ ਜਵਾਬ ਦਿੰਦੀ ਹੈ, ਹਾਂ ਉਹ ਜਵਾਬ ਦਿੰਦੀ ਹੈ।

30"ਮੈਨੂੰ ਯਕੀਨ ਹੈ ਕਿ ਉਹ ਜੰਗ ਜਿੱਤ ਗਏ ਹਨ ਅਤੇ ਹਰਾਏ ਹੋਏ ਲੋਕਾਂ ਤੋਂ ਉਨ੍ਹਾਂ ਦੀਆਂ ਚੀਜ਼ਾਂ ਖੋਹ ਰਹੇ ਹਨ। ਉਹ ਆਪਸ ਵਿੱਚ ਲੁੱਟ ਦਾ ਮਾਲ ਵੰਡ ਰਹੇ ਹਨ। ਹਰ ਸਿਪਾਹੀ ਇੱਕ ਜਾਂ ਦੋ ਕੁੜੀਆਂ ਲਿਜਾ ਰਿਹਾ ਹੈ। ਸੀਸਰਾ ਨੂੰ ਰੰਗਦਾਰ ਕੱਪੜੇ ਲੱਭ ਗਏ ਹੋਣਗੇ। ਹਾਂ, ਸੀਸਰਾ ਨੂੰ ਰੰਗਦਾਰ ਜੇਤੂ ਦੀ ਗਰਦਨ ਲਈ ਕਢਾਈ ਕੀਤੇ ਹੋਏਇੱਕ ਜ਼ਾਂ ਦੋ ਰੰਗਦਾਰ ਸਕਾਫ ਲੱਭੇ ਗਏ। — ਜਾਂ ਸ਼ਾਇਦ ਦੋ —ਵਿਜੇਈ ਸੀਸਰਾ ਦੇ ਪਹਿਨਣ ਵਾਸਤੇ।"

31ਰੱਬ ਕਰੇ ਇਵੇਂ ਹੀ ਮਰਨ ਦੁਸ਼ਮਣ ਤੁਹਾਡੇ, ਯਹੋਵਾਹ ਜੀ! ਅਤੇ ਕਾਸ਼ ਉਹ ਲੋਕ ਸਾਰੇ ਜਿਹੜੇ ਪਿਆਰ ਕਰਨ ਤੁਹਾਨੂੰ ਹੋ ਜਾਵਣ ਤਕੜੇ ਚੜ੍ਹਦੇ ਸੂਰਜ ਵਾਂਗਰਾਂ!

ਇਸ ਤਰ੍ਹਾਂ ਓਥੇ 40 ਸਾਲਾਂ ਤੀਕ ਸ਼ਾਂਤੀ ਰਹੀ।

## ਮਿਦਯਾਨੀਆਂ ਦੀ ਇਸਰਾਏਲ ਨਾਲ ਲੜਾਈ

6 ਇੱਕ ਵਾਰ ਫ਼ੇਰ ਇਸਰਾਏਲ ਦੇ ਲੋਕ ਉਹੀ ਗੱਲਾਂ ਕਰਨ ਲੱਗੇ ਜਿਨ੍ਹਾਂ ਨੂੰ ਯਹੋਵਾਹ ਨੇ ਮੰਦਾ ਆਖਿਆ ਸੀ। ਇਸ ਲਈ ਸੱਤਾਂ ਸਾਲਾਂ ਤੱਕ ਯਹੋਵਾਹ ਨੇ ਮਿਦਯਾਨ ਦੇ ਲੋਕਾਂ ਨੂੰ ਇਸਰਾਏਲ ਦੇ ਲੋਕਾਂ ਨੂੰ ਹਰਾਉਣ ਦੀ ਇਜਾਜ਼ਤ ਦੇ ਦਿੱਤੀ।

2ਮਿਦਯਾਨ ਦੇ ਲੋਕ ਬਹੁਤ ਤਾਕਤਵਰ ਅਤੇ ਇਸਰਾਏਲ ਦੇ ਲੋਕਾਂ ਵਾਸਤੇ ਬਹੁਤ ਜਾਲਮ ਸਨ। ਇਸ ਲਈ ਇਸਰਾਏਲ ਦੇ ਲੋਕਾਂ ਨੇ ਪਹਾੜਾਂ ਦੀਆਂ ਤਰੇੜਾਂ, ਗੁਫ਼ਾਵਾਂ ਵਿੱਚ ਬਹੁਤ ਸਾਰੀਆਂ ਛੁਪਣਗਾਹਾਂ ਅਤੇ ਗੜ੍ਹੀਆਂ ਬਣਾ ਲਈਆਂ, ਅਤੇ ਉਹ ਓਥੇ ਲੁਕ
ਗਏ। 3ਉਹ ਅਜਿਹਾ ਇਸ ਲਈ ਕਰਦੇ ਸਨ ਕਿਉਂ ਕਿ ਮਿਦਯਾਨੀ,
ਅਮਾਲੇਕੀ ਅਤੇ ਪੂਰਬ ਵੱਲੋਂ ਹੋਰ ਲੋਕ ਆਕੇ ਉਨ੍ਹਾਂ ਉੱਤੇ ਹਮਲਾ
ਕਰ ਦਿੰਦੇ ਸਨ। 4ਉਹ ਲੋਕ ਧਰਤੀ ਉੱਤੇ ਡੇਰੇ ਲਾ ਲੈਂਦੇ ਸਨ
ਅਤੇ ਇਸਰਾਏਲੀਆਂ ਦੇ ਲੋਕਾਂ ਦੀਆਂ ਬੀਜੀਆਂ ਹੋਈਆਂ ਫ਼ਸਲਾਂ
ਨੂੰ ਨਸ਼ਟ ਕਰ ਦਿੰਦੇ ਸਨ। ਉਹ ਗਾਜ਼ਾ ਜਿੰਨੀ ਦੂਰ ਤਾਈਂ ਫ਼ਸਲਾਂ
ਨਸ਼ਟ ਕਰ ਦਿੰਦੇ ਸਨ। ਉਹ ਇਸਰਾਏਲ ਦੇ ਲੋਕਾਂ ਲਈ ਖਾਣ
ਵਾਸਤੇ ਕੁਝ ਵੀ ਅਨਾਜ਼ ਨਹੀਂ ਛੱਡਦੇ ਸਨ। ਉਹ ਉਨ੍ਹਾਂ ਲਈ
ਭੇਡਾਂ, ਬਲਦ ਜਾਂ ਖੋਤੇ ਵੀ ਨਹੀਂ ਛੱਡਦੇ ਸਨ। 5ਮਿਦਯਾਨ ਦੇ
ਲੋਕ ਆਉਂਦੇ ਅਤੇ ਧਰਤੀ ਉੱਤੇ ਡੇਰਾ ਲਾਉਂਦੇ ਉਹ ਆਪਣੇ
ਪਰਿਵਾਰਾਂ ਅਤੇ ਜਾਨਵਰਾਂ ਨੂੰ ਵੀ ਨਾਲ ਲਿਆਉਂਦੇ। ਉਹ ਟਿੱਡੀ
ਦਲ ਵਾਂਗ ਹੁੰਦੇ। ਉਨ੍ਹਾਂ ਦੇ ਬੰਦੇ ਅਤੇ ਊਠ ਇੰਨੇ ਜ਼ਿਆਦਾ ਹੁੰਦੇ
ਕਿ ਗਿਣਨੇ ਵੀ ਮੁਸ਼ਕਿਲ ਹੁੰਦੇ। ਇਹ ਸਾਰੇ ਲੋਕ ਇਸ ਧਰਤੀ ਤੇ
ਆਉਂਦੇ ਅਤੇ ਇਸਨੂੰ ਤਬਾਹ ਕਰ ਦਿੰਦੇ। 6ਇਨ੍ਹਾਂ ਮਿਦਯਾਨ
ਲੋਕਾਂ ਕਾਰਣ ਇਸਰਾਏਲ ਦੇ ਲੋਕ ਬਹੁਤ ਗਰੀਬ ਹੋ ਗਏ। ਇਸ
ਲਈ ਇਸਰਾਏਲ ਦੇ ਲੋਕਾਂ ਨੇ ਯਹੋਵਾਹ ਅੱਗੇ ਮਦਦ ਲਈ ਪੁਕਾਰ
ਕੀਤੀ।

7ਮਿਦਯਾਨ ਦੇ ਲੋਕਾਂ ਨੇ ਇਹ ਸਾਰੀਆਂ ਮੰਦੀਆਂ ਗੱਲਾਂ
ਕੀਤੀਆਂ। ਇਸ ਲਈ ਇਸਰਾਏਲ ਦੇ ਲੋਕਾਂ ਨੇ ਯਹੋਵਾਹ ਅੱਗੇ
ਮਦਦ ਲਈ ਪੁਕਾਰ ਕੀਤੀ। 8ਇਸ ਲਈ ਯਹੋਵਾਹ ਨੇ ਉਨ੍ਹਾਂ
ਵੱਲ ਇੱਕ ਨਬੀ ਭੇਜਿਆ। ਨਬੀ ਨੇ ਇਸਰਾਏਲ ਦੇ ਲੋਕਾਂ ਨੂੰ
ਆਖਿਆ, "ਇਹੀ ਹੈ ਜੋ ਯਹੋਵਾਹ, ਇਸਰਾਏਲ ਦਾ ਪਰਮੇਸ਼ੁਰ
ਆਖਦਾ ਹੈ, 'ਤੁਸੀਂ ਮਿਸਰ ਦੀ ਧਰਤੀ ਉੱਤੇ ਗੁਲਾਮ ਸੀ। ਮੈਂ
ਤੁਹਾਨੂੰ ਆਜ਼ਾਦ ਕਰਾਇਆ ਅਤੇ ਉਸ ਧਰਤੀ ਵਿੱਚੋਂ ਬਾਹਰ ਲੈ
ਆਇਆ। 9ਮੈਂ ਤੁਹਾਨੂੰ ਮਿਸਰ ਦੇ ਤਾਕਤਵਰ ਲੋਕਾਂ ਤੋਂ ਬਚਾਇਆ।
ਫ਼ੇਰ ਕਨਾਨ ਦੀ ਧਰਤੀ ਦੇ ਲੋਕਾਂ ਨੇ ਤੁਹਾਨੂੰ ਨੁਕਸਾਨ ਪਹੁੰਚਾਇਆ।
ਇਸ ਲਈ ਮੈਂ ਤੁਹਾਨੂੰ ਫ਼ੇਰ ਬਚਾਇਆ। ਮੈਂ ਉਨ੍ਹਾਂ ਲੋਕਾਂ ਨੂੰ
ਆਪਣੀ ਧਰਤੀ ਛੱਡਣ ਲਈ ਮਜ਼ਬੂਰ ਕਰ ਦਿੱਤਾ ਅਤੇ ਮੈਂ ਉਨ੍ਹਾਂ
ਦੀ ਧਰਤੀ ਤੁਹਾਨੂੰ ਦੇ ਦਿੱਤੀ।' 10ਫ਼ੇਰ ਮੈਂ ਤੁਹਾਨੂੰ ਆਖਿਆ, 'ਮੈਂ
ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ। ਤੁਸੀਂ ਅਮੋਰੀ ਲੋਕਾਂ ਦੀ ਧਰਤੀ
ਉੱਤੇ ਰਹੋਂਗੇ ਪਰ ਤੁਹਾਨੂੰ ਉਨ੍ਹਾਂ ਦੇ ਝੂਠੇ ਦੇਵਤਿਆਂ ਦੀ ਉਪਾਸਨਾ
ਬਿਲਕੁਲ ਨਹੀਂ ਕਰਨੀ ਚਾਹੀਦੀ ਪਰ ਤੁਸੀਂ ਮੇਰੀ ਗੱਲ ਨਹੀਂ
ਮੰਨੀ।"

## ਯਹੋਵਾਹ ਦੇ ਦੂਤ ਦਾ ਗਿਊਨ ਕੋਲ ਫ਼ੇਰਾ

11ਉਸ ਸਮੇਂ, ਗਿਦਾਊਨ ਨਾਂ ਦੇ ਇੱਕ ਬੰਦੇ ਕੋਲ ਯਹੋਵਾਹ ਦਾ
ਦੂਤ ਆਇਆ। ਯਹੋਵਾਹ ਦਾ ਦੂਤ ਆਕੇ ਆਫ਼ਰਾਹ ਵਿੱਚ ਬੋਹੜ
ਦੇ ਰੁੱਖ ਹੇਠਾਂ ਬੈਠ ਗਿਆ। ਇਹ ਰੁੱਖ ਅਬੀਅਜਰੀ ਘਰਾਣੇ ਤੋਂ
ਯੋਆਸ਼ ਨਾਂ ਦੇ ਇੱਕ ਆਦਮੀ ਦਾ ਸੀ। ਯੋਆਸ਼ ਗਿਦਾਊਨ ਦਾ
ਪਿਤਾ ਸੀ। ਗਿਦਾਊਨ ਮਿਦਿਯਾਨੀਆਂ ਤੋਂ ਲਕੋਣ ਲਈ ਵਾਈਨ
ਪ੍ਰੈਸ ਵਿੱਚ ਕਣਕ ਪੀਹ ਰਿਹਾ ਸੀ। 12ਯਹੋਵਾਹ ਦਾ ਦੂਤ ਗਿਦਾਊਨ
ਦੇ ਸਾਮ੍ਹਣੇ ਪ੍ਰਗਟ ਹੋ ਗਿਆ ਅਤੇ ਉਸਨੂੰ ਆਖਿਆ, "ਮਹਾਨ
ਸਿਪਾਹੀ, ਯਹੋਵਾਹ ਤੇਰੇ ਅੰਗ ਸੰਗ ਹੋਵੇ!"

13ਫ਼ੇਰ ਗਿਦਾਊਨ ਨੇ ਆਖਿਆ, "ਸ਼੍ਰੀ ਮਾਨ ਜੀ, ਮੈਂ ਸਹੁੰ*
ਖਾਂਦਾ ਹਾਂ ਕਿ ਜੇ ਯਹੋਵਾਹ ਸਾਡੇ ਨਾਲ ਹੈ, ਤਾਂ ਅਸੀਂ ਇੰਨੀਆਂ
ਮੁਸੀਬਤਾਂ ਵਿੱਚ ਕਿਉਂ ਪਏ ਹੋਏ ਹਾਂ? ਅਸੀਂ ਸੁਣਿਆ ਕਿ ਉਸਨੇ
ਸਾਡੇ ਪੁਰਖਿਆਂ ਵਾਸਤੇ ਅਦਭੁਤ ਕਰਿਸ਼ਮੇ ਕੀਤੇ ਸਨ। ਸਾਡੇ

**ਔਰਤ** ਸੰਭਵਤਾ ਨੇਤਾਵਾਂ ਦੀਆਂ ਪਤਨੀਆਂ ਵਿੱਚੋਂ ਕੋਈ ਔਰਤ ਜੋ ਉਸਦੇ ਸੰਗ ਰਹਿੰਦੀ ਸੀ।

**ਸਹੁੰ** ਕਿਉਂ ਕਿ ਅਸਲ ਵਿੱਚ ਨਾ ਉਹ ਇਕਰਾਰ ਕਰਦਾ ਤੇ ਨਾਹੀ ਸਹੁੰ ਖਾਂਦਾ।

ਪੁਰਖਿਆਂ ਨੇ ਸਾਨੂੰ ਦੱਸਿਆ ਕਿ ਯਹੋਵਾਹ ਉਨ੍ਹਾਂ ਨੂੰ ਮਿਸਰ ਤੋਂ
ਬਾਹਰ ਲੈ ਆਇਆ ਸੀ। ਪਰ ਯਹੋਵਾਹ ਸਾਨੂੰ ਛੱਡ ਗਿਆ। ਉਸ
ਨੇ ਮਿਦਯਾਨੀਆਂ ਨੂੰ ਸਾਨੂੰ ਹਰਾਉਣ ਦੀ ਇਜਾਜ਼ਤ ਦੇ ਦਿੱਤੀ
ਹੈ।"

14ਯਹੋਵਾਹ ਗਿਦਾਊਨ ਵੱਲ ਮੁੜਿਆ ਅਤੇ ਆਖਿਆ,
"ਆਪਣੀ ਤਾਕਤ ਦੀ ਵਰਤੋਂ ਕਰੋ। ਜਾਓ ਇਸਰਾਏਲ ਦੇ ਲੋਕਾਂ
ਨੂੰ ਮਿਦਯਾਨ ਦੇ ਲੋਕਾਂ ਤੋਂ ਬਚਾਓ। ਮੈਂ ਤੁਹਾਨੂੰ ਉਨ੍ਹਾਂ ਨੂੰ ਬਚਾਉਣ
ਲਈ ਭੇਜ ਰਿਹਾ ਹਾਂ!"

15ਪਰ ਗਿਦਾਊਨ ਨੇ ਜਵਾਬ ਦਿੱਤਾ ਅਤੇ ਆਖਿਆ, "ਮੈਨੂੰ
ਮਾਫ਼ ਕਰਨਾ ਸ਼੍ਰੀ ਮਾਨ ਜੀ, ਮੈਂ ਇਸਰਾਏਲ ਨੂੰ ਕਿਵੇਂ ਬਚਾ ਸਕਦਾ
ਹਾਂ? ਮੇਰਾ ਪਰਿਵਾਰ ਤਾਂ ਮਨੱਸ਼ਹ ਦੇ ਪਰਿਵਾਰ-ਸਮੂਹ ਵਿੱਚੋਂ
ਸਭ ਤੋਂ ਕਮਜ਼ੋਰ ਹੈ। ਅਤੇ ਮੈਂ ਆਪਣੇ ਪਰਿਵਾਰ ਵਿੱਚੋਂ ਸਭ ਤੋਂ
ਛੋਟਾ ਹਾਂ।"

16ਯਹੋਵਾਹ ਨੇ ਗਿਦਾਊਨ ਨੂੰ ਜਵਾਬ ਦਿੱਤਾ ਅਤੇ ਆਖਿਆ,
"ਮੈਂ ਤੇਰੇ ਨਾਲ ਹਾਂ! ਇਸ ਲਈ ਤੂੰ ਮਿਦਯਾਨ ਦੇ ਲੋਕਾਂ ਨੂੰ ਹਰਾ
ਸਕਦਾ ਹੈਂ। ਇਉਂ ਲੱਗੇਗਾ ਜਿਵੇਂ ਤੂੰ ਸਿਰਫ਼ ਇੱਕ ਬੰਦੇ ਨਾਲ
ਲੜ ਰਿਹਾ ਹੋਵੇਂ।"

17ਤਾਂ ਗਿਦਾਊਨ ਨੇ ਯਹੋਵਾਹ ਨੂੰ ਆਖਿਆ, "ਜੇ ਤੂੰ ਮੇਰੇ ਉੱਤੇ
ਪ੍ਰਸੰਨ ਹੈਂ, ਤਾਂ ਇਹ ਸਾਬਤ ਕਰਨ ਲਈ ਕਿ ਮੇਰੇ ਨਾਲ ਗੱਲ
ਕਰਨ ਵਾਲਾ ਇਹ ਤੂੰ ਹੀ ਹੈਂ ਮੈਨੂੰ ਕੋਈ ਸਬੂਤ ਦੇ। 18ਕਿਰਪਾ
ਕਰਕੇ ਇੱਥੇ ਇੰਤਜ਼ਾਰ ਕਰਨਾ। ਓਨਾ ਚਿਰ ਜਾਣਾ ਨਹੀਂ ਜਦੋਂ
ਤੱਕ ਕਿ ਮੈਂ ਤੇਰੇ ਕੋਲ ਮੁੜ ਕੇ ਨਾ ਆ ਜਾਵਾਂ। ਮੈਨੂੰ ਆਪਣੀ ਭੇਟ
ਲਿਆਉਣ ਦੇ ਅਤੇ ਤੇਰੇ ਅੱਗੇ ਭੇਟਾ ਕਰਨ ਦੇ।"

ਅਤੇ ਯਹੋਵਾਹ ਨੇ ਆਖਿਆ, "ਮੈਂ ਤੇਰੇ ਆਉਣ ਤੱਕ ਇੰਤਜ਼ਾਰ
ਕਰਾਂਗਾ।"

19ਇਸ ਲਈ ਗਿਦਾਊਨ ਅੰਦਰ ਗਿਆ ਅਤੇ ਉਬਲਦੇ ਪਾਣੀ
ਵਿੱਚ ਇੱਕ ਬੱਕਰੀ ਤਿਆਰ ਕੀਤੀ। ਉਸ ਨੇ ਤਕਰੀਬਨ ਵੀਹ
ਪਾਉਂਡ ਆਟਾ ਵੀ ਲਿਆ ਅਤੇ ਇੱਕ ਬੇਖਮੀਰੀ ਰੋਟੀ ਬਣਾਈ।
ਫ਼ੇਰ ਉਸ ਨੇ ਮਾਸ ਨੂੰ ਇੱਕ ਟੋਕਰੀ ਵਿੱਚ ਰੱਖਿਆ ਅਤੇ ਉਬਲੇ
ਹੋਏ ਮਾਸ ਦੇ ਪਾਣੀ ਨੂੰ ਇੱਕ ਭਾਂਡੇ ਵਿੱਚ ਪਾਇਆ। ਉਹ ਮਾਸ,
ਪਾਣੀ ਅਤੇ ਬੇਖਮੀਰੀ ਰੋਟੀ ਨੂੰ ਲਿਆਇਆ ਅਤੇ ਉਨ੍ਹਾਂ ਨੂੰ ਓਕ
ਦੇ ਰੁੱਖ ਥੱਲੇ ਯਹੋਵਾਹ ਨੂੰ ਭੇਟ ਕਰ ਦਿੱਤਾ।

20ਪਰਮੇਸ਼ੁਰ ਦੇ ਦੂਤ ਨੇ ਗਿਦਾਊਨ ਨੂੰ ਆਖਿਆ, "ਮਾਸ ਨੂੰ
ਅਤੇ ਪਤੀਰੀ ਰੋਟੀ ਨੂੰ ਉਸ ਚੱਟਾਨ ਉੱਤੇ ਰੱਖ ਦੇ। ਫ਼ੇਰ ਤਰੀ
ਡੋਲ੍ਹ।" ਗਿਦਾਊਨ ਨੇ ਇਵੇਂ ਹੀ ਕੀਤਾ।

21ਯਹੋਵਾਹ ਦੇ ਦੂਤ ਕੋਲ ਹੱਥ ਵਿੱਚ ਤੁਰਨ ਵਾਲੀ ਇੱਕ ਸੋਟੀ
ਸੀ। ਯਹੋਵਾਹ ਦੇ ਦੂਤ ਨੇ ਮਾਸ ਨੂੰ ਅਤੇ ਰੋਟੀ ਨੂੰ ਸੋਟੀ ਦੀ ਨੋਕ
ਨਾਲ ਛੁਹਿਆ। ਤਾਂ ਚੱਟਾਨ ਵਿੱਚ ਅੱਗ ਦਾ ਭਬੂਕਾ ਨਿਕਲਿਆ!
ਮਾਸ ਅਤੇ ਰੋਟੀ ਪੂਰੀ ਤਰ੍ਹਾਂ ਸੜ ਗਏ! ਫ਼ੇਰ ਯਹੋਵਾਹ ਦਾ ਦੂਤ
ਗਾਇਬ ਹੋ ਗਿਆ।

22ਤਾਂ ਗਿਦਾਊਨ ਸਮਝ ਗਿਆ ਕਿ ਉਹ ਯਹੋਵਾਹ ਦੇ ਦੂਤ
ਨਾਲ ਹੀ ਗੱਲਾਂ ਕਰ ਰਿਹਾ ਸੀ। ਇਸ ਲਈ ਉਸ ਨੇ ਪੁਕਾਰ ਕੇ
ਆਖਿਆ, "ਮੇਰੇ ਤੇ ਹਾਏ, ਯਹੋਵਾਹ ਸਰਬ-ਸ਼ਕਤੀਮਾਨ! ਮੈਂ
ਯਹੋਵਾਹ ਦੇ ਦੂਤ ਨੂੰ ਆਮ੍ਹਣੇ-ਸਾਮ੍ਹਣੇ ਵੇਖਿਆ ਹੈ।"

23ਪਰ ਯਹੋਵਾਹ ਨੇ ਗਿਦਾਊਨ ਨੂੰ ਆਖਿਆ, "ਸ਼ਾਂਤ ਹੋ ਜਾ!"
ਭੈਭੀਤ ਨਾ ਹੋ! ਤੂੰ ਮਰੇਂਗਾ ਨਹੀਂ!"

24ਇਸ ਲਈ ਗਿਦਾਊਨ ਨੇ ਓਸ ਥਾਂ ਉੱਤੇ ਯਹੋਵਾਹ ਦੀ
ਉਪਾਸਨਾ ਕਰਨ ਲਈ ਇੱਕ ਜਗਵੇਦੀ ਉਸਾਰੀ। ਗਿਦਾਊਨ ਨੇ
ਉਸ ਜਗਵੇਦੀ ਦਾ ਨਾਂ ਰੱਖਿਆ, "ਯਹੋਵਾਹ ਸ਼ਾਂਤੀ ਹੈ।" ਉਹ
ਜਗਵੇਦੀ ਹਾਲੇ ਵੀ ਆਫ਼ਰਾਹ ਸ਼ਹਿਰ ਵਿਖੇ ਹੈ। ਆਫ਼ਰਾਹ ਓਥੇ
ਹੈ ਜਿੱਥੇ ਅਜ਼ਰ ਦਾ ਪਰਿਵਾਰ ਰਹਿੰਦਾ ਹੈ।

### ਗਿਦਾਊਨ ਬਆਲ ਦੀ ਜਗਵੇਦੀ ਨੂੰ ਢਾਹ ਦਿੰਦਾ ਹੈ

25ਓਸੇ ਰਾਤ ਯਹੋਵਾਹ ਨੇ ਗਿਦਾਊਨ ਨਾਲ ਗੱਲ ਕੀਤੀ ਅਤੇ
ਆਖਿਆ, "ਆਪਣੇ ਪਿਤਾ ਦਾ ਇੱਕ ਪੂਰਾ ਪਲਿਆ ਹੋਇਆ
ਵਹਿੜਕਾ ਅਤੇ ਦੂਜਾ ਜੋ ਸੱਤ ਸਾਲ ਦਾ ਹੈ ਲੈ। ਤੇਰੇ ਪਿਤਾ ਕੋਲ
ਝੂਠੇ ਦੇਵਤੇ, ਬਆਲ ਦੀ ਜਗਵੇਦੀ ਹੈ ਅਤੇ ਜਗਵੇਦੀ ਦੇ ਨੇੜੇ
ਦੇਵੀ ਅਸ਼ੇਰਾਹ ਦੀ ਉਪਾਸਨਾ ਕਰਨ ਲਈ ਇੱਕ ਲੱਕੜ ਦਾ
ਇੱਕ ਥੰਮ ਵੀ ਹੈ। ਵਹਿੜਕੇ ਦੀ ਸਹਾਇਤਾ ਨਾਲ ਬਆਲ ਦੀ
ਜਗਵੇਦੀ ਨੂੰ ਢਾਹ ਦੇ ਅਤੇ ਅਸ਼ੇਰਾਹ ਦੇ ਥੰਮ ਨੂੰ ਚੀਰ ਦੇ।
26ਫ਼ੇਰ ਯਹੋਵਾਹ, ਆਪਣੇ ਪਰਮੇਸ਼ੁਰ ਲਈ ਸਹੀ ਢੰਗ ਦੀ ਜਗਵੇਦੀ
ਉਸਾਰ। ਇਸ ਜਗਵੇਦੀ ਨੂੰ ਇਸ ਉੱਚੀ ਥਾਂ ਉੱਤੇ ਉਸਾਰ। ਫ਼ੇਰ
ਉਸ ਵਹਿੜਕੇ ਨੂੰ ਬਲੀ ਚੜ੍ਹਾਕੇ ਜਗਵੇਦੀ ਉੱਤੇ ਹੋਮ ਕਰ।
ਅਸ਼ੇਰਾਹ ਦੇ ਥੰਮ ਦੀ ਲੱਕੜ ਕੋਲੋਂ ਆਪਣੇ ਚੜ੍ਹਾਵੇ ਨੂੰ ਹੋਮ ਕਰਨ
ਦਾ ਕੰਮ ਲੈ।"

27ਇਸ ਲਈ ਗਿਦਾਊਨ ਨੇ ਆਪਣੇ ਦਸ ਸੇਵਕ ਲਏ ਅਤੇ
ਓਸੇ ਤਰ੍ਹਾਂ ਕੀਤਾ ਜਿਵੇਂ ਯਹੋਵਾਹ ਨੇ ਉਸਨੂੰ ਕਿਹਾ ਸੀ। ਪਰ ਉਹ
ਆਪਣੇ ਪਿਉ ਦੇ ਘਰ ਦੇ ਅਤੇ ਨਗਰ ਦੇ ਲੋਕਾਂ ਤੋਂ ਡਰਦਾ ਸੀ,
ਇਸ ਲਈ ਉਸਨੇ ਅਜਿਹਾ ਦਿਨ ਵੇਲੇ ਨਹੀਂ ਸਗੋਂ ਰਾਤ ਵੇਲੇ
ਕੀਤਾ।

28ਸ਼ਹਿਰ ਦੇ ਲੋਕ ਅਗਲੀ ਸਵੇਰ ਜਾਗੇ। ਅਤੇ ਉਨ੍ਹਾਂ ਨੇ ਦੇਖਿਆ
ਕਿ ਬਾਅਲ ਦੀ ਜਗਵੇਦੀ ਤਬਾਹ ਹੋਈ ਪਈ ਹੈ! ਉਨ੍ਹਾਂ ਨੇ ਇਹ
ਵੀ ਦੇਖਿਆ ਕਿ ਅਸ਼ੇਰਾਹ ਦਾ ਥੰਮ ਵੀ ਚੀਰਿਆ ਪਿਆ ਹੈ।
ਅਸ਼ੇਰਾਹ ਦਾ ਥੰਮ ਜਗਵੇਦੀ ਦੇ ਨਾਲ ਲਗਦਾ ਸੀ। ਉਨ੍ਹਾਂ ਬੰਦਿਆਂ
ਨੇ ਉਹ ਜਗਵੇਦੀ ਵੀ ਦੇਖੀ ਜਿਹੜੀ ਗਿਦਾਊਨ ਨੇ ਉਸਾਰੀ
ਸੀ। ਅਤੇ ਉਨ੍ਹਾਂ ਨੇ ਦੇਖਿਆ ਕਿ ਉਸ ਜਗਵੇਦੀ ਉੱਤੇ ਬਲੀ
ਚੜ੍ਹਾਇਆ ਗਿਆ ਵਹਿੜਕਾ ਵੀ ਦੇਖਿਆ।

29ਸ਼ਹਿਰ ਦੇ ਲੋਕਾਂ ਨੇ ਇੱਕ ਦੂਸਰੇ ਵੱਲ ਦੇਖਿਆ ਅਤੇ ਪੁੱਛਿਆ,
"ਇਹ ਸਭ ਕਿਸਨੇ ਕੀਤਾ?" ਫ਼ੇਰ ਉਨ੍ਹਾਂ ਨੇ ਪੁੱਛ-ਤਾਛ ਕੀਤਾ
ਅਤੇ ਪਤਾ ਲੱਗਿਆ, "ਯੋਆਸ਼ ਦੇ ਪੁੱਤਰ ਗਿਦਾਊਨ ਨੇ ਇਹ ਸਭ
ਕੀਤਾ ਹੈ।"

30ਇਸ ਲਈ ਸ਼ਹਿਰ ਦੇ ਲੋਕ ਯੋਆਸ਼ ਦੇ ਕੋਲ ਆਏ। ਉਨ੍ਹਾਂ ਨੇ
ਯੋਆਸ਼ ਨੂੰ ਆਖਿਆ, "ਆਪਣੇ ਪੁੱਤਰ ਨੂੰ ਬਾਹਰ ਕੱਢੋ ਉਸਨੇ
ਬਆਲ ਦੀ ਜਗਵੇਦੀ ਤੋੜ ਦਿੱਤੀ ਹੈ। ਅਤੇ ਉਸਨੇ ਅਸ਼ੇਰਾਹ ਦਾ
ਥੰਮ, ਜਿਹੜਾ ਜਗਵੇਦੀ ਦੇ ਕੋਲ ਸੀ, ਕੱਟ ਦਿੱਤਾ ਹੈ। ਇਸ ਲਈ
ਤੇਰੇ ਪੁੱਤਰ ਨੂੰ ਮਰਨਾ ਪਵੇਗਾ।"

31ਤਾਂ ਯੋਆਸ਼ ਨੇ ਆਪਣੇ ਆਲੇ-ਦੁਆਲੇ ਜੁੜੀ ਲੋਕਾਂ ਦੀ ਭੀੜ
ਨਾਲ ਗੱਲ ਕੀਤੀ। ਉਸਨੇ ਆਖਿਆ, "ਕੀ ਤੁਸੀਂ ਬਆਲ ਦਾ ਪੱਖ

ਪੂਰਨ ਜਾ ਰਹੇ ਹੋ? ਕੀ ਤੁਸੀਂ ਬਆਲ ਨੂੰ ਬਚਾਉਣ ਜਾ ਰਹੇ ਹੋ?
ਜੇ ਕੋਈ ਬਆਲ ਦਾ ਪੱਖ ਲੈਂਦਾ ਹੈ ਤਾਂ ਉਸਨੂੰ ਸਵੇਰ ਹੋਣ ਤੱਕ
ਮਾਰ ਦਿੱਤਾ ਜਾਵੇ। ਜੇ ਬਆਲ ਸੱਚਮੁੱਚ ਦੇਵਤਾ ਹੈ ਤਾਂ ਫ਼ੇਰ ਜਦੋਂ
ਕੋਈ ਉਸਦੀ ਜਗਵੇਦੀ ਨੂੰ ਢਾਹੁੰਦਾ ਹੈ ਤਾਂ ਉਸਨੂੰ ਆਪਣੀ
ਰਖਿਆ ਖੁਦ ਕਰਨ ਦਿਓ।" 32ਯੋਆਸ਼ ਨੇ ਆਖਿਆ, "ਜੇ
ਗਿਦਾਊਨ ਨੇ ਬਆਲ ਦੀ ਜਗਵੇਦੀ ਢਾਹ ਦਿੱਤੀ ਹੈ ਤਾਂ ਬਆਲ
ਨੂੰ ਉਸ ਨਾਲ ਬਹਿਸ ਕਰਨ ਦਿਓ।" ਇਸ ਲਈ ਉਸ ਦਿਨ
ਯੋਆਸ਼ ਨੇ ਗਿਦਾਊਨ ਨੂੰ ਨਵਾਂ ਨਾਂ ਦਿੱਤਾ। ਉਸਨੇ ਉਸਨੂੰ
ਯਰੱਬਆਲ ਆਖਿਆ।

### ਗਿਦਾਊਨ ਮਿਦਯਾਨ ਦੇ ਲੋਕਾਂ ਨੂੰ ਹਰਾਉਂਦਾ ਹੈ

33ਮਿਦਯਾਨ, ਅਮਾਲੇਕ ਅਤੇ ਪੂਰਬ ਦੇ ਹੋਰ ਲੋਕ ਇਸਰਾਏਲ
ਦੇ ਲੋਕਾਂ ਨਾਲ ਲੜਨ ਲਈ ਇਕੱਠੇ ਹੋ ਗਏ ਇਨ੍ਹਾਂ ਲੋਕਾਂ ਨੇ ਨਦੀ
ਪਾਰ ਕਰਕੇ ਯਜ਼ਰਏਲ ਵਾਦੀ ਅੰਦਰ ਡੇਰਾ ਲਾ ਲਿਆ।
34ਗਿਦਾਊਨ ਕੋਲ ਯਹੋਵਾਹ ਦਾ ਆਤਮਾ ਆਇਆ ਅਤੇ ਉਸਨੂੰ
ਵੱਡੀ ਸ਼ਕਤੀ ਦਿੱਤੀ। ਉਸ ਨੇ ਅਬੀਅਜ਼ਰ ਪਰਿਵਾਰ ਨੂੰ ਆਪਣੇ
ਪਿੱਛੇ ਆਉਣ ਲਈ ਤੂਰ੍ਹੀ ਵਜਾਈ। 35ਗਿਦਾਊਨ ਨੇ ਮਨੱਸ਼ਹ
ਪਰਿਵਾਰ-ਸਮੂਹ ਦੇ ਸਾਰੇ ਲੋਕਾਂ ਵੱਲ ਸੰਦੇਸ਼ਵਾਹਕ ਭੇਜੇ ਕਿ ਉਹ
ਆਪਣੇ ਸਾਰੇ ਹਥਿਆਰ ਲੈਕੇ ਲੜਾਈ ਲਈ ਤਿਆਰ ਹੋ ਜਾਣ।
ਗਿਦਾਊਨ ਨੇ ਆਸ਼ੇਰ, ਜ਼ਬੂਲੁਨ ਅਤੇ ਨਫ਼ਤਾਲੀ ਦੇ ਪਰਿਵਾਰ-
ਸਮੂਹਾਂ ਵੱਲ ਸੰਦੇਸ਼ਵਾਹਕਾਂ ਰਾਹੀਂ ਵੀ ਇਹੀ ਸੰਦੇਸ਼ ਭੇਜਿਆ।
ਇਸ ਲਈ ਉਹ ਪਰਿਵਾਰ-ਸਮੂਹ ਵੀ ਗਿਦਾਊਨ ਅਤੇ ਉਸਦੀ
ਫ਼ੌਜ ਨੂੰ ਮਿਲਣ ਲਈ ਗਏ।

36ਤਾਂ ਗਿਦਾਊਨ ਨੇ ਪਰਮੇਸ਼ੁਰ ਨੂੰ ਆਖਿਆ, "ਤੁਸੀਂ ਆਖਿਆ
ਸੀ ਕਿ ਤੁਸੀਂ ਇਸਰਾਏਲ ਦੇ ਲੋਕਾਂ ਨੂੰ ਬਚਾਉਣ ਵਿੱਚ ਮੇਰੀ
ਮਦਦ ਕਰੋਂਗੇ। ਮੈਨੂੰ ਪ੍ਰਮਾਣ ਦੇਵੋ! 37ਮੈਂ ਅਨਾਜ਼ ਛੜਨ ਵਾਲੇ
ਫਰਸ਼ ਉੱਤੇ ਭੇਡ ਦੀ ਖੱਲ੍ਹ ਰੱਖਾਂਗਾ। ਜੇ ਸਿਰਫ਼ ਖੱਲ ਉੱਤੇ ਹੀ
ਤ੍ਰੇਲ ਹੋਵੇਗੀ ਜਦੋਂ ਕਿ ਮੈਂ ਹੋਰ ਸਾਰੀ ਥਾਂ ਸੁੱਕੀ ਹੋਵੇਗੀ, ਤਾਂ ਮੈਂ
ਜਾਣ ਲਵਾਂਗਾ ਕਿ ਜਿਵੇਂ ਤੁਸੀਂ ਆਖਿਆ ਸੀ, ਤੁਸੀਂ ਇਸਰਾਏਲ
ਨੂੰ ਬਚਾਉਣ ਵਿੱਚ ਮੇਰੀ ਮਦਦ ਕਰੋਂਗੇ।"

38ਅਤੇ ਬਿਲਕੁਲ ਇਵੇਂ ਹੀ ਹੋਇਆ। ਗਿਦਾਊਨ ਅਗਲੀ
ਸਵੇਰੇ ਜਲਦੀ ਉੱਠਿਆ ਅਤੇ ਖੱਲ ਨੂੰ ਨਚੋੜਿਆ। ਉਸਨੇ ਭੇਡ
ਦੀ ਖੱਲ ਵਿੱਚੋਂ ਇੱਕ ਪਿਆਲਾ ਭਰ ਪਾਣੀ ਨਚੋੜ ਦਿੱਤਾ।

39ਫ਼ੇਰ ਗਿਦਾਊਨ ਨੇ ਪਰਮੇਸ਼ੁਰ ਨੂੰ ਆਖਿਆ, "ਮੇਰੇ ਨਾਲ
ਨਾਰਾਜ਼ ਨਾ ਹੋਣਾ। ਮੈਨੂੰ ਸਿਰਫ਼ ਇੱਕ ਗੱਲ ਹੋਰ ਪੁੱਛਣ ਦਿਓ।
ਮੈਨੂੰ ਬੱਸ ਇੱਕ ਵਾਰੀ ਹੋਰ ਭੇਡ ਦੀ ਖੱਲ ਨਾਲ ਤੁਹਾਡੀ ਪਰਖ
ਕਰਨ ਦਿਓ। ਇਸ ਵਾਰੀ ਇਹ ਖੱਲ ਸੁੱਕੀ ਰਹੇ ਜਦੋਂ ਕਿ ਇਸਦੇ
ਆਲੇ-ਦੁਆਲੇ ਦੀ ਥਾਂ ਤ੍ਰੇਲ ਨਾਲ ਭਿੱਜੀ ਹੋਵੇ।"

40ਉਸ ਰਾਤ ਪਰਮੇਸ਼ੁਰ ਨੇ ਇਹੋ ਹੀ ਕੀਤਾ। ਬਸ ਭੇਡ ਦੀ
ਖੱਲ ਸੁੱਕੀ ਸੀ ਜਦੋਂ ਕਿ ਇਸਦੇ ਆਲੇ-ਦੁਆਲੇ ਦੀ ਸਾਰੀ ਥਾਂ
ਤ੍ਰੇਲ ਨਾਲ ਗਿੱਲੀ ਸੀ।

7 ਅਗਲੀ ਸਵੇਰ ਸੁਵਖਤੇ, ਯਰੁੱਬਆਲ ਅਤੇ ਉਸਦੇ ਸਾਰ
ਸਾਥੀਆਂ ਨੇ ਹਰੋਦ ਦੇ ਝਰਨੇ ਲਾਗੇ ਡੇਰਾ ਲਾ ਲਿਆ।
ਮਿਦਯਾਨੀਆਂ ਨੇ ਹੇਠਾਂ ਵਾਲੀ ਵਾਦੀ ਵਿੱਚ ਮੋਰੀਹ ਨਾਂ ਦੀ ਪਹਾੜੀ
ਕੋਲ ਗਿਦਾਊਨ ਅਤੇ ਉਸਦੇ ਡੇਰੇ ਦੇ ਉੱਤਰ ਵੱਲ ਡੇਰਾ ਲਾਇਆ
ਹੋਇਆ ਸੀ।

2ਤਾਂ ਯਹੋਵਾਹ ਨੇ ਗਿਦਾਊਨ ਨੂੰ ਆਖਿਆ, "ਮੈਂ ਮਿਦਯਾਨ
ਲੋਕਾਂ ਨੂੰ ਹਰਾਉਣ ਵਿੱਚ ਤੁਹਾਡੇ ਆਦਮੀਆਂ ਦੀ ਮਦਦ ਕਰਨ
ਜਾ ਰਿਹਾ ਹਾਂ। ਪਰ ਇਸ ਕੰਮ ਲਈ ਤੁਹਾਡੇ ਕੋਲ ਬਹੁਤ ਜ਼ਿਆਦਾ
ਆਦਮੀ ਹਨ। ਮੈਂ ਨਹੀਂ ਚਾਹੁੰਦਾ ਕਿ ਇਸਰਾਏਲ ਦੇ ਲੋਕ ਮੈਨੂੰ
ਭੁੱਲ ਜਾਣ ਅਤੇ ਇਸ ਗੱਲ ਦੀ ਫ਼ੜ੍ਹ ਮਾਰਨ ਕੇ ਉਨ੍ਹਾਂ ਨੇ ਆਪਣੇ
ਆਪ ਨੂੰ ਖੁਦ ਬਚਾਇਆ ਹੈ। 3ਇਸ ਲਈ ਹੁਣ, ਆਪਣੇ ਬੰਦਿਆਂ
ਸਾਮ੍ਹਣੇ ਇੱਕ ਐਲਾਨ ਕਰ। ਉਨ੍ਹਾਂ ਨੂੰ ਆਖ, 'ਜਿਹੜਾ ਵੀ ਭੈਭੀਤ
ਹੈ ਉਹ ਗਿਲਆਦ ਪਰਬਤ ਨੂੰ ਛੱਡ ਕੇ ਜਾ ਸਕਦਾ ਹੈ। ਉਹ
ਬੇਸ਼ਕ ਘਰ ਚਲਾ ਜਾਵੇ।'"

ਉਸੇ ਸਮੇਂ 22,000 ਬੰਦੇ ਗਿਦਾਊਨ ਨੂੰ ਛੱਡ ਗਏ ਅਤੇ ਘਰਾਂ
ਨੂੰ ਚਲੇ ਗਏ। ਪਰ 10,000 ਹਾਲੇ ਵੀ ਓਥੇ ਰੁਕੇ ਰਹੇ।

4ਫ਼ੇਰ ਯਹੋਵਾਹ ਨੇ ਗਿਦਾਊਨ ਨੂੰ ਆਖਿਆ, "ਹਾਲੇ ਵੀ ਬਹੁਤ
ਜ਼ਿਆਦਾ ਆਦਮੀ ਹਨ। ਬੰਦਿਆਂ ਨੂੰ ਪਾਣੀ ਕੋਲ ਲੈ ਜਾ, ਅਤੇ ਮੈਂ
ਓਥੇ ਇਨ੍ਹਾਂ ਦੀ ਤੇਰੇ ਲਈ ਪਰਖ ਕਰਾਂਗਾ। ਜੇ ਮੈਂ ਆਖਾਂ, 'ਇਹ
ਬੰਦਾ ਤੇਰੇ ਨਾਲ ਜਾਵੇਗਾ', ਉਹ ਜਾਵੇਗਾ। ਪਰ ਜੇ ਮੈਂ ਆਖਾਂ,
'ਇਹ ਬੰਦਾ ਤੇਰੇ ਨਾਲ ਨਹੀਂ ਜਾਵੇਗਾ', ਤਾਂ ਉਹ ਨਹੀਂ ਜਾਵੇਗਾ।"

5ਇਸ ਲਈ ਗਿਦਾਊਨ ਆਪਣੇ ਸਾਰੇ ਆਦਮੀਆਂ ਨੂੰ ਪਾਣੀ
ਵੱਲ ਲੈ ਗਿਆ। ਪਾਣੀ ਕੋਲ ਯਹੋਵਾਹ ਨੇ ਗਿਦਾਊਨ ਨੂੰ ਆਖਿਆ,
"ਜਿਹੜੇ ਬੰਦੇ ਕੁੱਤੇ ਵਾਂਗ ਆਪਣੀ ਜੀਭ ਦੀ ਵਰਤੋਂ ਕਰਕੇ ਪਾਣੀ
ਪੀਣ ਉਨ੍ਹਾਂ ਨੂੰ ਇੱਕ ਟੋਲੇ ਵਿੱਚ ਪਾਵੀਂ। ਜਿਹੜੇ ਬੰਦੇ ਗੋਡਿਆਂ
ਭਾਰ ਝੁਕ ਕੇ ਪਾਣੀ ਪੀਣ ਉਨ੍ਹਾਂ ਨੂੰ ਦੂਸਰੇ ਟੋਲੇ ਵਿੱਚ ਪਾ
ਦੇਵੀਂ।"

6ਓਥੇ 300 ਬੰਦੇ ਅਜਿਹੇ ਸਨ ਜਿਨ੍ਹਾਂ ਨੇ ਹੱਥਾਂ ਵਿੱਚ ਪਾਣੀ
ਭਰ ਕੇ ਜੀਭ ਨਾਲ ਪੀਤਾ। ਅਤੇ ਬਾਕੀਆਂ ਨੇ ਗੋਡਿਆਂ ਭਾਰ ਝੁਕ
ਕੇ ਪਾਣੀ ਪੀਤਾ। 7ਯਹੋਵਾਹ ਨੇ ਗਿਦਾਊਨ ਨੂੰ ਆਖਿਆ, "ਮੈਂ
ਉਨ੍ਹਾਂ 300 ਬੰਦਿਆਂ ਦੀ ਵਰਤੋਂ ਕਰਾਂਗਾ ਜਿਨ੍ਹਾਂ ਨੇ ਕੁੱਤੇ ਵਾਂਗ
ਜੀਭ ਰਾਹੀਂ ਪਾਣੀ ਪੀਤਾ। ਮੈਂ ਉਨ੍ਹਾਂ ਬੰਦਿਆਂ ਦੀ ਵਰਤੋਂ ਤੁਹਾਨੂੰ
ਬਚਾਉਣ ਲਈ ਕਰਾਂਗਾ, ਅਤੇ ਮੈਂ ਤੁਹਾਨੂੰ ਇਜਾਜ਼ਤ ਦਿਆਂਗਾ
ਕਿ ਤੁਸੀਂ ਮਿਦਯਾਨ ਲੋਕਾਂ ਨੂੰ ਹਰਾ ਸਕੋ। ਬਾਕੀ ਬੰਦਿਆਂ ਨੂੰ ਘਰੋ
ਘਰੀ ਜਾਣ ਦਿਓ।"

8ਇਸ ਲਈ ਗਿਦਾਊਨ ਨੇ ਇਸਰਾਏਲ ਦੇ ਬਾਕੀ ਲੋਕਾਂ ਨੂੰ
ਘਰ ਭੇਜ ਦਿੱਤਾ। ਗਿਦਾਊਨ ਨੇ ਆਪਣੇ ਨਾਲ 300 ਬੰਦਿਆਂ ਨੂੰ
ਰੱਖਿਆ। ਇਨ੍ਹਾਂ ਬੰਦਿਆਂ ਨੇ ਘਰ ਚਲੇ ਜਾਣ ਵਾਲੇ ਬੰਦਿਆਂ ਦਾ
ਰਾਸ਼ਨ ਅਤੇ ਉਨ੍ਹਾਂ ਦੀਆਂ ਤੂਰ੍ਹੀਆਂ ਰੱਖ ਲਈਆਂ।

ਮਿਦਯਾਨ ਲੋਕ ਗਿਦਾਊਨ ਦੇ ਡੇਰੇ ਦੇ ਹੇਠਾਂ ਵਾਦੀ ਵਿੱਚ
ਡੇਰਾ ਲਈ ਬੈਠੇ ਸਨ। 9ਰਾਤ ਵੇਲੇ ਯਹੋਵਾਹ ਨੇ ਗਿਦਾਊਨ
ਨਾਲ ਗੱਲ ਕੀਤੀ। ਯਹੋਵਾਹ ਨੇ ਉਸ ਨੂੰ ਆਖਿਆ, "ਉੱਠ ਖੜੋ।
ਮੈਂ ਤੈਨੂੰ ਮਿਦਯਾਨ ਫ਼ੌਜ ਨੂੰ ਹਰਾਉਣ ਦਿਆਂਗਾ। ਉਨ੍ਹਾਂ ਦੇ ਡੇਰੇ
ਵਿੱਚ ਚਲਾ ਜਾ। 10ਜੇ ਤੂੰ ਇਕੱਲਿਆਂ ਜਾਣ ਤੋਂ ਡਰਦਾ ਹੈ ਤਾਂ
ਆਪਣੇ ਸੇਵਕ ਫੂਰਾਹ ਨੂੰ ਲੈ ਜਾ। 11ਮਿਦਯਾਨ ਲੋਕਾਂ ਦੇ ਡੇਰੇ
ਵਿੱਚ ਜਾ। ਉਹ ਗੱਲਾਂ ਸੁਣ ਜਿਹੜੀਆਂ ਉਹ ਕਰ ਰਹੇ ਹਨ।
ਉਸਤੋਂ ਮਗਰੋਂ, ਤੂੰ ਉਨ੍ਹਾਂ ਉੱਤੇ ਹਮਲਾ ਕਰਨ ਤੋਂ ਨਹੀਂ ਡਰੇਂਗਾ।"

ਇਸ ਲਈ ਗਿਦਾਊਨ ਅਤੇ ਉਸਦਾ ਸੇਵਕ ਫੂਰਾਹ ਹੇਠਾਂ
ਦੁਸ਼ਮਣ ਦੇ ਡੇਰੇ ਦੇ ਕਿਨਾਰੇ ਤੱਕ ਚਲੇ ਗਏ। **12**ਮਿਦਯਾਨ ਲੋਕ,
ਅਮਾਲੇਕ ਲੋਕ ਅਤੇ ਪੂਰਬ ਦੇ ਹੋਰ ਸਾਰੇ ਲੋਕ ਉਸ ਵਾਦੀ ਵਿੱਚ
ਡੇਰਾ ਲਾਈ ਬੈਠੇ ਸਨ। ਓਥੇ ਇੰਨੇ ਜ਼ਿਆਦਾ ਬੰਦੇ ਸਨ ਕਿ ਉਹ
ਟਿੱਡੀਆਂ ਦੇ ਦਲ ਵਾਂਗ ਜਾਪਦੇ ਸਨ। ਇਉਂ ਲੱਗਦਾ ਸੀ ਜਿਵੇਂ
ਉਨ੍ਹਾਂ ਬੰਦਿਆਂ ਕੋਲ ਇੰਨੇ ਊਠ ਹਨ ਜਿੰਨੇ ਸਮੁੰਦਰ ਕੰਢੇ ਰੇਤ ਦੇ
ਕਣ ਹੁੰਦੇ ਹਨ।

**13**ਗਿਦਾਊਨ ਦੁਸ਼ਮਣ ਦੇ ਡੇਰੇ ਕੋਲ ਆਇਆ, ਅਤੇ ਉਸਨੇ
ਇੱਕ ਬੰਦੇ ਨੂੰ ਗੱਲ ਕਰਦਿਆਂ ਸੁਣਿਆ। ਉਹ ਬੰਦਾ ਆਪਣੇ
ਦੋਸਤ ਨੂੰ ਆਪਣੇ ਕਿਸੇ ਸੁਪਨੇ ਬਾਰੇ ਦੱਸ ਰਿਹਾ ਸੀ। ਉਹ ਬੰਦਾ
ਆਖ ਰਿਹਾ ਸੀ, "ਮੈਨੂੰ ਸੁਪਨਾ ਆਇਆ ਕਿ ਗੋਲ ਰੋਟੀ ਦਾ ਇੱਕ
ਟੁਕੜਾ ਮਿਦਯਾਨ ਦੇ ਡੇਰੇ ਵੱਲ ਰੁੜ੍ਹਦਾ ਹੋਇਆ ਆਇਆ। ਉਹ
ਰੋਟੀ ਦਾ ਟੁਕੜਾ ਤੰਬੂ ਨਾਲ ਇੰਨੀ ਜ਼ੋਰ ਦੀ ਵੱਜਿਆ ਕਿ ਤੰਬੂ
ਟੇਢਾ ਹੋ ਗਿਆ ਅਤੇ ਚੌਫ਼ਾਲ ਢਹਿ ਪਿਆ।"

**14**ਉਸ ਬੰਦੇ ਦਾ ਦੋਸਤ ਸੁਪਨੇ ਦਾ ਅਰਥ ਜਾਣਦਾ ਸੀ। ਉਸਨੇ
ਆਖਿਆ, "ਤੇਰੇ ਸੁਪਨੇ ਦਾ ਸਿਰਫ਼ ਇੱਕੋ ਹੀ ਅਰਥ ਹੋ ਸਕਦਾ
ਹੈ। ਤੇਰਾ ਸੁਪਨਾ ਇਸਰਾਏਲ ਦੇ ਉਸ ਬੰਦੇ ਬਾਰੇ ਹੈ। ਇਹ ਯੋਆਸ਼
ਦੇ ਪੁੱਤਰ ਗਿਦਾਊਨ ਬਾਰੇ ਹੈ। ਇਸਦਾ ਅਰਥ ਇਹ ਹੈ ਪਰਮੇਸ਼ੁਰ
ਗਿਦਾਊਨ ਕੋਲੋਂ ਮਿਦਯਾਨ ਦੀ ਸਾਰੀ ਫ਼ੌਜ ਹਰਾਵੇਗਾ।"

**15**ਜਦੋਂ ਉਸਨੇ ਲੋਕਾਂ ਨੂੰ ਸੁਪਨੇ ਬਾਰੇ ਅਤੇ ਉਸਦੇ ਅਰਥ
ਬਾਰੇ ਗੱਲਾਂ ਕਰਦਿਆਂ ਸੁਣਿਆ, ਗਿਦਾਊਨ ਨੇ ਪਰਮੇਸ਼ੁਰ ਅੱਗੇ
ਝੁਕ ਕੇ ਸਿਜਦਾ ਕੀਤਾ। ਫ਼ੇਰ ਗਿਦਾਊਨ ਇਸਰਾਏਲ ਦੇ ਲੋਕਾਂ
ਦੇ ਡੇਰੇ ਵਾਪਸ ਚਲਾ ਗਿਆ। ਗਿਦਾਊਨ ਨੇ ਲੋਕਾਂ ਨੂੰ ਆਵਾਜ਼
ਦਿੱਤੀ, "ਉੱਠੋ, ਯਹੋਵਾਹ ਮਿਦਯਾਨ ਦੇ ਲੋਕਾਂ ਨੂੰ ਹਰਾਉਣ ਵਿੱਚ
ਸਾਡੀ ਮਦਦ ਕਰੇਗਾ।" **16**ਫ਼ੇਰ ਗਿਦਾਊਨ ਨੇ 300 ਬੰਦਿਆਂ ਨੂੰ
ਤਿੰਨ ਹਿੱਸਿਆਂ ਵਿੱਚ ਵੰਡਿਆ। ਗਿਦਾਊਨ ਨੇ ਹਰੇਕ ਆਦਮੀ ਨੂੰ
ਇੱਕ ਤੂਰ੍ਹੀ ਅਤੇ ਇੱਕ ਖਾਲੀ ਜੱਗ ਦਿੱਤਾ। ਹਰੇਕ ਜੱਗ ਵਿੱਚ
ਇੱਕ ਜਗਦੀ ਹੋਈ ਮਸ਼ਾਲ ਸੀ। **17**ਫ਼ੇਰ ਗਿਦਾਊਨ ਨੇ ਆਪਣੇ
ਬੰਦਿਆਂ ਨੂੰ ਆਖਿਆ, "ਮੇਰੇ ਵੱਲ ਵੇਖਣਾ ਅਤੇ ਓਹੀ ਕਰਨਾ ਜੋ
ਮੈਂ ਕਰਾਂ। ਮੇਰੇ ਪਿੱਛੇ ਪਿੱਛੇ ਦੁਸ਼ਮਣ ਦੀ ਛਾਉਣੀ ਦੇ ਕੰਢੇ ਤੱਕ
ਆ ਜਾਓ। ਜਦੋਂ ਮੈਂ ਛਾਉਣੀ ਦੇ ਕੰਢੇ ਪਹੁੰਚ ਜਾਵਾਂ ਤਾਂ ਠੀਕ
ਓਹੀ ਕਰਨਾ ਜੋ ਮੈਂ ਕਰਾਂ। **18**ਤੁਸੀਂ ਆਦਮੀ ਦੁਸ਼ਮਣ ਦੀ ਛਾਉਣੀ
ਨੂੰ ਘੇਰਾ ਪਾ ਲਵੋ। ਮੈਂ ਅਤੇ ਮੇਰੇ ਨਾਲ ਦੇ ਸਾਰੇ ਆਦਮੀ ਤੂਰ੍ਹੀਆਂ
ਵਜਾਵਾਂਗੇ। ਜਦੋਂ ਅਸੀਂ ਆਪਣੀਆਂ ਤੂਰ੍ਹੀਆਂ ਵਜਾਈਏ ਤੁਸੀਂ
ਵੀ ਆਪਣੀਆਂ ਤੂਰ੍ਹੀਆਂ ਵਜਾਉਣੀਆਂ। ਫ਼ੇਰ ਇਨ੍ਹਾਂ ਸ਼ਬਦਾਂ ਦਾ
ਨਾਅਰਾ ਲਾਉਣਾ: 'ਯਹੋਵਾਹ ਲਈ ਅਤੇ ਗਿਦਾਊਨ ਲਈ!'

**19**ਇਸ ਤਰ੍ਹਾਂ ਗਿਦਾਊਨ ਅਤੇ ਉਸਦੇ ਨਾਲ ਦੇ 100 ਆਦਮੀ
ਦੁਸ਼ਮਣ ਦੀ ਛਾਉਣੀ ਦੇ ਕੰਢੇ ਤੀਕ ਗਏ। ਉਹ ਓਥੇ ਉਦੋਂ
ਆਏ ਜਦੋਂ ਦੁਸ਼ਮਣ ਨੇ ਹਾਲੇ ਪਹਿਰਾ ਬਦਲਿਆ ਹੀ ਸੀ। ਇਹ
ਅੱਧੀ ਰਾਤ ਦਾ ਪਹਿਰ ਸੀ। ਗਿਦਾਊਨ ਅਤੇ ਉਸਦੇ ਬੰਦਿਆਂ ਨੇ
ਆਪਣੀਆਂ ਤੂਰ੍ਹੀਆਂ ਵਜਾਈਆਂ ਅਤੇ ਆਪਣੇ ਜੱਗ ਭੰਨ ਦਿੱਤੇ।
**20**ਫ਼ੇਰ ਗਿਦਾਊਨ ਦੇ ਬੰਦਿਆਂ ਦੇ ਤਿੰਨਾਂ ਹੀ ਸਮੂਹਾਂ ਨੇ ਆਪਣੀਆਂ
ਮਸ਼ਾਲਾਂ ਆਪਣੇ ਖੱਬੇ ਹੱਥ ਵਿੱਚ ਫ਼ੜੀਆਂ ਸਨ ਅਤੇ ਬਿਗਲ
ਆਪਣੇ ਸੱਜੇ ਹੱਥਾਂ ਵਿੱਚ। ਜਿਵੇਂ ਹੀ ਉਨ੍ਹਾਂ ਆਦਮੀਆਂ ਨੇ ਤੂਰ੍ਹੀਆਂ
ਵਜਾਈਆਂ ਉਨ੍ਹਾਂ ਨੇ ਨਾਅਰਾ ਲਾਇਆ, "ਯਹੋਵਾਹ ਲਈ ਇੱਕ
ਤਲਵਾਰ ਅਤੇ ਗਿਦਾਊਨ ਲਈ ਇੱਕ ਤਲਵਾਰ!"

**21**ਗਿਦਾਊਨ ਦੇ ਬੰਦੇ ਓਥੇ ਹੀ ਠਹਿਰ ਗਏ ਜਿੱਥੇ ਉਹ ਸਨ।
ਪਰ ਡੇਰੇ ਦੇ ਅੰਦਰ, ਮਿਦਯਾਨੀ ਸ਼ੋਰ ਮਚਾਉਣ ਅਤੇ ਭੱਜਣ
ਲੱਗੇ। **22**ਜਦੋਂ ਗਿਦਾਊਨ ਅਤੇ ਉਸ ਦੇ 300 ਬੰਦਿਆਂ ਨੇ
ਆਪਣੀਆਂ ਤੂਰ੍ਹੀਆਂ ਵਜਾਈਆਂ, ਤਾਂ ਯਹੋਵਾਹ ਨੇ ਮਿਦਯਾਨੀਆਂ
ਨੂੰ ਇੱਕ ਦੂਸਰੇ ਨੂੰ ਆਪਣੀਆਂ ਹੀ ਤਲਵਾਰਾਂ ਨਾਲ ਮਾਰਨ ਲਾ
ਦਿੱਤਾ। ਦੁਸ਼ਮਣ ਫ਼ੌਜ ਬੈਤ ਸ਼ਿੱਟਾਹ ਵੱਲ ਭੱਜ ਗਈ ਜਿਹੜਾ
ਸਰੇਰਹ ਵੱਲ ਸੀ। ਉਹ ਅਬੇਲ ਮਹੋਲਾਹ ਸ਼ਹਿਰ ਦੀ ਸਰਹੱਦ,
ਟੱਬਾਥ ਸ਼ਹਿਰ ਦੇ ਨਜ਼ਦੀਕ ਤੱਕ ਭੱਜਦੇ ਗਏ।

**23**ਫ਼ੇਰ ਸਾਰੇ ਨਫ਼ਤਾਲੀ, ਆਸ਼ੇਰ ਤੋਂ ਇਸਰਾਏਲ ਦੇ ਆਦਮੀ
ਅਤੇ ਮਨੱਸ਼ਹ ਦੇ ਸਾਰੇ ਪਰਿਵਾਰ-ਸਮੂਹਾਂ ਨੂੰ ਮਿਦਯਾਨੀਆਂ ਦਾ
ਪਿੱਛਾ ਕਰਨ ਲਈ ਸੱਦਿਆ ਗਿਆ। **24**ਗਿਦਾਊਨ ਨੇ ਇਫ਼ਰਾਈਮ
ਦੇ ਸਮੁੱਚੇ ਪਹਾੜੀ ਪ੍ਰਦੇਸ਼ ਵਿੱਚ ਇਹ ਕਹਿੰਦਿਆਂ ਹੋਇਆਂ
ਸੰਦੇਸ਼ਵਾਹਕ ਭੇਜ ਦਿੱਤੇ। "ਹੇਠਾਂ ਆਕੇ ਮਿਦਯਾਨੀਆਂ ਉੱਤੇ
ਹਮਲਾ ਕਰ ਦਿਓ। ਬੈਤ ਬਾਰਾਹ ਦਰਿਆ ਤੋਂ ਯਰਦਨ ਦਰਿਆ
ਤੱਕ ਪਾਣੀ ਦੇ ਸਤ੍ਰੋਤਾਂ ਉੱਤੇ ਕਬਜ਼ਾ ਕਰ ਲਵੋ। ਮਿਦਯਾਨੀਆਂ
ਦੇ ਓਥੇ ਪਹੁੰਚਣ ਤੋਂ ਪਹਿਲਾਂ ਹੀ ਅਜਿਹਾ ਕਰ ਲਵੋ।"

ਇਸ ਲਈ ਉਨ੍ਹਾਂ ਨੇ ਇਫ਼ਰਾਈਮ ਪਰਿਵਾਰ-ਸਮੂਹ ਦੇ ਸਾਰੇ
ਆਦਮੀਆਂ ਨੂੰ ਬੁਲਾਇਆ। ਅਤੇ ਯਰਦਨ ਦਰਿਆ ਅਤੇ ਬੈਤ
ਬਾਰਾਹ ਦਰਿਆ ਤੀਕ ਪਾਣੀ ਦੇ ਸਾਰੇ ਸਤ੍ਰੋਤਾਂ ਉੱਤੇ ਕਬਜ਼ਾ ਕਰ
ਲਿਆ। **25**ਇਫ਼ਰਾਈਮ ਦੇ ਲੋਕਾਂ ਨੇ ਓਰੇਬ ਅਤੇ ਜਏਬ ਨਾਮੀ ਦੋ
ਮਿਦਯਾਨੀ ਆਗੂਆਂ ਨੂੰ ਫ਼ੜ ਲਿਆ। ਇਫ਼ਰਾਈਮ ਦੇ ਲੋਕਾਂ ਨੇ
ਓਰੇਬ ਨੂੰ ਓਰੇਬ ਚੱਟਾਨ ਨਾਮੀ ਥਾਂ ਤੇ ਅਤੇ ਜਏਬ ਨੂੰ ਮੈਅ ਦੀ
ਕੋਲਹੋ ਕਹਿਾਉਨਦੇ ਥਾਂ ਤੇ ਮਾਰ ਦਿੱਤਾ । ਇਫ਼ਰਾਈਮ ਦੇ ਲੋਕ
ਮਿਦਯਾਨੀਆਂ ਦਾ ਪਿੱਛਾ ਕਰਦੇ ਰਹੇ। ਅਤੇ ਉਹ ਓਰੇਬ ਅਤੇ
ਜਏਬ ਦੇ ਸਿਰ ਕੱਟਕੇ ਇਨ੍ਹਾਂ ਨੂੰ ਗਿਦਾਉਨ ਦੇ ਕੋਲ ਲੈ ਆਏ, ਜੋ
ਕਿ ਯਰਦਨ ਦਰਿਆ ਦੇ ਦੂਸਰੇ ਪਾਰ ਸੀ।

**8** ਇਫ਼ਰਾਈਮ ਦੇ ਲੋਕ ਗਿਦਾਊਨ ਨਾਲ ਗੁੱਸੇ ਸਨ। ਜਦੋਂ
ਉਹ ਗਿਦਾਊਨ ਨੂੰ ਮਿਲੇ, ਉਨ੍ਹਾਂ ਨੇ ਉਸ ਨਾਲ ਗੁੱਸੇ ਵਿੱਚ
ਬਹਿਸ ਕੀਤੀ, ਅਤੇ ਆਖਿਆ, "ਤੂੰ ਸਾਡੇ ਨਾਲ ਇਹ ਸਲੂਕ ਕਿਉਂ
ਕੀਤਾ? ਤੂੰ ਸਾਨੂੰ ਉਦੋਂ ਕਿਉਂ ਨਹੀਂ ਸੱਦਿਆ ਜਦੋਂ ਤੂੰ ਮਿਦਯਾਨੀਆਂ
ਦੇ ਵਿਰੁੱਧ ਲੜਨ ਲਈ ਗਿਆ ਸੀ?"

**2**ਪਰ ਗਿਦਾਊਨ ਨੇ ਇਫ਼ਰਾਈਮ ਦੇ ਲੋਕਾਂ ਨੂੰ ਜਵਾਬ ਦਿੱਤਾ,
"ਮੇਰੇ ਪਰਿਵਾਰ ਨੇ ਤੁਹਾਡੇ ਪਰਿਵਾਰ ਦੇ ਮੁਕਾਬਲੇ ਬਹੁਤ ਹੀ
ਥੋੜਾ ਕੁਝ ਕੀਤਾ ਹੈ। ਤੁਸੀਂ ਇਫ਼ਰਾਈਮ ਦੇ ਲੋਕਾਂ ਨੇ ਮੇਰੇ ਪਰਿਵਾਰ
ਵਾਲਿਆਂ, ਅਬੀਅਜਰੀਆਂ ਨਾਲੋਂ ਬਿਹਤਰ ਫ਼ਸਲ ਪ੍ਰਾਪਤ ਕੀਤੀ
ਸੀ। ਜਦੋਂ ਵਾਢੀ ਆਉਂਦੀ ਹੈ, ਤੁਸੀਂ ਵੇਲਾਂ ਉੱਤੇ ਵਧੇਰੇ ਅੰਗੂਰ
ਛੱਡ ਦਿੰਦੇ ਹੋ ਜਿੰਨੇ ਕਿ ਸਾਰੀ ਵਾਢੀ ਦੌਰਾਨ ਮੇਰਾ ਪਰਿਵਾਰ
ਇਕੱਤ੍ਰ ਕਰਦਾ ਹੈ! ਕੀ ਇਹ ਸੱਚ ਨਹੀਂ ਹੈ? **3**ਇਸੇ ਤਰ੍ਹਾਂ, ਤੁਹਾਡੀ
ਫ਼ਸਲ ਹੁਣ ਬਿਹਤਰ ਹੈ। ਪਰਮੇਸ਼ੁਰ ਨੇ ਤੁਹਾਨੂੰ ਮਿਦਯਾਨ ਦੇ
ਆਗੂਆਂ, ਓਰੇਬ ਅਤੇ ਜ਼ਏਬ ਨੂੰ ਫ਼ੜਨ ਦੀ ਇਜਾਜ਼ਤ ਦਿੱਤੀ! ਮੈਂ
ਆਪਣੀ ਕਾਮਯਾਬੀ ਦੀ ਤੁਲਨਾ ਉਸ ਨਾਲ, ਜੋ ਕੁਝ ਤੁਸੀਂ ਕੀਤਾ
ਹੈ, ਕਿਵੇਂ ਕਰ ਸਕਦਾ ਹਾਂ?" ਜਦੋਂ ਇਫ਼ਰਾਈਮ ਦੇ ਲੋਕਾਂ ਨੇ

ਗਿਦਾਊਨ ਦਾ ਉੱਤਰ ਸੁਣਿਆ ਤਾਂ ਉਹ ਪਹਿਲਾਂ ਜਿੰਨੇ ਨਾਰਾਜ਼
ਨਹੀਂ ਰਹੇ।

## ਗਿਦਾਊਨ ਦੋ ਮਿਦਯਾਨ ਰਾਜਿਆਂ ਨੂੰ ਫ਼ੜਦਾ ਹੈ

4ਫ਼ੇਰ ਗਿਦਾਊਨ ਅਤੇ ਉਸਦੇ 300 ਆਦਮੀ ਯਰਦਨ ਦਰਿਆ
ਕੰਢੇ ਆਏ ਅਤੇ ਦੂਸਰੇ ਪਾਸੇ ਚਲੇ ਗਏ। ਪਰ ਉਹ ਥੱਕੇ ਹੋਏ ਸਨ
ਪਰ ਫ਼ੇਰ ਵੀ ਉਨ੍ਹਾਂ ਨੇ ਆਪਣੇ ਦੁਸ਼ਮਣਾਂ ਦਾ ਪਿੱਛਾ ਕਰਨਾ
ਜਾਰੀ ਰੱਖਿਆ। 5ਗਿਦਾਊਨ ਨੇ ਸੁੱਕੋਥ ਦੇ ਲੋਕਾਂ ਨੂੰ ਆਖਿਆ,
"ਮੇਰੇ ਸਿਪਾਹੀਆਂ ਨੂੰ ਖਾਣ ਲਈ ਕੁਝ ਦਿਓ, ਉਹ ਬਹੁਤ ਥੱਕੇ
ਹੋਏ ਹਨ। ਅਸੀਂ ਹਾਲੇ ਵੀ ਮਿਦਯਾਨ ਦੇ ਰਾਜਿਆਂ ਜ਼ਬਾਹ ਅਤੇ
ਸਾਲਮੁੰਨਾ ਦਾ ਪਿੱਛਾ ਕਰ ਰਹੇ ਹਾਂ।"
6ਪਰ ਸੁੱਕੋਥ ਸ਼ਹਿਰ ਦੇ ਆਗੂਆਂ ਨੇ ਗਿਦਾਊਨ ਨੂੰ ਆਖਿਆ,
"ਅਸੀਂ ਤੁਹਾਡੇ ਸਿਪਾਹੀਆਂ ਨੂੰ ਖਾਣ ਲਈ ਕੁਝ ਕਿਉਂ ਦੇਈਏ?
ਤੁਸੀਂ ਹਾਲੇ ਤੀਕ ਜ਼ਬਾਹ ਅਤੇ ਸਲਮੁੰਨਾ ਨੂੰ ਫ਼ੜਿਆ ਨਹੀਂ ਹੈ।"
7ਤਾਂ ਗਿਦਾਊਨ ਨੇ ਆਖਿਆ, "ਤੁਸੀਂ ਸਾਨੂੰ ਭੋਜਨ ਨਹੀਂ
ਦਿੰਦੇ। ਯਹੋਵਾਹ ਮੇਰੀ ਜ਼ਬਾਹ ਅਤੇ ਸਲਮੁੰਨਾ ਨੂੰ ਫ਼ੜਨ ਵਿੱਚ
ਸਹਾਇਤਾ ਕਰੇਗਾ। ਉਸ ਤੋਂ ਮਗਰੋਂ, ਮੈਂ ਇੱਥੇ ਵਾਪਸ ਆਵਾਂਗਾ।
ਅਤੇ ਮੈਂ ਤੁਹਾਡੀ ਚਮੜੀ ਮਾਰੂਥਲ ਦੀਆਂ ਕੰਢਿਆਲੀਆਂ ਝਾੜੀਆਂ
ਨਾਲ ਉਧੇੜਾਂਗਾ।"
8ਗਿਦਾਊਨ ਨੇ ਸੁੱਕੋਥ ਸ਼ਹਿਰ ਛੱਡ ਦਿੱਤਾ ਅਤੇ ਪਨੂਏਲ ਸ਼ਹਿਰ
ਚਲਾ ਗਿਆ। ਗਿਦਾਊਨ ਨੇ ਪਨੂਏਲ ਦੇ ਲੋਕਾਂ ਕੋਲੋਂ ਭੋਜਨ
ਮੰਗਿਆ, ਜਿਵੇਂ ਕਿ ਉਸਨੇ ਸੁੱਕੋਥ ਦੇ ਬੰਦਿਆਂ ਕੋਲੋਂ ਮੰਗਿਆ
ਸੀ। ਪਰ ਪਨੂਏਲ ਦੇ ਲੋਕਾਂ ਨੇ ਵੀ ਗਿਦਾਊਨ ਨੂੰ ਓਹੀ ਜਵਾਬ
ਦਿੱਤਾ ਜਿਹੜਾ ਸੁੱਕੋਥ ਦੇ ਲੋਕਾਂ ਨੇ ਦਿੱਤਾ ਸੀ। 9ਇਸ ਲਈ
ਗਿਦਾਊਨ ਨੇ ਪਨੂਏਲ ਦੇ ਲੋਕਾਂ ਨੂੰ ਆਖਿਆ, "ਮੇਰੇ ਜਿੱਤ ਹਾਸਿਲ
ਕਰਨ ਤੋਂ ਬਾਅਦ, ਮੈਂ ਇੱਥੇ ਵਾਪਸ ਆਵਾਂਗਾ ਅਤੇ ਫ਼ੇਰ ਇਸ
ਮੁਨਾਰੇ ਨੂੰ ਢਾਹ ਦਿਆਂਗਾ।"
10ਜ਼ਬਾਹ ਅਤੇ ਸਲਮੁੰਨਾ ਅਤੇ ਕਰੀਬਨ 15,000 ਆਦਮੀਆਂ
ਦੀ ਉਨ੍ਹਾਂ ਦੀ ਫ਼ੌਜ ਕਰਕੋਰ ਸ਼ਹਿਰ ਵਿਖੇ ਸਨ। ਪੂਰਬੀ ਲੋਕਾਂ ਦੀ
ਫ਼ੌਜ ਦੇ ਵੀ ਇੰਨੇ ਹੀ ਸਿਪਾਹੀ ਬਚੇ ਸਨ, ਕਿਉਂ ਕਿ ਉਨ੍ਹਾਂ ਦੀ
ਫ਼ੌਜ ਦੇ 120,000 ਤਾਕਤਵਰ ਸਿਪਾਹੀ ਪਹਿਲਾਂ ਹੀ ਮਰ ਚੁੱਕੇ
ਸਨ। 11ਗਿਦਾਊਨ ਅਤੇ ਉਸਦੀ ਫ਼ੌਜ ਨੇ ਨਬੋਹ ਅਤੇ ਯਾਗਬਹਾਰ
ਦੇ ਸ਼ਹਿਰਾਂ ਦੇ ਪੂਰਬ ਵੱਲ ਤੰਬੂਆਂ ਵਿੱਚ ਰਹਿਣ ਵਾਲਿਆਂ ਦੀ
ਸੜਕ ਦੀ ਵਰਤੋਂ ਕੀਤੀ। ਗਿਦਾਊਨ ਕਰਕੋਰ ਸ਼ਹਿਰ ਵਿਖੇ ਆਕੇ
ਦੁਸ਼ਮਣ ਉੱਤੇ ਹਮਲਾ ਕਰ ਦਿੱਤਾ ਜਦ ਕਿ ਉਹ ਹਮਲਾ ਹੋਣ
ਦੀ ਤਾਕ ਵਿੱਚ ਵੀ ਨਹੀਂ ਸਨ। 12ਮਿਦਯਾਨੀ ਰਾਜੇ, ਜ਼ਬਾਹ
ਅਤੇ ਸਲਮੁੰਨਾ ਨੱਸ ਗਏ। ਪਰ ਗਿਦਾਊਨ ਨੇ ਉਨ੍ਹਾਂ ਦਾ ਪਿੱਛਾ
ਕੀਤਾ ਅਤੇ ਉਨ੍ਹਾਂ ਨੂੰ ਫ਼ੜ ਲਿਆ। ਫ਼ਿਰ ਉਹ ਅਤੇ ਉਸਦੇ
ਆਦਮੀਆਂ ਨੇ ਉਨ੍ਹਾਂ ਦੀ ਫ਼ੌਜ ਵਿੱਚ ਦਹਿਸ਼ਤ ਲਿਆਂਦੀ।
13ਫ਼ੇਰ ਯੋਆਸ਼ ਦਾ ਪੁੱਤਰ ਗਿਦਾਊਨ ਜੰਗ ਤੋਂ ਵਾਪਸ
ਆਇਆ। ਗਿਦਾਊਨ ਅਤੇ ਉਸਦੇ ਬੰਦੇ ਇੱਕ ਪਹਾੜੀ ਦੱਰੇ,
ਜਿਸਦਾ ਨਾਂ ਹਰਸ ਦਰਾ ਸੀ, ਰਾਹੀਂ ਵਾਪਸ ਮੁੜੇ। 14ਗਿਦਾਊਨ
ਨੇ ਸੁੱਕੋਥ ਸ਼ਹਿਰ ਦੇ ਇੱਕ ਨੌਜਵਾਨ ਆਦਮੀ ਨੂੰ ਫ਼ੜ ਲਿਆ।
ਗਿਦਾਊਨ ਨੇ ਉਸ ਨੌਜਵਾਨ ਨੂੰ ਕੁਝ ਸਵਾਲ ਪੁੱਛੇ। ਨੌਜਵਾਨ
ਨੇ ਗਿਦਾਊਨ ਲਈ ਕੁਝ ਨਾਮ ਲਿਖੇ। ਨੌਜਵਾਨ ਦਾ ਸੁੱਕੋਥ
ਸ਼ਹਿਰ ਦੇ ਆਗੂਆਂ ਅਤੇ ਬਜ਼ੁਰਗਾਂ ਦੇ ਨਾਮ ਲਿਖੇ। ਉਸਨੇ 77
ਆਦਮੀਆਂ ਦੇ ਨਾਮ ਦੇ ਦਿੱਤੇ।
15ਫ਼ੇਰ ਗਿਦਾਊਨ ਸੁੱਕੋਥ ਸ਼ਹਿਰ ਵਿਖੇ ਆ ਗਿਆ। ਉਸਨੇ
ਉਸ ਸ਼ਹਿਰ ਦੇ ਬੰਦਿਆਂ ਨੂੰ ਆਖਿਆ, "ਇਹ ਹਨ ਜ਼ਬਾਹ ਅਤੇ
ਸਲਮੁੰਨਾ। ਤੁਸੀਂ ਇਹ ਕਹਿ ਕੇ ਮੇਰਾ ਮਜ਼ਾਕ ਉਡਾਇਆ ਸੀ,
'ਅਸੀਂ ਤੈਨੂੰ, ਤੇਰੇ ਥੱਕੇ ਹੋਏ ਸਿਪਾਹੀਆਂ ਲਈ ਭੋਜਨ ਕਿਉਂ ਦੇਈਏ?
ਤੂੰ ਹਾਲੇ ਤੱਕ ਜ਼ਬਾਹ ਅਤੇ ਸਲਮੁੰਨਾ ਨੂੰ ਫ਼ੜਿਆ ਨਹੀਂ।'"
16ਗਿਦਾਊਨ ਨੇ ਸ਼ਹਿਰ ਦੇ ਬਜ਼ੁਰਗਾਂ ਨੂੰ ਫ਼ੜ ਲਿਆ, ਅਤੇ ਉਨ੍ਹਾਂ
ਨੂੰ ਸਜ਼ਾ ਦੇਣ ਲਈ ਮਾਰੂਥਲ ਦੀਆਂ ਕੰਢੇਦਾਰ ਝਾੜੀਆਂ ਨਾਲ
ਕੁੱਟਿਆ। 17ਗਿਦਾਊਨ ਨੇ ਪਨੂਏਲ ਸ਼ਹਿਰ ਦਾ ਮੁਨਾਰਾ ਵੀ
ਢਾਹ ਦਿੱਤਾ। ਫ਼ੇਰ ਉਸਨੇ ਓਥੇ ਰਹਿਣ ਵਾਲੇ ਲੋਕਾਂ ਨੂੰ ਵੀ ਮਾਰ
ਦਿੱਤਾ।
18ਫ਼ੇਰ ਗਿਦਾਊਨ ਨੇ ਜ਼ਬਾਹ ਸਲਮੁੰਨਾ ਨੂੰ ਆਖਿਆ, "ਤੁਸੀਂ
ਤਬੋਰ ਪਰਬਤ ਉੱਤੇ ਕੁਝ ਬੰਦਿਆਂ ਨੂੰ ਮਾਰ ਦਿੱਤਾ ਸੀ। ਉਹ
ਬੰਦੇ ਕਿਹੋ ਜਿਹੇ ਸਨ?"
ਜ਼ਬਾਹ ਅਤੇ ਸਲਮੁੰਨਾ ਨੇ ਜਵਾਬ ਦਿੱਤਾ, "ਉਹ ਤੁਹਾਡੇ ਵਰਗੇ
ਹੀ ਸਨ। ਉਨ੍ਹਾਂ ਵਿੱਚੋਂ ਹਰ ਕੋਈ ਰਾਜਕੁਮਾਰ ਜਾਪਦਾ ਸੀ।"
19ਗਿਦਾਊਨ ਨੇ ਆਖਿਆ, "ਉਹ ਬੰਦੇ ਮੇਰੇ ਭਰਾ ਸਨ! ਮੇਰੀ
ਮਾਂ ਦੇ ਪੁੱਤਰ! ਯਹੋਵਾਹ ਸਾਖੀ ਹੈ, ਜੇ ਤੁਸੀਂ ਉਨ੍ਹਾਂ ਨੂੰ ਨਾ ਮਾਰਿਆ
ਹੁੰਦਾ ਮੈਂ ਹੁਣ ਤੁਹਾਨੂੰ ਨਹੀਂ ਸੀ ਮਾਰਨਾ।"
20ਫ਼ੇਰ ਗਿਦਾਊਨ ਯਥਰ ਵੱਲ ਮੁੜਿਆ। ਯਥਰ ਗਿਦਾਊਨ
ਦਾ ਪਲੇਠਾ ਪੁੱਤਰ ਸੀ। ਗਿਦਾਊਨ ਨੇ ਉਸਨੂੰ ਆਖਿਆ। "ਇਨ੍ਹਾਂ
ਰਾਜਿਆਂ ਨੂੰ ਕਤਲ ਕਰ ਦੇ।" ਪਰ ਯਥਰ ਹਾਲੇ ਬੱਚਾ ਹੀ ਸੀ
ਅਤੇ ਡਰਦਾ ਸੀ। ਇਸ ਲਈ ਉਹ ਆਪਣੀ ਤਲਵਾਰ ਨਹੀਂ ਸੀ
ਕੱਢਦਾ।
21ਫ਼ੇਰ ਜ਼ਬਾਹ ਅਤੇ ਸਲਮੁੰਨਾ ਨੇ ਗਿਦਾਊਨ ਨੂੰ ਆਖਿਆ,
"ਆ, ਸਾਨੂੰ ਖੁਦ ਮਾਰ ਦੇ। ਤੂੰ ਆਦਮੀ ਹੈ ਅਤੇ ਇਹ ਕੰਮ ਕਰਨ
ਲਈ ਕਾਫ਼ੀ ਤਾਕਤ ਰੱਖਦਾ ਹੈ।" ਇਸ ਲਈ ਗਿਦਾਊਨ ਉੱਠਿਆ
ਅਤੇ ਜ਼ਬਾਹ ਅਤੇ ਸਲਮੁੰਨਾ ਨੂੰ ਮਾਰ ਦਿੱਤਾ। ਫ਼ੇਰ ਉਸ ਨੇ ਉਨ੍ਹਾਂ
ਦੇ ਊਠਾਂ ਦੀਆਂ ਗਰਦਨਾਂ ਵਿੱਚੋਂ ਚੰਨ ਦੇ ਆਕਾਰ ਦੀਆਂ ਸਜਾਵਟਾਂ
ਲਾਹ ਲਈਆਂ।

## ਗਿਦਾਊਨ ਇੱਕ ਏਫ਼ੋਦ ਬਣਾਉਂਦਾ ਹੈ

22ਇਸਰਾਏਲ ਦੇ ਲੋਕਾਂ ਨੇ ਗਿਦਾਊਨ ਨੂੰ ਆਖਿਆ, "ਤੁਸੀਂ
ਸਾਨੂੰ ਮਿਦਯਾਨ ਲੋਕਾਂ ਪਾਸੋਂ ਬਚਾਇਆ। ਇਸ ਲਈ ਹੁਣ ਸਾਡੇ
ਉੱਪਰ ਹਕੂਮਤ ਕਰੋ। ਅਸੀਂ ਚਾਹੁੰਦੇ ਹਾਂ ਕਿ ਤੁਸੀਂ, ਤੁਹਾਡਾ
ਪੁੱਤਰ ਅਤੇ ਤੁਹਾਡਾ ਪੋਤਰਾ ਸਾਡੇ ਉੱਪਰ ਰਾਜ ਕਰਨ।"
23ਪਰ ਗਿਦਾਊਨ ਨੇ ਇਸਰਾਏਲ ਦੇ ਲੋਕਾਂ ਨੂੰ ਆਖਿਆ,
"ਯਹੋਵਾਹ ਤੁਹਾਡਾ ਹਾਕਮ ਹੋਵੇਗਾ। ਮੈਂ ਤੁਹਾਡੇ ਉੱਪਰ ਹਕੂਮਤ
ਨਹੀਂ ਕਰਾਂਗਾ। ਅਤੇ ਮੇਰਾ ਪੁੱਤਰ ਤੁਹਾਡੇ ਉੱਪਰ ਹਕੂਮਤ ਨਹੀਂ
ਕਰੇਗਾ।"
24ਕੁਝ ਉਹ ਲੋਕ ਜਿਨ੍ਹਾਂ ਨੂੰ ਇਸਰਾਏਲ ਦੇ ਲੋਕਾਂ ਨੇ ਹਰਾਇਆ
ਸੀ, ਇਸ਼ਮਾਏਲੀ ਸਨ। ਅਤੇ ਇਸ਼ਮਾਏਲੀ ਬੰਦੇ ਸੋਨੇ ਦੀ ਵਾਲੀ

ਪਾਉਂਦੇ ਸਨ। ਇਸ ਲਈ ਗਿਦਾਊਨ ਨੇ ਇਸਰਾਏਲ ਦੇ ਲੋਕਾਂ ਨੂੰ ਆਖਿਆ, "ਮੈਂ ਚਾਹੁੰਦਾ ਹਾਂ ਕਿ ਤੁਸੀਂ ਮੇਰੇ ਲਈ ਬੱਸ ਇਹ ਇੱਕ ਗੱਲ ਕਰੋ। ਮੈਂ ਚਾਹੁੰਦਾ ਹਾਂ ਕਿ ਤੁਹਾਡੇ ਵਿੱਚੋਂ ਹਰੇਕ ਜਾਣਾ, ਆਪਣੀਆਂ ਜੰਗ ਵਿੱਚ ਹਾਸਿਲ ਕੀਤੀਆਂ ਹੋਈਆਂ ਚੀਜ਼ਾਂ ਵਿੱਚੋਂ ਇੱਕ-ਇੱਕ ਸੋਨੇ ਦੀ ਵਾਲੀ ਦੇਵੇ।"

25ਇਸ ਲਈ ਇਸਰਾਏਲ ਦੇ ਲੋਕਾਂ ਨੇ ਗਿਦਾਊਨ ਨੂੰ ਆਖਿਆ,
"ਜੋ ਵੀ ਤੂੰ ਚਾਹੁੰਦਾ ਹੈਂ ਅਸੀਂ ਖੁਸ਼ੀ ਨਾਲ ਦੇਵਾਂਗੇ।" ਇਸ ਲਈ
ਉਨ੍ਹਾਂ ਨੇ ਜ਼ਮੀਨ ਉੱਤੇ ਇੱਕ ਕੋਟ ਵਿਛਾ ਦਿੱਤਾ। ਹਰੇਕ ਬੰਦੇ ਨੇ
ਕੰਨ ਦੀ ਇੱਕ ਵਾਲੀ ਕੋਟ ਉੱਤੇ ਸੁੱਟ ਦਿੱਤੀ। 26ਜਦੋਂ ਇਹ ਕੰਨਾਂ
ਦੀਆਂ ਵਾਲੀਆਂ ਇਕੱਠੀਆਂ ਕੀਤੀਆਂ ਗਈਆਂ, ਇਨ੍ਹਾਂ ਦਾ ਵਜ਼ਨ
43 ਪੌਂਡ ਸੀ। ਇਨ੍ਹਾਂ ਵਿੱਚ ਉਹ ਹੋਰ ਸੁਗਾਤਾਂ ਸ਼ਾਮਿਲ ਨਹੀਂ
ਸਨ ਜਿਹੜੀਆਂ ਇਸਰਾਏਲ ਦੇ ਲੋਕਾਂ ਨੇ ਗਿਦਾਊਨ ਨੂੰ ਦਿੱਤੀਆਂ।
ਉਨ੍ਹਾਂ ਨੇ ਉਸਨੂੰ ਚੰਨ ਦੀ ਸ਼ਕਲ ਵਾਲੇ ਗਹਿਣੇ ਵੀ ਦਿੱਤੇ ਅਤੇ
ਅੱਖ ਦੇ ਹੰਝੂਆਂ ਵਰਗੇ ਗਹਿਣੇ ਵੀ। ਅਤੇ ਉਨ੍ਹਾਂ ਨੇ ਉਸਨੂੰ
ਬੈਂਗਣੀ ਚੋਗੇ ਵੀ ਦਿੱਤੇ। ਇਹ ਉਹ ਚੀਜ਼ਾਂ ਸਨ ਜਿਹੜੀਆਂ
ਮਿਦਯਾਨ ਲੋਕਾਂ ਦੇ ਰਾਜਿਆਂ ਨੇ ਪਹਿਨੀਆਂ ਸਨ। ਉਨ੍ਹਾਂ ਨੇ
ਉਸਨੂੰ ਮਿਦਯਾਨ ਰਾਜਿਆਂ ਦੇ ਊਠਾਂ ਦੀਆਂ ਜੰਜ਼ੀਰੀਆਂ ਵੀ
ਦਿੱਤੀਆਂ। 27ਗਿਦਾਊਨ ਨੇ ਸੋਨੇ ਦਾ ਇੱਕ ਏਫ਼ੋਦ ਬਣਾਇਆ
ਅਤੇ ਇਸ ਨੂੰ ਆਪਣੇ ਜੱਦੀ ਨਗਰ, ਆਫ਼ਰਾਹ ਵਿੱਚ ਰੱਖ ਦਿੱਤਾ।
ਇਸਰਾਏਲ ਦੇ ਸਾਰੇ ਲੋਕਾਂ ਨੇ ਇਸ ਦੀ ਉਪਾਸਨਾ ਕੀਤੀ। ਇਸ
ਤਰ੍ਹਾਂ, ਇਸਰਾਏਲ ਦੇ ਲੋਕ ਪਰਮੇਸ਼ੁਰ ਦੇ ਵਫ਼ਾਦਾਰ ਨਹੀਂ ਸਨ,
ਉਨ੍ਹਾਂ ਨੇ ਏਫ਼ੋਦ ਦੀ ਉਪਾਸਨਾ ਕੀਤੀ। ਏਫ਼ੋਦ ਇੱਕ ਸ਼ਿਕੰਜਾ
ਬਣ ਗਿਆ ਜਿਸਨੇ ਗਿਦਾਊਨ ਅਤੇ ਉਸਦੇ ਪਰਿਵਾਰ ਨੂੰ ਪਾਪ
ਵਾਲੇ ਪਾਸੇ ਲਾ ਦਿੱਤਾ।

## ਗਿਦਾਊਨ ਦੀ ਮੌਤ

28ਮਿਦਯਾਨੀਆਂ ਨੂੰ ਇਸਰਾਏਲੀਆਂ ਦੀ ਹਕੂਮਤ ਹੇਠਾਂ ਰਹਿਣ
ਲਈ ਮਜ਼ਬੂਰ ਕੀਤਾ ਗਿਆ। ਮਿਦਯਾਨੀਆਂ ਨੇ ਹੋਰ ਕੋਈ ਮੁਸ਼ਕਿਲ
ਪੇਸ਼ ਨਹੀਂ ਕੀਤੀ। ਇਸ ਲਈ ਜਦੋਂ ਤੱਕ ਗਿਦਾਊਨ ਜਿਉਂਦਾ
ਰਿਹਾ, ਉਥੇ ਉਸ ਧਰਤੀ ਤੇ 40 ਸਾਲਾਂ ਤੀਕ ਸ਼ਾਂਤੀ ਰਹੀ।

29ਯੋਆਸ਼ ਦਾ ਪੁੱਤਰ ਯਰੁੱਬਆਲ (ਗਿਦਾਊਨ) ਘਰ ਚਲਾ
ਗਿਆ। 30ਗਿਦਾਊਨ ਦੇ ਆਪਣੇ 70 ਪੁੱਤਰ ਸਨ। ਉਸਦੇ ਇੰਨੇ
ਜ਼ਿਆਦਾ ਪੁੱਤਰ ਇਸ ਲਈ ਸਨ ਕਿਉਂ ਕਿ ਉਸ ਦੀਆਂ ਬਹੁਤ
ਸਾਰੀਆਂ ਪਤਨੀਆਂ ਸਨ। 31ਗਿਦਾਊਨ ਦੀ ਇੱਕ ਘਰ ਵਾਲੀ
ਸੀ ਜੋ ਕਿ ਸ਼ਕਮ ਸ਼ਹਿਰ ਵਿੱਚ ਰਹਿੰਦੀ ਸੀ। ਉਸ ਪਤਨੀ ਤੋਂ
ਉਸਦਾ ਇੱਕ ਪੁੱਤਰ ਸੀ ਅਤੇ ਉਸ ਦਾ ਨਾਂ ਅਬੀਮਲਕ ਸੀ।

32ਇਸ ਤਰ੍ਹਾਂ ਯੋਆਸ਼ ਦਾ ਪੁੱਤਰ ਗਿਦਾਊਨ ਬੁਢਾਪੇ ਦੀ ਚੰਗੀ
ਪਕੇਰੀ ਉਮਰ ਵਿੱਚ ਮਰਿਆ। ਗਿਦਾਊਨ ਨੂੰ ਉਸ ਮਕਬਰੇ ਵਿੱਚ
ਦਫ਼ਨਾਇਆ ਗਿਆ ਜਿਹੜਾ ਉਸਦੇ ਪਿਤਾ, ਯੋਆਸ਼ ਦਾ ਸੀ।
ਉਹ ਮਕਬਰਾ ਆਫ਼ਰਾਹ ਸ਼ਹਿਰ ਵਿਖੇ ਹੈ ਜਿੱਥੇ ਅਬੀਅਜ਼ਰ
ਪਰਿਵਾਰ ਰਹਿੰਦਾ ਹੈ। 33ਜਿਵੇਂ ਹੀ ਗਿਦਾਊਨ ਮਰਿਆ,
ਇਸਰਾਏਲ ਦੇ ਲੋਕ ਇੱਕ ਵਾਰੀ ਫ਼ੇਰ ਪਰਮੇਸ਼ੁਰ ਦੇ ਵਫ਼ਾਦਾਰ
ਨਹੀਂ ਰਹੇ — ਉਹ ਬਆਲ ਦੇ ਪਿੱਛੇ ਲੱਗ ਗਏ। ਉਨ੍ਹਾਂ ਨੇ
ਬਆਲ ਬਰੀਤ ਨੂੰ ਆਪਣਾ ਦੇਵਤਾ ਬਣਾ ਲਿਆ। 34ਇਸਰਾਏਲ
ਦੇ ਲੋਕਾਂ ਨੂੰ ਯਹੋਵਾਹ ਉਨ੍ਹਾਂ ਦਾ ਪਰਮੇਸ਼ੁਰ ਚੇਤੇ ਨਹੀਂ ਰਿਹਾ,
ਹਾਲਾਂ ਕਿ ਯਹੋਵਾਹ ਨੇ ਉਨ੍ਹਾਂ ਨੂੰ ਉਨ੍ਹਾਂ ਦੇ ਉਨ੍ਹਾਂ ਸਮੂਹ ਦੁਸ਼ਮਣਾਂ
ਤੋਂ ਬਚਾਇਆ ਸੀ ਜਿਹੜੇ ਇਸਰਾਏਲ ਦੇ ਲੋਕਾਂ ਦੇ ਆਲੇ-ਦੁਆਲੇ
ਰਹਿੰਦੇ ਸਨ। 35ਇਸਰਾਏਲ ਦੇ ਲੋਕ ਯਰੁੱਬਆਲ (ਗਿਦਾਊਨ)
ਦੇ ਪਰਿਵਾਰ ਦੇ ਵੀ ਵਫ਼ਾਦਾਰ ਨਹੀਂ ਰਹੇ, ਭਾਵੇਂ ਉਸਨੇ ਉਨ੍ਹਾਂ
ਲਈ ਅਨੇਕਾਂ ਚੰਗੀਆਂ ਗੱਲਾਂ ਕੀਤੀਆਂ ਸਨ।

## ਅਬੀਮਲਕ ਰਾਜਾ ਬਣਦਾ ਹੈ

9 ਅਬੀਮਲਕ ਯਰੁੱਬਆਲ (ਗਿਦਾਊਨ) ਦਾ ਪੁੱਤਰ ਸੀ।
ਅਬੀਮਲਕ ਆਪਣੇ ਉਨ੍ਹਾਂ ਚਾਚਿਆਂ ਕੋਲ ਗਿਆ ਜਿਹੜੇ
ਸ਼ਕਮ ਸ਼ਹਿਰ ਵਿੱਚ ਰਹਿੰਦੇ ਸਨ। ਉਸਨੇ ਆਪਣੇ ਚਾਚਿਆਂ ਅਤੇ
ਮਾਤਾ ਦੇ ਸਾਰੇ ਪਰਿਵਾਰ ਨੂੰ ਆਖਿਆ, 2"ਸ਼ਕਮ ਸ਼ਹਿਰ ਦੇ ਆਗੂਆਂ
ਨੂੰ ਇਹ ਸਵਾਲ ਪੁੱਛੋ; 'ਕੀ ਤੁਹਾਡੇ ਲਈ ਯਰੁੱਬਆਲ ਦੇ ਸੱਤਰ
ਪੁੱਤਰਾਂ ਦੀ ਹਕੂਮਤ ਬਿਹਤਰ ਹੈ ਜਾਂ ਸਿਰਫ਼ ਇੱਕ ਆਦਮੀ ਦੀ
ਹਕੂਮਤ? ਚੇਤੇ ਰੱਖੋ, ਮੈਂ ਤੁਹਾਡਾ ਰਿਸ਼ਤੇਦਾਰ ਹਾਂ।'"

3ਅਬੀਮਲਕ ਦੇ ਚਾਚਿਆਂ ਨੇ ਸ਼ਕਮ ਦੇ ਆਗੂਆਂ ਨਾਲ ਗੱਲ
ਕੀਤੀ ਅਤੇ ਉਨ੍ਹਾਂ ਨੂੰ ਇਹ ਸਵਾਲ ਪੁੱਛਿਆ। ਸ਼ਕਮ ਦੇ ਆਗੂਆਂ
ਨੇ ਅਬੀਮਲਕ ਦੇ ਪਿੱਛੇ ਲੱਗਣ ਦਾ ਨਿਰਣਾ ਕੀਤਾ ਅਤੇ ਆਖਿਆ,
"ਆਖਰਕਾਰ ਉਹ ਸਾਡਾ ਭਰਾ ਹੈ।" 4ਇਸ ਲਈ ਸ਼ਕਮ ਦੇ
ਆਗੂਆਂ ਨੇ ਅਬੀਮਲਕ ਨੂੰ ਚਾਂਦੀ ਦੇ 70 ਸਿੱਕੇ ਦਿੱਤੇ। ਇਹ
ਚਾਂਦੀ ਬਆਲ ਬਰੀਥ ਦੇਵਤੇ ਦੇ ਮੰਦਰ ਦੀ ਸੀ। ਅਬੀਮਲਕ ਨੇ
ਉਸ ਚਾਂਦੀ ਨੂੰ ਗੁਲਾਮ ਖਰੀਦਣ ਲਈ ਵਰਤਿਆ। ਇਹ ਆਦਮੀ
ਬੇਕਾਰ ਅਤੇ ਲਾਪਰਵਾਹ ਸਨ ਅਤੇ ਜਿੱਥੇ ਵੀ ਅਬੀਮਲਕ ਜਾਂਦਾ
ਉਹ ਉਸਦੇ ਨਾਲ ਜਾਂਦੇ।

5ਅਬੀਮਲਕ ਆਫ਼ਰਾਹ ਵਿਖੇ ਆਪਣੇ ਪਿਤਾ ਦੇ ਘਰ ਗਿਆ।
ਉਸ ਨੇ ਆਪਣੇ ਭਰਾਵਾਂ, ਆਪਣੇ ਪਿਤਾ ਯਰੁੱਬਆਲ ਗਿਦਾਊਨ
ਦੇ 70 ਪੁੱਤਰਾਂ ਨੂੰ ਇੱਕੋ ਪੱਥਰ ਉੱਤੇ ਕਤਲ ਕਰ ਦਿੱਤਾ। ਪਰ
ਯਰੁੱਬਆਲ ਦਾ ਸਭ ਤੋਂ ਛੋਟਾ ਪੁੱਤਰ ਯੋਥਾਮ ਅਬੀਮਲਕ ਤੋਂ ਛੁਪ
ਗਿਆ ਅਤੇ ਬਚ ਨਿਕਲਿਆ। 6ਫ਼ੇਰ ਸ਼ਕਮ ਅਤੇ ਮਿੱਲੋ ਦੇ ਘਰ
ਦੇ ਸਾਰੇ ਆਗੂ ਇਕੱਠੇ ਹੋ ਕੇ ਆਏ। ਉਹ ਸਾਰੇ ਲੋਕ ਸ਼ਕਮ ਵਿੱਚ
ਵੱਡੇ ਰੁੱਖ ਵਾਲੇ ਥੰਮ ਲਾਗੇ ਇਕੱਠੇ ਹੋਏ ਅਤੇ ਅਬੀਮਲਕ ਨੂੰ
ਆਪਣਾ ਰਾਜਾ ਬਣਾ ਲਿਆ।

## ਯੋਥਾਮ ਦੀ ਕਹਾਣੀ

7ਯੋਥਾਮ ਨੇ ਸੁਣਿਆ ਕਿ ਸ਼ਕਮ ਸ਼ਹਿਰ ਦੇ ਆਗੂਆਂ ਨੇ
ਅਬੀਮਲਕ ਨੂੰ ਰਾਜਾ ਬਣਾ ਦਿੱਤਾ ਹੈ। ਜਦੋਂ ਉਸਨੇ ਇਹ ਗੱਲ
ਸੁਣੀ ਤਾਂ ਉਹ ਜਾਕੇ ਗਰਿੱਜ਼ੀਮ ਪਹਾੜ ਦੀ ਚੋਟੀ ਉੱਤੇ ਖੜਾ ਹੋ
ਗਿਆ। ਯੋਥਾਮ ਨੇ ਲੋਕਾਂ ਨੂੰ ਇਹ ਕਹਾਣੀ ਉੱਚੀ ਆਵਾਜ਼ ਵਿੱਚ
ਸੁਣਾਈ:

ਸ਼ਕਮ ਸ਼ਹਿਰ ਦੇ ਆਗੂਓ ਮੇਰੀ ਗੱਲ ਸੁਣੋ ਫ਼ੇਰ ਪਰਮੇਸ਼ੁਰ
ਨੂੰ ਤੁਹਾਡੀ ਗੱਲ ਸੁਨਣ ਦਿਓ।

8ਇੱਕ ਦਿਨ ਰੁੱਖਾਂ ਨੇ ਆਪਣੇ ਉੱਪਰ ਰਾਜ ਕਰਨ ਲਈ
ਇੱਕ ਰਾਜਾ ਚੁਣਿਆ ਰੁੱਖਾਂ ਨੇ ਜੈਤੂਨ ਦੇ ਰੁੱਖ ਨੂੰ ਆਖਿਆ,
"ਤੂੰ ਸਾਡਾ ਰਾਜਾ ਬਣ ਜਾ।"

9ਪਰ ਜੈਤੂਨ ਦੇ ਰੁੱਖ ਨੇ ਆਖਿਆ, “ਆਦਮੀ ਤੇ ਦੇਵਤੇ
ਮੇਰੇ ਤੇਲ ਲਈ ਮੇਰੀ ਉਸਤਤ ਕਰਦੇ ਹਨ। ਕੀ ਮੈਨੂੰ ਆਪਣਾ
ਤੇਲ ਬਨਾਉਣੋ ਹਟ ਜਾਣਾ ਚਾਹੀਦਾ ਤਾਂ ਜੋ ਮੈਂ ਹੋਰਨਾਂ
ਰੁੱਖਾਂ ਉੱਪਰ ਹਕੂਮਤ ਕਰ ਸਕਾਂ!”
10ਤਾਂ ਰੁੱਖਾਂ ਨੇ ਅੰਜੀਰ ਦੇ ਰੁੱਖ ਨੂੰ ਆਖਿਆ, “ਆ ਸਾਡਾ
ਰਾਜਾ ਬਣ ਜਾ।”
11ਪਰ ਅੰਜੀਰ ਦੇ ਰੁੱਖ ਨੇ ਆਖਿਆ “ਕੀ ਮੈਨੂੰ ਆਪਣਾ
ਚੰਗਾ ਤੇ ਮਿੱਠਾ ਫ਼ਲ ਪੈਦਾ ਕਰਨੋ ਛੱਡ ਦੇਣਾ ਚਾਹੀਦਾ ਹੈ
ਤਾਂ ਜੋ ਮੈਂ ਹੋਰਨਾਂ ਰੁੱਖਾਂ ਉੱਤੇ ਹਕੂਮਤ ਕਰ ਸਕਾਂ!”
12ਫ਼ੇਰ ਰੁੱਖਾਂ ਨੇ ਅੰਗੂਰ ਦੀ ਵੇਲ ਨੂੰ ਆਖਿਆ, “ਆ
ਸਾਡਾ ਰਾਜਾ ਬਣ ਜਾ।”
13ਪਰ ਅੰਗੂਰੀ ਵੇਲ ਨੇ ਆਖਿਆ, “ਮੇਰੀ ਮੈਅ ਆਦਮੀਆਂ
ਤੇ ਰਾਜਿਆਂ ਨੂੰ ਖੁਸ਼ ਕਰਦੀ ਹੈ। ਕੀ ਮੈਂ ਸਿਰਫ਼ ਹੋਰਨਾਂ ਰੁੱਖਾਂ
ਉੱਤੇ ਰਾਜ ਕਰਨ ਲਈ ਆਪਣੀ ਮੈਅ ਬਨਾਉਣੀ ਛੱਡ
ਦੇਣੀ ਚਾਹੀਦੀ ਹੈ!”
14ਅਖੀਰ ਵਿੱਚ ਸਾਰੇ ਰੁੱਖਾਂ ਨੇ ਕੰਡਿਆਲੀ ਝਾੜੀ ਨੂੰ
ਆਖਿਆ, “ਆ ਸਾਡਾ ਰਾਜਾ ਬਣ ਜਾ।”
15ਪਰ ਕੰਡਿਆਲੀ ਝਾੜੀ ਨੇ ਆਖਿਆ, “ਜੇ ਤੁਸੀਂ ਸੱਚਮੁੱਚ
ਮੈਨੂੰ ਆਪਣਾ ਰਾਜਾ ਬਨਾਉਣਾ ਚਾਹੁੰਦੇ ਹੋ ਤਾਂ ਆਓ ਮੇਰੀ
ਛਾਂ ਹੇਠਾਂ ਟਿਕਾਣਾ ਬਣਾ ਲਓ। ਪਰ ਜੇ ਤੁਸੀਂ ਇਹ ਗੱਲ
ਨਹੀਂ ਕਰਨਾ ਚਾਹੁੰਦੇ ਤਾਂ ਕੰਡਿਆਲੀ ਝਾੜੀ ਵਿੱਚੋਂ ਅੱਗ
ਨਿਕਲਣ ਦਿਓ। ਉਸ ਅੱਗ ਵਿੱਚ ਲਬਾਨੋਨ ਦੇ ਦਿਆਰ
ਦੇ ਰੁੱਖਾਂ ਨੂੰ ਵੀ ਸੜਨ ਦਿਓ।”

16“ਇਸ ਲਈ ਹੁਣ, ਜੇਕਰ ਤੁਸੀਂ ਪੂਰੀ ਇਮਾਨਦਾਰੀ ਦਾ
ਵਿਖਾਵਾ ਕੀਤਾ ਹੁੰਦਾ ਜਦੋਂ ਤੁਸੀਂ ਅਬੀਮਲਕ ਨੂੰ ਆਪਣੇ ਰਾਜੇ
ਵਜੋਂ ਚੁਣਿਆ ਸੀ, ਤਾਂ ਮੇਰੀ ਇੱਛਾ ਹੈ ਕਿ ਤੁਸੀਂ ਉਸ ਨਾਲ
ਪ੍ਰਸੰਨ ਰਹੋ। ਜੇ ਤੁਸੀਂ ਯਰੁੱਬਆਲ ਅਤੇ ਉਸਦੇ ਪਰਿਵਾਰ ਨਾਲ
ਬੇਲਾਗ ਰਹੇ ਹੋਂ ਅਤੇ ਜੇਕਰ ਤੁਸੀਂ ਯਰੁੱਬਆਲ ਨਾਲ ਉਸਦੀ
ਇੱਛਾ ਮੁਤਾਬਕ ਵਿਹਾਰ ਕੀਤਾ ਹੈ ਤਾਂ ਇਹ ਸਭ ਕੁਝ ਸਹੀ ਹੈ।
17ਪਰ ਸੋਚੋ ਮੇਰੇ ਪਿਤਾ ਨੇ ਤੁਹਾਡੇ ਲਈ ਕੀ ਕੀਤਾ ਸੀ। ਮੇਰਾ
ਪਿਤਾ ਤੁਹਾਡੇ ਲਈ ਲੜਿਆ ਉਸਨੇ ਆਪਣੀ ਜਾਨ ਖਤਰੇ ਵਿੱਚ
ਪਾਈ ਜਦੋਂ ਉਸਨੇ ਤੁਹਾਨੂੰ ਮਿਦਯਾਨ ਲੋਕਾਂ ਤੋਂ ਬਚਾਇਆ ਸੀ।
18ਪਰ ਹੁਣ ਤੁਸੀਂ ਮੇਰੇ ਪਿਤਾ ਦੇ ਪਰਿਵਾਰ ਦੇ ਵਿਰੁੱਧ ਹੋ ਗਏ ਹੋ
ਤੁਸੀਂ ਮੇਰੇ ਪਿਤਾ ਦੇ 70 ਪੁੱਤਰਾਂ ਨੂੰ ਇੱਕੋ ਪੱਥਰ ਉੱਤੇ ਮਾਰ
ਦਿੱਤਾ। ਤੁਸੀਂ ਅਬੀਮਲਕ, ਮੇਰੇ ਪਿਤਾ ਦੀ ਦਾਸੀ ਦੇ ਪੁੱਤਰ ਨੂੰ
ਸ਼ਕਮ ਸ਼ਹਿਰ ਦਾ ਨਵਾਂ ਰਾਜਾ ਬਣਾ ਦਿੱਤਾ, ਕਿਉਂ ਕਿ ਉਹ
ਤੁਹਾਡਾ ਰਿਸ਼ਤੇਦਾਰ ਹੈ। 19ਇਸ ਲਈ ਜੇ ਤੁਸੀਂ ਅੱਜ ਯਰੁੱਬਆਲ
ਅਤੇ ਉਸਦੇ ਪਰਿਵਾਰ ਨਾਲ ਪੂਰੀ ਤਰ੍ਹਾਂ ਵਫ਼ਾਦਾਰ ਰਹੇ ਹੋ, ਤਾਂ
ਮੈਨੂੰ ਉਮੀਦ ਹੈ ਕਿ ਤੁਸੀਂ ਅਬੀਮਲਕ ਨਾਲ ਵੀ ਆਪਣੇ ਰਾਜੇ
ਵਜੋਂ ਖੁਸ਼ ਹੋ। ਅਤੇ ਮੈਨੂੰ ਉਮੀਦ ਹੈ ਕਿ ਉਹ ਵੀ ਤੁਹਾਡੇ ਨਾਲ
ਪ੍ਰਸੰਨ ਹੋਵੇਗਾ।
20ਪਰ ਸ਼ਕਮ ਅਤੇ ਮਿੱਲੋ ਪਰਿਵਾਰ ਦੇ ਆਗੂਓ, ਜੇ ਤੁਸੀਂ
ਠੀਕ ਵਿਹਾਰ ਨਾ ਕੀਤਾ ਹੋਵੇ ਤਾਂ ਅਬੀਮਲਕ ਤੁਹਾਨੂੰ ਤਬਾਹ
ਕਰ ਦੇਵੇ ਅਤੇ ਤੁਸੀਂ ਵੀ ਅਬੀਮਲਕ ਨੂੰ ਤਬਾਹ ਕਰ
ਦੇਵੋਂਗੇ।”
21ਇਹ ਸਾਰਾ ਕੁਝ ਕਹਿਣ ਤੋਂ ਬਾਦ ਯੋਥਾਮ ਦੌੜ ਗਿਆ।
ਉਹ ਬਏਰ ਨਾਮ ਦੇ ਸ਼ਹਿਰ ਵਿੱਚ ਭੱਜ ਕੇ ਜਾ ਵੜਿਆ। ਉਹ
ਉਸੇ ਸ਼ਹਿਰ ਵਿੱਚ ਰਿਹਾ ਕਿਉਂ ਕਿ ਉਹ ਆਪਣੇ ਭਰਾ ਅਬੀਮਲਕ
ਤੋਂ ਡਰਦਾ ਸੀ।

## ਅਬੀਮਲਕ ਸ਼ਕਮ ਦੇ ਵਿਰੁੱਧ ਲੜਦਾ ਹੈ

22ਅਬੀਮਲਕ ਨੇ ਇਸਰਾਏਲ ਦੇ ਲੋਕਾਂ ਉੱਤੇ ਤਿੰਨ ਸਾਲ ਰਾਜ
ਕੀਤਾ। 23-24ਅਬੀਮਲਕ ਨੇ ਯਰੁੱਬਆਲ ਦੇ 70 ਪੁੱਤਰਾਂ ਨੂੰ ਮਾਰ
ਦਿੱਤਾ ਸੀ। ਉਹ ਅਬੀਮਲਕ ਦੇ ਆਪਣੇ ਭਰਾ ਸਨ! ਸ਼ਕਮ ਦੇ
ਆਗੂਆਂ ਨੇ ਉਸ ਨੂੰ ਅਜਿਹਾ ਕਰਨ ਵਿੱਚ ਮਦਦ ਕੀਤੀ ਸੀ।
ਇਸ ਲਈ ਪਰਮੇਸ਼ੁਰ ਨੇ ਅਬੀਮਲਕ ਅਤੇ ਸ਼ਕਮ ਦੇ ਆਗੂਆਂ
ਵਿਚਕਾਰ ਇੱਕ ਦੁਸ਼ਟ ਆਤਮਾ ਨੂੰ ਭੇਜ ਦਿੱਤਾ, ਅਤੇ ਉਨ੍ਹਾਂ ਨੇ
ਅਬੀਮਲਕ ਦੇ ਵਿਰੁੱਧ ਵਿਦ੍ਰੋਹ ਕਰ ਦਿੱਤਾ। 25ਸ਼ਕਮ ਦੇ ਆਗੂ
ਹੁਣ ਹੋਰ ਵਧੇਰੇ ਅਬੀਮਲਕ ਨੂੰ ਪਸੰਦ ਨਹੀਂ ਕਰਦੇ ਸਨ। ਉਨ੍ਹਾਂ
ਨੇ ਆਦਮੀਆਂ ਨੂੰ ਪਹਾੜੀਆਂ ਦੀਆਂ ਚੋਟੀਆਂ ਉੱਤੇ ਘਾਤ ਲਗਾ
ਕੇ ਬਿਠਾ ਦਿੱਤਾ ਤਾਂ ਜੋ ਉਹ ਸਾਰੇ ਯਾਤਰੀਆਂ ਤੇ ਹਮਲਾ ਕਰਕੇ
ਉਨ੍ਹਾਂ ਨੂੰ ਲੁੱਟ ਸਕਣ। ਅਬੀਮਲਕ ਨੂੰ ਇਨ੍ਹਾਂ ਹਮਲਿਆਂ ਦਾ ਪਤਾ
ਲੱਗ ਗਿਆ।
26ਇੱਕ ਬੰਦਾ ਜਿਸਦਾ ਨਾਂ ਗਆਲ ਸੀ ਅਤੇ ਜੋ ਅਬਦ ਦਾ
ਪੁੱਤਰ ਸੀ, ਆਪਣੇ ਭਰਾਵਾਂ ਸਮੇਤ ਸ਼ਕਮ ਸ਼ਹਿਰ ਵਿੱਚ ਆ
ਵਸਿਆ। ਸ਼ਕਮ ਸ਼ਹਿਰ ਦੇ ਆਗੂਆਂ ਨੇ ਗਆਲ ਉੱਤੇ ਭਰੋਸਾ
ਕਰਨ ਅਤੇ ਉਸਦੇ ਪਿੱਛੇ ਲੱਗਣ ਦਾ ਨਿਰਣਾ ਕਰ ਲਿਆ।
27ਇੱਕ ਦਿਨ ਸ਼ਕਮ ਦੇ ਲੋਕ ਖੇਤਾਂ ਵਿੱਚ ਅੰਗੂਰ ਤੋੜਨ ਗਏ।
ਲੋਕਾਂ ਨੇ ਅੰਗੂਰਾਂ ਨੂੰ ਮੈਅ ਬਨਾਉਣ ਲਈ ਨਚੋੜਿਆ। ਅਤੇ ਫ਼ੇਰ
ਉਨ੍ਹਾਂ ਨੇ ਆਪਣੇ ਦੇਵਤੇ ਦੇ ਮੰਦਰ ਵਿਖੇ ਦਾਵਤ ਕੀਤੀ। ਲੋਕਾਂ
ਨੇ ਖਾਧਾ ਪੀਤਾ ਅਤੇ ਅਬੀਮਲਕ ਨੂੰ ਬੁਰਾ ਭਲਾ ਆਖਿਆ।
28ਫ਼ੇਰ ਅਬਦ ਦੇ ਪੁੱਤਰ ਗਆਲ ਨੇ ਆਖਿਆ, “ਅਸੀਂ ਸ਼ਕਮ
ਦੇ ਬੰਦੇ ਹਾਂ। ਅਸੀਂ ਅਬੀਮਲਕ ਦਾ ਹੁਕਮ ਕਿਉਂ ਮੰਨੀਏ? ਉਹ
ਕੀ ਸੋਚਦਾ ਹੈ ਕਿ ਉਹ ਕੌਣ ਹੈ? ਅਬੀਮਲਕ ਯਰੁੱਬਆਲ ਦੇ
ਪੁੱਤਰਾਂ ਵਿੱਚੋਂ ਇੱਕ ਹੈ, ਠੀਕ? ਅਤੇ ਅਬੀਮਲਕ ਨੇ ਜ਼ਬੂਲ ਨੂੰ
ਆਪਣਾ ਅਧਿਕਾਰੀ ਬਣਾਇਆ, ਠੀਕ? ਸਾਨੂੰ ਅਬੀਮਲਕ ਦਾ
ਹੁਕਮ ਨਹੀਂ ਮੰਨਣਾ ਚਾਹੀਦਾ! ਸਾਨੂੰ ਆਪਣੇ ਲੋਕਾਂ ਦੇ ਪਿੱਛੇ
ਲੱਗਣਾ ਚਾਹੀਦਾ ਹੈ, ਹਮੋਰ ਦੇ ਲੋਕਾਂ ਦੇ। (ਹਮੋਰ ਸ਼ਕਮ ਦਾ
ਪਿਤਾ ਸੀ।) 29ਜੇ ਤੁਸੀਂ ਮੈਨੂੰ ਇਨ੍ਹਾਂ ਲੋਕਾਂ ਦਾ ਕਮਾਂਡਰ ਬਣਾ
ਦਿਓ ਤਾਂ ਮੈਂ ਅਬੀਮਲਕ ਨੂੰ ਤਬਾਹ ਕਰ ਦਿਆਂਗਾ। ਮੈਂ ਉਸਨੂੰ
ਆਖਾਂਗਾ, ‘ਆਪਣੀ ਫ਼ੌਜ ਤਿਆਰ ਕਰ ਅਤੇ ਜੰਗ ਕਰਨ ਲਈ
ਬਾਹਰ ਆ।’”
30ਜ਼ਬੂਲ ਸ਼ਕਮ ਸ਼ਹਿਰ ਦਾ ਗਵਰਨਰ ਸੀ। ਜ਼ਬੂਲ ਨੇ ਉਹ
ਗੱਲ ਸੁਣ ਲਈ ਜਿਹੜੀ ਅਬਦ ਦੇ ਪੁੱਤਰ ਗਆਲ ਨੇ ਆਖੀ ਸੀ,
ਅਤੇ ਜ਼ਬੂਲ ਬਹੁਤ ਗੁੱਸੇ ਵਿੱਚ ਆ ਗਿਆ। 31ਜ਼ਬੂਲ ਨੇ ਅਰੁਮਾਹ
ਸ਼ਹਿਰ ਵਿੱਚ ਅਬੀਮਲਕ ਵੱਲ ਸੰਦੇਸ਼ਵਾਹਕ ਭੇਜੇ। ਸੰਦੇਸ਼ ਇਹ
ਹੈ:

ਅਬਦ ਦੇ ਪੁੱਤਰ ਗਆਲ ਅਤੇ ਗਆਲ ਦੇ ਭਰਾ ਸ਼ਕਮ ਸ਼ਹਿਰ ਵਿੱਚ ਆ ਗਏ ਹਨ। ਉਹ ਤੇਰੇ ਲਈ ਮੁਸੀਬਤਾਂ ਪੈਦਾ ਕਰ ਰਹੇ ਹਨ। ਗਆਲ ਸਾਰੇ ਸ਼ਹਿਰ ਨੂੰ ਤੇਰੇ ਵਿਰੁੱਧ ਭੜਕਾ ਰਿਹਾ ਹੈ। 32ਇਸ ਲਈ ਹੁਣ ਤੈਨੂੰ ਅਤੇ ਤੇਰੇ ਬੰਦਿਆਂ ਨੂੰ ਅੱਜ ਰਾਤ ਆ ਜਾਣਾ ਚਾਹੀਦਾ ਹੈ ਅਤੇ ਸ਼ਹਿਰ ਤੋਂ ਬਾਹਰ ਖੇਤਾਂ ਅੰਦਰ ਛੁਪ ਜਾਣਾ ਚਾਹੀਦਾ ਹੈ। 33ਫ਼ੇਰ, ਜਦੋਂ ਸਵੇਰੇ ਸੂਰਜ ਚੜ੍ਹੇ, ਸ਼ਹਿਰ ਉੱਤੇ ਹਮਲਾ ਕਰ ਦੇਣਾ। ਗਆਲ ਅਤੇ ਉਸਦੇ ਬੰਦੇ ਸ਼ਹਿਰ ਤੋਂ ਬਾਹਰ ਤੇਰੇ ਨਾਲ ਲੜਨ ਲਈ ਆਉਣਗੇ। ਜਦੋਂ ਉਹ ਆਦਮੀ ਲੜਨ ਲਈ ਬਾਹਰ ਆਉਣ ਤਾਂ ਜੋ ਕੁਝ ਤੂੰ ਉਨ੍ਹਾਂ ਨਾਲ ਕਰ ਸਕਦਾ ਹੈਂ ਉਨ੍ਹਾਂ ਨਾਲ ਕਰਨਾ।

34ਇਸ ਲਈ ਅਬੀਮਲਕ ਅਤੇ ਉਸਦੇ ਸਾਰੇ ਸਿਪਾਹੀ ਰਾਤ ਵੇਲੇ ਉੱਠ ਖਲੋਤੇ ਅਤੇ ਸ਼ਹਿਰ ਵੱਲ ਗਏ। ਉਹ ਸਿਪਾਹੀ ਚਾਰ ਭਾਗਾਂ ਵਿੱਚ ਵੰਡੇ ਗਏ। ਉਹ ਸ਼ਕਮ ਸ਼ਹਿਰ ਦੇ ਨੇੜੇ ਛੁਪ ਗਏ।
35ਅਬਦ ਦਾ ਪੁੱਤਰ ਗਆਲ ਬਾਹਰ ਨਿਕਲਿਆ ਅਤੇ ਸ਼ਕਮ ਸ਼ਹਿਰ ਦੇ ਦਰਵਾਜ਼ੇ ਉੱਤੇ ਖਲੋਤਾ ਸੀ। ਜਦੋਂ ਗਆਲ ਓਥੇ ਖਲੋਤਾ ਹੋਇਆ ਸੀ, ਅਬੀਮਲਕ ਅਤੇ ਉਸਦੇ ਸਿਪਾਹੀ ਆਪਣੀਆਂ ਛੁਪਣਗਾਹਾਂ ਵਿੱਚੋਂ ਬਾਹਰ ਨਿਕਲ ਆਏ।

36ਗਆਲ ਨੇ ਸਿਪਾਹੀਆਂ ਨੂੰ ਦੇਖਿਆ। ਗਆਲ ਨੇ ਜ਼ਬੂਲ ਨੂੰ ਆਖਿਆ, "ਦੇਖ ਇੱਥੋ ਲੋਕ ਪਹਾੜਾਂ ਵਿੱਚੋਂ ਹੇਠਾਂ ਆ ਰਹੇ ਹਨ।"

ਪਰ ਜ਼ਬੂਲ ਨੇ ਆਖਿਆ, "ਤੂੰ ਸਿਰਫ਼ ਪਹਾੜਾਂ ਦੇ ਪਰਛਾਵੇਂ ਦੇਖ ਰਿਹਾ ਹੈਂ। ਬਸ ਪਰਛਾਵੇਂ ਲੋਕਾਂ ਵਰਗੇ ਜਾਪਦੇ ਹਨ।"

37ਪਰ ਇੱਕ ਵਾਰ ਫ਼ੇਰ ਗਆਲ ਨੇ ਆਖਿਆ, "ਲੋਕ ਧਰਤੀ ਦੀ ਉੱਚੀ ਥਾਂ ਤੋਂ ਹੇਠਾਂ ਆ ਰਹੇ ਹਨ। ਅਤੇ ਓਥੇ! ਮੈਂ ਇੱਕ ਟੋਲੇ ਨੂੰ ਭਵਿੱਖਵਕਤਾ ਦੇ ਦ੍ਰਖਤ ਦੇ ਨੇੜੇ ਵੇਖਿਆ ਹੈ।" 38ਜ਼ਬੂਲ ਨੇ
ਗਆਲ ਨੂੰ ਆਖਿਆ, "ਤੂੰ ਹੁਣ ਫ਼ੜਾਂ ਕਿਉਂ ਨਹੀਂ ਮਾਰ ਰਿਹਾ? ਤੂੰ ਆਖਿਆ ਸੀ, 'ਅਬੀਮਲਕ ਕੌਣ ਹੈ? ਅਸੀਂ ਉਸਦਾ ਹੁਕਮ ਕਿਉਂ ਮੰਨੀਏ?' ਤੂੰ ਉਨ੍ਹਾਂ ਲੋਕਾਂ ਨੂੰ ਤ੍ਰਿਸਕਾਰਿਆ ਸੀ। ਹੁਣ ਬਾਹਰ ਜਾਕੇ ਉਨ੍ਹਾਂ ਨਾਲ ਲੜ।"

39ਇਸ ਲਈ ਗਆਲ ਨੇ ਸ਼ਕਮ ਦੇ ਆਗੂਆਂ ਦੀ ਅਬੀਮਲਕ ਨਾਲ ਲੜਨ ਵਿੱਚ ਅਗਵਾਈ ਕੀਤੀ। 40ਅਬੀਮਲਕ ਅਤੇ ਉਸਦੇ
ਬੰਦਿਆਂ ਨੇ ਗਆਲ ਅਤੇ ਉਸਦੇ ਬੰਦਿਆਂ ਦਾ ਪਿੱਛਾ ਕੀਤਾ। ਗਆਲ ਦੇ ਬੰਦੇ ਸ਼ਕਮ ਸ਼ਹਿਰ ਦੇ ਦਰਵਾਜ਼ੇ ਵੱਲ ਵਾਪਿਸ ਭੱਜੇ। ਬਹੁਤ ਸਾਰੇ ਗਆਲ ਦੇ ਬੰਦੇ, ਇਸਤੋਂ ਪਹਿਲਾਂ ਕਿ ਉਹ ਦਰਵਾਜ਼ੇ ਤੱਕ ਵਾਪਸ ਜਾ ਸਕਣ, ਮਾਰੇ ਗਏ।

41ਫ਼ੇਰ ਅਬੀਮਲਕ ਅਰੂਮਾਹ ਸ਼ਹਿਰ ਨੂੰ ਵਾਪਸ ਚਲਾ ਗਿਆ। ਅਤੇ ਜ਼ਬੂਲ ਨੇ ਗਆਲ ਅਤੇ ਉਸਦੇ ਭਰਾਵਾਂ ਨੂੰ ਸ਼ਕਮ ਸ਼ਹਿਰ ਛੱਡ ਜਾਣ ਲਈ ਮਜ਼ਬੂਰ ਕਰ ਦਿੱਤਾ।

42ਅਗਲੇ ਦਿਨ ਸ਼ਕਮ ਦੇ ਲੋਕ ਖੇਤਾਂ ਵਿੱਚ ਕੰਮ ਕਰਨ ਲਈ ਗਏ। ਅਬੀਮਲਕ ਨੂੰ ਇਸਦਾ ਪਤਾ ਲੱਗ ਗਿਆ। 43ਇਸ ਲਈ
ਅਬੀਮਲਕ ਨੇ ਆਪਣੇ ਆਦਮੀਆਂ ਨੂੰ ਤਿੰਨ ਹਿੱਸਿਆਂ ਵਿੱਚ ਵੰਡ ਦਿੱਤਾ। ਉਹ ਸ਼ਕਮ ਦੇ ਲੋਕਾਂ ਉੱਤੇ ਅਚਾਨਕ ਹਮਲਾ ਕਰਨਾ ਚਾਹੁੰਦਾ ਸੀ। ਇਸ ਲਈ ਉਸਨੇ ਆਪਣੇ ਆਦਮੀਆਂ ਨੂੰ ਖੇਤਾਂ ਅੰਦਰ ਛੁਪਾ ਦਿੱਤਾ। ਜਦੋਂ ਉਸਨੇ ਲੋਕਾਂ ਨੂੰ ਸ਼ਹਿਰ ਵਿੱਚੋਂ ਬਾਹਰ ਆਉਂਦਿਆਂ ਦੇਖਿਆ, ਤਾਂ ਉੱਛਲ ਪਿਆ ਅਤੇ ਉਨ੍ਹਾਂ ਉੱਤੇ ਹਮਲਾ ਕਰ ਦਿੱਤਾ। 44ਅਬੀਮਲਕ ਅਤੇ ਉਸਦਾ ਟੋਲਾ ਸ਼ਕਮ ਵੱਲ ਜਾਂਦੇ
ਦਰਵਾਜ਼ੇ ਦੇ ਨੇੜੇ ਦੇ ਸਥਾਨ ਤੇ ਭੱਜ ਕੇ ਗਏ। ਦੂਸਰੇ ਦੋ ਟੋਲੇ ਬਾਹਰ ਖੇਤਾਂ ਵਿਚਲੇ ਲੋਕਾਂ ਵੱਲ ਭੱਜੇ ਅਤੇ ਉਨ੍ਹਾਂ ਨੂੰ ਮਾਰ ਦਿੱਤਾ।
45ਫ਼ੇਰ ਅਬੀਮਲਕ ਅਤੇ ਉਸਦੇ ਆਦਮੀ ਉਹ ਸਾਰਾ ਦਿਨ ਸ਼ਕਮ ਸ਼ਹਿਰ ਦੇ ਵਿਰੁੱਧ ਲੜਦੇ ਰਹੇ ਅਬੀਮਲਕ ਅਤੇ ਉਸਦੇ ਆਦਮੀਆਂ ਨੇ ਸ਼ਕਮ ਸ਼ਹਿਰ ਉੱਤੇ ਕਬਜ਼ਾ ਕਰ ਲਿਆ ਅਤੇ ਉਸ ਸ਼ਹਿਰ ਦੇ ਲੋਕਾਂ ਨੂੰ ਮਾਰ ਦਿੱਤਾ ਫ਼ੇਰ ਅਬੀਮਲਕ ਨੇ ਸ਼ਹਿਰ ਨੂੰ ਢਾਹ ਢੇਰੀ ਕਰ ਦਿੱਤਾ ਅਤੇ ਖੰਡਰਾਂ ਉੱਤੇ ਨਮਕ ਛਿੜਕ ਦਿੱਤਾ।

46ਓਥੇ ਸ਼ਕਮ ਵਿਚਲੇ ਮੁਨਾਰੇ ਵਿੱਚ ਕੁਝ ਲੋਕ ਰਹਿੰਦੇ ਸਨ। ਜਦੋਂ ਉਨ੍ਹਾਂ ਨੇ ਸੁਣਿਆ ਕਿ ਸ਼ਕਮ ਦੇ ਲੋਕਾਂ ਨਾਲ ਕੀ ਵਾਪਰਿਆ ਸੀ, ਉਹ ਜਾ ਕੇ ਆਪਣੇ ਦੇਵਤੇ ਏਲ ਬੇਰੀਥ, ਦੇ ਮੰਦਰ ਦੇ ਸਭ ਤੋਂ ਸੁਰੱਖਿਅਤ ਕਮਰੇ ਵਿੱਚ ਲੁਕ ਗਏ।

47ਅਬੀਮਲਕ ਨੇ ਸੁਣਿਆ ਕਿ ਸ਼ਕਮ ਮੁਨਾਰੇ ਦੇ ਸਾਰੇ ਆਗੂ ਇਕੱਠੇ ਹੋਏ ਸਨ। 48ਇਸ ਲਈ ਅਬੀਮਲਕ ਅਤੇ ਉਸਦੇ ਸਾਰੇ
ਆਦਮੀ ਸਲਮੋਨ ਪਰਬਤ ਉੱਪਰ ਗਏ। ਅਬੀਮਲਕ ਨੇ ਇੱਕ ਕੁਹਾੜਾ ਚੁੱਕਿਆ ਅਤੇ ਕੁਝ ਟਹਿਣੀਆਂ ਕੱਟ ਦਿੱਤੀਆਂ। ਉਸਨੇ ਉਨ੍ਹਾਂ ਟਾਹਣੀਆਂ ਨੂੰ ਆਪਣੇ ਮੋਢਿਆਂ ਉੱਤੇ ਚੁੱਕ ਲਿਆ। ਫ਼ੇਰ ਅਬੀਮਲਕ ਨੇ ਆਪਣੇ ਨਾਲ ਦੇ ਆਦਮੀਆਂ ਨੂੰ ਆਖਿਆ, "ਛੇਤੀ ਕਰੋ! ਜਿਵੇਂ ਮੈਂ ਕੀਤਾ ਹੈ ਤੁਸੀਂ ਵੀ ਉਵੇਂ ਹੀ ਕਰੋ।" 49ਇਸ
ਲਈ ਸਾਰੇ ਆਦਮੀਆਂ ਨੇ ਟਾਹਣੀਆਂ ਕੱਟ ਲਈਆਂ ਅਤੇ ਅਬੀਮਲਕ ਦੇ ਪਿੱਛੇ ਹੋ ਤੁਰੇ। ਉਨ੍ਹਾਂ ਨੇ ਉਹ ਟਾਹਣੀਆਂ ਦੇਵਤੇ ਏਲ ਬਰੀਥ ਦੇ ਸਭ ਤੋਂ ਸੁਰੱਖਿਅਤ ਕਮਰੇ ਦੇ ਨਾਲ ਢੇਰੀ ਲਾਕੇ ਰੱਖ ਦਿੱਤੀਆਂ। ਫ਼ੇਰ ਉਨ੍ਹਾਂ ਨੇ ਕਮਰੇ ਨੂੰ ਅੱਗ ਲਾ ਦਿੱਤੀ। ਇੰਝ ਸ਼ਕਮ ਦੇ ਮੁਨਾਰੇ ਵਿੱਚ ਰਹਿਣ ਵਾਲੇ ਤਕਰੀਬਨ 1,000 ਔਰਤਾਂ ਅਤੇ ਮਰਦ ਮਾਰੇ ਗਏ।

### ਅਬੀਮਲਕ ਦੀ ਮੌਤ

50ਫ਼ੇਰ ਅਬੀਮਲਕ ਅਤੇ ਉਸਦੇ ਆਦਮੀ ਤੇਬੇਸ ਸ਼ਹਿਰ ਨੂੰ ਗਏ। ਅਬੀਮਲਕ ਅਤੇ ਉਸਦੇ ਬੰਦਿਆਂ ਨੇ ਉਸ ਸ਼ਹਿਰ ਉੱਤੇ ਕਬਜ਼ਾ ਕਰ ਲਿਆ। ਪਰ ਉਸ ਸ਼ਹਿਰ ਅੰਦਰ ਇੱਕ ਮਜ਼ਬੂਤ ਮੁਨਾਰਾ ਸੀ। 51ਸਾਰੇ ਆਗੂ, ਮਰਦ ਅਤੇ ਔਰਤਾਂ ਮੁਨਾਰੇ
ਵੱਲ ਭੱਜੇ। ਜਦੋਂ ਉਹ ਮੁਨਾਰੇ ਅੰਦਰ ਚਲੇ ਗਏ, ਉਨ੍ਹਾਂ ਨੇ ਆਪਣੇ-ਆਪ ਨੂੰ ਅੰਦਰ ਬੰਦ ਕਰ ਲਿਆ ਅਤੇ ਛੱਤ ਉੱਤੇ ਚੜ੍ਹ ਗਏ। 52ਅਬੀਮਲਕ ਅਤੇ ਉਸਦੇ ਆਦਮੀ ਮੁਨਾਰੇ ਕੋਲ ਉਸ
ਉੱਤੇ ਹਮਲਾ ਕਰਨ ਲਈ ਆਏ। ਉਹ ਅੱਗ ਲਾਉਣ ਲਈ ਮੁਨਾਰੇ ਦੇ ਦਰਵਾਜ਼ੇ ਤੱਕ ਗਿਆ। 53ਪਰ ਜਦੋਂ ਉਹ ਮੁਨਾਰੇ ਦੇ
ਦਰਵਾਜ਼ੇ ਤੇ ਖਲੋਤਾ ਸੀ, ਇੱਕ ਔਰਤ ਨੇ ਛੱਤ ਉੱਤੋਂ ਚੱਕੀ ਦਾ ਪੁੜ ਉਸਦੇ ਸਿਰ ਉੱਤੇ ਸੁੱਟ ਦਿੱਤਾ। ਜਿਸਨੇ ਉਸਦੇ ਸਿਰ ਦੇ ਟੋਟੇ-ਟੋਟੇ ਕਰ ਦਿੱਤੇ। 54ਅਬੀਮਲਕ ਨੇ ਛੇਤੀ ਨਾਲ ਉਸ ਨੌਕਰ
ਨੂੰ, ਜਿਹੜਾ ਉਸਦੇ ਹਥਿਆਰ ਚੁੱਕੀ ਖਲੋਤਾ ਸੀ, ਆਖਿਆ, "ਆਪਣੀ ਤਲਵਾਰ ਸੂਤ ਲੈ ਅਤੇ ਮੈਨੂੰ ਮਾਰ ਦੇ। ਮੈਂ ਚਾਹੁੰਦਾ ਹਾਂ ਕਿ ਤੂੰ ਮੈਨੂੰ ਮਾਰ ਦੇਵੇਂ ਤਾਂ ਜੋ ਲੋਕ ਮੈਨੂੰ ਇਹ ਨਾ ਆਖਣ,

'ਇੱਕ ਔਰਤ ਨੇ ਅਬੀਮਲਕ ਨੂੰ ਮਾਰ ਦਿੱਤਾ।'" ਇਸ ਲਈ ਨੌਕਰ ਨੇ ਅਬੀਮਲਕ ਉੱਪਰ ਤਲਵਾਰ ਦਾ ਵਾਰ ਕੀਤਾ ਅਤੇ ਅਬੀਮਲਕ ਮਰ ਗਿਆ। 55ਇਸਰਾਏਲ ਦੇ ਲੋਕਾਂ ਨੇ ਦੇਖਿਆ ਕਿ ਅਬੀਮਲਕ ਮਾਰਿਆ ਗਿਆ ਹੈ। ਇਸ ਲਈ ਉਹ ਸਾਰੇ ਘਰ ਚਲੇ ਗਏ।

56ਇਸ ਤਰ੍ਹਾਂ ਪਰਮੇਸ਼ੁਰ ਨੇ ਅਬੀਮਲਕ ਨੂੰ ਉਸਦੇ ਮੰਦੇ ਕੰਮਾਂ ਦੀ ਸਜ਼ਾ ਦਿੱਤੀ। ਅਬੀਮਲਕ ਨੇ ਆਪਣੇ 70 ਭਰਾਵਾਂ ਨੂੰ ਮਾਰਕੇ ਆਪਣੇ ਹੀ ਪਿਤਾ ਦੇ ਖ਼ਿਲਾਫ਼ ਪਾਪ ਕੀਤਾ ਸੀ। 57ਪਰਮੇਸ਼ੁਰ ਨੇ ਸ਼ਕਮ ਸ਼ਹਿਰ ਦੇ ਲੋਕਾਂ ਨੂੰ ਵੀ ਉਨ੍ਹਾਂ ਦੇ ਮੰਦੇ ਕੰਮਾਂ ਦੀ ਸਜ਼ਾ ਦਿੱਤੀ। ਇਸ ਲਈ ਜਿਹੜੀਆਂ ਗੱਲਾਂ ਯੋਥਾਮ ਨੇ ਆਖੀਆਂ ਸਨ ਉਹ ਸੱਚ ਸਿੱਧ ਹੋਈਆਂ। (ਯੋਥਾਮ ਯਰੁੱਬਆਲ ਦਾ ਸਭ ਤੋਂ ਛੋਟਾ ਪੁੱਤਰ ਸੀ। ਯਰੁੱਬਆਲ ਗਿਦਾਊਨ ਸੀ।)

## ਨਿਆਂਕਾਰ ਤੋਲਾ

10 ਜਦੋਂ ਅਬੀਮਲਕ ਮਰ ਗਿਆ, ਪਰਮੇਸ਼ੁਰ ਨੇ ਇਸਰਾਏਲ ਦੇ ਲੋਕਾਂ ਨੂੰ ਬਚਾਉਣ ਲਈ ਇੱਕ ਹੋਰ ਨਿਆਂਕਾਰ ਭੇਜਿਆ। ਉਸ ਆਦਮੀ ਦਾ ਨਾਂ ਤੋਲਾ ਸੀ। ਤੋਲਾ ਪੁਆਹ ਨਾਂ ਦੇ ਇੱਕ ਆਦਮੀ ਦਾ ਪੁੱਤਰ ਸੀ। ਪੁਆਹ ਦੋਦੋ ਨਾਂ ਦੇ ਇੱਕ ਆਦਮੀ ਦਾ ਪੁੱਤਰ ਸੀ। ਤੋਲਾ ਯਿੱਸਾਕਾਰ ਦੇ ਪਰਿਵਾਰ-ਸਮੂਹ ਵਿੱਚੋਂ ਸੀ। ਤੋਲਾ ਸ਼ਾਮੀਰ ਸ਼ਹਿਰ ਵਿੱਚ ਰਹਿੰਦਾ ਸੀ। ਸ਼ਾਮੀਰ ਸ਼ਹਿਰ ਇਫ਼ਰਾਈਮ ਦੇ ਪਹਾੜੀ ਪ੍ਰਦੇਸ਼ ਵਿੱਚ ਸੀ। 2ਤੋਲਾ ਇਸਰਾਏਲ ਦੇ ਲੋਕਾਂ ਲਈ 23 ਵਰ੍ਹੇ ਤੱਕ ਨਿਆਂਕਾਰ ਰਿਹਾ। ਫ਼ੇਰ ਤੋਲਾ ਮਰ ਗਿਆ ਅਤੇ ਉਸਨੂੰ ਸ਼ਾਮੀਰ ਸ਼ਹਿਰ ਵਿੱਚ ਦਫ਼ਨਾਇਆ ਗਿਆ।

## ਨਿਆਂਕਾਰ ਯਾਈਰ

3ਜਦੋਂ ਤੋਲਾ ਮਰਿਆ ਤਾਂ ਪਰਮੇਸ਼ੁਰ ਵੱਲੋਂ ਇੱਕ ਹੋਰ ਨਿਆਂਕਾਰ ਭੇਜਿਆ ਗਿਆ। ਉਸ ਆਦਮੀ ਦਾ ਨਾਂ ਯਾਈਰ ਸੀ। ਯਾਈਰ ਗਿਲਆਦ ਦੇ ਇਲਾਕੇ ਵਿੱਚ ਰਹਿੰਦਾ ਸੀ। ਯਾਈਰ 22 ਵਰ੍ਹਿਆਂ ਤੱਕ ਇਸਰਾਏਲ ਦੇ ਲੋਕਾਂ ਦਾ ਨਿਆਂਕਾਰ ਰਿਹਾ। 4ਯਾਈਰ ਦੇ 30 ਪੁੱਤਰ ਸਨ। ਜੋ ਕਿ 30 ਖੋਤਿਆਂ ਦੀ ਸਵਾਰੀ ਕਰਦੇ ਸਨ। ਇਨ੍ਹਾਂ 30 ਪੁੱਤਰਾਂ ਦਾ ਗਿਲਆਦ ਵਿਚਲੇ 30 ਨਗਰਾਂ ਤੇ ਕਾਬੂ ਸੀ। ਇਹ ਸ਼ਹਿਰ ਅੱਜ ਤੱਕ ਵੀ ਯਾਈਰ ਦੇ ਨਗਰ ਅਖਵਾਉਂਦੇ ਹਨ। 5ਯਾਈਰ ਮਰ ਗਿਆ ਅਤੇ ਕਾਮੋਨ ਸ਼ਹਿਰ ਵਿੱਚ ਦਫ਼ਨਾਇਆ ਗਿਆ।

## ਅੰਮੋਨੀਆਂ ਦੀ ਇਸਰਾਏਲ ਦੇ ਵਿਰੁੱਧ ਲੜਾਈ

6ਇਸਰਾਏਲ ਦੇ ਲੋਕ ਫ਼ੇਰ ਓਹੀ ਗੱਲਾਂ ਕਰਨ ਲੱਗੇ ਜਿਨ੍ਹਾਂ ਨੂੰ ਯਹੋਵਾਹ ਨੇ ਮੰਦਾ ਆਖਿਆ ਸੀ। ਉਹ ਝੂਠੇ ਦੇਵਤਿਆਂ ਬਆਲ ਅਤੇ ਅਸ਼ਤਾਰੋਥ ਦੀ ਉਪਾਸਨਾ ਕਰਨ ਲੱਗ ਪਏ। ਉਹ ਅਰਾਮ ਦੇ ਲੋਕਾਂ ਦੇ ਦੇਵਤਿਆਂ, ਸੀਦੋਨ ਦੇ ਲੋਕਾਂ ਦੇ ਦੇਵਤਿਆਂ, ਮੋਆਬ ਦੇ ਲੋਕਾਂ ਦੇ ਦੇਵਤਿਆਂ, ਅੰਮੋਨ ਦੇ ਲੋਕਾਂ ਦੇ ਦੇਵਤਿਆਂ, ਫ਼ਿਲਸਤੀ ਦੇ ਲੋਕਾਂ ਦੇ ਦੇਵਤਿਆਂ ਦੀ ਉਪਾਸਨਾ ਕਰਨ ਲੱਗੇ। ਇਸਰਾਏਲ ਦੇ ਲੋਕਾਂ ਨੇ ਯਹੋਵਾਹ ਨੂੰ ਛੱਡ ਦਿੱਤਾ ਅਤੇ ਉਸਦੀ ਸੇਵਾ ਕਰਨ ਤੋਂ ਹਟ ਗਏ।

7ਇਸ ਲਈ ਪਰਮੇਸ਼ੁਰ ਇਸਰਾਏਲ ਦੇ ਲੋਕਾਂ ਨਾਲ ਨਾਰਾਜ਼ ਹੋ ਗਿਆ। ਯਹੋਵਾਹ ਨੇ ਫ਼ਿਲਸਤੀਨੀ ਲੋਕਾਂ ਅਤੇ ਅੰਮੋਨੀ ਲੋਕਾਂ ਨੂੰ ਇਜਾਜ਼ਤ ਦਿੱਤੀ ਕਿ ਉਨ੍ਹਾਂ ਨੂੰ ਹਰਾ ਦੇਣ। 8ਓਸੇ ਸਾਲ ਉਨ੍ਹਾਂ ਲੋਕਾਂ ਨੇ ਇਸਰਾਏਲ ਦੇ ਉਨ੍ਹਾਂ ਲੋਕਾਂ ਨੂੰ ਤਬਾਹ ਕਰ ਦਿੱਤਾ ਜਿਹੜੇ ਗਿਲਆਦ ਦੇ ਇਲਾਕੇ ਵਿੱਚ ਯਰਦਨ ਨਦੀ ਦੇ ਪੂਰਬ ਵਾਲੇ ਪਾਸੇ ਰਹਿੰਦੇ ਸਨ। ਇਹ ਓਹੀ ਧਰਤੀ ਸੀ ਜਿੱਥੇ ਅਮੋਰੀ ਲੋਕ ਰਹਿ ਚੁੱਕੇ ਸਨ। ਇਸਰਾਏਲ ਦੇ ਉਨ੍ਹਾਂ ਲੋਕਾਂ ਨੇ 18 ਵਰ੍ਹੇ ਤੱਕ ਦੁੱਖ ਭੋਗਿਆ। 9ਫ਼ੇਰ ਅੰਮੋਨੀ ਲੋਕ ਯਰਦਨ ਨਦੀ ਦੇ ਪਾਰ ਚਲੇ ਗਏ। ਉਹ ਯਹੂਦਾਹ ਬਿਨਯਾਮੀਨ ਅਤੇ ਇਫ਼ਰਾਈਮ ਦੇ ਲੋਕਾਂ ਨਾਲ ਲੜਨ ਲਈ ਗਏ। ਅੰਮੋਨੀ ਲੋਕਾਂ ਨੇ ਇਸਰਾਏਲ ਦੇ ਲੋਕਾਂ ਨੂੰ ਬਹੁਤ ਤਕਲੀਫ਼ਾਂ ਦਿੱਤੀਆਂ।

10ਇਸ ਲਈ ਇਸਰਾਏਲ ਦੇ ਲੋਕਾਂ ਨੇ ਯਹੋਵਾਹ ਅੱਗੇ ਸਹਾਇਤਾ ਲਈ ਪੁਕਾਰ ਕੀਤੀ। ਉਨ੍ਹਾਂ ਆਖਿਆ, "ਹੇ ਪਰਮੇਸ਼ੁਰ, ਅਸੀਂ ਤੇਰੇ ਖ਼ਿਲਾਫ਼ ਪਾਪ ਕੀਤਾ ਹੈ। ਅਸੀਂ ਆਪਣੇ ਪਰਮੇਸ਼ੁਰ ਨੂੰ ਛੱਡ ਕੇ ਝੂਠੇ ਦੇਵਤੇ ਬਆਲ ਦੀ ਉਪਾਸਨਾ ਕੀਤੀ।"

11ਯਹੋਵਾਹ ਨੇ ਇਸਰਾਏਲ ਦੇ ਲੋਕਾਂ ਨੂੰ ਜਵਾਬ ਦਿੱਤਾ, "ਤੁਸੀਂ ਮੇਰੇ ਅੱਗੇ ਓਦੋਂ ਪੁਕਾਰ ਕੀਤੀ ਸੀ ਜਦੋਂ ਮਿਸਰ ਦੇ ਲੋਕਾਂ, ਅੰਮੋਰੀ ਲੋਕਾਂ, ਅੰਮੋਨੀ ਲੋਕਾਂ ਅਤੇ ਫ਼ਿਲਸਤੀਨੀ ਲੋਕਾਂ ਨੇ ਤੁਹਾਨੂੰ ਨੁਕਸਾਨ ਪਹੁੰਚਾਇਆ ਸੀ। ਮੈਂ ਤੁਹਾਨੂੰ ਇਨ੍ਹਾਂ ਲੋਕਾਂ ਤੋਂ ਬਚਾਇਆ ਸੀ। 12ਤੁਸੀਂ ਓਦੋਂ ਮੇਰੇ ਅੱਗੇ ਪੁਕਾਰ ਕੀਤੀ ਜਦੋਂ ਸੀਦੋਨ ਦੇ ਲੋਕਾਂ, ਅਮਾਲੇਕੀ ਲੋਕਾਂ ਅਤੇ ਮਿਦਯਾਨੀ ਲੋਕਾਂ ਨੇ ਤੁਹਾਨੂੰ ਦੁੱਖ ਦਿੱਤਾ। ਮੈਂ ਤੁਹਾਨੂੰ ਉਨ੍ਹਾਂ ਲੋਕਾਂ ਤੋਂ ਵੀ ਬਚਾਇਆ। 13ਪਰ ਤੁਸੀਂ ਮੈਨੂੰ ਛੱਡ ਕੇ ਹੋਰਨਾਂ ਦੇਵਤਿਆਂ ਦੀ ਉਪਾਸਨਾ ਕਰਨ ਲੱਗ ਪਏ। ਇਸ ਲਈ ਹੁਣ ਮੈਂ ਦੁਬਾਰਾ ਤੁਹਾਨੂੰ ਨਹੀਂ ਬਚਾਵਾਂਗਾ। 14ਤੁਸੀਂ ਉਨ੍ਹਾਂ ਦੇਵਤਿਆਂ ਦੀ ਉਪਾਸਨਾ ਕਰਨੀ ਪਸੰਦ ਕਰਦੇ ਹੋ, ਇਸ ਲਈ ਜਾਓ ਉਨ੍ਹਾਂ ਦੇਵਤਿਆਂ ਨੂੰ ਸਹਾਇਤਾ ਲਈ ਪੁਕਾਰੋ। ਜਦੋਂ ਤੁਸੀਂ ਮੁਸੀਬਤ ਵਿੱਚ ਹੋ ਤਾਂ ਉਨ੍ਹਾਂ ਦੇਵਤਿਆਂ ਨੂੰ ਤੁਹਾਨੂੰ ਬਚਾਉਣ ਦਿਓ।"

15ਪਰ ਇਸਰਾਏਲ ਦੇ ਲੋਕਾਂ ਨੇ ਯਹੋਵਾਹ ਨੂੰ ਆਖਿਆ, "ਅਸੀ ਪਾਪ ਕੀਤਾ ਹੈ। ਤੁਸੀਂ ਜੋ ਚਾਹੋ ਸਾਡੇ ਨਾਲ ਕਰੋ। ਪਰ ਅੱਜ ਸਾਨੂੰ ਬਚਾਓ।" 16ਫ਼ੇਰ ਇਸਰਾਏਲ ਦੇ ਲੋਕਾਂ ਨੇ ਵਿਦੇਸ਼ੀ ਦੇਵਤਿਆਂ ਨੂੰ ਪਰ੍ਹਾਂ ਸੁੱਟ ਦਿੱਤਾ ਅਤੇ ਇੱਕ ਵਾਰ ਫ਼ੇਰ ਯਹੋਵਾਹ ਦੀ ਉਪਾਸਨਾ ਕਰਨ ਲੱਗੇ ਪਏ। ਇਸ ਲਈ ਯਹੋਵਾਹ ਹੋਰ ਵਧੇਰੇ ਇਸਰਾਏਲ ਦੇ ਦੁੱਖਾਂ ਨੂੰ ਵੇਖਕੇ ਨਾ ਸਹਾਰ ਸਕਿਆ।

## ਯਿਫ਼ਤਾਹ ਆਗੂ ਵਜੋਂ ਚੁਣਿਆ ਜਾਂਦਾ ਹੈ

17ਅੰਮੋਨੀ ਲੋਕ ਜੰਗ ਲਈ ਇਕੱਠੇ ਹੋ ਗਏ। ਉਨ੍ਹਾਂ ਦਾ ਡੇਰਾ ਗਿਲਆਦ ਦੇ ਇਲਾਕੇ ਵਿੱਚ ਸੀ। ਇਸਰਾਏਲ ਦੇ ਲੋਕ ਇਕੱਠੇ ਹੋ ਗਏ। ਉਨ੍ਹਾਂ ਦਾ ਡੇਰਾ ਮਿਸਫਾਹ ਸ਼ਹਿਰ ਵਿਖੇ ਸੀ। 18ਗਿਲਆਦ ਦੇ ਇਲਾਕੇ ਵਿੱਚ ਰਹਿੰਦੇ ਲੋਕਾਂ ਦੇ ਆਗੂਆਂ ਨੇ ਆਖਿਆ, "ਜਿਹੜਾ ਵੀ ਅੰਮੋਨ ਦੇ ਲੋਕਾਂ ਦੇ ਵਿਰੁੱਧ ਹਮਲਾ ਕਰਨ ਵਿੱਚ ਸਾਡੀ ਅਗਵਾਈ ਕਰੇਗਾ ਉਹ ਗਿਲਆਦ ਵਿੱਚ ਰਹਿੰਦੇ ਸਾਰੇ ਲੋਕਾਂ ਦਾ ਮੁਖੀ ਬਣ ਜਾਵੇਗਾ।"

11 ਯਿਫ਼ਤਾਹ ਗਿਲਆਦ ਦੇ ਪਰਿਵਾਰ-ਸਮੂਹ ਵਿੱਚੋਂ ਸੀ।
ਉਹ ਤਾਕਤਵਰ ਸਿਪਾਹੀ ਸੀ। ਪਰ ਯਿਫ਼ਤਾਹ ਇੱਕ
ਵੇਸਵਾ ਦਾ ਪੁੱਤਰ ਸੀ। ਉਸਦਾ ਪਿਤਾ ਗਿਲਆਦ ਨਾਂ ਦਾ ਇੱਕ
ਆਦਮੀ ਸੀ। 2ਗਿਲਆਦ ਦੀ ਪਤਨੀ ਦੇ ਕਈ ਪੁੱਤਰ ਸਨ।
ਜਦੋਂ ਉਹ ਪੁੱਤਰ ਵੱਡੇ ਹੋਏ ਤਾਂ ਉਹ ਯਿਫ਼ਤਾਹ ਨੂੰ ਪਸੰਦ ਨਹੀਂ
ਸੀ ਕਰਦੇ। ਉਨ੍ਹਾਂ ਪੁੱਤਰਾਂ ਨੇ ਯਿਫ਼ਤਾਹ ਨੂੰ ਆਪਣਾ ਕਸਬਾ ਛੱਡ
ਜਾਣ ਲਈ ਮਜ਼ਬੂਰ ਕਰ ਦਿੱਤਾ। ਉਨ੍ਹਾਂ ਨੇ ਉਸਨੂੰ ਆਖਿਆ,
"ਤੈਨੂੰ ਸਾਡੇ ਪਿਤਾ ਦੀ ਜਾਇਦਾਦ ਵਿੱਚੋਂ ਕੁਝ ਵੀ ਨਹੀਂ ਮਿਲੇਗਾ।"
ਤੂੰ ਕਿਸੇ ਹੋਰ ਔਰਤ ਦਾ ਪੁੱਤਰ ਹੈਂ। 3ਇਸ ਲਈ ਯਿਫ਼ਤਾਹ
ਆਪਣੇ ਭਰਾਵਾਂ ਕਾਰਣ ਦੂਰ ਚਲਾ ਗਿਆ ਅਤੇ ਤੋਬ ਵਿੱਚ ਰਹਿਣ
ਲੱਗਾ। ਕੁਝ ਆਦਮੀਆਂ ਦੇ ਟੋਲਿਆਂ ਨੇ ਯਿਫ਼ਤਾਹ ਦਾ ਪਿੱਛਾ
ਕਰਨਾ ਸ਼ੁਰੂ ਕਰ ਦਿੱਤਾ, ਅਤੇ ਉਹ ਉਸਦੇ ਨਾਲ ਛਾਪੇ ਮਾਰਨ
ਲਈ ਗਏ। 4ਕੁਝ ਸਮੇਂ ਬਾਦ ਅੰਮੋਨੀ ਲੋਕ ਇਸਰਾਏਲ ਦੇ ਲੋਕਾਂ
ਨਾਲ ਲੜ ਪਏ। 5ਅੰਮੋਨੀ ਲੋਕ ਇਸਰਾਏਲ ਦੇ ਖ਼ਿਲਾਫ਼ ਲੜ
ਰਹੇ ਸਨ, ਇਸ ਲਈ ਗਿਲਆਦ ਦੇ ਬਜ਼ੁਰਗ ਯਿਫ਼ਤਾਹ ਕੋਲ
ਗਏ। ਉਹ ਚਾਹੁੰਦੇ ਸੀ ਕਿ ਯਿਫ਼ਤਾਹ ਤੋਬ ਦੀ ਧਰਤੀ ਛੱਡ ਕੇ
ਵਾਪਸ ਗਿਲਆਦ ਆ ਜਾਵੇ।"

6ਬਜ਼ੁਰਗਾਂ ਨੇ ਯਿਫ਼ਤਾਹ ਨੂੰ ਆਖਿਆ, "ਆ ਅਤੇ ਸਾਡਾ ਆਗੂ
ਬਣ ਜਾ ਤਾਂ ਜੋ ਅਸੀਂ ਅੰਮੋਨੀ ਲੋਕਾਂ ਨਾਲ ਜੰਗ ਕਰ ਸਕੀਏ।"

7ਪਰ ਯਿਫ਼ਤਾਹ ਨੇ ਗਿਲਆਦ ਦੀ ਧਰਤੀ ਦੇ ਬਜ਼ੁਰਗਾਂ ਨੂੰ
ਆਖਿਆ, "ਤੁਸੀਂ ਮੈਨੂੰ ਮੇਰੇ ਪਿਤਾ ਦੇ ਘਰੋਂ ਕੱਢਿਆ ਸੀ। ਤੁਸੀਂ
ਮੈਨੂੰ ਨਫ਼ਰਤ ਕਰਦੇ ਹੋ! ਇਸ ਲਈ ਹੁਣ ਮੇਰੇ ਕੋਲ ਕਿਉਂ ਆ
ਰਹੇ ਹੋ ਜਦੋਂ ਕਿ ਤੁਸੀਂ ਮੁਸੀਬਤ ਵਿੱਚ ਹੋ?"

8ਗਿਲਆਦ ਦੇ ਬਜ਼ੁਰਗਾਂ ਨੇ ਯਿਫ਼ਤਾਹ ਨੂੰ ਆਖਿਆ, "ਇਹੀ
ਕਾਰਣ ਹੈ ਕਿ ਅਸੀਂ ਹੁਣ ਤੇਰੇ ਕੋਲ ਆਏ ਹਾਂ। ਮਿਹਰਬਾਨੀ
ਕਰਕੇ ਸਾਡੇ ਨਾਲ ਆ ਅਤੇ ਅੰਮੋਨੀ ਲੋਕਾਂ ਨਾਲ ਲੜ। ਤੂੰ ਗਿਲਆਦ
ਦੇ ਰਹਿਣ ਵਾਲੇ ਸਾਰੇ ਲੋਕਾਂ ਦਾ ਕਮਾਂਡਰ ਹੋਵੇਂਗਾ।"

9ਤਾਂ ਯਿਫ਼ਤਾਹ ਨੇ ਗਿਲਆਦ ਦੇ ਬਜ਼ੁਰਗਾਂ ਨੂੰ ਆਖਿਆ, "ਜੇ
ਤੁਸੀਂ ਚਾਹੁੰਦੇ ਹੋ ਕਿ ਮੈਂ ਵਾਪਸ ਗਿਲਆਦ ਵਿੱਚ ਆਵਾਂ ਅਤੇ
ਅੰਮੋਨੀ ਲੋਕਾਂ ਨਾਲ ਜੰਗ ਕਰਾਂ, ਤਾਂ ਠੀਕ ਹੈ। ਪਰ ਜੇ ਯਹੋਵਾਹ
ਨੇ ਮੇਰੀ ਜਿੱਤਣ ਵਿੱਚ ਸਹਾਇਤਾ ਕੀਤੀ ਤਾਂ ਮੈਂ ਤੁਹਾਡਾ ਨਵਾਂ
ਆਗੂ ਹੋਵਾਂਗਾ।"

10ਗਿਲਆਦ ਦੇ ਬਜ਼ੁਰਗਾਂ ਨੇ ਯਿਫ਼ਤਾਹ ਨੂੰ ਆਖਿਆ, "ਅਸੀਂ
ਜੋ ਤੂੰ ਵੀ ਆਖ ਰਹੇ ਹਾਂ, ਯਹੋਵਾਹ ਹਰ ਗੱਲ ਸੁਣ ਰਿਹਾ ਹੈ। ਅਤੇ
ਅਸੀਂ ਹਰ ਉਹ ਗੱਲ ਕਰਨ ਦਾ ਇਕਰਾਰ ਕਰਦੇ ਹਾਂ ਜੋ ਤੂੰ ਸਾਨੂੰ
ਕਰਨ ਲਈ ਆਖੇਂਗਾ।"

11ਇਸ ਲਈ ਯਿਫ਼ਤਾਹ ਗਿਲਆਦ ਦੇ ਬਜ਼ੁਰਗਾਂ (ਆਗੂਆਂ)
ਨਾਲ ਚਲਾ ਗਿਆ। ਉਨ੍ਹਾਂ ਲੋਕਾਂ ਨੇ ਯਿਫ਼ਤਾਹ ਨੂੰ ਆਪਣਾ ਆਗੂ
ਅਤੇ ਕਮਾਂਡਰ ਬਣਾ ਲਿਆ। ਯਿਫ਼ਤਾਹ ਨੇ ਮਿਸਫਾਹ ਸ਼ਹਿਰ
ਵਿੱਚ ਯਹੋਵਾਹ ਦੇ ਸਾਮ੍ਹਣੇ ਆਪਣੇ ਸਾਰੇ ਸ਼ਬਦ ਦੁਹਰਾਏ।

### ਯਿਫ਼ਤਾਹ ਦਾ ਅੰਮੋਨ ਦੇ ਰਾਜੇ ਨੂੰ ਸੰਦੇਸ਼

12ਯਿਫ਼ਤਾਹ ਨੇ ਅੰਮੋਨੀਆਂ ਦੇ ਰਾਜੇ ਕੋਲ ਸੰਦੇਸ਼ਵਾਹਕ ਭੇਜੇ।
ਸੰਦੇਸ਼ਵਾਹਕਾਂ ਨੇ ਰਾਜੇ ਨੂੰ ਇਹ ਸੰਦੇਸ਼ ਦਿੱਤਾ: "ਅੰਮੋਨੀਆਂ ਅਤੇ
ਇਸਰਾਏਲ ਦੇ ਲੋਕਾਂ ਦਰਮਿਆਨ ਕੀ ਝਗੜਾ ਹੈ? ਤੂੰ ਸਾਡੇ ਉੱਤੇ
ਲੜਨ ਲਈ ਕਿਉਂ ਆਇਆ ਹੈਂ?"

13ਅੰਮੋਨੀਆਂ ਦੇ ਰਾਜੇ ਨੇ ਯਿਫ਼ਤਾਹ ਦੇ ਸੰਦੇਸ਼ਵਾਹਕਾਂ ਨੂੰ
ਆਖਿਆ, "ਅਸੀਂ ਇਸਰਾਏਲ ਦੇ ਨਾਲ ਵਿਰੁੱਧ ਲਈ ਲੜ ਰਹੇ
ਹਾਂ ਕਿਉਂ ਕਿ ਉਨ੍ਹਾਂ ਨੇ ਮਿਸਰ ਤੋਂ ਵਾਪਸ ਆਉਣ ਤੋਂ ਬਾਅਦ
ਸਾਡੀ ਧਰਤੀ ਖੋਹ ਲਈ। ਉਨ੍ਹਾਂ ਨੇ ਅਰਨੋਨ ਨਦੀ ਤੋਂ ਯਬੋਕ
ਨਦੀ ਤੱਕ ਅਤੇ ਉੱਥੋ ਯਰਦਨ ਨਦੀ ਤੱਕ ਦੀ ਸਾਡੀ ਧਰਤੀ ਮੱਲ
ਲਈ ਸੀ। ਹੁਣ ਸਾਨੂੰ ਸਾਡੀ ਧਰਤੀ, ਸ਼ਾਂਤੀ ਨਾਲ ਵਾਪਸ ਦੇ
ਦੇਵੋ।"

14ਇਸ ਲਈ ਯਿਫ਼ਤਾਹ ਦੇ ਸੰਦੇਸ਼ਵਾਹਕ ਇਹ ਸੰਦੇਸ਼ ਯਿਫ਼ਤਾਹ
ਵੱਲ ਵਾਪਸ ਲੈਕੇ ਆਏ। ਫ਼ੇਰ ਯਿਫ਼ਤਾਹ ਨੇ ਅੰਮੋਨੀਆਂ ਦੇ ਰਾਜੇ
ਵੱਲ ਸੰਦੇਸ਼ਵਾਹਕ ਦੁਬਾਰਾ ਭੇਜੇ। 15ਉਹ ਇਹ ਸੰਦੇਸ਼ ਲੈਕੇ ਗਏ:

ਇਹੀ ਹੈ ਜੋ ਯਿਫ਼ਤਾਹ ਆਖਦਾ ਹੈ: ਇਸਰਾਏਲ ਦੇ ਮੋਆਬ
ਦੇ ਲੋਕਾਂ ਦੀ ਧਰਤੀ ਜਾਂ ਅੰਮੋਨ ਦੇ ਲੋਕਾਂ ਦੀ ਧਰਤੀ ਨਹੀਂ
ਮੱਲੀ। 16ਜਦੋਂ ਇਸਰਾਏਲ ਦੇ ਲੋਕ ਮਿਸਰ ਦੀ ਧਰਤੀ ਤੋਂ
ਬਾਹਰ ਆਏ, ਤਾਂ ਇਸਰਾਏਲ ਦੇ ਲੋਕ ਮਾਰੂਥਲ ਵਿੱਚ ਚਲੇ
ਗਏ। ਇਸਰਾਏਲ ਦੇ ਲੋਕ ਲਾਲ ਸਾਗਰ ਵਿੱਚ ਚਲੇ ਗਏ।
ਫ਼ੇਰ ਉਹ ਕਾਦੇਸ਼ ਨੂੰ ਚਲੇ ਗਏ। 17ਇਸਰਾਏਲ ਦੇ ਲੋਕਾਂ ਨੇ
ਰਾਜੇ ਅਦੋਮ ਵੱਲ ਸੰਦੇਸ਼ਵਾਹਕ ਭੇਜੇ। ਸੰਦੇਸ਼ਵਾਹਕਾਂ ਨੇ
ਇੱਕ ਰਿਆਇਤ ਮੰਗੀ। ਉਨ੍ਹਾਂ ਨੇ ਆਖਿਆ, "ਇਸਰਾਏਲ
ਦੇ ਲੋਕਾਂ ਨੂੰ ਆਪਣੀ ਧਰਤੀ ਵਿੱਚੋਂ ਲੰਘ ਜਾਣ ਦਿਓ।"
ਪਰ ਅਦੋਮ ਦੇ ਰਾਜੇ ਨੇ ਸਾਨੂੰ ਆਪਣੀ ਧਰਤੀ ਵਿੱਚੋਂ ਨਹੀਂ
ਲੰਘਣ ਦਿੱਤਾ। ਅਸੀਂ ਇਹੋ ਸੰਦੇਸ਼ ਮੋਆਬ ਦੇ ਰਾਜੇ ਨੂੰ
ਭੇਜਿਆ। ਪਰ ਮੋਆਬ ਦੇ ਰਾਜੇ ਨੇ ਵੀ ਸਾਨੂੰ ਆਪਣੀ ਧਰਤੀ
ਵਿੱਚੋਂ ਲੰਘਣ ਦੀ ਇਜਾਜ਼ਤ ਨਹੀਂ ਦਿੱਤੀ। ਇਸ ਲਈ
ਇਸਰਾਏਲ ਦੇ ਲੋਕ ਕਾਦੇਸ਼ ਵਿਖੇ ਠਹਿਰ ਗਏ।

18ਫ਼ੇਰ ਇਸਰਾਏਲ ਦੇ ਲੋਕ ਮਾਰੂਥਲ ਵਿੱਚੋਂ ਹੋਕੇ ਅਤੇ
ਅਦੋਮ ਦੀ ਧਰਤੀ ਅਤੇ ਮੋਆਬ ਦੀ ਧਰਤੀ ਦੇ ਕਿਨਾਰਿਆਂ
ਦੁਆਲਿਓਂ ਦੀ ਲੰਘੇ। ਉਨ੍ਹਾਂ ਨੇ ਮੋਆਬ ਦੀ ਧਰਤੀ ਦੇ
ਪੂਰਬ ਵੱਲ ਸਫ਼ਰ ਕੀਤਾ। ਉਨ੍ਹਾਂ ਨੇ ਅਰਨੋਨ ਨਦੀ ਦੇ
ਦੂਸਰੇ ਪਾਸੇ ਮੋਆਬ ਦੀ ਧਰਤੀ ਦੀ ਸਰਹੱਦ ਤੇ ਆਪਣਾ
ਡੇਰਾ ਲਾ ਲਿਆ। ਉਨ੍ਹਾਂ ਨੇ ਮੋਆਬ ਦੀ ਧਰਤੀ ਦੀ ਸਰਹੱਦ
ਪਾਰ ਨਹੀਂ ਕੀਤੀ ਸੀ। 19ਫ਼ੇਰ ਇਸਰਾਏਲ ਦੇ ਲੋਕਾਂ ਨੇ
ਅਮੋਰੀ ਲੋਕਾਂ ਦੇ ਰਾਜੇ, ਸੀਹੋਨ ਵੱਲ ਸੰਦੇਸ਼ਵਾਹਕ ਭੇਜੇ।
ਸੀਹੋਨ ਹਸ਼ਬੋਨ ਸ਼ਹਿਰ ਦਾ ਰਾਜਾ ਸੀ। ਸੰਦੇਸ਼ਵਾਹਕਾਂ ਨੇ
ਪੁੱਛਿਆ, "ਇਸਰਾਏਲ ਦੇ ਲੋਕਾਂ ਨੂੰ ਆਪਣੀ ਧਰਤੀ ਵਿੱਚੋਂ
ਲੰਘ ਜਾਣ ਦਿਓ। ਅਸੀਂ ਆਪਣੀ ਧਰਤੀ ਤੇ ਜਾਣਾ ਚਾਹੁੰਦੇ
ਹਾਂ।" 20ਪਰ ਅਮੋਰੀ ਲੋਕਾਂ ਦੇ ਰਾਜੇ ਸੀਹੋਨ ਨੇ ਇਸਰਾਏਲ
ਦੇ ਲੋਕਾਂ ਨੂੰ ਆਪਣੀਆਂ ਸਰਹੱਦਾਂ ਪਾਰ ਨਹੀਂ ਕਰਨ
ਦਿੱਤੀਆਂ। ਸੀਹੋਨ ਨੇ ਆਪਣੇ ਸਾਰੇ ਬੰਦੇ ਇਕੱਠੇ ਕਰਕੇ
ਯਹਾਸ ਵਿਖੇ ਡੇਰਾ ਲਾ ਲਿਆ। ਤਾਂ ਅੰਮੋਰੀ ਲੋਕਾਂ ਨੇ
ਇਸਰਾਏਲ ਦੇ ਲੋਕਾਂ ਨਾਲ ਜੰਗ ਕੀਤੀ। 21ਪਰ ਯਹੋਵਾਹ,
ਇਸਰਾਏਲ ਦੇ ਪਰਮੇਸ਼ੁਰ ਨੇ ਇਸਰਾਏਲ ਦੇ ਲੋਕਾਂ ਦੀ ਸੀਹੋਨ
ਅਤੇ ਉਸਦੀ ਫ਼ੌਜ ਨੂੰ ਹਰਾਉਣ ਵਿੱਚ ਸਹਾਇਤਾ ਕੀਤੀ।

ਇਸ ਲਈ ਅੰਮੋਰੀ ਲੋਕਾਂ ਦੀ ਧਰਤੀ ਇਸਰਾਏਲ ਦੇ ਲੋਕਾਂ
ਦੀ ਜੈਦਾਦ ਬਣ ਗਈ। 22ਇਸ ਤਰ੍ਹਾਂ, ਇਸਰਾਏਲੀਆਂ ਨੇ
ਅਮੋਰੀਆਂ ਦੀ ਸਾਰੀ ਜ਼ਮੀਨ ਦਾ ਕਬਜ਼ਾ ਲੈ ਲਿਆ। ਉਹ
ਧਰਤੀ ਅਰਨੋਨ ਨਦੀ ਤੋਂ ਲੈਕੇ ਯਬੋਕ ਨਦੀ ਤੱਕ ਅਤੇ
ਮਾਰੂਥਲ ਤੋਂ ਯਰਦਨ ਨਦੀ ਤੱਕ ਜਾਂਦੀ ਸੀ।

23ਇਹ ਯਹੋਵਾਹ, ਇਸਰਾਏਲ ਦਾ ਪਰਮੇਸ਼ੁਰ ਹੀ ਸੀ
ਜਿਸਨੇ ਅਮੋਰੀ ਲੋਕਾਂ ਨੂੰ ਆਪਣੀ ਧਰਤੀ ਛੱਡਣ ਲਈ
ਮਜ਼ਬੂਰ ਕੀਤਾ। ਅਤੇ ਯਹੋਵਾਹ ਨੇ ਇਹ ਧਰਤੀ ਇਸਰਾਏਲ
ਦੇ ਲੋਕਾਂ ਨੂੰ ਦੇ ਦਿੱਤੀ। ਕੀ ਤੁਸੀਂ ਸੋਚਦੇ ਹੋ ਕਿ ਤੁਸੀਂ
ਇਸਰਾਏਲ ਦੇ ਲੋਕਾਂ ਨੂੰ ਇਹ ਧਰਤੀ ਛੱਡਣ ਲਈ ਮਜ਼ਬੂਰ
ਕਰ ਸਕਦੇ ਹੋ? 24ਅਵੱਸ਼ ਹੀ ਤੁਸੀਂ ਉਸ ਧਰਤੀ ਉੱਤੇ
ਰਹਿ ਸਕਦੇ ਹੋ ਜਿਹੜੀ ਤੁਹਾਨੂੰ ਤੁਹਾਡੇ ਦੇਵਤੇ ਕ਼ਮੋਸ਼ ਨੇ
ਦਿੱਤੀ ਹੈ। ਇਸ ਲਈ ਅਸੀਂ ਉਸ ਧਰਤੀ ਉੱਤੇ ਰਹਾਂਗੇ
ਜਿਹੜੀ ਯਹੋਵਾਹ ਸਾਡੇ ਪਰਮੇਸ਼ੁਰ ਨੇ ਸਾਨੂੰ ਦਿੱਤੀ ਹੈ! 25ਕੀ
ਤੁਸੀਂ ਕਿਸੇ ਤਰ੍ਹਾਂ ਵੀ ਸਿੱਪੋਰ ਦੇ ਪੁੱਤਰ ਬਾਲਾਕ* ਨਾਲੋਂ
ਬਿਹਤਰ ਹੋ? ਉਹ ਮੋਆਬ ਦੀ ਧਰਤੀ ਦਾ ਰਾਜਾ ਸੀ। ਕੀ
ਉਸਨੇ ਇਸਰਾਏਲ ਦੇ ਲੋਕਾਂ ਨਾਲ ਝਗੜਾ ਕੀਤਾ ਸੀ? ਕੀ
ਉਹ ਸੱਚਮੁੱਚ ਇਸਰਾਏਲ ਦੇ ਲੋਕਾਂ ਨਾਲ ਲੜਿਆ ਸੀ?
26ਇਸਰਾਏਲ ਦੇ ਲੋਕ ਹਸ਼ਬੋਨ ਸ਼ਹਿਰ ਅਤੇ ਇਸਦੇ ਆਲੇ-
ਦੁਆਲੇ ਦੇ ਕਸਬਿਆਂ ਵਿੱਚ 300 ਸਾਲਾਂ ਤੋਂ ਰਹਿ ਰਹੇ
ਹਨ। ਇਸਰਾਏਲ ਦੇ ਲੋਕ ਅਰੋਏਰ ਸ਼ਹਿਰ ਅਤੇ ਇਸਦੇ
ਆਲੇ-ਦੁਆਲੇ ਦੇ ਕਸਬਿਆਂ ਵਿੱਚ 300 ਸਾਲਾਂ ਤੋਂ ਰਹਿ
ਰਹੇ ਹਨ ਇਸਰਾਏਲ ਦੇ ਲੋਕ ਅਰਨੋਨ ਨਦੀ ਦੇ ਨਾਲ-ਨਾਲ
ਲੱਗਦੇ ਸਾਰੇ ਸ਼ਹਿਰਾਂ ਵਿੱਚ 300 ਸਾਲਾਂ ਤੋਂ ਰਹਿ ਰਹੇ ਹਨ।
ਤੁਸੀਂ ਇਨ੍ਹਾਂ ਸਾਰੇ ਸ਼ਹਿਰਾਂ ਨੂੰ ਇਸ ਸਾਰੇ ਸਮੇਂ ਦੌਰਾਨ
ਖੋਹਣ ਦੀ ਕੋਸ਼ਿਸ਼ ਕਿਉਂ ਨਹੀਂ ਕੀਤੀ? 27ਇਸਰਾਏਲ ਦੇ
ਲੋਕਾਂ ਨੇ ਤੁਹਾਡੇ ਵਿਰੁੱਧ ਕੋਈ ਪਾਪ ਨਹੀਂ ਕੀਤਾ। ਪਰ
ਤੁਸੀਂ ਇਸਰਾਏਲ ਦੇ ਲੋਕਾਂ ਦੇ ਖ਼ਿਲਾਫ਼ ਬਹੁਤ ਮਾੜੀ ਗੱਲ
ਕਰ ਰਹੇ ਹੋ। ਸਾਡਾ ਯਹੋਵਾਹ, ਸੱਚਾ ਨਿਆਂਕਾਰ, ਨਿਰਣਾ
ਕਰੇ ਕਿ ਕੀ ਅਸੀਂ ਇਸਰਾਏਲ ਦੇ ਲੋਕ, ਸਹੀ ਹਾਂ ਜਾਂ ਅੰਮੋਨੀ
ਲੋਕ!

28ਅੰਮੋਨੀ ਲੋਕਾਂ ਦੇ ਰਾਜੇ ਨੇ ਯਿਫ਼ਤਾਹ ਦੇ ਇਸ ਸੰਦੇਸ਼ ਨੂੰ
ਸੁਣਨ ਤੋਂ ਇਨਕਾਰ ਕਰ ਦਿੱਤਾ।

### ਯਿਫ਼ਤਾਹ ਦਾ ਇਕਰਾਰ

29ਫ਼ੇਰ ਯਹੋਵਾਹ ਦਾ ਆਤਮਾ ਯਿਫ਼ਤਾਹ ਵਿੱਚ ਆ ਗਿਆ।
ਯਿਫ਼ਤਾਹ ਗਿਲਆਦ ਅਤੇ ਮਨੱਸ਼ਹ ਦੇ ਇਲਾਕੇ ਵਿੱਚੋਂ ਲੰਘਿਆ।
ਉਹ ਗਿਲਆਦ ਦੇ ਮਿਸਫਾਹ ਸ਼ਹਿਰ ਵਿੱਚ ਗਿਆ। ਗਿਲਆਦ
ਦੇ ਸ਼ਹਿਰ ਮਿਸਫਾਹ ਤੋਂ, ਯਿਫ਼ਤਾਹ ਅੰਮੋਨੀ ਲੋਕਾਂ ਦੀ ਧਰਤੀ
ਵਿੱਚੋਂ ਹੋਕੇ ਲੰਘਿਆ।

30ਯਿਫ਼ਤਾਹ ਨੇ ਯਹੋਵਾਹ ਨਾਲ ਇੱਕ ਇਕਰਾਰ ਕੀਤਾ। ਉਸਨੇ
ਆਖਿਆ, "ਜੇ ਤੁਸੀਂ ਮੈਨੂੰ ਅਮੋਨੀ ਲੋਕਾਂ ਨੂੰ ਹਰਾਉਣ ਦੇਵੋ,
31ਤਾਂ ਮੈਂ ਉਹ ਪਹਿਲੀ ਚੀਜ਼ ਭੇਟ ਕਰਾਂਗਾ ਜਿਹੜੀ ਉਦੋਂ ਮੇਰੇ
ਘਰ ਤੋਂ ਬਾਹਰ ਆਵੇਗੀ ਜਦੋਂ ਮੈਂ ਜਿੱਤ ਹਾਸਿਲ ਕਰਕੇ ਵਾਪਸ
ਆਵਾਂਗਾ। ਮੈਂ ਇਸ ਨੂੰ ਯਹੋਵਾਹ ਅੱਗੇ ਹੋਮ ਦੀ ਭੇਟ ਚੜ੍ਹਾਵਾਂਗਾ।"

32ਫ਼ੇਰ ਯਿਫ਼ਤਾਹ ਅਮੋਨੀ ਲੋਕਾਂ ਦੀ ਧਰਤੀ ਵੱਲ ਚਲਾ ਗਿਆ।
ਯਿਫ਼ਤਾਹ ਨੇ ਅਮੋਨੀ ਲੋਕਾਂ ਨਾਲ ਜੰਗ ਕੀਤੀ। ਯਹੋਵਾਹ ਨੇ
ਉਸਦੀ ਉਨ੍ਹਾਂ ਨੂੰ ਹਰਾਉਣ ਵਿੱਚ ਸਹਾਇਤਾ ਕੀਤੀ। 33ਉਸਨੇ
ਉਨ੍ਹਾਂ ਨੂੰ ਅਰੋਏਰ ਤੋਂ ਲੈਕੇ ਮਿੰਨੀਥ ਸ਼ਹਿਰ ਤੀਕ ਹਰਾ ਦਿੱਤਾ।
ਯਿਫ਼ਤਾਹ ਨੇ 20 ਸ਼ਹਿਰਾਂ ਉੱਤੇ ਕਬਜ਼ਾ ਕਰ ਲਿਆ। ਫ਼ੇਰ ਉਹ
ਅੰਮੋਨੀ ਲੋਕਾਂ ਨਾਲ ਅਬੇਲ ਕੇਰਾਮਿਮ ਸ਼ਹਿਰ ਤੱਕ ਲੜਿਆ।
ਇਸਰਾਏਲ ਦੇ ਲੋਕਾਂ ਨੇ ਅੰਮੋਨੀ ਲੋਕਾਂ ਨੂੰ ਹਰਾ ਦਿੱਤਾ। ਇਹ
ਅੰਮੋਨੀ ਲੋਕਾਂ ਲਈ ਕਰਾਰੀ ਹਾਰ ਸੀ।

34ਯਿਫ਼ਤਾਹ ਮਿਸਫਾਹ ਵਾਪਸ ਚਲਾ ਗਿਆ। ਯਿਫ਼ਤਾਹ
ਆਪਣੇ ਘਰ ਗਿਆ ਅਤੇ ਉਸਦੀ ਧੀ ਉਸਨੂੰ ਮਿਲਣ ਲਈ ਘਰ
ਤੋਂ ਬਾਹਰ ਆਈ। ਉਹ ਤੰਬੂਰਿਨ ਵਜਾ ਰਹੀ ਸੀ ਅਤੇ ਨੱਚ ਰਹੀ
ਸੀ। ਉਹ ਉਸਦੀ ਇਕਲੌਤੀ ਧੀ ਸੀ। ਯਿਫ਼ਤਾਹ ਉਸਨੂੰ ਬਹੁਤ
ਪਿਆਰ ਕਰਦਾ ਸੀ। ਯਿਫ਼ਤਾਹ ਦੇ ਹੋਰ ਕੋਈ ਧੀਆਂ ਪੁੱਤਰ ਨਹੀਂ
ਸਨ। 35ਜਦੋਂ ਯਿਫ਼ਤਾਹ ਨੇ ਦੇਖਿਆ ਕਿ ਉਸਦੀ ਧੀ ਉਸਨੂੰ
ਸ਼ੁਭਕਾਮਨਾਵਾਂ ਦੇਣ ਵਾਸਤੇ ਉਸਦੇ ਘਰ ਤੋਂ ਬਾਹਰ ਆਉਣ
ਵਾਲੀ ਸਭ ਤੋਂ ਪਹਿਲੀ ਚੀਜ਼ ਸੀ, ਉਸਨੇ ਆਪਣਾ ਗਮ ਪ੍ਰਗਟ
ਕਰਨ ਲਈ ਆਪਣੇ ਕੱਪੜੇ ਪਾੜ ਲਏ। ਅਤੇ ਆਖਿਆ, "ਓਹੋ,
ਮੇਰੀਏ ਧੀਏ! ਤੂੰ ਮੈਨੂੰ ਬਰਬਾਦ ਕਰ ਦਿੱਤਾ ਹੈ! ਤੂੰ ਮੈਨੂੰ ਬਹੁਤ-ਬਹੁਤ
ਉਦਾਸ ਕਰ ਦਿੱਤਾ ਹੈ। ਮੈਂ ਯਹੋਵਾਹ ਅੱਗੇ ਇੱਕ ਇਕਰਾਰ ਕੀਤਾ
ਸੀ, ਅਤੇ ਮੈਂ ਉਸਨੂੰ ਬਦਲ ਨਹੀਂ ਸਕਦਾ!"

36ਤਾਂ ਉਸਦੀ ਧੀ ਨੇ ਯਿਫ਼ਤਾਹ ਨੂੰ ਆਖਿਆ, "ਪਿਤਾ ਜੀ,
ਤੁਸੀਂ ਯਹੋਵਾਹ ਅੱਗੇ ਇੱਕ ਇਕਰਾਰ ਕੀਤਾ ਹੈ। ਇਸ ਲਈ
ਇਕਰਾਰ ਪੂਰਾ ਕਰੋ। ਓਹੀ ਕਰੋ ਜੋ ਤੁਸੀਂ ਕਰਨ ਲਈ ਆਖਿਆ
ਸੀ। ਆਖਿਰਕਾਰ ਯਹੋਵਾਹ ਨੇ ਤੁਹਾਡੇ ਦੁਸ਼ਮਣਾਂ, ਅੰਮੋਨੀ ਲੋਕਾਂ
ਨੂੰ ਹਰਾਉਣ ਵਿੱਚ ਤੁਹਾਡੀ ਮਦਦ ਕੀਤੀ ਹੈ।"

37ਫ਼ੇਰ ਯਿਫ਼ਤਾਹ ਦੀ ਧੀ ਨੇ ਆਪਣੇ ਪਿਤਾ ਨੂੰ ਆਖਿਆ,
"ਪਰ ਮੇਰੇ ਲਈ ਇਹ ਇੱਕ ਗੱਲ ਪਹਿਲਾਂ ਕਰੋ। ਮੈਨੂੰ ਦੋ ਮਹੀਨੇ
ਲਈ ਇਕੱਲਿਆਂ ਛੱਡ ਦਿਓ। ਮੈਨੂੰ ਪਹਾੜਾਂ ਵਿੱਚ ਜਾਣ ਦਿਓ।
ਮੈਂ ਵਿਆਹ ਨਹੀਂ ਕਰਾਵਾਂਗੀ ਅਤੇ ਬੱਚੇ ਪੈਦਾ ਨਹੀਂ ਕਰਾਂਗੀ,
ਇਸ ਲਈ ਮੈਨੂੰ ਅਤੇ ਮੇਰੀਆਂ ਸਹੇਲੀਆਂ ਨੂੰ ਰਲ ਕੇ ਰੋਣ ਦਿਓ।"

38ਯਿਫ਼ਤਾਹ ਨੇ ਆਖਿਆ, "ਜਾਓ, ਇਹੀ ਕਰੋ।" ਯਿਫ਼ਤਾਹ
ਨੇ ਉਸਨੂੰ ਦੋ ਮਹੀਨਿਆਂ ਲਈ ਦੂਰ ਭੇਜ ਦਿੱਤਾ। ਯਿਫ਼ਤਾਹ ਦੀ
ਧੀ ਅਤੇ ਉਸਦੀਆਂ ਸਹੇਲੀਆਂ ਪਹਾੜਾਂ ਵਿੱਚ ਰਹੀਆਂ। ਉਹ
ਉਸਦੇ ਲਈ ਰੋਈਆਂ ਕਿਉਂ ਕਿ ਉਸਨੇ ਨਾ ਵਿਆਹ ਕਰਵਾਉਣਾ
ਸੀ ਤੇ ਨਾ ਬੱਚੇ ਪੈਦਾ ਕਰਨੇ ਸਨ।

39ਦੋ ਮਹੀਨੇ ਦੇ ਅੰਤ ਉੱਤੇ, ਯਿਫ਼ਤਾਹ ਦੀ ਧੀ ਆਪਣੇ ਪਿਤਾ
ਕੋਲ ਵਾਪਸ ਪਰਤ ਆਈ। ਯਿਫ਼ਤਾਹ ਨੇ ਓਹੀ ਕੀਤਾ ਜੋ ਉਸਨੇ
ਯਹੋਵਾਹ ਨਾਲ ਇਕਰਾਰ ਕੀਤਾ ਸੀ। ਯਿਫ਼ਤਾਹ ਦੀ ਧੀ ਨੇ ਕਦੇ
ਵੀ ਕਿਸੇ ਨਾਲ ਜਿਨਸੀ ਸੰਬੰਧ ਨਹੀਂ ਰਖੇ ਸਨ। ਇਸ ਲਈ
ਇਸਰਾਏਲ ਵਿੱਚ ਇਹ ਇੱਕ ਰਿਵਾਜ਼ ਬਣ ਗਿਆ। 40ਹਰ ਸਾਲ
ਇਸਰਾਏਲ ਦੀਆਂ ਔਰਤਾਂ ਗਿਲਆਦ ਦੇ ਯਿਫ਼ਤਾਹ ਦੀ ਧੀ ਨੂੰ

**ਸਿੱਪੋਰ ਦਾ ਪੁੱਤਰ ਬਾਲਕ** ਉਸ ਦੀ ਕਹਾਣੀ ਲਈ ਗਿਣਤੀ 22:24.

ਯਾਦ ਕਰਦੀਆਂ। ਇਸਰਾਏਲ ਦੀਆਂ ਔਰਤਾਂ ਹਰ ਸਾਲ ਚਾਰ
ਦਿਨਾਂ ਲਈ ਯਿਫ਼ਤਾਹ ਦੀ ਧੀ ਲਈ ਰੋਂਦੀਆਂ।

### ਯਿਫ਼ਤਾਹ ਅਤੇ ਇਫ਼ਰਾਈਮ

12 ਇਫ਼ਰਾਈਮ ਦੇ ਪਰਿਵਾਰ-ਸਮੂਹ ਦੇ ਆਦਮੀਆਂ ਨੇ
ਆਪਣੇ ਸਾਰੇ ਸਿਪਾਹੀਆਂ ਨੂੰ ਇਕੱਠਿਆਂ ਕੀਤਾ। ਫ਼ੇਰ
ਉਹ ਨਦੀ ਪਾਰ ਕਰਕੇ ਜ਼ਾਫ਼ੋਨ ਸ਼ਹਿਰ ਵੱਲ ਗਏ। ਉਨ੍ਹਾਂ ਨੇ
ਯਿਫ਼ਤਾਹ ਨੂੰ ਆਖਿਆ, "ਤੂੰ ਅੰਮੋਨੀ ਲੋਕਾਂ ਨਾਲ ਲੜਨ ਲਈ
ਸਾਨੂੰ ਕਿਉਂ ਨਹੀਂ ਸੱਦਿਆਂ? ਅਸੀਂ ਤੇਰੇ ਘਰ ਨੂੰ ਤੇਰੇ ਸਣੇ ਅੱਗ
ਲਾ ਦਿਆਂਗੇ।"

2ਯਿਫ਼ਤਾਹ ਨੇ ਉਨ੍ਹਾਂ ਨੂੰ ਜਵਾਬ ਦਿੱਤਾ, "ਮੇਰਾ ਅਤੇ ਮੇਰੇ ਲੋਕਾਂ
ਦਾ ਅੰਮੋਨੀਆਂ ਨਾਲ ਗੰਭੀਰ ਮਤਭੇਦ ਸੀ। ਇਸ ਲਈ ਅਸੀਂ
ਉਨ੍ਹਾਂ ਦੇ ਵਿਰੁੱਧ ਲੜਾਈ ਕੀਤੀ। ਮੈਂ ਤੁਹਾਨੂੰ ਬੁਲਾਇਆ ਸੀ ਪਰ
ਤੁਸੀਂ ਸਾਡੀ ਸਹਾਇਤਾ ਕਰਨ ਲਈ ਨਹੀਂ ਆਏ। 3ਮੈਂ ਦੇਖ
ਲਿਆ ਕਿ ਤੁਸੀਂ ਸਾਡੀ ਸਹਾਇਤਾ ਨਹੀਂ ਕਰੋਂਗੇ। ਇਸ ਲਈ ਮੈਂ
ਆਪਣੀ ਜ਼ਿੰਦਗੀ ਨੂੰ ਖਤਰੇ ਵਿੱਚ ਪਾਇਆ। ਮੈਂ ਨਦੀ ਪਾਰ
ਕਰਕੇ ਅੰਮੋਨੀ ਲੋਕਾਂ ਨਾਲ ਲੜਨ ਲਈ ਗਿਆ। ਯਹੋਵਾਹ ਨੇ
ਉਨ੍ਹਾਂ ਨੂੰ ਹਰਾਉਣ ਵਿੱਚ ਮੇਰੀ ਮਦਦ ਕੀਤੀ। ਹੁਣ ਤੁਸੀਂ ਅੱਜ
ਮੇਰੇ ਖ਼ਿਲਾਫ਼ ਲੜਨ ਲਈ ਕਿਉਂ ਆਏ ਹੋ?"

4ਫ਼ੇਰ ਯਿਫ਼ਤਾਹ ਨੇ ਗਿਲਆਦ ਦੇ ਸਾਰੇ ਲੋਕਾਂ ਨੂੰ ਇਕੱਠਿਆਂ
ਕੀਤਾ। ਉਹ ਇਫ਼ਰਾਈਮ ਪਰਿਵਾਰ-ਸਮੂਹ ਦੇ ਨਾਲ ਲੜੇ
ਕਿਉਂ ਕਿ ਉਨ੍ਹਾਂ ਨੇ ਗਿਲਆਦ ਦੇ ਬੰਦਿਆਂ ਦੀ ਬੇਇੱਜ਼ਤੀ ਕੀਤੀ
ਸੀ। ਅਤੇ ਆਖਿਆ ਸੀ, "ਤੁਸੀਂ ਗਿਲਆਦ, ਇਫ਼ਰਾਈਮ ਅਤੇ
ਮਨੱਸ਼ਹ ਦੇ ਵਿਚਕਾਰ ਦੀ ਧਰਤੀ ਤੇ ਇਫ਼ਰਾਈਮ ਦੇ ਭਗੌੜੇ
ਹੋ।" ਗਿਲਆਦ ਦੇ ਲੋਕਾਂ ਨੇ ਇਫ਼ਰਾਈਮ ਦੇ ਲੋਕਾਂ ਨੂੰ ਹਰਾ
ਦਿੱਤਾ।

5ਗਿਲਆਦ ਦੇ ਬੰਦਿਆਂ ਨੇ ਉਨ੍ਹਾਂ ਥਾਵਾਂ ਉੱਤੇ ਕਬਜ਼ਾ ਕਰ
ਲਿਆ ਜਿੱਥੋਂ ਲੋਕ ਯਰਦਨ ਨਦੀ ਪਾਰ ਕਰਦੇ ਹਨ। ਉਹ ਥਾਵਾਂ
ਇਫ਼ਰਾਈਮ ਦੇ ਦੇਸ਼ ਵੱਲ ਪੈਂਦੀਆਂ ਸਨ। ਜਦੋਂ ਵੀ ਕਦੇ
ਇਫ਼ਰਾਈਮ ਦਾ, ਬਚ ਕੇ ਨਿਕਲਿਆ ਬੰਦਾ ਨਦੀ ਕੋਲ ਆਉਂਦਾ
ਅਤੇ ਆਖਦਾ, "ਮੈਨੂੰ ਪਾਰ ਜਾਣ ਦਿਓ", "ਗਿਲਆਦ ਦੇ ਬੰਦੇ
ਉਸਨੂੰ ਪੁੱਛਦੇ, "ਕੀ ਤੂੰ ਇਫ਼ਰਾਈਮ ਤੋਂ ਹੈਂ?" ਜੇ ਉਹ ਆਖਦਾ,
"ਨਹੀਂ", 6ਫ਼ੇਰ ਉਹ ਆਖਦੇ, "ਸ਼ਿੱਬੋਲਥ" ਸ਼ਬਦ ਬੋਲ।'"
ਇਫ਼ਰਾਈਮ ਦੇ ਲੋਕ ਉਸ ਸ਼ਬਦ ਨੂੰ ਸਹੀ ਢੰਗ ਨਾਲ ਨਹੀਂ
ਉਚਾਰ ਸਕਦੇ ਸਨ। ਉਹ "ਸਿਬੋਲਥ" ਬੋਲਦੇ ਸਨ। ਇਸ ਲਈ
ਜੇ ਕੋਈ ਬੰਦਾ ਆਖਦਾ, "ਸਿਬੋਲਥ" ਤਾਂ ਗਿਲਆਦ ਦੇ ਬੰਦਿਆਂ
ਨੂੰ ਪਤਾ ਲੱਗ ਜਾਂਦਾ ਕਿ ਉਹ ਇਫ਼ਰਾਈਮ ਤੋਂ ਸੀ। ਤਾਂ ਉਹ
ਉਸਨੂੰ ਯਰਦਨ ਨਦੀ ਦੇ ਪਾਰ ਲੰਘਣ ਵਾਲੇ ਸਥਾਨ ਤੇ ਲੈ ਜਾਂਦੇ
ਅਤੇ ਮਾਰ ਦਿੰਦੇ। ਉਨ੍ਹਾਂ ਨੇ ਇਫ਼ਰਾਈਮ ਦੇ 42,000 ਲੋਕ ਮਾਰ
ਦਿੱਤੇ। 7ਯਿਫ਼ਤਾਹ ਇਸਰਾਏਲ ਦੇ ਲੋਕਾਂ ਲਈ ਛੇ ਸਾਲ ਤੱਕ
ਨਿਆਂਕਾਰ ਰਿਹਾ। ਫ਼ੇਰ ਗਿਲਆਦ ਦੇ ਯਿਫ਼ਤਾਹ ਦਾ ਦੇਹਾਂਤ ਹੋ
ਗਿਆ। ਉਨ੍ਹਾਂ ਨੇ ਉਨ੍ਹੂੰ ਉਸਦੇ ਆਪਣੇ ਕਸਬੇ ਗਿਲਆਦ ਵਿੱਚ
ਹੀ ਦਫ਼ਨਾ ਦਿੱਤਾ।

### ਨਿਆਂਕਾਰ ਇਬਸਾਨ

8ਯਿਫ਼ਤਾਹ ਤੋਂ ਮਗਰੋਂ ਇਬਸਾਨ ਨਾਂ ਦਾ ਬੰਦਾ ਇਸਰਾਏਲ
ਦੇ ਲੋਕਾਂ ਦਾ ਨਿਆਂਕਾਰ ਸੀ। ਇਬਸਾਨ ਬੈਤਲਹਮ ਸ਼ਹਿਰ ਦਾ
ਸੀ। 9ਇਬਸਾਨ ਦੇ 30 ਪੁੱਤਰ ਅਤੇ 30 ਧੀਆਂ ਸਨ। ਉਸਨੇ
ਆਪਣੀਆਂ 30 ਧੀਆਂ ਨੂੰ ਉਨ੍ਹਾਂ ਆਦਮੀਆਂ ਨਾਲ ਸ਼ਾਦੀ ਕਰਨ
ਲਈ ਆਖਿਆ ਜੋ ਉਸਦੇ ਰਿਸ਼ਤੇਦਾਰ ਨਹੀਂ ਸਨ। ਅਤੇ ਉਸਨੇ
30 ਕੁੜੀਆਂ ਲੱਭੀਆਂ ਜਿਹੜੀਆਂ ਉਸਦੀਆਂ ਰਿਸ਼ਤੇਦਾਰ ਨਹੀਂ
ਸਨ, ਅਤੇ ਆਪਣੇ 30 ਪੱਤਰਾਂ ਦੀ ਸ਼ਾਦੀ ਉਨ੍ਹਾਂ ਨਾਲ ਕਰ ਦਿੱਤੀ।
ਇਬਸਾਨ ਇਸਰਾਏਲ ਦੇ ਲੋਕਾਂ ਦਾ ਸੱਤ ਸਾਲ ਨਿਆਂਕਾਰ ਰਿਹਾ।
10ਫ਼ੇਰ ਇਬਸਾਨ ਦਾ ਦੇਹਾਂਤ ਹੋ ਗਿਆ। ਉਸਨੂੰ ਬੈਤਲਹਮ ਸ਼ਹਿਰ
ਵਿੱਚ ਦਫ਼ਨਾਇਆ ਗਿਆ।

### ਨਿਆਂਕਾਰ ਏਲੋਨ

11ਇਬਸਾਨ ਤੋਂ ਮਗਰੋਂ ਏਲੋਨ ਨਾਂ ਦਾ ਆਦਮੀ ਇਸਰਾਏਲ
ਦੇ ਲੋਕਾਂ ਦਾ ਨਿਆਂਕਾਰ ਰਿਹਾ। ਏਲੋਨ ਜ਼ਬੂਲੁਨ ਦੇ ਪਰਿਵਾਰ-
ਸਮੂਹ ਵਿੱਚੋਂ ਸੀ। ਉਹ ਇਸਰਾਏਲ ਦੇ ਲੋਕਾਂ ਦਾ ਦਸ ਸਾਲ ਤੱਕ
ਨਿਆਂਕਾਰ ਰਿਹਾ। 12ਫ਼ੇਰ ਜ਼ਬੂਲੁਨ ਦੇ ਪਰਿਵਾਰ-ਸਮੂਹ ਦਾ
ਏਲੋਨ ਮਰ ਗਿਆ ਫ਼ੇਰ ਜ਼ਬੂਲੁਨ ਦੇ ਅੱਯਾਲੋਨ ਸ਼ਹਿਰ ਵਿੱਚ
ਦਫ਼ਨਾਇਆ ਗਿਆ।

### ਨਿਆਂਕਾਰ ਅਬਦੋਨ

13ਜਦੋਂ ਏਲੋਨ ਮਰਿਆ ਤਾਂ ਅਬਦੋਨ ਨਾਂ ਦਾ ਬੰਦਾ ਜਿਹੜਾ
ਹਿੱਲੇਲ ਦਾ ਪੁੱਤਰ ਸੀ, ਇਸਰਾਏਲ ਦੇ ਲੋਕਾਂ ਦਾ ਨਿਆਂਕਾਰ
ਰਿਹਾ। ਅਬਦੋਨ ਫਿਰਾਤੋਨ ਸ਼ਹਿਰ ਦਾ ਸੀ। 14ਅਬਦੋਨ ਦੇ 40
ਪੁੱਤਰ ਅਤੇ 30 ਪੋਤਰੇ ਸਨ। ਉਹ 70 ਖੋਤਿਆਂ ਦੀ ਸਵਾਰੀ
ਕਰਦੇ ਸਨ। ਅਬਦੋਨ ਇਸਰਾਏਲ ਦੇ ਲੋਕਾਂ ਦਾ ਅੱਠਾ ਸਾਲ
ਨਿਆਂਕਾਰ ਰਿਹਾ। 15ਫ਼ੇਰ ਹਿੱਲੇਲ ਦਾ ਪੁੱਤਰ ਅਬਦੋਨ ਮਰ ਗਿਆ।
ਉਸਨੂੰ ਫਿਰਾਤੋਨ ਸ਼ਹਿਰ ਵਿੱਚ ਦਫ਼ਨਾਇਆ ਗਿਆ। ਫਿਰਾਤੋਨ
ਇਫ਼ਰਾਈਮ ਦੀ ਧਰਤੀ ਉੱਤੇ ਹੈ। ਇਹ ਉਸ ਪਹਾੜੀ ਪ੍ਰਦੇਸ਼
ਵਿੱਚ ਹੈ ਜਿੱਥੇ ਅਮਾਲੇਕੀ ਲੋਕ ਰਹਿੰਦੇ ਸਨ।

### ਸਮਸੂਨ ਦਾ ਜਨਮ

13 ਫ਼ੇਰ ਤੋਂ ਇਸਰਾਏਲ ਦੇ ਲੋਕਾਂ ਨੇ ਉਹ ਕਰਨੀਆਂ
ਕੀਤੀਆਂ ਜੋ ਯਹੋਵਾਹ ਦੁਆਰਾ ਬਦ ਮੰਨੀਆਂ ਜਾਂਦੀਆਂ
ਸਨ। ਇਸ ਲਈ ਯਹੋਵਾਹ ਨੇ 40 ਵਰ੍ਹਿਆਂ ਲਈ ਉਨ੍ਹਾਂ ਨੂੰ
ਫਲਿਸਤੀਆਂ ਦੇ ਹੱਥਾਂ ਵਿੱਚ ਸੌਂਪ ਦਿੱਤਾ।

2ਓਥੇ ਸਾਰਾਹ ਸ਼ਹਿਰ ਦਾ ਇੱਕ ਬੰਦਾ ਸੀ। ਉਸ ਬੰਦੇ ਦਾ ਨਾਂ
ਮਾਨੋਆਹ ਸੀ। ਉਹ ਦਾਨ ਦੇ ਪਰਿਵਾਰ-ਸਮੂਹ ਵਿੱਚੋਂ ਸੀ।
ਮਾਨੋਆਹ ਦੀ ਇੱਕ ਪਤਨੀ ਸੀ। ਪਰ ਉਸਦੇ ਕੋਈ ਔਲਾਦ
ਨਹੀਂ ਸੀ। 3ਯਹੋਵਾਹ ਦਾ ਦੂਤ ਮਾਨੋਆਹ ਦੀ ਪਤਨੀ ਸਾਮ੍ਹਣੇ
ਪ੍ਰਗਟ ਹੋਇਆ। ਉਸਨੇ ਆਖਿਆ, "ਤੇਰੀ ਹਾਲੇ ਤੀਕ ਔਲਾਦ
ਨਹੀਂ। ਪਰ ਤੂੰ ਗਰਭਵਤੀ ਹੋਵੇਂਗੀ ਅਤੇ ਇੱਕ ਪੁੱਤਰ ਨੂੰ ਜਨਮ
ਦੇਵੇਂਗੀ। 4ਕੋਈ ਮੈਅ ਜਾਂ ਹੋਰ ਤੇਜ਼ ਚੀਜ਼ ਨਾ ਪੀਵੀਂ। ਅਜਿਹਾ
ਭੋਜਨ ਨਾ ਕਰੀਂ ਜਿਹੜਾ ਨਾਪਾਕ ਹੈ। 5ਕਿਉਂ ਕਿ ਤੂੰ ਗਰਭਵਤੀ

ਹੈ ਅਤੇ ਤੂੰ ਇੱਕ ਪੁੱਤਰ ਨੂੰ ਜਨਮ ਦੇਵੇਂਗੀ। ਉਹ ਖਾਸ ਢੰਗ
ਨਾਲ ਪਰਮੇਸ਼ੁਰ ਨੂੰ ਸਮਰਪਿਤ ਕੀਤਾ ਜਾਵੇਗਾ ਉਹ ਨਜ਼ੀਰ
ਹੋਵੇਗਾ। ਤੂੰ ਕਦੇ ਵੀ ਉਸਦੇ ਵਾਲ ਨਾ ਕੱਟੀਂ। ਉਹ ਜੰਮਣ ਤੋਂ
ਪਹਿਲਾਂ ਹੀ ਪਰਮੇਸ਼ੁਰ ਦਾ ਖਾਸ ਬੰਦਾ ਹੋਵੇਗਾ। ਉਹ ਇਸਰਾਏਲ
ਦੇ ਲੋਕਾਂ ਨੂੰ ਫ਼ਲਿਸਤੀ ਲੋਕਾਂ ਦੀ ਤਾਕਤ ਤੋਂ ਬਚਾਵੇਗਾ।"

6ਫ਼ੇਰ ਉਹ ਔਰਤ ਆਪਣੇ ਪਤੀ ਕੋਲ ਗਈ ਅਤੇ ਜੋ ਕੁਝ
ਵਾਪਰਿਆ ਸੀ, ਉਸਨੂੰ ਦੱਸ ਦਿੱਤਾ। ਉਸਨੇ ਆਖਿਆ, "ਪਰਮੇਸ਼ੁਰ
ਵੱਲੋਂ ਇੱਕ ਬੰਦਾ ਮੇਰੇ ਕੋਲ ਆਇਆ। ਉਹ ਪਰਮੇਸ਼ੁਰ ਦਾ ਫ਼ਰਿਸ਼ਤਾ
ਜਾਪਦਾ ਸੀ। ਉਸਨੇ ਮੈਨੂੰ ਭੈਭੀਤ ਕਰ ਦਿੱਤਾ। ਮੈਂ ਉਸਨੂੰ ਇਹ
ਨਹੀਂ ਪੁੱਛਿਆ ਕਿ ਉਹ ਕਿੱਥੋਂ ਦਾ ਸੀ। ਉਸਨੇ ਮੈਨੂੰ ਆਪਣਾ ਨਾਂ
ਨਹੀਂ ਦੱਸਿਆ। 7ਪਰ ਉਸਨੇ ਮੈਨੂੰ ਆਖਿਆ, 'ਤੂੰ ਗਰਭਵਤੀ ਹੈਂ
ਅਤੇ ਤੂੰ ਇੱਕ ਪੁੱਤਰ ਨੂੰ ਜਨਮ ਦੇਵੇਂਗੀ। ਕੋਈ ਮੈਅ ਜਾਂ ਹੋਰ ਤੇਜ
ਚੀਜ਼ ਨਾ ਪੀਵੀਂ। ਕੋਈ ਨਾਪਾਕ ਭੋਜਨ ਨਾ ਕਰੀਂ। ਕਿਉਂ?
ਕਿਉਂ ਕਿ ਇਹ ਲੜਕਾ ਖਾਸ ਢੰਗ ਨਾਲ ਪਰਮੇਸ਼ੁਰ ਨੂੰ ਸਮਰਪਿਤ
ਹੋਵੇਗਾ। ਇਹ ਲੜਕਾ ਆਪਣੇ ਜਨਮ ਤੋਂ ਪਹਿਲਾਂ ਤੋਂ ਅਤੇ ਮੌਤ
ਦੇ ਦਿਨ ਤੀਕ ਪਰਮੇਸ਼ੁਰ ਦਾ ਖਾਸ ਬੰਦਾ ਹੋਵੇਗਾ।'"

8ਤਾਂ ਮਾਨੋਆਹ ਨੇ ਯਹੋਵਾਹ ਅੱਗੇ ਪ੍ਰਾਰਥਨਾ ਕੀਤੀ। ਉਸਨੇ
ਆਖਿਆ, "ਯਹੋਵਾਹ ਜੀ, ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ
ਉਸ ਪਰਮੇਸ਼ੁਰ ਦੇ ਬੰਦੇ ਨੂੰ ਇੱਕ ਵਾਰੀ ਫ਼ੇਰ ਸਾਡੇ ਕੋਲ ਭੇਜੋ।
ਅਸੀਂ ਚਾਹੁੰਦੇ ਹਾਂ ਕਿ ਉਹ ਸਾਨੂੰ ਇਹ ਸਿਖਾਵੇ ਕਿ ਅਸੀਂ ਉਸ
ਲੜਕੇ ਲਈ ਕੀ ਕਰੀਏ, ਜਿਹੜਾ ਛੇਤੀ ਹੀ ਪੈਦਾ ਹੋਣ ਵਾਲਾ
ਹੈ।"

9ਪਰਮੇਸ਼ੁਰ ਨੇ ਮਾਨੋਆਹ ਦੀ ਪ੍ਰਾਰਥਨਾ ਸੁਣ ਲਈ। ਪਰਮੇਸ਼ੁਰ
ਦਾ ਦੂਤ ਇੱਕ ਵਾਰੀ ਫ਼ੇਰ ਔਰਤ ਕੋਲ ਆਇਆ। ਉਹ ਇੱਕ ਖੇਤ
ਅੰਦਰ ਬੈਠੀ ਹੋਈ ਸੀ ਅਤੇ ਉਸਦਾ ਪਤੀ ਮਾਨੋਆਹ ਉਸਦੇ ਕੋਲ
ਨਹੀਂ ਸੀ। 10ਇਸ ਲਈ ਉਹ ਔਰਤ ਆਪਣੇ ਪਤੀ ਨੂੰ ਭੱਜਕੇ
ਦੱਸਣ ਗਈ, "ਉਹ ਆਦਮੀ ਵਾਪਸ ਆ ਗਿਆ ਹੈ! ਉਹੀ ਬੰਦਾ
ਜਿਹੜਾ ਪਿਛਲੇ ਦਿਨ ਮੇਰੇ ਪਾਸ ਆਇਆ ਸੀ ਇੱਥੇ ਹੀ ਹੈ!"

11ਮਾਨੋਆਹ ਉੱਠ ਪਿਆ ਅਤੇ ਆਪਣੀ ਪਤਨੀ ਦੇ ਪਿੱਛੇ-ਪਿੱਛੇ
ਗਿਆ। ਜਦੋਂ ਉਹ ਉਸ ਆਦਮੀ ਕੋਲ ਆਇਆ। ਉਸਨੇ ਆਖਿਆ,
"ਕੀ ਤੂੰ ਓਹੀ ਆਦਮੀ ਹੈਂ ਜਿਸਨੇ ਪਹਿਲਾਂ ਮੇਰੀ ਪਤਨੀ ਨਾਲ
ਗੱਲ ਕੀਤੀ ਸੀ?" ਦੂਤ ਨੇ ਆਖਿਆ, "ਮੈਂ ਹੀ ਹਾਂ।"

12ਇਸ ਲਈ ਮਾਨੋਆਹ ਨੇ ਆਖਿਆ, "ਮੈਨੂੰ ਆਸ ਹੈ ਕਿ ਜੋ
ਤੂੰ ਆਖਦਾ ਹੈਂ ਉਹੀ ਵਾਪਰੇਗਾ। ਮੈਨੂੰ ਦੱਸ ਕਿ ਇਹ ਲੜਕਾ
ਕਿਹੋ ਜਿਹੀ ਜ਼ਿੰਦਗੀ ਜੀਵੇਗਾ? ਉਹ ਕੀ ਕਰੇਗਾ?"

13ਯਹੋਵਾਹ ਦੇ ਦੂਤ ਨੇ ਮਾਨੋਆਹ ਨੂੰ ਆਖਿਆ, "ਤੇਰੀ ਪਤਨੀ
ਨੂੰ ਉਹ ਗੱਲਾਂ ਜ਼ਰੂਰ ਕਰਨੀਆਂ ਚਾਹੀਦੀਆਂ ਹਨ ਜੋ ਮੈਂ ਆਖੀਆਂ
ਹਨ। 14ਉਸਨੂੰ ਕੋਈ ਵੀ ਅਜਿਹੀ ਚੀਜ਼ ਨਹੀਂ ਖਾਣੀ ਚਾਹੀਦੀ
ਜੋ ਅੰਗੂਰੀ ਵੇਲ ਉੱਤੇ ਪੈਦਾ ਹੁੰਦੀ ਹੈ। ਉਸਨੂੰ ਮੈਅ ਜਾਂ ਕੋਈ ਹੋਰ
ਤੇਜ ਚੀਜ਼ ਨਹੀਂ ਪੀਣੀ ਚਾਹੀਦੀ। ਉਸਨੂੰ ਕੋਈ ਵੀ ਨਾਪਾਕ
ਭੋਜਨ ਨਹੀਂ ਕਰਨਾ ਚਾਹੀਦਾ। ਉਸਨੂੰ ਹਰ ਉਹ ਗੱਲ ਕਰਨੀ
ਚਾਹੀਦੀ ਹੈ ਜਿਸਦਾ ਮੈਂ ਆਦੇਸ਼ ਦਿੱਤਾ ਹੈ।"

15ਫ਼ੇਰ ਮਾਨੋਆਹ ਨੇ ਯਹੋਵਾਹ ਦੇ ਦੂਤ ਨੂੰ ਆਖਿਆ, "ਅਸੀਂ
ਚਾਹੁੰਦੇ ਹਾਂ ਕਿ ਤੁਸੀਂ ਕੁਝ ਚਿਰ ਠਹਿਰੋ। ਅਸੀਂ ਤੁਹਾਡੇ ਲਈ
ਭੋਜਨ ਵਾਸਤੇ ਇੱਕ ਬੱਕਰਾ ਰਿੰਨ੍ਹਣਾ ਚਾਹੁੰਦੇ ਹਾਂ।" 16ਤਦ
ਯਹੋਵਾਹ ਦੇ ਦੂਤ ਨੇ ਮਾਨੋਆਹ ਨੂੰ ਆਖਿਆ, "ਜੇ ਤੂੰ ਮੈਨੂੰ ਜਾਣ
ਤੋਂ ਰੋਕੇਂਗਾ ਵੀ ਤਾਂ ਮੈਂ ਤੁਹਾਡਾ ਭੋਜਨ ਨਹੀਂ ਖਾਵਾਂਗਾ। ਪਰ ਜੇ
ਤੂੰ ਕੁਝ ਭੇਟ ਕਰਨਾ ਹੀ ਚਾਹੁੰਦਾ ਹੈ ਤਾਂ ਯਹੋਵਾਹ ਨੂੰ ਇੱਕ ਹੋਮ
ਦੀ ਭੇਟ ਚੜ੍ਹਾ।" (ਮਾਨੋਆਹ ਨੂੰ ਪਤਾ ਨਹੀਂ ਸੀ ਕਿ ਉਹ ਆਦਮੀ
ਸੱਚਮੁਚ ਯਹੋਵਾਹ ਦਾ ਦੂਤ ਸੀ।)

17ਤਾਂ ਮਾਨੋਆਹ ਨੇ ਯਹੋਵਾਹ ਦੇ ਦੂਤ ਨੂੰ ਪੁੱਛਿਆ, "ਤੇਰਾ ਨਾਂ
ਕੀ ਹੈ? ਅਸੀਂ ਜਾਨਣਾ ਚਾਹੁੰਦੇ ਹਾਂ ਤਾਂ ਜੋ ਜਦੋਂ ਤੇਰੀਆਂ ਆਖੀਆਂ
ਸਾਰੀਆਂ ਗੱਲਾਂ ਸੱਚਮੁੱਚ ਵਾਪਰ ਜਾਣ, ਅਸੀਂ ਤੇਰਾ ਆਦਰ ਕਰ
ਸਕੀਏ।"

18ਯਹੋਵਾਹ ਦੇ ਦੂਤ ਨੇ ਆਖਿਆ, "ਤੁਸੀਂ ਮੇਰਾ ਨਾਂ ਕਿਉਂ
ਪੁੱਛਦੇ ਹੋ? ਇਹ ਗੁਪਤ ਹੈ ਅਤੇ ਇਹ ਸਮਝ ਤੋਂ ਪਾਰ ਹੈ।"

19ਤਾਂ ਮਾਨੋਆਹ ਨੇ ਇੱਕ ਚੱਟਾਨ ਉੱਤੇ ਬੱਕਰੀ ਦੀ ਬਲੀ
ਦਿੱਤੀ। ਉਸਨੇ ਯਹੋਵਾਹ ਨੂੰ ਬੱਕਰੀ ਅਤੇ ਅਨਾਜ ਦੀ ਭੇਟ ਚੜ੍ਹਾਈ
ਫੇਰ ਯਹੋਵਾਹ ਨੇ ਕੁਝ ਅਦਭੁਤ ਕੀਤਾ, ਜਦੋਂ ਮਾਨੋਆਹ ਅਤੇ
ਉਸਦੀ ਪਤਨੀ ਵੇਖ ਰਹੇ ਸਨ। 20ਮਾਨੋਆਹ ਅਤੇ ਉਸਦੀ ਪਤਨੀ
ਜੋ ਵਾਪਰ ਰਿਹਾ ਸੀ ਉਸ ਵੱਲ ਦੇਖ ਰਹੇ ਸਨ। ਜਿਉਂ ਹੀ ਜਗਵੇਦੀ
ਤੋਂ ਲਾਟਾਂ ਉੱਠੀਆਂ, ਯਹੋਵਾਹ ਦਾ ਦੂਤ ਲਾਟਾਂ ਵਿੱਚੋਂ ਹੋਕੇ ਅਕਾਸ਼
ਨੂੰ ਉਤਾਂਹਾਂ ਚਲਿਆ ਗਿਆ!

ਜਦੋਂ ਮਾਨੋਆਹ ਅਤੇ ਉਸਦੀ ਪਤਨੀ ਨੇ ਇਹ ਦੇਖਿਆ, ਉਹ
ਜ਼ਮੀਨ ਤੇ ਝੁਕ ਗਏ। 21ਆਖਰਕਾਰ ਮਾਨੋਆਹ ਨੂੰ ਸਮਝ ਆ
ਗਈ ਕਿ ਉਹ ਆਦਮੀ ਸੱਚਮੁੱਚ ਯਹੋਵਾਹ ਦਾ ਦੂਤ ਹੀ ਸੀ।
ਯਹੋਵਾਹ ਦਾ ਦੂਤ ਫ਼ੇਰ ਕਦੇ ਮਾਨੋਆਹ ਦੇ ਸਾਹ੍ਮਣੇ ਪ੍ਰਗਟ ਨਹੀਂ
ਹੋਇਆ। 22ਮਾਨੋਆਹ ਨੇ ਆਪਣੀ ਪਤਨੀ ਨੂੰ ਆਖਿਆ, "ਅਸੀਂ
ਪਰਮੇਸ਼ੁਰ ਦਾ ਦੀਦਾਰ ਕੀਤਾ ਹੈ! ਅਸੀਂ ਕਿਸੇ ਕਾਰਣ ਅਵੱਸ਼
ਮਰ ਜਾਵਾਂਗੇ!"

23ਪਰ ਉਸਦੀ ਪਤਨੀ ਨੇ ਉਸਨੂੰ ਆਖਿਆ, "ਯਹੋਵਾਹ ਸਾਨੂੰ
ਮਾਰਨਾ ਨਹੀਂ ਚਾਹੁੰਦਾ। ਜੇ ਯਹੋਵਾਹ ਸਾਨੂੰ ਮਾਰਨਾ ਚਾਹੁੰਦਾ ਤਾਂ
ਉਸਨੇ ਸਾਡੀ ਹੋਮ ਦੀ ਭੇਟ ਅਤੇ ਅਨਾਜ਼ ਦੀ ਭੇਟ ਪ੍ਰਵਾਨ ਨਹੀਂ
ਕਰਨੀ ਸੀ। ਉਸਨੇ ਸਾਨੂੰ ਇਹ ਸਾਰੀਆਂ ਚੀਜ਼ਾਂ ਨਹੀਂ
ਦਰਸਾਉਣੀਆਂ ਸਨ। ਅਤੇ ਉਸਨੇ ਸਾਨੂੰ ਇਹ ਗੱਲਾਂ ਨਹੀਂ
ਦੱਸਣੀਆਂ ਸਨ।"

24ਇਸ ਲਈ ਔਰਤ ਦੇ ਇੱਕ ਲੜਕਾ ਪੈਦਾ ਹੋਇਆ। ਉਸਨੇ
ਉਸਦਾ ਨਾਮ ਸਮਸੂਨ ਰੱਖਿਆ। ਸਮਸੂਨ ਵੱਡਾ ਹੋਇਆ ਅਤੇ
ਯਹੋਵਾਹ ਨੇ ਉਸਨੂੰ ਅਸੀਸ ਦਿੱਤੀ। 25ਯਹੋਵਾਹ ਦੇ ਆਤਮੇ ਨੇ
ਸਮਸੂਨ ਅੰਦਰ ਓਦੋਂ ਹੀ ਕਾਰਜ ਕਰਨਾ ਆਰੰਭ ਕਰ ਦਿੱਤਾ
ਜਦੋਂ ਉਹ ਸਾਰਾਹ ਅਤੇ ਅਸ਼ਤਾਓਲ ਦੇ ਸ਼ਹਿਰਾਂ ਵਿਚਕਾਰ ਮਹਨੇਹ
ਦਾਨ ਵਿੱਚ ਸੀ।।

## ਸਮਸੂਨ ਦਾ ਵਿਆਹ

14 ਸਮਸੂਨ ਤਿਮਨਾਥ ਸ਼ਹਿਰ ਵਿੱਚ ਗਿਆ। ਓਥੇ ਉਸਨੂੰ
ਇੱਕ ਨੌਜਵਾਨ ਫ਼ਲਿਸਤੀ ਔਰਤ ਮਿਲੀ। 2ਜਦੋਂ ਉਹ
ਘਰ ਵਾਪਸ ਆਇਆ ਤਾਂ ਉਸਨੇ ਆਪਣੇ ਮਾਤਾ ਪਿਤਾ ਨੂੰ ਆਖਿਆ,
"ਮੈਂ ਤਿਮਨਾਥ ਵਿਖੇ ਇੱਕ ਫ਼ਲਿਸਤੀ ਔਰਤ ਦੇਖੀ ਹੈ। ਮੈਂ ਚਾਹੁੰਦਾ

ਹਾਂ ਕਿ ਤੁਸੀਂ ਉਸਨੂੰ ਮੇਰੇ ਲਈ ਲੈ ਆਓ। ਮੈਂ ਉਸ ਨਾਲ ਸ਼ਾਦੀ ਕਰਨਾ ਚਾਹੁੰਦਾ ਹਾਂ।"

3ਉਸਦੇ ਮਾਤਾ ਪਿਤਾ ਨੇ ਜਵਾਬ ਦਿੱਤਾ, "ਇਸਰਾਏਲ ਦੇ ਲੋਕਾਂ ਵਿੱਚ ਵੀ ਤਾਂ ਕੋਈ ਅਜਿਹੀ ਕੁੜੀ ਜ਼ਰੂਰ ਹੈ ਜਿਸ ਨਾਲ ਨੂੰ ਵਿਆਹ ਕਰ ਸਕਦਾ ਹੈਂ। ਕੀ ਤੇਰੇ ਲਈ ਫ਼ਲਿਸਤੀ ਕੁੜੀ ਨਾਲ ਸ਼ਾਦੀ ਕਰਨੀ ਜ਼ਰੂਰੀ ਹੈ? ਉਨ੍ਹਾਂ ਲੋਕਾਂ ਦੀ ਸੁੰਨਤ ਵੀ ਨਹੀਂ ਹੋਈ ਹੁੰਦੀ।"

ਪਰ ਸਮਸੂਨ ਨੇ ਆਖਿਆ, "ਉਸ ਕੁੜੀ ਨੂੰ ਮੇਰੇ ਲਈ ਲਿਆਓ! ਉਹ ਮੈਨੂੰ ਪ੍ਰਸੰਨ ਕਰਦੀ ਹੈ!" 4(ਸਮਸੂਨ ਦੇ ਮਾਪੇ ਇਹ ਨਹੀਂ ਜਾਣਦੇ ਸਨ ਕਿ ਯਹੋਵਾਹ ਚਾਹੁੰਦਾ ਸੀ ਕਿ ਅਜਿਹਾ ਵਾਪਰੇ। ਯਹੋਵਾਹ ਫ਼ਲਿਸਤੀ ਲੋਕਾਂ ਦੇ ਵਿਰੁੱਧ ਕੁਝ ਕਰਨ ਦੀ ਤਲਾਸ਼ ਵਿੱਚ ਸੀ। ਫ਼ਲਿਸਤੀ ਲੋਕ ਉਸ ਵੇਲੇ ਇਸਰਾਏਲ ਦੇ ਲੋਕਾਂ ਉੱਤੇ ਹਕੂਮਤ ਕਰ ਰਹੇ ਸਨ।)

5ਸਮਸੂਨ ਆਪਣੇ ਮਾਤਾ ਪਿਤਾ ਨਾਲ ਤਿਮਨਾਯ ਸ਼ਹਿਰ ਨੂੰ ਗਿਆ। ਉਹ ਓਥੋਂ ਤੀਕ ਗਏ ਜਿੱਥੇ ਸ਼ਹਿਰ ਦੇ ਨੇੜੇ ਅੰਗੂਰਾਂ ਦੇ ਖੇਤ ਸਨ। ਓਸੇ ਥਾਂ ਉੱਤੇ ਇੱਕ ਜਵਾਨ ਸ਼ੇਰ ਅਚਾਨਕ ਦਹਾੜਿਆ ਅਤੇ ਸਮਸੂਨ ਉੱਤੇ ਕੁੱਦ ਪਿਆ! 6ਯਹੋਵਾਹ ਦਾ ਆਤਮਾ ਵੱਡੀ ਤਾਕਤ ਨਾਲ ਸਮਸੂਨ ਵਿੱਚ ਆ ਗਈ। ਉਸਨੇ ਆਪਣੇ ਨੰਗੇ ਹੱਥਾਂ ਨਾਲ ਸ਼ੇਰ ਨੂੰ ਚੀਰ ਸੁੱਟਿਆ। ਇਹ ਉਸਨੂੰ ਬਹੁਤ ਆਸਾਨ ਲੱਗਿਆ। ਇਹ ਇੰਨਾ ਹੀ ਆਸਾਨ ਸੀ ਜਿੰਨਾ ਕਿਸੇ ਬੱਕਰੇ ਨੂੰ ਚੀਰ ਸੁੱਟਣਾ। ਪਰ ਸਮਸੂਨ ਨੇ ਆਪਣੇ ਮਾਤਾ ਪਿਤਾ ਨੂੰ ਇਹ ਨਹੀਂ ਦੱਸਿਆ ਕਿ ਉਸਨੇ ਕੀ ਕੀਤਾ ਸੀ।

7ਇਸ ਲਈ ਸਮਸੂਨ ਸ਼ਹਿਰ ਵਿੱਚ ਗਿਆ ਅਤੇ ਫ਼ਲਿਸਤੀ ਕੁੜੀ ਨਾਲ ਗੱਲ ਕੀਤੀ ਅਤੇ ਉਹ ਉਸ ਨਾਲ ਪ੍ਰਸੰਨ ਸੀ। 8ਕਈ ਦਿਨਾਂ ਮਗਰੋਂ ਸਮਸੂਨ ਫ਼ਲਿਸਤੀ ਔਰਤ ਨਾਲ ਸ਼ਾਦੀ ਕਰਨ ਲਈ ਵਾਪਸ ਆ ਗਿਆ। ਆਉਂਦਿਆਂ ਹੋਇਆ ਰਸਤੇ ਵਿੱਚ ਉਹ ਮਰੇ ਹੋਏ ਸ਼ੇਰ ਨੂੰ ਦੇਖਣ ਲਈ ਗਿਆ। ਉਸਨੇ ਸ਼ੇਰ ਦੀ ਲਾਸ਼ ਵਿੱਚ ਮਧੂ ਮੱਖੀਆਂ ਦਾ ਝੁੰਡ ਦੇਖਿਆ। ਉਨ੍ਹਾਂ ਨੇ ਕੁਝ ਸ਼ਹਿਦ ਬਣਾ ਲਿਆ ਸੀ। 9ਸਮਸੂਨ ਨੇ ਕੁਝ ਸ਼ਹਿਦ ਹੱਥਾਂ ਨਾਲ ਕੱਢ ਲਿਆ। ਉਹ ਸ਼ਹਿਦ ਖਾਂਦੇ ਹੋਏ ਤੁਰਨ ਲੱਗਾ। ਜਦੋਂ ਉਹ ਆਪਣੇ ਮਾਪਿਆਂ ਕੋਲ ਆਇਆ ਤਾਂ ਉਨ੍ਹਾਂ ਨੂੰ ਕੁਝ ਸ਼ਹਿਦ ਦਿੱਤਾ। ਉਨ੍ਹਾਂ ਨੇ ਵੀ ਉਹ ਖਾ ਲਿਆ। ਪਰ ਸਮਸੂਨ ਨੇ ਆਪਣੇ ਮਾਪਿਆਂ ਨੂੰ ਇਹ ਨਹੀਂ ਦੱਸਿਆ ਕਿ ਉਸਨੇ ਸ਼ਹਿਦ ਮੁਰਦਾ ਸ਼ੇਰ ਦੀ ਲਾਸ਼ ਤੋਂ ਲਿਆਂਦਾ ਸੀ।

10ਸਮਸੂਨ ਦਾ ਪਿਤਾ ਫ਼ਲਿਸਤੀ ਕੁੜੀ ਨੂੰ ਦੇਖਣ ਲਈ ਗਿਆ। ਰਿਵਾਜ਼ ਇਹ ਸੀ ਕਿ ਦੂਲ੍ਹਾ ਦਾਅਵਤ ਦੇਵੇ। ਇਸ ਲਈ ਸਮਸੂਨ ਨੇ ਦਾਅਵਤ ਦਿੱਤੀ। 11ਜਦੋਂ ਫ਼ਲਿਸਤੀ ਲੋਕਾਂ ਨੇ ਦੇਖਿਆ ਕਿ ਉਹ ਦਾਅਵਤ ਦੇ ਰਿਹਾ ਹੈ ਤਾਂ ਉਨ੍ਹਾਂ ਨੇ ਉਸ ਵਿੱਚ ਸ਼ਾਮਿਲ ਹੋਣ ਲਈ 30 ਆਦਮੀ ਭੇਜੇ।

12ਸਮਸੂਨ ਨੇ 30 ਆਦਮੀਆਂ ਨੂੰ ਆਖਿਆ, "ਮੈਂ ਤੁਹਾਨੂੰ ਇੱਕ ਕਹਾਣੀ ਸੁਨਾਉਣਾ ਚਾਹੁੰਦਾ ਹਾਂ। ਇਹ ਦਾਵਤ ਸੱਤ ਦਿਨ ਚੱਲੇਗੀ। ਉਸ ਸਮੇਂ ਦੌਰਾਨ ਜਵਾਬ ਲੱਭਣ ਦੀ ਕੋਸ਼ਿਸ਼ ਕਰਨਾ। ਜੇ ਤੁਸੀਂ ਉਸ ਸਮੇਂ ਦੇ ਅੰਦਰ ਬੁਝਾਰਤ ਬੁੱਝ ਲਈ ਤਾਂ ਮੈਂ ਤੁਹਾਨੂੰ 30 ਮਹੀਨ ਕੱਪੜੇ ਦੀਆਂ ਕਮੀਜ਼ਾਂ ਅਤੇ 30 ਬਦਲਵੇਂ ਕੱਪੜੇ ਦੇਵਾਂਗਾ। 13ਪਰ ਜੇ ਤੁਸੀਂ ਬੁਝਾਰਤ ਨਾ ਬੁੱਝ ਸਕੇ ਤਾਂ ਤੁਹਾਨੂੰ 30 ਮਹੀਨ ਕੱਪੜੇ ਦੀਆਂ ਕਮੀਜ਼ਾਂ ਅਤੇ ਤੀਹ ਬਦਲਵੇਂ ਕੱਪੜੇ ਮੈਨੂੰ ਦੇਣੇ ਪੈਣਗੇ।" ਇਸ ਲਈ 30 ਆਦਮੀਆਂ ਨੇ ਆਖਿਆ, "ਆਪਣੀ ਬੁਝਾਰਤ ਦੱਸੋ ਅਸੀਂ ਸੁਣਨਾ ਚਾਹੁੰਦੇ ਹਾਂ।"

14ਸਮਸੂਨ ਨੇ ਉਨ੍ਹਾਂ ਨੂੰ ਇਹ ਬੁਝਾਰਤ ਪਾਈ:

ਖਾਣ ਵਾਲੇ ਵਿੱਚੋਂ ਕੁਝ ਚੀਜ਼ ਖਾਣ ਵਾਲੀ ਆਈ।
ਤਾਕਤਵਰ ਵਿੱਚ ਆਈ ਮਿੱਠੀ ਜਿਹੀ ਚੀਜ਼।

30 ਆਦਮੀਆਂ ਨੇ ਤਿੰਨ ਦਿਨ ਤੱਕ ਜਵਾਬ ਲੱਭਣ ਦੀ ਕੋਸ਼ਿਸ਼ ਕੀਤੀ ਪਰ ਉਹ ਲੱਭ ਨਹੀਂ ਸਕੇ।

15ਚੌਥੇ ਦਿਨ, ਆਦਮੀ ਸਮਸੂਨ ਦੀ ਪਤਨੀ ਕੋਲ ਆਏ। ਉਨ੍ਹਾਂ ਆਖਿਆ, "ਕੀ ਤੂੰ ਸਾਨੂੰ ਇੱਥੇ ਸਿਰਫ਼ ਗਰੀਬ ਬਨਾਉਣ ਲਈ ਸੱਦਾ ਭੇਜਿਆ ਸੀ? ਤੈਨੂੰ ਇਸ ਬੁਝਾਰਤ ਦਾ ਜਵਾਬ ਹਾਸਿਲ ਕਰਨ ਲਈ ਆਪਣੇ ਪਤੀ ਨਾਲ ਛਲ ਕਰਨਾ ਚਾਹੀਦਾ। ਜੇ ਤੂੰ ਸਾਡੇ ਲਈ ਇਸ ਬੁਝਾਰਤ ਦਾ ਜਵਾਬ ਨਹੀਂ ਕਢਾਵੇਂਗੀ ਤਾਂ ਅਸੀਂ ਤੈਨੂੰ ਅਤੇ ਤੇਰੇ ਸਾਰੇ ਪਰਿਵਾਰ ਨੂੰ ਸਾੜਕੇ ਮਾਰ ਦਿਆਂਗੇ।"

16ਇਸ ਲਈ ਸਮਸੂਨ ਦੀ ਪਤਨੀ ਉਸ ਕੋਲ ਗਈ ਅਤੇ ਰੋਣ ਲੱਗ ਪਈ। ਉਸਨੇ ਆਖਿਆ, "ਤੂੰ ਮੈਨੂੰ ਨਫ਼ਰਤ ਕਰਦਾ ਹੈਂ, ਤੂੰ ਸੱਚਮੁੱਚ ਮੈਨੂੰ ਪਿਆਰ ਨਹੀਂ ਕਰਦਾ! ਤੂੰ ਮੇਰੇ ਲੋਕਾਂ ਨੂੰ ਇੱਕ ਬੁਝਾਰਤ ਪਾਈ ਹੈ ਅਤੇ ਤੂੰ ਮੈਨੂੰ ਇਸਦਾ ਜਵਾਬ ਵੀ ਨਹੀਂ ਦੱਸਦਾ।" ਉਸ ਨੇ ਉਸਨੂੰ ਜਵਾਬ ਦਿੱਤਾ, "ਵੇਖ, ਮੈਂ ਆਪਣੇ ਪਿਉ ਅਤੇ ਮਾਂ ਨੂੰ ਵੀ ਨਹੀਂ ਦੱਸਿਆ ਫ਼ਿਰ ਮੈਂ ਤੈਨੂੰ ਕਿਉਂ ਦੱਸਾਂ?"

17ਸਮਸੂਨ ਦੀ ਪਤਨੀ ਦਾਵਤ ਦੇ ਰਹਿੰਦੇ ਸੱਤ ਦਿਨਾਂ ਤੱਕ ਰੋਂਦੀ ਰਹੀ। ਇਸ ਲਈ ਆਖਰਕਾਰ ਉਸਨੇ ਸੱਤਵੇਂ ਦਿਨ ਬੁਝਾਰਤ ਦਾ ਉੱਤਰ ਦੇ ਦਿੱਤਾ। ਉਸਨੇ ਉਸਨੂੰ ਇਸ ਲਈ ਦੱਸ ਦਿੱਤਾ ਕਿਉਂ ਕਿ ਉਹ ਉਸਨੂੰ ਪਰੇਸ਼ਾਨ ਕਰਦੀ ਰਹੀ ਸੀ। ਫ਼ੇਰ ਉਹ ਆਪਣੇ ਲੋਕਾਂ ਕੋਲ ਗਈ ਅਤੇ ਉਨ੍ਹਾਂ ਨੂੰ ਬੁਝਾਰਤ ਦਾ ਜਵਾਬ ਦੱਸ ਦਿੱਤਾ।

18ਇਸ ਲਈ ਸੱਤਵੇਂ ਦਿਨ ਸੂਰਜ ਛਿਪਣ ਤੋਂ ਪਹਿਲਾਂ-ਪਹਿਲਾਂ ਫ਼ਲਿਸਤੀ ਆਦਮੀਆਂ ਕੋਲ ਉੱਤਰ ਸੀ। ਉਹ ਸਮਸੂਨ ਕੋਲ ਆਏ ਅਤੇ ਆਖਿਆ,

"ਸ਼ਹਿਦ ਨਾਲੋਂ ਮਿੱਠਾ ਕੀ ਹੈ? ਸ਼ੇਰ ਨਾਲੋਂ ਤਕੜਾ ਕੌਣ ਹੈ?"

ਤਾਂ ਸਮਸੂਨ ਨੇ ਉਨ੍ਹਾਂ ਨੂੰ ਆਖਿਆ,

"ਜੇ ਤੁਸੀਂ ਮੇਰੀ ਗਾਂ ਨਾਲ ਹਲ ਨਾ ਵਾਹਿਆ ਹੁੰਦਾ ਤੁਸੀਂ ਮੇਰੀ ਬੁਝਾਰਤ ਨਹੀਂ ਸੀ ਬੁੱਝ ਸਕਦੇ!"

19ਫ਼ੇਰ ਯਹੋਵਾਹ ਦਾ ਆਤਮਾ ਸਮਸੂਨ ਵਿੱਚ ਬੜੀ ਤਾਕਤ ਨਾਲ ਆਇਆ ਅਤੇ ਉਹ ਅਸ਼ਕਲੋਨ ਨਗਰ ਵਿੱਚ ਚਲਾ ਗਿਆ ਅਤੇ ਜਾਕੇ 30 ਫ਼ਲਿਸਤੀਆਂ ਨੂੰ ਮਾਰ ਦਿੱਤਾ। ਫ਼ੇਰ ਉਸਨੇ ਲਾਸ਼ਾਂ ਤੋਂ ਕੱਪੜੇ ਅਤੇ ਹੋਰ ਸਾਮਾਨ ਉਤਾਰ ਲਿਆ। ਅਤੇ ਇਨ੍ਹਾਂ ਨੂੰ ਵਾਪਸ ਲਿਆਕੇ ਉਨ੍ਹਾਂ ਲੋਕਾਂ ਨੂੰ ਦੇ ਦਿੱਤੇ ਜਿਨ੍ਹਾਂ ਨੇ ਬੁਝਾਰਤ ਬੁੱਝੀ ਸੀ। ਉਹ ਬਹੁਤ ਨਰਾਜ਼ ਸੀ ਇਸ ਲਈ ਉਹ ਆਪਣੇ ਪਿਤਾ ਦੇ ਘਰ ਗਿਆ। 20ਤਾਂ ਸਮਸੂਨ ਦੀ ਪਤਨੀ ਉਸਦੇ ਦੋਸਤ ਦੀ ਪਤਨੀ ਬਣ ਗਈ, ਜੋ ਉਸਦਾ ਸਭ ਤੋਂ ਚੰਗਾ ਆਦਮੀ ਸੀ।

### ਸਮਸੂਨ ਫ਼ਲਿਸਤੀਆਂ ਲਈ ਮੁਸ਼ਕਲਾਂ ਖੜੀਆਂ ਕਰਦਾ ਹੈ

15 ਕਣਕ ਦੀ ਵਾਢੀ ਵੇਲੇ ਸਮਸੂਨ ਆਪਣੀ ਪਤਨੀ ਨੂੰ ਮਿਲਣ ਲਈ ਗਿਆ। ਉਸਨੇ ਇੱਕ ਜਵਾਨ ਬੱਕਰਾ ਸੁਗਾਤ ਵਜੋਂ ਨਾਲ ਲੈ ਲਿਆ। ਉਸਨੇ ਆਖਿਆ, "ਮੈਂ ਆਪਣੀ ਪਤਨੀ ਦੇ ਕਮਰੇ ਵਿੱਚ ਜਾ ਰਿਹਾ ਹਾਂ।"

ਪਰ ਉਸਦਾ ਪਿਤਾ ਸਮਸੂਨ ਨੂੰ ਅੰਦਰ ਨਾ ਆਉਣ ਦੇਵੇ। 2ਉਸਦੇ ਪਿਤਾ ਨੇ ਸਮਸੂਨ ਨੂੰ ਆਖਿਆ, "ਮੈਂ ਤਾਂ ਸੋਚਿਆ ਸੀ ਕਿ ਤੂੰ ਉਸਨੂੰ ਨਫ਼ਰਤ ਕਰਦਾ ਹੈਂ। ਇਸ ਲਈ ਮੈਂ ਉਸਦੀ ਸ਼ਾਦੀ ਤੇਰੇ ਸਭ ਤੋਂ ਚੰਗੇ ਆਦਮੀ ਨਾਲ ਹੀ ਕਰ ਦਿੱਤੀ ਹੈ। ਉਸਦੀ ਛੋਟੀ ਭੈਣ ਉਸ ਨਾਲੋਂ ਵੀ ਵਧੇਰੇ ਸੋਹਣੀ ਹੈ, ਤੂੰ ਉਸ ਨਾਲ ਵਿਆਹ ਕਰ ਸਕਦਾ ਹੈਂ।"

3ਪਰ ਸਮਸੂਨ ਨੇ ਉਸਨੂੰ ਆਖਿਆ, "ਹੁਣ ਮੇਰੇ ਕੋਲ ਤੁਹਾਨੂੰ ਫ਼ਲਿਸਤੀ ਲੋਕਾਂ ਨੂੰ ਨੁਕਸਾਨ ਪਹੁੰਚਾਣ ਦਾ ਚੰਗਾ ਕਾਰਣ ਹੈ। ਹੁਣ ਕੋਈ ਵੀ ਮੈਨੂੰ ਕਸੂਰਵਾਰ ਨਹੀਂ ਠਹਿਰਾਏਗਾ।"

4ਇਸ ਲਈ ਸਮਸੂਨ ਬਾਹਰ ਗਿਆ ਅਤੇ 300 ਲੂਮੜੀਆਂ ਫ਼ੜ ਲਿਆਇਆ। ਉਸਨੇ ਦੋ ਦੋ ਲੂਮੜੀਆਂ ਲਈਆਂ ਅਤੇ ਉਨ੍ਹਾਂ ਦੀਆਂ ਪੂਛਾਂ ਬੰਨ੍ਹ ਕੇ ਜੋੜੇ ਬਣਾ ਦਿੱਤੇ। ਫ਼ੇਰ ਉਸਨੇ ਲੂਮੜੀਆਂ ਦੇ ਹਰ ਜੋੜੇ ਦੀਆਂ ਪੂਛਾਂ ਦੇ ਵਿਚਕਾਰ ਇੱਕ-ਇੱਕ ਮਸ਼ਾਲ ਬੰਨ੍ਹ ਦਿੱਤੀ। 5ਸਮਸੂਨ ਨੇ ਉਹ ਮਸ਼ਾਲਾ ਬਾਲ ਦਿੱਤੀਆਂ ਜਿਹੜੀਆਂ ਉਸਨੇ ਲੂਮੜੀਆਂ ਦੀਆਂ ਪੂਛਾਂ ਵਿਚਕਾਰ ਬੰਨ੍ਹੀਆਂ ਸਨ। ਫ਼ੇਰ ਉਸਨੇ ਲੂਮੜੀਆਂ ਨੂੰ ਫ਼ਲਿਸਤੀਆਂ ਦੇ ਕਣਕ ਦੇ ਖੇਤਾਂ ਵਿੱਚ ਭੱਜਣ ਲਈ ਛੱਡ ਦਿੱਤਾ। ਇੰਝ ਉਸਨੇ ਉਨ੍ਹਾਂ ਦੇ ਖੇਤਾਂ ਵਿੱਚ ਉੱਗੇ ਬੂਟਿਆਂ, ਅਤੇ ਕੱਟੇ ਹੋਏ ਅਨਾਜ਼ ਦੀਆਂ ਢੇਰੀਆਂ, ਉਨ੍ਹਾਂ ਦੇ ਅੰਗੂਰਾਂ ਦੇ ਬਾਗ਼ਾਂ ਅਤੇ ਜ਼ੇਤੂਨ ਦੇ ਬਗ਼ੀਚੀਆਂ ਨੂੰ ਨਾਸ ਕਰ ਦਿੱਤਾ।

6ਫ਼ਲਿਸਤੀਨੀ ਲੋਕਾਂ ਨੇ ਪੁੱਛਿਆ, "ਇਹ ਕਿਸਨੇ ਕੀਤਾ ਹੈ?"

ਕਿਸੇ ਨੇ ਉਨ੍ਹਾਂ ਨੂੰ ਦੱਸਿਆ, "ਤਿਮਨਾਥ ਦੇ ਬੰਦੇ ਦੇ ਜਵਾਈ ਸਮਸੂਨ ਨੇ ਅਜਿਹਾ ਕੀਤਾ ਹੈ। ਉਸਨੇ ਅਜਿਹਾ ਇਸ ਲਈ ਕੀਤਾ ਹੈ ਕਿਉਂ ਕਿ ਉਸਦੇ ਸਹੁਰੇ ਨੇ ਸਮਸੂਨ ਦੀ ਪਤਨੀ ਵਿਆਹ ਵੇਲੇ ਦੇ ਸਰਬਾਲ੍ਹੇ ਨੂੰ ਦੇ ਦਿੱਤੀ।" ਇਸ ਲਈ ਫ਼ਲਿਸਤੀ ਲੋਕਾਂ ਨੇ ਸਮਸੂਨ ਦੀ ਪਤਨੀ ਅਤੇ ਉਸਦੇ ਪਿਤਾ ਨੂੰ ਅੱਗ ਲਾਕੇ ਸਾੜ ਦਿੱਤਾ।

7ਫ਼ੇਰ ਸਮਸੂਨ ਨੇ ਫ਼ਲਿਸਤੀ ਲੋਕਾਂ ਨੂੰ ਆਖਿਆ, "ਤੁਸੀਂ ਮੇਰੇ ਨਾਲ ਇਹ ਬੁਰਾ ਸਲੂਕ ਕੀਤਾ ਹੈ। ਇਸ ਲਈ ਹੁਣ ਮੈਂ ਵੀ ਤੁਹਾਡੇ ਨਾਲ ਬੁਰਾ ਸਲੂਕ ਕਰਾਂਗਾ। ਤਾਂ ਮੇਰਾ ਤੁਹਾਡੇ ਨਾਲ ਹਿਸਾਬ ਬਰਾਬਰ ਹੋਵੇਗਾ।"

8ਤਾਂ ਸਮਸੂਨ ਨੇ ਫ਼ਲਿਸਤੀ ਲੋਕਾਂ ਉੱਤੇ ਹਮਲਾ ਕਰ ਦਿੱਤਾ। ਉਸਨੇ ਉਨ੍ਹਾਂ ਵਿੱਚੋਂ ਬਹੁਤ ਸਾਰੇ ਬੰਦੇ ਮਾਰ ਦਿੱਤੇ। ਫ਼ੇਰ ਉਹ ਚਲਿਆ ਗਿਆ ਅਤੇ ਇੱਕ ਗੁਫ਼ਾ ਵਿੱਚ ਰਹਿਣ ਲੱਗਾ। ਉਹ ਗੁਫ਼ਾ ਏਟਾਮ ਦੀ ਚਟਾਨ ਨਾਂ ਦੇ ਸਥਾਨ ਉੱਤੇ ਸੀ।

9ਫ਼ੇਰ ਫ਼ਲਿਸਤੀ ਲੋਕ ਯਹੂਦਾਹ ਧੀ ਧਰਤੀ ਉੱਤੇ ਗਏ। ਉਹ ਲੇਹੀ ਨਾਂ ਦੇ ਇੱਕ ਸਥਾਨ ਉੱਤੇ ਰੁਕ ਗਏ। ਉਨ੍ਹਾਂ ਦੀ ਫ਼ੌਜ ਨੇ ਓਥੇ ਡੇਰਾ ਲਾ ਲਿਆ (ਅਤੇ ਜੰਗ ਦੀ ਤਿਆਰੀ ਕਰਨ ਲੱਗੀ।) 10ਯਹੂਦਾਹ ਦੇ ਪਰਿਵਾਰ-ਸਮੂਹ ਦੇ ਆਦਮੀਆਂ ਨੇ ਉਨ੍ਹਾਂ ਨੂੰ ਪੁੱਛਿਆ, "ਤੁਸੀਂ ਫ਼ਲਿਸਤੀ ਲੋਕ ਇੱਥੇ ਸਾਡੇ ਨਾਲ ਲੜਨ ਲਈ ਕਿਉਂ ਆਏ ਹੋ?"

ਉਨ੍ਹਾਂ ਨੇ ਜਵਾਬ ਦਿੱਤਾ, "ਅਸੀਂ ਸਮਸੂਨ ਨੂੰ ਫ਼ੜਨ ਆਏ ਹਾਂ। ਅਸੀਂ ਉਸਨੂੰ ਆਪਣਾ ਕੈਦੀ ਬਣਾਉਣਾ ਚਾਹੁੰਦੇ ਹਾਂ। ਅਸੀਂ ਉਸਨੂੰ ਉਨ੍ਹਾਂ ਗੱਲਾਂ ਦੀ ਸਜ਼ਾ ਦੇਣੀ ਚਾਹੁੰਦੇ ਹਾਂ ਜਿਹੜੀਆਂ ਉਸਨੇ ਸਾਡੇ ਲੋਕਾਂ ਨਾਲ ਕੀਤੀਆਂ ਹਨ।"

11ਫ਼ੇਰ ਯਹੂਦਾਹ ਦੇ ਪਰਿਵਾਰ-ਸਮੂਹ ਦੇ 3,000 ਆਦਮੀ ਸਮਸੂਨ ਕੋਲ ਗਏ। ਉਹ ਏਟਾਮ ਦੀ ਚੱਟਾਨ ਨੇੜੇ ਦੀ ਗੁਫ਼ਾ ਕੋਲ ਗਏ। ਉਨ੍ਹਾਂ ਨੇ ਉਸਨੂੰ ਆਖਿਆ, "ਤੂੰ ਸਾਡੇ ਨਾਲ ਕੀ ਕੀਤਾ ਹੈ? ਕੀ ਤੈਨੂੰ ਨਹੀਂ ਪਤਾ ਕਿ ਫ਼ਲਿਸਤੀ ਲੋਕ ਸਾਡੇ ਉੱਤੇ ਹਕੂਮਤ ਕਰਦੇ ਹਨ?"

ਸਮਸੂਨ ਨੇ ਜਵਾਬ ਦਿੱਤਾ, "ਮੈਂ ਸਿਰਫ਼ ਉਨ੍ਹਾਂ ਨੂੰ ਉਨ੍ਹਾਂ ਦੇ ਕੰਮਾਂ ਲਈ ਸਜ਼ਾ ਦਿੱਤੀ ਹੈ ਜਿਹੜੇ ਉਨ੍ਹਾਂ ਨੇ ਮੇਰੇ ਨਾਲ ਕੀਤੇ ਹਨ।"

12ਫ਼ੇਰ ਉਨ੍ਹਾਂ ਨੇ ਸਮਸੂਨ ਨੂੰ ਆਖਿਆ, "ਅਸੀਂ ਤੈਨੂੰ ਬੰਨ੍ਹਣ ਲਈ ਆਏ ਹਾਂ। ਅਸੀਂ ਤੈਨੂੰ ਫ਼ਲਿਸਤੀ ਲੋਕਾਂ ਦੇ ਹਵਾਲੇ ਕਰ ਦਿਆਂਗੇ।"

ਸਮਸੂਨ ਨੇ ਯਹੂਦਾਹ ਦੇ ਬੰਦਿਆਂ ਨੂੰ ਆਖਿਆ, "ਇਕਰਾਰ ਕਰੋ ਕਿ ਤੁਸੀਂ ਖੁਦ ਮੈਨੂੰ ਕੋਈ ਨੁਕਸਾਨ ਨਹੀਂ ਪੁਚਾਓਂਗੇ।"

13ਫ਼ੇਰ ਯਹੂਦਾਹ ਦੇ ਬੰਦਿਆਂ ਨੇ ਆਖਿਆ, "ਸਾਨੂੰ ਮਨਜ਼ੂਰ ਹੈ। ਅਸੀਂ ਬਸ ਤੈਨੂੰ ਬੰਨ੍ਹਾਂਗੇ ਅਤੇ ਤੈਨੂੰ ਫ਼ਲਿਸਤੀ ਲੋਕਾਂ ਦੇ ਹਵਾਲੇ ਕਰ ਦਿਆਂਗੇ। ਅਸੀਂ ਇਕਰਾਰ ਕਰਦੇ ਹਾਂ ਕਿ ਅਸੀਂ ਤੈਨੂੰ ਨਹੀਂ ਮਾਰਾਂਗੇ।" ਇਸ ਲਈ ਉਨ੍ਹਾਂ ਨੇ ਸਮਸੂਨ ਨੂੰ ਦੋ ਨਵੇਂ ਰੱਸਿਆਂ ਨਾਲ ਬੰਨ੍ਹ ਦਿੱਤਾ। ਉਹ ਉਸਨੂੰ ਗੁਫ਼ਾ ਵਿੱਚੋਂ ਬਾਹਰ ਲੈ ਆਏ।

14ਜਦੋਂ ਸਮਸੂਨ ਲਹੀ ਨਾਂ ਦੇ ਸਥਾਨ ਉੱਤੇ ਅੱਪੜਿਆ, ਫ਼ਲਿਸਤੀ ਲੋਕ ਉਸਨੂੰ ਮਿਲਣ ਲਈ ਆਏ। ਉਹ ਖੁਸ਼ੀ ਨਾਲ ਚੀਕਾਂ ਮਾਰ ਰਹੇ ਸਨ। ਫ਼ੇਰ ਯਹੋਵਾਹ ਦਾ ਆਤਮਾ ਵੱਡੀ ਤਾਕਤ ਨਾਲ ਸਮਸੂਨ ਵਿੱਚ ਆ ਗਿਆ। ਸਮਸੂਨ ਨੇ ਰੱਸੇ ਤੋੜ ਦਿੱਤੇ। ਰੱਸੇ ਸੜੀਆਂ ਹੋਈਆਂ ਕਮਜ਼ੋਰ ਰੱਸੀਆਂ ਵਰਗੇ ਜਾਪਦੇ ਸਨ। ਰੱਸੇ ਉਸਦੇ ਬਾਜ਼ੂਆਂ ਤੋਂ ਇਸ ਤਰ੍ਹਾਂ ਡਿੱਗ ਪਏ ਜਿਵੇਂ ਉਹ ਪਿਘਲ ਗਏ ਹੋਣ। 15ਸਮਸੂਨ ਨੂੰ ਇੱਕ ਮਰੇ ਹੋਏ ਖੋਤੇ ਦਾ ਜਬਾੜਾ ਮਿਲ ਗਿਆ। ਉਸਨੇ ਜਬਾੜੇ ਦੀ ਹੱਡੀ ਫ਼ੜੀ ਅਤੇ 1,000 ਫ਼ਲਿਸਤੀ ਲੋਕਾਂ ਨੂੰ ਇਸਦੇ ਨਾਲ ਮਾਰ ਦਿੱਤਾ।

16ਫ਼ੇਰ ਸਮਸੂਨ ਨੇ ਆਖਿਆ, ਇੱਕ ਖੋਤੇ ਦੇ ਜਬਾੜੇ ਦੀ ਹੱਡੀ ਨਾਲ ਮੈਂ 1,000 ਬੰਦਿਆਂ ਨੂੰ ਮਾਰ ਦਿੱਤਾ, ਇੱਕ ਖੋਤੇ ਦੇ ਜਬਾੜੇ ਦੀ ਹੱਡੀ ਨਾਲ ਮੈਂ ਉਨ੍ਹਾਂ ਦੀ ਇੱਕ ਵੱਡੀ ਢੇਰੀ ਲਾ ਦਿੱਤੀ ਹੈ।

17ਜਦੋਂ ਸਮਸੂਨ ਬੋਲ ਹਟਿਆ, ਉਸਨੇ ਜਬਾੜੇ ਦੀ ਹੱਡੀ ਹੇਠਾਂ ਸੁੱਟ ਦਿੱਤੀ। ਇਸ ਲਈ ਉਸਦਾ ਨਾਮ ਰਾਮਥ ਲਹੀ ਰੱਖਿਆ ਗਿਆ।

18ਸਮਸੂਨ ਬਹੁਤ ਪਿਆਸਾ ਸੀ। ਇਸ ਲਈ ਉਸਨੇ ਯਹੋਵਾਹ ਅੱਗੇ ਪੁਕਾਰ ਕੀਤੀ। ਉਸਨੇ ਆਖਿਆ, "ਮੈਂ ਤੁਹਾਡਾ ਸੇਵਕ ਹਾਂ। ਤੁਸੀਂ ਮੈਨੂੰ ਇਹ ਮਹਾਨ ਜਿੱਤ ਬਖਸ਼ੀ ਹੈ। ਮਿਹਰ ਕਰਕੇ ਹੁਣ ਮੈਨੂੰ ਪਿਆਸਾ ਨਾ ਮਰਨ ਦਿਓ। ਮਿਹਰ ਕਰਕੇ ਮੈਨੂੰ ਉਨ੍ਹਾਂ ਲੋਕਾਂ ਦੇ ਹੱਥ ਨਾ ਪੈਣ ਦਿਓ ਜਿਨ੍ਹਾਂ ਦੀ ਸੁੰਨਤ ਵੀ ਨਹੀਂ ਹੋਈ!"

19ਲਹੀ ਵਿਖੇ ਧਰਤੀ ਵਿੱਚ ਇੱਕ ਸੁਰਾਖ ਹੈ। ਪਰਮੇਸ਼ੁਰ ਨੇ ਉਸ ਸੁਰਾਖ ਨੂੰ ਪਾੜ ਕੇ ਖੋਲ੍ਹ ਦਿੱਤਾ, ਅਤੇ ਪਾਣੀ ਬਾਹਰ ਨਿਕਲ ਆਇਆ। ਸਮਸੂਨ ਨੇ ਪਾਣੀ ਪੀਤਾ ਅਤੇ ਬਿਹਤਰ ਮਹਿਸੂਸ ਕੀਤਾ। ਉਸਨੇ ਆਪਣੇ ਆਪਣ ਨੂੰ ਫ਼ੇਰ ਸ਼ਕਤੀਸ਼ਾਲੀ ਮਹਿਸੂਸ ਕੀਤਾ। ਇਸ ਲਈ ਉਸਨੇ ਪਾਣੀ ਦੇ ਉਸ ਚਸ਼ਮੇ ਨੂੰ ਏਨ ਹੱਕੋਰੇ ਨਾਮ ਦਿੱਤਾ। ਉਹ ਹਾਲੇ ਵੀ ਲਹੀ ਦੇ ਸ਼ਹਿਰ ਵਿੱਚ ਹੈ।

20ਇਸ ਲਈ ਸਮਸੂਨ ਇਸਰਾਏਲ ਦੇ ਲੋਕਾਂ ਦਾ 20 ਸਾਲ ਤੱਕ ਨਿਆਂਕਾਰ ਰਿਹਾ। ਇਹ ਗੱਲ ਫ਼ਲਿਸਤੀਨ ਲੋਕਾਂ ਦੇ ਵੇਲੇ ਦੀ ਹੈ।

### ਸਮਸੂਨ ਅੱਜ਼ਾਹ ਸ਼ਹਿਰ ਨੂੰ ਜਾਂਦਾ ਹੈ

16 ਇੱਕ ਦਿਨ ਸਮਸੂਨ ਅੱਜ਼ਾਹ ਸ਼ਹਿਰ ਵਿੱਚ ਗਿਆ। ਉਸਨੇ ਉੱਥੇ ਇੱਕ ਵੇਸਵਾ ਦੇਖੀ। ਉਹ ਰਾਤ ਉਸ ਕੋਲ ਠਹਿਰਨ ਲਈ ਚਲਾ ਗਿਆ।
2ਕੁਝ ਲੋਕਾਂ ਨੇ ਅੱਜ਼ਾਹ ਦੇ ਲੋਕਾਂ ਨੂੰ ਦੱਸਿਆ, "ਸਮਸੂਨ ਇੱਥੇ ਆਇਆ ਹੈ", ਉਹ ਸਮਸੂਨ ਨੂੰ ਮਾਰ ਦੇਣਾ ਚਾਹੁੰਦੇ ਸਨ ਇਸ ਲਈ ਉਨ੍ਹਾਂ ਨੇ ਸ਼ਹਿਰ ਨੂੰ ਘੇਰਾ ਪਾ ਲਿਆ। ਉਹ ਸ਼ਹਿਰ ਦੇ ਦਰਵਾਜ਼ੇ ਨੇੜੇ ਛੁਪ ਗਏ ਅਤੇ ਸਾਰੀ ਰਾਤ ਸਮਸੂਨ ਨੂੰ ਉਡੀਕਦੇ ਰਹੇ। ਉਹ ਸਾਰੀ ਰਾਤ ਬਹੁਤ ਖਾਮੋਸ਼ ਰਹੇ। ਉਨ੍ਹਾਂ ਨੇ ਇੱਕ ਦੂਸਰੇ ਨੂੰ ਆਖਿਆ, "ਜਦੋਂ ਸਵੇਰ ਹੋਵੇਗੀ ਅਸੀਂ ਸਮਸੂਨ ਨੂੰ ਮਾਰ ਦਿਆਂਗੇ।"

3ਪਰ ਸਮਸੂਨ ਸਿਰਫ਼ ਅੱਧੀ ਰਾਤ ਤੱਕ ਹੀ ਵੇਸਵਾ ਕੋਲ ਠਹਿਰਿਆ। ਸਮਸੂਨ ਨੇ ਅੱਧੀ ਰਾਤ ਨੂੰ ਉੱਠਕੇ ਸ਼ਹਿਰ ਦੇ ਦਰਵਾਜ਼ਿਆਂ ਨੂੰ ਹੱਥਾਂ ਵਿੱਚ ਫੜਿਆ ਅਤੇ ਉਨ੍ਹਾਂ ਨੂੰ ਦਰਵਾਜੇ ਦੇ ਢਾਂਚੇ, ਦਰਵਾਜ਼ੇ ਤੇ ਤਾਲਾ ਲਾਉਣ ਵਾਲੀ ਛੜ ਸਮੇਤ ਕੱਧਾਂ ਵਿੱਚੋਂ ਬਾਹਰ ਖਿੱਚ ਲਿਆ। ਸਮਸੂਨ ਉਨ੍ਹਾਂ ਚੀਜ਼ਾਂ ਨੂੰ ਆਪਣੇ ਮੋਢਿਆਂ ਉੱਤੇ ਚੁੱਕ ਕੇ ਹਬਰੋਨ ਸ਼ਹਿਰ ਦੇ ਨੇੜੇ ਦੀ ਪਹਾੜੀ ਦੀ ਚੋਟੀ ਉੱਤੇ ਲੈ ਗਿਆ।

### ਸਮਸੂਨ ਅਤੇ ਦਲੀਲਾਹ

4ਬਾਦ ਵਿੱਚ ਸਮਸੂਨ ਇੱਕ ਦਲੀਲਾਹ ਨਾਂ ਦੀ ਔਰਤ ਨੂੰ ਪਿਆਰ ਕਰਨ ਲੱਗ ਪਿਆ। ਉਹ ਸੋਰੇਕ ਦੀ ਵਾਦੀ ਤੋਂ ਸੀ।

5ਫ਼ਲਿਸਤੀ ਹਾਕਮਾਂ ਨੇ ਦਲੀਲਾਹ ਕੋਲ ਜਾਕੇ ਆਖਿਆ, "ਅਸੀਂ ਜਾਨਣਾ ਚਾਹੁੰਦੇ ਹਾਂ ਕਿ ਸਮਸੂਨ ਨੂੰ ਇੰਨੀ ਤਾਕਤ ਕਿੱਥੋਂ ਮਿਲਦੀ ਹੈ। ਉਸਨੂੰ ਫ਼ਸਾ ਅਤੇ ਉਸਦੀ ਮਹਾਨ ਸ਼ਕਤੀ ਦੇ ਰਾਜ ਦਾ ਪਤਾ ਲਗਾ। ਅਤੇ ਪਤਾ ਕਰ ਕਿ ਅਸੀਂ ਕਿਵੇਂ ਉਸ ਉੱਤੇ ਕਾਬੂ ਪਾ ਸਕਦੇ ਹਾਂ ਤਾਂ ਜੋ ਅਸੀਂ ਉਸਨੂੰ ਫੜ ਕੇ ਬੰਨ੍ਹ ਸਕੀਏ। ਜੇ ਤੂੰ ਅਜਿਹਾ ਕਰੇਂਗੀ ਤਾਂ ਸਾਡੇ ਵਿੱਚੋਂ ਹਰੇਕ ਜਣਾ ਤੈਨੂੰ 28 ਪੌਂਡ ਚਾਂਦੀ ਦੇਵੇਗਾ।"

6ਇਸ ਲਈ ਦਲੀਲ਼ਾਹ ਨੇ ਸਮਸੂਨ ਨੂੰ ਆਖਿਆ, "ਮੈਨੂੰ ਇਹ ਦੱਸ ਕਿ ਤੂੰ ਇਤਨਾ ਤਾਕਤਵਰ ਕਿਉਂ ਹੈਂ। ਕੋਈ ਤੈਨੂੰ ਕਿਵੇਂ ਬੰਨ੍ਹ ਸਕਦਾ ਹੈ ਅਤੇ ਮਜਬੂਰ ਕਰ ਸਕਦਾ ਹੈ?"

7ਸਮਸੂਨ ਨੇ ਜਵਾਬ ਦਿੱਤਾ, "ਕਿਸੇ ਬੰਦੇ ਨੂੰ ਮੈਨੂੰ ਸੱਤ ਤਾਜੇ, ਨਵੇਂ ਕਮਾਣ ਦੇ ਧਾਗਿਆਂ ਨਾਲ ਬੰਨ੍ਹਣਾ ਪਵੇਗਾ। ਜੇ ਕਿਸੇ ਨੇ ਅਜਿਹਾ ਕਰ ਦਿੱਤਾ ਤਾਂ ਮੈਂ ਹਰ ਕਿਸੇ ਵਾਂਗ ਕਮਜ਼ੋਰ ਹੋਵਾਂਗਾ।"

8ਫ਼ੇਰ ਫ਼ਲਿਸਤੀ ਲੋਕਾਂ ਦੇ ਹਾਕਮਾਂ ਨੇ ਸੱਤ ਤਾਜੇ ਨਵੇਂ ਕਮਾਣ ਦੇ ਧਾਗੇ ਲਿਆਕੇ ਦਲੀਲਾਹ ਨੂੰ ਦਿੱਤੇ। ਦਲੀਲਾਹ ਨੇ ਸਮਸੂਨ ਨੂੰ ਕਮਾਣ ਦੇ ਧਾਗਿਆਂ ਨਾਲ ਬੰਨ੍ਹ ਦਿੱਤਾ।
9ਕੁਝ ਲੋਕ ਦੂਸਰੇ ਕਮਰੇ ਵਿੱਚ ਛੁਪੇ ਹੋਏ ਸਨ। ਦਲੀਲਾਹ ਨੇ ਸਮਸੂਨ ਨੂੰ ਆਖਿਆ, "ਸਮਸੂਨ ਫ਼ਲਿਸਤੀ ਲੋਕ ਤੈਨੂੰ ਫ਼ੜਨ ਵਾਲੇ ਨੇ!" ਪਰ ਸਮਸੂਨ ਨੇ ਆਸਾਨੀ ਨਾਲ ਧਾਗਿਆਂ ਨੂੰ ਤੋੜ ਦਿੱਤਾ। ਉਹ ਉਸ ਧਾਗੇ ਵਾਂਗ ਟੁੱਟ ਗਏ ਜਿਹੜਾ ਲਾਟ ਦੇ ਬਹੁਤ ਨੇੜੇ ਆ ਜਾਂਦਾ ਹੈ। ਇਸ ਲਈ ਫ਼ਲਿਸਤੀ ਲੋਕਾਂ ਨੇ ਸਮਸੂਨ ਦੀ ਤਾਕਤ ਦਾ ਭੇਤ ਨਹੀਂ ਪਾਇਆ।

10ਫ਼ੇਰ ਦਲੀਲਾਹ ਨੇ ਸਮਸੂਨ ਨੂੰ ਆਖਿਆ, "ਤੂੰ ਮੇਰੇ ਨਾਲ ਝੂਠ ਬੋਲਿਆ! ਤੂੰ ਮੈਨੂੰ ਮੂਰਖ ਬਣਾਇਆ। ਮਿਹਰਬਾਨੀ ਕਰਕੇ ਮੈਨੂੰ ਸੱਚ ਦੱਸ ਕਿ ਤੈਨੂੰ ਕੋਈ ਜਾਣਾ ਕਿਵੇਂ ਬੰਨ੍ਹ ਸਕਦਾ ਹੈ?"

11ਸਮਸੂਨ ਨੇ ਆਖਿਆ, "ਕਿਸੇ ਨੂੰ ਮੈਨੂੰ ਨਵੇਂ ਰੱਸਿਆਂ ਨਾਲ ਬੰਨ੍ਹਣਾ ਪਵੇਗਾ। ਉਨ੍ਹਾਂ ਨੂੰ ਮੈਨੂੰ ਉਨ੍ਹਾਂ ਰੱਸਿਆਂ ਨਾਲ ਬੰਨ੍ਹਣਾ ਪਵੇਗਾ ਜਿਨ੍ਹਾਂ ਨੂੰ ਪਹਿਲਾਂ ਕਦੇ ਨਾ ਵਰਤਿਆ ਗਿਆ ਹੋਵੇ। ਜੇ ਕਿਸੇ ਨੇ ਅਜਿਹਾ ਕਰ ਦਿੱਤਾ ਤਾਂ ਮੈਂ ਹੋਰ ਕਿਸੇ ਵੀ ਬੰਦੇ ਵਾਂਗ ਕਮਜ਼ੋਰ ਹੋ ਜਾਵਾਂਗਾ।"

12ਇਸ ਲਈ ਦਲੀਲਾਹ ਨੇ ਕੁਝ ਨਵੇਂ ਰੱਸੇ ਲਏ ਅਤੇ ਸਮਸੂਨ ਨੂੰ ਬੰਨ੍ਹ ਦਿੱਤਾ। ਕੁਝ ਲੋਕ ਦੂਸਰੇ ਕਮਰੇ ਵਿੱਚ ਛੁਪੇ ਹੋਏ ਸਨ। ਤਾਂ ਦਲੀਲਾਹ ਨੇ ਉਸਨੂੰ ਆਵਾਜ਼ ਦਿੱਤੀ "ਸਮਸੂਨ, ਫ਼ਲਿਸਤੀ ਲੋਕ ਤੈਨੂੰ ਫ਼ੜਨ ਵਾਲੇ ਹਨ!" ਪਰ ਉਸਨੇ ਆਸਾਨੀ ਨਾਲ ਰੱਸਿਆਂ ਨੂੰ ਤੋੜ ਦਿੱਤਾ। ਉਸਨੇ ਉਨ੍ਹਾਂ ਨੂੰ ਧਾਗਿਆਂ ਵਾਂਗ ਤੋੜ ਦਿੱਤਾ।

13ਫ਼ੇਰ ਦਲੀਲਾਹ ਨੇ ਸਮਸੂਨ ਨੂੰ ਆਖਿਆ, "ਤੂੰ ਫ਼ੇਰ ਮੇਰੇ ਨਾਲ ਝੂਠ ਬੋਲਿਆ! ਤੂੰ ਮੈਨੂੰ ਮੂਰਖ ਬਣਾਇਆ। ਹੁਣ, ਮੈਨੂੰ ਦੱਸ ਕਿ ਕੋਈ ਤੈਨੂੰ ਕਿਵੇਂ ਬੰਨ੍ਹ ਸਕਦਾ ਹੈ?"

ਸਮਸੂਨ ਨੇ ਆਖਿਆ, "ਜੇ ਤੂੰ ਖੱਡੀ ਉੱਤੇ ਕੱਪੜੇ ਨਾਲ ਮੇਰੇ ਸਿਰ ਦੀਆਂ ਸੱਤ ਲਿਟਾਂ ਨੂੰ ਬੁਣੇਂ ਅਤੇ ਉਨ੍ਹਾਂ ਨੂੰ ਸੂਈ ਨਾਲ ਬੰਨ੍ਹ ਦੇਵੇਂ ਤਾਂ ਮੈਂ ਕਿਸੇ ਵੀ ਦੂਸਰੇ ਬੰਦੇ ਵਾਂਗ ਕਮਜ਼ੋਰ ਹੋ ਜਾਵਾਂਗਾ।"

ਬਾਦ ਵਿੱਚ ਸਮਸੂਨ ਸੌਂ ਗਿਆ। ਇਸ ਲਈ ਦਲੀਲਾਹ ਨੇ ਉਸਦੇ ਸਿਰ ਦੀਆਂ ਸੱਤ ਲਿਟਾਂ ਨੂੰ ਬੁਣਿਆ।
14ਫ਼ੇਰ ਦਲੀਲਾਹ ਨੇ ਤੰਬੂ ਦੇ ਕਿੱਲੇ ਨੂੰ ਧਰਤੀ ਵਿੱਚ ਗੱਡ ਦਿੱਤਾ ਅਤੇ ਉਸ ਨਾਲ ਉਸਦੇ ਵਾਲ ਬੰਨ੍ਹ ਦਿੱਤੇ। ਇੱਕ ਵਾਰੀ ਫ਼ੇਰ ਉਸਨੇ ਉਸਨੂੰ ਆਵਾਜ਼ ਦਿੱਤੀ, "ਸਮਸੂਨ, ਫ਼ਲਿਸਤੀ ਬੰਦੇ ਤੈਨੂੰ ਫ਼ੜਨ ਵਾਲੇ ਹਨ!" ਸਮਸੂਨ ਆਪਣੀ ਨੀਂਦ ਵਿੱਚੋਂ ਜਾਗਿਆ ਅਤੇ ਧਰਤੀ ਵਿੱਚੋਂ ਕਿੱਲੇ ਨੂੰ ਖੱਡੀ ਅਤੇ ਫ਼ਿਰਕੀ ਸਮੇਤ ਪੁੱਟ ਲਿਆ।

15ਫ਼ੇਰ ਦਲੀਲਾਹ ਨੇ ਸਮਸੂਨ ਨੂੰ ਆਖਿਆ, "ਤੂੰ ਇਹ ਕਿਵੇਂ ਆਖ ਸਕਦਾ ਹੈਂ, 'ਮੈਂ ਤੈਨੂੰ ਪਿਆਰ ਕਰਦਾ ਹਾਂ।' ਜਦੋਂ ਕਿ ਤੂੰ ਮੇਰੇ ਉੱਤੇ ਵੀ ਭਰੋਸਾ ਨਹੀਂ ਕਰਦਾ? ਤੂੰ ਮੈਨੂੰ ਆਪਣਾ ਭੇਤ ਦੱਸਣ ਤੋਂ ਇਨਕਾਰ ਕਰਦਾ ਹੈਂ। ਇਹ ਤੀਜੀ ਵਾਰੀ ਹੈ ਕਿ ਤੂੰ ਮੈਨੂੰ ਮੂਰਖ ਬਣਾਇਆ ਹੈ। ਤੂੰ ਮੈਨੂੰ ਆਪਣੀ ਮਹਾਨ ਸ਼ਕਤੀ ਦਾ ਭੇਤ ਨਹੀਂ ਦੱਸਿਆ।"
16ਉਹ ਸਮਸੂਨ ਨੂੰ ਹਰ ਰੋਜ਼ ਤੰਗ ਕਰਦੀ ਰਹੀ। ਉਹ ਆਪਣੇ ਭੇਤ ਬਾਰੇ ਉਸਦੇ ਪੁੱਛਣ ਤੋਂ ਇੰਨਾ ਥੱਕ ਗਿਆ ਕਿ ਉਸਨੂੰ ਮਹਿਸੂਸ ਹੋਣ ਲੱਗਾ ਜਿਵੇਂ ਉਹ ਮਰਨ ਵਾਲਾ ਹੈ।
17ਆਖਰਕਾਰ ਸਮਸੂਨ ਨੇ ਦਲੀਲਾਹ ਨੂੰ ਸਭ ਕੁਝ ਦੱਸ

ਦਿੱਤਾ। ਉਸਨੇ ਆਖਿਆ, "ਮੈਂ ਕਦੇ ਵੀ ਆਪਣੇ ਵਾਲ ਨਹੀਂ
ਕੱਟੇ। ਮੈਂ ਆਪਣੇ ਜਨਮ ਤੋਂ ਪਹਿਲਾਂ ਹੀ ਪਰਮੇਸ਼ੁਰ ਨੂੰ ਸਮਰਪਿਤ
ਹੋ ਚੁੱਕਾ ਸਾਂ। ਜੇ ਕੋਈ ਮੇਰਾ ਸਿਰ ਮੁੰਨ ਦੇਵੇ ਤਾਂ ਮੇਰੀ ਤਾਕਤ
ਖਤਮ ਹੋ ਜਾਵੇਗੀ। ਫ਼ੇਰ ਮੈਂ ਕਿਸੇ ਵੀ ਹੋਰ ਬੰਦੇ ਵਰਗਾ ਕਮਜ਼ੋਰ
ਹੋ ਜਾਵਾਂਗਾ।"

**18**ਦਲੀਲਾਹ ਨੇ ਦੇਖਿਆ ਕਿ ਸਮਸੂਨ ਨੇ ਉਸਨੂੰ ਆਪਣਾ
ਭੇਤ ਦੱਸ ਦਿੱਤਾ ਹੈ। ਉਸਨੇ ਫ਼ਲਿਸਤੀ ਲੋਕਾਂ ਦੇ ਹਾਕਮਾਂ ਨੂੰ
ਸੰਦੇਸ਼ ਭੇਜ ਦਿੱਤਾ। ਉਸਨੇ ਆਖਿਆ, "ਇੱਕ ਵਾਰੀ ਫ਼ੇਰ ਵਾਪਸ
ਆ ਜਾਓ। ਸਮਸੂਨ ਨੇ ਮੈਨੂੰ ਸਭ ਕੁਝ ਦੱਸ ਦਿੱਤਾ ਹੈ।" ਇਸ
ਲਈ ਫ਼ਲਿਸਤੀ ਲੋਕਾਂ ਦੇ ਹਾਕਮ ਦਲੀਲਾਹ ਕੋਲ ਵਾਪਸ ਆ
ਗਏ। ਉਹ ਆਪਣੇ ਨਾਲ ਉਹ ਪੈਸਾ ਵੀ ਲੈ ਆਏ ਜਿਸਦਾ ਉਨ੍ਹਾਂ
ਨੇ ਉਸਨੂੰ ਦੇਣ ਲਈ ਇਕਰਾਰ ਕੀਤਾ ਸੀ।

**19**ਦਲੀਲਾਹ ਨੇ ਸਮਸੂਨ ਨੂੰ, ਜਦੋਂ ਉਹ ਉਸਦੀ ਗੋਦੀ ਵਿੱਚ
ਲੇਟਿਆ ਸੀ, ਸੁਲਾ ਦਿੱਤਾ। ਫ਼ੇਰ ਉਸਨੇ ਇੱਕ ਬੰਦੇ ਨੂੰ ਸਮਸੂਨ ਦੇ
ਵਾਲਾਂ ਦੀਆਂ ਸੱਤ ਲਿਟਾਂ ਮੁੰਨਣ ਲਈ ਸੱਦਿਆ। ਇਸ ਤਰ੍ਹਾਂ
ਉਸਨੇ ਸਮਸੂਨ ਨੂੰ ਕਮਜ਼ੋਰ ਬਣਾ ਦਿੱਤਾ। ਸਮਸੂਨ ਦੀ ਤਾਕਤ
ਉਸ ਪਾਸੋਂ ਚਲੀ ਗਈ। **20**ਫ਼ੇਰ ਦਲੀਲਾਹ ਨੇ ਉਸਨੂੰ ਪੁਕਾਰਿਆ,
"ਸਮਸੂਨ, ਫ਼ਲਿਸਤੀ ਬੰਦੇ ਤੈਨੂੰ ਫ਼ੜਨ ਵਾਲੇ ਨੇ।" ਉਹ ਜਾਗ
ਪਿਆ ਅਤੇ ਉਸਨੇ ਸੋਚਿਆ, "ਮੈਂ ਪਹਿਲਾਂ ਵਾਂਗ ਹੀ ਆਪਣੇ-ਆਪ
ਨੂੰ ਛੁਡਾ ਲਵਾਂਗਾ।" ਪਰ ਸਮਸੂਨ ਨੂੰ ਨਹੀਂ ਸੀ ਪਤਾ ਕਿ ਯਹੋਵਾਹ
ਨੇ ਉਸਨੂੰ ਛੱਡ ਦਿੱਤਾ ਸੀ।

**21**ਫ਼ਲਿਸਤੀ ਆਦਮੀਆਂ ਨੇ ਸਮਸੂਨ ਨੂੰ ਫ਼ੜ ਲਿਆ। ਉਨ੍ਹਾਂ
ਨੇ ਉਸਦੀਆਂ ਅੱਖਾਂ ਕੱਢ ਦਿੱਤੀਆਂ ਅਤੇ ਉਸਨੂੰ ਅੱਜ਼ਾਹ ਸ਼ਹਿਰ
ਵਿੱਚ ਲੈ ਗਏ। ਫ਼ੇਰ ਉਨ੍ਹਾਂ ਨੇ ਉਸਨੂੰ ਜ਼ੰਜੀਰਾਂ ਨਾਲ ਬੰਨ੍ਹ ਦਿੱਤਾ
ਤਾਂ ਜੋ ਭੱਜ ਨਾ ਸਕੇ। ਉਨ੍ਹਾਂ ਨੇ ਸਮਸੂਨ ਨੂੰ ਕੈਦ ਵਿੱਚ ਡੱਕ
ਦਿੱਤਾ ਅਤੇ ਉਸਨੂੰ ਅਨਾਜ਼ ਪੀਸਣ ਦਾ ਕੰਮ ਦੇ ਦਿੱਤਾ। **22**ਪਰ
ਸਮਸੂਨ ਦੇ ਵਾਲ ਫ਼ੇਰ ਉੱਗਣੇ ਸ਼ੁਰੂ ਹੋ ਗਏ।

**23**ਫ਼ਲਿਸਤੀ ਲੋਕਾਂ ਦੇ ਹਾਕਮ ਜਸ਼ਨ ਮਨਾਉਣ ਲਈ ਇਕੱਠੇ
ਹੋਕੇ ਆ ਗਏ। ਉਹ ਆਪਣੇ ਦੇਵਤੇ ਦਾਗੋਨ ਅੱਗੇ ਇੱਕ ਵੱਡੀ
ਬਲੀ ਚੜ੍ਹਾਉਣ ਜਾ ਰਹੇ ਸਨ। ਉਨ੍ਹ ਨੇ ਆਖਿਆ, "ਸਾਡੇ ਦੇਵਤੇ
ਨੇ ਸਾਡੇ ਦੁਸ਼ਮਣ ਸਮਸੂਨ ਨੂੰ ਹਰਾਉਣ ਵਿੱਚ ਸਾਡੀ ਸਹਾਇਤਾ
ਕੀਤੀ ਹੈ।" **24**ਜਦੋਂ ਫ਼ਲਿਸਤੀ ਲੋਕਾਂ ਨੇ ਸਮਸੂਨ ਨੂੰ ਦੇਖਿਆ ਤਾਂ
ਉਨ੍ਹਾਂ ਨੇ ਆਪਣੇ ਦੇਵਤੇ ਦੀ ਉਸਤਤ ਕੀਤੀ। ਉਨ੍ਹਾਂ ਨੇ ਆਖਿਆ,
"ਇਸ ਆਦਮੀ ਨੇ ਸਾਡੇ ਲੋਕਾਂ ਨੂੰ ਤਬਾਹ ਕੀਤਾ ਸੀ ਇਸ
ਆਦਮੀ ਨੇ ਸਾਡੇ ਬਹੁਤ ਸਾਰੇ ਬੰਦਿਆਂ ਨੂੰ ਮਾਰ ਦਿੱਤਾ ਸੀ ਪਰ
ਸਾਡੇ ਦੇਵਤੇ ਨੇ ਆਪਣੇ ਦੁਸ਼ਮਣਾਂ ਨੂੰ ਫ਼ੜਨ ਵਿੱਚ ਮਦਦ ਕੀਤੀ!"

**25**ਲੋਕ ਜਸ਼ਨ ਵੇਲੇ ਮੌਜ ਮਸਤੀ ਕਰ ਰਹੇ ਸਨ। ਇਸ ਲਈ
ਉਨ੍ਹਾਂ ਨੇ ਆਖਿਆ, "ਸਮਸੂਨ ਨੂੰ ਬਾਹਰ ਲਿਆਓ। ਅਸੀਂ ਉਸਦਾ
ਮਜਾਕ ਉਡਾਉਣਾ ਚਾਹੁੰਦੇ ਹਾਂ।" ਇਸ ਲਈ ਉਨ੍ਹਾਂ ਨੇ ਸਮਸੂਨ
ਨੂੰ ਕੈਦ ਵਿੱਚੋਂ ਬਾਹਰ ਲੈ ਆਂਦਾ ਅਤੇ ਉਸਦਾ ਮਜ਼ਾਕ ਉਡਾਇਆ।
ਉਨ੍ਹਾਂ ਨੇ ਸਮਸੂਨ ਨੂੰ ਦਾਗੋਨ ਦੇਵਤੇ ਦੇ ਮੰਦਰ ਦੇ ਥੰਮਾਂ ਦੇ
ਵਿਚਕਾਰ ਖੜੇ ਹੋਣ ਲਈ ਮਜਬੂਰ ਕੀਤਾ। **26**ਇੱਕ ਨੌਕਰ ਨੇ
ਸਮਸੂਨ ਦਾ ਹੱਥ ਫ਼ੜਿਆ ਹੋਇਆ ਸੀ। ਸਮਸੂਨ ਨੇ ਉਸਨੂੰ
ਆਖਿਆ, "ਮੈਨੂੰ ਉਸ ਥਾਂ ਤੇ ਖੜਾ ਕਰ ਦੇ ਜਿੱਥੇ ਮੈਂ ਉਨ੍ਹਾਂ ਥੰਮਾਂ
ਨੂੰ ਮਹਿਸੂਸ ਕਰ ਸਕਾਂ ਜਿਨ੍ਹਾਂ ਨੇ ਇਸ ਮੰਦਰ ਨੂੰ ਚੁੱਕਿਆ ਹੋਇਆ
ਹੈ। ਮੈਂ ਉਨ੍ਹਾਂ ਤੇ ਝੁਕਣਾ ਚਾਹੁੰਦਾ ਹਾਂ।"

**27**ਮੰਦਰ ਵਿੱਚ ਆਦਮੀਆਂ ਅਤੇ ਔਰਤਾਂ ਦੀ ਭੀੜ ਜੁੜੀ ਸੀ।
ਫ਼ਲਿਸਤੀ ਲੋਕਾਂ ਦੇ ਸਾਰੇ ਹਾਕਮ ਓਥੇ ਹੀ ਸਨ। ਤਕਰੀਬਨ
3,000 ਆਦਮੀ ਅਤੇ ਔਰਤਾਂ ਮੰਦਰ ਦੀ ਛੱਤ ਉੱਤੇ ਸਨ। ਉਹ
ਹੱਸ ਰਹੇ ਸਨ ਅਤੇ ਸਮਸੂਨ ਦਾ ਮਜ਼ਾਕ ਉਡਾ ਰਹੇ ਸਨ। **28**ਫ਼ੇਰ
ਸਮਸੂਨ ਨੇ ਯਹੋਵਾਹ ਅੱਗੇ ਪ੍ਰਾਰਥਨਾ ਕੀਤੀ। ਉਸਨੇ ਆਖਿਆ,
"ਹੇ ਸਰਬਸ਼ਕਤੀਮਾਨ ਯਹੋਵਾਹ, ਮੈਨੂੰ ਯਾਦ ਕਰੋ। ਜੇ ਪਰਮੇਸ਼ੁਰ,
ਮੈਨੂੰ ਇੱਕ ਵਾਰੀ ਫ਼ੇਰ ਸ਼ਕਤੀ ਦਿਓ। ਮੈਨੂੰ ਇਨ੍ਹਾਂ ਫ਼ਲਿਸਤੀਆਂ
ਨੂੰ, ਮੇਰੀਆਂ ਦੋਵੇਂ ਅੱਖਾਂ ਕੱਢਣ ਲਈ, ਇੱਕ ਵਾਰੀ ਸਜ਼ਾ ਦੇ ਲੈਣ
ਦਿਓ!" **29**ਫ਼ੇਰ ਸਮਸੂਨ ਨੇ ਮੰਦਰ ਦੇ ਵਿਚਕਾਰਲੇ ਦੋ ਥੰਮਾਂ ਨੂੰ
ਫ਼ੜ ਲਿਆ। ਇਨ੍ਹਾਂ ਦੋਹਾਂ ਥੰਮਾਂ ਨੇ ਸਾਰੇ ਮੰਦਰ ਨੂੰ ਟਿਕਾਇਆ
ਹੋਇਆ ਸੀ। ਉਸਨੇ ਆਪਣੇ-ਆਪ ਨੂੰ ਦੋਹਾਂ ਥੰਮਾਂ ਦੇ ਵਿਚਕਾਰ
ਕਸ ਲਿਆ। ਇੱਕ ਥੰਮ ਉਸਦੇ ਸੱਜੇ ਪਾਸੇ ਸੀ ਅਤੇ ਇੱਕ ਉਸਦੇ
ਖੱਬੇ ਪਾਸੇ। **30**ਸਮਸੂਨ ਨੇ ਆਖਿਆ, "ਮੈਨੂੰ ਇਨ੍ਹਾਂ ਫ਼ਲਿਸਤੀਆਂ
ਦੇ ਨਾਲ ਹੀ ਮਰਨ ਦਿਓ!" ਫ਼ੇਰ ਉਸਨੇ ਆਪਣੀ ਪੂਰੀ ਤਾਕਤ
ਨਾਲ ਧੱਕਾ ਲਾਇਆ। ਅਤੇ ਮੰਦਰ ਹਾਕਮਾਂ ਅਤੇ ਇਸ ਵਿਚਲੇ
ਸਾਰੇ ਲੋਕਾਂ ਉੱਪਰ ਡਿੱਗ ਪਿਆ। ਇਸ ਤਰ੍ਹਾਂ ਨਾਲ, ਸਮਸੂਨ ਨੇ
ਆਪਣੇ ਜਿਉਂਦੇ ਸਮੇਂ ਨਾਲੋਂ ਆਪਣੀ ਮੌਤ ਦੇ ਸਮੇਂ ਵਧੇਰੇ
ਫ਼ਲਿਸਤੀ ਲੋਕਾਂ ਨੂੰ ਮਾਰਿਆ।

**31**ਸਮਸੂਨ ਦੇ ਭਰਾ ਅਤੇ ਉਸਦੇ ਪਿਤਾ ਦੇ ਪਰਿਵਾਰ ਦੇ ਸਾਰੇ
ਲੋਕ ਉਸਦੀ ਲਾਸ਼ ਲੈਣ ਲਈ ਗਏ। ਉਨ੍ਹਾਂ ਨੇ ਉਸਨੂੰ ਵਾਪਸ
ਲਿਆਂਦਾ ਅਤੇ ਉਸਦੇ ਪਿਤਾ ਦੇ ਮਕਬਰੇ ਵਿੱਚ ਉਸਨੂੰ ਦਫ਼ਨ
ਕਰ ਦਿੱਤਾ। ਇਹ ਮਕਬਰਾ ਸਾਰਾਹ ਅਤੇ ਅਸ਼ਤਾਓਲ ਸ਼ਹਿਰਾਂ ਦੇ
ਵਿਚਕਾਰ ਹੈ। ਸਮਸੂਨ ਇਸਰਾਏਲ ਦੇ ਲੋਕਾਂ ਲਈ 20 ਸਾਲ
ਤੱਕ ਨਿਆਂਕਾਰ ਰਿਹਾ।

### ਮੀਕਾਹ ਦੇ ਬੁੱਤ

**17** ਇੱਕ ਆਦਮੀ ਸੀ ਜਿਸਦਾ ਨਾਂ ਸੀ ਮੀਕਾਹ ਜਿਹੜਾ
ਇਫ਼ਰਾਈਮ ਦੇ ਪਹਾੜੀ ਪ੍ਰਦੇਸ਼ ਵਿੱਚ ਰਹਿੰਦਾ ਸੀ।
**2**ਮੀਕਾਹ ਨੇ ਆਪਣੀ ਮਾਂ ਨੂੰ ਆਖਿਆ, "ਕੀ ਤੈਨੂੰ ਚੇਤੇ ਹੈ ਕਿ
ਕਿਸੇ ਨੇ ਤੇਰੀ 28 ਪੌਂਡ ਚਾਂਦੀ ਚੁਰਾ ਲਈ ਸੀ। ਮੈਂ ਉਸ ਬਾਰੇ
ਤੈਨੂੰ ਇੱਕ ਸਰਾਪ ਦਿੰਦਿਆਂ ਸੁਣਿਆ ਸੀ। ਅੱਛਾ, ਮੇਰੇ ਕੋਲ ਉਹ
ਚਾਂਦੀ ਹੈ। ਇਹ ਮੈਂ ਚੁਰਾਈ ਸੀ।"

ਉਸਦੀ ਮਾਂ ਨੇ ਆਖਿਆ, "ਯਹੋਵਾਹ ਤੇਰਾ ਭਲਾ ਕਰੇ, ਮੇਰੇ
ਪੁੱਤਰ।"

**3**ਮੀਕਾਹ ਨੇ ਆਪਣੀ ਮਾਂ ਨੂੰ ਉਹ 28 ਪੌਂਡ ਚਾਂਦੀ ਵਾਪਸ
ਕਰ ਦਿੱਤੀ। ਫ਼ੇਰ ਉਸਨੇ ਆਖਿਆ, "ਮੈਂ ਇਹ ਚਾਂਦੀ ਯਹੋਵਾਹ
ਨੂੰ ਖਾਸ ਸੁਗਾਤ ਵਜੋਂ ਭੇਟ ਕਰਾਂਗੀ। ਮੈਂ ਇਹ ਆਪਣੇ ਪੁੱਤਰ ਨੂੰ
ਦੇ ਦਿਆਂਗੀ ਤਾਂ ਜੋ ਉਹ ਇੱਕ ਬੁੱਤ ਬਣਾ ਸਕੇ ਅਤੇ ਇਸ ਚਾਂਦੀ
ਨਾਲ ਉਸਨੂੰ ਢਕ ਸਕੇ। ਇਸ ਲਈ ਪੁੱਤਰ, ਹੁਣ, ਮੈਂ ਇਹ ਚਾਂਦੀ
ਤੈਨੂੰ ਵਾਪਸ ਦਿੰਦੀ ਹਾਂ।"

**4**ਪਰ ਮੀਕਾਹ ਨੇ ਉਹ ਚਾਂਦੀ ਆਪਣੀ ਮਾਂ ਨੂੰ ਵਾਪਸ ਕਰ
ਦਿੱਤੀ। ਇਸ ਲਈ ਉਸਨੇ ਤਕਰੀਬਨ 5 ਪੌਂਡ ਚਾਂਦੀ ਲੈਕੇ ਇੱਕ

ਚਾਂਦੀ ਦੇ ਗਹਿਣੇ ਬਨਾਉਣ ਵਾਲੇ ਨੂੰ ਦੇ ਦਿੱਤੀ। ਚਾਂਦੀ ਦੇ ਗਹਿਣੇ ਬਨਾਉਣ ਵਾਲੇ ਨੇ ਇੱਕ ਮੂਰਤੀ ਬਣਾਕੇ ਇਸਨੂੰ ਚਾਂਦੀ ਨਾਲ ਢਕ ਦਿੱਤਾ। ਫ਼ੇਰ ਮੀਕਾਹ ਦੀ ਮਾਂ ਨੇ ਇਸਨੂੰ ਮੀਕਾਹ ਦੇ ਘਰ ਰੱਖ ਦਿੱਤਾ ਗਿਆ। 5ਮੀਕਾਹ ਦੇ ਘਰ ਬੁੱਤਾਂ ਦੀ ਉਪਾਸਨਾ ਕਰਨ ਵਾਲਾ ਇੱਕ ਮੰਦਰ ਸੀ। ਉਸਨੇ ਇੱਕ ਏਫ਼ੋਦ ਅਤੇ ਕੁਝ ਘਰੇਗੀ ਬੁੱਤ ਬਣਾਏ। ਫ਼ੇਰ ਮੀਕਾਹ ਨੇ ਆਪਣੇ ਪੁੱਤਰਾਂ ਵਿੱਚੋਂ ਇੱਕ ਨੂੰ ਆਪਣਾ ਜਾਜਕ ਬਣਾਇਆ। (6ਉਸ ਸਮੇਂ ਇਸਰਾਏਲ ਦੇ ਲੋਕਾਂ ਦਾ ਕੋਈ ਰਾਜਾ ਨਹੀਂ ਸੀ ਹੁੰਦਾ। ਇਸ ਲਈ ਹਰ ਬੰਦਾ ਓਹੀ ਕੁਝ ਕਰਦਾ ਸੀ ਜਿਸਨੂੰ ਉਹ ਠੀਕ ਸਮਝਦਾ ਸੀ।)

7ਇੱਕ ਜਵਾਨ ਆਦਮੀ ਸੀ ਜਿਹੜਾ ਲੇਵੀ ਸੀ। ਉਹ ਯਹੂਦਾਹ ਦੇ ਬੈਤਲਹਮ ਸ਼ਹਿਰ ਦਾ ਵਾਸੀ ਸੀ। ਉਹ ਯਹੂਦਾਹ ਦੇ ਪਰਿਵਾਰ-ਸਮੂਹ ਦਰਮਿਆਨ ਰਹਿੰਦਾ ਰਿਹਾ ਸੀ। 8ਉਸ ਜਵਾਨ ਆਦਮੀ ਨੇ ਬੈਤਲਹਮ, ਯਹੂਦਾਹ ਛੱਡ ਦਿੱਤਾ। ਉਹ ਰਹਿਣ ਲਈ ਕਿਸੇ ਹੋਰ ਸਥਾਨ ਦੀ ਤਲਾਸ਼ ਵਿੱਚ ਸੀ। ਜਦੋਂ ਉਹ ਸਫ਼ਰ ਕਰ ਰਿਹਾ ਸੀ ਤਾਂ ਉਹ ਮੀਕਾਹ ਦੇ ਘਰ ਆਇਆ।ਮੀਕਾਹ ਦਾ ਘਰ ਇਫ਼ਰਾਈਮ ਦੀ ਧਰਤੀ ਉੱਤੇ ਪਹਾੜੀ ਪ੍ਰਦੇਸ਼ ਵਿੱਚ ਸੀ। 9ਮੀਕਾਹ ਨੇ ਉਸਨੂੰ ਪੁੱਛਿਆ, "ਤੂੰ ਕਿੱਥੋਂ ਆਇਆ ਹੈਂ?"

ਜਵਾਨ ਆਦਮੀ ਨੇ ਜਵਾਬ ਦਿੱਤਾ, "ਮੈਂ ਲੇਵੀ ਹਾਂ ਤੇ ਯਹੂਦਾਹ ਦੇ ਬੈਤਲਹਮ ਸ਼ਹਿਰ ਤੋਂ ਹਾਂ। ਮੈਂ ਰਹਿਣ ਵਾਸਤੇ ਕੋਈ ਥਾਂ ਲੱਭ ਰਿਹਾ ਹਾਂ।"

10ਫ਼ੇਰ ਮੀਕਾਹ ਨੇ ਉਸਨੂੰ ਆਖਿਆ, "ਮੇਰੇ ਨਾਲ ਰਹਿ ਲੈ। ਮੇਰਾ ਪਿਤਾ ਅਤੇ ਮੇਰਾ ਜਾਜਕ ਬਣ ਜਾ। ਮੈਂ ਤੈਨੂੰ ਹਰ ਸਾਲ 4 ਔਂਸ ਚਾਂਦੀ ਦਿਆ ਕਰਾਂਗਾ। ਮੈਂ ਤੈਨੂੰ ਕੱਪੜੇ ਅਤੇ ਭੋਜਨ ਵੀ ਦਿਆਂਗਾ।"

ਲੇਵੀ ਨੇ ਓਹੀ ਕੀਤਾ ਜੋ ਮੀਕਾਹ ਨੇ ਆਖਿਆ ਸੀ। 11ਉਹ ਜਵਾਨ ਲੇਵੀ ਮੀਕਾਹ ਦੇ ਨਾਲ ਰਹਿਣਾ ਮੰਨ ਗਿਆ। ਉਹ ਜਵਾਨ ਆਦਮੀ ਮੀਕਾਹ ਦੇ ਆਪਣੇ ਪੁੱਤਰਾਂ ਵਰਗਾ ਬਣ ਗਿਆ। 12ਮੀਕਾਹ ਨੇ ਉਸਨੂੰ ਆਪਣਾ ਜਾਜਕ ਬਣਾ ਲਿਆ। ਇਸ ਲਈ ਉਹ ਜਵਾਨ ਆਦਮੀ ਜਾਜਕ ਬਣ ਗਿਆ ਅਤੇ ਮੀਕਾਹ ਦੇ ਘਰ ਰਹਿਣ ਲੱਗਾ। 13ਅਤੇ ਮੀਕਾਹ ਨੇ ਆਖਿਆ, "ਹੁਣ ਮੈਂ ਜਾਣਦਾ ਹਾਂ ਕਿ ਯਹੋਵਾਹ ਮੇਰੇ ਉੱਤੇ ਮਿਹਰ ਕਰੇਗਾ। ਮੈਂ ਇਹ ਗੱਲ ਜਾਣਦਾ ਹਾਂ ਕਿਉਂ ਕਿ ਮੇਰੇ ਕੋਲ ਲੇਵੀ ਪਰਿਵਾਰ-ਸਮੂਹ ਦਾ ਇੱਕ ਬੰਦਾ ਮੇਰਾ ਜਾਜਕ ਬਣਿਆ ਹੋਇਆ ਹੈ।"

### ਦਾਨ ਦਾ ਲਾਇਸ਼ ਦੇ ਸ਼ਹਿਰ ਉੱਤੇ ਕਬਜ਼ਾ

18 ਉਸ ਸਮੇਂ ਇਸਰਾਏਲ ਦੇ ਲੋਕਾਂ ਦਾ ਕੋਈ ਰਾਜਾ ਨਹੀਂ ਸੀ ਹੁੰਦਾ। ਅਤੇ ਓਸ ਵੇਲੇ ਦਾਨ ਦਾ ਪਰਿਵਾਰ-ਸਮੂਹ ਹਾਲੇ ਤੱਕ ਰਹਿਣ ਦੀ ਥਾਂ ਲੱਭ ਰਿਹਾ ਸੀ। ਉਨ੍ਹਾਂ ਕੋਲ ਹਾਲੇ ਆਪਣੀ ਧਰਤੀ ਨਹੀਂ ਸੀ। ਇਸਰਾਏਲ ਦੇ ਹੋਰਨਾਂ ਪਰਿਵਾਰ-ਸਮੂਹਾਂ ਕੋਲ ਪਹਿਲਾਂ ਹੀ ਆਪੋ-ਆਪਣੀ ਧਰਤੀ ਸੀ। ਪਰ ਦਾਨ ਨੇ ਪਰਿਵਾਰ-ਸਮੂਹ ਨੇ ਆਪਣੀ ਧਰਤੀ ਹਾਲੇ ਹਾਸਿਲ ਨਹੀਂ ਸੀ ਕੀਤੀ।

2ਇਸ ਲਈ ਦਾਨ ਦੇ ਪਰਿਵਾਰ-ਸਮੂਹ ਨੇ ਪੰਜ ਸਿਪਾਹੀਆਂ ਨੂੰ ਕੁਝ ਧਰਤੀ ਲੱਭਣ ਲਈ ਭੇਜਿਆ। ਉਹ ਰਹਿਣ ਵਾਲੀ ਕਿਸੇ ਚੰਗੀ ਥਾਂ ਦੀ ਤਲਾਸ਼ ਕਰਨ ਨਿਕਲੇ। ਉਹ ਪੰਜੇ ਆਦਮੀ ਸਾਰਾਹ ਅਤੇ ਅਸ਼ਤਾਓਲ ਸ਼ਹਿਰਾਂ ਦੇ ਸਨ। ਉਨ੍ਹਾਂ ਨੂੰ ਇਸ ਲਈ ਚੁਣਿਆ ਗਿਆ ਸੀ ਕਿਉਂ ਕਿ ਦਾਨ ਦੇ ਸਾਰੇ ਪਰਿਵਾਰਾਂ ਵਿੱਚੋਂ ਸਨ। ਉਨ੍ਹਾਂ ਨੂੰ ਆਖਿਆ ਗਿਆ ਸੀ, "ਜਾਓ ਕੁਝ ਧਰਤੀ ਤਲਾਸ਼ ਕਰੋ।"

ਪੰਜੇ ਆਦਮੀ ਇਫ਼ਰਾਈਮ ਦੇ ਪਹਾੜੀ ਪ੍ਰਦੇਸ਼ ਵਿੱਚ ਆ ਗਏ। ਉਹ ਮੀਕਾਹ ਦੇ ਘਰ ਆਏ ਅਤੇ ਓਥੇ ਰਾਤ ਕੱਟੀ। 3ਜਦੋਂ ਉਹ ਪੰਜ ਆਦਮੀ ਮੀਕਾਹ ਦੇ ਘਰ ਦੇ ਨੇੜੇ ਪੁੱਜੇ ਉਨ੍ਹਾਂ ਨੇ ਜਵਾਨ ਲੇਵੀ ਬੰਦੇ ਦੀ ਆਵਾਜ਼ ਸੁਣੀ। ਉਨ੍ਹਾਂ ਨੇ ਉਸਦੀ ਆਵਾਜ਼ ਪਛਾਣ ਲਈ, ਇਸ ਲਈ ਉਹ ਮੀਕਾਹ ਦੇ ਘਰ ਕੋਲ ਆਕੇ ਰੁਕ ਗਏ। ਉਨ੍ਹਾਂ ਨੇ ਜਵਾਨ ਆਦਮੀ ਨੂੰ ਪੁੱਛਿਆ, "ਤੈਨੂੰ ਇਸ ਥਾਂ ਕੌਣ ਲੈ ਕੇ ਆਇਆ? ਤੂੰ ਇੱਥੇ ਕੀ ਕਰ ਰਿਹਾ ਹੈਂ? ਇੱਥੇ ਤੇਰਾ ਕੀ ਕੰਮ ਹੈ?"

4ਉਸ ਜਵਾਨ ਆਦਮੀ ਨੇ ਉਹ ਸਾਰੀਆਂ ਗੱਲਾਂ ਦੱਸ ਦਿੱਤੀਆਂ ਜਿਹੜੀਆਂ ਮੀਕਾਹ ਨੇ ਉਸ ਲਈ ਕੀਤੀਆਂ ਸਨ। "ਮੀਕਾਹ ਨੇ ਮੈਨੂੰ ਕੰਮ ਤੇ ਰੱਖਿਆ ਹੈ", ਜਵਾਨ ਆਦਮੀ ਨੇ ਆਖਿਆ, "ਮੈਂ ਉਸਦਾ ਜਾਜਕ ਹਾਂ।"

5ਇਸ ਲਈ ਉਨ੍ਹਾਂ ਨੇ ਉਸਨੂੰ ਆਖਿਆ, "ਕਿਰਪਾ ਕਰਕੇ ਪਰਮੇਸ਼ੁਰ ਪਾਸੋਂ ਸਾਡੇ ਲਈ ਕੁਝ ਮੰਗ। ਅਸੀਂ ਕੁਝ ਜਾਨਣਾ ਚਾਹੁੰਦੇ ਹਾਂ: ਕੀ ਸਾਡੀ ਰਹਿਣ ਵਾਲੀ ਥਾਂ ਦੀ ਤਲਾਸ਼ ਸਫ਼ਲ ਹੋਵੇਗੀ?"

6ਜਾਜਕ ਨੇ ਪੰਜਾਂ ਆਦਮੀਆਂ ਨੂੰ ਆਖਿਆ, "ਹਾਂ, ਸ਼ਾਂਤੀ ਨਾਲ ਜਾਓ। ਯਹੋਵਾਹ ਤੁਹਾਡੀ ਅਗਵਾਈ ਕਰੇਗਾ।" 7ਇਸ ਲਈ ਉਹ ਪੰਜ ਬੰਦੇ ਚਲੇ ਗਏ। ਜਦੋਂ ਉਹ ਲਾਇਸ਼ ਸ਼ਹਿਰ ਨੂੰ ਆਏ ਉਨ੍ਹਾਂ ਨੇ ਦੇਖਿਆ ਕਿ ਉਸ ਸ਼ਹਿਰ ਦੇ ਲੋਕ ਸੁੱਰਖਿਅਤ ਹੋਕੇ ਰਹਿੰਦੇ ਸਨ। ਉਹ ਸੀਦੋਨ ਦੇ ਲੋਕਾਂ ਦੀ ਸ਼ੈਲੀ ਅਨੁਸਾਰ ਰਹਿ ਰਹੇ ਸੀ। ਹਰ ਗੱਲ ਅਮਨ ਭਰਪੂਰ ਅਤੇ ਸ਼ਾਂਤ ਸੀ ਅਤੇ ਲੋਕਾਂ ਕੋਲ ਕਿਸੇ ਵੀ ਚੀਜ਼ ਦੀ ਕਮੀ ਨਹੀਂ ਸੀ। ਉਨ੍ਹਾਂ ਦੇ ਨੇੜੇ ਉਨ੍ਹਾਂ ਨੂੰ ਨੁਕਸਾਨ ਪੁਚਾਉਣ ਵਾਲਾ ਕੋਈ ਦੁਸ਼ਮਣ ਨਹੀਂ ਸੀ। ਉਹ ਸੀਦੋਨ ਸ਼ਹਿਰ ਤੋਂ ਕਾਫ਼ੀ ਦੂਰ ਰਹਿੰਦੇ ਸਨ ਅਤੇ ਉਨ੍ਹਾਂ ਦਾ ਕਿਸੇ ਨਾਲ ਕੋਈ ਲੈਣ-ਦੇਣ ਨਹੀਂ ਸੀ।

8ਪੰਜੇ ਆਦਮੀ ਸਾਰਾਹ ਅਤੇ ਅਸ਼ਤਾਓਲ ਸ਼ਹਿਰਾਂ ਨੂੰ ਵਾਪਸ ਚਲੇ ਗਏ। ਉਨ੍ਹਾਂ ਦੇ ਰਿਸ਼ਤੇਦਾਰਾਂ ਨੇ ਉਨ੍ਹਾਂ ਨੂੰ ਪੁੱਛਿਆ, "ਤੁਸੀਂ ਕੀ ਪਤਾ ਕਰਕੇ ਆਏ ਹੋ?"

9ਪੰਜਾਂ ਆਦਮੀਆਂ ਨੇ ਜਵਾਬ ਦਿੱਤਾ, "ਅਸੀਂ ਕੁਝ ਧਰਤੀ ਲੱਭੀ ਹੈ, ਅਤੇ ਇਹ ਬਹੁਤ ਚੰਗੀ ਹੈ। ਕੀ ਤੂੰ ਕੁਝ ਨਹੀਂ ਕਰੇਂਗਾ। ਸਾਨੂੰ ਉਸ ਧਰਤੀ ਤੇ ਹਮਲਾ ਕਰ ਇਸ ਉੱਤੇ ਅਧਿਕਾਰ ਕਰ ਲੈਣਾ ਚਾਹੀਦਾ, ਸਾਨੂੰ ਇੰਤਜ਼ਾਰ ਨਹੀਂ ਕਰਨਾ ਚਾਹੀਦਾ! ਆਓ ਚਲੀਏ ਅਤੇ ਉਸ ਧਰਤੀ ਨੂੰ ਹਾਸਿਲ ਕਰੀਏ! 10ਜਦੋਂ ਤੁਸੀਂ ਉਸ ਥਾਂ ਤੇ ਆਓਂਗੇ ਤਾਂ, ਤੁਸੀਂ ਦੇਖੋਂਗੇ ਕਿ ਓਥੇ ਚੋਖੀ ਜ਼ਮੀਨ ਹੈ। ਓਥੇ ਹਰ ਚੀਜ਼ ਚੋਖੀ ਹੈ। ਤੁਸੀਂ ਇਹ ਵੀ ਦੇਖੋਂਗੇ ਕਿ ਉਹ ਲੋਕ ਕਿਸੇ ਹਮਲੇ ਦੀ ਆਸ ਨਹੀਂ ਰੱਖਦੇ। ਅਵੱਸ਼ ਹੀ ਪਰਮੇਸ਼ੁਰ ਨੇ ਇਹ ਧਰਤੀ ਸਾਨੂੰ ਦਿੱਤੀ ਹੈ।"

11ਇਸ ਲਈ ਦਾਨ ਦੇ ਪਰਿਵਾਰ-ਸਮੂਹ ਦੇ 600 ਆਦਮੀ ਸਾਰਾਹ ਅਤੇ ਅਸ਼ਤਾਓਲ ਸ਼ਹਿਰਾਂ ਵਿੱਚੋਂ ਤੁਰ ਪਏ। ਉਹ ਜੰਗ

ਲਈ ਤਿਆਰ ਸਨ। 12ਲਾਇਸ਼ ਸ਼ਹਿਰ ਵੱਲ ਨੂੰ ਜਾਂਦੇ ਹੋਏ ਰਸਤੇ, ਵਿੱਚ ਉਹ ਯਹੂਦਾਹ ਦੀ ਧਰਤੀ ਉੱਤੇ ਕਿਰਯਥ ਯਾਰੀਮ ਸ਼ਹਿਰ ਦੇ ਨੇੜੇ ਰੁਕ ਗਏ ਅਤੇ ਓਥੇ ਆਪਣੇ ਡੇਰੇ ਲਾ ਲਏ। ਇਹੀ ਕਾਰਣ ਹੈ ਕਿ ਕਿਰਯਥ ਯਾਰੀਮ ਸ਼ਹਿਰ ਤੋਂ ਅੱਗੇ ਦੀ ਜ਼ਮੀਨ ਅੱਜ ਤੀਕ ਵੀ ਮਨੱਸ਼ਹ ਦਾਨ ਅਖਵਾਉਂਦੀ ਹੈ। 13ਉਸ ਥਾਂ ਤੋਂ 600 ਆਦਮੀ ਇਫ਼ਰਾਈਮ ਦੇ ਪਹਾੜੀ ਪ੍ਰਦੇਸ਼ ਵੱਲ ਗਏ। ਫ਼ੇਰ ਉਹ ਮੀਕਾਹ ਦੇ ਘਰ ਪਹੁੰਚ ਗਏ।

14ਇਸ ਲਈ ਉਨ੍ਹਾਂ ਪੰਜਾਂ ਆਦਮੀਆਂ ਨੇ, ਜਿਨ੍ਹਾਂ ਨੇ ਲਾਇਸ਼ ਦੇ ਦੁਆਲੇ ਦੀ ਧਰਤੀ ਦੀ ਖੋਜ ਕੀਤੀ ਸੀ, ਗੱਲ ਕੀਤੀ। ਉਨ੍ਹਾਂ ਨੇ ਆਪਣੇ ਰਿਸ਼ਤੇਦਾਰਾਂ ਨੂੰ ਆਖਿਆ, “ਇਨ੍ਹਾਂ ਵਿੱਚੋਂ ਇੱਕ ਘਰ ਵਿੱਚ ਏਫ਼ੋਦ ਹੈ। ਅਤੇ ਓਥੇ ਅਰੋਗੀ ਦੇਵਤੇ, ਇੱਕ ਘੜਿਆ ਹੋਈ ਮੂਰਤੀ ਅਤੇ ਚਾਂਦੀ ਦਾ ਬੁੱਤ ਵੀ ਹੈ। ਤੁਸੀਂ ਜਾਣਦੇ ਹੀ ਹੋ ਕਿ ਕੀ ਕਰਨਾ ਹੈ — ਜਾਓ ਉਨ੍ਹਾਂ ਨੂੰ ਲੈ ਆਓ।”

15ਇਸ ਲਈ ਉਹ ਮੀਕਾਹ ਦੇ ਘਰ ਠਹਿਰ ਗਏ, ਜਿੱਥੇ ਜਵਾਨ ਲੇਵੀ ਰਹਿੰਦਾ ਸੀ। ਉਨ੍ਹਾਂ ਨੇ ਜਵਾਨ ਆਦਮੀ ਦਾ ਹਾਲ ਚਾਲ ਪੁੱਛਿਆ। 16ਦਾਨ ਦੇ ਪਰਿਵਾਰ-ਸਮੂਹ ਦੇ 600 ਆਦਮੀ ਪ੍ਰਵੇਸ਼ ਦੁਆਰ ਉੱਤੇ ਖਲੋਤੇ ਸਨ। ਉਨ੍ਹ ਸਾਰਿਆਂ ਕੋਲ ਹਥਿਆਰ ਸਨ ਅਤੇ ਉਹ ਲੜਨ ਲਈ ਤਿਆਰ ਸਨ।

17-18ਪੰਜ ਜਾਸੂਸ ਘਰ ਦੇ ਅੰਦਰ ਗਏ। ਪੁਜਾਰੀ ਬਸ ਦਰਵਾਜੇ ਦੇ ਬਾਹਰ ਉਨ੍ਹਾਂ 600 ਆਦਮੀਆਂ ਨਾਲ ਖਲੋਤਾ ਹੋਇਆ ਸੀ ਜਿਹੜੇ ਲੜਨ ਲਈ ਤਿਆਰ ਸਨ। ਆਦਮੀਆਂ ਨੇ ਘੜਿਆਂ ਹੋਇਆ ਬੁੱਤ, ਏਫ਼ੋਦ, ਘਰੋਗੀ ਬੁੱਤ ਅਤੇ ਚਾਂਦੀ ਦਾ ਬੁੱਤ ਚੁੱਕ ਲਿਆ। ਜਵਾਨ ਲੇਵੀ ਜਾਜਕ ਨੇ ਆਖਿਆ, “ਤੁਸੀਂ ਕੀ ਕਰ ਰਹੇ ਹੋ?”

19ਪੰਜਾਂ ਆਦਮੀਆਂ ਨੇ ਜਵਾਬ ਦਿੱਤਾ, “ਸ਼ਾਂਤ ਹੋ ਜਾਓ! ਇੱਕ ਲਫ਼ਜ਼ ਨਹੀਂ ਬੋਲਣਾ। ਸਾਡੇ ਨਾਲ ਆਓ। ਸਾਡੇ ਪਿਤਾ ਅਤੇ ਜਾਜਕ ਬਣੋ। ਤੁਹਾਨੂੰ ਇਹ ਚੋਣ ਕਰਨੀ ਹੀ ਪਵੇਗੀ। ਕੀ ਤੇਰੇ ਲਈ ਸਿਰਫ਼ ਇੱਕ ਆਦਮੀ ਦਾ ਜਾਜਕ ਬਨਣਾ ਬਿਹਤਰ ਹੈ? ਜਾਂ ਕਿ ਤੇਰੇ ਲਈ ਇਸਰਾਏਲੀ ਲੋਕਾਂ ਦੇ ਪੂਰੇ ਪਰਿਵਾਰ-ਸਮੂਹ ਦਾ ਜਾਜਕ ਬਣਨਾ ਬਿਹਤਰ ਹੈ?”

20ਇਹ ਸੁਣਕੇ ਲੇਵੀ ਬੰਦਾ ਪ੍ਰਸੰਨ ਹੋ ਗਿਆ। ਇਸ ਲਈ ਉਸਨੇ ਏਫ਼ੋਦ, ਘਰੋਗੀ ਬੁੱਤ ਅਤੇ ਬੁੱਤ ਫ਼ੜ ਲਏ। ਉਹ ਦਾਨ ਦੇ ਪਰਿਵਾਰ-ਸਮੂਹ ਦੇ ਉਨ੍ਹਾਂ ਬੰਦਿਆਂ ਨਾਲ ਤੁਰ ਪਿਆ।

21ਫ਼ੇਰ ਦਾਨ ਦੇ ਪਰਿਵਾਰ-ਸਮੂਹ ਦੇ 600 ਬੰਦੇ ਲੇਵੀ ਜਾਜਕ ਨਾਲ, ਮੁੜ ਪਏ ਅਤੇ ਮੀਕਾਹ ਦੇ ਘਰੋਂ ਤੁਰ ਪਏ। ਉਨ੍ਹਾਂ ਨੇ ਆਪਣੇ ਛੋਟੇ ਬੱਚੇ, ਆਪਣੇ ਜਾਨਵਰ ਅਤੇ ਆਪਣੀਆਂ ਸਾਰੀਆਂ ਚੀਜ਼ਾਂ ਅੱਗੇ ਵੱਲ ਕਰ ਦਿੱਤੀਆਂ।

22ਦਾਨ ਦੇ ਪਰਿਵਾਰ-ਸਮੂਹ ਦੇ ਬੰਦੇ ਉਸ ਥਾਂ ਤੋਂ ਕਾਫ਼ੀ ਦੂਰ ਚਲੇ ਗਏ। ਪਰ ਮੀਕਾਹ ਦੇ ਨੇੜੇ ਰਹਿਣ ਵਾਲੇ ਲੋਕ ਇਕੱਠੇ ਹੋ ਗਏ ਫ਼ੇਰ ਉਨ੍ਹਾਂ ਨੇ ਦਾਨ ਦੇ ਲੋਕਾਂ ਦਾ ਪਿੱਛਾ ਕਰਨਾ ਸ਼ੁਰੂ ਕਰ ਦਿੱਤਾ ਅਤੇ ਉਨ੍ਹਾਂ ਕੋਲ ਪਹੁੰਚ ਗਏ। 23ਮੀਕਾਹ ਦੇ ਨਾਲ ਦੇ ਬੰਦੇ ਦਾਨ ਦੇ ਬੰਦਿਆਂ ਉੱਤੇ ਗੁੱਸੇ ਹੋ ਰਹੇ ਸਨ। ਦਾਨ ਦੇ ਆਦਮੀ ਪਿੱਛੇ ਮੁੜੇ। ਅਤੇ ਮੀਕਾਹ ਨੂੰ ਆਖਿਆ, “ਤੈਨੂੰ ਕੀ ਤਕਲੀਫ਼ ਹੈ? ਤੁਸੀਂ ਜੰਗ ਕਰਣ ਲਈ ਇਕਤ੍ਰ ਕਿਉਂ ਹੋਏ ਹੋ?”

24ਮੀਕਾਹ ਨੇ ਜਵਾਬ ਦਿੱਤਾ, “ਤੁਸੀਂ, ਦਾਨ ਦੇ ਬੰਦਿਆਂ ਨੇ ਮੇਰੇ ਬੁੱਤ ਚੁੱਕ ਲਏ ਨੇ। ਮੈਂ ਇਹ ਬੁੱਤ ਆਪਣੇ ਲਈ ਬਣਾਏ ਸਨ। ਤੁਸੀਂ ਮੇਰਾ ਜਾਜਕ ਵੀ ਨਾਲ ਲੈ ਲਿਆ ਹੈ। ਹੁਣ ਮੇਰੇ ਕੋਲ ਕੀ ਬਚਿਆ ਹੈ? ਤੁਸੀਂ ਮੈਨੂੰ ਇਹ ਕਿਵੇਂ ਆਖ ਸਕਦੇ ਹੋ, ‘ਤੈਨੂੰ ਕੀ ਤਕਲੀਫ਼ ਹੈ?’”

25ਦਾਨ ਦੇ ਪਰਿਵਾਰ-ਸਮੂਹ ਦੇ ਬੰਦਿਆਂ ਨੇ ਜਵਾਬ ਦਿੱਤਾ, “ਚੰਗਾ ਹੁੰਦਾ ਕਿ ਤੂੰ ਸਾਡੇ ਨਾਲ ਝਗੜਾ ਨਾ ਕਰਦਾ। ਸਾਡੇ ਵਿੱਚੋਂ ਕਈ ਆਦਮੀ ਗਰਮ ਸੁਭਾ ਦੇ ਹਨ। ਜੇ ਤੂੰ ਸਾਡੇ ਉੱਪਰ ਚਿੱਲਾਏਂਗਾ ਤਾਂ ਉਹ ਆਦਮੀ ਸ਼ਾਇਦ ਤੇਰੇ ਉੱਤੇ ਹਮਲਾ ਕਰ ਦੇਣ। ਹੋ ਸਕਦਾ ਹੈ ਕਿ ਤੁਸੀਂ ਅਤੇ ਤੁਹਾਡੇ ਪਰਿਵਾਰ ਮਾਰੇ ਜਾਣ।”

26ਫ਼ੇਰ ਦਾਨ ਦੇ ਪਰਿਵਾਰ-ਸਮੂਹ ਦੇ ਆਦਮੀ ਪਿੱਛੇ ਮੁੜੇ ਅਤੇ ਆਪਣੇ ਰਾਹ ਤੁਰ ਪਏ। ਮੀਕਾਹ ਜਾਣਦਾ ਸੀ ਕਿ ਉਹ ਆਦਮੀ ਉਸ ਨਾਲੋਂ ਵਧੇਰੇ ਤਾਕਤਵਰ ਸਨ। ਇਸ ਲਈ ਉਹ ਵਾਪਸ ਘਰ ਮੁੜ ਆਇਆ।

27ਇਸ ਤਰ੍ਹਾਂ ਦਾਨ ਦੇ ਲੋਕਾਂ ਨੇ ਉਹ ਬੁੱਤ ਚੁੱਕ ਲਏ ਜਿਹੜੇ ਮੀਕਾਹ ਨੇ ਬਣਾਏ ਸਨ। ਉਨ੍ਹਾਂ ਨੇ ਉਹ ਜਾਜਕ ਵੀ ਫ਼ੜ ਲਿਆ ਜਿਹੜਾ ਮੀਕਾਹ ਦੇ ਨਾਲ ਸੀ। ਫ਼ੇਰ ਉਹ ਲਾਇਸ਼ ਵਿਖੇ ਆ ਗਏ। ਉਨ੍ਹਾਂ ਨੇ ਲਾਇਸ਼ ਵਿੱਚ ਰਹਿਣ ਵਾਲੇ ਲੋਕਾਂ ਉੱਤੇ ਹਮਲਾ ਕਰ ਦਿੱਤਾ। ਉਹ ਲੋਕ ਸ਼ਾਂਤੀ ਨਾਲ ਰਹਿੰਦੇ ਸਨ। ਉਨ੍ਹਾਂ ਨੂੰ ਹਮਲੇ ਦੀ ਆਸ ਨਹੀਂ ਸੀ। ਦਾਨ ਦੇ ਲੋਕਾਂ ਨੇ ਉਨ੍ਹਾਂ ਨੂੰ ਤਲਵਾਰਾਂ ਨਾਲ ਮਾਰ ਦਿੱਤਾ। ਫ਼ੇਰ ਉਨ੍ਹਾਂ ਨੇ ਸ਼ਹਿਰ ਨੂੰ ਅੱਗ ਲਾ ਦਿੱਤੀ। 28ਲਾਇਸ਼ ਵਿੱਚ ਰਹਿਣ ਵਾਲੇ ਲੋਕਾਂ ਨੂੰ ਬਚਾਉਣ ਵਾਲਾ ਕੋਈ ਨਹੀਂ ਸੀ। ਉਹ ਸੈਦੋਨ ਤੋਂ ਇੰਨੀ ਦੂਰ ਸਨ ਕਿ ਉਹ ਲੋਕ ਉਨ੍ਹਾਂ ਦੀ ਮਦਦ ਨਹੀਂ ਕਰ ਸਕਦੇ ਸਨ ਅਤੇ ਲਾਇਸ਼ ਦੇ ਲੋਕਾਂ ਦਾ ਕਿਸੇ ਆਦਮੀ ਨਾਲ ਵੀ ਕੋਈ ਇਕਰਾਰਨਾਮਾ ਨਹੀਂ ਸੀ — ਇਸ ਲਈ ਉਨ੍ਹਾਂ ਦੀ ਮਦਦ ਲਈ ਕੋਈ ਨਹੀਂ ਆ ਸਕਿਆ। ਲਾਇਸ਼ ਦਾ ਸ਼ਹਿਰ ਉਸ ਵਾਦੀ ਵਿੱਚ ਸੀ ਜਿਹੜੀ ਬੈਤਰਹੋਬ ਦੇ ਅਧੀਨ ਸੀ। ਦਾਨ ਦੇ ਲੋਕਾਂ ਨੇ ਇੱਕ ਨਵਾਂ ਸ਼ਹਿਰ ਉਸਾਰਿਆ। ਅਤੇ ਉੱਥੇ ਰਹਿਣ ਲੱਗ ਪਏ।

29ਦਾਨ ਦੇ ਲੋਕਾਂ ਨੇ ਉਸ ਸ਼ਹਿਰ ਨੂੰ ਇੱਕ ਨਾਂ ਦੇ ਦਿੱਤਾ। ਉਹ ਸ਼ਹਿਰ ਲਾਇਸ਼ ਅਖਵਾਉਂਦਾ ਸੀ ਪਰ ਉਨ੍ਹਾਂ ਨੇ ਨਾਂ ਬਦਲ ਕੇ ਦਾਨ ਰੱਖ ਦਿੱਤਾ ਉਨ੍ਹਾਂ ਨੇ ਸ਼ਹਿਰ ਦਾ ਨਾਂ ਆਪਣੇ ਪੁਰਖੇ ਦਾਨ ਦੇ ਨਾਂ ਉੱਤੇ ਰੱਖਿਆ ਜਿਹੜਾ ਇਸਰਾਏਲ ਦੇ ਪੁੱਤਰਾਂ ਵਿੱਚੋਂ ਇੱਕ ਸੀ।

30ਦਾਨ ਦੇ ਪਰਿਵਾਰ-ਸਮੂਹ ਦੇ ਲੋਕਾਂ ਨੇ ਬੁੱਤ ਨੂੰ ਸ਼ਹਿਰ ਵਿੱਚ ਪਾ ਦਿੱਤਾ। ਉਨ੍ਹਾਂ ਨੇ ਗੇਰਸ਼ੋਮ ਦੇ ਪੁੱਤਰ ਯੋਨਾਥਾਨ ਨੂੰ ਆਪਣਾ ਜਾਜਕ ਬਣਾਇਆ। ਗੇਰਸ਼ੋਮ ਮਨੱਸ਼ਹ ਦਾ ਪੁੱਤਰ ਸੀ। ਯੋਨਾਥਾਨ ਅਤੇ ਉਸਦੇ ਪੁੱਤਰ ਦਾਨ ਦੇ ਪਰਿਵਾਰ-ਸਮੂਹ ਦੇ ਓਦੋਂ ਤੀਕ ਜਾਜਕ ਰਹੇ ਜਦੋਂ ਇਸਰਾਏਲੀ ਲੋਕਾਂ ਨੂੰ ਗੁਲਾਮ ਹੋਣਾ ਪਿਆ। 31ਦਾਨ ਦੇ ਲੋਕਾਂ ਨੇ ਆਪਣੇ ਲਈ ਉਹੀ ਬੁੱਤ ਸਥਾਪਿਤ ਕੀਤਾ ਜਿਹੜਾ ਮੀਕਾਹ ਨੇ ਬਣਾਇਆ ਸੀ। ਉਹ ਬੁੱਤ ਦਾਨ ਸ਼ਹਿਰ ਵਿੱਚ ਉਸ ਪੂਰੇ ਸਮੇਂ ਦੌਰਾਨ ਓਥੇ ਹੀ ਸੀ ਜਦੋਂ ਪਰਮੇਸ਼ੁਰ ਦਾ ਘਰ ਸ਼ੀਲੋਹ ਵਿਖੇ ਸੀ।

### ਇੱਕ ਲੇਵੀ ਆਦਮੀ ਅਤੇ ਉਸਦੀ ਦਾਸੀ

19 ਉਸ ਸਮੇਂ ਇਸਰਾਏਲੀ ਲੋਕਾਂ ਦਾ ਕੋਈ ਰਾਜਾ ਨਹੀਂ
ਸੀ। ਓਥੇ ਇੱਕ ਲੇਵੀ ਆਦਮੀ ਸੀ ਜਿਹੜਾ ਦੂਰ ਸਾਰੇ
ਇਫ਼ਰਾਈਮ ਦੇ ਪਹਾੜੀ ਪ੍ਰਦੇਸ਼ ਵਿੱਚ ਰਹਿੰਦਾ ਸੀ, ਉਸ ਆਦਮੀ
ਦੀ ਇੱਕ ਨੌਕਰਾਣੀ ਸੀ ਜਿਹੜੀ ਉਸ ਲਈ ਪਤਨੀ ਵਰਗੀ ਹੀ
ਸੀ। ਉਹ ਦਾਸੀ ਯਹੂਦਾਹ ਦੇਸ਼ ਦੇ ਬੈਤਲਹਮ ਸ਼ਹਿਰ ਦੀ ਸੀ।
2ਪਰ ਉਸਦੀ ਦਾਸੀ ਦਾ ਲੇਵੀ ਆਦਮੀ ਨਾਲ ਝਗੜਾ ਹੋ ਗਿਆ।
ਉਹ ਉਸਨੂੰ ਛੱਡ ਕੇ ਵਾਪਸ ਆਪਣੇ ਪਿਤਾ ਦੇ ਘਰ ਬੈਤਲਹਮ
ਯਹੂਦਾਹ ਚਲੀ ਗਈ। ਉਹ ਓਥੇ ਚਾਰ ਮਹੀਨੇ ਠਹਿਰੀ। 3ਫ਼ੇਰ
ਉਸਦਾ ਪਤੀ ਉਸਦੇ ਪਿੱਛੇ ਗਿਆ। ਉਹ ਉਸ ਨਾਲ ਨਰਮਾਈ
ਨਾਲ ਗੱਲ ਕਰਨਾ ਚਾਹੁੰਦਾ ਸੀ ਤਾਂ ਜੋ ਉਹ ਉਸਦੇ ਕੋਲ ਵਾਪਸ
ਆ ਜਾਵੇ। ਉਹ ਆਪਣੇ ਨਾਲ ਦੋ ਨੌਕਰ ਅਤੇ ਦੋ ਖੋਤੇ ਲੈ ਗਿਆ।
ਲੇਵੀ ਆਦਮੀ ਉਸਦੇ ਪਿਤਾ ਦੇ ਘਰ ਗਿਆ। ਉਸਦੇ ਪਿਤਾ ਨੇ
ਲੇਵੀ ਬੰਦੇ ਨੂੰ ਦੇਖਿਆ ਅਤੇ ਉਸਦੇ ਸਵਾਗਤ ਲਈ ਬਾਹਰ
ਆਇਆ। ਪਿਤਾ ਬਹੁਤ ਖੁਸ਼ ਸੀ। 4ਔਰਤ ਦਾ ਪਿਤਾ ਲੇਵੀ ਨੂੰ
ਆਪਣੇ ਘਰ ਅੰਦਰ ਲੈ ਗਿਆ। ਲੇਵੀ ਦੇ ਸਹੁਰੇ ਨੇ ਉਸਨੂੰ ਠਹਿਰਨ
ਲਈ ਆਖਿਆ। ਇਸ ਲਈ ਉਹ ਲੇਵੀ ਬੰਦਾ ਤਿੰਨ ਦਿਨ
ਠਹਿਰਿਆ ਰਿਹਾ। ਉਹ ਆਪਣੇ ਸਹੁਰੇ ਦੇ ਘਰ ਹੀ ਖਾਂਦਾ ਪੀਂਦਾ
ਅਤੇ ਸੌਂਦਾ ਰਿਹਾ।

5ਚੌਥੇ ਦਿਨ ਉਹ ਸੁਵਖਤੇ ਉੱਠਿਆ। ਲੇਵੀ ਬੰਦਾ ਜਾਣ ਦੀ
ਤਿਆਰੀ ਕਰ ਰਿਹਾ ਸੀ। ਪਰ ਉਸ ਜਵਾਨ ਔਰਤ ਦੇ ਪਿਤਾ ਨੇ
ਆਪਣੇ ਜਵਾਈ ਨੂੰ ਆਖਿਆ, “ਪਹਿਲਾਂ ਕੁਝ ਖਾ ਲਵੋ। ਖਾਣਾ
ਖਾਣ ਤੋਂ ਬਾਦ ਹੀ ਤੁਸੀਂ ਜਾ ਸਕਦੇ ਹੋ।” 6ਇਸ ਲਈ ਲੇਵੀ
ਬੰਦਾ ਅਤੇ ਉਸਦਾ ਸਹੁਰਾ ਇਕੱਠੇ ਖਾਣ ਪੀਣ ਲਈ ਬੈਠ ਗਏ।
ਉਸਤੋਂ ਬਾਦ ਜਵਾਨ ਔਰਤ ਦੇ ਪਿਤਾ ਨੇ ਲੇਵੀ ਬੰਦੇ ਨੂੰ ਆਖਿਆ,
“ਕਿਰਪਾ ਕਰਕੇ ਅੱਜ ਰਾਤ ਠਹਿਰ ਜਾਓ। ਆਰਾਮ ਕਰੋ ਅਤੇ
ਆਨੰਦ ਮਾਣੋ। ਅੱਜ ਸ਼ਾਮ ਤੱਕ ਰੁਕ ਕੇ ਚਲੇ ਜਾਣਾ।” ਇਸ
ਲਈ ਦੋਹਾਂ ਨੇ ਰਲ ਕੇ ਭੋਜਨ ਕੀਤਾ। 7ਲੇਵੀ ਜਾਣ ਲਈ ਉੱਠ
ਖਲੋਤਾ ਪਰ ਉਸਦੇ ਸਹੁਰੇ ਨੇ ਇੱਕ ਹੋਰ ਰਾਤ ਰੁਕਣ ਲਈ ਉਸ
ਤੇ ਭਾਰ ਪਾਇਆ।

8ਫ਼ੇਰ ਪੰਜਵੇਂ ਦਿਨ ਲੇਵੀ ਬੰਦਾ ਸਵੇਰੇ ਜਲਦੀ ਉੱਠ ਪਿਆ।
ਉਹ ਜਾਣ ਲਈ ਤਿਆਰ ਸੀ। ਪਰ ਔਰਤ ਦੇ ਪਿਤਾ ਨੇ ਆਪਣੇ
ਜਵਾਈ ਨੂੰ ਆਖਿਆ, “ਪਹਿਲਾਂ ਖਾਣਾ ਖਾ ਲਵੋ। ਆਰਾਮ ਕਰੋ
ਅਤੇ ਅੱਜ ਸ਼ਾਮ ਤੱਕ ਰੁਕ ਜਾਓ।” ਇਸ ਲਈ ਉਨ੍ਹਾਂ ਦੋਹਾਂ ਨੇ
ਫ਼ੇਰ ਰਲ ਕੇ ਭੋਜਨ ਕੀਤਾ।

9ਫ਼ੇਰ ਲੇਵੀ ਬੰਦਾ, ਉਸਦੀ ਨੌਕਰਾਣੀ ਅਤੇ ਉਸਦਾ ਨੌਕਰ
ਜਾਣ ਲਈ ਉੱਠੇ। ਪਰ ਜਵਾਨ ਔਰਤ ਦੇ ਪਿਤਾ ਨੇ ਆਖਿਆ,
“ਹਨੇਰਾ ਹੋਣ ਵਾਲਾ ਹੈ। ਦਿਨ ਛੁਪ ਚਲਿਆ ਹੈ। ਇਸ ਲਈ
ਰਾਤ ਠਹਿਰੋ ਅਤੇ ਆਨੰਦ ਮਾਣੋ। ਕੱਲ ਸਵੇਰੇ-ਸਵੇਰੇ ਉੱਠ ਕੇ
ਤੁਸੀਂ ਚਲੇ ਜਾਣਾ।”

10ਪਰ ਲੇਵੀ ਬੰਦਾ ਇੱਕ ਹੋਰ ਰਾਤ ਨਹੀਂ ਰੁਕਣਾ ਚਾਹੁੰਦਾ
ਸੀ। ਉਸਨੇ ਆਪਣੇ ਦੋਵੇਂ ਖੋਤਿਆਂ ਉੱਤੇ ਕਾਠੀਆਂ ਪਾਈਆਂ ਅਤੇ
ਆਪਣੀ ਨੌਕਰਾਣੀ ਨੂੰ ਨਾਲ ਲਿਆ ਅਤੇ ਯਬੂਸ ਦੇ ਸ਼ਹਿਰ ਤੱਕ
ਦਾ ਸਫ਼ਰ ਕੀਤਾ। ਯਬੂਸ ਯਰੂਸ਼ਲਮ ਦਾ ਦੂਜਾ ਨਾਂ ਹੈ। 11ਦਿਨ
ਤਕਰੀਬਨ ਛੁਪ ਚੱਲਿਆ ਸੀ। ਉਹ ਯਬੂਸ ਸ਼ਹਿਰ ਦੇ ਨੇੜੇ ਸਨ।
ਇਸ ਲਈ ਨੌਕਰ ਨੇ ਆਪਣੇ ਸੁਆਮੀ ਲੇਵੀ ਬੰਦੇ ਨੂੰ ਆਖਿਆ,
“ਆਓ ਇਸ ਯਬੂਸੀ ਸ਼ਹਿਰ ਵਿੱਚ ਠਹਿਰ ਜਾਈਏ। ਇੱਥੇ ਰਾਤ
ਕੱਟੀਏ।”

12ਪਰ ਉਸਦੇ ਸੁਆਮੀ, ਲੇਵੀ ਬੰਦੇ ਨੇ ਆਖਿਆ, “ਨਹੀਂ,
ਅਸੀਂ ਇਸ ਬਿਗਾਨੇ ਸ਼ਹਿਰ ਅੰਦਰ ਨਹੀਂ ਜਾਵਾਂਗੇ। ਇਹ ਲੋਕ
ਇਸਰਾਏਲੀ ਨਹੀਂ ਹਨ। ਅਸੀਂ ਗਿਬਆਹ ਸ਼ਹਿਰ ਵਿੱਚ
ਜਾਵਾਂਗੇ।” 13ਲੇਵੀ ਬੰਦੇ ਨੇ ਆਖਿਆ, “ਚਲੋ, ਚਲੋ। ਅਸੀਂ
ਗਿਬਆਹ ਜਾਂ ਰਾਮਾਹ ਪਹੁੰਚਣ ਦੀ ਕੋਸ਼ਿਸ਼ ਕਰੀਏ। ਅਸੀਂ ਉਨ੍ਹਾਂ
ਦੋਹਾਂ ਵਿੱਚੋਂ ਕਿਸੇ ਸ਼ਹਿਰ ਵਿੱਚ ਰਾਤ ਕੱਟ ਸਕਦੇ ਹਾਂ।”

14ਇਸ ਲਈ ਲੇਵੀ ਬੰਦਾ ਅਤੇ ਉਸਦੇ ਨਾਲ ਦੇ ਲੋਕ ਤੁਰਦੇ
ਗਏ। ਜਦੋਂ ਉਹ ਗਿਬਆਹ ਸ਼ਹਿਰ ਪੁੱਜੇ ਸੂਰਜ ਛੁਪ ਰਿਹਾ ਸੀ।
ਗਿਬਆਹ ਉਹ ਇਲਾਕਾ ਹੈ ਜਿਹੜਾ ਬਿਨਯਾਮੀਨ ਦੇ ਪਰਿਵਾਰ-
ਸਮੂਹ ਦੇ ਅਧੀਨ ਹੈ। 15ਇਸ ਲਈ ਉਹ ਗਿਬਆਹ ਵਿਖੇ ਰੁਕ
ਗਏ। ਅਤੇ ਉੱਥੇ ਹੀ ਰਾਤ ਗੁਜ਼ਾਰਨ ਦਾ ਫ਼ੈਸਲਾ ਕੀਤਾ। ਉਹ
ਸ਼ਹਿਰ ਦੇ ਚੌਂਕ ਕੋਲ ਆਏ ਅਤੇ ਉੱਥੇ ਬੈਠ ਗਏ। ਪਰ ਕਿਸੇ ਨੇ
ਵੀ ਉਨ੍ਹਾਂ ਨੂੰ ਆਪਣੇ ਘਰ ਰਾਤ ਕੱਟਣ ਲਈ ਸੱਦਾ ਨਹੀਂ ਦਿੱਤਾ।

16ਉਸੇ ਸ਼ਾਮ ਇੱਕ ਬਜ਼ੁਰਗ ਆਦਮੀ ਖੇਤਾਂ ਵਿੱਚੋਂ ਸ਼ਹਿਰ ਨੂੰ
ਆਇਆ। ਉਸਦਾ ਨਗਰ ਇਫ਼ਰਾਈਮ ਦੇ ਪਹਾੜੀ ਦੇਸ਼ ਵਿੱਚ
ਸੀ। ਪਰ ਹੁਣ ਉਹ ਗਿਬਆਹ ਸ਼ਹਿਰ ਵਿੱਚ ਰਹਿ ਰਿਹਾ ਸੀ।
ਗਿਬਆਹ ਦੇ ਬੰਦੇ ਬਿਨਯਾਮੀਨ ਦੇ ਪਰਿਵਾਰ-ਸਮੂਹ ਵਿੱਚੋਂ ਸਨ।
17ਬਜ਼ੁਰਗ ਆਦਮੀ ਨੇ ਲੇਵੀ ਬੰਦੇ ਨੂੰ ਚੌਂਕ ਵਿੱਚ ਬੈਠਿਆਂ
ਦੇਖਿਆ।ਅਤੇ ਪੁੱਛਿਆ, “ਤੁਸੀਂ ਕਿੱਥੇ ਜਾ ਰਹੇ ਹੋ? ਤੁਸੀਂ ਆਏ
ਕਿੱਥੋਂ ਹੋਂ?”

18ਲੇਵੀ ਬੰਦੇ ਨੇ ਜਵਾਬ ਦਿੱਤਾ, “ਅਸੀਂ ਯਹੂਦਾਹ ਦੇ ਬੈਤਲਹਮ
ਸ਼ਹਿਰ ਤੋਂ ਆਏ ਹਾਂ। ਅਸੀਂ ਘਰ ਜਾ ਰਹੇ ਹਾਂ। ਮੈਂ ਬਹੁਤ ਦੂਰੋਂ,
ਇਫ਼ਰਾਈਮ ਦੇ ਪਹਾੜੀ ਪ੍ਰਦੇਸ਼ ਤੋਂ ਹਾਂ। ਮੈਂ ਯਹੂਦਾਹ, ਬੈਤਲਹਮ
ਗਿਆ ਸੀ। ਅਤੇ ਹੁਣ ਮੈਂ ਆਪਣੇ ਘਰ ਜਾ ਰਿਹਾ ਹਾਂ। 19ਸਾਡੇ
ਪਾਸ ਖੋਤਿਆਂ ਲਈ ਕੱਖ ਕੰਡਾ ਹੈ। ਮੇਰੇ ਆਪਣੇ ਲਈ, ਜਵਾਨ
ਔਰਤ ਲਈ ਅਤੇ ਮੇਰੇ ਨੌਕਰ ਲਈ ਰੋਟੀ ਅਤੇ ਮੈਅ ਹੈ। ਸਾਨੂੰ
ਕਿਸੇ ਚੀਜ਼ ਦੀ ਲੋੜ ਨਹੀਂ।”

20ਬਜ਼ੁਰਗ ਆਦਮੀ ਨੇ ਆਖਿਆ, “ਤੁਸੀਂ ਮੇਰੇ ਘਰ ਆਕੇ
ਠਹਿਰ ਸਕਦੇ ਹੋਂ। ਮੈਂ ਤੁਹਾਨੂੰ ਹਰ ਲੋੜੀਂਦੀ ਚੀਜ਼ ਦੇਵਾਂਗਾ।
ਕਿਰਪਾ ਕਰਕੇ, ਸ਼ਹਿਰ ਦੇ ਚੌਂਕ ਵਿੱਚ ਰਾਤ ਨਾ ਗੁਜ਼ਾਰੋ।” 21ਫ਼ੇਰ
ਉਹ ਬਜ਼ੁਰਗ ਆਦਮੀ ਲੇਵੀ ਬੰਦੇ ਅਤੇ ਉਸਦੇ ਸਾਥੀਆਂ ਨੂੰ
ਆਪਣੇ ਘਰ ਲੈ ਗਿਆ। ਉਸਨੇ ਉਨ੍ਹਾਂ ਦੇ ਖੋਤਿਆਂ ਨੂੰ ਪੱਠੇ ਪਾਏ।
ਉਨ੍ਹਾਂ ਨੇ ਆਪਣੇ ਪੈਰ ਧੋਤੇ ਅਤੇ ਫ਼ੇਰ ਕੁਝ ਖਾਧਾ ਪੀਤਾ।

22ਜਦੋਂ ਲੇਵੀ ਬੰਦਾ ਅਤੇ ਉਸਦੇ ਨਾਲ ਦੇ ਲੋਕ ਆਨੰਦ ਮਾਣ
ਰਹੇ ਸਨ, ਸ਼ਹਿਰ ਦੇ ਕੁਝ ਬਹੁਤ ਹੀ ਬੁਰੇ ਲੋਕਾਂ ਨੇ ਘਰ ਨੂੰ ਘੇਰਾ
ਪਾ ਲਿਆ। ਉਹ ਬਹੁਤ ਬੁਰੇ ਆਦਮੀ ਸਨ। ਉਨ੍ਹਾਂ ਨੇ ਦਰਵਾਜ਼ਾ
ਭੰਨ੍ਹਣਾ ਸ਼ੁਰੂ ਕਰ ਦਿੱਤਾ ਅਤੇ ਬੁਢੇ ਆਦਮੀ, ਘਰ ਦੇ ਮਾਲਕ ਨੂੰ
ਦਬਕਾ ਮਾਰਕੇ ਆਖਿਆ, “ਉਸ ਆਦਮੀ ਨੂੰ ਬਾਹਰ ਕੱਢ ਜਿਹੜਾ
ਤੇਰੇ ਘਰ ਆਇਆ ਹੈ। ਅਸੀਂ ਉਸਦੇ ਨਾਲ ਸੰਭੋਗ ਕਰਨਾ ਚਾਹੁੰਦੇ
ਹਾਂ।”

23ਬਜ਼ੁਰਗ ਆਦਮੀ ਬਾਹਰ ਗਿਆ ਅਤੇ ਉਸਨੇ ਉਨ੍ਹਾਂ
ਬਦਮਾਸ਼ਾਂ ਨਾਲ ਗੱਲ ਕੀਤੀ। ਉਸਨੇ ਆਖਿਆ, "ਨਹੀਂ, ਮੇਰੇ
ਦੋਸਤੋ, ਇਹੋ ਜਿਹੇ ਕੁਕਰਮ ਨਾ ਕਰੋ! ਉਹ ਬੰਦਾ ਮੇਰੇ ਘਰ ਮਹਿਮਾਨ
ਹੈ। ਇਹੋ ਜਿਹਾ ਭਿਆਨਕ ਪਾਪ ਨਾ ਕਰਿਓ। 24ਦੇਖੋ, ਇਹ ਮੇਰੀ
ਧੀ ਹੈ। ਇਸਨੇ ਹਾਲੇ ਤੱਕ ਕਿਸੇ ਨਾਲ ਵੀ ਜਿਨਸੀ ਸੰਬੰਧ ਨਹੀਂ
ਬਣਾਏ। ਮੈਂ ਉਸਨੂੰ ਅਤੇ ਇਸਦੀ ਰਖੈਲ ਨੂੰ ਤੁਹਾਡੇ ਕੋਲ
ਲਿਆਉਂਦਾ ਹਾਂ। ਤੁਸੀਂ ਉਨ੍ਹਾਂ ਨਾਲ ਜੋ ਚਾਹੋਂ ਕਰ ਸਕਦੇ ਹੋਂ।
ਪਰ ਇਸ ਆਦਮੀ ਨਾਲ ਇਹੋ ਜਿਹਾ ਭਿਆਨਕ ਪਾਪ ਨਾ ਕਰੋ।"

25ਪਰ ਉਨ੍ਹਾਂ ਬਦਮਾਸ਼ਾਂ ਨੇ ਉਸ ਬਜ਼ੁਰਗ ਬੰਦੇ ਦੀ ਗੱਲ
ਨਹੀਂ ਸੁਣੀ। ਇਸ ਲਈ ਲੇਵੀ ਬੰਦੇ ਨੇ ਆਪਣੀ ਦਾਸੀ ਨੂੰ ਬਾਹਰ
ਲਿਜਾਕੇ ਉਨ੍ਹਾਂ ਬਦਮਾਸ਼ਾਂ ਦੇ ਹਵਾਲੇ ਕਰ ਦਿੱਤਾ। ਉਨ੍ਹਾਂ ਬਦਮਾਸ਼ਾਂ
ਨੇ ਸਾਰੀ ਰਾਤ ਉਸ ਨਾਲ ਬਲਾਤਕਾਰ ਕੀਤਾ। ਫ਼ੇਰ, ਸਵੇਰੇ ਉਨ੍ਹਾਂ
ਨੇ ਉਸਨੂੰ ਛੱਡ ਦਿੱਤਾ। 26ਸਵੇਰ ਵੇਲੇ ਉਹ ਔਰਤ ਉਸ ਘਰ
ਵਿੱਚ ਆਈ ਜਿੱਥੇ ਉਸਦਾ ਸੁਆਮੀ ਠਹਿਰਿਆ ਹੋਇਆ ਸੀ।
ਉਹ ਬਾਹਰਲੇ ਦਰਵਾਜ਼ੇ ਉੱਤੇ ਡਿੱਗ ਪਈ। ਉਹ ਦਿਨ ਚੜ੍ਹਨ
ਤੱਕ ਉਥੇ ਹੀ ਡਿੱਗੀ ਪਈ ਰਹੀ।

27ਅਗਲੀ ਸਵੇਰੇ ਲੇਵੀ ਬੰਦਾ ਜਲਦੀ ਉੱਠਿਆ। ਉਹ ਘਰ
ਜਾਣਾ ਚਾਹੁੰਦਾ ਸੀ। ਉਸਨੇ ਬਾਹਰ ਜਾਣ ਲਈ ਦਰਵਾਜ਼ਾ ਖੋਲ੍ਹਿਆ
ਤਾਂ ਉਸਦੀ ਰਖੈਲ ਉਥੇ ਪਈ ਹੋਈ ਸੀ। ਉਹ ਆਪਣੇ ਹੱਥ ਡਿਓਢੀ
ਤੇ ਰੱਖਕੇ ਦਰਵਾਜ਼ੇ ਤੇ ਡਿੱਗੀ ਹੋਈ ਸੀ। 28ਲੇਵੀ ਬੰਦੇ ਨੇ ਉਸਨੂੰ
ਆਖਿਆ, "ਉੱਠ, ਚੱਲੀਏ!" ਪਰ ਉਸਨੇ ਕੋਈ ਜਵਾਬ ਨਹੀਂ
ਦਿੱਤਾ—ਉਹ ਮਰ ਚੁੱਕੀ ਸੀ।

ਲੇਵੀ ਬੰਦੇ ਨੇ ਆਪਣੀ ਦਾਸੀ ਦੀ ਲੋਥ ਨੂੰ ਖੋਤੇ ਉੱਤੇ ਲੱਦਿਆ
ਅਤੇ ਘਰ ਚਲਾ ਗਿਆ। 29ਜਦੋਂ ਉਹ ਘਰ ਆਇਆ ਤਾਂ ਉਸਨੇ
ਇੱਕ ਛੁਰੀ ਲੈਕੇ ਆਪਣੀ ਦਾਸੀ ਦੀ ਲਾਸ਼ ਦੇ ਬਾਰ੍ਹਾਂ ਟੋਟੇ ਕਰ
ਦਿੱਤੇ। ਫ਼ੇਰ ਉਸਨੇ ਬਾਰ੍ਹਾਂ ਟੋਟਿਆਂ ਨੂੰ ਉਨ੍ਹਾਂ ਸਾਰੇ ਇਲਾਕਿਆਂ
ਵਿੱਚ ਭੇਜ ਦਿੱਤਾ ਜਿੱਥੇ ਇਸਰਾਏਲੀ ਲੋਕ ਰਹਿੰਦੇ ਸਨ। 30ਜਿਸ
ਕਿਸੇ ਨੇ ਵੀ ਇਸਨੂੰ ਦੇਖਿਆ ਉਸਨੇ ਆਖਿਆ, "ਇਹੋ ਜਿਹਾ
ਪਹਿਲਾਂ ਕਦੇ ਵੀ ਇਸਰਾਏਲ ਵਿੱਚ ਨਹੀਂ ਵਾਪਰਿਆ। ਜਦੋਂ ਤੋਂ
ਅਸੀਂ ਮਿਸਰ ਵਿੱਚੋਂ ਆਏ ਹਾਂ ਅਸੀਂ ਇਹੋ ਜਿਹੀ ਗੱਲ ਕਦੇ ਨਹੀਂ
ਦੇਖੀ। ਇਸ ਬਾਰੇ ਵਿਚਾਰ ਕਰੋ ਅਤੇ ਸਾਨੂੰ ਦੱਸੋ ਕਿ ਕੀ ਕਰਨਾ
ਚਾਹੀਦਾ ਹੈ।"

## ਇਸਰਾਏਲ ਅਤੇ ਬਿਨਯਾਮੀਨ ਵਿਚਕਾਰ ਲੜਾਈ

20 ਇਸ ਲਈ ਇਸਰਾਏਲ ਦੇ ਸਾਰੇ ਲੋਕ ਇਕੱਠੇ ਹੋ ਗਏ।
ਉਹ ਮਿਸਫ਼ਾਹ ਸ਼ਹਿਰ ਵਿਖੇ ਆਕੇ ਯਹੋਵਾਹ ਦੇ ਸਨਮੁੱਖ
ਖਲੋ ਗਏਂ। ਲੋਕ ਦਾਨ ਤੋਂ ਲੈਕੇ ਬਏਰ ਸਬਾ (ਇਸਰਾਏਲ ਦੇ
ਸਾਰੇ ਭਾਗਾਂ ਤੋਂ) ਆਏ। ਗਿਲਆਦ ਦੇ ਇਸਰਾਏਲੀ ਲੋਕ ਵੀ
ਉਥੇ ਸਨ। 2ਇਸਰਾਏਲ ਦੇ ਸਾਰੇ ਪਰਿਵਾਰ-ਸਮੂਹਾਂ ਦੇ ਆਗੂ
ਉਥੇ ਆਏ। ਉਨ੍ਹਾਂ ਨੇ ਪਰਮੇਸ਼ੁਰ ਦੇ ਲੋਕਾਂ ਦੀ ਆਮ ਸਭਾ ਵਿੱਚੋ
ਆਪੋ ਆਪਣੀ ਥਾਂ ਗ੍ਰਹਿਣ ਕਰ ਲਈ। ਉਥੇ 4,00,000
ਤਲਵਾਰਧਾਰੀ ਸਿਪਾਹੀ ਸਨ। 3ਬਿਨਯਾਮੀਨ ਦੇ ਪਰਿਵਾਰ-ਸਮੂਹ
ਦੇ ਲੋਕਾਂ ਨੇ ਸੁਣਿਆ ਕਿ ਇਸਰਾਏਲ ਦੇ ਲੋਕ ਮਿਸਫ਼ਾਹ ਵਿਖੇ
ਇਕੱਠੇ ਹੋ ਰਹੇ ਨੇ। ਇਸਰਾਏਲ ਦੇ ਲੋਕਾਂ ਨੇ ਆਖਿਆ, "ਸਾਨੂੰ
ਇਹ ਦੱਸੋ ਕਿ ਇਹ ਭਿਆਨਕ ਗੱਲ ਵਾਪਰੀ ਕਿਵੇਂ।"

4ਇਸ ਲਈ ਉਸ ਔਰਤ ਦੇ ਪਤੀ ਨੇ, ਜਿਸਦੀ ਔਰਤ ਨੂੰ
ਕਤਲ ਕਰ ਦਿੱਤਾ ਗਿਆ ਸੀ, ਉਨ੍ਹਾਂ ਨੂੰ ਸਾਰੀ ਵਾਰਤਾ ਸੁਣਾਈ।
ਉਸਨੇ ਆਖਿਆ, "ਮੈਂ ਅਤੇ ਮੇਰੀ ਦਾਸੀ ਬਿਨਯਾਮੀਨ ਇਲਾਕੇ
ਦੇ ਗਿਬਆਹ ਸ਼ਹਿਰ ਵਿੱਚ ਆਏ। ਅਸੀਂ ਉਥੇ ਰਾਤ ਕੱਟੀ। 5ਪਰ
ਰਾਤ ਵੇਲੇ ਗਿਬਆਹ ਸ਼ਹਿਰ ਦੇ ਆਗੂ ਉਸ ਘਰ ਵਿੱਚ ਆਏ
ਜਿੱਥੇ ਮੈਂ ਠਹਿਰਿਆ ਹੋਇਆ ਸਾਂ। ਉਨ੍ਹਾਂ ਨੇ ਘਰ ਨੂੰ ਘੇਰਾ ਪਾ
ਲਿਆ ਅਤੇ ਉਹ ਮੈਨੂੰ ਮਾਰਨਾ ਚਾਹੁੰਦੇ ਸਨ। ਉਨ੍ਹਾਂ ਨੇ ਮੇਰੀ
ਦਾਸੀ ਨਾਲ ਬਲਾਤਕਾਰ ਕੀਤਾ ਅਤੇ ਉਹ ਮਰ ਗਈ। 6ਇਸ
ਲਈ ਮੈਂ ਆਪਣੀ ਦਾਸੀ ਨੂੰ ਲੈ ਆਇਆ ਅਤੇ ਉਸਦੇ ਟੁਕੜੇ
ਕੀਤੇ। ਫ਼ੇਰ ਮੈਂ ਇੱਕ-ਇੱਕ ਟੁਕੜਾ ਇਸਰਾਏਲ ਦੇ ਪਰਿਵਾਰ-
ਸਮੂਹਾਂ ਨੂੰ ਭੇਜ ਦਿੱਤਾ। ਮੈਂ 12 ਟੁਕੜੇ ਉਨ੍ਹਾਂ ਧਰਤੀਆਂ ਨੂੰ ਭੇਜੇ
ਜਿਨ੍ਹਾਂ ਨੂੰ ਅਸੀਂ ਹਾਸਿਲ ਕੀਤਾ ਹੈ। ਮੈਂ ਅਜਿਹਾ ਇਸ ਲਈ
ਕੀਤਾ ਕਿਉਂ ਕਿ ਬਿਨਯਾਮੀਨ ਦੇ ਲੋਕਾਂ ਨੇ ਇਸਰਾਏਲ ਵਿੱਚ
ਇਹ ਭਿਆਨਕ ਕਾਰਾ ਕੀਤਾ ਹੈ। 7ਹੁਣ, ਤੁਸੀਂ ਇਸਰਾਏਲ ਦੇ
ਸਾਰੇ ਲੋਕੋ, ਗੱਲ ਕਰੋ। ਆਪਣਾ ਨਿਰਣਾ ਦਿਓ ਕਿ ਸਾਨੂੰ ਕੀ
ਕਰਨਾ ਚਾਹੀਦਾ ਹੈ।"

8ਫ਼ੇਰ ਸਾਰੇ ਲੋਕ ਇੱਕੋ ਵਾਰੀ ਉੱਠ ਕੇ ਖੜੇ ਹੋ ਗਏ। ਉਨ੍ਹਾਂ ਨੇ
ਮਿਲਕੇ ਆਖਿਆ, "ਸਾਡੇ ਵਿੱਚੋਂ ਕੋਈ ਵੀ ਬੰਦਾ ਆਪਣੇ ਘਰ
ਨਹੀਂ ਜਾਵੇਗਾ। ਨਹੀਂ, ਸਾਡੇ ਵਿੱਚੋਂ ਕੋਈ ਵੀ ਆਪਣੇ ਘਰ ਨਹੀਂ
ਜਾਵੇਗਾ। 9ਹੁਣ ਅਸੀਂ ਗਿਬਆਹ ਸ਼ਹਿਰ ਨਾਲ ਇਹ ਸਲੂਕ
ਕਰਾਂਗੇ: ਅਸੀਂ ਪਰਚੀਆਂ ਪਾਵਾਂਗੇ ਅਤੇ ਪਰਮੇਸ਼ੁਰ ਉੱਤੇ ਨਿਰਣਾ
ਛੱਡ ਦਿਆਂਗੇ ਕਿ ਉਨ੍ਹਾਂ ਲੋਕਾਂ ਨਾਲ ਕੀ ਕਰਨਾ ਹੈ। 10ਅਸੀਂ
ਇਸਰਾਏਲ ਦੇ ਸਾਰੇ ਪਰਿਵਾਰ-ਸਮੂਹਾਂ ਦੇ 100 ਬੰਦਿਆਂ ਵਿੱਚੋਂ
ਹਰੇਕ ਵਿੱਚੋਂ ਦਸ ਆਦਮੀ ਚੁਣਾਂਗੇ। ਅਤੇ ਅਸੀਂ ਹਰੇਕ 1,000
ਬੰਦਿਆਂ ਵਿੱਚੋਂ 100 ਬੰਦੇ ਚੁਣਾਂਗੇ ਅਸੀਂ ਹਰੇਕ 10,000 ਬੰਦਿਆਂ
ਵਿੱਚੋਂ 1,000 ਬੰਦੇ ਚੁਣਾਂਗੇ। ਉਹ ਬੰਦੇ ਜਿਨ੍ਹਾਂ ਨੂੰ ਅਸੀਂ ਚੁਣਾਂਗੇ,
ਫ਼ੌਜ ਲਈ ਰਸਦ ਲਿਆਉਣਗੇ। ਫ਼ੇਰ ਫ਼ੌਜ ਬਿਨਯਾਮੀਨ ਦੇ
ਇਲਾਕੇ ਵਿੱਚ ਗਿਬਆਹ ਸ਼ਹਿਰ ਵਿਖੇ ਜਾਵੇਗੀ। ਫ਼ੌਜ ਉਨ੍ਹਾਂ
ਲੋਕਾਂ ਨੂੰ ਸਜ਼ਾ ਦੇਵੇਗੀ। ਜਿਨ੍ਹਾਂ ਨੇ ਇਸਰਾਏਲ ਦੇ ਲੋਕਾਂ ਨਾਲ
ਅਜਿਹਾ ਕੁਕਰਮ ਕੀਤਾ।"

11ਇਸ ਲਈ ਇਸਰਾਏਲ ਦੇ ਸਾਰੇ ਆਦਮੀ ਗਿਬਆਹ ਸ਼ਹਿਰ
ਵਿਖੇ ਇਕੱਠੇ ਹੋ ਗਏ। ਉਹ ਸਾਰੇ ਇਸ ਗੱਲੋਂ ਸਹਿਮਤ ਸਨ ਕਿ
ਉਹ ਕੀ ਕਰਨ ਜਾ ਰਹੇ ਸਨ। 12-13ਇਸਰਾਏਲ ਦੇ ਪਰਿਵਾਰ-
ਸਮੂਹਾਂ ਨੇ ਬਿਨਯਾਮੀਨ ਦੇ ਪਰਿਵਾਰ-ਸਮੂਹ ਕੋਲ ਕੁਝ ਆਦਮੀ
ਸੰਦੇਸ਼ ਦੇਣ ਲਈ ਭੇਜੇ। ਸੰਦੇਸ਼ ਸੀ: "ਇਹ ਕਿਹੋ ਜਿਹੀ ਬਦੀ
ਤੁਹਾਡੇ ਦਰਮਿਆਨ ਹੋਈ ਸੀ? ਗਿਬਆਹ ਦੇ ਉਨ੍ਹਾਂ ਬਦਮਾਸ਼ਾਂ
ਨੂੰ ਸਾਡੇ ਹਵਾਲੇ ਕਰ ਦਿਓ। ਤਾਂ ਜੋ ਅਸੀਂ ਉਨ੍ਹਾਂ ਨੂੰ ਮੌਤ ਦੀ
ਸਜ਼ਾ ਦੇ ਸਕੀਏ। ਅਸੀਂ ਇਸ ਦੁਸ਼ਟਤਾ ਨੂੰ ਇਸਰਾਏਲ ਦੇ ਲੋਕਾਂ
ਦਰਮਿਆਨੋ ਪੁੱਟ ਸੁੱਟਾਂਗੇ।"

ਪਰ ਬਿਨਯਾਮੀਨ ਦੇ ਪਰਿਵਾਰ-ਸਮੂਹ ਦੇ ਲੋਕਾਂ ਸੰਦੇਸ਼ਵਾਹਕਾਂ
ਦੀ ਗੱਲ ਨਹੀਂ ਸਣੀ, ਜੋ ਕਿ ਇਸਰਾਏਲ ਦੇ ਹੋਰਨਾਂ ਪਰਿਵਾਰ-
ਸਮੂਹਾਂ ਨਾਲ ਸੰਬੰਧਿਤ ਸਨ। 14ਬਿਨਯਾਮੀਨ ਦੇ ਪਰਿਵਾਰ-ਸਮੂਹਾਂ

ਦੇ ਲੋਕ ਆਪਣੇ ਸ਼ਹਿਰ ਛੱਡ ਕੇ ਗਿਬਆਹ ਸ਼ਹਿਰ ਚਲੇ ਗਏ।
ਉਹ ਗਿਬਆਹ ਵਿਖੇ ਇਸਰਾਏਲ ਦੇ ਹੋਰਨਾਂ ਪਰਿਵਾਰ-ਸਮੂਹਾਂ
ਨਾਲ ਲੜਨ ਲਈ ਗਏ। 15ਬਿਨਯਾਮੀਨ ਦੇ ਪਰਿਵਾਰ-ਸਮੂਹ
ਦੇ ਲੋਕਾਂ ਨੇ 26,000 ਸਿਪਾਹੀ ਇਕੱਠੇ ਕਰ ਲਏ। ਉਨ੍ਹਾਂ ਸਾਰੇ
ਸਿਪਾਹੀਆਂ ਨੂੰ ਜੰਗ ਦੀ ਸਿਖਾਈ ਦਿੱਤੀ ਗਈ ਸੀ। ਉਨ੍ਹਾਂ ਕੋਲ
ਗਿਬਆਹ ਸ਼ਹਿਰ ਦੇ ਵੀ 700 ਸਿਖਲਾਈ ਪ੍ਰਾਪਤ ਸਿਪਾਹੀ ਸਨ।
16ਉਨ੍ਹਾਂ ਕੋਲ 700 ਸਿਪਾਹੀ ਅਜਿਹੇ ਵੀ ਸਨ ਜਿਨ੍ਹਾਂ ਨੂੰ ਖੱਬੇ ਹੱਥ
ਨਾਲ ਲੜਨ ਦੀ ਸਿਖਲਾਈ ਦਿੱਤੀ ਗਈ ਸੀ। ਉਨ੍ਹਾਂ ਵਿੱਚੋਂ ਹਰ
ਕੋਈ ਗੁਲੇਲ ਨੂੰ ਬੜੀ ਕੁਸ਼ਲਤਾ ਨਾਲ ਵਰਤ ਸਕਦਾ ਸੀ। ਉਹ
ਬਿਨਾ ਚੂਕਿਆਂ ਇੱਕ ਵਾਲ ਤੇ ਵੀ ਅਚੂਕ ਨਿਸ਼ਾਨਾ ਲਾ ਸਕਦੇ
ਸਨ!

17ਬਿਨਯਾਮੀਨ ਤੋਂ ਬਿਨਾ ਇਸਰਾਏਲ ਦੇ ਸਾਰੇ ਪਰਿਵਾਰ-
ਸਮੂਹਾਂ ਨੇ ਲੜਨ ਵਾਲੇ 4,00,000 ਆਦਮੀ ਇਕੱਠੇ ਕਰ ਲਏ।
ਉਨ੍ਹਾਂ 4,00,000 ਆਦਮੀਆਂ ਕੋਲ ਤਲਵਾਰਾਂ ਸਨ। ਹਰੇਕ ਬੰਦਾ
ਸਿਖਲਾਈ ਪ੍ਰਾਪਤ ਸਿਪਾਹੀ ਸੀ। 18ਇਸਰਾਏਲ ਦੇ ਲੋਕ ਬੈਤੇਲ
ਸ਼ਹਿਰ ਤੱਕ ਗਏ। ਬੈਤੇਲ ਸ਼ਹਿਰ ਵਿਖੇ ਉਨ੍ਹਾਂ ਨੇ ਪਰਮੇਸ਼ੁਰ ਪਾਸੋਂ
ਪੁੱਛਿਆ, "ਬਿਨਯਾਮੀਨ ਦੇ ਪਰਿਵਾਰ-ਸਮੂਹ ਉੱਤੇ ਕਿਹੜਾ
ਪਰਿਵਾਰ-ਸਮੂਹ ਪਹਿਲਾਂ ਹਮਲਾ ਕਰੇਗਾ?"

ਯਹੋਵਾਹ ਨੇ ਜਵਾਬ ਦਿੱਤਾ, "ਯਹੂਦਾਹ ਦਾ ਪਰਿਵਾਰ ਪਹਿਲ
ਕਰੇਗਾ।"

19ਅਗਲੀ ਸਵੇਰ ਇਸਰਾਏਲ ਦੇ ਲੋਕ ਉੱਠੇ। ਉਨ੍ਹਾਂ ਨੇ
ਗਿਬਆਹ ਸ਼ਹਿਰ ਦੇ ਨੇੜੇ ਡੇਰਾ ਲਾ ਲਿਆ। 20ਫ਼ੇਰ ਇਸਰਾਏਲ
ਦੀ ਫ਼ੌਜ ਬਿਨਯਾਮੀਨ ਦੀ ਫ਼ੌਜ ਨਾਲ ਲੜਨ ਲਈ ਗਈ।
ਇਸਰਾਏਲ ਦੀ ਫ਼ੌਜ ਨੇ ਗਿਬਆਹ ਸ਼ਹਿਰ ਵਿਖੇ ਬਿਨਯਾਮੀਨ
ਦੀ ਫ਼ੌਜ ਨਾਲ ਲੜਨ ਦੀ ਤਿਆਰੀ ਕਰ ਲਈ। 21ਫ਼ੇਰ ਬਿਨਯਾਮੀਨ
ਦੀ ਫ਼ੌਜ ਗਿਬਆਹ ਸਹਿਰ ਵਿੱਚੋਂ ਬਾਹਰ ਆਈ। ਉਸ ਦਿਨ ਦੀ
ਲੜਾਈ ਵਿੱਚ ਬਿਨਯਾਮੀਨ ਦੀ ਫ਼ੌਜ ਨੇ ਇਸਰਾਏਲ ਦੀ ਫ਼ੌਜ ਦੇ
22,000 ਆਦਮੀ ਮਾਰ ਦਿੱਤੇ।

22-23ਇਸਰਾਏਲ ਦੇ ਲੋਕ ਯਹੋਵਾਹ ਵੱਲ ਗਏ। ਉਹ ਸ਼ਾਮ
ਤੱਕ ਰੋਂਦੇ ਰਹੇ। ਉਨ੍ਹਾਂ ਨੇ ਯਹੋਵਾਹ ਨੂੰ ਪੁੱਛਿਆ, "ਕੀ ਸਾਨੂੰ
ਬਿਨਯਾਮੀਨ ਦੇ ਲੋਕਾਂ ਨਾਲ ਲੜਨ ਲਈ ਫ਼ੇਰ ਜਾਣਾ ਚਾਹੀਦਾ
ਹੈ? ਉਹ ਲੋਕ ਸਾਡੇ ਸਕੇ ਸੰਬੰਧੀ ਹਨ।"

ਯਹੋਵਾਹ ਨੇ ਜਵਾਬ ਦਿੱਤਾ, "ਜਾਓ ਉਨ੍ਹਾਂ ਨਾਲ ਜਾਕੇ ਜੰਗ
ਕਰੋ।" ਇਸਰਾਏਲ ਦੇ ਲੋਕਾਂ ਨੇ ਇੱਕ ਦੂਸਰੇ ਨੂੰ ਹੱਲਾ ਸ਼ੇਰੀ
ਦਿੱਤੀ। ਫ਼ੇਰ ਉਹ ਪਹਿਲੇ ਦਿਨ ਵਾਂਗ ਦੋਬਾਰਾ ਲੜਨ ਲਈ
ਗਏ। 24ਫ਼ੇਰ ਇਸਰਾਏਲ ਦੀ ਫ਼ੌਜ ਬਿਨਯਾਮੀਨ ਦੀ ਫ਼ੌਜ ਦੇ
ਨੇੜੇ ਪਹੁੰਚ ਗਈ। ਇਹ ਜੰਗ ਦਾ ਦੂਸਰਾ ਦਿਨ ਸੀ।
25ਬਿਨਯਾਮੀਨ ਦੀ ਫ਼ੌਜ ਦੂਸਰੇ ਦਿਨ ਵੀ ਇਸਰਾਏਲ ਦੀ ਫ਼ੌਜ
ਉੱਤੇ ਹਮਲਾ ਕਰਨ ਲਈ ਗਿਬਆਹ ਸ਼ਹਿਰ ਤੋਂ ਬਾਹਰ ਆਈ।
ਇਸ ਵਾਰੀ, ਬਿਨਯਾਮੀਨ ਦੀ ਫ਼ੌਜ ਨੇ ਇਸਰਾਏਲ ਦੀ ਫ਼ੌਜ ਦੇ
ਹੋਰ 18,000 ਬੰਦੇ ਮਾਰ ਦਿੱਤੇ। ਇਸਰਾਏਲ ਦੀ ਫ਼ੌਜ ਦੇ ਇਹ
ਸਾਰੇ ਹੀ ਬੰਦੇ ਸਿਖਲਾਈ ਯਾਫ਼ਤਾ ਸਿਪਾਹੀ ਸਨ।

26ਫ਼ੇਰ ਇਸਰਾਏਲ ਦੇ ਸਾਰੇ ਲੋਕ ਬੈਤੇਲ ਸ਼ਹਿਰ ਗਏ। ਉਸ
ਸਥਾਨ ਉੱਤੇ ਉਹ ਬੈਠ ਗਏ ਅਤੇ ਯਹੋਵਾਹ ਦੇ ਸਾਮ੍ਹਣੇ ਰੋਏ।
ਉਨ੍ਹਾਂ ਨੇ ਸ਼ਾਮ ਤੱਕ ਕੁਝ ਨਹੀਂ ਖਾਧਾ। ਉਨ੍ਹਾਂ ਨੇ ਯਹੋਵਾਹ ਅੱਗੇ
ਹੋਮ ਦੀਆਂ ਭੇਟਾਂ ਅਤੇ ਸੁਖ-ਸਾਂਦ ਦੀਆਂ ਭੇਟਾਂ ਚੜ੍ਹਾਈਆਂ।
27ਇਸਰਾਏਲ ਦੇ ਬੰਦਿਆਂ ਨੇ ਯਹੋਵਾਹ ਨੂੰ ਇੱਕ ਸਵਾਲ ਪੁੱਛਿਆ,
ਉਨ੍ਹਾਂ ਦਿਨਾਂ ਵਿੱਚ ਪਰਮੇਸ਼ੁਰ ਦੇ ਨੇਮ ਦਾ ਸੰਦੂਕ ਬੈਤੇਲ ਵਿਖੇ
ਸੀ। 28ਫ਼ੀਨਿਹਾਸ ਓਥੇ ਜਾਜਕ ਸੀ ਜਿਹੜਾ ਪਰਮੇਸ਼ੁਰ ਦੀ ਸੇਵਾ
ਕਰਦਾ ਸੀ। ਫ਼ੀਨਿਹਾਸ ਅਲਆਜ਼ਾਰ ਦਾ ਪੁੱਤਰ ਸੀ। ਅਲਆਜ਼ਾਰ
ਹਾਰੂਨ ਦਾ ਪੁੱਤਰ ਸੀ।) ਇਸਰਾਏਲ ਦੇ ਲੋਕਾਂ ਨੇ ਪੁੱਛਿਆ,
"ਬਿਨਯਾਮੀਨ ਦੇ ਲੋਕ ਸਾਡੇ ਸਾਕ ਸੰਬੰਧੀ ਹਨ। ਕੀ ਸਾਨੂੰ ਉਨ੍ਹਾਂ
ਦੇ ਖ਼ਿਲਾਫ਼ ਫ਼ੇਰ ਲੜਨ ਲਈ ਜਾਣਾ ਚਾਹੀਦਾ ਹੈ? ਜਾਂ ਕੀ ਸਾਨੂੰ
ਲੜਾਈ ਬੰਦ ਕਰ ਦੇਣੀ ਚਾਹੀਦੀ ਹੈ?"

ਯਹੋਵਾਹ ਨੇ ਜਵਾਬ ਦਿੱਤਾ, "ਜਾਓ। ਕੱਲ੍ਹ ਮੈਂ ਤੁਹਾਡੀ, ਉਨ੍ਹਾਂ
ਨੂੰ ਹਰਾਉਣ ਵਿੱਚ ਸਹਾਇਤਾ ਕਰਾਂਗਾ।"

29ਫ਼ੇਰ ਇਸਰਾਏਲ ਦੀ ਫ਼ੌਜ ਨੇ ਕੁਝ ਆਦਮੀ ਗਿਬਆਹ ਸ਼ਹਿਰ
ਦੇ ਦੁਆਲੇ ਛੁਪਾ ਦਿੱਤੇ। 30ਇਸਰਾਏਲ ਦੀ ਫ਼ੌਜ ਤੀਸਰੇ ਦਿਨ
ਗਿਬਆਹ ਸ਼ਹਿਰ ਦੇ ਵਿਰੁੱਧ ਲੜਨ ਲਈ ਗਈ। ਉਨ੍ਹਾਂ ਨੇ ਜੰਗ
ਲਈ ਤਿਆਰੀ ਕੀਤੀ ਜਿਵੇਂ ਕਿ ਉਨ੍ਹਾਂ ਨੇ ਪਿਛਲੇ ਦਿਨਾਂ ਤੇ
ਕੀਤੀ ਸੀ। 31ਬਿਨਯਾਮੀਨ ਦੀ ਫ਼ੌਜ ਇਸਰਾਏਲ ਦੀ ਫ਼ੌਜ ਨਾਲ
ਲੜਨ ਲਈ ਗਿਬਆਹ ਸ਼ਹਿਰ ਤੋਂ ਬਾਹਰ ਆਈ। ਇਸਰਾਏਲ
ਦੀ ਫ਼ੌਜ ਪਿੱਛੇ ਹਟ ਗਈ ਅਤੇ ਉਸਨੇ ਬਿਨਯਾਮੀਨ ਦੀ ਫ਼ੌਜ ਨੂੰ
ਆਪਣੇ ਪਿੱਛੇ ਆਉਣ ਦਿੱਤਾ। ਇਸ ਤਰੀਕੇ ਨਾਲ ਬਿਨਯਾਮੀਨ
ਦੀ ਫ਼ੌਜ ਨਾਲ ਸ਼ਹਿਰਾਂ ਨੂੰ ਆਪਣੇ ਬਹੁਤ ਪਿੱਛੇ ਛੱਡਣ ਦੀ ਚਾਲ
ਖੇਡੀ ਗਈ।

ਬਿਨਯਾਮੀਨ ਦੀ ਫ਼ੌਜ ਨੇ ਇਸਰਾਏਲ ਦੀ ਫ਼ੌਜ ਦੇ ਕੁਝ ਬੰਦਿਆਂ
ਨੂੰ ਮਾਰਨਾ ਸ਼ੁਰੂ ਕਰ ਦਿੱਤਾ ਜਿਵੇਂ ਕਿ ਉਨ੍ਹਾਂ ਨੇ ਪਹਿਲਾਂ ਕੀਤਾ
ਸੀ। ਉਨ੍ਹਾਂ ਨੇ ਇਸਰਾਏਲ ਦੇ ਤਕਰੀਬਨ 30 ਬੰਦੇ ਮਾਰ ਦਿੱਤੇ।
ਉਨ੍ਹਾਂ ਨੇ ਉਨ੍ਹਾਂ ਵਿੱਚੋਂ ਕੁਝ ਬੰਦੇ ਖੇਤਾਂ ਵਿੱਚ ਮਾਰੇ ਅਤੇ ਕੁਝ ਬੰਦੇ
ਸੜਕਾਂ ਉੱਤੇ ਮਾਰੇ। ਇੱਕ ਸੜਕ ਬੈਤੇਲ ਸ਼ਹਿਰ ਵੱਲ ਜਾਂਦੀ ਸੀ।
ਦੂਸਰੀ ਸੜਕ ਗਿਬਆਹ ਸ਼ਹਿਰ ਨੂੰ ਜਾਂਦੀ ਸੀ। 32ਬਿਨਯਾਮੀਨ
ਦੇ ਬੰਦਿਆਂ ਨੇ ਆਖਿਆ, "ਅਸੀਂ ਪਹਿਲਾਂ ਵਾਂਗ ਹੀ ਜਿੱਤ ਰਹੇ
ਹਾਂ!"

ਇਸਰਾਏਲ ਦੇ ਬੰਦੇ ਭੱਜ ਰਹੇ ਸਨ, ਪਰ ਇਹ ਚਲਾਕੀ ਸੀ।
ਉਹ ਬਿਨਯਾਮੀਨ ਦੇ ਬੰਦਿਆਂ ਨੂੰ ਉਨ੍ਹਾਂ ਦੇ ਸ਼ਹਿਰ ਤੋਂ ਦੂਰ
ਸੜਕਾਂ ਉੱਤੇ ਲੈ ਜਾਣਾ ਚਾਹੁੰਦੇ ਸਨ। 33ਇਸ ਲਈ ਇਸਰਾਏਲ
ਦੇ ਸਾਰੇ ਆਦਮੀ ਆਪਣੀਆਂ ਜਗ੍ਹਾਵਾਂ ਤੋਂ ਉੱਠਕੇ ਬਆਲ ਤਾਮਾਰ
ਨਾਂ ਦੇ ਸਥਾਨ ਉੱਤੇ ਯੁੱਧ ਲਈ ਖੜੇ ਹੋ ਗਏ। ਅਤੇ ਇਸਰਾਏਲੀ
ਆਦਮੀ ਜੋ ਗੇਬਾ ਦੇ ਮੈਦਾਨਾਂ ਵਿੱਚ ਛੁਪੇ ਹੋਏ ਸਨ ਬਾਹਰ ਆਏ
ਅਤੇ ਗਿਬਆਹ ਉੱਤੇ ਹਮਲਾ ਕਰ ਦਿੱਤਾ। 34ਇਸਰਾਏਲ ਦੇ
10,000 ਸਭ ਤੋਂ ਚੰਗੇ ਸਿਖਲਾਈ ਪ੍ਰਾਪਤ ਸਿਪਾਹੀਆਂ ਨੇ
ਗਿਬਆਹ ਉੱਤੇ ਹਮਲਾ ਕਰ ਦਿੱਤਾ। ਲੜਾਈ ਬਹੁਤ ਭਾਰੀ ਸੀ।
ਪਰ ਬਿਨਯਾਮੀਨ ਦੀ ਫ਼ੌਜ ਨੂੰ ਪਤਾ ਨਹੀਂ ਸੀ ਕਿ ਕਿੰਨੀ ਭਿਆਨਕ
ਗੱਲ ਉਨ੍ਹਾਂ ਨਾਲ ਵਾਪਰਨ ਵਾਲੀ ਸੀ।

35ਯਹੋਵਾਹ ਨੇ ਇਸਰਾਏਲ ਦੀ ਫ਼ੌਜ ਦੀ ਵਰਤੋਂ ਕੀਤੀ ਅਤੇ
ਬਿਨਯਾਮੀਨ ਦੀ ਫ਼ੌਜ ਨੂੰ ਹਰਾ ਦਿੱਤਾ। ਉਸ ਦਿਨ ਇਸਰਾਏਲ
ਦੀ ਫ਼ੌਜ ਨੇ ਬਿਨਯਾਮੀਨ ਦੇ 25,100 ਸਿਪਾਹੀ ਮਾਰ ਦਿੱਤੇ।

ਉਨ੍ਹਾਂ ਸਾਰੇ ਸਿਪਾਹੀਆਂ ਨੇ ਜੰਗ ਲਈ ਸਿਖਾਲਾਈ ਪ੍ਰਾਪਤ ਕੀਤੀ
ਹੋਈ ਸੀ। 36ਇਸ ਲਈ ਬਿਨਯਾਮੀਨ ਦੇ ਲੋਕਾਂ ਨੇ ਦੇਖਿਆ ਕਿ
ਉਹ ਹਾਰ ਰਹੇ ਸਨ।

ਇਸਰਾਏਲੀ ਫ਼ੌਜ ਪਿੱਛੇ ਹਟੀ ਅਤੇ ਬਿਨਯਾਮੀਨ ਦੇ ਲੋਕਾਂ ਨੂੰ
ਕੁਝ ਥਾਂ ਦਿੱਤੀ। ਉਹ ਆਪਣੇ ਆਦਮੀਆਂ ਤੇ ਨਿਰਭਰ ਕਰ ਰਹੇ
ਸਨ ਜੋ ਬਿਨਯਾਮੀਨੀਆਂ ਤੇ ਘਾਤ ਲਾਉਣ ਦਾ ਇੰਤਜ਼ਾਰ ਕਰ
ਰਹੇ ਸਨ। 37ਜਿਹੜੇ ਬੰਦੇ ਛੁਪੇ ਹੋਏ ਸਨ ਉਹ ਗਿਬਆਹ ਸ਼ਹਿਰ
ਦੇ ਅੰਦਰ ਭੱਜ ਗਏ। ਉਹ ਫ਼ੈਲ ਗਏ ਅਤੇ ਉਨ੍ਹਾਂ ਨੇ ਆਪਣੀਆਂ
ਤਲਵਾਰਾਂ ਨਾਲ ਸ਼ਹਿਰ ਵਿੱਚ ਹਰ ਇੱਕ ਨੂੰ ਮਾਰ ਦਿੱਤਾ। 38ਹੁਣ
ਇਸਰਾਏਲ ਦੇ ਬੰਦਿਆਂ ਨੇ ਉਨ੍ਹਾਂ ਬੰਦਿਆਂ ਨਾਲ, ਜਿਹੜੇ ਛੁਪੇ
ਹੋਏ ਸਨ, ਇੱਕ ਵਿਉਂਤ ਬਣਾਈ ਹੋਈ ਸੀ। ਛੁਪੇ ਹੋਏ ਬੰਦਿਆਂ
ਵੱਲੋਂ ਖਾਸ ਇਸ਼ਾਰਾ ਭੇਜਿਆ ਜਾਣਾ ਸੀ। ਇਨ੍ਹਾਂ ਬੰਦਿਆਂ ਨੇ ਧੂੰਏ
ਦਾ ਇੱਕ ਵੱਡਾ ਬੱਦਲ ਬਨਾਉਣਾ ਸੀ।

39-41ਬਿਨਯਾਮੀਨ ਦੀ ਫ਼ੌਜ ਨੇ ਤਕਰੀਬਨ 30 ਇਸਰਾਏਲੀ
ਸਿਪਾਹੀ ਮਾਰ ਦਿੱਤੇ ਸਨ, "ਇਸ ਲਈ ਬਿਨਯਾਮੀਨ ਦੇ ਬੰਦੇ
ਆਖ ਰਹੇ ਸਨ, "ਅਸੀਂ ਜਿੱਤ ਰਹੇ ਹਾਂ, ਪਹਿਲਾਂ ਵਾਂਗ ਹੀ।" ਪਰ
ਫ਼ੇਰ ਸ਼ਹਿਰ ਤੋਂ ਧੂੰਏ ਦਾ ਇੱਕ ਵੱਡਾ ਬੱਦਲ ਉੱਠਣ ਲੱਗਿਆ।
ਬਿਨਯਾਮੀਨ ਦੇ ਬੰਦਿਆਂ ਨੇ ਪਿੱਛੇ ਮੁੜਕੇ ਧੂੰਏ ਵੱਲ ਦੇਖਿਆ।
ਸਾਰੇ ਸ਼ਹਿਰਾਂ ਨੂੰ ਅੱਗ ਲੱਗੀ ਹੋਈ ਸੀ। ਫ਼ੇਰ ਇਸਰਾਏਲ ਦੀ ਫ਼ੌਜ
ਭੱਜਣ ਤੋਂ ਹਟ ਗਈ। ਉਹ ਪਿੱਛੇ ਮੁੜ ਕੇ ਲੜਨ ਲੱਗ ਪਏ।
ਬਿਨਯਾਮੀਨ ਦੇ ਬੰਦੇ ਭੈਭੀਤ ਹੋ ਗਏ। ਹੁਣ ਉਨ੍ਹਾਂ ਨੂੰ ਪਤਾ
ਚੱਲਿਆ ਕਿ ਉਨ੍ਹਾਂ ਨਾਲ ਭਿਆਨਕ ਗੱਲ ਵਾਪਰ ਗਈ ਹੈ।

42ਇਸ ਲਈ ਬਿਨਯਾਮੀਨ ਦੀ ਫ਼ੌਜ ਇਸਰਾਏਲ ਦੀ ਫ਼ੌਜ ਤੋਂ
ਦੂਰ ਭੱਜ ਗਈ। ਉਹ ਮਾਰੂਥਲ ਵੱਲ ਭੱਜ ਗਈ। ਪਰ ਉਹ
ਲੜਾਈ ਤੋਂ ਨਹੀਂ ਬਚ ਸਕੇ। ਅਤੇ ਇਸਰਾਏਲ ਦੇ ਬੰਦੇ ਸ਼ਹਿਰਾਂ
ਵਿੱਚੋਂ ਨਿਕਲ ਆਏ ਅਤੇ ਉਨ੍ਹਾਂ ਨੂੰ ਮਾਰ ਮੁਕਾਇਆ।
43ਇਸਰਾਏਲ ਦੇ ਲੋਕਾਂ ਨੇ ਬਿਨਯਾਮੀਨ ਦੇ ਲੋਕਾਂ ਨੂੰ ਘੇਰ ਲਿਆ
ਅਤੇ ਉਨ੍ਹਾਂ ਦਾ ਪਿੱਛਾ ਕਰਨਾ ਸ਼ੁਰੂ ਕਰ ਦਿੱਤਾ। ਉਨ੍ਹਾਂ ਨੇ ਉਨ੍ਹਾਂ
ਨੂੰ ਅਰਾਮ ਨਹੀਂ ਕਰਨ ਦਿੱਤਾ। ਅਤੇ ਉਨ੍ਹਾਂ ਨੂੰ ਗਿਬਆਹ ਦੇ
ਪੂਰਬ ਵਾਲੇ ਪਾਸੇ ਵੱਲ ਹਰਾ ਦਿੱਤਾ। 44ਇਸ ਤਰ੍ਹਾਂ ਬਿਨਯਾਮੀਨ
ਦੀ ਫ਼ੌਜ ਦੇ 18,000 ਬਹਾਦਰ ਅਤੇ ਤਾਕਤਵਰ ਲੜਾਕੇ ਮਾਰੇ
ਗਏ।

45ਬਿਨਯਾਮੀਨ ਦੀ ਫ਼ੌਜ ਪਿੱਛੇ ਮੁੜ ਪਈ ਅਤੇ ਮਾਰੂਥਲ ਵੱਲ
ਭੱਜੀ। ਉਹ ਰਿਮੋਨ ਦੀ ਚੱਟਾਨ ਨਾਂ ਦੇ ਸਥਾਨ ਵੱਲ ਭੱਜੇ। ਪਰ
ਇਸਰਾਏਲ ਦੀ ਫ਼ੌਜ ਨੇ ਸੜਕਾਂ ਉੱਤੇ ਬਿਨਯਾਮੀਨ ਦੇ 5,000
ਸਿਪਾਹੀ ਮਾਰ ਦਿੱਤੇ। ਉਨ੍ਹਾਂ ਨੇ ਬਿਨਯਾਮੀਨ ਦੇ ਬੰਦਿਆਂ ਦਾ
ਪਿੱਛਾ ਕਰਨਾ ਜਾਰੀ ਰੱਖਿਆ। ਉਨ੍ਹਾਂ ਨੇ ਉਨ੍ਹਾਂ ਦਾ ਪਿੱਛਾ ਦੂਰ
ਗਿਦੋਮ ਨਾਂ ਦੇ ਸਥਾਨ ਤੱਕ ਕੀਤਾ। ਇਸਰਾਏਲ ਦੀ ਫ਼ੌਜ ਨੇ ਉਸ
ਥਾਂ ਉੱਤੇ ਬਿਨਯਾਮੀਨ ਦੇ ਹੋਰ 2,000 ਬੰਦੇ ਮਾਰ ਦਿੱਤੇ।

46ਉਸ ਦਿਨ ਬਿਨਯਾਮੀਨ ਦੀ ਫ਼ੌਜ ਦੇ 25,000 ਬੰਦੇ ਮਾਰੇ
ਗਏ। ਉਹ ਸਾਰੇ ਹੀ ਬੰਦੇ ਬਹਾਦਰੀ ਨਾਲ ਆਪਣੀਆਂ ਤਲਵਾਰਾਂ
ਸੰਗ ਲੜੇ। 47ਪਰ ਬਿਨਯਾਮੀਨ ਦੇ 600 ਬੰਦੇ ਮਾਰੂਥਲ ਵਿੱਚ
ਭੱਜ ਗਏ। ਉਹ ਰਿੰਮੋਨ ਦੀ ਚੱਟਾਨ ਨਾਂ ਦੇ ਸਥਾਨ ਉੱਤੇ ਗਏ
ਅਤੇ ਓਥੇ ਚਾਰ ਮਹੀਨੇ ਠਹਿਰੇ ਰਹੇ। 48ਇਸਰਾਏਲ ਦੇ ਬੰਦੇ
ਬਿਨਯਾਮੀਨ ਦੀ ਧਰਤੀ ਉੱਤੇ ਵਾਪਸ ਚਲੇ ਗਏ। ਉਨ੍ਹਾਂ ਨੇ, ਹਰ
ਸ਼ਹਿਰ ਵਿੱਚ ਜਿੱਥੇ ਵੀ ਉਹ ਗਏ, ਲੋਕਾਂ ਨੂੰ ਮਾਰ ਦਿੱਤਾ। ਉਨ੍ਹਾਂ
ਨੇ ਸਾਰੇ ਜਾਨਵਰ ਵੀ ਮਾਰ ਦਿੱਤੇ। ਜਿੱਥੇ ਵੀ ਉਹ ਗਏ ਉਨ੍ਹਾਂ ਨੇ
ਹਰੇਕ ਸ਼ਹਿਰ ਸਾੜ ਦਿੱਤਾ।

### ਬਿਨਯਾਮੀਨ ਦੇ ਆਦਮੀਆਂ ਲਈ ਪਤਨੀਆਂ

21 ਮਿਸਫ਼ਾਹ ਵਿਖੇ ਇਸਰਾਏਲ ਦੇ ਲੋਕਾਂ ਨੇ ਇੱਕ
ਇਕਰਾਰ ਕੀਤਾ। ਉਨ੍ਹਾਂ ਦਾ ਇਕਰਾਰ ਇਹ ਸੀ: "ਸਾਡੇ
ਵਿੱਚੋਂ ਕੋਈ ਵੀ ਬੰਦਾ ਆਪਣੀ ਧੀ ਦਾ ਰਿਸ਼ਤਾ ਬਿਨਯਾਮੀਨ ਦੇ
ਪਰਿਵਾਰ-ਸਮੂਹ ਨਾਲ ਨਹੀਂ ਕਰੇਗਾ।"

2ਇਸਰਾਏਲ ਦੇ ਲੋਕ ਬੈਤੇਲ ਸ਼ਹਿਰ ਵਿੱਚ ਗਏ। ਉੱਥੇ ਉਹ
ਸ਼ਾਮ ਤੱਕ ਪਰਮੇਸ਼ੁਰ ਦੇ ਅੱਗੇ ਬੈਠੇ ਰਹੇ। ਉਨ੍ਹਾਂ ਨੇ ਉੱਚੀਆਂ
ਆਵਾਜ਼ਾਂ ਵਿੱਚ ਪੁਕਾਰ ਕੀਤੀ ਅਤੇ ਜ਼ਾਰੋ-ਜ਼ਾਰ ਰੋਏ। 3ਉਨ੍ਹਾਂ ਨੇ
ਪਰਮੇਸ਼ੁਰ ਨੂੰ ਆਖਿਆ, "ਯਹੋਵਾਹ ਤੂੰ ਇਸਰਾਏਲ ਦਾ ਪਰਮੇਸ਼ੁਰ
ਹੈਂ। ਸਾਡੇ ਨਾਲ ਇਹ ਭਿਆਨਕ ਘਟਨਾ ਕਿਉਂ ਵਾਪਰੀ?
ਇਸਰਾਏਲ ਤੋਂ ਇੱਕ ਪਰਿਵਾਰ-ਸਮੂਹ ਅੱਡ ਕਿਉਂ ਹੋਵੇ?"

4ਦੂਸਰੇ ਦਿਨ ਸੁਵਖਤੇ ਹੀ, ਇਸਰਾਏਲ ਦੇ ਲੋਕਾਂ ਨੇ ਇੱਕ
ਜਗਵੇਦੀ ਉਸਾਰੀ। ਉਨ੍ਹਾਂ ਨੇ ਉਸ ਜਗਵੇਦੀ ਉੱਤੇ ਪਰਮੇਸ਼ੁਰ
ਅੱਗੇ ਹੋਮ ਦੀਆਂ ਭੇਟਾਂ ਅਤੇ ਸੁਖ-ਸਾਂਦ ਦੀਆਂ ਭੇਟਾਂ ਚੜ੍ਹਾਈਆਂ।
5ਫ਼ੇਰ ਇਸਰਾਏਲ ਦੇ ਲੋਕਾਂ ਨੇ ਆਖਿਆ, 'ਕੀ ਇਸਰਾਏਲ ਦਾ
ਕੋਈ ਹੋਰ ਵੀ ਪਰਿਵਾਰ-ਸਮੂਹ ਹੈ ਜੋ ਯਹੋਵਾਹ ਦੇ ਸਾਮ੍ਹਣੇ ਇਕਤ੍ਰ
ਹੋਣ ਲਈ ਨਹੀਂ ਆਇਆ?" ਉਨ੍ਹਾਂ ਨੇ ਇਹ ਸਵਾਲ ਇਸ ਲਈ
ਪੁੱਛਿਆ ਕਿਉਂ ਕਿ ਉਨ੍ਹਾਂ ਨੇ ਇੱਕ ਬੜਾ ਗੰਭੀਰ ਇਕਰਾਰ ਕੀਤਾ
ਸੀ। ਕਿ ਜਿਹੜਾ ਵੀ ਕੋਈ ਹੋਰਨਾਂ ਪਰਿਵਾਰ-ਸਮੂਹਾਂ ਦਾ ਸੰਗ
ਮਿਸਫ਼ਾਹ ਵਿਖੇ ਨਹੀਂ ਆਏਗਾ ਉਸਨੂੰ ਮਾਰ ਦਿੱਤਾ ਜਾਵੇਗਾ।

6ਫ਼ੇਰ ਇਸਰਾਏਲ ਦੇ ਲੋਕਾਂ ਨੇ ਬਿਨਯਾਮੀਨ ਦੇ ਲੋਕਾਂ, ਆਪਣੇ
ਰਿਸ਼ਤੇਦਾਰਾਂ ਲਈ ਅਫ਼ਸੋਸ ਮਨਾਇਆ। ਅਤੇ ਆਖਿਆ, "ਅੱਜ
ਇਸਰਾਏਲ ਤੋਂ ਇੱਕ ਪਰਿਵਾਰ-ਸਮੂਹ ਵੱਖ ਹੋ ਗਿਆ ਹੈ। 7ਅਸੀਂ
ਯਹੋਵਾਹ ਅੱਗੇ ਇਕਰਾਰ ਕੀਤਾ ਹੈ। ਅਸੀਂ ਇਕਰਾਰ ਕਰਦੇ ਹਾਂ
ਕਿ ਆਪਣੀਆਂ ਧੀਆਂ ਨੂੰ ਬਿਨਯਾਮੀਨ ਦੇ ਆਦਮੀਆਂ ਨਾਲ
ਵਿਆਹ ਨਹੀਂ ਕਰਨ ਦਿਆਂਗੇ। ਅਸੀਂ ਇਸ ਗੱਲ ਦਾ ਪੱਕ ਕਿਵੇਂ
ਕਰਾਂਗੇ ਕਿ ਬਿਨਯਾਮੀਨ ਦੇ ਆਦਮੀਆਂ ਨੂੰ ਪਤਨੀਆਂ ਮਿਲਣ?"

8ਤਾਂ ਇਸਰਾਏਲ ਦੇ ਲੋਕਾਂ ਨੇ ਪੁੱਛਿਆ, "ਇਸਰਾਏਲ ਦੇ
ਪਰਿਵਾਰ-ਸਮੂਹਾਂ ਵਿੱਚੋਂ ਕਿਹੜਾ ਪਰਿਵਾਰ ਇੱਥੇ ਮਿਸਫ਼ਾਹ ਵਿਖੇ
ਨਹੀਂ ਆਇਆ? ਅਸੀਂ ਸਾਰੇ ਹੀ ਯਹੋਵਾਹ ਅੱਗੇ ਇਕੱਠੇ ਹੋਕੇ
ਆਏ ਹਾਂ। ਅਵੱਸ਼ ਹੀ ਇੱਕ ਪਰਿਵਾਰ ਇੱਥੇ ਨਹੀਂ ਸੀ!" ਫ਼ੇਰ
ਉਨ੍ਹਾਂ ਨੂੰ ਪਤਾ ਚਲਿਆ ਕਿ ਯਾਬੇਸ਼ ਗਿਲਆਦ ਦੇ ਸ਼ਹਿਰ ਤੋਂ
ਕੋਈ ਵੀ ਇਸਰਾਏਲ ਦੇ ਹੋਰਨਾਂ ਲੋਕਾਂ ਦੇ ਇਕੱਠ ਵਿੱਚ ਆਕੇ
ਨਹੀਂ ਰਲਿਆ ਸੀ। 9ਇਸਰਾਏਲ ਦੇ ਲੋਕਾਂ ਨੇ ਗਿਣਤੀ ਕੀਤੀ
ਕਿ ਕਿਹੜਾ ਓਥੇ ਸੀ ਅਤੇ ਕਿਹੜਾ ਨਹੀਂ ਸੀ। ਉਨ੍ਹਾਂ ਨੂੰ ਪਤਾ
ਚਲਿਆ ਕਿ ਯਾਬੇਸ਼ ਗਿਲਆਦ ਦਾ ਓਥੇ ਕੋਈ ਵੀ ਬੰਦਾ ਨਹੀਂ
ਸੀ। 10ਇਸ ਲਈ ਇਸਰਾਏਲ ਦੇ ਲੋਕਾਂ ਨੇ ਯਾਬੇਸ਼ ਗਿਲਆਦ
ਸ਼ਹਿਰ ਵੱਲ 12,000 ਸਿਪਾਹੀ ਭੇਜੇ। ਉਨ੍ਹਾਂ ਨੇ ਉਨ੍ਹਾਂ ਸਿਪਾਹੀਆਂ
ਨੂੰ ਆਖਿਆ, "ਯਾਬੇਸ਼ ਗਿਲਆਦ ਨੂੰ ਜਾਓ ਅਤੇ ਆਪਣੀਆਂ

ਤਲਵਾਰਾਂ ਨਾਲ ਓਥੇ ਰਹਿਣ ਵਾਲੇ ਹਰ ਬੰਦੇ ਨੂੰ ਮਾਰ ਦਿਓ,
ਔਰਤਾਂ ਅਤੇ ਬੱਚਿਆਂ ਨੂੰ ਵੀ। 11ਤੁਹਾਨੂੰ ਇਹ ਅਵੱਸ਼ ਕਰਨਾ
ਚਾਹੀਦਾ ਹੈ! ਤੁਹਾਨੂੰ ਯਾਬੇਸ਼ ਗਿਲਆਦ ਦੇ ਹਰ ਆਦਮੀ ਨੂੰ
ਮਾਰ ਦੇਣਾ ਚਾਹੀਦਾ ਹੈ। ਹਰ ਓਸ ਔਰਤ ਨੂੰ ਮਾਰ ਦੇਣਾ ਚਾਹੀਦਾ
ਹੈ ਜਿਸਨੇ ਕਿਸੇ ਆਦਮੀ ਨਾਲ ਜਿਨਸੀ ਸੰਬੰਧ ਰਖੇ ਹੋਣ। ਪਰ
ਕਿਸੇ ਓਸ ਔਰਤ ਨੂੰ ਨਾ ਮਾਰਨਾ ਜਿਸਨੇ ਕਦੇ ਵੀ ਕਿਸੇ ਆਦਮੀ
ਨਾਲ ਜਿਨਸੀ ਸੰਬੰਧ ਨਾ ਰਖੇ ਹੋਣ।" ਇਸ ਲਈ ਸਿਪਾਹੀਆਂ ਨੇ
ਇਵੇਂ ਹੀ ਕੀਤਾ। 12ਉਨ੍ਹਾਂ 12,000 ਸਿਪਾਹੀਆਂ ਨੂੰ ਯਾਬੇਸ਼
ਗਿਲਆਦ ਨੂੰ ਸ਼ਹਿਰ ਵਿੱਚ 400 ਮੁਟਿਆਰਾਂ ਅਜਿਹੀਆਂ ਮਿਲੀਆਂ
ਜਿਨ੍ਹਾਂ ਨੇ ਕਦੇ ਵੀ ਕਿਸੇ ਆਦਮੀ ਨਾਲ ਸੰਭੋਗ ਨਹੀਂ ਸੀ ਕੀਤਾ।
ਸਿਪਾਹੀਆਂ ਨੇ ਇਨ੍ਹਾਂ ਔਰਤਾਂ ਨੂੰ ਸ਼ੀਲੋਹ ਦੇ ਡੇਰੇ ਵਿਖੇ ਲਿਆਂਦਾ।
ਸ਼ੀਲੋਹ ਕਨਾਨ ਦੀ ਧਰਤੀ ਉੱਤੇ ਹੈ।

13ਫ਼ੇਰ ਇਸਰਾਏਲ ਦੇ ਲੋਕਾਂ ਨੇ ਬਿਨਯਾਮੀਨ ਦੇ ਲੋਕਾਂ ਨੂੰ
ਇੱਕ ਸੁਨੇਹਾ ਘੱਲਿਆ। ਉਨ੍ਹਾਂ ਨੇ ਬਿਨਯਾਮੀਨ ਦੇ ਬੰਦਿਆਂ ਨਾਲ
ਅਮਨ ਦੀ ਪੇਸ਼ਕਸ਼ ਕੀਤੀ। ਬਿਨਯਾਮੀਨ ਦੇ ਆਦਮੀ ਰਿੰਮੋਨ ਦੀ
ਚੱਟਾਨ ਦੇ ਸਥਾਨ ਉੱਤੇ ਸਨ। 14ਇਸ ਲਈ ਬਿਨਯਾਮੀਨ ਦੇ
ਆਦਮੀ ਇਸਰਾਏਲ ਵਾਪਸ ਆ ਗਏ। ਇਸਰਾਏਲ ਦੇ ਲੋਕਾਂ ਨੇ
ਉਨ੍ਹਾਂ ਨੂੰ ਯਾਬੇਸ਼ ਗਿਲਆਦ ਦੀਆਂ ਉਹ ਔਰਤਾਂ ਦੇ ਦਿੱਤੀਆਂ
ਜਿਨ੍ਹਾਂ ਨੂੰ ਉਨ੍ਹਾਂ ਨੇ ਮਾਰਿਆ ਨਹੀਂ ਸੀ। ਪਰ ਬਿਨਯਾਮੀਨ ਦੇ
ਸਾਰੇ ਆਦਮੀਆਂ ਲਈ ਇਹ ਔਰਤਾਂ ਕਾਫ਼ੀ ਨਹੀਂ ਸਨ।

15ਇਸਰਾਏਲ ਦੇ ਲੋਕਾਂ ਨੂੰ ਬਿਨਯਾਮੀਨ ਦੇ ਲੋਕਾਂ ਉੱਤੇ ਅਫ਼ਸੋਸ
ਹੋਇਆ। ਕਿਉਂ ਕਿ ਯਹੋਵਾਹ ਨੇ ਇਸਰਾਏਲ ਦੇ ਪਰਿਵਾਰ-ਸਮੂਹਾਂ
ਦਰਮਿਆਨ ਵਿੱਥ ਬਣਾ ਦਿੱਤੀ ਸੀ। 16ਇਸਰਾਏਲ ਦੇ ਬਜ਼ੁਰਗਾਂ
ਨੇ ਆਖਿਆ, "ਬਿਨਯਾਮੀਨ ਦੇ ਪਰਿਵਾਰ-ਸਮੂਹ ਦੀਆਂ ਔਰਤਾਂ
ਮਾਰੀਆਂ ਜਾ ਚੁੱਕੀਆਂ ਹਨ। ਅਸੀਂ ਬਿਨਯਾਮੀਨ ਦੇ ਉਨ੍ਹਾਂ
ਆਦਮੀਆਂ ਲਈ, ਜਿਹੜੇ ਹਾਲੇ ਜਿਉਂਦੇ ਹਨ, ਔਰਤਾਂ ਕਿੱਥੋਂ
ਲਿਆ ਸਕਦੇ ਹਾਂ? 17ਬਿਨਯਾਮੀਨ ਦੇ ਉਨ੍ਹਾਂ ਆਦਮੀਆਂ ਨੂੰ
ਜਿਹੜੇ ਹਾਲੇ ਜਿਉਂਦੇ ਹਨ, ਆਪਣੇ ਪਰਿਵਾਰਾਂ ਦੀ ਲੀਹ ਤੋਰਨ
ਲਈ ਬੱਚਿਆਂ ਦੀ ਲੋੜ ਹੈ। ਅਜਿਹਾ ਅਵੱਸ਼ ਹੋਣਾ ਚਾਹੀਦਾ ਹੈ
ਤਾਂ ਜੋ ਇਸਰਾਏਲ ਦਾ ਇੱਕ ਪਰਿਵਾਰ-ਸਮੂਹ ਮਰੇ ਨਾ! 18ਪਰ
ਅਸੀਂ ਆਪਣੀਆਂ ਧੀਆਂ ਨੂੰ ਬਿਨਯਾਮੀਨ ਦੇ ਆਦਮੀਆਂ ਨਾਲ
ਸ਼ਾਦੀ ਕਰਨ ਦੀ ਇਜਾਜ਼ਤ ਨਹੀਂ ਦੇ ਸਕਦੇ। ਅਸੀਂ ਇਸ ਗੱਲ
ਦਾ ਇਕਰਾਰ ਕੀਤਾ ਹੈ ਉਸ ਬੰਦੇ ਦਾ ਬੁਰਾ ਹੋਵੇਗਾ ਜਿਹੜਾ
ਕਿਸੇ ਬਿਨਯਾਮੀਨ ਦੇ ਆਦਮੀ ਨੂੰ ਪਤਨੀ ਦੇਵੇਗਾ।" 19ਸਾਨੂੰ
ਇੱਕ ਵਿਚਾਰ ਸੁੱਝਿਆ ਹੈ! ਸ਼ੀਲੋਹ ਦੇ ਸ਼ਹਿਰ ਵਿਖੇ ਇਹ ਸਮਾਂ
ਯਹੋਵਾਹ ਦੇ ਪਰਬ ਦਾ ਹੈ। ਇਹ ਪਰਬ ਓਥੇ ਹਰ ਸਾਲ ਮਨਾਇਆ
ਜਾਂਦਾ ਹੈ।" ਸ਼ੀਲੋਹ ਦਾ ਸ਼ਹਿਰ ਬੈਤੇਲ ਸ਼ਹਿਰ ਦੇ ਉੱਤਰ ਵੱਲ
ਹੈ, ਅਤੇ ਉਸ ਸੜਕ ਦੇ ਪੂਰਬ ਵੱਲ ਹੈ ਜਿਹੜੀ ਬੈਤੇਲ ਤੋਂ ਸ਼ਕਮ
ਨੂੰ ਅਤੇ ਲਬੋਨਾਹ ਦੇ ਦੱਖਣ ਵੱਲ ਜਾਂਦੀ ਹੈ।

20ਇਸ ਲਈ ਬਜ਼ੁਰਗਾਂ ਨੇ ਬਿਨਯਾਮੀਨ ਦੇ ਆਦਮੀਆਂ ਨੂੰ
ਆਪਣੇ ਵਿਚਾਰ ਬਾਰੇ ਦੱਸਿਆ। ਉਨ੍ਹਾਂ ਆਖਿਆ, "ਜਾਓ ਅਤੇ
ਅੰਗੂਰਾਂ ਦੇ ਬਾਗ਼ ਵਿੱਚ ਜਾਕੇ ਛੁਪ ਜਾਓ। 21ਉਸ ਸਮੇਂ ਦਾ
ਧਿਆਨ ਰੱਖੋ ਜਦੋਂ ਉਤਸਵ ਵੇਲੇ ਮੁਟਿਆਰਾਂ ਨਾਚ ਵਿੱਚ ਹਿੱਸਾ
ਲੈਣ ਲਈ ਸ਼ੀਲੋਹ ਤੋਂ ਬਾਹਰ ਆਉਂਦੀਆਂ ਹਨ। ਫ਼ੇਰ ਅੰਗੂਰਾਂ
ਦੇ ਬਾਗ਼ਾਂ ਵਿੱਚੋਂ, ਜਿੱਥੇ ਤੁਸੀਂ ਛੁਪੇ ਹੋਏ ਹੋ, ਬਾਹਰ ਭੱਜ ਆਓ।
ਤੁਹਾਡੇ ਵਿੱਚੋਂ ਹਰੇਕ ਜਾਣੇ ਨੂੰ ਸ਼ੀਲੋਹ ਦੇ ਸ਼ਹਿਰ ਦੀ ਇੱਕ ਮੁਟਿਆਰ
ਫ਼ੜ ਲੈਣੀ ਚਾਹੀਦੀ ਹੈ। ਉਨ੍ਹਾਂ ਮੁਟਿਆਰਾਂ ਨੂੰ ਬਿਨਯਾਮੀਨ ਦੀ
ਧਰਤੀ ਉੱਤੇ ਲੈ ਜਾਇਓ ਅਤੇ ਉਨ੍ਹਾਂ ਨਾਲ ਵਿਆਹ ਕਰ ਲਿਓ।
22ਉਨ੍ਹਾਂ ਮੁਟਿਆਰਾਂ ਦੇ ਪਿਤਾ ਜਾਂ ਭਰਾ ਸਾਡੇ ਪਾਸ ਸ਼ਿਕਾਇਤ
ਲੈਕੇ ਆਉਣਗੇ। ਪਰ ਅਸੀਂ ਆਖਾਂਗੇ, 'ਬਿਨਯਾਮੀਨ ਦੇ
ਆਦਮੀਆਂ ਉੱਤੇ ਮਿਹਰਬਾਨੀ ਕਰੋ। ਉਨ੍ਹਾਂ ਨੂੰ ਉਨ੍ਹਾਂ ਮੁਟਿਆਰਾਂ
ਨਾਲ ਸ਼ਾਦੀ ਕਰ ਲੈਣ ਦਿਓ। ਉਨ੍ਹਾਂ ਨੇ ਤੁਹਾਡੀਆਂ ਔਰਤਾਂ
ਉਠਾਲੀਆਂ ਹਨ ਪਰ ਉਨ੍ਹਾਂ ਨੇ ਤੁਹਾਡੇ ਨਾਲ ਲੜਾਈ ਤਾਂ ਨਹੀਂ
ਕੀਤੀ। ਉਨ੍ਹਾਂ ਨੇ ਔਰਤਾਂ ਇਸ ਲਈ ਉਠਾਲੀਆਂ ਹਨ ਤਾਂ ਜੋ
ਤੁਹਾਡਾ ਪਰਮੇਸ਼ੁਰ ਨਾਲ ਕੀਤਾ ਇਕਰਾਰ ਨਾ ਟੁੱਟੇ। ਤੁਸੀਂ ਇਕਰਾਰ
ਕੀਤਾ ਸੀ ਕਿ ਤੁਸੀਂ ਉਨ੍ਹਾਂ ਨੂੰ ਸ਼ਾਦੀ ਕਰਨ ਲਈ ਔਰਤਾਂ ਨਹੀਂ
ਦੇਵੋਂਗੇ — ਤੁਸੀਂ ਬਿਨਯਾਮੀਨ ਦੇ ਆਦਮੀਆਂ ਨੂੰ ਔਰਤਾਂ ਦਿੱਤੀਆਂ
ਨਹੀਂ ਹਨ, ਉਨ੍ਹਾਂ ਨੇ ਤੁਹਾਡੇ ਕੋਲੋਂ ਔਰਤਾਂ ਖੋਹੀਆਂ ਹਨ! ਇਸ
ਲਈ ਤੁਹਾਡਾ ਇਕਰਾਰ ਨਹੀਂ ਟੁੱਟਿਆ।'"

23ਇਸ ਲਈ ਇਹੀ ਗੱਲ ਸੀ ਜਿਹੜੀ ਬਿਨਯਾਮੀਨ ਦੇ
ਪਰਿਵਾਰ-ਸਮੂਹ ਨੇ ਕੀਤੀ। ਜਦੋਂ ਮੁਟਿਆਰਾਂ ਨੱਚ ਰਹੀਆਂ ਸਨ
ਹਰੇਕ ਆਦਮੀ ਨੇ ਉਨ੍ਹਾਂ ਵਿੱਚੋਂ ਇੱਕ ਨੂੰ ਫ਼ੜ ਲਿਆ। ਉਹ ਉਨ੍ਹਾਂ
ਮੁਟਿਆਰਾਂ ਨੂੰ ਲੈ ਗਏ ਅਤੇ ਉਨ੍ਹਾਂ ਨਾਲ ਸ਼ਾਦੀ ਕਰ ਲਈ। ਉਹ
ਆਪਣੀ ਧਰਤੀ ਨੂੰ ਵਾਪਸ ਚਲੇ ਗਏ। ਬਿਨਯਾਮੀਨ ਦੇ ਆਦਮੀਆਂ
ਨੇ ਉਸ ਧਰਤੀ ਵਿੱਚ ਆਪਣੇ ਸ਼ਹਿਰ ਮੁੜ ਵਸਾਏ, ਅਤੇ ਸ਼ਹਿਰਾਂ
ਵਿੱਚ ਰਹਿਣ ਲੱਗੇ। 24ਫ਼ੇਰ ਇਸਰਾਏਲ ਦੇ ਲੋਕ ਘਰਾਂ ਨੂੰ, ਆਪਣੀ
ਖੁਦ ਦੀ ਧਰਤੀ ਤੇ ਆਪਣੇ ਖੁਦ ਦੇ ਪਰਿਵਾਰ-ਸਮੂਹ, ਅਤੇ ਆਪਣੇ
ਖੁਦ ਦੇ ਨਿਵਾਸ ਨੂੰ ਵਾਪਸ ਚਲੇ ਗਏ। 25ਉਨ੍ਹਾਂ ਦਿਨਾਂ ਵਿੱਚ
ਇਸਰਾਏਲ ਦੇ ਲੋਕਾਂ ਦਾ ਕੋਈ ਰਾਜਾ ਨਹੀਂ ਸੀ। ਇਸ ਲਈ ਹਰ
ਕੋਈ ਓਹੀ ਕਰਦਾ ਸੀ ਜਿਸਨੂੰ ਉਹ ਠੀਕ ਸਮਝਦਾ ਸੀ।

# ਰੂਥ

## ਯਹੂਦਾਹ ਵਿੱਚ ਅਕਾਲ

1 ਬਹੁਤ ਪਹਿਲਾਂ, ਨਿਆਂਕਾਰਾਂ ਦੇ ਸਮੇਂ ਵਿੱਚ, ਇੱਕ ਅਜਿਹਾ ਸਮਾਂ ਆਇਆ ਜਦੋਂ ਧਰਤੀ ਤੇ ਅਕਾਲ ਪੈ ਗਿਆ। ਇੱਕ ਆਦਮੀ ਯਹੂਦਾਹ ਵਿੱਚੋਂ ਬੈਤਲਹਮ ਤੋਂ ਆਪਣੀ ਪਤਨੀ ਅਤੇ ਦੋ ਪੁੱਤਰਾਂ ਸਮੇਤ ਮੋਆਬ ਦੀ ਧਰਤੀ ਤੇ ਰਹਿਣ ਲਈ ਗਿਆ। 2ਆਦਮੀ ਦਾ ਨਾਂ ਅਲੀਮਲਕ ਸੀ। ਉਸਦੀ ਪਤਨੀ ਦਾ ਨਾਂ ਨਾਓਮੀ ਸੀ ਅਤੇ ਉਸਦੇ ਪੁੱਤਰਾਂ ਦੇ ਨਾਂ ਮਹਿਲੋਨ ਅਤੇ ਕਿਲਉਨ ਸਨ। ਉਹ ਯਹੂਦਾਹ ਵਿੱਚ ਬੈਤਲਹਮ ਤੋਂ ਇਫ਼ਰਾਥੀ ਦੇ ਪਰਿਵਾਰ ਵਿੱਚੋਂ ਸਨ। ਉਹ ਮੋਆਬ ਦੀ ਧਰਤੀ ਵਿੱਚ ਜਾਕੇ ਵੱਸ ਗਏ।

3ਬਾਦ ਵਿੱਚ ਨਾਓਮੀ ਦਾ ਪਤੀ ਅਲੀਮਲਕ ਮਰ ਗਿਆ। ਇਸ ਲਈ ਸਿਰਫ ਨਾਓਮੀ ਅਤੇ ਉਸਦੇ ਦੋ ਪੁੱਤਰ ਪਿੱਛੇ ਰਹਿ ਗਏ। 4ਉਸਦੇ ਪੁੱਤਰਾਂ ਨੇ ਮੋਆਬ ਦੇ ਦੇਸ਼ ਦੀਆਂ ਔਰਤਾਂ ਨਾਲ ਸ਼ਾਦੀ ਕਰ ਲਈ। ਇੱਕ ਪਤਨੀ ਦਾ ਨਾਮ ਆਰਪਾਹ ਸੀ ਅਤੇ ਦੂਸਰੀ ਪਤਨੀ ਦਾ ਨਾਮ ਰੂਥ ਸੀ। ਉਹ ਮੋਆਬ ਵਿੱਚ ਦਸ ਵਰ੍ਹੇ ਰਹੇ, ਤਕਰੀਬਨ 5ਅਤੇ ਮਹਿਲੋਨ ਅਤੇ ਕਿਲਉਨ ਵੀ ਮਰ ਗਏ। ਇਸ ਲਈ ਨਾਓਮੀ ਆਪਣੇ ਪਤੀ ਅਤੇ ਦੋ ਪੁੱਤਰਾਂ ਤੋਂ ਬਿਨਾ ਇਕੱਲੀ ਰਹਿ ਗਈ।

## ਨਾਓਮੀ ਘਰ ਜਾਂਦੀ ਹੈ

6ਜਦੋਂ ਨਾਓਮੀ ਮੋਆਬ ਦੀ ਧਰਤੀ ਵਿੱਚ ਸੀ, ਉਸਨੇ ਸੁਣਿਆ ਕਿ ਯਹੋਵਾਹ ਨੇ ਆਪਣੇ ਲੋਕਾਂ ਦੀ ਸਹਾਇਤਾ ਕੀਤੀ ਸੀ ਅਤੇ ਉਨ੍ਹਾਂ ਨੂੰ ਯਹੂਦਾਹ ਵਿੱਚ ਭੋਜਨ ਦਿੱਤਾ ਸੀ। ਇਸ ਲਈ ਨਾਓਮੀ ਨੇ ਮੋਆਬ ਨੂੰ ਛੱਡ ਕੇ ਯਹੂਦਾਹ ਵਿੱਚ ਖੁਦ ਦੇ ਘਰ ਵਾਪਸ ਜਾਣ ਦਾ ਫ਼ੈਸਲਾ ਕੀਤਾ। ਉਸ ਦੀਆਂ ਨੂਹਾਂ ਨੇ ਵੀ ਉਸਦੇ ਨਾਲ ਹੀ ਜਾਣ ਦਾ ਫੈਸਲਾ ਕੀਤਾ। 7ਉਨ੍ਹਾਂ ਨੇ ਉਹ ਥਾਂ ਛੱਡ ਦਿੱਤੀ ਜਿਥੇ ਉਹ ਰਹਿ ਰਹੇ ਸਨ, ਅਤੇ ਯਹੂਦਾਹ ਦੀ ਧਰਤੀ ਤੇ ਪੈਦਲ ਵਾਪਸ ਜਾਣਾ ਸ਼ੁਰੂ ਕਰ ਦਿੱਤਾ।

8ਫੇਰ ਨਾਓਮੀ ਨੇ ਆਪਣੀਆਂ ਨੂਹਾਂ ਨੂੰ ਆਖਿਆ, "ਤੁਹਾਡੇ ਵਿੱਚੋਂ ਹਰੇਕ ਨੂੰ ਆਪਣੀ ਮਾਂ ਦੇ ਘਰ ਵਾਪਸ ਜਾਣਾ ਚਾਹੀਦਾ ਹੈ। ਤੁਸੀਂ ਮੇਰੇ ਅਤੇ ਮੇਰੇ ਸਵਰਗਵਾਸੀ ਪੁੱਤਰਾਂ ਨਾਲ ਬਹੁਤ ਚੰਗੀਆਂ ਰਹੀਆਂ ਹੋ। ਇਸ ਲਈ ਮੈਂ ਪ੍ਰਾਰਥਾਨਾ ਕਰਦੀ ਹਾਂ ਕਿ ਯਹੋਵਾਹ ਤੁਹਾਡੇ ਨਾਲ ਇਨਸਾਫ ਕਰੇਗਾ ਅਤੇ ਤੁਹਾਡੇ ਉੱਤੇ ਮਿਹਰ ਕਰੇਗਾ। 9ਮੈਂ ਪ੍ਰਾਰਥਾਨਾ ਕਰਦੀ ਹਾਂ ਕਿ ਉਹ ਤੁਹਾਨੂੰ ਇੱਕ ਚੰਗੇ ਪਤੀ ਨਾਲ ਇੱਕ ਘਰ ਵਿੱਚ ਅਰਾਮ ਲੱਭਣ ਵਿੱਚ ਮਦਦ ਕਰੇ।" ਨਾਓਮੀ ਨੇ ਆਪਣੀਆਂ ਨੂਹਾਂ ਨੂੰ ਚੁੰਮਿਆਂ ਅਤੇ ਉਹ ਸਾਰੀਆਂ ਰੋਣ ਲੱਗ ਪਈਆਂ।

10ਫੇਰ ਨੂਹਾਂ ਨੇ ਆਖਿਆ, "ਪਰ ਅਸੀਂ ਤਾਂ ਤੁਹਾਡੇ ਨਾਲ ਆਉਣਾ ਚਾਹੁੰਦੀਆਂ ਹਾਂ ਅਤੇ ਤੁਹਾਡੇ ਪਰਿਵਾਰ ਵਿੱਚ ਜਾਣਾ ਚਾਹੁੰਦੀਆਂ ਹਾਂ।"

11ਪਰ ਨਾਓਮੀ ਨੇ ਆਖਿਆ, "ਨਹੀਂ, ਧੀਓ, ਆਪੋ-ਆਪਣੇ ਘਰਾਂ ਨੂੰ ਵਾਪਸ ਜਾਉ। ਮੇਰੇ ਨਾਲ ਤੁਸੀਂ ਕਿਉਂ ਜਾਂਦੀਆਂ ਹੋ? ਮੈਂ ਤੁਹਾਡੀ ਸਹਾਇਤਾ ਨਹੀਂ ਕਰ ਸਕਦੀ। ਮੇਰੇ ਅੰਦਰ ਹੋਰ ਕੋਈ ਪੁੱਤਰ ਨਹੀਂ ਹਨ ਜਿਹੜੇ ਤੁਹਾਡੇ ਪਤੀ ਬਣ ਜਾਣ। 12ਮੇਰੀਓ ਧੀਓ, ਘਰ ਵਾਪਸ ਚਲੀਆਂ ਜਾਵੋ! ਮੈਂ ਇੰਨੀ ਬੁੱਢੀ ਹਾਂ ਕਿ ਹੋਰ ਨਵਾਂ ਪਤੀ ਨਹੀਂ ਬਣਾ ਸਕਦੀ। ਜੇ ਮੈਂ ਦੋਬਾਰਾ ਸ਼ਾਦੀ ਕਰਾਉਣ ਦੀ ਵੀ ਸੋਚਾਂ, ਤਾਂ ਵੀ ਮੈਂ ਤੁਹਾਡੀ ਕੋਈ ਮਦਦ ਨਹੀਂ ਕਰ ਸਕਦੀ। ਜੇ ਮੈਂ ਅੱਜ ਰਾਤ ਨੂੰ ਹੀ ਗਰਭਵਤੀ ਹੋ ਜਾਵਾਂ ਤੇ ਦੋ ਪੁੱਤਰ ਜਣਾਂ ਇਸ ਨਾਲ ਤੁਹਾਡੀ ਕੋਈ ਸਹਾਇਤਾ ਨਹੀ ਹੋਵੇਗੀ। 13ਕੀ ਤੁਸੀਂ ਉਨ੍ਹਾਂ ਦੇ ਵੱਡੇ ਹੋਣ ਤੱਕ ਲੰਮੇਂ ਸਮੇਂ ਲਈ ਇੰਤਜ਼ਾਰ ਕਰੋਂਗੀਆਂ? ਕੀ ਤੁਸੀਂ ਉਨ੍ਹਾਂ ਦੇ ਇੰਤਜ਼ਾਰ ਵਿੱਚ ਅਣਵਿਆਹੀਆਂ ਰਹੋਂਗੀਆਂ? ਨਹੀਂ, ਮੇਰੀਓ ਧੀਓ, ਇਹ ਮੈਨੂੰ ਤੁਹਾਡੇ ਹੋਣ ਨਾਲੋਂ ਵੀ ਵਧੇਰੇ ਉਦਾਸ ਕਰ ਦੇਵੇਗਾ। ਯਹੋਵਾਹ ਮੇਰੇ ਖਿਲਾਫ਼ ਪਰਤ ਗਿਆ ਹੈ।"

14ਇਸ ਲਈ ਉਹ ਔਰਤਾਂ ਫੇਰ ਬਹੁਤ ਰੋਈਆਂ। ਫੇਰ ਆਰਪਾਹ ਨੇ ਨਾਓਮੀ ਨੂੰ ਚੁੰਮਿਆ ਅਤੇ ਚਲੀ ਗਈ। ਪਰ ਰੂਥ ਨੇ ਉਸਨੂੰ ਜੱਫੀ ਪਾ ਲਈ ਅਤੇ ਠਹਿਰ ਗਈ। 15ਨਾਓਮੀ ਨੇ ਆਖਿਆ, "ਦੇਖ ਤੇਰੀ ਭਰਜਾਈ ਆਪਣੇ ਲੋਕਾਂ ਅਤੇ ਆਪਣੇ ਦੇਵਤਿਆਂ ਕੋਲ ਵਾਪਸ ਚਲੀ ਗਈ ਹੈ। ਇਸ ਲਈ ਤੈਨੂੰ ਵੀ ਇਵੇਂ ਹੀ ਕਰਨਾ ਚਾਹੀਦਾ ਹੈ।" 16ਪਰ ਰੂਥ ਨੇ ਆਖਿਆ, "ਮੈਨੂੰ ਤੈਨੂੰ ਛੱਡ ਕੇ ਜਾਣ ਲਈ ਮਜਬੂਰ ਨਾ ਕਰ! ਮੈਨੂੰ ਆਪਣੇ ਲੋਕਾਂ ਕੋਲ ਵਾਪਸ ਜਾਣ ਲਈ ਮਜਬੂਰ ਨਾ ਕਰੀਂ। ਮੈਨੂੰ ਆਪਣੇ ਨਾਲ ਆਉਣ ਦੇ। ਜਿਥੇ ਤੂੰ ਜਾਵੇਂਗੀ ਮੈਂ ਵੀ ਉਥੇ ਹੀ ਜਾਵਾਂਗੀ। ਜਿੱਥੇ ਤੂੰ ਰਹੇਂਗੀ ਮੈਂ ਵੀ ਉੱਥੇ ਹੀ ਰਹਾਂਗੀ। ਤੇਰੇ ਲੋਕ ਮੇਰੇ ਲੋਕ ਹੋਣਗੇ ਅਤੇ, ਤੇਰਾ ਪਰਮੇਸ਼ੁਰ, ਮੇਰਾ ਪਰਮੇਸ਼ੁਰ, ਹੋਵੇਗਾ। 17ਜਿਥੇ ਤੁਸੀਂ ਮਰੋਗੇ ਉਥੇ ਹੀ ਮੈਂ ਮਰਾਂਗੀ। ਅਤੇ ਉਥੇ ਹੀ ਮੈਨੂੰ ਦਫਨਾਇਆ ਜਾਵੇਗਾ। ਮੈਂ ਯਹੋਵਾਹ ਪਾਸੋਂ ਇਹ ਮੰਗ ਕਰਦੀ ਹਾਂ ਕਿ ਜੇ ਮੈਂ ਇਸ ਇਕਰਾਰ ਨੂੰ ਨਾ ਨਿਭਾਵਾਂ ਤਾਂ ਉਹ ਮੈਨੂੰ ਸਜ਼ਾ ਦੇਵੇ: ਸਿਰਫ ਮੌਤ ਹੀ ਸਾਨੂੰ ਵੱਖ ਕਰੇਗੀ। *"

---

**ਮੈਂ ਯਹੋਵਾਹ ਪਾਸੋਂ ... ਸਾਨੂੰ ਵੱਖ ਕਰੇਗੀ** ਮੂਲਅਰਥ, "ਯਹੋਵਾਹ ਮੇਰੇ ਨਾਲ ਅਜਿਹਾ ਕਰੇ, ਅਤੇ ਇਸਤੋਂ ਵੀ ਵਧੇਰੇ, ਜਦੋਂ ਤੱਕ ਮੌਤ ਸਾਨੂੰ ਵੱਖ ਨਹੀਂ ਕਰ ਦਿੰਦੀ।"

### ਘਰ ਵਾਪਸੀ

18ਨਾਓਮੀ ਨੇ ਦੇਖਿਆ ਕਿ ਰੂਥ ਉਸਦੇ ਨਾਲ ਜਾਣਾ ਬਹੁਤ
ਚਾਹੁੰਦੀ ਸੀ। ਇਸ ਲਈ ਨਾਓਮੀ ਨੇ ਉਸਦੇ ਨਾਲ ਦਲੀਲ ਬਾਜ਼ੀ
ਕਰਨੀ ਛੱਡ ਦਿੱਤੀ। 19ਨਾਓਮੀ ਅਤੇ ਰੂਥ ਸਫਰ ਕਰਦੀਆਂ
ਰਹੀਆਂ ਜਦੋਂ ਤੱਕ ਕਿ ਉਹ ਬੈਤਲਹਮ ਦੇ ਕਸਬੇ ਵਿੱਚ ਨਹੀਂ
ਪਹੁੰਚ ਗਈਆਂ। ਜਦੋਂ ਦੋਹਾਂ ਔਰਤਾਂ ਨੇ ਬੈਤਲਹਮ ਵਿੱਚ ਪ੍ਰਵੇਸ਼
ਕੀਤਾ ਸਾਰੇ ਲੋਕ ਬਹੁਤ ਉਤਸੁਕਤ ਸਨ। ਉਨ੍ਹਾਂ ਆਖਿਆ, "ਇਹ
ਤਾਂ ਨਾਓਮੀ ਹੈ?"

20ਪਰ ਨਾਓਮੀ ਨੇ ਲੋਕਾਂ ਨੂੰ ਆਖਿਆ, "ਮੈਨੂੰ ਨਾਓਮੀ ਨਾ
ਬੁਲਾਓ, ਮੈਨੂੰ ਮਾਰਾ ਬੁਲਾਉ। ਇਸੇ ਨਾਂ ਦੀ ਵਰਤੋਂ ਕਰੋ, ਕਿਉਂਕਿ
ਪਰਮੇਸ਼ੁਰ ਸਰਬ ਸ਼ਕਤੀਮਾਨ ਨੇ ਮੇਰੀ ਜਿੰਦਗੀ ਨੂੰ ਬਹੁਤ ਉਦਾਸ
ਬਣਾ ਦਿੱਤਾ ਹੈ। 21ਜਦੋਂ ਮੈਂ ਗਈ ਸੀ ਮੇਰੇ ਕੋਲ ਲੋੜੀਂਦੀਆਂ
ਸਾਰੀਆਂ ਚੀਜ਼ਾਂ ਸਨ। ਪਰ ਹੁਣ, ਯਹੋਵਾਹ ਮੈਨੂੰ ਖਾਲੀ ਹੱਥੀਂ
ਘਰ ਵਾਪਸ ਲਿਆਇਆ ਹੈ। ਉਸ ਨੇ ਮੈਨੂੰ ਉਦਾਸੀ ਦਿੱਤੀ ਹੈ,
ਤਾਂ ਤੁਸੀਂ ਮੈਨੂੰ 'ਖੁਸ਼' ਕਿਉਂ ਬੁਲਾਉਂਦੇ ਹੋ? ਪਰਮੇਸ਼ੁਰ ਸਰਬ
ਸ਼ਕਤੀਮਾਨ ਨੇ ਮੈਨੂੰ ਬਹੁਤ ਸਾਰੀਆਂ ਮੁਸੀਬਤਾਂ ਦਿੱਤੀਆਂ ਹਨ।"

22ਇਸ ਤਰ੍ਹਾਂ ਨਾਓਮੀ ਅਤੇ ਉਸਦੀ ਨੂੰਹ ਰੂਥ, ਮੋਆਬੀ ਔਰਤ,
ਮੋਆਬ ਦੀ ਧਰਤੀ ਤੋਂ ਯਹੂਦਾਹ ਵਿੱਚ ਬੈਤਲਹਮ ਨੂੰ ਜੌਆਂ ਦੀ
ਵਾਢੀ ਦੇ ਸ਼ੁਰੂ ਵਿੱਚ ਵਾਪਸ ਆ ਗਈਆਂ।

### ਰੂਥ ਬੋਅਜ਼ ਨੂੰ ਮਿਲਦੀ ਹੈ

2 ਬੈਤਲਹਮ ਵਿੱਚ ਇੱਕ ਅਮੀਰ ਆਦਮੀ ਰਹਿੰਦਾ ਸੀ।
ਉਸਦਾ ਨਾਂ ਬੋਅਜ਼ ਸੀ। ਬੋਅਜ਼ ਅਲੀਮਲਕ ਦੇ ਪਰਿਵਾਰ
ਵਿੱਚੋਂ ਨਾਓਮੀ ਦੇ ਨਜ਼ਦੀਕੀ ਰਿਸ਼ਤੇਦਾਰਾਂ ਵਿੱਚੋਂ ਸੀ।

2ਇੱਕ ਦਿਨ (ਮੋਆਬ ਦੀ ਔਰਤ) ਰੂਥ ਨੇ ਨਾਓਮੀ ਨੂੰ ਆਖਿਆ,
"ਮੇਰਾ ਖਿਆਲ ਹੈ ਕਿ ਮੈਨੂੰ ਖੇਤਾਂ ਵਿੱਚ ਜਾਣਾ ਚਾਹੀਦਾ ਹੈ।
ਸ਼ਾਇਦ ਮੈਨੂੰ ਕੋਈ ਅਜਿਹਾ ਬੰਦਾ ਮਿਲ ਜਾਵੇ ਜਿਹੜਾ ਮੇਰੇ ਉੱਤੇ
ਮਿਹਰਬਾਨ ਹੋਵੇ ਅਤੇ ਮੈਨੂੰ ਆਪਣੇ ਖੇਤਾਂ ਵਿੱਚੋਂ ਬਚੇ ਹੋਏ ਅਨਾਜ਼
ਨੂੰ ਇਕੱਠਾ ਕਰਨ ਦੇਵੇ।"

3ਨਾਓਮੀ ਨੇ ਆਖਿਆ, "ਚੰਗੀ ਗੱਲ ਹੈ ਧੀਏ ਜਾਇਆ।"

ਇਸ ਲਈ ਰੂਥ ਖੇਤਾਂ ਵੱਲ ਗਈ। ਉਸਨੇ ਉਨ੍ਹਾਂ ਕਾਮਿਆਂ ਦਾ
ਪਿੱਛਾ ਕੀਤਾ ਜਿਹੜੇ ਅਨਾਜ ਕੱਟ ਰਹੇ ਸਨ ਅਤੇ ਉਸਨੇ ਬਚਿਆ
ਹੋਇਆ ਅਨਾਜ ਇਕੱਠਾ ਕਰ ਲਿਆ।* ਗੱਲ ਇਸ ਤਰ੍ਹਾਂ ਹੋਈ
ਕਿ ਉਸ ਖੇਤ ਦਾ ਇੱਕ ਹਿੱਸਾ ਅਲੀਮਲਕ ਦੇ ਪਰਿਵਾਰ ਦੇ ਇੱਕ
ਬੰਦੇ ਬੋਅਜ਼ ਦਾ ਸੀ।

4ਬਾਦ ਵਿੱਚ ਬੋਅਜ਼ ਬੈਤਲਹਮ ਵਿੱਚੋਂ ਖੇਤ ਵੱਲ ਆਇਆ।
ਬੋਅਜ਼ ਨੇ ਆਪਣੇ ਕਾਮਿਆਂ ਨਾਲ ਦੁਆ ਸਲਾਮ ਕੀਤੀ। ਉਸਨੇ
ਆਖਿਆ, "ਯਹੋਵਾਹ ਤੁਹਾਡੇ ਅੰਗ ਸੰਗ ਰਹੇ!"

ਅਤੇ ਕਾਮਿਆਂ ਨੇ ਜਵਾਬ ਦਿੱਤਾ, "ਅਤੇ ਯਹੋਵਾਹ ਤੈਨੂੰ ਅਸੀਸ
ਦੇਵੇ।"

5ਫੇਰ ਬੋਅਜ਼ ਨੇ ਆਪਣੇ ਉਸ ਨੋਕਰ ਨਾਲ ਗੱਲ ਕੀਤੀ ਜਿਹੜਾ
ਕਾਮਿਆਂ ਦਾ ਨਿਗਰਾਨ ਸੀ। ਉਸਨੇ ਪੁੱਛਿਆ, "ਔਹ ਕਿਸ ਦੀ
ਕੁੜੀ ਹੈ?" 6ਨੌਕਰ ਨੇ ਜਵਾਬ ਦਿੱਤਾ, "ਉਹ ਮੋਆਬੀ ਔਰਤ ਹੈ
ਜਿਹੜੀ ਨਾਓਮੀ ਦੇ ਨਾਲ ਮੋਆਬ ਦੀ ਧਰਤੀ ਤੋਂ ਆਈ ਹੈ।
7ਉਹ ਮੇਰੇ ਕੋਲ ਆਈ ਅਤੇ ਪੁੱਛਿਆ ਕੀ ਉਹ ਕਾਮਿਆਂ ਦੁਆਰਾ
ਛੱਡਿਆ ਹੋਇਆ ਆਨਾਜ਼ ਇਕੱਠਾ ਕਰ ਸਕਦੀ ਹੈ, ਉਸਨੇ,
ਸ਼ਰਣ-ਸਥਾਨ ਵਿੱਚ ਥੋੜਾ ਜਿਹਾ ਅਰਾਮ ਕਰਨ ਤੇ ਇਲਾਵਾ,
ਸਵੇਰੇ ਤੋਂ ਲੈ ਕੇ ਹੁਣ ਤਾਈਂ ਕੰਮ ਕੀਤਾ ਹੈ।"

8ਤਾਂ ਬੋਅਜ਼ ਨੇ ਰੂਥ ਨੂੰ ਆਖਿਆ, "ਸੁਣ, ਮੇਰੀਏ ਧੀਏ। ਆਪਣੇ
ਲਈ ਅਨਾਜ ਇਕੱਠਾ ਕਰਨ ਵਾਸਤੇ ਇੱਥੇ ਮੇਰੇ ਖੇਤ ਵਿੱਚ ਠਹਿਰ
ਜਾ। ਤੈਨੂੰ ਕਿਸੇ ਹੋਰ ਵਿਅਕਤੀ ਦੇ ਖੇਤ ਵਿੱਚ ਜਾਣ ਦੀ ਲੋੜ
ਨਹੀਂ। ਮੇਰੀਆਂ ਕਾਮੀਆਂ ਦੇ ਮਗਰ-ਮਗਰ ਚੱਲਦੀ ਜਾ। 9ਇਹ
ਦੇਖ ਕਿ ਉਹ ਕਿਹੜੇ ਖੇਤ ਵੱਲ ਜਾਂਦੀਆਂ ਹਨ ਅਤੇ ਉਨ੍ਹਾਂ ਦੇ
ਪਿੱਛੇ ਜਾ। ਮੈਂ ਨੌਜਵਾਨਾਂ ਨੂੰ ਚਿਤਾਵਨੀ ਦੇ ਦਿੱਤੀ ਹੈ ਕਿ ਤੈਨੂੰ
ਤੰਗ ਨਾ ਕਰਨ। ਜਦੋਂ ਤੈਨੂੰ ਪਿਆਸ ਲੱਗੇ ਤਾਂ ਉਸੇ ਘੜੇ ਵਿੱਚੋਂ
ਪਾਣੀ ਪੀ ਲਵੀਂ ਜਿਸ ਵਿੱਚੋਂ ਮੇਰੇ ਆਦਮੀ ਪੀਂਦੇ ਹਨ।"

10ਫੇਰ ਰੂਥ ਨੇ ਝੁਕ ਕੇ ਪ੍ਰਣਾਮ ਕੀਤਾ। ਉਸਨੇ ਬੋਅਜ਼ ਨੂੰ
ਆਖਿਆ, "ਮੈਨੂੰ ਹੈਰਾਨੀ ਹੈ ਕਿ ਤੁਸੀਂ ਮੇਰੇ ਵੱਲ ਧਿਆਨ ਕਰ
ਲਿਆ! ਮੈਂ ਤਾਂ ਅਜਨਬੀ ਹਾਂ ਪਰ ਤੁਸੀਂ ਮੇਰੇ ਉੱਪਰ ਬਹੁਤ
ਮਿਹਰਬਾਨੀ ਕੀਤੀ ਹੈ।"

11ਬੋਅਜ਼ ਨੇ ਉਸਨੂੰ ਜਵਾਬ ਦਿੱਤਾ, "ਮੈਨੂੰ ਉਸ ਸਾਰੀ ਸਹਾਇਤਾ
ਬਾਰੇ ਪਤਾ ਹੈ ਜਿਹੜੀ ਤੂੰ ਆਪਣੀ ਸੱਸ ਨਾਓਮੀ ਨੂੰ ਦਿੱਤੀ ਹੈ।
ਮੈਂ ਜਾਣਦਾ ਹਾਂ ਕਿ ਤੂੰ ਉਦੋਂ ਵੀ ਉਸਦੀ ਸਹਾਇਤਾ ਕੀਤੀ ਜਦੋਂ
ਤੇਰੇ ਪਤੀ ਦਾ ਦੇਹਾਂਤ ਹੋ ਗਿਆ। ਅਤੇ ਮੈਂ ਜਾਣਦਾ ਹਾਂ ਕਿ ਤੂੰ
ਆਪਣੇ ਮਾਤਾ ਪਿਤਾ ਅਤੇ ਆਪਣੇ ਦੇਸ ਨੂੰ ਛੱਡ ਕੇ ਇਸ ਦੇਸ
ਵਿੱਚ ਆ ਗਈ ਹੈਂ। ਤੂੰ ਇਸ ਦੇਸ ਦੇ ਕਿਸੇ ਹੋਰ ਬੰਦੇ ਨੂੰ ਨਹੀਂ
ਜਾਣਦੀ ਸੀ ਪਰ ਤੂੰ ਨਾਓਮੀ ਦੇ ਨਾਲ ਇਥੇ ਆ ਗਈ। 12ਯਹੋਵਾਹ
ਤੈਨੂੰ ਇਨ੍ਹਾਂ ਸਾਰੇ ਨੇਕ ਕੰਮਾਂ ਦਾ ਫਲ ਦੇਵੇਗਾ ਜੋ ਤੂੰ ਕੀਤੇ ਹਨ।
ਤੈਨੂੰ ਯੋਹਵਾਹ, ਇਸਰਾਏਲ ਦਾ ਪਰਮੇਸ਼ੁਰ ਪੂਰਾ ਇਵਜ਼ਾਨਾ
ਦੇਵੇਗਾ। ਤੂੰ ਉਸ ਪਾਸ ਸਰਣ ਲਈ ਹੈ। ਅਤੇ ਉਹ ਤੇਰੀ ਰੱਖਿਆ
ਕਰੇਗਾ।"

13ਤਾਂ ਰੂਥ ਨੇ ਆਖਿਆ, "ਸ਼੍ਰੀਮਾਨ ਜੀ ਤੁਸੀਂ ਮੇਰੇ ਉੱਪਰ
ਬਹੁਤ ਮਿਹਰਬਾਨ ਹੋ। ਮੈਂ ਤਾਂ ਸਿਰਫ ਇਕ ਨੌਕਰ ਹਾਂ। ਮੈਂ ਤੁਹਾਡੇ
ਕਿਸੇ ਇੱਕ ਨੌਕਰ ਦੇ ਵੀ ਬਰਾਬਰ ਨਹੀਂ ਹਾਂ। ਪਰ ਤੁਸੀਂ ਮੈਨੂੰ
ਮਿਹਰ ਭਰੇ ਸ਼ਬਦ ਆਖੇ ਨੇ ਅਤੇ ਮੈਨੂੰ ਹੌਸਲਾ ਦਿੱਤਾ ਹੈ।

14ਦੁਪਹਿਰ ਦੀ ਰੋਟੀ ਸਮੇਂ ਬੋਅਜ਼ ਨੇ ਰੂਥ ਨੂੰ ਆਖਿਆ, "ਇਥੇ
ਆ ਜਾ! ਸਾਡੀ ਰੋਟੀ ਵਿੱਚੋਂ ਕੁਝ ਖਾ ਲੈ। ਇਥੇ ਆਪਣੀ ਰੋਟੀ
ਸਾਡੇ ਸਿਰਕੇ ਵਿੱਚ ਡੁਬੋ ਲੈ।"

ਇਸ ਲਈ ਰੂਥ ਕਾਮਿਆਂ ਦੇ ਨਾਲ ਹੀ ਬੈਠ ਗਈ। ਬੋਅਜ਼ ਨੇ
ਉਸਨੂੰ ਕੁਝ ਭੁਜਿਆ ਹੋਇਆ ਅਨਾਜ ਦਿੱਤਾ। ਰੂਥ ਨੇ ਪੇਟ ਭਰ
ਕੇ ਖਾਧਾ ਅਤੇ ਕੁਝ ਭੋਜਨ ਬਚ ਰਿਹਾ। 15ਫੇਰ ਰੂਥ ਉਠ ਖਲੋਈ
ਅਤੇ ਕੰਮ ਉੱਤੇ ਵਾਪਸ ਚਲੀ ਗਈ।

ਫੇਰ ਬੋਅਜ਼ ਨੇ ਆਪਣੇ ਨੋਕਰਾਂ ਨੂੰ ਆਖਿਆ, "ਰੂਥ ਨੂੰ ਅਨਾਜ
ਦੀਆਂ ਢੇਰੀਆਂ ਦੇ ਲਾਗਿਉਂ ਵੀ ਇਕੱਠਾ ਕਰਨ ਦਿਉ। ਉਸਨੂੰ

---

**ਬਚਿਆ ਹੋਇਆ ਅਨਾਜ ਇਕੱਠਾ ਕਰ ਲਿਆ** ਇਹ ਬਿਧੀ ਸੀ ਕਿ ਕਿਸਾਨ ਨੂੰ ਵਾਢੀ ਦੌਰਾਨ ਕੁਝ ਅਨਾਜ਼ ਖੇਤ ਵਿੱਚ ਛੱਡਣਾ ਪੈਂਦਾ ਸੀ। ਇਹ ਅਨਾਜ਼ ਇਸ ਲਈ ਛੱਡਿਆ ਜਾਂਦਾ ਸੀ ਤਾਂ ਜੋ ਗਰੀਬ ਨੂੰ ਕੁਝ ਖਾਣ ਲਈ ਮਿਲ ਸਕੇ। ਲੇਵੀਆਂ 19:9; 23:22.

ਰੋਕਿਉ ਨਾ। 16ਜ਼ਮੀਨ ਉੱਤੇ ਕੁਝ ਅਨਾਜ਼ ਨਾਲ ਭਰੇ ਸਿੱਟੇ ਸੁੱਟ
ਕੇ ਉਸਦਾ ਕੰਮ ਆਸਾਨ ਕਰ ਦਿਉ। ਉਸਨੂੰ ਇਹ ਅਨਾਜ਼ ਇਕੱਠਾ
ਕਰ ਲੈਣ ਦਿਓ ਅਤੇ ਉਸਨੂੰ ਤੰਗ ਨਾ ਕਰਿਓ।"

### ਨਾਓਮੀ ਬੋਅਜ਼ ਬਾਰੇ ਸੁਣਦੀ ਹੈ

17ਰੂਥ ਨੇ ਸ਼ਾਮ ਤੱਕ ਖੇਤਾਂ ਵਿਚ ਕੰਮ ਕੀਤਾ। ਫੇਰ ਉਸਨੇ
ਅਨਾਜ ਨੂੰ ਤੂੜੀ ਨਾਲੋਂ ਵੱਖ ਕੀਤਾ। ਉਸ ਦੇ ਕੋਲ ਲੱਗਭਗ 10
ਕਿੱਲੋ ਜੌਂ ਸਨ। 18ਰੂਥ ਉਹ ਅਨਾਜ ਚੁੱਕ ਕੇ ਸ਼ਹਿਰ ਲੈ ਗਈ
ਆਪਣੀ ਸੱਸ ਨੂੰ ਇਹ ਦਿਖਾਉਣ ਲਈ ਕਿ ਉਸਨੇ ਕੀ ਇਕੱਠਾ
ਕੀਤਾ ਹੈ। ਉਸਨੇ ਉਸਨੂੰ ਕੁਝ ਭੋਜਣ ਵੀ ਦਿੱਤਾ ਜਿਹੜਾ ਦੁਪਹਿਰ
ਦੇ ਭੋਜਨ ਵਿੱਚੋਂ ਬਚ ਗਿਆ ਸੀ।

19ਉਸਦੀ ਸੱਸ ਨੇ ਉਸਨੂੰ ਪੁਛਿਆ, "ਇਹ ਸਾਰਾ ਅਨਾਜ ਤੂੰ
ਕਿੱਥੇ ਇਕੱਠਾ ਕੀਤਾ ਹੈ? ਤੂੰ ਕਿਥੇ ਕੰਮ ਕੀਤਾ? ਉਸ ਆਦਮੀ ਨੂੰ
ਅਸੀਸ ਦੇ ਜਿਸਨੇ ਤੇਰੇ ਵੱਲ ਧਿਆਨ ਦਿੱਤਾ।"

ਫੇਰ ਰੂਥ ਨੇ ਉਸਨੂੰ ਦੱਸਿਆ ਕਿ ਉਸਨੇ ਕਿਸਦੇ ਨਾਲ ਕੰਮ
ਕੀਤਾ ਸੀ। ਉਸਨੇ ਆਖਿਆ, "ਅੱਜ ਮੈਂ ਜਿਸ ਬੰਦੇ ਨਾਲ ਕੰਮ
ਕੀਤਾ ਹੈ ਉਸਦਾ ਨਾਮ ਬੋਅਜ਼ ਹੈ।"

ਨਾਓਮੀ ਨੇ ਆਪਣੀ ਨੂੰਹ ਨੂੰ ਆਖਿਆ, "ਯਹੋਵਾਹ ਉਸਦਾ
ਭਲਾ ਕਰੇ! ਉਸਨੇ ਜਿਉਂਦਿਆਂ ਅਤੇ ਮੁਰਦਿਆਂ ਦੋਹਾਂ ਉੱਤੇ ਮਿਹਰ
ਕੀਤੀ ਹੈ।" 20ਫੇਰ ਨਾਓਮੀ ਨੇ ਆਪਣੀ ਨੂੰਹ ਨੂੰ ਆਖਿਆ, "ਬੋਅਜ਼
ਸਾਡੇ ਰਿਸ਼ਤੇਦਾਰਾਂ ਵਿੱਚੋਂ ਹੈ। ਬੋਅਜ਼ ਸਾਡੇ ਰੱਖਿਅਕਾਂ ਵਿੱਚੋਂ ਹੈ।"*

21ਫੇਰ ਰੂਥ ਨੇ ਆਖਿਆ, "ਬੋਅਜ਼ ਨੇ ਮੈਨੂੰ ਇਹ ਵੀ ਆਖਿਆ
ਸੀ ਕਿ ਮੈਂ ਫੇਰ ਆਵਾਂ ਅਤੇ ਕੰਮ ਕਰਦੀ ਰਹਾਂ। ਬੋਅਜ਼ ਨੇ ਆਖਿਆ
ਸੀ ਕਿ ਮੈਂ ਫਸਲ ਦੀ ਪੂਰੀ ਵਾਢੀ ਹੋਣ ਤੀਕ ਉਸਦੇ ਨੋਕਰਾਂ
ਨਾਲ ਨੇੜੇ ਰਹਿ ਕੇ ਕੰਮ ਕਰਾਂ।"

22ਫੇਰ ਨਾਓਮੀ ਨੇ ਆਪਣੀ ਨੂੰਹ ਰੂਥ ਨੂੰ ਆਖਿਆ "ਤੇਰੇ
ਲਈ ਉਸ ਦੀਆਂ ਕਾਮੀਆਂ ਨਾਲ ਕੰਮ ਕਰਦੇ ਰਹਿਣਾ ਚੰਗੀ
ਗੱਲ ਹੈ। ਜੇ ਤੂੰ ਕਿਸੇ ਹੋਰ ਦੇ ਖੇਤ ਵਿੱਚ ਕੰਮ ਕਰੇਂਗੀ ਤਾਂ ਕੋਈ
ਬੰਦਾ ਤੈਨੂੰ ਨੁਕਸਾਨ ਵੀ ਪੁਚਾ ਸਕਦਾ ਹੈਂ।" 23ਇਸ ਤਰ੍ਹਾਂ ਰੂਥ
ਨੇ ਬੋਅਜ਼ ਦੀਆਂ ਕਾਮੀਆਂ ਨਾਲ ਨੇੜੇ ਹੋਕੇ ਕੰਮ ਕਰਨਾ ਜਾਰੀ
ਰਖਿਆ। ਉਸਨੇ ਜੌਆਂ ਦੀ ਫਸਲ ਦੀ ਵਾਢੀ ਹੋਣ ਤੱਕ ਅਨਾਜ
ਇਕੱਠਾ ਕੀਤਾ। ਉਸਨੇ ਕਣਕ ਦੀ ਵਾਢੀ ਦੇ ਅੰਤ ਤੱਕ ਵੀ ਉਥੇ
ਕੰਮ ਕੀਤਾ। ਰੂਥ ਆਪਣੀ ਸੱਸ ਨਾਓਮੀ ਦੇ ਨਾਲ ਰਹਿੰਦੀ ਰਹੀ।

### ਖਲਵਾੜਾ

3 ਫੇਰ ਰੂਥ ਦੀ ਸੱਸ ਨਾਓਮੀ ਨੇ ਉਸਨੂੰ ਆਖਿਆ, "ਮੇਰੀਏ
ਧੀਏ, ਮੈਨੂੰ ਤੇਰੇ ਲਈ ਇੱਕ ਚੰਗਾ ਪਤੀ ਲੱਭਣ ਦੇ ਜੋ ਤੇਰੇ
ਲਈ ਪ੍ਰਬੰਧ ਕਰੇਗਾ, ਤਾਂ ਜੋ ਤੈਨੂੰ ਸ਼ਾਂਤੀ ਅਤੇ ਅਰਾਮ ਮਿਲ ਸਕੇ।
2ਹੋ ਸਕਦਾ ਬੋਅਜ਼ ਹੀ ਢੁਕਵਾਂ ਆਦਮੀ ਹੋਵੇ। ਬੋਅਜ਼ ਸਾਡਾ
ਨਜ਼ਦੀਕੀ ਰਿਸ਼ਤੇਦਾਰ ਹੈ ਅਤੇ ਤੂੰ ਉਸਦੀਆਂ ਕਾਮੀਆਂ ਨਾਲ
ਕੰਮ ਕੀਤਾ ਹੈ। ਅੱਜ, ਉਹ ਆਪਣੇ ਖਲਵਾੜੇ ਵਿੱਚ ਜੌਂ ਨੂੰ ਫ਼ਟਕ
ਰਿਹਾ ਹੋਵੇਗਾ। 3ਜਾ ਅਤੇ ਨਹਾ ਕੇ ਅਤਰ ਛਿੜਕ ਲੈ ਚੰਗੇ ਕਪੜੇ
ਪਾ ਅਤੇ ਖਲਵਾੜੇ ਵੱਲ ਚਲੀ ਜਾ, ਪਰ ਤੂੰ ਉਨੀ ਦੇਰ ਬੋਅਜ਼ ਨੂੰ
ਨਜ਼ਰ ਨਾ ਆਵੀਂ ਜਦੋਂ ਤੱਕ ਉਹ ਰਾਤ ਦਾ ਖਾਣਾ ਖਤਮ ਨਾ
ਕਰ ਲਵੇ। 4ਖਾਣ ਤੋਂ ਬਾਦ ਉਹ ਅਰਾਮ ਕਰਨ ਲਈ ਲੇਟ
ਜਾਵੇਗਾ ਉੱਥੇ ਜਾਵੀਂ ਅਤੇ ਉਸ ਦਿਆਂ ਪੈਰਾਂ ਤੋਂ ਵਸਤਰ ਹਟਾ
ਦੇਵੀਂ। ਫਿਰ ਬੋਅਜ਼ ਨਾਲ ਲੇਟ ਜਾਵੀਂ। ਫੇਰ ਉਹ ਤੈਨੂੰ ਦੱਸੇਗਾ
ਕਿ ਕੀ ਕਰਨਾ ਹੈ।

5ਰੂਥ ਨੇ ਜਵਾਬ ਦਿੱਤਾ, "ਜੋ ਤੁਸੀਂ ਆਖਿਆ ਹੈ ਮੈਂ ਉਵੇਂ ਹੀ
ਕਰਾਂਗੀ।"

6ਇਸ ਲਈ ਰੂਥ ਖਲਵਾੜੇ ਵੱਲ ਗਈ। ਰੂਥ ਨੇ ਉਹ ਸਭ
ਕੁਝ ਕੀਤਾ ਜੋ ਉਸਦੀ ਸੱਸ ਨੇ ਕਰਨ ਲਈ ਆਖਿਆ ਸੀ।
7ਖਾਣ-ਪੀਣ ਤੋਂ ਬਾਦ ਬੋਅਜ਼ ਬਹੁਤ ਸੰਤੁਸ਼ਟ ਹੋ ਗਿਆ। ਬੋਅਜ਼
ਅਨਾਜ ਦੇ ਢੇਰ ਨੇੜੇ ਲੇਟ ਗਿਆ। ਫੇਰ ਰੂਥ ਬਹੁਤ ਚੁੱਪ-ਚਾਪ
ਉਸਦੇ ਕੋਲ ਗਈ ਅਤੇ ਉਸਦੇ ਪੈਰਾਂ ਤੋਂ ਵਸਤਰ ਹਟਾ ਦਿੱਤਾ।
ਰੂਥ ਉਸਦੇ ਪੈਰਾਂ ਕੋਲ ਲੇਟ ਗਈ।

8ਅੱਧੀ ਰਾਤ ਵੇਲੇ ਬੋਅਜ਼ ਨੇ ਪਾਸਾ ਪਰਤਿਆ ਆਪਣੀ ਨੀਂਦ
ਵਿੱਚ ਅਤੇ ਉੱਠ ਖੜਾ ਹੋਇਆ। ਉਹ ਬਹੁਤ ਹੈਰਾਨ ਹੋ ਗਿਆ।
ਉਸਦੇ ਪੈਰਾਂ ਨੇੜੇ ਇੱਕ ਔਰਤ ਲੇਟੀ ਹੋਈ ਸੀ। 9ਬੋਅਜ਼ ਨੇ
ਆਖਿਆ, "ਤੂੰ ਕੌਣ ਹੈ?"

ਉਸਨੇ ਆਖਿਆ, "ਮੈਂ ਤੁਹਾਡੀ ਨੌਕਰਾਨੀ ਰੂਥ ਹਾਂ ਮੇਰੇ ਉਪਰ
ਆਪਣੀ ਚਾਦਰ ਪਾ ਦਿਉ ਤੁਸੀਂ ਮੇਰੇ ਰਾਖੇ ਹੋ।

10ਤਾਂ ਬੋਅਜ਼ ਨੇ ਆਖਿਆ, "ਮੁਟਿਆਰੇ ਯਹੋਵਾਹ ਤੇਰਾ ਭਲਾ
ਕਰੇ। ਤੂੰ ਮੇਰੇ ਉੱਤੇ ਬਹੁਤ ਮਿਹਰਬਾਨ ਰਹੀਂ ਹੈ ਮੇਰੇ ਲਈ ਤੇਰੀ
ਮਿਹਰਬਾਨੀ ਉਸ ਮਿਹਰਬਾਨੀ ਨਾਲੋਂ ਵਡੇਰੀ ਹੈ ਜਿਹੜੀ ਤੂੰ ਸ਼ੁਰੂ
ਵਿੱਚ ਨਾਓਮੀ ਉੱਤੇ ਕੀਤੀ ਸੀ। ਤੂੰ ਸ਼ਾਦੀ ਲਈ ਕਿਸੇ ਅਮੀਰ ਜਾਂ
ਗਰੀਬ ਜਵਾਨ ਆਦਮੀ ਨੂੰ ਵੀ ਚੁਣ ਸਕਦੀ ਸੀ ਪਰ ਤੂੰ ਅਜਿਹਾ
ਨਹੀਂ ਕੀਤਾ। 11ਹੁਣ, ਮੁਟਿਆਰੇ ਭੈਭੀਤ ਨਾ ਹੋ ਜੋ ਤੂੰ ਆਖੇਗੀ
ਮੈਂ ਉਹੀ ਕਰਾਂਗਾ। ਸਾਡੇ ਕਸਬੇ ਦੇ ਸਾਰੇ ਲੋਕ ਜਾਣਦੇ ਹਨ ਕਿ
ਤੂੰ ਬਹੁਤ ਚੰਗੀ ਔਰਤ ਹੈ। 12ਅਤੇ ਇਹ ਸੱਚ ਹੈ ਕਿ ਮੈਂ ਨਜ਼ਦੀਕੀ
ਰਿਸ਼ਤੇਦਾਰ ਹਾਂ। ਪਰ ਇੱਥੇ ਇੱਕ ਆਦਮੀ ਹੈ ਜਿਹੜਾ ਮੇਰੇ ਨਾਲੋਂ
ਵਧੇਰੇ ਤੇਰਾ ਨਜ਼ਦੀਕੀ ਰਿਸ਼ਤੇਦਾਰ ਹੈ। 13ਰਾਤ ਇੱਥੇ ਰੁਕ ਜਾ
ਸਵੇਰੇ ਅਸੀਂ ਦੇਖਾਂਗੇ ਕਿ ਕੀ ਉਹ ਤੇਰੀ ਮਦਦ ਕਰੇਗਾ। ਜੇ ਉਹ
ਤੇਰੀ ਮਦਦ ਕਰਨ ਦਾ ਫੈਸਲਾ ਕਰਦਾ ਹੈ ਤਾਂ ਬਹੁਤ ਚੰਗੀ ਗੱਲ
ਹੈ। ਜੇ ਉਹ ਮਦਦ ਕਰਨ ਤੋਂ ਇਨਕਾਰ ਕਰਦਾ ਹੈ ਤਾਂ ਮੈਂ
ਯਹੋਵਾਹ ਨੂੰ ਹਾਜ਼ਰ ਨਾਜ਼ਰ ਸਮਝ ਕੇ ਇਕਰਾਰ ਕਰਦਾ ਹਾਂ ਕਿ
ਮੈਂ ਤੇਰੇ ਨਾਲ ਸ਼ਾਦੀ ਕਰ ਲਵਾਂਗਾ ਅਤੇ ਤੇਰੇ ਲਈ ਅਲੀਮਲਕ
ਦੀ ਧਰਤੀ ਵਾਪਸ ਖਰੀਦ ਦੇਵਾਂਗਾ। ਇਸ ਲਈ ਸਵੇਰ ਹੋਣ
ਤੱਕ ਇੱਥੇ ਲੇਟੀ ਰਹਿ।"

14ਇਸ ਲਈ ਰੂਥ ਬੋਅਜ਼ ਦੇ ਪੈਰਾਂ ਨੇੜੇ ਸਵੇਰ ਤੱਕ ਲੇਟੀ
ਰਹੀ। ਹਾਲੇ ਹਨੇਰਾ ਹੀ ਸੀ ਜਦੋਂ ਉਹ ਉਠ ਖਲੋਈ। ਇਸ ਤੋਂ
ਪਹਿਲਾਂ ਕਿ ਇੰਨਾ ਚਾਨਣ ਹੋ ਜਾਵੇ ਕਿ ਲੋਕ ਇੱਕ ਦੂਜੇ ਨੂੰ
ਪਛਾਣ ਲੈਣ। ਬੋਅਜ਼ ਨੇ ਉਸਨੂੰ ਆਖਿਆ, "ਅਸੀਂ ਇਸ ਗੱਲ ਨੂੰ
ਗੁਪਤ ਰੱਖਾਂਗੇ ਕਿ ਤੂੰ ਪਿਛਲੀ ਰਾਤ ਮੇਰੇ ਕੋਲ ਆਈ ਸੀ।"

---

**ਰੱਖਿਅਕ** : ਜਾਂ, "ਛੁਟਕਾਰਾ ਦੇਣ ਵਾਲਾ", ਜਿਸ ਵਿਅਕਤੀ ਨੇ ਖਿਆਲ ਰੱਖਿਆ ਅਤੇ ਕਿਸੇ ਮਰੇ ਹੋਏ ਰਿਸ਼ਤੇਦਾਰੇ ਦੇ ਪਰਿਵਾਰ ਨੂੰ ਬਚਾਇਆ ਹੋਵੇ।" ਇਸ ਵਿਅਕਤੀ ਨੇ ਗਰੀਬ ਸੰਬੰਧੀਆਂ ਨੂੰ ਅਜ਼ਾਦ ਕਰਵਾਕੇ ਉਨ੍ਹਾਂ ਨੂੰ ਗੁਲਾਮੀ ਤੋਂ ਵਾਪਸ (ਅਜ਼ਾਦ ਕਰਵਾਇਆ) ਲਿਆਂਦਾ।

15ਫੇਰ ਬੋਅਜ਼ ਨੇ ਆਖਿਆ, "ਆਪਣਾ ਸ਼ੌਲ ਲਿਆ ਅਤੇ ਇਸਨੂੰ ਖੋਲ੍ਹ।"

ਇਸ ਲਈ ਰੂਥ ਨੇ ਆਪਣੇ ਸ਼ੌਲ ਨੂੰ ਖੋਲ੍ਹਿਆ ਅਤੇ ਬੋਅਜ਼ ਨੇ ਜੌਆਂ ਦੇ ਛੇ ਤੋਲ ਲਏ ਅਤੇ ਉਸਦੀ ਸੱਸ ਨਾਓਮੀ ਨੂੰ ਸੁਗਾਤ ਵਜੋਂ ਦੇ ਦਿੱਤੇ। ਫੇਰ ਉਸ ਨੇ ਇਸਨੂੰ ਰੂਥ ਦੇ ਸ਼ੌਲ ਵਿੱਚ ਲਪੇਟ ਕੇ ਅਤੇ ਉਸਦੇ ਸਿਰ ਉੱਤੇ ਰੱਖ ਦਿੱਤਾ ਫੇਰ ਉਹ ਸ਼ਹਿਰ ਨੂੰ ਵਾਪਸ ਚਲਾ ਗਿਆ।

16ਰੂਥ ਆਪਣੀ ਸੱਸ ਨਾਓਮੀ ਦੇ ਘਰ ਚਲੀ ਗਈ। ਨਾਓਮੀ ਦਰਵਾਜ਼ੇ ਵੱਲ ਗਈ ਅਤੇ ਪੁਛਿਆ, "ਕੌਣ ਹੈ?"

ਰੂਥ ਘਰ ਚਲੀ ਗਈ। ਨਾਓਮੀ ਨੂੰ ਉਹ ਸਾਰੀ ਗੱਲ ਦਸੱਦਿਆਂ ਹੋਇਆ ਜਿਹੜੀ ਬੋਅਜ਼ ਨੇ ਉਸ ਨਾਲ ਕੀਤੀ ਸੀ।
17ਉਸਨੇ ਆਖਿਆ, "ਬੋਅਜ਼ ਨੇ ਮੈਨੂੰ ਇਹ ਜੌਂਅ ਤੁਹਾਡੇ ਲਈ ਸੁਗਾਤ ਵਜੋਂ ਦਿੱਤੇ ਹਨ ਬੋਅਜ਼ ਨੇ ਆਖਿਆ ਸੀ ਕਿ ਮੈਂ ਤੁਹਾਡੇ ਲਈ ਸੁਗਾਤ ਲਏ ਬਿਨਾ ਘਰ ਨਾ ਜਾਵਾਂ।"

18ਨਾਓਮੀ ਨੇ ਆਖਿਆ, "ਧੀਏ ਉਨੀ ਦੇਰ ਤੱਕ ਹੌਂਸਲਾ ਰੱਖ ਜਿੰਨੀ ਦੇਰ ਤੱਕ ਅਸੀਂ ਕੁਝ ਵਾਪਰਨ ਬਾਰੇ ਨਹੀਂ ਸੁਣਦੇ ਬੋਅਜ਼ ਨੂੰ ਉਨੀ ਦੇਰ ਤੱਕ ਚੈਨ ਨਹੀਂ ਆਵੇਗਾ ਜਦੋਂ ਤੱਕ ਕਿ ਉਹ ਗੱਲ ਨਹੀਂ ਕਰ ਲੈਂਦਾ ਜਿਹੜੀ ਉਸਨੂੰ ਕਰਨੀ ਚਾਹੀਦੀ ਹੈ। ਅਸੀਂ ਦਿਨ ਮੁੱਕਣ ਤੋਂ ਪਹਿਲਾਂ ਹੀ ਜਾਣ ਲਵਾਂਗੇ ਕਿ ਕੀ ਵਾਪਰੇਗਾ।"

### ਬੋਅਜ਼ ਅਤੇ ਦੂਸਰਾ ਰਿਸਤੇਦਾਰ

4 ਬੋਅਜ਼ ਉਥੇ ਚਲਾ ਗਿਆ ਜਿਥੇ ਲੋਕ ਸ਼ਹਿਰ ਦੇ ਦਰਵਾਜ਼ੇ ਨੇੜੇ ਇਕੱਠੇ ਹੁੰਦੇ ਹਨ। ਬੋਅਜ਼ ਉਨਾ ਚਿਰ ਉੱਥੇ ਬੈਠਾ ਰਿਹਾ ਜਦੋਂ ਤੱਕ ਕਿ ਉਹ ਨਜ਼ਦੀਕੀ ਰਿਸ਼ਤੇਦਾਰ ਜਿਸਦਾ ਜਿਕਰ ਬੋਅਜ਼ ਨੇ ਕੀਤਾ ਸੀ ਉਥੋਂ ਨਹੀਂ ਗੁਜ਼ਰਿਆ। ਬੋਅਜ਼ ਨੇ ਉਸਨੂੰ ਆਵਾਜ਼ ਦਿੱਤੀ, "ਏਧਰ ਆਉ ਦੋਸਤ! ਇਥੇ ਬੈਠੋ!"

2ਬੋਅਜ਼ ਨੇ ਸ਼ਹਿਰ ਦੇ ਦਸ ਬਜ਼ੁਰਗਾਂ ਨੂੰ ਇਕੱਠਿਆਂ ਕੀਤਾ ਅਤੇ ਉਨ੍ਹਾਂ ਨੂੰ ਆਖਿਆ, "ਇੱਥੇ ਬੈਠੋ!" ਤਾਂ ਉਹ ਹੇਠਾਂ ਬੈਠ ਗਏ।
3ਫੇਰ ਬੋਅਜ਼ ਨੇ ਨਜ਼ਦੀਕੀ ਰਿਸ਼ਤੇਦਾਰ ਨਾਲ ਗੱਲ ਕੀਤੀ। ਉਸਨੇ ਆਖਿਆ, "ਨਾਓਮੀ ਮੋਆਬ ਦੇ ਪਹਾੜੀ ਪ੍ਰਦੇਸ਼ ਤੋਂ ਵਾਪਸ ਮੁੜ ਆਈ ਹੈ। ਉਹ ਜਮੀਨ ਵੇਚ ਰਹੀ ਹੈ* ਜਿਹੜੀ ਸਾਡੇ ਰਿਸ਼ਤੇਦਾਰ ਅਲੀਮਲਕ ਦੀ ਸੀ।
4ਮੈਂ ਇਹ ਗੱਲ ਇਥੇ ਰਹਿਣ ਵਾਲੇ ਲੋਕਾਂ ਦੇ ਸਾਮ੍ਹਣੇ ਅਤੇ ਆਪਣੇ ਬਜ਼ੁਰਗਾਂ ਦੇ ਸਾਮ੍ਹਣੇ ਤੈਨੂੰ ਆਖਣ ਦਾ ਨਿਰਣਾ ਕੀਤਾ ਹੈ। ਜੋ ਤੂੰ ਜ਼ਮੀਨ ਖਰੀਦਣਾ ਚਾਹੁੰਦਾ ਹੈ ਤਾਂ ਖਰੀਦ ਲੈ। ਜੇ ਤੂੰ ਜ਼ਮੀਨ ਨੂੰ ਛੁਡਾਉਣਾ ਨਹੀਂ ਚਾਹੁੰਦਾ ਤਾਂ ਮੈਨੂੰ ਦੱਸ ਮੈਂ ਜਾਣਦਾ ਹਾਂ ਕਿ ਤੇਰੇ ਤੋਂ ਮਗਰੋਂ ਮੈਂ ਹੀ ਉਹ ਅਗਲਾ ਬੰਦਾ ਹਾਂ ਜਿਹੜਾ ਜ਼ਮੀਨ ਛੁਡਾ ਸਕਦਾ ਹੈ। ਜੇ ਤੂੰ ਜ਼ਮੀਨ ਵਾਪਸ ਨਹੀਂ ਖਰੀਦੇਗਾ ਤਾਂ ਮੈਂ ਖਰੀਦ ਲਵਾਂਗਾ।"

5ਫੇਰ ਬੋਅਜ਼ ਨੇ ਆਖਿਆ, "ਜੇ ਤੂੰ ਨਾਓਮੀ ਤੋਂ ਜ਼ਮੀਨ ਖਰੀਦੇਂਗਾ ਤਾਂ ਤੂੰ ਉਸ ਸਵਰਗਵਾਸੀ ਬੰਦੇ ਦੀ ਪਤਨੀ ਮੋਆਬੀ ਔਰਤ ਰੂਥ ਨੂੰ ਵੀ ਹਾਸਲ ਕਰ ਲਵੇਗਾ। ਜਦੋਂ ਰੂਥ ਦੇ ਬੱਚਾ ਹੋਵੇਗਾ ਤਾਂ ਜ਼ਮੀਨ ਬੱਚੇ ਨੂੰ ਮਿਲੇਗੀ। ਇਸ ਤਰ੍ਹਾਂ ਜ਼ਮੀਨ ਸਵਰਗਵਾਸੀ ਬੰਦੇ ਦੇ ਪਰਿਵਾਰ ਵਿੱਚ ਰਹੇਗੀ।"

6ਨਜ਼ਦੀਕੀ ਰਿਸ਼ਤੇਦਾਰ ਨੇ ਜਵਾਬ ਦਿੱਤਾ, "ਮੈਂ ਜ਼ਮੀਨ ਵਾਪਸ ਨਹੀਂ ਖਰੀਦ ਸਕਦਾ। ਉਹ ਜ਼ਮੀਨ ਮੇਰੀ ਹੋਣੀ ਚਾਹੀਦੀ ਹੈ ਪਰ ਮੈਂ ਇਸਨੂੰ ਖਰੀਦ ਨਹੀਂ ਸਕਦਾ। ਜੇ ਮੈਂ ਅਜਿਹਾ ਕਰਦਾ ਹਾਂ ਤਾਂ ਸ਼ਾਇਦ ਮੈਂ ਆਪਣੀ ਜ਼ਮੀਨ ਵੀ ਗਵਾ ਲਵਾਂਗਾ। ਇਸ ਲਈ ਤੁਸੀਂ ਜ਼ਮੀਨ ਖਰੀਦ ਸਕਦੇਂ ਹੋ।"
7ਬਹੁਤ ਚਿਰ ਪਹਿਲਾਂ ਇਸਰਾਏਲ ਵਿਚ, ਜਦੋਂ ਲੋਕ ਜਾਇਦਾਦ ਨੂੰ ਖਰੀਦਦੇ ਜਾਂ ਛੁਡਵਾਉਂਦੇ ਸੀ ਤਾਂ ਇਕ ਬੰਦਾ ਆਪਣੀ ਜੁੱਤੀ ਉਤਾਰ ਕੇ ਦੂਸਰੇ ਨੂੰ ਦੇ ਦਿੰਦਾ ਸੀ। ਇਹ ਖਰੀਦਾਰੀ ਦਾ ਸਬੂਤ ਹੁੰਦਾ ਸੀ।
8ਇਸ ਲਈ ਨਜ਼ਦੀਕੀ ਰਿਸ਼ਤੇਦਾਰ ਨੇ ਆਖਿਆ, "ਜ਼ਮੀਨ ਖਰੀਦ ਲਵੋਂ" ਅਤੇ ਫੇਰ ਨਜ਼ਦੀਕੀ ਰਿਸ਼ਤੇਦਾਰ ਨੇ ਆਪਣੀ ਜੁੱਤੀ ਉਤਾਰੀ ਅਤੇ ਬੋਅਜ਼ ਨੂੰ ਦੇ ਦਿੱਤੀ।

9ਫੇਰ ਬੋਅਜ਼ ਨੇ ਬਜ਼ੁਰਗਾਂ ਅਤੇ ਸਾਰੇ ਲੋਕਾਂ ਨੂੰ ਆਖਿਆ, "ਅੱਜ ਤੁਸੀਂ ਸਾਰੇ ਗਵਾਹ ਹੋ ਕਿ ਮੈਂ ਨਾਓਮੀ ਪਾਸੋਂ ਉਹ ਹਰ ਚੀਜ਼ ਖਰੀਦ ਰਿਹਾ ਹਾਂ ਜਿਹੜੀ ਅਲੀਮਲਕ ਕਿਲਉਨ ਅਤੇ ਮਹਿਲੋਮ ਦੀ ਸੀ।
10ਮੈਂ ਰੂਥ ਨੂੰ ਵੀ ਆਪਣੀ ਪਤਨੀ ਵਜੋਂ ਖਰੀਦ ਰਿਹਾ ਹਾਂ ਅਜਿਹਾ ਮੈਂ ਇਸ ਲਈ ਕਰ ਰਿਹਾਂ ਹਾਂ ਕਿ ਸਵਰਗਵਾਸੀ ਬੰਦੇ ਦੀ ਜਾਇਦਾਦ ਉਸਦੇ ਪਰਿਵਾਰ ਵਿਚ ਹੀ ਰਹੇ। ਇਸ ਤਰ੍ਹਾਂ ਸਵਰਗਵਾਸੀ ਬੰਦੇ ਦਾ ਨਾਮ ਉਸਦੇ ਪਰਿਵਾਰ ਅਤੇ ਉਸਦੀ ਜ਼ਮੀਨ ਤੋਂ ਵੱਖ ਨਹੀਂ ਹੋਵੇਗਾ। ਅੱਜ ਦੇ ਦਿਨ ਤੁਸੀਂ ਗਵਾਹ ਹੋ।"

11ਇਸ ਲਈ ਉਹ ਸਾਰੇ ਲੋਕ ਅਤੇ ਬਜ਼ੁਰਗ ਜਿਹੜੇ ਸ਼ਹਿਰ ਦੇ ਦਰਵਾਜ਼ਿਆਂ ਨੇੜੇ ਸਨ ਗਵਾਹ ਬਣ ਗਏ। ਉਸਨੇ ਆਖਿਆ,

ਯਹੋਵਾਹ ਇਸ ਔਰਤ ਨੂੰ, ਜਿਹੜੀ ਆ ਰਹੀ ਹੈ ਤੇਰੇ ਘਰ ਅੰਦਰ, ਰਾਖੇਲ ਅਤੇ ਲਿਆਹ ਵਾਂਗ ਬਣਾਵੇ, ਜਿਨ੍ਹਾਂ ਨੇ ਇਸਰਾਏਲ ਦਾ ਘਰ ਉਸਾਰਿਆ ਸੀ। ਇਫਰਾਥਾਹ ਅੰਦਰ ਬਣ ਜਾ ਸ਼ਕਤੀ ਸ਼ਾਲੀ। ਬੈਤਲਹਮ ਵਿੱਚ ਮਸ਼ਹੂਰ ਹੋ ਜਾ।

12ਤਾਮਾਰ ਨੇ ਯਹੂਦਾਹ ਦੇ ਪੁੱਤਰ ਫਾਰਸ ਨੂੰ ਜਨਮ ਦਿੱਤਾ ਸੀ। ਅਤੇ ਉਸਦਾ ਪਰਿਵਾਰ ਮਹਾਨ ਹੋ ਗਿਆ ਸੀ, ਇਸੇ ਤਰ੍ਹਾਂ ਹੀ ਯਹੋਵਾਹ ਤੈਨੂੰ, ਰੂਥ ਦੇ ਰਾਹੀਂ ਬਹੁਤ ਸਾਰੇ ਬੱਚਿਆਂ ਦੀ ਦਾਤ ਦੇਵੇ ਅਤੇ ਰੱਬ ਕਰੇ ਤੇਰਾ ਪਰਿਵਾਰ ਵੀ ਉਸੇ ਜਿਹਾ ਮਹਾਨ ਹੋਵੇ।
13ਇਸ ਲਈ ਬੋਅਜ਼ ਨੇ ਰੂਥ ਨਾਲ ਸ਼ਾਦੀ ਕਰ ਲਈ ਯਹੋਵਾਹ ਦੀ ਰਜ਼ਾ ਨਾਲ ਰੂਥ ਗਰਭਵਤੀ ਹੋ ਗਈ ਅਤੇ ਉਸਨੇ ਇਕ ਪੁੱਤਰ ਜੰਮਿਆ।
14ਨਗਰ ਦੀਆਂ ਔਰਤਾਂ ਨੇ ਨਾਓਮੀ ਨੂੰ ਆਖਿਆ,

"ਯਹੋਵਾਹ ਦੀ ਉਸਤਤ ਹੋਵੇ ਜਿਸਨੇ ਤੈਨੂੰ ਇੱਕ ਛੁਟਕਾਰਾ ਦਿਵਾਉਣ ਵਾਲੇ ਤੋਂ ਬਿਨਾ ਨਹੀਂ ਛੱਡਿਆ। ਉਹ ਇਸਰਾਏਲ ਵਿੱਚ ਪ੍ਰਸਿੱਧ ਹੋਵੇ ਅਤੇ ਸਤਿਕਾਰਿਆ ਜਾਵੇ।

15ਇਹ ਤੈਨੂੰ ਫੇਰ ਜਿਉਂਦਾ ਕਰੇਗਾ ਅਤੇ ਬੁਢਾਪੇ ਵੇਲੇ ਤੇਰੀ ਦੇਖਭਾਲ ਕਰੇਗਾ। ਤੇਰੀ ਨੂੰਹ ਨੇ ਇਸ ਨੂੰ ਸੰਭਵ ਕੀਤਾ, ਉਸਨੇ ਇਹ ਬੱਚਾ ਤੇਰੇ ਲਈ ਪੈਦਾ ਕੀਤਾ ਹੈ ਉਹ ਤੈਨੂੰ ਪਿਆਰ ਕਰਦੀ ਹੈ ਅਤੇ ਉਹ ਤੇਰੇ ਲਈ ਸੱਤਾਂ ਪੁੱਤਰਾਂ ਨਾਲੋਂ ਵੀ ਬਿਹਤਰ ਹੈ।"
16ਨਾਓਮੀ ਨੇ ਬੱਚਾ ਚੁੱਕਿਆ ਆਪਣੇ ਹੱਥਾਂ ਵਿੱਚ ਲਿਆ ਅਤੇ

---

**ਉਹ ਜਮੀਨ ਵੇਚ ਰਹੀ ਹੈ** ਜਦੋਂ ਨਓਮੀ ਆਪਣੇ ਨਿਵਾਸ ਸਥਾਨ ਤੇ ਪਰਤੀ, ਉਹ ਗਰੀਬੀ ਕਾਰਣ ਆਪਣੀ ਜ਼ਮੀਨ ਵੇਚਣੀ ਚਾਹੁੰਦੀ ਸੀ।

ਉਸਦੀ ਦੇਖਭਾਲ ਕੀਤੀ। 17ਗੁਆਂਢੀਆਂ ਨੇ ਬੱਚੇ ਦਾ ਨਾਮ ਰੱਖ
ਦਿੱਤਾ। ਇਸਨੂੰ ਔਰਤਾਂ ਨੇ ਆਖਿਆ, "ਨਾਓਮੀ ਕੋਲ ਹੁਣ ਇੱਕ
ਪੁਤੱਰ ਹੈ।" ਅਤੇ ਉਨ੍ਹਾਂ ਨੇ ਉਸਦਾ ਨਾਮ ਓਬੇਦ ਰੱਖਿਆ। ਉਬੇਦ
ਯੱਸੀ ਦਾ ਪਿਤਾ ਸੀ। ਅਤੇ ਯੱਸੀ ਰਾਜੇ ਦਾਊਦ ਦਾ ਪਿਤਾ ਸੀ।

### ਰੂਥ ਅਤੇ ਬੋਅਜ਼ ਦਾ ਪਰਿਵਾਰ

18ਫਾਰਸ, ਦੇ ਪਰਿਵਾਰ ਦਾ ਇਤਿਹਾਸ ਇਹ ਹੈ:
ਫਾਰਸ, ਹਸਰੋਨ ਦਾ ਪਿਤਾ ਸੀ।
19 ਹਸਰੋਨ, ਰਾਮ ਦਾ ਪਿਤਾ ਸੀ।
ਰਾਮ, ਅਮਿਨਦਾਬ ਦਾ ਪਿਤਾ ਸੀ।
20 ਅਮਿਨਦਾਬ, ਨਹਿਸ਼ੋਨ ਦਾ ਪਿਤਾ ਸੀ।
ਨਹਿਸ਼ੋਨ, ਸ਼ਲਮੋਨ ਦਾ ਪਿਤਾ ਸੀ।
21 ਸਲਮੋਨ, ਬੋਅਜ਼ ਦਾ ਪਿਤਾ ਸੀ।
ਬੋਅਜ਼, ਓਬੇਦ ਦਾ ਪਿਤਾ ਸੀ।
22 ਓਬੇਦ,ਯੱਸੀ ਦਾ ਪਿਤਾ ਸੀ।
ਯੱਸੀ, ਦਾਊਦ, ਦਾ ਪਿਤਾ ਸੀ।

# ਸਮੂਏਲ ਦੀ ਪਹਿਲੀ ਪੋਥੀ

### ਅਲਕਾਨਾਹ ਅਤੇ ਉਸ ਦੇ ਪਰਿਵਾਰ ਦਾ ਸ਼ੀਲੋਹ ਵਿੱਚ ਉਪਾਸਨਾ ਕਰਨਾ

1 ਇਫ਼ਰਾਈਮ ਦੇ ਪਹਾੜੀ ਇਲਾਕੇ ਵਿੱਚ ਰਾਮਾਤੈਮ ਤੋਂ ਇੱਕ
ਮਨੁੱਖ ਸੀ ਜਿਸ ਦਾ ਨਾਂ ਅਲਕਾਨਾਹ ਸੀ। ਉਹ ਸੂਫ ਪਰਿਵਾਰ
ਤੋਂ ਸੀ ਅਤੇ ਯਰੋਹਾਮ ਦਾ ਪੁੱਤਰ ਸੀ। ਯਰੋਹਾਮ ਅਲੀਹੂ ਦਾ
ਪੁੱਤਰ ਸੀ ਅਤੇ ਅਲੀਹੂ ਤੋਹੂ ਦਾ ਪੁੱਤਰ ਸੀ। ਅਤੇ ਤੋਹੂ ਸੂਫ਼ ਦਾ
ਪੁੱਤਰ ਸੀ ਜੋ ਕਿ ਇਫ਼ਰਾਈਮ ਪਰਿਵਾਰ ਵਿੱਚੋਂ ਸੀ।
2ਅਲਕਾਨਾਹ ਦੀਆਂ ਦੋ ਬੀਵੀਆਂ ਸਨ। ਇੱਕ ਦਾ ਨਾਉਂ
ਹੰਨਾਹ ਅਤੇ ਦੂਜੀ ਦਾ ਨਾਉਂ ਪਨਿੰਨਾਹ ਸੀ। ਪਨਿੰਨਾਹ ਦੇ ਘਰ
ਉਲਾਦ ਸੀ ਪਰ ਹੰਨਾਹ ਦੇ ਘਰ ਕੋਈ ਸੰਤਾਨ ਨਹੀਂ ਸੀ।
3ਹਰ ਸਾਲ ਅਲਕਾਨਾਹ ਆਪਣਾ ਰਾਮਾਹ ਸ਼ਹਿਰ ਛੱਡ ਕੇ
ਸ਼ੀਲੋਹ ਵੱਲ ਜਾਂਦਾ ਹੁੰਦਾ ਸੀ। ਅਲਕਾਨਾਹ ਸ਼ੀਲੋਹ ਵਿੱਚ
ਸਰਬਸ਼ਕਤੀਮਾਨ ਯਹੋਵਾਹ ਦੀ ਉਪਾਸਨਾ ਕਰਨ ਅਤੇ ਬਲੀਆਂ
ਚੜ੍ਹਾਉਣ ਜਾਂਦਾ ਸੀ। ਇਹ ਥਾਂ ਸ਼ੀਲੋਹ ਓਥੇ ਸੀ ਜਿੱਥੇ ਹਾਫ਼ਨੀ
ਅਤੇ ਫ਼ੀਨਹਾਸ ਜੋ ਕਿ ਏਲੀ ਦੇ ਪੁੱਤਰ ਸਨ ਉੱਥੇ ਜਾਜਕ ਵਜੋਂ
ਸੇਵਾ ਕਰਦੇ ਸਨ। 4ਹਰ ਵਾਰ ਅਲਕਾਨਾਹ ਜੋ ਵੀ ਬਲੀਆਂ
ਚੜ੍ਹਾਉਂਦਾ, ਉਸ ਭੋਜਨ ਵਿੱਚੋਂ ਇੱਕ ਹਿੱਸਾ ਉਹ ਆਪਣੀ ਬੀਵੀ
ਪਨਿੰਨਾਹ ਨੂੰ ਦਿੰਦਾ ਅਤੇ ਕੁਝ ਹਿੱਸਾ ਉਸ ਵਿੱਚੋਂ ਪਨਿੰਨਾਹ ਦੇ
ਬੱਚਿਆਂ ਨੂੰ ਵੀ ਦਿੰਦਾ। 5ਅਲਾਕਾਨਾਹ ਹੰਨਾਹ ਨੂੰ ਵੀ ਭੋਜਨ ਦਾ
ਬਰਾਬਰ ਦਾ ਹਿੱਸਾ ਦਿੰਦਾ। ਭਾਵੇਂ ਹੰਨਾਹ ਦੇ ਕੋਈ ਔਲਾਦ ਨਹੀਂ
ਸੀ ਪਰ ਉਹ ਬਰਾਬਰ ਦਾ ਉਨ੍ਹਾਂ ਦਾ ਹਿੱਸਾ ਵੀ ਹੰਨਾਹ ਨੂੰ ਦਿੰਦਾ,
ਇਹ ਉਹ ਇਸ ਲਈ ਕਰਦਾ ਕਿਉਂ ਕਿ ਉਹ ਸੱਚਮੁੱਚ ਆਪਣੀ
ਬੀਵੀ ਹੰਨਾਹ ਨਾਲ ਪਿਆਰ ਕਰਦਾ ਸੀ।

### ਪਨਿੰਨਾਹ ਦਾ ਹੰਨਾਹ ਨੂੰ ਬੇਚੈਨ ਕਰਨਾ

6ਪਨਿੰਨਾਹ ਆਪਣੀ ਸੌਂਕਣ ਨੂੰ ਸਤਾਉਣ ਲਈ ਉਸਨੂੰ ਬੜਾ
ਤੰਗ ਕਰਦੀ ਅਤੇ ਹਮੇਸ਼ਾ ਨੀਵਾਂ ਵਿਖਾਉਣ ਦੀ ਕੋਸ਼ਿਸ਼ ਕਰਦੀ
ਕਿਉਂ ਕਿ ਹੰਨਾਹ ਬੇਔਲਾਦੀ ਸੀ। ਹਰ ਸਾਲ ਇੰਝ ਹੀ ਹੁੰਦਾ।
7ਹਰ ਸਾਲ ਜਦੋਂ ਉਨ੍ਹਾਂ ਦਾ ਪਰਿਵਾਰ ਸ਼ੀਲੋਹ ਵਿੱਚ ਯਹੋਵਾਹ ਦੇ
ਘਰ ਜਾਂਦਾ ਹੁੰਦਾ ਸੀ, ਪਨਿੰਨਾਹ ਹੰਨਾਹ ਨੂੰ ਉਦੋਂ ਤੱਕ ਖਿਜਾਉਂਦੀ
ਜਦੋਂ ਤੱਕ ਉਹ ਉਦਾਸ ਨਾ ਹੋ ਜਾਂਦੀ। ਇੱਕ ਦਿਨ ਜਦੋਂ
ਅਲਕਾਨਾਹ ਬਲੀਆਂ ਚੜ੍ਹਾ ਰਿਹਾ ਸੀ, ਹੰਨਾਹ ਬਹੁਤ ਦੁਖੀ ਸੀ
ਅਤੇ ਉਸ ਨੇ ਰੋਣਾ ਸ਼ੁਰੂ ਕਰ ਦਿੱਤਾ। ਉਸਨੇ ਕੁਝ ਵੀ ਖਾਣ ਤੋਂ
ਇਨਕਾਰ ਕਰ ਦਿੱਤਾ। 8ਉਸਦੇ ਪਤੀ ਅਲਕਾਨਾਹ ਨੇ ਉਸਨੂੰ
ਕਿਹਾ, "ਹੰਨਾਹ, ਤੂੰ ਰੋ ਕਿਉਂ ਰਹੀ ਹੈਂ? ਤੂੰ ਭੋਜਨ ਕਿਉਂ ਨਹੀਂ
ਖਾਂਦੀ? ਤੂੰ ਉਦਾਸ ਕਿਉਂ ਹੈਂ? ਮੈਂ ਤੇਰਾ ਪਤੀ ਹਾਂ। ਮੈਂ ਤੇਰਾ ਹਾਂ।
ਕੀ ਤੂੰ ਇਹ ਨਹੀਂ ਸੋਚਦੀ ਕਿ ਮੇਰੇ ਜਿਹਾ ਪਤੀ ਹੋਣਾ ਦਸ ਪੁੱਤਰ
ਹੋਣ ਨਾਲੋਂ ਵਧੇਰੇ ਬਿਹਤਰ ਹੈ।"

### ਹੰਨਾਹ ਦੀ ਪ੍ਰਾਰਥਨਾ

9ਖਾਣ-ਪੀਣ ਤੋਂ ਬਾਅਦ ਹੰਨਾਹ ਚੁੱਪ ਕਰਕੇ ਉੱਠੀ ਅਤੇ
ਯਹੋਵਾਹ ਅੱਗੇ ਪ੍ਰਾਰਥਨਾ ਕਰਨ ਚਲੀ ਗਈ। ਉਸ ਵਕਤ ਏਲੀ
ਨਾਂ ਦਾ ਜਾਜਕ ਯਹੋਵਾਹ ਦੀ ਪਵਿੱਤਰ ਇਮਾਰਤ ਦੇ ਦਰਵਾਜ਼ੇ
ਕੋਲ ਕੁਰਸੀ ਤੇ ਬੈਠਾ ਹੋਇਆ ਸੀ। 10ਹੰਨਾਹ ਬੜੀ ਉਦਾਸ ਸੀ।
ਜਦੋਂ ਉਹ ਯਹੋਵਾਹ ਅੱਗੇ ਪ੍ਰਾਰਥਨਾ ਕਰ ਰਹੀ ਸੀ ਤਾਂ ਉਹ
ਹਟਕੋਰੇ ਭਰ-ਭਰ ਰੋ ਰਹੀ ਸੀ। 11ਉਸਨੇ ਪਰਮੇਸ਼ੁਰ ਨੂੰ ਖਾਸ
ਬਚਨ ਦਿੱਤਾ ਅਤੇ ਕਿਹਾ, "ਹੇ ਸਰਬਸ਼ਕਤੀਮਾਨ ਯਹੋਵਾਹ! ਵੇਖ
ਮੈਂ ਕਿੰਨੀ ਉਦਾਸ ਹਾਂ? ਮੈਨੂੰ ਚੇਤੇ ਰੱਖੀਂ! ਮੈਨੂੰ ਭੁੱਲ ਨਾ ਜਾਵੀਂ!
ਜੇਕਰ ਤੂੰ ਮੇਰੇ ਘਰ ਪੁੱਤਰ ਬਖਸ਼ੀਸ਼ ਕਰੇਂ ਤਾਂ ਉਸ ਨੂੰ ਮੈਂ ਤੇਰੇ
ਹਵਾਲੇ ਕਰ ਦੇਵਾਂਗੀ। ਉਹ ਨਜ਼ੀਰੀ ਹੋਵੇਗਾ। ਉਹ ਸੋਮਰਸ ਜਾਂ
ਤੇਜ ਸ਼ਰਾਬ ਵੀ ਨਹੀਂ ਪੀਵੇਗਾ ਅਤੇ ਨਾ ਹੀ ਕੋਈ ਸਿਰ ਦੇ ਵਾਲ
ਮੁੰਨੇਗਾ।"*
12ਹੰਨਾਹ ਲੰਬੇ ਸਮੇਂ ਤਾਈਂ ਪ੍ਰਾਰਥਾਨਾ ਕਰਦੀ ਰਹੀ। ਜਦੋਂ
ਉਹ ਪ੍ਰਾਰਥਾਨਾ ਕਰ ਰਹੀ ਸੀ, ਏਲੀ ਉਸਦਾ ਮੂੰਹ ਵੇਖ ਰਿਹਾ
ਸੀ। 13ਹੰਨਾਹ ਆਪਣੇ ਮਨ ਵਿੱਚ ਪ੍ਰਾਰਥਾਨਾ ਕਰ ਰਹੀ ਸੀ।
ਉਸ ਦੇ ਬੁੱਲ੍ਹ ਫ਼ੜਫ਼ੜਾ ਰਹੇ ਸਨ ਪਰ ਉਸ ਦੇ ਮੂੰਹ ਵਿੱਚੋਂ
ਕੋਈ ਆਵਾਜ਼ ਨਹੀਂ ਆ ਰਹੀ ਸੀ। ਇਸ ਲਈ ਏਲੀ ਨੇ ਸੋਚਿਆ
ਕਿ ਉਹ ਸ਼ਰਾਬਣ ਸੀ। 14ਉਸ ਨੇ ਹੰਨਾਹ ਨੂੰ ਕਿਹਾ, "ਤੈਨੂੰ
ਪੀਣ ਲਈ ਬਹੁਤ ਜ਼ਿਆਦੇ ਮਿਲ ਗਈ, ਇਹ ਮੈਅ ਨੂੰ ਦੂਰ
ਰੱਖਣ ਦਾ ਸਮਾਂ ਹੈ।" 15ਹੰਨਾਹ ਨੇ ਆਖਿਆ, "ਹੇ ਸੁਆਮੀ!
ਨਾ ਮੈਂ ਕੋਈ ਨਸ਼ਾ ਕੀਤਾ ਹੈ ਨਾ ਮੈਅ ਪੀਤੀ ਹੈ। ਮੈਂ ਤਾਂ ਬੜੀ
ਮੁਸੀਬਤ ਵਿੱਚ ਹਾਂ। ਮੈਂ ਤਾਂ ਯਹੋਵਾਹ ਨੂੰ ਆਪਣੀਆਂ ਦੁੱਖਾਂ
ਤਕਲੀਫ਼ਾਂ ਬਾਰੇ ਦੱਸ ਰਹੀ ਸੀ। 16ਮੈਨੂੰ ਬੁਰੀ ਔਰਤ ਨਾ ਸਮਝ।
ਮੈਂ ਇੰਨੀ ਲੰਬੀ ਪ੍ਰਾਰਥਾਨਾ ਇਸ ਲਈ ਕਰ ਰਹੀ ਸਾਂ ਕਿਉਂ ਕਿ
ਮੈਂ ਬੜੀ ਉਦਾਸ ਹਾਂ ਅਤੇ ਮੇਰੇ ਦੁੱਖਾਂ ਦੀ ਕਹਾਣੀ ਬੜੀ ਲੰਬੀ
ਹੈ।"

---

**ਉਹ ... ਮੁੰਨੇਗਾ** ਨਜ਼ੀਰੀ ਲੋਕ ਉਹ ਸਨ ਜਿਨ੍ਹਾਂ ਨੇ ਪਰਮੇਸ਼ੁਰ ਦੀ ਖਾਸ ਤਰ੍ਹਾਂ ਸੇਵਾ ਕਰਨ ਦਾ ਇਕਰਾਰ ਕੀਤਾ ਸੀ। ਉਹ ਆਪਣੇ ਵਾਲ ਨਹੀਂ ਕਰਦੇ ਸਨ ਅਤੇ ਅੰਗੂਰ ਨਹੀਂ ਖਾਂਦੇ ਸਨ ਜਾਂ ਮੈਅ ਨਹੀਂ ਪੀਂਦੇ ਸਨ। ਗਿਣਤੀ 6:5.

17ਏਲੀ ਨੇ ਕਿਹਾ, “ਜਾ! ਹੁਣ ਤੂੰ ਸੁੱਖ-ਸ਼ਾਂਤੀ ਨਾਲ ਘਰ ਜਾ। ਇਸਰਾਏਲ ਦਾ ਪਰਮੇਸ਼ੁਰ ਤੇਰੀ ਅਰਜੋਈ ਪੂਰੀ ਕਰੇ ਜੋ ਤੂੰ ਉਸ ਤੋਂ ਮੰਗੀ ਹੈ।” 18ਹੰਨਾਹ ਨੇ ਕਿਹਾ, “ਮੈਨੂੰ ਉਮੀਦ ਹੈ ਤੂੰ ਮੇਰੇ ਉੱਪਰ ਮਿਹਰਬਾਨੀ ਨਾਲ ਵੇਖੇਂਗਾ।” ਫ਼ੇਰ ਉਹ ਚੱਲੀ ਗਈ ਅਤੇ ਕੁਝ ਖਾਧਾ। ਉਹ ਹੋਰ ਵਧੇਰੇ ਉਦਾਸ ਨਹੀਂ ਸੀ।

19ਅਗਲੀ ਸਵੇਰ ਅਲਕਾਨਾਹ ਦਾ ਪਰਿਵਾਰ ਉੱਠਿਆ। ਉਨ੍ਹਾਂ ਨੇ ਯਹੋਵਾਹ ਦੀ ਉਪਾਸਨਾ ਕੀਤੀ ਅਤੇ ਰਾਮਾਹ ਵੱਲ ਨੂੰ ਮੁੜ ਗਏ।

### ਸਮੂਏਲ ਦਾ ਜਨਮ

ਘਰ ਆਕੇ ਅਲਕਾਨਾਹ ਨੇ ਹੰਨਾਹ ਨਾਲ ਸੰਭੋਗ ਕੀਤਾ ਸੋ ਯਹੋਵਾਹ ਨੇ ਉਸਨੂੰ ਚੇਤੇ ਕੀਤਾ। 20ਤਾਂ ਇੰਝ ਹੋਇਆ ਕਿ ਹੰਨਾਹ ਗਰਭਵਤੀ ਹੋ ਗਈ ਤੇ ਉਸੇ ਸਾਲ ਉਸਦੇ ਘਰ ਇੱਕ ਪੁੱਤਰ ਪੈਦਾ ਹੋਇਆ ਅਤੇ ਹੰਨਾਹ ਨੇ ਉਸਦਾ ਨਾਂ ਸਮੂਏਲ ਰੱਖਿਆ। ਉਸਨੇ ਕਿਹਾ, “ਮੈਂ ਇਸ ਦਾ ਨਾਂ ਸਮੂਏਲ ਇਸ ਲਈ ਰੱਖਿਆ ਹੈ ਕਿਉਂ ਕਿ ਇਸ ਨੂੰ ਮੈਂ ਯਹੋਵਾਹ ਤੋਂ ਮੰਗ ਕੇ ਲਿਆ ਹੈ।”

21ਉਸ ਵਰ੍ਹੇ ਜਦੋਂ ਅਲਕਾਨਾਹ ਸਾਲਾਨਾ ਬਲੀਆਂ ਅਤੇ ਪਰਮੇਸ਼ੁਰ ਨਾਲ ਕੀਤੇ ਇਕਰਾਰ ਨੂੰ ਪੂਰਾ ਕਰਨ ਲਈ ਸ਼ੀਲੋਹ ਨੂੰ ਗਿਆ। ਉਹ ਆਪਣੇ ਪਰਿਵਾਰ ਨੂੰ ਵੀ ਆਪਣੇ ਨਾਲ ਲੈ ਗਿਆ।
22ਪਰ ਹੰਨਾਹ ਨਾ ਗਈ। ਉਸਨੇ ਅਲਕਾਨਾਹ ਨੂੰ ਕਿਹਾ, “ਜਦੋਂ ਬੱਚਾ ਕੁਝ ਪਦਾਰਥ ਖਾਣ ਯੋਗ ਹੋ ਜਾਵੇਗਾ ਤਾਂ ਮੈਂ ਇਸਨੂੰ ਸ਼ੀਲੋਹ ਲੈ ਜਾਵਾਂਗੀ ਅਜੇ ਇਹ ਦੁੱਧ ਪੀਂਦਾ ਬਾਲ ਹੈ। ਫ਼ਿਰ ਮੈਂ ਇਸ ਨੂੰ ਯਹੋਵਾਹ ਨੂੰ ਅਰਪਣ ਕਰ ਦੇਵਾਂਗੀ। ਇਹ ਫ਼ਿਰ ਨਜ਼ੀਰੀ ਹੋਵੇਗਾ ਅਤੇ ਹਮੇਸ਼ਾ ਸ਼ੀਲੋਹ ਵਿੱਚ ਹੀ ਰਹੇਗਾ।”

23ਹੰਨਾਹ ਦੇ ਪਤੀ ਅਲਕਾਨਾਹ ਨੇ ਉਸਨੂੰ ਕਿਹਾ, “ਤੈਨੂੰ ਜਿਵੇਂ ਠੀਕ ਲੱਗਦਾ ਹੈ ਉਵੇਂ ਹੀ ਕਰ। ਜਦ ਤੱਕ ਤੇਰਾ ਪੁੱਤਰ ਠੋਸ ਭੋਜਨ ਖਾਣਾ ਸ਼ੁਰੂ ਨਹੀਂ ਕਰਦਾ ਤੂੰ ਘਰੇ ਰਹਿ ਸਕਦੀ ਹੈਂ। ਯਹੋਵਾਹ ਆਪਣਾ ਬਚਨ ਪੂਰਾ ਕਰੇ।*” ਇਸ ਲਈ ਉਹ ਉਨ੍ਹੀ ਦੇਰ ਘਰੇ ਹੀ ਰਹੀ ਜਦ ਤੱਕ ਉਸ ਦੇ ਪੁੱਤਰ ਨੇ ਠੋਸ ਭੋਜਨ ਖਾਣਾ ਸ਼ੁਰੂ ਨਾ ਕੀਤਾ।

### ਹੰਨਾਹ ਦਾ ਸਮੂਏਲ ਨੂੰ ਏਲੀ ਕੋਲ ਸ਼ੀਲੋਹ ਲੈ ਕੇ ਜਾਣਾ

24ਜਦੋਂ ਬੱਚਾ ਠੋਸ ਭੋਜਨ ਖਾਣ ਲਈ ਕਾਫ਼ੀ ਵੱਡਾ ਹੋ ਗਿਆ ਹੰਨਾਹ ਉਸ ਨੂੰ ਸ਼ੀਲੋਹ ਵਿੱਚ ਯਹੋਵਾਹ ਦੇ ਘਰ ਲੈ ਗਈ। ਹੰਨਾਹ ਆਪਣੇ ਨਾਲ ਤਿੰਨ ਬਲਦ 20 ਪਾਉਂਡ ਆਟਾ ਅਤੇ ਇੱਕ ਦਾਖ ਦੀ ਬੋਤਲ ਵੀ ਲੈ ਕੇ ਗਈ।

25ਜਦੋਂ ਉਹ ਯਹੋਵਾਹ ਦੇ ਅੱਗੇ ਹਾਜਰ ਹੋਏ ਤਾਂ ਅਲਕਾਨਾਹ ਨੇ ਯਹੋਵਾਹ ਅੱਗੇ ਬਲੀ ਦੇਣ ਲਈ ਵੱਛੇ ਨੂੰ ਮਾਰਿਆ ਜਿਵੇਂ ਕਿ ਉਹ ਹਰ ਸਾਲ ਕਰਦਾ ਸੀ। ਫ਼ਿਰ ਹੰਨਾਹ ਨੇ ਉਸ ਬਾਲ ਨੂੰ ਏਲੀ ਦੇ ਹਵਾਲੇ ਕੀਤਾ। 26ਹੰਨਾਹ ਨੇ ਏਲੀ ਨੂੰ ਕਿਹਾ, “ਖਿਮਾ ਕਰਨਾ ਸੁਆਮੀ। ਮੈਂ ਉਹੀ ਔਰਤ ਹਾਂ ਜੋ ਤੇਰੇ ਸਾਮ੍ਹਣੇ ਉਸ ਦਿਨ ਯਹੋਵਾਹ ਅੱਗੇ ਪ੍ਰਾਰਥਾਨਾ ਕਰ ਰਹੀ ਸੀ। ਮੈਂ ਕਸਮ ਖਾਂਦੀ ਹਾਂ ਕਿ ਮੈਂ ਸੱਚ ਆਖ ਰਹੀ ਹਾਂ। 27ਮੈਂ ਇਸ ਬੱਚੇ ਲਈ ਪ੍ਰਾਰਥਾਨਾ ਕੀਤੀ ਸੀ ਅਤੇ ਯਹੋਵਾਹ ਨੇ ਮੇਰੀ ਅਰਜ਼ ਸੁਣੀ ਅਤੇ ਪੂਰੀ ਕੀਤੀ ਅਤੇ ਯਹੋਵਾਹ ਨੇ ਮੈਨੂੰ ਇਸ ਬਾਲਕ ਦੀ ਦਾਤ ਬਖਸ਼ੀ। 28ਅਤੇ ਹੁਣ ਮੈਂ ਇਹ ਬੱਚਾ ਯਹੋਵਾਹ ਨੂੰ ਸੌਂਪਣ ਆਈ ਹਾਂ। ਇਹ ਸਾਰੀ ਉਮਰ ਆਪਣੇ ਯਹੋਵਾਹ ਦੀ ਸੇਵਾ ਕਰੇਗਾ।” ਤਦ ਹੰਨਾਹ ਨੇ ਬਾਲਕ ਨੂੰ ਉੱਥੇ ਛੱਡਿਆ ਅਤੇ ਯਹੋਵਾਹ ਦੀ ਉਪਾਸਨਾ ਕਰਨ ਲੱਗੀ।

### ਹੰਨਾਹ ਦਾ ਸ਼ੁਕਰਾਨੇ ਦਾ ਗੀਤ

2 ਹੰਨਾਹ ਨੇ ਆਖਿਆ: “ਮੇਰਾ ਦਿਲ ਯਹੋਵਾਹ ਤੋਂ ਬਹੁਤ ਪ੍ਰਸੰਨ ਹੈ! ਮੈਂ ਯਹੋਵਾਹ ਵਿੱਚ ਬਹੁਤ ਤਕੜਾ ਮਹਿਸੂਸ ਕਰਦੀ ਹਾਂ। ਮੈਂ ਬਹੁਤ ਖੁਸ਼ ਹਾਂ ਕਿਉਂ ਕਿ ਤੂੰ ਮੇਰੀ ਮਦਦ ਕੀਤੀ ਅਤੇ ਆਪਣੇ ਦੁਸ਼ਮਣਾਂ ਤੇ ਹੱਸਦੀ ਹਾਂ!*

2ਯਹੋਵਾਹ ਵਰਗਾ ਪਵਿੱਤਰ ਹੋਰ ਕੋਈ ਨਹੀਂ ਹੈ, ਤੇਰੇ ਸਿਵਾਏ ਹੋਰ ਕੋਈ ਦੂਜਾ ਪਰਮੇਸ਼ੁਰ ਨਹੀਂ ਹੈ! ਸਾਡੇ ਪਰਮੇਸ਼ੁਰ ਵਰਗੀ ਕੋਈ ਚੱਟਾਨ ਹੋਰ ਨਹੀਂ।

3ਏਡੇ ਹੰਕਾਰ ਦੀਆਂ ਗੱਲਾਂ ਨਾ ਆਖ! ਏਡੇ ਆਕੜ ਦੀ ਗੱਲ ਮੂੰਹੋਂ ਨਾ ਕੱਢ! ਕਿਉਂਕਿ ਯਹੋਵਾਹ ਪਰਮੇਸ਼ੁਰ ਜਾਨੀ ਜਾਨ ਹੈ। ਉਹ ਸਭ ਕਰਤਾ ਤੇ ਚਾਲਕ ਸਭ ਦਾ ਨਿਆਂ ਕਰਦਾ ਹੈ।

4ਤਾਕਤਵਰ ਯੋਧਿਆਂ ਦੇ ਧਨੁੱਖ ਟੁੱਟ ਗਏ ਹਨ ਅਤੇ ਕਮਜ਼ੋਰ ਲੋਕ ਬਲਵਾਨ ਹੋ ਗਏ ਹਨ।

5ਜਿਨ੍ਹਾਂ ਲੋਕਾਂ ਕੋਲ ਅਤੀਤ ਵਿੱਚ ਢੇਰ ਸਾਰਾ ਭੋਜਨ ਸੀ, ਹੁਣ ਉਨ੍ਹਾਂ ਨੂੰ ਆਪਣੇ ਭੋਜਨ ਲਈ ਕੰਮ ਕਰਨਾ ਪਵੇਗਾ। ਪਰ ਜਿਨ੍ਹਾਂ ਨੇ ਅਤੀਤ ਵਿੱਚ ਭੁੱਖ ਕੱਟੀ ਹੈ ਹੁਣ ਪੂਰਨ ਭੋਜਨ ਖਾ ਰਹੇ ਹਨ। ਜਿਹੜੀ ਔਰਤ ਬੱਚੇ ਨਾ ਜਣ ਸਕੀ ਹੁਣ ਉਸ ਕੋਲ ਸੱਤ ਬੱਚੇ ਹਨ, ਪਰ ਜਿਸ ਔਰਤ ਕੋਲ ਅਨੇਕਾਂ ਬੱਚੇ ਸਨ ਹੁਣ ਉਦਾਸ ਅਤੇ ਦੁਖੀ ਹੈ।

6ਯਹੋਵਾਹ ਲੋਕਾਂ ਲਈ ਮੌਤ ਲਿਆਉਂਦਾ ਅਤੇ ਉਹ ਉਨ੍ਹਾਂ ਨੂੰ ਜਿਉਣ ਦਿੰਦਾ। ਯਹੋਵਾਹ ਹੀ ਲੋਕਾਂ ਨੂੰ ਕਬਰ ਵਿੱਚ ਭੇਜਦਾ ਅਤੇ ਫ਼ੇਰ ਤੋਂ ਜੀਵਨ ਵੱਲ ਉਭਾਰਦਾ ਹੈ।

7ਯਹੋਵਾਹ ਕੁਝ ਲੋਕਾਂ ਨੂੰ ਗਰੀਬ ਬਣਾਉਂਦਾ ਅਤੇ ਉਹ ਕਈਆਂ ਨੂੰ ਅਮੀਰ ਬਣਾਉਂਦਾ ਹੈ। ਉਹ ਕੁਝ ਲੋਕਾਂ ਨੂੰ ਨੀਵਾਂ ਕਰਦਾ ਹੈ ਅਤੇ ਕੁਝ ਲੋਕਾਂ ਨੂੰ ਆਪਣੇ ਸਮੇਂ ਵਿੱਚ ਉੱਚਾ ਚੁੱਕਦਾ ਹੈ।

8ਗਰੀਬਾਂ ਨੂੰ ਯਹੋਵਾਹ ਜ਼ਮੀਨ ਤੋਂ ਚੁੱਕਦਾ ਹੈ। ਉਹ ਗਰੀਬ ਲੋਕਾਂ ਨੂੰ ਸੁਆਹ ਦੀ ਢੇਰੀ ਤੋਂ ਚੱਕਦਾ ਹੈ। ਉਹ ਗਰੀਬਾਂ ਨੂੰ ਸ਼ਹਿਜ਼ਾਦਿਆਂ ਨਾਲ ਅਤੇ ਇੱਜ਼ਤਦਾਰ ਜਗ੍ਹਾਵਾਂ ਤੇ ਬਿਠਾਉਂਦਾ ਹੈ। ਯਹੋਵਾਹ ਨੇ ਸਾਰੀ ਦੁਨੀਆਂ ਨੂੰ ਸਾਜਿਆ! ਸਾਰੀ ਦੁਨੀਆਂ ਉਸ ਦੀ ਹੈ।

9ਯਹੋਵਾਹ ਆਪਣੇ ਪਵਿੱਤਰ ਲੋਕਾਂ ਦੀ ਰੱਖਿਆ ਕਰਦਾ ਹੈ ਉਹ ਉਨ੍ਹਾਂ ਨੂੰ ਲੜਖੜਾਉਂਣ ਤੋਂ ਬਚਾਉਂਦਾ ਹੈ ਪਰ ਦੁਸ਼ਟ ਮਾਰੇ ਜਾਣਗੇ ਉਹ ਹਨੇਰੇ ਵਿੱਚ ਸੁੱਟੇ ਜਾਣਗੇ ਉਨ੍ਹਾਂ ਦੀ ਤਾਕਤ ਉਨ੍ਹਾਂ ਨੂੰ ਜੇਤੂ ਨਾ ਕਰ ਸਕੇਗੀ।

---

**ਯਹੋਵਾਹ ਆਪਣਾ ਬਚਨ ਪੂਰਾ ਕਰੇ** ਇੱਥੇ ਅਲਕਾਨਾਹ ਏਲੀ ਦੇ ਬਚਨਾਂ ਨੂੰ ਅਧਿਆਇ 1:17 ਪੜ੍ਹ ਰਿਹਾ ਹੋਵੇਗਾ, ਜਿਨ੍ਹਾਂ ਨੂੰ ਨਬੁੱਤਵ ਦੇ ਬਚਨ ਸਮਝਿਆ ਗਿਆ ਸੀ।

**ਮੈਂ ਆਪਣੇ ਦੁਸ਼ਮਣਾਂ ਤੇ ਹੱਸਦੀ ਹਾਂ** ਮੂਲਅਰਥ, “ਮੇਰੇ ਦੁਸ਼ਮਣਾਂ ਉੱਪਰ ਮੇਰਾ ਮੂੰਹ ਖੁਲ੍ਹਆ ਹੋਇਆ ਹੈ।”

10ਯਹੋਵਾਹ ਆਪਣੇ ਵੈਰੀਆਂ ਦਾ ਨਾਸ਼ ਕਰਦਾ ਹੈ, ਅੱਤ ਉੱਚ
ਪਰਮੇਸ਼ੁਰ ਅਕਾਸ਼ ਵੱਲੋਂ ਉਨ੍ਹਾਂ ਤੇ ਗਰਜੇਗਾ। ਯਹੋਵਾਹ ਧਰਤੀ
ਦੀਆਂ ਹੱਦਾਂ ਦਾ ਨਿਆਉਂ ਕਰੇਗਾ ਉਹ ਅਪਣੇ ਪਾਤਸ਼ਾਹ ਨੂੰ
ਜ਼ੋਰ ਦੇਵੇਗਾ ਉਹ ਅਪਣੇ ਪਾਤਸ਼ਾਹ ਨੂੰ ਖਾਸ ਮਸੀਹ ਦੀ ਤਾਕਤ
ਤੇ ਜ਼ੋਰ ਨੂੰ ਖਾਸਾ ਉੱਚਾ ਕਰੇਗਾ।”

11ਅਲਕਾਨਾਹ ਅਤੇ ਉਸਦਾ ਪਰਿਵਾਰ ਆਪਣੇ ਘਰ ਰਾਮਾਹ
ਨੂੰ ਪਰਤ ਗਏ। ਉਹ ਬਾਲਕ ਸ਼ੀਲੋਹ ਵਿੱਚ ਹੀ ਰਿਹਾ ਅਤੇ ਏਲੀ
ਜਾਜਕ ਦੇ ਥੱਲੇ ਯਹੋਵਾਹ ਦੀ ਟਹਿਲ ਕਰਦਾ ਰਿਹਾ।

## ਏਲੀ ਦੇ ਦੁਸ਼ਟ ਪੁੱਤਰ

12ਏਲੀ ਦੇ ਪੁੱਤਰ ਦੁਸ਼ਟ ਆਦਮੀ ਸਨ। ਉਨ੍ਹਾਂ ਨੇ ਲਾਪਰਵਾਹੀ
ਅਤੇ ਯਹੋਵਾਹ ਵੱਲ ਅਤੇ ਉਸਦੀਆਂ ਬਿਧੀਆਂ ਵੱਲ ਅਨਾਦਰ
ਦਾ ਵਿਖਾਵਾ ਕੀਤਾ। 13ਉਹ ਇਹ ਵੀ ਪਰਵਾਹ ਨਹੀਂ ਸੀ ਕਰਦੇ
ਕਿ ਜਾਜਕਾਂ ਨੂੰ ਲੋਕਾਂ ਨਾਲ ਕਿਵੇਂ ਦਾ ਵਿਵਹਾਰ ਕਰਨਾ ਚਾਹੀਦਾ
ਹੈ। ਜਦ ਕਿ ਜਾਜਕਾਂ ਦੀ ਇਹ ਰੀਤ ਹੈ ਕਿ ਉਹ ਲੋਕਾਂ ਨਾਲ
ਇਵੇਂ ਦਾ ਵਤੀਰਾ ਕਰਨ: ਹਰ ਵਾਰ ਜਦੋਂ ਕੋਈ ਮਨੁੱਖ ਬਲੀ
ਲਿਆਉਂਦਾ ਹੈ, ਤਾਂ ਜਾਜਕ ਦਾ ਇਹ ਕੰਮ ਹੈ ਕਿ ਉਹ ਮਾਸ ਨੂੰ
ਉਬਲਦੇ ਪਾਣੀ ਦੀ ਦੇਗ ਵਿੱਚ ਪਾਵੇ ਅਤੇ ਫ਼ਿਰ ਜਾਜਕ ਦੇ
ਟਹਿਲੂਏ ਇੱਕ ਖਾਸ ਕਿਸਮ ਦਾ ਕਾਂਟਾ, ਤ੍ਰਿਸ਼ੂਲ ਵਰਗਾ, ਲੈਕੇ
ਆਣ, 14ਅਤੇ ਉਹ ਉਸ ਤ੍ਰਿਸ਼ੂਲ ਨੁਮਾ ਕਾਂਟੇ ਨਾਲ ਕੁਝ ਮਾਸ
ਉਸ ਦੇਗ ਵਿੱਚੋਂ ਕੱਢਣ ਅਤੇ ਜਾਜਕ ਸਿਰਫ਼ ਉਹੀ ਮਾਸ ਲਵੇ
ਜਿਹੜਾ ਟਹਿਲੂਆਂ ਨੇ ਉਸ ਕਾਂਟੇ ਵਿੱਚ ਕੱਢਿਆ ਜਾਂ ਲਾਹਿਆ
ਹੋਵੇ। ਉਹ ਸ਼ੀਲੋਹ ਵਿੱਚ ਸਭਨਾਂ ਇਸਰਾਏਲੀਆਂ ਨਾਲ ਜੋ ਉੱਥੇ
ਜਾਂਦੇ ਸਨ ਬਲੀ ਭੇਟ ਕਰਨ ਲਈ ਉਨ੍ਹਾਂ ਨਾਲ ਜਾਜਕ ਅਜਿਹਾ
ਕਰਦੇ ਸਨ।

15ਪਰ ਏਲੀ ਦੇ ਪੁੱਤਰਾਂ ਨੇ ਅਜਿਹਾ ਨਾ ਕੀਤਾ। ਅਜਿਹਾ ਵੀ
ਹੁੰਦਾ ਸੀ ਕਿ ਉਨ੍ਹਾਂ ਦੀ ਜਗਵੇਦੀ ਤੇ ਚਰਬੀ ਸੜਨ ਤੋਂ ਪਹਿਲਾਂ
ਜਾਜਕ ਜਾਂ ਸੇਵਕ ਆਉਂਦਾ ਸੀ, ਅਤੇ ਜਿਸ ਨੇ ਭੇਂਟ ਚੜ੍ਹਾਈ
ਹੋਵੇ, ਉਸ ਮਨੁੱਖ ਨੂੰ ਆਖਦਾ ਸੀ ਕਿ ਜਾਜਕ ਨੂੰ ਭੁੰਨਣ ਲਈ
ਮਾਸ ਦੇ ਕਿਉਂ ਕਿ ਉਹ ਤੇਰੇ ਕੋਲੋਂ ਰਿੱਝਿਆ ਹੋਇਆ ਮਾਸ ਨਹੀਂ
ਸਗੋਂ ਕੱਚਾ ਮਾਸ ਲੈਂਦੇ ਹਨ।

16ਤੇ ਜੇਕਰ ਕੋਈ ਆਦਮੀ ਬਲੀ ਭੇਂਟ ਕਰਨ ਵਾਲਾ ਇਹ
ਆਖੇ ਕਿ, “ਪਹਿਲਾਂ ਚਰਬੀ ਸਾੜ* ਫ਼ਿਰ ਤੂੰ ਜੋ ਚਾਹੇ ਲੈ।” ਤਾਂ
ਜਾਜਕ ਦੇ ਸੇਵਕ ਆਖਦੇ, “ਨਹੀਂ! ਪਹਿਲਾਂ ਸਾਨੂੰ ਮਾਸ ਦੇ।
ਜੇਕਰ ਤੂੰ ਮੈਨੂੰ ਨਹੀਂ ਦੇਵੇਂਗਾ ਤਾਂ ਮੈਂ ਤੇਰੇ ਕੋਲੋਂ ਖੋਹ ਕੇ ਲੈ
ਲਵਾਂਗਾ।”

17ਇਸ ਤਰ੍ਹਾਂ ਹਾਫ਼ਨੀ ਅਤੇ ਫ਼ਿਨੀਹਾਸ ਨੇ ਯਹੋਵਾਹ ਅੱਗੇ
ਆਈ ਭੇਂਟ ਵਿੱਚ ਆਪਣੀ ਕੋਈ ਰੁਚੀ ਨਾ ਵਿਖਾਈ ਨਾ ਸਤਿਕਾਰ
ਵਿਖਾਇਆ ਅਤੇ ਇਹ ਯਹੋਵਾਹ ਦੇ ਵਿਰੋਧ ਵਿੱਚ ਬਹੁਤ ਵੱਡਾ
ਪਾਪ ਸੀ। 18ਪਰ ਸਮੂਏਲ ਨੇ ਯਹੋਵਾਹ ਦੀ ਪੂਰੀ ਟਹਿਲ ਸੇਵਾ
ਕੀਤੀ। ਉਹ ਲਿਨਨ ਦਾ ਏਫ਼ੋਦ ਪਾਕੇ ਸੇਵਾ ਕਰਦਾ ਹੁੰਦਾ ਸੀ।
ਹਰ ਸਾਲ ਸਮੂਏਲ ਦੀ ਮਾਂ ਉਸ ਲਈ ਛੋਟਾ ਜਿਹਾ ਇੱਕ ਚੋਗਾ
ਬਣਾਕੇ ਲਿਆਉਂਦੀ। 19ਹਰ ਸਾਲ ਜਦੋਂ ਉਹ ਆਪਣੇ ਪਤੀ
ਨਾਲ ਸ਼ੀਲੋਹ ਬਲੀ ਦੀ ਭੇਂਟ ਕਰਨ ਜਾਂਦੀ ਤਾਂ ਸਮੂਏਲ ਲਈ
ਕੱਪੜੇ ਦਾ ਇੱਕ ਚੋਗਾ ਬਣਾ ਕੇ ਲੈ ਕੇ ਜਾਂਦੀ।

20ਏਲੀ ਅਲਕਾਨਾਹ ਅਤੇ ਉਸਦੀ ਪਤਨੀ ਨੂੰ ਅਸ਼ੀਰਵਾਦ
ਦੇਕੇ ਇਹ ਕਹਿੰਦਾ, “ਯਹੋਵਾਹ ਤੈਨੂੰ ਹੰਨਾਹ ਤੋਂ ਜੁਆਕਾਂ ਨਾਲ
ਪੁਰਸਕਰਿਤ ਕਰੇ। ਇਹ ਬੱਚੇ ਉਸ ਪੁੱਤਰ ਦੀ ਜਗ੍ਹਾ ਪਾਉਣ
ਜਿਸ ਲਈ ਹੰਨਾਹ ਨੇ ਪ੍ਰਾਰਥਾਨਾ ਕੀਤੀ ਹੈ ਅਤੇ ਯਹੋਵਾਹ ਨੂੰ ਦੇ
ਦਿੱਤਾ।”

ਫ਼ੇਰ ਅਲਕਾਨਾਹ ਅਤੇ ਹੰਨਾਹ ਵਾਪਸ ਘਰ ਨੂੰ ਮੁੜ ਆਉਂਦੇ।
21ਯਹੋਵਾਹ ਹੰਨਾਹ ਤੇ ਦਯਾਲ ਸੀ। ਫ਼ਿਰ ਉਸਦੇ ਘਰ ਤਿੰਨ
ਪੁੱਤਰ ਅਤੇ ਦੋ ਧੀਆਂ ਨੇ ਜਨਮ ਲਿਆ ਅਤੇ ਸਮੂਏਲ ਯਹੋਵਾਹ
ਦੇ ਕੋਲ ਪਵਿੱਤਰ ਅਸਥਾਨ ਉੱਪਰ ਹੀ ਵੱਡਾ ਹੋਇਆ।

## ਏਲੀ ਅਪਣੇ ਬਦ ਬੱਚਿਆਂ ਤੇ ਕਾਬੂ ਨਾ ਪਾ ਸਕਿਆ

22ਏਲੀ ਬਹੁਤ ਬੁੱਢਾ ਹੋ ਗਿਆ ਸੀ ਅਤੇ ਸ਼ਿਲੋਹ ਵਿੱਚ
ਇਸਰਾਏਲੀਆਂ ਬਾਰੇ ਆਪਣੇ ਪੁੱਤਰਾਂ ਦੀਆਂ ਬਦ ਕਰਨੀਆਂ
ਬਾਰੇ ਸੁਣਦਾ ਰਹਿੰਦਾ। ਉਸ ਨੂੰ ਇਹ ਵੀ ਖਬਰ ਮਿਲੀ ਕਿ ਉਹ
ਮੰਡਲੀ ਵਾਲੇ ਤੰਬੂ ਦੇ ਪ੍ਰਵੇਸ਼ ਦੁਆਰ ਉੱਤੇ ਉਨ੍ਹਾਂ ਔਰਤਾਂ ਨਾਲ
ਵੀ ਸੌਂਦੇ ਸਨ ਜਿਹੜੀਆਂ ਯਹੋਵਾਹ ਲਈ ਭੇਟਾਂ ਲਿਆਉਣ ਲਈ
ਇਕੱਠੀਆਂ ਹੁੰਦਿਆਂ ਸਨ।

23ਏਲੀ ਨੇ ਆਪਣੇ ਪੁੱਤਰਾਂ ਨੂੰ ਕਿਹਾ, “ਤੁਸੀਂ ਜੋ ਕੁਝ ਕਰਤੂਤਾਂ
ਕਰਦੇ ਹੋ ਲੋਕਾਂ ਨੇ ਮੈਨੂੰ ਸਭਨਾਂ ਬਾਰੇ ਦੱਸਿਆ ਹੈ। ਤੁਸੀਂ ਅਜਿਹੇ
ਕੁਕਰਮ ਭਲਾ ਕਿਉਂ ਕਰਦੇ ਹੋ? 24ਪੁੱਤਰੋ! ਤੁਹਾਨੂੰ ਅਜਿਹੇ ਕੁਕਰਮ
ਨਹੀਂ ਕਰਨੇ ਚਾਹੀਦੇ। ਪਰਮੇਸ਼ੁਰ ਦੇ ਭਗਤ ਤੁਹਾਡੇ ਬਾਰੇ ਬਹੁਤ
ਬੁਰਾ ਆਖ ਰਹੇ ਹਨ। 25ਜੇਕਰ ਕੋਈ ਇੱਕ ਮਨੁੱਖ ਦੂਜੇ ਨਾਲ
ਬੁਰਾ ਕਰੇ, ਪਰਮੇਸ਼ੁਰ ਭਾਵੇਂ ਉਸਦੀ ਮਦਦ ਕਰ ਦੇਵੇ ਪਰ ਜੇਕਰ
ਕੋਈ ਮਨੁੱਖ ਯਹੋਵਾਹ ਨਾਲ ਹੀ ਵੈਰ ਕਮਾਏ ਤਾਂ ਉਸ ਮਨੁੱਖ ਨੂੰ
ਕੌਣ ਬਚਾਵੇ?”

ਪਰ ਏਲੀ ਦੇ ਪੁੱਤਰਾਂ ਨੇ ਉਸ ਦੀ ਕੁਝ ਨਾ ਸੁਣੀ, ਨਾ ਮੰਨੀ।
ਇਸ ਲਈ ਯਹੋਵਾਹ ਨੇ ਏਲੀ ਦੇ ਪੁੱਤਰਾਂ ਨੂੰ ਮਾਰਨ ਦਾ ਨਿਸ਼ਚਾ
ਕੀਤਾ। 26ਸਮੂਏਲ ਵੱਡਾ ਹੁੰਦਾ ਗਿਆ ਅਤੇ ਉਹ ਪਰਮੇਸ਼ੁਰ ਤੋਂ
ਅਤੇ ਲੋਕਾਂ ਤੋਂ ਇੱਜ਼ਤ ਪ੍ਰਾਪਤ ਕਰ ਰਿਹਾ ਸੀ।

## ਏਲੀ ਦੇ ਪਰਿਵਾਰ ਲਈ ਭਿਅੰਕਰ ਭਵਿੱਖਬਾਣੀ

27ਪਰਮੇਸ਼ੁਰ ਦੇ ਇੱਕ ਨਬੀ ਨੇ ਏਲੀ ਕੋਲ ਆਕੇ ਆਖਿਆ,
“ਯਹੋਵਾਹ ਤੈਨੂੰ ਇਹ ਆਖਦਾ ਹੈ, ‘ਤੇਰੇ ਪੁਰਖੇ ਮਿਸਰ ਵਿੱਚ
ਗੁਲਾਮ ਸਨ, ਪਰ ਮੈਂ ਉਨ੍ਹਾਂ ਨੂੰ ਆਪਣਾ-ਆਪ ਪ੍ਰਕਾਸ਼ਿਤ ਕੀਤਾ
ਜਦੋਂ ਉਹ ਫ਼ਿਰਊਨ ਦੇ ਗੁਲਾਮ ਸਨ। 28ਮੈਂ ਸਾਰੇ ਇਸਰਾਏਲੀ
ਪਰਿਵਾਰਾਂ ਵਿੱਚੋਂ ਤੇਰੇ ਪਰਿਵਾਰ ਦੇ ਕੁਟੰਬ ਨੂੰ ਚੁਣਿਆ। ਮੈਂ ਤੇਰੇ
ਪਰਿਵਾਰ ਦੇ ਬੰਦਿਆਂ ਨੂੰ ਆਪਣੇ ਜਾਜਕਾਂ ਵਜੋਂ ਚੁਣਿਆ ਅਤੇ
ਮੈਂ ਆਪਣੀ ਜਗਵੇਦੀ ਤੇ ਬਲੀ ਭੇਂਟ ਕਰਨ ਲਈ ਉਨ੍ਹਾਂ ਨੂੰ
ਚੁਣਿਆ। ਮੈਂ ਉਨ੍ਹਾਂ ਨੂੰ ਧੂਫ਼ ਜਗਾਉਣ ਅਤੇ ਏਫ਼ੋਦ ਪਾਉਣ
ਲਈ ਚੁਣਿਆ। ਅਤੇ ਇਸਰਾਏਲੀ ਲੋਕ ਜਿਹੜੀਆਂ ਬਲੀਆਂ

---

**ਚਰਬੀ ਸਾੜ** ਚਰਬੀ ਉਸ ਜਾਨਵਰ ਦਾ ਹਿੱਸਾ ਸੀ ਜੋ ਸਿਰਫ਼ ਪਰਮੇਸ਼ੁਰ ਦਾ ਹੀ ਸੀ। ਜਾਜਕਾਂ ਨੂੰ ਖਾਸ ਸੁਗਾਤ ਵਜੋਂ ਚਰਬੀ ਨੂੰ ਜਗਵੇਦੀ ਤੇ ਸਾੜਨਾ ਚਾਹੀਦਾ ਸੀ।

ਚੜ੍ਹਾਉਂਦੇ ਸਨ ਉਨ੍ਹਾਂ ਵਿੱਚੋਂ ਮੈਂ ਤੇਰੇ ਪਰਿਵਾਰ ਦੇ ਲੋਕਾਂ ਨੂੰ ਮਾਸ
ਛੱਕਣ ਦਾ ਹੱਕ ਦਿੱਤਾ। **29**ਤਾਂ ਫ਼ਿਰ ਤੂੰ ਬਲੀਆਂ ਅਤੇ ਸੁਗਾਤਾਂ
ਦਾ ਸੰਮਾਨ ਕਿਉਂ ਨਾ ਕੀਤਾ? ਤੂੰ ਆਪਣੇ ਪੁੱਤਰਾਂ ਨੂੰ ਮੇਰੇ ਤੋਂ ਵੱਧ
ਸੰਮਾਨ ਦਿੰਦਾ ਹੈਂ ਅਤੇ ਉਸ ਮਾਸ ਦੇ ਸਭ ਤੋਂ ਵਧੀਆ ਹਿੱਸੇ ਖਾ
ਕੇ ਮੋਟਾ ਹੋ ਗਿਆ ਹੈਂ ਜੋ ਇਸਰਾਏਲੀ ਮੇਰੇ ਕੋਲ ਲਿਆਉਂਦੇ
ਹਨ।'

**30**"ਯਹੋਵਾਹ ਇਸਰਾਏਲ ਦੇ ਪਰਮੇਸ਼ੁਰ ਨੇ ਇਕਰਾਰ ਕੀਤਾ
ਸੀ ਕਿ ਤੇਰੇ ਪਿਤਾ ਦਾ ਪਰਿਵਾਰ ਸਦੈਵ ਉਸਦੀ ਸੇਵਾ ਕਰੇਗਾ।
ਪਰ ਹੁਣ ਯਹੋਵਾਹ ਕਹਿੰਦਾ ਹੈ, 'ਇੰਝ ਕਦੇ ਨਹੀਂ ਵਾਪਰੇਗਾ।
ਮੈਂ ਉਨ੍ਹਾਂ ਲੋਕਾਂ ਨੂੰ ਹੀ ਸਨਮਾਨ ਦੇਵਾਂਗਾ ਜਿਹੜੇ ਮੇਰਾ ਆਦਰ
ਕਰਦੇ ਹਨ। ਪਰ ਉਹ ਜਿਹੜੇ ਮੈਨੂੰ ਤਿਰਸਕਾਰਦੇ ਹਨ, ਨਿੰਦਿਆ
ਵਿੱਚ ਫ਼ਸ ਜਾਣਗੇ। **31**ਸਮਾਂ ਆ ਰਿਹਾ ਹੈ ਜਦੋਂ ਮੈਂ ਤੇਰੇ ਸਾਰੇ
ਉੱਤਰਾਧਿਕਾਰੀਆਂ ਦਾ ਨਾਸ਼ ਕਰਾਂਗਾ। ਤੇਰੀ ਕੁੱਲ ਵਿੱਚੋਂ ਕੋਈ
ਮਨੁੱਖ ਬਜ਼ੁਰਗ ਉਮਰ ਨਾ ਭੋਗ ਸਕੇਗਾ। **32**ਇਸਰਾਏਲ ਨਾਲ
ਬਹੁਤ ਚੰਗਾ ਹੋਵੇਗਾ ਪਰ ਤੂੰ ਘਰ ਵਿੱਚ ਬੈਠਾ ਹੀ ਬੁਰੀਆਂ ਖਬਰਾਂ
ਵੇਖੇਂਗਾ। ਤੇਰੇ ਪਰਿਵਾਰ ਵਿੱਚੋਂ ਕੋਈ ਵੀ ਬੁੱਢਾ ਨਾ ਹੋਵੇਗਾ।
**33**ਸਿਰਫ਼ ਇੱਕ ਮਨੁੱਖ ਹੈ ਜਿਸ ਨੂੰ ਮੈਂ ਜਾਜਕ ਵਜੋਂ ਬਚਾਵਾਂਗਾ
ਅਤੇ ਜੋ ਮੇਰਾ ਜਗਵੇਦੀ ਦੀ ਸੇਵਾ ਕਰੇਗਾ। ਉਹ ਬੜੀ ਉਮਰਾਂ
ਭੋਗੇਗਾ। ਉਹ ਤੱਦ ਤੱਕ ਜੀਉਂਦਾ ਰਹੇਗਾ ਜਦ ਤੱਕ ਉਸਦਾ
ਸਰੀਰ ਖੀਣ ਨਾ ਹੋ ਜਾਵੇ ਅਤੇ ਅੱਖਾਂ ਬਾਹਰ ਨਾ ਨਿਕਲ ਜਾਣ।
**34**ਮੈਂ ਤੈਨੂੰ ਇਸ ਗੱਲ ਦਾ ਪਹਿਲਾਂ ਸੰਕੇਤ ਜਾਂ ਨਿਸ਼ਾਨ ਦੇਵਾਂਗਾ
ਇਹ ਦੱਸਣ ਲਈ ਕਿ ਜੋ ਮੈਂ ਆਖਿਆ ਹੈ ਸੱਚ ਹੋਵੇਗਾ। ਤੇਰੇ ਦੋ
ਪੁੱਤਰ ਹਾਫ਼ਨੀ ਅਤੇ ਫ਼ੀਨਹਾਸ ਦੋਵੇਂ ਇੱਕੋ ਦਿਨ ਮਰ ਜਾਣਗੇ।
**35**ਆਪਣੇ ਲਈ ਮੈਂ ਇੱਕ ਭਰੋਸੇਮੰਦ ਜਾਜਕ ਚੁਣਾਂਗਾ। ਅਤੇ
ਉਹ ਮੈਨੂੰ ਚੁਣੇਗਾ ਅਤੇ ਉਹੀ ਕਰੇਗਾ ਜੋ ਮੈਂ ਚਾਹਾਂਗਾ। ਮੈਂ
ਜਾਜਕ ਦੇ ਪਰਿਵਾਰ ਨੂੰ ਤਕੜਾ ਬਣਾਵਾਂਗਾ। ਉਹ ਮੇਰੇ ਚੁਣੇ
ਹੋਏ ਪਾਤਸ਼ਾਹ ਦੇ ਅੱਗੇ ਹਮੇਸ਼ਾ ਟਹਿਲ ਸੇਵਾ ਕਰੇਗਾ। **36**ਫ਼ਿਰ
ਜਿੰਨੇ ਵੀ ਤੇਰੇ ਪਰਿਵਾਰ ਦੇ ਜੀਅ ਬਚੇ ਰਹਿਣਗੇ ਉਹ ਇਸ
ਜਾਜਕ ਦੇ ਅੱਗੇ ਸਿਰ ਝੁਕਾ ਕੇ ਇਸ ਕੋਲੋਂ ਭਿੱਖਿਆ ਮੰਗਣਗੇ
ਅਤੇ ਇੱਕ ਗਰਾਹੀ ਲਈ ਹੱਥ ਅੱਡ ਕੇ ਆਖਣਗੇ, "ਜਾਜਕ ਦਾ
ਕੋਈ ਕੰਮ ਕਿਰਪਾ ਕਰਕੇ ਮੈਨੂੰ ਦੇ ਤਾਂ ਜੋ ਮੈਂ ਵੀ ਕੁਝ ਭੋਜਨ ਖਾ
ਸਕਾਂ।'"

## ਪਰਮੇਸ਼ੁਰ ਦਾ ਸਮੂਏਲ ਨੂੰ ਬੁਲਾਉਣਾ

**3** ਸਮੂਏਲ ਏਲੀ ਦੇ ਅਧੀਨ ਯਹੋਵਾਹ ਦੀ ਸੇਵਾ ਕਰਦਾ
ਰਿਹਾ। ਉਨ੍ਹਾਂ ਦਿਨਾਂ ਵਿੱਚ, ਯਹੋਵਾਹ ਲੋਕਾਂ ਨਾਲ ਅਕਸਰ
ਸਿੱਧਾ ਨਹੀਂ ਬੋਲਦਾ ਸੀ, ਅਤੇ ਬਹੁਤ ਹੀ ਘੱਟ ਦਰਸ਼ਨ ਹੁੰਦੇ
ਸਨ।

**2**ਏਲੀ ਦੀ ਨਜ਼ਰ ਇੰਨੀ ਕਮਜ਼ੋਰ ਹੋ ਚੁੱਕੀ ਸੀ ਕਿ ਉਸਨੂੰ
ਤਕਰੀਬਨ ਦਿਸਣਾ ਬੰਦ ਹੋ ਗਿਆ ਸੀ। ਇੱਕ ਰਾਤ ਉਹ ਮੰਜੇ
ਉੱਤੇ ਲੰਮਾ ਪਿਆ ਅਤੇ **3**ਸਮੂਏਲ ਯਹੋਵਾਹ ਦੇ ਪਵਿੱਤਰ ਭਵਨ
ਵਿੱਚ ਲੰਮਾ ਪਿਆ ਸੀ। ਯਹੋਵਾਹ ਦਾ ਪਵਿੱਤਰ ਸੰਦੂਕ ਉਸੇ
ਪਵਿੱਤਰ ਘਰ ਵਿੱਚ ਸੀ। ਯਹੋਵਾਹ ਦਾ ਦੀਵਾ ਅਜੇ ਬਲ ਰਿਹਾ
ਸੀ। **4**ਯਹੋਵਾਹ ਨੇ ਸਮੂਏਲ ਨੂੰ ਬੁਲਾਇਆ ਤਾਂ ਸਮੂਏਲ ਨੇ ਕਿਹਾ,
"ਮੈਂ ਇੱਥੇ ਹਾਂ।" **5**ਸਮੂਏਲ ਨੇ ਸੋਚਿਆ ਕਿ ਉਸਨੂੰ ਏਲੀ ਬੁਲਾ
ਰਿਹਾ ਹੈ, ਇਸ ਲਈ ਉਹ ਏਲੀ ਵੱਲ ਭੱਜਦਾ ਗਿਆ ਅਤੇ ਜਾਕੇ
ਏਲੀ ਨੂੰ ਕਿਹਾ, "ਮੈਂ ਇੱਥੇ ਹਾਂ। ਕੀ ਤੂੰ ਮੈਨੂੰ ਬੁਲਾਇਆ ਹੈ?"

ਪਰ ਏਲੀ ਨੇ ਕਿਹਾ, "ਮੈਂ ਤੈਨੂੰ ਨਹੀਂ ਬੁਲਾਇਆ। ਤੂੰ ਜਾਕੇ ਸੌਂ
ਜਾ।"

ਸਮੂਏਲ ਆਪਣੇ ਬਿਸਤਰੇ ਤੇ ਵਾਪਸ ਚਲਾ ਗਿਆ। **6**ਯਹੋਵਾਹ
ਨੇ ਫ਼ਿਰ ਬੁਲਾਇਆ "ਸਮੂਏਲ!" ਸਮੂਏਲ ਫ਼ਿਰ ਏਲੀ ਵੱਲ ਦੌੜਦਾ
ਗਿਆ ਅਤੇ ਆਖਿਆ, "ਤੁਸੀਂ ਮੈਨੂੰ ਬੁਲਾਇਆ, ਮੈਂ ਹਾਜ਼ਿਰ ਹਾਂ।"

ਏਲੀ ਨੇ ਕਿਹਾ, "ਮੈਂ ਤੈਨੂੰ ਨਹੀਂ ਬੁਲਾਇਆ। ਜਾ ਆਪਣੇ ਮੰਜੇ
ਤੇ ਵਾਪਸ ਜਾ।"

**7**ਸਮੂਏਲ ਅਜੇ ਤੱਕ ਯਹੋਵਾਹ ਨੂੰ ਨਹੀਂ ਜਾਣਦਾ ਸੀ ਉਸਨੇ
ਹਾਲੇ ਤੱਕ ਸਿੱਧਾ ਯਹੋਵਾਹ ਤੋਂ ਸ਼ਬਦ ਪ੍ਰਾਪਤ ਨਹੀਂ ਕੀਤਾ ਸੀ।

**8**ਯਹੋਵਾਹ ਨੇ ਸਮੂਏਲ ਨੂੰ ਤੀਜੀ ਵਾਰ ਬੁਲਾਇਆ। ਸਮੂਏਲ
ਫ਼ਿਰ ਉੱਠਿਆ ਤੇ ਏਲੀ ਵੱਲ ਗਿਆ ਅਤੇ ਕਿਹਾ, "ਮੈਂ ਹਾਜ਼ਰ ਹਾਂ,
ਤੁਸੀਂ ਮੈਨੂੰ ਬੁਲਾਇਆ ਹੈ।"

ਤੱਦ ਏਲੀ ਸਮਝ ਗਿਆ ਕਿ ਯਹੋਵਾਹ ਹੀ ਇਸ ਲੜਕੇ ਨੂੰ
ਬੁਲਾ ਰਿਹਾ ਹੈ। **9**ਏਲੀ ਨੇ ਸਮੂਏਲ ਨੂੰ ਕਿਹਾ, "ਜਾ, ਆਪਣੇ ਮੰਜੇ
ਤੇ ਜਾ ਜੇਕਰ ਉਹ ਤੈਨੂੰ ਫ਼ਿਰ ਬੁਲਾਵੇ ਤਾਂ ਆਖੀਂ, 'ਹੇ ਯਹੋਵਾਹ!
ਫਰਮਾਓ, ਤੇਰਾ ਦਾਸ ਸੁਣਦਾ ਹੈ।'"

ਤਾਂ ਸਮੂਏਲ ਮੰਜੇ ਤੇ ਪੈ ਰਿਹਾ। **10**ਯਹੋਵਾਹ ਆਇਆ ਅਤੇ
ਉਸ ਕੋਲ ਆਕੇ ਖੜੋ ਗਿਆ ਅਤੇ ਜਿਵੇਂ ਉਸਨੇ ਪਹਿਲਾਂ ਉਸਨੂੰ
ਬੁਲਾਇਆ ਸੀ ਉਵੇਂ ਹੀ ਫ਼ਿਰ ਕਿਹਾ, "ਸਮੂਏਲ, ਸਮੂਏਲ!"

ਸਮੂਏਲ ਨੇ ਆਖਿਆ, "ਫ਼ਰਮਾਓ! ਮੈਂ ਤੁਹਾਡਾ ਦਾਸ ਸੁਣ
ਰਿਹਾ ਹਾਂ।"

**11**ਯਹੋਵਾਹ ਨੇ ਸਮੂਏਲ ਨੂੰ ਕਿਹਾ, "ਮੈਂ ਬਹੁਤ ਜਲਦੀ ਹੀ
ਇਸਰਾਏਲ ਵਿੱਚ ਕੁਝ ਕਰਨ ਵਾਲਾ ਹਾਂ ਜੋ ਕੋਈ ਵੀ ਇਹ
ਸੁਣੇਗਾ ਚਕਿਤ ਹੋ ਜਾਵੇਗਾ। **12**ਜਿਸ ਦਿਨ ਮੈਂ ਏਲੀ ਦੇ ਪਰਿਵਾਰ
ਦਾ ਨਿਆਂ ਕਰਾਂਗਾ, ਮੈਂ ਪੂਰੀ ਤਰ੍ਹਾਂ ਉਸਦੇ ਪਰਿਵਾਰ ਨੂੰ ਸਜ਼ਾ
ਦੇਵਾਂਗਾ। ਮੈਂ ਉਸਦੇ ਪਰਿਵਾਰ ਦੇ ਖਿਲਾਫ ਬੋਲਿਆ ਸਭ ਕੁਝ
ਪੂਰਾ ਕਰਾਂਗਾ-ਸ਼ੁਰੂਆਤ ਤੋ ਲੈਕੇ ਅੰਤ ਤੀਕ। **13**ਇਹ ਮੈਂ ਇਸ
ਲਈ ਕਰਾਂਗਾ ਕਿਉਂ ਕਿ ਏਲੀ ਜਾਣਦਾ ਸੀ ਕਿ ਉਸਦੇ ਪੁੱਤਰ
ਪਰਮੇਸ਼ੁਰ ਨੂੰ ਬੁਰਾ ਭਲਾ ਕਹਿ ਰਹੇ ਸਨ ਅਤੇ ਮੰਦੇ ਕਰਮ ਕਰ
ਰਹੇ ਸਨ। ਅਤੇ ਏਲੀ ਉਨ੍ਹਾਂ ਤੇ ਕਾਬੂ ਨਾ ਪਾ ਸਕਿਆ। **14**ਇਸੇ
ਲਈ ਮੈਂ ਸਹੁੰ ਖਾਧੀ ਕਿ ਬਲੀਆਂ ਅਤੇ ਅਨਾਜ਼ ਦੀਆਂ ਭੇਟਾਂ ਏਲੀ
ਦੇ ਪਰਿਵਾਰ ਦੇ ਲੋਕਾਂ ਦੇ ਪਾਪ ਕਦੇ ਵੀ ਨਹੀਂ ਹਟਾ ਸਕਣਗੀਆਂ।"

**15**ਸਵੇਰ ਹੋਣ ਤੀਕ ਸਮੂਏਲ ਬਿਸਤਰ ਤੇ ਲੇਟਿਆ ਰਿਹਾ।
ਉਹ ਸਵੇਰ-ਸਾਰ ਉੱਠਿਆ ਅਤੇ ਪਰਮੇਸ਼ੁਰ ਦੇ ਘਰ ਦੇ ਸਾਰੇ
ਦਰਵਾਜ਼ੇ ਖੋਲੇ। ਸਮੂਏਲ ਇਸ ਦਰਸ਼ਨ ਬਾਰੇ ਏਲੀ ਨੂੰ ਦੱਸਦਿਆਂ
ਡਰਦਾ ਸੀ।

**16**ਪਰ ਏਲੀ ਨੇ ਸਮੂਏਲ ਨੂੰ ਕਿਹਾ, "ਸਮੂਏਲ, ਮੇਰੇ ਪੁੱਤਰ!"

ਸਮੂਏਲ ਨੇ ਆਖਿਆ, "ਹਾਂ, ਸੁਆਮੀ!"

**17**ਏਲੀ ਨੇ ਪੁੱਛਿਆ, "ਯਹੋਵਾਹ ਨੇ ਤੈਨੂੰ ਕੀ ਆਖਿਆ ਹੈ?
ਮੇਰੇ ਤੋਂ ਕੁਝ ਨਾ ਲੁਕਾਅ। ਜੇ ਤੂੰ ਉਹ ਜੋ ਪਰਮੇਸ਼ੁਰ ਤੇਰੇ ਨਾਲ
ਬੋਲਿਆ ਮੈਥੋਂ ਛੁਪਾਵੇਂ, ਪਰਮੇਸ਼ੁਰ ਤੈਨੂੰ ਕੜੀ ਸਜ਼ਾ ਦੇਵੇ।"

18ਤਾਂ ਸਮੂਏਲ ਨੇ ਏਲੀ ਨੂੰ ਸਭ ਕੁਝ ਦੱਸ ਦਿੱਤਾ। ਸਮੂਏਲ ਨੇ ਏਲੀ ਤੋਂ ਕੁਝ ਨਾ ਲੁਕੋਇਆ।

ਏਲੀ ਨੇ ਕਿਹਾ, "ਉਹ ਯਹੋਵਾਹ ਹੈ, ਉਹ ਜੋ ਚਾਹੇ ਕਰ ਸਕਦਾ ਹੈ, ਉਸਨੂੰ ਇਹ ਹੱਕ ਹੈ।"

19ਜਦੋਂ ਸਮੂਏਲ ਵੱਡਾ ਹੋ ਰਿਹਾ ਸੀ ਤਾਂ ਯਹੋਵਾਹ ਉਸਦੇ ਨਾਲ ਸੀ। ਯਹੋਵਾਹ ਨੇ ਸਮੂਏਲ ਦੇ ਕਿਸੇ ਵਾਕ ਨੂੰ ਝੂਠਾ ਨਾ ਹੋਣ ਦਿੱਤਾ। 20ਫ਼ਿਰ ਦਾਨ ਤੋਂ ਲੈ ਕੇ ਬਏਰਸ਼ਬਾ ਤੀਕ ਸਾਰਾ ਇਸਰਾਏਲ ਜਾਣ ਗਿਆ ਕਿ ਸਮੂਏਲ ਯਹੋਵਾਹ ਦਾ ਨਬੀ ਠਹਿਰਾਇਆ ਗਿਆ ਹੈ। 21ਅਤੇ ਯਹੋਵਾਹ ਸ਼ੀਲੋਹ ਵਿੱਚ ਸਮੂਏਲ ਨੂੰ ਅਕਸਰ ਪਰਗਟ ਹੁੰਦਾ ਰਿਹਾ। ਕਿਉਂ ਕਿ ਯਹੋਵਾਹ ਨੇ ਆਪਣੇ-ਆਪ ਨੂੰ ਸ਼ੀਲੋਹ ਵਿੱਚ ਸਮੂਏਲ ਉੱਤੇ ਆਪਣੇ ਬਚਨ ਨਾਲ ਪਰਗਟ ਕੀਤਾ।

4 ਸਮੂਏਲ ਦੀ ਖ਼ਬਰ ਸਾਰੇ ਇਸਰਾਏਲ ਵਿੱਚ ਫ਼ੈਲ ਗਈ। ਏਲੀ ਬਹੁਤ ਬੁੱਢਾ ਹੋ ਗਿਆ ਸੀ ਅਤੇ ਉਸਦੇ ਪੁੱਤਰ ਯਹੋਵਾਹ ਦੇ ਸਾਮ੍ਹਣੇ ਬਦਸਲੂਕੀ ਕਰਦੇ ਰਹੇ।

### ਫ਼ਲਿਸਤੀਆਂ ਨੇ ਇਸਰਾਏਲੀਆਂ ਨੂੰ ਹਰਾਇਆ

ਉਸ ਵਕਤ ਇਸਰਾਏਲ ਫ਼ਲਿਸਤੀਆਂ ਨਾਲ ਲੜਨ ਨੂੰ ਨਿਕਲ ਪਏ ਅਤੇ ਉਨ੍ਹਾਂ ਨੇ ਅਬਨ-ਅਜ਼ਰ ਦੇ ਨਜ਼ਦੀਕ ਤੰਬੂ ਲਾਏ। ਫ਼ਲਿਸਤੀਆਂ ਨੇ ਅਫ਼ੇਕ ਵਿੱਚ ਤੰਬੂ ਲਾਏ। 2ਤਾਂ ਫ਼ਲਿਸਤੀਆਂ ਨੇ ਇਸਰਾਏਲ ਉੱਪਰ ਹਮਲਾ ਕਰਨ ਦੀ ਤਿਆਰੀ ਕੀਤੀ ਅਤੇ ਲੜਾਈ ਸ਼ੁਰੂ ਹੋ ਗਈ।

ਫ਼ਲਿਸਤੀਆਂ ਨੇ ਇਸਰਾਏਲੀਆਂ ਨੂੰ ਹਰਾ ਦਿੱਤਾ। ਉਨ੍ਹਾਂ ਨੇ ਇਸਰਾਏਲੀਆਂ ਦੀ ਸੈਨਾ ਦੇ ਤਕਰੀਬਨ 4,000 ਸੈਨਿਕ ਮਾਰ ਦਿੱਤੇ। 3ਬਾਕੀ ਦੇ ਇਸਰਾਏਲੀਆਂ ਆਪਣੇ ਡੇਰਿਆਂ ਨੂੰ ਪਰਤ ਗਏ। ਇਸਰਾਏਲ ਦੇ ਬਜ਼ੁਰਗਾਂ ਨੇ ਉਨ੍ਹਾਂ ਨੂੰ ਪੁੱਛਿਆ, "ਅੱਜ ਯਹੋਵਾਹ ਨੇ ਫ਼ਲਿਸਤੀਆਂ ਨੂੰ ਸਾਨੂੰ ਹਰਾਉਣ ਕਿਉਂ ਦਿੱਤਾ? ਅਸੀਂ ਸ਼ੀਲੋਹ ਵਿੱਚੋਂ ਯਹੋਵਾਹ ਦੇ ਨੇਮ ਦਾ ਸੰਦੂਕ ਲਿਆਵਾਂਗੇ। ਇਉਂ, ਜੰਗ ਵਿੱਚ ਪਰਮੇਸ਼ੁਰ ਸਾਡੇ ਨਾਲ ਜਾਵੇਗਾ ਅਤੇ ਸਾਡੇ ਦੁਸ਼ਮਣਾਂ ਤੋਂ ਸਾਡੀ ਰੱਖਿਆ ਕਰੇਗਾ।"

4ਤਾਂ ਕੁਝ ਲੋਕ ਸ਼ੀਲੋਹ ਨੂੰ ਭੇਜੇ ਗਏ, ਉਹ ਯਹੋਵਾਹ ਸਰਬ ਸ਼ਕਤੀਮਾਨ ਦਾ ਨੇਮ ਦਾ ਸੰਦੂਕ ਲੈ ਆਏ। ਸੰਦੂਕ ਉੱਤੇ ਕਰੂਬੀ ਫ਼ਰਿਸਤੇ ਸਨ ਅਤੇ ਇਹ ਤਖਤ ਵਾਂਗ ਸੀ ਜਿਸ ਉੱਤੇ ਯਹੋਵਾਹ ਬੈਠਦਾ। ਏਲੀ ਦੇ ਪੁੱਤਰ ਹਾਫ਼ਨੀ ਅਤੇ ਫ਼ੀਨਹਾਸ ਸੰਦੂਕ ਦੇ ਨਾਲ ਆਏ।

5ਜਦੋਂ ਯਹੋਵਾਹ ਦੇ ਨੇਮ ਦਾ ਸੰਦੂਕ ਤੰਬੂ ਵਿੱਚ ਆਇਆ, ਤਾਂ ਸਾਰੇ ਇਸਰਾਏਲੀਆਂ ਨੇ ਉੱਚੀ ਆਵਾਜ਼ ਵਿੱਚ ਜੈਕਾਰਾ ਲਗਾਇਆ, ਜਿਸਨੇ ਧਰਤੀ ਨੂੰ ਵੀ ਹਿਲਾ ਦਿੱਤਾ। 6ਜਦੋਂ ਫ਼ਲਿਸਤੀਆਂ ਨੇ ਉਨ੍ਹਾਂ ਦਾ ਗੂੰਜਦਾ ਜੈਕਾਰਾ ਸੁਣਿਆ ਤਾਂ ਉਨ੍ਹਾਂ ਆਖਿਆ, "ਭਈ ਇਬਰਾਨੀਆਂ ਦੇ ਤੰਬੂ ਵਿੱਚ ਇਹ ਜੈਕਾਰੇ ਦੀ ਕੈਸੀ ਆਵਾਜ਼ ਹੈ?"

ਤਦ ਫ਼ਲਿਸਤੀਆਂ ਨੂੰ ਜਾ ਪਤਾ ਲੱਗਾ ਕਿ ਯਹੋਵਾਹ ਦਾ ਪਵਿੱਤਰ ਸੰਦੂਕ ਇਸਰਾਏਲੀਆਂ ਦੇ ਤੰਬੂ ਵਿੱਚ ਲਿਆਇਆ ਗਿਆ ਹੈ। 7ਤਾਂ ਫ਼ਲਿਸਤੀ ਡਰ ਗਏ ਅਤੇ ਉਨ੍ਹਾਂ ਨੇ ਕਿਹਾ, "ਪਰਮੇਸ਼ੁਰ ਡੇਰੇ ਵਿੱਚ ਆਏ ਹਨ। ਹੁਣ ਅਸੀਂ ਮੁਸੀਬਤ ਵਿੱਚ ਹਾਂ। ਅਜਿਹਾ ਪਹਿਲਾਂ ਕਦੇ ਨਹੀਂ ਹੋਇਆ। 8ਸਾਨੂੰ ਫ਼ਿਕਰ ਲੱਗਾ ਹੋਇਆ ਹੈ ਕਿ ਹੁਣ ਸਾਨੂੰ ਇਨ੍ਹਾਂ ਸ਼ਕਤੀਵਾਨ ਲੋਕਾਂ ਤੋਂ ਕੌਣ ਬਚਾਵੇਗਾ? ਇਹ ਉਹੀ ਦੇਵਤੇ ਹਨ ਜਿਨ੍ਹਾਂ ਨੇ ਮਿਸਰੀਆਂ ਨੂੰ ਉਜਾੜ ਵਿੱਚ ਸਭ ਤਰ੍ਹਾਂ ਦੀਆਂ ਬਿਮਾਰੀਆਂ ਤੇ ਭਿਆਨਕ ਦੁਖ ਰੋਗ ਦਿੱਤੇ ਸਨ। 9ਹੇ ਫ਼ਲਿਸਤੀਓ! ਤੁਸੀਂ ਤਕੜੇ ਹੋ ਜਾਵੋ। ਬਹਾਦੁਰਾਂ ਵਾਂਗ ਲੜੋ! ਅਤੀਤ ਵਿੱਚ ਇਬਰਾਨੀ ਸਾਡੇ ਗੁਲਾਮ ਰਹੇ ਹਨ ਇਸ ਲਈ ਮਰਦਾਂ ਵਾਂਗ ਲੜੋ, ਕਿਤੇ ਇਹ ਨਾ ਹੋਵੇ ਕਿ ਤੁਸੀਂ ਉਨ੍ਹਾਂ ਦੇ ਗੁਲਾਮ ਬਣ ਜਾਵੋਂ।"

10ਸੋ ਫ਼ਲਿਸਤੀਆਂ ਨੇ ਡਟਕੇ ਮੁਕਾਬਲਾ ਕੀਤਾ ਅਤੇ ਇਸਰਾਏਲੀਆਂ ਨੂੰ ਹਾਰ ਦਿੱਤੀ। ਹਰ ਇਸਰਾਏਲੀ ਫ਼ੌਜੀ ਆਪਣੇ ਤੰਬੂ ਵਿੱਚ ਨੱਸ ਗਿਆ। ਇਹ ਉਨ੍ਹਾਂ ਦੀ ਬੜੀ ਸਖ਼ਤ ਹਾਰ ਸੀ ਜਿਸ ਵਿੱਚ 30,000 ਸਿਪਾਹੀ ਮਾਰਿਆ ਗਿਆ ਸੀ। 11ਫ਼ਲਿਸਤੀਆਂ ਨੇ ਪਰਮੇਸ਼ੁਰ ਦਾ ਪਵਿੱਤਰ ਸੰਦੂਕ ਚੁੱਕਿਆ ਅਤੇ ਏਲੀ ਦੇ ਦੋਨਾਂ ਪੁੱਤਰਾਂ ਹਾਫ਼ਨੀ ਅਤੇ ਫ਼ੀਨਹਾਸ ਨੂੰ ਮਾਰ ਸੁੱਟਿਆ।

12ਉਸ ਦਿਨ ਬਿਨਯਾਮਿਨ ਦਾ ਇੱਕ ਮਨੁੱਖ ਫ਼ੌਜ ਦੇ ਵਿੱਚੋਂ ਨੱਠਿਆ ਅਤੇ ਕੱਪੜੇ ਫ਼ਾੜ ਕੇ ਅਤੇ ਸਿਰ ਵਿੱਚ ਮਿੱਟੀ ਪਾਕੇ ਉਸੇ ਦਿਨ ਸ਼ੀਲੋਹ ਵਿੱਚ ਪਹੁੰਚਿਆ। ਇਹ ਹਾਲ ਸਭ ਉਸਨੇ ਆਪਣਾ ਸ਼ੋਕ ਪ੍ਰਗਟ ਕਰਨ ਲਈ ਕੀਤਾ। 13ਸ਼ਹਿਰ ਦੇ ਦਰਵਾਜ਼ੇ ਦੇ ਕੋਲ ਕੁਰਸੀ ਉੱਪਰ ਏਲੀ ਬੈਠਿਆ ਹੋਇਆ ਸੀ ਜਦੋਂ ਇਹ ਆਦਮੀ ਸ਼ੀਲੋਹ ਵਿੱਚ ਆਇਆ। ਏਲੀ ਪਰਮੇਸ਼ੁਰ ਦੇ ਪਵਿੱਤਰ ਸੰਦੂਕ ਬਾਰੇ ਫ਼ਿਕਰਮੰਦ ਸੀ ਇਸ ਲਈ ਉਹ ਬਾਹਰ ਬੈਠਾ ਵੇਖ ਰਿਹਾ ਅਤੇ ਉਡੀਕ ਰਿਹਾ ਸੀ ਤੱਦ ਹੀ ਬਿਨਯਾਮਿਨ ਦੇ ਇੱਕ ਮਨੁੱਖ ਨੇ ਸ਼ੀਲੋਹ ਵਿੱਚ ਆਕੇ ਇਹ ਭੈੜੀ ਖਬਰ ਦੱਸੀ। ਤਾਂ ਸ਼ਹਿਰ ਵਿੱਚ ਸਾਰੇ ਲੋਕਾਂ ਨੇ ਉੱਚੀ-ਉੱਚੀ ਰੋਣਾ ਸ਼ੁਰੂ ਕਰ ਦਿੱਤਾ। 14-15ਏਲੀ 98 ਵਰ੍ਹਿਆਂ ਦਾ ਹੋ ਗਿਆ ਸੀ। ਉਸਨੂੰ ਨਜ਼ਰ ਵੀ ਕੁਝ ਨਹੀਂ ਸੀ ਆਉਂਦਾ, ਇਸ ਲਈ ਉਸ ਨੂੰ ਇਹ ਤਾਂ ਨਾ ਨਜ਼ਰ ਆਇਆ ਕਿ ਕੀ ਹੋ ਰਿਹਾ ਹੈ ਪਰ ਲੋਕਾਂ ਦੇ ਉੱਚੀ-ਉੱਚੀ ਰੋਣ-ਪਿੱਟਣ ਦੀਆਂ ਆਵਾਜ਼ਾਂ-ਸੁਣਕੇ ਏਲੀ ਨੇ ਪੁੱਛਿਆ, "ਲੋਕ ਇੰਨਾ ਰੌਲਾ ਕਿਉਂ ਪਾ ਰਹੇ ਹਨ?"

16ਬਿਨਯਾਮਿਨ ਦਾ ਆਦਮੀ ਦੌੜ ਕੇ ਏਲੀ ਕੋਲ ਆਇਆ ਅਤੇ ਆਕੇ ਸਾਰੀ ਵਾਰਦਾਤ ਦੱਸੀ ਅਤੇ ਕਿਹਾ, "ਮੈਂ ਹੁਣੇ-ਹੁਣੇ ਉਸ ਲੜਾਈ ਵਿੱਚੋਂ ਅੱਜ ਹੀ ਭੱਜ ਕੇ ਇੱਥੇ ਆਇਆ ਹਾਂ।"

ਏਲੀ ਨੇ ਪੁੱਛਿਆ, "ਪੁੱਤਰ, ਕੀ ਹੋਇਆ ਹੈ ਓਥੇ?"

17ਬਿਨਯਾਮਿਨ ਦੇ ਮਨੁੱਖ ਨੇ ਕਿਹਾ, "ਇਸਰਾਏਲ ਨੇ ਫ਼ਲਿਸਤੀਆਂ ਅੱਗੇ ਹਾਰ ਖਾਧੀ ਅਤੇ ਆਪਣੀ ਬਹੁਤੀ ਸੈਨਾ ਦੇ ਸਿਪਾਹੀ ਕਤਲ ਹੋ ਗਏ। ਤੇਰੇ ਦੋਨੋਂ ਪੁੱਤਰ ਵੀ ਮਰ ਗਏ ਹਨ। ਅਤੇ ਫ਼ਲਿਸਤੀਆਂ ਨੇ ਪਰਮੇਸ਼ੁਰ ਦਾ ਪਵਿੱਤਰ ਸੰਦੂਕ ਵੀ ਚੁੱਕ ਲਿਆ ਹੈ।"

18ਜਦੋਂ ਬਿਨਯਾਮੀਨ ਦੇ ਹਰਕਾਰੇ ਨੇ ਪਰਮੇਸ਼ੁਰ ਦੇ ਪਵਿੱਤਰ ਸੰਦੂਕ ਬਾਰੇ ਖ਼ਬਰ ਦਿੱਤੀ ਤਾਂ ਏਲੀ ਦਰਵਾਜ਼ੇ ਦੇ ਕੋਲ ਜਿਸ ਕੁਰਸੀ ਤੇ ਬੈਠਾ ਹੋਇਆ ਸੀ ਉੱਥੇ ਹੀ ਉਸਦੀ ਧੌਣ ਲੁੜਕ ਗਈ। ਏਲੀ ਬੁੱਢਾ ਅਤੇ ਮੋਟਾ ਸੀ ਇਸ ਲਈ ਉਹ ਉੱਥੇ ਹੀ ਚਿੱਤ ਹੋ ਗਿਆ। ਏਲੀ 40 ਵਰ੍ਹੇ ਇਸਰਾਏਲ ਦਾ ਨਿਆਂ ਕਰਦਾ ਰਿਹਾ ਸੀ।

### ਪਰਤਾਪ ਖਤਮ ਹੋਇਆ

19ਏਲੀ ਦੀ ਨੂੰਹ ਅਤੇ ਫ਼ੀਨਹਾਸ ਦੀ ਤੀਵੀਂ ਗਰਭਵਤੀ ਸੀ
ਅਤੇ ਉਸਨੂੰ ਜਲਦ ਹੀ ਬੱਚਾ ਜੰਮਣ ਵਾਲਾ ਸੀ। ਜਦੋਂ ਉਸਨੂੰ
ਪਤਾ ਲੱਗਾ ਕਿ ਪਰਮੇਸ਼ੁਰ ਦਾ ਪਵਿੱਤਰ ਸੰਦੂਕ ਚੁੱਕਿਆ ਗਿਆ
ਹੈ ਅਤੇ ਉਸਦਾ ਸਹੁਰਾ ਏਲੀ ਅਤੇ ਪਤੀ ਫ਼ੀਨਹਾਸ ਵੀ ਖ਼ਤਮ ਹੋ
ਚੁੱਕੇ ਹਨ, ਜਦ ਹੀ ਉਸਨੇ ਇਹ ਖਬਰਾਂ ਸੁਣੀਆਂ ਤਾਂ ਉਸਨੂੰ
ਪ੍ਰਸੂਤੀ ਪੀੜਾਂ ਉੱਠੀਆਂ ਤੇ ਉਸਨੇ ਬੱਚਾ ਜੰਮਣਾ ਸ਼ੁਰੂ ਕੀਤਾ।
20ਉਹ ਮਰਨ ਹੀ ਵਾਲੀ ਸੀ ਕਿ ਇੱਕ ਔਰਤ ਨੇ ਜਿਸ ਨੇ ਉਸਦੀ
ਮਦਦ ਕੀਤੀ ਉਸਨੂੰ ਕਿਹਾ, "ਫ਼ਿਕਰ ਨਾ ਕਰ, ਅਤੇ ਤੇਰੇ ਘਰ
ਪੁੱਤਰ ਪੈਦਾ ਹੋਇਆ ਹੈ।"

ਪਰ ਏਲੀ ਦੀ ਨੂੰਹ ਨੇ ਉਸ ਵੱਲ ਕੋਈ ਧਿਆਨ ਨਾ ਦਿੱਤਾ
ਅਤੇ ਚੁੱਪ ਰਹੀ। 21ਏਲੀ ਦੀ ਨੂੰਹ ਨੇ ਬੱਚੇ ਦਾ ਨਾਂ ਈਕਾਬੋਦ
ਰੱਖਿਆ। ਜਿਸਤੋਂ ਉਸਦਾ ਭਾਵ ਸੀ, "ਇਸਰਾਏਲ ਦਾ ਪਰਤਾਪ
ਜਾਂਦਾ ਰਿਹਾ।" ਉਸਨੇ ਇਹ ਇਸ ਲਈ ਕਿਹਾ ਕਿਉਂ ਕਿ ਪਰਮੇਸ਼ੁਰ
ਦਾ ਪਵਿੱਤਰ ਸੰਦੂਕ ਜੋ ਚੁੱਕਿਆ ਗਿਆ ਸੀ ਅਤੇ ਉਸਦੇ ਸਹੁਰਾ
ਅਤੇ ਪਤੀ ਦੋਵੇਂ ਮਰ ਗਏ ਸਨ। 22ਉਸਨੇ ਕਿਹਾ, "ਇਸਰਾਏਲ
ਦੀ ਵਡਿਆਈ ਪਰਤਾਪ ਖ਼ਤਮ ਹੋ ਗਿਆ" ਕਿਉਂਕਿ ਫ਼ਲਿਸਤੀਆਂ
ਨੇ ਪਰਮੇਸ਼ੁਰ ਦਾ ਪਵਿੱਤਰ ਸੰਦੂਕ ਚੁੱਕ ਲਿਆ ਹੈ।

### ਪਵਿੱਤਰ ਸੰਦੂਕ ਫ਼ਲਿਸਤੀਆਂ ਨੂੰ ਸੰਕਟ 'ਚ ਪਾਉਂਦਾ

5 ਫ਼ਲਿਸਤੀਆਂ ਨੇ ਅਬਨ-ਅਜ਼ਰ ਤੋਂ ਪਰਮੇਸ਼ੁਰ ਦਾ ਪਵਿੱਤਰ
ਸੰਦੂਕ ਚੁਕਵਾ ਕੇ ਅਸ਼ਦੋਦ ਵਿੱਚ ਪਹੁੰਚਾ ਦਿੱਤਾ।
2ਫ਼ਲਿਸਤੀਆਂ ਨੇ ਪਵਿੱਤਰ ਸੰਦੂਕ ਨੂੰ ਦਾਗੋਨ ਦੇ ਘਰ ਵਿੱਚ
ਲਿਆ ਕੇ ਦਾਗੋਨ ਕੋਲ ਰੱਖਿਆ। 3ਅਗਲੀ ਸਵੇਰ ਨੂੰ ਜਦ
ਅਸ਼ਦੋਦੀ ਉੱਠੇ ਤਾਂ ਉਨ੍ਹਾਂ ਵੇਖਿਆ ਕਿ ਦਾਗੋਨ ਯਹੋਵਾਹ ਦੇ
ਸੰਦੂਕ ਅੱਗੇ ਮੂੰਹ ਪਰਨੇ ਧਰਤੀ ਉੱਪਰ ਡਿੱਗਿਆ ਹੋਇਆ ਹੈ।

ਤਾਂ ਅਸ਼ਦੋਦ ਦੇ ਲੋਕਾਂ ਨੇ ਦਾਗੋਨ ਦੇ ਬੁੱਤ ਨੂੰ ਚੁੱਕ ਕੇ ਵਾਪਸ
ਉਸਦੀ ਥਾਵੇਂ ਖੜਾ ਕੀਤਾ। 4ਪਰ ਅਗਲੀ ਸਵੇਰ ਜਦ ਅਸ਼ਦੋਦੀ
ਉੱਠੇ ਤਾਂ ਉਨ੍ਹਾਂ ਨੇ ਦਾਗੋਨ ਨੂੰ ਮੂੰਹ ਪਰਨੇ ਡਿੱਗਾ ਪਾਇਆ।
ਦਾਗੋਨ ਯਹੋਵਾਹ ਦੇ ਪਵਿੱਤਰ ਸੰਦੂਕ ਅੱਗੇ ਡਿੱਗਿਆ ਪਿਆ
ਸੀ। ਇਸ ਵਾਰ ਦਾਗੋਨ ਦੇ ਹੱਥ ਸਿਰ ਡਿੱਗ ਕੇ ਟੁੱਟ ਕੇ ਥੜੇ ਤੇ
ਖਿੱਲਰੇ ਪਏ ਸਨ। ਸਿਰਫ਼ ਉਸਦਾ ਸ਼ਰੀਰ ਸਬੂਤਾ ਸੀ। 5ਇਸੇ
ਲਈ, ਅਜੇ ਤੀਕ ਵੀ ਦਾਗੋਨ ਦੇ ਜਾਜਕ ਜਾਂ ਕੋਈ ਵੀ ਹੋਰ
ਮਨੁੱਖ ਜੋ ਵੀ ਅਸ਼ਦੋਦ ਵਿੱਚ ਦਾਗੋਨ ਦੇ ਮੰਦਰ ਵਿੱਚ ਪ੍ਰਵੇਸ਼
ਕਰਦਾ ਹੈ ਤਾਂ ਉਹ ਉਸ ਥੜੇ ਉੱਤੇ ਪੈਰ ਰੱਖਣ ਤੋਂ ਇਨਕਾਰ
ਕਰਦਾ ਹੈ।

6ਯਹੋਵਾਹ ਨੇ ਅਸ਼ਦੋਦ ਦੇ ਲੋਕਾਂ ਅਤੇ ਉਨ੍ਹਾਂ ਦੇ ਗੁਆਂਢੀਆਂ
ਦਾ ਜੀਣਾ ਔਖਾ ਕਰ ਦਿੱਤਾ ਅਤੇ ਉਸ ਨੇ ਉਨ੍ਹਾਂ ਨੂੰ ਅਨੇਕਾਂ
ਮੁਸੀਬਤਾਂ ਦਿੱਤੀਆਂ। ਉਸਨੇ ਉਨ੍ਹਾਂ ਨੂੰ ਸਤਾਉਣ ਵਾਲੀਆਂ
ਰਸੌਲੀਆਂ ਦਿੱਤੀਆਂ। ਉਸ ਨੇ ਉਥੇ ਚੂਹੇ ਭੇਜੇ ਅਤੇ ਉਹ ਚੂਹੇ
ਉਨ੍ਹਾਂ ਦੇ ਸਾਰਿਆਂ ਜਹਾਜ਼ਾਂ ਵਿੱਚ ਫੈਲ ਗਏ ਅਤੇ ਫ਼ੇਰ ਉਨ੍ਹਾਂ ਦੀ
ਜ਼ਮੀਨ ਵਿੱਚ ਚੱਲੇ ਗਏ। ਸ਼ਹਿਰ ਵਿੱਚ ਹਰ ਕੋਈ ਡਰਿਆ ਹੋਇਆ
ਸੀ। 7ਅਸ਼ਦੋਦੀਆਂ ਨੇ ਵੇਖਿਆ ਕਿ ਕੀ ਭਾਣਾ ਵਰਤ ਰਿਹਾ ਹੈ
ਤਾਂ ਉਨ੍ਹਾਂ ਕਿਹਾ, "ਇਸਰਾਏਲ ਦੇ ਪਰਮੇਸ਼ੁਰ ਦਾ ਪਵਿੱਤਰ ਸੰਦੂਕ
ਇੱਥੇ ਨਹੀਂ ਟਿਕ ਸਕਦਾ। ਤਾਂ ਹੀ ਪਰਮੇਸ਼ੁਰ ਸਾਨੂੰ ਅਤੇ ਸਾਡੇ
ਦੇਵਤੇ ਦਾਗੋਨ ਨੂੰ ਦੰਡ ਦੇ ਰਿਹਾ ਹੈ।"

8ਅਸ਼ਦੋਦ ਦੇ ਲੋਕਾਂ ਨੇ ਫ਼ਲਿਸਤੀਆਂ ਦੇ ਸਾਰੇ ਆਗੂਆਂ ਨੂੰ
ਇਕੱਠਿਆਂ ਬੁਲਾਇਆ ਅਤੇ ਪੁੱਛਿਆ, "ਸਾਨੂੰ ਇਸਰਾਏਲ ਦੇ
ਪਰਮੇਸ਼ੁਰ ਦੇ ਪਵਿੱਤਰ ਸੰਦੂਕ ਨਾਲ ਕੀ ਕਰਨਾ ਚਾਹੀਦਾ ਹੈ?"

ਸ਼ਾਸਕਾਂ ਨੇ ਜਵਾਬ ਦਿੱਤਾ, "ਇਸਰਾਏਲ ਦੇ ਪਵਿੱਤਰ ਸੰਦੂਕ
ਨੂੰ ਗਥ ਦੇ ਸ਼ਹਿਰ ਵਿੱਚ ਲੈ ਜਾਓ।" ਤਾਂ ਫ਼ਲਿਸਤੀਆਂ ਨੇ ਪਰਮੇਸ਼ੁਰ
ਦੇ ਪਵਿੱਤਰ ਸੰਦੂਕ ਨੂੰ ਚੁੱਕ ਲਿਆ।

9ਪਰ ਜਦੋਂ ਫ਼ਿਲਸਤੀਆਂ ਦੇ ਲੋਕ ਪਰਮੇਸ਼ੁਰ ਦੇ ਪਵਿੱਤਰ ਸੰਦੂਕ
ਨੂੰ ਗਥ ਵਿੱਚ ਲੈ ਗਏ, ਤਾਂ ਯਹੋਵਾਹ ਨੇ ਉਸ ਸ਼ਹਿਰ ਨੂੰ ਨਸ਼ਟ
ਕਰ ਦਿੱਤਾ। ਉੱਥੋਂ ਦੇ ਲੋਕ ਬਹੁਤ ਡਰ ਗਏ। ਪਰਮੇਸ਼ੁਰ ਨੇ ਉੱਥੋਂ
ਦੇ ਲੋਕ ਕੀ ਵੱਡੇ ਕੀ ਬੁੱਢੇ ਤੇ ਬੱਚੇ ਸਭਨਾਂ ਤੇ ਬੜਾ ਕਹਿਰ
ਲਿਆਂਦਾ। ਗਥ ਦੇ ਲੋਕਾਂ ਨੂੰ ਮਵੇਸ਼ੀਆਂ ਵਰਗੀਆਂ ਖਤਰਨਾਕ
ਬਿਮਾਰੀਆਂ ਲੱਗ ਗਈਆਂ। 10ਇਸ ਸਭ ਤੋਂ ਡਰ ਕੇ ਫ਼ਲਿਸਤੀਆਂ
ਨੇ ਪਰਮੇਸ਼ੁਰ ਦੇ ਪਵਿੱਤਰ ਸੰਦੂਕ ਨੂੰ ਗਥ ਤੋਂ ਅਕਰੋਨ ਭੇਜ
ਦਿੱਤਾ।

ਪਰ ਜਦੋਂ ਪਰਮੇਸ਼ੁਰ ਦਾ ਪਵਿੱਤਰ ਸੰਦੂਕ ਅਕਰੋਨ ਵਿੱਚ
ਪਹੁੰਚਿਆ ਤਾਂ ਉਥੋਂ ਦੇ ਲੋਕਾਂ ਨੇ ਸ਼ਿਕਾਇਤ ਕੀਤੀ ਅਤੇ ਕਿਹਾ,
"ਤੁਸੀਂ ਇਸਰਾਏਲ ਦੇ ਪਰਮੇਸ਼ੁਰ ਦਾ ਸੰਦੂਕ ਭਲਾ ਸਾਡੇ ਸ਼ਹਿਰ
ਅਕਰੋਨ ਵਿੱਚ ਕਿਉਂ ਲਿਆਏ ਹੋ? ਕੀ ਤੁਸੀਂ ਹੁਣ ਸਾਨੂੰ ਅਤੇ
ਸਾਡੇ ਲੋਕਾਂ ਨੂੰ ਮਾਰਨਾ ਚਾਹੁੰਦੇ ਹੋ?" 11ਅਕਰੋਨੀ ਲੋਕਾਂ ਨੇ ਸਾਰੇ
ਫ਼ਲਿਸਤੀਆਂ ਦੇ ਸ਼ਾਸਕਾਂ ਨੂੰ ਇਕੱਤਰ ਕਰਕੇ ਉਨ੍ਹਾਂ ਤੋਂ ਇਹ
ਪੁੱਛਿਆ ਅਤੇ ਉਨ੍ਹਾਂ ਨੂੰ ਆਖਿਆ, "ਇਸ ਇਸਰਾਏਲ ਦੇ ਪਰਮੇਸ਼ੁਰ
ਦਾ ਸੰਦੂਕ ਇਸ ਤੋਂ ਪਹਿਲਾਂ ਕਿ ਉਹ ਸਾਡੇ ਤੇ ਕਰੋਪੀ ਲਿਆਵੇ
ਅਤੇ ਸਾਨੂੰ ਮਾਰ ਸੁੱਟੇ, ਚੰਗਾ ਹੈ ਕਿ ਇਸਨੂੰ ਵਾਪਸ ਜਿੱਥੋਂ ਲਿਆਏ
ਸੀ, ਉੱਥੇ ਹੀ ਛੱਡ ਆਵੋ।"

ਅਕਰੋਨ ਦੇ ਲੋਕੀ ਬਹੁਤ ਘਬਰਾਏ ਹੋਏ ਸਨ। ਪਰਮੇਸ਼ੁਰ ਨੇ
ਉੱਥੇ ਹੋਰਨਾਂ ਲੋਕਾਂ ਦਾ ਜਿਉਣਾ ਹਰਾਮ ਕਰ ਦਿੱਤਾ। 12ਬਹੁਤ
ਸਾਰੇ ਲੋਕ ਮਰ ਗਏ ਅਤੇ ਜਿਹੜੇ ਲੋਕ ਉੱਥੇ ਬਚੇ ਉਨ੍ਹਾਂ ਨੂੰ
ਮਵੇਸ਼ੀਆਂ ਹੋ ਗਈਆਂ ਅਤੇ ਉਹ ਅਕਾਸ਼ ਤੱਕ ਉੱਚੀ-ਉੱਚੀ
ਦੁਹਾਈ ਦੇਣ ਲੱਗੇ।

### ਪਰਮੇਸ਼ੁਰ ਦਾ ਪਵਿੱਤਰ ਸੰਦੂਕ ਵਾਪਸ ਆਪਣੀ ਥਾਵੇਂ ਭੇਜਿਆ ਗਿਆ

6 ਫ਼ਲਿਸਤੀਆਂ ਨੇ ਸੱਤ ਮਹੀਨੇ ਉਸ ਪਵਿੱਤਰ ਸੰਦੂਕ ਨੂੰ
ਆਪਣੀ ਧਰਤੀ ਤੇ ਰੱਖਿਆ। 2ਤਾਂ ਉਨ੍ਹਾਂ ਨੇ ਜਾਜਕਾਂ ਅਤੇ
ਜੋਤਸ਼ੀਆਂ ਨੂੰ ਸੱਦਿਆ ਅਤੇ ਕਿਹਾ, "ਸਾਨੂੰ ਯਹੋਵਾਹ ਦੇ ਸੰਦੂਕ
ਦਾ ਕੀ ਕਰਨਾ ਚਾਹੀਦਾ ਹੈ? ਸਾਨੂੰ ਦੱਸੋ ਕਿ ਇਸ ਸੰਦੂਕ ਨੂੰ
ਹੁਣ ਵਾਪਸ ਉੱਥੇ ਕਿਵੇਂ ਪਹੁੰਚਾਇਆ ਜਾਵੇ?"

3ਜਾਜਕਾਂ ਅਤੇ ਜਾਦੂਗਰਾਂ ਨੇ ਆਖਿਆ, "ਜੇਕਰ ਤੁਸੀਂ
ਇਸਰਾਏਲ ਦੇ ਪਰਮੇਸ਼ੁਰ ਦਾ ਪਵਿੱਤਰ ਸੰਦੂਕ ਵਾਪਸ ਉੱਥੇ ਹੀ
ਭੇਜਣਾ ਹੈ ਤਾਂ ਇਸ ਨੂੰ ਫ਼ੇਰ ਖਾਲੀ ਨਾ ਭੇਜੋ। ਤੁਸੀਂ ਇਸ ਵਿੱਚ
ਕੁਝ ਤੋਹਫ਼ੇ ਤੇ ਭੇਟਾਂ ਜ਼ਰੂਰ ਪਾਵੋ ਤਾਂ ਜੋ ਇਸਰਾਏਲ ਦਾ ਪਰਮੇਸ਼ੁਰ
ਤੁਹਾਡੇ ਪਾਪ ਬਖਸ਼ ਦੇਵੇ। ਫ਼ਿਰ ਤੁਸੀਂ ਪਾਕ ਅਤੇ ਪਵਿੱਤਰ ਹੋ

ਜਾਵੋਂਗੇ। ਤੁਹਾਨੂੰ ਇੰਝ ਹੀ ਕਰਨਾ ਚਾਹੀਦਾ ਹੈ। ਤਾਂ ਜੋ ਪਰਮੇਸ਼ੁਰ
ਤੁਹਾਡੇ ਤੇ ਰਹਿਮ ਕਰੇ ਅਤੇ ਤੁਹਾਡੇ ਤੇ ਕਹਿਰ ਬੰਦ ਕਰੇ।"

4ਫ਼ਲਿਸਤੀਆਂ ਨੇ ਪੁੱਛਿਆ, "ਅਸੀਂ ਕਿਹੋ ਜਿਹੇ ਤੋਹਫ਼ੇ
ਇਸਰਾਏਲ ਦੇ ਪਰਮੇਸ਼ੁਰ ਨੂੰ ਭੇਜੀਏ ਤਾਂ ਜੋ ਉਹ ਸਾਡੇ ਪਾਪ
ਬਖਸ਼ ਦੇਵੇ?"

ਜਾਜਕਾਂ ਅਤੇ ਜਾਦੂਗਰਾਂ ਨੇ ਆਖਿਆ, "ਇੱਥੇ ਪੰਜ ਫ਼ਲਿਸਤੀਆਂ
ਦੇ ਅਲੱਗ-ਅਲੱਗ ਸ਼ਹਿਰਾਂ ਦੇ ਆਗੂ ਇਕੱਠੇ ਹੋਏ ਹਨ, ਅਤੇ
ਤੁਹਾਡੇ ਆਗੂਆਂ ਅਤੇ ਤੁਹਾਡੀਆਂ ਸਭਨਾਂ ਦੀਆਂ ਇੱਕੋ ਜਿਹੀਆਂ
ਮੁਸੀਬਤਾਂ ਹਨ। 5ਸੋ ਤੁਸੀਂ ਫ਼ਲਿਸਤੀ ਸ਼ਾਸਕਾਂ ਦੀ ਗਿਣਤੀ
ਅਨੁਸਾਰ ਪੰਜ ਸੁਨਿਹਰੀ ਮਵੇਸ਼ੀਆਂ ਅਤੇ ਪੰਜ ਸੁਨਿਹਰੀ ਚੂਹੀਆਂ
ਬਣਵਾਓ ਇਸ ਲਈ ਮਵੇਸ਼ੀਆਂ ਦੇ ਬੁੱਤ ਅਤੇ ਚੂਹੀਆਂ ਦੇ ਬੁੱਤ
ਬਣਵਾਓ, ਜਿਨ੍ਹਾਂ ਨੇ ਦੇਸ਼ ਨੂੰ ਨਸ਼ਟ ਕੀਤਾ ਹੈ। ਅਤੇ ਰਕਮ ਵਜੋਂ
ਇਹ ਮੂਰਤਾਂ ਤੁਸੀਂ ਇਸਰਾਏਲ ਦੇ ਪਰਮੇਸ਼ੁਰ ਨੂੰ ਅਦਾ ਕਰੋ ਤਾਂ
ਸ਼ਾਇਦ ਉਹ ਤੁਹਾਨੂੰ ਸਜ਼ਾ ਦੇਣ ਤੋਂ ਹਟ ਜਾਵੇ, ਅਤੇ ਸ਼ਾਇਦ
ਉਹ ਤੁਹਾਡੀ ਜ਼ਮੀਨ ਅਤੇ ਦੇਵਤਿਆਂ ਉੱਪਰ ਆਪਣੀ ਕਰੋਪੀ
ਤੋਂ ਰੁਕ ਜਾਵੇ। 6ਮਿਸਰੀਆਂ ਅਤੇ ਫ਼ਿਰਊਨ ਦੇ ਲੋਕਾਂ ਵਾਂਗ ਆਪਣੇ
ਮਨ ਨੂੰ ਕਰੜਾ ਨਾ ਕਰੋ। ਪਰਮੇਸ਼ੁਰ ਨੇ ਮਿਸਰੀਆਂ ਨੂੰ ਦੰਡ ਦਿੱਤਾ
ਇਸੇ ਲਈ ਮਿਸਰੀਆਂ ਨੇ ਇਸਰਾਏਲੀਆਂ ਨੂੰ ਛੱਡਣ ਨੂੰ ਕਿਹਾ।

7"ਹੁਣ ਤੁਸੀਂ ਇੱਕ ਨਵੀਂ ਗੱਡੀ ਬਣਾਓ ਅਤੇ ਦੋ ਲਵੇਰੀਆਂ
ਗਊਆਂ ਲਵੋ ਜੋ ਜੂਲੇ ਹੇਠ ਨਾ ਆਈਆਂ ਹੋਣ ਭਾਵ ਜਿਨ੍ਹਾਂ ਅਜੇ
ਖੇਤਾਂ ਵਿੱਚ ਕੰਮ ਨਾ ਕੀਤਾ ਹੋਵੇ ਉਨ੍ਹਾਂ ਗਊਆਂ ਨੂੰ ਉਸ ਗੱਡੀ
ਨਾਲ ਬੰਨ੍ਹੋ ਤਾਂ ਜੋ ਉਹ ਉਸ ਨੂੰ ਧੱਕ ਸਕਣ। ਅਤੇ ਵਛੜਿਆਂ ਨੂੰ
ਵਾਪਸ ਲਿਆਕੇ ਉਨ੍ਹਾਂ ਨੂੰ ਉੱਥੇ ਵਾਪਸ ਗਊਸ਼ਾਲਾ 'ਚ ਬੰਨ੍ਹ
ਦੇਵੋ। ਉਨ੍ਹਾਂ ਨੂੰ ਗਊਆਂ ਦੇ ਪਿੱਛੇ ਨਾ ਜਾਣ ਦੇਵੋ।* 8ਯਹੋਵਾਹ
ਦਾ ਪਵਿੱਤਰ ਸੰਦੂਕ ਇੱਕ ਬੰਦ ਗੱਡੀ ਉੱਤੇ ਰੱਖੋ। ਤੁਹਾਨੂੰ ਸੋਨੇ ਦੇ
ਬੁੱਤਾਂ ਨੂੰ ਇੱਕ ਝੋਲੇ ਵਿੱਚ ਪਾਕੇ ਸੰਦੂਕ ਦੇ ਕੋਲ ਰੱਖਣੇ ਚਾਹੀਦੇ
ਹਨ। ਇਹ ਬੁੱਤ ਤੁਹਾਡੇ ਪਾਪ ਬਖਸ਼ਣ ਲਈ ਪਰਮੇਸ਼ੁਰ ਨੂੰ ਸੁਗਾਤਾਂ
ਹਨ। ਫ਼ੇਰ ਗੱਡੀ ਨੂੰ ਸਿੱਧੀ ਇਸਦੇ ਰਾਹ ਵੱਲ ਭੇਜ ਦਿਓ। 9ਅਤੇ
ਗੱਡੀ ਨੂੰ ਵੇਖੋ ਕਿ ਜੇਕਰ ਇਹ ਸਿੱਧਾ ਇਸਰਾਏਲ ਦੀ ਆਪਣੀ
ਧਰਤੀ ਬੈਤਸ਼ਮਸ਼ ਵੱਲ ਜਾਂਦੀ ਹੈ ਤਾਂ ਇਸਦਾ ਮਤਲਬ ਹੈ ਕਿ
ਇਹ ਸਾਰੇ ਦੁੱਖ ਤਕਲੀਫ਼ ਸਾਡੇ ਉੱਪਰ ਯਹੋਵਾਹ ਵੱਲੋਂ ਭੇਜੇ ਗਏ
ਹਨ ਪਰ ਜੇਕਰ ਗਊਆਂ ਗੱਡੀ ਨੂੰ ਸਿੱਧਾ ਬੈਤਸ਼ਮਸ਼ ਵੱਲ ਨਾ ਲੈ
ਜਾਕੇ ਦੂਜੇ ਪਾਸੇ ਨੂੰ ਮੁੜ ਗਈਆਂ ਤਾਂ ਇਸਦਾ ਭਾਵ ਇਹ ਹੋਵੇਗਾ
ਕਿ ਇਸਰਾਏਲ ਦੇ ਪਰਮੇਸ਼ੁਰ ਨੇ ਇਹ ਕਰੋਪੀ ਤੇ ਦੰਡ ਸਾਨੂੰ
ਨਹੀਂ ਦਿੱਤਾ ਸਗੋਂ ਅਸੀਂ ਫ਼ਿਰ ਇਹ ਸਮਝਾਂਗੇ ਕਿ ਇਹ ਦੁੱਖ
ਤਕਲੀਫ਼ਾਂ ਵੈਸੇ ਹੀ ਵਾਪਰੀਆਂ ਸਨ।"

10ਸੋ ਫ਼ਲਿਸਤੀਆਂ ਨੇ ਉਵੇਂ ਹੀ ਕੀਤਾ ਜਿਵੇਂ ਜਾਜਕਾਂ ਅਤੇ
ਜਾਦੂਗਰਾਂ ਨੇ ਆਖਿਆ। ਉਨ੍ਹਾਂ ਲੋਕਾਂ ਨੂੰ ਦੋ ਅਜਿਹੀਆਂ ਲਵੇਰੀਆਂ
ਗਊਆਂ ਮਿਲ ਗਈਆਂ ਤਾਂ ਉਨ੍ਹਾਂ ਨੇ ਗਊਆਂ ਨੂੰ ਗੱਡੀ ਅੱਗੇ
ਬੰਨ੍ਹਿਆ ਅਤੇ ਵਛੜਿਆਂ ਨੂੰ ਵਾਪਸ ਗਊਸ਼ਾਲਾ ਵਿੱਚ ਬੰਨ੍ਹਿਆ।
11ਤਦ ਫ਼ਲਿਸਤੀਆਂ ਨੇ ਯਹੋਵਾਹ ਦਾ ਪਵਿੱਤਰ ਸੰਦੂਕ ਛਕੜਾ
ਗੱਡੀ ਵਿੱਚ ਰੱਖਿਆ ਤੇ ਨਾਲ ਹੀ ਉਸ ਨਾਲ ਸੋਨੇ ਦੇ ਬਣੇ ਹੋਏ
ਮਵੇਸ਼ੀਆਂ ਅਤੇ ਸੋਨੇ ਦੀਆਂ ਚੂਹੀਆਂ ਦੀਆਂ ਮੂਰਤਾਂ ਨੂੰ ਵੀ ਉਸ
ਵਿੱਚ ਰੱਖਿਆ। 12ਗਊਆਂ ਸਿੱਧੀਆਂ ਬੈਤਸ਼ਮਸ਼ ਨੂੰ ਗਈਆਂ।
ਉਹ ਸੜਕ ਤੇ ਤੁਰਦੀਆਂ ਜਾਂਦੀਆਂ, ਰਾਹ 'ਚ ਅੜਾਉਂਦੀਆਂ
ਗਈਆਂ। ਉਹ ਕਿਤੇ ਵੀ ਖੱਬੇ ਜਾਂ ਸੱਜੇ ਨਾ ਮੁੜੀਆਂ। ਫ਼ਲਿਸਤੀਨੀ
ਸ਼ਾਸਕ ਉਨ੍ਹਾਂ ਦੇ ਪਿੱਛੇ-ਪਿੱਛੇ ਬੈਤਸ਼ਮਸ਼ ਦੀ ਹੱਦ ਤੱਕ ਗਏ।

13ਬੈਤਸ਼ਮਸ਼ ਦੇ ਲੋਕ ਉਸ ਵਾਦੀ ਵਿੱਚ ਕਣਕ ਦੀਆਂ ਵਾਢੀਆਂ
ਕਰ ਰਹੇ ਸਨ। ਉਨ੍ਹਾਂ ਨੇ ਪਵਿੱਤਰ ਸੰਦੂਕ ਆਉਂਦਾ ਵੇਖਿਆ।
ਤਦ ਸੰਦੂਕ ਨੂੰ ਵਾਪਸ ਆਉਂਦਾ ਵੇਖ ਕੇ ਉਹ ਬੜੇ ਖੁਸ਼ ਹੋਏ,
ਅਤੇ ਉਸਨੂੰ ਲੈਣ ਲਈ ਉਸ ਵੱਲ ਦੌੜੇ। 14-15ਬੈਤਸ਼ਮਸ਼ ਦੇ
ਉਸ ਖੇਤ ਵੱਲ ਛਕੜਾ ਗੱਡੀ ਵਧੀ ਜੋ ਯਹੋਸ਼ੁਆ ਦਾ ਸੀ। ਇੱਥੇ
ਇੱਕ ਵੱਡੇ ਸਾਰੇ ਪੱਥਰ ਕੋਲ ਆਕੇ ਇਹ ਛਕੜਾਗੱਡੀ ਖੜੀ ਹੋ
ਗਈ। ਤਾਂ ਉੱਥੋਂ ਦੇ ਲੋਕਾਂ ਨੇ ਗੱਡੀ ਦੀਆਂ ਲੱਕੜਾਂ ਨੂੰ ਚੀਰਿਆ
ਅਤੇ ਗਊਆਂ ਨੂੰ ਯਹੋਵਾਹ ਲਈ ਬਲੀ ਕਰਨ ਲਈ ਮਾਰ ਦਿੱਤਾ।

ਤਦ ਲੇਵੀਆਂ ਨੇ ਯਹੋਵਾਹ ਦੇ ਪਵਿੱਤਰ ਸੰਦੂਕ ਨੂੰ ਉਸ ਸੰਦੂਕੜੀ
ਸਮੇਤ ਜੋ ਉਸਦੇ ਨਾਲ ਸੀ, ਅਤੇ ਜਿਸ ਵਿੱਚ ਸੋਨੇ ਦੀਆਂ ਵਸਤਾਂ
ਸਨ ਹੇਠਾਂ ਉਤਾਰੀਆਂ ਅਤੇ ਉਸਨੂੰ ਉਸ ਵੱਡੇ ਪੱਥਰ ਉੱਪਰ
ਰੱਖਿਆ ਅਤੇ ਬੈਤਸ਼ਮਸ਼ ਦੇ ਲੋਕਾਂ ਨੇ ਉਸੇ ਦਿਨ ਯਹੋਵਾਹ ਦੇ
ਲਈ ਹੋਮ ਦੀਆਂ ਭੇਟਾਂ ਚੜ੍ਹਾਈਆਂ ਅਤੇ ਹੋਰ ਬਲੀਆਂ ਵੀ ਦਿੱਤੀਆਂ।

16ਦੂਰ ਇਹ ਪੰਜ ਫ਼ਲਿਸਤੀਨ ਦੇ ਸ਼ਾਸਕ ਬੈਤਸ਼ਮਸ਼ ਦੇ ਲੋਕਾਂ
ਨੂੰ ਇਹ ਸਭ ਕੁਝ ਕਰਦਿਆਂ ਵੇਖਦੇ ਰਹੇ ਅਤੇ ਉਸਤੋਂ ਬਾਅਦ
ਉਸੇ ਦਿਨ ਉਹ ਵਾਪਸ ਅਕਰੋਨ ਨੂੰ ਪਰਤ ਗਏ।

17ਇਹ ਸੋਨੇ ਦੀਆਂ ਮਵੇਸ਼ੀਆਂ ਜੋ ਫ਼ਲਿਸਤੀਆਂ ਦੇ ਪਾਪ ਦੀ
ਭੇਟ ਲਈ ਯਹੋਵਾਹ ਨੂੰ ਚੜ੍ਹਾਈਆਂ ਉਹ ਫ਼ਲਿਸਤੀਆਂ ਦੇ ਪੰਜ
ਨਗਰਾਂ ਵੱਲੋਂ ਸਨ। ਉਨ੍ਹਾਂ ਵਿੱਚੋਂ ਇੱਕ ਅਸ਼ਦੋਦ ਵੱਲੋਂ ਸੀ, ਇੱਕ
ਆਜ਼ਾਹ ਦੀ, ਇੱਕ ਅਸ਼ਕਲੋਨ, ਗਥ ਦੀ ਅਤੇ ਅਕਰੋਨ ਦੀ ਸੀ।
18ਫ਼ਲਿਸਤੀਆਂ ਨੇ ਪੰਜ ਸੋਨੇ ਦੀਆਂ ਚੂਹੀਆਂ ਦੀਆਂ ਮੂਰਤਾਂ ਵੀ
ਭੇਜੀਆਂ ਸਨ। ਇਹ ਪੰਜ ਮੂਰਤਾਂ ਵੀ ਫ਼ਲਿਸਤੀਨ ਦੇ ਪੰਜ ਨਗਰਾਂ
ਜਿਹੜੇ ਪੰਜਾਂ ਸ਼ਾਸਕਾਂ ਦੇ ਸਨ ਉਨ੍ਹਾਂ ਵੱਲੋਂ ਸੀ। ਇਨ੍ਹਾਂ ਸ਼ਹਿਰਾਂ ਦੇ
ਆਲੇ-ਦੁਆਲੇ ਪੱਕੀਆਂ ਦੀਵਾਰਾਂ ਸਨ, ਹਰ ਸ਼ਹਿਰ ਵਿੱਚ ਉਸਦੇ
ਆਸ-ਪਾਸ ਪਿੰਡ ਸਨ।

ਬੈਤਸ਼ਮਸ਼ ਦੇ ਲੋਕਾਂ ਨੇ ਯਹੋਵਾਹ ਦੇ ਪਵਿੱਤਰ ਸੰਦੂਕ ਨੂੰ ਉਸ
ਵੱਡੇ ਪੱਥਰ ਉੱਪਰ ਰੱਖਿਆ। ਉਹ ਪੱਥਰ ਅੱਜ ਤੀਕ ਵੀ ਬੈਤਸ਼ਮਸ਼
ਵਿੱਚ ਯਹੋਸ਼ੁਆ ਦੀ ਪੈਲੀ ਵਿੱਚ ਹੈ। 19ਪਰ ਬੈਤ-ਸ਼ਮਸ਼ ਦੇ ਕੁਝ
ਲੋਕਾਂ ਨੇ ਯਹੋਵਾਹ ਦੇ ਪਵਿੱਤਰ ਸੰਦੂਕ ਵਿੱਚ ਝਾਕ ਲਿਆ ਕਿਉਂ
ਜੋ ਉੱਥੇ ਜਾਜਕ ਨਹੀਂ ਸਨ। ਇਸ ਲਈ ਪਰਮੇਸ਼ੁਰ ਨੇ ਬੈਤ-ਸ਼ਮਸ਼
ਵਿਖੇ 70 ਆਦਮੀਆਂ* ਨੂੰ ਮਾਰ ਦਿੱਤਾ ਕਿਉਂ ਕਿ ਉਨ੍ਹਾਂ ਨੇ
ਯਹੋਵਾਹ ਦੇ ਪਵਿੱਤਰ ਸੰਦੂਕ ਵਿੱਚ ਤੱਕਿਆ ਸੀ। ਬੈਤਸ਼ਮਸ਼ ਦੇ
ਲੋਕ ਬੜੇ ਰੋਏ ਕਿਉਂ ਕਿ ਯਹੋਵਾਹ ਨੇ ਉਨ੍ਹਾਂ ਨੂੰ ਬੜੀ ਸਖ਼ਤ ਸਜ਼ਾ

**ਉਨ੍ਹਾਂ ... ਦੇਵੋ** ਫ਼ਲਿਸਤੀਆਂ ਨੇ ਸੋਚਿਆ ਕਿ ਜੇਕਰ ਗਊਆਂ ਨੇ ਆਪਣੇ ਵੱਛਿਆਂ ਨੂੰ ਲੱਭਣ ਦੀ ਕੋਸ਼ਿਸ਼ ਕੀਤੀ ਤਾਂ ਇਹ ਸਾਬਤ ਕਰੇਗਾ ਕਿ ਪਰਮੇਸ਼ੁਰ ਉਨ੍ਹਾਂ ਦੀ ਅਗਵਾਈ ਕਰ ਰਿਹਾ ਸੀ ਅਤੇ ਉਸਨੇ ਉਨ੍ਹਾਂ ਦੀਆਂ ਸੁਗਾਤਾਂ ਕਬੂਲ ਕਰ ਲਈਆਂ ਸਨ।

**70 ਆਦਮੀ** ਇਹ ਕੁਝ ਹਿਬਰੂ ਲਿਖਤਾਂ ਦੀ ਪੜ੍ਹਤ ਹੈ। ਬਹੁਤ ਸਾਰੀਆਂ ਹਿਬਰੂ ਲਿਖਤਾਂ ਅਤੇ ਯੂਨਾਨੀ ਅਨੁਵਾਦ "ਸੱਤਰ ਆਦਮੀਆਂ ਨੂੰ 50,000 ਆਦਮੀ" ਪੜ੍ਹਦੇ ਹਨ। ਇਸਦਾ ਅਰਥ ਇੰਝ ਹੋ ਸਕਦਾ 50,000 ਆਦਮੀਆਂ ਵਿੱਚੋਂ 70 ਓਥੇ ਹਾਜਰ ਸਨ।

ਦਿੱਤੀ ਸੀ। 20ਤਾਂ ਬੈਤਸ਼ਮਸ਼ ਦੇ ਲੋਕਾਂ ਨੇ ਕਿਹਾ, "ਭਲਾ ਕਿਸੇ ਦੀ
ਕੀ ਮਜ਼ਾਲ ਹੈ ਜੋ ਕੋਈ ਇਸ ਪਵਿੱਤਰ ਯਹੋਵਾਹ ਪਰਮੇਸ਼ੁਰ ਅੱਗੇ
ਖੜਾ ਹੋ ਸਕੇਗਾ, ਕੌਣ ਜਾਜਕ ਹੈ ਜੋ ਇਸ ਪਵਿੱਤਰ ਸੰਦੂਕ ਦੀ
ਸੰਭਾਲ ਕਰ ਸਕੇ।' ਏਥੇ ਇਹ ਸੰਦੂਕ ਕਿਸ ਕੋਲ ਜਾਵੇ?"
21ਕਿਰਯਥ-ਯਾਰੀਮ ਵਿੱਚ ਇੱਕ ਜਾਜਕ ਸੀ, ਤਾਂ ਬੈਤਸ਼ਮਸ਼
ਦੇ ਲੋਕਾਂ ਨੇ ਕਿਰਯਥ-ਯਾਰੀਮ ਵੱਲ ਹਰਕਾਰੇ ਭੇਜੇ ਅਤੇ ਉਨ੍ਹਾਂ
ਹਰਕਾਰਿਆਂ ਨੇ ਕਿਹਾ, "ਫ਼ਲਿਸਤੀ ਯਹੋਵਾਹ ਦੇ ਪਵਿੱਤਰ ਸੰਦੂਕ
ਨੂੰ ਮੋੜ ਲਿਆਏ ਹਨ, ਸੋ ਤੁਸੀਂ ਆਓ ਤੇ ਉਸ ਸੰਦੂਕ ਨੂੰ ਆਪਣੇ
ਸ਼ਹਿਰ ਵਿੱਚ ਲੈ ਜਾਵੋ।"

7 ਤਦ ਕਿਰਯਥ-ਯਾਰੀਮ ਦੇ ਲੋਕ ਆਏ ਅਤੇ ਯਹੋਵਾਹ ਦੇ
ਸੰਦੂਕ ਨੂੰ ਅਬੀਨਾਦਾਬ ਦੇ ਘਰ ਜੋ ਕਿ ਪਹਾੜੀ ਉੱਪਰ ਸੀ
ਉੱਥੇ ਛੱਡ ਆਏ। ਉਨ੍ਹਾਂ ਨੇ ਅਬੀਨਾਦਾਬ ਦੇ ਪੁੱਤਰ ਅਲਆਜ਼ਾਰ
ਨੂੰ ਖਾਸ ਰਸਮ ਨਾਲ ਪਵਿੱਤਰ ਕੀਤਾ, ਤਾਂ ਜੋ ਉਹ ਯਹੋਵਾਹ ਦੇ
ਸੰਦੂਕ ਦੀ ਰਾਖੀ ਕਰ ਸਕੇ। 2ਕਿਰਯਥ-ਯਾਰੀਮ ਵਿੱਚ ਉਸ ਸੰਦੂਕ
ਤਕਰੀਬਨ ਵੀਹ ਵਰ੍ਹੇ ਪਿਆ ਰਿਹਾ।

## ਯਹੋਵਾਹ ਦਾ ਇਸਰਾਏਲੀਆਂ ਨੂੰ ਬਚਾਉਣਾ

ਇਸਰਾਏਲ ਦੇ ਲੋਕਾਂ ਨੇ ਮੁੜ ਤੋਂ ਯਹੋਵਾਹ ਨੂੰ ਮੰਨਣਾ ਸ਼ੁਰੂ
ਕਰ ਦਿੱਤਾ। 3ਸਮੂਏਲ ਨੇ ਇਸਰਾਏਲ ਦੇ ਲੋਕਾਂ ਨੂੰ ਕਿਹਾ, "ਜੇਕਰ
ਤੁਸੀਂ ਸੱਚੇ ਦਿਲੋਂ ਯਹੋਵਾਹ ਵੱਲ ਵਾਪਸ ਪਰਤੇ ਹੋ ਤਾਂ ਤੁਸੀਂ ਸਾਰੇ
ਬਾਹਰਲੇ ਦੇਵਤਿਆਂ ਨੂੰ ਸੁੱਟ ਦੇਵੋ। ਤੁਹਾਨੂੰ ਆਪਣੇ ਅਸ਼ਤਾਰੋਥ
ਦੇ ਬੁੱਤ ਨੂੰ ਵੀ ਸੁੱਟਣਾ ਹੋਵੇਗਾ ਅਤੇ ਤੁਹਾਨੂੰ ਪੂਰਨ ਰੂਪ ਇੱਕ
ਮਨ ਯਹੋਵਾਹ ਨੂੰ ਆਪਣਾ-ਆਪ ਸਮਰਪਣ ਕਰਨਾ ਹੋਵੇਗਾ।
ਤਾਂ ਹੀ ਯਹੋਵਾਹ ਤੁਹਾਨੂੰ ਫ਼ਲਿਸਤੀਆਂ ਕੋਲੋਂ ਬਚਾਵੇਗਾ।"
4ਤਾਂ ਫ਼ਿਰ ਇਸਰਾਏਲੀਆਂ ਨੇ ਆਪਣੇ ਬਆਲੀਮ ਅਤੇ
ਅਸ਼ਤਾਰੋਥ ਦੇ ਬੁੱਤਾਂ ਨੂੰ ਬਾਹਰ ਕੱਢ ਸੁੱਟਿਆ। ਅਤੇ ਕੇਵਲ ਯਹੋਵਾਹ
ਦੀ ਸੇਵਾ ਕਰਨ ਲੱਗ ਪਏ। 5ਸਮੂਏਲ ਨੇ ਕਿਹਾ, "ਮਿਸਫ਼ਾਹ
ਵਿੱਚ ਤੁਸੀਂ ਸਾਰੇ ਇਸਰਾਏਲੀਆਂ ਨੂੰ ਇਕੱਠੇ ਕਰੋ ਤਾਂ ਤੁਹਾਡੇ
ਲਈ ਯਹੋਵਾਹ ਅੱਗੇ ਮੈਂ ਬੇਨਤੀ ਕਰਾਂਗਾ।"
6ਸਾਰੇ ਇਸਰਾਏਲੀ ਮਿਸਫ਼ਾਹ ਵਿੱਚ ਇਕੱਤਰ ਹੋਏ। ਉਨ੍ਹਾਂ ਨੇ
ਪਾਣੀ ਭਰ ਕੇ ਯਹੋਵਾਹ ਦੇ ਅੱਗੇ ਰੋੜ੍ਹਿਆ ਅਤੇ ਉਸ ਦਿਨ ਵਰਤ
ਰੱਖਿਆ ਉਸ ਦਿਨ ਉਨ੍ਹਾਂ ਨੇ ਕੁਝ ਵੀ ਨਾ ਖਾਧਾ, ਅਤੇ ਆਪਣੇ
ਪਾਪਾਂ ਨੂੰ ਕਬੂਲ ਕੀਤਾ ਤੇ ਕਿਹਾ, "ਅਸੀਂ ਯਹੋਵਾਹ ਦੇ ਨਾਲ ਧ੍ਰੋਹ
ਕੀਤਾ ਤੇ ਪਾਪ ਕੀਤਾ ਹੈ।" ਅਤੇ ਮਿਸਫ਼ਾਹ ਦੇ ਵਿੱਚ ਸਮੂਏਲ ਦੇ
ਇਸਰਾਏਲੀਆਂ ਦਾ ਨਿਆਉਂ ਕੀਤਾ।
7ਜਦੋਂ ਫ਼ਲਿਸਤੀਆਂ ਨੂੰ ਪਤਾ ਲੱਗਾ ਕਿ ਇਸਰਾਏਲੀ ਮਿਸਫ਼ਾਹ
ਵਿੱਚ ਇਕੱਠੇ ਹੋਏ ਹਨ ਤਾਂ ਉਨ੍ਹਾਂ ਦੇ ਸ਼ਾਸਕਾਂ ਨੇ ਇਸਰਾਏਲੀਆਂ
ਉੱਪਰ ਹਮਲਾ ਕਰ ਦਿੱਤਾ। ਜਦੋਂ ਇਸਰਾਏਲੀਆਂ ਨੂੰ ਫ਼ਲਿਸਤੀਆਂ
ਬਾਰੇ ਪਤਾ ਲੱਗਾ ਤਾਂ ਉਹ ਡਰ ਗਏ। 8ਇਸਰਾਏਲੀਆਂ ਨੇ ਸਮੂਏਲ
ਨੂੰ ਕਿਹਾ, "ਚੁੱਪ ਨਾ ਰਹੋ? ਸਾਡੇ ਯਹੋਵਾਹ ਪਰਮੇਸ਼ੁਰ ਅੱਗੇ ਬੇਨਤੀ
ਕਰੀ ਜਾਵੋ? ਯਹੋਵਾਹ ਨੂੰ ਆਖੋ ਕਿ ਸਾਨੂੰ ਫ਼ਲਿਸਤੀਆਂ ਕੋਲੋਂ
ਬਚਾਵੇ।"
9ਸਮੂਏਲ ਨੇ ਇੱਕ ਛੋਟਾ ਲੇਲਾ ਲਿਆ ਅਤੇ ਇਸ ਨੂੰ ਹੋਮ ਦੀ
ਭੇਟ ਵਜੋਂ ਯਹੋਵਾਹ ਦੇ ਅੱਗੇ ਚੜ੍ਹਾਇਆ। ਉਸਨੇ ਇਸਰਾਏਲ
ਵਾਸਤੇ ਯਹੋਵਾਹ ਅੱਗੇ ਪ੍ਰਾਰਥਨਾ ਕੀਤੀ ਅਤੇ ਯਹੋਵਾਹ ਨੇ ਉਸਨੂੰ
ਉੱਤਰ ਦਿੱਤਾ। 10ਜਦੋਂ ਸਮੂਏਲ ਹੋਮ ਦੀ ਬਲੀ ਚੜ੍ਹਾ ਰਿਹਾ ਸੀ
ਉਸ ਵਕਤ ਫ਼ਲਿਸਤੀਆਂ ਨੇ ਇਸਰਾਏਲ ਉੱਪਰ ਹਮਲਾ ਕਰਨ
ਵਾਲੇ ਸਨ ਕਿ ਯਹੋਵਾਹ ਨੇ ਫ਼ਲਿਸਤੀਆਂ ਦੇ ਉੱਪਰ ਇੱਕ ਵੱਡੀ
ਗਰਜਨ ਦੇ ਨਾਲ ਗਰਜਿਆ। ਫ਼ਲਿਸਤੀ ਇਸ ਨਾਲ ਘਬਰਾ
ਗਏ। ਗਰਜਨ ਨੇ ਉਨ੍ਹਾਂ ਨੂੰ ਡਰਾ ਦਿੱਤਾ ਅਤੇ ਉਹ ਬੜੇ ਪਰੇਸ਼ਾਨ
ਹੋ ਗਏ। ਉਨ੍ਹਾਂ ਦੇ ਆਗੂ ਆਪਣੇ ਵੱਸ ਵਿੱਚ ਨਾ ਰਹੇ, ਤਾਂ ਇਉਂ
ਇਸਰਾਏਲੀਆਂ ਨੇ ਫ਼ਲਿਸਤੀਆਂ ਨੂੰ ਲੜਾਈ ਵਿੱਚ ਹਰਾ ਦਿੱਤਾ।
11ਅਤੇ ਇਸਰਾਏਲੀਆਂ ਨੇ ਮਿਸਫ਼ਾਹ ਵਿੱਚੋਂ ਨਿਕਲ ਕੇ
ਫ਼ਲਿਸਤੀਆਂ ਦਾ ਪਿੱਛਾ ਕੀਤਾ, ਅਤੇ ਬੈਤ-ਕਰ ਤੱਕ ਉਨ੍ਹਾਂ ਦੇ
ਸਿਪਾਹੀਆਂ ਨੂੰ ਮਾਰਦੇ ਚੱਲੇ ਗਏ।

## ਇਸਰਾਏਲ ਵਿੱਚ ਅਮਨ ਬਹਾਲ

12ਇਸਤੋਂ ਬਾਅਦ, ਸਮੂਏਲ ਨੇ ਇੱਕ ਖਾਸ ਪੱਥਰ ਲੈਕੇ ਮਿਸਫ਼ਾਹ
ਅਤੇ ਸ਼ੇਨ ਦੇ ਵਿਚਕਾਰ ਖੜਾ ਕੀਤਾ। ਇਸਦਾ ਨਾਂ ਉਸਨੇ ਅਬਨ-
ਅਜ਼ਰ ਮਦਦ ਦਾ ਪੱਥਰ ਰੱਖਿਆ। ਇਹ ਸਭ ਉਸਨੇ ਇਸ ਲਈ
ਕੀਤਾ ਤਾਂ ਜੋ ਲੋਕ ਪਰਮੇਸ਼ੁਰ ਦੀ ਕਰਨੀ ਨੂੰ ਯਾਦ ਰੱਖਣ। ਅਤੇ
ਸਮੂਏਲ ਨੇ ਆਖਿਆ, "ਇੱਥੋਂ ਤੀਕ ਯਹੋਵਾਹ ਨੇ ਸਾਡੀ ਸਹਾਇਤਾ
ਕੀਤੀ ਹੈ।"
13ਫ਼ਲਿਸਤੀਆਂ ਨੂੰ ਹਾਰ ਹੋਈ ਤਾਂ ਫ਼ਿਰ ਉਹ ਕਦੇ ਇਸਰਾਏਲ
ਦੀ ਧਰਤੀ ਤੇ ਨਾ ਵੜੇ। ਸਮੂਏਲ ਦੇ ਜੀਵਨ ਕਾਲ ਤੱਕ ਯਹੋਵਾਹ
ਫ਼ਲਿਸਤੀਆਂ ਦੇ ਵਿਰੁੱਧ ਹੀ ਰਿਹਾ। 14ਫ਼ਲਸਤੀਆਂ ਨੇ ਅਕਰੋਨ
ਅਤੇ ਗਥ ਵਿਚਲੇ ਇਲਾਕੇ ਦੇ ਸਾਰੇ ਇਸਰਾਏਲੀ ਨਗਰ ਲੈ ਲਏ
ਸਨ। ਪਰ ਇਸਰਾਏਲੀਆਂ ਨੇ ਇਨ੍ਹਾਂ ਨਗਰਾਂ ਨੂੰ ਇਨ੍ਹਾਂ ਦੇ ਦੁਆਲੇ
ਦੀ ਜ਼ਮੀਨ ਸਮੇਤ ਵਾਪਸ ਜਿੱਤ ਲਿਆ। ਇਸਰਾਏਲ ਅਤੇ
ਅਮੋਰੀਆਂ ਵਿਚਕਾਰ ਅਮਨ ਹੋ ਗਿਆ।
15ਜਦੋਂ ਤੀਕ ਸਮੂਏਲ ਜਿਉਂਦਾ ਰਿਹਾ ਇਸਰਾਏਲ ਦਾ
ਨਿਆਉਂ ਕਰਦਾ ਰਿਹਾ। 16ਉਹ ਹਰ ਵਰ੍ਹੇ ਦੇਸ਼ ਦਾ ਦੌਰਾ ਕਰਦਾ।
ਅਤੇ ਬੈਤੇਲ, ਗਿਲਗਾਲ ਅਤੇ ਮਿਸਫ਼ਾਹ ਵਿੱਚ ਫ਼ੇਰੀ ਕਰਦਾ।
ਇੰਝ ਉਸਨੇ ਇਸਰਾਏਲ ਦੀਆਂ ਇਨ੍ਹਾਂ ਸਾਰੀਆਂ ਥਾਵਾਂ ਉੱਪਰ
ਨਿਆਉਂ ਅਤੇ ਰਾਜ ਕੀਤਾ। 17ਪਰ ਸਮੂਏਲ ਦਾ ਘਰ ਰਾਮਾਹ
ਵਿੱਚ ਸੀ ਇਸ ਲਈ ਅਖੀਰ ਉਹ ਰਾਮਾਹ ਨੂੰ ਜ਼ਰੂਰ ਪਰਤਦਾ
ਅਤੇ ਉਸ ਸ਼ਹਿਰ ਵਿੱਚੋਂ ਸਮੂਏਲ ਇਸਰਾਏਲ ਵਿੱਚ ਰਾਜ ਅਤੇ
ਨਿਆਉਂ ਕਰਦਾ ਅਤੇ ਉੱਥੇ ਰਾਮਾਹ ਵਿੱਚ ਉਸਨੇ ਯਹੋਵਾਹ
ਲਈ ਇੱਕ ਜਗਵੇਦੀ ਬਣਾਈ।

## ਇਸਰਾਏਲ ਦੀ ਪਾਤਸ਼ਾਹ ਲਈ ਮੰਗ

8 ਜਦੋਂ ਸਮੂਏਲ ਬੁੱਢਾ ਹੋ ਗਿਆ ਤਾਂ ਉਸਨੇ ਇਸਰਾਏਲ
ਉੱਪਰ ਨਿਆਉਂ ਕਰਨ ਲਈ ਆਪਣੇ ਪੁੱਤਰਾਂ ਨੂੰ
ਠਹਿਰਾਇਆ। 2ਸਮੂਏਲ ਦੇ ਜੇਠੇ ਪੁੱਤਰ ਦਾ ਨਾਉਂ ਯੋਏਲ ਸੀ
ਅਤੇ ਦੂਜੇ ਪੁੱਤਰ ਦਾ ਅੱਬਿਯਾਹ। ਯੋਏਲ ਅਤੇ ਅੱਬਿਯਾਹ ਬਏਰਸ਼ਬਾ
ਵਿੱਚ ਨਿਆਉਂ ਕਰਦੇ ਸਨ। 3ਪਰ ਸਮੂਏਲ ਦੇ ਪੁੱਤਰ ਉਸ ਦੇ
ਵਾਂਗ ਨਾ ਰਹੇ। ਯੋਏਲ ਅਤੇ ਅੱਬਿਯਾਹ ਨੇ ਰਿਸ਼ਵਤਾਂ ਲਈਆਂ
ਅਤੇ ਅਦਾਲਤ ਵਿੱਚ ਆਪਣੇ ਨਿਆਂ ਬਦਲ ਦਿੰਦੇ ਸਨ। ਉਹ

ਅਦਾਲਤ ਵਿੱਚ ਲੋਕਾਂ ਨਾਲ ਧੋਖਾ ਕਰਦੇ ਸਨ।* 4ਤਾਂ ਇਸਰਾਏਲ
ਦੇ ਸਾਰੇ ਬਜ਼ੁਰਗਾਂ ਨੇ ਇਕੱਠੇ ਹੋਕੇ ਇੱਕ ਸਭਾ ਕੀਤੀ ਅਤੇ ਉਹ
ਸਮੂਏਲ ਨੂੰ ਮਿਲਣ ਲਈ ਰਾਮਾਹ ਵਿੱਚ ਗਏ। 5ਬਜ਼ੁਰਗਾਂ ਨੇ
ਸਮੂਏਲ ਨੂੰ ਕਿਹਾ, "ਤੂੰ ਹੁਣ ਬੁੱਢਾ ਹੋ ਗਿਆ ਹੈਂ ਅਤੇ ਤੇਰੇ ਪੁੱਤਰ
ਸਹੀ ਮਾਰਗ ਉੱਤੇ ਨਹੀਂ ਚੱਲ ਰਹੇ, ਉਹ ਤੇਰੇ ਨਕਸ਼ੇ ਕਦਮਾਂ ਤੇ
ਨਹੀਂ ਚੱਲਦੇ ਸੋ ਸਾਨੂੰ ਕੋਈ ਅਜਿਹਾ ਬਾਦਸ਼ਾਹ ਦੇ ਜੋ ਬਾਕੀ
ਕੌਮਾਂ ਵਾਂਗ ਸਾਡੇ ਤੇ ਰਾਜ ਕਰ ਸਕੇ।"

6ਉਨ੍ਹਾਂ ਬਜ਼ੁਰਗਾਂ ਨੇ ਜੋ ਇਹ ਆਖਿਆ ਕਿ ਸ਼ਾਨੂੰ ਕੋਈ ਅਜਿਹਾ
ਪਾਤਸ਼ਾਹ ਦੇ ਜੋ ਸਾਡਾ ਨਿਆਉਂ ਕਰੇ ਤਾਂ ਸਮੂਏਲ ਨੇ ਇਸਨੂੰ
ਦੁਰਵਿਚਾਰ ਸਮਝਿਆ ਤਾਂ ਸਮੂਏਲ ਨੇ ਯਹੋਵਾਹ ਅੱਗੇ ਪ੍ਰਾਰਥਾਨਾ
ਕੀਤੀ। 7ਯਹੋਵਾਹ ਨੇ ਸਮੂਏਲ ਨੂੰ ਕਿਹਾ, "ਤੂੰ ਉਹੀ ਕਰ ਜੋ ਤੈਨੂੰ
ਲੋਕੀ ਆਖਦੇ ਨੇ। ਉਨ੍ਹਾਂ ਨੇ ਤੈਨੂੰ ਰੱਦ ਨਹੀਂ ਕੀਤਾ ਸਗੋਂ ਉਨ੍ਹਾਂ
ਨੇ ਮੈਨੂੰ ਰੱਦ ਕੀਤਾ ਹੈ। ਇਸਦਾ ਮਤਲਬ ਉਹ ਮੈਨੂੰ ਆਪਣਾ
ਪਾਤਸ਼ਾਹ ਨਹੀਂ ਠਹਿਰਾਉਣਾ ਚਾਹੁੰਦੇ। 8ਉਹ ਮੇਰੇ ਖਿਲਾਫ਼ ਉਹੀ
ਗੱਲਾਂ ਕਰ ਰਹੇ ਹਨ ਜੋ ਉਹ ਮੇਰੇ ਉਨ੍ਹਾਂ ਨੂੰ ਮਿਸਰ ਤੋਂ ਬਾਹਰ
ਕੱਢਣ ਦੇ ਦਿਨ ਤੋਂ ਕਰਦੇ ਆ ਰਹੇ ਹਨ। ਉਨ੍ਹਾਂ ਨੇ ਮੈਨੂੰ ਛੱਡ
ਦਿੱਤਾ ਅਤੇ ਹੋਰਨਾਂ ਦੇਵਤਿਆਂ ਦੀ ਸੇਵਾ ਕੀਤੀ ਅਤੇ ਉਨ੍ਹਾਂ ਦੀ
ਉਪਾਸਨਾ ਕੀਤੀ। ਹੁਣ ਉਹ ਉਹੀ ਤੇਰੇ ਨਾਲ ਕਰ ਰਹੇ ਹਨ।
9ਇਸ ਲਈ ਤੂੰ ਉਨ੍ਹਾਂ ਦੀ ਸੁਣ ਅਤੇ ਉਹੀ ਕਰ ਜੋ ਉਹ ਕਹਿੰਦੇ
ਹਨ ਪਰ ਤੂੰ ਉਨ੍ਹਾਂ ਨੂੰ ਖ਼ਬਰਦਾਰ ਕਰਦੇ। ਉਨ੍ਹਾਂ ਨੂੰ ਦੱਸ ਦੇ ਕਿ
ਪਾਤਸ਼ਾਹ ਫ਼ਿਰ ਉਨ੍ਹਾਂ ਨਾਲ ਕੀ ਕਰੇਗਾ! ਉਨ੍ਹਾਂ ਨੂੰ ਦੱਸ ਕਿ
ਜਿਹੜਾ ਪਾਤਸ਼ਾਹ ਉਨ੍ਹਾਂ ਉੱਪਰ ਰਾਜ ਕਰੇਗਾ ਉਸ ਦੀ ਡੌਲ-ਚਾਲ
ਕਿਹੋ ਜਿਹੀ ਹੋਵੇਗੀ!"

10ਉਨ੍ਹਾਂ ਲੋਕਾਂ ਨੇ ਪਾਤਸ਼ਾਹ ਦੀ ਮੰਗ ਕੀਤੀ ਤਾਂ ਸਮੂਏਲ ਨੂੰ
ਉਨ੍ਹਾਂ ਨੂੰ ਉਹ ਸਭ ਕੁਝ ਕਿਹਾ ਜੋ ਉਸ ਨੂੰ ਯਹੋਵਾਹ ਨੇ ਆਖਿਆ
ਸੀ। 11ਸਮੂਏਲ ਨੇ ਕਿਹਾ, "ਜੇਕਰ ਤੁਹਾਡੇ ਉੱਪਰ ਜੋ ਹੋਰ ਪਾਤਸ਼ਾਹ
ਆਵੇਗਾ ਉਹ ਤੁਹਾਡੇ ਉੱਪਰ ਇੰਝ ਰਾਜ ਕਰੇਗਾ: ਉਹ ਤੁਹਾਡੇ
ਕੋਲੋਂ ਤੁਹਾਡੇ ਪੁੱਤਰ ਖੋਹ ਲਵੇਗਾ ਅਤੇ ਉਨ੍ਹਾਂ ਨੂੰ ਆਪਣੀ ਸੇਵਾ
ਕਰਨ ਲਈ ਮਜ਼ਬੂਰ ਕਰੇਗਾ। ਉਹ ਉਨ੍ਹਾਂ ਨੂੰ ਸਿਪਾਹੀ ਬਣਨ
ਲਈ ਮਜ਼ਬੂਰ ਕਰੇਗਾ ਅਤੇ ਉਨ੍ਹਾਂ ਨੂੰ ਆਪਣੇ ਰੱਥਾਂ ਦੇ ਲਈ ਅਤੇ
ਆਪਣੇ ਘੁੜ-ਸਵਾਰ ਬਣਾਕੇ ਲੜਨ ਲਈ ਮਜ਼ਬੂਰ ਕਰੇਗਾ।
ਤੁਹਾਡੇ ਪੁੱਤਰ ਪਾਤਸ਼ਾਹ ਦੇ ਰੱਥ ਦੇ ਅੱਗੇ ਉਸਦੇ ਰੱਖਵਾਲੇ ਬਣਕੇ
ਉਸਦੀ ਰਾਖੀ ਕਰਦੇ ਉਸਦੇ ਅੱਗੇ-ਅੱਗੇ ਭੱਜਣਗੇ।

12ਪਾਤਸ਼ਾਹ ਉਨ੍ਹਾਂ ਨੂੰ ਸਿਪਾਹੀ ਬਣਨ ਲਈ ਮਜ਼ਬੂਰ ਕਰੇਗਾ।
ਉਨ੍ਹਾਂ ਵਿੱਚੋਂ ਕੁਝ 1,000 ਮਨੁੱਖਾਂ ਦੇ ਉੱਪਰ ਅਫ਼ਸਰ ਲੱਗਣਗੇ
ਅਤੇ ਕੁਝ 50 ਦੇ ਉੱਪਰ।

ਤੁਹਾਡੇ ਕੁਝ ਪੁੱਤਰਾਂ ਤੋਂ ਪਾਤਸ਼ਾਹ ਹੱਲ ਚਲਵਾਏਗਾ ਅਤੇ
ਵਾਢੀ ਕਰਵਾਏਗਾ। ਕੁਝ ਤੁਹਾਡੇ ਪੁੱਤਰਾਂ ਨੂੰ ਪਾਤਸ਼ਾਹ ਔਜ਼ਾਰ
ਬਨਾਉਣ ਦਾ ਹੁਕਮ ਦੇਵੇਗਾ ਤਾਂ ਜੋ ਉਹ ਸ਼ਸਤਰ ਜੰਗ ਵਿੱਚ
ਵਰਤੇ ਜਾਣ ਅਤੇ ਉਨ੍ਹਾਂ ਨੂੰ ਉਹ ਆਪਣੇ ਰੱਥ ਲਈ ਕਈ ਕੁਝ
ਬਨਾਉਣ ਲਈ ਮਜ਼ਬੂਰ ਕਰੇਗਾ।

13"ਪਾਤਸ਼ਾਹ ਤੁਹਾਡੀਆਂ ਸਾਰੀਆਂ ਧੀਆਂ ਤੁਹਾਡੇ ਕੋਲੋਂ ਲੈ
ਲਵੇਗਾ। ਤੁਹਾਡੀਆਂ ਕੁਝ ਧੀਆਂ ਨੂੰ ਉਹ ਆਪਣੇ ਲਈ ਇਤਰ
ਬਨਾਉਣ ਦਾ ਹੁਕਮ ਦੇਵੇਗਾ ਅਤੇ ਕੁਝ ਨੂੰ ਸੇਵਕਾਂ ਦਾਸੀਆਂ
ਵਾਲੇ ਕੰਮ ਰੋਟੀ ਬਨਾਉਣ ਤੇ ਦੇਖ-ਰੇਖ ਕਰਨ ਦੇ ਕੰਮ ਕਰਨ ਨੂੰ
ਮਜ਼ਬੂਰ ਕਰੇਗਾ।

14"ਪਾਤਸ਼ਾਹ ਤੁਹਾਡੀਆਂ ਸਭ ਤੋਂ ਵਧੀਆ ਪੈਲੀਆਂ, ਦਾਖਾਂ
ਦੇ ਬਾਗ਼ ਅਤੇ ਜੈਤੂਨ ਦੇ ਬੇਲੇ ਨੂੰ ਤੁਹਾਡੇ ਤੋਂ ਲੈ ਲਵੇਗਾ। ਉਹ
ਤੁਹਾਡੇ ਕੋਲੋਂ ਇਹ ਸਭ ਕੁਝ ਲੈਕੇ ਆਪਣੇ ਅਫ਼ਸਰਾਂ ਨੂੰ ਦੇ ਦੇਵੇਗਾ।
15ਉਹ ਤੁਹਾਡੇ ਅਨਾਜ ਅਤੇ ਅੰਗੂਰਾਂ ਦਾ ਦਸਵੰਧ ਤੁਹਾਡੇ ਕੋਲੋਂ
ਲੈ ਲਵੇਗਾ। ਅਤੇ ਇਹ ਵਸਤਾਂ ਉਹ ਆਪਣੇ ਸੇਵਕਾਂ ਅਤੇ ਅਫ਼ਸਰਾਂ
ਨੂੰ ਵੰਡ ਦੇਵੇਗਾ। 16ਇਹ ਪਾਤਸ਼ਾਹ ਤੁਹਾਡੇ ਮਰਦਾਂ ਅਤੇ ਔਰਤਾਂ
ਨੂੰ ਆਪਣੇ ਦਾਸ ਬਣਾਵੇਗਾ। ਉਹ ਤੁਹਾਡੇ ਸਭ ਤੋਂ ਵਧੀਆ
ਨਸਲ ਦੇ ਜਾਨਵਰ ਅਤੇ ਖੋਤੇ ਤੁਹਾਡੇ ਕੋਲੋਂ ਲੈਕੇ ਉਨ੍ਹਾਂ ਨੂੰ ਆਪਣੇ
ਕੰਮ ਵਿੱਚ ਲਿਆਵੇਗਾ। 17ਉਹ ਤੁਹਾਡੇ ਇੱਜੜਾਂ ਦਾ ਦਸਵੰਧ ਲੈ
ਲਵੇਗਾ।

"ਫ਼ੇਰ ਤੁਸੀਂ ਖੁਦ ਹੀ ਪਾਤਸ਼ਾਹ ਦੇ ਗੁਲਾਮ ਬਣ ਜਾਵੋਂਗੇ।
18ਅਤੇ ਜਦੋਂ ਉਹ ਵਖਤ ਆਵੇਗਾ ਤਾਂ ਤੁਸੀਂ ਦੁਹਾਈ ਦੇ ਦੇਕੇ
ਰੋਵੋਂਗੇ ਕਿ ਅਸੀਂ ਕਿਸ ਪਾਤਸ਼ਾਹ ਨੂੰ ਚੁਣਿਆ ਪਰ ਉਸ ਵਕਤ
ਯਹੋਵਾਹ ਤੁਹਾਡੀ ਇੱਕ ਵੀ ਨਹੀ ਸੁਣੇਗਾ।"

19ਪਰ ਲੋਕਾਂ ਨੇ ਸਮੂਏਲ ਦੀ ਇੱਕ ਨਾ ਸੁਣੀ। ਉਨ੍ਹਾਂ ਕਿਹਾ,
"ਨਹੀਂ! ਸਾਨੂੰ ਆਪਣੇ ਲਈ ਨਵਾਂ ਸ਼ਾਸਕ ਚਾਹੀਦਾ ਹੈ, ਜੋ ਸਾਡੇ
ਤੇ ਰਾਜ ਕਰ ਸਕੇ। 20ਫ਼ਿਰ ਅਸੀਂ ਵੀ ਸਾਰੀਆਂ ਕੌਮਾਂ ਵਰਗੇ ਹੋ
ਜਾਵਾਂਗੇ। ਸਾਡਾ ਪਾਤਸ਼ਾਹ ਸਾਡੇ ਅੱਗੇ-ਅੱਗੇ ਤੁਰੇ, ਜੋ ਸਾਡੇ ਲਈ
ਲੜ ਸਕੇ।"

21ਸਮੂਏਲ ਨੇ ਉਨ੍ਹਾਂ ਨੂੰ ਧਿਆਨ ਨਾਲ ਸੁਣਿਆ ਅਤੇ ਫ਼ਿਰ
ਉਸਨੇ ਉਨ੍ਹਾਂ ਦੇ ਹੀ ਸ਼ਬਦ ਯਹੋਵਾਹ ਅੱਗੇ ਦੁਹਰਾਏ। 22ਯਹੋਵਾਹ
ਨੇ ਆਖਿਆ, "ਤੂੰ ਉਨ੍ਹਾਂ ਦਾ ਕਹਿਣਾ ਮੰਨ ਅਤੇ ਉਨ੍ਹਾਂ ਨੂੰ ਨਵਾਂ
ਪਾਤਸ਼ਾਹ ਦੇ।"

ਤੱਦ ਸਮੂਏਲ ਨੇ ਇਸਰਾਏਲ ਦੇ ਲੋਕਾਂ ਨੂੰ ਆਖਿਆ, "ਠੀਕ ਹੈ
ਤੁਹਾਨੂੰ ਨਵਾਂ ਪਾਤਸ਼ਾਹ ਮਿਲੇਗਾ ਹੁਣ, ਤੁਸੀਂ ਸਾਰੇ ਲੋਕ ਆਪੋ-
ਆਪਣੇ ਘਰੀਂ ਜਾਵੋ।"

### ਸ਼ਾਊਲ ਦਾ ਆਪਣੇ ਪਿਉ ਦੇ ਖੋਤਿਆਂ ਨੂੰ ਲੱਭਣਾ

9 ਕੀਸ਼ ਬਿਨਯਾਮੀਨ ਦੀ ਗੋਤ ਦਾ ਇੱਕ ਮਹੱਤਵਪੂਰਣ ਮਨੁੱਖ
ਸੀ। ਕੀਸ਼ ਅਬੀਏਲ ਦਾ ਪੁੱਤਰ ਸੀ ਅਤੇ ਅਬੀਏਲ ਸ਼ਰੂਰ
ਦਾ ਪੁੱਤਰ ਸੀ। ਅਤੇ ਬਕੋਰਥ ਦਾ ਪੁੱਤਰ ਸ਼ਰੂਰ ਸੀ। ਬਕੋਰਥ
ਅਫ਼ਿਆਹ ਦਾ ਪੁੱਤਰ ਸੀ ਜੋ ਕਿ ਬਿਨਯਾਮੀਨ ਤੋਂ ਸੀ। 2ਕੀਸ਼ ਦਾ
ਪੁੱਤਰ ਸੀ ਸ਼ਾਊਲ ਜੋ ਕਿ ਬੜਾ ਸੁੰਦਰ ਨੌਜਵਾਨ ਸੀ। ਉੱਥੇ
ਸ਼ਾਊਲ ਤੋਂ ਵੱਧ ਕੋਈ ਵੀ ਖੂਬਸੂਰਤ ਨਹੀਂ ਸੀ। ਉਹ
ਇਸਰਾਏਲੀਆਂ ਵਿੱਚ ਸਭ ਤੋਂ ਵੱਧ ਸਿਰਕੱਢ ਸੀ।

3ਇੱਕ ਦਿਨ ਕੀਸ਼ ਦੇ ਖੋਤੇ ਗੁਆਚ ਗਏ ਤਾਂ ਕੀਸ਼ ਨੇ ਆਪਣੇ
ਪੁੱਤਰ ਸ਼ਾਊਲ ਨੂੰ ਆਖਿਆ, "ਇੱਕ ਸੇਵਕ ਨੂੰ ਆਪਣੇ ਨਾਲ ਲੈ
ਜਾ ਅਤੇ ਜਾਕੇ ਖੋਤਿਆਂ ਦੀ ਭਾਲ ਕਰ ਕਿ ਉਹ ਕਿੱਥੇ ਗੁਆਚੇ
ਹਨ?" 4ਸ਼ਾਊਲ ਉਨ੍ਹਾਂ ਨੂੰ ਲੱਭਣ ਲਈ ਚਲਾ ਗਿਆ। ਸੋ ਉਹ

**ਉਹ ਅਦਾਲਤ ... ਸਨ** ਵਾਕ ਦੀ ਵਿਆਖਿਆ ਕਰਨ ਦੀ ਕੋਸ਼ਿਸ਼ ਹੈ "ਫ਼ਾਇਦਾ ਹੋਣ ਤੋਂ ਬਾਅਦ ਵਿੱਚ ਇੱਕ ਪਾਸੇ ਹੋ ਜਾਣਾ ਅਤੇ ਨਿਆਂ ਦਾ ਦੁਰਉਪਯੋਗ ਕਰਨ ਲਈ ਰਿਸ਼ਵਤ ਲੈਂਦੇ।"

ਅਫ਼ਰਾਈਮ ਦੇ ਪਹਾੜ ਵੱਲੋਂ ਵੀ ਲੰਘਿਆ ਉਸ ਤੋਂ ਬਾਅਦ ਉਹ
ਸ਼ਲੀਸ਼ਾਹ ਦੇ ਦੇਸ਼ ਵਿੱਚੋਂ ਦੀ ਲੰਘਿਆ ਪਰ ਉਸਨੂੰ ਅਤੇ ਉਸਦੇ
ਸੇਵਕ ਨੂੰ ਖੋਤੇ ਉੱਥੇ ਵੀ ਨਾ ਲੱਭੇ, ਤੱਦ ਉਹ ਸ਼ਲੀਸ਼ਾਹ ਦੇ ਦੇਸ਼
ਵਿੱਚ ਗਏ ਕੀਸ਼ ਦੇ ਖੋਤੇ ਉੱਥੇ ਵੀ ਨਹੀਂ ਸਨ। ਫ਼ਿਰ ਉਹ
ਬਿਨਯਾਮੀਨੀਆਂ ਦੇ ਦੇਸ਼ ਵਿੱਚੋਂ ਦੀ ਵੀ ਲੰਘੇ ਪਰ ਉਹ ਕੀਸ਼ ਦੇ
ਖੋਤੇ ਉਨ੍ਹਾਂ ਨੂੰ ਉੱਥੇ ਵੀ ਨਾ ਮਿਲੇ।

5ਅਖੀਰ ਵਿੱਚ ਸ਼ਾਊਲ ਅਤੇ ਸੇਵਕ ਸੂਫ਼ ਦੇ ਦੇਸ਼ ਵਿੱਚ ਆਏ
ਅਤੇ ਸ਼ਾਊਲ ਨੇ ਆਪਣੇ ਸੇਵਕ ਨੂੰ ਕਿਹਾ, "ਚੱਲ ਵਾਪਸ ਚੱਲੀਏ।
ਕਿਤੇ ਏਸਾ ਨਾ ਹੋਵੇ ਕਿ ਮੇਰਾ ਪਿਉ ਖੋਤਿਆਂ ਦਾ ਫ਼ਿਕਰ ਛੱਡ ਕੇ
ਸਾਡਾ ਹੀ ਫ਼ਿਕਰ ਕਰਨ ਲੱਗ ਪਵੇ।"

6ਪਰ ਨੌਕਰ ਨੇ ਜਵਾਬ ਦਿੱਤਾ, "ਵੇਖ, ਇਸ ਸ਼ਹਿਰ ਦੇ ਵਿੱਚ
ਇੱਕ ਪਰਮੇਸ਼ੁਰ ਦਾ ਮਨੁੱਖ ਹੈ। ਲੋਕ ਉਸਦੀ ਬੜੀ ਇੱਜ਼ਤ ਕਰਦੇ
ਹਨ। ਉਹ ਜੋ ਕੁਝ ਵੀ ਆਖੇ ਸੱਚ ਹੋ ਜਾਂਦਾ ਹੈ। ਇਸ ਲਈ ਚੱਲੋ
ਸ਼ਹਿਰ ਨੂੰ ਚੱਲੀਏ। ਸ਼ਾਇਦ ਪਰਮੇਸ਼ੁਰ ਦਾ ਮਨੁੱਖ ਹੀ ਸਾਨੂੰ ਕੋਈ
ਰਾਹ ਦੱਸ ਦੇਵੇ ਕਿ ਸਾਨੂੰ ਕੀ ਕਰਨਾ ਚਾਹੀਦਾ ਹੈ।"

7ਸ਼ਾਊਲ ਨੇ ਆਪਣੇ ਸੇਵਕ ਨੂੰ ਕਿਹਾ, "ਠੀਕ ਹੈ, ਅਸੀਂ ਸ਼ਹਿਰ
ਨੂੰ ਚਲੇ ਜਾਈਏ ਪਰ ਅਸੀਂ ਉਸ ਵਾਸਤੇ ਲੈਕੇ ਕੀ ਜਾਈਏ?
ਸਾਡੇ ਕੋਲ ਪਰਮੇਸ਼ੁਰ ਦੇ ਮਨੁੱਖ ਨੂੰ ਭੇਟ ਕਰਨ ਲਈ ਕੋਈ ਤੋਹਫ਼ਾ
ਨਹੀਂ ਹੈ? ਹੁਣ ਤਾਂ ਸਾਡੇ ਥੈਲਿਆਂ ਵਿੱਚ ਭੋਜਨ ਵੀ ਮੁੱਕ ਗਿਆ
ਹੈ ਤਾਂ ਅਸੀਂ ਉਸਨੂੰ ਕੀ ਚੜ੍ਹਾਵਾਂਗੇ?" 8ਸੇਵਕ ਨੇ ਫ਼ਿਰ ਸ਼ਾਊਲ
ਨੂੰ ਆਖਿਆ, "ਵੇਖੋ! ਮੇਰੇ ਪਾਸ ਥੋੜਾ ਜਿਹਾ ਧੰਨ ਹੈ। ਚੱਲੋ ਅਸੀਂ
ਪਰਮੇਸ਼ੁਰ ਦੇ ਮਨੁੱਖ ਨੂੰ ਇਹ ਹੀ ਭੇਟ ਕਰ ਦਿਆਂਗੇ ਤਾਂ ਉਹ
ਸਾਨੂੰ ਦੱਸ ਦੇਵੇਗਾ ਕਿ ਸਾਨੂੰ ਅਗਾਂਹ ਕੀ ਕਰਨਾ ਚਾਹੀਦਾ ਹੈ?"

9-11ਸ਼ਾਊਲ ਨੇ ਆਪਣੇ ਸੇਵਕ ਨੂੰ ਆਖਿਆ, "ਇਹ ਇੱਕ
ਚੰਗਾ ਵਿਚਾਰ ਹੈ। ਚੱਲ ਚੱਲੀਏ!" ਉਹ ਉਸ ਥਾਵੇਂ ਗਏ ਜਿਸ
ਸ਼ਹਿਰ ਵਿੱਚ ਪਰਮੇਸ਼ੁਰ ਦਾ ਆਦਮੀ ਰਹਿੰਦਾ ਸੀ।

ਸਾਊਲ ਅਤੇ ਉਸ ਦਾ ਨੌਕਰ ਉਤਾਂਹ ਪਹਾੜੀ ਤੇ ਨਗਰ ਨੂੰ
ਜਾ ਰਹੇ ਸਨ। ਰਾਹ ਵਿੱਚ, ਉਹ ਕੁਝ ਮੁਟਿਆਰਾਂ ਨੂੰ ਮਿਲੇ ਜਿਹੜੀਆਂ
ਪਾਣੀ ਖਿੱਚਣ ਲਈ ਬਾਹਰ ਜਾ ਰਹੀਆਂ ਸਨ। ਨੌਕਰ ਨੇ ਔਰਤਾਂ
ਨੂੰ ਪੁੱਛਿਆ, "ਕੀ ਪੈਗੰਬਰ ਇੱਥੇ ਹੈ?" (ਪਹਿਲਿਆਂ ਦਿਨਾਂ ਵਿੱਚ,
ਲੋਕ ਨਬੀ ਨੂੰ "ਪੈਗੰਬਰ" ਆਖਦੇ ਸਨ। ਇਸ ਲਈ ਜਦੋਂ ਉਹ
ਪਰਮੇਸ਼ੁਰ ਨੂੰ ਕੁਝ ਪੁੱਛਣਾ ਚਾਹੁੰਦੇ ਸਨ, ਉਹ ਆਖਦੇ ਸਨ, ਆਪਾਂ
ਚੱਲਕੇ ਪੈਗੰਬਰ ਨੂੰ ਵੇਖੀਏ।)

12ਔਰਤਾਂ ਨੇ ਜਵਾਬ ਦਿੱਤਾ, "ਹਾਂ, ਪੈਗੰਬਰ ਇੱਥੇ ਹੈ। ਉਹ
ਇਸ ਸੜਕ ਦੇ ਹੇਠਾਂ ਰਹਿੰਦਾ ਹੈ। ਉਹ ਅੱਜ ਹੀ ਸ਼ਹਿਰ ਨੂੰ
ਪਰਤਿਆ। ਕੁਝ ਲੋਕ ਅੱਜ ਉਪਾਸਨਾ ਦੇ ਸਥਾਨ ਤੇ ਸੁਖ-ਸਾਂਦ
ਦੀਆਂ ਭੇਟਾਂ ਵਿੱਚ ਹਿੱਸਾ ਲੈਣ ਲਈ ਇਕੱਠੇ ਹੋ ਰਹੇ ਹਨ। 13ਇਸ
ਲਈ ਤੁਸੀਂ ਸ਼ਹਿਰ ਵਿੱਚ ਚੱਲੇ ਜਾਵੋ ਤਾਂ ਤੁਸੀਂ ਉਸਨੂੰ ਲੱਭ
ਲਵੋਂਗੇ। ਜੇਕਰ ਤੁਸੀਂ ਜਲਦੀ ਚੱਲੇ ਜਾਵੋਂ ਤਾਂ ਤੁਸੀਂ ਉਸਨੂੰ
ਮਿਲ ਸਕੋਂਗੇ ਕਿਤੇ ਅਜਿਹਾ ਨਾ ਹੋਵੇ ਕਿ ਤੁਸੀਂ ਦੇਰ ਕਰ ਦੇਵੋਂ
ਤਾਂ ਉਹ ਉਪਾਸਨਾ ਵਾਲੀ ਥਾਂ ਤੇ ਭੋਜਨ ਕਰਨ ਚੱਲਾ ਜਾਵੇ,
ਇਸ ਲਈ ਕਿਉਂ ਕਿ ਉਹ ਬਲੀ ਨੂੰ ਅਸੀਸ ਦਿੰਦਾ ਹੈ ਅਤੇ ਜਦ
ਤੱਕ ਉਹ ਨਾ ਪਹੁੰਚੇ ਲੋਕ ਖਾਂਦੇ ਨਹੀਂ ਇਸ ਲਈ ਜੇਕਰ ਤੁਸੀਂ
ਜਲਦੀ ਚੱਲੇ ਜਾਵੋਂਗੇ ਤਾਂ ਤੁਸੀਂ ਪੈਗੰਬਰ ਨੂੰ ਮਿਲ ਸਕੋਂਗੇ।"

14ਸ਼ਾਊਲ ਅਤੇ ਉਸਦੇ ਸੇਵਕ ਨੇ ਸ਼ਹਿਰ ਵੱਲ ਪਹਾੜੀ ਚੜ੍ਹਨਾ
ਸ਼ੁਰੂ ਕੀਤਾ। ਜਦ ਹੀ ਉਨ੍ਹਾਂ ਸ਼ਹਿਰ ਵਿੱਚ ਪੈਰ ਪਾਇਆ ਤਾਂ ਉਨ੍ਹਾਂ
ਨੇ ਸਮੂਏਲ ਨੂੰ ਆਪਣੇ ਵੱਲ ਆਉਂਦਾ ਵੇਖਿਆ। ਸਮੂਏਲ ਉੱਚੇ
ਥਾਂ ਨੂੰ ਜਾਣ ਲਈ ਉਨ੍ਹਾਂ ਦੇ ਸਾਮ੍ਹਣੇ ਉੱਥੋਂ ਬਾਹਰ ਨਿਕਲਿਆ।

15ਇੱਕ ਦਿਨ ਪਹਿਲਾਂ ਹੀ ਯਹੋਵਾਹ ਨੇ ਸਮੂਏਲ ਨੂੰ ਆਖਿਆ
ਸੀ ਕਿ, 16"ਇਸੇ ਵੇਲੇ ਕੱਲ ਬਿਨਯਾਮੀਨ ਸ਼ਹਿਰ ਤੋਂ ਇੱਕ ਮਨੁੱਖ
ਮੈਂ ਤੇਰੇ ਵੱਲ ਭੇਜਾਂਗਾ। ਤੂੰ ਉਸਨੂੰ ਮਸਹ ਕਰੀਂ ਤਾਂ ਜੋ ਉਹ ਮੇਰੇ
ਇਸਰਾਏਲ ਦੇ ਲੋਕਾਂ ਦਾ ਆਗੂ ਤੇ ਪਰਧਾਨ ਬਣੇ। ਇਹ ਮਨੁੱਖ
ਮੇਰੇ ਲੋਕਾਂ ਨੂੰ ਫ਼ਲਿਸਤੀਆਂ ਕੋਲੋਂ ਬਚਾਵੇਗਾ। ਮੈਂ ਆਪਣੇ ਲੋਕਾਂ
ਨੂੰ ਕਸ਼ਟ ਸਹਿੰਦਿਆਂ ਵੇਖਿਆ ਹੈ ਅਤੇ ਮੈਂ ਲੋਕਾਂ ਵੱਲੋਂ ਚੀਖ
ਪੁਕਾਰ ਵੀ ਸੁਣੀ ਹੈ।"

17ਜਦੋਂ ਸਮੂਏਲ ਨੇ ਸ਼ਾਊਲ ਨੂੰ ਵੇਖਿਆ ਤਾਂ ਯਹੋਵਾਹ ਨੇ
ਉਸਨੂੰ ਕਿਹਾ, "ਇਹ ਹੀ ਹੈ ਉਹ ਮਨੁੱਖ ਜਿਸ ਬਾਰੇ ਮੈਂ ਤੈਨੂੰ
ਆਖਿਆ ਸੀ। ਇਹੀ ਮੇਰੇ ਲੋਕਾਂ ਉੱਪਰ ਰਾਜ ਕਰੇਗਾ।"

18ਸ਼ਾਊਲ ਸ਼ਹਿਰ ਦੇ ਫ਼ਾਟਕ ਦੇ ਨੇੜੇ ਸਮੂਏਲ ਕੋਲ ਆਇਆ
ਅਤੇ ਪੁੱਛਿਆ, "ਕਿਰਪਾ ਕਰਕੇ ਮੈਨੂੰ ਦੱਸ ਕਿ ਪੈਗੰਬਰ ਕਿੱਥੇ
ਰਹਿੰਦਾ ਹੈ?"

19ਸਮੂਏਲ ਨੇ ਆਖਿਆ, "ਮੈਂ ਹੀ ਪੈਗੰਬਰ ਹਾਂ। ਮੇਰੇ ਅੱਗੇ-ਅੱਗੇ
ਉਸ ਉੱਚੇ ਥਾਂ ਵੱਲ ਚਲੋ ਜਾਓ ਜਿੱਥੇ ਉਪਾਸਨਾ ਹੋਣੀ ਹੈ। ਤੂੰ
ਅਤੇ ਤੇਰਾ ਸੇਵਕ ਅੱਜ ਮੇਰੇ ਨਾਲ ਭੋਜਨ ਕਰਨਾ। ਕੱਲ ਸਵੇਰ ਨੂੰ
ਮੈਂ ਤੁਹਾਨੂੰ ਤੇਰੇ ਘਰ ਵੱਲ ਵਿਦਾ ਕਰ ਦੇਵਾਂਗਾ ਅਤੇ ਉਸ ਤੋਂ
ਪਹਿਲਾਂ ਮੈਂ ਤੇਰੇ ਸਾਰੇ ਸਵਾਲਾਂ ਦੇ ਜਵਾਬ ਵੀ ਦੇਵਾਂਗਾ। 20ਅਤੇ
ਖੋਤਿਆਂ ਦੀ ਚਿੰਤਾ ਨਾ ਕਰੀਂ ਜਿਹੜੇ ਕਿ ਤਿੰਨ ਦਿਨ ਪਹਿਲਾਂ
ਤੁਹਾਡੇ ਤੋਂ ਗੁਆਚ ਗਏ ਸਨ। ਉਹ ਲੱਭ ਗਏ ਹਨ। ਹੁਣ ਸਾਰਾ
ਇਸਰਾਏਲ ਜਿਸਦੇ ਮੂੰਹ ਵੱਲ ਜੋ ਦੇਖ ਰਿਹਾ ਹੈ — ਉਹ ਮਨੁੱਖ
ਤੂੰ ਹੀ ਹੈਂ। ਉਹ ਸਾਰੇ ਲੋਕ ਤੈਨੂੰ ਅਤੇ ਤੇਰੇ ਪਿਤਾ ਦੇ ਪਰਿਵਾਰ
ਵਿੱਚੋਂ ਚਾਹੁੰਦੇ ਹਨ।"

21ਸ਼ਾਊਲ ਨੇ ਆਖਿਆ, "ਪਰ ਮੈਂ ਤਾਂ ਬਿਨਯਾਮੀਨ ਦੀ ਗੋਤ
ਵਿੱਚੋਂ ਹਾਂ ਅਤੇ ਇਹ ਇਸਰਾਏਲ ਦੀਆਂ ਗੋਤਾਂ ਵਿੱਚੋਂ ਸਭ ਤੋਂ
ਛੋਟਾ ਪਰਿਵਾਰ ਹੈ। ਅਤੇ ਮੇਰਾ ਪਰਿਵਾਰ ਤਾਂ ਬਿਨਯਾਮੀਨ ਦੇ
ਪਰਿਵਾਰਾਂ ਵਿੱਚੋਂ ਸਭ ਤੋਂ ਛੋਟਾ ਤੇ ਨਿਮਾਣਾ ਹੈ। ਤੂੰ ਇੰਜ ਕਿਉਂ
ਆਖ ਰਿਹਾ ਹੈਂ ਕਿ ਇਸਰਾਏਲੀ ਮੈਨੂੰ ਚਾਹੁੰਦੇ ਹਨ?"

22ਤੱਦ ਸਮੂਏਲ ਨੇ ਸ਼ਾਊਲ ਅਤੇ ਉਸਦੇ ਸੇਵਕ ਨੂੰ ਲੰਗਰ
ਖਾਣ ਵਾਲੀ ਥਾਂ ਤੇ ਲੈ ਆਂਦਾ। ਉੱਥੇ ਤੀਹ ਦੇ ਕਰੀਬ ਲੋਕਾਂ ਨੂੰ
ਇਕੱਠਿਆਂ ਖਾਣ ਲਈ ਸੱਦਾ ਦਿੱਤਾ ਹੋਇਆ ਸੀ ਅਤੇ ਬਲੀ
ਵਿੱਚ ਹਿੱਸਾ ਵੰਡਣ ਲਈ ਸਮੂਏਲ ਨੇ ਸ਼ਾਊਲ ਅਤੇ ਉਸਦੇ ਸੇਵਕ
ਨੂੰ ਖਾਣ ਵਾਲੀ ਮੇਜ਼ ਦੀ ਸਭ ਤੋਂ ਅਹੁਦੇ ਵਾਲੀ ਥਾਂ ਤੇ ਬਿਠਾਇਆ।
23ਸਮੂਏਲ ਨੇ ਲਾਂਗਰੀ ਨੂੰ ਕਿਹਾ, "ਉਹ ਮਾਸ ਦਾ ਟੁਕੜਾ, ਜੋ ਮੈਂ
ਤੈਨੂੰ ਕਿਹਾ ਸੀ ਰੱਖ ਛੱਡੀ, ਉਹ ਲੈ ਆ।"

24ਲਾਂਗਰੀ ਪੱਟ ਦਾ ਵੱਡਾ ਟੁਕੜਾ* ਲਿਆਇਆ ਅਤੇ ਮੇਜ਼
ਉੱਪਰ ਸ਼ਾਊਲ ਦੇ ਸਾਮ੍ਹਣੇ ਰੱਖ ਦਿੱਤਾ। ਸਮੂਏਲ ਨੇ ਆਖਿਆ,

---

**ਪੱਟ ਦਾ ਟੁਕੜਾ** ਇਹ ਸੰਭਵ ਤੌਰ ਤੇ ਖੱਬੇ ਪੱਟ ਦਾ ਮਾਸ ਹੁੰਦਾ ਸੀ ਜੋ ਕਿ ਖਾਸ ਮਹਿਮਾਨਾਂ ਲਈ ਰੱਖਿਆ ਜਾਂਦਾ ਸੀ। ਅਤੇ ਸੱਜੇ ਪੱਟ ਦਾ ਜਾਜਕ ਕੋਲ ਜੋ ਕਿ ਬਲੀ ਦਿੰਦਾ ਸੀ।

“ਜੋ ਮਾਸ ਦਾ ਟੁਕੜਾ ਤੇਰੇ ਸਾਮ੍ਹਣੇ ਧਰਿਆ ਹੈ ਉਹ ਖਾਓ। ਜਦੋਂ
ਮੈਂ ਲੋਕਾਂ ਨੂੰ ਇਕੱਠਿਆਂ ਬੁਲਾਇਆ ਸੀ ਉਸ ਵਕਤ ਇਹ ਟੁਕੜਾ
ਖਾਸ ਤੇਰੇ ਲਈ ਬਚਾ ਕੇ ਰੱਖਿਆ ਸੀ।” ਤਾਂ ਸ਼ਾਊਲ ਨੇ ਉਸ
ਦਿਨ ਸਮੂਏਲ ਨਾਲ ਖਾਣਾ ਖਾਧਾ।

25ਜਦੋਂ ਉਹ ਖਾਣਾ ਖਾ ਹਟੇ, ਉਹ ਪਵਿੱਤਰ ਸਥਾਨ ਤੋਂ ਹੇਠਾ
ਆਏ ਅਤੇ ਵਾਪਸ ਸ਼ਹਿਰ ਨੂੰ ਪਰਤ ਗਏ। ਸਮੂਏਲ ਨੇ ਸ਼ਾਊਲ
ਲਈ ਛੱਤ ਤੇ ਬਿਸਤਰਾ ਤਿਆਰ ਕੀਤਾ ਅਤੇ ਸ਼ਾਊਲ ਸੌਣ ਲਈ
ਚਲਾ ਗਿਆ।

26ਅਗਲੀ ਸਵੇਰ ਚੜ੍ਹਦੇ ਹੀ ਸਮੂਏਲ ਨੇ ਸ਼ਾਊਲ ਨੂੰ ਘਰ ਦੀ
ਛੱਤ ਉੱਪਰ ਜੋਰ ਦੀ ਪੁਕਾਰਿਆ, “ਉੱਠੋ! ਤਾਂ ਜੋ ਮੈਂ ਤੈਨੂੰ ਤੇਰੇ
ਰਾਹ ਨੂੰ ਤੋਰਾਂ।” ਸ਼ਾਊਲ ਉੱਠਿਆ ਅਤੇ ਸਮੂਏਲ ਦੇ ਨਾਲ ਘਰ
ਤੋਂ ਬਾਹਰ ਨੂੰ ਤੁਰ ਪਿਆ।

27ਸ਼ਾਊਲ, ਉਸਦਾ ਸੇਵਕ ਅਤੇ ਸਮੂਏਲ ਤਿੰਨੋ ਸ਼ਹਿਰ ਦੇ
ਕੰਢੇ ਵੱਲ ਨੂੰ ਇਕੱਠੇ ਜਾਂਦੇ ਪਏ ਸਨ ਤਾਂ ਸਮੂਏਲ ਨੇ ਸ਼ਾਊਲ ਨੂੰ
ਕਿਹਾ, “ਆਪਣੇ ਸੇਵਕ ਨੂੰ ਆਖ ਕਿ ਸਾਡੇ ਤੋਂ ਅੱਗੇ-ਅੱਗੇ ਹੋਕੇ
ਤੁਰੇ ਕਿਉਂ ਕਿ ਮੈਂ ਤੈਨੂੰ ਪਰਮੇਸ਼ੁਰ ਦਾ ਸੰਦੇਸ਼ ਦੇਣਾ ਹੈ।” ਤਾਂ
ਸੇਵਕ ਉਨ੍ਹਾਂ ਦੇ ਅੱਗੇ ਹੋ ਤੁਰਿਆ।

## ਸਮੂਏਲ ਦਾ ਸ਼ਾਊਲ ਨੂੰ ਮਸਹ ਕਰਨਾ

10 ਸਮੂਏਲ ਨੇ ਖਾਸ ਤੇਲ ਦਾ ਇੱਕ ਮੱਘਾ ਲਿੱਤਾ ਅਤੇ
ਉਸਨੂੰ ਸ਼ਾਊਲ ਦੇ ਸਿਰ ਵਿੱਚ ਪਾਇਆ। ਸਮੂਏਲ ਨੇ
ਸ਼ਾਊਲ ਨੂੰ ਚੁੰਮਿਆ ਅਤੇ ਕਿਹਾ, “ਯਹੋਵਾਹ ਨੇ ਤੈਨੂੰ ਮਸਹ ਕੀਤਾ
ਹੈ ਕਿ ਤੂੰ ਉਨ੍ਹਾਂ ਲੋਕਾਂ ਨੂੰ ਜੋ ਉਸ ਨਾਲ ਸਬੰਧਤ ਹਨ ਉਨ੍ਹਾਂ ਦਾ
ਆਗੂ ਬਣੇ। ਤੂੰ ਯਹੋਵਾਹ ਦੇ ਲੋਕਾਂ ਤੇ ਨਿਯੰਤ੍ਰਣ ਕਰੇਂਗਾ। ਅਤੇ
ਉਨ੍ਹਾਂ ਲੋਕਾਂ ਦੇ ਆਸ-ਪਾਸ ਜਿੰਨੇ ਵੀ ਉਨ੍ਹਾਂ ਦੇ ਵੈਰੀ ਹਨ ਉਨ੍ਹਾਂ
ਤੋਂ ਤੂੰ ਉਨ੍ਹਾਂ ਦੀ ਰੱਖਿਆ ਕਰੇਂਗਾ। ਉਸਨੇ ਯਹੋਵਾਹ ਨੇ ਤੈਨੂੰ
ਆਪਣੀ ਕੌਮ ਉੱਪਰ ਮਸਹ ਕੀਤਾ ਹੈ। ਇਹ ਇੱਕ ਨਿਸ਼ਾਨ ਹੈ ਜੋ
ਇਸ ਗੱਲ ਨੂੰ ਸੱਚ ਸਾਬਿਤ ਕਰੇਗਾ। 2ਅੱਜ ਜਦੋਂ ਤੂੰ ਮੈਨੂੰ ਛੱਡ ਕੇ
ਜਾਵੇਂਗਾ ਤਾਂ ਤੈਨੂੰ ਰਾਖੇਲ ਦੀ ਸਮਾਧ ਦੇ ਕੋਲ ਬਿਨਯਾਮੀਨ ਦੀ
ਹੱਦ ਵਿੱਚ ਸਲਸਹ ਦੇ ਕੋਲ ਦੋ ਆਦਮੀ ਮਿਲਣਗੇ। ਉਹ ਦੋ
ਆਦਮੀ ਤੈਨੂੰ ਆਖਣਗੇ, ‘ਜਿਨ੍ਹਾਂ ਨੂੰ ਤੂੰ ਲੱਭਣ ਗਿਆ ਸੀ ਉਹ
ਖੋਤੇ ਲੱਭ ਪਏ ਹਨ। ਹੁਣ ਤੇਰਾ ਪਿਉ ਖੋਤਿਆਂ ਵੱਲੋ ਨਿਸ਼ਚਿੰਤ ਹੋ
ਕੇ ਤੁਹਾਡੇ ਲਈ ਚਿੰਤਾ ਕਰਦਾ ਹੈ ਅਤੇ ਆਖਦਾ ਹੈ ਕਿ, ‘ਮੈਂ
ਆਪਣੇ ਪੁੱਤਰ ਨੂੰ ਕਿੱਥੋਂ ਲੱਭਾਂ?’”

3ਸਮੂਏਲ ਨੇ ਕਿਹਾ, “ਤੱਦ ਤੂੰ ਉੱਥੋਂ ਲੰਘੇਗਾ ਅਤੇ ਤਬੋਰ ਦੇ
ਬਲੂਤ ਹੇਠਾਂ ਆਵੇਂਗਾ।” ਉੱਥੇ ਤੈਨੂੰ ਤਿੰਨ ਆਦਮੀ ਮਿਲਣਗੇ।
ਉਹ ਤਿੰਨ ਆਦਮੀ ਪਰਮੇਸ਼ੁਰ ਦੇ ਅੱਗੇ ਬੈਤੇਲ ਵਿੱਚ ਉਪਾਸਨਾ
ਕਰਨ ਜਾਂਦੇ ਹੋਣਗੇ। ਇੱਕ ਆਦਮੀ ਦੇ ਹੱਥ ਵਿੱਚ ਤਿੰਨ ਪਠੇਰੇ
ਹੋਣਗੇ ਅਤੇ ਦੂਜੇ ਦੇ ਹੱਥ ਵਿੱਚ ਤਿੰਨ ਰੋਟੀਆਂ ਅਤੇ ਤੀਜੇ ਮਨੁੱਖ
ਦੇ ਹੱਥ ਵਿੱਚ ਦਾਖ ਰਸ ਦੀ ਬੋਤਲ ਹੋਵੇਗੀ। 4ਇਹ ਤਿੰਨੋ ਆਦਮੀ
ਤੈਨੂੰ ਸੁੱਖ-ਸਾਂਦ ਪੁੱਛਣਗੇ ਅਤੇ ਉਹ ਤੈਨੂੰ ਦੋ ਰੋਟੀਆਂ ਦੇਣਗੇ, ਸੋ
ਤੂੰ ਉਨ੍ਹਾਂ ਦੇ ਹੱਥੋਂ ਲੈ ਲਵੀਂ। 5ਫ਼ਿਰ ਤੂੰ ਗਿਬਆਹ ਅਬੋਹੀਮ ਵੱਲ
ਜਾਵੇਂਗਾ ਓਥੇ ਉਸ ਜਗ੍ਹਾ ਫ਼ਲਿਸਤੀਆਂ ਦਾ ਇੱਕ ਗੈਰੀਜ਼ਨ
(ਸੈਨਾ-ਰੱਖਿਅਕ) ਹੈ। ਜਦੋਂ ਤੂੰ ਓਥੇ ਪਹੁੰਚੇਗਾ, ਅਨੇਕਾਂ ਨਬੀ
ਉਪਾਸਨਾ ਦੇ ਸਥਾਨ ਤੋਂ ਹੇਠਾਂ ਆਉਣਗੇ। ਉਹ ਅਗੰਮੀ ਵਾਕ
ਕਰ ਰਹੇ ਹੋਣਗੇ ਅਤੇ ਰਬਾਬ, ਖੰਜਰੀਆਂ, ਬੰਸਰੀਆਂ ਅਤੇ ਸਿਤਾਰਾਂ
ਵਜਾ ਰਹੇ ਹੋਣਗੇ। 6ਫੇਰ ਉਸੇ ਪਲ ਯੋਹਵਾਹ ਦਾ ਆਤਮਾ ਤੇਰੇ
ਉੱਪਰ ਸ਼ਕਤੀਸ਼ਾਲੀ ਤਰੀਕੇ ਨਾਲ ਆਵੇਗਾ ਅਤੇ ਤੂੰ ਇੱਕ ਵੱਖਰਾ
ਮਨੁੱਖ ਬਣ ਜਾਵੇਂਗਾ। ਤੂੰ ਬਾਕੀ ਨਬੀਆਂ ਵਾਂਗ ਭਵਿੱਖਬਾਣੀ
ਕਰਨ ਲੱਗ ਪਵੇਂਗਾ। 7ਇਹ ਵਾਪਰ ਜਾਣ ਤੋਂ ਬਾਅਦ, ਤੂੰ ਜੋ ਵੀ
ਕੰਮ ਕਰਨ ਲਈ ਚੁਣੇ, ਕਰ ਸਕਦਾ ਹੈਂ ਕਿਉਂਕਿ ਉਸ ਵਕਤ
ਪਰਮੇਸ਼ੁਰ ਤੇਰੇ ਵੱਲ ਹੋਵੇਗਾ।

8“ਮੇਰੇ ਤੋਂ ਪਹਿਲਾਂ ਤੂੰ ਗਿਲਗਾਲ ਵੱਲ ਜਾ। ਉੱਥੇ ਫ਼ਿਰ ਮੈਂ
ਤੇਰੇ ਕੋਲ ਆਵਾਂਗਾ ਅਤੇ ਮੈਂ ਉੱਥੇ ਹੋਮ ਦੀਆਂ ਭੇਟਾਂ ਅਤੇ ਸੁੱਖ
ਸਾਂਦ ਦੀਆਂ ਭੇਟਾਂ ਚੜ੍ਹਾਵਾਂਗਾ। ਪਰ ਤੈਨੂੰ ਉੱਥੇ ਸੱਤ ਦਿਨ
ਇੰਤਜ਼ਾਰ ਕਰਨਾ ਪਵੇਗਾ ਜਦ ਤੱਕ ਕਿ ਮੈਂ ਤੇਰੇ ਕੋਲ ਨਾ ਪਹੁੰਚ
ਜਾਵਾਂ ਤੱਦ ਮੈਂ ਤੇਰੇ ਕੋਲ ਆਕੇ ਤੈਨੂੰ ਦੱਸਾਂਗਾ ਕਿ ਤੈਨੂੰ ਕੀ ਕਰਨਾ
ਹੋਵੇਗਾ।”

## ਸ਼ਾਊਲ ਨਬੀਆਂ ਵਾਂਗ ਹੋ ਗਿਆ

9ਜਿਉਂ ਹੀ ਜਾਣ ਵਾਸਤੇ ਸ਼ਾਊਲ ਨੇ ਸਮੂਏਲ ਵੱਲ ਪਿੱਠ
ਭੁਆਈ ਤਾਂ ਪਰਮੇਸ਼ੁਰ ਨੇ ਉਸਦੀ ਜ਼ਿੰਦਗੀ ਦਾ ਰੁਖ ਹੀ ਮੋੜ
ਦਿੱਤਾ ਅਤੇ ਉਹ ਸਭ ਨਿਸ਼ਾਨੀਆਂ ਉਸੇ ਦਿਨ ਹੋ ਗਈਆਂ।
10ਸ਼ਾਊਲ ਅਤੇ ਉਸਦਾ ਸੇਵਕ ਗਿਬਆਹ ਪਰਬਤ ਵੱਲ ਮੁੜੇ।
ਉੱਥੇ ਸ਼ਾਊਲ ਇੱਕ ਨਬੀਆਂ ਦੀ ਟੋਲੀ ਨੂੰ ਮਿਲਿਆ। ਪਰਮੇਸ਼ੁਰ
ਦੇ ਆਤਮੇ ਨੇ ਸ਼ਾਊਲ ਅੰਦਰ ਬੜੇ ਜ਼ੋਰ ਦੀ ਪ੍ਰਵੇਸ਼ ਕੀਤਾ ਅਤੇ
ਸ਼ਾਊਲ ਨੇ ਵੀ ਨਬੀਆਂ ਵਾਂਗ ਅਗੰਮੀ ਵਾਕ ਬੋਲਣੇ ਸ਼ੁਰੂ ਕਰ
ਦਿੱਤੇ। 11ਜਿਨ੍ਹਾਂ ਮਨੁੱਖਾਂ ਨੇ ਸ਼ਾਊਲ ਨੂੰ ਨਬੀਆਂ ਨਾਲ ਅਗੰਮੀ
ਵਾਕ ਬੋਲਣ ਤੋਂ ਪਹਿਲਾਂ ਵੇਖਿਆ ਹੋਇਆ ਸੀ ਤੇ ਜਾਣਦੇ ਸਨ
ਜਦ ਉਨ੍ਹਾਂ ਨੇ ਉਸਨੂੰ ਨਬੀਆਂ ਨਾਲ ਅਗੰਮੀ ਵਾਕ ਬੋਲਦੇ ਸੁਣਿਆ
ਤਾਂ ਇੱਕ ਦੂਜੇ ਨੂੰ ਆਖਣ ਲੱਗੇ, “ਕੀਸ਼ ਦੇ ਪੁੱਤਰ ਨੂੰ ਕੀ ਹੋਇਆ
ਹੈ? ਕੀ ਸ਼ਾਊਲ ਵੀ ਨਬੀਆਂ ਵਿੱਚੋਂ ਹੈ?”

12ਇੱਕ ਮਨੁੱਖ ਜੋ ਗਿਬਆਹ ਦਾ ਨਿਵਾਸੀ ਸੀ ਉਸਨੇ ਕਿਹਾ,
“ਹਾਂ! ਅਤੇ ਇਉਂ ਜਾਪਦਾ ਹੈ ਜਿਵੇਂ ਇਹ ਉਨ੍ਹਾਂ ਦਾ ਆਗੂ ਹੈ।”
ਤਾਂ ਹੀ ਇਹ ਕਹਾਵਤ ਮਸ਼ਹੂਰ ਹੋ ਗਈ ਹੈ, ਕਿ “ਕੀ ਭਲਾ
ਸ਼ਾਊਲ ਵੀ ਨਬੀਆਂ ਵਿੱਚੋਂ ਹੈ?”

## ਸ਼ਾਊਲ ਦਾ ਘਰ ਨੂੰ ਪਰਤਨਾ

13ਫ਼ਲਸਵਰੂਪ ਉਸਨੇ ਭਵਿੱਖਬਾਣੀ ਕਰਨੀ ਬੰਦ ਕਰ ਦਿੱਤੀ
ਅਤੇ ਉਪਾਸਨਾ ਸਥਾਨ ਨੂੰ ਚੱਲਿਆ ਗਿਆ।

14ਸ਼ਾਊਲ ਦੇ ਚਾਚੇ ਨੇ ਉਸਨੂੰ ਅਤੇ ਉਸਦੇ ਸੇਵਕ ਨੂੰ ਪੁੱਛਿਆ,
“ਤੁਸੀਂ ਇੰਨੇ ਦਿਨਾਂ ਤੋਂ ਕਿੱਥੇ ਸੀ?”

ਸ਼ਾਊਲ ਨੇ ਆਖਿਆ, “ਅਸੀਂ ਖੋਤਿਆਂ ਨੂੰ ਲੱਭ ਰਹੇ ਸੀ, ਜਦੋਂ
ਉਹ ਸਾਨੂੰ ਨਾ ਲੱਭੇ ਤਾਂ ਅਸੀਂ ਸਮੂਏਲ ਕੋਲ ਚੱਲੇ ਗਏ।”

15ਸ਼ਾਊਲ ਦੇ ਚਾਚੇ ਨੇ ਸਾਨੂੰ ਕਿਹਾ, “ਕਿਰਪਾ ਕਰਕੇ ਮੈਨੂੰ
ਦੱਸ ਕਿ ਤੈਨੂੰ ਸਮੂਏਲ ਨੇ ਕੀ ਕਿਹਾ ਹੈ?”

16ਸ਼ਾਊਲ ਨੇ ਉੱਤਰ ਦਿੱਤਾ, “ਸਮੂਏਲ ਨੇ ਸਾਨੂੰ ਦੱਸਿਆ ਕਿ
ਖੋਤੇ ਤਾਂ ਪਹਿਲਾਂ ਹੀ ਲੱਭ ਗਏ ਹਨ।” ਸ਼ਾਊਲ ਨੇ ਆਪਣੇ ਚਾਚੇ

ਨੂੰ ਸਭ ਕੁਝ ਨਾ ਦੱਸਿਆ। ਸ਼ਾਊਲ ਨੇ ਉਸਨੂੰ ਉਹ ਗੱਲਾਂ ਵੀ ਨਾ ਦੱਸੀਆਂ ਜੋ ਸਮੂਏਲ ਨੇ ਰਾਜ ਬਾਰੇ ਕਰੀਆਂ ਸਨ।

### ਸਮੂਏਲ ਦਾ ਸ਼ਾਊਲ ਨੂੰ ਪਾਤਸ਼ਾਹ ਘੋਸ਼ਿਤ ਕਰਨਾ

17ਇਸਤੋਂ ਪਿੱਛੋਂ ਸਮੂਏਲ ਨੇ ਮਿਸਫ਼ਾਹ ਵਿੱਚ ਲੋਕਾਂ ਨੂੰ ਸੱਦਕੇ
ਯਹੋਵਾਹ ਦੇ ਸਾਮ੍ਹਣੇ ਇਕੱਠਿਆਂ ਕੀਤਾ। 18ਸਮੂਏਲ ਨੇ
ਇਸਰਾਏਲੀਆਂ ਨੂੰ ਆਖਿਆ, "ਇਸਰਾਏਲ ਦਾ ਯਹੋਵਾਹ ਪਰਮੇਸ਼ੁਰ ਆਖਦਾ ਹੈ, 'ਮੈਂ ਇਸਰਾਏਲ ਨੂੰ ਮਿਸਰ ਵਿੱਚੋਂ ਕੱਢ ਲਿਆਇਆ, ਮੈਂ ਤੁਹਾਨੂੰ ਮਿਸਰੀਆਂ ਕੋਲੋਂ ਬਚਾਇਆ ਅਤੇ ਉਨ੍ਹਾਂ ਸਭ ਰਾਜਾਂ-ਰਜਵਾੜਿਆਂ ਦੇ ਹੱਥੋਂ ਬਚਾਇਆ ਜਿਹੜੇ ਕਿ ਤੁਹਾਨੂੰ
ਕਸ਼ਟ ਦਿੰਦੇ ਸਨ ਅਤੇ ਤੁਹਾਡੇ ਤੇ ਜ਼ੁਲਮ ਕਰਦੇ ਸਨ।' 19ਪਰ
ਅੱਜ ਤੁਸੀਂ ਆਪਣੇ ਪਰਮੇਸ਼ੁਰ ਨੂੰ ਤਿਆਗ ਦਿੱਤਾ ਜਿਸਨੇ ਤੁਹਾਡੀਆਂ ਸਾਰੀਆਂ ਬੁਰਾਈਆਂ ਅਤੇ ਦੁੱਖਾਂ ਤੋਂ ਤੁਹਾਡਾ ਛੁਟਕਾਰਾ ਕੀਤਾ। ਪਰ ਤੁਸੀਂ ਕਿਹਾ, 'ਸਾਡੇ ਲਈ ਨਵਾਂ ਪਾਤਸ਼ਾਹ ਠਹਿਰਾਵੋ ਜੋ ਸਾਡੇ ਤੇ ਰਾਜ ਕਰੇ।' ਹੁਣ ਆਓ, ਆਪਣੇ ਪਰਿਵਾਰਾਂ ਅਤੇ ਪਰਿਵਾਰ-ਸਮੂਹਾਂ ਵਿੱਚ ਯਹੋਵਾਹ ਦੇ ਸਾਮ੍ਹਣੇ ਖਲੋਵੋ।"

20ਤਾਂ ਸਮੂਏਲ ਨੇ ਇਸਰਾਏਲ ਦੇ ਸਾਰੇ ਪਰਿਵਾਰ-ਸਮੂਹਾਂ ਨੂੰ
ਇਕੱਤਰ ਕੀਤਾ। ਤਦ ਸਮੂਏਲ ਨੇ ਨਵਾਂ ਪਾਤਸ਼ਾਹ ਚੁਨਣਾ ਸ਼ੁਰੂ ਕੀਤਾ। ਪਹਿਲਾਂ ਬਿਨਯਾਮੀਨ ਦਾ ਪਰਿਵਾਰ-ਸਮੂਹ ਸਭ ਤੋਂ
ਪਹਿਲਾਂ ਚੁਣਿਆ ਗਿਆ। 21ਤਾਂ ਸਮੂਏਲ ਨੇ ਬਿਨਯਾਮੀਨ ਦੇ
ਪਰਿਵਾਰ-ਸਮੂਹ ਦੇ ਸਾਰੇ ਪਰਿਵਾਰਾਂ ਨੂੰ ਉਸਦੇ ਪਰਿਵਾਰਾਂ ਅਨੁਸਾਰ ਨੇੜੇ ਸੱਦਿਆ ਤਾਂ ਮਟਰੀ ਦੇ ਪਰਿਵਾਰ ਦਾ ਨਾਉਂ ਨਿਕਲਿਆ। ਫ਼ਿਰ ਸਮੂਏਲ ਨੇ ਸਾਰੇ ਮਟਰੀ ਦੇ ਪਰਿਵਾਰ ਦੇ ਮਨੁੱਖਾਂ ਨੂੰ ਸੱਦਿਆ, ਉਨ੍ਹਾਂ ਵਿੱਚੋਂ ਕੀਸ਼ ਦੇ ਪੁੱਤਰ ਸ਼ਾਊਲ ਦਾ ਨਾਉਂ ਨਿਕਲਿਆ ਤੇ ਉਹ ਚੁਣਿਆ ਗਿਆ।

ਪਰ ਜਦੋਂ ਲੋਕ ਸ਼ਾਊਲ ਨੂੰ ਉਹ ਲੱਭਣ ਲੱਗੇ ਤਾਂ ਉਹ ਕਿਤੇ
ਵੀ ਨਾ ਲੱਭਿਆ। 22ਤਾਂ ਉਨ੍ਹਾਂ ਯਹੋਵਾਹ ਨੂੰ ਪੁੱਛਿਆ, "ਕੀ ਸ਼ਾਊਲ
ਅਜੇ ਤੀਕ ਇੱਥੇ ਨਹੀਂ ਆਇਆ?"

ਯਹੋਵਾਹ ਨੇ ਆਖਿਆ, "ਸ਼ਾਊਲ ਸਾਮਗ੍ਰੀ ਦੇ ਪਿੱਛੇ ਲੁਕ ਰਿਹਾ ਹੈ? "

23ਲੋਕੀਂ ਗਏ ਅਤੇ ਉਸਨੂੰ ਭੱਜ ਕੇ ਉੱਥੋਂ ਲੈ ਆਏ ਅਤੇ ਜਦ
ਉਹ ਲੋਕਾਂ ਦੇ ਵਿਚਕਾਰ ਖਲੋਤਾ ਤਾਂ ਉਹ ਸਾਰਿਆਂ ਵਿੱਚੋਂ ਸਿਰ ਕੱਢਦਾ ਸੀ।

24ਸਮੂਏਲ ਨੇ ਸਭਨਾਂ ਨੂੰ ਕਿਹਾ, "ਵੇਖੋ! ਜਿਸਨੂੰ ਯਹੋਵਾਹ ਨੇ
ਚੁਣਿਆ ਹੈ ਉਹ ਇਹ ਹੈ। ਲੋਕਾਂ ਵਿੱਚ ਸ਼ਾਊਲ ਵਰਗਾ ਕੋਈ ਹੋਰ ਦੂਜਾ ਮਨੁੱਖ ਨਹੀਂ ਹੈ।" ਤੱਦ ਸਭਨਾਂ ਲੋਕਾਂ ਨੇ ਜੈਕਾਰਾ ਬੁਲਾਕੇ ਆਖਿਆ, "ਪਾਤਸ਼ਾਹ ਜਿਉਂਦਾ ਰਹੇ।"

25ਫ਼ੇਰ ਸਮੂਏਲ ਨੇ ਲੋਕਾਂ ਨੂੰ ਰਾਜ ਦੇ ਤੌਰ ਤਰੀਕੇ ਦੱਸੇ।
ਉਸਨੇ ਇਹ ਨੇਮ ਇੱਕ ਪੁਸਤਕ ਵਿੱਚ ਲਿਖ ਦਿੱਤੇ ਅਤੇ ਇਹ ਪੋਥੀ ਯਹੋਵਾਹ ਦੇ ਅੱਗੇ ਰੱਖੀ ਅਤੇ ਸਮੂਏਲ ਨੇ ਫ਼ਿਰ ਲੋਕਾਂ ਨੂੰ
ਘਰ ਵਾਪਸ ਜਾਣ ਲਈ ਕਿਹਾ। 26ਸ਼ਾਊਲ ਵੀ ਗਿਬਆਹ ਵਿੱਚ
ਆਪਣੇ ਘਰ ਪਰਤਿਆ। ਲੋਕਾਂ ਦੀ ਇੱਕ-ਇੱਕ ਟੋਲੀ ਦੇ ਮਨਾਂ ਨੂੰ ਜਿਨ੍ਹਾਂ ਨੂੰ ਪਰਮੇਸ਼ੁਰ ਨੇ ਉਕਸਾਇਆ ਸੀ ਉਹ ਸ਼ਾਊਲ ਦੇ ਪਿੱਛੇ
ਹੋ ਤੁਰੇ। 27ਪਰ ਕੁਝ ਫ਼ਸਾਦੀ ਲੋਕਾਂ ਨੇ ਕਿਹਾ, "ਇਹ ਆਦਮੀ
ਸਾਨੂੰ ਕਿਵੇਂ ਬਚਾ ਸਕਦਾ?" ਉਨ੍ਹਾਂ ਨੇ ਸ਼ਾਊਲ ਦੀ ਨਿੰਦਿਆ ਕੀਤੀ ਅਤੇ ਉਸ ਨੂੰ ਤੋਹਫ਼ੇ ਦੇਣ ਤੋਂ ਇਨਕਾਰ ਕਰ ਦਿੱਤਾ। ਪਰ ਸ਼ਾਊਲ ਨੇ ਕੁਝ ਨਾ ਕਿਹਾ।

### ਨਾਹਾਸ਼, ਅੰਮੋਨੀਆਂ ਦਾ ਰਾਜਾ

ਅੰਮੋਨ ਦਾ ਰਾਜਾ ਨਾਹਾਸ਼, ਗਾਦ ਅਤੇ ਰਊਬੇਨ ਦੇ ਪਰਿਵਾਰ-ਸਮੂਹਾਂ ਲਈ ਮੁਸੀਬਤਾਂ ਖੜੀਆਂ ਕਰ ਰਿਹਾ ਸੀ। ਨਾਹਾਸ਼ ਨੇ ਉਨ੍ਹਾਂ ਦੇ ਪਰਿਵਾਰ-ਸਮੂਹ ਦੇ ਹਰ ਆਦਮੀ ਦੀ ਸੱਜੀ ਅੱਖ ਬਾਹਰ ਕੱਢ ਦਿੱਤੀ ਅਤੇ ਉਸ ਨੇ ਯਰਦਨ ਦਰਿਆ ਦੇ ਪੂਰਬ ਵਾਲੇ ਪਾਸੇ ਰਹਿਣ ਵਾਲੇ ਹਰ ਇਸਰਾਏਲੀ ਆਦਮੀ ਦੀ ਸੱਜੀ ਅੱਖ ਬਾਹਰ ਕੱਢ ਦਿੱਤੀ। ਪਰ ਇਸਰਾਏਲ ਦੇ 7,000 ਆਦਮੀ ਅੰਮੋਨੀਆਂ ਕੋਲੋ ਬਚ ਗਏ ਅਤੇ ਯਾਬੇਸ਼ ਗਿਲਆਦ ਨੂੰ ਆ ਗਏ। *

11 ਤਕਰੀਬਨ ਇੱਕ ਮਹੀਨੇ ਬਾਅਦ, ਅੰਮੋਨੀਆਂ ਦਾ
ਨਾਹਾਸ਼ ਰਾਜਾ ਅਤੇ ਉਸਦੀ ਸੈਨਾ ਨੇ ਯਾਬੇਸ਼-ਗਿਲਆਦ ਨੂੰ ਘੇਰ ਲਿਆ। ਯਾਬੇਸ਼ ਦੇ ਲੋਕਾਂ ਨੇ ਨਾਹਾਸ਼ ਨੂੰ ਕਿਹਾ, "ਜੇਕਰ ਤੂੰ ਸਾਡੇ ਨਾਲ ਸਮਝੌਤਾ ਕਰ ਲਵੇਂ ਤਾਂ ਅਸੀਂ ਤੇਰੀ ਟਹਿਲ ਕਰਾਂਗੇ।"

2ਪਰ ਅੰਮੋਨੀ ਨਾਹਾਸ਼ ਨੇ ਉਨ੍ਹਾਂ ਨੂੰ ਉੱਤਰ ਦਿੱਤਾ, "ਇਸ
ਗੱਲ ਉੱਪਰ ਮੈਂ ਤੁਹਾਡੇ ਨਾਲ ਸਮਝੌਤਾ ਕਰਾਂਗਾ ਜੇਕਰ ਮੈਂ ਤੁਹਾਡੇ ਸਭ ਆਦਮੀਆਂ ਦੀਆਂ ਸੱਜੀਆਂ ਅੱਖਾਂ ਕੱਢ ਸੁੱਟਾਂ ਅਤੇ ਇੰਝ ਮੈਂ ਇਹ ਬੇਪਤੀ ਸਾਰੇ ਇਸਰਾਏਲ ਦੇ ਉੱਤੇ ਠਹਿਰਾਵਾਂਗਾ।"

3ਯਾਬੇਸ਼ ਦੇ ਆਗੂਆਂ ਨੇ ਨਾਹਾਸ਼ ਨੂੰ ਆਖਿਆ, "ਸਾਨੂੰ ਸੱਤ
ਦਿਨਾਂ ਦੀ ਮੁਹਲਤ ਦੇ। ਅਸੀਂ ਸਾਰੇ ਇਸਰਾਏਲ ਵਿੱਚ ਹਰਕਾਰੇ ਭੇਜਾਂਗੇ। ਜੇਕਰ ਕੋਈ ਵੀ ਸਾਡੀ ਮਦਦ ਲਈ ਨਾ ਆਇਆ ਤਾਂ ਅਸੀਂ ਆਪਣੇ-ਆਪ ਤੈਨੂੰ ਆਪਣਾ-ਆਪ ਸਮਰਪਣ ਕਰ ਦੇਵਾਂਗੇ।"

### ਸ਼ਾਊਲ ਦਾ ਯਾਬੇਸ਼-ਗਿਲਆਦ ਨੂੰ ਬਚਾਉਣਾ

4ਤੱਦ ਗਿਬਆਹ ਵਿੱਚ ਜਿੱਥੇ ਸ਼ਾਊਲ ਰਹਿੰਦਾ ਸੀ ਹਰਕਾਰੇ
ਆਏ ਉੱਥੇ ਆਕੇ ਉਨ੍ਹਾਂ ਨੇ ਲੋਕਾਂ ਨੂੰ ਇਹ ਖ਼ਬਰ ਦਿੱਤੀ ਤਾਂ ਲੋਕ
ਜ਼ੋਰ-ਜ਼ੋਰ ਦੀ ਚੀਖਣ ਲੱਗੇ। 5ਸ਼ਾਊਲ ਖੇਤਾਂ ਵਿੱਚ ਆਪਣੀਆਂ
ਗਊਆਂ ਨੂੰ ਲੈਕੇ ਗਿਆ ਹੋਇਆ ਸੀ, ਜਦ ਉਹ ਪੈਲੀਆਂ ਤੋਂ ਬਾਹਰ ਘਰ ਨੂੰ ਮੁੜਿਆ ਤਾਂ ਰਾਹ ਵਿੱਚ ਉਸਨੇ ਲੋਕਾਂ ਨੂੰ ਰੋਂਦਿਆਂ ਕੁਰਲਾਉਂਦਿਆਂ ਵੇਖਿਆ ਤਾਂ ਉਸਨੇ ਪੁੱਛਿਆ, "ਤੁਹਾਨੂੰ ਕੀ ਹੋਇਆ ਹੈ? ਤੁਸੀਂ ਕਿਉਂ ਰੋ ਰਹੇ ਹੋ?"

ਤੱਦ ਲੋਕਾਂ ਨੇ ਉਸਨੂੰ ਦੱਸਿਆ ਕਿ ਯਾਬੇਸ਼ ਤੋਂ ਹਰਕਾਰੇ ਕੀ
ਖ਼ਬਰ ਲੈਕੇ ਆਏ ਹਨ। 6ਸ਼ਾਊਲ ਨੇ ਉਨ੍ਹਾਂ ਦੀ ਪੂਰੀ ਗੱਲ ਸੁਣੀ।
ਤੱਦ ਪਰਮੇਸ਼ੁਰ ਦੇ ਆਤਮੇ ਨੇ ਬੜੇ ਜ਼ੋਰ ਨਾਲ ਸ਼ਾਊਲ ਵਿੱਚ
ਪ੍ਰਵੇਸ਼ ਕੀਤਾ ਅਤੇ ਸ਼ਾਊਲ ਬੜੇ ਕਰੋਧ ਵਿੱਚ ਆ ਗਿਆ। 7ਸ਼ਾਊਲ
ਨੇ ਗਊਆਂ ਦਾ ਇੱਕ ਜੋੜਾ ਲਿਆ ਅਤੇ ਉਨ੍ਹਾਂ ਦੇ ਟੋਟੇ-ਟੋਟੇ ਕਰ ਦਿੱਤੇ। ਫ਼ਿਰ ਉਹ ਟੋਟੇ ਉਸਨੇ ਉਨ੍ਹਾਂ ਹਰਕਾਰਿਆਂ ਨੂੰ ਦਿੱਤੇ ਅਤੇ

**ਅੰਮੋਨ ... ਨੂੰ ਆ ਗਏ** ਇਹ ਭਾਗ ਆਧੁਨਿਕ ਹਿਬਰੂ ਪਾਠ ਵਿੱਚ ਨਹੀਂ ਹੈ, ਪਰ ਕਈ ਪ੍ਰਾਚੀਨ ਅਨੁਵਾਦਾਂ ਵਿੱਚ ਅਤੇ ਕੁਮਰਾਨ ਦੀਆਂ ਹਿਬਰੂ ਪੱਤ੍ਰੀਆਂ ਵਿੱਚ ਮਿਲਦਾ ਹੈ।

ਉਨ੍ਹਾਂ ਨੂੰ ਹੁਕਮ ਦਿੱਤਾ ਕਿ ਇਹ ਟੋਟੇ ਇਸਰਾਏਲ ਦੀਆਂ ਸਾਰੀਆਂ
ਹੱਦਾਂ ਤੀਕ ਲੈ ਜਾ ਕੇ ਵੰਡ ਦੇਵੋ। ਅਤੇ ਉਨ੍ਹਾਂ ਨੂੰ ਕਿਹਾ ਕਿ ਜਾਕੇ
ਇਸਰਾਏਲ ਦੇ ਲੋਕਾਂ ਨੂੰ ਇਹ ਸੁਨਿਹਾ ਦੇਵੋ ਕਿ, "ਜੇ ਕੋਈ ਸ਼ਾਊਲ
ਅਤੇ ਸਮੂਏਲ ਦੇ ਮਗਰ ਨਾ ਆਵੇਗਾ ਤਾਂ ਉਨ੍ਹਾਂ ਦੀਆਂ ਗਊਆਂ
ਨਾਲ ਵੀ ਅਜਿਹਾ ਸਲੂਕ ਹੀ ਕੀਤਾ ਜਾਵੇਗਾ।"

ਤੱਦ ਯਹੋਵਾਹ ਦਾ ਭੈਅ ਲੋਕਾਂ ਨੂੰ ਪੈ ਗਿਆ। ਉਹ ਸਾਰੇ ਇਕੱਠੇ
ਤੇ ਇੱਕ ਹੋਕੇ ਉਸ ਕੋਲ ਆਏ। 8ਸ਼ਾਊਲ ਨੇ ਸਾਰਿਆਂ ਆਦਮੀਆਂ
ਨੂੰ ਬਜ਼ਕ ਵਿੱਚ ਇਕੱਠਿਆਂ ਕੀਤਾ। ਉੱਥੇ 3,00,000 ਆਦਮੀ
ਇਸਰਾਏਲ ਤੋਂ ਅਤੇ 30,000 ਆਦਮੀ ਯਹੂਦਾਹ ਤੋਂ ਸਨ।

9ਸ਼ਾਊਲ ਅਤੇ ਉਸਦੀ ਸੈਨਾ ਨੇ ਉਨ੍ਹਾਂ ਹਰਕਾਰਿਆਂ ਨੂੰ ਜੋ
ਯਾਬੇਸ਼ ਤੋਂ ਆਏ ਸਨ, "ਤੁਸੀਂ ਯਾਬੇਸ਼-ਗਿਲਆਦ ਦੇ ਲੋਕਾਂ ਨੂੰ
ਜਾਕੇ ਆਖ ਦਿਓ ਕਿ ਕੱਲ ਜਿਸ ਵੇਲੇ ਧੁੱਪ ਤੇਜ਼ ਹੋਵੇਗੀ ਤਾਂ ਉਸ
ਵਕਤ ਤੱਕ ਤੁਹਾਨੂੰ ਛੁਟਕਾਰਾ ਮਿਲ ਜਾਵੇਗਾ।"

ਹਰਕਾਰਿਆਂ ਨੇ ਯਾਬੇਸ਼ ਦੇ ਲੋਕਾਂ ਨੂੰ ਜਾਕੇ ਸ਼ਾਊਲ ਦਾ ਸੁਨਿਹਾ
ਦੇ ਦਿੱਤਾ। ਤਾਂ ਉਹ ਲੋਕ ਬੜੇ ਖੁਸ਼ ਹੋਏ। 10ਤਾਂ ਯਾਬੇਸ਼ ਦੇ ਲੋਕਾਂ
ਨੇ ਅੰਮੋਨੀਆਂ ਦੇ ਨਾਹਾਸ਼ ਨੂੰ ਕਿਹਾ, "ਕੱਲ ਅਸੀਂ ਤੇਰੇ ਕੋਲ
ਆਵਾਂਗੇ ਤੇ ਤੂੰ ਜਿਵੇਂ ਚਾਹੇਂ ਸਾਡਾ ਜੋ ਕਰਨਾ ਚਾਹੇਂ ਕਰ ਲਵੀਂ।"

11ਅਗਲੀ ਸਵੇਰ ਸ਼ਾਊਲ ਨੇ ਆਪਣੇ ਸਿਪਾਹੀਆਂ ਨੂੰ ਤਿੰਨ
ਹਿੱਸਿਆਂ ਵਿੱਚ ਵੰਡਿਆ। ਸਵੇਰ ਦੇ ਪਹਿਲੇ ਪਹਿਰ ਹੀ ਸ਼ਾਊਲ
ਆਪਣੇ ਸਿਪਾਹੀਆਂ ਨਾਲ ਅੰਮੋਨੀਆਂ ਦੇ ਡੇਰੇ ਆ ਵੜਿਆ। ਉਸਨੇ
ਉਨ੍ਹਾਂ ਉੱਪਰ ਉਸ ਵਕਤ ਆਕੇ ਹਮਲਾ ਕੀਤਾ ਜਿਸ ਵੇਲੇ ਉਸ
ਸਵੇਰ ਉਹ ਆਪਣੇ ਦਰਬਾਨ ਬਦਲ ਰਹੇ ਸਨ। ਦੁਪਿਹਰ ਤੋਂ
ਪਹਿਲੇ-ਪਹਿਲੇ ਸ਼ਾਊਲ ਅਤੇ ਉਸਦੇ ਸਿਪਾਹੀਆਂ ਨੇ ਅੰਮੋਨੀਆਂ
ਨੂੰ ਹਰਾ ਦਿੱਤਾ। ਅਤੇ ਅੰਮੋਨੀ ਸਿਪਾਹੀ ਸਾਰੇ ਇੱਧਰ-ਉੱਧਰ ਭੱਜ
ਖੜੋਤੇ। ਸਭ ਇੱਕ ਦੂਜੇ ਤੋਂ ਖਿੰਡਰ ਗਏ, ਕੋਈ ਦੋ ਇਕੱਠੇ ਨਾ
ਰਹੇ। 12ਤੱਦ ਲੋਕਾਂ ਨੇ ਸਮੂਏਲ ਨੂੰ ਕਿਹਾ, "ਉਹ ਲੋਕ ਕਿੱਥੇ ਹਨ
ਜਿਨ੍ਹਾਂ ਨੇ ਇਹ ਆਖਿਆ ਕਿ ਸ਼ਾਊਲ ਸਾਡਾ ਪਾਤਸ਼ਾਹ ਨਹੀਂ
ਬਣੇਗਾ? ਉਨ੍ਹਾਂ ਲੋਕਾਂ ਨੂੰ ਇੱਥੇ ਲਿਆਵੋ, ਅਸੀ ਉਨ੍ਹਾਂ ਨੂੰ ਵੱਢ
ਸੁੱਟਾਂਗੇ।"

13ਪਰ ਸ਼ਾਊਲ ਨੇ ਕਿਹਾ, "ਨਹੀਂ! ਅੱਜ ਦੇ ਦਿਨ ਕਿਸੇ ਨੂੰ
ਜਾਨੋਂ ਨਾ ਮਾਰੋ, ਕਿਉਂ ਕਿ ਅੱਜ ਦੇ ਦਿਨ ਯਹੋਵਾਹ ਨੇ ਇਸਰਾਏਲ
ਦੇ ਲੋਕਾਂ ਨੂੰ ਬਚਾਇਆ ਹੈ।"

14ਤੱਦ ਸਮੂਏਲ ਨੇ ਲੋਕਾਂ ਨੂੰ ਕਿਹਾ, "ਆਓ, ਆਪਾਂ ਗਿਲਗਾਲ
ਨੂੰ ਚੱਲੀਏ। ਅਸੀਂ ਗਿਲਗਾਲ ਵਿਖੇ ਫ਼ਿਰ ਤੋਂ ਸ਼ਾਊਲ ਨੂੰ ਰਾਜਾ
ਤਸਦੀਕ ਕਰਾਂਗੇ।" 15ਫ਼ਿਰ ਸਾਰੇ ਲੋਕ ਗਿਲਗਾਲ ਨੂੰ ਗਏ।
ਉੱਥੇ ਯਹੋਵਾਹ ਦੇ ਸਾਮ੍ਹਣੇ, ਲੋਕਾਂ ਨੇ ਸ਼ਾਊਲ ਨੂੰ ਪਾਤਸ਼ਾਹ
ਠਹਿਰਾਇਆ। ਉਨ੍ਹਾਂ ਨੇ ਉੱਥੇ ਯਹੋਵਾਹ ਦੇ ਅੱਗੇ ਸੁੱਖ-ਸਾਂਦ
ਦੀਆਂ ਭੇਟਾਂ ਚੜ੍ਹਾਈਆਂ ਅਤੇ ਉੱਥੇ ਸ਼ਾਊਲ ਅਤੇ ਸਾਰੇ ਇਸਰਾਏਲੀ
ਮਨੁੱਖਾਂ ਨੇ ਵੱਡੀ ਖੁਸ਼ੀ ਮਨਾਈ।

### ਸਮੂਏਲ ਦਾ ਪਾਤਸ਼ਾਹ ਬਾਰੇ ਬੋਲਣਾ

12 ਸਮੂਏਲ ਨੇ ਸਾਰੇ ਇਸਰਾਏਲ ਦੇ ਲੋਕਾਂ ਨੂੰ ਕਿਹਾ, "ਮੈਂ
ਉਹ ਸਭ ਕੁਝ ਕੀਤਾ ਹੈ ਜੋ ਤੁਸੀਂ ਲੋਕਾਂ ਨੇ ਮੇਰੇ ਕੋਲੋਂ
ਚਾਹਿਆ। ਮੈਂ ਤੁਹਾਡੇ ਉੱਪਰ ਪਾਤਸ਼ਾਹ ਵੀ ਠਹਿਰਾ ਦਿੱਤਾ ਹੈ।
2ਹੁਣ ਤੁਹਾਨੂੰ ਤੁਹਾਡੇ ਅੱਗੇ-ਅੱਗੇ ਤੁਰਨ ਲਈ ਪਾਤਸ਼ਾਹ ਵੀ
ਦਿੱਤਾ ਹੈ। ਮੈਂ ਹੁਣ ਬੁੱਢਾ ਹੋ ਗਿਆ ਹਾਂ ਤੇ ਮੇਰੇ ਵਾਲ ਚਿੱਟੇ ਹੋ
ਗਏ ਹਨ, ਪਰ ਮੇਰੇ ਪੁੱਤਰ ਤੁਹਾਡੇ ਨਾਲ ਹਨ। ਜਦ ਤੋਂ ਮੈਂ ਅਜੇ
ਛੋਟਾ ਜਿਹਾ ਬਾਲਕ ਸੀ ਤਦ ਤੋਂ ਮੈਂ ਤੁਹਾਡਾ ਆਗੂ ਰਿਹਾ ਹਾਂ।
3ਵੇਖੋ, ਮੈਂ ਹਾਜ਼ਰ ਹਾਂ। ਜੇਕਰ ਮੈਂ ਕੋਈ ਗਲਤੀ ਕੀਤੀ ਹੋਵੇ ਤਾਂ
ਤੁਹਾਨੂੰ ਉਹ ਜ਼ਰੂਰ ਯਹੋਵਾਹ ਅਤੇ ਉਸਦੇ ਚੁਣੇ ਹੋਏ ਪਾਤਸ਼ਾਹ
ਨੂੰ ਦੱਸਣੀ ਚਾਹੀਦੀ ਹੈ। ਕੀ ਮੈਂ ਕਿਸੇ ਦੀ ਗਊ ਚੁਰਾਈ ਜਾਂ ਕਿਸੇ
ਦਾ ਖੋਤਾ ਚੁਰਾਇਆ? ਕੀ ਮੈਂ ਕਿਸੇ ਨੂੰ ਧੋਖਾ ਦਿੱਤਾ ਜਾਂ ਕਿਸੇ ਦਾ
ਕੁਝ ਚੁਰਾਇਆ? ਕੀ ਮੈਂ ਆਪਣੀਆਂ ਅੱਖਾਂ ਅੰਨ੍ਹੀਆਂ ਕਰਨ ਲਈ
ਕਣੇ ਦੀ ਵੱਢੀ ਲਿੱਤੀ ਤਾਂ ਜੋ ਕਿਸੇ ਹੋਰ ਦੁਆਰਾ ਕੀਤੇ ਅਪਰਾਧ
ਨੂੰ ਅਣਦੇਖਿਆਂ ਕਰਾਂ। ਜੇਕਰ ਮੈਂ ਇਨ੍ਹਾਂ ਗੱਲਾਂ ਵਿੱਚੋਂ ਕੁਝ ਵੀ
ਕੀਤਾ ਹੋਵੇ ਮੈਂ ਹਾਨੀ-ਪੂਰਤੀ ਕਰਾਂਗਾ।"

4ਤਾਂ ਇਸਰਾਏਲੀਆਂ ਨੇ ਆਖਿਆ, "ਨਹੀਂ! ਤੂੰ ਸਾਡੇ ਨਾਲ
ਕਦੇ ਵੀ ਬਦਸਲੂਕੀ ਨਹੀਂ ਕੀਤੀ ਨਾ ਹੀ ਕਦੇ ਤੂੰ ਸਾਨੂੰ ਧੋਖਾ
ਦਿੱਤਾ ਅਤੇ ਨਾ ਹੀ ਕੋਈ ਕਦੇ ਵੱਢੀ ਲਿੱਤੀ ਹੈ।"

5ਸਮੂਏਲ ਨੇ ਇਸਰਾਏਲੀਆਂ ਨੂੰ ਕਿਹਾ, "ਯਹੋਵਾਹ ਤੁਹਾਡੇ
ਉੱਤੇ ਗਵਾਹ ਹੈ ਅਤੇ ਉਸਦਾ ਮਸਹ ਕੀਤਾ ਹੋਇਆ ਵੀ ਅੱਜ ਦੇ
ਦਿਨ ਗਵਾਹ ਹੈ ਕਿ ਤੁਸੀਂ ਮੇਰੇ ਖ਼ਿਲਾਫ਼ ਕੁਝ ਨਹੀਂ ਮੇਰੇ ਵਿੱਚ
ਲੱਭਿਆ।" ਲੋਕਾਂ ਨੇ ਆਖਿਆ, "ਹਾਂ ਯਹੋਵਾਹ ਗਵਾਹ ਹੈ।"

6ਤਦ ਸਮੂਏਲ ਨੇ ਲੋਕਾਂ ਨੂੰ ਕਿਹਾ, "ਯਹੋਵਾਹ ਨੇ ਸਭ ਅੱਖੀਂ
ਡਿੱਠਾ ਹੈ ਜੋ ਕੁਝ ਵੀ ਵਾਪਰਿਆ ਹੈ। ਇਹ ਯਹੋਵਾਹ ਹੀ ਹੈ
ਜਿਸਨੇ ਮੂਸਾ ਅਤੇ ਹਾਰੂਨ ਨੂੰ ਠਹਿਰਾਇਆ ਅਤੇ ਇਹ ਵੀ ਯਹੋਵਾਹ
ਹੀ ਹੈ ਜੋ ਤੁਹਾਡੇ ਪੁਰਖਿਆਂ ਨੂੰ ਮਿਸਰ ਵਿੱਚੋਂ ਕੱਢਕੇ ਲਿਆਇਆ।
7ਹੁਣ ਤੁਸੀਂ ਚੁੱਪ ਕਰਕੇ ਖੜੇ ਹੋ ਜਾਓ ਤਾਂ ਜੋ ਮੈਂ ਉਹ ਸਭ ਗੱਲਾਂ
ਤੁਹਾਨੂੰ ਦੱਸ ਸਕਾਂ ਜੋ ਯਹੋਵਾਹ ਨੇ ਤੁਹਾਡੇ ਲਈ ਅਤੇ ਤੁਹਾਡੇ
ਪੁਰਖਿਆਂ ਲਈ ਕੀਤੀਆਂ।

8ਯਾਕੂਬ ਮਿਸਰ ਨੂੰ ਗਿਆ। ਬਾਅਦ ਵਿੱਚ ਮਿਸਰੀਆਂ ਨੇ ਉਸ
ਦੇ ਉੱਤਰਾਧਿਕਾਰੀਆਂ ਲਈ ਜਿਉਣਾ ਦੁੱਭਰ ਕਰ ਦਿੱਤਾ। ਇਸ
ਲਈ ਉਨ੍ਹਾਂ ਨੇ ਯਹੋਵਾਹ ਅੱਗੇ ਮਦਦ ਲਈ ਪੁਕਾਰ ਕੀਤੀ ਅਤੇ
ਯਹੋਵਾਹ ਨੇ ਮੂਸਾ ਅਤੇ ਹਾਰੂਨ ਨੂੰ ਤੁਹਾਡੇ ਪੁਰਖਿਆਂ ਦੀ ਮਿਸਰ
ਵਿੱਚੋਂ ਬਾਹਰ ਕੱਢਣ ਲਈ ਅਗਵਾਈ ਕਰਨ ਲਈ ਭੇਜਿਆ
ਅਤੇ ਯਹੋਵਾਹ ਨੇ ਉਨ੍ਹਾਂ ਨੂੰ ਇਸ ਜਗ੍ਹਾ ਤੇ ਰਹਿਣ ਦਿੱਤਾ।

9"ਪਰ ਤੁਹਾਡੇ ਪੁਰਖੇ ਯਹੋਵਾਹ ਆਪਣੇ ਪਰਮੇਸ਼ੁਰ ਦੀ ਕਰਨੀ
ਨੂੰ ਭੁੱਲ ਗਏ। ਇਸ ਲਈ ਯਹੋਵਾਹ ਨੇ ਉਨ੍ਹਾਂ ਨੂੰ ਸੀਸਰਾ ਦਾ
ਗੁਲਾਮ ਬਣਾ ਦਿੱਤਾ। ਹਸੋਰ ਦੇਸ਼ ਦੀ ਸੈਨਾ ਦਾ ਸੀਸਰਾ ਸੈਨਾਪਤੀ
ਸੀ। ਫ਼ਿਰ ਯਹੋਵਾਹ ਨੇ ਉਨ੍ਹਾਂ ਨੂੰ ਫ਼ਲਿਸਤੀਆਂ ਦੇ ਹੱਥ ਅਤੇ
ਮੋਆਬ ਦੇ ਹੱਥ ਵੇਚ ਦਿੱਤਾ। ਉਹ ਸਭ ਤੁਹਾਡੇ ਪੁਰਖਿਆਂ ਦੇ
ਖ਼ਿਲਾਫ਼ ਲੜੇ। 10ਫ਼ਿਰ ਤੁਹਾਡੇ ਪੁਰਖਿਆਂ ਨੇ ਯਹੋਵਾਹ ਅੱਗੇ ਪੁਕਾਰ
ਕੀਤੀ। ਉਨ੍ਹਾਂ ਕਿਹਾ, 'ਅਸੀਂ ਪਾਪੀ ਹਾਂ। ਅਸੀਂ ਯਹੋਵਾਹ ਨੂੰ ਛੱਡ
ਕੇ ਬਆਲੀਮ ਅਤੇ ਅਸ਼ਤਾਰੋਥ ਵਰਗੇ ਝੂਠੇ ਦੇਵੀ ਦੇਵਤਿਆਂ ਨੂੰ
ਪੂਜਦੇ ਰਹੇ। ਪਰ ਜੇ ਤੂੰ ਹੁਣ ਸਾਨੂੰ ਸਾਡੇ ਵੈਰੀਆਂ ਦੇ ਹੱਥੋਂ ਛੁਡਾਵੇ
ਤਾਂ ਅਸੀਂ ਹੁਣ ਤੇਰੀ ਹੀ ਉਪਾਸ਼ਨਾ ਕਰਾਂਗੇ।

11"ਫ਼ਿਰ ਯਹੋਵਾਹ ਨੇ ਯਰੁੱਬਆਲ, ਬਦਾਨ ਯਿਫ਼ਤਾਹ ਅਤੇ
ਸਮੂਏਲ ਨੂੰ ਭੇਜਿਆ ਅਤੇ ਤੁਹਾਡੇ ਚਾਰੋ ਤਰਫ਼ ਜਿਹੜੇ ਤੁਹਾਡੇ

ਦੁਸ਼ਮਣ ਸਨ ਉਨ੍ਹਾਂ ਤੋਂ ਨਿਜਾਤ ਦਿਵਾਈ। ਤਾਂ ਫਿਰ ਤੁਸੀਂ ਸੁੱਖ
ਨਾਲ ਵਸ ਗਏ। 12ਪਰ ਜਦੋਂ ਤੁਸੀਂ ਵੇਖਿਆ ਕਿ ਅੰਮੋਨੀਆਂ ਦਾ
ਪਾਤਸ਼ਾਹ ਨਾਹਾਸ਼ ਤੁਹਾਡੇ ਵਿਰੁੱਧ ਲੜਨ ਆ ਰਿਹਾ ਹੈ ਤਾਂ ਤੁਸੀਂ
ਕਿਹਾ, “ਨਹੀਂ! ਸਾਨੂੰ ਇੱਕ ਪਾਤਸ਼ਾਹ ਚਾਹੀਦਾ ਹੈ ਜੋ ਸਾਡੇ ਉੱਤੇ
ਰਾਜ ਕਰੇ। ਤੁਸੀਂ ਇਹ ਕਿਹਾ ਜਦ ਕਿ ਤੁਹਾਡੇ ਉੱਪਰ ਯਹੋਵਾਹ
ਤੁਹਾਡਾ ਪਰਮੇਸ਼ੁਰ ਹੀ ਪਾਤਸ਼ਾਹ ਸੀ! 13ਹੁਣ ਵੇਖੋ! ਇਹ ਹੈ ਤੁਹਾਡਾ
ਪਾਤਸ਼ਾਹ ਜੋ ਕਿ ਤੁਸੀਂ ਚੁਣਿਆ। ਯਹੋਵਾਹ ਨੇ ਇਸ ਪਾਤਸ਼ਾਹ
ਨੂੰ ਤੁਹਾਡੇ ਉੱਪਰ ਠਹਿਰਾਇਆ ਹੈ। 14ਤੁਹਾਨੂੰ ਚਾਹੀਦਾ ਹੈ ਕਿ
ਤੁਸੀਂ ਹੁਣ ਇਸਦਾ ਕਹਿਣਾ ਮੰਨੋ ਅਤੇ ਇਸਦਾ ਆਦਰ ਕਰੋ।
ਤੁਹਾਨੂੰ ਉਸਦੀ ਟਹਿਲ ਸੇਵਾ ਕਰਨੀ ਚਾਹੀਦੀ ਹੈ ਅਤੇ ਹੁਕਮ
ਦਾ ਪਾਲਣ ਕਰਨਾ ਚਾਹੀਦਾ ਹੈ। ਤੁਹਾਨੂੰ ਉਸਦੇ ਖ਼ਿਲਾਫ਼ ਨਹੀਂ
ਹੋਣਾ ਚਾਹੀਦਾ। ਤੁਸੀਂ ਅਤੇ ਤੁਹਾਡੇ ਪਾਤਸ਼ਾਹ ਨੂੰ ਜੋ ਤੁਹਾਡੇ
ਉੱਪਰ ਰਾਜ ਕਰੇ ਯਹੋਵਾਹ ਤੁਹਾਡੇ ਪਰਮੇਸ਼ੁਰ ਨੂੰ ਹਮੇਸ਼ਾ ਚੇਤੇ
ਰੱਖਣਾ ਚਾਹੀਦਾ ਹੈ ਤੇ ਉਸਦਾ ਕਹਿਣਾ ਮੰਨਣਾ ਚਾਹੀਦਾ ਹੈ।
15ਪਰ ਜੇ ਤੁਸੀਂ ਯਹੋਵਾਹ ਤੋਂ ਨਾ ਡਰੇ ਰਹੋ ਅਤੇ ਉਸਦਾ ਆਦਰ
ਨਾ ਕੀਤਾ ਅਤੇ ਉਸਦੇ ਖ਼ਿਲਾਫ਼ ਹੋ ਗਏ ਤਾਂ ਉਹ ਤੁਹਾਡੇ ਵਿਰੁੱਧ
ਹੋ ਜਾਵੇਗਾ ਤਾਂ ਫ਼ਿਰ ਯਹੋਵਾਹ ਤੁਹਾਨੂੰ ਅਤੇ ਤੁਹਾਡੇ ਪਾਤਸ਼ਾਹ ਨੂੰ
ਵੀ ਨਾਸ ਕਰ ਦੇਵੇਗਾ।

16“ਹੁਣ ਤੁਸੀਂ ਚੁੱਪ-ਚਾਪ ਖੜੇ ਹੋ ਜਾਓ ਅਤੇ ਵੇਖੋ ਤੁਹਾਡੀਆਂ
ਅੱਖਾਂ ਸਾਮ੍ਹਣੇ ਯਹੋਵਾਹ ਕੀ ਨਜ਼ਾਰਾ ਵਿਖਾਉਂਦਾ ਹੈ। 17ਇਹ
ਕਣਕ ਵੱਢਣ ਦਾ ਸਮਾਂ ਹੈ। ਮੈਂ ਯਹੋਵਾਹ ਅੱਗੇ ਪ੍ਰਾਰਥਨਾ ਕਰਾਂਗਾ।
ਮੈਂ ਉਸਨੂੰ ਗਰਜਣ ਅਤੇ ਮੀਂਹ ਪਾਉਣ ਲਈ ਬੇਨਤੀ ਕਰਾਂਗਾ,
ਇਸ ਲਈ ਤਾਂ ਜੋ ਤੁਹਾਨੂੰ ਪਤਾ ਲੱਗੇ ਕਿ ਤੁਸੀਂ ਯਹੋਵਾਹ ਕੋਲੋਂ
ਪਾਤਸ਼ਾਹ ਮੰਗਣ ਦੀ ਇੱਕ ਵੱਡੀ ਗਲਤੀ ਕੀਤੀ ਹੈ।”

18ਇਸ ਉਪਰੰਤ ਸਮੂਏਲ ਨੇ ਯਹੋਵਾਹ ਨੂੰ ਪੁਕਾਰਿਆ। ਉਸੇ
ਦਿਨ ਯਹੋਵਾਹ ਨੇ ਗਰਜ ਅਤੇ ਮੀਂਹ ਪਾ ਦਿੱਤਾ। ਤੱਦ ਲੋਕ
ਯਹੋਵਾਹ ਅਤੇ ਸਮੂਏਲ ਕੋਲੋਂ ਬੜਾ ਡਰ ਗਏ। 19ਸਭ ਲੋਕਾਂ ਨੇ
ਸਮੂਏਲ ਨੂੰ ਕਿਹਾ, “ਆਪਣੇ ਦਾਸਾਂ ਦੇ ਲਈ ਯਹੋਵਾਹ ਆਪਣੇ
ਪਰਮੇਸ਼ੁਰ ਅੱਗੇ ਬੇਨਤੀ ਕਰ ਕਿ ਸਾਨੂੰ ਮਰਨ ਤੋਂ ਬਚਾਵੇ। ਅਸੀਂ
ਬੜੇ ਪਾਪ ਕੀਤੇ ਹਨ ਅਤੇ ਬਾਰ-ਬਾਰ ਕੀਤੇ ਹਨ ਤੇ ਜਦੋਂ ਅਸੀਂ
ਹੁਣ ਨਵੇਂ ਪਾਤਸ਼ਾਹ ਦੀ ਮੰਗ ਕੀਤੀ, ਉਨ੍ਹਾਂ ਪਾਪਾਂ ਵਿੱਚ ਇੱਕ
ਹੋਰ ਇਜਾਫ਼ਾ ਕੀਤਾ ਹੈ।”

20ਤੱਦ ਸਮੂਏਲ ਨੇ ਲੋਕਾਂ ਨੂੰ ਆਖਿਆ, “ਘਬਰਾਓ ਨਾ! ਇਹ
ਸੱਚ ਹੈ ਕਿ ਤੁਸੀਂ ਬਹੁਤ ਸਾਰੇ ਮਾੜੇ ਕੰਮ ਕੀਤੇ ਪਰ ਯਹੋਵਾਹ ਨੂੰ
ਮੰਨਣਾ ਨਾ ਛੱਡੋ। ਤੁਸੀਂ ਪੂਰੇ ਮਨ ਨਾਲ ਯਹੋਵਾਹ ਦੀ ਸੇਵਾ
ਕਰੋ। 21ਬੁੱਤ ਤਾਂ ਸਿਰਫ਼ ਪੱਥਰ ਹਨ ਦੇਵਤੇ ਨਹੀਂ। ਉਹ ਤੁਹਾਡਾ
ਕੁਝ ਨਹੀਂ ਸੁਆਰ ਸਕਦੇ। ਇਸ ਲਈ ਉਨ੍ਹਾਂ ਦੀ ਉਪਾਸਨਾ
ਵਿਅਰਥ ਹੈ। ਬੁੱਤ ਨਾ ਤੁਹਾਡੀ ਮਦਦ ਕਰ ਸਕਦੇ ਹਨ ਨਾ
ਤੁਹਾਨੂੰ ਬਚਾਅ ਸਕਦੇ ਹਨ। ਉਹ ਕੁਝ ਵੀ ਨਹੀਂ ਹਨ।

22“ਪਰ ਯਹੋਵਾਹ ਆਪਣੇ ਲੋਕਾਂ ਨੂੰ ਛੱਡੇਗਾ ਨਹੀਂ। ਸਗੋਂ
ਯਹੋਵਾਹ ਤਾਂ ਤੁਹਾਨੂੰ ਆਪਣੀ ਪਰਜਾ ਬਣਾਕੇ ਖੁਸ਼ ਹੈ ਸੋ ਉਹ
ਆਪਣੇ ਵੱਡੇ ਨਾਮ ਕਾਰਣ ਆਪਣੇ ਲੋਕਾਂ ਦਾ ਤਿਆਗ ਨਹੀਂ
ਕਰੇਗਾ। 23ਅਤੇ ਜਿੱਥੋਂ ਤੱਕ ਮੇਰਾ ਤਾਅਲੁੱਕ ਹੈ ਮੈਂ ਤੁਹਾਡੇ ਲਈ
ਪ੍ਰਾਰਥਨਾ ਕਰਨੀ ਨਾ ਛੱਡਾਂਗਾ। ਜੇਕਰ ਮੈਂ ਤੁਹਾਡੇ ਲਈ ਬੇਨਤੀ
ਕਰਨੀ ਛੱਡ ਦੇਵਾਂ ਇਸਦਾ ਮਤਲਬ ਹੋਵੇਗਾ ਕਿ ਮੈਂ ਯਹੋਵਾਹ ਦੇ
ਵਿਰੁੱਧ ਪਾਪ ਕਰ ਰਿਹਾ ਹਾਂ। ਮੈਂ ਤੁਹਾਨੂੰ ਹਮੇਸ਼ਾ ਚੰਗਾ ਜੀਵਨ
ਜਿਉਣ ਦੀ ਸੇਧ ਦਿੰਦਾ ਰਹਾਂਗਾ। 24ਪਰ ਤੁਸੀਂ ਯਹੋਵਾਹ ਨੂੰ
ਮਾਨ ਜ਼ਰੂਰ ਦੇਣਾ। ਤੁਸੀਂ ਆਪਣੇ ਪੂਰੇ ਮਨ ਨਾਲ ਉਸਦੀ ਭਗਤੀ
ਕਰੋ। ਹਮੇਸ਼ਾ ਤੁਹਾਡੇ ਨਾਲ ਕੀਤੀਆਂ ਉਸਦੀਆਂ ਨੇਕਨਾਮੀਆਂ ਨੂੰ
ਯਾਦ ਰੱਖੋ। 25ਪਰ ਜੇ ਤੁਸੀਂ ਢੀਠ ਬਣੇ ਰਹੇ ਤੇ ਅੱਗੋਂ ਤੋਂ ਫ਼ਿਰ
ਪਾਪ ਕੀਤੇ ਤਾਂ ਫ਼ਿਰ ਪਰਮੇਸ਼ੁਰ ਤੁਹਾਨੂੰ ਅਤੇ ਤੁਹਾਡੇ ਪਾਤਸ਼ਾਹ ਨੂੰ
ਬਾਹਰ ਕੱਢ ਸੁੱਟੇਗਾ ਉਵੇਂ ਹੀ ਜਿਵੇਂ ਝਾੜੂ ਨਾਲ ਮਿੱਟੀ-ਘੱਟੇ
ਨੂੰ।”

### ਸ਼ਾਊਲ ਦੀ ਪਹਿਲੀ ਗਲਤੀ

13 ਉਸ ਵਖਤ ਸ਼ਾਊਲ ਇੱਕ ਸਾਲ ਤੱਕ ਪਾਤਸ਼ਾਹ ਰਿਹਾ।
ਜਦੋਂ ਸ਼ਾਊਲ ਦੋ ਵਰ੍ਹੇ ਇਸਰਾਏਲ ਤੇ ਰਾਜ ਕਰ ਚੁੱਕਾ।
2ਉਸ ਨੇ ਇਸਰਾਏਲ ਵਿੱਚੋਂ 30,000 ਆਦਮੀ ਚੁਣੇ। ਇਨ੍ਹਾਂ
ਵਿੱਚੋਂ 2,000 ਆਦਮੀ ਉਸ ਦੇ ਨਾਲ ਮਿਕਮਾਸ਼ ਅਤੇ ਬੈਤੇਲ ਦੇ
ਪਹਾੜੀ ਦੇਸ਼ ਵਿੱਚ ਰਹੇ ਅਤੇ 1,000 ਆਦਮੀ ਯੋਨਾਥਨ ਦੇ
ਨਾਲ ਬਿਨਯਾਮੀਨ ਦੇ ਗਿਬਆਹ ਵਿੱਚ ਰਹੇ।

3ਯੋਨਾਥਾਨ ਨੇ ਫ਼ਲਿਸਤੀਆਂ ਨੂੰ ਜੋ ਗਿਬਆਹ ਵਿੱਚ ਸਨ ਨੂੰ
ਹਰਾਇਆ। ਜਦੋਂ ਫ਼ਲਿਸਤੀਆਂ ਨੂੰ ਪਤਾ ਲੱਗਾ ਤਾਂ ਉਨ੍ਹਾਂ ਕਿਹਾ,
“ਇਬਰਾਨੀਆਂ ਨੇ ਧਰੋਹ ਕੀਤਾ ਹੈ।”

ਸ਼ਾਊਲ ਨੇ ਆਖਿਆ, “ਸਾਰੇ ਇਬਰਾਨੀ ਸੁਣ ਲੈਣ ਕਿ ਕੀ
ਵਾਪਰਿਆ ਹੈ।” ਇਸ ਵਾਸਤੇ ਸ਼ਾਊਲ ਨੇ ਸਾਰੇ ਇਸਰਾਏਲ ਵਿੱਚ
ਤੂਤੀ ਫ਼ੂਕਵਾਈ। 4ਸਾਰੇ ਇਸਰਾਏਲੀਆਂ ਨੇ ਇਹ ਖ਼ਬਰ ਸੁਣੀ
ਤਾਂ ਉਨ੍ਹਾਂ ਕਿਹਾ, “ਸ਼ਾਊਲ ਨੇ ਫ਼ਲਿਸਤੀਆਂ ਨੇ ਗੈਰੀਜ਼ਨ ਨੂੰ
ਹਰਾਇਆ ਸੀ। ਹੁਣ ਫ਼ਲਿਸਤੀ ਸੱਚਮੁੱਚ ਹੀ ਇਸਰਾਏਲੀਆਂ
ਨਾਲ ਨਫ਼ਰਤ ਕਰਨਗੇ।”

ਸਾਰੇ ਇਸਰਾਏਲੀਆਂ ਨੂੰ ਸ਼ਾਊਲ ਦੇ ਨਾਲ ਜੁੜਨ ਲਈ
ਗਿਲਗਾਲ ਵਿੱਚ ਬੁਲਾਇਆ ਗਿਆ ਸੀ। 5ਫ਼ਲਿਸਤੀ ਇਸਰਾਏਲ
ਦੇ ਵਿਰੁੱਧ ਲੜਨ ਲਈ ਇਕੱਠੇ ਹੋ ਗਏ। ਉਨ੍ਹਾਂ ਕੋਲ 3,000 ਰੱਥ
ਅਤੇ 6,000 ਘੁੜ-ਸਿਪਹੀ ਸਨ। ਉਹ ਫ਼ਲਿਸਤੀ ਸਿਪਾਹੀ ਇੰਨੇ
ਜ਼ਿਆਦਾ ਸਨ ਜਿਵੇਂ ਸਮੁੰਦਰ ਕਿਨਾਰੇ ਰੇਤ ਦੇ ਕਣ ਹੋਣ। ਉਨ੍ਹਾਂ
ਨੇ ਮਿਕਮਾਸ਼ ਵਿੱਚ ਡੇਰਾ ਲਾਇਆ। (ਮਿਕਮਾਸ਼ ਬੈਤਆਵਨ ਦੇ
ਪੂਰਬ ਵੱਲ ਹੈ।)

6ਇਸਰਾਏਲੀਆਂ ਨੂੰ ਲੱਗਾ ਕਿ ਉਹ ਮੁਸੀਬਤ ਵਿੱਚ ਹਨ।
ਉਨ੍ਹਾਂ ਨੇ ਆਪਣੇ-ਆਪ ਨੂੰ ਫ਼ਸੇ ਹੋਏ ਮਹਿਸੂਸ ਕੀਤਾ ਇਸ ਲਈ
ਉਹ ਕੰਦਰਾਂ, ਝਾੜੀਆਂ ਤੇ ਗੁਫ਼ਾਵਾਂ ਵਿੱਚ ਪਹਾੜਾਂ ਦੇ ਇੱਧਰ-ਉਧਰ
ਅਹੁਲਿਆਂ ਵਿੱਚ ਆਪਣੇ-ਆਪ ਨੂੰ ਬਚਾਉਣ ਲਈ ਲੁਕਣ ਲੱਗੇ।
ਸਗੋਂ ਉਹ ਜ਼ਮੀਨ ਤੇ ਵੀ ਉਸਤੋਂ ਥੱਲੇ ਗੱਢਿਆਂ ’ਚ ਖੂਹਾਂ ਵਿੱਚ
ਟੋਇਆ ਆਦਿ ਵਿੱਚ ਲੁਕ ਗਏ। 7ਕਈ ਇਬਰਾਨੀ ਯਰਦਨ
ਦਰਿਆ ਤੋਂ ਪਾਰ ਗਾਦ ਅਤੇ ਗਿਲਆਦ ਦੇਸ਼ ਨੂੰ ਚੱਲੇ ਗਏ।
ਸ਼ਾਊਲ ਅਜੇ ਵੀ ਗਿਲਗਾਲ ਵਿੱਚ ਹੀ ਸੀ। ਉਸ ਦੀ ਫ਼ੌਜ ਦੇ
ਸਾਰੇ ਆਦਮੀ ਡਰ ਨਾਲ ਕੰਬ ਰਹੇ ਸਨ।

8ਸਮੂਏਲ ਨੇ ਕਿਹਾ ਸੀ ਕਿ ਉਹ ਸ਼ਾਊਲ ਨੂੰ ਗਿਲਗਾਲ ਵਿੱਚ
ਮਿਲੇਗਾ। ਸ਼ਾਊਲ ਸੱਤ ਦਿਨ ਤੱਕ ਉਡੀਕਦਾ ਰਿਹਾ ਪਰ ਸਮੂਏਲ

ਅਜੇ ਤੀਕ ਗਿਲਗਾਲ ਵਿੱਚ ਨਹੀਂ ਸੀ ਪਹੁੰਚਿਆ ਅਤੇ ਸਿਪਾਹੀ
ਸ਼ਾਊਲ ਨੂੰ ਛੱਡ ਕੇ ਭੱਜਣੇ ਸ਼ੁਰੂ ਹੋ ਗਏ। 9ਤਾਂ ਸਾਊਲ ਨੇ ਕਿਹਾ,
"ਹੋਮ ਦੀਆਂ ਭੇਟਾਂ ਅਤੇ ਸੁਖ-ਸਾਂਦ ਦੀਆਂ ਭੇਟਾਂ ਮੇਰੇ ਕੋਲ ਲੈਕੇ
ਆਵੋ।" ਤਾਂ ਸ਼ਾਊਲ ਨੇ ਹੋਮ ਦੀਆਂ ਭੇਟਾਂ ਚੜ੍ਹਾਈਆਂ। 10ਜਿਵੇਂ
ਹੀ ਸ਼ਾਊਲ ਨੇ ਹੋਮ ਦੀ ਭੇਟ ਚੜ੍ਹਾਈ ਤਾਂ ਸਮੂਏਲ ਵੀ ਆ ਗਿਆ
ਤਾਂ ਸ਼ਾਊਲ ਉਸਨੂੰ ਮਿਲਣ ਲਈ ਉਸਦੀ ਸੁੱਖ-ਸਾਂਦ ਪੁੱਛਣ
ਲਈ ਉੱਠਿਆ।

11ਸਮੂਏਲ ਨੇ ਆਖਿਆ, "ਇਹ ਤੂੰ ਕੀ ਕੀਤਾ?"

ਸ਼ਾਊਲ ਨੇ ਕਿਹਾ, "ਮੈਂ ਵੇਖਿਆ ਕਿ ਸਿਪਾਹੀ ਮੈਨੂੰ ਛੱਡ ਕੇ
ਭੱਜ ਗਏ ਹਨ, ਤੂੰ ਸਮੇਂ ਸਿਰ ਪਹੁੰਚਿਆ ਨਹੀਂ ਅਤੇ ਫ਼ਲਿਸਤੀ
ਮਿਕਮਾਸ਼ ਵਿੱਚ ਇਕੱਠੇ ਹੋ ਗਏ ਹਨ ਤਾਂ 12ਮੈਂ ਆਪਣੇ-ਆਪ
'ਚ ਸੋਚਿਆ ਕਿ, 'ਫਿਲਿਸਤੀ ਇੱਥੇ ਗਿਲਗਾਲ ਵਿੱਚ ਆਉਣਗੇ
ਅਤੇ ਮੇਰੇ ਉੱਪਰ ਹਮਲਾ ਕਰ ਦੇਣਗੇ ਅਤੇ ਮੈਂ ਅਜੇ ਤੀਕ ਯਹੋਵਾਹ
ਅੱਗੇ ਕਿਰਪਾ ਲਈ ਬੇਨਤੀ ਵੀ ਨਹੀਂ ਕੀਤੀ, ਇਸ ਲਈ ਮੈਂ
ਮਜ਼ਬੂਰ ਹੋਕੇ ਹੋਮ ਦੀ ਭੇਟ ਚੜ੍ਹਾਈ।' *"

13ਸਮੂਏਲ ਨੇ ਕਿਹਾ, "ਤੂੰ ਬੜੀ ਮੂਰਖਤਾਈ ਕੀਤੀ ਹੈ। ਤੂੰ
ਯਹੋਵਾਹ ਆਪਣੇ ਪਰਮੇਸ਼ੁਰ ਦੀ ਆਗਿਆ ਨਹੀਂ ਮੰਨੀ। ਜੇਕਰ
ਤੂੰ ਪਰਮੇਸ਼ੁਰ ਦੇ ਹੁਕਮ ਨੂੰ ਮੰਨਿਆ ਹੁੰਦਾ ਤਾਂ ਉਸਨੇ ਤੇਰੇ ਪਰਿਵਾਰ
ਨੂੰ ਹਮੇਸ਼ਾ ਲਈ ਇਸਰਾਏਲ ਦੇ ਲੋਕਾਂ ਉੱਪਰ ਰਾਜ ਬਖਸ਼ ਦੇਣਾ
ਸੀ। 14ਪਰ ਹੁਣ ਤੇਰਾ ਰਾਜ ਨਾ ਠਹਿਰੇਗਾ। ਯਹੋਵਾਹ ਇੱਕ
ਅਜਿਹਾ ਮਨੁੱਖ ਭਾਲ ਰਿਹਾ ਸੀ ਜਿਹੜਾ ਉਸਦਾ ਹੁਕਮ ਮੰਨਣਾ
ਚਾਹੁੰਦਾ ਹੋਵੇ। ਯਹੋਵਾਹ ਨੇ ਉਹ ਮਨੁੱਖ ਭਾਲ ਲਿਆ ਹੈ ਅਤੇ
ਯਹੋਵਾਹ ਨੇ ਉਸਨੂੰ ਆਪਣੇ ਲੋਕਾਂ ਦੇ ਆਗੂ ਵਜੋਂ ਚੁਣ ਲਿਆ
ਹੈ। ਤੁਸੀਂ ਯਹੋਵਾਹ ਦੇ ਨੇਮਾਂ ਦਾ ਹੁਕਮ ਨਹੀਂ ਮੰਨਿਆ ਇਸ
ਲਈ ਉਸਨੇ ਨਵਾਂ ਆਗੂ ਚੁਣ ਲਿਆ ਹੈ।" 15ਇਸ ਤੋਂ ਬਾਅਦ
ਸਮੂਏਲ ਉੱਠਿਆ ਅਤੇ ਗਿਲਗਾਲ ਨੂੰ ਛੱਡ ਕੇ ਉੱਥੋਂ ਚਲਾ ਗਿਆ।

## ਮਿਕਮਾਸ਼ ਵਿੱਚ ਲੜਾਈ

ਸ਼ਾਊਲ ਅਤੇ ਉਸਦੀ ਬਾਕੀ ਸੈਨਾ ਨੇ ਗਿਲਗਾਲ ਨੂੰ ਛੱਡਿਆ
ਅਤੇ ਬਿਨਯਾਮੀਨ ਦੇ ਸ਼ਹਿਰ ਗਿਬਆਹ ਨੂੰ ਚੱਲ ਪਿਆ। ਸ਼ਾਊਲ
ਜਿੰਨੀ ਉਸ ਕੋਲ ਫ਼ੌਜ ਬਚੀ ਸੀ ਉਸਦੀ ਗਿਣਤੀ ਕਰ ਰਿਹਾ ਸੀ।
ਹੁਣ ਉਸ ਕੋਲ ਕੇਵਲ 600 ਆਦਮੀ ਰਹਿ ਗਏ ਸਨ। 16ਸ਼ਾਊਲ,
ਉਸਦਾ ਪੁੱਤਰ ਯੋਨਾਥਨ ਅਤੇ ਬਾਕੀ ਦੇ ਉਨ੍ਹਾਂ ਦੇ ਨਾਲ ਦੇ ਸਿਪਾਹੀ
ਬਿਨਯਾਮੀਨ ਵਿੱਚ ਗਿਬਆਹ ਨੂੰ ਮੁੜੇ।

ਫ਼ਲਿਸਤੀਆਂ ਨੇ ਮਿਕਮਾਸ਼ ਵਿੱਚ ਡੇਰਾ ਲਾਇਆ ਹੋਇਆ ਸੀ।
17ਫ਼ਲਿਸਤੀਆਂ ਨੇ ਉਸ ਇਲਾਕੇ ਵਿੱਚ ਰਹਿੰਦੇ ਇਸਰਾਏਲੀਆਂ
ਨੂੰ ਸਜ਼ਾ ਦੇਣ ਦਾ ਨਿਸ਼ਚਾ ਕਰ ਲਿਆ, ਇਸ ਲਈ ਸਵਾਰ
ਫ਼ਲਿਸਤੀਆਂ ਦੇ ਡੇਰੇ ਤੋਂ ਤੁਰ ਪਏ ਅਤੇ ਉਹ ਤਿੰਨਾਂ ਦਸਤਿਆਂ
ਵਿੱਚ ਵੰਡੇ ਗਏ। ਇੱਕ ਦਸਤਾ ਸ਼ੁਆਲ ਖੇਤਰ ਵਿੱਚ ਉਫ਼ਰਾਹ
ਨੂੰ ਜਾਂਦੇ ਰਾਹ ਵੱਲ ਨੂੰ ਚਲਿਆ ਗਿਆ। 18ਦੂਜੀ ਟੋਲੀ ਬੈਤ-ਹੋਰੋਨ
ਦੇ ਰਸਤੇ ਆਈ ਅਤੇ ਤੀਜੀ ਟੋਲੀ ਉਸ ਰਾਹ ਦੇ ਕੰਢੇ ਵੱਲ ਗਈ
ਜੋ ਪੂਰਬੀ ਦਿਸ਼ਾ ਵੱਲ ਜਾਂਦਾ ਸੀ ਅਤੇ ਜੋ ਸਬੋਈਮ ਦੀ ਖੱਡ
ਉੱਪਰ ਉਜਾੜ ਦੇ ਪਾਸੇ ਸੀ।

19ਉਸ ਵੇਲੇ ਇਸਰਾਏਲ ਦੇ ਸਾਰੇ ਦੇਸ਼ ਵਿੱਚ ਇੱਕ ਵੀ ਬੰਦਾ
ਲੁਹਾਰ ਦਾ ਕੰਮ ਨਹੀਂ ਸੀ ਜਾਣਦਾ ਕਿਉਂ ਕਿ ਫ਼ਲਿਸਤੀਆਂ ਨੇ
ਆਖਿਆ ਸੀ ਕਿ ਅਜਿਹਾ ਨਾ ਹੋਵੇ ਕਿ ਇਬਰਾਨੀ ਲੋਕ ਤਲਵਾਰਾਂ
ਅਤੇ ਬਰਛੇ ਆਪਣੇ ਲਈ ਬਨਾਉਣ ਲੱਗ ਪੈਣ। 20ਸਗੋਂ ਸਾਰੇ
ਇਸਰਾਏਲੀ ਫ਼ਲਿਸਤੀਆਂ ਕੋਲ ਆਪਣੇ ਹੱਲ, ਫ਼ਾਲੇ ਕਹੀ ਅਤੇ
ਕੁਹਾੜਾ ਅਤੇ ਦਾਤੀ ਆਦਿ ਤਿੱਖੇ ਕਰਵਾਉਣ ਲਈ ਲੈਕੇ ਜਾਂਦੇ
ਸਨ। 21ਅਤੇ ਫ਼ਲਿਸਤੀ ਲੁਹਾਰ ਇਸਰਾਏਲੀਆਂ ਦੇ ਹੱਲ ਅਤੇ
ਫ਼ਾਉੜਾ ਤਿੱਖੇ ਕਰਨ ਲਈ ਉਨ੍ਹਾਂ ਪਾਸੋਂ ਚਾਂਦੀ ਦਾ 1/3 ਔਂਸ
ਲੈਂਦੇ ਸਨ ਅਤੇ ਕੰਧਾਲੀ, ਪਰਾਇਣ, ਆਰਾ ਆਦਿ ਦੇ ਤਿੱਖਾ
ਕਰਨ ਲਈ ਚਾਂਦੀ ਦਾ 1/3 ਸ਼ੈਕਲ ਲੈਂਦੇ ਸਨ। 22ਇੰਝ ਹੋਇਆ
ਕਿ ਲੜਾਈ ਦੇ ਦਿਨ ਉਨ੍ਹਾਂ ਲੋਕਾਂ ਦੇ ਵਿੱਚੋਂ ਜੋ ਸ਼ਾਊਲ ਅਤੇ
ਯੋਨਾਥਨ ਦੇ ਨਾਲ ਸਨ ਕਿਸੇ ਦੇ ਵੀ ਹੱਥ ਵਿੱਚ ਇੱਕ ਵੀ ਤਲਵਾਰ
ਜਾਂ ਬਰਛੀ ਨਹੀਂ ਸੀ ਸਿਰਫ਼ ਇਹ ਔਜਾਰ ਸ਼ਾਊਲ ਅਤੇ ਉਸਦੇ
ਪੁੱਤਰ ਯੋਨਾਥਨ ਕੋਲ ਸਨ। 23ਫ਼ਲਿਸਤੀ ਸਿਪਾਹੀਆਂ ਦਾ ਦਸਤਾ
ਮਿਕਮਾਸ਼ ਦੇ ਪਹਾੜੀ ਇਲਾਕੇ ਤੇ ਚੌਕਸ ਸੀ।

## ਫ਼ਲਿਸਤੀਆਂ ਉੱਤੇ ਯੋਨਾਥਨ ਦਾ ਹਮਲਾ

14 ਉਸ ਦਿਨ ਸ਼ਾਊਲ ਦਾ ਪੁੱਤਰ ਯੋਨਾਥਨ ਉਸ ਨੌਜੁਆਨ
ਨਾਲ ਗੱਲ ਕਰ ਰਿਹਾ ਸੀ ਜਿਨੇ ਉਸਦੇ ਸ਼ਸਤਰ ਚੁੱਕੇ
ਹੋਏ ਸਨ। ਯੋਨਾਥਨ ਨੇ ਉਸਨੂੰ ਕਿਹਾ, "ਚੱਲ ਵਾਦੀ ਦੇ ਪਰਲੇ
ਪਾਸੇ ਫ਼ਲਿਸਤੀਆਂ ਦੇ ਡੇਰੇ ਵੱਲ ਚੱਲੀਏ।" ਪਰ ਯੋਨਾਥਨ ਨੇ
ਆਪਣੇ ਪਿਉ ਨੂੰ ਨਾ ਦੱਸਿਆ।

2ਸ਼ਾਊਲ ਪਹਾੜੀ ਕਿਨਾਰੇ ਮਿਗਰੋਨ ਵਿੱਚ ਇੱਕ ਅਨਾਰ ਦੇ
ਬਿਰਛ ਹੇਠ ਬੈਠਾ ਹੋਇਆ ਸੀ। ਇਹ ਜਗ੍ਹਾ ਕਣਕ ਛੱਟਣ ਵਾਲੀ
ਥਾਂ ਦੇ ਨੇੜੇ ਹੀ ਸੀ ਅਤੇ ਸ਼ਾਊਲ ਦੇ ਨਾਲ ਇਸ ਵਖਤ ਕੋਈ ਛੇ ਸੌ
ਸਿਪਾਹੀ ਸਨ। 3ਇੱਕ ਮਨੁੱਖ ਸੀ ਜਿਸ ਦਾ ਨਾਂ ਆਹੀਯਾਹ ਸੀ
ਅਤੇ ਸ਼ੀਲੋਹ ਵਿੱਚ ਏਲੀ ਯਹੋਵਾਹ ਦਾ ਜਾਜਕ ਠਹਿਰਾਇਆ
ਗਿਆ ਸੀ ਅਤੇ ਹੁਣ ਉੱਥੇ ਆਹੀਯਾਹ ਜਾਜਕ ਸੀ। ਅਤੇ ਏਫ਼ੋਦ
ਹੁਣ ਉਹ ਪਾਉਂਦਾ ਸੀ। ਆਹੀਯਾਹ ਅਹਿਦੂਬ ਦਾ ਪੁੱਤਰ ਸੀ ਜੋ
ਕਿ ਈਕਾਬੋਦ ਦਾ ਭਰਾ ਸੀ। ਈਕਾਬੋਦ ਫ਼ੀਨਹਾਸ ਦਾ ਪੁੱਤਰ ਸੀ,
ਅਤੇ ਫ਼ੀਨਹਾਸ ਏਲੀ ਦਾ ਪੁੱਤਰ ਸੀ।

ਅਤੇ ਲੋਕਾਂ ਨੂੰ ਇਹ ਨਹੀਂ ਸੀ ਪਤਾ ਕਿ ਯੋਨਾਥਾਨ ਚਲਾ
ਗਿਆ ਹੈ। 4ਉਸ ਰਾਹ ਦੇ ਦੋਨੋਂ ਪਾਸੇ ਵੱਡੀਆਂ ਉੱਚੀਆਂ ਚੱਟਾਨਾਂ
ਸਨ। ਯੋਨਾਥਾਨ ਨੇ ਉਸ ਰਾਹ ਵੱਲੋਂ ਫ਼ਲਿਸਤੀਆਂ ਦੇ ਡੇਰੇ ਤੇ
ਜਾਣ ਦੀ ਸੋਚੀ। ਉਸ ਰਾਹ ਦੀ ਇੱਕ ਪਹਾੜੀ ਚੱਟਾਨ ਦਾ ਨਾਂ
ਬੋਸੇਸ ਸੀ ਅਤੇ ਦੂਜੀ ਦਾ ਨਾਉਂ ਸਨਹ ਸੀ। 5ਇੱਕ ਵੱਡੀ ਚੱਟਾਨੀ
ਪਹਾੜੀ ਦਾ ਮੂੰਹ ਮਿਕਸ਼ਾਮ ਦੇ ਉੱਤਰ ਵੱਲ ਸੀ ਅਤੇ ਦੂਜੀ ਵੱਡੀ
ਚੱਟਾਨ ਦਾ ਮੂੰਹ ਗ਼ਾਬਾ ਦੇ ਦੱਖਣ ਵੱਲ ਸੀ।

6ਯੋਨਾਥਾਨ ਨੇ ਆਪਣੇ ਨੌਜੁਆਨ ਮਦਦਗਾਰ ਜਿਸਨੇ ਉਸਦੇ
ਸ਼ਸਤਰ ਚੁੱਕੇ ਹੋਏ ਸਨ ਕਿਹਾ, "ਚੱਲ ਅਸੀਂ ਉਨ੍ਹਾਂ ਅਸੁੰਨਤੀਆਂ
ਦੇ ਡੇਰੇ ਵੱਲ ਚੱਲੀਏ। ਕੀ ਪਤਾ ਯਹੋਵਾਹ ਉਨ੍ਹਾਂ ਲੋਕਾਂ ਨੂੰ ਹਰਾਉਣ
ਵਿੱਚ ਸਾਡੀ ਮਦਦ ਕਰੇ। ਯਹੋਵਾਹ ਨੂੰ ਕੋਈ ਨਹੀਂ ਰੋਕ ਸਕਦਾ।

**ਫਿਲਿਸਤੀ ... ਚੜ੍ਹਾਈ** ਸ਼ਾਊਲ ਲਈ ਸਮੂਏਲ ਜੋ ਕਿ ਜਾਜਕ ਸੀ ਦੀ ਬਜਾਇ ਬਲੀ ਚੜ੍ਹਾਉਣਾ ਠੀਕ ਨਹੀਂ ਸੀ,

ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ ਕਿ ਸਾਡੇ ਕੋਲ ਥੋੜੇ ਸਿਪਾਹੀ
ਹਨ ਜਾਂ ਬਹੁਤੇ, ਯਹੋਵਾਹ ਜੋ ਚਾਹੇ ਕਰ ਸਕਦਾ ਹੈ।”
7ਉਸ ਨੌਜੁਆਨ ਜਿਸਨੇ ਯੋਨਾਥਾਨ ਦੇ ਸ਼ਸਤਰ ਚੁੱਕੇ ਹੋਏ
ਸਨ ਨੇ ਉਸਨੂੰ ਕਿਹਾ, “ਤੈਨੂੰ ਜੋ ਠੀਕ ਲੱਗਦਾ ਹੈ ਸੋ ਕਰ, ਮੈਂ ਹਰ
ਮੋੜ ਤੇ ਤੇਰੇ ਨਾਲ ਹਾਂ।”
8ਯੋਨਾਥਾਨ ਨੇ ਕਿਹਾ, “ਚੱਲ ਚੱਲੀਏ! ਅਸੀਂ ਇਹ ਵਾਦੀ
ਪਾਰ ਕਰਕੇ ਉਨ੍ਹਾਂ ਫ਼ਲਿਸਤੀ ਦਰਬਾਨਾਂ ਵੱਲ ਜਾਵਾਂਗੇ ਤਾਂ ਜੋ
ਉਹ ਸਾਨੂੰ ਵੇਖ ਲੈਣ। 9ਜੇਕਰ ਉਹ ਸਾਨੂੰ ਆਖਣ, ‘ਜਦ ਤੱਕ
ਅਸੀਂ ਤੁਹਾਡੇ ਕੋਲ ਨਾ ਆਈਏ, ਤੁਸੀਂ ਰੁਕੇ ਰਹੋ ਤਾਂ ਅਸੀਂ ਜਿੱਥੇ
ਹੋਵਾਂਗੇ ਉੱਥੇ ਹੀ ਰੁਕ ਜਾਵਾਂਗੇ। ਅਸੀਂ ਉਨ੍ਹਾਂ ਤੱਕ ਨਾ ਜਾਵਾਂਗੇ।
10ਜੇਕਰ ਉਨ੍ਹਾਂ ਫ਼ਲਿਸਤੀ ਆਦਮੀਆਂ ਨੇ ਕਿਹਾ ਕਿ, ‘ਤੁਸੀਂ ਚੜ੍ਹ
ਆਓ ਤਾਂ ਅਸੀਂ ਉਨ੍ਹਾਂ ਤੇ ਚੜ੍ਹਾਈ ਕਰ ਦੇਵਾਂਗੇ। ਕਿਉਂਕਿ ਤਾਂ
ਫ਼ਿਰ ਇਹ ਪਰਮੇਸ਼ੁਰ ਵੱਲੋਂ ਨਿਸ਼ਾਨ ਹੋਵੇਗਾ। ਤਾਂ ਇਸਦਾ ਇਹ
ਮਤਲਬ ਹੋਵੇਗਾ ਕਿ ਯਹੋਵਾਹ ਨੇ ਸਾਨੂੰ ਉਨ੍ਹਾਂ ਨੂੰ ਹਰਾਉਣ ਦੀ
ਆਗਿਆ ਦਿੱਤੀ ਹੈ।”
11ਤਾਂ ਯੋਨਾਥਾਨ ਅਤੇ ਉਸਦੇ ਸਹਾਇਕ ਨੇ ਆਪਣੇ-ਆਪ ਨੂੰ
ਫ਼ਲਿਸਤੀਆਂ ਦੇ ਸਾਮ੍ਹਣੇ ਪਰਗਟ ਹੋਣ ਦਿੱਤਾ। ਫ਼ਲਿਸਤੀਆਂ ਦੇ
ਦਰਬਾਨਾਂ ਨੇ ਕਿਹਾ, “ਵੇਖੋ, ਇਬਰਾਨੀ ਉਨ੍ਹਾਂ ਗੁਫ਼ਾਵਾਂ ਵਿੱਚੋਂ
ਨਿਕਲੇ ਆ ਰਹੇ ਹਨ ਜਿਨ੍ਹਾਂ ਵਿੱਚ ਉਹ ਲੁਕੇ ਹੋਏ ਸਨ।”
12ਫ਼ਲਿਸਤੀਆਂ ਨੇ ਆਪਣੇ ਡੇਰੇ ਵਿੱਚੋਂ ਯੋਨਾਥਾਨ ਅਤੇ ਉਸਦੇ
ਸਹਾਇਕ ਨੂੰ ਲਲਕਾਰਿਆ, “ਸਾਡੇ ਵੱਲ ਆਓ ਤਾਂ ਅਸੀਂ ਤੁਹਾਨੂੰ
ਸਬਕ ਦੇਵਾਂਗੇ।”
ਯੋਨਾਥਾਨ ਨੇ ਆਪਣੇ ਸਹਾਇਕ ਨੂੰ ਕਿਹਾ, “ਪਹਾੜੀ ਵੱਲ
ਮੇਰੇ ਪਿੱਛੇ-ਪਿੱਛੇ ਤੁਰਿਆ ਆ ਕਿਉਂ ਕਿ ਯਹੋਵਾਹ ਨੇ ਫ਼ਲਿਸਤੀਆਂ
ਨੂੰ ਇਸਰਾਏਲ ਦੇ ਵੱਸ ਪਾ ਦਿੱਤਾ ਹੈ।”
13-14ਤਾਂ ਯੋਨਾਥਾਨ ਆਪਣੇ ਹੱਥਾਂ ਅਤੇ ਪੈਰਾਂ ਦੇ ਸਹਾਰੇ ਉਸ
ਪਹਾੜ ਤੇ ਚੜ੍ਹਿਆ ਅਤੇ ਉਸਦਾ ਸਹਾਇਕ ਉਸਦੇ ਪਿੱਛੇ-ਪਿੱਛੇ
ਤੁਰਿਆ ਆ ਰਿਹਾ ਸੀ ਤਾਂ ਉਨ੍ਹਾਂ ਦੋਨਾਂ ਨੇ ਜਾ ਫ਼ਲਿਸਤੀਆਂ ਤੇ
ਹਮਲਾ ਕੀਤਾ। ਉਨ੍ਹਾਂ ਨੇ ਅੱਧੀ ਬੀਘਾ ਪੈਲੀ ਵਿੱਚ ਪਹਿਲੇ ਹੀ
ਹਮਲੇ ਵਿੱਚ 20 ਕੁ ਫ਼ਲਿਸਤੀਆਂ ਨੂੰ ਮਾਰ ਸੁੱਟਿਆ। ਜਿਨ੍ਹਾਂ ਫ਼ੌਜੀਆਂ
ਨੇ ਡੇਰੇ ਤੋਂ ਉਸ ਵੱਲ ਹਮਲਾ ਕੀਤਾ ਯੋਨਾਥਾਨ ਨੇ ਉਨ੍ਹਾਂ ਨੂੰ ਮੂੰਹ
ਤੋੜ ਜਵਾਬ ਦਿੱਤਾ ਅਤੇ ਯੋਨਾਥਾਨ ਦੇ ਸਹਾਇਕ ਨੇ ਉਸ ਦੇ
ਪਿੱਛੇ-ਪਿੱਛੇ ਜਿਹੜੇ ਬੰਦੇ ਉਸਨੇ ਜ਼ਖਮੀ ਕੀਤੇ ਸਨ ਉਨ੍ਹਾਂ ਨੂੰ ਵੀ
ਮਾਰ ਸੁੱਟਿਆ।
15ਸਾਰੇ ਫ਼ਲਿਸਤੀ ਸਿਪਾਹੀ ਘਬਰਾ ਗਏ। ਕੀ ਪੈਲੀ ਵਿੱਚ
ਖੜੋਤੇ ਸਿਪਾਹੀ ਤੇ ਕੀ ਡੇਰੇ ਵਿੱਚ ਅਤੇ ਕਿਲੇ ਵਿੱਚ ਤਣੇ ਸਿਪਾਹੀ
ਸਾਰੇ ਹੀ ਡਰ ਗਏ। ਇਉਂ ਲੱਗਿਆ ਜਿਵੇਂ ਧਰਤੀ ਨੂੰ ਕੰਬਣੀ
ਆ ਰਹੀ ਹੋਵੇ ਅਤੇ ਇਸ ਨਜ਼ਾਰੇ ਨੇ ਫ਼ਲਿਸਤੀ ਸਿਪਾਹੀਆਂ ਨੂੰ
ਸੱਚਮੁੱਚ ਹੀ ਡਰਾ ਕੇ ਰੱਖ ਦਿੱਤਾ।
16ਸ਼ਾਊਲ ਦੇ ਦਰਬਾਨਾਂ ਨੇ ਜੋ ਬਿਨਯਾਮੀਨ ਦੇ ਗਿਬਆਹ
ਵਿੱਚ ਸਨ ਫ਼ਲਿਸਤੀਆਂ ਦੇ ਸਿਪਾਹੀਆਂ ਨੂੰ ਇੱਧਰ-ਉੱਧਰ ਭੱਜਦੇ
ਵੇਖਿਆ। 17ਤਾਂ ਸ਼ਾਊਲ ਨੇ ਜੋ ਸੈਨਾ ਉਸਦੇ ਨਾਲ ਸੀ ਉਸ ਨੂੰ
ਕਿਹਾ, “ਗਿਣਤੀ ਕਰੋ ਅਤੇ ਗਿਣ ਕੇ ਮੈਨੂੰ ਦੱਸੋ ਕਿ ਸਾਡੇ ਵਿੱਚੋਂ
ਕੌਣ ਭੱਜਿਆ ਹੈ?”
ਉਨ੍ਹਾਂ ਬੰਦਿਆਂ ਦੀ ਗਿਣਤੀ ਕੀਤੀ ਤਾਂ ਉਨ੍ਹਾਂ ਵਿੱਚੋਂ ਯੋਨਾਥਾਨ
ਅਤੇ ਉਸਦਾ ਸਹਾਇਕ ਨਾ ਲੱਭੇ।
18ਸ਼ਾਊਲ ਨੇ ਆਹੀਯਾਹ ਨੂੰ ਆਖਿਆ, “ਪਰਮੇਸ਼ੁਰ ਦਾ ਪਵਿੱਤਰ
ਸੰਦੂਕ ਏਥੇ ਲੈ ਆਓ (ਉਸ ਵਖਤ ਪਰਮੇਸ਼ੁਰ ਦਾ ਪਵਿੱਤਰ ਸੰਦੂਕ
ਇਸਰਾਏਲੀਆਂ ਕੋਲ ਸੀ।) 19ਸ਼ਾਊਲ ਆਹੀਯਾਹ ਜਾਜਕ ਨੂੰ
ਆਖ ਰਿਹਾ ਸੀ ਤਾਂ ਸ਼ਾਊਲ ਪਰਮੇਸ਼ੁਰ ਵੱਲੋਂ ਸਿੱਖਿਆ ਦੀ ਉਡੀਕ
ਕਰ ਰਿਹਾ ਸੀ। ਪਰ ਫ਼ਲਿਸਤੀ ਡੇਰੇ ਵਿੱਚ ਖੱਪ ਅਤੇ ਰੌਲਾ
ਵੱਧਦਾ ਜਾ ਰਿਹਾ ਸੀ। ਸ਼ਾਊਲ ਬੇਸਬਰਾ ਹੁੰਦਾ ਜਾ ਰਿਹਾ ਸੀ।
ਅਖੀਰ ਸ਼ਾਊਲ ਨੇ ਆਹੀਯਾਹ ਜਾਜਕ ਨੂੰ ਕਿਹਾ, “ਬੱਸ ਕਰ!
ਬਹੁਤ ਹੋ ਚੁੱਕੀ। ਆਪਣੇ ਹੱਥ ਥੱਲੇ ਕਰ ਅਤੇ ਪ੍ਰਾਰਥਾਨਾ ਕਰਨੀ
ਬੰਦ ਕਰ।”
20ਸ਼ਾਊਲ ਨੇ ਆਪਣੀ ਸੈਨਾ ਇਕੱਠੀ ਕੀਤੀ ਅਤੇ ਲੜਾਈ
ਵਿੱਚ ਉਤਰ ਗਿਆ। ਫ਼ਲਿਸਤੀ ਸਿਪਾਹੀ ਇਕ ਦਮ ਘਬਰਾ ਗਏ
ਤੇ ਚੱਕਰ ਵਿੱਚ ਪੈ ਗਏ। ਤੇ ਉਹ ਇੱਕ ਦੂਜਿਆਂ ਉੱਪਰ ਆਪਣੀਆਂ
ਹੀ ਤਲਵਾਰਾਂ ਚਲਾਉਣ ਲੱਗ ਪਏ। 21ਉਹ ਇਬਰਾਨੀ ਜੋ ਪਹਿਲਾਂ
ਫ਼ਲਿਸਤੀਆਂ ਦੇ ਨਾਲ ਸਨ ਅਤੇ ਜੋ ਚਾਰੋਂ ਪਾਸਿਓ ਇਕੱਠੇ ਹੋਕੇ
ਉਸਦੇ ਨਾਲ ਡੇਰੇ ਵਿੱਚ ਆਏ ਸਨ ਸੋ ਮੁੜ ਕੇ ਉਨ੍ਹਾਂ ਹੀ
ਇਸਰਾਏਲੀਆਂ ਦੇ ਵਿੱਚ ਜੋ ਸ਼ਾਊਲ ਅਤੇ ਯੋਨਾਥਾਨ ਦੇ ਨਾਲ
ਸਨ ਉਨ੍ਹਾਂ ਨਾਲ ਰਲ ਗਏ। 22ਅਤੇ ਸਾਰੇ ਉਹ ਇਸਰਾਏਲੀ
ਮਨੁੱਖ ਜੋ ਅਫ਼ਰਾਈਮ ਦੇ ਪਹਾੜ ਵਿੱਚ ਲੁਕ ਗਏ ਸਨ, ਜਦ
ਉਨ੍ਹਾਂ ਇਹ ਸੁਣਿਆ ਕਿ ਫ਼ਲਿਸਤੀ ਭੱਜ ਗਏ ਤਾਂ ਉਹ ਵੀ ਬਾਹਰ
ਨਿਕਲ ਆਏ ਅਤੇ ਉਨ੍ਹਾਂ ਨੇ ਵੀ ਲੜਾਈ ਵਿੱਚ ਉਨ੍ਹਾਂ ਫ਼ਲਿਸਤੀਆਂ
ਦਾ ਪਿੱਛਾ ਕੀਤਾ।
23ਇਸ ਤਰ੍ਹਾਂ ਯਹੋਵਾਹ ਨੇ ਉਸ ਦਿਨ ਇਸਰਾਏਲੀਆਂ ਨੂੰ
ਬਚਾਇਆ। ਅਤੇ ਲੜਾਈ ਬੈਤਆਵਨ ਦੇ ਪਰਲੇ ਪਾਸੇ ਤੀਕ
ਪਹੁੰਚ ਗਈ। ਸਾਰੀ ਸੈਨਾ ਸ਼ਾਊਲ ਦੇ ਨਾਲ ਸੀ ਜਿਸ ਵਿੱਚ
ਕਰੀਬ 10,000 ਆਦਮੀ ਸਨ। ਇਹ ਲੜਾਈ ਅਫ਼ਰਾਈਮ ਦੇਸ਼
ਦੀ ਪਹਾੜੀ ਦੇ ਸਾਰੇ ਸ਼ਹਿਰਾਂ ਵਿੱਚ ਫ਼ੈਲ ਗਈ।

### ਸ਼ਾਊਲ ਦਾ ਇੱਕ ਹੋਰ ਭੁੱਲ ਕਰਨਾ

24ਪਰ ਸ਼ਾਊਲ ਨੇ ਉਸ ਦਿਨ ਇੱਕ ਬਹੁਤ ਵੱਡੀ ਗਲਤੀ
ਕੀਤੀ। ਇਸਰਾਏਲੀ ਉਸ ਦਿਨ ਥੱਕੇ ਹੋਏ ਅਤੇ ਭੁੱਖੇ ਭਾਣੇ ਸਨ
ਉਹ ਬੜੇ ਔਖੇ ਹੋਏ ਕਿਉਂ ਕਿ ਸ਼ਾਊਲ ਨੇ ਲੋਕਾਂ ਨੂੰ ਸੌਂਹ ਚੁਕਾ ਕੇ
ਇਹ ਆਖਿਆ ਸੀ ਕਿ, “ਜਿਹੜਾ ਮਨੁੱਖ ਅੱਜ ਸ਼ਾਮ ਤੀਕ ਭੋਜਨ
ਖਾਵੇ, ਜਦ ਤੱਕ ਕਿ ਮੈਂ ਆਪਣੇ ਦੁਸ਼ਮਣਾਂ ਨੂੰ ਹਰਾ ਨਾ ਦੇਵਾਂ, ਤਾਂ
ਉਸ ਆਦਮੀ ਨੂੰ ਸਜ਼ਾ ਮਿਲੇਗੀ।” ਇਸ ਲਈ ਕਿਸੇ ਵੀ
ਇਸਰਾਏਲੀ ਸਿਪਾਹੀ ਨੇ ਭੋਜਨ ਨਾ ਕੀਤਾ।
25-26ਲੜਾਈ ਦੇ ਕਾਰਣ ਲੋਕ ਕਿਸੇ ਜੰਗਲ ਵਿੱਚ ਲੁਕ ਗਏ
ਤਾਂ ਉੱਥੇ ਉਨ੍ਹਾਂ ਨੇ ਸ਼ਹਿਦ ਚੋਂਦਾ ਹੋਇਆ ਵੇਖਿਆ। ਇਸਰਾਏਲੀ
ਸ਼ਹਿਦ ਤੀਕ ਪਹੁੰਚੇ ਪਰ ਉਨ੍ਹਾਂ ਨੇ ਮੂੰਹ ਤੱਕ ਨਾ ਲਾਈ ਕਿਉਂ ਕਿ
ਉਹ ਸੌਂਹ ਟੁੱਟਣ ਤੋਂ ਡਰਦੇ ਸਨ। 27ਪਰ ਯੋਨਾਥਾਨ ਨੂੰ ਇਸ
ਸੌਂਹ ਬਾਰੇ ਕੁਝ ਨਹੀਂ ਸੀ ਪਤਾ, ਜਿਸ ਵੇਲੇ ਉਸ ਦੇ ਪਿਤਾ ਨੇ
ਲੋਕਾਂ ਕੋਲੋਂ ਸੌਂਹ ਚੁਕਾਈ ਸੀ ਉਸ ਵੇਲੇ ਯੋਨਾਥਾਨ ਨੇ ਨਹੀਂ ਸੀ
ਸੁਣਿਆ ਇਸ ਲਈ ਉਸਨੇ ਜਿਹੜੀ ਸੋਟੀ ਆਪਣੇ ਹੱਥ ਵਿੱਚ

ਫ਼ੜੀ ਹੋਈ ਸੀ, ਉਸਦਾ ਹੇਠਾਂ ਦਾ ਸਿਰਾ ਸ਼ਹਿਦ ਨੂੰ ਛੁਹਾਇਆ
ਅਤੇ ਕੁਝ ਸ਼ਹਿਦ ਜੋ ਉਸ ਦੇ ਸਿਰੇ ਨਾਲ ਲੱਗਾ ਉਸ ਨੂੰ ਮੂੰਹ ’ਚ
ਪਾ ਲਿਆ ਤਾਂ ਉਸਨੇ ਚੰਗਾ ਮਹਿਸੂਸ ਕੀਤਾ, ਉਸਨੂੰ ਹੋਸ਼ ਆ
ਗਈ। **28**ਉਨ੍ਹਾਂ ਸਿਪਾਹੀਆਂ ਵਿੱਚੋਂ ਇੱਕ ਨੇ ਕਿਹਾ, “ਤੁਹਾਡੇ ਪਿਤਾ
ਨੇ ਲੋਕਾਂ ਕੋਲੋਂ ਸੌਂਹ ਚੁਕਾ ਕੇ ਆਖਿਆ ਸੀ ਕਿ ਜਿਹੜਾ ਮਨੁੱਖ
ਅੱਜ ਦੇ ਦਿਨ ਭੋਜਨ ਕਰੇ ਉਸਨੂੰ ਸਰਾਪ ਲੱਗੇਗਾ। ਇਸੇ ਲਈ
ਅਜੇ ਤੀਕ ਆਦਮੀਆਂ ਨੇ ਕੁਝ ਨਹੀਂ ਖਾਧਾ, ਇਸੇ ਲਈ ਉਹ
ਇੰਨੀ ਕਮਜ਼ੋਰੀ ਮਹਿਸੂਸ ਕਰ ਰਹੇ ਹਨ।”

**29**ਯੋਨਾਥਾਨ ਨੇ ਕਿਹਾ, “ਮੇਰੇ ਪਿਉ ਨੇ ਦੇਸ਼ ਨੂੰ ਬਹੁਤ ਦੁੱਖ
ਦਿੱਤਾ ਹੈ। ਵੇਖੋ, ਮੈਂ ਥੋੜਾ ਕੁ ਸ਼ਹਿਦ ਚੱਖ ਕੇ ਕਿੰਨਾ ਚੰਗਾ ਮਹਿਸੂਸ
ਕਰਨ ਲੱਗ ਪਿਆ ਹਾਂ। **30**ਇਹ ਬਹੁਤ ਵਧੀਆ ਹੋਣਾ ਸੀ ਜੇਕਰ
ਲੋਕਾਂ ਨੇ ਉਹ ਭੋਜਨ ਖਾ ਲਿਆ ਹੁੰਦਾ ਜਿਹੜਾ ਉਨ੍ਹਾਂ ਨੇ ਦੁਸ਼ਮਣ
ਤੋਂ ਲੁੱਟਿਆ ਸੀ। ਅਸੀਂ ਹੋਰ ਬਹੁਤ ਸਾਰੇ ਫਲਿਸਤੀਆਂ ਨੂੰ ਮਾਰ
ਦਿੱਤਾ ਹੋਣਾ ਸੀ।”

**31**ਉਸ ਦਿਨ ਇਸਰਾਏਲੀਆਂ ਨੇ ਫ਼ਲਿਸਤੀ ਨੂੰ ਹਾਰ ਦਿੱਤੀ।
ਉਸ ਦਿਨ ਉਨ੍ਹਾਂ ਨੇ ਮਿਕਮਾਸ਼ ਤੋਂ ਲੈਕੇ ਅਯਾਲੋਨ ਤੀਕ
ਫ਼ਲਿਸਤੀਆਂ ਨੂੰ ਮਾਰਿਆ, ਸੋ ਲੋਕ ਬੜੇ ਥੱਕੇ ਹੋਏ ਸਨ ਅਤੇ ਭੁੱਖ
ਵੀ ਬੜੀ ਲੱਗੀ ਹੋਈ ਸੀ। **32**ਲੋਕੀਂ ਜਿਹੜਾ ਸਮਾਨ ਲੁੱਟ ਵਿੱਚ
ਭੇਡਾਂ ਅਤੇ ਬਲਦਾਂ ਨੂੰ ਫ਼ੜ ਕੇ ਲਿਆਏ ਸਨ, ਉਨ੍ਹਾਂ ਨੂੰ ਧਰਤੀ
ਉੱਤੇ ਵੱਢ ਮਾਰ ਕੇ, ਵਗਦੇ ਹੋਏ ਖੂਨ ਸਨੇ ਹੀ ਖਾ ਗਏ ਕਿਉਂ ਕਿ
ਉਨ੍ਹਾਂ ਨੂੰ ਬੜੀ ਭੁੱਖ ਲੱਗੀ ਹੋਈ ਸੀ।

**33**ਇੱਕ ਮਨੁੱਖ ਨੇ ਸ਼ਾਊਲ ਨੂੰ ਕਿਹਾ, “ਵੇਖ ਇਹ ਮਨੁੱਖ ਯਹੋਵਾਹ
ਦੇ ਵਿਰੁੱਧ ਪਾਪ ਕਰ ਰਹੇ ਹਨ, ਉਹ ਅਜਿਹਾ ਮਾਸ ਖਾ ਰਹੇ ਹਨ
ਜਿਸ ਵਿੱਚੋਂ ਅਜੇ ਵੀ ਰੱਤ ਚੋ ਰਿਹਾ ਹੈ।”

ਸ਼ਾਊਲ ਨੇ ਕਿਹਾ, “ਤੁਸੀਂ ਪਾਪ ਕੀਤਾ ਹੈ, ਸੋ ਮੇਰੇ ਸਾਮ੍ਹਣੇ
ਇੱਕ ਵੱਡਾ ਪੱਥਰ ਰੇੜ੍ਹ ਲਿਆਵੋ।” **34**ਫ਼ਿਰ ਸ਼ਾਊਲ ਨੇ ਕਿਹਾ,
“ਜਾਓ ਅਤੇ ਆਦਮੀਆਂ ਨੂੰ ਜਾਕੇ ਕਹੋ ਕਿ ਸਭ ਆਦਮੀ ਆਪੋ-
ਆਪਣੀ ਭੇਡ ਜਾਂ ਬਲਦ ਮੇਰੇ ਕੋਲ ਲਿਆਉਣ ਅਤੇ ਉਹ ਇੱਥੇ
ਆਕੇ ਆਪੋ-ਆਪਣੀ ਭੇਡ ਜਾਂ ਬਲਦ ਮਾਰਨ। ਮੇਰੇ ਸਾਮ੍ਹਣੇ ਇੱਥੇ
ਆ ਕੇ ਖਾਵੇ ਪਰ ਯਹੋਵਾਹ ਦੇ ਸਾਮ੍ਹਣੇ ਅਜਿਹਾ ਪਾਪ ਨਾ ਕਰਨ।
ਅਤੇ ਉਹ ਚੋਂਦੀ ਰੱਤ ਵਾਲਾ ਮਾਸ ਨਾ ਖਾਣ।”

ਉਸ ਰਾਤ ਸਭ ਲੋਕੀਂ ਆਪਣੀ ਭੇਡ-ਬਲਦ ਲਿਆਏ ਅਤੇ
ਉੱਥੇ ਆਕੇ ਹੀ ਵੱਢਿਆ। **35**ਤਾਂ ਫ਼ਿਰ ਸ਼ਾਊਲ ਨੇ ਯਹੋਵਾਹ ਲਈ
ਜਗਵੇਦੀ ਬਣਾਈ। ਇਹ ਜਗਵੇਦੀ ਉਸਨੇ ਖੁਦ ਆਪਣੇ ਹੱਥੀਂ
ਬਨਾਉਣੀ ਸ਼ੁਰੂ ਕੀਤੀ।

**36**ਸ਼ਾਊਲ ਨੇ ਕਿਹਾ, “ਅੱਜ ਰਾਤ ਅਸੀਂ ਫਲਿਸਤੀਆਂ ਦਾ
ਪਿੱਛਾ ਕਰਾਂਗੇ ਅਤੇ ਉਨ੍ਹਾਂ ਦਾ ਸਭ ਕੁਝ ਚੁੱਕ ਲਿਆਵਾਂਗੇ। ਅਸੀਂ
ਉਨ੍ਹਾਂ ਸਾਰਿਆਂ ਨੂੰ ਮਾਰ ਦੇਵਾਂਗੇ।”

ਸੈਨਾ ਨੇ ਜਵਾਬ ਦਿੱਤਾ, “ਤੈਨੂੰ ਜੋ ਠੀਕ ਲੱਗਦਾ ਹੈ ਸੋ ਕਰ।”

ਪਰ ਜਾਜਕ ਨੇ ਆਖਿਆ, “ਆਪਾਂ ਪਰਮੇਸ਼ੁਰ ਤੋਂ ਪੁੱਛੀਏ।”

**37**ਤਾਂ ਸ਼ਾਊਲ ਨੇ ਪਰਮੇਸ਼ੁਰ ਤੋਂ ਪੁੱਛਿਆ, “ਕੀ ਮੈਂ ਫ਼ਲਿਸਤੀਆਂ
ਦੇ ਪਿੱਛੇ ਲੱਗਾਂ? ਕੀ ਤੂੰ ਸਾਨੂੰ ਫਲਿਸਤੀਆਂ ਨੂੰ ਹਰਾਉਣ ਦਾ ਬਲ
ਦੇਵੇਂਗਾ?” ਪਰ ਪਰਮੇਸ਼ੁਰ ਨੇ ਉਸ ਦਿਨ ਸ਼ਾਊਲ ਦੀ ਕਿਸੇ ਗੱਲ
ਦਾ ਜਵਾਬ ਨਾ ਦਿੱਤਾ।

**38**ਤਾਂ ਸ਼ਾਊਲ ਨੇ ਕਿਹਾ, “ਸਾਰੇ ਆਗੂਆਂ ਨੂੰ ਮੇਰੇ ਸਾਮ੍ਹਣੇ
ਕਰੋ। ਪਤਾ ਲੱਗੇ ਕਿ ਕਿਸ ਕੋਲੋਂ ਪਾਪ ਹੋਇਆ ਹੈ! **39**ਮੈਂ ਯਹੋਵਾਹ
ਦੀ ਸੌਂਹ ਖਾਂਦਾ ਹਾਂ ਜਿਸਨੇ ਕਿ ਇਸਰਾਏਲ ਨੂੰ ਬਚਾਇਆ ਹੈ ਕਿ
ਜੇਕਰ ਮੇਰੇ ਆਪਣੇ ਪੁੱਤਰ ਯੋਨਾਥਾਨ ਤੋਂ ਵੀ ਇਹ ਪਾਪ ਹੋਇਆ
ਹੋਵੇਗਾ ਤਾਂ ਉਹ ਵੀ ਬਖਸ਼ਿਆ ਨਹੀਂ ਜਾਵੇਗਾ। ਉਸ ਨੂੰ ਵੀ
ਮਰਨਾ ਪਵੇਗਾ।” ਪਰ ਉਨ੍ਹਾਂ ਲੋਕਾਂ ਵਿੱਚੋਂ ਕੋਈ ਵੀ ਇੱਕ ਸ਼ਬਦ
ਵੀ ਨਾ ਬੋਲਿਆ।

**40**ਤਾਂ ਸ਼ਾਊਲ ਨੇ ਸਾਰੇ ਇਸਰਾਏਲੀਆਂ ਨੂੰ ਆਖਿਆ, “ਤੁਸੀਂ
ਸਾਰੇ ਇਸ ਪਾਸੇ ਖੜੇ ਹੋ ਜਾਵੋ, ਮੈਂ ਅਤੇ ਮੇਰਾ ਪੁੱਤਰ ਇਸ ਪਾਸੇ
ਖੜੇ ਹੋਵਾਂਗੇ।”

ਸਿਪਾਹੀਆਂ ਨੇ ਜਵਾਬ ਦਿੱਤਾ, “ਮਾਲਿਕ, ਜਿਵੇਂ ਤੇਰਾ ਹੁਕਮ।”

**41**ਤੱਦ ਸ਼ਾਊਲ ਨੇ ਪ੍ਰਾਰਥਨਾ ਕੀਤੀ, “ਹੇ ਯਹੋਵਾਹ! ਇਸਰਾਏਲ
ਦੇ ਪਰਮੇਸ਼ੁਰ! ਤੂੰ ਅੱਜ ਆਪਣੇ ਸੇਵਕ ਦੀ ਗੱਲ ਦਾ ਜਵਾਬ
ਕਿਉਂ ਨਹੀਂ ਦਿੱਤਾ? ਜੇਕਰ ਮੈਂ ਜਾਂ ਮੇਰੇ ਪੁੱਤਰ ਨੇ ਕੋਈ ਪਾਪ
ਕੀਤਾ ਹੈ ਤਾਂ ਊਰੀਮ ਪਾ ਜੇਕਰ ਇਸਰਾਏਲ ਦੇ ਲੋਕਾਂ ਨੇ ਕੋਈ
ਪਾਪ ਕੀਤਾ ਹੈ ਤਾਂ ਥੁੰਮੀਮ ਪਾ।”

ਤਦ ਸ਼ਾਊਲ ਅਤੇ ਯੋਨਾਥਾਨ ਫ਼ੜੇ ਗਏ ਅਤੇ ਲੋਕ ਬਚ ਗਏ।
**42**ਸ਼ਾਊਲ ਨੇ ਆਖਿਆ, “ਕੌਣ ਦੋਸ਼ੀ ਹੈ ਜਾਨਣ ਵਾਸਤੇ ਇਨ੍ਹਾਂ
ਨੂੰ ਫ਼ਿਰ ਤੋਂ ਸੁੱਟੋ— ਮੈਂ ਜਾਂ ਮੇਰਾ ਪੁੱਤਰ ਯੋਨਾਥਾਨ।” ਯੋਨਾਥਾਨ
ਚੁਣਿਆ ਗਿਆ ਸੀ।

**43**ਸ਼ਾਊਲ ਨੇ ਯੋਨਾਥਾਨ ਨੂੰ ਕਿਹਾ, “ਮੈਨੂੰ ਦੱਸ ਕਿ ਤੂੰ ਕੀ
ਕੀਤਾ।”

ਯੋਨਾਥਾਨ ਨੇ ਸ਼ਾਊਲ ਨੂੰ ਦੱਸਿਆ, “ਮੈਂ ਆਪਣੀ ਸੋਟੀ ਦੇ
ਕਿਨਾਰੇ ਤੋਂ ਥੋੜਾ ਜਿਹਾ ਸ਼ਹਿਦ ਚੱਟਿਆ ਸੀ। ਮੈਂ ਇਸ ਅਮਲ
ਲਈ ਮਰਨ ਨੂੰ ਤਿਆਰ ਹਾਂ।”

**44**ਸ਼ਾਊਲ ਨੇ ਆਖਿਆ, “ਮੈਂ ਪਰਮੇਸ਼ੁਰ ਨਾਲ ਸੌਂਹ ਚੁੱਕੀ ਸੀ
ਕਿ ਜੇਕਰ ਮੈਂ ਆਪਣੀ ਸੌਂਹ ਪੂਰੀ ਨਾ ਕਰਾਂ ਤਾਂ ਮੈਨੂੰ ਦੰਡ ਮਿਲੇ,
ਇਸ ਕਰਕੇ ਯੋਨਾਥਾਨ ਤੈਨੂੰ ਮਰਨਾ ਹੀ ਪਵੇਗਾ।”

**45**ਪਰ ਸਿਪਾਹੀਆਂ ਨੇ ਸ਼ਾਊਲ ਨੂੰ ਕਿਹਾ, “ਯੋਨਾਥਾਨ ਨੇ
ਇਸਰਾਏਲ ਦੇ ਲਈ ਅੱਜ ਇੰਨੀ ਵੱਡੀ ਜਿੱਤ ਪ੍ਰਾਪਤ ਕੀਤੀ ਹੈ,
ਕੀ ਉਸਨੂੰ ਫ਼ਿਰ ਵੀ ਮਰਨਾ ਪਵੇਗਾ? ਇੰਝ ਨਹੀਂ ਹੋ ਸਕਦਾ!
ਅਸੀਂ ਜਿਉਂਦੇ ਪਰਮੇਸ਼ੁਰ ਦੀ ਸੌਂਹ ਚੁੱਕਦੇ ਹਾਂ ਕਿ ਯੋਨਾਥਾਨ ਨੂੰ
ਕੋਈ ਦੁੱਖ ਨਹੀਂ ਦੇਵੇਗਾ ਅਸੀਂ ਯੋਨਾਥਾਨ ਦਾ ਵਾਲ ਵੀ ਵਿੰਗਾ
ਹੋਣ ਜਾਂ ਧਰਤੀ ਤੇ ਨਾ ਡਿੱਗਣ ਦੇਵਾਂਗੇ। ਪਰਮੇਸ਼ੁਰ ਨੇ ਉਸਦੀ
ਫ਼ਲਿਸਤੀਆਂ ਦੇ ਵਿਰੁੱਧ ਲੜਾਈ ਲੜਨ ਵਿੱਚ ਅੱਜ ਮਦਦ ਕੀਤੀ
ਹੈ।” ਤਾਂ ਇੰਝ ਲੋਕਾਂ ਨੇ ਯੋਨਾਥਾਨ ਨੂੰ ਮਰਨੋਂ ਬਚਾ ਲਿਆ, ਉਸਨੂੰ
ਮਰਨ ਨਾ ਦਿੱਤਾ ਗਿਆ।

**46**ਫ਼ਿਰ ਸ਼ਾਊਲ ਨੇ ਫ਼ਲਿਸਤੀਆਂ ਦਾ ਪਿੱਛਾ ਨਾ ਕੀਤਾ ਤੇ ਉਹ
ਆਪਣੀ ਥਾਵੇਂ ਵਾਪਸ ਚੱਲੇ ਗਏ।

### ਸ਼ਾਊਲ ਦਾ ਇਸਰਾਏਲ ਦੇ ਵੈਰੀਆਂ ਨਾਲ ਲੜਨਾ

**47**ਸ਼ਾਊਲ ਨੇ ਇਸਰਾਏਲ ਦੇ ਰਾਜ ਦਾ ਪੂਰਾ ਅਧਿਕਾਰ ਲੈ
ਲਿਆ। ਜਿੰਨੇ ਵੀ ਇਸਰਾਏਲ ਦੇ ਆਸ-ਪਾਸ ਦੇ ਦੁਸ਼ਮਣ ਸਨ
ਉਹ ਉਨ੍ਹਾਂ ਨਾਲ ਲੜਿਆ। ਸ਼ਾਊਲ ਮੋਆਬ ਦੇ ਨਾਲ ਲੜਿਆ,

ਅਤੇ ਅੰਮੋਨੀਆਂ, ਅਦੋਮ ਅਤੇ ਸੋਬਾਹ ਦੇ ਰਾਜਿਆਂ ਨਾਲ ਅਤੇ
ਫ਼ਲਿਸਤੀਆਂ ਦੇ ਨਾਲ ਉਸਨੇ ਲੜਾਈ ਕੀਤੀ। ਜਿਸ-ਜਿਸ ਪਾਸੇ
ਉਹ ਮੂੰਹ ਕਰਦਾ ਸੀ ਉਸੇ ਪਾਸੇ ਆਪਣੇ ਦੁਸ਼ਮਣਾਂ ਨੂੰ ਉਹ ਦੁੱਖ
ਦਿੰਦਾ ਤੇ ਹਾਰ ਦਿੰਦਾ ਸੀ। **48**ਸ਼ਾਊਲ ਬੜਾ ਬਹਾਦੁਰ ਸੀ ਅਤੇ
ਉਸਨੇ ਅਮਾਲੇਕੀਆਂ ਨੂੰ ਹਰਾਇਆ। ਉਸ ਨੇ ਇਸਰਾਏਲ ਨੂੰ
ਉਨ੍ਹਾਂ ਦੁਸ਼ਮਣਾਂ ਤੋਂ ਬਚਾਇਆ ਜਿਨ੍ਹਾਂ ਨੇ ਉਨ੍ਹਾਂ ਨੂੰ ਲੁੱਟਿਆ ਸੀ।

**49**ਯੋਨਾਥਾਨ, ਯਿਸ਼ਵੀ ਅਤੇ ਮਾਲਕਿਸ਼ੂਆ ਸ਼ਾਊਲ ਦੇ ਪੁੱਤਰਾਂ
ਦੇ ਨਾਉਂ ਸਨ ਅਤੇ ਉਸਦੀ ਵੱਡੀ ਧੀ ਦਾ ਨਾਉਂ ਮੇਰਬ ਅਤੇ
ਛੋਟੀ ਦਾ ਮੀਕਲ ਸੀ। **50**ਸ਼ਾਊਲ ਦੀ ਪਤਨੀ ਦਾ ਨਾਊ
ਆਹੀਨੋਆਮ ਸੀ ਜੋ ਕਿ ਅਹੀਮਆਸ ਦੀ ਧੀ ਸੀ।

ਉਸ ਦੇ ਸੇਨਾਪਤੀ ਦਾ ਨਾਉਂ ਅਬੀਨੇਰ ਸੀ ਜੋ ਕਿ ਨੇਰ ਦਾ
ਪੁੱਤਰ ਸੀ। ਨੇਰ ਸ਼ਾਊਲ ਦਾ ਚਾਚਾ ਸੀ। **51**ਸ਼ਾਊਲ ਦਾ ਪਿਤਾ
ਕੀਸ਼ ਅਤੇ ਅਬੀਨੇਰ ਦਾ ਪਿਤਾ ਨੇਰ ਦੋਨੋਂ ਅਬੀਏਲ ਦੇ ਪੁੱਤਰ
ਸੀ।

**52**ਸ਼ਾਊਲ ਸਾਰਾ ਜੀਵਨ ਬਹਾਦੁਰੀ ਵਿੱਚ ਗੁਜ਼ਾਰਿਆ। ਉਸਨੇ
ਫ਼ਲਿਸਤੀਆਂ ਦੇ ਨਾਲ ਬੜੀ ਸਖਤ ਲੜਾਈ ਲੜੀ। ਉਸਨੇ ਜਦੋਂ
ਕਦੇ ਵੀ ਕੋਈ ਬਹਾਦੁਰ ਜਾ ਤਾਕਤਵਰ ਮਨੁੱਖ ਵੇਖਿਆ, ਉਸਨੂੰ
ਆਪਣੀ ਸੇਨਾ ਵਿੱਚ ਭਰਤੀ ਕਰ ਲਿਆ ਅਤੇ ਉਸਨੂੰ ਉਹ ਆਪਣੇ
ਕੋਲ ਰੱਖਦਾ ਜੋ ਉਸਦੀ ਰਖੱਵਾਲੀ ਕਰਦਾ।

### ਸ਼ਾਊਲ ਦਾ ਅਮਾਲੇਕੀਆਂ ਨੂੰ ਨਾਸ ਕਰਨਾ

**15** ਇੱਕ ਦਿਨ ਸਮੂਏਲ ਨੇ ਸ਼ਾਊਲ ਨੂੰ ਆਖਿਆ, "ਮੈਨੂੰ
ਯਹੋਵਾਹ ਨੇ ਭੇਜਿਆ ਕਿ ਮੈਂ ਤੈਨੂੰ ਮਸਹ ਕਰਾਂ, ਉਹ
ਇਸ ਲਈ ਕਿ ਤੂੰ ਉਸ ਦੇ ਲੋਕਾਂ ਦਾ ਪਾਤਸ਼ਾਹ ਬਣੇਂ। ਸੋ ਹੁਣ
ਯਹੋਵਾਹ ਦਾ ਬਚਨ ਸੁਣ। **2**ਸਰਬ ਸ਼ਕਤੀਮਾਨ ਯਹੋਵਾਹ ਆਖਦਾ
ਹੈ: ਜਦੋਂ ਇਸਰਾਏਲੀ ਮਿਸਰ ਵਿੱਚੋਂ ਨਿਕਲ ਆਏ ਤਾਂ
ਅਮਾਲੇਕੀਆਂ ਨੇ ਕਿਵੇਂ ਉਨ੍ਹਾਂ ਨੂੰ ਕਨਾਨ ਜਾਣ ਵਿੱਚ ਰੁਕਾਵਟ
ਪਾਈ। ਮੈਨੂੰ ਚੇਤਾ ਹੈ ਤੇ ਮੈਂ ਵੇਖਿਆ ਹੈ ਕਿ ਕਿਵੇਂ ਅਮਾਲੇਕੀਆਂ
ਨੇ ਵਤੀਰਾ ਕੀਤਾ। **3**ਹੁਣ, ਤੂੰ ਜਾ ਅਤੇ ਅਮਾਲੇਕੀਆਂ ਦੇ ਵਿਰੁੱਧ
ਲੜ। ਤੂੰ ਜੋ ਕੁਝ ਵੀ ਅਮਾਲੇਕੀਆਂ ਦਾ ਹੈ ਸਣੇ ਅਮਾਲੀਕ ਦੇ
ਸਭ ਕੁਝ ਤਬਾਹ ਕਰ ਦੇ। ਕੁਝ ਵੀ ਨਾ ਬਚੇ। ਤੂੰ ਉਨ੍ਹਾਂ ਦੇ ਸਾਰੇ
ਮਰਦ-ਔਰਤਾਂ, ਬੱਚੇ ਅਤੇ ਨਵਜਾਤ ਬੱਚੇ ਸਭ ਨੂੰ ਮਾਰ ਕੇ ਖਤਮ
ਕਰ ਦੇ। ਤੂੰ ਉਨ੍ਹਾਂ ਦੇ ਜਾਨਵਰ ਗਊਆਂ, ਭੇਡਾਂ, ਉਠ ਤੇ ਖੋਤੇ ਸਭ
ਵੱਢ ਸੁੱਟ।"

**4**ਸ਼ਾਊਲ ਨੇ ਤਲਾਇਮ ਵਿੱਚ ਆਪਣੀ ਸੈਨਾ ਇਕੱਠੀ ਕੀਤੀ।
ਉੱਥੇ 2,00,000 ਪੈਦਲ ਸਿਪਾਹੀ ਅਤੇ 10,000 ਹੋਰ ਆਦਮੀ
ਸਨ। ਉਨ੍ਹਾਂ ਦਰਮਿਆਨ ਯਹੂਦਾਹ ਤੋਂ ਵੀ ਆਦਮੀ ਸਨ। **5**ਤਦ
ਸ਼ਾਊਲ ਅਮਾਲੇਕ ਦੇ ਇੱਕ ਸ਼ਹਿਰ ਪਹੁੰਚ ਕੇ ਵਾਦੀ ਵਿੱਚ ਉਡੀਕ
ਕਰਨ ਲੱਗਾ। **6**ਸ਼ਾਊਲ ਨੇ ਕੇਨੀਆਂ ਦੇ ਲੋਕਾਂ ਨੂੰ ਕਿਹਾ, "ਅਮਾਲੇਕ
ਨੂੰ ਛੱਡ ਕੇ ਇੱਥੋਂ ਭੱਜ ਜਾਵੋ। ਤਦ ਮੈਂ ਤੁਹਾਨੂੰ ਅਮਾਲੇਕੀਆਂ ਦੇ
ਨਾਲ ਨਸ਼ਟ ਨਹੀਂ ਕਰਾਂਗਾ। ਜਦੋਂ ਇਸਰਾਏਲੀ ਮਿਸਰ ਵਿੱਚੋਂ
ਨਿਕਲ ਕੇ ਆਏ ਸਨ ਤਾਂ ਤੁਸੀਂ ਉਨ੍ਹਾਂ ਉੱਪਰ ਕਿਰਪਾ ਵਿਖਾਈ
ਸੀ।" ਇਸ ਲਈ ਕੇਨੀਆਂ ਦੇ ਲੋਕ ਅਮਾਲੇਕ ਨੂੰ ਛੱਡ ਕੇ ਚੱਲੇ
ਗਏ।

**7**ਸ਼ਾਊਲ ਨੇ ਅਮਾਲੇਕੀਆਂ ਨੂੰ ਹਰਾਇਆ। ਉਸਨੇ ਹਵੀਲਾਹ
ਤੋਂ ਲੈਕੇ ਸ਼ੂਰ ਦੇ ਲਾਂਘੇ ਤੀਕ ਜੋ ਮਿਸਰ ਦੇ ਅੱਗੇ ਹੈ, ਉਨ੍ਹਾਂ ਦਾ
ਪਿੱਛਾ ਕੀਤਾ ਅਤੇ ਉਨ੍ਹਾਂ ਨੂੰ ਮਾਰਿਆ। **8**ਅਮਾਲੇਕੀਆਂ ਦਾ ਰਾਜਾ
ਅਗਾਗ ਸੀ। ਸ਼ਾਊਲ ਨੇ ਉਸਨੂੰ ਜਿਉਂਦਾ ਫ਼ੜ ਲਿਆ। ਸ਼ਾਊਲ
ਨੇ ਅਗਾਗ ਨੂੰ ਤਾਂ ਜਿਉਂਦੇ ਰਹਿਣ ਦਿੱਤਾ ਪਰ ਉਸਨੇ ਉਸਦੀ
ਸੈਨਾ ਦੇ ਸਾਰੇ ਸਿਪਾਹੀ ਮਾਰ ਸੁੱਟੇ। **9**ਪਰ ਸ਼ਾਊਲ ਅਤੇ ਲੋਕਾਂ ਨੇ
ਅਗਾਗ ਨੂੰ ਅਤੇ ਹੋਰ ਚੰਗੀਆਂ ਵਸਤਾਂ ਨੂੰ ਖਤਮ ਕਰਨਾ ਚੰਗਾ
ਨਾ ਸਮਝਿਆ, ਸੋ ਉਨ੍ਹਾਂ ਨੇ ਅਗਾਗ ਨੂੰ ਅਤੇ ਮੋਟੀਆਂ-ਮੋਟੀਆਂ
ਗਊਆਂ ਵਧੀਆਂ ਭੇਡਾਂ ਅਤੇ ਮੇਮਨਿਆਂ ਨੂੰ ਨਾ ਮਾਰਿਆ। ਉਨ੍ਹਾਂ
ਨੇ ਹਰ ਰੱਖਣ ਜੋਗ ਚੀਜ਼ ਨੂੰ ਰੱਖ ਲਿਆ ਕਿਉਂ ਕਿ ਉਹ ਉਨ੍ਹਾਂ
ਨੂੰ ਨਸ਼ਟ ਨਹੀਂ ਸੀ ਕਰਨਾ ਚਾਹੁੰਦੇ। ਉਨ੍ਹਾਂ ਨੇ ਸਿਰਫ਼ ਖਤਮ
ਕਰਨ ਯੋਗ ਚੀਜ਼ਾਂ ਨੂੰ ਹੀ ਖਤਮ ਕੀਤਾ।

### ਸਮੂਏਲ ਨੇ ਸ਼ਾਊਲ ਨੂੰ ਉਸਦੇ ਪਾਪ ਬਾਰੇ ਦੱਸਿਆ

**10**ਤੱਦ ਸਮੂਏਲ ਨੂੰ ਯਹੋਵਾਹ ਵੱਲੋਂ ਬਚਨ ਸੁਣਨ ਦਾ ਹੁਕਮ
ਹੋਇਆ। **11**ਯਹੋਵਾਹ ਨੇ ਕਿਹਾ, "ਸ਼ਾਊਲ ਨੇ ਮੈਨੂੰ ਮੰਨਣਾ ਛੱਡ
ਦਿੱਤਾ ਹੈ, ਸੋ ਮੇਰੇ ਕੋਲੋਂ ਗ਼ਲਤੀ ਹੋ ਗਈ ਕਿ ਮੈਂ ਉਸ ਨੂੰ ਪਾਤਸ਼ਾਹ
ਠਹਿਰਾਇਆ। ਉਹ ਆਪਣੀ ਮਨ ਮਰਜ਼ੀ ਕਰਦਾ ਹੈ ਉਹ ਨਹੀਂ
ਕਰਦਾ ਜੋ ਮੈਂ ਕਹਿੰਦਾ ਹਾਂ।" ਸਮੂਏਲ ਗੁੱਸੇ ਹੋਇਆ ਅਤੇ ਸਾਰੀ
ਰਾਤ ਯਹੋਵਾਹ ਅੱਗੇ ਰੋਂਦਾ ਤਰਲੇ ਲੈਂਦਾ ਰਿਹਾ।

**12**ਸਮੂਏਲ ਅਗਲੀ ਸਵੇਰ ਜਲਦੀ-ਜਲਦੀ ਉੱਠਿਆ ਅਤੇ
ਸ਼ਾਊਲ ਨੂੰ ਮਿਲਣ ਲਈ ਗਿਆ। ਪਰ ਲੋਕਾਂ ਨੇ ਸਮੂਏਲ ਨੂੰ ਕਹਿ
ਦਿੱਤਾ ਕਿ, "ਸ਼ਾਊਲ ਕਰਮਲ ਨੂੰ ਗਿਆ ਹੈ ਜੋ ਯਹੂਦਾਹ ਵਿੱਚ
ਹੈ। ਸ਼ਾਊਲ ਆਪਣੇ ਸੰਮਾਨ ਲਈ ਉੱਥੇ ਯਾਦਗਾਰੀ ਪੱਥਰ
ਰਖਵਾਉਣ ਲਈ ਗਿਆ। ਉਹ ਕਈ ਜਗ੍ਹਾ ਤੇ ਘੁੰਮਦਾ ਗਿਆ
ਅਤੇ ਅਖੀਰ ਵਿੱਚ ਗਿਲਗਾਲ ਵੱਲ ਚਲਾ ਗਿਆ।"

ਤਾਂ ਸਮੂਏਲ ਅਖੀਰ ਉੱਥੋਂ ਗਿਆ ਜਿੱਥੇ ਸ਼ਾਊਲ ਉਸ ਵਕਤ
ਸੀ। ਸ਼ਾਊਲ ਨੇ ਅਮਾਲੇਕ ਵਿੱਚੋਂ ਜੋ ਕੁਝ ਲਿਆਂਦਾ ਸੀ ਉਸਦਾ
ਅਜੇ ਇੱਕ ਹਿੱਸਾ ਹੀ ਚੁੱਕ ਕੇ ਭੇਂਟ ਕੀਤਾ ਸੀ, ਉਹ ਯਹੋਵਾਹ ਅੱਗੇ
ਹੋਮ ਦੀ ਭੇਟ ਚੜ੍ਹਾ ਰਿਹਾ ਸੀ ਕਿ **13**ਸਮੂਏਲ ਸ਼ਾਊਲ ਕੋਲ ਪਹੁੰਚ
ਗਿਆ ਅਤੇ ਸ਼ਾਊਲ ਨੇ ਉਸਨੂੰ ਸੁੱਖ ਸਾਂਦ ਪੁੱਛੀ। ਸ਼ਾਊਲ ਨੇ
ਕਿਹਾ, "ਯਹੋਵਾਹ ਤੇਰੇ ਤੇ ਕਿਰਪਾ ਕਰੇ। ਮੈਂ ਯਹੋਵਾਹ ਦੇ ਹੁਕਮ
ਦੀ ਪਾਲਣਾ ਕੀਤੀ ਹੈ।"

**14**ਪਰ ਸਮੂਏਲ ਨੇ ਕਿਹਾ, "ਤੇ ਫ਼ਿਰ ਉਹ ਕੀ ਹੈ ਜੋ ਮੈਂ ਸੁਣਿਆ
ਹੈ? ਤਾਂ ਫ਼ਿਰ ਭੇਡਾਂ ਦੀ ਮੈਂ-ਮੈਂ ਅਤੇ ਪਸ਼ੂਆਂ ਦਾ ਅੜਾਉਣਾ ਕੀ ਹੈ
ਜੋ ਮੈਂ ਸੁਣ ਰਿਹਾ ਹਾਂ?"

**15**ਸ਼ਾਊਲ ਨੇ ਕਿਹਾ, "ਸਿਪਾਹੀ ਉਨ੍ਹਾਂ ਨੂੰ ਅਮਾਲੇਕ ਤੋਂ ਫ਼ੜ ਕੇ
ਲਿਆਏ ਸਨ। ਸਿਪਾਹੀਆਂ ਨੇ ਵਧੀਆਂ ਭੇਡਾਂ ਤੇ ਪਸ਼ੂ ਹੋਮ ਦੀਆਂ
ਬਲੀਆਂ ਲਈ ਰੱਖ ਲਏ ਤਾਂ ਜੋ ਯਹੋਵਾਹ ਤੇਰੇ ਪਰਮੇਸ਼ੁਰ ਨੂੰ ਭੇਂਟ
ਕਰ ਸਕਣ। ਪਰ ਅਸੀਂ ਬਾਕੀ ਸਭ ਕੁਝ ਨਸ਼ਟ ਕਰ ਦਿੱਤਾ।"

**16**ਸਮੂਏਲ ਨੇ ਸ਼ਾਊਲ ਨੂੰ ਆਖਿਆ, "ਰੁਕ ਜਾ! ਹੁਣ ਮੈਨੂੰ
ਆਖ ਲੈਣ ਦੇ ਕਿ ਮੈਨੂੰ ਕੱਲ ਰਾਤ ਯਹੋਵਾਹ ਨੇ ਕੀ ਆਖਿਆ
ਹੈ।" ਸ਼ਾਊਲ ਨੇ ਕਿਹਾ, "ਠੀਕ ਹੈ! ਪਹਿਲਾਂ ਦੱਸ ਕਿ ਉਸਨੇ ਤੈਨੂੰ
ਕੀ ਕਿਹਾ।"

17ਸਮੂਏਲ ਨੇ ਕਿਹਾ, “ਜਿਸ ਵੇਲੇ ਪਹਿਲਾਂ ਤੂੰ ਆਪਣੀ ਨਜ਼ਰ
ਵਿੱਚ ਤੁੱਛ ਸੀ, ਉਸ ਵਕਤ ਤੂੰ ਇਸਰਾਏਲ ਦੇ ਗੋਤ ਦੇ ਲੋਕਾਂ
ਉੱਪਰ ਆਗੂ ਠਹਿਰਾਇਆ ਗਿਆ। ਯਹੋਵਾਹ ਨੇ ਇਸਰਾਏਲ
ਉੱਪਰ ਤੈਨੂੰ ਪਾਤਸ਼ਾਹ ਠਹਿਰਾਇਆ। 18ਯਹੋਵਾਹ ਨੇ ਤੈਨੂੰ ਖਾਸ
ਕੰਮ ਲਈ ਭੇਜਿਆ ਅਤੇ ਕਿਹਾ, ‘ਜਾ ਅਤੇ ਜਾਕੇ ਸਾਰੇ ਅਮਾਲੇਕੀਆਂ
ਨੂੰ ਨਸ਼ਟ ਕਰ ਦੇ, ਉਹ ਸਭ ਪਾਪੀ ਜੀਵ ਹਨ। ਉਨ੍ਹਾਂ ਸਭਨਾਂ ਨੂੰ
ਖਤਮ ਕਰ ਦੇ। ਜਦ ਤੱਕ ਉਹ ਪੂਰੇ ਨਾ ਖਤਮ ਹੋ ਜਾਣ ਉਨ੍ਹਾਂ
ਨਾਲ ਲੜਦਾ ਰਹਿ।’ 19ਤੂੰ ਯਹੋਵਾਹ ਦੀ ਗੱਲ ਕਿਉਂ ਨਹੀਂ
ਮੰਨੀ? ਤੂੰ ਲੁੱਟ ਲੈਣ ਦੀ ਜਲਦੀ ਕਿਉਂ ਕੀਤੀ, ਜਿਸਨੂੰ ਕਰਨਾ
ਪਰਮੇਸ਼ੁਰ ਬਦੀ ਸਮਝਦਾ ਹੈ।”

20ਸ਼ਾਊਲ ਨੇ ਕਿਹਾ, “ਪਰ ਮੈਂ ਤਾਂ ਯਹੋਵਾਹ ਦਾ ਹੁਕਮ ਮੰਨਿਆ
ਹੈ। ਮੈਂ ਤਾਂ ਉੱਥੇ-ਉੱਥੇ ਗਿਆ ਹਾਂ ਜਿਥੇ ਯਹੋਵਾਹ ਨੇ ਮੈਨੂੰ ਭੇਜਿਆ।
ਮੈਂ ਸਾਰੇ ਅਮਾਲੇਕੀਆਂ ਨੂੰ ਖਤਮ ਕੀਤਾ। ਮੈਂ ਸਿਰਫ਼ ਇੱਕ ਆਦਮੀ
ਅਗਾਗ ਜੋ ਕਿ ਉਨ੍ਹਾਂ ਦਾ ਪਾਤਸ਼ਾਹ ਸੀ, ਉਸਨੂੰ ਵਾਪਸ ਜਿਉਂਦਾ
ਲਿਆਇਆ ਹਾਂ। 21ਸਿਪਾਹੀ ਲੁੱਟ ਦੇ ਵਿੱਚੋਂ ਭੇਡਾਂ ਅਤੇ ਚੰਗੇ ਪਸ਼ੂ
ਜੋ ਚੰਗੀਆਂ ਚੀਜ਼ਾਂ ਸਨ ਉਨ੍ਹਾਂ ਨੂੰ ਲਿਆਏ ਹਨ ਅਤੇ ਯਹੋਵਾਹ
ਤੇਰੇ ਪਰਮੇਸ਼ੁਰ ਨੂੰ ਗਿਲਗਾਲ ਵਿੱਚ ਚੜ੍ਹਾਉਣ ਲਈ ਲਿਆਏ
ਹਨ।”

22ਪਰ ਸਮੂਏਲ ਨੇ ਆਖਿਆ, “ਭਲਾ ਇਹ ਦੱਸ ਕਿ ਯਹੋਵਾਹ
ਹੋਮ ਦੀਆਂ ਭੇਟਾਂ ਅਤੇ ਬਲੀਆਂ ਨਾਲ ਪ੍ਰਸੰਨ ਹੁੰਦਾ ਹੈ ਜਾਂ ਇਸ
ਗੱਲ ਉੱਪਰ ਕਿ ਉਸਦਾ ਹੁਕਮ ਮੰਨਿਆ ਜਾਵੇ? ਵੇਖ! ਮੰਨਣਾ
ਭੇਟਾ ਚੜ੍ਹਾਉਣ ਕੋਲੋਂ ਅਤੇ ਸਰੋਤਾ ਬਣਨਾ ਭੇਡੇ ਦੀ ਚਰਬੀ
ਚੜ੍ਹਾਉਣ ਕੋਲੋਂ ਕਿਤੇ ਵੱਧ ਚੰਗਾ ਹੈ। 23ਹੁਕਮ ਨਾ ਮੰਨਣਾ ਮਾਂਦਰੀ
ਦੇ ਪਾਪ ਜਿੰਨਾ ਹੀ ਬੁਰਾ ਹੈ। ਢੀਠ ਹੋਣਾ ਅਤੇ ਮਨ ਮਰਜ਼ੀ
ਕਰਨਾ ਬੁੱਤ ਉਪਾਸਨਾ ਕਰਨ ਜਿੰਨਾ ਹੀ ਬੁਰਾ ਹੈ। ਤੂੰ ਯਹੋਵਾਹ
ਦੇ ਹੁਕਮ ਨੂੰ ਮੰਨਣ ਤੋਂ ਇਨਕਾਰ ਕੀਤਾ ਇਸ ਲਈ ਯਹੋਵਾਹ ਨੇ
ਤੈਨੂੰ ਪਾਤਸ਼ਾਹ ਮੰਨਣ ਤੋਂ ਇਨਕਾਰ ਕੀਤਾ ਹੈ।”

24ਤੱਦ ਸ਼ਾਊਲ ਨੇ ਸਮੂਏਲ ਨੂੰ ਕਿਹਾ, “ਮੈਂ ਪਾਪੀ ਹਾਂ ਕਿਉਂ
ਜੋ ਮੈਂ ਯਹੋਵਾਹ ਦੀ ਆਗਿਆ ਨੂੰ ਅਤੇ ਤੇਰੀਆਂ ਗੱਲਾਂ ਨੂੰ ਮੋੜ
ਦਿੱਤਾ। ਮੈਂ ਲੋਕਾਂ ਕੋਲੋਂ ਡਰ ਕੇ ਉਹ ਕੁਝ ਕੀਤਾ ਜੋ ਉਨ੍ਹਾਂ ਨੇ
ਕਿਹਾ। 25ਹੁਣ ਮੈਂ ਤੇਰੇ ਅੱਗੇ ਬੇਨਤੀ ਕਰਦਾ ਹਾਂ, ਮਿੰਨਤ ਕਰਦਾ
ਹਾਂ ਕਿ ਮੈਨੂੰ ਇਸ ਪਾਪ ਲਈ ਖਿਮਾ ਕਰ। ਤੂੰ ਮੇਰੇ ਨਾਲ ਮੁੜ ਚੱਲ
ਤਾਂ ਜੋ ਮੈਂ ਯਹੋਵਾਹ ਦੀ ਉਪਾਸਨਾ ਕਰਾਂ।”

26ਪਰ ਸਮੂਏਲ ਨੇ ਸ਼ਾਊਲ ਨੂੰ ਕਿਹਾ, “ਹੁਣ ਮੈਂ ਤੇਰੇ ਨਾਲ
ਵਾਪਸ ਨਹੀਂ ਜਾਵਾਂਗਾ। ਤੂੰ ਯਹੋਵਾਹ ਦੇ ਹੁਕਮ ਦੀ ਉਲੰਘਣਾ
ਕੀਤੀ ਤੇ ਇਨਕਾਰ ਕੀਤਾ ਹੁਣ ਯਹੋਵਾਹ ਤੈਨੂੰ ਇਸਰਾਏਲ ਦਾ
ਪਾਤਸ਼ਾਹ ਬਨਾਉਣ ਤੋਂ ਇਨਕਾਰੀ ਹੈ।

27ਜਦੋਂ ਸਮੂਏਲ ਜਾਣ ਲਈ ਵਾਪਸ ਮੁੜਿਆ, ਸ਼ਾਊਲ ਨੇ
ਸਮੂਏਲ ਦਾ ਚੋਗਾ ਫ਼ੜ ਲਿਆ। ਅਤੇ ਉਹ ਪਾਟ ਗਿਆ। 28ਸਮੂਏਲ
ਨੇ ਸ਼ਾਊਲ ਨੂੰ ਕਿਹਾ, “ਤੂੰ ਮੇਰਾ ਚੋਲਾ ਪਾੜ ਦਿੱਤਾ, ਤਾਂ ਇੰਝ ਹੀ,
ਅੱਜ ਯਹੋਵਾਹ ਨੇ ਇਸਰਾਏਲ ਦਾ ਰਾਜ ਤੈਥੋਂ ਪਾੜ ਦਿੱਤਾ ਹੈ।
ਉਸ ਨੇ ਇਹ ਰਾਜ ਤੇਰੇ ਦੋਸਤਾਂ ਵਿੱਚੋਂ ਇੱਕ ਨੂੰ ਸੌਂਪ ਦਿੱਤਾ ਹੈ
ਜਿਹੜਾ ਤੈਥੋਂ ਜਿਆਦੇ ਬਿਹਤਰ ਹੈ। 29ਯਹੋਵਾਹ ਹੀ ਇਸਰਾਏਲ
ਦਾ ਪਰਮੇਸ਼ੁਰ ਹੈ। ਉਹ ਸਦੀਪਕ ਹੈ। ਉਹ ਨਾ ਤਾਂ ਰੋਜ਼ ਆਪਣਾ
ਮਨ ਬਦਲਦਾ ਹੈ ਨਾ ਝੂਠ ਬੋਲਦਾ ਹੈ। ਉਹ ਮਨੁੱਖਾਂ ਵਾਂਗ ਰੋਜ਼
ਆਪਣੀ ਜ਼ਬਾਨ ਤੋਂ ਨਹੀਂ ਫ਼ਿਰਦਾ ਅਤੇ ਨਾ ਹੀ ਮਨ ਬਦਲਦਾ
ਫ਼ਿਰਦਾ ਹੈ।” 30ਸ਼ਾਊਲ ਨੇ ਜਵਾਬ ’ਚ ਕਿਹਾ, “ਠੀਕ ਹੈ! ਮੈਂ
ਪਾਪ ਕੀਤੇ! ਪਰ ਕਿਰਪਾ ਕਰਕੇ ਤੂੰ ਮੇਰੇ ਕੋਲ ਪਰਤ ਆ ਅਤੇ ਮੇਰੇ
ਲੋਕਾਂ ਦੇ ਬਜ਼ੁਰਗਾਂ ਅਤੇ ਇਸਰਾਏਲ ਦੇ ਅੱਗੇ ਮੇਰਾ ਆਦਰ ਕਰ।
ਮੇਰੇ ਨਾਲ ਮੁੜ ਚੱਲ ਤਾਂ ਜੋ ਮੈਂ ਯਹੋਵਾਹ ਤੇਰੇ ਪਰਮੇਸ਼ੁਰ ਦੀ
ਉਪਾਸਨਾ ਕਰਾਂ।” 31ਸਮੂਏਲ ਸ਼ਾਊਲ ਦੇ ਨਾਲ ਤੁਰ ਪਿਆ ਅਤੇ
ਸ਼ਾਊਲ ਨੇ ਯਹੋਵਾਹ ਦੀ ਉਪਾਸਨਾ ਕੀਤੀ।

32ਸਮੂਏਲ ਨੇ ਕਿਹਾ, “ਅਮਾਲੇਕੀਆਂ ਦੇ ਪਾਤਸ਼ਾਹ ਅਗਾਗ
ਨੂੰ ਇੱਥੇ ਮੇਰੇ ਕੋਲ ਲੈ ਆਓ।” ਅਗਾਗ ਸਮੂਏਲ ਕੋਲ ਆਇਆ।
ਉਸਨੂੰ ਜ਼ੰਜ਼ੀਰਾਂ ਨਾਲ ਬੰਨ੍ਹਿਆ ਹੋਇਆ ਸੀ। ਅਗਾਗ ਨੇ ਸੋਚਿਆ,
“ਹੁਣ ਤੱਕ ਜ਼ਰੂਰ ਮੌਤ ਦੀ ਕੁੜੱਤਣ ਲੰਘ ਗਈ ਹੋਵੇਗੀ।”

33ਪਰ ਸਮੂਏਲ ਨੇ ਅਗਾਗ ਨੂੰ ਆਖਿਆ, “ਤੇਰੀ ਤਲਵਾਰ ਨੇ
ਮਾਵਾਂ ਦੇ ਲਾਲ ਖੋਹ ਲਏ। ਇਸ ਲਈ ਹੁਣ ਤੇਰੀ ਮਾਂ ਦੇ ਵੀ ਕੋਈ
ਔਲਾਦ ਨਾ ਰਹੇਗੀ।” ਸਮੂਏਲ ਨੇ ਗਿਲਗਾਲ ਦੇ ਯਹੋਵਾਹ ਦੇ
ਅੱਗੇ ਅਗਾਗ ਦੇ ਟੁਕੜੇ-ਟੁਕੜੇ ਕਰ ਕੇ ਰੱਖ ਦਿੱਤੇ।

34ਤਦ ਸਮੂਏਲ ਉੱਥੋਂ ਰਾਮਾਹ ਵੱਲ ਗਿਆ ਅਤੇ ਸ਼ਾਊਲ
ਆਪਣੇ ਘਰ ਗਿਬਆਹ ਵੱਲ ਮੁੜ ਗਿਆ। 35ਉਸ ਤੋਂ ਬਾਅਦ
ਸਮੂਏਲ ਆਪਣੀ ਸਾਰੀ ਜ਼ਿੰਦਗੀ ਸ਼ਾਊਲ ਨੂੰ ਮੁੜ ਨਹੀਂ ਮਿਲਿਆ।
ਸਮੂਏਲ ਨੂੰ ਸ਼ਾਊਲ ਲਈ ਬੜਾ ਦੁੱਖ ਸੀ ਅਤੇ ਯਹੋਵਾਹ ਨੂੰ ਬੜਾ
ਅਫ਼ਸੋਸ ਸੀ ਕਿ ਉਸਨੇ ਸ਼ਾਊਲ ਨੂੰ ਇਸਰਾਏਲ ਦਾ ਪਾਤਸ਼ਾਹ
ਠਹਿਰਾਇਆ।

### ਸਮੂਏਲ ਦਾ ਬੈਤਲਹਮ ਨੂੰ ਜਾਣਾ

16 ਯਹੋਵਾਹ ਨੇ ਸਮੂਏਲ ਨੂੰ ਆਖਿਆ, “ਤੂੰ ਸ਼ਾਊਲ ਲਈ
ਭਲਾ ਇੰਨੀ ਦੇਰ ਦੁੱਖ ਮਨਾਵੇਂਗਾ? ਤੂੰ ਅਜੇ ਤੀਕ
ਉਸ ਲਈ ਉਦਾਸ ਹੋ ਰਿਹਾ ਹੈ ਜਦ ਕਿ ਮੈਂ ਤੈਨੂੰ ਦੱਸਿਆ ਹੈ ਕਿ
ਮੈਂ ਉਸਨੂੰ ਇਸਰਾਏਲ ਦਾ ਪਾਤਸ਼ਾਹ ਹੋਣ ਤੋਂ ਹਟਕਿਆ ਹੈ। ਤੂੰ
ਸਿੰਗ ਵਿੱਚ ਤੇਲ ਭਰ ਅਤੇ ਬੈਤਲਹਮ ਨੂੰ ਜਾ। ਉੱਥੇ ਮੈਂ ਤੈਨੂੰ
ਯੱਸੀ ਨਾਂ ਦੇ ਇੱਕ ਮਨੁੱਖ ਕੋਲ ਭੇਜ ਰਿਹਾ ਹਾਂ ਜੋ ਕਿ ਬੈਤਲਹਮ
ਵਿੱਚ ਰਹਿੰਦਾ ਹੈ ਮੈਂ ਉਸਦੇ ਪੁੱਤਰਾਂ ਵਿੱਚੋਂ ਇੱਕ ਨੂੰ ਨਵਾਂ ਪਾਤਸ਼ਾਹ
ਚੁਣਿਆ ਹੈ।”

2ਪਰ ਸਮੂਏਲ ਨੇ ਕਿਹਾ, “ਮੈਂ ਕਿਵੇਂ ਜਾਵਾਂ? ਜੇਕਰ ਮੈਂ ਜਾਵਾਂਗਾ
ਅਤੇ ਕਦੇ ਸ਼ਾਊਲ ਨੂੰ ਪਤਾ ਚੱਲੇਗਾ ਤਾਂ ਉਹ ਮੈਨੂੰ ਮਾਰ ਸੁੱਟੇਗਾ।”

ਯਹੋਵਾਹ ਨੇ ਕਿਹਾ, “ਜਦ ਤੂੰ ਬੈਤਲਹਮ ਵਿੱਚ ਜਾਵੇਂ ਇੱਕ
ਵਛੜਾ ਆਪਣੇ ਨਾਲ ਲੈਂਦਾ ਜਾ ਅਤੇ ਆਖੀਂ ‘ਮੈਂ ਯਹੋਵਾਹ ਅੱਗੇ
ਬਲੀ ਚੜ੍ਹਾਉਣ ਆਇਆ ਹਾਂ।’ 3ਬਲੀ ਲਈ ਯੱਸੀ ਨੂੰ ਨਿਉਂਤਾ
ਦੇ ਦੇਵੀਂ। ਫ਼ਿਰ ਅਗਾਂਹ ਮੈਂ ਤੈਨੂੰ ਦੱਸਾਂਗਾ ਕਿ ਕੀ ਕਰਨਾ ਹੈ।
ਜਿਹੜੇ ਮਨੁੱਖ ਬਾਰੇ ਮੈਂ ਤੈਨੂੰ ਦੱਸਾਂ ਅਤੇ ਦਿਖਾਵਾਂ ਉਸਨੂੰ ਮਸਹ
ਜ਼ਰੂਰ ਕਰੀਂ।”

4ਸਮੂਏਲ ਨੇ ਉਵੇਂ ਹੀ ਕੀਤਾ ਜਿਵੇਂ ਯਹੋਵਾਹ ਨੇ ਉਸ ਨੂੰ
ਕਰਨ ਲਈ ਕਿਹਾ। ਸਮੂਏਲ ਬੈਤਲਹਮ ਨੂੰ ਗਿਆ। ਬੈਤਲਹਮ
ਦੇ ਬਜ਼ੁਰਗ ਡਰ ਨਾਲ ਕੰਬਣ ਲੱਗੇ। ਉਹ ਸਮੂਏਲ ਨੂੰ ਮਿਲੇ
ਅਤੇ ਪੁੱਛਣ ਲੱਗੇ, “ਕੀ ਤੂੰ ਸ਼ਾਂਤੀ ’ਚ ਆਇਆ ਹੈਂ?”

5ਸਮੂਏਲ ਨੇ ਆਖਿਆ, "ਹਾਂ ਮੈਂ ਸ਼ਾਂਤੀ 'ਚ ਆਇਆ ਹਾਂ। ਮੈਂ ਤਾਂ ਯਹੋਵਾਹ ਅੱਗੇ ਬਲੀ ਚੜ੍ਹਾਉਣ ਲਈ ਆਇਆ ਹਾਂ। ਤੁਸੀਂ ਵੀ ਤਿਆਰ ਹੋ ਜਾਵੋ ਅਤੇ ਮੇਰੇ ਨਾਲ ਬਲੀ ਲਈ ਚੱਲੋ।" ਸਮੂਏਲ ਨੇ ਯੱਸੀ ਅਤੇ ਉਸਦੇ ਪੁੱਤਰਾਂ ਨੂੰ ਵੀ ਤਿਆਰ ਕੀਤਾ ਅਤੇ ਉਨ੍ਹਾਂ ਨੂੰ ਬਲੀ ਵਿੱਚ ਹਿੱਸਾ ਲੈਣ ਲਈ ਨਿਉਤਾ ਦਿੱਤਾ।

6ਜਦੋਂ ਯੱਸੀ ਅਤੇ ਉਸਦੇ ਪੁੱਤਰ ਆਏ ਤਾਂ ਸਮੂਏਲ ਨੇ ਉੱਥੇ ਅਲੀਆਬ ਨੂੰ ਵੇਖਿਆ। ਸਮੂਏਲ ਨੇ ਸੋਚਿਆ, "ਜ਼ਰੂਰੀ ਹੈ ਕਿ ਇਹੀ ਮਨੁੱਖ ਹੋਵੇਗਾ ਜਿਸਨੂੰ ਯਹੋਵਾਹ ਨੇ ਚੁਣਿਆ ਹੈ।"

7ਪਰ ਯਹੋਵਾਹ ਨੇ ਸਮੂਏਲ ਨੂੰ ਆਖਿਆ, "ਅਲੀਆਬ ਸੋਹਣਾ ਅਤੇ ਨੌਜੁਆਨ ਹੈ, ਲੰਬਾ ਹੈ। ਪਰ ਤੂੰ ਇਵੇਂ ਨਾ ਸੋਚ ਜਿਵੇਂ ਤੂੰ ਸੋਚ ਰਿਹਾ ਹੈਂ। ਪਰਮੇਸ਼ੁਰ ਚੀਜ਼ਾਂ ਵੱਲ ਉਵੇਂ ਨਹੀਂ ਵੇਖਦਾ ਜਿਵੇਂ ਕਿ ਮਨੁੱਖ ਵੇਖਦੇ ਹਨ। ਲੋਕੀਂ ਦੂਜਿਆਂ ਦਾ ਸਿਰਫ਼ ਬਾਹਰੀ ਰੂਪ ਵੇਖਦੇ ਹਨ ਜਿਵੇਂ ਦੇ ਕਿ ਉਹ ਬਾਹਰੋਂ ਨਜ਼ਰ ਆਉਂਦੇ ਹਨ ਪਰ ਯਹੋਵਾਹ ਉਨ੍ਹਾਂ ਦੇ ਦਿਲਾਂ ਅੰਦਰ ਝਾਤ ਪਾਉਂਦਾ ਹੈ। ਅਲੀਆਬ ਸਹੀ ਮਨੁੱਖ ਨਹੀਂ ਹੈ।"

8ਤਦ ਯੱਸੀ ਨੇ ਆਪਣੇ ਦੂਜੇ ਪੁੱਤਰ ਨੂੰ ਬੁਲਾਇਆ ਜਿਸਦਾ ਨਾਉਂ ਅਬੀਨਾਦਾਬ। ਫਿਰ ਅਬੀਨਾਦਾਬ ਨੂੰ ਯੱਸੀ ਨੇ ਸਮੂਏਲ ਦੇ ਅੱਗੇ ਕੀਤਾ ਤਾਂ ਸਮੂਏਲ ਨੇ ਕਿਹਾ, "ਨਹੀਂ, ਇਸ ਨੂੰ ਵੀ ਯਹੋਵਾਹ ਨੇ ਨਹੀਂ ਚੁਣਿਆ।"

9ਤੱਦ ਯੱਸੀ ਨੇ ਸ਼ੰਮਾਹ ਨੂੰ ਅੱਗੇ ਕੀਤਾ ਪਰ ਸਮੂਏਲ ਬੋਲਿਆ, "ਨਹੀਂ, ਯਹੋਵਾਹ ਨੇ ਇਸ ਆਦਮੀ ਨੂੰ ਵੀ ਨਹੀਂ ਚੁਣਿਆ।"

10ਯੱਸੀ ਨੇ ਆਪਣੇ ਸੱਤ ਪੁੱਤਰ ਸਮੂਏਲ ਨੂੰ ਵਿਖਾਏ ਪਰ ਉਸਨੇ ਯੱਸੀ ਨੂੰ ਕਿਹਾ, "ਯਹੋਵਾਹ ਨੇ ਇਨ੍ਹਾਂ ਵਿੱਚੋਂ ਕਿਸੇ ਨੂੰ ਵੀ ਨਹੀਂ ਚੁਣਿਆ।"

11ਤੱਦ ਸਮੂਏਲ ਨੇ ਯੱਸੀ ਨੂੰ ਕਿਹਾ, "ਕੀ ਇਹੀ ਤੇਰੇ ਪੁੱਤਰ ਸਨ?"

ਯੱਸੀ ਨੇ ਆਖਿਆ, "ਨਹੀਂ! ਮੇਰਾ ਇੱਕ ਹੋਰ ਪੁੱਤਰ ਵੀ ਹੈ ਜੋ ਇਨ੍ਹਾਂ ਸਭਨਾਂ ਤੋਂ ਛੋਟਾ ਹੈ, ਪਰ ਉਹ ਇਸ ਵਖਤ ਇੱਜੜ ਨੂੰ ਅਜੇ ਚਰਾਉਂਦਾ ਹੈ।"

ਸਮੂਏਲ ਨੇ ਕਿਹਾ, "ਉਸ ਨੂੰ ਵੀ ਬੁਲਾ ਉਸ ਨੂੰ ਇੱਥੇ ਲੈਕੇ ਆ। ਅਸੀਂ ਉਸ ਵਖਤ ਤੱਕ ਭੋਜਨ ਨਹੀਂ ਛਕਾਂਗੇ ਜਦ ਤੀਕ ਉਹ ਇੱਥੇ ਨਹੀਂ ਆਉਂਦਾ।"

12ਯੱਸੀ ਨੇ ਕਿਸੇ ਨੂੰ ਆਪਣੇ ਸਭ ਤੋਂ ਛੋਟੇ ਪੁੱਤਰ ਨੂੰ ਇੱਥੇ ਬੁਲਾਉਣ ਲਈ ਭੇਜਿਆ। ਇਹ ਉਸਦਾ ਪੁੱਤਰ ਦੇਖਣ ਵਿੱਚ ਸੋਹਣਾ ਲਾਲ ਰੰਗ ਅਤੇ ਸੁੰਦਰ ਦਿਖ ਵਾਲਾ ਨੌਜੁਆਨ ਸੀ।

ਯਹੋਵਾਹ ਨੇ ਸਮੂਏਲ ਨੂੰ ਕਿਹਾ, "ਉੱਠ ਅਤੇ ਇਸਦਾ ਮਸਹ ਕਰ। ਇਹੀ ਹੈ ਉਹ।"

13ਸਮੂਏਲ ਨੇ ਉਹ ਸਿੰਗ ਜਿਸ ਵਿੱਚ ਤੇਲ ਭਰਿਆ ਹੋਇਆ ਸੀ ਚੁੱਕਿਆ ਅਤੇ ਯੱਸੀ ਦੇ ਸਭ ਤੋਂ ਛੋਟੇ ਪੁੱਤਰ ਨੂੰ ਉਸਦੇ ਸਾਰੇ ਭਰਾਵਾਂ ਦੇ ਸਾਮ੍ਹਣੇ ਉਸਦੇ ਸਿਰ ਵਿੱਚ ਉਹ ਤੇਲ ਤੋੜ ਕੇ ਉਸਦਾ ਮਸਹ ਕੀਤਾ। ਉਸ ਦਿਨ ਤੋਂ ਯਹੋਵਾਹ ਦਾ ਆਤਮਾ ਸਦਾ ਬੜੀ ਜ਼ੋਰ ਦੀ ਦਾਊਦ ਉੱਪਰ ਆਉਂਦਾ ਰਿਹਾ। ਉਸ ਤੋਂ ਬਾਅਦ ਸਮੂਏਲ ਰਾਮਾਹ ਨੂੰ ਵਿਦਾ ਹੋਇਆ।

### ਇੱਕ ਬੁਰਾ ਆਤਮਾ ਸ਼ਾਊਲ ਨੂੰ ਸਤਾਉਂਦਾ ਰਿਹਾ

14ਯਹੋਵਾਹ ਦੇ ਆਤਮੇ ਨੇ ਸ਼ਾਊਲ ਨੂੰ ਤਿਆਗ ਦਿੱਤਾ ਅਤੇ ਫ਼ਿਰ ਉਸਨੇ ਇੱਕ ਬੁਰਾ ਆਤਮਾ ਸ਼ਾਊਲ ਅੰਦਰ ਦਾਖਲ ਕਰ ਦਿੱਤਾ। ਇਸਨੇ ਸ਼ਾਊਲ ਨੂੰ ਬਹੁਤ ਕਸ਼ਟ ਦਿੱਤੇ। 15ਸ਼ਾਊਲ ਦੇ
ਨੌਕਰਾਂ ਨੇ ਉਸਨੂੰ ਕਿਹਾ, "ਪਰਮੇਸ਼ੁਰ ਵੱਲੋਂ ਇੱਕ ਭੈੜਾ ਆਤਮਾ ਤੈਨੂੰ ਸਤਾਅ ਰਿਹਾ ਹੈ।" 16ਸਾਨੂੰ ਆਗਿਆ ਦੇ ਕਿ ਅਸੀਂ ਇੱਕ
ਅਜਿਹਾ ਮਨੁੱਖ ਲੱਭ ਕੇ ਲਿਆਈਏ ਜਿਹੜਾ ਬਰਬਤ ਵਜਾਉਣ ਵਿੱਚ ਹੁਸ਼ਿਆਰ ਹੋਵੇ ਤਾਂ ਫ਼ਿਰ ਅਜਿਹਾ ਹੋਵੇਗਾ ਕਿ ਜਿਸ ਵਖਤ ਪਰਮੇਸ਼ੁਰ ਵੱਲੋਂ ਇਹ ਦੁਸ਼ਟ ਆਤਮਾ ਤੇਰੇ ਉੱਪਰ ਚੜ੍ਹੇ ਤਾਂ ਉਹ ਬਰਬਤ ਆਪਣੇ ਹੱਥ ਨਾਲ ਵਜਾਵੇਗਾ ਤਾਂ ਤੂੰ ਚੰਗਾ ਹੋ ਜਾਵੇਂਗਾ।"

17ਤਾਂ ਸ਼ਾਊਲ ਨੇ ਆਪਣੇ ਸੇਵਕਾਂ ਨੂੰ ਆਖਿਆ, "ਜਾਓ ਤੇ ਅਜਿਹਾ ਸਾਜ਼ਿੰਦਾ ਲੱਭੋ ਜਿਹੜਾ ਅਜਿਹਾ ਹੁਸ਼ਿਆਰ ਹੋਵੇ ਧੁਨ ਵਜਾਉਣ ਵਿੱਚ ਉਸਨੂੰ ਮੇਰੇ ਕੋਲ ਲੈਕੇ ਆਵੋ।"

18ਉਨ੍ਹਾਂ ਵਿੱਚੋਂ ਇੱਕ ਸੇਵਕ ਨੇ ਕਿਹਾ, "ਬੈਤਲਹਮ ਵਿੱਚ ਇੱਕ ਮਨੁੱਖ ਹੈ ਜਿਸਦਾ ਨਾਉਂ ਯੱਸੀ ਹੈ। ਮੈਂ ਉਸਦੇ ਪੁੱਤਰ ਨੂੰ ਵੇਖਿਆ ਹੋਇਆ ਹੈ। ਉਹ ਬਰਬਤ ਵਜਾਉਣੀ ਜਾਣਦਾ ਹੈ। ਉਹ ਇੱਕ ਬਹਾਦੁਰ ਆਦਮੀ ਅਤੇ ਵੀਰ ਯੋਧਾ ਵੀ ਹੈ। ਉਹ ਸੋਹਣਾ ਅਤੇ ਸਨੱਖਾ ਵੀ ਹੈ ਅਤੇ ਯਹੋਵਾਹ ਵੀ ਉਸਦੇ ਵੱਲ ਹੈ।

19ਤਾਂ ਸ਼ਾਊਲ ਨੇ ਯੱਸੀ ਵੱਲ ਆਪਣੇ ਹਰਕਾਰੇ ਭੇਜੇ। ਉਹ੍ਹਾਂ ਨੇ ਯੱਸੀ ਨੂੰ ਕਿਹਾ, "ਤੇਰਾ ਦਾਊਦ ਨਾਂ ਦਾ ਜੋ ਪੁੱਤਰ ਹੈ, ਜੋ ਇੱਜੜ ਚਰਾਉਂਦਾ ਹੈ ਉਸਨੂੰ ਮੇਰੇ ਨਾਲ ਭੇਜ।"

20ਉਪਰੰਤ ਯੱਸੀ ਨੇ ਇੱਕ ਖੋਤਾ ਜਿਸ ਉੱਪਰ ਰੋਟੀਆਂ ਲੱਦੀਆਂ ਸਨ, ਇੱਕ ਮੈਅ ਦੀ ਬੋਤਲ ਅਤੇ ਇੱਕ ਪਠੋਰਾ ਲੈਕੇ ਆਪਣੇ ਪੁੱਤਰ ਦਾਊਦ ਦੇ ਹੱਥੀਂ ਸ਼ਾਊਲ ਕੋਲ ਭੇਜਿਆ। 21ਇੰਝ ਦਾਊਦ
ਸ਼ਾਊਲ ਕੋਲ ਜਾਕੇ ਉਸਦੇ ਸਾਮ੍ਹਣੇ ਖੜਾ ਹੋਇਆ। ਸ਼ਾਊਲ ਨੇ ਦਾਊਦ ਨੂੰ ਬਹੁਤ ਪਿਆਰ ਕੀਤਾ। ਦਾਊਦ ਉਸਦਾ ਸਹਾਇਕ ਬਣਿਆ ਜੋ ਉਸਦੇ ਸ਼ਸਤਰ ਚੁੱਕਦਾ ਸੀ। 22ਸ਼ਾਊਲ ਨੇ ਯੱਸੀ ਨੂੰ
ਇੱਕ ਸੁਨਿਹਾ ਭੇਜਿਆ, "ਤੂੰ ਦਾਊਦ ਨੂੰ ਮੇਰੇ ਕੋਲ ਮੇਰੀ ਸੇਵਾ ਲਈ ਛੱਡ ਦੇ। ਮੈਨੂੰ ਉਹ ਬੜਾ ਚੰਗਾ ਲੱਗਾ ਹੈ।"

23ਤਾਂ ਇਉਂ ਹੋਇਆ ਕਿ ਜਿਸ ਵੇਲੇ ਵੀ ਦੁਸ਼ਟ ਆਤਮਾ ਪਰਮੇਸ਼ੁਰ ਵੱਲੋਂ ਸ਼ਾਊਲ ਉੱਪਰ ਚੜ੍ਹਦਾ ਤਾਂ ਦਾਊਦ ਬਰਬਤ ਸਾਜ਼ ਲੈਕੇ ਆਪਣੇ ਹੱਥ ਨਾਲ ਵਜਾਉਂਦਾ ਸੀ ਅਤੇ ਫ਼ਿਰ ਸ਼ਾਊਲ ਨੂੰ ਤਾਜ਼ਗੀ ਆਉਂਦੀ ਸੀ ਅਤੇ ਉਹ ਠੀਕ ਹੋ ਜਾਂਦਾ ਸੀ ਅਤੇ ਦੁਸ਼ਟ ਆਤਮਾ ਉਸਤੋਂ ਹਟ ਜਾਂਦਾ ਸੀ।

### ਗੋਲਿਆਥ ਦਾ ਇਸਰਾਏਲ ਨੂੰ ਵੰਗਾਰਨਾ

17 ਹੁਣ ਫ਼ਲਿਸਤੀਆਂ ਨੇ ਲੜਾਈ ਲਈ ਆਪਣੀ ਸੈਨਾ ਨੂੰ ਇਕੱਠਾ ਕਰਨਾ ਸ਼ੁਰੂ ਕੀਤਾ ਅਤੇ ਯਹੂਦਾਹ ਦੇ ਸ਼ਹਿਰ ਸੋਕੋਹ ਵਿੱਚ ਇਕੱਠੇ ਹੋਏ। ਉਨ੍ਹਾਂ ਨੇ ਸੋਕੋਹ ਅਤੇ ਅਜ਼ੇਕਾਹ ਦੇ ਵਿਚਕਾਰ ਅਫ਼ਸਦੰਮੀਮ ਵਿੱਚ ਡੇਰੇ ਲਾਏ।

2ਸ਼ਾਊਲ ਅਤੇ ਇਸਰਾਏਲੀ ਸੈਨਾ ਵੀ ਇਕੱਠੀ ਹੋ ਗਈ। ਉਨ੍ਹਾਂ ਦਾ ਡੇਰਾ ਏਲਾਹ ਦੀ ਵਾਦੀ ਵਿੱਚ ਲੱਗਾ। ਸ਼ਾਊਲ ਦੇ ਸਿਪਾਹੀ ਫ਼ਲਿਸਤੀਆਂ ਦੇ ਵਿਰੁੱਧ ਪਾਲਾਂ ਬੰਨ੍ਹਕੇ ਲੜਨ ਲਈ ਤਿਆਰ ਬਰ ਤਿਆਰ ਸਨ। 3ਇੱਕ ਪਾਸੇ ਦੇ ਪਹਾੜ ਤੇ ਫ਼ਲਿਸਤੀ ਖੜੋਤੇ ਸਨ

ਅਤੇ ਦੂਜੇ ਪਾਸੇ ਇਸਰਾਏਲੀ ਅਤੇ ਉਨ੍ਹਾਂ ਦੇ ਵਿਚਕਾਰ ਖੜ੍ਹੀ ਸੀ
ਇਹ ਵਾਦੀ।
4ਫ਼ਲਿਸਤੀਆਂ ਕੋਲ ਇੱਕ ਸੂਰਮਾ ਸਿਪਾਹੀ ਸੀ ਜਿਸਦਾ ਨਾਉਂ
ਸੀ ਗੋਲਿਆਥ ਜੋ ਕਿ ਗਾਥੀ ਸੀ। ਗੋਲਿਆਥ ਕਰੀਬ 9 ਫ਼ੁੱਟ ਲੰਬਾ
ਸੀ। ਗੋਲਿਆਥ ਫ਼ਲਿਸਤੀ ਡੇਰੇ ਵਿੱਚੋਂ ਬਾਹਰ ਨਿਕਲਿਆ।
5ਉਸਨੇ ਆਪਣੇ ਸਿਰ ਤੇ ਪਿੱਤਲ ਦਾ ਟੋਪ ਪਾਇਆ ਹੋਇਆ ਸੀ।
ਉਸਨੇ ਇੱਕ ਅਜਿਹਾ ਕਵਚ ਆਪਣੇ ਉੱਪਰ ਪਾਇਆ ਹੋਇਆ
ਸੀ ਜਿਵੇਂ ਉਹ ਮੱਛੀ ਦੇ ਤਿੱਖੇ ਕੁੰਡਿਆਂ ਦਾ ਬਣਿਆ ਹੋਵੇ। ਇਹ
ਕਵਚ ਭਾਰ ਵਿੱਚ 125 ਪੌਂਡ ਪਿੱਤਲ ਦਾ ਬਣਿਆ ਹੋਇਆ ਸੀ।
6ਗੋਲਿਆਥ ਨੇ ਦੋਨਾਂ ਲੱਤਾਂ ਉੱਪਰ ਵੀ ਪਿੱਤਲ ਦੇ ਕਵਚ ਪਾਏ
ਹੋਏ ਸਨ ਅਤੇ ਉਸਦੇ ਦੋਨਾਂ ਮੋਢਿਆਂ ਵਿਚਕਾਰ ਪਿੱਤਲ ਦੀ
ਬਰਛੀ ਸੀ।
7ਉਸਦੇ ਬਰਛੇ ਦਾ ਡੰਡਾ ਜੁਲਾਹੇ ਦੀ ਤੁਰ ਵਰਗਾ ਸੀ ਅਤੇ
ਉਸਦੇ ਬਰਛੇ ਦਾ ਫਲ 15 ਪੌਂਡ ਸੇਰ ਲੋਹੇ ਦੀ ਸੀ ਅਤੇ ਉਸਦੇ
ਅੱਗੇ ਇੱਕ ਮਨੁੱਖ ਢਾਲ ਚੁੱਕ ਕੇ ਤੁਰਦਾ ਸੀ।
8ਹਰ ਰੋਜ਼ ਗੋਲਿਆਥ ਬਾਹਰ ਨਿਕਲਦਾ ਅਤੇ ਇਸਰਾਏਲੀ
ਸਿਪਾਹੀਆਂ ਨੂੰ ਜ਼ੋਰ ਦੀ ਲਲਕਾਰਦਾ ਅਤੇ ਆਖਦਾ, "ਤੁਸੀਂ ਲੜਾਈ
ਲਈ ਕਿਸ ਲਈ ਪਾਲ ਬੰਨ੍ਹੀ ਹੋਈ ਹੈ? ਤੁਸੀਂ ਸ਼ਾਊਲ ਦੇ ਸੇਵਕ
ਹੋ। ਮੈਂ ਵੀ ਫ਼ਲਿਸਤੀ ਹਾਂ। ਤੁਸੀਂ ਆਪਣੇ ਵਿੱਚੋਂ ਇੱਕ ਆਦਮੀ
ਚੁਣੋ ਅਤੇ ਉਸਨੂੰ ਮੇਰੇ ਵੱਲ ਲੜਨ ਲਈ ਭੇਜੋ। 9ਜੇਕਰ ਉਹ
ਆਦਮੀ ਮੈਨੂੰ ਮਾਰ ਦੇਵੇ ਤਾਂ ਅਸੀਂ ਫ਼ਲਿਸਤੀ ਤੁਹਾਡੇ ਸੇਵਕ ਹੋ
ਜਾਵਾਂਗੇ। ਪਰ ਜੇ ਮੈਂ ਤੁਹਾਡਾ ਆਦਮੀ ਮਾਰ ਦਿੱਤਾ ਤਾਂ ਮੈਂ ਜੇਤੂ
ਹੋ ਜਾਵਾਂਗਾ ਅਤੇ ਤੁਸੀਂ ਸਾਡੇ ਗੁਲਾਮ। ਫ਼ਿਰ ਤੁਹਾਨੂੰ ਸਾਡੀ ਟਹਿਲ
ਸੇਵਾ ਕਰਨੀ ਪਵੇਗੀ।"
10ਫ਼ੇਰ ਫ਼ਲਿਸਤੀ ਨੇ ਇਹ ਵੀ ਕਿਹਾ, "ਅੱਜ ਮੈਂ ਇਸਰਾਏਲ
ਦੇ ਦਲਾਂ ਨੂੰ ਸ਼ਰਮਿੰਦਾ ਕਰਦਾ ਹਾਂ। ਮੈਂ ਇਹ ਆਖਣ ਦੀ ਜੁਰੱਅਤ
ਰੱਖਦਾ ਹਾਂ ਤੇ ਤੁਹਾਨੂੰ ਆਖਦਾ ਹਾਂ ਕਿ ਤੁਸੀਂ ਆਪਣੇ ਕਿਸੇ ਵੀ
ਆਦਮੀ ਨੂੰ ਮੇਰੇ ਵੱਲ ਭੇਜੋ ਜੋ ਮੇਰੇ ਨਾਲ ਯੁੱਧ ਕਰੇ।"
11ਸ਼ਾਊਲ ਅਤੇ ਇਸਰਾਏਲੀ ਲੋਕਾਂ ਨੇ ਉਹ ਸਭ ਸੁਣਿਆ ਜੋ
ਗੋਲਿਆਥ ਬੋਲਿਆ ਤਾਂ ਉਹ ਬੜੇ ਡਰ ਗਏ।

### ਦਾਊਦ ਦਾ ਜੰਗ ਦੇ ਮੈਦਾਨ 'ਚ ਉੱਤਰਨਾ

12ਦਾਊਦ ਯੱਸੀ ਦਾ ਪੁੱਤਰ ਸੀ ਅਤੇ ਯੱਸੀ ਬੈਤਲਹਮ ਯਹੂਦਾਹ
ਦੇ ਅਫ਼ਰਾਥੀ ਪਰਿਵਾਰ ਦਾ ਮਨੁੱਖ ਸੀ। ਯੱਸੀ ਦੇ ਅੱਠ ਪੁੱਤਰ
ਸਨ। ਯੱਸੀ ਸ਼ਾਊਲ ਦੇ ਜ਼ਮਾਨੇ ਵਿੱਚ ਆਪ ਬੁੱਢਾ ਹੋ ਚੁੱਕਾ ਸੀ।
13ਯੱਸੀ ਦੇ ਤਿੰਨ ਵੱਡੇ ਪੁੱਤਰ ਸ਼ਾਊਲ ਨਾਲ ਜੰਗ ਵਿੱਚ ਗਏ।
ਉਸਦਾ ਪਲੇਠਾ ਪੁੱਤਰ ਅਲੀਆਬ ਦੂਜਾ ਅਬੀਨਾਦਾਬ ਅਤੇ ਤੀਜਾ
ਸ਼ੰਮਾਹ ਸੀ। 14ਦਾਊਦ ਯੱਸੀ ਦਾ ਸਭ ਤੋਂ ਛੋਟਾ ਅੱਠਵਾਂ ਪੁੱਤਰ
ਸੀ। ਤਿੰਨ ਵੱਡੇ ਪੁੱਤਰ ਸ਼ਾਊਲ ਦੀ ਸੈਨਾ ਵਿੱਚ ਭਰਤੀ ਸਨ।
15ਪਰ ਦਾਊਦ ਸ਼ਾਊਲ ਕੋਲੋਂ ਵੱਖਰਾ ਹੋਕੇ ਸਮੇਂ ਤੇ ਆਪਣੇ ਪਿਉ
ਦੇ ਇੱਜੜ ਨੂੰ ਬੈਤਲਹਮ ਵਿੱਚ ਚਰਾਉਣ ਲਈ ਗਿਆ।
16ਉਹ ਫ਼ਲਿਸਤੀ (ਗੋਲਿਆਥ) ਰੋਜ਼ ਸਵੇਰੇ-ਸ਼ਾਮ ਇਸਰਾਏਲੀ
ਸੈਨਾ ਦੇ ਸਾਮ੍ਹਣੇ ਆ ਖੜ੍ਹਾ ਹੁੰਦਾ। ਇਉਂ ਉਹ 40 ਦਿਨ ਤੱਕ
ਇਸਰਾਏਲੀਆਂ ਦਾ ਰੋਜ਼ ਮਖੌਲ ਉਡਾਉਂਦਾ ਰਿਹਾ।
17ਇੱਕ ਦਿਨ ਯੱਸੀ ਨੇ ਆਪਣੇ ਪੁੱਤਰ ਦਾਊਦ ਨੂੰ ਕਿਹਾ,
"ਇਹ ਭੁੱਜੇ ਹੋਏ ਦਾਣਿਆਂ ਦਾ ਟੋਕਰਾ ਅਤੇ ਦਸ ਰੋਟੀਆਂ ਆਪਣੇ
ਭਰਾਵਾਂ ਲਈ ਡੇਰੇ ਤੇ ਲੈ ਜਾ। 18ਅਤੇ ਇਹ 10 ਚੱਕੀਆਂ ਪਨੀਰ
ਦੀਆਂ ਉਨ੍ਹਾਂ ਦੇ ਕਮਾਂਡਰ ਲਈ ਲੈ ਜਾ, ਜੋ ਤੇਰੇ ਭਰਾਵਾਂ ਦੇ
1,000 ਮਨੁੱਖਾਂ ਉੱਪਰ ਹੁਕਮ ਕਰਦਾ ਹੈ। ਅਤੇ ਇਹ ਵੀ ਵੇਖ ਕਿ
ਤੇਰੇ ਭਰਾ ਉੱਥੇ ਕਿਵੇਂ ਹਨ, ਕੀ ਕਰ ਰਹੇ ਹਨ, ਅਤੇ ਉਨ੍ਹਾਂ ਦੀ
ਕੁਝ ਨਿਸ਼ਾਨੀ ਲੈ ਆ। 19ਉਸ ਵਖਤ ਸ਼ਾਊਲ ਅਤੇ ਉਹ ਅਤੇ
ਇਸਰਾਏਲ ਦੇ ਸਭ ਲੋਕ ਏਲਾਹ ਦੀ ਵਾਦੀ ਵਿੱਚ ਫ਼ਲਿਸਤੀਆਂ
ਨਾਲ ਲੜਦੇ ਪਏ ਸਨ।"
20ਸਵੇਰ-ਸਾਰ ਹੀ ਦਾਊਦ ਨੇ ਉੱਠ ਕੇ ਭੇਡਾਂ ਨੂੰ ਰਾਖੇ ਦੇ ਕੋਲ
ਛੱਡਿਆ ਅਤੇ ਜਿਵੇਂ ਯੱਸੀ ਨੇ ਉਸਨੂੰ ਆਖਿਆ ਸੀ ਉਹ ਵਸਤਾਂ
ਲੈਕੇ ਤੁਰ ਪਿਆ। ਦਾਊਦ ਨੇ ਉਹ ਛਕੜਾ ਗੱਡੀ ਡੇਰੇ ਅੱਗੇ
ਲਾਈ। ਉਸ ਵਖਤ ਸਿਪਾਹੀ ਆਪਣੀਆਂ ਪਾਲਾਂ ਬਨਾਉਣ ਦੇ
ਆਹਰ ਵਿੱਚ ਰੁਝੇ ਸਨ ਅਤੇ ਉਹ ਆਪਣੇ ਮੋਰਚੇ ਵਿੱਚ ਲਲਕਾਰਾਂ
ਮਾਰ ਰਹੇ ਸਨ, ਜਦੋਂ ਦਾਊਦ ਉੱਥੇ ਪਹੁੰਚਿਆ। 21ਦੋਨੋਂ ਪਾਸੇ
ਇਸਰਾਏਲੀ ਅਤੇ ਫ਼ਲਿਸਤੀ ਪਾਲਾਂ ਬੰਨ੍ਹਕੇ ਲੜਾਈ ਲਈ ਤਿਆਰ
ਸਨ।
22ਦਾਊਦ ਨੇ ਉਹ ਸਾਰੀਆਂ ਵਸਤਾਂ ਉਸ ਆਦਮੀ ਨੂੰ ਸੌਂਪੀਆਂ
ਜੋ ਖਾਣ-ਪੀਣ ਦੇ ਸਮਾਨ ਦਾ ਪਾਹਰੂ ਸੀ ਅਤੇ ਆਪ ਉਹ ਉੱਥੇ
ਗਿਆ ਜਿੱਥੇ ਇਸਰਾਏਲੀ ਸਿਪਾਹੀ ਤੈਨਾਤ ਸਨ। ਦਾਊਦ ਨੇ
ਉਨ੍ਹਾਂ ਨੂੰ ਆਪਣੇ ਭਰਾਵਾਂ ਬਾਰੇ ਪੁੱਛਿਆ। 23ਫ਼ਿਰ ਦਾਊਦ ਨੇ
ਆਪਣੇ ਭਰਾਵਾਂ ਨਾਲ ਗੱਲ ਬਾਤ ਕਰਨੀ ਸ਼ੁਰੂ ਕੀਤੀ। ਅਜੇ ਉਹ
ਸੁਰਤ ਹੀ ਪੁਛਦਾ ਸੀ ਤੱਦ ਗੋਲਿਆਥ ਉਹ ਬਲਵਾਨ ਫ਼ਲਿਸਤੀ
ਗਾਥੀ ਪਾਲਾਂ ਵਿੱਚੋਂ ਦੀ ਨਿਕਲਿਆ ਅਤੇ ਉਸ ਰੋਜ਼ ਵਾਂਗ ਫ਼ੇਰ
ਗੱਲਾਂ ਕੀਤੀਆਂ ਤੇ ਲਲਕਾਰਿਆ ਜੋ ਦਾਊਦ ਨੇ ਵੀ ਸੁਣਿਆ।
24ਇਸਰਾਏਲ ਦੇ ਸਾਰੇ ਮਨੁੱਖ ਗੋਲਿਆਥ ਕੋਲੋਂ ਡਰ ਕੇ ਭੱਜ
ਗਏ। 25ਉਨ੍ਹਾਂ ਵਿੱਚੋਂ ਇੱਕ ਇਸਰਾਏਲੀ ਮਨੁੱਖ ਨੇ ਕਿਹਾ, "ਤੁਸੀਂ
ਇਸ ਮਨੁੱਖ ਵੱਲ ਵੇਖਿਆ ਹੈ ਜੋ ਹੁਣ ਨਿਕਲਿਆ ਹੈ। ਉਸ ਵੱਲ
ਵੇਖੋ ਜ਼ਰਾ। ਸੱਚਮੁੱਚ ਇਹ ਤਾਂ ਇਸਰਾਏਲ ਨੂੰ ਸ਼ਰਮਿੰਦਾ ਕਰਨ
ਹੀ ਆਇਆ ਹੈ ਅਤੇ ਇਉਂ ਹੋਵੇਗਾ ਕਿ ਜਿਹੜਾ ਉਸਨੂੰ ਮਾਰੇਗਾ
ਤਾਂ ਸ਼ਾਊਲ ਪਾਤਸ਼ਾਹ ਉਸਨੂੰ ਮਾਲ ਨਾਲ ਧਨਵਾਨ ਕਰੇਗਾ।
ਅਤੇ ਸ਼ਾਊਲ ਆਪਣੀ ਧੀ ਦਾ ਵਿਆਹ ਉਸ ਆਦਮੀ ਨਾਲ ਕਰੇਗਾ
ਜੋ ਇਸ ਗੋਲਿਆਥ ਨੂੰ ਮਾਰ ਸੁੱਟੇਗਾ। ਅਤੇ ਉਸਦੇ ਪਿਉ ਦੇ
ਟੱਬਰ ਨੂੰ ਇਸਰਾਏਲ ਦੇ ਵਿੱਚ ਆਜ਼ਾਦ ਕਰੇਗਾ।*"
26ਦਾਊਦ ਨੇ ਆਪਣੇ ਕੋਲ ਖਲੋਤੇ ਆਦਮੀਆਂ ਨੂੰ ਪੁੱਛਿਆ,
"ਉਸਨੇ ਕੀ ਆਖਿਆ?" ਇਸ ਫ਼ਲਿਸਤੀ ਨੂੰ ਮਾਰਨ ਅਤੇ
ਇਸਰਾਏਲ ਤੋਂ ਇਹ ਬੇਇੱਜਤੀ ਹਟਾਉਣ ਦਾ ਕੀ ਇਨਾਮ ਹੈ?
ਆਖਿਰ ਇਹ ਗੋਲਿਆਥ ਹੈ ਕੌਣ? ਉਹ ਸਿਰਫ ਇੱਕ ਵਿਦੇਸ਼ੀ ਹੈ
ਅਤੇ ਸਿਰਫ਼ ਇੱਕ ਫ਼ਲਿਸਤੀ ਹੀ ਹੈ। ਉਹ ਇਹ ਕਿਉਂ ਸੋਚਦਾ
ਕਿ ਉਹ ਪਰਮੇਸ਼ੁਰ ਦੀ ਸੈਨਾ ਨੂੰ ਲਲਕਾਰ ਸਕਦਾ ਹੈ।"
27ਤਾਂ ਇਸਰਾਏਲੀ ਨੇ ਦਾਊਦ ਨੂੰ ਦੱਸਿਆ ਕਿ ਜੋ ਇਹ
ਫ਼ਲਿਸਤੀ ਨੂੰ ਮਾਰੇ ਉਸਨੂੰ ਇਨਾਮ ਮਿਲੇਗਾ। 28ਉਸ ਵੇਲੇ ਦਾਊਦ

**ਆਜ਼ਾਦ ਕਰੇਗਾ** ਸੰਭਾਵਤਾ ਇਸਦਾ ਅਰਥ ਕਰ ਤੋਂ ਮੁਕਤ ਕਰਨਾ ਅਤੇ
ਰਾਜੇ ਲਈ ਸਖ਼ਤ ਮਜਦੂਰੀ ਕਰਨ ਤੋਂ ਮੁਕਤ ਕਰਨਾ ਹੋ ਸਕਦਾ।

ਦੇ ਵੱਡੇ ਭਰਾ ਅਲੀਆਬ ਨੇ ਦਾਊਦ ਨੂੰ ਸੈਨਾ ਦੇ ਲੋਕਾਂ ਨਾਲ
ਗੱਲਾਂ ਕਰਦੇ ਸੁਣ ਲਿਆ ਤਾਂ ਉਸਨੂੰ ਦਾਊਦ ਤੇ ਬੜਾ ਕਰੋਧ
ਆਇਆ ਅਤੇ ਉਸਨੇ ਦਾਊਦ ਨੂੰ ਕਿਹਾ, “ਤੂੰ ਇੱਥੇ ਕਿਉਂ ਆਇਆ
ਹੈਂ? ਤੂੰ ਉੱਥੇ ਉਜਾੜ ਵਿੱਚ ਇੱਜੜ ਨੂੰ ਭਲਾ ਕਿਸ ਦੇ ਸਹਾਰੇ
ਛੱਡ ਕੇ ਆਇਆ ਹੈਂ? ਮੈਂ ਜਾਣਦਾ ਹਾਂ ਕਿ ਤੂੰ ਇੱਥੇ ਕਿਸ ਲਈ
ਆਇਆ ਹੈਂ? ਕਿਉਂ ਕਿ ਜੋ ਕੰਮ ਤੈਨੂੰ ਕਰਨ ਵਾਸਤੇ ਕਿਹਾ
ਗਿਆ ਤੂੰ ਉਹ ਨਹੀਂ ਕਰਨਾ ਚਾਹੁੰਦਾ। ਮੈਂ ਸਭ ਜਾਣਦਾ ਹਾਂ ਕਿ
ਤੂੰ ਆਪਣੇ ਕੰਮ ਤੋਂ ਜੀਅ ਚੁਰਾਉਂਦਾ ਇੱਥੇ ਲੜਾਈ ਵੇਖਣ ਆ
ਗਿਆ ਹੈਂ।”

**29**ਦਾਊਦ ਨੇ ਕਿਹਾ, “ਤਾਂ ਹੁਣ ਦੱਸ ਮੈਂ ਕੀ ਕਰਾਂ? ਮੈਂ ਇਸ
ਵਿੱਚ ਕੁਝ ਗਲਤੀ ਨਹੀਂ ਕੀਤੀ? ਮੈਂ ਤਾਂ ਕੇਵਲ ਗੱਲਾਂ ਕਰ ਰਿਹਾ
ਸੀ।” **30**ਦਾਊਦ ਕੁਝ ਹੋਰ ਲੋਕਾਂ ਵੱਲ ਮੁੜਿਆ ਅਤੇ ਉਨ੍ਹਾਂ ਨੂੰ ਵੀ
ਇਹੀ ਸਵਾਲ ਪੁੱਛਿਆ ਤਾਂ ਉਨ੍ਹਾਂ ਨੇ ਵੀ ਉਸਨੂੰ ਪਹਿਲਾਂ ਵਰਗਾ
ਹੀ ਜਵਾਬ ਦਿੱਤਾ।

**31**ਕੁਝ ਆਦਮੀਆਂ ਨੇ ਦਾਊਦ ਨੂੰ ਗੱਲਾਂ ਕਰਦਿਆਂ ਸੁਣਿਆ
ਤਾਂ ਉਹ ਦਾਊਦ ਨੂੰ ਸ਼ਾਊਲ ਕੋਲ ਲੈ ਗਏ ਅਤੇ ਉਸਨੂੰ ਜਾਕੇ
ਦੱਸਿਆ ਕਿ ਦਾਊਦ ਕੀ ਆਖਦਾ ਸੀ। **32**ਤਾਂ ਦਾਊਦ ਨੇ ਸ਼ਾਊਲ
ਨੂੰ ਆਖਿਆ, “ਉਸ ਗੋਲਿਆਥ ਕਰਕੇ ਕਿਸੇ ਮਨੁੱਖ ਨੂੰ ਘਬਰਾਉਣਾ
ਨਹੀਂ ਚਾਹੀਦਾ। ਮੈਂ ਤੁਹਾਡਾ ਸੇਵਕ ਹਾਂ ਸੋ ਮੈਂ ਇਸ ਫ਼ਲਿਸਤੀ
ਨਾਲ ਲੜਾਂਗਾ।”

**33**ਸ਼ਾਊਲ ਨੇ ਜਵਾਬ ਦਿੱਤਾ, “ਤੂੰ ਬਾਹਰ ਜਾਕੇ ਇਸ ਫ਼ਲਿਸਤੀ
ਨਾਲ ਨਹੀਂ ਲੜ ਸਕਦਾ, ਤੂੰ ਤਾਂ ਸਿਪਾਹੀ ਵੀ ਨਹੀਂ ਅਤੇ ਇਹ
ਗੋਲਿਆਥ ਤਾਂ ਬਚਪਨ ਤੋਂ ਲੜਾਈਆਂ ਲੜਦਾ ਆ ਰਿਹਾ ਹੈ।”

**34**ਪਰ ਦਾਊਦ ਨੇ ਸ਼ਾਊਲ ਨੂੰ ਕਿਹਾ, “ਮੈਂ, ਤੁਹਾਡਾ ਸੇਵਕ
ਆਪਣੇ ਪਿਉਂ ਦੀਆਂ ਭੇਡਾਂ ਚਰਾਉਂਦਾ ਸੀ ਤਾਂ ਇੱਕ ਸ਼ੇਰ ਅਤੇ
ਰਿੱਛ ਆਇਆ ਅਤੇ ਇੱਜੜ ਵਿੱਚੋਂ ਇੱਕ ਭੇਡ ਲੈ ਗਿਆ। **35**ਮੈਂ
ਉਨ੍ਹਾਂ ਜੰਗਲੀ ਜਾਨਵਰਾਂ ਦਾ ਪਿੱਛਾ ਕੀਤਾ ਅਤੇ ਉਸਤੇ ਹਮਲਾ
ਕਰਕੇ ਉਸਦੇ ਮੂੰਹ ਵਿੱਚੋਂ ਭੇਡ ਕੱਢ ਲਿਆਇਆ। ਤਾਂ ਉਹ ਜੰਗਲੀ
ਜਾਨਵਰ ਮੇਰੇ ਤੇ ਟੁੱਟ ਪਿਆ ਪਰ ਮੈਂ ਉਸਨੂੰ ਉਸਦੇ ਮੂੰਹ ਹੇਠਾਂ
ਬਰਾਛਾਂ ਤੋਂ ਫ਼ੜ ਕੇ ਮਾਰਿਆ ਅਤੇ ਮੈਂ ਉਸਨੂੰ ਫ਼ੜ ਕੇ ਪਾੜ
ਸੁੱਟਿਆ। **36**ਮੈਂ ਇੱਕ ਸ਼ੇਰ ਅਤੇ ਇੱਕ ਰਿੱਛ ਮਾਰਿਆ ਅਤੇ ਮੈਂ
ਉਸ ਅਸੁੰਨਤੀ ਫ਼ਲਿਸਤੀ ਗੋਲਿਆਥ ਨੂੰ ਵੀ ਉਨ੍ਹਾਂ ਵਾਂਗ ਹੀ
ਮਾਰ ਮੁਕਾਵਾਂਗਾ। ਗੋਲਿਆਥ ਜ਼ਰੂਰ ਮਰੇਗਾ ਕਿਉਂ ਕਿ ਉਸਨੇ
ਜਿਉਂਦੇ ਪਰਮੇਸ਼ੁਰ ਦੀ ਸੈਨਾ ਦਾ ਮਖੌਲ ਉਡਾਇਆ ਹੈ।
**37**ਯਹੋਵਾਹ ਨੇ ਮੇਰੀ ਸ਼ੇਰ ਅਤੇ ਰਿੱਛ ਤੋਂ ਰੱਖਿਆ ਕੀਤੀ ਤਾਂ ਉਹ
ਮੇਰੀ ਇਸ ਫ਼ਲਿਸਤੀ ਤੋਂ ਵੀ ਰਖਿਆ ਕਰੇਗਾ।”

ਸ਼ਾਊਲ ਨੇ ਦਾਊਦ ਨੂੰ ਕਿਹਾ, “ਜਾ ਫ਼ੇਰ, ਯਹੋਵਾਹ ਤੇਰੇ ਨਾਲ
ਹੋਵੇ।” **38**ਤਾਂ ਸ਼ਾਊਲ ਨੇ ਆਪਣੇ ਵਸਤਰ-ਸ਼ਸਤਰ ਦਾਊਦ ਨੂੰ
ਪਹਿਨਾਏ। ਸ਼ਾਊਲ ਨੇ ਉਸਦੇ ਸਿਰ ਤੇ ਪਿੱਤਲ ਦਾ ਟੋਪ ਪੁਆਇਆ
ਅਤੇ ਉਸਦੇ ਸ਼ਰੀਰ ਤੇ ਜ਼ਰਾ-ਬਖਤਰ ਪੁਆਇਆ। **39**ਦਾਊਦ
ਨੇ ਆਪਣੀ ਤਲਵਾਰ ਜ਼ਰਾ ਬਖਤਰ ਉੱਪਰ ਬੰਨ੍ਹੀ ਅਤੇ ਚੱਲਣ
ਦਾ ਉਦਮ ਕੀਤਾ। ਦਾਊਦ ਨੇ ਸ਼ਾਊਲ ਦੇ ਬਸਤਰ-ਸ਼ਸਤਰ
ਸਜਾਏ ਪਰ ਉਹ ਇਨ੍ਹਾਂ ਭਾਰੀਆਂ ਚੀਜ਼ਾਂ ਨੂੰ ਪਾਣ ਦਾ ਆਦੀ
ਨਹੀਂ ਸੀ।

ਦਾਊਦ ਨੇ ਸ਼ਾਊਲ ਨੂੰ ਕਿਹਾ, “ਇਨ੍ਹਾਂ ਨਾਲ ਤਾਂ ਮੇਰੇ ਕੋਲੋਂ
ਨਹੀਂ ਤੁਰਿਆ ਜਾਂਦਾ ਕਿਉਂ ਜੋ ਮੈਂ ਇਨ੍ਹਾਂ ਦਾ ਆਦੀ ਨਹੀਂ ਹਾਂ।”
ਤਾਂ ਦਾਊਦ ਨੇ ਉਹ ਸਭ ਕੁਝ ਉਤਾਰ ਦਿੱਤਾ। **40**ਦਾਊਦ ਨੇ
ਆਪਣੀ ਡਾਂਗ ਹੱਥ ਵਿੱਚ ਫ਼ੜੀ ਅਤੇ ਉਸ ਨਦੀ ਕੋਲੋਂ ਪੰਜ ਚੀਕਨੇ
ਪੱਥਰ ਚੁੱਕ ਲਏ। ਉਸਨੇ ਉਹ ਪੰਜ ਮੁਲਾਇਮ ਜਿਹੇ ਪੱਥਰ ਆਪਣੇ
ਅਯਾਲੀ ਦੇ ਝੋਲੇ ਵਿੱਚ ਪਾ ਲਏ ਅਤੇ ਉਸਦੀ ਗੁਲੇਲ ਉਸਦੇ ਹੱਥ
ਵਿੱਚ ਸੀ ਅਤੇ ਉਹ ਫ਼ਲਿਸਤੀ ਗੋਲਿਆਥ ਵੱਲ ਚਲਾ ਗਿਆ।

### ਦਾਊਦ ਦਾ ਗੋਲਿਆਥ ਨੂੰ ਮਾਰ ਸੁੱਟਣਾ

**41**ਉਹ ਫ਼ਲਿਸਤੀ ਗੋਲਿਆਥ ਹੌਲੀ-ਹੌਲੀ ਚੱਲਦਾ ਦਾਊਦ ਦੇ
ਨੇੜੇ ਹੁੰਦਾ ਗਿਆ। ਗੋਲਿਆਥ ਦਾ ਸਹਾਇਕ ਹੱਥ ਵਿੱਚ ਢਾਲ
ਚੁੱਕੀ ਉਸਦੇ ਅੱਗੇ-ਅੱਗੇ ਚਲਦਾ ਆਉਂਦਾ ਸੀ। **42**ਗੋਲਿਆਥ
ਨੇ ਦਾਊਦ ਵੱਲ ਵੇਖਿਆ ਤਾਂ ਹੱਸਿਆ ਉਸਨੇ ਵੇਖਿਆ ਕਿ ਉਹ
ਸਿਰਫ਼ ਲਾਲ ਮੂੰਹ ਵਾਲਾ ਖ਼ੂਬਸੂਰਤ ਨੌਜੁਆਨ ਮੁੰਡਾ ਹੈ।
**43**ਗੋਲਿਆਥ ਨੇ ਦਾਊਦ ਨੂੰ ਪੁੱਛਿਆ, “ਇਹ ਡਾਂਗ ਕਿਸ ਵਾਸਤੇ
ਹੈ? ਕੀ ਤੂੰ ਮੈਨੂੰ ਇੱਥੋਂ ਇੱਕ ਕੁੱਤੇ ਵਾਂਗ ਭਜਾਉਣ ਲਈ ਮੇਰੇ
ਪਿੱਛੇ ਆਇਆ ਹੈਂ?” ਫ਼ੇਰ ਗੋਲਿਆਥ ਨੇ ਦਾਊਦ ਨੂੰ ਆਪਣੇ
ਫ਼ਲਿਸਤੀ ਦੇਵਤਿਆਂ ਦੇ ਨਾਵਾਂ ਤੇ ਗਾਲ੍ਹਾਂ ਕੱਢੀਆਂ। **44**ਤੱਦ ਉਸਨੇ
ਦਾਊਦ ਨੂੰ ਆਖਿਆ, “ਇੱਧਰ ਆ ਜ਼ਰਾ, ਮੈਂ ਤੇਰਾ ਸ਼ਰੀਰ
ਪਰਿੰਦਿਆਂ-ਦਰਿੰਦਿਆਂ ਨੂੰ ਪਾਵਾਂ।”

**45**ਦਾਊਦ ਨੇ ਉਸ ਫ਼ਲਿਸਤੀ ਨੂੰ ਕਿਹਾ, “ਤੂੰ ਤਾਂ ਤਲਵਾਰ,
ਢਾਲ ਅਤੇ ਬਰਛਾ ਲੈਕੇ ਮੇਰੇ ਵੱਲ ਆਉਂਦਾ ਹੈਂ। ਪਰ ਮੈਂ ਸਰਬ-
ਸ਼ਕਤੀਮਾਨ ਯਹੋਵਾਹ, ਇਸਰਾਏਲ ਦੀ ਸੈਨਾ ਦੇ ਪਰਮੇਸ਼ੁਰ ਦੇ
ਨਾਮ ਤੇ ਆ ਰਿਹਾ ਹਾਂ, ਜਿਸ ਬਾਰੇ ਤੂੰ ਮੰਦਾ ਬੋਲਿਆ ਹੈ। ਜਿਸ
ਬਾਰੇ ਤੂੰ ਇੰਨਾ ਮੰਦਾ ਆਖਿਆ ਹੈ। **46**ਅਤੇ ਅੱਜ ਹੀ ਯਹੋਵਾਹ
ਤੈਨੂੰ ਮੇਰੇ ਹੱਥ ਕਰ ਦੇਵੇਗਾ। ਮੈਂ ਤੈਨੂੰ ਮਾਰ ਸੁੱਟਾਂਗਾ। ਅੱਜ ਮੈਂ
ਤੇਰੇ ਸ਼ਰੀਰ ਦੇ ਟੋਟੇ ਕਰਕੇ ਕਾਵਾਂ ਤੇ ਕੁੱਤਿਆਂ ਨੂੰ ਪਾਵਾਂਗਾ। ਮੈਂ
ਤੇਰਾ ਸਿਰ ਵੱਢ ਸੁੱਟਾਂਗਾ ਅਤੇ ਉਸਨੂੰ ਪਰਿੰਦਿਆਂ-ਦਰਿੰਦਿਆਂ
ਅੱਗੇ ਸੁੱਟਾਂਗਾ। ਅਤੇ ਅੱਜ ਹੀ ਫ਼ਲਿਸਤੀਆਂ ਦੇ ਦਲਾਂ ਦੀਆਂ
ਲੋਥਾਂ ਪੌਣਾਂ ਦੇ ਪੰਛੀਆਂ ਤੇ ਧਰਤੀ ਦੇ ਦਰਿੰਦਿਆਂ ਨੂੰ ਦੇਵਾਂਗਾ ਤਾਂ
ਜੋ ਸਾਰੀ ਦੁਨੀਆਂ ਜਾਣ ਜਾਵੇ ਕਿ ਇਸਰਾਏਲ ਵਿੱਚ ਇੱਕ
ਪਰਮੇਸ਼ੁਰ ਹੈ। **47**ਅਤੇ ਇੱਥੇ ਹਾਜ਼ਰ ਸਾਰੇ ਲੋਕਾਂ ਨੂੰ ਵੀ ਇਹ
ਖਬਰ ਹੋ ਜਾਵੇਗੀ ਕਿ ਯਹੋਵਾਹ ਤਲਵਾਰ ਅਤੇ ਬਰਛੀ ਨਾਲ
ਨਹੀਂ ਬਚਾਉਂਦਾ ਕਿਉਂ ਕਿ ਯੁੱਧ ਦਾ ਸੁਆਮੀ ਤਾਂ ਯਹੋਵਾਹ ਹੈ
ਅਤੇ ਯਹੋਵਾਹ ਹੀ ਤੈਨੂੰ ਅਤੇ ਫ਼ਲਿਸਤੀਆਂ ਨੂੰ ਸਾਡੇ ਹੱਥ ਦੇਵੇਗਾ।”

**48**ਗੋਲਿਆਥ ਫ਼ਲਿਸਤੀ ਉੱਠਿਆ ਅਤੇ ਅੱਗੇ ਵਧਕੇ ਦਾਊਦ
ਨਾਲ ਲੜਨ ਨੂੰ ਨੇੜੇ ਹੋਇਆ ਤਾਂ ਦਾਊਦ ਛੇਤੀ ਨਾਲ ਫ਼ਲਿਸਤੀ
ਵੱਲ ਦੌੜਿਆ।

**49**ਦਾਊਦ ਨੇ ਝੱਟ ਆਪਣੇ ਝੋਲੇ ਵਿੱਚੋਂ ਪੱਥਰ ਕੱਢਿਆ ਅਤੇ
ਉਸਨੂੰ ਆਪਣੀ ਗੁਲੇਲ ਵਿੱਚ ਰੱਖਕੇ ਗੁਲੇਲ ਚਲਾ ਦਿੱਤੀ। ਗੁਲੇਲ
ਵਿੱਚੋਂ ਪੱਥਰ ਨਿਕਲਿਆ ਤੇ ਏਨ ਗੋਲਿਆਥ ਦੀਆਂ ਦੋਨੋਂ ਅੱਖਾਂ
ਦੇ ਵਿਚਕਾਰ ਜਾਕੇ ਵੱਜਿਆ ਅਤੇ ਜਾ ਉਸਦੇ ਸਿਰ ਵਿੱਚ ਖੁੱਬ
ਗਿਆ ਅਤੇ ਗੋਲਿਆਥ ਉੱਥੇ ਹੀ ਮੂੰਹ ਪਰਨੇ ਜ਼ਮੀਨ ਤੇ ਡਿੱਗ
ਪਿਆ।

50ਇਉਂ ਦਾਊਦ ਨੇ ਫ਼ਲਿਸਤੀ ਨੂੰ ਖਾਲੀ ਇੱਕ ਗੁਲੇਲ ਤੇ
ਇੱਕ ਪੱਥਰ ਨਾਲ ਹੀ ਹਾਰ ਦੇ ਦਿੱਤੀ। ਉਸਨੇ ਫ਼ਲਿਸਤੀ ਨੂੰ
ਗੁਲੇਲ ਨਾਲ ਰੋੜਾ ਮਾਰ ਕੇ ਹੀ ਮਾਰ ਸੁੱਟਿਆ। ਦਾਊਦ ਕੋਲ
ਕੋਈ ਤਲਵਾਰ ਨਹੀਂ ਸੀ। 51ਇਸ ਲਈ ਦਾਊਦ ਭੱਜ ਕੇ ਫ਼ਲਿਸਤੀ
ਦੇ ਉੱਪਰ ਚੜ੍ਹ ਖਲੋਤਾ ਅਤੇ ਉਸਦੀ ਤਲਵਾਰ ਫ਼ੜ੍ਹ ਕੇ ਮਿਆਨੋ
ਖਿੱਚ ਲਈ ਅਤੇ ਉਸਨੂੰ ਜਾਨੋਂ ਮਾਰ ਕੇ ਉਸਦਾ ਸਿਰ ਤਲਵਾਰ
ਨਾਲ ਵੱਢ ਸੁੱਟਿਆ। ਇਉਂ ਦਾਊਦ ਨੇ ਫ਼ਲਿਸਤੀ ਨੂੰ ਜਾਨੋਂ
ਮਾਰਿਆ।

ਜਦੋਂ ਬਾਕੀ ਫ਼ਲਿਸਤੀਆਂ ਨੇ ਵੇਖਿਆ ਕਿ ਉਨ੍ਹਾਂ ਦਾ ਨਾਇਕ
ਮਾਰਿਆ ਗਿਆ ਹੈ ਤਾਂ ਉਹ ਉੱਥੋਂ ਭੱਜ ਗਏ। 52ਤਾਂ ਇਸਰਾਏਲ
ਅਤੇ ਯਹੂਦਾਹ ਦੇ ਲੋਕ ਉੱਠੇ ਅਤੇ ਵਾਦੀ ਤੱਕ ਅਤੇ ਅਕਰੋਨ ਦੇ
ਫ਼ਾਟਕਾਂ ਤੀਕ ਵੰਗਾਰ ਕੇ ਫ਼ਲਿਸਤੀਆਂ ਦੇ ਮਗਰ ਪਏ। ਉਨ੍ਹਾਂ ਨੇ
ਬਹੁਤ ਸਾਰੇ ਫਲਿਸਤੀਆਂ ਨੂੰ ਵੱਢ ਸੁੱਟਿਆ ਅਤੇ ਉਨ੍ਹਾਂ ਦਾ ਪਿੱਛਾ
ਕਰਦੇ ਹੋਏ ਇਹ ਫ਼ਲਿਸਤੀਆਂ ਨੂੰ ਸਆਰੈਮ ਦੇ ਰਾਹ ਵਿੱਚ ਗੱਥ
ਅਤੇ ਅਕਰੋਨ ਤੀਕ ਮਾਰਦੇ ਵੱਢਦੇ ਗਏ। 53ਤਦ ਇਸਰਾਏਲੀ
ਫ਼ਲਿਸਤੀਆਂ ਦੇ ਮਗਰੋਂ ਹਟ ਗਏ ਅਤੇ ਵਾਪਸ ਆਕੇ ਉਨ੍ਹਾਂ ਦੇ
ਡੇਰਿਆਂ ਨੂੰ ਲੁੱਟ ਲਿਆ।

54ਦਾਊਦ ਉਸ ਫ਼ਲਿਸਤੀ ਦਾ ਸਿਰ ਲੈਕੇ ਯਰੂਸ਼ਲਮ ਵਿੱਚ
ਆਇਆ। ਪਰ ਦਾਊਦ ਨੇ ਫ਼ਲਿਸਤੀਆਂ ਦੇ ਸ਼ਸਤਰਾਂ ਨੂੰ ਆਪਣੇ
ਡੇਰੇ ਵਿੱਚ ਰੱਖਿਆ।

### ਸ਼ਾਊਲ ਦਾ ਦਾਊਦ ਨੂੰ ਭੈਅ ਦੇਣਾ

55ਸ਼ਾਊਲ ਦਾਊਦ ਨੂੰ ਗੋਲਿਆਥ ਨਾਲ ਲੜਦੇ ਜਾਂਦੇ ਵੇਖਦਾ
ਰਿਹਾ। ਸ਼ਾਊਲ ਨੇ ਤੱਦ ਸੈਨਾਪਤੀ ਅਬਨੇਰ ਕੋਲੋਂ ਪੁੱਛਿਆ,
"ਅਬਨੇਰ, ਇਹ ਮੁੰਡਾ ਕਿਸ ਦਾ ਪੁੱਤਰ ਹੈ?"

ਅਬਨੇਰ ਨੇ ਕਿਹਾ, "ਸੁਆਮੀ, ਤੇਰੀ ਸੌਂਹ, ਮੈਂ ਨਹੀਂ ਜਾਣਦਾ
ਇਹ ਕੌਣ ਹੈ?"

56ਤਾਂ ਪਾਤਸ਼ਾਹ ਸ਼ਾਊਲ ਨੇ ਕਿਹਾ, "ਜਾ, ਜਾਕੇ ਪਤਾ ਕਰ ਕਿ
ਇਸ ਦਾ ਪਿਉ ਕੌਣ ਹੈ?"

57ਜਦੋਂ ਦਾਊਦ ਗੋਲਿਆਥ ਨੂੰ ਮਾਰਕੇ ਵਾਪਸ ਆਇਆ ਤਾਂ
ਅਬਨੇਰ ਉਸ ਨੂੰ ਸ਼ਾਊਲ ਕੋਲ ਲੈ ਗਿਆ। ਉਸ ਵਕਤ ਦਾਊਦ
ਦੇ ਹੱਥ ਵਿੱਚ ਫ਼ਲਿਸਤੀ ਦਾ ਸਿਰ ਸੀ।

58ਸ਼ਾਊਲ ਨੇ ਉਸ ਨੂੰ ਕਿਹਾ, "ਹੇ ਨੌਜੁਆਨ! ਤੇਰਾ ਪਿਉ ਕੌਣ
ਹੈ?" ਦਾਊਦ ਨੇ ਕਿਹਾ, "ਮੈਂ ਤੇਰੇ ਦਾਸ ਯੱਸੀ ਜੋ ਬੈਤਲਹਮ ਦਾ
ਹੈ, ਉਸਦਾ ਪੁੱਤਰ ਹਾਂ।"

### ਦਾਊਦ ਅਤੇ ਯੋਨਾਥਾਨ ਗੂੜ੍ਹੇ ਮਿੱਤਰ

18 ਜਦੋਂ ਦਾਊਦ ਸ਼ਾਊਲ ਨਾਲ ਗੱਲ ਕਰ ਹਟਿਆ ਤਾਂ
ਯੋਨਾਥਾਨ ਦਾਊਦ ਦੇ ਬਹੁਤ ਨੇੜੇ ਹੋ ਗਿਆ। ਯੋਨਾਥਾਨ
ਦਾਊਦ ਨੂੰ ਉਨਾਂ ਹੀ ਪਿਆਰ ਕਰਦਾ ਸੀ ਜਿੰਨਾ ਕਿ ਉਹ
ਆਪਣੇ-ਆਪ ਨੂੰ।

2ਉਸ ਦਿਨ ਤੋਂ ਬਾਅਦ ਸ਼ਾਊਲ ਨੇ ਦਾਊਦ ਨੂੰ ਆਪਣੇ ਕੋਲ
ਹੀ ਰੱਖਿਆ ਅਤੇ ਮੁੜ ਉਸਨੇ ਦਾਊਦ ਨੂੰ ਆਪਣੇ ਪਿਉ ਕੋਲ
ਵਾਪਸ ਨਾ ਜਾਣ ਦਿੱਤਾ।

3ਯੋਨਾਥਾਨ ਦਾਊਦ ਨੂੰ ਬਹੁਤ ਪਿਆਰ ਕਰਦਾ ਸੀ ਤਾਂ ਉਸਨੇ
ਦਾਊਦ ਨਾਲ ਇੱਕ ਇਕਰਾਰਨਾਮਾ ਕੀਤਾ। ਯੋਨਾਥਾਨ ਨੇ ਜਿਹੜਾ
ਚੋਲਾ ਪਾਇਆ ਹੋਇਆ ਸੀ ਉਹ ਦਾਊਦ ਨੂੰ ਦੇ ਦਿੱਤਾ। 4ਯੋਨਾਥਾਨ
ਨੇ ਉਸਨੂੰ ਆਪਣੀ ਵਰਦੀ ਵੀ ਦੇ ਦਿੱਤੀ। ਇੱਥੋਂ ਤੱਕ ਕਿ ਉਸਨੇ
ਦਾਊਦ ਨੂੰ ਆਪਣੀ ਤਲਵਾਰ, ਧਨੁਸ਼ ਅਤੇ ਪੇਟੀ ਵੀ ਦੇ ਦਿੱਤੀ।

### ਸ਼ਾਊਲ ਉਸਦੀ ਸਫ਼ਲਤਾ ਵਾਚਦਾ ਰਿਹਾ

5ਸ਼ਾਊਲ ਨੇ ਦਾਊਦ ਨੂੰ ਬਹੁਤ ਸਾਰੀਆਂ ਲੜਾਈ ਵਿੱਚ ਲੜਨ
ਨੂੰ ਭੇਜਿਆ ਅਤੇ ਉਹ ਉਨ੍ਹਾਂ ਜੰਗਾਂ ਵਿੱਚ ਬੜਾ ਕਾਮਯਾਬ ਵੀ
ਰਿਹਾ। ਫ਼ਿਰ ਸ਼ਾਊਲ ਨੇ ਉਸਨੂੰ ਸੈਨਾ ਦਾ ਸਰਦਾਰ ਬਣਾ ਦਿੱਤਾ।
ਇਹ ਗੱਲ ਸਭ ਨੂੰ ਇੱਥੋਂ ਤੱਕ ਕਿ ਸ਼ਾਊਲ ਦੇ ਅਫ਼ਸਰਾਂ ਨੂੰ ਵੀ
ਬੜੀ ਚੰਗੀ ਲੱਗੀ। 6ਦਾਊਦ ਫ਼ਲਿਸਤੀਆਂ ਦੇ ਖ਼ਿਲਾਫ਼ ਲੜਨ
ਜਾਂਦਾ ਤੇ ਜਦ ਉਹ ਲੜਾਈ ਤੋਂ ਬਾਅਦ ਘਰ ਨੂੰ ਵਾਪਸ ਪਰਤਦਾ
ਤਾਂ ਇਸਰਾਏਲ ਦੇ ਹਰ ਸ਼ਹਿਰ ਵਿੱਚੋਂ ਔਰਤਾਂ ਆਪਣੇ ਘਰਾਂ ਚੋਂ
ਬਾਹਰ ਨਿਕਲਦੀਆਂ ਤਾਂ ਜੋ ਉਹ ਦਾਊਦ ਨੂੰ ਮਿਲ ਸਕਣ ਅਤੇ
ਫ਼ਿਰ ਉਹ ਲੋਕ ਬੜਾ ਖੁਸ਼ ਹੁੰਦੇ ਨੱਚਦੇ, ਗਾਉਂਦੇ ਢੋਲ ਵਜਾਉਂਦੇ
ਅਤੇ ਬਰਬਤ ਵਰਗਾ ਇੱਕ ਸਾਜ਼ ਵੀ ਵਜਾਉਂਦੇ। ਇਹ ਸਭ ਕੁਝ
ਉਹ ਲੋਕ ਸ਼ਾਊਲ ਦੇ ਸਾਮ੍ਹਣੇ ਕਰਦੇ। 7ਔਰਤਾਂ ਇਹ ਗੀਤ
ਗਾਉਂਦੀਆਂ:

"ਸ਼ਾਊਲ ਨੇ ਹਜ਼ਾਰਾਂ ਵੈਰੀਆਂ ਨੂੰ ਮਾਰਿਆ ਪਰ ਦਾਊਦ ਨੇ
ਲੱਖਾਂ ਵੈਰੀਆਂ ਨੂੰ ਮਾਰਿਆ।"

8ਔਰਤਾਂ ਦੇ ਇਸ ਗੀਤ ਨੇ ਸ਼ਾਊਲ ਨੂੰ ਬੇਚੈਨ ਕਰ ਦਿੱਤਾ ਤੇ
ਉਸਨੂੰ ਬੜਾ ਕਰੋਧ ਆਇਆ। ਸ਼ਾਊਲ ਨੇ ਸੋਚਿਆ, "ਔਰਤਾਂ
ਆਖਦੀਆਂ ਹਨ ਕਿ ਦਾਊਦ ਨੇ ਲੱਖਾਂ ਵੈਰੀਆਂ ਨੂੰ ਮਾਰਿਆ ਅਤੇ
ਉਹ ਆਖਦੀਆਂ ਹਨ ਕਿ ਮੈਂ ਸਿਰਫ਼ ਹਜ਼ਾਰਾਂ ਵੈਰੀਆਂ ਨੂੰ
ਮਾਰਿਆ।" 9ਉਸ ਦਿਨ ਤੋਂ ਬਾਅਦ ਸ਼ਾਊਲ ਦਾਊਦ ਉੱਪਰ
ਕੜ੍ਹੀ ਨਜ਼ਰ ਰੱਖਣ ਲੱਗਾ।

### ਸ਼ਾਊਲ ਦਾ ਦਾਊਦ ਤੋਂ ਭੈ ਖਾਣਾ

10ਅਗਲੇ ਹੀ ਦਿਨ ਤੋਂ ਇੱਕ ਦੁਸ਼ਟ ਆਤਮੇ ਨੇ ਪਰਮੇਸ਼ੁਰ
ਵੱਲੋਂ ਸ਼ਾਊਲ ਉੱਪਰ ਵੱਸ ਕਰ ਲਿਆ। ਉਹ ਆਪਣੇ ਘਰ ਬਿਲਕੁਲ
ਜੰਗਲੀ ਪਾਗਲਾਂ ਵਾਂਗ ਵਤੀਰਾ ਕਰਨ ਲੱਗਾ। ਦਾਊਦ ਜਿਵੇਂ
ਕਿ ਉਸ ਨੂੰ ਠੀਕ ਕਰਨ ਲਈ ਬਰਬਤ ਵਜਾਉਂਦਾ ਸੀ ਉਹ
ਉਵੇਂ ਹੀ ਕਰਨ ਲੱਗਾ। 11ਪਰ ਸ਼ਾਊਲ ਦੇ ਹੱਥ ਵਿੱਚ ਇੱਕ ਸਾਂਗ
ਸੀ ਤੇ ਉਸਨੇ ਸੋਚਿਆ, "ਮੈਂ ਦਾਊਦ ਨੂੰ ਕੰਧ ਵਿੱਚ ਵਿੰਨ੍ਹ ਦੇਵਾਂਗਾ।"
ਸ਼ਾਊਲ ਨੇ ਦੋ ਵਾਰ ਸਾਂਗ ਉਸ ਵੱਲ ਸੁੱਟੀ ਪਰ ਦਾਊਦ ਦੋਨੋਂ
ਵਾਰੀ ਬਚ ਨਿਕਲਿਆ।

12ਯਹੋਵਾਹ ਦਾਊਦ ਦੇ ਨਾਲ ਸੀ ਅਤੇ ਯਹੋਵਾਹ ਨੇ ਸ਼ਾਊਲ
ਨੂੰ ਛੱਡ ਦਿੱਤਾ ਸੀ ਇਸ ਲਈ ਹੁਣ ਸ਼ਾਊਲ ਦਾਊਦ ਕੋਲੋਂ ਭੈਅ
ਖਾਂਦਾ ਸੀ। 13ਸ਼ਾਊਲ ਨੇ ਦਾਊਦ ਨੂੰ ਆਪਣੇ ਤੋਂ ਦੂਰ ਭੇਜ
ਦਿੱਤਾ ਉਸਨੇ ਦਾਊਦ ਨੂੰ 1,000 ਸਿਪਾਹੀਆਂ ਉੱਪਰ ਕਮਾਂਡਰ
ਬਣਾ ਦਿੱਤਾ। ਅਤੇ ਇਸ ਲਈ ਉਹ ਲੜਾਈ ਵਿੱਚ ਲੋਕਾਂ ਦਾ
ਆਗੂ ਹੁੰਦਾ। 14ਯਹੋਵਾਹ ਦਾਊਦ ਦੇ ਨਾਲ ਸੀ ਇਸ ਲਈ ਉਹ
ਜਿਸ ਕੰਮ ਨੂੰ ਵੀ ਹੱਥ ਪਾਉਂਦਾ ਉਸ ਨੂੰ ਸਫ਼ਲਤਾ ਮਿਲਦੀ।

15ਸ਼ਾਊਲ ਨੇ ਜਦ ਵੇਖਿਆ ਕਿ ਦਾਊਦ ਨੂੰ ਬੜੀ ਕਾਮਯਾਬੀ
ਮਿਲਦੀ ਹੈ ਤਾਂ ਉਹ ਹੋਰ ਜ਼ਿਆਦਾ ਦਾਊਦ ਤੋਂ ਡਰਨ ਲੱਗਾ।
16ਪਰ ਇਸਰਾਏਲ ਅਤੇ ਯਹੂਦਾਹ ਦੇ ਸਾਰੇ ਲੋਕਾਂ ਨੇ ਦਾਊਦ
ਨੂੰ ਪਿਆਰ ਕੀਤਾ ਕਿਉਂ ਕਿ ਉਸਨੇ ਜੰਗ ਵਿੱਚ ਉਨ੍ਹਾਂ ਦੀ
ਅਗਵਾਈ ਕੀਤੀ ਸੀ ਅਤੇ ਉਨ੍ਹਾਂ ਦੀ ਖਾਤਿਰ ਲੜਿਆ ਸੀ।

## ਸ਼ਾਊਲ ਨੇ ਆਪਣੀ ਧੀ ਨਾਲ ਦਾਊਦ ਦਾ ਵਿਆਹ ਕਰਨਾ ਚਾਹਿਆ

17ਪਰ ਸ਼ਾਊਲ ਦਾਊਦ ਨੂੰ ਮਾਰਨਾ ਚਾਹੁੰਦਾ ਸੀ, ਉਸਨੇ ਦਾਊਦ
ਨਾਲ ਚਾਲ ਖੇਡਣ ਦੀ ਇੱਕ ਵਿਉਂਤ ਬਣਾਈ ਸ਼ਾਊਲ ਨੇ ਦਾਊਦ
ਨੂੰ ਕਿਹਾ, "ਇਹ ਮੇਰੀ ਸਭ ਤੋਂ ਵੱਡੀ ਧੀ ਮੇਰਬ ਹੈ, ਇਸਨੂੰ ਮੈਂ
ਤੈਨੂੰ ਵਿਆਹ ਦਿੰਦਾ ਹਾਂ, ਫ਼ਿਰ ਤੂੰ ਇੱਕ ਤਕੜਾ ਸਿਪਾਹੀ ਅਤੇ
ਮੇਰੇ ਪੁੱਤਰਾਂ ਸਮਾਨ ਹੋ ਜਾਵੇਂਗਾ। ਫ਼ਿਰ ਤੂੰ ਜਾਕੇ ਯਹੋਵਾਹ ਦੀਆਂ
ਲੜਾਈਆਂ ਵੀ ਲੜਿਆ ਕਰੇਂਗਾ।" ਪਰ ਇਹ ਸ਼ਾਊਲ ਦੀ ਚਾਲ
ਸੀ ਅਸਲ ਵਿੱਚ ਤਾਂ ਸ਼ਾਊਲ ਸੋਚ ਰਿਹਾ ਸੀ ਕਿ, "ਹੁਣ ਮੈਨੂੰ
ਦਾਊਦ ਨੂੰ ਜਾਨੋਂ ਮਾਰਨ ਦੀ ਲੋੜ ਨਹੀਂ ਪਵੇਗੀ, ਸਗੋਂ ਮੇਰੇ
ਲਈ ਆਪੇ ਹੀ ਉਹ ਫ਼ਲਿਸਤੀਆਂ ਦੇ ਹੱਥੋਂ ਮਰੇਗਾ।"
18ਪਰ ਦਾਊਦ ਨੇ ਕਿਹਾ, "ਮੈਂ ਕਿਸੇ ਵੱਡੇ ਪਰਿਵਾਰ ਵਿੱਚੋਂ
ਨਹੀਂ ਹਾਂ। ਮੇਰਾ ਖਾਨਦਾਨ ਇੰਨਾ ਉੱਚਾ ਨਹੀਂ ਹੈ ਕਿ ਪਾਤਸ਼ਾਹ
ਦੀ ਕੁੜੀ ਨਾਲ ਵਿਆਹ ਕਰਾਂ।"
19ਪਰ ਅਜਿਹਾ ਹੋਇਆ ਕਿ ਜਦੋਂ ਉਹ ਵੇਲਾ ਆਇਆ ਕਿ
ਸ਼ਾਊਲ ਦੀ ਧੀ ਦਾਊਦ ਨਾਲ ਵਿਆਹੀ ਜਾਵੇ ਤਾਂ ਉਹ ਮਹੋਲਾਥੀ
ਅਦਰੀਏਲ ਨਾਲ ਵਿਆਹੀ ਗਈ। 20ਸ਼ਾਊਲ ਦੀ ਦੂਜੀ ਕੁੜੀ
ਮੀਕਲ ਦਾਊਦ ਨੂੰ ਪਿਆਰ ਕਰਦੀ ਸੀ। ਲੋਕਾਂ ਨੇ ਸ਼ਾਊਲ ਨੂੰ
ਦੱਸਿਆ ਕਿ ਮੀਕਲ ਦਾਊਦ ਨੂੰ ਪਿਆਰ ਕਰਦੀ ਹੈ ਤਾਂ ਉਹ
ਇਹ ਸੁਣਕੇ ਬੜਾ ਖੁਸ਼ ਹੋਇਆ। 21ਸ਼ਾਊਲ ਨੇ ਸੋਚਿਆ, "ਹੁਣ
ਮੈਂ ਮੀਕਲ ਨੂੰ ਦਾਊਦ ਨੂੰ ਉਸਦੇ ਜਾਲ ਵਿੱਚ ਫ਼ਸਾਉਣ ਦਾ ਕੰਮ
ਲਵਾਂਗਾ। ਮੈਂ ਮੀਕਲ ਨੂੰ ਦਾਊਦ ਨਾਲ ਵਿਆਹ ਕਰਨ ਦੇਵਾਂਗਾ
ਤੇ ਉਸਤੋਂ ਬਾਅਦ ਫ਼ਲਿਸਤੀ ਆਪੇ ਦਾਊਦ ਨੂੰ ਜਾਨੋ ਮਾਰ
ਸੁੱਟਣਗੇ।" ਇਸ ਲਈ ਸ਼ਾਊਲ ਨੇ ਦਾਊਦ ਨੂੰ ਦੂਜੀ ਵਾਰ ਕਿਹਾ,
"ਤੂੰ ਅੱਜ ਹੀ ਮੇਰੀ ਕੁੜੀ ਨਾਲ ਵਿਆਹ ਕਰ ਸਕਦਾ ਹੈਂ।"
22ਸ਼ਾਊਲ ਨੇ ਆਪਣੇ ਅਫ਼ਸਰਾਂ ਨੂੰ ਹੁਕਮ ਦਿੱਤਾ ਅਤੇ ਕਿਹਾ,
'ਦਾਊਦ ਨਾਲ ਇਕੱਲਿਆਂ ਗੱਲ ਕਰੋ ਅਤੇ ਉਸਨੂੰ ਕਹੋ, "ਵੇਖ,
ਪਾਤਸ਼ਾਹ ਤੈਨੂੰ ਬਹੁਤ ਚਾਹੁੰਦਾ ਹੈ, ਉਸਦੇ ਸਾਰੇ ਅਫਸਰਾਂ ਨੂੰ ਵੀ
ਤੂੰ ਬਹੁਤ ਪਿਆਰਾ ਹੈਂ। ਇਸ ਲਈ ਤੈਨੂੰ ਉਸਦੀ ਕੁੜੀ ਨਾਲ
ਵਿਆਹ ਕਰਵਾ ਲੈਣਾ ਚਾਹੀਦਾ ਹੈ।'"
23ਸ਼ਾਊਲ ਦੇ ਅਫਸਰਾਂ ਨੇ ਉਪਰੰਤ ਦਾਊਦ ਨਾਲ ਇਹ ਸਾਰੀ
ਗੱਲ ਕੀਤੀ ਤਾਂ ਦਾਊਦ ਨੇ ਆਖਿਆ, "ਤੁਸੀਂ ਕੀ ਸੋਚਦੇ ਹੋ ਕਿ
ਪਾਤਸ਼ਾਹ ਦਾ ਜਵਾਈ ਬਨਣਾ ਇੰਨਾਂ ਸੌਖਾ ਪਿਆ ਹੈ? ਮੇਰੇ ਕੋਲ
ਉਸਦੀ ਧੀ ਨੂੰ ਵਿਆਹੁਣ ਜੋਗੇ ਪੈਸੇ ਨਹੀਂ ਮੈਂ ਤਾਂ ਕੰਗਾਲ ਹਾਂ ਤੇ
ਇੱਕ ਬੜਾ ਸਾਧਾਰਣ ਜਿਹਾ ਮਨੁੱਖ ਹਾਂ, ਮੇਰੀ ਹਸਤੀ ਹੀ ਕੀ
ਹੈ?"
24ਸ਼ਾਊਲ ਦੇ ਅਫ਼ਸਰਾਂ ਨੇ ਜੋ ਕੁਝ ਦਾਊਦ ਨੇ ਆਖਿਆ ਸੀ
ਆਕੇ ਉਸਨੂੰ ਕਹਿ ਦਿੱਤਾ। 25ਸ਼ਾਊਲ ਨੇ ਉਨ੍ਹਾਂ ਨੂੰ ਕਿਹਾ, "ਦਾਊਦ
ਨੂੰ ਆਖੋ, 'ਦਾਊਦ, ਰਾਜਾ ਨਹੀਂ ਚਾਹੁੰਦਾ ਕਿ ਤੂੰ ਉਸਦੀ ਧੀ
ਖਾਤਿਰ ਉਸਨੂੰ ਕੋਈ ਦਹੇਜ਼ ਦੇਵੇ। ਉਹ ਆਪਣੇ ਦੁਸ਼ਮਣਾਂ ਤੋਂ
ਬਦਲਾ ਲੈਣਾ ਚਾਹੁੰਦਾ ਹੈ। ਇਸ ਲਈ ਉਹ ਆਪਣੀ ਧੀ ਦੇ
ਵਿਆਹ ਵਾਸਤੇ 100 ਫਲਿਤੀਆਂ ਦੀਆਂ ਖੱਲਾਂ ਚਾਹੁੰਦਾ ਹੈ।'"
ਇਹ ਸ਼ਾਊਲ ਦੀ ਇੱਕ ਗੁਪਤ ਵਿਉਂਤ ਸੀ। ਉਸਨੇ ਸੋਚਿਆ ਕਿ
ਫ਼ਲਿਸਤੀ ਦਾਊਦ ਨੂੰ ਮਾਰ ਦੇਣਗੇ।
26ਸ਼ਾਊਲ ਦੇ ਅਫ਼ਸਰਾਂ ਨੇ ਇਹ ਸਭ ਗੱਲਾਂ ਜਾਕੇ ਦਾਊਦ ਨੂੰ
ਕਹੀਆਂ। ਦਾਊਦ ਖੁਸ਼ ਸੀ ਕਿ ਉਸਨੂੰ ਪਾਤਸ਼ਾਹ ਦਾ ਜੁਆਈ
ਬਣਨ ਦਾ ਮੌਕਾ ਮਿਲਿਆ ਹੈ ਤਾਂ ਉਹ ਝਟ ਮੰਨ ਗਿਆ। 27ਸਭ
ਕੁਝ ਇੰਨੀ ਜਲਦੀ ਹੋਇਆ ਕਿ ਦਾਊਦ ਅਤੇ ਉਸਦੇ ਕੁਝ ਸਿਪਾਹੀ
ਫ਼ਲਿਸਤੀਆਂ ਦੇ ਖਿਲਾਫ਼ ਲੜਾਈ ਕਰਨ ਚੱਲੇ ਗਏ। ਉਨ੍ਹਾਂ ਨੇ ਦੋ
ਸੌ ਫ਼ਲਿਸਤੀਆਂ ਨੂੰ ਮਾਰ ਸੁੱਟਿਆ। ਦਾਊਦ ਨੇ ਇਨ੍ਹਾਂ ਫ਼ਲਿਸਤੀਆਂ
ਦੀਆਂ ਚਮੜੀਆਂ ਲਿਆਕੇ ਦਾਊਦ ਨੂੰ ਦੇ ਦਿੱਤੀਆਂ। ਦਾਊਦ ਨੇ
ਇਹ ਸਭ ਇਸ ਲਈ ਕੀਤਾ ਕਿਉਂ ਕਿ ਉਹ ਪਾਤਸ਼ਾਹ ਦਾ ਜੁਆਈ
ਬਣਨਾ ਚਾਹੁੰਦਾ ਸੀ।
ਤਾਂ ਸ਼ਾਊਲ ਨੇ ਆਪਣੀ ਧੀ ਮੀਕਲ ਉਸਨੂੰ ਵਿਆਹ ਦਿੱਤੀ।
28ਸ਼ਾਊਲ ਨੇ ਵੇਖਿਆ ਕਿ ਯਹੋਵਾਹ ਦਾਊਦ ਦੇ ਨਾਲ ਹੈ ਅਤੇ
ਉਸਦੀ ਧੀ ਮੀਕਲ ਵੀ ਦਾਊਦ ਨੂੰ ਪਿਆਰ ਕਰਦੀ ਹੈ। 29ਤਾਂ
ਸ਼ਾਊਲ ਦਾਊਦ ਕੋਲੋਂ ਹੋਰ ਵੀ ਵਧੇਰੇ ਭੈਅ ਖਾਣ ਲੱਗਾ। ਅਤੇ
ਉਹ ਦਾਊਦ ਦੇ ਹੋਰ ਵੀ ਖ਼ਿਲਾਫ਼ ਰਹਿਣ ਲੱਗਾ। 30ਤੱਦ
ਫ਼ਲਿਸਤੀਆਂ ਦੇ ਸਰਦਾਰਾਂ ਨੇ ਲਗਾਤਾਰ ਇਸਰਾਏਲੀਆਂ ਨਾਲ
ਲੜਾਈ ਜਾਰੀ ਰੱਖੀ ਪਰ ਹਰ ਵਾਰ ਦਾਊਦ ਨੇ ਉਨ੍ਹਾਂ ਨੂੰ
ਹਰਾਇਆ। ਦਾਊਦ ਸ਼ਾਊਲ ਦਾ ਸਭ ਤੋਂ ਵਧੀਆ ਤੇ ਬਹਾਦਰ
ਅਫ਼ਸਰ ਸੀ ਤੇ ਉਹ ਸਭਨਾਂ ਵਿੱਚ ਬੜਾ ਮਸ਼ਹੂਰ ਹੋਇਆ।

## ਯੋਨਾਥਾਨ ਦਾ ਦਾਊਦ ਦੀ ਮਦਦ ਕਰਨਾ

19 ਸ਼ਾਊਲ ਨੇ ਆਪਣੇ ਪੁੱਤਰ ਯੋਨਾਥਾਨ ਅਤੇ ਅਫ਼ਸਰਾਂ
ਨੂੰ ਦਾਊਦ ਨੂੰ ਮਾਰ ਮੁਕਾਉਣ ਲਈ ਕਿਹਾ ਪਰ
ਯੋਨਾਥਾਨ ਦਾਊਦ ਨੂੰ ਬੜਾ ਪਿਆਰ ਕਰਦਾ ਸੀ। 2-3ਯੋਨਾਥਾਨ
ਨੇ ਦਾਊਦ ਨੂੰ ਖਬਰਦਾਰ ਕੀਤਾ ਕਿ, "ਸਤਰਕ ਰਹੀਂ! ਸ਼ਾਊਲ
ਤੈਨੂੰ ਮਾਰ ਮੁਕਾਉਣ ਦਾ ਮੌਕਾ ਲੱਭ ਰਿਹਾ ਹੈ। ਤੂੰ ਸਵੇਰੇ ਜਾਕੇ
ਖੇਤਾਂ ਵਿੱਚ ਲੁਕ ਜਾ। ਮੈਂ ਆਪਣੇ ਪਿਉ ਨਾਲ ਖੇਤਾਂ ਨੂੰ ਜਾਵਾਂਗਾ
ਅਤੇ ਖੇਤਾਂ ਵਿੱਚ ਓਥੇ ਖਲੋਵਾਂਗੇ ਜਿੱਥੇ ਤੂੰ ਲੁਕਿਆ ਹੋਇਆ ਹੋਵੇਂਗਾ
ਫ਼ਿਰ ਮੈਂ ਆਪਣੇ ਪਿਉ ਨਾਲ ਤੇਰੇ ਬਾਰੇ ਗੱਲਾਂ ਕਰਾਂਗਾ ਅਤੇ ਜੋ
ਕੁਝ ਮੈਂ ਵੇਖਾਂਗਾ ਤੈਨੂੰ ਦੱਸਾਂਗਾ।"
4ਸੋ ਯੋਨਾਥਾਨ ਨੇ ਆਪਣੇ ਪਿਉ ਨਾਲ ਦਾਊਦ ਦੀ ਵਡਿਆਈ
ਕੀਤੀ ਅਤੇ ਕਿਹਾ, "ਤੂੰ ਪਾਤਸ਼ਾਹ ਹੈਂ ਅਤੇ ਦਾਊਦ ਤੇਰਾ ਸੇਵਕ
ਹੈ ਅਤੇ ਉਸਨੇ ਤੇਰਾ ਕੁਝ ਵਿਗਾੜਿਆ ਵੀ ਨਹੀਂ ਇਸ ਲਈ ਤੂੰ
ਉਸ ਨਾਲ ਬੁਰਾ ਨਾ ਕਰ। 5ਦਾਊਦ ਨੇ ਤਾਂ ਸਗੋਂ ਆਪਣੀ ਜਾਨ
ਖਤਰੇ ਵਿੱਚ ਪਾਕੇ ਉਸ ਫ਼ਲਿਸਤੀ (ਗੋਲਿਆਥ) ਨੂੰ ਜਾਨੋਂ ਮਾਰਿਆ
ਸੀ। ਯਹੋਵਾਹ ਨੇ ਇਸਰਾਇਲ ਨੂੰ ਵੱਡੀ ਜਿੱਤ ਦਿੱਤੀ ਸੀ। ਤੂੰ ਇਹ
ਸਭ ਵੇਖਿਆ ਅਤੇ ਵੇਖ ਕੇ ਖੁਸ਼ ਵੀ ਹੋਇਆ। ਤਾਂ ਫ਼ਿਰ ਤੂੰ ਦਾਊਦ
ਨੂੰ ਦੁੱਖ ਕਿਉਂ ਦੇਣਾ ਚਾਹੁੰਦਾ ਹੈਂ? ਉਹ ਮਾਸੂਮ ਹੈ। ਮੈਨੂੰ ਤਾਂ
ਉਸਨੂੰ ਮਾਰਨ ਦੀ ਕੋਈ ਵਜ਼ਾ ਨਜ਼ਰ ਨਹੀਂ ਆਉਂਦੀ।"

6ਸ਼ਾਊਲ ਨੇ ਯੋਨਾਥਾਨ ਦੀ ਸਾਰੀ ਗੱਲ ਸੁਣੀ ਤਾਂ ਉਸਨੇ
ਵਚਨ ਦਿੱਤਾ ਅਤੇ ਆਖਿਆ, "ਜਦ ਤੱਕ ਯਹੋਵਾਹ ਜਿਉਂਦਾ ਹੈ,
ਦਾਊਦ ਨੂੰ ਮਾਰਿਆ ਨਾ ਜਾਵੇਗਾ।"
7ਤਾਂ ਯੋਨਾਥਾਨ ਨੇ ਉਹ ਸਭ ਕੁਝ ਜੋ ਗੱਲ ਬਾਤ ਸ਼ਾਊਲ ਨਾਲ
ਹੋਈ ਸਭ ਦਾਊਦ ਨੂੰ ਬੁਲਾ ਕੇ ਦੱਸੀ। ਫ਼ੇਰ ਯੋਨਾਥਾਨ ਦਾਊਦ ਨੂੰ
ਸ਼ਾਊਲ ਕੋਲ ਲਿਆਇਆ ਅਤੇ ਇਹ ਮੁੜ ਤੋਂ ਪਹਿਲਾਂ ਵਾਂਗ
ਇਕੱਠੇ ਹੋ ਗਏ।

### ਸ਼ਾਊਲ ਦੀ ਦਾਊਦ ਨੂੰ ਮੁੜ ਮਾਰਨ ਦੀ ਕੋਸ਼ਿਸ਼

8ਜੰਗ ਦੁਬਾਰਾ ਸ਼ੁਰੂ ਹੋਈ ਅਤੇ ਦਾਊਦ ਫ਼ੇਰ ਫ਼ਲਿਸਤੀਆਂ ਦੇ
ਖ਼ਿਲਾਫ਼ ਲੜਨ ਗਿਆ। ਫ਼ਲਿਸਤੀ ਉਸ ਕੋਲੋਂ ਹਾਰ ਖਾ ਕੇ ਭੱਜ
ਗਏ। 9ਪਰ ਇੱਕ ਦੁਸ਼ਟ ਆਤਮਾ ਯਹੋਵਾਹ ਵੱਲੋਂ ਸ਼ਾਊਲ ਕੋਲ
ਆਇਆ। ਸ਼ਾਊਲ ਆਪਣੇ ਘਰੀਂ ਬੈਠਾ ਹੋਇਆ ਸੀ, ਉਸਦੇ ਹੱਥ
ਵਿੱਚ ਇੱਕ ਸਾਂਗ ਫ਼ੜੀ ਹੋਈ ਸੀ ਅਤੇ ਦਾਊਦ ਬਰਬਤ ਵਜਾ
ਰਿਹਾ ਸੀ। 10ਸ਼ਾਊਲ ਨੇ ਆਪਣੀ ਸਾਂਗ ਦਾਊਦ ਦੇ ਸ਼ਰੀਰ
ਵਿੱਚ ਖੋਭ ਕੇ ਉਸਨੂੰ ਦੀਵਾਰ ਵਿੱਚ ਖੋਭਣਾ ਚਾਹਿਆ ਪਰ ਦਾਊਦ
ਇੱਕ ਪਾਸੇ ਨੂੰ ਕੁੱਦ ਗਿਆ ਤਾਂ ਸਾਂਗ ਦਾਊਦ ਨੂੰ ਵੱਜਣ ਦੀ
ਬਜਾਇ ਦੀਵਾਰ ਵਿੱਚ ਜਾ ਵੱਜੀ। ਉਸੇ ਰਾਤ ਦਾਊਦ ਉੱਥੋਂ ਭੱਜ
ਗਿਆ।
11ਸ਼ਾਊਲ ਨੇ ਉਸਦੀ ਰਾਖੀ ਕਰਨ ਅਤੇ ਸਵੇਰੇ ਉਸਨੂੰ ਮਾਰ
ਸੁੱਟਣ ਲਈ ਦਾਊਦ ਦੇ ਘਰ ਹਰਕਾਰੇ ਭੇਜੇ ਅਤੇ ਦਾਊਦ ਦੀ
ਪਤਨੀ ਮੀਕਲ ਨੇ ਉਸਨੂੰ ਚੇਤਾਵਨੀ ਦਿੰਦੇ ਆਖਿਆ, "ਤੂੰ ਇੱਥੋਂ
ਭੱਜ ਜਾ! ਜੇ ਤੂੰ ਆਪਣੀ ਜਾਨ ਬਚਾਉਣਾ ਚਾਹੁੰਦਾ ਹੈ ਤਾਂ ਤੂੰ ਨੱਸ
ਜਾ ਨਹੀਂ ਤਾਂ ਕੱਲ ਤੱਕ ਤੂੰ ਮਾਰਿਆ ਜਾਵੇਂਗਾ।" 12ਤਾਂ ਮੀਕਲ
ਨੇ ਦਾਊਦ ਨੂੰ ਬਾਰੀ ਵਾਲੇ ਪਾਸਿਓਂ ਥੱਲੇ ਕੱਢਿਆ ਅਤੇ ਉਹ
ਬਚ ਕੇ ਉੱਥੋਂ ਨੱਸ ਗਿਆ। 13ਤੱਦ ਮੀਕਲ ਨੇ ਘਰ ਵਿੱਚ ਪਿਆ
ਇੱਕ ਬੁੱਤ ਲੈਕੇ ਮੰਜੇ ਉੱਤੇ ਲੰਮਾ ਪਾ ਛੱਡਿਆ ਅਤੇ ਉਸ ਦੇ
ਸਿਰਾਹਣੇ ਬੱਕਰੇ ਦੇ ਵਾਲ ਰੱਖ ਦਿੱਤੇ।
14ਸ਼ਾਊਲ ਨੇ ਹਰਕਾਰੇ ਭੇਜੇ ਕਿ ਦਾਊਦ ਨੂੰ ਬੰਦੀ ਬਣਾ ਕੇ ਲੈ
ਆਓ। ਪਰ ਮੀਕਲ ਨੇ ਕਿਹਾ, "ਦਾਊਦ ਬਿਮਾਰ ਹੈ।"
15ਆਦਮੀ ਗਏ ਅਤੇ ਉਨ੍ਹਾਂ ਜਾਕੇ ਸ਼ਾਊਲ ਨੂੰ ਇਹ ਸਭ ਕਿਹਾ
ਪਰ ਉਸਨੇ ਦੁਬਾਰਾ ਉਨ੍ਹਾਂ ਨੂੰ ਦਾਊਦ ਨੂੰ ਆਪ ਵੇਖਕੇ ਆਉਣ
ਨੂੰ ਕਿਹਾ ਅਤੇ ਉਨ੍ਹਾਂ ਨੂੰ ਇਹ ਵੀ ਆਖਿਆ, "ਤੁਸੀਂ ਹਰ ਹਾਲਤ
ਵਿੱਚ ਉਸਨੂੰ ਮੇਰੇ ਕੋਲ ਲੈ ਆਓ। ਜੇਕਰ ਉਹ ਬਿਮਾਰ ਹੈ ਤਾਂ
ਉਸਨੂੰ ਮੰਜੇ ਤੇ ਪਏ ਨੂੰ ਹੀ ਲੈ ਆਓ, ਮੈਂ ਉਸਨੂੰ ਮਾਰ ਕੇ ਹੀ
ਛੱਡਾਂਗਾ।" 16ਹਰਕਾਰੇ ਫ਼ਿਰ ਦਾਊਦ ਦੇ ਘਰ ਗਏ। ਉਹ ਘਰ
ਦੇ ਅੰਦਰ ਦਾਊਦ ਨੂੰ ਫ਼ੜਨ ਲਈ ਗਏ ਪਰ ਉਨ੍ਹਾਂ ਜਾਕੇ ਵੇਖਿਆ
ਕਿ ਉੱਥੇ ਉਸ ਦੀ ਥਾਵੇਂ ਇੱਕ ਬੁੱਤ ਪਿਆ ਹੈ ਅਤੇ ਇਹ ਵਾਲ
ਉਸਦੇ ਨਹੀਂ ਸਿਰਹਾਨੇ ਬੱਕਰੇ ਦੇ ਵਾਲ ਹਨ।
17ਸ਼ਾਊਲ ਨੇ ਮੀਕਲ ਨੂੰ ਕਿਹਾ, "ਤੂੰ ਇਉਂ ਮੈਨੂੰ ਧੋਖਾ ਕਿਉਂ
ਦਿੱਤਾ? ਤੂੰ ਮੇਰੇ ਦੁਸ਼ਮਣ ਨੂੰ ਹੱਥੋਂ ਜਾਣ ਦਿੱਤਾ ਤੇ ਦਾਊਦ ਭੱਜ
ਗਿਆ?" ਮੀਕਲ ਨੇ ਸ਼ਾਊਲ ਨੂੰ ਜਵਾਬ 'ਚ ਕਿਹਾ, "ਦਾਊਦ ਨੇ
ਮੈਨੂੰ ਕਿਹਾ ਕਿ ਉਹ ਮੈਨੂੰ ਜਾਣ ਦੇਵੇ ਨਹੀਂ ਤੇ ਉਹ ਮੈਨੂੰ ਮਾਰ
ਸੁੱਟੇਗਾ।"

### ਦਾਊਦ ਦਾ ਰਾਮਾਹ ਵਿੱਚ ਡੇਰੇ ਨੂੰ ਜਾਣਾ

18ਦਾਊਦ ਭੱਜ ਕੇ, ਬਚ ਕੇ ਰਾਮਾਹ ਵਿੱਚ ਸਮੂਏਲ ਕੋਲ ਪਹੁੰਚ
ਗਿਆ। ਦਾਊਦ ਨੇ ਸਭ ਕੁਝ ਜੋ ਸ਼ਾਊਲ ਨੇ ਉਸ ਨਾਲ ਕੀਤਾ
ਸਭ ਸਮੂਏਲ ਨੂੰ ਜਾ ਕੇ ਸੁਣਾਇਆ। ਤੱਦ ਸਮੂਏਲ ਅਤੇ ਦਾਊਦ
ਡੇਰੇ ਵੱਲ ਮੁੜੇ। ਜਿੱਥੇ ਕਿ ਨਬੀਆਂ ਦੀ ਟੋਲੀ ਠਹਿਰੀ ਸੀ ਦਾਊਦ
ਵੀ ਉੱਥੇ ਹੀ ਠਹਿਰਿਆ।
19ਸ਼ਾਊਲ ਨੂੰ ਪਤਾ ਲੱਗਾ ਕਿ ਦਾਊਦ ਰਾਮਾਹ ਦੇ ਨੇੜੇ ਕਿਤੇ
ਡੇਰੇ ਵਿੱਚ ਰੁਕਿਆ ਹੋਇਆ ਹੈ। 20ਉਸਨੇ ਕੁਝ ਹਰਕਾਰੇ ਉਸਨੂੰ
ਫ਼ੜਨ ਲਈ ਭੇਜੇ। ਪਰ ਜਿਸ ਵਖਤ ਉਹ ਆਦਮੀ ਡੇਰੇ ਨੂੰ ਆਏ
ਉੱਥੇ ਕੁਝ ਨਬੀ ਅਗੰਮੀ ਵਾਕ ਵਾਚ ਰਹੇ ਸਨ ਅਤੇ ਸਮੂਏਲ
ਉਸ ਟੋਲੇ ਦਾ ਆਗੂ ਉੱਥੇ ਖੜਾ ਸੀ। ਤੱਦ ਪਰਮੇਸ਼ੁਰ ਦਾ ਆਤਮਾ
ਸ਼ਾਊਲ ਦੇ ਹਰਕਾਰਿਆਂ ਉੱਤੇ ਪ੍ਰਗਟ ਹੋਇਆ ਅਤੇ ਉਹ ਵੀ
ਅਗੰਮੀ ਵਾਕ ਬੋਲਣ ਲੱਗ ਪਏ।
21ਸ਼ਾਊਲ ਨੇ ਇਸ ਬਾਰੇ ਸੁਣਿਆ, ਇਸ ਲਈ ਉਸਨੇ ਹੋਰ
ਹਲਕਾਰੇ ਭੇਜੇ। ਪਰ ਉਹ ਵੀ ਭਵਿੱਖਬਾਣੀ ਕਰਨ ਲੱਗ ਪਏ।
ਇਸ ਲਈ ਸ਼ਾਊਲ ਨੇ ਤੀਸਰੀ ਵਾਰ ਹਲਕਾਰੇ ਭੇਜੇ। ਅਤੇ ਉਹ
ਵੀ ਭਵਿੱਖਬਾਣੀ ਕਰਨ ਲੱਗ ਪਏ। 22ਅਖੀਰ ਸ਼ਾਊਲ ਆਪ
ਰਾਮਾਹ ਨੂੰ ਗਿਆ। ਅਤੇ ਉਹ ਵੱਡੇ ਖੂਹ ਜੋ ਸੇਕੂ ਵਿੱਚ ਹੈ ਕੋਲ
ਪਹੁੰਚ ਗਿਆ ਤਾਂ ਉਸਨੇ ਪੁੱਛਿਆ, "ਸਮੂਏਲ ਅਤੇ ਦਾਊਦ ਕਿੱਥੇ
ਹਨ?"
ਤਾਂ ਲੋਕਾਂ ਨੇ ਕਿਹਾ, "ਰਾਮਾਹ ਦੇ ਕੋਲ ਡੇਰੇ ਵਿੱਚ।" 23ਤੱਦ
ਸ਼ਾਊਲ ਰਾਮਾਹ ਦੇ ਕੋਲ ਡੇਰੇ ਵੱਲ ਨੂੰ ਗਿਆ। ਪਰਮੇਸ਼ੁਰ ਦਾ
ਆਤਮਾ ਸ਼ਾਊਲ ਕੋਲ ਆਇਆ ਅਤੇ ਸ਼ਾਊਲ ਨੇ ਵੀ ਅਗੰਮੀ
ਵਾਕ ਵਾਚਣੇ ਸ਼ੁਰੂ ਕੀਤੇ। ਅਤੇ ਉਹ ਤੁਰਦਾ-ਤੁਰਦਾ ਰਾਮਾਹ ਤੋਂ
ਅਗੰਮੀ ਵਾਕ ਆਖੀ ਗਿਆ। ਫ਼ਿਰ ਸ਼ਾਊਲ ਨੇ ਆਪਣੇ ਕੱਪੜੇ ਵੀ
ਲਾਹ ਸੁੱਟੇ।
24ਇੱਥੋਂ ਤੱਕ ਕਿ ਉਹ ਸਮੂਏਲ ਦੇ ਅੱਗੇ ਵੀ ਅਗੰਮੀ
ਵਾਕ ਆਖਦਾ ਸਾਰਾ ਦਿਨ ਅਤੇ ਰਾਤ ਉੱਥੇ ਨੰਗਾ ਪਿਆ
ਰਿਹਾ।
ਤਾਂ ਹੀ ਲੋਕ ਆਖਦੇ ਹਨ ਕਿ, "ਕੀ ਸ਼ਾਊਲ ਵੀ ਨਬੀਆਂ ਵਿੱਚੋਂ
ਇੱਕ ਸੀ?"

### ਦਾਊਦ ਅਤੇ ਯੋਨਾਥਾਨ ਦਾ ਇਕਰਾਰਨਾਮਾ

20 ਤੱਦ ਦਾਊਦ ਰਾਮਾਹ ਦੇ ਡੇਰੇ ਤੋਂ ਭੱਜ ਕੇ ਯੋਨਾਥਾਨ
ਕੋਲ ਗਿਆ ਅਤੇ ਉਸਨੂੰ ਪੁੱਛਿਆ, "ਮੈਂ ਕੀ ਗੁਨਾਹ
ਕੀਤਾ ਹੈ? ਮੇਰਾ ਕੀ ਜੁਰਮ ਹੈ? ਤੇਰਾ ਪਿਉ ਕਿਉਂ ਮੈਨੂੰ ਮਾਰਨ ਦੇ
ਪਿੱਛੇ ਪਿਆ ਹੋਇਆ ਹੈ?"
2ਯੋਨਾਥਾਨ ਨੇ ਕਿਹਾ, "ਇਹ ਸੱਚ ਨਹੀਂ ਹੋ ਸਕਦਾ। ਮੇਰਾ
ਪਿਉ ਤੈਨੂੰ ਮਾਰਨ ਦੀ ਕੋਸ਼ਿਸ਼ ਨਹੀਂ ਕਰ ਰਿਹਾ ਕਿਉਂ ਕਿ ਪਹਿਲਾਂ
ਮੈਨੂੰ ਪੁੱਛੇ ਬਗੈਰ ਉਹ ਕੁਝ ਵੀ ਨਹੀਂ ਕਰਦਾ। ਇਹ ਕੋਈ ਫ਼ਰਕ
ਨਹੀਂ ਪੈਂਦਾ ਕਿ ਉਹ ਗੱਲ ਛੋਟੀ ਸੀ ਜਾਂ ਵੱਡੀ ਪਰ ਉਹ ਮੈਨੂੰ
ਦੱਸੇ ਬਗੈਰ ਕੁਝ ਨਹੀਂ ਕਰਦਾ ਉਹ ਪਹਿਲਾਂ ਮੈਨੂੰ ਦੱਸਦਾ ਹੈ।
ਤਾਂ ਇਹ ਕਿਵੇਂ ਹੋ ਸਕਦਾ ਹੈ ਕਿ ਉਹ ਤੈਨੂੰ ਮਾਰਨਾ ਚਾਹੁੰਦਾ
ਹੋਵੇ। ਤੇ ਮੈਨੂੰ ਨਾ ਦੱਸੇ। ਨਹੀਂ! ਇਹ ਸੱਚ ਨਹੀਂ ਹੈ।"

3ਪਰ ਦਾਊਦ ਨੇ ਆਖਿਆ, “ਤੇਰਾ ਪਿਉ ਚੰਗੀ ਤਰ੍ਹਾਂ ਜਾਣਦਾ
ਹੈ ਕਿ ਤੂੰ ਮੈਂ ਗੂੜ੍ਹੇ ਮਿੱਤਰ ਹਾਂ। ਤੇਰੇ ਪਿਉ ਨੇ ਆਪਣੇ-ਆਪ ਨੂੰ
ਕਿਹਾ, ‘ਯੋਨਾਥਾਨ ਨੂੰ ਇਸ ਬਾਰੇ ਪਤਾ ਨਹੀਂ ਲੱਗਣਾ ਚਹੀਦਾ,
ਜੇਕਰ ਉਸ ਨੂੰ ਪਤਾ ਲੱਗ ਗਿਆ ਉਹ ਦਾਊਦ ਨੂੰ ਦੱਸ ਦੇਵੇਗਾ।’
ਪਰ ਜਿਉਂਦੇ ਯਹੋਵਾਹ ਅਤੇ ਤੇਰੀ ਜਾਨ ਦੀ ਸੌਂਹ ਕਿ ਮੇਰੇ ਅਤੇ
ਮੌਤ ਦੇ ਵਿਚਕਾਰ ਹੁਣ ਇੱਕ ਹੀ ਕਦਮ ਦੀ ਵਿੱਥ ਹੈ।”

4ਯੋਨਾਥਾਨ ਨੇ ਦਾਊਦ ਨੂੰ ਕਿਹਾ, “ਤੂੰ ਜੋ ਚਾਹੇ ਮੈਂ ਤੇਰੇ ਲਈ
ਕਰਨ ਨੂੰ ਤਿਆਰ ਹਾਂ।”

5ਤੱਦ ਦਾਊਦ ਨੇ ਕਿਹਾ, “ਵੇਖ, ਕੱਲ ਨਵੇਂ ਚੰਨ ਦੀ ਦਾਅਵਤ
ਹੈ, ਅਤੇ ਉਸ ਦਿਨ ਮੈਨੂੰ ਪਾਤਸ਼ਾਹ ਦੇ ਨਾਲ ਖਾਣਾ ਪਵੇਗਾ, ਪਰ
ਤੂੰ ਮੈਨੂੰ ਉਸ ਸ਼ਾਮ ਤੱਕ ਖੇਤਾਂ ’ਚ ਲੁਕੇ ਰਹਿਣ ਦੀ ਆਗਿਆ ਦੇ।
6ਜੇਕਰ ਤੇਰਾ ਪਿਉ ਵੇਖੇ ਕਿ ਮੈਂ ਨਹੀਂ ਹਾਂ ਤਾਂ ਉਸਨੂੰ ਆਖੀਂ,
‘ਦਾਊਦ ਬੈਤਲਹਮ ਆਪਣੇ ਘਰ ਨੂੰ ਜਾਣਾ ਚਾਹੁੰਦਾ ਸੀ। ਉਨ੍ਹਾਂ
ਦੇ ਆਪਣੇ ਪਰਿਵਾਰ ਵਿੱਚ ਇਹ ਤਿਉਹਾਰ ਮਨਾਉਣਾ ਸੀ,
ਮਹੀਨੇ ਦੀ ਬਲੀ ਦੀ ਦਾਅਵਤ ਹੋਣੀ ਸੀ। ਤਾਂ ਦਾਊਦ ਨੇ
ਬੈਤਲਹਮ ਵਿੱਚ ਆਪਣੇ ਪਰਿਵਾਰ ਕੋਲ ਜਾਕੇ ਇਹ ਦਾਅਵਤ
ਪੂਰੀ ਕਰਨ ਦੀ ਉਸਨੇ ਆਗਿਆ ਮੰਗੀ।’ 7ਜੇਕਰ ਤੇਰਾ ਪਿਉ
ਕਹੇ, ‘ਠੀਕ ਹੈ। ਤਾਂ ਇਸਦਾ ਮਤਲਬ ਮੈਂ ਬਚ ਗਿਆ। ਪਰ
ਜੇਕਰ ਤੇਰੇ ਪਿਉ ਨੂੰ ਕਰੋਧ ਆ ਜਾਵੇ ਤਾਂ ਫ਼ਿਰ ਤੂੰ ਜਾਣ ਜਾਵੇਂਗਾ
ਕਿ ਉਹ ਮੈਨੂੰ ਮਾਰਨਾ ਚਾਹੁੰਦਾ ਹੈ। 8ਇਸ ਲਈ ਯੋਨਾਥਾਨ ਮੇਰੇ
ਤੇ ਰਹਿਮ ਕਰ। ਮੈਂ ਤੇਰਾ ਸੇਵਕ ਹਾਂ। ਤੂੰ ਮੇਰੇ ਨਾਲ ਯਹੋਵਾਹ ਦੇ
ਅੱਗੇ ਇਕਰਾਰਨਾਮਾ ਕੀਤਾ ਸੀ। ਜੇਕਰ ਮੈਂ ਦੋਸ਼ੀ ਹਾਂ ਤਾਂ ਭਾਵੇਂ
ਤੂੰ ਹੀ ਮੈਨੂੰ ਆਪ ਜਾਨੋਂ ਮਾਰ ਦੇ ਪਰ ਮੈਨੂੰ ਆਪਣੇ ਪਿਉ ਕੋਲ ਨਾ
ਲੈਕੇ ਜਾਵੀਂ।”

9ਯੋਨਾਥਾਨ ਨੇ ਕਿਹਾ, “ਨਹੀਂ ਇੰਝ ਕਦੇ ਨਾ ਹੋਵੇਗਾ। ਜੇਕਰ
ਮੈਨੂੰ ਪਤਾ ਲੱਗਾ ਕਿ ਮੇਰਾ ਪਿਉ ਤੈਨੂੰ ਮਾਰਨ ਦੀ ਸੋਚ ਰਿਹਾ ਹੈ
ਤਾਂ ਮੈਂ ਤੈਨੂੰ ਜ਼ਰੂਰ ਖ਼ਬਰ ਕਰਾਂਗਾ।”

10ਦਾਊਦ ਨੇ ਕਿਹਾ, “ਮੈਨੂੰ ਕੌਣ ਖ਼ਬਰ ਦੇਵੇਗਾ? ਕੀ ਪਤਾ
ਮੇਰੇ ਬਾਰੇ ਤੇਰਾ ਪਿਉ, ਤੇਰੇ ਕੰਨ ਭਰ ਦੇਵੇ, ਮਾੜਾ ਕਹੇ ਮੇਰੇ
ਬਾਰੇ?”

11ਤੱਦ ਯੋਨਾਥਾਨ ਨੇ ਕਿਹਾ, “ਚੱਲ, ਖੇਤਾਂ ਨੂੰ ਚੱਲੀਏ।” ਤਾਂ
ਯੋਨਾਥਾਨ ਅਤੇ ਦਾਊਦ ਖੇਤਾਂ ਵੱਲ ਚੱਲੇ ਗਏ।

12ਯੋਨਾਥਾਨ ਨੇ ਦਾਊਦ ਨੂੰ ਕਿਹਾ, “ਮੈਂ ਯਹੋਵਾਹ, ਇਸਰਾਏਲ
ਦੇ ਪਰਮੇਸ਼ੁਰ ਅੱਗੇ ਇਹ ਸੌਂਹ ਚੁੱਕਦਾ ਹਾਂ ਕਿ ਮੈਂ ਖਬਰ ਰੱਖਾਂਗਾ
ਕਿ ਮੇਰਾ ਪਿਉ ਤੇਰੇ ਬਾਰੇ ਕਿਹੋ ਜਿਹੇ ਖਿਆਲ ਰੱਖਦਾ ਹੈ, ਇਹ
ਵੇਖਾਂਗਾ ਕਿ ਉਹ ਤੇਰੇ ਬਾਰੇ ਚੰਗੇ ਵਿਚਾਰ ਰੱਖਦਾ ਹੈ ਜਾਂ ਮਾੜੇ।
ਫ਼ਿਰ ਤਿੰਨ ਦਿਨਾਂ ਦੇ ਵਿੱਚ ਮੈਂ ਇੱਥੋ ਖੇਤਾਂ ਵਿੱਚ ਤੈਨੂੰ ਸੁਨੇਹਾ
ਭੇਜਾਂਗਾ। 13ਜੇਕਰ ਮੇਰਾ ਪਿਉ ਤੈਨੂੰ ਮਾਰਨਾ ਚਾਹੁੰਦਾ ਹੋਇਆ,
ਮੈਂ ਤੈਨੂੰ ਖਬਰ ਕਰ ਦੇਵਾਂਗਾ ਤੇ ਤੈਨੂੰ ਇੱਥੋਂ ਸੁੱਖੀਸਾਂਦੀ ਭਜਾ
ਦੇਵਾਂਗਾ। ਜੇ ਮੈਂ ਇੰਝ ਨਾ ਕਰ ਸਕਾਂ ਯਹੋਵਾਹ ਮੈਨੂੰ ਸਜ਼ਾ ਦੇਵੇ।
ਯਹੋਵਾਹ ਕਰੇ ਕਿ ਜਿਵੇਂ ਯਹੋਵਾਹ ਮੇਰੇ ਪਿਉ ਦੇ ਨਾਲ ਰਿਹਾ
ਉਵੇਂ ਹੀ ਯਹੋਵਾਹ ਤੇਰੇ ਨਾਲ ਰਹੇ। 14ਜੇਕਰ ਹਾਲੇ ਵੀ ਮੈਂ
ਜਿਉਂਦਾ ਹਾਂ ਤਾਂ ਮੈਨੂੰ ਯਹੋਵਾਹ ਦਾ ਸੱਚਾ ਪਿਆਰ ਦਰਸਾ ਤਾਂ ਜੋ
ਮੈਂ ਨਾ ਮਰਾਂ। 15ਮੇਰੇ ਪਰਿਵਾਰ ਨੂੰ ਆਪਣੇ ਰਹਿਮੋ ਕਰਮ ਵਿੱਚ
ਰੱਖੀਂ। ਯਹੋਵਾਹ ਤੇਰੇ ਸਾਰੇ ਵੈਰੀਆਂ ਦਾ ਧਰਤੀ ਤੋਂ ਨਾਸ਼ ਕਰੇ।
16ਫ਼ੇਰ ਯੋਨਾਥਾਨ ਨੇ ਦਾਊਦ ਦੇ ਪਰਿਵਾਰ ਨਾਲ ਇੱਕ
ਇਕਰਾਰਨਾਮਾ ਕੀਤਾ ਅਤੇ ਯਹੋਵਾਹ ਨੇ ਦਾਊਦ ਦੇ ਦਸ਼ਮਣਾ
ਉੱਤੇ ਸਜ਼ਾ ਲਿਆਂਦੀ।”

17ਤੱਦ ਯੋਨਾਥਾਨ ਨੇ ਦਾਊਦ ਨੂੰ ਆਪਣੇ ਪਿਆਰ ਦੀ ਸੌਂਹ
ਨੂੰ ਪੂਰੀ ਕਰਨ ਲਈ ਦੁਹਰਾਉਣ ਨੂੰ ਕਿਹਾ। ਯੋਨਾਥਾਨ ਨੇ ਇਹ
ਇਸ ਲਈ ਕੀਤਾ ਕਿਉਂ ਕਿ ਉਹ ਦਾਊਦ ਨੂੰ ਆਪਣੀ ਰੂਹ
ਸਮਝ, ਪਿਆਰ ਕਰਦਾ ਸੀ।

18ਯੋਨਾਥਾਨ ਨੇ ਦਾਊਦ ਨੂੰ ਕਿਹਾ, “ਕੱਲ ਨਵੇਂ ਚੰਨ ਦੀ
ਦਾਅਵਤ ਦੀ ਰਾਤ ਹੋਵੇਗੀ। ਤੇਰਾ ਥਾਂ ਖਾਲੀ ਰਹੇਗਾ ਤਾਂ ਮੇਰਾ
ਪਿਉ ਵੇਖੇਗਾ ਕਿ ਤੂੰ ਉੱਥੇ ਨਹੀਂ ਹੈ। 19ਸੋ ਹੁਣ ਤੂੰ ਜਾਹ ਅਤੇ
ਤਿੰਨ ਦਿਨ ਤੱਕ ਉੱਥੇ ਛੁਪਿਆ ਰਹੀਂ ਜਿੱਥੇ ਤੂੰ ਉਸ ਨੇਮ ਦੇ ਦਿਨ
ਲੁਕਿਆ ਰਿਹਾ ਸੀ। ਅਤੇ ਇਸ ਮੁਸੀਬਤ ਦੀ ਘੜੀ ਦੀ ਉਸ
ਪਹਾੜੀ ਓਹਲੇ ਉਡੀਕ ਕਰੀਂ। 20ਤੀਜੇ ਦਿਨ ਮੈਂ ਉਸ ਪਹਾੜੀ
ਵੱਲ ਜਾਵਾਂਗਾ ਅਤੇ ਇੰਝ ਨਾਟਕ ਕਰਾਂਗਾ ਜਿਵੇਂ ਕੋਈ ਨਿਸ਼ਾਨਾ
ਸੇਧ ਰਿਹਾ ਹੋਵਾਂ। ਮੈਂ ਕੁਝ ਤੀਰ ਛੱਡਾਂਗਾ। 21ਤੱਦ ਮੈਂ ਕਿਸੇ ਮੁੰਡੇ
ਨੂੰ ਉਹ ਤੀਰ ਲੱਭ ਕੇ ਲਿਆਉਣ ਨੂੰ ਆਖਾਂਗਾ। ਜੇ ਮੈਂ ਮੁੰਡੇ ਨੂੰ
ਆਖਾਂ, ਵੇਖ ਤੀਰ ਤੇਰੇ ਇਸ ਪਾਸੇ ਹਨ ਲੱਭ ਕੇ ਲਿਆ ਤਾਂ ਤੂੰ
ਬਾਹਰ ਨਿਕਲ ਆਵੀਂ ਕਿਉਂ ਜੋ ਫ਼ੇਰ ਤੇਰੇ ਲਈ ਸਮਝੀਂ ਸਭ
ਠੀਕ ਹੈ ਅਤੇ ਜਿਉਂਦੇ ਯਹੋਵਾਹ ਦੀ ਸਹੁੰ ਕਿ ਕੋਈ ਮੁਸ਼ਕਿਲ
ਨਹੀਂ। 22ਪਰ ਜੇ ਮੈਂ ਮੁੰਡੇ ਨੂੰ ਇਹ ਆਖਾਂ ਕਿ, ‘ਵੇਖ ਤੀਰ ਤੇਰੇ
ਕੋਲੋਂ ਦੂਰ ਹਨ ਤਾਂ ਤੂੰ ਭੱਜ ਜਾਵੀਂ। ਇਸ ਦਾ ਮਤਲਬ ਫ਼ਿਰ
ਯਹੋਵਾਹ ਨੇ ਤੈਨੂੰ ਨੱਸ ਜਾਣ ਲਈ ਆਖਿਆ ਹੈ। 23ਇਹ
ਇਕਰਾਰਨਾਮਾ ਜੋ ਤੇਰੇ ਮੇਰੇ ਵਿਚਕਾਰ ਹੋਇਆ, ਇਸ ਨੂੰ ਯਾਦ
ਰੱਖੀਂ। ਯਹੋਵਾਹ ਹਮੇਸ਼ਾ ਸਾਡਾ ਸਾਖੀ ਹੈ।

24ਤੱਦ ਦਾਊਦ ਖੇਤਾਂ ’ਚ ਲੁਕ ਗਿਆ।”

## ਸ਼ਾਊਲ ਦਾ ਦਾਅਵਤ ਵਿੱਚ ਵਤੀਰਾ

ਅਗਲੇ ਦਿਨ ਤੋਂ ਬਾਅਦ ਨਵੇਂ ਚੰਨ ਦੀ ਦਾਅਵਤ ਦਾ ਵੇਲਾ
ਹੋ ਗਿਆ ਅਤੇ ਪਾਤਸ਼ਾਹ ਖਾਣ ਲਈ ਬੈਠ ਗਿਆ। 25ਪਾਤਸ਼ਾਹ
ਕੰਧ ਦੇ ਨਾਲ, ਜਿੱਥੇ ਕਿ ਉਹ ਹਮੇਸ਼ਾ ਬੈਠਦਾ ਸੀ, ਬੈਠ ਗਿਆ।
ਯੋਨਾਥਨ ਖੜਾ ਹੋ ਗਿਆ* ਅਤੇ ਅਬਨੇਰ ਸ਼ਾਊਲ ਤੋਂ ਅਗਾਂਹ
ਬੈਠ ਗਿਆ। ਪਰ ਦਾਊਦ ਦੀ ਜਗ੍ਹਾ ਖਾਲੀ ਸੀ। 26ਉਸ ਦਿਨ
ਸ਼ਾਊਲ ਨੇ ਕੁਝ ਨਾ ਆਖਿਆ। ਉਸਨੇ ਸੋਚਿਆ, “ਹੋ ਸਕਦਾ ਹੈ
ਉਸ ਨੂੰ ਕੁਝ ਬਣੀ ਹੋਈ ਹੋਵੇ, ਉਹ ਅਪਵਿੱਤਰ ਹੋਣਾ ਹੈ।”

27ਪਰ ਅਗਲੇ ਹੀ ਦਿਨ ਜੋ ਮਹੀਨੇ ਦਾ ਦੂਜਾ ਦਿਨ ਸੀ ਤਾਂ
ਦਾਊਦ ਦੀ ਕੁਰਸੀ ਫ਼ੇਰ ਖਾਲੀ ਸੀ। ਤੱਦ ਸ਼ਾਊਲ ਨੇ ਆਪਣੇ
ਪੁੱਤਰ ਯੋਨਾਥਾਨ ਨੂੰ ਕਿਹਾ, “ਕੀ ਗੱਲ ਹੈ ਯੱਸੀ ਦਾ ਪੁੱਤਰ ਨਵੇਂ
ਚੰਨ ਦੀ ਦਾਅਵਤ ਤੇ ਕੱਲ ਵੀ ਨਹੀਂ ਅਤੇ ਅੱਜ ਵੀ ਨਹੀਂ
ਆਇਆ?”

28ਯੋਨਾਥਾਨ ਨੇ ਕਿਹਾ, “ਦਾਊਦ ਨੇ ਬੈਤਲਹਮ ਜਾਣ ਲਈ
ਮੇਰੇ ਕੋਲੋਂ ਆਗਿਆ ਮੰਗੀ ਸੀ। 29ਉਸਨੇ ਕਿਹਾ ਸੀ, ‘ਮੈਨੂੰ ਜਾਣ

---

**ਯੋਨਾਥਨ ਖੜਾ ਹੋ ਗਿਆ** ਯੋਨਾਥਨ ਸਾਊਲ ਤੋਂ ਅੱਗੇ ਆਪਣੀ ਜਗ੍ਹਾ ਤੇ
ਖੜਾ ਹੋ ਗਿਆ ਤਾਂ ਜੋ ਅਬਨੇਰ ਓਥੇ ਬੈਠ ਸਕੇ।

ਦੇ ਮੇਰਾ ਪਰਿਵਾਰ ਉੱਥੇ ਬਲੀ ਦੀ ਰਸਮ ਕਰ ਰਿਹਾ ਹੈ ਅਤੇ ਮੇਰੇ
ਭਰਾ ਨੇ ਮੈਨੂੰ ਉੱਥੇ ਪਹੁੰਚਣ ਦਾ ਹੁਕਮ ਦਿੱਤਾ ਹੈ। ਅਤੇ ਵੇਖ ਹੁਣ
ਜੇਕਰ ਮੈਂ ਤੇਰਾ ਮਿੱਤਰ ਹਾਂ ਤਾਂ ਤੂੰ ਕਿਰਪਾ ਕਰਕੇ ਮੈਨੂੰ ਆਪਣੇ
ਭਰਾਵਾਂ ਨੂੰ ਮਿਲਣ ਜਾਣ ਦੇ। ਇਸੇ ਕਾਰਣ ਦਾਊਦ ਪਾਤਸ਼ਾਹ
ਦੀ ਖਾਣੇ ਦੀ ਮੇਜ਼ ਤੇ ਨਹੀਂ ਆ ਸਕਿਆ।'"
30ਸ਼ਾਊਲ ਯੋਨਾਥਾਨ ਨਾਲ ਬੜਾ ਖਫ਼ਾ ਹੋਇਆ ਅਤੇ ਉਸਨੇ
ਯੋਨਾਥਾਨ ਨੂੰ ਕਿਹਾ, "ਹੇ ਅਵੱਗਿਆਕਾਰੀ ਗੁਲਾਮ ਔਰਤ ਦੇ
ਪੁੱਤਰ ਤੂੰ ਵੀ ਆਪਣੀ ਮਾਂ ਵਰਗਾ ਹੀ ਹੈਂ। ਮੈਂ ਜਾਣਦਾ ਹਾਂ ਕਿ ਤੂੰ
ਦਾਊਦ ਦਾ ਪੱਖ ਪੂਰਦਾ ਹੈਂ। ਤੂੰ ਆਪਣੇ ਤੇ ਆਪਣੀ ਮਾਂ ਦੇ
ਨਾਉਂ ਤੇ ਵੀ ਦਾਗ ਹੈਂ। 31ਜਦ ਤੱਕ ਇਹ ਯੱਸੀ ਦਾ ਪੁੱਤਰ
ਜਿਉਂਦਾ ਹੈ ਤੂੰ ਕਦੇ ਵੀ ਪਾਤਸ਼ਾਹ ਨਾ ਬਣ ਸਕੇਂਗਾ ਅਤੇ ਨਾ ਹੀ
ਇਹ ਰਾਜ ਤੈਨੂੰ ਕਦੇ ਮਿਲੇਗਾ। ਜਾ, ਹੁਣੇ ਜਾਕੇ ਦਾਊਦ ਨੂੰ ਮੇਰੇ
ਸਾਮ੍ਹਣੇ ਲਿਆ। ਕਿਉਂ ਕਿ ਉਹ ਜ਼ਰੂਰ ਮਾਰਿਆ ਹੀ ਜਾਵੇਗਾ।"
32ਯੋਨਾਥਾਨ ਨੇ ਆਪਣੇ ਪਿਉ ਨੂੰ ਕਿਹਾ, "ਦਾਊਦ ਨੂੰ ਕਿਉਂ
ਮਾਰਨਾ ਚਾਹੁੰਦੇ ਹੋ? ਉਸਨੇ ਕੀ ਗੁਨਾਹ ਕੀਤਾ ਹੈ?"
33ਪਰ ਸ਼ਾਊਲ ਨੇ ਉਸ ਵੱਲ ਆਪਣੀ ਸਾਂਗ ਸੁੱਟ ਕੇ ਯੋਨਾਥਾਨ
ਨੂੰ ਮਾਰਨਾ ਚਾਹਿਆ ਤਾਂ ਯੋਨਾਥਾਨ ਸਮਝ ਗਿਆ ਕਿ ਉਹ ਅਵੱਸ਼
ਹੀ ਦਾਊਦ ਨੂੰ ਜਾਨੋਂ ਮਾਰ ਮੁਕਾਉਣਾ ਚਾਹੁੰਦਾ ਹੈ। 34ਯੋਨਾਥਾਨ
ਗੁੱਸੇ ਵਿੱਚ ਆਕੇ ਖਾਣੇ ਤੋਂ ਉੱਠ ਖਲੋਤਾ। ਯੋਨਾਥਾਨ ਆਪਣੇ
ਪਿਉ ਦੇ ਵਤੀਰੇ ਤੋਂ ਇੰਨਾ ਬੇਚੈਨ ਸੀ ਕਿ ਉਸਨੂੰ ਇੰਨਾ ਗੁੱਸਾ
ਚੜ੍ਹਿਆ ਹੋਇਆ ਸੀ ਕਿ ਉਸਨੇ ਦੂਜੇ ਦਿਨ ਦਾਅਵਤ ਤੇ ਖਾਣਾ
ਖਾਣ ਤੋਂ ਇਨਕਾਰ ਕਰ ਦਿੱਤਾ। ਯੋਨਾਥਾਨ ਇਸ ਲਈ ਵੀ ਗੁੱਸੇ
ਸੀ ਇੱਕ ਤਾਂ ਉਸਦੇ ਪਿਉ ਨੇ ਉਸਦੀ ਬੇਇੱਜ਼ਤੀ ਕੀਤੀ ਸੀ ਅਤੇ
ਦੂਜਾ ਉਹ ਦਾਊਦ ਨੂੰ ਮਾਰਨਾ ਚਾਹੁੰਦਾ ਸੀ।

### ਦਾਊਦ ਅਤੇ ਯੋਨਾਥਾਨ ਦਾ ਅਲਵਿਦਾ ਕਹਿਣਾ

35ਅਗਲੀ ਸਵੇਰ ਯੋਨਾਥਾਨ ਖੇਤਾਂ-ਪੈਲੀਆਂ ਵੱਲ ਗਿਆ।
ਜਿਵੇਂ ਉਨ੍ਹਾਂ ਦਾ ਆਪਸ ਵਿੱਚ ਇਕਰਾਰ ਹੋਇਆ ਸੀ ਉਸ ਨੇਮ
ਮੁਤਾਬਕ ਉਹ ਦਾਊਦ ਕੋਲ ਗਿਆ ਅਤੇ ਆਪਣੇ ਨਾਲ ਇੱਕ
ਛੋਟਾ ਮੁੰਡਾ ਵੀ ਲੈ ਗਿਆ। 36ਯੋਨਾਥਾਨ ਨੇ ਉਸ ਮੁੰਡੇ ਨੂੰ ਕਿਹਾ,
"ਦੌੜ। ਅਤੇ ਜਿਹੜੇ ਤੀਰ ਮੈਂ ਛੱਡੇ ਹਨ ਉਨ੍ਹਾਂ ਨੂੰ ਲੱਭ ਕਿ ਲਿਆ।"
ਮੁੰਡੇ ਨੇ ਦੌੜਨਾ ਸ਼ੁਰੂ ਕੀਤਾ ਤੇ ਯੋਨਾਥਾਨ ਨੇ ਉਸਦੇ ਸਿਰ ਉੱਪਰੋਂ
ਦੀ ਤੀਰ ਛੱਡਿਆ। 37ਮੁੰਡਾ ਉਸ ਥਾਵੇਂ ਪਹੁੰਚਿਆ ਜਿੱਥੇ ਤੀਰ
ਡਿੱਗੇ ਸਨ। ਪਰ ਯੋਨਾਥਾਨ ਨੇ ਕਿਹਾ, "ਤੀਰ ਇੱਥੇ ਨਹੀਂ ਤੇਰੇ
ਕੋਲ ਪਰੇ ਡਿੱਗੇ ਹਨ।" 38ਫਿਰ ਯੋਨਾਥਾਨ ਜ਼ੋਰ ਦੀ ਗਰਜਿਆ,
"ਜਲਦੀ ਕਰ! ਦੇਰ ਨਾ ਕਰ! ਜਲਦੀ ਫ਼ੜ ਕੇ ਲਿਆ! ਉੱਥੇ ਖੜਾ
ਨਾ ਰਹਿ!" ਮੁੰਡੇ ਨੇ ਤੀਰ ਚੁੱਕੇ ਤੇ ਆਪਣੇ ਮਾਲਕ ਕੋਲ ਵਾਪਸ ਲੈ
ਆਇਆ। 39ਮੁੰਡੇ ਨੂੰ ਵਿਚਲੀ ਕਹਾਣੀ ਬਾਬਤ ਕੁਝ ਪਤਾ ਨਹੀਂ
ਸੀ, ਸਿਰਫ਼ ਯੋਨਾਥਾਨ ਅਤੇ ਦਾਊਦ ਹੀ ਜਾਣਦੇ ਸਨ।
40ਯੋਨਾਥਾਨ ਨੇ ਆਪਣਾ ਧਨੁਸ਼ ਅਤੇ ਤੀਰ ਉਸ ਮੁੰਡੇ ਨੂੰ ਦਿੱਤੇ
ਅਤੇ ਉਸ ਮੁੰਡੇ ਨੂੰ ਕਿਹਾ, "ਜਾ ਹੁਣ ਤੂੰ ਸ਼ਹਿਰ ਵਾਪਸ ਮੁੜ ਜਾ।"
41ਮੁੰਡਾ ਚਲਾ ਗਿਆ ਅਤੇ ਦਾਊਦ ਆਪਣੇ ਲੁਕਣ ਦੇ ਸਥਾਨ
ਤੋਂ ਬਾਹਰ ਆ ਗਿਆ। ਜੋ ਕਿ ਪਹਾੜ ਦੇ ਦੂਸਰੇ ਪਾਸੇ ਤੇ ਸੀ।
ਦਾਊਦ ਯੋਨਾਥਾਨ ਦੇ ਸਾਮ੍ਹਣੇ ਧਰਤੀ ਤੇ ਤਿੰਨ ਵਾਰੀ ਹੇਠਾਂ
ਝੁਕਿਆ। ਫ਼ਿਰ ਉਹ ਦੋਵੇਂ ਇੱਕ ਦੂਜੇ ਨੂੰ ਚੁੰਮ ਕੇ ਰੋ ਪਏ, ਪਰ
ਦਾਊਦ ਵਧੇਰੇ ਰੋਇਆ।
42ਯੋਨਾਥਾਨ ਨੇ ਦਾਊਦ ਨੂੰ ਕਿਹਾ, "ਸੁਖੀਸਾਂਦੀ ਜਾ। ਉਸ
ਨੇਮ ਦੇ ਕਾਰਣ ਜੋ ਅਸੀਂ ਦੋਨਾਂ ਨੇ ਯਹੋਵਾਹ ਦੇ ਨਾਉਂ ਦੀ ਸੌਂਹ
ਚੁੱਕ ਕੇ ਕੀਤਾ ਸੀ ਕਿ ਤੇਰੇ-ਮੇਰੇ ਵਿੱਚ ਅਤੇ ਤੇਰੇ-ਮੇਰੇ
ਉੱਤਰਾਧਿਕਾਰੀ ਦੇ ਵਿੱਚ ਸਦਾ ਯਹੋਵਾਹ ਸਾਖੀ ਨਾਲ ਰਹੇ, ਸੋ ਤੂੰ
ਹੁਣ ਸ਼ਾਂਤੀ ਨਾਲ ਜਾ।"

### ਦਾਊਦ ਦਾ ਅਹੀਮਲਕ ਜਾਜਕ ਵੱਲ ਜਾਣਾ

21 ਤਦ ਦਾਊਦ ਚਲਾ ਗਿਆ ਅਤੇ ਯੋਨਾਥਾਨ ਵਾਪਸ
ਸ਼ਹਿਰ 'ਚ ਪਰਤ ਆਇਆ। 2ਦਾਊਦ ਨੌਬ ਨਾਂ ਦੇ
ਸ਼ਹਿਰ ਵਿੱਚ ਅਹੀਮਲਕ ਨਾਂ ਦੇ ਜਾਜਕ ਵੱਲ ਗਿਆ।
ਅਹੀਮਲਕ ਵੀ ਦਾਊਦ ਨੂੰ ਮਿਲਣ ਲਈ ਬਾਹਰ ਨਿਕਲਿਆ
ਪਰ ਉਹ ਡਰ ਨਾਲ ਕੰਬ ਰਿਹਾ ਸੀ ਅਤੇ ਉਸਨੇ ਡਰ ਦਿਆਂ
ਦਾਊਦ ਕੋਲੋਂ ਪੁੱਛਿਆ, "ਤੂੰ ਇਕੱਲਾ ਕਿਉਂ ਹੈ? ਕੀ ਤੇਰੇ ਨਾਲ
ਕੋਈ ਨਹੀਂ ਆਇਆ?"
3ਦਾਊਦ ਨੇ ਅਹੀਮਲਕ ਨੂੰ ਕਿਹਾ, "ਪਾਤਸ਼ਾਹ ਨੇ ਮੈਨੂੰ ਖਾਸ
ਹੁਕਮ ਦੇਕੇ ਭੇਜਿਆ ਹੈ। ਉਸਨੇ ਮੈਨੂੰ ਕਿਹਾ ਹੈ, 'ਕਿਸੇ ਨੂੰ ਵੀ
ਇਸ ਕੰਮ ਬਾਰੇ ਜੋ ਮੈਂ ਤੈਨੂੰ ਕਰਨ ਲਈ ਭੇਜਿਆ ਹੈ, ਪਤਾ ਨਾ
ਲੱਗੇ।' ਅਤੇ ਆਪਣੇ ਆਦਮੀਆਂ ਨੂੰ ਮੈਂ ਮਿਲਣ ਲਈ ਥਾਂ ਦੱਸ
ਦਿੱਤੀ ਹੈ ਕਿ ਕਿੱਥੇ ਮਿਲਣਾ ਹੈ। 4ਹੁਣ ਤੇਰੇ ਕੋਲ ਖਾਣ ਨੂੰ ਕੀ
ਹੈ? ਮੈਨੂੰ ਪੰਜ ਰੋਟੀਆਂ ਜਾਂ ਕੁਝ ਵੀ ਤੇਰੇ ਕੋਲ ਹੈ, ਮੈਨੂੰ ਖਾਣ ਲਈ
ਦੇ।"
5ਜਾਜਕ ਨੇ ਦਾਊਦ ਨੂੰ ਕਿਹਾ, "ਮੇਰੇ ਕੋਲ ਇੱਥੇ ਕੋਈ ਆਮ
ਰੋਟੀ ਨਹੀਂ ਹੈ, ਪਰ ਮੇਰੇ ਕੋਲ ਇੱਥੇ ਕੁਝ ਪਵਿੱਤਰ ਰੋਟੀਆਂ ਹਨ।
ਤੇਰੇ ਬੰਦੇ ਇਹ ਰੋਟੀਆਂ ਖਾ ਸਕਦੇ ਹਨ ਜੇਕਰ ਉਨ੍ਹਾਂ ਕਿਸੇ ਔਰਤ
ਨਾਲ ਸੰਭੋਗ ਨਹੀਂ ਕੀਤਾ।"
6ਦਾਊਦ ਨੇ ਜਾਜਕ ਨੂੰ ਕਿਹਾ, "ਸਾਡੇ ਨਾਲ ਕੋਈ ਇਸਤਰੀ
ਨਹੀਂ ਹੈ। ਭਾਵੇਂ ਅਸੀਂ ਲੜਾਈ ਲੜਨ ਲਈ ਜਾਈਏ ਅਤੇ ਭਾਵੇਂ
ਕਿਸੇ ਆਮ ਕੰਮ ਲਈ ਪਰ ਮੇਰੇ ਆਦਮੀ ਹਰ ਵਾਰ ਬਾਹਰ ਜਾਣ
ਤੋਂ ਪਹਿਲਾਂ ਆਪਣਾ ਸ਼ਰੀਰ ਪਵਿੱਤਰ ਰੱਖਦੇ ਹਨ ਅਤੇ ਅੱਜ
ਲਈ ਤਾਂ ਇਹ ਗੱਲ ਬਿਲਕੁਲ ਹੀ ਸੱਚ ਹੈ ਜਦ ਕਿ ਅੱਜ ਦਾ
ਸਾਡਾ ਕਾਰਜ ਹੀ ਬੜਾ ਵਿਸ਼ੇਸ਼ ਹੈ।"
7ਉੱਥੇ ਪਵਿੱਤਰ ਰੋਟੀਆਂ ਤੋਂ ਸਿਵਾਏ ਕੁਝ ਹੋਰ ਸੀ ਹੀ ਨਹੀਂ,
ਇਸ ਲਈ ਜਾਜਕ ਨੇ ਉਹ ਰੋਟੀਆਂ ਦਾਊਦ ਨੂੰ ਦੇ ਦਿੱਤੀਆਂ।
ਇਹ ਉਹ ਰੋਟੀ ਸੀ ਜਿਹੜੀ ਜਾਜਕ ਯਹੋਵਾਹ ਦੇ ਅੱਗੇ ਭੋਗ
ਲਗਾਉਣ ਲਈ ਖਾਣਾ ਖਾਣ ਤੋਂ ਪਹਿਲਾਂ ਰੱਖਦਾ ਹੈ। ਹਰ ਰੋਜ਼
ਉਹ ਪੁਰਾਣੀ ਰੋਟੀ ਉੱਥੋਂ ਚੁੱਕ ਕੇ ਨਵੀਂ ਤਾਜ਼ੀ ਰੋਟੀ ਉੱਥੇ ਮੇਜ਼
ਤੇ ਯਹੋਵਾਹ ਅੱਗੇ ਰੱਖਦੇ ਹਨ। 8ਉਸ ਦਿਨ ਸ਼ਾਊਲ ਦੇ ਸਿਪਾਹੀਆਂ
ਵਿੱਚੋਂ ਇੱਕ ਉੱਥੇ ਹੀ ਸੀ। ਉਸ ਦਾ ਨਾਂ ਅਦੋਮੀ ਦੋਏਗ ਸੀ।
ਦੋਏਗ ਸ਼ਾਊਲ ਦੇ ਅਯਾਲੀਆਂ ਦਾ ਆਗੂ ਸੀ, ਉਸਨੂੰ ਉੱਥੇ ਯਹੋਵਾਹ
ਦੇ ਅੱਗੇ ਰੱਖਿਆ ਗਿਆ ਸੀ।
9ਦਾਊਦ ਨੇ ਅਹੀਮਲਕ ਨੂੰ ਪੁੱਛਿਆ, "ਕੀ ਤੇਰੇ ਕੋਲ ਇੱਥੇ
ਨੇਜਾ ਜਾਂ ਤਲਵਾਰ ਹੈ? ਮੈਨੂੰ ਜਲਦੀ ਵਿੱਚ ਤੁਰਨਾ ਪਿਆ ਕਿਉਂ

ਕਿ ਪਾਤਸ਼ਾਹ ਦਾ ਕੰਮ ਬਹੁਤ ਜਲਦੀ ਦਾ ਸੀ ਅਤੇ ਜਲਦੀ ਵਿੱਚ
ਮੈਂ ਆਪਣੇ ਨਾਲ ਆਪਣੀ ਤਲਵਾਰ ਜਾਂ ਹੋਰ ਕੋਈ ਹਥਿਆਰ
ਨਹੀਂ ਲੈ ਕੇ ਆਇਆ।"
10ਜਾਜਕ ਨੇ ਕਿਹਾ, "ਇੱਥੇ ਤਾਂ ਕੇਵਲ ਫ਼ਲਿਸਤੀ ਗੋਲਿਆਥ
ਦੀ ਤਲਵਾਰ ਪਈ ਹੈ। ਇਹ ਉਹੀ ਤਲਵਾਰ ਹੈ ਜਿਹੜੀ ਤੂੰ ਉਸ
ਕੋਲੋਂ ਲੈਕੇ ਏਲਾਹ ਦੀ ਵਾਦੀ ਵਿੱਚ ਉਸਨੂੰ ਜਾਨੋਂ ਮਾਰਿਆ ਸੀ।
ਇਹ ਤਲਵਾਰ ਕੱਪੜੇ ਵਿੱਚ ਲਪੇਟੀ ਏਫ਼ੋਦ ਦੇ ਪਿੱਛੇ ਪਈ ਹੈ।
ਜੇਕਰ ਤੈਨੂੰ ਚਾਹੀਦੀ ਹੈ ਤਾਂ ਤੂੰ ਲੈ ਜਾ ਸਕਦਾ ਹੈਂ।"

ਦਾਊਦ ਨੇ ਕਿਹਾ, "ਇਹ ਮੈਨੂੰ ਦੇ ਦਿਓ। ਗੋਲਿਆਥ ਦੀ ਤਲਵਾਰ ਜਿਹੀ ਹੋਰ ਕੋਈ ਤਲਵਾਰ ਨਹੀਂ ਹੈ।"

### ਦਾਊਦ ਦਾ ਗਥ ਵਿੱਚ ਵੈਰੀ ਵੱਲ ਭੱਜਣਾ

11ਉਸ ਦਿਨ ਦਾਊਦ ਸ਼ਾਊਲ ਤੋਂ ਭੱਜ ਗਿਆ ਅਤੇ ਗਥ ਦੇ
ਪਾਤਸ਼ਾਹ ਆਕੀਸ਼ ਕੋਲ ਗਿਆ। 12ਆਕੀਸ਼ ਦੇ ਅਫ਼ਸਰਾਂ ਨੂੰ ਇਹ
ਚੰਗਾ ਨਾ ਲੱਗਾ। ਉਨ੍ਹਾਂ ਕਿਹਾ, "ਇਹ ਦਾਊਦ ਹੈ। ਇਸਰਾਏਲ
ਦਾ ਪਾਤਸ਼ਾਹ, ਇਹ ਉਹੀ ਹੈ ਜਿਸਦਾ ਇਸਰਾਏਲੀ ਪ੍ਰਸ਼ੰਸਾ 'ਚ
ਗੁਨਗਾਣ ਕਰਦੇ ਹਨ। ਅਤੇ ਉਹ, ਇਸਦੇ ਲਈ ਨੱਚਦੇ ਅਤੇ
ਇਹ ਗੀਤ ਗਾਉਂਦੇ ਹਨ:

"ਸ਼ਾਊਲ ਨੇ ਹਜ਼ਾਰਾਂ ਵੈਰੀ ਮਾਰੇ ਪਰ ਦਾਊਦ ਨੇ ਲੱਖਾਂ ਵੈਰੀ ਮਾਰ ਮੁਕਾਏ।"

13ਦਾਊਦ ਨੇ ਉਨ੍ਹਾਂ ਦੀ ਗੱਲ ਵੱਲ ਖਾਸ ਧਿਆਨ ਦੇ ਕੇ ਸੁਣਿਆ
ਕਿ ਉਹ ਕੀ ਕਹਿ ਰਹੇ ਹਨ। ਤਦ ਉਹ ਗਥ ਦੇ ਰਾਜਾ ਆਕੀਸ
ਕੋਲੋਂ ਬੜਾ ਡਰਿਆ। 14ਤਾਂ ਦਾਊਦ ਨੇ ਪਾਤਸ਼ਾਹ ਆਕੀਸ਼ ਅਤੇ
ਉਸਦੇ ਅਫ਼ਸਰਾਂ ਸਾਮ੍ਹਣੇ ਝੱਲੇ ਹੋਣ ਦਾ ਦਿਖਾਵਾ ਕੀਤਾ। ਉਸਨੇ
ਦਰਵਾਜਿਆਂ ਤੇ ਥੁੱਕਿਆ ਅਤੇ ਆਪਣਾ ਥੁੱਕ ਆਪਣੀ ਦਾੜ੍ਹੀ ਤੇ
ਡਿੱਗਣ ਦਿੱਤਾ।
15ਆਕੀਸ਼ ਨੇ ਆਪਣੇ ਅਫ਼ਸਰਾਂ ਨੂੰ ਕਿਹਾ, "ਇਸ ਆਦਮੀ
ਵੱਲ ਵੇਖੋ। ਇਹ ਪਾਗਲ ਹੈ। ਇਸ ਨੂੰ ਭਲਾ ਤੁਸੀਂ ਮੇਰੇ ਕੋਲ
ਕਿਉਂ ਲਿਆਏ ਹੋ? 16ਮੇਰੇ ਕੋਲ ਅੱਗੇ ਹੀ ਕਮਲੇ ਮਨੁੱਖਾਂ ਦੀ
ਕਮੀ ਨਹੀਂ। ਤੇ ਮੈਨੂੰ ਲੋੜ ਨਹੀਂ ਕਿ ਇਸ ਕਮਲੇ ਮਨੁੱਖ ਨੂੰ ਤੁਸੀਂ
ਮੇਰੇ ਘਰ ਸਾਮ੍ਹਣੇ ਲਿਆਵੋਂ ਜੋ ਮੇਰੇ ਸਾਮ੍ਹਣੇ ਕਮਲਿਆਂ ਵਰਗੇ
ਕਰਤਬ ਕਰੇ। ਦੁਬਾਰਾ ਇਸ ਆਦਮੀ ਨੂੰ ਮੇਰੇ ਘਰ ਨਾ ਵੜਨ
ਦੇਣਾ।"

### ਦਾਊਦ ਦਾ ਵੱਖੋ-ਵੱਖ ਥਾਵਾਂ ਤੇ ਜਾਣਾ

22 ਦਾਊਦ ਗਥ ਤੋਂ ਵੀ ਨਿਕਲ ਕੇ ਅਦੁੱਲਾਮ ਦੀ ਗੁਫ਼ਾ
ਵਿੱਚ ਭੱਜ ਆਇਆ। ਜਦੋਂ ਦਾਊਦ ਦੇ ਭਰਾਵਾਂ ਅਤੇ
ਸੰਬੰਧੀਆਂ ਨੂੰ ਪਤਾ ਲੱਗਾ ਕਿ ਦਾਊਦ ਅਦੁੱਲਾਮ ਵਿੱਚ ਹੈ ਤਾਂ
ਉਹ ਦਾਊਦ ਨੂੰ ਮਿਲਣ ਉੱਥੇ ਆਏ। 2ਬਹੁਤ ਸਾਰੇ ਲੋਕ ਦਾਊਦ
ਦੇ ਮਗਰ ਹੋ ਪਏ। ਉੱਥੇ ਦੁੱਖਾਂ ਦੇ ਮਾਰੇ ਹੋਏ ਲੋਕ ਸਨ, ਕੁਝ
ਕਰਜਾਈ ਕਿਸਮ ਦੇ ਗਰੀਬ ਲੋਕ, ਦੁਖੀ ਲੋਕ ਅਤੇ ਕੁਝ ਜ਼ਿੰਦਗੀ
ਤੋਂ ਉਪਰਾਮ ਹੋਏ ਲੋਕ ਸਨ। ਇਨ੍ਹਾਂ ਸਭ ਤਰ੍ਹਾਂ ਦੇ ਲੋਕਾਂ ਨੇ
ਦਾਊਦ ਨੂੰ ਆਪਣਾ ਆਗੂ ਮੰਨਿਆ। ਹੁਣ ਦਾਊਦ ਦੇ ਨਾਲ
ਕਰੀਬ 400 ਮਨੁੱਖ ਸਨ।
3ਦਾਊਦ ਅਦੁੱਲਾਮ ਤੋਂ ਚਲਾ ਗਿਆ ਅਤੇ ਮੋਆਬ ਵਿੱਚ
ਮਿਸਫ਼ੇਹ ਨੂੰ ਆਇਆ। ਦਾਊਦ ਨੇ ਮੋਆਬ ਦੇ ਪਾਤਸ਼ਾਹ ਨੂੰ
ਆਖਿਆ, "ਹੇ ਪਾਤਸ਼ਾਹ ਮੈਨੂੰ ਪਰਵਾਨਗੀ ਦੇ ਜੋ ਮੈਂ ਮੇਰੀ ਮਾਂ
ਅਤੇ ਪਿਉ ਉੱਥੋਂ ਨਿਕਲ ਕੇ ਤੁਹਾਡੇ ਕੋਲ ਰਹਿਣ, ਜਦ ਤੱਕ ਮੈਂ
ਇਹ ਨਾ ਜਾਣ ਲਵਾਂ ਕਿ ਪਰਮੇਸ਼ੁਰ ਮੇਰੇ ਨਾਲ ਕੀ ਕਰੇਗਾ!"
4ਇੰਝ ਦਾਊਦ ਨੇ ਆਪਣੇ ਮਾਪਿਆਂ ਨੂੰ ਮੋਆਬ ਦੇ ਪਾਤਸ਼ਾਹ
ਕੋਲ ਛੱਡਿਆ। ਜਦ ਤੀਕ ਦਾਊਦ ਕਿਲੇ ਵਿੱਚ ਸੀ ਦਾਊਦ ਦੇ
ਮਾਪੇ ਮੋਆਬ ਦੇ ਪਾਤਸ਼ਾਹ ਕੋਲ ਹੀ ਠਹਿਰੇ।
5ਪਰ ਗਾਦ ਨਬੀ ਨੇ ਦਾਊਦ ਨੂੰ ਆਖਿਆ, "ਕਿਲੇ ਵਿੱਚ ਨਾ
ਰਹੀਂ। ਯਹੂਦਾਹ ਦੇ ਦੇਸ਼ ਨੂੰ ਚੱਲਿਆ ਜਾਹ।" ਤਾਂ ਫੇਰ ਦਾਊਦ
ਉਸ ਜਗ੍ਹਾ ਤੋਂ ਤੁਰ ਕੇ ਹਾਰਥ ਦੇ ਜੰਗਲ ਨੂੰ ਚਲਾ ਗਿਆ।

### ਸ਼ਾਊਲ ਦਾ ਅਹੀਮਲਕ ਦੇ ਪਰਿਵਾਰ ਦਾ ਨਾਸ਼ ਕਰਨਾ

6ਤੱਦ ਸ਼ਾਊਲ ਨੇ ਸੁਣਿਆ ਕਿ ਦਾਊਦ ਪਰਗਟ ਹੋਇਆ ਹੈ
ਤੇ ਉਹ ਲੋਕ ਵੀ ਜੋ ਉਸਦੇ ਨਾਲ ਸਨ। ਉਸ ਵਕਤ ਸ਼ਾਊਲ
ਰਾਮਾਹ ਦੇ ਗਿਬਆਹ ਵਿੱਚ ਇੱਕ ਝਾਊ ਦੇ ਬਿਰਖ ਹੇਠਾਂ ਆਪਣੀ
ਬਰਛੀ ਹੱਥ 'ਚ ਫ਼ੜੀ ਬੈਠਾ ਸੀ। ਉਸਦੇ ਸਾਰੇ ਅਫ਼ਸਰ ਉਸਦੇ
ਆਲੇ-ਦੁਆਲੇ ਖੜੇ ਸਨ। 7ਉਸਨੇ ਆਪਣੇ ਆਸ-ਪਾਸ ਖੜੇ
ਅਫ਼ਸਰਾਂ ਨੂੰ ਕਿਹਾ, "ਹੇ ਬਿਲਯਾਮਿਨੀਓ ਸੁਣੋ! ਤੁਸੀਂ ਕੀ ਸੋਚਦੇ
ਹੋ ਕਿ ਯੱਸੀ ਦਾ ਪੁੱਤਰ (ਦਾਊਦ) ਤੁਹਾਡੇ ਵਿੱਚੋਂ ਹਰ ਇੱਕ ਨੂੰ
ਪੈਲੀ ਅਤੇ ਦਾਖਾਂ ਦਾ ਬਾਗ਼ ਦੇਵੇਗਾ? ਤੁਸੀਂ ਕੀ ਸੋਚਦੇ ਹੋ ਕਿ
ਉਹ ਤੁਹਾਨੂੰ 100 ਤੇ 1,000 ਆਦਮੀਆਂ ਦੇ ਉੱਪਰ ਅਫ਼ਸਰ
ਬਣਾਵੇਗਾ। 8ਜੋ ਤੁਸੀਂ ਸਾਰਿਆਂ ਨੇ ਮਿਲਕੇ ਮੇਰੇ ਖ਼ਿਲਾਫ਼ ਹੋਣ
ਦਾ ਏਕਾ ਕੀਤਾ ਹੈ? ਤੁਸੀਂ ਸਭ ਮਿਲਕੇ ਮੇਰੇ ਵਿਰੁੱਧ ਗੁਪਤ
ਵਿਉਂਤਾ ਬਣਾਉਂਦੇ ਰਹਿੰਦੇ ਹੋ। ਤੁਹਾਡੇ ਵਿੱਚੋਂ ਕਿਸੇ ਨੇ ਵੀ ਮੈਨੂੰ
ਮੇਰੇ ਪੁੱਤਰ ਯੋਨਾਥਾਨ ਦੇ ਬਾਰੇ ਨਹੀਂ ਦੱਸਿਆ। ਤੁਹਾਡੇ ਵਿੱਚੋਂ
ਕਿਸੇ ਨੇ ਨਾਂ ਮੈਨੂੰ ਦੱਸਿਆ ਕਿ ਉਸਨੇ ਯੱਸੀ ਦੇ ਪੁੱਤਰ ਦਾਊਦ
ਨਾਲ ਚੁੱਪ ਕਰਕੇ ਹੀ ਇੱਕ ਇਕਰਾਰਨਾਮਾ ਬਣਾਇਆ ਹੈ। ਤੁਹਾਡੇ
ਵਿੱਚੋਂ ਕਿਸੇ ਨੂੰ ਵੀ ਮੇਰੀ ਪਰਵਾਹ ਨਹੀਂ ਹੈ। ਤੁਹਾਡੇ ਵਿੱਚੋਂ ਕਿਸੇ
ਨੇ ਵੀ ਮੈਨੂੰ ਇਹ ਨਾ ਦੱਸਿਆ ਕਿ ਮੇਰੇ ਆਪਣੇ ਪੁੱਤਰ ਯੋਨਾਥਾਨ
ਨੇ ਹੀ ਦਾਊਦ ਨੂੰ ਉਕਸਾਇਆ ਜਦ ਕਿ ਯੋਨਥਾਨ ਨੇ ਮੇਰੇ ਹੀ
ਸੇਵਕ ਦਾਊਦ ਨੂੰ ਲੁਕਣ ਅਤੇ ਮੇਰੇ ਤੇ ਹਮਲਾ ਕਰਨ ਦੀ ਸ਼ਹਿ
ਦਿੱਤੀ। ਤਾਂ ਹੀ ਹੁਣ ਉਹ ਇਹ ਕੁਝ ਕਰ ਰਿਹਾ ਹੈ।"
9ਤੱਦ ਦੋਏਗ ਅਦੋਮੀ ਨੇ ਜੋ ਸ਼ਾਊਲ ਦੇ ਟਹਿਲੂਆਂ ਕੋਲ ਖੜਾ
ਸੀ ਉੱਤਰ ਦਿੱਤਾ, "ਮੈਂ ਯੱਸੀ ਦੇ ਪੁੱਤਰ ਨੂੰ ਨੋਬ ਵਿੱਚ ਵੇਖਿਆ
ਸੀ। ਦਾਊਦ ਅਹੀਟੂਬ ਦੇ ਪੁੱਤਰ ਅਹੀਮਲਕ ਨੂੰ ਮਿਲਣ ਆਇਆ
ਸੀ। 10ਅਹੀਮਲਕ ਨੇ ਦਾਊਦ ਲਈ ਯਹੋਵਾਹ ਅੱਗੇ ਪ੍ਰਾਰਥਾਨਾ
ਕੀਤੀ ਅਤੇ ਉਸਨੂੰ ਖਾਣ ਲਈ ਭੋਜਨ ਵੀ ਦਿੱਤਾ ਅਤੇ ਉਸਨੂੰ
ਫ਼ਲਿਸਤੀ ਗੋਲਿਆਥ ਦੀ ਤਲਵਾਰ ਵੀ ਦਿੱਤੀ।"
11ਤੱਦ ਸ਼ਾਊਲ ਪਾਤਸ਼ਾਹ ਨੇ ਕੁਝ ਆਦਮੀਆਂ ਨੂੰ ਜਾਜਕ
ਫ਼ੜਕੇ ਲਿਆਉਣ ਦਾ ਹੁਕਮ ਦਿੱਤਾ। ਸ਼ਾਊਲ ਨੇ ਅਹੀਟੂਬ ਦੇ
ਪੁੱਤਰ ਅਹੀਮਲਕ ਤੇ ਉਸਦੇ ਸਾਰੇ ਪਰਿਵਾਰ ਨੂੰ ਤੇ ਸੰਬੰਧੀਆਂ ਨੂੰ
ਨੋਬ ਤੋਂ ਫ਼ੜ ਕੇ ਲਿਆਉਣ ਲਈ ਆਖਿਆ। ਸਾਰੇ ਪਾਤਸ਼ਾਹ
ਸਾਮ੍ਹਣੇ ਪੇਸ਼ ਕੀਤੇ ਗਏ। 12ਸ਼ਾਊਲ ਨੇ ਅਹੀਮਲਕ ਨੂੰ ਕਿਹਾ,

"ਤੂੰ ਅਹੀਟੂਬ ਦੇ ਪੁੱਤਰ, ਜ਼ਰਾ ਧਿਆਨ ਨਾਲ ਸੁਣ!"

ਅਹੀਮਲਕ ਨੇ ਕਿਹਾ, "ਜੀ, ਮਾਲਿਕ!"

13ਸ਼ਾਊਲ ਨੇ ਅਹੀਮਲਕ ਨੂੰ ਆਖਿਆ, "ਤੂੰ ਅਤੇ ਯੱਸੀ ਦੇ ਪੁੱਤਰ ਨੇ ਮੇਰੇ ਵਿਰੁੱਧ ਗੋਂਦਾਂ ਕਿਉਂ ਗੁੰਦੀਆਂ? ਤੂੰ ਦਾਊਦ ਨੂੰ ਰੋਟੀ ਅਤੇ ਤਲਵਾਰ ਵੀ ਦਿੱਤੀ। ਤੂੰ ਉਸ ਲਈ ਪਰਮੇਸ਼ੁਰ ਅੱਗੇ ਪ੍ਰਾਰਥਾਨਾ ਵੀ ਕੀਤੀ ਅਤੇ ਹੁਣ ਉਹ ਦਾਊਦ ਠੀਕ ਮੇਰੇ ਉੱਪਰ ਹਮਲਾ ਕਰਨ ਦੀ ਉਡੀਕ ਕਰ ਰਿਹਾ ਹੈ।"

14ਅਹੀਮਲਕ ਨੇ ਜਵਾਬ ਦਿੱਤਾ, "ਦਾਊਦ ਤੇਰੇ ਨਾਲ ਵਫ਼ਾਦਾਰ ਹੈ। ਤੇਰੇ ਕਿਸੇ ਵੀ ਹੋਰ ਅਫ਼ਸਰਾਂ ਵਿੱਚੋਂ ਕੋਈ ਇੰਨਾ ਭਰੋਸੇਮੰਦ ਨਹੀਂ ਜਿੰਨਾ ਕਿ ਦਾਊਦ। ਉਹ ਤੇਰਾ ਆਪਣਾ ਜੁਆਈ ਹੈ ਅਤੇ ਦਾਊਦ ਤੇਰੇ ਦਰਬਾਨਾਂ ਦਾ ਵੀ ਕਪਤਾਨ ਹੈ ਅਤੇ ਤੇਰਾ ਆਪਣਾ ਸਾਰਾ ਪਰਿਵਾਰ ਵੀ ਉਸਦੀ ਬੜੀ ਇੱਜ਼ਤ ਕਰਦਾ ਹੈ। 15ਇਹ ਕੋਈ ਪਹਿਲੀ ਵਾਰ ਮੈਂ ਪਰਮੇਸ਼ੁਰ ਅੱਗੇ ਦਾਊਦ ਲਈ ਪ੍ਰਾਰਥਾਨਾ ਨਹੀਂ ਕੀਤੀ। ਬਿਲਕੁਲ ਵੀ ਨਹੀਂ। ਇਸ ਲਈ ਮੇਰੇ ਤੇ ਜਾਂ ਮੇਰੇ ਸੰਬੰਧੀਆਂ ਤੇ ਤੁਹਮਤ ਨਾ ਲਗਾ। ਅਸੀਂ ਤਾਂ ਤੇਰੇ ਸੇਵਕ ਹਾਂ। ਮੈਨੂੰ ਬਿਲਕੁਲ ਕੁਝ ਨਹੀਂ ਪਤਾ ਕਿ ਅਸਲ ਵਿੱਚ ਕੀ ਹੋ ਰਿਹਾ ਹੈ?"

16ਪਰ ਪਾਤਸ਼ਾਹ ਨੇ ਕਿਹਾ, "ਅਹੀਮਲਕ! ਤੇਰੀ ਅਤੇ ਤੇਰੇ ਸੰਬੰਧੀਆਂ ਦੀ ਮੌਤ ਅਵੱਸ਼ ਹੈ।" 17ਤਾਂ ਪਾਤਸ਼ਾਹ ਨੇ ਆਪਣੇ ਕੋਲ ਖੜੇ ਦਰਬਾਨਾਂ ਨੂੰ ਕਿਹਾ, "ਜਾਓ ਅਤੇ ਯਹੋਵਾਹ ਦੇ ਜ਼ਾਜਕਾਂ ਨੂੰ ਮਾਰ ਦਿਓ ਕਿਉਂ ਕਿ ਉਹ ਵੀ ਦਾਊਦ ਦੇ ਪੱਖ ਵਿੱਚ ਸਨ। ਉਹ ਜਾਣਦੇ ਸਨ ਕਿ ਦਾਊਦ ਬਚ ਰਿਹਾ ਹੈ ਪਰ ਉਨ੍ਹਾਂ ਨੇ ਮੈਨੂੰ ਨਹੀਂ ਦੱਸਿਆ।"

ਪਰ ਪਾਤਸ਼ਾਹ ਦੇ ਅਫ਼ਸਰਾਂ ਨੇ ਯਹੋਵਾਹ ਦੇ ਜ਼ਾਜਕਾਂ ਨੂੰ ਮਾਰਨ ਤੋਂ ਇਨਕਾਰ ਕਰ ਦਿੱਤਾ।

18ਤਾਂ ਪਾਤਸ਼ਾਹ ਨੇ ਦੋਏਗ ਨੂੰ ਇਸ ਲਈ ਆਖਿਆ, ਸ਼ਾਊਲ ਨੇ ਕਿਹਾ, "ਦੋਏਗ! ਤੂੰ ਜਾ ਅਤੇ ਜਾਕੇ ਜਾਜਕ ਨੂੰ ਮਾਰ ਸੁੱਟ।" ਤਾਂ ਉਸ ਦਿਨ ਦੋਏਗ ਗਿਆ ਅਤੇ ਜਾਕੇ ਜਾਜਕ ਅਤੇ ਉਸਦੇ ਸੰਬੰਧੀਆਂ ਸਮੇਤ 85 ਲੋਕਾਂ ਨੂੰ ਜਾਨੋਂ ਮਾਰ ਸੁੱਟਿਆ। 19ਜਾਜਕਾਂ ਦੇ ਸ਼ਹਿਰ ਨੋਬ ਵਿੱਚ ਉਸਨੇ ਸਾਰੇ ਲੋਕਾਂ ਨੂੰ ਵੱਢ ਸੁੱਟਿਆ। ਦੋਏਗ ਨੇ ਆਪਣੀ ਤਲਵਾਰ ਕੱਢੀ ਅਤੇ ਸਾਰੇ ਆਦਮੀ, ਔਰਤਾਂ, ਬੱਚੇ ਅਤੇ ਦੁੱਧ ਪੀਂਦੇ ਮਸੂਮ ਬੱਚਿਆਂ ਸਮੇਤ ਸਭ ਨੂੰ ਅਤੇ ਉਨ੍ਹਾਂ ਦੀਆਂ ਸਭ ਗਊਆਂ, ਖੋਤੇ, ਭੇਡਾਂ ਸਭ ਨੂੰ ਵੱਢ ਸੁੱਟਿਆ।

20ਪਰ ਉਨ੍ਹਾਂ ਵਿੱਚੋਂ ਇੱਕ ਆਦਮੀ ਜਿਸ ਦਾ ਨਾਉਂ ਅਬਯਾਥਾਰ ਸੀ ਬਚ ਗਿਆ। ਅਬਯਾਥਾਰ ਅਹੀਟੂਬ ਦਾ ਪੁੱਤਰ ਸੀ ਜੋ ਉੱਥੋਂ ਭੱਜਕੇ ਦਾਊਦ ਦੇ ਮਗਰ ਲੱਗ ਗਿਆ ਸੀ। 21ਅਬਯਾਥਾਰ ਨੇ ਦਾਊਦ ਨੂੰ ਖ਼ਬਰ ਕੀਤੀ ਕਿ ਸ਼ਾਊਲ ਨੇ ਯਹੋਵਾਹ ਦੇ ਜਾਜਕਾਂ ਨੂੰ ਮਰਵਾ ਸੁੱਟਿਆ ਹੈ। 22ਦਾਊਦ ਨੇ ਅਬਯਾਥਾਰ ਨੂੰ ਆਖਿਆ, "ਮੈਂ ਤਾਂ ਉਸੇ ਦਿਨ ਸਮਝ ਗਿਆ ਸੀ ਕਿ ਅਦੋਮੀ ਦੋਏਗ ਜੋ ਉੱਥੇ ਸੀ ਤਾਂ ਇਹ ਸ਼ਾਊਲ ਨੂੰ ਜ਼ਰੂਰ ਖਬਰ ਦੇਵੇਗਾ। ਤੇਰੇ ਪਿਉ ਦੇ ਸਾਰੇ ਪਰਿਵਾਰ ਦੀ ਮੌਤ ਦਾ ਕਾਰਣ ਮੈਂ ਹੀ ਹਾਂ। 23ਸ਼ਾਊਲ ਜੋ ਕਿ ਤੈਨੂੰ ਮਾਰਨਾ ਚਾਹੁੰਦਾ ਹੈ, ਉਹ ਮੈਨੂੰ ਵੀ ਮਾਰਨਾ ਚਾਹੁੰਦਾ ਹੈ। ਤੂੰ ਮੇਰੇ ਕੋਲ ਰਹਿ। ਡਰ ਨਾ। ਤੂੰ ਮੇਰੇ ਕੋਲ ਸੁਰਖਿਅਤ ਰਹੇਂਗਾ।"

## ਕਈਲਾਹ ਵਿੱਚ ਦਾਊਦ

23 ਲੋਕਾਂ ਨੇ ਦਾਊਦ ਨੂੰ ਕਿਹਾ, "ਵੇਖ! ਫ਼ਲਿਸਤੀ ਕਈਲਾਹ ਦੇ ਵਿਰੁੱਧ ਲੜਾਈ ਕਰ ਰਹੇ ਹਨ। ਉਹ ਖਲਵਾੜਿਆਂ ਵਿੱਚੋ ਫ਼ਸਲਾਂ ਚੋਰੀ ਕਰ ਰਹੇ ਹਨ।"

2ਦਾਊਦ ਨੇ ਯਹੋਵਾਹ ਨੂੰ ਕਿਹਾ, "ਯਹੋਵਾਹ! ਕੀ ਮੈਂ ਜਾਕੇ ਇਨ੍ਹਾਂ ਫ਼ਲਿਸਤੀਆਂ ਵਿਰੁੱਧ ਲੜਾਂ?"

ਯਹੋਵਾਹ ਨੇ ਦਾਊਦ ਨੂੰ ਕਿਹਾ, "ਜਾ ਅਤੇ ਜਾਕੇ ਫ਼ਲਿਸਤੀਆਂ ਦੇ ਖਿਲਾਫ਼ ਲੜ ਕੇ ਕਈਲਾਹ ਨੂੰ ਬਚਾਅ।

3ਪਰ ਦਾਊਦ ਦੇ ਆਦਮੀਆਂ ਨੇ ਉਸਨੂੰ ਕਿਹਾ, "ਵੇਖ ਇਸ ਵਖਤ ਅਸੀਂ ਯਹੂਦਾਹ ਦੇ ਵਿੱਚ ਹਾਂ ਅਤੇ ਅਸੀਂ ਡਰੇ ਹੋਏ ਹਾਂ। ਤਾਂ ਸੋਚ ਕੇ ਵੇਖ ਕਿ ਅਸੀਂ ਜੇਕਰ ਉੱਥੇ ਜਾਵਾਂਗੇ ਜਿੱਥੇ ਫ਼ਲਿਸਤੀਆਂ ਦੀ ਸੈਨਾ ਹੈ ਤਾਂ ਕਿੰਨਾ ਡਰ ਲੱਗੇਗਾ।"

4ਦਾਊਦ ਨੇ ਫ਼ਿਰ ਯਹੋਵਾਹ ਨੂੰ ਪੁੱਛਿਆ ਅਤੇ ਯਹੋਵਾਹ ਨੇ ਜਵਾਬ ਦਿੱਤਾ, "ਤੂੰ ਕਈਲਾਹ ਵਿੱਚ ਜਾ। ਮੈਂ ਫ਼ਲਿਸਤੀਆਂ ਨੂੰ ਹਰਾਉਣ ਵਿੱਚ ਤੇਰੀ ਮਦਦ ਕਰਾਂਗਾ।" 5ਤਾਂ ਦਾਊਦ ਅਤੇ ਉਸਦੇ ਆਦਮੀ ਕਈਲਾਹ ਵਿੱਚ ਗਏ ਅਤੇ ਉਹ ਫ਼ਲਿਸਤੀਆਂ ਦੇ ਵਿਰੁੱਧ ਲੜੇ ਅਤੇ ਉਨ੍ਹਾਂ ਨੂੰ ਹਰਾ ਕੇ ਉਨ੍ਹਾਂ ਦੇ ਸਾਰੇ ਪਸ਼ੂ ਲੁੱਟ ਲਿਆਏ। ਇਉਂ ਦਾਊਦ ਨੇ ਕਈਲਾਹ ਦੇ ਲੋਕਾਂ ਨੂੰ ਬਚਾਇਆ। 6(ਜਦੋਂ ਅਬਯਾਥਾਰ ਭੱਜ ਕੇ ਦਾਊਦ ਕੋਲ ਆਇਆ ਤਾਂ ਉਸਦੇ ਹੱਥ ਵਿੱਚ ਇੱਕ ਏਫ਼ੋਦ ਵੀ ਸੀ।)

7ਲੋਕਾਂ ਨੇ ਸ਼ਾਊਲ ਨੂੰ ਦੱਸਿਆ ਕਿ ਦਾਊਦ ਇਸ ਵਖਤ ਕਈਲਾਹ ਵਿੱਚ ਹੈ। ਤਾਂ ਸ਼ਾਊਲ ਬੋਲਿਆ, "ਪਰਮੇਸ਼ੁਰ ਨੇ ਉਸਨੂੰ ਹੁਣ ਮੇਰੇ ਹੱਥ ਵਿੱਚ ਕਰ ਦਿੱਤਾ ਹੈ! ਉਸਨੇ ਆਪੇ ਹੀ ਆਪਣੇ-ਆਪ ਨੂੰ ਜਾਲ ਵਿੱਚ ਫ਼ਸਾ ਲਿਆ ਹੈ। ਕਿਉਂ ਕਿ ਉਹ ਅਜਿਹੇ ਸ਼ਹਿਰ ਵਿੱਚ ਜਿਸ ਦੇ ਬੂਹੇ ਅਤੇ ਸਲਾਖਾਂ ਹਨ, ਉਸ ਵਿੱਚ ਆਪੇ ਹੀ ਬੰਦ ਹੋ ਗਿਆ ਹੈ।" 8ਸ਼ਾਊਲ ਨੇ ਸਾਰੀ ਆਪਣੀ ਫ਼ੌਜ ਲੜਾਈ ਲਈ ਤਿਆਰ ਕੀਤੀ ਅਤੇ ਉਹ ਕਈਲਾਹ ਵਿੱਚ ਦਾਊਦ ਅਤੇ ਉਸਦੇ ਆਦਮੀਆਂ ਤੇ ਕੂਚ ਕਰਨ ਲਈ ਤਿਆਰ ਹੋ ਗਏ।

9ਦਾਊਦ ਨੂੰ ਪਤਾ ਲੱਗਾ ਕਿ ਸ਼ਾਊਲ ਉਸਦੇ ਵਿਰੁੱਧ ਲੜਨ ਦੀ ਸਾਜ਼ਿਸ਼ ਕਰ ਰਿਹਾ ਹੈ ਤਾਂ ਦਾਊਦ ਨੇ ਅਬਯਾਥਾਰ ਜਾਜਕ ਨੂੰ ਕਿਹਾ, "ਉਹ ਏਫ਼ੋਦ ਲੈ ਆ।"

10ਦਾਊਦ ਨੇ ਪ੍ਰਾਰਥਨਾ ਕੀਤੀ, "ਹੇ ਇਸਰਾਏਲ ਦੇ ਯਹੋਵਾਹ ਪਰਮੇਸ਼ੁਰ। ਮੈਂ ਸੁਣਿਆ ਹੈ ਕਿ ਸ਼ਾਊਲ ਮੇਰੇ ਕਾਰਣ ਕਈਲਾਹ ਤੇ ਚੜ੍ਹਾਈ ਕਰਨ ਤੇ ਉਸ ਨੂੰ ਨਾਸ਼ ਕਰਨ ਆ ਰਿਹਾ ਹੈ। 11ਕੀ ਸ਼ਾਊਲ ਕਈਲਾਹ ਵਿੱਚ ਆਵੇਗਾ? ਕੀ ਕਈਲਾਹ ਦੇ ਲੋਕ ਮੈਨੂੰ ਸ਼ਾਊਲ ਦੇ ਹਵਾਲੇ ਕਰ ਦੇਣਗੇ? ਹੇ ਇਸਰਾਏਲ ਦੇ ਯਹੋਵਾਹ ਪਰਮੇਸ਼ੁਰ! ਮੈਂ ਤੇਰਾ ਸੇਵਕ ਹਾਂ ਕਿਰਪਾ ਕਰਕੇ ਮੈਨੂੰ ਦੱਸੋ ਕਿ ਕੀ ਹੋਵੇਗਾ?"

ਯਹੋਵਾਹ ਨੇ ਕਿਹਾ, "ਸ਼ਾਊਲ ਜ਼ਰੂਰ ਆਵੇਗਾ।"

12ਦਾਊਦ ਨੇ ਫ਼ਿਰ ਪੁੱਛਿਆ, "ਕੀ ਕਈਲਾਹ ਦੇ ਲੋਕ ਮੈਨੂੰ ਅਤੇ ਮੇਰੇ ਆਦਮੀਆਂ ਨੂੰ ਸ਼ਾਊਲ ਦੇ ਸਪੁਰਦ ਕਰ ਦੇਣਗੇ?" ਯਹੋਵਾਹ ਨੇ ਕਿਹਾ, "ਹਾਂ, ਉਹ ਅਜਿਹਾ ਕਰਨਗੇ।"

13ਤਾਂ ਦਾਊਦ ਅਤੇ ਉਸਦੇ ਆਦਮੀ ਕਈਲਾਹ ਤੋਂ ਭੱਜ ਗਏ। ਕੋਈ 600 ਦੇ ਕਰੀਬ ਆਦਮੀ ਦਾਊਦ ਦੇ ਨਾਲ ਗਏ। ਇਉਂ

ਦਾਊਦ ਅਤੇ ਉਸਦੇ ਆਦਮੀ ਥਾਂ ਤੋਂ ਥਾਂ ਭੌਂਦੇ ਰਹੇ। ਸ਼ਾਊਲ ਨੂੰ ਪਤਾ ਲੱਗਾ ਕਿ ਦਾਊਦ ਕਈਲਾਹ ਤੋਂ ਬਚ ਕੇ ਭੱਜ ਗਿਆ ਹੈ ਤਾਂ ਉਹ ਫ਼ਿਰ ਉਸ ਸ਼ਹਿਰ ਵਿੱਚ ਨਾ ਗਿਆ।

### ਸ਼ਾਊਲ ਨੇ ਦਾਊਦ ਦਾ ਪਿੱਛਾ ਕੀਤਾ

**14**ਦਾਊਦ ਉਜਾੜ ਵੱਲ ਗਿਆ ਅਤੇ ਉੱਥੇ ਪਕਿਆਂ ਕਿਲਿਆਂ ਵਿੱਚ ਜਾਕੇ ਰਿਹਾ। ਦਾਊਦ ਉਜਾੜ ਦੇ ਪਹਾੜੀ ਇਲਾਕੇ ਜ਼ੀਫ਼ ਵਿੱਚ ਵੀ ਜਾਕੇ ਰਿਹਾ। ਹਰ ਰੋਜ਼ ਸ਼ਾਊਲ ਉਸਨੂੰ ਭਾਲਦਾ ਪਰ ਯਹੋਵਾਹ ਨੇ ਦਾਊਦ ਨੂੰ ਸ਼ਾਊਲ ਦੇ ਹੱਥ ਨਾ ਲੱਗਣ ਦਿੱਤਾ।

**15**ਇੱਕ ਦਿਨ ਜਦ ਦਾਊਦ ਜ਼ੀਫ਼ ਦੀ ਉਜਾੜ ਵਿੱਚ ਹੋਰੇਸ਼ ਵਿੱਚ ਸੀ ਤਾਂ ਉਹ ਡਰ ਗਿਆ ਕਿਉਂ ਕਿ ਉਹ ਜਾਣਦਾ ਸੀ ਕਿ ਸ਼ਾਊਲ ਉਸਦੀ ਜਾਨ ਦੇ ਮਗਰ ਪਿਆ ਹੋਇਆ ਹੈ। **16**ਪਰ ਸ਼ਾਊਲ ਦਾ ਪੁੱਤਰ ਯੋਨਾਥਾਨ ਹਰੋਸ ਵਿੱਚ ਦਾਊਦ ਨੂੰ ਮਿਲਣ ਲਈ ਗਿਆ ਤਾਂ ਯੋਨਾਥਾਨ ਨੇ ਦਾਊਦ ਨੂੰ ਪਰਮੇਸ਼ੁਰ ਵਿੱਚ ਪੱਕਾ ਨਿਸਚਾ ਰੱਖਣ ਲਈ ਕਿਹਾ ਅਤੇ ਇਸ ਵਿੱਚ ਉਸਦੀ ਮਦਦ ਕੀਤੀ। **17**ਯੋਨਾਥਾਨ ਨੇ ਦਾਊਦ ਨੂੰ ਦੱਸਿਆ, "ਡਰ ਨਾ, ਮੇਰਾ ਪਿਤਾ ਸ਼ਾਊਲ ਤੇਰਾ ਕੁਝ ਨਹੀਂ ਵਿਗਾੜ ਸਕਦਾ। ਤੂੰ ਹੀ ਇਸਰਾਏਲ ਦਾ ਰਾਜਾ ਬਣੇਂਗਾ ਅਤੇ ਮੈਂ ਦੂਜੇ ਦਰਜੇ ਤੇ ਹੋਵਾਂਗਾ। ਇਹ ਗੱਲ ਮੇਰਾ ਪਿਉ ਵੀ ਜਾਣਦਾ ਹੈ।" **18**ਯੋਨਾਥਾਨ ਅਤੇ ਦਾਊਦ ਨੇ ਯਹੋਵਾਹ ਦੇ ਅੱਗੇ ਇਕਰਾਰਨਾਮਾ ਕੀਤਾ ਅਤੇ ਫ਼ਿਰ ਯੋਨਾਥਾਨ ਘਰ ਨੂੰ ਮੁੜ ਗਿਆ ਅਤੇ ਦਾਊਦ ਹੋਰੇਸ ਵਿੱਚ ਹੀ ਰਿਹਾ।

### ਜ਼ੀਫ਼ ਦੇ ਲੋਕਾਂ ਨੇ ਦਾਊਦ ਬਾਰੇ ਸ਼ਾਊਲ ਨੂੰ ਦੱਸਿਆ

**19**ਤੱਦ ਜ਼ੀਫ਼ ਦੇ ਲੋਕ ਗਿਬਆਹ ਵਿੱਚ ਸ਼ਾਊਲ ਕੋਲ ਆਏ ਅਤੇ ਆਕੇ ਉਸਨੂੰ ਨੂੰ ਕਹਿਣ ਲੱਗੇ, "ਦਾਊਦ ਸਾਡੇ ਹੀ ਇਲਾਕੇ ਵਿੱਚ ਲੁਕਦਾ ਫ਼ਿਰਦਾ ਹੈ। ਇਸ ਵਕਤ ਉਹ ਹੋਰੇਸ ਦੀਆਂ ਪੱਕੀਆਂ ਥਾਵਾਂ ਵਿੱਚ ਹਨੀਲਾਹ ਦੇ ਪਹਾੜ ਉੱਪਰ ਜੋ ਯਸ਼ੀਮੋਨ ਦੇ ਦੱਖਣ ਵੱਲ ਹੈ, ਉੱਥੇ ਲੁਕਿਆ ਹੋਇਆ ਹੈ। **20**ਸੋ ਹੇ ਪਾਤਸ਼ਾਹ, ਤੂੰ ਜਦ ਚਾਹੇਂ ਉੱਧਰ ਆ ਜਾਵੀਂ, ਇਹ ਸਾਡਾ ਫ਼ਰਜ ਹੈ ਕਿ ਤੂੰ ਜਦ ਆਵੇਂ ਅਸੀਂ ਦਾਊਦ ਨੂੰ ਤੇਰੇ ਹਵਾਲੇ ਕਰੀਏ।"

**21**ਸ਼ਾਊਲ ਨੇ ਕਿਹਾ, "ਮੇਰੀ ਮਦਦ ਲਈ ਯਹੋਵਾਹ ਤੁਹਾਡੇ ਤੇ ਕਿਰਪਾ ਕਰੇ। **22**ਜਾਓ ਅਤੇ ਉਸਦੇ ਬਾਰੇ ਹੋਰ ਖਬਰ ਲਿਆਵੋ। ਵੇਖੋ, ਪਤਾ ਲਗਾਓ ਕਿ ਉਹ ਕਿੱਥੇ ਠਹਿਰਿਆ ਹੈ। ਅਤੇ ਇਹ ਵੀ ਪਤਾ ਲਗਾਓ ਕਿ ਉੱਥੇ ਦਾਊਦ ਨੂੰ ਕਿਸਨੇ ਵੇਖਿਆ ਹੈ? ਸ਼ਾਊਲ ਨੇ ਸੋਚਿਆ, 'ਉਹ ਬੜਾ ਚੁਸਤ ਹੈ ਕਿਤੇ ਉਹ ਮੈਨੂੰ ਮੂਰਖ ਹੀ ਨਾ ਬਨਾਉਂਦਾ ਹੋਵੇ। **23**ਉਸਦੇ ਸਾਰੇ ਲੁਕਣ ਦੇ ਟਿਕਾਣਿਆਂ ਬਾਰੇ ਪਤਾ ਲਗਾ ਕੇ ਲਿਆਓ। ਫ਼ਿਰ ਆ ਕੇ ਉਸ ਬਾਰੇ ਮੈਨੂੰ ਸਭ ਖਬਰ ਕਰਨਾ। ਫ਼ਿਰ ਮੈਂ ਤੁਹਾਡੇ ਨਾਲ ਚੱਲਾਂਗਾ ਜੇਕਰ ਦਾਊਦ ਉਸ ਇਲਾਕੇ ਵਿੱਚ ਹੋਇਆ ਤਾਂ ਮੈਂ ਉਸ ਨੂੰ ਲੱਭ ਲਵਾਂਗਾ। ਫ਼ਿਰ ਤਾਂ ਮੈਂ ਉਸਨੂੰ ਯਹੂਦਾਹ ਦੇ ਹਜ਼ਾਰਾਂ ਲੋਕਾਂ ਵਿੱਚੋਂ ਵੀ ਲੱਭ ਲਵਾਂਗਾ।"

**24**ਤਾਂ ਉਹ ਲੋਕ ਉੱਥੋਂ ਉੱਠ ਕੇ ਜ਼ੀਫ਼ ਨੂੰ ਵਾਪਸ ਗਏ। ਸ਼ਾਊਲ ਵੀ ਉਨ੍ਹਾਂ ਤੋਂ ਬਾਅਦ ਉਠ ਗਿਆ।

ਦਾਊਦ ਅਤੇ ਉਸਦੇ ਸਾਥੀ ਹੁਣ ਮਾਓਨ ਦੀ ਉਜਾੜ ਵਿੱਚ ਗਿਆ। ਇਸ ਵਕਤ ਉਹ ਯਸ਼ੀਮੋਨ ਦੇ ਦੱਖਣ ਵੱਲ ਇੱਕ ਉਜਾੜ ਵਿੱਚ ਸਨ। **25**ਸ਼ਾਊਲ ਅਤੇ ਉਸਦੇ ਸਾਥੀ ਦਾਊਦ ਨੂੰ ਲੱਭਣ ਲਈ ਨਿਕਲੇ ਪਰ ਲੋਕਾਂ ਨੇ ਦਾਊਦ ਨੂੰ ਸਤਰਕ ਕਰ ਦਿੱਤਾ। ਉਨ੍ਹਾਂ ਨੇ ਉਸਨੂੰ ਦੱਸ ਦਿੱਤਾ ਕਿ ਸ਼ਾਊਲ ਤੈਨੂੰ ਭਾਲ਼ ਰਿਹਾ ਹੈ। ਤੱਦ ਦਾਊਦ ਮਾਓਨ ਦੀ ਉਜਾੜ ਵਿੱਚ 'ਇੱਕ ਚੱਟਾਨ' ਵੱਲ ਉਤਰ ਗਿਆ। ਜਦ ਸ਼ਾਊਲ ਨੂੰ ਪਤਾ ਲੱਗਾ ਕਿ ਦਾਊਦ ਮਾਓਨ ਦੀ ਉਜਾੜ ਵੱਲ ਗਿਆ ਹੈ ਤਾਂ ਉਹ ਉਸਨੂੰ ਲੱਭਣ ਲਈ ਉਸੇ ਥਾਂ ਵੱਲ ਗਿਆ ਜਿੱਥੇ ਦਾਊਦ ਸੀ।

**26**ਸ਼ਾਊਲ ਅਤੇ ਉਸਦੇ ਆਦਮੀ ਪਹਾੜ ਦੇ ਇੱਕ ਪਾਸੇ ਵੱਲ ਸਨ ਅਤੇ ਉਸੇ ਪਹਾੜੀ ਦੇ ਦੂਜੇ ਪਾਸੇ ਦਾਊਦ ਅਤੇ ਉਸਦੇ ਸਾਥੀ ਖੜੇ ਸਨ। ਦਾਊਦ ਉੱਥੋਂ ਸ਼ਾਊਲ ਕੋਲੋਂ ਦੂਰ ਭੱਜਣ ਦੀ ਕਾਹਲ ਕਰ ਰਿਹਾ ਸੀ ਕਿਉਂ ਕਿ ਸ਼ਾਊਲ ਅਤੇ ਉਸਦੇ ਸਿਪਾਹੀ ਪਹਾੜੀ ਦੇ ਵੱਲੋਂ ਦਾਊਦ ਅਤੇ ਉਸਦੇ ਸਾਥੀਆਂ ਨੂੰ ਘੇਰਾ ਪਾਉਣ ਦੀ ਕੋਸ਼ਿਸ਼ ਵਿੱਚ ਸਨ।

**27**ਤੱਦ ਇੱਕ ਸੰਦੇਸ਼ਵਾਹਕ ਸ਼ਾਊਲ ਕੋਲ ਆਇਆ ਅਤੇ ਕਿਹਾ, "ਜਲਦੀ ਕਰ! ਫਲਿਸਤੀਆਂ ਨੇ ਪਹਿਲਾਂ ਹੀ ਸਾਡੀ ਧਰਤੀ ਤੇ ਹਮਲਾ ਕਰ ਦਿੱਤਾ ਹੈ।"

**28**ਤੱਦ ਸ਼ਾਊਲ ਨੇ ਦਾਊਦ ਦਾ ਪਿੱਛਾ ਕਰਨਾ ਛੱਡ ਕੇ ਫ਼ਲਿਸਤੀਆਂ ਨਾਲ ਲੜਨ ਲਈ ਤਿਆਰ ਹੋਣ ਲੱਗਾ। ਇਸੇ ਲਈ ਲੋਕ ਇਸ ਚੱਟਾਨ ਨੂੰ "ਤਿਲਕਵੀਂ ਚੱਟਾਨ" ਆਖਦੇ ਹਨ। ਭਾਵ ਕਿ 'ਰਿਹਾਈ ਦੀ ਚੱਟਾਨ।' **29**ਦਾਊਦ ਉੱਥੋਂ ਨਿਕਲ ਕੇ ਏਨ-ਗਦੀ ਦੇ ਵਿੱਚ ਪਕਿਆਂ ਥਾਵਾਂ ਦੇ ਵਿਚਕਾਰ ਚਲਿਆ ਗਿਆ।

### ਦਾਊਦ ਦਾ ਸ਼ਾਊਲ ਨੂੰ ਸ਼ਰਮਿੰਦਾ ਕਰਨਾ

**24** ਜਦੋਂ ਸ਼ਾਊਲ ਫ਼ਲਿਸਤੀਆਂ ਦਾ ਪਿੱਛਾ ਕਰਕੇ ਮੁੜ ਪਿਆ ਤਾਂ ਲੋਕਾਂ ਨੇ ਸ਼ਾਊਲ ਨੂੰ ਕਿਹਾ, "ਦਾਊਦ ਹੁਣ ਏਨ-ਗਦੀ ਦੀ ਉਜਾੜ ਵਿੱਚ ਹੈ।"

**2**ਤਾਂ ਸ਼ਾਊਲ ਨੇ ਸਾਰੇ ਇਸਰਾਏਲ ਵਿੱਚੋਂ 3,000 ਆਦਮੀ ਚੁਣੇ ਅਤੇ ਉਨ੍ਹਾਂ ਨੂੰ ਨਾਲ ਲੈਕੇ ਦਾਊਦ ਅਤੇ ਉਸਦੇ ਸਾਥੀਆਂ ਨੂੰ ਲੱਭਣਾ ਸ਼ੁਰੂ ਕਰ ਦਿੱਤਾ। ਉਨ੍ਹਾਂ ਨੇ ਦਾਊਦ ਨੂੰ ਜੰਗਲੀ ਬੱਕਰੀਆਂ ਦੀ ਚੱਟਾਨ ਵੱਲ ਲੱਭਿਆ। **3**ਸ਼ਾਊਲ ਦਾਊਦ ਨੂੰ ਲੱਭਦਿਆਂ ਹੋਈਆਂ, ਰਾਹ ਦੇ ਪਾਸੇ ਤੇ ਭੇਡਾਂ ਦੇ ਵਾੜੇ ਕੋਲ ਪਹੁੰਚ ਗਿਆ। ਉੱਥੇ ਕੋਲ ਹੀ ਇੱਕ ਗੁਫ਼ਾ ਸੀ, ਇਸ ਲਈ ਉਹ ਆਰਾਮ ਕਰਨ ਲਈ ਗੁਫ਼ਾ ਅੰਦਰ ਚਲਾ ਗਿਆ। ਉੱਥੇ ਉਸੇ ਗੁਫ਼ਾ ਵਿੱਚ, ਦਾਊਦ ਅਤੇ ਉਸਦੇ ਸਾਥੀ ਲੁਕੇ ਹੋਏ ਸਨ। **4**ਦਾਊਦ ਦੇ ਸਾਥੀਆਂ ਨੇ ਕਿਹਾ, "ਅੱਜ ਹੀ ਉਹ ਦਿਨ ਹੈ ਜਿਸਦੇ ਬਾਰੇ ਯਹੋਵਾਹ ਨੇ ਆਖਿਆ ਸੀ। ਯਹੋਵਾਹ ਨੇ ਤੈਨੂੰ ਕਿਹਾ ਸੀ, "ਮੈਂ ਤੇਰੇ ਦੁਸ਼ਮਣ ਤੇਰੇ ਹੱਥ ਦੇਵਾਂਗਾ ਫ਼ਿਰ ਤੂੰ ਜੋ ਚਾਹੇਂ ਆਪਣੇ ਦੁਸ਼ਮਣ ਨਾਲ ਕਰੀਂ।"

ਤੱਦ ਦਾਊਦ ਰੀਂਗਦਾ-ਰੀਂਗਦਾ ਸ਼ਾਊਲ ਦੇ ਬਹੁਤ ਨੇੜੇ ਆ ਗਿਆ। ਤੱਦ ਦਾਊਦ ਨੇ ਸ਼ਾਊਲ ਦੇ ਚੋਗੇ ਦੀ ਨੁੱਕਰ ਫ਼ਾੜੀ। ਸ਼ਾਊਲ ਨੂੰ ਦਾਊਦ ਨਜ਼ਰ ਨਾ ਆਇਆ। **5**ਬਾਅਦ ਵਿੱਚ ਦਾਊਦ ਨੂੰ ਸ਼ਾਊਲ ਦੇ ਚੋਗੇ ਦੀ ਨੁੱਕਰ ਕਟਣ ਦਾ ਅਫ਼ਸੋਸ ਲੱਗਾ। **6**ਦਾਊਦ ਨੇ ਆਪਣੇ ਸਾਥੀਆਂ ਨੂੰ ਆਖਿਆ, "ਮੈਂ ਯਹੋਵਾਹ ਦੀ ਸੌਂਹ ਖਾਂਦਾ ਹਾਂ ਕਿ ਮੈਂ ਫ਼ਿਰ ਅਜਿਹਾ ਆਪਣੇ ਰਾਜੇ ਨਾਲ ਨਹੀਂ ਕਰਾਂਗਾ। ਉਹ ਯਹੋਵਾਹ ਦੁਆਰਾ ਚੁਣਿਆ ਗਿਆ ਹੈ। ਕਿਉਂ ਕਿ

ਜੋ ਉਹ ਚੁਣਿਆ ਹੋਇਆ ਹੈ, ਮੈਂ ਕਦੇ ਵੀ ਉਸਨੂੰ ਮਾਰਨ ਦੀ
ਕੋਸ਼ਿਸ ਨਹੀਂ ਕਰਾਂਗਾ।” 7ਦਾਊਦ ਨੇ ਇਹ ਸਭ ਗੱਲਾਂ ਆਪਣੇ
ਸਾਥੀਆਂ ਨੂੰ ਹਟਕਣ ਲਈ ਕਹੀਆਂ। ਦਾਊਦ ਨਹੀਂ ਸੀ ਚਾਹੁੰਦਾ
ਕਿ ਉਸਦੇ ਆਦਮੀ ਸ਼ਾਊਲ ਨੂੰ ਮਾਰਨ।

ਸ਼ਾਊਲ ਗੁਫ਼ਾ ਛੱਡ ਕੇ ਆਪਣੇ ਰਾਹ ਨੂੰ ਹੋਇਆ। 8ਦਾਊਦ
ਗੁਫ਼ਾ ਵਿੱਚੋਂ ਬਾਹਰ ਨਿਕਲਿਆ ਅਤੇ ਸ਼ਾਊਲ ਨੂੰ ਲਲਕਾਰਿਆ,
“ਹੇ ਮੇਰੇ ਮਹਾਰਾਜ ਪਾਤਸਾਹ!”

ਸ਼ਾਊਲ ਵੇਖਣ ਲਈ ਪਿੱਛੇ ਮੁੜਿਆ। ਦਾਊਦ ਉਸਨੂੰ ਇੱਜ਼ਤ
ਦੇਣ ਲਈ ਧਰਤੀ ਤੇ ਝੁਕ ਗਿਆ। 9ਦਾਊਦ ਨੇ ਸ਼ਾਊਲ ਨੂੰ
ਕਿਹਾ, “ਤੂੰ ਲੋਕਾਂ ਦੀ ਕਿਉਂ ਸੁਣਦਾ ਹੈਂ ਜਦੋਂ ਉਹ ਤੈਨੂੰ ਇਹ
ਆਖਦੇ ਹਨ ਕਿ, ‘ਦਾਊਦ ਤੈਨੂੰ ਮਾਰਨ ਦੀ ਵਿਉਂਤ ਕਰਦਾ
ਪਿਆ ਹੈ?’ 10ਮੈਂ ਤੈਨੂੰ ਦੁੱਖ ਦੇਣਾ ਨਹੀਂ ਚਾਹੁੰਦਾ! ਇਹ ਤੂੰ
ਆਪਣੀਆਂ ਅੱਖਾਂ ਨਾਲ ਆਪ ਦੇਖ ਸਕਦਾ ਹੈਂ। ਯਹੋਵਾਹ ਨੇ ਤੈਨੂੰ
ਅੱਜ ਮੈਨੂੰ ਮਿਲਣ ਦਾ ਮੌਕਾ ਦਿੱਤਾ, ਪਰ ਮੈਂ ਤੇਨੂੰ ਮਾਰਨ ਤੋਂ
ਇਨਕਾਰ ਕੀਤਾ। ਮੈਨੂੰ ਤੇਰੇ ਤੇ ਤਰਸ ਆਇਆ। ਮੈਂ ਕਿਹਾ, ‘ਮੈਂ
ਆਪਣੇ ਸੁਆਮੀ ਤੇ ਘਾਤ ਨਹੀਂ ਕਰਾਂਗਾ। ਸ਼ਾਊਲ ਯਹੋਵਾਹ ਦਾ
ਚੁਣਿਆ ਹੋਇਆ ਪਾਤਸ਼ਾਹ ਹੈ।’ 11ਇਹ ਵੇਖ ਜੋ ਮੇਰੇ ਹੱਥ ਵਿੱਚ
ਤੇਰੇ ਚੋਗੇ ਦੀ ਕਾਤਰ ਹੈ, ਮੈਂ ਤੈਨੂੰ ਮਾਰ ਸਕਦਾ ਸੀ, ਪਰ ਮੈਂ
ਅਜਿਹਾ ਨਾ ਕੀਤਾ। ਹੁਣ ਮੈਂ ਤੈਨੂੰ ਇਹ ਸਮਝਾਉਣਾ ਚਾਹੁੰਦਾ
ਹਾਂ ਅਤੇ ਤੈਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਮੇਰਾ ਤੇਰੇ ਵਿਰੁੱਧ
ਕੋਈ ਚਾਲ ਚੱਲਣ ਦਾ ਵਿਚਾਰ ਨਹੀਂ। ਮੈਂ ਤੇਰੇ ਨਾਲ ਕੋਈ ਵੀ
ਗ਼ਲਤ ਕੰਮ ਨਹੀਂ ਕੀਤਾ ਤੈਨੂੰ ਨੁਕਸਾਨ ਨਹੀਂ ਪਹੁੰਚਾਇਆ।
ਪਰ ਤੂੰ ਸ਼ਿਕਾਰੀਆਂ ਵਾਂਗ ਮੇਰਾ ਸ਼ਿਕਾਰ ਕਰਕੇ ਮੈਨੂੰ ਮਾਰਨ ਤੇ
ਤੁਲਿਆ ਹੋਇਆ ਹੈਂ। 12ਚੱਲ ਯਹੋਵਾਹ ਨੂੰ ਇਸਦਾ ਨਿਆਂ ਕਰਨ
ਦੇ। ਹੋ ਸਕਦਾ ਹੈ ਜੋ ਤੂੰ ਮੇਰੇ ਨਾਲ ਮਾੜਾ ਕੀਤਾ ਯਹੋਵਾਹ ਤੈਨੂੰ
ਉਸਦਾ ਦੰਡ ਦੇਵੇ ਪਰ ਮੈਂ ਆਪ ਤੇਰੇ ਨਾਲ ਨਹੀਂ ਲੜਾਂਗਾ।
13ਇੱਕ ਪੁਰਾਨੀ ਕਹਾਵਤ ਹੈ ਨਾ ਕਿ, ‘ਬੁਰਿਆਂ ਤੋਂ ਬੁਰਾਈ ਹੀ
ਹੁੰਦੀ ਹੈ।’

ਮੈਂ ਕੁਝ ਵੀ ਤੇਰੇ ਨਾਲ ਮਾੜਾ ਨਹੀਂ ਕੀਤਾ, ਮੈਂ ਬੁਰਾ ਆਦਮੀ
ਨਹੀਂ ਹਾਂ। ਮੈਂ ਤੈਨੂੰ ਦੁੱਖ ਨਹੀਂ ਦੇਵਾਂਗਾ। 14ਇਸਰਾਏਲ ਦਾ
ਪਾਤਸ਼ਾਹ ਕਿਸ ਦੇ ਮਗਰ ਲੱਗਾ ਹੋਇਆ ਹੈ ਕਿਸੇ ਦੇ ਖਿਲਾਫ਼
ਲੜ ਰਿਹਾ ਹੈ? ਕੀ ਤੂੰ ਭਲਾ ਇੱਕ ਮੋਏ ਹੋਏ ਕੁੱਤੇ ਜਾਂ ਪਿੱਸੂ ਦਾ
ਪਿੱਛਾ ਕਰ ਰਿਹਾ ਹੈਂ? 15ਇਸ ਦਾ ਨਿਆਂ ਯਹੋਵਾਹ ਨੂੰ ਹੀ ਕਰਨ
ਦੇ। ਉਸਨੂੰ ਹੀ ਤੇਰੇ ਤੇ ਮੇਰੇ ਵਿਚਕਾਰ ਫ਼ੈਸਲਾ ਕਰਨ ਦੇ। ਯਹੋਵਾਹ
ਮੇਰੀ ਮਦਦ ਕਰੇਗਾ ਤੇ ਇਹ ਸਾਬਿਤ ਕਰੇਗਾ ਕਿ ਮੈਂ ਠੀਕ ਹਾਂ।
ਯਹੋਵਾਹ ਤੇਰੇ ਤੋਂ ਮੈਨੂੰ ਬਚਾਵੇਗਾ।”

16ਜਦੋਂ ਦਾਊਦ ਬੋਲ ਹਟਿਆ ਤਾਂ ਸ਼ਾਊਲ ਨੇ ਕਿਹਾ, “ਦਾਊਦ!
ਮੇਰੇ ਪੁੱਤਰ! ਕੀ ਇਹ ਤੂੰ ਆਪਣੀ ਆਵਾਜ਼ ’ਚ ਬੋਲ ਰਿਹਾ ਸੀ?”
ਤੱਦ ਸ਼ਾਊਲ ਨੇ ਰੋਣਾ ਸ਼ੁਰੂ ਕਰ ਦਿੱਤਾ। 17ਉਹ ਬਹੁਤ ਰੋਇਆ
ਅਤੇ ਕਹਿਣ ਲੱਗਾ, “ਹਾਂ ਤੂੰ ਸਹੀ ਸੀ ਤੇ ਮੈਂ ਗ਼ਲਤ।” ਤੂੰ ਤਾਂ
ਹਮੇਸ਼ਾ ਮੇਰੇ ਨਾਲ ਭਲਾਈ ਕੀਤੀ ਹੈ ਪਰ ਮੈਂ ਹੀ ਤੇਰੇ ਨਾਲ ਬੁਰਾ
ਕਰਦਾ ਰਿਹਾ ਹਾਂ। 18ਅੱਜ ਤੂੰ ਮੈਨੂੰ ਦੱਸਿਆ ਜੋ ਨੇਕਨਾਮੀਆਂ ਤੂੰ
ਮੇਰੇ ਨਾਲ ਕੀਤੀਆਂ। ਯਹੋਵਾਹ ਨੇ ਤੈਨੂੰ ਮੇਰੇ ਸਾਮ੍ਹਣੇ ਕਰਕੇ ਮੈਨੂੰ
ਤੇਰੇ ਹਵਾਲੇ ਕੀਤਾ, ਪਰ ਤੂੰ ਮੈਨੂੰ ਨਾ ਮਾਰਿਆ। 19ਇੱਥੋਂ ਪਤਾ
ਚਲਦਾ ਹੈ ਕਿ ਤੂੰ ਮੇਰਾ ਵੈਰੀ ਨਹੀਂ ਹੈਂ। ਕੋਈ ਵੀ ਮਨੁੱਖ ਆਪਣੇ
ਦੁਸ਼ਮਣ ਨੂੰ ਫ਼ੜਕੇ ਛੱਡਦਾ ਨਹੀਂ। ਉਹ ਆਪਣੇ ਦੁਸ਼ਮਣ ਨਾਲ
ਭਲਾਈ ਨਹੀਂ ਕਰਦਾ। ਮੈਂ ਆਸ ਕਰਦਾ ਹਾਂ ਕਿ ਯਹੋਵਾਹ ਤੇਰੀ
ਅੱਜ ਦੀ ਇਸ ਭਲਾਈ ਦਾ ਤੈਨੂੰ ਜ਼ਰੂਰ ਇਨਾਮ ਦੇਵੇਗਾ। 20ਮੈਂ
ਜਾਣਦਾ ਹਾਂ ਕਿ ਇਸਰਾਏਲ ਦਾ ਤੂੰ ਨਵਾਂ ਪਾਤਸ਼ਾਹ ਬਣ ਕੇ
ਇਸਰਾਏਲ ਤੇ ਰਾਜ ਕਰੇਂਗਾ। 21ਹੁਣ ਮੇਰੇ ਨਾਲ ਸੌਂਹ ਚੁੱਕ।
ਯਹੋਵਾਹ ਦੇ ਨਾਉਂ ਦੀ ਸੌਂਹ ਚੁੱਕ ਕਿ ਤੂੰ ਮੇਰੇ ਪਿੱਛੇ ਮੇਰੇ
ਉੱਤਰਾਧਿਕਾਰੀਆਂ ਦਾ ਨਾਸ਼ ਨਹੀਂ ਕਰੇਂਗਾ ਅਤੇ ਮੇਰੇ ਨਾਂ ਅਤੇ
ਮੇਰੇ ਪਿਉ ਦੀ ਅੰਸ਼ ਨੂੰ ਖਤਮ ਨਹੀਂ ਕਰੇਂਗਾ।”

22ਤੱਦ ਦਾਊਦ ਨੇ ਸ਼ਾਊਲ ਨੂੰ ਵਚਨ ਕੀਤਾ। ਉਸਨੇ ਸੌਂਹ
ਚੁੱਕੀ ਕਿ ਉਹ ਸ਼ਾਊਲ ਦੇ ਪਰਿਵਾਰ ਦਾ ਨਾਸ਼ ਨਹੀਂ ਕਰੇਗਾ।
ਤੱਦ ਸ਼ਾਊਲ ਘਰ ਨੂੰ ਵਾਪਸ ਪਰਤ ਗਿਆ। ਦਾਊਦ ਅਤੇ ਉਸਦੇ
ਸਾਥੀ ਪੱਕੀ ਥਾਂ ਨੂੰ ਪਰਤ ਗਏ।

### ਦਾਊਦ ਅਤੇ ਮੂਰਖ ਨਾਬਾਲ

25 ਸਮੂਏਲ ਮਰ ਗਿਆ। ਸਾਰੇ ਇਸਰਾਏਲੀਆਂ ਨੇ
ਇਕੱਤਰ ਹੋਕੇ ਸਮੂਏਲ ਦੀ ਮੌਤ ਤੇ ਆਪਣਾ ਦੁੱਖ
ਪਰਗਟ ਕੀਤਾ ਅਤੇ ਉਸਦੇ ਹੀ ਘਰ ਰਾਮਾਹ ਵਿੱਚ ਉਸਨੂੰ
ਦਫ਼ਨਾਇਆ। ਤਦ ਦਾਊਦ ਪਾਰਾਨ ਦੀ ਉਜਾੜ ਵੱਲ ਆ ਗਿਆ।

2ਮਾਓਨ ਵਿੱਚ ਇੱਕ ਬੜਾ ਹੀ ਅਮੀਰ ਆਦਮੀ ਰਹਿੰਦਾ ਸੀ।
ਉਸ ਕੋਲ 3,000 ਭੇਡਾਂ ਅਤੇ 1,000 ਬੱਕਰੀਆਂ ਸਨ। ਉਹ
ਮਨੁੱਖ ਕਰਮਲ ਵਿੱਚ ਕਿਸੇ ਕਾਰੋਬਾਰ ਦੇ ਸਿਲਸਿਲੇ ਵਿੱਚ ਸੀ।
3ਇਸ ਮਨੁੱਖ ਦਾ ਨਾਉਂ ਸੀ ਨਾਬਾਲ। ਨਾਬਾਲ ਕਾਲੇਬ ਦੇ ਪਰਿਵਾਰ
ਵਿੱਚੋਂ ਸੀ ਅਤੇ ਇਸਦੀ ਪਤਨੀ ਦਾ ਨਾਂ ਅਬੀਗੈਲ ਸੀ, ਉਹ ਬੜੀ
ਖੂਬਸੂਰਤ ਅਤੇ ਬੁੱਧੀਮਾਨ ਔਰਤ ਸੀ ਪਰ ਨਾਬਾਲ ਬੜਾ ਨਿਰਦਯੀ
ਕਠੋਰ ਤੇ ਜ਼ਾਲਿਮ ਆਦਮੀ ਸੀ।

4ਤੱਦ ਦਾਊਦ ਉਜਾੜ ਵਿੱਚ ਸੀ ਜਦ ਉਸਨੂੰ ਇਹ ਪਤਾ
ਲੱਗਾ ਕਿ ਨਾਬਾਲ ਆਪਣੀਆਂ ਭੇਡਾਂ ਦੀ ਉਨ ਕਤਰ ਰਿਹਾ ਹੈ।
5ਦਾਊਦ ਨੇ ਨਾਬਾਲ ਨਾਲ ਗੱਲ ਕਰਨ ਲਈ ਦਸ ਜੁਆਨ
ਭੇਜੇ। ਦਾਊਦ ਨੇ ਉਨ੍ਹਾਂ ਨੂੰ ਕਿਹਾ, “ਤੁਸੀਂ ਕਰਮਲ ਵਿੱਚ ਜਾਕੇ
ਨਾਬਾਲ ਨੂੰ ਲੱਭ ਕੇ ਉਸ ਨੂੰ ਮੇਰੇ ਵੱਲੋਂ ਸੁੱਖ ਸਾਂਦ ਪੁੱਛੋ।” 6ਦਾਊਦ
ਨੇ ਉਨ੍ਹਾਂ ਦੇ ਹੱਥ ਨਾਬਾਲ ਲਈ ਸੁਨਿਹਾ ਘੱਲਿਆ, “ਮੈਨੂੰ ਆਸ ਹੈ
ਕਿ ਤੂੰ ਅਤੇ ਤੇਰਾ ਪਰਿਵਾਰ ਰਾਜ਼ੀ-ਖੁਸ਼ੀ ਹੋਵੇਂਗਾ। ਤੇਰਾ ਘਰ-
ਪਰਿਵਾਰ ਤੇ ਜੋ ਕੁਝ ਤੇਰੇ ਪਾਸ ਹੈ ਸਭ ਸਹੀ ਸਲਾਮਤ ਹੋਵੇਗਾ।
7ਮੈਂ ਸੁਣਿਆ ਹੈ ਕਿ ਤੂੰ ਭੇਡਾਂ ਦੀ ਉਨ ਕੁਤਰ ਰਿਹਾ ਹੈਂ। ਕੁਝ
ਦੇਰ ਲਈ ਤੇਰੇ ਅਯਾਲੀ ਮੇਰੇ ਨਾਲ ਸਨ ਅਤੇ ਅਸੀਂ ਉਨ੍ਹਾਂ ਨਾਲ
ਕੋਈ ਗ਼ਲਤ ਗੱਲ ਨਹੀਂ ਕੀਤੀ। ਜਦੋਂ ਤੇਰੇ ਅਯਾਲੀ ਕਰਮਲ
ਵਿੱਚ ਸਨ, ਅਸੀਂ ਉਨ੍ਹਾਂ ਦਾ ਕੁਝ ਨਹੀਂ ਖੋਹਿਆ। 8ਤੂੰ ਆਪਣੇ
ਸੇਵਕਾਂ ਨੂੰ ਪੁੱਛ ਤੇ ਉਹ ਤੈਨੂੰ ਦੱਸਣਗੇ ਕਿ ਇਹ ਸੱਚ ਹੈ। ਕਿਰਪਾ
ਕਰਕੇ ਮੇਰੇ ਜੁਆਨਾਂ ਤੇ ਵੀ ਰਹਿਮ ਕਰੀਂ। ਇਹ ਇਸ ਖੁਸ਼ੀ ਦੇ
ਮੌਕੇ ਤੇ ਤੇਰੇ ਕੋਲ ਆਏ ਹਨ। ਕਿਰਪਾ ਕਰਕੇ ਇਨ੍ਹਾਂ ਜੁਆਨਾਂ ਨੂੰ
ਤੂੰ ਜੋ ਕੁਝ ਵੀ ਆਪਣੇ ਖਜਾਨੇ ਵਿੱਚੋਂ ਦੇ ਸਕਦਾ ਹੈਂ ਦੇ। ਕਿਰਪਾ
ਕਰਕੇ ਤੂੰ ਮੇਰੀ ਖਾਤਿਰ ਉਹ ਉਪਕਾਰ ਕਰ। ਤੇਰਾ ਮਿੱਤਰ,
ਦਾਊਦ।”

9ਦਾਊਦ ਦੇ ਆਦਮੀ ਨਾਬਾਲ ਕੋਲ ਗਏ ਅਤੇ ਉਸਦਾ
(ਦਾਊਦ) ਸੁਨਿਹਾ ਜਾਕੇ ਨਾਬਾਲ ਨੂੰ ਦਿੱਤਾ। 10ਪਰ ਨਾਬਾਲ
ਉਨ੍ਹਾਂ ਨਾਲ ਕਮੀਨਗੀ ਨਾਲ ਪੇਸ਼ ਆਇਆ ਤੇ ਕਿਹਾ, "ਦਾਊਦ
ਹੈ ਕੌਣ? ਕੌਣ ਯੱਸੀ ਦਾ ਪੁੱਤਰ? ਅੱਜ ਕੱਲ ਅਜਿਹੇ ਬੜੇ ਸੇਵਕ
ਹਨ ਜੋ ਆਪਣੇ ਮਾਲਕਾਂ ਕੋਲੋਂ ਨੱਸ ਗਏ ਹਨ! ਮੇਰੇ ਪਾਸ ਪਾਣੀ
ਅਤੇ ਰੋਟੀ ਹੈ। 11ਅਤੇ ਆਪਣੇ ਚਾਕਰਾਂ ਦੇ ਖਾਣ ਲਈ ਮਾਸ ਹੈ
ਕਿਉਂ ਕਿ ਉਹ ਮੇਰੀਆਂ ਭੇਡਾਂ ਦੀ ਉਨ ਕੁਤਰਦੇ ਹਨ ਪਰ ਇਹ
ਸਭ ਮੈਂ ਉਨ੍ਹਾਂ ਲੋਕਾਂ ਨੂੰ ਕਿਵੇਂ ਦੇ ਦੇਵਾਂ ਜਿਨ੍ਹਾਂ ਨੂੰ ਮੈਂ ਜਾਣਦਾ
ਤੱਕ ਨਹੀਂ।"

12ਦਾਊਦ ਦੇ ਆਦਮੀਆਂ ਨੇ ਵਾਪਸ ਪਰਤ ਕੇ ਇਹ ਸਭ ਕੁਝ
ਜਾਕੇ ਦਾਊਦ ਨੂੰ ਦੱਸਿਆ। 13ਤੱਦ ਦਾਊਦ ਨੇ ਆਪਣੇ ਆਦਮੀਆਂ
ਨੂੰ ਕਿਹਾ, "ਸਭ ਆਪੋ-ਆਪਣੀਆਂ ਤਲਵਾਰਾਂ ਬੰਨ੍ਹੋ।" ਤਾਂ ਦਾਊਦ
ਅਤੇ ਉਸਦੇ ਆਦਮੀਆਂ ਨੇ ਆਪੋ-ਆਪਣੀਆਂ ਤਲਵਾਰਾਂ
ਬੰਨ੍ਹੀਆਂ। 400 ਦੇ ਕਰੀਬ ਮਨੁੱਖ ਦਾਊਦ ਦੇ ਨਾਲ ਗਏ ਅਤੇ
200 ਆਦਮੀ ਰਸਦ ਲਈ ਪਿੱਛੇ ਠਹਿਰੇ।

### ਅਬੀਗੈਲ ਮੁਸੀਬਤ ਨੂੰ ਰੋਕਦੀ ਹੈ

14ਨਾਬਾਲ ਦੇ ਨੌਕਰਾਂ ਵਿੱਚੋਂ ਇੱਕ ਨੇ ਉਸਦੀ ਬੀਵੀ ਅਬਿਗੈਲ
ਨੂੰ ਜਾਕੇ ਆਖਿਆ, "ਵੇਖੋ, ਦਾਊਦ ਨੇ ਉਜਾੜ ਤੋਂ ਸਾਡੇ ਮਾਲਕ
ਦੀ ਸੁੱਖ-ਸਾਂਦ ਪੁੱਛਣ ਲਈ ਕੁਝ ਹਰਕਾਰੇ ਭੇਜੇ ਸਨ ਪਰ ਨਾਬਾਲ
ਉਨ੍ਹਾਂ ਨਾਲ ਬੜਾ ਮਾੜਾ ਪੇਸ਼ ਆਇਆ। 15ਇਹ ਆਦਮੀ ਸਾਡੇ
ਨਾਲ ਬੜਾ ਚੰਗਾ ਸਲੂਕ ਕਰਦੇ ਸਨ। ਜਿੰਨਾ ਚਿਰ ਅਸੀਂ ਰੜਿਆਂ
ਵਿੱਚ ਭੇਡਾਂ ਨਾਲ ਸਾਂ ਤਾਂ ਦਾਊਦ ਦੇ ਆਦਮੀ ਵੀ ਉਨ੍ਹਾਂ ਸਮਿਆਂ
ਸਾਡੇ ਨਾਲ ਰਹੇ, ਪਰ ਉਨ੍ਹਾਂ ਸਾਡੇ ਨਾਲ ਬੜੀ ਭਲਾਈ ਕੀਤੀ,
ਸਾਨੂੰ ਕਦੇ ਕੋਈ ਔਖ ਨਾ ਆਉਣ ਦਿੱਤੀ। 16ਦਾਊਦ ਦੇ
ਆਦਮੀਆਂ ਨੇ ਦਿਨ-ਰਾਤ ਸਾਡੀ ਰੱਖਿਆ ਕੀਤੀ। ਜਦੋਂ ਅਸੀਂ
ਆਪਣੀਆਂ ਭੇਡਾਂ ਦੀ ਰਖਵਾਲੀ ਲਈ ਨਿਕਲੇ ਸਾਂ ਤਾਂ ਦਾਊਦ
ਦੇ ਆਦਮੀਆਂ ਨੇ ਸਾਨੂੰ, ਚਾਰ ਦਿਵਾਰੀ ਵਾਂਗ, ਹਰ ਮੁਸੀਬਤ ਤੋਂ
ਬਚਾਇਆ ਤੇ ਸਾਡੀ ਹਿਫ਼ਾਜ਼ਤ ਕੀਤੀ।

17"ਹੁਣ ਇਸ ਬਾਰੇ ਜ਼ਰਾ ਸੋਚੋ ਅਤੇ ਵਿਚਾਰੋ ਕਿ ਤੁਸੀਂ ਕੀ
ਕਰੋਂਗੇ? ਨਾਬਾਲ ਇੰਨਾ ਦੁਸ਼ਟ ਸੀ, ਕਿ ਉਸਨੂੰ ਉਸਦਾ ਮਨ
ਬਦਲਣ ਲਈ ਪ੍ਰੇਰਣਾ ਅਸੰਭਵ ਸੀ। ਸਾਡੇ ਮਾਲਕ ਅਤੇ ਉਸਦੇ
ਪਰਿਵਾਰ ਉੱਪਰ ਕੋਈ ਭਾਰੀ ਕਰੋਪੀ ਆਉਣ ਵਾਲੀ ਹੈ।"

18ਅਬੀਗੈਲ ਨੇ ਬੜੀ ਫ਼ੁਰਤੀ ਨਾਲ ਉੱਠ ਕੇ 200 ਰੋਟੀਆਂ
ਅਤੇ ਦੋ ਵੱਡੀਆਂ ਬੋਤਲਾਂ ਮੈਅ ਦੀਆਂ, ਰਿੰਨ੍ਹੀਆਂ ਹੋਈਆਂ ਪੰਜ
ਭੇਡਾਂ, ਪੰਜ ਟੋਕਰੇ ਭੁੱਜੇ ਹੋਏ ਦਾਣਿਆਂ ਦੇ, 100 ਗੁੱਛਾ ਸੌਗੀ ਦਾ,
ਅਤੇ 200 ਪਿੰਨੀਆਂ ਅੰਜੀਰਾਂ ਦੀਆਂ ਲੈਕੇ ਖੋਤਿਆਂ ਉੱਪਰ ਲੱਦ
ਲਿਆ। 19ਤੱਦ ਅਬੀਗੈਲ ਨੇ ਆਪਣੇ ਚਾਕਰਾਂ ਨੂੰ ਆਖਿਆ,
"ਤੁਸੀਂ ਮੇਰੇ ਅੱਗੇ ਤੁਰੋ, ਮੈਂ ਤੁਹਾਡੇ ਨਾਲ ਚੱਲਦੀ ਹਾਂ।" ਪਰ ਇਹ
ਸਭ ਉਸ ਨੇ ਆਪਣੇ ਪਤੀ ਨੂੰ ਨਾ ਦੱਸਿਆ।

20ਅਬੀਗੈਲ ਆਪਣੇ ਖੋਤੇ ਤੇ ਚੜ੍ਹੀ ਅਤੇ ਪਹਾੜੀ ਦੇ ਦੂਜੇ
ਪਾਸੇ ਪਹੁੰਚ ਗਈ। ਉਸਨੇ ਦੂਜੀ ਦਿਸ਼ਾ ਵੱਲੋਂ ਆਉਂਦੇ ਦਾਊਦ
ਅਤੇ ਉਸਦੇ ਸਾਥੀਆਂ ਨੂੰ ਆਉਂਦਿਆਂ ਨੂੰ ਮਿਲੀ।

21ਦਾਊਦ ਅਜੇ ਜਦੋਂ ਅਬੀਗੈਲ ਨੂੰ ਨਹੀਂ ਸੀ ਮਿਲਿਆਂ ਤਾਂ
ਦਾਊਦ ਆਖ ਰਿਹਾ ਸੀ, "ਮੈਂ ਉਜਾੜ ਵਿੱਚ ਨਾਬਾਲ ਦੀ
ਜ਼ਾਇਦਾਦ ਦੀ ਰੱਖਿਆ ਕੀਤੀ। ਮੈਂ ਉਸ ਦੀ ਇੱਕ ਵੀ ਭੇਡ ਨਾ
ਗੁਆਚਣ ਦਿੱਤੀ। ਮੈਂ ਵਿਅਰਥ ਹੀ ਉਸਦੀ ਇੰਨੀ ਰਾਖੀ ਕਰਦਾ
ਰਿਹਾ। ਮੈਂ ਉਸ ਨਾਲ ਭਲਾਈ ਕਰਦਾ ਰਿਹਾ ਪਰ ਉਸਨੇ ਮੇਰੇ
ਨਾਲ ਬੁਰਿਆਈ ਕੀਤੀ। 22ਪਰਮੇਸ਼ੁਰ ਮੈਨੂੰ ਉਸ ਤੋਂ ਵੀ ਵਧੇਰੇ
ਸਜ਼ਾ ਦੇਵੇ ਜਿੰਨੀ ਉਸਨੇ ਮੇਰੇ ਦੁਸ਼ਮਣਾਂ ਨੂੰ ਦਿੱਤੀ ਹੈ ਜੇਕਰ ਮੈਂ
ਉਸਦੇ ਪਰਿਵਾਰ ਦੇ ਇੱਕ ਵੀ ਸਦੱਸ ਨੂੰ ਇੱਕ ਰਾਤ ਲਈ ਵੀ
ਜਿਉਣ ਦੇਵਾਂ।।"

23ਉਸੀ ਵਖਤ ਉੱਥੇ ਅਬੀਗੈਲ ਪਹੁੰਚ ਗਈ। ਜਦੋਂ ਅਬੀਗੈਲ
ਨੇ ਦਾਊਦ ਨੂੰ ਵੇਖਿਆ, ਉਹ ਝੱਟ ਆਪਣੇ ਖੋਤੇ ਤੋ ਉੱਤਰੀ ਅਤੇ
ਅੱਗੇ ਆਪਣਾ ਸਿਰ ਝੁਕਾਅ ਕੇ ਮੱਥਾ ਟੇਕਿਆ 24ਅਤੇ ਆਖਣ
ਲੱਗੀ, "ਹੇ ਸੁਆਮੀ! ਕਿਰਪਾ ਕਰਕੇ ਮੇਰੀ ਬੇਨਤੀ ਸੁਣ। ਹੇ
ਮਹਾਰਾਜ ਇਹ ਸਭ ਦੋਸ਼ ਮੇਰੇ ਉੱਤੇ ਰੱਖ ਅਤੇ ਆਪਣੀ ਦਾਸੀ
ਦੀ ਬੇਨਤੀ ਸੁਣ।" 25ਜਿਹੜੇ ਆਦਮੀ ਤੁਸੀਂ ਭੇਜੇ ਮੈਂ ਉਨ੍ਹਾਂ ਨੂੰ
ਨਹੀਂ ਮਿਲੀ। ਹੇ ਸੁਆਮੀ, ਉਸੇ ਬੁਰੇ ਮਨੁੱਖ ਦੀ ਗੱਲ ਵੱਲ ਧਿਆਨ
ਨਾ ਦੇ ਉਹ ਆਪਣੇ ਨਾਂ ਵਰਗਾ ਹੀ ਹੈ। ਜੇਕਰ ਉਸਦਾ ਨਾਂ ਦਾ
ਅਰਥ ਹੀ ਮੂਰਖ ਹੈ ਤਾਂ ਉਹ ਵਾਸਤਵ ਵਿੱਚ ਵੀ ਮੂਰਖ ਹੀ ਹੈ।
26ਯਹੋਵਾਹ ਨੇ ਤੈਨੂੰ ਮਸੂਮ ਲੋਕਾਂ ਨੂੰ ਮਾਰਨ ਤੋਂ ਬਚਾਉਣ ਲਈ
ਭੇਜਿਆ ਹੈ। ਤੂੰ ਉਨ੍ਹਾਂ ਦੀ ਰਾਖੀ ਲਈ ਆਇਆ ਹੈਂ ਜੋ ਮਾਸੂਮ
ਹਨ। ਸੋ ਹੁਣ ਹੇ ਮਹਾਰਾਜ, ਜੀਉਂਦੇ ਯਹੋਵਾਹ ਦੀ ਸਹੁੰ ਅਤੇ
ਤੇਰੀ ਜਿੰਦ ਦੀ ਸਹੁੰ ਕਿ ਹੁਣ ਤੁਹਾਡੇ ਵੈਰੀ ਅਤੇ ਉਹ ਲੋਕ ਜੋ
ਮੇਰੇ ਮਹਾਰਾਜ ਦੀ ਬੁਰਿਆਈ ਕਰਨ ਉਹ ਨਾਬਾਲ ਵਰਗੇ ਹੋ
ਜਾਣ।" 27ਹੁਣ ਮੈਂ ਇਹ ਤੁੱਛ ਭੇਟਾ ਤੁਹਾਡੇ ਅੱਗੇ ਹਾਜ਼ਿਰ ਕਰਦੀ
ਹਾਂ, ਕਿਰਪਾ ਕਰਕੇ ਆਪਣੇ ਆਦਮੀਆਂ ਨੂੰ ਦੇ ਦੇਵੋ। 28ਕਿਰਪਾ
ਕਰਕੇ ਮੈਨੂੰ ਗ਼ਲਤੀ ਲਈ ਖਿਮਾ ਕਰੋ! ਮੈਂ ਜਾਣਦੀ ਹਾਂ ਯਹੋਵਾਹ
ਤੁਹਾਡੇ ਘਰ-ਪਰਿਵਾਰ ਨੂੰ ਹੋਰ ਤਕੜਾ ਕਰੇਗਾ। ਤੁਹਾਡੇ ਪਰਿਵਾਰ
ਚੋਂ ਹੋਰ ਵੀ ਪਾਤਸ਼ਾਹ ਪੈਦਾ ਹੋਣਗੇ। ਯਹੋਵਾਹ ਇਹ ਸਭ ਇਸ
ਲਈ ਕਰੇਗਾ ਕਿਉਂ ਜੋ ਤੂੰ ਯਹੋਵਾਹ ਦੇ ਲਈ ਲੜਾਈ ਲੜਦਾ
ਹੈਂ। ਜਦ ਤੱਕ ਤੂੰ ਜਿਉਂਦਾ ਹੈਂ ਲੋਕਾਂ ਨੂੰ ਤੇਰੇ ਵਿੱਚ ਕੋਈ ਬੁਰਾਈ
ਨਹੀਂ ਲੱਭੇਗੀ। 29ਜੇਕਰ ਕੋਈ ਮਨੁੱਖ ਤੈਨੂੰ ਮਾਰਨ ਲਈ ਤੇਰਾ
ਪਿੱਛਾ ਕਰਦਾ ਹੈ ਤਾਂ ਯਹੋਵਾਹ ਤੇਰਾ ਪਰਮੇਸ਼ੁਰ ਤੈਨੂੰ ਬਚਾਵੇਗਾ।
ਪਰ ਯਹੋਵਾਹ ਉਨ੍ਹਾਂ ਲੋਕਾਂ ਦੀ ਜ਼ਿੰਦਗੀ ਜੋ ਤੇਰੇ ਵੈਰੀ ਹਨ ਇਵੇਂ
ਲੈ ਲਵੇਗਾ ਜਿਵੇਂ ਗੁਲੇਲ ਵਿੱਚੋਂ ਰੋੜਾ। 30ਯਹੋਵਾਹ ਆਪਣੇ
ਆਖੇ ਅਨੁਸਾਰ ਤੇਰੇ ਨਾਲ ਸਭ ਭਲਿਆਈਆਂ ਕਰੇਗਾ ਅਤੇ ਆਪਣੇ
ਸਾਰੇ ਕੌਲ ਨਿਭਾਵੇਗਾ। ਪਰਮੇਸ਼ੁਰ ਤੈਨੂੰ ਇਸਰਾਏਲ ਦਾ ਪਾਤਸ਼ਾਹ
ਠਹਿਰਾਵੇਗਾ। 31ਤਾਂ ਫ਼ਿਰ ਇਹ ਗੱਲ ਤੁਹਾਨੂੰ ਮੁਸੀਬਤ ਦਾ ਕਾਰਣ
ਨਾ ਹੋਵੇਗੀ ਅਤੇ ਮੇਰੇ ਮਹਾਰਾਜ ਦੇ ਮਨ ਵਿੱਚ ਕੋਈ ਕਲੇਸ਼ ਨਹੀਂ
ਹੋਵੇਗਾ ਕਿ ਮੈਂ ਏਵੇਂ ਹੀ ਫ਼ਿਜ਼ੂਲ ਖੂਨ ਵਗਾਇਆ ਜਾਂ ਮੇਰੇ ਮਹਾਰਾਜ
ਨੇ ਆਪਣਾ ਬਦਲਾ ਲਿਆ। ਜਿਸ ਵੇਲੇ ਯਹੋਵਾਹ ਮੇਰੇ ਸੁਆਮੀ
ਤੇਰੇ ਤੇ ਕਿਰਪਾ ਕਰੇ ਤਦ ਤੁਸੀਂ ਆਪਣੀ ਦਾਸੀ ਨੂੰ ਜ਼ਰੂਰ ਯਾਦ
ਕਰਨਾ।"

32ਦਾਊਦ ਨੇ ਅਬੀਗੈਲ ਨੂੰ ਉੱਤਰ 'ਚ ਕਿਹਾ, "ਯਹੋਵਾਹ
ਇਸਰਾਏਲ ਦੇ ਪਰਮੇਸ਼ੁਰ ਦੀ ਉਸਤਤ ਕਰ। ਉਸਤਤ ਕਰ ਉਸ

ਪਰਮੇਸ਼ੁਰ ਦੀ ਜਿਸਨੇ ਤੈਨੂੰ ਮੇਰੇ ਨਾਲ ਮਿਲਾਇਆ। 33ਪਰਮੇਸ਼ੁਰ
ਤੇਰੀ ਚੰਗੀ ਮੱਤ ਕਾਰਣ ਤੇਰੇ ਤੇ ਮਿਹਰ ਕਰੇ। ਤੂੰ ਅੱਜ ਮੈਨੂੰ
ਬੇਗੁਨਾਹਾਂ ਦੇ ਲਹੂ ਵਗਾਣ ਤੋਂ ਬਚਾ ਲਿਆ। 34ਕਿਉਂ ਜੋ ਸੱਚੀਮੁੱਚੀ
ਜਿਉਂਦੇ ਯਹੋਵਾਹ ਇਸਰਾਏਲ ਦੇ ਪਰਮੇਸ਼ੁਰ ਦੀ ਸੌਂਹ, ਜਿਸਨੇ
ਮੈਨੂੰ ਤੁਹਾਡੇ ਨਾਲ ਬੁਰਾ ਕਰਨ ਤੋਂ ਵਰਜਿਆ, ਜੇਕਰ ਤੂੰ ਕਿਤੇ
ਛੇਤੀ ਨਾ ਕਰਦੀ ਅਤੇ ਮੇਰੇ ਮਿਲਣ ਨੂੰ ਨਾ ਆਉਂਦੀ ਤਾਂ ਕੱਲ
ਸਵੇਰ ਤੱਕ ਨਾਬਾਲ ਦਾ ਇੱਕ ਵੀ ਬੰਦਾ ਮੈਂ ਨਾ ਛੱਡਦਾ।"

35ਤੱਦ ਦਾਊਦ ਨੇ ਅਬੀਗੈਲ ਦੀ ਭੇਟਾ ਸਵੀਕਾਰ ਕੀਤੀ ਅਤੇ
ਉਸਨੂੰ ਕਿਹਾ, "ਜਾ ਤੂੰ ਸੁੱਖ ਸ਼ਾਂਤੀ ਨਾਲ ਘਰ ਜਾ! ਮੈਂ ਤੇਰੀ
ਬੇਨਤੀ ਸੁਣ ਲਈ ਹੈ ਅਤੇ ਜੋ ਤੂੰ ਆਖਿਆ ਹੈ ਪੂਰਾ ਹੋਵੇਗਾ।"

### ਨਾਬਾਲ ਦੀ ਮੌਤ

36ਅਬੀਗੈਲ ਵਾਪਸ ਨਾਬਾਲ ਕੋਲ ਗਈ ਉਹ ਘਰ ਵਿੱਚ ਹੀ
ਸੀ। ਉਹ ਰਾਜਿਆਂ ਵਾਂਗ ਘਰ ਵਿੱਚ ਮੌਜ-ਮਸਤੀ ਨਾਲ ਖਾ ਪੀ
ਰਿਹਾ ਸੀ। ਇਸ ਲਈ ਅਗਲੀ ਸਵੇਰ ਤੱਕ ਅਬੀਗੈਲ ਨੇ ਨਾਬਾਲ
ਨੂੰ ਕੁਝ ਵੀ ਨਾ ਦੱਸਿਆ। 37ਅਗਲੀ ਸਵੇਰ ਜਦ ਉਸ ਦਾ ਨਸ਼ਾ
ਉਤਰ ਗਿਆ ਅਤੇ ਉਹ ਠੀਕ ਆਪਣੇ ਹੋਸ਼ ਵਿੱਚ ਸੀ ਤਾਂ ਉਸਦੀ
ਬੀਵੀ ਨੇ ਉਸਨੂੰ ਸਭ ਕੁਝ ਦੱਸਿਆ। ਸੁਣਦੇ ਹੀ ਉਸਨੂੰ ਦਿਲ
ਦਾ ਦੌਰਾ ਪਿਆ ਅਤੇ ਉਹ ਕਾਠ ਵਾਂਗ ਆਕੜ ਗਿਆ। 38ਦਸਾਂ
ਦਿਨਾਂ ਵਿੱਚ, ਯਹੋਵਾਹ ਨੇ ਨਾਬਾਲ ਨੂੰ ਸਜ਼ਾ ਦਿੱਤੀ ਅਤੇ ਉਹ
ਮਰ ਗਿਆ।

39ਦਾਊਦ ਨੂੰ ਪਤਾ ਚੱਲਿਆ ਕਿ ਨਾਬਾਲ ਮਰ ਗਿਆ ਸੀ ਅਤੇ
ਕਿਹਾ, "ਯਹੋਵਾਹ ਦੀ ਉਸਤਤ ਹੋਵੇ। ਨਾਬਾਲ ਨੇ ਮੇਰੇ ਨਾਲ
ਮੰਦਾ ਵਿਹਾਰ ਕੀਤਾ ਅਤੇ ਮੇਰੇ ਪਾਸੇ ਵੱਲ ਖਲੋਇਆ। ਯਹੋਵਾਹ
ਨੇ ਮੈਨੂੰ, ਆਪਣੇ ਸੇਵਕ ਨੂੰ ਪਾਪ ਕਰਨ ਤੋਂ ਬਚਾ ਲਿਆ। ਅਤੇ
ਨਾਬਾਲ ਦੇ ਭੈੜੇ ਕੰਮਾਂ ਕਾਰਣ ਯਹੋਵਾਹ ਨੇ ਓਸ ਨੂੰ ਮਾਰ
ਮੁਕਾਇਆ।"

ਤਦ ਦਾਊਦ ਨੇ ਅਬੀਗੈਲ ਨੂੰ ਆਪਣੀ ਪਤਨੀ ਬਨਾਉਣ
ਵਜੋਂ ਉਸਨੂੰ ਇਹ ਪੁੱਛਦਿਆਂ ਹੋਇਆਂ ਸੁਨਿਹਾ ਭੇਜਿਆ।
40ਦਾਊਦ ਦੇ ਸੇਵਕ ਕਰਮਲ ਵਿੱਚ ਗਏ ਅਤੇ ਜਾਕੇ ਅਬੀਗੈਲ
ਨੂੰ ਕਿਹਾ, "ਦਾਊਦ ਤੈਨੂੰ ਆਪਣੀ ਪਤਨੀ ਬਨਾਉਣਾ ਚਾਹੁੰਦਾ
ਹੈ, ਇਸ ਲਈ ਉਸਨੇ ਸਾਡੇ ਹੱਥ ਸੁਨੇਹਾ ਘੱਲਿਆ ਹੈ ਕਿ ਤੈਨੂੰ ਲੈ
ਆਈਏ।"

41ਅਬੀਗੈਲ ਨੇ ਧਰਤੀ ਤੇ ਮੱਥਾ ਟੇਕਿਆ ਅਤੇ ਕਿਹਾ, "ਮੈਂ
ਤੇਰੀ ਦਾਸੀ ਹਾਂ ਤੇ ਮੈਂ ਤੇਰੀ ਸੇਵਾ ਲਈ ਹਾਜ਼ਰ ਹਾਂ। ਮੈਂ ਤਾਂ
ਆਪਣੇ ਮਾਲਕ (ਦਾਊਦ) ਦੇ ਸੇਵਕਾਂ ਦੇ ਪੈਰ ਧੋਣ ਨੂੰ ਤਿਆਰ
ਹਾਂ।"

42ਅਬੀਗੈਲ ਫ਼ਟਾਫਟ ਦਾਊਦ ਦੇ ਹਰਕਾਰਿਆਂ ਨਾਲ ਆਪਣੇ
ਖੋਤੇ ਤੇ ਚੜ੍ਹਕੇ ਚਲੀ ਗਈ ਅਤੇ ਆਪਣੇ ਨਾਲ ਪੰਜ ਨੌਕਰਾਣੀਆਂ
ਵੀ ਲੈ ਗਈ। ਉਹ ਦਾਊਦ ਦੀ ਪਤਨੀ ਬਣ ਗਈ।

43ਦਾਊਦ ਦੀ ਯਿਜ਼ਰਏਲ ਵਿੱਚ ਵੀ ਇੱਕ ਪਤਨੀ ਸੀ ਜਿਸ
ਦਾ ਨਾਂ ਸੀ ਅਹੀਨੋਆਮ। ਹੁਣ ਉਹ ਦੋਵੇਂ ਉਸਦੀਆਂ ਪਤਨੀਆਂ
ਬਣ ਗਈਆਂ। 44ਦਾਊਦ ਦਾ ਸ਼ਾਊਲ ਦੀ ਧੀ ਮੀਕਲ ਨਾਲ ਵੀ
ਵਿਆਹ ਹੋਇਆ ਸੀ ਪਰ ਸ਼ਾਊਲ ਨੇ ਉਸ ਕੋਲੋਂ ਆਪਣੀ ਧੀ
ਵਾਪਸ ਲੈਕੇ ਉਸਨੂੰ ਲੈਸ਼ ਦੇ ਪੁੱਤਰ ਗੱਲੀਮੀ ਫ਼ਲਟੀ ਨਾਲ ਵਿਆਹ
ਦਿੱਤਾ ਸੀ।

### ਦਾਊਦ ਅਤੇ ਅਬੀਸ਼ਈ ਸ਼ਾਊਲ ਦੇ ਡੇਰੇ 'ਚ ਦਾਖਲ ਹੋਏ

26 ਜ਼ਿਫ਼ੀ ਦੇ ਲੋਕ ਗਿਬਆਹ ਵੱਲ ਸ਼ਾਊਲ ਕੋਲ ਆਕੇ
ਬੋਲੇ, "ਦਾਊਦ ਹਕੀਲਾਹ ਦੇ ਪਹਾੜ ਵਿੱਚ ਜੋ
ਯਸ਼ੀਮੋਨ ਦੇ ਸਾਮ੍ਹਣੇ ਹੈ ਉੱਥੇ ਲੁਕਿਆ ਹੋਇਆ ਹੈ।"

2ਸੋ ਸ਼ਾਊਲ ਉੱਠਿਆ ਅਤੇ ਜ਼ੀਫ਼ ਦੇ ਉਜਾੜ ਵੱਲ ਗਿਆ।
ਉਸਨੇ ਸਾਰੇ ਇਸਰਾਏਲ ਵਿੱਚੋਂ ਜੋ 3,000 ਸਿਪਾਹੀ ਚੁਣੇ ਹੋਏ
ਸਨ ਉਨ੍ਹਾਂ ਨੂੰ ਆਪਣੇ ਨਾਲ ਲੈ ਗਿਆ। ਸ਼ਾਊਲ ਅਤੇ ਉਸਦੇ
ਆਦਮੀ ਇਸ ਉਜਾੜ ਵਿੱਚ ਦਾਊਦ ਨੂੰ ਲੱਭਣ ਗਏ। 3ਸ਼ਾਊਲ
ਨੇ ਹਕੀਲਾਹ ਦੇ ਪਹਾੜ ਤੇ ਆਪਣਾ ਡੇਰਾ ਲਾ ਲਿਆ ਜੋ ਯਸ਼ੀਮੋਨ
ਦੇ ਸਾਮ੍ਹਣੇ ਰਾਹ ਉੱਪਰ ਹੀ ਸੀ।

ਦਾਊਦ ਉਜਾੜ ਵਿੱਚ ਠਹਿਰਿਆ ਸੀ ਪਰ ਉਸਨੂੰ ਪਤਾ ਲੱਗ
ਗਿਆ ਕਿ ਸ਼ਾਊਲ ਉਸਦੇ ਪਿੱਛੇ-ਪਿੱਛੇ ਤੁਰਦਾ ਆਉਂਦਾ ਹੈ।
4ਤਾਂ ਦਾਊਦ ਨੇ ਆਪਣੇ ਖੁਫ਼ੀਆਂ ਨੂੰ ਭੇਜਿਆ ਤਾਂ ਪਤਾ ਲੱਗਾ ਕਿ
ਸ਼ਾਊਲ ਸੱਚਮੁੱਚ ਉਸਦੇ ਪਿੱਛੇ-ਪਿੱਛੇ ਆ ਰਿਹਾ ਹੈ। 5ਤੱਦ ਦਾਊਦ
ਉੱਠਕੇ ਸ਼ਾਊਲ ਦੇ ਡੇਰੇ ਕੋਲ ਆਇਆ ਅਤੇ ਦਾਊਦ ਨੇ ਉਸ ਥਾਂ
ਨੂੰ ਜਿੱਥੇ ਸ਼ਾਊਲ ਲੰਮਾ ਪਿਆ ਹੋਇਆ ਸੀ ਅਤੇ ਉਸਦੇ ਨਾਲ ਨੇਰ
ਦੇ ਪੁੱਤਰ ਅਬੀਨੇਰ ਨੂੰ ਵੀ ਜੋ ਉਸਦਾ ਸੇਨਾਪਤੀ ਸੀ, ਉਨ੍ਹਾਂ ਨੂੰ
ਵੇਖਿਆ ਕਿ ਉਹ ਸੁੱਤੇ ਪਏ ਸਨ। ਸ਼ਾਊਲ ਡੇਰੇ ਦੇ ਏਨ ਵਿਚਕਾਰ
ਸੁੱਤਾ ਹੋਇਆ ਸੀ ਅਤੇ ਉਸਦੇ ਚਾਰੋਂ ਪਾਸੇ ਸਿਪਾਹੀ ਸਨ।

6ਦਾਊਦ ਨੇ ਤੱਦ ਹਿੱਤੀ ਅਹੀਮਲਕ ਅਤੇ ਸਰੂਯਾਹ ਦੇ ਪੁੱਤਰ
ਅਬੀਸ਼ਈ ਨੂੰ ਜੋ ਕਿ ਯੋਆਬ ਦਾ ਭਰਾ ਸੀ, ਉੱਤਰ ਦੇ ਕੇ ਆਖਿਆ,
"ਸ਼ਾਊਲ ਦੇ ਡੇਰਿਆਂ ਵੱਲ ਮੇਰੇ ਨਾਲ ਕੌਣ ਚੱਲੇਗਾ?"

ਅਬੀਸ਼ਈ ਨੇ ਕਿਹਾ, "ਮੈਂ ਤੇਰੇ ਨਾਲ ਚੱਲਾਂਗਾ।"

7ਜਦੋਂ ਰਾਤ ਪਈ ਤਾਂ ਦਾਊਦ ਅਤੇ ਅਬੀਸ਼ਈ ਸਾਊਲ ਦੇ
ਡੇਰੇ ਵਿੱਚ ਚੱਲੇ ਗਏ। ਸ਼ਾਊਲ ਡੇਰੇ ਦੇ ਵਿਚਕਾਰ ਸੁੱਤਾ ਪਿਆ
ਸੀ। ਉਸਦੀ ਬਰਛੀ ਉਸਦੇ ਸਿਰਹਾਂਦੀ ਜ਼ਮੀਨ ਉੱਪਰ ਗੱਡੀ
ਪਈ ਸੀ। ਅਬੀਨੇਰ ਅਤੇ ਸਿਪਾਹੀ ਉਸਦੇ ਦੁਆਲੇ ਸੁੱਤੇ ਪਏ
ਸਨ। 8ਤੱਦ ਅਬੀਸ਼ਈ ਨੇ ਦਾਊਦ ਨੂੰ ਆਖਿਆ, "ਪਰਮੇਸ਼ੁਰ ਨੇ
ਅੱਜ ਤੁਹਾਡੇ ਵੈਰੀ ਨੂੰ ਤੁਹਾਡੇ ਹੱਥ ਵਿੱਚ ਕਰ ਦਿੱਤਾ ਹੈ। ਜੋ ਤੁਸੀਂ
ਹੁਣ ਆਗਿਆ ਕਰੋ ਤਾਂ ਮੈਂ ਉਸ ਨੂੰ ਬਰਛੀ ਦਾ ਇੱਕੋ ਵਾਰ
ਮਾਰਕੇ ਧਰਤੀ ਨਾਲ ਵਿੰਨ੍ਹਾਂ। ਮੈਂ ਇੱਕੋ ਵਾਰ ਵਿੱਚ ਉਸਨੂੰ ਚਿੱਤ
ਕਰ ਦੇਵਾਂਗਾ।"

9ਪਰ ਦਾਊਦ ਨੇ ਅਬੀਸ਼ਈ ਨੂੰ ਕਿਹਾ, "ਉਸਨੂੰ ਨਾ ਮਾਰ
ਕਿਉਂ ਕਿ ਯਹੋਵਾਹ ਦੇ ਮਸਹ ਹੋਏ ਉੱਪਰ ਕਿਹੜਾ ਹੈ ਜੋ ਹੱਥ
ਚੁੱਕ ਕੇ ਆਪ ਬੇਦੋਸ਼ਾ ਠਹਿਰੇ? 10ਮੈਂ ਯਹੋਵਾਹ ਦੀ ਜ਼ਿੰਦਗੀ ਦੀ
ਸੌਂਹ ਖਾਂਦਾ ਹਾਂ ਕਿ ਯਹੋਵਾਹ ਸ਼ਾਊਲ ਨੂੰ ਆਪਣੇ ਤਰੀਕੇ ਨਾਲ
ਸਜ਼ਾ ਦੇਵੇਗਾ। ਉਸ ਦਿਨ, ਜਿਸਦਾ ਯਹੋਵਾਹ ਫੈਸਲਾ ਕਰੇਗਾ
ਸ਼ਊਲ ਸੁਭਾਵਿਕ ਮੌਤ ਜਾਂ ਯੁੱਧ ਵਿੱਚ ਮਰ ਜਾਵੇਗਾ। 11ਪਰ ਮੈਂ
ਪ੍ਰਾਰਥਾਨਾ ਕਰਦਾ ਹਾਂ ਜੋ ਯਹੋਵਾਹ ਦੇ ਮਸਹ ਹੋਏ ਉੱਪਰ ਕਿਤੇ
ਮੈਂ ਹੱਥ ਨਾ ਚਲਾਵਾਂ। ਸੋ ਹੁਣ ਸ਼ਾਊਲ ਦੇ ਸਿਰਹਾਣਿਓ ਪਾਣੀ
ਦਾ ਭਾਂਡਾ ਅਤੇ ਬਰਛੀ ਚੁੱਕੀਏ ਤੇ ਚੱਲ ਇੱਥੋਂ ਵਾਪਸ ਚੱਲੀਏ।"

12ਤਾਂ ਦਾਊਦ ਨੇ ਉਸ ਦੇ ਸਿਰਹਾਣਿਓਂ ਪਾਣੀ ਦਾ ਭਾਂਡਾ
ਅਤੇ ਬਰਛੀ ਚੁੱਕੀ ਅਤੇ ਉਸ ਡੇਰੇ ਵਿੱਚੋਂ ਬਾਹਰ ਨਿਕਲ ਆਏ।
ਕਿਸੇ ਨੂੰ ਵੀ ਪਤਾ ਨਾ ਲੱਗਿਆ ਕਿ ਕੀ ਹੋ ਚੁੱਕਾ ਹੈ। ਕਿਸੇ ਨੇ
ਉਨ੍ਹਾਂ ਨੂੰ ਵੇਖਿਆ ਵੀ ਨਾ। ਸ਼ਾਊਲ ਅਤੇ ਉਸਦੇ ਸਾਰੇ ਸਿਪਾਹੀ
ਗੂੜ੍ਹੀ ਨੀਂਦ ਸੁੱਤੇ ਰਹੇ ਕਿਉਂ ਕਿ ਯਹੋਵਾਹ ਨੇ ਉਨ੍ਹਾਂ ਨੂੰ ਆਪ
ਗੂੜ੍ਹੀ ਨੀਂਦਰ ਸਵਾਇਆ ਸੀ।

## ਦਾਊਦ ਦਾ ਦੁਬਾਰਾ ਸ਼ਾਊਲ ਨੂੰ ਸ਼ਰਮਸਾਰ ਕਰਨਾ

13ਦਾਊਦ ਵਾਦੀਓਂ ਪਾਰ ਚਲਾ ਗਿਆ ਅਤੇ ਸ਼ਾਊਲ ਦੇ ਡੇਰੇ
ਤੋਂ ਵਾਦੀ ਦੇ ਪਾਰ ਦੀ ਪਹਾੜੀ ਤੇ ਚੜ੍ਹ ਕੇ ਖੜਾ ਹੋ ਗਿਆ।
ਦਾਊਦ ਅਤੇ ਸ਼ਾਊਲ ਦੇ ਡੇਰੇ ਦੂਰ-ਦੂਰ ਸਨ ਤਾਂ 14ਦਾਊਦ ਨੇ
ਜ਼ੋਰ ਦੀ ਲਲਕਾਰ ਕੇ ਨੇਰ ਦੇ ਪੁੱਤਰ ਅਬੀਨੇਰ ਨੂੰ ਤੇ ਉਸਦੇ
ਸਿਪਾਹੀਆਂ ਨੂੰ ਕਿਹਾ, "ਅਬੀਨੇਰ! ਮੈਨੂੰ ਜਵਾਬ ਦੇ, ਤੂੰ ਜਵਾਬ
ਕਿਉਂ ਨਹੀਂ ਦਿੰਦਾ?"

ਤੱਦ ਅਬੀਨੇਰ ਨੇ ਉੱਤਰ ਦੇ ਕੇ ਆਖਿਆ, "ਤੂੰ ਕੌਣ ਹੈਂ, ਜੋ
ਪਾਤਸ਼ਾਹ ਨੂੰ ਲਲਕਾਰ ਰਿਹਾ ਹੈਂ?"

15ਤੱਦ ਦਾਊਦ ਨੇ ਅਬੀਨੇਰ ਨੂੰ ਆਖਿਆ, "ਭਲਾ ਤੂੰ ਮਰਦ
ਸੂਰਮਾ ਨਹੀਂ? ਅਤੇ ਤੂੰ ਸਾਡੇ ਇਸਰਾਏਲ ਵਿੱਚ ਸਭ ਤੋਂ ਬਹਾਦੁਰ
ਮਨੁੱਖ ਹੈਂ, ਕੀ ਇਹ ਝੂਠ ਹੈ? ਤਾਂ ਫ਼ਿਰ ਤੂੰ ਆਪਣੇ ਮਾਲਿਕ
ਪਾਤਸ਼ਾਹ ਦੀ ਰਖਵਾਲੀ ਕਿਵੇਂ ਕਰਦਾ ਹੈਂ? ਕੀ ਇੱਕ ਸਾਧਾਰਣ
ਆਦਮੀ ਤੁਹਾਡੇ ਡੇਰੇ ਵਿੱਚ ਤੇਰੇ ਮਾਲਿਕ ਪਾਤਸ਼ਾਹ ਨੂੰ ਮਾਰਨ
ਲਈ ਵੜ ਆਇਆ। 16ਤੂੰ ਵੱਡੀ ਭੁੱਲ ਕੀਤੀ ਹੈ। ਜਦ ਤੱਕ ਜੇ
ਯਹੋਵਾਹ ਜਿਉਂਦਾ ਹੈ ਤਾਂ ਤੈਨੂੰ ਅਤੇ ਤੇਰੇ ਆਦਮੀਆਂ ਨੂੰ ਮਰਨਾ
ਹੀ ਪਵੇਗਾ, ਕਿਉਂ ਕਿ ਤੁਸੀਂ ਆਪਣੇ ਪਾਤਸ਼ਾਹ ਦੀ ਵੀ ਰਾਖੀ ਨਾ
ਕਰ ਸਕੇ, ਆਪਣੇ ਸੁਆਮੀ ਦੀ ਜੋ ਯਹੋਵਾਹ ਦਾ ਚੁਣਿਆ ਹੋਇਆ
ਪਾਤਸ਼ਾਹ ਹੈ। ਵੇਖ ਅਤੇ ਵੇਖ ਕੇ ਦੱਸ ਕਿ ਜਿਹੜਾ ਪਾਣੀ ਵਾਲਾ
ਭਾਂਡਾ ਅਤੇ ਬਰਛੀ ਸ਼ਾਊਲ ਦੇ ਸਿਰਹਾਨੇ ਵੱਲ ਸੀ, ਉਹ ਕਿੱਥੇ
ਹੈ?"

17ਸ਼ਾਊਲ ਦਾਊਦ ਦੀ ਆਵਾਜ਼ ਨੂੰ ਪਛਾਣਦਾ ਸੀ ਤਾਂ ਸ਼ਾਊਲ
ਨੇ ਆਖਿਆ, "ਦਾਊਦ, ਮੇਰੇ ਪੁੱਤਰ! ਕੀ ਇਹ ਤੂੰ ਬੋਲ ਰਿਹਾ
ਹੈਂ?"

ਦਾਊਦ ਨੇ ਕਿਹਾ, "ਹਾਂ ਮਾਲਿਕ ਮੇਰੇ ਪਾਤਸ਼ਾਹ! ਇਹ ਮੇਰੀ
ਹੀ ਆਵਾਜ਼ ਹੈ। 18ਦਾਊਦ ਨੇ ਇਹ ਵੀ ਆਖਿਆ, "ਹੇ ਸੁਆਮੀ!
ਤੂੰ ਮੇਰੇ ਪਿੱਛੇ ਕਿਉਂ ਪਿਆ ਹੋਇਆ ਹੈਂ? ਮੈਂ ਕੀ ਗੁਨਾਹ ਕੀਤਾ ਹੈ,
ਤੂੰ ਮੈਨੂੰ ਕਿਸ ਗੱਲੋਂ ਦੋਸ਼ੀ ਠਹਿਰਾਉਂਦਾ ਹੈਂ? 19ਮੇਰੇ ਸੁਆਮੀ
ਅਤੇ ਪਾਤਸ਼ਾਹ! ਮੇਰੀ ਗੱਲ ਧਿਆਨ ਨਾਲ ਸੁਣੋ। ਜੇਕਰ ਯਹੋਵਾਹ
ਨੇ ਤੈਨੂੰ ਮੇਰੇ ਖਿਲਾਫ਼ ਉਕਸਾਇਆ ਹੋਵੇ ਤਾਂ ਉਹ ਇਸਨੂੰ ਭੇਟ
ਮੰਨ ਲਵੇ ਤੇ ਜੇਕਰ ਆਦਮ ਜਾਇਆਂ ਨੇ ਅਜਿਹਾ ਕੀਤਾ ਹੋਵੇ ਤਾਂ
ਉਨ੍ਹਾਂ ਨੂੰ ਯਹੋਵਾਹ ਦਾ ਸਰਾਪ ਲੱਗੇ। ਜਿਹੜੀ ਜਗ੍ਹਾ ਮੈਨੂੰ ਯਹੋਵਾਹ
ਨੇ ਦਿੱਤੀ ਆਦਮੀਆਂ ਨੇ ਉਸਨੂੰ ਛੱਡਣ ਲਈ ਮੈਨੂੰ ਮਜ਼ਬੂਰ
ਕੀਤਾ ਉਨ੍ਹਾਂ ਮੈਨੂੰ ਆਖਿਆ, "ਜਾ, ਜਾਕੇ ਦੂਜੇ ਦੇਵਤਿਆਂ ਨੂੰ
ਪੂਜ।" 20ਸੋ ਹੁਣ ਮੈਨੂੰ ਯਹੋਵਾਹ ਦੀ ਹਾਜ਼ਰੀ ਤੋਂ ਦੂਰ ਕਰਕੇ ਨਾ
ਮਾਰ। ਹੁਣ ਉਸਦੇ ਸਾਮ੍ਹਣੇ ਮੇਰਾ ਲਹੂ ਧਰਤੀ ਉੱਪਰ ਨਾ ਵਹੇ
ਕਿਉਂ ਜੋ ਇਸਰਾਏਲ ਦਾ ਪਾਤਸ਼ਾਹ ਇੱਕ ਪਿੱਸੂ ਲੱਭਣ ਨੂੰ
ਨਿਕਲਿਆ ਹੈ ਜਿਵੇਂ ਕੋਈ ਪਹਾੜਾਂ ਉੱਪਰ ਤਿੱਤਰ ਦਾ ਸ਼ਿਕਾਰ
ਲੱਭਣ ਲਈ ਨਿਕਲਦਾ ਹੈ।"

21ਤੱਦ ਸ਼ਾਊਲ ਨੇ ਕਿਹਾ, "ਮੈਥੋਂ ਪਾਪ ਹੋ ਗਿਆ, ਦਾਊਦ ਮੇਰੇ
ਪੁੱਤਰ ਤੂੰ ਮੇਰੇ ਕੋਲ ਵਾਪਸ ਆ ਜਾ। ਅੱਜ ਤੂੰ ਮੈਨੂੰ ਇਹ ਦਰਸਾਇਆ
ਹੈ ਕਿ ਮੇਰੀ ਜਿੰਦ ਤੇਰੀ ਨਿਗਾਹ ਵਿੱਚ ਦੁਰਲੱਭ ਹੈ। ਮੈਂ ਹੁਣ ਹੋਰ
ਤੈਨੂੰ ਦੁੱਖ ਨਾ ਦੇਵਾਂਗਾ। ਮੈਂ ਬਹੁਤ ਵੱਡੀ ਮੂਰਖਤਾਈ ਅਤੇ ਭੁੱਲ
ਕੀਤੀ ਹੈ।"

22ਦਾਊਦ ਨੇ ਆਖਿਆ, "ਇਹ ਰਹੀ ਬਾਦਸ਼ਾਹ ਦੀ ਬਰਛੀ।
ਤੂੰ ਆਪਣੇ ਇੱਕ ਆਦਮੀ ਨੂੰ ਭੇਜ ਕਿ ਉਹ ਇੱਥੋਂ ਆਕੇ ਲੈ ਜਾਵੇ।
23ਯਹੋਵਾਹ ਸਭ ਮਨੁੱਖਾਂ ਨੂੰ ਆਪੋ-ਆਪਣੀ ਨੀਤ ਅਤੇ
ਭਲਮਾਣਸੀ ਦਾ ਫ਼ਲ ਦੇਵੇ ਕਿਉਂ ਕਿ ਯਹੋਵਾਹ ਨੇ ਅੱਜ ਤੈਨੂੰ ਮੇਰੇ
ਹੱਥ ਸੌਂਪ ਦਿੱਤਾ ਪਰ ਮੈਂ ਨਾ ਚਾਹਿਆ ਕਿ ਯਹੋਵਾਹ ਦੇ ਮਸਹ
ਹੋਏ ਉੱਪਰ ਹੱਥ ਚਲਾਵਾਂ। 24ਵੇਖ! ਜਿਵੇਂ ਤੇਰੀ ਜਾਨ ਅੱਜ ਮੇਰੀਆਂ
ਅੱਖਾਂ ਨੂੰ ਦੁਰਲੱਭ ਦਿਸੀ ਹੈ ਤਿਵੇਂ ਹੀ ਮੇਰੀ ਜਾਨ ਵੀ ਯਹੋਵਾਹ
ਦੀ ਨਿਗਾਹ ਵਿੱਚ ਦੁਰਲੱਭ ਹੋਵੇ ਅਤੇ ਉਹ ਮੈਨੂੰ ਸਾਰਿਆਂ ਦੁੱਖਾਂ
ਵਿੱਚੋਂ ਛੁਟਕਾਰਾ ਦੇਵੇ।"

25ਤੱਦ ਸ਼ਾਊਲ ਨੇ ਦਾਊਦ ਨੂੰ ਆਖਿਆ, "ਪਰਮੇਸ਼ੁਰ ਤੈਨੂੰ
ਅਸੀਸ ਦੇਵੇ, ਦਾਊਦ ਮੇਰੇ ਪੁੱਤਰ। ਤੂੰ ਵੱਡੇ-ਵੱਡੇ ਕੰਮ ਕਰੇਂਗਾ
ਅਤੇ ਤੂੰ ਕਿਸਮਤ ਵਾਲਾ ਵੀ ਹੋਵੇਂਗਾ।"

ਤਾਂ ਦਾਊਦ ਆਪਣੇ ਰਾਹ ਨੂੰ ਮੁੜ ਪਿਆ ਅਤੇ ਸ਼ਾਊਲ ਆਪਣੇ
ਘਰ ਨੂੰ ਵਾਪਸ ਚਲਾ ਗਿਆ।

## ਦਾਊਦ ਦਾ ਫ਼ਲਿਸਤੀਆਂ ਨਾਲ ਰਹਿਣਾ

27 ਪਰ ਦਾਊਦ ਨੇ ਆਪਣੇ ਮਨ ਵਿੱਚ ਸੋਚਿਆ, "ਸ਼ਾਊਲ
ਮੈਨੂੰ ਕਿਸੇ ਦਿਨ ਫ਼ੜੇਗਾ ਜ਼ਰੂਰ। ਸਭ ਤੋਂ ਚੰਗਾ ਤਾਂ
ਇਹੀ ਹੋਵੇਗਾ ਜੇ ਮੈਂ ਫ਼ਲਿਸਤੀ ਦੀ ਧਰਤੀ ਤੇ ਹੀ ਬਚ ਕੇ ਨਿਕਲ
ਜਾਵਾਂ। ਤੱਦ ਸ਼ਾਊਲ ਇਸਰਾਏਲ ਵਿੱਚ ਮੇਰੀ ਭਾਲ ਛੱਡ ਦੇਵੇਗਾ।
ਇਉਂ ਮੈਂ ਸ਼ਾਊਲ ਦੇ ਹੱਥੋਂ ਬੱਚ ਜਾਵਾਂਗਾ।

2ਇਉਂ ਦਾਊਦ ਅਤੇ ਉਸਦੇ 600 ਸਾਥੀ ਇਸਰਾਏਲ ਛੱਡ
ਗਏ। ਉਹ ਗਥ ਦੇ ਰਾਜਾ ਮਾਓਕ ਦੇ ਪੁੱਤਰ ਆਕੀਸ਼ ਵੱਲ ਚਲਾ
ਗਿਆ। 3ਦਾਊਦ, ਉਸਦੇ ਸਾਥੀ, ਅਤੇ ਉਨ੍ਹਾਂ ਦੇ ਟੱਬਰ ਗਥ
ਵਿੱਚ ਆਕੀਸ਼ ਨਾਲ ਰਹੇ। ਦਾਊਦ ਦੇ ਨਾਲ ਉਸਦੀਆਂ ਦੋ
ਬੀਵੀਆਂ ਅਹੀਨੋਅਮ ਜੋ ਯਿਜ਼ਰਾਏਲ ਤੋਂ ਸੀ ਅਤੇ ਜੋ ਕਰਮਲ ਦੇ
ਨਾਬਾਲ ਦੀ ਪਤਨੀ ਸੀ ਅਬੀਗੈਲ, ਦੋਨੋਂ ਉੱਥੇ ਹੀ ਆਕੀਸ਼ ਵੱਲ
ਰਹੀਆਂ। 4ਲੋਕਾਂ ਨੇ ਸ਼ਾਊਲ ਨੂੰ ਦੱਸਿਆ ਕਿ ਦਾਊਦ ਗਥ ਵਿੱਚ
ਭੱਜ ਗਿਆ ਹੈ, ਤਾਂ ਸ਼ਾਊਲ ਨੇ ਉਸਨੂੰ ਲੱਭਣਾ ਬੰਦ ਕਰ ਦਿੱਤਾ।

5ਦਾਊਦ ਨੇ ਆਕੀਸ਼ ਨੂੰ ਕਿਹਾ, "ਜੇਕਰ ਤੇਰੀ ਨਿਗਾਹ ਵਿੱਚ
ਮੈਂ ਦਯਾਜ਼ੋਗ ਹਾਂ ਤਾਂ ਮੈਨੂੰ ਦੇਸ਼ ਦੇ ਕਿਸੇ ਸ਼ਹਿਰ ਵਿੱਚ ਵਸਣ
ਲਈ ਥੋੜੀ ਥਾਂ ਦੇ ਦੇ। ਮੈਂ ਸਿਰਫ਼ ਤੇਰਾ ਸੇਵਕ ਹਾਂ। ਮੈਨੂੰ ਉੱਥੇ
ਰਹਿਣਾ ਚਾਹੀਦਾ ਹੈ ਨਾ ਕਿ ਇਸ ਵੱਡੀ ਰਾਜਧਾਨੀ ਵਿੱਚ।"

6ਉਸ ਦਿਨ ਆਕੀਸ਼ ਨੇ ਦਾਊਦ ਨੂੰ ਸਿਕਲਗ ਸ਼ਹਿਰ ਦੇ
ਦਿੱਤਾ। ਅੱਜ ਤੀਕ ਸ਼ਿਕਲਗ ਯਹੂਦਾਹ ਦੇ ਪਾਤਸ਼ਾਹਾਂ ਦਾ ਹੈ।
7ਦਾਊਦ ਫ਼ਲਿਸਤੀਆਂ ਨਾਲ ਉੱਥੇ ਇੱਕ ਸਾਲ ਅਤੇ ਚਾਰ ਮਹੀਨੇ
ਰਿਹਾ।

### ਦਾਊਦ ਦਾ ਆਕੀਸ਼ ਪਾਤਸ਼ਾਹ ਨੂੰ ਮੂਰਖ ਬਨਾਉਣਾ

8ਦਾਊਦ ਅਤੇ ਉਸਦੇ ਸਾਥੀਆਂ ਨੇ ਗਸ਼ੂਰੀਆਂ ਅਤੇ ਗਜ਼ਰੀਆਂ
ਅਤੇ ਅਮਾਲੇਕੀਆਂ ਦੇ ਉੱਤੇ ਹਮਲਾ ਕੀਤਾ ਅਤੇ ਉਹ ਸ਼ੂਰ ਦੇ
ਰਸਤੇ ਤੋਂ ਲੈਕੇ ਮਿਸਰ ਦੇ ਕੰਢੇ ਤੀਕ ਉਸ ਦੇਸ਼ ਵਿੱਚ ਪਹਿਲੇ ਤੋਂ
ਵਸਦੇ ਸਨ, ਦਾਊਦ ਨੇ ਉਸ ਦੇਸ਼ ਨੂੰ ਜਿੱਤ ਲਿਆ। 9ਦਾਊਦ ਨੇ
ਉਸ ਦੇਸ਼ ਨੂੰ ਜਿੱਤ ਲਿਆ ਅਤੇ ਕਿਸੇ ਆਦਮੀ ਜਾਂ ਔਰਤ ਨੂੰ ਉੱਥੇ
ਜਿਉਂਦਾ ਨਾ ਛੱਡਿਆ ਅਤੇ ਉਨ੍ਹਾਂ ਦੇ ਇੱਜੜ, ਵੱਗ, ਖੋਤੇ, ਊਠ
ਅਤੇ ਕੱਪੜੇ ਆਦਿ ਸਭ ਲੁੱਟ ਲਏ।

10ਦਾਊਦ ਨੇ ਇਵੇਂ ਕਈ ਵਾਰ ਕੀਤਾ। ਤੇ ਆਕੀਸ਼ ਕੋਲ
ਪਰਤ ਗਿਆ। ਆਕੀਸ਼ ਨੇ ਪੁੱਛਿਆ, “ਅੱਜ ਤੂੰ ਛਾਪਾ ਮਾਰਦਿਆਂ
ਹੋਇਆਂ ਕਿੱਥੇ ਗਿਆ ਸੀ?” ਦਾਊਦ ਨੇ ਆਖਿਆ, “ਯਹੂਦਾਹ ਦੇ
ਦੱਖਣ ਵੱਲ, ਯਰਾਹ ਮਿਏਲੀਆਂ ਅਤੇ ਕੇਨੀਆਂ ਦੇ ਖਿਲਾਫ਼।”
11ਦਾਊਦ ਇੱਕ ਵੀ ਜਿਉਂਦੇ ਆਦਮੀ ਜਾਂ ਔਰਤ ਨੂੰ ਗਥ ਵਿੱਚ
ਨਾ ਲਿਆਇਆ। ਦਾਊਦ ਨੇ ਸੋਚਿਆ, “ਜੇਕਰ ਅਸੀਂ ਇੱਕ ਵੀ
ਜਿਉਂਦਾ ਜੀਅ ਗਥ ਵਿੱਚ ਲੈ ਆਏ ਤਾਂ ਹੋ ਸਕਦਾ ਹੈ ਉਹ
ਆਕੀਸ਼ ਨੂੰ ਸਾਡੀ ਅਸਲੀਅਤ ਦੱਸ ਦੇਵੇ।”

ਦਾਊਦ ਜਿੰਨੀ ਦੇਰ ਫ਼ਲਿਸਤੀ ਦੀ ਧਰਤੀ ਤੇ ਰਿਹਾ ਇਵੇਂ ਹੀ
ਕਰਦਾ ਰਿਹਾ। 12ਆਕੀਸ਼ ਨੂੰ ਦਾਊਦ ਤੇ ਇਤਬਾਰ ਹੋ ਗਿਆ।
ਆਕੀਸ਼ ਨੇ ਮਨ ਵਿੱਚ ਸੋਚਿਆ, “ਹੁਣ ਦਾਊਦ ਦੇ ਆਪਣੇ ਲੋਕ
ਉਸਨੂੰ ਨਫ਼ਰਤ ਕਰਦੇ ਹਨ ਅਤੇ ਇਸਰਾਏਲੀ ਸਾਰੇ ਹੀ ਦਾਊਦ
ਨੂੰ ਬੜੀ ਘਿਰਣਾ ਕਰਦੇ ਹਨ ਤਾਂ ਹੁਣ ਤਾਂ ਇਹ ਉਮਰ ਭਰ ਮੇਰੀ
ਹੀ ਟਹਿਲ ਸੇਵਾ ਕਰੇਗਾ।”

### ਫ਼ਲਿਸਤੀਆਂ ਦੀ ਜੰਗ ਲਈ ਤਿਆਰੀ

28 ਬਾਅਦ ਵਿੱਚ ਫ਼ਲਿਸਤੀਆਂ ਨੇ ਇਸਰਾਏਲ ਦੇ ਵਿਰੁੱਧ
ਲੜਾਈ ਕਰਨ ਲਈ ਆਪਣੀਆਂ ਫ਼ੌਜਾਂ ਇਕੱਠੀਆਂ
ਕੀਤੀਆਂ। ਤੱਦ ਆਕੀਸ਼ ਨੇ ਦਾਊਦ ਨੂੰ ਕਿਹਾ, “ਕੀ ਤੂੰ ਇਸ
ਗੱਲ ਨੂੰ ਸਮਝ ਰਿਹਾ ਹੈਂ ਕਿ ਤੈਨੂੰ ਅਤੇ ਤੇਰੇ ਸਾਥੀਆਂ ਨੂੰ ਮੇਰੇ
ਨਾਲ ਇਸਰਾਏਲ ਦੇ ਖਿਲਾਫ਼ ਲੜਾਈ ਕਰਨ ਲਈ ਜਾਣਾ
ਹੋਵੇਗਾ।”

2ਦਾਊਦ ਨੇ ਜਵਾਬ ਦਿੱਤਾ, “ਹਾਂ, ਬਿਲਕੁਲ! ਤਦ ਤੂੰ ਆਪੇ
ਹੀ ਵੇਖ ਲਵੇਂਗਾ ਕਿ ਮੈਂ ਕੀ ਕਰਾਂਗਾ।”

ਆਕੀਸ਼ ਨੇ ਕਿਹਾ, “ਠੀਕ ਹੈ! ਮੈਂ ਤੈਨੂੰ ਆਪਣਾ ਰਾਖਾ
ਬਣਾਵਾਂਗਾ ਅਤੇ ਤੂੰ ਹਮੇਸ਼ਾ ਮੈਨੂੰ ਬਚਾਵੇਂਗਾ।”

### ਸ਼ਾਊਲ ਅਤੇ ਏਨਦੋਰ ਦੀ ਇੱਕ ਔਰਤ

3ਸਮੂਏਲ ਮਰ ਗਿਆ ਅਤੇ ਸਭ ਇਸਰਾਏਲੀਆਂ ਨੇ ਉਸਦੀ
ਮੌਤ ਤੇ ਬੜਾ ਦੁੱਖ ਪਰਗਟ ਕੀਤਾ। ਉਨ੍ਹਾਂ ਨੇ ਸਮੂਏਲ ਨੂੰ ਉਸਦੇ
ਘਰ ਰਾਮਾਹ ਨਗਰ ਵਿੱਚ ਦਫ਼ਨਾਇਆ।

ਪਹਿਲਾਂ ਸ਼ਾਊਲ ਨੇ ਭੂਤ ਮਿਤ੍ਰਾਂ ਅਤੇ ਭਵਿੱਖ ਦੱਸਣ ਵਾਲਿਆਂ
ਨੂੰ ਇਸਰਾਏਲ ਵਿੱਚੋਂ ਕੱਢਿਆ ਸੀ।

4ਸੋ ਫ਼ਲਿਸਤੀ ਇਕੱਠੇ ਹੋਕੇ ਆਏ ਅਤੇ ਸ਼ੂਨੇਮ ਵਿੱਚ ਆਕੇ
ਉਨ੍ਹਾਂ ਡੇਰੇ ਲਾਏ ਅਤੇ ਸ਼ਾਊਲ ਨੇ ਵੀ ਸਾਰੇ ਇਸਰਾਏਲੀਆਂ ਨੂੰ
ਇਕੱਠਿਆਂ ਕੀਤਾ ਅਤੇ ਗਿਲਬੋਆ ਵਿੱਚ ਡੇਰੇ ਲਾ ਲਏ। 5ਸ਼ਾਊਲ
ਨੇ ਜਦੋਂ ਫ਼ਲਿਸਤੀਆਂ ਦੀ ਫ਼ੌਜ ਵੇਖੀ ਤਾਂ ਉਹ ਡਰ ਨਾਲ ਕੰਬਣ
ਲੱਗਾ। 6ਸ਼ਾਊਲ ਨੇ ਯਹੋਵਾਹ ਅੱਗੇ ਪ੍ਰਾਰਥਨਾ ਕੀਤੀ, ਪਰ ਯਹੋਵਾਹ
ਨੇ ਉਸ ਨੂੰ ਕੋਈ ਜਵਾਬ ਨਾ ਦਿੱਤਾ। ਪਰਮੇਸ਼ੁਰ ਨੇ ਸ਼ਾਊਲ ਨਾਲ
ਸੁਪਨੇ ਵਿੱਚ ਗੱਲ ਨਾ ਕੀਤੀ ਤੇ ਨਾ ਉਸਨੇ ਹੀ ਊਰੀਮ ਜਾਂ
ਨਬੀਆਂ ਨੂੰ ਓਸ ਨਾਲ ਗੱਲ ਕਰਨ ਲਈ ਵਰਤਿਆ। 7ਅਖੀਰ
ਵਿੱਚ, ਸ਼ਾਊਲ ਨੇ ਆਪਣੇ ਅਫ਼ਸਰਾਂ ਨੂੰ ਕਿਹਾ, “ਇੱਕ ਔਰਤ ਲੱਭੋ
ਜੋ ਭੂਤ ਮਿਤ੍ਰ ਹੋਵੇ ਤਦ ਮੈਂ ਉਸ ਕੋਲੋਂ ਪੁੱਛਾਂਗਾ ਕਿ ਇਸ ਜੰਗ
ਵਿੱਚ ਕੀ ਹੋਵੇਗਾ?”

ਉਸਦੇ ਅਫ਼ਸਰਾਂ ਨੇ ਜਵਾਬ ਦਿੱਤਾ, “ਅਜਿਹੀ ਇੱਕ ਔਰਤ
ਏਨਦੋਰ ਵਿੱਚ ਹੈ!”

8ਸੋ ਸ਼ਾਊਲ ਨੇ ਆਪਣਾ ਭੇਸ ਵਟਾ ਕੇ ਹੋਰ ਕੱਪੜੇ ਪਾ ਲਏ
ਅਤੇ ਉੱਥੇ ਗਿਆ। ਦੋ ਜਨੇ ਹੋਰ ਉਸਦੇ ਨਾਲ ਸਨ ਅਤੇ ਉਹ
ਰਾਤ ਨੂੰ ਉਸ ਔਰਤ ਕੋਲ ਪਹੁੰਚਿਆ ਅਤੇ ਉਸਨੂੰ ਕਿਹਾ, “ਕਿਰਪਾ
ਕਰਕੇ ਆਪਣੇ ਭੂਤ ਮਿਤ੍ਰ ਕੋਲੋਂ ਮੇਰੇ ਲਈ ਸਲਾਹ ਪੁੱਛ ਅਤੇ ਜਿਸ
ਦਾ ਨਾਂ ਮੈਂ ਤੈਨੂੰ ਦੱਸਾਂ ਉਸ ਨੂੰ ਮੇਰੇ ਲਈ ਬੁਲਾ ਲਿਆਈਂ।”

9ਪਰ ਉਸ ਔਰਤ ਨੇ ਸ਼ਾਊਲ ਨੂੰ ਕਿਹਾ, “ਤੈਨੂੰ ਪਤਾ ਹੈ ਕਿ
ਸ਼ਾਊਲ ਨੇ ਕੀ ਕੀਤਾ! ਉਸਨੇ ਸਾਰੇ ਭੂਤ ਮ੍ਰਿਤਾਂ ਅਤੇ ਜੋਤਸ਼ੀਆਂ
ਨੂੰ ਇਸਰਾਏਲ ਦੀ ਧਰਤੀ ਤੋਂ ਬਾਹਰ ਕੱਢ ਮਾਰਿਆ। ਫ਼ਿਰ ਤੂੰ
ਮੇਰੀ ਜਾਨ ਕਿਸ ਲਈ ਫ਼ਸਾਉਂਦਾ ਹੈਂ? ਤੂੰ ਮੈਨੂੰ ਵੀ ਮਰਵਾਉਣਾ
ਚਾਹੁੰਦਾ ਹੈਂ?” 10ਤਦ ਸ਼ਾਊਲ ਨੇ ਯਹੋਵਾਹ ਦੀ ਸ਼ੌਂਹ ਚੁੱਕ ਕੇ
ਆਖਿਆ, “ਮੈਨੂੰ ਜਿਉਂਦੇ ਯਹੋਵਾਹ ਦੀ ਸੌਂਹ ਕਿ ਇਸ ਗੱਲ ਦੀ
ਤੈਨੂੰ ਕੋਈ ਸਜ਼ਾ ਨਾ ਮਿਲੇਗੀ।”

11ਔਰਤ ਨੇ ਪੁੱਛਿਆ, “ਮੈਂ ਤੇਰੇ ਲਈ ਕਿਸ ਨੂੰ ਮੰਗਾਵਾਂ?”

ਸ਼ਾਊਲ ਨੇ ਕਿਹਾ, “ਸਮੂਏਲ ਨੂੰ ਬੁਲਾ।”

12ਅਤੇ ਇੰਝ ਹੋਇਆ ਕਿ ਜਿਸ ਵੇਲੇ ਉਸ ਔਰਤ ਨੇ ਸਮੂਏਲ
ਨੂੰ ਵੇਖਿਆ ਤਾਂ ਉਸ ਜ਼ੋਰ ਦੀ ਚੀਕ ਮਾਰੀ ਅਤੇ ਉਸਨੇ ਸ਼ਾਊਲ
ਨੂੰ ਆਖਿਆ, “ਤੂੰ ਮੇਰੇ ਨਾਲ ਧੋਖਾ ਕਿਉਂ ਕੀਤਾ ਕਿਉਂ ਕਿ ਸ਼ਾਊਲ
ਤਾਂ ਤੂੰ ਹੀ ਹੈਂ।”

13ਤਾਂ ਸ਼ਾਊਲ ਨੇ ਕਿਹਾ, “ਡਰ ਨਾ! ਤੂੰ ਦੱਸ ਕਿ ਤੂੰ ਵੇਖਿਆ?”

ਉਸ ਔਰਤ ਨੇ ਕਿਹਾ, “ਮੈਂ ਇੱਕ ਆਤਮਾ ਧਰਤੀ ਤੋਂ ਉੱਪਰ
ਉਠਦਾ ਵੇਖਿਆ।”

14ਸ਼ਾਊਲ ਨੇ ਪੁੱਛਿਆ, “ਉਹ ਕਿਵੇਂ ਦੀ ਲੱਗਦੀ ਸੀ?”

ਉਸ ਔਰਤ ਨੇ ਜਵਾਬ ’ਚ ਕਿਹਾ, “ਉਹ ਇੱਕ ਬੁੱਢਾ ਆਦਮੀ
ਖਾਸ਼ ਕਿਸਮ ਦਾ ਚੋਲਾ ਪਾਇਆ ਲੱਗਦਾ ਸੀ।”

ਤਦ ਸ਼ਾਊਲ ਜਾਣ ਗਿਆ ਕਿ ਇਹ ਸਮੂਏਲ ਹੀ ਸੀ। ਸ਼ਾਊਲ
ਨੇ ਝੁਕ ਕੇ ਮੱਥਾ ਟੇਕਿਆ। 15ਸਮੂਏਲ ਨੇ ਸ਼ਾਊਲ ਨੂੰ ਕਿਹਾ, “ਤੂੰ
ਮੈਨੂੰ ਕਿਉਂ ਤੰਗ ਕਰਦਾ ਹੈ, ਕਿਉਂ ਤੂੰ ਮੈਨੂੰ ਧਰਤੀ ਉੱਪਰ ਸੱਦਿਆ
ਹੈ?”

ਸ਼ਾਊਲ ਨੇ ਕਿਹਾ, “ਮੈਂ ਮੁਸੀਬਤ ਵਿੱਚ ਹਾਂ। ਫ਼ਲਿਸਤੀ ਮੇਰੇ
ਵਿਰੁੱਧ ਲੜਨ ਆਏ ਹਨ ਅਤੇ ਪਰਮੇਸ਼ੁਰ ਨੇ ਮੈਨੂੰ ਤਿਆਗ ਦਿੱਤਾ
ਹੈ, ਉਹ ਹੁਣ ਮੇਰੀ ਕਿਸੇ ਗੱਲ ਦਾ ਉੱਤਰ ਨਹੀਂ ਦਿੰਦਾ। ਹੁਣ
ਉਹ ਨਬੀ ਵੀ ਨਹੀਂ ਘੱਲਦਾ ਅਤੇ ਮੇਰੇ ਸੁਪਨਿਆਂ ’ਚ ਵੀ ਗੱਲ
ਨਹੀਂ ਕਰਦਾ। ਇਸੇ ਲਈ ਮੈਂ ਤੈਨੂੰ ਬੁਲਾਇਆ ਹੈ ਕਿ ਦੱਸ ਹੁਣ
ਮੈਂ ਕੀ ਕਰਾਂ?”

16ਸਮੂਏਲ ਨੇ ਕਿਹਾ, "ਯਹੋਵਾਹ ਨੇ ਤੈਨੂੰ ਛੱਡ ਦਿੱਤਾ ਅਤੇ ਤੇਰਾ ਦੁਸ਼ਮਣ ਬਣ ਗਿਆ ਹੈ। ਸੋ ਫ਼ਿਰ ਤੂੰ ਮੈਨੂੰ ਕਿਉਂ ਤੰਗ ਕਰਦਾ ਹੈਂ? 17ਯਹੋਵਾਹ ਨੇ ਤਾਂ ਆਪਣੀ ਵੱਲੋਂ ਉਹੀ ਹੀ ਕੀਤਾ ਜੋ ਉਸਨੇ ਮੇਰੀ ਰਾਹੀਂ ਆਖਿਆ ਸੀ ਕਿ ਯਹੋਵਾਹ ਨੇ ਤੇਰੇ ਹੱਥੋਂ ਰਾਜ ਖੋਹ ਲਿਆ ਅਤੇ ਤੇਰੇ ਪੜੋਸੀ ਦਾਊਦ ਨੂੰ ਦੇ ਦਿੱਤਾ। 18ਉਹ ਇਸ ਲਈ ਕਿ ਤੂੰ ਯਹੋਵਾਹ ਦਾ ਬਚਨ ਨਾ ਮੰਨਿਆ ਅਤੇ ਤੂੰ ਅਮਾਲੇਕੀਆਂ ਦੇ ਨਾਲ ਉਸ ਦੇ ਕਰੋਧ ਦੀ ਅੱਗ ਮੁਤਾਬਕ ਬਦਲਾ ਨਾ ਲਿੱਤਾ, ਕੰਮ ਨਾ ਕੀਤਾ। ਇਸੇ ਕਰਕੇ ਅੱਜ ਯਹੋਵਾਹ ਨੇ ਤੇਰੇ ਨਾਲ ਅਜਿਹਾ ਕੀਤਾ। 19ਯਹੋਵਾਹ ਤੇਰੇ ਸਮੇਤ ਸਾਰੇ ਇਸਰਾਏਲ ਨੂੰ ਫ਼ਲਿਸਤੀਆਂ ਦੇ ਹੱਥ ਵਿੱਚ ਕਰ ਦੇਵੇਗਾ ਅਤੇ ਕੱਲ ਤੂੰ ਤੇਰੇ ਪੁੱਤਰ ਮੇਰੇ ਕੋਲ ਹੋਣਗੇ ਅਤੇ ਇਸਰਾਏਲੀ ਦਲ ਨੂੰ ਵੀ ਯਹੋਵਾਹ ਫ਼ਲਿਸਤੀਆਂ ਦੇ ਹੱਥ ਵਿੱਚ ਕਰ ਦੇਵੇਗਾ।"

20ਤੱਦ ਸ਼ਾਊਲ ਉਸੇ ਵੇਲੇ ਧਰਤੀ ਉੱਪਰ ਲੰਮਾ ਹੋਕੇ ਡਿੱਗ ਪਿਆ ਅਤੇ ਸਮੂਏਲ ਦੀਆਂ ਗੱਲਾਂ ਨਾਲ ਬੜਾ ਡਰ ਗਿਆ ਅਤੇ ਉਸ ਵਿੱਚ ਕੁਝ ਸਾਹ ਸੱਤ ਨਾ ਬਚਿਆ ਕਿਉਂ ਕਿ ਉਸਨੇ ਉਸ ਸਾਰਾ ਦਿਨ ਅਤੇ ਰਾਤ ਰੋਟੀ ਨਹੀਂ ਖਾਧੀ ਸੀ।

21ਤੱਦ ਉਹ ਔਰਤ ਸ਼ਾਊਲ ਕੋਲ ਆਈ। ਉਸ ਵੇਖਿਆ ਕਿ ਸ਼ਾਊਲ ਤਾਂ ਸੱਚਮੁੱਚ ਬਹੁਤ ਡਰਿਆ ਹੋਇਆ ਹੈ ਤਾਂ ਉਸਨੇ ਕਿਹਾ, "ਵੇਖ! ਮੈਂ ਤੇਰੀ ਸੇਵਕ ਦਾਸੀ ਹਾਂ। ਮੈਂ ਤੇਰਾ ਹੁਕਮ ਮੰਨਿਆ। ਮੈਂ ਆਪਣੀ ਜਾਨ ਖਤਰੇ ਵਿੱਚ ਪਾਕੇ ਜੋ ਤੂੰ ਕਿਹਾ ਮੈਂ ਕੀਤਾ। 22ਹੁਣ ਕਿਰਪਾ ਕਰਕੇ ਮੇਰੀ ਗੱਲ ਧਿਆਨ ਨਾਲ ਸੁਣ, "ਹੁਣ ਮੈਂ ਤੈਨੂੰ ਕੁਝ ਰੋਟੀ ਦਿੰਦੀ ਹਾਂ ਤੂੰ ਖਾ ਲੈ, ਫ਼ਿਰ ਤੇਰੇ ਵਿੱਚ ਤਾਕਤ ਆ ਜਾਵੇਗੀ ਤਾਂ ਤੂੰ ਆਪਣੇ ਰਾਹ ਪੈ ਜਾਵੀਂ।"

23ਪਰ ਸ਼ਾਊਲ ਨੇ ਕੁਝ ਖਾਣ ਤੋਂ ਇਨਕਾਰ ਕਰ ਦਿੱਤਾ।

ਸ਼ਾਊਲ ਦੇ ਅਫ਼ਸਰਾਂ ਨੇ ਵੀ ਉਸ ਔਰਤ ਨਾਲ ਮਿਲਕੇ ਉਸਨੂੰ ਖਾਣ ਲਈ ਬੇਨਤੀ ਕੀਤੀ। ਅਖੀਰ ਸ਼ਾਊਲ ਨੇ ਉਨ੍ਹਾਂ ਦਾ ਕਿਹਾ ਮੰਨ ਲਿਆ। ਉਹ ਭੁੰਜਿਓ ਉੱਠ ਕੇ ਮੰਜੇ ਤੇ ਬੈਠ ਗਿਆ। 24ਉਸ ਔਰਤ ਕੋਲ ਘਰ ਵਿੱਚ ਇੱਕ ਮੋਟਾ ਵੱਛਾ ਸੀ। ਉਸਨੇ ਫ਼ਟਾਫ਼ਟ ਉਸ ਨੂੰ ਵੱਢਿਆ। ਉਸਨੇ ਕੁਝ ਆਟਾ ਲੈਕੇ ਗੁੰਨ੍ਹਕੇ ਉਸਨੂੰ ਹੱਥਾਂ ਵਿੱਚ ਦਬਾਅ ਕੇ ਬਿਨਾ ਖਮੀਰ ਦੇ ਹੀ ਉਸ ਦੀਆਂ ਰੋਟੀਆਂ ਪਕਾਅ ਕੇ ਬਣਾਈਆਂ। 25ਉਸ ਔਰਤ ਨੇ ਸ਼ਾਊਲ ਤੇ ਉਸਦੇ ਅਫ਼ਸਰਾਂ ਅੱਗੇ ਖਾਣਾ ਪਰੋਸਿਆ। ਉਨ੍ਹਾਂ ਸਭਨਾਂ ਨੇ ਭੋਜਨ ਕੀਤਾ ਅਤੇ ਅਗਲੀ ਸਵੇਰ ਉਹ ਉੱਠੇ ਅਤੇ ਉੱਥੋਂ ਚੱਲੇ ਗਏ।

### "ਦਾਊਦ ਸਾਡੇ ਨਾਲ ਨਹੀਂ ਆ ਸਕਦਾ"

29 ਫ਼ਲਿਸਤੀਆਂ ਨੇ ਆਪਣੇ ਸਾਰੇ ਸਿਪਾਹੀ ਅਫ਼ੇਕ ਵਿੱਚ ਇਕੱਠੇ ਕੀਤੇ ਅਤੇ ਇਸਰਾਏਲੀਆਂ ਨੇ ਇੱਕ ਝਰਨੇ ਦੇ ਨੇੜੇ ਜੋ ਇਸਰਾਏਲ ਵਿੱਚ ਹੈ ਜਾ ਡੇਰੇ ਲਾਏ। 2ਫ਼ਲਿਸਤੀਆਂ ਦੇ ਸਰਦਾਰ 100 ਤੇ 1000 ਦੇ ਨਾਲ ਅੱਗੇ-ਅੱਗੇ ਜਾਂਦੇ ਸਨ, ਪਰ ਦਾਊਦ ਆਪਣੇ ਸਾਥੀਆਂ ਦੇ ਨਾਲ ਪਿੱਛੇ-ਪਿੱਛੇ ਆਕੀਸ਼ ਦੇ ਨਾਲ ਆਉਂਦਾ ਸੀ। 3ਫ਼ਲਿਸਤੀ ਕਪਤਾਨ ਨੇ ਕਿਹਾ, "ਇਨ੍ਹਾਂ ਇਬਰਾਨੀਆਂ ਦਾ ਇੱਥੇ ਕੀ ਕੰਮ?"

ਆਕੀਸ਼ ਨੇ ਫ਼ਲਿਸਤੀ ਕਪਤਾਨ ਨੂੰ ਕਿਹਾ, "ਇਹ ਦਾਊਦ ਹੈ। ਦਾਊਦ ਸ਼ਾਊਲ ਦੇ ਅਫ਼ਸਰਾਂ ਵਿੱਚੋਂ ਇੱਕ ਹੁੰਦਾ ਸੀ ਅਤੇ ਹੁਣ ਇਹ ਬਹੁਤ ਦੇਰ ਤੋਂ ਮੇਰੇ ਨਾਲ ਹੈ। ਜਦੋਂ ਦਾ ਇਹ ਸ਼ਾਊਲ ਨੂੰ ਛੱਡ ਕੇ ਮੇਰੇ ਕੋਲ ਆਇਆ ਹੈ, ਮੈਂ ਇਸ ਵਿੱਚ ਕੁਝ ਵੀ ਗ਼ਲਤ ਨਹੀਂ ਪਾਇਆ।"

4ਪਰ ਫ਼ਲਿਸਤੀ ਕਪਤਾਨ ਆਕੀਸ਼ ਨਾਲ ਬੜੇ ਨਾਰਾਜ਼ ਹੋਏ ਅਤੇ ਉਨ੍ਹਾਂ ਕਿਹਾ, "ਦਾਊਦ ਨੂੰ ਵਾਪਸ ਭੇਜੋ। ਜਿਹੜਾ ਸ਼ਹਿਰ ਤੁਸ਼ੀਂ ਇਸ ਨੂੰ ਦਿੱਤਾ ਸੀ ਇਸਨੂੰ ਆਖੋ ਕਿ ਉੱਥੇ ਜਾਵੇ, ਜੰਗ ਵਿੱਚ ਇਸਦਾ ਕੋਈ ਕੰਮ ਨਹੀਂ। ਇਹ ਲੜਾਈ ਵਿੱਚ ਸਾਡੇ ਨਾਲ ਨਹੀਂ ਜਾ ਸਕਦਾ। ਜੇਕਰ ਇਹ ਇੱਥੇ ਹੈ ਤਾਂ ਇਸਦਾ ਮਤਲਬ ਅਸੀਂ ਆਪ ਹੀ ਆਪਣੇ ਡੇਰੇ ਵਿੱਚ ਇੱਕ ਦੁਸ਼ਮਣ ਨੂੰ ਪਨਾਹ ਦੇ ਰਹੇ ਹਾਂ। ਇਹ ਆਪਣੇ ਪਾਤਸ਼ਾਹ (ਸ਼ਾਊਲ) ਨੂੰ ਖੁਸ਼ ਕਰਨ ਲਈ ਸਾਡੇ ਹੀ ਬੰਦਿਆਂ ਨੂੰ ਮਾਰ ਸੁੱਟੇਗਾ। 5ਦਾਊਦ ਤਾਂ ਉਹੀ ਬੰਦਾ ਹੈ ਨਾ ਜਿਸਦੇ ਬਾਰੇ ਇਸਰਾਏਲੀ ਇਹ ਗੀਤ ਗਾਉਂਦੇ ਨੱਚਦੇ ਹਨ ਕਿ:

ਸ਼ਾਊਲ ਨੇ ਤਾਂ ਹਜ਼ਾਰਾਂ ਵੈਰੀ ਮਾਰੇ ਪਰ ਦਾਊਦ ਨੇ ਲੱਖਾਂ ਵੈਰੀ ਮਾਰ ਮੁਕਾਏ।

6ਤੱਦ ਆਕੀਸ਼ ਨੇ ਦਾਊਦ ਨੂੰ ਬੁਲਾ ਕੇ ਆਖਿਆ, "ਮੈਂ ਯਹੋਵਾਹ ਦੀ ਜਿੰਦਗੀ ਦੀ ਸੌਂਹ ਖਾਂਦਾ ਹਾਂ, ਕਿ ਤੂੰ ਮੇਰੇ ਨਾਲ ਵਫ਼ਾਦਾਰ ਹੈਂ। ਮੈਨੂੰ ਬਹੁਤ ਖੁਸ਼ੀ ਹੋਵੇਗੀ ਜੇਕਰ ਤੂੰ ਮੇਰੀ ਸੈਨਾ ਵਿੱਚ ਸੇਵਾ ਕਰੇਂਗਾ। ਮੈਂ ਤੇਰੇ ਵਿੱਚ ਕੋਈ ਭੈੜ ਨਹੀਂ ਵੇਖਿਆ ਜਦੋਂ ਤੋਂ ਤੂੰ ਮੇਰੇ ਕੋਲ ਆਇਆ ਹੈ। ਫ਼ਲਿਸਤੀ ਸ਼ਾਸਕ ਵੀ ਤੈਨੂੰ ਚੰਗਾ ਮਨੁੱਖ ਸਮਝਦੇ ਹਨ।* 7ਇਸ ਲਈ ਤੂੰ ਸੁੱਖ ਸਾਂਤੀ ਨਾਲ ਵਾਪਸ ਮੁੜ ਜਾ ਅਤੇ ਫ਼ਲਿਸਤੀ ਸ਼ਾਸਕ ਦੇ ਵਿਰੁੱਧ ਕੁਝ ਨਾ ਕਰੀਂ।"

8ਦਾਊਦ ਨੇ ਪੁੱਛਿਆ, "ਮੈਂ ਕੀ ਗ਼ਲਤੀ ਕੀਤੀ ਹੈ? ਕੀ ਜਦੋਂ ਦਾ ਮੈਂ ਤੇਰੇ ਕੋਲ ਆਇਆ ਹਾਂ, ਕੀ ਤੂੰ ਮੇਰੇ ਵਿੱਚ ਕੋਈ ਭੈੜ ਵੇਖਿਆ ਹੈ? ਨਹੀਂ ਨਾ, ਤਾਂ ਫ਼ਿਰ ਤੂੰ ਮੈਨੂੰ ਆਪਣੇ ਯਹੋਵਾਹ ਪਾਤਸ਼ਾਹ ਲਈ, ਉਸਦੇ ਦੁਸ਼ਮਣਾਂ ਦੇ ਖਿਲਾਫ਼ ਲੜਨ ਲਈ ਕਿਉਂ ਨਹੀਂ ਲੈਕੇ ਜਾਂਦਾ?"

9ਆਕੀਸ਼ ਨੇ ਕਿਹਾ, "ਮੈਂ ਮੰਨਦਾ ਹਾਂ ਕਿ ਤੂੰ ਇੱਕ ਬਹੁਤ ਹੀ ਭਲਾ ਮਨੁੱਖ ਹੈਂ। ਤੂੰ ਤਾਂ ਪਰਮੇਸ਼ੁਰ ਵੱਲੋਂ ਭੇਜੇ ਇੱਕ ਦੂਤ ਵਰਗਾ ਹੈਂ ਪਰ ਫ਼ਲਿਸਤੀ ਕਪਤਾਨ ਅਜੇ ਵੀ ਆਖਦੇ ਹਨ ਕਿ, 'ਦਾਊਦ ਸਾਡੇ ਨਾਲ ਜੰਗ ਵਿੱਚ ਨਹੀਂ ਜਾ ਸਕਦਾ।' 10ਅਗਲੀ ਸਵੇਰ ਹੀ ਤੂੰ ਅਤੇ ਤੇਰੇ ਸਾਥੀ ਉਸ ਸ਼ਹਿਰ ਵਿੱਚ ਚੱਲੇ ਜਾਣ ਜਿਹੜਾ ਮੈਂ ਤੈਨੂੰ ਦਿੱਤਾ ਸੀ। ਕਪਤਾਨਾਂ ਦੀਆਂ ਕਹੀਆਂ ਗੱਲਾਂ ਵੱਲ ਬਹੁਤਾ ਧਿਆਨ ਨਾ ਦਿੰਦਾ ਹੋਇਆ ਤੂੰ ਕਿਸੇ ਵੀ ਗੱਲ ਦਾ ਬੁਰਾ ਨਾ ਮਨਾਈਂ। ਤੂੰ ਇੱਕ ਭਲਾ ਮਨੁੱਖ ਹੈਂ ਜੋ ਸੂਰਜ ਚੜ੍ਹਦੇ ਹੀ ਤੂੰ ਇੱਥੋਂ ਚਲਾ ਜਾਵੀਂ।" 11ਤਾਂ ਦਾਊਦ ਅਤੇ ਉਸਦੇ ਸਾਥੀ ਸਵੇਰੇ ਜਲਦੀ ਉੱਠੇ ਅਤੇ ਫ਼ਲਿਸਤੀ ਦੇ ਦੇਸ਼ ਵਾਪਸ ਮੁੜ ਗਏ ਅਤੇ ਫ਼ਲਿਸਤੀ ਯਿਜ਼ਰਾਏਲ ਵੱਲ ਚੜ੍ਹੇ।

### ਅਮਾਲੇਕੀਆਂ ਦਾ ਸਿਕਲਗ ਤੇ ਹਮਲਾ ਬੋਲਣਾ

30 ਤੀਜੇ ਦਿਨ, ਦਾਊਦ ਅਤੇ ਉਸਦੇ ਆਦਮੀ ਸਿਕਲਗ ਵਿੱਚ ਪਹੁੰਚੇ ਤਾਂ ਉਨ੍ਹਾਂ ਵੇਖਿਆ ਕਿ ਅਮਾਲੇਕੀਆਂ ਨੇ ਦੱਖਣ ਵੱਲੋਂ ਸਿਕਲਗ ਉੱਤੇ ਚੜ੍ਹਾਈ ਕੀਤੀ ਹੋਈ ਸੀ ਅਤੇ ਉਸ

**ਮੈਂ … ਹਨ** ਪਰ ਫ਼ਲਿਸਤੀ ਅਫ਼ਸਰ ਵੀ ਤੇਰੀ ਮੰਜ਼ੂਰੀ ਨਹੀਂ ਦਿੰਦਾ।

ਦੇ ਧਾਅਵਾ ਬੋਲ ਕੇ ਸਾਰੇ ਸ਼ਹਿਰ ਨੂੰ ਸਾੜ ਸੁੱਟਿਆ ਸੀ। 2ਉਹ
ਔਰਤਾਂ ਨੂੰ ਜਿਹੜੀਆਂ ਉੱਥੇ ਸਨ ਉਨ੍ਹਾਂ ਨੂੰ ਕੈਦੀ ਬਣਾ ਕੇ ਲੈ
ਗਏ। ਉਹ ਸਭ ਬੁੱਢੇ-ਜਵਾਨ ਬੱਚੇ ਸਭਨਾਂ ਨੂੰ ਚੁੱਕ ਕੇ ਲੈ ਗਏ।
ਉਨ੍ਹਾਂ ਜਾਨੋਂ ਕਿਸੇ ਨੂੰ ਨਾ ਮਾਰਿਆ, ਸਿਰਫ਼ ਚੁੱਕ ਕੇ ਲੈ ਗਏ।

3ਜਦੋਂ ਦਾਊਦ ਅਤੇ ਉਸਦੇ ਆਦਮੀ ਸਿਕਲਗ ਵਿੱਚ ਪਹੁੰਚੇ
ਤਾਂ ਉਨ੍ਹਾਂ ਨੇ ਸ਼ਹਿਰ ਨੂੰ ਬਲਦਾ ਪਾਇਆ। ਉੱਥੋਂ ਸਭ ਔਰਤਾਂ,
ਮਰਦ, ਬੱਚੇ, ਧੀਆਂ-ਪੁੱਤਰ ਜਾ ਚੁੱਕੇ ਸਨ। ਉਨ੍ਹਾਂ ਸਭਨਾਂ ਨੂੰ
ਅਮਾਲੇਕੀ ਲੈ ਗਏ ਸਨ। 4ਦਾਊਦ ਅਤੇ ਉਸਦੇ ਸਾਥੀ ਅਜਿਹੀ
ਉੱਚੀ ਆਵਾਜ਼ ਵਿੱਚ ਰੋਏ ਅਤੇ ਰੋਂਦੇ ਰਹੇ। ਜਦ ਤੱਕ ਉਨ੍ਹਾਂ ਦੀ
ਆਵਾਜ਼ ਵਿੱਚ ਜ਼ੋਰ ਖਤਮ ਨਾ ਹੋਇਆ ਉਹ ਉੱਚੀ-ਉੱਚੀ ਰੋਂਦੇ
ਰਹੇ ਚੀਕਦੇ ਰਹੇ ਪਿੱਟਦੇ ਰਹੇ। 5ਅਮਾਲੇਕੀ ਦਾਊਦ ਦੀਆਂ ਦੋਨੋਂ
ਬੀਵੀਆਂ ਯਿਜ਼ਰਾਏਲੀ ਅਹੀਨੋਅਮ ਅਤੇ ਅਬੀਗੈਲ ਨੂੰ ਵੀ ਜੋ
ਕਰਮਲੀ ਨਾਬਾਲ ਦੀ ਬੀਵੀ ਸੀ ਉਠਾ ਕੇ ਲੈ ਗਏ।

6ਫ਼ੌਜ ਦੇ ਸਾਰੇ ਹੀ ਆਦਮੀ ਬੜੇ ਉਦਾਸ ਅਤੇ ਦੁਖੀ ਸਨ
ਕਿਉਂ ਕਿ ਉਨ੍ਹਾਂ ਦੀਆਂ ਧੀਆਂ ਪੁੱਤਰਾਂ ਨੂੰ ਉਹ ਕੈਦੀ ਬਣਾ ਕੇ ਲੈ
ਗਏ ਸਨ। ਆਦਮੀਆਂ ਨੇ ਦਾਊਦ ਨੂੰ ਪੱਥਰਾਂ ਨਾਲ ਮਾਰ ਮੁਕਾਉਣ
ਦੀ ਸੋਚੀ। ਇਸ ਨਾਲ ਦਾਊਦ ਬੜਾ ਪਰੇਸ਼ਾਨ ਹੋਇਆ, ਪਰ
ਦਾਊਦ ਨੇ ਯਹੋਵਾਹ ਆਪਣੇ ਪਰਮੇਸ਼ੁਰ ਕੋਲੋਂ ਤਾਕਤ ਪਾਈ।
7ਦਾਊਦ ਨੇ ਅਹੀਮਲਕ ਦੇ ਪੁੱਤਰ ਅਬਯਾਥਾਰ ਜਾਜਕ ਨੂੰ
ਆਖਿਆ, "ਜਾ ਇੱਥੇ ਏਫ਼ੋਦ ਲੈ ਆ।"

8ਫ਼ਿਰ ਦਾਊਦ ਨੇ ਯਹੋਵਾਹ ਅੱਗੇ ਪ੍ਰਾਰਥਾਨਾ ਕੀਤੀ, "ਕਿ
ਜਿਹੜੇ ਸਾਡੇ ਪਰਿਵਾਰਾਂ ਨੂੰ ਚੁੱਕ ਕੇ ਲੈ ਗਏ ਹਨ, ਕੀ ਮੈਂ ਉਨ੍ਹਾਂ
ਦਾ ਪਿੱਛਾ ਕਰਾਂ? ਕੀ ਮੈਂ ਉਨ੍ਹਾਂ ਨੂੰ ਫ਼ੜ ਸਕਾਂਗਾ?"

ਯਹੋਵਾਹ ਨੇ ਆਖਿਆ, "ਉਨ੍ਹਾਂ ਦਾ ਪਿੱਛਾ ਕਰ! ਤੂੰ ਉਨ੍ਹਾਂ ਨੂੰ
ਫ਼ੜ ਲਵੇਂਗਾ ਅਤੇ ਆਪਣੇ ਪਰਿਵਾਰਾਂ ਨੂੰ ਬਚਾਅ ਲਵੇਂਗਾ।"

## ਦਾਊਦ ਅਤੇ ਉਸਦੇ ਆਦਮੀਆਂ ਨੂੰ ਮਿਸਰੀ ਗੁਲਾਮ ਦਾ ਮਿਲਣਾ

9-10ਦਾਊਦ ਨੇ 600 ਮਨੁੱਖਾਂ ਨੂੰ ਆਪਣੇ ਨਾਲ ਲਿਆ ਅਤੇ
ਬਸੋਰ ਦੀ ਖੱਡ ਤੱਕ ਆਏ ਅਤੇ 200 ਦੇ ਕਰੀਬ ਬੰਦੇ ਪਿੱਛੇ ਹੀ
ਰਹੇ। ਉਹ ਪਿੱਛੇ ਇਸ ਲਈ ਰਹੇ ਕਿਉਂ ਕਿ ਉਹ ਬਹੁਤ ਕਮਜ਼ੋਰ
ਹੋ ਗਏ ਸਨ ਇੰਨੇ ਥੱਕੇ ਹੋਏ ਸਨ ਕਿ ਚੱਲਨੋਂ ਅਸਮਰਥ ਸਨ।
ਇਸ ਲਈ ਦਾਊਦ ਅਤੇ 400 ਆਦਮੀਆਂ ਨੇ ਅਮਾਲੇਕੀਆਂ ਦਾ
ਪਿੱਛਾ ਕੀਤਾ।

11ਦਾਊਦ ਦੇ ਆਦਮੀਆਂ ਨੂੰ ਪੈਲੀਆਂ ਵਿੱਚ ਇੱਕ ਮਿਸਰ ਦਾ
ਆਦਮੀ ਮਿਲਿਆ। ਉਹ ਉਸ ਨੂੰ ਦਾਊਦ ਕੋਲ ਲੈ ਆਏ। ਉਨ੍ਹਾਂ
ਨੇ ਉਸ ਆਦਮੀ ਨੂੰ ਖਾਣ ਲਈ ਕੁਝ ਖਾਣਾ ਅਤੇ ਪੀਣ ਲਈ
ਪਾਣੀ ਦਿੱਤਾ। 12ਉਨ੍ਹਾਂ ਨੇ ਉਸ ਮਿਸਰੀ ਨੂੰ ਇੱਕ ਅੰਜੀਰ ਦੀ
ਪਿੰਨੀ ਅਤੇ ਦੋ ਗੁੱਛੇ ਸੌਗੀ ਦੇ ਦਿੱਤੇ। ਉਸਨੂੰ, ਖਾਕੇ ਥੋੜੀ ਹੋਸ਼
ਆਈ। ਉਸ ਨੇ ਤਿੰਨ ਦਿਨਾਂ ਅਤੇ ਤਿੰਨ ਰਾਤਾਂ ਤੋਂ ਕੁਝ ਨਹੀਂ ਸੀ
ਖਾਧਾ। 13ਦਾਊਦ ਨੇ ਉਸ ਮਿਸਰੀ ਨੂੰ ਪੁੱਛਿਆ, "ਤੇਰਾ ਮਾਲਿਕ
ਕੌਣ ਹੈ?" ਤੂੰ ਕਿੱਥੋਂ ਆਇਆ ਹੈਂ?"

ਉਸ ਮਿਸਰੀ ਨੇ ਜਵਾਬ ਦਿੱਤਾ, "ਮੈਂ ਇੱਕ ਮਿਸਰੀ ਹਾਂ ਅਤੇ
ਮੈਂ ਅਮਾਲੇਕੀ ਦਾ ਗੁਲਾਮ ਹਾਂ। ਤਿੰਨ ਦਿਨ ਪਹਿਲਾਂ ਮੈਂ ਬਿਮਾਰ
ਹੋ ਗਿਆ ਤਾਂ ਮੇਰਾ ਮਾਲਿਕ ਮੈਨੂੰ ਛੱਡ ਗਿਆ। 14ਅਸੀਂ ਕਰੇਤੀਆਂ
ਦੇ ਦੱਖਣ ਅਤੇ ਯਹੂਦਾਹ ਦੇ ਦੇਸ਼ ਉੱਤੇ ਅਤੇ ਕਾਲੇਬ ਦੇ ਦੱਖਣ
ਉੱਤੇ ਵੀ ਲੁੱਟ ਮਾਰ ਕੀਤੀ ਅਤੇ ਸਿਕਲਗ ਨੂੰ ਅਸੀਂ ਅੱਗ ਲਾਕੇ
ਸਾੜ ਸੁੱਟਿਆ।"

15ਦਾਊਦ ਨੇ ਮਿਸਰੀ ਨੂੰ ਆਖਿਆ, "ਭਲਾ ਤੂੰ ਮੈਨੂੰ ਉਹ ਰਾਹ
ਦੱਸ ਸਕਦਾ ਹੈਂ ਜਿੱਧਰ ਉਹ ਸਾਡੇ ਟੱਬਰਾਂ ਨੂੰ ਲੈਕੇ ਗਿਆ ਹੈ?"

ਮਿਸਰੀ ਨੇ ਕਿਹਾ, "ਮੇਰੇ ਨਾਲ ਪਰਮੇਸ਼ੁਰ ਦੀ ਸੋਂਹ ਚੁੱਕ ਕਿ
ਫ਼ਿਰ ਤੂੰ ਮੈਨੂੰ ਮੇਰੇ ਮਾਲਕ ਦੇ ਹੱਥ ਨਹੀਂ ਸੌਂਪੇਂਗਾ ਅਤੇ ਨਾ ਹੀ
ਮੈਨੂੰ ਜਾਨੋਂ ਮਾਰੇਂਗਾ ਤਾਂ ਮੈ ਤੈਨੂੰ ਉੱਥੇ ਪਹੁੰਚਾ ਦੇਵਾਂਗਾ।"

## ਦਾਊਦ ਦਾ ਅਮਾਲੇਕੀਆਂ ਨੂੰ ਹਰਾਉਣਾ

16ਉਹ ਮਿਸਰ ਦਾ ਬੰਦਾ ਦਾਊਦ ਨੂੰ ਅਮਾਲੇਕੀਆਂ ਤੱਕ ਲੈ
ਗਿਆ। ਉਹ ਜ਼ਮੀਨ ਤੇ ਬੈਠ ਕੇ ਖਾ-ਪੀ ਰਹੇ ਸਨ ਅਤੇ ਮੌਜ
ਮਸਤੀ ਮਾਰ ਰਹੇ ਸਨ। ਉਹ ਜੋ ਕੁਝ ਫ਼ਲਿਸਤੀ ਅਤੇ ਯਹੂਦਾਹ
ਦੇ ਦੇਸ਼ ਵਿੱਚੋਂ ਲੁੱਟ ਕੇ ਲਿਆਏ ਸਨ, ਉਸਦਾ ਜਸ਼ਨ ਮਨਾ ਰਹੇ
ਸਨ। 17ਦਾਊਦ ਨੇ ਉਨ੍ਹਾਂ ਉੱਪਰ ਜਾਕੇ ਹਮਲਾ ਬੋਲਿਆ ਅਤੇ
ਉਨ੍ਹਾਂ ਨੂੰ ਮਾਰ ਸੁੱਟਿਆ। ਉਹ ਸਵੇਰ ਦੇ ਸੂਰਜ ਚੜ੍ਹਨ ਤੋਂ ਲੈਕੇ
ਅਗਲੇ ਦਿਨ ਦੀ ਸ਼ਾਮ ਤੱਕ ਲੜਦੇ ਰਹੇ। ਇੱਕ ਵੀ ਅਮਾਲੇਕੀ
ਬਚ ਨਾ ਸਕਿਆਂ ਸਿਰਫ਼ 400 ਜੁਆਨ ਊਠਾਂ ਉੱਤੇ ਚੜ੍ਹ ਕੇ ਭੱਜ
ਨਿਕਲੇ।

18ਦਾਊਦ ਉਹ ਸਭ ਕੁਝ ਵਾਪਸ ਲੈ ਆਇਆ ਜੋ ਕੁਝ ਅਮਾਲੇਕੀ
ਉਨ੍ਹਾਂ ਦਾ ਲੁੱਟ ਕੇ ਲਿਆਏ ਸਨ ਸਮੇਤ ਆਪਣੀਆਂ ਦੋਨੋਂ ਬੀਵੀਆਂ
ਦੇ। 19ਕੁਝ ਵੀ ਉਨ੍ਹਾਂ ਦਾ ਸਮਾਨ ਨਾ ਗੁਆਚਾ ਨਾ ਘਟਿਆ।
ਉਨ੍ਹਾਂ ਸਾਰੇ ਆਪਣੇ ਬੱਚੇ-ਬੁੱਢੇ, ਪੁੱਤਰ ਤੇ ਧੀਆਂ ਲੱਭ ਲਏ ਅਤੇ
ਆਪਣੀਆਂ ਕੀਮਤੀ ਵਸਤਾਂ ਵੀ। ਜੋ ਕੁਝ ਵੀ ਅਮਾਲੇਕੀਆਂ ਨੇ
ਉਨ੍ਹਾਂ ਦਾ ਲੁੱਟਿਆ ਸੀ, ਉਹ ਸਭ ਵਾਪਸ ਲੈ ਆਏ। ਦਾਊਦ ਸਭ
ਕੁਝ ਵਾਪਸ ਲੈ ਆਇਆ। 20ਦਾਊਦ ਸਾਰੀਆਂ ਭੇਡਾਂ ਤੇ ਪਸ਼ੂ ਵੀ
ਵਾਪਸ ਲੈ ਆਇਆ। ਦਾਊਦ ਦੇ ਆਦਮੀਆਂ ਨੇ ਇਨ੍ਹਾਂ ਪਸ਼ੂਆਂ
ਨੂੰ ਆਪਣੇ ਅੱਗੇ-ਅੱਗੇ ਜਾਣ ਦਿੱਤਾ। ਦਾਊਦ ਦੇ ਆਦਮੀਆਂ ਨੇ
ਕਿਹਾ, "ਇਹ ਸਭ ਦਾਊਦ ਦਾ ਇਨਾਮ ਹੈ।"

## ਸਭ ਆਦਮੀਆਂ 'ਚ ਬਰਾਬਰ ਦੀ ਵੰਡ

21ਦਾਊਦ ਉਨ੍ਹਾਂ 200 ਮਨੁੱਖਾਂ ਦੇ ਕੋਲ ਜੋ ਥਕਾਵਟ ਕਰਕੇ
ਦਾਊਦ ਦੇ ਨਾਲ ਨਹੀਂ ਸੀ ਜਾ ਸਕੇ, ਜਿਨ੍ਹਾਂ ਨੂੰ ਉਨ੍ਹਾਂ ਨੇ ਬਸੋਰ
ਦੀ ਖੱਡ ਕੋਲ ਹੀ ਰਹਿਣ ਦਿੱਤਾ ਸੀ, ਜਦੋਂ ਮੁੜ ਆਏ ਤਾਂ ਉਹ
ਲੋਕ ਦਾਊਦ ਅਤੇ ਬਾਕੀ ਦੇ ਮਨੁੱਖਾਂ ਨੂੰ ਮਿਲਣ ਲਈ ਨਿਕਲੇ
ਜਦੋਂ ਦਾਊਦ ਉਨ੍ਹਾਂ ਦੇ ਨੇੜੇ ਆਇਆ ਤਾਂ ਉਸਨੇ ਲੋਕਾਂ ਦੀ ਸੁੱਖ
ਸਾਂਦ ਪੁੱਛੀ। 22ਉਸ ਟੋਲੀ ਵਿੱਚ ਕੁਝ ਬੁਰੇ ਆਦਮੀ ਵੀ ਸਨ ਜੋ
ਉਨ੍ਹਾਂ ਸਭਨਾ ਵਿੱਚ ਫ਼ਸਾਦ ਖੜੇ ਕਰਦੇ ਸਨ ਜਿਹੜੇ ਕਿ ਦਾਊਦ
ਦੇ ਨਾਲ ਵੀ ਗਏ ਸਨ। ਉਨ੍ਹਾਂ ਝਗੜਾਲੂਆਂ ਨੇ ਕਿਹਾ, "ਇਹ ਦੋ
ਸੌ ਮਨੁੱਖ ਸਾਡੇ ਨਾਲ ਨਹੀਂ ਗਏ ਸਨ। ਇਸ ਕਰਕੇ ਅਸੀਂ ਜੋ
ਕੁਝ ਵੀ ਉੱਥੋਂ ਵਾਪਸ ਲਿਆਏ ਹਾਂ, ਇਨ੍ਹਾਂ ਨੂੰ ਉਸ ਵਿੱਚੋਂ ਕੁਝ
ਨਹੀਂ ਦੇਵਾਂਗੇ। ਇਨ੍ਹਾਂ ਆਦਮੀਆਂ ਨੂੰ ਸਿਰਫ਼ ਇਨ੍ਹਾਂ ਦੀਆਂ
ਬੀਵੀਆਂ ਅਤੇ ਬੱਚੇ ਹੀ ਵਾਪਸ ਕੀਤੇ ਜਾਣਗੇ।"

23ਦਾਊਦ ਨੇ ਕਿਹਾ, “ਨਹੀਂ, ਮੇਰੇ ਭਰਾਵੋ। ਇੰਝ ਨਾ ਕਰੋ। ਜ਼ਰਾ ਸੋਚੋ ਯਹੋਵਾਹ ਨੇ ਸਾਨੂੰ ਕੀ ਕੁਝ ਨਹੀਂ ਦਿੱਤਾ। ਜੋ ਯਹੋਵਾਹ ਨੇ ਸਾਨੂੰ ਦਿੱਤਾ ਹੈ ਉਸ ਲੁੱਟ ਨਾਲ ਅਜਿਹਾ ਨਹੀਂ ਕਰਨਾ ਚਾਹੀਦਾ ਕਿਉਂ ਕਿ ਉਸਨੇ ਸਾਨੂੰ ਬਚਾਇਆ ਅਤੇ ਜਿਸਨੇ ਸਾਨੂੰ ਲੁੱਟਿਆ ਸੀ ਉਸਨੂੰ ਉਹਨੇ ਸਾਡੇ ਹੱਥ ਕਰ ਦਿੱਤਾ।
24ਇਸ ਗੱਲ ਵਿੱਚ ਤੁਹਾਡੀ ਕੋਈ ਨਹੀਂ ਸੁਣੇਗਾ। ਕਿਉਂ ਕਿ ਜਿਵੇਂ ਜਿਹੜਾ ਕੋਈ ਲੜਾਈ ਵਿੱਚ ਜਾਂਦਾ ਹੈ, ਜਿਸ ਤਰ੍ਹਾਂ ਦੀ ਵੰਡ ਉਸਨੂੰ ਮਿਲਦੀ ਹੈ ਤਿਵੇਂ ਹੀ ਜਿਹੜਾ ਕੋਈ ਪਿੱਛੇ ਡੇਰੇ ਵਿੱਚ ਰਹੇ ਉਸਨੂੰ ਮਿਲੇਗੀ। ਦੋਨਾਂ ਦੀ ਇੱਕੋ ਜਿਹੀ ਵੰਡ ਹੋਵੇਗੀ।”
25ਉਸ ਦਿਨ ਤੋਂ ਦਾਊਦ ਨੇ ਇਸਰਾਏਲ ਦੇ ਲੋਕਾਂ ਲਈ ਇਹ ਨੇਮ ਬਣਾ ਦਿੱਤਾ ਜੋ ਅੱਜ ਤੀਕ ਠੀਕ ਉੱਥੇ ਇਵੇਂ ਹੀ ਚਲਦਾ ਹੈ।

26ਜਦੋਂ ਦਾਊਦ ਸਿਕਲਗ ਵਿੱਚ ਆਇਆ ਤਾਂ ਉਸਨੇ ਲੁੱਟ ਵਿੱਚੋਂ ਯਹੂਦਾਹ ਦੇ ਬਜ਼ੁਰਗਾਂ ਅਤੇ ਆਪਣੇ ਮਿੱਤਰਾਂ ਦੇ ਲਈ ਕੁਝ ਭੇਜਿਆ ਅਤੇ ਆਖਿਆ, “ਵੇਖੋ, ਯਹੋਵਾਹ ਨੇ ਵੈਰੀਆਂ ਦੇ ਮਾਲ ਦੀ ਲੁੱਟ ਵਿੱਚੋਂ ਇਹ ਤੁਹਾਡੇ ਲਈ ਇੱਕ ਸੁਗਾਤ ਹੈ।”

27ਕੁਝ ਅਮਾਲੇਕੀਆਂ ਦੀ ਲੁੱਟ ਦਾ ਸਮਾਨ ਦਾਊਦ ਨੇ ਬੈਤੇਲ ਦੇ ਆਗੂਆਂ ਲਈ ਭੇਜਿਆ ਇਸ ਤੋਂ ਇਲਾਵਾ ਉਨ੍ਹਾਂ ਕੋਲ ਜੋ ਦੱਖਣੀ ਰਾਮੋਥ, ਯੱਤੀਰ ਅਤੇ
28ਅਰੋਏਰ ਵਿੱਚ ਸਨ। ਕੁਝ ਸਮਾਨ ਉਨ੍ਹਾਂ ਕੋਲ ਭੇਜਿਆ ਜੋ ਸਿਫ਼ਮੋਥ, ਇਸ਼ਤਿਮੋਆ ਵਿੱਚ ਸਨ।
29ਕੁਝ ਸਮਾਨ ਉਨ੍ਹਾਂ ਕੋਲ ਭੇਜਿਆ ਜੋ ਰਾਕਾਲ, ਯਰਹਮਿਏਲੀਆਂ ਅਤੇ ਕੇਨੀਆਂ ਦੇ ਸ਼ਹਿਰਾਂ ਵਿੱਚ ਸਨ।

30ਕੁਝ ਸਮਾਨ ਹਾਰਮਾਹ ਵਿੱਚ ਜੋ ਸਨ ਉਨ੍ਹਾਂ ਨੂੰ ਭੇਜਿਆ ਅਤੇ ਉਨ੍ਹਾਂ ਕੋਲ ਜੋ ਕੋਰਾਸ਼ਾਨ ਵਿੱਚ ਅਤੇ ਅਤਾਕ ਵਿੱਚ,
31ਅਤੇ ਹਬਰੋਨ ਵਿੱਚ ਸਨ। ਦਾਊਦ ਨੇ ਸਭਨਾਂ ਥਾਵਾਂ ਵਿੱਚ ਉਨ੍ਹਾਂ ਦੇ ਆਗੂਆਂ ਨੂੰ ਕੁਝ-ਕੁਝ ਸਮਾਨ ਭੇਜਿਆ ਜਿੱਥੇ-ਜਿੱਥੇ ਦਾਊਦ ਅਤੇ ਉਸਦੇ ਸਾਥੀ ਕਦੇ ਗਏ ਸਨ।

## ਸ਼ਾਊਲ ਦੀ ਮੌਤ

31 ਫ਼ਲਿਸਤੀ ਇਸਰਾਏਲੀਆਂ ਦੇ ਵਿਰੁੱਧ ਲੜੇ ਤਾਂ ਇਸਰਾਏਲੀ ਫ਼ਲਿਸਤੀ ਵਿੱਚੋਂ ਭੱਜ ਗਏ। ਬਹੁਤ ਸਾਰੇ ਇਸਰਾਏਲੀ ਗਿਲਬੋਆ ਦੇ ਪਹਾੜ ਵਿੱਚ ਮਾਰੇ ਗਏ।
2ਫ਼ਲਿਸਤੀਆਂ ਨੇ ਸ਼ਾਊਲ ਅਤੇ ਉਸਦੇ ਪੁੱਤਰਾਂ ਦੇ ਵਿਰੁੱਧ ਬੜੀ ਸਖਤ ਤੇ ਔਖੀ ਲੜਾਈ ਲੜੀ। ਫ਼ਲਿਸਤੀਆਂ ਨੇ ਸ਼ਾਊਲ ਦੇ ਯੋਨਾਥਾਨ, ਅਬੀਨਾਦਾਬ ਅਤੇ ਮਲਕਿਸ਼ੂਆ ਪੁੱਤਰਾਂ ਨੂੰ ਮਾਰ ਸੁੱਟਿਆ।

3ਸ਼ਾਊਲ ਦੇ ਉੱਪਰ ਇਹ ਲੜਾਈ ਬਹੁਤ ਭਾਰੀ ਪਈ। ਤੀਰ ਅੰਦਾਜ਼ਾਂ ਨੇ ਸ਼ਾਊਲ ਉੱਪਰ ਤੀਰ ਤੇ ਤੀਰ ਛੱਡੇ। ਤਾਂ ਉਹ ਤੀਰਾਂ ਨਾਲ ਵਿੰਨ੍ਹ ਕੇ ਘਾਇਲ ਹੋ ਗਿਆ।
4ਸ਼ਾਊਲ ਨੇ ਆਪਣੇ ਸੇਵਕ ਜਿਸਨੇ ਉਸਦੇ ਸ਼ਸਤਰ ਚੁੱਕੇ ਹੋਏ ਸਨ ਉਸਨੂੰ ਆਖਿਆ, “ਆਪਣੀ ਤਲਵਾਰ ਕੱਢ ਮੈਨੂੰ ਵੱਢ ਸੁੱਟ। ਫ਼ਿਰ ਉਹ ਅਸੁੰਨਤੀਏ ਮੈਨੂੰ ਦੁੱਖ ਦੇਕੇ ਮੇਰਾ ਮਖੌਲ ਨਾ ਉਡਾਉਣਗੇ।” ਪਰ ਸ਼ਾਊਲ ਦਾ ਸਹਾਇਕ ਇਸ ਕੰਮੋਂ ਡਰ ਗਿਆ ਅਤੇ ਉਸਨੇ ਮਾਰਨ ਤੋ ਇਨਕਾਰ ਕਰ ਦਿੱਤਾ।

ਸ਼ਾਊਲ ਨੇ ਆਪਣੀ ਤਲਵਾਰ ਆਪ ਕੱਢੀ ਅਤੇ ਆਪਣੇ-ਆਪ ਨੂੰ ਵੱਢ ਸੁੱਟਿਆ।
5ਸਹਾਇਕ ਨੇ ਵੇਖਿਆ ਕਿ ਸ਼ਾਊਲ ਮੋਇਆ ਪਿਆ ਹੈ ਤਾਂ ਉਸਨੇ ਵੀ ਆਪਣੀ ਤਲਵਾਰ ਕੱਢ ਕੇ ਆਪਣੇ-ਆਪ ਨੂੰ ਵੀ ਵੱਢ ਸੁੱਟਿਆ। ਉਹ ਸ਼ਾਊਲ ਦੇ ਨਾਲ ਉੱਥੇ ਹੀ ਮਰ ਗਿਆ।
6ਤਾਂ ਉਸ ਦਿਨ ਸ਼ਾਊਲ ਉਸਦਾ ਸਹਾਇਕ ਆਦਮੀ ਅਤੇ ਸ਼ਾਊਲ ਦੇ ਤਿੰਨ ਪੁੱਤਰ ਇੱਕੋ ਦਿਨ ਹੀ ਇਕੱਠਿਆਂ ਹੀ ਮਰੇ।

### ਫ਼ਲਿਸਤੀਆਂ ਨੇ ਸ਼ਾਊਲ ਦੀ ਮੌਤ ਦਾ ਜਸ਼ਨ ਮਨਾਇਆ

7ਉਨ੍ਹਾਂ ਇਸਰਾਏਲੀ ਮਨੁੱਖਾਂ ਨੇ ਜੋ ਉਸ ਵਾਦੀ ਦੇ ਦੂਜੇ ਪਾਸੇ ਸਨ ਅਤੇ ਉਨ੍ਹਾਂ ਨੇ ਜੋ ਯਰਦਨ ਨਦੀ ਤੋਂ ਪਾਰ ਸਨ ਜਦ ਇਹ ਵੇਖਿਆ ਕਿ ਇਸਰਾਏਲ ਦੇ ਲੋਕ ਨੱਸ ਗਏ ਹਨ ਅਤੇ ਸ਼ਾਊਲ ਅਤੇ ਉਸਦੇ ਪੁੱਤਰ ਮਰੇ ਪਏ ਹਨ, ਤਾਂ ਉਹ ਵੀ ਸ਼ਹਿਰਾਂ ਨੂੰ ਛੱਡ ਕੇ ਭੱਜ ਗਏ ਅਤੇ ਫ਼ਲਿਸਤੀ ਉਨ੍ਹਾਂ ਜਗ੍ਹਾ ਤੇ ਆਕੇ ਵੱਸ ਗਏ।

8ਅਗਲੇ ਦਿਨ, ਜਦ ਫ਼ਲਿਸਤੀ ਉਨ੍ਹਾਂ ਲੋਥਾਂ ਦੇ ਸਮਾਨ ਲਾਹੁਣ ਆਏ ਤਾਂ ਉਨ੍ਹਾਂ ਨੂੰ ਸ਼ਾਊਲ ਅਤੇ ਉਸਦੇ ਤਿੰਨੋ ਪੁੱਤਰ ਗਿਲਬੋਆ ਪਹਾੜ ਵਿੱਚ ਡਿੱਗੇ ਲੱਭੇ।
9ਤਾਂ ਉਨ੍ਹਾਂ ਨੇ ਉਸਦਾ ਸਿਰ ਵੱਢ ਸੁੱਟਿਆ ਅਤੇ ਉਸਦੇ ਸ਼ਸਤਰ ਲਾਹ ਕੇ ਫ਼ਲਿਸਤੀਆਂ ਦੇ ਦੇਸ਼ ਵਿੱਚ ਭੇਜ ਦਿੱਤੇ ਜੋ ਉਹ ਉਨ੍ਹਾਂ ਬੁੱਤਾਂ ਦੇ ਮੰਦਰਾਂ ਵਿੱਚ ਅਤੇ ਲੋਕਾਂ ਵਿੱਚ ਉਸਦਾ ਢੱਢੋਰਾ ਫ਼ੇਰਨ।
10ਉਨ੍ਹਾਂ ਨੇ ਉਸਦੇ ਸ਼ਸਤਰਾਂ ਨੂੰ ਅਸ਼ਤਾਰੋਥ ਦੇਵੀ ਦੇ ਮੰਦਰ ਵਿੱਚ ਰੱਖਿਆ। ਸ਼ਾਊਲ ਦੀ ਲੋਥ ਨੂੰ ਉਨ੍ਹਾਂ ਨੇ ਬੈਤ-ਸ਼ਾਨ ਦੀ ਕੰਧ ਉੱਪਰ ਟੰਗ ਦਿੱਤਾ।

11ਜਦ ਯਾਬੇਸ ਗਿਲਆਦ ਦੇ ਵਾਸੀਆਂ ਨੇ ਸੁਣਿਆ ਕਿ ਫ਼ਲਿਸਤੀਆਂ ਨੇ ਸਾਊਲ ਨਾਲ ਇਵੇਂ ਕੀਤਾ,
12ਤਾਂ ਯਾਬੇਸ ਦੇ ਸਾਰੇ ਸਿਪਾਹੀ ਬੈਤ-ਸ਼ਾਨ ਨੂੰ ਗਏ। ਉਹ ਸਾਰੀ ਰਾਤ ਤੁਰਦੇ ਗਏ। ਤਾਂ ਉੱਥੇ ਜਾਕੇ ਉਨ੍ਹਾਂ ਨੇ ਸ਼ਾਊਲ ਦੇ ਸ਼ਰੀਰ ਨੂੰ ਬੈਤ-ਸਾਨ ਦੀ ਕੰਧ ਤੋਂ ਉਤਾਰਿਆ। ਉਨ੍ਹਾਂ ਨੇ ਸ਼ਾਊਲ ਦੇ ਪੁੱਤਰਾਂ ਦੀਆਂ ਲੋਥਾਂ ਨੂੰ ਵੀ ਦੀਵਾਰ ਤੋਂ ਉਤਾਰਿਆ। ਫ਼ਿਰ ਉਹ ਲੋਥਾਂ ਯਾਬੇਸ ਨੂੰ ਲੈ ਗਏ। ਉੱਥੇ ਯਾਬੇਸ ਦੇ ਲੋਕਾਂ ਨੇ ਸਾਊਲ ਅਤੇ ਉਸਦੇ ਤਿੰਨੋਂ ਪੁੱਤਰਾਂ ਦੀਆਂ ਲੋਥਾਂ ਨੂੰ ਸਾੜ ਦਿੱਤਾ।
13ਫ਼ਿਰ ਇਨ੍ਹਾਂ ਲੋਕਾਂ ਨੇ ਸ਼ਾਊਲ ਅਤੇ ਉਸਦੇ ਤਿੰਨੋ ਪੁੱਤਰਾਂ ਦੀਆਂ ਹੱਡੀਆਂ ਨੂੰ ਯਾਬੇਸ ਦੇ ਵੱਡੇ ਬਲੂਤ ਦੇ ਬਿਰਛ ਹੇਠਾਂ ਦੱਬ ਦਿੱਤਾ। ਤੱਦ ਯਾਬੇਸ ਦੇ ਲੋਕਾਂ ਨੇ ਉਨ੍ਹਾਂ ਪ੍ਰਤੀ ਆਪਣਾ ਦੁੱਖ ਪਰਗਟ ਕੀਤਾ ਅਤੇ ਸੱਤ ਦਿਨ ਤੱਕ ਵਰਤ ਰੱਖਿਆ।

# ਸਮੂਏਲ ਦੀ ਦੂਜੀ ਪੋਥੀ

### ਦਾਊਦ ਨੂੰ ਸ਼ਾਊਲ ਦੀ ਮੌਤ ਬਾਰੇ ਪਤਾ ਲੱਗਣਾ

1 ਦਾਊਦ ਅਮਾਲੇਕੀਆਂ ਨੂੰ ਹਰਾਉਣ ਤੋਂ ਬਾਅਦ ਸਿਕਲਗ ਨੂੰ ਮੁੜਿਆ। ਇਹ ਸਭ ਸ਼ਾਊਲ ਦੇ ਇੱਕਦਮ ਮਰਨ ਉਪਰੰਤ ਹੋਇਆ। ਤਦ ਦਾਊਦ ਉੱਥੇ ਦੋ ਦਿਨ ਰਿਹਾ। 2ਤੀਜੇ ਦਿਨ ਇੱਕ ਨੌਜੁਆਨ ਸਿਪਾਹੀ ਸਿਕਲਗ ਨੂੰ ਆਇਆ। ਇਹ ਆਦਮੀ ਸ਼ਾਊਲ ਦੇ ਡੇਰੇ ਤੋਂ ਸੀ, ਉਸ ਦੇ ਕੱਪੜੇ ਲੀਰੋ-ਲੀਰ ਸਨ ਅਤੇ ਉਸਦੇ ਸਿਰ ਉੱਤੇ ਖੇਹ* ਪਾਈ ਗਈ ਸੀ। ਉਹ ਮਨੁੱਖ ਦਾਊਦ ਕੋਲ ਆਇਆ ਤਾਂ ਧਰਤੀ ਵੱਲ ਮੂੰਹ ਕਰਕੇ ਉਸ ਅੱਗੇ ਝੁਕਗਿਆ।

3ਦਾਊਦ ਨੇ ਉਸ ਆਦਮੀ ਨੂੰ ਪੁੱਛਿਆ, “ਤੂੰ ਕਿੱਥੋਂ ਆਇਆ ਹੈਂ?” ਉਸ ਮਨੁੱਖ ਨੇ ਦਾਊਦ ਨੂੰ ਕਿਹਾ, “ਮੈਂ ਹੁਣੇ-ਹੁਣੇ ਇਸਰਾਏਲ ਦੇ ਡੇਰੇ ਚੋਂ ਬਚ ਕੇ ਆਇਆ ਹਾਂ।”

4ਦਾਊਦ ਨੇ ਉਸ ਨੂੰ ਕਿਹਾ, “ਕਿਰਪਾ ਕਰਕੇ ਮੈਨੂੰ ਦੱਸ ਕਿ ਲੜਾਈ ਵਿੱਚ ਕੌਣ ਜਿੱਤਿਆ ਹੈ?” ਉਸ ਮਨੁੱਖ ਨੇ ਕਿਹਾ, “ਸਾਡੇ ਲੋਕ ਲੜਾਈ ਵਿੱਚੋਂ ਭੱਜ ਗਏ। ਬਹੁਤ ਸਾਰੇ ਤਾਂ ਲੜਾਈ ਵਿੱਚ ਹੀ ਮਾਰੇ ਗਏ। ਸ਼ਾਊਲ ਅਤੇ ਉਸਦਾ ਪੁੱਤਰ ਯੋਨਾਥਾਨ ਵੀ ਜੰਗ ਵਿੱਚ ਮਾਰੇ ਗਏ ਹਨ।”

5ਦਾਊਦ ਨੇ ਨੌਜੁਆਨ ਸਿਪਾਹੀ ਨੂੰ ਕਿਹਾ, “ਤੈਨੂੰ ਕਿਵੇਂ ਪਤਾ ਹੈ ਕਿ ਸ਼ਾਊਲ ਅਤੇ ਉਸਦਾ ਪੁੱਤਰ ਯੋਨਾਥਾਨ ਵੀ ਮਰ ਗਏ ਹਨ।”

6ਨੌਜਵਾਨ ਸਿਪਾਹੀ ਨੇ ਜਵਾਬ ਦਿੱਤਾ, “ਮੈਂ ਗਿਲਬੋਆ ਪਰਬਤ ਦੇ ਉੱਪਰ ਸੀ। ਉੱਥੇ ਮੈਂ ਸ਼ਾਊਲ ਨੂੰ ਆਪਣੇ ਨੇਜੇ ਉੱਪਰ ਝੁਕੇ ਹੋਏ ਨੂੰ ਵੇਖਿਆ ਹੈ। ਰੱਥ ਅਤੇ ਘੁੜਸਵਾਰ ਉਸਦੇ ਨਜ਼ਦੀਕ ਆਉਂਦੇ ਜਾ ਰਹੇ ਸਨ। 7ਉਸ ਵਕਤ ਸ਼ਾਊਲ ਨੇ ਮੁੜ ਕੇ ਮੇਰੇ ਵੱਲ ਵੇਖਿਆ ਅਤੇ ਮੈਨੂੰ ਬੁਲਾਇਆ ਤਾਂ ਮੈਂ ਉਸਨੂੰ ਜੁਆਬ ਦਿੱਤਾ। 8ਸ਼ਾਊਲ ਨੇ ਮੇਰੇ ਤੋਂ ਪੁੱਛਿਆ ਕਿ ਮੈਂ ਕੌਣ ਹਾਂ। ਮੈਂ ਉਸਨੂੰ ਦੱਸਿਆ ਕਿ ਮੈਂ ਅਮਾਲੇਕੀ ਹਾਂ। 9ਤੱਦ ਸ਼ਾਊਲ ਨੇ ਕਿਹਾ, “ਕਿਰਪਾ ਕਰਕੇ ਮੈਨੂੰ ਵੱਢ ਸੁੱਟ ਕਿਉਂ ਜੋ ਮੈਂ ਬੁਰੀ ਤਰ੍ਹਾਂ ਜ਼ਖਮੀ ਹਾਂ ਪਰ ਅਜੇ ਤੀਕ ਮੇਰੇ ਪ੍ਰਾਣ ਮੈਨੂੰ ਤਿਆਗ ਨਹੀਂ ਰਹੇ।” 10ਇਸ ਲਈ ਮੈਂ ਉੱਥੇ ਰੁਕ ਗਿਆ ਅਤੇ ਉਸਨੂੰ ਮਾਰ ਦਿੱਤਾ ਉਹ ਇੰਨੀ ਬੁਰੀ ਤਰ੍ਹਾਂ ਜ਼ਖਮੀ ਸੀ ਕਿ ਮੈਂ ਜਾਣਦਾ ਸੀ ਕਿ ਉਹ ਹੁਣ ਨਹੀਂ ਬਚੇਗਾ। ਮੇਰੇ ਮਹਾਰਾਜ, ਫ਼ਿਰ ਮੈਂ ਉਸਦੇ ਸਿਰ ਤੋਂ ਤਾਜ ਅਤੇ ਉਸਦੀ ਬਾਂਹ ਵਿੱਚੋਂ ਕੰਗਣ ਉਤਾਰਿਆ ਅਤੇ ਇਹ ਵਸਤਾਂ ਤੇਰੇ ਕੋਲ ਲੈ ਆਇਆ।”

11ਤੱਦ ਦਾਊਦ ਨੇ ਇਹ ਦਰਸਾਉਣ ਲਈ ਕਿ ਉਹ ਵੀ ਬੜਾ ਦੁਖੀ ਹੋਇਆ ਹੈ ਆਪਣੇ ਕੱਪੜੇ ਫ਼ਾੜੇ ਅਤੇ ਲੀਰੋ-ਲੀਰ ਕੀਤੇ ਅਤੇ ਦਾਊਦ ਨਾਲ ਜਿੰਨੇ ਵੀ ਹੋਰ ਆਦਮੀ ਸਨ, ਉਨ੍ਹਾਂ ਨੇ ਵੀ ਇਉਂ ਹੀ ਕੀਤਾ। 12ਉਹ ਸਭ ਬੜੇ ਉਦਾਸ ਹੋਏ, ਰੋਏ-ਪਿੱਟੇ ਅਤੇ ਸ਼ਾਮ ਤੀਕ ਕੁਝ ਨਾ ਖਾਧਾ। ਉਹ ਸ਼ਾਊਲ ਅਤੇ ਉਸਦੇ ਪੁੱਤਰ ਯੋਨਾਥਾਨ ਦਾ ਸੋਗ ਮਨਾਉਂਦੇ ਰੋਂਦੇ-ਪਿੱਟਦੇ ਰਹੇ। ਦਾਊਦ ਅਤੇ ਉਸਦੇ ਆਦਮੀ ਇਸ ਲਈ ਵੀ ਰੋਂਦੇ ਰਹੇ ਕਿਉਂ ਜੋ ਯਹੋਵਾਹ ਦੇ ਲੋਕ ਕਿੰਨੇ ਹੀ ਜੰਗ ਵਿੱਚ ਮਾਰੇ ਗਏ ਸਨ ਅਤੇ ਉਹ ਇਸਰਾਏਲ ਦੇ ਦੁੱਖ ਵਿੱਚ ਰੋਂਦੇ ਰਹੇ। ਉਹ ਸ਼ਾਊਲ, ਉਸਦੇ ਪੁੱਤਰ, ਜੰਗ ਵਿੱਚ ਮਰੇ ਆਦਮੀਆਂ ਅਤੇ ਇਸਰਾਏਲ ਲਈ ਰੋਂਦੇ ਅਤੇ ਦੁਖੀ ਹੁੰਦੇ ਰਹੇ।

### ਦਾਊਦ ਨੇ ਅਮਾਲੇਕੀ ਨੂੰ ਮਾਰ ਮੁਕਾਉਣ ਦਾ ਹੁਕਮ ਦਿੱਤਾ

13ਉਸ ਉਪਰੰਤ ਦਾਊਦ ਨੇ ਉਸ ਨੌਜੁਆਨ ਸਿਪਾਹੀ ਜਿਹੜਾ ਸ਼ਾਊਲ ਦੀ ਮੌਤ ਦੀ ਖ਼ਬਰ ਲੈਕੇ ਆਇਆ ਸੀ, ਉਸਨੂੰ ਪੁੱਛਿਆ, “ਭਲਾ ਤੂੰ ਕਿੱਥੋਂ ਦਾ ਹੈਂ?” ਨੌਜੁਆਨ ਸਿਪਾਹੀ ਨੇ ਕਿਹਾ, “ਮੈਂ ਪਰਦੇਸੀ ਦਾ ਪੁੱਤਰ ਅਮਾਲੇਕੀ ਹਾਂ।” 14ਦਾਊਦ ਨੇ ਉਸਨੂੰ ਆਖਿਆ, “ਕੀ ਯਹੋਵਾਹ ਦੇ ਚੁਣੇ ਹੋਏ ਪਾਤਸ਼ਾਹ ਨੂੰ ਮਾਰਨ ਵਾਸਤੇ ਜਦੋਂ ਤੇਰੇ ਹੱਥ ਉੱਠੇ ਤਾਂ ਤੈਨੂੰ ਖੌਫ਼ ਨਾ ਆਇਆ?”

15-16ਤੱਦ ਦਾਊਦ ਨੇ ਅਮਾਲੇਕੀ ਨੂੰ ਕਿਹਾ, “ਤੂੰ ਆਪਣੀ ਮੌਤ ਦਾ ਆਪ ਜ਼ਿੰਮੇਵਾਰ ਹੈਂ। ਤੂੰ ਆਖਿਆ ਕਿ ਤੂੰ ਆਪ ਯਹੋਵਾਹ ਦੇ ਚੁਣੇ ਪਾਤਸ਼ਾਹ ਨੂੰ ਜਾਨੋ ਮਾਰਿਆ, ਇਸ ਲਈ ਤੇਰੇ ਆਪਣੇ ਕਹੇ ਅਨੁਸਾਰ ਇਹ ਸਿੱਧ ਹੁੰਦਾ ਹੈ ਕਿ ਤੂੰ ਉਸਦਾ ਕਾਤਲ ਹੈਂ।” ਤੱਦ ਦਾਊਦ ਨੇ ਆਪਣੇ ਇੱਕ ਜੁਆਨ ਸੇਵਕ ਨੂੰ ਬੁਲਾ ਕੇ ਅਮਾਲੇਕੀ ਨੂੰ ਮਾਰ ਸੁੱਟਣ ਦਾ ਹੁਕਮ ਦਿੱਤਾ ਤਾਂ ਉਸਨੇ ਉਸ ਅਮਾਲੇਕੀ ਨੂੰ ਵੱਢ ਸੁੱਟਿਆ।

### ਦਾਊਦ ਦਾ ਸ਼ਾਊਲ ਅਤੇ ਯੋਨਾਥਾਨ ਲਈ ਸ਼ੋਕ ਗੀਤ

17ਤੱਦ ਦਾਊਦ ਨੇ ਸ਼ਾਊਲ ਅਤੇ ਯੋਨਾਥਾਨ ਲਈ ਇੱਕ ਸ਼ੋਕ ਗੀਤ ਗਾਇਆ। 18ਦਾਊਦ ਨੇ ਉਹ ਗੀਤ ਉਨ੍ਹਾਂ ਯਹੂਦੀਆਂ ਨੂੰ ਸਿਖਾਉਣ ਦੀ ਆਗਿਆ ਦਿੱਤੀ। ਉਸ ਸ਼ੋਕ ਗੀਤ ਨੂੰ ਕਮਾਣ ਦਾ ਗੀਤ ਆਖਿਆ ਜਾਂਦਾ ਹੈ। ਇਹ ਗੀਤ ਯਾਸ਼ਰ ਦੀ ਪੋਥੀ* ਵਿੱਚ ਲਿਖਿਆ ਹੋਇਆ ਹੈ।

---

**ਖੇਹ** ਸਿਰ ਤੇ ਖੇਹ ਪਾਣ ਤੋਂ ਭਾਵ ਹੁੰਦਾ ਸੀ ਕਿ ਉਹ ਮਨੁੱਖ ਡਾਢਾ ਉਦਾਸ ਹੈ।

**ਯਾਸ਼ਰ ਦੀ ਪੋਥੀ** ਇੱਕ ਪੁਰਾਣੀ ਪੁਸਤਕ ਵਿੱਚ ਇਸਰਾਏਲ ਦੀਆਂ ਜੰਗਾਂ ਦਾ ਜ਼ਿਕਰ ਹੈ।

19"ਹੇ ਇਸਰਾਏਲ, ਤੇਰਾ ਸੁਹੱਪਣ ਤੇਰਿਆਂ ਪਰਬਤਾਂ ਤੇ ਨਸ਼ਟ
ਹੋ ਗਿਆ। ਹਾਏ! ਉਹ ਸੂਰਮੇ ਕਿਵੇਂ ਡਿੱਗੇ!
20ਗਥ ਵਿੱਚ ਖ਼ਬਰ ਨਾ ਦੱਸੋ! ਅਸ਼ਕਲੋਨ ਦੀਆਂ ਗਲੀਆਂ
ਵਿੱਚ ਵੀ ਇਹ ਢੌਂਡੀ ਨਾ ਪਿੱਟੋ। ਨਹੀਂ ਤਾਂ ਫ਼ਲਿਸਤੀ ਸ਼ਹਿਰ ਖੁਸ਼
ਹੋਣਗੇ ਅਸੁੰਨਤੀਏ ਜਸ਼ਨ ਮਨਾਉਣਗੇ!
21ਹੇ ਗਿਲਬੋਆ ਦੇ ਪਰਬਤੋ ਤੁਹਾਡੇ ਤੇ ਨਾ ਤ੍ਰੇਲ ਪਵੇ ਨਾ
ਬਾਰਸ਼। ਨਾ ਉਨ੍ਹਾਂ ਖੇਤਾਂ ਵੱਲੋਂ ਕੋਈ ਅਨਾਜ ਦੀ ਭੇਟ ਤੁਹਾਡੇ ਤੱਕ
ਆਵੇ। ਕਿਉਂ ਜੋ ਉੱਥੇ ਸੂਰਮਿਆਂ ਦੀ ਢਾਲ ਪਲੀਤ ਹੋ ਗਈ।
ਅਤੇ ਸ਼ਾਊਲ ਦੀ ਢਾਲ ਤੇਲ ਨਾਲ ਮਸਹ ਵੀ ਨਾ ਕੀਤੀ ਗਈ।
22ਵੱਢਿਆਂ ਹੋਇਆਂ ਦੇ ਲਹੂ ਤੋਂ ਅਤੇ ਸੂਰਮਿਆਂ ਦੀ ਚਰਬੀ
ਤੋਂ ਨਾ ਹੀ ਯੋਨਾਥਾਨ ਦੀ ਕਮਾਣ ਭੋਂਈ ਗਈ ਨਾ ਹੀ ਸ਼ਾਊਲ
ਦੀ ਤਲਵਾਰ ਸੱਖਣੀ ਮੁੜੀ।
23ਸ਼ਾਊਲ ਅਤੇ ਯੋਨਾਥਾਨ ਆਪਣੇ ਜੀਵਨ ਵਿੱਚ ਇੱਕ ਦੂਜੇ
ਨੂੰ ਪਿਆਰਦੇ ਰਹੇ ਆਨੰਦ ਮਾਣਦੇ ਰਹੇ, ਅਤੇ ਵੇਖੋ! ਮੌਤ ਵੀ
ਉਨ੍ਹਾਂ ਨੂੰ ਜੁਦਾ ਨਾ ਕਰ ਸਕੀ ਉਹ ਉਕਾਬਾਂ ਨਾਲੋਂ ਵੀ ਤੇਜ਼
ਰਫ਼ਤਾਰ ਅਤੇ ਬੱਬਰ ਸ਼ੇਰਾਂ ਨਾਲੋਂ ਵੀ ਵਧੇਰੇ ਤਕੜੇ ਸਨ।
24ਹੇ ਇਸਰਾਏਲ ਦੀ ਧੀਓ, ਸ਼ਾਊਲ ਲਈ ਰੋਵੋ ਜਿਸਨੇ ਤੁਹਾਨੂੰ
ਕਿਰਮਚੀ ਵਸਤਰ ਸੋਨੇ ਦੇ ਜੜੇ ਗਹਿਣੇ ਦਿੱਤੇ।
25ਹਾਏ ਉਹ ਸੂਰਮੇ ਕਿਵੇਂ ਲੜਾਈ ਵਿੱਚ ਡਿੱਗ ਪਏ? ਹੇ
ਯੋਨਾਥਾਨ! ਤੂੰ ਆਪਣੇ ਉੱਚੇ ਪਰਬਤਾਂ ਵਿੱਚ ਮਾਰਿਆ ਗਿਆ।
26ਹੇ ਮੇਰੇ ਵੀਰ ਯੋਨਾਥਾਨ, ਮੈਂ ਤੈਥੋਂ ਬਿਨਾ ਬੜਾ ਦੁਖੀ ਹਾਂ
ਮੈਨੂੰ ਤੇਰਾ ਸਾਥ ਅਤਿ ਪਿਆਰਾ ਸੀ ਤੇਰਾ ਮੇਰੇ ਲਈ ਪਿਆਰ
ਕਿਸੀ ਔਰਤ ਦੇ ਪਿਆਰ ਤੋਂ ਵੀ ਕਿਤੇ ਵਧੀਕ ਸੀ।
27ਕਿਵੇਂ ਤਾਕਤਵਰ ਆਦਮੀ ਯੁੱਧ ਵਿੱਚ ਡਿੱਗ ਪਏ ਹਨ ਅਤੇ
ਉਨ੍ਹਾਂ ਦੇ ਯੁੱਧ ਦੇ ਸਾਰੇ ਸ਼ਸਤਰ ਚਲੇ ਗਏ ਹਨ।"

## ਦਾਊਦ ਅਤੇ ਉਸਦੇ ਸਾਥੀਆਂ ਦਾ ਹਬਰੋਨ ਨੂੰ ਜਾਣਾ

2 ਉਪਰੰਤ ਦਾਊਦ ਨੇ ਯਹੋਵਾਹ ਅੱਗੇ ਪ੍ਰਾਰਥਨਾ ਕੀਤੀ ਅਤੇ
ਪੁੱਛਿਆ, "ਕੀ ਮੈਨੂੰ ਯਹੂਦਾਹ ਦੇ ਕਿਸੇ ਵੀ ਨਗਰ ਤਾਈਂ
ਜਾਣਾ ਚਾਹੀਦਾ?" ਯਹੋਵਾਹ ਨੇ ਦਾਊਦ ਨੂੰ ਕਿਹਾ, "ਚਲਾ
ਜਾ।"
ਦਾਊਦ ਨੇ ਪੁੱਛਿਆ, "ਮੈਂ ਕਿੱਥੇ ਜਾਵਾਂ?"
ਯਹੋਵਾਹ ਨੇ ਆਖਿਆ, "ਹਬਰੋਨ ਨੂੰ ਚਲਿਆਂ ਜਾ।"
2ਤਾਂ ਦਾਊਦ ਆਪਣੀਆਂ ਦੋਨੋਂ ਬੀਵੀਆਂ ਨਾਲ ਹਬਰੋਨ ਨੂੰ
ਚਲਾ ਗਿਆ। ਉਹ ਸਨ ਯਿਜ਼ਰੇਲ ਤੋਂ ਅਹੀਨੋਅਮ ਅਤੇ ਕਰਮਲ
ਤੋਂ ਨਾਬਾਲ ਦੀ ਵਿਧਵਾ ਅਬੀਗੈਲ। 3ਦਾਊਦ ਆਪਣੇ ਨਾਲ
ਆਪਣੇ ਸਾਥੀ ਅਤੇ ਉਨ੍ਹਾਂ ਦੇ ਪਰਿਵਾਰਾਂ ਨੂੰ ਵੀ ਲੈ ਗਿਆ। ਉਨ੍ਹਾਂ
ਸਾਰਿਆਂ ਨੇ ਆਪਣੇ ਘਰ ਹਬਰੋਨ ਦੇ ਪਿੰਡਾਂ ਵਿੱਚ ਵਸਾ ਲਏ।

## ਦਾਊਦ ਦਾ ਯਾਬੇਸ਼ ਦੇ ਲੋਕਾਂ ਦਾ ਧੰਨਵਾਦ ਕਰਨਾ

4ਤੱਦ ਯਹੂਦਾਹ ਦੇ ਲੋਕ ਹਬਰੋਨ ਨੂੰ ਆਏ ਅਤੇ ਉਨ੍ਹਾਂ ਨੇ
ਦਾਊਦ ਨੂੰ ਯਹੂਦਾਹ ਦੇ ਪਾਤਸ਼ਾਹ ਵਜੋਂ ਮਸਹ ਕੀਤਾਉਨ੍ਹਾਂ ਨੇ
ਦਾਊਦ ਨੂੰ ਕਿਹਾ, "ਯਾਬੇਸ਼ ਗਿਲਆਦ ਦੇ ਲੋਕਾਂ ਨੇ ਸ਼ਾਊਲ ਨੂੰ
ਦੱਬਿਆ।"
5ਸੋ ਦਾਊਦ ਨੇ ਯਾਬੇਸ਼ ਗਿਲਆਦ ਦੇ ਲੋਕਾਂ ਕੋਲ ਸੰਦੇਸ਼ਵਾਹਕ
ਭੇਜੇ। ਇਨ੍ਹਾਂ ਸੰਦੇਸ਼ਵਾਹਕਾਂ ਨੇ ਯਾਬੇਸ਼ ਗਿਲਆਦ ਦੇ ਲੋਕਾਂ ਨੂੰ
ਆਖਿਆ, "ਯਹੋਵਾਹ ਤੁਹਾਨੂੰ ਅਸੀਸ ਦੇਵੇ ਕਿਉਂ ਜੋ ਤੁਸੀਂ ਆਪਣੇ
ਮਹਾਰਾਜ ਸ਼ਾਊਲ ਉੱਪਰ ਇੰਨੀ ਦਯਾ ਕੀਤੀ ਜੋ ਤੁਸੀਂ ਉਸ
ਦੀਆਂ ਹੱਡੀਆਂ* ਨੂੰ ਦੱਬ ਦਿੱਤਾ। 6ਹੁਣ ਯਹੋਵਾਹ ਤੁਹਾਡੇ ਉੱਪਰ
ਕਿਰਪਾ ਅਤੇ ਨੇਕੀ ਕਰੇ। ਮੈਂ ਤੁਹਾਡੇ ਤੇ ਦਯਾਲੂ ਹੋਵਾਂਗਾ ਕਿਉਂ
ਕਿ ਤੁਸੀਂ ਸ਼ਾਊਲ ਦੀਆਂ ਹੱਡੀਆਂ ਦੱਬ ਦਿੱਤੀਆਂ। 7ਹੁਣ ਤਕੜੇ
ਹੋਵੋ ਅਤੇ ਬਹਾਦੁਰ ਬਣੋ। ਤੁਹਾਡਾ ਮਹਾਰਾਜ ਸ਼ਾਊਲ ਮਰ ਗਿਆ
ਹੈ। ਪਰ ਯਹੂਦਾਹ ਦੇ ਪਰਿਵਾਰ-ਸਮੂਹ ਨੇ ਮੈਨੂੰ ਮਸਹ ਕੀਤਾ ਹੈ
ਕਿ ਮੈਂ ਉਨ੍ਹਾਂ ਦਾ ਪਾਤਸ਼ਾਹ ਬਣਾਂ।"

## ਈਸ਼ਬੋਸ਼ਥ ਪਾਤਸ਼ਾਹ ਬਣਿਆ

8ਪਰ ਨੇਰ ਦੇ ਪੁੱਤਰ ਅਬਨੇਰ ਨੇ ਜਿਹੜਾ ਕਿ ਸ਼ਾਊਲ ਦਾ
ਸੈਨਾਪਤੀ ਸੀ ਉਸਨੇ ਸ਼ਾਊਲ ਦੇ ਪੁੱਤਰ ਈਸ਼ਬੋਸ਼ਥ ਨੂੰ ਲੈਕੇ
ਮਹਨਾਇਮ ਵਿੱਚ ਪਹੁੰਚਾ ਦਿੱਤਾ ਅਤੇ 9ਉਸਨੂੰ ਗਿੱਲਆਦ
ਅਸੂਰੀਆਂ, ਯਿਜ਼ਰਾਏਲ, ਅਫ਼ਰਾਈਮ, ਬਿਨਯਾਮਿਨ ਅਤੇ ਸਾਰੇ
ਇਸਰਾਏਲ ਦਾ ਪਾਤਸ਼ਾਹ ਬਣਾ ਦਿੱਤਾ।
10ਈਸ਼ਬੋਸ਼ਥ ਸ਼ਾਊਲ ਦਾ ਪੁੱਤਰ ਸੀ ਅਤੇ ਜਦ ਉਹ ਇਸਰਾਏਲ
ਉੱਪਰ ਰਾਜ ਕਰਨ ਲੱਗਾ ਤੱਦ ਉਸਦੀ ਉਮਰ 40 ਵਰ੍ਹਿਆਂ ਦੀ
ਸੀ। ਉਸਨੇ ਦੋ ਸਾਲਾਂ ਤੀਕ ਰਾਜ ਕੀਤਾ, ਪਰ ਉਹ ਜੋ ਯਹੂਦਾਹ
ਦੇ ਪਰਿਵਾਰ ਸਮੂਹ ਤੋਂ ਸਨ ਉਨ੍ਹਾਂ ਨੇ ਦਾਊਦ ਦਾ ਪਿੱਛਾ ਕੀਤਾ।
11ਹਬਰੋਨ ਵਿੱਚ ਦਾਊਦ ਨੇ ਯਹੂਦਾਹ ਦੇ ਘਰਾਣੇ ਉੱਪਰ ਸੱਤ
ਸਾਲ ਅਤੇ ਛੇ ਮਹੀਨੇ ਰਾਜ ਕੀਤਾ।

## ਭਿਅੰਕਰ ਮੁਕਾਬਲਾ

12ਨੇਰ ਦੇ ਪੁੱਤਰ ਅਬਨੇਰ ਅਤੇ ਸ਼ਾਊਲ ਦੇ ਪੁੱਤਰ ਈਸ਼ਬੋਸ਼ਥ
ਦੇ ਸੇਵਕ ਮਹਨਾਇਮ ਵਿੱਚੋਂ ਤੁਰ ਕੇ ਗਿਬਓਨ ਵਿੱਚ ਆਏ।
13ਸਰੂਯਾਹ ਦਾ ਪੁੱਤਰ ਯੋਆਬ ਅਤੇ ਦਾਊਦ ਦੇ ਸੇਵਕ ਨਿਕਲੇ
ਅਤੇ ਗਿਬਓਨ ਦੇ ਤਲਾਬ ਕੋਲ ਉਨ੍ਹਾਂ ਨੂੰ ਮਿਲੇ ਅਤੇ ਦੋਵੇਂ ਉੱਥੇ
ਬੈਠ ਗਏ। ਇੱਕ ਟੋਲੀ ਤਲਾਬ ਦੇ ਉਰਲੇ ਬੰਨੇ ਅਤੇ ਦੂਜੀ ਤਲਾਬ
ਦੇ ਦੂਜੇ ਬੰਨੇ ਜਾਕੇ ਬੈਠ ਗਈ।
14ਅਬਨੇਰ ਨੇ ਯੋਆਬ ਨੂੰ ਕਿਹਾ, "ਇਨ੍ਹਾਂ ਨੌਜੁਆਨਾਂ ਨੂੰ ਆਖੋ
ਕਿ ਸਾਡੇ ਅੱਗੇ ਕੋਈ ਮੁਕਾਬਲਾ ਆਪਸ ਵਿੱਚ ਕਰਕੇ ਵਿਖਾਉਣ।"
ਯੋਆਬ ਨੇ ਕਿਹਾ, "ਹਾਂ, ਇਨ੍ਹਾਂ ਨੂੰ ਮੁਕਾਬਲਾ ਵਿਖਾਉਣਾ
ਚਾਹੀਦਾ ਹੈ।"
15ਤੱਦ ਆਦਮੀ ਉੱਠੇ। ਦੋਨਾਂ ਟੋਲਿਆਂ ਨੇ ਮੁਕਾਬਲੇ ਲਈ
ਆਪੋ-ਆਪਣੇ ਬੰਦੇ ਗਿਣੇ। ਦਾਊਦ ਦੀ ਫ਼ੌਜ ਵਿੱਚੋਂ 12 ਆਦਮੀ
ਚੁਣੇ ਗਏ ਸਨ ਅਤੇ 12 ਆਦਮੀ ਸ਼ਾਊਲ ਦੇ ਪੁੱਤਰ ਈਸ਼ਬੋਸ਼ਥ
ਲਈ ਲੜਨ ਖਾਤਰ ਬਿਨਯਾਮੀਨ ਦੇ ਪਰਿਵਾਰ-ਸਮੂਹ ਵਿੱਚੋਂ
ਚੁਣੇ ਗਏ ਸਨ। 16ਹਰ ਆਦਮੀ ਨੇ ਆਪਣੇ ਵਿਰੋਧੀ ਦਾ ਸਿਰ
ਫ਼ੜਿਆ ਅਤੇ ਆਪਣੀ ਤਲਵਾਰ ਧਸਾ ਦਿੱਤੀ ਅਤੇ ਉਸ ਨੂੰ ਵੱਖੀ
ਤੇ ਜ਼ਖਮੀ ਕਰ ਦਿੱਤਾ ਅਤੇ ਫ਼ੇਰ ਉਹ ਇਕੱਠੇ ਡਿੱਗ ਪਏ। ਇਹੀ

**ਉਸ ਦੀਆਂ ਹੱਡੀਆਂ** ਸ਼ਾਊਲ ਅਤੇ ਯੋਨਾਥਾਨ ਦੋਹਾਂ ਦੇ ਸ਼ਰੀਰਾਂ ਨੂੰ
ਸਾੜਿਆ ਗਿਆ ਸੀ। 1 ਸਮੂਏਲ 31:12.

ਕਾਰਣ ਹੈ ਕਿ ਗਿਬਉਨ ਵਿਚਲੀ ਇਹ ਥਾਂ "ਤਿੱਖੀ ਤਲਵਾਰ ਦਾ ਖੇਤ ਕਹਾਉਂਦੀ ਹੈ।

### ਅਬਨੇਰ ਦਾ ਅਸਾਹੇਲ ਨੂੰ ਮਾਰ ਦੇਣਾ

17ਉਹ ਮੁਕਾਬਲਾ ਇੱਕ ਭਿਅੰਕਰ ਲੜਾਈ ਦਾ ਰੂਪ ਧਾਰ ਗਿਆ
ਅਤੇ ਦਾਊਦ ਦੇ ਅਫ਼ਸਰਾਂ ਨੇ ਉਸ ਦਿਨ ਅਬਨੇਰ ਅਤੇ ਇਸਰਾਏਲ
ਦੇ ਲੋਕਾਂ ਨੂੰ ਹਰਾਇਆ। 18ਉੱਥੇ ਸਰੂਯਾਹ ਦੇ ਤਿੰਨ ਪੁੱਤਰ ਯੋਆਬ,
ਅਬੀਸ਼ਈ ਅਤੇ ਅਸਾਹੇਲ ਵੀ ਸਨ। ਅਸਾਹੇਲ ਬਹੁਤ ਵਧੀਆ
ਜੰਗਲੀ ਹਿਰਨ ਤੋਂ ਵੀ ਤੇਜ਼ ਦੌੜਾਕ ਸੀ। 19ਉਸਨੇ ਸਿੱਧਾ ਬਿਨਾ
ਖੱਬੇ-ਸੱਜੇ ਤੱਕਿਆਂ ਅਬਨੇਰ ਦਾ ਪਿੱਛਾ ਕੀਤਾ। 20ਤੱਦ ਅਬਨੇਰ
ਨੇ ਉਸਨੂੰ ਆਪਣੇ ਮਗਰ ਵੇਖਕੇ ਕਿਹਾ, "ਤੂੰ ਹੀ ਅਸਾਹੇਲ ਹੈਂ?"

ਅਸਾਹੇਲ ਨੇ ਕਿਹਾ, "ਹਾਂ, ਮੈਂ ਹੀ ਹਾਂ।"

21ਅਬਨੇਰ ਅਸਾਹੇਲ ਨੂੰ ਦੁੱਖ ਨਹੀਂ ਸੀ ਪਹੁੰਚਾਣਾ ਚਾਹੁੰਦਾ।
ਇਸ ਲਈ ਉਸਨੇ ਅਸਾਹੇਲ ਨੂੰ ਕਿਹਾ, "ਮੇਰਾ ਪਿੱਛਾ ਛੱਡਦੇ, ਜੇ
ਕਿਸੇ ਜੁਆਨ ਸਿਪਾਹੀ ਦੇ ਪਿੱਛੇ ਭੱਜੇ ਤਾਂ ਤੂੰ ਸੌਖੀ ਤਰ੍ਹਾਂ ਉਸਦੇ
ਸ਼ਸਤ੍ਰ ਆਪਣੇ ਲਈ ਖੋਹ ਸਕਦਾ ਹੈਂ।" ਪਰ ਅਸਾਹੇਲ ਨੇ ਅਬਨੇਰ
ਦਾ ਪਿੱਛਾ ਨਾ ਕਰਨ ਤੋਂ ਇਨਕਾਰ ਕੀਤਾ।

22ਅਬਨੇਰ ਨੇ ਮੁੜ ਅਸਾਹੇਲ ਨੂੰ ਕਿਹਾ, "ਮੇਰਾ ਪਿੱਛਾ ਕਰਨਾ
ਛੱਡ ਦੇ ਨਹੀਂ ਤਾਂ ਮੈਂ ਤੈਨੂੰ ਵੱਢ ਸੁੱਟਾਂਗਾ। ਤਾਂ ਫ਼ਿਰ ਮੈਂ ਤੇਰੇ ਭਰਾ
ਯੋਆਬ ਨੂੰ ਕੀ ਮੂੰਹ ਵਿਖਾਵਾਂਗਾ?"

23ਪਰ ਅਸਾਹੇਲ ਤੱਦ ਵੀ ਨਾ ਮੰਨਿਆ। ਤੱਦ ਅਬਨੇਰ ਨੇ
ਬਰਛੀ ਦੇ ਪੁੱਠੇ ਸਿਰੇ ਨਾਲ ਉਸਦੀ ਪੰਜਵੀਂ ਪੱਸਲੀ ਹੇਠਾਂ ਉਸਨੂੰ
ਅਜਿਹਾ ਮਾਰਿਆ ਜੋ ਬਰਛੀ ਉਸ ਦੀ ਪਿੱਠ ਵਿੱਚੋਂ ਦੀ ਪਾਰ
ਨਿਕਲ ਗਈ। ਸੋ ਉਹ ਉੱਥੇ ਹੀ ਡਿੱਗ ਪਿਆ ਅਤੇ ਉਸੇ ਥਾਂ ਹੀ
ਮਰ ਗਿਆ।

### ਯੋਆਬ ਅਤੇ ਅਬੀਸ਼ਈ ਨੇ ਅਬਨੇਰ ਦਾ ਪਿੱਛਾ ਕੀਤਾ

ਅਸਾਹੇਲ ਦੀ ਲੋਥ ਜ਼ਮੀਨ ਤੇ ਪਈ ਰਹੀ। ਜਿਹੜਾ ਵੀ ਮਨੁੱਖ
ਦੌੜਦਾ ਉੱਥੇ ਪਹੁੰਚਦਾ ਤਾਂ ਉਹ ਅਸਾਹੇਲ ਨੂੰ ਮੋਇਆ ਪਿਆ
ਵੇਖ ਕਿ ਉੱਥੇ ਰੁਕ ਜਾਂਦਾ। 24ਪਰ ਯੋਆਬ ਅਤੇ ਅਬੀਸ਼ਈ ਨਿਰੰਤਰ
ਅਬਨੇਰ ਦੇ ਪਿੱਛੇ ਭੱਜਦੇ ਰਹੇ। ਸੂਰਜ ਉਸ ਵਕਤ ਡੁੱਬਣ ਵਾਲਾ
ਸੀ ਜਦੋਂ ਉਹ ਦੋਨੋਂ ਅੰਮਾਹ ਦੀ ਪਹਾੜੀ ਤੀਕ ਪਹੁੰਚੇ (ਅੰਮ੍ਹਾ ਦਾ
ਪਹਾੜ ਗਿਬਓਨ ਦੀ ਉਜਾੜ ਦੇ ਰਾਹ ਵਿੱਚ ਗਿਯਹ ਦੇ ਸਾਮ੍ਹਣੇ
ਹੈ।) 25ਅਤੇ ਬਿਨਯਾਮੀਨ ਪਰਿਵਾਰ-ਸਮੂਹ ਦੇ ਆਦਮੀ ਅਬਨੇਰ
ਦੇ ਮਗਰ ਹੋਕੇ ਇਕੱਠੇ ਹੋਏ ਅਤੇ ਇੱਕ ਟੋਲੀ ਬਣਾਕੇ ਪਹਾੜ ਦੀ
ਟੀਸੀ ਉੱਪਰ ਖਲੋ ਗਏ।

26ਅਬਨੇਰ ਨੇ ਯੋਆਬ ਨੂੰ ਲਲਕਾਰਿਆ ਅਤੇ ਕਿਹਾ, "ਕੀ
ਸਾਨੂੰ ਲੜਨਾ ਚਾਹੀਦਾ ਹੈ? ਤੇ ਇੱਕ ਦੂਜੇ ਨੂੰ ਹਮੇਸ਼ਾ-ਹਮੇਸ਼ਾ
ਲਈ ਖਤਮ ਕਰਨਾ ਹੋਵੇਗਾ? ਤੂੰ ਚੰਗੀ ਤਰ੍ਹਾਂ ਜਾਣਦਾ ਹੈਂ ਇਹ
ਗੱਲ ਕਿ ਇਸਦਾ ਅੰਤ ਦੁਖਦਾਈ ਹੋਵੇਗਾ। ਜਾ ਅਤੇ ਜਾਕੇ ਲੋਕਾਂ
ਨੂੰ ਸਮਝਾ ਕਿ ਆਪਣੇ ਭਰਾਵਾਂ ਦਾ ਪਿੱਛਾ ਕਰਨਾ ਬੰਦ ਕਰਨ।"

27ਤੱਦ ਯੋਆਬ ਨੇ ਕਿਹਾ, "ਜੋ ਤੂੰ ਆਖਿਆ ਹੈ ਬਹੁਤ ਚੰਗੀ
ਗੱਲ ਹੈ। ਜਿਉਂਦੇ ਪਰਮੇਸ਼ੁਰ ਦੀ ਸੌਂਹ, ਜੇ ਕਦੀ ਤੂੰ ਇਹ ਗੱਲ
ਨਾ ਆਖਦਾ ਤਾਂ ਲੋਕਾਂ ਵਿੱਚੋਂ ਸਭ ਆਪੋ-ਆਪਣੇ ਭਰਾਵਾਂ ਦਾ
ਪਿੱਛਾ ਛੱਡਕੇ ਸਵੇਰੇ ਹੀ ਮੁੜ ਜਾਂਦੇ।" 28ਸੋ ਯੋਆਬ ਨੇ ਤੁਰ੍ਹੀ
ਵਜਾਈ ਅਤੇ ਸਭ ਲੋਕ ਖਲੋ ਗਏ ਅਤੇ ਫ਼ਿਰ ਉਹ ਇਸਰਾਏਲ ਦੇ
ਮਗਰ ਨਾ ਲੱਗੇ ਅਤੇ ਹੋਰ ਲੜਾਈ ਵੀ ਨਾ ਕੀਤੀ।

29ਅਬਨੇਰ ਅਤੇ ਉਸਦੇ ਸਾਥੀ ਸਾਰੀ ਰਾਤ ਯਰਦਨ ਘਾਟੀ ਦੇ
ਪਾਰ ਪੈਦਲ ਤੁਰਦੇ ਗਏ। ਉਨ੍ਹਾਂ ਯਰਦਨ ਦਰਿਆ ਪਾਰ ਕੀਤਾ
ਅਤੇ ਮਹਨਾਇਮ ਪਹੁੰਚਣ ਤੀਕ ਸਾਰਾ ਦਿਨ ਪੈਦਲ ਤੁਰਦੇ ਆਏ।

30ਯੋਆਬ ਨੇ ਅਬਨੇਰ ਦਾ ਪਿੱਛਾ ਛੱਡ ਦਿੱਤਾ ਅਤੇ ਵਾਪਸ
ਮੁੜ ਗਿਆ। ਜਦੋਂ ਉਸਨੇ ਸਾਰੇ ਆਦਮੀਆਂ ਨੂੰ ਇਕੱਠਾ ਕੀਤਾ
ਤਾਂ ਦਾਊਦ ਦੇ ਸੇਵਕਾਂ ਵਿੱਚੋਂ 19 ਅਫ਼ਸਰ ਗਾਇਬ ਸਨ, ਜਿਨ੍ਹਾਂ
ਵਿੱਚੋਂ ਅਸਾਹੇਲ ਵੀ ਇੱਕ ਸੀ। 31ਪਰ ਦਾਊਦ ਦੇ ਅਫ਼ਸਰਾਂ ਨੇ
ਬਿਨਯਾਮੀਨ ਵਿੱਚੋਂ ਉਨ੍ਹਾਂ ਦੇ ਘਰਾਣੇ ਦੇ ਅਬਨੇਰ ਦੇ 360
ਆਦਮੀਆਂ ਨੂੰ ਮਾਰ ਸੁੱਟਿਆ। 32ਦਾਊਦ ਦੇ ਅਫ਼ਸਰਾਂ ਨੇ ਅਸਾਹੇਲ
ਨੂੰ ਚੁੱਕ ਲਿਆ ਅਤੇ ਉਸਦੇ ਪਿਉ ਦੀ ਸਮਾਧ ਵਿੱਚ ਜੋ ਬੈਤਲਹਮ
ਵਿੱਚ ਸੀ, ਉਸਨੂੰ ਦੱਬ ਦਿੱਤਾ ਅਤੇ ਯੋਆਬ ਅਤੇ ਉਸਦੇ ਆਦਮੀ
ਸਾਰੀ ਰਾਤ ਤੁਰਕੇ ਤੜਕਸਾਰ ਪਹੁ ਫ਼ੁੱਟਣ ਤੋਂ ਪਹਿਲਾਂ ਹਬਰੋਨ
ਵਿੱਚ ਆ ਗਏ।

### ਇਸਰਾਏਲ ਅਤੇ ਯਹੂਦਾਹ ਵਿਚਕਾਰ ਜੰਗ

3 ਸ਼ਾਊਲ ਅਤੇ ਦਾਊਦ ਦੇ ਪਰਿਵਾਰ ਦਰਮਿਆਨ ਕਾਫ਼ੀ
ਲੰਬਾ ਅਰਸਾ ਜੰਗ ਚਲਦੀ ਰਹੀ। ਦਾਊਦ ਦਿਨ ਭਰ ਦਿਨ
ਤਾਕਤਵਰ ਹੁੰਦਾ ਗਿਆ ਅਤੇ ਸ਼ਾਊਲ ਦਾ ਘਰਾਣਾ ਦਿਨ ਭਰ
ਦਿਨ ਕਮਜ਼ੋਰ।

### ਹਬਰੋਨ ਵਿੱਚ ਦਾਊਦ ਦੇ ਛੇ ਬੱਚੇ ਪੈਦਾ ਹੋਏ

2ਦਾਊਦ ਨੇ ਫ਼ਿਰ ਹਬਰੋਨ ਵਿੱਚ ਪੁੱਤਰ ਜਨਮੇ ਜਿਨ੍ਹਾਂ ਵਿੱਚੋਂ
ਪਲੇਠੇ ਪੁੱਤਰ ਦਾ ਨਾਉਂ ਅਮਨੋਨ ਸੀ ਜਿਸ ਦੀ ਮਾਂ ਦਾ ਨਾਉਂ
ਯਿਜ਼ਰੇਲਣ ਅਹੀਨੋਅਮ ਸੀ। 3ਅਤੇ ਦੂਜਾ ਪੁੱਤਰ ਕਰਮਲੀ
ਨਾਬਾਲ ਦੀ ਬੇਵਾ ਬੀਬੀ ਅਬੀਗੈਲ ਦੇ ਕੁਖੋਂ ਹੋਇਆ, ਜਿਸ ਦਾ
ਨਾਉਂ ਕਿਲਆਬ ਸੀ। ਤੀਜੇ ਪੁੱਤਰ ਦਾ ਨਾਉਂ ਅਬਸ਼ਾਲੋਮ ਸੀ।
ਅਬਸ਼ਾਲੋਮ ਦੀ ਮਾਂ ਗਸ਼ੂਰ ਦੇ ਰਾਜੇ ਤਲਮਈ ਦੀ ਧੀ ਮਆਕਾਹ
ਦੇ ਕੁਖੋਂ ਸੀ। 4ਦਾਊਦ ਦੇ ਚੌਥੇ ਪੁੱਤਰ ਦਾ ਨਾਉਂ ਅਦੋਨਿੱਯਾਹ
ਸੀ ਅਤੇ ਉਹ ਹੱਗੀਥ ਦਾ ਪੁੱਤਰ ਸੀ। ਉਸਦੇ ਪੰਜਵੇਂ ਪੁੱਤਰ ਦਾ
ਨਾਉਂ ਸੀ ਸ਼ਫ਼ਟਯਾਹ ਜੋ ਕਿ ਅਬੀਟਾਲ ਦੇ ਕੁਖੋਂ ਸੀ। 5ਛੇਵੇਂ
ਪੁੱਤਰ ਦਾ ਨਾਉਂ ਸੀ ਯਿਥਰਆਮ। ਯਿਥਰਆਮ ਅਗਲਾਹ ਦੇ
ਕੁਖੋਂ ਸੀ ਜੋ ਕਿ ਦਾਊਦ ਦੀ ਪਤਨੀ ਸੀ। ਦਾਊਦ ਦੇ ਇਹ ਛੇ
ਪੁੱਤਰ ਹਬਰੋਨ ਵਿੱਚ ਜੰਮੇ।

### ਅਬਨੇਰ ਦਾਊਦ ਦਾ ਸਾਥ ਦੇਣ ਦਾ ਫ਼ੈਸਲਾ ਕਰਦਾ ਹੈ

6ਸ਼ਾਊਲ ਦੀ ਸੈਨਾ ਵਿੱਚ ਅਬਨੇਰ ਦਿਨੋ-ਦਿਨ ਤਾਕਤਵਰ
ਹੁੰਦਾ ਗਿਆ ਜਦ ਕਿ ਸ਼ਾਊਲ ਅਤੇ ਦਾਊਦ ਦੇ ਘਰਾਣੇ ਆਪਸ
ਵਿੱਚ ਲੜਦੇ ਰਹੇ। 7ਸ਼ਾਊਲ ਦੀ ਇੱਕ ਦਾਸੀ ਸੀ ਰਿਜ਼ਪਾਹ ਜੋ
ਕਿ ਅੱਯਾਹ ਦੀ ਧੀ ਸੀ। ਈਸ਼ਬੋਸ਼ਥ ਨੇ ਅਬਨੇਰ ਨੂੰ ਆਖਿਆ,
"ਤੂੰ ਮੇਰੇ ਪਿਉ ਦੀ ਨੌਕਰਾਣੀ ਨਾਲ ਸੰਭੋਗ ਕਿਉਂ ਕੀਤਾ?"

8ਅਬਨੇਰ ਨੇ ਈਸ਼ਬੋਸ਼ਥ ਦੀ ਇਸ ਗੱਲ ਤੇ ਗੁੱਸੇ 'ਚ ਆਕੇ
ਆਖਿਆ, "ਮੈਂ ਸ਼ਾਊਲ ਅਤੇ ਉਸਦੇ ਪਰਿਵਾਰ ਦਾ ਵਫ਼ਾਦਾਰ
ਰਿਹਾ ਹਾਂ। ਮੈਂ ਤੁਹਾਨੂੰ ਦਾਊਦ ਦੇ ਹਵਾਲੇ ਨਾ ਕੀਤਾ ਤੇ ਨਾ ਹੀ
ਮੈਂ ਉਸਨੂੰ ਤੁਹਾਨੂੰ ਹਰਾਉਣ ਦਿੱਤਾ। ਮੈਂ ਯਹੂਦਾਹ ਲਈ ਕੰਮ
ਕਰ ਰਿਹਾ ਕੋਈ ਗੱਦਾਰ ਨਹੀਂ ਹਾਂ। ਪਰ ਹੁਣ ਤੂੰ ਮੇਰੇ ਤੇ ਇਲਜਾਮ
ਲੱਗਾ ਰਿਹਾ ਹੈਂ ਕਿ ਅਜਿਹੀ ਮੰਦੀ ਗੱਲ ਕੀਤੀ। 9-10ਪਰਮੇਸ਼ੁਰ
ਅਬਨੇਰ ਨਾਲ ਅਜਿਹਾ ਹੀ ਕਰੇ, ਸਗੋਂ ਇਸ ਨਾਲੋਂ ਵੀ ਵਧੀਕ
ਕਰੇ ਜੇ ਮੈਂ ਜਿਕਰ ਯਹੋਵਾਹ ਨੇ ਦਾਊਦ ਨਾਲ ਸਹੁੰ ਖਾਧੀ ਹੈ,
ਉਸੇ ਤਰ੍ਹਾਂ ਕੰਮ ਨਾ ਕਰਾਂ। ਰਾਜ ਨੂੰ ਸ਼ਾਊਲ ਦੇ ਘਰਾਣੇ ਤੋਂ
ਵੱਖਰਾ ਕਰ ਦੇਵਾਂ ਅਤੇ ਦਾਊਦ ਦੀ ਗੱਦੀ ਨੂੰ ਇਸਰਾਏਲ ਉੱਪਰ
ਅਤੇ ਯਹੂਦਾਹ ਉੱਤੇ ਦਾਨ ਤੋਂ ਲੈਕੇ ਬਏਰਸ਼ਬਾ* ਤੀਕ ਟਿਕਾ
ਦੇਵਾਂ।" 11ਫ਼ਿਰ ਈਸ਼ਬੋਸ਼ਥ ਉਹਦੇ ਸਾਮ੍ਹਣੇ ਕੋਈ ਉੱਤਰ ਨਾ ਦੇ
ਸਕਿਆ, ਅਤੇ ਉਸਤੋਂ ਬਹੁਤ ਭੈਅ ਖਾਣ ਲੱਗਾ।

12ਅਬਨੇਰ ਨੇ ਦਾਊਦ ਵੱਲ ਸੰਦੇਸ਼ਵਾਹਕ ਭੇਜੇ ਅਤੇ ਕਿਹਾ,
"ਤੂੰ ਕੀ ਸੋਚਦਾ ਹੈਂ ਕਿ ਇਸ ਦੇਸ਼ ਉੱਪਰ ਕਿਸਨੂੰ ਰਾਜ ਕਰਨਾ
ਚਾਹੀਦਾ ਹੈ? ਮੇਰੇ ਨਾਲ ਆਪਣਾ ਇੱਕ ਇਕਰਾਰਨਾਮਾ ਕਰ ਤਾਂ
ਮੈਂ ਤੈਨੂੰ ਸਾਰੇ ਇਸਰਾਇਲ ਉੱਪਰ ਸ਼ਾਸਨ ਕਰਨ ਵਿੱਚ ਮਦਦ
ਕਰਾਂਗਾ।"

13ਦਾਊਦ ਨੇ ਆਖਿਆ, "ਸਤ ਬਚਨ! ਮੈਂ ਤੇਰੇ ਨਾਲ
ਇਕਰਾਰਨਾਮਾ ਕਰਾਂਗਾ ਪਰ ਤੇਰੇ ਕੋਲੋਂ ਮੈਂ ਇੱਕ ਗੱਲ ਮੰਗਦਾ
ਹਾਂ ਕਿ ਜਦ ਤੱਕ ਤੂੰ ਸ਼ਾਊਲ ਦੀ ਧੀ ਮੀਕਲ ਨੂੰ ਮੇਰੇ ਕੋਲ ਨਾ ਲੈ
ਆਵੇਂ ਆਪਣਾ ਮੂੰਹ ਨਾ ਵਿਖਾਵੀਂ।"

## ਦਾਊਦ ਨੂੰ ਆਪਣੀ ਪਤਨੀ ਮੀਕਲ ਵਾਪਸ ਮਿਲੀ

14ਦਾਊਦ ਨੇ ਸ਼ਾਊਲ ਦੇ ਪੁੱਤਰ ਈਸ਼ਬੋਸ਼ਥ ਵੱਲ ਸੰਦੇਸ਼ਵਾਹਕ
ਭੇਜੇ। ਦਾਊਦ ਨੇ ਕਿਹਾ, "ਮੇਰੀ ਪਤਨੀ ਮੀਕਲ ਨੂੰ, ਜੋ ਮੈਂ
ਫ਼ਲਿਸਤੀਆਂ ਦੀਆਂ ਸੌ ਜਾਨਾਂ ਦੇਕੇ ਵਿਆਹੀ ਸੀ, ਮੇਰੇ ਹੱਥ ਸੌਂਪ
ਦੇ।"

15ਤੱਦ ਈਸ਼ਬੋਸ਼ਥ ਨੇ ਉਨ੍ਹਾਂ ਆਦਮੀਆਂ ਨੂੰ ਕਿਹਾ ਕਿ ਜਾਵੋ
ਅਤੇ ਲਾਵਿਸ਼ ਦੇ ਪੁੱਤਰ ਫ਼ਲਟੀਏਲ ਜੋ ਮੀਕਲ ਦਾ ਪਤੀ ਹੈ, ਉਸ
ਕੋਲੋਂ ਖੋਹ ਲਿਆਵੋ। 16ਮੀਕਲ ਦਾ ਪਤੀ ਫ਼ਲਟੀਏਲ ਉਸ ਨੇ
ਨਾਲ ਹੀ ਗਿਆ। ਉਹ ਮੀਕਲ ਦੇ ਨਾਲ ਬਹੁਰੀਮ ਤੀਕ ਰੋਂਦਾ
ਹੋਇਆ ਨਾਲ-ਨਾਲ ਤੁਰਿਆ। ਪਰ ਅਬਨੇਰ ਨੇ ਫ਼ਲਟੀਏਲ ਨੂੰ
ਕਿਹਾ, "ਜਾ, ਹੁਣ ਤੂੰ ਵਾਪਸ ਪਰਤ ਜਾ।" ਤਾਂ ਉਹ ਵਾਪਸ ਘਰ
ਨੂੰ ਮੁੜ ਗਿਆ।

## ਅਬਨੇਰ ਨੇ ਦਾਊਦ ਦੀ ਮਦਦ ਕਰਨ ਦਾ ਵਾਅਦਾ ਕੀਤਾ

17ਅਬਨੇਰ ਨੇ ਇਸਰਾਏਲ ਦੇ ਆਗੂਆਂ ਨੂੰ ਸੰਦੇਸ਼ਾ ਭੇਜਿਆ
ਅਤੇ ਕਿਹਾ, "ਤੁਸੀਂ ਦਾਊਦ ਨੂੰ ਆਪਣਾ ਪਾਤਸ਼ਾਹ ਬਨਾਉਣਾ
ਚਾਹੁੰਦੇ ਸੀ। 18ਹੁਣ ਇਹ ਕਰ ਲਵੋ। ਯਹੋਵਾਹ ਦਾਊਦ ਬਾਰੇ
ਗੱਲ ਕਰ ਰਿਹਾ ਸੀ ਜਦੋਂ ਉਸਨੇ ਆਖਿਆ ਸੀ, 'ਮੈਂ ਸਾਰੇ
ਇਸਰਾਏਲੀਆਂ ਨੂੰ ਫ਼ਲਿਸਤੀਆਂ ਅਤੇ ਹੋਰਨਾਂ ਦੁਸ਼ਮਣਾਂ ਤੋਂ
ਬਚਾਵਾਂਗਾ। ਮੈਂ ਅਜਿਹਾ ਆਪਣੇ ਸੇਵਕ, ਮੂਸਾ ਰਾਹੀਂ ਕਰਾਂਗਾ।'"

19ਅਬਨੇਰ ਨੇ ਬਿਨਯਾਮੀਨ ਦੇ ਪਰਿਵਾਰ-ਸਮੂਹ ਅਤੇ ਦਾਊਦ
ਨਾਲ ਗੱਲ ਕੀਤੀ ਜੋ ਕਿ ਹਬਰੋਨ ਵਿਖੇ ਸੀ। ਅਬਨੇਰ ਨੇ ਜੋ ਵੀ
ਗੱਲਾਂ ਇਨ੍ਹਾਂ ਲੋਕਾਂ ਨਾਲ ਕੀਤੀਆਂ ਉਹ ਇਸਰਾਏਲ ਦੇ ਲੋਕਾਂ ਨੂੰ
ਚੰਗੀਆਂ ਲੱਗੀਆਂ। 20ਤੱਦ ਅਬਨੇਰ ਹਬਰੋਨ ਵਿੱਚ ਦਾਊਦ ਕੋਲ
ਆਇਆ ਅਤੇ ਆਪਣੇ ਨਾਲ 20 ਆਦਮੀਆਂ ਨੂੰ ਵੀ ਲੈਕੇ ਆਇਆ।
ਤਾਂ ਦਾਊਦ ਨੇ ਅਬਨੇਰ ਅਤੇ ਉਸਦੇ ਨਾਲ ਆਏ ਬਾਕੀ ਆਦਮੀਆਂ
ਨੂੰ ਦਾਅਵਤ ਦਿੱਤੀ।

21ਅਬਨੇਰ ਨੇ ਦਾਊਦ ਨੂੰ ਕਿਹਾ, "ਮੇਰੇ ਯਹੋਵਾਹ ਅਤੇ
ਪਾਤਸ਼ਾਹ, ਮੈਨੂੰ ਹੁਣ ਜਾਣ ਦੀ ਇਜਾਜ਼ਤ ਦੇ ਤਾਂ ਜੋ ਮੈਂ ਸਾਰੇ
ਇਸਰਾਏਲੀਆਂ ਨੂੰ ਲੈਕੇ ਆਵਾਂ ਤਾਂ ਜੋ ਉਹ ਤੇਰੇ ਨਾਲ
ਇਕਰਾਰਨਾਮਾ ਪੂਰਾ ਕਰਨ ਅਤੇ ਜਿਵੇਂ ਤੂੰ ਚਾਹੁੰਦਾ ਹੈਂ, ਉਸੇ
ਤਰ੍ਹਾਂ ਤੂੰ ਸਾਰੇ ਇਸਰਾਏਲੀਆਂ ਉੱਪਰ ਰਾਜ ਕਰੇਂ।"

ਤਾਂ ਦਾਊਦ ਨੇ ਅਬਨੇਰ ਨੂੰ ਜਾਣ ਦਿੱਤਾ ਅਤੇ ਉਹ ਸ਼ਾਂਤੀ
ਨਾਲ ਉੱਥੋਂ ਪਰਤ ਆਇਆ।

## ਅਬਨੇਰ ਦੀ ਮੌਤ

22ਉਸ ਵਕਤ ਦਾਊਦ ਦੇ ਸੇਵਕ ਅਤੇ ਯੋਆਬ ਲੜਾਈ ਤੋਂ
ਵਾਪਸ ਮੁੜੇ। ਉਨ੍ਹਾਂ ਕੋਲ ਬਹੁਤ ਕੀਮਤੀ ਪਦਾਰਥ ਸਨ ਜਿਹੜੇ
ਕਿ ਉਹ ਵੈਰੀਆਂ ਤੋਂ ਲੁੱਟ ਕੇ ਲਿਆਏ ਸਨ। ਅਬਨੇਰ ਨੂੰ ਉਸ
ਵਕਤ ਦਾਊਦ ਨੇ ਸ਼ਾਂਤੀ ਨਾਲ ਤੋਰ ਦਿੱਤਾ ਸੀ। ਇਸ ਲਈ ਉਦੋਂ
ਹਬਰੋਨ ਵਿੱਚ, ਦਾਊਦ ਕੋਲ, ਅਬਨੇਰ ਨਹੀਂ ਸੀ। 23ਯੋਆਬ
ਅਤੇ ਉਸਦੀ ਸਾਰੀ ਸੈਨਾ ਉਸ ਵਕਤ ਹਬਰੋਨ ਪਹੁੰਚੀ। ਸੈਨਾ ਨੇ
ਯੋਆਬ ਨੂੰ ਕਿਹਾ, "ਨੇਰ ਦਾ ਪੁੱਤਰ ਅਬਨੇਰ ਪਾਤਸ਼ਾਹ ਕੋਲ
ਆਇਆ ਸੀ ਅਤੇ ਦਾਊਦ ਨੇ ਉਸਨੂੰ ਸ਼ਾਂਤੀ ਨਾਲ ਵਾਪਸ ਤੋਰ
ਦਿੱਤਾ ਹੈ।"

24ਯੋਆਬ ਨੇ ਪਾਤਸ਼ਾਹ ਕੋਲ ਆਕੇ ਆਖਿਆ, "ਇਹ ਤੂੰ ਕੀ
ਕੀਤਾ? ਅਬਨੇਰ ਤੇਰੇ ਕੋਲ ਆਇਆ ਅਤੇ ਤੂੰ ਉਸਨੂੰ ਬਿਨਾ ਕੋਈ
ਕਸ਼ਟ ਪਹੁੰਚਾਏ ਵਾਪਸ ਜਾਣ ਦਿੱਤਾ? ਭਲਾ ਕਿਉਂ? 25ਤੂੰ ਨੇਰ
ਦੇ ਪੁੱਤਰ ਅਬਨੇਰ ਨੂੰ ਜਾਣਦਾ ਹੈਂ, ਜੋ ਤੇਰੇ ਨਾਲ ਧੋਖਾ ਕਰਨ
ਅਤੇ ਤੂੰ ਕੀ ਕੁਝ ਕਰਦਾ ਹੈਂ, ਇਸ ਸਭ ਦੀ ਸੂਹ ਲੈਣ ਲਈ, ਉਹ
ਤੇਰੇ ਕੋਲ ਆਇਆ ਸੀ?"

26ਫ਼ਿਰ ਜਦ ਯੋਆਬ ਦਾਊਦ ਕੋਲੋਂ ਨਿਕਲ ਆਇਆ ਤਾਂ
ਉਸਨੇ ਅਬਨੇਰ ਦੇ ਮਗਰ ਸੰਦੇਸ਼ਵਾਹਕ ਭੇਜੇ ਅਤੇ ਉਨ੍ਹਾਂ ਨੇ
ਉਸਨੂੰ ਸਿਰਾਹ ਦੇ ਖੂਹ ਕੋਲ ਪਕੜ ਲਿਆ ਅਤੇ ਉੱਥੋਂ ਮੋੜ ਲਿਆਏ।
ਪਰ ਦਾਊਦ ਨੂੰ ਇਸ ਦੀ ਖ਼ਬਰ ਨਹੀਂ ਸੀ। ਉਹ ਇਸ ਗੱਲ ਤੋਂ
ਨਾਵਾਕਿਫ਼ ਸੀ। 27ਜਦੋਂ ਅਬਨੇਰ ਹਬਰੋਨ ਵਿੱਚ ਮੁੜ ਆਇਆ
ਤਾਂ ਯੋਆਬ ਉਸਦੇ ਨਾਲ ਹੌਲੀ ਜਿਹੀ ਇੱਕ ਗੱਲ ਕਰਨ ਲਈ
ਉਸਨੂੰ ਡਿਓੜੀ ਦੀ ਇੱਕ ਨੁੱਕਰ ਵਿੱਚ ਇੱਕ ਪਾਸੇ ਵੱਲ ਲੈ ਗਿਆ
ਅਤੇ ਉੱਥੇ ਉਸਦੀ ਪੰਜਵੀਂ ਪਸਲੀ ਦੇ ਹੇਠ, ਆਪਣੇ ਭਰਾ ਅਸਾਹੇਲ
ਦੇ ਖੂਨ ਦੇ ਬਦਲੇ ਅਜਿਹਾ ਮਾਰਿਆ ਕਿ ਉਹ ਉੱਥੇ ਹੀ ਮਰ
ਗਿਆ। ਇਉਂ ਯੋਆਬ ਨੇ ਅਬਨੇਰ ਨੂੰ ਮੌਤ ਦੇ ਘਾਟ ਉਤਾਰ
ਦਿੱਤਾ।

---

**ਦਾਨ ਤੋਂ ਲੈਕੇ ਬਏਰਸ਼ਬਾ** ਇਸ ਦਾ ਅਰਥ ਹੈ ਇਸਰਾਏਲ ਦੀ ਪੂਰੀ ਕੌਮ, ਉੱਤਰ ਅਤੇ ਦੱਖਣ। ਦਾਨ ਇਸਰਾਏਲ ਦੇ ਉੱਤਰੀ ਹਿੱਸੇ ਵਿੱਚ ਸੀ ਅਤੇ ਬਏਰਸ਼ਬਾ ਯਹੂਦਾਹ ਦੇ ਦੱਖਣੀ ਹਿੱਸੇ ਵਿੱਚ ਸੀ।

### ਦਾਊਦ ਦਾ ਅਬਨੇਰ ਲਈ ਰੋਣਾ

28ਬਾਅਦ ਵਿੱਚ ਜਦੋਂ ਦਾਊਦ ਨੂੰ ਖ਼ਬਰ ਹੋਈ ਤਾਂ ਉਸ ਕਿਹਾ,
"ਮੇਰਾ ਰਾਜ ਅਤੇ ਮੈਂ, ਨੇਰ ਦੇ ਪੁੱਤਰ ਅਬਨੇਰ ਦੀ ਮੌਤ ਬਾਰੇ
ਅਣਜਾਣ ਅਤੇ ਮਾਸੂਮ ਹਾਂ, ਇਹ ਗੱਲ ਯਹੋਵਾਹ ਜਾਣਦਾ ਹੈ ਕਿ
29ਇਸ ਮੌਤ ਦੇ ਕਾਰਣ ਤੇ ਦੋਸ਼ੀ ਯੋਆਬ ਅਤੇ ਉਸਦਾ ਪਰਿਵਾਰ
ਹੈ। ਇਸ ਕਾਰਣ ਯੋਆਬ ਅਤੇ ਉਸਦੇ ਪਰਿਵਾਰ ਦੇ ਸਿਰ ਮੁਸੀਬਤਾਂ
ਆਉਣਗੀਆਂ ਅਤੇ ਉਸਦੇ ਸਾਰੇ ਘਰਾਣੇ ਉੱਪਰ ਬੀਮਾਰੀ ਅਤੇ
ਕੋਈ ਅਜਿਹਾ ਲਹੂ ਵਗੇਗਾ ਤੇ ਕੋੜ੍ਹ ਹੋਵੇਗਾ ਕੋਈ ਸੋਟੀ ਫ਼ੜਕੇ
ਤੁਰੇਗਾ ਅਤੇ ਕੋਈ ਤਲਵਾਰ ਨਾਲ ਵੱਢਿਆ ਜਾਵੇਗਾ। ਤੇ ਕੋਈ
ਭੁੱਖ ਮਰੀ ਨਾਲ ਰੋਟੀ ਦੇ ਅਧੀਨ ਹੋਵੇਗਾ।"

30ਸੋ ਯੋਆਬ ਅਤੇ ਉਸਦੇ ਭਰਾ ਅਬੀਸ਼ਈ ਨੇ ਅਬਨੇਰ ਨੂੰ
ਮਾਰ ਸੁੱਟਿਆ ਇਸ ਲਈ ਕਿਉਂ ਕਿ ਉਸਨੇ ਉਨ੍ਹਾਂ ਦੇ ਭਰਾ ਅਸਾਹੇਲ
ਨੂੰ ਗਿਬਓਨ ਵਿੱਚ ਲੜਾਈ ਦੇ ਵਿੱਚ ਵੱਢ ਸੁੱਟਿਆ ਸੀ।

31-32ਦਾਊਦ ਨੇ ਯੋਆਬ ਅਤੇ ਉਸਦੇ ਸਾਰੇ ਸਾਥੀਆਂ ਨੂੰ ਕਿਹਾ,
"ਆਪਣੇ ਵਸਤਰ ਫ਼ਾੜ ਸੁੱਟੋ ਅਤੇ ਉਦਾਸੀ ਦੇ ਵਸਤਰ ਧਾਰਨ
ਕਰੋ। ਅਬਨੇਰ ਲਈ ਸ਼ੋਕ ਪ੍ਰਗਟ ਕਰੋ।" ਉਨ੍ਹਾਂ ਨੇ ਅਬਨੇਰ ਨੂੰ
ਹਬਰੋਨ ਵਿੱਚ ਦਫ਼ਨਾਇਆ। ਪਾਤਸ਼ਾਹ ਉੱਚੀ ਆਵਾਜ਼ ਵਿੱਚ
ਅਬਨੇਰ ਦੀ ਕਬਰ ਉੱਪਰ ਰੋਇਆ ਅਤੇ ਸਾਰੇ ਲੋਕ ਵੀ ਰੋਏ।

33ਪਾਤਸ਼ਾਹ ਨੇ ਅਬਨੇਰ ਦੀ ਮੌਤ ਤੇ ਸ਼ੋਕ ਗੀਤ ਨਾਲ ਉਸ
ਲਈ ਅਲ੍ਹਾਹੁਣੀ ਗਾਈ ਅਤੇ ਆਖਿਆ:

"ਹਾਏ ਅਬਨੇਰ! ਕੀ ਤੂੰ ਇੱਕ ਮੂਰਖ ਦੋਸ਼ੀ ਦੀ ਮੌਤ ਮਰਿਓਂ?
34ਅਬਨੇਰ! ਤੇਰੇ ਹੱਥ ਬੰਨ੍ਹੇ ਹੋਏ ਨਹੀਂ ਸਨ ਨਾ ਹੀ ਤੇਰੇ ਪੈਰੀਂ
ਬੇੜੀਆਂ ਸਨ ਸਗੋਂ ਤੂੰ ਤਾਂ ਇਉਂ ਮਰਿਆ ਕਿ ਦੁਸ਼ਟਾਂ ਨੇ ਤੈਨੂੰ
ਵੱਢ ਸੁੱਟਿਆ।"

ਤਾਂ ਫ਼ਿਰ ਸਾਰੇ ਲੋਕ ਅਬਨੇਰ ਲਈ ਦੁਖ ਵਿੱਚ ਰੋਏ। 35ਸਾਰਾ
ਦਿਨ ਲੋਕ ਦਾਊਦ ਨੂੰ ਕੁਝ ਖੁਆਉਣ ਦਾ ਯਤਨ ਕਰਦੇ, ਉਸਨੂੰ
ਹੌਂਸਲਾ ਦਿੰਦੇ ਰਹੇ ਤਾਂ ਦਾਊਦ ਨੇ ਸੌਂਹ ਖਾਕੇ ਆਖਿਆ, "ਜੇ ਕਦੇ
ਮੈਂ ਸੂਰਜ ਡੁੱਬਣ ਤੋਂ ਪਹਿਲਾਂ ਰੋਟੀ ਜਾਂ ਹੋਰ ਕੁਝ ਮੂੰਹ ਲਾਗਾਵਾਂ
ਤਾਂ ਪਰਮੇਸ਼ੁਰ ਮੇਰੇ ਨਾਲ ਵੀ ਅਜਿਹਾ ਹੀ ਕਰੇ, ਸਗੋਂ ਇਸ ਨਾਲੋਂ
ਵੀ ਵਧੀਕ ਕਰੇ।"

36ਸਭਨਾਂ ਲੋਕਾਂ ਨੇ ਇਸ ਗੱਲ ਵੱਲ ਧਿਆਨ ਦਿੱਤਾ ਅਤੇ
ਉਨ੍ਹਾਂ ਨੂੰ ਇਹ ਗੱਲ ਚੰਗੀ ਲੱਗੀ ਕਿਉਂ ਕਿ ਜੋ ਕੁਝ ਪਾਤਸ਼ਾਹ
ਕਰਦਾ ਸੀ, ਸਭ ਲੋਕ ਉਸ ਉੱਪਰ ਰਾਜ਼ੀ ਹੁੰਦੇ ਸਨ। 37ਸਾਰੇ
ਲੋਕਾਂ ਨੇ ਅਤੇ ਸਾਰੇ ਇਸਰਾਏਲ ਨੇ ਉਸ ਦਿਨ ਠੀਕ ਜਾਣ
ਲਿਆ ਕਿ ਨੇਰ ਦਾ ਪੁੱਤਰ ਅਬਨੇਰ ਪਾਤਸ਼ਾਹ ਦੀ ਮਰਜ਼ੀ ਵਿੱਚ
ਨਹੀਂ ਸੀ ਮਰਿਆ।

38ਪਾਤਸ਼ਾਹ ਦਾਊਦ ਨੇ ਆਪਣੇ ਸੰਦੇਸ਼ਵਾਹਕਾਂ ਨੂੰ ਕਿਹਾ,
"ਕੀ ਤੁਹਾਨੂੰ ਪਤਾ ਹੈ ਕਿ ਅੱਜ ਇਸਰਾਏਲ ਵਿੱਚੋਂ ਇੱਕ ਮਹਾਨ
ਆਗੂ ਮਰ ਗਿਆ ਹੈ। 39ਅਤੇ ਅੱਜ ਦੇ ਦਿਨ ਮੈਂ ਸ਼ਰਮਿੰਦਾ ਹਾਂ
ਭਾਵੇਂ ਮੈਂ ਮਸਹ ਕੀਤਾ ਹੋਇਆ ਪਾਤਸ਼ਾਹ ਹੀ ਹਾਂ ਅਤੇ ਇਹ ਲੋਕ
ਸਰੂਯਾਹ ਦੇ ਪੁੱਤਰ ਮੇਰੇ ਨਾਲ ਜ਼ਬਰਦਸਤੀ ਕਰਦੇ ਹਨ, ਪਰ
ਯਹੋਵਾਹ ਬੁਰਿਆਂ ਨੂੰ ਉਨ੍ਹਾਂ ਦੀ ਬੁਰਿਆਈ ਦੀ ਪੂਰੀ ਸਜ਼ਾ
ਦੇਵੇਗਾ।"

### ਸ਼ਾਊਲ ਦੇ ਪਰਿਵਾਰ ਤੇ ਮੁਸੀਬਤਾਂ

4 ਜਦੋਂ ਸ਼ਾਊਲ ਦੇ ਪੁੱਤਰ ਈਸ਼ਬੋਸ਼ਥ ਨੇ ਇਹ ਸੁਣਿਆ ਕਿ
ਅਬਨੇਰ ਹਬਰੋਨ ਵਿੱਚ ਮਰ ਗਿਆ ਤਾਂ ਈਸ਼ਬੋਸ਼ਥ ਅਤੇ
ਉਸਦੇ ਸਾਥੀ ਬਹੁਤ ਘਬਰਾ ਗਏ। 2ਦੋ ਆਦਮੀ ਸ਼ਾਊਲ ਦੇ
ਪੁੱਤਰ ਈਸ਼ਬੋਸ਼ਥ ਨੂੰ ਵੇਖਣ ਲਈ ਆਏ। ਇਹ ਦੋਨੋਂ ਆਦਮੀ
ਸੈਨਾ ਵਿੱਚ ਕਪਤਾਨ ਸਨ ਜਿਨ੍ਹਾਂ ਦੇ ਨਾਉਂ ਬਆਨਾਹ ਅਤੇ ਰੇਕਾਬ
ਸੀ। ਇਹ ਦੋਨੋਂ ਬਿਨਯਾਮੀਨ ਦੇ ਵੰਸ਼ ਵਿੱਚੋਂ ਬੇਰੋਥੀ ਰਿੰਮੋਨ ਦੇ
ਪੁੱਤਰ ਸਨ। (ਕਿਉਂ ਕਿ ਬੇਰੋਥੀ ਦਾ ਨਗਰ ਵੀ ਬਿਨਯਾਮੀਨ
ਪਰਿਵਾਰ-ਸਮੂਹ ਵਿੱਚ ਹੀ ਗਿਣਿਆ ਜਾਂਦਾ ਸੀ। 3ਪਰ ਸਾਰੇ
ਬੇਰੋਥੀ ਲੋਕ ਗਿੱਤਾਯਮ ਨੂੰ ਭੱਜ ਗਏ ਸਨ। ਅਤੇ ਉਹ ਅੱਜ ਤੀਕ
ਉੱਥੇ ਦੇ ਪਰਦੇਸੀ ਹੀ ਰਹਿੰਦੇ ਹਨ।) 4ਸ਼ਾਊਲ ਦੇ ਪੁੱਤਰ, ਯੋਨਾਥਾਨ
ਦਾ ਇੱਕ ਪੁੱਤਰ ਮਫ਼ੀਬੋਸ਼ਥ ਸੀ। ਮਫ਼ੀਬੋਸ਼ਥ ਉਦੋਂ ਪੰਜਾਂ ਵਰ੍ਹਿਆਂ
ਦਾ ਸੀ ਜਦੋਂ ਕਿ ਯਿਜ਼ਰਾਏਲ ਤੋਂ ਇਹ ਖ਼ਬਰ ਆਈ ਕਿ ਸ਼ਾਊਲ
ਅਤੇ ਯੋਨਾਥਾਨ ਮਾਰੇ ਗਏ ਹਨ। ਉਹ ਔਰਤ ਜੋ ਮਫ਼ੀਬੋਸ਼ਥ ਦੀ
ਦੇਖਭਾਲ ਕਰਦੀ ਸੀ ਉਹ ਇੰਨੀ ਡਰੀ ਹੋਈ ਸੀ ਕਿ ਕਿਤੇ ਦੁਸ਼ਮਣ
ਇੱਥੇ ਨਾ ਚੜ੍ਹ ਆਉਣ ਕਿ ਉਸਨੇ ਮਫ਼ੀਬੋਸ਼ਥ ਨੂੰ ਕੁੱਛੜ ਚੁੱਕਿਆ
ਤੇ ਉੱਥੋਂ ਨੱਸ ਗਈ। ਜਦੋਂ ਉਹ ਨੱਸ ਰਹੀ ਸੀ ਤਾਂ ਉਹ ਉਸਦੇ
ਹੱਥੋਂ ਡਿੱਗਿਆ ਤਾਂ ਉਹ ਦੋਨਾਂ ਲੱਤਾਂ ਤੋਂ ਲੰਗੜਾ ਹੋ ਗਿਆ।

5ਰਿੰਮੋਨ, ਬੇਰੋਥੀ ਦੇ ਪੁੱਤਰ ਰੇਕਾਬ ਅਤੇ ਬਾਆਨਾਹ ਦੁਪਿਹਰ
ਵੇਲੇ ਈਸ਼ਬੋਸ਼ਥ ਦੇ ਘਰ ਵੜੇ। ਕਿਉਂ ਕਿ ਗਰਮੀ ਬਹੁਤ ਸੀ
ਇਸ ਲਈ ਈਸ਼ਬੋਸ਼ਥ ਅਰਾਮ ਕਰ ਰਿਹਾ ਸੀ। 6-7ਰੇਕਾਬ ਅਤੇ
ਬਆਨਾਹ ਉਸ ਵਕਤ ਘਰ ਵਿੱਚ ਇੰਝ ਵੜੇ ਜਿਵੇਂ ਕਿ ਕਣਕ
ਕੱਢਣ ਆਏ ਹੋਣ। ਉਸ ਵਕਤ ਈਸ਼ਬੋਸ਼ਥ ਅਪਣੇ ਸੌਣ ਵਾਲੇ
ਕਮਰੇ ਵਿੱਚ ਲੇਟਿਆ ਹੋਇਆ ਸੀ, ਤਾਂ ਉਨ੍ਹਾਂ ਨੇ ਉਸਨੂੰ ਮਾਰ ਕੇ
ਵੱਢ ਸੁੱਟਿਆ। ਫ਼ਿਰ ਉਨ੍ਹਾਂ ਨੇ ਉਸਦਾ ਸਿਰ ਵੱਢਿਆ ਅਤੇ ਉਸਦਾ
ਸਿਰ ਵੱਢਕੇ ਆਪਣੇ ਨਾਲ ਲੈ ਗਏ। ਅਤੇ ਸਾਰੀ ਰਾਤ ਯਰਦਨ
ਘਾਟੀ ਵੱਲੋਂ ਦੀ ਸਫ਼ਰ ਤੈਅ ਕੀਤਾ ਤੇ 8ਫ਼ਿਰ ਉਹ ਹਬਰੋਨ ਪਹੁੰਚੇ
ਅਤੇ ਉੱਥੇ ਆਕੇ ਈਸ਼ਬੋਸ਼ਥ ਦਾ ਸਿਰ ਦਾਊਦ ਦੇ ਅੱਗੇ ਰੱਖਿਆ।

ਰੇਕਾਬ ਅਤੇ ਬਆਨਾਹ ਨੇ ਪਾਤਸ਼ਾਹ ਨੂੰ ਆਖਿਆ, "ਇਹ
ਤੁਹਾਡਾ ਵੈਰੀ ਸ਼ਾਊਲ, ਜੋ ਤੁਹਾਡੀ ਜਾਨ ਨੂੰ ਭਾਲਦਾ ਸੀ, ਉਸਦੇ
ਪੁੱਤਰ ਈਸ਼ਬੋਸ਼ਥ ਦਾ ਸਿਰ ਹੈ। ਅੱਜ ਯਹੋਵਾਹ ਨੇ ਸਾਡੇ ਪਾਤਸ਼ਾਹ
ਦਾ ਬਦਲਾ ਸ਼ਾਊਲ, ਅਤੇ ਉਸਦੀ ਅੰਸ਼ ਤੋਂ ਲੈ ਲਿਆ ਹੈ।" 9ਪਰ
ਦਾਊਦ ਨੇ ਰੇਕਾਬ ਅਤੇ ਉਸਦੇ ਭਰਾ ਬਆਨਾਹ ਨੂੰ ਆਖਿਆ,
"ਜਿਉਂਦੇ ਜੀਅ ਯਹੋਵਾਹ ਦੀ ਸੌਂਹ, ਜਿਸਨੇ ਮੇਰੀ ਜਾਨ ਨੂੰ ਸਭਨਾਂ
ਦੁੱਖਾਂ ਤੋਂ ਛੁਟਕਾਰਾ ਦਿੱਤਾ। 10ਜਿਸ ਵੇਲੇ ਇੱਕ ਬੰਦੇ ਨੇ ਮੈਨੂੰ
ਆਖਿਆ ਕਿ ਵੇਖ, ਸ਼ਾਊਲ ਮਰ ਗਿਆ ਹੈ ਅਤੇ ਉਸਨੇ ਇਹ
ਸਮਝਿਆ ਕਿ ਉਹ ਮੈਨੂੰ ਚੰਗੀ ਖ਼ਬਰ ਦੇ ਰਿਹਾ ਹੈ ਤਾਂ ਮੈਂ ਉਸ ਨੂੰ
ਫ਼ੜਿਆ ਅਤੇ ਸਿਕਲਗ ਵਿੱਚ ਹੀ ਉਸਨੂੰ ਵੱਢ ਸੁੱਟਿਆ। ਇਹੋ
ਇਨਾਮ ਉਸਨੂੰ ਮੈਂ ਇਸ ਖ਼ਬਰ ਦੇ ਬਦਲੇ ਦਿੱਤਾ। 11ਇੰਝ ਹੀ ਮੈਂ
ਤੁਹਾਨੂੰ ਵੱਢ ਸੁੱਟਾਂਗਾ ਅਤੇ ਇਸ ਧਰਤੀ ਤੋਂ ਨਾਸ ਕਰਾਂਗਾ।
ਕਿਉਂ ਕਿ ਤੁਸੀਂ ਇੱਕ ਭਲੇ ਆਦਮੀ ਨੂੰ ਉਸਦੇ ਆਪਣੇ ਹੀ ਘਰ
ਵਿੱਚ, ਉਹ ਵੀ ਸੁੱਤੇ ਪਏ ਨੂੰ ਜੋ ਕਿ ਆਪਣੇ ਹੀ ਘਰ ਵਿੱਚ
ਆਪਣੇ ਹੀ ਬਿਸਤਰ ਤੇ ਸੁੱਤਾ ਪਿਆ ਹੈ, ਉਸਨੂੰ ਕਤਲ ਕੀਤਾ
ਹੈ।"

12ਤਾਂ ਦਾਊਦ ਨੇ ਨੌਜੁਆਨ ਸਿਪਾਹੀਆਂ ਨੂੰ ਰੇਕਾਬ ਅਤੇ
ਬਆਨਾਹ ਨੂੰ ਵੱਢ ਦੇਣ ਦਾ ਹੁਕਮ ਦਿੱਤਾ। ਤਾਂ ਉਨ੍ਹਾਂ ਨੇ ਰੇਕਾਬ
ਅਤੇ ਬਆਨਾਹ ਦੇ ਹੱਥ-ਪੈਰ ਵੱਢਕੇ ਹਬਰੋਨ ਦੇ ਤਲਾਬ ਉੱਤੇ
ਲਮਕਾ ਦਿੱਤਾ ਅਤੇ ਈਸ਼ਬੋਸ਼ਥ ਦੇ ਸਿਰ ਨੂੰ ਲੈਕੇ ਉਨ੍ਹਾਂ ਨੇ ਹਬਰੋਨ
ਦੇ ਵਿਚਕਾਰ ਅਬਨੇਰ ਦੀ ਕਬਰ ਵਿੱਚ ਉਸਨੂੰ ਦਫ਼ਨਾ ਦਿੱਤਾ।

## ਇਸਰਾਏਲੀ ਦਾਊਦ ਨੂੰ ਪਾਤਸ਼ਾਹ ਬਣਾਉਂਦੇ ਹਨ

5 ਫ਼ਿਰ ਇਸਰਾਏਲ ਦੇ ਸਾਰੇ ਪਰਿਵਾਰ-ਸਮੂਹ ਹਬਰੋਨ ਵਿੱਚ
ਦਾਊਦ ਕੋਲ ਆਏ ਅਤੇ ਉਸਨੂੰ ਕਹਿਣ ਲੱਗੇ, "ਵੇਖੋ!
ਅਸੀਂ ਸਾਰੇ ਇੱਕ ਹੀ ਪਰਿਵਾਰ,* ਇੱਕੋ ਹੀ ਮਾਸ ਅਤੇ ਖ਼ੂਨ ਦੇ
ਹਾਂ! 2ਇੱਥੋਂ ਤੱਕ ਕਿ ਜਦੋਂ ਸ਼ਾਊਲ ਵੀ ਸਾਡਾ ਪਾਤਸ਼ਾਹ ਸੀ, ਉਦੋਂ
ਵੀ ਤੁਸੀਂ ਹੀ ਲੜਾਈ ਵਿੱਚ ਸਾਡੇ ਆਗੂ ਸੀ ਅਤੇ ਉਹ ਤੁਸੀਂ ਹੀ
ਸੀ ਜਿਨ੍ਹਾਂ ਨੇ ਇਸਰਾਏਲੀਆਂ ਨੂੰ ਲੜਾਈ ਵਿੱਚੋਂ ਬਾਹਰ ਲੈ ਆਂਦਾ।
ਅਤੇ ਯਹੋਵਾਹ ਨੇ ਤੈਨੂੰ ਆਖਿਆ ਹੈ ਕਿ ਤੂੰ ਮੇਰੇ ਲੋਕਾਂ,
ਇਸਰਾਏਲੀਆਂ ਦਾ ਅਯਾਲੀ ਹੋਵੇਂਗਾ। ਅਤੇ ਤੂੰ ਹੀ ਇਸਰਾਏਲ
ਉੱਪਰ ਸ਼ਾਸਕ ਹੋਵੇਂਗਾ।" 3ਇਸਰਾਏਲ ਦੇ ਸਾਰੇ ਆਗੂ ਹਬਰੋਨ
ਵਿੱਚ ਪਾਤਸ਼ਾਹ ਦਾਊਦ ਨੂੰ ਮਿਲਣ ਲਈ ਆਏ। ਦਾਊਦ ਨੇ
ਇਨ੍ਹਾਂ ਬਜ਼ੁਰਗਾਂ ਨਾਲ ਯਹੋਵਾਹ ਦੇ ਸਾਮ੍ਹਣੇ ਇੱਕ ਇਕਰਾਰਨਾਮਾ
ਕੀਤਾ। ਫ਼ੇਰ ਇਨ੍ਹਾਂ ਸਾਰੇ ਪਰਿਵਾਰਾਂ ਦੇ ਬਜ਼ੁਰਗਾਂ ਨੇ ਦਾਊਦ ਨੂੰ
ਇਸਰਾਏਲ ਦਾ ਰਾਜਾ ਹੋਣ ਵਜੋਂ ਮਸਹ ਕੀਤਾ।

4ਦਾਊਦ ਨੇ ਜਦੋਂ ਰਾਜ ਕਰਨਾ ਸ਼ੁਰੂ ਕੀਤਾ ਉਦੋਂ ਉਹ 30
ਵਰ੍ਹਿਆਂ ਦਾ ਸੀ ਅਤੇ ਉਸਨੇ 40 ਵਰ੍ਹੇ ਰਾਜ ਕੀਤਾ। 5ਉਸ ਨੇ
ਸੱਤ ਵਰ੍ਹੇ ਛੇ ਮਹੀਨੇ ਯਹੂਦਾਹ ਉੱਤੇ ਹਬਰੋਨ ਵਿੱਚ, ਅਤੇ ਯਰੂਸ਼ਲਮ
ਵਿੱਚ 33 ਵਰ੍ਹੇ ਰਾਜ ਕੀਤਾ।

## ਦਾਊਦ ਦਾ ਯਰੂਸ਼ਲਮ ਸ਼ਹਿਰ ਨੂੰ ਜਿੱਤਣਾ

6ਫ਼ਿਰ ਪਾਤਸ਼ਾਹ ਅਤੇ ਉਸਦੇ ਆਦਮੀ ਯਾਰੁਸ਼ਲਮ ਵਿੱਚ ਰਹਿੰਦੇ
ਯਬੂਸੀਆਂ ਦੇ ਵਿਰੁੱਧ ਗਏ। ਯਬੂਸੀਆਂ ਨੇ ਦਾਊਦ ਨੂੰ ਕਿਹਾ, "ਤੂੰ
ਸਾਡੇ ਸ਼ਹਿਰ ਵਿੱਚ ਪ੍ਰਵੇਸ਼ ਨਾ ਕਰ ਸਕੇਂਗਾ।* ਸਾਡੇ ਅੰਨ੍ਹੇ ਤੇ
ਲੰਗੜੇ ਲੋਕ ਵੀ ਤੈਨੂੰ ਅੰਦਰ ਆਉਣ ਤੋਂ ਰੋਕ ਸਕਦੇ ਹਨ।"
ਇਹ ਉਨ੍ਹਾਂ ਇਸ ਲਈ ਆਖਿਆ ਕਿਉਂ ਕਿ ਉਹ ਸੋਚਦੇ ਸਨ ਕਿ
ਉਨ੍ਹਾਂ ਦੇ ਸ਼ਹਿਰਾਂ ਵਿੱਚ ਵੜਨਾ ਇੰਨਾ ਔਖਾ ਸੀ ਕਿ ਦਾਊਦ ਵੀ
ਸਫ਼ਲ ਨਹੀਂ ਹੋ ਸਕੇਗਾ। 7ਪਰ ਦਾਊਦ ਨੇ ਸੀਯੋਨ ਦਾ ਕਿਲਾ ਲੈ
ਲਿਆ। ਫ਼ਿਰ ਇਹ ਕਿਲਾ ਦਾਊਦ ਦਾ ਨਗਰ ਬਣ ਗਿਆ।)

8ਉਸ ਦਿਨ ਦਾਊਦ ਨੇ ਆਪਣੇ ਆਦਮੀਆਂ ਨੂੰ ਕਿਹਾ, "ਜੇਕਰ
ਤੁਸੀਂ ਯਬੂਸੀਆਂ ਨੂੰ ਹਰਾਉਣਾ ਚਾਹੁੰਦੇ ਹੋ ਤਾਂ ਉਸ ਪਰਨਾਲੇ
ਵੱਲੋਂ ਦੀ ਲੰਘੋ ਅਤੇ ਉਨ੍ਹਾਂ ਅੰਨ੍ਹੇ ਅਤੇ ਲੰਗੜੇ ਦੁਸ਼ਮਣਾਂ ਤੀਕ
ਪਹੁੰਚੋ।"

"ਇਸੇ ਲਈ ਲੋਕ ਕਹਿੰਦੇ ਹਨ ਕਿ ਅੰਨਿਆਂ ਅਤੇ ਲੰਗੜਿਆਂ
ਦੇ ਹੁੰਦਿਆਂ ਉਹ ਭਵਨ ਵਿੱਚ ਨਹੀਂ ਵੜੇਗਾ।"

9ਦਾਊਦ ਉਸ ਕਿਲ੍ਹੇ ਵਿੱਚ ਰਿਹਾ ਅਤੇ ਇਸ ਨੂੰ "ਦਾਊਦ ਦਾ
ਸ਼ਹਿਰ" ਆਖਿਆ। ਉਸ ਨੇ ਮਿਲੋ* ਤੋਂ ਲੈਕੇ ਸ਼ਹਿਰ ਦਾ ਵਿਕਾਸ
ਕੀਤਾ ਅਤੇ ਇਸ ਸ਼ਹਿਰ ਅੰਦਰ ਹੋਰ ਵੀ ਘਰਾਂ ਦਾ ਨਿਰਮਾਣ
ਕੀਤਾ। 10ਦਾਊਦ ਦਿਨੋ-ਦਿਨ ਤਾਕਤਵਰ ਹੁੰਦਾ ਗਿਆ ਕਿਉਂ
ਕਿ ਸਰਬਸ਼ਕਤੀਮਾਨ ਯਹੋਵਾਹ ਉਸ ਦੇ ਨਾਲ ਸੀ।

11ਤੱਦ ਸੋਰ ਦੇ ਪਾਤਸ਼ਾਹ ਹੀਰਾਮ ਨੇ ਸੰਦੇਸ਼ਵਾਹਕ, ਦਿਆਰ
ਦੀ ਲੱਕੜ ਅਤੇ ਤਰਖਾਣ ਅਤੇ ਪੱਥਰ ਘੜਣ ਵਾਲਿਆਂ ਨੂੰ ਦਾਊਦ
ਕੋਲ ਭੇਜਿਆ ਅਤੇ ਉਨ੍ਹਾਂ ਨੇ ਦਾਊਦ ਦੇ ਲਈ ਮਹਿਲ ਤਿਆਰ
ਕੀਤਾ। 12ਤਾਂ ਦਾਊਦ ਜਾਣ ਗਿਆ ਕਿ ਯਹੋਵਾਹ ਨੇ ਉਸਨੂੰ
ਇਸਰਾਏਲ ਦਾ ਪਾਤਸ਼ਾਹ ਬਣਾ ਦਿੱਤਾ ਹੈ। ਅਤੇ ਦਾਊਦ ਜਾਣ
ਗਿਆ ਕਿ ਯਹੋਵਾਹ ਨੇ ਉਸਦੇ ਰਾਜ ਨੂੰ ਪਰਮੇਸ਼ੁਰ ਦੇ ਲੋਕਾਂ,
ਇਸਰਾਏਲ ਦੇ ਲੋਕਾਂ ਲਈ ਹੀ ਵਧਾਇਆ ਸੀ।

13ਦਾਊਦ ਹਬਰੋਨ ਤੋਂ ਯਰੂਸ਼ਲਮ ਨੂੰ ਚੱਲਿਆ ਗਿਆ।
ਯਰੂਸ਼ਲਮ ਵਿੱਚ ਉਸ ਕੋਲ ਹੋਰ ਵਧੇਰੇ ਦਾਸੀਆਂ ਅਤੇ ਪਤਨੀਆਂ
ਦੀ ਗਿਣਤੀ ਵਧ ਗਈ ਅਤੇ ਉਨ੍ਹਾਂ ਤੋਂ ਹੋਰ ਵਧੇਰੇ ਔਲਾਦ ਵੀ
ਪੈਦਾ ਹੋਈ। ਇਉਂ ਦਾਊਦ ਦਾ ਵੱਡਾ ਪਰਿਵਾਰ ਹੋਇਆ।
14ਯਰੂਸ਼ਲਮ ਵਿੱਚ ਦਾਊਦ ਦੇ ਜਿਹੜੇ ਪੁੱਤਰ ਪੈਦਾ ਹੋਏ ਉਨ੍ਹਾਂ
ਦੇ ਨਾਉਂ ਸਨ: ਸ਼ਮੂਆਹ, ਸ਼ੋਬਾਬ, ਨਾਥਾਨ ਅਤੇ ਸੁਲੇਮਾਨ।
15ਯਿਬਹਾਰ, ਅਲੀਸ਼ੂਆ, ਨਫ਼ਗ ਅਤੇ ਯਾਫ਼ੀਆ, 16ਅਲੀਸ਼ਾਮਾ,
ਅਲਯਾਦਾ ਅਤੇ ਅਲੀਫ਼ਾਲਟ।"

## ਦਾਊਦ ਦੀ ਫ਼ਲਿਸਤੀਆਂ ਦੇ ਵਿਰੁੱਧ ਲੜਾਈ

17ਜਦੋਂ ਫ਼ਲਿਸਤੀਆਂ ਨੇ ਸੁਣਿਆ ਕਿ ਉਨ੍ਹਾਂ ਦਾਊਦ ਨੂੰ ਮਸਹ
ਕਰਕੇ ਇਸਰਾਏਲ ਦਾ ਪਾਤਸ਼ਾਹ ਬਣਾਇਆ ਹੈ ਤੱਦ ਸਾਰੇ
ਫ਼ਲਿਸਤੀਆਂ ਨੇ ਦਾਊਦ ਦੇ ਲੱਭਣ ਲਈ ਚੜ੍ਹਾਈ ਕੀਤੀ ਤਾਂ ਜੋ
ਉਸਨੂੰ ਜਾਨੋਂ ਮਾਰ ਸੁੱਟਣ ਪਰ ਜਦ ਦਾਊਦ ਨੂੰ ਖ਼ਬਰ ਲੱਗੀ ਤਾਂ
ਉਹ ਯਰੂਸ਼ਲਮ ਦੇ ਕਿਲੇ ਵਿੱਚ ਚਲਾ ਗਿਆ। 18ਅਤੇ ਫ਼ਲਿਸਤੀ
ਆਏ ਅਤੇ ਰਫ਼ਾਈਆਂ ਦੀ ਵਾਦੀ ਵਿੱਚ ਡੇਰੇ ਲਾ ਲਏ।

19ਦਾਊਦ ਨੇ ਯਹੋਵਾਹ ਨੂੰ ਇਹ ਆਖਦੇ ਹੋਏ ਪੁੱਛਿਆ, "ਕੀ
ਮੈਂ ਫ਼ਲਿਸਤੀਆਂ ਦੇ ਵਿਰੁੱਧ ਲੜਾਈ ਕਰਾਂ? ਕੀ ਯਹੋਵਾਹ ਤੂੰ
ਫ਼ਲਿਸਤੀਆਂ ਨੂੰ ਹਰਾਉਣ 'ਚ ਮੇਰੀ ਮਦਦ ਕਰੇਂਗਾ?"

ਯਹੋਵਾਹ ਨੇ ਦਾਊਦ ਨੂੰ ਕਿਹਾ, "ਹਾਂ, ਮੈਂ ਫ਼ਲਿਸਤੀਆਂ ਨੂੰ
ਹਰਾਉਣ ਵਿੱਚ ਜ਼ਰੂਰ ਤੇਰੀ ਮਦਦ ਕਰਾਂਗਾ।"

20ਤੱਦ ਦਾਊਦ ਬਆਲ ਪਰਾਸੀਮ ਵਿੱਚ ਆਇਆ, ਉੱਥੇ
ਦਾਊਦ ਨੇ ਉਨ੍ਹਾਂ ਨੂੰ ਮਾਰਿਆ ਅਤੇ ਆਖਿਆ, "ਯਹੋਵਾਹ ਨੇ ਮੇਰੇ
ਵੈਰੀਆਂ ਨੂੰ ਇੰਝ ਨਾਸ ਕੀਤਾ ਹੈ ਜਿਵੇਂ ਬੰਧ ਟੁੱਟਣ ਨਾਲ ਪਾਣੀ
ਸਭ ਕੁਝ ਵਹਾਅ ਕੇ ਲੈ ਜਾਂਦਾ ਹੈ।" ਇਸੇ ਲਈ ਦਾਊਦ ਨੇ ਉਸ
ਜਗ੍ਹਾ ਦਾ ਨਾਂ "ਬਆਲ ਪਰਾਸੀਮ" ਰੱਖਿਆ। 21ਫ਼ਲਿਸਤੀਆਂ ਨੇ
ਆਪਣੇ ਦੇਵਤਿਆਂ ਦੀਆਂ ਮੂਰਤਾਂ ਨੂੰ ਬਆਲ ਪਰਾਸੀਮ ਵਿੱਚ ਹੀ
ਛੱਡਿਆ ਤੇ ਉੱਥੋਂ ਚਲੇ ਗਏ ਤਾਂ ਦਾਊਦ ਅਤੇ ਉਸਦੇ ਲੋਕਾਂ ਨੇ
ਉਨ੍ਹਾਂ ਮੂਰਤਾਂ ਨੂੰ ਉੱਥੋਂ ਚੁੱਕ ਲਿਆ।

---

**ਇੱਕ ਹੀ ਪਰਿਵਾਰ** ਮੂਲਅਰਥ, "ਤੇਰੀ ਚਮੜੀ ਅਤੇ ਖ਼ੂਨ।"

**ਸ਼ਹਿਰ 'ਚ ਪ੍ਰਵੇਸ਼ ਨਾ ਕਰ ਸਕੇਂਗਾ** ਕਿਉਂ ਕਿ ਯਰੂਸ਼ਲਮ ਉੱਚੀ ਪਹਾੜੀ ਤੇ ਵਸਿਆ ਸੀ ਅਤੇ ਉਸ ਸ਼ਹਿਰ ਦੇ ਚਾਰੀ ਪਾਸੀਂ ਉੱਚੀਆਂ ਕੰਧਾ ਸਨ, ਉਸ ਤੇ ਕਬਜ਼ਾ ਕਰਨਾ ਬੜਾ ਔਖਾ ਸੀ।

**ਮਿਲੋ** ਸੀਯੋਨ ਦੀ ਸਭੇ ਤੋਂ ਪੁਰਾਣੀ ਤੇ ਮਜ਼ਬੂਤ ਇਮਾਰਤ ਜੋ ਦਾਊਦ ਨੇ ਬਣਵਾਈ ਉਸਨੂੰ ਮਿਲੋ ਕਿਹਾ ਗਿਆ।

22ਫ਼ਲਿਸਤੀ ਫ਼ਿਰ ਆਏ ਅਤੇ ਰਫ਼ਾਈਆਂ ਦੀ ਵਾਦੀ ਵਿੱਚ
ਫ਼ਿਰ ਤੰਬੂ ਲਾਏ। 23ਦਾਊਦ ਨੇ ਯਹੋਵਾਹ ਅੱਗੇ ਪ੍ਰਾਰਥਨਾ ਕੀਤੀ।
ਇਸ ਵਾਰ ਯਹੋਵਾਹ ਨੇ ਦਾਊਦ ਨੂੰ ਕਿਹਾ, “ਉੱਥੇ ਇਸ ਵਾਰ ਨਾ
ਜਾਵੀਂ। ਪਰ ਪਿੱਛੇ ਹੋਕੇ ਪਿੱਛੋਂ ਦੀ ਉਨ੍ਹਾਂ ਨੂੰ ਘੇਰਾ ਪਾ ਅਤੇ ਤੂਤਾਂ
ਦੇ ਬਿਰਖਾਂ ਦੇ ਸਾਮ੍ਹਣੇ ਹੋਕੇ ਉਨ੍ਹਾਂ ਉੱਤੇ ਹਮਲਾ ਕਰ। 24ਅਤੇ
ਇੰਝ ਹੋਵੇ ਕਿ ਜਿਸ ਵਕਤ ਤੂੰ ਤੂਤਾਂ ਦੇ ਬਿਰਖਾਂ ਦੀਆਂ ਉੱਪਰਲੀਆਂ
ਟਾਹਣੀਆਂ ਵਿੱਚ ਤੁਰਨ ਦਾ ਖੜਕਾ ਸੁਣੇਂ ਤਾਂ ਸੁਚੇਤ ਹੋ ਕਿਉਂ
ਕਿ ਉਸ ਵੇਲੇ ਯਹੋਵਾਹ ਤੇਰੇ ਅੱਗੇ-ਅੱਗੇ ਤੁਰਕੇ ਫ਼ਲਿਸਤੀਆਂ ਦੇ
ਦਲ ਨੂੰ ਮਾਰੇਗਾ।”

25ਤਾਂ ਦਾਊਦ ਨੇ ਉਵੇਂ ਹੀ ਕੀਤਾ ਜਿਵੇਂ ਯਹੋਵਾਹ ਦਾ ਹੁਕਮ
ਹੋਇਆ। ਤਾਂ ਫ਼ਿਰ ਫ਼ਲਿਸਤੀਆਂ ਨੂੰ ਉਸਨੇ ਹਾਰ ਦਿੱਤੀ। ਉਸਨੇ
ਉਨ੍ਹਾਂ ਦਾ ਪਿੱਛਾ ਕੀਤਾ ਅਤੇ ਗੱਬਾਹ ਤੋਂ ਲੈਕੇ ਗਜ਼ਰ ਤੱਕ ਪਹੁੰਚਦੇ
ਉਨ੍ਹਾਂ ਨੂੰ ਵੱਢ-ਵੱਢ ਕੇ ਮਾਰ ਸੁੱਟਿਆ।

## ਯਹੋਵਾਹ ਦਾ ਪਵਿੱਤਰ ਸੰਦੂਕ ਯਰੂਸ਼ਲਮ ਵਿੱਚ ਲਿਆਂਦਾ ਗਿਆ

6 ਫ਼ਿਰ ਦਾਊਦ ਨੇ ਇਸਰਾਏਲ ਦੇ ਸਭ ਤੋਂ ਵਧੀਆ ਚੁਣੇ
ਹੋਏ 30,000 ਸਿਪਾਹੀ ਇਕੱਠੇ ਕੀਤੇ। 2ਤੱਦ ਦਾਊਦ ਅਤੇ
ਉਸਦੇ ਸਾਰੇ ਆਦਮੀ, ਯਹੂਦਾਹ ਵਿੱਚ ਬਆਲੇ ਗਏ ਅਤੇ ਉੱਥੋਂ
ਪਰਮੇਸ਼ੁਰ ਦੇ ਪਵਿੱਤਰ ਸੰਦੂਕ ਨੂੰ ਯਰੂਸ਼ਲਮ ਨੂੰ ਲੈ ਗਏ। ਲੋਕ
ਯਹੋਵਾਹ ਦੀ ਉਪਾਸਨਾ ਕਰਨ ਲਈ ਪਵਿੱਤਰ ਸੰਦੂਕ ਵੱਲ ਆਏ।
ਉਹ ਪਵਿੱਤਰ ਸੰਦੂਕ ਯਹੋਵਾਹ ਦੇ ਸਿੰਘਾਸਣ ਦੇ ਬਰਾਬਰ ਹੈ।
ਉਸੇ ਉੱਪਰ ਕਰੂਬੀ ਫ਼ਰਿਸ਼ਤਿਆਂ ਦੀਆਂ ਮੂਰਤਾਂ ਉਕਰੀਆਂ
ਹੋਈਆਂ ਹਨ ਅਤੇ ਯਹੋਵਾਹ ਸਰਬ ਸ਼ਕਤੀਮਾਨ ਇਨ੍ਹਾਂ ਦੂਤਾਂ
ਉੱਤੇ, ਪਾਤਸ਼ਾਹ ਬਣਕੇ ਬੈਠਾ ਹੈ। 3ਸੋ ਉਨ੍ਹਾਂ ਨੇ ਪਵਿੱਤਰ ਸੰਦੂਕ
ਨੂੰ ਨਵੀਂ ਗੱਡੀ ਦੇ ਉੱਤੇ ਰੱਖਿਆ ਅਤੇ ਉਸਨੂੰ ਅਬੀਨਾਦਾਬ ਦੇ
ਘਰੋਂ ਜੋ ਕਿ ਇੱਕ ਪਹਾੜੀ ਉੱਤੇ ਸੀ, ਲਿਜਾ ਰਹੇ ਸਨ। ਅਬੀਨਾਦਾਬ
ਦੇ ਪੁੱਤਰ ਊਜਾਹ ਅਤੇ ਅਹਯੋ ਉਸ ਨਵੀਂ ਗੱਡੀ ਨੂੰ ਚਲਾ ਰਹੇ
ਸਨ।

4ਅਤੇ ਉਨ੍ਹਾਂ ਨੇ ਉਸ ਨੂੰ ਅਬੀਨਾਦਾਬ ਦੇ ਘਰ ਤੋਂ ਜੋ ਗਿਬਆਹ
ਵਿੱਚ ਸੀ, ਚੁੱਕ ਲਿਆਏ ਅਤੇ ਪਰਮੇਸ਼ੁਰ ਦੇ ਪਵਿੱਤਰ ਸੰਦੂਕ ਦੇ
ਨਾਲ-ਨਾਲ ਗਏ ਅਤੇ ਅਹਯੋ ਸੰਦੂਕ ਦੇ ਅੱਗੇ-ਅੱਗੇ ਤੁਰਿਆ।
5ਦਾਊਦ ਅਤੇ ਇਸਰਾਏਲ ਦਾ ਸਾਰਾ ਘਰਾਣਾ ਚੀਲ ਦੀ ਲੱਕੜ
ਦੇ ਸਭ ਤਰ੍ਹਾਂ ਦੇ ਸਾਜ਼ ਜਿਵੇਂ ਕਿ ਬੀਨ, ਮੱਧਮ, ਖੰਜਰੀਆਂ, ਚਿਮਟਾ
ਅਤੇ ਛੈਣੇ ਲੈਕੇ ਯਹੋਵਾਹ ਦੇ ਅੱਗੇ-ਅੱਗੇ ਵਜਾਉਂਦੇ ਹੋਏ ਤੁਰੇ।
6ਜਦੋਂ ਦਾਊਦ ਦੇ ਆਦਮੀ ਨਾਕੋਨ ਦੇ ਪਿੜ ਕੋਲ ਪਹੁੰਚੇ ਤਾਂ
ਊਜ਼ਾਹ ਨੇ ਹੱਥ ਲੰਮਾ ਕਰਕੇ ਪਰਮੇਸ਼ੁਰ ਦੇ ਪਵਿੱਤਰ ਸੰਦੂਕ ਨੂੰ
ਫ਼ੜ ਕੇ ਸੰਭਾਲਿਆ ਕਿਉਂ ਕਿ ਗਊਆਂ ਠੋਕਰ ਖਾ ਰਹੀਆਂ ਸਨ।
7ਪਰ ਯਹੋਵਾਹ ਊਜ਼ਾਹ ਤੇ ਕਰੋਧ ਵਿੱਚ ਆਇਆ ਅਤੇ ਉਸਨੂੰ
ਮਾਰ ਸੁੱਟਿਆ।* ਊਜ਼ਾਹ ਨੇ ਜਦੋਂ ਪਵਿੱਤਰ ਸੰਦੂਕ ਨੂੰ ਛੁਹਿਆ
ਤਾਂ ਯਹੋਵਾਹ ਨੂੰ ਕੋਈ ਸੰਮਾਨ ਨਾ ਦਰਸਾਇਆ ਤਾਂ ਉਹ ਯਹੋਵਾਹ
ਦੇ ਪਵਿੱਤਰ ਸੰਦੂਕ ਦੇ ਕੋਲ ਹੀ ਡਿੱਗ ਪਿਆ ਅਤੇ ਮਰ ਗਿਆ।
8ਦਾਊਦ ਉਦਾਸ ਹੋ ਗਿਆ ਕਿਉਂ ਕਿ ਯਹੋਵਾਹ ਨੇ ਊਜ਼ਾਹ ਨੂੰ
ਮਾਰ ਸੁੱਟਿਆ ਸੀ। ਉਸ ਨੇ ਉਸ ਥਾਂ ਦਾ ਨਾਂ “ਪਰਸ-ਊਜ਼ਾਹ”
ਰੱਖਿਆ।

9ਦਾਊਦ ਉਸ ਦਿਨ ਯਹੋਵਾਹ ਕੋਲੋਂ ਡਰਿਆ ਅਤੇ ਕਹਿਣ
ਲੱਗਾ, “ਹੁਣ ਇੱਥੇ ਮੈਂ ਪਰਮੇਸ਼ੁਰ ਦਾ ਪਵਿੱਤਰ ਸੰਦੂਕ ਕਿਵੇਂ
ਲਿਆ ਸਕਦਾ ਹਾਂ?” 10ਸੋ ਦਾਊਦ ਯਹੋਵਾਹ ਦੇ ਪਵਿੱਤਰ ਸੰਦੂਕ
ਨੂੰ ਆਪਣੇ ਸ਼ਹਿਰ ਵਿੱਚ ਲੈਜਾਕੇ ਆਪਣੇ ਕੋਲ ਨਾ ਰੱਖ ਸਕਿਆ
ਤਾਂ ਦਾਊਦ ਪਵਿੱਤਰ ਸੰਦੂਕ ਨੂੰ ਇੱਕ ਪਾਸੇ ਓਬੇਦ-ਅਦੋਮ ਗਿੱਤੀ
ਦੇ ਘਰ ਵਿੱਚ ਲੈ ਗਿਆ। 11ਯਹੋਵਾਹ ਦਾ ਸੰਦੂਕ ਓਬੇਦ-ਅਦੋਮ
ਗਿੱਤੀ ਦੇ ਘਰ ਵਿੱਚ ਤਿੰਨ ਮਹੀਨੇ ਰਿਹਾ ਅਤੇ ਯਹੋਵਾਹ ਨੇ
ਓਬੇਦ-ਅਦੋਮ ਨੂੰ ਅਤੇ ਉਸਦੇ ਸਾਰੇ ਘਰਾਣੇ ਨੂੰ ਬਰਕਤ ਦਿੱਤੀ।
12ਉਪਰੰਤ, ਲੋਕਾਂ ਨੇ ਦਾਊਦ ਨੂੰ ਕਿਹਾ, “ਓਬੇਦ-ਅਦੋਮ ਦੇ
ਘਰ ਨੂੰ ਅਤੇ ਉਸ ਦੀਆਂ ਸਾਰੀਆਂ ਵਸਤਾਂ ਨੂੰ ਪਰਮੇਸ਼ੁਰ ਦੇ
ਪਵਿੱਤਰ ਸੰਦੂਕ ਦੇ ਕਾਰਣ ਯਹੋਵਾਹ ਨੇ ਬਰਕਤ ਦਿੱਤੀ ਹੈ।”
ਤਦ ਦਾਊਦ ਗਿਆ ਅਤੇ ਪਰਮੇਸ਼ੁਰ ਦੇ ਪਵਿੱਤਰ ਸੰਦੂਕ ਨੂੰ
ਓਬੇਦ-ਅਦੋਮ ਦੇ ਘਰੋਂ ਦਾਊਦ ਦੇ ਸ਼ਹਿਰ ਵਿੱਚ ਨਿਹਾਲ ਹੋਕੇ
ਚੜ੍ਹਾ ਲਿਆਇਆ। 13ਜਦੋਂ ਯਹੋਵਾਹ ਦੇ ਪਵਿੱਤਰ ਸੰਦੂਕ ਨੂੰ
ਚੁੱਕਣ ਵਾਲੇ ਛੇ ਕਦਮ ਹੀ ਤੁਰੇ ਤਾਂ ਉਸਨੇ ਬਲਦ ਅਤੇ ਇੱਕ
ਮੋਟੇ ਵੱਛੇ ਦੀ ਬਲੀ ਦਿੱਤੀ। 14ਯਹੋਵਾਹ ਦੇ ਅੱਗੇ ਫ਼ਿਰ ਦਾਊਦ
ਆਪਣੇ ਸਾਰੇ ਜ਼ੋਰ ਨਾਲ ਨੱਚ ਰਿਹਾ ਸੀ ਅਤੇ ਦਾਊਦ ਨੇ ਲਿਨਨ
ਦਾ ਏਫ਼ੋਦ ਪਾਇਆ ਹੋਇਆ ਸੀ।

15ਦਾਊਦ ਅਤੇ ਇਸਰਾਏਲ ਦਾ ਸਾਰਾ ਘਰਾਣਾ ਯਹੋਵਾਹ ਦੇ
ਪਵਿੱਤਰ ਸੰਦੂਕ ਨੂੰ ਜੈਕਾਰਾ ਬੁਲਾਉਂਦੇ ਅਤੇ ਤੂਰੀਆਂ ਵਜਾਉਂਦੇ
ਚੁੱਕ ਕੇ ਲੈ ਆਏ। ਜਦੋਂ ਉਹ ਯਹੋਵਾਹ ਦੇ ਪਵਿੱਤਰ ਸੰਦੂਕ ਨੂੰ
ਸ਼ਹਿਰ ਵਿੱਚ ਲੈ ਆਏ। 16ਉਸ ਵਕਤ ਸ਼ਾਊਲ ਦੀ ਧੀ ਮੀਕਲ
ਬਾਰੀ ਵਿੱਚੋਂ ਇਹ ਸਭ ਵੇਖ ਰਹੀ ਸੀ, ਜਦ ਉਸਨੇ ਵੇਖਿਆ ਕਿ
ਦਾਊਦ ਪਾਤਸ਼ਾਹ ਯਹੋਵਾਹ ਦੇ ਅੱਗੇ ਨੱਚਦਾ-ਟੱਪਦਾ ਆ ਰਿਹਾ
ਹੈ ਤਾਂ ਉਹ ਦਾਊਦ ਦੀ ਅਜਿਹੀ ਹਰਕਤ ਤੇ ਬੜੀ ਦੁਖੀ ਹੋਈ
ਉਸਨੂੰ ਜਾਪਿਆ ਕਿ ਉਹ ਆਪਣਾ ਮਜ਼ਾਕ ਆਪ ਬਣਾ ਰਿਹਾ ਹੈ।
17ਦਾਊਦ ਨੇ ਪਵਿੱਤਰ ਸੰਦੂਕ ਲਈ ਤੰਬੂ ਲਾਇਆ ਅਤੇ
ਇਸਰਾਏਲੀਆਂ ਨੇ ਯਹੋਵਾਹ ਦੇ ਪਵਿੱਤਰ ਸੰਦੂਕ ਨੂੰ ਉਸ ਤੰਬੂ ਦੇ
ਹੇਠਾਂ ਜਾ ਟਿਕਾਇਆ। ਉਪਰੰਤ ਦਾਊਦ ਨੇ ਹੋਮ ਦੀਆਂ ਭੇਟਾਂ
ਅਤੇ ਸੁੱਖ-ਸਾਂਦ ਦੀਆਂ ਭੇਟਾਂ ਯਹੋਵਾਹ ਦੇ ਅੱਗੇ ਚੜ੍ਹਾਈਆਂ।

18ਹੋਮ ਦੀਆਂ ਭੇਟਾਂ ਅਤੇ ਸੁੱਖ-ਸਾਂਦ ਦੀਆਂ ਭੇਟਾਂ ਯਹੋਵਾਹ ਦੇ
ਅੱਗੇ ਚੜ੍ਹਾਉਣ ਤੋਂ ਬਾਅਦ ਦਾਊਦ ਨੇ ਸਰਬ ਸ਼ਕਤੀਮਾਨ
ਯਹੋਵਾਹ ਦੇ ਨਾਉਂ ਤੇ ਲੋਕਾਂ ਨੂੰ ਅਸੀਸ ਦਿੱਤੀ। 19ਦਾਊਦ ਨੇ
ਲੋਕਾਂ ਨੂੰ ਪ੍ਰਸਾਦ ਵਜੋਂ ਭਾਵੇਂ ਉਹ ਮਰਦ ਸਨ ਭਾਵੇਂ ਔਰਤਾਂ
ਸਭਨਾਂ ਨੂੰ ਰੋਟੀ, ਸੌਗੀ ਵਾਲਾ ਕੇਕ ਅਤੇ ਖਜੂਰੀ ਰੋਟੀ ਦਿੱਤੀ।
ਉਪਰੰਤ ਸਭ ਇਸਰਾਏਲੀ ਘਰਾਂ ਨੂੰ ਪਰਤ ਗਏ।

## ਮੀਕਲ ਨੇ ਦਾਊਦ ਨੂੰ ਫ਼ਟਕਾਰਿਆ

20ਤੱਦ ਦਾਊਦ ਆਪਣੇ ਘਰਾਣੇ ਨੂੰ ਅਸੀਸ ਦੇਣ ਲਈ ਮੁੜਿਆ
ਤਾਂ ਪਰ ਸ਼ਾਊਲ ਦੀ ਧੀ ਮੀਕਲ ਦਾਊਦ ਨੂੰ ਮਿਲਣ ਲਈ ਨਿਕਲੀ

---

**ਪਰ ਯਹੋਵਾਹ ... ਮਾਰ ਸੁੱਟਿਆ** ਸਿਰਫ਼ ਲੇਵੀ ਹੀ ਪਰਮੇਸ਼ੁਰ ਦਾ ਪਵਿੱਤਰ ਸੰਦੂਕ ਜਾਂ ਪਵਿੱਤਰ ਤੰਬੂ ਵਿੱਚੋਂ ਕੁਝ ਹੋਰ ਫ਼ਰਨੀਚਰ ਚੁੱਕ ਸਕਦੇ ਸਨ। ਉੱਜਾਹ ਇੱਕ ਲੇਵੀ ਨਹੀਂ ਸੀ। ਗਿਣਤੀ 1:50.

ਅਤੇ ਬੋਲੀ, “ਇਸਰਾਏਲ ਦੇ ਪਾਤਸ਼ਾਹ ਨੇ ਅੱਜ ਆਪਣਾ ਸਨਮਾਨ
ਗਵਾ ਲਿਆ ਕਿਉਂ ਕਿ ਉਸਨੇ ਅੱਜ ਆਪਣੇ ਨੌਕਰਾਂ ਦੀਆਂ
ਕੁੜੀਆਂ ਦੀਆਂ ਅੱਖਾਂ ਦੇ ਸਾਮ੍ਹਣੇ ਆਪਣੇ-ਆਪ ਨੂੰ ਨੰਗਾ ਕੀਤਾ
ਜਿਵੇਂ ਕੋਈ ਬੇਸ਼ਰਮ ਆਪਣੇ-ਆਪ ਨੂੰ ਲੋਕਾਂ ਸਾਮ੍ਹਣੇ ਨੰਗਾ ਕਰਦਾ
ਹੈ।”

21ਤੱਦ ਦਾਊਦ ਨੇ ਮੀਕਲ ਨੂੰ ਕਿਹਾ, “ਯਹੋਵਾਹ ਨੇ ਮੈਨੂੰ ਤੇਰੇ
ਪਿਉ ਅਤੇ ਉਸਦੇ ਸਾਰੇ ਘਰਾਣੇ ਦੇ ਅੱਗੇ ਚੁਣਿਆ ਹੈ। ਯਹੋਵਾਹ
ਨੇ ਮੈਨੂੰ ਆਪਣੇ ਲੋਕਾਂ, ਇਸਰਾਏਲੀਆਂ ਦਾ ਆਗੂ ਬਣਾਇਆ ਹੈ
ਸੋ ਮੈਂ ਤਾਂ ਯਹੋਵਾਹ ਦੇ ਅੱਗੇ ਇੰਝ ਹੀ ਨੱਚਾਂਗਾ ਅਤੇ ਜਸ਼ਨ
ਮਨਾਵਾਂਗਾ। 22ਸਗੋਂ ਮੈਂ ਤਾਂ ਇਸ ਨਾਲੋਂ ਵੀ ਵਧੇਰੇ ਸ਼ਰਮਨਾਕ
ਹਰਕਤਾਂ ਕਰਾਂਗਾ। ਤੂੰ ਭਾਵੇਂ ਮੇਰੀ ਇੱਜ਼ਤ ਨਾ ਕਰ ਪਰ ਜਿਨ੍ਹਾਂ
ਕੁੜੀਆਂ ਬਾਰੇ ਤੂੰ ਗੱਲ ਕਰ ਰਹੀ ਹੈ ਉਨ੍ਹਾਂ ਨੂੰ ਮੇਰੇ ਉੱਪਰ ਮਾਨ
ਹੈ।”

23ਸ਼ਾਊਲ ਦੀ ਧੀ ਮੀਕਲ ਨੂੰ ਕਦੇ ਵੀ ਕੋਈ ਬੱਚਾ ਨਾ ਹੋਇਆ,
ਉਹ ਬੇਔਲਾਦ ਹੀ ਮਰ ਗਈ।

## ਦਾਊਦ ਨੇ ਮੰਦਰ ਉਸਾਰਨਾ ਚਾਹਿਆ

7 ਜਦੋਂ ਦਾਊਦ ਪਾਤਸ਼ਾਹ ਆਪਣੇ ਨਵੇਂ ਘਰ ਵਿੱਚ
ਬਿਰਾਜਮਾਨ ਹੋਇਆ ਤਾਂ ਯਹੋਵਾਹ ਨੇ ਉਸਦੇ ਦੁਸ਼ਮਣਾਂ
ਵੱਲੋਂ ਹਰ ਪਾਸਿਓਂ ਅਮਨ-ਸ਼ਾਂਤੀ ਨੂੰ ਬਹਾਲ ਕੀਤਾ। 2ਪਾਤਸ਼ਾਹ
ਦਾਊਦ ਨੇ ਨਾਥਾਨ ਨਬੀ ਨੂੰ ਆਖਿਆ, “ਵੇਖ, ਮੈਂ ਜੋ ਦਿਆਰ
ਦੀ ਲੱਕੜ ਤੋਂ ਤਿਆਰ ਹੋਏ ਵਧੀਆ ਮਹਿਲ ਵਿੱਚ ਰਹਿੰਦਾ ਹਾਂ
ਪਰ ਪਰਮੇਸ਼ੁਰ ਦਾ ਪਵਿੱਤਰ ਸੰਦੂਕ ਤੰਬੂ ਵਿੱਚ ਹੀ ਅਜੇ ਪਿਆ
ਹੈ। ਸਾਨੂੰ ਉਸ ਪਵਿੱਤਰ ਸੰਦੂਕ ਲਈ ਵਧੀਆ ਇਮਾਰਤ ਤਿਆਰ
ਕਰਵਾਉਣੀ ਚਾਹੀਦੀ ਹੈ।”

3ਨਾਥਾਨ ਨੇ ਦਾਊਦ ਪਾਤਸ਼ਾਹ ਨੂੰ ਕਿਹਾ, “ਜੋ ਕੁਝ ਤੇਰੇ ਮਨ
ਵਿੱਚ ਹੈ ਤੂੰ ਕਰ ਸਕਦਾ ਹੈ ਕਿਉਂ ਕਿ ਯਹੋਵਾਹ ਤੇਰੇ ਨਾਲ ਹੈ।”

4ਪਰ ਉਸੇ ਰਾਤ ਯਹੋਵਾਹ ਦੇ ਬਚਨ ਨਾਥਾਨ ਨੂੰ ਹੋਏ ਅਤੇ
ਯਹੋਵਾਹ ਨੇ ਆਖਿਆ, “5ਜਾ, ਅਤੇ ਜਾਕੇ ਮੇਰੇ ਦਾਸ ਦਾਊਦ ਨੂੰ
ਆਖ, ‘ਯਹੋਵਾਹ ਇੰਝ ਆਖਦਾ ਹੈ’, ਕੀ ਭਲਾ ਤੂੰ ਮੇਰੇ ਰਹਿਣ
ਲਈ ਇੱਕ ਭਵਨ ਬਣਾਵੇਂਗਾ? 6ਜਦੋਂ ਦਾ ਮੈਂ ਇਸਰਾਏਲ ਨੂੰ
ਮਿਸਰ ਵਿੱਚੋਂ ਕੱਢ ਲਿਆਇਆ ਹਾਂ ਤੱਦ ਦਾ ਮੈਂ ਕਿਸੇ ਭਵਨ
ਵਿੱਚ ਨਹੀਂ ਰਿਹਾ ਸਗੋਂ ਤੰਬੂ ਵਿੱਚ ਰਿਹਾ ਹਾਂ ਜਾਂ ਸਫ਼ਰ ਕਰਦਾ
ਰਿਹਾ ਹਾਂ। ਮੈਂ ਤੰਬੂ ਨੂੰ ਹੀ ਆਪਣਾ ਡੇਰਾ ਅਤੇ ਘਰ ਠਹਿਰਾਈਆ
ਹੈ। 7ਮੈਂ ਇਸਰਾਏਲ ਦੇ ਕਿਸੇ ਵੀ ਪਰਿਵਾਰ-ਸਮੂਹ ਦੇ ਮਨੁੱਖ ਨੂੰ
ਦਿਆਰ ਦੀ ਲੱਕੜ ਦਾ ਵਧੀਆ ਮਹਿਲ ਆਪਣੇ ਲਈ ਬਨਾਉਣ
ਨੂੰ ਨਹੀਂ ਆਖਿਆ।’

8“ਤੂੰ ਇਹ ਮੇਰੇ ਦਾਸ ਦਾਊਦ ਨੂੰ ਜਾਕੇ ਆਖ ਦੇਵੀਂ ਕਿ
ਸਰਬਸ਼ਕਤੀਮਾਨ ਯਹੋਵਾਹ ਇੰਝ ਆਖਦਾ ਹੈ ਕਿ ਮੈਂ ਤੈਨੂੰ ਚਰਾਦਾਂ
ਵਿੱਚੋਂ, ਜਿੱਥੇ ਤੂੰ ਭੇਡਾਂ ਚਰਾਉਂਦਾ ਹੁੰਦਾ ਸੀ ਕੱਢਕੇ ਆਪਣੇ ਲੋਕਾਂ,
ਇਸਰਾਏਲੀਆਂ ਦਾ ਪਰਧਾਨ ਬਣਾ ਦਿੱਤਾ। 9ਅਤੇ ਜਿੱਥੇ ਕਿਤੇ ਨੂੰ
ਗਿਆ, ਮੈਂ ਤੇਰੇ ਨਾਲ ਰਿਹਾ, ਅਤੇ ਤੇਰੇ ਸਾਰੇ ਵੈਰੀਆਂ ਨੂੰ ਤੇਰੇ
ਅੱਗੇ ਹਾਰ ਦਿੱਤੀ, ਮੈਂ ਤੈਨੂੰ ਇਸ ਜਗਤ ਦਾ ਸਭ ਤੋਂ ਪ੍ਰਸਿੱਧ
ਮਨੁੱਖ ਬਣਾਇਆ ਅਤੇ ਧਰਤੀ ਦਾ ਸਭ ਤੋਂ ਨਾਮਵਰ ਮਨੁੱਖ
ਤੈਨੂੰ ਬਣਾਵਾਂਗਾ। 10-11ਅਤੇ ਮੈਂ ਆਪਣੇ ਲੋਕਾਂ, ਇਸਰਾਏਲੀਆਂ
ਵਾਸਤੇ ਇੱਕ ਥਾਂ ਠਹਿਰਾ ਦੇਵਾਂਗਾ ਅਤੇ ਉੱਥੇ ਉਨ੍ਹਾਂ ਨੂੰ ਲਗਾਵਾਂਗਾ
ਜਿੱਥੇ ਉਹ ਆਪਣੇ ਠੀਕ ਥਾਂ ਉੱਤੇ ਵਸਣ। ਪਹਿਲਾਂ ਮੈਂ ਆਪਣੇ
ਲੋਕਾਂ ਇਸਰਾਏਲੀਆਂ ਨੂੰ ਚਲਾਉਣ ਲਈ ਨਿਆਂਕਾਰ ਭੇਜੇ ਪਰ
ਦੁਸ਼ਟ ਲੋਕਾਂ ਨੇ ਉਨ੍ਹਾਂ ਨੂੰ ਬੜੇ ਦੁੱਖ ਦਿੱਤੇ। ਹੁਣ ਮੈਂ ਫ਼ਿਰ ਤੋਂ ਇੰਝ
ਨਾ ਹੋਣ ਦੇਵਾਂਗਾ। ਹੁਣ ਮੈਂ ਤੈਨੂੰ ਤੇਰੇ ਸਾਰੇ ਦੁਸ਼ਮਣਾਂ ਵੱਲੋਂ
ਸੁੱਖ-ਸ਼ਾਂਤੀ ਦਿੱਤੀ ਹੈ। ਮੈਂ ਬਚਨ ਦਿੰਦਾ ਹਾਂ ਕਿ ਮੈਂ ਤੇਰੇ ਘਰਾਣੇ
ਨੂੰ ਪਾਤਸ਼ਾਹੀ ਘਰਾਣਾ ਤੇਰੇ ਲਈ ਘਰ ਬਣਾਵਾਂਗਾ।’

12“ਜਦੋਂ ਤੂੰ ਮਰੇਂਗਾ ਅਤੇ ਆਪਣੇ ਪੁਰਖਿਆਂ ਦੇ ਨਾਲ
ਦਫ਼ਨਾਇਆ ਜਾਵੇਂਗਾ ਤੱਦ ਮੈਂ ਤੇਰੇ ਪੁੱਤਰਾਂ ਵਿੱਚੋਂ ਕਿਸੇ ਇੱਕ ਨੂੰ
ਰਾਜਾ ਬਣਾਵਾਂਗਾ ਅਤੇ ਮੈਂ ਉਸਦਾ ਰਾਜ ਸਥਾਪਿਤ ਕਰਾਂਗਾ।
13ਉਹ ਮੇਰੇ ਨਾਂ ਦਾ ਇੱਕ ਘਰ (ਮੰਦਰ) ਬਣਾਵੇਗਾ ਅਤੇ ਮੈਂ
ਉਸਦੇ ਰਾਜ ਨੂੰ ਪੱਕਾ ਕਰਾਂਗਾ। 14ਮੈਂ ਉਸਦਾ ਪਿਤਾ ਹੋਵਾਂਗਾ
ਅਤੇ ਉਹ ਮੇਰਾ ਪੁੱਤਰ ਹੋਵੇਗਾ। ਸੋ ਜੇ ਕਦੇ ਉਹ ਪਾਪ ਕਰੇਗਾ ਤਾਂ
ਮੈਂ ਦੂਜੇ ਲੋਕਾਂ ਕੋਲੋਂ ਉਸਨੂੰ ਸਜ਼ਾ ਦਵਾਵਾਂਗਾ। ਉਹ ਮੇਰੇ ਬੈਂਤ
ਹੋਣਗੇ। 15ਪਰ ਮੈਂ ਉਸਨੂੰ ਕਦੇ ਵੀ ਪਿਆਰ ਕਰਨੋ ਨਹੀਂ ਹਟਾਂਗਾ।
ਮੈਂ ਹਮੇਸ਼ਾ ਉਸ ਉੱਪਰ ਦਯਾਲੂ ਅਤੇ ਵਫ਼ਾਦਾਰ ਰਹਾਂਗਾ। ਮੈਂ
ਉਸ ਵੱਲੋਂ ਆਪਣਾ ਪਿਆਰ ਨਹੀਂ ਲਵਾਂਗਾ ਜਿਵੇਂ ਕਿ ਮੈਂ ਸ਼ਾਊਲ
ਤੋਂ ਕੀਤਾ। ਮੈਂ ਸ਼ਾਊਲ ਨੂੰ (ਤਖਤ ਤੋਂ) ਹਟਾ ਦਿੱਤਾ ਜਦੋਂ ਮੈਂ ਤੈਨੂੰ
ਚੁਣਿਆ ਸੀ। ਪਰ ਇੰਝ ਮੈਂ ਤੇਰੇ ਪੁੱਤਰ ਨਾਲ ਨਹੀਂ ਕਰਾਂਗਾ।
16ਤੇਰਾ ਪਰਿਵਾਰ ਹਮੇਸ਼ਾ ਸ਼ਾਹੀ ਖਾਨਦਾਨ ਵਾਂਗ ਸਥਾਪਿਤ
ਰਹੇਗਾ। ਤੇਰੇ ਪਰਿਵਾਰ ਦਾ ਰਾਜ ਕਦੇ ਵੀ ਖਤਮ ਹੋਣ ਤੇ ਨਹੀਂ
ਆਵੇਗਾ। ਤੇਰਾ ਸਿੰਘਾਸਣ ਸਦੀਵ ਉੱਥੇ ਹੀ ਰਹੇਗਾ।”

17ਸੋ ਨਾਥਾਨ ਨੇ ਇਹ ਸਾਰੀਆਂ ਗੱਲਾਂ ਅਤੇ ਇੱਕ ਦਰਸ਼ਨ
ਬਾਰੇ, ਜੋ ਉਸਨੂੰ ਪਰਮੇਸ਼ੁਰ ਵੱਲੋਂ ਫ਼ਰਮਾਨ ਹੋਇਆ ਸੀ, ਸਭ
ਦਾਊਦ ਨੂੰ ਜਾ ਆਖਿਆ।

## ਦਾਊਦ ਦਾ ਪਰਮੇਸ਼ੁਰ ਅੱਗੇ ਪ੍ਰਾਰਥਨਾ ਕਰਨਾ

18ਤੱਦ ਦਾਊਦ ਪਾਤਸ਼ਾਹ ਅੰਦਰ ਗਿਆ ਅਤੇ ਯਹੋਵਾਹ ਦੇ
ਸਾਮ੍ਹਣੇ ਜਾਕੇ ਬੈਠ ਗਿਆ। ਦਾਊਦ ਨੇ ਕਿਹਾ, “ਹੇ ਯਹੋਵਾਹ ਮੇਰੇ
ਪ੍ਰਭੂ, ਤੂੰ ਮੇਰੇ ਤੇ ਇੰਨਾ ਮਿਹਰਬਾਨ ਕਿਉਂ ਹੈਂ? ਅਤੇ ਮੇਰਾ ਪਰਿਵਾਰ
ਤੇਰੇ ਲਈ ਇੰਨਾ ਅਹਮ ਕਿਉਂ ਹੈ? ਤੂੰ ਮੇਰੇ ਤੇ ਇੰਨੀ ਕਿਰਪਾ
ਕਿਉਂ ਕਰਦਾ ਹੈਂ? 19ਮੈਂ ਤਾਂ ਕੁਝ ਵੀ ਨਹੀਂ ਹਾਂ ਸਿਵਾਏ ਤੇਰੇ
ਇੱਕ ਦਾਸ ਤੋਂ। ਪਰ ਤੂੰ ਮੇਰੇ ਤੇ ਇੰਨਾ ਦਯਾਲੂ ਹੈਂ। ਪਰ ਤੂੰ ਤਾਂ
ਆਪਣੇ ਦਾਸ ਦੇ ਘਰ ਦੇ ਲਈ ਬਹੁਤ ਦੂਰ ਦੀ ਖਬਰ ਅਗੇਤਰੀ
ਹੀ ਦੱਸ ਦਿੱਤੀ ਹੈ। ਯਹੋਵਾਹ ਮੇਰੇ ਪ੍ਰਭੂ, ਕੀ ਇਹ ਮਨੁੱਖ ਦਾ
ਅਧਿਕਾਰ ਹੈ! ਤੂੰ ਮਨੁੱਖਾਂ ਨਾਲ ਇਵੇਂ ਤਾਂ ਗੱਲਾਂ ਨਹੀਂ ਕਰਦਾ
ਜਿਵੇਂ ਤੂੰ ਮੇਰੇ ਨਾਲ ਕੀਤੀਆਂ ਹਨ। 20ਅਤੇ ਮੇਰੀ ਕੀ ਮਜਾਲ ਹੈ
ਜੋ ਤੈਨੂੰ ਕੁਝ ਆਖਾਂ? ਹੇ ਯਹੋਵਾਹ ਮੇਰੇ ਪ੍ਰਭੂ ਤੂੰ ਤਾਂ ਆਪਣੇ ਸੇਵਕ
ਨੂੰ ਜਾਣਦਾ ਹੈਂ ਕਿ ਮੈਂ ਤਾਂ ਖਾਲੀ ਤੇਰਾ ਸੇਵਕ ਹੀ ਹਾਂ। 21ਆਪਣੇ
ਬਚਨ ਦੇ ਲਈ ਅਤੇ ਆਪਣੇ ਮਨ ਮੁਤਾਬਕ ਇਹ ਸਾਰੇ ਵੱਡੇ ਕੰਮ
ਆਪਣੇ ਸੇਵਕ ਨੂੰ ਜਨਾਉਣ ਲਈ ਤੁਸੀਂ ਕੀਤੇ। 22ਹੇ ਯਹੋਵਾਹ,
ਮੇਰੇ ਪ੍ਰਭੂ, ਇਸੇ ਕਾਰਣ ਤੂੰ ਇੰਨਾ ਮਹਾਨ ਹੈਂ। ਤੇਰੇ ਜਿਹਾ ਹੋਰ
ਕੋਈ ਨਹੀਂ ਅਤੇ ਤੇਰੇ ਤੋਂ ਸਿਵਾ ਹੋਰ ਕੋਈ ਦੇਵਤੇ ਨਹੀਂ।ਅਸੀਂ

ਇਹ ਇਸ ਲਈ ਜਬਦੇ ਹਾਂ ਕਿਉਂ ਕਿ ਅਸੀਂ ਸਭ ਕੁਝ ਕੰਨੀ
ਸੁਣੀਆਂ, ਜੋ ਤੂੰ ਕਿਹਾ ਹੈ।

23“ਇਸਰਾਏਲ ਵਰਗੇ ਲੋਕੀਂ ਸਾਰੀ ਕਾਇਨਾਤ ਵਿੱਚ ਨਹੀਂ
ਹਨ। ਇਹ ਉਹ ਖਾਸ ਲੋਕ ਹਨ ਜਿਨ੍ਹਾਂ ਨੂੰ ਪਰਮੇਸ਼ੁਰ ਖੁਦ ਮਿਸਰ
ਤੋਂ ਆਜ਼ਾਦ ਕਰਾਉਣ ਲਈ ਗਿਆ ਸੀ ਇਸਰਾਏਲ ਨੂੰ ਬਚਾਉਣ
ਵਿੱਚ, ਯਹੋਵਾਹ ਨੇ ਮਹਾਨ ਅਤੇ ਭਿਆਨਕ ਗੱਲਾਂ ਕਰਕੇ ਆਪਣੇ
ਆਪ ਨੂੰ ਇੱਕ ਨਾਂ ਦਿੱਤਾ। ਹੇ ਯਹੋਵਾਹ, ਤੂੰ ਆਪਣੀ ਧਰਤੀ ਅਤੇ
ਆਪਣੇ ਲੋਕਾਂ ਖਾਤਰ ਜਿਨ੍ਹਾਂ ਨੂੰ ਤੂੰ ਮਿਸਰ ਤੋਂ ਆਜ਼ਾਦ ਕਰਵਾਇਆ
ਸੀ ਅਤੇ ਉਨ੍ਹਾਂ ਦੇ ਦੇਵਤਿਆਂ ਸਾਮ੍ਹਣੇ ਭੈ-ਦਾਇਕ ਗੱਲਾਂ ਕੀਤੀਆਂ।
24ਤੂੰ ਇਸਰਾਏਲ ਦੇ ਲੋਕਾਂ ਨੂੰ ਹਮੇਸ਼ਾ ਵਾਸਤੇ ਆਪਣਾ ਬਣਾ
ਲਿਆ ਅਤੇ ਤੂੰ ਉਨ੍ਹਾਂ ਦਾ ਪਰਮੇਸ਼ੁਰ ਬਣ ਗਿਆ।

25“ਹੁਣ, ਹੇ ਯਹੋਵਾਹ ਪਰਮੇਸ਼ੁਰ, ਉਸ ਗੱਲ ਨੂੰ ਜੋ ਤੂੰ ਆਪਣੇ
ਦਾਸ ਲਈ ਅਤੇ ਉਸਦੇ ਪਰਿਵਾਰ ਲਈ ਬੋਲਿਆ ਹੈ ਸਦੈਵ ਲਈ
ਅਟੱਲ ਕਰ ਅਤੇ ਜਿਵੇਂ ਤੂੰ ਬੋਲਿਆ ਹੈ ਤੀਵੇਂ ਹੀ ਕਰ। 26ਅਤੇ
ਇਹ ਆਖ ਕਿ ਤੇਰੇ ਨਾਮ ਦੀ ਹਮੇਸ਼ਾ ਵਡਿਆਈ ਹੋਵੇ ਕਿ ਸਰਬ
ਸ਼ਕਤੀਮਾਨ ਯਹੋਵਾਹ ਪਰਮੇਸ਼ੁਰ ਇਸਰਾਏਲ ਉੱਪਰ ਹਕੂਮਤ
ਕਰਦਾ ਹੈ ਅਤੇ ਤੇਰੇ ਦਾਸ ਦਾਊਦ ਦਾ ਘਰਾਣਾ ਤੇਰੇ ਸਾਮ੍ਹਣੇ
ਅਟੱਲ ਰਹੇ।

27“ਯਹੋਵਾਹ ਸਰਬਸ਼ਕਤੀਮਾਨ, ਇਸਰਾਏਲ ਦੇ ਪਰਮੇਸ਼ੁਰ,
ਤੂੰ ਮੈਨੂੰ ਅਨੇਕਾਂ ਗੱਲਾਂ ਪ੍ਰਗਟ ਕੀਤੀਆਂ ਅਤੇ ਆਖਿਆ, ‘ਮੈਂ ਤੇਰੇ
ਪਰਿਵਾਰ ਨੂੰ ਮਹਾਨ ਬਣਾਵਾਂਗਾ।’ ਇਸੇ ਕਾਰਣ, ਤੇਰੇ ਸੇਵਕ
ਵਿੱਚ ਤੇਰੇ ਅੱਗੇ ਇਹ ਪ੍ਰਾਰਥਾਨਾ ਕਰਨ ਦਾ ਹੌਂਸਲਾ ਹੋਇਆ।
28ਹੇ ਯਹੋਵਾਹ ਮੇਰੇ ਪ੍ਰਭੂ, ਤੂੰ ਹੀ ਪਰਮੇਸ਼ੁਰ ਹੈ! ਅਤੇ ਜੋ ਤੂੰ ਆਖੇ
ਮੈਂ ਉਸ ਤੇ ਭਰੋਸਾ ਰੱਖਦਾ ਹਾਂ ਅਤੇ ਤੂੰ ਆਖਿਆ ਕਿ ਇਹ ਬਰਕਤ
ਤੇਰੇ ਦਾਸ ਤੇ ਹੋਵੇਗੀ। 29ਹੁਣ, ਕਿਰਪਾ ਕਰਕੇ, ਮੇਰੇ ਪਰਿਵਾਰ
ਨੂੰ ਵਰਦਾਨ ਦੇ। ਹੁਣ ਤੂੰ ਆਪਣੇ ਦਾਸ ਦੇ ਘਰ ਨੂੰ ਬਰਕਤ
ਦੇਣੀ ਮੰਨ ਲੈ ਤਾਂ ਜੋ ਉਹ ਹਮੇਸ਼ਾ ਤੇਰੇ ਅੱਗੇ ਸਦੀਵ ਅਟੱਲ ਰਹੇ,
ਕਿਉਂ ਕਿ ਤੂੰ ਹੀ ਹੇ ਯਹੋਵਾਹ ਮੇਰੇ ਪ੍ਰਭੂ ਇਹ ਆਖਿਆ ਹੈ। ਅਤੇ
ਤੇਰੀ ਹੀ ਕਿਰਪਾ ਅਸੀਸ ਨਾਲ ਤੇਰੇ ਸੇਵਕ ਦਾ ਘਰਾਣਾ ਹਮੇਸ਼ਾ
ਲਈ ਮੁਬਾਰਕ ਹੋਵੇ।”

## ਦਾਊਦ ਦਾ ਬਹੁਤ ਸਾਰੀਆਂ ਲੜਾਈਆਂ ਜਿੱਤਣਾ

8 ਬਾਅਦ ਵਿੱਚ, ਪਿੱਛੋਂ ਦਾਊਦ ਨੇ ਫ਼ਲਿਸਤੀਆਂ ਨੂੰ ਹਰਾਇਆ
ਉਸਨੇ ਮੇਥੇਗ-ਹਾ ’ਅੰਮਾਹ ਤੇ ਕਬਜ਼ਾ ਕਰ ਲਿਆ।

2ਦਾਊਦ ਨੇ ਮੋਆਬ ਦੇ ਲੋਕਾਂ ਨੂੰ ਵੀ ਹਰਾਇਆ। ਉਸਨੇ
ਉਨ੍ਹਾਂ ਨੂੰ ਧਰਤੀ ਉੱਤੇ ਜਬਰਦਸਤੀ ਲੰਮੇ ਪਾ ਦਿੱਤਾ ਅਤੇ, ਫ਼ਿਰ
ਉਨ੍ਹਾਂ ਨੂੰ ਅੱਲਗ ਅੱਲਗ ਪੰਗਤਾਂ ਵਿੱਚ ਵੱਖਰੇ ਕਰਨ ਲਈ ਰੱਸੇ
ਦੀ ਵਰਤੋਂ ਕੀਤੀ। ਲੋਕਾਂ ਦੀਆਂ ਦੋ ਪੰਗਤਾਂ ਮਾਰੀਆਂ ਗਈਆਂ
ਸਨ ਪਰ ਉਸਨੇ ਲੋਕਾਂ ਦੀ ਤੀਜੀ ਪੰਗਤ ਨੂੰ ਜਿਉਂਦਿਆਂ ਰਹਿਣ
ਦਿੱਤਾ। ਇੰਝ ਮੋਆਬ ਦੇ ਲੋਕ ਦਾਊਦ ਦੇ ਦਾਸ ਬਣ ਗਏ ਅਤੇ
ਉਸ ਲਈ ਨਜ਼ਰਾਨਾ ਲਿਆਏ।

3ਹਦਦਅਜ਼ਰ ਜੋ ਕਿ ਸੋਬਾਹ ਦੇ ਰਾਜਾ ਰਹੋਬ ਦਾ ਪੁੱਤਰ ਸੀ।
ਜਦੋਂ ਹਦਦਅਜ਼ਰ ਉਹ ਦਰਿਆ ਫ਼ਰਾਤ ਦੇ ਪਾਸੇ ਦੇ ਖੇਤਰ ਤੇ
ਕਬਜ਼ਾ ਕਰਕੇ ਆਪਣੇ ਦੇਸ਼ ਨੂੰ ਛੁਡਾਉਣ ਨਿਕਲਿਆ ਤਾਂ ਉਸਨੇ
ਹਦਦਅਜ਼ਰ ਨੂੰ ਵੀ ਹਰਾਇਆ। 4ਅਤੇ ਦਾਊਦ ਨੇ ਉਸ ਦੇ
1,700 ਘੁੜ ਸਵਾਰ ਸਿਪਾਹੀ ਅਤੇ 20,000 ਪੈਦਲ ਸਿਪਾਹੀਆਂ
ਨੂੰ ਵੀ ਆਪਣੇ ਕਬਜ਼ੇ ’ਚ ਕਰ ਲਇਆਂ। ਦਾਊਦ ਨੇ ਰੱਥਾਂ ਦੇ
ਸਭਨਾਂ ਘੋੜਿਆਂ ਦੀਆਂ ਸੜ੍ਹਾ ਵੱਢ ਸੁੱਟੀਆਂ ਪਰ ਉਨ੍ਹਾਂ ਵਿੱਚੋਂ
100 ਰੱਥਾਂ ਲਈ ਘੋੜੇ ਰੱਖ ਲਏ।

5ਅਰਾਮੀ ਲੋਕ ਦੰਮਿਸਕ ਤੋਂ ਸੋਬਾਹ ਦੇ ਰਾਜਾ ਹਦਦਅਜ਼ਰ
ਦੀ ਮਦਦ ਕਰਨ ਲਈ ਆਏ ਪਰ ਦਾਊਦ ਨੇ 22,000 ਆਦਮੀਆਂ
ਦੀ ਇਸ ਸੈਨਾ ਨੂੰ ਹਰਾ ਦਿੱਤਾ। 6ਤਾਂ ਦਾਊਦ ਨੇ ਅਰਾਮ ਦੇ
ਦੰਮਿਸਕ ਵਿਚਕਾਰ ਚੌਕੀਆਂ ਬਿਠਾ ਦਿੱਤੀਆਂ ਅਰਾਮੀ ਦਾਊਦ
ਦੇ ਦਾਸ ਬਣ ਗਏ ਅਤੇ ਉਸ ਲਈ ਨਜ਼ਰਾਨਾ ਲਿਆਏ। ਜਿੱਥੇ
ਕਿਤੇ ਵੀ ਦਾਊਦ ਜਾਂਦਾ ਸੀ ਯਹੋਵਾਹ ਉਸਨੂੰ ਫ਼ਤਹਿ ਬਖਸ਼ਦਾ
ਸੀ।

7ਦਾਊਦ ਨੇ ਹਦਦਅਜ਼ਰ ਦੇ ਸਿਪਾਹੀਆਂ ਦੀਆਂ ਸੋਨੇ ਦੀਆਂ
ਢਾਲਾਂ ਵੀ ਖੋਹ ਲਈਆਂ ਅਤੇ ਉਨ੍ਹਾਂ ਢਾਲਾਂ ਨੂੰ ਯਰੂਸ਼ਲਮ ਵਿੱਚ
ਲੈ ਆਇਆ। 8ਦਾਊਦ ਨੇ ਹੋਰ ਵੀ ਬਹੁਤ ਸਾਰੀਆਂ ਵਸਤਾਂ
ਬਟਹ ਅਤੇ ਬੇਰੋਤਈ ਸ਼ਹਿਰਾਂ ਵਿੱਚੋਂ ਲੈ ਆਇਆ ਜੋ ਕਿ ਪਿੱਤਲ
ਦੀਆਂ ਬਣੀਆਂ ਹੋਈਆਂ ਸਨ।

9ਜਦੋਂ ਹਮਾਥ ਦੇ ਰਾਜਾ ਤੋਈ ਨੇ ਸੁਣਿਆ ਕਿ ਦਾਊਦ ਨੇ
ਹਦਦਅਜ਼ਰ ਦੀ ਸਾਰੀ ਫ਼ੌਜ ਨੂੰ ਹਰਾ ਦਿੱਤਾ ਹੈ। 10ਤਾਂ ਤੋਈ ਨੇ
ਆਪਣੇ ਪੁੱਤਰ ਯੋਰਾਮ ਨੂੰ ਪਾਤਸ਼ਾਹ ਦਾਊਦ ਕੋਲ ਭੇਜਿਆ, ਤਾਂ
ਜੋ ਉਹ ਦਾਊਦ ਦੀ ਸੁੱਖ-ਸਾਂਦ ਪੁੱਛੇ ਅਤੇ ਉਸਨੂੰ ਵਧਾਈ ਦੇਵੇ,
ਕਿਉਂ ਕਿ ਉਸਨੇ ਹਦਦਅਜ਼ਰ ਨਾਲ ਲੜਾਈ ਕਰਕੇ ਉਸ ਨੂੰ
ਮਾਰ ਲਿਆ ਅਤੇ ਇਸ ਕਾਰਣ ਵੀ (ਕਿਉਂ ਕਿ ਹਦਦਅਜ਼ਰ
ਤੋਈ ਨਾਲ ਲੜਾਈ ਕਰਦਾ ਰਹਿੰਦਾ ਸੀ।) ਯੋਰਾਮ ਦਾਊਦ ਲਈ
ਚਾਂਦੀ, ਸੋਨੇ ਅਤੇ ਪਿੱਤਲ ਦੀਆਂ ਬਣੀਆਂ ਵਸਤਾਂ ਆਪਣੇ ਨਾਲ
ਲੈਕੇ ਆਇਆ। 11ਦਾਊਦ ਨੇ ਇਨ੍ਹਾਂ ਸਾਰੀਆਂ ਵਸਤਾਂ ਨੂੰ ਅਤੇ
ਦਾਊਦ ਨੇ ਹੋਰ ਸਭਨਾਂ ਜਿੱਤੀਆਂ ਹੋਈਆਂ ਕੌਮਾਂ ਦੀ ਚਾਂਦੀ, ਸੋਨੇ
ਅਤੇ ਪਿੱਤਲ ਦੀਆਂ ਵਸਤਾਂ ਨੂੰ ਵੀ ਯਹੋਵਾਹ ਲਈ ਪਵਿੱਤਰ
ਠਹਿਰਾਇਆ ਅਤੇ ਅਰਪਣ ਕੀਤਾ। 12ਦਾਊਦ ਨੇ ਅਰਾਮੀਆਂ,
ਮੋਆਬੀਆਂ, ਅੰਮੋਨੀਆਂ, ਫ਼ਲਿਸਤੀਆਂ, ਅਮਾਲੇਕੀਆਂ ਅਤੇ ਸੋਬਾਹ
ਦੇ ਰਾਜਾ ਰਹੋਬ ਦੇ ਪੁੱਤਰ ਹਦਦਅਜ਼ਰ ਨੂੰ ਹਾਰ ਦਿੱਤੀ ਸੀ।
13ਦਾਊਦ 18,000 ਅਰਾਮੀਆਂ ਨੂੰ ਲੂਣ ਦੀ ਵਾਦੀ ਵਿੱਚ
ਹਰਾਊਣ ਤੋਂ ਬਾਅਦ, ਜਦ ਵਾਪਸ ਘਰ ਨੂੰ ਮੁੜਿਆ ਤਾਂ ਉਹ
ਬਹੁਤ ਪਾਸਿੱਧ ਹੋ ਗਿਆ। 14ਦਾਊਦ ਨੇ ਅਦੋਮ ਦੀ ਸਾਰੀ ਜਗ੍ਹਾ
ਵਿੱਚ ਸਿਪਾਹੀਆਂ ਦੀਆਂ ਚੌਂਕੀਆਂ ਬਿਠਾਈਆਂ। ਅਤੇ ਅਦੋਮ ਦੇ
ਸਾਰੇ ਲੋਕ ਦਾਊਦ ਦੇ ਦਾਸ ਹੋ ਗਏ। ਦਾਊਦ ਜਿੱਥੇ ਕਿਤੇ ਵੀ
ਜਾਂਦਾ ਰਿਹਾ, ਯਹੋਵਾਹ ਹਰ ਜਗ੍ਹਾ ਉਸ ਦੀ ਜਿੱਤ ਕਰਵਾਉਂਦਾ
ਰਿਹਾ।

## ਦਾਊਦ ਦਾ ਰਾਜ

15ਦਾਊਦ ਨੇ ਸਾਰੇ ਇਸਰਾਏਲ ਉੱਪਰ ਰਾਜ ਕੀਤਾ ਅਤੇ
ਉਸ ਦੇ ਫ਼ੈਸਲੇ ਹਰ ਇੱਕ ਲਈ ਸਹੀ ਅਤੇ ਨਿਆਂ ਪੂਰਵਕ ਸਨ।
16ਸਰੂਯਾਹ ਦਾ ਪੁੱਤਰ ਯੋਆਬ ਉਸਦੀ ਸੈਨਾ ਦਾ ਕਪਤਾਨ
ਬਣਿਆ। ਅਤੇ ਅਹੀਲੂਦ ਦਾ ਪੁੱਤਰ ਯਹੋਸਾਫ਼ਾਟ ਇਤਿਹਾਸਕਾਰ

ਸੀ। 17ਅਹੀਟੂਬ ਦਾ ਪੁੱਤਰ ਸਾਦੋਕ ਅਤੇ ਅਬਯਾਥਾਰ ਦਾ ਪੁੱਤਰ
ਅਹੀਮਲਕ ਜਾਜਕ ਬਣੇ। ਸਰਾਯਾਹ, ਸਕੱਤਰ ਸੀ ਅਤੇ।
18ਯਹੋਯਾਦਾ ਦਾ ਪੁੱਤਰ ਬਨਾਯਾਹ, ਕਰੇਤੀਆਂ ਅਤੇ ਫ਼ਲੇਤੀਆਂ
ਦਾ ਅਧਿਕਾਰੀ ਸੀ ਅਤੇ ਦਾਊਦ ਦੇ ਪੁੱਤਰ ਜਾਜਕ* ਸਨ।

## ਸ਼ਾਊਲ ਦੇ ਪਰਿਵਾਰ ਉੱਪਰ ਦਾਊਦ ਦੀ ਦਯਾ

9 ਫਿਰ ਦਾਊਦ ਨੇ ਪੁੱਛਿਆ, "ਕੀ ਸ਼ਾਊਲ ਦੇ ਘਰਾਣੇ ਵਿੱਚੋਂ
ਅਜੇ ਕੋਈ ਬਚਿਆ ਹੈ? ਜੇ ਕੋਈ ਬਚਿਆ ਰਹਿ ਗਿਆ ਹੈ
ਤਾਂ ਮੈਂ ਯੋਨਾਥਾਨ ਦੇ ਕਾਰਣ ਉਸ ਉੱਪਰ ਆਪਣੀ ਦਯਾ
ਦਰਸ਼ਾਵਾਂਗਾ।"

2ਸ਼ਾਊਲ ਦੇ ਪਰਿਵਾਰ ਵਿੱਚ ਇੱਕ ਸੀਬਾ ਨਾਉਂ ਦਾ ਸੇਵਕ
ਸੀ ਤਾਂ ਦਾਊਦ ਦੇ ਸੇਵਕਾਂ ਨੇ ਸੀਬਾ ਨੂੰ ਦਾਊਦ ਕੋਲ ਸੱਦਿਆ
ਤਾਂ ਦਾਊਦ ਪਾਤਸ਼ਾਹ ਨੇ ਸੀਬਾ ਨੂੰ ਪੁੱਛਿਆ, "ਕੀ ਤੂੰ ਸੀਬਾ ਹੈਂ?"

ਸੀਬਾ ਨੇ ਕਿਹਾ, "ਹਾਂ ਜੀ, ਮੈਂ ਤੁਹਾਡਾ ਸੇਵਕ ਸੀਬਾ ਹਾਂ।"
3ਪਾਤਸ਼ਾਹ ਨੇ ਕਿਹਾ, "ਕੀ ਸ਼ਾਊਲ ਦੇ ਘਰਾਣੇ ਵਿੱਚੋਂ ਕੋਈ ਜੀਅ
ਅਜੇ ਬਚਿਆ ਰਹਿ ਗਿਆ ਹੈ? ਮੈਂ ਉਸ ਮਨੁੱਖ ਉੱਪਰ ਪਰਮੇਸ਼ੁਰ
ਦੀ ਦਿਯਾਲਤਾ ਦਰਸਾਉਣਾ ਚਾਹੁੰਦਾ ਹਾਂ।"

ਸੀਬਾ ਨੇ ਦਾਊਦ ਪਾਤਸ਼ਾਹ ਨੂੰ ਕਿਹਾ, "ਯੋਨਾਥਾਨ ਦਾ ਇੱਕ
ਪੁੱਤਰ ਅਜੇ ਜਿਉਂਦਾ ਹੈ ਜੋ ਦੋਨੋਂ ਪੈਰੋਂ ਲੰਗੜਾ ਹੈ।"

4ਪਾਤਸ਼ਾਹ ਨੇ ਸੀਬਾ ਨੂੰ ਆਖਿਆ, "ਇਹ ਪੁੱਤਰ ਕਿੱਥੇ ਹੈ?"

ਸੀਬਾ ਨੇ ਆਖਿਆ, "ਉਹ ਇਸ ਵਕਤ ਅੰਮੀਏਲ ਦੇ ਪੁੱਤਰ
ਮਾਕੀਰ ਦੇ ਘਰ ਲੋ-ਦਬਾਰ ਵਿੱਚ ਹੈ।"

5ਤਾਂ ਦਾਊਦ ਪਾਤਸ਼ਾਹ ਨੇ ਕੁਝ ਆਦਮੀ ਲੋਦਬਾਰ ਭੇਜਕੇ
ਅੰਮੀਏਲ ਦੇ ਪੁੱਤਰ ਮਾਕੀਰ ਦੇ ਘਰੋਂ ਯੋਨਾਥਾਨ ਦੇ ਲੰਗੜੇ ਪੁੱਤਰ
ਨੂੰ ਮੰਗਵਾ ਲਿਆ।

6ਤੱਦ ਯੋਨਾਥਾਨ ਦਾ ਪੁੱਤਰ ਮਫ਼ੀਬੋਸ਼ਥ ਦਾਊਦ ਕੋਲ ਆਇਆ
ਅਤੇ ਮੂੰਹ ਪਰਨੇ ਡਿੱਗ ਕੇ ਉਸ ਨੇ ਦਾਊਦ ਨੂੰ ਮੱਥਾ ਟੇਕਿਆ।

ਤੱਦ ਦਾਊਦ ਨੇ ਕਿਹਾ, "ਮਫ਼ੀਬੋਸ਼ਥ!"

ਮਫ਼ੀਬੋਸ਼ਥ ਨੇ ਆਖਿਆ, "ਹਾਂ ਮਾਲਿਕ! ਮੈਂ ਹੀ, ਮਫ਼ੀਬੋਸ਼ਥ,
ਤੁਹਾਡਾ ਦਾਸ ਹਾਂ।"

7ਦਾਊਦ ਨੇ ਉਸਨੂੰ ਆਖਿਆ, "ਮੇਰੇ ਤੋਂ ਨਾ ਡਰ। ਮੈਂ ਤੇਰੇ ਤੇ
ਕਿਰਪਾ ਕਰਾਂਗਾ। ਇਹ ਭਲਿਆਈ ਮੈਂ ਤੇਰੇ ਉੱਪਰ ਤੇਰੇ ਪਿਤਾ
ਯੋਨਾਥਾਨ ਦੇ ਕਾਰਣ ਕਰਾਂਗਾ। ਮੈਂ ਤੇਰੇ ਦਾਦੇ ਸ਼ਾਊਲ ਦੀ ਸਾਰੀ
ਜ਼ਮੀਨ ਤੈਨੂੰ ਵਾਪਸ ਕਰ ਦੇਵਾਂਗਾ ਅਤੇ ਤੂੰ ਸਦਾ ਮੇਰੇ ਮੇਜ਼ ਉੱਪਰ
ਦੇ ਭੋਜਨ ਵਿੱਚੋਂ ਖਾ ਸਕਦਾ ਹੈਂ।"

8ਮਫ਼ੀਬੋਸ਼ਥ ਨੇ ਫ਼ੇਰ ਦਾਊਦ ਨੂੰ ਮੱਥਾ ਟੇਕਿਆ ਅਤੇ ਆਖਿਆ,
"ਮੈਂ ਤਾਂ ਮੋਏ ਹੋਏ ਕੁੱਤੇ ਤੋਂ ਵਧ ਕੁਝ ਨਹੀਂ ਹਾਂ ਪਰ ਇਹ ਤੁਸੀਂ ਹੋ
ਜਿਨ੍ਹਾਂ ਨੇ ਆਪਣੇ ਸੇਵਕ ਨੂੰ ਆਪਣੀ ਮਿਹਰ, ਕਿਰਪਾ ਨਾਲ
ਨਿਵਾਜਿਆ ਹੈ।"

9ਫ਼ਿਰ ਦਾਊਦ ਪਾਤਸ਼ਾਹ ਨੇ ਸ਼ਾਊਲ ਦੇ ਸੇਵਕ ਸੀਬਾ ਨੂੰ
ਸੱਦਿਆ ਅਤੇ ਉਸਨੂੰ ਕਿਹਾ, "ਮੈਂ ਸਭ ਕੁਝ, ਜੋ ਸ਼ਾਊਲ ਅਤੇ
ਉਸਦੇ ਘਰਾਣੇ ਦਾ ਸੀ, ਸੋ ਤੇਰੇ ਮਾਲਕ ਦੇ ਪੋਤਰੇ (ਮਫ਼ੀਬੋਸ਼ਥ)
ਨੂੰ ਸੌਂਪ ਦਿੱਤਾ ਹੈ। 10ਸੋ ਤੂੰ ਆਪਣੇ ਪੁੱਤਰਾਂ ਅਤੇ ਸੇਵਕਾਂ ਸਮੇਤ
ਉਸਦੇ ਲਈ ਜ਼ਮੀਨ ਵਾਹ ਅਤੇ ਉਸਦੀ ਪੈਦਾਵਾਰ ਲਿਆਇਆ
ਕਰ ਫ਼ਿਰ ਤੇਰੇ ਮਾਲਕ ਦੇ ਪੋਤਰੇ ਮਫ਼ੀਬੋਸ਼ਥ ਦੇ ਖਾਣ ਲਈ ਢੇਰ
ਸਾਰਾ ਅੰਨ ਹੋਵੇ ਪਰ ਮਫ਼ੀਬੋਸ਼ਥ ਸਦਾ ਮੇਰੀ ਮੇਜ਼ ਤੇ ਲੰਗੜੇ ਚੋਂ
ਰੋਟੀ ਖਾਵੇਗਾ।"

ਸੀਬਾ ਕੋਲ 15 ਪੁੱਤਰ ਅਤੇ 20 ਸੇਵਕ ਸਨ। 11ਸੀਬਾ ਨੇ
ਦਾਊਦ ਪਾਤਸ਼ਾਹ ਨੂੰ ਕਿਹਾ, "ਮੈਂ ਤੁਹਾਡਾ ਦਾਸ ਹਾਂ ਅਤੇ ਮੈਂ
ਉਹੀ ਕੁਝ ਕਰਾਂਗਾ ਜੋ ਮੇਰਾ ਮਹਾਰਾਜ ਪਾਤਸ਼ਾਹ ਮੈਨੂੰ ਹੁਕਮ
ਕਰੇਗਾ। ਮੈਂ ਤਾਂ ਤੁਹਾਡੇ ਹੁਕਮ ਦਾ ਗੁਲਾਮ ਹਾਂ।"

ਇਉਂ ਮਫ਼ੀਬੋਸ਼ਥ ਪਾਤਸ਼ਾਹ ਦੇ ਪੁੱਤਰ ਵਾਂਗ ਹੀ ਮੇਜ਼ ਤੇ ਹੀ
ਭੋਜਨ ਛਕਦਾ ਸੀ। 12ਮਫ਼ੀਬੋਸ਼ਥ ਦਾ ਮੀਕਾ ਨਾਂ ਦਾ ਇੱਕ ਛੋਟਾ
ਜਿਹਾ ਪੁੱਤਰ ਵੀ ਸੀ ਅਤੇ ਹੋਰ ਜਿੰਨੇ ਵੀ ਬੰਦੇ ਸੀਬਾ ਦੇ ਪਰਿਵਾਰ
ਵਿੱਚ ਰਹਿੰਦੇ ਸਨ , ਉਹ ਸਭ ਮਫ਼ੀਬੋਸ਼ਥ ਦੇ ਸੇਵਕ ਸਨ।
13ਮਫ਼ੀਬੋਸ਼ਥ ਦੋਨਾਂ ਪੈਰਾਂ ਤੋਂ ਲੰਗੜਾ ਸੀ ਅਤੇ ਉਹ ਯਰੂਸ਼ਲਮ
ਵਿੱਚ ਰਹਿੰਦਾ ਅਤੇ ਹਰ ਰੋਜ਼ ਮਫ਼ੀਬੋਸ਼ਥ ਪਾਤਸ਼ਾਹ ਦੇ ਮੇਜ ਤੋਂ
ਭੋਜਨ ਕਰਦਾ ਸੀ।

## ਹਾਨੂਨ ਵੱਲੋਂ ਦਾਊਦ ਦੇ ਮਨੁੱਖਾਂ ਨੂੰ ਸ਼ਰਮਿੰਦਗੀ

10 ਉਪਰੰਤ ਅੰਮੋਨੀਆਂ ਦਾ ਰਾਜਾ ਨਾਹਾਸ਼ ਮਰ ਗਿਆ
ਅਤੇ ਉਸ ਤੋਂ ਬਾਅਦ ਉਸ ਦਾ ਪੁੱਤਰ ਹਾਨੂਨ ਨਵਾਂ
ਪਾਤਸ਼ਾਹ ਬਣਿਆ। 2ਦਾਊਦ ਨੇ ਕਿਹਾ, "ਨਾਹਾਸ਼ ਨੇ ਮੇਰੇ ਨਾਲ
ਭਲਾਈ ਕੀਤੀ ਸੀ ਸੋ ਮੈਂ ਉਸਦੇ ਪੁੱਤਰ ਹਾਨੂਨ ਦੇ ਨਾਲ ਭਲਾਈ
ਕਰਾਂਗਾ।" ਇਸੇ ਲਈ ਦਾਊਦ ਨੇ ਆਪਣੇ ਆਦਮੀਆਂ ਨੂੰ ਹਾਨੂਨ
ਨੂੰ ਉਸਦੇ ਪਿਤਾ ਦੀ ਮੌਤ ਤੇ ਦਿਲਾਸਾ ਦੇਣ ਲਈ ਭੇਜਿਆ।

ਇਉਂ ਦਾਊਦ ਦੇ ਆਦਮੀ ਅੰਮੋਨੀਆਂ ਦੀ ਧਰਤੀ ਤੇ ਗਏ।
3ਪਰ ਅੰਮੋਨੀਆਂ ਦੇ ਆਗੂਆਂ ਨੇ ਹਾਨੂਨ ਨੂੰ ਆਪਣੇ ਮਾਲਕ ਨੂੰ
ਆਖਿਆ, "ਤੁਸੀਂ ਕੀ ਸੋਚਦੇ ਹੋ ਭਲਾ ਦਾਊਦ ਨੇ ਤੁਹਾਡੇ ਪਿਤਾ
ਦੀ ਮੌਤ ਦੇ ਸੋਗ ਵਜੋਂ ਮੁਕਾਣੇ ਵਿੱਚ ਆਪਣੇ ਸੇਵਕ ਭੇਜੇ ਹਨ?
ਨਹੀਂ! ਸਗੋਂ ਦਾਊਦ ਨੇ ਆਪਣੇ ਨੁਮਾਇੰਦੇ ਇਸ ਦੇਸ਼ ਦਾ ਹਾਲ
ਜਾਣ ਕੇ ਭੇਤ ਲੈਣ ਲਈ ਭੇਜੇ ਹਨ ਤਾਂ ਜੋ ਉਸ ਨੂੰ ਇਸ ਬਾਰੇ
ਪੂਰਾ ਪਤਾ ਲੱਗ ਜਾਏ। ਉਹ ਤੇਰੇ ਵਿਰੁੱਧ ਲੜਾਈ ਕਰਨਾ ਚਾਹੁੰਦੇ
ਹਨ।" 4ਤਾਂ ਹਾਨੂਨ ਨੇ ਦਾਊਦ ਦੇ ਸੇਵਕਾਂ ਨੂੰ ਫ਼ੜ ਲਿਆ ਅਤੇ
ਸਭਨਾਂ ਦੀ ਅੱਧੀ-ਅੱਧੀ ਦਾੜ੍ਹੀ ਮੁਨਵਾ ਸੁੱਟੀ ਅਤੇ ਉਨ੍ਹਾਂ ਦੇ ਕੱਪੜੇ
ਅੱਧ ਵਿਚਕਾਰੋਂ ਲੈਕੇ ਲੱਕ ਤੀਕ ਕਤਰ ਸੁੱਟੇ ਅਤੇ ਫ਼ਿਰ ਉਨ੍ਹਾਂ ਨੂੰ
ਵਾਪਸ ਭੇਜ ਦਿੱਤਾ।

5ਜਦੋਂ ਲੋਕਾਂ ਨੇ ਦਾਊਦ ਨੂੰ ਇਸ ਬਾਰੇ ਦੱਸਿਆ ਤਾਂ ਉਸਨੇ
ਆਪਣੇ ਸੇਵਕਾਂ ਨੂੰ ਮਿਲਣ ਲਈ ਸੰਦੇਸ਼ਵਾਹਕ ਭੇਜੇ ਕਿਉਂ ਕਿ
ਉਹ ਮਨੁੱਖ ਇਸ ਸਭ ਤੋਂ ਬਹੁਤ ਸ਼ਰਮਿੰਦੇ ਸਨ ਸੋ ਪਾਤਸ਼ਾਹ ਨੇ
ਆਖਿਆ, "ਜਦੋਂ ਤੱਕ ਤੁਹਾਡੀਆਂ ਦਾੜ੍ਹੀਆਂ ਨਾ ਵਧ ਜਾਣ ਤੁਸੀਂ
ਯਰੀਹੋ ਵਿੱਚ ਰਹੋ। ਫ਼ਿਰ ਤੁਸੀਂ ਯਰੂਸ਼ਲਮ ਵਿੱਚ ਆ ਜਾਣਾ।"

## ਅੰਮੋਨੀਆਂ ਦੇ ਖ਼ਿਲਾਫ਼ ਲੜਾਈ

6ਜਦੋਂ ਅੰਮੋਨੀਆਂ ਨੇ ਵੇਖਿਆ ਕਿ ਦਾਊਦ ਹੁਣ ਸਾਨੂੰ ਆਪਣਾ
ਵੈਰੀ ਸਮਝਦਾ ਹੈ ਤਾਂ ਅੰਮੋਨੀਆਂ ਦੇ ਲੋਕਾਂ ਨੇ ਬੈਤ-ਰਹੋਬ ਦੇ

---

**ਦਾਊਦ ਦੇ ਪੁੱਤਰ ਜਾਜਕ** ਮੂਲਅਰਥ: "ਪੁਜਾਰੀ" ਪਰ ਅਸਲ ਵਿੱਚ
ਦਾਊਦ ਦੇ ਪੁੱਤਰ ਰਾਜੇ ਦੀ ਸੇਵਾ ਕਰਨ ਵਾਲੇ ਮੁਖੀਏ ਸਨ।

ਅਰਾਮੀਆਂ ਅਤੇ ਸੋਬਾ ਦੇ ਅਰਾਮੀਆਂ ਕੋਲੋਂ 20,000 ਮਨੁੱਖ ਅਤੇ
ਅੰਮੋਨੀਆਂ ਨੇ ਮਆਕਾਹ ਦੇ ਰਾਜਾ ਤੋਂ 1,000 ਮਨੁੱਖ ਅਤੇ ਟੋਬ
ਦੇ ਲੋਕਾਂ ਤੋ 12,000 ਆਦਮੀ ਖਰੀਦੇ।

7ਜਦੋਂ ਦਾਊਦ ਨੇ ਇਹ ਖ਼ਬਰ ਸੁਣੀ ਤਾਂ ਉਸਨੇ ਯੋਆਬ ਦੇ
ਸਾਰੇ ਸੂਰਮੇ ਉੱਥੇ ਭੇਜੇ। 8ਤਾਂ ਅੰਮੋਨੀ ਬਾਹਰ ਨਿਕਲੇ ਅਤੇ ਲੜਾਈ
ਲਈ ਤਿਆਰ ਹੋ ਗਏ। ਉਹ ਸ਼ਹਿਰ ਦੇ ਪ੍ਰਵੇਸ਼ ਦੁਆਰ ਅੱਗੇ ਖੜੇ
ਗਏ। ਸੋਬਾ ਅਤੇ ਰਹੋਬ ਦੇ ਅਰਾਮੀ ਅਤੇ ਟੋਬ ਅਤੇ ਮਆਕਾਹ ਦੇ
ਲੋਕ ਮੈਦਾਨ ਵਿੱਚ ਅੰਮੋਨੀਆਂ ਦੇ ਸੰਗ ਨਹੀਂ ਆਏ।

9ਜਦੋਂ ਯੋਆਬ ਨੇ ਨਜ਼ਰ ਮਾਰੀ ਤਾਂ ਵੇਖਿਆ ਕਿ ਲੜਾਈ ’ਚ
ਦੁਸ਼ਮਣ ਦਾ ਸਾਮ੍ਹਣਾ ਦੋਵੇਂ ਪਾਸੀਂ ਅੱਗੋਂ ਅਤੇ ਪਿੱਛੋਂ ਦੀ ਵੀ ਹੈ
ਤਾਂ ਯੋਆਬ ਨੇ ਇਸਰਾਏਲ ਵਿੱਚੋਂ ਚੰਗੇ ਸੂਰਮੇ ਚੁਣ ਲਏ ਉਨ੍ਹਾਂ
ਦੀ ਅਰਾਮੀਆਂ ਦੇ ਸਾਮ੍ਹਣੇ ਪਾਲ ਬੰਨ੍ਹੀ। 10ਅਤੇ ਬਾਕੀ ਦੇ ਲੋਕਾਂ
ਨੂੰ ਅੰਮੋਨੀਆਂ ਦੇ ਸਾਮ੍ਹਣੇ ਪਾਲ ਬੰਨ੍ਹਣ ਲਈ ਆਪਣੇ ਭਰਾ
ਅਬੀਸ਼ਈ ਦੇ ਹਵਾਲੇ ਕਰ ਦਿੱਤਾ। 11ਯੋਆਬ ਨੇ ਆਖਿਆ, “ਜੇਕਰ
ਅਰਾਮੀ ਮੇਰੇ ਉੱਪਰ ਹਾਵੀ ਹੋ ਜਾਣ ਤਾਂ ਤੂੰ ਮੇਰੀ ਮਦਦ ਕਰੀਂ
ਅਤੇ ਜੇਕਰ ਅੰਮੋਨੀ ਤੇਰੇ ਉੱਪਰ ਹਾਵੀ ਹੋ ਜਾਣ ਤਾਂ ਮੈਂ ਆਕੇ
ਤੇਰੀ ਮਦਦ ਕਰਾਂਗਾ। 12ਬਹਾਦੁਰ ਬਣੋ! ਹੁਣ ਸਾਨੂੰ ਆਪਣੇ
ਲੋਕਾਂ ਲਈ, ਅਤੇ ਆਪਣੇ ਪਰਮੇਸ਼ੁਰ ਦੇ ਸ਼ਹਿਰਾਂ ਲਈ ਬਹਾਦੁਰੀ
ਨਾਲ ਲੜਨਾ ਚਾਹੀਦਾ ਹੈ। ਯਹੋਵਾਹ ਜੋ ਠੀਕ ਸਮਝੇਗਾ ਉਹੀ
ਕੁਝ ਕਰੇਗਾ।”

13ਤੱਦ ਯੋਆਬ ਅਤੇ ਉਹ ਲੋਕ ਜੋ ਉਸਦੇ ਨਾਲ ਸਨ, ਅਰਾਮੀਆਂ
ਦੇ ਉੱਪਰ ਹਮਲਾ ਕਰਨ ਅੱਗੇ ਵਧੇ ਤਾਂ ਅਰਾਮੀ ਯੋਆਬ ਅਤੇ
ਉਸਦੇ ਆਦਮੀਆਂ ਦੇ ਅੱਗੋਂ ਦੀ ਨੱਸ ਗਏ। 14ਜਦੋਂ ਅੰਮੋਨੀਆਂ
ਨੇ ਵੇਖਿਆ ਕਿ ਅਰਾਮੀ ਭੱਜ ਰਹੇ ਹਨ ਤਾਂ ਉਹ ਵੀ ਅਬੀਸ਼ਈ ਦੇ
ਅੱਗੋਂ ਨੱਸ ਗਏ ਅਤੇ ਆਪਣੇ ਸ਼ਹਿਰ ਵਾਪਸ ਮੁੜ ਗਏ। ਤੱਦ
ਯੋਆਬ ਅੰਮੋਨੀਆਂ ਨਾਲ ਲੜਨ ਤੋਂ ਬਾਅਦ ਮੁੜਕੇ ਯਰੂਸ਼ਲਮ
ਵਿੱਚ ਆਇਆ।

### ਅਰਾਮੀਆਂ ਨੇ ਮੁੜ ਲੜਨ ਦੀ ਵਿਉਂਤ ਬਣਾਈ

15ਜਦੋਂ ਅਰਾਮੀਆਂ ਨੇ ਵੇਖਿਆ ਕਿ ਉਹ ਇਸਰਾਏਲ ਦੇ ਅੱਗੇ
ਹਾਰ ਗਏ ਹਨ, ਤਾਂ ਉਨ੍ਹਾਂ ਨੇ ਆਪਣੇ-ਆਪ ਨੂੰ ਇਕੱਠਾ ਕੀਤਾ ਤੇ
ਇੱਕ ਵੱਡੀ ਫ਼ੌਜ ਤਿਆਰ ਕੀਤੀ। 16ਹਦਦਅਜ਼ਰ ਨੇ ਲੋਕ ਭੇਜੇ
ਅਤੇ ਜੋ ਅਰਾਮੀ ਦਰਿਆਓ ਪਾਰ ਸਨ ਉਨ੍ਹਾਂ ਨੂੰ ਲੈ ਆਇਆ
ਅਤੇ ਉਹ ਸਾਰੇ ਹੇਲਾਮ ਵਿੱਚ ਆਏ ਅਤੇ ਸੋਬਕ ਜੋ ਹਦਦਅਜ਼ਰ
ਦੀ ਫ਼ੌਜ ਦਾ ਸਰਦਾਰ ਸੀ, ਉਨ੍ਹਾਂ ਦੇ ਅੱਗੇ-ਅੱਗੇ ਤੁਰਿਆ।

17ਦਾਊਦ ਨੇ ਜਦੋਂ ਇਹ ਖ਼ਬਰ ਸੁਣੀ ਤਾਂ ਉਸਨੇ ਸਾਰੇ
ਇਸਰਾਏਲੀਆਂ ਨੂੰ ਇਕੱਠਾ ਕੀਤਾ ਅਤੇ ਯਰਦਨ ਦਰਿਆ ਨੂੰ
ਪਾਰ ਲੰਘ ਕੇ ਹੇਲਾਮ ਤੀਕ ਆਇਆ।

ਉੱਥੇ ਅਰਾਮੀਆਂ ਨੇ ਦਾਊਦ ਦੇ ਸਾਮ੍ਹਣੇ ਪਾਲ ਬੰਨ੍ਹੀ ਅਤੇ ਉਸ
ਨਾਲ ਲੜੇ। 18ਪਰ ਦਾਊਦ ਨੇ ਅਰਾਮੀਆਂ ਨੂੰ ਹਾਰ ਦਿੱਤੀ ਅਤੇ
ਅਰਾਮੀ ਇਸਰਾਏਲ ਵਿੱਚੋਂ ਭੱਜ ਗਏ। ਦਾਊਦ ਨੇ 700 ਰੱਥ
ਸਵਾਰ ਅਤੇ 40,000 ਘੁੜ ਸਵਾਰਾਂ ਨੂੰ ਵੱਢ ਸੁੱਟਿਆ। ਦਾਊਦ
ਨੇ ਅਰਾਮੀ ਸੈਨਾ ਦੇ ਕਪਤਾਨ ਸੋਬਕ ਨੂੰ ਵੀ ਮਾਰ ਮੁਕਾਇਆ।
19ਜਦੋਂ ਉਨ੍ਹਾਂ ਰਾਜਿਆਂ ਨੇ ਜੋ ਹਦਦਅਜ਼ਰ ਦੇ ਅਧੀਨ ਸਨ
ਵੇਖਿਆ ਕਿ ਉਹ ਇਸਰਾਏਲ ਦੇ ਅੱਗੇ ਹਾਰ ਗਏ ਸਨ ਤਾਂ ਉਨ੍ਹਾਂ
ਨੇ ਇਸਰਾਏਲੀਆਂ ਨਾਲ ਸ਼ਾਂਤੀ ਕਰ ਲਈ ਅਤੇ ਉਨ੍ਹਾਂ ਦੀ ਟਹਿਲ
ਸੇਵਾ ਕੀਤੀ। ਹੁਣ ਅਰਾਮੀ ਅੰਮੋਨੀਆਂ ਦੀ ਮੁੜ ਮਦਦ ਕਰਨ ਤੋਂ
ਡਰਦੇ ਸਨ।

### ਦਾਊਦ ਦਾ ਬਥ-ਸ਼ਬਾ ਨੂੰ ਮਿਲਣਾ

11 ਬਸੰਤ ਦੀ ਰੁੱਤੇ ਜਦੋਂ ਰਾਜੇ ਲੋਕ ਲੜਾਈ ਨੂੰ ਚੜ੍ਹਦੇ
ਹਨ, ਦਾਊਦ ਨੇ ਯੋਆਬ ਅਤੇ ਉਸਦੇ ਨਾਲ, ਅਫ਼ਸਰ
ਅਤੇ ਸਾਰੇ ਇਸਰਾਏਲੀਆਂ ਨੂੰ ਭੇਜਿਆ ਅਤੇ ਉਨ੍ਹਾਂ ਨੇ ਅੰਮੋਨੀਆਂ
ਨੂੰ ਨਸ਼ਟ ਕਰ ਸੁੱਟਿਆ ਅਤੇ ਰੱਬਾਹ ਨੂੰ ਘੇਰਾ ਪਾ ਲਿਆ, ਪਰ
ਦਾਊਦ ਯਰੂਸ਼ਲਮ ਵਿੱਚ ਹੀ ਰਿਹਾ।

2ਸ਼ਾਮ ਨੂੰ ਦਾਊਦ ਆਪਣੇ ਬਿਸਤਰ ਤੋਂ ਉੱਠਿਆ ਅਤੇ ਸ਼ਾਹੀ
ਮਹਿਲ ਦੀ ਛੱਤ ਉੱਪਰ ਫਿਰਨ ਲੱਗਾ ਅਤੇ ਉੱਥੋਂ ਉਸਨੇ ਇੱਕ
ਔਰਤ ਨੂੰ ਇਸਨਾਨ ਕਰਦਿਆਂ ਵੇਖਿਆ। ਉਹ ਔਰਤ ਬਹੁਤ ਹੀ
ਖੂਬਸੂਰਤ ਸੀ। 3ਤਾਂ ਦਾਊਦ ਨੇ ਆਪਣੇ ਸੇਵਕਾਂ ਨੂੰ ਭੇਜਿਆ ਕਿ
ਜਾਕੇ ਪਤਾ ਕਰੋ ਕਿ ਉਹ ਔਰਤ ਕੌਣ ਹੈ? ਇੱਕ ਅਫ਼ਸਰ ਨੇ
ਜਵਾਬ ਦਿੱਤਾ, “ਉਸ ਔਰਤ ਦਾ ਨਾਉਂ ਬਥ-ਸ਼ਬਾ ਹੈ ਜੋ ਕਿ
ਅਲੀਆਮ ਦੀ ਧੀ ਹੈ ਅਤੇ ਹਿੱਤੀ ਦੇ ਊਰਿੱਯਾਹ ਦੀ ਪਤਨੀ ਹੈ।”

4ਦਾਊਦ ਨੇ ਆਪਣੇ ਮਨੁੱਖਾਂ ਨੂੰ ਉਸ ਔਰਤ ਨੂੰ ਲਿਆਉਣ
ਲਈ ਭੇਜਿਆ। ਜਦੋਂ ਉਹ ਦਾਊਦ ਕੋਲ ਆਈ ਤਾਂ ਦਾਊਦ ਨੇ
ਉਸ ਔਰਤ ਨਾਲ ਸੰਭੋਗ ਕੀਤਾ। ਫ਼ਿਰ ਉਸਨੇ ਆਪਣੀ ਅਸ਼ੁੱਧਤਾ
ਨੂੰ ਧੋਤਾ ਅਤੇ ਆਪਣੇ ਘਰ ਵਾਪਸ ਚਲੀ ਗਈ।* 5ਪਰ ਬਥ-ਸ਼ਬਾ
ਨੂੰ ਦਾਊਦ ਤੋਂ ਬੱਚਾ ਠਹਿਰ ਗਿਆ ਤਾਂ ਉਸਨੇ ਦਾਊਦ ਨੂੰ ਇਹ
ਖ਼ਬਰ ਭੇਜੀ ਕਿ ਉਹ ਗਰਭਵਤੀ ਹੋ ਗਈ ਹੈ।

### ਦਾਊਦ ਆਪਣੇ ਪਾਪ ਨੂੰ ਛੁਪਾਉਣ ਦੀ ਕੋਸ਼ਿਸ਼ ਕਰਦਾ ਹੈ

6ਦਾਊਦ ਨੇ ਯੋਆਬ ਨੂੰ ਸੁਨੇਹਾ ਭੇਜਿਆ, “ਹਿੱਤੀ ਊਰਿੱਯਾਹ
ਨੂੰ ਮੇਰੇ ਕੋਲ ਭੇਜ।”

ਤਾਂ ਯੋਆਬ ਨੇ ਊਰਿੱਯਾਹ ਨੂੰ ਦਾਊਦ ਕੋਲ ਭੇਜਿਆ। 7ਊਰਿੱਯਾਹ
ਦਾਊਦ ਕੋਲ ਆਇਆ ਤਾਂ ਦਾਊਦ ਨੇ ਉਸ ਨਾਲ ਗੱਲ ਬਾਤ
ਕੀਤੀ ਅਤੇ ਉਸ ਕੋਲੋਂ ਯੋਆਬ, ਸਿਪਾਹੀਆਂ ਬਾਰੇ ਅਤੇ ਲੜਾਈ
ਬਾਰੇ ਪੁੱਛਿਆ। 8ਫ਼ਿਰ ਦਾਊਦ ਨੇ ਊਰਿੱਯਾਹ ਨੂੰ ਘਰ ਵਾਪਸ
ਜਾਕੇ ਆਰਾਮ ਕਰਨ ਲਈ ਕਿਹਾ।

ਊਰਿੱਯਾਹ ਨੇ, ਰਾਜੇ ਵੱਲੋਂ ਊਰਿੱਯਾਹ ਲਈ ਸੁਗਾਤ ਚੁੱਕੀ ਹੋਏ
ਆਦਮੀਆਂ ਦੇ ਸਮੇਤ ਮਹਿਲ ਛੱਡ ਦਿੱਤਾ। 9ਪਰ ਊਰਿੱਯਾਹ ਘਰ
ਨਾ ਗਿਆ ਉਹ ਪਾਤਸ਼ਾਹ ਦੇ ਘਰ ਦੇ ਦਰਵਾਜ਼ੇ ਬਾਹਰ ਹੀ ਸੌਂ
ਗਿਆ। ਉਹ ਪਾਤਸ਼ਾਹ ਦੇ ਬਾਕੀ ਸੇਵਕਾਂ ਵਾਂਗ ਹੀ ਉੱਥੇ ਸੌਂ
ਗਿਆ। 10ਸੇਵਕਾਂ ਨੇ ਦਾਊਦ ਨੂੰ ਦੱਸਿਆ ਕਿ, “ਊਰਿੱਯਾਹ ਰਾਤ
ਘਰ ਨਹੀਂ ਗਿਆ।”

ਤੱਦ ਦਾਊਦ ਨੇ ਊਰਿੱਯਾਹ ਨੂੰ ਕਿਹਾ, “ਤੂੰ ਇੰਨੇ ਲੰਬੇ ਸਫ਼ਰ
ਤੋਂ ਮੁੜਿਆ ਹੈਂ ਤਾਂ ਤੂੰ ਘਰ ਕਿਉਂ ਨਹੀਂ ਗਿਆ?”

---

**ਫਿਰ ਉਸਨੇ … ਘਰ ਵਾਪਿਸ ਚਲੀ ਗਈ** “ਉਸਦੇ ਆਪਣੇ-ਆਪ ਨੂੰ ਆਪਣੀ ਨਾਪਾਕਤਾ ਤੋਂ ਸ਼ੋਧ ਕੀਤਾ ਸੀ” ਇਸ ਦਾ ਭਾਵ ਹੈ ਕਿ ਜਿਸ ਦਿਨ ਉਹ ਨਹਾਈ ਉਸਦੇ ਮਹਾਵਾਰੀ ਦਾ ਆਖਿਰੀ ਦਿਨ ਸੀ।

11ਊਰਿੱਯਾਹ ਨੇ ਦਾਊਦ ਨੂੰ ਕਿਹਾ, "ਪਵਿੱਤਰ ਸੰਦੂਕ ਅਤੇ
ਇਸਰਾਏਲ ਅਤੇ ਯਹੂਦਾਹ ਦੇ ਸੈਨਿਕ ਤੰਬੂਆਂ ਵਿੱਚ ਰਹਿੰਦੇ ਹਨ
ਅਤੇ ਮੇਰਾ ਮਹਾਰਾਜ ਯੋਆਬ ਅਤੇ ਮੇਰੇ ਮਹਾਰਾਜ (ਪਾਤਸ਼ਾਹ
ਦਾਊਦ) ਦੇ ਸੇਵਕ ਖੁੱਲੇ ਮੈਦਾਨ ਵਿੱਚ ਪਏ ਹੋਏ ਹਨ ਤਾਂ ਫ਼ਿਰ
ਮੈਂ ਆਪਣੇ ਘਰ ਜਾਕੇ ਕਿਵੇਂ ਖਾ ਪੀ ਸਕਦਾ ਹਾਂ ਅਤੇ ਆਪਣੀ
ਬੀਵੀ ਨਾਲ ਕਿਵੇਂ ਸੌਂ ਸਕਦਾ ਹਾਂ?
12ਤਾਂ ਦਾਊਦ ਨੇ ਊਰਿੱਯਾਹ ਨੂੰ ਕਿਹਾ, "ਅੱਜ ਫ਼ਿਰ ਤੂੰ ਇੱਥੇ
ਹੀ ਰਹਿ ਅਤੇ ਕੱਲ ਫ਼ਿਰ ਮੈਂ ਤੈਨੂੰ ਲੜਾਈ ਲਈ ਵਿਦਿਆ
ਕਰਾਂਗਾ।"

ਊਰਿੱਯਾਹ ਉਸ ਦਿਨ ਯਰੂਸ਼ਲਮ ਵਿੱਚ ਹੀ ਰਿਹਾ। ਉਹ ਅਗਲੀ
ਸਵੇਰ ਤੀਕ ਉੱਥੇ ਹੀ ਰਿਹਾ ਤੱਦ 13ਦਾਊਦ ਨੇ ਉਸਨੂੰ ਆਕੇ
ਮਿਲਣ ਲਈ ਆਖਿਆ। ਤੱਦ ਊਰਿੱਯਾਹ ਨੇ ਦਾਊਦ ਨਾਲ ਉਸ
ਦਿਨ ਖਾਧਾ-ਪੀਤਾ। ਦਾਊਦ ਨੇ ਊਰਿੱਯਾਹ ਨੂੰ ਸ਼ਰਾਬ ਨਾਲ ਬੇਹੋਸ਼
ਕਰ ਦਿੱਤਾ ਪਰ ਉਹ ਤੱਦ ਵੀ ਘਰ ਨੂੰ ਨਾ ਗਿਆ ਉਸ ਰਾਤ ਵੀ
ਊਰਿੱਯਾਹ ਪਾਤਸ਼ਾਹ ਦੇ ਸੇਵਕਾਂ ਨਾਲ ਹੀ ਸੁੱਤਾ ਪਾਤਸ਼ਾਹ ਦੇ
ਦਰਵਾਜ਼ੇ ਦੇ ਬਾਹਰ।

## ਦਾਊਦ ਦੀ ਊਰਿੱਯਾਹ ਨੂੰ ਮਾਰਨ ਦੀ ਵਿਉਂਤ

14ਅਗਲੀ ਸਵੇਰ, ਦਾਊਦ ਨੇ ਯੋਆਬ ਨੂੰ ਇੱਕ ਖਤ ਲਿਖਿਆ।
ਦਾਊਦ ਨੇ ਉਹ ਖਤ ਊਰਿੱਯਾਹ ਨੂੰ ਲੈਜਾਣ ਲਈ ਆਖਿਆ।
15ਖੱਤ ਵਿੱਚ ਦਾਊਦ ਨੇ ਲਿਖਿਆ, "ਊਰਿੱਯਾਹ ਨੂੰ ਸਖ਼ਤ ਲੜਾਈ
ਵੇਲੇ ਸਭ ਤੋਂ ਅੱਗੇ ਕਰਕੇ ਉਸਨੂੰ ਇਕੱਲਾ ਛੱਡ ਕੇ ਉਸ ਕੋਲੋਂ ਮੁੜ
ਆਵੋ ਤਾਂ ਜੋ ਉਹ ਵੱਢਿਆ ਜਾਵੇ ਅਤੇ ਮਰ ਜਾਵੇ।"
16ਤਾਂ ਯੋਆਬ ਉਸ ਸ਼ਹਿਰ ਦਾ ਮੁਆਇਣਾ ਕਰਨ ਲਈ ਗਿਆ
ਕਿ ਸਭ ਤੋਂ ਬਹਾਦੁਰ ਅੰਮੋਨੀ ਕਿੱਥੇ ਹਨ? ਉਸਨੇ ਊਰਿੱਯਾਹ
ਲਈ ਉਹ ਥਾਂ ਚੁਣੀ। 17ਤਾਂ ਉਸ ਸ਼ਹਿਰ ਦੇ ਲੋਕ ਨਿਕਲੇ ਅਤੇ
ਯੋਆਬ ਦੇ ਨਾਲ ਲੜੇ ਅਤੇ ਉੱਥੇ ਦਾਊਦ ਦੇ ਸੇਵਕਾਂ ਵਿੱਚੋਂ ਕਈ
ਡਿੱਗ ਪਏ ਅਤੇ ਹਿੱਤੀ ਊਰਿੱਯਾਹ ਵੀ ਉੱਥੇ ਮਾਰਿਆ ਗਿਆ।
18ਤੱਦ ਯੋਆਬ ਨੇ ਇਹ ਸਾਰਾ ਹਾਲ ਲੜਾਈ ਵਿੱਚ ਕੀ-ਕੀ
ਹੋਇਆ ਇੱਕ ਬੰਦੇ ਦੇ ਹੱਥ ਖਬਰ ਭੇਜੀ। 19ਯੋਆਬ ਨੇ ਸੰਦੇਸ਼ਵਾਹਕ
ਨੂੰ ਦੱਸਿਆ ਕਿ ਦਾਊਦ ਪਾਤਸ਼ਾਹ ਨੂੰ ਜਾਕੇ ਆਖੇ ਕਿ ਲੜਾਈ
ਵਿੱਚ ਕੀ-ਕੀ ਵਾਪਰਿਆ। 20ਹੋ ਸਕਦਾ ਹੈ ਕਿ ਪਾਤਸ਼ਾਹ ਕਰੋਧ
ਕਰੇ ਜਾਂ ਬੇਚੈਨ ਹੋਵੇ। ਹੋ ਸਕਦੈ ਪਾਤਸ਼ਾਹ ਇਹ ਆਖੇ, "ਯੋਆਬ
ਦੀ ਸੈਨਾ ਸ਼ਹਿਰ ਦੇ ਇੰਨੀ ਨੇੜੇ ਲੜਨ ਲਈ ਕਿਉਂ ਗਈ? ਕੀ
ਭਲਾ ਤੁਸੀਂ ਨਹੀਂ ਜਾਣਦੇ ਸੀ ਕਿ ਉਹ ਕੰਧ ਉੱਪਰ ਤੀਰ ਮਾਰਨਗੇ
ਅਤੇ ਤੁਹਾਡੇ ਆਦਮੀਆਂ ਤੇ ਉੱਥੋਂ ਤੀਰ ਚਲਾਉਣਗੇ?
21ਯਰੂਬਸ਼ਥ ਦੇ ਪੁੱਤਰ ਅਬੀਮਲਕ ਨੂੰ ਕਿਸਨੇ ਮਾਰਿਆ? ਕੀ
ਭਲਾ ਇੱਕ ਔਰਤ ਨੇ ਉੱਪਰੋਂ ਚੱਕੀ ਦਾ ਪੁੜ ਉਸ ਉੱਪਰ ਨਹੀਂ
ਸੀ ਕੱਢ ਮਾਰਿਆ, ਜਿਸ ਨਾਲ ਉਹ ਤੇਬੇਸ ਵਿੱਚ ਮਰ ਗਿਆ
ਸੀ? ਸੋ ਤੁਸੀਂ ਸ਼ਹਿਰ ਦੀ ਕੰਧ ਹੇਠਾਂ ਕਿਸ ਲਈ ਗਏ?' ਜੇਕਰ
ਪਾਤਸ਼ਾਹ ਦਾਊਦ ਅਜਿਹੀਆਂ ਗੱਲਾਂ ਪੁੱਛੇ ਤਾਂ ਤੁਸੀਂ ਉਸਨੂੰ ਇਹ
ਸੰਦੇਸ਼ ਜ਼ਰੂਰ ਦੇਣਾ ਕਿ ਤੇਰਾ ਅਫ਼ਸਰ ਹਿੱਤੀ ਊਰਿੱਯਾਹ ਵੀ
ਮਾਰਿਆ ਗਿਆ ਹੈ।'"

22ਸੋ ਸੰਦੇਸ਼ਵਾਹਕ ਉੱਥੋਂ ਤੁਰ ਪਿਆ ਅਤੇ ਜੋ ਕੁਝ ਯੋਆਬ ਨੇ
ਆਖਿਆ ਸੀ ਉਹ ਜਾਕੇ ਦਾਊਦ ਨੂੰ ਦੱਸਿਆ। 23ਸੰਦੇਸ਼ਵਾਹਕ
ਨੇ ਦਾਊਦ ਨੂੰ ਕਿਹਾ, "ਅੰਮੋਨ ਦੇ ਮਨੁੱਖਾਂ ਨੇ ਸਾਡੇ ਤੇ ਮੈਦਾਨ
ਵਿੱਚ ਹੀ ਹਮਲਾ ਬੋਲ ਦਿੱਤਾ ਤੇ ਅਸੀਂ ਉਨ੍ਹਾਂ ਨਾਲ ਲੜੇ ਅਤੇ
ਸ਼ਹਿਰ ਦੇ ਦਰਵਾਜ਼ੇ ਤੱਕ ਉਨ੍ਹਾਂ ਦਾ ਪਿੱਛਾ ਕਰਦੇ ਉਨ੍ਹਾਂ ਮਗਰ
ਲੱਗੇ ਰਹੇ। 24ਤੱਦ ਕੰਧ ਉੱਪਰ ਚੜ੍ਹੇ ਲੋਕਾਂ ਨੇ ਤੁਹਾਡੇ ਅਫ਼ਸਰਾਂ
ਉੱਪਰ ਤੀਰ ਚਲਾਏ ਜਿਸ ਕਾਰਣ ਕੁਝ ਸੇਵਕ ਉਨ੍ਹਾਂ ਵਿੱਚੋਂ ਮਾਰੇ
ਗਏ ਅਤੇ ਉਨ੍ਹਾਂ ਵਿੱਚ ਤੁਹਾਡਾ ਸੇਵਕ ਹਿੱਤੀ ਊਰਿੱਯਾਹ ਵੀ ਵੱਢਿਆ
ਗਿਆ।"
25ਦਾਊਦ ਨੇ ਸੰਦੇਸ਼ਵਾਹਕ ਨੂੰ ਕਿਹਾ, "ਇਹ ਗੱਲ ਯੋਆਬ ਨੂੰ
ਜਾਕੇ ਆਖ, ਇਸ ਗੱਲ ਬਾਰੇ ਬਹੁਤਾ ਪਰੇਸ਼ਾਨ ਨਾ ਹੋ। ਕਿਉਂ ਕਿ
ਤਲਵਾਰ ਜਿਹਾ ਇੱਕ ਨੂੰ ਵੱਢਦੀ ਹੈ ਤਿਵੇਂ ਦੂਜੇ ਨੂੰ ਵੱਢਦੀ ਹੈ।
ਤੂੰ ਸ਼ਹਿਰ ਦੇ ਸਾਮ੍ਹਣੇ ਵੱਡੀ ਲੜਾਈ ਕਰ ਅਤੇ ਉਸ ਨੂੰ ਢਾਹ ਦੇ।
ਸੋ ਤੂੰ ਇਨ੍ਹਾਂ ਸ਼ਬਦਾਂ ਨਾਲ ਜਾਕੇ ਯੋਆਬ ਨੂੰ ਧੀਰਜ ਦੇਵੀਂ।"

## ਦਾਊਦ ਦਾ ਬਥ-ਸ਼ਬਾ ਨਾਲ ਵਿਆਹ

26ਜਦੋਂ ਬਥ-ਸ਼ਬਾ ਨੇ ਸੁਣਿਆ ਕਿ ਉਸਦਾ ਪਤੀ ਊਰਿੱਯਾਹ
ਮਰ ਗਿਆ ਹੈ, ਤਾਂ ਉਹ ਉਸ ਲਈ ਸੋਗ ਵਿੱਚ ਰੋਣ ਲੱਗੀ।
27ਜਦੋਂ ਸੋਗ ਦੇ ਦਿਨ ਲੰਘ ਗਏ, ਤਾਂ ਦਾਊਦ ਨੇ ਉਸਨੂੰ ਆਪਣੇ
ਸੇਵਕਾਂ ਕੋਲੋਂ ਆਪਣੇ ਘਰ ਸੱਦ ਲਿਆਉਣ ਨੂੰ ਕਿਹਾ। ਤੱਦ ਉਹ
ਦਾਊਦ ਦੀ ਪਤਨੀ ਬਣੀ ਅਤੇ ਉਸਨੇ ਦਾਊਦ ਲਈ ਪੁੱਤਰ ਨੂੰ
ਜਨਮ ਦਿੱਤਾ। ਪਰ ਯਹੋਵਾਹ ਨੂੰ ਦਾਊਦ ਦਾ ਇਹ ਕੰਮ ਬੁਰਾ
ਲੱਗਾ।

## ਨਾਥਾਨ ਦਾ ਦਾਊਦ ਨੂੰ ਝਿੜਕਣਾ

12 ਯਹੋਵਾਹ ਨੇ ਨਾਥਾਨ ਨੂੰ ਦਾਊਦ ਦੇ ਕੋਲ ਭੇਜਿਆ।
ਨਾਥਾਨ ਨੇ ਦਾਊਦ ਕੋਲ ਆਕੇ ਉਸਨੂੰ ਕਿਹਾ, "ਸ਼ਹਿਰ
ਵਿੱਚ ਦੋ ਮਨੁੱਖ ਸਨ, ਉਨ੍ਹਾਂ ਵਿੱਚੋਂ ਇੱਕ ਅਮੀਰ ਸੀ ਅਤੇ ਦੂਜਾ
ਗਰੀਬ। 2ਅਮੀਰ ਮਨੁੱਖ ਕੋਲ ਢੇਰ ਸਾਰੇ ਇੱਜੜ ਅਤੇ ਵੱਗ
ਸਨ। 3ਪਰ ਗਰੀਬ ਮਨੁੱਖ ਕੋਲ ਕੁਝ ਵੀ ਨਹੀਂ ਸੀ ਸਿਵਾਏ ਇੱਕ
ਭੇਡਾਂ ਦੀ ਲੇਲੀ ਦੇ। ਗਰੀਬ ਮਨੁੱਖ ਨੇ ਇੱਕ ਲੇਲੀ ਦੀ ਜੋ ਉਸਨੇ
ਖਰੀਦੀ ਸੀ ਆਪਣੇ ਬੱਚਿਆਂ ਦੇ ਨਾਲ ਉਸਦੀ ਦੇਖਭਾਲ ਕੀਤੀ
ਅਤੇ ਉਹ ਵੀ ਉਸਦੇ ਬੱਚਿਆਂ ਦੇ ਨਾਲ ਵੱਡੀ ਹੋਈ। ਉਹ ਗਰੀਬ
ਮਨੁੱਖ ਦੀ ਰੋਟੀ ਵਿੱਚੋਂ ਹੀ ਖਾਂਦੀ ਅਤੇ ਉਸੇ ਕਟੋਰੇ ਵਿੱਚੋਂ ਪਾਣੀ
ਪੀਂਦੀ ਅਤੇ ਗਰੀਬ ਮਨੁੱਖ ਦੀ ਛਾਤੀ ਉੱਪਰ ਸੌਂ ਜਾਂਦੀ। ਉਹ
ਲੇਲੀ ਉਸ ਗਰੀਬ ਮਨੁੱਖ ਦੀ ਧੀਆਂ ਵਾਂਗ ਪਲੀ।
4"ਫ਼ਿਰ ਇੱਕ ਮੁਸਾਫ਼ਿਰ ਉਸ ਅਮੀਰ ਆਦਮੀ ਕੋਲ ਆਇਆ।
ਉਹ ਧਨਾਢ ਮੁਸਾਫ਼ਿਰ ਨੂੰ ਭੋਜਨ ਖੁਆਉਣਾ ਚਾਹੁੰਦਾ ਸੀ ਪਰ
ਉਹ ਧਨਾਢ ਆਪਣੇ ਇੱਜੜ ਅਤੇ ਵੱਗ ਵਿੱਚੋਂ ਕੁਝ ਵੀ ਨਹੀਂ ਸੀ
ਖੁਆਉਣਾ ਚਾਹੁੰਦਾ ਇਸ ਲਈ ਉਸਨੇ ਉਸ ਗਰੀਬ ਆਦਮੀ
ਦੀ ਲੇਲੀ ਖੋਹ ਲਈ ਅਤੇ ਉਸਨੂੰ ਵੱਢ ਕੇ ਉਸ ਮੁਸਾਫ਼ਿਰ ਲਈ
ਭੋਜਨ ਤਿਆਰ ਕਰਵਾਇਆ।"
5ਦਾਊਦ ਨੂੰ ਉਸ ਧਨਾਢ ਤੇ ਬੜਾ ਕਰੋਧ ਆਇਆ ਤਾਂ ਉਸ
ਨੇ ਨਾਥਾਨ ਨੂੰ ਆਖਿਆ, "ਜਿਉਂਦੇ ਯਹੋਵਾਹ ਦੀ ਸੌਂਹ, ਜਿਸ

ਮਨੁੱਖ ਨੇ ਇਹ ਕੰਮ ਕੀਤਾ ਸੋ ਵੱਢਣਯੋਗ ਹੈ। 6ਸੋ ਉਹ ਮਨੁੱਖ
ਹੁਣ ਉਸ ਲੇਲੀ ਤੋਂ ਚੌਗੁਣੀ ਕੀਮਤ ਦੇਵੇ ਕਿਉਂ ਕਿ ਉਸਨੇ
ਅਜਿਹਾ ਭਿਅੰਕਰ ਕੰਮ ਕੀਤਾ ਅਤੇ ਉਸ ਉੱਤੇ ਦਯਾ ਨਾ ਕੀਤੀ।"

### ਨਾਥਾਨ ਨੇ ਦਾਊਦ ਨੂੰ ਉਸਦੇ ਪਾਪ ਬਾਰੇ ਦੱਸਿਆ

7ਤੱਦ ਨਾਥਾਨ ਨੇ ਦਾਊਦ ਨੂੰ ਕਿਹਾ, "ਉਹ ਧਨਾਢ ਤੂੰ ਹੀ ਤਾਂ
ਹੈਂ। ਇਸਰਾਏਲ ਦੇ ਯਹੋਵਾਹ ਪਰਮੇਸ਼ੁਰ ਨੇ ਇਉਂ ਆਖਿਆ ਹੈ,
"ਮੈਂ ਤੈਨੂੰ ਮਸਹ ਕੀਤਾ ਤਾਂ ਜੋ ਤੂੰ ਇਸਰਾਏਲ ਉੱਪਰ ਰਾਜ ਕਰੇਂ।
ਮੈਂ ਤੈਨੂੰ ਸ਼ਾਊਲ ਦੇ ਹੱਥੋਂ ਛੁਡਾਇਆ। 8ਮੈਂ ਤੈਨੂੰ ਉਸ ਦਾ ਪਰਿਵਾਰ
ਅਤੇ ਉਸ ਦੀਆਂ ਪਤਨੀਆਂ ਵੀ ਲੈਣ ਦਿੱਤੀਆ ਅਤੇ ਮੈਂ ਤੈਨੂੰ
ਇਸਰਾਏਲ ਅਤੇ ਯਹੂਦਾਹ ਦਾ ਪਾਤਸ਼ਾਹ ਬਣਾਇਆ। ਅਤੇ ਜੇਕਰ
ਇਹ ਕਾਫ਼ੀ ਨਾ ਹੁੰਦਾ ਮੈਂ ਤੈਨੂੰ ਹੋਰ ਵੀ ਵਧੇਰੇ ਦਿੰਦਾ। 9ਪਰ ਤੂੰ
ਯਹੋਵਾਹ ਦੇ ਹੁਕਮ ਨੂੰ ਅਣਗੌਲਿਆ ਕਿਉਂ ਕੀਤਾ? ਤੂੰ ਉਹ ਸਭ
ਕੁਝ ਕਿਉਂ ਕੀਤਾ ਜਿਸਨੂੰ ਉਸਨੇ ਗ਼ਲਤ ਆਖ ਮਨ੍ਹਾ ਕੀਤਾ ਸੀ?
ਤੂੰ ਹਿੱਤੀ ਊਰਿੱਯਾਹ ਨੂੰ ਕਿਉਂ ਤਲਵਾਰ ਨਾਲ ਵਢਾਇਆ ਅਤੇ
ਉਸਦੀ ਪਤਨੀ ਨੂੰ ਲੈਕੇ ਆਪਣੀ ਬਣਾਇਆ? ਇਉਂ ਤੂੰ ਅੰਮੋਨੀਆਂ
ਕੋਲੋਂ ਊਰਿੱਯਾਹ ਨੂੰ ਤਲਵਾਰ ਨਾਲ ਮਰਵਾਇਆ। 10ਇਸ ਲਈ,
ਹਿੰਸਕ ਮੌਤ ਬਾਰ-ਬਾਰ ਤੇਰੇ ਪਰਿਵਾਰ ਨੂੰ ਮਾਰੇਗੀ। ਤੂੰ ਊਰਿੱਯਾਹ
ਹਿੱਤੀ ਦੀ ਪਤਨੀ ਨੂੰ ਆਪਣੀ ਪਤਨੀ ਬਨਾਉਣ ਲਈ ਲੈ ਆਇਆ
ਅਤੇ ਅਜਿਹਾ ਕਰਕੇ ਤੂੰ ਸਾਬਿਤ ਕਰ ਦਿੱਤਾ ਕਿ ਤੂੰ ਮੈਨੂੰ
ਤਿਰਸਕਾਰਦਾ ਹੈਂ।'

11"ਯਹੋਵਾਹ ਇਹ ਆਖਦਾ ਹੈ ਕਿ, ਮੈਂ ਇੱਕ ਬਦੀ ਨੂੰ ਤੇਰੇ
ਆਪਣੇ ਘਰ ਵਿੱਚੋਂ ਹੀ ਤੇਰੇ ਉੱਪਰ ਪਾਵਾਂਗਾ ਅਤੇ ਮੈਂ ਤੇਰੀਆਂ
ਬੀਵੀਆਂ ਨੂੰ ਲੈਕੇ ਤੇਰੀਆਂ ਅੱਖਾਂ ਦੇ ਸਾਮ੍ਹਣੇ ਤੇਰੇ ਗੁਆਂਢੀ ਨੂੰ
ਦੇਵਾਂਗਾ ਅਤੇ ਉਹ ਉਨ੍ਹਾਂ ਨਾਲ ਸੰਭੋਗ ਕਰੇਗਾ ਅਤੇ ਦਿਨ ਦੇ
ਚਾਨਣ ਵਾਂਗ ਇਹ ਗੱਲ ਹਰ ਇੱਕ ਨੂੰ ਪਤਾ ਹੋਵੇਗੀ।* 12ਤੂੰ
ਬਥ-ਸ਼ਬਾ ਨਾਲ ਚੋਰੀ ਸੰਭੋਗ ਕੀਤਾ ਪਰ ਮੈਂ ਤੈਨੂੰ ਇਸ ਲਈ
ਦੰਡ ਦੇਵਾਂਗਾ ਤਾਂ ਜੋ ਸਾਰੇ ਇਸਰਾਏਲੀ ਜਾਣ ਲੈਣ।'"

13ਤੱਦ ਦਾਊਦ ਨੇ ਨਾਥਾਨ ਨੂੰ ਕਿਹਾ, "ਮੇਰੇ ਕੋਲੋਂ ਯਹੋਵਾਹ
ਦੇ ਖ਼ਿਲਾਫ਼ ਪਾਪ ਕੀਤਾ।"

ਨਾਥਾਨ ਨੇ ਦਾਊਦ ਨੂੰ ਕਿਹਾ, "ਯਹੋਵਾਹ ਨੇ ਵੀ ਤੇਰਾ ਪਾਪ
ਬਖਸ਼ਿਆ ਤੂੰ ਮਰੇਂਗਾ ਨਹੀਂ। 14ਤੂੰ ਅਜਿਹਾ ਪਾਪ ਕੀਤਾ ਹੈ ਕਿ,
ਹੁਣ ਯਹੋਵਾਹ ਦੇ ਦੁਸ਼ਮਣਾਂ ਨੂੰ ਉਸ ਲਈ ਆਪਣੀ ਇੱਜ਼ਤ
ਗੁਆਉਣ ਦਾ ਮੌਕਾ ਮਿਲ ਗਿਆ ਹੈ। ਸੋ ਇਸ ਪਾਪ ਕਾਰਣ
ਇਹ ਤੇਰਾ ਨਵਾਂ ਜੰਮਿਆ ਮੁੰਡਾ ਜ਼ਰੂਰ ਮਰ ਜਾਵੇਗਾ।"

### ਦਾਊਦ ਅਤੇ ਬਥ-ਸ਼ਬਾ ਦੇ ਬੱਚੇ ਦੀ ਮੌਤ

15ਤੱਦ ਨਾਥਾਨ ਵਾਪਸ ਘਰ ਆ ਗਿਆ। ਯਹੋਵਾਹ ਨੇ ਉਸ
ਬਾਲਕ ਨੂੰ ਜੋ ਊਰਿੱਯਾਹ ਦੀ ਪਤਨੀ ਤੋਂ ਦਾਊਦ ਲਈ ਜੰਮਿਆ
ਸੀ ਅਜਿਹਾ ਮਾਰਿਆ ਕਿ ਉਹ ਬਹੁਤ ਬਿਮਾਰ ਹੋ ਗਿਆ। 16ਦਾਊਦ
ਨੇ ਉਸ ਮੁੰਡੇ ਲਈ ਪਰਮੇਸ਼ੁਰ ਕੋਲ ਜਾਕੇ ਬੇਨਤੀ ਕੀਤੀ ਅਤੇ
ਉਸਨੇ ਵਰਤ ਵੀ ਰੱਖਿਆ ਅਤੇ ਸਾਰੀ ਰਾਤ ਆਪਣੇ ਘਰ ਜਾਕੇ
ਜ਼ਮੀਨ ਤੇ ਪੈਕੇ ਕੱਟੀ। 17ਦਾਊਦ ਪਰਿਵਾਰ ਦੇ ਬਜ਼ੁਰਗ ਆਏ
ਅਤੇ ਉਸ ਨੂੰ ਭੁੰਜਿਓਂ ਉੱਠਣ ਦੀ ਬੇਨਤੀ ਕੀਤੀ ਪਰ ਦਾਊਦ
ਨੇ ਉੱਠਣ ਤੋਂ ਇਨਕਾਰ ਕਰ ਦਿੱਤਾ। ਉਸਨੇ ਉਨ੍ਹਾਂ ਨਾਲ ਭੋਜਨ
ਕਰਨ ਤੋਂ ਵੀ ਇਨਕਾਰ ਕਰ ਦਿੱਤਾ। 18ਸੱਤਵੇਂ ਦਿਨ ਉਹ ਮੁੰਡਾ
ਮਰ ਗਿਆ। ਦਾਊਦ ਦੇ ਸੇਵਕ ਉਸਨੂੰ ਇਹ ਖ਼ਬਰ ਦੇਣ ਤੋਂ
ਘਬਰਾਅ ਰਹੇ ਸਨ ਤਾਂ ਉਨ੍ਹਾਂ ਆਖਿਆ, "ਵੇਖ! ਜਦੋਂ ਉਹ ਮੁੰਡਾ
ਅਜੇ ਜਿਉਂਦਾ ਸੀ ਤਾਂ ਅਸੀਂ ਉਸਨੂੰ ਕਿਹਾ ਅਤੇ ਉਸਨੇ ਸਾਡੀ
ਗੱਲ ਨਾ ਮੰਨੀ ਅਤੇ ਜੇਕਰ ਹੁਣ ਅਸੀਂ ਉਸਨੂੰ ਇਹ ਦੱਸੀਏ ਕਿ
ਮੁੰਡਾ ਮਰ ਗਿਆ ਹੈ ਤਾਂ ਹੋ ਸਕਦਾ ਹੈ ਕਿ ਉਹ ਆਪਣੀ ਜਾਨ ਨੂੰ
ਕਸ਼ਟ ਦੇਵੇ।"

19ਪਰ ਦਾਊਦ ਨੇ ਆਪਣੇ ਸੇਵਕਾਂ ਨੂੰ ਘੁਸਰ-ਫੁਸਰ ਕਰਦਿਆਂ
ਵੇਖਿਆ ਤਾਂ ਦਾਊਦ ਸਮਝ ਗਿਆ ਕਿ ਮੁੰਡਾ ਮਰ ਗਿਆ ਹੈ, ਤਾਂ
ਉਸਨੇ ਆਪਣੇ ਸੇਵਕਾਂ ਨੂੰ ਆਖਿਆ, "ਕੀ ਮੁੰਡਾ ਮਰ ਗਿਆ
ਹੈ?" ਸੇਵਕਾਂ ਨੇ ਕਿਹਾ, "ਹਾਂ, ਉਹ ਮਰ ਗਿਆ ਹੈ।"

20ਤੱਦ ਦਾਊਦ ਭੁੰਜਿਓਂ ਉੱਠਿਆ ਅਤੇ ਉਸਨੇ ਨਹਾ ਕੇ
ਆਪਣਾ-ਆਪ ਪਵਿੱਤਰ ਕੀਤਾ, ਆਪਣੇ ਕੱਪੜੇ ਬਦਲੇ ਅਤੇ
ਤਿਆਰ ਹੋਇਆ। ਫ਼ਿਰ ਉਹ ਉਪਾਸਨਾ ਕਰਨ ਲਈ ਯਹੋਵਾਹ
ਦੇ ਘਰ ਆਇਆ। ਫ਼ਿਰ ਉਹ ਜਦੋਂ ਘਰ ਵਾਪਸ ਮੁੜਿਆ ਤਾਂ
ਕੁਝ ਖਾਣ ਲਈ ਮੰਗਿਆ। ਉਸਦੇ ਸੇਵਕਾਂ ਨੇ ਉਸਨੂੰ ਕੁਝ ਭੋਜਨ
ਦਿੱਤਾ ਅਤੇ ਉਸਨੇ ਭੋਜਨ ਛਕਿਆ। 21ਦਾਊਦ ਦੇ ਸੇਵਕਾਂ ਨੇ
ਉਸਨੂੰ ਕਿਹਾ, "ਤੁਸੀਂ ਅਜਿਹਾ ਕਿਉਂ ਕਰ ਰਹੇ ਹੋ? ਜਦੋਂ ਬੱਚਾ
ਅਜੇ ਜਿਉਂਦਾ ਸੀ, ਤੁਸੀਂ ਤੱਦ ਹੀ ਖਾਣ ਤੋਂ ਇਨਕਾਰ ਕੀਤਾ?
ਤੁਸੀਂ ਰੋਂਦੇ ਵੀ ਰਹੇ। ਪਰ ਜਦੋਂ ਹੁਣ ਬੱਚਾ ਮਰ ਗਿਆ ਹੈ, ਤਾਂ
ਤੁਸੀਂ ਜ਼ਮੀਨ ਤੋਂ ਉੱਠ ਵੀ ਖਲੋਤੇ ਹੋ ਤੇ ਖਾਣਾ ਵੀ ਖਾ ਲਿਆ
ਹੈ?"

22ਦਾਊਦ ਨੇ ਕਿਹਾ, "ਜਦ ਤੱਕ ਉਹ ਮੁੰਡਾ ਜਿਉਂਦਾ ਸੀ ਤਾਂ
ਮੈਂ ਵਰਤ ਰੱਖਿਆ ਅਤੇ ਰੋਂਦਾ ਰਿਹਾ ਕਿਉਂ ਕਿ ਮੈਂ ਸੋਚਿਆ ਸੀ
ਕਿ ਕੀ ਪਤਾ ਯਹੋਵਾਹ ਨੂੰ ਦਯਾ ਆ ਜਾਵੇ ਤੇ ਉਹ ਉਸ ਬੱਚੇ ਨੂੰ
ਜੀਵਨ ਦੇਵੇ। 23ਪਰ ਹੁਣ ਮੁੰਡਾ ਮਰ ਚੁੱਕਾ ਹੈ, ਇਸ ਲਈ ਹੁਣ
ਮੈਂ ਖਾਣ ਤੋਂ ਇਨਕਾਰ ਕਿਉਂ ਕਰਾਂ? ਕੀ ਭਲਾ ਮੈਂ ਬੱਚੇ ਨੂੰ ਮੁੜ
ਜੀਵਨ ਪ੍ਰਾਣ ਦੇ ਸਕਦਾ ਹਾਂ? ਨਹੀਂ! ਕਿਸੇ ਦਿਨ ਮੈਂ ਉਸ ਕੋਲ
ਚਲਾ ਜਾਵਾਂਗਾ, ਪਰ ਜਿੱਥੇ ਉਹ ਗਿਆ ਹੈ ਉੱਥੋਂ ਉਹ ਵਾਪਸ
ਨਹੀਂ ਆ ਸਕਦਾ।"

### ਸੁਲੇਮਾਨ ਦਾ ਜਨਮ

24ਤੱਦ ਦਾਊਦ ਨੇ ਆਪਣੀ ਪਤਨੀ ਬਥ-ਸ਼ਬਾ ਨੂੰ ਹੌਂਸਲਾ
ਦਿੱਤਾ। ਉਹ ਉਸ ਨਾਲ ਸੁੱਤਾ ਅਤੇ ਉਸ ਨਾਲ ਫ਼ਿਰ ਸੰਭੋਗ
ਕੀਤਾ ਅਤੇ ਉਹ ਫ਼ਿਰ ਤੋਂ ਗਰਭਵਤੀ ਹੋ ਗਈ। ਉਸਦੇ ਘਰ
ਮੁੜ ਤੋਂ ਇੱਕ ਲੜਕੇ ਨੇ ਜਨਮ ਲਿਆ। ਦਾਊਦ ਨੇ ਉਸ ਦਾ ਨਾਂ
ਸੁਲੇਮਾਨ ਰੱਖਿਆ। ਉਹ ਯਹੋਵਾਹ ਨੂੰ ਬਹੁਤ ਪਿਆਰਾ ਸੀ।
25ਯਹੋਵਾਹ ਨੇ ਨਾਥਾਨ ਨਬੀ ਦੇ ਹੱਥ ਸੁਨਿਹਾ ਭੇਜਿਆ ਅਤੇ
ਨਾਥਾਨ ਨੇ ਉਸਦਾ ਨਾਉਂ ਯਦੀਦਯਾਹ * ਰੱਖਿਆ ਇਉਂ ਨਾਥਾਨ
ਨੇ ਪਾਤਸ਼ਾਹ ਯਹੋਵਾਹ ਲਈ ਕੀਤਾ।

---

**ਹਰ ਇੱਕ ਨੂੰ ਪਤਾ ਹੋਵੇਗੀ** ਮੂਲਅਰਥ, "ਸੂਰਜ ਦੀ ਨਜ਼ਰ ਵਿੱਚ।"

**ਯਦੀਦਯਾਹ** ਜਿਸਦਾ ਅਰਥ ਹੈ ਯਹੋਵਾਹ ਦਾ ਪਿਆਰਾ।

### ਦਾਊਦ ਦਾ ਰੱਬਾਹ ਤੇ ਕਬਜ਼ਾ

26ਰੱਬਾਹ ਅੰਮੋਨੀਆਂ ਦੀ ਰਾਜਧਾਨੀ ਸੀ। ਯੋਆਬ ਰੱਬਾਹ ਦੇ
ਵਿਰੁੱਧ ਲੜਿਆ ਅਤੇ ਉਸਤੇ ਕਬਜ਼ਾ ਕਰ ਲਿਆ। 27ਫ਼ਿਰ ਯੋਆਬ
ਨੇ ਸੰਦੇਸ਼ਵਾਹਕਾਂ ਰਾਹੀਂ ਦਾਊਦ ਨੂੰ ਸੁਨੇਹਾ ਭੇਜਿਆ, "ਮੈਂ ਰੱਬਾਹ
ਦੇ ਨਾਲ ਲੜਿਆ ਹਾਂ ਅਤੇ ਮੈਂ ਪਾਣੀਆਂ ਦੇ ਸ਼ਹਿਰ ਉੱਪਰ ਕਬਜ਼ਾ
ਕਰ ਲਿਆ ਹੈ। 28ਸੋ ਹੁਣ ਤੁਸੀਂ ਰਹਿੰਦੇ ਬਾਕੀ ਲੋਕਾਂ ਨੂੰ ਇਕੱਠਾ
ਕਰਕੇ ਉਸ ਸ਼ਹਿਰ ਉੱਪਰ ਹਮਲਾ ਕਰੋ ਅਤੇ ਉਸਨੂੰ ਜਿੱਤ ਲਓ,
ਅਜਿਹਾ ਨਾ ਹੋਵੇ ਕਿ ਮੈਂ ਪਹਿਲਾਂ ਉਸ ਸ਼ਹਿਰ ਨੂੰ ਜਿੱਤ ਲਵਾਂ
ਅਤੇ ਉਹ ਮੇਰੇ ਨਾਉਂ ਤੋਂ ਸੱਦਿਆ ਜਾਵੇ ਇਸ ਲਈ ਮੇਰੇ ਜਿੱਤਣ
ਤੋਂ ਪਹਿਲਾਂ ਤੁਸੀਂ ਰੱਬਾਹ ਸ਼ਹਿਰ ਜਿੱਤ ਲਵੋ।"

29ਤੱਦ ਦਾਊਦ ਨੇ ਸਾਰੇ ਲੋਕਾਂ ਨੂੰ ਇਕੱਠਾ ਕੀਤਾ ਅਤੇ ਰੱਬਾਹ
ਵੱਲ ਨੂੰ ਚਲਾ ਗਿਆ। ਉਸਨੇ ਰੱਬਾਹ ਦੇ ਵਿਰੁੱਧ ਲੜਾਈ ਲੜੀ
ਅਤੇ ਉਸਤੇ ਕਬਜ਼ਾ ਕਰ ਲਿਆ। 30ਉਸਨੇ ਉਨ੍ਹਾਂ ਦੇ ਰਾਜੇ ਦੇ
ਸਿਰ* ਦਾ ਮੁਕਟ* ਉਸਦੇ ਸਿਰ ਤੋਂ ਲੈ ਲਿਆ। ਉਹ ਮੁਕਟ
ਸੋਨੇ ਦਾ ਬਣਿਆ ਸੀ ਜਿਸਦਾ ਵਜ਼ਨ 75 ਪੌਂਡ ਸੀ ਅਤੇ ਉੱਪਰ
ਕੀਮਤੀ ਰਤਨ ਜੜੇ ਹੋਏ ਸਨ। ਉਨ੍ਹਾਂ ਨੇ ਉਹ ਮੁਕਟ ਦਾਊਦ ਦੇ
ਸਿਰ ਤੇ ਸਜਾ ਦਿੱਤਾ। ਦਾਊਦ ਨੇ ਉਸ ਸ਼ਹਿਰ ਵਿੱਚੋਂ ਬੜਾ
ਕੀਮਤੀ ਸਮਾਨ ਲੁੱਟਿਆ।

31ਦਾਊਦ ਨੇ ਉਨ੍ਹਾਂ ਲੋਕਾਂ ਨੂੰ ਜੋ ਰੱਬਾਹ ਸ਼ਹਿਰ ਵਿੱਚ ਸਨ
ਬਾਹਰ ਕੱਢਕੇ ਆਰਿਆਂ, ਲੋਹੇ ਦੇ ਸੁਹਾਗਿਆਂ ਅਤੇ ਲੋਹੇ ਦੇ
ਕੁਲਹਾੜਿਆਂ ਨਾਲ ਉਨ੍ਹਾਂ ਤੋਂ ਕੰਮ ਲਿਆ ਅਤੇ ਉਨ੍ਹਾਂ ਨੂੰ ਇੱਟਾਂ
ਨਾਲ ਈਮਾਰਤਾਂ ਬਨਾਉਣ ਮਜਦੂਰੀ ਕਰਨ ਤੇ ਮਜ਼ਬੂਰ ਕੀਤਾ।
ਦਾਊਦ ਨੇ ਇਹੀ ਸਭ ਕੁਝ ਅੰਮੋਨੀ ਸ਼ਹਿਰ ਦੇ ਲੋਕਾਂ ਨਾਲ ਵੀ
ਕੀਤਾ। ਉਸ ਉਪਰੰਤ ਦਾਊਦ ਅਤੇ ਉਸਦੀ ਸਾਰੀ ਸੈਨਾ ਯਰੂਸ਼ਲਮ
ਵਾਪਸ ਮੁੜ ਗਈ।

### ਅਮਨੋਨ ਅਤੇ ਤਾਮਾਰ

13 ਅਬਸ਼ਾਲੋਮ ਦਾਊਦ ਦੇ ਪੁੱਤਰਾਂ ਵਿੱਚੋਂ ਇੱਕ ਸੀ। ਉਸ
ਦੀ ਭੈਣ ਦਾ ਨਾਂ ਤਾਮਾਰ ਸੀ। ਤਾਮਾਰ ਬੜੀ ਹੀ
ਸੋਹਣੀ ਸੀ। ਉਸਦੇ ਹੋਰਾਂ ਪੁੱਤਰਾਂ ਵਿੱਚੋਂ, ਅਮਨੋਨ* ਨੇ ਤਾਮਾਰ
ਦੀ ਲਾਲਸਾ ਕੀਤੀ। 2ਅਮਨੋਨ ਆਪਣੀ ਭੈਣ ਤਾਮਾਰ ਨੂੰ ਪਿਆਰ
ਕਰਦਾ ਸੀ ਅਤੇ ਉਸਦੀ ਲਾਲਸਾ ਕਰਕੇ ਬਹੁਤ ਨਿਰਾਸ਼ ਹੋ ਗਿਆ।
ਉਹ ਵਿਆਹੀ ਹੋਈ ਨਹੀਂ ਸੀ ਜਾਂ ਉਸਨੇ ਕਿਸੇ ਆਦਮੀ ਨਾਲ
ਜਿਨਸੀ ਸੰਬੰਧ ਨਹੀਂ ਬਣਾਏ ਸਨ। ਉਹ ਤਾਮਾਰ ਬਾਰੇ ਇੰਨਾ
ਜ਼ਿਆਦਾ ਸੋਚਦਾ ਸੀ, ਕਿ ਉਸਨੇ ਬਿਮਾਰ ਹੋਣ ਦਾ ਢੋਂਗ ਕਰਨ
ਦੀ ਵਿਉਂਤ ਬਣਾਈ।

3ਦਾਊਦ ਦੇ ਭਰਾ ਸ਼ਿਮਆਹ ਦਾ ਪੁੱਤਰ ਯੋਨਾਦਾਬ ਅਮਨੋਨ
ਦਾ ਮਿੱਤਰ ਸੀ। ਯੋਨਾਦਾਬ ਬੜਾ ਚਤੁਰ ਮਨੁੱਖ ਸੀ। 4ਯੋਨਾਦਾਬ
ਨੇ ਅਮਨੋਨ ਨੂੰ ਕਿਹਾ, "ਤੂੰ ਪਾਤਸ਼ਾਹ ਦਾ ਪੁੱਤਰ ਹੈਂ, ਪਰ ਕੀ
ਗੱਲ ਹੈ ਕਿ ਤੂੰ ਦਿਨ ਬਰ ਦਿਨ ਕਮਜ਼ੋਰ ਹੁੰਦਾ ਜਾ ਰਿਹਾ ਹੈਂ?
ਤੁਹਾਡੇ ਘਰ ਖਾਣ-ਪੀਣ ਦੀ ਕੋਈ ਘਾਟ ਨਹੀਂ ਫ਼ਿਰ ਤੂੰ ਕਿਉਂ
ਕਮਜ਼ੋਰ ਹੁੰਦਾ ਜਾ ਰਿਹਾ ਹੈਂ? ਮੈਨੂੰ ਇਸਦੀ ਵਜਾਹ ਦੱਸ।"

ਅਮਨੋਨ ਨੇ ਯੋਨਾਦਾਬ ਨੂੰ ਆਖਿਆ, "ਮੈਂ ਤਾਮਾਰ ਨੂੰ ਪਿਆਰ
ਕਰਦਾ ਹਾਂ ਪਰ ਉਹ ਮੇਰੇ ਸੋਤੇਲੇ ਭਰਾ ਅਬਸ਼ਾਲੋਮ ਦੀ ਸਕੀ
ਭੈਣ ਹੈ।"

5ਯੋਨਾਦਾਬ ਨੇ ਅਮਨੋਨ ਨੂੰ ਕਿਹਾ, "ਤੂੰ ਮੰਜੇ ਤੇ ਜਾਕੇ ਲੰਮਾ ਪੈ
ਕੇ ਇੰਝ ਵਿਖਾਵਾ ਕਰ ਕਿ ਜਿਵੇਂ ਤੂੰ ਬੜਾ ਬਿਮਾਰ ਹੈਂ। ਫ਼ਿਰ
ਤੇਰਾ ਪਿਤਾ ਤੇਰੀ ਖ਼ਬਰ ਲੈਣ ਆਵੇਗਾ ਤਾਂ ਤੂੰ ਉਸਨੂੰ ਕਹਿ
ਦੇਵੀਂ, 'ਕਿਰਪਾ ਕਰਕੇ ਮੇਰੀ ਭੈਣ ਤਾਮਾਰ ਨੂੰ ਪਰਵਾਨਗੀ ਦੇਵੋ
ਕਿ ਉਹ ਆਵੇ ਅਤੇ ਆਕੇ ਮੈਨੂੰ ਰੋਟੀ ਖੁਆਵੇ ਅਤੇ ਉਹ ਮੇਰੇ
ਸਾਮ੍ਹਣੇ ਭੋਜਨ ਤਿਆਰ ਕਰੇ, ਜੋ ਮੈਂ ਵੇਖਾਂ ਅਤੇ ਉਸਦੇ ਹੀ ਹੱਥੋਂ
ਖਾਵਾਂ।'"

6ਤੱਦ ਅਮਨੋਨ ਮੰਜੇ ਤੇ ਲੰਮਾ ਪੈਕੇ ਬਿਮਾਰ ਹੋਣ ਦਾ ਢੋਂਗ
ਕਰਨ ਲੱਗਾ। ਦਾਊਦ ਪਾਤਸ਼ਾਹ ਅਮਨੋਨ ਦੀ ਖ਼ਬਰ ਲੈਣ ਲਈ
ਉਸ ਕੋਲ ਆਇਆ ਤਾਂ ਅਮਨੋਨ ਨੇ ਦਾਊਦ ਪਾਤਸ਼ਾਹ ਨੂੰ ਕਿਹਾ,
"ਕਿਰਪਾ ਕਰਕੇ ਮੇਰੀ ਭੈਣ ਤਾਮਾਰ ਨੂੰ ਅੰਦਰ ਆਉਣ ਦੇਵੋ
ਅਤੇ ਉਸਨੂੰ ਮੇਰੇ ਸਾਮ੍ਹਣੇ ਮੇਰੇ ਲਈ ਦੋ ਰੋਟੀਆਂ ਬਨਾਉਣ ਦੇਵੋ।
ਤੱਦ ਮੈਂ ਉਸਨੂੰ ਬਣਾਉਂਦਿਆਂ ਵੇਖਾਂਗਾ, ਖਾਵਾਂਗਾ ਅਤੇ ਰਾਜ਼ੀ ਹੋ
ਜਾਵਾਂਗਾ।"

7ਦਾਊਦ ਨੇ ਤਾਮਾਰ ਦੇ ਘਰ ਸੰਦੇਸ਼ਵਾਹਕ ਭੇਜੇ ਅਤੇ ਉਨ੍ਹਾਂ
ਤਾਮਾਰ ਨੂੰ ਕਿਹਾ, "ਜਾਓ ਆਪਣੇ ਭਰਾ ਅਮਨੋਨ ਦੇ ਘਰ ਜਾਕੇ
ਉਸ ਲਈ ਭੋਜਨ ਤਿਆਰ ਕਰੋ।"

### ਤਾਮਾਰ ਦਾ ਅਮਨੋਨ ਲਈ ਭੋਜਨ ਤਿਆਰ ਕਰਨਾ

8ਤਾਂ ਤਾਮਾਰ ਆਪਣੇ ਭਰਾ ਅਮਨੋਨ ਦੇ ਘਰ ਗਈ। ਅਮਨੋਨ
ਬਿਸਤਰ ਤੇ ਪਿਆ ਸੀ। ਤਾਮਾਰ ਨੇ ਕੁਝ ਆਟਾ ਲਿੱਤਾ, ਉਸਦੇ
ਪੇੜੇ ਬਣਾਏ ਅਤੇ ਫ਼ਿਰ ਉਸਦੀ ਰੋਟੀ ਬਣਾਈ, ਇਹ ਸਭ ਕੁਝ
ਉਸਨੇ ਅਮਨੋਨ ਦੇ ਸਾਮ੍ਹਣੇ ਕੀਤਾ। 9ਫ਼ਿਰ ਉਸਨੇ ਤਵੇ ਤੋਂ ਰੋਟੀ
ਲਾਹ੍ਕੇ ਉਸਨੂੰ ਪਲੇਟ ਵਿੱਚ ਪਾਕੇ ਅਮਨੋਨ ਅੱਗੇ ਲਿਆਈ ਪਰ
ਅਮਨੋਨ ਨੇ ਖਾਣ ਤੋਂ ਇਨਕਾਰ ਕੀਤਾ। ਅਮਨੋਨ ਨੇ ਆਪਣੇ
ਨੌਕਰਾਂ ਨੂੰ ਬਾਹਰ ਜਾਣ ਦਾ ਹੁਕਮ ਦਿੱਤਾ ਅਤੇ ਕਿਹਾ, "ਇੱਥੋਂ
ਬਾਹਰ ਚਲੇ ਜਾਵੋ ਅਤੇ ਮੈਨੂੰ ਇਕੱਲਿਆਂ ਰਹਿਣ ਦੇਵੋ।" ਤਾਂ
ਉਸਦੇ ਸਾਰੇ ਸੇਵਕ ਕਮਰੇ ਵਿੱਚੋਂ ਬਾਹਰ ਹੋ ਗਏ।

### ਅਮਨੋਨ ਦੁਆਰਾ ਤਾਮਾਰ ਦਾ ਬਲਾਤਕਾਰ

10ਤੱਦ ਅਮਨੋਨ ਨੇ ਤਾਮਾਰ ਨੂੰ ਕਿਹਾ, "ਤੂੰ ਭੋਜਨ ਮੇਰੇ ਸੌਣ
ਵਾਲੇ ਕਮਰੇ ਵਿੱਚ ਲਿਆਕੇ ਮੈਨੂੰ ਉੱਥੇ ਆਕੇ ਖੁਆ।" ਤਾਂ ਤਾਮਾਰ
ਨੇ ਜਿਹੜਾ ਭੋਜਨ ਭਰਾ ਲਈ ਤਿਆਰ ਕੀਤਾ ਸੀ, ਉਹ ਆਪਣੇ
ਭਰਾ ਦੇ ਸੌਣ ਕਮਰੇ ਵਿੱਚ ਲੈ ਗਈ। 11ਉਸਨੇ ਆਪਣੇ ਹੱਥੀਂ
ਅਮਨੋਨ ਨੂੰ ਖੁਆਣਾ ਸ਼ੁਰੂ ਕੀਤਾ ਪਰ ਉਸਨੇ ਉਸਦਾ ਹੱਥ ਪਕੜ
ਲਿਆ ਅਤੇ ਉਸਨੂੰ ਆਖਿਆ, "ਭੈਣ! ਇੱਥੇ ਆਕੇ ਤੂੰ ਮੇਰੇ ਨਾਲ
ਸੌਂ।"

---

**ਉਨ੍ਹਾਂ ਦੇ ਰਾਜੇ ਦੇ ਸਿਰ** ਜਾਂ, "ਮਿਲਕੋਮ ਦਾ ਸਿਰ।" ਮਿਲਕੋਮ ਇੱਕ ਝੂਠਾ ਦੇਵਤਾ ਸੀ ਜਿਸ ਦੀ ਅਮੋਰੀ ਲੋਕ ਉਪਾਸਨਾ ਕਰਦੇ ਸਨ।

**ਮੁਕਟ** ਮਿਲਕੱਮ ਦਾ ਸਿਰ: ਮਿਲਕੱਮ ਝੂਠਾ ਦੇਵਤਾ ਸੀ ਜਿਸਨੂੰ ਅੰਮੋਨੀ ਲੋਕ ਪੂਜਦੇ ਸਨ।

**ਅਮਨੋਨ** ਅਮਨੋਨ ਦਾਊਦ ਦਾ ਪੁੱਤਰ ਸੀ ਪਰ ਉਸਦੀ ਮਾਂ ਤੇ ਤਾਮਾਰ ਦੀ ਮਾਂ ਅਲੱਗ ਅਲੱਗ ਸਨ।

12ਤਾਮਾਰ ਨੇ ਅਮਨੋਨ ਨੂੰ ਕਿਹਾ, “ਨਹੀਂ ਮੇਰੇ ਭਰਾ! ਮੈਨੂੰ ਅਜਿਹਾ ਕਰਨ ਲਈ ਮਜ਼ਬੂਰ ਨਾ ਕਰ। ਨਹੀਂ ਮੇਰੇ ਭਾਈ, ਤੂੰ ਮੇਰੇ ਨਾਲ ਜ਼ਬਰਦਸਤੀ ਇਹ ਗੁਨਾਹ ਨਾ ਕਰ। ਅਜਿਹਾ ਸ਼ਰਮਨਾਕ ਕੰਮ ਇਸਰਾਏਲ ਵਿੱਚ ਕਦੇ ਨਹੀਂ ਹੋਇਆ। 13ਇਉਂ ਮੈਂ ਆਪਣਾ ਅਜਿਹਾ ਕਲੰਕ ਕਿੱਥੇ ਲਾਹਵਾਂਗੀ ਅਤੇ ਤੂੰ ਇਸਰਾਏਲ ਦੇ ਪਾਪੀਆਂ ਵਿੱਚੋਂ ਇੱਕ ਹੋਵੇਂਗਾ। ਕਿਰਪਾ ਕਰਕੇ ਤੂੰ ਪਾਤਸ਼ਾਹ ਨੂੰ ਆਖ ਕਿ ਉਹ ਤੇਰੇ ਨਾਲ ਮੇਰਾ ਵਿਆਹ ਕਰ ਦੇਵੇ।”

14ਪਰ ਅਮਨੋਨ ਨੇ ਤਾਮਾਰ ਦੀ ਇੱਕ ਨਾ ਸੁਣੀ। ਉਹ ਤਾਮਾਰ ਤੋਂ ਵੱਧ ਤਾਕਤਵਰ ਸੀ ਉਸਨੇ ਤਾਮਾਰ ਨੂੰ ਸੰਭੋਗ ਕਰਨ ਲਈ ਮਜ਼ਬੂਰ ਕੀਤਾ। 15ਉਸ ਉਪਰੰਤ ਉਸਨੇ ਤਾਮਾਰ ਨਾਲ ਨਫ਼ਰਤ ਕਰਨੀ ਸ਼ੁਰੂ ਕਰ ਦਿੱਤੀ। ਜਿੰਨਾ ਪਹਿਲਾਂ ਉਹ ਉਸਦੇ ਪਿਆਰ ਵਿੱਚ ਮਰਦਾ ਸੀ, ਉਸਤੋਂ ਕਿਤੇ ਵੱਧ ਉਸਨੇ ਤਾਮਾਰ ਨੂੰ ਨਫ਼ਰਤ ਕਰਨੀ ਸ਼ੁਰੂ ਕਰ ਦਿੱਤੀ। ਅਮਨੋਨ ਨੇ ਤਾਮਾਰ ਨੂੰ ਕਿਹਾ, “ਇੱਥੋਂ ਉੱਠ ਅਤੇ ਇੱਥੋਂ ਚਲੀ ਜਾ।”

16ਤਾਮਾਰ ਨੇ ਅਮਨੋਨ ਨੂੰ ਕਿਹਾ, “ਨਹੀਂ! ਹੁਣ ਮੈਨੂੰ ਇੰਝ ਨਾ ਠੁਕਰਾਅ। ਇੰਝ ਤਾਂ ਜੋ ਕੁਝ ਤੂੰ ਮੇਰੇ ਨਾਲ ਪਹਿਲਾਂ ਕੀਤਾ ਹੈ ਇਹ ਉਸਤੋਂ ਵੀ ਵੱਧ ਬੁਰਾ ਹੋਵੇਗਾ।” ਪਰ ਅਮਨੋਨ ਨੇ ਉਸਦੀ ਇੱਕ ਨਾ ਸੁਣੀ। 17ਅਮਨੋਨ ਨੇ ਆਪਣੇ ਸੇਵਕ ਨੂੰ ਬੁਲਾਇਆ ਅਤੇ ਕਿਹਾ, “ਇਸ ਕੁੜੀ ਨੂੰ ਹੁਣੇ ਇਸ ਕਮਰੇ ਵਿੱਚੋਂ ਬਾਹਰ ਕੱਢ ਅਤੇ ਇਸਨੂੰ ਬਾਹਰ ਕੱਢਕੇ ਦਰਵਾਜ਼ੇ ਨੂੰ ਤਾਲਾ ਮਾਰਦੇ।”

18ਸੋ ਅਮਨੋਨ ਦੇ ਨੌਕਰ ਨੇ ਤਾਮਾਰ ਨੂੰ ਬਾਹਰ ਕੱਢਕੇ ਦਰਵਾਜ਼ੇ ਨੂੰ ਜੰਦਰਾ ਲਾ ਦਿੱਤਾ।

ਤਾਮਾਰ ਨੇ ਲੰਬਾ ਰੰਗ ਬਿਰੰਗਾ ਧਾਰੀਦਾਰ ਚੋਲਾ ਪਾਇਆ ਹੋਇਆ ਸੀ। ਪਾਤਸ਼ਾਹ ਦੀਆਂ ਕੁਆਰੀਆਂ ਕੁੜੀਆਂ ਅਜਿਹਾ ਲਿਬਾਸ ਹੀ ਪਾਉਂਦੀਆਂ ਸਨ। 19ਤਾਮਾਰ ਨੇ ਉਹ ਆਪਣਾ ਰੰਗੀਨ ਪਹਿਰਾਵਾ ਫ਼ਾੜ ਕੇ ਆਪਣੇ ਸਿਰ ਤੇ ਸੁਆਹ ਪਾ ਲਈ ਫ਼ਿਰ ਆਪਣੇ ਹੱਥਾਂ ਵਿੱਚ ਆਪਣੇ ਸਿਰ ਨੂੰ ਘੁੱਟ ਕੇ ਪਿੱਟਣ ਲੱਗ ਪਈ।

20ਤੱਦ ਤਾਮਾਰ ਦੇ ਸਗੇ ਭਰਾ ਅਬਸ਼ਾਲੋਮ ਨੇ ਉਸਨੂੰ ਆਖਿਆ, “ਕੀ ਤੂੰ ਆਪਣੇ ਭਰਾ ਅਮਨੋਨ ਨਾਲ ਖੇਹ ਖਾਧੀ ਹੈ? ਕੀ ਉਸਨੇ ਤੇਰੇ ਨਾਲ ਧੋਖਾ ਕੀਤਾ ਹੈ? ਕੋਈ ਨਹੀਂ, ਹੁਣ ਤੂੰ ਭੈਣ ਸ਼ਾਂਤ ਹੋ ਜਾ! ਅਮਨੋਨ ਤੇਰਾ ਭਰਾ ਹੈ, ਸੋ ਇਸ ਗੱਲ ਲਈ ਹੁਣ ਤੂੰ ਮਨ ਵਿੱਚ ਫ਼ਿਕਰ ਨਾ ਰੱਖ। ਤੂੰ ਇਸ ਗੱਲ ਤੋਂ ਬਹੁਤੀ ਦੁਖੀ ਨਾ ਹੋ।” ਤੱਦ ਤਾਮਾਰ ਅੱਗੋਂ ਚੁੱਪ ਰਹੀ ਅਤੇ ਚੁੱਪ ਕਰਕੇ ਆਪਣੇ ਭਰਾ ਅਬਸ਼ਾਲੋਮ ਦੇ ਘਰ ਚਲੀ ਗਈ।

21ਜਦੋਂ ਦਾਊਦ ਪਾਤਸ਼ਾਹ ਨੇ ਇਹ ਸਾਰੀਆਂ ਗੱਲਾਂ ਸੁਣੀਆਂ ਤਾਂ ਉਸਦਾ ਕਰੋਧ ਬੜਾ ਜਾਗਿਆ। 22ਅਬਸ਼ਾਲੋਮ ਵੀ ਅਮਨੋਨ ਨੂੰ ਬੜੀ ਨਫ਼ਰਤ ਕਰਨ ਲੱਗਾ। ਅਬਸ਼ਾਲੋਮ ਨੇ ਅਮਨੋਨ ਨੂੰ ਕੁਝ ਵੀ ਚੰਗਾ-ਮੰਦਾ ਨਾ ਕਿਹਾ ਪਰ ਅਬਸ਼ਾਲੋਮ ਨੇ ਅਮਨੋਨ ਨੂੰ ਇਸ ਲਈ ਘਿਰਣਾ ਕੀਤੀ ਕਿਉਂ ਜੋ ਉਸਨੇ ਉਸਦੀ ਭੈਣ ਤਾਮਾਰ ਨਾਲ ਬਲਾਤਕਾਰ ਕੀਤਾ।

### ਅਬਸ਼ਾਲੋਮ ਦਾ ਬਦਲਾ ਲੈਣਾ

23ਦੋ ਸਾਲ ਬਾਅਦ ਅਬਸ਼ਾਲੋਮ ਦੇ ਉੱਨ ਕਤਰਨ ਵਾਲੇ ਬਆਲ-ਹਸੋਰ ਵਿੱਚੋਂ ਜੋ ਇਫ਼ਰਾਈਮ ਦੇ ਕੋਲ ਹੈ, ਉੱਥੇ ਸਨ। ਅਬਸ਼ਾਲੋਮ ਨੇ ਪਾਤਸ਼ਾਹ ਦੇ ਸਭਨਾਂ ਪੁੱਤਰਾਂ ਨੂੰ ਉੱਥੇ ਬੁਲਾਇਆ ਅਤੇ ਆਖਿਆ ਕਿ ਉਹ ਸਭ ਇਹ ਵਾਚਣ। 24ਅਬਸ਼ਾਲੋਮ ਪਾਤਸ਼ਾਹ ਕੋਲ ਗਿਆ ਅਤੇ ਕਿਹਾ, “ਵੇਖ! ਤੇਰੇ ਸੇਵਕ ਭੇਡਾਂ ਦੀ ਉੱਨ ਕਤਰਨ ਵਾਲੇ ਹਨ, ਸੋ ਹੁਣ ਮੈਂ ਬੇਨਤੀ ਕਰਦਾ ਹਾਂ ਜੋ ਪਾਤਸ਼ਾਹ ਅਤੇ ਉਸਦੇ ਸੇਵਕ ਉੱਥੇ ਚੱਲਣ।”

25ਪਾਤਸ਼ਾਹ ਦਾਊਦ ਨੇ ਅਬਸ਼ਾਲੋਮ ਨੂੰ ਕਿਹਾ, “ਨਹੀਂ ਪੁੱਤਰ। ਅਸੀਂ ਸਾਰੇ ਇਸ ਵੇਲੇ ਜਾਈਏ ਤਾਂ ਚੰਗਾ ਨਹੀਂ ਹੋਵੇਗਾ। ਕਿਤੇ ਏਸਾ ਨਾ ਹੋਵੇ ਕਿ ਤੇਰੇ ਤੇ ਭਾਰੂ ਹੋ ਜਾਈਏ।”

ਅਬਸ਼ਾਲੋਮ ਨੇ ਦਾਊਦ ਨੂੰ ਨਾਲ ਚੱਲਣ ਦੀ ਬੜੀ ਮਿੰਨਤ ਕੀਤੀ ਪਰ ਦਾਊਦ ਨਾ ਗਿਆ ਪਰ ਉਸਨੇ ਅਬਸ਼ਾਲੋਮ ਨੂੰ ਅਸੀਸ ਦਿੱਤੀ, ਆਪਣੀ ਬਖਸ਼ੀਸ਼ ਦਿੱਤੀ।

26ਅਬਸ਼ਾਲੋਮ ਨੇ ਦਾਊਦ ਨੂੰ ਆਖਿਆ, “ਜੇਕਰ ਤੁਸੀਂ ਨਹੀਂ ਜਾਣਾ ਚਾਹੁੰਦੇ ਤਾਂ ਕਿਰਪਾ ਕਰਕੇ ਮੇਰੇ ਭਰਾ ਅਮਨੋਨ ਨੂੰ ਮੇਰੇ ਨਾਲ ਭੇਜ ਦੇਵੋ।”

27ਤਾਂ ਪਾਤਸ਼ਾਹ ਦਾਊਦ ਨੇ ਆਖਿਆ, “ਭਲਾ, ਉਹ ਤੇਰੇ ਨਾਲ ਕਿਉਂ ਜਾਵੇ?”

ਅਬਸ਼ਾਲੋਮ ਦਾਊਦ ਦੀਆਂ ਮਿੰਨਤਾਂ ਕਰਦਾ ਰਿਹਾ ਤਾਂ ਅਖੀਰ ਵਿੱਚ ਦਾਊਦ ਨੇ ਆਪਣੇ ਹੋਰ ਵੀ ਬਾਕੀ ਦੇ ਪੁੱਤਰਾਂ ਨੂੰ ਅਬਸ਼ਾਲੋਮ ਦੇ ਨਾਲ ਜਾਣ ਦਿੱਤਾ।

### ਅਮਨੋਨ ਦਾ ਕਤਲ

28ਤੱਦ ਅਬਸ਼ਾਲੋਮ ਨੇ ਆਪਣੇ ਸੇਵਕਾਂ ਨੂੰ ਹੁਕਮ ਦਿੱਤਾ, “ਅਮਨੋਨ ਵੱਲ ਨਜ਼ਰ ਰੱਖੋ! ਜਦੋਂ ਉਹ ਖੂਬ ਸ਼ਰਾਬ ਪੀ ਲਵੇ ਅਤੇ ਉਸਨੂੰ ਸ਼ਰਾਬ ਦਾ ਨਸ਼ਾ ਚੜ੍ਹ ਜਾਵੇ ਤਾਂ ਮੈਂ ਤੁਹਾਨੂੰ ਹੁਕਮ ਦੇਵਾਂਗਾ। ਤਾਂ ਤੁਸੀਂ ਉਸ ਉੱਪਰ ਹਮਲਾ ਕਰਕੇ ਉਸਨੂੰ ਖਤਮ ਕਰ ਦੇਣਾ। ਕਿਤੇ ਤੁਹਾਨੂੰ ਸਜ਼ਾ ਨਾ ਮਿਲੇ ਇਸ ਡਰ ਤੋਂ ਘਬਰਾਉਣਾ ਨਹੀਂ ਕਿਉਂ ਕਿ ਆਖਿਰ ਕਰ ਤੁਸੀਂ ਤਾਂ ਮੇਰਾ ਹੁਕਮ ਹੀ ਮੰਨ ਰਹੇ ਹੋ ਨਾ। ਇਸ ਲਈ ਬਹਾਦਰ ਬਣੋ, ਅਤੇ ਤਕੜੇ ਹੋ ਜਾਵੋ।”

29ਇਉਂ ਅਬਸ਼ਾਲੋਮ ਦੇ ਜਵਾਨ ਸੇਵਕਾਂ ਨੇ ਉਹੀ ਕੀਤਾ ਜਿਵੇਂ ਉਸਨੇ ਹੁਕਮ ਕੀਤਾ ਉਨ੍ਹਾਂ ਨੇ ਅਮਨੋਨ ਦਾ ਕਤਲ ਕਰ ਦਿੱਤਾ ਪਰ ਦਾਊਦ ਦੇ ਬਾਕੀ ਸਾਰੇ ਪੁੱਤਰ ਬਚ ਕੇ ਭੱਜ ਗਏ। ਦਾਊਦ ਦੇ ਬਾਕੀ ਸਾਰੇ ਪੁੱਤਰ ਆਪੋ-ਆਪਣੀਆਂ ਖੱਚਰਾਂ ਉੱਤੇ ਚੜ੍ਹ ਕੇ ਭੱਜ ਗਏ।

### ਦਾਊਦ ਨੂੰ ਅਮਨੋਨ ਦੀ ਮੌਤ ਦਾ ਪਤਾ ਲੱਗਣਾ

30ਪਾਤਸ਼ਾਹ ਦੇ ਪੁੱਤਰ ਅਜੇ ਰਾਹ ਵਿੱਚ ਹੀ ਸਨ ਪਰ ਦਾਊਦ ਪਾਤਸ਼ਾਹ ਨੂੰ ਪਹਿਲਾਂ ਹੀ ਇਹ ਖ਼ਬਰ ਮਿਲੀ, “ਅਬਸ਼ਾਲੋਮ ਨੇ ਸਾਰੇ ਰਾਜ ਪੁੱਤਰਾਂ ਨੂੰ ਵੱਢ ਦਿੱਤਾ ਹੈ ਅਤੇ ਉਸਦਾ ਕੋਈ ਵੀ ਪੁੱਤਰ ਬਾਕੀ ਜਿਉਂਦਾ ਨਹੀਂ ਬਚਿਆ।”

31ਦਾਊਦ ਪਾਤਸ਼ਾਹ ਨੇ ਆਪਣੇ ਕੱਪੜੇ ਫ਼ਾੜ ਸੁੱਟੇ ਅਤੇ ਭੋਂ ਉੱਤੇ ਲੰਮਾ ਪੈ ਗਿਆ ਤਾਂ ਉਸਦੇ ਸਾਰੇ ਸੇਵਕ ਵੀ ਆਪੋ-ਆਪਣੇ ਵਸਤਰ ਪਾੜ ਕੇ ਉਸਦੇ ਅੱਗੇ ਖਲੋ ਗਏ।

32ਪਰ ਦਾਊਦ ਦੇ ਭਰਾ ਸ਼ਿਮਆਹ ਦਾ ਪੁੱਤਰ ਯੋਨਾਦਾਬ ਇਉਂ ਆਖਕੇ ਬੋਲਿਆ, “ਇਹ ਨਾ ਸੋਚੋ, ਪਾਤਸ਼ਾਹ ਦੇ ਸਾਰੇ ਹੀ ਰਾਜ

ਪੁੱਤਰ ਮਾਰੇ ਗਏ ਸਨ, ਸਿਰਫ਼ ਅਮਨੋਨ ਦਾ ਕਤਲ ਹੋਇਆ ਹੈ। ਅਬਸ਼ਾਲੋਮ ਅਮਨੋਨ ਨੂੰ ਕਤਲ ਕਰਨ ਦੀ ਉਸ ਦਿਨ ਤੋਂ ਹੀ ਵਿਉਂਤ ਕਰ ਰਿਹਾ ਸੀ ਜਿਸ ਦਿਨ ਉਸਨੇ ਉਸਦੀ ਭੈਣ ਤਾਮਾਰ ਨਾਲ ਬਲਾਤਕਾਰ ਕੀਤਾ।
33ਸੋ ਮੇਰਾ ਮਹਾਰਾਜ ਪਾਤਸ਼ਾਹ ਮਨ ਵਿੱਚ ਇਹ ਨਾ ਸਮਝੇ ਕਿ ਸਾਰੇ ਰਾਜ-ਪੁੱਤਰ ਮਾਰੇ ਗਏ ਹਨ, ਕਿਉਂ ਕਿ ਸਿਰਫ਼ ਅਮਨੋਨ ਹੀ ਮਾਰਿਆ ਗਿਆ ਹੈ।"

34ਅਬਸ਼ਾਲੋਮ ਨੱਠ ਗਿਆ। ਸ਼ਹਿਰ ਦੀ ਦੀਵਾਰ ਉੱਪਰ ਰੱਖਿਅਕ ਖੜਾ ਸੀ ਉਸਨੇ ਬਹੁਤ ਸਾਰੇ ਲੋਕਾਂ ਨੂੰ ਪਹਾੜ ਦੀ ਪਰਲੀ ਤਰਫ਼ੋਂ ਆਉਂਦਿਆਂ ਵੇਖਿਆ।
35ਤਾਂ ਯੋਨਾਦਾਬ ਨੇ ਦਾਊਦ ਪਾਤਸ਼ਾਹ ਨੂੰ ਕਿਹਾ, "ਵੇਖ! ਮੈਂ ਠੀਕ ਕਿਹਾ ਸੀ। ਕਿ ਪਾਤਸ਼ਾਹ ਦੇ ਰਾਜ-ਪੁੱਤਰ ਆ ਰਹੇ ਹਨ।"

36ਜਦੋਂ ਯੋਨਾਦਾਬ ਨੇ ਇਹ ਆਖਿਆ ਹੀ ਸੀ ਤਾਂ ਰਾਜ ਪੁੱਤਰ ਉੱਥੇ ਆਣ ਪਹੁੰਚੇ। ਉਹ ਉੱਚੀ-ਉੱਚੀ ਰੋ ਰਹੇ ਸਨ। ਦਾਊਦ ਅਤੇ ਉਸਦੇ ਸਾਰੇ ਅਫ਼ਸਰਾਂ ਨੇ ਵੀ ਰੋਣਾ ਸ਼ੁਰੂ ਕਰ ਦਿੱਤਾ। ਉਹ ਸਾਰੇ ਬੜਾ ਰੋਏ-ਪਿੱਟੇ।
37ਦਾਊਦ ਹਰ ਰੋਜ਼ ਆਪਣੇ ਪੁੱਤਰ ਅਮਨੋਨ ਲਈ ਬੜਾ ਰੋਂਦਾ।

### ਅਬਸ਼ਾਲੋਮ ਦਾ ਗਸੂਰ ਵਿੱਚ ਭੱਜ ਜਾਣਾ

ਅਬਸ਼ਾਲੋਮ ਗਸੂਰ ਦੇ ਰਾਜੇ ਅਮੀਹੂਰ ਦੇ ਪੁੱਤਰ ਤਲਮੀ* ਕੋਲ ਭੱਜ ਗਿਆ।
38ਜਦੋਂ ਅਬਸ਼ਾਲੋਮ ਗਸੂਰ ਵਿੱਚ ਭੱਜ ਕੇ ਛੁਪ ਗਿਆ ਤਾਂ ਉਹ ਉੱਥੇ ਤਿੰਨ ਸਾਲ ਰਿਹਾ।
39ਪਾਤਸ਼ਾਹ ਦਾਊਦ ਨੂੰ ਅਬਸ਼ਾਲੋਨ ਦੀ ਕਮੀ ਮਹਿਸੂਸ ਹੋਈ ਅਤੇ ਉਸਨੇ ਉਸਨੂੰ ਜਾਕੇ ਵੇਖਣ ਦੀ ਤਾਂਘ ਕੀਤੀ ਕਿਉਂ ਕਿ ਪਾਤਸ਼ਾਹ ਨੇ ਅਮਨੋਨ ਦੀ ਮੌਤ ਤੇ ਧੀਰਜ ਧਰ ਲਿਆ ਸੀ।

### ਯੋਆਬ ਵੱਲੋਂ ਦਾਊਦ ਕੋਲ ਇੱਕ ਸਿਆਣੀ ਔਰਤ ਨੂੰ ਭੇਜਣਾ

14 ਸਰੂਯਾਹ ਦੇ ਪੁੱਤਰ ਯੋਆਬ ਨੂੰ ਜਦੋਂ ਪਤਾ ਲੱਗਾ ਕਿ ਦਾਊਦ ਪਾਤਸ਼ਾਹ ਆਪਣੇ ਪੁੱਤਰ ਅਬਸ਼ਾਲੋਮ ਨੂੰ ਬਹੁਤ ਯਾਦ ਕਰਦਾ ਹੈ ਤਾਂ
2ਯੋਆਬ ਨੇ ਤਕੋਆਹ ਵਿੱਚ ਸੰਦੇਸ਼ਵਾਹਕ ਭੇਜਕੇ ਉੱਥੋਂ ਇੱਕ ਸਿਆਣੀ ਔਰਤ ਬੁਲਵਾਈ ਅਤੇ ਉਸ ਨੂੰ ਆਖਿਆ, "ਤੂੰ ਸੋਗੀ ਪਹਿਰਾਵਾ ਪਾਕੇ ਸੋਗ ਦਾ ਸਾਂਗ ਰਚਾਅ ਅਤੇ ਇਉਂ ਸਾਂਗ ਕਰ ਜਿਵੇਂ ਇੱਕ ਔਰਤ ਕਿਸੇ ਦੇ ਮਰਨ ਉਪਰੰਤ ਉਸ ਲਈ ਕਿੰਨੇ ਦਿਨ ਵੈਣ ਪਾਉਂਦੀ ਤੇ ਰੋਂਦੀ-ਪਿੱਟਦੀ ਹੈ।
3ਤੂੰ ਪਾਤਸ਼ਾਹ ਕੋਲ ਜਾ ਅਤੇ ਜਿਵੇਂ ਮੈਂ ਤੈਨੂੰ ਸਮਝਾਵਾਂ ਉਸ ਨੂੰ ਉਵੇਂ ਹੀ ਜਾਕੇ ਆਖ।" ਤੱਦ ਯੋਆਬ ਨੇ ਉਸ ਸਿਆਣੀ ਔਰਤ ਨੂੰ ਸਮਝਾਇਆ ਕਿ ਜਾਕੇ ਕੀ ਆਖਣਾ ਹੈ।

4ਤੱਦ ਤਕੋਆਹ ਦੀ ਉਹ ਔਰਤ ਨੇ ਜਾਕੇ ਪਾਤਸ਼ਾਹ ਨਾਲ ਗੱਲ ਕੀਤੀ। ਉਸਨੇ ਜਾਕੇ ਆਪਣਾ ਸਿਰ ਝੁਕਾਅ ਕੇ ਮੱਥਾ ਟੇਕਿਆ ਅਤੇ ਆਖਣ ਲੱਗੀ, "ਹੇ ਪਾਤਸ਼ਾਹ! ਮੇਰੀ ਮਦਦ ਕਰ!"

5ਦਾਊਦ ਪਾਤਸ਼ਾਹ ਨੇ ਉਸਨੂੰ ਆਖਿਆ, "ਤੈਨੂੰ ਕੀ ਦੁੱਖ ਹੈ?"

ਉਸ ਔਰਤ ਨੇ ਕਿਹਾ, "ਮੈਂ ਵਿਧਵਾ ਔਰਤ ਹਾਂ। ਮੇਰਾ ਪਤੀ ਮਰ ਗਿਆ ਹੈ।
6ਮੇਰੇ ਦੋ ਪੁੱਤਰ ਸਨ, ਉਹ ਦੋਨੋਂ ਖੇਤ ਵਿੱਚ ਆਪਸ ਵਿੱਚ ਲੜ ਪਏ ਅਤੇ ਉੱਥੇ ਉਨ੍ਹਾਂ ਨੂੰ ਛੁਡਾਉਣ ਵਾਲਾ ਕੋਈ ਨਹੀਂ ਸੀ ਤਾਂ ਇੱਕ ਪੁੱਤਰ ਨੇ ਦੂਜੇ ਨੂੰ ਮਾਰ ਦਿੱਤਾ।
7ਹੁਣ ਸਾਰਾ ਪਰਿਵਾਰ ਮੇਰੇ ਵਿਰੁੱਧ ਹੋ ਗਿਆ ਹੈ। ਉਨ੍ਹਾਂ ਮੈਨੂੰ ਆਖਿਆ, "ਜਿਸਨੇ ਆਪਣੇ ਭਰਾ ਨੂੰ ਵੱਢ ਸੁੱਟਿਆ ਹੈ ਉਸਨੂੰ ਸਾਡੇ ਹੱਥ ਸੌਂਪ ਦੇ ਜੋ ਅਸੀਂ ਉਸਦੇ ਮਾਰੇ ਹੋਏ ਭਰਾ ਦੇ ਬਦਲੇ ਉਸਨੂੰ ਵੱਢ ਸੁੱਟੀਏ ਕਿਉਂ ਕਿ ਉਸਨੇ ਆਪਣੇ ਭਰਾ ਨੂੰ ਮਾਰਿਆ ਹੈ।" ਮੇਰਾ ਉਹ ਬਚਿਆ ਹੋਇਆ ਪੁੱਤਰ ਅੱਗ ਦੀ ਅਖੀਰੀ ਚਿੰਗਾਰੀ ਵਰਗਾ ਹੈ, ਜੇਕਰ ਉਹ ਉਸਨੂੰ ਮਾਰ ਦੇਣਗੇ ਤਾਂ ਉਹ ਅੱਗ ਵੀ ਬਲਦੀ ਬੁਝ ਜਾਵੇਗੀ। ਸਿਰਫ਼ ਉਹੀ ਪੁੱਤਰ ਬਚਿਆ ਹੈ ਜੋ ਆਪਣੇ ਪਿਤਾ ਦੀ ਜਾਇਦਾਦ ਦਾ ਹੱਕਦਾਰ ਹੈ। ਤਾਂ ਫ਼ਿਰ ਮੇਰੇ ਮਰੇ ਹੋਏ ਪਤੀ ਦੀ ਜਾਇਦਾਦ ਕਿਸੇ ਹੋਰ ਦੇ ਨਾਂ ਹੋ ਜਾਵੇਗੀ ਅਤੇ ਉਸਦਾ ਨਾਂ ਹੀ ਧਰਤੀ ਤੋਂ ਖਤਮ ਹੋ ਜਾਵੇਗਾ।"

8ਤਾਂ ਪਾਤਸ਼ਾਹ ਨੇ ਉਸ ਔਰਤ ਨੂੰ ਕਿਹਾ, "ਤੂੰ ਆਪਣੇ ਘਰ ਜਾ ਮੈਂ ਤੇਰੇ ਲਈ ਆਗਿਆ ਦੇਵਾਂਗਾ।"

9ਤਾਂ ਉਸ ਤਕੋਆਹ ਦੀ ਔਰਤ ਨੇ ਪਾਤਸ਼ਾਹ ਨੂੰ ਕਿਹਾ, "ਹੇ ਮੇਰੇ ਮਹਾਰਾਜ, ਪਾਤਸ਼ਾਹ! ਤੁਸੀਂ ਇਹ ਸਾਰਾ ਦੋਸ਼ ਮੇਰੇ ਉੱਪਰ ਰਹਿਣ ਦੇਵੋ। ਤੁਸੀਂ ਤੇ ਤੁਹਾਡਾ ਰਾਜ ਬੇਦੋਸ਼ਾ ਹੋਵੇ।"

10ਦਾਊਦ ਪਾਤਸ਼ਾਹ ਨੇ ਆਖਿਆ, "ਜੇਕਰ ਕੋਈ ਮਨੁੱਖ ਤੈਨੂੰ ਕੁਝ ਬੁਰਾ-ਭਲਾ ਕਹੇ, ਉਸਨੂੰ ਮੇਰੇ ਕੋਲ ਲੈ ਆ, ਕੀ ਮਜਾਲ ਉਹ ਤੈਨੂੰ ਦੋਬਾਰਾ ਕੁਝ ਆਖ ਸਕੇ।"

11ਉਸ ਔਰਤ ਨੇ ਆਖਿਆ, "ਮੈਂ ਬੇਨਤੀ ਕਰਦੀ ਹਾਂ, ਹੇ ਪਾਤਸ਼ਾਹ! ਯਹੋਵਾਹ, ਆਪਣੇ ਪਰਮੇਸ਼ੁਰ ਵੱਲ ਧਿਆਨ ਲਾਕੇ ਕਤਲ ਦਾ ਬਦਲਾ ਲੈਣ ਵਾਲਿਆਂ ਨੂੰ ਰੋਕ ਦੇਵੋ। ਉਹ ਮੇਰੇ ਪੁੱਤਰ ਨੂੰ ਆਪਣੇ ਭਰਾ ਦੇ ਕਤਲ ਕਾਰਣ ਸਜ਼ਾ ਦੇਣਾ ਚਾਹੁੰਦੇ ਹਨ। ਵਚਨ ਦਿਓ ਕਿ ਤੁਸੀਂ ਉਨ੍ਹਾਂ ਨੂੰ ਮੇਰੇ ਪੁੱਤਰ ਨੂੰ ਖਤਮ ਨਾ ਕਰਨ ਦੇਵੋਂਗੇ।"

ਦਾਊਦ ਨੇ ਕਿਹਾ, "ਯਹੋਵਾਹ ਦੀ ਸਹੁੰ! ਤੇਰੇ ਪੁੱਤਰ ਦਾ ਧਰਤੀ ਤੇ ਇੱਕ ਵਾਲ ਵੀ ਨਾ ਡਿੱਗੇਗਾ।"

12ਉਸ ਔਰਤ ਨੇ ਕਿਹਾ, "ਹੇ ਮੇਰੇ ਮਹਾਰਾਜ ਅਤੇ ਪਾਤਸ਼ਾਹ! ਮੈਨੂੰ ਕੁਝ ਹੋਰ ਵੀ ਆਖਣ ਦੀ ਇਜਾਜ਼ਤ ਦੇ।"

ਪਾਤਸ਼ਾਹ ਨੇ ਕਿਹਾ, "ਬੋਲ!"

13ਤਾਂ ਉਸ ਔਰਤ ਨੇ ਕਿਹਾ, "ਤੁਸੀਂ ਪਰਮੇਸ਼ੁਰ ਦੇ ਲੋਕਾਂ ਦੇ ਵਿਰੁੱਧ ਇਹੋ ਜਿਹਾ ਕਿਸ ਲਈ ਧਿਆਨ ਕੀਤਾ ਹੈ? ਹਾਂ! ਜਦੋਂ ਤੁਸੀਂ ਅਜਿਹਾ ਆਖਦੇ ਹੋ ਤਾਂ ਇਉਂ ਜਾਪਦੇ ਕਿ ਤੁਸੀਂ ਦੋਸ਼ੀ ਹੋ! ਕਿਉਂ ਕਿ ਜਿਸ ਪੁੱਤਰ ਨੂੰ ਤੁਸੀਂ ਜਬਰਦਸਤੀ ਘਰੋਂ ਕੱਢਿਆ ਸੀ ਉਸ ਵਾਪਸ ਨਹੀਂ ਸੱਦਿਆ।
14ਅਸੀਂ ਸਭਨਾਂ ਨੇ ਇੱਕ ਨਾ ਇੱਕ ਦਿਨ ਮਰਨਾ ਹੈ। ਅਸੀਂ ਉਸ ਪਾਣੀ ਵਰਗੇ ਹਾਂ ਜੋ ਧਰਤੀ ਤੇ ਡੋਲਿਆ ਜਾਂਦਾ ਹੈ, ਤੇ ਫ਼ਿਰ ਧਰਤੀ ਤੇ ਡੁਲ੍ਹੇ ਪਾਣੀ ਨੂੰ ਕੋਈ ਮੁੜ ਇਕੱਠਾ ਨਹੀਂ ਕਰ ਸਕਦਾ। ਤੁਸੀਂ ਜਾਣਦੇ ਹੋ ਕਿ ਪਰਮੇਸ਼ੁਰ ਕਿਸੇ ਦੀ ਜਾਨ ਨਹੀਂ ਲੈਂਦਾ ਸਗੋਂ ਜਿਹੜੇ ਘਰੋਂ ਜਬਰਦਸਤੀ ਕੱਢੇ ਜਾਂਦੇ ਹਨ, ਪਰਮੇਸ਼ੁਰ ਉਨ੍ਹਾਂ ਦੀ ਸੁਰੱਖਿਆ ਦੀ ਵਿਉਂਤ ਬਣਾਉਂਦਾ ਹੈ — ਪਰਮੇਸ਼ੁਰ ਉਨ੍ਹਾਂ ਨੂੰ ਆਪਣੀ ਨਜ਼ਰ ਤੋਂ ਦੂਰ ਕਰਨ ਦਾ ਹੁਕਮ ਨਹੀਂ ਦਿੰਦਾ।
15ਮੇਰੇ ਮਹਾਰਾਜ ਅਤੇ ਪਾਤਸ਼ਾਹ, ਮੈਂ ਤੁਹਾਨੂੰ ਇਹ ਗੱਲ ਆਖਣ ਇਸ ਲਈ ਆਈ ਹਾਂ ਕਿਉਂ ਕਿ

---

**ਗਸੂਰ ਦੇ ... ਤਲਮੀ** ਤਲਮੀ ਅਬਸ਼ਾਲੋਮ ਦਾ ਦਾਦਾ ਸੀ। 2 ਸਮੂਏਲ 3:3.

ਲੋਕਾਂ ਨੇ ਮੈਨੂੰ ਡਰਾਇਆ ਤਾਂ ਮੈਂ ਆਪਣੇ-ਆਪ ਨੂੰ ਕਿਹਾ, “ਮੈਂ
ਪਾਤਸ਼ਾਹ ਅੱਗੇ ਫ਼ਰਿਆਦ ਕਰਾਂਗੀ, ਹੋ ਸਕਦਾ ਪਾਤਸ਼ਾਹ ਮੇਰੀ
ਫ਼ਰਿਆਦ ਸੁਣੇ ਤੇ ਮੇਰੀ ਮਦਦ ਕਰੇ। 16ਪਾਤਸ਼ਾਹ ਮੇਰੀ ਸੁਣੇਗਾ
ਅਤੇ ਜੋ ਮੈਨੂੰ ਅਤੇ ਮੇਰੇ ਪੁੱਤਰ ਨੂੰ ਮਾਰਨਾ ਚਾਹੁੰਦੇ ਹਨ, ਉਨ੍ਹਾਂ ਤੋਂ
ਸਾਡੀ ਸੁਰੱਖਿਆ ਕਰੇਗਾ। ਜੋ ਮਨੁੱਖ ਸਾਨੂੰ ਪਰਮੇਸ਼ੁਰ ਦੀ ਦਿੱਤੀ
ਦਾਤ ਤੋਂ ਵਾਂਝਾ ਰੱਖ ਕੇ ਮਾਰਨਾ ਚਾਹੁੰਦਾ ਹੈ, ਪਾਤਸ਼ਾਹ ਸਾਨੂੰ
ਉਸਤੋਂ ਬਚਾਵੇਗਾ। 17ਮੈਨੂੰ ਪਤਾ ਹੈ ਕਿ ਮੇਰੇ ਮਹਾਰਾਜ ਪਾਤਸ਼ਾਹ
ਦੇ ਸ਼ਬਦ ਸੁਖ-ਸ਼ਾਂਤੀ ਦੇਣਗੇ ਕਿਉਂ ਕਿ ਤੂੰ ਪਰਮੇਸ਼ੁਰ ਦੇ ਦੂਤ
ਵਰਗਾ ਹੈਂ। ਤੂੰ ਚੰਗੇ ਬੁਰੇ ਦੀ ਪਛਾਣ ਰੱਖਦਾ ਹੈਂ ਅਤੇ ਯਹੋਵਾਹ
ਤੇਰਾ ਪਰਮੇਸ਼ੁਰ ਤੇਰੇ ਨਾਲ ਹੈ।”

18ਦਾਊਦ ਪਾਤਸ਼ਾਹ ਨੇ ਉਸ ਔਰਤ ਨੂੰ ਆਖਿਆ, “ਤੈਨੂੰ ਮੈਂ
ਜੋ ਗੱਲਾਂ ਪੁੱਛਾਂ ਤੂੰ ਸਿਰਫ਼ ਉਸਦਾ ਜਵਾਬ ਦੇਵੀਂ।”

ਔਰਤ ਨੇ ਕਿਹਾ, “ਮੇਰੇ ਮਹਾਰਾਜ ਅਤੇ ਪਾਤਸ਼ਾਹ! ਕਿਰਪਾ
ਕਰਕੇ ਸਵਾਲ ਪੁੱਛੋ।” 19ਪਾਤਸ਼ਾਹ ਨੇ ਆਖਿਆ, “ਕੀ ਯੋਆਬ ਨੇ
ਇਹ ਸਭ ਕੁਝ ਮੈਨੂੰ ਆਖਣ ਲਈ ਤੈਨੂੰ ਨਹੀਂ ਸਿਖਾਇਆ?”

ਔਰਤ ਨੇ ਜਵਾਬ ਦਿੱਤਾ, “ਤੇਰੀ ਜਾਨ ਦੀ ਸਹੁੰ! ਮੇਰੇ ਮਹਾਰਾਜ
ਅਤੇ ਪਾਤਸ਼ਾਹ! ਤੂੰ ਬਿਲਕੁਲ ਠੀਕ ਆਖਿਆ ਹੈ। ਤੇਰੇ ਅਫ਼ਸਰ
ਯੋਆਬ ਨੇ ਹੀ ਇਹ ਸਭ ਕੁਝ ਮੈਨੂੰ ਤੈਨੂੰ ਆਖਣ ਲਈ ਕਿਹਾ ਸੀ।
20ਅਤੇ ਤੇਰੇ ਸੇਵਕ ਯੋਆਬ ਨੇ ਇਹ ਸਾਰੀ ਗੱਲ ਇਸ ਲਈ
ਕੀਤੀ ਹੈ ਤਾਂ ਜੋ ਉਹ ਇਸ ਕੰਮ ਦਾ ਰੰਗ ਬਦਲ ਦੇਵੇ ਅਤੇ ਜੋ
ਕੁਝ ਧਰਤੀ ਤੇ ਹੁੰਦਾ ਹੈ ਉਸਦੇ ਜਾਨਣ ਨੂੰ ਮੇਰਾ ਮਹਾਰਾਜ
ਪਰਮੇਸ਼ੁਰ ਦੇ ਦੂਤ ਦੀ ਬੁੱਧ ਅਨੁਸਾਰ ਬੁੱਧੀਵਾਨ ਹੈ।”

### ਅਬਸ਼ਾਲੋਮ ਦਾ ਯਰੂਸ਼ਲਮ ਨੂੰ ਪਰਤਨਾ

21ਪਾਤਸ਼ਾਹ ਨੇ ਯੋਆਬ ਨੂੰ ਆਖਿਆ, “ਵੇਖ! ਜੋ ਮੈਂ ਵਾਅਦਾ
ਕੀਤਾ ਹੈ, ਉਹ ਪੂਰਾ ਕਰਾਂਗਾ। ਹੁਣ ਤੂੰ ਮਿਹਰਬਾਨੀ ਕਰਕੇ ਜੁਆਨ
ਅਬਸ਼ਲੋਮ ਨੂੰ ਵਾਪਸ ਸੱਦ ਲਿਆ।”

22ਤੱਦ ਯੋਆਬ ਨੇ ਨਿਮਰਤਾ ਸਹਿਤ ਮੂੰਹ ਪਰਨੇ ਧਰਤੀ ਵੱਲ
ਝੁਕ ਕੇ ਮੱਥਾ ਟੇਕ ਕੇ ਪਾਤਸ਼ਾਹ ਨੂੰ ਧੰਨ ਕਿਹਾ। ਤਾਂ ਯੋਆਬ
ਬੋਲਿਆ, “ਅੱਜ ਮੈਂ ਜਾਣਦਾ ਹਾਂ ਕਿ ਮੇਰੇ ਪਾਤਸ਼ਾਹ ਦੀ ਮੇਰੇ ਤੇ
ਕਿਰਪਾ ਹੈ ਕਿਉਂ ਕਿ ਮੈਂ ਜੋ ਅਰਜ ਕੀਤੀ ਹੈ ਤੁਸੀਂ ਮੇਰੀ ਬੇਨਤੀ
ਪਰਵਾਨ ਕੀਤੀ ਹੈ।”

23ਤੱਦ ਯੋਆਬ ਉੱਠਿਆ ਅਤੇ ਗਸੂਰ ਵੱਲ ਗਿਆ ਅਤੇ ਉੱਥੋਂ
ਅਬਸ਼ਾਲੋਮ ਨੂੰ ਯਰੂਸ਼ਲਮ ਵਿੱਚ ਲਿਆਣ ਲਈ ਗਿਆ। 24ਪਰ
ਦਾਊਦ ਪਾਤਸ਼ਾਹ ਨੇ ਕਿਹਾ, “ਅਬਸ਼ਲੋਮ ਆਪਣੇ ਘਰ ਵਾਪਸ
ਜਾ ਸਕਦਾ ਹੈ, ਪਰ ਉਹ ਇੱਥੇ ਮੇਰੇ ਕੋਲ ਨਹੀਂ ਆ ਸਕਦਾ!”

25ਸਾਰੇ ਇਸਰਾਏਲ ਵਿੱਚ ਕੋਈ ਮਨੁੱਖ ਵੀ ਅਬਸ਼ਾਲੋਮ ਦੇ
ਸਮਾਨ ਸੁਹੱਪਣ ਵਿੱਚ ਉਸਤਤ ਯੋਗ ਨਹੀਂ ਸੀ ਕਿਉਂ ਕਿ ਸਿਰ
ਤੋਂ ਲੈਕੇ ਪੈਰਾਂ ਤੀਕ ਉਸਦੇ ਵਿੱਚ ਕੋਈ ਵੀ ਕਾਣ ਨਹੀਂ ਸੀ।
26ਸਾਲ ਦੇ ਅਖੀਰ ਵਿੱਚ, ਅਬਸ਼ਾਲੋਮ ਆਪਣੇ ਸਿਰ ਦੇ ਵਾਲ
ਮੁੰਨਦਾ ਸੀ ਅਤੇ ਉਨ੍ਹਾਂ ਨੂੰ ਤੋਲਦਾ ਸੀ ਤਾਂ ਉਨ੍ਹਾਂ ਮੁੰਨੇ ਵਾਲਾਂ ਦਾ
ਭਾਰ ਕੋਈ ਪੰਜ ਪੌਂਡ ਦੇ ਕਰੀਬ ਹੁੰਦਾ ਸੀ। 27ਅਬਸ਼ਾਲੋਮ ਦੇ
ਘਰ ਤਿੰਨ ਪੁੱਤਰ ਅਤੇ ਇੱਕ ਧੀ ਪੈਦਾ ਹੋਈ। ਇਸ ਕੁੜੀ ਦਾ ਨਾਂ
ਉਸ ਤਾਮਾਰ ਰੱਖਿਆ ਜੋ ਕਿ ਬੜੀ ਸੋਹਣੀ ਔਰਤ ਸੀ।

### ਅਬਸ਼ਾਲੋਮ ਨੇ ਯੋਆਬ ਨੂੰ ਉਨ੍ਹਾਂ ਵੇਖਣ ਤੇ ਮਿਲਣ ਲਈ ਜ਼ੋਰ ਪਾਇਆ

28ਅਬਸ਼ਾਲੋਮ ਯਰੂਸ਼ਲਮ ਵਿੱਚ ਪੂਰੇ ਦੋ ਵਰ੍ਹੇ ਰਿਹਾ ਪਰ ਉਨ੍ਹਾਂ
ਦੋ ਵਰ੍ਹਿਆਂ ਵਿੱਚ ਉਸਨੂੰ ਪਾਤਸ਼ਾਹ ਦਾਊਦ ਨੂੰ ਮਿਲਣ ਦੀ
ਆਗਿਆ ਨਹੀਂ ਸੀ। 29ਅਬਸ਼ਾਲੋਮ ਨੇ ਯੋਆਬ ਵੱਲ ਸੰਦੇਸ਼ਵਾਹਕ
ਭੇਜੇ। ਇਨ੍ਹਾਂ ਸੰਦੇਸ਼ਵਾਹਕਾਂ ਨੇ ਯੋਆਬ ਨੂੰ ਆਖਿਆ, ਕਿ ਅਬਸ਼ਾਲੋਮ
ਨੂੰ ਪਾਤਸ਼ਾਹ ਨਾਲ ਮਿਲਾ ਦੇ। ਪਰ ਯੋਆਬ ਅਬਸ਼ਾਲੋਮ ਕੋਲ ਨਾ
ਆਇਆ। ਅਬਸ਼ਾਲੋਮ ਨੇ ਦੂਜੀ ਵਾਰ ਫ਼ੇਰ ਉਸਨੂੰ ਸੰਦੇਸ਼ ਭੇਜਿਆ।
ਪਰ ਯੋਆਬ ਨੇ ਫ਼ੇਰ ਵੀ ਆਉਣ ਤੇ ਮਿਲਣ ਤੋਂ ਇਨਕਾਰ ਕੀਤਾ।

30ਤੱਦ ਅਬਸ਼ਾਲੋਮ ਨੇ ਆਪਣੇ ਸੇਵਕਾਂ ਨੂੰ ਕਿਹਾ, “ਵੇਖੋ! ਯੋਆਬ
ਦੀ ਪੈਲੀ ਮੇਰੀ ਪੈਲੀ ਦੇ ਨਾਲ ਲੱਗਦੀ ਹੈ। ਉਸ ਦੀ ਪੈਲੀ ਵਿੱਚ
ਬਾਜ਼ਰਾ ਉੱਗਿਆ ਹੋਇਆ ਹੈ, ਤੁਸੀਂ ਜਾਵੋ ਅਤੇ ਉਸਦੀ ਪੈਲੀ
’ਚ ਅੱਗ ਲਾ ਦੇਵੋ।”

ਤਾਂ ਅਬਸ਼ਾਲੋਮ ਦੇ ਸੇਵਕਾਂ ਨੇ ਯੋਆਬ ਦੀ ਪੈਲੀ ਨੂੰ ਅੱਗ ਲਾ
ਦਿੱਤੀ। 31ਯੋਆਬ ਉੱਠਿਆ ਤਾਂ ਅਬਸ਼ਾਲੋਮ ਦੇ ਘਰ ਵੱਲ ਆਇਆ
ਅਤੇ ਆਕੇ ਉਸਨੇ ਅਬਸ਼ਾਲੋਮ ਨੂੰ ਕਿਹਾ, “ਤੇਰੇ ਸੇਵਕਾਂ ਨੇ ਮੇਰੀ
ਪੈਲੀ ਨੂੰ ਅੱਗ ਕਿਉਂ ਲਗਾਈ?”

32ਅਬਸ਼ਾਲੋਮ ਨੇ ਯੋਆਬ ਨੂੰ ਕਿਹਾ, “ਮੈਂ ਤੇਰੇ ਵੱਲ ਸੁਨਿਹਾ
ਭੇਜਿਆ। ਮੈਂ ਤੈਨੂੰ ਇੱਥੇ ਆਉਣ ਲਈ ਆਖਿਆ ਕਿਉਂ ਕਿ ਮੈਂ
ਤੈਨੂੰ ਪਾਤਸ਼ਾਹ ਕੋਲ ਭੇਜਣਾ ਚਾਹੁੰਦਾ ਸੀ ਕਿਉਂ ਕਿ ਮੈਂ ਤੈਨੂੰ
ਪਾਤਸ਼ਾਹ ਕੋਲ ਭੇਜਕੇ ਇਹ ਪੁੱਛਣਾ ਚਾਹੁੰਦਾ ਸੀ ਕਿ ਉਸਨੇ ਮੈਨੂੰ
ਗਸ਼ੂਰ ਤੋਂ ਘਰ ਵਾਪਸ ਕਿਉਂ ਸੱਦਿਆ ਸੀ। ਜੇਕਰ ਮੈਂ ਉਸਨੂੰ
ਵੇਖ ਹੀ ਨਹੀਂ ਸਕਦਾ ਤਾਂ ਇਸ ਤੋਂ ਤਾਂ ਚੰਗਾ ਹੀ ਸੀ ਕਿ ਮੈਂ
ਗਸ਼ੂਰ ਵਿੱਚ ਹੀ ਰਹਿੰਦਾ। ਇਸ ਲਈ ਹੁਣ ਤੂੰ ਮੈਨੂੰ ਪਾਤਸ਼ਾਹ ਨੂੰ
ਵੇਖਣ ਦੀ ਆਗਿਆ ਲੈਕੇ ਦੇ। ਜੇਕਰ ਮੈਂ ਕੋਈ ਪਾਪ ਕੀਤਾ ਹੋਵੇ
ਤਾਂ ਉਹ ਭਾਵੇਂ ਮੈਨੂੰ ਵੱਢ ਸੁੱਟੇ।”

### ਅਬਸ਼ਾਲੋਮ ਦਾਊਦ ਪਾਤਸ਼ਾਹ ਨੂੰ ਮਿਲਿਆ

33ਤੱਦ ਯੋਆਬ ਨੇ ਪਾਤਸ਼ਾਹ ਕੋਲ ਜਾਕੇ ਉਸਨੂੰ ਅਬਸ਼ਾਲੋਮ
ਦੀ ਕਹੀ ਗੱਲ ਆਖੀ ਤਾਂ ਪਾਤਸ਼ਾਹ ਨੇ ਅਬਸ਼ਾਲੋਮ ਨੂੰ ਬੁਲਾਇਆ।
ਅਬਸ਼ਾਲੋਮ ਪਾਤਸ਼ਾਹ ਕੋਲ ਆਇਆ। ਅਬਸ਼ਾਲੋਮ ਨੇ ਝੁਕ ਕੇ
ਪਾਤਸ਼ਾਹ ਨੂੰ ਮੱਥਾ ਟੇਕਿਆ ਤੇ ਪਾਤਸ਼ਾਹ ਨੇ ਅਬਸ਼ਾਲੋਮ ਨੂੰ ਚੁੰਮਿਆ।

### ਅਬਸ਼ਾਲੋਮ ਦੀ ਮਿੱਤਰਤਾ

15 ਇਸ ਤੋਂ ਬਾਅਦ ਅਬਸ਼ਾਲੋਮ ਨੇ ਆਪਣੇ ਲਈ ਰੱਥ
ਅਤੇ ਘੋੜੇ ਅਤੇ ਆਪਣੇ ਅੱਗੇ ਦੌੜਨ ਵਾਲੇ 50 ਆਦਮੀ
ਤਿਆਰ ਕੀਤੇ। 2ਅਬਸ਼ਾਲੋਮ ਸਵੇਰ-ਸਾਰ ਉੱਠਿਆ ਕਰਦਾ ਤੇ
ਸ਼ਹਿਰ ਦੇ ਫ਼ਾਟਕ* ਦੇ ਕੋਲ ਇਹ ਵੇਖਣ ਲਈ ਜਾਕੇ ਖਲੋ ਜਾਂਦਾ
ਕਿ ਜੇਕਰ ਕੋਈ ਪਾਤਸ਼ਾਹ ਦਾਊਦ ਕੋਲ ਕਿਸੇ ਸਮੱਸਿਆ ਦੇ
ਨਿਆਉ ਲਈ ਜਾ ਰਿਹਾ ਹੋਵੇ। ਤਾਂ ਉਹ ਉਸ ਵਿਅਕਤੀ ਨੂੰ ਪੁੱਛ
ਸਕੇ, “ਤੂੰ ਕਿਸ ਸ਼ਹਿਰ ਤੋਂ ਆਇਆ ਹੈਂ?” ਉਹ ਮਨੁੱਖ ਅੱਗੋਂ

---

**ਸ਼ਹਿਰ ਦਾ ਫ਼ਾਟਕ** ਇਹ ਉਹ ਫ਼ਾਟਕ ਸੀ ਜਿਸ ਕੋਲ ਸਾਰੇ ਵਿਉਪਾਰੀ ਵਣਜ ਕਰਨ ਲਈ ਆਉਂਦੇ ਅਤੇ ਕਚਿਹਰੀ ਦੇ ਬਹੁਤ ਸਾਰੇ ਅਪੀਲ ਕਾਰਜ ਇੱਥੇ ਆਉਂਦੇ ਸਨ।

ਆਖਦਾ, "ਮੈਂ ਇਸਰਾਏਲ ਦੇ ਪਰਿਵਾਰ-ਸਮੂਹਾਂ ਵਿੱਚੋਂ ਹਾਂ।"
3ਤੱਦ ਅਬਸ਼ਾਲੋਮ ਉਸ ਮਨੁੱਖ ਨੂੰ ਆਖਦਾ, "ਵੇਖ, ਜੋ ਤੂੰ ਕਹਿੰਨਾ
ਸਹੀ ਹੈ, ਪਰ ਪਾਤਸ਼ਾਹ ਦਾਊਦ ਦੇ ਨਿਯੁਕਤ ਕੀਤੇ ਨਿਆਂਕਾਰ
ਤੇਰੇ ਮੁਕੱਦਮੇ ਦੀ ਸੁਣਾਈ ਨਹੀਂ ਕਰਨਗੇ।"

4ਅਬਸ਼ਾਲੋਮ ਇਹ ਵੀ ਆਖਦਾ, "ਮੈਂ ਆਸ ਕਰਦਾਂ ਕਿ ਕੋਈ
ਇਸ ਦੇਸ ਵਿੱਚ ਮੈਨੂੰ ਨਿਆਂਕਾਰ ਬਣਾਵੇ, ਫ਼ੇਰ ਮੈਂ ਹਰ ਓਸ
ਵਿਅਕਤੀ ਦੀ ਮਦਦ ਕਰ ਸਕਾਂਗਾ ਜਿਸਨੂੰ ਕੋਈ ਸਮੱਸਿਆ
ਹੋਵੇ। ਮੈਂ ਉਸਨੂੰ ਉਸਦੀ ਸਮੱਸਿਆ ਦਾ ਸਹੀ ਉਪਚਾਰ ਲੱਭਣ
ਵਿੱਚ ਮਦਦ ਕਰਾਂਗਾ।" 5ਅਤੇ ਜੇਕਰ ਕੋਈ ਮਨੁੱਖ ਅਬਸ਼ਾਲੋਮ
ਕੋਲ ਮੱਥਾ ਟੇਕਣ ਲਈ ਆਉਂਦਾ, ਤਾਂ ਅਬਸ਼ਾਲੋਮ ਉਸਨੂੰ ਸਗੇ
ਮਿੱਤਰਾਂ ਵਾਂਗ ਮਿਲਦਾ, ਉਸਨੂੰ ਨੂੰ ਚਾਹ ਕੇ ਮਿਲਦਾ ਅਤੇ ਘੁੱਟ ਕੇ
ਗਲਵਕੜੀ ਪਾਉਂਦਾ ਅਤੇ ਚੁੰਮਦਾ। 6ਸੋ ਅਬਸ਼ਾਲੋਮ ਨੇ ਸਾਰੇ
ਇਸਰਾਏਲੀਆਂ ਨਾਲ ਜੋ ਪਾਤਸ਼ਾਹ ਕੋਲ ਪੁਕਾਰ ਕਰਨ ਆਉਂਦੇ
ਸਨ, ਇਸੇ ਤਰ੍ਹਾਂ ਹੀ ਕੀਤਾ। ਇਵੇਂ ਅਬਸ਼ਾਲੋਮ ਨੇ ਇਸਰਾਏਲ ਦੇ
ਲੋਕਾਂ ਦੇ ਮਨ ਮੋਹ ਲਏ।

### ਅਬਸ਼ਾਲੋਮ ਦੀ ਦਾਊਦ ਦਾ ਰਾਜ ਖਿੱਚਣ ਦੀ ਵਿਉਂਤ

7ਚਾਰ ਵਰ੍ਹਿਆਂ* ਬਾਅਦ ਅਬਸ਼ਾਲੋਮ ਨੇ ਦਾਊਦ ਪਾਤਸ਼ਾਹ
ਨੂੰ ਆਖਿਆ, "ਕਿਰਪਾ ਕਰਕੇ, ਮੈਨੂੰ ਪਰਵਾਨਗੀ ਦੇਵੋ ਕਿ ਮੈਂ
ਜਾਵਾਂ ਅਤੇ ਆਪਣੀ ਸੁੱਖਣਾ ਜੋ ਮੈਂ ਯਹੋਵਾਹ ਦੇ ਅੱਗੇ ਸੁੱਖੀ ਹੈ
ਹਬਰੋਨ ਵਿੱਚ ਪੂਰੀ ਕਰਾਂ। 8ਇਹ ਸੁੱਖਣਾ ਮੈਂ ਉਦੋਂ ਸੁੱਖੀ ਸੀ
ਜਿਸ ਵੇਲੇ ਮੈਂ ਅਰਾਮੀ ਗਸ਼ੂਰ ਵਿੱਚ ਸੀ। ਤੱਦ ਮੈਂ ਇਹ ਸੁੱਖਣਾ
ਸੁੱਖੀ ਸੀ ਕਿ ਜੇ ਕਦੇ ਯਹੋਵਾਹ ਮੈਨੂੰ ਸੱਚ ਮੁੱਚ ਯਰੂਸ਼ਲਮ ਵਿੱਚ
ਮੋੜ ਲਿਆਵੇ ਤਾਂ ਮੈਂ ਯਹੋਵਾਹ ਦੀ ਉਪਾਸਨਾ ਕਰਾਂਗਾ।"

9ਦਾਊਦ ਪਾਤਸ਼ਾਹ ਨੇ ਆਖਿਆ, "ਸ਼ਾਂਤੀ ਨਾਲ ਜਾ!"

ਅਬਸ਼ਾਲੋਮ ਹਬਰੋਨ ਨੂੰ ਗਿਆ। 10ਪਰ ਅਬਸ਼ਾਲੋਮ ਨੇ
ਇਸਰਾਏਲ ਦੇ ਸਾਰੇ ਪਰਿਵਾਰ-ਸਮੂਹਾਂ ਵਿੱਚ ਜਾਸੂਸ ਇਹ ਕਹਿ
ਕੇ ਭੇਜੇ ਕਿ ਜਿਸ ਵੇਲੇ ਤੁਸੀਂ ਤੂਰ੍ਹੀ ਦੀ ਆਵਾਜ਼ ਸੁਣੋ ਤਾਂ ਤੁਸੀਂ
ਆਖਣਾ, "ਅਬਸ਼ਾਲੋਮ ਹਬਰੋਨ ਦਾ ਪਾਤਸ਼ਾਹ ਹੈ।"

11ਅਬਸ਼ਾਲੋਮ ਦੇ ਨਾਲ ਯਰੂਸ਼ਲਮ ਤੋਂ 200 ਆਦਮੀ ਤੁਰੇ,
ਜਿਨ੍ਹਾਂ ਨੂੰ ਉਸਨੇ ਸੱਦਿਆ ਸੀ, ਪਰ ਉਨ੍ਹਾਂ ਨੂੰ ਇਹ ਨਹੀਂ ਸੀ ਪਤਾ
ਕਿ ਉਸਦਾ ਵਿਚਾਰ ਕੀ ਹੈ। ਇਸ ਬਾਰੇ ਉਨ੍ਹਾਂ ਨੂੰ ਕੋਈ ਖ਼ਬਰ
ਨਹੀਂ ਸੀ। 12ਅਹੀਥੋਫ਼ਲ ਦਾਊਦ ਦੇ ਸਲਾਹਕਾਰਾਂ ਵਿੱਚੋਂ ਇੱਕ
ਸੀ ਜੋ ਕਿ ਗਿਲੋਹ ਸ਼ਹਿਰ ਵਿੱਚੋਂ ਸੀ। ਜਦੋਂ ਅਬਸ਼ਾਲੋਮ ਬਲੀਆਂ
ਚੜ੍ਹਾ ਰਿਹਾ ਸੀ, ਉਸ ਵਕਤ ਉਸਨੇ ਅਹੀਥੋਫ਼ਲ ਨੂੰ ਗਿਲੋਹ ਸ਼ਹਿਰ
ਵਿੱਚੋਂ ਬੁਲਆਵਾਂ ਭੇਜਿਆ। ਅਬਸ਼ਾਲੋਮ ਦੀਆਂ ਯੋਜਨਾਵਾਂ
ਬੜੀਆਂ ਸਹੀ ਕਾਰਜ ਕਰਦੀਆਂ ਸਨ ਜਿਸ ਨਾਲ ਵੱਧ ਤੋਂ ਵੱਧ
ਲੋਕ ਉਸਦਾ ਸਾਥ ਦੇਣ ਲੱਗ ਪਏ।

### ਦਾਊਦ ਨੂੰ ਅਬਸ਼ਾਲੋਮ ਦੀ ਵਿਉਂਤ ਬਾਰੇ ਖ਼ਬਰ ਹੋਣਾ

13ਤੱਦ ਇੱਕ ਮਨੁੱਖ ਨੇ ਦਾਊਦ ਨੂੰ ਆਕੇ ਦੱਸਿਆ, "ਇਸਰਾਏਲ
ਦੇ ਮਨੁੱਖਾਂ ਦੇ ਮਨ ਅਬਸ਼ਾਲੋਮ ਦੇ ਮਗਰ ਲੱਗੇ ਹੋਏ ਹਨ।"

14ਤੱਦ ਦਾਊਦ ਨੇ ਆਪਣੇ ਸਾਰੇ ਅਫ਼ਸਰਾਂ ਨੂੰ ਆਖਿਆ ਜਿਹੜੇ
ਕਿ ਯਰੂਸ਼ਲਮ ਵਿੱਚ ਸਨ, "ਸਾਨੂੰ ਕੁਝ ਬਚਾਅ ਦਾ ਉਪਾਅ ਜ਼ਰੂਰ
ਕਰਨਾ ਚਾਹੀਦਾ ਹੈ! ਜੇਕਰ ਅਸੀਂ ਏਸਾ ਨਹੀਂ ਕਰਾਂਗੇ, ਤਾਂ
ਅਬਸ਼ਾਲੋਮ ਸਾਨੂੰ ਫ਼ੜ ਲਵੇਗਾ ਤੇ ਅਸੀਂ ਬਚ ਨਹੀਂ ਸਕਾਂਗੇ।
ਸਾਨੂੰ ਛੇਤੀ ਇੱਥੋਂ ਭੱਜਣਾ ਚਾਹੀਦਾ ਹੈ, ਇਹ ਨਾ ਹੋਵੇ ਕਿ ਅਬਸ਼ਾਲੋਮ
ਪਹਿਲਾਂ ਹੀ ਸਾਨੂੰ ਪਕੜ ਲਵੇ। ਉਹ ਸਾਨੂੰ ਸਭਨੂੰ ਤਬਾਹ ਕਰ
ਦੇਵੇਗਾ ਅਤੇ ਉਹ ਸਾਰੇ ਯਰੂਸ਼ਲਮ ਦੇ ਲੋਕਾਂ ਨੂੰ ਵੀ ਵੱਢ ਸੁੱਟੇਗਾ।"

15ਪਾਤਸ਼ਾਹ ਦੇ ਅਫ਼ਸਰਾਂ ਨੇ ਉਸਨੂੰ ਕਿਹਾ, "ਅਸੀਂ ਉਹੀ
ਕਰਾਂਗੇ, ਜਿਵੇਂ ਤੁਸੀਂ ਸਾਨੂੰ ਹੁਕਮ ਕਰੋਂਗੇ।"

### ਦਾਊਦ ਅਤੇ ਉਸਦੇ ਲੋਕਾਂ ਦਾ ਬਚ ਜਾਣਾ

16ਤੱਦ ਪਾਤਸ਼ਾਹ ਨਿਕਲਿਆ ਅਤੇ ਉਸਦਾ ਸਾਰਾ ਪਰਿਵਾਰ
ਉਸਦੇ ਮਗਰ ਹੋ ਤੁਰਿਆ। ਪਾਤਸ਼ਾਹ ਨੇ ਆਪਣੇ ਪਿੱਛੇ ਆਪਣੀਆਂ
ਦਸ ਪਤਨੀਆਂ ਨੂੰ ਘਰ ਦੀ ਰਖਵਾਲੀ ਲਈ ਛੱਡ ਗਿਆ। 17ਅਤੇ
ਉਹ ਬਾਕੀ ਸਾਰੇ ਲੋਕਾਂ ਨੂੰ ਆਪਣੇ ਮਗਰ ਲੈਕੇ ਉੱਥੋਂ ਤੁਰ ਪਿਆ
ਅਤੇ ਉਹ ਸਾਰੇ ਆਖਰੀ ਇੱਕ ਘਰ 'ਚ ਜਾ ਠਹਿਰੇ। 18ਉਸ ਦੇ
ਸਾਰੇ ਅਫ਼ਸਰ ਉਸਦੇ ਨਾਲ ਪਾਰ ਲੰਘਦੇ ਜਾਂਦੇ ਸਨ ਅਤੇ ਸਭ
ਕਰੇਤੀ ਅਤੇ ਫ਼ਲੇਤੀ ਅਤੇ ਸਾਰੇ ਗਿੱਤੀ (600 ਜੁਆਨ ਜੋ ਗਥ
ਤੋਂ) ਉਸਦੇ ਨਾਲ ਆਏ ਸਨ, ਪਾਤਸ਼ਾਹ ਦੇ ਅੱਗੇ-ਅੱਗੇ ਪਾਰ
ਲੰਘ ਗਏ।

19ਤੱਦ ਪਾਤਸ਼ਾਹ ਨੇ ਗਿੱਤੀ ਇੱਤਈ ਨੂੰ ਆਖਿਆ, "ਤੂੰ ਸਾਡੇ
ਨਾਲ ਕਿਉਂ ਆਇਆ ਹੈਂ? ਤੂੰ ਮੁੜ ਜਾ ਅਤੇ ਪਾਤਸ਼ਾਹ ਅਬਸ਼ਾਲੋਮ
ਨਾਲ ਜਾ ਕੇ ਰਹਿ। ਤੂੰ ਓਪਰਾ ਬੰਦਾ ਹੈਂ ਅਤੇ ਆਪਣੇ ਦੇਸੋਂ
ਕੱਢਿਆ ਹੋਇਆ ਵੀ। ਇਸ ਲਈ ਤੂੰ ਆਪਣੀ ਥਾਂ ਮੁੜ ਜਾ।
20ਅਜੇ ਕੱਲ੍ਹ ਹੀ ਤਾਂ ਤੂੰ ਮੇਰੇ ਕੋਲ ਆਇਆ ਹੈਂ ਅਤੇ ਭਲਾ ਅੱਜ
ਹੀ ਮੈਂ ਤੈਨੂੰ ਆਪਣੇ ਨਾਲ ਇੱਧਰ-ਓਧਰ ਘੁਮਾਵਾਂ? ਨਹੀਂ! ਤੂੰ
ਆਪਣੇ ਸਾਥੀਆਂ ਨੂੰ ਆਪਣੇ ਨਾਲ ਲੈਕੇ ਇੱਥੋਂ ਮੁੜ ਜਾ ਅਤੇ
ਦਯਾ ਅਤੇ ਸੱਚਾਈ ਤੇਰੇ ਨਾਲ ਰਹੇ।"

21ਪਰ ਇੱਤਈ ਨੇ ਪਾਤਸ਼ਾਹ ਨੂੰ ਉੱਤਰ ਦਿੱਤਾ, "ਜਿਉਂਦੇ
ਯਹੋਵਾਹ ਅਤੇ ਮੇਰੇ ਮਹਾਰਾਜ ਪਾਤਸ਼ਾਹ ਦੀ ਸਹੁੰ, ਮੈਂ ਤੇਰੇ ਸੰਗ
ਰਹਾਂਗਾ। ਮੈਂ ਜ਼ਿੰਦਗੀ ਜਾਂ ਮੌਤ ਵਿੱਚ ਤੇਰੇ ਸੰਗ ਹੋਵਾਂਗਾ!"

22ਦਾਊਦ ਨੇ ਇਤੱਈ ਨੂੰ ਆਖਿਆ, "ਚੱਲ ਫ਼ਿਰ ਇੱਥੋਂ ਪਾਰ
ਲੰਘ।"

ਤਾਂ ਇੱਤਈ ਗਿੱਤੀ ਅਤੇ ਉਸਦੇ ਸਾਰੇ ਲੋਕ ਅਤੇ ਸਭ ਬੱਚੇ
ਨੀਂਗਰ ਜੋ ਉਸ ਨਾਲ ਸਨ, ਪਾਰ ਲੰਘ ਗਏ। 23ਸਾਰੇ ਲੋਕ ਭੁੱਬਾਂ
ਮਾਰ-ਮਾਰ ਰੋਏ। ਪਾਤਸ਼ਾਹ ਦਾਊਦ ਕਿਦਰੋਨ ਨਦੀ ਦੇ ਪਾਰ
ਗਿਆ ਅਤੇ ਬਾਕੀ ਦੇ ਸਾਰੇ ਲੋਕ ਪਾਰ ਲੰਘਕੇ ਉਜਾੜ ਵੱਲ ਨੂੰ
ਮੁੜ ਗਏ। 24ਸਾਦੋਕ ਅਤੇ ਲੇਵੀ ਦੇ ਸਾਰੇ ਲੋਕ ਪਰਮੇਸ਼ੁਰ ਦੇ ਨੇਮ
ਦਾ ਸੰਦੂਕ ਚੁੱਕੀ ਉਸਦੇ ਨਾਲ ਸਨ। ਉਨ੍ਹਾਂ ਨੇ ਪਰਮੇਸ਼ੁਰ ਦੇ
ਪਵਿੱਤਰ ਸੰਦੂਕ ਨੂੰ ਹੇਠਾਂ ਰੱਖਿਆ ਅਤੇ ਅਬਯਾਥਾਰ ਨੇ ਤੱਦ
ਤੀਕ ਪ੍ਰਾਰਥਨਾ ਕੀਤੀ ਜਦ ਤੱਕ ਸਾਰੇ ਲੋਕ ਯਰੂਸ਼ਲਮ ਤੋਂ ਨਾ
ਗਏ।

25ਤੱਦ ਪਾਤਸ਼ਾਹ ਦਾਊਦ ਨੇ ਸਾਦੋਕ ਨੂੰ ਆਖਿਆ, "ਪਰਮੇਸ਼ੁਰ
ਦਾ ਪਵਿੱਤਰ ਸੰਦੂਕ ਸ਼ਹਿਰ ਨੂੰ ਮੋੜ ਲੈ ਜਾਵੋ। ਜੇਕਰ ਯਹੋਵਾਹ

---

**ਚਾਰ ਵਰ੍ਹਿਆਂ** ਕੁਝ ਪ੍ਰਾਚੀਨ ਲਿਖਤਾਂ ਆਖਦੀਆਂ ਹਨ "40 ਸਾਲ।"

ਵੱਲੋਂ ਮੇਰੇ ਤੇ ਕਿਰਪਾ ਦ੍ਰਿਸ਼ਟੀ ਹੋਈ ਤਾਂ ਉਹ ਮੈਨੂੰ ਯਰੂਸ਼ਲਮ ’ਚ
ਮੋੜ ਲਿਆਵੇਗਾ ਅਤੇ ਉਸਦੇ ਅਤੇ ਮੰਦਰ ਦੇ ਦਰਸ਼ਨ ਮੈਨੂੰ ਮੁੜ
ਕਰਾਵੇਗਾ। 26ਪਰ ਜੇਕਰ ਯਹੋਵਾਹ ਨੇ ਕਿਹਾ ਕਿ ਉਹ ਮੇਰੇ ਤੇ
ਪ੍ਰਸੰਨ ਨਹੀਂ ਹੈ ਤਾਂ ਉਹ ਜੋ ਚਾਹੇ ਮੇਰੇ ਨਾਲ ਸਲੂਕ ਕਰ ਸਕਦਾ
ਹੈ।”

27ਪਾਤਸ਼ਾਹ ਨੇ ਸਾਦੋਕ ਜਾਜਕ ਨੂੰ ਫ਼ੇਰ ਆਖਿਆ, “ਤੂੰ ਤਾਂ
ਪੈਗੰਬਰ ਹੈਂ। ਤੂੰ ਸ਼ਾਂਤੀ ਨਾਲ ਸ਼ਹਿਰ ਵਾਪਿਸ ਮੁੜ। ਅਤੇ ਦੋਵੇਂ
ਪੁੱਤਰ ਅਹੀਮਅਸ ਜੋ ਤੇਰਾ ਪੁੱਤਰ ਹੈ ਅਤੇ ਯੋਨਾਥਾਨ ਜੋ ਅਬਯਾਥਾਰ
ਦਾ ਪੁੱਤਰ ਹੈ ਉਨ੍ਹਾਂ ਨੂੰ ਵੀ ਲੈ ਜਾ। 28ਮੈਂ ਉਨ੍ਹਾਂ ਜਗ੍ਹਾਵਾਂ ਦੇ
ਕਰੀਬ ਇੰਤਜ਼ਾਰ ਕਰਾਂਗਾ ਜਿੱਥੋਂ ਲੋਕ ਮਾਰੂਥਲ ਅੰਦਰ ਜਾਣ
ਲਈ ਦਰਿਆ ਪਾਰ ਕਰਦੇ ਹਨ ਜਦ ਤੀਕ ਮੈਨੂੰ ਤੁਹਾਡੇ ਵੱਲੋਂ
ਕੋਈ ਖਬਰ ਨਾ ਮਿਲ ਜਾਵੇ।”

29ਸੋ ਸਾਦੋਕ ਅਤੇ ਅਬਯਾਥਾਰ ਪਰਮੇਸ਼ੁਰ ਦਾ ਪਵਿੱਤਰ ਸੰਦੂਕ
ਯਰੂਸ਼ਲਮ ਵਿੱਚ ਮੋੜ ਲਿਆਏ ਅਤੇ ਉੱਥੇ ਹੀ ਰਹੇ।

## ਅਹੀਥੋਫ਼ਲ ਦੇ ਖ਼ਿਲਾਫ਼ ਦਾਊਦ ਦੀ ਪ੍ਰਾਰਥਨਾ

30ਦਾਊਦ ਜੈਤੂਨ ਦੇ ਪਹਾੜ ਤੇ ਚੜ੍ਹਿਆ। ਉਹ ਰੋ ਰਿਹਾ ਸੀ।
ਉਸਨੇ ਸਿਰ ਢੱਕਿਆ ਹੋਇਆ ਸੀ ਅਤੇ ਪੈਰੋਂ ਨੰਗਾ ਸੀ। ਦਾਊਦ
ਦੇ ਨਾਲ ਆਏ ਸਾਰੇ ਲੋਕਾਂ ਨੇ ਵੀ ਆਪਣੇ ਸਿਰ ਢੱਕ ਲਏ ਅਤੇ
ਦਾਊਦ ਦੇ ਨਾਲ ਰੋਂਦੇ ਹੋਏ ਗਏ।

31ਇੱਕ ਮਨੁੱਖ ਨੇ ਦਾਊਦ ਨੂੰ ਕਿਹਾ, “ਅਹੀਥੋਫਲ ਵੀ ਦੁਸ਼ਮਣਾਂ
ਵਿੱਚ ਰਲਕੇ ਅਬਸ਼ਾਲੋਮ ਦੇ ਨਾਲ ਹੈ।” ਤੱਦ ਦਾਊਦ ਨੇ ਆਖਿਆ,
“ਹੇ ਯਹੋਵਾਹ! ਮੈਂ ਤੇਰੇ ਅੱਗੇ ਬੇਨਤੀ ਕਰਦਾ ਹਾਂ ਕਿ ਅਹੀਥੋਫ਼ਲ
ਦੀ ਸਲਾਹ ਨੂੰ ਮੂਰਖਤਾਈ ਨਾਲ ਉਲਟਾਅ ਦੇ।”

32ਦਾਊਦ ਪਹਾੜ ਦੀ ਚੋਟੀ ਤੇ ਆਇਆ। ਇਹ ਉਹ ਜਗ੍ਹਾ
ਸੀ ਜਿੱਥੇ ਉਹ ਅਕਸਰ ਯਹੋਵਾਹ ਦੀ ਉਪਾਸਨਾ ਕਰਨ ਲਈ
ਆਉਂਦਾ ਸੀ। ਉਸ ਵਕਤ ਹੂਸ਼ਈ ਅਰਕੀ ਆਪਣੇ ਕੱਪੜੇ ਪਾੜੇ
ਹੋਏ ਅਤੇ ਆਪਣੇ ਸਿਰ ਤੇ ਮਿੱਟੀ ਪਾਈ ਹੋਈ ਉਸ ਨੂੰ ਮਿਲਣ
ਲਈ ਆਇਆ।

33ਦਾਊਦ ਨੇ ਹੂਸ਼ਈ ਨੂੰ ਆਖਿਆ, “ਜੇਕਰ ਤੂੰ ਮੇਰੇ ਨਾਲ
ਚੱਲੇਂਗਾ ਤਾਂ ਮੇਰੇ ਸਿਰ ਤੇ ਇੱਕ ਹੋਰ ਮਨੁੱਖ ਦਾ ਭਾਰ ਪਵੇਗਾ।
34ਪਰ ਜੇ ਤੂੰ ਯਰੂਸ਼ਲਮ ਨੂੰ ਮੁੜ ਜਾਵੇਂ ਤਾਂ ਤੂੰ ਅਹੀਥੋਫਲ ਦੀ
ਸਲਾਹ ਨੂੰ ਫ਼ਿਜ਼ੂਲ ਸਿੱਧ ਕਰ ਸਕਦਾ ਹੈਂ। ਜੇ ਤੂੰ ਜਾਕੇ ਅਬਸ਼ਾਲੋਮ
ਨੂੰ ਆਖੇਂ, ‘ਹੇ ਪਾਤਸ਼ਾਹ! ਮੈਂ ਤੇਰਾ ਸੇਵਕ ਹਾਂ। ਪਹਿਲਾਂ ਮੈਂ ਤੇਰੇ,
ਪਿਤਾ ਦੀ ਟਹਿਲ ਕੀਤੀ ਹੁਣ ਮੈਂ ਤੇਰੀ ਸੇਵਾ ਕਰਾਂਗਾ।’ 35ਸਾਦੋਕ
ਅਤੇ ਅਬਯਾਥਾਰ ਜਾਜਕ ਤੇਰੇ ਨਾਲ ਹਨ। ਸੋ ਅਜਿਹਾ ਹੋਵੇ ਕਿ
ਜੋ ਕੁਝ ਵੀ ਤੂੰ ਪਾਤਸ਼ਾਹ ਦੇ ਘਰ ਵਿੱਚ ਸੁਣੇ ਸੋ ਸਾਦੋਕ ਅਤੇ
ਅਬਯਾਥਾਰ ਜਾਜਕਾਂ ਨੂੰ ਦੱਸ ਦੇਵੀਂ। 36ਉਨ੍ਹਾਂ ਦੇ ਨਾਲ ਉਨ੍ਹਾਂ ਦੇ
ਦੋ ਪੁੱਤਰ ਅਹੀਮਅਸ ਸਾਦੋਕ ਦਾ ਅਤੇ ਯੋਨਾਥਾਨ ਅਬਯਾਥਾਰ
ਦਾ ਵੀ ਹਨ। ਫ਼ਿਰ ਜੋ ਕੁਝ ਵੀ ਤੁਸੀਂ ਸੁਣੋ ਸੋ ਉਨ੍ਹਾਂ ਦੇ ਰਾਹੀਂ
ਮੈਨੂੰ ਅਖਵਾ ਭੇਜਣਾ।”

37ਇਉਂ ਹੂਸ਼ਈ ਦਾਊਦ ਦਾ ਦੋਸਤ ਸ਼ਹਿਰ ਨੂੰ ਆਇਆ ਅਤੇ
ਅਬਸ਼ਾਲੋਮ ਵੀ ਯਰੂਸ਼ਲਮ ਵਿੱਚ ਆਇਆ।

## ਸੀਬਾ ਦਾ ਦਾਊਦ ਨੂੰ ਮਿਲਣਾ

16 ਦਾਊਦ ਪਹਾੜ ਦੀ ਚੋਟੀ ਜੈਤੂਨ ਦੇ ਪਹਾੜ ਤੋਂ ਅਗਾਂਹ
ਵਧਿਆ ਤਾਂ ਮਫ਼ੀਬੋਸ਼ਥ ਦਾ ਨੌਕਰ ਸੀਬਾ ਦਾਊਦ ਨੂੰ
ਮਿਲਿਆ। ਉਸ ਕੋਲ ਦੋ ਖੋਤੇ ਕੱਸੇ ਹੋਏ ਸਨ। ਉਨ੍ਹਾਂ ਉੱਪਰ 200
ਰੋਟੀਆਂ, 100 ਗੁੱਛਾ ਦਾਖਾਂ ਦਾ, 100 ਗਰਮੀਆਂ ਦੇ ਮੌਸਮੀ ਫ਼ਲ
ਅਤੇ ਇੱਕ ਮਸ਼ਕ ਮੈਅ ਦੀ ਸੀ। 2ਦਾਊਦ ਪਾਤਸ਼ਾਹ ਨੇ ਸੀਬਾ ਨੂੰ
ਆਖਿਆ, “ਇਹ ਸਭ ਵਸਤਾਂ ਕਿਸ ਲਈ ਹਨ?”

ਸੀਬਾ ਨੇ ਕਿਹਾ, “ਇਹ ਖੋਤੇ ਪਾਤਸ਼ਾਹ ਦੇ ਪਰਿਵਾਰ ਦੇ ਚੜ੍ਹਨ
ਲਈ ਹਨ ਅਤੇ ਇਹ ਰੋਟੀਆਂ ਅਤੇ ਫ਼ਲ ਉਸਦੇ ਅਫ਼ਸਰਾਂ ਦੇ
ਖਾਣ ਲਈ ਅਤੇ ਉਜਾੜ ਵਿੱਚ ਜਾਂਦਿਆਂ ਕੋਈ ਵੀ ਮਨੁੱਖ ਰਾਹ
ਵਿੱਚ ਕਮਜ਼ੋਰੀ ਮਹਿਸੂਸ ਕਰੇ ਉਸ ਲਈ ਇਹ ਮੈਅ ਦੀ ਮਸ਼ਕ
ਹੈ।”

3ਪਾਤਸ਼ਾਹ ਨੇ ਪੁੱਛਿਆ, “ਮਫ਼ੀਬੋਸ਼ਥ ਕਿੱਥੇ ਹੈ?”

ਸੀਬਾ ਨੇ ਪਾਤਸ਼ਾਹ ਨੂੰ ਕਿਹਾ, “ਮਫ਼ੀਬੋਸ਼ਥ ਤਾਂ ਯਰੂਸ਼ਲਮ
ਵਿੱਚ ਠਹਿਰਿਆ ਹੋਇਆ ਹੈ। ਕਿਉਂ ਜੋ ਉਸਨੇ ਆਖਿਆ ਹੈ ਕਿ
ਇਸਰਾਏਲੀ ਅੱਜ ਹੀ ਮੇਰੇ ਪਿਤਾ ਦਾ ਰਾਜ ਮੈਨੂੰ ਮੋੜ ਦੇਣਗੇ।”

4ਤੱਦ ਪਾਤਸ਼ਾਹ ਨੇ ਸੀਬਾ ਨੂੰ ਆਖਿਆ, “ਇਸੇ ਲਈ ਮੈਂ ਤੈਨੂੰ
ਉਹ ਸਭ ਕੁਝ ਵਾਪਸ ਕਰਦਾ ਹਾਂ ਜੋ ਮਫੀਬੋਸ਼ਥ ਨਾਲ ਸਬੰਧਿਤ
ਹੈ।” ਸੀਬਾ ਨੇ ਕਿਹਾ, “ਮੈਂ ਤੇਰੇ ਅੱਗੇ ਸਿਰ ਨਿਵਾਉਂਦਾ ਹਾਂ ਅਤੇ
ਆਸ ਰੱਖਦਾ ਹਾਂ ਕਿ ਮੈਂ ਆਪਣੇ ਪਾਤਸ਼ਾਹ ਦੀ ਨਿਗਾਹ ਹੇਠਾਂ
ਕਿਰਪਾ ਯੋਗ ਹੋਵਾਂ।”

## ਸ਼ਿਮਈ ਦਾਊਦ ਨੂੰ ਸਰਾਪਦਾ

5ਦਾਊਦ ਪਾਤਸ਼ਾਹ ਤੱਦ ਬਹੁਰੀਮ ਵਿੱਚ ਆਇਆ। ਉੱਥੇ
ਸ਼ਾਊਲ ਦੇ ਘਰਾਣੇ ਦੀ ਕੁੱਲ ਵਿੱਚੋਂ ਗੇਰਾ ਨਾਂ ਦੇ ਮਨੁੱਖ ਦਾ
ਪੁੱਤਰ ਸ਼ਿਮਈ ਨਿਕਲਿਆ। ਉਹ ਦਾਊਦ ਨੂੰ ਮੰਦੇ ਬੋਲ ਬੋਲਦਾ
ਬਾਹਰ ਨਿਕਲਿਆ ਅਤੇ ਉਹ ਇੰਝ ਬਾਰ-ਬਾਰ ਆਖਦਾ ਗਿਆ।

6ਸ਼ਿਮਈ ਨੇ ਦਾਊਦ ਅਤੇ ਉਸਦੇ ਟਹਿਲੂਆਂ ਉੱਪਰ ਪਥਰਾਵ
ਕਰਨਾ ਸ਼ੁਰੂ ਕਰ ਦਿੱਤਾ। ਪਰ ਉਸ ਵਕਤ ਸੂਰਮੇ ਅਤੇ ਲੋਕ
ਦਾਊਦ ਦੇ ਆਲੇ-ਦੁਆਲੇ ਇਕੱਠੇ ਹੋ ਗਏ। 7ਸ਼ਿਮਈ ਦਾਊਦ
ਨੂੰ ਸਰਾਪ ਦਿੰਦਾ ਹੋਇਆ ਆਖਣ ਲੱਗਾ, “ਨਿਕਲ ਆ, ਨਿਕਲ
ਆ, ਤੂੰ ਖੂਨੀ ਮਨੁੱਖ! ਹੇ ਸ਼ਤਾਨ ਦੀ ਔਲਾਦ। 8ਯਹੋਵਾਹ ਤੈਨੂੰ
ਸਜ਼ਾ ਦੇ ਰਿਹਾ ਹੈ। ਕਿਉਂ ਕਿ ਤੂੰ ਸ਼ਾਊਲ ਦੇ ਘਰਾਣੇ ਦਾ ਖੂਨ
ਕੀਤਾ, ਤੂੰ ਸ਼ਾਊਲ ਦੀ ਥਾਂ ਚੁਰਾਕੇ ਖੁਦ ਪਾਤਸ਼ਾਹ ਬਣ ਬੈਠਾ, ਪਰ
ਉਹੀ ਸਭ ਬੁਰਿਆਈਆਂ ਹੁਣ ਤੇਰੇ ਨਾਲ ਵਾਪਰ ਰਹੀਆਂ ਹਨ।
ਹੁਣ ਯਹੋਵਾਹ ਨੇ ਤੇਰਾ ਰਾਜ ਤੇਰੇ ਪੁੱਤਰ ਅਬਸ਼ਾਲੋਮ ਦੇ ਹੱਥ ਦੇ
ਦਿੱਤਾ ਕਿਉਂ ਕਿ ਤੂੰ ਖੂਨੀ ਮਨੁੱਖ ਹੈਂ।”

9ਤੱਦ ਸਰੂਯਾਹ ਦੇ ਪੁੱਤਰ ਅਬੀਸ਼ਈ ਨੇ ਪਾਤਸ਼ਾਹ ਨੂੰ ਆਖਿਆ,
“ਇਹ ਮੋਇਆ ਹੋਇਆ ਕੁੱਤਾ ਭਲਾ ਕਾਹਨੂੰ ਮੇਰੇ ਮਹਾਰਾਜ
ਪਾਤਸ਼ਾਹ ਨੂੰ ਸਰਾਪ ਦੇਵੇ? ਜੇਕਰ ਮੈਨੂੰ ਆਗਿਆ ਦੇਵੋਂ ਤਾਂ ਜਾਕੇ
ਉਸਦਾ ਸਿਰ ਉਡਾ ਦੇਵਾਂ।” 10ਪਰ ਪਾਤਸ਼ਾਹ ਨੇ ਜਵਾਬ ਦਿੱਤਾ,
“ਸਰੂਯਾਹ ਦੇ ਪੁੱਤਰੋ ਮੈਂ ਕੀ ਕਰ ਸਕਦਾ ਹਾਂ? ਅਵੱਸ਼ ਹੀ, ਸ਼ਿਮਈ
ਮੈਨੂੰ ਸਰਾਪ ਰਿਹਾ ਹੈ। ਪਰ ਯਹੋਵਾਹ ਨੇ ਉਸ ਨੂੰ ਮੈਨੂੰ ਸਰਾਪਣ
ਲਈ ਕਿਹਾ ਹੈ।”

11ਦਾਊਦ ਨੇ ਵੀ ਅਬੀਸ਼ਈ ਅਤੇ ਆਪਣੇ ਸਾਰੇ ਸੇਵਕਾਂ ਨੂੰ ਆਖਿਆ, "ਵੇਖੋ! ਮੇਰਾ ਆਪਣਾ ਪੁੱਤਰ (ਅਬਸ਼ਾਲੋਮ) ਮੈਨੂੰ ਮਾਰਨ ਦੀ ਕੋਸ਼ਿਸ਼ ਕਰ ਰਿਹਾ ਹੈ। ਤਾਂ ਫ਼ਿਰ ਬਿਨਯਾਮੀਨ ਦੇ ਪਰਿਵਾਰ-ਸਮੂਹ ਚੋਂ ਇਸ ਮਨੁੱਖ (ਸ਼ਿਮਈ) ਨੂੰ ਤਾਂ ਮੈਨੂੰ ਸਰਾਪ ਦੇਣ ਦਾ ਵਧੇਰੇ ਅਧਿਕਾਰ ਹੈ। ਉਸ ਨੂੰ ਜਾਣ ਦਿਓ ਅਤੇ ਸਰਾਪ ਦੇਣ ਦੇਵੋ ਕਿਉਂ ਕਿ ਯਹੋਵਾਹ ਨੇ ਉਸਨੂੰ ਅਜਿਹਾ ਹੁਕਮ ਦਿੱਤਾ ਹੈ।"
12ਹੋ ਸਕਦਾ ਜੋ ਮੰਦੀਆਂ ਗੱਲਾਂ ਮੇਰੇ ਨਾਲ ਵਾਪਰ ਰਹੀਆਂ ਯਹੋਵਾਹ ਉਨ੍ਹਾਂ ਨੂੰ ਵੇਖੇ। ਫ਼ੇਰ ਹੋ ਸਕਦਾ ਕਿ ਯਹੋਵਾਹ ਮੈਨੂੰ ਸ਼ਿਮਈ ਦੁਆਰਾ ਅੱਜ ਆਖੀ ਹਰ ਮੰਦੀ ਗੱਲ ਲਈ ਕੁਝ ਚੰਗਾ ਦੇਵੇ। 13ਤਾਂ ਦਾਊਦ
ਅਤੇ ਉਸਦੇ ਆਦਮੀ ਆਪਣੇ ਰਾਹ ਤੁਰੇ ਜਾਂਦੇ ਸਨ ਪਰ ਸ਼ਿਮਈ ਦਾਊਦ ਦਾ ਪਿੱਛਾ ਕਰਦਾ ਰਿਹਾ। ਸ਼ਿਮਈ ਪਹਾੜੀ ਦੀ ਦੂਜੀ ਤਰਫ਼ ਸੜਕ ਦੇਰ ਦੂਜੇ ਕਿਨਾਰੇ ਤੁਰਦਾ ਰਿਹਾ ਅਤੇ ਰਾਹ ਵਿੱਚ ਦਾਊਦ ਨੂੰ ਮੰਦੇ ਬੋਲ ਬੋਲਦਾ ਰਿਹਾ ਅਤੇ ਉਸ ਉੱਪਰ ਧੂੜ-ਮਿੱਟੀ ਪਾਉਂਦਾ ਅਤੇ ਵੱਟੇ ਮਾਰਦਾ ਰਿਹਾ।

14ਦਾਊਦ ਪਾਤਸ਼ਾਹ ਅਤੇ ਉਸਦੇ ਸਾਰੇ ਆਦਮੀ ਯਰਦਨ ਦਰਿਆ ਤੇ ਪੁੱਜੇ ਤੇ ਉਸ ਵਕਤ ਉਹ ਬੜੇ ਥੱਕੇ ਹੋਏ ਸਨ। ਇਸ ਲਈ ਉੱਥੇ ਰੁਕ ਕੇ ਉਨ੍ਹਾਂ ਨੇ ਥੋੜੀ ਦੇਰ ਅਰਾਮ ਕਰਕੇ ਥੋੜਾ ਸਾਹ ਲਿਆ।

15ਅਬਸ਼ਾਲੋਮ ਅਹੀਥੋਫ਼ਲ ਅਤੇ ਹੋਰ ਸਾਰੇ ਇਸਰਾਏਲ ਦੇ ਮਨੁੱਖ ਯਰੂਸ਼ਲਮ ਵਿੱਚ ਆਏ। 16ਦਾਊਦ ਦਾ ਮਿੱਤਰ ਹੂਸ਼ਈ ਅਰਕੀ
ਅਬਸ਼ਾਲੋਮ ਕੋਲ ਆਇਆ ਅਤੇ ਆਖਣ ਲੱਗਾ, "ਪਾਤਸ਼ਾਹ ਜਿਉਂਦਾ ਰਹੇ! ਪਾਤਸ਼ਾਹ ਜਿਉਂਦਾ ਰਹੇ!"

17ਅਬਸ਼ਾਲੋਮ ਨੇ ਆਖਿਆ, "ਭਲਾ ਤੂੰ ਆਪਣੇ ਮਿੱਤਰ ਦਾਊਦ ਉੱਤੇ ਕਿਰਪਾਲੂ ਕਿਉਂ ਨਹੀਂ? ਭਲਾ ਤੂੰ ਆਪਣੇ ਸਾਰੇ ਮਿੱਤਰਾਂ ਨਾਲ ਯਰੂਸ਼ਲਮ ਛੱਡਕੇ ਕਿਉਂ ਨਹੀਂ ਗਿਆ?"

18ਹੂਸ਼ਈ ਨੇ ਕਿਹਾ, "ਮੈਂ ਉਸ ਮਨੁੱਖ ਵੱਲ ਹਾਂ ਜਿਸ ਨੂੰ ਯਹੋਵਾਹ ਚੁਣਦਾ ਹੈ। ਇਨ੍ਹਾਂ ਲੋਕਾਂ ਅਤੇ ਇਸਰਾਏਲ ਦੇ ਲੋਕਾਂ ਨੇ ਤੈਨੂੰ ਚੁਣਿਆ, ਇਸ ਲਈ ਮੈਂ ਤੇਰੇ ਨਾਲ ਹੀ ਰਹਾਂਗਾ। 19ਇਸ ਤੋਂ
ਪਹਿਲਾਂ ਮੈਂ ਤੇਰੇ ਪਿਤਾ ਦੀ ਸੇਵਾ ਕੀਤੀ ਇਸ ਲਈ ਮੈਂ ਹੁਣ ਦਾਊਦ ਦੇ ਪੁੱਤਰ ਦੀ ਟਹਿਲ ਕਰਾਂਗਾ, ਤੇਰੀ ਸੇਵਾ ਕਰਾਂਗਾ।"

### ਅਬਸ਼ਾਲੋਮ ਨੇ ਅਹੀਥੋਫ਼ਲ ਤੋਂ ਸਲਾਹ ਮੰਗੀ

20ਅਬਸ਼ਾਲੋਮ ਨੇ ਅਹੀਥੋਫ਼ਲ ਨੂੰ ਕਿਹਾ, "ਕਿਰਪਾ ਕਰਕੇ ਸਾਨੂੰ ਦੱਸੋ ਕਿ ਹੁਣ ਸਾਨੂੰ ਕੀ ਕਰਨਾ ਚਾਹੀਦਾ ਹੈ?"

21ਅਹੀਥੋਫ਼ਲ ਨੇ ਅਬਸ਼ਾਲੋਮ ਨੂੰ ਅਖਿਆ, "ਤੇਰੇ ਪਿਤਾ ਆਪਣੀਆਂ ਕੁਝ ਪਤਨੀਆਂ ਨੂੰ ਇੱਥੇ ਪਿੱਛੇ ਘਰ ਦੀ ਦੇਖ ਭਾਲ ਲਈ ਛੱਡ ਗਏ ਹਨ ਸੋ ਤੂੰ ਜਾ ਅਤੇ ਉਨ੍ਹਾਂ ਨਾਲ ਜਾਕੇ ਜਿਨਸੀ ਸੰਬੰਧ ਕਰ। ਤੱਦ ਸਾਰੇ ਇਸਰਾਏਲੀ ਜਦੋਂ ਇਹ ਸੁਨਣਗੇ ਕਿ ਤਹਾਡੇ ਪਿਤਾ ਦੀ ਤੁਹਾਡੇ ਨਾਲ ਬੜੀ ਨਫ਼ਰਤ ਹੈ ਤਾਂ ਜੋ ਤੁਹਾਡੇ ਨਾਲ ਹਨ ਉਨ੍ਹਾਂ ਸਭਨਾਂ ਦੇ ਹੱਥ ਤਕੜੇ ਹੋਣਗੇ।"

22ਤੱਦ ਉਨ੍ਹਾਂ ਨੇ ਘਰ ਦੀ ਛੱਤ ਉੱਪਰ ਅਬਸ਼ਾਲੋਮ ਲਈ ਤੰਬੂ ਲਗਾਇਆ ਅਤੇ ਅਬਸ਼ਾਲੋਮ ਨੇ ਸਾਰੇ ਇਸਰਾਏਲ ਦੇ ਵੇਖਦਿਆਂ ਆਪਣੇ ਪਿਤਾ ਦੀਆਂ ਪਤਨੀਆਂ ਦੇ ਨਾਲ ਸੰਭੋਗ ਕੀਤਾ। 23ਉਸ
ਵਕਤ ਅਹੀਥੋਫ਼ਲ ਦੀ ਸਲਾਹ ਜੋ ਉਨ੍ਹਾਂ ਦਿਨਾਂ ਵਿੱਚ ਉਹ ਦਿੰਦਾ ਸੀ ਅਜਿਹੀ ਹੁੰਦੀ ਸੀ ਜੋ ਇਉਂ ਜਾਣੀ ਜਾਂਦੀ ਸੀ ਕਿ ਉਸਨੇ ਉਹ ਪਰਮੇਸ਼ੁਰ ਦੀ ਬਾਣੀ ਦੇ ਰਾਹੀਂ ਇਹ ਪਾਈ ਹੈ। ਇਸ ਲਈ ਦਾਊਦ ਅਤੇ ਅਬਸ਼ਾਲੋਮ ਦੋਨਾਂ ਲਈ ਉਸਦੀ ਬਾਣੀ ਬੜੀ ਮਹੱਤਵਯੋਗ ਸੀ।

### ਅਹੀਥੋਫ਼ਲ ਦੀ ਦਾਊਦ ਵਾਸਤੇ ਸਲਾਹ

17 ਅਹੀਥੋਫ਼ਲ ਨੇ ਅਬਸ਼ਾਲੋਮ ਨੂੰ ਇਹ ਵੀ ਕਿਹਾ, "ਮੈਨੂੰ ਪਰਵਾਨਗੀ ਦੇਵੋ ਜੋ ਮੈਂ ਹੁਣ 12,000 ਮਨੁੱਖ ਚੁਣ ਲਵਾਂ ਅਤੇ ਅੱਜ ਹੀ ਰਾਤ ਉੱਠਕੇ ਦਾਊਦ ਦਾ ਪਿੱਛਾ ਕਰਾਂ। 2ਮੈਂ
ਉਸ ਨੂੰ ਉਸ ਵਕਤ ਫ਼ੜਾਂਗਾ ਜਦੋਂ ਕਿ ਉਹ ਥੱਕਿਆ-ਹਾਰਿਆ ਪਿਆ ਹੋਵੇਗਾ। ਮੈਂ ਉਸਨੂੰ ਡਰਾਵਾਂਗਾ ਅਤੇ ਉਸਦੇ ਸਾਰੇ ਲੋਕ ਭੱਜ ਜਾਣਗੇ। ਪਰ ਮੈਂ ਸਿਰਫ਼ ਦਾਊਦ ਪਾਤਸ਼ਾਹ ਨੂੰ ਹੀ ਮਾਰਾਂਗਾ।
3ਫ਼ਿਰ ਮੈਂ ਸਾਰੇ ਲੋਕਾਂ ਨੂੰ ਤੇਰੇ ਕੋਲ ਵਾਪਸ ਲੈ ਆਵਾਂਗਾ। ਜੇਕਰ ਦਾਊਦ ਮਰ ਗਿਆ ਤਾਂ ਫ਼ਿਰ ਸਾਰੇ ਲੋਕੀ ਸ਼ਾਂਤੀ 'ਚ ਵਾਪਸ ਮੁੜ ਆਉਣਗੇ।" 4ਸੋ ਇਹ ਗੱਲ ਅਬਸ਼ਾਲੋਮ ਅਤੇ ਸਾਰੇ ਇਸਰਾਏਲੀ
ਆਗੂਆਂ ਨੂੰ ਚੰਗੀ ਲੱਗੀ। 5ਪਰ ਅਬਸ਼ਾਲੋਮ ਨੇ ਆਖਿਆ, "ਹੁਣ
ਹੂਸ਼ਈ ਅਰਕੀ ਨੂੰ ਵੀ ਸੱਦ ਲਵੋ! ਮੈਂ ਉਸਦੇ ਮੂੰਹੋਂ ਵੀ ਕੁਝ ਸੁਣਨਾ ਚਾਹੁੰਦਾ ਹਾਂ।"

### ਹੂਸ਼ਈ ਦਾ ਅਹੀਥੋਫ਼ਲ ਦੀ ਸਲਾਹ ਨੂੰ ਗਰਕ ਕਰਨਾ

6ਹੂਸ਼ਈ ਅਬਸ਼ਾਲੋਮ ਕੋਲ ਆਇਆ ਅਤੇ ਅਬਸ਼ਾਲੋਮ ਨੇ ਹੂਸ਼ਈ ਨੂੰ ਕਿਹਾ, "ਇਹ ਹੈ ਅਹੀਥੋਫ਼ਲ ਦੀ ਸਲਾਹ, ਕੀ ਸਾਨੂੰ ਉਸ ਤੇ ਅਮਲ ਕਰਨਾ ਚਾਹੀਦਾ ਹੈ? ਜੇਕਰ ਨਹੀਂ ਤਾਂ ਸਾਨੂੰ ਦੱਸੋ?"

7ਹੂਸ਼ਈ ਨੇ ਅਬਸ਼ਾਲੋਮ ਨੂੰ ਕਿਹਾ, "ਅਹੀਥੋਫ਼ਲ ਨੇ ਜੋ ਇਹ ਸਲਾਹ ਇਸ ਵਕਤ ਦੱਸੀ ਹੈ ਉਹ ਚੰਗੀ ਨਹੀਂ।" 8ਨਾਲ ਹੀ
ਹੂਸ਼ਈ ਨੇ ਇਹ ਵੀ ਕਿਹਾ, "ਤੁਸੀਂ ਆਪਣੇ ਪਿਤਾ ਅਤੇ ਉਸਦੇ ਆਦਮੀਆਂ ਨੂੰ ਵੀ ਜਾਣਦੇ ਹੀ ਹੋ ਕਿ ਉਹ ਕਿੰਨੇ ਸੂਰਮੇ ਹਨ। ਉਹ ਇੰਨੇ ਖਤਰਨਾਕ ਹਨ ਜਿੰਨੇ ਕਿ ਜੰਗਲੀ ਰਿੱਛ ਜਿਵੇਂ ਉਸਦੇ ਬੱਚੇ ਨੂੰ ਉਜਾੜ ਵਿੱਚ ਖੁਸ ਜਾਣ ਤਾਂ ਹੁੰਦਾ ਹੈ। ਤੁਹਾਡੇ ਪਿਤਾ ਇੱਕ ਯੋਧਾ ਵੀਰ ਹਨ ਅਤੇ ਉਹ ਸਾਰੀ ਰਾਤ ਲੋਕਾਂ ਨਾਲ ਨਹੀਂ ਠਹਿਰੇਗਾ। 9ਹੁਣ ਵੀ ਸ਼ਾਇਦ ਉਹ ਕਿਸੇ ਖੁੱਡ ਜਾਂ ਗੁਫ਼ਾ ਵਿੱਚ
ਲੁਕਿਆ ਹੋਵੇ। ਜੇਕਰ ਤੁਹਾਡਾ ਪਿਤਾ ਪਹਿਲਾਂ ਤੁਹਾਡੇ ਤੋਂ ਤੁਹਾਡੇ ਤੇ ਹਮਲਾ ਬੋਲੇ ਤਾਂ ਲੋਕਾਂ ਵਿੱਚ ਖ਼ਬਰ ਫ਼ੈਲ ਜਾਵੇਗੀ ਅਤੇ ਉਹ ਸੋਚਣਗੇ, "ਅਬਸ਼ਾਲੋਮ ਦੇ ਆਦਮੀ ਹਾਰ ਰਹੇ ਹਨ!' 10ਤਾਂ ਫ਼ਿਰ
ਭਾਵੇਂ ਜਿਹੜੇ ਸ਼ੇਰ ਵਰਗੇ ਬਹਾਦੁਰ ਸੂਰਮੇ ਵੀ ਹਨ ਉਹ ਵੀ ਡਰ ਜਾਣਗੇ ਕਿਉਂ ਕਿ ਸਾਰੇ ਇਸਰਾਏਲੀ ਜਾਣਦੇ ਹਨ ਕਿ ਤੁਹਾਡੇ ਪਿਤਾ ਵੱਡੇ ਵੀਰ ਯੋਧਾ ਹਨ ਅਤੇ ਉਸਦੇ ਆਦਮੀ ਵੀ ਬੜੇ ਬਹਾਦੁਰ ਸੂਰਮੇ ਹਨ।

11"ਮੈਂ ਤਾਂ ਤੁਹਾਨੂੰ ਇਹੀ ਸੁਝਾਅ ਦਿੰਦਾ ਹਾਂ ਕਿ ਤੁਸੀਂ ਦਾਨ ਤੋਂ ਲੈਕੇ ਬਏਰਸ਼ਬਾ ਤੀਕ ਸਾਰੇ ਇਸਰਾਏਲੀਆਂ ਨੂੰ ਇਕੱਠਿਆਂ ਕਰੋ। ਤੱਦ ਉੱਥੇ ਇੰਨੇ ਲੋਕ ਹੋਣ ਜਿਵੇਂ ਸਮੁੰਦਰ ਕੰਢੇ ਰੇਤ। ਤੱਦ ਤੁਸੀਂ ਲੜਾਈ ਵਿੱਚ ਜ਼ਰੂਰ ਉੱਤਰੋ। 12ਅਤੇ ਅਸੀਂ ਦਾਊਦ ਨੂੰ
ਜਿੱਥੇ ਉਹ ਲੁਕਿਆ ਹੋਵੇਗਾ, ਫ਼ੜ ਲਵਾਂਗੇ। ਅਸੀਂ ਬਹੁਤ ਸਾਰੇ ਸਿਪਾਹੀਆਂ ਨਾਲ ਦਾਊਦ ਤੇ ਹਮਲਾ ਬੋਲਾਂਗੇ ਅਸੀਂ ਉਸ ਵਕਤ

ਘਾਹ ਤੇ ਪਈ ਬਹੁਤ ਸਾਰੀ ਤਰੇਲ ਵਾਂਗ ਹੋਵਾਂਗੇ ਅਤੇ ਅਸੀਂ ਦਾਊਦ ਅਤੇ ਉਸਦੇ ਸਾਰੇ ਆਦਮੀਆਂ ਨੂੰ ਮਾਰ ਮੁਕਾਵਾਂਗੇ। ਉਸਦਾ ਕੋਈ ਵੀ ਮਨੁੱਖ ਜਿਉਂਦਾ ਨਹੀਂ ਬਚੇਗਾ। 13ਜੇਕਰ ਦਾਊਦ ਕਿਸੇ ਸ਼ਹਿਰ ਵਿੱਚ ਵੜ ਗਿਆ ਹੋਵੇ ਤਾਂ ਸਾਰੇ ਇਸਰਾਏਲੀ ਉਸ ਸ਼ਹਿਰ ਵਿੱਚ ਰੱਸੀਆਂ ਲੈਕੇ ਚੜ੍ਹ ਜਾਣਗੇ ਅਤੇ ਅਸੀਂ ਉਸ ਸ਼ਹਿਰ ਦੀਆਂ ਸਾਰੀਆਂ ਦੀਵਾਰਾਂ ਭੰਨ ਸੁੱਟਾਂਗੇ। ਅਸੀਂ ਉਸਨੂੰ ਖੱਡ ਜਾਂ ਵਾਦੀ ਵਿੱਚ ਅਜਿਹਾ ਸੁੱਟਾਂਗੇ ਕਿ ਉਸ ਸ਼ਹਿਰ ਵਿੱਚ ਤੁਹਾਨੂੰ ਇੱਕ ਕੰਕਰ ਵੀ ਨਾ ਲੱਭੇਗਾ।"

14ਅਬਸ਼ਾਲੋਮ ਅਤੇ ਸਾਰੇ ਇਸਰਾਏਲੀਆਂ ਨੇ ਕਿਹਾ, "ਹੂਸ਼ਈ ਅਰਕੀ ਦੀ ਸਲਾਹ ਅਹੀਥੋਫ਼ਲ ਦੀ ਸਲਾਹ ਕੋਲੋਂ ਚੰਗੀ ਹੈ।" ਉਨ੍ਹਾਂ ਨੇ ਅਜਿਹਾ ਇਸ ਲਈ ਆਖਿਆ ਕਿਉਂ ਕਿ ਇਹ ਯਹੋਵਾਹ ਦੀ ਵਿਉਂਤ ਸੀ। ਯਹੋਵਾਹ ਨੇ ਅਹੀਥੋਫ਼ਲ ਦੀ ਸਲਾਹ ਨੂੰ ਨਕਾਰਾ ਸਿੱਧ ਕਰਨ ਦੀ ਸਲਾਹ ਦਿੱਤੀ ਸੀ ਕਿਉਂ ਕਿ ਯਹੋਵਾਹ ਨੇ ਅਹੀਥੋਫ਼ਲ ਦੀ ਚੰਗੀ ਸਲਾਹ ਨੂੰ ਉਲਟਾ ਪਾਉਣ ਲਈ ਅੱਗੇ ਹੀ ਠਹਿਰਾ ਦਿੱਤਾ ਸੀ ਕਿ ਯਹੋਵਾਹ ਅਬਸ਼ਾਲੋਮ ਉੱਤੇ ਬੁਰਿਆਈ ਪਾਵੇ।

### ਹੂਸ਼ਈ ਨੇ ਦਾਊਦ ਨੂੰ ਖਬਰਦਾਰ ਕੀਤਾ

15ਤੱਦ ਹੂਸ਼ਈ ਨੇ ਸਾਦੋਕ ਅਤੇ ਅਬਯਾਥਾਰ ਜਾਜਕਾਂ ਨੂੰ ਆਖਿਆ ਕਿ ਅਹੀਥੋਫ਼ਲ ਨੇ ਅਬਸ਼ਾਲੋਮ ਨੂੰ ਅਤੇ ਇਸਰਾਏਲ ਦੇ ਆਗੂਆਂ ਨੂੰ ਇਉਂ ਸਲਾਹ ਦਿੱਤੀ ਹੈ ਅਤੇ ਮੈਂ ਇਉਂ ਇਹ-ਇਹ ਸਲਾਹ ਦਿੱਤੀ ਹੈ। ਤੱਦ ਹੂਸ਼ਈ ਨੇ ਕਿਹਾ, 16"ਜਲਦੀ ਹੀ ਦਾਊਦ ਨੂੰ ਇਹ ਸੁਨਿਹਾ ਭੇਜੋ। ਉਸਨੂੰ ਆਖੋ ਕਿ ਅੱਜ ਰਾਤ ਉਸ ਜਗ੍ਹਾ ਦੇ ਕਰੀਬ ਨਾ ਰਹੇ ਜਿਥੋਂ ਦੀ ਲੋਕ ਮਾਰੂਥਲ ਅੰਦਰ ਜਾਂਦੇ ਹਨ। ਇਸਦੀ ਬਜਾਇ, ਉਸਨੂੰ ਕਿਸੇ ਵੀ ਕੀਮਤ ਤੇ ਪਾਰ ਲੰਘ ਜਾਣਾ ਚਾਹੀਦਾ ਹੈ ਨਹੀਂ ਤਾਂ ਉਸ ਉੱਤੇ ਅਤੇ ਉਸਦੇ ਸਾਰੇ ਲੋਕਾਂ ਉੱਤੇ ਹਮਲਾ ਹੋਵੇਗਾ ਅਤੇ ਉਹ ਤਬਾਹ ਹੋ ਜਾਣਗੇ।"

17ਉਸ ਵੇਲੇ ਯੋਨਾਥਾਨ ਅਤੇ ਅਹੀਮਅਸ ਏਨ-ਰੋਗੇਲ ਵਿੱਚ ਜਾਜਕ ਦੇ ਪੁੱਤਰ ਰਹਿੰਦੇ ਸਨ। ਉਹ ਨਹੀਂ ਚਾਹੁੰਦੇ ਸਨ ਕਿ ਉਨ੍ਹਾਂ ਦਾ ਆਉਣਾ ਜਾਣਾ ਸ਼ਹਿਰ ਵਿੱਚ ਜਾਣਿਆ ਜਾਵੇ ਤਾਂ ਇੱਕ ਨੌਕਰਾਨੀ ਨੇ ਉਨ੍ਹਾਂ ਨੂੰ ਜਾਕੇ ਦੱਸਿਆ ਅਤੇ ਸਾਰੀ ਖ਼ਬਰ ਦਿੱਤੀ ਤਾਂ ਫ਼ਿਰ ਯੋਨਾਥਾਨ ਅਤੇ ਅਹੀਮਅਸ ਉੱਥੋਂ ਗਏ ਅਤੇ ਇਹ ਸਾਰੀ ਖ਼ਬਰ ਦਾਊਦ ਪਾਤਸ਼ਾਹ ਨੂੰ ਜਾ ਦੱਸੀ।

18ਪਰ ਇੱਕ ਮੁੰਡੇ ਨੇ ਯੋਨਾਥਾਨ ਅਤੇ ਅਹੀਮਅਸ ਨੂੰ ਜਾਂਦਿਆਂ ਵੇਖ ਲਿਆ ਅਤੇ ਉਹ ਅਬਸ਼ਾਲੋਮ ਨੂੰ ਖ਼ਬਰ ਦੇਣ ਲਈ ਦੌੜਿਆ। ਯੋਨਾਥਾਨ ਅਤੇ ਅਬਸ਼ਾਲੋਮ ਉੱਥੋਂ ਬੜੀ ਤੇਜ਼ੀ ਨਾਲ ਭੱਜੇ ਅਤੇ ਬਹੁਰੀਮ ਵਿੱਚ ਇੱਕ ਆਦਮੀ ਦੇ ਘਰ ਆਣ ਵੜੇ। ਉਸ ਆਦਮੀ ਦੇ ਵਿਹੜੇ ਵਿੱਚ ਇੱਕ ਖੂਹ ਸੀ, ਉਹ ਉਸ ਵਿੱਚ ਉਤਰ ਗਏ। 19ਉਸ ਆਦਮੀ ਦੀ ਪਤਨੀ ਨੇ ਖੂਹ ਉੱਪਰ ਇੱਕ ਚਾਦਰ ਵਿਛਾਅ ਦਿੱਤੀ ਅਤੇ ਉਸ ਉੱਪਰ ਅਨਾਜ਼ ਖਲਾਰ ਦਿੱਤਾ। ਇਸ ਨਾਲ ਖੂਹ ਕਣਕ ਦੀ ਖੇਹੀ ਜਿਹੀ ਲੱਗਣ ਲੱਗਾ। ਇਉਂ ਕਿਸੇ ਨੂੰ ਵੀ ਇਹ ਪਤਾ ਨਾ ਲੱਗਿਆ ਕਿ ਉਹ ਦੋਵੇਂ ਇੱਥੇ ਲੁਕੇ ਹੋਏ ਹਨ।

20ਅਬਸ਼ਾਲੋਮ ਦੇ ਆਦਮੀ ਨੌਕਰ ਉਸ ਔਰਤ ਦੇ ਘਰ ਆਏ ਅਤੇ ਉਨ੍ਹਾਂ ਪੁੱਛਿਆ, "ਅਹੀਮਅਸ ਅਤੇ ਯੋਨਾਥਾਨ ਕਿੱਥੇ ਹਨ?:

ਉਸ ਔਰਤ ਨੇ ਅਬਸ਼ਾਲੋਮ ਦੇ ਸੇਵਕਾਂ ਨੂੰ ਕਿਹਾ, "ਉਹ ਤਾਂ ਹੁਣ ਤੀਕ ਨਦੀਓ ਵੀ ਪਾਰ ਲੰਘ ਗਏ ਹੋਣਗੇ।"

ਤੱਦ ਅਬਸ਼ਾਲੋਮ ਦੇ ਸੇਵਕਾਂ ਨੇ ਉਨ੍ਹਾਂ ਦੋਨਾਂ ਨੂੰ ਇੱਧਰ ਉੱਧਰ ਲੱਭਿਆ, ਪਰ ਜਦੋਂ ਉਨ੍ਹਾਂ ਨੂੰ ਉਹ ਨਾ ਲੱਭੇ ਤਾਂ ਉਹ ਯਰੂਸ਼ਲਮ ਨੂੰ ਵਾਪਸ ਮੁੜ ਗਏ।

21ਜਦੋਂ ਉਸਦੇ ਨੌਕਰ ਵਾਪਸ ਚਲੇ ਗਏ ਤਾਂ ਯੋਨਾਥਾਨ ਅਤੇ ਅਹੀਮਅਸ ਖੂਹ ਚੋਂ ਬਾਹਰ ਨਿਕਲੇ ਅਤੇ ਉਨ੍ਹਾਂ ਨੇ ਜਾਕੇ ਦਾਊਦ ਨੂੰ ਦੱਸਿਆ, "ਜਲਦੀ ਕਰ! ਜਲਦੀ ਦਰਿਆ ਪਾਰ ਕਰ ਕਿਉਂ ਕਿ ਅਹੀਥੋਫ਼ਲ ਤੇਰੇ ਖ਼ਿਲਾਫ਼ ਇਹ ਸਲਾਹ ਕਰ ਰਿਹਾ ਹੈ।"

22ਤੱਦ ਦਾਊਦ ਅਤੇ ਉਸਦੇ ਸਾਰੇ ਆਦਮੀ ਯਰਦਨ ਦਰਿਆ ਤੋਂ ਪਾਰ ਲੰਘ ਗਏ। ਸਵੇਰ ਹੋਣ ਤੋਂ ਪਹਿਲਾਂ ਉਹ ਤੇ ਉਸਦੇ ਆਦਮੀ ਦਰਿਆ ਪਾਰ ਕਰ ਚੁੱਕੇ ਸਨ।

### ਅਹੀਥੋਫ਼ਲ ਦਾ ਖ਼ੁਦਕੁਸ਼ੀ ਕਰਨਾ

23ਜਦੋਂ ਅਹੀਥੋਫ਼ਲ ਨੇ ਵੇਖਿਆ ਕਿ ਇਸਰਾਏਲੀਆਂ ਨੇ ਉਸਦੀ ਸਲਾਹ ਨੂੰ ਨਹੀਂ ਮੰਨਿਆ ਤਾਂ ਉਸਨੇ ਆਪਣੇ ਖੋਤੇ ਨੂੰ ਕਸਿਆ ਅਤੇ ਆਪਣੇ ਖੋਤੇ ਤੇ ਕਾਠੀ ਪਾਕੇ ਉਸ ਉੱਪਰ ਚੜ੍ਹਕੇ ਆਪਣੇ ਸ਼ਹਿਰ ਵਿੱਚ ਆਪਣੇ ਘਰ ਨੂੰ ਵਾਪਸ ਮੁੜ ਗਿਆ। ਉਸਨੇ ਆਪਣੇ ਪਰਿਵਾਰ ਨੂੰ ਸੁਧਾਰ ਕੇ ਆਪਣੇ ਆਪਨੂੰ ਫ਼ਾਹਾ ਦੇ ਦਿੱਤਾ। ਜਦੋਂ ਅਹੀਥੋਫ਼ਲ ਮਰ ਗਿਆ ਤਾਂ ਲੋਕਾਂ ਨੇ ਉਸਨੂੰ ਉਸਦੇ ਪਿਤਾ ਦੀ ਸਮਾਧ ਵਿੱਚ ਹੀ ਦੱਬ ਦਿੱਤਾ।

### ਅਬਸ਼ਾਲੋਮ ਦਾ ਯਰਦਨ ਦਰਿਆ ਲੰਘਣਾ

24ਫ਼ੇਰ ਦਾਊਦ ਮਹਨਇਮ ਨੂੰ ਲੰਘ ਗਿਆ ਪਰ ਅਬਸ਼ਾਲੋਮ ਅਤੇ ਇਸਰਾਏਲੀਆਂ ਨੇ ਜੋ ਉਸਦੇ ਨਾਲ ਸਨ ਯਰਦਨ ਦਰਿਆ ਪਾਰ ਕੀਤਾ। 25ਅਬਸ਼ਾਲੋਮ ਨੇ ਯੋਆਬ ਦੀ ਥਾਂ ਅਮਾਸਾ ਨੂੰ ਸੈਨਾ ਦਾ ਕਪਤਾਨ ਬਣਾਇਆ।* ਅਮਾਸਾ ਇੱਕ ਯਿਥਰਾ ਨਾਂ ਦੇ ਇਸਰਾਏਲੀ ਮਨੁੱਖ ਦਾ ਪੁੱਤਰ ਸੀ। ਉਸਨੇ ਨਾਹਸ਼ ਦੀ ਧੀ, ਯੋਆਬ ਦੀ ਮਾਂ, ਸਰੂਯਾਹ ਦੀ ਭੈਣ ਅਬੀਗੈਲ ਨਾਲ ਸੰਭੋਗ ਕੀਤਾ ਸੀ।

26ਇਉਂ ਅਬਸ਼ਾਲੋਮ ਅਤੇ ਇਸਰਾਏਲੀਆਂ ਨੇ ਗਿਲਆਦ ਦੇ ਦੇਸ਼ ਵਿੱਚ ਡੇਰੇ ਲਾ ਲਏ।

### ਸ਼ੋਬੀ, ਮਾਕੀਰ ਅਤੇ ਬਰਜ਼ਿੱਲਈ

27ਤੱਦ ਦਾਊਦ ਮਹਨਇਮ ਵਿੱਚ ਪਹੁੰਚਿਆ। ਸ਼ੋਬੀ, ਮਾਕੀਰ ਅਤੇ ਬਰਜ਼ਿੱਲਈ ਵੀ ਉਸੇ ਜਗ੍ਹਾ ਸਨ। (ਸ਼ੋਬੀ ਨਾਹਸ਼ ਦਾ ਪੁੱਤਰ, ਅੰਮੋਨੀਆਂ ਦੇ ਰੱਬਾਹ ਤੋਂ ਸੀ। ਮਾਕੀਰ ਜੋ ਕਿ ਅੰਮੀਏਲ ਦਾ ਪੁੱਤਰ ਲੋ-ਦਬਾਰ ਤੋਂ ਸੀ ਅਤੇ ਬਰਜ਼ਿੱਲਈ ਗਿਲਆਦੀ ਰੋਗਲੀਮ ਤੋਂ ਸੀ।) 28-29ਉਨ੍ਹਾਂ ਤਿੰਨਾਂ ਮਨੁੱਖਾਂ ਨੇ ਕਿਹਾ, "ਉਜਾੜ ਵਿੱਚ ਲੋਕ ਭੁੱਖੇ, ਪਿਆਸੇ ਅਤੇ ਥੱਕੇ ਹੋਏ ਹਨ।" ਇਸ ਲਈ ਉਹ ਦਾਊਦ ਲਈ ਅਤੇ ਉਸਦੇ ਨਾਲ ਜਿੰਨੇ ਆਦਮੀ ਸਨ ਉਨ੍ਹਾਂ ਲਈ ਬਹੁਤ

---

**ਯੋਆਬ ਦੀ ਥਾਂ ਅਮਾਸਾ ਨੂੰ ਸੈਨਾ ਦਾ ਕਪਤਾਨ ਬਣਾਇਆ** ਯੋਆਬ ਨੇ ਹਾਲੇ ਵੀ ਦਾਊਦ ਦਾ ਪੱਖ ਲਿਆ। ਯੋਆਬ ਦਾਊਦ ਦੀ ਸੈਨਾ ਵਿੱਚ ਤਿੰਨਾ ਕਪਤਾਨਾਂ ਵਿੱਚੋਂ ਇੱਕ ਸੀ। ਜਦੋਂ ਦਾਊਦ ਅਬਸ਼ਾਲੋਮ ਕੋਲੋਂ ਭੱਜ ਰਿਹਾ ਸੀ। 2 ਸਮੂਏਲ 18:2.

ਸਾਰਾ ਸਮਾਨ ਲਿਆਏ। ਉਨ੍ਹਾਂ ਨੇ ਉਨ੍ਹਾਂ ਲੋਕਾਂ ਵਾਸਤੇ ਅਤੇ ਦਾਊਦ ਲਈ ਬਿਸਤਰੇ ਭਾਂਡੇ ਤੇ ਕਟੋਰੇ ਕਈ ਤਰ੍ਹਾਂ ਦੇ ਬਰਤਨ ਲਿਆਂਦੇ। ਇਸ ਦੇ ਇਲਾਵਾ ਕਣਕ, ਜੌਂ, ਆਟਾ, ਭੁੰਨੇ ਹੋਏ ਅਨਾਜ਼, ਰਵਾਂਹ ਦੀਆਂ ਫ਼ਲੀਆਂ, ਮਸਰ, ਭੁੰਨੇ ਹੋਏ ਛੋਲੇ, ਸ਼ਹਿਦ, ਮੱਖਣ, ਭੇਡਾਂ ਅਤੇ ਪਨੀਰ ਆਦਿ ਵਸਤਾਂ ਲਿਆਏ।

### ਦਾਊਦ ਦੀ ਲੜਾਈ ਲਈ ਤਿਆਰੀ

18 ਦਾਊਦ ਨੇ ਆਪਣੇ ਆਦਮੀ ਗਿਣੇ। ਉਸਨੇ ਹਜ਼ਾਰਾਂ ਲੋਕਾਂ ਉੱਪਰ ਕਪਤਾਨ ਅਤੇ ਸੌਆਂ ਉੱਪਰ ਕਪਤਾਨ ਥਾਪ ਦਿੱਤੇ। 2ਦਾਊਦ ਨੇ ਲੋਕਾਂ ਨੂੰ ਤਿੰਨ ਹਿੱਸਿਆਂ ਵਿੱਚ ਵੰਡਿਆ ਅਤੇ ਫ਼ਿਰ ਉਨ੍ਹਾਂ ਨੂੰ ਬਾਹਰ ਭੇਜ ਦਿੱਤਾ। ਇੱਕ ਤਿਹਾਈ ਹਿੱਸੇ ਦਾ ਆਗੂ ਯੋਆਬ ਨੂੰ ਬਣਾਇਆ ਅਤੇ ਦੂਜੇ ਇੱਕ ਤਿਹਾਈ ਦਸਤੇ ਦਾ ਆਗੂ ਯੋਆਬ ਦੇ ਭਰਾ ਸਰੂਯਾਹ ਦੇ ਪੁੱਤਰ ਅਬੀਸ਼ਈ ਨੂੰ ਬਣਾਇਆ ਅਤੇ ਇੱਕ ਤਿਹਾਈ ਦਸਤੇ ਨੂੰ ਗਿੱਤੀ ਇੱਤਈ ਦੇ ਹੱਥ ਕਰ ਦਿੱਤਾ ਅਤੇ ਉਨ੍ਹਾਂ ਨੂੰ ਬਾਹਰ ਘੱਲ ਦਿੱਤਾ।

ਪਾਤਸ਼ਾਹ ਦਾਊਦ ਨੇ ਲੋਕਾਂ ਨੂੰ ਆਖਿਆ, “ਮੈਂ ਵੀ ਤੁਹਾਡੇ ਨਾਲ ਚੱਲਾਂਗਾ।”

3ਪਰ ਲੋਕਾਂ ਨੇ ਕਿਹਾ, “ਨਹੀਂ! ਤੁਹਾਨੂੰ ਸਾਡੇ ਨਾਲ ਨਹੀਂ ਜਾਣਾ ਚਾਹੀਦਾ। ਕਿਉਂ ਕਿ ਜੇਕਰ ਸਾਨੂੰ ਨੱਸਣਾ ਪਵੇ ਤਾਂ ਅਬਸ਼ਾਲੋਮ ਨੂੰ ਸਾਡੀ ਕੋਈ ਪਰਵਾਹ ਨਹੀਂ ਹੋਵੇਗੀ ਅਤੇ ਜੇਕਰ ਅਸੀਂ ਕਦੇ ਅੱਧੇ ਵੀ ਮਾਰੇ ਜਾਈਏ ਤਾਂ ਵੀ ਅਬਸ਼ਾਲੋਮ ਦੇ ਆਦਮੀ ਪਰਵਾਹ ਨਹੀਂ ਕਰਨਗੇ। ਪਰ ਤਸੀਂ ਸਾਡੇ 10,000 ਵਰਗੇ ਹੋ। ਇਸਤੋਂ ਤਾਂ ਚੰਗਾ ਹੋਵੇਗਾ ਜੇਕਰ ਤੁਸੀਂ ਸ਼ਹਿਰ ਵਿੱਚ ਹੀ ਠਹਿਰੋਂ। ਤੱਦ ਜੇਕਰ ਸਾਨੂੰ ਮਦਦ ਦੀ ਲੋੜ ਹੋਵੇ ਤਾਂ ਤੁਸੀਂ ਸਾਡੀ ਮਦਦ ਕਰ ਸਕਦੇ ਹੋ।”

4ਪਾਤਸ਼ਾਹ ਨੇ ਆਪਣੇ ਲੋਕਾਂ ਨੂੰ ਕਿਹਾ, “ਮੈਂ ਉਹੀ ਕਰਾਂਗਾ ਜਿਸ ਕੰਮ ਨੂੰ ਤੁਸੀਂ ਠੀਕ ਸਮਝੋ।”

ਤੱਦ ਪਾਤਸ਼ਾਹ ਸ਼ਹਿਰ ਦੇ ਲਾਂਘੇ ਦੇ ਦਰਵਾਜ਼ੇ ਕੋਲ ਖਲੋਤਾ ਅਤੇ ਸਾਰੀ ਫ਼ੌਜ ਚਲੀ ਗਈ। ਇਹ ਸਾਰੀ ਫ਼ੌਜ 100 ਅਤੇ 1,000 ਦੀਆਂ ਟੁਕੜੀਆਂ ਵਿੱਚ ਗਈ।

### “ਜੁਆਨ ਅਬਸ਼ਾਲੋਮ ਨਾਲ ਨਰਮ ਵਤੀਰਾ”

5ਪਾਤਸ਼ਾਹ ਨੇ ਯੋਆਬ ਨੂੰ ਅਬੀਸ਼ਈ ਅਤੇ ਇੱਤਈ ਨੂੰ ਹੁਕਮ ਦਿੱਤਾ ਅਤੇ ਕਿਹਾ, “ਮੇਰੀ ਖਾਤਿਰ ਉਸ ਜੁਆਨ ਅਬਸ਼ਾਲੋਮ ਨਾਲ ਨਰਮ ਵਰਤਾਓ ਕਰਨਾ।”

ਜਿਸ ਵੇਲੇ ਪਾਤਸ਼ਾਹ ਨੇ ਸਭਨਾਂ ਕਪਤਾਨਾਂ ਨੂੰ ਅਬਸ਼ਾਲੋਮ ਦੇ ਲਈ ਇਹ ਆਗਿਆ ਦਿੱਤੀ ਤਾਂ ਸਾਰੇ ਲੋਕਾਂ ਨੇ ਸੁਣੀ।

### ਦਾਊਦ ਦੀ ਫ਼ੌਜ ਨੇ ਅਬਸ਼ਾਲੋਮ ਦੀ ਫ਼ੌਜ ਨੂੰ ਹਰਾਇਆ

6ਦਾਊਦ ਦੀ ਫ਼ੌਜ ਅਬਸ਼ਾਲੋਮ ਦੀ ਇਸਰਾਏਲੀ ਫ਼ੌਜ ਦੇ ਖ਼ਿਲਾਫ਼
ਲੜਨ ਲਈ ਰੜੇ ਵਿੱਚ ਉਤਰ ਗਈ ਅਤੇ ਅਫ਼ਰਾਈਮ ਦੇ ਜੰਗਲ
ਵਿੱਚ ਲੜਾਈ ਲੜੀ। 7ਇਸਰਾਏਲ ਦੇ ਲੋਕ ਦਾਊਦ ਦੇ ਆਦਮੀਆਂ
ਦੇ ਅੱਗੇ ਮਾਰੇ ਗਏ ਅਤੇ ਉਸ ਦਿਨ 20,000 ਮਨੁੱਖਾਂ ਦਾ ਕਤਲ
ਹੋਇਆ 8ਕਿਉਂ ਕਿ ਉਸ ਦਿਨ ਲੜਾਈ ਸਾਰੇ ਦੇਸ ਵਿੱਚ ਛਿੜ
ਗਈ ਪਰ ਉਸ ਦਿਨ ਜਿਹੜੇ ਤਲਵਾਰ ਨਾਲ ਬੰਦੇ ਮਾਰੇ ਗਏ
ਉਸਤੋਂ ਵੱਧ ਬੰਦਿਆਂ ਦੀ ਮੌਤ ਜੰਗਲ ਦੇ ਵਿੱਚ ਹੋਈ। 9ਉਸ
ਵੇਲੇ ਅਬਸ਼ਾਲੋਮ ਦਾਊਦ ਦੇ ਬੰਦਿਆਂ ਨੂੰ ਟੱਕਰ ਗਿਆ।
ਅਬਸ਼ਾਲੋਮ ਬਚਣ ਲਈ ਆਪਣੇ ਖੋਤੇ ਉੱਤੇ ਚੜ੍ਹ ਗਿਆ, ਪਰ
ਉਹ ਖੋਤਾ ਇੱਕ ਵੱਡੇ ਬੋਹੜ ਦੇ ਰੁੱਖ ਦੀਆਂ ਟਹਿਣੀਆਂ ਹੇਠੋਂ ਦੀ
ਲੰਘਿਆ। ਟਹਿਣੀਆਂ ਬਹੁਤ ਸੰਘਣੀਆਂ ਸਨ ਅਤੇ ਅਬਸ਼ਾਲੋਮ
ਦਾ ਸਿਰ ਉਨ੍ਹਾਂ ਵਿੱਚ ਅੜ ਗਿਆ। ਅਬਸ਼ਾਲੋਮ ਦਾ ਖੋਤਾ ਉਸਨੂੰ
ਰੁੱਖ ਤੇ ਲਟਕਦਿਆਂ ਛੱਡਕੇ ਉਸਦੇ ਹੇਠੋਂ ਨਿਕਲ ਗਿਆ।

10ਇੱਕ ਆਦਮੀ ਨੇ ਇਹ ਵੇਖਿਆ ਅਤੇ ਯੋਆਬ ਨੂੰ ਕਿਹਾ, “ਮੈਂ ਅਬਸ਼ਾਲੋਮ ਨੂੰ ਇੱਕ ਵੱਡੇ ਬੋਹੜ ਦੇ ਬਿਰਖ ਨਾਲ ਲਟਕਦੇ ਵੇਖਿਆ ਹੈ।”

11ਯੋਆਬ ਨੇ ਉਸ ਆਦਮੀ ਨੂੰ ਕਿਹਾ, “ਤੂੰ ਜੋ ਉਸ ਨੂੰ ਵੇਖਿਆ ਤਾਂ ਮਾਰ ਕੇ ਧਰਤੀ ਉੱਪਰ ਕਿਉਂ ਨਾ ਸੁੱਟ ਦਿੱਤਾ? ਜੇ ਤੂੰ ਇੰਝ ਕਰਦਾ ਤਾਂ ਮੈਂ ਤੈਨੂੰ ਦਸ ਚਾਂਦੀ ਦੇ ਟੁਕੜੇ ਤੇ ਇੱਕ ਪੇਟੀ ਬਖਸ਼ ਦਿੰਦਾ।”

12ਉਸ ਆਦਮੀ ਨੇ ਯੋਆਬ ਨੂੰ ਕਿਹਾ, “ਭਾਵੇਂ ਤੂੰ ਹਜ਼ਾਰ ਟੁਕੜੇ ਚਾਂਦੀ ਦੇ ਮੈਨੂੰ ਦਿੰਦਾ ਤੱਦ ਵੀ ਮੈਂ ਪਾਤਸ਼ਾਹ ਦੇ ਪੁੱਤਰ ਨੂੰ ਨਾ ਮਾਰਦਾ ਕਿਉਂ ਕਿ ਪਾਤਸ਼ਾਹ ਨੇ ਸਾਡੇ ਲੋਕਾਂ ਸਾਮ੍ਹਣੇ ਤੈਨੂੰ ਅਬੀਸ਼ਈ ਅਤੇ ਇੱਤਈ ਨੂੰ ਤਕੀਦ ਨਾਲ ਆਖਿਆ ਸੀ ਕਿ, ਧਿਆਨ ਰੱਖਣਾ ਕਿ ਜੁਆਨ ਅਬਸ਼ਾਲੋਮ ਨੂੰ ਕੋਈ ਨਾ ਛੂਹੇ।’

13ਜੇਕਰ ਮੈਂ ਇਉਂ ਅਬਸ਼ਾਲੋਮ ਨੂੰ ਮਾਰ ਦਿੰਦਾ ਤਾਂ ਰਾਜੇ ਨੂੰ ਪਤਾ ਲੱਗ ਜਾਣਾ ਸੀ ਅਤੇ ਤੂੰ ਖੁਦ ਮੈਨੂੰ ਬਚਾਉਣ ਦੇ ਉਦੇਸ਼ ਨਾਲ ਇਸ ਮਾਮਲੇ ਵਿੱਚ ਦਖਲ ਨਹੀਂ ਦੇਣਾ ਸੀ।”

14ਯੋਆਬ ਨੇ ਕਿਹਾ, “ਹੁਣ ਮੈਂ ਇੱਥੇ ਤੇਰੇ ਨਾਲ ਆਪਣਾ ਸਮਾਂ ਬਰਬਾਦ ਨਹੀਂ ਕਰਨਾ ਚਾਹੁੰਦਾ।”

ਅਬਸ਼ਾਲੋਮ ਅਜੇ ਵੀ ਜਿਉਂਦਾ ਸੀ ਅਤੇ ਬਲੂਤ ਦੇ ਰੁੱਖ ਨਾਲ
ਲਟਕਿਆ ਹੋਇਆ ਸੀ। ਯੋਆਬ ਨੇ ਤਿੰਨ ਤੀਰ ਹੱਥ ਵਿੱਚ ਫ਼ੜੇ
ਅਤੇ ਅਬਸ਼ਾਲੋਮ ਉੱਪਰ ਕਸੇ ਜੋ ਕਿ ਉਸਦੇ ਦਿਲ ਨੂੰ ਵਿੰਨ੍ਹ
ਗਏ। 15ਯੋਆਬ ਕੋਲ ਲੜਾਈ ਵਿੱਚ ਦਸ ਜਵਾਨ ਸਿਪਾਹੀ ਸਨ,
ਜਿਨ੍ਹਾਂ ਨੇ ਲੜਾਈ ਵਿੱਚ ਉਸਦੀ ਮਦਦ ਕੀਤੀ। ਇਹ ਦਸ ਮਨੁੱਖ
ਅਬਸ਼ਾਲੋਮ ਦੇ ਦੁਆਲੇ ਇਕੱਠੇ ਹੋਏ ਅਤੇ ਉਸਨੂੰ ਮਾਰ ਸੁੱਟਿਆ।

16ਤੱਦ ਯੋਆਬ ਨੇ ਤੂਰ੍ਹੀ ਵਜਾਈ ਅਤੇ ਲੋਕ ਇਸਰਾਏਲੀਆਂ
ਦਾ ਪਿੱਛਾ ਕਰਨ ਤੋਂ ਮੁੜੇ ਕਿਉਂ ਕਿ ਯੋਆਬ ਨੇ ਲੋਕਾਂ ਨੂੰ ਰੋਕ
ਦਿੱਤਾ ਸੀ। 17ਤੱਦ ਯੋਆਬ ਦੇ ਆਦਮੀਆਂ ਨੇ ਅਬਸ਼ਾਲੋਮ ਨੂੰ
ਚੁੱਕਿਆ ਅਤੇ ਉਸਨੂੰ ਜੰਗਲ ਦੇ ਇੱਕ ਵੱਡੇ ਟੋਏ ਵਿੱਚ ਸੁੱਟ ਦਿੱਤਾ
ਅਤੇ ਉਸ ਟੋਏ ਨੂੰ ਉੱਪਰੋਂ ਪੱਥਰਾਂ ਨਾਲ ਪੂਰ ਦਿੱਤਾ।

ਉਹ ਸਾਰੇ ਇਸਰਾਏਲੀ ਜੋ ਅਬਸ਼ਾਲੋਮ ਦੇ ਮਗਰ ਉਸ ਨਾਲ ਆਏ ਸਨ ਉਹ ਭੱਜਕੇ ਘਰੋ-ਘਰੀਂ ਚਲੇ ਗਏ।

18ਜਦੋਂ ਅਬਸ਼ਾਲੋਮ ਅਜੇ ਜਿਉਂਦਾ ਸੀ ਤੱਦ ਉਸਨੇ ਧਰਤੀ ਲੈਕੇ, ਆਪਣੇ ਲਈ ਪਾਤਸ਼ਾਹੀ, ਖੱਡ ਵਿੱਚ ਇੱਕ ਥੰਮ ਬਣਾਇਆ ਸੀ ਕਿਉਂ ਜੋ ਉਸਨੇ ਆਖਿਆ ਕਿ, “ਮੇਰੇ ਕੋਈ ਪੁੱਤਰ ਨਹੀਂ ਹੈ ਜਿਸ ਨਾਲ ਮੇਰੇ ਨਾਂ ਦੀ ਯਾਦ ਰਹੇ।” ਇਸ ਲਈ ਉਸਨੇ ਆਪਣਾ ਉਸ ਥੰਮ ਦਾ ਨਾਮ ਆਪਣੇ ਉੱਪਰ ਰੱਖਿਆ ਸੀ। ਅੱਜ ਤੀਕ ਉਹ ਥੰਮ ਵਾਲੀ ਥਾਂ “ਅਬਸ਼ਾਲੋਮ ਦੀ ਮੜ੍ਹੀ” ਅਖਵਾਉਂਦੀ ਹੈ।

### ਯੋਆਬ ਨੇ ਦਾਊਦ ਨੂੰ ਖ਼ਬਰ ਭੇਜੀ

19ਤੱਦ ਸਾਦੋਕ ਦੇ ਪੁੱਤਰ ਅਹੀਮਅਸ ਨੇ ਯੋਆਬ ਨੂੰ ਕਿਹਾ, "ਮੈਨੂੰ ਹੁਣ ਨੱਸਣ ਦੇ ਤਾਂ ਜੋ ਮੈਂ ਜਾਕੇ ਪਾਤਸ਼ਾਹ ਨੂੰ ਇਹ ਖ਼ਬਰ ਦੱਸਾ ਕਿ ਯਹੋਵਾਹ ਨੇ ਉਸਦੇ ਵੈਰੀਆਂ ਤੋਂ ਉਸਦਾ ਬਦਲਾ ਲਿਆ।"

20ਯੋਆਬ ਨੇ ਅਹੀਮਅਸ ਨੂੰ ਆਖਿਆ, "ਨਹੀਂ! ਤੂੰ ਅੱਜ ਜਾਕੇ ਉਸਨੂੰ ਇਹ ਖ਼ਬਰ ਨਾ ਦੱਸ। ਫ਼ਿਰ ਕਿਸੇ ਦਿਨ ਤੂੰ ਦਾਊਦ ਨੂੰ ਇਹ ਖ਼ਬਰ ਦੱਸ ਦੇਵੀਂ, ਪਰ ਅੱਜ ਨਹੀਂ। ਕਿਉਂ ਕਿ ਅੱਜ ਪਾਤਸ਼ਾਹ ਦਾ ਪੁੱਤਰ ਮਰਿਆ ਹੈ।"

21ਤੱਦ ਯੋਆਬ ਨੇ ਕੂਸ਼ੀ  ਨੂੰ ਆਖਿਆ, "ਤੂੰ ਜਾ, ਅਤੇ ਜੋ ਕੁਝ ਤੂੰ ਅੱਖੀ ਡਿੱਠਾ ਹੈ, ਜਾਕੇ ਪਾਤਸ਼ਾਹ ਨੂੰ ਦੱਸ।"

ਤੱਦ ਕੂਸ਼ੀ ਨੇ ਯੋਆਬ ਨੂੰ ਮੱਥਾ ਟੇਕਿਆ ਅਤੇ ਦਾਊਦ ਵੱਲ ਦੌੜ ਪਿਆ।

22ਫ਼ਿਰ ਸਾਦੋਕ ਦੇ ਪੁੱਤਰ ਅਹੀਮਅਸ ਨੇ ਦੂਜੀ ਵਾਰ ਯੋਆਬ ਨੂੰ ਆਖਿਆ, "ਜਰਾ ਮੈਨੂੰ ਵੀ ਪਰਵਾਨਗੀ ਦੇ ਕਿ ਮੈਂ ਵੀ ਕੂਸ਼ੀ ਦੇ ਪਿੱਛੇ ਭੱਜ ਜਾਵਾਂ। ਇਸ ਦੀ ਮੈਨੂੰ ਕੋਈ ਪਰਵਾਹ ਨਹੀਂ ਕਿ ਮੇਰੇ ਨਾਲ ਕੀ ਹੋਵੇਗਾ।"

ਯੋਆਬ ਨੇ ਆਖਿਆ, "ਪੁੱਤਰ! ਤੈਨੂੰ ਭੱਜ ਕੇ ਖ਼ਬਰ ਦੇਣ ਦੀ ਕੀ ਲੋੜ ਪਈ ਹੈ? ਤੈਨੂੰ ਇਹ ਖ਼ਬਰ ਦੇਕੇ ਕੋਈ ਇਨਾਮ ਤਾਂ ਨਹੀਂ ਮਿਲਣਾ।"

23ਅਹੀਮਅਸ ਨੇ ਕਿਹਾ, "ਮੈਨੂੰ ਕੋਈ ਪਰਵਾਹ ਨਹੀਂ ਕਿ ਕੀ ਹੋਵੇਗਾ, ਪਰ ਮੈਂ ਦਾਊਦ ਨੂੰ ਨੱਸ ਕੇ ਦੱਸਣਾ ਚਾਹੁੰਦਾ ਹਾਂ।"

ਯੋਆਬ ਨੇ ਅਹੀਮਅਸ ਨੂੰ ਆਖਿਆ, "ਤਾਂ ਠੀਕ ਹੈ! ਫ਼ਿਰ ਤੂੰ ਦਾਊਦ ਵੱਲ ਭੱਜ ਜਾ।" ਤੱਦ ਅਹੀਮਅਸ ਯਰਦਨ ਵਾਦੀ ਦੇ ਰਾਹ ਵੱਲੋਂ ਗਿਆ ਅਤੇ ਕੂਸ਼ੀ ਤੋਂ ਅੱਗੇ ਪਹੁੰਚ ਗਿਆ।

### ਦਾਊਦ ਨੇ ਖ਼ਬਰ ਸੁਣੀ

24ਦਾਊਦ ਸ਼ਹਿਰ ਦੇ ਦੋ ਦਰਵਾਜ਼ਿਆਂ ਵਿਚਕਾਰ ਬੈਠਾ ਹੋਇਆ ਸੀ ਅਤੇ ਦਰਬਾਨ ਦਰਵਾਜ਼ਿਆਂ ਦੀ ਛੱਤ ਦੇ ਬੰਨੇ ਉੱਪਰ ਚੜ੍ਹਿਆ ਹੋਇਆ ਸੀ। ਉਸਨੇ ਵੇਖਿਆ ਕਿ ਇੱਕ ਆਦਮੀ ਇਕੱਲਾ ਨੱਸਦਾ ਹੋਇਆ ਆ ਰਿਹਾ ਹੈ। 25ਉਹ ਦਰਬਾਨ ਦਾਊਦ ਪਾਤਸ਼ਾਹ ਨੂੰ ਇਹ ਖ਼ਬਰ ਦੇਣ ਲਈ ਉੱਚੀ ਆਵਾਜ਼ ਵਿੱਚ ਚੀਕਿਆ।

ਦਾਊਦ ਪਾਤਸ਼ਾਹ ਨੇ ਆਖਿਆ, "ਜੇਕਰ ਉਹ ਆਦਮੀ ਇਕੱਲਾ ਹੈ ਤਾਂ ਇਸਦਾ ਮਤਲਬ ਉਹ ਕੋਈ ਖ਼ਬਰ ਲਿਆ ਰਿਹਾ ਹੈ।"

ਉਹ ਆਦਮੀ ਸ਼ਹਿਰ ਦੇ ਹੋਰ ਨਜ਼ਦੀਕ ਪਹੁੰਚਦਾ ਗਿਆ।

26ਦਰਬਾਨ ਨੇ ਇੱਕ ਹੋਰ ਭੱਜਦੇ ਆਉਂਦੇ ਮਨੁੱਖ ਨੂੰ ਵੇਖਿਆ ਤਾਂ ਦਰਬਾਨ ਨੇ ਦਰਵਾਜ਼ੇ ਦੇ ਚੌਕੀਦਾਰ ਨੂੰ ਕਿਹਾ, "ਵੇਖ! ਇੱਕ ਹੋਰ ਇਕੱਲਾ ਮਨੁੱਖ ਦੌੜਦਾ ਆ ਰਿਹਾ ਹੈ।"

ਤਾਂ ਪਾਤਸ਼ਾਹ ਨੇ ਕਿਹਾ, "ਉਹ ਵੀ ਖ਼ਬਰ ਲੈਕੇ ਹੀ ਆ ਰਿਹਾ ਹੈ।"

27ਤਾਂ ਦਰਬਾਨ ਨੇ ਕਿਹਾ, "ਮੇਰੇ ਖਿਆਲ ਵਿੱਚ ਜਿਹੜਾ ਪਹਿਲਾ ਆਦਮੀ ਨੱਸਦਾ ਆ ਰਿਹਾ ਹੈ ਉਹ ਸਾਦੋਕ ਦੇ ਪੁੱਤਰ ਅਹੀਮਅਸ ਵਰਗਾ ਜਾਪਦਾ ਹੈ।"

ਪਾਤਸ਼ਾਹ ਨੇ ਕਿਹਾ, "ਅਹੀਮਅਸ ਇੱਕ ਚੰਗਾ ਮਨੁੱਖ ਹੈ, ਉਹ ਜ਼ਰੂਰ ਕੋਈ ਚੰਗੀ ਹੀ ਖ਼ਬਰ ਲਿਆ ਰਿਹਾ ਹੋਣਾ ਹੈ।"

28ਅਹੀਮਅਸ ਨੇ ਪੁਕਾਰ ਕੇ ਹਾਕ ਮਾਰਕੇ ਪਾਤਸ਼ਾਹ ਨੂੰ ਆਖਿਆ, "ਸਭ ਠੀਕ-ਠਾਕ ਹੈ।" ਅਹੀਮਅਸ ਨੇ ਆਕੇ ਪਾਤਸ਼ਾਹ ਨੂੰ ਸਿਰ ਝੁਕਾਅ ਕੇ ਮੱਥਾ ਟੇਕਿਆ ਅਤੇ ਕਿਹਾ, "ਯਹੋਵਾਹ ਆਪਣੇ ਪਰਮੇਸ਼ੁਰ ਦੀ ਉਸਤਤ ਕਰੋ। ਯਹੋਵਾਹ ਨੇ ਤੁਹਾਡੇ ਦੁਸ਼ਮਣਾਂ ਨੂੰ ਹਾਰ ਦਿੱਤੀ ਹੈ। ਹੇ ਮੇਰੇ ਮਹਾਰਾਜ ਅਤੇ ਪਾਤਸ਼ਾਹ, ਤੁਹਾਡੀ ਜਿੱਤ ਹੋਈ ਹੈ।"

29 ਪਾਤਸ਼ਾਹ ਨੇ ਪੁੱਛਿਆ, "ਕੀ ਜਵਾਨ ਅਬਸ਼ਾਲੋਮ ਠੀਕ-ਠਾਕ ਹੈ।" ਅਹੀਮਅਸ ਨੇ ਜਵਾਬ ਦਿੱਤਾ, "ਜਦੋਂ ਯੋਆਬ ਨੇ ਮੈਨੂੰ ਭੇਜਿਆ ਸੀ ਉਸ ਵੇਲੇ ਮੈਂ ਇੱਕ ਅਜਬ ਭੀੜ ਵੇਖੀ ਪਰ ਮੈਨੂੰ ਖ਼ਬਰ ਨਹੀਂ ਸੀ ਕਿ ਕੀ ਹੋਇਆ।"

30ਤੱਦ ਪਾਤਸ਼ਾਹ ਨੇ ਕਿਹਾ, "ਤੂੰ ਇੱਥੇ ਅੰਦਰ ਜਾਕੇ ਜ਼ਰਾ ਕੁ ਰੁਕ ਅਤੇ ਇੰਤਜ਼ਾਰ ਕਰ।" ਤਾਂ ਅਹੀਮਅਸ ਉੱਥੇ ਜਾਕੇ ਰੁਕਿਆ ਅਤੇ ਉਡੀਕਣ ਲੱਗਾ।

31ਤੱਦ ਕੂਸ਼ੀ ਉੱਥੇ ਪੁੱਜਿਆ। ਉਸਨੇ ਕਿਹਾ, "ਮੇਰੇ ਮਹਾਰਾਜ ਅਤੇ ਪਾਤਸ਼ਾਹ! ਮੈਂ ਚੰਗੀ ਖਬਰ ਲਿਆਇਆ ਹਾਂ ਕਿ ਯਹੋਵਾਹ ਨੇ ਅੱਜ ਦੇ ਦਿਨ ਉਨ੍ਹਾਂ ਸਭਨਾਂ ਤੋਂ ਜੋ ਤੁਹਾਡੇ ਵਿਰੋਧ ਲਈ ਉੱਠੇ ਸਨ ਤੁਹਾਡਾ ਬਦਲਾ ਲਿਆ ਹੈ।"

32ਪਾਤਸ਼ਾਹ ਨੇ ਕੂਸ਼ੀ ਨੂੰ ਪੁੱਛਿਆ ਕਿ ਅਬਸ਼ਾਲੋਮ ਜਵਾਨ ਕੀ ਸੁੱਖ ਨਾਲ ਹੈ? ਤਾਂ ਕੂਸ਼ੀ ਨੇ ਜਵਾਬ ਵਿੱਚ ਇਹ ਕਿਹਾ, "ਮੇਰੇ ਮਹਾਰਾਜ ਪਾਤਸ਼ਾਹ ਦੇ ਦੁਸ਼ਮਣ ਅਤੇ ਉਹ ਸਭ ਲੋਕ ਜੋ ਪਾਤਸ਼ਾਹ ਦੇ ਵਿਰੋਧ ਵਿੱਚ ਹਨ, ਉਹ ਸਭ ਉਸੇ ਜਵਾਨ (ਅਬਸ਼ਾਲੋਮ) ਵਰਗੇ ਹੋ ਜਾਣ।"

33ਤੱਦ ਪਾਤਸ਼ਾਹ ਜਾਣ ਗਿਆ ਕਿ ਅਬਸ਼ਾਲੋਮ ਮਰ ਗਿਆ ਹੈ। ਤਾਂ ਪਾਤਸ਼ਾਹ ਬੜਾ ਬੇਚੈਨ ਹੋਇਆ, ਉਜ ਕੰਬ ਉੱਠਿਆ ਅਤੇ ਉਸ ਚੁਬਾਰੇ ਵਿੱਚ ਜੋ ਡਿਉੜ੍ਹੀ ਦੇ ਉੱਪਰ ਸੀ ਉਸ ਉੱਪਰ ਚੜ੍ਹ ਗਿਆ ਅਤੇ ਕੁਰਲਾਉਂਦਾ ਹੋਇਆ ਇਹ ਆਖ ਰਿਹਾ ਸੀ, "ਹਾਏ, ਮੇਰੇ ਪੁੱਤਰ ਅਬਸ਼ਾਲੋਮ! ਓ ਮੇਰੇ ਅਬਸ਼ਾਲੋਮ! ਕਾਸ਼ ਤੇਰੀ ਜਗ੍ਹਾ ਮੈਂ ਹੀ ਮਰ ਜਾਂਦਾ, ਮੈਨੂੰ ਮੌਤ ਆ ਜਾਂਦੀ ਮੇਰੇ ਪੁੱਤਰ! ਅਬਸ਼ਾਲੋਮ! ਹਾਏ ਮੇਰੇ ਪੁੱਤਰ!"

### ਯੋਆਬ ਦਾ ਦਾਊਦ ਨੂੰ ਮੰਦਾ ਆਖਣਾ

19 ਲੋਕਾਂ ਨੇ ਇਹ ਖ਼ਬਰ ਯੋਆਬ ਨੂੰ ਸੁਣਾਈ। ਉਨ੍ਹਾਂ ਆਖਿਆ, "ਵੇਖ, ਪਾਤਸ਼ਾਹ ਅਬਸ਼ਾਲੋਮ ਲਈ ਕੁਰਲਾਅ ਰਿਹਾ ਹੈ ਅਤੇ ਬੜਾ ਉਦਾਸ ਹੈ।"

2ਉਸ ਦਿਨ ਦਾਊਦ ਦੀ ਫ਼ੌਜ ਦੀ ਜਿੱਤ ਹੋਈ, ਪਰ ਉਸ ਦਿਨ ਦੀ ਇਹ ਖ਼ਬਰ ਸਭਨਾਂ ਲੋਕਾਂ ਲਈ ਦੁੱਖ ਦਾ ਦਿਹਾੜਾ ਬਣੀ। ਇਹ ਸਭਨਾਂ ਲਈ ਸ਼ੋਕ ਦਾ ਦਿਹਾੜਾ ਸੀ ਕਿਉਂ ਕਿ ਲੋਕਾਂ ਨੇ ਸੁਣਿਆ ਕਿ, "ਪਾਤਸ਼ਾਹ ਆਪਣੇ ਪੁੱਤਰ ਲਈ ਬੜਾ ਦੁਖੀ ਹੈ।" 3ਲੋਕ ਚੁੱਪ-ਚੁਪੀਤਾ ਸ਼ਹਿਰ ਵਿੱਚ ਆ ਵੜੇ। ਉਹ ਇੰਝ ਪ੍ਰਵੇਸ਼ ਕੀਤੇ ਜਿਵੇਂ ਲੋਕ ਲੜਾਈ ਵਿੱਚੋਂ ਹਾਰ ਖਾਕੇ ਸ਼ਰਮ ਦੇ ਮਾਰੇ ਆਉਂਦੇ ਹਨ। 4ਪਾਤਸ਼ਾਹ ਨੇ ਆਪਣਾ ਮੂੰਹ ਢਕਿਆ ਹੋਇਆ ਸੀ ਤੇ ਉੱਚੀ-ਉੱਚੀ ਕੁਰਲਾਅ ਰਿਹਾ ਸੀ, "ਹਾਏ ਮੇਰੇ ਪੁੱਤਰ ਅਬਸ਼ਾਲੋਮ, ਹਾਏ ਅਬਸ਼ਾਲੋਮ, ਮੇਰੇ ਪੁੱਤਰ, ਗਏ ਮੇਰੇ ਪੁੱਤਰ।"

5ਯੋਆਬ ਦਾਊਦ ਪਾਤਸ਼ਾਹ ਦੇ ਕੋਲ ਆਇਆ ਅਤੇ ਉਸ ਨੂੰ ਆਖਣ ਲੱਗਾ, "ਅੱਜ ਦੇ ਦਿਨ ਤੁਸੀਂ ਆਪਣੇ ਸਾਰੇ ਅਫ਼ਸਰਾਂ ਨੂੰ

ਸ਼ਰਮਿੰਦਾ ਕਰ ਰਹੇ ਹੋ! ਵੇਖੋ, ਉਨ੍ਹਾਂ ਅਫ਼ਸਰਾਂ ਨੇ ਅੱਜ ਤੁਹਾਡੀ
ਜਾਨ ਬਚਾਈ ਹੈ ਅਤੇ ਉਨ੍ਹਾਂ ਨੇ ਤੁਹਾਡੇ ਇਲਾਵਾ ਤੁਹਾਡੇ ਪੁੱਤਰਾਂ,
ਧੀਆਂ ਅਤੇ ਤੁਹਾਡੀਆਂ ਪਤਨੀਆਂ ਅਤੇ ਦਾਸੀਆਂ ਦੀਆਂ ਜਾਨਾਂ
ਨੂੰ ਵੀ ਬਚਾਇਆ ਹੈ। 6ਪਰ ਤੁਸੀਂ ਤਾਂ ਸਗੋਂ ਆਪਣੇ ਦੁਸ਼ਮਣਾਂ
ਨਾਲ ਪ੍ਰੀਤ ਕਰ ਰਹੇ ਹੋ ਅਤੇ ਜੋ ਤੁਹਾਨੂੰ ਪ੍ਰੀਤ ਕਰਦੇ ਹਨ ਉਨ੍ਹਾਂ
ਨਾਲ ਘਿਰਣਾ ਕਰ ਰਹੇ ਹੋ। ਅੱਜ ਤੁਸੀਂ ਇਹ ਸਿੱਧ ਕਰ ਦਿੱਤਾ
ਹੈ ਕਿ ਤੁਹਾਡੇ ਲਈ ਤੁਹਾਡੇ ਅਫ਼ਸਰਾਂ ਅਤੇ ਲੋਕਾਂ ਦਾ ਕੋਈ ਮੁੱਲ
ਨਹੀਂ। ਇਹ ਮੈਨੂੰ ਸਾਫ਼ ਨਜ਼ਰ ਆ ਰਿਹਾ ਹੈ ਕਿ ਜੇਕਰ ਅਬਸ਼ਾਲੋਮ
ਜਿਉਂਦਾ ਰਹਿੰਦਾ ਅਤੇ ਉਸਦੀ ਜਗ੍ਹਾ ਅੱਜ ਅਸੀਂ ਮਾਰੇ ਗਏ
ਹੁੰਦੇ ਤਾਂ ਤੁਸੀਂ ਪੂਰੇ ਖੁਸ਼ ਹੋਣਾ ਸੀ। 7ਸੋ ਹੁਣ ਉੱਠੋ ਅਤੇ ਉੱਠਕੇ
ਆਪਣੇ ਅਫ਼ਸਰਾਂ ਨੂੰ ਧੀਰਜ ਦੇਵੋ ਕਿਉਂ ਕਿ ਮੈਂ ਯਹੋਵਾਹ ਦੀ
ਸਹੁੰ ਖਾਂਦਾ ਹਾਂ ਕਿ ਜੇ ਤੁਸੀਂ ਬਾਹਰ ਨਹੀਂ ਨਿਕਲੋਂਗੇ ਤਾਂ ਰਾਤ
ਤੀਕ ਤੁਹਾਡੇ ਨਾਲ ਇੱਕ ਵੀ ਬੰਦਾ ਨਹੀਂ ਰਹੇਗਾ ਅਤੇ ਇਹ
ਤੁਹਾਡੇ ਲਈ ਉਨ੍ਹਾਂ ਸਾਰੀਆਂ ਬੁਰਿਆਈਆਂ ਨਾਲੋਂ ਜੋ ਜੁਆਨੀ
ਦੀ ਉਮਰ ਦੇ ਮੁੱਢ ਤੋਂ ਲੈਕੇ ਅੱਜ ਤੀਕ ਤੁਹਾਡੇ ਉੱਪਰ ਆਈਆਂ,
ਤੋਂ ਵਧੀਕ ਬੁਰੀ ਹੋਵੇਗੀ।" 8ਤੱਦ ਪਾਤਸ਼ਾਹ ਸ਼ਹਿਰ ਦੇ ਦੁਆਰ
ਤੀਕ ਗਿਆ ਤੇ ਇਹ ਖ਼ਬਰ ਝੱਟ ਫ਼ੈਲ ਗਈ ਕਿ ਪਾਤਸ਼ਾਹ ਦੁਆਰ
ਤੇ ਖੜਾ ਹੈ ਤਾਂ ਸਾਰੇ ਲੋਕ ਪਾਤਸ਼ਾਹ ਨੂੰ ਮਿਲਣ ਲਈ ਆਏ।

### ਦਾਊਦ ਦਾ ਮੁੜ ਪਾਤਸ਼ਾਹ ਠਹਿਰਨਾ

ਕਿਉਂ ਕਿ ਸਾਰੇ ਇਸਰਾਏਲੀ ਜਿਨ੍ਹਾਂ ਅਬਸ਼ਾਲੋਮ ਨੂੰ ਚੁਣਿਆ
ਸੀ ਆਪਣੇ ਘਰੋ-ਘਰੀਂ ਭੱਜ ਗਏ ਸਨ। 9ਇਸਰਾਏਲ ਦੇ ਸਾਰੇ
ਪਰਿਵਾਰ-ਸਮੂਹਾਂ ਦੇ ਸਭ ਲੋਕ ਆਪਸ ਵਿੱਚ ਝਗੜਦੇ ਸਨ ਅਤੇ
ਆਖਦੇ ਸਨ ਕਿ, "ਪਾਤਸ਼ਾਹ ਨੇ ਸਾਡੇ ਵੈਰੀਆਂ ਦੇ ਹੱਥੋਂ ਸਾਨੂੰ
ਖੋਹਿਆ ਅਤੇ ਫ਼ਲਿਸਤੀਆਂ ਤੋਂ ਸਾਨੂੰ ਬਚਾਇਆ ਸੀ ਅਤੇ ਹੁਣ
ਉਹ ਅਬਸ਼ਾਲੋਮ ਦੇ ਹੱਥੋਂ ਦੇਸੋਂ ਭੱਜ ਗਿਆ ਹੈ। 10ਇਸ ਲਈ
ਅਸੀਂ ਅਬਸ਼ਾਲੋਮ ਨੂੰ ਰਾਜ ਕਰਨ ਲਈ ਚੁਣਿਆ। ਪਰ ਹੁਣ
ਅਬਸ਼ਾਲੋਮ ਵੀ ਮਰ ਗਿਆ ਹੈ। ਉਹ ਲੜਾਈ ਵਿੱਚ ਮਾਰਿਆ
ਗਿਆ ਇਸ ਲਈ ਅਸੀਂ ਦਾਊਦ ਨੂੰ ਮੁੜ ਪਾਤਸ਼ਾਹ ਥਾਪਦੇ
ਹਾਂ।"

11ਦਾਊਦ ਪਾਤਸ਼ਾਹ ਨੇ ਸਾਦੋਕ ਅਤੇ ਅਬਯਾਥਾਰ ਜਾਜਕਾਂ ਨੂੰ
ਸੁਨਿਹਾ ਭੇਜਿਆ ਅਤੇ ਕਿਹਾ, "ਯਹੂਦਾਹ ਦੇ ਬਜ਼ੁਰਗਾਂ ਨਾਲ
ਗੱਲ ਕਰੋ। ਆਖੋ, ਤੁਸੀਂ ਦਾਊਦ ਪਾਤਸ਼ਾਹ ਨੂੰ ਮਹਿਲ ਵੱਲ ਮੋੜ
ਲਿਆਉਣ ਵਿੱਚ ਕਿਉਂ ਸਭਨਾਂ ਨਾਲੋਂ ਪਿੱਛੇ ਰਹਿ ਗਏ ਹੋਂ?"
12ਤੁਸੀਂ ਮੇਰੇ ਭਰਾ ਭਾਈ ਅਤੇ ਮੇਰਾ ਪਰਿਵਾਰ ਹੋ ਤਾਂ ਫ਼ਿਰ ਤੁਸੀਂ
ਪਾਤਸ਼ਾਹ ਨੂੰ ਮੋੜ ਲਿਆਉਣ ਵਿੱਚ ਪਿੱਛੇ ਕਿਉਂ ਰਹਿ ਗਏ।
13ਅਮਾਸਾ ਨੂੰ ਆਖੋ, "ਤੂੰ ਮੇਰੇ ਹੀ ਪਰਿਵਾਰ ਦਾ ਅੰਗ ਹੈਂ। ਸੋ
ਜੇਕਰ ਮੈਂ ਤੈਨੂੰ ਯੋਆਬ ਦੀ ਜਗ੍ਹਾ ਆਪਣੇ ਅੱਗੇ ਸੇਨਾਪਤੀ ਨਾ
ਬਣਾਵਾਂ ਤਾਂ ਪਰਮੇਸ਼ੁਰ ਮੇਰੇ ਨਾਲ ਅਜਿਹਾ ਹੀ ਕਰੇ, ਸਗੋਂ ਇਸ
ਤੋਂ ਵੀ ਵਧੀਕ ਕਰੇ।"

14ਦਾਊਦ ਨੇ ਯਹੂਦਾਹ ਦੇ ਸਾਰੇ ਲੋਕਾਂ ਦੇ ਦਿਲਾਂ 'ਚ ਘਰ
ਕਰ ਲਿਆ ਇਸ ਲਈ ਉਹ ਸਾਰੇ ਇੱਕ ਰਾਇ ਹੋ ਗਏ। ਤਾਂ ਉਨ੍ਹਾਂ
ਨੇ ਪਾਤਸ਼ਾਹ ਨੂੰ ਸੁਨਿਹਾ ਭੇਜਿਆ ਕਿ, "ਆਪਣੇ ਸਾਰੇ ਅਫ਼ਸਰਾਂ
ਸਮੇਤ ਤੁਸੀਂ ਮੁੜ ਆਵੋ।"

15ਤੱਦ ਦਾਊਦ ਪਾਤਸ਼ਾਹ ਯਰਦਨ ਨਦੀ ਦੇ ਕੰਢੇ ਆਇਆ।
ਯਹੂਦਾਹ ਦੇ ਲੋਕ ਉਸਨੂੰ ਯਰਦਨ ਦੇ ਪਾਰ ਲਿਆਉਣ ਨੂੰ
ਗਿਲਗਾਲ ਤੀਕ ਆਏ।

### ਸ਼ਿਮਈ ਨੇ ਦਾਊਦ ਤੋਂ ਖਿਮਾ ਮੰਗੀ

16ਗੇਰਾ ਦਾ ਪੁੱਤਰ ਸ਼ਿਮਈ ਬਿਨਯਾਮੀਨੀ ਬਹੁਰੀਮ ਤੋਂ ਕਾਹਲੀ
ਨਾਲ ਤੁਰਿਆ ਅਤੇ ਯਹੂਦਾਹ ਦੇ ਲੋਕਾਂ ਨਾਲ ਰਲ ਕੇ ਦਾਊਦ
ਪਾਤਸ਼ਾਹ ਨੂੰ ਮਿਲਣ ਲਈ ਆਇਆ। 17ਤਕਰੀਬਨ 1,000 ਦੇ
ਕਰੀਬ ਲੋਕ ਬਿਨਯਾਮੀਨ ਤੋਂ ਸ਼ਿਮਈ ਦੇ ਨਾਲ ਤੁਰੇ। ਦਾਊਦ ਦੇ
ਪਰਿਵਾਰ-ਸਮੂਹ ਵਿੱਚੋਂ ਸੀਬਾ ਨਾਂ ਦਾ ਸੇਵਕ ਵੀ ਆਇਆ ਅਤੇ
ਉਹ ਆਪਣੇ ਨਾਲ ਆਪਣੇ 15 ਪੁੱਤਰ ਅਤੇ 20 ਨੌਕਰ ਵੀ ਲੈਕੇ
ਆਇਆ। ਫ਼ਿਰ ਸਾਰੇ ਲੋਕ ਬੜੀ ਕਾਹਲੀ ਨਾਲ ਯਰਦਨ ਦਰਿਆ
ਕੋਲ ਦਾਊਦ ਪਾਤਸ਼ਾਹ ਦੇ ਮਿਲਣ ਲਈ ਆਏ।

18ਪਾਤਸ਼ਾਹ ਦੇ ਪਰਿਵਾਰ ਨੂੰ ਵਾਪਸ ਲਿਆਉਣ ਲਈ ਲੋਕਾਂ
ਨੇ ਯਰਦਨ ਦਰਿਆ ਪਾਰ ਕੀਤਾ। ਲੋਕਾਂ ਨੇ ਉਹੀ ਕੀਤਾ ਜੋ
ਰਾਜਾ ਚਾਹੁੰਦਾ ਸੀ, ਜਦੋਂ ਰਾਜਾ ਦਰਿਆ ਪਾਰ ਕਰ ਰਿਹਾ ਸੀ
ਗੇਰਾ ਦਾ ਪੁੱਤਰ ਸ਼ਿਮਈ ਉਸਨੂੰ ਵੇਖਣ ਲਈ ਆਇਆ। ਸ਼ਿਮਈ
ਦਾ ਅਭਿਵਾਦਨ ਕਰਨ ਲਈ ਧਰਤੀ ਤੇ ਝੁਕ ਗਿਆ।। 19ਸ਼ਿਮਈ
ਨੇ ਪਾਤਸ਼ਾਹ ਨੂੰ ਕਿਹਾ, "ਮੇਰੇ ਮਹਾਰਾਜ, ਮੇਰੀਆਂ ਗ਼ਲਤ ਕਰਨੀਆਂ
ਨੂੰ ਚੇਤੇ ਨਾ ਕਰੋ! ਮੇਰੇ ਮਹਾਰਾਜ, ਉਨ੍ਹਾਂ ਮੰਦੀਆਂ ਗੱਲਾਂ ਨੂੰ ਭੁੱਲ
ਜਾ ਜੋ ਮੈਂ ਉਦੋਂ ਕੀਤੀਆਂ ਸਨ ਜਦੋਂ ਤੂੰ ਯਰੂਸ਼ਲਮ ਛੱਡਿਆ ਸੀ।
20ਤੁਸੀਂ ਜਾਣਦੇ ਹੋ ਕਿ ਮੈਂ ਪਾਪ ਕੀਤਾ ਹੈ ਇਸੇ ਲਈ ਵੇਖੋ! ਅੱਜ
ਦੇ ਦਿਨ ਮੈਂ ਆਪਣੇ ਮਹਾਰਾਜ ਪਾਤਸ਼ਾਹ ਨੂੰ ਮਿਲਣ ਲਈ ਯੂਸੁਫ਼
ਦੇ ਸਾਰੇ ਘਰਾਣੇ ਤੋਂ ਪਹਿਲਾਂ ਨਿਕਲਿਆ ਹਾਂ।"

21ਫ਼ਿਰ ਲੇਕਿਨ ਸਰੂਯਾਹ ਦੇ ਪੁੱਤਰ ਅਬੀਸ਼ਈ ਨੇ ਕਿਹਾ,
"ਸ਼ਿਮਈ ਨੂੰ ਜ਼ਰੂਰ ਮੌਤ ਮਿਲਣੀ ਚਾਹੀਦੀ ਹੈ ਜਿਸਨੇ ਯਹੋਵਾਹ
ਦੇ ਮਸਹ ਕੀਤੇ ਨੂੰ ਸਰਾਪ ਦਿੱਤਾ।"

22ਦਾਊਦ ਨੇ ਆਖਿਆ, "ਹੇ ਸਰੂਯਾਹ ਦੇ ਪੁੱਤਰੋ! ਭਲਾ ਮੈਨੂੰ
ਤੁਹਾਡੇ ਨਾਲ ਕੀ ਕੰਮ ਹੈ ਜੋ ਤੁਸੀਂ ਅੱਜ ਮੇਰੇ ਵਿਰੋਧੀ ਬਣ ਜਾਵੋਂ?
ਇਸਰਾਏਲ ਦੇ ਵਿੱਚ ਕੋਈ ਵੀ ਮਨੁੱਖ ਅੱਜ ਦੇ ਦਿਨ ਵੱਢਿਆ
ਨਹੀਂ ਜਾਵੇਗਾ! ਭਲਾ ਮੈਂ ਇਹ ਨਹੀਂ ਜਾਣਦਾ ਕਿ ਅੱਜ ਦੇ ਦਿਨ
ਮੈਂ ਇਸਰਾਏਲ ਦਾ ਪਾਤਸ਼ਾਹ ਬਣਿਆ ਹਾਂ?"

23ਤੱਦ ਪਾਤਸ਼ਾਹ ਨੇ ਸ਼ਿਮਈ ਨੂੰ ਆਖਿਆ, "ਤੂੰ ਨਹੀਂ ਮਾਰਿਆ
ਜਾਵੇਂਗਾ!" ਅਤੇ ਇਕਰਾਰ ਕੀਤਾ ਕਿ ਉਹ ਆਪਣੀ ਜ਼ਿੰਦਗੀ
ਨਹੀਂ ਗੁਆਵੇਗਾ। *

### ਮਫ਼ੀਬੋਸ਼ਥ ਦਾਊਦ ਨੂੰ ਵੇਖਣ ਗਿਆ

24ਸ਼ਾਊਲ ਦਾ ਪੁੱਤਰ ਮਫ਼ੀਬੋਸ਼ਥ ਪਾਤਸ਼ਾਹ ਨੂੰ ਮਿਲਣ ਲਈ
ਗਿਆ। ਜਿਸ ਦਿਨ ਦਾ ਪਾਤਸ਼ਾਹ ਨਿਕਲਿਆ ਸੀ ਉਸਨੇ ਉਸ
ਦਿਨ ਤੀਕ ਜਦ ਤੀਕ ਕਿ ਉਹ ਸੁੱਖ ਨਾਲ ਵਾਪਸ ਨਹੀਂ ਮੁੜ
ਆਇਆ ਨਾ ਹੀ ਆਪਣੇ ਪੈਰ ਧੋਤੇ ਸਨ ਤੇ ਨਾ ਹੀ ਆਪਣੀ

---

**ਪਾਤਸ਼ਾਹ ... ਗੁਆਵੇਗਾ** ਦਊਦ ਨੇ ਸ਼ਿਮਈ ਨੂੰ ਨਹੀਂ ਮਾਰਿਆ ਪਰ ਕਈ ਸਾਲਾ ਬਾਅਦ ਦਾਊਦ ਦੇ ਪੁੱਤਰ ਸੁਲੇਮਾਨ ਨੇ ਸ਼ਿਮਈ ਨੂੰ ਮਾਰ ਦੇਣ ਦਾ ਆਦੇਸ਼ ਦੇ ਦਿੱਤਾ।

ਦਾਹੜੀ ਸੁਆਰੀ ਸੀ ਅਤੇ ਨਾ ਹੀ ਆਪਣੇ ਵਸਤਰ ਧੁਆਏ ਸਨ। 25ਅਤੇ ਅਜਿਹਾ ਹੋਇਆ ਕਿ ਜਦੋਂ ਉਹ ਪਾਤਸ਼ਾਹ ਨੂੰ ਮਿਲਣ ਨੂੰ ਯਰੂਸ਼ਲਮ ਵਿੱਚ ਆਇਆ ਤਾਂ ਪਾਤਸ਼ਾਹ ਨੇ ਆਖਿਆ, "ਮਫ਼ੀਬੋਸ਼ਥ, ਜਦੋਂ ਮੈਂ ਯਰੂਸ਼ਲਮ ਤੋਂ ਭੱਜਿਆ ਸੀ ਤੂੰ ਮੇਰੇ ਨਾਲ ਕਿਉਂ ਨਾ ਭੱਜਿਆ?"

26ਮਫ਼ੀਬੋਸ਼ਥ ਨੇ ਆਖਿਆ, "ਮੇਰੇ ਮਹਾਰਾਜ ਪਾਤਸ਼ਾਹ! ਮੇਰੇ ਨੌਕਰ ਨੇ ਮੇਰੇ ਨਾਲ ਚਾਲ ਖੇਡੀ। ਜਿਵੇਂ ਤੁਸੀਂ ਜਾਣਦੇ ਹੋ ਕਿ ਮੈਂ ਲੰਗਾ ਹਾਂ ਸੋ ਮੈਂ ਆਪਣੇ ਸੇਵਕ ਸੀਬਾ ਨੂੰ ਕਿਹਾ ਕਿ 'ਜਾ ਤੇ ਖੋਤੇ ਤੇ ਕਾਠੀ ਚੜ੍ਹਾ ਤਾਂ ਜੋ ਮੈਂ ਇਸ ਤੇ ਸਵਾਰ ਹੋਕੇ ਪਾਤਸ਼ਾਹ ਨਾਲ ਜਾਵਾਂ।' 27ਪਰ ਮੇਰੇ ਨੌਕਰ ਨੇ ਮੇਰੇ ਨਾਲ ਛਲ ਕੀਤਾ। ਉਹ ਸਿਰਫ਼ ਤੁਹਾਡੇ ਕੋਲ ਆਇਆ ਅਤੇ ਮੇਰੇ ਖ਼ਿਲਾਫ਼ ਤੁਹਾਡੇ ਕੰਨ ਭਰ ਦਿੱਤੇ। ਪਰ ਮੇਰੇ ਮਹਾਰਾਜ ਅਤੇ ਪਾਤਸ਼ਾਹ, ਤੂੰ ਤਾਂ ਯਹੋਵਾਹ ਵੱਲੋਂ ਭੇਜੇ ਦੂਤ ਜਿਹਾ ਹੈਂ। ਸੋ ਤੁਹਾਨੂੰ ਜਿਵੇਂ ਮੁਨਾਸਿਬ ਲੱਗੇ ਉਹੀ ਕਰੋ। 28ਕਿਉਂ ਜੋ ਮੇਰੇ ਪਿਤਾ ਦਾ ਸਾਰਾ ਪਰਿਵਾਰ ਮੇਰੇ ਮਹਾਰਾਜ ਦੇ ਅੱਗੇ ਮੁਰਦਿਆਂ ਵਰਗਾ ਸੀ, ਪਰ ਤੁਸੀਂ ਆਪਣੇ ਸੇਵਕ ਨੂੰ ਉਨ੍ਹਾਂ ਨਾਲ ਬਿਠਾਇਆ, ਜੋ ਤੁਹਾਡੇ ਲੰਗਰ ਵਿੱਚ ਰੋਟੀ ਖਾਂਦੇ ਸਨ। ਤਾਂ ਫ਼ਿਰ ਪਾਤਸ਼ਾਹ ਦੇ ਅੱਗੇ ਹੋਰ ਦੁਹਾਈ ਕਰਨ ਨੂੰ ਭਲਾ ਮੇਰਾ ਕੀ ਅਧਿਕਾਰ ਹੈ?"

29ਪਾਤਸ਼ਾਹ ਨੇ ਮਫ਼ੀਬੋਸ਼ਥ ਨੂੰ ਆਖਿਆ, "ਤੂੰ ਆਪਣੀਆਂ ਔਕੜਾਂ ਬਾਰੇ ਬਹੁਤਾਂ ਨਾ ਆਖੀ ਜਾ। ਮੈਂ ਤਾਂ ਫ਼ੈਸਲਾ ਕਰ ਚੁੱਕਿਆ ਹਾਂ ਕਿ ਤੂੰ ਅਤੇ ਸੀਬਾ ਇਸ ਪੈਲੀ ਨੂੰ ਵੰਡ ਲਵੋ।"

30ਮਫ਼ੀਬੋਸ਼ਥ ਨੇ ਪਾਤਸ਼ਾਹ ਨੂੰ ਕਿਹਾ, "ਹੇ ਮੇਰੇ ਮਹਾਰਾਜ ਅਤੇ ਪਾਤਸ਼ਾਹ। ਸਾਡੇ ਲਈ ਇਹੀ ਕਾਫ਼ੀ ਹੈ ਕਿ ਤੁਸੀਂ ਘਰ ਸ਼ਾਂਤੀ ਨਾਲ ਵਾਪਸ ਆਏ ਹੋ ਸਗੋਂ ਉਹ ਪੈਲੀ ਭਾਵੇਂ ਸਾਰੀ ਸੀਬਾ ਨੂੰ ਹੀ ਦੇ ਦੇਵੋ।"

### ਦਾਊਦ ਦਾ ਬਰਜ਼ਿੱਲਈ ਨੂੰ ਨਾਲ ਆਉਣ ਲਈ ਕਹਿਣਾ

31ਬਰਜ਼ਿੱਲਈ ਗਿਲਆਦੀ ਰੋਗਲੀਮ ਤੋਂ ਆਕੇ ਉਸਨੂੰ ਯਰਦਨੋਂ ਪਾਰ ਪਹੁੰਚਾਉਣ ਲਈ ਪਾਤਸ਼ਾਹ ਦੇ ਨਾਲ ਯਰਦਨੋਂ ਪਾਰ ਗਿਆ। 32ਬਰਜ਼ਿੱਲਈ ਬੜਾ ਬੁੱਢਾ, 80 ਵਰ੍ਹਿਆਂ ਦਾ ਬਜ਼ੁਰਗ ਸੀ। ਉਸਨੇ ਪਾਤਸ਼ਾਹ ਨੂੰ ਜਦੋਂ ਉਹ ਮਹਨਇਮ ਵਿੱਚ ਪਿਆ ਸੀ ਤਾਂ ਰਸਤ-ਪਾਣੀ ਪਹੁੰਚਾਇਆ ਸੀ ਕਿਉਂ ਕਿ ਉਹ ਬੜਾ ਅਮੀਰ ਆਦਮੀ ਸੀ। 33ਦਾਊਦ ਨੇ ਬਰਜ਼ਿੱਲਈ ਨੂੰ ਕਿਹਾ, "ਚੱਲ, ਮੇਰੇ ਨਾਲ ਯਰਦਨ ਦੇ ਪਾਰ ਚੱਲ। ਉੱਥੇ ਆਪਣੇ ਨਾਲ ਮੈਂ ਤੇਰਾ ਖਿਆਲ ਰੱਖਾਂਗਾ ਜੇਕਰ ਤੂੰ ਉੱਥੇ ਯਰੂਸ਼ਲਮ ਵਿੱਚ ਮੇਰੇ ਨਾਲ ਰਹੇਂਗਾ।"

34ਪਰ ਬਰਜ਼ਿੱਲਈ ਨੇ ਪਾਤਸ਼ਾਹ ਨੂੰ ਆਖਿਆ, "ਤੂੰ ਜਾਣਦਾ ਹੈਂ ਕਿ ਇਸ ਵਕਤ ਮੇਰੀ ਉਮਰ ਕਿੰਨੀ ਹੈ? ਤੂੰ ਕੀ ਸੋਚਦਾ ਹੈਂ ਕਿ ਮੈਂ ਇਸ ਉਮਰੇ ਤੇਰੇ ਨਾਲ ਯਰੂਸ਼ਲਮ ਜਾ ਸਕਦਾ ਹਾਂ? 35ਮੈਂ 80 ਸਾਲਾਂ ਦਾ ਹੋ ਗਿਆ ਹਾਂ। ਮੈਂ ਇੰਨਾ ਬੁੱਢਾ ਹਾਂ ਕਿ ਇਹ ਵੀ ਨਹੀਂ ਦੱਸ ਸਕਦਾ ਕਿ ਕਿਹੜਾ ਚੰਗਾ ਹੈ ਅਤੇ ਕਿਹੜਾ ਮਾੜਾ। ਮੈਂ ਇੰਨਾ ਬੁੱਢਾ ਹੋ ਗਿਆ ਹਾਂ ਕਿ ਮੈਂ ਸਵਾਦ ਵੀ ਨਹੀਂ ਵੇਖ ਸਕਦਾ ਕਿ ਮੈਂ ਕੀ ਖਾਂਦਾ ਹਾਂ ਜਾਂ ਕੀ ਪੀਂਦਾ ਹਾਂ। ਮੈਂ ਇੰਨਾ ਬੁੱਢਾ ਹੋ ਗਿਆ ਹਾਂ ਕਿ ਔਰਤਾਂ ਦੇ ਗਾਉਣ ਵਿੱਚ ਅਤੇ ਆਦਮੀਆਂ ਦੇ ਗਾਉਣ ਵਿੱਚ ਵੀ ਫ਼ਰਕ ਨਹੀਂ ਕਰ ਸਕਦਾ। ਤਾਂ ਫਿਰ ਤੈਨੂੰ ਮੇਰੇ ਬਾਰੇ ਫ਼ਿਕਰ ਕਰਨ ਦੀ ਕੀ ਲੋੜ ਹੈ? 36ਜੋ ਕੁਝ ਤੂੰ ਮੈਨੂੰ ਬਖਸ਼ਣਾ ਚਾਹੁੰਦਾ ਹੈਂ ਦਰਅਸਲ ਮੈਨੂੰ ਕੁਝ ਵੀ ਨਹੀਂ ਚਾਹੀਦਾ ਇਸ ਲਈ ਮੈਂ ਯਰਦਨ ਪਾਰ ਤੱਕ ਤੇਰੇ ਨਾਲ ਜਾਵਾਂਗਾ। 37ਪਰ ਮਿਹਰਬਾਨੀ ਕਰਕੇ ਤੂੰ ਮੈਨੂੰ ਘਰ ਨੂੰ ਪਰਤਨ ਦੇਵੀਂ। ਤੱਦ ਮੈਂ ਆਪਣੇ ਸ਼ਹਿਰ ਵਿੱਚ ਅਰਾਮ ਨਾਲ ਮਰ ਸਕਾਂਗਾ ਅਤੇ ਆਪਣੇ ਮਾਤਾ-ਪਿਤਾ ਦੀ ਕਬਰ ਦੇ ਨਾਲ ਹੀ ਦਫ਼ਨਾਇਆ ਜਾਵਾਂਗਾ। ਪਰ ਇੱਥੇ ਕਿਮਹਾਮ ਤੁਹਾਡਾ ਸੇਵਕ ਹੈ, ਉਹ ਮੇਰੇ ਮਹਾਰਾਜ ਪਾਤਸ਼ਾਹ ਦੇ ਨਾਲ ਜਾਵੇ, ਅਤੇ ਜੋ ਕੁਝ ਜਿਵੇਂ ਤੈਨੂੰ ਚੰਗਾ ਲੱਗੇ ਤੂੰ ਉਸ ਨਾਲ ਕਰੀਂ।"

38ਪਾਤਸ਼ਾਹ ਨੇ ਜਵਾਬ ਦਿੱਤਾ, "ਕਿਮਹਾਮ ਮੇਰੇ ਨਾਲ ਪਾਰ ਚੱਲੇਗਾ ਅਤੇ ਜੋ ਕੁਝ ਤੈਨੂੰ ਚੰਗਾ ਲੱਗੇ ਮੈਂ ਉਹੀ ਉਸ ਨਾਲ ਕਰਾਂਗਾ ਅਤੇ ਜੋ ਕੁਝ ਤੂੰ ਮੇਰੇ ਕੋਲੋਂ ਮੰਗੇ ਮੈਂ ਉਹੀ ਤੈਨੂੰ ਦੇਵਾਂਗਾ।"

### ਦਾਊਦ ਦਾ ਘਰ ਵਾਪਸ ਮੁੜਨਾ

39ਪਾਤਸ਼ਾਹ ਨੇ ਫ਼ੇਰ ਬਰਜ਼ਿੱਲਈ ਨੂੰ ਚੁੰਮਿਆ ਅਤੇ ਅਸੀਸ ਦਿੱਤੀ ਅਤੇ ਬਰਜ਼ਿੱਲਈ ਘਰ ਨੂੰ ਮੁੜ ਆਇਆ ਅਤੇ ਪਾਤਸ਼ਾਹ ਅਤੇ ਹੋਰ ਸਾਰੇ ਲੋਕ ਦਰਿਆ ਪਾਰ ਕਰ ਗਏ।

40ਤੱਦ ਪਾਤਸ਼ਾਹ ਗਿਲਗਾਲ ਵੱਲ ਤੁਰਿਆ ਅਤੇ ਕਿਮਹਾਮ ਵੀ ਉਸਦੇ ਨਾਲ ਗਿਆ। ਯਹੂਦਾਹ ਦੇ ਸਭ ਲੋਕ ਅਤੇ ਇਸਰਾਏਲ ਦੇ ਲੋਕਾਂ ਵਿੱਚੋਂ ਅੱਧੇ ਲੋਕ ਪਾਤਸ਼ਾਹ ਦੇ ਨਾਲ ਗਏ।

### ਇਸਰਾਏਲੀਆਂ ਦੀ ਯਹੂਦਾਹ ਦੇ ਲੋਕਾਂ ਨਾਲ ਬਹਿਸ

41ਸਾਰੇ ਇਸਰਾਏਲੀ ਇਕੱਠੇ ਹੋਕੇ ਪਾਤਸ਼ਾਹ ਕੋਲ ਆਏ। ਉਨ੍ਹਾਂ ਨੇ ਪਾਤਸ਼ਾਹ ਨੂੰ ਕਿਹਾ, "ਸਾਡੇ ਹੀ ਭਰਾ, ਯਹੂਦਾਹ ਦੇ ਮਨੁੱਖ ਤੁਹਾਨੂੰ ਕਿਸ ਲਈ ਚੜ੍ਹਾ ਲਿਆਏ, ਅਤੇ ਜਾਕੇ ਪਾਤਸ਼ਾਹ ਨੂੰ, ਉਸਦੇ ਪਰਿਵਾਰ ਨੂੰ, ਦਾਊਦ ਦੇ ਨਾਲ ਦੇ ਸਾਰੇ ਲੋਕਾਂ ਨੂੰ ਯਰਦਨੋਂ ਪਾਰ ਲੈ ਆਏ?"

42ਤੱਦ ਯਹੂਦਾਹ ਸਾਰੇ ਲੋਕਾਂ ਨੇ ਇਸਰਾਏਲੀਆਂ ਨੂੰ ਉੱਤਰ ਦਿੱਤਾ, "ਇਸ ਲਈ ਕਿਉਂ ਕਿ ਪਾਤਸ਼ਾਹ ਸਾਡੇ ਨੇੜੇ ਦਾ ਸਾਕ ਹੈ, ਤਾਂ ਇਸ ਗੱਲ ਲਈ ਤੁਸੀਂ ਕਾਹਨੂੰ ਔਖੇ ਹੁੰਦੇ ਹੋ? ਕੀ ਭਲਾ ਅਸੀਂ ਪਾਤਸ਼ਾਹ ਦਾ ਕੁਝ ਖਾ ਲਿਆ ਹੈ? ਜਾਂ ਉਸਨੇ ਸਾਨੂੰ ਕੋਈ ਤੋਹਫ਼ੇ ਦੇ ਦਿੱਤੇ ਹਨ?"

43ਇਸਰਾਏਲੀਆਂ ਨੇ ਉੱਤਰ ਦਿੱਤਾ, "ਪਾਤਸ਼ਾਹ ਵਿੱਚ ਸਾਡੀਆਂ ਦਸ ਵੰਡਾਂ ਹਨ ਇਸ ਲਈ ਤੁਹਾਡੇ ਨਾਲੋਂ ਦਾਊਦ ਉੱਪਰ ਸਾਡਾ ਹੱਕ ਵਧੇਰੇ ਹੈ। ਫ਼ਿਰ ਤੁਸੀਂ ਸਾਨੂੰ ਕਿਉਂ ਤੁੱਛ ਸਮਝਦੇ ਹੋ? ਅਸੀਂ ਹੀ ਸਗੋਂ ਪਾਤਸ਼ਾਹ ਨੂੰ ਘਰ ਵਾਪਸ ਮੋੜ ਲਿਆਉਣ ਦੀ ਸਲਾਹ ਪਹਿਲਾਂ ਦਿੱਤੀ ਸੀ।"

ਪਰ ਯਹੂਦਾਹ ਦੇ ਲੋਕਾਂ ਨੇ ਇਸਰਾਏਲੀਆਂ ਨੂੰ ਬੜਾ ਮਾੜਾ ਜਵਾਬ ਦਿੱਤਾ। ਯਹੂਦਾਹ ਦੇ ਲੋਕਾਂ ਦਾ ਜਵਾਬ ਇਸਰਾਏਲੀਆਂ ਨਾਲੋਂ ਬਹੁਤ ਤੱਤਾ ਅਤੇ ਮੰਦਾ ਸੀ।

### ਸ਼ਬਾ ਇਸਰਾਏਲ ਨੂੰ ਦਾਊਦ ਤੋਂ ਦੂਰ ਕਰ ਦਿੰਦੀ ਹੈ

20 ਉਸੇ ਜਗ੍ਹਾ ਬਿਕਰੀ ਨਾਂ ਦੇ ਮਨੁੱਖ ਦਾ ਪੁੱਤਰ ਸ਼ਬਾ ਸੀ। ਉਹ ਬਿਨਯਾਮੀਨ ਘਰਾਣੇ ਵਿੱਚੋਂ ਇੱਕ

ਵਾਹਿਯਾਤ ਕਿਸਮ ਦਾ ਮਨੁੱਖ ਸੀ। ਉਸ ਨੇ ਤੂਰ੍ਹੀ ਵਜਾਕੇ ਲੋਕਾਂ ਨੂੰ ਇਕੱਠੇ ਕੀਤਾ ਅਤੇ ਆਖਿਆ,

"ਦਾਊਦ ਨਾਲ ਸਾਡਾ ਕੋਈ ਹਿੱਸਾ ਨਹੀਂ ਲੱਗਦਾ ਨਾ ਹੀ ਸਾਡੀ ਵੰਡ ਯੱਸੀ ਦੇ ਪੁੱਤਰ ਨਾਲ ਲੱਗਦੀ ਹੈ ਇਸਰਾਏਲ! ਚਲੋ ਸਭ ਆਪੋ-ਆਪਣੇ ਤੰਬੂਆਂ ਨੂੰ ਚੱਲੀਏ!"

2ਸੋ ਸਾਰੇ ਇਸਰਾਏਲੀ ਦਾਊਦ ਨੂੰ ਛੱਡ ਕੇ ਬਿਕਰੀ ਦੇ ਪੁੱਤਰ ਸ਼ਬਾ ਨਾਲ ਤੁਰ ਪਏ। ਪਰ ਯਹੂਦਾਹ ਦੇ ਲੋਕ ਯਰਦਨ ਤੋਂ ਲੈ ਕੇ ਯਰੂਸ਼ਲਮ ਤੀਕ ਪਾਤਸ਼ਾਹ ਦੇ ਨਾਲ ਹੀ ਰਹੇ।

3ਦਾਊਦ ਯਰੂਸ਼ਲਮ ਵਿੱਚ ਆਪਣੇ ਘਰ ਨੂੰ ਪਰਤਿਆ। ਉਹ ਆਪਣੇ ਪਿੱਛੇ ਘਰ ਦੀ ਰਖਵਾਲੀ ਲਈ ਦਸ ਪਤਨੀਆਂ ਛੱਡ ਕੇ ਗਿਆ ਸੀ। ਉਨ੍ਹਾਂ ਦਸ ਸੁਰੀਤਾਂ ਨੂੰ ਜਿਨ੍ਹਾਂ ਨੂੰ ਉਹ ਆਪਣੇ ਘਰ ਦੀ ਰਾਖੀ ਲਈ ਛੱਡਕੇ ਗਿਆ ਸੀ, ਫ਼ੜਕੇ ਕੈਦ ਕਰ ਦਿੱਤਾ ਅਤੇ ਉਨ੍ਹਾਂ ਲਈ ਰਸਤ ਠਹਿਰਾ ਦਿੱਤੀ ਪਰ ਫ਼ਿਰ ਕਦੇ ਉਨ੍ਹਾਂ ਨਾਲ ਸੰਭੋਗ ਨਾ ਕੀਤਾ, ਸੋ ਉਹ ਆਪਣੇ ਮਰਨ ਸਮੇਂ ਤੀਕ ਕੈਦ ਵਿੱਚ ਰੰਡੇਪੇ ਜਿਹੀ ਹਾਲਤ ਵਿੱਚ ਹੀ ਰਹੀਆਂ। 4ਪਾਤਸ਼ਾਹ ਨੇ ਅਮਾਸਾ ਨੂੰ ਆਖਿਆ, "ਯਹੂਦਾਹ ਦੇ ਲੋਕਾਂ ਨੂੰ ਆਖਦੇ ਕਿ ਤਿੰਨ ਦਿਨਾਂ ਵਿੱਚ ਮੈਨੂੰ ਮਿਲਣ, ਅਤੇ ਤੈਨੂੰ ਵੀ ਉਨ੍ਹਾਂ ਦੇ ਨਾਲ ਹੋਣਾ ਚਾਹੀਦਾ ਹੈਂ।"

5ਤੱਦ ਅਮਾਸਾ ਯਹੂਦਾਹ ਦੇ ਲੋਕਾਂ ਨੂੰ ਇਕੱਠਾ ਕਰਨ ਗਿਆ ਪਰ ਪਾਤਸ਼ਾਹ ਦੇ ਠਹਿਰਾਏ ਸਮੇਂ ਤੋਂ ਉਸਨੂੰ ਲੋਕਾਂ ਨੂੰ ਇਕੱਠਾ ਕਰਨ ਵਿੱਚ ਵੱਧ ਸਮਾਂ ਲੱਗ ਗਿਆ।

### ਦਾਊਦ ਨੇ ਅਬੀਸ਼ਈ ਨੂੰ ਸ਼ਬਾ ਨੂੰ ਵੱਢਣ ਲਈ ਆਖਿਆ

6ਦਾਊਦ ਨੇ ਅਬੀਸ਼ਈ ਨੂੰ ਆਖਿਆ, "ਬਿਕਰੀ ਦਾ ਪੁੱਤਰ ਸ਼ਬਾ ਸਾਡੇ ਲਈ ਅਬਸ਼ਾਲੋਮ ਤੋਂ ਵੀ ਵੱਧ ਖਤਰਨਾਕ ਹੈ। ਇਸ ਲਈ ਮੇਰੇ ਅਫ਼ਸਰਾਂ ਨਾਲ ਜਾਕੇ ਇਸ ਦਾ ਪਿੱਛਾ ਕਰੋ। ਜਲਦੀ ਕਰੋ, ਕਿਤੇ ਏਸਾ ਨਾ ਹੋਵੇ ਕਿ ਉਹ ਗੜ੍ਹ ਵਾਲੇ ਸ਼ਹਿਰਾਂ ਵਿੱਚ ਵੜਕੇ ਸਾਡੇ ਵੇਖਣ ਤੋਂ ਬਚ ਜਾਵੇ।"

7ਇਸ ਲਈ ਉਸਦੇ ਪਿੱਛੇ ਯੋਆਬ ਦੇ ਲੋਕ ਅਤੇ ਕਰੇਤੀ, ਫ਼ਲੇਤੀ ਅਤੇ ਸਾਰੇ ਸੂਰਮੇ ਨਿਕਲੇ ਅਤੇ ਬਿਕਰੀ ਦੇ ਪੁੱਤਰ ਸ਼ਬਾ ਦਾ ਪਿੱਛਾ ਕਰਨ ਨੂੰ ਯਰੂਸ਼ਲਮ ਤੋਂ ਬਾਹਰ ਆਏ।

### ਯੋਆਬ ਦਾ ਅਮਾਸਾ ਨੂੰ ਮਾਰਨਾ

8ਜਦੋਂ ਯੋਆਬ ਅਤੇ ਉਸਦੀ ਫ਼ੌਜ ਗਿਬਓਨ ਦੇ ਵੱਡੇ ਪੱਥਰ ਕੋਲ ਪਹੁੰਚੇ ਤਾਂ ਅਮਾਸਾ ਉਨ੍ਹਾਂ ਨੂੰ ਮਿਲਣ ਲਈ ਬਾਹਰ ਨਿਕਲਿਆ। ਯੋਆਬ ਨੇ ਆਪਣੀ ਵਰਦੀ ਪਾਈ ਹੋਈ ਸੀ। ਉਸਨੇ ਪੇਟੀ ਬੰਨ੍ਹੀ ਹੋਈ ਸੀ ਜਿਸ ਦੀ ਮਿਆਨ ਵਿੱਚ ਤਲਵਾਰ ਵੀ ਕਸੀ ਹੋਈ ਸੀ। ਜਿਸ ਵਕਤ ਯੋਆਬ ਅਮਾਸਾ ਨੂੰ ਮਿਲਣ ਲਈ ਅੱਗੇ ਵਧ ਰਿਹਾ ਸੀ ਤਾਂ ਉਸਦੀ ਤਲਵਾਰ ਮਿਆਨ ਵਿੱਚੋਂ ਡਿੱਗ ਪਈ। ਯੋਆਬ ਨੇ ਉਸਨੂੰ ਭੁੰਜਿਓਂ ਚੁੱਕਿਆ ਅਤੇ ਆਪਣੇ ਹੱਥ ਵਿੱਚ ਲੈ ਲਿੱਤੀ।
9ਯੋਆਬ ਨੇ ਅਮਾਸਾ ਨੂੰ ਕਿਹਾ, "ਹੇ ਮੇਰੇ ਭਾਈ! ਤੂੰ ਸੁੱਖ-ਸਾਂਦ ਨਾਲ ਹੈਂ?"

ਤਾਂ ਯੋਆਬ ਨੇ ਅਮਾਸਾ ਦੀ ਦਾਹੜੀ ਆਪਣੇ ਸੱਜੇ ਹੱਥ ਨਾਲ ਫ਼ੜ ਲਈ ਤਾਂ ਜੋ ਉਸਨੂੰ ਚੁੰਮ ਕੇ ਵੇਖੋ ਆਖ ਸਕੇ। 10ਪਰ ਅਮਾਸਾ ਨੇ ਉਸ ਤਲਵਾਰ ਵੱਲ ਜੋ ਯੋਆਬ ਦੇ ਹੱਥ ਵਿੱਚ ਸੀ ਕੁਝ ਧਿਆਨ ਨਾ ਕੀਤਾ ਸੋ ਯੋਆਬ ਨੇ ਉਸਨੂੰ ਤਲਵਾਰ ਨਾਲ ਉਸਦੀ ਪੰਜਵੀਂ ਪੱਸਲੀ ਵਿੱਚ ਅਜਿਹਾ ਮਾਰਿਆ ਜੋ ਉਸ ਦੀਆਂ ਆਂਦਰਾਂ ਧਰਤੀ ਉੱਤੇ ਜਾ ਡਿੱਗੀਆਂ। ਫ਼ਿਰ ਯੋਆਬ ਨੂੰ ਦੂਜੀ ਵਾਰ ਉਸਤੇ ਵਾਰ ਨਾ ਕਰਨਾ ਪਿਆ ਕਿਉਂ ਕਿ ਉਹ ਪਹਿਲਾਂ ਹੀ ਖਤਮ ਹੋ ਗਿਆ ਸੀ।

### ਦਾਊਦ ਦੇ ਆਦਮੀ ਸ਼ਬਾ ਦੀ ਭਾਲ ਜਾਰੀ ਰੱਖਦੇ ਹਨ

ਤੱਦ ਯੋਆਬ ਅਤੇ ਉਸਦਾ ਭਰਾ ਅਬੀਸ਼ਈ ਫ਼ੇਰ ਸ਼ਬਾ ਦਾ ਪਿੱਛਾ ਕਰਨ ਲੱਗ ਪਏ। 11ਤੱਦ ਯੋਆਬ ਦੇ ਜੁਆਨਾਂ ਵਿੱਚੋਂ ਇੱਕ ਬੰਦਾ ਅਮਾਸਾ ਦੇ ਕੋਲ ਖਲੋਤਾ ਰਿਹਾ। ਉਸ ਜੁਆਨ ਨੇ ਕਿਹਾ, "ਜੋ ਕੋਈ ਯੋਆਬ ਦੇ ਨਾਲ ਰਾਜ਼ੀ ਹੈ ਅਤੇ ਦਾਊਦ ਦੇ ਵੱਲ ਹੈ, ਉਹ ਯੋਆਬ ਨਾਲ ਤੁਰੇ।"

12ਅਮਾਸਾ ਸੜਕ ਦੇ ਵਿਚਕਾਰ ਖੂਨ ਦਾ ਲੱਥਪੱਥ ਪਿਆ ਸੀ। ਉਸ ਜੁਆਨ ਨੇ ਵੇਖਿਆ ਕਿ ਸਾਰੇ ਰਾਹਗੀਰ ਉਸ ਲੋਥ ਨੂੰ ਵੇਖਕੇ ਖਲੋਂਦੇ ਜਾਂਦੇ ਹਨ ਤਾਂ ਉਸਨੇ ਉਸ ਲੋਥ ਨੂੰ ਸੜਕ ਤੋਂ ਰੇੜ੍ਹਕੇ ਪੈਲੀ ਵਿੱਚ ਸੁੱਟ ਦਿੱਤਾ ਅਤੇ ਉਸ ਲੋਥ ਨੂੰ ਇੱਕ ਕੱਪੜੇ ਨਾਲ ਢਕ ਦਿੱਤਾ। 13ਜਦੋਂ ਅਮਾਸਾ ਦੀ ਲੋਥ ਉੱਥੋਂ ਚੁੱਕੀ ਗਈ ਤਾਂ ਸਾਰੇ ਲੋਕ ਯੋਆਬ ਦੇ ਨਾਲ ਬਿਕਰੀ ਦੇ ਪੁੱਤਰ ਸ਼ਬਾ ਦਾ ਪਿੱਛਾ ਕਰਨ ਨੂੰ ਤੁਰ ਪਏ।

### ਸ਼ਬਾ ਦਾ ਆਬੇਲ ਬੈਤ-ਮਅਕਾਹ ਵੱਲ ਬਚ ਨਿਕਲਣਾ

14ਬਿਕਰੀ ਦਾ ਪੁੱਤਰ ਸ਼ਬਾ ਸਾਰੇ ਇਸਰਾਏਲ ਦੇ ਪਰਿਵਾਰ-ਸਮੂਹਾਂ ਵਿੱਚੋਂ ਹੋਕੇ ਆਬੇਲ ਅਤੇ ਬੈਤ-ਮਅਕਾਹ ਤੀਕ ਗਿਆ ਅਤੇ ਸਾਰੇ ਬੇਰੀ ਇਕੱਠੇ ਹੋਕੇ ਉਸਦੇ ਪਿੱਛੇ ਤੁਰ ਪਏ।

15ਯੋਆਬ ਅਤੇ ਉਸਦੇ ਆਦਮੀ ਅਬੇਲ, ਬੈਤ-ਮਅਕਾਹ ਤੀਕ ਪਹੁੰਚੇ। ਯੋਆਬ ਦੀ ਸੈਨਾ ਨੇ ਨਗਰ ਨੂੰ ਘੇਰ ਲਿਆ ਅਤੇ ਸ਼ਹਿਰ ਦੇ ਸਾਮ੍ਹਣੇ ਦੀਵਾਰ ਨਾਲ ਇੱਕ ਢੇਰ ਬਣਾਇਆ। ਅਤੇ ਸਭ ਲੋਕ ਜੋ ਯੋਆਬ ਦੇ ਨਾਲ ਸਨ ਉਹ ਕੰਧ ਨੂੰ ਢਾਹੁਣ ਦੀ ਕੋਸ਼ਿਸ਼ ਕਰਨ ਲੱਗੇ।

16ਪਰ ਉਸ ਸ਼ਹਿਰ ਵਿੱਚ ਇੱਕ ਬੜੀ ਸਿਆਣੀ ਔਰਤ ਸੀ। ਉਸਨੇ ਸ਼ਹਿਰ ਵਿੱਚੋਂ ਉੱਚੀ-ਉੱਚੀ ਚੀਕਣਾ ਸ਼ੁਰੂ ਕੀਤਾ ਅਤੇ ਕਹਿਣ ਲੱਗੀ, "ਮੇਰੀ ਗੱਲ ਸੁਣੋ! ਯੋਆਬ ਨੂੰ ਆਖੋ ਕਿ ਇੱਥੇ ਆਵੇ ਮੈਂ ਉਸ ਨਾਲ ਗੱਲ ਕਰਨਾ ਚਾਹੁੰਦੀ ਹਾਂ।"

17ਯੋਆਬ ਉਸ ਔਰਤ ਨਾਲ ਗੱਲ ਕਰਨ ਲਈ ਗਿਆ। ਉਸ ਔਰਤ ਨੇ ਉਸਨੂੰ ਪੁੱਛਿਆ, "ਕੀ ਤੂੰ ਯੋਆਬ ਹੈਂ?"

ਯੋਆਬ ਨੇ ਕਿਹਾ, "ਹਾਂ, ਮੈਂ ਯੋਆਬ ਹਾਂ।"

ਤਾਂ ਉਸ ਔਰਤ ਨੇ ਆਖਿਆ, "ਮੇਰੀ ਗੱਲ ਸੁਣ।"

ਯੋਆਬ ਨੇ ਕਿਹਾ, "ਮੈਂ ਸੁਣ ਰਿਹਾ ਹਾਂ।"

18ਤਾਂ ਉਸ ਔਰਤ ਨੇ ਕਿਹਾ, "ਪਿਛਲੇ ਸਮੇਂ ਵਿੱਚ ਲੋਕ ਇਹ ਕਹਾਵਤ ਆਖਦੇ ਸਨ, 'ਅਬੇਲ ਵਿੱਚ ਮਦਦ ਲਈ ਪੁੱਛੋ ਤਾਂ ਤੁਸੀਂ ਜੋ ਮੰਗੋ ਤੁਹਾਨੂੰ ਮਿਲਦਾ ਹੈ।' 19ਮੈਂ ਇਸਰਾਏਲ ਵਿੱਚ ਸ਼ਾਂਤ ਅਤੇ ਭਲੇ ਮਾਣਸ ਲੋਕਾਂ ਵਿੱਚੋਂ ਹਾਂ। ਤੁਸੀਂ ਇਸਰਾਏਲ ਦਾ ਇੱਕ ਮਹੱਤਵਪੂਰਣ ਸ਼ਹਿਰ ਉਜਾੜਨ ਲਈ ਆਏ ਹੋ। ਭਲਾ

ਤੁਸੀਂ ਉਸ ਚੀਜ਼ ਨੂੰ ਨਸ਼ਟ ਕਰਕੇ ਕੀ ਕਰੋਂਗੇ ਜੋ ਯਹੋਵਾਹ ਦੀ
ਹੈ?” 20ਯੋਆਬ ਨੇ ਜਵਾਬ ’ਚ ਕਿਹਾ, “ਸੁਣ! ਮੈਂ ਕੁਝ ਨਸ਼ਟ
ਨਹੀਂ ਕਰਨਾ ਚਹੁੰਦਾ ਅਤੇ ਨਾ ਹੀ ਤੁਹਾਡੇ ਸ਼ਹਿਰ ਨੂੰ ਬਰਬਾਦ
ਕਰਨਾ ਚਹੁੰਦਾ ਹਾਂ। 21ਪਰ ਤੁਹਾਡੇ ਇਸ ਸ਼ਹਿਰ ਵਿੱਚ ਇਫ਼ਰਾਈਮ
ਦੇ ਪਹਾੜ ਦਾ ਇੱਕ ਮਨੁੱਖ ਜੋ ਕਿ ਬਿਕਰੀ ਦਾ ਪੁੱਤਰ ਸ਼ਬਾ ਹੈ,
ਇੱਥੇ ਆਣ ਲੁਕਿਆ ਹੈ। ਉਸਨੇ ਪਾਤਸ਼ਾਹ ਦਾਊਦ ਦੇ ਵਿਰੁੱਧ
ਵਿਦਰੋਹ ਕੀਤਾ ਹੈ, ਜੇਕਰ ਉਸ ਨੂੰ ਮੇਰੇ ਹਵਾਲੇ ਕਰ ਦੇਵੋਂ ਤਾਂ ਮੈਂ
ਤੁਹਾਡਾ ਸ਼ਹਿਰ ਇੰਝ ਹੀ ਛੱਡ ਜਾਵਾਂਗਾ।”

ਉਸ ਔਰਤ ਨੇ ਯੋਆਬ ਨੂੰ ਕਿਹਾ, “ਠੀਕ ਹੈ। ਉਸਦਾ ਸਿਰ
ਕੰਧ ਉੱਪਰੋਂ ਤੇਰੇ ਕੋਲ ਸੁੱਟਿਆ ਜਾਵੇਗਾ।”

22ਤੱਦ ਉਹ ਔਰਤ ਆਪਣੀ ਸਿਆਣਪ ਨਾਲ ਸਭਨਾਂ ਲੋਕਾਂ
ਨੂੰ ਸਮਝਾਉਣ ਲੱਗੀ ਤਾਂ ਉਨ੍ਹਾਂ ਨੇ ਬਿਕਰੀ ਦੇ ਪੁੱਤਰ ਸ਼ਬਾ ਦਾ
ਸਿਰ ਵੱਢਕੇ ਯੋਆਬ ਵੱਲ ਬਾਹਰ ਨੂੰ ਸੁੱਟ ਦਿੱਤਾ। ਤੱਦ ਯੋਆਬ
ਨੇ ਤੂਰ੍ਹੀ ਵਜਾਈ ਅਤੇ ਫ਼ੌਜ ਉਸ ਸ਼ਹਿਰ ਤੋਂ ਮੁੜ ਪਈ। ਸੂਰਮੇ
ਆਪਣੇ ਘਰਾਂ ਵੱਲ ਪਰਤ ਗਏ ਅਤੇ ਯੋਆਬ ਵਾਪਸ ਯਰੂਸ਼ਲਮ
ਵਿੱਚ ਪਾਤਸ਼ਾਹ ਕੋਲ ਪਰਤ ਗਿਆ।

## ਦਾਊਦ ਦੀ ਫ਼ੌਜ ਵਿੱਚ ਨਿਯੁਕਤੀ

23ਯੋਆਬ ਇਸਰਾਏਲ ਦੀ ਸੈਨਾ ਦਾ ਕਪਤਾਨ ਬਣਿਆ।
ਯੋਨਾਦਾਬ ਦਾ ਪੁੱਤਰ ਬਨਾਯਾਹ ਕਰੇਤੀਆਂ ਦਾ ਅਤੇ ਫ਼ਲੇਤੀਆਂ
ਦਾ ਆਗੂ ਬਣਿਆ। 24ਅਦੋਰਾਮ ਬੇਗਾਰੀਆਂ ਉੱਪਰ ਸੀ ਅਤੇ
ਅਹੀਲਦ ਦਾ ਪੁੱਤਰ ਯਹੋਸ਼ਫ਼ਾਟ ਇਤਹਾਸਕਾਰ ਸੀ। 25ਸ਼ਿਵਾ
ਸਕੱਤਰ ਸੀ। ਸਾਦੋਕ ਅਤੇ ਅਬਿਯਾਥਾਰ ਜਾਜਕ ਠਹਿਰਾਏ ਗਏ।
26ਅਤੇ ਈਰਾ ਵੀ ਦਾਊਦ ਦਾ ਇੱਕ ਮੁੱਖ ਸੇਵਕ* ਸੀ।

## ਸ਼ਾਊਲ ਦੇ ਪਰਿਵਾਰ ਨੂੰ ਸਜ਼ਾ

21 ਜਦੋਂ ਦਾਊਦ ਪਾਤਸ਼ਾਹ ਸੀ ਉਸ ਸਮੇਂ ਵਿੱਚ ਤਿੰਨ
ਸਾਲ ਭੁਖਮਰੀ ਪਈ ਰਹੀ ਕਿਉਂ ਕਿ ਕਾਲ ਤਿੰਨ ਵਰ੍ਹੇ
ਚਲਦਾ ਰਿਹਾ। ਦਾਊਦ ਨੇ ਯਹੋਵਾਹ ਅੱਗੇ ਪ੍ਰਾਰਥਨਾ ਕੀਤੀ ਤਾਂ
ਯਹੋਵਾਹ ਨੇ ਆਖਿਆ, “ਸ਼ਾਊਲ ਅਤੇ ਉਸਦੇ ਹਤਿਆਰੇ ਘਰਾਣੇ
ਦੇ ਕਾਰਣ ਇਹ ਕਾਲ ਪਿਆ ਹੈ ਕਿਉਂ ਕਿ ਉਸਨੇ ਗਿਬਓਨੀਆਂ
ਨੂੰ ਵੱਢ ਸੁੱਟਿਆ।” 2ਇਹ ਗਿਬਓਨੀ ਇਸਰਾਏਲ ਦੀ ਸੰਤਾਨ
ਵਿੱਚੋਂ ਨਹੀਂ ਸਨ ਸਗੋਂ ਇਹ ਅਮੋਰੀਆਂ ਦਾ ਟੋਲਾ ਸੀ ਅਤੇ
ਇਸਰਾਏਲੀਆਂ ਨੇ ਉਨ੍ਹਾਂ ਨਾਲ ਵਚਨ ਕੀਤਾ ਸੀ ਕਿ ਉਹ
ਗਿਬਓਨੀਆਂ ਨੂੰ ਚੋਟ ਨਹੀਂ ਪਹੁੰਚਾਣਗੇ। ਪਰ ਸ਼ਾਊਲ ਨੇ
ਗਿਬਓਨੀਆਂ ਨੂੰ ਨੁਕਸਾਨ ਪਹੁੰਚਾਣ ਦੀ ਕੋਸ਼ਿਸ਼ ਕੀਤੀ। ਸ਼ਾਊਲ
ਨੇ ਇਉਂ ਇਸਰਾਏਲ ਅਤੇ ਯਹੂਦੀਆਂ ਲਈ ਆਪਣੀ ਗਹਿਰੀ
ਭਾਵਨਾ ਕਰਕੇ ਕੀਤਾ।

ਤਾਂ ਦਾਊਦ ਪਾਤਸ਼ਾਹ ਨੇ ਸਾਰੇ ਗਿਬਓਨੀਆਂ ਨੂੰ ਇਕੱਠੇ ਬੁਲਾਕੇ
ਉਨ੍ਹਾਂ ਨਾਲ ਗੱਲ ਬਾਤ ਕੀਤੀ। 3ਅਤੇ ਉਨ੍ਹਾਂ ਨੂੰ ਆਖਿਆ, “ਮੈਂ
ਤੁਹਾਡੇ ਲਈ ਕੀ ਕਰ ਸਕਦਾ ਹਾਂ? ਅਤੇ ਕਿਸ ਤਰ੍ਹਾਂ ਨਾਲ ਮੈਂ
ਪਰਾਸ਼ਚਿਤ ਕਰਾਂ ਕਿ ਤੁਸੀਂ ਯਹੋਵਾਹ ਦੇ ਲੋਕਾਂ ਨੂੰ ਅਸੀਸ ਦੇਵੋਂ
ਜੋ ਉਨ੍ਹਾਂ ਦੇ ਪਾਪ ਬਖਸ਼ੇ ਜਾਣ।”

4ਗਿਬਓਨੀਆਂ ਨੇ ਦਾਊਦ ਨੂੰ ਕਿਹਾ, “ਸਾਨੂੰ ਸ਼ਾਊਲ ਅਤੇ
ਉਸਦੇ ਘਰਾਣੇ ਤੋਂ ਬਦਲੇ ’ਚ ਚਾਂਦੀ ਸੋਨੇ ਦੀ ਤਾਂ ਕੋਈ
ਗੱਲ ਨਹੀਂ, ਅਤੇ ਨਾ ਤੁਸੀਂ ਸਾਡੇ ਲਈ ਇਸਰਾਏਲ ਦੇ
ਕਿਸੇ ਮਨੁੱਖ ਨੂੰ ਮਾਰੋ — ਇਸ ਦਾ ਸਾਨੂੰ ਕੋਈ ਹੱਕ ਨਹੀਂ ਹੈ।”
ਦਾਊਦ ਨੇ ਆਖਿਆ, “ਠੀਕ ਹੈ, ਦੱਸੋ ਮੈਂ ਤਹਾਡੀ ਕੀ ਸੇਵਾ
ਕਰਾਂ?”

5ਗਿਬਓਨੀਆਂ ਨੇ ਦਾਊਦ ਪਾਤਸ਼ਾਹ ਨੂੰ ਕਿਹਾ, “ਸ਼ਾਊਲ ਨੇ
ਸਾਡੇ ਵਿਰੋਧ ਵਿੱਚ ਵਿਉਂਤ ਬਣਾਈ ਉਸਨੇ ਸਾਡੇ ਇਸਰਾਏਲ
ਦੀ ਧਰਤੀ ਤੇ ਰਹਿੰਦੇ ਸਾਰੇ ਲੋਕਾਂ ਨੂੰ ਬਰਬਾਦ ਕਰਨ ਦੀ ਕੋਸ਼ਿਸ਼
ਕੀਤੀ। 6ਸ਼ਾਊਲ ਯਹੋਵਾਹ ਦਾ ਚੁਣਿਆ ਹੋਇਆ ਪਾਤਸ਼ਾਹ ਸੀ।
ਇਸ ਲਈ ਘੱਟ ਤੋਂ ਘੱਟ ਸਾਨੂੰ ਉਸਦੇ ਪਰਿਵਾਰ ਵਿੱਚੋਂ ਸੱਤ
ਆਦਮੀ ਦੇ ਦੇਵੋ। ਫੇਰ ਅਸੀਂ ਉਨ੍ਹਾਂ ਨੂੰ ਸ਼ਾਊਲ ਦੇ ਪਰਬਤ,
ਗਿਬਆਹ ਤੇ ਫਾਂਸੀ ਦੇ ਦੇਵਾਂਗੇ।”

ਦਾਊਦ ਪਾਤਸ਼ਾਹ ਨੇ ਆਖਿਆ, ਮੈਂ ਉਨ੍ਹਾਂ ਨੂੰ ਤੁਹਾਡੇ ਹਵਾਲੇ
ਕਰ ਦੇਵਾਂਗਾ।” 7ਪਰ ਪਾਤਸ਼ਾਹ ਨੇ ਯੋਨਾਥਾਨ ਦੇ ਪੁੱਤਰ ਨੂੰ
ਬਚਾਅ ਲਿਆ ਜਿਸ ਦਾ ਨਾਂ ਮਫ਼ੀਬੋਸ਼ਥ ਸੀ। ਯੋਨਾਥਾਨ ਸਾਊਲ
ਦਾ ਪੁੱਤਰ ਸੀ ਪਰ ਦਾਊਦ ਨੇ ਯੋਨਾਥਾਨ ਅੱਗੇ ਯਹੋਵਾਹ ਦਾ ਨਾਂ
ਲੈਕੇ ਸਹੁੰ ਖਾਧੀ ਸੀ, ਇਸ ਲਈ ਪਾਤਸ਼ਾਹ ਉਸਨੂੰ ਚੋਟ ਪਹੁੰਚਾਣਾ
ਨਹੀਂ ਚਾਹੁੰਦਾ ਸੀ। 8ਪਾਤਸ਼ਾਹ ਨੇ ਅੱਯਾਹ ਦੀ ਧੀ ਰਿਸਫ਼ਾਹ ਦੇ
ਦੋ ਪੁੱਤਰ ਜੋ ਕਿ ਰਿਸਫਾਹ ਅਤੇ ਸ਼ਾਊਲ ਤੋਂ ਸੀ, ਤੇ ਜਿਨ੍ਹਾਂ ਦਾ ਨਾਂ
ਅਰਮੋਨੀ ਅਤੇ ਮਫ਼ੀਬੋਸ਼ਥ ਸੀ, ਉਨ੍ਹਾਂ ਨੂੰ ਦੇ ਦਿੱਤੇ। ਸ਼ਾਊਲ ਦੀ
ਇੱਕ ਧੀ ਵੀ ਸੀ ਜਿਸ ਦਾ ਨਾਂ ਮੀਕਲ ਸੀ। ਉਹ ਬਰਜ਼ਿੱਲਈ
ਮਹੋਲਾਥੀ ਦੇ ਪੁੱਤਰ ਅਦਰੀਏਲ ਨਾਲ ਵਿਆਹੀ ਹੋਈ ਸੀ, ਇਉਂ
ਦਾਊਦ ਨੇ ਮੀਕਲ ਅਤੇ ਅਦਰੀਏਲ ਦੇ ਵੀ ਪੰਜ ਪੁੱਤਰ ਲੈ ਲਏ।
9ਦਾਊਦ ਨੇ ਇਉਂ ਇਹ ਸੱਤ ਪੁੱਤਰ ਗਿਬਓਨੀਆਂ ਦੇ ਹੱਥ ਸੌਂਪ
ਦਿੱਤੇ ਅਤੇ ਗਿਬਓਨੀਆਂ ਨੇ ਇਨ੍ਹਾਂ ਸੱਤਾਂ ਪੁੱਤਰਾਂ ਨੂੰ ਗਿਬਆਹ
ਦੇ ਟਿੱਬੇ ਉੱਤੇ ਯਹੋਵਾਹ ਦੇ ਸਾਹਵੇਂ ਫ਼ਾਹਾ ਦੇ ਦਿੱਤਾ। ਉਹ ਸੱਤੋ
ਪੁੱਤਰ ਇਕੱਠੇ ਹੀ ਦਮ ਤੋੜ ਗਏ। ਇਨ੍ਹਾਂ ਨੂੰ ਵਾਢੀ ਦੇ ਪਹਿਲੇ
ਦਿਨਾਂ ਵਿੱਚ ਮੌਤ ਦੇ ਘਾਟ ਉਤਾਰਿਆ ਗਿਆ। ਇਹ ਮੌਸਮ ਜੌਂ
ਦੀ ਵਾਢੀ ਦੇ ਦਿਨਾਂ, ਬਸੰਤ ਦੇ ਦਿਨਾਂ ਦੇ ਸ਼ੁਰੂ ਦਾ, ਸੀ ਵਿੱਚ
ਉਨ੍ਹਾਂ ਸੱਤਾਂ ਪੁੱਤਰਾਂ ਦੀ ਮੌਤ ਹੋਈ।

## ਦਾਊਦ ਅਤੇ ਰਿਸਫ਼ਾਹ

10ਤੱਦ ਅੱਯਾਹ ਦੀ ਧੀ ਰਿਸਫ਼ਾਹ ਨੇ ਉਦਾਸੀ ਦਾ ਤੱਪੜ ਲੈਕੇ
ਉਸ ਪੱਥਰ ਦੇ ਉੱਤੇ ਵਿਛਾ ਦਿੱਤਾ ਅਤੇ ਉਹ ਤੱਪੜ ਉਸ ਪੱਥਰ
ਉੱਪਰ ਵਾਢੀਆਂ ਦੇ ਮੌਸਮ ਤੋਂ ਲੈਕੇ ਬਾਰਸ਼ਾਂ ਦੇ ਮੌਸਮ ਤੱਕ
ਵਿਛਿਆ ਰਿਹਾ। ਰਿਸਫ਼ਾਹ ਦਿਨ ਰਾਤ ਉੱਥੇ ਉਨ੍ਹਾਂ ਲੋਥਾਂ ਨੂੰ
ਵੇਖਦੀ ਰਹੀ ਅਤੇ ਉਨ੍ਹਾਂ ਦੀ ਰਖਵਾਲੀ ਕਰਦੀ ਰਹੀ ਤਾਂ ਜੋ ਕਿਤੇ
ਦਿਨ ਦੇ ਵੇਲੇ ਕੋਈ ਜੰਗਲੀ ਪਰਿੰਦਾ ਉਨ੍ਹਾਂ ਦੀ ਲੋਥ ਨੂੰ ਨਾ ਪੈ
ਜਾਵੇ ਅਤੇ ਨਾ ਹੀ ਕਿਤੇ ਰਾਤ ਵਕਤ ਕੋਈ ਦਰਿੰਦਾ ਉਨ੍ਹਾਂ ਦੀ
ਲੋਥ ਨੂੰ ਚੁੱਕ ਲੈ ਜਾਵੇ।

11ਲੋਕਾਂ ਨੇ ਜਾਕੇ ਦਾਊਦ ਨੂੰ ਦੱਸਿਆ ਕਿ ਸ਼ਾਊਲ ਦੀ ਦਾਸੀ
ਅੱਯਾਹ ਦੀ ਧੀ ਰਿਸਫ਼ਾਹ ਉੱਥੇ ਕੀ ਕਰ ਰਹੀ ਹੈ। 12ਤੱਦ ਦਾਊਦ
ਨੇ ਸ਼ਾਊਲ ਅਤੇ ਯੋਨਾਥਾਨ ਦੀਆਂ ਹੱਡੀਆਂ ਯਾਬੇਸ਼ ਗਿਲਆਦ

**ਮੁੱਖ ਸੇਵਕ** ਮੂਲਅਰਥ “ਜਾਜਕ”

ਦੇ ਲੋਕਾਂ ਤੋਂ ਲਈਆਂ ਯਾਬੇਸ਼ ਗਿਲਆਦ ਦੇ ਲੋਕਾਂ ਨੇ ਇਹ ਹੱਡੀਆਂ
ਬੈਤ-ਸਾਨ ਵਿਖੇ ਖੁਲ੍ਹੇ-ਆਮ ਚੁਰਾ ਲਈਆਂ ਸਨ। ਇਹ ਉਹੀ
ਜਗ੍ਹਾ ਹੈ ਜਿੱਥੇ ਫ਼ਲਿਸਤੀਆਂ ਨੇ ਸ਼ਾਊਲ ਨੂੰ ਗਿਲਬੋਆ ਪਰਬਤ
ਤੇ ਮਾਰਨ ਤੋਂ ਬਾਅਦ, ਇਹ ਮੁਰਦਾ ਸ਼ਰੀਰ ਟੰਗ ਦਿੱਤੇ ਸਨ।
13ਸੋ ਦਾਊਦ ਨੇ ਸ਼ਾਊਲ ਦੀਆਂ ਹੱਡੀਆਂ ਅਤੇ ਉਸਦੇ ਪੁੱਤਰ
ਯੋਨਾਥਾਨ ਦੀਆਂ ਹੱਡੀਆਂ ਨੂੰ ਉੱਥੋਂ ਲੈ ਆਂਦਾ ਅਤੇ ਇਨ੍ਹਾਂ ਸਭਨਾਂ
ਦੀਆਂ ਹੱਡੀਆਂ ਨੂੰ ਜੋ ਟੰਗੇ ਗਏ ਸਨ ਇੱਕ ਥਾਵੇਂ ਇਕੱਠਾ ਕੀਤਾ।
14ਤਾਂ ਉਨ੍ਹਾਂ ਨੇ ਸ਼ਾਊਲ ਅਤੇ ਉਸਦੇ ਪੁੱਤਰ ਯੋਨਾਥਾਨ ਦੀਆਂ
ਹੱਡੀਆਂ ਨੂੰ ਬਿਨਯਾਮੀਨ ਦੇਸ ਦੇ ਸੇਲਾ ਵਿੱਚ ਉਸਦੇ ਪਿਤਾ ਕੀਸ਼
ਦੀ ਸਮਾਧ ਵਿੱਚ ਦੱਬ ਦਿੱਤਾ ਅਤੇ ਜੋ ਕੁਝ ਪਾਤਸ਼ਾਹ ਨੇ ਹੁਕਮ
ਦਿੱਤਾ ਸੀ, ਉਹ ਸਭ ਕੁਝ ਉਨ੍ਹਾਂ ਨੇ ਮੰਨਿਆ ਅਤੇ ਉਸ ਤੋਂ ਬਾਅਦ
ਉਸ ਦੇਸ਼ ਵਾਸਤੇ ਪਰਮੇਸ਼ੁਰ ਨੇ ਬੇਨਤੀਆਂ ਸੁਣ ਲਈਆਂ।

### ਫ਼ਲਿਸਤੀਆਂ ਨਾਲ ਲੜਾਈ

15ਫ਼ਲਿਸਤੀਆਂ ਨੇ ਇਸਰਾਏਲ ਦੇ ਖਿਲਾਫ਼ ਇੱਕ ਹੋਰ ਯੁੱਧ
ਸ਼ੁਰੂ ਕਰ ਦਿੱਤਾ। ਦਾਊਦ ਅਤੇ ਉਸਦੇ ਸਾਰੇ ਆਦਮੀ ਫਲਿਸਤੀਆਂ
ਦੇ ਵਿਰੁੱਧ ਲੜਨ ਲਈ ਗਏ, ਪਰ ਉਹ ਪੱਕਿਆਂ ਹੋਇਆਂ ਅਤੇ
ਕਮਜ਼ੋਰ ਹੋ ਗਿਆ ਸੀ। 16ਇਸ਼ਬੀ-ਬਨੋਬ ਦੈਂਤਾ ਵਿੱਚੋਂ ਇੱਕ
ਸੀ। ਉਸਦੇ ਬਰਛੇ ਦਾ ਤੋਲ ਸਾਢੇ ਸੱਤ ਪੋਂਡ ਸੀ ਅਤੇ ਉਸ ਕੋਲ
ਇੱਕ ਨਵੀਂ ਤਲਵਾਰ ਸੀ ਅਤੇ ਉਸਨੇ ਦਾਊਦ ਨੂੰ ਜਾਨੋਂ ਮਾਰਨ
ਦੀ ਵਿਉਂਤ ਬਣਾਈ ਹੋਈ ਸੀ। 17ਪਰ ਸਰੂਯਾਹ ਦੇ ਪੁੱਤਰ
ਅਬੀਸ਼ਈ ਨੇ ਉਸ ਫ਼ਲਿਸਤੀ ਨੂੰ ਵੱਢ ਕੇ ਪਾਤਸ਼ਾਹ ਦਾਊਦ ਦੀ
ਜਾਨ ਬਚਾਅ ਲਈ। ਤੱਦ ਦਾਊਦ ਦੇ ਆਦਮੀਆਂ ਨੇ ਦਾਊਦ
ਨਾਲ ਇੱਕ ਵਿਸ਼ੇਸ਼ ਵਚਨ ਕੀਤਾ ਅਤੇ ਉਸਨੂੰ ਆਖਿਆ, "ਹੁਣ
ਤੁਸੀਂ ਸਾਡੇ ਨਾਲ ਜੰਗ ਵਿੱਚ ਹੋਰ ਨਹੀਂ ਜਾ ਸਕਦੇ, ਜੇਕਰ ਤੁਸੀਂ
ਇਉਂ ਕੀਤਾ ਤਾਂ ਇਸਰਾਏਲ ਦੇ ਲੋਕ ਆਪਣੇ ਹੱਥੋਂ ਇੱਕ ਮਹਾਨ
ਆਗੂ ਗੁਆ ਬੈਠਣਗੇ।" 18ਉਸਤੋਂ ਬਾਅਦ ਗੋਬ ਵਿੱਚ
ਫ਼ਲਿਸਤੀਆਂ ਦੇ ਨਾਲ ਫ਼ੇਰ ਜੰਗ ਹੋਈ। ਸਿਬਕੀ ਹੁਸ਼ਾਤੀ ਨੇ ਸਫ਼
ਨੂੰ ਮਾਰਿਆ ਜੋ ਕਿ ਦੈਤਾਂ ਦੇ ਉੱਤਰਾਧਿਕਾਰੀਆਂ ਵਿੱਚੋਂ ਇੱਕ
ਸੀ।

19ਅਤੇ ਫ਼ੇਰ ਗਬੋ ਵਿੱਚ ਫ਼ਲਿਸਤੀਆਂ ਦੇ ਖਿਲਾਫ਼ ਇੱਕ ਹੋਰ
ਜੰਗ ਹੋਈ ਬੈਤਲਹਮ ਤੋਂ ਯਆਰੇ ਓਰਗੀਮ ਦੇ ਪੁੱਤਰ ਅਲਹਾਨਾਨ
ਨੇ ਗੋਲਿਆਥ ਗਿੱਤੀ ਨੂੰ ਮਾਰ ਦਿੱਤਾ। ਗੋਲਿਆਥ ਦਾ ਬਰਛਾ
ਜੁਲਾਹੇ ਦੀ ਛੜ ਜਿੰਨਾ ਲੰਬਾ ਸੀ।

20ਫ਼ਿਰ ਗਥ ਵਿੱਚ ਇੱਕ ਹੋਰ ਲੜਾਈ ਹੋਈ, ਉੱਥੇ ਇੱਕ ਵੱਡਾ
ਲੰਮਾ ਸਾਰਾ ਮਨੁੱਖ ਸੀ। ਉਸਦੇ ਹੱਥਾਂ ਅਤੇ ਪੈਰਾਂ ਵਿੱਚ ਛੇ-ਛੇ
ਉਂਗਲੀਆਂ ਸਨ। ਉਸ ਦੀਆਂ ਕੁੱਲ ਚੌਵੀ ਉਂਗਲਾਂ ਸਨ। ਇਹ
ਮਨੁੱਖ ਵੀ ਦੈਂਤਾਂ ਦੀ ਵੰਸ਼ ਵਿੱਚੋਂ ਸੀ। 21ਇਸ ਆਦਮੀ ਨੇ
ਇਸਰਾਏਲ ਨੂੰ ਵੰਗਾਰਿਆ ਤੇ ਉਸਦਾ ਮਖੌਲ ਉਡਾਇਆ ਪਰ
ਯੋਨਾਥਾਨ ਨੇ ਇਸ ਆਦਮੀ ਨੂੰ ਵੱਢ ਸੁੱਟਿਆ। (ਇਹ ਯੋਨਾਥਾਨ
ਦਾਊਦ ਦੇ ਭਰਾ ਸ਼ਿਮਈ ਦਾ ਪੁੱਤਰ ਸੀ।)

22ਇਹ ਚਾਰੇ ਆਦਮੀ ਗਥ ਵਿੱਚ ਦੈਂਤਾਂ ਦੀ ਵੰਸ਼ ਵਿੱਚੋਂ ਸਨ
ਅਤੇ ਦੈਂਤ ਹੀ ਸਨ ਜੋ ਕਿ ਦਾਊਦ ਅਤੇ ਉਸ ਦੇ ਆਦਮੀਆਂ
ਵੱਲੋਂ ਮਾਰ ਦਿੱਤੇ ਗਏ।

### ਦਾਊਦ ਵੱਲੋਂ ਯਹੋਵਾਹ ਦੀ ਉਸਤਤ ਵਿੱਚ ਗੀਤ

22 ਜਿਸ ਦਿਨ ਯਹੋਵਾਹ ਨੇ ਦਾਊਦ ਨੂੰ ਸ਼ਾਊਲ ਅਤੇ
ਉਸਦੇ ਹੋਰ ਦੁਸ਼ਮਣਾਂ ਤੋਂ ਬਚਾਇਆ ਉਸਨੇ ਇਹ
ਗੀਤ ਲਿਖਿਆ:

2ਯਹੋਵਾਹ ਮੇਰੀ ਚੱਟਾਨ, ਮੇਰਾ ਕਿਲ੍ਹਾ, ਮੇਰੀ ਸੁਰੱਖਿਆ ਦਾ
ਸਥਾਨ ਹੈ।

3ਉਹ ਮੇਰਾ ਪਰਮੇਸ਼ੁਰ ਹੈ, ਉਹ ਮੇਰਾ ਟਿੱਲਾ ਹੈ, ਜਿਸ ਦੀ
ਸ਼ਰਨੀਂ ਮੈਂ ਆਇਆ ਹਾਂ। ਪਰਮੇਸ਼ੁਰ ਮੇਰੀ ਢਾਲ, ਮੇਰੇ ਬਚਾਓ
ਦਾ ਸਿੰਗ, ਮੇਰਾ ਉੱਚਾ ਗੜ੍ਹ, ਮੇਰੀ ਓਟ ਹੈ। ਜੋ ਮੈਨੂੰ ਵੈਰੀਆਂ ਤੋਂ
ਬਚਾਉਂਦਾ ਹੈ।

4ਉਹ ਮੇਰਾ ਮਖੌਲ ਉਡਾਉਂਦੇ ਪਰ ਮੈਂ ਯਹੋਵਾਹ ਨੂੰ ਮਦਦ
ਲਈ ਪੁਕਾਰਦਾ ਤੇ ਮੈਂ ਆਪਣੇ ਵੈਰੀਆਂ ਤੋਂ ਬਚ ਜਾਂਦਾ।

5ਮੇਰੇ ਵੈਰੀਆਂ, ਮੈਨੂੰ ਵੱਢਣ ਦੀ ਕੋਸ਼ਿਸ਼ ਕੀਤੀ ਮੌਤ ਦੀਆਂ
ਲਹਿਰਾਂ ਨੇ ਮੈਨੂੰ ਘੇਰ ਲਿਆ ਬੇਧਰਮੀ ਹੜ੍ਹਾਂ 'ਚ ਮੈਂ ਘਿਰਿਆ
ਜਿਨ੍ਹਾਂ ਮੈਨੂੰ ਮੌਤ ਦੇ ਘਾਟ ਉਤਾਰਨਾ ਚਾਹਿਆ।

6ਪਾਤਾਲ ਦੀਆਂ ਡੋਰੀਆਂ ਨੇ ਮੈਨੂੰ ਘੇਰ ਲਿਆ, ਮੌਤ ਦੇ ਫ਼ੰਧੇ
ਮੇਰੇ ਸਾਮ੍ਹਣੇ ਸੀ,

7ਉਨ੍ਹਾਂ 'ਚ ਘਿਰਿਆ, ਮੈਂ ਯਹੋਵਾਹ ਨੂੰ ਮਦਦ ਲਈ ਪੁਕਾਰਿਆ,
ਹਾਂ, ਮੈਂ ਆਪਣੇ ਪਰਮੇਸ਼ੁਰ ਨੂੰ ਪੁਕਾਰਿਆ। ਪਰਮੇਸ਼ੁਰ, ਆਪਣੇ
ਮੰਦਰ 'ਚ ਵਿਰਾਜਮਾਨ, ਨੇ ਮੇਰੀ ਪੁਕਾਰ ਸੁਣੀ ਉਸਨੇ ਮੇਰੇ
ਕੁਰਲਾਉਂਦੇ ਦੀ ਚੀਖ ਸੁਣੀ।

8ਤੱਦ ਧਰਤੀ ਕੰਬੀ ਤੇ ਥਰਥਰਾਈ ਅਕਾਸ਼ ਦੀਆਂ ਨੀਹਾਂ
ਹਿੱਲੀਆਂ। ਕਿਉਂ ਕਿ ਯਹੋਵਾਹ ਨੂੰ ਕਰੋਧ ਚੜ੍ਹਿਆ।

9ਪਰਮੇਸ਼ੁਰ ਦੀਆਂ ਨਾਸਾਂ ਚੋਂ ਧੂੰਆਂ ਨਿਕਲਿਆ ਮੂੰਹ ਚੋਂ ਅੱਗ
ਦੀਆਂ ਲਾਟਾਂ ਚੱਲੀਆਂ ਉਸਦੀ ਦੇਹ ਚੋਂ ਅੱਗ ਦੇ ਚਿੰਗਾੜੇ ਉੱਡੇ।

10ਯਹੋਵਾਹ ਨੇ ਅਸਮਾਨਾਂ ਨੂੰ ਨਿਵਾਇਆ ਅਤੇ ਹੇਠਾਂ ਉੱਤਰਿਆ
ਯਹੋਵਾਹ ਭਾਰੇ ਘਣੇ ਕਾਲੇ ਬੱਦਲ 'ਚ ਖੜੋਤਾ।

11ਉਹ ਉੱਡ ਰਿਹਾ ਸੀ ਯਹੋਵਾਹ ਕਰੂਬੀ ਫ਼ਰਿਸ਼ਤਿਆਂ ਉੱਪਰ
ਚੜ੍ਹ ਕੇ ਉੱਡਿਆ ਉਸਨੂੰ ਪੌਣ ਦੇ ਖੰਭਾਂ ਤੇ ਸਵਾਰ ਵੇਖਿਆ ਗਿਆ।

12ਯਹੋਵਾਹ ਨੇ ਕਾਲੇ ਬੱਦਲਾਂ ਨੂੰ ਤੰਬੂ ਵਾਂਗ ਆਪਣੇ ਦੁਆਲੇ
ਲਪੇਟ ਲਿਆ। ਉਸਨੇ ਪਾਣੀ ਨੂੰ, ਭਾਰੇ ਘਟੇ ਬੱਦਲ ਦਾ ਰੂਪ
ਦੇਣ ਲਈ ਇੱਕਠਾ ਕੀਤਾ।

13ਉਸਦੇ ਅੱਗੇ ਦੀ ਦਮਕ ਤੋਂ ਅੰਗਿਆਰ ਦੱਗ-ਦੱਗ ਕਰਨ
ਲੱਗੇ।

14ਯਹੋਵਾਹ ਅਕਾਸ਼ ਤੋਂ ਗਰਜਿਆ ਅੱਤ ਉੱਚ ਪਰਮੇਸ਼ੁਰ ਨੇ
ਆਪਣੀ ਵਾਣੀ ਸੁਣਾਈ।

15ਫ਼ਿਰ ਯਹੋਵਾਹ ਨੇ ਆਪਣੇ ਤੀਰ ਚਲਾਏ ਅਤੇ ਆਪਣੇ ਵੈਰੀਆਂ
ਨੂੰ ਵਿੰਨ੍ਹ ਦਿੱਤਾ ਬਿਜਲੀਆਂ ਦੀ ਚਮਕ ਨਾਲ ਲੋਕਾਂ ਨੂੰ ਡਰਾ ਦਿੱਤਾ।

16ਯਹੋਵਾਹ ਦੇ ਘੁਰਕਣੇ ਕਾਰਣ ਉਸ ਦੀਆਂ ਨਾਸਾਂ ਦੇ ਸਾਹ
ਦੇ ਝੋਕੇ ਕਾਰਣ ਸਮੁੰਦਰ ਦੀਆਂ ਨਿਚਲੀਆਂ ਦਿਸ ਪਈਆਂ ਅਤੇ
ਜਗਤ ਦੀਆਂ ਨੀਹਾਂ ਖੁਲ੍ਹ ਗਈਆਂ।

17ਯਹੋਵਾਹ ਨੇ ਉਵੇਂ ਹੀ ਮੇਰੀ ਰੱਖਿਆ ਕੀਤੀ। ਯਹੋਵਾਹ ਅਰਸ਼ੋਂ
ਫ਼ਰਸ਼ੇ ਉੱਤਰਿਆ ਯਹੋਵਾਹ ਨੇ ਮੈਨੂੰ ਜਕੜਿਆ ਤੇ ਮੁਸੀਬਤਾਂ ਦੇ
ਸਮੁੰਦਰਾਂ ਚੋਂ ਮੈਨੂੰ ਆਪਣੇ ਵੱਲ ਖਿੱਚਿਆ।

18ਮੇਰੇ ਵੈਰੀ ਮੈਥੋਂ ਵੱਧ ਬਲਵਾਨ ਸਨ ਉਨ੍ਹਾਂ ਮੇਰੇ ਨਾਲ ਬੜੀ ਨਫ਼ਰਤ ਕੀਤੀ ਮੇਰੇ ਵੈਰੀ ਮੇਰੇ ਲਈ ਬਹੁਤ ਤਾਕਤਵਰ ਹਨ ਪਰ ਪਰਮੇਸ਼ੁਰ ਨੇ ਮੈਨੂੰ ਉਨ੍ਹਾਂ ਤੋਂ ਬਚਾਇਆ।

19ਮੇਰੀ ਬਿਪਤਾ ਵਿੱਚ ਮੇਰੇ ਵੈਰੀਆਂ ਨੇ ਮੇਰੇ ਤੇ ਹਮਲਾ ਕੀਤਾ ਪਰ ਯਹੋਵਾਹ ਮੇਰੀ ਟੇਕ ਸੀ।

20ਮੈਂ ਯਹੋਵਾਹ ਦਾ ਪਿਆਰਾ ਸੀ ਸੋ ਉਸ ਮੈਨੂੰ ਬਚਾਇਆ ਤੇ ਮੈਨੂੰ ਖੁਲ੍ਹੇ ਅਸਮਾਨੀ ਕੱਢ ਲਿਆਇਆ।

21ਯਹੋਵਾਹ ਨੇ ਮੇਰੇ ਧਰਮ ਅਨੁਸਾਰ ਮੈਨੂੰ ਇਨਾਮ ਦਿੱਤਾ ਮੇਰੇ ਹੱਥਾਂ ਦੀ ਸੁੱਚਤਾ ਅਨੁਸਾਰ ਮੈਨੂੰ ਮਿਲਾਅ ਦਿੱਤਾ।

22ਕਿਉਂ ਕਿ ਮੈਂ ਯਹੋਵਾਹ ਨੂੰ ਮੰਨਿਆ! ਮੈਂ ਆਪਣੇ ਪਰਮੇਸ਼ੁਰ ਦੇ ਵਿਰੁੱਧ ਪਾਪ ਨਹੀਂ ਕੀਤਾ।

23ਮੈਂ ਹਮੇਸ਼ਾ ਯਹੋਵਾਹ ਦੇ ਫ਼ੈਸਲਿਆਂ ਨੂੰ ਚੇਤੇ ਰੱਖਦਾ। ਮੈਂ ਉਸ ਦੇ ਕਨੂੰਨਾਂ ਦਾ ਪਾਲਣ ਕਰਦਾ ਹਾਂ।

24ਉਸਦੇ ਸਾਹਵੇਂ ਮੈਂ ਖੁਦ ਨੂੰ ਪਾਕ ਤੇ ਮਾਸੂਸ ਰੱਖਿਆ।

25ਸੋ ਯਹੋਵਾਹ ਨੇ ਨਿਗਾਹ ਕਰਕੇ ਮੇਰੇ ਧਰਮ ਅਨੁਸਾਰ ਤੇ ਸੁੱਚਮਤਾ ਕਾਰਨ ਮੈਨੂੰ ਨਜ਼ਰਾਨਾ ਦਿੱਤਾ।

26ਪਿਆਰੇ ਲਈ ਤੂੰ ਆਪਣਾ ਪਿਆਰ ਦਰਸਾਉਂਦਾ ਹੈਂ ਸੱਚੇ ਮਨੁੱਖ ਲਈ ਆਪਣਾ ਸੱਚ ਪ੍ਰਗਟਾਉਂਦਾ ਹੈਂ।

27ਸ਼ੁੱਧ ਲਈ ਤੂੰ ਆਪੇ ਨੂੰ ਸ਼ੁਧ ਵਿਖਾਵੇਂਗਾ। ਹਾਠੇ ਲਈ ਆਪਾ ਹਾਠਾ ਬਣ ਜਾਵੇਂਗਾ।

28ਤੂੰ ਦੁਖੀ ਲੋਕਾਂ ਲਈ ਮਿਹਰ ਹੈਂ ਹੰਕਾਰੀਆਂ ਲਈ ਕਹਿਰ ਹੈਂ।

29ਤੂੰ ਮੇਰਾ ਦੀਵਾ ਹੈਂ ਯਹੋਵਾਹ! ਜਿਸ ਨੇ ਮੇਰੇ ਹਨੇਰਿਆਂ ਨੂੰ ਉਜਿਆਲਾ ਕੀਤਾ।

30ਤੇਰੀ ਮਿਹਰ ਸਦਕਾ ਯਹੋਵਾਹ ਮੈਂ ਸੂਰਮਿਆਂ ਨਾਲ ਭੱਜਿਆ ਤੇ ਤੇਰੀ ਕਿਰਪਾ ਨਾਲ ਮੈਂ ਵੈਰੀਆਂ ਦੀਆਂ ਦੀਵਾਰਾਂ ਟੱਪੀਆਂ।

31ਪਰਮੇਸ਼ੁਰ ਦਾ ਰਾਹ ਪੂਰਾ ਹੈ ਯਹੋਵਾਹ ਦਾ ਬਚਨ ਪਰਤਾਇਆ ਹੋਇਆ ਹੈ ਉਹ ਆਪਣੇ ਸ਼ਰਧਾਲੂਆਂ ਦਾ ਰਖਵਾਲਾ ਹੈ।

32ਯਹੋਵਾਹ ਤੋਂ ਬਿਨਾ ਹੋਰ ਕੌਣ ਪਰਮੇਸ਼ੁਰ ਹੈ? ਅਤੇ ਸਾਡੇ ਪਰਮੇਸ਼ੁਰ ਤੋਂ ਛੁੱਟ ਹੋਰ ਕਿਹੜੀ ਚੱਟਾਨ ਹੈ?

33ਪਰਮੇਸ਼ੁਰ ਮੇਰਾ ਪੱਕਾ ਗੜ੍ਹ ਹੈ ਉਹ ਨਿਰਦੋਸ਼ ਲੋਕਾਂ ਨੂੰ ਆਪਣੇ ਰਾਹ ਤੇ ਲਾਉਂਦਾ ਹੈ।

34ਪਰਮੇਸ਼ੁਰ ਸਦਕਾ ਮੈਂ ਹਿਰਨੀਆਂ ਵਾਂਗ ਚੁੰਗੀਆਂ ਭਰਦਾਂ ਤੇ ਮੈਨੂੰ ਮੇਰੇ ਉੱਚਿਆਂ ਥਾਵਾਂ ਤੇ ਉਹ ਖੜਾ ਕਰਦਾ ਹੈ।

35ਪਰਮੇਸ਼ੁਰ ਮੇਰੇ ਹੱਥਾਂ ਨੂੰ ਯੁੱਧ ਕਰਨਾ ਸਿਖਾਉਂਦਾ ਹੈ ਜਿਸ ਸਦਕਾ ਮੇਰੀਆਂ ਬਾਹਾਂ ਪਿੱਤਲ ਦਾ ਧਨੁੱਖ ਵੀ ਝੁਕਾਅ ਸਕਦੀਆਂ ਹਨ।

36ਪਰਮੇਸ਼ੁਰ, ਤੂੰ ਆਪਣੀ ਸੁਰਖਿਆ ਦੀ ਢਾਲ ਮੈਨੂੰ ਬਖਸ਼ੀ ਹੈ ਅਤੇ ਜਿੱਤਣ ਲਈ ਸਹਾਇਤਾ ਕੀਤੀ ਹੈ। ਹਾਂ ਤੂੰ ਮੇਰੀ ਸਹਾਇਤਾ ਕੀਤੀ ਹੈ ਦੁਸ਼ਮਣਾਂ ਤੋਂ ਜਿੱਤਣ ਵਿੱਚ।

37ਤੂੰ ਮੇਰੇ ਹੇਠਾਂ ਮੇਰੇ ਕਦਮਾਂ ਨੂੰ ਵਧਾਇਆ ਹੈ ਤੇ ਮੇਰੇ ਪੈਰ ਤਾਂ ਹੀ ਨਹੀਂ ਤਿਲਕੇ, ਨਾ ਹੀ ਥਿੜਕੇ।

38ਮੈਂ ਆਪਣੇ ਵੈਰੀਆਂ ਦਾ ਪਿੱਛਾ ਕੀਤਾ ਪਿੱਛਾ ਕਰ ਉਨ੍ਹਾਂ ਦਾ ਨਾਸ ਕੀਤਾ ਤੱਦ ਤੀਕ ਨਾ ਵਾਪਸ ਮੁੜਿਆ ਜਦ ਤੀਕ ਉਹ ਬਰਬਾਦ ਨਾ ਹੋਏ।

39ਮੈਂ ਵੈਰੀਆਂ ਦਾ ਨਾਸ ਕੀਤਾ ਮੈਂ ਉਨ੍ਹਾਂ ਨੂੰ ਹਰਾਇਆਂ ਉਹ ਮੇਰੇ ਪੈਰੀ ਪਏ ਮੁੜੇ ਅਤੇ ਕਦੇ ਨਾ ਉੱਠ ਸਕੇ।

40ਪਰਮੇਸ਼ੁਰ, ਤੂੰ ਯੁੱਧ ਲਈ ਆਪਣੇ ਬਲ ਨਾਲ ਮੇਰੀ ਕਮਰ ਕੱਸੀ ਤੂੰ ਮੇਰੇ ਵੈਰੀਆਂ ਨੂੰ ਮੇਰੇ ਹੇਠ ਝੁਕਾਅ ਦਿੱਤਾ।

41ਤੂੰ ਮੇਰੇ ਵੈਰੀਆਂ ਦੀ ਪਿੱਠ ਮੈਨੂੰ ਵਿਖਾਈ ਤੇ ਮੈਂ ਆਪਣੇ ਨਫ਼ਰਤ ਕਰਨ ਵਾਲਿਆਂ ਦਾ ਸਰਬਨਾਸ਼ ਕੀਤਾ।

42ਉਨ੍ਹਾਂ ਨੇ ਵੇਖਿਆ ਕੋਈ ਬਚਾਉਣ ਵਾਲਾ ਨਾ ਵਿਖਾਈ ਦਿੱਤਾ ਵੇਖਿਆ ਉਨ੍ਹਾਂ ਵੱਲ ਯਹੋਵਾਹ ਦੇ ਵੀ ਪਰ ਉਸਨੇ ਵੀ ਕੋਈ ਨਾ ਜਵਾਬ ਦਿੱਤਾ।

43ਫ਼ਿਰ ਮੈਂ ਉਨ੍ਹਾਂ ਨੂੰ ਧਰਤੀ ਦੀ ਧੂਲ ਵਾਂਗ ਉਨ੍ਹਾਂ ਦਾ ਸੁਰਮਾ ਕੀਤਾ ਰਸਤੇ ਦੇ ਚਿੱਕੜ ਵਾਂਗ ਉਨ੍ਹਾਂ ਨੂੰ ਮਿੱਧਿਆ ਤੇ ਉਨ੍ਹਾਂ ਨੂੰ ਖਲਾਰ ਦਿੱਤਾ।

44ਤੂੰ ਮੈਨੂੰ ਲੋਕਾਂ ਦੇ ਝਗੜਿਆਂ ਤੋਂ ਛੁਡਾਇਆ, ਤੂੰ ਮੈਨੂੰ ਕੌਮਾ ਦਾ ਮੁਖੀਆ ਬਣਾਇਆ, ਜਿਨ੍ਹਾਂ ਲੋਕਾਂ ਨੂੰ ਮੈਂ ਜਾਣਦਾ ਵੀ ਨਹੀਂ ਉਨ੍ਹਾਂ ਵੀ ਆਨ ਮੇਰੀ ਸੇਵਾ ਕੀਤੀ।

45ਪਰਦੇਸੀਆਂ ਮੇਰਾ ਹੁਕਮ ਮੰਨਿਆ, ਜਦ ਵੀ ਕਦੇ ਮੈਂ ਫ਼ੁਰਮਾਨ ਕੀਤਾ ਉਨ੍ਹਾਂ ਝੱਟ ਹੁਕਮ ਪਰਵਾਨ ਕੀਤਾ। ਪਰਦੇਸੀ ਹਮੇਸ਼ਾ ਮੈਥੋਂ ਘਬਰਾਏ।

46ਪਰਦੇਸੀ ਡਰ ਨਾਲ ਕੁਮਲਾਅ ਗਏ ਉਹ ਆਪਣੀਆਂ ਖੁੱਡਾਂ ਵਿੱਚੋਂ ਡਰ ਨਾਲ ਕੰਬਦੇ ਨਿਕਲੇ।

47ਯਹੋਵਾਹ ਜਿਉਂਦਾ ਹੈ ਤੇ ਉਹ ਮੇਰੀ ਚੱਟਾਨ ਹੈ। ਮੈਂ ਪਰਮੇਸ਼ੁਰ ਦੀ ਉਸਤਤ ਕਰਦਾ ਹਾਂ। ਉਹ ਚੱਟਾਨ ਹੈ ਜੋ ਮੈਨੂੰ ਬਚਾਉਂਦੀ ਹੈ।

48ਉਸ ਮੇਰੇ ਵੈਰੀਆਂ ਨੂੰ ਮੇਰੀ ਖਾਤਿਰ ਸਜ਼ਾ ਦਿੱਤੀ ਤੇ ਲੋਕਾਂ ਨੂੰ ਮੇਰੇ ਹੁਕਮ ਹੇਠ ਰੱਖਿਆ।

49ਪਰਮੇਸ਼ੁਰ ਨੇ ਮੈਨੂੰ ਵੈਰੀਆਂ ਤੋਂ ਬਚਾਇਆ, ਹਾਂ ਤੂੰ ਮੈਨੂੰ ਮੇਰੇ ਵਿਰੋਧੀਆਂ ਵਿੱਚ ਮੈਨੂੰ ਉੱਚਾ ਕੀਤਾ ਮੈਨੂੰ ਜ਼ਾਲਮਾਂ ਤੋਂ ਬਚਾਇਆ।

50ਏਸੇ ਕਾਰਣ ਹੇ ਯੋਹਵਾਹ, ਮੈਂ ਕੌਮਾਂ ਵਿੱਚ ਤੇਰੀ ਉਸਤਤ ਕਰਾਂਗਾ ਅਤੇ ਤੇ ਤੇਰੇ ਨਾਂ ਦਾ ਜੱਸ ਗਾਵਾਂਗਾ।

51ਯਹੋਵਾਹ ਆਪਣੇ ਪਾਤਸ਼ਾਹ ਲਈ ਸੁਰੱਖਿਆ ਦਾ ਬੁਰਜ ਹੈ ਅਤੇ ਆਪਣੇ ਮਸਹ ਕੀਤੇ ਹੋਏ ਉੱਪਰ ਭਾਵ ਦਾਊਦ ਅਤੇ ਉਸ ਦੇ ਉਤਰਾਧਿਕਾਰੀਆਂ ਉੱਪਰ ਹਮੇਸ਼ਾ ਦਯਾ ਕਰਦਾ ਹੈ।

## ਦਾਊਦ ਦੇ ਅੰਤਿਮ ਬਚਨ

23 ਦਾਊਦ ਦੇ ਅੰਤਿਮ ਸ਼ਬਦ: ਇਹ ਗੀਤ ਯੱਸੀ ਦੇ ਪੁੱਤਰ ਦਾਊਦ ਦਾ ਸੀ। ਇਹ ਗੀਤ ਉਸ ਮਨੁੱਖ ਦਾ ਹੈ ਜੋ ਉੱਚਾ ਚੁੱਕਿਆ ਗਿਆ ਸੀ ਅਤੇ ਯਾਕੂਬ ਦੇ ਪਰਮੇਸ਼ੁਰ ਦਾ ਮਸਹ ਕੀਤਾ ਹੋਇਆ ਸੀ। ਉਹ ਇਸਰਾਏਲ ਦੇ ਰੱਖਿਅਕ ਦਾ ਮਨਪਸੰਦ ਸੀ। *

---

**ਇਸਰਾਏਲ ਦੇ ਰੱਖਿਅਕ ਦਾ ਮਨਪਸੰਦ ਸੀ** ਜਾਂ ਪਰੰਪਰਾ, “ਇਸਰਾਏਲ ਦਾ ਮਿੱਠਾ ਗਾਇਕ।”

2ਯਹੋਵਾਹ ਦਾ ਆਤਮਾ ਮੇਰੇ ਵਿੱਚੋਂ ਬੋਲਿਆ ਅਤੇ ਉਸਦਾ
ਬਚਨ ਮੇਰੀ ਜ਼ਬਾਨ ਉੱਤੇ ਸੀ।
3ਇਸਰਾਏਲ ਦੇ ਪਰਮੇਸ਼ੁਰ ਨੇ ਆਖਿਆ, ਇਸਰਾਏਲ ਦੀ
ਚੱਟਾਨ ਨੇ ਮੈਨੂੰ ਆਖਿਆ, "ਜਿਹੜਾ ਮਨੁੱਖਾਂ ਉੱਪਰ ਧਰਮ ਨਾਲ
ਰਾਜ ਕਰਦਾ ਹੈ ਜੋ ਪਰਮੇਸ਼ੁਰ ਦੀ ਭੈ ਨਾਲ ਰਾਜ ਕਰਦਾ ਹੈ।
4ਉਹ ਮਨੁੱਖ ਸਵੇਰ ਦੇ ਚਾਨਣ ਵਾਂਗ ਹੋਵੇਗਾ ਜਦੋਂ ਸੂਰਜ
ਨਿਕਲਦਾ ਹੀ ਹੈ, ਅਜਿਹੀ ਸਵੇਰ ਜਿਸ ਵਿੱਚ ਬੱਦਲ ਨਾ ਹੋਣ
ਅਤੇ ਬਰਖਾ ਬਾਅਦ ਉਸ ਚਮਕਦੀ ਧੁੱਪ ਵਰਗਾ ਤੇ ਉਸ ਘਾਹ
ਵਰਗਾ, ਜੋ ਮੀਂਹ ਤੋਂ ਪਿੱਛੋਂ ਧੁੱਪ ਦੇ ਕਾਰਣ ਧਰਤੀ ਉੱਪਰ
ਉੱਗਦਾ ਹੈ।"
5ਪਰਮੇਸ਼ੁਰ ਨੇ ਮੇਰਾ ਪਰਿਵਾਰ ਬਲਵਾਨ ਤੇ ਸੁਰੱਖਿਅਤ ਕੀਤਾ
ਉਸਨੇ ਸਦਾ ਲਈ ਮੇਰੇ ਨਾਲ ਇਕਰਾਰਨਾਮਾ ਕੀਤਾ ਜੋ ਸਾਰੀਆਂ
ਗੱਲਾਂ ਵਿੱਚ ਠੀਕ ਅਤੇ ਪੱਕਾ ਹੈ ਜ਼ਰੂਰ ਹੀ ਉਹ ਮੈਨੂੰ ਹਮੇਸ਼ਾ ਜੇਤੂ
ਰੱਖੇਗਾ ਅਤੇ ਮੇਰੀਆਂ ਇੱਛਾਵਾਂ ਪੂਰੀਆਂ ਕਰੇਗਾ!
6ਪਰ ਬੇਧਰਮੀ ਸਾਰੇ ਕੰਡਿਆਂ ਵਾਂਗ ਲਾਂਭੇ ਸੁੱਟੇ ਜਾਣਗੇ ਕਿਉਂ
ਜੁ ਉਹ ਹੱਥਾਂ ਨਾਲ ਫੜੇ ਨਹੀਂ ਜਾਂਦੇ।
7ਜੇਕਰ ਕੋਈ ਮਨੁੱਖ ਉਨ੍ਹਾਂ ਨੂੰ ਛੂਹ ਲਵੇ ਤਾਂ ਉਹ ਛਿਲਤਰ
ਜਾਂ ਸੂਈ ਵਾਂਗ ਕਿੱਲ ਵਾਂਗ ਚੁਭਦੇ ਹਨ। ਹਾਂ ਉਹ ਲੋਕ ਕੰਡਿਆਂ
ਵਰਗੇ ਹਨ ਉਹ ਅੱਗ ਵਿੱਚ ਝੋਂਕੇ ਜਾਣਗੇ ਅਤੇ ਪੂਰੀ ਤਰ੍ਹਾਂ ਸਾੜੇ
ਜਾਣਗੇ।

## ਤਿੰਨ ਨਾਇਕ

8ਦਾਊਦ ਦੇ ਸੂਰਮੇ ਇਹ ਹਨ: ਤਾਹਕਮੋਨੀ ਯੋਸ਼ੇਬ-ਬੱਸ਼ਬਥ
ਉਹ ਤਿੰਨਾਂ ਨਾਇਕਾਂ ਉੱਤੇ ਕਪਤਾਨ ਸੀ। ਉਸਨੇ ਇੱਕੋ ਵਾਰ
ਵਿੱਚ ਆਪਣੇ ਬਰਛੇ ਨਾਲ 800 ਆਦਮੀਆਂ ਨੂੰ ਮਾਰ ਦਿੱਤਾ
ਸੀ। 9ਇਸਤੋਂ ਬਾਅਦ ਦੂਜਾ ਦੋਦੀ ਦਾ ਪੁੱਤਰ ਅਲਆਜ਼ਾਰ ਅਹੋਹੀ
ਸੀ। ਅਲਆਜ਼ਾਰ ਉਨ੍ਹਾਂ ਤਿੰਨ ਨਾਇਕਾਂ ਵਿੱਚੋਂ ਸੀ ਜਿਹੜੇ ਕਿ
ਦਾਊਦ ਨਾਲ ਫਲਿਸਤੀਆਂ ਉੱਤੇ ਵੰਗਾਰ ਵੇਲੇ ਨਾਲ ਚੜ੍ਹੇ ਸਨ
ਜਦੋਂ ਉਹ ਫ਼ਲਿਸਤੀਆਂ ਉੱਤੇ ਹਮਲਾ ਕਰਨ ਲਈ ਇਕੱਠੇ ਹੋਏ
ਸਨ, ਪਰ ਉਸ ਵਕਤ ਇਸਰਾਏਲੀ ਸੈਨਿਕ ਭੱਜ ਖੜੋਤੇ ਸਨ।
10ਅਲਆਜ਼ਾਰ ਫ਼ਲਿਸਤੀਆਂ ਨਾਲ ਉਸ ਵਕਤ ਤੱਕ ਲੜਦਾ
ਰਿਹਾ ਜਦ ਤੀਕ ਉਹ ਥੱਕ ਨਾ ਗਿਆ। ਪਰ ਉਹ ਤੱਦ ਵੀ
ਤਲਵਾਰ ਨੂੰ ਕੱਸ ਕੇ ਫੜੀ ਲਗਾਤਾਰ ਲੜਦਾ ਰਿਹਾ। ਉਸ ਦਿਨ
ਯਹੋਵਾਹ ਨੇ ਇਸਰਾਏਲ ਨੂੰ ਭਾਰੀ ਜਿੱਤ ਲੈ ਦਿੱਤੀ। ਜਦੋਂ
ਅਲਆਜ਼ਾਰ ਜਿੱਤ ਗਿਆ ਤਾਂ ਲੋਕ ਘਰਾਂ ਵਿੱਚ ਵਾਪਸ ਆ ਗਏ
ਪਰ ਲੋਕ ਉਸਦੇ ਪਿੱਛੇ ਸਿਰਫ਼ ਲੁੱਟ ਮਾਰ ਕਰਨ ਲਈ ਮੁੜ ਆਏ।
11ਉਸ ਤੋਂ ਪਿੱਛੋਂ ਹਰਾਰੀ ਅਗੀ ਦਾ ਪੁੱਤਰ ਸ਼ੰਮਾਹ ਸੀ।
ਫ਼ਲਿਸਤੀ ਲੜਨ ਲਈ ਇਕੱਠੇ ਹੋਕੇ ਇੱਕ ਮਸਤਾਂ ਦੇ ਖੇਤ ਵਿੱਚ
ਆਏ ਤਾਂ ਸਭ ਲੋਕ ਉਨ੍ਹਾਂ ਅੱਗੇ ਭੱਜ ਗਏ। 12ਪਰ ਸ਼ੰਮਾਹ ਉਸ
ਪੈਲੀ ਦੇ ਵਿਚਕਾਰ ਖਲੋਤਾ ਰਿਹਾ ਅਤੇ ਉਸਨੂੰ ਬਚਾਇਆ। ਉਸਨੇ
ਫ਼ਲਿਸਤੀਆਂ ਨੂੰ ਹਰਾਇਆ। ਉਸ ਦਿਨ ਵੀ ਯਹੋਵਾਹ ਨੇ
ਇਸਰਾਏਲੀ ਨੂੰ ਵੱਡੀ ਜਿੱਤ ਦਿੱਤੀ।
13ਇੱਕ ਵਾਰ ਉਨ੍ਹਾਂ ਤੀਹਾਂ ਮੁਖੀਆਂ ਵਿੱਚੋਂ ਤਿੰਨ ਨਿਕਲ ਗਏ
ਅਤੇ ਅਦੁਲਾਮ ਦੀ ਗੁਫ਼ਾ ਨੂੰ ਵਾਢੀਆਂ ਦੇ ਵਕਤ ਦਾਊਦ ਕੋਲ
ਆਏ, ਅਤੇ ਫ਼ਲਿਸਤੀਆਂ ਦੇ ਦਲ ਨੇ ਰਫ਼ਾਈਮ ਦੀ ਵਾਦੀ ਵਿੱਚ
ਤੰਬੂ ਲਾਏ ਹੋਏ ਸਨ। 14ਇੰਝ ਹੀ ਇੱਕ ਵਾਰ, ਦਾਊਦ ਇੱਕ
ਗੜ੍ਹੀ ਵਿੱਚ ਸੀ ਅਤੇ ਕੁਝ ਫ਼ਲਿਸਤੀ ਸਿਪਾਹੀ ਬੈਤਲਹਮ ਵਿੱਚ
ਸਨ। 15ਦਾਊਦ ਆਪਣੇ ਨਗਰ ਦਾ ਪਾਣੀ ਪੀਣ ਲਈ ਬਹੁਤ
ਉਤਸੁਕ ਸੀ ਇਸ ਲਈ ਉਸਨੇ ਆਖਿਆ, "ਮੈਂ ਇੱਛਾ ਕਰਦਾ
ਕਿ ਕਾਸ਼ ਕੋਈ ਮੈਨੂੰ ਬੈਤਲਹਮ ਦੇ ਪ੍ਰਵੇਸ਼ ਵਾਲੇ ਖੂਹ ਤੋਂ ਪਾਣੀ
ਲਿਆਕੇ ਦੇਵੇ।"
16ਪਰ ਉਨ੍ਹਾਂ ਤਿੰਨਾਂ ਨਾਇਕਾਂ ਨੇ ਫ਼ਲਿਸਤੀਆਂ ਦੇ ਡੇਰੇ ਦੇ
ਵਿੱਚੋਂ ਦੀ ਲੰਘਕੇ ਬੈਤਲਹਮ ਦੇ ਖੂਹ ਤੋਂ ਪਾਣੀ ਭਰਿਆ, ਜਿਹੜਾ
ਕਿ ਉਸੇ ਫ਼ਾਟਕ ਉੱਪਰ ਸੀ ਅਤੇ ਪਾਣੀ ਭਰਕੇ ਦਾਊਦ ਨੂੰ ਲਿਆਕੇ
ਦਿੱਤਾ। ਪਰ ਦਾਊਦ ਨੇ ਉਹ ਪਾਣੀ ਨਾ ਪੀਤਾ ਸਗੋਂ ਉਸਨੂੰ ਭੇਟ
ਵਜੋਂ ਯਹੋਵਾਹ ਦੇ ਅੱਗੇ ਡੋਲ੍ਹ ਦਿੱਤਾ। 17ਦਾਊਦ ਨੇ ਆਖਿਆ,
"ਹੇ ਯਹੋਵਾਹ! ਮੈਂ ਇਹ ਪਾਣੀ ਨਹੀਂ ਪੀ ਸਕਦਾ, ਇਹ ਪਾਣੀ
ਪੀਣਾ ਉਨ੍ਹਾਂ ਵੀਰ ਸੂਰਮਿਆਂ ਦਾ ਖੂਨ ਪੀਣ ਦੇ ਬਰਾਬਰ ਹੋਵੇਗਾ,
ਜਿਨ੍ਹਾਂ ਨੇ ਆਪਣੀ ਜਾਨ ਦੀ ਬਾਜ਼ੀ ਲਗਾ ਕੇ ਮੇਰੇ ਲਈ ਇਹ
ਪਾਣੀ ਲਿਆਂਦਾ ਹੈ।" ਇਸੇ ਕਾਰਣ ਦਾਊਦ ਨੇ ਪਾਣੀ ਪੀਣ ਤੋਂ
ਇਨਕਾਰ ਕੀਤਾ। ਇੰਝ ਇਨ੍ਹਾਂ ਤਿੰਨਾਂ ਨਾਇਕਾਂ ਨੇ ਅਜਿਹੇ ਬੜੇ
ਸੂਰਮਗਤੀ ਦੇ ਕਾਰਜ ਕੀਤੇ।

## ਹੋਰ ਬਹਾਦੁਰ ਸਿਪਾਹੀ

18ਸਰੂਯਾਹ ਦੇ ਪੁੱਤਰ ਯੋਆਬ ਦਾ ਭਰਾ ਅਬੀਸ਼ਈ ਵੀ ਤਿੰਨਾਂ
ਵਿੱਚੋਂ ਮੁਖੀਆਂ ਸੀ। ਅਬੀਸ਼ਈ ਨੇ ਇੱਕੋ ਵੇਲੇ 300 ਮਨੁੱਖਾਂ ਉੱਤੇ
ਬਰਛੀ ਚਲਾਈ ਅਤੇ ਉਨ੍ਹਾਂ ਨੂੰ ਵੱਢ ਸੁੱਟਿਆ ਅਤੇ ਉਹ ਵੀ
ਤਿੰਨਾਂ ਵਾਂਗ ਬੜਾ ਨਾਮੀ ਬਣਿਆ। 19ਅਬੀਸ਼ਈ ਦੀ ਪ੍ਰਸਿੱਧੀ ਵੀ
ਉਨ੍ਹਾਂ ਤਿੰਨਾਂ ਨਾਇਕਾਂ ਵਾਂਗ ਹੋਈ ਅਤੇ ਉਹ ਉਨ੍ਹਾਂ ਦਾ ਆਗੂ
ਬਣਿਆ ਭਾਵੇਂ ਉਹ ਉਨ੍ਹਾਂ ਵਿੱਚੋਂ ਇੱਕ ਨਹੀਂ ਸੀ ਤੇ ਨਾ ਹੀ
ਉਨ੍ਹਾਂ ਵਰਗਾ ਸੀ ਫ਼ਿਰ ਵੀ ਉਨ੍ਹਾਂ ਦਾ ਸਰਦਾਰ ਬਣਿਆ।
20ਫ਼ੇਰ ਯਹੋਯਾਦਾ ਦਾ ਪੁੱਤਰ ਬਨਾਯਾਹ, ਕਬਸਏਲ ਤੋਂ ਇੱਕ
ਵੱਡੇ ਸੂਰਮੇ ਮਨੁੱਖ ਦਾ ਪੋਤਰਾ ਸੀ, ਜਿਸ ਨੇ ਕਈ ਵੱਡੇ ਕੰਮ ਕੀਤੇ
ਸਨ। ਉਸ ਨੇ ਮੋਆਬ ਦੇ ਦੋ ਜੁਆਨਾਂ ਨੂੰ ਮਾਰ ਸੁੱਟਿਆ ਅਤੇ
ਬਰਫ਼ ਦੇ ਦਿਨਾਂ ਵਿੱਚ ਇੱਕ ਟੋਏ ਵਿੱਚ ਇੱਕ ਸ਼ੇਰ ਨੂੰ ਮਾਰ
ਸੁੱਟਿਆ। ਬਨਾਯਾਹ ਨੇ ਬੜੀ ਬਹਾਦੁਰੀ ਦੇ ਕੰਮ ਕੀਤੇ। 21ਇਉਂ
ਹੀ ਇੱਕ ਵਾਰ ਉਸਨੇ ਇੱਕ ਮਿਸਰੀ ਸਿਪਾਹੀ ਨੂੰ ਵੱਢ ਸੁੱਟਿਆ।
ਉਸ ਮਿਸਰ ਦੇ ਸਿਪਾਹੀ ਦੇ ਹੱਥ ਵਿੱਚ ਇੱਕ ਬਰਛੀ ਸੀ ਪਰ ਉਹ
ਸੋਟੀ ਲੈਕੇ ਉਸ ਉੱਪਰ ਆਣ ਪਿਆ ਅਤੇ ਉਸ ਮਿਸਰੀ ਦੇ ਹੱਥ
ਵਿੱਚੋਂ ਉਸਨੇ ਬਰਛੀ ਖੋਹ ਲਈ ਅਤੇ ਉਸਦੀ ਹੀ ਬਰਛੀ ਨਾਲ
ਉਸਨੂੰ ਮਾਰ ਸੁੱਟਿਆ।
22ਯਹੋਯਾਦਾ ਦੇ ਪੁੱਤਰ ਬਨਾਯਾਹ ਨੇ ਇੰਝ ਦੇ ਹੋਰ ਵੀ ਬਹਾਦੁਰੀ
ਦੇ ਕਈ ਕੰਮ ਕੀਤੇ। ਬਨਾਯਾਹ ਵੀ ਤਿੰਨਾਂ ਨਾਇਕਾਂ ਵਾਂਗ ਬੜਾ
ਮਸ਼ਹੂਰ ਹੋਇਆ। 23ਬਨਾਯਾਹ ਸਗੋਂ 30 ਸੂਰਮਿਆਂ ਤੋਂ ਵੀ ਵੱਧ
ਪ੍ਰਸਿੱਧ ਹੋਇਆ। ਪਰ ਉਹ ਤਿੰਨ ਨਾਇਕਾਂ ਦੇ ਸੰਗ ਦਾ ਸਦੱਸ
ਨਾ ਬਣਿਆ ਸਗੋਂ ਦਾਊਦ ਨੇ ਉਸਨੂੰ ਆਪਣੇ ਅੰਗ ਰੱਖਿਅਕਾਂ
ਦਾ ਆਗੂ ਠਹਿਰਾਇਆ।

### ਤੀਹ ਨਾਇਕ

**24**ਅਸਾਹੇਲ ਜੋ ਯੋਆਬ ਦਾ ਭਰਾ ਸੀ, ਉਨ੍ਹਾਂ 30 ਵਿੱਚੋਂ ਸੀ।
30 ਸੂਰਮਿਆਂ ਦੇ ਸੰਗ ਵਿੱਚ ਹੋਰ ਬਾਕੀ ਦੇ ਸੂਰਮੇ ਸਨ। ਜਿਨ੍ਹਾਂ
ਵਿੱਚ ਇੱਕ ਅਲਹਾਨਾਨ ਸੀ ਜੋ ਕਿ ਬੈਤਲਹਮ ਤੋਂ ਦੋਦੋ ਦਾ ਪੁੱਤਰ
ਸੀ। **25**ਸ਼ੰਮਾਹ ਹਰੋਦੀ ਅਤੇ ਅਲੀਕਾ ਹਰੋਦੀ ਸੀ। **26**ਹਲਸ ਪਲਟੀ
ਅਤੇ ਇੱਕ ਇੱਕੇਸ਼ ਤਕੋਈ ਦਾ ਪੁੱਤਰ ਈਰਾ ਸੀ। **27**ਅਬੀਅਜ਼ਰ
ਅਨੰਥੋਥੀ ਮਬੁੰਨਈ ਹੁਸ਼ਾਥੀ। **28**ਸਲਮੋਨ ਅਹੋਹੀ ਅਤੇ ਮਹਰਈ
ਨਟੋਫ਼ਾਥੀ। **29**ਬਆਨਾਹ ਦਾ ਪੁੱਤਰ ਹੇਲਬ, ਇੱਕ ਨਟੋਫ਼ਾਥੀ ਅਤੇ
ਰੀਬਈ ਦਾ ਪੁੱਤਰ ਇੱਤਈ ਜੋ ਬਿਨਯਾਮੀਨੀਆਂ ਵਿੱਚੋਂ ਗਿਬਆਹ
ਤੋਂ ਸੀ। **30**ਬਨਾਯਾਹ ਪਿਰਾਥੋਨੀ ਅਤੇ ਗਆਸ਼ ਦੇ ਦਰਿਆਵਾਂ ਤੋਂ
ਹਿੱਦਈ। **31**ਅਬੀ-ਅਲਬੋਨ ਅਰਬਾਥੀ, ਅਜ਼ਮਾਵਥ ਬਰਹੁਮੀ।
**32**ਅਲਯਹਬਾ ਸ਼ਅਲਬੋਨੀ ਅਤੇ ਯਾਸੇਨ ਦੇ ਪੁੱਤਰਾਂ ਤੋਂ ਯੋਨਾਥਾਨ।
**33**ਸ਼ੰਮਾਹ ਹਰਾਰੀ ਅਤੇ ਸ਼ਾਗਰ ਅਰਾਰੀ ਦਾ ਪੁੱਤਰ ਅਹੀਆਮ।
**34**ਉਸ ਮਆਕਾਥੀ ਤਾਂ ਅਹਸਬਈ ਮਆਕਾਥੀ ਦਾ ਪੁੱਤਰ
ਅਲੀਫ਼ਲਟ ਅਤੇ ਅਹੀਥੋਫ਼ਲ ਗਿਲੋਨੀ ਦਾ ਪੁੱਤਰ ਅਲੀਆਮ।
**35**ਹਸਰਈ ਕਰਮਲੀ ਅਤੇ ਪਅਰਈ ਅਰਬੀ। **36**ਸੋਬਾਹ ਤੋਂ
ਨਾਥਾਨ ਦਾ ਪੁੱਤਰ ਯਿਗਾਲ ਅਤੇ ਬਾਨੀ ਗਾਦੀ। **37**ਸਲਕ ਅੰਮੋਨੀ
ਅਤੇ ਨਹਰਈ ਬਏਰੋਥੀ ਜੋ ਸਰੂਯਾਹ ਦੇ ਪੁੱਤਰ ਯੋਆਬ ਦੇ ਸ਼ਸਤਰ
ਚੁੱਕਣ ਵਾਲੇ ਸਨ। **38**ਈਰਾ ਯਿਥਰੀ ਅਤੇ ਗਾਰੇਬ ਯਿਥਰੀ।
**39**ਊਰਿੱਯਾਹ ਹਿੱਤੀ ਇਹ ਸਾਰੇ ਕੁੱਲ ਮਿਲਾਕੇ 37 ਸਨ।

### ਦਾਊਦ ਨੇ ਸੈਨਾ ਦੀ ਗਿਣਤੀ ਕਰਨ ਦਾ ਫੈਸਲਾ ਕੀਤਾ

**24** ਇੱਕ ਵਾਰ ਫੇਰ ਯਹੋਵਾਹ ਇਸਰਾਏਲ ਉੱਪਰ ਬਹੁਤ
ਕ੍ਰੋਧਿਤ ਸੀ ਅਤੇ ਦਾਊਦ ਨੂੰ ਇਸਰਾਏਲ ਦੇ ਖਿਲਾਫ਼
ਮੋੜ ਦਿੱਤਾ, "ਯਹੋਵਾਹ ਨੇ ਆਖਿਆ, ਜਾ ਅਤੇ ਜਾਕੇ ਇਸਰਾਏਲ
ਅਤੇ ਯਹੂਦਾਹ ਦੇ ਲੋਕਾਂ ਦੀ ਗਿਣਤੀ ਕਰ।"

**2**ਦਾਊਦ ਪਾਤਸ਼ਾਹ ਨੇ ਯੋਆਬ ਨੂੰ ਜੋ ਕਿ ਸੈਨਾਪਤੀ ਸੀ ਉਸ
ਨੂੰ ਜੋ ਉਸ ਦੇ ਨਾਲ ਸੀ ਕਿਹਾ, "ਇਸਰਾਏਲ ਦੇ ਸਾਰੇ ਪਰਿਵਾਰ
ਸਮੂਹਾਂ ਵਿੱਚ ਦਾਨ ਤੋਂ ਲੈਕੇ ਬਏਰਸ਼ਬਾ ਤੀਕ ਲੰਘ ਜਾ ਅਤੇ ਜਾਕੇ
ਲੋਕਾਂ ਦੀ ਗਿਣਤੀ ਕਰ ਤਾਂ ਜੋ ਮੈਨੂੰ ਪਤਾ ਚੱਲੇ ਕਿ ਲੋਕਾਂ ਦੀ
ਗਿਣਤੀ ਕਿੰਨੀ ਹੈ?"

**3**ਪਰ ਯੋਆਬ ਨੇ ਪਾਤਸ਼ਾਹ ਨੂੰ ਕਿਹਾ, "ਯਹੋਵਾਹ ਤੁਹਾਡਾ
ਪਰਮੇਸ਼ੁਰ ਲੋਕਾਂ ਨੂੰ ਉਸ ਨਾਲੋਂ ਜਿੰਨੇ ਉਹ ਹਨ ਜੇਕਰ ਸੌ ਗੁਣਾ
ਵੀ ਵੱਧ ਕਰ ਦੇਵੇ ਅਤੇ ਮੇਰੇ ਮਹਾਰਾਜ ਪਾਤਸ਼ਾਹ ਦੀਆਂ ਅੱਖਾਂ
ਵੀ ਇਹ ਗੱਲ ਵੇਖਣ, ਪਰ ਇਸ ਗੱਲ ਦੇ ਕਾਰਣ ਮੇਰੇ ਮਹਾਰਾਜ
ਪਾਤਸ਼ਾਹ ਦਾ ਮਨ ਕਿਸ ਲਈ ਖੁਸ਼ ਹੁੰਦਾ ਹੈ ਅਤੇ ਤੁਸੀਂ ਇੰਝ
ਕਿਉਂ ਕਰਨਾ ਚਾਹੁੰਦੇ ਹੋ?"

**4**ਦਾਊਦ ਪਾਤਸ਼ਾਹ ਨੇ ਬੜੀ ਸਖਤੀ ਨਾਲ ਯੋਆਬ ਅਤੇ ਸੈਨਾ
ਦੇ ਹੋਰ ਕਪਤਾਨਾਂ ਨੂੰ ਲੋਕਾਂ ਦੀ ਗਿਣਤੀ ਕਰਨ ਦਾ ਹੁਕਮ ਦਿੱਤਾ।
ਤਾਂ ਫਿਰ ਯੋਆਬ ਅਤੇ ਸੈਨਾ ਦੇ ਹੋਰ ਕਪਤਾਨ ਇਸਰਾਏਲ ਦੇ
ਲੋਕਾਂ ਦੀ ਗਿਣਤੀ ਕਰਨ ਨਿਕਲ ਪਏ। **5**ਜਦੋਂ ਉਹ ਯਰਦਨੋਂ
ਪਾਰ ਲੰਘੇ ਤਾਂ ਉਨ੍ਹਾਂ ਨੇ ਯਾਜ਼ੇਰ ਵਿੱਚ ਆਪਣੇ ਤੰਬੂ ਲਾਏ। ਉਨ੍ਹਾਂ
ਦਾ ਡੇਰਾ ਸ਼ਹਿਰ ਦੇ ਸੱਜੇ ਪਾਸੇ ਵੱਲ ਸੀ ਅਤੇ ਸ਼ਹਿਰ ਗਾਦ ਵਾਦੀ
ਦੇ ਮੱਧ ਵਿੱਚ ਸਥਾਪਤ ਸੀ ਜੋ ਕਿ ਯਾਜ਼ੇਰ ਵੱਲ ਸੀ।

**6**ਉੱਥੋਂ ਉਹ ਗਿਲਆਦ ਅਤੇ ਤਹਤੀਮ ਹਾਦਸ਼ੀ ਦੇ ਦੇਸ਼ ਨੂੰ
ਆਏ ਅਤੇ ਫ਼ੇਰ ਦਾਨ ਯਾਨ ਵੱਲ ਨੂੰ ਆਏ ਅਤੇ ਭੌਂ ਕੇ ਸੀਦੋਨ
ਤੀਕ ਪੁੱਜੇ। **7**ਉੱਥੋਂ ਫ਼ਿਰ ਸੋਰ ਦੇ ਗੜ੍ਹ ਤੀਕ ਆਏ ਅਤੇ ਹਿੱਵੀਆਂ
ਅਤੇ ਕਨਾਨੀਆਂ ਦੇ ਸਾਰੇ ਸ਼ਹਿਰਾਂ ਤੀਕ ਅਤੇ ਯਹੂਦਾਹ ਦੇ ਦੱਖਣ
ਨੂੰ ਬਏਰਸਬਾ ਤੀਕ ਨਿਕਲ ਗਏ। **8**ਇਉਂ ਸਾਰੇ ਦੇਸ਼ ਵਿੱਚੋਂ
ਲੰਘਕੇ ਨੌ ਮਹੀਨੇ ਅਤੇ ਵੀਹਾਂ ਦਿਨਾਂ ਪਿੱਛੋਂ ਯਰੂਸ਼ਲਮ ਨੂੰ ਵਾਪਸ
ਮੁੜ ਆਏ।

**9**ਤਾਂ ਯੋਆਬ ਨੇ ਲੋਕਾਂ ਦੀ ਗਿਣਤੀ ਦੀ ਸੂਚੀ ਪਾਤਸ਼ਾਹ ਨੂੰ
ਦਿੱਤੀ, ਜਿਸ ਵਿੱਚ ਇਸਰਾਏਲ ਦੇ 8,00,000 ਸੂਰਮੇ ਤਲਵਾਰ
ਧਾਰੀ ਅਤੇ 5,00,000 ਸੂਰਮੇ ਤਲਵਾਰਧਾਰੀ ਯਹੂਦਾਹ ਦੇ ਸਨ।

### ਯਹੋਵਾਹ ਦਾ ਦਾਊਦ ਨੂੰ ਸਜ਼ਾ ਦੇਣਾ

**10**ਲੋਕਾਂ ਦੀ ਗਿਣਤੀ ਗਿਣਨ ਤੋਂ ਬਾਅਦ ਦਾਊਦ ਨੂੰ
ਸ਼ਰਮਿੰਦਗੀ ਦਾ ਅਹਿਸਾਸ ਹੋਇਆ। ਦਾਊਦ ਨੇ ਯਹੋਵਾਹ ਨੂੰ
ਕਿਹਾ, "ਇਹ ਕੰਮ ਜੋ ਮੈਂ ਕੀਤਾ ਹੈ, ਮੇਰੇ ਤੋਂ ਵੱਡਾ ਪਾਪ ਹੋਇਆ
ਹੈ। ਸੋ ਹੁਣ ਹੇ ਯਹੋਵਾਹ, ਕਿਰਪਾ ਕਰਕੇ ਆਪਣੇ ਦਾਸ ਦੇ ਪਾਪ
ਨੂੰ ਦੂਰ ਕਰ ਦੇਵੇਂ, ਮੈਂ ਵੱਡੀ ਮੂਰਖਤਾਈ ਕਰ ਬੈਠਾ ਹਾਂ।"

**11**ਜਦੋਂ ਦਾਊਦ ਸਵੇਰੇ ਉੱਠਿਆ, ਉਸ ਦੇ ਨਬੀ ਗਾਦ ਨੂੰ
ਯਹੋਵਾਹ ਦਾ ਸੰਦੇਸ਼ ਮਿਲਿਆ। **12**ਯਹੋਵਾਹ ਨੇ ਗਾਦ ਨੂੰ ਆਖਿਆ,
"ਜਾ, ਅਤੇ ਜਾਕੇ ਦਾਊਦ ਨੂੰ ਆਖ ਕਿ ਯਹੋਵਾਹ ਨੇ ਇਉਂ ਆਖਿਆ
ਹੈ: ਮੈਂ ਤੇਰੇ ਅੱਗੇ ਤਿੰਨ ਵਸਤਾਂ ਰੱਖਦਾ ਹਾਂ, ਸੋ ਤੂੰ ਉਨ੍ਹਾਂ ਵਿੱਚੋਂ
ਇੱਕ ਚੁਣ ਲੈ ਜੋ ਮੈਂ ਤੇਰੇ ਉੱਪਰ ਪਾਵਾਂ।"

**13**ਗਾਦ ਦਾਊਦ ਕੋਲ ਗਿਆ ਅਤੇ ਜਾਕੇ ਉਸਨੂੰ ਕਿਹਾ, "ਇਨ੍ਹਾਂ
ਤਿੰਨਾਂ ਵਸਤਾਂ ਵਿੱਚੋਂ ਇੱਕ ਨੂੰ ਚੁਣ ਲੈ:

(1) ਇੱਕ ਤਾਂ ਕੀ ਤੂੰ ਚਾਹੁੰਦਾ ਹੈਂ ਕਿ ਤੇਰੇ ਦੇਸ਼ ਵਿੱਚ ਤੇਰੇ
ਉੱਤੇ ਸੱਤਾਂ ਸਾਲਾਂ ਦਾ ਅੰਣ ਦਾ ਕਾਲ ਪਵੇ।

(2) ਜਾਂ ਤਿੰਨਾਂ ਮਹੀਨਿਆਂ ਤੀਕ ਤੂੰ ਆਪਣੇ ਵੈਰੀਆਂ ਤੋਂ ਭੱਜਦਾ
ਫ਼ਿਰੇਂ ਤੇ ਉਹ ਤੇਰੇ ਮਗਰ ਪਏ ਰਹਿਣ।

(3) ਜਾਂ ਤੇਰੇ ਦੇਸ਼ ਵਿੱਚ ਤਿੰਨਾਂ ਦਿਨਾਂ ਲਈ ਮਹਾਮਾਰੀ ਪਵੇ।

ਹੁਣ ਇਸ ਬਾਰੇ ਸੋਚ ਅਤੇ ਇਨ੍ਹਾਂ ਤਿੰਨਾਂ ਵਿੱਚੋਂ ਇੱਕ ਨੂੰ ਚੁਣ
ਲੈ ਅਤੇ ਮੈਂ ਯਹੋਵਾਹ ਨੂੰ ਜਾਕੇ ਤੇਰੀ ਮਰਜ਼ੀ ਬਾਰੇ ਦੱਸ ਦੇਵਾਂਗਾ।
ਯਹੋਵਾਹ ਨੇ ਇਸੇ ਵਾਸਤੇ ਮੈਨੂੰ ਤੇਰੇ ਕੋਲ ਭੇਜਿਆ ਹੈ।"

**14**ਦਾਊਦ ਨੇ ਗਾਦ ਨੂੰ ਕਿਹਾ, "ਮੈਂ ਸੱਚਮੁੱਚ ਵੱਡੀ ਮੁਸੀਬਤ
ਵਿੱਚ ਫ਼ਸਿਆ ਹੋਇਆ ਹਾਂ ਪਰ ਯੋਹਵਾਹ ਬੜਾ ਦਿਆਲੂ ਹੈ।
ਇਸ ਲਈ ਯਹੋਵਾਹ ਨੂੰ ਹੀ ਮੈਨੂੰ ਦੰਡ ਦੇਣ ਦੇ ਇਹ ਨਾ ਹੋਵੇ ਕਿ
ਮੈਨੂੰ ਲੋਕਾਂ ਵੱਲੋਂ ਦੰਡਿਤ ਹੋਣਾ ਪਵੇ ਸੋ ਚੰਗਾ ਹੈ ਕਿ ਇਸ ਕੋਲੋਂ ਮੈਂ
ਯਹੋਵਾਹ ਦੇ ਹੱਥੋਂ ਹੀ ਦੰਡਿਤ ਹੋਵਾਂ।"

**15**ਤਾਂ ਫ਼ਿਰ ਯਹੋਵਾਹ ਨੇ ਇਸਰਾਏਲ ਦੇ ਉੱਤੇ ਮਹਾਮਾਰੀ
ਭੇਜੀ ਜੋ ਉਸ ਸਵੇਰ ਤੋਂ ਲੈਕੇ ਠਹਿਰਾਏ ਹੋਏ ਵਕਤ ਤੱਕ ਪਈ
ਰਹੀ ਅਤੇ ਦਾਨ ਤੋਂ ਲੈਕੇ ਬਏਰਸ਼ਬਾ ਤੀਕ ਲੋਕਾਂ ਵਿੱਚੋਂ 70,000
ਮਨੁੱਖ ਮਰ ਗਏ। **16**ਜਦੋਂ ਦੂਤ ਨੇ ਯਰੂਸ਼ਲਮ ਦੇ ਨਾਸ ਕਰਨ ਨੂੰ
ਆਪਣਾ ਹੱਥ ਪਸਾਰਿਆ ਤਾਂ ਯਹੋਵਾਹ ਬੁਰਿਆਈ ਕਰਨ ਤੋਂ ਹਟ
ਗਿਆ। ਜਿਸ ਦੂਤ ਨੇ ਲੋਕਾਂ ਨੂੰ ਨਸ਼ਠ ਕੀਤਾ ਉਸਨੂੰ ਯਹੋਵਾਹ ਨੇ
ਆਖਿਆ, "ਬਸ ਕਰ, ਬਹੁਤ ਹੋ ਗਿਆ, ਆਪਣਾ ਹੱਥ ਨੀਵੇਂ ਕਰ

ਲੈ।" ਉਸ ਵੇਲੇ ਯਹੋਵਾਹ ਦਾ ਦੂਤ ਯਬੂਸੀ ਅਰਵਨਾਹ ਦੇ ਖਲਵਾੜੇ* ਕੋਲ ਖੜੋਤਾ ਸੀ।

### ਦਾਊਦ ਦਾ ਅਰਵਨਾਹ ਦਾ ਪਿੜ ਖਰੀਦ ਲੈਣਾ

17ਜਦੋਂ ਦਾਊਦ ਨੇ ਲੋਕਾਂ ਨੂੰ ਮਾਰਨ ਵਾਲੇ ਦੂਤ ਨੂੰ ਵੇਖਿਆ ਤਾਂ ਦਾਊਦ ਨੇ ਯਹੋਵਾਹ ਨੂੰ ਕਿਹਾ, "ਮੈਂ ਪਾਪੀ, ਮੈਂ ਭੁੱਲ ਕੀਤੀ! ਇਨ੍ਹਾਂ ਲੋਕਾਂ ਨੇ ਤਾਂ ਸਿਰਫ਼ ਉਹੀ ਕੀਤਾ ਜੋ ਮੈਂ ਇਨ੍ਹਾਂ ਨੂੰ ਹੁਕਮ ਕੀਤਾ, ਉਹ ਤਾਂ ਇੱਜੜਾਂ ਵਾਂਗ ਸਿਰਫ਼ ਮੇਰੇ ਪਿੱਛੇ ਲੱਗੇ, ਅਤੇ ਮੇਰਾ ਆਖਾ ਮੰਨਿਆ। ਇਨ੍ਹਾਂ ਦਾ ਕੋਈ ਕਸੂਰ ਨਹੀਂ ਸੀ ਇਸ ਲਈ ਕਿਰਪਾ ਕਰਕੇ ਤੁਸੀਂ ਜੋ ਵੀ ਸਜ਼ਾ ਦੇਣੀ ਹੈ ਉਹ ਇਨ੍ਹਾਂ ਮਾਸੂਮ ਲੋਕਾਂ ਨੂੰ ਨਹੀਂ ਸਗੋਂ ਮੈਨੂੰ ਦੇਵੋ ਜਾਂ ਮੇਰੇ ਪਿਤਾ ਦੇ ਘਰਾਣੇ ਨੂੰ।"

18ਉਸ ਦਿਨ ਗਾਦ ਦਾਊਦ ਕੋਲ ਆਇਆ ਅਤੇ ਆਕੇ ਉਸਨੂੰ ਕਿਹਾ, "ਜਾ ਅਤੇ ਜਾਕੇ ਯਬੂਸੀ ਅਰਵਨਾਹ ਦੇ ਪਿੜ ਵਿੱਚ ਯਹੋਵਾਹ ਲਈ ਇੱਕ ਜਗਵੇਦੀ ਉਸਾਰ।"

19ਤਾਂ ਦਾਊਦ ਨੇ ਉਵੇਂ ਹੀ ਕੀਤਾ ਜਿਵੇਂ ਗਾਦ ਨੇ ਕਿਹਾ ਅਤੇ ਦਾਊਦ ਨੇ ਉਹੀ ਕੁਝ ਕੀਤਾ ਜੋ ਯਹੋਵਾਹ ਚਾਹੁੰਦਾ ਸੀ। ਦਾਊਦ ਅਰਵਨਾਹ ਨੂੰ ਵੇਖਣ ਗਿਆ।
20ਅਰਵਨਾਹ ਨੇ ਵੇਖਿਆ ਅਤੇ ਪਾਤਸ਼ਾਹ ਅਤੇ ਉਸਦੇ ਅਫ਼ਸਰ ਸੇਵਕਾਂ ਨੂੰ ਆਪਣੇ ਵੱਲ ਆਉਂਦਿਆਂ ਵੇਖਿਆ ਤਾਂ ਅਰਵਨਾਹ ਬਾਹਰ ਨਿਕਲਿਆ ਅਤੇ ਪਾਤਸ਼ਾਹ ਦੇ ਅੱਗੇ ਧਰਤੀ ਉੱਪਰ ਮੂੰਹ ਪਰਨੇ ਮੱਥਾ ਟੇਕਿਆ।
21ਅਰਵਨਾਹ ਨੇ ਆਖਿਆ, "ਕੀ ਗੱਲ ਮੇਰੇ ਮਾਹਾਰਾਜ ਅਤੇ ਪਾਤਸ਼ਾਹ ਅੱਜ ਮੇਰੇ ਵੱਲ ਤਸ਼ਰੀਫ਼ ਲਿਆਏ ਹਨ?"

ਦਾਊਦ ਨੇ ਆਖਿਆ, "ਮੈਂ ਤੇਰੇ ਕੋਲੋਂ ਇਹ ਪਿੜ ਖਰੀਦਣ ਆਇਆ ਹਾਂ ਤਾਂ ਜੋ ਇੱਥੇ ਮੈਂ ਯਹੋਵਾਹ ਲਈ ਜਗਵੇਦੀ ਬਣਾ ਸਕਾਂ। ਤੱਦ ਇਸ ਦੇਸ਼ ਵਿੱਚੋਂ ਮਹਾਮਾਰੀ ਖ਼ਤਮ ਹੋ ਜਾਵੇਗੀ।"

22ਅਰਵਨਾਹ ਨੇ ਦਾਊਦ ਨੂੰ ਕਿਹਾ, "ਹੇ ਮੇਰੇ ਮਹਾਰਾਜ ਅਤੇ ਪਾਤਸ਼ਾਹ ਬਲੀ ਚੜ੍ਹਾਉਣ ਲਈ ਜੋ ਕੁਝ ਵੀ ਤੁਹਾਡੀ ਨਿਗਾਹ ਵਿੱਚ ਚੰਗਾ ਹੋਵੇ ਤੁਸੀਂ ਲੈਜਾ ਸਕਦੇ ਹੋ। ਵੇਖੋ! ਇੱਥੇ ਹੋਮ ਦੀ ਭੇਟ ਲਈ ਕੁਝ ਗਊਆਂ ਵੀ ਹਨ, ਬਲਦਾਂ ਦੇ ਵਲੇਵੇ ਸਣੇ ਇਹ ਸਭ ਲੱਕੜ ਦੇ ਲਈ ਹੈ।

23ਹੇ ਪਾਤਸ਼ਾਹ! ਮੈਂ ਇਹ ਸਭ ਕੁਝ ਤੁਹਾਨੂੰ ਭੇਟ ਕਰਦਾ ਹਾਂ!" ਅਰਵਨਾਹ ਨੇ ਇਹ ਵੀ ਕਿਹਾ, "ਯਹੋਵਾਹ ਤੁਹਾਡਾ ਪਰਮੇਸ਼ੁਰ ਤੁਹਾਡੇ ਉੱਤੇ ਪ੍ਰਸੰਨ ਹੋਵੇ।"

24ਪਰ ਪਾਤਸ਼ਾਹ ਨੇ ਅਰਵਨਾਹ ਨੂੰ ਕਿਹਾ, "ਨਹੀਂ! ਮੈਂ ਤੈਨੂੰ ਸੱਚ ਆਖਦਾ ਹਾਂ ਕਿ ਮੈਂ ਤੈਨੂੰ ਇਸ ਜ਼ਮੀਨ ਦਾ ਮੁੱਲ ਚੁਕਾਵਾਂਗਾ ਕਿਉਂ ਕਿ ਮੈਂ ਯਹੋਵਾਹ ਆਪਣੇ ਪਰਮੇਸ਼ੁਰ ਦੇ ਲਈ ਅਜਿਹੀ ਹੋਮ ਦੀ ਭੇਟ ਨਹੀਂ ਚੜ੍ਹਾਵਾਂਗਾ ਜਿਸਦੇ ਉੱਪਰ ਮੇਰਾ ਕੁਝ ਮੁੱਲ ਨਾ ਲੱਗਾ ਹੋਵੇ।"

ਸੋ ਦਾਊਦ ਨੇ ਉਹ ਪਿੜ ਅਤੇ ਉਹ ਬਲਦ ਚਾਂਦੀ ਦੇ 50 ਸ਼ੈਕਲ ਦੇਕੇ ਮੁੱਲ ਲੈ ਲਿਆ।
25ਤੱਦ ਦਾਊਦ ਨੇ ਉੱਥੇ ਯਹੋਵਾਹ ਵਾਸਤੇ ਜਗਵੇਦੀ ਬਣਾਈ। ਦਾਊਦ ਨੇ ਉੱਥੇ ਹੋਮ ਦੀਆਂ ਭੇਟਾਂ ਅਤੇ ਸੁੱਖ-ਸਾਂਦ ਦੀਆਂ ਭੇਟਾਂ ਚੜ੍ਹਾਈਆਂ।

ਯਹੋਵਾਹ ਨੇ ਦੇਸ਼ ਦੇ ਲਈ ਉਨ੍ਹਾਂ ਦੀਆਂ ਬੇਨਤੀਆਂ ਮੰਨ ਲਈਆਂ ਅਤੇ ਇਸਰਾਏਲ ਵਿੱਚੋਂ ਬਿਮਾਰੀ ਹਟ ਗਈ।

---

**ਖਲਵਾੜਾ** ਜਿੱਥੇ ਦਾਣੇ ਅਨਾਜ਼ ਵਗੈਰਹਾ ਛੱਟੇ ਜਾਂਦੇ ਸਨ।

# ਰਾਜਿਆਂ ਦੀ ਪਹਿਲੀ ਪੋਥੀ

### ਅਦੋਨੀਯਾਹ ਰਾਜਾ ਬਨਣਾ ਚਾਹੁੰਦਾ

1 ਦਾਊਦ ਪਾਤਸ਼ਾਹ ਬਹੁਤ ਬੁੱਢਾ ਸੀ, ਉਸਦੇ ਨੌਕਰ ਉਸ ਨੂੰ
ਚਾਦਰਾਂ ਨਾਲ ਢਕ ਕੇ ਰੱਖਦੇ ਪਰ ਉਸ ਨੂੰ ਨਿੱਘ ਨਾ ਮਹਿਸੂਸ
ਹੁੰਦਾ। 2ਤਾਂ ਉਸ ਦੇ ਨੌਕਰਾਂ ਨੇ ਉਸ ਨੂੰ ਕਿਹਾ, "ਅਸੀਂ ਰਾਜੇ ਦੀ
ਸੇਵਾ ਕਰਨ ਲਈ ਅਤੇ ਉਸਦਾ ਧਿਆਨ ਰੱਖਣ ਲਈ ਇੱਕ
ਕੁਆਰੀ ਮੁਟਿਆਰ ਲੱਭਾਂਗੇ। ਉਹ ਤੈਨੂੰ ਨਿੱਘਾ ਕਰਨ ਲਈ ਤੇਰੇ
ਪਾਸੇ ਤੇ ਸੌਂ ਸਕੇਗੀ।" 3ਇਸ ਲਈ ਉਨ੍ਹਾਂ ਨੇ ਸਾਰੇ ਇਸਰਾਏਲ
ਵਿੱਚ ਖੂਬਸੂਰਤ ਕੁੜੀ ਲੱਭਣੀ ਸ਼ੁਰੂ ਕੀਤੀ ਅਤੇ ਸ਼ੂਨੰਮੀ ਸ਼ਹਿਰ
ਤੋਂ ਅਬੀਸ਼ਗ ਨਾਂ ਦੀ ਇੱਕ ਕੁੜੀ ਲੱਭੀ। ਉਹ ਉਸ ਕੁੜੀ ਨੂੰ
ਪਾਤਸ਼ਾਹ ਕੋਲ ਲਿਆਏ। 4ਉਹ ਕੁੜੀ ਬੜੀ ਖੂਬਸੂਰਤ ਸੀ। ਉਸਨੇ
ਪਾਤਸ਼ਾਹ ਦੀ ਖੂਬ ਸੇਵਾ ਅਤੇ ਦੇਖਭਾਲ ਕੀਤੀ ਪਰ ਪਾਤਸ਼ਾਹ ਨੇ
ਉਸ ਨਾਲ ਕੋਈ ਜਿਨਸੀ ਸੰਬੰਧ ਨਾ ਜੋੜੇ।

5-6ਦਾਊਦ ਦਾ ਪੁੱਤਰ ਅਦੋਨੀਯਾਹ ਉਸਦੀ ਪਤਨੀ ਹੱਗੀਥ
ਤੋਂ ਸੀ, ਉਹ ਸ਼ੇਖੀ ਮਾਰਦਾ ਹੁੰਦਾ ਸੀ ਕਿ ਉਹ ਰਾਜਾ ਹੋਵੇਗਾ।
ਉਸਨੇ ਆਪਣੇ ਲਈ ਰੱਥ, ਘੋੜੇ ਅਤੇ ਆਪਣੇ ਰੱਥ ਦੇ ਅੱਗੇ
ਭੱਜਣ ਲਈ 50 ਆਦਮੀਆਂ ਨੂੰ ਲਿਆ। ਉਸਦੇ ਪਿਤਾ ਨੇ ਉਸਨੂੰ
ਇਹ ਆਖਕੇ ਕਦੇ ਨਹੀਂ ਸੁਧਾਰਿਆ, "ਤੂੰ ਅਜਿਹਾ ਕਿਉਂ ਕਰਦਾ
ਹੈਂ?" ਉਹ ਅਬਸ਼ਾਲੋਮ ਦੇ ਜਨਮ ਤੋਂ ਮਗਰੋਂ ਜਨਮਿਆ ਸੀ,
ਅਤੇ ਉਹ ਉਸ ਵਾਂਗੇ ਹੀ ਸੋਹਣਾ ਸੀ।

7ਅਦੋਨੀਯਾਹ ਨੇ ਸਰੂਯਾਹ ਦੇ ਪੁੱਤਰ ਸਰੂਯਾਹ ਦੇ ਪੁੱਤਰ ਯੋਆਬ
ਅਤੇ ਅਬਯਾਥਾਰ ਜਾਜਕ ਨਾਲ ਗੱਲ ਕੀਤੀ। ਉਨ੍ਹਾਂ ਦੋਨਾਂ ਨੇ
ਇਸ ਨੂੰ ਨਵਾਂ ਪਾਤਸ਼ਾਹ ਥਾਪਣ ਲਈ ਮਦਦ ਕਰਨ ਦਾ ਫ਼ੈਸਲਾ
ਕੀਤਾ। 8ਪਰ ਸਾਦੋਕ ਜਾਜਕ, ਯਹੋਯਾਦਾ ਦਾ ਪੁੱਤਰ ਬਨਾਯਾਹ,
ਨਾਥਾਨ ਨਬੀ, ਸ਼ਿਮਈ, ਰੇਈ ਅਤੇ ਦਾਊਦ ਪਾਤਸ਼ਾਹ ਦੇ ਖਾਸ
ਪਹਿਰੇਦਾਰਾਂ ਨੇ ਅਦੋਨੀਯਾਹ ਦਾ ਪੱਖ ਨਾ ਲਿਆ।

9ਇੱਕ ਦਿਨ ਜ਼ੋਹਲਥ ਪੱਥਰ ਉੱਤੇ ਜੋ ਐਨ-ਰੋਗੇਲ ਦੇ ਕੋਲ ਹੈ,
ਅਦੋਨੀਯਾਹ ਨੇ ਕੁਝ ਭੇਡਾਂ, ਗਊਆਂ ਅਤੇ ਮੋਟੇ-ਮੋਟੇ ਪਸ਼ੂ ਵੱਢੇ
ਅਤੇ ਆਪਣੇ ਸਾਰੇ ਭਰਾਵਾਂ ਭਾਵ ਪਾਤਸ਼ਾਹ ਦੇ ਪੁੱਤਰ ਅਤੇ ਯਹੂਦਾਹ
ਦੇ ਸਭ ਅਫ਼ਸਰਾਂ ਨੂੰ ਸੱਦਿਆ। 10ਪਰ ਅਦੋਨੀਯਾਹ ਨੇ ਨਾਥਾਨ
ਨਬੀ, ਬਨਾਯਾਹ, ਆਪਣੇ ਪਿਤਾ ਦੇ ਖਾਸ ਪਹਿਰੇਦਾਰਾਂ ਜਾਂ ਆਪਣੇ
ਭਰਾ ਸੁਲੇਮਾਨ ਨੂੰ ਸੱਦਾ ਨਾ ਦਿੱਤਾ।

### ਨਾਥਾਨ ਅਤੇ ਬਥਸ਼ਬਾ ਸੁਲੇਮਾਨ ਲਈ ਬੋਲੇ

11ਪਰ ਨਾਥਾਨ ਨੇ ਜਦੋਂ ਇਹ ਸੁਣਿਆ ਤਾਂ ਉਹ ਸੁਲੇਮਾਨ
ਦੀ ਮਾਤਾ ਬਥਸ਼ਬਾ ਕੋਲ ਗਿਆ ਅਤੇ ਉਸਨੂੰ ਜਾਕੇ ਕਿਹਾ, "ਕੀ
ਤੁਸੀਂ ਨਹੀਂ ਸੁਣਿਆ ਕਿ ਹਗੀਥ ਦਾ ਪੁੱਤਰ ਕੀ ਕੁਝ ਕਰ ਰਿਹਾ
ਹੈ? ਉਹ ਖੁਦ ਨੂੰ ਪਾਤਸ਼ਾਹ ਥਾਪ ਰਿਹਾ ਹੈ ਅਤੇ ਸਾਡਾ ਮਾਲਕ,
ਦਾਊਦ ਪਾਤਸ਼ਾਹ ਇਸ ਸਾਰੇ ਕਾਸੇ ਤੋਂ ਅਨਜਾਨ ਹੈ। 12ਮੈਂ
ਦੱਸਦਾਂ ਕਿ ਤੈਨੂੰ ਆਪਣੀ ਜ਼ਿੰਦਗੀ ਅਤੇ ਆਪਣੇ ਪੁੱਤਰ ਸੁਲੇਮਾਨ
ਦੀ ਵੀ ਜ਼ਿੰਦਗੀ ਬਚਾਉਣ ਲਈ ਕੀ ਕਰਨਾ ਚਾਹੀਦਾ। 13ਦਾਊਦ
ਪਾਤਸ਼ਾਹ ਕੋਲ ਜਾਕੇ ਆਖ, 'ਹੇ ਮੇਰੇ ਮਹਾਰਾਜ ਪਾਤਸ਼ਾਹ, ਤੂੰ ਮੇਰੇ
ਨਾਲ ਇਕਰਾਰ ਕੀਤਾ ਸੀ ਕਿ ਤੈਥੋਂ ਬਾਅਦ ਮੇਰਾ ਪੁੱਤਰ ਸੁਲੇਮਾਨ
ਪਾਤਸ਼ਾਹ ਬਣੇਗਾ ਅਤੇ ਤੇਰੇ ਸਿੰਘਾਸਣ ਉੱਤੇ ਬੈਠੇਗਾ? ਫ਼ੇਰ
ਅਦੋਨੀਯਾਹ ਰਾਜਾ ਕਿਉਂ ਬਣ ਗਿਆ ਹੈ?' 14ਜਦੋਂ ਤੂੰ ਅਜੇ
ਉਸ ਨਾਲ ਗੱਲਬਾਤ ਕਰ ਰਹੀ ਹੋਵੇਂਗੀ, ਮੈਂ ਅੰਦਰ ਆ ਜਾਵਾਂਗਾ।
ਤੇਰੇ ਓਥੋਂ ਚਲੇ ਜਾਣ ਤੋਂ ਬਾਅਦ, ਮੈਂ ਤੇਰੇ ਸ਼ਬਦਾਂ ਦੀ ਪੁਸ਼ਟੀ
ਕਰ ਦਿਆਂਗਾ।"

15ਫ਼ੇਰ ਬਥਸ਼ਬਾ ਪਾਤਸ਼ਾਹ ਨੂੰ ਉਸਦੇ ਸੌਣ ਵਾਲੇ ਕਮਰੇ ਵਿੱਚ
ਵੇਖਣ ਲਈ ਗਈ। ਪਾਤਸ਼ਾਹ ਬਹੁਤ ਬੁੱਢਾ ਸੀ ਅਤੇ ਸ਼ੂਨੰਮੀ ਤੋਂ
ਅਬੀਸ਼ਗ ਨਾਂ ਦੀ ਕੁੜੀ ਉਸ ਦੀ ਦੇਖਭਾਲ ਕਰ ਰਹੀ ਸੀ।
16ਬਥਸ਼ਬਾ ਨੇ ਪਾਤਸ਼ਾਹ ਅੱਗੇ ਮੱਥਾ ਟੇਕਿਆ। ਪਾਤਸ਼ਾਹ ਨੇ
ਪੁੱਛਿਆ, "ਤੂੰ ਕੀ ਮੰਗਦੀ ਹੈਂ?"

17ਬਥਸ਼ਬਾ ਨੇ ਆਖਿਆ, "ਮੇਰੇ ਮਹਾਰਾਜ਼, ਤੂੰ ਯਹੋਵਾਹ ਆਪਣੇ
ਪਰਮੇਸ਼ੁਰ ਦੇ ਨਾਂ ਤੇ ਮੇਰੇ ਨਾਲ ਇਕਰਾਰ ਕਰਕੇ ਆਖਿਆ ਸੀ,
'ਮੇਰੇ ਪਿੱਛੋਂ, ਤੇਰਾ ਪੁੱਤਰ ਸੁਲੇਮਾਨ ਪਾਤਸ਼ਾਹ ਬਣੇਗਾ ਅਤੇ ਮੇਰੇ
ਸਿੰਘਾਸਣ ਉੱਪਰ ਬੈਠੇਗਾ।' 18ਹੁਣ, ਅਦੋਨੀਯਾਹ ਰਾਜਾ ਬਣ
ਗਿਆ ਹੈ ਅਤੇ ਤੂੰ ਇਸ ਬਾਰੇ ਸਚੇਤ ਨਹੀਂ ਹੈਂ। 19ਅਦੋਨੀਯਾਹ
ਨੇ ਬਹੁਤ ਸਾਰੀਆਂ ਗਾਵਾਂ, ਮੋਟੇ ਵੱਛੇ ਅਤੇ ਭੇਡਾਂ ਜਿਬਾਹ ਕੀਤੀਆਂ
ਹਨ ਅਤੇ ਤੇਰੇ ਸਾਰੇ ਪੁੱਤਰਾਂ ਨੂੰ ਸੱਦਾ ਦਿੱਤਾ ਹੈ। ਉਸਨੇ ਜਾਜਕ
ਅਬਯਾਥਾਰ ਅਤੇ ਤੇਰੇ ਸੈਨਾਪਤੀ ਯੋਆਬ ਨੂੰ ਤਾਂ ਸੱਦਾ ਦਿੱਤਾ ਹੈ,
ਪਰ ਉਸਨੇ ਤੇਰੇ ਪੁੱਤਰ ਸੁਲੇਮਾਨ ਨੂੰ ਸੱਦਾ ਨਹੀਂ ਦਿੱਤਾ ਜੋ ਤੇਰੇ
ਨਾਲ ਵਫ਼ਾਦਾਰ ਹੈ। 20ਸੋ ਹੁਣ, ਮੇਰੇ ਮਹਾਰਾਜ ਅਤੇ ਪਾਤਸ਼ਾਹ,
ਇਸਰਾਏਲ ਦੇ ਸਾਰੇ ਲੋਕ ਤੇਰੇ ਵੱਲ ਤੱਕ ਰਹੇ ਹਨ ਅਤੇ ਉਹ
ਤੇਰੇ ਆਖਣ ਦਾ ਇੰਤਜ਼ਾਰ ਕਰ ਰਹੇ ਹਨ ਕਿ ਤੈਥੋਂ ਬਾਅਦ
ਰਾਜਾ ਕੌਣ ਹੋਵੇਗਾ। 21ਜੇ ਤੂੰ ਅਜਿਹਾ ਨਹੀਂ ਕਰੇਂਗਾ, ਤਾਂ ਤੈਨੂੰ
ਤੇਰੇ ਪੁਰਖਿਆਂ ਨਾਲ ਦਫ਼ਨਾਏ ਜਾਣ ਤੋਂ ਬਾਅਦ, ਮੇਰਾ ਪੁੱਤਰ
ਅਤੇ ਮੈਂ ਗੱਦਾਰ ਠਹਿਰਾਏ ਜਾਵਾਂਗੇ।"

22ਜਦੋਂ ਬਥਸ਼ਬਾ ਅਜੇ ਪਾਤਸ਼ਾਹ ਨਾਲ ਗੱਲ ਬਾਤ ਕਰ ਰਹੀ
ਸੀ, ਨਾਥਾਨ ਨਬੀ ਪਾਤਸ਼ਾਹ ਨੂੰ ਵੇਖਣ ਆਇਆ। 23ਸੇਵਕਾਂ ਨੇ
ਪਾਤਸ਼ਾਹ ਨੂੰ ਕਿਹਾ, "ਨਾਥਾਨ ਨਬੀ ਤੁਹਾਨੂੰ ਮਿਲਣ ਆਇਆ

ਹੈ।” ਨਾਥਾਨ ਅੰਦਰ ਆਇਆ ਅਤੇ ਪਾਤਸ਼ਾਹ ਦੇ ਅੱਗੇ ਝੁਕ
ਗਿਆ ਅਤੇ ਉਸਨੂੰ ਕਿਹਾ, 24“ਮੇਰੇ ਮਹਾਰਾਜ ਅਤੇ ਪਾਤਸ਼ਾਹ!
ਕੀ ਤੁਸੀਂ ਇਹ ਘੋਸ਼ਣਾ ਕੀਤੀ ਹੈ ਕਿ ਤੁਹਾਡੇ ਬਾਅਦ ਅਦੋਨੀਯਾਹ
ਅਗਲਾ ਪਾਤਸ਼ਾਹ ਹੋਵੇਗਾ? ਕੀ ਤੁਸੀਂ ਇਹ ਫ਼ੈਸਲਾ ਲਿਆ ਹੈ ਕਿ
ਹੁਣ ਲੋਕਾਂ ਉੱਪਰ ਅਦੋਨੀਯਾਹ ਰਾਜ ਕਰੇਗਾ? 25ਕਿਉਂ ਕਿ
ਅੱਜ ਉਹ ਹੇਠਾਂ ਵਾਦੀ ਵਿੱਚ ਗਿਆ ਹੈ ਅਤੇ ਸੁਖ-ਸਾਂਦ ਦੀਆਂ
ਭੇਟਾਂ ਵਜੋਂ ਢੇਰ ਸਾਰੀਆਂ ਗਊਆਂ, ਮੋਟੇ-ਵੱਛੇ ਅਤੇ ਭੇਡਾਂ ਬਲੀ
ਚੜ੍ਹਾਈਆਂ ਹਨ ਅਤੇ ਤੇਰੇ ਬਾਕੀ ਸਾਰੇ ਪੁੱਤਰਾਂ, ਸੈਨਾਂ ਦੇ
ਸੈਨਾਪਤੀਆਂ, ਅਤੇ ਅਬਯਾਥਾਰ ਜਾਜਕ ਨੂੰ ਸੱਦਾ ਦਿੱਤਾ ਹੈ ਉਹ
ਹੁਣ ਉਸ ਨਾਲ ਖਾ-ਪੀ ਰਹੇ ਹਨ ਅਤੇ ਆਖ ਰਹੇ ਹਨ, “ਪਾਤਸ਼ਾਹ
ਅਦੋਨੀਯਾਹ ਤੂੰ ਜਿਉਂਦਾ ਰਹੇਂ।’ 26ਪਰ ਉਸਨੇ ਮੈਨੂੰ, ਸਾਦੋਕ
ਜਾਜਕ, ਯਹੋਯਾਦਾ ਦੇ ਪੁੱਤਰ ਬਨਾਯਾਹ, ਜਾਂ ਤੇਰੇ ਪੁੱਤਰ ਸੁਲੇਮਾਨ
ਨੂੰ ਸੱਦਾ ਨਹੀਂ ਦਿੱਤਾ। 27ਹੇ ਮੇਰੇ ਮਹਾਰਾਜ ਅਤੇ ਪਾਤਸ਼ਾਹ, “ਕੀ
ਤੁਸੀਂ ਸਾਨੂੰ ਬਿਨਾਂ ਦੱਸੇ ਇਹ ਕਾਰਜ ਕਰ ਲਿਆ ਹੈ? ਕਿਰਪਾ
ਕਰਕੇ ਸਾਨੂੰ ਦੱਸੋ ਕਿ ਤੁਹਾਡੇ ਬਾਅਦ ਅਗਲਾ ਪਾਤਸ਼ਾਹ ਕੌਣ
ਹੋਵੇਗਾ?”

28ਤੱਦ ਦਾਊਦ ਪਾਤਸ਼ਾਹ ਨੇ ਕਿਹਾ, “ਬਥਸ਼ਬਾ ਨੂੰ ਕਹੋ ਕਿ
ਅੰਦਰ ਆਏ।” ਤਾਂ ਬਥਸ਼ਬਾ ਪਾਤਸ਼ਾਹ ਦੇ ਸਾਹਮਣੇ ਹੋਈ।

29ਫੇਰ ਪਾਤਸ਼ਾਹ ਨੇ ਇੱਕ ਇਕਰਾਰ ਕੀਤਾ ਅਤੇ ਆਖਿਆ,
“ਯਹੋਵਾਹ ਪਰਮੇਸ਼ੁਰ ਨੇ ਮੈਨੂੰ ਹਰ ਖਤਰੇ ਤੋਂ ਬਚਾਇਆ ਹੈ।
ਜਿੰਨਾ ਪ੍ਰਪੱਕ ਕਿ ਯਹੋਵਾਹ ਜਿਉਂਦਾ ਹੈ, ਮੈਂ ਤੇਰੇ ਨਾਲ ਇਹ
ਇਕਰਾਰ ਕਰਦਾ ਹਾਂ। 30ਅੱਜ ਮੈਂ ਉਹੀ ਕਰਾਂਗਾ ਜਿਸ ਦਾ ਅਤੀਤ
ਵਿੱਚ ਇਕਰਾਰ ਕੀਤਾ ਸੀ। ਮੈਂ ਉਹ ਇਕਰਾਰ ਇਸਰਾਏਲ ਦੇ
ਯਹੋਵਾਹ ਪਰਮੇਸ਼ੁਰ ਦੇ ਨਾਮ ਤੇ ਕੀਤਾ ਸੀ ਕਿ ਮੈਥੋਂ ਮਗਰੋਂ
ਅਗਲਾ ਰਾਜਾ ਤੇਰਾ ਪੁੱਤਰ ਹੋਵੇਗਾ ਅਤੇ ਮੈਥੋਂ ਮਗਰੋਂ ਉਹ ਮੇਰੇ
ਸਿੰਘਾਸਣ ਉੱਤੇ ਬੈਠੇਗਾ।”

31ਤੱਦ ਬਥਸ਼ਬਾ ਨੇ ਪਾਤਸ਼ਾਹ ਨੂੰ ਮੱਥਾ ਟੇਕਿਆ ਅਤੇ ਕਿਹਾ,
“ਹੇ ਦਾਊਦ ਪਾਤਸ਼ਾਹ, ਤੇਰੀਆਂ ਵੱਡੀਆਂ ਉਮਰਾਂ ਹੋਣ!”

### ਸੁਲੇਮਾਨ ਦਾ ਨਵਾਂ ਪਾਤਸ਼ਾਹ ਚੁਣਿਆ ਜਾਣਾ

32ਤੱਦ ਦਾਊਦ ਪਾਤਸ਼ਾਹ ਨੇ ਆਖਿਆ, “ਸਾਦੋਕ ਜਾਜਕ,
ਨਾਥਾਨ ਨਬੀ ਅਤੇ ਯਹੋਯਾਦਾ ਦੇ ਪੁੱਤਰ ਬਨਾਯਾਹ ਨੂੰ ਸੱਦ।”
ਤਾਂ ਉਹ ਤਿੰਨੇ ਆਦਮੀ ਪਾਤਸ਼ਾਹ ਨੂੰ ਵੇਖਣ ਲਈ ਆਏ। 33ਤਾਂ
ਪਾਤਸ਼ਾਹ ਨੇ ਉਨ੍ਹਾਂ ਨੂੰ ਆਖਿਆ, “ਮੇਰੇ ਅਧਿਕਾਰੀਆਂ ਨੂੰ ਆਪਣੇ
ਨਾਲ ਲਵੋ ਅਤੇ ਮੇਰੇ ਪੁੱਤਰ ਸੁਲੇਮਾਨ ਨੂੰ ਮੇਰੀ ਖੱਚਰ ਉੱਪਰ
ਚੜ੍ਹਾਕੇ ਗਿਹੋਨ ਦੇ ਝਰਨੇ ਕੋਲ ਲੈ ਜਾਵੋ। 34ਓਥੇ ਸਾਦੋਕ ਜਾਜਕ
ਅਤੇ ਨਾਥਾਨ ਨਬੀ ਉਸਨੂੰ ਇਸਰਾਏਲ ਦੇ ਰਾਜੇ ਵਜੋਂ ਮਸਹ
ਕਰਨਗੇ। ਫੇਰ ਤੂਰ੍ਹੀ ਵਜਾਕੇ ਰੌਲਾ ਪਾਇਓ! ‘ਪਾਤਸ਼ਾਹ ਸੁਲੇਮਾਨ
ਜਿਉਂਦਾ ਰਹੇ।’ 35ਫ਼ਿਰ ਸੁਲੇਮਾਨ ਨੂੰ ਇੱਥੇ ਮੇਰੇ ਕੋਲ ਲੈਕੇ ਆਓ।
ਉਹ ਮੇਰੇ ਸਿੰਘਾਸਣ ਸਿੰਘਾਸਣ ਉੱਪਰ ਬਿਰਾਜੇਗਾ ਅਤੇ ਮੇਰੀ
ਥਾਵੇਂ ਪਾਤਸ਼ਾਹ ਹੋਵੇਗਾ। ਮੈਂ ਉਸ ਨੂੰ ਇਸਰਾਏਲ ਅਤੇ ਯਹੂਦਾਹ
ਦਾ ਸ਼ਾਸਕ ਹੋਣ ਲਈ ਚੁਣਿਆ ਹੈ।”

36ਤਾਂ ਯਹੋਯਾਦਾ ਦੇ ਪੁੱਤਰ ਬਨਾਯਾਹ ਨੇ ਪਾਤਸ਼ਾਹ ਨੂੰ ਜਵਾਬ
ਦਿੱਤਾ, “ਆਮੀਨ! ਯਹੋਵਾਹ ਪਰਮੇਸ਼ੁਰ, ਮੇਰੇ ਮਹਾਰਾਜ ਅਤੇ
ਪਾਤਸ਼ਾਹ ਦਾ ਪਰਮੇਸ਼ੁਰ, ਤੇਰੇ ਸ਼ਬਦਾਂ ਦੀ ਤਸਦੀਕ ਕਰੇਗਾ!
37ਮੇਰੇ ਮਹਾਰਾਜ ਅਤੇ ਪਾਤਸ਼ਾਹ, ਯਹੋਵਾਹ ਤੇਰੇ ਅੰਗ-ਸੰਗ ਸੀ
ਅਤੇ ਹੁਣ ਮੈਨੂੰ ਉਮੀਦ ਹੈ ਕਿ ਉਹ ਸੁਲੇਮਾਨ ਦੇ ਅੰਗ-ਸੰਗ
ਹੋਵੇਗਾ! ਮੈਨੂੰ ਉਮੀਦ ਹੈ ਕਿ ਸੁਲੇਮਾਨ ਦਾ ਰਾਜ ਤੈਥੋਂ ਵੀ ਵਧੇਰੇ
ਸ਼ਕਤੀਸ਼ਾਲੀ ਹੋਵੇਗਾ।”

38ਤੱਦ ਸਾਦੋਕ ਜਾਜਕ, ਨਾਥਾਨ ਨਬੀ ਅਤੇ ਯਹੋਯਦਾ ਦਾ
ਪੁੱਤਰ ਬਨਾਯਾਹ, ਕਰੇਤੀ ਅਤੇ ਪਲੇਤੀ ਨੇ ਪਾਤਸ਼ਾਹ ਦਾ ਹੁਕਮ
ਮੰਨਿਆ। ਉਨ੍ਹਾਂ ਨੇ ਸੁਲੇਮਾਨ ਨੂੰ ਦਾਊਦ ਦੇ ਖੱਚਰ ਤੇ ਬਿਠਾਇਆ
ਅਤੇ ਉਸ ਨਾਲ ਗਿਹੋਨ ਚਸ਼ਮੇ ਵੱਲ ਗਏ। 39ਸਾਦੋਕ ਜਾਜਕ ਨੇ
ਪਵਿੱਤਰ ਤੰਬੂ ਵਿੱਚੋਂ ਤੇਲ ਲਿਆ ਅਤੇ ਸੁਲੇਮਾਨ ਦੇ ਸਿਰ ਤੇ
ਮਸਹ ਕੀਤਾ, ਇਹ ਦਰਸਾਉਣ ਲਈ ਕਿ ਉਹ ਪਾਤਸ਼ਾਹ ਬਣ
ਗਿਆ ਸੀ। ਫ਼ੇਰ ਉਨ੍ਹਾਂ ਨੇ ਤੂਰ੍ਹੀਆਂ ਵਜਾਈਆਂ ਅਤੇ ਸਭ ਨੇ ਰੌਲਾ
ਪਾਇਆ, “ਤੇਰੀ ਉਮਰ ਵੱਡੀ ਹੋਵੇ ਪਾਤਸ਼ਾਹ ਸੁਲੇਮਾਨ!” 40ਤਦ
ਸਭ ਨੇ ਸ਼ਹਿਰ ਤਾਈ ਸੁਲੇਮਸ਼ਨ ਦਾ ਪਿੱਛਾ ਕੀਤਾ। ਉਹ ਬੜੇ
ਖੁਸ਼ ਅਤੇ ਉਤਸਾਹਿਤ ਸਨ। ਉਹ ਬੰਸਰੀਆਂ ਵਜਾ ਰਹੇ ਸਨ
ਅਤੇ ਉਨ੍ਹਾਂ ਦੀ ਆਵਾਜ਼ ਨਾਲ ਧਰਤੀ ਪਾਟ ਗਈ।

41ਤੱਦ ਅਦੋਨੀਯਾਹ ਅਤੇ ਉਸਦੇ ਨਾਲ ਦੇ ਸਾਰੇ ਪਰਾਹੁਣੇ
ਜਦੋਂ ਰੋਟੀ ਖਾਕੇ ਹਟੇ ਤਾਂ ਉਨ੍ਹਾਂ ਨੇ ਤੂਰ੍ਹੀ ਦੀਆਂ ਆਵਾਜ਼ਾਂ ਸੁਣੀਆਂ
ਤਾਂ ਯੋਆਬ ਨੇ ਆਖਿਆ, “ਇਹ ਆਵਾਜ਼ਾਂ ਕੈਸੀਆਂ ਹਨ? ਸ਼ਹਿਰ
ਵਿੱਚ ਕੀ ਹੋ ਰਿਹਾ ਹੈ?” 42ਜਦੋਂ ਯੋਆਬ ਅਜੇ ਬੋਲ ਹੀ ਰਿਹਾ
ਸੀ, ਜਾਜਕ ਅਬਯਾਥਾਰ ਦਾ ਪੁੱਤਰ ਯੋਨਾਥਾਨ ਓਥੇ ਆਇਆ
ਅਦੋਨੀਯਾਹ ਨੇ ਆਖਿਆ, “ਇੱਥੇ ਆ ਜਾ! ਤੂੰ ਇੱਕ ਚੰਗਾ ਆਦਮੀ
ਹੈਂ ਅਤੇ ਤੂੰ ਮੇਰੇ ਲਈ ਕੋਈ ਚੰਗੀ ਖ਼ਬਰ ਲੈਕੇ ਆਇਆ ਹੋਵੇਂਗਾ।”

43ਪਰ ਯੋਨਾਥਾਨ ਨੇ ਕਿਹਾ, “ਨਹੀਂ ਇਹ ਤੁਹਾਡੇ ਲਈ ਚੰਗੀ
ਖ਼ਬਰ ਨਹੀਂ। ਦਾਊਦ ਪਾਤਸ਼ਾਹ ਨੇ ਸੁਲੇਮਾਨ ਨੂੰ ਨਵਾਂ ਪਾਤਸ਼ਾਹ
ਥਾਪਿਆ ਹੈ। 44ਅਤੇ ਪਾਤਸ਼ਾਹ ਨੇ ਸਾਦੋਕ ਜਾਜਕ, ਨਾਥਾਨ ਨਬੀ,
ਯਹੋਯਦਾ ਦੇ ਪੁੱਤਰ ਬਨਾਯਾਹ ਅਤੇ ਸਾਰੇ ਪਾਤਸ਼ਾਹ ਦੇ ਅਫ਼ਸਰਾਂ
ਨੂੰ ਉਸਦੇ ਨਾਲ ਭੇਜਿਆ। ਉਨ੍ਹਾਂ ਨੇ ਉਸਨੂੰ ਪਾਤਸ਼ਾਹ ਦੇ ਖੱਚਰ
ਉੱਪਰ ਚੜ੍ਹਾਇਆ। 45ਤੱਦ ਸਾਦੋਕ ਜਾਜਕ ਅਤੇ ਨਾਥਾਨ ਨਬੀ
ਨੇ ਗਿਹੋਨ ਝਰਨੇ ਤੇ ਉਸਨੂੰ ਪਾਤਸ਼ਾਹ ਵਜੋਂ ਮਸਹ ਕੀਤਾ। ਓਹ
ਖੁਸ਼ੀ ਮਨਾਉਂਦੇ ਹੋਏ ਚਲੇ ਰਹੇ ਹਨ ਅਤੇ ਸ਼ਹਿਰ ਇਸ ਨਾਲ
ਗੂਜ ਰਿਹਾ ਹੈ। ਇਹ ਉਹੀ ਆਵਾਜ਼ਾਂ ਅਤੇ ਸ਼ੋਰ ਹੈ ਜੋ ਤੁਸੀਂ ਸੁਣ
ਰਹੇ ਹੋਂ। 46-47ਸੁਲੇਮਾਨ ਪਾਤਸ਼ਾਹ ਦੇ ਸਿੰਘਾਸਣ ਤੇ ਬੈਠਾ ਹੋਇਆ
ਹੈ। ਪਾਤਸ਼ਾਹ ਦੇ ਸਾਰੇ ਅਧਿਕਾਰੀ ਪਾਤਸ਼ਾਹ ਦਾਊਦ ਨੂੰ ਮੁਬਾਰਕਾਂ
ਦੇਕੇ ਆਖ ਰਹੇ ਹਨ, ‘ਪਾਤਸ਼ਾਹ ਦਾਊਦ, ਤੂੰ ਇੱਕ ਮਹਾਨ ਰਾਜਾ
ਹੈਂ! ਹੁਣ ਅਸੀਂ ਪ੍ਰਾਰਥਨਾ ਕਰਦੇ ਹਾਂ ਕਿ ਤੇਰਾ ਪਰਮੇਸ਼ੁਰ ਸੁਲੇਮਾਨ
ਨੂੰ ਤੈਥੋਂ ਵੀ ਵੱਧ ਪ੍ਰਸਿੱਧ ਕਰੇ! ਉਸਦਾ ਰਾਜ ਤੇਰੇ ਰਾਜ ਤੋਂ ਵੀ
ਵਧੇਰੇ ਸ਼ਕਤੀਸਾਲੀ ਹੋਵੇ।’ ਪਾਤਸ਼ਾਹ ਦਾਊਦ ਵੀ ਉੱਥੇ ਹੀ ਸੀ
ਅਤੇ ਉਹ ਆਪਣੇ ਮੰਜੇ ਤੋਂ ਹੀ ਹੇਠਾਂ ਝੁਕ ਗਿਆ। 48ਅਤੇ ਆਖਿਆ,
‘ਇਸਰਾਏਲ ਦੇ ਯਹੋਵਾਹ ਪਰਮੇਸ਼ੁਰ ਦੀ ਉਸਤਤ ਕਰੋ, ਜਿਸਨੇ
ਅੱਜ ਦੇ ਦਿਨ ਮੇਰੇ ਪੁੱਤਰ ਨੂੰ ਮੇਰੇ ਸਿੰਘਾਸਣ ਤੇ ਬਿਠਾਇਆ ਅਤੇ
ਮੈਨੂੰ ਇਹ ਸਭ ਕੁਝ ਵੇਖਣ ਲਈ ਜਿਉਂਦਾ ਰੱਖਿਆ।”

49ਤਦ ਅਦੋਨੀਯਾਹ ਦੇ ਸਾਰੇ ਮਹਿਮਾਨ ਡਰ ਗਏ ਅਤੇ ਆਪੋ-
ਆਪਣੇ ਰਾਹ ਤੁਰ ਪਏ। 50ਅਦੋਨੀਯਾਹ ਵੀ ਸੁਲੇਮਾਨ ਤੋਂ ਡਰ

ਗਿਆ। ਇਸ ਲਈ ਉਹ ਉੱਠਿਆ ਅਤੇ ਉਸਨੇ ਉੱਠਕੇ ਜਗਵੇਦੀ
ਦੇ ਸਿੰਗਾਂ ਨੂੰ ਘੁੱਟ ਕੇ ਜਾ ਫ਼ੜਿਆ* ਕਿ ਉਹ ਉਸਤੇ ਰਹਿਮ
ਕਰੇ। 51ਤੱਦ ਕਿਸੇ ਨੇ ਸੁਲੇਮਾਨ ਨੂੰ ਕਿਹਾ, "ਅਦੋਨੀਯਾਹ ਤੇਰੇ
ਤੋਂ ਡਰ ਰਿਹਾ ਹੈ। ਸੁਲੇਮਾਨ ਪਾਤਸ਼ਾਹ! ਅਦੋਨੀਯਾਹ ਇਸ ਵਕਤ
ਪਵਿੱਤਰ ਤੰਬੂ ਵਿੱਚ ਜਗਵੇਦੀ ਦੇ ਕਿਨਾਰਿਆਂ ਨੂੰ ਫ਼ੜ ਕੇ ਖਲੋਤਾ,
ਰਹਿਮ ਦੀ ਭੀਖ ਮੰਗਦਾ, ਉੱਥੇ ਹੀ ਅੜਿਆ ਹੋਇਆ, ਜਾਣ ਤੋਂ
ਇਨਕਾਰੀ ਹੈ ਅਤੇ ਆਖਦਾ ਹੈ, 'ਪਾਤਸ਼ਾਹ ਸੁਲੇਮਾਨ ਨੂੰ ਜਾਕੇ
ਆਖੋ ਕਿ ਉਹ ਇਕਰਾਰ ਕਰੇ ਕਿ ਉਹ ਮੈਨੂੰ ਜਾਨੋਂ ਨਹੀਂ ਮਾਰੇਗਾ।'"
52ਤਦ ਸੁਲੇਮਾਨ ਨੇ ਆਖਿਆ, "ਜੇਕਰ ਅਦੋਨੀਯਾਹ ਇੱਕ
ਚੰਗਾ ਵਿਅਕਤੀ ਬਣ ਜਾਵੇ, ਉਸਦਾ ਇੱਕ ਵਾਲ ਵੀ ਧਰਤੀ
ਉੱਪਰ ਨਾ ਡਿੱਗੇਗਾ ਪਰ ਜੇਕਰ ਉਹ ਕੁਝ ਗਲਤ ਕਰੇਗਾ, ਉਹ
ਮਰ ਜਾਵੇਗਾ।" 53ਫ਼ੇਰ ਸੁਲੇਮਾਨ ਪਾਤਸ਼ਾਹ ਨੇ ਕੁਝ ਆਦਮੀਆਂ
ਨੂੰ ਅਦੋਨੀਯਾਹ ਨੂੰ ਲਿਆਉਣ ਲਈ ਭੇਜਿਆ, ਇਸ ਲਈ ਉਹ
ਉਸਨੂੰ ਜਗਵੇਦੀ ਤੋਂ ਹੇਠਾਂ ਲਿਆਏ ਅਤੇ ਉਸਨੂੰ ਸੁਲੇਮਾਨ ਕੋਲ
ਲੈ ਗਏ। ਅਦੋਨੀਯਾਹ ਸੁਲੇਮਾਨ ਕੋਲ ਆਇਆ ਅਤੇ ਝੁਕ ਗਿਆ।
ਸੁਲੇਮਾਨ ਨੇ ਉਸਨੂੰ ਆਖਿਆ, "ਘਰ ਚਲਾ ਜਾ।"

## ਪਾਤਸ਼ਾਹ ਦਾਊਦ ਦੀ ਮੌਤ

2 ਦਾਊਦ ਦਾ ਅੰਤ ਨੇੜੇ ਆਇਆ ਤਾਂ ਉਸਨੇ ਸੁਲੇਮਾਨ ਨੂੰ
ਆਪਣੇ ਕੋਲ ਬੁਲਾ ਕੇ ਕਿਹਾ, 2"ਹਰ ਇਨਸਾਨ ਦੀ ਤਰ੍ਹਾਂ,
ਮੈਂ ਵੀ ਮਰਨ ਹੀ ਵਾਲਾ ਹਾਂ। ਪਰ ਤੂੰ ਤਕੜਾ ਹੋ ਰਿਹਾ ਹੈ ਅਤੇ
ਆਦਮੀ ਬਣ ਰਿਹਾ ਹੈ। 3ਯਹੋਵਾਹ ਆਪਣੇ ਪਰਮੇਸ਼ੁਰ ਦੇ ਹੁਕਮ
ਮੰਨ ਅਤੇ ਉਸਦੇ ਕਹੇ ਅਨੁਸਾਰ ਕਰ। ਉਸ ਦੀਆਂ ਸਭ ਬਿਧੀਆਂ,
ਹੁਕਮਾਂ, ਨਿਆਵਾਂ ਅਤੇ ਸਾਖੀਆਂ ਨੂੰ ਮੰਨ ਜਿਵੇਂ ਕਿ ਉਹ ਮੂਸਾ
ਦੀ ਬਿਵਸਥਾ ਵਿੱਚ ਲਿਖੇ ਹੋਏ ਹਨ। ਜੇਕਰ ਤੂੰ ਇਉਂ ਕਰੇਂਗਾ,
ਜੋ ਕੁਝ ਵੀ ਤੂੰ ਕਰੇਂਗਾ ਜਾਂ ਜਿੱਥੇ ਵੀ ਤੂੰ ਜਾਵੇਂਗਾ, ਤੂੰ ਸਫ਼ਲ
ਹੋਵੇਂਗਾ। 4ਜੇਕਰ ਤੂੰ ਯਹੋਵਾਹ ਨੂੰ ਮੰਨੇਗਾ, ਤਾਂ ਯਹੋਵਾਹ ਮੇਰੇ
ਬਾਰੇ ਕੀਤੇ ਇਸ ਇਕਰਾਰ ਨੂੰ ਨਿਭਾਵੇਗਾ: ਯਹੋਵਾਹ ਨੇ ਆਖਿਆ,
'ਜੇਕਰ ਤੇਰੇ ਪੁੱਤਰ ਮੇਰੀਆਂ ਬਿਧੀਆਂ ਨੂੰ ਇਮਾਨਦਾਰੀ ਅਤੇ ਤਹੇ
ਦਿਲੋਂ ਮੰਨਣਗੇ, ਤੇਰੇ ਘਰਾਣੇ ਵਿੱਚੋਂ ਇੱਕ ਆਦਮੀ ਹਮੇਸ਼ਾ
ਇਸਰਾਏਲ ਉੱਪਰ ਰਾਜ ਕਰੇਗਾ।'"
5ਦਾਊਦ ਨੇ ਇਹ ਵੀ ਕਿਹਾ, "ਤੂੰ ਇਹ ਵੀ ਜਾਣਦਾ ਹੈਂ ਕਿ
ਸਰੂਯਾਹ ਦੇ ਪੁੱਤਰ ਯੋਆਬ ਨੇ ਮੇਰੇ ਨਾਲ ਕੀ ਕੀਤਾ ਅਤੇ ਉਸਨੇ
ਇਸਰਾਏਲ ਦੀ ਫ਼ੌਜ ਦੇ ਦੋਹਾਂ ਸੈਨਾਪਤੀਆਂ, ਨੇਰ ਦੇ ਪੁੱਤਰ ਅਬਨੇਰ
ਅਤੇ ਯਥਰ ਦੇ ਪੁੱਤਰ ਅਮਾਸਾ ਨਾਲ ਕੀ ਕੀਤਾ ਸੀ ਯਾਦ ਕਰ,
ਉਸ ਨੇ ਬਦਲਾ ਲੈਣ ਲਈ ਸਾਂਤੀ ਦੇ ਸਮੇਂ ਉਨ੍ਹਾਂ ਨੂੰ ਮਾਰ ਦਿੱਤਾ।
ਉਨ੍ਹਾਂ ਦੇ ਖੂਨ ਦੇ ਧੱਬੇ ਉਸਦੀ ਤਲਵਾਰ, ਉਸਦੀ ਪੇਟੀ ਅਤੇ
ਉਸਦੇ ਬੂਟਾਂ ਉੱਤੇ ਹਨ। ਮੈਨੂੰ ਉਸਨੂੰ ਸਜ਼ਾ ਦੇਣੀ ਚਾਹੀਦੀ ਸੀ।
6ਪਰ ਹੁਣ, ਤੂੰ ਪਾਤਸ਼ਾਹ ਹੈਂ, ਇਸ ਲਈ ਤੈਨੂੰ ਉਸਨੂੰ ਓਵੇਂ ਹੀ
ਸਜ਼ਾ ਦੇਣੀ ਚਾਹੀਦੀ ਹੈ ਜਿਵੇਂ ਤੂੰ ਠੀਕ ਸਮਝੇਂ। ਪਰ ਤੈਨੂੰ ਪ੍ਰਪੱਕ
ਹੋਣਾ ਚਾਹੀਦਾ ਕਿ ਉਹ ਮਾਰਿਆ ਗਿਆ। ਉਸਨੂੰ ਉਸਦੇ ਬੁਢਾਪੇ
ਵਿੱਚ ਸ਼ਾਂਤੀ ਨਾਲ ਨਾ ਮਰਨ ਦੇਵੀਂ।
7"ਗਿਲਆਦ ਦੇ ਬਰਜ਼ਿੱਲਈ ਦੇ ਬੱਚਿਆਂ ਉੱਪਰ ਦਯਾਲੂ
ਰਹੀਂ, ਉਨ੍ਹਾਂ ਨੂੰ ਆਪਣੇ ਮਿੱਤਰ ਬਣਨ ਦੇ ਅਤੇ ਤੇਰੇ ਨਾਲ ਤੇਰੇ
ਮੇਜ਼ ਤੇ ਖਾਣ ਦੇਵੀਂ ਉਨ੍ਹਾਂ ਨੇ ਮੇਰੀ ਉਸ ਵਕਤ ਮਦਦ ਕੀਤੀ ਸੀ
ਜਦੋਂ ਮੈਂ ਤੇਰੇ ਭਰਾ ਅਬਸ਼ਾਲੋਮ ਤੋਂ ਬਚ ਰਿਹਾ ਸੀ।
8"ਇਹ ਯਾਦ ਰੱਖੀਂ ਕਿ ਗੇਰਾ ਦਾ ਪੁੱਤਰ ਸ਼ਿਮਈ ਅਜੇ ਵੀ
ਇੱਥੇ ਆਸੇ-ਪਾਸੇ ਹੀ ਹੈ। ਉਹ ਬਹੁਰੀਮ ਅਤੇ ਬਿਨਯਾਮੀਨ
ਪਰਿਵਾਰ-ਸਮੂਹ ਤੋਂ ਹੈ। ਤੈਨੂੰ ਪਤਾ ਹੋਣਾ ਚਾਹੀਦਾ ਕਿ ਜਿਸ
ਦਿਨ ਮੈਂ ਮਹਨਇਮ ਤੋ ਭੱਜਿਆ ਸੀ, ਉਸਨੇ ਮੈਨੂੰ ਬਹੁਤ ਬੁਰੀ
ਤਰ੍ਹਾਂ ਬੇਇੱਜ਼ਤ ਕੀਤਾ ਸੀ। ਫ਼ਿਰ ਉਹ ਮੈਨੂੰ ਯਰਦਨ ਨਦੀ ਤੇ
ਮਿਲਣ ਲਈ ਆਇਆ ਸੀ। ਪਰ ਮੈਂ ਉਸ ਨਾਲ ਯਹੋਵਾਹ ਦਾ
ਇਕਰਾਰ ਕੀਤਾ ਸੀ ਕਿ ਮੈਂ ਉਸਨੂੰ ਮਾਰਾਂਗਾ ਨਹੀਂ। 9ਪਰ ਹੁਣ
ਉਸਨੂੰ ਬਿਨਾ ਸਜ਼ਾ ਦਿੱਤੇ ਨਾ ਜਾਣ ਦੇਵੀਂ। ਤੂੰ ਇੱਕ ਸਿਆਣਾ
ਆਦਮੀ ਹੈਂ ਅਤੇ ਤੂੰ ਜਾਣਦਾ ਕਿ ਉਸ ਨਾਲ ਕੀ ਕੀਤਾ ਜਾਣਾ
ਚਾਹੀਦਾ। ਪਰ ਉਸ ਨੂੰ ਉਸਦੇ ਬੁਢਾਪੇ ਵਿੱਚ ਸਾਂਤੀ ਨਾਲ ਨਾ
ਮਰਨ ਦੇਵੀਂ।"
10ਉਸ ਬਾਦ ਦਾਊਦ ਦੀ ਮੌਤ ਹੋ ਗਈ ਅਤੇ ਉਸਨੂੰ ਦਾਊਦ
ਦੇ ਸ਼ਹਿਰ ਵਿੱਚ ਦਬਾਇਆ ਗਿਆ। 11ਦਾਊਦ ਨੇ ਇਸਰਾਏਲ
ਵਿੱਚ 40 ਵਰ੍ਹੇ ਰਾਜ ਕੀਤਾ। ਉਸਨੇ ਹਬਰੋਨ ਵਿੱਚ ਸੱਤ ਵਰ੍ਹੇ
ਅਤੇ ਯਰੂਸ਼ਲਮ ਵਿੱਚ 33 ਵਰ੍ਹੇ ਰਾਜ ਕੀਤਾ।

## ਸੁਲੇਮਾਨ ਨੇ ਆਪਣਾ ਰਾਜ ਸੰਭਾਲਿਆ

12ਹੁਣ ਸੁਲੇਮਾਨ ਰਾਜਾ ਬਣਿਆ ਤਾਂ ਉਹ ਆਪਣੇ ਪਿਤਾ
ਦਾਊਦ ਦੇ ਸਿੰਘਾਸਨ ਉੱਤੇ ਬੈਠਾ ਅਤੇ ਦ੍ਰਿੜ੍ਹਤਾ ਨਾਲ ਆਪਣਾ
ਰਾਜ ਸਥਾਪਿਤ ਕੀਤਾ।
13ਤੱਦ ਹਗੀਥ ਦਾ ਪੁੱਤਰ ਅਦੋਨੀਯਾਹ ਸੁਲੇਮਾਨ ਦੀ ਮਾਂ
ਬਥਸ਼ਬਾ ਕੋਲ ਆਇਆ ਤਾਂ ਉਸ ਨੇ ਪੁੱਛਿਆ, "ਸੁੱਖ ਤਾਂ ਹੈ?"
ਅਦੋਨੀਯਾਹ ਨੇ ਜਵਾਬ 'ਚ ਕਿਹਾ, "ਹਾਂ, ਇਸ ਵਕਤ ਮੈਂ ਸੁੱਖ
ਨਾਲ ਹੀ ਆਇਆ ਹਾਂ। 14ਮੈਂ ਤੈਨੂੰ ਕੁਝ ਕਹਿਣਾ ਚਾਹੁੰਦਾ ਹਾਂ।"
ਬਥਸ਼ਬਾ ਨੇ ਆਖਿਆ, "ਬੋਲ, ਤੂੰ ਕੀ ਚਾਹੁੰਦਾ ਹੈਂ?"
15ਅਦੋਨੀਯਾਹ ਨੇ ਕਿਹਾ, "ਤੈਨੂੰ ਪਤਾ ਹੈ ਕਿ ਇੱਕ ਸਮੇਂ ਇਹ
ਰਾਜ ਮੇਰਾ ਸੀ, ਅਤੇ ਸਾਰੇ ਇਸਰਾਏਲੀ ਸੋਚਦੇ ਸਨ ਕਿ ਮੈਂ ਉਨ੍ਹਾਂ
ਦਾ ਪਾਤਸ਼ਾਹ ਹਾਂ, ਪਰ ਸਭ ਕੁਝ ਬਦਲ ਗਿਆ ਹੈ। ਹੁਣ ਯਹੋਵਾਹ
ਦੀ ਰਜ਼ਾ ਅਨੁਸਾਰ ਰਾਜ ਮੇਰੇ ਭਰਾ ਕੋਲ ਆ ਗਿਆ ਹੈ। 16ਇਸ
ਲਈ ਮੈ ਤੈਨੂੰ ਕੁਝ ਪੁੱਛਣਾ ਚਾਹੁੰਦਾ ਹਾਂ, ਕਿਰਪਾ ਕਰਕੇ ਮੈਨੂੰ
ਇਨਕਾਰ ਨਾ ਕਰੀ।" ਬਥਸ਼ਬਾ ਨੇ ਆਖਿਆ, "ਤੂੰ ਕੀ ਚਾਹੁੰਦਾ
ਹੈਂ?"
17ਅਦੋਨੀਯਾਹ ਨੇ ਆਖਿਆ, "ਕਿਰਪਾ ਕਰਕੇ ਮੈਨੂੰ ਸ਼ੂਨੰਮੀ
ਦੀ ਅਬੀਸ਼ਗ ਨਾਲ ਵਿਆਹ ਕਰ ਲੈਣ ਲਈ ਸੁਲੇਮਾਨ ਨੂੰ ਆਖੋ,
ਕਿਉਂ ਕਿ ਜੋ ਵੀ ਤੁਸੀਂ ਉਸ ਤੋਂ ਮੰਗੋਂਗੇ ਉਹ ਤੁਹਾਨੂੰ ਇਨਕਾਰ
ਨਹੀਂ ਕਰੇਗਾ।"
18ਤੱਦ ਬਥਸ਼ਬਾ ਨੇ ਆਖਿਆ, "ਠੀਕ ਹੈ! ਮੈਂ ਪਾਤਸ਼ਾਹ ਨੂੰ
ਤੇਰੇ ਲਈ ਆਖਾਂਗੀ।"

---

**ਜਗਵੇਦੀ ਦੇ ਸਿੰਗਾਂ ਨੂੰ ਘੁੱਟ ਕੇ ਜਾ ਫ਼ੜਿਆ** ਇਹ ਦਰਸਾਉਂਦਾ ਸੀ ਕਿ ਉਹ ਰਹਿਮ ਦੀ ਮੰਗ ਕਰ ਰਿਹਾ ਸੀ। ਬਿਵਸਥਾ ਆਖਦੀ ਸੀ ਕਿ ਜੇਕਰ ਕੋਈ ਵਿਅਕਤੀ ਪਵਿੱਤਰ ਸਥਾਨ ਵਿੱਚ ਵੜ ਕੇ ਜਗਵੇਦੀ ਦੇ ਸਿੰਗਾਂ ਨੂੰ ਫ਼ੜ ਲਵੇ ਤਾਂ ਉਸ ਨੂੰ ਸਜ਼ਾ ਨਾ ਦਿੱਤੀ ਜਾਵੇ।

19ਤਾਂ ਬਥਸ਼ਬਾ ਪਾਤਸ਼ਾਹ ਸੁਲੇਮਾਨ ਕੋਲ ਅਦੋਨੀਯਹ ਬਾਰੇ
ਗੱਲ ਕਰਨ ਲਈ ਗਈ। ਜਦੋਂ ਪਾਤਸ਼ਾਹ ਸੁਲੇਮਾਨ ਨੇ ਉਸਨੂੰ
ਆਉਂਦਿਆਂ ਵੇਖਿਆ ਤਾਂ ਉਸਨੂੰ ਮਿਲਣ ਲਈ ਖੜ੍ਹਾ ਹੋ ਗਿਆ।
ਫੇਰ ਉਸ ਅੱਗੇ ਝੁਕ ਕੇ ਆਪਣੇ ਸਿੰਘਾਸਣ ਤੇ ਬੈਠ ਗਿਆ।
ਉਸਨੇ ਆਪਣੇ ਸੇਵਕਾਂ ਨੂੰ ਹੁਕਮ ਦਿੱਤਾ ਕਿ ਉਹ ਉਸਦੀ ਮਾਤਾ
ਦੇ ਬੈਠਣ ਲਈ ਇੱਕ ਹੋਰ ਸਿੰਘਾਸਣ ਲਿਆਉਣ ਅਤੇ ਉਹ
ਉਸਦੇ ਸੱਜੇ ਪਾਸੇ ਬੈਠ ਗਈ।

20ਬਥਸ਼ਬਾ ਨੇ ਉਸਨੂੰ ਆਖਿਆ, “ਮੈਂ ਤੈਥੋਂ ਇੱਕ ਛੋਟਾ ਜਿਹਾ
ਅਹਿਸਾਨ ਮੰਗਣ ਲਈ ਆਈ ਹਾਂ, ਕਿਰਪਾ ਕਰਕੇ ਇਨਕਾਰ ਨਾ
ਕਰੀਂ!” ਤਾਂ ਪਾਤਸ਼ਾਹ ਨੇ ਆਖਿਆ, “ਮਾਤਾ, ਤੂੰ ਜੋ ਚਾਹੋ ਮੈਥੋਂ
ਮੰਗ ਸਕਦੀ ਹੈ, ਮੈਂ ਤੈਨੂੰ ਇਨਕਾਰ ਨਹੀਂ ਕਰਾਂਗਾ?”

21ਬਥਸ਼ਬਾ ਨੇ ਕਿਹਾ, “ਤੂੰ ਆਪਣੇ ਭਰਾ ਅਦੋਨੀਯਾਹ ਨੂੰ ਸ਼ੂਨੰਮੀ
ਦੀ ਮੁਟਿਆਰ ਅਬੀਸ਼ਗ ਨਾਲ ਵਿਆਹ ਕਰਨ ਦੀ ਆਗਿਆ ਦੇ
ਦੇ!”

22ਪਾਤਸ਼ਾਹ ਸੁਲੇਮਾਨ ਨੇ ਆਪਣੀ ਮਾਤਾ ਨੂੰ ਜਵਾਬ ’ਚ ਕਿਹਾ,
“ਤੂੰ ਮੈਨੂੰ ਅਬੀਸ਼ਗ ਨੂੰ ਅਦੋਨੀਯਾਹ ਨੂੰ ਦੇਣ ਲਈ ਕਿਉਂ ਪੁੱਛ
ਰਹੀ ਹੈ? ਤੂੰ ਉਸ ਲਈ ਰਾਜ ਕਿਉਂ ਨਹੀਂ ਪੁੱਛ ਰਹੀ! ਆਖਿਰਕਾਰ
ਉਹ ਮੇਰਾ ਵੱਡਾ ਭਰਾ ਹੈ। ਅਬਯਾਥਾਰ ਜਾਜਕ ਅਤੇ ਯੋਆਬ ਵੀ
ਉਸ ਦਾ ਪੱਖ ਲੈਣਗੇ।”

23ਤੱਦ ਸੁਲੇਮਾਨ ਨੇ ਯਹੋਵਾਹ ਦੀ ਸਹੁੰ ਖਾਧੀ ਅਤੇ ਕਿਹਾ,
“ਮੈਂ ਸਹੁੰ ਖਾਂਦਾ ਹਾਂ ਕਿ ਅਦੋਨੀਯਾਹ ਨੂੰ ਇਸ ਮੰਗ ਦੀ ਅਦਾਇਗੀ
ਕਰਨੀ ਪਵੇਗੀ ਅਤੇ ਇਹ ਉਸਦੀ ਜ਼ਿੰਦਗੀ ਹੋਵੇਗੀ। 24ਯਹੋਵਾਹ
ਨੇ ਮੈਨੂੰ ਇਸਰਾਏਲ ਦਾ ਪਾਤਸ਼ਾਹ ਬਣਾਇਆ ਅਤੇ ਮੈਨੂੰ ਉਹ
ਸਿੰਘਾਸਣ ਦਿੱਤਾ ਹੈ ਜੋ ਪਹਿਲਾਂ ਮੇਰੇ ਪਿਤਾ ਦਾਊਦ ਦਾ ਸੀ।
ਯਹੋਵਾਹ ਨੇ ਆਪਣਾ ਵਚਨ ਨਿਭਾਇਆ ਤੇ ਇਹ ਰਾਜ ਮੈਨੂੰ
ਅਤੇ ਮੇਰੇ ਪਰਿਵਾਰ ਨੂੰ ਸੌਂਪਿਆ। ਇਸ ਲਈ ਹੁਣ, ਮੈਂ ਯਹੋਵਾਹ
ਦੀ ਜ਼ਿੰਦਗੀ ਦੀ ਸਹੁੰ ਖਾਂਦਾ ਹਾਂ ਕਿ ਅੱਜ ਅਦੋਨੀਯਾਹ ਮਰੇਗਾ।”

25ਤਦ ਰਾਜੇ ਸੁਲੇਮਾਨ ਨੇ ਯਹੋਯਾਦਾ ਦੇ ਪੁੱਤਰ ਬਨਾਯਾਹ ਨੂੰ
ਆਦੇਸ਼ ਦਿੱਤਾ, ਤਾਂ ਬਨਾਯਾਹ ਨੇ ਅਦੋਨੀਯਾਹ ਨੂੰ ਮਾਰ ਦਿੱਤਾ।

26ਤੱਦ ਸੁਲੇਮਾਨ ਪਾਤਸ਼ਾਹ ਨੇ ਅਬਯਾਥਾਰ ਜਾਜਕ ਨੂੰ ਕਿਹਾ,
“ਵੈਸੇ ਤਾਂ ਮੈਨੂੰ ਤੈਨੂੰ ਮਾਰ ਦੇਣਾ ਚਾਹੀਦਾ ਹੈ ਕਿਉਂ ਕਿ ਤੂੰ ਇਸੇ
ਦੇ ਕਾਬਿਲ ਹੈਂ, ਪਰ ਮੈਂ ਤੈਨੂੰ ਤੇਰੇ ਘਰ ਅਨਾਥੋਥ ਨੂੰ ਮੁੜਨ
ਦਿੰਦਾ ਹਾਂ। ਮੈਂ ਹੁਣ ਤੈਨੂੰ ਨਹੀਂ ਮਾਰਾਂਗਾ ਕਿਉਂ ਕਿ ਤੂੰ ਦਾਊਦ,
ਮੇਰੇ ਪਿਤਾ ਦੇ ਅੱਗੇ ਯਹੋਵਾਹ ਦਾ ਪਵਿੱਤਰ ਸੰਦੂਕ ਚੁੱਕਦਾ ਹੁੰਦਾ
ਸੀ, ਅਤੇ ਤੂੰ ਮੇਰੇ ਪਿਤਾ ਦੇ ਨਾਲ ਬੁਰੇ ਸਮਿਆਂ ਨੂੰ ਸਾਂਝਾ ਕੀਤਾ।”
27ਸੁਲੇਮਾਨ ਨੇ ਅਬਯਾਥਾਰ ਨੂੰ ਕਿਹਾ ਕਿ ਹੁਣ ਉਹ ਯਹੋਵਾਹ ਦੇ
ਜਾਜਕ ਵਜੋਂ ਸੇਵਾ ਨਾ ਕਰ ਸਕੇਗਾ। ਇਹ ਸਭ ਕੁਝ ਉਵੇਂ ਹੀ
ਵਾਪਰਿਆ ਜਿਵੇਂ ਪਰਮੇਸ਼ੁਰ ਨੇ ਜਾਜਕ ਏਲੀ ਅਤੇ ਸ਼ੀਲੋਹ ਵਿਖੇ
ਉਸਦੇ ਪਰਿਵਾਰ ਬਾਰੇ ਆਖਿਆ ਸੀ। ਅਬਯਾਥਾਰ ਵੀ ਏਲੀ ਦੇ
ਪਰਿਵਾਰ ਵਿੱਚੋਂ ਹੀ ਸੀ।

28ਯੋਆਬ ਨੇ ਇਹ ਸਭ ਸੁਣਿਆ ਅਤੇ ਡਰ ਗਿਆ ਕਿਉਂ ਕਿ
ਉਸਨੇ ਅਦੋਨੀਯਾਹ ਦਾ ਪੱਖ ਲਿਆ ਸੀ, ਪਰ ਅਬਸਾਲੋਮ ਦੀ
ਨਹੀਂ। ਉਹ ਯਹੋਵਾਹ ਦੇ ਤੰਬੂ ਵੱਲ ਭੱਜ ਗਿਆ ਅਤੇ ਜਾਕੇ
ਜਗਵੇਦੀ ਦੇ ਸਿੰਗਾਂ ਨੂੰ ਫ਼ੜ ਲਿਆ। 29ਕਿਸੇ ਨੇ ਜਾਕੇ ਸੁਲੇਮਾਨ
ਪਾਤਸ਼ਾਹ ਨੂੰ ਦੱਸਿਆ ਕਿ ਯੋਆਬ ਯਹੋਵਾਹ ਦੇ ਤੰਬੂ ਵਿੱਚ ਜਗਵੇਦੀ
ਨੂੰ ਜਕੜ ਕੇ ਖੜਾ ਹੈ ਤਾਂ ਸੁਲੇਮਾਨ ਨੇ ਬਨਾਯਾਹ ਨੂੰ ਭੇਜਿਆ ਕਿ
ਉਹ ਉੱਥੇ ਜਾਕੇ ਯੋਆਬ ਨੂੰ ਮਾਰ ਸੁੱਟੇ।

30ਬਨਾਯਾਹ ਯਹੋਵਾਹ ਦੇ ਤੰਬੂ ਵਿੱਚ ਪਹੁੰਚਿਆ ਅਤੇ ਜਾਕੇ
ਯੋਆਬ ਨੂੰ ਕਿਹਾ, “ਪਾਤਸ਼ਾਹ ਦਾ ਹੁਕਮ ਹੈ ਕਿ ‘ਬਾਹਰ ਨਿਕਲ!’”

ਪਰ ਯੋਆਬ ਨੇ ਜਵਾਬ ’ਚ ਆਖਿਆ, “ਨਹੀਂ, ਮੈਂ ਇੱਥੇ ਹੀ
ਮਰਾਂਗਾ।”

ਤਾਂ ਬਨਾਯਾਹ ਵਾਪਿਸ ਮੁੜ ਆਇਆ ਤੇ ਆਕੇ ਪਾਤਸ਼ਾਹ
ਸੁਲੇਮਾਨ ਨੂੰ ਦੱਸਿਆ ਕਿ ਉਹ ਕੀ ਆਖਦਾ ਹੈ। 31ਤੱਦ ਪਾਤਸ਼ਾਹ
ਨੇ ਬਨਾਯਾਹ ਨੂੰ ਹੁਕਮ ਦਿੱਤਾ, “ਜਿਵੇਂ ਉਹ ਆਖਦਾ ਹੈ ਉਵੇਂ ਹੀ
ਕਰ! ਉਸ ਨੂੰ ਉੱਥੇ ਹੀ ਮਾਰ ਕੇ ਦੱਬ ਦੇ। ਫੇਰ ਮੈਂ ਅਤੇ ਮੇਰੇ ਲੋਕ
ਯੋਆਬ ਦੁਆਰਾ ਬਹਾਏ, ਬੇਕਸੂਰਾਂ ਦੇ ਖੂਨ ਤੋਂ ਮੁਕਤ ਹੋਵਾਂਗੇ।
32ਯਹੋਵਾਹ ਯੋਆਬ ਨੂੰ ਦੰਡ ਦੇਵੇਗਾ ਕਿਉਂ ਕਿ ਉਸਨੇ ਆਪਣੀ
ਤਲਵਾਰ ਨਾਲ ਦੋ ਆਦਮੀਆਂ ਨੂੰ ਮਾਰ ਦਿੱਤਾ ਜੋ ਉਸ ਨਾਲੋਂ
ਵਧੇਰੇ ਚੰਗੇ ਸਨ। ਉਸਨੇ ਉਨ੍ਹਾਂ ਨੂੰ, ਮੇਰੇ ਪਿਤਾ ਦੇ ਜਾਨਣ ਤੋਂ
ਬਿਨਾ ਹੀ ਮਾਰ ਦਿੱਤਾ। ਉਹ ਨੇਰ ਦਾ ਪੁੱਤਰ ਅਬਨੇਰ ਅਤੇ
ਯਥਰ ਦਾ ਪੁੱਤਰ ਅਮਾਸਾ ਸਨ। ਅਬਨੇਰ ਇਸਰਾਏਲ ਦੀ ਫੌਜ
ਦਾ ਸੈਨਾਪਤੀ ਸੀ ਅਤੇ ਅਮਾਸਾ ਯਹੂਦਾਹ ਦੀ ਫ਼ੌਜ ਦਾ ਸੈਨਾਪਤੀ
ਸੀ। 33ਉਹ ਉਨ੍ਹਾਂ ਦੀ ਮੌਤ ਦਾ ਦੋਸ਼ੀ ਹੈ ਅਤੇ ਉਸਦਾ ਪਰਿਵਾਰ
ਹਮੇਸ਼ਾ ਲਈ ਦੋਸ਼ੀ ਰਹੇਗਾ। ਪਰ ਪਰਮੇਸ਼ੁਰ ਦਾਊਦ, ਉਸਦੇ
ਉਤਰਾਧਿਕਾਰੀਆਂ ਅਤੇ ਉਸਦੇ ਸਿੰਘਾਸਣ ਲਈ ਹਮੇਸ਼ਾ ਸ਼ਾਂਤੀ
ਲਿਆਵੇਗਾ।” 34ਤੱਦ ਯਹੋਯਾਦਾ ਦੇ ਪੁੱਤਰ ਬਨਾਯਾਹ ਨੇ ਯੋਆਬ
ਨੂੰ ਮਾਰ ਦਿੱਤਾ ਅਤੇ ਉਸਨੂੰ ਉਜਾੜ ਵਿੱਚ ਉਸਦੇ ਘਰ ਕੋਲ ਦੱਬ
ਦਿੱਤਾ ਗਿਆ। 35ਤੱਦ ਪਾਤਸ਼ਾਹ ਨੇ ਯਹੋਯਾਦਾ ਦੇ ਪੁੱਤਰ ਬਨਾਯਾਹ
ਨੂੰ ਯੋਆਬ ਦੀ ਥਾਵੇਂ ਸੈਨਾਪਤੀ ਬਣਾਇਆ ਅਤੇ ਅਬਯਾਥਾਰ
ਦੀ ਥਾਵੇਂ ਸਾਦੋਕ ਨੂੰ ਨਵਾਂ ਜਾਜਕ ਬਣਾਇਆ। 36ਇਸ ਉਪਰੰਤ,
ਪਾਤਸ਼ਾਹ ਨੇ ਸ਼ਿਮਈ ਨੂੰ ਬੁਲਾਇਆ ਅਤੇ ਉਸਨੂੰ ਆਖਿਆ,
“ਯਰੂਸ਼ਲਮ ਵਿੱਚ ਆਪਣੇ ਲਈ ਇੱਕ ਘਰ ਉਸਾਰ ਕੇ ਉੱਥੇ
ਰਹਿ। ਉਹ ਸ਼ਹਿਰ ਛੱਡ ਕਿ ਕਿਤੇ ਨਾ ਜਾਈਂ। 37ਜੇਕਰ ਤੂੰ
ਬਾਹਰ ਨਿਕਲ ਕੇ ਕਿਦਰੋਨ ਦੀ ਵਾਦੀ ਦੇ ਪਾਰ ਲੰਘੇਗਾ, ਤੂੰ
ਮਾਰਿਆ ਜਾਵੇਂਗਾ ਅਤੇ ਆਪਣੀ ਮੌਤ ਲਈ ਤੂੰ ਖੁਦ ਇਕੱਲਾ ਹੀ
ਜ਼ਿੰਮੇਦਾਰ ਹੋਵੇਂਗਾ।”

38ਤੱਦ ਸ਼ਿਮਈ ਨੇ ਆਖਿਆ, “ਠੀਕ ਹੈ ਪਾਤਸ਼ਾਹ! ਮੈਂ ਤੁਹਾਡਾ
ਹੁਕਮ ਮੰਨਾਂਗਾ।” ਇਉਂ ਸ਼ਿਮਈ ਯਰੂਸ਼ਲਮ ਵਿੱਚ ਬਹੁਤ ਲੰਮੇ
ਸਮੇਂ ਤੱਕ ਰਿਹਾ। 39ਪਰ ਤਿੰਨ ਵਰ੍ਹੇ ਬਾਅਦ ਸ਼ਿਮਈ ਦੇ ਸੇਵਕਾਂ
ਵਿੱਚੋਂ ਦੋ ਭੱਜ ਗਏ। ਉਹ ਗਥ ਦੇ ਰਾਜਾ, ਮਆਕਾਹ ਦੇ ਪੁੱਤਰ
ਅਕੀਸ਼ ਦੇ ਕੋਲ ਨੱਠ ਗਏ। 40ਤਾਂ ਸ਼ਿਮਈ ਉੱਠਿਆ ਉਸਨੇ
ਆਪਣੇ ਖੋਤੇ ਉੱਪਰ ਕਾਠੀ ਪਾਈ ਅਤੇ ਆਪਣੇ ਸੇਵਕਾਂ ਨੂੰ ਲੱਭਣ
ਗਥ ਵੱਲ ਅਕੀਸ਼ ਕੋਲ ਗਿਆ ਅਤੇ ਉਨ੍ਹਾਂ ਨੂੰ ਉੱਥੋਂ ਲੱਭ ਕੇ
ਵਾਪਸ ਮੋੜ ਲਿਆਇਆ।

41ਪਰ ਕਿਸੇ ਨੇ ਸੁਲੇਮਾਨ ਨੂੰ ਖਬਰ ਦਿੱਤੀ ਕਿ ਸ਼ਿਮਈ ਯਰੂਸ਼ਲਮ
ਤੋਂ ਬਾਹਰ ਗਥ ਨੂੰ ਗਿਆ ਸੀ ਅਤੇ ਹੁਣ ਉਹ ਵਾਪਸ ਮੁੜ
ਆਇਆ ਸੀ। 42ਤਾਂ ਸੁਲੇਮਾਨ ਨੇ ਸ਼ਿਮਈ ਨੂੰ ਬੁਲਾਕੇ ਆਖਿਆ,
“ਮੈਂ ਯਹੋਵਾਹ ਦੇ ਨਾਂ ਦੀ ਸਹੁੰ ਚੁੱਕ ਕੇ ਤੇਰੇ ਨਾਲ ਇਕਰਾਰ

ਕੀਤਾ ਸੀ ਕਿ ਜੇਕਰ ਤੂੰ ਕਿਤੇ ਬਾਹਰ ਜਾਵੇਂਗਾ, ਆਪਣੀ ਮੌਤ
ਲਈ ਤੂੰ ਖੁਦ ਇਕੱਲਾ ਹੀ ਜਿੰਮੇਵਾਰ ਹੋਵੇਂਗਾ। ਮੈਂ ਤੈਨੂੰ ਇਸ
ਬਾਰੇ ਖਬਰਦਾਰ ਵੀ ਕੀਤਾ ਸੀ ਅਤੇ ਤੂੰ ਆਖਿਆ ਸੀ ਕਿ ਤੂੰ ਮੇਰੇ
ਆਦੇਸ਼ਾਂ ਨੂੰ ਮੰਨੇਗਾ। 43ਫ਼ਿਰ ਤੂੰ ਆਪਣਾ ਇਕਰਾਰ ਕਿਉਂ
ਤੋੜਿਆ? ਅਤੇ ਤੂੰ ਮੇਰੇ ਆਦੇਸਾਂ ਨੂੰ ਕਿਉਂ ਨਹੀ ਮੰਨਿਆ? 44ਤੂੰ
ਜਾਣਦਾ ਹੈਂ ਕਿ ਤੂੰ ਮੇਰੇ ਪਿਤਾ ਦਾਊਦ ਦੇ ਵਿਰੁੱਧ ਅਨੇਕਾਂ ਗ਼ਲਤ
ਕੰਮ ਕੀਤੇ ਸਨ ਅਤੇ ਹੁਣ ਯਹੋਵਾਹ ਤੇਰੇ ਉਨ੍ਹਾਂ ਗ਼ਲਤ ਕੰਮਾਂ
ਲਈ ਤੈਨੂੰ ਸਜ਼ਾ ਦੇਵੇਗਾ। 45ਪਰ ਯਹੋਵਾਹ ਮੈਨੂੰ ਮੁਬਾਰਕ ਹੋਵੇਗਾ
ਉਹ ਦਾਊਦ ਦੇ ਰਾਜ ਨੂੰ ਹਮੇਸ਼ਾ ਸੁਰੱਖਿਅਤ ਰੱਖੇਗਾ।"

46ਫੇਰ ਰਾਜੇ ਨੇ ਯਹੋਯਾਦਾ ਦੇ ਪੁੱਤਰ ਬਨਾਯਾਹ ਨੂੰ ਸ਼ਿਮਈ
ਨੂੰ ਮਾਰਨ ਦਾ ਆਦੇਸ਼ ਦਿੱਤਾ ਅਤੇ ਉਸਨੇ ਇੰਝ ਹੀ ਕੀਤਾ।
ਹੁਣ, ਸੁਲੇਮਾਨ ਦਾ ਆਪਣੇ ਰਾਜ ਉੱਪਰ ਪੂਰਾ ਨਿਯੰਤ੍ਰਣ ਸੀ।

## ਸੁਲੇਮਾਨ ਦੀ ਸਿਆਣਪ ਲਈ ਮੰਗ

3 ਸੁਲੇਮਾਨ ਨੇ ਫ਼ਿਰਊਨ, ਮਿਸਰ ਦੇ ਰਾਜੇ ਦੀ ਧੀ ਨਾਲ
ਵਿਆਹ ਕੀਤਾ ਅਤੇ ਉਸ ਨਾਲ ਇੱਕ ਇਕਰਾਰਨਾਮਾ
ਕੀਤਾ। ਉਹ ਉਸਨੂੰ ਦਾਊਦ ਦੇ ਸ਼ਹਿਰ ਵਿੱਚ ਲੈ ਆਇਆ।
ਉਸਦਾ ਮਹਿਲ ਅਤੇ ਯਹੋਵਾਹ ਦਾ ਮੰਦਰ ਉਸ ਵਕਤ ਹਾਲੇ ਬਣ
ਰਹੇ ਸਨ। ਉਹ ਯਰੂਸ਼ਲਮ ਦੇ ਦੁਆਲੇ ਇੱਕ ਕੰਧ ਵੀ ਉਸਾਰ
ਰਿਹਾ ਸੀ। 2ਮੰਦਰ ਦਾ ਨਿਰਮਾਣ ਅਜੇ ਪੂਰਾ ਨਹੀਂ ਸੀ ਹੋਇਆ
ਤਾਂ ਲੋਕ ਅਜੇ ਵੀ ਉੱਚੀਆਂ ਥਾਵਾਂ ਉੱਪਰ ਅਤੇ ਜਗਵੇਦੀਆਂ
ਉੱਪਰ ਬਲੀਆਂ ਚੜ੍ਹਾਉਂਦੇ ਸਨ। 3ਸੁਲੇਮਾਨ ਨੇ ਇਹ ਦਰਸਾਇਆ
ਕਿ ਉਹ ਯਹੋਵਾਹ ਨੂੰ ਬਹੁਤ ਪਿਆਰ ਕਰਦਾ ਹੈ। ਇਹ ਸਭ
ਜਿਵੇਂ ਉਸਦੇ ਪਿਤਾ ਦਾਊਦ ਨੇ ਉਸਨੂੰ ਦੱਸਿਆ ਹੋਇਆ ਸੀ,
ਉਸ ਅਨੁਸਾਰ ਉਸਦੀ ਆਗਿਆ ਦਾ ਪਾਲਨ ਕਰਕੇ ਦਰਸਾਇਆ।
ਪਰ ਸੁਲੇਮਾਨ ਨੇ ਕੁਝ ਉਹ ਵੀ ਕੀਤਾ ਜੋ ਉਸਦੇ ਪਿਤਾ ਦਾਊਦ
ਨੇ ਉਸਨੂੰ ਕਰਨ ਨੂੰ ਨਹੀਂ ਸੀ ਕਿਹਾ। ਸੁਲੇਮਾਨ ਅਜੇ ਵੀ ਉੱਚੀਆਂ
ਥਾਵਾਂ ਉੱਪਰ ਬਲੀਆਂ ਚੜ੍ਹਾਉਂਦਾ ਸੀ ਅਤੇ ਧੂਪ ਧੁਖਾਉਂਦਾ ਸੀ।

4ਸੁਲੇਮਾਨ ਪਾਤਸ਼ਾਹ ਬਲੀ ਚੜ੍ਹਾਉਣ ਲਈ ਗਿਬਓਨ ਨੂੰ
ਗਿਆ, ਓਥੇ ਉਹ ਇਸ ਲਈ ਗਿਆ ਕਿਉਂ ਕਿ ਉਹ ਸਭ ਤੋਂ ਵੱਧ
ਮਹੱਤਵਪੂਰਣ ਉੱਚੀ ਥਾਂ ਸੀ, ਉਸ ਜਗਵੇਦੀ ਉੱਪਰ ਸੁਲੇਮਾਨ
ਨੇ ਉਸ ਜਗਵੇਦੀ ਉੱਤੇ 1,000 ਭੇਟਾਂ ਚੜ੍ਹਾਈਆਂ। 5ਜਦੋਂ
ਸੁਲੇਮਾਨ ਅਜੇ ਗਿਬਓਨ ਵਿੱਚ ਹੀ ਸੀ, ਰਾਤ ਦੇ ਵਕਤ ਯਹੋਵਾਹ
ਸੁਲੇਮਾਨ ਨੂੰ ਇੱਕ ਸੁਪਨੇ ਵਿੱਚ ਪ੍ਰਗਟ ਹੋਇਆ ਅਤੇ ਆਖਿਆ,
"ਜੋ ਤੂੰ ਚਾਹੇਂ ਮੰਗ ਲੈ ਅਤੇ ਮੈਂ ਤੈਨੂੰ ਦੇਵਾਂਗਾ।"

6ਸੁਲੇਮਾਨ ਨੇ ਜਵਾਬ ਦਿੱਤਾ, "ਤੂੰ, ਮੇਰੇ ਪਿਤਾ ਦਾਊਦ ਤੇ
ਬਹੁਤ ਦਯਾਲੂ ਸੀ, ਜੋ ਕਿ ਤੇਰਾ ਸੇਵਕ ਸੀ, ਕਿਉਂ ਕਿ ਉਸਨੇ
ਵਫ਼ਾਦਾਰੀ ਨਿਆਂ ਅਤੇ ਸਾਫ਼ ਦਿਲ ਨਾਲ ਤੇਰਾ ਅਨੁਸਰਣ ਕੀਤਾ।
ਤੂੰ ਉਸਦੇ ਪੁੱਤਰ ਨੂੰ ਉਸਦੇ ਸਿੰਘਾਸਣ ਉੱਤੇ ਬੈਠਣ ਅਤੇ ਉਸਦੀ
ਮੌਤ ਤੋਂ ਬਾਅਦ ਹਕੂਮਤ ਕਰਨ ਦਿੱਤੀ। 7ਹੇ ਯਹੋਵਾਹ ਮੇਰੇ
ਪਰਮੇਸ਼ੁਰ, ਤੂੰ ਮੈਨੂੰ ਮੇਰੇ ਪਿਤਾ ਦੀ ਥਾਵੇਂ ਸਿੰਘਾਸਣ ਗੱਦੀ ਉੱਪਰ
ਬੈਠਣ ਦੀ ਆਗਿਆ ਦਿੱਤੀ ਹੈ, ਪਰ ਮੈਂ ਇੱਕ ਛੋਟਾ ਬੱਚਾ ਹਾਂ
ਅਤੇ ਲੋਕਾਂ ਦੀ ਅਗਵਾਈ ਲਈ ਅਨੁਭਵ ਦਾ ਕੱਚਾ ਹਾਂ। 8ਇੱਥੇ
ਮੈਂ ਤੇਰਾ ਸੇਵਕ, ਤੇਰੇ ਚੁਣੇ ਹੋਏ ਲੋਕਾਂ ਦਰਮਿਆਨ ਖੜਾ ਹਾਂ।
ਉਹ ਇੰਨੇ ਹਨ ਕਿ ਗਿਣੇ ਨਹੀਂ ਜਾ ਸਕਦੇ ਇਸ ਲਈ ਸ਼ਾਸਕ
ਨੂੰ ਉਨ੍ਹਾਂ ਵਿਚਕਾਰ ਅਨੇਕਾਂ ਫੈਸਲੇ ਕਰਨੇ ਹੁੰਦੇ ਹਨ। 9ਇਸ
ਲਈ ਮੈਂ ਤੈਥੋਂ ਸਿਆਣਪ ਮੰਗਦਾ ਹਾਂ ਜੋ ਮੈ ਤੇਰੇ ਲੋਕਾਂ ਨੂੰ ਸਹੀ
ਨਿਆਂ ਦੇ ਸਕਾਂ ਅਤੇ ਇਹ ਮੇਰੇ ਚੰਗੇ ਅਤੇ ਬੁਰੇ ਵਿਚਕਾਰ ਪਰਖ
ਕਰਨ ਵਿੱਚ ਵੀ ਸਹਾਇਤਾ ਕਰੇਗੀ। ਇਸ ਮਹਾਨ ਸਿਆਣਪ ਤੋਂ
ਬਿਨਾ, ਇੰਨੇ ਵਿਸ਼ਾਲ ਲੋਕਾਂ ਉੱਪਰ ਸ਼ਾਸਨ ਕਰਨਾ ਅਸੰਭਵ
ਹੈ।"

10ਯਹੋਵਾਹ ਬਹੁਤ ਪ੍ਰਸੰਨ ਹੋਇਆ ਕਿ ਸੁਲੇਮਾਨ ਨੇ ਸਿਆਪਣ
ਦੀ ਮੰਗ ਕੀਤੀ ਸੀ। 11ਤਾਂ ਪਰਮੇਸ਼ੁਰ ਨੇ ਉਸਨੂੰ ਕਿਹਾ, "ਤੂੰ
ਆਪਣੇ ਲਈ ਮੇਰੇ ਕੋਲੋਂ ਜੀਵਨ ਨਹੀਂ ਮੰਗਿਆ ਨਾ ਹੀ ਤੂੰ ਆਪਣੇ
ਲਈ ਮੇਰੇ ਕੋਲੋਂ ਅਮੀਰੀ ਅਤੇ ਧੰਨ-ਦੌਲਤ ਮੰਗੇ। ਨਾ ਹੀ ਤੂੰ
ਆਪਣੇ ਦੁਸ਼ਮਣਾਂ ਲਈ ਮੌਤ ਮੰਗੀ ਸਗੋਂ ਤੂੰ ਲੋਕਾਂ ਨੂੰ ਸੁਣਨ
ਅਤੇ ਨਿਆਂ ਦੇਣ ਲਈ ਆਪਣੇ ਲਈ ਬੁੱਧ ਮੰਗੀ ਹੈ। 12ਇਸ
ਲਈ ਮੈਂ ਤੇਰੀਆਂ ਗੱਲਾਂ ਦੇ ਮੁਤਾਬਕ ਕਰਾਂਗਾ ਮੈਂ ਤੈਨੂੰ ਬੁੱਧ ਅਤੇ
ਸਿਆਣਪ ਬਖਸ਼ਾਂਗਾ। ਮੈਂ ਤੈਨੂੰ ਇੰਨੀ ਬੁੱਧ ਬਖਸ਼ਾਂਗਾ ਜਿੰਨੀ ਕਿ
ਤੇਰੇ ਤੋਂ ਪਹਿਲਾਂ ਕਿਸੇ ਕੋਲ ਨਾ ਹੋਈ ਹੋਵੇ ਅਤੇ ਨਾ ਹੀ ਭਵਿੱਖ
ਵਿੱਚ ਤੇਰਾ ਕੋਈ ਸ਼ਾਨੀ ਹੋਵੇ। 13ਇਸ ਦੇ ਇਲਾਵਾ ਤੈਨੂੰ ਉਹ
ਵਸਤਾਂ ਇਨਾਮ ਦੇ ਤੌਰ ਤੇ ਦੇਵਾਂਗਾ ਜੋ ਤੂੰ ਨਹੀਂ ਮੰਗੀਆਂ। ਤੈਨੂੰ
ਤਮਾਮ ਜ਼ਿੰਦਗੀ ਅਮੀਰੀ ਅਤੇ ਖੁਸ਼ੀਆਂ ਤੇ ਮਾਨ ਸੰਮਾਨ ਪ੍ਰਾਪਤ
ਹੋਵੇਗਾ ਅਤੇ ਤੇਰੇ ਤੋਂ ਵੱਡਾ ਪਾਤਸ਼ਾਹ ਦੁਨੀਆਂ ਵਿੱਚ ਨਾ
ਹੋਇਆ ਹੈ ਨਾ ਹੋਵੇਗਾ। 14ਜੇਕਰ ਤੂੰ ਮੇਰੇ ਰਾਹਾਂ ਤੇ ਚੱਲੇਂਗਾ
ਅਤੇ, ਮੇਰੀਆਂ ਬਿਧੀਆਂ ਅਤੇ ਹੁਕਮਾਂ ਦਾ ਪਾਲਣ ਕਰੇਂਗਾ, ਜਿਵੇਂ
ਤੇਰੇ ਪਿਤਾ ਦਾਊਦ ਨੇ ਕੀਤਾ, ਤਾਂ ਮੈਂ ਤੈਨੂੰ ਇੱਕ ਲੰਬਾ ਜੀਵਨ
ਦੇਵਾਂਗਾ।"

15ਸੁਲੇਮਾਨ ਜਾਗ ਪਿਆ। ਉਹ ਜਾਣਦਾ ਸੀ ਕਿ ਪਰਮੇਸ਼ੁਰ
ਨੇ ਉਸ ਨਾਲ ਸੁਪਨੇ ਵਿੱਚ ਗੱਲ ਕੀਤੀ ਸੀ। ਫ਼ਿਰ ਉਹ ਯਰੂਸ਼ਲਮ
ਵਿੱਚ ਆਇਆ ਅਤੇ ਯਹੋਵਾਹ ਦੇ ਇਕਰਾਰਨਾਮੇ ਦੇ ਸੰਦੂਕ ਦੇ
ਅੱਗੇ ਖਲੋ ਗਿਆ। ਉਸਨੇ ਯਹੋਵਾਹ ਨੂੰ ਹੋਮ ਦੀਆਂ ਭੇਟਾਂ ਅਤੇ
ਸੁਖ-ਸਾਂਦ ਦੀਆਂ ਭੇਟਾਂ ਚੜ੍ਹਾਈਆਂ ਫਿਰ ਉਸਨੇ ਉਨ੍ਹਾਂ ਸਭ
ਆਗੂਆਂ ਅਤੇ ਕਰਮਚਾਰੀਆਂ ਨੂੰ, ਜਿਨ੍ਹਾਂ ਨੇ ਉਸਦੀ ਰਾਜ ਵਿੱਚ
ਹਕੂਮਤ ਕਰਨ ਵਿੱਚ ਮਦਦ ਕੀਤੀ ਸੀ, ਦਾਅਵਤ ਦਿੱਤੀ।

16ਇੱਕ ਦਿਨ ਦੋ ਔਰਤਾਂ ਜਿਹੜੀਆਂ ਕਿ ਵੇਸਵਾਵਾਂ ਸਨ,
ਪਾਤਸ਼ਾਹ ਦੇ ਸਾਮ੍ਹਣੇ ਆ ਖਲੋਤੀਆਂ। 17ਉਨ੍ਹਾਂ ਵਿੱਚ ਇੱਕ ਔਰਤ
ਨੇ ਕਿਹਾ, "ਮਹਾਰਾਜ! ਇਹ ਔਰਤ ਅਤੇ ਮੈਂ ਇੱਕੋ ਹੀ ਘਰ ਵਿੱਚ
ਰਹਿੰਦੀਆਂ ਹਾਂ। ਅਸੀਂ ਦੋਨੋਂ ਹੀ ਗਰਭਵਤੀਆਂ ਸੀ ਅਤੇ ਬੱਚੇ
ਜਣਨ ਵਾਲੀਆਂ ਸਾਂ। ਮੈਂ ਆਪਣੇ ਬੱਚੇ ਨੂੰ ਜਦੋਂ ਜਨਮ ਦਿੱਤਾ
ਉਸ ਵਕਤ ਇਹ ਮੇਰੇ ਕੋਲ ਹੀ ਸੀ। 18ਤਿੰਨਾਂ ਦਿਨਾਂ ਬਾਅਦ
ਇਸ ਔਰਤ ਨੇ ਵੀ ਆਪਣੇ ਬੱਚੇ ਨੂੰ ਜਨਮ ਦਿੱਤਾ। ਸਾਡੇ ਨਾਲ
ਘਰ ਵਿੱਚ ਹੋਰ ਕੋਈ ਵੀ ਮਨੁੱਖ ਨਹੀਂ ਸੀ, ਸਿਰਫ਼ ਅਸੀਂ ਦੋਨੋਂ
ਹੀ ਘਰ ਵਿੱਚ ਸਾਂ। 19ਇੱਕ ਰਾਤ, ਉਸ ਔਰਤ ਦਾ ਬੱਚਾ ਮਰ
ਗਿਆ ਕਿਉਂ ਕਿ ਉਹ ਉਸ ਉੱਤੇ ਪੈ ਗਈ ਸੀ। 20ਇਸ ਲਈ
ਰਾਤ ਦੇ ਵੇਲੇ ਜਦੋਂ ਮੈਂ ਸੁੱਤੀ ਹੋਈ ਸੀ, ਇਸਨੇ ਮੇਰੇ ਬਿਸਤਰ ਤੋਂ
ਮੇਰਾ ਬੱਚਾ ਚੁੱਕ ਲਿਆ ਅਤੇ ਉਹ ਮਰਿਆ ਹੋਇਆ ਬੱਚਾ ਮੇਰੇ
ਬਿਸਤਰੇ ਤੇ ਪਾ ਦਿੱਤਾ। 21ਅਗਲੀ ਸਵੇਰ ਮੈਂ ਆਪਣੇ ਬੱਚੇ ਨੂੰ

ਜਦੋਂ ਦੁੱਧ ਪਿਲਾਉਣ ਲਈ ਉੱਠੀ ਤਾਂ ਮੈਂ ਵੇਖਿਆ ਕਿ ਬੱਚਾ ਤਾਂ
ਮਰਿਆ ਪਿਆ ਹੈ, ਤਾਂ ਮੈਂ ਇਸ ਬੱਚੇ ਨੂੰ ਹੋਰ ਨਜ਼ਦੀਕ ਤੋਂ ਵੇਖਿਆ
ਤਾਂ ਮੈਂ ਜਾਣਿਆ ਕਿ ਇਹ ਮੇਰਾ ਬੱਚਾ ਨਹੀਂ ਹੈ।"
22ਪਰ ਦੂਜੀ ਔਰਤ ਨੇ ਕਿਹਾ, "ਨਹੀਂ! ਇਹ ਜਿਉਂਦਾ ਬੱਚਾ
ਮੇਰਾ ਹੈ ਅਤੇ ਮਰਿਆ ਹੋਇਆ ਤੇਰਾ ਹੈ।"
ਪਰ ਪਹਿਲੀ ਔਰਤ ਨੇ ਆਖਿਆ, "ਨਹੀਂ, ਤੂੰ ਗ਼ਲਤ ਹੈਂ।
ਮਰਿਆ ਹੋਇਆ ਬੱਚਾ ਤੇਰਾ ਹੈ ਤੇ ਜਿਉਂਦਾ ਮੇਰਾ ਹੈ!" ਇਸ
ਲਈ ਦੋਵੇਂ ਔਰਤਾਂ ਨੇ ਰਾਜੇ ਦੇ ਸਾਮ੍ਹਣੇ ਦਲੀਲ ਬਾਜੀ ਕੀਤੀ।
23ਫਿਰ ਸੁਲੇਮਾਨ ਪਾਤਸਾਹ ਨੇ ਕਿਹਾ, "ਤੁਸੀਂ ਦੋਨੋਂ ਹੀ ਇਹ
ਆਖ ਰਹੀਆਂ ਹੋ ਕਿ ਜਿਉਂਦਾ ਬੱਚਾ ਤੁਹਾਡਾ ਹੈ ਅਤੇ ਮੋਇਆ
ਬੱਚਾ ਤੁਹਾਡਾ ਦੋਨਾਂ ਦਾ ਨਹੀਂ ਹੈ।"
24ਤੱਦ ਸੁਲੇਮਾਨ ਪਾਤਸ਼ਾਹ ਨੇ ਆਪਣੇ ਦਾਸ ਨੂੰ ਤਲਵਾਰ
ਲੈਣ ਲਈ ਭੇਜਿਆ। 25ਅਤੇ ਸੁਲੇਮਾਨ ਪਾਤਸ਼ਾਹ ਨੇ ਆਖਿਆ,
"ਇਸ ਬੱਚੇ ਨੂੰ ਦੋ ਹਿੱਸਿਆਂ ਵਿੱਚ ਵੱਢ ਸੁੱਟੋ ਅਤੇ ਇੱਕ-ਇੱਕ
ਹਿੱਸਾ ਇਨ੍ਹਾਂ ਦੋਨਾਂ ਔਰਤਾਂ ਨੂੰ ਦੇ ਦੇਵੋ।"
26ਦੂਜੀ ਔਰਤ ਨੇ ਕਿਹਾ, "ਇਹ ਠੀਕ ਹੈ, ਬੱਚੇ ਦੇ ਦੋ ਟੁਕੜੇ
ਕਰ ਦੇਵੋ ਫਿਰ ਸਾਡੇ ਦੋਹਾਂ ਵਿੱਚੋਂ ਬੱਚਾ ਕਿਸੇ ਨੂੰ ਵੀ ਨਹੀਂ
ਮਿਲੇਗਾ।"
ਪਰ ਪਹਿਲੀ ਔਰਤ, ਜਿਹੜੀ ਕਿ ਅਸਲੀ ਮਾਂ ਸੀ, ਆਪਣੇ
ਪੁੱਤਰ ਲਈ ਰਹਿਮ ਨਾਲ ਭਰੀ ਹੋਈ ਨੇ ਰਾਜੇ ਨੂੰ ਕਿਹਾ,
"ਮਾਲਕ ਕ੍ਰਿਪਾ ਕਰਕੇ ਬੱਚੇ ਨੂੰ ਨਾ ਮਾਰੋ, ਇਸ ਨੂੰ ਉਸਨੂੰ ਹੀ ਦੇ
ਦੇਵੋ।"
27ਤੱਦ ਸੁਲੇਮਾਨ ਪਾਤਸ਼ਾਹ ਨੇ ਕਿਹਾ, "ਬੱਚੇ ਨੂੰ ਨਾ ਮਾਰੋ।
ਇਹ ਬੱਚਾ ਪਹਿਲੀ ਔਰਤ ਨੂੰ ਦੇ ਦੇਵੋ, ਇਹੀ ਉਸਦੀ ਅਸਲੀ ਮਾਂ
ਹੈ।"
28ਇਸਰਾਏਲ ਦੇ ਲੋਕਾਂ ਨੇ ਸੁਲੇਮਾਨ ਪਾਤਸ਼ਾਹ ਦੇ ਫ਼ੈਸਲੇ ਨੂੰ
ਸੁਣਿਆ ਅਤੇ ਉਸਦੀ ਬੜੀ ਇੱਜ਼ਤ ਅਤੇ ਸਤਿਕਾਰ ਕੀਤਾ ਕਿਉਂ
ਕਿ ਉਹ ਸਿਆਣਾ ਸੀ। ਉਨ੍ਹਾਂ ਨੇ ਵੇਖਿਆ ਕਿ ਉਸ ਕੋਲ ਸਹੀ
ਨਿਆਂ ਦੇਣ ਵਿੱਚ ਰੱਬੀ ਸਿਆਣਪ ਸੀ।

## ਸੁਲੇਮਾਨ ਦਾ ਰਾਜ

4 ਇਉਂ ਸੁਲੇਮਾਨ ਪਾਤਸ਼ਾਹ ਨੇ ਸਾਰੇ ਇਸਰਾਏਲ ਉੱਪਰ
ਰਾਜ ਕੀਤਾ। 2ਉਸਦੇ ਸਰਦਾਰ ਇਹ ਸਨ ਜਿਨ੍ਹਾਂ ਨੇ ਰਾਜ
ਵਿੱਚ ਉਸਦੀ ਮਦਦ ਕੀਤੀ।
ਸਾਦੋਕ ਜਾਜਕ ਦਾ ਪੁੱਤਰ ਅਜ਼ਰਯਾਹ।
3ਸ਼ੀਸ਼ਾ ਦਾ ਪੁੱਤਰ ਅਲੀ ਹੋਰਫ਼ ਅਤੇ ਅਹੀਯਾਹ। ਇਨ੍ਹਾਂ ਦਾ
ਕੰਮ ਅਦਾਲਤ ਵਿੱਚ ਵਾਪਰਨ ਵਾਲੀਆਂ ਗੱਲਾਂ ਬਾਰੇ ਲੇਖਾ ਜੋਖਾ
ਕਰਨਾ ਸੀ। ਇਹ ਲਿਖਾਰੀ ਦਾ ਕਾਜ ਸੰਭਾਲਦੇ ਸਨ।
ਅਹੀਲੂਦ ਦਾ ਪੁੱਤਰ ਯਹੋਸ਼ਾਫ਼ਾਟ ਲੋਕਾਂ ਦਾ ਇਤਿਹਾਸ ਲਿਖਦਾ
ਸੀ। 4ਯਹੋਯਾਦਾ ਦਾ ਪੁੱਤਰ ਬਨਾਯਾਹ ਸੈਨਾਪਤੀ ਸੀ।
ਸਾਦੋਕ ਅਤੇ ਅਬਯਾਥਾਰ ਜਾਜਕ ਸਨ।
5ਨਾਥਾਨ ਦਾ ਪੁੱਤਰ ਅਜ਼ਰਯਾਹ ਰਾਜਪਾਲਾਂ ਉੱਤੇ ਇੰਚਾਰਜ
ਸੀ। ਨਾਥਾਨ ਦਾ ਪੁੱਤਰ ਜ਼ਾਬੂਦ ਜਾਜਕ ਅਤੇ ਸੁਲੇਮਾਨ ਪਾਤਸ਼ਾਹ
ਦਾ ਸਲਾਹਕਾਰ ਸੀ।
6ਅਹੀਸ਼ਾਰ ਮਹਿਲ ਦਾ ਇੰਚਾਰਜ ਸੀ। ਅਬਦਾ ਦਾ ਪੁੱਤਰ
ਅਦੋਨੀਰਾਮ ਗੁਲਾਮਾਂ ਦਾ ਇੰਚਾਰਜ ਸੀ।
7ਇਸਰਾਏਲ ਨੂੰ 12 ਹਿੱਸਿਆਂ ਵਿੱਚ ਵੰਡਿਆ ਹੋਇਆ ਸੀ,
ਇਨ੍ਹਾਂ 12 ਹਿੱਸਿਆਂ ਨੂੰ ਜਿਲੇ ਦਾ ਨਾਂ ਦਿੱਤਾ ਗਿਆ ਸੀ। ਅਤੇ
ਹਰ ਜਿਲੇ ਉੱਪਰ ਸ਼ਾਸਨ ਕਰਨ ਲਈ ਸੁਲੇਮਾਨ ਇੱਕ ਗਵਰਨਰ
ਦੀ ਚੋਣ ਕਰਦਾ। ਇਨ੍ਹਾਂ ਨੂੰ ਇਹ ਹਿਦਾਇਤ ਸੀ ਕਿ ਇਹ ਪਾਤਸ਼ਾਹ
ਅਤੇ ਉਸਦੇ ਘਰਾਣੇ ਲਈ ਰਸਤ ਲਿਆਉਣ। ਉਨ੍ਹਾਂ ਵਿੱਚੋਂ 12
ਦੇ 12 ਗਵਰਨਰ ਸਾਲ ਦੇ ਇੱਕ-ਇੱਕ ਮਹੀਨੇ ਉਸਨੂੰ ਰਸਤ
ਪੁੱਜਦਾ ਕਰਦੇ ਸਨ। 8ਉਨ੍ਹਾਂ 12 ਗਵਰਨਰਾਂ ਦੇ ਨਾਉਂ ਇਸ
ਪ੍ਰਕਾਰ ਹਨ:
ਬਨਹੂਰ ਅਫ਼ਰਾਈਮ ਦੇ ਪਹਾੜੀ ਦੇਸ਼ ਵਿੱਚ ਸੀ 9ਬਨ-ਦਕਰ,
ਮਾਕਸ ਸਆਲਬੀਮ, ਬੈਤ ਸ਼ਮਸ਼ ਅਤੇ ਏਲੋਨ-ਬੈਤ-ਹਨਾਨ ਦੇ
ਵਿੱਚ ਸੀ।
10ਬਨ-ਹਸਦ ਅਰੁਬੋਥ ਵਿੱਚ ਜਿਸ ਲਈ ਸੋਕੋਹ ਅਤੇ ਹੇਫ਼ਰ
ਦਾ ਸਾਰਾ ਦੇਸ਼ ਸੀ।
11ਬਨ ਅਬੀਨਾਦਾਬ ਨਪੋਥ ਦੋਰ ਦਾ ਗਵਰਨਰ ਸੀ, ਜਿਸ
ਦੀ ਪਤਨੀ ਸੁਲੇਮਾਨ ਦੀ ਧੀ ਟਾਫਥ ਸੀ।
12ਅਹੀਲੂਦ ਦਾ ਪੁੱਤਰ ਬਆਨਾ ਤਾਨਾਕ, ਮਗੀਦੋ ਅਤੇ ਸਾਰੇ
ਬੈਤ ਸ਼ਾਨ ਦਾ ਰਾਜਪਾਲ ਸੀ ਜਿਹੜਾ ਕਿ ਸਾਰਥਾਨਾਹ ਤੋਂ ਅੱਗੇ
ਹੈ। ਇਹ ਬੈਤ-ਸ਼ਾਨ ਤੋਂ ਮਹੋਲਾਹ ਤੀਕ ਯਿਜ਼ਰਾਏਲ ਤੋਂ ਹੇਠਾਂ
ਯਾਕਮਆਮ ਦੇ ਦੂਸਰੇ ਪਾਸੇ ਤੀਕ ਸੀ। 13ਬਨ-ਗ਼ਬਰ ਰਾਮੋਥ
ਗਿਲਆਦ ਵਿੱਚ ਰਾਜਪਾਲ ਸੀ ਅਤੇ ਉਹ ਸਾਰੇ ਗਿਲਆਦ ਵਿੱਚ
ਅਤੇ ਮੱਨਸ਼ਹ ਦੇ ਪੁੱਤਰ ਯਾਈਰ ਦੇ ਪਿੰਡ ਜੋ ਗਿਲਆਦ ਵਿੱਚ
ਸਨ ਉਸਦੇ ਸਨ ਅਤੇ ਅਰਗੋਬ ਦੇ ਹਿੱਸੇ ਨਾਲ ਜੋ ਕਿ ਬਾਸ਼ਾਨ
ਵਿੱਚ ਸੀ। ਭਾਵ 60 ਵੱਡੇ ਅਤੇ ਫ਼ਲੀਸ ਵਾਲੇ ਪਿੱਤਲ ਦੇ ਅਗਲਾਂ
ਵਾਲੇ ਸ਼ਹਿਰ ਉਸਦੇ ਸਨ।
14ਇੱਦੋ ਦਾ ਪੁੱਤਰ ਅਹੀਨਾਦਾਬ ਮਹਨਇਮ ਵਿੱਚ ਸੀ।
15ਅਹੀਮਆਸ ਨਫਤਾਲੀ ਵਿੱਚ ਸੀ ਅਤੇ ਉਸਨੇ ਸੁਲੇਮਾਨ
ਦੀ ਧੀ ਬਾਸਮਥ ਨਾਲ ਵਿਆਹ ਕਰਵਾ ਲਿਆ।
16ਹੂਸ਼ਈ ਦਾ ਪੁੱਤਰ ਬਅਨਾ ਆਸ਼ੇਰ ਵਿੱਚ ਅਤੇ ਆਲੋਥ ਵਿੱਚ
ਸੀ।
17ਪਾਰੂਆਹ ਦਾ ਪੁੱਤਰ ਯਹੋਸ਼ਾਫ਼ਟ ਯਿੱਸਾਕਾਰ ਵਿੱਚ ਗਵਰਨਰ
ਸੀ।
18ਏਲਾ ਦਾ ਪੁੱਤਰ ਸ਼ਿਮਈ ਬਿਨਯਾਮੀਨ ਵਿੱਚ ਸੀ।
19ਊਰੀ ਦਾ ਪੁੱਤਰ ਗਬਰ ਗਿਲਆਦ ਦੇ ਦੇਸ਼ ਵਿੱਚ ਜੋ
ਅੰਮੋਰੀਆਂ ਦੇ ਰਾਜੇ ਸੀਹੋਨ ਅਤੇ ਬਾਸ਼ਾਨ ਦੇ ਰਾਜੇ ਓਗ ਦਾ ਦੇਸ਼
ਸੀ ਅਤੇ ਉਸ ਦੇਸ਼ ਦਾ ਉਹ ਇਕੱਲਾ ਗਵਰਨਰ ਸੀ।
20ਯਹੂਦਾਹ ਅਤੇ ਇਸਰਾਏਲ ਵਿੱਚ ਅਨੇਕਾਂ ਲੋਕ ਰਹਿੰਦੇ ਸਨ।
ਉਨ੍ਹਾਂ ਦੀ ਗਿਣਤੀ ਸਮੁੰਦਰ ਕਿਨਾਰੇ ਰੇਤਾਂ ਦੇ ਕਣਾਂ ਵਾਂਗ ਬਹੁਤ
ਜ਼ਿਆਦਾ ਸੀ। ਲੋਕ ਖਾ-ਪੀ ਕੇ ਸ਼ਾਂਤੀ ਨਾਲ ਰਹਿੰਦੇ ਸਨ ਅਤੇ
ਉਹ ਖੁਸ਼ ਸਨ।
21ਸੁਲੇਮਾਨ ਨੇ ਫ਼ਰਾਤ ਦਰਿਆ ਤੋਂ ਲੈਕੇ ਫ਼ਲਿਸਤੀ ਇਲਾਕੇ
ਤੀਕ ਦੇ ਸਾਰੇ ਰਾਜਾਂ ਤੇ ਸ਼ਾਸਨ ਕੀਤਾ। ਮਿਸਰ ਦੀ ਹੱਦ ਤੀਕ
ਉਸਦਾ ਰਾਜ ਫੈਲਿਆ ਹੋਇਆ ਸੀ। ਇਨ੍ਹਾਂ ਦੇਸ਼ਾਂ ਨੇ ਸੁਲੇਮਾਨ ਨੂੰ

ਨਜ਼ਰਾਨੇ ਘੱਲੇ ਉਸਦੇ ਜਿਉਂਦੇ ਜੀਅ ਉਸਦੇ ਆਦੇਸ਼ਾਂ ਦਾ ਪਾਲਣ ਕੀਤਾ।

22-23ਇੰਨਾ ਅੰਨ ਦਾ ਭੰਡਾਰ ਸੀ ਜਿਹੜਾ ਕਿ ਸੁਲੇਮਾਨ ਨੂੰ ਪ੍ਰਤਿਦਿਨ ਲੋੜੀਂਦਾ ਸੀ ਆਪਣੇ ਤੇ ਆਪਣੇ ਸਾਥੀਆਂ ਲਈ ਜੋ ਉਸਦੀ ਰਸੋਈ ’ਚ ਖਾਂਦੇ ਸਨ:

225 ਮਣ ਮੈਦਾ, 450 ਮਣ ਆਟਾ, 10ਮੋਟੇ ਬਲਦ ਅਤੇ ਚਰਾਈ ਵਿੱਚੋਂ 20 ਗਾਵਾਂ, 100 ਭੇਡਾਂ ਅਤੇ ਜੰਗਲੀ ਜਾਨਵਰ ਜਿਵੇਂ ਕਿ ਕਈ ਤਰ੍ਹਾਂ ਦੇ ਜੰਗਲੀ ਹਿਰਨ, ਪਾਹੜੇ ਅਤੇ ਮੋਟੇ ਕੁੱਕੜ ਆਦਿ।

24ਸੁਲੇਮਾਨ ਨੇ ਦਰਿਆ ਦੇ ਪੱਛਮੀ ਇਲਾਕੇ ਦੇ ਸਾਰੇ ਦੇਸ਼ਾਂ ਉੱਪਰ ਰਾਜ ਕੀਤਾ। ਇਹ ਜ਼ਮੀਨ ਤਿਫਸਾਹ ਤੋ ਲੈਕੇ ਅੱਜ਼ਾਹ ਤੀਕ ਸੀ ਅਤੇ ਸੁਲੇਮਾਨ ਦੇ ਰਾਜ ਵਿੱਚ ਸਾਰੇ ਪਾਸੇ ਸ਼ਾਂਤੀ
ਸੀ। 25ਸੁਲੇਮਾਨ ਦੇ ਜੀਵਨ ਕਾਲ ਵਿੱਚ ਯਹੂਦਾਹ ਅਤੇ ਇਸਰਾਏਲ ਵਿੱਚੋਂ ਹਰ ਮਨੁੱਖ ਆਪਣੇ ਅੰਗੂਰ ਅਤੇ ਹੰਜੀਰ ਹੇਠ, ਦਾਨ ਤੋਂ ਲੈਕੇ ਬਏਰਸ਼ਬਾ ਤੀਕ ਸ਼ਾਂਤੀ ਅਤੇ ਸੁਰੱਖਿਆ ’ਚ ਰਹਿੰਦਾ ਸੀ।

26ਸੁਲੇਮਾਨ ਕੋਲ 4000 ਰੱਥਾਂ ਦੇ ਘੋੜੇ ਰੱਖਣ ਲਈ ਤਬੇਲੇ ਸਨ, ਅਤੇ ਉਸਦੇ ਕੋਲ 12,000 ਘੋੜ ਸਵਾਰ ਸੈਨਾ ਦੇ ਆਦਮੀ
ਸਨ। 27ਹਰ ਮਹੀਨੇ ਇਹ ਰਜਵਾੜੇ ਗਵਰਨਰ ਆਪਣੀ ਵਾਰੀ ਆਉਣ ਤੇ ਇੱਕ ਮਹੀਨਾ ਭਰ ਸੁਲੇਮਾਨ ਪਾਤਸ਼ਾਹ ਲਈ ਅਤੇ ਉਨ੍ਹਾਂ ਸਭਨਾਂ ਲਈ ਜੋ ਉਸਦੇ ਲੰਗਰ ਵਿੱਚੋਂ ਖਾਂਦੇ ਸਨ, ਰਸਤ ਅਪੜਾਉਂਦੇ ਸਨ, ਅਤੇ ਇਸ ਗੱਲ ਵਿੱਚ ਉਹ ਕਿਸੇ ਕਿਸਮ ਦੀ
ਕਿਰਸ ਨਹੀਂ ਸੀ ਕਰਦੇ। 28ਰਾਜਪਾਲਾਂ ਨੇ ਸਵਾਰੀ ਘੋੜਿਆਂ ਲਈ ਅਤੇ ਰੱਥਾਂ ਦੇ ਘੋੜਿਆਂ ਲਈ ਚਾਰਾ ਅਤੇ ਜੌਂ ਵੀ ਦਿੱਤੇ। ਹਰ ਰਾਜਪਾਲ ਨੇ, ਆਪਣੀ ਵਾਰੀ ਵੇਲੇ, ਇਸ ਚਾਰੇ ਨੂੰ ਲੋੜੀਂਦੀ ਜਗ੍ਹਾ ਤੇ ਪਹੁੰਚਾਇਆ।

## ਸੁਲੇਮਾਨ ਦੀ ਸਿਆਣਪ

29ਪਰਮੇਸ਼ੁਰ ਨੇ ਸੁਲੇਮਾਨ ਨੂੰ ਕੁਝ ਵਧੇਰੇ ਹੀ ਸਿਆਣਪ ਅਤੇ ਸੂਝ ਦਿੱਤੀ, ਅਤੇ ਗਿਆਨ ਦਿੱਤਾ ਜੋ ਸਮੁੰਦਰ ਕਿਨਾਰੇ ਦੀ ਰੇਤੇ
ਦੀ ਤਰ੍ਹਾਂ ਮਿਣਿਆ ਨਹੀਂ ਜਾ ਸਕਦਾ ਸੀ। 30ਸੁਲੇਮਾਨ ਕੋਲ ਪੂਰਬ ਵਿਚਲੇ ਸਾਰੇ ਲੋਕਾਂ ਨਾਲੋਂ ਵਧੇਰੇ ਸਿਆਣਪ ਸੀ। ਉਹ ਮਿਸਰ ਵਿਚਲੇ ਸਾਰੇ ਸਿਆਣੇ ਲੋਕਾਂ ਨਾਲੋ ਵਧੇਰੇ ਸਿਆਣਾ ਸੀ।
31ਉਹ ਧਰਤੀ ਦੇ ਕਿਸੇ ਵੀ ਮਨੁੱਖ ਤੋਂ ਕਿਤੇ ਵੱਧ ਸਿਆਣਾ ਸੀ, ਉਹ ਏਥਾਨ ਅਜ਼ਰਾਹੀ ਅਤੇ ਹੇਮਾਨ ਅਤੇ ਮਾਹੋਲ ਦੇ ਪੁੱਤਰ ਕਲਕੋਲ ਅਤੇ ਦਰਦਾ ਨਾਲੋਂ ਵੀ ਕਿਤੇ ਵੱਧ ਬੁੱਧੀਮਾਨ ਸੀ ਅਤੇ ਉਸਦਾ ਨਾਉਂ ਆਲੇ-ਦੁਆਲੇ ਇਸਰਾਏਲ ਦੇ ਅਤੇ ਯਹੂਦਾਹ ਵਿੱਚ
ਸਾਰਿਆਂ ਵਿੱਚੋਂ ਮਹਾਨ ਸੀ ਅਤੇ ਪ੍ਰਸਿੱਧ ਸੀ। 32ਆਪਣੇ ਜੀਵਨ ਕਾਲ ਵਿੱਚ ਸੁਲੇਮਾਨ ਨੇ 3000 ਕਹਾਉਤਾਂ ਰਚੀਆਂ ਅਤੇ 1005 ਗੀਤਾਂ ਦੀ ਰਚਨਾ ਕੀਤੀ।

33ਸੁਲੇਮਾਨ ਨੂੰ ਪ੍ਰਕਿਰਤੀ ਬਾਰੇ ਵੀ ਬੜਾ ਗਿਆਨ ਸੀ। ਉਸ ਨੇ ਹਰ ਤਰ੍ਹਾਂ ਦੇ ਪੌਦਿਆਂ ਅਤੇ ਰੁੱਖਾਂ ਬਾਰੇ, ਲਬਾਨੋਨ ਦੇ ਦਿਆਰ ਦੇ ਰੁੱਖਾਂ ਤੋਂ ਲੈਕੇ ਕੰਧਾਂ ਉੱਤੇ ਉਗਦੀਆਂ ਛੋਟੀਆਂ ਵੇਲਾਂ ਤਾਈਂ ਸਮਝਾਇਆ। ਉਸ ਨੇ ਜਾਨਵਰਾਂ, ਪੰਛੀਆਂ, ਰੀਂਗਣ ਵਾਲੇ ਜੀਵਾਂ
ਅਤੇ ਮੱਛੀਆਂ ਬਾਰੇ ਸਮਝਾਇਆ। 34ਦੂਰ-ਦੂਰ ਦੇ ਰਾਜਾਂ ਤੋਂ ਲੋਕ ਸੁਲੇਮਾਨ ਦੀ ਸਿਆਣਪ ਦੀਆਂ ਗੱਲਾਂ ਸੁਣਨ ਅਤੇ ਉਸਤੋਂ ਗਿਆਨ ਲੈਣ ਆਉਂਦੇ। ਸਭ ਰਾਜਾਂ ਦੇ ਰਾਜੇ ਆਪਣੇ ਸਿਆਣੇ ਲੋਕਾਂ ਨੂੰ ਸੁਲੇਮਾਨ ਪਾਤਸ਼ਾਹ ਦੀ ਸਿਆਣਪ ਤੇ ਗਿਆਨ ਭਰਪੂਰ ਪ੍ਰਵਚਨਾਂ ਨੂੰ ਸੁਣਨ ਲਈ ਭੇਜਦੇ।

## ਸੁਲੇਮਾਨ, ਮੰਦਰ ਨੂੰ ਉਸਾਰਦਾ

5 ਸੂਰ ਦਾ ਰਾਜਾ ਹੀਰਾਮ ਸੀ, ਅਤੇ ਹਮੇਸ਼ਾ ਦਾਊਦ ਦਾ ਮਿੱਤਰ ਰਿਹਾ। ਜਦੋਂ ਉਸ ਨੇ ਸੁਣਿਆ ਕਿ ਦਾਊਦ ਤੋਂ ਬਾਅਦ ਉਸਦਾ ਪੁੱਤਰ ਸੁਲੇਮਾਨ ਪਾਤਸ਼ਾਹ ਬਣ ਗਿਆ ਹੈ ਤਾਂ
ਉਸਨੇ ਅਪਣੇ ਸੇਵਕਾਂ ਨੂੰ ਸੁਲੇਮਾਨ ਕੋਲ ਭੇਜਿਆ। 2ਤਾਂ ਸੁਲੇਮਾਨ
ਪਾਤਸ਼ਾਹ ਨੇ ਹੀਰਾਮ ਰਾਜੇ ਨੂੰ ਇਉਂ ਆਖਿਆ: 3“ਤੂੰ ਜਾਣਦਾ ਹੈਂ ਕਿ ਮੇਰਾ ਪਿਤਾ ਦਾਊਦ ਯਹੋਵਾਹ ਆਪਣੇ ਪਰਮੇਸ਼ੁਰ ਦੇ ਨਾਮ ਦੇ ਲਈ ਇੱਕ ਭਵਨ ਨਾ ਬਣਾ ਸਕਿਆ, ਕਿਉਂ ਜੋ ਉਹ ਆਪਣੇ ਆਲੇ-ਦੁਆਲੇ ਲੜਾਈਆਂ ’ਚ ਘਿਰਿਆ ਰਿਹਾ। ਉਹ ਉਨੀਂ ਦੇਰ ਲੜਾਈਆਂ ਲੜਦਾ ਰਿਹਾ ਜਦ ਤੀਕ ਕਿ ਯਹੋਵਾਹ ਨੇ ਉਨ੍ਹਾਂ
ਸਭਨਾਂ ਨੂੰ ਉਸਦੇ ਪੈਰਾਂ ਹੇਠ ਨਾ ਕੀਤਾ। 4ਪਰ ਹੁਣ ਯਹੋਵਾਹ ਮੇਰੇ ਪਰਮੇਸ਼ੁਰ ਨੇ ਮੈਨੂੰ ਚੁਫੇਰਿਓ ਆਰਾਮ ਦਿੱਤਾ ਹੈ ਕਿਉਂ ਜੋ ਹੁਣ ਨਾ ਕੋਈ ਮੇਰਾ ਵਿਰੋਧੀ ਹੈ ਅਤੇ ਨਾ ਹੀ ਹੁਣ ਕੋਈ ਖਤਰਾ ਹੈ।

5“ਯਹੋਵਾਹ ਨੇ ਮੇਰੇ ਪਿਤਾ ਦਾਊਦ ਨਾਲ ਇਕਰਾਰ ਕਰਕੇ ਆਖਿਆ ਸੀ, ‘ਮੈਂ ਤੇਰੇ ਉਪਰੰਤ ਤੇਰੇ ਪੁੱਤਰ ਨੂੰ ਪਾਤਸ਼ਾਹ ਠਹਿਰਾਵਾਂਗਾ ਅਤੇ ਉਹ ਮੈਨੂੰ ਸਤਿਕਾਰਨ ਲਈ ਇੱਕ ਮੰਦਰ ਦਾ ਨਿਰਮਾਣ ਕਰੇਗਾ।’ ਹੁਣ, ਮੈਂ ਯਹੋਵਾਹ ਆਪਣੇ ਪਰਮੇਸ਼ੁਰ ਦਾ ਸਤਿਕਾਰ ਕਰਨ ਲਈ ਉਸ ਮੰਦਰ ਦਾ ਨਿਰਮਾਣ ਕਰਨ ਦੀ
ਵਿਉਂਤ ਬਣਾਈ ਹੈ। 6ਇਸ ਲਈ ਮੈਂ ਤੇਰੀ ਮਦਦ ਚਾਹੁੰਦਾ ਹਾਂ। ਕਿਰਪਾ ਕਰਕੇ ਤੂੰ ਆਪਣੇ ਸੇਵਕਾਂ ਨੂੰ ਲਬਾਨੋਨ ਭੇਜਾ ਓਥੇ ਉਹ ਮੇਰੇ ਲਈ ਦਿਆਰ ਦੇ ਰੁੱਖ ਵੱਢਣ। ਮੇਰੇ ਸੇਵਕ ਤੇਰੇ ਸੇਵਕਾਂ ਦੇ ਨਾਲ ਕੰਮ ਕਰਨਗੇ। ਜੋ ਮਜਦੂਰੀ ਤੂੰ ਆਪਣੇ ਸੇਵਕਾਂ ਲਈ ਠਹਿਰਾਵੇਂਗਾ ਮੈਂ ਅਦਾ ਕਰਾਂਗਾ। ਮੇਰੇ ਤਰਖਾਣ ਸਿਦੋਨ ਦੇ ਤਰਖਾਣਾਂ ਜਿੰਨੇ ਕੁਸ਼ਲ ਨਹੀਂ ਹਨ।”

7ਜਦੋਂ ਹੀਰਾਮ ਨੇ ਸੁਲੇਮਾਨ ਦਾ ਆਖਿਆ ਸੁਣਿਾ, ਤਾਂ ਉਹ ਬੜਾ ਖੁਸ਼ ਸੀ। ਅਤੇ ਕਿਹਾ, “ਅੱਜ, ਮੈਂ ਯਹੋਵਾਹ ਦਾ, ਦਾਊਦ ਨੂੰ ਇਸ ਮਹਾਨ ਕੌਮ ਉੱਤੇ ਸ਼ਾਸਨ ਕਰਨ ਲਈ ਅਜਿਹਾ ਸਿਆਣਾ
ਪੁੱਤਰ ਦੇਣ ਲਈ ਸ਼ੁਕਰਾਨਾ ਕਰਦਾ ਹਾਂ।” 8ਤੱਦ ਹੀਰਾਮ ਨੇ ਸੁਲੇਮਾਨ ਨੂੰ ਇੱਕ ਸੁਨਿਹਾ ਭੇਜਿਆ ਅਤੇ ਆਖਿਆ, “ਜੋ ਤੂੰ ਮੈਥੋਂ ਮੰਗਿਆ ਮੈਂ ਸੁਣ ਲਿਆ ਹੈ। ਮੈਂ ਤੈਨੂੰ ਲੋੜੀਂਦੇ ਦਿਆਰ ਅਤੇ
ਚੀਲ ਦੀਆਂ ਸ਼ਤੀਰਾਂ ਦੇਵਾਂਗਾ। 9ਮੇਰੇ ਨੌਕਰ ਲਬਾਨੋਨ ਤੋਂ ਸਮੁੰਦਰ ਤੀਕ ਲੱਕੜ ਲਿਆਉਣਗੇ। ਫ਼ਿਰ ਮੈਂ ਉਨ੍ਹਾਂ ਨੂੰ ਇਕੱਠੀਆਂ ਬੰਨ੍ਹਵਾ ਕੇ ਜਿਸ ਥਾਂ ਤੇ ਤੂੰ ਚਾਹੇਂ ਉੱਥੇ ਪਹੁੰਚਦਾ ਕਰ ਦੇਵਾਂਗਾ। ਉਥੇ ਮੈਂ ਉਨ੍ਹਾਂ ਨੂੰ ਤੋੜ ਦਿਵਾਂਗਾ ਤਾਂ ਜੋ ਤੂੰ ਉਹ ਦਰਖਤ ਪ੍ਰਾਪਤ ਕਰ ਸਕੇਂ। ਬਦਲੇ ’ਚ, ਤੂੰ ਮੈਨੂੰ ਮੇਰੇ ਮਹਿਲ ਲਈ ਲੋੜੀਂਦੇ ਭੋਜਨ ਦੀ
ਪੂਰਤੀ ਕਰੇਂਗਾ।” 10ਹੀਰਾਮ ਨੇ ਸੁਲੇਮਾਨ ਨੂੰ ਦਿਆਰ ਅਤੇ ਚੀਲ ਕੇ ਰੁੱਖ ਉਸਦੀ ਜਰੂਰਤ ਅਨੁਸਾਰ ਦਿੱਤੇ।

11ਸੁਲੇਮਾਨ ਨੇ 12,000 ਬੁਸ਼ਲ* ਕਣਕ ਅਤੇ 12,000
ਗੈਲਣ* ਸ਼ੁਧ ਜ਼ੈਤੂਨ ਦਾ ਤੇਲ ਹੀਰਾਮ ਨੂੰ ਉਸਦੇ ਪਰਿਵਾਰ ਦੇ
ਵਰਤੋਂ ਲਈ ਹਰ ਸਾਲ ਭੇਜਦਾ ਹੁੰਦਾ ਸੀ। 12ਯਹੋਵਾਹ ਨੇ ਸੁਲੇਮਾਨ
ਨੂੰ ਬੁੱਧੀ ਦਿੱਤੀ ਜਿਵੇਂ ਉਸਨੇ ਉਸ ਨਾਲ ਇਕਰਾਰ ਕੀਤਾ ਸੀ,
ਅਤੇ ਇਉਂ ਹੀਰਾਮ ਅਤੇ ਸੁਲੇਮਾਨ ਆਪਸ ਵਿੱਚ ਸ਼ਾਂਤੀ ਵਿੱਚ
ਸਨ। ਇਨ੍ਹਾਂ ਦੋਨਾਂ ਪਾਤਸ਼ਾਹਾਂ ਨੇ ਆਪਸ ਵਿਚਕਾਰ ਸੰਧੀ ਕੀਤੀ
ਹੋਈ ਸੀ।

13ਤਾਂ ਸੁਲੇਮਾਨ ਪਾਤਸ਼ਾਹ ਨੇ ਸਾਰੇ ਇਸਰਾਏਲ ਵਿੱਚੋਂ 30,000
ਮਨੁੱਖਾਂ ਨੂੰ ਆਪਣੇ ਕੰਮ ਵਿੱਚ ਮਦਦ ਲਈ ਮਜ਼ਬੂਰ ਕੀਤਾ।
14ਸੁਲੇਮਾਨ ਪਾਤਸ਼ਾਹ ਨੇ ਇਨ੍ਹਾਂ ਸਾਰੇ ਮਨੁੱਖਾਂ ਦੇ ਮੁਖੀਆ
ਅਦੋਨੀਰਾਮ ਨੂੰ ਠਹਰਾਇਆ। ਸੁਲੇਮਾਨ ਨੇ ਇਨ੍ਹਾਂ 30,000
ਮਨੁੱਖਾਂ ਨੂੰ ਤਿੰਨਾਂ ਟੁਕੜੀਆਂ ਵਿੱਚ ਵੰਡਿਆ। ਹਰ ਧੜੇ ਵਿੱਚ
10,000 ਆਦਮੀ ਰੱਖੇ। ਹਰ ਧੜਾ ਇੱਕ ਮਹੀਨੇ ਲਈ ਲਬਾਨੋਨ
ਵਿੱਚ ਕੰਮ ਕਰਦਾ ਅਤੇ ਫ਼ਿਰ ਦੋ ਮਹੀਨਿਆਂ ਲਈ ਘਰ ਨੂੰ ਜਾਂਦਾ।
15ਸੁਲੇਮਾਨ ਨੇ 80,000 ਆਦਮੀਆਂ ਨੂੰ ਪਹਾੜੀ ਇਲਾਕੇ ਵਿੱਚ
ਕੰਮ ਲਾਇਆ ਜਿਹੜੇ ਕਿ ਪਹਾੜੀ ਚੱਟਾਨਾਂ ਨੂੰ ਕੱਟਣ ਦਾ ਕੰਮ
ਕਰਦੇ ਸਨ ਅਤੇ 70,000 ਉਹ ਕਾਮੇ ਸਨ ਜਿਹੜੇ ਕਿ ਉਸ
ਪੱਥਰ ਨੂੰ ਢੋਂਦੇ ਸਨ। 16 3,300 ਕਰਮਚਾਰੀ ਕੰਮ ਕਰ ਰਹੇ
ਲੋਕਾਂ ਦੀ ਨਿਗਰਾਨੀ ਕਰਨ ਲਈ ਰੱਖੇ ਗਏ ਸਨ। 17ਸੁਲੇਮਾਨ
ਪਾਤਸ਼ਾਹ ਨੇ ਮੰਦਰ ਦੀ ਨੀਹ ਲਈ ਉਨ੍ਹਾਂ ਨੂੰ ਵੱਡੇ ਅਤੇ ਵਧੀਆ
ਕਿਸਮ ਦੇ ਪੱਥਰ ਕੱਟਣ ਲਈ ਕਿਹਾ ਸੀ। ਇਹ ਪੱਥਰ ਧਿਆਨ
ਨਾਲ ਕੱਟੇ ਗਏ ਸਨ। 18ਤਾਂ ਸੁਲੇਮਾਨ ਅਤੇ ਹੀਰਾਮ ਦੇ ਆਦਮੀਆਂ
ਅਤੇ ਗਬਿਲੀਆਂ ਦੇ ਆਦਮੀਆਂ ਨੇ ਪੱਥਰਾਂ ਨੂੰ ਤਰਾਸ਼ਿਆ। ਅਤੇ
ਉਨ੍ਹਾਂ ਨੇ ਮੰਦਰ ਦੀ ਉਸਾਰੀ ਲਈ ਪੱਥਰ ਲੱਕੜ ਦੀਆਂ ਸ਼ਤੀਰਾਂ
ਅਤੇ ਤਿਆਰ ਕਰ ਲਏ।

## ਸੁਲੇਮਾਨ ਦਾ ਮੰਦਰ ਉਸਾਰਣਾ

6 ਇਉਂ ਸੁਲੇਮਾਨ ਨੇ ਮੰਦਰ ਉਸਾਰਨਾ ਸ਼ੁਰੂ ਕਰ ਦਿੱਤਾ।
ਇਹ ਇਸਰਾਏਲੀਆਂ ਦੇ ਮਿਸਰ ਨੂੰ ਛੱਡਣ ਤੋਂ 480 ਵਰ੍ਹੇ
ਬਾਦ ਹੋਇਆ। ਇਹ ਰਾਜੇ ਸੁਲੇਮਾਨ ਦੇ ਇਸਰਾਏਲ ਉੱਤੇ ਚੌਥੇ
ਵਰ੍ਹੇ ਵਿੱਚ ਜ਼ਿਵ ਦੇ ਮਹੀਨੇ ਦੋਰਾਨ, ਵਰ੍ਹੇ ਦੇ ਦੂਸਰੇ ਮਹੀਨੇ
ਦੌਰਾਨ ਵਿੱਚ ਸੀ। 2ਇਹ ਮੰਦਰ ਸਾਢੇ 60 ਹੱਥ ਲੰਬਾ, ਸਾਢੇ 20
ਹੱਥ ਚੌੜਾ ਅਤੇ 30 ਹੱਥ ਉੱਚਾ ਸੀ। 3ਇਸ ਮੰਦਰ ਦਾ ਦਾਲਾਨ
ਸਾਢੇ 20 ਹੱਥ ਲੰਬਾ ਅਤੇ ਸਵਾ 10 ਹੱਥ ਚੌੜਾ ਸੀ। ਅਤੇ ਇਹ
ਦਾਲਾਨ ਮੰਦਰ ਦੇ ਮੁੱਖ ਭਾਗ ਦੇ ਬਿਲਕੁਲ ਸਾਮ੍ਹਣੇ ਪਾਸੇ ਨਿਕਲਦਾ
ਸੀ ਅਤੇ ਇਸਦੀ ਲੰਬਾਈ ਮੰਦਰ ਦੀ ਚੌੜਾਈ ਦੇ ਬਰਾਬਰ ਸੀ
4ਇਸਦੀਆਂ ਖਿੜਕੀਆਂ ਬਾਹਰਲੇ ਪਾਸੇ ਨੂੰ ਤੰਗ ਅਤੇ ਅੰਦਰਲੇ
ਪਾਸੇ ਵੱਲ ਨੂੰ ਵਡੀਆਂ ਸਨ, ਜਿਹੜੀਆਂ ਕਿ ਜਾਲੀਦਾਰ ਸਨ।
5ਫ਼ਿਰ ਸੁਲੇਮਾਨ ਨੇ ਮੰਦਰ ਦੀ ਦੀਵਾਰ ਦੇ ਨਾਲ-ਨਾਲ ਚੁਫ਼ੇਰੇ
ਕੋਠੜੀਆਂ ਬਣਾਈਆਂ ਮੰਦਰ ਦੇ ਮੁੱਖ ਹਿੱਸੇ ਦੇ ਨਾਲ ਇਹ
ਕੋਠੜੀਆਂ ਇੱਕ ਦੂਜੇ ਦੇ ਉੱਪਰ ਤਿੰਨ ਮੰਜ਼ਿਲਾਂ ਬਣਵਾਈਆਂ।
6ਕਮਰੇ ਮੰਦਰ ਦੀ ਕੰਧ ਨੂੰ ਛੂਹਦੇ ਸਨ, ਪਰ ਕੰਧ ਵਿੱਚ ਸ਼ਤੀਰੀਆਂ
ਨਹੀਂ ਪਾਈਆਂ ਗਈਆਂ ਸਨ। ਮੰਦਰ ਦੀ ਕੰਧ ਟੀਸੀ ਤੋਂ ਪਤਲੀ
ਹੋ ਗਈ, ਤਾਂ ਕਮਰੇ ਦੇ ਇੱਕ ਪਾਸੇ ਦੀ ਕੰਧ ਇਸਦੀ ਹੇਠਲੀ ਕੰਧ
ਤੋਂ ਪਤਲੀ ਹੋ ਗਈ। ਹੇਠਲੀ ਮੰਜ਼ਿਲ ਦੇ ਕਮਰੇ 5 ਹੱਥ ਚੌੜੇ,
ਪਹਿਲੀ ਮੰਜ਼ਿਲ ਦੇ ਕਮਰੇ 6 ਹੱਥ ਚੌੜੇ ਅਤੇ ਉੱਤਲੀ ਮੰਜ਼ਿਲ ਦੇ
ਕਮਰੇ ਸਾਢੇ 7 ਹੱਥ ਚੌੜੇ ਸਨ। 7ਕਾਮਿਆਂ ਨੇ ਕੰਧਾਂ ਬਨਾਉਣ
ਲਈ ਵੱਡੇ ਪੱਥਰਾਂ ਦਾ ਇਸਤੇਮਾਲ ਕੀਤਾ, ਪੱਥਰ ਓਥੇ ਹੀ ਕੱਟੇ
ਗਏ ਸਨ, ਜਿੱਥੇ ਉਹ ਮਿਲੇ ਸਨ। ਇਸ ਲਈ ਮੰਦਰ ਵਿੱਚ ਹਥੌੜੇ,
ਕੁਹਾੜੀ ਜਾਂ ਕਿਸੇ ਹੋਰ ਲੋਹੇ ਦੇ ਔਜਾਰ ਦੀ ਆਵਾਜ਼ ਨਹੀਂ ਸੀ।

8ਹੇਠਲੀ ਮੰਜ਼ਿਲ ਦੇ ਕਮਰਿਆਂ ਦਾ ਪ੍ਰਵੇਸ਼ ਮੰਦਰ ਦੇ ਦੱਖਣੀ
ਹਿੱਸੇ ਵੱਲੋਂ ਸੀ ਅਤੇ ਉਸਦੇ ਅੰਦਰਲੇ ਪਾਸਿਓਂ ਪੌੜੀਆਂ ਦੂਜੀ
ਮੰਜ਼ਿਲ ਨੂੰ ਅਤੇ ਫ਼ੇਰ ਤੀਜੀ ਮੰਜ਼ਿਲ ਨੂੰ ਜਾਂਦੀਆਂ ਸਨ।

9ਸੋ ਸੁਲੇਮਾਨ ਨੇ ਮੰਦਰ ਨੂੰ ਇਉਂ ਮੁਕੰਮਲ ਕੀਤਾ ਅਤੇ ਮੰਦਰ
ਦੇ ਹਰ ਹਿੱਸੇ ਨੂੰ ਦਿਆਰ ਦੇ ਫ਼ੱਟਾਂ ਅਤੇ ਸ਼ਤੀਰਾਂ ਨਾਲ ਕੱਜਿਆ।
10ਸੁਲੇਮਾਨ ਨੇ ਮੰਦਰ ਦੇ ਆਲੇ-ਦੁਆਲੇ ਵੀ ਕਮਰੇ ਬਣਾਏ।
ਹਰ ਮੰਜ਼ਿਲ 5 ਹੱਥ ਉੱਚੀ ਸੀ ਅਤੇ ਇਨ੍ਹਾਂ ਕਮਰਿਆਂ ਵਿਚਲੀਆਂ
ਸ਼ਤੀਰੀਆਂ ਮੰਦਰ ਨੂੰ ਛੂੰਹਦੀਆਂ ਸਨ।

11ਯਹੋਵਾਹ ਨੇ ਸੁਲੇਮਾਨ ਨੂੰ ਆਖਿਆ, 12"ਜੇਕਰ ਤੂੰ ਮੇਰੇ
ਸਾਰੇ ਨਿਆਵਾਂ ਅਤੇ ਬਿਧੀਆਂ ਨੂੰ ਮੰਨੇ, ਮੈਂ ਤੇਰੇ ਲਈ ਇਕਰਾਰ
ਨੂੰ ਪੂਰਿਆਂ ਕਰਾਂਗਾ ਜੋ ਮੈਂ ਤੇਰੇ ਪਿਤਾ ਦਾਊਦ ਨਾਲ ਕੀਤਾ ਸੀ।
13ਇਸ ਮੰਦਰ ਕਾਰਣ ਜੋ ਤੂੰ ਉਸਾਰ ਰਿਹਾ ਹੈਂ, ਇੱਥੇ ਮੈਂ ਇਸਰਾਏਲ
ਦੇ ਲੋਕਾਂ ਦਰਮਿਆਨ ਰਹਾਂਗਾ ਅਤੇ ਮੈਂ ਉਨ੍ਹਾਂ ਨੂੰ ਕਦੇ ਨਹੀਂ
ਛੱਡਾਂਗਾ।"

## ਮੰਦਰ ਬਾਰੇ ਵੇਰਵਾ

14ਸੋ ਸੁਲੇਮਾਨ ਨੇ ਮੰਦਰ ਬਣਵਾਇਆ ਅਤੇ ਉਸਨੂੰ ਸੰਪੂਰਨ
ਕੀਤਾ। 15ਉਸਨੇ ਮੰਦਰ ਦੀਆਂ ਅੰਦਰਲੀਆਂ ਕੰਧਾਂ, ਛੱਤ ਤੋਂ ਲੈਕੇ
ਫ਼ਰਸ਼ ਤਾਈਂ ਦਿਆਰ ਦੀ ਲੱਕੜ ਨਾਲ ਢਕ ਦਿੱਤੀਆਂ ਅਤੇ
ਉਸਨੇ ਫ਼ਰਸ਼ ਨੂੰ ਸਰੂ ਦੀ ਲੱਕੜ ਨਾਲ ਢਕ ਦਿੱਤਾ। 16ਉਸ ਨੇ
ਮੰਦਰ ਦੇ ਪਿਛਲੇ ਹਿੱਸੇ ਵਿੱਚ 20 ਹੱਥ ਦਾ ਇੱਕ ਕਮਰਾ
ਬਣਵਾਇਆ ਅਤੇ ਇਸ ਕਮਰੇ ਦੀਆਂ ਕੰਧਾਂ, ਛੱਤ ਤੋਂ ਲੈਕੇ ਫ਼ਰਸ਼
ਤਾਈਂ ਦਿਆਰ ਦੀ ਲੱਕੜੇ ਨਾਲ ਢਕ ਦਿੱਤੀਆਂ। ਇਸ ਕਮਰੇ ਨੂੰ
ਅੱਤ ਪਵਿੱਤਰ ਸਥਾਨ ਹੋਣ ਲਈ ਪਹਿਲਾਂ ਹੀ ਮਿਥਿਆ ਗਿਆ
ਸੀ। 17ਇਸ ਅੱਤ ਪਵਿੱਤਰ ਅਸਥਾਨ ਦੇ ਸਾਮ੍ਹਣੇ ਮੰਦਰ ਦਾ ਮੁੱਖ
ਭਾਗ ਸੀ। ਇਹ ਕਮਰਾ 40 ਹੱਥ ਲੰਬਾ ਸੀ। 18ਇਸ ਕਮਰੇ
ਦੀਆਂ ਦੀਵਾਰਾਂ ਨੂੰ ਦਿਆਰ ਦੇ ਫ਼ੱਟਾਂ ਨਾਲ ਕੱਜਿਆ ਗਿਆ —
ਇਸ ਨਾਲ ਦੀਵਾਰ ਤੇ ਲੱਗੇ ਪੱਥਰ ਨਜ਼ਰ ਨਹੀਂ ਸੀ ਆਉਂਦੇ
ਅਤੇ ਇਨ੍ਹਾਂ ਦਿਆਰ ਦੇ ਫੱਟਾਂ ਉੱਪਰ ਉਨ੍ਹਾਂ ਨੇ ਫ਼ੁੱਲ ਵੇਲ-ਬੂਟਿਆਂ
ਦੀ ਨਕਾਸ਼ੀ ਕੀਤੀ। ਇਹ ਫ਼ੁੱਲਾਂ ਦੀ ਨਕਾਸ਼ੀ ਤੇ ਵੇਲ ਤੇ ਲੱਗੇ
ਫ਼ੁੱਲ ਜਾਰ ਦੀ ਸ਼ਕਲ ਦੇ ਬਣਕੇ ਸੁੱਕੇ ਹੋਏ ਸਖਤ ਫ਼ੁੱਲਾਂ ਦਾ
ਪ੍ਰਭਾਵ ਪਾਉਂਦੇ ਸਨ।

19ਮੰਦਰ ਵਿੱਚ ਅੰਦਰਲੇ ਪਾਸੇ ਵਿੱਚ ਇੱਕ ਕੋਠੜੀ ਸੀ ਤਾਂ ਜੋ
ਉੱਥੇ ਯਹੋਵਾਹ ਦੇ ਨੇਮ ਦਾ ਸੰਦੂਕ ਰੱਖਿਆ ਜਾ ਸਕੇ। 20ਇਹ

**120,000 ਬੁਸ਼ਲ** ਇਬਰ, 20,000 ਕੋਰ।

**120,000 ਗੈਲਣ** ਵੀਹ ਕੋਰ।

ਕਮਰਾ ਸਾਢੇ 20 ਹੱਥ ਲੰਬਾ ਤੇ ਸ਼ਾਢੇ 20 ਹੱਥ ਹੀ ਚੌੜਾ ਅਤੇ 20
ਹੱਥ ਉੱਚਾ ਸੀ। 21ਸੁਲੇਮਾਨ ਨੇ ਇਸ ਕਮਰੇ ਨੂੰ ਸ਼ੁਧ ਸੋਨੇ ਨਾਲ
ਢਕਿਆ। ਉਸ ਨੇ ਕਮਰੇ ਦੇ ਸਾਮ੍ਹਣੇ ਇੱਕ ਜਗਵੇਦੀ ਬਣਵਾਈ
ਅਤੇ ਇਸਨੂੰ ਸੋਨੇ ਨਾਲ ਢਕ ਦਿੱਤਾ ਅਤੇ ਇਸਦੇ ਦੁਆਲੇ ਸੋਨੇ
ਦੇ ਸੰਗਲ ਪੁਆਏ। ਇਸ ਕਮਰੇ ਵਿੱਚ, ਕਰੂਬੀ ਫਰਿਸਤਿਆਂ ਦੀਆਂ
ਦੋ ਮੂਰਤਾਂ ਰੱਖੀਆਂ ਗਈਆਂ ਸਨ ਅਤੇ ਇਨ੍ਹਾਂ ਨੂੰ ਵੀ ਸੋਨੇ ਨਾਲ
ਢਕਿਆ ਗਿਆ ਸੀ। 22ਇਉਂ ਸਾਰੇ ਦਾ ਸਾਰਾ ਮੰਦਰ ਹੀ ਸੋਨੇ
ਨਾਲ ਕੱਜਿਆ ਗਿਆ ਇੱਥੋਂ ਤੱਕ ਕਿ ਅੱਤ ਪਵਿੱਤਰ ਅਸਥਾਨ ਦੇ
ਸਾਮ੍ਹਣੇ ਜਗਵੇਦੀ ਨੂੰ ਵੀ ਸੋਨੇ ਨਾਲ ਕੱਜਿਆ ਗਿਆ।

23ਕਾਮਿਆਂ ਨੇ ਵਿਚਲੇ ਕਮਰੇ ਵਿੱਚ ਖੰਭਾ ਵਾਲੇ ਦੋ ਕਰੂਬੀ
ਫ਼ਰਿਸ਼ਤੇ ਜ਼ੈਤੂਨ ਦੀ ਲੱਕੜ ਤੋਂ ਬਣਾਏ ਜਿਨ੍ਹਾਂ ਨੂੰ ਖੰਭ ਵੀ ਲਾਏ,
ਅਤੇ ਇਨ੍ਹਾਂ ਨੂੰ ਅੱਤ ਪਵਿੱਤਰ ਅਸਥਾਨ ਉੱਪਰ ਰੱਖਿਆ ਗਿਆ।
ਹਰ ਦੂਤ ਸਵਾ 5 ਹੱਥ ਲੰਬਾ ਸੀ। 24-26ਦੋਵੇਂ ਕਰੂਬੀ ਫਰਿਸ਼ਤੇ
ਇੱਕੋ ਨਾਪ ਅਤੇ ਇੱਕੋ ਢੰਗ ਦੇ ਬਣੇ ਹੋਏ ਸਨ। ਹਰੇਕ ਦੇ 5 ਹੱਥ
ਲੰਬੇ ਦੋ ਖੰਭ ਸਨ। ਇੱਕ ਖੰਭ ਦੇ ਕੋਨੇ ਤੋਂ ਦੂਜੇ ਤਾਈਂ ਦਾ
ਫ਼ਾਸਲਾ 10 ਹੱਥ ਸੀ। ਦੋਵੇਂ ਕਰੂਬੀ ਫ਼ਰਿਸਤੇ 10 ਹੱਥ ਉੱਚੇ
ਸਨ। 27ਉਸ ਨੇ ਦੋਨਾਂ ਕਰੂਬੀ ਫਰਿਸ਼ਤਿਆਂ ਨੂੰ ਮੰਦਰ ਦੇ ਅੰਦਰਲੇ
ਵੱਲ ਰੱਖਿਆ ਅਤੇ ਉਨ੍ਹਾਂ ਨੇ ਆਪਣੇ ਖੰਭ ਖਿਲਾਰੇ ਹੋਏ ਸਨ।
ਇੱਕ ਕਰੂਬੀ ਫਰਿਸ਼ਤੇ ਦਾ ਖੰਭ ਇੱਕ ਕੰਧ ਨਾਲ ਅਤੇ ਦੂਜੇ ਕਰੂਬੀ
ਫਰਿਸ਼ਤੇ ਦਾ ਖੰਭ ਦੂਜੀ ਕੰਧ ਨਾਲ ਲੱਗਿਆ ਹੋਇਆ ਸੀ ਅਤੇ
ਉਨ੍ਹਾਂ ਦੇ ਖੰਭ ਮੰਦਰ ਵਿੱਚ ਇੱਕ ਦੂਜੇ ਨਾਲ ਲੱਗਦੇ ਸਨ। 28ਅਤੇ
ਉਸਨੇ ਇਨ੍ਹਾਂ ਦੋਨੋਂ ਕਰੂਬੀ ਫਰਿਸ਼ਤਿਆਂ ਉੱਤੇ ਵੀ ਸੋਨਾ ਚੜ੍ਹਾਇਆ
ਹੋਇਆ ਸੀ।

29ਮੰਦਰ ਦੀਆਂ ਸਾਰੀਆਂ ਦੀਵਾਰਾਂ ਉੱਪਰ ਕਰੂਬੀਆਂ, ਖਜੂਰਾਂ,
ਖਿੜੇ ਹੋਏ ਫ਼ੁੱਲਾਂ ਦੀਆਂ ਮੂਰਤਾਂ ਸਨ ਜੋ ਉਸ ਨੇ ਉਕਰ ਕੇ ਅੰਦਰਲੇ
ਵਾਰ ਅਤੇ ਬਾਹਰ ਵਾਰ ਬਣਵਾਈਆਂ ਹੋਈਆਂ ਸਨ। 30ਅਤੇ
ਦੋਨੋਂ ਕਮਰਿਆਂ ਦੇ ਫ਼ਰਸ਼ਾਂ ਉੱਪਰ ਵੀ ਸੋਨਾ ਚੜ੍ਹਾਇਆ ਹੋਇਆ
ਸੀ। 31ਮਜ਼ਦੂਰਾਂ ਨੇ ਦੋ ਦਰਵਾਜ਼ੇ ਜੈਤੂਨ ਦੀ ਲੱਕੜ ਤੋਂ ਬਣਾਏ
ਅਤੇ ਇਨ੍ਹਾਂ ਨੂੰ ਅੱਤ ਪਵਿੱਤਰ ਸਥਾਨ ਦੇ ਪ੍ਰਵੇਸ਼ ਦੁਆਰ ਤੇ
ਲਗਾਇਆ। ਦਰਵਾਜ਼ੇ ਦੇ ਦੁਆਲੇ ਫ਼ਰੇਮ ਦੇ ਪੰਜ ਪਾਸੇ ਸਨ।
32ਉਨ੍ਹਾਂ ਨੇ ਇਹ ਦੋ ਦਰਵਾਜ਼ੇ ਜੈਤੂਨ ਦੀ ਲੱਕੜ ਦੇ ਬਣਾਕੇ
ਉਸ ਉੱਪਰ ਕਰੂਬੀ ਫਰਿਸ਼ਤਿਆਂ ਦੀਆਂ, ਖਜੂਰ ਦੇ ਬਿਰਛ ਅਤੇ
ਫ਼ੁੱਲਾਂ ਦੀਆਂ ਮੂਰਤਾਂ ਉਕੇਰੀਆਂ ਅਤੇ ਇਨ੍ਹਾਂ ਉੱਪਰ ਸੋਨਾ
ਚੜ੍ਹਾਇਆ।

33ਅਤੇ ਉਨ੍ਹਾਂ ਨੇ ਮੁਖ ਕਮਰੇ ਦੇ ਪ੍ਰਵੇਸ਼ ਦੁਆਰ ਲਈ ਵੀ
ਦਰਵਾਜ਼ੇ ਬਣਾਏ ਅਤੇ ਉਸ ਲਈ ਵੀ ਉਨ੍ਹਾਂ ਨੇ ਜੈਤੂਨ ਦੀ
ਲੱਕੜ ਦੀ ਚੁਗਾਠ ਬਣਾਈ। 34ਉਸ ਦੇ ਦੋਨੋਂ ਬੂਹੇ ਚੀਲ ਦੀ
ਲੱਕੜ ਦੇ ਸਨ। 35ਉੱਥੇ ਦੋ ਦਰਵਾਜ਼ੇ ਬਣਾਏ ਗਏ ਅਤੇ ਹਰ
ਦਰਵਾਜ਼ੇ ਦੇ ਦੋ ਹਿੱਸੇ ਸਨ ਜਿਹੜੇ ਕਿ ਆਪਸ ਵਿੱਚ ਭੀੜੇ (ਢੋਏ)
ਜਾਂਦੇ ਸਨ ਅਤੇ ਉਨ੍ਹਾਂ ਉੱਪਰ ਵੀ ਉਨ੍ਹਾਂ ਕਰੂਬੀ ਫਰਿਸ਼ਤਿਆਂ,
ਖਜੂਰਾਂ ਤੇ ਫ਼ੁੱਲਾਂ ਦੀਆਂ ਮੂਰਤਾਂ ਉਕੇਰੀਆਂ ਸਨ ਫ਼ਿਰ ਉਨ੍ਹਾਂ ਨੂੰ
ਉਸਨੇ ਸੋਨੇ ਨਾਲ ਢੱਕਿਆ।

36ਫ਼ਿਰ ਉਨ੍ਹਾਂ ਨੇ ਅੰਦਰਲਾ ਵਿਹੜਾ ਬਣਾਇਆ। ਉਨ੍ਹਾਂ ਨੇ
ਇਸ ਵਿਹੜੇ ਦੇ ਆਸ-ਪਾਸ ਦੀਵਾਰ ਬਣਾਈ। ਹਰ ਦੀਵਾਰ
ਤਿੰਨ ਰਦੇ ਘੜੇ ਹੋਏ ਪੱਥਰਾਂ ਦੇ ਅਤੇ ਇੱਕ ਰਦਾ ਦਿਆਰ ਦੀ
ਲੱਕੜ ਦਾ ਬਣਾਇਆ। 37ਚੌਥੇ ਸਾਲ ਵਿੱਚ, ਜ਼ਿਵ ਦੇ ਮਹੀਨੇ
ਵਿੱਚ, ਮੰਦਰ ਦੀਆਂ ਨੀਂਹਾਂ ਰੱਖੀਆਂ ਗਈਆਂ ਸਨ। 38ਮੰਦਰ
ਸਾਲ ਦੇ ਅੱਠਵੇਂ ਮਹੀਨੇ, ਬੂਲ ਦੇ ਮਹੀਨੇ ਵਿੱਚ ਖਤਮ ਹੋਇਆ।
ਇਹ ਸੁਲੇਮਾਨ ਦੇ ਸ਼ਾਸਨ ਦੇ ਗਿਆਰ੍ਹਵੇਂ ਵਰ੍ਹੇ ਵਿੱਚ ਸੀ। ਮੰਦਰ
ਨਕਸ਼ੇ ਅਨੁਸਾਰ ਹੀ ਬਣਇਆ ਗਿਆ ਸੀ।

## ਸੁਲੇਮਾਨ ਦਾ ਮਹਿਲ

7 ਸੁਲੇਮਾਨ ਪਾਤਸ਼ਾਹ ਨੇ ਆਪਣੇ ਲਈ ਵੀ ਇੱਕ ਮਹਿਲ
ਬਣਵਾਇਆ। ਉਸਦੇ ਮਹਿਲ ਨੂੰ ਪੂਰੇ ਹੋਣ ਵਿੱਚ ਤੇਰ੍ਹਾਂ
ਵਰ੍ਹੇ ਲੱਗੇ। 2ਉਸਨੇ ਇੱਕ ਹੋਰ ਵੀ ਇਮਾਰਤ ਬਣਵਾਈ ਜਿਸਨੂੰ
“ਲਬਾਨੋਨ ਜੰਗਲ ਦਾ ਮਹਿਲ” ਆਖਿਆ ਜਾਂਦਾ ਸੀ। ਇਹ
ਇਮਾਰਤ 100 ਹੱਥ ਮੀਟਰ ਲੰਬੀ ਅਤੇ 50 ਹੱਥ ਮੀਟਰ ਚੌੜੀ
ਅਤੇ 30 ਹੱਥ ਮੀਟਰ ਉਚਾਈ ਦੀ ਸੀ। ਇਸ ਤੇ ਦਿਆਰ ਦੇ ਰੁੱਖਾਂ
ਤੋਂ ਬਣੇ ਥੰਮਾਂ ਦੀਆਂ ਚਾਰ ਪਾਲਾਂ ਸਨ। ਹਰ ਥੰਮ ਦੇ ਉਪਰਲੇ
ਪਾਸੇ ਇੱਕ ਦਿਆਰ ਦਾ ਤਾਜ ਸੀ। 3ਉਨ੍ਹਾਂ ਬਾਲਿਆਂ ਨੂੰ ਉੱਪਰਲੀ
ਵੱਲੋਂ ਦਿਆਰ ਨਾਲ ਕੱਜਿਆ ਗਿਆ ਜਿਹੜੇ ਪਤਲੀਆਂ ਥੰਮਾਂ
ਉੱਪਰ ਸਨ ਅਤੇ ਇੱਕ-ਇੱਕ ਲਾਈਨ ਵਿੱਚ ਪੰਦਰ੍ਹਾਂ-ਪੰਦਰ੍ਹਾਂ ਸਨ।
ਇਉਂ ਕੁੱਲ ਮਿਲਾਕੇ ਇਹ 45 ਸਨ। 4ਤਿੰਨ ਪਾਲਾਂ ਚੁਗਾਠਾਂ
ਦੀਆਂ ਸਨ ਅਤੇ ਖਿੜਕੀਆਂ ਆਹਮੋ-ਸਾਮ੍ਹਣੇ ਤਿੰਨ ਲਾਈਨਾਂ ਵਿੱਚ
ਸਨ। 5ਹਰ ਇੱਕ ਦੇ ਅਖੀਰ ਵਿੱਚ ਇਉਂ ਕੁੱਲ ਤਿੰਨ ਦਰਵਾਜ਼ੇ
ਸਨ ਅਤੇ ਸਾਰੇ ਦਰਵਾਜ਼ੇ ਅਤੇ ਚੁਗਾਠਾਂ ਚੌਰਸ ਸਨ।

6ਸੁਲੇਮਾਨ ਨੇ “ਥੰਮਾਂ ਦਾ ਵਿਹੜਾ” ਵੀ ਬਣਵਾਇਆ। ਇਹ
50 ਹੱਥ ਮੀਟਰ ਲੰਬਾ ਅਤੇ 30 ਹੱਥ ਮੀਟਰ ਚੌੜਾ ਸੀ ਅਤੇ ਇਨ੍ਹਾਂ
ਥੰਮਾਂ ਉੱਪਰ ਇੱਕ ਛੱਤ ਸੀ।

7ਉਸਨੇ ਸਿੰਘਾਸਣ ਲਈ ਇੱਕ ਕਮਰਾ ਬਣਵਾਇਆ ਜਿੱਥੇ
ਉਸਨੇ ਲੋਕਾਂ ਨੂੰ ਨਿਆਂ ਦਿੱਤਾ ਅਤੇ ਇਸਨੂੰ “ਨਿਆਂ ਦਾ ਕਮਰਾ”
ਸੱਦਿਆ। ਇਹ ਕਮਰਾ ਥੱਲਿਓਂ ਲੈਕੇ ਛੱਤ ਤੀਕ ਦਿਆਰ ਨਾਲ
ਬਣਿਆ ਹੋਇਆ ਸੀ।

8ਜਿਸ ਮਹਿਲ ਵਿੱਚ ਸੁਲੇਮਾਨ ਰਹਿੰਦਾ ਸੀ, ਨਿਆਂ ਦੇ ਕਮਰੇ
ਦੇ ਪਿੱਛੇ ਦੂਸਰੇ ਵਿਹੜੇ ਵਿੱਚ ਸੀ। ਇਸਨੂੰ ਅਦਾਲਤ ਵਾਂਗ
ਬਣਾਇਆ ਗਿਆ ਸੀ। ਉਸਨੇ ਅਜਿਹਾ ਹੀ ਮਹਿਲ ਆਪਣੀ
ਪਤਨੀ, ਮਿਸਰ ਦੇ ਰਾਜੇ ਦੀ ਧੀ ਲਈ ਵੀ ਬਣਵਾਇਆ।

9ਇਹ ਸਾਰੀਆਂ ਇਮਾਰਤਾਂ, ਅੰਦਰੋਂ ਅਤੇ ਬਾਹਰੋਂ ਸਮਤਲ
ਕਰਕੇ, ਸਭ ਤੋਂ ਵਧੀਆਂ ਕਿਸਮ ਦੇ ਪੱਥਰਾਂ ਤੋਂ ਬਣਾਈਆਂ ਗਈਆਂ
ਸਨ। ਇਹ ਪੱਥਰ ਅੰਦਰੋਂ ਅਤੇ ਬਾਹਰੋਂ ਆਰਾ ਵਰਤ ਕੇ ਸਹੀ
ਮਾਪ ਅਨੁਸਾਰ ਚੀਰੇ ਗਏ ਸਨ ਇਹ ਨੀਂਹਾਂ ਤੋਂ ਲੈਕੇ ਕੰਧਾਂ ਦੀ
ਟੀਸੀ ਤੀਕ ਇਸਤੇਮਾਲ ਕੀਤੇ ਗਏ ਸਨ। ਵਿਹੜੇ ਦੇ ਦੁਆਲੇ ਦੀ
ਕੰਧ ਵੀ ਸਭ ਤੋਂ ਵਧੀਆ ਕਿਸਮ ਦੇ ਪੱਥਰਾਂ ਤੋਂ ਬਣੀ ਹੋਈ ਸੀ।
10ਭਵਨ ਦੀ ਬੁਨਿਆਦ ਤੇ ਨੀਹਾਂ ਨੂੰ ਵੱਡ ਅਕਾਰੇ ਅਤੇ ਕੀਮਤੀ
ਪੱਥਰਾਂ ਨਾਲ ਬਣਾਇਆ ਗਿਆ ਜਿਹੜੇ ਕਿ ਸਵਾ 10 ਹੱਥ ਲੰਬੇ
ਤੇ ਕੁਝ 8 ਹੱਥ ਲੰਬੇ ਸਨ। 11ਉਨ੍ਹਾਂ ਪੱਥਰਾਂ ਦੇ ਉੱਪਰ ਸਹੀ ਮਾਪ
ਦੇ ਚੀਰੇ ਹੋਏ ਕੁਝ ਹੋਰ ਸਭ ਤੋਂ ਵਧੀਆ ਕਿਸਮ ਦੇ ਪੱਥਰ ਅਤੇ

ਦਿਆਰ ਦੀਆਂ ਸ਼ਤੀਰੀਆਂ ਵੀ ਸਨ। 12ਓਥੇ ਮਹਿਲ ਦੇ ਵਿਹੜੇ
ਦੇ ਦੁਆਲੇ, ਮੰਦਰ ਦੇ ਵਿਹੜੇ ਅਤੇ ਮੰਦਰ ਦੇ ਪ੍ਰਵੇਸ਼ ਵਾਲੇ ਕਮਰੇ
ਦੇ ਦੁਆਲੇ ਕੰਧਾਂ ਸਨ। ਇਹ ਕੰਧਾਂ ਪੱਥਰਾਂ ਦੀਆਂ ਤਿੰਨਾਂ ਕਤਾਰਾਂ
ਅਤੇ ਦਿਆਰ ਦੀ ਲੱਕੜ ਤੋਂ ਬਣੀ ਇੱਕ ਕਤਾਰ ਦੀਆਂ ਬਣੀਆਂ
ਹੋਈਆਂ ਸਨ। 13ਸੁਲੇਮਾਨ ਨੇ ਸੂਰ ਦੇ ਹੀਰਾਮ ਨਾਮੀਂ ਆਦਮੀ
ਨੂੰ ਇੱਕ ਸੁਨਿਹਾ ਭੇਜਿਆ ਅਤੇ ਉਸਨੂੰ ਯਰੂਸ਼ਲਮ ਵਿੱਚ ਲੈ ਆਂਦਾ।
14ਉਹ ਨਫਤਾਲੀ ਪਰਿਵਾਰ-ਸਮੂਹ ਵਿੱਚੋਂ ਇੱਕ ਵਿਧਵਾ ਦਾ
ਪੁੱਤਰ ਸੀ, ਅਤੇ ਉਸਦਾ ਪਿਤਾ ਸੂਰ ਤੋਂ, ਇੱਕ ਠਠਿਆਰ ਸੀ।
ਉਹ ਇੱਕ ਬਹੁਤ ਚੰਗਾ ਕਾਰੀਗਰ ਸੀ ਜੋ ਕਾਂਸੇ ਦੀਆਂ ਚੀਜ਼ਾ
ਬਣਾਉਂਦਾ ਸੀ। ਇਸੇ ਲਈ ਪਾਤਸ਼ਾਹ ਸੁਲੇਮਾਨ ਨੇ ਉਸਨੂੰ ਸੱਦਾ
ਦਿੱਤਾ ਅਤੇ ਹੀਰਾਮ ਨੇ ਸੱਦਾ ਕਬੂਲ ਲਿਆ। ਸੁਲੇਮਾਨ ਨੇ ਉਸਨੂੰ
ਕਾਂਸੇ ਦਾ ਕੰਮ ਕਰਨ ਵਾਲੇ ਸਾਰੇ ਆਦਮੀਆਂ ਦਾ ਇੰਚਾਰਜ
ਬਣਾ ਦਿੱਤਾ।

15ਹੀਰਾਮ ਨੇ ਕਾਂਸੇ ਦੇ ਦੋ ਥੰਮ ਬਣਾਏ। ਦੋਨੋਂ ਥੰਮ 18 ਹੱਥ
ਉਚੇ ਅਤੇ ਘੇਰ ਵਿੱਚ 12 ਹੱਥ ਸਨ। ਥੰਮ ਖੋਖਲੇ ਸਨ ਅਤੇ ਧਾਤ
ਦੀ ਮੋਟਾਈ 3 ਇੰਚ ਸੀ। 16ਹੀਰਾਮ ਨੇ ਥੰਮਾਂ ਦੇ ਉੱਪਰ ਪਾਉਣ
ਲਈ ਦੋ ਕਾਂਸੇ ਦੇ ਗੁੰਬਦ ਬਣਾਏ। ਹਰ ਇੱਕ ਦੀ ਉੱਚਾਈ 5 ਹੱਥ
ਸੀ। 17ਫ਼ੇਰ ਉਸਨੇ ਥੰਮਾਂ ਉੱਪਰਲੇ ਗੁੰਬਦਾਂ ਨੂੰ ਢਕਣ ਲਈ
ਜੰਜੀਰੀਆਂ ਦੇ ਦੋ ਜਾਲ ਬਣਾਏ। ਓਥੇ ਹਰ ਇੱਕ ਗੁੰਬਦ ਲਈ
ਸੱਤ ਜੰਜੀਰੀਆਂ ਸਨ। 18ਫ਼ੇਰ ਉਸਨੇ ਸਜਾਵਟ ਦੀਆਂ ਦੋ ਕਤਾਰਾਂ
ਬਣਾਈਆਂ ਜਿਹੜੀਆਂ ਅਨਾਰਾਂ ਵਰਗੀਆਂ ਦਿਖਦੀਆਂ ਸਨ।
ਉਸਨੇ ਕਾਂਸੇ ਦੇ ਇਨ੍ਹਾਂ ਅਨਾਰਾਂ ਨੂੰ ਥੰਮਾਂ ਉੱਪਰਲੇ ਗੁੰਬਦਾਂ ਨੂੰ
ਢਕਦੀਆਂ, ਜਾਲੀਆਂ ਉੱਤੇ ਪਾ ਦਿੱਤਾ। 19ਪੰਜ ਹੱਥ ਉੱਚੇ ਥੰਮਾਂ
ਉੱਪਰ ਪਾਏ ਗੁੰਬਦ, ਫ਼ੁੱਲਾਂ ਦੇ ਅਕਾਰ ਦੇ ਸਨ। 20ਥੰਮਾਂ ਦੇ ਗੁੰਬਦ
ਉੱਪਰ ਵੱਲ ਉਭਾਰ ਤਾਈਂ ਵਧਾਏ ਗਏ ਸਨ ਜੋ ਕਿ ਜੰਜੀਰੀਆਂ
ਦੀ ਜਾਲੀ ਦੇ ਪਾਸੇ ਤੇ ਸੀ। ਦੋ ਗੁੰਬਦਾਂ ਦੇ ਆਲੇ-ਦੁਆਲੇ ਦੀਆਂ
ਕਤਾਰਾਂ ਵਿੱਚ 200 ਅਨਾਰ ਸਨ।

21ਹੀਰਾਮ ਨੇ ਇਨ੍ਹਾਂ ਥੰਮਾਂ ਨੂੰ ਮੰਦਰ ਦੇ ਵਰਾਂਡੇ ਕੋਲ ਟਿਕਾ
ਦਿੱਤਾ। ਇੱਕ ਥੰਮ ਸੱਜੇ ਪਾਸੇ ਟਿਕਾਇਆ ਅਤੇ ਉਸਦਾ ਨਾਉਂ
ਯਾਕੀਨ ਰੱਖਿਆ ਅਤੇ ਦੂਜਾ ਥੰਮ ਖੱਬੇ ਪਾਸੇ ਟਿਕਾਇਆ ਅਤੇ
ਉਸਦਾ ਨਾਉਂ ਬੋਅਜ਼ ਰੱਖਿਆ। 22ਉਸਨੇ ਫ਼ੁੱਲਾਂ ਦੇ ਅਕਾਰ ਦੇ
ਗੁੰਬਦ ਥੰਮਾਂ ਦੇ ਉੱਪਰ ਪਾ ਦਿੱਤੇ। ਇਉ, ਦੋ ਥੰਮਾਂ ਦਾ ਕੰਮ
ਸੰਪੂਰਨ ਹੋਇਆ।

23ਫ਼ੇਰ ਹੀਰਾਮ ਨੇ ਕਾਂਸੇ ਦਾ ਇੱਕ ਗੋਲ ਹੌਦ ਬਣਾਇਆ ਜੋ
"ਸਾਗਰ" ਕਹਾਉਂਦਾ ਸੀ। ਇਹ ਹੌਦ ਘੇਰੇ ਵਿੱਚ 30 ਹੱਥ, ਵਿਆਸ
ਵਿੱਚ 10 ਹੱਥ ਅਤੇ 5 ਹੱਥ ਡੂੰਘਾ ਸੀ। 24ਹੌਂਦ ਦੇ ਦੁਆਲੇ,
ਇਸਦੇ ਰਿੰਮ ਦੇ ਹੇਠਾਂ ਕਾਂਸੇ ਦੇ ਗੋਲੇ ਸਨ। ਗੋਲੇ ਇੱਕੋ ਜਿਹੇ
ਬਣਾਕੇ ਹੌਦ ਦੇ ਆਲੇ- ਦੁਆਲੇ ਵਿਛਾਏ ਹੋਏ ਸਨ ਅਤੇ ਦੋ
ਕਤਾਰਾਂ ਵਿੱਚ ਸਨ। 25ਹੌਦ ਕਾਂਸੇ ਦੇ 12 ਬਲਦਾਂ ਉੱਤੇ ਟਿਕਿਆ
ਹੋਇਆ ਸੀ। ਤਿੰਨਾਂ ਬਲਦਾਂ ਦੇ ਚਿਹਰੇ ਉੱਤਰ ਵੱਲ, ਤਿੰਨਾਂ ਦੇ
ਚਿਹਰੇ ਪੂਰਬ ਵੱਲ, ਤਿਨਾਂ ਦੇ ਚਿਹਰੇ ਦੱਖਣ ਵੱਲ ਅਤੇ ਤਿੰਨਾਂ ਦੇ
ਚਿਹਰੇ ਪੱਛਮ ਵੱਲ ਸਨ, ਇਨ੍ਹਾਂ ਦੇ ਲੱਕ ਅੰਦਰਲੇ ਪਾਸੇ ਨੂੰ ਮੁੜੇ
ਹੋਏ ਸਨ। 26ਹੌਦ ਦੀ ਚਾਦਰ ਦੀ ਮੋਟਾਈ 3 ਇੰਚ ਸੀ ਅਤੇ
ਉਸਦੇ ਕੰਢੇ ਕਟੋਰੇ ਦੇ ਕੰਢਿਆਂ ਵਰਗੇ ਜਾਂ ਫ਼ੁੱਲਾਂ ਦੀ ਪੱਤੀਆਂ ਦੇ
ਆਕਾਰ ਦੇ ਘੜੇ ਹੋਏ ਸਨ ਅਤੇ ਇਸ ਹੌਦ ਵਿੱਚ 11,000 ਗੇਲਣ
ਪਾਣੀ ਸਮਾ ਜਾਂਦਾ ਸੀ।

27ਫ਼ੇਰ ਹੀਰਾਮ ਨੇ 10 ਕਾਂਸੇ ਦੇ ਗੱਡੇ ਬਣਾਏ। ਹਰ ਗੱਡਾ 4
ਹੱਥ ਲੰਬਾ, 4 ਹੱਥ ਚੌੜਾ ਅਤੇ 3 ਹੱਥ ਉੱਚਾ ਸੀ। 28ਇਹ ਗੱਡੇ
ਫ਼ਰੇਮਾਂ 'ਚ ਜੜੇ ਫੱਟਿਆਂ ਤੋਂ ਬਣੇ ਹੋਏ ਸਨ। 29ਇਨ੍ਹਾਂ ਫ਼ਰੇਮਾਂ
ਉੱਪਰ ਸ਼ੇਰ, ਬਲਦ ਅਤੇ ਕਰੂਬੀ ਫ਼ਰਿਸ਼ਤੇ ਬਣੇ ਹੋਏ ਸਨ। ਇਨ੍ਹਾਂ
ਸ਼ੇਰਾਂ ਤੇ ਬਲਦਾਂ ਦੇ ਉੱਪਰ ਤੇ ਥੱਲੇ, ਕਾਂਸੇ ਦੇ ਫ਼ੁੱਲ ਠੋਕ ਕੇ ਲਗਾਏ
ਗਏ ਸਨ। 30ਹਰ ਗੱਡੇ ਦੇ ਕਾਂਸੇ ਦੇ ਧੁਰਾਂ ਉੱਤੇ ਕਾਂਸੇ ਦੇ 4
ਪਹੀਏ ਸਨ ਕਿਨਾਰਿਆਂ ਤੇ ਕਟੋਰੇ ਲਈ ਸਹਾਰੇ ਸਨ। ਇਨ੍ਹਾਂ
ਸਾਰਿਆਂ ਉੱਪਰ ਫੁੱਲ ਕਾਂਸੇ ਵਿੱਚ ਠੋਕੇ ਹੋਏ ਸਨ। 31ਕਟੋਰੇ ਲਈ,
ਇੱਕ ਫ਼ਰੇਮ ਬਣਾਇਆ ਗਿਆ ਸੀ। ਇਹ ਕਟੋਰੇ ਉੱਤੇ 1 ਹੱਥ
ਤਾਈਂ ਸੀ। ਕਟੋਰੇ ਦਾ ਪ੍ਰਵੇਸ਼ ਗੋਲ ਸੀ, ਅਤੇ ਇਸਦਾ ਵਿਆਸ 1
1/2 ਹੱਥ ਸੀ ਅਤੇ ਫ਼ਰੇਮ ਉੱਪਰ ਕਾਂਸੇ ਦੇ ਫੁੱਲ ਉਕਰੇ ਹੋਏ ਸਨ।
ਇਹ ਫ਼ਰੇਮ ਗੋਲ ਨਾ ਹੋਕੇ ਚੌਰਸ ਸੀ। 32ਫ਼ਰੇਮ ਦੇ ਥੱਲੇ ਚਾਰ
ਪਹੀਏ ਸਨ। ਇਹ ਪਹੀਏ ਵਿਆਸ ਵਿੱਚ 1 1/2 ਹੱਥ ਸਨ।
ਪਹੀਆਂ ਦੇ ਧੁਰੇ ਗੱਡੇ ਵਿੱਚ ਲੱਗੇ ਹੋਏ ਸਨ। 33ਪਹੀਏ ਰੱਥ ਦੇ
ਪਹੀਆਂ ਵਰਗੇ ਸਨ। ਪਹੀਆਂ ਦਾ ਹਰ ਹਿੱਸਾ, ਉਨ੍ਹਾਂ ਦੇ ਧੁਰੇ,
ਤਾਰਾਂ, ਚੱਕੇ ਅਤੇ ਹੱਬਾਂ ਕਾਂਸੇ ਦੀਆਂ ਬਣੀਆਂ ਹੋਈਆਂ ਸਨ।
34ਹਰ ਗੱਡੇ ਦੇ ਚਾਰੇ ਕੋਨਿਆਂ ਤੇ ਚਾਰ ਆਸਰੇ ਸਨ ਜੋ ਕਿ ਗੱਡੇ
ਨਾਲ ਇੱਕੋ ਹੀ ਟੁਕੜੇ ਵਿੱਚ ਬਣੇ ਹੋਏ ਸਨ। 35ਹਰ ਗੱਡੇ ਦੇ
ਉੱਪਰਲੇ ਪਾਸੇ ਇੱਕ ਕਾਂਸੇ ਦੀ ਅੱਧ ਹੱਥ ਉੱਚੀ ਪੱਟੀ ਸੀ। 36ਗੱਡੇ
ਦੀ ਬਾਡੀ ਅਤੇ ਫ਼ਰੇਮ ਤੇ ਕਰੂਬੀ ਫ਼ਰਿਸ਼ਤੇ, ਸ਼ੇਰ ਅਤੇ ਖਜੂਰ ਦੇ
ਰੁੱਖ ਕਾਂਸੇ ਵਿੱਚ ਉਕਰੇ ਹੋਏ ਸਨ। ਇਹ ਮੀਨਾਕਾਰੀ ਜਿੱਥੇ ਵੀ
ਗੱਡੇ ਤੇ ਜਗ੍ਹਾ ਸੀ ਕੀਤੀ ਗਈ ਸੀ ਅਤੇ ਗੱਡੇ ਦੇ ਦੁਆਲੇ ਫ਼ੁੱਲ
ਉਕਰੇ ਹੋਏ ਸਨ। 37ਹੀਰਾਮ ਨੇ ਦਸ ਗੱਡੇ ਬਣਾਏ, ਉਹ ਸਾਰੇ
ਕਾਂਸੇ ਵਿੱਚ ਢਾਲੇ ਗਏ ਸਨ। ਇਹ ਦਸੇ ਗੱਡੇ ਇੱਕੋ ਅਕਾਰ ਅਤੇ
ਨਾਪ ਦੇ ਸਨ।

38ਹੀਰਾਮ ਨੇ ਕਾਂਸੇ ਦੇ ਦਸ ਕਟੋਰੇ ਬਣਾਏ। ਹਰ ਕਟੋਰਾ ਵਿਆਸ
ਵਿੱਚ 4 ਹੱਥ ਸੀ ਅਤੇ 230 ਗੇਲਿਨਾਂ ਦੀ ਸਮਰੱਥਾ ਸੀ। 39ਹੀਰਾਮ
ਨੇ ਪੰਜ ਗੱਡੇ ਮੰਦਰ ਦੇ ਦੱਖਣੀ ਪਾਸੇ ਵੱਲ ਰੱਖੇ ਅਤੇ ਦੂਜੇ ਪੰਜ
ਗੱਡੇ ਮੰਦਰ ਦੀ ਉੱਤਰ ਦਿਸ਼ਾ ਵੱਲ। ਉਸਨੇ ਵੱਡਾ ਤਲਾਅ ਮੰਦਰ
ਦੇ ਦੱਖਣੀ ਪੂਰਬੀ ਕੰਢੇ ਵੱਲ ਰੱਖਿਆ।

40-45ਇਸ ਦੇ ਇਲਾਵਾ ਹੀਰਾਮ ਨੇ ਹੌਦੀਆਂ, ਬਾਟੀਆਂ ਅਤੇ
ਕੜਛੇ ਬਣਾਏ ਅਤੇ ਹੀਰਾਮ ਨੇ ਉਹ ਸਾਰਾ ਕੰਮ ਕੀਤਾ ਜਿਹੜਾ
ਉਸਨੇ ਯਹੋਵਾਹ ਦੇ ਭਵਨ ਉੱਤੇ ਸੁਲੇਮਾਨ ਪਾਤਸ਼ਾਹ ਲਈ
ਬਣਾਇਆ ਸੀ ਸੰਪੂਰਨ ਕੀਤਾ।

ਥੰਮਾਂ ਦੇ ਉੱਪਰ ਰੱਖਣ ਲਈ ਕੌਲਿਆਂ ਦੇ ਅਕਾਰ ਦੇ ਦੋ
ਗੁੰਬਦ ਅਤੇ ਦੋ ਥੰਮ, ਗੁੰਬਦਾਂ ਦੇ ਦੁਆਲੇ ਪਾਉਣ ਲਈ ਦੋ
ਜਾਲੀਆਂ। ਦੋ ਜਾਲੀਆਂ ਲਈ 400 ਅਨਾਰ। ਥੰਮਾਂ ਦੇ ਉੱਪਰਲੇ
ਗੁੰਬਦਾਂ ਲਈ ਦੋ ਕੌਲਿਆਂ ਨੂੰ ਢਕਣ ਲਈ ਉੱਥੇ ਅਨਾਰਾਂ ਦੀਆਂ
ਦੋ ਕਤਾਰਾਂ ਸਨ। ਦਸ ਗੱਡੇ ਅਤੇ ਹਰ ਗੱਡੇ ਦੇ ਉੱਪਰਲੇ ਪਾਸੇ
ਇੱਕ ਹੌਦ। ਇੱਕ ਵੱਡਾ ਤਲਾਅ ਅਤੇ ਉਸਦੇ ਥੱਲੇ 12 ਬਲਦ।
ਭਾਂਡੇ, ਛੋਟੇ ਕੜਛੇ, ਛੋਟੇ ਕੌਲੇ ਅਤੇ ਯਹੋਵਾਹ ਦੇ ਮੰਦਰ ਲਈ
ਬਾਕੀ ਸਾਰੇ ਭਾਂਡੇ। ਇਹ ਸਾਰੇ ਮਾਂਜੇ ਹੋਏ ਕਾਂਸੇ ਤੋਂ ਬਣੇ ਸਨ।

46-47ਸੁਲੇਮਾਨ ਨੇ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਬਨਾਉਣ ਲਈ ਵਰਤੇ ਗਏ ਕਾਂਸੇ ਦਾ ਵਜਨ ਨਾ ਕੀਤਾ ਕਿਉਂ ਕਿ ਇਹ ਇੰਨੀ ਵੱਡੀ ਮਾਤਰਾ ਵਿੱਚ ਸੀ ਕਿ ਇਸਦਾ ਵਜਨ ਕਰਨਾ ਅਸੰਭਵ ਸੀ। ਇਸ ਲਈ ਇਹ ਕਦੇ ਨਾ ਪਤਾ ਲੱਗ ਸਕਿਆ ਕਿ ਕਿੰਨਾਂ ਕਾਂਸਾ ਇਸਤੇਮਾਲ ਕੀਤਾ ਗਿਆ ਸੀ। ਰਾਜੇ ਨੇ ਇਨ੍ਹਾਂ ਚੀਜ਼ਾਂ ਨੂੰ ਕਿਤੇ ਸੁੱਕੋਥ ਅਤੇ ਸਾਰਥਾਨ ਦੇ ਮੱਧ ਵਿੱਚ ਯਰਦਨ ਦਰਿਆ ਦੇ ਨੇੜੇ ਬਨਾਉਣ ਦਾ ਆਦੇਸ਼ ਦਿੱਤਾ ਸੀ। ਇਹ ਸਾਰੀਆਂ ਚੀਜ਼ਾਂ ਕਾਂਸੇ ਨੂੰ ਢਾਲ ਕੇ ਮਿੱਟੀ ਦੇ ਸਾਂਚਿਆਂ ਵਿੱਚ ਪਾਕੇ ਬਣਾਈਆਂ ਗਈਆਂ ਸਨ।

48-50ਸੁਲੇਮਾਨ ਨੇ ਮੰਦਰ ਲਈ ਵੀ ਬਹੁਤ ਸਾਰੀਆਂ ਚੀਜ਼ਾ ਸੋਨੇ ਤੋਂ ਬਣਾਏ ਜਾਣ ਦਾ ਆਦੇਸ਼ ਦਿੱਤਾ। ਉਹ ਸਨ:

ਸੁਨਿਹਰੀ ਜਗਵੇਦੀ, ਸੁਨਿਹਰੀ ਮੇਜ਼, (ਇਸ ਮੇਜ਼ ਉੱਪਰ ਪਰਮੇਸ਼ੁਰ ਨੂੰ ਭੇਟ ਕੀਤੀ ਰੋਟੀ ਰੱਖੀ ਜਾਂਦੀ ਸੀ।) ਸ਼ੁਧ ਸੋਨੇ ਦੇ ਸ਼ਮਾਦਾਨ (ਇਹ ਸ਼ਮਾਦਾਨ ਅੱਤ ਪਵਿੱਤਰ ਸਥਾਨ ਵਿੱਚ ਰੱਖੇ ਗਏ, ਪੰਜ ਦੱਖਣੀ ਪਾਸੇ ਵੱਲ ਅਤੇ ਪੰਜ ਉੱਤਰੀ ਪਾਸੇ ਵੱਲ।) ਸੁਨਿਹਰੀ ਫ਼ੁੱਲ, ਦੀਵੇ ਅਤੇ ਚਿਮਟੇ, ਭਾਂਡੇ, ਸ਼ੁਧ ਸੋਨੇ ਦੇ ਕਟੋਰੇ, ਗੁਲ ਤਰਾਸ਼, ਛੋਟੀਆਂ ਕੌਲੀਆਂ, ਕੜ੍ਹਾਹੀਆਂ, ਅਤੇ ਕੋਲੇ ਚੁੱਕਣ ਲਈ ਭਾਂਡੇ, ਅੰਦਰਲੇ ਕਮਰੇ (ਅੱਤ ਪਵਿੱਤਰ ਸਥਾਨ) ਦੇ ਦਰਵਾਜ਼ਿਆਂ ਅਤੇ ਮੰਦਰ ਦੇ ਵੱਡੇ ਕਮਰੇ ਦੇ ਦਰਵਾਜ਼ਿਆਂ ਲਈ ਕਬਜ਼ੇ।

51ਇਉਂ ਯਹੋਵਾਹ ਦੇ ਮੰਦਰ ਦਾ ਸਾਰਾ ਕੰਮ ਜਿਹੜਾ ਸੁਲੇਮਾਨ ਪਾਤਸ਼ਾਹ ਨੇ ਬਣਵਾਇਆ ਮੁਕੰਮਲ ਹੋਇਆ ਤਾਂ ਸੁਲੇਮਾਨ ਆਪਣੇ ਪਿਤਾ ਦਾਊਦ ਦੀਆਂ ਪਵਿੱਤਰ ਵਸਤਾਂ ਅੰਦਰ ਲਿਆਇਆ ਜਿਹੜੀਆਂ ਕਿ ਉਸਨੇ ਇੱਕ ਖਾਸ ਮੌਕੇ ਲਈ ਇਕੱਠੀਆਂ ਕੀਤੀਆਂ ਹੋਈਆਂ ਸੀ। ਉਸਨੇ ਉਨ੍ਹਾਂ ਨੂੰ ਯਹੋਵਾਹ ਦੇ ਮੰਦਰ ਦੇ ਖ਼ਜ਼ਾਨਿਆਂ ਵਿੱਚ ਰੱਖ ਦਿੱਤਾ।

## ਮੰਦਰ ਵਿੱਚ ਨੇਮ ਦਾ ਸੰਦੂਕ

8 ਤੱਦ ਸੁਲੇਮਾਨ ਨੇ ਇਸਰਾਏਲ ਦੇ ਬਜ਼ੁਰਗਾਂ ਨੂੰ, ਪਰਿਵਾਰ-ਸਮੂਹਾਂ ਦੇ ਸਾਰੇ ਮੁਖੀਆਂ ਨੂੰ ਜੋ ਇਸਰਾਏਲੀਆਂ ਦੇ ਪੁਰਖਿਆਂ ਦੇ ਪਰਧਾਨ ਸਨ, ਆਪਣੇ ਕੋਲ ਯਰੂਸ਼ਲਮ ਵਿੱਚ ਇਕੱਠੇ ਕੀਤਾ ਤਾਂ ਜੋ ਉਹ ਯਹੋਵਾਹ ਦੇ ਨੇਮ ਦੇ ਸੰਦੂਕ ਨੂੰ ਦਾਊਦ ਦੇ ਸ਼ਹਿਰ ਤੋਂ ਜਿਹੜਾ ਸੀਯੋਨ ਹੈ ਉੱਥੋਂ ਇੱਥੇ ਲੈ ਆਉਣ। 2ਤਾਂ ਇਸਰਾਏਲ ਦੇ ਸਾਰੇ ਲੋਕ ਡੇਰਿਆਂ ਦੇ ਪਰਬ ਦੌਰਾਨ ਸੁਲੇਮਾਨ ਪਾਤਸ਼ਾਹ ਦੇ ਕੋਲ ਆਏ ਜਿਹੜਾ ਕਿ ਏਥਾਨੀਮ ਦੇ ਮਹੀਨੇ, (ਸਾਲ ਦੇ ਸੱਤਵੇਂ ਮਹੀਨੇ) ਵਿੱਚ ਸਨ। 3ਇਸਰਾਏਲ ਦੇ ਸਾਰੇ ਬਜ਼ੁਰਗ ਆਏ ਤੱਦ ਜਾਜਕਾਂ ਨੇ ਪਵਿੱਤਰ ਸੰਦੂਕ ਨੂੰ ਚੁੱਕਿਆ। 4ਉਸ ਪਵਿੱਤਰ ਸੰਦੂਕ ਦੇ ਨਾਲ ਮੰਡਲੀ ਦੇ ਤੰਬੂ ਅਤੇ ਸਾਰੇ ਪਵਿੱਤਰ ਭਾਂਡਿਆਂ ਨੂੰ ਜਿਹੜੇ ਕਿ ਤੰਬੂ ਵਿੱਚ ਸਨ ਉਨ੍ਹਾਂ ਨੂੰ ਵੀ ਚੁੱਕ ਕੇ ਨਾਲ ਲਿਆਏ। ਇਉਂ ਲੇਵੀਆਂ ਨੇ ਇਨ੍ਹਾਂ ਵਸਤਾਂ ਨੂੰ ਚੁਕਾਉਣ ਵਿੱਚ ਜਾਜਕਾਂ ਦੀ ਮਦਦ ਕੀਤੀ। 5ਸੁਲੇਮਾਨ ਪਾਤਸ਼ਾਹ ਅਤੇ ਇਸਰਾਏਲ ਦੇ ਸਾਰੇ ਲੋਕ, ਜੋ ਉਸ ਦੇ ਨਾਲ ਆਏ ਸਨ, ਪਵਿੱਤਰ ਸੰਦੂਕ ਦੇ ਅੱਗੇ ਖਲੋ ਗਏ। ਉਨ੍ਹਾਂ ਨੇ ਇੰਨੀਆਂ ਭੇਡਾਂ ਤੇ ਪਸ਼ੂ ਬਲੀ ਚੜ੍ਹਾਏ ਕਿ ਉਨ੍ਹਾਂ ਨੂੰ ਗਿਣਨਾ ਸੰਭਵ ਨਹੀਂ ਸੀ। 6ਫ਼ੇਰ ਜਾਜਕਾਂ ਨੇ ਯਹੋਵਾਹ ਦੇ ਇਕਰਾਨਾਮੇ ਵਾਲੇ ਸੰਦੂਕ ਨੂੰ ਇਸਦੀ ਥਾਵੇਂ, ਮੰਦਰ ਦੇ ਅੱਤ ਪਵਿੱਤਰ ਸਥਾਨ ਵਿੱਚ ਧਰ ਦਿੱਤਾ। ਇਹ ਕਰੂਬੀ ਫ਼ਰਿਸ਼ਤਿਆਂ ਦੇ ਖੰਭਾਂ ਹੇਠਾਂ ਰੱਖਿਆ ਗਿਆ ਸੀ। 7ਕਰੂਬੀ ਫ਼ਰਿਸ਼ਤਿਆਂ ਦੇ ਖੰਭ ਪਵਿੱਤਰ ਸੰਦੂਕ ਦੇ ਉੱਪਰ ਫ਼ੈਲੇ ਹੋਏ ਸਨ। ਤਾਂ ਜੋ ਉਹ ਪਵਿੱਤਰ ਸੰਦੂਕ ਅਤੇ ਇਸ ਨੂੰ ਚੁੱਕਣ ਲਈ ਵਰਤੀਆਂ ਜਾਣ ਵਾਲੀਆਂ ਚੋਬਾਂ ਨੂੰ ਢਕ ਲੈਣ। 8ਉਨ੍ਹਾਂ ਨੇ ਚੋਬਾਂ ਨੂੰ ਏਨਾ ਲੰਮਾ ਕੀਤਾ ਕਿ ਚੋਬਾਂ ਦੇ ਸਿਰੇ ਵਿਚਲੀ ਕੋਠੜੀ ਅੱਗੇ ਪਵਿੱਤਰ ਅਸਥਾਨ ਤੋਂ ਨਜ਼ਰ ਆਉਂਦੇ ਸਨ ਪਰ ਬਾਹਰੋਂ ਨਹੀਂ ਸਨ ਦਿੱਸਦੇ ਅਤੇ ਉਹ ਅੱਜ ਦਿਨ ਤੀਕ ਉੱਥੇ ਹੀ ਹਨ। 9ਪਵਿੱਤਰ ਸੰਦੂਕ ਵਿੱਚ ਉਨ੍ਹਾਂ ਦੋਨਾਂ ਪੱਥਰਾਂ ਦੀਆਂ ਪੱਟੀਆਂ ਤੋਂ ਇਲਾਵਾ ਹੋਰ ਕੁਝ ਨਹੀਂ ਸੀ ਜਿਹੜੀਆਂ ਮੂਸਾ ਨੇ ਹੋਰੇਬ ਵਿੱਚ ਪਵਿੱਤਰ ਸੰਦੂਕ ਵਿੱਚ ਪਾਈਆਂ ਸਨ। ਹੋਰੇਬ ਉਹੀ ਜਗ੍ਹਾ ਸੀ ਜਿੱਥੇ ਯਹੋਵਾਹ ਨੇ ਇਸਰਾਏਲੀਆਂ ਨਾਲ ਆਪਣਾ ਇਕਰਾਰਨਾਮਾ ਕੀਤਾ ਸੀ ਜਦੋਂ ਉਹ ਮਿਸਰ ਵਿੱਚੋਂ ਨਿਕਲੇ ਸਨ। 10ਜਦੋਂ ਜਾਜਕਾਂ ਨੇ ਪਵਿੱਤਰ ਸੰਦੂਕ ਨੂੰ ਅੱਤ ਪਵਿੱਤਰ ਸਥਾਨ ਤੇ ਰੱਖਿਆ ਅਤੇ ਇਸ ਵਿੱਚੋਂ ਬਾਹਰ ਆਏ ਬੱਦਲ* ਨੇ ਯਹੋਵਾਹ ਦੇ ਮੰਦਰ ਨੂੰ ਭਰ ਦਿੱਤਾ। 11ਜਾਜਕਾਂ ਨੂੰ ਆਪਣਾ ਕੰਮ ਰੋਕਣਾ ਪਿਆ ਕਿਉਂ ਕਿ ਮੰਦਰ ਇੱਕਦਮ ਪਰਮੇਸ਼ੁਰ ਦੇ ਪਰਤਾਪ ਨਾਲ ਭਰ ਗਿਆ। 12ਤੱਦ ਸੁਲੇਮਾਨ ਨੇ ਆਖਿਆ:

"ਯਹੋਵਾਹ ਨੇ ਫ਼ੁਰਮਾਇਆ ਸੀ ਕਿ ਉਹ ਘੁੱਪ ਹਨੇਰੇ ਵਿੱਚ ਵੱਸੇਗਾ* ਅਤੇ ਯਹੋਵਾਹ ਅਸਮਾਨ ਤੇ ਸੂਰਜ ਨੂੰ ਚਮਕਾਵੇਗਾ। 13ਮੈਂ ਤੇਰੇ ਲਈ ਇੱਕ ਅਦਭੁਤ ਮੰਦਰ ਬਣਾਇਆ, ਜਿੱਥੇ ਤੂੰ ਸਦਾ ਲਈ ਰਹਿ ਸਕੇਂ।"

14ਇਸਰਾਏਲ ਦੇ ਸਾਰੇ ਲੋਕ ਉੱਥੇ ਖੜੇ ਸਨ, ਤਾਂ ਸੁਲੇਮਾਨ ਪਾਤਸ਼ਾਹ ਉਨ੍ਹਾਂ ਵੱਲ ਮੁੜਿਆ ਅਤੇ ਉਨ੍ਹਾਂ ਨੂੰ ਅਸੀਸ ਦਿੱਤੀ।

15ਫ਼ਿਰ ਸੁਲੇਮਾਨ ਪਾਤਸ਼ਾਹ ਨੇ ਇਹ ਲੰਬੀ ਪ੍ਰਾਰਥਨਾ ਕੀਤੀ:

"ਯਹੋਵਾਹ, ਇਸਰਾਏਲ ਦੇ ਪਰਮੇਸ਼ੁਰ ਨੂੰ ਉਸਤਤ। ਜੋ ਵੀ ਇਕਰਾਰ ਉਸ ਨੇ ਮੇਰੇ ਪਿਤਾ ਦਾਊਦ ਨਾਲ ਕੀਤਾ ਸੀ, ਉਸਨੇ ਪੂਰਾ ਕੀਤਾ। ਯਹੋਵਾਹ ਨੇ ਮੇਰੇ ਪਿਤਾ ਨੂੰ ਕਿਹਾ,

16ਮੈਂ ਆਪਣੇ ਲੋਕਾਂ ਇਸਰਾਏਲ ਨੂੰ ਮਿਸਰ ਵਿੱਚੋਂ ਬਾਹਰ ਲਿਆਇਆ। ਪਰ ਹੁਣ ਤੀਕ ਮੈਂ ਇਸਰਾਏਲ ਦੇ ਕਿਸੇ ਵੀ ਪਰਿਵਾਰ-ਸਮੂਹ ਵਿੱਚੋਂ ਕੋਈ ਸ਼ਹਿਰ ਨਹੀਂ ਚੁਣਿਆ ਸੀ ਕਿ ਕੌਣ ਮੇਰੇ ਨਾਮ ਲਈ ਮੰਦਰ ਉਸਾਰੇਗਾ। ਪਰ ਹੁਣ ਮੈਂ ਯਰੂਸ਼ਲਮ ਨੂੰ ਚੁਣਿਆ ਹੈ ਜਿੱਥੇ ਹਮੇਸ਼ਾ ਮੇਰਾ ਆਦਰ ਹੋਵੇਗਾ। ਅਤੇ ਮੈਂ ਦਾਊਦ ਨੂੰ ਮੇਰੇ ਲੋਕਾਂ, ਇਸਰਾਏਲ ਤੇ ਸ਼ਾਸਨ ਕਰਨ ਲਈ ਚੁਣਿਆ ਹੈ।"

17ਮੇਰੇ ਪਿਤਾ ਦਾਊਦ ਦੀ ਇੱਛਾ ਸੀ ਕਿ ਮੈਂ ਇਸਰਾਏਲ ਦਾ ਪਰਮੇਸ਼ੁਰ ਯਹੋਵਾਹ ਦੇ ਨਾਮ ਲਈ ਇੱਕ ਮੰਦਰ ਬਣਾਵਾਂ। 18ਪਰ ਯਹੋਵਾਹ ਨੇ ਮੇਰੇ ਪਿਤਾ ਦਾਊਦ ਨੂੰ ਆਖਿਆ, "ਮੈਂ ਜਾਣਦਾ ਹਾਂ ਕਿ ਤੂੰ ਮੇਰੇ ਸੰਮਾਨ ਵਿੱਚ ਇੱਕ ਮੰਦਰ ਬਣਾਉਣਾ ਚਾਹੁੰਦਾ ਹੈਂ

**ਬੱਦਲ** ਇੱਕ ਖਾਸ ਚਿਨ੍ਹ ਜਿਹਦਾ ਇਹ ਸੰਕੇਤ ਸੀ ਕਿ ਪਰਮੇਸ਼ੁਰ ਇਸਰਾਏਲ ਦੇ ਲੋਕਾਂ ਨਾਲ ਹੈ।

**ਯਹੋਵਾਹ ... ਵਿੱਚ ਵੱਸੇਗਾ** ਇਹ ਕਿਸੇ ਪ੍ਰਾਚੀਨ ਅਨੁਵਾਦ ਵਿੱਚੋਂ ਹੈ। ਹਿਬਰੂ ਵਿੱਚ ਸਿਰਫ਼ ਇਹੀ ਹੈ, "ਯਹੋਵਾਹ ਨੇ ਹਨੇਰੇ ਵਿੱਚ ਨਿਵਾਸ ਕਰਨ ਲਈ ਆਖਿਆ।"

ਅਤੇ ਇਹੀ ਚੰਗੀ ਗੱਲ ਵੀ ਹੈ ਕਿ ਤੂੰ ਅਜਿਹੀ ਭਾਵਨਾ ਰੱਖਦਾ
ਹੈਂ। 19ਪਰ ਜਿਸ ਨੂੰ ਮੈਂ ਮੰਦਰ ਬਨਾਉਣ ਲਈ ਚੁਣਿਆ ਹੋਇਆ
ਹੈ ਉਹ ਤੂੰ ਨਹੀਂ ਹੈਂ ਸਗੋਂ ਉਹ ਤੇਰਾ ਪੁੱਤਰ ਹੋਵੇਗਾ ਜੋ ਕਿ ਮੇਰੇ
ਲਈ ਮੰਦਰ ਬਣਾਵੇਗਾ।'

20"ਸੋ ਯਹੋਵਾਹ ਨੇ ਕੀਤੇ ਹੋਏ ਇਕਰਾਰ ਨੂੰ ਨਿਭਾਇਆ।
ਹੁਣ ਮੈਂ ਆਪਣੇ ਪਿਤਾ ਦਾਊਦ ਦੀ ਥਾਵੇਂ ਪਾਤਸ਼ਾਹ ਬਣਿਆ
ਹਾਂ। ਹੁਣ ਮੈਂ ਯਹੋਵਾਹ ਦੇ ਇਕਰਾਰ ਮੁਤਾਬਿਕ ਇਸਰਾਏਲ ਉੱਪਰ
ਹਕੂਮਤ ਕਰ ਰਿਹਾ ਹਾਂ ਅਤੇ ਮੈਂ ਯਹੋਵਾਹ, ਇਸਰਾਏਲ ਦੇ ਪਰਮੇਸ਼ੁਰ
ਲਈ ਮੰਦਰ ਉਸਾਰਿਆ ਹੈ। 21ਮੈਂ ਮੰਦਰ ਦੇ ਅੰਦਰ, ਪਵਿੱਤਰ
ਸੰਦੂਕ ਵਾਸਤੇ, ਇੱਕ ਖਾਸ ਥਾਂ ਬਣਾਇਆ ਹੈ ਅਤੇ ਉਸ ਪਵਿੱਤਰ
ਸੰਦੂਕ ਦੇ ਅੰਦਰ ਉਹ ਨੇਮ ਪਿਆ ਹੈ ਜੋ ਯਹੋਵਾਹ ਨੇ ਸਾਡੇ
ਪੁਰਖਿਆ ਨਾਲ ਕੀਤਾ ਸੀ। ਇਹ ਨੇਮ ਯਹੋਵਾਹ ਨੇ ਉਸ ਵਕਤ
ਕੀਤਾ ਸੀ ਜਦੋਂ ਉਸ ਮਿਸਰ ਵਿੱਚੋਂ ਸਾਡੇ ਪੁਰਖਿਆਂ ਨੂੰ ਕੱਢਕੇ
ਲਿਆਂਦਾ ਸੀ।"

22ਫ਼ਿਰ ਸੁਲੇਮਾਨ ਯਹੋਵਾਹ ਦੀ ਜਗਵੇਦੀ ਅੱਗੇ ਖੜਾ ਹੋ ਗਿਆ,
ਅਤੇ ਸਾਰੇ ਲੋਕ ਉਸਦੇ ਸਾਮ੍ਹਣੇ ਖੜੇ ਹੋ ਗਏ। ਉਸ ਨੇ ਆਪਣੀਆਂ
ਹਥੇਲੀਆਂ ਅਕਾਸ਼ ਵੱਲ ਫ਼ੈਲਾਕੇ ਆਖਿਆ,

23"ਹੇ ਯਹੋਵਾਹ, ਇਸਰਾਏਲ ਦੇ ਪਰਮੇਸ਼ੁਰ, ਉੱਪਰ ਅਕਾਸ਼ਾਂ
ਵਿੱਚ ਜਾਂ ਹੇਠਾਂ ਧਰਤੀ ਤੇ ਤੇਰੇ ਵਰਗਾ ਕੋਈ ਪਰਮੇਸ਼ੁਰ ਨਹੀਂ ਹੈ।
ਤੂੰ ਆਪਣਾ ਇਕਰਾਰਨਾਮਾ ਰੱਖਦਾ ਅਤੇ ਤੂੰ ਆਪਣੇ ਲੋਕਾਂ ਨਾਲ
ਵਫ਼ਾਦਾਰ ਰਹਿੰਦਾ ਹੈ, ਜੋ ਆਪਣੇ ਤਹੇ ਦਿਲੋਂ ਤੇਰਾ ਅਨੁਸਰਣ
ਕਰਦੇ ਹਨ। 24ਤੂੰ ਮੇਰੇ ਪਿਤਾ ਦਾਊਦ, ਆਪਣੇ ਸੇਵਕ, ਨਾਲ
ਇੱਕ ਇਕਰਾਰ ਕੀਤਾ ਅਤੇ ਤੂੰ ਇਸ ਇਕਰਾਰ ਨੂੰ ਪੂਰਾ ਕੀਤਾ। ਤੂੰ
ਆਪਣੇ ਮੂੰਹੋਂ ਇਕਰਾਰ ਕੀਤਾ ਸੀ ਅਤੇ ਅੱਜ ਆਪਣੀ ਮਹਾਨ
ਸ਼ਕਤੀ ਨਾਲ ਉਸ ਇਕਰਾਰ ਨੂੰ ਪੂਰਾ ਕੀਤਾ। 25ਸੋ ਹੁਣ, ਹੇ
ਯਹੋਵਾਹ, ਇਸਰਾਏਲ ਦੇ ਪਰਮੇਸ਼ੁਰ, ਮੇਰੇ ਪਿਤਾ ਦਾਊਦ, ਆਪਣੇ
ਸੇਵਕ ਨਾਲ ਕੀਤੇ ਬਾਕੀ ਇਕਰਾਰਾਂ ਨੂੰ ਪੂਰਿਆਂ ਕਰ। ਤੂੰ ਆਖਿਆ
ਸੀ, 'ਦਾਊਦ, ਤੇਰੇ ਪੁੱਤਰਾਂ ਨੂੰ ਵੀ ਮੇਰੇ ਹੁਕਮਾਂ ਨੂੰ ਧਿਆਨ ਨਾਲ
ਮੰਨਣਾ ਚਾਹੀਦਾ ਹੈ ਜਿਵੇਂ ਤੂੰ ਕੀਤਾ ਹੈ। ਜੇਕਰ ਉਹ ਇਵੇਂ
ਕਰਨਗੇ, ਫ਼ੇਰ ਤੇਰੇ ਪਰਿਵਾਰ ਵਿੱਚੋਂ ਹੀ ਕੋਈ ਹਮੇਸ਼ਾ ਇਸਰਾਏਲ
ਦੇ ਲੋਕਾਂ ਉੱਤੇ ਸ਼ਾਸਨ ਕਰੇਗਾ।' 26ਅਤੇ ਫ਼ਿਰ ਦੁਬਾਰਾ, ਯਹੋਵਾਹ
ਹੇ ਇਸਰਾਏਲ ਦੇ ਪਰਮੇਸ਼ੁਰ, ਮੈਂ ਤੇਰੇ ਅੱਗੇ ਪ੍ਰਾਰਥਨਾ ਕਰਦਾ ਹਾਂ
ਕਿ ਕਿਰਪਾ ਕਰਕੇ ਉਹ ਇਕਰਾਰ ਨਿਭਾਂਦਾ ਰਹੀਂ ਜਿਹੜਾ ਤੂੰ
ਮੇਰੇ ਪਿਤਾ ਨਾਲ ਕੀਤਾ ਸੀ।

27"ਪਰ ਪਰਮੇਸ਼ੁਰ, ਕੀ ਤੂੰ ਸੱਚਮੁੱਚ ਇਸ ਧਰਤੀ ਤੇ ਰਹੇਂਗਾ?
ਜਦੋਂ ਕਿ ਅਕਾਸ਼ ਅਤੇ ਉਨ੍ਹਾਂ ਦਿਆਂ ਅੱਤ ਉੱਚੀਆਂ ਥਾਵਾਂ ਵੀ
ਤੈਨੂੰ ਨਹੀਂ ਸਮਾ ਸਕਦੀਆਂ, ਤਾਂ ਅਵੱਸ਼ ਹੀ ਇਹ ਮੰਦਰ ਜਿਹੜਾ
ਮੈਂ ਤੇਰੇ ਲਈ ਬਣਾਇਆ, ਤੈਨੂੰ ਨਹੀਂ ਸਮਾ ਸਕਦਾ। 28ਪਰ
ਕਿਰਪਾ ਕਰਕੇ ਮੇਰੀ ਅਰਜੋਈ ਸੁਣ! ਮੈਂ ਤੇਰਾ ਸੇਵਕ ਹਾਂ ਅਤੇ ਤੂੰ
ਮੇਰੇ ਯਹੋਵਾਹ, ਮੇਰਾ ਪਰਮੇਸ਼ੁਰ ਹੈਂ। ਸੋ ਮੈਂ ਅੱਜ ਅਰਜੋਈ ਕਰ
ਰਿਹਾ ਹਾਂ ਮੇਰੀ ਇਸ ਪ੍ਰਾਰਥਨਾ ਨੂੰ ਸੁਣ ਅਤੇ ਕਬੂਲ ਕਰ।
29ਪਹਿਲਾਂ ਤੂੰ ਆਖਿਆ ਸੀ, 'ਮੈਂ ਇੱਥੇ ਸਤਿਕਾਰਿਆ ਜਾਵਾਂਗਾ',
ਇਸ ਮੰਦਰ ਵੱਲ ਤੇਰੀਆਂ ਅੱਖਾਂ ਦਿਨ-ਰਾਤ ਖੁਲ੍ਹੀਆਂ ਰਹਿਣ।
ਕਿਰਪਾ ਕਰਕੇ ਮੇਰੀ ਪ੍ਰਾਰਥਨਾ ਨੂੰ ਸੁਣ ਜੋ ਮੈਂ ਇਸ ਮੰਦਰ ਵਿੱਚੋਂ
ਕਰ ਰਿਹਾ ਹਾਂ। 30ਹੇ ਯਹੋਵਾਹ, ਮੈਂ ਸੁਲੇਮਾਨ, ਤੇਰਾ ਸੇਵਕ ਅਤੇ
ਤੇਰੇ ਲੋਕ, ਇਸਰਾਏਲੀ ਮੰਦਰ ਨੂੰ ਆਕੇ ਅਤੇ ਇੱਥੇ ਪ੍ਰਾਰਥਨਾ
ਕਰਾਂਗੇ। ਕਿਰਪਾ ਕਰਕੇ ਸਾਡੀਆਂ ਪ੍ਰਾਰਥਨਾਵਾਂ ਨੂੰ ਸੁਣੀਂ। ਅਸੀਂ
ਜਾਣਦੇ ਹਾਂ ਕਿ ਤੂੰ ਅਕਾਸ਼ਾਂ ਵਿੱਚ ਰਹਿੰਦਾ ਹੈਂ। ਅਸੀਂ ਤੈਨੂੰ ਬੇਨਤੀ
ਕਰਦੇ ਹਾਂ ਕਿ ਤੂੰ ਉਥੋਂ ਸਾਡੀਆਂ ਪ੍ਰਾਰਥਨਾਵਾਂ ਸੁਣੇਂ, ਅਤੇ ਸਾਨੂੰ
ਖਿਮਾ ਕਰ ਦੇਵੇਂ।

31"ਜੇਕਰ ਕੋਈ ਮਨੁੱਖ ਕਿਸੇ ਦੂਜੇ ਮਨੁੱਖ ਨਾਲ ਗ਼ਲਤ ਕੰਮ
ਕਰੇ ਤਾਂ ਉਸਨੂੰ ਇਸ ਜਗਵੇਦੀ ਉੱਪਰ ਲਿਆਇਆ ਜਾਵੇ।
ਜੇਕਰ ਉਹ ਮਨੁੱਖ ਬੇਕਸੂਰ ਹੋਵੇ ਤਾਂ ਉਹ ਇੱਥੇ ਇਕਰਾਰ ਕਰੇ
ਕਿ ਉਹ ਬੇਕਸੂਰ ਹੈ। 32ਉਸ ਵਕਤ, ਤੈਨੂੰ ਉਸਨੂੰ ਅਕਾਸ਼ਾਂ ਵਿੱਚ
ਸੁਣਨਾ ਚਾਹੀਦਾ ਅਤੇ ਆਪਣਾ ਨਿਆਂ ਦੇਣਾ ਚਾਹੀਦਾ। ਜੇਕਰ
ਆਦਮੀ ਨੇ ਕੁਝ ਗ਼ਲਤ ਕੀਤਾ ਹੋਵੇ, ਉਸ ਨੂੰ ਉਸ ਦੀਆਂ ਕਰਨੀਆਂ
ਅਨੁਸਾਰ ਸਜ਼ਾ ਦੇਵੀਂ ਅਤੇ ਜੇਕਰ ਉਹ ਬੇਕਸੂਰ ਹੈ, ਤਾਂ ਉਸ ਨੂੰ
ਉਸ ਦੀਆਂ ਚੰਗੀਆਂ ਕਰਨੀਆਂ ਅਨੁਸਾਰ ਇਨਾਮ ਦੇਵੀਂ।

33"ਕਈ ਵਾਰੀ ਤੇਰੇ ਲੋਕ, ਇਸਰਾਏਲ, ਤੇਰੇ ਵਿਰੁੱਧ ਪਾਪ
ਕਰ ਸਕਦੇ ਹਨ ਅਤੇ ਹੋ ਸਕਦਾ ਉਨ੍ਹਾਂ ਦੇ ਦੁਸ਼ਮਣ ਉਨ੍ਹਾਂ ਨੂੰ
ਹਰਾ ਦੇਣ। ਫ਼ੇਰ ਲੋਕ ਤੇਰੇ ਕੋਲ ਵਾਪਸ ਆ ਕੇ ਅਤੇ ਤੇਰੀ ਉਸਤਤ
ਕਰਨ। ਉਹ ਇਸ ਮੰਦਰ ਵਿੱਚ ਆਉਣ ਅਤੇ ਤੇਰੇ ਅੱਗੇ ਪ੍ਰਾਰਥਨਾ
ਕਰਨ। 34ਤੂੰ ਅਕਾਸ਼ ਵਿੱਚ ਸੁਣਕੇ ਆਪਣੇ ਲੋਕਾਂ, ਇਸਰਾਏਲ
ਦੇ ਪਾਪਾਂ ਨੂੰ ਬਖਸ਼ ਦੇਵੀਂ ਅਤੇ ਉਨ੍ਹਾਂ ਨੂੰ ਉਸ ਦੇਸ਼ ਵਿੱਚ ਜੋ ਤੂੰ
ਉਨ੍ਹਾਂ ਦੇ ਪੁਰਖਿਆਂ ਨੂੰ ਦਿੱਤਾ ਸੀ ਮੋੜ ਲਿਆਵੀਂ।

35"ਕਈ ਵਾਰੀ ਹੋ ਸਕਦਾ ਉਹ ਤੇਰੇ ਵਿਰੁੱਧ ਪਾਪ ਕਰਨ ਅਤੇ
ਤੂੰ ਉਨ੍ਹਾਂ ਦੀ ਧਰਤੀ ਤੇ ਮੀਂਹ ਨਾ ਪੈਣ ਦੇਵੇਂ। ਫ਼ੇਰ ਉਹ ਇਸ
ਜਗ੍ਹਾ ਵੱਲ ਪਰਤਨ ਅਤੇ ਤੇਰੇ ਨਾਮ ਦੀ ਉਸਤਤ ਕਰਨ। ਉਹ
ਆਪਣੇ ਪਾਪਾਂ ਦਾ ਪ੍ਰਾਸਚਿਤ ਕਰਨਗੇ ਕਿਉਂ ਕਿ ਤੂੰ ਉਨ੍ਹਾਂ ਨੂੰ
ਉਨ੍ਹਾਂ ਦੇ ਪਾਪਾਂ ਲਈ ਤਸੀਹੇ ਦਿੱਤੇ। 36ਇਸ ਲਈ ਕਿਰਪਾ ਕਰਕੇ
ਅਕਾਸ਼ ਵਿੱਚ ਉਨ੍ਹਾਂ ਦੀਆਂ ਪ੍ਰਾਰਥਨਾਵਾਂ ਸੁਣੀ ਅਤੇ ਉਨ੍ਹਾਂ ਦੇ
ਪਾਪਾਂ ਨੂੰ ਖਿਮਾ ਕਰ ਦੇਵੀਂ। ਉਨ੍ਹਾਂ ਨੂੰ ਜਿਉਣ ਦਾ ਸਹੀ ਢੰਗ
ਸਿਖਾ। ਹੇ ਯਹੋਵਾਹ, ਕਿਰਪਾ ਕਰਕੇ ਇਸ ਧਰਤੀ ਤੇ ਮੀਂਹ ਪਾਵੀਂ,
ਜਿਹੜੀ ਧਰਤੀ ਤੂੰ ਉਨ੍ਹਾਂ ਨੂੰ ਉਨ੍ਹਾਂ ਦੇ ਵਿਰਸੇ ਵਜੋਂ ਦਿੱਤੀ ਸੀ।

37"ਜੇ ਦੇਸ਼ ਵਿੱਚ ਕਾਲ ਜਾਂ ਸੋਕਾ ਪੈ ਜਾਵੇ ਜਾਂ ਲੋਕਾਂ ਵਿੱਚ
ਮਹਾਂ ਬਵਾ ਪੈ ਜਾਵੇ ਜਾਂ ਔੜ-ਸੁੰਡੀ ਪੈ ਜਾਵੇ ਤੇ ਸਾਰਾ ਅੰਨ ਨਸ਼ਟ
ਹੋ ਜਾਵੇ ਜਾਂ ਉਨ੍ਹਾਂ ਦੇ ਦੁਸ਼ਮਣ ਉਨ੍ਹਾਂ ਨੂੰ ਜਾਂ ਉਨ੍ਹਾਂ ਦੇ ਦੇਸ਼ ਜਾਂ
ਫ਼ਾਟਕਾਂ ਨੂੰ ਘੇਰ ਲੈਣ ਜਾਂ ਕੋਈ ਕਸ਼ਟ, ਰੋਗ ਜਾਂ ਮੁਸੀਬਤ ਆ
ਪਵੇ। 38ਤਾਂ ਜੋ ਬੇਨਤੀ, ਪ੍ਰਾਰਥਨਾ ਤੇਰੀ ਸਾਰੀ ਪਰਜਾ, ਇਸਰਾਏਲ
ਦੇ ਕਿਸੇ ਮਨੁੱਖ ਤੋਂ ਵੀ ਕੀਤੀ ਜਾਵੇ ਜੋ ਆਪਣੇ ਹੀ ਮਨ ਦੀ
ਵਿਥਿਆ ਜਾਣੇ ਅਤੇ ਆਪਣੇ ਹੱਥ ਇਸ ਮੰਦਰ ਵੱਲ ਫ਼ੈਲਾਵੇ
39ਤਾਂ ਕਿਰਪਾ ਕਰਕੇ ਅਕਾਸ਼ 'ਚ ਹੁੰਦਿਆਂ ਹੋਇਆਂ ਉਸਦੀਆਂ
ਪ੍ਰਾਰਥਨਾ ਨੂੰ ਸੁਣੀ ਅਤੇ ਉਨ੍ਹਾਂ ਨੂੰ ਮਾਫ਼ ਕਰ ਦੇਵੀਂ ਉਨ੍ਹਾਂ ਦੀ
ਮਦਦ ਕਰੀਂ ਜਿਵੇਂ ਕਿ ਤੂੰ ਜਾਣਦੈਂ ਕਿ ਉਨ੍ਹਾਂ ਦੇ ਮਨਾਂ ਵਿੱਚ ਕੀ
ਹੈ। 40ਏਹ ਕਰੀ ਤਾਂ ਜੋ ਉਹ ਜਿੰਨੇ ਦਿਨ ਉਸ ਧਰਤੀ ਤੇ ਰਹਿਣ
ਜੋ ਤੂੰ ਸਾਡੇ ਪੁਰਖਿਆਂ ਨੂੰ ਦਿੱਤੀ ਸੀ, ਤੈਥੋਂ ਡਰਨ।

41-42"ਦੂਰ-ਦੁਰਾਡੀਆਂ ਜਗ੍ਹਾ ਤੋਂ ਲੋਕ ਤੇਰਾ ਜੱਸ ਸੁਣਕੇ
ਆਉਣ ਤੇਰੀ ਸ਼ਕਤੀ ਤੇ ਮਹਿਮਾ ਵੇਖਕੇ ਇਸ ਮੰਦਰ ਤੇ ਆਕੇ

ਤੇਰਾ ਜੱਸ ਗਾਣ। 43ਕਿਰਪਾ ਕਰਕੇ ਅਕਾਸ਼ ਵਿੱਚ ਆਪਣੇ ਘਰੋਂ ਉਨ੍ਹਾਂ ਦੀਆਂ ਪ੍ਰਾਰਥਨਾਵਾਂ ਸੁਣ ਅਤੇ ਉਹ ਕਰ ਜੋ ਉਹ ਤੈਥੋਂ ਮੰਗਣ। ਫ਼ੇਰ ਧਰਤੀ ਦੇ ਸਾਰੇ ਲੋਕ ਜਾਣ ਲੈਣਗੇ ਅਤੇ ਤੇਰੀ ਇੱਜ਼ਤ ਕਰਨਗੇ ਜਿਵੇਂ ਇਸਰਾਏਲ ਦੇ ਲੋਕ ਕਰਦੇ ਹਨ। ਫ਼ੇਰ ਉਹ ਲੋਕ ਜਾਣ ਲੈਣਗੇ ਕਿ ਮੈਂ ਇਹ ਮੰਦਰ ਤੇਰੇ ਆਦਰ ਵਿੱਚ ਬਣਾਇਆ ਹੈ। 44"ਕਿਸੇ ਵਕਤ ਤੂੰ ਆਪਣੇ ਲੋਕਾਂ ਨੂੰ ਇਹ ਹੁਕਮ ਦੇਵੀਂ ਕਿ ਉਹ ਆਪਣੇ ਵੈਰੀਆਂ ਵਿਰੁੱਧ ਲੜਨ ਤੱਦ ਤੇਰੇ ਲੋਕ ਇਸ ਸ਼ਹਿਰ ਵੱਲ ਮੁੜਨ ਜਿਹੜਾ ਕਿ ਤੂੰ ਚੁਣਿਆ ਅਤੇ ਜਿੱਥੇ ਮੈਂ ਤੇਰੀ ਉਸਤਤ ਵਿੱਚ ਇਹ ਮੰਦਰ ਬਣਵਾਇਆ। ਅਤੇ ਜਦ ਉਹ ਤੇਰੇ ਅੱਗੇ ਪ੍ਰਾਰਥਨਾ ਕਰਨ। 45ਫ਼ੇਰ ਅਕਾਸ਼ ਵਿੱਚ ਉਨ੍ਹਾਂ ਦੀਆਂ ਪ੍ਰਾਰਥਨਾਵਾਂ ਸੁਣੀ ਅਤੇ ਉਨ੍ਹਾਂ ਦਾ ਨਿਆਂ ਕਰੀਂ।

46"ਜੇਕਰ ਉਹ ਪਾਪ ਕਰਨ ਕਿਉਂ ਕਿ ਕੋਈ ਅਜਿਹਾ ਮਨੁੱਖ ਨਹੀਂ ਜੋ ਪਾਪ ਨਾ ਕਰੇ, ਤਾਂ ਤੂੰ ਆਪਣੇ ਲੋਕਾਂ ਨਾਲ ਕਰੋਧ ਕਰੇਂ ਤਾਂ ਉਹ ਆਪਣੇ ਦੁਸ਼ਮਣ ਹੱਥੋਂ ਹਾਰਨ, ਉਨ੍ਹਾਂ ਦੇ ਵੈਰੀ ਉਨ੍ਹਾਂ ਨੂੰ ਬੰਦੀ ਬਣਾਕੇ ਕਿਸੀ ਦੂਰ-ਦੁਰਾਡੇ ਉਜਾੜ 'ਚ ਲੈ ਜਾਣ। 47ਉਸ ਦੂਰ-ਦੁਰਾਡੀ ਥਾਵੇਂ ਜਾਕੇ ਤੇਰੇ ਲੋਕ ਹੋਸ਼ ਵਿੱਚ ਆਉਣ ਕਿ ਉਨ੍ਹਾਂ ਕੀ ਪਾਪ ਕੀਤਾ ਤੇ ਆਪਣੇ ਕੀਤੇ ਤੇ ਪਛਤਾਉਣ ਤੇ ਤੇਰੇ ਅੱਗੇ ਪ੍ਰਾਰਥਨਾ ਕਰਨ ਅਤੇ ਆਖਣ, 'ਅਸੀਂ ਪਾਪ ਕੀਤਾ ਅਤੇ ਬਹੁਤ ਗ਼ਲਤ ਕੰਮ ਕੀਤਾ ਹੈ', 48ਇਉਂ ਆਪਣੇ ਵੈਰੀਆਂ ਦੇ ਦੇਸ਼ ਜਿਨ੍ਹਾਂ ਨੇ ਉਨ੍ਹਾਂ ਨੂੰ ਬੰਦੀ ਬਣਾਇਆ ਉਹ ਤੇਰੇ ਵੱਲ ਆਪਣੇ ਸਾਰੇ ਮਨ ਤੇ ਜਾਨ ਨਾਲ ਮੁੜਨ ਅਤੇ ਅੱਗੋਂ ਆਪਣੇ ਦੇਸ਼ ਮੁੜਨ ਲਈ ਅਰਜੋਈ ਕਰਨ ਜਿਹੜਾ ਤੂੰ ਉਨ੍ਹਾਂ ਦੇ ਪੁਰਖਿਆਂ ਨੂੰ ਦਿੱਤਾ, ਅਤੇ ਇਸ ਸ਼ਹਿਰ ਵੱਲ ਜਿਸ ਨੂੰ ਕਿ ਤੂੰ ਆਪ ਚੁਣਿਆ ਅਤੇ ਇਸ ਮੰਦਰ ਨੂੰ ਜਿਸ ਨੂੰ ਮੈਂ ਤੇਰੇ ਨਾਉਂ ਲਈ ਬਣਾਇਆ, 49ਤਾਂ ਤੂੰ ਆਪਣੇ ਸੁਰਗੀ ਭਵਨ ਤੋਂ ਉਨ੍ਹਾਂ ਦੀ ਅਰਜੋਈ ਸੁਣ ਲਈਂ ਅਤੇ ਉਨ੍ਹਾਂ ਦੇ ਹੱਕ ਦਾ ਨਿਆਂ ਕਰੀਂ। 50ਅਤੇ ਆਪਣੇ ਲੋਕਾਂ ਨੂੰ ਜਿਨ੍ਹਾਂ ਨੇ ਤੇਰੇ ਨਾਲ ਪਾਪ ਕੀਤਾ ਉਨ੍ਹਾਂ ਦੇ ਸਾਰੇ ਪਾਪਾਂ ਨੂੰ ਜਿਨ੍ਹਾਂ ਨਾਲ ਉਨ੍ਹਾਂ ਤੇਰੀ ਉਲੰਘਣਾ ਕੀਤੀ ਮਾਫ਼ ਕਰ ਦੇਵੀਂ ਅਤੇ ਜਿਨ੍ਹਾਂ ਉਨ੍ਹਾਂ ਨੂੰ ਬੰਦੀ ਬਣਾਇਆ, ਉਨ੍ਹਾਂ ਤੋਂ ਉਹ ਦਯਾ ਪ੍ਰਾਪਤ ਕਰਨ ਤਾਂ ਜੋ ਉਹ ਉਨ੍ਹਾਂ ਤੇ ਰਹਿਮ ਕਰਨ। 51ਕਿਉਂ ਕਿ ਉਹ ਤੇਰੇ ਆਪਣੇ ਹੀ ਲੋਕ ਹਨ, ਅਤੇ ਤੇਰਾ ਵਿਰਸਾ ਹੀ ਹਨ ਜਿਨ੍ਹਾਂ ਨੂੰ ਤੂੰ ਮਿਸਰ ਵਿੱਚੋਂ, ਲੋਹੇ ਦੀ ਭੱਠੀ ਵਿਚਕਾਰੋਂ ਬਾਹਰ ਕੱਢ ਲਿਆਇਆ ਸੀ।

52"ਹੇ ਯਹੋਵਾਹ ਪਰਮੇਸ਼ੁਰ, ਕਿਰਪਾ ਕਰਕੇ ਮੇਰੀਆਂ ਪ੍ਰਾਰਥਨਾਵਾਂ ਅਤੇ ਆਪਣੇ ਲੋਕਾਂ, ਇਸਰਾਏਲੀਆਂ ਦੀਆਂ ਪ੍ਰਾਰਥਨਾਵਾਂ ਸੁਣ। ਜਦੋਂ ਵੀ ਉਹ ਤੈਨੂੰ ਬੁਲਾਉਣ ਉਨ੍ਹਾਂ ਦੀਆਂ ਪ੍ਰਾਰਥਨਾਵਾਂ ਨੂੰ ਸੁਣੀਂ। 53ਤੂੰ ਉਨ੍ਹਾਂ ਨੂੰ ਧਰਤੀ ਦੇ ਸਾਰੇ ਲੋਕਾਂ ਤੋਂ ਆਪਣੇ ਖਾਸ ਲੋਕਾਂ ਵਜੋਂ ਵੱਖ ਕਰ ਦਿੱਤਾ ਹੈ। ਹੇ ਯਹੋਵਾਹ, ਤੂੰ ਇਹ ਆਪਣੇ ਸੇਵਕ ਮੂਸਾ ਦੇ ਰਾਹੀਂ ਸਾਡੇ ਲਈ ਇਹ ਸਭ ਕਰਨ ਦਾ ਇਕਰਾਰ ਕੀਤਾ ਸੀ ਜਦੋਂ ਤੂੰ ਸਾਡੇ ਪੁਰਖਿਆਂ ਨੂੰ ਮਿਸਰ ਵਿੱਚੋਂ ਕੱਢਿਆ ਸੀ।"

54ਸੁਲੇਮਾਨ ਨੇ ਇਹ ਪ੍ਰਾਰਥਨਾ ਪਰਮੇਸ਼ੁਰ ਦੇ ਅੱਗੇ ਕੀਤੀ ਤਾਂ ਉਹ ਜਗਵੇਦੀ ਦੇ ਅੱਗੇ ਗੋਡਿਆਂ ਭਰਨੇ ਸੀ ਅਤੇ ਆਪਣੇ ਹੱਥ ਆਕਾਸ਼ ਵੱਲ ਉਤਾਂਹ ਫ਼ੈਲਾਅ ਕੇ ਪ੍ਰਾਰਥਨਾ ਕਰ ਰਿਹਾ ਸੀ। ਜਦ ਉਸਨੇ ਆਪਣੀ ਪ੍ਰਾਰਥਨਾ ਪੂਰੀ ਕੀਤੀ ਤਾਂ ਉਹ ਖੜੋ ਗਿਆ। 55ਫ਼ੇਰ, ਉਹ ਖੜਾ ਹੋਇਆ ਅਤੇ ਉੱਚੀ ਆਵਾਜ਼ ਵਿੱਚ ਇਸਰਾਏਲੀਆਂ ਦੇ ਸਾਰੇ ਇਕੱਠ ਨੂੰ ਅਸੀਸ ਦਿੱਤੀ।

56"ਯਹੋਵਾਹ ਮੁਬਾਰਕ ਹੋਵੇ ਜਿਸ ਨੇ ਆਪਣੀ ਪਰਜਾ ਇਸਰਾਏਲ ਨੂੰ ਸੁੱਖ ਦਿੱਤਾ ਜਿਵੇਂ ਕਿ ਉਸਨੇ ਇਕਰਾਰ ਕੀਤਾ ਸੀ। ਉਸ ਸਾਰੇ ਚੰਗੇ ਵਚਨ ਤੋਂ ਜਿਹੜਾ ਉਸਨੇ ਆਪਣੇ ਦਾਸ ਮੂਸਾ ਦੇ ਰਾਹੀਂ ਕੀਤਾ, ਉਸਦੀ ਇੱਕ ਵੀ ਗੱਲ ਖਾਲੀ ਨਾ ਗਈ। 57ਮੈਂ ਪ੍ਰਾਰਥਨਾ ਕਰਦਾ ਹਾਂ ਕਿ ਯਹੋਵਾਹ ਸਾਡਾ ਪਰਮੇਸ਼ੁਰ ਸਾਡੇ ਅੰਗ ਸੰਗ ਹੋਵੇ ਜਿਵੇਂ ਉਹ ਸਾਡੇ ਪੁਰਖਿਆਂ ਦੇ ਨਾਲ ਸੀ, ਤੇ ਨਾ ਹੀ ਉਹ ਸਾਨੂੰ ਛੱਡੇ। 58ਉਹ ਸਾਡੇ ਮਨਾਂ ਨੂੰ ਆਪਣੇ ਵੱਲ ਮੋੜੇ ਤਾਂ ਜੋ ਅਸੀਂ ਸਾਰੇ ਉਸਦੇ ਦੱਸੇ ਮਾਰਗ ਤੇ ਚੱਲੀਏ ਅਤੇ ਉਸਦੇ ਹੁਕਮ, ਵਿਧੀਆਂ ਅਤੇ ਨਿਆਵਾਂ ਨੂੰ ਮੰਨੀਏ, ਜਿਨ੍ਹਾਂ ਦਾ ਉਸਨੇ ਸਾਡੇ ਪੁਰਖਿਆਂ ਨੂੰ ਹੁਕਮ ਦਿੱਤਾ ਸੀ। 59ਯਹੋਵਾਹ ਸਾਡਾ ਪਰਮੇਸ਼ੁਰ ਮੇਰੀ ਇਹ ਪ੍ਰਾਰਥਨਾ ਹਮੇਸ਼ਾ ਯਾਦ ਰੱਖੇ ਅਤੇ ਉਹ ਮੇਰੀਆਂ ਮੰਗੀਆਂ ਗੱਲਾਂ ਪੂਰੀਆਂ ਕਰੇ। ਪ੍ਰਾਰਥਨਾ ਦੇ ਇਹ ਸ਼ਬਦ ਯਹੋਵਾਹ ਸਾਡੇ ਪਰਮੇਸ਼ੁਰ ਦੇ ਨੇੜੇ ਦਿਨ ਅਤੇ ਰਾਤ ਰਹਿਣ, ਤਾਂ ਜੋ ਉਹ ਹਰ ਰੋਜ਼ ਆਪਣਾ ਨਿਆਂ ਆਪਣੇ ਸੇਵਕ, ਪਾਤਸ਼ਾਹ ਦੇ ਪੱਖ ਵਿੱਚ ਅਤੇ ਉਸਦੇ ਲੋਕਾਂ, ਇਸਰਾਏਲੀਆਂ ਦੇ ਪੱਖ ਵਿੱਚ ਦੇ ਸਕੇ। 60ਜੇਕਰ ਯਹੋਵਾਹ ਅਜਿਹਾ ਕਰੇ, ਤਾਂ ਦੁਨੀਆਂ ਦੀਆਂ ਸਾਰੀਆਂ ਕੌਮਾਂ ਜਾਣ ਲੈਣਗੀਆਂ ਕਿ ਯਹੋਵਾਹ ਹੀ ਇੱਕੋ ਸੱਚਾ ਪਰਮੇਸ਼ੁਰ ਹੈ। 61ਤੁਹਾਡਾ ਮਨ ਯਹੋਵਾਹ ਸਾਡੇ ਪਰਮੇਸ਼ੁਰ ਲਈ ਸੰਪੂਰਨ ਹੋਵੇ ਕਿ ਤੁਸੀਂ ਉਸ ਦੀਆਂ ਵਿਧੀਆਂ ਉੱਪਰ ਚੱਲੋਂ ਅਤੇ ਉਸਦੇ ਹੁਕਮਾਂ ਦੀ ਪਾਲਨਾ ਕਰੋ ਜਿਵੇਂ ਅੱਜ ਦੇ ਦਿਨ ਹੁੰਦਾ ਹੈ ਇੰਝ ਹੀ ਭਵਿੱਖ ਵਿੱਚ ਵੀ ਕਰੋ।"

62ਤਾਂ ਪਾਤਸ਼ਾਹ ਨੇ ਸਾਰੇ ਇਸਰਾਏਲ ਦੇ ਨਾਲ ਯਹੋਵਾਹ ਦੇ ਅੱਗੇ ਬਲੀਆਂ ਚੜ੍ਹਾਈਆਂ। 63ਸੁਲੇਮਾਨ ਨੇ 22,000 ਹਜ਼ਾਰ ਪਸੂ ਅਤੇ 1,20,000 ਭੇਡਾਂ ਨੂੰ ਜਿਬਾਹ ਕੀਤਾ ਅਤੇ ਉਨ੍ਹਾਂ ਯਹੋਵਾਹ ਨੂੰ ਸੁਖ-ਸਾਂਦ ਦੀਆਂ ਭੇਟ ਵਜੋਂ ਚੜ੍ਹਾ ਦਿੱਤਾ। ਇਉਂ, ਸੁਲੇਮਾਨ ਅਤੇ ਇਸਰਾਏਲ ਦੇ ਸਾਰੇ ਲੋਕਾਂ ਨੇ ਯਹੋਵਾਹ ਦੇ ਮੰਦਰ ਨੂੰ ਸਮਰਪਿਤ ਕਰ ਦਿੱਤਾ।

64ਉਸ ਦਿਨ, ਸੁਲੇਮਾਨ ਨੇ ਵਿਹੜੇ ਦੇ ਮੱਧ ਨੂੰ ਸਮਰਪਿਤ ਕੀਤਾ ਜਿਹੜਾ ਕਿ ਯਹੋਵਾਹ ਦੇ ਮੰਦਰ ਦੇ ਸਾਮ੍ਹਣੇ ਸੀ। ਉਸ ਨੇ ਹੋਮ ਦੀਆਂ ਭੇਟਾਂ, ਅਨਾਜ਼ ਦੀਆਂ ਭੇਟਾਂ ਅਤੇ ਸੁਖ-ਸਾਂਦ ਦੀਆਂ ਭੇਟਾਂ ਦੀ ਚਰਬੀ ਚੜ੍ਹਾਈ ਕਿਉਂ ਕਿ ਕਾਂਸੀ ਦੀ ਜਗਵੇਦੀ ਜਿਹੜੀ ਕਿ ਯਹੋਵਾਹ ਦੇ ਸਾਮ੍ਹਣੇ ਸੀ ਉਨ੍ਹਾਂ ਸਾਰਿਆਂ ਨੂੰ ਸਮਾ ਸਕਣ ਲਈ ਕਾਫ਼ੀ ਨਹੀਂ ਸੀ।

65ਇਉਂ ਸੁਲੇਮਾਨ ਨੇ ਉਸ ਵਕਤ ਸਾਰੇ ਇਸਰਾਏਲ ਸਮੇਤ ਜੋ ਕਿ ਇੱਕ ਬਹੁਤ ਵੱਡੀ ਸਭਾ ਸੀ ਉੱਤਰ ਵਿੱਚ ਹਮਾਥ ਦੇ ਰਸਤੇ ਤੋਂ ਦੱਖਣ ਵਿੱਚ ਮਿਸਰ ਦੀ ਨਦੀ ਤੀਕ ਯਹੋਵਾਹ ਪਰਮੇਸ਼ੁਰ ਦੇ ਅੱਗੇ ਉਸ ਪੁਰਬ* ਨੂੰ ਮਨਾਇਆ। ਉੱਥੇ ਬਹੁਤ ਵੱਡੀ ਭੀੜ ਇਕੱਤਰ ਹੋਈ ਅਤੇ ਉਨ੍ਹਾਂ ਸੱਤ ਦਿਨ ਯਹੋਵਾਹ ਦੇ ਨਾਲ ਇਕੱਠਿਆਂ ਖੂਬ ਖਾਧਾ, ਪੀਤਾ ਤੇ ਰੱਜ ਕੇ ਮੌਜ ਮਨਾਈ। ਫ਼ਿਰ ਉਹ ਸੱਤਾਂ ਦਿਨਾਂ ਲਈ ਉੱਥੇ ਹੋਰ ਠਹਿਰੇ। ਇਉਂ ਕੁਲ ਮਿਲਾਕੇ ਉਨ੍ਹਾਂ ਨੇ

---

**ਪੁਰਬ** ਸੰਭਵਤਾ ਇਹ ਪਸਹ ਸੀ।

14 ਦਿਨ ਉਤਸਵ ਮਨਾਇਆ। 66ਅਗਲੇ ਦਿਨ ਸੁਲੇਮਾਨ ਨੇ
ਸਭ ਨੂੰ ਘਰੀਂ ਪਰਤਨ ਲਈ ਆਖਿਆ ਤਾਂ ਸਾਰੇ ਲੋਕਾਂ ਨੇ ਪਾਤਸ਼ਾਹ ਦਾ ਧੰਨਵਾਦ ਕੀਤਾ ਅਤੇ ਅਲਵਿਦਾ ਆਖਕੇ ਆਪਣੇ ਘਰਾਂ ਨੂੰ ਪਰਤ ਗਏ। ਅਤੇ ਆਪਣੇ ਤੰਬੂਆਂ ਨੂੰ ਉਸ ਸਾਰੀ ਭਲਾਈ ਦੇ ਕਾਰਨ ਜਿਹੜੀ ਯਹੋਵਾਹ ਨੇ ਆਪਣੀ ਪਰਜਾ ਇਸਰਾਏਲ ਦੇ ਨਾਲ ਕੀਤੀ ਸੀ ਉਹ ਖੁਸ਼ੀ ਤੇ ਮਨ ਦੀ ਅਨੰਦਤਾ ਨਾਲ ਚਲੇ ਗਏ।

### ਪਰਮੇਸ਼ੁਰ ਦਾ ਸੁਲੇਮਾਨ ਕੋਲ ਦੁਬਾਰਾ ਆਉਣਾ

9 ਇਉਂ ਸੁਲੇਮਾਨ ਨੇ ਯਹੋਵਾਹ ਦਾ ਮੰਦਰ ਅਤੇ ਆਪਣਾ ਸ਼ਾਹੀ ਮਹਿਲ ਬਣਾਕੇ ਮੁਕੰਮਲ ਕੀਤਾ। ਉਸਨੇ ਉਹ ਸਭ ਕੁਝ ਬਣਾਇਆ ਜੋ ਕੁਝ ਉਹ ਬਨਾਉਣਾ ਚਾਹੁੰਦਾ ਸੀ।

2ਫ਼ੇਰ ਯਹੋਵਾਹ ਸੁਲੇਮਾਨ ਅੱਗੇ ਫਿਰ ਤੋਂ ਪ੍ਰਗਟਿਆ ਜਿਵੇਂ ਕਿ
ਉਸ ਨੇ ਗਿਬਓਨ ਵਿੱਚ ਕੀਤਾ ਸੀ। 3ਯਹੋਵਾਹ ਨੇ ਉਸਨੂੰ ਕਿਹਾ,
"ਮੈਂ ਤੇਰੀ ਪ੍ਰਾਰਥਨਾ ਸੁਣੀ ਹੈ ਅਤੇ ਉਹ ਸਭ ਕੁਝ ਸੁਣਿਆ ਹੈ ਜਿਸ ਲਈ ਤੂੰ ਮੇਰੇ ਅੱਗੇ ਪ੍ਰਾਰਥਨਾ ਕੀਤੀ ਅਤੇ ਕਰਨ ਲਈ ਕਿਹਾ। ਤੂੰ ਇਹ ਮੰਦਰ ਬਣਾਇਆ ਅਤੇ ਮੈਂ ਇਸਨੂੰ ਪਵਿੱਤਰ ਅਸਥਾਨ ਘੋਸ਼ਿਤ ਕਰ ਦਿੱਤਾ ਹੈ। ਇਸ ਲਈ ਮੈਂ ਇੱਥੇ ਹਮੇਸ਼ਾ ਸਤਿਕਾਰਿਆ ਜਾਵਾਂਗਾ, ਅਤੇ ਮੈਂ ਇਸ ਉੱਤੇ ਹਮੇਸ਼ਾ ਨਿਗਾਹ
ਰੱਖਾਂਗਾ। 4ਤੈਨੂੰ ਮੇਰੀ ਸੇਵਾ ਓਸੇ ਤਰ੍ਹਾਂ ਕਰਨੀ ਚਾਹੀਦੀ ਹੈ ਜਿਵੇਂ ਤੇਰੇ ਪਿਤਾ ਦਾਊਦ ਨੇ ਮੇਰੀ ਸੇਵਾ ਕੀਤੀ। ਉਹ ਇੱਕ ਨਿਆਂਈ ਅਤੇ ਵਫ਼ਾਦਾਰ ਆਦਮੀ ਸੀ। ਤੈਨੂੰ, ਮੇਰੇ ਕਨੂੰਨਾਂ ਦੀ ਪਾਲਣਾ ਕਰਨੀ ਚਾਹੀਦੀ ਹੈ ਅਤੇ ਉਹੀ ਕਰਨਾ ਚਾਹੀਦਾ ਜਿਸਦਾ ਮੈਂ ਤੈਨੂੰ ਹੁਕਮ ਦੇਵਾਂ।

5"ਜੇਕਰ ਤੂੰ ਮੇਰੇ ਆਖੇ ਅਨੁਸਾਰ ਕਰੇਂ, ਮੈਂ ਤੇਰੇ ਘਰਾਣੇ ਵਿੱਚੋਂ ਹਮੇਸ਼ਾ ਇਸਰਾਏਲ ਉੱਪਰ ਕਿਸੇ ਨੂੰ ਰਾਜੇ ਵਜੋਂ ਰੱਖਾਂਗਾ। ਮੈਂ ਤੇਰੇ ਪਿਤਾ ਨਾਲ ਇਕਰਾਰ ਕੀਤਾ ਸੀ। ਉਸਦੇ ਉਤਰਾਧਿਕਾਰੀ ਵਿੱਚੋਂ ਕੋਈ ਇਸਰਾਏਲ ਉੱਪਰ ਹਮੇਸ਼ਾ ਰਾਜ ਕਰੇਗਾ।

6-7"ਪਰ ਜੇਕਰ ਤੂੰ ਜਾਂ ਤੇਰੇ ਬੱਚਿਆਂ ਨੇ ਮੇਰਾ ਅਨੁਸਰਣ ਕਰਨਾ ਬੰਦ ਕਰ ਦਿੱਤਾ ਅਤੇ ਮੇਰੇ ਕਨੂੰਨਾਂ ਅਤੇ ਹੁਕਮਾਂ ਦੀ ਉਲੰਘਣਾ ਕੀਤੀ ਅਤੇ ਹੋਰਨਾਂ ਦੇਵਤਿਆਂ ਦੀ ਉਪਾਸਨਾ ਕਰਨੀ ਸ਼ੁਰੂ ਕਰ ਦਿੱਤੀ। ਤਾਂ ਮੈਂ ਇਸਰਾਏਲ ਨੂੰ ਉਸਨੂੰ ਦਿੱਤੀ ਹੋਈ ਜ਼ਮੀਨ ਖੋਹ ਲਵਾਂਗਾ। ਫ਼ੇਰ ਇਸਰਾਏਲ ਇੱਕ ਉਦਾਹਰਣ ਹੋਵੇਗਾ ਅਤੇ ਕੌਮਾਂ ਦਰਮਿਆਨ ਮਖੌਲ ਦਾ ਕਾਰਣ ਬਣ ਜਾਵੇਗਾ। ਮੈਂ ਮੰਦਰ ਨੂੰ ਪਵਿੱਤਰ ਕੀਤਾ ਹੈ। ਇਹ ਉਹ ਥਾਂ ਹੈ ਜਿੱਥੇ ਲੋਕ ਮੇਰਾ ਸਤਿਕਾਰ ਕਰਦੇ ਹਨ। ਪਰ ਜੇਕਰ ਤੁਸੀਂ ਲੋਕ ਮੈਨੂੰ ਨਹੀਂ ਮੰਨੋਂਗੇ,
ਮੈਂ ਇਸ ਨੂੰ ਢਾਹ ਦੇਵਾਂਗਾ। 8ਇਹ ਮੰਦਰ ਨਸ਼ਟ ਹੋ ਜਾਵੇਗਾ ਤੇ ਹਰ ਲੰਘਣ ਵਾਲਾ ਇਸ ਨੂੰ ਵੇਖਕੇ ਹੈਰਾਨ ਹੋਵੇਗਾ ਅਤੇ ਉਹ ਆਖਣਗੇ ਕਿ ਯਹੋਵਾਹ ਨੇ ਇਸ ਧਰਤੀ ਨਾਲ ਤੇ ਇਸ ਮੰਦਰ
ਨਾਲ ਅਜਿਹਾ ਕਿਉਂ ਕੀਤਾ? 9ਤਾਂ ਬਾਕੀ ਆਖਣਗੇ, 'ਇਉਂ
ਇਸਲਈ ਹੋਇਆ ਕਿਉਂ ਕਿ ਇੱਥੋਂ ਦੇ ਲੋਕਾਂ ਨੇ ਯਹੋਵਾਹ ਆਪਣੇ ਪਰਮੇਸ਼ੁਰ ਨੂੰ ਛੱਡ ਦਿੱਤਾ। ਯਹੋਵਾਹ ਉਨ੍ਹਾਂ ਦੇ ਪੁਰਖਿਆਂ ਨੂੰ ਮਿਸਰ ਵਿੱਚੋਂ ਕੱਢਕੇ ਲਿਆਇਆ ਸੀ, ਪਰ ਉਹ ਹੋਰਨਾਂ ਦੇਵਤਿਆਂ ਦੀ ਸੇਵਾ ਅਤੇ ਉਪਾਸਨਾ ਕਰਨ ਲੱਗ ਪਏ। ਇਸ ਲਈ, ਇਸੇ ਕਾਰਣ, ਯਹੋਵਾਹ ਨੇ ਇਹ ਸਭ ਮੰਦੀਆਂ ਗੱਲਾਂ ਉਨ੍ਹਾਂ ਨਾਲ ਵਾਪਰਨ ਦਿੱਤੀਆਂ।'"

10ਸੁਲੇਮਾਨ ਪਾਤਸ਼ਾਹ ਨੂੰ ਯਹੋਵਾਹ ਦਾ ਮੰਦਰ ਅਤੇ ਸ਼ਾਹੀ
ਮਹਿਲ ਬਨਾਉਣ ਵਿੱਚ 20 ਵਰ੍ਹੇ ਲੱਗੇ। 11ਅਤੇ 20 ਸਾਲਾਂ ਬਾਅਦ
ਸੁਲੇਮਾਨ ਪਾਤਸ਼ਾਹ ਨੇ ਹੀਰਾਮ ਨੂੰ ਗਲੀਲ ਦੇ ਦੇਸ਼ ਵਿੱਚ 20 ਨਗਰ ਦਿੱਤੇ ਕਿਉਂ ਕਿ ਸੂਰ ਦੇ ਰਾਜਾ ਹੀਰਾਮ ਨੇ ਸੁਲੇਮਾਨ ਨੂੰ ਦਿਆਰ ਦੇ ਬਿਰਖ, ਚੀਲ ਦੇ ਰੁੱਖ ਅਤੇ ਸੋਨਾ ਜਿੰਨਾ ਉਹਨੂੰ
ਲੋੜੀਦਾ ਸੀ, ਦਿੱਤਾ ਸੀ। 12ਤੱਦ ਹੀਰਾਮ ਸੂਰ ਤੋਂ ਉਨ੍ਹਾਂ ਨਗਰਾਂ ਨੂੰ ਜੋ ਸੁਲੇਮਾਨ ਨੇ ਉਸਨੂੰ ਦਿੱਤੇ ਸਨ ਵੇਖਣ ਲਈ ਆਇਆ ਤਾਂ
ਉਹ ਉਸਨੂੰ ਚੰਗੇ ਨਾ ਲੱਗੇ, 13ਤਾਂ ਹੀਰਾਮ ਰਾਜੇ ਨੇ ਆਖਿਆ,
"ਹੇ ਮੇਰੇ ਭਾਈ! ਇਹ ਕਿਹੋ ਜਿਹੇ ਨਗਰ ਹਨ ਜੋ ਤੂੰ ਮੈਨੂੰ ਦਿੱਤੇ ਹਨ?" ਸੋ ਉਸ ਇਲਾਕੇ ਨੂੰ ਹੀਰਾਮ ਨੇ ਕਾਬੂਲ ਆਖਿਆ ਅਤੇ ਅੱਜ ਵੀ ਉਸ ਇਲਾਕੇ ਨੂੰ ਕਾਬੂਲ ਹੀ ਆਖਿਆ ਜਾਂਦਾ ਹੈ।
14ਹੀਰਾਮ ਨੇ ਮੰਦਰ ਲਈ ਸੁਲੇਮਾਨ ਨੂੰ 4080 ਕਿਲੋ ਸੋਨਾ ਭੇਜਿਆ ਸੀ।

15ਸੁਲੇਮਾਨ ਪਾਤਸ਼ਾਹ ਨੇ ਇਹ ਮੰਦਰ ਅਤੇ ਸ਼ਾਹੀ ਮਹਿਲ ਦਾਸਾਂ ਉੱਪਰ ਜ਼ੋਰ-ਜ਼ਬਰ ਕਰਕੇ ਬਣਵਾਇਆ ਅਤੇ ਫ਼ਿਰ ਇਨ੍ਹਾਂ ਦਾਸਾਂ ਤੋਂ ਹੋਰ ਵੀ ਬੜੇ ਕੰਮ ਕਰਵਾਏ, ਤੇ ਬਹੁਤ ਕੁਝ ਬਣਵਾਇਆ ਉਸਨੇ ਮਿੱਲੋਂ ਬਣਵਾਇਆ ਤੇ ਯਰੂਸ਼ਲਮ ਦੀ ਸਫੀਲ ਦੇ ਹਾਸ਼ੋਰ ਤੇ ਮਗਿੱਦੋ ਅਤੇ ਗਜ਼ਰ ਵੀ ਉਨ੍ਹਾਂ ਤੋਂ ਬਣਵਾਏ।

16ਪਿਛਲੇ ਸਮੇਂ ਵਿੱਚ ਮਿਸਰ ਦਾ ਰਾਜਾ ਫ਼ਿਰਊਨ ਚੜ੍ਹ ਆਇਆ ਅਤੇ ਉਸਨੇ ਗਜ਼ਰ ਸ਼ਹਿਰ ਨੂੰ ਅੱਗ ਨਾਲ ਸਾੜ ਦਿੱਤਾ ਅਤੇ ਉਨ੍ਹਾਂ ਕਨਾਨੀਆਂ ਨੂੰ ਜੋ ਸ਼ਹਿਰ ਵਿੱਚ ਵਸਦੇ ਸਨ, ਵੱਢ ਸੁੱਟਿਆ ਅਤੇ ਫ਼ਿਰ ਆਪਣੀ ਧੀ ਨੂੰ ਜਿਹੜੀ ਕਿ ਸੁਲੇਮਾਨ ਦੀ ਰਾਣੀ ਸੀ ਉਸਨੂੰ ਇਹ ਦਾਜ ਵਿੱਚ ਦੇ ਦਿੱਤਾ। 17ਸੁਲੇਮਾਨ ਨੇ ਉਸਰ ਸ਼ਹਿਰ
ਨੂੰ ਦੁਬਾਰਾ ਬਣਾਇਆ ਅਤੇ ਇਸਦੇ ਇਲਾਵਾ ਹੇਠਲਾ ਬੈਤ ਹੋਰੋਨ ਵੀ ਬਣਾਇਆ। 18ਸੁਲੇਮਾਨ ਪਾਤਸ਼ਾਹ ਨੇ ਬਆਲਾਥ ਅਤੇ ਤਦਮੋਰ ਜੋ ਉਸ ਦੇਸ਼ ਦੀ ਉਜਾੜ ਵਿੱਚ ਸਨ ਵੀ ਬਣਾਏ।
19ਸੁਲੇਮਾਨ ਪਾਤਸ਼ਾਹ ਨੇ ਅਜਿਹੇ ਨਗਰ ਵੀ ਬਣਾਏ ਜਿੱਥੇ ਉਹ ਦਾਣੇ ਜਮ੍ਹਾਂ ਕਰ ਸਕੇ ਅਤੇ ਉਸਨੇ ਰੱਥਾਂ ਅਤੇ ਘੋੜਿਆਂ ਲਈ ਵੀ ਥਾਵਾਂ ਬਣਾਈਆਂ। ਸੁਲੇਮਾਨ ਪਾਤਸ਼ਾਹ ਨੇ ਹੋਰ ਵੀ ਬਹੁਤ ਸਾਰੀਆਂ ਚੀਜ਼ਾਂ ਬਣਾਈਆਂ ਜਿਹੜੀਆਂ ਕਿ ਉਹ ਯਰੂਸ਼ਲਮ ਅਤੇ ਲਬਾਨੋਨ ਵਿੱਚ ਅਤੇ ਹੋਰ ਜਿੱਥੇ-ਜਿੱਥੇ ਵੀ ਉਸਨੇ ਰਾਜ ਕੀਤਾ, ਬਣਵਾਉਣਾ ਚਾਹੁੰਦਾ ਸੀ।

20ਉਸ ਜ਼ਮੀਨ ਤੇ ਅਜਿਹੇ ਲੋਕ ਵੀ ਸਨ ਜਿਹੜੇ ਇਸਰਾਏਲੀ ਨਹੀਂ ਸਨ। ਇਹ ਲੋਕ ਅਮੋਰੀਆਂ, ਹਿੱਤੀਆਂ, ਫ਼ਰਿੱਜ਼ੀਆਂ, ਹਿੱਵੀਆਂ ਅਤੇ ਯਬੂਸੀਆਂ ਵਿੱਚੋਂ ਸਨ। 21ਇਸਰਾਏਲੀ ਉਨ੍ਹਾਂ ਲੋਕਾਂ ਨੂੰ ਤਬਾਹ ਕਰਨ ਵਿੱਚ ਸਫ਼ਲ ਨਾ ਹੋ ਸਕੇ ਪਰ ਸੁਲੇਮਾਨ ਨੇ ਉਨ੍ਹਾਂ ਨੂੰ ਆਪਣਾ ਦਾਸ ਬਣਾ ਕੇ ਉਨ੍ਹਾਂ ਤੋ ਜ਼ੋਰ ਜ਼ਬਰ ਨਾਲ ਕੰਮ ਲਿੱਤਾ, ਜੋ ਕਿ ਅੱਜ ਦਿਨ ਤੱਕ ਵੀ ਗੁਲਾਮ ਬਣਕੇ ਰਹਿੰਦੇ ਹਨ।
22ਸੁਲੇਮਾਨ ਨੇ ਕਿਸੇ ਇਸਰਾਏਲੀ ਨੂੰ ਜ਼ਬਰ ਨਾਲ ਆਪਣਾ ਗੁਲਾਮ ਨਹੀਂ ਬਣਾਇਆ ਸਗੋਂ ਇਸਰਾਏਲ ਦੇ ਲੋਕ, ਸਿਪਾਹੀਆਂ, ਸਰਕਾਰੀ ਮੁਲਾਜ਼ਮਾਂ, ਕਪਤਾਨਾਂ, ਚਾਲਕਾਂ ਅਤੇ ਰੱਥ ਵਾਹਨਾਂ ਦੇ ਅਹੁਦੇ ਉੱਪਰ ਸਨ।

23ਸੁਲੇਮਾਨ ਦੀ ਯੋਜਨਾ ਉੱਪਰ 550 ਮੁਖੀਏ ਸਨ ਜੋ ਕਿ ਕੰਮ
ਕਰਨ ਵਾਲਿਆਂ ਦੇ ਉੱਪਰ ਨਿਗਰਾਨੀ ਰੱਖਦੇ ਸਨ। 24ਫ਼ਿਰਊਨ
ਦੀ ਧੀ ਦਾਊਦ ਦੇ ਸ਼ਹਿਰ ਤੋਂ, ਉਸ ਮਹਿਲ ਨੂੰ ਆਈ ਜਿਹੜਾ
ਸੁਲੇਮਾਨ ਨੇ ਉਸ ਲਈ ਬਣਵਾਇਆ ਸੀ, ਫ਼ੇਰ ਸੁਲੇਮਾਨ ਨੇ
ਮਿੱਲੋ ਬਣਵਾਇਆ।

25ਸਾਲ ਵਿੱਚ ਤਿੰਨ ਵਾਰੀ ਸੁਲੇਮਾਨ ਹੋਮ ਦੀਆਂ ਭੇਟਾਂ ਅਤੇ
ਸੁਖ ਸਾਂਦ ਦੀਆਂ ਭੇਟਾਂ ਉਸ ਜਗਵੇਦੀ ਉੱਤੇ ਜਿਹੜੀ ਉਸਨੇ
ਯਹੋਵਾਹ ਲਈ ਬਣਾਈ, ਚੜ੍ਹਾਉਂਦਾ ਹੁੰਦਾ ਸੀ ਅਤੇ ਉਸਦੇ ਨਾਲ
ਉਸ ਜਗਵੇਦੀ ਉੱਤੇ ਜਿਹੜੀ ਯਹੋਵਾਹ ਦੇ ਅੱਗੇ ਸੀ, ਧੂਪ
ਧੁਖਾਉਂਦਾ ਹੁੰਦਾ ਸੀ। ਸੋ ਉਸਨੇ ਮੰਦਰ ਨੂੰ ਮੁਕੰਮਲ ਕੀਤਾ।

26ਰਾਜੇ ਸੁਲੇਮਾਨ ਨੇ ਅਸਿਓਨ ਗਬਰ ਵਿੱਚ ਵੀ ਜਹਾਜ਼
ਬਣਵਾਏ। ਇਹ ਨਗਰ ਅਦੋਮ ਜਿਲ੍ਹੇ ਵਿੱਚ ਏਲੋਥ ਦੇ ਨੇੜੇ ਲਾਲ
ਸਾਗਰ ਦੇ ਕੰਢੇ ਤੇ ਸੀ। 27ਅਤੇ ਹੀਰਾਮ ਨੇ ਬੇੜੇ ਵਿੱਚ ਆਪਣੇ
ਸਿਆਣੇ ਬੰਦੇ ਜੋ ਸਮੁੰਦਰ ਦੇ ਸਿਆਣੇ ਮੱਲਾਹ ਸਨ, ਸੁਲੇਮਾਨ ਦੇ
ਬੰਦਿਆਂ ਨਾਲ ਭੇਜੇ। 28ਸੁਲੇਮਾਨ ਦੇ ਜਹਾਜ਼ ਓਫੀਰ ਵੱਲ ਗਏ
ਅਤੇ ਉਥੋਂ 14,280 ਕਿਲੋ ਸੋਨਾ ਸੁਲੇਮਾਨ ਲਈ ਲਿਆਏ।

## ਸ਼ਬਾ ਦੀ ਰਾਣੀ ਦਾ ਸੁਲੇਮਾਨ ਕੋਲ ਫੇਰਾ

10 ਜਦੋਂ ਸ਼ਬਾ ਦੀ ਰਾਣੀ ਨੇ ਸੁਲੇਮਾਨ ਦੀ ਕੀਰਤੀ ਬਾਰੇ
ਸੁਣਿਆ, ਉਹ ਉਸ ਨੂੰ ਔਖੇ ਸਵਾਲਾਂ ਨਾਲ ਪਰਖਣ
ਲਈ ਆਈ। 2ਉਹ ਬਹੁਤ ਸਾਰੇ ਸੇਵਕਾਂ, ਬਹੁਤ ਸਾਰੇ ਮਸਾਲਿਆਂ,
ਸੋਨੇ ਅਤੇ ਕੀਮਤੀ ਪੱਥਰਾਂ ਨਾਲ ਲੱਦੇ ਹੋਏ ਊਠਾਂ ਨਾਲ ਯਰੂਸ਼ਲਮ
ਨੂੰ ਆਈ। ਜਦ ਉਹ ਸੁਲੇਮਾਨ ਨੂੰ ਮਿਲੀ ਉਸਨੇ ਆਪਣੇ ਮਨ
ਵਿਚਲੇ ਸਾਰੇ ਸਵਾਲ ਉਸਨੂੰ ਪੁੱਛੇ। 3ਸੁਲੇਮਾਨ ਨੇ ਉਸਦੀਆਂ
ਸਾਰੀਆਂ ਗੱਲਾਂ ਦਾ ਉਸਨੂੰ ਉੱਤਰ ਦਿੱਤਾ ਅਤੇ ਪਾਤਸ਼ਾਹ ਤੋਂ
ਕੋਈ ਵੀ ਗੱਲ ਗੁੱਝੀ ਨਹੀਂ ਸੀ ਜਿਸ ਦਾ ਉਸਨੇ ਜਵਾਬ ਨਾ
ਦਿੱਤਾ ਹੋਵੇ। 4ਸ਼ਬਾ ਦੀ ਰਾਣੀ ਨੇ ਵੇਖਿਆ ਕਿ ਸੁਲੇਮਾਨ ਪਾਤਸ਼ਾਹ
ਬਹੁਤ ਸਿਆਣਾ ਸੀ ਅਤੇ ਉਸ ਨੇ ਉਸ ਮਹਿਲ ਨੂੰ ਜਿਹੜਾ ਉਸਨੇ
ਬਣਾਇਆ ਸੀ ਵੇਖਿਆ। 5ਉਸ ਨੇ ਉਸਦੇ ਮੇਜ਼ ਤੇ ਪਰੋਸਿਆ
ਭੋਜਨ, ਉਸ ਦੇ ਅਫ਼ਸਰਾਂ ਦੀ ਸਭਾ, ਮਹਿਲ ਦੇ ਨੌਕਰਾਂ ਅਤੇ
ਉਨ੍ਹਾਂ ਦੇ ਕੱਪੜਿਆਂ, ਮੰਦਰ ਵਿੱਚ ਉਸਦੀਆਂ ਭੇਟ ਕੀਤੀਆਂ
ਬਲੀਆਂ ਅਤੇ ਉਸ ਦੀਆਂ ਦਿੱਤੀਆਂ ਦਾਅਵਤਾਂ ਨੂੰ ਵੇਖਿਆ।
“ਇਨ੍ਹਾਂ ਸਭਨਾਂ ਚੀਜ਼ਾਂ ਨੇ ਉਸਦੇ ਹੋਸ਼ ਉਡਾ ਦਿੱਤੇ।”

6ਤਾਂ ਰਾਣੀ ਨੇ ਪਾਤਸ਼ਾਹ ਨੂੰ ਆਖਿਆ, “ਜੋ ਮੈਂ ਤੇਰੀਆਂ
ਕਰਨੀਆਂ ਬਾਰੇ ਅਤੇ ਤੇਰੀ ਸਿਆਣਪ ਬਾਰੇ ਸੁਣਿਆ ਸੀ ਸੱਚ
ਹੈ। 7ਜਿੰਨਾ ਚਿਰ ਮੈਂ ਇੱਥੇ ਆਕੇ ਇਹ ਸਭ ਕੁਝ ਆਪਣੀਆਂ
ਅੱਖਾਂ ਨਾਲ ਨਹੀਂ ਵੇਖ ਲਿਆ, ਮੈਂ ਇਸ ਸਭ ਕਾਸੇ ਨੂੰ ਨਹੀਂ
ਮੰਨਿਆ। ਜੋ ਮੈਂ ਆਪਣੀ ਅੱਖੀਂ ਵੇਖਿਆ ਉਹ ਉਸ ਤੋਂ ਵਧੇਰੇ ਹੈ
ਜੋ ਸੁਣਿਆ ਸੀ ਤੇਰੀ ਸ਼ਹੁਰਤ ਅਤੇ ਸਿਆਣਪ ਲੋਕਾਂ ਦੇ ਕਹਿਣ
ਤੋਂ ਕਿਤੇ ਮਹਾਨ ਹੈ। 8ਤੇਰੀਆਂ ਪਤਨੀਆਂ ਅਤੇ ਅਧਿਕਾਰੀ ਕਿੰਨੇ
ਸੁਭਾਗੇ ਹਨ ਜੋ ਹਮੇਸ਼ਾ ਤੇਰੇ ਸਾਮ੍ਹਣੇ ਹੁੰਦੇ ਹਨ ਅਤੇ ਤੇਰੀ ਸਿਆਣਪ
ਨੂੰ ਸੁਣ ਸਕਦੇ ਹਨ! 9ਯਹੋਵਾਹ, ਤੁਹਾਡੇ ਪਰਮੇਸ਼ੁਰ, ਦੀ ਉਸਤਤ
ਹੋਵੇ ਜਿਹੜਾ ਤੇਰੇ ਨਾਲ ਪ੍ਰਸੰਨ ਹੈ ਅਤੇ ਜਿਸਨੇ ਤੈਨੂੰ ਇਸਰਾਏਲ
ਦੇ ਸਿੰਘਾਸਣ ਤੇ ਬਿਠਾਇਆ ਹੈ! ਯਹੋਵਾਹ ਪਰਮੇਸ਼ੁਰ ਹਮੇਸ਼ਾ
ਇਸਰਾਏਲ ਨੂੰ ਪਿਆਰ ਕਰਦਾ, ਇਸ ਲਈ ਉਸ ਨੇ ਸਹੀ ਨਿਆਂ
ਅਤੇ ਇਨਸਾਫ਼ ਨੂੰ ਕਾਇਮ ਰੱਖਣ ਲਈ ਤੈਨੂੰ ਇਸਰਾਏਲ ਦਾ
ਰਾਜਾ ਬਣਾਇਆ।

10ਤਾਂ ਸ਼ਬਾ ਦੀ ਰਾਣੀ ਨੇ 4,080 ਕਿਲੋ ਸੋਨਾ ਅਤੇ ਢੇਰ ਸਾਰੇ
ਮਸਾਲੇ ਅਤੇ ਬਹੁਮੁੱਲੇ ਪੱਥਰ ਦਿੱਤੇ। ਜਿੰਨੀ ਤਦਾਦ ਵਿੱਚ ਮਸਾਲੇ
ਸ਼ਬਾ ਦੀ ਰਾਣੀ ਨੇ ਸੁਲੇਮਾਨ ਪਾਤਸ਼ਾਹ ਨੂੰ ਦਿੱਤੇ, ਕਿ ਉਹ ਕਿਸੇ
ਵੀ ਹੋਰ ਵਿਅਕਤੀ ਦੁਆਰਾ ਇਸਰਾਏਲ ਵਿੱਚ ਲਿਆਂਦੇ ਜਾਣ
ਨਾਲੋਂ ਵਧੇਰੇ ਸਨ।

11ਹੀਰਾਮ ਦੇ ਜਹਾਜ਼ ਓਫੀਰ ਤੋਂ ਸੋਨਾ ਅਤੇ ਖਾਸ ਲੱਕੜ*
ਅਤੇ ਬਹੁਮੁੱਲੇ ਪੱਥਰ ਵੀ ਲਿਆਏ। 12ਰਾਜੇ ਸੁਲੇਮਾਨ ਨੇ ਮੰਦਰ
ਵਿੱਚ ਥੰਮਾਂ ਲਈ ਅਤੇ ਮਹਿਲ ਲਈ ਇਹ ਖਾਸ ਲੱਕੜ ਇਸਤੇਮਾਲ
ਕੀਤੀ। ਉਸਨੇ ਇਹ ਲੱਕੜ ਰਾਗੀਆਂ ਲਈ ਬਰਬਤਾਂ ਅਤੇ ਸਿਤਾਰਾਂ
ਬਨਾਉਣ ਲਈ ਵੀ ਇਸਤੇਮਾਲ ਕੀਤੀ। ਕਿਸੇ ਨੇ ਕਦੇ ਵੀ ਇਹ
ਖਾਸ ਲੱਕੜੀ ਇੰਨੀ ਜਿਆਦੇ ਨਹੀਂ ਲਿਆਂਦੀ ਸੀ ਅਤੇ ਇਹ
ਦੋਬਾਰਾ ਨਹੀਂ ਵੇਖੀ ਗਈ।

13ਉਸ ਤੋਂ ਬਾਅਦ ਸੁਲੇਮਾਨ ਪਾਤਸ਼ਾਹ ਨੇ ਸ਼ਬਾ ਦੀ ਰਾਣੀ ਨੂੰ
ਉਸਦੀ ਇੱਛਾ ਮੁਤਾਬਕ ਜੋ ਉਸਨੇ ਮੰਗਿਆ ਸੋ ਦਿੱਤਾ ਉਸ ਤੋਂ
ਇਲਾਵਾ ਜੋ ਇੱਕ ਰਾਜਾ ਦੂਸਰੇ ਦੇਸ਼ ਦੇ ਸ਼ਾਸਕ ਨੂੰ ਦਿੰਦਾ। ਫ਼ੇਰ
ਰਾਣੀ ਅਤੇ ਉਸ ਦੇ ਸੇਵਕ ਉਸ ਦੇ ਦੇਸ ਨੂੰ ਪਰਤ ਗਏ।

14ਹਰ ਸਾਲ 22,644 ਕਿਲੋ ਸੋਨਾ ਸੁਲੇਮਾਨ ਨੂੰ ਮਿਲਿਆ।
15ਇਸ ਸਭ ਕਾਸੇ ਤੋਂ ਇਲਾਵਾ, ਉਸਨੂੰ ਵਿਉਪਾਰੀਆਂ, ਸੌਦਾਗਰਾਂ,
ਅਰਬ ਦੇ ਰਾਜਿਆਂ ਅਤੇ ਦੇਸ਼ ਦੇ ਰਾਜਪਾਲਾਂ ਕੋਲੋਂ ਵੀ ਸੋਨਾ
ਮਿਲਿਆ।

16ਸੁਲੇਮਾਨ ਪਾਤਸ਼ਾਹ ਨੇ ਕੁੱਟੇ ਹੋਏ ਸੋਨੇ ਤੋਂ 200 ਵੱਡੀਆਂ
ਢਾਲਾਂ ਬਣਾਈਆਂ ਅਤੇ ਇੱਕ-ਇੱਕ ਢਾਲ ਨੂੰ 6.9 ਲਿੱਲੋ ਸੋਨਾ
ਲੱਗਾ ਹੋਇਆ ਸੀ। 17ਉਸਨੇ ਕੁੱਟੇ ਹੋਏ ਸੋਨੇ ਦੀਆਂ 300 ਛੋਟੀਆਂ
ਢਾਲਾਂ ਬਣਾਈਆਂ, ਅਤੇ ਹਰ ਇੱਕ ਢਾਲ ਨੂੰ 1.8 ਕਿਲੋ ਸੋਨਾ
ਲੱਗਾ ਹੋਇਆ ਸੀ। ਉਸ ਨੇ ਉਨ੍ਹਾਂ ਨੂੰ “ਲਬਾਨੋਨ ਦਾ ਜੰਗਲ”
ਕਹਿਲਾਉਂਦੇ ਮਹਿਲ ਵਿੱਚ ਰੱਖਿਆ।

18ਪਾਤਸ਼ਾਹ ਨੇ ਹਾਥੀ ਦੰਦ ਦੀ ਇੱਕ ਵੱਡੀ ਰਾਜ ਗੱਦੀ
ਬਣਵਾਈ ਅਤੇ ਉਸ ਉੱਪਰ ਕੁੰਦਨੀ ਸੋਨਾ ਚੜ੍ਹਾਇਆ। 19ਉਸ
ਰਾਜ ਗੱਦੀ ਤੇ ਬੈਠਣ ਲਈ ਛੇ ਕਦਮਾਂ ਦੀ ਪੌੜੀ ਸੀ ਅਤੇ ਪਿਛਲੇ
ਪਾਸਿਓ ਉਸ ਸਿੰਘਾਸਣ ਦੀ ਚੋਟੀ ਗੋਲ ਅਕਾਰ ਦੀ ਸੀ ਅਤੇ
ਉਸ ਰਾਜ ਕੁਰਸੀ ਦੇ ਦੋਨੋਂ ਪਾਸੇ ਬਾਹੀਆਂ ਅਰਾਮ ਨਾਲ ਬੈਠਣ
ਵਾਸਤੇ ਬਣੀਆਂ ਹੋਈਆਂ ਸਨ ਅਤੇ ਉਸ ਰਾਜ ਕੁਰਸੀ ਦੀਆਂ
ਬਾਹੀਆਂ ਦੇ ਥੱਲੇ ਦੋ ਸ਼ੇਰਾਂ ਦੀਆਂ ਤਸਵੀਰਾਂ ਸਨ। 20ਅਤੇ ਛੇ
ਪੌੜੀਆਂ ਉੱਤੇ ਬਾਰ੍ਹਾਂ ਸ਼ੇਰ ਖੜੇ ਹੋਏ ਸਨ, ਹਰ ਪਾਸੇ ਛੇ। ਹੋਰ ਕਿਸੇ
ਰਾਜੇ ਕੋਲ ਇਹੋ ਜਿਹਾ ਸਿੰਘਾਸਣ ਨਹੀਂ ਸੀ। 21ਸੁਲੇਮਾਨ
ਪਾਤਸ਼ਾਹ ਦੇ ਗਲਾਸ ਅਤੇ ਪਿਆਲੇ ਸੋਨੇ ਦੇ ਬਣੇ ਹੋਏ ਸਨ
“ਲਬਾਨੋਨ ਦਾ ਜੰਗਲ” ਕਹਾਉਂਦੇ ਮਹਿਲ ਦੇ ਸਾਰੇ ਭਾਂਡੇ ਸ਼ੁਧ
ਸੋਨੇ ਦੇ ਬਣੇ ਹੋਏ ਸਨ। ਸੁਲੇਮਾਨ ਦੇ ਦਿਨਾਂ ਵਿੱਚ, ਚਾਂਦੀ ਇੰਨੀ
ਕੀਮਤੀ ਨਹੀਂ ਸੀ।

---

**ਖਾਸ ਲੱਕੜ** ਇਹ ਅਲਮਗਾ ਦੀ ਲੱਕੜ ਹੈ ਅਤੇ ਅਸਲ ਵਿੱਚ ਕੋਈ ਨਹੀਂ ਜਾਣਦਾ ਇਹ ਕਿਸ ਤਰ੍ਹਾਂ ਦੀ ਲੱਕੜ ਹੈ।

[22]ਸੁਲੇਮਾਨ ਪਾਤਸ਼ਾਹ ਦੇ ਸਮੁੰਦਰ ਵਿੱਚ ਜਹਾਜ ਸਨ ਜਿਹੜੇ ਹੀਰਾਮ ਦੇ ਜਹਾਜਾਂ ਦੇ ਨਾਲ ਹੀ ਚਲਦੇ ਸਨ। ਹਰ ਤਿੰਨੀ ਸਾਲੀਂ ਇਹ ਜਹਾਜ਼ ਸੋਨਾ, ਚਾਂਦੀ, ਹਾਥੀ ਦੰਦ ਅਤੇ ਜਾਨਵਰ ਲਿਆਉਂਦੇ ਸਨ।

[23]ਸੁਲੇਮਾਨ ਪਾਤਸ਼ਾਹ ਧਰਤੀ ਤੇ ਸਾਰਿਆਂ ਰਾਜਿਆਂ ਨਾਲੋਂ ਧੰਨ ਅਤੇ ਬੁੱਧ ਵਿੱਚ ਬਹੁਤ ਵੱਡਾ ਸੀ। [24]ਸਾਰੀ ਧਰਤੀ ਦੇ ਲੋਕ ਸੁਲੇਮਾਨ ਦੇ ਮੂੰਹ ਵੱਲ ਵੇਖਦੇ ਹੁੰਦੇ ਸਨ ਇਸ ਲਈ ਕਿ ਉਸਨੂੰ ਪਰਮੇਸ਼ੁਰ ਨੇ ਕਿਹੀ ਬੁੱਧ ਅਤੇ ਸਿਆਣਪ ਬਖ਼ਸ਼ੀ ਹੋਈ ਸੀ। [25]ਅਤੇ ਉਹ ਉਸ ਲਈ ਤਰ੍ਹਾਂ-ਤਰ੍ਹਾਂ ਦੀਆਂ ਸੋਨੇ-ਚਾਂਦੀ ਦੀਆਂ ਵਸਤਾਂ, ਕੱਪੜੇ, ਹਥਿਆਰ, ਮਸਾਲੇ ਘੋੜੇ ਅਤੇ ਖੱਚਰਾਂ ਆਦਿ ਲਿਆਉਂਦੇ ਹੁੰਦੇ ਸਨ। ਹਰ ਸਾਲ ਉਹ ਅਜਿਹੀਆਂ ਭੇਟਾਂ ਉਸ ਲਈ ਲੈਕੇ ਉਸਨੂੰ ਮਿਲਣ-ਵੇਖਣ ਲਈ ਆਉਂਦੇ।

[26]ਇਉਂ ਸੁਲੇਮਾਨ ਕੋਲ ਬਹੁਤ ਸਾਰੇ ਘੋੜੇ ਅਤੇ ਰੱਥ ਸਨ। ਉਸ ਕੋਲ 1,400 ਰੱਥ ਅਤੇ 12,000 ਘੋੜੇ ਸਨ। ਤੇ ਉਸਨੇ ਖਾਸ ਸ਼ਹਿਰ ਬਣਵਾਏ ਅਤੇ ਇਨ੍ਹਾਂ ਰੱਥਾਂ ਨੂੰ ਓਥੇ ਰੱਖਿਆ ਗਿਆ। ਕੁਝ ਰੱਥ ਸੁਲੇਮਾਨ ਨੇ ਆਪਣੇ ਕੋਲ ਯਰੂਸ਼ਲਮ ਵਿੱਚ ਵੀ ਰੱਖੇ। [27]ਪਾਤਸ਼ਾਹ ਨੇ ਇਸਰਾਏਲ ਨੂੰ ਬੜਾ ਅਮੀਰ ਬਣਾ ਦਿੱਤਾ। ਯਰੂਸ਼ਲਮ ਦੇ ਮੰਦਰ ਵਿੱਚ, ਚਾਂਦੀ ਪੱਥਰਾਂ ਵਾਂਗ ਆਮ ਰੁਲਦੀ, ਅਤੇ ਦਿਆਰ ਦੇ ਬਿਰਖਾਂ ਦੀ ਇੰਨੀ ਭਰਮਾਰ ਸੀ ਜਿਵੇਂ ਪਹਾੜੀ ਇਲਾਕਿਆਂ ਵਿੱਚ ਉੱਗੇ ਅੰਜੀਰ ਦੇ ਬਿਰਖ। [28]ਸੁਲੇਮਾਨ ਨੇ ਮਿਸਰ ਅਤੇ ਕਿਊ ਤੋਂ ਘੋੜੇ ਮੰਗਵਾਏ। ਉਸ ਦੇ ਵਿਉਪਾਰੀਆਂ ਨੇ ਇਨ੍ਹਾਂ ਨੂੰ ਕਿਊ ਤੋਂ ਖਰੀਦਿਆ ਅਤੇ ਇਨ੍ਹਾਂ ਨੂੰ ਇਸਰਾਏਲ ਨੂੰ ਲਿਆਂਦਾ। [29]ਮਿਸਰ ਤੋਂ ਹਰੇਕ ਰੱਥ 6.9 ਕਿਲੋ ਚਾਂਦੀ ਦੇਕੇ ਲਿਆਂਦਾ ਗਿਆ ਸੀ ਅਤੇ ਇੱਕ ਘੋੜਾ 1.75 ਕਿਲੋ ਚਾਂਦੀ ਦੇਕੇ। ਸੁਲੇਮਾਨ ਨੇ ਇਨ੍ਹਾਂ ਨੂੰ ਹਿੱਤੀਆਂ ਅਤੇ ਅਰਾਮੀਆਂ ਦੇ ਰਾਜਿਆਂ ਨੂੰ ਵੇਚ ਦਿੱਤਾ।

### ਸੁਲੇਮਾਨ ਅਤੇ ਉਸ ਦੀਆਂ ਅਨੇਕਾਂ ਪਤਨੀਆਂ

11 ਸੁਲੇਮਾਨ ਪਾਤਸ਼ਾਹ ਨੂੰ ਔਰਤਾਂ ਨਾਲ ਬਹੁਤ ਪਿਆਰ ਸੀ। ਉਸ ਨੇ ਬਹੁਤ ਸਾਰੀਆਂ ਵਿਦੇਸ਼ੀ ਔਰਤਾਂ ਨੂੰ ਪਿਆਰ ਕੀਤਾ, ਜਿਨ੍ਹਾਂ ਵਿੱਚ ਫ਼ਿਰਊਨ ਦੀ ਧੀ, ਮੋਆਬ ਦੀਆਂ ਔਰਤਾਂ, ਅੰਮੋਨ, ਅਦੋਮ, ਸਿਦੋਨ ਅਤੇ ਹਿੱਤੀ ਔਰਤਾਂ ਸ਼ਾਮਿਲ ਸਨ। [2]ਇਹ ਉਨ੍ਹਾਂ ਕੌਮਾਂ ਤੋਂ ਸਨ ਜਿਨ੍ਹਾਂ ਬਾਰੇ ਯਹੋਵਾਹ ਨੇ ਇਸਰਾਏਲੀਆਂ ਨੂੰ ਆਖਿਆ ਸੀ ਕਿ ਉਨ੍ਹਾਂ ਦੇ ਨਾਲ ਨਹੀਂ ਮਿਲਣਾ। "ਜੇ ਤੁਸੀਂ ਅਜਿਹਾ ਕਰੋਂਗੇ, ਤਾਂ ਇਹ ਕੌਮਾਂ ਤੁਹਾਨੂੰ ਆਪਣੇ ਦੇਵਤਿਆਂ ਨੂੰ ਮੰਨਣ ਲਈ ਪ੍ਰਭਾਵ ਪਾਉਣਗੀਆਂ।" ਪਰ ਰਾਜਾ ਸੁਲੇਮਾਨ ਇਨ੍ਹਾਂ ਔਰਤਾਂ ਨੂੰ ਪਿਆਰ ਕਰਦਾ ਸੀ। [3]ਸੁਲੇਮਾਨ ਦੀਆਂ 700 ਸੌ ਪਤਨੀਆਂ ਸਨ। (ਇਹ ਸਾਰੀਆਂ ਦੂਸਰੇ ਰਾਜਿਆਂ ਦੀਆਂ ਧੀਆਂ ਸਨ।) ਉਸ ਦੀਆਂ 300 ਰਖੈਲਾਂ ਸਨ ਅਤੇ ਉਸ ਦੀਆਂ ਪਤਨੀਆਂ ਨੇ ਉਸ ਦਾ ਦਿਲ (ਉਸਦੇ ਪਰਮੇਸ਼ੁਰ ਤੋਂ) ਫ਼ੇਰਨ ਲਈ ਪ੍ਰਭਾਵ ਪਾਇਆ। [4]ਜਦੋਂ ਸੁਲੇਮਾਨ ਬੁੱਢਾ ਸੀ, ਉਸ ਦੀਆਂ ਪਤਨੀਆਂ ਨੇ ਉਸ ਉੱਤੇ ਹੋਰਨਾਂ ਦੇਵਤਿਆਂ ਨੂੰ ਮੰਨਣ ਲਈ ਪ੍ਰਭਾਵ ਪਾਇਆ। ਉਹ ਪੂਰੀ ਤਰ੍ਹਾਂ ਯਹੋਵਾਹ ਵੱਲ ਸ਼ਰਧਾਵਾਨ ਨਹੀਂ ਸੀ, ਜਿਵੇਂ ਕਿ ਉਸ ਦਾ ਪਿਤਾ ਦਾਊਦ ਸੀ। [5]ਸੁਲੇਮਾਨ ਸੀਦੋਨੀਆਂ ਦੀ ਦੇਵੀ ਅਸ਼ਤਾਰੋਥ ਅਤੇ ਅੰਮੋਨੀਆਂ ਦੇ ਘਿਨਾਉਣੇ ਬੁੱਤ ਮਿਲਕੋਮ ਦੇ ਪਿੱਛੇ ਲੱਗ ਤੁਰਿਆ। [6]ਇਉਂ ਸੁਲੇਮਾਨ ਨੇ ਯਹੋਵਾਹ ਦੀ ਨਿਗਾਹ ਵਿੱਚ ਬਦੀ ਕੀਤੀ ਅਤੇ ਯਹੋਵਾਹ ਦੇ ਪਿੱਛੇ ਪੂਰੀ ਤਰ੍ਹਾਂ ਨਾ ਚੱਲਿਆ, ਜਿਵੇਂ ਉਸਦੇ ਪਿਤਾ ਦਾਊਦ ਨੇ ਕੀਤਾ।

[7]ਸੁਲੇਮਾਨ ਨੇ ਇੱਕ ਪਹਾੜੀ ਉੱਤੇ, ਮੋਆਬੀਆਂ ਦੇ ਘ੍ਰਿਣਾਯੋਗ ਦੇਵਤੇ, ਕਮੋਸ਼ ਲਈ ਅਤੇ ਅੰਮੋਨੀਆਂ ਦੇ ਘ੍ਰਿਣਾਯੋਗ ਬੁੱਤ, ਮੋਲਕ ਲਈ ਇੱਕ ਉਪਾਸਨਾ ਦਾ ਸਥਾਨ ਬਣਵਾਇਆ, ਜੋ ਕਿ ਯਰੂਸ਼ਲਮ ਤੋਂ ਅਗਾਂਹ ਸੀ। [8]ਇਸੇ ਤਰ੍ਹਾਂ ਉਸਨੇ ਆਪਣੀਆਂ ਸਾਰੀਆਂ ਓਪਰੀਆਂ ਔਰਤਾਂ ਲਈ ਵੀ ਕੀਤਾ ਜਿਹੜੀਆਂ ਕਿ ਆਪੋ-ਆਪਣੇ ਦੇਵਤਿਆਂ ਲਈ ਧੂਪ ਧੁਖਾਉਂਦੀਆਂ ਅਤੇ ਬਲੀ ਚੜ੍ਹਾਉਂਦੀਆਂ ਸਨ।

[9]ਤਦ ਯਹੋਵਾਹ ਸੁਲੇਮਾਨ ਨਾਲ ਕ੍ਰੋਧਵਾਨ ਹੋਇਆ, ਕਿਉਂ ਜੋ ਉਸਦਾ ਮਨ ਯਹੋਵਾਹ, ਇਸਰਾਏਲ ਦੇ ਪਰਮੇਸ਼ੁਰ ਤੋਂ ਫ਼ਿਰ ਗਿਆ, ਜਿਸ ਉਸਨੂੰ ਦੋ ਵਾਰ ਦਰਸ਼ਨ ਦਿੱਤੇ ਸਨ ਅਤੇ ਉਸਨੇ ਇਸਨੂੰ ਗੱਲ ਦਾ ਹੁਕਮ ਦਿੱਤਾ ਸੀ [10]ਕਿ ਉਹ ਦੂਜੇ ਦੇਵਤਿਆਂ ਦੇ ਪਿੱਛੇ ਨਾ ਚੱਲੇ, ਪਰ ਉਸਨੇ ਯਹੋਵਾਹ ਦਾ ਹੁਕਮ ਨਾ ਮੰਨਿਆ। [11]ਤਦ ਯਹੋਵਾਹ ਨੇ ਸੁਲੇਮਾਨ ਨੂੰ ਆਖਿਆ, "ਤੂੰ ਮੇਰੇ ਨਾਲ ਆਪਣਾ ਕੀਤਾ ਨੇਮ ਤੋੜਿਆ ਹੈ ਅਤੇ ਤੂੰ ਮੇਰੇ ਹੁਕਮ ਨੂੰ ਨਹੀਂ ਮੰਨਿਆ ਇਸ ਲਈ ਮੈਂ ਹੁਣ ਤੇਰੇ ਨਾਲ ਇਹ ਇਕਰਾਰ ਕਰਦਾ ਹਾਂ ਕਿ ਇਹ ਰਾਜ ਮੈਂ ਤੇਰੇ ਕੋਲੋਂ ਖੋਹ ਲਵਾਂਗਾ ਅਤੇ ਤੇਰੇ ਕਿਸੇ ਟਹਿਲੂਏ ਨੂੰ ਦੇ ਦੇਵਾਂਗਾ। [12]ਪਰ ਤੇਰੇ ਪਿਤਾ ਦਾਊਦ ਕਾਰਣ, ਮੈਂ ਤੇਰੇ ਜਿਉਂਦੇ ਜੀਅ ਇਹ ਰਾਜ ਤੇਰੇ ਕੋਲੋਂ ਨਹੀਂ ਲਵਾਂਗਾ ਪਰ ਮੈਂ ਇਹ ਰਾਜ ਤੇਰੇ ਪੁੱਤਰ ਤੋਂ ਲੈ ਲਵਾਂਗਾ। [13]ਫ਼ਿਰ ਵੀ, ਮੈਂ ਤੇਰੇ ਪੁੱਤਰ ਕੋਲੋਂ ਸਾਰਾ ਰਾਜ ਨਹੀਂ ਲਵਾਂਗਾ, ਮੈਂ ਉਸਨੂੰ ਇੱਕ ਪਰਿਵਾਰ-ਸਮੂਹ ਉੱਤੇ ਹਕੂਮਤ ਕਰਨ ਦੇਵਾਂਗਾ। ਅਜਿਹਾ ਮੈਂ ਸਿਰਫ ਦਾਊਦ ਸਦਕਾ ਕਰਾਂਗਾ - ਕਿਉਂ ਕਿ ਉਹ ਮੇਰਾ ਚੰਗਾ ਸੇਵਕ ਸੀ ਅਤੇ ਇਹ ਸਭ ਕੁਝ ਮੈਂ ਯਰੂਸ਼ਲਮ ਲਈ ਕਰਾਂਗਾ ਕਿਉਂ ਕਿ ਇਹ ਸ਼ਹਿਰ ਮੈਂ ਚੁਣਿਆ ਸੀ।"

### ਸੁਲੇਮਾਨ ਦੇ ਵੈਰੀ

[14]ਤਾਂ ਯਹੋਵਾਹ ਨੇ ਸੁਲੇਮਾਨ ਦੇ ਵਿਰੁੱਧ ਇੱਕ ਦੁਸ਼ਮਣ ਨੂੰ ਖੜਾ ਕਰ ਦਿੱਤਾ। ਜਿਸ ਦਾ ਨਾਉਂ ਹਦਦ ਸੀ ਜੋ ਕਿ ਅਦੋਮ ਦੇ ਰਾਜੇ ਦੇ ਘਰਾਣੇ ਵਿੱਚੋਂ ਸੀ। [15]ਇਉਂ ਹੋਇਆ: ਜਦੋਂ ਦਾਊਦ ਅਦੋਮ ਵਿੱਚ ਸੀ, ਜਿਸ ਵੇਲੇ ਯੋਆਬ ਸੈਨਾਪਤੀ ਵੱਢਿਆਂ ਹੋਇਆਂ ਦੇ ਦੱਬਣ ਲਈ ਉਪਰ ਆਇਆ ਤਾਂ ਅਦੋਮ ਦੇ ਹਰ ਬੰਦੇ ਨੂੰ ਜੋ ਜੀਉਂਦਾ ਸੀ ਯੋਆਬ ਨੇ ਵੱਢ ਸੁੱਟਿਆ। [16]ਯੋਆਬ ਸਾਰੇ ਇਸਰਾਏਲੀਆਂ ਸਮੇਤ ਛੇ ਮਹੀਨੇ ਅਦੋਮ ਵਿੱਚ ਰਿਹਾ ਅਤੇ ਉਸ ਸਮੇਂ ਦੌਰਾਨ ਉਨ੍ਹਾਂ ਨੇ ਅਦੋਮ ਵਿਚਲੇ ਸਾਰੇ ਆਦਮੀਆਂ ਨੂੰ ਮਾਰ ਦਿੱਤਾ। [17]ਪਰ ਉਸ ਵਕਤ ਹਦਦ ਅਜੇ ਇੱਕ ਛੋਟਾ ਜਿਹਾ ਬਾਲ ਹੀ ਸੀ, ਇਸ ਲਈ ਹਦਦ ਭੱਜ ਕੇ ਮਿਸਰ 'ਚ ਆ ਗਿਆ। ਉਸਦੇ ਨਾਲ ਉਸਦੇ ਪਿਉ ਦੇ ਕੁਝ ਸੇਵਕ ਵੀ ਚਲੇ ਗਏ ਸਨ। [18]ਉਹ ਮਿਦਿਆਨ ਤੋਂ ਉੱਠ ਕੇ ਪਾਰਾਨ ਨੂੰ ਆਏ ਅਤੇ ਪਾਰਾਨ ਵਿੱਚ ਕੁਝ ਲੋਕ ਉਨ੍ਹਾਂ ਨਾਲ ਰਲ ਗਏ ਤਾਂ ਇਹ ਸਾਰਾ ਦਲ ਮਿਸਰ ਵੱਲ ਨੂੰ ਗਿਆ। ਉੱਥੇ ਉਹ ਮਿਸਰ ਦੇ ਰਾਜਾ ਫ਼ਿਰਊਨ

ਕੋਲ ਗਏ ਅਤੇ ਉਸਨੇ ਉਸਨੂੰ ਇੱਕ ਘਰ ਦੇ ਦਿੱਤਾ ਅਤੇ ਉਸ
ਲਈ ਖਾਣ ਦਾ ਪ੍ਰਬੰਧ ਕਰਵਾਇਆ ਅਤੇ ਉਸਨੂੰ ਜ਼ਮੀਨ ਵੀ
ਦਿੱਤੀ।

19ਫ਼ਿਰਊਨ ਹਦਦ ਨੂੰ ਬਹੁਤ ਪਸੰਦ ਕਰਦਾ ਸੀ, ਅਤੇ ਉਸ ਨੂੰ
ਇੱਕ ਪਤਨੀ ਦਿੱਤੀ। ਇਹ ਔਰਤ ਉਸ ਦੀ ਪਤਨੀ ਦੀ ਭੈਣ ਸੀ।
(ਫ਼ਿਰਊਨ ਦੀ ਪਤਨੀ ਰਾਣੀ ਤਹਪਨੇਸ ਸੀ।) 20ਇਉਂ ਤਹਪਸੇਨ
ਦੀ ਭੈਣ ਦਾ ਵਿਆਹ ਹਦਦ ਨਾਲ ਹੋਇਆ। ਉਨ੍ਹਾਂ ਦੇ ਘਰ
ਗਨੂਬਥ ਨਾਂ ਦਾ ਪੁੱਤਰ ਪੈਦਾ ਹੋਇਆ। ਤਹਪਨੇਸ ਨੇ ਗਨੂਬਥ
ਨੂੰ ਮਹਿਲ ਵਿੱਚ ਫ਼ਿਰਊਨ ਦੇ ਪੁੱਤਰਾਂ ਨਾਲ ਪਲਣ ਦਾ ਆਦੇਸ਼
ਦਿੱਤਾ।

21ਮਿਸਰ ਵਿੱਚ, ਜਦ ਹਦਦ ਨੇ ਸੁਣਿਆ ਕਿ ਦਾਊਦ ਮਰ
ਗਿਆ ਹੈ। ਉਸਨੇ ਇਹ ਵੀ ਸੁਣਿਆ ਕਿ ਯੋਆਬ ਸੈਨਾ ਦਾ
ਕਮਾਂਡਰ ਵੀ ਮਰ ਗਿਆ ਹੈ ਤਾਂ ਹਦਦ ਨੇ ਫ਼ਿਰਊਨ ਨੂੰ ਆਖਿਆ,
"ਮੈਨੂੰ ਹੁਣ ਆਪਣੇ ਦੇਸ ਜਾਣ ਦੀ ਆਗਿਆ ਦੇਵੋ!"

22ਪਰ ਫ਼ਿਰਊਨ ਨੇ ਕਿਹਾ, "ਇੱਥੇ ਤੈਨੂੰ ਕਿਸ ਚੀਜ਼ ਦੀ ਕਮੀ
ਹੈ ਕਿ ਵਾਪਿਸ ਆਪਣੇ ਦੇਸ਼ ਜਾਣਾ ਚਹੁੰਦਾ ਹੈਂ?"

ਹਦਦ ਨੇ ਆਖਿਆ, "ਕੁਝ ਨਹੀਂ, ਪਰ ਮੈਨੂੰ ਮੇਰੇ ਘਰ ਵਾਪਸ
ਜਾਣ ਦੇ।"

23ਫ਼ੇਰ ਪਰਮੇਸ਼ੁਰ ਨੇ ਸੁਲੇਮਾਨ ਦੇ ਵਿਰੁੱਧ ਇੱਕ ਹੋਰ ਦੁਸ਼ਮਣ
ਨੂੰ ਖੜਾ ਕੀਤਾ। ਇਹ ਵਿਅਕਤੀ ਰਜ਼ੋਨ, ਅਲਯਾਦਾ ਦਾ ਪੁੱਤਰ
ਸੀ ਜੋ ਆਪਣੇ ਸੁਆਮੀ ਸੋਬਾਹ ਦੇ ਰਾਜਾ ਹਦਦ ਅਜ਼ਰ ਤੋਂ
ਫ਼ਰਾਰ ਹੋ ਗਿਆ ਸੀ। 24ਜਦੋਂ ਦਾਊਦ ਨੇ ਸੋਬਹ ਦੀ ਫ਼ੌਜ਼ ਨੂੰ
ਹਰਾਇਆ ਸੀ, ਰਜ਼ੋਨ ਨੇ ਕੁਝ ਲੋਕਾਂ ਨੂੰ ਇਕੱਠਿਆਂ ਕੀਤਾ ਅਤੇ
ਉਨ੍ਹਾਂ ਦਾ ਸਰਦਾਰ ਬਣ ਗਿਆ। ਉਹ ਦੰਮਿਸ਼ਕ ਨੂੰ ਜਾਕੇ ਵਸ
ਗਿਆ ਅਤੇ ਰਾਜਾ ਬਣ ਗਿਆ। 25ਰਜ਼ੋਨ ਨੇ ਅਰਾਮ ਵਿੱਚ ਰਾਜ
ਕੀਤਾ। ਰਜ਼ੋਨ ਇਸਰਾਏਲ ਨੂੰ ਨਫ਼ਰਤ ਕਰਦਾ ਸੀ ਇਸ ਲਈ
ਜਿੰਨੀ ਦੇਰ ਸੁਲੇਮਾਨ ਜਿਉਂਦਾ ਰਿਹਾ ਰਜ਼ੋਨ ਇਸਰਾਏਲ ਦਾ
ਵੈਰੀ ਰਿਹਾ। ਰਜ਼ੋਨ ਅਤੇ ਹਦਦ ਇਸਰਾਏਲ ਲਈ ਮੁਸੀਬਤ ਦਾ
ਕਾਰਣ ਬਣੇ ਰਹੇ।

26ਨਬਾਟ ਦਾ ਪੁੱਤਰ, ਯਾਰਾਬੁਆਮ ਸੁਲੇਮਾਨ ਦਾ ਨੋਕਰ ਸੀ,
ਅਤੇ ਉਹ ਇਫ਼ਰਾਈਮ ਦੇ ਪਰਿਵਾਰ-ਸਮੂਹ ਅਤੇ ਸਰੇਦਾਹ ਨਗਰ
ਤੋਂ ਸੀ। ਉਸ ਦੀ ਮਾਂ ਦਾ ਨਾਉਂ ਸਰੂਆਹ ਸੀ ਅਤੇ ਉਹ ਵਿਧਵਾ
ਸੀ। ਉਹ ਰਾਜੇ ਦਾ ਵੈਰੀ ਬਣ ਗਿਆ।

27ਇਹੀ ਕਹਾਣੀ ਸੀ ਕਿ ਯਾਰਾਬੁਆਮ, ਰਾਜੇ ਦੇ ਵਿਰੁੱਧ
ਹੋਇਆ। ਉਸ ਦਾ ਕਾਰਣ ਇਹ ਸੀ ਕਿ ਸੁਲੇਮਾਨ ਨੇ ਮਿੱਲੋ
ਬਣਾਇਆ ਅਤੇ ਆਪਣੇ ਪਿਤਾ ਦਾਊਦ ਦੇ ਸ਼ਹਿਰ ਦੀਆਂ ਤਰੇੜਾਂ
ਦੀ ਮੁਰੰਮਤ ਕੀਤੀ। 28ਯਾਰਾਬੁਆਮ ਇੱਕ ਤਕੜਾ ਆਦਮੀ ਸੀ
ਅਤੇ ਜਦੋਂ ਸੁਲੇਮਾਨ ਨੇ ਵੇਖਿਆ ਕਿ ਇਹ ਜਵਾਨ ਮਿਹਨਤੀ ਸੀ
ਉਸਨੇ ਉਸਨੂੰ ਯੂਸੁਫ਼ ਦੇ ਪਰਿਵਾਰ-ਸਮੂਹ ਵਿਚਲੇ ਸਾਰੇ ਕਾਮਿਆਂ
ਉੱਤੇ ਨਿਗਰਾਨ ਠਹਿਰਾ ਦਿੱਤਾ। 29ਇੱਕ ਦਿਨ ਇਉਂ ਹੋਇਆ
ਕਿ ਉਸ ਵੇਲੇ ਜਦੋਂ ਯਾਰਾਬੁਆਮ ਯਰੂਸ਼ਲਮ ਤੋਂ ਬਾਹਰ ਨਿਕਲਿਆ
ਤਦ ਅਰੀਯਾਹ ਨਬੀ ਸ਼ੀਲੋਨੀ ਉਸ ਨੂੰ ਰਸਤੇ ਵਿੱਚ ਮਿਲ ਪਿਆ,
ਉਸਨੇ ਇੱਕ ਨਵੀਂ ਚਾਦਰ ਲਈ ਹੋਈ ਸੀ ਅਤੇ ਦੋਨੋਂ ਉੱਥੇ ਉਸ
ਜਗ੍ਹਾ ਇਕੱਲੇ ਸਨ। 30ਤਾਂ ਅਹੀਯਾਹ ਨੇ ਉਸਦੀ ਨਵੀਂ ਚਾਦਰ
ਨੂੰ ਜੋ ਉਸਨੇ ਆਪਣੇ ਉੱਪਰ ਲਈ ਹੋਈ ਸੀ ਫ਼ੜ ਕੇ 12 ਟੁਕੜਿਆਂ
ਵਿੱਚ ਫ਼ਾੜ ਸੁੱਟਿਆ।

31ਤਦ ਅਹੀਯਾਹ ਨੇ ਯਾਰਾਬੁਆਮ ਨੂੰ ਆਖਿਆ, "ਇਸ ਲਬਾਦੇ
ਦੇ ਦਸ ਟੁਕੜੇ ਤੂੰ ਆਪਣੇ ਲਈ ਰੱਖ ਲੈ ਕਿਉਂ ਕਿ ਯਹੋਵਾਹ,
ਇਸਰਾਏਲ ਦਾ ਪਰਮੇਸ਼ੁਰ ਇਉਂ ਫ਼ੁਰਮਾਉਂਦਾ ਹੈ, 'ਮੈਂ ਸੁਲੇਮਾਨ
ਕੋਲੋਂ ਰਾਜ ਖੋਹ ਲਵਾਂਗਾ ਅਤੇ ਤੈਨੂੰ 10 ਪਰਿਵਾਰ-ਸਮੂਹ ਦੇ
ਦੇਵਾਂਗਾ। 32ਪਰ ਮੇਰੇ ਸੇਵਕ ਦਾਊਦ ਅਤੇ ਯਰੂਸ਼ਲਮ ਦੇ ਕਾਰਣ
ਜਿਸ ਸ਼ਹਿਰ ਨੂੰ ਮੈਂ ਇਸਰਾਏਲ ਦੇ ਸਾਰੇ ਪਰਿਵਾਰ-ਸਮੂਹਾਂ ਵਿੱਚੋਂ
ਚੁਣਿਆ ਹੈ, ਇੱਕ ਪਰਿਵਾਰ-ਸਮੂਹ ਉਸ ਦਾ ਰਹੇਗਾ। 33ਮੈਂ
ਸੁਲੇਮਾਨ ਤੋਂ ਰਾਜ ਇਸ ਲਈ ਖੋਹ ਲਵਾਂਗਾ ਕਿਉਂ ਕਿ ਉਸਨੇ
ਮੈਨੂੰ ਮੰਨਣਾ ਛੱਡ ਦਿੱਤਾ ਅਤੇ ਸੀਦੋਨ ਦੀ ਦੇਵੀ ਅਸ਼ਤਾਰੋਥ ਅਤੇ
ਮੋਆਬ ਦੇ ਝੂਠੇ ਦੇਵਤੇ ਕਮੋਸ਼ ਤੇ ਅੰਮੋਨੀਆਂ ਦੇ ਝੂਠੇ ਦੇਵਤੇ
ਮਿਲਕੋਮ ਦੀ ਉਪਾਸਨਾ ਕਰ ਰਿਹਾ ਹੈ। ਸੁਲੇਮਾਨ ਮੇਰੇ ਰਾਹਾਂ ਤੇ
ਨਹੀਂ ਚੱਲਿਆਂ, ਉਸ ਨੇ ਮੇਰੇ ਕਨੂੰਨਾਂ ਅਤੇ ਹੁਕਮਾਂ ਦੀ ਪਾਲਣਾ
ਨਹੀਂ ਕੀਤੀ, ਅਤੇ ਆਪਣੇ ਪਿਤਾ ਦਾਊਦ ਵਾਂਗ ਸਹੀ ਆਚਰਣ
ਨਹੀਂ ਕੀਤਾ। 34ਇਸ ਲਈ ਮੈਂ ਇਹ ਸਾਰਾ ਰਾਜ ਸੁਲੇਮਾਨ ਦੇ
ਪਰਿਵਾਰ ਤੋਂ ਲਵਾਂਗਾ ਪਰ ਸੁਲੇਮਾਨ ਨੂੰ ਉਸਦੀ ਬਾਕੀ ਜ਼ਿੰਦਗੀ
ਲਈ ਉਨ੍ਹਾਂ ਦਾ ਸ਼ਾਸਕ ਰਹਿਣ ਦੇਵਾਂਗਾ। ਇਹ ਸਭ ਮੈਂ ਆਪਣੇ
ਦਾਸ ਦਾਊਦ ਕਾਰਣ ਕਰਾਂਗਾ। ਮੈਂ ਦਾਊਦ ਨੂੰ ਇਸ ਲਈ ਚੁਣਿਆ
ਕਿਉਂ ਕਿ ਉਸਨੇ ਮੇਰੇ ਸਾਰੇ ਨੇਮਾਂ ਤੇ ਹੁਕਮਾਂ ਨੂੰ ਮੰਨਿਆ। 35ਪਰ
ਹੁਣ ਮੈਂ ਇਹ ਰਾਜ ਉਸ ਦੇ ਪੁੱਤਰ ਕੋਲੋਂ ਖੋਹ ਲਵਾਂਗਾ।
ਯਾਰਾਬੁਆਮ, ਮੈਂ ਤੈਨੂੰ ਦਸ ਘਰਾਣਿਆਂ ਉੱਤੇ ਸ਼ਾਸਨ ਕਰਨ
ਦੇਵਾਂਗਾ। 36ਮੈਂ ਸੁਲੇਮਾਨ ਦੇ ਪੁੱਤਰ ਨੂੰ ਇੱਕ ਪਰਿਵਾਰ ਸਮੂਹ
ਉੱਪਰ ਰਾਜ ਕਰਨ ਦੇਵਾਂਗਾ। ਮੈਂ ਅਜਿਹਾ ਇਸ ਲਈ ਕਰਾਂਗਾ
ਤਾਂ ਜੋ ਮੇਰੇ ਸੇਵਕ ਦਾਊਦ ਦਾ ਇੱਕ ਉਤਰਾਧਿਕਾਰੀ ਹਮੇਸ਼ਾ ਮੇਰੇ
ਸਾਮ੍ਹਣੇ ਯਰੂਸ਼ਲਮ ਵਿੱਚ ਰਾਜ ਕਰੇ, ਜਿਸ ਸ਼ਹਿਰ ਨੂੰ ਮੈਂ ਆਪਣੇ
ਲਈ ਚੁਣਿਆ ਹੈ। 37ਪਰ ਤੂੰ ਮੇਰੇ ਦੁਆਰਾ ਚੁਣਿਆ ਗਿਆ ਹੈਂ,
ਆਪਣੀ ਇੱਛਾ ਅਨੁਸਾਰ ਹਰ ਚੀਜ਼ ਤੇ ਰਾਜ ਕਰ। ਤੂੰ ਸਾਰੇ
ਇਸਰਾਏਲ ਉੱਪਰ ਰਾਜ ਕਰੇਂਗਾ। 38ਇਹ ਸਭ ਕੁਝ ਮੈਂ ਤਾਂ ਹੀ
ਕਰਾਂਗਾ ਜੇਕਰ ਤੂੰ ਮੇਰੀ ਨਿਗਾਹ ਵਿੱਚ ਧਰਮੀ ਰਹੇਂਗਾ ਅਤੇ ਮੇਰੇ
ਹੁਕਮਾਂ ਨੂੰ ਮੰਨੇਗਾ। ਜੇਕਰ ਤੂੰ ਦਾਊਦ ਵਾਂਗ ਮੇਰੇ ਹੁਕਮਾਂ ਅਤੇ
ਕਨੂੰਨਾਂ ਦੀ ਪਾਲਣਾ ਕਰੇਂਗਾ, ਤਾਂ ਮੈਂ ਤੇਰੇ ਅੰਗ-ਸੰਗ ਹੋਵਾਂਗਾ,
ਅਤੇ ਮੈਂ ਤੈਨੂੰ ਇੱਕ ਕਦੇ ਨਾ ਖਤਮ ਹੋਣ ਵਾਲਾ ਖਾਨਦਾਨ ਦੇਵਾਂਗਾ
ਜਿਵੇਂ ਕਿ ਮੈਂ ਦਾਊਦ ਲਈ ਕੀਤਾ ਸੀ। ਮੈਂ ਇਸਰਾਏਲ ਤੈਨੂੰ
ਸੌਂਪ ਦੇਵਾਂਗਾ। 39ਸੁਲੇਮਾਨ ਦੀਆਂ ਕਰਨੀਆਂ ਕਾਰਣ, ਮੈਂ ਦਾਊਦ
ਦੇ ਉਤਰਾਧਿਕਾਰੀਆਂ ਨੂੰ ਸਜ਼ਾ ਦੇਵਾਂਗਾ, ਪਰ ਮੈਂ ਹਮੇਸ਼ਾ ਲਈ
ਉਨ੍ਹਾਂ ਨੂੰ ਸਜ਼ਾ ਨਹੀਂ ਦੇਵਾਂਗਾ।'"

### ਸੁਲੇਮਾਨ ਦੀ ਮੌਤ

40ਸੁਲੇਮਾਨ ਨੇ ਯਾਰਾਬੁਆਮ ਨੂੰ ਮਾਰਨਾ ਚਾਹਿਆ, ਪਰ
ਯਾਰਾਬੁਆਮ ਮਿਸਰ ਦੇ ਰਾਜੇ ਸ਼ੀਸ਼ਕ ਕੋਲ ਭੱਜ ਗਿਆ ਅਤੇ
ਸੁਲੇਮਾਨ ਦੀ ਮੌਤ ਤੀਕ ਓਥੇ ਹੀ ਰਿਹਾ।

41ਸੁਲੇਮਾਨ ਨੇ ਆਪਣੇ ਰਾਜ ਕਾਲ ਵਿੱਚ ਬਹੁਤ ਮਹਾਨ ਅਤੇ
ਬੁੱਧੀ ਮਾਨ ਕਾਰਜ ਕੀਤੇ ਇਹ ਸਾਰੀ ਮਹਾਨਤਾ ਉਸਦੀ 'ਸੁਲੇਮਾਨ

ਦਾ ਇਤਿਹਾਸ' ਨਾਮਕ ਪੋਥੀ ਵਿੱਚ ਦਰਜ ਹੈ। 42ਸੁਲੇਮਾਨ ਨੇ
ਯਰੂਸ਼ਲਮ ਵਿੱਚ ਸਾਰੇ ਇਸਰਾਏਲ ਉੱਪਰ 40 ਵਰ੍ਹੇ ਰਾਜ ਕੀਤਾ।
43ਫ਼ਿਰ ਸੁਲੇਮਾਨ ਦੀ ਮੌਤ ਹੋ ਗਈ ਅਤੇ ਉਸਨੂੰ ਉਸਦੇ ਪੁਰਖਿਆਂ
ਨਾਲ ਦਫ਼ਨਾਇਆ ਗਿਆ। ਉਸਨੂੰ ਉਸਦੇ ਪਿਤਾ, ਦਾਊਦ ਦੇ
ਸ਼ਹਿਰ ਵਿੱਚ ਦਫ਼ਨਾਇਆ ਗਿਆ। ਫ਼ਿਰ ਉਸਤੋਂ ਬਾਅਦ, ਉਸਦਾ
ਪੁੱਤਰ ਰਹਬੁਆਮ ਰਾਜਾ ਬਣ ਗਿਆ।

## ਰਾਜਸੀ ਫ਼ੁੱਟ

12 1-2ਨਾਬਾਟ ਦਾ ਪੁੱਤਰ ਯਾਰਾਬੁਆਮ ਅਜੇ ਵੀ ਮਿਸਰ
ਵਿੱਚ ਹੀ ਸੀ ਜਦੋਂ ਦਾ ਉਹ ਸੁਲੇਮਾਨ ਕੋਲੋਂ ਭੱਜਕੇ
ਆਇਆ ਸੀ। ਜਦੋਂ ਉਸ ਨੂੰ ਸੁਲੇਮਾਨ ਦੀ ਮੌਤ ਦੀ ਖ਼ਬਰ ਮਿਲੀ,
ਉਹ ਇਫ਼ਰਾਮ ਦੀਆਂ ਪਹਾੜੀਆਂ ਵਿੱਚ ਆਪਣੇ ਸ਼ਹਿਰ ਯਹਰਦਾਹ
ਵਿੱਚ ਵਾਪਸ ਮੁੜਿਆ। ਪਾਤਸ਼ਾਹ ਸੁਲੇਮਾਨ ਮਰ ਗਿਆ ਅਤੇ
ਆਪਣੇ ਪੁਰਖਿਆਂ ਦੇ ਪਾਸੇ ਤੇ ਦਫ਼ਨਾਇਆ ਗਿਆ। ਉਸਤੋਂ
ਬਾਅਦ ਉਸਦਾ ਪੁੱਤਰ ਰਹਬੁਆਮ ਨਵਾਂ ਰਾਜਾ ਬਣਿਆ।
3ਇਸਰਾਏਲ ਦੇ ਸਾਰੇ ਲੋਕ ਸ਼ਕਮ ਨੂੰ ਗਏ, ਉੱਥੇ ਉਹ ਰਹਬੁਆਮ
ਨੂੰ ਰਾਜਾ ਬਨਾਉਣ ਲਈ ਗਏ ਅਤੇ ਰਹਬੁਆਮ ਖੁਦ ਵੀ ਉੱਥੇ
ਪਾਤਸ਼ਾਹ ਬਣਨ ਲਈ ਗਿਆ ਤਾਂ ਲੋਕਾਂ ਨੇ ਰਹਬੁਆਮ ਨੂੰ ਕਿਹਾ,
4"ਤੇਰੇ ਪਿਉ ਨੇ ਸਾਡੇ ਤੋਂ ਬੜਾ ਸਖਤ ਕੰਮ ਲਿੱਤਾ ਹੁਣ ਤੂੰ ਸਾਡੇ
ਲਈ ਸੌਖਾ ਕਰ। ਜਿਹੜਾ ਤੇਰਾ ਪਿਤਾ ਸਾਡੇ ਤੋਂ ਸਖਤ ਕੰਮ ਲੈਂਦਾ
ਸੀ ਤੇ ਭਾਰੇ ਕੰਮਾਂ ਲਈ ਮਜ਼ਬੂਰ ਕਰਦਾ ਸੀ ਹੁਣ ਤੂੰ ਉਹ ਬੰਦ
ਕਰ। ਤਦ ਅਸੀਂ ਤੇਰੀ ਸੇਵਾ ਕਰਾਂਗੇ।"

5ਰਹਬੁਆਮ ਨੇ ਆਖਿਆ, "ਤੁਸੀਂ ਮੇਰੇ ਕੋਲ ਤਿੰਨ ਦਿਨਾਂ ਤੱਕ
ਆਉਣਾ ਤਾਂ ਮੈਂ ਇਸ ਗੱਲ ਦਾ ਜਵਾਬ ਦੇਵਾਂਗਾ।" ਇਸ ਲਈ
ਲੋਕ ਉੱਥੋਂ ਵਾਪਸ ਪਰਤ ਗਏ।

6ਉੱਥੇ ਕੁਝ ਬਜ਼ੁਰਗ ਸਨ ਜਿਨ੍ਹਾਂ ਨਾਲ ਸੁਲੇਮਾਨ ਜਦੋਂ ਜਿਉਂਦਾ
ਸੀ ਤਾਂ ਉਸਦੇ ਮਦਦਗਾਰ ਸਨ ਤਾਂ ਰਹਬੁਆਮ ਨੇ ਉਨ੍ਹਾਂ ਨਾਲ
ਸਲਾਹ ਕੀਤੀ ਕਿ ਉਸਨੂੰ ਹੁਣ ਕਿਵੇਂ ਕਰਨਾ ਚਾਹੀਦਾ ਹੈ। ਉਸਨੇ
ਕਿਹਾ, "ਤੁਸੀਂ ਕਿਵੇਂ ਸੋਚਦੇ ਹੋਂ ਕਿ ਮੈਨੂੰ ਲੋਕਾਂ ਨੂੰ ਕੀ ਜਵਾਬ
ਦੇਣਾ ਚਾਹੀਦਾ ਹੈ?"

7ਬਜ਼ੁਰਗਾਂ ਨੇ ਆਖਿਆ, "ਜੇਕਰ ਅੱਜ ਦੇ ਦਿਨ ਤੂੰ ਇਨ੍ਹਾਂ
ਲੋਕਾਂ ਦਾ ਸੇਵਕ ਬਣੇਂਗਾ, ਅਤੇ ਉਨ੍ਹਾਂ ਦੀ ਸੇਵਾ ਕਰੇਂਗਾ ਅਤੇ
ਉਨ੍ਹਾਂ ਨੂੰ ਮਿੱਠੇ ਬੋਲਾਂ ਨਾਲ ਉੱਤਰ ਦੇਵੇਂਗਾ ਤਾਂ ਉਹ ਹਮੇਸ਼ਾ
ਤੇਰੀ ਸੇਵਾ ਕਰਨਗੇ।"

8ਪਰ ਰਹਬੁਆਮ ਨੇ ਉਨ੍ਹਾਂ ਦੀ ਸਲਾਹ ਨਾ ਮੰਨੀ ਅਤੇ ਜਿਹੜੇ
ਉਸਦੇ ਜੁਆਨ ਮਿੱਤਰ ਸਨ ਉਨ੍ਹਾਂ ਕੋਲੋਂ ਸਲਾਹ ਲਿੱਤੀ।
9ਰਹਬੁਆਮ ਨੇ ਕਿਹਾ, "ਲੋਕ ਮੈਨੂੰ ਆਖਦੇ ਹਨ, 'ਤੇਰੇ ਪਿਤਾ ਦਾ
ਪਾਇਆ ਹੋਇਆ ਬੋਝ ਸਾਡੇ ਤੋਂ ਹੌਲਾ ਕਰ।' ਤੁਸੀਂ ਕੀ ਸੋਚਦੇ ਹੋ
ਕਿ ਮੈਨੂੰ ਉਨ੍ਹਾਂ ਨੂੰ ਕੀ ਜਵਾਬ ਦੇਣਾ ਚਾਹੀਦਾ ਹੈ?"

10ਪਾਤਸ਼ਾਹ ਦੇ ਜਵਾਨ ਮਿੱਤਰਾਂ ਨੇ ਆਖਿਆ, "ਉਹ ਲੋਕ
ਜਿਹੜੇ ਤੈਨੂੰ ਇਉਂ ਕਹਿੰਦੇ ਹਨ ਕਿ ਤੁਹਾਡੇ ਪਿਤਾ ਨੇ ਸਾਡੇ ਸ਼ਰੀਰ
ਤੋਂ ਭਾਰੀ ਕਾਰਜ ਲਿੱਤਾ ਤੇ ਤੂੰ ਸਾਡੇ ਉੱਪਰ ਉਸ ਕੰਮ ਨੂੰ ਹੌਲਾ
ਕਰ ਤਾਂ ਤੂੰ ਉਨ੍ਹਾਂ ਨੂੰ ਇਉਂ ਆਖ ਕਿ ਮੇਰੀ ਛੋਟੀ ਉਂਗਲ ਮੇਰੇ
ਪਿਤਾ ਦੇ ਸਾਰੇ ਸ਼ਰੀਰ ਨਾਲੋਂ ਬਲਵਾਨ ਹੈ। ਮੇਰੇ ਪਿਤਾ ਨੇ ਤੁਹਾਨੂੰ
ਭਾਰਾ ਕੰਮ ਕਰਨ ਲਈ ਮਜ਼ਬੂਰ ਕੀਤਾ ਪਰ ਮੈਂ ਤੁਹਾਡੇ ਕੋਲੋਂ
ਉਸ ਤੋਂ ਵੀ ਸਖਤ ਕੰਮ ਲਵਾਂਗਾ। 11ਮੇਰੇ ਪਿਤਾ ਨੇ ਤੁਹਾਨੂੰ
ਕੋਟਲਿਆਂ ਨਾਲ ਫ਼ੰਡਿਆ ਸੀ ਮੈਂ ਤੁਹਾਨੂੰ ਬਿੱਛੂਆਂ ਵਾਲੇ ਕੋਟਲਿਆਂ
ਨਾਲ ਫ਼ੰਡਾਂਗਾ।"

12ਸੋ ਯਾਰਾਬੁਆਮ ਅਤੇ ਸਾਰੇ ਲੋਕ ਤੀਜੇ ਦਿਨ ਰਹਬੁਆਮ
ਕੋਲ ਆਏ ਜਿਵੇਂ ਪਾਤਸ਼ਾਹ ਨੇ ਉਨ੍ਹਾਂ ਨਾਲ ਗੱਲ ਕੀਤੀ ਸੀ ਕਿ
ਤੁਸੀਂ ਤੀਜੇ ਦਿਨ ਮੇਰੇ ਕੋਲ ਆਉਣਾ। 13ਤਾਂ ਪਾਤਸ਼ਾਹ ਨੇ ਉਨ੍ਹਾਂ
ਲੋਕਾਂ ਨੂੰ ਕੌੜਾ ਜਿਹਾ ਉੱਤਰ ਦਿੱਤਾ ਅਤੇ ਉਨ੍ਹਾਂ ਬਜ਼ੁਰਗਾਂ ਦੀ
ਸਲਾਹ ਨੂੰ ਜਿਹੜੀ ਉਨ੍ਹਾਂ ਉਸਨੂੰ ਦਿੱਤੀ ਨਾ ਮੰਨਿਆ। 14ਅਤੇ
ਜਵਾਨ ਮਿੱਤਰਾਂ ਦੀ ਸਲਾਹ ਨਾਲ ਉਹ ਉਨ੍ਹਾਂ ਨੂੰ ਬੋਲਿਆ ਕਿ
ਮੇਰੇ ਪਿਤਾ ਨੇ ਤਾਂ ਤੁਹਾਡੇ ਸ਼ਰੀਰ ਤੋਂ ਭਾਰਾ ਕੰਮ ਲਿੱਤਾ ਪਰ ਮੈਂ
ਤੁਹਾਡੇ ਸ਼ਰੀਰ ਤੋਂ ਹੋਰ ਭਾਰੀ ਕੰਮ ਲਵਾਂਗਾ। ਮੇਰੇ ਪਿਤਾ ਨੇ
ਤੁਹਾਨੂੰ ਕੋਟਲਿਆਂ ਨਾਲ ਫ਼ੰਡਿਆ ਪਰ ਮੈਂ ਤੁਹਾਨੂੰ ਬਿੱਛੂਆਂ ਵਾਲੇ
ਕੋਟਲਿਆਂ ਨਾਲ ਫ਼ੰਡਾਂਗਾ। 15ਇਉਂ ਪਾਤਸ਼ਾਹ ਨੇ ਲੋਕਾਂ ਦੀ ਨਾਂ
ਸੁਣੀ ਕਿਉਂ ਜੋ ਇਹ ਯਹੋਵਾਹ ਵੱਲੋਂ ਸੀ ਕਿ ਉਹ ਆਪਣੇ ਉਸ
ਬਚਨ ਨੂੰ ਜਿਹੜਾ ਯਹੋਵਾਹ ਨੇ ਸ਼ੀਲੋਨੀ ਜਾਜਕ ਅਹੀਯਾਹ ਦੇ
ਰਾਹੀਂ ਨਬਾਟ ਦੇ ਪੁੱਤਰ ਯਾਰਾਬੁਆਮ ਨੂੰ ਆਖਿਆ ਸੀ ਪੂਰਾ
ਕਰੇ। 16ਸਾਰੇ ਇਸਰਾਏਲ ਦੇ ਲੋਕਾਂ ਨੇ ਵੇਖਿਆ ਕਿ ਪਾਤਸ਼ਾਹ ਨੇ
ਉਨ੍ਹਾਂ ਦੀ ਸੁਣਾਈ ਤੋਂ ਇਨਕਾਰ ਕੀਤਾ ਹੈ ਤਾਂ ਉਨ੍ਹਾਂ ਨੇ ਪਾਤਸ਼ਾਹ
ਨੂੰ ਕਿਹਾ, "ਅਸੀਂ ਦਾਊਦ ਦੇ ਘਰਾਣੇ ਦਾ ਹਿੱਸਾ ਨਹੀਂ ਹਾਂ!
ਸਾਡੀ ਯੱਸੀ ਦੇ ਪੁੱਤਰ ਨਾਲ ਕੋਈ ਵੰਡ ਨਹੀਂ! ਹੇ ਇਸਰਾਏਲੀਓ,
ਆਪਣੇ ਤੰਬੂਆਂ ਵਿੱਚ ਵਾਪਸ ਚਲੇ ਜਾਓ। ਹੇ ਦਾਊਦ ਦੇ ਪਰਿਵਾਰ,
ਆਪਣੇ ਖੁਦ ਦੇ ਘਰ ਦਾ ਖਿਆਲ ਰੱਖ!" 17ਪਰ ਰਹਬੁਆਮ ਨੇ
ਇਸਰਾਏਲੀਆਂ ਤੇ ਸ਼ਾਸਨ ਕਰਨਾ ਜਾਰੀ ਰੱਖਿਆ ਜੋ ਯਹੂਦਾਹ
ਦੇ ਨਗਰਾਂ ਵਿੱਚ ਰਹਿੰਦੇ ਸਨ।

18ਫ਼ਿਰ ਰਹਬੁਆਮ ਪਾਤਸ਼ਾਹ ਨੇ ਅਦੋਰਾਮ ਨੂੰ ਭੇਜਿਆ ਜਿਹੜਾ
ਬੇਗਾਰੀਆਂ ਉੱਪਰ ਸੀ ਤਾਂ ਸਾਰੇ ਇਸਰਾਏਲੀਆਂ ਨੇ ਉਸ ਉੱਪਰ
ਪਥਰਾਓ ਕੀਤਾ ਅਤੇ ਉਹ ਉੱਥੇ ਹੀ ਮਰ ਗਿਆ ਤਾਂ ਰਹਬੁਆਮ
ਪਾਤਸ਼ਾਹ ਨੇ ਛੇਤੀ ਕੀਤੀ ਅਤੇ ਰੱਥ ਉੱਪਰ ਚੜ੍ਹਕੇ ਯਰੂਸ਼ਲਮ ਨੂੰ
ਨੱਸ ਗਿਆ। 19ਇਉਂ, ਇਸਰਾਏਲ ਨੇ ਦਾਊਦ ਦੇ ਪਰਿਵਾਰ ਦੇ
ਖਿਲਾਫ਼ ਵਿਦ੍ਰੋਹ ਕਰ ਦਿੱਤਾ, ਅਤੇ ਉਹ ਅੱਜ ਤੀਕ ਵਿਰੁੱਧ ਹਨ।

20ਜਦੋਂ ਇਸਰਾਏਲ ਦੇ ਲੋਕਾਂ ਨੇ ਸੁਣਿਆ ਕਿ ਯਾਰਾਬੁਆਮ
ਮੁੜ ਆਇਆ ਸੀ, ਉਨ੍ਹਾਂ ਨੇ ਉਸ ਕੋਲ ਸੰਦੇਸ਼ ਭਜਕੇ ਉਸ ਨੂੰ
ਸਭਾ ਵਿੱਚ ਬੁਲਾਇਆ ਅਤੇ ਉਸ ਨੂੰ ਸਾਰੇ ਇਸਰਾਏਲ ਦਾ ਰਾਜਾ
ਬਣਾ ਦਿੱਤਾ। ਯਹੂਦਾਹ ਦੇ ਪਰਿਵਾਰ-ਸਮੂਹ ਤੋਂ ਇਲਾਵਾ, ਹੋਰ
ਕੋਈ ਵੀ ਦਾਊਦ ਦੇ ਘਰਾਣੇ ਮਗਰ ਨਾ ਲੱਗਾ।

21ਜਦ ਰਹਬੁਆਮ ਯਰੂਸ਼ਲਮ ਵਿੱਚ ਮੁੜਿਆ ਤਾਂ ਉਸਨੇ
ਯਹੂਦਾਹ ਦੇ ਸਾਰੇ ਪਰਿਵਾਰ-ਸਮੂਹ ਅਤੇ ਬਿਨਯਾਮੀਨ ਦੇ ਘਰਾਣੇ
ਸਮੇਤ ਸਭ ਨੂੰ ਇਕੱਠਾ ਕੀਤਾ। ਇਹ 180,000 ਹਜ਼ਾਰ ਯੁੱਧ ਦੇ
ਚੁਣਵੇਂ ਸੂਰਮੇ ਸਨ। ਰਹਬੁਆਮ ਇਸਰਾਏਲੀਆਂ ਦੇ ਵਿਰੁੱਧ ਜੰਗ
ਕਰਨਾ ਚਾਹੁੰਦਾ ਸੀ ਅਤੇ ਯੁੱਧ ਕਰਕੇ ਆਪਣਾ ਰਾਜ ਵਾਪਸ
ਲੈਣਾ ਚਾਹੁੰਦਾ ਸੀ।

22ਪਰ ਯਹੋਵਾਹ ਨੇ ਪਰਮੇਸ਼ੁਰ ਦੇ ਇੱਕ ਆਦਮੀ ਜਿਸ ਦਾ ਨਾਂ
ਸ਼ਮਾਯਾਹ ਸੀ ਨੂੰ ਆਖਿਆ, 23"ਯਹੂਦਾਹ ਦੇ ਪਾਤਸ਼ਾਹ, ਸੁਲੇਮਾਨ

ਦੇ ਪੁੱਤਰ ਰਹਬੁਆਮ ਨੂੰ ਅਤੇ ਯਹੂਦਾਹ ਅਤੇ ਬਿਨਯਾਮੀਨ ਦੇ
ਸਾਰੇ ਘਰਾਣੇ ਨੂੰ ਅਤੇ ਉੱਥੋਂ ਦੇ ਸਾਰੇ ਲੋਕਾਂ ਨਾਲ ਗੱਲ ਕਰ
24 ਉਨ੍ਹਾਂ ਨੂੰ ਦੱਸ, ਯਹੋਵਾਹ ਇਉਂ ਆਖਦਾ ਹੈ ਕਿ ਤੁਹਾਨੂੰ ਆਪਣੇ
ਇਸਰਾਏਲੀ ਭਾਈਆਂ ਦੇ ਖਿਲਾਫ ਨਹੀਂ ਲੜਨਾ ਚਾਹੀਦਾ। ਤੁਹਾਨੂੰ
ਸਭਨਾਂ ਨੂੰ ਘਰ ਪਰਤ ਜਾਣਾ ਚਾਹੀਦਾ ਹੈ ਕਿਉਂ ਕਿ ਮੈਂ ਸਭ ਕੁਝ
ਵਾਪਰਨ ਦਿੱਤਾ!" ਜਦੋਂ ਉਨ੍ਹਾਂ ਨੇ ਯਹੋਵਾਹ ਦਾ ਹੁਕਮ ਸੁਣਿਆ,
ਉਨ੍ਹਾਂ ਨੇ ਇਸ ਨੂੰ ਮੰਨਿਆ ਅਤੇ ਘਰਾਂ ਨੂੰ ਵਾਪਸ ਚਲੇ ਗਏ।

25 ਯਾਰਾਬੁਆਮ ਨੇ ਅਫ਼ਰਾਈਮ ਪਹਾੜ ਵਿੱਚ ਸ਼ਕਮ ਨੂੰ ਬੜਾ
ਮਜ਼ਬੂਤ ਸ਼ਹਿਰ ਬਣਾਇਆ ਅਤੇ ਆਪ ਉਸ ਵਿੱਚ ਵਸਿਆ।
ਬਾਅਦ ਵਿੱਚ ਉਹ ਪਨੂਏਲ ਵਿੱਚ ਜਾਕੇ ਵਸਿਆ ਅਤੇ ਉਸਨੂੰ
ਵੀ ਬੜਾ ਮਜ਼ਬੂਤ ਬਣਾਇਆ।

26-27 ਤਾਂ ਯਾਰਾਬੁਆਮ ਨੇ ਆਪਣੇ ਆਪ 'ਚ ਸੋਚਿਆ; "ਹੁਣ
ਹੋ ਸਕਦਾ ਹੈ ਇਹ ਰਾਜ ਵਾਪਸ ਦਾਊਦ ਦੇ ਪਰਿਵਾਰ ਵੱਲ ਮੁੜ
ਜਾਵੇ। ਜੇਕਰ ਇਹ ਲੋਕ ਲਗਾਤਾਰ ਯਰੂਸ਼ਲਮ ਨੂੰ ਜਾ ਕੇ ਯਹੋਵਾਹ
ਦੇ ਮੰਦਰ ਵਿੱਚ ਭੇਟਾਵਾਂ ਚੜ੍ਹਾਉਣ ਲਈ ਜਾਂਦੇ ਰਹੇ ਤਾਂ ਉਹ
ਰਹਬੁਆਮ, ਯਹੂਦਾਹ ਦੇ ਪਾਤਸ਼ਾਹ ਵੱਲ ਮੁੜ ਜਾਣਗੇ ਅਤੇ ਮੈਨੂੰ
ਮਾਰ ਸੁੱਟਣਗੇ।" 28 ਤਾਂ ਪਾਤਸ਼ਾਹ ਨੇ ਆਪਣੇ ਸਲਾਹਕਾਰਾਂ ਕੋਲੋਂ
ਸਲਾਹ ਲਿੱਤੀ ਕਿ ਉਸਨੂੰ ਕੀ ਕਰਨਾ ਚਾਹੀਦਾ ਹੈ। ਉਨ੍ਹਾਂ ਨੇ
ਉਸਨੂੰ ਆਪਣੇ ਵਿਚਾਰ ਪ੍ਰਗਟ ਕੀਤੇ। ਤਾਂ ਪਾਤਸ਼ਾਹ ਨੇ ਸੋਨੇ ਦੇ
ਦੋ ਵੱਛੇ ਬਣਾਏ। ਪਾਤਸ਼ਾਹ ਯਾਰਾਬੁਆਮ ਨੇ ਲੋਕਾਂ ਨੂੰ ਕਿਹਾ,
"ਤੁਹਾਨੂੰ ਯਰੂਸ਼ਲਮ ਵਿੱਚ ਉਪਾਸਨਾ ਕਰਨ ਜਾਣ ਦੀ ਲੋੜ ਨਹੀਂ।
ਵੇਖੋ, ਹੇ ਇਸਰਾਏਲ, ਆਪਣੇ ਦੇਵਤੇ ਜਿਹੜੇ ਤੈਨੂੰ ਮਿਸਰ ਦੇਸ
ਤੋਂ ਕੱਢ ਲਿਆਏ!"*

29 ਯਾਰਾਬੁਆਮ ਪਾਤਸ਼ਾਹ ਨੇ ਇੱਕ ਸੋਨੇ ਦਾ ਵੱਛਾ ਬੈਤਏਲ
ਵਿੱਚ ਟਿਕਾਇਆ ਅਤੇ ਦੂਜਾ ਦਾਨ ਸ਼ਹਿਰ ਵਿੱਚ ਟਿਕਾਅ ਦਿੱਤਾ।
30 ਪਰ ਇਹ ਬਹੁਤ ਵੱਡਾ ਪਾਪ ਸੀ ਕਿਉਂ ਕਿ ਇਸਰਾਏਲ ਦੇ
ਲੋਕ ਵੱਛਿਆਂ ਦੀ ਉਪਾਸਨਾ ਕਰਨ ਲਈ ਦਾਨ ਅਤੇ ਬਤਏਲ ਦੇ
ਨਗਰਾਂ ਨੂੰ ਗਏ।

31 ਯਾਰਾਬੁਆਮ ਨੇ ਹੋਰ ਉੱਚੀਆਂ ਥਾਵਾਂ ਤੇ ਵੀ ਮੰਦਰ ਬਣਵਾਏ
ਅਤੇ ਇਸਰਾਏਲ ਦੇ ਪਰਿਵਾਰ-ਸਮੂਹ ਵਿੱਚੋਂ ਅਲਗ-ਅਲਗ
ਪਰਿਵਾਰਾਂ ਵਿੱਚੋਂ ਜਾਜਕ ਚੁਣੇ। (ਲੋਕਾਂ ਵਿੱਚੋਂ ਜੋ ਵੀ ਲੇਵੀ ਦੇ
ਪਰਿਵਾਰ-ਸਮੂਹ ਵਿੱਚੋਂ ਨਹੀਂ ਸਨ ਜਾਜਕ ਬਣਾਏ ਗਏ।
32 ਯਾਰਾਬੁਆਮ ਪਾਤਸ਼ਾਹ ਨੇ ਇੱਕ ਨਵੀਂ ਛੁੱਟੀ ਸ਼ੁਰੂ ਕੀਤੀ)।
ਇਹ ਛੁੱਟੀ ਯਹੂਦਾਹ ਵਿਚਲੇ ਪਸਾਹ ਵਾਂਗ ਸੀ। ਪਰ ਇਹ ਛੁੱਟੀ
ਅੱਠਵੇਂ ਮਹੀਨੇ ਦੀ ਪੰਦਰ੍ਹਵੀਂ ਤਾਰੀਖ ਨੂੰ ਸੀ। ਉਸ ਸਮੇਂ ਦੌਰਾਨ
ਪਾਤਸ਼ਾਹ ਨੇ ਬੈਤਏਲ ਸ਼ਹਿਰ ਵਿੱਚ ਜਗਵੇਦੀ ਉੱਤੇ ਬਲੀਆਂ
ਚੜ੍ਹਾਈਆਂ ਅਤੇ ਉਸ ਨੇ ਆਪਣੇ ਬਣਾਏ ਹੋਏ ਵੱਛਿਆਂ ਨੂੰ ਬਲੀਆਂ
ਚੜ੍ਹਾਈਆਂ। ਯਾਰਾਬੁਆਮ ਪਾਤਸ਼ਾਹ ਨੇ ਆਪਣੀਆਂ ਬਣਾਈਆਂ
ਉੱਚੀਆਂ ਥਾਵਾਂ ਤੇ ਸੇਵਾ ਕਰਨ ਲਈ ਜਾਜਕ ਵੀ ਚੁਣੇ। 33 ਇਸ
ਲਈ ਰਾਜੇ ਯਾਰਾਬੁਆਮ ਨੇ ਇਸਰਾਏਲੀਆਂ ਲਈ ਇੱਕ ਪਰਬ
ਦੀ ਤਰੀਕ ਨਿਸ਼ਚਿਤ ਕੀਤੀ। ਇਹ ਅੱਠਵੇਂ ਮਹੀਨੇ ਦੇ ਪੰਦਰਵਾਂ
ਦਿਨ ਸੀ। ਉਹ ਉਸ ਦਿਨ ਉਸ ਜਗਵੇਦੀ ਕੋਲ ਗਿਆ ਜਿਹੜੀ
ਉਸਨੇ ਬੈਤਏਲ ਵਿੱਚ ਉਸਾਰੀ ਸੀ ਅਤੇ ਇਸ ਉੱਤੇ ਧੂਪ ਧੁਖਾਈ।

### ਪਰਮੇਸ਼ੁਰ ਦਾ ਬੈਤਏਲ ਵਿਰੁੱਧ ਬੋਲਣਾ

13 ਫ਼ੇਰ ਪਰਮੇਸ਼ੁਰ ਦਾ ਇੱਕ ਬੰਦਾ, ਯਹੋਵਾਹ ਦੇ ਹੁਕਮ
ਦਾ ਅਨੁਸਰਣ ਕਰਦਾ ਹੋਇਆ, ਯਹੂਦਾਹ ਤੋਂ ਬੈਤਏਲ
ਨੂੰ ਆਇਆ। ਜਦੋਂ ਉਹ ਓਥੇ ਪਹੁੰਚਿਆ, ਯਾਰਾਬੁਆਮ ਧੂਪ
ਧੁਖਾਉਣ ਲਈ ਜਗਵੇਦੀ ਦੇ ਅੱਗੇ ਖਲੋਤਾ ਹੋਇਆ ਸੀ। 2 ਯਹੋਵਾਹ
ਦੇ ਹੁਕਮ ਨਾਲ, ਉਹ ਆਦਮੀ ਜਗਵੇਦੀ ਦੇ ਖ਼ਿਲਾਫ਼ ਉੱਚੀ
ਆਵਾਜ਼ ਵਿੱਚ ਬੋਲਿਆ,

"ਹੇ ਜਗਵੇਦੀ! ਯਹੋਵਾਹ ਇਉਂ ਫ਼ਰਮਾਉਂਦਾ ਹੈ, 'ਦਾਊਦ ਦੇ
ਘਰਾਣੇ ਵਿੱਚੋਂ ਯੋਸੀਯਾਹ ਨਾਂ ਦਾ ਇੱਕ ਮੁੰਡਾ ਜਨਮੇਗਾ ਹੁਣ
ਜਾਜਕ ਉੱਚੀਆਂ ਥਾਵਾਂ ਤੇ ਉਪਾਸਨਾ ਕਰ ਰਹੇ ਹਨ। ਪਰ ਹੇ
ਜਗਵੇਦੀ, ਯੋਸੀਯਾਹ ਉਨ੍ਹਾਂ ਨੂੰ ਤੇਰੇ ਉੱਪਰ ਪਾਕੇ ਮਾਰ ਦੇਵੇਗਾ
ਅਤੇ ਉਹ ਤੇਰੇ ਉੱਪਰ ਮਨੁੱਖਾਂ ਦੀਆਂ ਹੱਡੀਆਂ ਵੀ ਸਾੜੇਗਾ।
ਫ਼ਿਰ ਤੇਰੀ ਦੁਬਾਰਾ ਵਰਤੋਂ ਨਹੀਂ ਹੋ ਸਕੇਗੀ।"

3 ਪਰਮੇਸ਼ੁਰ ਦੇ ਮਨੁੱਖ ਨੇ ਲੋਕਾਂ ਨੂੰ ਨਿਸ਼ਾਨੀ ਦੇ ਦਿੱਤੀ ਕਿ ਇਹ
ਸਭ ਕੁਝ ਵਾਪਰੇਗਾ ਅਤੇ ਕਿਹਾ, "ਇਹੀ ਸਬੂਤ ਹੈ ਜਿਸ ਬਾਰੇ
ਯਹੋਵਾਹ ਨੇ ਮੈਨੂੰ ਕਿਹਾ ਸੀ। ਉਸ ਨੇ ਆਖਿਆ, 'ਇਹ ਜਗਵੇਦੀ
ਟੁੱਟ ਜਾਵੇਗੀ ਅਤੇ ਇਸ ਉੱਪਰਲੀ ਸੁਆਹ ਜ਼ਮੀਨ ਉੱਪਰ ਖਿੰਡ
ਜਾਵੇਗੀ।'"

4 ਜਦੋਂ ਪਾਤਸ਼ਾਹ ਨੇ ਯਹੋਵਾਹ ਦੇ ਮਨੁੱਖ ਦਾ ਸੰਦੇਸ਼ ਸੁਣਿਆ
ਜੋ ਉਸਨੇ ਬੈਤਏਲ ਵਿੱਚ ਜਗਵੇਦੀ ਦੇ ਵਿਰੁੱਧ ਉੱਚੀ ਆਵਾਜ਼
ਵਿੱਚ ਆਖਿਆ ਸੀ ਤਾਂ ਯਾਰਾਬੁਆਮ ਨੇ ਜਗਵੇਦੀ ਤੋਂ ਆਪਣੀ
ਬਾਂਹ ਲੰਮੀ ਕਰਕੇ ਆਖਿਆ, "ਇਸ ਆਦਮੀ ਨੂੰ ਫ਼ੜ ਲਵੋ!" ਪਰ
ਜਦੋਂ ਪਾਤਸ਼ਾਹ ਨੇ ਇਹ ਆਖਿਆ ਤਾਂ ਉਸਦੀ ਬਾਂਹ ਸੁੱਕ ਗਈ,
ਉਹ ਉਸਨੂੰ ਹਿਲਾ ਨਾ ਸਕਿਆ। 5 ਤੇ ਜਗਵੇਦੀ ਦੇ ਵੀ ਟੁਕੜੇ-
ਟੁਕੜੇ ਹੋ ਗਏ ਤੇ ਉਸਦੀ ਸਾਰੀ ਸੁਆਹ ਧਰਤੀ ਉੱਪਰ ਬਿਖਰ
ਗਈ। ਇਹ ਨਿਸ਼ਾਨੀ ਸੀ ਕਿ ਜੋ ਕੁਝ ਵੀ ਪਰਮੇਸ਼ੁਰ ਦੇ ਮਨੁੱਖ ਨੇ
ਕਿਹਾ ਸੀ ਉਹ ਪਰਮੇਸ਼ੁਰ ਵੱਲੋਂ ਹੀ ਸੀ। 6 ਤਦ ਰਾਜੇ ਯਾਰਾਬੁਆਮ
ਨੇ ਪਰਮੇਸ਼ੁਰ ਦੇ ਮਨੁੱਖ ਨੂੰ ਆਖਿਆ, "ਕਿਰਪਾ ਕਰਕੇ ਯਹੋਵਾਹ
ਆਪਣੇ ਪਰਮੇਸ਼ੁਰ ਅੱਗੇ ਪ੍ਰਾਰਥਨਾ ਕਰ ਤਾਂ ਜੋ ਮੈਂ ਆਪਣੀ ਬਾਂਹ
ਹਿਲਾਉਣ ਯੋਗ ਹੋ ਸਕਾਂ।" ਤਾਂ ਪਰਮੇਸ਼ੁਰ ਦੇ ਬੰਦੇ ਨੇ ਯਹੋਵਾਹ
ਅੱਗੇ ਪ੍ਰਾਰਥਨਾ ਕੀਤੀ ਅਤੇ ਰਾਜਾ ਆਪਣੀ ਬਾਂਹ ਹਿਲਾਉਣ ਦੇ
ਯੋਗ ਸੀ। ਇਹ ਫ਼ਿਰ ਤੋਂ ਓਵੇਂ ਦੀ ਹੋ ਗਈ ਜਿਵੇਂ ਦੀ ਇਹ
ਪਹਿਲਾਂ ਸੀ। 7 ਤਦ ਪਾਤਸ਼ਾਹ ਨੇ ਪਰਮੇਸ਼ੁਰ ਦੇ ਬੰਦੇ ਨੂੰ ਆਖਿਆ,
"ਕਿਰਪਾ ਕਰਕੇ ਮੇਰੇ ਘਰ ਚੱਲ ਕੇ ਮੇਰੇ ਨਾਲ ਭੋਜਨ ਕਰ, ਮੈਂ
ਤੈਨੂੰ ਇੱਕ ਤੋਹਫ਼ਾ ਦਿਆਂਗਾ।"

8 ਪਰ ਪਰਮੇਸ਼ੁਰ ਦੇ ਬੰਦੇ ਨੇ ਪਾਤਸ਼ਾਹ ਨੂੰ ਕਿਹਾ, "ਮੈਂ ਤੇਰੇ
ਨਾਲ ਘਰ ਨਹੀਂ ਜਾਵਾਂਗਾ ਭਾਵੇਂ ਤੂੰ ਮੈਨੂੰ ਆਪਣਾ ਅੱਧਾ ਰਾਜ
ਵੀ ਦੇ ਦੇਵੇਂ ਤੱਦ ਵੀ ਨਹੀਂ ਜਾਵਾਂਗਾ। ਮੈਂ ਇਸ ਥਾਂ ਦਾ ਅਨਜਲ
ਨਹੀਂ ਛਕਾਂਗਾ। 9 ਯਹੋਵਾਹ ਦਾ ਇਹ ਹੁਕਮ ਸੀ ਕਿ ਇੱਥੋਂ ਕੁਝ
ਨਹੀਂ ਖਾਣਾ-ਪੀਣਾ ਤੇ ਮੈਨੂੰ ਯਹੋਵਾਹ ਨੇ ਇਹ ਵੀ ਹੁਕਮ ਦਿੱਤਾ
ਸੀ ਕਿ ਜਿਸ ਰਾਹ ਤੋਂ ਇੱਥੇ ਪਹੁੰਚੇ ਉਸ ਰਾਹ ਤੋਂ ਵਾਪਿਸ ਵੀ

---

**ਹੇ ਇਸਰਾਏਲ ... ਕੱਢ ਲਿਆਏ** ਇਹ ਬਿਲਕੁਲ ਉਹੀ ਗੱਲ ਹੈ ਜੋ ਹਾਰੂਨ ਨੇ ਉਦੋਂ ਆਖੀ ਸੀ ਜਦੋਂ ਉਸ ਨੇ ਮਾਰੂਥਲ ਵਿੱਚ ਵੱਛਾ ਬਣਾਇਆ ਸੀ। ਕੂਚ 32:4.

ਨਹੀਂ ਜਾਣਾ।" 10ਤਾਂ ਉਹ ਫ਼ਿਰ ਵੱਖਰੇ ਰਸਤੇ ਤੋਂ ਸਫ਼ਰ ਨੂੰ
ਵਾਪਸ ਮੁੜਿਆ। ਉਹ ਉਸ ਰਸਤੇ ਤੋਂ ਵਾਪਸ ਨਾ ਮੁੜਿਆ ਜਿਸ
ਰਾਹ ਤੋਂ ਉਹ ਬੈਤਏਲ ਲਈ ਆਇਆ।

11ਉਥੇ ਬੈਤਏਲ ਵਿੱਚ ਇੱਕ ਬੁੱਢਾ ਨਬੀ ਰਹਿੰਦਾ ਸੀ। ਉਸਦੇ ਪੁੱਤਰਾਂ ਨੇ ਉਸ ਨੂੰ ਉਹ ਸਾਰੀਆਂ ਗੱਲਾਂ ਦੱਸੀਆਂ ਜਿਹੜੀਆਂ ਪਰਮੇਸ਼ੁਰ ਦੇ ਬੰਦੇ ਨੇ ਉਸ ਦਿਨ ਬੈਤਏਲ ਵਿੱਚ ਕੀਤੀਆਂ ਸਨ, ਅਤੇ ਉਹ ਵੀ ਜੋ ਪਰਮੇਸ਼ੁਰ ਦੇ ਮਨੁੱਖ ਨੇ ਪਾਤਸ਼ਾਹ ਨੂੰ ਆਖਿਆ
ਸੀ। 12ਬੁੱਢੇ ਨਬੀ ਨੇ ਪੁੱਛਿਆ, "ਜਦੋਂ ਉਹ ਇੱਥੋਂ ਗਿਆ ਤਾਂ ਉਸ ਨੇ ਕਿਹੜਾ ਰਾਹ ਫ਼ੜਿਆ?" ਤਾਂ ਉਸ ਦੇ ਪੁੱਤਰਾਂ ਨੇ ਉਸ ਨੂੰ ਉਹ ਰਾਹ ਵਿਖਾਇਆ ਜਿਹੜਾ ਪਰਮੇਸ਼ੁਰ ਦੇ ਬੰਦੇ ਨੇ ਯਹੂਦਾਹ
ਤੋਂ ਫ਼ੜਿਆ ਸੀ। 13ਬੁੱਢੇ ਨਬੀ ਨੇ ਆਪਣੇ ਪੁੱਤਰਾਂ ਨੂੰ ਖੋਤੇ ਤੇ ਕਾਠੀ ਪਾਉਣ ਲਈ ਆਖਿਆ। ਉਨ੍ਹਾਂ ਨੇ ਖੋਤੇ ਤੇ ਕਾਠੀ ਪਾ ਦਿੱਤੀ, ਅਤੇ ਨਬੀ ਸਵਾਰ ਹੋਕੇ ਚਲਾ ਗਿਆ।

14ਬੁੱਢਾ ਨਬੀ ਪਰਮੇਸ਼ੁਰ ਦੇ ਬੰਦੇ ਦੇ ਪਿੱਛੇ ਚੱਲ ਪਿਆ ਤੇ ਉਸ ਨੂੰ ਇੱਕ ਬਲੂਤ ਦੇ ਰੁੱਖ ਹੇਠਾਂ ਬੈਠਿਆਂ ਵੇਖਿਆ। ਫੇਰ ਬੁੱਢੇ ਨਬੀ ਨੇ ਪੁੱਛਿਆ, "ਕੀ ਤੂੰ ਪਰਮੇਸ਼ੁਰ ਦਾ ਬੰਦਾ ਹੈਂ ਜੋ ਯਹੂਦਾਹ ਤੋਂ ਆਇਆ?"

ਪਰਮੇਸ਼ੁਰ ਦੇ ਮਨੁੱਖ ਨੇ ਜਵਾਬ ਦਿੱਤਾ, "ਹਾਂ, ਮੈਂ ਹੀ ਹਾਂ।"

15ਤਾਂ ਬੁੱਢੇ ਨਬੀ ਨੇ ਆਖਿਆ, "ਮਿਹਰਬਾਨੀ ਕਰਕੇ ਮੇਰੇ ਘਰ ਚਲਕੇ ਮੇਰੇ ਨਾਲ ਭੋਜਨ ਕਰੋ।"

16ਪਰ ਉਸ ਪਰਮੇਸ਼ੁਰ ਦੇ ਮਨੁੱਖ ਨੇ ਜਵਾਬ ਦਿੱਤਾ, "ਮੈਂ ਤੇਰੇ ਨਾਲ ਘਰ ਨਹੀਂ ਚੱਲ ਸਕਦਾ ਤੇ ਨਾ ਹੀ ਇਸ ਥਾਵੇਂ ਮੈਂ ਤੇਰੇ
ਨਾਲ ਜਲਪਾਨ ਕਰ ਸਕਦਾ ਹਾਂ। 17ਯਹੋਵਾਹ ਨੇ ਮੈਨੂੰ ਆਖਿਆ ਸੀ, 'ਕਿ ਤੂੰ ਉਸ ਥਾਵੇਂ ਕੁਝ ਵੀ ਖਾਣਾ-ਪੀਣਾ ਨਹੀਂ ਤੇ ਨਾ ਹੀ ਉਸ ਰਾਹ ਤੋਂ ਵਾਪਸ ਮੁੜਨਾ ਹੈ ਜਿਸ ਰਾਹ ਤੋਂ ਤੂੰ ਗਿਆ ਸੀ।"

18ਤਦ ਬੁੱਢੇ ਨਬੀ ਨੇ ਆਖਿਆ, "ਮੈਂ ਵੀ ਤੇਰੇ ਵਾਂਗ ਨਬੀ ਹੀ ਹਾਂ।" ਤਦ ਬੁੱਢੇ ਨਬੀ ਨੇ ਝੂਠ ਬੋਲਿਆ ਤੇ ਆਖਿਆ, "ਯਹੋਵਾਹ ਵੱਲੋਂ ਇੱਕ ਦੂਤ ਮੇਰੇ ਕੋਲ ਆਇਆ ਸੀ ਤੇ ਉਸ ਦੂਤ ਨੇ ਮੈਨੂੰ ਕਿਹਾ ਕਿ ਉਸਨੂੰ ਆਪਣੇ ਘਰ ਲੈ ਜਾਕੇ ਅੰਨ-ਪਾਣੀ ਛਕਾਅ।"

19ਤਦ ਪਰਮੇਸ਼ੁਰ ਦਾ ਮਨੁੱਖ ਉਸ ਬੁੱਢੇ ਨਬੀ ਦੇ ਘਰ ਉਸ
ਨਾਲ ਚਲਾ ਗਿਆ ਅਤੇ ਜਾਕੇ ਖਾਧਾ-ਪੀਤਾ ਵੀ। 20ਜਦੋਂ ਉਹ
ਮੇਜ਼ ਉੱਤੇ ਬੈਠੇ ਹੋਏ ਸਨ, ਯਹੋਵਾਹ ਨੇ ਬੁੱਢੇ ਨਬੀ ਨਾਲ ਗੱਲ
ਕੀਤੀ, ਜੋ ਉਸ ਨੂੰ ਵਾਪਿਸ ਲਿਆਇਆ ਸੀ। 21ਤਾਂ ਬੁੱਢੇ ਨਬੀ ਨੇ
ਪਰਮੇਸੁਰ ਦੇ ਬੰਦੇ ਨੂੰ ਕਿਹਾ ਜੋ ਕਿ ਯਹੂਦਾਹ ਤੋਂ ਆਇਆ ਸੀ, "ਯਹੋਵਾਹ ਨੇ ਆਖਿਆ ਕਿ ਤੂੰ ਉਸ ਦੇ ਬਚਨ ਨੂੰ ਕਲੰਕਤ ਕੀਤਾ
ਹੈ ਅਤੇ ਤੂੰ ਉਸ ਦੇ ਹੁਕਮ ਦਾ ਪਾਲਣ ਨਹੀਂ ਕੀਤਾ। 22ਯਹੋਵਾਹ
ਨੇ ਤੈਨੂੰ ਹੁਕਮ ਦਿੱਤਾ ਸੀ ਕਿ ਇਸ ਥਾਂ ਤੋਂ ਕੁਝ ਨਹੀਂ ਖਾਣਾ-ਪੀਣਾ ਪਰ ਤੂੰ ਇੱਥੇ ਵਾਪਸ ਆਕੇ ਖਾਧਾ-ਪੀਤਾ ਹੈ ਇਸ ਲ਼ਈ ਹੁਣ ਤੇਰੀ ਦੇਹ ਨੂੰ ਤੇਰੇ ਘਰਾਣੇ ਦੀ ਕਬਰ ਵਿੱਚ ਨਹੀਂ ਦਫ਼ਨਾਇਆ ਜਾਵੇਗਾ।"

23ਜਦ ਪਰਮੇਸ਼ੁਰ ਦਾ ਮਨੁੱਖ ਖਾ-ਪੀ ਹਟਿਆ, ਤਾਂ ਬੁੱਢੇ ਨਬੀ ਨੇ ਉਸ ਲਈ ਖੋਤੇ ਤੇ ਕਾਠੀ ਪਾਈ ਤੇ ਉਸਨੂੰ ਭੇਜ ਦਿੱਤਾ।
24ਘਰ ਵੱਲ ਪਰਤਦੇ ਹੋਏ ਸਫ਼ਰ ਵਿੱਚ ਇੱਕ ਸ਼ੇਰ ਨੇ ਪਰਮੇਸ਼ੁਰ ਦੇ ਮਨੁੱਖ ਉੱਪਰ ਵਾਰ ਕੀਤਾ ਅਤੇ ਉਸਨੂੰ ਜਾਨੋਂ ਮਾਰ ਸੁੱਟਿਆ। ਨਬੀ ਦੀ ਲੋਥ ਰਾਹ ਵਿੱਚ ਪਈ ਹੋਈ ਸੀ ਅਤੇ ਖੋਤਾ ਅਤੇ ਸ਼ੇਰ
ਲੋਥ ਦੇ ਕੋਲ ਖੜੇ ਸਨ। 25ਸੜਕ ਤੇ ਸਫ਼ਰ ਕਰ ਰਹੇ ਕੁਝ ਲੋਕਾਂ ਨੇ ਉਥੇ ਪਈ ਲੋਥ ਅਤੇ ਇਸਦੇ ਕੋਲ ਖੜੇ ਸ਼ੇਰ ਨੂੰ ਵੇਖਿਆ। ਉਹ ਉਸ ਨਗਰ ਨੂੰ ਆਏ, ਜਿੱਥੇ ਉਹ ਬੁੱਢਾ ਨਬੀ ਰਹਿੰਦਾ ਸੀ, ਅਤੇ ਸਭ ਕਾਸੇ ਦਾ ਵਰਣਨ ਕਰ ਦਿੱਤਾ।

26ਉਸ ਬੁੱਢੇ ਨਬੀ ਨੇ ਜਿਹੜਾ ਪਰਮੇਸ਼ੁਰ ਦੇ ਆਦਮੀ ਨੂੰ ਵਾਪਿਸ ਲਿਆਇਆ ਸੀ, ਇਸਨੂੰ ਸੁਣਿਆ ਅਤੇ ਆਖਿਆ, "ਉਹ ਪਰਮੇਸ਼ੁਰ ਦਾ ਮਨੁੱਖ ਸੀ ਜਿਸਨੇ ਯਹੋਵਾਹ ਦੇ ਹੁਕਮ ਦੀ ਉਲੰਘਣਾ ਕੀਤੀ ਸੀ। ਇਸੇ ਲਈ ਯਹੋਵਾਹ ਨੇ ਉਸਨੂੰ ਮਾਰਨ ਲਈ ਸ਼ੇਰ ਘੱਲਿਆ। ਯਹੋਵਾਹ ਨੇ ਆਖਿਆ ਸੀ ਕਿ ਉਹ ਅਜਿਹਾ ਕਰ ਸਕਦਾ।"
27ਤਦ ਉਸ ਨਬੀ ਨੇ ਆਪਣੇ ਪੁੱਤਰਾਂ ਨੂੰ ਕਿਹਾ, "ਮੇਰੇ ਖੋਤੇ ਤੇ ਕਾਠੀ ਚੜ੍ਹਾਓ।" ਤਾਂ ਉਸਦੇ ਪੁੱਤਰਾਂ ਨੇ ਉਸ ਦੇ ਖੋਤੇ ਤੇ ਕਾਠੀ
ਚੜ੍ਹਾਈ। 28ਫ਼ੇਰ ਉਹ ਉਸ ਜਗ੍ਹਾ ਗਿਆ ਤੇ ਰਸਤੇ ਤੇ ਪਈ ਉਸ ਦੀ ਲਾਸ਼ ਨੂੰ ਵੇਖਿਆ ਅਤੇ ਉਸ ਨੇ ਵੇਖਿਆ ਕਿ ਖੋਤਾ ਤੇ ਸ਼ੇਰ ਉਸ ਲਾਸ਼ ਦੇ ਪਾਸੇ ਖੜੋਤੇ ਹੋਏ ਸਨ। ਸ਼ੇਰ ਨੇ ਸਰੀਰ ਨੂੰ ਨਹੀਂ ਖਾਧਾ ਸੀ ਤੇ ਨਾ ਹੀ ਖੋਤੇ ਨੂੰ ਨੁਕਸਾਨ ਪਹੁੰਚਾਇਆ ਸੀ।

29ਬੁੱਢੇ ਨਬੀ ਨੇ ਉਸਦੀ ਲਾਸ਼ ਨੂੰ ਆਪਣੇ ਖੋਤੇ ਉੱਪਰ ਰੱਖਿਆ ਤੇ ਉਹ ਉਸਦੀ ਲੋਥ ਵਾਪਸ ਸ਼ਹਿਰ ਵਿੱਚ ਲਿਆਇਆ ਤਾਂ ਕਿ ਉਸ ਲਈ ਰੋਇਆ-ਪਿੱਟਿਆ ਜਾਵੇ ਅਤੇ ਉਸਨੂੰ ਦਫ਼ਨਾਇਆ
ਜਾਵੇ। 30ਬੁੱਢੇ ਨਬੀ ਨੇ ਉਸ ਮਨੁੱਖ ਨੂੰ ਆਪਣੇ ਘਰਾਣੇ ਦੀ ਕਬਰ ਵਿੱਚ ਦਫ਼ਨਾਇਆ ਅਤੇ ਕਿਹਾ, "ਹਾਏ ਓ ਮੇਰੇ ਭਰਾਵਾ!
ਮੈਨੂੰ ਤੇਰੇ ਮਰਨ ਦਾ ਬੜਾ ਅਫ਼ਸੋਸ ਹੋਇਆ।" 31ਇਉਂ ਬੁੱਢੇ
ਨਬੀ ਨੇ ਲਾਸ਼ ਨੂੰ ਦਫ਼ਨਾ ਦਿੱਤਾ। ਫ਼ਿਰ ਉਸਨੇ ਆਪਣੇ ਪੁੱਤਰਾਂ ਨੂੰ ਕਿਹਾ, "ਜਦੋਂ ਮੈਂ ਮਰਾਂ, ਮੇਰੇ ਸ਼ਰੀਰ ਨੂੰ ਵੀ ਇਸ ਕਬਰ ਵਿੱਚ ਦਫ਼ਨਾ ਦਿਓ ਅਤੇ ਮੇਰੀਆਂ ਹੱਡੀਆਂ ਉਸ ਦੀਆਂ ਹੱਡੀਆਂ ਤੋਂ
ਅੱਗੇ ਪਾ ਦਿਓ। 32ਜਿਹੜੇ ਬਚਨ ਯਹੋਵਾਹ ਨੇ ਉਸਦੇ ਮੂੰਹੋਂ ਬੁਲਵਾਏ ਸਨ ਉਹ ਜ਼ਰੂਰ ਸੱਚੇ ਅਤੇ ਪੂਰੇ ਹੋਣਗੇ। ਯਹੋਵਾਹ ਨੇ ਉਸਨੂੰ ਜਗਵੇਦੀ ਜੋ ਬੈਤਏਲ ਵਿਚ ਹੈ ਉਸਦੇ ਵਿਰੁੱਧ ਬੁਲਵਾਇਆ ਅਤੇ ਉਸਦੇ ਹੀ ਮੂੰਹੋ ਸਾਮਰਿਯਾ ਦੀਆਂ ਉੱਚੀਆਂ ਥਾਵਾਂ ਜੋ ਦੂਜਿਆਂ ਸ਼ਹਿਰਾਂ ਵਿੱਚ ਹੈ ਉਨ੍ਹਾਂ ਦੇ ਵਿਰੁੱਧ ਬੁਲਵਾਇਆ।"

33ਇਸ ਗੱਲ ਦੇ ਬਾਵਜੂਦ ਵੀ ਯਾਰਾਬੁਆਮ ਆਪਣੇ ਬੁਰੇ ਰਾਹ ਤੋਂ ਨਾ ਟਲਿਆ। ਉਹ ਅਲਗ-ਅਲਗ ਪਰਿਵਾਰ-ਸਮੂਹਾਂ ਵਿੱਚੋਂ ਸਗੋਂ ਇੰਝ ਹੀ ਜਾਜਕ ਚੁਣਦਾ ਰਿਹਾ। ਤੇ ਉਹ ਜਾਜਕ ਉੱਚੀਆਂ ਥਾਵਾਂ ਦੀ ਸੇਵਾ ਸੰਭਾਲ ਕਰਦੇ। ਜੋ ਕੋਈ ਮਨੁੱਖ ਵੀ ਜਾਜਕ ਬਨਣਾ ਚਾਹੁੰਦਾ ਉਸਨੂੰ ਬਨਣ ਦੀ ਇਜਾਜ਼ਤ ਦੇ ਦਿੱਤੀ
ਜਾਂਦੀ। 34ਇਹ ਅਮਲ ਯਾਰਾਬੁਆਮ ਦੇ ਪਰਿਵਾਰ ਦਾ ਪਾਪ ਸੀ ਅਤੇ ਇਹ ਉਸ ਦੀ ਤਬਾਹੀ ਅਤੇ ਧਰਤੀ ਤੋਂ ਉਸ ਦੇ ਅਲੋਪ ਹੋਣ ਦਾ ਕਾਰਨ ਬਣਿਆ।

## ਯਾਰਾਬੁਆਮ ਦੇ ਪੁੱਤਰ ਦੀ ਮੌਤ

14 ਉਸ ਵੇਲੇ ਯਾਰਾਬੁਆਮ ਦਾ ਪੁੱਤਰ ਅਬੀਯਾਮ ਬਹੁਤ
ਬਿਮਾਰ ਪੈ ਗਿਆ। 2ਯਾਰਾਬੁਆਮ ਨੇ ਆਪਣੀ ਪਤਨੀ ਨੂੰ ਕਿਹਾ, "ਤੂੰ ਸ਼ੀਲੋਹ ਨੂੰ ਜਾ। ਅਤੇ ਵੇਖ ਉੱਥੇ ਅਹੀਯਾਹ ਨਾਂ ਦਾ ਇੱਕ ਨਬੀ ਹੈ ਜਿਸਨੇ ਮੈਨੂੰ ਆਖਿਆ ਸੀ ਕਿ ਤੂੰ ਇਸਰਾਏਲ ਦਾ

ਪਾਤਸ਼ਾਹ ਹੋਵੇਂਗਾ। ਤੇ ਤੂੰ ਇੰਝ ਆਪਣਾ ਭੇਸ ਬਦਲ ਕੇ ਜਾਵੀਂ
ਤਾਂ ਜੋ ਕੋਈ ਇਹ ਨਾ ਪਛਾਣੇ ਕਿ ਤੂੰ ਪਾਤਸ਼ਾਹ ਦੀ ਰਾਣੀ ਹੈਂ।
3ਜਾਕੇ ਨਬੀ ਨੂੰ ਦਸ ਰੋਟੀਆਂ, ਕੁਝ ਕੇਕ ਤੇ ਸ਼ਹਿਦ ਦਾ ਇੱਕ
ਬਿਆਮ ਭੇਟ ਕਰੀਂ ਤੇ ਉਸਨੂੰ ਜਾਕੇ ਆਪਣੇ ਮੁੰਡੇ ਬਾਰੇ ਪੁੱਛੀ ਤਾਂ
ਉਹ ਦੱਸੇਗਾ ਕਿ ਇਸਦਾ ਕੀ ਬਣੇਗਾ!"

4ਇਉਂ ਪਾਤਸ਼ਾਹ ਦੀ ਰਾਣੀ ਨੇ ਉਹੀ ਕੀਤਾ ਜਿਵੇਂ ਉਸਨੇ
ਕਿਹਾ। ਉਹ ਸ਼ੀਲੋਹ ਨੂੰ ਗਈ। ਉੱਥੇ ਅਹੀਯਾਹ ਨਬੀ ਦੇ ਘਰ
ਗਈ। ਅਹੀਯਾਹ ਬਹੁਤ ਬੁੱਢਾ ਹੋ ਚੁੱਕਾ ਸੀ ਤੇ ਉਸਨੂੰ ਦਿਖਾਈ
ਵੀ ਹੁਣ ਕੁਝ ਨਹੀਂ ਸੀ ਦਿੰਦਾ। 5ਪਰ ਯਹੋਵਾਹ ਨੇ ਉਸਨੂੰ ਕਿਹਾ,
"ਯਾਰਾਬੁਆਮ ਦੀ ਰਾਣੀ ਤੇਰੇ ਕੋਲ ਆਪਣੇ ਮੁੰਡੇ ਬਾਰੇ ਪੁੱਛਣ
ਲਈ ਆ ਰਹੀ ਹੈ ਜੋ ਕਿ ਬੜਾ ਬੀਮਾਰ ਹੈ।" ਤੇ ਯਹੋਵਾਹ ਨੇ
ਉਸਨੂੰ ਕੀ ਆਖਣਾ ਚਾਹੀਦਾ ਹੈ ਇਹ ਵੀ ਅਹੀਯਾਹ ਨੂੰ ਦੱਸ
ਦਿੱਤਾ ਸੀ।

ਯਾਰਾਬੁਆਮ ਦੀ ਰਾਣੀ ਅਹੀਯਾਹ ਦੇ ਘਰ ਪਹੁੰਚੀ। ਉਸਨੇ
ਪੂਰੀ ਕੋਸ਼ਿਸ਼ ਕੀਤੀ ਕਿ ਲੋਕਾਂ ਨੂੰ ਇਹ ਪਤਾ ਨਾ ਲੱਗੇ ਕਿ ਉਹ
ਕੌਣ ਹੈ। 6ਅਹੀਯਾਹ ਨੇ ਦਰਵਾਜ਼ੇ ਤੇ ਉਸਦੇ ਪੈਰਾਂ ਦਾ ਖੜਾਕ
ਸੁਣਿਆ ਅਤੇ ਆਖਿਆ, "ਯਾਰਾਬੁਆਮ ਦੀ ਪਤਨੀ, ਅੰਦਰ ਲੰਘ
ਆ! ਤੂੰ ਆਪਣਾ ਭੇਸ ਕਿਉਂ ਵਟਾਇਆ ਹੋਇਆ ਹੈ? ਮੇਰੇ ਕੋਲ
ਤੇਰੇ ਲਈ ਇੱਕ ਕਠੋਰ ਸੰਦੇਸ਼ ਹੈ। 7ਜਾ ਵਾਪਸ ਜਾਕੇ ਯਾਰਾਬੁਆਮ
ਨੂੰ ਕਹਿ ਦੇ ਕਿ ਯਹੋਵਾਹ, ਇਸਰਾਏਲ ਦੇ ਪਰਮੇਸ਼ੁਰ ਨੇ ਇਹ
ਆਖਿਆ ਹੈ, 'ਹੇ ਯਾਰਾਬੁਆਮ, ਤੈਨੂੰ ਮੈਂ ਸਾਰੇ ਇਸਰਾਏਲ ਦੇ
ਲੋਕਾਂ ਵਿੱਚੋਂ ਚੁਣਿਆ, ਅਤੇ ਤੈਨੂੰ ਆਪਣੇ, ਇਸਰਾਏਲ ਦੇ ਲੋਕਾਂ
ਉੱਤੇ ਸ਼ਾਸਕ ਬਣਾਇਆ। 8ਇਸਤੋਂ ਪਹਿਲਾਂ ਦਾਊਦ ਦਾ ਘਰਾਣਾ
ਇਸਰਾਏਲ ਉੱਪਰ ਰਾਜ ਕਰਦਾ ਸੀ ਪਰ ਮੈਂ ਉਨ੍ਹਾਂ ਕੋਲੋਂ ਰਾਜ
ਖੋਹ ਕੇ ਤੈਨੂੰ ਸੌਂਪਿਆ ਸੀ ਪਰ ਤੂੰ ਮੇਰੇ ਸੇਵਕ ਦਾਊਦ ਵਰਗਾ
ਨਹੀਂ ਨਿਕਲਿਆ ਉਸਨੇ ਹਮੇਸ਼ਾ ਮੇਰੇ ਹੁਕਮ ਦੀ ਪਾਲਣਾ ਕੀਤੀ
ਤੇ ਪੂਰੇ ਤਹਿ ਦਿਲੋਂ ਮੇਰੀ ਆਗਿਆ ਮੰਨੀ ਤੇ ਹਮੇਸ਼ਾ ਉਹੀ ਕੰਮ
ਕੀਤੇ ਜਿਨ੍ਹਾਂ ਦੀ ਮੈਂ ਸਵੀਕ੍ਰੀਤੀ ਦਿੱਤੀ। 9ਪਰ ਤੂੰ ਅਨੇਕਾਂ ਭਿਆਨਕ
ਪਾਪ ਕੀਤੇ ਹਨ ਅਤੇ ਪਰ ਤੂੰ ਉਨ੍ਹਾਂ ਸਾਰਿਆਂ ਨਾਲੋਂ ਵਧੇਰੇ ਮਾੜਾ
ਵਿਹਾਰ ਕੀਤਾ ਹੈ ਜਿਹੜੇ ਤੈਥੋਂ ਪਹਿਲਾਂ ਸਨ। ਤੂੰ ਮੇਰਾ ਕਹਿਣਾ
ਮੰਨਣਾ ਛੱਡ ਦਿੱਤਾ। ਅਤੇ ਮੈਨੂੰ ਤੰਗ ਕਰਨ ਲਈ ਆਪਣੀ ਖਾਤਿਰ
ਹੋਰ ਦੇਵਤੇ ਅਤੇ ਬੁੱਤ ਬਣਾਉਣੇ ਸ਼ੁਰੂ ਕਰ ਦਿੱਤੇ। 10ਇਸ ਲਈ,
ਯਾਰਾਬੁਆਮ, ਮੈਂ ਤੇਰੇ ਪਰਿਵਾਰ ਉੱਤੇ ਸੰਕਟ ਲਿਆਵਾਂਗਾ ਅਤੇ
ਤੇਰੇ ਪਰਿਵਾਰ ਦੇ ਸਾਰੇ ਆਦਮੀਆਂ ਨੂੰ ਮਾਰ ਸੁੱਟਾਂਗਾ। ਮੈਂ ਪੂਰੀ
ਤਰ੍ਹਾਂ ਤੇਰਾ ਪਰਿਵਾਰ ਨਸ਼ਟ ਕਰ ਦੇਵਾਂਗਾ ਜਿਵੇਂ ਅੱਗ ਵਿੱਚ
ਗੋਹਾ ਸੜਦਾ ਹੈ। 11ਜੇਕਰ ਤੇਰੇ ਘਰਾਣੇ ਦਾ ਕੋਈ ਵੀ ਸਦੱਸ
ਸ਼ਹਿਰ ਵਿੱਚ ਮਰੇਗਾ ਕੁੱਤੇ ਉਸਦੀ ਲਾਸ਼ ਨੂੰ ਖਾਣਗੇ। ਅਤੇ ਜੇ
ਕੋਈ ਉਨ੍ਹਾਂ ਵਿੱਚੋਂ ਖੇਤਾਂ ਵਿੱਚ ਮਰੇਗਾ ਆਕਾਸ਼ ਦੇ ਪੰਛੀ ਉਸ ਦੇ
ਸਰੀਰ ਨੂੰ ਖਾਣਗੇ। ਇਹ ਯਹੋਵਾਹ ਦਾ ਕਹਿਣਾ ਹੈ।'"

12ਫ਼ਿਰ ਅਹੀਯਾਹ ਨਬੀ ਲਗਾਤਾਰ ਯਾਰਾਬੁਆਮ ਦੀ ਰਾਣੀ
ਨੂੰ ਇੰਝ ਬੋਲਦਾ ਗਿਆ ਅਤੇ ਆਖਿਆ, "ਹੁਣ ਘਰ ਚਲੀ ਜਾ।
ਜਦ ਹੀ ਤੂੰ ਆਪਣੇ ਸ਼ਹਿਰ 'ਚ ਪ੍ਰਵੇਸ਼ ਕਰੇਂਗੀ, ਤੇਰਾ ਪੁੱਤਰ ਮਰ
ਜਾਵੇਗਾ। 13ਸਾਰਾ ਇਸਰਾਏਲ ਉਸ ਦੀ ਮੌਤ ਤੇ ਵਿਰਲਾਪ ਕਰੇਗਾ
ਅਤੇ ਉਸਨੂੰ ਦਫ਼ਨਾ ਦੇਵੇਗਾ। ਸਿਰਫ਼ ਇੱਕ ਤੇਰਾ ਪੁੱਤਰ ਹੀ ਹੈ
ਦਫ਼ਨਾਇਆ ਜਾਵੇਗਾ ਕਿਉਂ ਕਿ ਯਾਰਾਬੁਆਮ ਦੇ ਪਰਿਵਾਰ ਵਿੱਚ,
ਸਿਰਫ਼ ਉਹੀ ਇੱਕ ਸੀ, ਜਿਸ ਵਿੱਚ ਇਸਰਾਏਲ ਦਾ ਯਹੋਵਾਹ
ਪਰਮੇਸ਼ੁਰ, ਕੁਝ ਚੰਗਾ ਲੱਭ ਸਕਦਾ ਸੀ। 14ਯਹੋਵਾਹ ਇਸਰਾਏਲ
ਉੱਪਰ ਨਵਾਂ ਪਾਤਸ਼ਾਹ ਥਾਪੇਗਾ ਅਤੇ ਉਹ ਨਵਾਂ ਪਾਤਸ਼ਾਹ
ਯਾਰਾਬੁਆਮ ਦੇ ਘਰਾਣੇ ਨੂੰ ਤਬਾਹ ਕਰ ਦੇਵੇਗਾ। ਇਹ ਸਭ
ਕੁਝ ਬਹੁਤ ਜਲਦੀ ਵਾਪਰਨ ਵਾਲਾ ਹੈ। 15ਯਹੋਵਾਹ ਇਸਰਾਏਲ
ਨੂੰ ਮਾਰੇਗਾ ਅਤੇ ਇਹ ਪਾਣੀ ਵਿੱਚ ਝੂਲਦੀ ਲੰਬੀ ਘਾਹ ਵਾਂਗ
ਹੋਵੇਗਾ। ਉਹ ਇਸਰਾਏਲ ਨੂੰ ਚੰਗੀ ਜ਼ਮੀਨ ਵਿੱਚੋਂ ਉਖਾੜ ਦੇਵੇਗਾ
ਜਿਹੜੀ ਉਸ ਨੇ ਉਨ੍ਹਾਂ ਦੇ ਪੁਰਖਿਆਂ ਨੂੰ ਦਿੱਤੀ ਸੀ। ਅਤੇ ਉਨ੍ਹਾਂ
ਨੂੰ ਫ਼ਰਾਤ ਦਰਿਆ ਦੇ ਪਾਰ ਬਿਖੇਰ ਦੇਵੇਗਾ ਕਿਉਂ ਕਿ ਉਨ੍ਹਾਂ ਨੇ
ਅਸ਼ੇਰਾਹ ਲਈ ਥੰਮ੍ਹ ਬਣਾਕੇ ਯਹੋਵਾਹ ਨੂੰ ਨਾਰਾਜ਼ ਕਰ ਦਿੱਤਾ।
16ਯਾਰਾਬੁਆਮ ਨੇ ਪਾਪ ਕੀਤੇ ਤੇ ਫ਼ਿਰ ਉਸਨੇ ਆਪਣੇ ਪਾਪਾਂ ਦੇ
ਕਾਰਣ ਇਸਰਾਏਲ ਨੂੰ ਪਾਪੀ ਬਣਾਇਆ। ਇਸ ਲਈ ਯਹੋਵਾਹ
ਇਸਰਾਏਲ ਦੇ ਲੋਕਾਂ ਨੂੰ ਹਾਰ ਦੇਵੇਂਗਾ।"

17ਤਦ ਯਾਰਾਬੁਆਮ ਦੀ ਵਹੁਟੀ ਉੱਠੀ ਅਤੇ ਤਿਰਜ਼ਾਹ ਨੂੰ
ਵਾਪਸ ਚਲੀ ਗਈ। ਜਦੋਂ ਹੀ ਘਰ ਅੰਦਰ ਦਾਖਲ ਹੋਈ ਉਸਦਾ
ਪੁੱਤਰ ਮਰ ਗਿਆ। 18ਸਾਰੇ ਇਸਰਾਏਲੀ ਉਸ ਲਈ ਕੁਰਲਾਏ
ਅਤੇ ਉਸਨੂੰ ਦਫ਼ਨਾਅ ਆਏ। ਇਹ ਸਭ ਕੁਝ ਉਵੇਂ ਹੀ ਹੋਇਆ
ਜਿਵੇਂ ਯਹੋਵਾਹ ਨੇ ਫ਼ੁਰਮਾਇਆ ਸੀ। ਯਹੋਵਾਹ ਨੇ ਆਪਣੇ ਸੇਵਕ
ਨਬੀ ਅਹੀਯਾਹ ਦੇ ਮੂੰਹੋਂ ਇਹ ਬਚਨ ਬੁਲਵਾਏ ਸਨ।

19ਰਾਜਾ ਯਾਰਾਬੁਆਮ ਨੇ ਹੋਰ ਵੀ ਅਜਿਹਾ ਬਹੁਤ ਕੁਝ ਕੀਤਾ
ਸੀ। ਉਸਨੇ ਜੰਗਾਂ ਲੜੀਆਂ ਅਤੇ ਲਗਾਤਾਰ ਲੋਕਾਂ ਤੇ ਰਾਜ ਕਰਦਾ
ਰਿਹਾ। ਉਸਦੇ ਕਾਰਨਾਮੇ 'ਇਸਰਾਏਲੀ ਪਾਤਸ਼ਾਹਾਂ ਦੇ ਇਤਹਾਸ
ਦੀ ਪੁਸਤਕ' ਵਿੱਚ ਲਿਖੇ ਹੋਏ ਹਨ। 20ਯਾਰਾਬੁਆਮ ਨੇ ਪਾਤਸ਼ਾਹ
ਦੇ ਤੌਰ ਤੇ 22 ਵਰ੍ਹੇ ਰਾਜ ਕੀਤਾ ਉਸ ਤੋਂ ਉਪਰੰਤ ਉਸਦੀ ਮੌਤ
ਹੋ ਗਈ ਅਤੇ ਉਹ ਆਪਣੇ ਪੁਰਖਿਆਂ ਕੋਲ ਦਫ਼ਨਾਇਆ ਗਿਆ।
ਉਸਤੋਂ ਬਾਅਦ ਉਸਦਾ ਪੁੱਤਰ ਨਾਦਾਬ ਰਾਜਾ ਬਣਿਆ।

21ਸੁਲੇਮਾਨ ਦਾ ਪੁੱਤਰ ਰਹਬੁਆਮ ਯਹੂਦਾਹ ਵਿੱਚ ਪਾਤਸ਼ਾਹ
ਸੀ। ਜਦੋਂ ਉਹ 41 ਸਾਲਾਂ ਦਾ ਸੀ ਉਸਨੇ ਰਾਜ ਕਰਨਾ ਸ਼ੁਰੂ
ਕੀਤਾ ਅਤੇ 17 ਸਾਲ ਯਰੂਸ਼ਲਮ ਵਿੱਚ ਰਾਜ ਕੀਤਾ, ਜਿਸ ਸਹਿਰ
ਨੂੰ ਯਹੋਵਾਹ ਨੇ ਆਪਣਾ ਨਾਮ ਰੱਖਣ ਲਈ ਇਸਰਾਏਲ ਦੇ ਸਾਰੇ
ਘਰਾਣਿਆਂ ਵਿੱਚੋਂ ਚੁਣਿਆ ਸੀ। ਉਸਦੀ ਮਾਂ ਦਾ ਨਾਂ ਨਆਮਾਹ
ਸੀ ਜੋ ਅੰਮੋਨਣ ਸੀ।

22ਯਹੂਦਾਹ ਦੇ ਲੋਕਾਂ ਨੇ ਉਹ ਕੁਝ ਕੀਤਾ ਜੋ ਯਹੋਵਾਹ ਦੀ
ਨਜ਼ਰ ਵਿੱਚ ਬੁਰਾ ਸੀ ਇਹੀ ਨਹੀਂ ਸਗੋਂ ਉਨ੍ਹਾਂ ਨੇ ਯਹੋਵਾਹ ਨੂੰ
ਭੜਕਾਉਣ ਲਈ ਹੋਰ ਵੀ ਇਸ ਤੋਂ ਵੱਧ ਬੁਰੇ ਕੰਮ ਕੀਤੇ। ਇਹ
ਲੋਕ ਆਪਣੇ ਪੁਰਖਿਆਂ ਤੋਂ ਵੀ ਵੱਧ ਭੈੜੇ ਸਨ। 23ਲੋਕਾਂ ਨੇ
ਆਪਣੇ ਲਈ ਉੱਚਿਆਂ ਥਾਵਾਂ ਨੂੰ ਬਣਾਇਆ ਅਤੇ ਹਰ ਉੱਚੇ
ਪਹਾੜ ਉੱਤੇ ਹਰ ਬਿਰਖ ਦੇ ਹੇਠਾਂ ਉੱਚੇ ਥਾਵਾਂ ਨੂੰ ਅਤੇ ਯਾਦਗਾਰੀ
ਬੁੱਤ ਅਤੇ ਝੂਠੇ ਪੂਜਨੀਕ ਥੰਮ ਖੜੇ ਕੀਤੇ। 24ਓਥੇ ਕੁਝ ਅਜਿਹੇ
ਆਦਮੀ ਵੀ ਸਨ ਜਿਨ੍ਹਾਂ ਨੇ ਆਪਣੇ ਸਰੀਰ ਕਾਮ ਵਾਸਨਾ ਲਈ
ਵੇਚ ਕੇ ਦੂਸਰੇ ਦੇਵਤਿਆਂ ਦੀ ਸੇਵਾ ਕੀਤੀ। ਸੋ ਯਹੂਦਾਹ ਦੇ ਲੋਕਾਂ
ਨੇ ਅਨੇਕਾਂ ਬੁਰੇ ਕੰਮ ਕੀਤੇ। ਜਿਹੜੇ ਲੋਕ ਪਹਿਲਾਂ ਇਸ ਧਰਤੀ ਤੇ
ਰਹਿ ਚੁੱਕੇ ਸਨ, ਉਨ੍ਹਾਂ ਨੇ ਵੀ ਅਜਿਹੇ ਹੀ ਕੁਕਰਮ ਕੀਤੇ ਸਨ,

ਇਸ ਲਈ ਪਰਮੇਸ਼ੁਰ ਨੇ ਉਨ੍ਹਾਂ ਕੋਲੋਂ ਉਨ੍ਹਾਂ ਦੀ ਜ਼ਮੀਨ ਖੋਹਕੇ
ਇਸਰਾਏਲੀਆਂ ਨੂੰ ਦੇ ਦਿੱਤੀ।

25ਰਹਬੁਆਮ ਦੇ ਰਾਜ ਦੇ ਪੰਜ ਸਾਲ ਮਿਸਰ ਦੇ ਪਾਤਸ਼ਾਹ
ਸ਼ੀਸ਼ਕ ਨੇ ਯਰੂਸ਼ਲਮ ਉੱਪਰ ਹਮਲਾ ਕਰ ਦਿੱਤਾ। 26ਉਸਨੇ
ਯਹੋਵਾਹ ਦੇ ਮੰਦਰ ਅਤੇ ਪਾਤਸ਼ਾਹ ਦੇ ਮਹਿਲ ਦਾ ਖਜ਼ਾਨਾ ਲੁੱਟ
ਲਿਆ। ਉਸਨੇ ਸੁਲੇਮਾਨ ਦੀਆਂ ਬਣਵਾਈਆਂ ਸੋਨੇ ਦੀਆਂ ਢਾਲਾਂ
ਵੀ ਲੈ ਲਈਆਂ। 27ਤਾਂ ਰਹਬੁਆਮ ਪਾਤਸ਼ਾਹ ਨੇ ਉਸ ਥਾਂ ਤੇ ਹੋਰ
ਨਵੀਆਂ ਢਾਲਾਂ ਬਣਵਾ ਕੇ ਰੱਖੀਆਂ ਪਰ ਹੁਣ ਇਹ ਢਾਲਾਂ ਤਾਂਬੇ
ਦੀਆਂ ਬਣਵਾਈਆਂ ਗਈਆਂ ਸਨ ਨਾ ਕਿ ਸੋਨੇ ਦੀਆਂ। ਉਸਨੇ
ਇਹ ਢਾਲਾਂ ਉਨ੍ਹਾਂ ਦਰਬਾਨਾਂ ਨੂੰ ਦਿੱਤੀਆਂ ਜਿਹੜੇ ਕਿ ਮਹਿਲ ਦੇ
ਦਰਵਾਜ਼ਿਆਂ ਦੀ ਰੱਖਿਆ ਕਰਦੇ ਸਨ। 28ਜਦ ਵੀ ਪਾਤਸ਼ਾਹ
ਯਹੋਵਾਹ ਦੇ ਮੰਦਰ ਨੂੰ ਜਾਂਦਾ ਦਰਬਾਨ ਉਸਦੇ ਨਾਲ ਜਾਂਦੇ ਅਤੇ
ਉਨ੍ਹਾਂ ਦੇ ਹੱਥਾਂ ਵਿੱਚ ਢਾਲਾਂ ਹੁੰਦੀਆਂ। ਤੇ ਜਦੋਂ ਵਾਪਸ ਪਰਤਦੇ
ਤਾਂ ਉਨ੍ਹਾਂ ਢਾਲਾਂ ਨੂੰ ਫ਼ਿਰ ਨਿਗਾਹਬਾਨਾਂ ਦੀ ਕੋਠੜੀ ਵਿੱਚ ਰੱਖ
ਦਿੰਦੇ ਸਨ। 29ਇਹ ਸਭ ਕਾਰਨਾਮੇ ਜੋ ਰਹਬੁਆਮ ਪਾਤਸ਼ਾਹ ਨੇ
ਕੀਤੇ। 'ਯਹੂਦਾਹ ਦੇ ਰਾਜਿਆਂ ਦੇ ਇਤਹਾਸ ਦੀ ਪੋਥੀ' ਵਿੱਚ
ਲਿਖੇ ਹੋਏ ਹਨ। 30ਰਹਬੁਆਮ ਅਤੇ ਯਾਰਾਬੁਆਮ ਸਾਰੀ ਉਮਰ
ਇੱਕ ਦੂਜੇ ਨਾਲ ਲੜਾਈ ਲੜਦੇ ਰਹੇ।

31ਰਹਬੁਆਮ ਦੇ ਮਰਨ ਤੋਂ ਬਾਅਦ ਉਸਨੂੰ ਉਸਦੇ ਪੁਰਖਿਆਂ
ਕੋਲ ਦਫ਼ਨਾਇਆ ਗਿਆ। ਉਸਨੂੰ ਆਪਣੇ ਪੁਰਖਿਆਂ ਦੇ ਸ਼ਹਿਰ
'ਦਾਊਦ ਦੇ ਸ਼ਹਿਰ' ਵਿੱਚ ਦਫ਼ਨਾਇਆ ਗਿਆ। (ਉਸਦੀ ਮਾਂ
ਨਾਅਮਾਹ ਸੀ ਜੋ ਕਿ ਅੰਮੋਨਣ ਸੀ) ਰਹਬੁਆਮ ਦਾ ਪੁੱਤਰ ਅਬੀਯਾਮ
ਉਸਦੇ ਉਪਰੰਤ ਪਾਤਸ਼ਾਹ ਬਣਿਆ।

### ਯਹੂਦਾਹ ਦਾ ਪਾਤਸ਼ਾਹ, ਅਬੀਯਾਮ

15 ਅਬੀਯਾਮ ਯਾਰਾਬੁਆਮ ਦੇ ਪੁੱਤਰ ਨਾਬਾਟ ਦੇ
ਇਸਰਾਏਲ ਉਪਰ ਸਾਸਨ ਦੇ ਅਠਾ ਵੇਂ ਵਰ੍ਹੇ ਦੌਰਾਨ
ਯਹੂਦਾਹ ਦਾ ਨਵਾਂ ਪਾਤਸਾਹ ਬਣਿਆ। 2ਉਸਨੇ ਯਰੂਸ਼ਲਮ ਵਿੱਚ
ਤਿੰਨ ਸਾਲ ਰਾਜ ਕੀਤਾ। ਉਸਦੀ ਮਾਂ ਦਾ ਨਾਉਂ ਮਆਕਾਹ ਸੀ ਜੋ
ਕਿ ਅਬੀਸ਼ਾਲੋਮ ਦੀ ਧੀ ਸੀ।

3ਅਬੀਯਾਮ ਨੇ ਉਹ ਸਭ ਪਾਪ ਕੀਤੇ ਜਿਹੜੇ ਉਸਤੋਂ ਪਹਿਲਾਂ
ਉਸਦੇ ਪਿਤਾ ਨੇ ਕੀਤੇ ਸਨ। ਉਹ ਯਹੋਵਾਹ ਆਪਣੇ ਪਰਮੇਸ਼ੁਰ
ਨਾਲ ਵਫ਼ਾਦਾਰ ਨਹੀਂ ਸੀ। ਇੰਝ ਉਹ ਆਪਣੇ ਦਾਦੇ ਦਾਊਦ
ਵਰਗਾ ਨਾ ਨਿਕਲਿਆ। 4ਯਹੋਵਾਹ ਦਾਊਦ ਨੂੰ ਪਿਆਰ ਕਰਦਾ
ਸੀ ਇਸ ਲਈ ਉਸਦੇ ਕਾਰਣ ਯਹੋਵਾਹ ਨੇ ਯਰੂਸ਼ਲਮ ਵਿੱਚ
ਅਬੀਯਾਮ ਨੂੰ ਰਾਜ ਦਿੱਤਾ ਅਤੇ ਯਹੋਵਾਹ ਨੇ ਉਸਨੂੰ ਇੱਕ ਪੁੱਤਰ
ਦੀ ਬਖਸ਼ੀਸ਼ ਦਿੱਤੀ ਤਾਂ ਜੋ ਯਰੂਸ਼ਲਮ 'ਚ ਚਰਾਗ ਜਗਦਾ ਰਹੇ
ਅਤੇ ਇਹ ਸ਼ਹਿਰ ਸੁਰੱਖਿਅਤ ਰਹੇ। ਇਹ ਸਭ ਉਸਨੇ ਦਾਊਦ
ਲਈ ਕੀਤਾ। 5ਦਾਊਦ ਨੇ ਹਮੇਸ਼ਾ ਉਹੀ ਕੁਝ ਕੀਤਾ ਜੋ ਯਹੋਵਾਹ
ਨੇ ਚਾਹਿਆ। ਉਸਨੇ ਹਮੇਸ਼ਾ ਯਹੋਵਾਹ ਦਾ ਹੁਕਮ ਮੰਨਿਆ ਸਿਰਫ਼
ਇੱਕ ਹੀ ਵਾਰ ਸੀ ਜਦੋਂ ਦਾਊਦ ਨੇ ਯਹੋਵਾਹ ਦੀ ਮਰਜ਼ੀ ਤੋਂ
ਬਿਨਾ ਊਰੀਯਾਹ ਹਿੱਤੀ ਦੇ ਵਿਰੁੱਧ ਪਾਪ ਕੀਤਾ ਸੀ।

6ਰਹਬੁਆਮ ਅਤੇ ਯਾਰਾਬੁਆਮ ਹਮੇਸ਼ਾ ਇੱਕ-ਦੂਸਰੇ ਦੇ ਖਿਲਾਫ਼
ਜੰਗ ਲੜਦੇ ਰਹਿੰਦੇ ਸਨ। 7ਹੋਰ ਵੀ ਜੋ ਕੁਝ ਅਬੀਯਾਮ ਨੇ ਕੀਤਾ
ਸਭ 'ਯਹੂਦਾਹ ਦੇ ਰਾਜਿਆਂ ਦੇ ਇਤਹਾਸ ਦੀ ਪੋਥੀ' ਵਿੱਚ ਦਰਜ
ਹੈ। ਅਬੀਯਾਮ ਅਤੇ ਯਾਰਾਬੁਆਮ ਦੇ ਦਰਮਿਆਨ ਹਰ ਸਮੇਂ
ਲੜਾਈ ਬਣੀ ਰਹੀ ਜਦ ਤੱਕ ਅਬੀਯਾਮ ਨੇ ਰਾਜ ਕੀਤਾ। 8ਜਦੋਂ
ਅਬੀਯਾਮ ਦੀ ਮੌਤ ਹੋਈ ਤਾਂ ਉਸਨੂੰ ਦਾਊਦ ਦੇ ਸ਼ਹਿਰ ਵਿੱਚ
ਦਫ਼ਨਾਇਆ ਗਿਆ। ਅਬੀਯਾਮ ਦਾ ਪੁੱਤਰ ਆਸਾ ਉਸਤੋਂ ਬਾਅਦ
ਪਾਤਸ਼ਾਹ ਬਣਿਆ।

### ਯਹੂਦਾਹ ਦਾ ਪਤਸ਼ਾਹ, ਆਸਾ

9ਯਾਰਾਬੁਆਮ ਦੇ ਇਸਰਾਏਲ ਉੱਪਰ ਰਾਜ ਕਰਨ ਦੇ 20ਵਰ੍ਹੇ,
ਆਸਾ ਯਹੂਦਾਹ ਦਾ ਪਾਤਸ਼ਾਹ ਬਣਿਆ। 10ਆਸਾ ਨੇ ਯਰੂਸ਼ਲਮ
ਵਿੱਚ 41ਵਰ੍ਹੇ ਰਾਜ ਕੀਤਾ। ਉਸਦੀ ਦਾਦੀ ਦਾ ਨਾਂ ਮਆਕਾਹ ਸੀ
ਜੋ ਕਿ ਅਬੀਸ਼ਾਲੋਮ ਦੀ ਧੀ ਸੀ। 11-12ਆਸਾ ਨੇ ਉਹ ਕੁਝ ਕੀਤਾ
ਜੋ ਯਹੋਵਾਹ ਦੀ ਨਿਗਾਹ ਵਿਚ ਠੀਕ ਸੀ, ਜਿਵੇਂ ਕਿ ਉਸਦੇ
ਪੁਰਖੇ ਦਾਊਦ ਨੇ ਕੀਤਾ ਸੀ। ਉਸਨੇ ਦੇਸ਼ ਵਿੱਚੋਂ ਉਨ੍ਹਾਂ ਆਦਮੀਆਂ
ਨੂੰ ਕੱਢ ਦਿੱਤਾ ਜਿਹੜੇ ਕਾਮ ਵਾਸਨਾ ਲਈ ਆਪਣੇ ਸ਼ਰੀਰ ਵੇਚਦੇ
ਸਨ ਅਤੇ ਉਨ੍ਹਾਂ ਬੁੱਤਾਂ ਨੂੰ ਵੀ ਬਾਹਰ ਕੱਢ ਦਿੱਤਾ ਜਿਹੜੇ ਉਸਦੇ
ਪੁਰਖਿਆਂ ਨੇ ਬਣਾਏ ਸਨ। 13ਆਸਾ ਨੇ ਆਪਣੀ ਦਾਦੀ ਮਆਕਾਹ
ਨੂੰ ਵੀ ਰਾਣੀ ਦੇ ਰੁਤਬੇ ਤੋਂ ਹਟਾ ਦਿੱਤਾ ਕਿਉਂ ਕਿ ਮਆਕਾਹ ਨੇ
ਵੀ ਦੇਵੀ ਅਸ਼ੇਰਾਹ ਦੇ ਭਿਆਨਕ ਬਿੰਬ ਨੂੰ ਘੜਿਆ ਸੀ। ਆਸਾ
ਨੇ ਉਸ ਮੂਰਤ ਨੂੰ ਢਹਿ-ਢੇਰੀ ਕਰ ਦਿੱਤਾ ਉਸਨੇ ਉਸਦੀ ਮੂਰਤ
ਨੂੰ ਕਿਦਰੋਨ ਦੀ ਵਾਦੀ ਵਿੱਚ ਸਾੜ ਦਿੱਤਾ। 14ਆਸਾ ਨੇ ਉੱਚਿਆਂ
ਥਾਵਾਂ ਨੂੰ ਨਸ਼ਟ ਨਾ ਕੀਤਾ ਪਰ ਉਹ ਯਹੋਵਾਹ ਨਾਲ ਹਮੇਸ਼ਾ
ਵਫ਼ਾਦਾਰ ਰਿਹਾ। 15ਆਸਾ ਅਤੇ ਉਸਦੇ ਪਿਤਾ ਨੇ ਪਰਮੇਸ਼ੁਰ
ਅੱਗੇ ਕੁਝ ਚੀਜ਼ਾਂ ਅਰਪਣ ਕੀਤੀਆਂ ਜਿਸ ਵਿੱਚ ਸੋਨੇ, ਚਾਂਦੀ
ਅਤੇ ਹੋਰ ਵਸਤਾਂ ਵੀ ਸਨ। ਆਸਾ ਨੇ ਉਹ ਸਭ ਚੀਜ਼ਾਂ ਮੰਦਰ
ਵਿੱਚ ਰੱਖੀਆਂ।

16ਆਸਾ ਅਤੇ ਇਸਰਾਏਲ ਦੇ ਪਾਤਸ਼ਾਹ ਬਆਸ਼ਾ ਵਿੱਚ ਜਦ
ਤੱਕ ਆਸਾ ਯਹੂਦਾਹ ਦਾ ਰਾਜਾ ਰਿਹਾ, ਲੜਾਈ ਛਿੜੀ ਰਹੀ।
17ਬਆਸ਼ਾ ਯਹੂਦਾਹ ਦੇ ਵਿਰੁੱਧ ਲੜਿਆ ਕਿਉਂ ਕਿ ਬਆਸ਼ਾ
ਆਸਾ ਦੇ ਯਹੂਦਾਹ ਦੇਸ ਵਿੱਚੋਂ ਲੋਕਾਂ ਨੂੰ ਆਣ-ਜਾਣ ਨਹੀਂ ਸੀ
ਦੇਣਾ ਚਾਹੁੰਦਾ, ਇਸ ਲਈ ਉਸਨੇ ਰਾਮਾਹ ਦੇਸ ਨੂੰ ਬੜਾ ਮਜ਼ਬੂਤ
ਕਰ ਲਿਆ। 18ਇਸ ਲਈ ਆਸਾ ਨੇ ਯਹੋਵਾਹ ਦੇ ਮੰਦਰ ਵਿੱਚੋਂ
ਸਾਰਾ ਸੋਨਾ-ਚਾਂਦੀ ਅਤੇ ਖਜ਼ਾਨਾ ਕੱਢ ਲਿਆ ਅਤੇ ਇੰਝ ਹੀ
ਸਾਰਾ ਖਜ਼ਾਨਾ ਪਾਤਸ਼ਾਹ ਦੇ ਮਹਿਲ ਵਿੱਚੋਂ ਕੱਢ ਲਿਆਂਦਾ। ਉਸਨੇ
ਇਹ ਸੋਨਾ-ਚਾਂਦੀ ਆਪਣੇ ਸੇਵਕਾਂ ਨੂੰ ਦੇਕੇ ਉਨ੍ਹਾਂ ਨੂੰ ਅਰਾਮ ਦੇ
ਪਾਤਸ਼ਾਹ ਬਨ-ਹਦਦ ਕੋਲ ਜੋ ਹਜ਼ਯੋਨ ਦਾ ਪੋਤਾ ਅਤੇ ਟਬਰਿੰਮੋਨ
ਦਾ ਪੁੱਤਰ ਸੀ ਅਤੇ ਦੰਮਿਸਕ ਵਿੱਚ ਵੱਸਦਾ ਸੀ, ਉੱਥੇ ਭੇਜ ਦਿੱਤਾ।
19ਆਸਾ ਨੇ ਇਹ ਸੰਦੇਸ਼ ਭੇਜਿਆ, "ਮੇਰੇ ਪਿਤਾ ਅਤੇ ਤੇਰੇ ਪਿਤਾ
ਵਿਚਕਾਰ ਇੱਕ ਸ਼ਾਂਤੀ ਦਾ ਇਕਰਾਰਨਾਮਾ ਸੀ। ਹੁਣ ਆਪਾਂ ਆਪਣੇ
ਵਿਚਕਾਰ ਸ਼ਾਂਤੀ ਦਾ ਇਕਰਾਰਨਾਮਾ ਬਣਾਈਏ। ਮੈਂ ਤੈਨੂੰ ਸੋਨੇ
ਚਾਂਦੀ ਤੇ ਤੋਹਫ਼ੇ ਭੇਜ ਰਿਹਾ ਹਾਂ, ਇਸ ਲਈ ਆਪਣਾ ਇਕਰਾਰਨਾਮਾ
ਇਸਰਾਏਲ ਦੇ ਪਾਤਸ਼ਾਹ ਬਆਸ਼ਾ ਨਾਲ ਤੋੜ ਲੈ ਤਾਂ ਜੋ ਉਹ ਮੇਰੇ
ਦੇਸ਼ ਕੋਲੋਂ ਦੂਰ ਚਲਿਆ ਜਾਵੇਗਾ ਅਤੇ ਸਾਨੂੰ ਇਕੱਲਿਆਂ ਛੱਡ
ਦੇਵੇ।"

20ਤਦ ਬਨ-ਹਦਦ ਨੇ ਆਸਾ ਪਾਤਸ਼ਾਹ ਦਾ ਸੰਦੇਸ਼ ਸੁਣਿਆ
ਤੇ ਆਪਣਿਆਂ ਫੌਜੀ ਅਫ਼ਸਰਾਂ ਨੂੰ ਇਸਰਾਏਲ ਦੇ ਨਗਰਾਂ ਈਯੋਨ,
ਦਾਨ, ਆਬੇਲ-ਬੈਤ, ਮਆਕਾਹ ਅਤੇ ਗਲੀਲ ਝੀਲ ਦੇ ਆਸੇ-ਪਾਸੇ
ਦੇ ਨਗਰਾਂ ਦੇ ਵਿਰੁੱਧ ਲੜਨ ਲਈ ਭੇਜਿਆ। ਉਸਨੇ ਨਫਤਾਲੀ
ਦੇ ਸਾਰੇ ਇਲਾਕਿਆਂ ਨੂੰ ਹਰਾ ਦਿੱਤਾ। 21ਬਆਸ਼ਾ ਨੂੰ ਇਨ੍ਹਾਂ
ਹਮਲਿਆਂ ਦੀ ਖ਼ਬਰ ਮਿਲੀ ਤਾਂ ਉਹ ਰਾਮਾਹ ਨੂੰ ਮਜ਼ਬੂਤ ਬਨਾਉਣ
ਤੋਂ ਰੁਕ ਗਿਆ। ਉਸਨੇ ਉਹ ਸ਼ਹਿਰ ਛੱਡ ਦਿੱਤਾ ਅਤੇ ਤਿਰਸਾਹ
ਵਿੱਚ ਜਾ ਵਸਿਆ। 22ਫ਼ਿਰ ਆਸਾ ਪਾਤਸ਼ਾਹ ਨੇ ਸਾਰੇ ਯਹੂਦਾਹ
ਨੂੰ ਇਹ ਹੁਕਮ ਦਿੱਤਾ। ਸਭ ਲੋਕਾਂ ਨੂੰ ਸੁਣਾਇਆ ਕੋਈ ਬਾਕੀ ਨਾ
ਰਿਹਾ ਤਾਂ ਉਹ ਰਾਮਾਹ ਨੂੰ ਸਾਰੇ ਪੱਥਰ ਤੇ ਲੱਕੜਾਂ ਲੈਕੇ ਤੁਰ ਪਏ
ਜਿਸ ਨਾਲ ਬਆਸ਼ਾ ਉਸ ਸ਼ਹਿਰ ਨੂੰ ਮਜ਼ਬੂਤ ਬਣਾ ਰਿਹਾ ਸੀ।
ਉਹ ਸਾਰਾ ਸਮਾਨ ਬਿਨਯਾਮੀਨ ਵਿੱਚ ਗ਼ਬਾ ਅਤੇ ਮਿਸਫ਼ਾਹ
ਵਿੱਚ ਲੈ ਆਏ। ਤਦ ਆਸਾ ਪਾਤਸ਼ਾਹ ਨੇ ਉਨ੍ਹਾਂ ਦੋ ਸ਼ਹਿਰਾਂ ਨੂੰ
ਮਜ਼ਬੂਤ ਬਣਾਇਆ।

23ਆਸਾ ਦੀਆਂ ਹੋਰ ਕਰਨੀਆਂ, ਉਸ ਦੀਆਂ ਸਫ਼ਲਤਾਵਾਂ,
ਅਤੇ ਜੋ ਨਗਰ ਉਸ ਨੇ ਉਸਾਰੇ ਇਹ ਸਭ 'ਯਹੂਦਾਹ ਦੇ ਪਾਤਸ਼ਾਹਾਂ
ਦੇ ਇਤਹਾਸ ਦੀ ਪੋਥੀ' ਵਿੱਚ ਲਿਖਿਆ ਹੋਇਆ ਹੈ। ਜਦੋਂ ਆਸਾ
ਬੁੱਢਾ ਹੋ ਗਿਆ, ਉਸਦੇ ਪੈਰ ਤੇ ਕੋਈ ਰੋਗ ਹੋ ਗਿਆ। 29ਆਸਾ
ਦੀ ਮੌਤ ਹੋ ਗਈ ਅਤੇ ਉਸਨੂੰ ਉਸਦੇ ਪੁਰਖਿਆਂ ਕੋਲ ਦਾਊਦ ਦੇ
ਸ਼ਹਿਰ ਵਿੱਚ ਦਫ਼ਨਾਇਆ ਗਿਆ। ਆਸਾ ਤੋਂ ਬਾਦ ਉਸਦਾ
ਪੁੱਤਰ ਯਹੋਸ਼ਾਫ਼ਾਟ ਨਵਾਂ ਪਾਤਸ਼ਾਹ ਬਣਿਆ।

### ਇਸਰਾਏਲ ਦਾ ਪਾਤਸ਼ਾਹ, ਨਾਦਾਬ

25ਯਾਰਾਬੁਆਮ ਦਾ ਪੁੱਤਰ ਨਾਦਾਬ ਯਹੂਦਾਹ ਦੇ ਪਾਤਸ਼ਾਹ
ਆਸਾ ਦੇ ਰਾਜ ਦੇ ਦੂਜੇ ਸਾਲ ਇਸਰਾਏਲ ਉੱਪਰ ਰਾਜ ਕਰਨ
ਲੱਗਾ ਅਤੇ ਉਸਨੇ ਦੋ ਸਾਲ ਇਸਰਾਏਲ ਉੱਪਰ ਰਾਜ ਕੀਤਾ।
26ਪਰ ਉਸਨੇ ਉਹ ਕਰਨੀਆਂ ਕੀਤੀਆਂ ਜੋ ਯਹੋਵਾਹ ਦੀ ਨਿਗਾਹ
ਵਿੱਚ ਗ਼ਲਤ ਸਨ। ਉਸਨੇ ਵੀ ਆਪਣੇ ਪਿਤਾ ਯਾਰਾਬੁਆਮ ਵਾਂਗ
ਹੀ ਪਾਪ ਕੀਤੇ ਅਤੇ ਇਸਰਾਏਲ ਦੇ ਲੋਕਾਂ ਤੋਂ ਪਾਪ ਕਰਵਾਏ।

27ਬਆਸ਼ਾ ਅਹੀਯਾਹ ਦਾ ਪੁੱਤਰ ਸੀ। ਇਹ ਯਿੱਸਾਕਾਰ ਦੇ
ਪਰਿਵਾਰ-ਸਮੂਹ ਵਿੱਚੋਂ ਸੀ। ਬਆਸ਼ਾ ਨੇ ਨਾਦਾਬ ਪਾਤਸ਼ਾਹ ਨੂੰ
ਵੱਢਣ ਦੀ ਵਿਉਂਤ ਬਣਾਈ। ਇਹ ਉਹ ਸਮਾਂ ਸੀ ਜਦੋਂ ਨਾਦਾਬ
ਅਤੇ ਸਾਰੇ ਇਸਰਾਏਲੀ ਗਿਬਥੋਨ ਸ਼ਹਿਰ ਦੇ ਵਿਰੁੱਧ ਲੜ ਰਹੇ
ਸਨ। ਇਹ ਫ਼ਲਿਸਤੀ ਸ਼ਹਿਰ ਸੀ। ਇਸ ਥਾਵੇਂ ਬਆਸ਼ਾ ਨੇ ਨਾਦਾਬ
ਪਾਤਸ਼ਾਹ ਦੀ ਹੱਤਿਆ ਕੀਤੀ। 28ਯਹੂਦਾਹ ਦੇ ਰਾਜੇ ਆਸਾ ਦੇ
ਰਾਜ ਦੇ ਤੀਜੇ ਵਰ੍ਹੇ ਬਆਸ਼ਾ ਨੇ ਉਸ ਨੂੰ ਮਾਰ ਦਿੱਤਾ ਅਤੇ ਉਸਦੀ
ਥਾਵੇਂ ਰਾਜ ਕਰਨ ਲੱਗ ਪਿਆ।

### ਇਸਰਾਏਲ ਦਾ ਪਾਤਸ਼ਾਹ, ਬਆਸ਼ਾ

29ਜਦੋਂ ਬਆਸ਼ਾ ਨਵਾਂ ਪਾਤਸ਼ਾਹ ਬਣਿਆ ਤਾਂ ਉਸਨੇ
ਯਾਰਾਬੁਆਮ ਦੇ ਸਾਰੇ ਘਰਾਣੇ ਨੂੰ ਵੱਢ ਸੁੱਟਿਆ ਅਤੇ ਯਾਰਾਬੁਆਮ
ਦਾ ਇੱਕ ਵੀ ਜੀਅ ਜਿਉਂਦਾ ਨਾ ਛੱਡਿਆ। ਇਹ ਸਭ ਕੁਝ ਉਵੇਂ
ਹੀ ਹੋਇਆ ਜਿਵੇਂ ਯਹੋਵਾਹ ਦਾ ਹੁਕਮ ਸੀ ਯਹੋਵਾਹ ਆਪਣੇ
ਸੇਵਕ ਅਹੀਯਾਹ ਜੋ ਸ਼ੀਲੋਨੀ ਤੋਂ ਸੀ ਬੋਲਿਆ ਸੀ। 30ਇਹ ਸਭ
ਕੁਝ ਇਸ ਲਈ ਵਾਪਰਿਆ ਕਿਉਂ ਕਿ ਯਾਰਾਬੁਆਮ ਨੇ ਅਨੇਕਾਂ
ਪਾਪ ਕੀਤੇ ਸਨ ਅਤੇ ਉਸਨੇ ਇਸਰਾਏਲ ਦੇ ਲੋਕਾਂ ਤੋਂ ਪਾਪ
ਕਰਵਾਏ। ਯਾਰਾਬੁਆਮ ਨੇ ਯਹੋਵਾਹ, ਇਸਰਾਏਲ ਦੇ ਪਰਮੇਸ਼ੁਰ
ਨੂੰ ਬਹੁਤ ਕ੍ਰੋਧਿਤ ਕੀਤਾ ਸੀ!

31ਹੋਰ ਜੋ ਕੰਮ ਨਾਦਾਬ ਨੇ ਕੀਤੇ ਉਹ 'ਇਸਰਾਏਲ ਦੇ ਪਾਤਸ਼ਾਹਾਂ
ਦੇ ਇਤਹਾਸ ਦੀ ਪੋਥੀ' ਵਿੱਚ ਲਿਖੇ ਹੋਏ ਹਨ। 32ਸਾਰਾ ਸਮਾਂ
ਇਸਰਾਏਲ ਉੱਪਰ ਜਦ ਤੱਕ ਬਆਸ਼ਾ ਨੇ ਰਾਜ ਕੀਤਾ ਵਿੱਚ
ਸਾਰਾ ਸਮਾਂ, ਉਹ ਯਹੂਦਾਹ ਦੇ ਪਾਤਸ਼ਾਹ ਆਸਾ ਦੇ ਵਿਰੁੱਧ ਲੜਦਾ
ਰਿਹਾ।

33ਯਹੂਦਾਹ ਦੇ ਪਾਤਸ਼ਾਹ ਆਸਾ ਦੇ ਰਾਜ ਦੇ ਤੀਸਰੇ ਸਾਲ
ਅਹੀਯਾਹ ਦਾ ਪੁੱਤਰ ਬਆਸ਼ਾ ਤਿਰਸਾਹ ਵਿੱਚ ਸਾਰੇ ਇਸਰਾਏਲ
ਉੱਪਰ ਰਾਜ ਕਰਨ ਲੱਗਾ ਅਤੇ ਉਸਨੇ 24 ਵਰ੍ਹੇ ਰਾਜ ਕੀਤਾ।
34ਉਸਨੇ ਯਹੋਵਾਹ ਦੇ ਅੱਗੇ ਬੁਰੇ ਕੰਮ ਕੀਤੇ ਅਤੇ ਯਾਰਾਬੁਆਮ
ਆਪਣੇ ਪਿਤਾ ਦੇ ਕੁਰਾਹਾਂ ਤੇ ਹੀ ਚੱਲਿਆ ਅਤੇ ਉਸਦੇ ਪਾਪ
ਵਿੱਚ ਜਿਸ ਨਾਲ ਉਸਦੇ ਇਸਰਾਏਲ ਨੂੰ ਪਾਪੀ ਬਣਾਇਆ, ਬਸ
ਇਨ੍ਹਾਂ ਕੰਮਾਂ ਵਿੱਚ ਹੀ ਲੱਗਾ ਰਿਹਾ।

16 ਤੱਦ ਯਹੋਵਾਹ ਦਾ ਬਚਨ ਹਨਾਨੀ ਦੇ ਪੁੱਤਰ ਯੇਹੂ ਕੋਲ
ਆਇਆ। ਇਹ ਬਚਨ ਬਆਸ਼ਾ ਦੇ ਵਿਰੁੱਧ ਸੀ ਕਿ,
2"ਮੈਂ ਤੈਨੂੰ ਹੇਠੋਂ ਧੂੜ ਵਿੱਚੋਂ ਚੁੱਕਿਆ ਅਤੇ ਤੈਨੂੰ ਮੇਰੇ ਲੋਕਾਂ,
ਇਸਰਾਏਲੀਆਂ ਉੱਪਰ ਸ਼ਾਸਕ ਬਣਾਇਆ, ਪਰ ਤੂੰ ਯਾਰਾਬੁਆਮ
ਦੇ ਨਕਸ਼ੇ ਕਦਮ ਤੇ ਤੁਰਿਆ ਅਤੇ ਮੇਰੇ ਲੋਕਾਂ ਇਸਰਾਏਲੀਆਂ ਤੋਂ
ਪਾਪ ਕਰਵਾਇਆ। ਇਉਂ ਉਨ੍ਹਾਂ ਨੇ ਮੈਨੂੰ ਕ੍ਰੋਧਿਤ ਕੀਤਾ। 3ਇਸ
ਲਈ ਮੈਂ ਹੁਣ ਬਆਸ਼ਾ ਅਤੇ ਉਸਦੇ ਘਰਾਣੇ ਨੂੰ ਨਾਸ਼ ਕਰ
ਦਿਆਂਗਾ। ਮੈਂ ਹੁਣ ਤੇਰੇ ਘਰਾਣੇ ਨੂੰ ਨਬਾਟ ਦੇ ਪੁੱਤਰ ਯਾਰਾਬੁਆਮ
ਦੇ ਘਰਾਣੇ ਵਾਂਗ ਨਾਸ ਕਰ ਦਿਆਂਗਾ। 4ਤੇਰੇ ਪਰਿਵਾਰ ਵਿੱਚ,
ਜੇਕਰ ਕੋਈ ਨਗਰ ਵਿੱਚ ਮਰ ਜਾਵੇ, ਉਸਦਾ ਸ਼ਰੀਰ ਕੁੱਤਿਆਂ
ਦੁਆਰਾ ਖਾਧਾ ਜਾਵੇਗਾ ਅਤੇ ਜੇਕਰ ਕੋਈ ਖੇਤਾਂ ਵਿੱਚ ਮਰੇ, ਉਸਦਾ
ਸਰੀਰ ਪੰਛੀਆਂ ਦੁਆਰਾ ਖਾਧਾ ਜਾਵੇਗਾ।"

5ਬਆਸ਼ਾ ਦੇ ਕੀਤੇ ਹੋਰ ਮਹਾਨ ਕਾਰਜ ਅਤੇ ਉਸ ਦੀਆਂ
ਸਫ਼ਲਤਾਵਾਂ ਬਾਰੇ 'ਇਸਰਾਏਲ ਦੇ ਪਾਤਸ਼ਾਹਾਂ ਦੇ ਇਤਹਾਸ ਦੀ
ਪੋਥੀ' ਵਿੱਚ ਲਿਖਿਆ ਹੋਇਆ ਹੈ। 6ਬਆਸ਼ਾ ਮਰਿਆ ਤਾਂ ਤਿਰਸਾਹ
ਵਿੱਚ ਦੱਬਿਆ ਗਿਆ ਅਤੇ ਉਸ ਬਾਦ ਉਸਦਾ ਪੁੱਤਰ ਏਲਾਹ
ਰਾਜ ਕਰਨ ਲੱਗਾ।

7ਤਾਂ ਯਹੋਵਾਹ ਨੇ ਯੇਹੂ ਨਬੀ ਨੂੰ ਕਰਕੇ ਸੰਦੇਸ਼ ਦਿੱਤਾ। ਇਹ
ਸੰਦੇਸ਼ ਬਆਸ਼ਾ ਅਤੇ ਉਸਦੇ ਘਰਾਣੇ ਵਿਰੁੱਧ ਸੀ। ਬਆਸ਼ਾ ਨੇ
ਯਹੋਵਾਹ ਦੇ ਖ਼ਿਲਾਫ਼ ਬਹੁਤ ਬਦੀ ਕੀਤੀ ਸੀ ਜਿਸ ਨਾਲ ਯਹੋਵਾਹ
ਬਹੁਤ ਕ੍ਰੋਧਿਤ ਸੀ। ਬਆਸ਼ਾ ਨੇ ਵੀ ਉਹੀ ਕੁਝ ਕੀਤਾ ਜੋ ਕੁਝ
ਉਸਤੋਂ ਪਹਿਲਾਂ ਯਾਰਾਬੁਆਮ ਦੇ ਘਰਾਣੇ ਨੇ ਕੀਤਾ ਸੀ। ਯਹੋਵਾਹ
ਇਸ ਲਈ ਵੀ ਕ੍ਰੋਧਿਤ ਸੀ ਕਿਉਂ ਕਿ ਬਆਸ਼ਾ ਨੇ ਯਾਰਾਬੁਆਮ ਦੇ
ਸਾਰੇ ਪਰਿਵਾਰ ਨੂੰ ਮਾਰ ਸੁੱਟਿਆ ਸੀ।

### ਇਸਰਾਏਲ ਦਾ ਪਾਤਸ਼ਾਹ, ਏਲਾਹ

8ਆਸਾ ਦੇ ਯਹੂਦਾਹ ਵਿੱਚ 26 ਵੇਂ ਵਰ੍ਹੇ ਦੌਰਾਨ, ਏਲਾਹ
ਇਸਰਾਏਲ ਦਾ ਪਾਤਸ਼ਾਹ ਬਣਿਆ। ਏਲਾਹ ਬਆਸ਼ਾ ਦਾ ਪੁੱਤਰ

ਸੀ ਅਤੇ ਉਸਨੇ ਤਿਰਸਾਹ ਵਿੱਚ ਦੋ ਸਾਲ ਸ਼ਾਸਨ ਕੀਤਾ। 9ਜ਼ਿਮਰੀ
ਏਲਾਹ ਪਾਤਸ਼ਾਹ ਦੇ ਅਫ਼ਸਰਾਂ ਵਿੱਚੋਂ ਇੱਕ ਸੀ ਅਤੇ ਪਾਤਸ਼ਾਹ ਦੇ
ਅੱਧੇ ਰੱਥਾਂ ਉੱਪਰ ਹੁਕਮ ਕਰਦਾ ਸੀ, ਪਰ ਜ਼ਿਮਰੀ ਨੇ ਏਲਾਹ ਦੇ
ਵਿਰੁੱਧ ਵਿਉਂਤ ਬਨਾਉਣੀ ਸ਼ੁਰੂ ਕੀਤੀ।

ਏਲਾਹ ਪਾਤਸ਼ਾਹ ਤਿਰਸਾਹ ਵਿਖੇ ਅਰਸਾ ਦੇ ਘਰ ਵਿੱਚ ਸੀ,
ਪੀਕੇ ਸ਼ਰਾਬੀ ਹੋ ਰਿਹਾ ਸੀ ਤੇ ਅਰਸਾ ਤਿਰਸਾਹ ਵਿੱਚ ਉਸਦੇ
ਮਹਿਲ ਦਾ ਇੰਚਾਰਜ ਸੀ। 10ਜ਼ਿਮਰੀ ਉਸ ਘਰ ਵਿੱਚ ਗਿਆ
ਅਤੇ ਜਾਕੇ ਏਲਾਹ ਪਾਤਸ਼ਾਹ ਦੀ ਹੱਤਿਆ ਕਰ ਦਿੱਤੀ। ਇਹ
ਯਹੂਦਾਹ ਦੇ ਪਾਤਸ਼ਾਹ ਆਸਾ ਦੇ 27 ਵੇਂ ਵਰ੍ਹੇ ਵਿੱਚ ਹੋਇਆ
ਅਤੇ ਇਉਂ ਏਲਾਹ ਤੋਂ ਬਾਅਦ ਜ਼ਿਮਰੀ ਰਾਜ ਕਰਨ ਲੱਗ ਪਿਆ।

## ਇਸਰਾਏਲ ਦਾ ਪਾਤਸ਼ਾਹ, ਜ਼ਿਮਰੀ

11ਜਦੋਂ ਜ਼ਿਮਰੀ ਰਾਜ ਕਰਨ ਲੱਗ ਪਿਆ ਤਾਂ ਉਸਨੇ ਸਾਰੇ
ਬਆਸ਼ਾ ਘਰਾਣੇ ਦੀ ਹੱਤਿਆ ਕਰ ਦਿੱਤੀ। ਉਸਨੇ ਬਆਸ਼ਾ ਦੇ
ਪਰਿਵਾਰ ਦਾ ਇੱਕ ਵੀ ਬੰਦਾ ਜਿਉਂਦਾ ਨਾ ਛੱਡਿਆ। ਜ਼ਿਮਰੀ ਨੇ
ਬਆਸ਼ਾ ਦੇ ਦੋਸਤਾਂ-ਮਿੱਤਰਾਂ ਨੂੰ ਵੀ ਵੱਢ ਸੁੱਟਿਆ। 12ਇਉਂ
ਜ਼ਿਮਰੀ ਨੇ ਬਆਸ਼ਾ ਦੇ ਪਰਿਵਾਰ ਨੂੰ ਖਤਮ ਕਰ ਦਿੱਤਾ। ਇਹ
ਸਭ ਕੁਝ ਉਵੇਂ ਹੀ ਵਾਪਰਿਆ ਜਿਵੇਂ ਯਹੋਵਾਹ ਨੇ ਯੇਹੂ ਨਬੀ ਨੂੰ
ਆਖਿਆ ਸੀ, ਜੋ ਬਆਸ਼ਾ ਦੇ ਖਿਲਾਫ਼ ਬੋਲਿਆ ਸੀ। 13ਇਹ ਸਭ
ਕੁਝ ਬਆਸ਼ਾ ਅਤੇ ਏਲਾਹ ਦੇ ਪਾਪਾਂ ਕਾਰਣ ਹੋਇਆ। ਉਨ੍ਹਾਂ ਨੇ
ਖੁਦ ਹੀ ਪਾਪ ਨਹੀਂ ਕੀਤੇ ਸਗੋਂ ਇਸਰਾਏਲ ਤੋਂ ਵੀ ਪਾਪ ਕਰਵਾਏ।
ਯਹੋਵਾਹ ਉਨ੍ਹਾਂ ਦੇ ਬੁੱਤਾਂ ਕਾਰਣ ਕ੍ਰੋਧਿਤ ਹੋ ਗਿਆ।
14ਹੋਰ ਜੋ ਕੰਮ ਏਲਾਹ ਨੇ ਕੀਤੇ ਉਹ 'ਇਸਰਾਏਲ ਦੇ ਪਾਤਸ਼ਾਹਾਂ
ਦੇ ਇਤਹਾਸ ਦੀ ਪੋਥੀ' ਵਿੱਚ ਦਰਜ ਹਨ।
15ਯਹੂਦਾਹ ਦੇ ਪਾਤਸ਼ਾਹ ਆਸਾ ਦੇ 27ਵੀਂ ਵਰ੍ਹੇ ਵਿੱਚ ਜ਼ਿਮਰੀ
ਨੇ ਤਿਰਸਾਹ ਵਿੱਚ ਸੱਤ ਦਿਨ ਰਾਜ ਕੀਤਾ ਤੇ ਉਸ ਦੌਰਾਨ ਇਹ
ਕੁਝ ਵਾਪਰਿਆ: ਲੋਕਾਂ ਨੇ ਫ਼ਲਿਸਤੀਆਂ ਦੇ ਸ਼ਹਿਰ ਗਿਬਥੋਨ
ਵਿਰੁੱਧ ਡੇਰੇ ਲਾਏ ਹੋਏ ਸਨ। ਉਹ ਜੰਗ ਲਈ ਤਿਆਰ ਸਨ।
16ਡੇਰੇ ਵਿੱਚ ਲੋਕਾਂ ਨੂੰ ਖਬਰ ਮਿਲੀ ਕਿ ਜ਼ਿਮਰੀ ਨੇ ਰਾਜੇ ਦੇ
ਖਿਲਾਫ਼ ਸਾਜ਼ਿਸ਼ ਕਰਕੇ ਉਸ ਨੂੰ ਮਾਰ ਦਿੱਤਾ। ਤਾਂ ਸਾਰੇ ਇਸਰਾਏਲ
ਨੇ ਫ਼ੌਜ ਦੇ ਸਿਪਹਸਾਲਾਰ ਓਮਰੀ ਨੂੰ ਇਸਰਾਏਲ ਦੇ ਰਾਜੇ ਵਜੋਂ
ਚੁਣ ਲਿਆ। 17ਤੱਦ ਆਮਰੀ ਨੇ ਸਾਰੇ ਇਸਰਾਏਲ ਸਮੇਤ ਗਿਬਥੋਨ
ਤੋਂ ਚੜ੍ਹਕੇ ਤਿਰਸਾਹ ਨੂੰ ਘੇਰ ਲਿਆ। 18ਜਦ ਜ਼ਿਮਰੀ ਨੇ ਵੇਖਿਆ
ਕਿ ਸ਼ਹਿਰ ਤੇ ਉਨ੍ਹਾਂ ਕਬਜ਼ਾ ਕਰ ਲਿਆ ਹੈ ਤਾਂ ਉਸਨੇ ਪਾਤਸ਼ਾਹ
ਦੇ ਮਹਿਲ ਦੇ ਕਿਲੇ ਵਿੱਚ ਜਾਕੇ, ਮਹਿਲ ਨੂੰ ਅੱਗ ਲਾਕੇ ਆਪਣੇ
ਆਪ ਨੂੰ ਸਾੜ ਲਿਆ। 19ਇਹ ਸਭ ਜ਼ਿਮਰੀ ਦੇ ਪਾਪਾਂ ਕਾਰਣ
ਹੋਇਆ ਜੋ ਉਸਨੇ ਕੀਤੇ। ਜੋ ਯਹੋਵਾਹ ਦੇ ਹੁਕਮ ਦੇ ਵ੍ਰਿਰੁੱਧ
ਉਸਨੇ ਪਾਪ ਕੀਤੇ। ਉਸਨੇ ਵੀ ਉਵੇਂ ਹੀ ਬਦੀ ਕੀਤੀ ਜਿਵੇਂ
ਯਾਰਾਬੁਆਮ ਨੇ ਅਤੇ ਯਾਰਾਬੁਆਮ ਨੇ ਇਸਰਾਏਲ ਦੇ ਲੋਕਾਂ ਤੋਂ
ਵੀ ਪਾਪ ਕਰਵਾਏ। 20ਜ਼ਿਮਰੀ ਦੀਆਂ ਬਾਕੀ ਗੱਲਾਂ ਜੋ ਉਸਨੇ
ਕੀਤੀਆਂ ਅਤੇ ਉਸਦੀਆਂ ਗੁਪਤ ਵਿਉਂਤਾ, 'ਇਸਰਾਏਲ ਦੇ
ਪਾਤਸ਼ਾਹਾਂ ਦੇ ਇਤਹਾਸ ਦੀ ਪੋਥੀ' ਵਿੱਚ ਦਰਜ ਹਨ। ਪੋਥੀ
ਵਿੱਚ, ਜ਼ਿਮਰੀ ਦੇ ਪਾਤਸ਼ਾਹ ਏਲਾਹ ਦੇ ਵਿਰੁੱਧ ਵਿਉਂਤ ਅਤੇ ਜੋ
ਉਸ ਸਮੇਂ ਦੌਰਾਨ ਵਾਪਰਿਆ, ਇਸਦਾ ਵੀ ਵਿਵਰਣ ਹੈ।

## ਇਸਰਾਏਲ ਦਾ ਪਾਤਸ਼ਾਹ, ਆਮਰੀ

21ਇਸਰਾਏਲ ਦੇ ਲੋਕੀ ਦੋ ਹਿੱਸਿਆਂ ਵਿੱਚ ਵੰਡੇ ਗਏ। ਅੱਧੇ
ਲੋਕ ਗੀਨਥ ਦੇ ਪੁੱਤਰ ਤਿਬਨੀ ਦੇ ਮਗਰ ਸਨ ਅਤੇ ਉਸਨੂੰ
ਪਾਤਸ਼ਾਹ ਬਨਾਉਣਾ ਚਾਹੁੰਦੇ ਸਨ। ਅਤੇ ਬਾਕੀ ਦੇ ਅੱਧੇ ਲੋਕ
ਆਮਰੀ ਦੇ ਮਗਰ ਸਨ। 22ਪਰ ਆਮਰੀ ਦਾ ਧੜਾ ਤਿਬਨੀ,
ਗੀਨਥ ਦੇ ਪੁੱਤਰ ਕੋਲੋਂ ਵੱਧ ਤਾਕਤਵਰ ਸੀ ਇਸ ਲਈ ਤਿਬਨੀ
ਮਾਰਿਆ ਗਿਆ ਅਤੇ ਆਮਰੀ ਪਾਤਸ਼ਾਹ ਬਣਿਆ।
23ਯਹੂਦਾਹ ਦੇ ਪਾਤਸ਼ਾਹ ਆਸਾ ਦੇ 41 ਵਰ੍ਹੇ ਵਿੱਚ ਆਮਰੀ
ਇਸਰਾਏਲ ਉੱਪਰ ਰਾਜ ਕਰਨ ਲੱਗਾ ਅਤੇ 12 ਸਾਲ ਰਾਜ
ਕਰਦਾ ਰਿਹਾ, ਜਿਸ ਵਿੱਚੋਂ 6 ਵਰ੍ਹੇ ਉਸਨੇ ਤਿਰਸਾਹ ਵਿੱਚ ਹੀ
ਰਾਜ ਕੀਤਾ। 24ਉਸਨੇ ਸਾਮਰਿਯਾ ਦੇ ਪਹਾੜ ਨੂੰ ਸ਼ਮਰ ਕੋਲੋਂ 68
ਕਿਲੋ ਚਾਂਦੀ ਦੇਕੇ ਖਰੀਦ ਲਿਆ ਅਤੇ ਉਸ ਪਹਾੜ ਉੱਪਰ ਇੱਕ
ਸ਼ਹਿਰ ਬਣਾਇਆ। ਉਸਨੇ ਉਸ ਸ਼ਹਿਰ ਦਾ ਨਾਂ ਸਾਮਰਿਯਾ,
ਉਸਦੇ ਮਾਲਕ 'ਸ਼ਮਰ' ਦੇ ਨਾਂ ਦੇ ਪਿਛੋਂ ਰੱਖਿਆ।
25ਪਰ ਜੋ ਕੰਮ ਯਹੋਵਾਹ ਨੇ ਮਾੜੇ ਕਹੇ ਆਮਰੀ ਨੇ ਉਹੀ ਕੀਤੇ
ਅਤੇ ਆਮਰੀ ਆਪਣੇ ਤੋਂ ਪਹਿਲਾਂ ਦੇ ਆਏ ਸਾਰੇ ਪਾਤਸ਼ਾਹਾਂ ਤੋਂ
ਵੱਧ ਗ਼ਲਤ ਨਿਕਲਿਆ। 26ਉਸਨੇ ਨਬਾਟ ਦੇ ਪੁੱਤਰ ਯਾਰਾਬੁਆਮ
ਵਾਂਗ ਸਾਰੇ ਪਾਪ ਕੀਤੇ, ਅਤੇ ਇਸਰਾਏਲ ਦੇ ਲੋਕਾਂ ਤੋਂ ਵੀ ਪਾਪ
ਕਰਵਾਏ। ਉਨ੍ਹਾਂ ਨੇ ਯਹੋਵਾਹ, ਇਸਰਾਏਲ ਦੇ ਪਰਮੇਸ਼ੁਰ ਨੂੰ ਆਪਣੇ
ਬੇਕਾਰ ਬੁੱਤਾਂ ਕਾਰਣ ਗੁੱਸੇ ਕਰ ਦਿੱਤਾ।
27ਆਮਰੀ ਬਾਰੇ ਹੋਰ ਗੱਲਾਂ ਅਤੇ ਜੋ ਮਹਾਨ ਕਾਰਜ ਉਸਨੇ
ਕੀਤੇ ਸਨ 'ਇਸਰਾਏਲ ਦੇ ਪਾਤਸ਼ਾਹਾਂ ਦੇ ਇਤਹਾਸ ਦੀ ਪੋਥੀ'
ਵਿੱਚ ਦਰਜ ਹਨ। 28ਆਮਰੀ ਦੇ ਮਰਨ ਉਪਰੰਤ ਉਸਨੂੰ
ਸਾਮਰਿਯਾ ਵਿੱਚ ਹੀ ਦਫ਼ਨਾਇਆ ਗਿਆ ਅਤੇ ਉਸ ਤੋਂ ਬਾਅਦ
ਉਸਦਾ ਪੁੱਤਰ ਅਹਾਬ ਉੱਥੇ ਰਾਜ ਕਰਨ ਲੱਗਾ।

## ਇਸਰਾਏਲ ਦਾ ਪਾਤਸ਼ਾਹ, ਅਹਾਬ

29ਆਸਾ ਦੇ ਯਹੂਦਾਹ ਵਿੱਚ 38 ਵੇਂ ਵਰ੍ਹੇ, ਦੌਰਾਨ ਆਮਰੀ ਦਾ
ਪੁੱਤਰ ਆਹਾਬ ਇਸਰਾਏਲ ਦਾ ਪਾਤਸ਼ਾਹ ਬਣਿਆ। ਅਹਾਬ ਨੇ
ਇਸਰਾਏਲ ਉੱਤੇ ਸਾਮਰਿਯਾ ਤੋਂ 22 ਸਾਲ ਰਾਜ ਕੀਤਾ। 30ਆਮਰੀ
ਦੇ ਪੁੱਤਰ ਅਹਾਬ ਨੇ ਯਹੋਵਾਹ ਦੇ ਖਿਲਾਫ਼, ਆਪਣੇ ਪਹਿਲਿਆਂ
ਨਾਲੋਂ ਵੱਧ ਬਦੀ ਕੀਤੀ। 31ਅਹਾਬ ਲਈ ਉਹੀ ਪਾਪ ਕਰਨੇ
ਕਾਫ਼ੀ ਨਹੀਂ ਸਨ ਜਿਹੜੇ ਨਾਬਾਟ ਦੇ ਪੁੱਤਰ ਯਾਰਾਬੁਆਮ ਨੇ
ਕੀਤੇ ਸਨ ਇਸ ਲਈ ਉਸ ਨੇ ਸਿਦੋਨ ਦੇ ਰਾਜੇ ਏਥਬਾਲ ਦੀ ਧੀ,
ਯੇਜ਼ਰੀਲ ਨਾਲ ਵਿਆਹ ਕੀਤਾ, ਅਤੇ ਉਸਨੇ ਬਾਅਲ ਦੀ ਸੇਵਾ
ਕੀਤੀ ਅਤੇ ਉਸ ਦੀ ਉਪਾਸਨਾ ਕੀਤੀ। 32ਅਤੇ ਅਹਾਬ ਨੇ ਬਆਲ
ਦੀ ਉਪਾਸਨਾ ਕਰਨ ਲਈ ਸਾਮਰਿਯਾ ਵਿੱਚ ਇੱਕ ਉਪਾਸਨਾ
ਅਸਥਾਨ ਬਣਵਾਇਆ ਅਤੇ ਉਸ ਮੰਦਰ ਵਿੱਚ ਇੱਕ ਜਗਵੇਦੀ
ਰੱਖੀ। 33ਅਤੇ ਅਹਾਬ ਨੇ ਇੱਕ ਥੰਮ ਬਣਵਾਇਆ। ਇਉਂ ਅਹਾਬ
ਨੇ ਯਹੋਵਾਹ, ਇਸਰਾਏਲ ਦੇ ਪਰਮੇਸ਼ੁਰ ਨੂੰ ਉਨ੍ਹਾਂ ਸਾਰਿਆਂ
ਇਸਰਾਏਲੀ ਰਾਜਿਆਂ ਨਾਲੋਂ ਜੋ ਉਸ ਨਾਲੋਂ ਪਹਿਲੇ ਸਨ ਵਧੀਕ
ਕ੍ਰੋਧ ਚੜ੍ਹਾਇਆ।
34ਅਹਾਬ ਦੇ ਸਮੇਂ ਵਿੱਚ ਹੀਏਲ ਬੈਤਏਲੀ ਨੇ ਦੁਬਾਰਾ ਤੋਂ
ਯਰੀਹੋ ਸ਼ਹਿਰ ਬਣਾਇਆ। ਜਦੋਂ ਹੀਏਲ ਨੇ ਉਸ ਸ਼ਹਿਰ ਤੇ ਕੰਮ

ਕਰਨਾ ਸ਼ੁਰੂ ਕੀਤਾ, ਉਸਦਾ ਸਭ ਤੋਂ ਵੱਡਾ ਪੁੱਤਰ ਅਬੀਰਾਮ ਮਰ ਗਿਆ, ਅਤੇ ਉਸ ਸ਼ਹਿਰ ਦੇ ਫ਼ਾਟਕ ਬਨਾਉਣ ਸਮੇਂ ਉਸਦੇ ਨਿੱਕੇ ਪੁੱਤਰ ਸਗੂਬ ਦੀ ਮੌਤ ਹੋ ਗਈ। ਇਹ ਸਭ ਕੁਝ ਉਸ ਬਚਨ ਮੁਤਾਬਕ ਹੋਇਆ ਜੋ ਯਹੋਵਾਹ ਨੇ ਨੂਨ ਦੇ ਪੁੱਤਰ ਯਹੋਸ਼ੁਆ ਦੇ ਰਾਹੀਂ ਆਖਿਆ ਸੀ।

### ਏਲੀਯਾਹ ਅਤੇ ਸੋਕਾ

17 ਏਲੀਯਾਹ ਗਿਲਆਦ ਵਿੱਚ ਤਿਸ਼ਬੀ ਸ਼ਹਿਰ ਦਾ ਨਬੀ ਸੀ। ਏਲੀਯਾਹ ਨੇ ਅਹਾਬ ਪਾਤਸ਼ਾਹ ਨੂੰ ਆਖਿਆ, "ਮੈਂ ਇਸਰਾਏਲ ਦੇ ਯਹੋਵਾਹ ਪਰਮੇਸ਼ੁਰ ਦਾ ਸੇਵਕ ਹਾਂ। ਉਸਦੀ ਸ਼ਕਤੀ ਨਾਲ, ਮੈਂ ਇਕਰਾਰ ਕਰਦਾ ਹਾਂ ਕਿ ਆਉਣ ਵਾਲੇ ਕੁਝ ਸਾਲਾਂ ਵਿੱਚ, ਨਾ ਮੀਂਹ ਪਵੇਗਾ ਨਾ ਤ੍ਰੇਲ। ਮੀਂਹ ਉਦੋਂ ਹੀ ਪਵੇਗਾ ਜਦੋਂ ਮੈਂ ਹੁਕਮ ਦੇਵਾਂਗਾ।"

2ਤਦ ਯਹੋਵਾਹ ਨੇ ਏਲੀਯਾਹ ਨੂੰ ਕਿਹਾ,
3"ਇੱਥੋਂ ਚਲੇ ਜਾ ਅਤੇ ਆਪਣਾ ਮੁਹਾਣਾ ਪੂਰਬ ਵੱਲ ਕਰ ਲੈ। ਆਪਣੇ ਆਪਨੂੰ ਕਰੀਥ ਦੇ ਨਾਲੇ ਕੋਲ ਜਿਹੜਾ ਕਿ ਯਰਦਨ ਦਰਿਆ ਦੇ ਪੂਰਬ ਵੱਲ ਹੈ ਲੁਕਾਅ ਲੈ।
4ਤੂੰ ਉਸ ਨਦੀ ਵਿੱਚੋਂ ਪਾਣੀ ਪੀ ਸਕਦਾ ਹੈਂ। ਮੈਂ ਪਹਾੜੀ ਕਾਵਾਂ ਨੂੰ ਹੁਕਮ ਦਿੱਤਾ ਹੈ ਕਿ ਉਹ ਉੱਥੇ ਤੈਨੂੰ ਭੋਜਨ ਪੁੱਜਦਾ ਕਰਨ।"
5ਸੋ ਏਲੀਯਾਹ ਨੇ ਉਹੀ ਕੁਝ ਕੀਤਾ ਜੋ ਕੁਝ ਯਹੋਵਾਹ ਨੇ ਉਸਨੂੰ ਕਰਨ ਨੂੰ ਕਿਹਾ। ਤਦ ਉਹ ਕਰੀਥ ਦੇ ਨਾਲੇ ਜੋ ਯਰਦਨ ਦਰਿਆ ਦੇ ਪੂਰਬ ਵੱਲ ਸੀ ਰਹਿਣ ਲੱਗਾ।
6ਪਹਾੜੀ ਕਾਂ ਹਰ ਰੋਜ਼ ਸਵੇਰੇ, ਸ਼ਾਮ ਉਸਨੂੰ ਭੋਜਨ ਪੁੱਜਦਾ ਕਰਦੇ ਅਤੇ ਏਲੀਯਾਹ ਉਸ ਨਦੀ ਵਿੱਚੋਂ ਪਾਣੀ ਪੀ ਲੈਂਦਾ।

7ਕੁਝ ਸਮੇਂ ਬਾਅਦ ਨਾਲਾ ਸੁੱਕ ਗਿਆ ਕਿਉਂ ਕਿ ਧਰਤੀ ਤੇ ਕੋਈ ਮੀਂਹ ਨਾ ਪਿਆ।
8ਤਦ ਯਹੋਵਾਹ ਨੇ ਏਲੀਯਾਹ ਨੂੰ ਕਿਹਾ,
9"ਉੱਠ ਅਤੇ ਸੀਦੋਨ ਦੇ ਸਾਰਫ਼ਥ ਨੂੰ ਚਲਾ ਜਾ ਅਤੇ ਉੱਥੇ ਜਾਕੇ ਟਿਕ ਜਾ। ਉੱਥੇ ਇੱਕ ਔਰਤ ਉਸ ਜਗ੍ਹਾ ਦੇ ਕਰੀਬ ਰਹਿੰਦੀ ਹੈ ਜਿਸਦਾ ਕਿ ਪਤੀ ਮਰ ਚੁੱਕਾ ਹੈ। ਮੈਂ ਉਸਨੂੰ ਹੁਕਮ ਕੀਤਾ ਹੈ ਤੇ ਉਹ ਤੈਨੂੰ ਭੋਜਨ ਦੇਵੇਗੀ।"
10ਤਾਂ ਏਲੀਯਾਹ ਸਾਰਫ਼ਥ ਨੂੰ ਚਲਾ ਗਿਆ। ਜਦੋਂ ਉਹ ਸ਼ਹਿਰ ਦੇ ਫ਼ਾਟਕ ਕੋਲ ਪੁੱਜਿਆ ਤਾਂ ਉਸਨੇ ਇੱਕ ਔਰਤ ਵੇਖੀ। ਉਸਦਾ ਪਤੀ ਮਰ ਚੁੱਕਾ ਸੀ। ਉਹ ਔਰਤ ਜੰਗਲ ਚੋਂ ਅੱਗ ਬਾਲਣ ਲਈ ਲੱਕੜ ਇਕੱਠੀ ਕਰ ਰਹੀ ਸੀ ਤਾਂ ਏਲੀਯਾਹ ਨੇ ਉਸਨੂੰ ਕਿਹਾ, "ਕੀ ਤੂੰ ਮੈਨੂੰ ਪਿਆਲੇ 'ਚ ਕੁਝ ਪਾਣੀ ਦੇ ਸਕਦੀ ਹੈਂ, ਤਾਂ ਜੋ ਮੈਂ ਆਪਣੀ ਪਿਆਸ ਮਿਟਾ ਲਵਾਂ?"
11ਜਦੋਂ ਔਰਤ ਉਸਨੂੰ ਪਾਣੀ ਦੇਣ ਲੱਗੀ ਤਾਂ ਏਲੀਯਾਹ ਨੇ ਕਿਹਾ, "ਕਿਰਪਾ ਕਰਕੇ ਮੇਰੇ ਲਈ ਇੱਕ ਰੋਟੀ ਦਾ ਟੁਕੜਾ ਵੀ ਲੈ ਆਵੀਂ!"

12ਉਸ ਔਰਤ ਨੇ ਕਿਹਾ, "ਮੈਂ ਯਹੋਵਾਹ ਤੇਰੇ ਪਰਮੇਸ਼ੁਰ ਅੱਗੇ ਸਹੁੰ ਖਾਕੇ ਕਹਿੰਦੀ ਹਾਂ ਕਿ ਮੇਰੇ ਕੋਲ ਤੈਨੂੰ, ਖਾਣ ਵਾਸਤੇ ਦੇਣ ਲਈ ਰੋਟੀ ਨਹੀਂ ਹੈ। ਸਿਰਫ਼ ਮਰਤਬਾਨ ਵਿੱਚ ਥੋੜਾ ਜਿਹਾ ਆਟਾ ਹੈ ਅਤੇ ਬੋਤਲ ਵਿੱਚ ਕੁਝ ਕਿ ਜੈਤੂਨ ਦਾ ਤੇਲ ਹੈ। ਮੈਂ ਇੱਥੇ ਅੱਗ ਬਾਲਣ ਲਈ ਲੱਕੜਾਂ ਇਕੱਠੀਆਂ ਕਰਨ ਲਈ ਆਈ ਸਾਂ। ਫ਼ੇਰ ਮੈਂ ਘਰ ਨੂੰ ਜਾਕੇ ਮੇਰੇ ਅਤੇ ਮੇਰੇ ਪੁੱਤਰ ਲਈ ਆਖੀਰੀ ਭੋਜਨ ਤਿਆਰ ਕਰਾਂਗੀ। ਅਸੀਂ ਇਸਨੂੰ ਖਾਵਾਂਗੇ ਅਤੇ ਫ਼ੇਰ ਭੁੱਖ ਕਾਰਣ ਮਰ ਜਾਵਾਂਗੇ।"

13ਏਲੀਯਾਹ ਨੇ ਉਸ ਔਰਤ ਨੂੰ ਆਖਿਆ, "ਫ਼ਿਕਰ ਨਾ ਕਰ! ਜਿਵੇਂ ਤੂੰ ਕਿਹਾ ਹੈ ਇੰਝ ਹੀ ਘਰ ਜਾਕੇ ਆਪਣਾ ਭੋਜਨ ਤਿਆਰ ਕਰ। ਪਰ ਪਹਿਲਾਂ ਤੂੰ ਇੱਕ ਛੋਟੀ ਜਿਹੀ ਰੋਟੀ ਪਕਾ ਕੇ ਮੇਰੇ ਕੋਲ ਲਿਆ, ਉਸ ਤੋਂ ਬਾਅਦ ਹੀ ਆਪਣੇ ਅਤੇ ਆਪਣੇ ਪੁੱਤਰ ਵਾਸਤੇ ਪਕਾਵੀਂ।
14ਇਸਰਾਏਲ ਦਾ ਯਹੋਵਾਹ ਪਰਮੇਸ਼ੁਰ ਆਖਦਾ ਹੈ, 'ਉਹ ਆਟੇ ਵਾਲਾ ਮਰਤਬਾਨ ਕਦੇ ਵੀ ਖਾਲੀ ਨਾ ਹੋਵੇਗਾ ਤੇ ਤੇਰੀ ਬੋਤਲ ਵਿੱਚ ਹਮੇਸ਼ਾ ਤੇਲ ਭਰਿਆ ਰਹੇਗਾ। ਇਹ ਤਦ ਤੱਕ ਸਿਲਸਿਲਾ ਚੱਲਦਾ ਰਹੇਗਾ, ਜਦ ਤੀਕ ਯਹੋਵਾਹ ਇਸ ਧਰਤੀ ਤੇ ਮੀਂਹ ਨਹੀਂ ਪਾਉਂਦਾ।'"

15ਤਾਂ ਉਹ ਔਰਤ ਆਪਣੇ ਘਰ ਨੂੰ ਪਰਤੀ ਤੇ ਉਸਨੇ ਉਵੇਂ ਹੀ ਕੀਤਾ ਜਿਵੇਂ ਏਲੀਯਾਹ ਨੇ ਉਸਨੂੰ ਆਖਿਆ ਸੀ। ਇਉਂ ਏਲੀਯਾਹ, ਔਰਤ ਤੇ ਉਸਦਾ ਪੁੱਤਰ ਕਾਫ਼ੀ ਦਿਨਾਂ ਤੱਕ ਭੋਜਨ ਖਾਂਦੇ ਰਹੇ।
16ਆਟੇ ਵਾਲਾ ਭਾਂਡਾ ਅਤੇ ਤੇਲ ਵਾਲਾ ਕਦੇ ਵੀ ਖਾਲੀ ਨਾ ਹੋਇਆ। ਇਹ ਸਭ ਕੁਝ ਉਵੇਂ ਹੀ ਹੋਇਆ ਜਿਵੇਂ ਯਹੋਵਾਹ ਦਾ ਹੁਕਮ ਹੋਇਆ ਸੀ ਅਤੇ ਯਹੋਵਾਹ ਨੇ ਇਹ ਬਚਨ ਏਲੀਯਾਹ ਦੇ ਮੂੰਹੋਂ ਕਹੇ ਸਨ।

17ਕੁਝ ਸਮੇਂ ਬਾਅਦ ਔਰਤ ਦਾ ਪੁੱਤਰ ਬੀਮਾਰ ਪੈ ਗਿਆ। ਉਹ ਦਿਨੋ ਦਿਨੀ ਵਧੇਰੇ ਬੀਮਾਰ ਹੁੰਦਾ ਗਿਆ ਅਤੇ ਅਖੀਰੀ ਉਸ ਵਿੱਚ ਸਾਹ ਵੀ ਨਾ ਰਹੇ।
18ਤਾਂ ਉਸ ਔਰਤ ਨੇ ਏਲੀਯਾਹ ਨੂੰ ਕਿਹਾ, "ਤੂੰ ਪਰਮੇਸ਼ੁਰ ਦਾ ਮਨੁੱਖ ਹੈਂ, ਕੀ ਤੂੰ ਮੇਰੀ ਮਦਦ ਕਰ ਸਕਦਾ ਹੈਂ? ਜਾਂ ਤੂੰ ਇੱਥੇ ਮੈਨੂੰ ਮੇਰੇ ਪਾਪਾਂ ਦਾ ਚੇਤਾ ਹੀ ਕਰਵਾਉਣ ਲਈ ਆਇਆ ਹੈਂ? ਜਾਂ ਤੂੰ ਇੱਥੇ ਮੇਰੇ ਪੁੱਤਰ ਦੀ ਮੌਤ ਦਾ ਕਾਰਣ ਬਣਨ ਲਈ ਆਇਆ ਹੈਂ?"

19ਏਲੀਯਾਹ ਨੇ ਕਿਹਾ, "ਆਪਣਾ ਪੁੱਤਰ ਮੈਨੂੰ ਦੇ!" ਏਲੀਯਾਹ ਨੇ ਉਸਤੋਂ ਉਸਦਾ ਪੁੱਤਰ ਲੈਕੇ ਉਸਨੂੰ ਪੌੜੀਆਂ ਚੜ੍ਹਕੇ ਉੱਪਰ ਲੈ ਗਿਆ। ਜਿਸ ਕਮਰੇ ਵਿੱਚ ਉਹ ਆਪ ਰਹਿੰਦਾ ਸੀ ਉਸਨੂੰ ਉੱਥੇ ਬਿਸਤਰ ਤੇ ਲੰਮਾ ਪਾ ਦਿੱਤਾ।
20ਫ਼ਿਰ ਏਲੀਯਾਹ ਨੇ ਪ੍ਰਾਰਥਨਾ ਕੀਤੀ, "ਹੇ ਯਹੋਵਾਹ ਮੇਰੇ ਪਰਮੇਸ਼ੁਰ! ਇਹ ਵਿਧਵਾ ਔਰਤ ਮੈਨੂੰ ਆਪਣੇ ਘਰ ਵਿੱਚ ਪਨਾਹ ਦੇ ਰਹੀ ਹੈ, ਤੇ ਕੀ ਤੂੰ ਉਸ ਨਾਲ ਅਜਿਹੀ ਬਦਕਿਸਮਤੀ ਕਰੇਂਗਾ? ਕੀ ਤੂੰ ਚਾਹੇਂਗਾ ਕਿ ਉਸਦਾ ਪੁੱਤਰ ਮਰੇ?"
21ਫ਼ਿਰ ਏਲੀਯਾਹ ਨੇ ਤਿੰਨ ਵਾਰ ਆਪਣੇ ਆਪਨੂੰ ਮੁੰਡੇ ਉੱਪਰ ਪਸਾਰਿਆ ਤੇ ਪ੍ਰਾਰਥਨਾ ਕੀਤੀ, "ਹੇ ਯਹੋਵਾਹ ਮੇਰੇ ਪਰਮੇਸ਼ੁਰ! ਇਸ ਮੁੰਡੇ ਨੂੰ ਮੁੜ ਤੋਂ ਜੀਣ ਦੀ ਆਗਿਆ ਦੇ।"

22ਯਹੋਵਾਹ ਨੇ ਏਲੀਯਾਹ ਦੀ ਪ੍ਰਾਰਥਨਾ ਸੁਣੀ। ਮੁੰਡੇ ਨੇ ਮੁੜ ਤੋਂ ਸਾਹ ਲੈਣਾ ਸ਼ੁਰੂ ਕੀਤਾ। ਉਹ ਜਿਉਂ ਪਿਆ।
23ਏਲੀਯਾਹ ਮੁੰਡੇ ਨੂੰ ਹੇਠਾਂ ਲੈ ਆਇਆ। ਏਲੀਯਾਹ ਨੇ ਮੁੰਡਾ ਉਸਦੀ ਮਾਂ ਦੇ ਹਵਾਲੇ ਕੀਤਾ ਅਤੇ ਕਿਹਾ, "ਵੇਖ ਤੇਰਾ ਪੁੱਤਰ ਜਿਉਂਦਾ ਹੈ।"

24ਔਰਤ ਨੇ ਕਿਹਾ, "ਹੁਣ ਮੈਂ ਜਾਣ ਗਈ ਕਿ ਤੂੰ ਸੱਚਮੁੱਚ ਪਰਮੇਸ਼ੁਰ ਦਾ ਬੰਦਾ ਹੈਂ ਅਤੇ ਯਹੋਵਾਹ ਸੱਚ ਮੁੱਚ ਤੇਰੇ ਰਾਹੀਂ ਬੋਲਦਾ ਹੈ।"

### ਏਲੀਯਾਹ ਅਤੇ ਬਆਲ ਦੇ ਨਬੀ

18 ਜਦੋਂ ਤੀਜੇ ਵਰ੍ਹੇ ਵਿੱਚ ਵੀ ਕੋਈ ਮੀਂਹ ਨਾ ਪਿਆ ਤਾਂ ਯਹੋਵਾਹ ਨੇ ਏਲੀਯਾਹ ਨੂੰ ਕਿਹਾ, "ਜਾ ਅਤੇ ਜਾਕੇ

ਅਹਾਬ ਪਾਤਸ਼ਾਹ ਨੂੰ ਮਿਲ। ਮੈਂ ਜਲਦੀ ਹੀ ਮੀਂਹ ਵਰਸਾਵਾਂਗਾ।”
2ਤਾਂ ਏਲੀਯਾਹ ਅਹਾਬ ਨੂੰ ਮਿਲਣ ਗਿਆ।

ਉਸ ਵੇਲੇ ਸਾਮਰਿਯਾ ਵਿੱਚ ਕਾਲ ਪਿਆ ਹੋਇਆ ਸੀ। 3ਤਾਂ
ਅਹਾਬ ਨੇ ਓਬਦਿਆਹ ਨੂੰ ਜੋ ਕਿ ਉਸਦੇ ਮਹਿਲ ਦਾ ਦੀਵਾਨ
ਸੀ ਆਪਣੇ ਕੋਲ ਆਉਣ ਨੂੰ ਕਿਹਾ ਓਬਦਿਆਹ ਵੈਸੇ ਵੀ ਯਹੋਵਾਹ
ਦਾ ਸੱਚਾ ਭਗਤ ਸੀ। 4ਇੱਕ ਵਾਰ ਜਦੋਂ ਈਜ਼ਬਲ ਯਹੋਵਾਹ ਦੇ
ਨਬੀਆਂ ਨੂੰ ਵੱਢਦੀ ਪਈ ਸੀ ਤਾਂ ਓਬਦਿਆਹ ਨੇ 100 ਨਬੀਆਂ
ਨੂੰ ਪੰਜਾਹ-ਪੰਜਾਹ ਕਰਕੇ ਦੋ ਗੁਫ਼ਾਵਾਂ ਵਿੱਚ ਲੁਕਾਅ ਦਿੱਤਾ। ਅਤੇ
ਉਨ੍ਹਾਂ ਨੂੰ ਅੰਨ ਪਾਣੀ ਦਿੱਤਾ। 5ਅਹਾਬ ਪਾਤਸ਼ਾਹ ਨੇ ਓਬਦਿਆਹ
ਨੂੰ ਕਿਹਾ, “ਅਸੀਂ ਜਾਵਾਂਗੇ ਅਤੇ ਦੇਸ ਵਿਚਲੇ ਪਾਣੀ ਦੇ ਸਾਰੇ
ਝਰਨਿਆਂ ਅਤੇ ਦਰਿਆਵਾਂ ਨੂੰ ਵੇਖਾਂਗੇ। ਹੋ ਸਕਦਾ ਅਸੀਂ ਘੋੜਿਆਂ
ਅਤੇ ਖੱਚਰਾਂ ਨੂੰ ਜਿਉਂਦਿਆਂ ਰੱਖਣ ਲਈ ਕੁਝ ਘਾਹ ਲੱਭ ਲਈਏ।
ਤਦ ਸਾਨੂੰ ਆਪਣੇ ਜਾਨਵਰ ਨਹੀਂ ਗੁਆਉਣੇ ਪੈਣਗੇ।” 6ਉਨ੍ਹਾਂ
ਨੇ ਪਾਣੀ ਦੀ ਛਾਣ ਬੀਨ ਕਰਨ ਲਈ ਦੇਸ਼ ਦੋ ਹਿਸਿਆਂ ਨੂੰ
ਆਪਣੇ ਵਿਚਕਾਰ ਵੰਡ ਲਿਆ। ਤਾਂ ਉਹ ਦੋਵੇਂ ਸਾਰੇ ਦੇਸ਼ ਵਿੱਚ
ਘੁੰਮੇ। ਪਾਣੀ ਦੀ ਭਾਲ ਵਿੱਚ ਅਹਾਬ ਇੱਕ ਦਿਸ਼ਾ ਵੱਲ ਹੋ ਤੁਰਿਆ
ਤੇ ਓਬਦਿਆਹ ਦੂਜੇ ਪਾਸੇ ਨੂੰ ਨਿਕਲ ਪਿਆ। 7ਆਪਣੇ ਸਫ਼ਰ
ਦੌਰਾਨ ਓਬਦਿਆਹ ਏਲੀਯਾਹ ਨੂੰ ਮਿਲਿਆ। ਓਬਦਿਆਹ ਨੇ
ਏਲੀਯਾਹ ਨੂੰ ਪਛਾਣ ਲਿਆ, ਅਤੇ ਉਸ ਅੱਗੇ ਝੁਕ ਕੇ ਆਖਿਆ,
“ਏਲੀਯਾਹ! ਸੁਆਮੀ, ਕੀ ਇਹ ਸੱਚਮੁੱਚ ਤੂੰ ਹੀ ਹੈਂ?”

8ਏਲੀਯਾਹ ਨੇ ਆਖਿਆ, “ਹਾਂ, ਇਹ ਮੈਂ ਹੀ ਹਾਂ। ਜਾ ਅਤੇ
ਜਾਕੇ ਆਪਣੇ ਸੁਆਮੀ ਪਾਤਸ਼ਾਹ ਨੂੰ ਕਹਿ ਕਿ ਮੈਂ ਇੱਥੇ ਹਾਂ!”

9ਤੱਦ ਓਬਦਿਆਹ ਨੇ ਕਿਹਾ, “ਜੇਕਰ ਮੈਂ ਅਹਾਬ ਨੂੰ ਇਹ
ਦੱਸ ਦਿੱਤਾ ਕਿ ਤੂੰ ਕਿੱਥੇ ਹੈਂ ਤਾਂ ਉਹ ਮੈਨੂੰ ਵੱਢ ਸੁੱਟੇਗਾ। ਮੈਂ ਤੇਰਾ
ਕੁਝ ਨਹੀਂ ਵਿਗਾੜਿਆ ਤੇ ਤੂੰ ਮੈਨੂੰ ਕਿਉਂ ਮਰਵਾਉਣਾ ਚਾਹੁੰਦਾ
ਹੈਂ? 10ਮੈਂ ਯਹੋਵਾਹ ਤੇਰੇ ਪਰਮੇਸ਼ੁਰ, ਦੇ ਜੀਵਨ ਦੀ ਸਹੁੰ ਖਾਂਦਾ
ਕਿ ਅਜਿਹੀ ਕੋਈ ਕੌਮ ਜਾਂ ਰਾਜ ਨਹੀਂ ਜਿੱਥੇ ਰਾਜੇ ਨੇ ਤੈਨੂੰ ਨਾ
ਲੱਭਿਆ ਹੋਵੇ। ਜਦ ਕਿਸੇ ਵੀ ਰਾਜ ਜਾਂ ਕੌਮ ਨੇ ਉਸ ਨੂੰ ਕਿਹਾ
ਕਿ ਤੂੰ ਉੱਥੇ ਨਹੀਂ ਹੈਂ, ਉਸ ਨੇ ਉਨ੍ਹਾਂ ਨੂੰ ਸਹੁੰ ਚੁਕਾਈ ਕਿ ਤੂੰ ਓਥੇ
ਨਹੀਂ ਸੀ। 11ਤੇ ਹੁਣ ਤੂੰ ਚਾਹੁੰਦਾ ਹੈਂ ਕਿ ਮੈਂ ਜਾਕੇ ਇਹ ਆਖਾਂ
ਕਿ ਤੂੰ ਕਿੱਥੇ ਹੈਂ? 12ਜੇਕਰ ਮੈਂ ਜਾਕੇ ਅਹਾਬ ਪਾਤਸ਼ਾਹ ਨੂੰ ਇਹ
ਆਖਾਂ ਕਿ ਤੂੰ ਇੱਥੇ ਹੈਂ ਤਾਂ ਹੋ ਸਕਦਾ ਹੈ ਯਹੋਵਾਹ ਤੈਨੂੰ ਚੁੱਕ ਕੇ
ਕਿਸੇ ਦੂਜੇ ਥਾਂ ਲੈ ਜਾਵੇ ਤੇ ਜਦੋਂ ਅਹਾਬ ਪਾਤਸ਼ਾਹ ਤੈਨੂੰ ਇੱਥੇ
ਵੇਖਣ ਲਈ ਆਵੇ ਤਾਂ ਤੂੰ ਇੱਥੋਂ ਗਾਇਬ ਹੋਵੇਂ।ਤਦ ਉਹ ਮੈਨੂੰ
ਵੱਢ ਸੁੱਟੇਗਾ। ਮੈਂ ਜਦੋਂ ਬਾਲ ਹੀ ਸੀ ਤਦ ਤੋਂ ਯਹੋਵਾਹ ਨੂੰ
ਮੰਨਦਾ ਆਇਆ ਹਾਂ। 13ਮੇਰੇ ਸੁਆਮੀ ਨੇ ਉਹ ਨਹੀਂ ਸੁਣਿਆ
ਜੋ ਮੈਂ ਕੀਤਾ। ਜਦੋਂ ਈਜ਼ਬਲ ਯਹੋਵਾਹ ਦੇ ਨਬੀਆਂ ਨੂੰ ਵੱਢ
ਰਹੀ ਸੀ, ਮੈਂ ਉਨ੍ਹਾਂ ਵਿੱਚੋਂ 100 ਨਬੀਆਂ ਨੂੰ, ਦੋ ਗੁਫ਼ਾਵਾਂ ਵਿੱਚ
ਪੰਜਾਹ-ਪੰਜਾਹ ਕਰਕੇ ਲੁਕਾਅ ਦਿੱਤਾ। ਮੈਂ ਉਨ੍ਹਾਂ ਲਈ ਰੋਟੀ ਅਤੇ
ਪਾਣੀ ਵੀ ਲਿਆਉਂਦਾ ਹੁੰਦਾ ਸੀ। 14ਤੇ ਹੁਣ ਤੂੰ ਕਹਿੰਦਾ ਹੈਂ ਕਿ
ਜਾ ਆਪਣੇ ਮਾਲਿਕ ਨੂੰ ਆਖ ਕਿ ਵੇਖੋ ਏਲੀਯਾਹ ਅਇਆ ਹੈ।
ਉਹ ਮੈਨੂੰ ਵੱਢ ਸੁੱਟੇਗਾ।”

15ਏਲੀਯਾਹ ਨੇ ਆਖਿਆ, “ਮੈਂ ਯਹੋਵਾਹ ਸਰਬ-ਸ਼ਕਤੀਮਾਨ
ਦੀ ਜ਼ਿੰਦਗੀ ਦੀ ਸਹੁੰ ਖਾਂਦਾ ਹਾਂ , ਜਿਸਦੀ ਮੈਂ ਸੇਵਾ ਕਰਦਾ ਹਾਂ।
ਅੱਜ ਮੈਂ ਰਾਜੇ ਦੇ ਸਾਮ੍ਹਣੇ ਪ੍ਰਗਟ ਹੋਵਾਂਗਾ।” 16ਤਾਂ ਓਬਦਿਆਹ
ਅਹਾਬ ਨੂੰ ਮਿਲਣ ਲਈ ਗਿਆ ਤੇ ਉਸਨੂੰ ਖ਼ਬਰ ਦਿੱਤੀ ਤਾਂ
ਰਾਜਾ ਅਹਾਬ ਏਲੀਯਾਹ ਦੇ ਮਿਲਣ ਲਈ ਆਇਆ।

17ਜਦੋਂ ਅਹਾਬ ਨੇ ਏਲੀਯਾਹ ਨੂੰ ਵੇਖਿਆ ਤਾਂ ਕਿਹਾ, “ਕੀ
ਇਹ ਤੂੰ ਹੀ ਹੈਂ? ਇਸਰਾਏਲ ਨੂੰ ਦੁੱਖ ਦੇਣ ਵਾਲਿਆ!”

18ਏਲੀਯਾਹ ਨੇ ਜਵਾਬ ਦਿੱਤਾ, “ਮੈਂ ਇਸਰਾਏਲ ਨੂੰ ਦੁੱਖ
ਨਹੀਂ ਦਿੱਤਾ, ਪਰ ਇਹ ਤੂੰ ਅਤੇ ਤੇਰੇ ਪਿਤਾ ਦਾ ਪਰਿਵਾਰ ਹੈ
ਜਿਸ ਨੇ ਅਜਿਹਾ ਕੀਤਾ। ਜਦੋਂ ਤੁਸੀਂ ਦੋਹਾਂ ਨੇ ਯਹੋਵਾਹ ਦੇ
ਹੁਕਮਾਂ ਨੂੰ ਮੰਨਣਾ ਛੱਡ ਦਿੱਤਾ ਅਤੇ ਝੂਠੇ ਦੇਵਤਿਆਂ ਦੇ ਮਗਰ
ਲੱਗਣਾ ਸੁਰੂ ਕਰ ਦਿੱਤਾ ਫੇਰ ਇਹ ਮੁਸੀਬਤ ਆਈ। 19ਹੁਣ
ਸਗੋਂ ਤੂੰ ਮੇਰੇ ਲਈ ਸਾਰੇ ਇਸਰਾਏਲੀਆਂ ਨੂੰ ਕਰਮਲ ਪਰਬਤ
ਕੋਲ ਇਕੱਠੇ ਕਰ ਅਤੇ ਬਆਲ ਦੇ ਸਾਢੇ 450 ਨਬੀ ਅਤੇ ਅਸ਼ੇਰਾਹ
ਦੇਵੀ ਦੇ 400 ਨਬੀ ਜਿਹੜੇ ਈਜ਼ਬਲ ਦੇ ਲੰਗਰ ਵਿੱਚੋਂ ਖਾਂਦੇ
ਸਨ, ਉਨ੍ਹਾਂ ਨੂੰ ਵੀ ਬੁਲਾ।”

20ਤਾਂ ਅਹਾਬ ਨੇ ਸਾਰੇ ਇਸਰਾਏਲੀਆਂ ਤੇ ਉਨ੍ਹਾਂ ਨਬੀਆਂ ਨੂੰ
ਕਰਮਲ ਪਰਬਤ ਤੇ ਬੁਲਾਇਆ। 21ਏਲੀਯਾਹ ਨੇ ਸਾਰੇ ਲੋਕਾਂ ਨੂੰ
ਸੰਬੋਧਿਤ ਕੀਤਾ ਅਤੇ ਆਖਿਆ, “ਤੁਸੀਂ ਕਦੋਂ ਤੀਕ ਦੁਚਿੱਤੀ ਵਿੱਚ
ਰਹੋਗੇ? ਜੇਕਰ ਯਹੋਵਾਹ ਸੱਚਾ ਪਰਮੇਸ਼ੁਰ ਹੈ, ਉਸਦੇ ਮਗਰ ਲੱਗੋ।
ਜੇਕਰ ਬਆਲ ਸੱਚਾ ਪਰਮੇਸ਼ੁਰ ਹੈ, ਉਸਦੇ ਮਗਰ ਲੱਗੋ!”

ਪਰ ਲੋਕ ਇੱਕ ਸ਼ਬਦ ਵੀ ਨਾ ਬੋਲੇ। 22ਤਾਂ ਏਲੀਯਾਹ ਮੁੜ
ਬੋਲਿਆ, “ਮੈਂ ਇੱਥੇ ਇਕੱਲਾ ਹੀ ਯਹੋਵਾਹ ਦਾ ਨਬੀ ਆਇਆ ਹਾਂ
ਜਦ ਕਿ ਇੱਥੇ ਬਆਲ ਦੇ 450 ਨਬੀ ਹਨ। 23ਦੋ ਬਲਦ ਲਿਆਓ
ਅਤੇ ਬਾਲ ਦੇ ਨਬੀਆਂ ਨੂੰ ਇੱਕ ਬਲਦ ਰੱਖਣ ਦਿਓ। ਉਹ ਇਸ
ਨੂੰ ਮਾਰ ਕੇ ਇਸਦੇ ਟੁਕੜੇ ਕਰ ਲੈਣ, ਅਤੇ ਲੱਕੜਾਂ ਉੱਤੇ ਪਾ
ਦੇਣ, ਪਰ ਉਨ੍ਹਾਂ ਨੂੰ ਅੱਗ ਨਾ ਬਾਲਣ ਦਿਓ। ਇਵੇਂ ਹੀ ਮੈਂ ਦੂਜੇ
ਬਲਦ ਨਾਲ ਕਰਾਂਗਾ ਤੇ ਮੈਂ ਵੀ ਅੱਗ ਨਹੀਂ ਬਾਲਾਂਗਾ। 24ਤੁਸੀਂ
ਬਆਲ ਦੇ ਨਬੀਓ, ਆਪਣੇ ਦੇਵਤੇ ਅੱਗੇ ਪ੍ਰਾਰਥਨਾ ਕਰੋ ਅਤੇ ਮੈਂ
ਯਹੋਵਾਹ ਅੱਗੇ ਪ੍ਰਾਰਥਨਾ ਕਰਾਂਗਾ। ਜਿਹੜਾ ਦੇਵਤਾ ਉੱਤਰ ਦੇਵੇ
ਅਤੇ ਅੱਗ ਬਾਲ ਦੇਵੇ ਉਹੀ ਸੱਚਾ ਪਰਮੇਸ਼ੁਰ ਹੋਵੇਗਾ।”

ਸਭ ਲੋਕਾਂ ਨੇ ਉੱਤਰ ਦਿੱਤਾ, “ਬਹੁਤ ਵਧੀਆ।”

25ਤਦ ਏਲੀਯਾਹ ਨੇ ਬਆਲ ਦੇ ਨਬੀਆਂ ਨੂੰ ਕਿਹਾ, “ਤੁਸੀਂ
ਇੱਥੇ ਅਨੇਕਾਂ ਹੀ ਹੋ ਸੋ ਤੁਸੀਂ ਪਹਿਲੇ ਜਾਵੋ ਤੇ ਆਪਣਾ ਬਲਦ
ਚੁਣਕੇ ਤਿਆਰ ਕਰੋ, ਪਰ ਅੱਗ ਨਾ ਬਾਲਣਾ।”

26ਇਉਂ ਨਬੀਆਂ ਨੇ ਜਿਹੜਾ ਬਲਦ ਮਿਲਿਆ ਉਸਨੂੰ ਲਿੱਤਾ,
ਇਸ ਦੇ ਟੁਕੜੇ ਕੀਤੇ ਤੇ ਫ਼ਿਰ ਦੁਪਹਿਰ ਤੀਕ ਬਆਲ ਅੱਗੇ ਪ੍ਰਾਰਥਨਾ
ਕਰਦੇ ਰਹੇ ਕਿ, “ਹੇ ਬਆਲ, ਕਿਰਪਾ ਕਰਕੇ ਸਾਨੂੰ ਜੁਆਬ ਦੇ!”
ਪਰ ਕੋਈ ਹੁੰਗਾਰਾ ਨਾ ਆਇਆ ਨਾ ਕੋਈ ਆਵਾਜ਼। ਨਬੀਆਂ ਨੂੰ
ਜਿਹੜੀ ਜਗਵੇਦੀ ਤਿਆਰ ਕੀਤੀ ਸੀ ਉਸ ਅੱਗੇ ਨੱਚਦੇ ਰਹੇ
ਪਰ ਅੱਗ ਨਾ ਬਲੀ।

27ਦੁਪਹਿਰ ਵੇਲੇ ਏਲੀਯਾਹ ਨੇ ਉਨ੍ਹਾਂ ਦਾ ਮਖੌਲ ਉਡਾਉਣਾ
ਸ਼ੁਰੂ ਕੀਤਾ ਅਤੇ ਕਿਹਾ, “ਜੇਕਰ ਬਆਲ ਸੱਚਮੁੱਚ ਪਰਮੇਸ਼ੁਰ ਹੈ
ਤਾਂ ਤੁਹਾਨੂੰ ਉਸਨੂੰ ਉੱਚੀ ਆਵਾਜ਼ ਵਿੱਚ ਬੁਲਾਉਣਾ ਚਾਹੀਦਾ
ਹੈ! ਕੀ ਪਤਾ ਉਹ ਕੁਝ ਸੋਚ ਰਿਹਾ ਹੋਵੇ ਜਾਂ ਕਿਸੇ ਕੰਮ ਵਿੱਚ
ਰੁੱਝਿਆ ਹੋਵੇ? ਜਾਂ ਉਹ ਕਿਤੇ ਸਫ਼ਰ ਕਰ ਰਿਹਾ ਹੋਵੇ! ਹੋ ਸਕਦਾ

ਹੈ ਉਹ ਸੌਂ ਰਿਹਾ ਹੋਵੇ। ਇਸ ਲਈ ਤੁਹਾਨੂੰ ਉੱਚੀ ਆਵਾਜ਼ ਵਿੱਚ
ਬੋਲ ਕੇ ਉਸਨੂੰ ਜਗਾਉਣਾ ਚਾਹੀਦਾ ਹੈ!” 28ਇਸ ਲਈ ਨਬੀਆਂ
ਨੇ ਉੱਚੀ-ਉੱਚੀ ਪ੍ਰਾਰਥਨਾ ਕਰਨੀ ਸ਼ੁਰੂ ਕਰ ਦਿੱਤੀ, ਅਤੇ ਉਨ੍ਹਾਂ
ਦੀ ਰੀਤ ਅਨੁਸਾਰ ਆਪਣੀਆਂ ਤਲਵਾਰਾਂ ਅਤੇ ਨੇਜਿਆਂ ਨਾਲ
ਆਪਣੇ-ਆਪ ਨੂੰ ਕੱਟਣ ਲੱਗ ਪਏ, ਜਿੰਨਾ ਚਿਰ ਖੂਨ ਉਨ੍ਹਾਂ ਦੇ
ਉੱਪਰੋਂ ਦੀ ਵਗਣ ਨਹੀਂ ਲੱਗ ਪਿਆ। 29ਜਦੋਂ ਦੁਪਿਹਰ ਲੰਘ
ਗਈ, ਉਹ ਸੰਧਿਆ ਦੀ ਭੇਟ ਚੜ੍ਹਾਉਣ ਦੀ ਘੜੀ ਤਾਈਂ ਰੋਲਾ
ਪਾਉਂਦੇ ਰਹੇ, ਓਥੇ ਕੋਈ ਆਵਾਜ਼ ਨਹੀਂ ਸੀ, ਕਿਸੇ ਨੇ ਵੀ ਕੋਈ
ਜਵਾਬ ਨਹੀਂ ਦਿੱਤਾ ਜਾਂ ਧਿਆਨ ਨਹਹੀਂ ਦਿੱਤਾ।

30ਤੱਦ ਏਲੀਯਾਹ ਨੇ ਹਰੇਕ ਨੂੰ ਕਿਹਾ, “ਹੁਣ, ਮੇਰੇ ਕੋਲ ਆਓ।”
ਤੱਦ ਸਾਰੇ ਲੋਕਾ ਏਲੀਯਾਹ ਦੇ ਦੁਆਲੇ ਇਕੱਠੇ ਹੋ ਗਏ। ਫ਼ੇਰ
ਉਸ ਨੇ ਯਹੋਵਾਹ ਦੀ ਟੁੱਟੀ ਹੋਈ ਜਗਵੇਦੀ ਨੂੰ ਤਿਆਰ ਕੀਤਾ।
31ਏਲੀਯਾਹ ਨੇ 12 ਪੱਥਰ ਲਏ ਹਰ ਪਰਿਵਾਰ-ਸਮੂਹ ਲਈ
ਇੱਕ ਪੱਥਰ ਲਿੱਤਾ ਗਿਆ ਤੇ ਇਨ੍ਹਾਂ ਪਰਿਵਾਰ-ਸਮੂਹਾਂ ਦੇ ਨਾਂ
ਯਾਕੂਬ ਦੇ 12 ਪੁੱਤਰਾਂ ਤੇ ਰੱਖੇ ਗਏ। ਯਾਕੂਬ ਹੀ ਉਹ ਮਨੁੱਖ ਸੀ
ਜਿਸਨੂੰ ਯਹੋਵਾਹ ਨੇ ਇਸਰਾਏਲ ਆਖਿਆ ਸੀ। 32ਏਲੀਯਾਹ ਨੇ
ਇਨ੍ਹਾਂ ਪੱਥਰਾਂ ਨਾਲ ਯਹੋਵਾਹ ਦੇ ਨਾਉਂ ਉੱਪਰ ਇੱਕ ਜਗਵੇਦੀ
ਬਣਾਈ ਅਤੇ ਇਸਦੇ ਚੁਫ਼ੇਰੇ ਇੱਕ ਖਾਈ ਬਣਾਈ। ਇਹ ਇੰਨੀ
ਡੂੰਘੀ ਤੇ ਚੌੜੀ ਸੀ ਕਿ ਇਸ ਵਿੱਚ ਸੱਤ ਗੈਲਨ ਪਾਣੀ ਸਮਾਅ
ਸਕੇ। 33ਤੱਦ ਏਲੀਯਾਹ ਨੇ ਜਗਵੇਦੀ ਤੇ ਲੱਕੜਾਂ ਰੱਖੀਆਂ ਉਸਨੇ
ਬਲਦ ਦੇ ਟੁਕੜੇ ਕੀਤੇ ਅਤੇ ਉਨ੍ਹਾਂ ਟੁਕੜਿਆਂ ਨੂੰ ਲੱਕੜ ਤੇ ਰਖਿਆ।
34ਤਦ ਏਲੀਯਾਹ ਨੇ ਕਿਹਾ, “4 ਮਰਤਬਾਨ ਪਾਣੀ ਦੇ ਭਰੋ। ਉਸ
ਪਾਣੀ ਨੂੰ ਹੋਮ ਦੀ ਬਲੀ ਅਤੇ ਬਾਲਣ ਉੱਪਰ ਰੋੜ੍ਹ ਦਿਓ।” ਤਦ
ਏਲੀਯਾਹ ਨੇ ਕਿਹਾ, “ਇਸਨੂੰ ਦੁਬਾਰਾ ਕਰੋ।” ਫਿਰ ਉਸ ਕਿਹਾ,
“ਇਸਨੂੰ ਤੀਜੀ ਵਾਰ ਫ਼ਿਰ ਕਰੋ।” 35ਇਉਂ ਪਾਣੀ ਜਗਵੇਦੀ
ਵਿੱਚੋਂ ਰੁੜ੍ਹਦਾ ਹੋਇਆ ਖਾਈ ਨੂੰ ਭਰਨ ਲੱਗਾ।

36ਤਾਂ ਤਕਾਲਾਂ ਦੀ ਬਲੀ ਚੜ੍ਹਾਉਣ ਦੇ ਵੇਲੇ ਏਲੀਯਾਹ ਨਬੀ
ਨੇ ਜਗਵੇਦੀ ਦੇ ਨੇੜੇ ਆਕੇ ਪ੍ਰਾਰਥਨਾ ਕੀਤੀ, “ਹੇ ਯਹੋਵਾਹ
ਅਬਰਾਹਮ, ਇਸਹਾਕ ਤੇ ਯਾਕੂਬ ਦੇ ਪਰਮੇਸ਼ੁਰ। ਮੈਂ ਪ੍ਰਾਰਥਨਾ
ਕਰਦਾ ਹਾਂ ਕਿ ਅੱਜ ਸਭ ਨੂੰ ਪਤਾ ਲੱਗ ਜਾਵੇ ਕਿ ਇਸਰਾਏਲ
ਦਾ ਪਰਮੇਸ਼ੁਰ ਹੈ ਅਤੇ ਮੈਂ ਤੇਰਾ ਦਾਸ ਹਾਂ ਅਤੇ ਮੈਂ ਇਨ੍ਹਾਂ ਸਾਰੀਆਂ
ਗੱਲਾਂ ਨੂੰ ਤੇਰੇ ਬਚਨ ਨਾਲ ਕੀਤਾ ਹੈ। 37ਹੇ ਯਹੋਵਾਹ, ਮੇਰੀ ਗੱਲ
ਸੁਣ! ਮੇਰੀ ਪ੍ਰਾਰਥਨਾ ਨੂੰ ਹੁੰਗਾਰਾ ਦੇ ਤਾਂ ਜੋ ਇਹ ਲੋਕ ਜਾਨਣ
ਕਿ ਤੂੰ ਯਹੋਵਾਹ ਹੀ ਪਰਮੇਸ਼ੁਰ ਹੈਂ ਅਤੇ ਤੂੰ ਹੀ ਹੈਂ ਜੋ ਉਨ੍ਹਾਂ ਦੇ
ਦਿਲ ਬਦਲ ਰਿਹਾ ਹੈਂ।”

38ਤਾਂ ਯਹੋਵਾਹ ਨੇ ਹੇਠਾਂ ਅੱਗ ਭੇਜੀ, ਜਿਸ ਨੇ ਬਲੀ, ਲੱਕੜਾਂ,
ਪੱਥਰਾਂ ਅਤੇ ਜਗਵੇਦੀ ਦੇ ਦੁਆਲੇ ਦੀ ਧਰਤੀ ਨੂੰ ਸਾੜ ਦਿੱਤਾ,
ਅਤੇ ਇਸ ਨੇ ਟੋਏ ਵਿਚਲਾ ਸਾਰਾ ਪਾਣੀ ਸੁਕਾਅ ਦਿੱਤਾ। 39ਇਹ
ਸਭ ਕੁਝ ਲੋਕਾਂ ਸਾਮ੍ਹਣੇ ਹੋਇਆ ਤਾਂ ਲੋਕਾਂ ਨੇ ਮੱਥਾ ਟੇਕਦੇ ਹੋਏ
ਕਹਿਣਾ ਸ਼ੁਰੂ ਕੀਤਾ, “ਯਹੋਵਾਹ ਹੀ ਪਰਮੇਸ਼ੁਰ ਹੈ! ਯਹੋਵਾਹ ਹੀ
ਪਰਮੇਸ਼ੁਰ ਹੈ!” 40ਤਦ ਏਲੀਯਾਹ ਨੇ ਕਿਹਾ, “ਬਆਲ ਦੇ ਨਬੀਆਂ
ਨੂੰ ਫ਼ੜ ਲਵੋ, ਕੋਈ ਵੀ ਬਚ ਕੇ ਨੱਸੇ ਨਾ!” ਤਾਂ ਲੋਕਾਂ ਨੇ ਸਾਰੇ
ਨਬੀਆਂ ਨੂੰ ਫ਼ੜ ਲਿਆ। ਏਲੀਯਾਹ ਨੇ ਉਨ੍ਹਾਂ ਨੂੰ ਕੀਸ਼ੋਨ ਦੇ ਨਾਲੇ
ਹੇਠਾਂ ਲੈਜਾਕੇ ਉੱਥੇ ਉਨ੍ਹਾਂ ਨੂੰ ਵੱਢ ਸੁੱਟਿਆ।

### ਮੀਂਹ ਦੁਬਾਰਾ ਪੈਣਾ

41ਤੱਦ ਏਲੀਯਾਹ ਨੇ ਅਹਾਬ ਪਾਤਸ਼ਾਹ ਨੂੰ ਆਖਿਆ, “ਹੁਣ
ਜਾ ਅਤੇ ਜਾਕੇ ਖਾ-ਪੀ ਕਿਉਂ ਜੋ ਭਾਰੀ ਬਾਰਿਸ਼ ਆ ਰਹੀ ਹੈ।”
42ਤਾਂ ਅਹਾਬ ਪਾਤਸ਼ਾਹ ਖਾਣ-ਪੀਣ ਲਈ ਚਲਾ ਗਿਆ। ਉਸੇ
ਵੇਲੇ ਏਲੀਯਾਹ ਕਰਮਲ ਪਹਾੜ ਦੀ ਟੀਸੀ ਉੱਪਰ ਚੜ੍ਹਿਆ ਅਤੇ
ਉੱਥੇ ਜਾਕੇ ਨੀਵੇਂ ਝੁਕਿਆ। ਉਸਨੇ ਆਪਣਾ ਸਿਰ ਆਪਣੇ ਗੋਡਿਆਂ
’ਚ ਨਿਵਾਇਆ। 43ਤਦ ਏਲੀਯਾਹ ਨੇ ਆਪਣੇ ਸੇਵਕਾਂ ਨੂੰ
ਆਖਿਆ, “ਉੱਪਰ ਜਾਓ ਅਤੇ ਸਮੁੰਦਰ ਵੱਲ ਤੱਕੋ।” ਸੇਵਕ ਉਸ
ਜਗ੍ਹਾ ਗਿਆ ਜਿੱਥੋਂ ਉਹ ਸਮੁੰਦਰ ਨੂੰ ਵੇਖ ਸਕੇ। ਤਦ ਉਸ ਨੇ
ਵਾਪਸ ਆਕੇ ਕਿਹਾ, “ਮੈਨੂੰ ਕੁਝ ਨਹੀਂ ਦਿੱਸਿਆ।” ਏਲੀਯਾਹ ਨੇ
ਉਸਨੂੰ ਮੁੜ ਜਾਕੇ ਵੇਖਣ ਨੂੰ ਕਿਹਾ, ਇਉਂ ਉਸਨੇ ਸੱਤ ਵਾਰੀ
ਕੀਤਾ। 44ਸੱਤਵੀ ਵਾਰੀ, ਸੇਵਕ ਵਾਪਸ ਆਇਆ ਅਤੇ ਕਹਿਣ
ਲੱਗਾ, “ਇੱਕ ਨਿੱਕਾ ਜਿਹਾ ਬੱਦਲ ਆਦਮੀ ਦੇ ਹੱਥ ਦੀ ਕਲਾਈ
ਵਰਗਾ ਮੈਂ ਸਮੁੰਦਰੋਂ ਉਠਦਾ ਵੇਖਿਆ ਹੈ।”

ਏਲੀਯਾਹ ਨੇ ਸੇਵਕ ਨੂੰ ਕਿਹਾ, “ਜਾ! ਅਤੇ ਅਹਾਬ ਪਾਤਸ਼ਾਹ
ਨੂੰ ਜਾਕੇ ਆਖ ਕਿ ਹੱਥ ਜੋੜਕੇ ਘਰ ਨੂੰ ਜਾਵੇ ਤਾਂ ਜੋ ਰਾਹ ਵਿੱਚ
ਮੀਂਹ ਰੁਕਾਵਟ ਨਾ ਪਾਵੇ।”

45ਥੋੜੇ ਹੀ ਸਮੇਂ ਬਾਅਦ ਅਕਾਸ਼ ਘਣੇ ਬੱਦਲਾਂ ਨਾਲ ਘਿਰ
ਗਿਆ। ਤੇਜ਼ ਹਵਾ ਵਗਣ ਲੱਗੀ ਤੇ ਫ਼ੇਰ ਮੂਸਲਾਧਾਰ ਮੀਂਹ
ਪੈਂਣ ਲੱਗਾ। ਤਾਂ ਅਹਾਬ ਆਪਣੇ ਰੱਥ ਤੇ ਚੜ੍ਹਕੇ ਯਿਜ਼ਰਾਏਲ ਨੂੰ
ਮੁੜਿਆ। 46ਯਹੋਵਾਹ ਦੀ ਮਿਹਰ ਏਲੀਯਾਹ ਉੱਪਰ ਸੀ ਸੋ
ਏਲੀਯਾਹ ਨੇ ਆਪਣੇ ਕੱਪੜੇ ਆਪਣੇ ਦੁਆਲੇ ਕਸ ਲਏ ਤਾਂ ਜੋ
ਉਹ ਨੱਸ ਸਕੇ ਅਹਾਬ ਦੇ ਅੱਗੇ ਯਿਜ਼ਰਾਏਲ ਦੇ ਰਾਹ ਤੀਕ ਭੱਜਿਆ
ਗਿਆ।

### ਸੀਨਈ ਪਰਬਤ ਵਿਖੇ ਏਲੀਯਾਹ

19 ਅਹਾਬ ਪਾਤਸ਼ਾਹ ਨੇ ਉਹ ਸਭ ਕੁਝ ਜੋ ਏਲੀਯਾਹ ਨੇ
ਕੀਤਾ ਜਾ ਕੇ ਈਜ਼ਬਲ ਨੂੰ ਦੱਸਿਆ। ਅਹਾਬ ਨੇ ਇਹ
ਵੀ ਦੱਸਿਆ ਕਿ ਏਲੀਯਾਹ ਨੇ ਕਿਵੇਂ ਤਲਵਾਰ ਨਾਲ ਸਾਰੇ ਨਬੀਆਂ
ਨੂੰ ਵੱਢਿਆ। 2ਤਾਂ ਈਜ਼ਬਲ ਨੇ ਸ਼ੰਦੇਸ਼ਵਾਹਕ ਦੇ ਰਾਹੀਂ ਏਲੀਯਾਹ
ਨੂੰ ਇਹ ਆਖਦਿਆਂ ਸੁਨੇਹਾ ਭੇਜਿਆ, “ਜੇਕਰ ਕੱਲ ਤਾਈਂ ਮੈਂ
ਤੈਨੂੰ ਨਹੀਂ ਮਾਰਿਆ, ਜਿਵੇਂ ਤੂੰ ਨਬੀਆਂ ਨੂੰ ਮਾਰਿਆ, ਦੇਵਤੇ ਮੈਨੂੰ
ਵੀ ਮਾਰ ਦੇਣ।”

3ਜਦੋਂ ਏਲੀਯਾਹ ਨੇ ਇਹ ਸੁਣਿਆਂ ਤਾਂ ਉਹ ਡਰ ਗਿਆ ਤੇ
ਉਹ ਆਪਣੀ ਜਾਨ ਬਚਾਉਣ ਲਈ ਉੱਥੋਂ ਭੱਜ ਨਿਕਲਿਆ।
ਉਸਦੇ ਨਾਲ ਉਸਦਾ ਸੇਵਕ ਵੀ ਸੀ। ਉਹ ਦੋਵੇਂ ਬਏਰਸ਼ਬਾ ਨੂੰ
ਗਏ, ਜੋ ਯਹੂਦਾਹ ਦਾ ਹੈ। ਏਲੀਯਾਹ ਆਪਣੇ ਸੇਵਕ ਨੂੰ ਬਏਰਸ਼ਬਾ
ਵਿੱਚ ਹੀ ਛੱਡ ਗਿਆ। 4ਫ਼ਿਰ ਉਹ ਸਾਰਾ ਦਿਨ ਏਲੀਯਾਹ ਉਜਾੜ
ਵਿੱਚ ਚਲਦਾ ਰਿਹਾ। ਥੱਕ ਕੇ ਉਹ ਇੱਕ ਝਾੜੀ ਹੇਠ ਬੈਠ ਗਿਆ।
ਉਸਨੇ ਬੈਠ ਕੇ ਮੌਤ ਮੰਗੀ ਤੇ ਆਖਿਆ, “ਹੇ ਯਹੋਵਾਹ! ਮੈਂ ਬਹੁਤ
ਜੀਅ ਲਿਆ। ਹੁਣ ਮੈਨੂੰ ਮੌਤ ਦੇ ਦੇ ਕਿਉਂ ਜੋ ਮੈਂ ਆਪਣੇ ਪੁਰਖਿਆਂ
ਨਾਲੋਂ ਕਿਤੇ ਚੰਗਾ ਨਹੀਂ ਹਾਂ।”

5ਤਦ ਏਲੀਯਾਹ ਬਿਰਖ ਹੇਠਾਂ ਲੰਮਾਂ ਪੈ ਗਿਆ ਅਤੇ ਸੌਂ ਗਿਆ।
ਇੱਕ ਦੂਤ ਏਲੀਯਾਹ ਕੋਲ ਆਇਆ ਅਤੇ ਆਕੇ ਉਸਨੇ ਏਲੀਯਾਹ

ਨੂੰ ਛੋਹਿਆ ਅਤੇ ਆਖਿਆ, "ਉੱਠ! ਅਤੇ ਖਾ-ਪੀ!" 6ਏਲੀਯਾਹ
ਉੱਠਿਆ ਅਤੇ ਉਸਨੇ ਵੇਖਿਆ ਉਸਦੇ ਕੋਲ ਹੀ ਕੋਲਿਆਂ ਤੇ ਪੱਕਿਆ
ਇੱਕ ਕੇਕ ਅਤੇ ਪਾਣੀ ਦਾ ਭਾਂਡਾ ਪਿਆ ਹੈ। ਏਲੀਯਾਹ ਨੇ ਖਾਧਾ
ਅਤੇ ਪੀਤਾ ਅਤੇ ਫ਼ਿਰ ਸੌਂ ਗਿਆ।

7ਕੁਝ ਦੇਰ ਬਾਅਦ, ਯਹੋਵਾਹ ਦਾ ਦੂਤ ਫ਼ਿਰ ਉਸ ਕੋਲ ਆਇਆ
ਅਤੇ ਉਸਨੂੰ ਛੂਹ ਕੇ ਆਖਿਆ, "ਉੱਠ! ਕੁਝ ਖਾ-ਪੀ ਲੈ! ਜੇਕਰ ਤੂੰ
ਕੁਝ ਖਾਵੇਂ-ਪੀਵੇਂਗਾ ਨਹੀਂ, ਤਾਂ ਯਾਤਰਾ ਤੇਰੇ ਲਈ ਬਹੁਤ ਥਕਾਉਣ
ਵਾਲੀ ਹੋਵੇਗੀ!" 8ਤਾਂ ਏਲੀਯਾਹ ਉੱਠਿਆ ਅਤੇ ਉਸਨੇ ਖਾਧਾ-
ਪੀਤਾ। ਭੋਜਨ ਨੇ ਏਲੀਯਾਹ ਨੂੰ ਇੰਨੀ ਤਾਕਤ ਦਿੱਤੀ ਕਿ ਉਹ
40 ਦਿਨ ਅਤੇ 40 ਰਾਤਾਂ ਚੱਲ ਸਕਿਆ ਜਦੋਂ ਤੱਕ ਕਿ ਉਹ
ਹੋਰੇਬ ਵਿਖੇ ਪਰਮੇਸ਼ੁਰ ਦੇ ਪਰਬਤ ਤੇ ਨਹੀਂ ਪਹੁੰਚ ਗਿਆ।

9ਉੱਥੇ ਏਲੀਯਾਹ ਇੱਕ ਗੁਫ਼ਾ ਵਿੱਚ ਸਾਰੀ ਰਾਤ ਟਿਕਿਆ।

ਤਦ ਯਹੋਵਾਹ ਨੇ ਏਲੀਯਾਹ ਨੂੰ ਆਖਿਆ, "ਹੇ ਏਲੀਯਾਹ, ਤੂੰ
ਇੱਥੇ ਕੀ ਕਰਦਾ ਹੈਂ?"

10ਅੱਗੋਂ ਉਸਨੇ ਕਿਹਾ, "ਹੇ ਯਹੋਵਾਹ ਪਰਮੇਸ਼ੁਰ ਸਰਬ-
ਸਕਤੀਮਾਨ, ਮੈਂ ਤੇਰੇ ਬਾਰੇ ਬਹੁਤ ਉਤਸਾਹਿਤ ਰਿਹਾ ਹਾਂ। ਪਰ
ਇਸਰਾਏਲ ਦੇ ਲੋਕਾਂ ਨੇ ਤੇਰੇ ਨਾਲ ਕੀਤੇ ਆਪਣੇ ਇਕਰਾਰਨਾਮੇ
ਨੂੰ ਨਾ ਨਿਭਾਇਆ, ਉਨ੍ਹਾਂ ਨੇ ਤੇਰੀਆਂ ਜਗਵੇਦੀਆਂ ਨੂੰ ਨਸ਼ਟ
ਕੀਤਾ, ਤੇਰੇ ਨਬੀਆਂ ਨੂੰ ਮਾਰ ਦਿੱਤਾ। ਸਿਰਫ਼ ਇਕੱਲਾ ਮੈਂ ਹੀ
ਬਚਿਆ ਹਾਂ ਤੇ ਉਹ ਮੈਨੂੰ ਵੀ ਮਾਰਨਾ ਚਾਹੁੰਦੇ ਹਨ।"

11ਫ਼ੇਰ ਯਹੋਵਾਹ ਨੇ ਏਲੀਯਾਹ ਨੂੰ ਆਖਿਆ, "ਜਾ, ਮੇਰੇ ਸਾਮ੍ਹਣੇ
ਉਸ ਪਰਬਤ ਤੇ ਖੜ੍ਹਾ ਹੋ ਜਾ। ਮੈਂ ਤੇਰੇ ਕੋਲ ਦੀ ਲੰਘਾਂਗਾ।" ਫ਼ੇਰ
ਇੱਕ ਬਹੁਤ ਜੋੜਦਾਰ ਹਵਾ ਵਗੀ। ਜਿਸ ਨੇ ਪਰਬਤਾਂ ਨੂੰ ਚੀਰ
ਦਿੱਤਾ। ਇਸ ਨੇ ਵਿਸ਼ਾਲ ਚੱਟਾਨਾਂ ਨੂੰ ਯਹੋਵਾਹ ਦੇ ਸਾਮ੍ਹਣੇ ਚੀਰ
ਦਿੱਤਾ। ਪਰ ਉਹ ਹਵਾ ਯਹੋਵਾਹ ਨਹੀਂ ਸੀ! ਉਸ ਹਵਾ ਤੋਂ
ਮਗਰੋਂ, ਓਥੇ ਭੂਚਾਲ ਆਇਆ। ਪਰ ਉਹ ਭੂਚਾਲ ਯਹੋਵਾਹ
ਨਹੀਂ ਸੀ। 12ਭੂਚਾਲ ਤੋਂ ਮਗਰੋਂ, ਓਥੇ ਇੱਕ ਅੱਗ ਆਈ। ਪਰ
ਅੱਗ ਯਹੋਵਾਹ ਨਹੀਂ ਸੀ। ਅੱਗ ਤੋਂ ਮਗਰੋਂ, ਚੁੱਪ ਸੀ, ਇੱਕ
ਕੋਮਲ ਆਵਾਜ਼।

13ਜਦੋਂ ਏਲੀਯਾਹ ਨੇ ਆਵਾਜ਼ ਸੁਣੀ, ਉਸ ਨੇ ਆਪਣਾ ਚਿਹਰਾ
ਢਕਣ ਲਈ ਆਪਣੇ ਚੋਲੇ ਦਾ ਇਸਤੇਮਾਲ ਕੀਤਾ। ਫ਼ੇਰ ਉਹ
ਗਿਆ ਅਤੇ ਗੁਫ਼ਾ ਦੇ ਪ੍ਰਵੇਸ਼ ਤੇ ਖਲੋ ਗਿਆ। ਫ਼ਿਰ ਇੱਕ ਆਵਾਜ਼
ਨੇ ਉਸ ਨੂੰ ਆਖਿਆ, "ਏਲੀਯਾਹ, ਤੂੰ ਇੱਥੇ ਕਿਉਂ ਹੈਂ?"

14ਏਲੀਯਾਹ ਨੇ ਆਖਿਆ, "ਹੇ ਯਹੋਵਾਹ ਪਰਮੇਸ਼ੁਰ ਸਰਬ
ਸ਼ਕਤੀਮਾਨ, ਮੈਂ ਤੇਰੇ ਬਾਰੇ ਬਹੁਤ ਉਤਸਾਹਿਤ ਰਿਹਾ ਹਾਂ। ਪਰ
ਇਸਰਾਏਲ ਦੇ ਲੋਕਾਂ ਨੇ ਤੇਰੇ ਨਾਲ ਆਪਣੇ ਇਕਰਾਰਨਾਮੇ ਨੂੰ
ਤੋੜ ਦਿੱਤਾ। ਉਨ੍ਹਾਂ ਨੇ ਤੇਰੀਆਂ ਜਗਵੇਦੀਆਂ ਢਾਹ ਦਿੱਤੀਆਂ
ਅਤੇ ਉਨ੍ਹਾਂ ਨੇ ਤੇਰੇ ਨਬੀਆਂ ਨੂੰ ਮਾਰਿਆ। ਮੈਂ ਹੀ ਇੱਕ ਨਬੀ ਹਾਂ
ਜਿਹੜਾ ਹਾਲੇ ਜਿਉਂਦਾ ਹਾਂ। ਅਤੇ ਹੁਣ ਉਹ ਮੈਨੂੰ ਮਾਰਨ ਦੀ
ਕੋਸ਼ਿਸ਼ ਕਰ ਰਹੇ ਹਨ।"

15ਯਹੋਵਾਹ ਨੇ ਆਖਿਆ, "ਜਾ ਅਤੇ ਉਜਾੜ ਦੇ ਰਾਹ ਦੰਮਿਸਕ
ਨੂੰ ਪਰਤ ਜਾ ਅਤੇ ਉੱਥੇ ਜਾਕੇ ਹਜ਼ਾਏਲ ਨੂੰ ਮਸਹ ਕਰਕੇ ਅਰਾਮ
ਦਾ ਪਾਤਸ਼ਾਹ ਬਣਾ। 16ਅਤੇ ਨਿਮਸ਼ੀ ਦੇ ਪੁੱਤਰ ਯੇਹੂ ਨੂੰ ਮਸਹ
ਕਰਕੇ ਇਸਰਾਏਲ ਦਾ ਪਾਤਸ਼ਾਹ ਬਣਾ ਅਤੇ ਸ਼ਾਫ਼ਾਟ ਦੇ ਪੁੱਤਰ
ਏਲੀਸ਼ਾ ਨੂੰ ਜੋ ਆਬੇਲ ਮਹੋਲਾਹ ਦਾ ਹੈ, ਨੂੰ ਮਸਹ ਕਰ, ਕਿ ਉਹ
ਤੇਰੀ ਥਾਂ ਨਬੀ ਹੋਵੇ। 17ਹਜ਼ਾਏਲ ਬਹੁਤ ਸਾਰੇ ਬਦ ਲੋਕਾਂ ਦੀ
ਹੱਤਿਆ ਕਰੇਗਾ। ਜਿਹੜਾ ਕੋਈ ਹਜ਼ਾਏਲ ਦੀ ਤਲਵਾਰ ਤੋਂ ਬਚ
ਜਾਵੇਗਾ, ਉਸਨੂੰ ਯੇਹੂ ਮਾਰ ਮੁਕਾਵੇਗਾ ਅਤੇ ਜੋ ਕੋਈ ਯੇਹੂ ਦੇ
ਵਾਰ ਤੋਂ ਬਚ ਨਿਕਲੇਗਾ, ਉਸਨੂੰ ਏਲੀਸ਼ਾ ਖਤਮ ਕਰ ਦੇਵੇਗਾ।
18ਏਲੀਯਾਹ, ਇਸਰਾਏਲ ਵਿੱਚ ਇੱਕ ਤੂੰ ਹੀ ਵਫ਼ਾਦਾਰ ਮਨੁੱਖ
ਨਹੀਂ। ਉਹ ਆਦਮੀ ਅਨੇਕਾਂ ਲੋਕਾਂ ਨੂੰ ਮਾਰਨਗੇ, ਪਰ ਫ਼ਿਰ ਵੀ,
ਉਸ ਤੋਂ ਬਿਨਾ ਇਸਰਾਏਲ ਵਿੱਚ 7,000 ਲੋਕ ਬਚੇ ਰਹਿਣਗੇ
ਜਿਹੜੇ ਕਦੇ ਵੀ ਬਆਲ ਦੇ ਅੱਗੇ ਨਹੀਂ ਝੁਕੇ। ਮੈਂ ਉਨ੍ਹਾਂ 7,000
ਲੋਕਾਂ ਨੂੰ ਜਿਉਂਦਿਆਂ ਰਹਿਣ ਦੇਵਾਂਗਾ, ਕਿਉਂ ਕਿ ਉਨ੍ਹਾਂ ਕਦੇ
ਬਆਲ ਦੇ ਬੁੱਤ ਨੂੰ ਨਹੀਂ ਚੁੰਮਿਆ।"

### ਏਲੀਸ਼ਾ ਦਾ ਨਬੀ ਬਣਨਾ

19ਤਾਂ ਏਲੀਯਾਹ ਉੱਥੋਂ ਤੁਰ ਪਿਆ ਅਤੇ ਸ਼ਾਫ਼ਾਟ ਦੇ ਪੁੱਤਰ
ਏਲੀਸ਼ਾ ਨੂੰ ਲੱਭਣ ਲਈ ਚਲਿਆਂ ਗਿਆ। ਉਸ ਵਕਤ, ਏਲੀਸ਼ਾ
ਖੇਤ ਦੀ ਵਾਹੀ ਕਰ ਰਿਹਾ ਸੀ। ਉਸ ਕੋਲ ਬਲਦਾਂ ਦੀਆਂ 12
ਜੋੜੀਆਂ ਸਨ ਅਤੇ ਬਾਰ੍ਹਵੀਂ ਤੇ ਉਹ ਖੁਦ ਸੀ। ਜਦੋਂ ਏਲੀਯਾਹ
ਉੱਥੇ ਪਹੁੰਚਿਆ, ਉਹ ਏਲੀਸ਼ਾ ਲੋਕ ਗਿਆ ਅਤੇ ਆਪਣਾ ਚੋਲਾ
ਉਸ ਉੱਪਰ ਪਾ ਦਿੱਤਾ। 20ਏਲੀਸ਼ਾ ਨੇ ਉਸੇ ਵਕਤ ਆਪਣੇ ਡੰਗਰਾਂ
ਨੂੰ ਛੱਡਕੇ ਏਲੀਯਾਹ ਦੇ ਮਗਰ ਭੱਜ ਪਿਆ ਅਤੇ ਏਲੀਸ਼ਾ ਨੇ
ਕਿਹਾ, "ਮੈਨੂੰ ਪਰਵਾਨਗੀ ਦੇ ਤਾਂ ਜੋ ਮੈਂ ਆਪਣੇ ਮਾਂ-ਬਾਪ ਨੂੰ
ਚੁੰਮ ਆਵਾਂ ਤਾਂ ਮੈਂ ਤੇਰੇ ਪਿੱਛੇ ਲੱਗ ਜਾਵਾਂਗਾ।"

ਤਾਂ ਏਲੀਯਾਹ ਨੇ ਆਖਿਆ, "ਠੀਕ ਹੈ! ਤੂੰ ਜਾ! ਮੈਂ ਤੈਨੂੰ ਨਹੀਂ
ਰੋਕਦਾ।" 21ਤਦ ਏਲੀਸ਼ਾ ਨੇ ਆਪਣੇ ਪਰਿਵਾਰ ਨਾਲ ਮਿਲਕੇ
ਖਾਸ ਭੋਜਨ ਕੀਤਾ। ਉਸਨੇ ਆਪਣੇ ਬਲਦ ਮਾਰੇ ਅਤੇ ਆਪਣੇ
ਜੂਲੇ ਨੂੰ ਅੱਗ ਬਾਲਣ ਲਈ ਲੱਕੜਾਂ ਵਜੋਂ ਇਸਤੇਮਾਲ ਕਰਕੇ
ਮਾਸ ਰਿੰਨਿਆ। ਫ਼ੇਰ ਉਸਨੇ ਰਿਨ੍ਹੇ ਹੋਏ ਨੂੰ ਖਾਣ ਲਈ ਹਰੇਕ ਨੂੰ
ਵੰਡਿਆ। ਫ਼ਿਰ ਉਹ ਉੱਠਿਆ ਅਤੇ ਏਲੀਯਾਹ ਦੇ ਪਿੱਛੇ ਲੱਗ
ਗਿਆ ਅਤੇ ਉਸ ਦਾ ਸੇਵਾਦਾਰ ਬਣ ਗਿਆ।

### ਬਨ-ਹਦਦ ਅਤੇ ਅਹਾਬ ਦਾ ਜੰਗ ਤੇ ਜਾਣਾ

20 ਬਨ-ਹਦਦ ਅਰਾਮ ਦਾ ਪਾਤਸ਼ਾਹ ਸੀ। ਉਸਨੇ
ਆਪਣੀ ਸਾਰੀ ਸੈਨਾ ਇਕੱਠੀ ਕੀਤੀ। ਉਸ ਨਾਲ 32
ਰਾਜੇ ਉਸ ਸੰਗ ਸਨ, ਜਿਨ੍ਹਾਂ ਕੋਲ ਘੋੜੇ ਅਤੇ ਰੱਥ ਵੀ ਸਨ। ਉਨ੍ਹਾਂ
ਸਾਮਰਿਯਾ ਤੇ ਹਮਲਾ ਕੀਤਾ ਅਤੇ ਉਸਦੇ ਵਿਰੁੱਧ ਲੜੇ। 2ਰਾਜੇ ਨੇ
ਇਸਰਾਏਲ ਦੇ ਪਾਤਸ਼ਾਹ ਅਹਾਬ ਕੋਲ ਸ਼ਹਿਰ ਅੰਦਰ ਸੰਦੇਸ਼ਵਾਹਕ
ਭੇਜੇ। 3ਸੰਦੇਸ਼ ਇਹ ਸੀ ਕਿ, "ਬਨ-ਹਦਦ ਆਖਦਾ ਹੈ, 'ਤੂੰ ਆਪਣਾ
ਚਾਂਦੀ-ਸੋਨਾ ਮੈਨੂੰ ਦੇ ਦੇ ਅਤੇ ਤੂੰ ਆਪਣੀਆਂ ਇਸਤ੍ਰੀਆਂ ਅਤੇ
ਬੱਚੇ ਵੀ ਮੈਨੂੰ ਦੇ।"

4ਇਸਰਾਏਲ ਦੇ ਪਾਤਸ਼ਾਹ ਨੇ ਆਖਿਆ, "ਹੇ ਮੇਰੇ ਪਾਤਸ਼ਾਹ!
ਮੇਰੇ ਸੁਆਮੀ। ਮੈਂ ਮੰਨਦਾ ਹਾਂ ਕਿ ਜੋ ਕੁਝ ਹੁਣ ਮੇਰਾ ਹੈ ਉਹ
ਤੁਹਾਡਾ ਹੀ ਹੈ।"

5ਤਦ ਸੰਦੇਸ਼ਵਾਹਕ ਅਹਾਬ ਕੋਲ ਵਾਪਸ ਆ ਅਤੇ ਆਖਿਆ,
"ਬਨ-ਹਦਦ ਆਖਦਾ ਹੈ, 'ਮੈਂ ਪਹਿਲਾਂ ਹੀ ਤੈਨੂੰ ਤੇਰੀ ਸਾਰੀ

ਚਾਂਦੀ, ਸੋਨਾ, ਪਤਨੀਆਂ ਅਤੇ ਬੱਚੇ ਮੈਨੂੰ ਦੇਣ ਲਈ ਕਿਹਾ ਸੀ।
6ਪਰ ਹੁਣ ਮੈਂ ਕੱਲ ਇਸ ਵੇਲੇ ਆਪਣਿਆਂ ਅਫ਼ਸਰਾਂ ਨੂੰ ਤੇਰੇ ਕੋਲ ਭੇਜਾਂਗਾ ਤੇ ਉਹ ਤੇਰੇ ਮਹਿਲ ਅਤੇ ਤੇਰੇ ਸੇਵਕਾਂ ਤੇ ਅਫ਼ਸਰਾਂ ਦੇ ਘਰਾਂ ਦੀ ਤਲਾਸ਼ੀ ਲੈਣਗੇ ਅਤੇ ਜੋ ਕੁਝ ਵੀ ਤੇਰੀ ਨਜ਼ਰ ਵਿੱਚ ਵਧੀਆਂ ਹੈ ਉਹ ਆਪਣੇ ਹੱਥਾਂ ਵਿੱਚ ਚੁੱਕ ਕੇ ਮੇਰੇ ਕੋਲ ਲੈ ਆਉਣਗੇ।"

7ਤਾਂ ਅਹਾਬ ਪਾਤਸ਼ਾਹ ਨੇ ਦੇਸ ਦੇ ਸਾਰੇ ਬਜ਼ੁਰਗਾਂ ਦੀ ਇੱਕ ਸਭਾ ਬੁਲਾਈ ਅਤੇ ਆਖਿਆ, "ਵੇਖੋ, ਬਨ-ਹਦਦ ਸਾਨੂੰ ਨੁਕਸਾਨ ਪਹੁੰਚਾਉਣਾ ਚਾਹ ਰਿਹਾ ਹੈ! ਉਸਨੇ ਮੈਥੋਂ ਮੇਰੀਆਂ ਪਤਨੀਆਂ, ਮੇਰੇ ਬੱਚੇ ਤੇ ਮੇਰਾ ਸੋਨਾ-ਚਾਂਦੀ ਮੰਗਿਆ ਹੈ, ਅਤੇ ਮੈਂ ਉਸਨੂੰ ਮਨ੍ਹਾ ਨਹੀਂ ਕੀਤਾ। ਹੁਣ ਉਹ ਮੇਰੀ ਹਰ ਵਸਤ੍ਰ ਹਥਿਆਉਣਾ ਚਾਹੁੰਦਾ ਹੈ।"

8ਪਰ ਅੱਗੋਂ ਸਾਰੇ ਬਜ਼ੁਰਗਾਂ ਨੇ ਤੇ ਸਾਰੇ ਲੋਕਾਂ ਨੇ ਆਖਿਆ, "ਉਸ ਦੀ ਨਾ ਸੁਣੋ! ਉਸਦਾ ਕਹਿਣਾ ਨਾ ਮੰਨੋ।"

9ਤਾਂ ਅਹਾਬ ਨੇ ਬਨ-ਹਦਦ ਨੂੰ ਇਹ ਕਹਿੰਦਿਆਂ ਸੁਨਿਹਾ ਭੇਜਿਆ, "ਤੂੰ ਜੋ ਪਹਿਲਾਂ ਕਿਹਾ ਸੀ ਮੈਂ ਉਹੀ ਕਰਾਂਗਾ, ਪਰ ਮੈਂ ਤੇਰਾ ਦੂਸਰਾ ਆਦੇਸ਼ ਨਹੀਂ ਮੰਨ ਸਕਦਾ।"

ਬਨ-ਹਦਦ ਦੇ ਆਦਮੀਆਂ ਨੇ ਇਹ ਸੁਨਿਹਾ ਪਾਤਸ਼ਾਹ ਨੂੰ
ਦਿੱਤਾ। 10ਤਾਂ ਫ਼ਿਰ ਉਹ ਬਨ-ਹਦਦ ਤੋਂ ਇਹ ਕਹਿੰਦਿਆਂ ਇੱਕ ਹੋਰ ਸੁਨਿਹਾ ਲੈਕੈ ਆਏ, "ਮੈਂ ਸਾਮਰਿਯਾ ਨੂੰ ਬਿਲਕੁਲ ਤਬਾਹ ਕਰ ਦੇਵਾਂਗਾ। ਮੈਂ ਇਕਰਾਰ ਕਰਦਾ ਹਾਂ ਕਿ ਇਸ ਜਗ੍ਹਾ ਤੇ ਕੁਝ ਵੀ ਨਹੀਂ ਬਚੇਗਾ! ਇੱਥੇ ਮੇਰੇ ਆਦਮੀਆਂ ਦੇ ਉਨ੍ਹਾਂ ਦੇ ਘਰਾਂ ਨੂੰ ਇੱਕ ਨਿਸ਼ਾਨੀ ਵਜੋਂ ਲਿਜਾਣ ਲਈ ਵੀ ਕਾਫ਼ੀ ਨਹੀਂ ਬਚੇਗਾ।"

11ਜਵਾਬ 'ਚ ਰਾਜੇ ਆਹਾਬ ਨੇ ਆਖਿਆ, "ਬਨ-ਹਦਦ ਨੂੰ ਆਖੋ ਕਿ ਸਿਪਾਹੀ ਜੰਗ ਤੋਂ ਬਾਅਦ ਸ਼ੇਖੀ ਮਾਰਦੇ ਹਨ ਪਹਿਲਾਂ ਨਹੀਂ।"

12ਜਦੋਂ ਬਨ-ਹਦਦ ਪਾਤਸ਼ਾਹ ਦੂਜੇ ਰਾਜਿਆਂ ਨਾਲ ਆਪਣੇ ਤੰਬੂ ਵਿੱਚ ਮੈਅ ਪੀ ਰਿਹਾ ਸੀ, ਤਾਂ ਸੰਦੇਸ਼ਵਾਹਕ ਨੇ ਆਕੇ ਉਸਨੂੰ ਪਾਤਸ਼ਾਹ ਆਹਾਬ ਦਾ ਸੰਦੇਸ਼ ਦਿੱਤਾ। ਬਨ-ਹਦਦ ਪਾਤਸ਼ਾਹ ਨੇ ਸ਼ਹਿਰ ਉੱਤੇ ਹਮਲਾ ਕਰਨ ਲਈ ਆਪਣੇ ਆਦਮੀਆਂ ਨੂੰ ਤਿਆਰੀ ਕਰਨ ਲਈ ਆਖਿਆ। ਇਹ ਸੁਣ ਕੇ, ਉਸ ਦੇ ਆਦਮੀ ਸ਼ਹਿਰ ਵੱਲ ਅੱਗੇ ਵੱਧਣ ਲੱਗੇ।

13ਉਸੀ ਵਕਤ ਇੱਕ ਨਬੀ ਅਹਾਬ ਪਾਤਸ਼ਾਹ ਕੋਲ ਗਿਆ ਅਤੇ ਕਿਹਾ, "ਹੇ ਅਹਾਬ ਪਾਤਸ਼ਾਹ! ਯਹੋਵਾਹ ਇਉਂ ਫ਼ਰਮਾਉਂਦਾ ਹੈ ਕਿ, ਕੀ ਤੂੰ ਇਹ ਵੱਡਾ ਸਾਰਾ ਦਲ ਵੇਖਿਆ ਹੈ? ਵੇਖ! ਇਸਨੂੰ ਮੈਂ ਅੱਜ ਤੇਰੇ ਹੱਥ ਕਰ ਦੇਵਾਂਗਾ। ਤੂੰ ਅੱਜ ਇਨ੍ਹਾਂ ਨੂੰ ਹਾਰ ਦੇਵੇਂਗਾ ਤਾਂ ਤੂੰ ਜਾਣ ਜਾਵੇਂਗਾ ਕਿ ਮੈਂ ਯਹੋਵਾਹ ਹਾਂ।"

14ਅਹਾਬ ਨੇ ਆਖਿਆ, "ਕਿਸ ਦੇ ਰਾਹੀਂ ਤੂੰ ਉਨ੍ਹਾਂ ਨੂੰ ਹਰਾਵੇਂਗਾ?"

ਨਬੀ ਨੇ ਜਵਾਬ ਦਿੱਤਾ, "ਯਹੋਵਾਹ ਇਉਂ ਫ਼ਰਮਾਉਂਦਾ ਹੈ, ਸਰਕਾਰੀ ਅਫ਼ਸਰਾਂ ਦੇ ਜਵਾਨ ਸਹਾਇਕਾਂ ਰਾਹੀਂ।"

ਤਾਂ ਫ਼ਿਰ ਉਸ ਨੇ ਪੁੱਛਿਆ, "ਕੌਣ ਮੁੱਖ ਸੈਨਾ ਨੂੰ ਹੁਕਮ ਦੇਵੇਗਾ ਅਤੇ ਯੁੱਧ ਕਰੇਗਾ?"

ਨਬੀ ਨੇ ਕਿਹਾ, "ਤੂੰ ਜੰਗ ਸੁਰੂ ਕਰੇਂਗਾ!"

15ਤਾਂ ਅਹਾਬ ਨੇ ਜਵਾਨ ਮਦਦਗਾਰ ਜਿਹੜੇ ਸਰਕਾਰੀ ਅਫ਼ਸਰ ਸਨ ਉਨ੍ਹਾਂ ਨੂੰ ਇਕੱਠਿਆਂ ਕੀਤਾ। ਇਹ 232 ਨੌਜੁਆਨ ਸਨ। ਫ਼ਿਰ ਪਾਤਸ਼ਾਹ ਨੇ ਇਸਰਾਏਲ ਦੀ ਸਾਰੀ ਸੈਨਾ ਨੂੰ ਇਕੱਤਰ ਕੀਤਾ ਜੋ ਕਿ ਕੁਲ ਸੰਖਿਆ ਵਿੱਚ 7,000 ਸੀ।

16ਦੁਪਿਹਰ ਵੇਲੇ ਜਦੋਂ ਬਨ-ਹਦਦ ਅਤੇ 32 ਹੋਰ ਰਾਜੇ ਜਿਹੜੇ ਉਸ ਦੇ ਨਾਲ ਜੁੜੇ ਹੋਏ ਸਨ ਆਪਣੇ ਤੰਬੂਆਂ ਵਿੱਚ ਸ਼ਰਾਬੀ ਹੋਏ ਪਏ ਸਨ, ਅਹਾਬ ਪਾਤਸ਼ਾਹ ਨੇ ਆਪਣਾ ਹਮਲਾ ਸ਼ੁਰੂ ਕੀਤਾ।
17ਨੌਜੁਆਨਾਂ ਨੇ ਪਹਿਲਾਂ ਹਮਲਾ ਸ਼ੁਰੂ ਕੀਤਾ ਤਾਂ ਬਨ-ਹਦਦ ਪਾਤਸ਼ਾਹ ਨੇ ਆਦਮੀਆਂ ਨੂੰ ਭੇਜਿਆ ਅਤੇ ਉਨ੍ਹਾਂ ਨੇ ਉਸਨੂੰ ਦੱਸਿਆ ਕਿ ਮਨੁੱਖ ਸਾਮਰਿਯਾ ਤੋਂ ਨਿਕਲੇ ਹਨ। 18ਤਾਂ ਬਨ-ਹਦਦ ਨੇ
ਕਿਹਾ, "ਭਾਵੇਂ ਉਹ ਸੁਲਾਹ ਲਈ ਨਿਕਲੇ ਹੋਣ ਭਾਵੇਂ ਲੜਾਈ ਲਈ, ਉਨ੍ਹਾਂ ਨੂੰ ਜਿਉਂਦੇ ਫ਼ੜ ਲਵੋ।"

19ਅਹਾਬ ਪਾਤਸ਼ਾਹ ਦੇ ਨੌਜੁਆਨ ਸਰਦਾਰ ਇਸ ਜੰਗ ਦੇ ਆਗੂ ਸਨ ਜਿਨ੍ਹਾਂ ਦੇ ਇਸਰਾਏਲੀ ਲੋਕ ਮਗਰ ਸਨ। 20ਹਰ
ਇਸਰਾਏਲੀ ਬੰਦੇ ਨੇ ਆਪਣੇ ਵੈਰੀ ਨੂੰ ਵੱਢ ਸੁੱਟਿਆ ਜਿਸ ਨਾਲ ਅਰਾਮੀ ਲੋਕ ਭੱਜ ਨਿਕਲੇ। ਇਸਰਾਏਲੀ ਸੈਨਾ ਨੇ ਉਨ੍ਹਾਂ ਦਾ ਪਿੱਛਾ ਕੀਤਾ। ਅਰਾਮ ਦਾ ਰਾਜਾ ਬਨ-ਹਦਦ ਇੱਕ ਘੋੜੇ ਅਤੇ ਆਪਣੇ ਕੁਝ ਘੋੜ-ਸਵਾਰ ਸਿਪਾਹੀਆਂ ਨਾਲ ਬਚ ਨਿਕਲਿਆ।
21ਇਸਰਾਏਲ ਦਾ ਰਾਜਾ ਬਾਹਰ ਆਇਆ ਅਤੇ ਘੋੜਿਆਂ ਅਤੇ ਰੱਥਾਂ ਉੱਤੇ ਹਮਲਾ ਕਰ ਦਿੱਤਾ। ਇਸ ਤਰ੍ਹਾਂ ਰਾਜੇ ਆਹਾਬ ਨੇ ਅਰਾਮੀ ਸੈਨਾ ਨੂੰ ਵੱਡੀ ਹਾਰ ਦਿੱਤੀ।

22ਤਾਂ ਫੇਰ ਨਬੀ ਅਹਾਬ ਪਾਤਸ਼ਾਹ ਕੋਲ ਗਿਆ ਅਤੇ ਕਿਹਾ, "ਅਰਾਮ ਦਾ ਪਾਤਸ਼ਾਹ ਬਨ-ਹਦਦ ਅਹਾਲੀ ਬਹਾਰ ਫ਼ਿਰ ਤੇਰੇ ਉੱਪਰ ਹਮਲਾ ਕਰਨ ਲਈ ਆਵੇਗਾ ਇਸ ਲਈ ਤੈਨੂੰ ਹੁਣ ਵਾਪਸ ਪਰਤ ਕੇ ਆਪਣੀ ਸੈਨਾ ਹੋਰ ਤਕੜੀ ਕਰਨੀ ਚਾਹੀਦੀ ਹੈ ਅਤੇ ਉਸਤੋਂ ਬਚਣ ਦੀਆਂ ਸਤਰਕ ਵਿਉਂਤਾ ਬਨਾਉਣੀਆਂ ਚਾਹੀਦੀਆਂ ਹਨ।"

**ਬਨ-ਹਦਦ ਦਾ ਮੁੜ ਹਮਲਾ**

23ਅਰਾਮ ਦੇ ਰਾਜੇ ਦੇ ਸੇਵਕਾਂ ਨੇ ਉਸਨੂੰ ਆਖਿਆ, "ਉਨ੍ਹਾਂ ਦਾ ਦੇਵਤਾ, ਪਰਬਤਾਂ ਦਾ ਦੇਵਤਾ ਹੈ, ਇਸੇ ਲਈ ਉਹ ਸਾਡੇ ਨਾਲੋਂ ਵੱਧ ਤਕੜੇ ਹਨ ਕਿਉਂ ਜੁ ਅਸੀਂ ਪਹਾੜੀ ਖੇਤਰ ਵਿੱਚ ਉਨ੍ਹਾਂ ਨਾਲ ਲੜੇ ਹਾਂ, ਇਸ ਲਈ ਉਹ ਸਾਡੇ ਖਿਲਾਫ਼ ਜਿੱਤ ਗਏ। ਸਾਨੂੰ ਉਨ੍ਹਾਂ ਨਾਲ ਪੱਧਰੇ ਮੈਦਾਨ ਵਿੱਚ ਲੜਨਾ ਚਾਹੀਦਾ ਹੈ, ਫ਼ਿਰ
ਜਿੱਤ ਅਵੱਸ਼ ਸਾਡੀ ਹੋਵੇਗੀ। 24ਪਰ ਇੱਕ ਕੰਮ ਇਹ ਕਰੋ ਕਿ 32 ਰਾਜਿਆਂ ਦੀ ਬਜਾਇ ਉਨ੍ਹਾਂ ਦੀ ਥਾਵੇਂ ਸੂਬੇਦਾਰਾਂ ਨੂੰ ਸੈਨਾ ਦਾ ਨੇਤਰਿਤਵ ਕਰਨ ਦੇਵੋ।

25"ਤਬਾਹ ਹੋਈ ਸੈਨਾ ਵਰਗੀ ਇੱਕ ਹੋਰ ਸੈਨਾ ਇਕੱਠੀ ਕਰੋ। ਉਸੇ ਤਰ੍ਹਾਂ, ਘੋੜੇ ਤੇ ਰੱਥ ਇਕੱਤਰ ਕਰੋ ਤੇ ਫ਼ਿਰ ਪੱਧਰੇ ਮੈਦਾਨ ਵਿੱਚ ਇਸਰਾਏਲੀਆਂ ਦੇ ਖਿਲਾਫ ਜੰਗ ਸ਼ੁਰੂ ਕਰੋ, ਫ਼ਿਰ ਅਸੀਂ ਜ਼ਰੂਰ ਜੇਤੂ ਹੋਵਾਂਗੇ।" ਬਨ-ਹਦਦ ਨੇ ਉਨ੍ਹਾਂ ਦੇ ਸੁਝਾਅ ਨੂੰ ਮੰਨਿਆ ਅਤੇ ਉਨ੍ਹਾਂ ਦੇ ਕਹੇ ਅਨੁਸਾਰ ਹੀ ਕੀਤਾ।

26ਫੇਰ, ਅਗਲੀ ਬਸੰਤ ਵਿੱਚ ਬਨ-ਹਦਦ ਨੇ ਅਰਾਮ ਦੇ ਸਾਰੇ ਲੋਕਾਂ ਨੂੰ ਇਕੱਠਿਆਂ ਇਕੱਤਰ ਕੀਤਾ ਅਤੇ ਇਸਰਾਏਲ ਨਾਲ

ਲੜਨ ਲਈ ਸਫ਼ੇਕ ਨੂੰ ਵਾਪਸ ਚਲੇ ਗਏ। 27ਇਸਰਾਏਲੀ ਵੀ ਜੰਗ ਲਈ ਤਿਆਰ ਹੋਏ। ਜਦੋਂ ਉਹ ਅਰਾਮੀਆਂ ਦਾ ਸਾਮ੍ਹਣਾ ਕਰਨ ਨਿਕਲੇ ਤਾਂ ਇਸਰਾਏਲੀਆਂ ਨੇ ਉਨ੍ਹਾਂ ਦੇ ਸਾਮ੍ਹਣੇ ਡੇਰੇ ਲਾ ਲਏ। ਵੈਰੀਆਂ ਦੇ ਸਾਮ੍ਹਣੇ ਇਸਰਾਏਲੀ ਇਉਂ ਜਾਪਦੇ ਸਨ ਜਿਵੇਂ ਪਠੋਰਿਆਂ ਦੇ ਦੋ ਛੋਟੇ ਜਿਹੇ ਇੱਜੜ ਹੋਣ ਜਦ ਕਿ ਅਰਾਮੀਆਂ ਨਾਲ ਦੇਸ ਭਰ ਗਿਆ ਸੀ।

28ਤਾਂ ਪਰਮੇਸ਼ੁਰ ਦਾ ਇੱਕ ਮਨੁੱਖ ਆਇਆ ਅਤੇ ਇਸਰਾਏਲ ਦੇ ਰਾਜੇ ਨੂੰ ਆਖਿਆ, "ਯਹੋਵਾਹ ਆਖਦਾ ਹੈ, 'ਅਰਾਮੀਆਂ ਨੇ ਆਖਿਆ ਹੈ ਕਿ ਮੈਂ ਯਹੋਵਾਹ, ਪਰਬਤਾਂ ਦਾ ਪਰਮੇਸ਼ੁਰ ਹਾਂ ਪਰ ਵਾਦੀਆਂ ਦਾ ਪਰਮੇਸ਼ੁਰ ਨਹੀਂ ਹਾਂ। ਇਸ ਲਈ ਮੈਂ ਇਸ ਵੱਡੀ ਸੈਨਾ ਨੂੰ ਤੇਰੇ ਹੱਥੋਂ ਹਰਾਵਾਂਗਾ ਤਾਂ ਜੋ ਤੈਨੂੰ ਪਤਾ ਲੱਗ ਜਾਵੇਗਾ ਕਿ ਮੈਂ ਯਹੋਵਾਹ ਹਾਂ।'"

29ਸੋ ਉਨ੍ਹਾਂ ਨੇ ਸੱਤਾਂ ਦਿਨਾਂ ਲਈ ਇੱਕ ਦੂਜੇ ਦੇ ਸਾਮ੍ਹਣੇ ਡੇਰੇ ਲਾਏ। ਸੱਤਵੇਂ ਦਿਨ ਜੰਗ ਸ਼ੁਰੂ ਹੋ ਗਈ ਅਤੇ ਇਸਰਾਏਲੀਆਂ ਨੇ ਉਸੇ ਦਿਨ ਅਰਾਮ ਦੇ 10,000 ਪੈਦਲ ਸਿਪਾਹੀਆਂ ਨੂੰ ਮਾਰ ਦਿੱਤਾ। 30ਬਾਕੀ ਬਚੇ ਖੁਚੇ ਆਦਮੀ ਅਫ਼ੇਕ ਦੇ ਸ਼ਹਿਰ ਨੂੰ ਭੱਜ ਗਏ ਅਤੇ 27,000 ਸਿਪਾਹੀਆਂ ਉੱਪਰ ਸ਼ਹਿਰ ਦੀ ਕੰਧ ਡਿੱਗ ਪਈ। ਬਨ-ਹਦਦ ਵੀ ਸ਼ਹਿਰ ਨੂੰ ਭੱਜ ਗਿਆ ਅਤੇ ਇੱਕ ਅੰਦਰਲੇ ਕਮਰੇ ਵਿੱਚ ਲੁਕ ਗਿਆ। 31ਤਾਂ ਉਸਦੇ ਸੇਵਕਾਂ ਨੇ ਉਸਨੂੰ ਕਿਹਾ, "ਵੇਖੋ! ਅਸੀਂ ਸੁਣਿਆ ਹੈ ਕਿ ਇਸਰਾਏਲ ਦੇ ਰਾਜੇ ਕਿਰਪਾਲੂ ਹੁੰਦੇ ਹਨ। ਜੇਕਰ ਅਸੀਂ ਆਪਣੇ ਉੱਪਰ ਤੱਪੜ ਪਾਕੇ ਅਤੇ ਆਪਣੇ ਸਿਰਾਂ ਉੱਪਰ ਰੱਸੀਆਂ ਲਪੇਟ ਕੇ- ਇਸਰਾਏਲ ਦੇ ਪਾਤਸ਼ਾਹ ਕੋਲ ਜਾਈਏ, ਤਾਂ ਹੋ ਸਕਦਾ ਉਹ ਸਾਨੂੰ ਖਿਮਾ ਕਰ ਦੇਵੇ ਅਤੇ ਸਾਨੂੰ ਜਿਉਣ ਦੇਵੇ।"

32ਤਾਂ ਉਨ੍ਹਾਂ ਨੇ ਆਪਣੇ ਲੋਕਾਂ ਦੇ ਸਿਰਾਂ ਉੱਪਰ ਰੱਸੀਆਂ ਲਪੇਟ ਲਈਆਂ ਅਤੇ ਤੱਪੜ ਪਾ ਲਏ ਅਤੇ ਇਸਰਾਏਲ ਦੇ ਪਾਤਸ਼ਾਹ ਕੋਲ ਆਏ ਅਤੇ ਕਿਹਾ, "ਤੇਰਾ ਸੇਵਕ, ਬਨ-ਹਦਦ ਅਰਜ ਕਰਦਾ ਹੈ ਕਿ ਕਿਰਪਾ ਕਰਕੇ ਸਾਡੀ ਜਾਨ ਬਖਸ਼।"

ਅਹਾਬ ਨੇ ਆਖਿਆ, "ਕੀ ਉਹ ਅਜੇ ਜਿਉਂਦਾ ਹੈ? ਉਹ ਤਾਂ ਮੇਰਾ ਭਾਈ ਹੈ!"

33ਬਨ-ਹਦਦ ਦੇ ਆਦਮੀਆਂ ਨੇ ਅਹਾਬ ਦੇ ਸ਼ਬਦਾਂ ਵਿੱਚ ਕੁਝ ਸੁਰਾਗ ਸੁਣਕੇ ਇਹ ਪ੍ਰਪੱਕ ਕਰਨ ਦੀ ਆਸ ਕੀਤੀ ਕਿ ਉਹ ਬਨ-ਹਦਦ ਨੂੰ ਨਹੀਂ ਮਾਰੇਗਾ। ਇਸ ਲਈ ਜਦੋਂ ਆਹਾਬ ਨੇ ਬਨ-ਹਦਦ ਨੂੰ ਆਪਣਾ ਭਰਾ ਆਖਿਆ, ਉਨ੍ਹਾਂ ਨੇ ਝੱਟ ਕਿਹਾ, "ਹਾਂ! ਬਨ-ਹਦਦ ਤੇਰਾ ਭਰਾ ਹੈ।"

ਅਹਾਬ ਨੇ ਆਖਿਆ, "ਉਸਨੂੰ ਮੇਰੇ ਕੋਲ ਲੈ ਆਓ।" ਤਾਂ ਬਨ-ਹਦਦ ਉਸ ਕੋਲ ਆਇਆ ਤਾਂ ਅਹਾਬ ਪਾਤਸ਼ਾਹ ਨੇ ਉਸਨੂੰ ਆਪਣੇ ਨਾਲ ਰੱਥ ਉੱਤੇ ਬਿਠਾ ਲਿਆ।

34ਬਨ-ਹਦਦ ਨੇ ਉਸਨੂੰ ਕਿਹਾ, "ਅਹਾਬ, ਜਿਹੜੇ ਸ਼ਹਿਰ ਮੇਰੇ ਪਿਤਾ ਨੇ ਤੇਰੇ ਪਿਤਾ ਤੋਂ ਖੋਹੇ ਸਨ, ਮੈਂ ਤੈਨੂੰ ਵਾਪਸ ਕਰ ਦੇਵਾਂਗਾ। ਤੂੰ ਆਪਣੇ ਲਈ ਦੰਮਿਸਕ ਵਿੱਚ ਬਜ਼ਾਰ ਬਣਾ ਸਕਦਾ ਹੈਂ ਜਿਵੇਂ ਕਿ ਮੇਰੇ ਪਿਤਾ ਨੇ ਸਾਮਰਿਯਾ ਵਿੱਚ ਕੀਤਾ ਸੀ।"

ਤੱਦ ਅਹਾਬ ਨੇ ਆਖਿਆ, "ਮੈਂ ਤੈਨੂੰ ਤੇਰੇ ਇਕਰਾਰ ਤੇ ਆਜ਼ਾਦ ਕਰ ਦੇਵਾਂਗਾ ਜੇਕਰ ਜੋ ਕੁਝ ਵੀ ਤੂੰ ਆਖਿਆ ਕੀਤਾ ਜਾਵੇਗਾ।" ਸੋ ਦੋਨਾਂ ਪਾਤਸ਼ਾਹਾਂ ਵਿੱਚ ਸ਼ਾਂਤੀ ਦਾ ਇਕਰਾਰਨਾਮਾ ਹੋਇਆ ਅਤੇ ਅਹਾਬ ਪਾਤਸ਼ਾਹ ਨੇ ਬਨ-ਹਦਦ ਨੂੰ ਆਜ਼ਾਦ ਕਰ ਦਿੱਤਾ।

### ਇੱਕ ਨਬੀ ਦਾ ਅਹਾਬ ਦੇ ਵਿਰੁੱਧ ਬੋਲਣਾ

35ਨਬੀਆਂ ਵਿੱਚੋਂ ਇੱਕ ਨਬੀ ਨੇ ਦੂਜੇ ਨੂੰ ਕਿਹਾ, "ਮੈਨੂੰ ਧੱਕਾ ਦੇ!" ਉਸਨੇ ਇਹ ਇਸ ਲਈ ਕਿਹਾ ਕਿਉਂ ਕਿ ਉਸਨੇ ਇਹ ਯਹੋਵਾਹ ਨੇ ਹੁਕਮ ਕੀਤਾ ਸੀ ਪਰ ਦੂਜੇ ਨਬੀ ਨੇ ਉਸਨੂੰ ਧੱਕਾ ਦੇਣ ਤੋਂ ਇਨਕਾਰ ਕੀਤਾ। 36ਤਾਂ ਪਹਿਲੇ ਨਬੀ ਨੇ ਕਿਹਾ, "ਤੂੰ ਯਹੋਵਾਹ ਦਾ ਆਦੇਸ਼ ਨਹੀਂ ਮੰਨਿਆ, ਇਸ ਲਈ ਜਦੋਂ ਤੂੰ ਇੱਥੋਂ ਜਾਵੇਂਗਾ, ਇੱਕ ਸ਼ੇਰ ਤੈਨੂੰ ਮਾਰ ਦੇਵੇਗਾ। ਅਤੇ ਦੂਸਰਾ ਨਬੀ ਉਸ ਥਾਂ ਤੋਂ ਤੁਰ ਪਿਆ ਅਤੇ ਇੱਕ ਸ਼ੇਰ ਨੇ ਉਸ ਨੂੰ ਮਾਰ ਦਿੱਤਾ।"

37ਪਹਿਲਾ ਨਬੀ ਦੂਜੇ ਆਦਮੀ ਕੋਲ ਗਿਆ ਅਤੇ ਜਾਕੇ ਕਹਿਣ ਲੱਗਾ, "ਮੈਨੂੰ ਧੱਕਾ ਦੇ।"

ਇਸ ਮਨੁੱਖ ਨੇ ਨਬੀ ਨੂੰ ਧੱਕਾ ਦੇ ਕੇ ਉਸਨੂੰ ਘਾਇਲ ਕੀਤਾ। 38ਤਾਂ ਨਬੀ ਨੇ ਆਪਣਾ ਮੂੰਹ ਕੱਪੜੇ ਨਾਲ ਲਪੇਟਿਆ। ਇਉਂ ਕੋਈ ਵੀ ਉਸਨੂੰ ਪਛਾਣ ਨਾ ਸਕਿਆ ਕਿ ਉਹ ਕੌਣ ਹੈ? ਤਾਂ ਉਹ ਨਬੀ ਇਉਂ ਉੱਥੋਂ ਚਲਾ ਗਿਆ ਅਤੇ ਸੜਕ ਕੰਢੇ ਪਾਤਸ਼ਾਹ ਦਾ ਇੰਤਜ਼ਾਰ ਕਰਨ ਲੱਗਾ। 39ਜਦੋਂ ਪਾਤਸ਼ਾਹ ਉੱਥੇ ਆਇਆ, ਨਬੀ ਨੇ ਉਸਨੂੰ ਕਿਹਾ, "ਮੈਂ ਯੁੱਧ ਵਿੱਚ ਲੜਨ ਲਈ ਗਿਆ ਸੀ ਤੇ ਸਾਡੇ ਆਦਮੀਆਂ ਵਿੱਚੋਂ ਇੱਕ ਜਣਾ ਦੁਸਮਣਾਂ ਦੇ ਸਿਪਾਹੀ ਨੂੰ ਮੇਰੇ ਕੋਲ ਲਿਆਇਆ ਅਤੇ ਆਖਿਆ, 'ਇਸਦੀ ਰੱਖਿਆ ਕਰ। ਜੇਕਰ ਇਹ ਭੱਜ ਗਿਆ, ਉਸਦੀ ਜਾਨ ਬਦਲੇ ਤੇਰੀ ਜਾਨ ਜਾਵੇਗੀ ਜਾਂ ਇਸ ਬਦਲੇ ਹਰਜਾਨੇ ਵਜੋਂ ਤੈਨੂੰ 34 ਕਿਲੋ ਚਾਂਦੀ ਦੇਣੀ ਪਵੇਗੀ।' 40ਪਰ ਮੈਂ ਹੋਰ ਕੰਮਾਂ ਵਿੱਚ ਜਦੋਂ ਰੁੱਝ ਗਿਆ ਤਾਂ ਉਹ ਆਦਮੀ ਭੱਜ ਗਿਆ।"

ਇਸਰਾਏਲ ਦੇ ਪਾਤਸ਼ਾਹ ਨੇ ਆਖਿਆ, "ਤੂੰ ਆਖ ਰਿਹਾ ਹੈਂ ਕਿ ਉਸ ਆਦਮੀ ਦੇ ਭੱਜਣ ਕਾਰਣ ਤੂੰ ਆਪਣੇ-ਆਪਨੂੰ ਦੋਸ਼ੀ ਠਹਿਰਾਉਂਦਾ ਹੈਂ? ਤਾਂ ਇਸਰਾਏਲ ਦੇ ਪਾਤਸ਼ਾਹ ਨੇ ਜਵਾਬ ਦਿੱਤਾ: ਤੇਰੇ ਆਪਣੇ ਹੀ ਸ਼ਬਦ ਤੇਰੀ ਰਾਇ ਪ੍ਰਗਟ ਕਰਦੇ ਹਨ।"

41ਤਾਂ ਨਬੀ ਨੇ ਆਪਣੇ ਮੂੰਹ ਤੋਂ ਕੱਪੜੇ ਨੂੰ ਉਤਾਰਿਆ ਅਤੇ ਇਸਰਾਏਲ ਦੇ ਪਾਤਸ਼ਾਹ ਨੇ ਉਸਨੂੰ ਵੇਖਿਆ। ਤਦ ਉਹ ਜਾਣ ਗਿਆ ਕਿ ਉਹ ਨਬੀਆਂ ਵਿੱਚੋਂ ਇੱਕ ਸੀ। 42ਤਾਂ ਨਬੀ ਨੇ ਪਾਤਸ਼ਾਹ ਨੂੰ ਆਖਿਆ, "ਯਹੋਵਾਹ ਫ਼ਰਮਾਉਂਦਾ ਹੈ, ਜਿਸ ਆਦਮੀ ਨੂੰ ਮੈਂ ਆਖਿਆ ਸੀ ਕਿ ਮਾਰਿਆ ਜਾਣਾ ਚਾਹੀਦਾ ਤੂੰ ਉਸ ਨੂੰ ਆਜ਼ਾਦ ਕਰ ਦਿੱਤਾ, ਇਸ ਕਾਰਣ ਉਸਦੀ ਜਾਨ ਬਦਲੇ ਤੇਰੀ ਜਾਨ ਜਾਵੇਗੀ ਅਤੇ ਉਸ ਦੇ ਆਦਮੀਆਂ ਦੇ ਬਦਲੇ ਤੇਰੇ ਆਦਮੀਆਂ ਨੂੰ ਮਰਨਾ ਪਵੇਗਾ।"

43ਤਦ ਪਾਤਸ਼ਾਹ ਬੜਾ ਪਰੇਸ਼ਾਨ ਅਤੇ ਦੁਖੀ ਸਾਮਰਿਯਾ ਵਿੱਚ ਆਪਣੇ ਮਹਿਲ ਨੂੰ ਪਰਤ ਗਿਆ।

### ਨਾਬੋਥ ਦਾ ਅੰਗੂਰਾਂ ਦਾ ਬਾਗ਼

21 ਅਹਾਬ ਪਾਤਸ਼ਾਹ ਦਾ ਮਹਿਲ ਸਾਮਰਿਯਾ ਨਗਰ ਵਿੱਚ ਸੀ। ਉਸ ਮਹਿਲ ਦੇ ਕੋਲ ਹੀ ਅੰਗੂਰਾਂ ਦਾ ਇੱਕ ਬਾਗ਼ ਸੀ, ਜਿਸਨੂੰ ਨਾਬੋਥ ਯਿਜ਼ਰਏਲ ਨੇ ਖਰੀਦਿਆ ਹੋਇਆ

ਸੀ। 2ਇੱਕ ਦਿਨ ਅਹਾਬ ਨੇ ਨਾਬੋਥ ਨੂੰ ਆਖਿਆ, "ਆਪਣਾ
ਬਾਗ਼ ਮੈਨੂੰ ਦੇਦੇ, ਮੈਂ ਇਸਨੂੰ ਸਬਜ਼ੀਆਂ ਦਾ ਬਾਗ਼ ਬਨਾਉਣਾ
ਚਾਹੁੰਦਾ ਹਾਂ ਕਿਉਂ ਕਿ ਤੇਰਾ ਇਹ ਬਾਗ਼ ਮੇਰੇ ਮਹਿਲ ਦੇ ਕੋਲ ਹੈ।
ਇਸਦੀ ਬਜਾਇ ਮੈਂ ਤੈਨੂੰ ਇਸਤੋਂ ਵਧੀਆਂ ਅੰਗੂਰਾਂ ਦਾ ਬਾਗ਼
ਕਿਤੇ ਹੋਰ ਜਗ੍ਹਾ ਤੇ ਦੇ ਦੇਵਾਂਗਾ ਜਾਂ ਮੈਂ ਤੈਨੂੰ ਇਸਦੀ ਕੀਮਤ
ਜਿੰਨਾ ਧੰਨ ਦੇ ਦਿੰਦਾ ਹਾਂ।"

3ਨਾਬੋਥ ਨੇ ਕਿਹਾ, "ਮੈਂ ਉਹ ਤੈਨੂੰ ਨਹੀਂ ਦੇ ਸਕਦਾ ਜੋ ਮੈਂ
ਆਪਣੇ ਪੁਰਖਿਆਂ ਤੋਂ ਵਿਰਸੇ ਵਿੱਚ ਪ੍ਰਾਪਤ ਕੀਤਾ ਹੈ।"

4ਤਾਂ ਅਹਾਬ ਘਰ ਨੂੰ ਪਰਤ ਆਇਆ ਪਰ ਉਹ ਨਾਬੋਥ ਉੱਤੇ
ਕ੍ਰੋਧਿਤ ਵੀ ਸੀ ਅਤੇ ਪਰੇਸ਼ਾਨ ਵੀ। ਕਿਉਂ ਕਿ ਯਿਜ਼ਰਏਲੀ ਨਾਬੋਥ
ਨੇ ਉਸਨੂੰ ਇਹ ਜੋ ਕਿਹਾ ਸੀ ਕਿ, "ਮੈਂ ਤੈਨੂੰ ਆਪਣੇ ਪੁਰਖਿਆਂ
ਦੀ ਮੀਰਾਸ ਨਹੀਂ ਦੇਵਾਂਗਾ।" ਅਹਾਬ ਆਪਣੇ ਬਿਸਤਰ ਤੇ ਮੂਧੜੇ
ਮੂੰਹ ਲੰਮਾ ਪੈ ਗਿਆ ਅਤੇ ਰੋਟੀ ਖਾਣ ਤੋਂ ਇਨਕਾਰ ਕੀਤਾ।

5ਤਾਂ ਅਹਾਬ ਦੀ ਰਾਣੀ ਈਜ਼ਬਲ ਉਸਦੇ ਕੋਲ ਆਈ ਅਤੇ
ਕਹਿਣ ਲੱਗੀ, "ਤੂੰ ਕਿਉਂ ਪਰੇਸ਼ਾਨ ਹੈਂ? ਤੂੰ ਰੋਟੀ ਖਾਣ ਤੋਂ ਇਨਕਾਰ
ਕਿਉਂ ਕੀਤਾ ਹੈ?"

6ਅਹਾਬ ਨੇ ਆਖਿਆ, "ਮੈਂ ਯਿਜ਼ਰਏਲੀ ਦੇ ਨਾਬੋਥ ਨੂੰ ਚਾਂਦੀ
ਲੈ ਕੇ ਆਪਣਾ ਅੰਗੂਰੀ ਬਾਗ਼ ਮੈਨੂੰ ਦੇਣ ਲਈ ਕਿਹਾ ਅਤੇ ਜੇਕਰ
ਇਹ ਵੀ ਉਸ ਦੇ ਕਬੂਲਣ ਯੋਗ ਨਹੀਂ, ਮੈਂ ਉਸ ਨੂੰ ਇੱਕ ਹੋਰ
ਅੰਗੂਰਾਂ ਦਾ ਬਾਗ਼ ਕਿਸੇ ਹੋਰ ਥਾਵੇਂ ਦੇ ਦੇਵਾਂਗਾ। ਪਰ ਉਸਨੇ
ਆਖਿਆ, ਉਹ ਮੈਨੂੰ ਆਪਣਾ ਅੰਗੂਰੀ ਬਾਗ਼ ਨਹੀਂ ਦੇਵੇਗਾ।"

7ਤਾਂ ਰਾਣੀ ਈਜ਼ਬਲ ਨੇ ਉਸਨੂੰ ਆਖਿਆ, "ਕੀ ਤੂੰ ਇਸਰਾਏਲ
ਦਾ ਰਾਜਾ ਨਹੀਂ ਹੈਂ? ਆਪਣੇ ਪਲੰਗ ਤੋਂ ਉੱਠ, ਕੁਝ ਖਾ ਤਾਂ ਤੈਨੂੰ
ਥੋੜੀ ਰਾਹਤ ਮਹਿਸੂਸ ਹੋਵੇਗੀ। ਨਾਬੋਥ ਦਾ ਬਾਗ਼ ਮੈਂ ਤੈਨੂੰ ਲੈ
ਦਿੰਦੀ ਹਾਂ।"

8ਤਦ ਈਜ਼ਬਲ ਨੇ ਕੁਝ ਖਤ ਲਿਖੇ ਤੇ ਉਨ੍ਹਾਂ ਤੇ ਦਸਤਖ਼ਤ
ਕੀਤੇ ਅਤੇ ਖਤਾਂ ਤੇ ਮੋਹਰ ਲਉਣ ਲਈ ਅਹਾਬ ਦੀ ਮੋਹਰ ਦੀ
ਵਰਤੋਂ ਕੀਤੀ। ਫ਼ੇਰ ਉਸਨੇ ਉਨ੍ਹਾਂ ਨੂੰ ਖਤਾਂ ਨੂੰ ਬਜ਼ੁਰਗਾਂ ਅਤੇ
ਸੱਜਣਾ ਕੋਲ ਭੇਜਿਆ ਜਿਹੜੇ ਨਬੋਥ ਦੇ ਨਾਲ ਉਸੇ ਸ਼ਹਿਰ ਵਿੱਚ
ਰਹਿੰਦੇ ਸਨ। 9ਉਨ੍ਹਾਂ ਖਤਾਂ ਵਿੱਚ ਇਉਂ ਲਿਖਿਆ ਹੋਇਆ ਸੀ:

> ਵਰਤ ਦੇ ਇੱਕ ਦਿਨ ਦਾ ਐਲਾਨ ਕਰਵਾਓ। ਨਬੋਥ ਨੂੰ
> ਸਭਾ ਦੇ ਸਾਮ੍ਹਣੇ ਬਿਠਾਓ। ਉਸ ਸਭਾ ਵਿੱਚ ਅਸੀਂ ਨਾਬੋਥ
> ਬਾਰੇ ਗੱਲ ਕਰਾਂਗੇ।। 10ਕੁਝ ਅਜਿਹੇ ਲੋਕ ਚੁਣੇ ਜੋ ਨਾਬੋਥ
> ਦੇ ਖ਼ਿਲਾਫ਼ ਅਫ਼ਵਾਹਾਂ ਫ਼ੈਲਾਉਣ ਤੇ ਗੱਲਾਂ ਕਰਨ। ਉਹ
> ਇਹ ਕਹਿਣ ਕਿ ਉਨ੍ਹਾਂ ਨੇ ਨਾਬੋਥ ਨੂੰ ਪਾਤਸ਼ਾਹ ਅਤੇ ਪਰਮੇਸ਼ੁਰ
> ਦੇ ਖ਼ਿਲਾਫ਼ ਬੋਲਦਿਆਂ ਸੁਣਿਆ ਹੈ। ਤੇ ਫ਼ਿਰ ਨਾਬੋਥ ਨੂੰ
> ਸ਼ਹਿਰੋਂ ਬਾਹਰ ਲੈ ਜਾਕੇ ਉਸਤੇ ਪਥਰਾਵ ਕਰਕੇ ਉਸਨੂੰ
> ਮਾਰ ਸੁੱਟਣ।

11ਫ਼ੇਰ ਈਜ਼ਬਲ ਦੇ ਬਜ਼ੁਰਗਾਂ ਅਤੇ ਸੱਜਣਾਂ ਨੇ ਉਹੀ ਕੀਤਾ
ਜੋ ਕਰਨ ਲਈ ਈਜ਼ਬਲ ਨੇ ਉਨ੍ਹਾਂ ਨੂੰ ਹੁਕਮ ਦਿੱਤਾ ਸੀ। 12ਉਨ੍ਹਾਂ
ਨੇ ਵਰਤ ਦੇ ਇੱਕ ਦਿਨ ਦਾ ਐਲਾਨ ਕਰਵਾਇਆ ਅਤੇ ਨਾਬੋਥ
ਨੂੰ ਲੋਕਾਂ ਦੀ ਸਭਾ ਦੇ ਸਾਮ੍ਹਣੇ ਬਿਠਾਇਆ। 13ਤਦ ਦੋ ਸ਼ੈਤਾਨ
ਮਨੁੱਖ ਅੰਦਰ ਆਏ ਅਤੇ ਉਸਦੇ ਸਾਮ੍ਹਣੇ ਬੈਠ ਗਏ। ਤਾਂ ਇਨ੍ਹਾਂ
ਸ਼ੈਤਾਨ ਮਨੁੱਖਾਂ ਨੇ ਨਾਬੋਥ ਉੱਤੇ ਲੋਕਾਂ ਅੱਗੇ ਗਵਾਹੀ ਦਿੱਤੀ ਕਿ
ਨਾਬੋਥ ਨੇ ਪਰਮੇਸ਼ੁਰ ਅਤੇ ਪਾਤਸ਼ਾਹ ਨੂੰ ਦੁਰਵਚਨ ਕਹੇ ਹਨ।
ਤਦ ਉਹ ਉਸਨੂੰ ਸ਼ਹਿਰੋਂ ਬਾਹਰ ਲੈ ਗਏ, ਅਤੇ ਉਸਤੇ ਪਥਰਾਓ
ਕਰਕੇ ਉਸਨੂੰ ਮਾਰ ਸੁੱਟਿਆ। 14ਤੱਦ ਆਗੂਆਂ ਨੇ ਈਜ਼ਬਲ ਨੂੰ
ਸੁਨਿਹਾ ਭੇਜਿਆ ਕਿ, "ਨਾਬੋਥ ਮਾਰਿਆ ਗਿਆ ਹੈ।"

15ਜਦੋਂ ਈਜ਼ਬਲ ਨੇ ਇਹ ਖਬਰ ਸੁਣੀ ਤਾਂ ਉਸਨੇ ਅਹਾਬ ਨੂੰ
ਕਿਹਾ, "ਨਾਬੋਥ ਮਰ ਗਿਆ ਹੈ। ਹੁਣ ਤੂੰ ਜਿਹੜਾ ਬਾਗ਼ ਚਾਹੁੰਦਾ
ਸੀ ਉਹ ਲੈ ਸਕਦਾ ਹੈਂ।" 16ਫ਼ੇਰ ਆਹਾਬ ਅੰਗੂਰਾਂ ਦੇ ਬਾਗ਼ ਵਿੱਚ
ਗਿਆ ਅਤੇ ਇਸ ਤੇ ਕਬਜ਼ਾ ਕਰ ਲਿਆ।

17ਤਦ ਯਹੋਵਾਹ ਦਾ ਵਚਨ ਏਲੀਯਾਹ ਤਿਸ਼ਬੀ ਨੂੰ ਅਇਆ।
ਏਲੀਯਾਹ ਤਿਸ਼ਬੀ ਦਾ ਨਬੀ ਸੀ। ਯਹੋਵਾਹ ਨੇ ਫ਼ਰਮਾਇਆ,
18"ਸਾਮਰਿਯਾ ਦੇ ਅਹਾਬ ਪਾਤਸ਼ਾਹ ਕੋਲ ਜਾ, ਉਹ ਨਾਬੋਥ ਦੇ
ਅੰਗੂਰੀ ਬਾਗ਼ ਵਿੱਚ ਇਸ ਵੇਲੇ ਹੋਵੇਗਾ। ਇਸ ਵਕਤ ਉਹ ਇਸ
ਬਾਗ਼ ਨੂੰ ਹਥਿਆਉਣ ਦੇ ਚੱਕਰ ਵਿੱਚ ਉੱਥੇ ਹੋਵੇਗਾ। 19ਉਸ ਨੂੰ
ਆਖੀਂ ਕਿ ਮੈਂ, ਯਹੋਵਾਹ ਨੇ ਉਸਨੂੰ ਆਖਿਆ ਹੈ, 'ਅਹਾਬ! ਤੂੰ
ਨਾਬੋਥ ਨੂੰ ਮਾਰਿਆ ਹੈ ਤੇ ਹੁਣ ਤੂੰ ਉਸਦੀ ਜ਼ਮੀਨ ਹਥਿਆ ਰਿਹਾ
ਹੈਂ। ਇਸ ਲਈ ਮੈਂ ਤੈਨੂੰ ਇਹ ਦੱਸ ਦੇਵਾਂ ਕਿ ਜਿਸ ਜਗ੍ਹਾ ਨਾਬੋਥ
ਦੀ ਮੌਤ ਹੋਈ ਹੈ, ਠੀਕ ਉਸੇ ਥਾਂਵੇਂ ਤੇਰੀ ਵੀ ਮੌਤ ਹੋਵੇਗੀ।'"

20ਤਾਂ ਏਲੀਯਾਹ ਅਹਾਬ ਕੋਲ ਗਿਆ ਤਾਂ ਅਹਾਬ ਨੇ ਉਸਨੂੰ
ਵੇਖਕੇ ਆਖਿਆ, "ਹੇ ਮੇਰੇ ਵੈਰੀਆਂ! ਤੂੰ ਮੈਨੂੰ ਫ਼ਿਰ ਤੋਂ ਲੱਭ ਲਿਆ!"

ਏਲੀਯਾਹ ਨੇ ਜਵਾਬ 'ਚ ਕਿਹਾ, "ਹਾਂ, ਮੈਂ ਤੈਨੂੰ ਮੁੜ ਤੋਂ ਲੱਭ
ਲਿਆ। ਤੂੰ ਹਮੇਸ਼ਾ ਆਪਣਾ ਜੀਵਨ ਯਹੋਵਾਹ ਦੇ ਵਿਰੁੱਧ ਪਾਪ
ਕਰਨ ਵਿੱਚ ਹੀ ਗੁਜ਼ਾਰਿਆ। 21ਇਸ ਲਈ ਯਹੋਵਾਹ ਤੈਨੂੰ ਆਖਦਾ
ਹੈ, 'ਮੈਂ ਤੈਨੂੰ ਤਬਾਹ ਕਰਾਂਗਾ! ਮੈਂ ਤੈਨੂੰ ਅਤੇ ਤੇਰੇ ਪਰਿਵਾਰ ਦੇ
ਹਰ ਮਰਦ ਨੂੰ ਵੱਢ ਸੁੱਟਾਂਗਾ। 22ਮੈਂ ਤੇਰੇ ਘਰਾਣੇ ਨੂੰ ਨਾਬਾਟ ਦੇ
ਪੁੱਤਰ ਯਾਰਾਬੁਆਮ ਦੇ ਘਰਾਣੇ ਵਾਂਗ ਅਤੇ ਅਹੀਯਾਹ ਦੇ ਪੁੱਤਰ
ਬਆਸ਼ਾ ਦੇ ਘਰਾਣੇ ਵਾਂਗ ਕਰ ਦੇਵਾਂਗਾ। ਇਹ ਸਭ ਮੈਂ ਉਸ
ਚਿੜ ਦੇ ਕਾਰਣ ਕਰਾਂਗਾ ਕਿਉਂ ਤੂੰ ਮੈਨੂੰ ਕ੍ਰੋਧਿਤ ਕੀਤਾ ਅਤੇ
ਇਸਰਾਏਲ ਦੇ ਲੋਕਾਂ ਤੋਂ ਪਾਪ ਕਰਵਾਇਆ।' 23ਤੇ ਯਹੋਵਾਹ ਨੇ
ਇਹ ਵੀ ਆਖਿਆ ਹੈ, 'ਈਜ਼ਬਲ ਨੂੰ ਯਿਜ਼ਰਏਲ ਦੀ ਸਫ਼ੀਲ ਕੋਲ
ਕੁੱਤੇ ਖਾਣਗੇ। 24ਤੇਰੇ ਘਰਾਣੇ ਦਾ ਕੋਈ ਵੀ ਜੀਅ ਜੋ ਸ਼ਹਿਰ
ਵਿੱਚ ਮਰੇਗਾ ਉਸਨੂੰ ਕੁੱਤੇ ਖਾਣਗੇ ਅਤੇ ਜਿਹੜਾ ਖੇਤਾਂ 'ਚ ਮਰੇਗਾ
ਉਸਨੂੰ ਪਰਿੰਦੇ ਖਾਣਗੇ।'"

25ਅਹਾਬ ਵਰਗਾ ਕੋਈ ਮਨੁੱਖ ਨਹੀਂ ਹੋਇਆ ਜਿਸਨੇ ਯਹੋਵਾਹ
ਦੀ ਨਿਗਾਹ ਵਿੱਚ ਬੁਰਿਆਈ ਕਰਨ ਲਈ ਆਪ ਨੂੰ ਵੇਚਿਆ
ਹੋਵੇ ਅਤੇ ਜਿਸਨੂੰ ਉਸਦੀ ਰਾਣੀ ਈਜ਼ਬਲ ਨੇ ਪਰੇਰਿਆ। 26ਅੰਤ
ਵਿੱਚ, ਆਹਾਬ ਨੇ ਪਾਪ ਕੀਤਾ ਅਤੇ ਫ਼ੇਰ ਤੋਂ ਅਮੋਰੀਆਂ ਵਾਂਗ ਬੁੱਤ
ਪੂਜਣ ਲੱਗ ਪਿਆ। ਯਹੋਵਾਹ ਨੇ ਅਮੋਰੀਆਂ ਦੀ ਜ਼ਮੀਨ ਲੈਕੇ
ਇਸਰਾਏਲੀਆਂ ਨੂੰ ਦਿੱਤੀ ਸੀ।

27ਜਦੋਂ ਏਲੀਯਾਹ ਬੋਲ ਹਟਿਆ ਤਾਂ ਅਹਾਬ ਬੜਾ ਉਦਾਸ
ਹੋਇਆ। ਉਸਨੇ ਇਹ ਪ੍ਰਗਟਾਉਣ ਲਈ ਕਿ ਉਹ ਬੜਾ ਦੁਖੀ
ਹੈ, ਆਪਣੇ ਕੱਪੜੇ ਫ਼ਾੜ ਲਏ। ਤੇ ਫ਼ਿਰ ਉਸਨੇ ਖਾਸ ਉਦਾਸੀ
ਵਾਲੇ ਕੱਪੜੇ ਪਾ ਲਿੱਤੇ ਤੇ ਖਾਣ ਤੋਂ ਇਨਕਾਰ ਕੀਤਾ ਤੇ ਉਨ੍ਹਾਂ

ਕੱਪੜਿਆਂ ਦੇ ਨਾਲ ਹੀ ਸੁੱਤਾ ਕਿਉਂ ਕਿ ਉਹ ਬੜਾ ਉਦਾਸ ਅਤੇ
ਪਰੇਸ਼ਾਨ ਸੀ।
28ਯਹੋਵਾਹ ਨੇ ਏਲੀਯਾਹ ਨਬੀ ਨੂੰ ਆਖਿਆ, 29“ਮੈਂ ਵੇਖਦਾ
ਹਾਂ ਕਿ ਅਹਾਬ ਨੇ ਮੇਰੇ ਸਾਮ੍ਹਣੇ ਆਪਣੇ-ਆਪਨੂੰ ਬੜਾ ਨਿਮਾਣਾ
ਦਰਸਾਇਆ ਹੈ, ਇਸ ਲਈ ਮੈਂ ਉਸਦੇ ਜੀਵਨ ਵਿੱਚ ਉਸ ਉੱਪਰ
ਇਹ ਮੁਸੀਬਤ ਨਾ ਲਿਆਵਾਂਗਾ। ਮੈਂ ਉਸਦੇ ਪੁੱਤਰ ਦੇ ਪਾਤਸ਼ਾਹ
ਬਨਣ ਦਾ ਇੰਤਜ਼ਾਰ ਕਰਾਂਗਾ। ਤਦ ਫ਼ਿਰ ਉਸਦੇ ਪੁੱਤਰ ਦੇ
ਸਮੇਂ ਉਸ ਦੇ ਘਰਾਣੇ ਉੱਪਰ ਇਹ ਬੁਰਿਆਈ ਲਿਆਵਾਂਗਾ।”

## ਮੀਕੀਯਾਹ ਦਾ ਅਹਾਬ ਨੂੰ ਚੇਤਾਵਨੀ ਦੇਣਾ

22 ਅਗਲੇ ਦੋ ਸਾਲ ਇਸਰਾਇਲ ਅਤੇ ਅਰਾਮ ਵਿੱਚ
ਅਮਨ ਰਿਹਾ। 2ਉਸਤੋਂ ਬਾਅਦ ਤੀਜੇ ਵਰ੍ਹੇ ਵਿੱਚ
ਯਹੂਦਾਹ ਦਾ ਪਾਤਸ਼ਾਹ ਯਹੋਸ਼ਾਫ਼ਾਟ ਇਸਰਾਏਲ ਦੇ ਪਾਤਸ਼ਾਹ
ਅਹਾਬ ਨੂੰ ਮਿਲਣ ਲਈ ਆਇਆ।
3ਇਸੇ ਵਕਤ ਅਹਾਬ ਨੇ ਆਪਣੇ ਅਫ਼ਸਰਾਂ ਨੂੰ ਕਿਹਾ, “ਯਾਦ
ਰਹੇ ਕਿ ਰਾਮੋਥ ਜਿਹੜਾ ਕਿ ਗਿਲਆਦ ਵਿੱਚ ਹੈ ਉਸਨੂੰ ਅਰਾਮ
ਦੇ ਪਾਤਸ਼ਾਹ ਨੇ ਸਾਡੇ ਤੋਂ ਖੋਹਿਆ ਸੀ! ਭਲਾ ਅਸੀਂ ਚੁੱਪ ਕਰਕੇ
ਕਿਉਂ ਬੈਠੀਏ? ਕਿਉਂ ਨਾ ਉਸਨੂੰ ਅਰਾਮ ਦੇ ਪਾਤਸ਼ਾਹ ਕੋਲੋਂ
ਵਾਪਸ ਲਈਏ। ਇਹ ਸਾਡਾ ਹੀ ਨਗਰ ਹੋਣਾ ਚਾਹੀਦਾ ਹੈ।”
4ਤਾਂ ਅਹਾਬ ਨੇ ਯਹੋਸ਼ਾਫ਼ਾਟ ਨੂੰ ਆਖਿਆ, “ਕੀ ਤੂੰ ਮੇਰੇ ਨਾਲ
ਰਾਮੋਥ ਗਿਲਆਦ ਨੂੰ ਲੜਾਈ ਲਈ ਚੱਲੇਂਗਾ?”
ਯਹੋਸ਼ਾਫ਼ਾਟ ਨੇ ਆਖਿਆ, “ਹਾਂ! ਮੈਂ ਤੇਰਾ ਸਾਥ ਕਰਾਂਗਾ। ਮੇਰੇ
ਸਿਪਾਹੀ ਅਤੇ ਮੇਰੇ ਘੋੜੇ ਤੇਰੀ ਸੈਨਾ ਵਿੱਚ ਰਲਣ ਲਈ ਤਿਆਰ
ਹਨ। 5ਪਰ ਪਹਿਲਾਂ ਸਾਨੂੰ ਯਹੋਵਾਹ ਕੋਲੋਂ ਮਤ ਲੈ ਲੈਣੀ ਚਾਹੀਦੀ
ਹੈ।”
6ਤਾਂ ਅਹਾਬ ਨੇ ਨਬੀਆਂ ਦੀ ਇੱਕ ਬੈਠਕ ਬੁਲਾਈ। ਉਸ
ਵਕਤ ਉੱਥੇ ਕੋਈ 400 ਦੇ ਕਰੀਬ ਨਬੀ ਸਨ। ਅਹਾਬ ਨੇ ਨਬੀਆਂ
ਨੂੰ ਪੁੱਛਿਆ, “ਕੀ ਮੈਨੂੰ ਰਾਮੋਥ ਵਿੱਚ ਅਰਾਮ ਦੀ ਸੈਨਾ ਦੇ ਖ਼ਿਲਾਫ਼
ਜੰਗ ਕਰਨੀ ਚਾਹੀਦੀ ਹੈ? ਜਾਂ ਮੈਂ ਕਿਸੇ ਹੋਰ ਵੇਲੇ ਲਈ ਉਡੀਕ
ਕਰਾਂ?” ਨਬੀਆਂ ਨੇ ਕਿਹਾ, “ਤੈਨੂੰ ਹੁਣੇ ਹੀ ਜਾਕੇ ਯੁੱਧ ਕਰਨਾ
ਚਾਹੀਦਾ ਹੈ ਤੇ ਯਹੋਵਾਹ ਤੈਨੂੰ ਜਿੱਤ ਬਖਸ਼ੇਗਾ।”
7ਪਰ ਯਹੋਸ਼ਾਫ਼ਾਟ ਨੇ ਆਖਿਆ, “ਕੀ ਇਨ੍ਹਾਂ ਨਬੀਆਂ ਤੋਂ
ਇਲਾਵਾ ਇੱਥੇ ਯਹੋਵਾਹ ਦਾ ਕੋਈ ਹੋਰ ਨਬੀ ਵੀ ਹੈ? ਜੇਕਰ
ਕੋਈ ਹੈ, ਤਾਂ ਸਾਨੂੰ ਉਸ ਨੂੰ ਪੁੱਛਣਾ ਚਾਹੀਦਾ ਹੈ ਕਿ ਪਰਮੇਸ਼ੁਰ ਦਾ
ਕੀ ਨਿਰਣਾ ਹੈ।”
8ਅਹਾਬ ਪਾਤਸ਼ਾਹ ਨੇ ਜਵਾਬ ਦਿੱਤਾ, “ਇੱਕ ਨਬੀ ਹੋਰ ਵੀ ਹੈ
ਜੋ ਕਿ ਯਿਮਲਾਹ ਦਾ ਪੁੱਤਰ ਮੀਕਾਯਾਹ ਹੈ। ਪਰ ਮੈਂ ਉਸ ਨਾਲ
ਘਿਰਣਾ ਕਰਦਾ ਹਾਂ ਕਿਉਂ ਕਿ ਉਹ ਜਦ ਵੀ ਯਹੋਵਾਹ ਲਈ
ਬੋਲਦਾ ਹੈ ਉਹ ਕਦੇ ਮੇਰੇ ਭਲੇ ਦੀ ਨਹੀਂ ਕਹਿੰਦਾ ਉਹ ਹਮੇਸ਼ਾ
ਉਹੀ ਗੱਲਾਂ ਆਖਦਾ ਹੈ ਜਿਹੜੀਆਂ ਮੈਨੂੰ ਨਾਪਸੰਦ ਹਨ।”
ਯਹੋਸ਼ਾਫ਼ਾਟ ਨੇ ਕਿਹਾ, “ਅਹਾਬ ਪਾਤਸ਼ਾਹ, ਤੈਨੂੰ ਇਉਂ ਨਹੀਂ
ਆਖਣਾ ਚਾਹੀਦਾ।”
9ਤਾਂ ਅਹਾਬ ਪਾਤਸ਼ਾਹ ਨੇ ਆਪਣੇ ਅਫ਼ਸਰਾਂ ਵਿੱਚੋਂ ਇੱਕ ਨੂੰ
ਮੀਕਾਯਾਹ ਨੂੰ ਲੱਭਣ ਲਈ ਭੇਜਿਆ।
10ਉਸ ਵਕਤ ਦੋਨਾਂ ਪਾਤਸ਼ਾਹਾਂ ਨੇ ਆਪਣੇ ਸ਼ਾਹੀ ਵਸਤਰ
ਪਹਿਨੇ ਹੋਏ ਸਨ। ਉਹ ਆਪਣੇ ਰਾਜ ਸਿੰਘਾਸਣ ਉੱਤੇ ਬੈਠੇ ਹੋਏ
ਸਨ। ਇਹ ਨਿਆਂ ਘਰ ਸਾਮਰਿਯਾ ਦੇ ਫ਼ਾਟਕ ਦੇ ਕੋਲ ਹੀ ਸੀ
ਅਤੇ ਸਾਰੇ ਨਬੀ ਉਨ੍ਹਾਂ ਦੇ ਸਾਮ੍ਹਣੇ ਖੜੇ ਹੋਕੇ ਉਹ ਅਗੰਮ ਵਾਚ
ਰਹੇ ਸਨ। 11ਨਬੀਆਂ ਵਿੱਚੋਂ ਇੱਕ ਕਨਾਨਾਹ ਦਾ ਪੁੱਤਰ
ਸਿਦਕੀਯਾਹ ਸੀ। ਸਿਦਕੀਯਾਹ ਨੇ ਆਪਣੇ ਲਈ ਲੋਹੇ ਦੇ ਸਿੰਗ
ਬਣਾਏ ਅਤੇ ਅਹਾਬ ਨੂੰ ਆਖਿਆ, “ਯਹੋਵਾਹ ਫ਼ੁਰਮਾਉਂਦਾ ਹੈ,
‘ਅਰਾਮ ਦੀ ਸੈਨਾ ਨੂੰ ਇਨ੍ਹਾਂ ਨਾਲ ਉਦੋਂ ਤੱਕ ਮਾਰਦਾ ਰਹੀਂ
ਜਦੋਂ ਤੱਕ ਉਹ ਸਾਰੇ ਮਰ ਨਹੀਂ ਜਾਂਦੇ। ਤੁਸੀਂ ਉਨ੍ਹਾਂ ਨੂੰ ਹਰਾ
ਦੇਵੋਂਗੇ ਅਤੇ ਤਬਾਹ ਕਰ ਦੇਵੋਂਗੇ।’”
12ਬਾਕੀ ਸਾਰੇ ਨਬੀਆਂ ਨੇ ਇੱਕੋ ਜਿਹੀ ਭਵਿੱਖਬਾਣੀ ਕੀਤੀ
ਸੀ। ਨਬੀ ਨੇ ਕਿਹਾ, “ਤੁਹਾਡੀ ਸੈਨਾ ਨੂੰ ਹੁਣੇ ਹੀ ਚੜ੍ਹਾਈ ਕਰਨੀ
ਚਾਹੀਦੀ ਹੈ। ਤੁਹਾਨੂੰ ਅਰਾਮ ਦੀ ਸੈਨਾ ਦੇ ਖ਼ਿਲਾਫ਼ ਰਾਮੋਥ ਵਿੱਚ
ਯੁੱਧ ਕਰਨਾ ਚਾਹੀਦਾ ਹੈ। ਅਤੇ ਤੁਸੀਂ ਇਹ ਜੰਗ ਜਿੱਤੋਂਗੇ ਯਹੋਵਾਹ
ਤੈਹਾਨੂੰ ਜਿੱਤ ਕਰ ਦੇਵੇਗਾ।”
13ਜਦੋਂ ਇਹ ਸਭ ਕੁਝ ਵਾਪਰ ਰਿਹਾ ਸੀ, ਅਫ਼ਸਰ ਮੀਕਾਯਾਹ
ਨੂੰ ਲੱਭਣ ਲਈ ਗਿਆ ਅਤੇ ਉਸਨੇ ਉਸ ਨਬੀ ਨੂੰ ਲੱਭ ਕੇ
ਆਖਿਆ, “ਬਾਕੀ ਸਾਰੇ ਨਬੀਆਂ ਦਾ ਕਹਿਣਾ ਹੈ ਕਿ ਪਾਤਸ਼ਾਹ
ਦੀ ਜਿੱਤ ਹੋਵੇਗੀ ਇਸ ਲਈ ਤੇਰੀ ਗੱਲ ਵੀ ਉਨ੍ਹਾਂ ਦੀ ਗੱਲ ਦੀ
ਸਾਖੀ ਹੀ ਭਰੇ, ਇਸ ਵਿੱਚ ਹੀ ਭਲਾ ਹੈ।”
14ਪਰ ਮੀਕਾਯਾਹ ਨੇ ਆਖਿਆ, “ਜਿਉਂਦੇ ਯਹੋਵਾਹ ਦੀ ਸੌਂਹ,
ਜੋ ਕੁਝ ਯਹੋਵਾਹ ਮੈਨੂੰ ਫ਼ੁਰਮਾਏਗਾ, ਉਹੋ ਹੀ ਬੋਲਾਂਗਾ।”
15ਤਦ ਉਹ ਪਾਤਸ਼ਾਹ ਕੋਲ ਆਇਆ ਤਾਂ ਪਾਤਸ਼ਾਹ ਨੇ ਉਸਨੂੰ
ਆਖਿਆ, “ਹੇ ਮੀਕਾਯਾਹ ਕੀ ਮੈਂ ਅਤੇ ਯਹੋਸ਼ਾਫ਼ਾਟ ਰਾਮੋਥ
ਗਿਲਆਦ ਉੱਪਰ ਚੜ੍ਹਾਈ ਕਰਨ ਜਾਈਏ ਜਾਂ ਰੁਕੇ ਰਹੀਏ?”
ਮੀਕਾਯਾਹ ਬੋਲਿਆ, “ਹਾਂ, ਤੁਸੀਂ ਜਾਓ ਅਤੇ ਜਿੱਤ ਪ੍ਰਾਪਤ
ਕਰੋ ਕਿਉਂ ਕਿ ਯਹੋਵਾਹ ਉਸਨੂੰ ਪਾਤਸ਼ਾਹ ਦੇ ਹੱਥ ਵਿੱਚ ਦੇ
ਦੇਵੇਗਾ।”
16ਪਰ ਅਹਾਬ ਨੇ ਆਖਿਆ, “ਇਹ ਬਚਨ ਤੂੰ ਯਹੋਵਾਹ ਦੀ
ਸ਼ਕਤੀ ਨਾਲ ਨਹੀਂ ਬੋਲ ਰਿਹਾ, ਇਹ ਤੂੰ ਆਪਣੀ ਮਨਬਚਨੀ
ਆਖ ਰਿਹਾ ਹੈਂ। ਇਸ ਲਈ ਮੈਨੂੰ ਸੱਚ ਦੱਸ। ਮੈਂ ਤੈਨੂੰ ਕਿੰਨੀ ਵਾਰ
ਸਮਝਾਵਾਂ ਕਿ ਤੂੰ ਮੈਨੂੰ ਸਿਰਫ਼ ਯਹੋਵਾਹ ਦੇ ਅਗੰਮੀ ਵਾਕ ਸੁਣਾ
ਕਿ ਉਹ ਕੀ ਆਖਦਾ ਹੈ?”
17ਤਾਂ ਮੀਕਾਯਾਹ ਨੇ ਆਖਿਆ, “ਮੈਂ ਵੇਖ ਸਕਦਾਂ ਕਿ ਕੀ
ਵਾਪਰੇਗਾ। ਮੈਂ ਸਾਰੇ ਇਸਰਾਏਲ ਨੂੰ ਪਹਾੜੀਆਂ ਤੇ ਬਿਨਾ ਆਜੜੀ
ਦੀਆਂ ਭੇਡਾਂ ਵਾਂਗ ਖਿੰਡਿਆ ਹੋਇਆ ਵੇਖਿਆ ਹੈ। ਯਹੋਵਾਹ ਇਹੀ
ਫ਼ੁਰਮਾਉਂਦਾ ਹੈ, ਜਿਨ੍ਹਾਂ ਲੋਕਾਂ ਦਾ ਕੋਈ ਆਗੂ ਨਹੀਂ ਉਨ੍ਹਾਂ ਨੂੰ
ਲੜਨ ਦੀ ਬਜਾਇ ਆਪਣੇ ਘਰਾਂ ਨੂੰ ਪਰਤ ਜਾਣਾ ਚਾਹੀਦਾ
ਹੈ।” 18ਤਦ ਅਹਾਬ ਨੇ ਯਹੋਸ਼ਾਫ਼ਾਟ ਨੂੰ ਕਿਹਾ, “ਵੇਖ! ਮੈਂ ਤੈਨੂੰ
ਕਿਹਾ ਸੀ ਨਾ! ਇਸ ਨਬੀ ਨੇ ਕਦੇ ਮੇਰੇ ਭਲੇ ਦੀ ਕੋਈ ਗੱਲ ਨਹੀਂ
ਕੀਤੀ। ਇਹ ਹਮੇਸ਼ਾ ਉਹੀ ਗੱਲਾਂ ਦਸਦਾ ਹੈ ਜੋ ਮੈਨੂੰ ਅਸੁਖਾਵੀਆਂ
ਹੋਣ।”
19ਪਰ ਮੀਕਾਯਾਹ ਯਹੋਵਾਹ ਲਈ ਬੋਲਦਾ ਰਿਹਾ ਅਤੇ ਆਖਿਆ,
“ਸੁਣੋ! ਇਹ ਵਾਕ ਹਨ ਜੋ ਯਹੋਵਾਹ ਨੇ ਕਹੇ। ਮੈਂ ਯਹੋਵਾਹ ਨੂੰ

ਅਕਾਸ਼ ਵਿੱਚ ਆਪਣੇ ਸਿੰਘਾਸਣ ਤੇ ਬੈਠਿਆਂ ਅਤੇ ਉਸਦੇ ਦੂਤਾਂ
ਨੂੰ ਉਸਦੇ ਨਜ਼ਦੀਕ ਖੜੋਤਿਆਂ ਵੇਖਿਆ ਹੈ। 20ਯਹੋਵਾਹ ਨੇ
ਆਖਿਆ, "ਕੌਣ ਅਹਾਬ ਨੂੰ ਭਰਮਾਏਗਾ? ਤਾਂ ਜੋ ਉਹ ਰਾਮੋਥ
ਵਿਖੇ ਅਰਾਮ ਦੀ ਸੈਨਾ ਤੇ ਹਮਲਾ ਕਰੇ ਅਤੇ ਓਥੇ ਉਹ ਮਾਰਿਆਂ
ਜਾਵੇਗਾ। ਤਾਂ ਦੂਤ ਨਿਰਣਾ ਨਾ ਕਰ ਸਕੇ ਕਿ ਉਹ ਕੀ ਕਰਨ।
21ਤਦ ਇੱਕ ਦੂਤ ਨੇ ਯਹੋਵਾਹ ਕੋਲ ਜਾਕੇ ਆਖਿਆ, 'ਮੈਂ ਉਸਨੂੰ
ਭਰਮਾਵਾਂਗਾ!' 22ਯਹੋਵਾਹ ਨੇ ਫ਼ੁਰਮਾਇਆ, 'ਭਲਾ, ਤੂੰ ਅਹਾਬ
ਨੂੰ ਕਿਵੇਂ ਭਰਮਾਏਂਗਾ?' ਦੂਤ ਨੇ ਆਖਿਆ, 'ਮੈਂ ਜਾਵਾਂਗਾ ਅਤੇ
ਉਸ ਦੇ ਨਬੀਆਂ ਦੇ ਮੂੰਹਾਂ ਵਿੱਚ ਇੱਕ ਝੂਠ ਬੋਲਦਾ ਆਤਮਾ
ਹੋਵਾਂਗਾ।' ਤਾਂ ਯਹੋਵਾਹ ਨੇ ਫ਼ੁਰਮਾਇਆ, 'ਚੰਗੀ ਗੱਲ ਹੈ, ਜਾ
ਅਤੇ ਜਾਕੇ ਅਹਾਬ ਪਾਤਸ਼ਾਹ ਨੂੰ ਭਰਮਾ, ਤੂੰ ਉਸਨੂੰ ਭਰਮਾਉਣ
ਵਿੱਚ ਕਾਮਯਾਬ ਹੋਵੇਂਗਾ।'"

23ਮੀਕਾਯਾਹ ਨੇ ਆਪਣੀ ਕਹਾਣੀ ਖਤਮ ਕੀਤੀ। ਤਦ ਉਸਨੇ
ਕਿਹਾ, "ਹੁਣ ਵੇਖੋ! ਯਹੋਵਾਹ ਨੇ ਤੁਹਾਡੇ ਇਨ੍ਹਾਂ ਸਭਨਾਂ ਨਬੀਆਂ
ਦੇ ਮੂੰਹਾਂ ਵਿੱਚ ਇੱਕ ਝੂਠਾ ਵਾਕ ਪਾ ਦਿੱਤਾ ਹੈ, ਪਰ ਯਹੋਵਾਹ
ਤੁਹਾਡੇ ਲਈ ਬੁਰਿਆਈ ਹੀ ਬੋਲਿਆ ਹੈ।"

24ਤਦ ਸਿਦਕੀਯਾਹ ਨਬੀ ਮੀਕਾਯਾਹ ਨੂੰ ਮਿਲਿਆ। ਉਸ ਨੇ
ਮੀਕਾਯਾਹ ਦੇ ਚਿਹਰੇ ਤੇ ਥੱਪੜ ਮਾਰਿਆ ਅਤੇ ਕਿਹਾ, "ਕੀ ਤੂੰ
ਮੰਨਦਾ ਹੈਂ ਕਿ ਯਹੋਵਾਹ ਦੇ ਆਤਮੇ ਨੇ ਮੈਨੂੰ ਛੱਡ ਦਿੱਤਾ ਅਤੇ ਤੇਰੇ
ਰਾਹੀਂ ਗੱਲ ਕਰ ਰਿਹਾ ਹੈ?"

25ਮੀਕਾਯਾਹ ਨੇ ਆਖਿਆ, "ਹੁਣੇ ਜਦੋਂ ਬਿਪਦਾ ਆਵੇਗੀ,
ਉਸ ਵਕਤ ਤੂੰ ਆਪਣਾ ਆਪ ਇੱਕ ਕੋਠੜੀ ਵਿੱਚ ਛੁਪਾਉਂਦਾ
ਫ਼ਿਰੇਂਗਾ, ਤਾਂ ਤੂੰ ਜਾਣ ਜਾਵੇਂਗਾ ਕਿ ਜੋ ਮੈਂ ਕਿਹਾ ਉਹ ਸੱਚ
ਸੀ।"

26ਤਦ ਅਹਾਬ ਪਾਤਸ਼ਾਹ ਨੇ ਆਪਣੇ ਇੱਕ ਅਫ਼ਸਰ ਨੂੰ
ਮੀਕਾਯਾਹ ਨੂੰ ਗਿਰਫ਼ਤਾਰ ਕਰਨ ਦਾ ਹੁਕਮ ਦਿੱਤਾ ਅਤੇ ਕਿਹਾ,
"ਮੀਕਾਯਾਹ ਨੂੰ ਫ਼ੜਕੇ ਸ਼ਹਿਰ ਦੇ ਸਰਦਾਰ ਆਮੋਨ ਕੋਲ ਅਤੇ
ਪਾਤਸ਼ਾਹ ਦੇ ਪੁੱਤਰ ਯੋਆਸ਼ ਕੋਲ ਮੋੜ ਲੈ ਜਾਹ। 27ਅਤੇ ਕਹਿ ਕਿ
ਪਾਤਸ਼ਾਹ ਇਹ ਫ਼ਰਮਾਉਂਦਾ ਹੈ ਕਿ ਮੇਰੇ ਸੁੱਖ-ਸਾਂਦ ਨਾਲ ਆਉਣ
ਤੀਕ ਇਸਨੂੰ ਕੈਦ ਵਿੱਚ ਰੱਖੋ ਅਤੇ ਇਸਨੂੰ ਰੁੱਖੀ ਰੋਟੀ ਤੇ ਪਾਣੀ
ਹੀ ਦੇਵੋ।"

28ਮੀਕਾਯਾਹ ਉੱਚੀ ਆਵਾਜ਼ 'ਚ ਬੋਲਿਆ, "ਹੇ ਲੋਕੋ! ਤੁਸੀਂ
ਸਾਰੇ ਜੋ ਮੈਂ ਆਖ ਰਿਹਾ ਹਾਂ ਸੁਣ ਲਵੋ! ਅਹਾਬ ਪਾਤਸ਼ਾਹ! ਜੇਕਰ
ਤੂੰ ਉਸ ਜੰਗ ਵਿੱਚੋਂ ਜਿਉਂਦਾ ਮੁੜ ਆਇਆ ਤਾਂ ਸਮਝੀ ਯਹੋਵਾਹ
ਦੀ ਆਤਮਾ ਮੇਰੇ ਮੂੰਹੋ ਨਹੀਂ ਸੀ ਬੋਲੀ ਤੇ ਮੈਂ ਝੂਠ ਆਖਿਆ ਸੀ।"

29ਤਦ ਅਹਾਬ ਪਾਤਸ਼ਾਹ ਅਤੇ ਯਹੋਸ਼ਾਫ਼ਾਟ ਰਾਮੋਥ ਵਿੱਚ ਅਰਾਮ
ਦੀ ਸੈਨਾ ਦੇ ਖ਼ਿਲਾਫ਼ ਲੜਨ ਲਈ ਗਏ। ਇਹ ਥਾਂ ਗਿਲਆਦ ਦੇ
ਇਲਾਕੇ ਵਿੱਚ ਸੀ। 30ਅਹਾਬ ਨੇ ਯਹੋਸ਼ਾਫ਼ਾਟ ਨੂੰ ਕਿਹਾ, "ਮੈਂ
ਆਪਣਾ ਭੇਸ ਵਟਾਅ ਕੇ ਲੜਾਈ ਵਿੱਚ ਜਾਵਾਂਗਾ, ਪਰ ਤੂੰ ਆਪਣੇ
ਵਸਤਰ ਪਾਈ ਰੱਖ। ਸੋ ਇਸਰਾਏਲ ਦਾ ਪਾਤਸ਼ਾਹ ਭੇਸ ਵਟਾਅ
ਕੇ ਲੜਾਈ ਵਿੱਚ ਗਿਆ।"

31ਅਰਾਮ ਦੇ ਰਾਜਾ ਨੇ ਆਪਣੇ ਰੱਥਾਂ ਦੇ 32 ਸਰਦਾਰਾਂ ਨੂੰ
ਹੁਕਮ ਦਿੱਤਾ ਕਿ ਇਸਰਾਏਲ ਦੇ ਪਾਤਸ਼ਾਹ ਤੋਂ ਛੁੱਟ ਹਰ ਕਿਸੇ
ਛੋਟੇ-ਵੱਡੇ ਨਾਲ ਨਾ ਲੜਨਾ। ਸਿਰਫ਼ ਉਸਨੂੰ ਹੀ ਜਾਨੋਂ ਮਾਰ
ਮੁਕਾਉਣਾ ਹੈ। 32ਤਾਂ ਲੜਾਈ ਦੌਰਾਨ ਇਨ੍ਹਾਂ ਸਰਦਾਰਾਂ ਨੇ ਜਦੋਂ
ਯਹੋਸ਼ਾਫ਼ਾਟ ਰਾਜੇ ਨੂੰ ਵੇਖਿਆ, ਤਾਂ ਉਨਹਾਂ ਸੋਚਿਆ ਕਿ ਇਹੀ
ਇਸਰਾਏਲ ਦਾ ਪਾਤਸ਼ਾਹ ਹੈ, ਤਾਂ ਉਹ ਉਸਨੂੰ ਵੱਢਣ ਲਈ ਦੌੜੇ
ਤਾਂ ਯਹੋਸ਼ਾਫ਼ਾਟ ਨੇ ਚੀਕਣਾ ਸ਼ੁਰੂ ਕੀਤਾ।

33ਸਰਦਾਰਾਂ ਨੇ ਵੇਖਿਆ ਕਿ ਉਹ ਅਹਾਬ ਪਾਤਸ਼ਾਹ ਨਹੀਂ ਹੈ,
ਤਾਂ ਉਨ੍ਹਾਂ ਉਸਨੂੰ ਨਾ ਮਾਰਿਆ। 34ਪਰ ਸਿਪਾਹੀਆਂ ਵਿੱਚੋਂ ਇੱਕ
ਨੇ ਬਿਨਾ ਕਿਸੇ ਤੇ ਨਿਸ਼ਾਨਾ ਲਾਇਆਂ ਹਵਾ ਵਿੱਚ ਤੀਰ ਛੱਡਿਆ,
ਪਰ ਉਸਦਾ ਤੀਰ ਇਸਰਾਏਲ ਦੇ ਪਾਤਸ਼ਾਹ ਅਹਾਬ ਨੂੰ ਉਸ
ਜਗ੍ਹਾ ਤੇ ਜਾ ਲੱਗਿਆ ਜਿੱਥੇ ਕਵਚ ਨੇ ਉਸ ਨੂੰ ਨਹੀਂ ਕੱਜਿਆ
ਹੋਇਆ ਸੀ। ਤਾਂ ਅਹਾਬ ਨੇ ਆਪਣੇ ਸਾਰਥੀ ਨੂੰ ਕਿਹਾ, "ਮੈਨੂੰ
ਤੀਰ ਲੱਗ ਗਿਆ ਹੈ। ਮੈਨੂੰ ਇਥੋਂ ਬਾਹਰ ਲੈ ਚੱਲ, ਸਾਨੂੰ ਇੱਥੋਂ
ਦੂਰ ਚਲੇ ਜਾਣਾ ਚਾਹੀਦਾ ਹੈ।" 35ਉਸ ਦਿਨ ਲੜਾਈ ਵਧ
ਗਈ ਅਤੇ ਪਾਤਸ਼ਾਹ ਅਰਾਮੀਆਂ ਦੇ ਸਾਮ੍ਹਣੇ ਰੱਥ ਵਿੱਚ ਹੀ ਥੰਮਿਆ
ਰਿਹਾ ਅਤੇ ਅਰਾਮ ਦੀ ਸੈਨਾ ਵੱਲ ਵੇਖਦਾ ਰਿਹਾ, ਉਸਦਾ ਲਹੂ
ਵਗ-ਵਗ ਕੇ ਰੱਥ ਦਾ ਤੱਲਵਾਂ ਹਿੱਸਾ ਭਰ ਗਿਆ ਅਤੇ ਸ਼ਾਮ ਹੋਣ
ਤੱਕ ਪਾਤਸ਼ਾਹ ਮਰ ਗਿਆ। 36ਸ਼ਾਮ ਦੇ ਵੇਲੇ ਦਲ ਵਿੱਚ ਇਹ
ਹੋਕਾ ਫ਼ਿਰ ਗਿਆ ਕਿ ਇਸਰਾਏਲ ਦਾ ਹਰ ਮਨੁੱਖ ਆਪੋ-ਆਪਣੇ
ਸ਼ਹਿਰ ਅਤੇ ਦੇਸ ਨੂੰ ਤੁਰ ਜਾਵੇ।

37ਇਉਂ ਅਹਾਬ ਪਾਤਸ਼ਾਹ ਦੀ ਮੌਤ ਹੋਈ ਤੇ ਕੁਝ ਲੋਕ ਉਸਦੀ
ਲਾਸ਼ ਸਾਮਰਿਯਾ ਨੂੰ ਲੈ ਆਏ ਅਤੇ ਉਸਨੂੰ ਉੱਥੇ ਦਫ਼ਨਾਇਆ
ਗਿਆ। 38ਆਦਮੀਆਂ ਨੇ ਅਹਾਬ ਦੇ ਰੱਥ ਨੂੰ ਸਾਮਰਿਯਾ 'ਚ
ਇੱਕ ਪਾਣੀ ਦੇ ਤਲਾਅ 'ਚ ਧੋਤਾ। ਜਿੱਥੇ ਵੇਸਵਾਵਾਂ ਆਕੇ
ਨਹਾਉਂਦੀ ਹੁੰਦੀਆਂ ਸਨ ਅਤੇ ਉਸ ਰੱਥ ਵਿੱਚੋਂ ਕੁਤਿਆਂ ਨੇ ਆਕੇ
ਉਸਦਾ ਲਹੂ ਚੱਟਿਆ। ਅਤੇ ਇਹ ਸਭ ਕੁਝ ਯਹੋਵਾਹ ਦੇ ਫ਼ੁਰਮਾਣ
ਅਨੁਸਾਰ ਹੀ ਵਾਪਰਿਆ।

39ਜਿੰਨੀ ਦੇਰ ਅਹਾਬ ਪਾਤਸ਼ਾਹ ਨੇ ਰਾਜ ਕੀਤਾ, ਉਸਦੇ ਇਹ
ਕਾਰਨਾਮੇ 'ਇਸਰਾਏਲ ਦੇ ਰਾਜਿਆਂ ਦੇ ਇਤਹਾਸ ਦੀ ਪੋਥੀ'
ਵਿੱਚ ਲਿਖੇ ਹੋਏ ਹਨ। ਅਤੇ ਉਹ ਕਿਤਾਬ ਪਾਤਸ਼ਾਹ ਦੇ ਹਾਥੀ
ਦੰਦ ਦੇ ਘਰ ਜੋ ਉਸਨੇ ਬਣਵਾਇਆ ਸੀ, ਅਤੇ ਉਹ ਸ਼ਹਿਰ ਜੋ
ਉਸਨੇ ਉਸਾਰੇ ਸਨ ਸਭ ਕੁਝ ਬਾਰੇ ਦੱਸਦੀ ਹੈ। 40ਅਹਾਬ ਆਪਣੀ
ਮੌਤ ਤੋਂ ਬਾਅਦ ਆਪਣੇ ਪੁਰਖਿਆਂ ਨਾਲ ਹੀ ਦਫ਼ਨਾਇਆ
ਗਿਆ।

### ਯਹੂਦਾਹ ਦਾ ਪਾਤਸ਼ਾਹ, ਯਹੋਸ਼ਾਫ਼ਾਟ

41ਇਸਰਾਏਲ ਦੇ ਪਾਤਸ਼ਾਹ ਅਹਾਬ ਦੇ ਚੌਥੇ ਸਾਲ ਵਿੱਚ, ਆਸਾ
ਦਾ ਪੁੱਤਰ ਯਹੋਸ਼ਾਫ਼ਾਟ ਯਹੂਦਾਹ ਉੱਤੇ ਰਾਜ ਕਰਨ ਲੱਗਾ। 42ਉਹ
ਉਦੋਂ 35 ਵਰ੍ਹਿਆਂ ਦਾ ਸੀ ਜਦੋਂ ਉਹ ਪਾਤਸ਼ਾਹ ਬਣਿਆ।
ਯਹੋਸ਼ਾਫ਼ਾਟ ਨੇ ਯਰੂਸ਼ਲਮ ਵਿੱਚ 25 ਵਰ੍ਹੇ ਰਾਜ ਕੀਤਾ। ਉਸਦੀ
ਮਾਂ ਦਾ ਨਾਂ ਸੀ ਅਜ਼ੂਬਾਹ, ਜੋ ਕਿ ਸ਼ਿਲਹੀ ਦੀ ਧੀ ਸੀ। 43ਯਹੋਸ਼ਾਫ਼ਾਟ
ਨੇਕ ਇਨਸਾਨ ਸੀ। ਉਹ ਯਹੋਵਾਹ ਦੀ ਇੱਛਾ ਅਨੁਸਾਰ ਕੰਮ
ਕਰਦਾ ਰਿਹਾ ਅਤੇ ਆਪਣੇ ਤੋਂ ਪਹਿਲਾਂ ਆਪਣੇ ਪਿਤਾ ਵਾਂਗ ਹੀ
ਉਸਦੇ ਰਾਹ ਚੱਲਦਾ ਰਿਹਾ। ਪਰ ਯਹੋਸ਼ਾਫ਼ਾਟ ਨੇ ਉੱਚਿਆਂ ਥਾਵਾਂ
ਨੂੰ ਨਸ਼ਟ ਨਾ ਕੀਤਾ। ਸਗੋਂ ਲੋਕ ਉਨ੍ਹਾਂ ਉੱਚਿਆਂ ਥਾਵਾਂ ਉੱਤੇ
ਬਲੀਆਂ ਚੜ੍ਹਾਉਂਦੇ ਅਤੇ ਧੂਪ ਧੁਖਾਉਂਦੇ ਸਨ।

44ਯਹੋਸ਼ਾਫ਼ਾਟ ਨੇ ਇਸਰਾਏਲ ਦੇ ਪਾਤਸ਼ਾਹ ਨਾਲ ਸ਼ਾਂਤੀ ਦਾ
ਇਕਰਾਰਨਾਮਾ ਕੀਤਾ। 45ਉਹ ਬੜਾ ਬਹਾਦਰ ਸੀ ਅਤੇ ਉਸਨੇ
ਕਈ ਲੜਾਈਆਂ ਲੜੀਆਂ। ਉਸਦੇ ਕਾਰਨਾਮੇ ‘ਯਹੂਦਾਹ ਦੇ
ਰਾਜਿਆਂ ਦੇ ਇਤਹਾਸ ਦੀ ਪੋਥੀ’ ਵਿੱਚ ਲਿਖੇ ਮਿਲਦੇ ਹਨ।
46ਯਹੋਸ਼ਾਫ਼ਾਟ ਨੇ ਉਨ੍ਹਾਂ ਸਾਰੇ ਆਦਮੀ ਔਰਤਾਂ ਨੂੰ ਜਿਹੜੇ ਆਪਣੇ
ਸ਼ਰੀਰ ਦਾ ਸੰਭੋਗੀ ਸੌਦਾ ਕਰਦੇ ਹਨ ਨੂੰ ਦੇਸੋਂ ਬਾਹਰ ਕੱਢ ਦਿੱਤਾ।
ਇਹ ਲੋਕ ਉਸਦੇ ਪਿਤਾ ਆਸਾ ਦੇ ਦਿਨਾਂ ਵਿੱਚ ਬਾਕੀ ਰਹਿ ਗਏ
ਸਨ ਸੋ ਉਨ੍ਹਾਂ ਨੂੰ ਪਾਤਸ਼ਾਹ ਨੇ ਦੇਸੋਂ ਬਾਹਰ ਕੱਢ ਦਿੱਤਾ।
47ਇਸ ਵਕਤ ਦੌਰਾਨ ਅਦੋਮ ਵਿੱਚ ਕੋਈ ਰਾਜਾ ਨਹੀਂ ਸੀ।
ਉੱਥੇ ਇੱਕ ਗਵਰਨਰ ਰਾਜ ਕਰ ਰਿਹਾ ਸੀ ਜੋ ਕਿ ਯਹੂਦਾਹ ਦੇ
ਪਾਤਸ਼ਾਹ ਵੱਲੋਂ ਚੁਣਿਆ ਗਿਆ ਸੀ।

## ਯਹੋਸ਼ਾਫ਼ਾਟ ਦੀ ਨੌ ਸੈਨਾ

48ਯਹੋਸ਼ਾਫ਼ਾਟ ਨੇ ਕੁਝ ਤਰਸ਼ੀਸ਼ੀ ਜਹਾਜ਼ ਬਣਾਏ ਤਾਂ ਜੋ ਉਹ
ਸੋਨੇ ਲਿਆਉਣ ਲਈ ਓਫੀਰ ਨੂੰ ਜਾਣ, ਪਰ ਉਹ ਕਦੇ ਵੀ ਨਾ
ਜਾ ਪਏ ਕਿਉਂ ਕਿ ਉਹ ਜਹਾਜ਼ ਅਸਯੋਨ ਗ਼ਬਰ ਕੋਲ ਹੀ ਟੁੱਟ ਕੇ
ਨਸ਼ਟ ਹੋ ਗਏ। 49ਤਦ ਅਹਾਬ ਦੇ ਪੁੱਤਰ ਅਹਜ਼ਯਾਹ ਨੇ
ਯਹੋਸ਼ਾਫ਼ਾਟ ਦੀ ਮਦਦ ਕਰਨ ਦੀ ਸਲਾਹ ਦਿੱਤੀ। ਉਸਨੇ ਕਿਹਾ
ਕਿ ਮੈਂ ਆਪਣੇ ਕੁਝ ਜਹਾਜ਼ ਸੇਵਕਾਂ ਨੂੰ ਤੇਰੇ ਜਹਾਜ਼ ਚਾਲਕਾਂ
ਨਾਲ ਭੇਜ ਦਿੰਦਾ ਹਾਂ ਪਰ ਯੋਹਸ਼ਾਫਾਟ ਨੇ ਅਹਜ਼ਯਾਹ ਦੇ
ਆਦਮੀਆਂ ਦੀ ਮਦਦ ਨੂੰ ਰੱਦ ਕੀਤਾ।
50ਯਹੋਸ਼ਾਫਾਟ ਦੀ ਮੌਤ ਤੋਂ ਬਾਅਦ ਉਸਨੂੰ ਉਸਦੇ ਪੁਰਖਿਆਂ
ਕੋਲ ਦਫ਼ਨਾਇਆ ਗਿਆ। ਉਸ ਨੂੰ ਉਸਦੇ ਪਿਤਾ ਦਾਊਦ ਦੇ
ਸ਼ਹਿਰ ਵਿੱਚ ਦਫ਼ਨਾਇਆ ਗਿਆ, ਫ਼ਿਰ ਉਸਦਾ ਪੁੱਤਰ ਯਹੋਰਾਮ
ਉਸਦੀ ਥਾਵੇ ਰਾਜ ਕਰਨ ਲੱਗਾ।

## ਇਸਰਾਏਲ ਦਾ ਪਾਤਸ਼ਾਹ, ਅਹਜ਼ਯਾਹ

51ਅਹਾਬ ਦਾ ਪੁੱਤਰ ਅਹਜ਼ਯਾਹ ਯਹੂਦਾਹ ਦੇ ਪਾਤਸ਼ਾਹ
ਯਹੋਸ਼ਾਫਾਟ ਦੇ 17 ਸਾਲ ਵਿੱਚ ਇਸਰਾਏਲ ਉੱਤੇ ਸਾਮਰਿਯਾ
ਵਿੱਚ ਰਾਜ ਕਰਨ ਲੱਗਾ ਅਤੇ ਉਸ ਨੇ ਇਸਰਾਏਲ ਉੱਪਰ ਵੀ 2
ਸਾਲ ਰਾਜ ਕੀਤਾ। 52ਅਹਜ਼ਯਾਹ ਨੇ ਯਹੋਵਾਹ ਦੇ ਖ਼ਿਲਾਫ਼ ਪਾਪ
ਕੀਤੇ। ਉਸ ਨੇ ਵੀ ਆਪਣੇ ਪਿਤਾ ਅਹਾਬ ਅਤੇ ਆਪਣੀ ਮਾਂ ਦੇ
ਰਾਹ ਵਿੱਚ ਨਬਾਟ ਦੇ ਪੁੱਤਰ ਯਾਰਾਬੁਆਮ ਦੇ ਰਾਹ ਵਿੱਚ, ਜਿਸ
ਨੇ ਇਸਰਾਏਲ ਤੋਂ ਪਾਪ ਕਰਵਾਇਆ ਸੀ, ਵਾਂਗ ਹੀ ਕੀਤਾ।
53ਉਸ ਨੇ ਵੀ ਆਪਣੇ ਪਿਤਾ ਵਾਂਗ ਬਆਲ ਦੀ ਉਪਾਸਨਾ ਕੀਤੀ
ਅਤੇ ਉਸ ਅੱਗੇ ਮੱਥਾ ਟੇਕਿਆ ਅਤੇ ਇਉਂ ਇਸਰਾਏਲ ਦੇ ਪਰਮੇਸ਼ੁਰ
ਯਹੋਵਾਹ ਨੂੰ ਖਿਝਾਇਆ। ਯਹੋਵਾਹ ਵੀ ਉਸਤੇ ਉਵੇਂ ਕ੍ਰੋਧਿਤ
ਹੋਇਆ ਜਿਵੇਂ ਉਸ ਦੇ ਪਿਤਾ ਤੇ ਇਸ ਤੋਂ ਪਹਿਲਾਂ ਹੋਇਆ ਸੀ।

# ਰਾਜਿਆਂ ਦੀ ਦੂਜੀ ਪੋਥੀ

### ਅਹਜ਼ਯਾਹ ਲਈ ਸੁਨਿਹਾ

1 ਅਹਾਬ ਦੇ ਮਰਨ ਤੋਂ ਪਿੱਛੋਂ ਮੋਆਬ ਇਸਰਾਏਲ ਤੋਂ ਬੇਮੁੱਖ ਹੋ ਗਿਆ।

2ਇੱਕ ਦਿਨ ਅਹਜ਼ਯਾਹ ਸਾਮਰਿਯਾ ਵਿੱਚ ਆਪਣੇ ਘਰ ਦੀ ਛੱਤ (ਚੁਬਾਰੇ) ਤੇ ਖੜਾ ਸੀ ਅਤੇ ਉਹ ਚੁਬਾਰੇ ਦੀ ਲੱਕੜੀ ਦੀ ਜਾਲੀਦਾਰ ਤਾਕੀ ਵਿੱਚੋਂ ਡਿੱਗ ਪਿਆ ਅਤੇ ਉਸ ਨੂੰ ਬੜੀ ਡੂੰਘੀ ਸੱਟ ਲੱਗੀ। ਤੱਦ ਅਹਜ਼ਯਾਹ ਨੇ ਆਪਣੇ ਸੰਦੇਸ਼ਵਾਹਕਾਂ ਨੂੰ ਸੱਦਿਆ ਅਤੇ ਕਿਹਾ, "ਅਕਰੋਨ ਦੇ ਦੇਵਤੇ ਬਆਲ-ਜ਼ਬੂਬ ਨੂੰ ਜਾਕੇ ਇਹ ਪੁੱਛੋ ਕਿ ਕੀ ਮੈਂ ਇਸ ਸੱਟ ਤੋਂ ਠੀਕ ਹੋ ਜਾਵਾਂਗਾ?"

3ਪਰ ਯਹੋਵਾਹ ਦੇ ਦੂਤ ਨੇ ਏਲੀਯਾਹ ਤਿਸ਼ਬੀ ਨੂੰ ਆਖਿਆ, "ਅਹਜ਼ਯਾਹ ਪਾਤਸ਼ਾਹ ਨੇ ਸਾਮਰਿਯਾ ਤੋਂ ਕੁਝ ਸੰਦੇਵਾਹਕ

ਭੇਜੇ ਹਨ, ਸੋ ਤੂੰ ਜਾ, ਅਤੇ ਜਾਕੇ ਉਨ੍ਹਾਂ ਨੂੰ ਮਿਲ, ਅਤੇ ਉਨ੍ਹਾਂ ਨੂੰ ਜਾਕੇ ਆਖ, 'ਇਸਰਾਏਲ ਵਿੱਚ ਵੀ ਪਰਮੇਸ਼ੁਰ ਹੈ, ਤਾਂ ਫ਼ਿਰ ਤੁਸੀਂ ਭਲਾ ਅਕਰੋਨ ਦੇ ਦੇਵਤੇ ਬਆਲ-ਜ਼ਬੂਬ ਤੋਂ ਸਵਾਲ ਪੁੱਛਣ ਕਿਉਂ ਚੱਲੇ ਹੋ?
4ਜਾ ਅਤੇ ਅਹਜ਼ਯਾਹ ਪਾਤਸ਼ਾਹ ਨੂੰ ਇਹ ਗੱਲਾਂ ਦੱਸ, ਕਿਉਂ ਜੋ ਤੂੰ ਬਆਲ-ਜ਼ਬੂਬ ਤੋਂ ਪ੍ਰਸ਼ਨ ਪੁੱਛਣ ਲਈ ਸੰਦੇਸ਼ਵਾਹਕ ਭੇਜੇ ਇਸ ਲਈ ਯਹੋਵਾਹ ਆਖਦਾ ਹੈ: ਜਿਸ ਪਲੰਘ ਉੱਪਰ ਤੂੰ ਚੜ੍ਹਿਆ ਹੈ, ਉਸ ਤੋਂ ਤੂੰ ਨਹੀਂ ਉਤਰੇਂਗਾ ਸਗੋਂ ਤੂੰ ਉੱਥੇ ਹੀ ਮਰੇਂਗਾ!'"

ਤਾਂ ਏਲੀਯਾਹ ਚਲਾ ਗਿਆ ਅਤੇ ਇਹ ਸਾਰੇ ਸ਼ਬਦ ਅਹਜ਼ਯਾਹ ਦੇ ਸੰਦੇਸ਼ਵਾਹਕਾਂ ਨੂੰ ਦੱਸੇ ।

5ਤੱਦ ਸੰਦੇਸ਼ਵਾਹਕ ਅਹਜ਼ਯਾਹ ਕੋਲ ਵਾਪਸ ਮੁੜੇ ਅਤੇ ਅਹਜ਼ਯਾਹ ਨੇ ਉਨ੍ਹਾਂ ਨੂੰ ਆਖਿਆ, "ਤੁਸੀਂ ਇੰਨੀ ਜਲਦੀ ਵਾਪਸ ਕਿਉਂ ਆ ਗਏ ਹੋ?"

6ਸੰਦੇਸ਼ਵਾਹਕਾਂ ਨੇ ਅਹਜ਼ਯਾਹ ਨੂੰ ਆਖਿਆ, "ਇੱਕ ਆਦਮੀ ਸਾਨੂੰ ਮਿਲਣ ਲਈ ਆਇਆ ਅਤੇ ਉਸਨੇ ਸਾਨੂੰ ਉਸ ਰਾਜੇ ਕੋਲ ਵਾਪਸ ਜਾਣ ਲਈ ਕਿਹਾ ਜਿਸ ਨੇ ਤੁਹਾਨੂੰ ਇੱਥੇ ਭੇਜਿਆ ਅਤੇ ਉਸਨੂੰ ਆਖੋ, ਯਹੋਵਾਹ ਆਖਦਾ ਹੈ, 'ਜਦ ਇਸਰਾਏਲ ਵਿੱਚ ਪਰਮੇਸ਼ੁਰ ਹੈ ਤਾਂ ਤੂੰ ਅਕਰੋਨ ਦੇ ਦੇਵਤੇ ਬਆਲ-ਜ਼ਬੂਬ ਕੋਲ ਸਵਾਲ ਪੁੱਛਣ ਲਈ ਕਿਉਂ ਭੇਜਦਾ ਹੈਂ?' ਇਸ ਲਈ ਜਿਸ ਪਲੰਘ ਉੱਪਰ ਤੂੰ ਚੜ੍ਹਿਆ ਹੈਂ, ਉਸਤੋਂ ਨਹੀਂ ਉਤਰੇਂਗਾ, ਸਗੋਂ ਉੱਥੇ ਹੀ ਮਰੇਂਗਾ?'"

7ਅਹਜ਼ਯਾਹ ਨੇ ਸੰਦੇਸ਼ਵਾਹਕਾਂ ਨੂੰ ਆਖਿਆ, "ਜਿਸ ਮਨੁੱਖ ਨੇ ਤੁਹਾਡੇ ਨਾਲ ਇਹ ਗੱਲਾਂ ਕੀਤੀਆਂ ਅਤੇ ਤੁਹਾਨੂੰ ਮਿਲਣ ਲਈ ਆਇਆ, ਉਹ ਭਲਾ ਕਿਵੇਂ ਦਾ ਲੱਗਦਾ ਸੀ?"

8ਤਾਂ ਉਨ੍ਹਾਂ ਨੇ ਪਾਤਸ਼ਾਹ ਨੂੰ ਕਿਹਾ, "ਇਸ ਮਨੁੱਖ ਨੇ ਜੱਤ ਵਾਲਾ ਕੋਟ ਪਾਇਆ ਹੋਇਆ ਸੀ ਅਤੇ ਕਮਰ ਤੇ ਚਮੜੇ ਦੀ ਪੇਟੀ ਬੰਨ੍ਹੀ ਹੋਈ ਸੀ।"

ਤਦ ਪਾਤਸ਼ਾਹ ਨੇ ਕਿਹਾ, "ਉਹ ਤਾਂ ਏਲੀਯਾਹ ਤਿਸ਼ਬੀ ਸੀ।"

### ਅਹਜ਼ਯਾਹ ਵੱਲੋਂ ਭੇਜੇ ਆਦਮੀਆਂ ਦਾ ਅੱਗ 'ਚ ਸੜਨਾ

9ਅਹਜ਼ਯਾਹ ਨੇ ਇੱਕ ਕਪਤਾਨ ਦੇ ਨਾਲ 50 ਸਿਪਾਹੀ ਏਲੀਯਾਹ ਨੂੰ ਵੇਖਣ ਲਈ ਭੇਜੇ। ਕਪਤਾਨ ਏਲੀਯਾਹ ਕੋਲ ਗਿਆ, ਉਸ ਵਕਤ ਏਲੀਯਾਹ ਪਹਾੜ ਦੀ ਚੋਟੀ ਉੱਪਰ ਬੈਠਾ ਹੋਇਆ ਸੀ ਤਾਂ ਕਪਤਾਨ ਨੇ ਏਲੀਯਾਹ ਨੂੰ ਕਿਹਾ, "ਹੇ ਪਰਮੇਸ਼ੁਰ ਦੇ ਮਨੁੱਖ, ਪਾਤਸ਼ਾਹ ਤੈਨੂੰ ਹੇਠਾਂ ਉਤਰਨ ਦਾ ਹੁਕਮ ਦਿੰਦਾ ਹੈ।"

10ਏਲੀਯਾਹ ਨੇ ਪੰਜਾਹਾਂ ਬੰਦਿਆਂ ਦੇ ਸਰਦਾਰ ਨੂੰ ਆਖਿਆ, "ਜੇਕਰ ਮੈਂ ਪਰਮੇਸ਼ੁਰ ਦਾ ਮਨੁੱਖ ਹਾਂ ਤਾਂ ਅਕਾਸ਼ੋਂ ਅੱਗ ਉਤਰੇ ਅਤੇ ਤੈਨੂੰ ਤੇ ਤੇਰੇ 50 ਸਿਪਾਹੀਆਂ ਨੂੰ ਭਸਮ ਕਰ ਦੇਵੇ।"

ਤੱਦ ਅਕਾਸ਼ ਤੋਂ ਅੱਗ ਉਤਰੀ ਅਤੇ ਉਸਨੇ ਕਪਤਾਨ ਅਤੇ 50 ਸਿਪਾਹੀਆਂ ਨੂੰ ਭਸਮ ਕਰ ਦਿੱਤਾ।

11ਅਹਜ਼ਯਾਹ ਨੇ ਕਪਤਾਨ ਅਤੇ ਹੋਰ 50 ਸਿਪਾਹੀ ਏਲੀਯਾਹ ਵੱਲ ਭੇਜੇ। ਕਪਤਾਨ ਨੇ ਆਖਿਆ, "ਹੇ ਪਰਮੇਸ਼ੁਰ ਦੇ ਮਨੁੱਖ, ਪਾਤਸ਼ਾਹ ਤੈਨੂੰ ਛੇਤੀ ਹੀ ਹੇਠਾਂ ਉਤਰਨ ਦਾ ਹੁਕਮ ਦਿੰਦਾ ਹੈ।"

12ਏਲੀਯਾਹ ਨੇ ਉਸ ਕਪਤਾਨ ਅਤੇ ਉਸਦੇ 50 ਸਿਪਾਹੀਆਂ ਨੂੰ ਕਿਹਾ, "ਜੇਕਰ ਮੈਂ ਪਰਮੇਸ਼ੁਰ ਦਾ ਬੰਦਾ ਹਾਂ ਤਾਂ ਯਹੋਵਾਹ ਕਰੇ ਅੱਗ ਅਕਾਸੋਂ ਉਤਰੇ ਅਤੇ ਤੁਹਾਨੂੰ ਭਸਮ ਕਰ ਦੇਵੇ।"

ਤੱਦ ਪਰਮੇਸ਼ੁਰ ਵੱਲੋਂ ਹੇਠਾਂ ਅੱਗ ਉਤਰੀ, ਕਪਤਾਨ ਅਤੇ ਉਸਦੇ 50 ਸਿਪਾਹੀਆਂ ਨੂੰ ਭਸਮ ਕਰ ਗਈ।"

13ਅਹਜ਼ਯਾਹ ਨੇ ਤੀਜੇ, ਵਾਰ ਇੱਕ ਹੋਰ ਕਪਤਾਨ ਤੇ ਉਸ ਨਾਲ 50 ਸਿਪਾਹੀ ਭੇਜੇ। ਤੀਜੋ ਕਪਤਾਨ, ਏਲੀਯਾਹ ਕੋਲ ਆਕੇ ਉਸ ਅੱਗੇ ਝੁਕ ਗਿਆ ਅਤੇ ਏਲੀਯਾਹ ਅੱਗੇ ਮਿੰਨਤ ਕੀਤੀ, "ਹੇ ਪਰਮੇਸ਼ੁਰ ਦੇ ਮਨੁੱਖ, ਕਿਰਪਾ ਕਰਕੇ ਮੇਰੀ ਅਤੇ ਮੇਰੇ ਪੰਜਾਹ ਆਦਮੀਆਂ ਦੀਆਂ ਜਾਨਾਂ ਬਖ਼ਸ਼ ਦੇ।
14ਅਕਾਸ਼ ਤੋਂ ਅੱਗ ਹੇਠਾਂ ਉਤਰੀ ਅਤੇ ਉਹ ਪਹਿਲੇ ਦੋ ਕਪਤਾਨਾਂ ਤੇ ਉਨ੍ਹਾਂ ਦੇ 50-50 ਆਦਮੀਆਂ ਨੂੰ ਭਸਮ ਕਰ ਗਈ, ਪਰ ਹੁਣ ਸਾਡੇ ਤੇ ਕਿਰਪਾ ਕਰ ਅਤੇ ਸਾਨੂੰ ਜੀਵਨ ਬਖਸ਼।"
15ਯਹੋਵਾਹ ਦੇ ਦੂਤ ਨੇ ਏਲੀਯਾਹ ਨੂੰ ਕਿਹਾ, "ਤੂੰ ਕਪਤਾਨ ਦੇ ਨਾਲ ਚਲਾ ਜਾ, ਉਸਤੋਂ ਡਰ ਨਾ।"

ਤਾਂ ਏਲੀਯਾਹ ਉਸ ਕਪਤਾਨ ਦੇ ਨਾਲ ਅਹਜ਼ਯਾਹ ਪਾਤਸ਼ਾਹ ਨੂੰ ਮਿਲਣ ਲਈ ਗਿਆ।

16ਏਲੀਯਾਹ ਨੇ ਅਹਜ਼ਯਾਹ ਨੂੰ ਆਖਿਆ, "ਯਹੋਵਾਹ ਇਉਂ ਫ਼ਰਮਾਉਂਦਾ ਹੈ ਇਸਰਾਏਲ ਵਿੱਚ ਪਰਮੇਸ਼ੁਰ ਦੇ ਹੁੰਦਿਆਂ ਹੋਇਆਂ ਤੂੰ ਸੰਦੇਸ਼ਵਾਹਕਾਂ ਨੂੰ ਅਕਰੋਨ ਦੇ ਦੇਵਤੇ, ਬਆਦ-ਜ਼ਬੂਲ ਕੋਲ ਸਵਾਲ ਪੁੱਛਣ ਲਈ ਕਿਉਂ ਭੇਜਿਆ?" ਇਸ ਲਈ ਜਿਸ ਪਲੰਘ ਉੱਪਰ ਤੂੰ ਪਿਆ ਹੈਂ, ਉਸ ਤੋਂ ਨਾ ਉਤਰੇਂਗਾ, ਅਸਲ ਵਿੱਚ ਤੂੰ ਇਸ ਉੱਤੇ ਹੀ ਮਰੇਂਗਾ।"

## ਅਹਜ਼ਯਾਹ ਦੀ ਜਗ੍ਹਾ ਯਹੋਰਾਮ

17ਅਹਜ਼ਯਾਹ ਦੀ ਮੌਤ ਉਵੇਂ ਹੀ ਹੋਈ ਜਿਵੇਂ ਯਹੋਵਾਹ ਨੇ ਏਲੀਯਾਹ ਦੇ ਰਾਹੀਂ ਆਖਿਆ ਸੀ। ਅਹਜ਼ਯਾਹ ਦੇ ਕੋਈ ਪੁੱਤਰ ਨਹੀਂ ਸੀ ਇਸ ਲਈ ਉਸ ਉਪਰੰਤ ਯਹੋਰਾਮ ਪਾਤਸ਼ਾਹ ਬਣਿਆ। ਯਹੋਸ਼ਾਫ਼ਾਟ ਦਾ ਪੁੱਤਰ ਯਹੋਰਾਮ, ਯਹੂਦਾਹ ਦੇ ਪਾਤਸ਼ਾਹ ਦੇ ਦੂਸਰੇ ਵਰ੍ਹੇ ਉਸਦੀ ਥਾਂ ਰਾਜ ਕਰਨ ਲੱਗਾ।

18ਅਹਜ਼ਯਾਹ ਦੇ ਬਾਕੀ ਕੰਮ 'ਇਸਰਾਏਲ ਦੇ ਰਾਜਿਆਂ ਦੇ ਇਤਹਾਸ' ਨਾਂ ਦੀ ਪੋਥੀ ਵਿੱਚ ਲਿਖੇ ਹੋਏ ਮਿਲਦੇ ਹਨ।

## ਏਲੀਯਾਹ ਨੂੰ ਉਠਾਉਣ ਦੀ ਯਹੋਵਾਹ ਦੀ ਵਿਉਂਤ

2 ਜਦੋਂ ਯਹੋਵਾਹ, ਏਲੀਯਾਹ ਨੂੰ ਇੱਕ ਵਾਵਰੋਲੇ ਵਿੱਚ ਅਕਾਸ਼ ਵੱਲ ਚੁੱਕਣ ਹੀ ਵਾਲਾ ਸੀ, ਏਲੀਯਾਹ, ਅਤੇ ਅਲੀਸ਼ਾ ਗਿਲਗਾਲ ਤੋਂ ਜਾ ਰਹੇ ਸਨ।

2ਏਲੀਯਾਹ ਨੇ ਅਲੀਸ਼ਾ ਨੂੰ ਕਿਹਾ, "ਕਿਰਪਾ ਕਰਕੇ ਇੱਥੇ ਰੁੱਕ ਜਾ ਕਿਉਂ ਕਿ ਯਹੋਵਾਹ ਨੇ ਮੈਨੂੰ ਬੈਤਏਲ ਤੀਕ ਜਾਣ ਲਈਂ ਕਿਹਾ ਹੈ।"

ਪਰ ਅਲੀਸ਼ਾ ਨੇ ਕਿਹਾ, "ਮੈਂ ਯਹੋਵਾਹ ਦੀ ਜ਼ਿੰਦਗੀ ਦੀ ਅਤੇ ਤੇਰੀ ਜ਼ਿੰਦਗੀ ਦੀ ਸਹੁੰ ਖਾਂਦਾ ਹਾਂ, ਮੈਂ ਤੈਨੂੰ ਛੱਡ ਕੇ ਨਾ ਜਾਵਾਂਗਾ।" ਤੱਦ ਇਹ ਦੋਨੋਂ ਮਨੁੱਖ ਬੈਤਏਲ ਨੂੰ ਤੁਰ ਪਏ।

3ਨਬੀਆਂ ਦਾ ਇੱਕ ਸਮੂਹ, ਜੋ ਕਿ ਬੈਤਏਲ ਵਿੱਚ ਸੀ, ਅਲੀਸ਼ਾ ਕੋਲ ਆਇਆ ਅਤੇ ਉਸਨੂੰ ਕਹਿਣ ਲੱਗਾ, "ਕੀ ਤੂੰ ਜਾਣਦਾ ਹੈਂ ਕਿ ਯਹੋਵਾਹ ਅੱਜ ਤੇਰੇ ਸੁਆਮੀ ਨੂੰ, ਤੇਰੇ ਤੋਂ ਅਲੱਗ ਕਰ ਦੇਵੇਗਾ?"

ਅਲੀਸ਼ਾ ਨੇ ਕਿਹਾ, "ਮੈਨੂੰ ਪਤਾ ਹੈ, ਇਸ ਬਾਰੇ ਗੱਲ ਨਾ ਕਰੋ।"

4ਏਲੀਯਾਹ ਨੇ ਅਲੀਸ਼ਾ ਨੂੰ ਕਿਹਾ, "ਅਲੀਸ਼ਾ ਤੂੰ ਇੱਥੇ ਠਹਿਰ ਜਾਵੀਂ ਕਿਉਂ ਕਿ ਯਹੋਵਾਹ ਨੇ ਮੈਨੂੰ ਯਰੀਹੋ ਨੂੰ ਭੇਜਿਆ ਹੈ।"

ਪਰ ਅਲੀਸ਼ਾ ਨੇ ਕਿਹਾ, "ਮੈਂ ਇਕਰਾਰ ਕੀਤਾ ਸੀ ਕਿ ਜਦ ਤੱਕ ਯਹੋਵਾਹ ਜਿਉਂਦਾ ਰਹੇਗਾ ਤੇ ਜਦ ਤੀਕ ਤੂੰ ਜਿਉਂਦਾ ਰਹੇਂਗਾ, ਮੈਂ ਤੈਨੂੰ ਛੱਡਕੇ ਨਹੀਂ ਜਾਵਾਂਗਾ।" ਇਸ ਲਈ ਉਹ ਦੋਨੋਂ ਫ਼ੇਰ ਯਰੀਹੋ ਨੂੰ ਤੁਰ ਪਏ।

5ਯਰੀਹੋ ਵਿੱਚ ਇੱਕ ਨਬੀਆਂ ਦੀ ਟੋਲੀ ਅਲੀਸ਼ਾ ਕੋਲ ਆਈ ਅਤੇ ਆਕੇ ਉਸ ਨੂੰ ਕਹਿਣ ਲੱਗੀ, "ਕੀ ਤੂੰ ਜਾਣਦਾ ਹੈਂ ਕਿ ਅੱਜ ਯਹੋਵਾਹ ਤੇਰੇ ਸੁਆਮੀ ਨੂੰ ਤੇਰੇ ਤੋਂ ਜੁਦਾਅ ਕਰ ਦੂਰ ਲੈ ਜਾਵੇਗਾ?"

ਏਲੀਯਾਹ ਨੇ ਜਵਾਬ ਦਿੱਤਾ, "ਹਾਂ, ਮੈਂ ਜਾਣਦਾ ਹਾਂ, ਪਰ ਇਸ ਬਾਰੇ ਕੋਈ ਗੱਲ ਨਾ ਕਰੋ।"

6ਏਲੀਯਾਹ ਨੇ ਅਲੀਸ਼ਾ ਨੂੰ ਕਿਹਾ, "ਤੂੰ ਇੱਥੇ ਰੁਕ ਜਾਵੀਂ ਕਿਉਂ ਕਿ ਯਹੋਵਾਹ ਨੇ ਮੈਨੂੰ ਯਰਦਨ ਦਰਿਆ ਦੇ ਕੰਢੇ ਤੇ ਜਾਣ ਨੂੰ ਕਿਹਾ ਹੈ।"

ਅਲੀਸ਼ਾ ਨੇ ਆਖਿਆ, "ਮੈਂ ਯਹੋਵਹਾ ਦੀ ਜ਼ਿੰਦਗੀ ਦੀ ਸਹੁੰ ਖਾਂਦਾ ਹਾਂ ਕਿ ਜਦ ਤਕ ਯਹੋਵਹਾ ਅਤੇ ਤੂੰ ਜਿਉਂਦਾ ਹੈਂ, ਮੈਂ ਛੱਡ ਕੇ ਨਹੀਂ ਜਾਵਾਂਗਾ।" ਇਸ ਲਈ ਦੋਵੇਂ ਚਲੇ ਗਏ।

7ਉੱਥੇ ਨਬੀਆਂ ਦੇ ਟੋਲੇ ਵਿੱਚੋਂ ਕੋਈ 50 ਦੇ ਕਰੀਬ ਮਨੁੱਖ ਸਨ, ਜਿਨ੍ਹਾਂ ਉਨ੍ਹਾਂ ਦਾ ਪਿੱਛਾ ਕੀਤਾ। ਏਲੀਯਾਹ ਅਤੇ ਅਲੀਸ਼ਾ ਯਰਦਨ ਦਰਿਆ ਕੋਲ ਠਹਿਰ ਗਏ ਅਤੇ ਉਹ 50 ਮਨੁੱਖ ਉਨ੍ਹਾਂ ਤੋਂ ਕਾਫ਼ੀ ਦੂਰ ਜਾਕੇ ਠਹਿਰ ਗਏ।
8ਏਲੀਯਾਹ ਨੇ ਆਪਣਾ ਕੋਟ ਉਤਾਰਿਆ, ਮੋੜਿਆ, ਅਤੇ ਇਸ ਨਾਲ ਪਾਣੀ ਨੂੰ ਧੱਕਿਆ। ਇਸ ਨਾਲ ਪਾਣੀ ਖੱਬੇ ਅਤੇ ਸੱਜੇ ਦੋ ਹਿੱਸਿਆਂ ਵਿੱਚ ਵੰਡ ਗਿਆ। ਫ਼ੇਰ ਏਲੀਯਾਹ ਅਤੇ ਅਲੀਸ਼ਾ ਸੁੱਕੀ ਧਰਤੀ ਤੋਂ ਦੀ ਤੁਰ ਕੇ ਯਰਦਨ ਨਦੀ ਦੇ ਦੂਜੇ ਪਾਸੇ ਚਲੇ ਗਏ।

9ਜਦੋਂ ਉਨ੍ਹਾਂ ਨੇ ਦਰਿਆ ਪਾਰ ਕਰ ਲਿਆ ਤਾਂ ਏਲੀਯਾਹ ਨੇ ਅਲੀਸ਼ਾ ਨੂੰ ਕਿਹਾ, "ਇਸ ਤੋਂ ਪਹਿਲਾਂ ਕਿ ਪਰਮੇਸ਼ੁਰ ਮੈਨੂੰ ਤੇਰੇ ਤੋਂ ਜੁਦਾਅ ਕਰ ਦੇਵੇ, ਦੱਸ ਤੂੰ ਕਿ ਮੈਂ ਤੇਰੇ ਲਈ ਕੀ ਕਰਾਂ?"

ਅਲੀਸ਼ਾ ਨੇ ਕਿਹਾ, "ਤੇਰੇ ਆਤਮੇ ਦਾ ਦੋਹਰਾ ਹਿੱਸਾ ਮੇਰੇ ਉੱਤੇ ਹੋਵੇ।"

10ਏਲੀਯਾਹ ਨੇ ਕਿਹਾ, "ਤੂੰ ਕੁਝ ਅਜਿਹਾ ਮੰਗਿਆ ਜੋ ਕਿ ਬਹੁਤ ਮੁਸ਼ਕਿਲ ਹੈ! ਜੇਕਰ ਤੂੰ ਮੈਨੂੰ ਉਸ ਵੇਲੇ ਵੇਖੇਂ ਜਦੋਂ ਮੈਂ ਤੈ ਦੂਰ ਲਿਜਾਇਆ ਜਾਵਾਂਗਾ, ਨਾਂ ਤੇਰੇ ਲਈ ਉਵੇਂ ਹੀ ਹੋਵੇਗਾ, ਪਰ ਜੇ ਤੂੰ ਨਹੀਂ ਵੇਖੇਂਗਾ, ਤਾਂ ਇਹ ਨਹੀਂ ਵਾਪਰੇਗਾ।"

## ਪਰਮੇਸ਼ੁਰ ਦਾ ਏਲੀਯਾਹ ਨੂੰ ਸੁਰਗਾਂ 'ਚ ਲੈ ਜਾਣਾ

11ਏਲੀਯਾਹ ਅਤੇ ਅਲੀਸ਼ਾ ਦੋਨੋਂ ਇਕੱਠੇ ਚੱਲਦੇ ਗੱਲਾਂ ਕਰ ਰਹੇ ਸਨ। ਅਚਾਨਕ ਕੁਝ ਘੋੜੇ ਅਤੇ ਰੱਥ ਆਏ ਅਤੇ ਏਲੀਯਾਹ ਨੂੰ ਅਲੀਸ਼ਾ ਤੋਂ ਅਲੱਗ ਕਰ ਗਏ। ਉਹ ਘੋੜੇ ਅਤੇ ਰੱਥ ਅੱਗ ਘੋੜੇ ਤੇ ਰੱਥਾਂ ਵਾਂਗ ਸਨ। ਤੱਦ ਏਲੀਯਾਹ ਇਸ ਵਾਵਰੋਲੇ ਵਿੱਚ ਅਕਾਸ਼ ਨੂੰ ਉਠਾਇਆ ਗਿਆ।

12ਅਲੀਸ਼ਾ ਨੇ ਇਹ ਸਭ ਵੇਖਿਆ ਤਾਂ ਉੱਚੀ ਅਵਾਜ਼ ਵਿੱਚ ਚੀਕਿਆ, "ਹੇ ਮੇਰੇ ਪਿਤਾ! ਮੇਰੇ ਪਿਤਾ! ਇਸਰਾਏਲ ਦੇ ਘੋੜੇ ਤੇ ਰੱਥ!"

ਜਦੋਂ ਅਲੀਸ਼ਾ ਨੂੰ ਏਲੀਯਾਹ ਹੋਰ ਨਾ ਦਿਖਿਆ, ਅਲੀਸ਼ਾ ਨੇ ਕਸਕੇ ਆਪਣੇ ਕੱਪੜਿਆਂ ਨੂੰ ਫ਼ੜਿਆ ਅਤੇ ਆਪਣੀ ਉਦਾਸੀ ਦਰਸਾਉਣ ਲਈ ਇਨ੍ਹਾਂ ਨੂੰ ਦੋ ਟੁਕੜਿਆਂ ਵਿੱਚ ਪਾੜ ਦਿੱਤਾ।
13ਏਲੀਯਾਹ ਦਾ ਕੋਟ ਜ਼ਮੀਨ ਤੇ ਡਿੱਗ ਪਿਆ, ਤਾਂ ਅਲੀਸ਼ਾ ਨੇ ਉਸਨੂੰ ਚੁੱਕਿਆ ਅਤੇ ਯਰਦਨ ਨਦੀ ਦੇ ਕਿਨਾਰੇ ਆ ਗਿਆ ਅਲੀਸ਼ਾ ਨੇ ਪਾਣੀ ਨੂੰ ਧੱਕਿਆ ਅਤੇ ਆਖਿਆ, "ਯਹੋਵਾਹ, ਏਲੀਯਾਹ ਦਾ ਪਰਮੇਸ਼ੁਰ ਕਿੱਥੇ ਹੈ?"

14ਜਦ ਅਲੀਸ਼ਾ ਨੇ ਪਾਣੀ ਨੂੰ ਧੱਕਿਆ ਤਾਂ ਪਾਣੀ ਖੱਬੇ-ਸੱਜੇ ਦੋ ਹਿੱਸਿਆ ਵਿੱਚ ਵੰਡਿਆਂ ਗਿਆ ਅਤੇ ਅਲੀਸ਼ਾ ਦਰਿਆ ਪਾਰ ਕਰ ਗਿਆ।

## ਨਬੀਆਂ ਨੇ ਏਲੀਯਾਹ ਬਾਰੇ ਪੁੱਛਿਆ

15ਜਦੋਂ ਯਰੀਹੋ ਵਿੱਚ ਨਬੀਆਂ ਦੀ ਟੋਲੀ ਨੇ ਅਲੀਸ਼ਾ ਨੂੰ ਵੇਖਿਆ ਤਾਂ ਉਨ੍ਹਾਂ ਕਿਹਾ, "ਏਲੀਯਾਹ ਦੀ ਆਤਮਾ ਹੁਣ ਅਲੀਸ਼ਾ ਵਿੱਚ

ਹੈ।” ਤਾਂ ਉਹ ਅਲੀਸ਼ਾ ਨੂੰ ਮਿਲਣ ਲਈ ਆਏ। ਉਨ੍ਹਾਂ ਅਲੀਸ਼ਾ ਦੇ ਸਾਮ੍ਹਣੇ ਸਿਰ ਝੁਕਾਇਆ ਅਤੇ ਉਸਨੂੰ ਕਿਹਾ, 16“ਵੇਖ ਸਾਡੇ ਕੋਲ 50 ਤਕੜੇ ਆਦਮੀ ਹਨ। ਉਨ੍ਹਾਂ ਨੂੰ ਤੇਰੇ ਸੁਆਮੀ ਦੀ ਭਾਲ ਵਿੱਚ ਜਾਣ ਦੇ। ਹੋ ਸਕਦਾ ਹੈ ਕਿ ਯਹੋਵਾਹ ਦੇ ਆਤਮਾ ਨੇ ਏਲੀਯਾਹ ਨੂੰ ਉੱਪਰ ਚੁੱਕ ਲਿਆ ਹੋਵੇ ਅਤੇ ਕਿਸੇ ਪਹਾੜੀ ਦੀ ਚੋਟੀ ਉੱਤੇ ਛੱਡ ਦਿੱਤਾ ਹੋਵੇ ਜਾਂ ਕਿਸੇ ਵਾਦੀ ਵਿੱਚ ਲਾਹ ਦਿੱਤਾ ਹੋਵੇ।”

ਪਰ ਅਲੀਸ਼ਾ ਨੇ ਕਿਹਾ, “ਨਹੀਂ! ਤੁਸੀਂ ਏਲੀਯਾਹ ਨੂੰ ਭਾਲਣ ਲਈ ਆਪਣੇ ਬੰਦਿਆਂ ਨੂੰ ਨਾ ਭੇਜੋ।”

17ਪਰ ਜਦ ਨਬੀਆਂ ਨੇ ਇੰਨਾ ਹਠ ਕੀਤਾ ਤਾਂ ਉਹ ਸ਼ਰਮਿੰਦਾ ਹੋ ਗਿਆ ਤਾਂ ਉਸਨੇ ਆਖਿਆ , “ਭੇਜ ਦੇਵੋ।”

ਤਾਂ ਉਨ੍ਹਾਂ ਨੇ 50 ਮਨੁੱਖ ਭੇਜੇ। ਉਨ੍ਹਾਂ ਤਿੰਨ ਦਿਨ ਉਸ ਦੀ ਖੋਜ ਕੀਤੀ ਪਰ ਉਹ ਕਿਤੇ ਨਾ ਲੱਭਾ। 18ਤੱਦ ਆਦਮੀ ਯਰੀਹੋ ਵੱਲ ਗਏ, ਜਿੱਥੇ ਕਿ ਅਲੀਸ਼ਾ ਠਹਿਰਿਆ ਹੋਇਆ ਸੀ ਅਤੇ ਉਨ੍ਹਾਂ ਨੇ ਉਸਨੂੰ ਦੱਸਿਆ ਕਿ ਉਨ੍ਹਾਂ ਨੂੰ ਏਲੀਯਾਹ ਕਿਤੇ ਨਹੀਂ ਲੱਭਿਆ। ਅਲੀਸ਼ਾ ਨੇ ਉਨ੍ਹਾਂ ਨੂੰ ਆਖਿਆ, “ਕੀ ਮੈਂ ਤੁਹਾਨੂੰ ਨਾ ਜਾਣ ਲਈ ਨਹੀਂ ਆਖਿਆ ਸੀ?”

## ਅਲੀਸ਼ਾ ਦਾ ਪਾਣੀ ਨੂੰ ਵਧੀਆ ਬਨਾਉਣਾ

19ਸ਼ਹਿਰ ਦੇ ਲੋਕਾਂ ਨੇ ਅਲੀਸ਼ਾ ਨੂੰ ਕਿਹਾ, “ਸੁਆਮੀ! ਤੁਸੀਂ ਵੇਖ ਰਹੇ ਹੋ ਕਿ ਇਹ ਇੱਕ ਬੜਾ ਵਧੀਆ ਸ਼ਹਿਰ ਹੈ, ਪਰ ਇੱਥੋਂ ਦਾ ਪਾਣੀ ਬੜਾ ਖਰਾਬ ਹੈ। ਇਸੇ ਲਈ ਇਸ ਧਰਤੀ ਤੇ ਫ਼ਸਲ ਨਹੀਂ ਪੈਦਾ ਹੁੰਦੀ।” 20ਅਲੀਸ਼ਾ ਨੇ ਕਿਹਾ, “ਮੈਨੂੰ ਇੱਕ ਨਵਾਂ ਕਟੋਰਾ ਦਿਓ ਅਤੇ ਉਸ ਵਿੱਚ ਲੂਣ ਪਾਵੋ।”

ਲੋਕੀ ਉਸ ਲਈ ਭਾਂਡਾ ਲੈ ਆਏ। 21ਤਾਂ ਅਲੀਸ਼ਾ ਉਸ ਥਾਵੇਂ ਗਿਆ ਜਿੱਥੋਂ ਕਿ ਪਾਣੀ ਧਰਤੀ ਵਿੱਚੋਂ ਨਿਕਲਦਾ ਸੀ। ਉਸ ਥਾਵੇਂ, ਅਲੀਸ਼ਾ ਨੇ ਭਾਂਡੇ ਵਿੱਚੋਂ ਲੂਣ ਡੋਲ੍ਹਿਆ ਅਤੇ ਆਖਿਆ, “ਯਹੋਵਾਹ ਨੇ ਆਖਿਆ ਹੈ, ‘ਮੈਂ ਇਸ ਪਾਣੀ ਨੂੰ ਸਾਫ਼ ਕਰ ਰਿਹਾ ਹਾਂ ਹੁਣ ਤੋਂ ਇਸ ਪਾਣੀ ਨੂੰ ਪੀਕੇ ਕੋਈ ਨਹੀਂ ਮਰੇਗਾ ਅਤੇ ਨਾ ਹੀ ਧਰਤੀ ਤੇ ਫ਼ਸਲ ਹੋਣ ਵਿੱਚ ਕੋਈ ਰੁਕਾਵਟ ਪਾਵੇਗਾ।’”

22ਪਾਣੀ ਬਿਲਕੁਲ ਸਾਫ਼ ਹੋ ਗਿਆ। ਇਹ ਪਾਣੀ ਅੱਜ ਤੀਕ ਸਾਫ਼ ਹੈ। ਇਹ ਸਭ ਕੁਝ ਉਵੇਂ ਹੋਇਆ ਜਿਵੇਂ ਅਲੀਸ਼ਾ ਨੇ ਕਿਹਾ।

## ਕੁਝ ਮੁੰਡਿਆਂ ਵੱਲੋਂ ਅਲੀਸ਼ਾ ਨੂੰ ਮਖੌਲ ਕਰਨਾ

23ਅਲੀਸ਼ਾ ਉਸ ਸ਼ਹਿਰ ਤੋਂ ਬੈਤਏਲ ਨੂੰ ਆਇਆ। ਅਲੀਸ਼ਾ ਬੈਤਏਲ ਵੱਲ ਪਹਾੜੀਆਂ ਉੱਪਰ ਤੁਰਿਆ ਜਾਂਦਾ ਸੀ ਤਾਂ, ਕੁਝ ਮੁੰਡੇ ਸ਼ਹਿਰ ਤੋਂ ਬਾਹਰ ਆ ਰਹੇ ਸਨ ਅਤੇ ਉਨ੍ਹਾਂ ਨੇ ਅਲੀਸ਼ਾ ਦਾ ਮਖੌਲ ਉਡਾਉਣਾ ਸ਼ੁਰੂ ਕਰ ਦਿੱਤਾ ਅਤੇ ਆਖਿਆ, “ਚੜ੍ਹਦਾ ਰਹੀ ਗੰਜਿਆਂ, ਚੜ੍ਹਦਾ ਰਹੀ ਗੰਜਿਆਂ।”

24ਅਲੀਸ਼ਾ ਨੇ ਪਰਤ ਕੇ ਉਨ੍ਹਾਂ ਵੱਲ ਵੇਖਿਆ ਅਤੇ ਯਹੋਵਾਹ ਦਾ ਨਾਂ ਲੈਕੇ ਉਨ੍ਹਾਂ ਨੂੰ ਸਰਾਪ ਦਿੱਤਾ ਫੇਰ ਜੰਗਲ ਵਿੱਚੋਂ ਦੋ ਰਿੱਛ ਨਿਕਲੇ, ਅਤੇ 42ਮੁੰਡਿਆਂ ਨੂੰ ਪਾੜ ਕੇ ਮਾਰ ਦਿੱਤਾ।

25ਅਲੀਸ਼ਾ ਬੈਤਏਲ ਨੂੰ ਛੱਡ ਕੇ ਕਰਮਲ ਦੇ ਪਹਾੜ ਨੂੰ ਗਿਆ। ਫ਼ਿਰ ਉਸ ਜਗ੍ਹਾ ਤੋਂ ਅਲੀਸ਼ਾ ਸਾਮਰਿਯਾ ਵੱਲ ਨੂੰ ਗਿਆ।

## ਯਹੋਰਾਮ ਦਾ ਇਸਰਾਏਲ ਦਾ ਰਾਜਾ ਹੋਣਾ

3 ਸਾਮਰਿਯਾ ਵਿੱਚ, ਇਸਰਾਏਲ ਉੱਪਰ ਅਹਾਬ ਦਾ ਪੁੱਤਰ ਯਹੋਰਾਮ ਰਾਜ ਕਰਨ ਲੱਗਾ। ਉਸਨੇ ਯਹੂਦਾਹ ਦੇ ਪਾਤਸ਼ਾਹ, ਯਹੋਸ਼ਾਫ਼ਾਟ ਦੇ 18ਵੇਂ ਵਰ੍ਹੇ ਵਿੱਚ ਰਾਜ ਕਰਨਾ ਸ਼ੁਰੂ ਕੀਤਾ ਅਤੇ ਉਸਨੇ 12 ਵਰ੍ਹੇ ਰਾਜ ਕੀਤਾ। 2ਯਹੋਰਾਮ ਨੇ ਉਹ ਗੱਲਾ ਕੀਤੀਆਂ ਜੋ ਯਹੋਵਾਹ ਦੀ ਨਿਗਾਹ ਵਿੱਚ ਭੈੜੀਆਂ ਸਨ ਪਰ ਉਹ ਆਪਣੇ ਮਾਂ-ਬਾਪ ਵਰਗਾ ਨਹੀਂ ਸੀ, ਉਸਨੇ ਉਸ ਥੰਮ ਤੋਂ ਖਹਿੜਾ ਛੁਡਵਾ ਲਿਆ ਜਿਹੜਾ ਉਸਦੇ ਪਿਤਾ ਨੇ ਬਾਲ ਦੀ ਉਪਾਸਨਾ ਕਰਨ ਲਈ ਬਣਾਇਆ ਸੀ। 3ਫ਼ਿਰ ਵੀ ਉਹ ਨਬਾਟ ਦੇ ਪੁੱਤਰ ਯਾਰਾਬੁਆਮ ਦੇ ਪਾਪਾਂ ਨਾਲ ਜਿਹੜੇ ਉਸਨੇ ਇਸਰਾਏਲ ਤੋਂ ਕਰਵਾਏ ਸੀ ਉਨ੍ਹਾਂ ਨਾਲ ਜੁੜਿਆ ਰਿਹਾ ਤੇ ਉਨ੍ਹਾਂ ਤੋਂ ਬਾਜ ਨਾ ਆਇਆ।

## ਮੋਆਬ ਦਾ ਇਸਰਾਏਲ ਨਾਲੋਂ ਵੱਖ ਹੋ ਜਾਣਾ

4ਮੋਆਬ ਦਾ ਪਾਤਸ਼ਾਹ ਮੇਸ਼ਾ ਸੀ। ਉਹ ਭੇਡਾਂ ਪਾਲਦਾ ਸੀ ਅਤੇ ਇਸਰਾਏਲ ਦੇ ਪਾਤਸ਼ਾਹ ਨੂੰ 100,000 ਲੇਲਿਆਂ ਅਤੇ 100,000 ਭੇਡੂਆਂ ਦੀ ਉਨ ਦਿੰਦਾ ਹੁੰਦਾ ਸੀ। 5ਪਰ ਜਦੋਂ ਅਹਾਬ ਦੀ ਮੌਤ ਹੋ ਗਈ ਤਾਂ ਮੋਆਬ ਦਾ ਰਾਜਾ ਇਸਰਾਏਲ ਦੇ ਪਾਤਸ਼ਾਹ ਤੋਂ ਆਕੀ ਹੋ ਗਿਆ।

6ਉਸ ਦਿਨ ਰਾਜਾ ਯਹੋਰਾਮ ਸਾਮਰਿਯਾ ਤੋਂ ਬਾਹਰ ਆਇਆ ਅਤੇ ਸਾਰੇ ਇਸਰਾਏਲ ਦੇ ਸਾਰੇ ਲੋਕਾਂ ਨੂੰ ਇਕੱਠਾ ਕੀਤਾ। 7ਉਸਨੇ ਯਹੂਦਾਹ ਦੇ ਪਾਤਸ਼ਾਹ ਯਹੋਸ਼ਾਫ਼ਾਟ ਤੋਂ ਪੁੱਛਣਾ ਭੇਜਿਆ ਅਤੇ ਕਿਹਾ, “ਮੋਆਬ ਦਾ ਪਾਤਸ਼ਾਹ ਮੇਰੇ ਤੋਂ ਆਕੀ ਹੋ ਗਿਆ ਹੈ, ਕੀ ਤੂੰ ਮੋਆਬ ਦੇ ਵਿਰੁੱਧ ਮੇਰੇ ਨਾਲ ਲੜਨ ਲਈ ਚੱਲੇਂਗਾ?”

ਯਹੋਸ਼ਾਫ਼ਾਟ ਨੇ ਆਖਿਆ, “ਹਾਂ, ਮੈਂ ਤੇਰੇ ਨਾਲ ਜਾਵਾਂਗਾ। ਅਸੀਂ ਇੱਕ ਸੈਨਾ ਵਾਂਗ ਇਕੱਠੇ ਜਾਵਾਂਗੇ। ਮੇਰੀ ਸੈਨਾ ਤੇਰੀ ਹੀ ਸੈਨਾ ਵਾਂਗ ਹੋਵੇਗੀ ਤੇ ਮੇਰੇ ਘੋੜੇ ਵੀ ਤੇਰੇ ਹੀ ਘੋੜਿਆਂ ਵਾਂਗ ਹੋਣਗੇ।”

## ਤਿੰਨਾਂ ਪਾਤਸ਼ਾਹਾਂ ਨੇ ਅਲੀਸ਼ਾ ਦੀ ਮਤ ਲਈ

8ਯਹੋਸ਼ਾਫ਼ਾਟ ਨੇ ਯਹੋਰਾਮ ਨੂੰ ਆਖਿਆ, “ਅਸੀਂ ਕਿਹੜੇ ਪਾਸਿਓਂ ਚੜ੍ਹੀਏ?”

ਯਹੋਰਾਮ ਨੇ ਆਖਿਆ, “ਸਾਨੂੰ ਅਦੋਮ ਦੀ ਉਜਾੜ ਵੱਲੋਂ ਜਾਣਾ ਚਾਹੀਦਾ ਹੈ।”

9ਤੱਦ ਇਸਰਾਏਲ ਦਾ ਪਾਤਸ਼ਾਹ ਯਹੂਦਾਹ ਦਾ ਪਾਤਸ਼ਾਹ ਅਤੇ ਅਦੋਮ ਦਾ ਰਾਜਾ ਇਕੱਠੇ ਨਿਕਲ ਪਏ। ਉਨ੍ਹਾਂ ਸੱਤ ਦਿਨ ਸਫ਼ਰ ਕੀਤਾ। ਉਸ ਸਫ਼ਰ ਦੌਰਾਨ ਉਨ੍ਹਾਂ ਕੋਲ ਆਪਣੇ ਸਿਪਾਹੀਆਂ ਅਤੇ ਜਾਨਵਰਾਂ ਲਈ ਪਾਣੀ ਵੀ ਘੱਟ ਸੀ। 10ਅਖੀਰ ਵਿੱਚ ਇਸਰਾਏਲ ਦੇ ਪਾਤਸ਼ਾਹ ਯਹੋਰਾਮ ਨੇ ਕਿਹਾ, “ਹਾਏ ਮੈਨੂੰ ਲੱਗਦਾ ! ਯਹੋਵਾਹ ਨੇ ਤਿੰਨਾਂ ਪਾਤਸ਼ਾਹਾਂ ਨੂੰ ਉਨ੍ਹਾਂ ਨੂੰ ਮੋਆਬ ਦੇ ਹੱਥੀਂ ਫ਼ੜਵਾਉਣ ਲਈ ਘੱਲਿਆ ਹੈ।

11ਪਰ ਯਹੋਸ਼ਾਫ਼ਾਟ ਬੋਲਿਆ, “ਯਕੀਨਨ, ਇੱਥੇ ਯਹੋਵਾਹ ਦਾ ਕੋਈ ਨਬੀ ਹੋਵੇਗਾ ਅਸੀਂ ਉਸ ਤੋਂ ਪੁੱਛਦੇ ਹਾਂ ਕਿ ਯਹੋਵਾਹ ਕੀ ਆਖਦਾ ਹੈ, ਸਾਨੂੰ ਕੀ ਕਰਨਾ ਚਾਹੀਦਾ ਹੈ?”

ਇਸਰਾਏਲ ਦੇ ਸਵੇਕਾ ਵਿੱਚੋਂ ਇੱਕ ਰਾਜੇ ਨੇ ਆਖਿਆ, "ਸ਼ਾਫ਼ਾਤ ਦਾ ਪੁੱਤਰ ਏਲੀਯਾਹ ਇੱਥੇ ਹੈ।ਉਹ ਏਲੀਯਾਹ ਦਾ ਸੇਵਕ ਸੀ।"

12ਤੱਦ ਯਹੋਸ਼ਾਫ਼ਾਟ ਨੇ ਆਖਿਆ, "ਯਹੋਵਾਹ ਦਾ ਬਚਨ ਉਸ ਦੇ ਨਾਲ ਹੈ।"

ਸੋ ਇਸਰਾਏਲ ਦਾ ਪਾਤਸ਼ਾਹ, ਯਹੋਸ਼ਾਫ਼ਾਟ ਅਤੇ ਅਦੋਮ ਦਾ ਰਾਜਾ ਉਸ ਨੂੰ ਮਿਲਣ ਲਈ ਗਏ। 13ਤਾਂ ਅਲੀਸ਼ਾ ਨੇ ਇਸਰਾਏਲ ਦੇ ਪਾਤਸ਼ਾਹ ਨੂੰ ਆਖਿਆ, "ਤੂੰ ਮੈਨੂੰ ਮਿਲਣ ਲਈ ਕਿਉਂ ਆਇਆ ਹੈਂ? ਤੂੰ ਆਪਣੇ ਮਾਪਿਆਂ ਦੇ ਨਬੀਆਂ ਕੋਲ ਜਾ।"

ਇਸਰਾਏਲ ਦੇ ਪਾਤਸ਼ਾਹ ਨੇ ਅਲੀਸ਼ਾ ਨੂੰ ਕਿਹਾ, "ਨਹੀਂ! ਅਸੀਂ ਤੈਨੂੰ ਮਿਲਣ ਲਈ ਆਏ ਹਾਂ, ਕਿਉਂ ਕਿ ਯਹੋਵਾਹ ਨੇ ਇਨ੍ਹਾਂ ਤਿੰਨਾਂ ਪਾਤਸ਼ਾਹਾਂ ਨੂੰ ਮੋਆਬ ਦੀ ਸ਼ਕਤੀ ਦੇ ਹੱਥੀਂ ਫ਼ੜਵਾਉਣ ਲਈ ਇਕੱਠਿਆਂ ਕੀਤਾ ਹੈ।"

14ਤੱਦ ਅਲੀਸ਼ਾ ਬੋਲਿਆ, "ਮੈਂ ਯਹੋਵਾਹ ਸਰਬ-ਸ਼ਕਤੀਮਾਨ ਦੀ ਜ਼ਿੰਦਗੀ ਦੀ ਸਹੁੰ ਖਾਂਦਾ ਹਾਂ, ਜਿਸਦੀ ਮੈਂ ਸੇਵਾ ਕਰਦਾ ਹਾਂ, ਜੇਕਰ ਮੈਨੂੰ ਯਹੂਦਾਹ ਦੇ ਪਾਤਸ਼ਾਹ ਯਹੋਸ਼ਾਫ਼ਾਟ ਦੀ ਹਜ਼ੂਰੀ ਦਾ ਲਿਹਾਜ਼ ਨਾ ਹੁੰਦਾ, ਮੈਂ ਤੁਹਾਡੇ ਵੱਲ ਵੇਖਿਆ ਜਾਂ ਤੱਕਿਆ ਨਾ ਹੁੰਦਾ। 15ਹੁਣ ਕਿਸੇ ਅਜਿਹੇ ਵਿਅਕਤੀ ਨੂੰ ਮੇਰੇ ਕੋਲ ਲਿਆਓ ਜੋ ਰਬਾਬ ਵਜਾ ਸਕਦਾ ਹੋਵੇ।" ਜਦੋਂ ਵਿਅਕਤੀ ਨੇ ਰਬਾਬ ਵਜਾਇਆ ਯਹੋਵਾਹ ਦੀ ਸ਼ਕਤੀ ਅਲੀਸ਼ਾ ਦੇ ਉੱਪਰ ਆਈ। 16ਤੱਦ ਅਲੀਸ਼ਾ ਨੇ ਕਿਹਾ, "ਇਸ ਵਾਦੀ ਵਿੱਚ ਯਹੋਵਾਹ ਆਖਦਾ ਹੈ ਕਿ ਟੋਏ ਹੀ ਟੋਏ ਪੁੱਟ ਦੇਵੋ। 17ਯਹੋਵਾਹ ਇਉਂ ਆਖਦਾ ਹੈ ਕਿ ਤੁਹਾਨੂੰ ਹਨੇਰੀ ਅਤੇ ਬਾਰਿਸ਼ ਨਜ਼ਰ ਨਹੀਂ ਆਵੇਗੀ ਪਰ ਵਾਦੀ ਸਾਰੀ ਪਾਣੀ ਨਾਲ ਭਰ ਜਾਵੇਗੀ। ਤੱਦ ਤੁਸੀਂ ਅਤੇ ਤੁਹਾਡੇ ਜਾਨਵਰ ਜੀ ਭਰ ਕੇ ਪਾਣੀ ਪੀ ਸਕਣਗੇ। 18ਅਤੇ ਯਹੋਵਾਹ ਦੀ ਨਿਗਾਹ ਵਿੱਚ ਇਹ ਛੋਟਾ ਜਿਹਾ ਕੰਮ ਹੈ। ਉਹ ਮੋਆਬ ਨੂੰ ਹਾਰ ਦੇਣ ਲਈ ਤੁਹਾਡੇ ਹੱਥ ਵਿੱਚ ਦੇਵੇਗਾ। 19ਤੁਸੀਂ ਹਰ ਸਫ਼ੀਲ ਵਾਲੇ ਅਤੇ ਵਧੀਆ ਸ਼ਹਿਰ ਢਾਹ ਛੱਡੋਂਗੇ ਅਤੇ ਹਰ ਚੰਗੇ ਬਿਰਛ ਨੂੰ ਵੱਢ ਸੁੱਟੋਂਗੇ ਅਤੇ ਪਾਣੀ ਦੇ ਸਾਰੇ ਸਰੋਤਾਂ ਨੂੰ ਪੂਰ ਦੇਵੋਂਗੇ ਅਤੇ ਹਰ ਚੰਗੇ ਖੇਤ ਨੂੰ ਪੱਥਰ ਸੁੱਟ-ਸੁੱਟ ਕੇ ਬਰਬਾਦ ਕਰ ਦੇਵੋਂਗੇ।"

20ਸਵੇਰ ਵਕਤ ਜਦੋਂ ਭੇਟ ਚੜ੍ਹਾਈ ਜਾਂਦੀ ਸੀ ਤਾਂ ਅਦੋਮ ਦੇ ਪਾਸਿਓਂ ਪਾਣੀ ਆਉਣਾ ਸ਼ੁਰੂ ਹੋਇਆ ਅਤੇ ਉਹ ਸਾਰੀ ਧਰਤੀ ਪਾਣੀ ਨਾਲ ਭਰ ਗਈ।

21ਜਦੋਂ ਮੋਆਬੀਆਂ ਨੇ ਸੁਣਿਆ ਕਿ ਪਾਤਸ਼ਾਹ ਲੜਨ ਲਈ ਆਏ ਸਨ, ਉਹ ਸਾਰੇ ਜਿਹੜੇ ਲੜਨ ਦੇ ਕਾਬਿਲ ਸਨ, ਇਕੱਠੇ ਕੀਤੇ ਗਏ, ਅਤੇ ਉਨ੍ਹਾਂ ਨੇ ਆਪਣੇ-ਆਪ ਨੂੰ ਸੀਮਾ ਤੇ ਤੈਨਾਤ ਕਰ ਲਿਆ। 22ਉਸ ਸਵੇਰ ਮੋਆਬ ਦੇ ਲੋਕ ਸਵੇਰੇ ਜਲਦੀ ਉੱਠੇ। ਵਾਦੀ ਵਿੱਚ ਚੜ੍ਹਦਾ ਸੂਰਜ ਪਾਣੀ ਉੱਪਰ ਆਪਣੇ ਲਿਸ਼ਕਾਰੇ ਮਾਰ ਰਿਹਾ ਸੀ ਜੋ ਕਿ ਮੋਆਬੀਆਂ ਨੂੰ ਲਹੂ ਵਾਂਗ ਦਿਸ ਰਿਹਾ ਸੀ। 23ਮੋਆਬ ਦੇ ਲੋਕਾਂ ਨੇ ਕਿਹਾ, "ਉਸ ਲਹੂ ਵੱਲ ਵੇਖੋ! ਇਉਂ ਲੱਗਦਾ ਹੈ ਜਿਵੇਂ ਕਿ ਪਾਤਸ਼ਾਹ ਨੇ ਆਪਸ ਵਿੱਚ ਲੜਕੇ ਇੱਕ ਦੂਜੇ ਨੂੰ ਮਾਰ ਦਿੱਤਾ ਹੋਵੇ ਚਲੋ ਅਪਾ ਚੱਲਕੇ ਲਸ਼ਾਂ ਤੋ ਕੀਮਤੀ ਸਾਮਾਨ ਲਾਹ ਲਈਏ।"

24ਜਦੋਂ ਮੋਆਬੀ ਇਸਰਾਏਲੀਆਂ ਦੇ ਡੇਰੇ ਦੇ ਨੇੜੇ ਆਏ ਇਸਰਾਏਲੀਆਂ ਨੇ ਉਨ੍ਹਾਂ ਉੱਤੇ ਹਮਲਾ ਕਰ ਦਿੱਤਾ ਅਤੇ ਉਹ ਭੱਜ ਗਏ। ਪਰ ਇਸਰਾਏਲੀਆਂ ਨੇ ਮੋਆਬ ਤੱਕ ਉਨ੍ਹਾਂ ਦਾ ਪਿੱਛਾ ਕੀਤਾ। 25ਇਸਰਾਏਲੀਆਂ ਨੇ ਉਨ੍ਹਾਂ ਦੇ ਸ਼ਹਿਰਾਂ ਨੂੰ ਢਾਹ ਸੁੱਟਿਆ ਅਤੇ ਮੋਆਬ ਦੇ ਹਰੇਕ ਖੇਤ ਵਿੱਚ ਪਥਰਾਵ ਕੀਤਾ ਅਤੇ ਸਾਰੇ ਪਾਣੀ ਦੇ ਸਰੋਤਾਂ ਨੂੰ ਪੂਰ ਦਿੱਤਾ ਅਤੇ ਉਨ੍ਹਾਂ ਦੇ ਸਾਰੇ ਚੰਗੇ ਬਿਰਖਾਂ ਨੂੰ ਵੱਢ ਸੁੱਟਿਆ। ਇਸਰਾਏਲੀ ਕੀਰ-ਹਰਾਸਥ ਤੀਕ ਲੜਦੇ ਰਹੇ! ਸਿਪਾਹੀਆਂ ਨੇ ਕੀਰ-ਹਰਾਸਥ ਨੂੰ ਘੇਰ ਕੇ ਉੱਥੇ ਵੀ ਹਮਲਾ ਕੀਤਾ।

26ਮੋਆਬ ਦੇ ਪਾਤਸ਼ਾਹ ਨੇ ਮਹਿਸੂਸ ਕੀਤਾ ਕਿ ਉਹ ਇਹ ਲੜਾਈ ਹਾਰ ਰਿਹਾ ਸੀ, ਤਾਂ ਉਸਨੇ 700 ਸਿਪਾਹੀ ਲਏ ਜੋ ਕਿ ਰਾਹੀਂ ਫ਼ੌਜ ਲੰਘਕੇ ਅਦੋਮ ਦੇ ਪਾਤਸ਼ਾਹ ਨੂੰ ਮਰਨ ਲਈ ਤਲਵਾਰ ਦਾ ਇਸਤੇਮਾਲ ਕਰ ਸਕਦੇ ਸਨ। ਪਰ ਉਹ ਇਉਂ ਕਰਨ ਵਿੱਚ ਨਾਕਾਮਯਾਬ ਰਹੇ। 27ਤੱਦ ਮੋਆਬ ਦੇ ਪਾਤਸ਼ਾਹ ਨੇ ਆਪਣੇ ਪਲੇਠੇ ਪੁੱਤਰ ਨੂੰ ਜਿਹੜਾ ਕਿ ਉਸਦੀ ਥਾਵੇਂ ਰਾਜ ਕਰਨ ਵਾਲਾ ਸੀ, ਉਸਨੂੰ ਨਗਰ ਦੀ ਕੰਧ ਉੱਤੇ ਹੋਮ ਦੀ ਭੇਟ ਵਜੋਂ ਚੜ੍ਹਾਇਆ। ਇਹ ਵੇਖਕੇ ਇਸਰਾਏਲ ਦੇ ਲੋਕ ਬੜੇ ਪਰੇਸ਼ਾਨ ਹੋਏ, ਅਤੇ ਮੋਆਬ ਦੇ ਰਾਜੇ ਉੱਤੇ ਹਮਲਾ ਕਰਨੋ ਹਟ ਗਏ ਅਤੇ ਆਪਣੀ ਧਰਤੀ ਨੂੰ ਪਰਤ ਗਏ।

## ਇੱਕ ਨਬੀ ਦੀ ਵਿਧਵਾ ਵੱਲੋਂ ਅਲੀਸ਼ਾ ਤੋਂ ਮਦਦ ਮੰਗਣਾ

4 ਨਬੀਆਂ ਦੇ ਟੋਲੇ ਵਿੱਚ ਇੱਕ ਨਬੀ ਦੀ ਬੀਵੀ ਸੀ ਜਿਸਦੇ ਪਤੀ ਦੀ ਮੌਤ ਹੋ ਗਈ। ਉਸਦੀ ਪਤਨੀ ਅਲੀਸ਼ਾ ਅੱਗੇ ਜਾਕੇ ਪਿੱਟੀ, "ਮੇਰਾ ਪਤੀ ਤੇਰੇ ਸੇਵਕਾਂ ਵਰਗਾ ਸੀ। ਹੁਣ ਉਸਦੀ ਮੌਤ ਹੋ ਗਈ ਹੈ। ਤੈਨੂੰ ਪਤਾ ਹੈ ਕਿ ਉਹ ਯਹੋਵਾਹ ਦਾ ਭੈ ਮੰਨਦਾ ਹੈ। ਉਸਨੇ ਇੱਕ ਆਦਮੀ ਤੋਂ ਉਧਾਰ ਲਿੱਤਾ ਸੀ ਤੇ ਹੁਣ ਲੈਣਦਾਰ ਮੇਰੇ ਦੋ ਪੁੱਤਰਾਂ ਨੂੰ ਆਪਣੇ ਗੁਲਾਮ ਬਨਾਉਣ ਲਈ ਲੈਣ ਆ ਰਿਹਾ ਹੈ।"

2ਅਲੀਸ਼ਾ ਨੇ ਆਖਿਆ, "ਮੈਂ ਤੇਰੀ ਮਦਦ ਕਿਵੇਂ ਕਰ ਸਕਦਾ ਹਾਂ? ਮੈਨੂੰ ਦੱਸ ਕਿ ਤੇਰੇ ਘਰ ਵਿੱਚ ਤੇਰੇ ਕੋਲ ਕੀ ਹੈ?"

ਉਸ ਔਰਤ ਨੇ ਕਿਹਾ, "ਮੇਰੇ ਕੋਲ ਘਰ ਵਿੱਚ ਕੁਝ ਵੀ ਨਹੀਂ ਹੈ, ਮੇਰੇ ਕੋਲ ਸਿਰਫ਼ ਜੈਤੂਨ ਦੇ ਤੇਲ ਦਾ ਇੱਕ ਮਰਤਬਾਨ ਹੈ।"

3ਤੱਦ ਅਲੀਸ਼ਾ ਨੇ ਕਿਹਾ, "ਤੂੰ ਜਾਹ ਤੇ ਜਾਕੇ ਆਪਣੇ ਸਾਰੇ ਗੁਆਂਢੀਆਂ ਕੋਲੋਂ ਖਾਲੀ ਭਾਂਡੇ ਮੰਗ ਲਿਆ। ਉਹ ਵੀ ਖਾਲੀ ਹੀ ਹੋਣਗੇ। ਤੂੰ ਕਾਫ਼ੀ ਸਾਰੇ ਭਾਂਡੇ ਇਕੱਠੇ ਕਰ ਲੈ। 4ਫ਼ਿਰ ਆਪਣੇ ਘਰ ਜਾਕੇ ਆਪਣਾ ਦਰਵਾਜ਼ਾ ਅੰਦਰੋਂ ਬੰਦ ਕਰ ਲਵੀਂ। ਸਿਰਫ਼ ਤੂੰ ਤੇ ਤੇਰੇ ਪੁੱਤਰ ਹੀ ਘਰ ਵਿੱਚ ਰਹਿਣ ਤੇ ਫ਼ਿਰ ਉਹ ਤੇਲ ਸਾਰੇ ਭਾਂਡਿਆਂ ਵਿੱਚ ਪਾ ਦੇਵੀਂ। ਉਨ੍ਹਾਂ ਭਾਂਡਿਆਂ ਨੂੰ ਤੇਲ ਨਾਲ ਭਰਕੇ ਇੱਕ ਪਾਸੇ ਰੱਖ ਦੇਵੀਂ।"

5ਤਾਂ ਉਹ ਔਰਤ ਅਲੀਸ਼ਾ ਨਾਲ ਗੱਲ ਕਰਕੇ ਆਪਣੇ ਘਰ ਗਈ ਅਤੇ ਅੰਦਰ ਜਾਕੇ ਦਰਵਾਜ਼ਾ ਬੰਦ ਕਰ ਲਿੱਤਾ। ਉਸਦੇ ਪੁੱਤਰਾਂ ਨੇ ਭਾਂਡੇ ਲਿਆਂਦੇ ਅਤੇ ਉਸਨੇ ਉਨ੍ਹਾਂ ਵਿੱਚ ਤੇਲ ਭਰਿਆ। 6ਉਸਨੇ ਬਹੁਤ ਸਾਰੇ ਭਾਂਡੇ ਭਰ ਲਿੱਤੇ। ਅਖੀਰ ਵਿੱਚ ਉਸਨੇ ਆਪਣੇ ਪੁੱਤਰਾਂ ਨੂੰ ਕਿਹਾ, "ਮੈਨੂੰ ਹੋਰ ਭਾਂਡਾ ਲਿਆ ਕੇ ਦੇ।"

ਪਰ ਸਾਰੇ ਭਾਂਡੇ ਭਰ ਚੁੱਕੇ ਸਨ। ਉਸਦੇ ਪੁੱਤਰਾਂ ਵਿੱਚੋਂ ਇੱਕ ਨੇ ਕਿਹਾ, "ਹੋਰ ਭਾਂਡੇ ਨਹੀਂ ਹੈਗੇ।" ਤਾਂ ਉਸ ਵਕਤ ਮਰਤਬਾਨ ਵਾਲਾ ਤੇਲ ਖਤਮ ਹੋ ਗਿਆ।

7ਤੱਦ ਉਹ ਔਰਤ ਪਰਮੇਸ਼ੁਰ ਦੇ ਮਨੁੱਖ ਕੋਲ ਆਈ ਅਤੇ ਤੇ
ਆਕੇ ਉਸਨੂੰ (ਅਲੀਸ਼ਾ) ਸਾਰਾ ਹਾਲ ਦੱਸਿਆ ਕਿ ਕੀ ਵਾਪਰਿਆ
ਹੈ। ਤਾਂ ਅਲੀਸ਼ਾ ਨੇ ਉਸਨੂੰ ਕਿਹਾ, "ਜਾ, ਹੁਣ ਜਾਕੇ ਇਹ ਤੇਲ
ਵੇਚ ਅਤੇ ਆਪਣਾ ਉਧਾਰ ਉਤਾਰ। ਇਹ ਤੇਲ ਵਿਕਣ ਤੋਂ ਬਾਅਦ
ਤੇਰਾ ਉਧਾਰ ਵੀ ਲੱਥ ਜਾਵੇਗਾ ਤੇ ਬਾਕੀ ਜੋ ਪੈਸੇ ਬਚਣਗੇ ਉਸ
ਨਾਲ ਤੇਰਾ ਤੇ ਤੇਰੇ ਪੁੱਤਰਾਂ ਦਾ ਗੁਜ਼ਾਰਾ ਹੋ ਜਾਵੇਗਾ।"

## ਸ਼ੂਨੇਮ ਦੀ ਇੱਕ ਔਰਤ ਦਾ ਅਲੀਸ਼ਾ ਨੂੰ ਕਮਰਾ ਦੇਣਾ

8ਇੱਕ ਦਿਨ ਅਲੀਸ਼ਾ ਸ਼ੂਨੇਮ ਵੱਲੋਂ ਦੀ ਲੰਘਿਆ। ਉੱਥੇ ਇੱਕ
ਮਹੱਤਵਪੂਰਣ ਔਰਤ ਹਿੰਦੀ ਸੀ ਜਿਸਨੇ ਅਲੀਸ਼ਾ ਨੂੰ ਰਾਤ ਉੱਥੇ
ਠਹਿਰਨ ਤੇ ਆਪਣੇ ਘਰ ਭੋਜਨ ਕਰਨ ਲਈ ਆਖਿਆ। ਤਾਂ
ਫ਼ਿਰ ਜਦੋਂ ਵੀ ਅਲੀਸ਼ਾ ਉਸ ਰਾਹ ਤੋਂ ਦੀ ਲੰਘਦਾ ਰੋਟੀ ਖਾਣ
ਲਈ ਉਹ ਉਸ ਘਰੇ ਰੁਕ ਜਾਂਦਾ।

9ਉਸ ਔਰਤ ਨੇ ਆਪਣੇ ਪਤੀ ਨੂੰ ਕਿਹਾ, "ਵੇਖੋ! ਉਹ ਮਨੁੱਖ
ਜਿਸਦਾ ਨਾਂ ਅਲੀਸ਼ਾ ਹੈ, ਜੋ ਕਿ ਅਕਸਰ ਇਸ ਰਾਹ ਤੋਂ ਦੀ
ਲੰਘਦਾ ਹੈ, ਪਰਮੇਸ਼ੁਰ ਦਾ ਕੋਈ ਪਵਿੱਤਰ ਮਨੁੱਖ ਹੈ। 10ਆਪਾਂ
ਛੱਤ ਉੱਪਰ ਉਸ ਲਈ ਇੱਕ ਕਮਰਾ ਪਾ ਦੇਈਏ ਅਤੇ ਉਸਦੇ
ਕਮਰੇ ਵਿੱਚ ਇੱਕ ਮੰਜਾ, ਇੱਕ ਮੇਜ ਤੇ ਕੁਰਸੀ ਅਤੇ ਇੱਕ ਲਾਲਟੇਨ
ਰੱਖ ਦੇਈਏ। ਇਉਂ ਫ਼ਿਰ ਉਹ ਜਦੋਂ ਕਦੇ ਵੀ ਇਸ ਰਾਹ ਤੋਂ ਦੀ
ਜਾਵੇਗਾ, ਉਹ ਇਸ ਕਮਰੇ ਦੀ ਵਰਤੋਂ ਕਰ ਸਕਦਾ ਹੈ।"

11ਇੱਕ ਦਿਨ ਅਲੀਸ਼ਾ ਉਸ ਔਰਤ ਦੇ ਘਰ ਗਿਆ ਅਤੇ ਉਸ
ਕਮਰੇ ਵਿੱਚ ਥੋੜੀ ਦੇਰ ਰੁਕ ਕੇ ਉਸਨੇ ਅਰਾਮ ਕੀਤਾ। 12ਤੱਦ
ਅਲੀਸ਼ਾ ਨੇ ਆਪਣੇ ਸੇਵਕ ਗੇਹਾਜ਼ੀ ਨੂੰ ਆਖਿਆ, "ਇਸ ਸ਼ੂਨੰਮੀ
ਔਰਤ ਨੂੰ ਸੱਦ ਕੇ ਲਿਆ।"

ਸੇਵਕ ਨੇ ਉਸ ਸ਼ੂਨੰਮੀ ਔਰਤ ਨੂੰ ਸੱਦਿਆ ਤਾਂ ਉਹ ਅਲੀਸ਼ਾ
ਦੇ ਸਾਮ੍ਹਣੇ ਆਕੇ ਖੜੋ ਗਈ। 13ਅਲੀਸ਼ਾ ਨੇ ਆਪਣੇ ਸੇਵਕ ਨੂੰ
ਕਿਹਾ,, "ਇਸ ਔਰਤ ਨੂੰ ਆਖ ਕਿ, 'ਤੂੰ ਆਪਣੇ ਵੱਲੋਂ ਸਾਡੀ ਪੂਰੀ
ਆਓ-ਭਗਤੀ ਕੀਤੀ ਹੈ ਸੋ ਦੱਸ ਹੁਣ ਅਸੀਂ ਤੇਰੇ ਲਈ ਕੀ ਕਰੀਏ?
ਕੀ ਅਸੀਂ ਪਾਤਸ਼ਾਹ ਨਾਲ ਜਾਂ ਸੈਨਾਪਤੀ ਨਾਲ ਤੇਰੇ ਲਈ ਗੱਲ
ਕਰੀਏ?'"

ਉਹ ਔਰਤ ਬੋਲੀ, "ਮੈਂ ਤਾਂ ਇੱਥੇ ਆਪਣੇ ਲੋਕਾਂ ਵਿਚਕਾਰ
ਹੱਸਦੀ ਵੱਸਦੀ ਹਾਂ।"

14ਤਾਂ ਅਲੀਸ਼ਾ ਨੇ ਗੇਹਾਜੀ ਨੂੰ ਕਿਹਾ, "ਤਾਂ ਫ਼ਿਰ ਇਸ ਲਈ
ਕੀ ਕੀਤਾ ਜਾਵੇ?"

ਗੇਹਾਜੀ ਨੇ ਆਖਿਆ, "ਮੈਂ ਜਾਣਦਾ ਹਾਂ ਕਿ ਇਸ ਔਰਤ ਦਾ
ਕੋਈ ਪੁੱਤਰ ਨਹੀਂ ਹੈ ਤੇ ਇਸਦਾ ਪਤੀ ਕਾਫ਼ੀ ਬਿਰਧ ਹੋ ਚੁੱਕਾ
ਹੈ।"

15ਤੱਦ ਅਲੀਸ਼ਾ ਨੇ ਕਿਹਾ, "ਉਸ ਨੂੰ ਇੱਥੇ ਬੁਲਾ।"

ਤਾਂ ਗੇਹਾਜੀ ਨੇ ਉਸ ਔਰਤ ਨੂੰ ਬੁਲਾਇਆ ਤਾਂ ਉਹ ਆਕੇ
ਉਸਦੇ ਦਰਵਾਜ਼ੇ ਕੋਲ ਖੜੋ ਗਈ। 16ਅਲੀਸ਼ਾ ਨੇ ਉਸਨੂੰ ਕਿਹਾ,
"ਇਸੇ ਰੁੱਤ ਬਸੰਤ ਦੇ ਦਿਨਾਂ ਦੇ ਕੋਲ ਤੇਰੀ ਆਪਣੀ ਗੋਦ ਵਿੱਚ
ਪੁੱਤਰ ਹੋਵੇਗਾ ਜਿਸ ਨਾਲ ਤੂੰ ਕਲੋਲ ਕਰੇਂਗੀ।"

ਉਹ ਬੋਲੀ , "ਨਹੀਂ ਮੇਰੇ ਸੁਆਮੀ , ਪਰਮੇਸ਼ੁਰ ਦੇ ਮਨੁੱਖ
ਆਪਣੀ ਟਹਿਲਣ ਨਾਲ ਝੂਠ ਨਾ ਬੋਲ।"

## ਸ਼ੂਨੇਮ ਦੀ ਔਰਤ ਕੋਲ ਪੁੱਤਰ ਦਾ ਹੋਣਾ

17ਪਰ ਉਹ ਔਰਤ ਗਰਭਵਤੀ ਹੋਈ ਤੇ ਉਸੇ ਬਸੰਤ ਦੇ ਮੌਸਮ
ਉਸਦੇ ਘਰ ਇੱਕ ਪੁੱਤਰ ਦਾ ਜਨਮ ਹੋਇਆ ਜਿਵੇਂ ਕਿ ਅਲੀਸ਼ਾ
ਦਾ ਵਾਕ ਸੀ।

18ਕੁਝ ਦੇਰ ਬਾਅਦ ਬੱਚਾ ਵੱਡਾ ਹੋਇਆ। ਇੱਕ ਦਿਨ ਉਹ
ਬਾਲ ਆਪਣੇ ਪਿਓ ਨੂੰ ਤੇ ਵਾਢਿਆ ਨੂੰ ਵੇਖਣ ਖੇਤਾਂ ਵਿੱਚ ਚਲਾ
ਗਿਆ। 19ਉਸ ਬਾਲਕ ਨੇ ਆਪਣੇ ਪਿਓ ਨੂੰ ਕਿਹਾ, "ਹਾਏ! ਮੇਰਾ
ਸਿਰ! ਹਾਏ ਮੇਰਾ ਸਿਰ ਦੁਖਦਾ ਹੈ।"

ਪਿਤਾ ਨੇ ਆਪਣੇ ਟਹਿਲੂਏ ਨੂੰ ਕਿਹਾ, "ਜਾ, ਇਸਨੂੰ ਇਸਦੀ
ਮਾਂ ਕੋਲ ਛੱਡ ਆ।"

20ਸੇਵਕ ਉਸ ਬਾਲ ਨੂੰ ਉਸਦੀ ਮਾਂ ਕੋਲ ਛੱਡ ਆਇਆ।
ਦੁਪਿਹਰ ਤੱਕ ਬਾਲ ਆਪਣੀ ਮਾਂ ਦੀ ਗੋਦ ਵਿੱਚ ਲੇਟਿਆ ਰਿਹਾ
ਤੇ ਫਿਰ ਉਹ ਮਰ ਗਿਆ।

## ਔਰਤ ਦਾ ਅਲੀਸ਼ਾ ਕੋਲ ਜਾਣਾ

21ਉਸ ਔਰਤ ਨੇ ਮੋਏ ਹੋਏ ਬਾਲ ਨੂੰ ਅਲੀਸ਼ਾ ਦੇ ਮੰਜੇ ਉੱਪਰ
ਪਾ ਦਿੱਤਾ। ਉਸਨੇ ਉਹ ਦਰਵਾਜ਼ਾ ਬੰਦ ਕਰ ਦਿੱਤਾ ਤੇ ਆਪ
ਬਾਹਰ ਚਲੀ ਗਈ। 22ਉਸਨੇ ਆਪਣੇ ਪਤੀ ਨੂੰ ਬੁਲਾਇਆ ਅਤੇ
ਆਖਿਆ, "ਕਿਰਪਾ ਕਰਕੇ ਮੈਨੂੰ ਇੱਕ ਸੇਵਕ ਤੇ ਇੱਕ ਗਧਾ ਦੇ
ਤਾਂ ਜੋ ਮੈਂ ਛੇਤੀ ਨਾਲ ਪਰਮੇਸ਼ੁਰ ਦੇ ਮਨੁੱਖ ਕੋਲ ਜਾਵਾਂ ਤੇ ਮੁੜ
ਜਲਦੀ ਹੀ ਪਰਤ ਆਵਾਂ।"

23ਉਸ ਔਰਤ ਦੇ ਪਤੀ ਨੇ ਕਿਹਾ, "ਤੂੰ ਅੱਜ ਹੀ ਪਰਮੇਸ਼ੁਰ ਦੇ
ਮਨੁੱਖ ਕੋਲ ਕਿਉਂ ਜਾਣਾ ਚਾਹੁੰਦੀ ਹੈਂ? ਨਾ ਤਾਂ ਅੱਜ ਨਵਾਂ ਚੰਦ
ਹੈ ਤੇ ਨਾ ਹੀ ਸਬਾਤ ਦਾ ਦਿਨ?"

ਉਸਨੇ ਕਿਹਾ, "ਫ਼ਿਕਰ ਨਾ ਕਰ, ਸਭ ਕੁਝ ਠੀਕ ਹੋ ਜਾਵੇਗਾ।"

24ਤੱਦ ਉਸਨੇ ਗਧੇ ਉੱਪਰ ਕਾਠੀ ਪਾਈ ਅਤੇ ਆਪਣੇ ਸੇਵਕ
ਨੂੰ ਆਖਿਆ, "ਜਲਦੀ ਕਰ, ਤੇ ਚੱਲੀਏ। ਜਦੋਂ ਤੀਕ ਮੈਂ ਤੈਨੂੰ ਨਾ
ਆਖਾਂ ਪਸ਼ੂ ਨੂੰ ਹੌਲੀ ਨਾ ਕਰੀਂ।"

25ਤੱਦ ਉਹ ਔਰਤ ਕਰਮਲ ਦੇ ਪਰਬਤ ਤੇ ਪਰਮੇਸ਼ੁਰ ਦੇ
ਮਨੁੱਖ (ਅਲੀਸ਼ਾ) ਕੋਲ ਗਈ।

ਜਦੋਂ ਪਰਮੇਸ਼ੁਰ ਦੇ ਮਨੁੱਖ ਨੇ ਉਸ ਔਰਤ ਨੂੰ ਦੂਰੋਂ ਆਉਂਦਿਆਂ
ਵੇਖਿਆ ਤਾਂ ਉਸਨੇ ਆਪਣੇ ਸੇਵਕ ਗੇਹਾਜੀ ਨੂੰ ਕਿਹਾ, "ਵੇਖ!
ਉਹ ਸ਼ੂਨੰਮੀ ਔਰਤ ਹੈ। 26ਤੂੰ ਹੁਣ ਭੱਜ ਕੇ ਉਸਨੂੰ ਮਿਲ ਤੇ
ਉਸਨੂੰ ਪੁੱਛ ਕਿ ਕੀ ਉਹ ਠੀਕ ਰਾਜੀ-ਖੁਸ਼ੀ ਤਾਂ ਹੈ? ਕੀ ਉਸਦਾ
ਪਤੀ ਠੀਕ ਹੈ? ਕੀ ਉਸਦਾ ਬੱਚਾ ਰਾਜੀ ਹੈ?"

ਗੇਹਾਜੀ ਨੇ ਇਹ ਸਭ ਗੱਲਾਂ ਜਾਕੇ ਉਸ ਔਰਤ ਨੂੰ ਕਹੀਆਂ
ਉਸ ਔਰਤ ਨੇ ਕਿਹਾ, "ਸਭ ਸੁੱਖ-ਸਾਂਦ ਹੈ।"

27ਪਰ ਜਦੋਂ ਉਹ ਪਰਮੇਸ਼ੁਰ ਦੇ ਮਨੁੱਖ ਕੋਲ ਪਰਬਤ ਉੱਤੇ
ਆਈ ਤਾਂ ਉਸਨੇ ਉਸਦੇ ਪੈਰ ਫ਼ੜ੍ਹ ਲਏ ਅਤੇ ਗੇਹਾਜੀ ਉਸਨੂੰ
ਪਰੇ ਹਟਾਉਣ ਲਈ ਨੇੜੇ ਆਇਆ, ਪਰ ਪਰਮੇਸ਼ੁਰ ਦੇ ਮਨੁੱਖ ਨੇ
ਆਖਿਆ, "ਉਸਨੂੰ ਰਹਿਣ ਦੇ, ਮਨ੍ਹਾ ਨਾ ਕਰ ਕਿਉਂ ਜੁ ਉਸਦਾ
ਮਨ ਭਰਿਆ ਹੋਇਆ ਹੈ ਅਤੇ ਯਹੋਵਾਹ ਨੇ ਮੇਰੇ ਤੋਂ ਇਹ ਖ਼ਬਰ
ਛੁਪਾਈ ਹੈ ਤੇ ਮੈਨੂੰ ਦੱਸਿਆ ਨਹੀਂ।"

28ਤੱਦ ਸ਼ੂਨੰਮੀ ਔਰਤ ਨੇ ਕਿਹਾ, “ਹੇ ਸੁਆਮੀ! ਮੈਂ ਤਾਂ ਕਦੇ ਪੁੱਤਰ ਦਾ ਵਰ ਤੁਹਾਡੇ ਤੋਂ ਨਹੀਂ ਸੀ ਮੰਗਿਆ। ਮੈਂ ਪਹਿਲਾਂ ਵੀ ਆਖਿਆ ਸੀ, ‘ਮੈਨੂੰ ਗੁਮਰਾਹ ਨਾ ਕਰੋ।’”

29ਤੱਦ ਅਲੀਸ਼ਾ ਨੇ ਗੇਹਾਜੀ ਨੂੰ ਕਿਹਾ, “ਤਿਅਰ ਹੋ, ਮੇਰੀ ਲਾਠੀ ਆਪਣੇ ਹੱਥ ਵਿੱਚ ਫ਼ੜ ਕੇ ਜਾਹ। ਰਾਹ ’ਚ ਕਿਸੇ ਵਿਅਕਤੀ ਨਾਲ ਗੱਲ ਕਰਨ ਲਈ ਨਾ ਰੁਕੀਂ ਜੇਕਰ ਰਾਹ ’ਚ ਕੋਈ ਸ਼ੁਭਕਾਮਨਵਾਂ ਦੇਵੇ, ਤਾਂ ਤੂੰ ਉਸ ਨੂੰ ਸ਼ੁਭਕਾਮਨਵਾਂ ਨਾ ਦੇਵੀਂ। ਫ਼ੇਰ ਮੇਰੀ ਸੋਟੀ ਭੱਚੇ ਦੇ ਮੂੰਹ ਉੱਤੇ ਪਾ ਦੇਵੀ ਜੇਕਰ ਰਾਹ ਵਿੱਚ ਤੈਨੂੰ ਕੋਈ ਕੁਝ ਪੁੱਛੇ ਉਸਨੂੰ ਉੱਤਰ ਨਾ ਦੇਵੀਂ।

30ਪਰ ਬੱਚੇ ਦੀ ਮਾਂ ਨੇ ਆਖਿਆ, “ਜਿਉਂਦੇ ਯਹੋਵਾਹ ਦੀ ਅਤੇ ਤੇਰੀ ਸਹੁੰ ਕਿ ਮੈਂ ਤੈਨੂੰ ਨਹੀਂ ਛੱਡਾਂਗੀ।”

ਤਾਂ ਅਲੀਸ਼ਾ ਉੱਥੋਂ ਉੱਠ ਕੇ ਉਸਦੇ ਮਗਰ ਤੁਰ ਪਿਆ।

31ਗੇਹਾਜੀ ਅਲੀਸ਼ਾ ਤੋਂ ਪਹਿਲਾਂ ਪਹੁੰਚ ਗਿਆ, ਉਸਨੇ ਬੱਚੇ ਦੇ ਮੂੰਹ ਤੇ ਸੋਟੀ ਪਾਈ ਪਰ ਨਾ ਕੋਈ ਆਵਾਜ਼ ਸੀ ਨਾ ਬੱਚੇ ਨੂੰ ਕੋਈ ਸੁਰਤ ਸੀ। ਇਸ ਲਈ ਉਹ ਅਲੀਸ਼ਾ ਨੂੰ ਮਿਲਣ ਲਈ ਵਾਪਸ ਗਿਆ ਅਤੇ ਉਸਨੂੰ ਦੱਸਿਆ, “ਬੱਚਾ ਨਹੀਂ ਜਾਗਿਆ।”

## ਸ਼ੂਨੰਮੀ ਔਰਤ ਦੇ ਬੱਚੇ ਦੇ ਪ੍ਰਾਣ ਵਾਪਸ ਆਉਣੇ

32ਜਦ ਅਲੀਸ਼ਾ ਘਰ ਵਿੱਚ ਆਇਆ ਤਾਂ ਉਸ ਨੇ ਵੇਖਿਆ ਕਿ ਮੋਇਆ ਹੋਇਆ ਬਾਲ ਉਸਦੇ ਮੰਜੇ ਤੇ ਪਿਆ ਹੋਇਆ ਸੀ।
33ਅਲੀਸ਼ਾ ਕਮਰੇ ਅੰਦਰ ਗਿਆ ਅਤੇ ਅੰਦਰੋਂ ਉਸਨੇ ਦਰਵਾਜ਼ਾ ਬੰਦ ਕਰ ਲਿੱਤਾ। ਹੁਣ ਉਹ ਬਾਲ ਤੇ ਅਲੀਸ਼ਾ ਕਮਰੇ ਵਿੱਚ ਇਕੱਲੇ ਸਨ ਤੱਦ ਉਸਨੇ ਯਹੋਵਾਹ ਅੱਗੇ ਪ੍ਰਾਰਥਨਾ ਕੀਤੀ। 34ਤੱਦ
ਉਹ ਮੰਜੇ ਉੱਪਰ ਚੜ੍ਹਕੇ ਬਾਲਕ ਉੱਪਰ ਲੇਟ ਗਿਆ ਅਤੇ ਉਸਨੇ ਆਪਣਾ ਮੂੰਹ ਬਾਲਕ ਦੇ ਮੂੰਹ ਉੱਪਰ, ਆਪਣੀਆਂ ਅੱਖੀਆਂ ਉਸਦੀਆਂ ਅੱਖੀਆਂ ਉੱਪਰ ਅਤੇ ਆਪਣੇ ਹੱਥ ਉਸਦੇ ਹੱਥਾਂ ਉੱਪਰ ਰੱਖੇ ਤੇ ਉਸ ਬੱਚੇ ਦੇ ਸ਼ਰੀਰ ਉੱਪਰ ਪੱਸਰ ਕੇ ਉਸਦੇ ਸ਼ਰੀਰ ਨੂੰ ਨਿੱਘ ਦਿੱਤਾ ਤਾਂ ਬੱਚੇ ਦਾ ਸ਼ਰੀਰ ਨਿੱਘਾ ਹੋ ਗਿਆ।

35ਫ਼ੇਰ ਅਲੀਸ਼ਾ ਉੱਥੋਂ ਹਟ ਕੇ ਕਮਰੇ ਵਿੱਚ ਇੱਧਰ ਉੱਧਰ ਟਹਿਲਣ ਲੱਗਾ ਫ਼ਿਰ ਉਹ ਵਾਪਸ ਜਾਕੇ ਬਾਲਕ ਦੇ ਸ਼ਰੀਰ ਉੱਪਰ ਲੇਟ ਗਿਆ ਅਤੇ ਫ਼ੇਰ ਬੱਚੇ ਨੇ ਸੱਤ ਵਾਰੀਂ ਛਿੱਕਿਆ ਅਤੇ ਉਸ ਆਪਣੀਆਂ ਅੱਖਾਂ ਖੋਲ੍ਹ ਦਿੱਤੀਆਂ।

36ਤੱਦ ਅਲੀਸ਼ਾ ਨੇ ਗੇਹਾਜੀ ਨੂੰ ਬੁਲਾਇਆ ਅਤੇ ਕਿਹਾ, “ਜਾ, ਉਸ ਸ਼ੂਨੰਮੀ ਨੂੰ ਸੱਦ ਕੇ ਲਿਆ।”

ਗੇਹਾਜੀ ਉਸ ਨੂੰ ਸੱਦ ਲਿਆਇਆ, ਤਾਂ ਉਹ ਅਲੀਸ਼ਾ ਕੋਲ ਆਈ। ਫ਼ੇਰ ਅਲੀਸ਼ਾ ਨੇ ਉਸਨੂੰ ਕਿਹਾ, “ਹੁਣ ਤੂੰ ਆਪਣੇ ਪੁੱਤਰ ਨੂੰ ਗੋਦ ਵਿੱਚ ਲੈ ਸਕਦੀ ਹੈ।”

37ਤੱਦ ਸ਼ੂਨੰਮੀ ਔਰਤ ਅੰਦਰ ਕਮਰੇ ’ਚ ਆਈ ਅਤੇ ਆਕੇ ਉਸ ਪਹਿਲਾਂ ਅਲੀਸ਼ਾ ਦੇ ਚਰਣ ਛੂਹੇ ਫ਼ਿਰ ਉਸਨੇ ਆਪਣੇ ਪੁੱਤਰ ਨੂੰ ਕੁੱਛੜ ਚੁੱਕਿਆ ਅਤੇ ਬਾਹਰ ਆ ਗਈ।

## ਅਲੀਸ਼ਾ ਅਤੇ ਜ਼ਹਰੀਲਾ ਸ਼ੋਰਬਾ

38ਫ਼ਿਰ ਅਲੀਸ਼ਾ ਗਿਲਗਾਲ ਨੂੰ ਮੁੜਿਆ, ਉਸ ਵਕਤ ਦੇਸ਼ ਵਿੱਚ ਕਾਲ ਪਿਆ ਹੋਇਆ ਸੀ। ਉੱਥੇ ਨਬੀ ਅਤੇ ਨਬੀਆਂ ਦੇ ਪੁੱਤਰਾਂ ਦਾ ਟੋਲਾ ਉਸ ਦੇ ਸਾਮ੍ਹਣੇ ਬੈਠਿਆ ਹੋਇਆ ਸੀ। ਅਲੀਸ਼ਾ ਨੇ ਆਪਣੇ ਸੇਵਕ ਨੂੰ ਕਿਹਾ, “ਭੱਠੀ ਉੱਪਰ ਵੱਡੀ ਦੇਗ ਚੜ੍ਹਾ ਅਤੇ ਇਨ੍ਹਾਂ ਸਾਰੇ ਨਬੀਆਂ ਲਈ ਸ਼ੋਰਬਾ ਤਿਆਰ ਕਰ।”

39ਉਨ੍ਹਾਂ ਵਿੱਚੋਂ ਇੱਕ ਆਦਮੀ ਸ਼ੋਰਬੇ ਲਈ ਖੇਤ ਵਿੱਚ ਸਬਜ਼ੀਆਂ ਲੈਣ ਗਿਆ। ਉੱਥੇ ਉਸਨੂੰ ਜੰਗਲੀ ਵੇਲ ਲੱਭੀ ਉਸ ਤੋਂ ਉਹ ਫ਼ਲ ਤੋੜ ਲਿਆਇਆ। ਉਸਨੇ ਉਹ ਫ਼ਲ ਤੋੜਕੇ ਆਪਣੇ ਝੋਲੇ ਵਿੱਚ ਭਰ ਲਿੱਤੇ ਤੇ ਵਾਪਸ ਆਕੇ ਉਨ੍ਹਾਂ ਦੀਆਂ ਫ਼ਾੜੀਆਂ ਕਰਕੇ ਉਨ੍ਹਾਂ ਨੂੰ ਉੱਬਲਦੀ ਦੇਗ ਵਿੱਚ ਸ਼ੋਰਬੇ ਲਈ ਪਾ ਦਿੱਤਾ। ਪਰ ਨਬੀਆਂ ਦੇ ਉਸ ਟੋਲੇ ਨੂੰ ਇਹ ਨਹੀਂ ਸੀ ਪਤਾ ਕਿ ਇਹ ਕਿਸ ਕਿਸਮ ਦੇ ਫ਼ਲ ਹਨ।

40ਫ਼ਿਰ ਉਨ੍ਹਾਂ ਨੇ ਸਭਨਾਂ ਦੇ ਖਾਣ ਲਈ ਸ਼ੋਰਬਾ ਸਭ ਦੇ ਅੱਗੇ ਪਰੋਸਿਆ ਪਰ ਜਦੋਂ ਹੀ ਉਹ ਸ਼ੋਰਬੇ ਨੂੰ ਚਖਣ ਲੱਗੇ ਤੇ ਚੱਖਿਆ ਤਾਂ ਉਹ ਚੀਕ ਉੱਠੇ ਕਿ ਹੇ ਪਰਮੇਸ਼ੁਰ ਦੇ ਮਨੁੱਖ ਇਹ ਦੇਗ ਵਿੱਚ ਸ਼ੋਰਬਾ ਨਹੀਂ ਮੌਤ ਹੈ। ਕਿਉਂ ਕਿ ਇਸਦਾ ਸੁਆਦ ਬਿਲਕੁਲ ਜ਼ਹਿਰ ਵਰਗਾ ਹੈ ਤਾਂ ਉਹ ਸ਼ੋਰਬਾ ਖਾ ਨਾ ਸਕੇ।

41ਪਰ ਅਲੀਸ਼ਾ ਨੇ ਕਿਹਾ, “ਕੁਝ ਆਟਾ ਲਿਆਓ।” ਤਾਂ ਉਨ੍ਹਾਂ ਨੇ ਕੁਝ ਆਟਾ ਲਿਆਕੇ ਉਸਨੂੰ ਦਿੱਤਾ। ਤਾਂ ਉਸਨੇ ਉਹ ਆਟਾ ਉਸ ਸ਼ੋਰਬੇ ਦੀ ਦੇਗ ਵਿੱਚ ਸੁੱਟ ਦਿੱਤਾ। ਤੱਦ ਅਲੀਸ਼ਾ ਨੇ ਆਖਿਆ, “ਹੁਣ ਤੁਸੀਂ ਲੋਕਾਂ ਨੂੰ ਇਹ ਦੇਗ ਮੁੜ ਤੋਂ ਪਰੋਸੋ। ਤਾਂ ਜੋ ਉਹ ਆਪਣਾ ਪੇਟ ਭਰ ਸਕਣ।”

ਅਤੇ ਹੁਣ ਉਸ ਸ਼ੋਰਬੇ ਵਿੱਚ ਕੋਈ ਕਸਰ ਨਾ ਰਹੀ।

## ਅਲੀਸ਼ਾ ਦਾ ਨਬੀਆਂ ਦੇ ਟੋਲੇ ਨੂੰ ਭੋਜ ਕਰਾਉਣਾ

42ਬਆਲ ਸ਼ਲੀਸ਼ਾਹ ਤੋਂ ਇੱਕ ਮਨੁੱਖ ਆਪਣੇ ਖੇਤ ਦੀ ਪਹਿਲੀ ਫ਼ਸਲ ਵਿੱਚੋਂ ਜੌਆਂ ਦੀਆਂ ਰੋਟੀਆਂ ਦੇ 20 ਟੁਕੜੇ ਅਤੇ ਆਪਣੇ ਝੋਲੇ ਵਿੱਚ ਅਲੀਸ਼ਾ ਲਈ ਤਾਜ਼ਾ ਅਨਾਜ਼ ਲਿਆਇਆ। ਤੱਦ ਅਲੀਸ਼ਾ ਨੇ ਕਿਹਾ, “ਇਹ ਭੋਜਨ ਲੋਕਾਂ ਵਿੱਚ ਵੰਡ ਦੇ, ਤਾਂ ਜੋ ਉਹ ਖਾ ਸਕਣ।”

43ਪਰ ਉਸਦੇ ਸੇਵਕ ਨੇ ਆਖਿਆ, “ਭਲਾ ਮੈਂ 100 ਆਦਮੀਆਂ ਦੇ ਅੱਗੇ ਇਹ ਕਿਵੇਂ ਪਰੋਸ ਸਕਦਾ ਹਾਂ!”

ਪਰ ਅਲੀਸ਼ਾ ਨੇ ਕਿਹਾ, “ਤੂੰ ਲੋਕਾਂ ਨੂੰ ਇਹ ਦੇ ਤਾਂ ਜੋ ਉਹ ਖਾਣ। ਯਹੋਵਾਹ ਫ਼ਰਮਾਉਂਦਾ ਹੈ ਕਿ ਜਦੋਂ ਉਹ ਖਾਣਗੇ ਤਾਂ ਬਾਕੀ ਹੀ ਛੱਡਣਗੇ ਰੋਟੀਆਂ ਥੁੜਣਗੀਆਂ ਨਹੀਂ।”

44ਤੱਦ ਅਲੀਸ਼ਾ ਦੇ ਸੇਵਕ ਨੇ ਉਹ ਭੋਜਨ ਨਬੀਆਂ ਦੇ ਟੋਲੇ ਅੱਗੇ ਪਰੋਸ ਦਿੱਤਾ। ਉਨ੍ਹਾਂ ਨੇ ਜੀਅ ਭਰ ਕੇ ਖਾਧਾ। ਤੱਦ ਵੀ ਕਿੰਨਾ ਭੋਜਨ ਬਚ ਗਿਆ। ਇਹ ਸਭ ਕੁਝ ਯਹੋਵਾਹ ਦੇ ਕਹੇ ਮੁਤਾਬਕ ਉਵੇਂ ਹੀ ਹੋਇਆ।

## ਨਅਮਾਨ ਦਾ ਕਸ਼ਟ

5 ਨਅਮਾਨ ਅਰਾਮ ਦੇ ਰਾਜ ਦੀ ਸੈਨਾ ਦਾ ਸੈਨਾਪਤੀ ਸੀ ਅਤੇ ਉਹ ਆਪਣੇ ਰਾਜਾ ਦਾ ਬੜਾ ਮਹੱਤਵਪੂਰਣ ਆਦਮੀ ਸੀ ਉਸਦਾ ਆਦਰ-ਮਾਨ ਉੱਥੇ ਬਹੁਤ ਸੀ ਕਿਉਂ ਕਿ ਉਸਦੇ ਰਾਹੀਂ ਯਹੋਵਾਹ ਨੇ ਅਰਾਮ ਨੂੰ ਜਿੱਤੇ ਦਿੱਤੀ ਸੀ। ਉਹ ਬੜਾ ਵੀਰ-ਯੋਧਾ ਮਨੁੱਖ ਸੀ ਪਰ ਉਹ ਕੋੜ ਦੇ ਰੋਗ ਤੋਂ ਬੜਾ ਦੁਖੀ ਸੀ।

2ਅਰਾਮੀ ਸੈਨਾ ਨੇ ਇਸਰਾਏਲ ਵਿੱਚ ਲੜਨ ਲਈ ਬਹੁਤ
ਸਾਰੇ ਟੋਲੇ ਭੇਜੇ। ਤੇ ਉਹ ਸਿਪਾਹੀ ਲੋਕਾਂ ਨੂੰ ਚੁੱਕ ਕੇ ਆਪਣੇ
ਗੁਲਾਮ ਬਣਾ ਲੈਂਦੇ। ਇੱਕ ਵਾਰੀ ਉਹ ਇਸਰਾਏਲ ਤੋਂ ਇੱਕ
ਨਿੱਕੀ ਜਿਹੀ ਕੁੜੀ ਚੁੱਕ ਲਿਆਏ ਜੋ ਕਿ ਨਅਮਾਨ ਦੀ ਵਹੁਟੀ ਦੀ
ਗੋਲੀ ਬਣ ਗਈ। 3ਇੱਕ ਕੁੜੀ ਨੇ ਨਅਮਾਨ ਦੀ ਪਤਨੀ ਨੂੰ
ਆਕੇ ਕਿਹਾ, "ਕਾਸ਼ ਮੇਰਾ ਸੁਆਮੀ (ਨਅਮਾਨ) ਉਸ ਨਬੀ ਦੇ
ਕੋਲ ਹੁੰਦਾ ਜੋ ਸਾਮਰਿਯਾ ਵਿੱਚ (ਅਾਲੀਸ਼ਾ) ਹੈ। ਉਹ ਨਬੀ ਉਸਦੇ
ਕੋੜ ਤੋਂ ਉਸਨੂੰ ਮੁਕਤ ਕਰ ਸਕਦਾ ਹੈ।"

4ਨਅਮਾਨ ਆਪਣੇ ਮਾਲਕ (ਅਰਾਮ ਦੇ ਰਾਜੇ) ਕੋਲ ਗਿਆ
ਅਤੇ ਉਸਨੂੰ ਉਹ ਦੱਸਿਆ ਜੋ ਉਸ ਇਸਰਾਏਲੀ ਕੁੜੀ ਨੇ ਆਖਿਆ
ਸੀ।

5ਤੱਦ ਅਰਾਮ ਦੇ ਰਾਜੇ ਨੇ ਆਖਿਆ, "ਹੁਣੇ ਜਾ ਅਤੇ ਮੈਂ
ਇਸਰਾਏਲ ਦੇ ਪਾਤਸ਼ਾਹ ਨੂੰ ਇੱਕ ਚਿੱਠੀ ਭੇਜਦਾ ਹਾਂ।"

ਤੱਦ ਨਅਮਾਨ ਇਸਰਾਏਲ ਨੂੰ ਗਿਆ, ਅਤੇ ਆਪਣੇ ਨਾਲ
ਕੁਝ ਸੁਗਾਤਾਂ ਵੀ ਲੈ ਗਿਆ। ਉਸਨੇ 340 ਕਿੱਲੋ ਚਾਂਦੀ, 6000
ਸੋਨੇ ਦੇ ਸਿੱਕੇ ਅਤੇ ਦਸ ਜੋੜੇ ਕੱਪੜੇ ਆਪਣੇ ਨਾਲ ਲੈ ਲਏ।
6ਉਹ ਇਸਰਾਏਲ ਦੇ ਪਾਤਸ਼ਾਹ ਕੋਲ ਉਹ ਚਿੱਠੀ ਲਿਆਇਆ
ਜਿਸ ਵਿੱਚ ਇਹ ਲਿਖਿਆ ਸੀ ਕਿ ਹੁਣ ਜਦੋਂ ਇਹ ਚਿੱਠੀ ਤੇਰੇ
ਤੀਕ ਪਹੁੰਚੇ ਤਾਂ ਵੇਖ ਮੈਂ ਆਪਣੇ ਬੰਦੇ ਨਅਮਾਨ ਨੂੰ ਤੇਰੇ ਕੋਲ
ਭੇਜਿਆ ਹੈ ਤਾਂ ਜੋ ਤੂੰ ਉਸਦੇ ਕੋੜ ਨੂੰ ਚੰਗਿਆਂ ਕਰ ਦੇਵੇਂ।

7ਜਦੋਂ ਇਸਰਾਏਲ ਦੇ ਪਾਤਸ਼ਾਹ ਨੇ ਉਹ ਚਿੱਠੀ ਪੜ੍ਹੀ ਤਾਂ
ਉਸਨੇ ਆਪਣੇ ਕੱਪੜੇ ਫ਼ਾੜ ਕੇ ਇਹ ਦਰਸਾਇਆ ਕਿ ਉਹ ਉਦਾਸ
ਹੈ ਅਤੇ ਪਰੇਸ਼ਾਨ ਹੈ। ਇਸਰਾਏਲ ਦੇ ਪਾਤਸ਼ਾਹ ਨੇ ਆਖਿਆ,
"ਕੀ ਮੈਂ ਪਰਮੇਸ਼ੁਰ ਹਾਂ? ਨਹੀਂ! ਮੈਂ ਜੀਵਨ ਅਤੇ ਮੌਤ ਉੱਪਰ
ਕੋਈ ਅਧਿਕਾਰ ਨਹੀਂ ਤਾਂ ਫ਼ਿਰ ਭਲਾ ਮੈਂ ਇਸ ਕੋਹੜੀ ਮਨੁੱਖ ਨੂੰ
ਇਸਦੇ ਕੋੜ੍ਹ ਤੋਂ ਕਿਵੇਂ ਮੁਕਤ ਕਰ ਸਕਦਾ ਹਾਂ। ਤਾਂ ਫ਼ਿਰ ਉਸਨੇ
ਭਲਾ ਇਸਨੂੰ ਮੇਰੇ ਕੋਲ ਕਿਉਂ ਭੇਜਿਆ ਹੈ? ਜ਼ਰਾ ਧਿਆਨ ਨਾਲ
ਸੋਚੋ ਤਾਂ ਪਤਾ ਚੱਲੇਗਾ ਕਿ ਇਹ ਉਸਦੀ ਚਾਲ ਹੈ। ਇਸਦਾ
ਮਤਲਬ ਅਰਾਮ ਦਾ ਰਾਜਾ ਮੇਰੇ ਨਾਲ ਲੜਾਈ ਲੜਨ ਦੀ ਵਿਉਂਤ
ਕਰ ਰਿਹਾ ਹੈ।"

8ਜਦੋਂ ਅਲੀਸ਼ਾ ਨੂੰ ਇਹ ਖ਼ਬਰ ਮਿਲੀ ਕਿ ਇਸਰਾਏਲ ਦੇ
ਪਾਤਸ਼ਾਹ ਨੇ ਆਪਣੇ ਕੱਪੜੇ ਫ਼ਾੜੇ ਹਨ ਅਤੇ ਉਹ ਉਦਾਸ ਅਤੇ
ਪਰੇਸ਼ਾਨ ਹੈ ਤਾਂ ਅਲੀਸ਼ਾ ਨੇ ਪਾਤਸ਼ਾਹ ਨੂੰ ਇਹ ਸੁਨਿਹਾ ਭੇਜਿਆ,
"ਤੂੰ ਆਪਣੇ ਵਸਤਰ ਕਿਉਂ ਫ਼ਾੜਦਾ ਹੈਂ? ਤੂੰ ਉਸ ਨਅਮਾਨ ਨੂੰ
ਮੇਰੇ ਕੋਲ ਭੇਜਦੇ ਤਾਂ ਜੋ ਉਸਨੂੰ ਪਤਾ ਚੱਲੇ ਕਿ ਇਸਰਾਏਲ ਵਿੱਚ
ਇੱਕ ਨਬੀ ਹੈ।"

9ਤਾਂ ਨਅਮਾਨ ਆਪਣੇ ਘੋੜਿਆਂ ਅਤੇ ਰੱਥਾਂ ਸਮੇਤ ਆਇਆ
ਅਤੇ ਅਲੀਸ਼ਾ ਦੇ ਘਰ ਦੇ ਦਰਵਾਜ਼ੇ ਕੋਲ ਖੜੋਗਿਆ। 10ਅਲੀਸ਼ਾ
ਨੇ ਇੱਕ ਸੰਦੇਸ਼ਵਾਹਕ ਨੂੰ ਇਹ ਕਹਿ ਕੇ ਉਸ ਕੋਲ ਭੇਜਿਆ ਕਿ
ਜਾਹ ਅਤੇ ਜਾਕੇ ਯਰਦਨ ਨਦੀ ਵਿੱਚ ਸੱਤ ਚੁੱਬੀਆਂ ਮਾਰ ਤਾਂ
ਤੇਰਾ ਕੋੜ੍ਹ ਕੱਟਿਆ ਜਾਵੇਗਾ ਅਤੇ ਤੂੰ ਬਿਲਕੁਲ ਪਾਕ ਪਵਿੱਤਰ ਹੋ
ਜਾਵੇਂਗਾ।

11ਨਅਮਾਨ ਬੜੇ ਕਰੋਧ ਵਿੱਚ ਉੱਥੋਂ ਮੁੜ ਆਇਆ ਅਤੇ ਉਸਨੇ
ਕਿਹਾ, "ਵੇਖੋ! ਮੈਂ ਤਾਂ ਸੋਚਦਾ ਸੀ ਕਿ ਉਹ ਬਾਹਰ ਆਕੇ ਖੜਾ
ਹੋਵੇਗਾ ਅਤੇ ਯਹੋਵਾਹ ਆਪਣੇ ਪਰਮੇਸ਼ੁਰ ਦਾ ਨਾਉਂ ਲੈਕੇ ਮੇਰੇ
ਕੋਹੜ ਵਾਲੀ ਥਾਂ ਤੇ ਆਪਣਾ ਹੱਥ ਫ਼ੇਰੇਗਾ ਤੇ ਮੈਨੂੰ ਕੋਹੜ ਤੋਂ
ਮੁਕਤ ਕਰੇਗਾ। 12ਅਬਨਾਹ ਅਤੇ ਫ਼ਰਪਰ ਜੋ ਕਿ ਦੰਮਿਸਕ ਦੀਆਂ
ਨਦੀਆਂ ਹਨ ਇਸਰਾਏਲ ਦੇ ਸਾਰੇ ਪਾਣੀਆਂ ਨਾਲੋਂ ਚੰਗੀਆਂ
ਹਨ। ਕੀ ਮੈਂ ਉਨ੍ਹਾਂ ਵਿੱਚ ਨਹਾਕੇ ਸਾਫ਼ ਨਹੀਂ ਹੋ ਸਕਦਾ?" ਅਤੇ
ਉਹ ਜਾਣ ਲਈ ਮੁੜਿਆ।

13ਪਰ ਤੱਦ ਨਅਮਾਨ ਦੇ ਸੇਵਕ ਉਸ ਕੋਲ ਆਏ ਤੇ ਉਸਨੂੰ
ਆਖਣ ਲੱਗੇ, "ਹੇ ਮੇਰੇ ਪਿਤਾ! ਕੀ ਜੇ ਨਬੀ ਤੈਨੂੰ ਕੋਈ ਵੱਡਾ ਕੰਮ
ਕਰਨ ਦੀ ਆਗਿਆ ਦਿੰਦਾ ਤਾਂ ਤੂੰ ਨਾ ਕਰਦਾ? ਤੇ ਫ਼ਿਰ ਜੇਕਰ
ਉਸਨੇ ਤੈਨੂੰ ਇਹ ਆਖਿਆ ਹੈ ਕਿ ਯਰਦਨ ਨਦੀ ਵਿੱਚ ਨਹਾ ਲੈ
ਤੇ ਸ਼ੁਧ ਹੋ ਜਾ, ਤਾਂ ਤੈਨੂੰ ਉਸਦੀ ਆਗਿਆ ਮੰਨ ਲੈਣੀ ਚਾਹੀਦੀ
ਹੈ।"

14ਤੱਦ ਨਅਮਾਨ ਨੇ ਪਰਮੇਸ਼ੁਰ ਦੇ ਮਨੁੱਖ (ਅਲੀਸ਼ਾ) ਦੇ ਕਹੇ
ਅਨੁਸਾਰ ਉਵੇਂ ਹੀ ਕੀਤਾ। ਉਸਨੇ ਯਰਦਨ ਨਦੀ ਵਿੱਚ ਸੱਤ
ਵਾਰੀ ਚੁੱਬੀ ਮਾਰੀ ਤਾਂ ਉਸ ਦਾ ਕੋੜ੍ਹ ਦੂਰ ਹੋ ਗਿਆ ਤੇ ਉਹ ਸ਼ੁਧ
ਹੋ ਗਿਆ। ਉਸਦੀ ਚਮੜੀ ਬੱਚਿਆਂ ਦੀ ਚਮੜੀ ਵਰਗੀ ਨਰਮ
ਤੇ ਨਰੋਈ ਹੋ ਗਈ।

15ਫ਼ਿਰ ਨਅਮਾਨ ਤੇ ਉਸਦੀ ਸਾਰੀ ਟੋਲੀ ਪਰਮੇਸ਼ੁਰ ਦੇ ਮਨੁੱਖ
ਕੋਲ ਫ਼ਿਰ ਮੁੜ ਆਏ ਤੇ ਉਸਨੇ ਅਲੀਸ਼ਾ ਦੇ ਅੱਗੇ ਖਲੋਅ ਕੇ
ਕਿਹਾ, "ਵੇਖ! ਮੈਂ ਜਾਣਦਾ ਹਾਂ ਕਿ ਇਸਰਾਏਲ ਦੀ ਧਰਤੀ ਤੋਂ
ਸਿਵਾਏ ਹੋਰ ਸਾਰੀ ਧਰਤੀ ਤੇ ਕਿਤੇ ਵੀ ਪਰਮੇਸ਼ੁਰ ਨਹੀਂ ਹੈ।
ਇਸ ਲਈ ਕਿਰਪਾ ਕਰਕੇ ਮੇਰੀ ਇਹ ਭੇਂਟ ਸਵੀਕਾਰ ਕਰ।"

16ਪਰ ਅਲੀਸ਼ਾ ਨੇ ਕਿਹਾ, "ਮੈਂ ਯਹੋਵਾਹ ਦਾ ਸੇਵਕ ਹਾਂ ਤੇ ਮੈਂ
ਯਹੋਵਾਹ ਦੀ ਸਹੁੰ ਖਾਂਦਾ ਹਾਂ ਜਿਸਦੇ ਮੈਂ ਅੱਗੇ ਖਲੋਤਾ ਹਾਂ ਕਿ ਮੈਂ
ਕੁਝ ਵੀ ਕਬੂਲ ਨਹੀਂ ਕਰਾਂਗਾ।"

ਨਅਮਾਨ ਨੇ ਅਲੀਸ਼ਾ ਨੂੰ ਉਹ ਸੁਗਾਤ ਕਬੂਲ ਕਰਨ ਲਈ
ਬਹੁਤ ਜ਼ਿਦ ਕੀਤੀ ਪਰ ਅਲੀਸ਼ਾ ਨੇ ਇਨਕਾਰ ਕੀਤਾ। 17ਤੱਦ
ਨਅਮਾਨ ਨੇ ਆਖਿਆ, "ਜੇਕਰ ਤੂੰ। ਇਹ ਭੇਂਟ ਕਬੂਲ ਨਹੀਂ
ਕਰਦਾ ਤਾਂ ਫ਼ਿਰ ਮੈਨੂੰ ਦੋ ਖੱਚਰਾਂ ਲੱਦ ਕੇ ਆਪਣੇ ਇਸਰਾਏਲ
ਦੀ ਮਿੱਟੀ ਇੱਥੋਂ ਲੈ ਜਾਣ ਦੀ ਆਗਿਆ ਦੇ। ਉਹ ਇਸ ਲਈ
ਕਿਉਂ ਕਿ ਅੱਜ ਤੋਂ ਬਾਅਦ ਮੈਂ ਹੁਣ ਕਦੇ ਵੀ ਯਹੋਵਾਹ ਤੋਂ ਬਿਨਾ
ਹੋਰ ਕਿਸੇ ਦੇਵਤੇ ਦੇ ਅੱਗੇ ਜਾਂ ਹੋਮ ਦੀ ਭੇਟ ਨਹੀਂ ਚੜ੍ਹਾਵਾਂਗਾ।
18ਅਤੇ ਮੈਂ ਪ੍ਰਾਰਥਨਾ ਕਰਦਾ ਹਾਂ ਕਿ ਯਹੋਵਾਹ ਮੈਨੂੰ ਇਸ ਲਈ
ਖਿਮਾ ਕਰੇ ਕਿ ਭਵਿੱਖ ਵਿੱਚ, ਮੇਰਾ ਮਾਲਕ ਅਰਾਮ ਦਾ ਰਾਜਾ
ਜਦੋਂ ਉਪਾਸਨਾ ਕਰਨ ਲਈ ਰਿੰਮੋਨ ਦੇ ਮੰਦਰ ਵਿੱਚ ਵੜੇ, ਉਹ
ਸਹਾਰੇ ਲਈ ਮੇਰੇ ਉੱਤੇ ਢਾਸਣਾ ਲਾਉਣਾ ਚਾਹਵੇਗਾ ਅਤੇ ਮੈਨੂੰ
ਰਿੰਮੋਨ ਦੇ ਮੰਦਰ ਵਿੱਚ ਆਪਣਾ ਸਿਰ ਝੁਕਾਉਣਾ ਪਵੇਗਾ। ਤਾਂ
ਜਦੋਂ ਇੰਝ ਵਾਪਰੇ ਤਾਂ ਇਸ ਗੱਲ ਲਈ ਯਹੋਵਾਹ ਮੈਨੂੰ ਖਿਮਾ
ਕਰੇ।"

19ਤੱਦ ਅਲੀਸ਼ਾ ਨੇ ਨਅਮਾਨ ਨੂੰ ਆਖਿਆ, "ਜਾਹ ਅਤੇ ਸੁਖੀ
ਰਹੁ।"

ਤੱਦ ਨਅਮਾਨ ਉਸ ਤੋਂ ਥੋੜੀ ਦੂਰ ਚਲਾ ਗਿਆ। 20ਪਰ
ਪਰਮੇਸ਼ੁਰ ਦੇ ਮਨੁੱਖ, ਅਲੀਸ਼ਾ ਦੇ ਸੇਵਕ ਗੇਹਾਜੀ ਨੇ ਆਖਿਆ,
"ਵੇਖੋ, ਮੇਰੇ ਸੁਆਮੀ ਨੇ ਨਅਮਾਨ ਅਰਾਮੀ ਦੇ ਹੱਥੋਂ ਜੋ ਕੁਝ ਉਹ

ਲਿਆਇਆ ਸੀ ਉਸਨੂੰ ਇਨਕਾਰ ਕਰਕੇ ਉਸ ਨੂੰ ਵਰਜ ਦਿੱਤਾ
ਤੇ ਉਸਦੇ ਹੱਥੋਂ ਤੋਹਫ਼ੇ ਸਵੀਕਾਰ ਨਹੀਂ ਕੀਤੇ। ਜਿਉਂਦੇ ਯਹੋਵਾਹ
ਦੀ ਸਹੁੰ ਮੈਂ ਸੱਚਮੁੱਚ ਉਸਦੇ ਪਿੱਛੇ ਨੱਸਾਂਗਾ ਅਤੇ ਉਸ ਕੋਲੋਂ ਕੁਝ
ਲੈ ਆਵਾਂਗਾ।" 21ਤਾਂ ਗੇਹਾਜੀ ਨਅਮਾਨ ਦੇ ਪਿੱਛੇ ਨੱਸਿਆ।
ਨਅਮਾਨ ਨੇ ਵੇਖਿਆ ਕਿ ਉਸਦੇ ਪਿੱਛੇ ਕੋਈ ਭੱਜਿਆ ਆ
ਰਿਹਾ ਹੈ ਤਾਂ ਉਸ ਨੇ ਆਪਣਾ ਰੱਥ ਰੋਕ ਕੇ ਉਸਤੋਂ ਥੱਲੇ ਉਤਰ ਕੇ
ਗੇਹਾਜੀ ਨੂੰ ਮਿਲਿਆ ਅਤੇ ਨਅਮਾਨ ਨੇ ਪੁੱਛਿਆ, "ਕੀ ਸਭ
ਠੀਕ-ਠਾਕ ਤਾਂ ਹੈ?"
22ਗੇਹਾਜੀ ਨੇ ਆਖਿਆ, "ਹਾਂ, ਸਭ ਠੀਕ-ਠਾਕ ਹੈ। ਮੇਰੇ ਸੁਆਮੀ
ਅਲੀਸ਼ਾ ਨੇ ਮੈਨੂੰ ਇਹ ਆਖਣ ਲਈ ਭੇਜਿਆ ਕਿ ਨਬੀਆਂ ਦੇ
ਸਮੂਹ ਵਿੱਚੋਂ ਦੋ ਨੌਜੁਆਨ ਇਫ਼ਰਾਈਮ ਦੇ ਪਹਾੜੀ ਦੇਸ਼ ਤੋਂ ਮੇਰੇ
ਕੋਲ ਆਰਹੇ ਹਨ। ਉਨ੍ਹਾਂ ਨੂੰ 34 ਕਿੱਲੋ ਚਾਂਦੀ ਅਤੇ ਦੋ ਜੋੜੇ
ਬਸਤਰ ਦੇ।"
23ਨਅਮਾਨ ਨੇ ਆਖਿਆ, "ਖੁਸ਼ੀ ਨਾਲ 68 ਕਿੱਲੋ ਲੈ।" ਅਤੇ
ਉਹ ਉਸ ਦੇ ਪਿੱਛੇ ਪੈ ਗਿਆ ਜ਼ਿਦ ਨਾਲ ਦੋ ਥੈਲੀਆਂ ਵਿੱਚ 68
ਕਿੱਲੋ ਚਾਂਦੀ ਦੇ ਅਤੇ ਦੋ ਜੋੜੇ ਬਸਤਰਾਂ ਦੇ ਬੰਨ੍ਹ ਦਿੱਤੇ ਅਤੇ ਉਨ੍ਹਾਂ
ਨੂੰ ਆਪਣੇ ਦੋ ਸੇਵਕਾਂ ਉੱਪਰ ਲੱਦ ਦਿੱਤਾ ਅਤੇ ਉਹ ਸੇਵਕ ਉਹ
ਤੋਹਫ਼ੇ ਚੁੱਕ ਕੇ ਉਸ ਦੇ ਅੱਗੇ-ਅੱਗੇ ਹੋਕੇ ਤੁਰ ਪਏ। 24ਜਦ ਗੇਹਾਜੀ
ਪਹਾੜੀ ਕੋਲ ਪਹੁੰਚਿਆ ਤਾਂ ਉਸਨੇ ਇਹ ਵਸਤਾਂ ਨੌਕਰਾਂ ਕੋਲੋਂ
ਆਪਣੇ ਹੱਥਾਂ ਵਿੱਚ ਫ਼ੜਕੇ ਉਨ੍ਹਾਂ ਨੂੰ ਵਾਪਸ ਭੇਜ ਦਿੱਤਾ ਤੇ ਉਹ
ਵਾਪਸ ਮੁੜ ਗਏ। ਉਸ ਉਪਰੰਤ ਗੇਹਾਜੀ ਨੇ ਉਹ ਵਸਤਾਂ ਆਪਣੇ
ਘਰ ਵਿੱਚ ਛੁਪਾਅ ਲਈਆਂ।
25ਜਦੋਂ ਗੇਹਾਜੀ ਅੰਦਰ ਆਕੇ ਆਪਣੇ ਸੁਆਮੀ ਅਲੀਸ਼ਾ ਅੱਗੇ
ਖਲੋਤਾ ਤਾਂ ਅਲੀਸ਼ਾ ਨੇ ਉਸਨੂੰ ਕਿਹਾ, "ਗੇਹਾਜੀ! ਤੂੰ ਇੰਨੀ ਦੇਰ
ਤੋਂ ਕਿੱਥੇ ਸੀ?"
ਗੇਹਾਜੀ ਨੇ ਆਖਿਆ, "ਮੈਂ ਤਾਂ ਕਿਤੇ ਵੀ ਨਹੀਂ ਸੀ ਗਿਆ
ਇੱਥੇ ਹੀ ਸੀ!"
26ਅਲੀਸ਼ਾ ਨੇ ਗੇਹਾਜੀ ਨੂੰ ਕਿਹਾ, "ਤੂੰ ਝੂਠ ਬੋਲ ਰਿਹਾ ਹੈਂ।
ਜਦੋਂ ਨਅਮਾਨ ਤੈਨੂੰ ਮਿਲਣ ਲਈ ਰੱਥ ਤੋਂ ਉਤਰਿਆ ਉਸ
ਵਕਤ ਕੀ ਮੇਰਾ ਦਿਲ ਭਲਾ ਤੇਰੇ ਨਾਲ ਨਹੀਂ ਸੀ? ਚਾਂਦੀ ਲੈਣ
ਅਤੇ ਵਸਤਰ, ਜੈਤੂਨ ਦੇ ਬਾਗਾਂ ਅਤੇ ਅੰਗੂਰੀ ਬਾਗਾਂ, ਇੱਜੜਾਂ ਦੇ
ਵੱਗਾਂ, ਸੇਵਕ ਅਤੇ ਦਾਸੀਆਂ ਨੂੰ ਲੈਣ ਲਈ ਇਹ ਵਕਤ ਠੀਕ
ਨਹੀਂ। 27ਹੁਣ ਇਸੇ ਕਾਰਣ ਨਅਮਾਨ ਦਾ ਰੋਗ ਤੈਨੂੰ ਤੇ ਤੇਰੀ
ਅੰਸ ਨੂੰ ਹਮੇਸ਼ਾ ਤੀਕ ਲੱਗਾ ਰਹੇਗਾ।" ਜਦੋਂ ਗੇਹਾਜੀ ਅਲੀਸ਼ਾ
ਕੋਲੋਂ ਬਾਹਰ ਗਿਆ, ਉਸਨੂੰ ਕੋੜ੍ਹ ਹੋ ਗਿਆ ਅਤੇ ਉਸਦੀ ਚਮੜੀ
ਬਰਫ਼ ਜਿੰਨੀ ਸਫ਼ੇਦ ਸੀ।

## ਅਲੀਸ਼ਾ ਦੀਆਂ ਕਰਾਮਾਤਾਂ

6 ਨਬੀਆਂ ਦੇ ਟੋਲੇ ਨੇ ਅਲੀਸ਼ਾ ਨੂੰ ਕਿਹਾ, "ਵੇਖ! ਇਹ ਥਾਂ
ਜਿੱਥੇ ਅਸੀਂ ਤੇਰੇ ਨਾਲ ਰਹਿ ਰਹੇ ਹਾਂ, ਸਾਡੇ ਲਈ ਇਹ
ਬੜੀ ਤੰਗ ਹੈ। 2ਚੱਲ ਯਰਦਨ ਨਦੀ ਵੱਲ ਚੱਲੀਏ ਤੇ ਉੱਥੋਂ ਕੁਝ
ਲੱਕੜ ਵੱਢ ਲਿਆਈਏ। ਅਸੀਂ ਸਭ ਇੱਕ-ਇੱਕ ਸ਼ਤੀਰ ਚੁੱਕ
ਲਿਆਵਾਂਗੇ ਅਤੇ ਇੱਥੇ ਰਹਿਣ ਜੋਗੀ ਥਾਂ ਬਣਾ ਲਵਾਂਗੇ।"
ਅਲੀਸ਼ਾ ਨੇ ਆਖਿਆ, "ਠੀਕ ਹੈ, ਚਲੋ ਚੱਲਦੇ ਹਾਂ।"
3ਤਾਂ ਇੱਕ ਮਨੁੱਖ ਨੇ ਆਖਿਆ, "ਕਿਰਪਾ ਕਰਕੇ ਤੂੰ ਸਾਡੇ ਨਾਲ
ਚੱਲ।"
ਅਲੀਸ਼ਾ ਨੇ ਕਿਹਾ, "ਠੀਕ ਹੈ, ਮੈਂ ਤੁਹਾਡੇ ਨਾਲ ਚਲਦਾ ਹਾਂ।"
4ਤੱਦ ਅਲੀਸ਼ਾ ਉਨ੍ਹਾਂ ਨਬੀਆਂ ਦੇ ਟੋਲੇ ਦੇ ਨਾਲ ਗਿਆ। ਜਦੋਂ
ਉਹ ਯਰਦਨ ਦਰਿਆ ਤੇ ਪਹੁੰਚੇ ਤਾਂ ਉਨ੍ਹਾਂ ਲੱਕੜ ਵੱਢਣੀ ਸ਼ੁਰੂ
ਕੀਤੀ। ਉਨ੍ਹਾਂ ਕੁਝ ਰੁਖ ਵੱਢੇ। 5ਪਰ ਜਿਸ ਵੇਲੇ ਇੱਕ ਮਨੁੱਖ ਰੁਖ
ਵੱਢ ਰਿਹਾ ਸੀ ਤਾਂ ਉਸ ਦੀ ਕੁਹਾੜੀ ਦਾ ਫ਼ਲ ਪਾਣੀ ਵਿੱਚ ਡਿੱਗ
ਪਿਆ। ਤਾਂ ਉਹ ਮਨੁੱਖ ਚੀਖਿਆ, "ਓ ਸੁਆਮੀ! ਮੈਂ ਤਾਂ ਇਹ
ਕੁਹਾੜਾ ਮੰਗਵਾਂ ਲਿਆਂਦਾ ਸੀ।" 6ਪਰਮੇਸ਼ੁਰ ਦੇ ਮਨੁੱਖ (ਅਲੀਸ਼ਾ)
ਨੇ ਕਿਹਾ, "ਉਹ ਕਿੱਥੇ ਡਿੱਗਿਆ ਹੈ?"
ਉਸ ਨੇ ਅਲੀਸ਼ਾ ਨੂੰ ਉਹ ਥਾਂ ਵਿਖਾਈ ਜਿੱਥੇ ਉਸਦਾ ਕੁਹਾੜਾ
ਡਿੱਗਿਆ ਸੀ। ਤਦ ਅਲੀਸ਼ਾ ਨੇ ਇੱਕ ਟਾਹਣੀ ਤੋੜੀ ਤੇ ਉਸਨੂੰ
ਪਾਣੀ ਵਿੱਚ ਸੁੱਟ ਦਿੱਤਾ, ਟਾਹਣੀ ਨੇ ਉਸ ਮੁੰਨਖ ਦੇ ਕੁਹਾੜੇ ਨੂੰ
ਪਾਣੀ ਉੱਤੇ ਤੈਰਨ ਲਾ ਦਿੱਤਾ। 7ਅਲੀਸ਼ਾ ਨੇ ਕਿਹਾ, "ਉਸਨੂੰ
ਚੁੱਕ ਲੈ।" ਤਾਂ ਉਹ ਆਦਮੀ ਪਾਣੀ ਕੋਲ ਗਿਆ ਤੇ ਉਸਨੇ ਉਸ
ਕੁਹਾੜੇ ਦੇ ਫ਼ਲ ਨੂੰ ਪਾਣੀ ਤੋਂ ਚੁੱਕ ਲਿਆ।

## ਅਰਾਮ ਦੀ ਇਸਰਾਏਲ ਨੂੰ ਫ਼ਸਾਉਣ ਦੀ ਕੋਸ਼ਿਸ਼

8ਅਰਾਮ ਦਾ ਪਾਤਸ਼ਾਹ ਇਸਰਾਏਲ ਦੇ ਵਿਰੁੱਧ ਲੜ੍ਹ ਰਿਹਾ
ਸੀ। ਉਸਦੀ ਆਪਣੀ ਸੈਨਾ ਦੇ ਅਫ਼ਸਰਾਂ ਨਾਲ ਸਭਾ ਸੀ, ਅਤੇ
ਆਖਿਆ, "ਇਸ ਥਾਵੇਂ ਲੁਕ ਜਾਵੋ! ਜਦੋਂ ਹੀ ਇਸਰਾਏਲੀ ਇੱਥੋਂ
ਦੀ ਲੰਘਣ, ਉਨ੍ਹਾਂ ਤੇ ਹਮਲਾ ਕਰ ਦਿਓ।"
9ਪਰ ਪਰਮੇਸ਼ੁਰ ਦੇ ਪੁੱਤਰ ਅਲੀਸ਼ਾ ਨੇ ਇਸਰਾਏਲ ਦੇ ਪਾਤਸ਼ਾਹ
ਨੂੰ ਖ਼ਬਰ ਭੇਜੀ ਅਤੇ ਕਿਹਾ, "ਸਤਰਕ ਰਹੋ। ਉਸ ਥਾਵੇਂ ਨਾ
ਜਾਣਾ ਕਿਉਂ ਕਿ ਉੱਥੇ ਅਰਾਮੀ ਸੈਨਾ ਲੁਕੀ ਹੋਈ ਹੈ।"
10ਇਸਰਾਏਲ ਦੇ ਪਾਤਸ਼ਾਹ ਨੇ ਉਸ ਥਾਵੇਂ ਆਪਣੇ ਲੋਕਾਂ ਨੂੰ
ਸੁਨਿਹਾ ਭੇਜਿਆ ਜਿੱਥੋਂ ਦੇ ਲਈ ਪਰਮੇਸ਼ੁਰ ਦੇ ਮਨੁੱਖ (ਅਲੀਸ਼ਾ)
ਨੇ ਉਸਨੂੰ ਹੁਸ਼ਿਆਰ-ਖਬਰਦਾਰ ਕੀਤਾ ਸੀ। ਇਉਂ ਇਸਰਾਏਲ
ਦੇ ਪਾਤਸ਼ਾਹ ਨੇ ਕਈ ਆਦਮੀਆਂ ਨੂੰ ਮਰਨ ਤੋਂ ਬਚਾਅ ਲਿਆ।
11ਇਸ ਗੱਲੋਂ ਅਰਾਮ ਦਾ ਪਾਤਸ਼ਾਹ ਬੜਾ ਬੇਚੈਨ ਹੋਇਆ।
ਤਾਂ ਉਸਨੇ ਆਪਣੀ ਸੈਨਾ ਦੇ ਅਫ਼ਸਰਾਂ ਨੂੰ ਬੁਲਾਇਆ ਅਤੇ
ਆਖਿਆ, "ਮੈਨੂੰ ਦੱਸੋ ਕਿ ਇਸਰਾਏਲ ਦੇ ਪਾਤਸ਼ਾਹ ਲਈ ਭਲਾ
ਤੁਹਾਡੇ ਵਿੱਚੋਂ ਜਸੂਸੀ ਕੌਣ ਕਰ ਰਿਹਾ ਹੈ?"
12ਅਰਾਮ ਦੇ ਪਾਤਸ਼ਾਹ ਨੂੰ ਅਫ਼ਸਰਾਂ ਵਿੱਚੋਂ ਇੱਕ ਨੇ ਕਿਹਾ,
"ਮੇਰੇ ਸੁਆਮੀ ਅਤੇ ਪਾਤਸ਼ਾਹ, ਸਾਡੇ ਵਿੱਚੋਂ ਕੋਈ ਉਸਨੂੰ ਭੇਤ
ਨਹੀਂ ਦਿੰਦਾ ਸਗੋਂ ਅਲੀਸ਼ਾ ਨਬੀ ਜੋ ਇਸਰਾਏਲ ਵਿੱਚ ਹੈ, ਤੇਰੀਆਂ
ਉਹ ਗੱਲਾਂ ਜੋ ਤੂੰ ਆਪਣੇ ਸੌਣ ਵਾਲੇ ਕਮਰੇ ਵਿੱਚ ਕਰਦਾ ਹੈਂ,
ਉਹ ਇਸਰਾਏਲ ਦੇ ਪਾਤਸ਼ਾਹ ਨੂੰ ਦੱਸਦਾ ਹੈ।"
13ਅਰਾਮ ਦੇ ਰਾਜੇ ਨੇ ਕਿਹਾ, "ਜਾਕੇ ਵੇਖੋ ਕਿ ਅਲੀਸ਼ਾ ਕਿੱਥੇ
ਹੈ ਤਾਂ ਜੋ ਉਸਨੂੰ ਫ਼ੜਿਆ ਜਾਵੇ।"
ਪਾਤਸ਼ਾਹ ਨੂੰ ਉਸਦੇ ਸੇਵਕਾਂ ਨੇ ਆਖਿਆ, "ਇਸ ਵੇਲੇ ਉਹ
ਦੋਥਾਨ ਵਿੱਚ ਹੈ।"
14ਤੱਦ ਪਾਤਸ਼ਾਹ ਨੇ ਦੋਥਾਨ ਵਿੱਚ ਘੋੜੇ, ਰੱਥ ਤੇ ਆਪਣੀ
ਵੱਡੀ ਫ਼ੌਜ ਭੇਜੀ। ਉਨ੍ਹਾਂ ਨੇ ਰਾਤ ਵੇਲੇ ਜਾਕੇ ਸ਼ਹਿਰ ਨੂੰ ਘੇਰ

ਲਿਆ। 15ਉਸ ਸਵੇਰ ਅਲੀਸ਼ਾ ਦੇ ਸੇਵਕ ਤੜਕਸਾਰ ਉੱਠੇ।
ਇੱਕ ਸੇਵਕ ਜਦੋਂ ਬਾਹਰ ਗਿਆ ਤਾਂ ਉਸਨੇ ਘੋੜੇ ਰੱਥਾਂ ਤੇ ਫ਼ੌਜ
ਨਾਲ ਸ਼ਹਿਰ ਨੂੰ ਘਿਰਿਆ ਵੇਖਿਆ।

ਅਲੀਸ਼ਾ ਦੇ ਸੇਵਕ ਨੇ ਉਸਨੂੰ ਕਿਹਾ, “ਓ ਮੇਰੇ ਸੁਆਮੀ! ਹੁਣ
ਅਸੀਂ ਕੀ ਕਰੀਏ?”

16ਅਲੀਸ਼ਾ ਨੇ ਕਿਹਾ, “ਘਬਰਾਓ ਨਹੀਂ! ਜੋ ਫ਼ੌਜ ਸਾਡੇ ਹਿੱਤ
ਲੜੇਗੀ ਉਹ ਅਰਾਮ ਦੀ ਫ਼ੌਜ ਤੋਂ ਕਿਤੇ ਵਧੇਰੇ ਹੈ।”

17ਤੱਦ ਅਲੀਸ਼ਾ ਨੇ ਪ੍ਰਾਰਥਨਾ ਕੀਤੀ ਅਤੇ ਆਖਿਆ, “ਹੇ
ਯਹੋਵਾਹ! ਮੈਂ ਬੇਨਤੀ ਕਰਦਾ ਹਾਂ ਕਿ ਤੂੰ ਮੇਰੇ ਸੇਵਕ ਦੀਆਂ ਅੱਖਾਂ
ਖੋਲ੍ਹ ਤਾਂ ਜੋ ਉਹ ਵੇਖ ਸਕੇ।”

ਯਹੋਵਾਹ ਨੇ ਉਸ ਨੌਜੁਆਨ ਦੀਆਂ ਅੱਖਾਂ ਖੋਲ੍ਹੀਆਂ ਤਾਂ ਸੇਵਕ
ਨੇ ਵੇਖਿਆ ਕਿ ਅਲੀਸ਼ਾ ਦੇ ਇਰਦ ਗਿਰਦ ਤਾਂ ਪਹਾੜ ਅੱਗ ਦੇ
ਘੋੜਿਆ ਤੇ ਰਥਾਂ ਨਾਲ ਭਰਿਆ ਹੋਇਆ ਹੈ।

18ਜਦੋਂ ਅਰਾਮੀ ਹੇਠਾਂ ਅਲੀਸ਼ਾ ਵੱਲ ਆਏ, ਅਲੀਸ਼ਾ ਨੇ ਯਹੋਵਾਹ
ਅੱਗੇ ਪ੍ਰਾਰਥਾਨਾ ਕੀਤੀ, “ਹੇ ਯਹੋਵਾਹ ਇਸ ਅਰਾਮੀ ਫ਼ੌਜਾ ਨੂੰ
ਇਕਦਮ ਅੰਨ੍ਹੀ ਕਰਦੇ।”

ਤਾਂ ਯਹੋਵਾਹ ਨੇ ਉਨ੍ਹਾਂ ਨੂੰ ਅੰਨ੍ਹਿਆਂ ਕਰ ਦਿੱਤਾ ਜਿਵੇਂ ਕਿ
ਅਲੀਸ਼ਾ ਨੇ ਪ੍ਰਾਰਥਾਨਾ ਕੀਤੀ ਸੀ। 19ਅਲੀਸ਼ਾ ਨੇ ਅਰਾਮੀ ਫ਼ੌਜ
ਨੂੰ ਆਖਿਆ, “ਇਹ ਸਹੀ ਸੜਕ ਨਹੀਂ ਹੈ ਤੇ ਨਾ ਹੀ ਉਹ ਸ਼ਹਿਰ
ਹੈ ਜਿਸ ਲਈ ਤੁਸੀਂ ਆਏ ਹੋ। ਮੇਰੇ ਪਿੱਛੇ ਆਓ ਅਤੇ ਮੈਂ ਤੁਹਾਨੂੰ
ਉਸ ਮਨੁੱਖ ਕੋਲ ਲੈ ਚੱਲਦਾ ਹਾਂ ਜਿਸ ਨੂੰ ਤੁਸੀਂ ਭਾਲ ਰਹੇ ਹੋ!”
ਤਾਂ ਅਲੀਸ਼ਾ ਉਨ੍ਹਾਂ ਨੂੰ ਸਾਮਰਿਯਾ ਵੱਲ ਲੈ ਗਿਆ।

20ਜਦੋਂ ਉਹ ਸਾਮਰਿਯਾ ਪਹੁੰਚ ਗਏ ਤਾਂ ਅਲੀਸ਼ਾ ਨੇ ਕਿਹਾ,
“ਹੇ ਯਹੋਵਾਹ, ਇਨ੍ਹਾਂ ਦੀਆਂ ਅੱਖਾਂ ਖੋਲ੍ਹ ਦੇ ਤਾਂ ਜੋ ਇਹ ਵੇਖ
ਸਕਣ।” ਤੱਦ ਯਹੋਵਾਹ ਨੇ ਉਨ੍ਹਾਂ ਦੀਆਂ ਅੱਖਾਂ ਖੋਲ੍ਹ ਦਿੱਤੀਆਂ
ਤਾਂ ਅਰਾਮੀ ਫ਼ੌਜ ਨੇ ਵੇਖਿਆ ਕਿ ਉਹ ਤਾਂ ਸਾਮਰਿਯਾ ਦੇ ਸ਼ਹਿਰ
ਵਿੱਚ ਹਨ। 21ਜਦ ਇਸਰਾਏਲ ਦੇ ਪਾਤਸ਼ਾਹ ਨੇ ਉਨ੍ਹਾਂ ਨੂੰ ਵੇਖਿਆ
ਤਾਂ ਉਸਨੇ ਅਲੀਸ਼ਾ ਨੂੰ ਆਖਿਆ, “ਮੇਰੇ ਪਿਤਾ! ਮੈਨੂੰ ਦੱਸੋ ਕਿ ਕੀ
ਮੈਂ ਉਨ੍ਹਾਂ ਨੂੰ ਮਾਰਾਂ? ਕੀ ਮੈਂ ਉਨ੍ਹਾਂ ਨੂੰ ਮਾਰ ਮੁਕਾਵਾਂ?”

22ਅਲੀਸ਼ਾ ਨੇ ਕਿਹਾ, ਨਹੀਂ! ਉਨ੍ਹਾਂ ਨੂੰ ਮਾਰ “ਨਹੀਂ। ਜਿਨ੍ਹਾਂ
ਨੂੰ ਤੂੰ ਆਪਣੀ ਤਲਵਾਰ ਅਤੇ ਧਣੁਖ ਨਾਲ ਆਪਣੇ ਬੰਧੀ
ਬਣਾਇਆ ਸੀ, ਕੀ ਤੂੰ ਉਨ੍ਹਾਂ ਨੂੰ ਮਾਰ ਸੁੱਟੇਂਗਾ? ਅਰਾਮੀ ਫ਼ੌਜ ਨੂੰ
ਸਗੋਂ ਥੋੜਾ ਅੰਨ-ਪਾਣੀ ਦੇ। ਉਨ੍ਹਾਂ ਨੂੰ ਕੁਝ ਖਾਣ-ਪੀਣ ਦੇ ਤੇ
ਫ਼ਿਰ ਉਨ੍ਹਾਂ ਨੂੰ ਆਪਣੇ ਮਾਲਿਕ ਦੇ ਘਰ ਵਾਪਸ ਪਰਤਣ ਦੇ।”

23ਤਾਂ ਇਸਰਾਏਲ ਦੇ ਪਾਤਸ਼ਾਹ ਨੇ ਅਰਾਮੀ ਸੈਨਾ ਲਈ ਖੁਲ੍ਹਾ
ਭੋਜਨ ਤਿਆਰ ਕਰਵਾਇਆ। ਉਨ੍ਹਾਂ ਨੇ ਰੱਜਕੇ ਖਾਧਾ ਅਤੇ ਪੀਤਾ।
ਫੇਰ ਇਸਰਾਏਲ ਦੇ ਪਾਤਸ਼ਾਹ ਨੇ ਉਨ੍ਹਾਂ ਨੂੰ ਵਾਪਸ ਆਪਣੇ ਰਾਹ
ਜਾਣ ਦਿੱਤਾ। ਤੇ ਉਹ ਸੈਨਾ ਅਰਾਮ ’ਚ ਆਪਣੇ ਮਾਲਕਾਂ ਕੋਲ
ਪਰਤ ਗਈ। ਉਸ ਤੋਂ ਬਾਅਦ, ਕਦੇ ਵੀ ਅਰਾਮੀ ਸਿਪਾਹੀ
ਇਸਰਾਏਲ ਦੀ ਧਰਤੀ ਤੇ ਛਾਪੇ ਮਾਰਨ ਲਈ ਨਹੀਂ ਆਏ।

## ਸਾਮਰਿਯਾ ਵਿੱਚ ਭਿਆਨਕ ਅਕਾਲ

24ਇਸਤੋਂ ਬਾਅਦ ਅਰਾਮ ਦੇ ਰਾਜੇ ਬਨ-ਹਦਦ ਨੇ ਆਪਣੀ
ਸਾਰੀ ਫ਼ੌਜ ਇਕੱਠੀ ਕੀਤੀ ਅਤੇ ਸਾਮਰਿਯਾ ਨੂੰ ਘੇਰ ਲਿਆ।
25ਸਾਮਰਿਯਾ ਵਿੱਚ ਮਹਾਂਕਾਲ ਪੈ ਗਿਆ ਅਤੇ ਫ਼ੌਜ ਨੇ ਪਰ ਅੰਨ
ਸ਼ਹਿਰ ਦੇ ਅੰਦਰ ਨਾ ਵੜ੍ਹਨ ਦਿੱਤਾ ਇਸ ਲਈ ਸਾਮਰਿਯਾ ਵਿੱਚ
ਮਹਾਂਕਾਲ ਪੈ ਗਿਆ। ਇੱਥੋਂ ਤੱਕ ਹਾਲਤ ਬੁਰੀ ਹੋ ਗਈ ਕਿ ਇੱਕ
ਖੋਤੇ ਦਾ ਸਿਰ ਵੀ ਚਾਂਦੀ ਦੇ ਅੱਸੀ ਸਿੱਕਿਆਂ ਦੇ ਤੁੱਲ ਵਿਕਦਾ
ਅਤੇ ਕਬੂਤਰ (ਘੁੱਗੀ) ਦੀ ਅੱਧਾ ਸੇਰ ਵਿੱਚ ਚਾਂਦੀ ਦੇ ਪੰਜ ਸਿੱਕਿਆਂ
ਦੀ ਵਿਕਦੀ।

26ਇੱਕ ਦਿਨ ਜਦ ਇਸਰਾਏਲ ਦਾ ਪਾਤਸ਼ਾਹ ਸ਼ਹਿਰ ਦੀ
ਕੰਧ ਉੱਪਰ ਤੁਰਿਆ ਜਾਂਦਾ ਸੀ ਤਾਂ ਇੱਕ ਔਰਤ ਨੇ ਇਹ ਕਹਿ ਕੇ
ਉਸਦੀ ਦੁਹਾਈ ਦਿੱਤੀ ਕਿ ਹੇ ਮੇਰੇ ਮਹਾਰਾਜ ਪਾਤਸ਼ਾਹ! ਕਿਰਪਾ
ਕਰਕੇ ਮੇਰੀ ਮਦਦ ਕਰ।

27ਇਸਰਾਏਲ ਦੇ ਪਾਤਸ਼ਾਹ ਨੇ ਕਿਹਾ, “ਜੇ ਯਹੋਵਾਹ ਹੀ ਤੈਨੂੰ
ਨਾ ਬਚਾਣਾ ਚਾਹੇ ਤਾਂ ਮੈਂ ਤੈਨੂੰ ਕਿਵੇਂ ਬਚਾ ਸਕਦਾ ਹਾਂ? ਮੇਰੇ
ਕੋਲ ਤੈਨੂੰ ਦੇਣ ਲਈ ਕੁਝ ਨਹੀਂ ਹੈ, ਨਾ ਹੀ ਖਲਵਾੜੇ ਵਿੱਚ
ਅਨਾਜ ਹੈ ਤੇ ਨਾ ਹੀ ਚੁਬੱਚੇ ਵਿੱਚ ਦਾਖ ਹੈ।” 28ਫ਼ਿਰ ਇਸਰਾਏਲ
ਦੇ ਪਾਤਸ਼ਾਹ ਨੇ ਉਸ ਔਰਤ ਨੂੰ ਕਿਹਾ, “ਤੈਨੂੰ ਕੀ ਦੁੱਖ ਹੈ?”

ਉਹ ਔਰਤ ਬੋਲੀ, “ਇਸ ਔਰਤ ਨੇ ਮੈਨੂੰ ਆਖਿਆ ਕਿ ਤੂੰ ਮੈਨੂੰ
ਆਪਣਾ ਪੁੱਤਰ ਦੇ ਤਾਂ ਜੋ ਅੱਜ ਅਸੀਂ ਉਸਨੂੰ ਵੱਢੀਏ ਤੇ ਫ਼ਿਰ ਖਾ
ਲਈਏ ਤੇ ਕੱਲ ਮੈਂ ਆਪਣਾ ਪੁੱਤਰ ਵੱਢ ਕੇ ਕੱਲ ਉਸਨੂੰ ਖਾ
ਲਵਾਂਗੇ।” 29ਇਉਂ ਮੈਂ ਆਪਣਾ ਪੁੱਤਰ ਵੱਢਿਆ - ਉਬਾਲਿਆ
ਤੇ ਅਸੀਂ ਖਾਧਾ। ਅਗਲੇ ਦਿਨ ਮੈਂ ਆਖਿਆ ਹੁਣ ਤੂੰ ਆਪਣਾ
ਪੁੱਤਰ ਦੇ ਤਾਂ ਜੋ ਅਸੀਂ ਉਸਨੂੰ ਵੀ ਵੱਢਕੇ ਖਾਈਏ ਪਰ ਇਸੇ
ਇਉਂ ਕਰਨ ਤੋਂ ਪਹਿਲਾਂ ਆਪਣਾ ਪੁੱਤਰ ਕਿਤੇ ਛੁਪਾਅ ਲਿਆ
ਹੈ।”

30ਜਦੋਂ ਪਾਤਸ਼ਾਹ ਨੇ ਉਸ ਔਰਤ ਦੇ ਇਹ ਬਚਨ ਸੁਣੇ ਤਾਂ
ਉਸਨੇ ਆਪਣੀ ਬੇਚੈਨੀ ਜ਼ਾਹਿਰ ਕਰਨ ਲਈ ਆਪਣੇ ਤਨ ਦੇ
ਕੱਪੜੇ ਫ਼ਾੜ ਦਿੱਤੇ ਤੇ ਜਦੋਂ ਉਹ ਦੀਵਾਰ ਤੋਂ ਲੰਘ ਰਿਹਾ ਸੀ ਤਾਂ
ਲੋਕਾਂ ਨੇ ਪਾਤਸ਼ਾਹ ਨੂੰ ਫ਼ਟੇ ਕੱਪੜਿਆਂ ਅੰਦਰ ਤਨ ਤੇ ਟਾਟ
ਲਪੇਟਿਆਂ ਵੇਖਿਆ ਤਾਂ ਉਹ ਜਾਣ ਗਏ ਕਿ ਰਾਜਾ ਬੜਾ ਦੁੱਖ ’ਚ
ਹੈ ਤੇ ਉਦਾਸ ਬੇਚੈਨ ਹੈ।

31ਪਾਤਸ਼ਾਹ ਨੇ ਕਿਹਾ, “ਜੇ ਅੱਜ ਸ਼ਾਫ਼ਾਤ ਦੇ ਪੁੱਤਰ ਅਲੀਸ਼ਾ
ਦਾ ਸਿਰ ਉਸਦੇ ਤਨ ਉੱਪਰੋ ਲੈਹਿ ਜਾਵੇ ਤਾਂ ਪਰਮੇਸ਼ੁਰ ਮੇਰੇ
ਨਾਲ ਇਸ ਵਰਗਾ ਨਹੀਂ ਸਗੋਂ ਇਸ ਤੋਂ ਵੱਧ ਬੁਰਾ ਹਸ਼ਰ ਕਰੇ।”

32ਪਾਤਸ਼ਾਹ ਨੇ ਅਲੀਸ਼ਾ ਵੱਲ ਸੰਦੇਸ਼ਵਾਹਕ ਭੇਜਿਆ, ਉਹ
ਆਪਣੇ ਘਰ ਵਿੱਚ ਬੈਠਾ ਹੋਇਆ ਸੀ ਅਤੇ ਉਸ ਨਾਲ ਬਜ਼ੁਰਗ
ਬੈਠੇ ਹੋਏ ਸਨ। ਸੰਦੇਸ਼ਵਾਹਕ ਦੇ ਪਹੁੰਚਣ ਤੋਂ ਪਹਿਲਾਂ ਹੀ ਅਲੀਸ਼ਾ
ਨੇ ਬਜ਼ੁਰਗਾਂ ਨੂੰ ਆਖਿਆ, “ਵੇਖੋ ਉਸ ਖੂਨੀ ਦੇ ਪੁੱਤਰ ਨੇ ਮੇਰਾ
ਸਿਰ ਲੈਣ ਲਈ ਇੱਕ ਜਣੇ ਨੂੰ ਭੇਜਿਆ ਹੈ। ਵੇਖੋ ਜਦੋਂ ਉਹ
ਸੰਦੇਸ਼ਵਾਹਕ ਆਵੇ ਤਾਂ ਤੁਸੀਂ ਦਰਵਾਜ਼ਾ ਬੰਦ ਕਰਕੇ ਉਸਨੂੰ
ਧੱਕੀ ਰੱਖਣਾ। ਕਿਉਂ ਕਿ ਮੈਂ ਉਸਦੇ ਪਿੱਛੇ ਉਸਦੇ ਸੁਆਮੀ ਦੇ
ਪੈਰਾਂ ਦੀ ਬਿੜਕ ਵੀ ਸੁਣ ਰਿਹਾ ਹਾਂ।”

33ਜਦੋਂ ਅਲੀਸ਼ਾ ਅਜੇ ਆਗੂ ਬਜ਼ੁਰਗਾਂ ਨਾਲ ਗੱਲ ਕਰ ਹੀ
ਰਿਹਾ ਸੀ ਤਾਂ ਸੰਦੇਸ਼ਵਾਹਕ ਉਸ ਕੋਲ ਆਇਆ ਅਤੇ ਆਖਿਆ,
“ਵੇਖੋ! ਇਹ ਭੈੜ ਯਹੋਵਾਹ ਵੱਲੋਂ ਹੈ ਤਾਂ ਫ਼ਿਰ ਹੁਣ ਮੈਂ ਭਲਾ
ਯਹੋਵਾਹ ਦੇ ਹੁਕਮ ਦੀ ਹੋਰ ਉਡੀਕ ਕਿਉਂ ਕਰਾਂ?”

7 ਅਲੀਸ਼ਾ ਨੇ ਆਖਿਆ, “ਯਹੋਵਾਹ ਵੱਲੋਂ ਭੇਜੇ ਸੰਦੇਸ਼ ਨੂੰ ਸੁਣੋ। ਯਹੋਵਾਹ ਆਖਦਾ ਹੈ: ‘ਕੱਲ੍ਹ ਇਸੇ ਵਕਤ ਸਾਮਰਿਯਾ ਦੇ ਸ਼ਹਿਰ ਦੇ ਫਾਟਕ ਤੇ ਅਤੇ ਮੰਡੀ ਵਿੱਚ ਆਟੇ ਦੀ ਇੱਕ ਟੋਕਰੀ ਅਤੇ ਜੌਆਂ ਦੀਆਂ ਦੋ ਬਾਲਟੀਆਂ ਇੱਕ ਸ਼ੈਕਲ ’ਚ ਉਪਲਬਧ ਹੋਣਗੀਆਂ। ਅਨਾਜ ਦਾ ਇੰਨਾ ਹੜ੍ਹ ਆਵੇਗਾ ਕਿ ਲੋਕ ਇੰਨਾ ਸਸਤਾ ਅਨਾਜ ਮੁੜ ਤੋਂ ਢੇਰ ਸਾਰਾ ਖਰੀਦਣ ਦੇ ਸਮਰੱਥ ਹੋ ਜਾਣਗੇ।”

2ਤੱਦ ਉਹ ਅਫ਼ਸਰ ਜਿਹੜਾ ਪਾਤਸ਼ਾਹ ਦਾ ਬੜਾ ਕਰੀਬ ਦਾ ਸੀ ਨੇ ਪਰਮੇਸ਼ੁਰ ਦੇ ਮਨੁੱਖ (ਅਲੀਸ਼ਾ) ਨੂੰ ਕਿਹਾ, “ਜੇਕਰ ਯਹੋਵਾਹ ਅਕਾਸ਼ ਵਿੱਚ ਤਾਕੀਆਂ ਵੀ ਲਗਾ ਦੇਵੇ ਤਾਂ ਵੀ ਇਹ ਗੱਲ ਸੰਭਵ ਨਹੀਂ ਹੋ ਸਕਦੀ।”

ਅਲੀਸ਼ਾ ਨੇ ਕਿਹਾ, “ਤੂੰ ਇਹ ਘਟਨਾ ਆਪਣੀਆਂ ਅੱਖਾਂ ਸਾਮ੍ਹਣੇ ਵੇਖਣ ਵਾਲਾ ਹੈਂ, ਪਰ ਤੂੰ ਉਸ ਵਿੱਚੋਂ ਕੁਝ ਖਾ ਨਾ ਸਕੇਂਗਾ।”

### ਕੋੜ੍ਹੀਆਂ ਨੇ ਅਰਾਮੀਆਂ ਦਾ ਤੰਬੂ ਖਾਲੀ ਡਿੱਠਾ

3ਸ਼ਹਿਰ ਦੇ ਦਰਵਾਜ਼ੇ ਕੋਲ ਚਾਰ ਮਨੁੱਖ ਕੋੜ੍ਹ ਨਾਲ ਪੀੜਿਤ ਸਨ। ਉਹ ਇੱਕ ਦੂਜੇ ਨੂੰ ਆਖ ਰਹੇ ਸਨ, “ਅਸੀਂ ਭਲਾ ਇੱਥੇ ਬੈਠੇ ਮੌਤ ਦੀ ਉਡੀਕ ਕਿਉਂ ਕਰ ਰਹੇ ਹਾਂ? 4ਸਾਮਰਿਯਾ ਵਿੱਚ ਕਾਲ ਪਿਆ ਹੈ, ਇਸ ਨਾਲੋਂ ਤਾਂ ਚੰਗਾ ਹੋਵੇ ਜੇ ਅਸੀਂ ਸ਼ਹਿਰ ਵਿੱਚ ਜਾਕੇ ਮਰੀਏ, ਕਿਉਂ ਕਿ ਮਰਨਾ ਤਾਂ ਇੱਥੇ ਵੀ ਹੈ ਹੀ, ਸੋ ਇਸ ਤੋਂ ਚੰਗਾ ਹੈ ਕਿ ਚਲੋਂ ਅਰਾਮੀਆਂ ਦੇ ਤੰਬੂ ’ਚ ਚਲੀਏ। ਜੇਕਰ ਉਹ ਸਾਨੂੰ ਉੱਥੇ ਜਿਉਂਦਾ ਛੱਡਣ ਤਾਂ ਅਸੀਂ ਜਿਉਂਦੇ ਰਹਾਂਗੇ ਤੇ ਜੇਕਰ ਉਹ ਸਾਨੂੰ ਮਾਰ ਸੁੱਟਣ ਤਾਂ ਮਰਨਾ ਤਾਂ ਹੈ ਹੀ ਹੈ।

5ਤਾਂ ਉਸ ਸ਼ਾਮ ਉਹ ਚਾਰੇ ਕੋੜ੍ਹੀ ਅਰਾਮੀਆਂ ਦੇ ਡੇਰੇ ਜਾ ਪਹੁੰਚੇ। ਜਦੋਂ ਉਹ ਬਿਲਕੁਲ ਉਸਦੇ ਨੇੜੇ ਪਹੁੰਚੇ ਤਾਂ ਉੱਥੇ ਕੋਈ ਵੀ ਬੰਦਾ ਨਹੀਂ ਸੀ। 6ਉਹ ਇਸ ਲਈ ਕਿ ਯਹੋਵਾਹ ਨੇ ਅਰਾਮੀਆਂ ਦੀ ਫ਼ੌਜ ਨੂੰ ਰੱਥਾਂ ਦੀ ਅਵਾਜ਼ ਤੇ ਘੋੜਿਆਂ ਦੀ ਅਵਾਜ਼ ਤੇ ਇੱਕ ਵੱਡੇ ਲਸ਼ਕਰ ਦੀ ਆਵਾਜ਼ ਸੁਣਾਈ ਸੀ, ਤਾਂ ਅਰਾਮੀ ਫ਼ੌਜ ਆਪਸ ਵਿੱਚ ਇੱਕ-ਦੂਜੇ ਨੂੰ ਕਹਿਣ ਲੱਗੇ, “ਵੇਖੋ, ਇਸਰਾਏਲ ਦੇ ਪਾਤਸ਼ਾਹ ਨੇ ਸਾਡੇ ਵਿਰੁੱਧ ਹਿੱਤੀਆਂ ਦੇ ਰਾਜੇ ਤੇ ਮਿਸਰੀਆਂ ਦੇ ਰਾਜਿਆਂ ਨੂੰ ਸਾਡੇ ਵਿਰੁੱਧ ਖਰੀਦਿਆ ਹੈ।”

7ਤਾਂ ਉਹ ਤਤਕਾਲੀ ਉੱਠਕੇ ਹੀ ਉੱਥੋਂ ਭੱਜ ਗਏ। ਉਹ ਸਾਰਾ ਕੁਝ ਉਵੇਂ ਹੀ ਪਿੱਛੇ ਛੱਡ ਗਏ। ਉਹ ਆਪਣੇ ਤੰਬੂ, ਘੋੜੇ, ਖੋਤੇ ਸਭ ਕੁਝ ਪਿੱਛੇ ਹੀ ਛੱਡ ਕੇ ਆਪਣੀ ਜਾਨ ਬਚਾਅ ਕੇ ਉੱਥੋਂ ਨੱਸ ਗਏ।

### ਦੁਸ਼ਮਣਾਂ ਦੇ ਡੇਰੇ ’ਚ ਕੋੜ੍ਹੀ

8ਜਦੋਂ ਉਹ ਕੋੜ੍ਹੀ ਡੇਰੇ ਦੀ ਬਾਹਰਲੀ ਹੱਦ ਕੋਲ ਪਹੁੰਚੇ ਤਾਂ ਉਨ੍ਹਾਂ ਨੇ ਇੱਕ ਤੰਬੂ ਵਿੱਚ ਵੜ ਕੇ ਖਾਧਾ-ਪੀਤਾ ਫ਼ਿਰ ਉਨ੍ਹਾਂ ਨੇ ਉੱਥੋਂ ਸੋਨਾ-ਚਾਂਦੀ ਅਤੇ ਕੱਪੜੇ ਆਦਿ ਚੁਰਾਏ ਅਤੇ ਉਨ੍ਹਾਂ ਨੂੰ ਲੁਕਾਅ ਲਿਆ। ਫ਼ਿਰ ਉਹ ਦੂਜੇ ਤੰਬੂ ਵਿੱਚ ਵੜੇ, ਉੱਥੋਂ ਵੀ ਉਨ੍ਹਾਂ ਨੇ ਵਸਤਾਂ ਚੁੱਕੀਆਂ ਤੇ ਫ਼ਿਰ ਉਨ੍ਹਾਂ ਨੂੰ ਵੀ ਬਾਹਰ ਜਾਕੇ ਲੁਕਾਅ ਆਏ। 9ਤੱਦ ਇਨ੍ਹਾਂ ਕੋੜ੍ਹੀਆਂ ਨੇ ਇੱਕ-ਦੂਜੇ ਨੂੰ ਆਖਿਆ, “ਅਸੀਂ ਚੰਗਾ ਕੰਮ ਨਹੀਂ ਕਰ ਰਹੇ। ਅੱਜ ਦਾ ਦਿਨ ਤਾਂ ਖੁਸ਼ਖ਼ਬਰੀ ਦਾ ਹੈ ਪਰ ਅਸੀਂ ਚੁੱਪ ਬੈਠੇ ਹਾਂ। ਜੇਕਰ ਅਸੀਂ ਸਵੇਰ ਦੀ ਪੋਹ ਫ਼ੁੱਟਣ ਤਾਈ ਠਹਿਰੇ ਰਹੀਏ ਤਾਂ ਸਾਡੇ ਉੱਤੇ ਕੋਈ ਬਲਾ ਆਵੇਗੀ। ਸੋ ਆਓ ਹੁਣ ਅਸੀਂ ਜਾਕੇ ਪਾਤਸ਼ਾਹ ਦੇ ਘਰਾਣੇ ਨੂੰ ਖ਼ਬਰ ਦੇਈਏ।”

### ਕੋੜ੍ਹੀਆਂ ਦਾ ਖੁਸ਼ਖ਼ਬਰੀ ਸੁਨਾਉਣਾ

10ਤਾਂ ਇਨ੍ਹਾਂ ਕੋੜ੍ਹੀਆਂ ਨੇ ਜਾਕੇ ਸ਼ਹਿਰ ਦੇ ਦਰਬਾਨ ਨੂੰ ਆਵਾਜ਼ ਦਿੱਤੀ ਅਤੇ ਉਨ੍ਹਾਂ ਨੂੰ ਜਾਕੇ ਦੱਸਿਆ ਕਿ, “ਅਸੀਂ ਅਰਾਮੀਆਂ ਦੇ ਡੇਰੇ ਵਿੱਚ ਗਏ ਅਤੇ ਉੱਥੇ ਨਾ ਆਦਮੀ ਸੀ ਨਾ ਆਦਮੀ ਦੀ ਆਵਾਜ਼ ਸਿਰਫ ਘੋੜੇ ਅਤੇ ਗਧੇ ਉੱਥੇ ਬੱਝੇ ਹੋਏ ਸਨ ਅਤੇ ਤੰਬੂ ਉਵੇਂ ਦੇ ਉਵੇਂ ਲੱਗੇ ਪਏ ਸਨ। ਪਰ ਆਦਮੀ ਸਾਰੇ ਗਇਬ ਸਨ।”

11ਤਾਂ ਫ਼ਾਟਕ ਦੇ ਦਰਬਾਨਾਂ ਨੇ ਜ਼ੋਰ ਦੀ ਆਵਾਜ਼ ਦੇਕੇ ਪਾਤਸ਼ਾਹ ਦੇ ਘਰਾਣੇ ਨੂੰ ਅੰਦਰ ਖ਼ਬਰ ਦਿੱਤੀ। 12ਰਾਤ ਦਾ ਵੇਲਾ ਸੀ ਪਰ ਰਾਜਾ ਬਿਸਤਰੇ ਚੋਂ ਉੱਠਿਆ ਅਤੇ ਆਕੇ ਆਪਣੇ ਅਫ਼ਸਰਾਂ ਨੂੰ ਕਿਹਾ, “ਮੈਂ ਤੁਹਾਨੂੰ ਦੱਸਦਾ ਹਾਂ ਕਿ ਅਰਾਮੀਆਂ ਨੇ ਸਾਡੇ ਨਾਲ ਕੀ ਕੀਤਾ ਹੈ? ਉਨ੍ਹਾਂ ਨੂੰ ਪਤਾ ਸੀ ਕਿ ਅਸੀਂ ਭੁੱਖੇ ਹਾਂ ਇਸ ਲਈ ਉਹ ਡੇਰੇ ਨੂੰ ਛੱਡ ਕੇ ਖੇਤਾਂ ਵਿੱਚ ਲੁਕ ਗਏ ਹਨ। ਉਹ ਸੋਚ ਰਹੇ ਹਨ ਕਿ ਜਦੋਂ ਇਸਰਾਏਲੀ ਸ਼ਹਿਰ ਵਿੱਚੋਂ ਬਾਹਰ ਆਉਣਗੇ ਤਾਂ ਉਹ ਸਾਨੂੰ ਜਿਉਂਦੇ ਫੜ ਲੈਣ ਤੇ ਇਉਂ ਫ਼ਿਰ ਉਹ ਸ਼ਹਿਰ ਵਿੱਚ ਆ ਵੜਨਗੇ।”

13ਪਾਤਸ਼ਾਹ ਦੇ ਅਫ਼ਸਰਾਂ ਵਿੱਚੋਂ ਇੱਕ ਨੇ ਕਿਹਾ, “ਆਓ ਅਸੀਂ ਕੁਝ ਆਦਮੀਆਂ ਨੂੰ ਉਨ੍ਹਾਂ ਪੰਜਾਂ ਘੋੜਿਆਂ ਨੂੰ ਲਿਆਉਣ ਲਈ ਭੇਜੀਏ ਜਿਹੜੇ ਹਾਲੇ ਸ਼ਹਿਰ ਵਿੱਚ ਹੀ ਹਨ। ਕਿਉਂ ਕਿ ਜਲਦੀ ਹੀ ਇਸਰਾਏਲ ਦੇ ਲੋਕਾਂ ਵਾਂਗ, ਜੋ ਕਿ ਸ਼ਹਿਰ ਹਾਲੇ ਬਚੇ ਹੋਏ ਹਨ, ਘੋੜ੍ਹੇ ਵੀਂ ਮਰ ਜਾਣਗੇ। ਆਪਾਂ ਇੱਨਾਂ ਆਕਦੀਆਂ ਨੂੰ ਇਹ ਪਤਾ ਲਗਉਣ ਲਈ ਭੇਜੇਏ ਕਿ ਕੀ ਵਾਪਰੀਆ ਹੈ।”

14ਤਾਂ ਕੁਝ ਆਦਮੀ ਰੱਥ ਨਾਲ ਘੋੜੇ ਬੰਨ੍ਹਕੇ ਉੱਥੇ ਗਏ। ਪਾਤਸ਼ਾਹ ਨੇ ਉਨ੍ਹਾਂ ਨੂੰ ਅਰਾਮੀਆਂ ਦੇ ਲਸ਼ਕਰ ਦੇ ਪਿੱਛੇ ਭੇਜਿਆ। ਪਾਤਸ਼ਾਹ ਨੇ ਉਨ੍ਹਾਂ ਨੂੰ ਆਖਿਆ, “ਜਾਓ ਤੇ ਵੇਖੋ ਕਿ ਕੀ ਵਾਪਰਿਆ ਹੈ?”

15ਤਾਂ ਉਹ ਆਦਮੀ ਅਰਾਮੀ ਫ਼ੌਜ ਦੇ ਪਿੱਛੇ ਯਰਦਨ ਦਰਿਆ ਤੀਕ ਗਏ ਅਤੇ ਉਹ ਸਾਰਾ ਰਸਤਾਂ ਵਸਤਰਾਂ ਅਤੇ ਭਾਂਡਿਆਂ ਨਾਲ ਭਰਿਆ ਹੋਇਆ ਸੀ। ਇਨ੍ਹਾਂ ਵਸਤਰਾਂ ਨੂੰ ਅਰਾਮੀਆਂ ਨੇ ਭਾਜੜ ਵਿੱਚ ਰਾਹ ’ਚ ਹੀ ਸੁੱਟ ਦਿੱਤਾ ਸੀ। ਸੰਦੇਸ਼ਵਾਹਕ ਵਾਪਸ ਗਏ ਅਤੇ ਪਾਤਸ਼ਾਹ ਨੂੰ ਜਾਕੇ ਇਹ ਹਾਲ ਸੁਣਾਇਆ।

16ਤੱਦ ਲੋਕਾਂ ਨੇ ਬਾਹਰ ਨਿਕਲ ਕੇ ਅਰਾਮੀਆਂ ਦੇ ਡੇਰੇ ਨੂੰ ਲੁੱਟ ਲਿਆ। ਉੱਥੇ ਹਰ ਇੱਕ ਲਈ ਬੇਸ਼ੁਮਾਰ ਸਮਾਨ ਸੀ। ਸੋ ਯਹੋਵਾਹ ਦੇ ਬਚਨ ਅਨੁਸਾਰ ਆਟੇ ਦੀ ਇੱਕ ਟੋਕਰੀ, ਇੱਕ ਸ਼ੇਕਲ ਤੇ ਜੌਆ ਦੀਆਂ ਦੋ ਟੋਕਰੀਆਂ, ਇੱਕ ਰੁਪਏ ਦੀਆਂ ਹੋਣਗੀਆਂ।

17ਤਾਂ ਪਾਤਸ਼ਾਹ ਨੇ ਉਸੇ ਅਫ਼ਸਰ ਨੂੰ, ਜਿਸ ਤੇ ਉਹ ਬਹੁਤ ਭਰੋਸਾ ਕਰਦਾ ਸੀ, ਫ਼ਾਟਕ ਦੀ ਦੇਖਭਾਲ ਉੱਪਰ ਲਗਾ ਦਿੱਤਾ। ਪਰ ਲੋਕ ਦੁਸ਼ਮਣ ਦੇ ਡੇਰੇ ਤੋਂ ਅੰਨ ਲੁੱਟਣ ਲਈ ਨੱਸੇ ਤੇ ਉਹ

ਲੋਕਾਂ ਦੀ ਭੀੜ ਵਿੱਚ ਉਨ੍ਹਾਂ ਦੇ ਪੈਰਾਂ ਹੇਠ ਹੀ ਲਿਤਾੜਿਆ ਗਿਆ ਅਤੇ ਮਰ ਗਿਆ। ਤਾਂ ਇਹ ਸਭ ਕੁਝ ਉਵੇਂ ਹੀ ਵਾਪਰਿਆ ਜਿਵੇਂ ਪਰਮੇਸ਼ੁਰ ਦੇ ਮਨੁੱਖ (ਅਲੀਸ਼ਾ) ਨੇ ਜਦੋਂ ਪਾਤਸ਼ਾਹ ਉਸਦੇ ਘਰ ਆਇਆ ਸੀ ਤਾਂ ਆਖਿਆ ਸੀ। 18ਅਲੀਸ਼ਾ ਨੇ ਆਖਿਆ ਸੀ, "ਕੱਲ ਇਸੇ ਵੇਲੇ ਸਾਮਰਿਯਾ ਸ਼ਹਿਰ ਦੇ ਫ਼ਾਟਕ ਤੇ ਜੌਆਂ ਦੀਆਂ ਦੋ ਟੋਕਰੀਆਂ ਤੇ ਆਟੇ ਦੀ ਇੱਕ ਟੋਕਰੀ ਇੱਕ ਸ਼ੇਕਲ ਲਈ ਉਪਲਬਧ ਹੋਣਗੀਆਂ।" 19ਪਰ ਅਫ਼ਸਰ ਨੇ ਅਲੀਸ਼ਾ ਨੂੰ ਇਹ ਆਖਿਆ ਸੀ ਕਿ ਜੇਕਰ ਯਹੋਵਾਹ ਅਕਾਸ਼ ਵਿੱਚ ਵੀ ਤਾਕੀਆਂ ਲਗਾ ਲਵੇ ਤਾਂ ਵੀ ਅਜਿਹਾ ਨਹੀਂ ਹੋ ਸਕਦਾ।" ਤਾਂ ਅਲੀਸ਼ਾ ਨੇ ਉਸਨੂੰ ਆਖਿਆ ਸੀ, "ਤੂੰ ਆਪਣੀਆਂ ਅੱਖਾਂ ਸਾਮ੍ਹਣੇ ਇਹ ਨਜ਼ਾਰਾ ਵੇਖੇਂਗਾ ਪਰ ਤੂੰ ਉਸ ਅੰਨ ਵਿੱਚੋਂ ਕੁਝ ਖਾ ਨਹੀਂ ਸਕੇਂਗਾ।" 20ਸੋ ਉਸ ਨਾਲ ਉਵੇਂ ਹੀ ਹੋਇਆ ਤੇ ਉਹ ਫ਼ਾਟਕ ਦੇ ਵਿਚਕਾਰ ਲੋਕਾਂ ਦੇ ਪੈਰਾਂ ਹੇਠਾਂ ਮਿੱਧ ਕੇ ਮਾਰਿਆ ਗਿਆ।

### ਸ਼ੂਨੰਮੀ ਔਰਤ ਅਤੇ ਪਾਤਸ਼ਾਹ

8 ਅਲੀਸ਼ਾ ਨੇ ਉਸ ਔਰਤ ਨਾਲ ਗੱਲ ਕੀਤੀ ਜਿਸਦੇ ਪੁੱਤਰ ਨੂੰ ਉਸਨੇ ਜੀਵਤ ਕੀਤਾ ਸੀ ਅਤੇ ਆਖਿਆ, "ਉੱਠ ਤੇ ਆਪਣੇ ਪਰਿਵਾਰ ਸਮੇਤ ਇਸ ਦੇਸ਼ ਵਿੱਚੋਂ ਕਿਤੇ ਹੋਰ ਚਲੀ ਜਾ। ਕਿਉਂ ਕਿ ਯਹੋਵਾਹ ਨੇ ਇੱਥੇ ਕਾਲ ਦਾ ਹੁਕਮ ਦੇ ਦਿੱਤਾ ਹੈ ਜੋ ਕਿ ਇਸ ਦੇਸ਼ ਉੱਪਰ ਸੱਤ ਸਾਲਾਂ ਲਈ ਰਹੇਗਾ।"

2ਤਾਂ ਉਸ ਔਰਤ ਨੇ ਉਵੇਂ ਹੀ ਕੀਤਾ ਜਿਵੇਂ ਪਰਮੇਸ਼ੁਰ ਦੇ ਮਨੁੱਖ ਨੇ ਕਿਹਾ। ਤਾਂ ਉਹ ਸੱਤ ਸਾਲਾਂ ਲਈ ਫ਼ਲਿਸਤੀਆਂ ਦੇ ਦੇਸ਼ ਵਿੱਚ ਆਪਣੇ ਟੱਬਰ ਨੂੰ ਲੈਕੇ ਚਲੀ ਗਈ। 3ਜੱਦ ਸੱਤ ਸਾਲ ਬੀਤ ਗਏ ਤਾਂ ਉਹ ਫ਼ਲਿਸਤੀਆਂ ਨੂੰ ਛੱਡ, ਮੁੜ ਆਪਣੇ ਘਰ ਲਈ ਮੁੜ ਆਈ। ਫ਼ਲਿਸਤੀਆਂ ਤੋਂ ਵਾਪਸ ਆਕੇ ਉਹ ਪਾਤਸ਼ਾਹ ਕੋਲ ਦੁਹਾਈ ਦੇਣ ਗਈ ਕਿ ਉਸ ਨੂੰ ਉਸਦਾ ਘਰ ਤੇ ਜ਼ਮੀਨ ਵਾਪਸ ਦਿੱਤੀ ਜਾਵੇ।

4ਤੱਦ ਪਾਤਸ਼ਾਹ, ਪਰਮੇਸ਼ੁਰ ਦੇ ਮਨੁੱਖ ਦੇ ਜਵਾਨ ਗੇਹਾਜੀ ਨਾਲ ਗੱਲਾਂ ਕਰਦਾ ਰਿਹਾ ਸੀ, "ਕਿਰਪਾ ਕਰਕੇ ਤੂੰ ਉਹ ਸਾਰੇ ਵੱਡੇ-ਵੱਡੇ ਕੰਮ ਮੈਨੂੰ ਦੱਸ ਜੋ ਅਲੀਸ਼ਾ ਨੇ ਕੀਤੇ ਹਨ।"

5ਜਦ ਗੇਹਾਜੀ ਪਾਤਸ਼ਾਹ ਨੂੰ ਦੱਸ ਰਿਹਾ ਸੀ ਕਿ ਅਲੀਸ਼ਾ ਨੇ ਇੱਕ ਮਰੇ ਹੋਏ ਮਨੁੱਖ ਨੂੰ ਜੀਵਿਤ ਕੀਤਾ ਸੀ, ਉਸੇ ਵੇਲੇ ਜਿਸ ਔਰਤ ਦੇ ਬੱਚੇ ਨੂੰ ਅਲੀਸ਼ਾ ਨੇ ਜੀਵਿਤ ਕੀਤਾ ਸੀ, ਉੱਥੇ ਪਹੁੰਚ ਗਈ, ਉਹ ਪਾਤਸ਼ਾਹ ਕੋਲੋਂ ਆਪਣਾ ਖੁੱਸ ਚੁੱਕਾ ਘਰ ਤੇ ਜ਼ਮੀਨ ਵਾਪਸ ਲੈਣ ਲਈ ਮਦਦ ਮੰਗਣ ਗਈ ਸੀ। ਗੇਹਾਜੀ ਨੇ ਕਿਹਾ, "ਮੇਰੇ ਮਹਾਰਾਜ ਅਤੇ ਪਾਤਸ਼ਾਹ, ਇਹੀ ਉਹ ਔਰਤ ਹੈ ਤੇ ਇਹੀ ਉਹ ਬੱਚਾ, ਜਿਸਨੂੰ ਅਲੀਸ਼ਾ ਨੇ ਮਰੇ ਹੋਏ ਨੂੰ ਜਿਉਂਦਾ ਕੀਤਾ ਸੀ।"

6ਪਾਤਸ਼ਾਹ ਨੇ ਉਸ ਔਰਤ ਨੂੰ ਪੁੱਛਿਆ ਕਿ ਉਹ ਕੀ ਚਾਹੁੰਦੀ ਹੈ? ਤਾਂ ਉਸ ਔਰਤ ਨੇ ਉਸਨੂੰ ਸਭ ਦੱਸਿਆ। ਤੱਦ ਪਾਤਸ਼ਾਹ ਨੇ ਇੱਕ ਅਫ਼ਸਰ ਨੂੰ ਉਸ ਔਰਤ ਦੀ ਮਦਦ ਲਈ ਭੇਜਿਆ। ਪਾਤਸ਼ਾਹ ਨੇ ਆਖਿਆ, "ਇਸ ਔਰਤ ਨੂੰ ਇਸਦੀ ਸਾਰੀ ਜ਼ਮੀਨ ਜਾਇਦਾਦ ਤੇ ਜੋ ਇਸਦਾ ਹੱਕ ਹੈ, ਇਸਨੂੰ ਵਾਪਸ ਕਰ ਦਿੱਤਾ ਜਾਵੇ ਤੇ ਜਿਸ ਦਿਨ ਤੋਂ ਇਹ ਭੋਇਂ ਛੱਡ ਕੇ ਇੱਥੋਂ ਗਈ ਹੈ ਉਸ ਦਿਨ ਤੋਂ ਲੈਕੇ ਅੱਜ ਤੀਕ ਦੀ ਫ਼ਸਲ ਜੋ ਇਸਦਾ ਹੱਕ ਬਣਦਾ ਹੈ ਇਸਨੂੰ ਵਾਪਸ ਕੀਤਾ ਜਾਵੇ।"

### ਬਨ-ਹਦਦ ਦਾ ਅਲੀਸ਼ਾ ਕੋਲ ਹਜ਼ਾਏਲ ਨੂੰ ਭੇਜਣਾ

7ਤਾਂ ਅਲੀਸ਼ਾ ਦੰਮਿਸਕ ਵਿੱਚ ਆਇਆ। ਅਰਾਮ ਦਾ ਪਾਤਸ਼ਾਹ ਬਨ-ਹਦਦ ਤੱਦ ਬੀਮਾਰ ਸੀ। ਇੱਕ ਮਨੁੱਖ ਨੇ ਬਨ-ਹਦਦ ਨੂੰ ਇਹ ਦੱਸਿਆ ਕਿ ਪਰਮੇਸ਼ੁਰ ਦਾ ਮਨੁੱਖ ਇੱਥੇ ਆਇਆ ਹੈ।

8ਤੱਦ ਬਨ-ਹਦਦ ਪਾਤਸ਼ਾਹ ਨੇ ਹਜ਼ਾਏਲ ਨੂੰ ਆਖਿਆ, "ਜਾਓ ਤੇ ਤੋਹਫ਼ਾ ਲੈਕੇ ਪਰਮੇਸ਼ੁਰ ਦੇ ਮਨੁੱਖ ਨੂੰ ਮਿਲਣ ਲਈ ਜਾਵੋ ਅਤੇ ਉਸਨੂੰ ਆਖੋ ਕਿ ਯਹੋਵਾਹ ਨੂੰ ਪੁੱਛੇ ਕਿ ਕੀ ਮੈਂ ਆਪਣੀ ਬਿਮਾਰੀ ਤੋਂ ਠੀਕ ਹੋ ਜਾਵਾਂਗਾ?"

9ਤੱਦ ਹਜ਼ਾਏਲ ਅਲੀਸ਼ਾ ਨੂੰ ਮਿਲਣ ਲਈ ਗਿਆ ਅਤੇ ਆਪਣੇ ਨਾਲ ਤੋਹਫ਼ੇ ਵੀ ਲੈ ਗਿਆ। ਉਹ ਆਪਣੇ ਨਾਲ ਦੰਮਿਸਕ ਦੀਆਂ ਸਭ ਵਿਸ਼ੇਸ਼ ਵਸਤਾਂ ਲੈਕੇ ਗਿਆ। ਇਹ ਸਭ ਤੋਹਫ਼ੇ ਚੁੱਕਣ ਲਈ ਉਸ ਨੂੰ ਚਾਲੀ ਊਠ ਕਰਨੇ ਪਏ ਤੇ ਫ਼ਿਰ ਹਜ਼ਾਏਲ ਅਲੀਸ਼ਾ ਵੱਲ ਗਿਆ ਅਤੇ ਜਾਕੇ ਉਸਨੂੰ ਆਖਿਆ, "ਤੇਰੇ ਚੇਲੇ ਅਰਾਮ ਦੇ ਰਾਜੇ ਬਨ-ਹਦਦ ਨੇ ਇਹ ਆਖਕੇ ਮੈਨੂੰ ਤੇਰੇ ਕੋਲ ਭੇਜਿਆ ਹੈ ਕਿ ਇਹ ਪੁੱਛਾਂ ਕਿ ਕੀ ਮੈਂ ਇਸ ਰੋਗ ਤੋਂ ਚੰਗਾ ਹੋ ਜਾਵਾਂਗਾ?"

10ਤੱਦ ਅਲੀਸ਼ਾ ਨੇ ਹਜ਼ਾਏਲ ਨੂੰ ਆਖਿਆ, "ਜਾਹ ਅਤੇ ਜਾਕੇ ਬਨ-ਹਦਦ ਨੂੰ ਆਖ ਕਿ ਉਹ ਅੱਛਾ ਹੋ ਜਾਵੇਗਾ ਪਰ ਯਹੋਵਾਹ ਨੇ ਮੇਰੇ ਉਪਰ ਪ੍ਰਗਟ ਕੀਤਾ ਹੈ ਕਿ ਉਹ ਜ਼ਰੂਰ ਮਰ ਜਾਵੇਗਾ।"

### ਅਲੀਸ਼ਾ ਦੀ ਹਜ਼ਾਏਲ ਬਾਰੇ ਭਵਿੱਖਬਾਣੀ

11ਅਲੀਸ਼ਾ ਹਜ਼ਾਏਲ ਵੱਲ ਟਿਕ-ਟਿਕੀ ਲਗਾ ਕੇ ਉਨੀ ਦੇਰ ਵੇਖਦਾ ਰਿਹਾ ਜਦ ਤੀਕ ਉਹ ਸ਼ਰਮਸਾਰ ਨਾ ਹੋ ਗਿਆ। ਤੱਦ ਪਰਮੇਸ਼ੁਰ ਦੇ ਮਨੁੱਖ ਨੇ ਰੋਣਾ ਸ਼ੁਰੂ ਕਰ ਦਿੱਤਾ। 12ਹਜ਼ਾਏਲ ਨੇ ਪੁੱਛਿਆ, "ਸੁਆਮੀ, ਤੂੰ ਰੋ ਕਿਉਂ ਰਿਹਾ ਹੈਂ?"

ਅਲੀਸ਼ਾ ਨੇ ਆਖਿਆ "ਮੈਂ ਇਸ ਲਈ ਰੋ ਰਿਹਾ ਹਾਂ ਕਿਉਂ ਕਿ ਮੈਂ ਜਾਣਦਾ ਹਾਂ ਜੋ ਬਦੀ ਤੂੰ ਇਸਰਾਏਲੀਆਂ ਨਾਲ ਕਰਨ ਵਾਲਾ ਹੈਂ। ਤੂੰ ਉਨ੍ਹਾਂ ਦੇ ਮਜ਼ਬੂਤ ਸ਼ਹਿਰਾਂ ਨੂੰ ਸਾੜ ਦੇਵੇਂਗਾ ਅਤੇ ਉਨ੍ਹਾਂ ਦੇ ਨੌਜੁਆਨਾਂ ਨੂੰ ਤਲਵਾਰ ਨਾਲ ਵੱਢ ਸੁਟੇਂਗਾ। ਤੂੰ ਉਨ੍ਹਾਂ ਦੇ ਮਾਸੂਮ ਬੱਚਿਆਂ ਨੂੰ ਵੀ ਮਾਰ ਮੁਕਾਵੇਂਗਾ ਅਤੇ ਉਨ੍ਹਾਂ ਦੀਆਂ ਗਰਭਵਤੀ ਔਰਤਾਂ ਨੂੰ ਵੀ ਚੀਰ ਸੁੱਟੇਂਗਾ।"

13ਹਜ਼ਾਏਲ ਨੇ ਆਖਿਆ, "ਮੈਂ ਇੰਨਾ ਤਾਕਤਵਰ ਮਨੁੱਖ ਨਹੀਂ ਜੋ ਇਹੋ ਜਿਹੇ ਵੱਡੇ ਕਾਰਜ ਕਰ ਸਕਾਂ।"

ਅਲੀਸ਼ਾ ਨੇ ਆਖਿਆ, "ਯਹੋਵਾਹ ਨੇ ਮੈਨੂੰ ਵਿਖਾਇਆ ਹੈ ਕਿ ਤੂੰ ਅਰਾਮ ਉੱਤੇ ਰਾਜਾ ਹੋਵੇਂਗਾ।"

14ਤੱਦ ਹਜ਼ਾਏਲ ਉੱਥੋਂ ਮੁੜਕੇ ਪਾਤਸ਼ਾਹ ਕੋਲ ਗਿਆ। ਬਨ-ਹਦਦ ਨੇ ਹਜ਼ਾਏਲ ਨੂੰ ਪੁੱਛਿਆ, "ਅਲੀਸ਼ਾ ਨੇ ਤੈਨੂੰ ਕੀ ਆਖਿਆ ਹੈ?"

ਹਜ਼ਾਏਲ ਨੇ ਉੱਤਰ ਦਿੱਤਾ, "ਅਲੀਸ਼ਾ ਨੇ ਮੈਨੂੰ ਕਿਹਾ ਹੈ ਕਿ ਤੂੰ ਜਿਉਂਦਾ ਰਹੇਂਗਾ।"

### ਹਜ਼ਾਏਲ ਵੱਲੋਂ ਬਨ-ਹਦਦ ਦਾ ਕਤਲ

15ਪਰ ਅਗਲੇ ਦਿਨ, ਹਜ਼ਾਏਲ ਨੇ ਇੱਕ ਮੋਟਾ ਕੱਪੜਾ ਲਿਆ
ਤੇ ਉਸਨੂੰ ਪਾਣੀ ਨਾਲ ਭਿਉਂ ਕੇ ਉਸਦੇ ਮੂੰਹ ਨੂੰ ਢਕ ਦਿੱਤਾ,
ਇਸ ਨਾਲ ਬਨ-ਹਦਦ ਮਰ ਗਿਆ ਤੇ ਹਜ਼ਾਏਲ ਨਵਾਂ ਰਾਜਾ
ਬਣ ਗਿਆ।

### ਯਹੋਰਾਮ ਨੇ ਆਪਣਾ ਰਾਜ ਚਲਾਇਆ

16ਇਸਰਾਏਲ ਦੇ ਪਾਤਸ਼ਾਹ, ਅਹਾਬ ਦੇ ਪੁੱਤਰ ਯੋਰਾਮ ਦੇ
ਪੰਜਵੇਂ ਸਾਲ ਜਦੋਂ ਯਹੋਸ਼ਾਫ਼ਾਟ ਯਹੂਦਾਹ ਦਾ ਪਾਤਸ਼ਾਹ ਸੀ, ਉਸ
ਵੇਲੇ ਯਹੂਦਾਹ ਦੇ ਪਾਤਸ਼ਾਹ ਯਹੋਸ਼ਾਫ਼ਾਟ ਦਾ ਪੁੱਤਰ ਯਹੋਰਾਮ
ਰਾਜ ਕਰਨ ਲੱਗਾ। 17ਯਹੋਰਾਮ ਜਦੋਂ ਰਾਜ ਕਰਨ ਲੱਗਿਆ ਤਾਂ
ਉਹ 32 ਸਾਲਾਂ ਦਾ ਸੀ ਅਤੇ ਉਸਨੇ ਯਰੂਸ਼ਲਮ ਵਿੱਚ ਅੱਠ ਸਾਲ
ਰਾਜ ਕੀਤਾ। 18ਪਰ ਉਸਨੇ ਅਹਾਬ ਦੇ ਘਰਾਣੇ ਵਾਂਗ ਇਸਰਾਏਲ
ਦੇ ਪਾਤਸ਼ਾਹ ਦੇ ਰਾਹ ਨੂੰ ਹੀ ਫ਼ੜਿਆ ਤੇ ਉਹ ਕੁਝ ਕੀਤਾ ਜੋ
ਯਹੋਵਾਹ ਉਚਿਤ ਨਹੀਂ ਸੀ ਸਮਝਦਾ। ਕਿਉਂ ਕਿ ਅਹਾਬ ਦੀ ਧੀ
ਉਸਦੀ ਰਾਣੀ ਹੋ ਗਈ ਸੀ ਇਸ ਲਈ ਉਸਨੇ ਵੀ ਉਹੀ ਕੁਝ
ਕੀਤਾ। 19ਫ਼ਿਰ ਵੀ ਯਹੋਵਾਹ ਨੇ ਆਪਣੇ ਇਕਰਾਰ ਕਾਰਣ ਜਿਹੜਾ
ਕਿ ਉਸਨੇ ਦਾਊਦ ਨਾਲ ਕੀਤਾ ਸੀ ਉਸ ਨੂੰ ਨਸ਼ਟ ਨਾ ਕੀਤਾ।
ਯਹੋਵਾਹ ਨੇ ਦਾਊਦ ਨਾਲ ਇਕਰਾਰ ਕੀਤਾ ਸੀ ਕਿ ਉਸਦੀ ਅੰਸ਼
ਵਿੱਚੋਂ ਕੋਈ ਨਾ ਕੋਈ ਰਾਜ ਕਰੇਗਾ।

20ਯਹੋਰਾਮ ਦੇ ਰਾਜ ਦੇ ਦਿਨਾਂ ਵਿੱਚ ਅਦੋਮ ਯਹੂਦਾਹ ਦੀ
ਅਧੀਨਗੀ ਨੂੰ ਆਕੀ ਹੋ ਗਿਆ ਅਤੇ ਅਦੋਮ ਦੇ ਲੋਕਾਂ ਨੇ ਆਪਣੇ
ਲਈ ਇੱਕ ਅਲੱਗ ਰਾਜਾ ਚੁਣਿਆ।

21ਤੱਦ ਯਹੋਰਾਮ ਅਤੇ ਉਸਦੇ ਸਾਰੇ ਰੱਥ ਸਈਰ ਨੂੰ ਗਏ ਤੇ
ਅਦੋਮੀਆਂ ਦੀ ਫ਼ੌਜ ਨੇ ਉਨ੍ਹਾਂ ਨੂੰ ਘੇਰ ਲਿਆ ਤਾਂ ਯਹੋਰਾਮ ਤੇ
ਉਸਦੇ ਅਫ਼ਸਰਾਂ ਨੇ ਉਨ੍ਹਾਂ ਦਾ ਮੁਕਾਬਲਾ ਕੀਤਾ, ਉਨ੍ਹਾਂ ਤੇ ਹਮਲਾ
ਕਰਕੇ ਉਹ ਬਚਕੇ ਨਿਕਲ ਗਏ ਅਤੇ ਯਹੋਰਾਮ ਦੀ ਸਾਰੀ ਸੈਨਾ
ਭੱਜ ਗਈ ਅਤੇ ਘਰਾਂ ਨੂੰ ਪਰਤ ਗਈ। 22ਸੋ ਅਦੋਮੀ ਯਹੂਦਾਹ
ਤੋਂ ਆਕੀ ਹੋ ਗਏ ਜੋ ਕਿ ਅੱਜ ਤੀਕ ਆਕੀ ਹਨ।

ਪਰ ਇਸਦੇ ਨਾਲ ਹੀ ਲਿਬਨਾਹ ਵੀ ਯਹੂਦਾਹ ਤੋਂ ਆਕੀ ਹੋ
ਗਿਆ।

23ਯਹੋਰਾਮ ਦੀ ਬਾਕੀ ਵਾਰਤਾ ਅਤੇ ਜੋ ਕਾਰਜ ਉਸਨੇ ਕੀਤੇ
ਉਹ ‘ਯਹੂਦਾਹ ਦੇ ਰਾਜਿਆਂ ਦੇ ਇਤਹਾਸ ਦੀ ਪੋਥੀ’ ਵਿੱਚ ਦਰਜ
ਹਨ।

24ਯਹੋਰਾਮ ਮਰ ਗਿਆ ਤਾਂ ਉਸਨੂੰ ਦਾਊਦ ਦੇ ਸ਼ਹਿਰ ਉਸਦੇ
ਪੁਰਖਿਆਂ ਦੇ ਕੋਲ ਹੀ ਦਫ਼ਨਾਇਆ ਗਿਆ ਅਤੇ ਉਸਤੋਂ ਬਾਅਦ
ਉਸਦਾ ਪੁੱਤਰ ਅਹਜ਼ਯਾਹ ਪਾਤਸ਼ਾਹ ਬਣਿਆ।

### ਅਹਜ਼ਯਾਹ ਨੇ ਆਪਣਾ ਰਾਜ ਚਲਾਇਆ

25ਇਸਰਾਏਲ ਦੇ ਪਾਤਸ਼ਾਹ ਦੇ ਪੁੱਤਰ ਯਹੋਰਾਮ ਦੇ ਬਾਰ੍ਹਵੇਂ
ਸਾਲ ਤੋਂ ਯਹੂਦਾਹ ਦੇ ਪਾਤਸ਼ਾਹ ਯਹੋਰਾਮ ਦਾ ਪੁੱਤਰ ਅਹਜ਼ਯਾਹ
ਰਾਜ ਕਰਨ ਲੱਗਾ। 26ਉਸ ਵਕਤ ਅਹਜ਼ਯਾਹ 22 ਸਾਲਾਂ ਦਾ
ਸੀ ਜਦੋਂ ਉਹ ਰਾਜ ਕਰਨ ਲੱਗਾ। ਉਸਨੇ ਇੱਕ ਸਾਲ ਯਰੂਸ਼ਲਮ
ਵਿੱਚ ਰਾਜ ਕੀਤਾ। ਉਸਦੀ ਮਾਂ ਦਾ ਨਾਂ ਸੀ ਅਥਲਯਾਹ ਜੋ ਕਿ
ਇਸਰਾਏਲ ਦੇ ਰਾਜੇ ਆਮਰੀ ਦੀ ਧੀ ਸੀ। 27ਅਹਜ਼ਯਾਹ ਵੀ
ਅਹਾਬ ਦੇ ਘਰਾਣੇ ਦੇ ਰਾਹੇ ਹੀ ਤੁਰਿਆ ਅਤੇ ਉਸਨੇ ਵੀ ਅਹਾਬ
ਦੇ ਘਰਾਣੇ ਵਾਂਗ ਯਹੋਵਾਹ ਦੀ ਨਿਗਾਹ ਵਿੱਚ ਬਦੀ ਕੀਤੀ,
ਕਿਉਂ ਕਿ ਉਹ ਅਹਾਬ ਦੇ ਘਰਾਣੇ ਦਾ ਹੀ ਜੁਆਈ ਸੀ।

### ਜੰਗ ਵਿੱਚ ਹਜ਼ਾਏਲ ਦੇ ਖ਼ਿਲਾਫ਼ ਲੜਦਿਆਂ ਯੋਰਾਮ ਦਾ ਫ਼ੱਟੜ ਹੋਣਾ

28ਯੋਰਾਮ ਅਹਾਬ ਦੇ ਘਰਾਣੇ ਵਿੱਚੋਂ ਸੀ। ਅਹਜ਼ਯਾਹ ਰਾਮੋਥ
ਗਿਲਆਦ ਵਿੱਚ ਯੋਰਾਮ ਦੇ ਨਾਲ ਅਰਾਮ ਦੇ ਰਾਜਾ ਹਜ਼ਾਏਲ
ਨਾਲ ਲੜਨ ਲਈ ਗਿਆ ਅਤੇ ਅਰਾਮੀਆਂ ਨੇ ਯੋਰਾਮ ਨੂੰ ਫ਼ੱਟੜ
ਕੀਤਾ। 29ਯੋਰਾਮ ਇਸਰਾਏਲ ਵਿੱਚ ਵਾਪਸ ਮੁੜ ਆਇਆ ਤਾਂ
ਜੋ ਉਹ ਉਨ੍ਹਾਂ ਜ਼ਖਮਾਂ ਨੂੰ ਠੀਕ ਕਰ ਸਕੇ। ਯੋਰਾਮ ਯਿਜ਼ਰਏਲ
ਖੇਤਰ ਵੱਲ ਗਿਆ। ਯਹੋਰਾਮ ਦਾ ਪੁੱਤਰ ਅਹਜ਼ਯਾਹ ਉਸ ਵਕਤ
ਯਹੂਦਾਹ ਦਾ ਪਾਤਸ਼ਾਹ ਸੀ ਤਾਂ ਅਹਜ਼ਯਾਹ ਯੋਰਾਮ ਨੂੰ ਵੇਖਣ
ਲਈ ਯਿਜ਼ਰਏਲ ਵੱਲ ਗਿਆ।

### ਅਲੀਸ਼ਾ ਦਾ ਨੌਜੁਆਨ ਨਬੀ ਨੂੰ ਯੇਹੂ ਨੂੰ ਮਸਹ ਕਰਨ ਲਈ ਕਹਿਣਾ

9 ਅਲੀਸ਼ਾ ਨਬੀ ਨੇ ਨਬੀਆਂ ਦੇ ਟੋਲੇ ਵਿੱਚੋਂ ਇੱਕ ਨੂੰ ਸੱਦ ਕੇ
ਉਸਨੂੰ ਆਖਿਆ, “ਆਪਣਾ ਆਪ ਕੱਸ ਅਤੇ ਤੇਲ ਦੀ
ਇੱਕ ਕੁੱਪੀ ਆਪਣੇ ਹੱਥ ਵਿੱਚ ਲੈ ਅਤੇ ਰਾਮੋਥ-ਗਿਲਆਦ ਵਿੱਚ
ਜਾਹ। 2ਜਦ ਤੂੰ ਉੱਥੇ ਜਾਵੇਂ ਤਾਂ ਨਿਮਸ਼ੀ ਦੇ ਪੋਤਰੇ, ਯਹੋਸ਼ਾਫ਼ਾਟ
ਦੇ ਪੁੱਤਰ ਯੇਹੂ ਨੂੰ ਲੱਭੀਂ। ਫ਼ਿਰ ਤੂੰ ਅੰਦਰ ਜਾਕੇ ਉਸਨੂੰ ਉਸਦੇ
ਭਰਾਵਾਂ ਵਿੱਚੋਂ ਉਠਾਕੇ ਅੰਦਰਲੀ ਕੋਠੜੀ ਵਿੱਚ ਲੈ ਜਾਵੀਂ। 3ਫ਼ਿਰ
ਤੇਲ ਦੀ ਕੁੱਪੀ ਲੈਕੇ ਉਸਦੇ ਸਿਰ ਤੇ ਰੋੜ੍ਹ ਦੇਵੀਂ ਅਤੇ ਆਖੀਂ ਕਿ
ਯਹੋਵਾਹ ਇਵੇਂ ਫ਼ਰਮਾਉਂਦਾ ਹੈ ਕਿ ਮੈਂ ਤੈਨੂੰ ਇਸਰਾਏਲ ਦਾ
ਪਾਤਸ਼ਾਹ ਹੋਣ ਲਈ ਮਸਹ ਕੀਤਾ ਹੈ। ਫ਼ਿਰ ਤੂੰ ਬੂਹਾ ਖੋਲ੍ਹ ਕੇ ਨੱਸ
ਆਵੀਂ, ਉੱਥੇ ਰੁਕੀ ਨਾ।”

4ਸੋ ਇਹ ਜੁਆਨ ਨਬੀ ਰਾਮੋਥ-ਗਿਲਆਦ ਨੂੰ ਗਿਆ। 5ਜਦੋਂ
ਨੌਜੁਆਨ ਉੱਥੇ ਪਹੁੰਚਿਆ ਤਾਂ ਉਸਨੇ ਉੱਥੇ ਸੈਨਾ ਦੇ ਕਪਤਾਨਾਂ
ਨੂੰ ਬੈਠੇ ਹੋਏ ਵੇਖਿਆ। ਤਾਂ ਉਸ ਨੌਜੁਆਨ ਨੇ ਆਖਿਆ, “ਹੇ
ਕਪਤਾਨ! ਮੈਂ ਤੇਰੇ ਲਈ ਇੱਕ ਸੁਨਿਹਾ ਲੈਕੇ ਆਇਆ ਹਾਂ।”

ਯੇਹੂ ਬੋਲਿਆ “ਅਸੀਂ ਸਾਰੇ ਹੀ ਇੱਥੇ ਬੈਠੇ ਹਾਂ, ਸਾਡੇ ਸਾਰਿਆਂ
ਵਿੱਚੋਂ ਕਿਸ ਲਈ ਸੁਨਿਹਾ ਲੈਕੇ ਤੂੰ ਆਇਆ ਹੈਂ?”

ਉਸ ਨੌਜੁਆਨ ਨੇ ਕਿਹਾ, “ਸੰਦੇਸ਼ ਹੇ ਕਪਤਾਨ! ਤੇਰੇ ਲਈ ਹੀ
ਹੈ।”

6ਤੱਦ ਯੇਹੂ ਉੱਠਕੇ ਘਰ ਅੰਦਰ ਗਿਆ ਤੱਦ ਨੌਜੁਆਨ ਨਬੀ
ਨੇ ਯੇਹੂ ਦੇ ਸਿਰ ਤੇ ਤੇਲ ਰੋੜ੍ਹ ਦਿੱਤਾ ਅਤੇ ਉਸਨੂੰ ਆਖਿਆ,
“ਯਹੋਵਾਹ ਇਸਰਾਏਲ ਦਾ ਪਰਮੇਸ਼ੁਰ ਇਉਂ ਫ਼ਰਮਾਉਂਦਾ ਹੈ,
‘ਮੈਂ ਤੈਨੂੰ ਯਹੋਵਾਹ ਦੇ ਲੋਕਾਂ ਇਸਰਾਏਲ ਦਾ ਪਾਤਸ਼ਾਹ ਹੋਣ
ਲਈ ਮਸਹ ਕੀਤਾ ਹੈ। 7ਤੂੰ ਆਪਣੇ ਸੁਆਮੀ ਅਹਾਬ ਦੇ ਘਰਾਣੇ
ਨੂੰ ਮਾਰ ਸੁੱਟੀਂ। ਇਸ ਤਰੀਕੇ ਮੈਂ ਈਜ਼ਬਲ ਤੋਂ ਆਪਣੇ ਸੇਵਕਾਂ
ਦੀ ਮੌਤ, ਨਬੀਆਂ ਦੀ ਅਤੇ ਹੋਰ ਯਹੋਵਾਹ ਦੇ ਸੇਵਕਾਂ ਦੀ ਜੋ
ਕਤਲ ਹੋਏ ਬਦਲਾ ਲਵਾਂਗਾ। 8ਇਉਂ ਅਹਾਬ ਦੇ ਸਾਰੇ ਘਰਾਣੇ

ਦਾ ਨਾਸ ਹੋਵੇਗਾ। ਮੈਂ ਉਸਦੇ ਘਰਾਣੇ ’ਚੋਂ ਇੱਕ ਵੀ ਮੁੰਡੇ ਨੂੰ
ਜਿਉਂਦਾ ਨਾ ਛੱਡਾਂਗਾ। 9ਮੈਂ ਅਹਾਬ ਦੇ ਘਰ ਨੂੰ ਨਬਾਟ ਦੇ
ਪੁੱਤਰ, ਯਾਰਾਬੁਆਮ ਦੇ ਘਰ ਅਤੇ ਅਹੀਯਾਹ ਦੇ ਪੁੱਤਰ ਬਆਸ਼ਾ
ਦੇ ਘਰ ਵਾਂਗ ਕਰ ਦੇਵਾਂਗਾ। 10ਈਜ਼ਬਲ ਨੂੰ ਦਫ਼ਨਾਇਆ ਨਹੀਂ
ਜਾਵੇਗਾ ਸਗੋਂ ਉਸਦੀ ਲਾਸ਼ ਨੂੰ ਯਿਜ਼ਰਏਲ ਵਿੱਚ ਕੁੱਤੇ ਖਾਣਗੇ।”

ਫ਼ੇਰ ਉਹ ਨੌਜੁਆਨ ਨਬੀ ਦਰਵਾਜ਼ਾ ਖੋਲ੍ਹਕੇ ਭੱਜ ਗਿਆ।

### ਸੇਵਕਾਂ ਨੇ ਯੇਹੂ ਨੂੰ ਪਾਤਸ਼ਾਹ ਠਹਿਰਾਇਆ

11ਫ਼ਿਰ ਯੇਹੂ ਆਪਣੇ ਪਾਤਸ਼ਾਹ ਦੇ ਅਫ਼ਸਰਾਂ ਕੋਲ ਵਾਪਿਸ
ਗਿਆ। ਉਨ੍ਹਾਂ ਵਿੱਚੋਂ ਇੱਕ ਨੇ ਯੇਹੂ ਨੂੰ ਪੁੱਛਿਆ, “ਕੀ ਸਭ ਕੁਝ
ਠੀਕ-ਠਾਕ ਹੈ? ਇਹ ਕਮਲਾ ਆਦਮੀ ਤੇਰੇ ਕੋਲ ਕਿਉਂ ਆਇਆ
ਸੀ?”

ਯੇਹੂ ਨੇ ਅਫ਼ਸਰਾਂ ਨੂੰ ਕਿਹਾ, “ਤੁਸੀਂ ਉਸ ਆਦਮੀ ਨੂੰ ਅਤੇ
ਉਸਦੇ ਗੱਲ ਕਰਨ ਦੇ ਸਨਕੀ ਤਰੀਕੇ ਨੂੰ ਵੀ ਜਾਣਦੇ ਹੋ।”

12ਅਫ਼ਸਰਾਂ ਨੇ ਕਿਹਾ, “ਨਹੀਂ! ਸਾਨੂੰ ਸੱਚ ਦੱਸ ਕਿ ਉਸਨੇ ਕੀ
ਆਖਿਆ ਹੈ?” ਤਾਂ ਯੇਹੂ ਨੇ ਉਹ ਸਭ ਗੱਲਾਂ ਜੋ ਨੌਜੁਆਨ ਨਬੀ
ਨੇ ਕਰੀਆਂ ਸਨ ਉਹ ਉਨ੍ਹਾਂ ਅਫ਼ਸਰਾਂ ਨੂੰ ਦੱਸੀਆਂ ਅਤੇ ਕਿਹਾ,
“ਯਹੋਵਾਹ ਨੇ ਇਹ ਆਖਿਆ ਸੀ ਕਿ ਮੈਂ ਤੈਨੂੰ ਇਸਰਾਏਲ ਦਾ
ਪਾਤਸ਼ਾਹ ਹੋਣ ਲਈ ਮਸਹ ਕੀਤਾ ਹੈ।”

13ਤੱਦ ਉਨ੍ਹਾਂ ਸਭਨਾਂ ਨੇ ਛੇਤੀ ਕੀਤੀ ਅਤੇ ਹਰੇਕ ਮਨੁੱਖ ਨੇ
ਆਪਣੇ ਕੱਪੜੇ ਲੈਕੇ ਉਸਦੇ ਹੇਠਾਂ ਉਨ੍ਹਾਂ ਹੀ ਪੌੜੀਆਂ ਉੱਪਰ
ਵਿਛਾਏ ਅਤੇ ਤੂਰ੍ਹੀ ਵਜਾਕੇ ਇਹ ਐਲਾਨ ਕੀਤਾ ਕਿ ਯੇਹੂ ਪਾਤਸ਼ਾਹ
ਹੈ।

### ਯੇਹੂ ਦਾ ਯਿਜ਼ਰਏਲ ਜਾਣਾ

14ਇਉਂ ਨਿਮਸ਼ੀ ਦੇ ਪੋਤਰੇ ਯਹੋਸ਼ਾਫ਼ਾਟ ਦੇ ਪੁੱਤਰ ਯੇਹੂ ਨੇ
ਯੋਰਾਮ ਦੇ ਵਿਰੁੱਧ ਮਤਾ ਪਕਾਇਆ।

ਉਸ ਵਕਤ ਅਰਾਮ ਦੇ ਪਾਤਸ਼ਾਹ ਹਜ਼ਾਏਲ ਦੇ ਕਾਰਣ ਯੋਰਾਮ
ਸਾਰੇ ਇਸਰਾਏਲ ਸਮੇਤ ਰਾਮੋਥ-ਗਿਲਆਦ ਦੀ ਦੇਖਭਾਲ ਕਰਦਾ
ਸੀ। 15ਯੋਰਾਮ ਪਾਤਸ਼ਾਹ, ਅਰਾਮ ਦੇ ਪਾਤਸ਼ਾਹ ਹਜ਼ਾਏਲ ਦੇ
ਵਿਰੁੱਧ ਲੜਿਆ। ਪਰ ਅਰਾਮੀਆਂ ਨੇ ਯੋਰਾਮ ਪਾਤਸ਼ਾਹ ਨੂੰ ਫ਼ੱਟੜ
ਕੀਤਾ, ਇਸ ਲਈ ਉਹ ਉਨ੍ਹਾਂ ਜ਼ਖਮਾਂ ਤੋਂ ਰਾਹਤ ਪਾਉਣ ਲਈ
ਤੇ ਠੀਕ ਹੋਣ ਲਈ ਯਿਜ਼ਰਏਲ ਮੁੜ ਗਿਆ ਸੀ।

ਇਸ ਲਈ ਯੇਹੂ ਨੇ ‘ਅਫ਼ਸਰਾਂ’ ਨੂੰ ਕਿਹਾ, “ਜੇਕਰ ਤੁਸੀਂ ਮੰਨਦੇ
ਹੋ ਕਿ ਮੈਂ ਹੀ ਨਵਾਂ ਪਾਤਸ਼ਾਹ ਹਾਂ, ਤਾਂ ਕਿਸੇ ਨੂੰ ਵੀ ਸ਼ਹਿਰ ਵਿੱਚੋਂ
ਬਾਹਰ ਜਾਕੇ ਯਿਜ਼ਰਾਏਲ ਨੂੰ ਇਹ ਖਬਰ ਨਾ ਦੇਣ ਦਿਓ।”

16ਯੋਰਾਮ ਯਿਜ਼ਰਏਲ ਵਿੱਚ ਅਰਾਮ ਕਰ ਰਿਹਾ ਸੀ, ਤਾਂ ਯੇਹੂ
ਰੱਥ ਉੱਤੇ ਚੜ੍ਹ ਕੇ ਯਿਜ਼ਰਏਲ ਨੂੰ ਗਿਆ। ਯਹੂਦਾਹ ਦਾ ਪਾਤਸ਼ਾਹ
ਅਹਜ਼ਯਾਹ ਵੀ ਯੋਰਾਮ ਨੂੰ ਮਿਲਣ ਲਈ ਉੱਥੇ ਆਇਆ ਹੋਇਆ
ਸੀ।

17ਯਿਜ਼ਰਏਲ ਵਿੱਚ ਬੁਰਜ ਉੱਪਰ ਇੱਕ ਦਰਬਾਨ ਪਹਿਰੇ ਤੇ
ਖੜਾ ਸੀ ਉਸਨੇ ਯੇਹੂ ਨਾਲ ਲੋਕਾਂ ਦਾ ਇੱਕ ਵੱਡਾ ਟੋਲਾ ਆਉਂਦਾ
ਵੇਖਿਆਂ ਤਾਂ ਆਖਿਆ, “ਮੈਨੂੰ ਲੋਕਾਂ ਦਾ ਇੱਕ ਵੱਡਾ ਟੋਲਾ ਆਉਂਦਾ
ਦਿਖਾਈ ਦੇ ਰਿਹਾ ਹੈ।”

ਯੋਰਾਮ ਨੇ ਕਿਹਾ, “ਕਿਸੇ ਨੂੰ ਘੋੜੇ ਤੇ ਉਨ੍ਹਾਂ ਨੂੰ ਮਿਲਣ ਲਈ
ਅਤੇ ਪੁੱਛਣ ਲਈ ਭੇਜ ਕਿ ਜੇਕਰ ਉਹ ਸ਼ਾਂਤੀ ਲਈ ਆਏ ਹਨ?”

18ਸੋ ਇੱਕ ਘੁੜਸਵਾਰ ਉਸਨੂੰ ਮਿਲਣ ਲਈ ਗਿਆ।
ਸੰਦੇਸ਼ਵਾਹਕ ਨੇ ਕਿਹਾ, “ਯੋਰਾਮ ਪਾਤਸ਼ਾਹ ਪੁੱਛਦਾ ਹੈ ਸਭ ਸੁੱਖ
ਤਾਂ ਹੈ?”

ਯੇਹੂ ਨੇ ਕਿਹਾ, “ਤੈਨੂੰ ਸ਼ਾਂਤੀ ਨਾਲ ਕੀ? ਮੇਰੇ ਪਿੱਛੇ ਚੱਲਦਾ
ਆ।”

ਦਰਬਾਨ ਨੇ ਯੋਰਾਮ ਨੂੰ ਕਿਹਾ, “ਸੰਦੇਸ਼ਵਾਹਕ ਉਸ ਜੱਥੇ ਕੋਲ
ਤਾਂ ਗਿਆ ਸੀ ਪਰ ਅਜੇ ਤੀਕ ਮੁੜਿਆ ਨਹੀਂ।”

19ਤੱਦ ਯੋਰਾਮ ਨੇ ਦੂਜੇ ਸੰਦੇਸ਼ਵਾਹਕ ਨੂੰ ਘੋੜੇ ਤੇ ਭੇਜਿਆ
ਅਤੇ ਇਹ ਆਦਮੀ ਯੇਹੂ ਦੇ ਜੱਥੇ ਕੋਲ ਪਹੁੰਚਿਆ ਅਤੇ ਆਖਣ
ਲੱਗਾ, “ਪਾਤਸ਼ਾਹ ਯੋਰਾਮ ਪੁੱਛਦਾ ਹੈ ਕਿ ਸ਼ਾਂਤੀ ਤਾਂ ਹੈ?”

ਯੇਹੂ ਨੇ ਆਖਿਆ, “ਤੈਨੂੰ ਸ਼ਾਂਤੀ ਨਾਲ ਕੀ, ਚੱਲ ਮੇਰੇ ਪਿੱਛੇ
ਚੱਲ ਪੈ।”

20ਦਰਬਾਨ ਨੇ ਯੋਰਾਮ ਨੂੰ ਕਿਹਾ, “ਦੂਜਾ ਆਦਮੀ ਵੀ ਉਸ
ਜੱਥੇ ਵੱਲ ਗਿਆ ਸੀ, ਪਰ ਅਜੇ ਤੀਕ ਮੁੜਿਆ ਨਹੀਂ। ਇੱਕ
ਆਦਮੀ ਕਮਲਿਆਂ ਵਾਂਗ ਰੱਥ ਚਲਾਉਂਦਾ ਆ ਰਿਹਾ ਹੈ ਅਤੇ
ਉਹ ਨਿਮਸ਼ੀ ਦੇ ਪੁੱਤਰ ਯੇਹੂ ਵਾਂਗ ਚਲਾਉਂਦਾ ਨਜ਼ਰ ਆ ਰਿਹਾ
ਹੈ।”

21ਯੋਰਾਮ ਨੇ ਆਖਿਆ, “ਮੇਰਾ ਰੱਥ ਤਿਆਰ ਕਰ!”

ਤਾਂ ਸੇਵਕ ਨੇ ਉਸਦਾ ਰੱਥ ਤਿਆਰ ਕੀਤਾ। ਤੱਦ ਇਸਰਾਏਲ
ਦਾ ਪਾਤਸ਼ਾਹ ਯੋਰਾਮ ਅਤੇ ਯਹੂਦਾਹ ਦਾ ਪਾਤਸ਼ਾਹ ਅਹਜ਼ਯਾਹ
ਆਪਣੇ-ਆਪਣੇ ਰੱਥ ਉੱਪਰ ਨਿਕਲੇ ਅਤੇ ਯੇਹੂ ਨੂੰ ਮਿਲਣ ਲਈ
ਗਏ। ਉਨ੍ਹਾਂ ਨੂੰ ਯੇਹੂ ਨੂੰ ਯਿਜ਼ਰਏਲੀ ਨਬੋਥ ਦੀ ਜ਼ਮੀਨ ਉੱਪਰ
ਲੱਭ ਲਿਆ।

22ਯੋਰਾਮ ਨੇ ਯੇਹੂ ਨੂੰ ਵੇਖਿਆ ਤਾਂ ਪੁੱਛਿਆ, “ਯੇਹੂ, ਕੀ ਤੂੰ
ਸੁੱਖ-ਸ਼ਾਂਤੀ ਵਿੱਚ ਆਇਆ ਹੈਂ?”

ਯੇਹੂ ਨੇ ਆਖਿਆ, “ਜਦੋਂ ਤੇਰੀ ਮਾਂ ਈਜ਼ਬਲ ਦੀਆਂ
ਵੇਸ਼ਵਾਗਿਰੀ ਅਤੇ ਜਾਦੂਗਰੀਆਂ ਇੰਨੀਆਂ ਵਧੀਆਂ ਹੋਣ ਤਾਂ
ਸ਼ਾਂਤੀ ਕੈਸੀ?”

23ਤੱਦ ਯੋਰਾਮ ਨੇ ਉੱਥੋਂ ਭੱਜਣ ਲਈ ਆਪਣੇ ਘੋੜੇ ਦੀਆਂ
ਵਾਗਾਂ ਮੋੜੀਆਂ ਅਤੇ ਅਹਜ਼ਯਾਹ ਨੂੰ ਆਖਿਆ, “ਅਹਜ਼ਯਾਹ!
ਵਿਸ਼ਵਾਸ ਘਾਤ ਹੈ।”

24ਪਰ ਯੇਹੂ ਨੇ ਆਪਣੇ ਧਣੁਸ਼ ਜ਼ੋਰ ਨਾਲ ਖਿੱਚਿਆ ਅਤੇ
ਯੋਰਾਮ ਦੇ ਮੋਢਿਆਂ ਵਿਚਕਾਰ ਮਾਰਿਆ। ਤੀਰ ਯੋਰਾਮ ਦੇ ਦਿਲ
ਨੂੰ ਵਿੰਨ੍ਹ ਕੇ ਨਿਕਲਿਆ ਅਤੇ ਯੋਰਾਮ ਆਪਣੇ ਰੱਥ ਤੇ ਹੀ ਢਹਿ-ਢੇਰੀ
ਹੋ ਗਿਆ।

25ਯੇਹੂ ਨੇ ਆਪਣੇ ਇੱਕ ਰੱਥ ਚਾਲਕ ਬਿਦਕਰ ਨੂੰ ਆਖਿਆ,
“ਯੋਰਾਮ ਦੀ ਲੋਥ ਨੂੰ ਚੁਕ ਕੇ ਨਬੋਥ ਯਿਜ਼ਰਏਲੀ ਦੇ ਖੇਤ ਵਿੱਚ
ਸੁੱਟ ਦੇ। ਯਾਦ ਕਰ, ਜਦੋਂ ਆਪਾਂ ਦੋਵੇਂ ਉਸਦੇ ਪਿਤਾ ਅਹਾਬ ਦੇ
ਪਿੱਛੇ ਸਵਾਰ ਹੋਏ ਸਾਂ ਤਾਂ ਯਹੋਵਾਹ ਨੇ ਉਸਦੇ ਖਿਲਾਫ਼ ਇਸੇ
ਨਿਆਂ ਦਾ ਹੁਕਮ ਲਗਾਇਆ ਸੀ। 26ਯਹੋਵਾਹ ਨੇ ਆਖਿਆ,
‘ਕੱਲ ਹੀ ਮੈਂ ਨਬੋਥ ਅਤੇ ਉਸਦੇ ਪੁੱਤਰ ਦਾ ਲਹੂ ਵੇਖਿਆ ਹੈ,
ਇਸ ਲਈ ਮੈਂ ਅਹਾਬ ਨੂੰ ਇਸੇ ਖੇਤ ਵਿੱਚ ਦੰਡ ਦੇਵਾਂਗਾ।’ ਇਹ

ਯਹੋਵਾਹ ਦੇ ਬਚਨ ਸਨ। ਇਸ ਲਈ, ਯੋਰਾਮ ਦੀ ਲਾਸ਼ ਚੁੱਕ
ਅਤੇ ਯਹੋਵਾਹ ਦੇ ਕਹੇ ਅਨੁਸਾਰ ਇਸਨੂੰ ਉਸੇ ਖੇਤ ਵਿੱਚ ਸੁੱਟ
ਦੇ!" **27**ਜਦ ਯਹੂਦਾਹ ਦੇ ਪਾਤਸ਼ਾਹ ਅਹਜ਼ਯਾਹ ਨੇ ਇਹ ਵੇਖਿਆ
ਤਾਂ ਉਸਨੇ ਬਰਾਂਦਰੀ ਦੇ ਰਸਤੇ ਭੱਜਣ ਦੀ ਕੋਸ਼ਿਸ਼ ਕੀਤੀ ਪਰ
ਯੇਹੂ ਨੇ ਉਸਦਾ ਪਿੱਛਾ ਕੀਤਾ ਅਤੇ ਕਿਹਾ, "ਅਹਜ਼ਯਾਹ ਨੂੰ ਵੀ
ਮਾਰ ਸੁੱਟੋ।"

ਅਹਜ਼ਯਾਹ ਵੀ ਜ਼ਖਮੀ ਹੋ ਗਿਆ ਜਦੋਂ ਉਹ ਗੂਰ ਦੇ ਰਸਤੇ
ਜੋ ਯਿਬਲਾਮ ਦੇ ਨਾਲ ਹੀ ਹੈ ਵੱਲ ਨੂੰ ਵਧਿਆ ਸੀ। ਫ਼ਿਰ ਜਦੋਂ
ਉਹ ਉੱਥੋਂ ਮਗਿੱਦੋ ਵੱਲ ਭੱਜਿਆ ਤਾਂ ਉੱਥੇ ਹੀ ਮਰ ਗਿਆ।
**28**ਤਾਂ ਅਹਜ਼ਯਾਹ ਦੇ ਸੇਵਕਾਂ ਨੇ ਅਹਜ਼ਯਾਹ ਦੀ ਲਾਸ਼ ਨੂੰ ਰੱਥ
ਵਿੱਚ ਪਾ ਕੇ ਯਰੂਸ਼ਲਮ ਨੂੰ ਲਿਆਂਦਾ ਅਤੇ ਉਸਨੂੰ ਉਸਦੇ ਪੁਰਖਿਆਂ
ਦੀ ਕਬਰ ਦੇ ਨਾਲ ਦਾਊਦ ਦੇ ਸ਼ਹਿਰ ਵਿੱਚ ਹੀ ਦਫ਼ਨਾਇਆ।

**29**ਅਹਜ਼ਯਾਹ, ਇਸਰਾਏਲ ਦੇ ਪਾਤਸ਼ਾਹ ਯੋਰਾਮ ਦੇ ਗਿਆਰ੍ਹਵੇਂ
ਵਰ੍ਹੇ ਦੌਰਾਨ ਯਹੂਦਾਹ ਦਾ ਪਾਤਸ਼ਾਹ ਬਣ ਗਿਆ।

### ਈਜ਼ਬਲ ਦੀ ਭਿਆਨਕ ਮੌਤ

**30**ਜਦੋਂ ਯੇਹੂ ਯਿਜ਼ਰਏਲ ਵਿੱਚ ਗਿਆ ਤਾਂ ਈਜ਼ਬਲ ਨੇ ਜਦ
ਉਸਦੇ ਆਉਣ ਦੀ ਖ਼ਬਰ ਸੁਣੀ ਤਾਂ ਉਸਨੇ ਆਪਣੀਆਂ ਅੱਖਾਂ
ਕਜਲਾਈਆਂ ਅਤੇ ਆਪਣੇ ਵਾਲਾਂ ਨੂੰ ਸੁਆਰ ਕੇ ਬਾਰੀ ਵਿੱਚੋਂ
ਝਾਕਣ ਲੱਗੀ। **31**ਜਦੋਂ ਯੇਹੂ ਸ਼ਹਿਰ ਵਿੱਚ ਦਾਖਲ ਹੋਇਆ ਤਾਂ
ਉਸਨੇ ਆਖਿਆ, "ਜ਼ਿਮਰੀ* ਤੂੰ, ਜਿਸਨੇ ਆਪਣੇ ਹੀ ਸੁਆਮੀ
ਨੂੰ ਮਾਰ ਦਿੱਤਾ, ਕੀ ਤੂੰ ਅਮਨ ਲਈ ਆਇਆ ਹੈਂ।

**32**ਯੇਹੂ ਨੇ ਬਾਰੀ ਵੱਲ ਤੱਕਿਆ ਅਤੇ ਆਖਿਆ, "ਕੌਣ ਹੈ ਮੇਰੇ
ਵੱਲ? ਕੌਣ ਹੈ?"

ਤੱਦ ਯੇਹੂ ਵੱਲ ਬਾਰੀ ਵਿੱਚੋਂ ਦੋ-ਤਿੰਨ ਖੋਜਿਆਂ ਨੇ ਝਾਕਿਆ।
**33**ਯੇਹੂ ਨੇ ਉਨ੍ਹਾਂ ਨੂੰ ਆਖਿਆ, "ਈਜ਼ਬਲ ਨੂੰ ਹੇਠਾਂ ਸੁੱਟ ਦੇਵੋ।"

ਤੱਦ ਖੋਜਿਆਂ ਨੇ ਉਸਨੂੰ ਹੇਠਾਂ ਸੁੱਟ ਦਿੱਤਾ ਅਤੇ ਉਸ ਦੇ ਖੂਨ
ਦੇ ਛਿੱਟੇ ਕੰਧਾਂ ਅਤੇ ਘੋੜਿਆਂ ਉੱਪਰ ਪੈ ਗਏ। ਫ਼ੇਰ ਉਸ ਦੇ
ਸ਼ਰੀਰ ਨੂੰ ਘੋੜਿਆਂ ਨੇ ਲਿਤਾੜ ਸੁੱਟਿਆ। **34**ਤੱਦ ਯੇਹੂ ਘਰ ਅੰਦਰ
ਪ੍ਰਵੇਸ਼ ਕੀਤਾ ਤੇ ਅੰਦਰ ਜਾਕੇ ਖਾਧਾ-ਪੀਤਾ। ਫ਼ਿਰ ਉਸਨੇ ਕਿਹਾ,
"ਵੇਖੋ ਇਸ ਸਰਾਪੀ ਔਰਤ ਵੱਲ ਅਤੇ ਇਸਨੂੰ ਦੱਬ ਦੇਵੋ ਕਿਉਂ
ਕਿ ਇਹ ਪਾਤਸ਼ਾਹ ਦੀ ਧੀ ਹੈ।"

**35**ਫ਼ਿਰ ਕੁਝ ਆਦਮੀ ਈਜ਼ਬਲ ਨੂੰ ਦਫ਼ਨਾਉਣ ਗਏ ਪਰ
ਉਨ੍ਹਾਂ ਨੂੰ ਉਸਦੀ ਲਾਸ਼ ਹੀ ਨਾ ਲੱਭੀ। ਉਨ੍ਹਾਂ ਨੂੰ ਸਿਰਫ਼ ਉਸਦੀ
ਖੋਪੜੀ, ਪੈਰ ਤੇ ਹੱਥਾਂ ਦੀਆਂ ਤਲੀਆਂ ਹੀ ਲੱਭੀਆਂ। **36**ਤੱਦ ਉਨ੍ਹਾਂ
ਨੇ ਵਾਪਸ ਆਕੇ ਯੇਹੂ ਨੂੰ ਦੱਸਿਆ ਤਾਂ ਯੇਹੂ ਨੇ ਆਖਿਆ, "ਇਹ
ਯਹੋਵਾਹ ਦੇ ਉਹੀ ਬਚਨ ਹਨ ਜਿਹੜੇ ਉਸਨੇ ਆਪਣੇ ਸੇਵਕ
ਏਲੀਯਾਹ ਤਿਸ਼ਬੀ ਦੇ ਰਾਹੀਂ ਆਖੇ ਸਨ ਕਿ ਯਿਜ਼ਰਏਲ ਦੇ ਖੇਤਾਂ
ਵਿੱਚ ਕੁੱਤੇ ਈਜ਼ਬਲ ਦਾ ਸ਼ਰੀਰ ਖਾਣਗੇ। **37**ਈਜ਼ਬਲ ਦੀ ਲਾਸ਼
ਯਿਜ਼ਰਏਲ ਦੇ ਖੇਤਾਂ ਵਿੱਚ ਪਈ ਇੰਝ ਖਾਦ ਬਣ ਜਾਵੇਗੀ ਕਿ
ਕੋਈ ਵੀ ਇਹ ਨਾ ਪਛਾਣ ਸਕੇਗਾ ਕਿ ਇਹ ਉਸ ਦੀ ਲੋਥ ਹੈ।"

### ਯੇਹੂ ਦਾ ਸਾਮਰਿਯਾ ਦੇ ਆਗੂਆਂ ਨੂੰ ਲਿਖਣਾ

**10** ਸਾਮਰਿਯਾ ਵਿੱਚ ਅਹਾਬ ਦੇ 70 ਪੁੱਤਰ ਸਨ। ਯੇਹੂ ਨੇ
ਸਾਮਰਿਯਾ ਵਿੱਚ ਯਿਜ਼ਰਏਲ ਦੇ ਸ਼ਾਸਕਾਂ ਤੇ ਆਗੂਆਂ
ਨੂੰ ਚਿੱਠੀਆਂ ਲਿਖੀਆਂ। ਅਤੇ ਜੋ ਲੋਕ ਅਹਾਬ ਦੇ ਪੁੱਤਰਾਂ ਨੂੰ ਪਾਲਦੇ
ਸਨ ਉਨ੍ਹਾਂ ਨੂੰ ਵੀ ਯੇਹੂ ਨੇ ਇਹ ਆਖਦਿਆਂ ਹੋਇਆਂ ਚਿੱਠੀਆਂ
ਲਿਖੀਆਂ, **2-3**"ਜਦੋਂ ਹੀ ਤੁਹਾਨੂੰ ਇਹ ਪੱਤਰ ਮਿਲੇ ਤਾਂ ਤੁਸੀਂ
ਆਪਣੇ ਸੁਆਮੀ ਦੇ ਪੁੱਤਰਾਂ ਵਿੱਚੋਂ ਸਾਰਿਆਂ ਨਾਲੋਂ ਚੰਗਾ ਤੇ
ਜਿਹੜਾ ਸਭ ਤੋਂ ਵੱਧ ਲਾਇਕ ਹੋਵੇ ਉਸਨੂੰ ਚੁੱਕ ਕੇ ਉਸਦੇ ਪਿਤਾ
ਦੀ ਗੱਦੀ ਉੱਪਰ ਬਿਠਾਵੋ! ਤੁਹਾਡੇ ਕੋਲ ਰੱਥ ਹਨ, ਘੋੜੇ ਹਨ
ਅਤੇ ਤੁਸੀਂ ਇੱਕ ਮਜ਼ਬੂਤ ਸ਼ਹਿਰ ਦੇ ਕਿਲੇ ਵਿੱਚ ਰਹਿੰਦੇ ਹੋ,
ਤੁਹਾਡੇ ਕੋਲ ਹਥਿਆਰ ਵੀ ਹਨ ਇਸ ਲਈ ਉਸਨੂੰ ਉਸਦੇ ਪਿਤਾ
ਦੇ ਸਿੰਘਾਸਣ ਤੇ ਬਿਠਾਵੋ ਫ਼ਿਰ ਆਪਣੇ ਪਿਤਾ ਦੇ ਘਰਾਣੇ ਲਈ
ਜੰਗ ਕਰੋ।"

**4**ਪਰ ਯਿਜ਼ਰਏਲ ਦੇ ਸ਼ਾਸਕ ਅਤੇ ਆਗੂ ਬੜੇ ਡਰੇ ਹੋਏ ਸਨ।
ਉਨ੍ਹਾਂ ਕਿਹਾ, "ਜੇਕਰ ਦੋ ਪਾਤਸ਼ਾਹ (ਯੋਰਾਮ ਅਤੇ ਅਹਜ਼ਯਾਹ)
ਯੇਹੂ ਨੂੰ ਨਹੀਂ ਰੋਕ ਸਕੇ ਤਾਂ ਅਸੀਂ ਭਲਾ ਉਸਨੂੰ ਕਿਵੇਂ ਰੋਕ ਸਕਦੇ
ਹਾਂ?"

**5**ਉਹ ਮਨੁੱਖ ਜਿਹੜਾ ਅਹਾਬ ਦੇ ਘਰ ਦਾ ਮੁਖਤਿਆਰ ਸੀ,
ਉਹ ਮਨੁੱਖ ਜਿਹੜਾ ਸਾਰੇ ਸ਼ਹਿਰ ਦਾ ਹਾਕਮ ਸੀ ਅਤੇ ਬਜ਼ੁਰਗਾਂ
ਅਤੇ ਜਿਨ੍ਹਾਂ ਅਹਾਬ ਦੇ ਬੱਚਿਆਂ ਨੂੰ ਪਾਲਿਆ ਸੀ ਉਨ੍ਹਾਂ ਯੇਹੂ ਨੂੰ
ਸੁਨੇਹਾ ਭੇਜਿਆ ਕਿ, "ਅਸੀਂ ਤਾਂ ਤੇਰੇ ਸੇਵਕ ਹਾਂ। ਜੋ ਕੁਝ ਵੀ ਤੂੰ
ਕਹੇਂਗਾ ਅਸੀਂ ਕਰਨ ਨੂੰ ਤਿਆਰ ਹਾਂ। ਅਸੀਂ ਕਿਸੇ ਵੀ ਮਨੁੱਖ ਨੂੰ
ਪਾਤਸ਼ਾਹ ਨਹੀਂ ਬਣਾਵਾਂਗੇ। ਜੋ ਤੈਨੂੰ ਠੀਕ ਲਗਦਾ ਹੈ ਤੂੰ ਉਹੀ
ਕਰ।"

### ਸਾਮਰਿਯਾ ਦੇ ਆਗੂਆਂ ਵੱਲੋਂ ਅਹਾਬ ਦੇ ਬੱਚਿਆਂ ਦੀ ਹੱਤਿਆ

**6**ਤੱਦ ਯੇਹੂ ਨੇ ਦੂਜੀ ਚਿੱਠੀ ਵਿੱਚ ਉਨ੍ਹਾਂ ਨੂੰ ਇਹ ਲਿਖਿਆ,
"ਜੇਕਰ ਤੁਸੀਂ ਮੇਰੀ ਆਗਿਆ ਮੰਨਦੇ ਹੋ ਅਤੇ ਮੇਰਾ ਸਾਥ ਦਿੰਦੇ
ਹੋ ਤਾਂ ਤੁਸੀਂ ਆਪਣੇ ਸੁਆਮੀ ਅਹਾਬ ਦੇ ਪੁੱਤਰਾਂ ਦੇ ਸਿਰ ਵੱਢ
ਸੁੱਟੋ। ਅਤੇ ਕੱਲ ਇਸੇ ਕੁ ਵੇਲੇ ਯਿਜ਼ਰਏਲ ਵਿੱਚ ਵੱਢ ਕੇ ਮੇਰੇ
ਕੋਲ ਲੈ ਆਵੋ।"

ਅਹਾਬ ਦੇ 70 ਪੁੱਤਰ ਸਨ ਅਤੇ ਉਹ ਉਨ੍ਹਾਂ ਦੇ ਨਾਲ ਸਨ
ਜਿਹੜੇ ਕਿ ਸ਼ਹਿਰ ਦੇ ਵਿੱਚ ਉਨ੍ਹਾਂ ਦੀ ਪਾਲਣਾ ਕਰ ਰਹੇ ਸਨ।
**7**ਜਦੋਂ ਸ਼ਹਿਰ ਦੇ ਆਗੂਆਂ ਨੂੰ ਇਹ ਚਿੱਠੀ ਮਿਲੀ, ਤਾਂ ਉਨ੍ਹਾਂ ਨੇ
ਪਾਤਸ਼ਾਹ ਦੇ 70 ਪੁੱਤਰਾਂ ਨੂੰ ਇਕੱਠਿਆਂ ਕਰਕੇ ਵੱਢ ਸੁੱਟਿਆ
ਅਤੇ ਫ਼ਿਰ ਉਨ੍ਹਾਂ ਨੇ ਉਨ੍ਹਾਂ ਦੇ ਸਿਰਾਂ ਨੂੰ ਟੋਕਰੀਆਂ ਵਿੱਚ ਪਾਕੇ
ਯਿਜ਼ਰਏਲ ਵਿੱਚ ਯੇਹੂ ਕੋਲ ਭੇਜ ਦਿੱਤਾ। **8**ਸੰਦੇਸ਼ਵਾਹਕ ਯੇਹੂ
ਕੋਲ ਆਇਆ ਅਤੇ ਆਕੇ ਉਸਨੂੰ ਕਿਹਾ, "ਉਹ ਪਾਤਸ਼ਾਹ ਦੇ
ਪੁੱਤਰਾਂ ਦੇ ਸਿਰ ਵੱਢ ਲਿਆਏ ਹਨ।"

ਤੱਦ ਯੇਹੂ ਨੇ ਆਖਿਆ, "ਉਨ੍ਹਾਂ ਨੂੰ ਕੱਲ ਸਵੇਰ ਤੀਕ ਸ਼ਹਿਰ ਦੇ
ਫ਼ਾਟਕ ਤੇ ਢੇਰ ਲਗਾ ਕੇ ਰੱਖ ਛੱਡੋ।"

**9**ਸਵੇਰ ਵੇਲੇ ਯੇਹੂ ਬਾਹਰ ਗਿਆ ਅਤੇ ਲੋਕਾਂ ਸਾਮ੍ਹਣੇ ਖੜਾ
ਹੋਕੇ ਉਸਨੇ ਕਿੱਹਾ, "ਤੁਸੀਂ ਮਾਸੂਮ ਹੋ। ਵੇਖੋ! ਮੈਂ ਆਪਣੇ ਸੁਆਮੀ
ਦੇ ਵਿਰੁੱਧ ਮਤਾ ਪਕਾਇਆ ਤੇ ਉਸਨੂੰ ਮਾਰ ਸੁੱਟਿਆ ਪਰ ਅਹਾਬ

---

**ਜ਼ਿਮਰੀ** ਜ਼ਿਮਰੀ ਹੀ ਉ ਆਦਮੀ ਸੀ ਜਿਸ ਨੇ ਬਹੁਤ ਸਾਲ ਪਹਿਲਾਂ ਇਸਰਾਏਲ ਵਿੱਚ ਏਲਾਹ ਅਤੇ ਬਆਸ਼ਾ ਦੇ ਪਰਿਵਾਰ ਨੂੰ ਮਾਰਿਆ ਸੀ। 1ਰਾਜਿਆਂ 16:8-12.

ਦੇ ਇਨ੍ਹਾਂ ਸਾਰੇ ਪੁੱਤਾਂ ਨੂੰ ਕਿਸ ਮਾਰਿਆ? 10ਤੁਹਾਨੂੰ ਪਤਾ ਹੋਣਾ
ਚਾਹੀਦਾ ਹੈ ਕਿ ਜੋ ਗੱਲ ਯਹੋਵਾਹ ਨੇ ਅਹਾਬ ਦੇ ਘਰਾਣੇ ਬਾਰੇ ਕਹੀ ਉਹ ਅਜਾਈ ਨਹੀਂ ਜਾਵੇਗੀ। ਯਹੋਵਾਹ ਨੇ ਉਹੀ ਕੁਝ ਕੀਤਾ ਹੈ ਜੋ ਕੁਝ ਉਸਨੇ ਆਪਣੇ ਸੇਵਕ ਏਲੀਯਾਹ ਰਾਹੀਂ ਅਖਵਾਇਆ ਸੀ।”

11ਤੱਦ ਯੇਹੂ ਨੇ ਉਨ੍ਹਾਂ ਸਾਰਿਆਂ ਨੂੰ ਮਾਰ ਦਿੱਤਾ ਜੋ ਯਿਜ਼ਰਏਲ ਵਿੱਚ ਜੋ ਅਹਾਬ ਦੇ ਘਰਾਣੇ ਵਿੱਚ ਬਾਕੀ ਰਹਿ ਗਏ ਸਨ ਉਸਨੇ ਸਾਰੇ ਮਹਾਂ-ਪੁਰਖਾਂ, ਨਿਕਟੀ ਮਿੱਤਰਾਂ, ਸੰਬੰਧੀਆਂ, ਜਾਜਕਾਂ ਨੂੰ ਮਾਰ ਦਿੱਤਾ। ਅਹਾਬ ਦੇ ਘਰਾਣੇ ਵਿੱਚੋਂ ਕੋਈ ਇੱਕ ਵੀ ਮਨੁੱਖ ਜਿਉਂਦਾ ਨਾ ਰਿਹਾ।

### ਯੇਹੂ ਦਾ ਅਹਜ਼ਯਾਹ ਦੇ ਸੰਬੰਧੀਆਂ ਨੂੰ ਵੱਢਣਾ

12ਯੇਹੂ ਯਿਜ਼ਰਏਲ ਨੂੰ ਛੱਡ ਸਾਮਰਿਯਾ ਵੱਲ ਚਲਾ ਗਿਆ।
ਰਾਹ ਵਿੱਚ, ਉਹ ਉਸ ਜਗ੍ਹਾ ਰੁਕਿਆ ਜੋ ਅਯਾਲੀਆਂ ਦਾ ਡੇਰਾ ਕਹਾਉਂਦਾ ਸੀ। ਜਿੱਥੇ ਅਯਾਲੀ ਆਪਣੀਆਂ ਭੇਡਾਂ ਦੀ ਮੁਨਾਈ
ਕਰਦੇ ਸਨ। 13ਉੱਥੇ ਉਹ ਯਹੂਦਾਹ ਦੇ ਪਾਤਸ਼ਾਹ ਅਹਜ਼ਯਾਹ ਦੇ ਸੰਬੰਧੀਆਂ ਨੂੰ ਮਿਲਿਆ ਅਤੇ ਉਨ੍ਹਾਂ ਨੂੰ ਬੋਲਿਆ, “ਤੁਸੀਂ ਕੌਣ ਹੋ?”

ਉਨ੍ਹਾਂ ਕਿਹਾ, “ਅਸੀਂ ਯਹੂਦਾਹ ਦੇ ਪਾਤਸ਼ਾਹ ਅਹਜ਼ਯਾਹ ਦੇ ਸੰਬੰਧੀ ਹਾਂ ਅਸੀਂ ਪਾਤਸ਼ਾਹ ਦੇ ਪੁੱਤਰਾਂ ਤੇ ਰਾਣੀ ਦੇ ਪੁੱਤਰਾਂ ਨੂੰ ਸੁੱਖ-ਸਾਂਦ ਪੁੱਛਣ ਚਲੇ ਹਾਂ।”

14ਤੱਦ ਯੇਹੂ ਨੇ ਆਪਣੇ ਆਦਮੀਆਂ ਨੂੰ ਕਿਹਾ, “ਇਨ੍ਹਾਂ ਨੂੰ ਜਿਉਂਦੇ ਫ਼ੜ ਲਵੋ।”

ਯੇਹੂ ਦੇ ਆਦਮੀਆਂ ਨੇ ਅਹਜ਼ਯਾਹ ਦੇ ਸੰਬੰਧੀਆਂ ਨੂੰ ਜਿਉਂਦਿਆਂ ਨੂੰ ਫ਼ੜ ਲਿਆ। ਉਹ 42 ਲੋਕ ਸਨ ਅਤੇ ਯੇਹੂ ਨੇ ਉਨ੍ਹਾਂ ਨੂੰ ਬੇਥ-ਇਕਦ ਦੇ ਨੇੜੇ ਖੂਹ ਦੇ ਕੋਲ ਵੱਢ ਸੁੱਟਿਆ। ਉਨ੍ਹਾਂ ਵਿੱਚੋਂ ਇੱਕ ਵੀ ਮਨੁੱਖ ਜਿਉਂਦਾ ਨਾ ਛੱਡਿਆ।

### ਯੇਹੂ ਦਾ ਯਹੋਨਾਦਾਬ ਨੂੰ ਮਿਲਣਾ

15ਜਦੋਂ ਯੇਹੂ ਉੱਥੋਂ ਨਿਕਲਿਆ ਤਾਂ ਫ਼ਿਰ ਉਹ ਰੇਕਾਬ ਦੇ ਪੁੱਤਰ ਯਹੋਨਾਦਾਬ ਨੂੰ ਮਿਲਿਆ। ਯਹੋਨਾਦਾਬ ਉਸਨੂੰ ਰਾਹ ’ਚ ਮਿਲ ਪਿਆ ਕਿਉਂਕਿ ਉਹ ਵੀਂ ਯੇਹੂ ਨੂੰ ਮਿਲਣ ਲਈ ਆ ਰਿਹਾ ਸੀ ਤੱਦ ਯੇਹੂ ਨੇ ਉਸਨੂੰ ਮਿਲਕੇ ਆਖਿਆ, “ਕੀ ਤੂੰ ਮੇਰਾ ਉਵੇਂ ਹੀ ਸਕਾ ਮਿੱਤਰ ਹੈਂ ਜਿਵੇਂ ਮੈਂ ਤੈਨੂੰ ਸਮਝਦਾ ਹਾਂ?”

ਯਹੋਨਾਦਾਬ ਨੇ ਆਖਿਆ, “ਹਾਂ ਮੈਂ ਤੇਰਾ ਇੱਕ ਵਫ਼ਾਦਾਰ ਦੋਸਤ ਹਾਂ।”

ਯੇਹੂ ਨੇ ਕਿਹਾ, “ਜੇਕਰ ਤੂੰ ਮੇਰਾ ਗੂੜ੍ਹਾ ਮਿੱਤਰ ਹੈਂ ਤਾਂ ਦੋਸਤੀ ਦਾ ਹੱਥ ਮੇਰੇ ਵੱਲ ਵਧਾਅ।” ਜਦੋਂ ਉਸਨੇ ਆਪਣਾ ਹੱਥ ਉਸ ਵੱਲ ਵਧਾਇਆ ਤਾਂ ਯੇਹੂ ਨੇ ਉਸਨੂੰ ਆਪਣੇ ਰੱਥ ਤੇ ਬਿਠਾਅ ਲਿਆ।

16ਯੇਹੂ ਨੇ ਆਖਿਆ, “ਮੇਰੇ ਨਾਲ ਚੱਲ ਅਤੇ ਯਹੋਵਾਹ ਦੇ ਨਮਿੱਤ ਮੇਰੀਆਂ ਭਾਵਨਾਵਾਂ ਨੂੰ ਵੇਖ।”

ਤੱਦ ਯਹੋਨਾਦਾਬ ਯੇਹੂ ਦੇ ਰੱਥ ਉੱਪਰ ਬੈਠ ਗਿਆ। 17ਯੇਹੂ
ਸਾਮਰਿਯਾ ਵੱਲ ਆਇਆ ਅਤੇ ਜੋ ਲੋਕ ਅਹਾਬ ਦੇ ਸੰਬੰਧੀ ਸਾਮਰਿਯਾ ਵਿੱਚ ਬਚ ਗਏ ਸਨ ਉਨ੍ਹਾਂ ਨੂੰ ਵੀ ਵੱਢ ਸੁੱਟਿਆ। ਯੇਹੂ ਨੇ ਉਨ੍ਹਾਂ ਸਾਰਿਆਂ ਨੂੰ ਵੱਢ ਸੁੱਟਿਆ। ਇੱਥੋਂ ਤੱਕ ਕਿ ਯੇਹੂ ਨੇ ਉਹ ਕੰਮ ਵੀ ਕੀਤੇ ਜੋ ਬਚਨ ਯਹੋਵਾਹ ਨੇ ਏਲੀਯਾਹ ਨਾਲ ਕੀਤੇ ਸਨ।

### ਯੇਹੂ ਨੇ ਬਆਲ ਦੇ ਉਪਾਸਕਾਂ ਨੂੰ ਸੱਦਿਆ

18ਤੱਦ ਯੇਹੂ ਨੇ ਸਾਰੇ ਲੋਕਾਂ ਨੂੰ ਇਕੱਤਰ ਕੀਤਾ ਅਤੇ ਉਨ੍ਹਾਂ ਨੂੰ ਆਖਿਆ, “ਅਹਾਬ ਨੇ ਬਆਲ ਦੀ ਥੋੜੀ ਉਪਾਸਨਾ ਕੀਤੀ ਪਰ ਯੇਹੂ ਉਸਦੀ ਬਹੁਤੀ ਉਪਾਸਨਾ ਕਰੇਗਾ। 19ਹੁਣ ਤੁਸੀਂ ਬਆਲ
ਦੇ ਸਾਰੇ ਜਾਜਕਾਂ ਅਤੇ ਨਬੀਆਂ ਨੂੰ ਇਕੱਠਾ ਕਰੋ ਅਤੇ ਸਾਰੇ ਉਨ੍ਹਾਂ ਲੋਕਾਂ ਨੂੰ ਇਕੱਠਾ ਕਰੋ ਜੋ ਬਆਲ ਦੇ ਉਪਾਸਕ ਹਨ। ਕੋਈ ਵੀ ਬਆਲ ਦਾ ਉਪਾਸਕ ਇਸ ਸਭਾ ਵਿੱਚ ਗੈਰਹਾਜ਼ਿਰ ਨਾ ਰਹੇ। ਮੈਂ ਬਆਲ ਲਈ ਵੱਡੀ ਬਲੀ ਚੜ੍ਹਾਉਣੀ ਹੈ ਅਤੇ ਜੋ ਇਸ ਸਭਾ ਵਿੱਚ ਉਸਦਾ ਉਪਾਸਕ ਗੈਰਹਾਜ਼ਿਰ ਹੋਇਆ ਮੈਂ ਉਸਨੂੰ ਮਾਰ ਸੁੱਟਾਂਗਾ।”

ਪਰ ਯੇਹੂ ਉਨ੍ਹਾਂ ਨਾਲ ਇਹ ਚਾਲ ਖੇਡ ਰਿਹਾ ਸੀ ਕਿਉਂ ਕਿ ਅਸਲ ਵਿੱਚ ਉਹ ਬਆਲ ਦੇ ਸਾਰੇ ਉਪਾਸਕਾਂ ਨੂੰ ਨਸ਼ਟ ਕਰਨਾ ਚਾਹੁੰਦਾ ਸੀ। 20ਯੇਹੂ ਨੇ ਆਖਿਆ, “ਬਆਲ ਲਈ ਪਵਿੱਤਰ ਸਭਾ
ਦੀ ਤਿਆਰੀ ਕਰੋ।” ਤਾਂ ਜਾਜਕਾਂ ਨੇ ਸਭਾ ਦਾ ਐਲਾਨ ਕਰ ਦਿੱਤਾ। 21ਤੱਦ ਯੇਹੂ ਨੇ ਇਸਰਾਏਲ ਦੀ ਸਾਰੀ ਧਰਤੀ ਉੱਪਰ
ਇਹ ਸੰਦੇਸ਼ ਪਹੁੰਚਾ ਦਿੱਤਾ ਤਾਂ ਬਆਲ ਦੇ ਸਾਰੇ ਉਪਾਸਕ ਇਕੱਤਰ ਹੋਏ। ਕੋਈ ਵੀ ਬੰਦਾ ਉਸਦਾ ਉਪਾਸਕ ਗੈਰਹਾਜ਼ਿਰ ਨਾ ਰਿਹਾ ਅਤੇ ਸਾਰੇ ਉਪਾਸਕ ਬਆਲ ਦੇ ਮੰਦਰ ਵਿੱਚ ਇਕੱਤਰ ਹੋਏ। ਤੇ ਬਆਲ ਦਾ ਮੰਦਰ ਖਚਾ-ਖਚ ਭੀੜ ਨਾਲ ਭਰ ਗਿਆ।

22ਤੱਦ ਯੇਹੂ ਨੇ ਤੋਸ਼ੇਖਾਨੇ ਦੇ ਮੁਖਤਿਆਰ ਨੂੰ ਕਿਹਾ, “ਬਆਲ ਦੇ ਸਾਰੇ ਉਪਾਸਕਾਂ ਲਈ ਵਸਤਰ ਕੱਢ ਲਿਆ।” ਤਾਂ ਉਹ ਆਦਮੀ ਸਭਨਾਂ ਲਈ ਉੱਥੋਂ ਵਸਤਰ ਕੱਢ ਲਿਆਇਆ।

23ਤੱਦ ਯੇਹੂ ਅਤੇ ਰੇਕਾਬ ਦਾ ਪੁੱਤਰ ਯਹੋਨਾਦਾਬ ਬਆਲ ਦੇ ਮੰਦਰ ਨੂੰ ਗਏ ਅਤੇ ਯੇਹੂ ਨੇ ਉਸ ਮੰਦਰ ਵਿੱਚ ਬਆਲ ਦੇ ਉਪਾਸਕਾਂ ਨੂੰ ਕਿਹਾ, “ਤੁਸੀਂ ਧਿਆਨ ਨਾਲ ਚਾਰੋ ਤਰਫ਼ ਵੇਖ ਲਵੋ ਕਿ ਇੱਥੇ ਕੋਈ ਤੁਹਾਡੇ ਨਾਲ ਯਹੋਵਾਹ ਦਾ ਉਪਾਸਕ ਨਾ ਹੋਵੇ, ਸਿਰਫ਼
ਬਆਲ ਦੇ ਉਪਾਸਕ ਹੀ ਹੋਣ।” 24ਤਾਂ ਬਆਲ ਦੇ ਉਪਾਸਕ
ਬਲੀਆਂ ਅਤੇ ਹੋਮ ਦੀਆਂ ਭੇਟਾਂ ਚੜ੍ਹਾਉਣ ਲਈ ਮੰਦਰ ਅੰਦਰ ਗਏ। ਪਰ ਬਾਹਰ ਯੇਹੂ ਦੇ 80 ਆਦਮੀ ਇੰਤਜ਼ਾਰ ਕਰ ਰਹੇ ਸਨ। ਯੇਹੂ ਨੇ ਉਨ੍ਹਾਂ ਨੂੰ ਆਖਿਆ ਹੋਇਆ ਸੀ, “ਜੋ ਕੋਈ ਇਨ੍ਹਾਂ ਵਿੱਚੋਂ ਕਿਸੇ ਨੂੰ ਬਚਕੇ ਜਾਣ ਦੇਵੇਗਾ ਆਪਣੀ ਖੁਦ ਦੀ ਜਾਨ ਗੁਆ ਲਵੇਗਾ।”

25ਜਿਉਂ ਹੀ ਯੇਹੂ ਹੋਮ ਦੀ ਭੇਟ ਚੜ੍ਹਾ ਹਟਿਆ ਉਵੇਂ ਹੀ ਯੇਹੂ ਨੇ ਪਹਿਰੇਦਾਰਾਂ ਅਤੇ ਕਪਤਾਨਾਂ ਨੂੰ ਆਖਿਆ, “ਅੰਦਰ ਜਾਓ ਅਤੇ ਜਾਕੇ ਬਆਲ ਦੇ ਜਾਜਕਾਂ ਨੂੰ ਮਾਰ ਸੁੱਟੋ। ਮੰਦਰ ਚੋਂ ਕੋਈ ਵੀ ਮਨੁੱਖ ਜਿਉਂਦਾ ਬਾਹਰ ਨਾ ਨਿਕਲੇ।”

ਤਾਂ ਕਪਤਾਨਾਂ ਨੇ ਬਆਲ ਦੇ ਜਾਜਕਾਂ ਨੂੰ ਤਲਵਾਰ ਦੀ ਧਾਰ ਨਾਲ ਵੱਢ ਸੁੱਟਿਆ। ਅਤੇ ਪਹਿਰੇਦਾਰਾਂ ਅਤੇ ਕਪਤਾਨਾਂ ਨੇ ਉਨ੍ਹਾਂ ਦੀਆਂ ਲਾਸ਼ਾਂ ਨੂੰ ਬਾਹਰ ਸੁੱਟ ਦਿੱਤਾ। ਤਦ ਉਹ ਮੰਦਰ ਦੇ ਅੰਦਰ

ਵਾਲੇ ਕਮਰੇ ਵਿੱਚ ਪ੍ਰਵੇਸ਼ ਕੀਤੇ। 26ਬਆਲ ਦੇ ਮੰਦਰ ਦੇ ਥੰਮਾਂ ਨੂੰ
ਜਿਹੜੇ ਪੱਥਰ ਲੱਗੇ ਹੋਏ ਸਨ ਉਨ੍ਹਾਂ ਨੂੰ ਕੱਢਕੇ ਉਨ੍ਹਾਂ ਨੇ ਮੰਦਰ ਨੂੰ
ਸਾੜ ਦਿੱਤਾ। 27ਤੇ ਫ਼ਿਰ ਉਨ੍ਹਾਂ ਯਾਦਗਾਰੀ ਪੱਥਰਾਂ ਨੂੰ ਚੂਰਾ ਕਰ
ਦਿੱਤਾ ਅਤੇ ਬਆਲ ਦੇ ਮੰਦਰ ਨੂੰ ਵੀ ਢਹਿ-ਢੇਰੀ ਕਰ ਦਿੱਤਾ
ਅਤੇ ਮੰਦਰ ਦੀ ਥਾਵੇਂ ਉਸਨੂੰ ਬਣਾ ਦਿੱਤਾ। ਲੋਕ ਅੱਜ ਵੀ ਉਸਨੂੰ
ਇਵੇਂ ਹੀ ਇਸਤੇਮਾਲ ਕਰਦੇ ਹਨ।

28ਇਉਂ ਯੇਹੂ ਨੇ ਬਆਲ ਦੇ ਇਸਰਾਏਲ ਵਿੱਚੋਂ ਨਾਮੋ-ਨਿਸ਼ਾਨ
ਮਿਟਾ ਦਿੱਤਾ। 29ਪਰ ਫ਼ਿਰ ਵੀ ਯੇਹੂ ਨਬਾਟ ਦੇ ਪੁੱਤਰ ਯਾਰਾਬੁਆਮ
ਦੇ ਪਾਪਾਂ ਤੋਂ, ਜਿਸਨੇ ਇਸਰਾਏਲ ਤੋਂ ਪਾਪ ਕਰਵਾਏ ਸਨ ਪੂਰੀ
ਤਰ੍ਹਾਂ ਮੂੰਹ ਨਾ ਮੋੜਿਆ। ਉਹ ਸੁਨਿਹਰੀ ਵੱਛੇ ਜਿਹੜੇ ਬੈਤਏਲ
ਅਤੇ ਦਾਨ ਵਿੱਚੋਂ ਸਨ ਉਨ੍ਹਾਂ ਨੂੰ ਯੇਹੂ ਨੇ ਤਬਾਹ ਨਾ ਕੀਤਾ।

## ਇਸਰਾਏਲ ਉੱਪਰ ਯੇਹੂ ਦਾ ਰਾਜ

30ਯਹੋਵਾਹ ਨੇ ਯੇਹੂ ਨੂੰ ਆਖਿਆ, "ਤੂੰ ਚੰਗਾ ਕੰਮ ਕੀਤਾ ਹੈ! ਜੋ
ਕੰਮ ਮੈਂ ਚੰਗੇ ਆਖੇ, ਤੂੰ ਉਹ ਕੀਤੇ ਹਨ। ਜਿਵੇਂ ਮੈਂ ਅਹਾਬ ਦੀ
ਕੁਲ ਨੂੰ ਤਬਾਹ ਕਰਨਾ ਚਾਹਿਆ ਤੂੰ ਉਵੇਂ ਹੀ ਕੀਤਾ। ਇਸ ਲਈ
ਤੇਰੇ ਪੁੱਤਰ ਚੌਥੀ ਪੀੜ੍ਹੀ ਤੀਕ ਇਸਰਾਏਲ ਦੀ ਗੱਦੀ ਉੱਪਰ
ਬੈਠਣਗੇ।" 31ਪਰ ਯੇਹੂ ਨੇ ਇਸਰਾਏਲ ਦੇ ਪਰਮੇਸ਼ੁਰ ਦੀ
ਬਿਵਸਥਾ ਉੱਪਰ ਚੱਲਣ ਲਈ ਲਾਪਰਵਾਹੀ ਵਰਤੀ ਅਤੇ ਉਸਨੇ
ਯਾਰਾਬੁਆਮ ਦੇ ਪਾਪਾਂ ਤੋਂ ਮੂੰਹ ਨਾ ਮੋੜਿਆ। ਜਿਹੜੇ ਕਿ ਉਸਨੇ
ਇਸਰਾਏਲ ਤੋਂ ਪਾਪ ਕਰਵਾਏ ਸਨ।

## ਹਜ਼ਾਏਲ ਦਾ ਇਸਰਾਏਲ ਨੂੰ ਹਾਰ ਦੇਣਾ

32ਉਨ੍ਹਾਂ ਦਿਨਾਂ ਵਿੱਚ ਯਹੋਵਾਹ ਇਸਰਾਏਲ ਦੇ ਭਾਗ-ਖੰਡ
ਕਰ ਘਟਾਉਣ ਲੱਗਾ। ਅਰਾਮ ਦਾ ਪਾਤਸ਼ਾਹ ਹਜ਼ਾਏਲ
ਇਸਰਾਏਲੀਆਂ ਨੂੰ ਇਸਰਾਏਲ ਦੇ ਹਰ ਹੱਦ ਤੋਂ ਹਰਾਉਣ ਲੱਗਾ।
33ਯਰਦਨ ਤੋਂ ਲੈਕੇ ਪੂਰਬ ਵੱਲ ਗਿਲਆਦ ਦੇ ਸਾਰੇ ਦੇਸ਼ ਵਿੱਚ
ਗਦੀਆਂ ਤੇ ਰਊਬੇਨੀਆਂ ਤੇ ਮਨੱਸੀਆਂ ਨੂੰ ਅਰੋਏਰ ਤੋਂ ਲੈਕੇ ਜੋ
ਅਰਨੋਨ ਦੀ ਵਾਦੀ ਕੋਲ ਹੈ ਅਤੇ ਗਿਲਆਦ ਅਤੇ ਬਾਸ਼ਾਨ ਨੂੰ ਵੀ
ਸਰ ਕਰ ਲਿਆ।

## ਯੇਹੂ ਦੀ ਮੌਤ

34ਯੇਹੂ ਨੇ ਹੋਰ ਜੋ ਮਹਾਨ ਕਾਰਜ ਕੀਤੇ ਉਹ ਸਭ ਇਸਰਾਏਲ
ਦੇ ਪਾਤਸ਼ਾਹਾਂ ਦੇ ਇਤਹਾਸ ਦੀ ਪੋਥੀ ਵਿੱਚ ਦਰਜ ਹਨ। 35ਯੇਹੂ
ਨੂੰ ਉਸਦੀ ਮੌਤ ਉਪਰੰਤ ਉਸਦੇ ਪੁਰਖਿਆਂ ਕੋਲ ਹੀ ਦਫ਼ਨਾਇਆ
ਗਿਆ। ਲੋਕਾਂ ਨੇ ਯੇਹੂ ਨੂੰ ਸਾਮਰਿਯਾ ਵਿੱਚ ਦੱਬਿਆ ਅਤੇ ਯੇਹੂ ਤੋਂ
ਬਾਅਦ ਉਸਦਾ ਪੁੱਤਰ ਯਹੋਅਹਾਜ਼ ਨਵਾਂ ਪਾਤਸ਼ਾਹ ਬਣਿਆ।
36ਯੇਹੂ ਨੇ ਸਾਮਰਿਯਾ ਵਿੱਚ ਇਸਰਾਏਲ ਉੱਤੇ 28 ਵਰ੍ਹੇ ਰਾਜ
ਕੀਤਾ।

## ਯਹੂਦਾਹ 'ਚ ਅਥਲਯਾਹ ਵੱਲੋਂ ਰਾਜੇ ਦੇ ਪੁੱਤਰਾਂ ਦੀ ਹੱਤਿਆ

11 ਅਥਲਯਾਹ, ਅਹਜ਼ਯਾਹ ਦੀ ਮਾਤਾ ਨੇ ਵੇਖਿਆ ਕਿ
ਉਸਦਾ ਪੁੱਤਰ ਮਰ ਗਿਆ ਹੈ, ਤਾਂ ਉਹ ਉੱਠੀ ਅਤੇ
ਸਾਰੇ ਸ਼ਾਹੀ ਘਰਾਣੇ ਨੂੰ ਮਾਰ ਦਿੱਤਾ।

2ਪਰ ਯੋਰਾਮ ਪਾਤਸ਼ਾਹ ਦੀ ਧੀ ਯਹੋਸ਼ਬਾ ਨੇ ਜੋ ਅਹਜ਼ਯਾਹ
ਦੀ ਭੈਣ ਸੀ, ਉਸਨੇ ਅਹਜ਼ਯਾਹ ਦੇ ਪੁੱਤਰ ਯੋਆਸ਼ ਨੂੰ ਲਿੱਤਾ
ਅਤੇ ਉਸਨੂੰ ਪਾਤਸ਼ਾਹ ਦੇ ਪੁੱਤਰਾਂ ਵਿੱਚੋਂ ਜੋ ਵੱਢੇ ਜਾ ਰਹੇ ਸਨ
ਚੁਰਾ ਲਿੱਤਾ। ਉਸਨੇ ਯੋਆਸ਼ ਦੀ ਦਾਈ ਸਮੇਤ ਉਸਨੂੰ ਸੌਣ
ਵਾਲੇ ਕਮਰੇ ਵਿੱਚ ਅਥਲਯਾਹ ਦੇ ਅੱਗੋਂ ਅਜਿਹਾ ਛੁਪਾਇਆ ਕਿ
ਉਹ ਮਾਰਿਆ ਨਾ ਗਿਆ ਅਤੇ ਬਚ ਗਿਆ।

3ਯੋਆਸ਼ ਅਤੇ ਯਹੋਸ਼ਬਾ ਯਹੋਵਾਹ ਦੇ ਮੰਦਰ ਵਿੱਚ ਛੇ ਸਾਲ
ਤੀਕ ਛੁਪੇ ਰਹੇ ਅਤੇ ਅਥਲਯਾਹ ਦੇਸ਼ ਉੱਪਰ ਰਾਜ ਕਰਦੀ ਰਹੀ।

4ਸੱਤਵੇਂ ਸਾਲ ਪਰਧਾਨ ਜਾਜਕ ਯੋਹਬਾਦਾ ਨੇ ਕਰੇਥੀਆਂ ਤੇ
ਪਹਿਰੇਦਾਰਾਂ ਤੇ ਸਰਦਾਰਾਂ ਨੂੰ ਸੱਦਾ ਭੇਜਿਆ ਅਤੇ ਉਨ੍ਹਾਂ ਨੂੰ ਯਹੋਵਾਹ
ਦੇ ਮੰਦਰ ਵਿੱਚ ਮਿਲਣ ਲਈ ਸੱਦਿਆ। ਫ਼ੇਰ ਉਸਨੇ ਉਨ੍ਹਾਂ ਨਾਲ
ਇੱਕ ਇਕਰਾਰਨਾਮਾ ਕੀਤਾ, ਉਸਨੇ ਉਨ੍ਹਾਂ ਨੂੰ ਯਹੋਵਾਹ ਦੇ ਮੰਦਰ
ਵਿੱਚ ਸਹੁੰ ਖੁਆਈ ਫੇਰ ਉਸਨੇ ਉਨ੍ਹਾਂ ਨੂੰ ਰਾਜੇ ਦਾ ਪੁੱਤਰ, ਯੋਆਸ
ਦਿਖਾਇਆ।

5ਤੱਦ ਯਹੋਬਾਦਾ ਨੇ ਉਨ੍ਹਾਂ ਨੂੰ ਇਹ ਹੁਕਮ ਦਿੱਤਾ ਅਤੇ ਕਿਹਾ,
"ਤੁਸੀਂ ਇਹ ਕੰਮ ਹਨ ਜੋ ਜ਼ਰੂਰੀ ਕਰਨੇ ਹਨ। ਤੁਹਾਡੇ ਵਿੱਚ
ਇੱਕ ਤਿਹਾਈ ਸਬਤ ਦੇ ਦਿਨ ਨੂੰ ਆਕੇ ਪਾਤਸ਼ਾਹ ਦੇ ਮਹਿਲ
ਉੱਪਰ ਪਹਿਰਾ ਦੇਣਗੇ। 6ਅਤੇ ਇੱਕ ਤਿਹਾਈ, ਸੂਰ ਨਾਮੀ ਫ਼ਾਟਕ
ਉੱਪਰ ਪਹਿਰਾ ਦੇਣਗੇ ਅਤੇ ਬਾਕੀ ਦੇ ਇੱਕ ਤਿਹਾਈ ਪਹਿਰੇਦਾਰਾਂ
ਦੇ ਪਿਛਵਾੜੇ ਦੇ ਫ਼ਾਟਕ ਉੱਪਰ ਪਹਿਰਾ ਦੇਣਗੇ। ਇਸ ਤਰ੍ਹਾਂ
ਤੁਸੀਂ ਯੋਆਸ਼ ਨੂੰ ਬਚਾਉਣ ਲਈ ਪਹਿਰੇਦਾਰੀ ਕਰਦੇ ਇੱਕ
ਦੀਵਾਰ ਵਾਂਗੂ ਕਾਰਜ ਕਰੋਂਗੇ। 7ਹਰ ਸਬਤ ਦੇ ਦਿਨ ਦੇ ਅੰਤ ਤੇ
ਤੁਹਾਡੇ ਦੋ ਜੱਥੇ ਪਾਤਸ਼ਾਹ ਦੇ ਨੇੜੇ ਰਹਿ ਕੇ ਯਹੋਵਾਹ ਦੇ ਮੰਦਰ
ਦੀ ਰੱਖਵਾਲੀ ਕਰਨਗੇ। 8ਇਸ ਤਰ੍ਹਾਂ ਤੁਸੀਂ ਆਪਣੇ-ਆਪਣੇ
ਹਥਿਆਰ ਹੱਥ ਵਿੱਚ ਲੈਕੇ ਪਾਤਸ਼ਾਹ ਨੂੰ ਚਾਰ ਚੁਫ਼ੇਰਿਉਂ ਘੇਰੀ
ਰੱਖਣਾ ਅਤੇ ਜੋ ਕੋਈ ਲਈਨਾਂ ਦੇ ਅੰਦਰ ਤੁਹਾਡੇ ਨਜ਼ਦੀਕ ਆਵੇ
ਉਹ ਮਾਰਿਆ ਜਾਵੇ। ਸੋ ਤੁਸੀਂ ਪਾਤਸ਼ਾਹ ਦੇ ਅੰਦਰ-ਬਾਹਰ
ਆਉਂਦੇ-ਜਾਂਦੇ ਉਸਦੇ ਨਾਲ ਹੀ ਰਹਿਣਾ।"

9ਤਾਂ ਕਪਤਾਨਾਂ ਨੇ ਉਵੇਂ ਹੀ ਕੀਤਾ ਜਿਵੇਂ ਯਹੋਯਾਦਾ ਜਾਜਕ
ਨੇ ਆਗਿਆ ਦਿੱਤੀ। ਹਰ ਕਪਤਾਨ ਨੇ ਆਪਣੇ ਆਦਮੀ ਲਿੱਤੇ
ਅਤੇ ਇੱਕ ਜੱਥੇ ਨੇ ਪਾਤਸ਼ਾਹ ਦੀ ਸ਼ਨੀਵਾਰ ਦੇ ਦਿਨ ਰੱਖਵਾਲੀ
ਕਰਨੀ ਸੀ ਅਤੇ ਦੂਜੇ ਜੱਥਿਆਂ ਨੇ ਹਫ਼ਤੇ ਦੇ ਬਾਕੀ ਦਿਨਾਂ ਵਿੱਚ
ਪਾਤਸ਼ਾਹ ਦੀ ਰੱਖਵਾਲੀ ਕਰਨੀ ਸੀ। ਅਤੇ ਉਹ ਸਾਰੇ ਆਦਮੀ
ਯਹੋਯਾਦਾ ਜਾਜਕ ਕੋਲ ਆਏ। 10ਜਾਜਕ ਨੇ ਉਨ੍ਹਾਂ ਆਦਮੀਆਂ
ਦੇ (ਸਰਦਾਰਾਂ) ਕਪਤਾਨਾਂ ਨੂੰ ਯਹੋਵਾਹ ਦੇ ਮੰਦਰ ਵਿੱਚੋਂ ਬਰਛੇ
ਤੇ ਢਾਲਾਂ ਦਿੱਤੀਆਂ। 11ਅਤੇ ਇਹ ਪਹਿਰੇਦਾਰ ਆਪਣੇ ਹਥਿਆਰਾਂ
ਸਮੇਤ ਮੰਦਰ ਦੇ ਸੱਜੇ ਕੋਨੇ ਤੋਂ ਲੈਕੇ ਖੱਬੀ ਨੁੱਕਰ ਤੱਕ ਤੈਨਾਤ ਹੋ
ਗਏ। ਉਹ ਜਗਵੇਦੀ ਅਤੇ ਮੰਦਰ ਦੇ ਆਲੇ-ਦੁਆਲੇ ਤੈਨਾਤ
ਹੋਏ ਅਤੇ ਜਦ ਪਾਤਸ਼ਾਹ ਮੰਦਰ ਅੰਦਰ ਜਾਂਦਾ ਉਸਦੇ ਇਰਦ-
ਗਿਰਦ ਹੁੰਦੇ। 12ਤੱਦ ਉਨ੍ਹਾਂ ਨੇ ਪਾਤਸ਼ਾਹ ਦੇ ਪੁੱਤਰ ਨੂੰ ਬਾਹਰ
ਲਿਆਕੇ ਉਸਦੇ ਉੱਪਰ ਮੁਕਟ ਰੱਖਿਆ ਅਤੇ ਇਕਰਾਰਨਾਮਾ ਵੀ
ਦਿੱਤਾ। ਇਉਂ ਉਨ੍ਹਾਂ ਨੇ ਉਸਨੂੰ ਪਾਤਸ਼ਾਹ ਬਣਾਇਆ ਅਤੇ ਉਸਨੂੰ
ਮਸਹ ਕੀਤਾ ਅਤੇ ਤਾਲੀਆਂ ਵਜਾਈਆਂ ਅਤੇ ਆਖਿਆ, "ਪਾਤਸ਼ਾਹ
ਜਿਉਂਦਾ ਰਹੇ।"

13ਰਾਣੀ ਅਥਲਯਾਹ ਨੇ ਜਦੋਂ ਪਹਿਰੇਦਾਰਾਂ ਅਤੇ ਲੋਕਾਂ ਦਾ ਰੌਲਾ ਸੁਣਿਆ ਤਾਂ ਉਹ ਲੋਕਾਂ ਕੋਲ ਯਹੋਵਾਹ ਦੇ ਮੰਦਰ ਵਿੱਚ ਆਈ। 14ਉਸਨੇ ਵੇਖਿਆ ਕਿ ਪਾਤਸ਼ਾਹ ਉਸ ਥੰਮ ਕੋਲ ਖਲੋਤਾ ਸੀ। ਜਿੱਥੇ ਕਿ ਅਕਸਰ ਪਾਤਸ਼ਾਹ ਖਲੋਂਦੇ ਸਨ ਅਤੇ ਉਸਨੇ ਆਗੂਆਂ ਅਤੇ ਆਦਮੀਆਂ ਨੂੰ ਪਾਤਸ਼ਾਹ ਲਈ ਤੂਰ੍ਹੀਆਂ ਵਜਾਉਂਦਿਆਂ ਵੇਖਿਆ ਅਤੇ ਉਸਨੇ ਇਹ ਵੀ ਵੇਖਿਆ ਕਿ ਸਾਰੇ ਲੋਕ ਖੁਸ਼ੀ ਦਾ ਜਸ਼ਨ ਮਨਾ ਰਹੇ ਹਨ। ਜਦੋਂ ਉਸਨੇ ਇਹ ਸਭ ਵੇਖਿਆ ਅਤੇ ਤੂਰ੍ਹੀਆਂ ਵੱਜਣ ਦੀਆਂ ਆਵਾਜ਼ਾਂ ਸੁਣੀਆਂ ਤਾਂ ਅਥਲਯਾਹ ਨੇ ਆਪਣੇ ਕੱਪੜੇ ਫ਼ਾੜੇ ਤੇ ਉੱਚੀ ਆਵਾਜ਼ ਵਿੱਚ ਬੋਲੀ ਇਹ ਦਰਸਾਉਣ ਲਈ ਕਿ ਉਹ ਬਹੁਤ ਪਰੇਸ਼ਾਨ ਹੈ, "ਗ਼ਦਰ ਹੈ! ਗ਼ਦਰ ਹੈ!"

15ਤੱਦ ਯਹੋਯਾਦਾ ਜਾਜਕ ਨੇ ਸੈਨਾ ਦੇ ਕਪਤਾਨਾਂ ਨੂੰ ਆਗਿਆ ਦਿੱਤੀ ਅਤੇ ਉਨ੍ਹਾਂ ਨੂੰ ਆਖਿਆ, "ਅਥਲਯਾਹ ਨੂੰ ਮੰਦਰ ਦੇ ਅਸਥਾਨ ਤੋਂ ਬਾਹਰ ਲੈ ਜਾਵੋ ਅਤੇ ਜਿਹੜਾ ਕੋਈ ਹਿਮਾਇਤੀ ਉਸਦੇ ਪਿੱਛੇ ਆਵੇ ਉਸਨੂੰ ਮਾਰ ਸੁੱਟੋ। ਪਰ ਕਿਸੇ ਨੂੰ ਵੀ ਮੰਦਰ ਦੇ ਇਲਾਕੇ ਵਿੱਚ ਨਾ ਵੱਢਿਆ ਜਾਵੇ।" 16ਤਾਂ ਸਿਪਾਹੀਆਂ ਨੇ ਅਥਲਯਾਹ ਨੂੰ ਘੇਰ ਲਿਆ। ਜਿਉਂ ਹੀ ਉਹ ਉਸ ਰਾਹੇ ਗਈ ਜਿਸ ਥਾਵੋਂ ਘੋੜੇ ਪਾਤਸ਼ਾਹ ਦੇ ਮਹਿੱਲ ਨੂੰ ਜਾਂਦੇ ਹਨ ਤਾਂ ਸਿਪਾਹੀਆਂ ਨੇ ਉਸਨੂੰ ਉੱਥੇ ਵੱਢ ਸੁੱਟਿਆ। ਤੇ ਉਹ ਉੱਥੇ ਹੀ ਮਾਰੀ ਗਈ।

17ਯਹੋਯਾਦਾ ਨੇ ਯਹੋਵਾਹ, ਪਾਤਸ਼ਾਹ ਅਤੇ ਲੋਕਾਂ ਦੇ ਵਿਚਕਾਰ ਇੱਕ ਨੇਮ ਬਨ੍ਹਿਆ ਕਿ ਉਹ ਯਹੋਵਾਹ ਦੀ ਪਰਜਾ ਹੋਣ ਅਤੇ ਪਾਤਸ਼ਾਹ ਅਤੇ ਲੋਕਾਂ ਦੇ ਵਿਚਕਾਰ ਵੀ ਨੇਮ ਬੰਨ੍ਹਿਆ। ਇਸ ਨੇਮ ਵਿੱਚ ਇਹ ਦਰਸਾਇਆ ਗਿਆ ਕਿ ਰਾਜਾ ਪਰਜਾ ਲਈ ਕੀ ਕਰੇਗਾ ਅਤੇ ਪਰਜਾ ਪਾਤਸ਼ਾਹ ਦਾ ਹੁਕਮ ਮੰਨੇਗੀ।

18ਤੱਦ ਸਾਰੇ ਲੋਕ ਬਆਲ ਦੇ ਮੰਦਰ ਵਿੱਚ ਵੜ ਗਏ,ਅਤੇ ਬਆਲ ਦੇ ਬੁੱਤ ਨੂੰ ਨਸ਼ਟ ਕਰ ਦਿੱਤਾ ਅਤੇ ਉਸਦੀ ਜਗਵੇਦੀ ਦੇ ਵੀ ਟੁਕੜੇ-ਟੁਕੜੇ ਕਰ ਦਿੱਤਾ। ਉਨ੍ਹਾਂ ਬਆਲ ਦੇ ਜਾਜਕ ਮੱਤਾਨ ਨੂੰ ਜਗਵੇਦੀਆਂ ਦੇ ਅੱਗੇ ਮਾਰ ਸੁੱਟਿਆ।

ਤੱਦ ਯਹੋਯਾਦਾ ਜਾਜਕ ਨੇ ਯਹੋਵਾਹ ਦੇ ਮੰਦਰ ਦੀ ਦੇਖਭਾਲ ਕਰਨ ਲਈ, ਇੰਚਾਰਜ ਹੋਣ ਲਈ, ਆਦਮੀ ਚੁਣੇ। 19ਜਾਜਕਾਂ ਨੇ ਸਭ ਲੋਕਾਂ ਦੀ ਅਗਵਾਈ ਕੀਤੀ ਅਤੇ ਉਹ ਸਭ ਯਹੋਵਾਹ ਦੇ ਮੰਦਰ ਤੋਂ ਪਾਤਸ਼ਾਹ ਦੇ ਭਵਨ ਵੱਲ ਗਏ। ਪਾਤਸ਼ਾਹ ਦੇ ਖਾਸ ਪਹਿਰੇਦਾਰ ਤੇ ਕਪਤਾਨ ਪਾਤਸ਼ਾਹ ਦੇ ਨਾਲ ਗਏ ਅਤੇ ਬਾਕੀ ਸਾਰੀ ਭੀੜ ਉਨ੍ਹਾਂ ਦੇ ਪਿੱਛੇ ਹੋ ਗਈ। ਉਹ ਪਾਤਸ਼ਾਹ ਦੇ ਮਹਿੱਲ ਦੇ ਪ੍ਰਵੇਸ਼ ਦੁਆਰ ਤੇ ਪਹੁੰਚੇ ਅਤੇ ਪਾਤਸ਼ਾਹ ਯੋਆਸ਼ ਸਿੰਘਾਸਣ ਤੇ ਬੈਠਾ। 20ਸਾਰੇ ਲੋਕ ਬੜੇ ਖੁਸ਼ ਸਨ। ਸ਼ਹਿਰ ਵਿੱਚ ਅਮਨ-ਅਮਾਨ ਸੀ। ਅਤੇ ਮਹਾਰਾਣੀ ਅਥਲਯਾਹ ਨੂੰ ਪਾਤਸ਼ਾਹ ਦੇ ਮਹਿਲ ਦੇ ਕੋਲ ਤਲਵਾਰ ਨਾਲ ਉਹਨਾਂ ਵੱਢ ਸੁੱਟਿਆ। 21ਜਦ ਯਹੋਆਸ਼ ਰਾਜ ਕਰਨ ਲੱਗਾ ਤਾਂ ਉਹ ਸਿਰਫ਼ ਸੱਤ ਸਾਲਾਂ ਦਾ ਸੀ।

### ਯਹੋਆਸ ਨੇ ਆਪਣਾ ਰਾਜ ਚਲਾਇਆ

12 ਯੇਹੂ ਦੇ ਸੱਤਵੇਂ ਵਰ੍ਹੇ ਯਹੋਆਸ਼ ਰਾਜ ਕਰਨ ਲੱਗਾ ਅਤੇ ਉਸਨੇ ਯਰੂਸ਼ਲਮ ਵਿੱਚ ਚਾਲੀ ਸਾਲ ਰਾਜ ਕੀਤਾ। ਯਹੋਆਸ਼ ਦੀ ਮਾਂ ਦਾ ਨਾਂ ਸਿਬਯਾਹ ਸੀ ਜੋ ਕਿ ਬਏਰਸ਼ਬਾ ਦੀ ਸੀ। 2ਯਹੋਆਸ਼ ਨੇ ਆਪਣੀ ਸਾਰੀ ਉਮਰ, ਉਹ ਗਲਾ ਕੀਤੀਆਂ ਜੋ ਕਿ ਯਹੋਵਾਹ ਦੀ ਨਿਗਾਹ ਵਿੱਚ ਨੇਕ ਸਨ, ਬਿਲਕੁਲ ਜਿਵੇਂ ਜਾਜਕ ਯਹੋਯਾਦਾ ਨੇ ਸਿਖਾਇਆਂ ਸਨ। 3ਪਰ ਉਸਨੇ ਵੀ ਉੱਚੀਆਂ ਥਾਵਾਂ ਨਸ਼ਟ ਨਹੀਂ ਕੀਤੀਆਂ। ਹਾਲੇ ਵੀ ਲੋਕ ਇਨ੍ਹਾਂ ਥਾਵੇਂ ਤੇ ਬਲੀਆ ਚੜ੍ਹਾਉਂਦੇ ਅਤੇ ਧੂਫ਼ ਧੁਖਾਉਂਦੇ ਸਨ।

### ਯਹੋਆਸ਼ ਨੇ ਮੰਦਰ ਦੀ ਮੁਰੰਮਤ ਲਈ ਹੁਕਮ ਦਿੱਤਾ

4-5ਯਹੋਆਸ਼ ਨੇ ਜਾਜਕਾਂ ਨੂੰ ਆਖਿਆ, "ਯਹੋਵਾਹ ਦੇ ਮੰਦਰ ਵਿੱਚ ਬੇਅੰਤ ਖਜ਼ਾਨਾ ਹੈ। ਲੋਕਾਂ ਨੇ ਮੰਦਰ ਲਈ ਕਈ ਵਸਤਾਂ ਭੇਟ ਕੀਤੀਆਂ ਹਨ, ਅਤੇ ਜਦੋਂ ਗਿਣਤੀ ਹੋਈ ਲੋਕਾਂ ਨੇ ਜਿਹੜਾ ਮੰਦਰ ਲਈ ਟੈਕਸ ਦਿੱਤਾ, ਤੇ ਕੁਝ ਧੰਨ ਲੋਕਾਂ ਆਪਣੀ ਇੱਛਾ ਅਨੁਸਾਰ ਦਿੱਤਾ। ਜਾਜਕ ਲੋਕ ਉਸ ਧੰਨ ਨਾਲ ਯਹੋਵਾਹ ਦੇ ਮੰਦਰ ਦੀ ਮੁਰੰਮਤ ਕਰਵਾ ਲੈਣ। ਹਰ ਜਾਜਕ ਉਸ ਪੈਸੇ ਨੂੰ ਜਿਹੜਾ ਉਸਨੂੰ ਲੋਕਾਂ ਦੀ ਸੇਵਾ ਤੋਂ ਪ੍ਰਾਪਤ ਹੁੰਦਾ ਹੈ, ਉਹ ਮੰਦਰ ਲਈ ਲਗਾਉਣ। ਜਾਜਕਾਂ, ਨੂੰ ਉਹ ਪੈਸਾ ਯਹੋਵਾਹ ਦੇ ਮੰਦਰ ਦਾ ਜੋ ਨੁਕਸਾਨ ਹੋਇਆ ਹੈ ਉਸਦੀ ਮੁਰੰਮਤ ਲਈ ਲਗਾਉਣਾ ਚਾਹੀਦਾ ਹੈ।"

6ਪਰ ਜਾਜਕਾਂ ਨੇ ਮੁਰੰਮਤ ਨਾ ਕਰਵਾਈ। ਰਾਜੇ ਯਹੋਆਸ਼ ਦੇ 23 ਵੇਂ ਵਰ੍ਹੇ ਦੇ ਰਾਜ ਤੀਕ ਵੀ, ਜਾਜਕਾਂ ਨੇ ਮੰਦਰ ਦੀ ਮੁਰੰਮਤ ਨਾ ਕਰਵਾਈ। 7ਤਾਂ ਯੋਆਸ਼ ਪਾਤਸ਼ਾਹ ਨੇ ਯਹੋਯਾਦਾ ਜਾਜਕ ਅਤੇ ਦੂਸਰੇ ਜਾਜਕ ਨੂੰ ਸੱਦਕੇ ਆਖਿਆ, "ਤੁਸੀਂ ਮੰਦਰ ਦੀ ਟੁੱਟ-ਭੱਜ ਦੀ ਮੁਰੰਮਤ ਕਿਉਂ ਨਹੀਂ ਕਰਾਉਂਦੇ? ਇਸ ਲਈ ਲੋਕਾਂ ਤੋਂ ਆਪਣੀਆਂ ਸੇਵਾਵਾਂ ਲਈ ਪੈਸਾ ਲੈਣਾ ਬੰਦ ਕਰ ਦੇਵੋ ਅਤੇ ਉਸ ਧੰਨ ਨੂੰ ਵਰਤਣਾ ਵੀ ਬੰਦ ਕਰ ਦੇਵੋ। ਕਿਉਂ ਕਿ ਉਹ ਪੈਸਾ ਮੰਦਰ ਦੀ ਮੁਰੰਮਤ ਲਈ ਹੀ ਲੱਗਣਾ ਚਾਹੀਦਾ ਹੈ।"

8ਜਾਜਕ ਲੋਕਾਂ ਕੋਲੋਂ ਪੈਸੇ ਨਾ ਲੈਣ ਲਈ ਰਾਜੀ ਹੋ ਗਏ ਪਰ ਨਾਲ ਹੀ ਉਨ੍ਹਾਂ ਨੇ ਮੰਦਰ ਦੀ ਮੁਰੰਮਤ ਨਾ ਕਰਵਾਉਣ ਦਾ ਵੀ ਫ਼ੈਸਲਾ ਲੈ ਲਿਆ। 9ਤੱਦ ਯਹੋਯਾਦਾ ਜਾਜਕ ਨੇ ਇੱਕ ਸੰਦੂਕ ਲੈਕੇ ਇਸਦੇ ਢੱਕਣ ਵਿੱਚ ਇੱਕ ਮੋਰੀ ਕੀਤੀ ਅਤੇ ਉਸਨੂੰ ਜਗਵੇਦੀ ਦੇ ਦੱਖਣ ਵਾਲੇ ਪਾਸੇ ਮੰਦਰ ਦੇ ਪ੍ਰਵੇਸ਼ ਕੋਲ ਧਰ ਦਿੱਤਾ। ਜਿਹੜੇ ਜਾਜਕ ਮੰਦਰ ਦੇ ਪ੍ਰਵੇਸ਼ ਦੁਆਰ ਦੀ ਰਖਵਾਲੀ ਕਰਦੇ ਸਨ, ਉਹ ਸਾਰਾ ਪੈਸਾ ਜੋ ਯਹੋਵਾਹ ਲਈ ਲਿਆਇਆ ਜਾਂਦਾ ਸੀ ਉਸ ਸੰਦੂਕ ਵਿੱਚ ਪਾ ਦਿੰਦੇ ਸਨ।

10ਫ਼ਿਰ ਜਦੋਂ ਵੀ ਲੋਕ ਮੰਦਰ ਵਿੱਚ ਜਾਂਦੇ ਤਾਂ ਉਹ ਪੈਸੇ ਉਹ ਸੰਦੂਕ ਵਿੱਚ ਪਾਂਦੇ, ਜਦੋਂ ਕਦੇ ਵੀ ਪਾਤਸ਼ਾਹ ਦੇ ਸਕੱਤਰ ਅਤੇ ਪ੍ਰਧਾਨ ਜਾਜਕ ਇਹ ਵੇਖਦੇ ਕਿ ਸੰਦੂਕ ਵਿੱਚ ਕਾਫ਼ੀ ਧੰਨ ਇਕੱਠਾ ਹੋ ਗਿਆ ਹੈ ਤਾਂ ਉਹ ਆਕੇ ਉਸ ਵਿੱਚੋਂ ਧੰਨ ਕੱਢਕੇ ਲੈ ਜਾਂਦੇ। ਫ਼ਿਰ ਉਹ ਥੈਲਿਆਂ ਵਿੱਚ ਧੰਨ ਭਰਕੇ ਉਸਦੀ ਗਿਣਤੀ ਕਰਦੇ। 11ਫ਼ਿਰ ਜਿਹੜੇ ਕਾਮਿਆਂ ਨੇ ਯਹੋਵਾਹ ਦੇ ਮੰਦਰ ਦੀ ਮੁਰੰਮਤ ਲਈ ਕੰਮ ਕੀਤਾ, ਉਨ੍ਹਾਂ ਨੂੰ ਉਸ ਧੰਨ ਵਿੱਚੋਂ ਮਜ਼ਦੂਰੀ ਦਿੱਤੀ ਗਈ। ਫ਼ਿਰ ਉਸ ਪੈਸੇ ਵਿੱਚੋਂ ਯਹੋਵਾਹ ਦੇ ਮੰਦਰ ਉੱਪਰ ਕਾਰਜ ਕਰਨ ਵਾਲੇ ਤਰਖਾਨ, ਅਤੇ ਹੋਰ ਮਜਦੂਰਾਂ ਨੂੰ ਪੈਸੇ ਦਿੱਤੇ ਗਏ। 12ਉਸੇ ਧੰਨ ਵਿੱਚੋਂ ਰਾਜਾਂ, ਅਤੇ ਪੱਥਰ ਕੱਟਣ ਵਾਲਿਆਂ ਨੂੰ, ਯਹੋਵਾਹ ਦੇ ਮੰਦਰ ਦੀ ਟੁੱਟ-ਭੱਜ ਦੀ ਮੁਰੰਮਤ ਲਈ ਅਤੇ ਉਸ

ਸਭ ਕੁਝ ਲਈ ਜੋ ਮੰਦਰ ਦੀ ਮੁਰੰਮਤ ਲਈ ਆਉਂਦਾ ਸੀ, ਮਜਦੂਰੀ ਦਿੱਤੀ ਜਾਂਦੀ।

13-14ਲੋਕਾਂ ਨੇ ਯਹੋਵਾਹ ਦੇ ਮੰਦਰ ਲਈ ਧੰਨ ਦੀ ਭੇਟਾ ਕੀਤੀ ਲੇਕਿਨ ਜਾਜਕ ਉਸ ਵਿੱਚੋਂ ਯਹੋਵਾਹ ਦੇ ਮੰਦਰ ਲਈ ਚਾਂਦੀ ਦੇ ਪਿਆਲੇ ਜਾਂ ਗੁਲਤਰਾਸ਼, ਬਾਟੇ ਜਾਂ ਤੂਰ੍ਹੀਆਂ ਜਾਂ ਸੋਨੇ-ਚਾਂਦੀ ਦੇ ਬਰਤਨ ਨਾ ਬਣਾ ਸਕਦੇ। ਉਹ ਪੈਸਾ ਸਿਰਫ਼ ਮਜਦੂਰਾਂ ਦੀ ਮਜਦੂਰੀ ਲਈ ਵਰਤੀਦਾ ਜੋ ਮੰਦਰ ਦੀ ਮੁਰੰਮਤ ਕਰਦੇ।
15ਜਿਨ੍ਹਾਂ ਆਦਮੀਆਂ ਦੇ ਹੱਥ ਵਿੱਚ ਉਹ ਕਾਮਿਆਂ ਨੂੰ ਦੇਣ ਲਈ ਪੈਸੇ ਦਿੰਦੇ ਸਨ ਉਨ੍ਹਾਂ ਕੋਲੋਂ ਹਿਸਾਬ ਨਹੀਂ ਸੀ ਲਿੱਤਾ ਜਾਂਦਾ ਕਿਉਂ ਕਿ ਉਹ ਆਦਮੀ ਇਮਾਨਦਾਰੀ ਨਾਲ ਕੰਮ ਕਰਦੇ ਸਨ ਤੇ ਉਨ੍ਹਾਂ ਉੱਪਰ ਭਰੋਸਾ ਕੀਤਾ ਜਾਂਦਾ ਸੀ।
16ਪਰ ਜਿਹੜਾ ਪੈਸਾ ਲੋਕ ਦੋਸ਼ ਦੀਆਂ ਭੇਟਾਂ ਜਾਂ ਪਾਪ ਦੀਆਂ ਭੇਟਾਂ ਲਈ ਚੜ੍ਹਾਉਂਦੇ ਸਨ, ਉਹ ਪੈਸਾ ਯਹੋਵਾਹ ਦੇ ਮੰਦਰ ਲਈ ਜਾਂ ਮਜਦੂਰੀ ਲਈ ਨਹੀਂ ਸੀ ਲਿਆ ਜਾਂਦਾ ਸਗੋਂ ਉਹ ਪੈਸਾ ਜਾਜਕਾਂ ਦਾ ਹੁੰਦਾ ਸੀ।

### ਯਹੋਆਸ਼ ਦਾ ਯਰੂਸ਼ਲਮ ਨੂੰ ਹਜ਼ਾਏਲ ਤੋਂ ਬਚਾਉਣਾ

17ਅਰਾਮ ਦੇ ਰਾਜੇ ਹਜ਼ਾਏਲ ਨੇ ਗਥ ਸ਼ਹਿਰ ਦੇ ਵਿਰੁੱਧ ਲੜਾਈ ਕਰਕੇ ਉਸ ਤੇ ਕਬਜ਼ਾ ਕਰ ਲਿਆ। ਉਸਤੋਂ ਬਾਅਦ ਉਸਨੇ ਯਰੂਸ਼ਲਮ ਦੇ ਉੱਪਰ ਹਮਲਾ ਕਰਨ ਦੀ ਸੋਚੀ।

18ਯਹੂਦਾਹ ਦੇ ਪਾਤਸ਼ਾਹ ਦੇ ਯਹੋਸ਼ਾਫ਼ਾਟ, ਯਹੋਰਾਮ ਅਤੇ ਅਹਜ਼ਯਾਹ ਸਨ। ਉਹ ਯੋਆਸ਼ ਦੇ ਪੁਰਖੇ ਸਨ। ਉਨ੍ਹਾਂ ਨੇ ਕਾਫ਼ੀ ਵਸਤਾਂ ਯਹੋਵਾਹ ਨੂੰ ਭੇਟ ਕੀਤੀਆਂ ਸਨ ਜਿਹੜੀਆਂ ਕਿ ਪਵਿੱਤਰ ਕਰਕੇ ਮੰਦਰ ਵਿੱਚ ਰੱਖੀਆਂ ਗਈਆਂ ਸਨ। ਯਹੋਆਸ਼ ਨੇ ਵੀ ਕਾਫ਼ੀ ਵਸਤਾਂ ਯਹੋਵਾਹ ਨੂੰ ਭੇਟ ਕੀਤੀਆਂ ਸਨ। ਜਿੰਨਾ ਸੋਨਾ ਅਤੇ ਚੀਜ਼ਾਂ ਯਹੋਵਾਹ ਦੇ ਮੰਦਰ ਵਿੱਚ ਅਤੇ ਆਪਣੇ ਮਹਿਲ ਵਿੱਚ ਮਿਲਿਆਂ, ਉਸਨੇ ਉਹ ਸਭ ਇੱਕਤ੍ਰ ਕੀਤਾ ਅਤੇ ਅਰਾਮ ਦੇ ਰਾਜੇ ਹਜ਼ਾਏਲ ਨੂੰ ਭੇਜ ਦਿੱਤਾ। ਤਾਂ ਇੰਝ ਹਜ਼ਾਏਲ ਨੇ ਯਰੂਸ਼ਲਮ ਤੇ ਹਮਲਾ ਨਾ ਕੀਤਾ।

### ਯਹੋਆਸ਼ ਦੀ ਮੌਤ

19ਜੋ ਵੀ ਹੋਰ ਮਹਾਨ ਕਾਰਜ ਯੋਆਸ਼ ਪਾਤਸ਼ਾਹ ਨੇ ਕੀਤੇ ਉਹ ਸਭ ਯਹੂਦਾਹ ਦੇ ਪਾਤਸ਼ਾਹਾਂ ਦੇ ਇਤਿਹਾਸ ਦੀ ਪੋਥੀ ਵਿੱਚ ਦਰਜ ਹਨ।
20ਫ਼ਿਰ ਯੋਆਸ਼ ਦੇ ਅਫ਼ਸਰਾਂ ਨੇ ਉਸਦੇ ਵਿਰੁੱਧ ਮਤਾ ਪਕਾਇਆ। ਉਨ੍ਹਾਂ ਨੇ ਉਸਨੂੰ ਮਿਲੋ ਦੇ ਘਰ ਵਿੱਚ ਜੋ ਸਿੱਲਾ ਦੀ ਢਾਲ ਉੱਤੇ ਹੈ, ਉੱਥੇ ਮਾਰ ਸੁੱਟਿਆ।
21ਸ਼ਿਮਾਥ ਦੇ ਪੁੱਤਰ ਯੋਜ਼ਾਕਾਰ ਅਤੇ ਸ਼ੋਮੇਰ ਦੇ ਪੁੱਤਰ ਯਹੋਜ਼ਾਬਾਦ ਜੋ ਕਿ ਉਸਦੇ ਅਫ਼ਸਰ ਸਨ, ਉਨ੍ਹਾਂ ਮਿਲਕੇ ਯੋਆਸ਼ ਦੀ ਹੱਤਿਆ ਕੀਤੀ।

ਲੋਕਾਂ ਨੇ ਯੋਆਸ਼ ਨੂੰ ਉਸਦੇ ਪੁਰਖਿਆਂ ਕੋਲ ਦਾਊਦ ਦੇ ਸ਼ਹਿਰ ਵਿੱਚ ਦਫ਼ਨਾਇਆ। ਯੋਆਸ਼ ਤੋਂ ਬਾਅਦ ਉਸਦਾ ਪੁੱਤਰ ਅਮਸਯਾਹ ਨਵਾਂ ਰਾਜਾ ਬਣਿਆ।

### ਯਹੋਆਹਾਜ਼ ਨੇ ਆਪਣਾ ਰਾਜ ਸ਼ੁਰੂ ਕੀਤਾ

13 ਯਹੂਦਾਹ ਦੇ ਪਾਤਸ਼ਾਹ ਅਹਜ਼ਯਾਹ ਦੇ ਪੁੱਤਰ ਯੋਆਸ਼ ਦੇ 23ਵਰ੍ਹੇ ਤੋਂ ਯੇਹੂ ਦਾ ਪੁੱਤਰ ਯਹੋਆਹਾਜ਼ ਸਾਮਰਿਯਾ ਉੱਪਰ ਰਾਜ ਕਰਨ ਲੱਗਾ। ਉਸਨੇ 17 ਸਾਲ ਰਾਜ ਕੀਤਾ।
2ਯਹੋਆਹਾਜ਼ ਨੇ ਉਹ ਕੰਮ ਕੀਤੇ ਜੋ ਯਹੋਵਾਹ ਦੀ ਨਿਗਾਹ ਵਿੱਚ ਗ਼ਲਤ ਸਨ ਅਤੇ ਉਸਨੇ ਨਬਾਟ ਦੇ ਪੁੱਤਰ ਯਾਰਾਬੁਆਮ ਦੇ ਪਾਪਾਂ ਦੇ ਅਨੁਸਾਰ ਕੀਤਾ ਜਿਹੜੇ ਕਿ ਉਸਨੇ ਇਸਰਾਏਲ ਤੋਂ ਕਰਵਾਏ ਸਨ। ਅਤੇ ਉਹ ਉਨ੍ਹਾਂ ਕੰਮਾਂ ਤੋਂ ਟਲਿਆ ਨਾ।
3ਤੱਦ ਯਹੋਵਾਹ ਇਸਰਾਏਲ ਉੱਤੇ ਬੜਾ ਕ੍ਰੋਧਿਤ ਹੋਇਆ ਤਾਂ ਉਸਨੇ ਉਨ੍ਹਾਂ ਨੂੰ ਅਰਾਮ ਦੇ ਪਾਤਸ਼ਾਹ ਹਜ਼ਾਏਲ ਅਤੇ ਹਜ਼ਾਏਲ ਦੇ ਪੁੱਤਰ ਬਨ-ਹਦਦ ਨੂੰ ਇਹ ਸੱਤਾ ਦੇ ਦਿੱਤੀ।

### ਯਹੋਵਾਹ ਦੀ ਇਸਰਾਏਲ ਦੇ ਲੋਕਾਂ ਤੇ ਦਯਾ

4ਤੱਦ ਯਹੋਆਹਾਜ਼ ਨੇ ਯਹੋਵਾਹ ਅੱਗੇ ਪ੍ਰਾਰਥਾਨਾ ਕੀਤੀ ਤੇ ਯਹੋਵਾਹ ਨੇ ਉਸਨੂੰ ਸੁਣ ਲਿਆ। ਕਿਉਂ ਕਿ ਯਹੋਵਾਹ ਨੇ ਇਸਰਾਏਲ ਦੇ ਦੁੱਖਾਂ ਅਤੇ ਕਿਵੇਂ ਅਰਾਮ ਦਾ ਪਾਤਸ਼ਾਹ ਉਨ੍ਹਾਂ ਨੂੰ ਕਸ਼ਟ ਦੇ ਰਿਹਾ ਸੀ ਵੇਖਾਂ ਲਿਆ ਸੀ।

5ਤੱਦ ਯਹੋਵਾਹ ਨੇ ਇਸਰਾਏਲ ਨੂੰ ਬਚਾਉਣ ਲਈ ਇੱਕ ਮਨੁੱਖ ਭੇਜਿਆ। ਤੱਦ ਉਹ ਅਰਾਮ ਦੇ ਹੱਥੋਂ ਬਚ ਨਿਕਲੇ ਅਤੇ ਇਸਰਾਏਲੀ ਮੁੜ ਅੱਗੇ ਵਾਂਗ ਆਪਣੇ ਤੰਬੂਆਂ ਵਿੱਚ ਰਹਿਣ ਲੱਗ ਪਏ।

6ਫ਼ਿਰ ਵੀ ਇਸਰਾਏਲੀਆਂ ਨੇ ਯਾਰਾਬੁਆਮ ਦੇ ਘਰਾਣੇ ਦੇ ਉਨ੍ਹਾਂ ਪਾਪਾਂ ਨੂੰ ਨਾ ਛੱਡਿਆ ਜੋ ਉਸਨੇ ਇਸਰਾਏਲ ਤੋਂ ਕਰਵਾਏ ਸਨ, ਇਹ ਉਨ੍ਹਾਂ ਉੱਪਰ ਚੱਲਦੇ ਰਹੇ, ਬਾਜ ਨਾ ਆਏ ਸਗੋਂ ਉਨ੍ਹਾਂ ਨੇ ਸਾਮਰਿਯਾ ਵਿੱਚੋਂ ਉਹ ਅਸ਼ੈਰਾਹ ਦੇ ਟੁੰਡ ਵੀ ਨਾ ਢਾਏ, ਜਿਹੜੇ ਕਿ ਉੱਥੇ ਥੰਮਾਂ ਵਾਂਗ ਖੜੇ ਸਨ।

7ਅਰਾਮ ਦੇ ਪਾਤਸ਼ਾਹ ਨੇ ਯਹੋਆਹਾਜ਼ ਦੇ ਘਰਾਣੇ ਨੂੰ ਹਰਾਇਆ ਅਤੇ ਉਸਦੀ ਸੈਨਾ ਦੇ ਬਹੁਤ ਸਾਰੇ ਆਦਮੀਆਂ ਨੂੰ ਮਾਰ ਦਿੱਤਾ। ਉਸਨੇ ਸਿਰਫ਼ 50 ਘੁੜਸਵਾਰ, 10 ਰੱਥ ਅਤੇ 10,000 ਪੈਦਲ ਸਿਪਾਹੀ ਹੀ ਛੱਡੇ। ਅਰਾਮ ਦੇ ਪਾਤਸ਼ਾਹ ਨੇ ਯਹੋਆਹਾਜ਼ ਦੀ ਸੈਨਾ ਨੂੰ ਇੱਝ ਤਬਾਹ ਕਰ ਦਿੱਤਾ ਜਿਵੇਂ ਗਾਹੁਣ ਵੇਲੇ ਤੂੜੀ ਹਵਾ ਵਿੱਚ ਉੱਡ ਦੀ ਹੋਵੇ।

8ਯਹੋਆਹਾਜ਼ ਨੇ ਜਿਹੜੇ ਵੀ ਮਹਾਨ ਕਾਰਜ ਕੀਤੇ ਉਹ ਇਸਰਾਏਲ ਦੇ ਪਾਤਸ਼ਾਹਾਂ ਦੇ ਇਤਹਾਸ ਦੀ ਪੋਥੀ ਵਿਚ ਲਿਖਿਆ ਗਿਆ।
9ਯਹੋਆਹਾਜ਼ ਮਰਨ ਉਪਰੰਤ ਆਪਣੇ ਪੁਰਖਿਆਂ ਦੇ ਕੋਲ ਦਫ਼ਨਾਇਆ ਗਿਆ। ਲੋਕਾਂ ਨੇ ਉਸਨੂੰ ਸਾਮਰਿਯਾ ਵਿੱਚ ਦਫ਼ਨਾਇਆ। ਉਸ ਉਪਰੰਤ ਉਸਦਾ ਪੁੱਤਰ ਯੋਆਸ਼ ਰਾਜ ਕਰਨ ਲੱਗਾ।

### ਇਸਰਾਏਲ ਉੱਪਰ ਯਹੋਆਸ਼ ਦਾ ਰਾਜ

10ਯਹੋਆਹਾਜ਼ ਦਾ ਪੁੱਤਰ ਯਹੋਆਸ਼ ਸਾਮਰਿਯਾ ਵਿੱਚ ਇਸਰਾਏਲ ਉੱਪਰ ਨਵਾਂ ਪਾਤਸ਼ਾਹ ਬਣ ਗਿਆ। ਇਹ ਯਹੂਦਾਹ ਦੇ ਪਾਤਸ਼ਾਹ ਯੋਆਸ਼ ਦੇ ਰਾਜ ਦੇ 37 ਵਰ੍ਹੇ 'ਚ ਹੋਇਆ। ਯਹੋਆਸ਼ ਨੇ ਇਸਰਾਏਲ ਉੱਪਰ 16ਵਰ੍ਹੇ ਰਾਜ ਕੀਤਾ।
11ਇਸਨੇ ਉਹੀ ਕੁਝ ਕੀਤਾ ਜੋ ਯਹੋਵਾਹ ਦੀ ਨਿਗਾਹ ਵਿੱਚ ਭੈੜਾ ਸੀ। ਇਸਨੇ ਨਬਾਟ ਦੇ ਪੁੱਤਰ ਯਾਰਾਬੁਆਮ ਦੇ ਉਨ੍ਹਾਂ ਸਾਰੇ ਪਾਪਾਂ ਤੋਂ ਜੋ ਉਸਨੇ ਇਸਰਾਏਲ ਤੋਂ ਕਰਵਾਏ ਸਨ, ਮੂੰਹ ਨਾ ਮੋੜਿਆ। ਉਹ

ਉਨ੍ਹਾਂ ਉੱਪਰ ਚੱਲਦਾ ਰਿਹਾ। 12ਯੋਆਸ਼ ਦੀ ਬਾਕੀ ਵਾਰਤਾ ਅਤੇ
ਜੋ ਕੁਝ ਬਾਕੀ ਉਸਨੇ ਕੀਤਾ ਅਤੇ ਉਸਦੀ ਸਮਰੱਥਾ ਜੋ ਉਹ
ਯਹੂਦਾਹ ਦੇ ਪਾਤਸ਼ਾਹ ਅਮਸਯਾਹ ਦੇ ਵਿਰੁੱਧ ਲੜਿਆ ਉਹ ਸਭ
'ਇਸਰਾਏਲ ਦੇ ਪਾਤਸ਼ਾਹਾਂ ਦੀ ਇਤਹਾਸ ਦੀ ਪੋਥੀ ਵਿੱਚ ਦਰਜ
ਹੈ।' 13ਯੋਆਸ਼ ਆਪਣੇ ਮਰਨ ਬਾਅਦ ਆਪਣੇ ਪੁਰਖਿਆਂ ਦੇ
ਕੋਲ ਦਫ਼ਨਾਇਆ ਗਿਆ। ਉਸ ਉਪਰੰਤ ਯਾਰਾਬੁਆਮ ਨਵਾਂ
ਪਾਤਸ਼ਾਹ ਬਣਿਆ ਅਤੇ ਉਸਦੇ ਸਿੰਘਾਸਣ ਤੇ ਬੈਠਾ। ਯੋਆਸ਼ ਨੂੰ
ਸਾਮਰਿਯਾ ਵਿੱਚ ਇਸਰਾਏਲ ਦੇ ਪਾਤਸ਼ਾਹ ਕੋਲ ਦਫ਼ਨਾਇਆ
ਗਿਆ।

### ਯੋਆਸ਼ ਦਾ ਅਲੀਸ਼ਾ ਕੋਲ ਫੇਰਾ

14ਫ਼ਿਰ ਅਲੀਸ਼ਾ ਬਿਮਾਰ ਹੋ ਗਿਆ ਜਿਸ ਬਿਮਾਰੀ ਨਾਲ ਉਹ
ਮਰ ਵੀ ਸਕਦਾ ਸੀ। ਇਸਰਾਏਲ ਦਾ ਪਾਤਸ਼ਾਹ ਯੋਆਸ਼ ਉਸ ਨੂੰ
ਮਿਲਣ ਲਈ ਗਿਆ। ਉਹ ਅਲੀਸ਼ਾ ਲਈ ਰੋਇਆ ਅਤੇ ਆਖਣ
ਲੱਗਾ, "ਹੇ ਮੇਰੇ ਪਿਤਾ! ਕੀ ਇਸਰਾਏਲ ਦੇ ਰੱਥ ਤੇ ਇਸਦੇ ਘੋੜਿਆਂ
ਦਾ ਇਹੀ ਵੇਲਾ ਹੈ?"*
15ਅਲੀਸ਼ਾ ਨੇ ਯੋਆਸ਼ ਨੂੰ ਕਿਹਾ, "ਕੁਝ ਤੀਰ ਤੇ ਕਮਾਨ ਲੈ।"
ਯੋਆਸ਼ ਨੇ ਕੁਮਾਨ ਤੇ ਕੁਝ ਤੀਰ ਚੁੱਕ ਲਏ। 16ਤੱਦ ਅਲੀਸ਼ਾ
ਨੇ ਇਸਰਾਏਲ ਦੇ ਪਾਤਸ਼ਾਹ ਨੂੰ ਆਖਿਆ, "ਕੁਮਾਨ ਤੇ ਆਪਣਾ
ਹੱਥ ਧਰ।" ਸੋ ਉਸਨੇ ਆਪਣਾ ਹੱਥ ਉਸ ਉੱਪਰ ਧਰਿਆ ਫ਼ੇਰ
ਅਲੀਸ਼ਾ ਨੇ ਆਪਣੇ ਹੱਥ ਪਾਤਸ਼ਾਹ ਦੇ ਹੱਥਾਂ ਉੱਪਰ ਰੱਖੇ।
17ਅਲੀਸ਼ਾ ਨੇ ਕਿਹਾ, "ਪੂਰਬ ਵੱਲ ਦੀ ਖਿੜਕੀ ਖੋਲ੍ਹ।" ਯੋਆਸ਼
ਨੇ ਪੂਰਬੀ ਖਿੜਕੀ ਖੋਲ੍ਹੀ। ਤੱਦ ਅਲੀਸ਼ਾ ਨੇ ਆਖਿਆ, "ਨਿਸ਼ਾਨਾ
ਦਾਗ।"
ਤੱਦ ਯੋਆਸ਼ ਨੇ ਤੀਰ ਮਾਰਿਆ। ਤੱਦ ਅਲੀਸ਼ਾ ਬੋਲਿਆ, "ਉਹ
ਯਹੋਵਾਹ ਦੀ ਫ਼ਤਹ ਦਾ ਬਾਣ ਹੈ। ਜੋ ਕਿ ਅਰਾਮ ਉੱਪਰ ਫ਼ਤਹ
ਦਾ ਬਾਣ ਹੈ। ਤੂੰ ਅਰਾਮੀਆਂ ਨੂੰ ਅਫ਼ੇਕ ਵਿੱਚ ਹਾਰ ਦੇਵੇਂਗਾ ਅਤੇ
ਉਨ੍ਹਾਂ ਨੂੰ ਨਸ਼ਟ ਕਰੇਂਗਾ।"
18ਅਲੀਸ਼ਾ ਨੇ ਕਿਹਾ, "ਤੀਰਾਂ ਨੂੰ ਚੁੱਕ ਲੈ।" ਸੋ ਉਸਨੇ ਤੀਰ
ਚੁੱਕ ਲਏ। ਤੱਦ ਅਲੀਸ਼ਾ ਨੇ ਇਸਰਾਏਲ ਦੇ ਪਾਤਸ਼ਾਹ ਨੂੰ ਕਿਹਾ,
"ਜ਼ਮੀਨ ਤੇ ਮਾਰ।"
ਸੋ ਉਸਨੇ ਧਰਤੀ ਉੱਪਰ ਤਿੰਨ ਵਾਰੀ ਮਾਰਿਆ ਫ਼ਿਰ ਰੁਕ
ਗਿਆ। 19ਫ਼ਿਰ ਪਰਮੇਸ਼ੁਰ ਦਾ ਮਨੁੱਖ (ਅਲੀਸ਼ਾ) ਉਸ ਉੱਪਰ
ਕਰੋਧਵਾਨ ਹੋਕੇ ਬੋਲਿਆ, "ਤੈਨੂੰ ਪੰਜ ਜਾਂ ਛੇ ਵਾਰੀ ਮਾਰਨਾ
ਚਾਹੀਦਾ ਸੀ। ਤੱਦ ਤੂੰ ਅਰਾਮ ਨੂੰ ਇੰਨਾ ਮਾਰਦਾ ਕਿ ਉਸਨੂੰ
ਨਾਸ਼ ਕਰ ਦਿੰਦਾ ਪਰ ਹੁਣ ਤੂੰ ਤਿੰਨ ਵਾਰੀ ਹੀ ਅਰਾਮ ਨੂੰ ਮਾਰੇਂਗਾ।"

### ਅਲੀਸ਼ਾ ਦੀ ਕਬਰ ਤੇ ਅਦਭੁਤ ਘਟਨਾ

20ਫ਼ਿਰ ਅਲੀਸ਼ਾ ਮਰ ਗਿਆ ਅਤੇ ਲੋਕਾਂ ਨੇ ਉਸਨੂੰ ਦਫ਼ਨਾਅ
ਦਿੱਤਾ। ਇੱਕ ਵਾਰੀ ਬਸੰਤ ਰੁੱਤ ਵਿੱਚ ਮੋਆਬੀਆਂ ਦੇ ਸਿਪਾਹੀ
ਇਸਰਾਏਲ ਵਿੱਚ ਆ ਵੜੇ। ਉਹ ਜੰਗ ਦੀਆਂ ਵਸਤਾਂ ਚੁੱਕਣ
ਲਈ ਆਏ ਸਨ। 21ਜਦੋਂ ਉਹ ਇਸਰਾਏਲੀ ਇੱਕ ਲਾਸ਼ ਨੂੰ
ਦਫ਼ਨਾਅ ਰਹੇ ਸਨ ਤਾਂ ਉਨ੍ਹਾਂ ਨੇ ਇੱਕ ਜੱਥਾ ਵੇਖਿਆ ਸੋ ਉਨ੍ਹਾਂ ਨੇ
ਜਲਦੀ 'ਚ ਉਸ ਮਨੁੱਖ ਨੂੰ ਅਲੀਸ਼ਾ ਦੀ ਕਬਰ ਵਿੱਚ ਸੁੱਟ ਦਿੱਤਾ
ਅਤੇ ਜਦੋਂ ਉਹ ਮਨੁੱਖ ਅਲੀਸ਼ਾ ਦੀਆਂ ਹੱਡੀਆਂ ਨੂੰ ਜਾਕੇ ਛੋਹਿਆ
ਤਾਂ ਉਹ ਜਿਉਂ ਪਿਆ ਅਤੇ ਆਪਣੇ ਪੈਰਾਂ ਉੱਪਰ ਖਲੋਅ ਗਿਆ।

### ਯੋਆਸ਼ ਵੱਲੋਂ ਇਸਰਾਏਲ ਦੇ ਸ਼ਹਿਰਾਂ ਨੂੰ ਮੁੜ ਜਿੱਤਣਾ

22ਯੋਆਸ਼ ਦੇ ਸਾਰੇ ਰਾਜ ਵਿੱਚ ਅਰਾਮ ਦਾ ਰਾਜਾ ਹਜ਼ਾਏਲ
ਉਸ ਨੂੰ ਸਤਾਉਂਦਾ ਰਿਹਾ। 23ਪਰ ਯਹੋਵਾਹ ਇਸਰਾਏਲੀਆਂ
ਉੱਪਰ ਮਿਹਰਬਾਨ ਸੀ ਅਤੇ ਉਨ੍ਹਾਂ ਤੇ ਤਰਸ ਮਹਿਸੂਸ ਕੀਤਾ।
ਅੱਜ ਦਿਨ ਤੀਕ, ਯਹੋਵਾਹ ਨੇ ਆਪਣੇ ਅਬਰਾਹਾਮ, ਇਸਹਾਕ,
ਅਤੇ ਯਾਕੂਬ ਨਾਲ ਕੀਤੇ ਆਪਣੇ ਇਕਰਾਰਨਾਮੇ ਕਾਰਣ ਨਾ ਤਾਂ
ਇਸਰਾਏਲੀਆਂ ਨੂੰ ਤਬਾਹ ਕੀਤਾ ਤੇ ਨਾ ਹੀ ਆਪਣੀ ਹਾਜਰੀ
ਵਿੱਚੋਂ ਫਨਾਹ ਕੀਤਾ ਹੈ। 24ਅਰਾਮ ਦਾ ਰਾਜਾ ਹਜ਼ਾਏਲ ਮਰ
ਗਿਆ ਅਤੇ ਉਸ ਉਪਰੰਤ ਬਨ-ਹਦਦ ਨਵਾਂ ਪਾਤਸ਼ਾਹ ਬਣਿਆ।
25ਆਪਣੇ ਮਰਨ ਤੋਂ ਪਹਿਲਾਂ ਹਜ਼ਾਏਲ ਨੇ ਲੜਾਈ ਵਿੱਚ ਯੋਆਸ਼
ਦੇ ਪਿਤਾ ਯਹੋਆਹਾਜ਼ ਤੋਂ ਕਈ ਸ਼ਹਿਰ ਖੋਹ ਲਏ ਸਨ ਪਰ ਹੁਣ
ਯੋਆਸ਼ ਨੇ ਹਜ਼ਾਏਲ ਦੇ ਪੁੱਤਰ ਬਨ-ਹਦਦ ਤੋਂ ਇਹ ਸ਼ਹਿਰ
ਵਾਪਸ ਲੈ ਲਏ ਸਨ। ਯੋਆਸ਼ ਨੇ ਬਨ-ਹਦਦ ਨੂੰ ਤਿੰਨ ਵਾਰੀ
ਹਰਾਇਆ ਅਤੇ ਇਸਰਾਏਲ ਦੇ ਸ਼ਹਿਰ ਵਾਪਸ ਲੈ ਲਏ।

### ਅਮਸਯਾਹ ਦਾ ਯਹੂਦਾਹ ਵਿੱਚ ਆਪਣਾ ਰਾਜ ਸ਼ੁਰੂ ਕੀਤਾ

14 ਇਸਰਾਏਲ ਦੇ ਪਾਤਸ਼ਾਹ ਯਹੋਆਹਾਜ਼ ਦੇ ਪੁੱਤਰ
ਯੋਆਸ਼ ਦੇ ਦੂਜੇ ਸਾਲ, ਯਹੂਦਾਹ ਵਿੱਚ ਪਾਤਸ਼ਾਹ
ਯੋਆਸ਼ ਦਾ ਪੁੱਤਰ ਅਮਸਯਾਹ ਰਾਜ ਕਰਨ ਲੱਗਾ। 2ਜਦੋਂ ਉਹ
ਰਾਜ ਕਰਨ ਲੱਗਾ ਤਾਂ ਉਹ 25 ਵਰ੍ਹਿਆਂ ਦਾ ਸੀ। ਅਮਸਯਾਹ ਨੇ
ਯਰੂਸ਼ਲਮ ਵਿੱਚ 29 ਸਾਲ ਰਾਜ ਕੀਤਾ। ਉਸਦੀ ਮਾਂ ਦਾ ਨਾਂ
ਯਹੋਅੱਦੀਨ ਸੀ, ਜੋ ਯਰੂਸ਼ਲਮ ਤੋਂ ਸੀ। 3ਅਮਸਯਾਹ ਨੇ ਉਹ ਕੰਮ
ਕੀਤੇ ਜੋ ਯਹੋਵਾਹ ਦੀ ਨਿਗਾਹ ਵਿੱਚ ਚੰਗੇ ਸਨ ਪਰ ਉਸਨੇ
ਆਪਣੇ ਪੁਰਖੇ ਦਾਊਦ ਵਾਂਗ ਪੂਰੀ ਤਰ੍ਹਾਂ ਯਹੋਵਾਹ ਨੇ ਮੰਨਿਆ।
4ਉਸਨੇ ਉੱਚੀਆਂ ਥਾਵਾਂ ਨੂੰ ਨਾ ਢਾਹਿਆ। ਅਜੇ ਤੀਕ ਲੋਕ
ਉੱਚੀਆਂ ਥਾਵਾਂ ਤੇ ਬਲੀਆਂ ਚੜ੍ਹਾਉਂਦੇ ਅਤੇ ਧੂਪ ਧੁਖਾਉਂਦੇ ਸਨ।
5ਜਦੋਂ ਅਮਸਯਾਹ ਦੇ ਹੱਥ ਰਾਜ ਪੱਕਾ ਹੋ ਗਿਆ ਤਾਂ ਉਸਨੇ
ਉਨ੍ਹਾਂ ਸਾਰੇ ਅਫ਼ਸਰਾਂ ਨੂੰ ਮਾਰ ਛੱਡਿਆ ਜਿਨ੍ਹਾਂ ਉਸਦੇ ਪਿਤਾ ਨੂੰ
ਮਾਰਿਆ ਸੀ। 6ਪਰ ਉਸਨੇ ਮਾਰਨ ਵਾਲਿਆਂ ਦੇ ਪੁੱਤਰਾਂ ਨੂੰ ਅੱਗੋਂ
ਨਾ ਵੱਢਿਆ ਕਿਉਂ ਜੋ ਮੂਸਾ ਦੀ ਬਿਵਸਥਾ ਦੀ ਪੋਥੀ ਵਿੱਚ ਜਿਵੇਂ
ਯਹੋਵਾਹ ਨੇ ਆਗਿਆ ਦਿੱਤੀ ਤੇ ਇਹ ਲਿਖਿਆ, "ਜੇਕਰ ਕੋਈ
ਪੁੱਤਰ ਪਾਪ ਕਰੇ ਤਾਂ ਉਸਦੇ ਬਦਲੇ ਮਾਪੇ ਨਾ ਮਾਰੇ ਜਾਣ ਅਤੇ
ਨਾ ਹੀ ਮਾਪਿਆਂ ਦੇ ਪਾਪ ਕਰਨ ਤੇ ਬੱਚਿਆਂ ਨੂੰ ਸਜ਼ਾ ਮਿਲਣੀ
ਚਾਹੀਦੀ ਹੈ। ਸਿਰਫ਼ ਜਿਹੜਾ ਕੋਈ ਮਨੁੱਖ ਆਪ ਗ਼ਲਤ ਕੰਮ
ਕਰਦਾ ਹੈ ਉਸਦਾ ਦੰਡ ਉਸਨੂੰ ਹੀ ਮਿਲਣਾ ਚਾਹੀਦਾ ਹੈ।"
7ਅਮਸਯਾਹ ਨੇ ਲੂਣ ਦੀ ਵਾਦੀ ਵਿੱਚ 10,000 ਅਦੋਮੀ ਮਾਰੇ
ਅਤੇ ਸਲਾ ਨੂੰ ਜੰਗ ਕਰਕੇ ਜਿੱਤ ਲਿਆ ਅਤੇ ਉਸਦਾ ਨਾਂ
"ਯਾਕਤੇਲ" ਰੱਖਿਆ। ਇਸ ਜਗ੍ਹਾ ਨੂੰ ਅੱਜ ਤੀਕ ਵੀ "ਯਾਕਤੇਲ"
ਦੇ ਨਾਂ ਨਾਲ ਬੁਲਾਇਆ ਜਾਂਦਾ ਹੈ।

---

**ਕੀ ... ਵੇਲਾ ਹੈ?** ਇਸ ਦਾ ਅਰਥ ਹੈ, "ਇਹ ਪਰਮੇਸ਼ੁਰ ਦੇ ਆਉਣ ਦਾ ਅਤੇ ਤੁਹਾਨੂੰ ਲੈ ਜਾਣ ਦਾ ਸਮਾਂ ਹੈ। 1 ਰਾਜਿਆਂ 2:12.

### ਅਮਸਯਾਹ ਦੀ ਯਹੋਆਸ਼ ਦੇ ਵਿਰੁੱਧ ਜੰਗ ਦੀ ਖਾਹਿਸ਼

8ਤੱਦ ਅਮਸਯਾਹ ਨੇ ਇਸਰਾਏਲ ਦੇ ਪਾਤਸ਼ਾਹ ਯਹੋਆਸ਼ ਦੇ
ਕੋਲ ਜੋ ਕਿ ਯਹੋਆਹਾਜ਼, ਇਸਰਾਏਲ ਦੇ ਪਾਤਸ਼ਾਹ ਯੇਹੂ ਦੇ ਪੁੱਤਰ
ਕੋਲ ਸੰਦੇਸ਼ਵਾਹਕ ਭੇਜੇ। ਉਨ੍ਹਾਂ ਸੰਦੇਸ਼ਾ ਦਿੱਤਾ, “ਆਓ, ਅਸੀਂ
ਇੱਕ ਦੂਜੇ ਦੇ ਆਮ੍ਹਣੇ-ਸਾਮ੍ਹਣੇ ਹੋਕੇ ਲੜੀਏ।”

9ਤੱਦ ਇਸਰਾਏਲ ਦੇ ਪਾਤਸ਼ਾਹ ਯਹੋਆਸ਼ ਨੇ ਯਹੂਦਾਹ ਦੇ
ਪਾਤਸ਼ਾਹ ਅਮਸਯਾਹ ਨੂੰ ਜਵਾਬ ਭੇਜਿਆ ਅਤੇ ਆਖਿਆ,
“ਲਬਾਨੋਨ ਦੀ ਛੋਟੀ ਜਿਹੀ ਕੰਡਿਆਲੀ ਝਾੜੀ ਨੇ ਲਬਾਨੋਨ ਦੇ
ਵਿਸ਼ਾਲ ਰੁੱਖ ਨੂੰ ਸੁਨੇਹਾ ਭੇਜਿਆ: ‘ਆਪਣੀ ਧੀ ਨੂੰ ਮੇਰੇ ਪੁੱਤਰ
ਨਾਲ ਵਿਆਹ ਦੇ।’ ਪਰ ਇੱਕ ਜੰਗਲੀ ਜਾਨਵਰ ਜੋ ਲਬਾਨੋਨ
ਵਿੱਚ ਸੀ ਛੋਟੀ ਕੰਡਿਆਲੀ ਝਾੜੀ ਤੋਂ ਦੀ ਲੰਘਿਆ ਅਤੇ ਉਸਨੂੰ
ਮਿੱਧ ਸੁੱਟਿਆ। 10ਇਹ ਸੱਚ ਹੈ ਤੂੰ ਅਦੋਮ ਨੂੰ ਹਰਾਇਆ ਹੈ ਪਰ
ਤੂੰ ਅਦੋਮ ਤੇ ਨੂੰ ਜਿੱਤਣ ਤੋਂ ਬਾਅਦ ਘੁਮੰਡੀ ਹੋ ਗਿਆ ਹੈ। ਹੁਣ
ਤੂੰ ਆਪਣੇ ਘਰ ਵਿੱਚ ਰਹਿ ਅਤੇ ਓਥੇ ਆਪਣਾ ਸਤਿਕਾਰ ਮਾਣ।
ਆਪਣੇ ਆਪਨੂੰ ਮਸੀਬਤ ਵਿੱਚ ਨਾ ਪਾ। ਜੇਕਰ ਤੂੰ ਇਉਂ ਕਰੇਂਗਾ
ਤੂੰ ਡਿੱਗੇਂਗਾ ਅਤੇ ਯਹੂਦਾਹ ਤੇਰੇ ਨਾਲ ਡਿੱਗੇਗਾ।”

11ਪਰ ਅਮਸਯਾਹ ਨੇ ਯਹੋਆਸ਼ ਦੀ ਚਿਤਾਵਨੀ ਵੱਲ ਕੋਈ
ਧਿਆਨ ਨਾ ਦਿੱਤਾ। ਤੱਦ ਇਸਰਾਏਲ ਦੇ ਪਾਤਸ਼ਾਹ ਯਹੋਆਸ਼ ਨੇ
ਯਹੂਦਾਹ ਦੇ ਅਮਸਯਾਹ ਪਾਤਸ਼ਾਹ ਨੂੰ ਜੋ ਯਹੂਦਾਹ ਵਿੱਚ ਬੈਤ-
ਸ਼ਮਸ਼ ਵਿੱਚ ਪਤਾਈ ਕੀਤੀ। 12ਇਸਰਾਏਲ ਨੇ ਯਹੂਦਾਹ ਨੂੰ
ਹਾਰ ਦਿੱਤੀ। ਯਹੂਦਾਹ ਦਾ ਹਰ ਆਦਮੀ ਉੱਥੋਂ ਘਰ ਨੂੰ ਭੱਜ
ਗਿਆ। 13ਫ਼ਿਰ ਬੈਤ-ਸ਼ਮਸ਼ ਵਿੱਚ ਇਸਰਾਏਲ ਦੇ ਪਾਤਸ਼ਾਹ
ਯਹੋਆਸ਼ ਨੇ ਯਹੂਦਾਹ ਦੇ ਰਾਜੇ ਅਮਸਯਾਹ ਨੂੰ ਘੇਰ ਲਿਆ ਜੋ
ਅਹਜ਼ਯਾਹ ਦਾ ਪੋਤਾ ਤੇ ਯੋਆਸ਼ ਦਾ ਪੁੱਤਰ ਸੀ। ਯਹੋਆਸ਼
ਅਮਸਯਾਹ ਨੂੰ ਯਰੂਸ਼ਲਮ ਵਿੱਚ ਲੈ ਆਇਆ। ਉਸਨੇ ਯਰੂਸ਼ਲਮ
ਦੀ ਕੰਧ ਇਫ਼ਰਾਈਮ ਦੇ ਫ਼ਾਟਕ ਤੋਂ ਲੈਕੇ ਨੁੱਕਰ ਵਾਲੇ ਫ਼ਾਟਕ
ਤੀਕ 600 ਫ਼ੁੱਟ ਢਾਹ ਦਿੱਤੀ।

14ਤੱਦ ਯਹੋਆਸ਼ ਨੇ ਸਾਰਾ ਸੋਨਾ ਅਤੇ ਚਾਂਦੀ ਅਤੇ ਸਾਰੇ ਬਰਤਨ
ਜੋ ਯਹੋਵਾਹ ਦੇ ਮੰਦਰ ਵਿੱਚ ਸਨ, ਤੇ ਪਾਤਸ਼ਾਹ ਦੇ ਖਜ਼ਾਨੇ ਵਿੱਚ
ਸਨ ਲੈ ਲਏ। ਉਨ੍ਹਾਂ ਸਾਰੇ ਕੈਦੀਆਂ ਨੂੰ ਨਾਲ ਲਿਆ ਅਤੇ ਸਾਮਰਿਯਾ
ਨੂੰ ਮੁੜਿਆ।

15ਯਹੋਆਸ਼ ਨੇ ਜੋ ਵੀ ਕਾਰਜ ਕੀਤੇ, ਇਹ ਵੀ ਕਿ ਕਿਵੇਂ ਉਹ
ਯਹੂਦਾਹ ਦੇ ਪਾਤਸ਼ਾਹ ਅਮਸਯਾਹ ਦੇ ਖ਼ਿਲਾਫ਼ ਲੜਿਆ ਇਹ
ਸਭ ਕੁਝ ‘ਇਸਰਾਏਲ ਦੇ ਰਾਜਿਆਂ ਦੇ ਇਤਹਾਸ ਦੀ ਪੋਥੀ’
ਵਿੱਚ ਦਰਜ ਹੈ। 16ਯਹੋਆਸ਼ ਨੂੰ ਮਰਨ ਉਪਰੰਤ ਉਸਦੇ ਪੁਰਖਿਆਂ
ਕੋਲ ਦਫ਼ਨਾਇਆ ਗਿਆ। ਅਤੇ ਉਸਦੇ ਬਾਅਦ ਉਸਦਾ ਪੁੱਤਰ
ਯਾਰਾਬੁਆਮ ਪਾਤਸ਼ਾਹ ਬਣਿਆ।

### ਅਮਸਯਾਹ ਦੀ ਮੌਤ

17ਯਹੂਦਾਹ ਦੇ ਪਾਤਸ਼ਾਹ ਯੋਆਸ਼ ਦਾ ਪੁੱਤਰ ਅਮਸਯਾਹ
ਇਸਰਾਏਲ ਦੇ ਪਾਤਸ਼ਾਹ ਯਹੋਆਹਾਜ਼ ਦੇ ਪੁੱਤਰ ਯਹੋਆਸ਼ ਦੇ
ਮਰਨ ਪਿੱਛੋਂ 15ਵਰ੍ਹੇ ਜਿਉਂਦਾ ਰਿਹਾ। 18ਅਮਸਯਾਹ ਨੇ ਜੋ ਵੀ
ਮਹਾਨ ਕਾਰਜ ਕੀਤੇ ਉਹ ਯਹੂਦਾਹ ਦੇ ਰਾਜਿਆਂ ਦੇ ਇਤਹਾਸ
ਦੀ ਪੋਥੀ ਵਿੱਚ ਦਰਜ ਹਨ। 19ਜਦ ਲੋਕਾਂ ਨੇ ਯਰੂਸ਼ਲਮ ਵਿੱਚ
ਉਸਦੇ ਵਿਰੁੱਧ ਮਤਾ ਪਕਾਇਆ ਤਾਂ ਉਹ ਲਕੀਸ਼ ਵੱਲ ਭੱਜਿਆ
ਪਰ ਲੋਕਾਂ ਨੇ ਲਕੀਸ਼ ਉਸਦੇ ਪਿੱਛੇ ਆਦਮੀ ਭੇਜੇ ਤੇ ਉਸਨੂੰ ਮਾਰ
ਸੁੱਟਿਆ। 20ਲੋਕੀਂ ਉਸਦੀ ਲੋਥ ਘੋੜਿਆਂ ਤੇ ਚੁੱਕ ਕੇ ਵਾਪਸ
ਲਿਆਏ ਤੇ ਅਮਸਯਾਹ ਨੂੰ ਦਾਊਦ ਦੇ ਸ਼ਹਿਰ ਉਸਦੇ ਪੁਰਖਿਆਂ
ਦੇ ਕੋਲ ਯਰੂਸ਼ਲਮ ਵਿੱਚ ਦਫ਼ਨਾਇਆ ਗਿਆ।

### ਅਜ਼ਰਯਾਹ ਨੇ ਯਹੂਦਾਹ ਉੱਪਰ ਆਪਣਾ ਰਾਜ ਸ਼ੁਰੂ ਕੀਤਾ

21ਤੱਦ ਯਹੂਦਾਹ ਦੇ ਸਾਰੇ ਲੋਕਾਂ ਨੇ ਅਜ਼ਰਯਾਹ ਨੂੰ ਨਵਾਂ
ਪਾਤਸ਼ਾਹ ਬਣਾਇਆ। ਉਸ ਵਕਤ ਉਹ ਕੁੱਲ 16ਸਾਲਾਂ ਦਾ ਸੀ।
22ਇਉਂ ਜਦ ਪਾਤਸ਼ਾਹ ਅਮਸਯਾਹ ਮਰਿਆ ਤਾਂ ਉਹ ਆਪਣੇ
ਪੁਰਖਿਆਂ ਦੇ ਕੋਲ ਦਫ਼ਨਾਇਆ ਗਿਆ। ਫ਼ੇਰ ਉਸਤੋਂ ਬਾਅਦ
ਅਜ਼ਰਯਾਹ ਨੇ ਏਲਥ ਨੂੰ ਇੱਕ ਵਾਰ ਫੇਰ ਉਸਾਰਿਆ ਅਤੇ ਇਸ
ਨੂੰ ਯਹੂਦਾਹ ਵਿੱਚ ਪੁਨਰ-ਸਥਾਪਿਤ ਕਰ ਦਿੱਤਾ।

### ਦੂਜੇ ਯਾਰਾਬੁਆਮ ਨੇ ਇਸਰਾਏਲ ਉੱਪਰ ਆਪਣਾ ਰਾਜ ਸ਼ੁਰੂ ਕੀਤਾ

23ਯਹੂਦਾਹ ਦੇ ਪਾਤਸ਼ਾਹ ਯੋਆਸ਼ ਦੇ ਪੁੱਤਰ ਅਮਸਯਾਹ ਦੇ
15ਵਰ੍ਹੇ ਵਿੱਚ ਇਸਰਾਏਲ ਦੇ ਪਾਤਸ਼ਾਹ ਯੋਆਸ਼ਾ ਦਾ ਪੁੱਤਰ
ਯਾਰਾਬੁਆਮ ਸਾਮਰਿਯਾ ਵਿੱਚ ਰਾਜ ਕਰਨ ਲੱਗਾ ਅਤੇ ਉਸਨੇ
41ਵਰ੍ਹੇ ਰਾਜ ਕੀਤਾ। 24ਯਾਰਾਬੁਆਮ ਨੇ ਉਹ ਕੰਮ ਕੀਤੇ ਜੋ
ਯਹੋਵਾਹ ਦੀ ਨਿਗਾਹ ਵਿੱਚ ਭੈੜੇ ਸਨ। ਉਸਨੇ ਨਬਾਟ ਦੇ ਪੁੱਤਰ
ਯਾਰਾਬੁਆਮ ਦੇ ਉਨ੍ਹਾਂ ਸਾਰਿਆਂ ਪਾਪਾਂ ਵਿੱਚੋਂ ਕਿਸੇ ਤੋਂ ਵੀ ਮੂੰਹ
ਨਾ ਮੜਿਆ ਜੋ ਉਸਨੇ ਇਸਰਾਏਲ ਤੋਂ ਕਰਵਾਏ ਸਨ। 25ਉਸਨੇ
ਇਸਰਾਏਲ ਦੇ ਯਹੋਵਾਹ ਦੇ ਉਸ ਬਚਨ ਮੁਤਾਬਕ ਜੋ ਉਸਨੇ
ਅਮਿੱਤਈ ਦੇ ਪੁੱਤਰ ਆਪਣੇ ਸੇਵਕ ਯੂਨਾਹ ਨਬੀ ਦੇ ਰਾਹੀਂ ਜੋ
ਗਥ ਹੇਫ਼ਰ ਦਾ ਸੀ, ਆਖਿਆ ਸੀ ਉਸਨੇ ਇਸਰਾਏਲ ਹੀ ਹੱਦ ਨੂੰ
ਹਮਾਥ ਦੇ ਲਾਂਘੇ ਤੋਂ ਲੈਕੇ ਅਰਾਬਾਹ ਦੇ ਸਮੁੰਦਰ ਤੀਕ ਫ਼ਿਰ
ਪਹੁੰਚਾ ਦਿੱਤਾ ਸੀ ।

26ਤਦ ਯਹੋਵਾਹ ਨੇ ਵੇਖਿਆ ਕਿ ਸੱਚਮੁੱਚ ਇਸਰਾਏਲੀ ਬੜੇ
ਕਸ਼ਟ ਵਿੱਚ ਸਨ, ਦੋਵੇਂ, ਨੌਕਰ ਅਤੇ ਅਜਾਦ ਆਦਮੀ, ਅਤੇ ਉੱਥੇ
ਕੋਈ ਅਜਿਹਾ ਨਹੀਂ ਸੀ ਜੋ ਇਸਰਾਏਲ ਦੀ ਮਦਦ ਕਰ ਸਕਦਾ।
27ਯਹੋਵਾਹ ਨੇ ਇਹ ਵੀ ਨਹੀਂ ਆਖਿਆ ਸੀ ਕਿ ਮੈਂ ਅਕਾਸ਼ ਦੇ
ਹੇਠੋਂ ਇਸਰਾਏਲ ਦਾ ਨਾਉਂ ਹੀ ਮਿਟਾ ਦੇਵਾਂਗਾ। ਇਸ ਲਈ
ਉਸ ਨੇ ਉਨ੍ਹਾਂ ਨੂੰ ਯੋਆਸ਼ ਦੇ ਪੁੱਤਰ ਯਾਰਾਬੁਆਮ ਦੀ ਸ਼ਕਤੀ
ਰਾਹੀਂ ਛੁਟਕਾਰਾ ਦਵਾਇਆ।

28ਯਾਰਾਬੁਆਮ ਨੇ ਜੋ ਵੀ ਮਹਾਨ ਕਾਰਜ ਕੀਤੇ ਉਹ
ਇਸਰਾਏਲੀ ਰਾਜਿਆਂ ਦੇ ਇਤਹਾਸ ਦੀ ਪੋਥੀ ਵਿੱਚ ਦਰਜ ਹਨ।
ਇਸ ਵਿੱਚ ਯਾਰਾਬੁਆਮ ਨੇ ਜਦ ਇਸਰਾਏਲ ਲਈ ਦੰਮਿਸਕ
ਅਤੇ ਹਮਾਥ ਨੂੰ ਜੋ ਯਹੂਦਾਹ ਦੇ ਸਨ ਜਿੱਤ ਲਿਆਂਦਾ ਇਹ ਕਹਾਣੀ
ਵੀ ਉਸ ਵਿੱਚ ਸ਼ਾਮਿਲ ਹੈ। 29ਯਾਰਾਬੁਆਮ ਜਦ ਮਰਿਆ ਤਾਂ
ਉਸਨੂੰ ਉਸਦੇ ਪੁਰਖਿਆਂ ਕੋਲ ਦਫ਼ਨਾਇਆ ਗਿਆ, ਜੋ ਕਿ
ਇਸਰਾਏਲ ਦੇ ਪਾਤਸ਼ਾਹ ਸਨ। ਉਸ ਉਪਰੰਤ ਉਸਦਾ ਪੁੱਤਰ
ਜ਼ਕਰਯਾਹ ਉਸਦੀ ਥਾਵੇਂ ਰਾਜ ਕਰਨ ਲੱਗਾ।

### ਅਜ਼ਰਯਾਹ ਦਾ ਯਹੂਦਾਹ ਤੇ ਰਾਜ

15 ਇਸਰਾਏਲ ਦੇ ਪਾਤਸ਼ਾਹ ਯਾਰਾਬੁਆਮ ਦੇ 27ਵਰ੍ਹੇ
ਯਹੂਦਾਹ ਦੇ ਪਾਤਸ਼ਾਹ ਅਮਸਯਾਹ ਦਾ ਪੁੱਤਰ
ਅਜ਼ਰਯਾਹ ਰਾਜ ਕਰਨ ਲੱਗਾ। 2ਅਜ਼ਰਯਾਹ ਨੇ ਜਦੋਂ ਰਾਜ
ਸੰਭਾਲਿਆ ਤੱਦ ਉਹ 16ਵਰ੍ਹਿਆਂ ਦਾ ਸੀ। ਉਸਨੇ ਯਰੂਸ਼ਲਮ
ਵਿੱਚ 52 ਵਰ੍ਹੇ ਰਾਜ ਕੀਤਾ ਉਸ ਦੀ ਮਾਂ ਦਾ ਨਾਂ ਯਕਾਲਯਾਹ ਸੀ
ਜੋ ਯਰੂਸ਼ਲਮ ਦੀ ਸੀ। 3ਜੋ ਕੁਝ ਯਹੋਵਾਹ ਦੀ ਨਿਗਾਹ ਵਿੱਚ
ਠੀਕ ਸੀ ਅਜ਼ਰਯਾਹ ਨੇ ਉਹੀ ਕੁਝ ਕੀਤਾ ਜਿਵੇਂ ਉਸਦੇ ਪਿਤਾ
ਅਮਸਯਾਹ ਨੇ ਵੀ ਕੀਤਾ ਸੀ। ਅਜ਼ਰਯਾਹ ਆਪਣੇ ਪਿਤਾ
ਅਮਸਯਾਹ ਦੇ ਨਕਸ਼ੇ ਕਦਮ ਤੇ ਚੱਲਿਆ। 4ਪਰ ਇਸਨੇ ਵੀ
ਉੱਚੀਆਂ ਥਾਵਾਂ ਨੂੰ ਨਾ ਢਾਹਿਆ। ਲੋਕ ਅਜੇ ਵੀ ਉੱਚੀਆਂ ਥਾਵਾਂ
ਤੇ ਬਲੀਆਂ ਚੜ੍ਹਾਉਂਦੇ ਅਤੇ ਧੂਪ ਧੁਖਾਉਂਦੇ ਸਨ।

5ਯਹੋਵਾਹ ਨੇ ਅਜ਼ਰਯਾਹ ਪਾਤਸ਼ਾਹ ਨੂੰ ਅਜਿਹਾ ਮਾਰਿਆ ਕਿ
ਉਹ ਆਪਣੇ ਮਰਨ ਕਾਲ ਤੀਕ ਕੋੜ੍ਹੀ ਰਿਹਾ। ਉਹ ਇੱਕ ਅਲੱਗ
ਘਰ ਵਿੱਚ ਰਹਿੰਦਾ ਅਤੇ ਪਾਤਸ਼ਾਹ ਦਾ ਪੁੱਤਰ ਯੋਥਾਮ ਘਰ ਦੀ
ਦੇਖਭਾਲ ਅਤੇ ਲੋਕਾਂ ਦਾ ਨਿਆਉਂ ਕਰਦਾ ਸੀ।

6ਅਜ਼ਰਯਾਹ ਨੇ ਵੀ ਜੋ ਮਹਾਨ ਕਾਰਜ ਕੀਤੇ ਉਹ 'ਯਹੂਦਾਹ
ਦੇ ਰਾਜਿਆਂ ਦੇ ਇਤਿਹਾਸ ਦੀ ਪੋਥੀ' ਵਿੱਚ ਲਿਖਿਆ ਗਿਆ।
7ਜਦੋਂ ਅਜ਼ਰਯਾਹ ਦੀ ਮੌਤ ਹੋਈ ਤਾਂ ਉਸਨੂੰ ਦਾਊਦ ਦੇ ਸ਼ਹਿਰ
ਆਪਣੇ ਪੁਰਖਿਆਂ ਦੇ ਕੋਲ ਦਫ਼ਨਾਇਆ ਗਿਆ। ਅਤੇ ਉਸਦੇ
ਮਰਨ ਉਪਰੰਤ ਉਸਦਾ ਪੁੱਤਰ ਯੋਥਾਮ ਨਵਾਂ ਪਾਤਸ਼ਾਹ ਬਣਿਆ।

### ਇਸਰਾਏਲ ਉੱਪਰ ਜ਼ਕਰਯਾਹ ਦਾ ਥੋੜੀ ਦੇਰ ਰਾਜ ਕਰਨਾ

8ਯਾਰਾਬੁਆਮ ਦੇ ਪੁੱਤਰ ਜ਼ਕਰਯਾਹ ਨੇ ਸਾਮਰਿਯਾ ਵਿੱਚ
ਇਸਰਾਏਲ ਉੱਪਰ ਛੇ ਮਹੀਨਿਆਂ ਲਈ ਰਾਜ ਕੀਤਾ। ਉਸਨੇ
ਅਜ਼ਰਯਾਹ ਦੇ ਯਹੂਦਾਹ ਵਿੱਚ 38ਵੇਂ ਵਰ੍ਹੇ ਵਿੱਚ ਰਾਜ ਕਰਨਾ
ਸ਼ੁਰੂ ਕੀਤਾ। 9ਜ਼ਕਰਯਾਹ ਨੇ ਉਹ ਕੰਮ ਕੀਤੇ ਜੋ ਯਹੋਵਾਹ ਦੀ
ਨਿਗਾਹ ਵਿੱਚ ਮਾੜੇ ਸਨ। ਉਸਨੇ ਵੀ ਆਪਣੇ ਪੁਰਖਿਆਂ ਵਾਂਗ
ਗ਼ਲਤ ਕੰਮ ਕੀਤੇ। ਉਸਨੇ ਨਬਾਟ ਦੇ ਪੁੱਤਰ ਯਾਰਾਬੁਆਮ ਦੇ
ਉਨ੍ਹਾਂ ਪਾਪਾਂ ਤੋਂ ਮੂੰਹ ਨਾ ਮੋੜਿਆ ਜੋ ਉਸਨੇ ਇਸਰਾਏਲ ਤੋਂ
ਕਰਵਾਏ ਸਨ।

10ਤੱਦ ਯਾਬੇਸ਼ ਦੇ ਪੁੱਤਰ ਸ਼ੱਲੁਮ ਨੇ ਉਸਦੇ ਵਿਰੁੱਧ ਮਤਾ
ਪਕਾਇਆ ਉਸਨੇ ਉਸਨੂੰ ਹੇਠਾਂ ਧੱਕ ਦਿੱਤਾ ਅਤੇ ਉਸਨੂੰ ਖੁਲੇਆਮ
ਮਾਰਕੇ ਉਸਦੀ ਥਾਵੇਂ ਖੁਦ ਰਾਜ ਕਰਨ ਲੱਗਾ ਪਿਆ।
11ਜ਼ਕਰਯਾਹ ਨੇ ਹੋਰ ਜੋ ਵੀ ਕਾਰਜ ਕੀਤੇ ਉਹ ਇਸਰਾਏਲ ਦੇ
ਰਾਜਿਆਂ ਦੇ ਇਤਹਾਸ ਦੀ ਪੋਥੀ ਵਿੱਚ ਦਰਜ ਹਨ 12ਇਸ ਤਰ੍ਹਾਂ
ਯਹੋਵਾਹ ਦੇ ਬਚਨ ਸੱਚ ਹੋਏ। ਯਹੋਵਾਹ ਨੇ ਯੇਹੂ ਨੂੰ ਆਖਿਆ ਸੀ
ਕਿ ਉਸਦੀਆਂ ਚਾਰ ਪੀੜ੍ਹੀਆਂ ਇਸਰਾਏਲ ਦੀ ਰਾਜ ਗੱਦੀ ਉੱਪਰ
ਬੈਠਣਗੀਆਂ।

### ਇਸਰਾਏਲ ਉੱਪਰ ਸ਼ੱਲੁਮ ਦਾ ਥੋੜੀ ਦੇਰ ਰਾਜ ਕਰਨਾ

13ਯਹੂਦਾਹ ਦੇ ਪਾਤਸ਼ਾਹ ਉੱਜ਼ੀਯਾਹ ਦੇ 39ਵਰ੍ਹੇ ਯਾਬੇਸ਼ ਦਾ
ਪੁੱਤਰ ਸ਼ੱਲੁਮ ਰਾਜ ਕਰਨ ਲੱਗਾ ਅਤੇ ਉਸਨੇ ਸਾਮਰਿਯਾ ਵਿੱਚ
ਇੱਕ ਮਹੀਨਾ ਰਾਜ ਕੀਤਾ।

14ਤੱਦ ਗਾਦੀ ਦਾ ਪੁੱਤਰ ਮਨਹੇਮ ਤਿਰਸਾਹ ਤੋਂ ਆਇਆ
ਅਤੇ ਸਾਮਰਿਯਾ ਵਿੱਚ ਵੜ ਗਿਆ। ਮਨਹੇਮ ਨੇ ਯਾਬੇਸ਼ ਦੇ ਪੁੱਤਰ
ਸ਼ੱਲੁਮ ਨੂੰ ਮਾਰ ਸੁੱਟਿਆ ਅਤੇ ਉਸਨੂੰ ਮਾਰਨ ਬਾਅਦ ਉਹ ਆਪ
ਪਾਤਸ਼ਾਹ ਬਣ ਗਿਆ।

15ਸ਼ੱਲੁਮ ਦੀ ਬਾਕੀ ਸਾਰੀ ਵਾਰਤਾ ਅਤੇ ਜੋ ਮਤਾ ਉਸਨੇ
ਜ਼ਕਰਯਾਹ ਦੇ ਵਿਰੁੱਧ ਬਣਾਇਆ ਉਹ ਸਭ 'ਇਸਰਾਏਲ ਦੇ
ਰਾਜਿਆਂ ਦੇ ਇਤਿਹਾਸ ਦੀ ਪੋਥੀ' ਵਿੱਚ ਦਰਜ ਹੈ।

### ਮਨਹੇਮ ਦਾ ਇਸਰਾਏਲ ਉੱਪਰ ਰਾਜ

16ਸ਼ੱਲੁਮ ਦੀ ਮੌਤ ਤੋਂ ਬਾਅਦ, ਮਨਹੇਮ ਨੇ ਤਿਫ਼ਸਾਹ,ਜੋ ਸ਼ਹਿਰ
ਵਿੱਚ ਸਨ ਅਤੇ ਇਸਦੇ ਆਸ-ਪਾਸ ਦੇ ਖੇਤਾਂ ਉੱਤੇ ਹਮਲਾ ਕਰ
ਦਿੱਤਾ, ਕਿਉਂ ਕਿ ਲੋਕਾ ਨੇ ਉਸਦੀ ਖਾਤਰ ਸ਼ਹਿਰ ਦੇ ਫ਼ਾਟਕਾਂ
ਨਹੀਂ ਖੋਲ੍ਹੇ, ਉਸਨੇ ਉਨ੍ਹਾਂ ਨੂੰ ਹਰਾ ਦਿੱਤਾ ਅਤੇ ਤਿਫ਼ਸਾਹ ਦੀਆਂ
ਸਾਰੀਆਂ ਗਰਭਵਤੀ ਔਰਤਾਂ ਚੀਰ ਦਿੱਤੀਆਂ।

17ਯਹੂਦਾਹ ਦੇ ਪਾਤਸ਼ਾਹ ਅਜ਼ਰਯਾਹ ਦੇ 39ਵਰ੍ਹੇ ਗਾਦੀ ਦਾ
ਪੁੱਤਰ ਮਨਹੇਮ ਇਸਰਾਏਲ ਉੱਪਰ ਰਾਜ ਕਰਨ ਲੱਗਾ। ਉਸਨੇ
ਸਾਮਰਿਯਾ ਵਿੱਚ 10 ਵਰ੍ਹੇ ਰਾਜ ਕੀਤਾ। 18ਮਨਹੇਮ ਨੇ ਉਹ ਕੰਮ
ਕੀਤਾ ਜੋ ਯਹੋਵਾਹ ਦੀ ਨਿਗਾਹ ਵਿੱਚ ਮਾੜਾ ਸੀ। ਉਸਨੇ ਨਬਾਟ
ਦੇ ਪੁੱਤਰ ਯਾਰਾਬੁਆਮ ਦੇ ਉਨ੍ਹਾਂ ਪਾਪਾਂ ਤੋਂ ਸਾਰੀ ਉਮਰ ਭਰ ਮੂੰਹ
ਨਾ ਮੋੜਿਆ ਜਿਹੜੇ ਉਸਨੇ ਇਸਰਾਏਲ ਤੋਂ ਕਰਵਾਏ ਸਨ।

19ਅੱਸ਼ੂਰ ਦਾ ਪਾਤਸ਼ਾਹ ਪੂਲ ਇਸਰਾਏਲ ਉੱਪਰ ਹਮਲਾ ਕਰਨ
ਲਈ ਆਇਆ, ਤਾਂ ਮਨਹੇਮ ਨੇ ਪੂਲ ਨੂੰ 34,000 ਕਿਲੋ ਚਾਂਦੀ
ਦਿੱਤੀ ਤਾਂ ਜੋ ਉਹ ਉਸਦੀ ਮਦਦ ਕਰੇ ਅਤੇ ਮਨਹੇਮ ਦਾ ਉਸਦੇ
ਰਾਜ ਉੱਤੇ ਪਕੜ੍ਹ ਮਜਬੂਤ ਕਰ ਦੇਵੇ। 20ਮਨਹੇਮ ਨੇ ਉਹ ਚਾਂਦੀ
ਸਾਰੇ ਅਮੀਰ ਆਦਮੀਆਂ ਕੋਲੋਂ ਇਕੱਠੀ ਕਰ ਲਈ ਹਰ ਇੱਕ
ਆਦਮੀ ਕੋਲੋਂ, ਉਸ ਨੇ 50 ਸ਼ੈਕਲ ਚਾਂਦੀ ਲਈ। ਤਾਂ ਕਿ ਉਹ
ਇਹ ਪੈਸਾ ਅੱਸ਼ੂਰ ਦੇ ਪਾਤਸ਼ਾਹ ਨੂੰ ਦੇ ਸਕੇ। ਫ਼ੇਰ ਅੱਸ਼ੂਰ ਦਾ
ਰਾਜਾ ਵਾਪਸ ਆਪਣੀ ਧਰਤੀ ਵੱਲ ਮੁੜਿਆ ਅਤੇ ਇਸਰਾਏਲ
ਦੀ ਧਰਤੀ ਵਿੱਚ ਨਾ ਰਿਹਾ।

21ਮਨਹੇਮ ਨੇ ਜੋ ਵੀ ਮਹਾਨ ਕਾਰਜ ਕੀਤੇ ਉਹ 'ਇਸਰਾਏਲ
ਦੇ ਇਤਹਾਸ ਦੀ ਪੋਥੀ' ਵਿੱਚ ਲਿਖੇ ਗਏ। 22ਮਨਹੇਮ ਮਰ ਗਿਆ
ਤਾਂ ਉਸਨੂੰ ਉਸਦੇ ਪੁਰਖਿਆਂ ਨਾਲ ਦਫ਼ਨਾਇਆ ਗਿਆ। ਉਸ
ਉਪਰੰਤ ਉਸਦਾ ਪੁੱਤਰ ਪਕਹਯਾਹ ਪਾਤਸ਼ਾਹ ਬਣਿਆ।

### ਪਕਹਯਾਹ ਦਾ ਇਸਰਾਏਲ ਉੱਪਰ ਰਾਜ

23ਯਹੂਦਾਹ ਉੱਪਰ ਪਾਤਸ਼ਾਹ ਅਜ਼ਰਯਾਹ ਦੇ 50 ਵੇਂ ਵਰ੍ਹੇ
ਵਿੱਚ ਮਨਹੇਮ ਦਾ ਪੁੱਤਰ ਪਕਹਯਾਹ ਸਾਮਰਿਯਾ ਤੋਂ ਇਸਰਾਏਲ
ਉੱਪਰ ਰਾਜ ਕਰਨ ਲੱਗਾ ਅਤੇ ਉਸਨੇ ਦੋ ਸਾਲ ਰਾਜ ਕੀਤਾ।
24ਪਕਹਯਾਹ ਨੇ ਵੀ ਉਹੀ ਕੰਮ ਕੀਤੇ ਜੋ ਯਹੋਵਾਹ ਦੀ ਨਿਗਾਹ
ਵਿਚ ਮੰਦੇ ਸਨ। ਪਕਹਯਾਹ ਵੀ ਨਬਾਟ ਦੇ ਪੁੱਤਰ ਯਾਰਾਬੁਆਮ
ਵਾਂਗ ਜਿਸਨੇ ਇਸਰਾਏਲ ਤੋਂ ਪਾਪ ਕਰਵਾਇਆ, ਵਾਂਗ ਪਾਪ
ਕਰਨ ਤੋਂ ਬਾਜ ਨਾ ਆਇਆ।

25ਰਮਲਯਾਹ ਦੇ ਪੁੱਤਰ ਪਕਹ ਨੇ ਜੋ ਉਸਦੀ ਸੈਨਾ ਦਾ ਕਮਾਂਡਰ
ਸੀ, ਉਸਦੇ ਵਿਰੁੱਧ ਮਤਾ ਪਕਾਇਆ ਅਤੇ ਸਾਮਰਿਯਾ ਵਿੱਚ

ਪਾਤਸ਼ਾਹ ਦੇ ਆਪਣੇ ਮਹਿਲ ਵਿੱਚ ਉਸਨੇ ਉਸਨੂੰ ਅਰਗੋਬ ਅਤੇ ਅਰਯੇਹ ਦੇ ਨਾਲ ਮਾਰ ਦਿੱਤਾ।ਗਿਲਆਦ ਦੇ 50 ਲੋਕ ਉਸਦੇ ਨਾਲ ਸਨ, ਜਦੋਂ ਉਸਨੇ ਰਾਜੇ ਨੂੰ ਮਾਰਿਆ ਸੀ ਅਤੇ ਰਾਜੇ ਦੀ ਥਾਵੇਂ ਖੁਦ ਰਾਜ ਕਰਨ ਲੱਗ ਪਿਆ।

26ਪਕਹਯਾਹ ਦੇ ਬਾਕੀ ਮਹਾਨ ਕਾਰਜ 'ਇਸਰਾਏਲ ਦੇ ਇਤਹਾਸ ਦੀ ਪੋਥੀ' ਵਿੱਚ ਲਿਖੇ ਹੋਏ ਹਨ।

## ਪਕਹ ਦਾ ਇਸਰਾਏਲ ਉੱਪਰ ਰਾਜ

27ਯਹੂਦਾਹ ਦੇ ਪਾਤਸ਼ਾਹ ਅਜ਼ਰਯਾਹ ਦੇ 52 ਸਾਲ ਰਮਲਯਾਹ ਦਾ ਪੁੱਤਰ ਪਕਹ ਸਾਮਰਿਯਾ ਵਿੱਚ ਇਸਰਾਏਲ ਉੱਪਰ ਰਾਜ ਕਰਨ ਲੱਗਾ ਅਤੇ ਉਸਨੇ 20 ਸਾਲ ਰਾਜ ਕੀਤਾ। 28ਪਕਹ ਨੇ ਯਹੋਵਾਹ ਦੀ ਨਿਗਾਹ ਵਿੱਚ ਜੋ ਕੰਮ ਮੰਦਾ ਸੀ ਉਹੀ ਕੀਤਾ। ਉਸਨੇ ਨਬਾਟ ਦੇ ਪੁੱਤਰ ਯਾਰਾਬੁਆਮ ਦੇ ਉਨ੍ਹਾਂ ਪਾਪਾਂ ਤੋਂ ਮੂੰਹ ਨਾ ਮੋੜਿਆ ਜੋ ਉਸਨੇ ਇਸਰਾਏਲ ਤੋਂ ਕਰਵਾਏ ਸਨ।

29ਇਸਰਾਏਲ ਦੇ ਪਾਤਸ਼ਾਹ ਪਕਹ ਦੇ ਸਮੇਂ ਵਿੱਚ ਅੱਸ਼ੂਰ ਦੇ ਪਾਤਸ਼ਾਹ ਤਿਗਲਥ ਪਿਲਸਰ ਨੇ ਆਕੇ ਈਯੋਨ ਅਤੇ ਆਬੇਲ-ਬੈਤ-ਮਆਕਾਹ ਅਤੇ ਯਾਨੋਆਹ, ਕਦਸ਼, ਹਾਸੋਰ, ਗਿਲਆਦ, ਗਾਲੀਲ ਅਤੇ ਨਫ਼ਤਾਲੀ ਦੇ ਸਾਰੇ ਖੇਤਰਾਂ ਨੂੰ ਲੈ ਲਿਆ। ਪਾਤਸ਼ਾਹ ਤਿਗਲਥ ਪਿਲਸਰ ਇਨ੍ਹਾਂ ਸਾਰੇ ਆਦਮੀਆਂ ਨੂੰ ਕੈਦੀ ਬਣਾਕੇ ਅੱਸ਼ੂਰ ਨੂੰ ਲੈ ਗਿਆ।

30ਏਲਾਹ ਦੇ ਪੁੱਤਰ ਹੋਸ਼ੇਆ ਨੇ ਰਮਲਯਾਹ ਦੇ ਪੁੱਤਰ ਪਕਹ ਦੇ ਵਿਰੁੱਧ ਮਤਾ ਪਕਾਇਆ ਅਤੇ ਉਸਨੂੰ ਮਾਰਿਆ ਅਤੇ ਉਸਦੀ ਥਾਵੇਂ ਆਪ ਨਵਾਂ ਪਾਤਸ਼ਾਹ ਬਣਿਆ। ਇਹ ਉੱਜ਼ੀਯਾਹ ਯਹੂਦਾਹ ਦੇ ਪਾਤਸ਼ਾਹ ਦੇ ਪੁੱਤਰ ਯੋਥਾਮ ਦੇ 20 ਵਰ੍ਹੇ ਦੇ ਰਾਜ ਵਿੱਚ ਵਾਪਰਿਆ।

31ਪਕਹ ਨੇ ਜੋ ਮਹਾਨ ਕਾਰਜ ਕੀਤੇ ਉਹ 'ਇਸਰਾਏਲ ਦੇ ਪਾਤਸ਼ਾਹਾਂ ਦੇ ਇਤਹਾਸ ਦੀ ਪੋਥੀ' ਵਿੱਚ ਲਿਖੇ ਹੋਏ ਹਨ।

## ਯੋਥਾਮ ਦਾ ਯਹੂਦਾਹ ਵਿੱਚ ਰਾਜ

32ਰਮਲਯਾਹ ਦਾ ਪੁੱਤਰ ਪਕਹ ਜੋ ਇਸਰਾਏਲ ਦਾ ਪਾਤਸ਼ਾਹ ਸੀ, ਉਸ ਦੇ ਦੂਜੇ ਵਰ੍ਹੇ ਯਹੂਦਾਹ ਦੇ ਪਾਤਸ਼ਾਹ ਉੱਜ਼ੀਯਾਹ ਦਾ ਪੁੱਤਰ ਯੋਥਾਮ ਰਾਜ ਕਰਨ ਲੱਗ ਪਿਆ। 33ਯੋਥਾਮ 25 ਵਰ੍ਹਿਆਂ ਦਾ ਸੀ ਜਦੋਂ ਉਹ ਪਾਤਸ਼ਾਹ ਬਣਿਆ ਅਤੇ ਉਸਨੇ ਯਰੂਸ਼ਲਮ ਵਿੱਚ 16ਸਾਲ ਰਾਜ ਕੀਤਾ। ਉਸ ਦੀ ਮਾਂ ਸਾਦੋਕ ਦੀ ਧੀ ਯਰੂਸ਼ਾ ਸੀ। 34ਯੋਥਾਨ ਨੇ ਸਭ ਕੁਝ ਉਹੀ ਕੀਤਾ ਜਿਵੇਂ ਉਸਦੇ ਪਿਤਾ ਉੱਜ਼ੀਯਾਹ ਨੇ ਕੀਤਾ ਸੀ ਅਤੇ ਜੋ ਯਹੋਵਾਹ ਦੀ ਨਿਗਾਹ ਵਿੱਚ ਚੰਗਾ ਸੀ। 35ਪਰ ਉਸਨੇ ਵੀ ਉੱਚੀਆਂ ਥਾਵਾਂ ਨੂੰ ਨਾ ਢਾਹਿਆ। ਲੋਕ ਅਜੇ ਵੀ ਉਨ੍ਹਾਂ ਉੱਚੀਆਂ ਥਾਵਾਂ ਤੇ ਬਲੀਆਂ ਚੜ੍ਹਾਉਂਦੇ ਅਤੇ ਧੂਪ ਧੁਖਾਉਂਦੇ ਸਨ। ਯੋਥਾਮ ਨੇ ਯਹੋਵਾਹ ਦੇ ਮੰਦਰ ਦਾ ਉੱਪਰਲਾ ਫ਼ਾਟਕ ਬਣਵਾਇਆ। 36ਯੋਥਾਮ ਨੇ ਜੋ ਵੀ ਵੱਡੇ ਕਾਰਨਾਮੇ ਕੀਤੇ ਉਹ ਯਹੂਦਾਹ ਦੇ ਰਾਜਿਆਂ ਦੇ ਇਤਹਾਸ ਦੀ ਪੋਥੀ ਵਿੱਚ ਲਿਖੇ ਗਏ।

37ਉਸ ਵਕਤ ਯਹੋਵਾਹ ਨੇ ਅਰਾਮ ਦੇ ਰਾਜਾ ਰਸੀਨ ਅਤੇ ਰਮਲਯਾਹ ਦੇ ਪੁੱਤਰ ਪਕਹ ਨੂੰ ਯਹੂਦਾਹ ਦੇ ਵਿਰੁੱਧ ਭੇਜਿਆ।

38ਇਉਂ ਯੋਥਾਨ ਮਰਨ ਉਪਰੰਤ ਆਪਣੇ ਪਿਉ-ਦਾਦਿਆਂ ਕੋਲ ਦਾਊਦ ਦੇ ਸ਼ਹਿਰ ਆਪਣੇ ਪੁਰਖਿਆਂ ਦੇ ਕੋਲ ਦਫ਼ਨਾਇਆ ਗਿਆ ਅਤੇ ਉਸਦੇ ਮਰਨ ਬਾਅਦ ਉਸਦਾ ਪੁੱਤਰ ਆਹਾਜ਼ ਉਸਦੀ ਥਾਵੇਂ ਰਾਜ ਕਰਨ ਲੱਗਾ।

## ਆਹਾਜ਼ ਦਾ ਯਹੂਦਾਹ ਉੱਪਰ ਰਾਜ

16 ਰਮਲਯਾਹ ਦੇ ਪੁੱਤਰ ਪਕਹ ਦੇ ਰਾਜ ਦੇ 17ਵੇ ਵਰ੍ਹੇ ਵਿੱਚ, ਯੋਥਾਮ ਦਾ ਪੁੱਤਰ ਆਹਾਜ ਯਹੂਦਾਹ ਦਾ ਰਾਜਾ ਬਣਿਆ। 2ਉਸਨੇ ਉਦੋਂ ਰਾਜ ਕਰਨਾ ਸ਼ੁਰੂ ਕੀਤਾ ਜਦੋਂ ਉਹ 20 ਸਾਲਾਂ ਦਾ ਸੀ ਅਤੇ ਉਸਨੇ ਯਰੂਸ਼ਲਮ ਉੱਤੇ 16 ਸਾਲਾਂ ਲਈ ਰਾਜ ਕੀਤਾ। ਉਹ ਆਪਣੇ ਪੁਰਖੇ ਦਾਊਦ ਵਰਗਾ ਨਹੀਂ ਸੀ ਅਤੇ ਉਸਨੇ ਉਹ ਸਭ ਕੁਝ ਨਾ ਕੀਤਾ ਜੋ ਯਹੋਵਾਹ ਦੀ ਨਿਗਾਹ ਵਿੱਚ ਚੰਗਾ ਸੀ। 3ਅਹਾਜ਼ ਇਸਰਾਏਲ ਦੇ ਰਾਜਿਆਂ ਵਾਂਗ ਜੀਵਿਆ ਉਸਨੇ ਆਪਣੇ ਪੁੱਤਰ ਨੂੰ ਵੀ ਅੱਗ ਵਿੱਚ ਬਲੀ ਦੇ ਦਿੱਤਾ।* ਉਸਨੇ ਉਹੀ ਭਿਆਨਕ ਪਾਪ ਕੀਤੇ ਜੋ ਉਨ੍ਹਾਂ ਲੋਕਾਂ ਨੇ ਕੀਤੇ ਸਨ ਜਿਨ੍ਹਾਂ ਨੂੰ ਯਹੋਵਾਹ ਨੇ ਇਸਰਾਏਲ ਦੀ ਧਰਤੀ ਤੋਂ ਪਹਿਲਾਂ ਬਾਹਰ ਧੱਕਿਆਂ ਸੀ। 4ਆਹਾਜ਼ ਨੇ ਉੱਚੀਆਂ ਥਾਵਾਂ ਅਤੇ ਪਹਾੜੀਆਂ ਉੱਪਰ ਅਤੇ ਹਰੇ-ਹਰੇ ਰੁੱਖਾਂ ਹੇਠਾਂ ਬਲੀਆਂ ਚੜ੍ਹਾਈਆਂ ਅਤੇ ਧੂਪਾਂ ਧੁਖਾਉਂਦਾ ਰਿਹਾ। 5ਤੱਦ ਅਰਾਮ ਦੇ ਰਾਜਾ ਅਤੇ ਇਸਰਾਏਲ ਦੇ ਪਾਤਸ਼ਾਹ ਰਮਲਯਾਹ ਦਾ ਪੁੱਤਰ ਪਕਹ ਯਰੂਸ਼ਲਮ ਵਿਰੁੱਧ ਲੜਨ ਲਈ ਆਏ। ਅਤੇ ਉਨ੍ਹਾਂ ਨੇ ਆਹਾਜ਼ ਨੂੰ ਘੇਰ ਲਿਆ ਪਰ ਉਸਨੂੰ ਹਰਾਉਣ ਵਿੱਚ ਅਸਫ਼ਲ ਰਹੇ। 6ਉਸ ਵਕਤ ਅਰਾਮ ਦੇ ਰਾਜੇ ਰਸੀਨ ਨੇ ਏਲਥ ਨੂੰ ਅਰਾਮ ਲਈ ਫੇਰ ਵਾਪਸ ਲੈ ਲਿਆ ਅਤੇ ਯਹੂਦਾਹ ਦੇ ਲੋਕਾਂ ਨੂੰ ਕੱਢ ਦਿੱਤਾ ਫੇਰ ਅਰਾਮੀ ਏਲਥ ਵਿੱਚ ਰਹਿਣ ਲਈ ਆ ਗਏ ਅਤੇ ਅੱਜ ਵੀ ਉਹ ਉੱਥੇ ਰਹਿ ਰਹੇ ਹਨ।

7ਤੱਦ ਆਹਾਜ਼ ਨੇ ਅੱਸ਼ੂਰ ਦੇ ਪਾਤਸ਼ਾਹ ਤਿਗਲਥ ਪਿਲਸਰ ਕੋਲ ਸੰਦੇਸ਼ਵਾਹਕ ਭੇਜੇ ਤੇ ਇਹ ਸੰਦੇਸ਼ ਭੇਜਿਆ, "ਮੈਂ ਤੇਰਾ ਸੇਵਕ ਹਾਂ। ਮੈਂ ਤੇਰਿਆਂ ਪੁੱਤਰਾਂ ਬਰਾਬਰ ਹਾਂ ਸੋ ਆਕੇ ਮੈਨੂੰ ਅਰਾਮ ਅਤੇ ਇਸਰਾਏਲ ਦੇ ਪਾਤਸ਼ਾਹ ਤੋਂ ਬਚਾਅ ਕੇ ਮੇਰੀ ਰੱਖਿਆ ਕਰ। ਕਿਉਂ ਜੋ ਉਹ ਮੇਰੇ ਨਾਲ ਲੜਨ ਆਏ ਹਨ।" 8ਆਹਾਜ਼ ਨੇ ਉਹ ਸਾਰਾ ਚਾਂਦੀ ਅਤੇ ਸੋਨਾ ਜੋ ਯਹੋਵਾਹ ਦੇ ਮੰਦਰ ਵਿੱਚ ਅਤੇ ਜੋ ਪਾਤਸ਼ਾਹ ਦੇ ਖਜ਼ਾਨੇ ਵਿੱਚ ਸੀ ਕੱਢਿਆ ਅਤੇ ਅੱਸ਼ੂਰ ਦੇ ਪਾਤਸ਼ਾਹ ਲਈ ਭੇਜਿਆ। 9ਅੱਸ਼ੂਰ ਦੇ ਪਾਤਸ਼ਾਹ ਨੇ ਆਹਾਜ਼ ਦੀ ਗੱਲ ਮੰਨ ਲਈ ਤੇ ਉਸਨੇ ਦੰਮਿਸਕ ਉੱਪਰ ਚੜ੍ਹਾਈ ਕਰਕੇ ਉਸਨੂੰ ਜਿੱਤ ਲਿਆ ਅਤੇ ਉੱਥੋਂ ਦਿਆਂ ਲੋਕਾਂ ਨੂੰ ਕੈਦੀ ਬਣਾਕੇ ਕੀਰ ਵੱਲ ਲੈ ਗਿਆ ਅਤੇ ਉਸਨੇ ਰਸੀਨ ਨੂੰ ਮਾਰ ਸੁੱਟਿਆ।

10ਤੱਦ ਆਹਾਜ਼ ਪਾਤਸ਼ਾਹ ਦੰਮਿਸਕ ਵਿੱਚ ਅੱਸ਼ੂਰ ਦੇ ਪਾਤਸ਼ਾਹ ਤਿਗਲਥ ਪਿਲਸਰ ਨੂੰ ਮਿਲਣ ਲਈ ਗਿਆ ਅਤੇ ਉਸਨੇ ਉਹ ਜਗਵੇਦੀ ਵੇਖੀ ਜੋ ਦੰਮਿਸਕ ਵਿੱਚ ਸੀ। ਆਹਾਜ਼ ਪਾਤਸ਼ਾਹ ਨੇ ਉਸ ਜਗਵੇਦੀ ਦੇ ਬਰਾਬਰ ਦਾ ਨਮੂਨਾ ਉਸਦੀ ਸਾਰੀ ਕਾਰੀਗਰੀ ਮੁਤਾਬਕ ਉਰੀਯਾਹ ਜਾਜਕ ਕੋਲ ਭੇਜਿਆ। 11ਤੱਦ ਉਰੀਯਾਹ

---

**ਆਪਣੇ ਪੁੱਤਰ ਦੀ ਅੱਗ ਵਿੱਚ ਬਲੀ ਦੇ ਦਿੱਤਾ** ਮੂਲਅਰਥ, "ਆਪਣੇ ਪੁੱਤਰ ਨੂੰ ਅੱਗ ਰਾਹੀਂ ਲੰਘਾਇਆ।"

ਜਾਜਕ ਨੇ ਆਹਾਜ਼ ਪਾਤਸ਼ਾਹ ਦੁਆਰਾ ਦੰਮਿਸਕ ਤੋਂ ਭੇਜੇ ਗਏ
ਨਮੂਨੇ ਮੁਤਾਬਕ ਇੱਕ ਜਗਵੇਦੀ ਬਣਾਈ ਅਤੇ ਆਹਾਜ਼ ਦੇ
ਦੰਮਿਸਕ ਤੋਂ ਵਾਪਸ ਆਉਣ ਤੋਂ ਪਹਿਲਾਂ ਇਸ ਨੂੰ ਤਿਆਰ ਕਰਵਾ
ਲਿਆ।

12ਜਦੋਂ ਪਾਤਸ਼ਾਹ ਦੰਮਿਸਕ ਤੋਂ ਮੁੜਿਆ ਤਾਂ ਉਸ ਨੇ ਜਗਵੇਦੀ
ਵੇਖੀ ਅਤੇ ਉੱਥੇ ਬਲੀ ਭੇਂਟ ਕੀਤੀ। 13ਉਸ ਜਗਵੇਦੀ ਤੇ, ਆਹਾਜ਼
ਨੇ ਆਪਣੇ ਹੋਮ ਦੀਆਂ ਭੇਟਾਂ ਅਤੇ ਅਨਾਜ਼ ਦੀਆਂ ਭੇਟਾਂ ਸਾੜੀਆਂ
ਅਤੇ ਪੀਣ ਦੀਆਂ ਭੇਟਾਂ ਡੋਲ੍ਹ ਦਿੱਤੀਆਂ ਅਤੇ ਸੁਖ-ਸਾਂਦ ਦੀਆਂ
ਭੇਟਾਂ ਦਾ ਖੂਨ ਜਗਵੇਦੀ ਉੱਪਰ ਛਿੜਕਿਆ।

14ਆਹਾਜ਼ ਨੇ ਪਿੱਤਲ ਦੀ ਉਸ ਜਗਵੇਦੀ ਨੂੰ ਜੋ ਯਹੋਵਾਹ ਦੇ
ਅੱਗੇ ਸੀ ਅਤੇ ਮੰਦਰ ਦੇ ਸਾਮ੍ਹਣੇ ਪਾਸੇ ਵੱਲ ਸੀ ਉਸਨੂੰ ਉਸਨੇ
ਮੰਦਰ ਦੇ ਸਾਮ੍ਹਣਿਓ ਤੇ ਯਹੋਵਾਹ ਦੇ ਮੰਦਰ ਤੇ ਆਪਣੀ ਜਗਵੇਦੀ
ਦੇ ਵਿੱਚਕਾਰੋਂ ਹਟਾਅ ਕੇ ਜਗਵੇਦੀ ਦੇ ਉੱਤਰ ਵੱਲ ਰੱਖ ਦਿੱਤਾ।
15ਆਹਾਜ਼ ਪਾਤਸ਼ਾਹ ਨੇ ਊਰੀਯਾਹ ਜਾਜਕ ਨੂੰ ਇਹ ਹੁਕਮ ਦਿੱਤਾ
ਅਤੇ ਆਖਿਆ, "ਸਵੇਰ ਦੀ ਭੇਟ ਬਲੀ ਅਤੇ ਸ਼ਾਮ ਦੀ ਅਨਾਜ਼ ਦੀ
ਭੇਟ ਅਤੇ ਪਾਤਸ਼ਾਹ ਦੀ ਹੋਮ ਦੀ ਭੇਟ ਅਤੇ ਉਸਦੀ ਅਨਾਜ਼ ਦੀ
ਭੇਟ, ਦੇਸ਼ ਦੇ ਸਾਰੇ ਲੋਕਾਂ ਦੀ ਹੋਮ ਦੀ ਭੇਟ ਤੇ ਉਨ੍ਹਾਂ ਦੀ ਅਨਾਜ਼
ਦੀ ਭੇਟ ਅਤੇ ਉਨ੍ਹਾਂ ਦੀਆਂ ਪੀਣ ਦੀਆਂ ਭੇਟਾਂ ਜਗਵੇਦੀ ਉੱਤੇ
ਚੜ੍ਹਾਈਆ ਸੁਗਾਤਾਂ ਅਤੇ ਬਲੀਆਂ ਦਾ ਸਾਰਾ ਖੂਨ ਉਸ ਉੱਪਰ
ਛਿੜਕਿਆ ਕਰ। ਪਰ ਪਿੱਤਲ ਦੀ ਜਗਵੇਦੀ, ਮੈਂ ਹੀ ਯਹੋਵਾਹ ਨੂੰ
ਸੁਆਲ ਪੁੱਛਣ ਲਈ ਵਰਤਾਂਗਾ।"* 16ਊਰੀਯਾਹ ਜਾਜਕ ਨੇ
ਸਭ ਕੁਝ ਆਹਾਜ਼ ਪਾਤਸ਼ਾਹ ਦੇ ਹੁਕਮ ਮੁਤਾਬਕ ਹੀ ਕੀਤਾ।

17ਆਹਾਜ਼ ਪਾਤਸ਼ਾਹ ਨੇ ਛਕੜਿਆਂ ਜਿਨ੍ਹਾਂ ਉੱਪਰ ਪਿੱਤਲ
ਦੀਆਂ ਫ਼ੱਟੀਆਂ ਸਨ ਅਤੇ ਜਾਜਕਾਂ ਦੇ ਹੱਥ ਧੋਣ ਵਾਲਿਆਂ ਹੌਦਾਂ
ਨੂੰ ਹਟਵਾ ਦਿੱਤਾ। ਉਸਨੇ ਉਹ ਵੱਡਾ ਹੌਦ ਵੀ ਉੱਤਰਵਾ ਦਿੱਤਾ
ਜੋ ਕਿ ਪਿੱਤਲ ਦਿਆਂ ਬਲਦਾਂ ਉੱਪਰ ਸਥਿਰ ਸੀ, ਅਤੇ ਉਨ੍ਹਾਂ ਨੂੰ
ਪੱਥਰ ਦੀ ਨੀਂਹ ਤੇ ਰੱਖ ਦਿੱਤਾ। 18ਆਹਾਜ਼ ਨੇ ਉਹ ਰਾਹ ਹਟਾ
ਦਿੱਤਾ ਜੋ ਅਬਤ ਦੀਆਂ ਸਭਾਵਾਂ ਲਈ ਅਤੇ ਪ੍ਰਵੇਸ਼ ਦੁਆਰ ਤੋਂ
ਬਾਹਰ ਪਾਤਸ਼ਾਹ ਲਈ ਯਹੋਵਾਹ ਦੇ ਮੰਦਰ ਅੰਦਰ ਛਤਿਆ ਗਿਆ
ਸੀ। ਅਜਿਹਾ ਉਸਨੇ ਅੱਸ਼ੂਰ ਦੇ ਪਾਤਸ਼ਾਹ ਦੇ ਕਾਰਣ ਕੀਤਾ।
19ਆਹਾਜ਼ ਨੇ ਜੋ ਵੀ ਮਹਾਨ ਕਾਰਨਾਮੇ ਕੀਤੇ ਉਹ ਯਹੂਦਾਹ ਦੇ
ਪਾਤਸ਼ਾਹਾਂ ਦੇ ਇਤਹਾਸ ਦੀ ਪੋਥੀ ਵਿੱਚ ਦਰਜ ਹਨ। 20ਜਦੋਂ
ਆਹਾਜ਼ ਦੀ ਮੌਤ ਹੋਈ ਤਾਂ ਉਸਨੂੰ ਦਾਊਦ ਦੇ ਸ਼ਹਿਰ, ਉਸਦੇ
ਪੁਰਖਿਆਂ ਦੇ ਕੋਲ, ਦਫ਼ਨਾਇਆ ਗਿਆ ਅਤੇ ਉਸਤੋਂ ਬਾਅਦ
ਉਸਦਾ ਪੁੱਤਰ ਹਿਜ਼ਕੀਯਾਹ ਨਵਾਂ ਪਾਤਸ਼ਾਹ ਬਣਿਆ।

### ਹੋਸ਼ੇਆ ਨੇ ਇਸਰਾਏਲ ਉੱਪਰ ਆਪਣਾ ਰਾਜ ਸ਼ੁਰੂ ਕੀਤਾ

17 ਏਲਾਹ ਦੇ ਪੁੱਤਰ ਹੋਸ਼ੇਆ ਨੇ ਪਾਤਸ਼ਾਹ ਆਹਾਜ਼ ਦੇ
ਯਹੂਦਾਹ ਉੱਪਰ 12ਵੇਂ ਵਰ੍ਹੇ ਦੌਰਾਨ ਸਾਮਰਿਯਾ ਵਿੱਚ
ਇਸਰਾਏਲ ਤੇ ਰਾਜ ਕਰਨਾ ਸ਼ੁਰੂ ਕੀਤਾ।ਉਸਨੇ ਨੌਵਾਂ ਸਾਲਾਂ
ਲਈ ਰਾਜ ਕੀਤਾ। 2ਹੋਸ਼ੇਆ ਨੇ ਉਹ ਕੰਮ ਕੀਤਾ ਜੋ ਯਹੋਵਾਹ ਦੀ
ਨਿਗਾਹ ਵਿੱਚ ਭੈੜਾ ਸੀ। ਪਰ ਉਹ ਆਪਣੇ ਤੋਂ ਪਹਿਲਾਂ ਇਸਰਾਏਲ
ਉੱਪਰ ਰਾਜ ਕਰਨ ਵਾਲੇ ਪਾਤਸ਼ਾਹਾਂ ਵਰਗਾ ਇੰਨਾ ਭੈੜਾ ਨਹੀਂ
ਸੀ।

3ਅੱਸ਼ੂਰ ਦੇ ਪਾਤਸ਼ਾਹ ਸ਼ਲਮਨਸਰ ਨੇ ਉਸ ਉੱਪਰ ਚੜ੍ਹਾਈ
ਕੀਤੀ ਅਤੇ ਹੋਸ਼ੇਆ ਉਸਦਾ ਦਾਸ ਹੋ ਗਿਆ ਤਾਂ ਉਸਨੇ ਸ਼ਲਮਨਸਰ
ਨੂੰ ਨਜ਼ਰ ਭੇਟ ਦਿੱਤੀ।

4ਬਾਅਦ ਵਿੱਚ ਉਸਨੇ ਮਿਸਰ ਦੇ ਪਾਤਸ਼ਾਹ ਕੋਲ ਮਦਦ ਲਈ
ਸੰਦੇਸ਼ਵਾਹਕ ਭੇਜੇ ਉਸ ਪਾਤਸ਼ਾਹ ਦਾ ਨਾਂ ਸੋ ਸੀ। ਉਸ ਵਰ੍ਹੇ
ਹੋਸ਼ੇਆ ਨੇ ਅੱਸ਼ੂਰ ਦੇ ਪਾਤਸ਼ਾਹ ਨੂੰ ਨਜ਼ਰ ਨਾ ਭੇਜੀ ਜਿਵੇਂ ਕਿ
ਉਹ ਹਰ ਸਾਲ ਭੇਜਦਾ ਹੁੰਦਾ ਸੀ। ਅੱਸ਼ੂਰ ਦੇ ਪਾਤਸ਼ਾਹ ਨੂੰ ਖ਼ਬਰ
ਹੋਈ ਕਿ ਹੋਸ਼ੇਆ ਉਸ ਵਿਰੁੱਧ ਵਿਉਂਤਾ ਘੜ ਰਿਹਾ ਹੈ ਤਾਂ ਉਸਨੇ
ਹੋਸ਼ੇਆ ਨੂੰ ਪਕੜ ਕੇ ਕੈਦ ਕਰ ਲਿਆ।

5ਅੱਸ਼ੂਰ ਦੇ ਰਾਜਾ ਨੇ ਇਸਰਾਏਲ ਦੀਆਂ ਬਹੁਤ ਸਾਰੀਆਂ ਥਾਵਾਂ
ਤੇ ਹਮਲੇ ਕੀਤੇ। ਫ਼ਿਰ ਉਹ ਸਾਮਰਿਯਾ ਵਿੱਚ ਆਇਆ ਅਤੇ
ਸਾਮਰਿਯਾ ਦੇ ਵਿਰੁੱਧ ਉਹ ਤਿੰਨ ਵਰ੍ਹੇ ਲੜਿਆ। 6ਹੋਸ਼ੇਆ ਦੇ
ਨੌਵੇਂ ਵਰ੍ਹੇ ਵਿੱਚ ਅੱਸ਼ੂਰ ਦੇ ਪਾਤਸ਼ਾਹ ਨੇ ਸਾਮਰਿਯਾ ਤੇ ਕਬਜ਼ਾ
ਕਰ ਲਿਆ ਅਤੇ ਇਸਰਾਏਲ ਤੇ ਰਾਜ ਕਰਨ ਲੱਗ ਪਿਆ। ਅੱਸ਼ੂਰ
ਦੇ ਰਾਜੇ ਨੇ ਬਹੁਤ ਸਾਰੇ ਇਸਰਾਏਲੀਆਂ ਨੂੰ ਕੈਦੀ ਬਣਾਇਆ
ਅਤੇ ਬੰਦੀ ਬਣਾ ਕੇ ਅੱਸ਼ੂਰ ਨੂੰ ਲੈ ਆਇਆ। ਉਸਨੇ ਉਨ੍ਹਾਂ ਨੂੰ
ਹੇਲਾਹ ਵਿੱਚ ਗਬੋਰ, ਗੋਜ਼ਾਨ ਦੀ ਇੱਕ ਨਦੀ ਦੇ ਕੰਢੇ ਅਤੇ
ਮਾਦੀਆਂ ਦੇ ਸ਼ਹਿਰ ਵਿੱਚ ਵਸਾ ਦਿੱਤਾ।

7ਇਹ ਸਭ ਇਸ ਲਈ ਵਾਪਰਿਆ ਕਿਉਂ ਕਿ ਇਸਰਾਏਲੀਆਂ
ਨੇ ਯਹੋਵਾਹ ਆਪਣੇ ਪਰਮੇਸ਼ੁਰ ਦੇ ਖਿਲਾਫ਼ ਪਾਪ ਕੀਤਾ ਜਿਸਨੇ
ਉਨ੍ਹਾਂ ਨੂੰ ਮਿਸਰ ਤੋਂ ਬਾਹਰ ਨਿਕਲਾਇਆ ਸੀ। ਅਤੇ ਮਿਸਰ ਦੇ
ਰਾਜੇ ਫ਼ਿਰਊਨ ਤੋਂ ਬਚਾਇਆ ਸੀ। ਉਨ੍ਹਾਂ ਨੇ ਹੋਰਾਂ ਦੇਵਤਿਆਂ
ਦੀ ਵੀ ਉਪਾਸਨਾ ਕੀਤੀ। 8ਉਹ ਹੋਰਨ੍ਹਾਂ ਲੋਕਾਂ ਦੇ ਨਿਯਮਾਂ ਅਤੇ
ਰੀਤਾਂ ਨੂੰ ਮੰਨਦੇ ਸਨ ਜਿਨ੍ਹਾਂ ਨੂੰ ਯਹੋਵਾਹ ਨੇ ਇਸਰਾਏਲੀਆਂ
ਵਿੱਚੋਂ ਕੱਢ ਦਿੱਤਾ ਸੀ। ਉਨ੍ਹਾਂ ਨੇ ਸਾਰਿਆਂ ਦੁਆਰਾ ਸ਼ਾਸਨ
ਕਰਾਉਣ ਨੂੰ ਚੁਣਿਆ, ਨਾ ਕਿ ਪਰਮੇਸ਼ੁਰ ਦੁਆਰਾ। 9ਅਤੇ
ਇਸਰਾਏਲੀਆਂ ਨੇ ਛੁਪੇ-ਲੁਕੇ ਯਹੋਵਾਹ ਆਪਣੇ ਪਰਮੇਸ਼ੁਰ ਦੇ
ਵਿਰੁੱਧ ਉਹ ਕੰਮ ਕੀਤੇ ਜੋ ਚੰਗੇ ਨਹੀਂ ਸਨ।

ਅਤੇ ਉਨ੍ਹਾਂ ਨੇ ਪਹਿਰੇਦਾਰਾਂ ਦੇ ਗੁੰਮਟ ਤੋਂ ਲੈਕੇ ਗੜ੍ਹ ਵਾਲੇ
ਸ਼ਹਿਰ ਤੀਕ ਆਪਣੇ ਸਾਰੇ ਸ਼ਹਿਰਾਂ ਵਿੱਚ ਉੱਚੀਆਂ ਥਾਵਾਂ
ਬਣਾਈਆਂ। 10ਅਤੇ ਇਸਰਾਏਲੀਆਂ ਨੇ ਹਰ ਪਹਾੜੀ ਉੱਤੇ ਹਰੇਕ
ਰੁੱਖ ਦੇ ਹੇਠਾਂ ਆਪਣੇ ਲਈ ਯਾਦਗਾਰੀ ਪੱਥਰ ਤੇ ਥੰਮ ਖੜੇ ਕਰ
ਲਏ। 11ਉੱਥੇ ਸਾਰੇ ਉੱਚੇ ਥਾਵਾਂ ਉੱਪਰ ਉਨ੍ਹਾਂ ਕੌਮਾਂ ਵਾਂਗ ਜਿਨ੍ਹਾਂ
ਨੂੰ ਯਹੋਵਾਹ ਨੇ ਉਨ੍ਹਾਂ ਸਾਮ੍ਹਣਿਓ ਕੱਢ ਦਿੱਤਾ ਸੀ ਇਸਰਾਏਲੀਆਂ
ਨੇ ਵੀ ਧੂਫ਼ ਧੁਖਾਈ ਅਤੇ ਯਹੋਵਾਹ ਦੇ ਕਰੋਧ ਨੂੰ ਭੜਕਾਉਣ
ਲਈ ਉਹ ਕੰਮ ਕੀਤੇ ਜੋ ਮਾੜੇ ਸਨ। 12ਉਨ੍ਹਾਂ ਨੇ ਬੁੱਤਪਰਸਤੀ
ਕੀਤੀ ਜਿਸ ਬਾਰੇ ਉਨ੍ਹਾਂ ਨੂੰ ਯਹੋਵਾਹ ਨੇ ਰੋਕਿਆ ਸੀ ਕਿ, "ਤੁਸੀਂ
ਬੁੱਤ ਉਪਾਸਨਾ ਨਹੀਂ ਕਰਨਾ।"

13ਯਹੋਵਾਹ ਨੇ ਸਾਰੇ ਨਬੀਆਂ ਤੇ ਪੈਗੰਬਰਾਂ ਦੇ ਰਾਹੀਂ ਇਹ
ਆਖ ਕੇ ਇਸਰਾਏਲ ਤੇ ਯਹੂਦਾਹ ਨੂੰ ਚਿਤਾਵਨੀ ਦਿੰਦਾ ਰਿਹਾ
ਕਿ ਤੁਸੀਂ ਆਪਣੇ ਭੈੜੇ ਰਾਹਾਂ ਤੋਂ ਮੁੜੋ। ਮੇਰੇ ਹੁਕਮਾਂ ਅਤੇ ਬਿਵਸਥਾ

---

**ਪਰ ਪਿੱਤਲ ਦੀ ... ਵਰਤਾਂਗਾ** ਮੂਲਅਰਥ: ਪਰ ਮੈਂ ਸਮੇਂ ਤੋਂ ਸਮੇਂ ਲਈ ਕਾਂਸੀ ਦੀ ਜਗਵੇਦੀ ਵਰਤਾਂਗਾ। ਸੰਭਵਤਾ ਉਸਦਾ ਭਾਵ ਹੋਵੇਗਾ ਕਿ ਉਹ ਸ੍ਵੈ-ਇੱਛਿਤ ਬਲੀਆਂ ਲਈ ਆਖਣੇ ਲਈ ਵਰਤੇਗਾ।

ਦਾ ਪਾਲਣ ਕਰੋ। ਉਸ ਸਾਰੀ ਬਿਵਸਥਾ ਦਾ ਅਨੁਸਰਣ ਕਰੋ ਜੋ
ਮੈਂ ਤੁਹਾਡੇ ਪੁਰਖਿਆਂ ਨੂੰ ਆਪਣੇ ਸੇਵਕਾਂ, ਨਬੀਆਂ ਰਾਹੀਂ ਦਿੱਤਾ
ਸੀ।

14ਤਾਂ ਵੀ ਲੋਕਾਂ ਨੇ ਉਸਦੀ ਇੱਕ ਨਾ ਸੁਣੀ ਉਹ ਵੀ ਆਪਣੇ
ਪੁਰਖਿਆਂ ਵਰਗੇ ਢੀਠ ਤੇ ਅੜੀਅਲ ਸਨ। ਉਨ੍ਹਾਂ ਦੇ ਪੂਰਵਜਾਂ
ਨੇ ਵੀ ਯਹੋਵਾਹ ਆਪਣੇ ਪਰਮੇਸ਼ੁਰ ਦੀ ਇੱਕ ਨਹੀਂ ਮੰਨੀ ਸੀ।
15ਯਹੋਵਾਹ ਨੇ ਜੋ ਨੇਮ ਅਤੇ ਵਿਧੀਆਂ ਉਨ੍ਹਾਂ ਦੇ ਪੁਰਖਿਆਂ ਨਾਲ
ਬੰਨ੍ਹੀਆਂ ਸਨ ਉਨ੍ਹਾਂ ਨੇ ਮੰਨਣ ਤੋਂ ਇਨਕਾਰ ਕਰ ਦਿੱਤਾ। ਉਨ੍ਹਾਂ
ਨੇ ਯਹੋਵਾਹ ਦੀਆਂ ਚਿਤਾਵਨੀਆਂ ਨੂੰ ਵੀ ਮੰਨਣ ਤੋਂ ਇਨਕਾਰ
ਕਰ ਦਿੱਤਾ। ਉਨ੍ਹਾਂ ਨੇ ਨਕਾਰੇ ਹੋਏ ਦੇਵਤਿਆਂ ਦੀ ਉਪਾਸਨਾ
ਕਰਨੀ ਸ਼ੁਰੂ ਕੀਤੀ ਤਾਂ ਉਹ ਆਪ ਵੀ ਨਕਾਰੇ ਗਏ। ਉਹ ਆਪਣੇ
ਆਲੇ-ਦੁਆਲੇ ਦੀਆਂ ਕੌਮਾਂ ਦੇ ਪਿੱਛੇ ਲੱਗ ਗਏ। ਉਨ੍ਹਾਂ ਨੇ ਵੀ
ਉਨ੍ਹਾਂ ਦੇ ਵਾਂਗ ਭੈੜੇ ਕੰਮ ਕੀਤੇ ਜਦ ਕਿ ਯਹੋਵਾਹ ਨੇ ਇਸਰਾਏਲ
ਦੇ ਲੋਕਾਂ ਨੂੰ ਭੈੜੇ ਕੰਮ ਕਰਨ ਤੋਂ ਖ਼ਬਰਦਾਰ ਕੀਤਾ ਸੀ।

16ਲੋਕਾਂ ਨੇ ਯਹੋਵਾਹ ਆਪਣੇ ਪਰਮੇਸ਼ੁਰ ਦੇ ਹੁਕਮਾਂ ਨੂੰ ਮੰਨਣ
ਤੋਂ ਇਨਕਾਰ ਕੀਤਾ। ਉਨ੍ਹਾਂ ਨੇ ਦੋ ਵੱਛੇ ਸੋਨੇ ਦੇ ਬਣਾਏ ਅਤੇ
ਜਿਸ ਅਸ਼ੀਰਾ ਦੀ ਮੂਰਤੀ ਦੀ ਕਨਾਨੀ ਉਪਾਸਨਾ ਕਰਦੇ ਸਨ
ਉਸਦਾ ਬੁੱਤ ਤਿਆਰ ਕੀਤਾ ਅਤੇ ਉਨ੍ਹਾਂ ਨੇ ਅਕਾਸ਼ ਦੀ ਸਾਰੀ
ਸੈਨਾ ਦੀ ਉਪਾਸਨਾ ਕੀਤੀ ਅਤੇ ਬਆਲ ਦੀ ਸੇਵਾ ਕਰਨ ਲੱਗ
ਪਏ। 17ਉਨ੍ਹਾਂ ਨੇ ਅੱਗ ਵਿੱਚ ਆਪਣੀ ਧੀਆਂ ਪੁੱਤਰਾਂ ਦੀ ਬਲੀ
ਚੜ੍ਹਾਈ ਅਤੇ ਭਵਿੱਖ ਨੂੰ ਜਾਨਣ ਵਾਸਤੇ ਜਾਦੂਗਰੀ ਤੇ ਕਾਲੇ
ਇਲਮ ਸਿੱਖੇ ਅਤੇ ਹਰ ਉਹ ਕੰਮ ਕੀਤਾ ਜਿਸ ਨੂੰ ਯਹੋਵਾਹ ਨੇ
ਮਾੜਾ ਆਖਿਆ। ਇਹ ਸਭ ਉਨ੍ਹਾਂ ਨੇ ਯਹੋਵਾਹ ਦੇ ਕ੍ਰੋਧ ਨੂੰ
ਭੜਕਾਉਣ ਲਈ ਹੀ ਕੀਤਾ 18ਇਸ ਲਈ ਯਹੋਵਾਹ
ਇਸਰਾਏਲੀਆਂ ਉੱਪਰ ਬੜਾ ਕਰੋਧ ਵਿੱਚ ਆਇਆ ਅਤੇ ਉਨ੍ਹਾਂ
ਨੂੰ ਆਪਣੀਆਂ ਨਜ਼ਰਾਂ ਤੋਂ ਦੂਰ ਕੀਤਾ। ਹੁਣ ਉੱਥੇ ਸਿਵਾਏ
ਯਹੂਦਾਹ ਦੇ ਪਰਿਵਾਰ-ਸਮੂਹ ਤੋਂ ਇਲਾਵਾ ਹੋਰ ਇੱਕ ਵੀ
ਇਸਰਾਏਲੀ ਨਾ ਰਹਿ ਗਿਆ।

## ਯਹੂਦਾਹ ਦੇ ਲੋਕ ਵੀ ਕਸੂਰਵਾਰ ਸਨ

19ਪਰ ਯਹੂਦਾਹ ਦੇ ਲੋਕਾਂ ਨੇ ਵੀ ਯਹੋਵਾਹ ਆਪਣੇ ਪਰਮੇਸ਼ੁਰ
ਦੇ ਹੁਕਮਾਂ ਨੂੰ ਨਾ ਮੰਨਿਆ। ਯਹੂਦਾਹ ਦੇ ਲੋਕ ਵੀ ਇਸਰਾਏਲ ਦੇ
ਲੋਕਾਂ ਵਾਂਗ ਹੀ ਰਹੇ।

20ਯਹੋਵਾਹ ਨੇ ਇਸਰਾਏਲ ਦੇ ਸਾਰੇ ਲੋਕਾਂ ਨੂੰ ਰੱਦ ਕਰ ਦਿੱਤਾ।
ਉਸਨੇ ਉਨ੍ਹਾਂ ਨੂੰ ਬੜੇ ਕਸ਼ਟ ਦਿੱਤੇ। ਉਸਨੇ ਉਨ੍ਹਾਂ ਨੂੰ ਗਰਕ ਹੋਣ
ਦਿੱਤਾ ਅਤੇ ਬਾਹਰ ਕੱਢ ਮਾਰਿਆ ਅਤੇ ਆਪਣੀਆਂ ਨਜ਼ਰਾਂ ਤੋਂ
ਦੂਰ ਕਰ ਦਿੱਤਾ। 21ਯਹੋਵਾਹ ਨੇ ਇਸਰਾਏਲ ਨੂੰ ਦਾਊਦ ਦੇ
ਘਰਾਣੇ ਤੋਂ ਅਲੱਗ ਕਰ ਦਿੱਤਾ ਅਤੇ ਉਨ੍ਹਾਂ ਨੇ ਨਬਾਟ ਦੇ ਪੁੱਤਰ
ਯਾਰਾਬੁਆਮ ਨੂੰ ਪਾਤਸ਼ਾਹ ਬਣਾ ਲਿਆ ਅਤੇ ਯਾਰਾਬੁਆਮ ਨੇ
ਇਸਰਾਏਲ ਨੂੰ ਯਹੋਵਾਹ ਦੇ ਪਿੱਛੇ ਚੱਲਣ ਤੋਂ ਰੋਕ ਕੇ ਮਨ੍ਹਾ ਕਰ
ਦਿੱਤਾ ਅਤੇ ਇਉਂ ਉਨ੍ਹਾਂ ਤੋਂ ਇਹ ਵੱਡਾ ਪਾਪ ਕਰਵਾਇਆ।
22ਅਤੇ ਇਸਰਾਏਲੀ ਉਨ੍ਹਾਂ ਸਾਰਿਆਂ ਪਾਪਾਂ ਨੂੰ ਕਰਦੇ ਰਹੇ ਜੋ ਜੋ
ਯਾਰਾਬੁਆਮ ਨੇ ਕੀਤੇ ਸਨ। ਉਹ ਅਜਿਹਾ ਕਰਦੇ ਰਹੇ, ਰੁਕੇ ਨਾ।
23ਯਹੋਵਾਹ ਦੇ ਇਸਰਾਏਲ ਨੂੰ ਬਾਹਰ ਸੁੱਟਣ ਤੀਕ। ਉਸਨੇ
ਆਪਣੇ ਨਬੀਆਂ ਨੂੰ ਕਿਹਾ ਸੀ ਕਿ ਇਹ ਵਾਪਰਨ ਵਾਲਾ ਹੈ।
ਇਸ ਲਈ ਇਸਰਾਏਲੀ ਆਪਣੀ ਧਰਤੀ ਵਿੱਚੋਂ ਸੁੱਟੇ ਗਏ ਅਤੇ
ਉਹ ਅੱਸ਼ੂਰ ਪਹੁੰਚੇ, ਜਿੱਥੇ ਉਹ ਹੁਣ ਤਾਈਂ ਰਹਿੰਦੇ ਹਨ।

## ਸਾਮਰਿਯਾ ਦੇ ਲੋਕਾਂ ਦੀ ਸ਼ੁਰੂਆਤ

24ਅੱਸ਼ੂਰ ਦੇ ਪਾਤਸ਼ਾਹ ਨੇ ਬਾਬਲ, ਕੂਥਾਹ, ਅੱਵਾ ਅਤੇ ਹਮਾਥ
ਅਤੇ ਸਫ਼ਰਵਇਮ ਦਿਆਂ ਲੋਕਾਂ ਨੂੰ ਲਿਆ ਕੇ ਸਾਮਰਿਯਾ ਵਿੱਚ
ਇਸਰਾਏਲੀਆਂ ਦੀ ਜਗ੍ਹਾ ਵਸਾਇਆ। ਉਨ੍ਹਾਂ ਲੋਕਾਂ ਨੇ ਸਾਮਰਿਯਾ
ਨੂੰ ਮੱਲ ਲਿਆ ਅਤੇ ਉਸਦੇ ਸ਼ਹਿਰਾਂ ਵਿੱਚ ਵੱਸਣ ਲੱਗ ਪਏ।
25ਜਦੋਂ ਇਨ੍ਹਾਂ ਲੋਕਾਂ ਨੇ ਸਾਮਰਿਯਾ ਵਿੱਚ ਰਹਿਣਾ ਸ਼ੁਰੂ ਕਰ
ਦਿੱਤਾ ਤਾਂ ਇਨ੍ਹਾਂ ਨੇ ਯਹੋਵਾਹ ਦੀ ਇੱਜ਼ਤ ਮਾਨ ਨਾ ਕੀਤਾ ਤਾਂ
ਫਿਰ ਯਹੋਵਾਹ ਨੇ ਉਨ੍ਹਾਂ ਉੱਪਰ ਹਮਲਾ ਕਰਨ ਲਈ ਸ਼ੇਰ ਭੇਜੇ
ਅਤੇ ਇਨ੍ਹਾਂ ਸ਼ੇਰਾਂ ਨੇ ਕੁਝ ਲੋਕਾਂ ਨੂੰ ਵੀ ਮਾਰ ਸੁੱਟਿਆ। 26ਕੁਝ
ਲੋਕਾਂ ਨੇ ਅੱਸ਼ੂਰ ਦੇ ਪਾਤਸ਼ਾਹ ਨੂੰ ਆਖਿਆ, “ਜਿਨ੍ਹਾਂ ਕੌਮਾਂ ਨੂੰ
ਤੁਸੀਂ ਲੈ ਜਾਕੇ ਸਾਮਰਿਯਾ ਵਿੱਚ ਵਸਾਇਆ ਹੈ, ਉਹ ਉਸ ਦੇਸ
ਦੇ ਪਰਮੇਸ਼ੁਰ ਦੀ ਰੀਤ ਨਹੀਂ ਜਾਣਦੀਆਂ ਇਸ ਲਈ ਦੇਵਤੇ ਨੇ
ਉਨ੍ਹਾਂ ਲਈ ਸ਼ੇਰ ਭੇਜੇ ਹਨ ਅਤੇ ਵੇਖੋ ਉਹ ਉਨ੍ਹਾਂ ਨੂੰ ਪਾੜ ਰਹੇ
ਹਨ ਕਿਉਂ ਕਿ ਉਹ ਲੋਕ ਉਸ ਦੇਸ਼ ਦੇ ਦੇਵਤੇ ਦੀ ਰੀਤ ਨੂੰ ਨਹੀਂ
ਜਾਣਦੇ।”

27ਤੱਦ ਅੱਸ਼ੂਰ ਦੇ ਪਾਤਸ਼ਾਹ ਨੇ ਇਹ ਹੁਕਮ ਦਿੱਤਾ, “ਜਿਨ੍ਹਾਂ
ਜਾਜਕਾਂ ਨੂੰ ਤੁਸੀਂ ਕੈਦ ਕਰ ਕੇ ਲੈ ਆਏ ਸੀ, ਉਨ੍ਹਾਂ ਵਿੱਚੋਂ ਇੱਕ ਨੂੰ
ਉੱਥੇ ਲੈ ਜਾਓ ਤਾਂ ਜੋ ਉਹ ਉੱਥੇ ਜਾਕੇ ਵਸੇ ਅਤੇ ਉੱਥੇ ਜਾਕੇ
ਉਨ੍ਹਾਂ ਲੋਕਾਂ ਨੂੰ ਉਸ ਦੇਸ਼ ਦੇ ਦੇਵਤੇ ਦੀ ਰੀਤ ਬਾਰੇ ਸਮਝਾਵੇ।”

28ਤੱਦ ਉਨ੍ਹਾਂ ਜਾਜਕਾਂ ਵਿੱਚੋਂ ਜਿਨ੍ਹਾਂ ਨੂੰ ਸਾਮਰਿਯਾ ਵਿੱਚੋਂ
ਉਹ ਬੰਦੀ ਬਣਾਕੇ ਲਿਆਇਆ ਸੀ ਉਨ੍ਹਾਂ ਵਿੱਚੋਂ ਇੱਕ ਜਾਜਕ
ਬੈਤਏਲ ਵਿੱਚ ਆਕੇ ਰਹਿਣ ਲੱਗਾ ਅਤੇ ਉਹ ਉਨ੍ਹਾਂ ਨੂੰ ਸਿਖਾਉਣ
ਲੱਗ ਪਿਆ ਕਿ ਕਿਵੇਂ ਉਨ੍ਹਾਂ ਨੂੰ ਯਹੋਵਾਹ ਦਾ ਭੈਅ ਮੰਨਣਾ
ਚਾਹੀਦਾ ਹੈ।

29ਪਰ ਉਨ੍ਹਾਂ ਸਾਰੇ ਲੋਕਾਂ ਨੇ ਆਪਣੇ ਵੱਖੋ-ਵੱਖ ਦੇਵਤੇ ਬਣਾਏ
ਅਤੇ ਜਿਨ੍ਹਾਂ ਸ਼ਹਿਰਾਂ ਵਿੱਚ ਜਾਕੇ ਵਸੇ ਸਨ ਹਰ ਕੌਮ ਨੇ ਸਾਮਰਿਯਾ
ਦੀਆਂ ਬਣਾਈਆਂ ਹੋਈਆਂ ਉੱਚੀਆਂ ਥਾਵਾਂ ਦੇ ਮੰਦਰਾਂ ਵਿੱਚ
ਉਨ੍ਹਾਂ ਨੂੰ ਰੱਖ ਦਿੱਤਾ। 30ਬਾਬਲ ਦੇ ਲੋਕਾਂ ਨੇ ਸੁੱਕੋਥ ਬਨੋਥ ਨੂੰ
ਬਣਾਇਆ ਅਤੇ ਕੂਥ ਦਿਆਂ ਲੋਕਾਂ ਨੇ ਨੇਰਗਾਲ (ਝੂਠੇ ਦੇਵਤਾ)
ਨੂੰ ਬਣਾਇਆ ਅਤੇ ਹਮਾਥ ਦਿਆਂ ਲੋਕਾਂ ਨੇ ਅਸ਼ੀਮਾਂ ਨੂੰ (ਨਕਲੀ
ਦੇਵਤਾ) ਬਣਾਇਆ। 31ਅੱਵੀਆਂ ਨੇ ਨਿਬਹਜ਼ ਅਤੇ ਤਰਤਾਕ ਨੂੰ
ਆਪਣਾ ਝੂਠਾ ਦੇਵਤਾ ਬਣਾਇਆ। ਸਫ਼ਰਵੀਆਂ ਨੇ ਆਪਣੇ
ਝੂਠੇ ਦੇਵਤੇ ਨੂੰ ਸਤਿਕਾਰਨ ਲਈ ਆਪਣੇ ਬੱਚਿਆ ਨੂੰ ਅੱਗ ’ਚ
ਸਾੜਿਆ। ਇਹ ਉਨ੍ਹਾਂ ਨੇ ਸਫਰਵੀਆਂ ਦੇ ਝੂਠੇ ਦੇਵਤਿਆਂ
ਅੱਦਰਮਲਕ ਅਤੇ ਅਨਮਲਕ ਨੂੰ ਖੁਸ਼ ਕਰਨ ਲਈ ਕੀਤਾ।

32ਪਰ ਉਨ੍ਹਾਂ ਲੋਕਾਂ ਨੇ ਯਹੋਵਾਹ ਦੀ ਵੀ ਉਪਾਸਨਾ ਕੀਤੀ
ਅਤੇ ਲੋਕਾਂ ਵਿੱਚੋਂ ਹੀ ਉੱਚਿਆਂ ਥਾਵਾਂ ਲਈ ਜਾਜਕ ਚੁਣੇ। ਅਤੇ
ਇਨ੍ਹਾਂ ਜਾਜਕਾਂ ਨੇ ਉਪਾਸਨਾ ਵਾਲੀਆਂ ਥਾਵਾਂ ਤੇ ਮੰਦਰਾਂ ਵਿੱਚ
ਲੋਕਾਂ ਲਈ ਬਲੀਆਂ ਵੀ ਤੇ ਭੇਟਾ ਵੀ ਚੜ੍ਹਾਉਂਦੇ। 33ਉਹ ਯਹੋਵਾਹ
ਦਾ ਸਨਮਾਨ ਵੀ ਕਰਦੇ ਅਤੇ ਆਪਣੇ ਦੇਵਤਿਆਂ ਦੀ ਸੇਵਾ ਵੀ

ਕਰਦੇ। ਜਿਨ੍ਹਾਂ ਦੇਸਾਂ ਵਿੱਚੋਂ ਇਹ ਲੋਕ ਕੱਢਕੇ ਲਿਆਏ ਗਏ ਸਨ,
ਉਨ੍ਹਾਂ ਦੇਸਾਂ ਦੀ ਰੀਤ ਅਨੁਸਾਰ ਆਪਣੇ ਦੇਵਤਿਆਂ ਦੀ ਉਪਾਸਨਾ
ਵੀ ਕਰਦੇ ਹੁੰਦੇ ਸਨ।

34ਅੱਜ ਦਿਨ ਤੀਕ ਉਹ ਲੋਕ ਪਹਿਲੀਆਂ ਰੀਤਾਂ ਦੇ ਮੁਤਾਬਕ
ਹੀ ਕਰਦੇ ਹਨ। ਉਹ ਯਹੋਵਾਹ ਦਾ ਸਨਮਾਨ ਨਹੀਂ ਕਰਦੇ ਅਤੇ
ਨਾ ਹੀ ਉਹ ਇਸਰਾਏਲੀਆਂ ਦੀਆਂ ਬਿਧੀਆਂ ਅਤੇ ਹੁਕਮਾਂ ਨੂੰ
ਮੰਨਦੇ ਹਨ। ਉਹ ਬਿਵਸਥਾ ਅਤੇ ਹੁਕਮ ਮੁਤਾਬਕ ਜਿਸ ਦਾ
ਹੁਕਮ ਯਹੋਵਾਹ ਨੇ ਯਾਕੂਬ ਦੀ ਔਲਾਦ ਨੂੰ ਦਿੱਤਾ ਸੀ, ਜਿਸਦਾ
ਨਾਉਂ ਉਸਨੇ ਇਸਰਾਏਲ ਰੱਖਿਆ ਸੀ, ਉਸਨੂੰ ਮੰਨਦੇ ਸਨ।
35ਯਹੋਵਾਹ ਨੇ ਇਸਰਾਏਲ ਦੇ ਲੋਕਾਂ ਨਾਲ ਇਕਰਾਰਨਾਮਾ ਕੀਤਾ
ਸੀ ਅਤੇ ਉਨ੍ਹਾਂ ਨੂੰ ਹੁਕਮ ਦਿੱਤਾ ਸੀ, "ਤੁਸੀਂ ਕਿਸੇ ਹੋਰ ਦੂਜੇ
ਦੇਵਤੇ ਨੂੰ ਨਹੀਂ ਮੰਨਣਾ, ਨਾ ਹੀ ਤੁਸੀਂ ਉਨ੍ਹਾਂ ਦੀ ਉਪਾਸਨਾ
ਕਰਨੀ ਹੈ ਤੇ ਨਾ ਹੀ ਸੇਵਾ ਅਤੇ ਨਾ ਹੀ ਉਨ੍ਹਾਂ ਨੂੰ ਬਲੀ ਚੜ੍ਹਾਉਣੀ
ਹੈ। ਤੁਸੀਂ ਸਿਰਫ਼ ਯਹੋਵਾਹ ਦਾ ਹੁਕਮ ਪਾਲਨ ਕਰਨਾ ਹੈ। 36ਇਹ
ਯਹੋਵਾਹ ਹੀ ਉਹ ਪਰਮੇਸ਼ੁਰ ਹੈ ਜਿਹੜਾ ਤੁਹਾਨੂੰ ਮਿਸਰ ਦੇ ਦੇਸ਼
ਵਿੱਚੋਂ ਕੱਢਕੇ ਲਿਆਇਆ। ਯਹੋਵਾਹ ਨੇ ਤੁਹਾਨੂੰ ਬਚਾਉਣ ਲਈ
ਆਪਣਾ ਸੱਤਾ ਵਰਤੀ ਹੁਣ ਤੁਹਾਨੂੰ ਸਿਰਫ਼ ਯਹੋਵਾਹ ਦੀ ਉਪਾਸਨਾ
ਕਰਨੀ ਚਾਹੀਦੀ ਹੈ ਤੇ ਉਸੇ ਅੱਗੇ ਬਲੀ ਚੜ੍ਹਾਉਣੀ ਚਾਹੀਦੀ ਹੈ।
37ਤਾਂ ਜਿਹੜੀਆਂ ਬਿਧੀਆਂ, ਬਿਵਸਥਾ, ਆਗਿਆਵਾਂ, ਹੁਕਮ
ਉਸਨੇ ਤੁਹਾਡੇ ਲਈ ਲਿਖੇ ਹਨ, ਤੁਹਾਨੂੰ ਹਰ ਵੇਲੇ ਇਨ੍ਹਾਂ ਗੱਲਾਂ
ਦਾ ਧਿਆਨ ਰੱਖਣਾ ਅਤੇ ਇਨ੍ਹਾਂ ਨੂੰ ਮੰਨਣਾ ਚਾਹੀਦਾ ਹੈ। ਤੁਹਾਨੂੰ
ਹੋਰਨਾਂ ਦੇਵਤਿਆਂ ਦੀ ਉਪਾਸਨਾ ਨਹੀਂ ਕਰਨੀ ਚਾਹੀਦੀ।
38ਜਿਹੜਾ ਇਕਰਾਰਨਾਮਾ ਮੈਂ ਤੁਹਾਡੇ ਨਾਲ ਕੀਤਾ ਸੀ ਤੁਹਾਨੂੰ
ਉਸਨੂੰ ਨਹੀਂ ਭੁੱਲਣਾ ਚਾਹੀਦਾ। ਅਤੇ ਨਾ ਹੀ ਤੁਹਾਨੂੰ ਪਰਾਏ
ਦੇਵਤਿਆਂ ਦਾ ਭੈਅ ਮੰਨਣਾ ਚਾਹੀਦਾ ਹੈ। 39ਨਹੀਂ! ਜੇਕਰ ਤੁਸੀਂ
ਸਿਰਫ਼ ਯਹੋਵਾਹ ਆਪਣੇ ਪਰਮੇਸ਼ੁਰ ਦਾ ਭੈਅ ਮੰਨੋਂਗੇ ਤਾਂ ਉਹ
ਤੁਹਾਨੂੰ ਤੁਹਾਡੇ ਸਾਰੇ ਵੈਰੀਆਂ ਤੋਂ ਬਚਾਵੇਗਾ।"

40ਪਰ ਇਸਰਾਏਲੀਆਂ ਨੇ ਇੱਕ ਨਾ ਸੁਣੀ। ਉਹ ਪਹਿਲਾਂ
ਵਾਂਗ ਹੀ ਉਲਟ ਰਸਤੇ ਚੱਲਦੇ ਰਹੇ। 41ਇਸ ਤਰ੍ਹਾਂ ਬਾਕੀ ਦੀਆਂ
ਦੂਜੀਆਂ ਕੌਮਾਂ ਯਹੋਵਾਹ ਦਾ ਭੈਅ ਵੀ ਮੰਨਦੀਆਂ ਰਹੀਆਂ ਅਤੇ
ਆਪਣੇ ਸਿਰਜੇ ਹੋਏ ਬੁੱਤਾਂ ਦੀ ਉਪਾਸਨਾ ਵੀ ਕਰਦੀਆਂ ਰਹੀਆਂ
ਅਤੇ ਜਿਵੇਂ ਉਨ੍ਹਾਂ ਦੇ ਪੁਰਖੇ ਭੇਟਾ ਚੜ੍ਹਾਉਂਦੇ ਸਨ ਅੱਜ ਤੀਕ
ਉਨ੍ਹਾਂ ਦੇ ਪੁੱਤਰ-ਪੋਤਰੇ ਵੀ ਉਵੇਂ ਹੀ ਕਰਦੇ ਹਨ।

### ਹਿਜ਼ਕੀਯਾਹ ਨੇ ਯਹੂਦਾਹ ਉੱਪਰ ਆਪਣਾ ਰਾਜ ਸ਼ੁਰੂ ਕੀਤਾ

18 ਯਹੂਦਾਹ ਦੇ ਪਾਤਸ਼ਾਹ ਆਹਾਜ਼ ਦਾ ਪੁੱਤਰ ਹਿਜ਼ਕੀਯਾਹ
ਨਵਾਂ ਪਾਤਸ਼ਾਹ ਹੋਇਆ। ਹਿਜ਼ਕੀਯਾਹ ਨੇ ਇਸਰਾਏਲ
ਦੇ ਪਾਤਸ਼ਾਹ ਏਲਾਹ ਦੇ ਪੁੱਤਰ ਹੋਸ਼ੇਆ ਦੇ ਤੀਜੇ ਸਾਲ ਵਿੱਚ ਰਾਜ
ਕਰਨ ਲੱਗਾ। 2ਜਦੋਂ ਉਹ ਰਾਜ ਕਰਨ ਲੱਗਾ ਉਹ 25ਵਰ੍ਹਿਆਂ
ਦਾ ਸੀ। ਉਸਨੇ ਯਰੂਸ਼ਲਮ ਵਿੱਚ 29ਵਰ੍ਹੇ ਰਾਜ ਕੀਤਾ। ਉਸਦੀ
ਮਾਂ ਦਾ ਨਾਂ ਅਬੀ ਸੀ ਜੋ ਕਿ ਜ਼ਕਰਯਾਹ ਦੀ ਧੀ ਸੀ।

3ਹਿਜ਼ਕੀਯਾਹ ਨੇ ਸਭ ਕੁਝ ਉਵੇਂ ਹੀ ਕੀਤਾ ਜਿਵੇਂ ਉਸਦੇ
ਪੁਰਖੇ ਦਾਊਦ ਨੇ ਕੀਤਾ ਸੀ ਅਤੇ ਉਸਨੇ ਉਹੀ ਕੰਮ ਕੀਤੇ ਜੋ
ਯਹੋਵਾਹ ਦੀ ਨਿਗਾਹ ਵਿੱਚ ਠੀਕ ਸਨ।

4ਉਸਨੇ ਉੱਚੀਆਂ ਥਾਵਾਂ ਨੂੰ ਢਾਹ ਦਿੱਤਾ ਅਤੇ ਉਸਨੇ
ਯਾਦਗਾਰੀ ਪੱਥਰ ਅਤੇ ਅਸ਼ੀਰਾ ਦੇ ਥੰਮ ਨੂੰ ਵੀ ਟੁਕੜੇ-ਟੁਕੜੇ
ਕਰਵਾ ਦਿੱਤਾ। ਉਸਨੇ ਪਿੱਤਲ ਦੇ ਸੱਪ ਨੂੰ ਜੋ ਮੂਸਾ ਨੇ ਬਣਵਾਇਆ
ਸੀ ਉਸਨੂੰ ਚਕਨਾ ਚੂਰ ਕਰ ਦਿੱਤਾ ਕਿਉਂ ਕਿ ਉਨ੍ਹਾਂ ਦਿਨਾਂ ਵਿੱਚ
ਇਸਰਾਏਲ ਉਸਦੇ ਅੱਗੇ ਧੂਫ਼ ਧੁਖਾਉਂਦੇ ਸਨ ਸੋ ਉਸਨੇ ਉਸਦਾ
ਨਾਂ "ਨਹੁਸ਼ਤਾਨ" ਰੱਖਿਆ।

5ਹਿਜ਼ਕੀਯਾਹ ਇਸਰਾਏਲ ਦੇ ਯਹੋਵਾਹ ਪਰਮੇਸ਼ੁਰ ਵਿੱਚ
ਵਿਸ਼ਵਾਸ ਰੱਖਦਾ ਸੀ। ਯਹੂਦਾਹ ਵਿੱਚ ਹਿਜ਼ਕੀਯਾਹ ਤੋਂ ਪਹਿਲਾਂ
ਅਤੇ ਉਸਤੋਂ ਬਾਅਦ ਵੀ ਅਜਿਹਾ ਕੋਈ ਵੀ ਅਜਿਹਾ ਪਾਤਸ਼ਾਹ
ਨਹੀਂ ਪੈਦਾ ਹੋਇਆ। 6ਹਿਜ਼ਕੀਯਾਹ ਯਹੋਵਾਹ ਨਾਲ ਬੜਾ ਧਰਮੀ
ਸੀ ਅਤੇ ਉਸਨੇ ਯਹੋਵਾਹ ਦੀ ਹਰ ਗੱਲ ਮੰਨੀ। ਉਹ ਉਸਦੇ
ਪਿੱਛੇ ਚੱਲਣੋ ਨਾ ਹਟਿਆ ਅਤੇ ਉਸਦੇ ਹੁਕਮਾਂ ਨੂੰ ਮੰਨਦਾ ਰਿਹਾ
ਜਿਹੜੇ ਯਹੋਵਾਹ ਨੇ ਮੂਸਾ ਨੂੰ ਦਿਤੇ ਸਨ। 7ਯਹੋਵਾਹ ਹਿਜ਼ਕੀਯਾਹ
ਦੇ ਅੰਗ-ਸੰਗ ਰਿਹਾ। ਅਤੇ ਉਹ ਹਰ ਕਾਰਜ ਵਿੱਚ ਕਾਮਯਾਹ
ਰਿਹਾ ਕਿਉਂ ਕਿ ਯਹੋਵਾਹ ਉਸਦੇ ਨਾਲ ਸੀ।

ਹਿਜ਼ਕੀਯਾਹ ਅੱਸ਼ੂਰ ਦੇ ਪਾਤਸ਼ਾਹ ਤੋਂ ਬੇਮੁੱਖ ਹੋ ਗਿਆ ਉਸਨੇ
ਪਾਤਸ਼ਾਹ ਨਾਲੋਂ ਤੋੜ ਲਈ। 8ਉਸਨੇ ਫ਼ਲਿਸਤੀਆਂ ਨੂੰ ਅੱਜ਼ਾਹ
ਅਤੇ ਉਸਦੀਆਂ ਹੱਦਾਂ ਤੀਕ ਪਹਿਰੇਦਾਰਾਂ ਦੇ ਬੁਰਜ ਤੋਂ ਗੜ੍ਹ
ਵਾਲੇ ਸ਼ਹਿਰ ਤੀਕ ਹਰਾਇਆ।

### ਅੱਸ਼ੂਰੀਆਂ ਦਾ ਸਾਮਰਿਯਾ ਤੇ ਕਬਜ਼ਾ

9ਅੱਸ਼ੂਰ ਦੇ ਪਾਤਸ਼ਾਹ ਸ਼ਲਮਨਸਰ ਨੇ ਸਾਮਰਿਯਾ ਦੇ ਵਿਰੁੱਧ
ਲੜਾਈ ਕੀਤੀ। ਉਸਦੀ ਫ਼ੌਜ ਨੇ ਸ਼ਹਿਰ ਨੂੰ ਘੇਰ ਲਿਆ। ਇਹ
ਘਟਨਾ ਹਿਜ਼ਕੀਯਾਹ ਪਾਤਸ਼ਾਹ ਦੇ ਚੱਥੇ ਵਰ੍ਹੇ ਜਦ ਇਸਰਾਏਲ
ਦੇ ਪਾਤਸ਼ਾਹ ਏਲਾਹ ਦੇ ਪੁੱਤਰ ਹੋਸ਼ੇਆ ਦਾ ਸੱਤਵਾਂ ਵਰ੍ਹਾ ਸੀ,
ਉਸ ਵਕਤ ਵਾਪਰੀ। 10ਕਿਲ੍ਹਾਬੰਦੀ ਦੇ ਤੀਜੇ ਵਰ੍ਹੇ ਵਿੱਚ
ਸ਼ਲਮਨਸਰ ਨੇ ਸਾਮਰਿਆ ਤੇ ਚੜ੍ਹਾਈ ਕਰ ਦਿੱਤਾ ਅਤੇ ਇਸਨੂੰ
ਹਿਜ਼ਕੀਯਾਹ ਦੇ ਯਹੂਦਾਹ ਉੱਪਰ ਛੇਵੇਂ ਵਰ੍ਹੇ ਦੌਰਾਨ ਜਿੱਤ
ਲਿਆਇਹ ਹੋਸ਼ੇਆ ਦੇ ਇਸਰਾਏਲ ਦੇ ਉੱਪਰ ਰਾਜ ਦੇ ਨੌਂਵੇਂ ਵਰ੍ਹੇ
ਵਿੱਚ ਹੋਇਆ। 11ਸੋ ਅੱਸ਼ੂਰ ਦਾ ਪਾਤਸ਼ਾਹ ਇਸਰਾਏਲੀਆਂ ਨੂੰ
ਕੈਦੀ ਬਣਾਕੇ ਅੱਸ਼ੂਰ ਵੱਲ ਲੈ ਗਿਆ। ਉਸਨੇ ਉਨ੍ਹਾਂ ਨੂੰ ਹਲਹ
ਵਿੱਚ, ਹਾਬੋਰ, ਗੋਜ਼ਾਨ ਦੀ ਇੱਕ ਨਦੀ ਦੇ ਕੰਢੇ ਉੱਤੇ ਅਤੇ ਮਾਦੀਆਂ
ਦੇ ਸ਼ਹਿਰਾਂ ਵਿੱਚ ਵਸਾ ਦਿੱਤਾ। 12ਇਉਂ ਇਸ ਲਈ ਹੋਇਆ
ਕਿਉਂ ਕਿ ਉਨ੍ਹਾਂ ਨੇ ਯਹੋਵਾਹ ਆਪਣੇ ਪਰਮੇਸ਼ੁਰ ਦੀ ਆਵਾਜ਼ ਨਾ
ਸੁਣੀ ਸਗੋਂ ਉਸਦੇ ਇਕਰਾਰਨਾਮੇ ਦਾ ਉਲੰਘਣ ਕੀਤਾ।

### ਅੱਸ਼ੂਰ ਯਹੂਦਾਹ ਨੂੰ ਲੈਣ ਲਈ ਤਿਆਰ

13ਹਿਜ਼ਕੀਯਾਹ ਦੇ 14ਵਰ੍ਹੇ ਵਿੱਚ ਅੱਸ਼ੂਰ ਦੇ ਪਾਤਸ਼ਾਹ
ਸਨਹੇਰੀਬ ਨੇ ਅੱਸ਼ੂਰ ਉੱਪਰ ਹਮਲਾ ਕਰ ਦਿੱਤਾ ਅਤੇ ਯਹੂਦਾਹ
ਦੇ ਸਾਰੇ ਮਜ਼ਬੂਤ ਸ਼ਹਿਰਾਂ ਨੂੰ ਜਿੱਤ ਲਿਆ। 14ਤੱਦ ਯਹੂਦਾਹ ਦੇ
ਪਾਤਸ਼ਾਹ ਹਿਜ਼ਕੀਯਾਹ ਨੇ ਅੱਸ਼ੂਰ ਦੇ ਪਾਤਸ਼ਾਹ ਨੂੰ ਲਾਕੀਸ਼ ਵਿੱਚ
ਸੁਨਿਹਾ ਭੇਜਿਆ ਅਤੇ ਆਖਿਆ, "ਮੇਰੇ ਕੋਲ ਭੁੱਲ ਹੋ ਗਈ। ਤੂੰ
ਮੇਰੇ ਕੋਲੋਂ ਵਾਪਸ ਮੁੜ ਜਾ। ਜੋ ਕੁਝ ਤੂੰ ਮੇਰੇ ਤੋਂ ਚਾਹੇ ਮੈਂ ਭਰਨ
ਨੂੰ ਤਿਆਰ ਹਾਂ।"

ਤੱਦ ਅੱਸ਼ੂਰ ਦੇ ਪਾਤਸ਼ਾਹ ਨੇ 10,200 ਕਿੱਲੋ ਚਾਂਦੀ ਅਤੇ 10,20 ਕਿੱਲੋ ਸੋਨਾ ਯਹੂਦਾਹ ਦੇ ਪਾਤਸ਼ਾਹ ਹਿਜ਼ਕੀਯਾਹ ਨੂੰ ਦੇਣ ਲਈ ਕਿਹਾ। 15ਤੱਦ ਹਿਜ਼ਕੀਯਾਹ ਨੇ ਯਹੋਵਾਹ ਦੇ ਮੰਦਰ ਦੇ ਦਰਵਾਜ਼ਿਆਂ ਅਤੇ ਥੰਮਾਂ ਉੱਪਰ ਜੋ ਸੋਨਾ ਲੱਗਾ ਹੋਇਆ ਸੀ ਉਹ ਸਾਰਾ ਉਤਰਵਾਇਆ ਅਤੇ ਅੱਸ਼ੂਰ ਦੇ ਪਾਤਸ਼ਾਹ ਨੂੰ ਦੇ ਦਿੱਤਾ।
16ਇਸ ਵਾਰ, ਹਿਜ਼ਕੀਯਾਹ ਨੇ ਸੋਨੇ ਨੂੰ ਕੱਟ ਕੇ ਯਹੋਵਾਹ ਦੇ ਮੰਦਰ ਦੇ ਦਰਵਾਜ਼ਿਆਂ, ਅਤੇ ਡਿਓਢੀਆਂ ਨੂੰ ਢੱਕ ਦਿੱਤਾ। ਪਾਤਸ਼ਾਹ ਹਿਜ਼ਕੀਯਾਹ ਨੇ ਇਹ ਸੋਨਾ ਦਰਵਾਜ਼ਿਆਂ ਅਤੇ ਡਿਓਢੀਆਂ ਉੱਤੇ ਪਾਇਆ ਹੋਇਆ ਸੀ। ਹਿਜ਼ਕੀਯਾਹ ਨੇ ਇਹ ਸੋਨਾ ਅੱਸ਼ੂਰ ਦੇ ਪਾਤਸ਼ਾਹ ਨੂੰ ਦੇ ਦਿੱਤਾ।

### ਅੱਸ਼ੂਰ ਦੇ ਪਾਤਸ਼ਾਹ ਦਾ ਯਰੂਸ਼ਲਮ ਵਿੱਚ ਆਦਮੀਆਂ ਨੂੰ ਭੇਜਣਾ

17ਤੱਦ ਅੱਸ਼ੂਰ ਦੇ ਪਾਤਸ਼ਾਹ ਨੇ ਆਪਣੇ ਤਿੰਨ ਖਾਸ ਕਮਾਂਡਰਾਂ ਤਰਤਾਨ, ਰਬਸਾਰੀਸ ਅਤੇ ਰਬਸ਼ਾਕੇਹ ਨੂੰ ਲਾਕੀਸ਼ ਤੋਂ ਵੱਡੀ ਫ਼ੌਜ ਦੇ ਨਾਲ ਭੇਜਿਆ। ਉਹ ਵੱਡੇ ਕਪਤਾਨ ਲਾਕੀਸ਼ ਤੋਂ ਯਰੂਸ਼ਲਮ ਨੂੰ ਗਏ ਤੇ ਉਹ ਵੱਡੇ ਤਲਾਬ ਦੀ ਪਾਣੀ ਦੀ ਟੈਂਕੀ ਕੋਲ ਖੜੇ ਹੋ ਗਏ। ਜੋ ਕਿ ਧੋਬੀਆਂ ਦੇ ਮਦਾਨ ਦੇ ਰਾਹ ਵਿੱਚ ਹੈ। 18ਤੱਦ ਉਨ੍ਹਾਂ ਨੇ ਪਾਤਸ਼ਾਹ ਨੂੰ ਬੁਲਵਾਇਆ ਤੇ ਹਿਜ਼ਕੀਯਾਹ ਦਾ ਪੁੱਤਰ ਅਲਯਾਕੀਮ (ਜੋ ਮਹਿਲ ਦਾ ਮੁਖਤਿਆਰ ਸੀ) ਅਤੇ ਸ਼ਬਨਾਹ (ਸਕੱਤਰ) ਅਤੇ ਆਸ਼ਾਫ਼ ਦਾ ਪੁੱਤਰ ਯੋਆਹ (ਮੁੰਸ਼ੀ) ਉਨ੍ਹਾਂ ਕੋਲ ਨਿਕਲ ਕੇ ਆਏ।

19ਉਨ੍ਹਾਂ ਕਮਾਂਡਰਾਂ ਵਿੱਚੋਂ ਇੱਕ ਨੇ ਉਨ੍ਹਾਂ ਨੂੰ ਕਿਹਾ, "ਹਿਜ਼ਕੀਯਾਹ ਨੂੰ ਆਖੋ, ਅੱਸ਼ੂਰ ਦਾ ਪਾਤਸ਼ਾਹ ਇਵੇਂ ਫ਼ਰਮਾਉਂਦਾ ਹੈ:

ਤੂੰ ਕਿਹੜੀ ਸ਼ਰਧਾ ਉੱਪਰ ਭਰੋਸਾ ਕੀਤਾ ਹੈ? 20ਤੇਰੀ ਜ਼ਬਾਨ ਦੀ ਕੋਈ ਕੀਮਤ ਨਹੀਂ ਇਹ ਸਿਰਫ਼ ਮੂੰਹ ਰੱਖਣੀਆਂ ਗੱਲਾਂ ਹਨ। ਤੂੰ ਆਖਿਆ, "ਯੁੱਧ ਲਈ ਮੇਰੇ ਕੋਲ ਬੁੱਧੀ ਅਤੇ ਬਲ ਹੈ ਤੇਰੀ ਮਦਦ ਕਰਨ ਲਈ।" ਪਰ ਜਦੋਂ ਦਾ ਤੂੰ ਮੇਰੇ ਰਾਜ ਤੋਂ ਬੇਮੁੱਖ ਹੋਇਆ ਹੈਂ, ਕੌਣ ਤੇਰੇ ਤੇ ਭਰੋਸਾ ਕਰੇ? 21ਹੁਣ ਤੂੰ ਟੁੱਟੀ ਹੋਈ ਸੋਟੀ ਦੇ ਸਹਾਰੇ ਚੱਲ ਰਿਹਾ ਹੈ ਭਾਵ ਹੁਣ ਤੈਨੂੰ ਮਿਸਰ ਦੇ ਸਹਾਰੇ ਦਾ ਭਰੋਸਾ ਹੈ। ਤੇ ਜੇਕਰ ਕੋਈ ਮਨੁੱਖ ਇਸ ਟੁੱਟੀ ਹੋਈ ਛੜ ਨਾਲ ਢਾਸ ਲਾਵੇਗਾ ਤਾਂ ਇਹ ਟੁੱਟ ਜਾਵੇਗੀ ਅਤੇ ਮਨੁੱਖ ਦੇ ਹੱਥ ਵਿੱਚ ਖੁੱਭ ਕੇ ਉਸਨੂੰ ਪਾੜ ਸੁੱਟੇਗੀ। ਮਿਸਰ ਦਾ ਪਾਤਸ਼ਾਹ ਫ਼ਿਰਊਨ ਉਨ੍ਹਾਂ ਸਭਨਾਂ ਲਈ ਜਿਹੜੇ ਉਸਤੇ ਭਰੋਸਾ ਕਰਦੇ ਹਨ, ਇਹੋ ਜਿਹਾ ਹੀ ਹੈ। 22ਭਾਵੇਂ ਤੂੰ ਇਹ ਕਹੇਂ ਕਿ, "ਅਸੀਂ ਯਹੋਵਾਹ ਆਪਣੇ ਪਰਮੇਸ਼ੁਰ ਤੇ ਭਰੋਸਾ ਕਰਦੇ ਹਾਂ।" ਪਰ ਮੈਂ ਜਾਣਦਾ ਕਿ ਹਿਜ਼ਕੀਯਾਹ ਨੇ ਉਹ ਸਾਰੀਆਂ ਜਗਵੇਦੀਆਂ ਤੇ ਉੱਚੀਆਂ ਥਾਵਾਂ ਨੂੰ ਹਟਾਅ ਦਿੱਤਾ ਜਿੱਥੇ ਲੋਕ ਯਹੋਵਾਹ ਦੀ ਉਪਾਸਨਾ ਕਰਦੇ ਸਨ। ਅਤੇ ਪਾਤਸ਼ਾਹ ਨੇ ਯਹੂਦਾਹ ਅਤੇ ਯਰੂਸ਼ਲਮ ਦੇ ਲੋਕਾਂ ਨੂੰ ਆਖਿਆ, "ਤੁਸੀਂ ਯਰੂਸ਼ਲਮ ਵਿੱਚ ਸਿਰਫ਼ ਇਸ ਜਗਵੇਦੀ ਤੇ ਮੱਥਾ ਟੇਕਿਆ ਕਰੋ।"

23ਇਸ ਲਈ ਹੁਣ ਮੇਰੇ ਸੁਆਮੀ, ਅੱਸ਼ੂਰ ਦੇ ਪਾਤਸ਼ਾਹ ਦੇ ਨਾਲ ਇਹ ਇਕਰਾਰ ਕਰ ਕਿ ਮੈਂ ਵਚਨ ਕਰਦਾ ਹਾਂ ਕਿ ਮੈਂ ਤੈਨੂੰ 2,000 ਘੋੜੇ ਦਿੰਦਾ ਹਾਂ ਜੇ ਤੂੰ ਉਨ੍ਹਾਂ ਉੱਪਰ ਆਪਣੇ ਵੱਲੋਂ ਸਵਾਰੀ ਬਿਠਾ ਸਕੇਂ। 24ਤੂੰ ਮੇਰੇ ਸੁਆਮੀ ਦੇ ਤੁੱਛ ਤੋਂ ਤੁੱਛ ਸੇਵਕ ਨੂੰ ਵੀ ਨਹੀਂ ਹਰਾ ਸਕਦਾ। ਤੂੰ ਮਿਸਰ ਉੱਪਰ ਨਿਰਭਰ ਕੀਤਾ ਹੈ ਕਿ ਉਹ ਤੈਨੂੰ ਰੱਥ ਘੋੜੇ ਤੇ ਸਵਾਰ ਸਿਪਾਹੀ ਦੇਵੇਗਾ। 25ਮੈਂ ਯਹੋਵਾਹ ਦੇ ਸਹਿਯੋਗ ਤੋਂ ਬਿਨਾ ਇਸ ਜਗ੍ਹਾ ਤੇ ਹਮਲਾ ਕਰਨ ਲਈ ਨਹੀਂ ਆਇਆ। ਯਹੋਵਾਹ ਨੇ ਖੁਦ ਮੈਨੂੰ ਕਿਹਾ, "ਇਸ ਦੇਸ਼ ਉੱਪਰ ਹਮਲਾ ਕਰਕੇ ਇਸਨੂੰ ਤਬਾਹ ਕਰ ਦੇ।"

26ਤੱਦ ਹਿਲਕੀਯਾਹ ਦੇ ਪੁੱਤਰ ਅਲਯਾਕੀਮ, ਸ਼ਬਨਾ ਅਤੇ ਯੋਆਹ ਨੇ ਕਮਾਂਡਰ ਨੂੰ ਕਿਹਾ, "ਕਿਰਪਾ ਕਰਕੇ ਸਾਡੇ ਨਾਲ ਅਰਾਮੀ ਬੋਲੀ ਵਿੱਚ ਗੱਲ ਕਰੋ, ਅਸੀਂ ਉਹ ਭਾਸ਼ਾ ਸਮਝਦੇ ਹਾਂ। ਇਨ੍ਹਾਂ ਲੋਕਾਂ ਦੇ ਸੁਣਦਿਆਂ ਹੋਇਆਂ ਜੋ ਕੰਧ ਉੱਤੇ ਬੈਠੇ ਹਨ ਸਾਡੇ ਨਾਲ ਯਹੂਦਾਹ ਦੀ ਭਾਸਾ ਵਿੱਚ ਗੱਲ ਨਾ ਕਰੋ।"

27ਪਰ ਰਬਸ਼ਾਕੇਹ ਨੇ ਉਨ੍ਹਾਂ ਨੂੰ ਆਖਿਆ, "ਮੇਰੇ ਮਹਾਰਾਜ ਨੇ ਮੈਨੂੰ ਤੇਰੇ ਅਤੇ ਤੇਰੇ ਪਾਤਸ਼ਾਹ ਨੂੰ ਸਿਰਫ਼ ਸੁਨਾਉਣ ਲਈ ਨਹੀਂ ਭੇਜਿਆ ਸਗੋਂ ਮੈਂ ਤਾਂ ਉਨ੍ਹਾਂ ਲੋਕਾਂ ਨੂੰ ਵੀ ਮੁਖਾਤਿਬ ਹੋਣਾ ਚਾਹੁੰਦਾ ਹਾਂ ਜੋ ਕੰਧ ਉੱਤੇ ਬੈਠੇ ਹਨ। ਉਹ ਵੀ ਤੁਹਾਡੇ ਨਾਲ ਹੀ ਆਪਣਾ ਬਿਸ਼ਟਾ ਖਾਵਗੇ ਅਤੇ ਮੂਤ ਪੀਵਗੇ।"

28ਤੱਦ ਕਮਾਂਡਰ ਉੱਚੀ ਆਵਾਜ਼ ਵਿੱਚ ਯਹੂਦੀਆਂ ਦੀ ਬੋਲੀ ਵਿੱਚ ਬੋਲਿਆ, "ਤੁਸੀਂ ਅੱਸ਼ੂਰ ਦੇ ਮਹਾਨ ਪਾਤਸ਼ਾਹ ਦੀ ਇਹ ਖ਼ਬਰ ਸੰਦੇਸ਼ ਸੁਣ ਲਵੋ! 29ਪਾਤਸ਼ਾਹ ਦਾ ਕਹਿਣਾ ਹੈ, 'ਹਿਜ਼ਕੀਯਾਹ ਤੁਹਾਨੂੰ ਮੂਰਖ ਨਾ ਬਣਾਵੇ! ਉਹ ਤੁਹਾਨੂੰ ਮੇਰੀ ਤਾਕਤ ਤੋਂ ਛੁਡਾਅ ਨਹੀਂ ਸਕਦਾ।' 30ਨਾਹੀ ਹਿਜ਼ਕੀਯਾਹ ਇਹ ਆਖਕੇ ਯਹੋਵਾਹ ਉੱਪਰ ਤੁਹਾਡਾ ਭਰੋਸਾ ਕਰਾਵੇ ਕਿ ਯਹੋਵਾਹ ਤਹਾਨੂੰ ਬਚਾਅ ਲਵੇਗਾ। ਅਤੇ ਅੱਸ਼ੂਰ ਦਾ ਪਾਤਸ਼ਾਹ ਇਸ ਸ਼ਹਿਰ ਨੂੰ ਜਿੱਤ ਨਹੀਂ ਪਾਵੇਗਾ! 31ਪਰ ਤੁਸੀਂ ਹਿਜ਼ਕੀਯਾਹ ਦੀਆਂ ਗੱਲਾਂ ਵਿੱਚ ਨਾ ਆਉਣਾ।

"ਅੱਸ਼ੂਰ ਦਾ ਪਾਤਸ਼ਾਹ ਇਹ ਆਖਦਾ ਹੈ, "ਮੇਰੇ ਨਾਲ ਸੁਲਾਹ ਕਰੋ ਅਤੇ ਅਮਨ ਸ਼ਾਂਤੀ ਨਾਲ ਮੇਰੇ ਵੱਲ ਆ ਜਾਓ। ਤੱਦ ਤੁਹਾਡੇ ਵਿੱਚੋਂ ਹਰ ਕੋਈ ਆਪਣੀ ਅੰਗੂਰਾਂ ਦੇ ਵੇਲ ਤੋਂ ਅਤੇ ਆਪਣੇ ਹੀ ਹੰਜੀਰ ਦੇ ਰੁੱਖ ਤੋਂ ਖਾਵੇਗਾ ਅਤੇ ਆਪਣੇ ਹੀ ਖੂਹ ਦਾ ਪਾਣੀ ਪੀਵੇਗਾ। 32ਜਦੋਂ ਤੀਕ ਮੈਂ ਆਕੇ ਤੁਹਾਨੂੰ ਇੱਕ ਅਜਿਹੇ ਦੇਸ਼ ਵਿੱਚ ਨਾ ਲੈ ਜਾਵਾਂ ਜੋ ਤੁਹਾਡੇ ਦੇਸ਼ ਵਾਂਗ ਅਨਾਜ਼ ਅਤੇ ਨਵੀਂ ਸ਼ਰਾਬ ਦਾ ਦੇਸ਼, ਰੋਟੀ ਅਤੇ ਅੰਗੂਰੀ ਬਾਗ਼ਾਂ ਦੀ ਭੋਇੰ, ਜੈਤੂਨ ਅਤੇ ਸ਼ਹਿਦ ਦਾ ਦੇਸ ਹੋਵੇ ਤੱਦ ਤੀਕ ਤੁਸੀਂ ਇਵੇਂ ਕਰ ਸਕਦੇ ਹੋ, ਫ਼ਿਰ ਤੁਸੀਂ ਜਿਉਂਦੇ ਰਹੋਂਗੇ ਮਰੋਂਗੇ ਨਹੀਂ ਜਦੋਂ ਮੈਂ ਤੁਹਾਨੂੰ ਅਜਿਹੇ ਦੇਸ ਲੈ ਜਾਵਾਂਗਾ। ਪਰ ਤੁਸੀਂ ਹਿਜ਼ਕੀਯਾਹ ਦੀਆਂ ਗੱਲਾਂ ਵਿੱਚ ਨਾ ਆਉਣਾ ਕਿਉਂ ਕਿ ਉਹ ਤੁਹਾਨੂੰ

ਭਰਮਾਉਣ ਦੀ ਕੋਸ਼ਿਸ਼ ਕਰ ਰਿਹਾ ਹੈ। ਉਹ ਆਖਦਾ ਹੈ,
“ਯਹੋਵਾਹ ਸਾਡੀ ਰੱਖਿਆ ਕਰੇਗਾ।’ 33ਕੀ ਕੌਮਾਂ ਦੇ
ਦੇਵਤਿਆਂ ਵਿੱਚੋਂ ਕਿਸੇ ਨੇ ਵੀ ਆਪਣੇ ਦੇਸ਼ ਨੂੰ ਅੱਸ਼ੂਰ ਦੇ
ਪਾਤਸ਼ਾਹ ਦੇ ਹੱਥੋਂ ਕਦੀ ਛੁੜਾਇਆ ਹੈ? ਨਹੀ! 34ਕਿੱਥੇ
ਨੇ ਉਹ ਹਮਾਥ ਅਤੇ ਅਰਪਾਦ ਦੇ ਦੇਵਤੇ? ਕਿੱਥੇ ਹਨ
ਉਹ ਸਫ਼ਰਵਇਮ, ਹੇਨਾ ਅਤੇ ਇੱਵਾਹ ਦੇ ਦੇਵਤੇ? ਕੀ
ਉਹ ਸਾਮਰਿਯਾ ਨੂੰ ਮੇਰੇ ਹੱਥੋਂ ਬਚਾਅ ਸਕੇ? ਨਹੀ! 35ਕੀ
ਹੋਰਨਾਂ ਦੇਸਾਂ ਵਿੱਚਲੇ ਦੇਵਤੇ ਆਪਣੀਆਂ ਥਾਵਾਂ ਮੇਰੇ ਹੱਥੋਂ
ਬਚਾਅ ਸਕੇ? ਨਹੀਂ! ਤੇ ਕੀ ਫ਼ਿਰ ਯਹੋਵਾਹ ਯਰੂਸ਼ਲਮ ਨੂੰ
ਮੇਰੇ ਹੱਥੋਂ ਬਚਾਅ ਸਕੇਗਾ? ਨਹੀਂ!”

36ਪਰ ਲੋਕ ਚੁੱਪ ਸਨ। ਉਨ੍ਹਾਂ ਨੇ ਕਮਾਂਡਰ ਅੱਗੇ ਇੱਕ
ਅੱਖਰ ਵੀ ਨਾ ਬੋਲਿਆ ਕਿਉਂ ਕਿ ਹਿਜ਼ਕੀਯਾਹ ਪਾਤਸ਼ਾਹ
ਨੇ ਉਨ੍ਹਾਂ ਨੂੰ ਹੁਕਮ ਦੇ ਰੱਖਿਆ ਸੀ। ਉਸਨੇ ਕਿਹਾ, “ਉਸਨੂੰ
ਇੱਕ ਸ਼ਬਦ ਵੀ ਨਾ ਆਖਣਾ।”

37ਤੱਦ ਹਿਜ਼ਕੀਯਾਹ ਦਾ ਪੁੱਤਰ ਅਲਯਾਕੀਮ (ਜੋ ਮਹਿਲ
ਦਾ ਮੁਖਤਿਆਰ ਸੀ।) ਸ਼ਬਨਾ (ਸਕੱਤਰ) ਅਤੇ ਆਸਾਫ਼
ਦਾ ਪੁੱਤਰ ਯੋਆਹ (ਮੁੰਸ਼ੀ) ਸਾਰੇ ਹਿਜ਼ਕੀਯਾਹ ਕੋਲ ਆਏ।
ਉਨ੍ਹਾਂ ਦੇ ਕੱਪੜੇ ਫ਼ਟੇ ਹੋਏ ਸਨ ਇਹ ਦਰਸਾਉਣ ਲਈ
ਕਿ ਉਹ ਬੜੇ ਪਰੇਸ਼ਾਨ ਹਨ। ਉਨ੍ਹਾਂ ਨੇ ਜਾਕੇ ਹਿਜ਼ਕੀਯਾਹ
ਨੂੰ ਸਾਰਾ ਹਾਲ ਸੁਣਾਇਆ ਜਿਹੜੀਆਂ ਗੱਲਾਂ ਕਿ ਅੱਸ਼ੂਰੀ
ਕਮਾਂਡਰ ਨੇ ਉਨ੍ਹਾਂ ਨੂੰ ਆਖੀਆਂ ਸਨ।

## ਹਿਜ਼ਕੀਯਾਹ ਦਾ ਯਸਾਯਾਹ ਨਬੀ ਨਾਲ ਗੱਲ ਕਰਨਾ

19 ਜਦੋਂ ਹਿਜ਼ਕੀਯਾਹ ਪਾਤਸ਼ਾਹ ਨੇ ਇਹ ਸਭ ਸੁਣਿਆ,
ਤਾਂ ਉਸਨੇ ਆਪਣੇ ਕੱਪੜੇ ਪਾੜੇ ਅਤੇ ਆਪਣੇ ਦੁਆਲੇ
ਇੱਕ ਖੱਦਰ ਜਿਹਾ ਕੱਪੜਾ ਲਪੇਟ ਲਿਆ। (ਜੋ ਇਹ ਦਰਸਾਉਂਦਾ
ਸੀ ਕਿ ਪਾਤਸ਼ਾਹ ਬੜਾ ਉਦਾਸ ਅਤੇ ਪਰੇਸ਼ਾਨ ਹੈ।) ਫ਼ਿਰ ਉਹ
ਯਹੋਵਾਹ ਦੇ ਮੰਦਰ ਗਿਆ।

2ਹਿਜ਼ਕੀਯਾਹ ਨੇ ਅਲਯਾਕੀਮ ਨੂੰ (ਜੋ ਮਹਿਲ ਦਾ ਮੁਖਤਿਆਰ
ਸੀ,) ਸ਼ਬਨਾ (ਸਕੱਤਰ), ਅਤੇ ਜਾਜਕਾਂ ਦੇ ਬੱਜ਼ੁਰਗਾਂ ਨੂੰ ਮੋਟਾ
ਕੱਪੜਾ ਪੁਆ ਕੇ (ਜੋ ਇਹ ਦਰਸਾਉਂਦਾ ਸੀ ਕਿ ਉਹ ਬੜੇ ਪਰੇਸ਼ਾਨ
ਅਤੇ ਦੁਖੀ ਹਨ) ਆਮੋਸ ਦੇ ਪੁੱਤਰ ਯਸਾਯਾਹ ਨਬੀ ਦੇ ਕੋਲ
ਭੇਜਿਆ। 3ਉਨ੍ਹਾਂ ਨੇ ਜਾਕੇ ਯਸਾਯਾਹ ਨੂੰ ਆਖਿਆ, “ਹਿਜ਼ਕੀਯਾਹ
ਨੇ ਆਖਿਆ ਹੈ, ‘ਇਹ ਦੁੱਖ ਦਾ ਦਿਨ ਹੈ ਅਤੇ ਇਹ ਦਿਨ ਉਹ
ਦਰਸਾਅ ਰਿਹਾ ਹੈ ਕਿ ਅਸੀਂ ਗ਼ਲਤ ਹਾਂ। ਇਹ ਸਮਾਂ ਬੱਚਿਆਂ ਦੇ
ਜਨਣ ਦਾ ਹੈ ਪਰ ਵੇਖੋ ਜੰਮਣ ਦੀ ਸ਼ਕਤੀ ਨਹੀਂ ਹੈ। 4ਕੀ ਪਤਾ
ਤੇਰਾ ਪਰਮੇਸ਼ੁਰ, ਰਬਸ਼ਾਕੇਹ ਦੀਆਂ ਸਾਰੀਆਂ ਗੱਲਾਂ ਸੁਣੇ ਜਿਸਨੂੰ
ਉਸਦੇ ਸੁਆਮੀ ਅੱਸ਼ੂਰ ਦੇ ਪਾਤਸ਼ਾਹ ਨੇ ਭੇਜਿਆ ਹੈ ਕਿ ਜਿਉਂਦੇ
ਪਰਮੇਸ਼ੁਰ ਨੂੰ ਬੋਲੀਆਂ-ਤਾਅਨੇ ਮਾਰੇ ਅਤੇ ਜਿਹੜੀਆਂ ਗੱਲਾਂ
ਯਹੋਵਾਹ, ਤੇਰੇ ਪਰਮੇਸ਼ੁਰ ਨੇ ਸੁਣੀਆਂ ਹਨ, ਸ਼ਾਇਦ ਉਹ ਉਨ੍ਹਾਂ
ਗੱਲਾਂ ਤੇ ਝਿੜਕੇ। ਇਸ ਲਈ ਜੋ ਲੋਕ ਜਿਉਂਦੇ ਬਚ ਗਏ ਹਨ ਤੂੰ
ਉਨ੍ਹਾਂ ਲਈ ਪ੍ਰਾਰਥਨਾ ਕਰ।’

5ਹਿਜ਼ਕੀਯਾਹ ਪਾਤਸ਼ਾਹ ਦੇ ਸੇਵਕ ਯਸਾਯਾਹ ਦੇ ਕੋਲ ਗਏ।
6ਯਸਾਯਾਹ ਨੇ ਉਨ੍ਹਾਂ ਨੂੰ ਆਖਿਆ, “ਆਪਣੇ ਸੁਆਮੀ ਹਿਜ਼ਕੀਯਾਹ
ਨੂੰ ਇਹ ਸੰਦੇਸ਼ ਦੇ ਦੇਣਾ: ‘ਯਹੋਵਾਹ ਕਹਿੰਦਾ ਹੈ: ਤੂੰ ਉਨ੍ਹਾਂ ਗੱਲਾਂ
ਨੂੰ ਜੋ ਅੱਸ਼ੂਰ ਦੇ ਪਾਤਸ਼ਾਹ ਦੇ ਕਮਾਂਡਰਾਂ ਨੇ ਆਖੀਆਂ ਹਨ ਅਤੇ
ਜੋ ਮੇਰੇ ਤੇ ਕੁਫ਼ਰ ਤੋਲਿਆ ਹੈ, ਉਨ੍ਹਾਂ ਤੋਂ ਨਾ ਘਬਰਾਵੀਂ। 7ਮੈਂ
ਉਸ ਵਿੱਚ ਇੱਕ ਅਜਿਹੀ ਰੂਹ ਫ਼ੂਕਾਂਗਾ ਕਿ ਉਹ ਅਫ਼ਵਾਹ ਸੁਣੇਗਾ
ਤੇ ਸੁਣਕੇ ਆਪਣੇ ਦੇਸ ਨੂੰ ਭੱਜ ਜਾਵੇਗਾ। ਤੇ ਮੈਂ ਉਸਨੂੰ ਉਸਦੇ
ਆਪਣੇ ਹੀ ਦੇਸ਼ ਵਿੱਚ ਤਲਵਾਰ ਨਾਲ ਵੱਢਣ ਦਾ ਕਾਰਣ ਪੈਦਾ
ਕਰ ਦੇਵਾਂਗਾ।’”

## ਅੱਸ਼ੂਰ ਦੇ ਪਾਤਸ਼ਾਹ ਦਾ ਹਿਜ਼ਕੀਯਾਹ ਨੂੰ ਫ਼ੇਰ ਖ਼ਬਰਦਾਰ ਕਰਨਾ

8ਤੱਦ ਕਮਾਂਡਰ ਨੂੰ ਪਤਾ ਲੱਗਾ ਕਿ ਅੱਸ਼ੂਰ ਦਾ ਪਾਤਸ਼ਾਹ ਲਾਕੀਸ਼
ਨੂੰ ਛੱਡ ਗਿਆ ਹੈ ਤੇ ਉਸਨੇ ਵੇਖਿਆ ਕਿ ਉਸਦਾ ਪਾਤਸ਼ਾਹ
ਲਿਬਨਾਹ ਦੇ ਵਿਰੁੱਧ ਯੁੱਧ ਕਰ ਰਿਹਾ ਹੈ।

9ਜਦੋਂ ਅੱਸ਼ੂਰ ਦੇ ਪਾਤਸ਼ਾਹ ਨੇ ਕੂਸ਼ ਦੇ ਰਾਜੇ ਤਿਰਹਾਕਾਹ ਦੇ
ਬਾਰੇ ਇਹ ਅਫ਼ਵਾਹ ਸੁਣੀ ਜਿਸ ’ਚ ਇਹ ਕਿਹਾ ਗਿਆ,
“ਤਿਰਹਾਕਾਹ ਤੇਰੇ ਵਿਰੁੱਧ ਲੜਨ ਲਈ ਆਇਆ ਹੈ।”

ਤਾਂ ਅੱਸ਼ੂਰ ਦੇ ਪਾਤਸ਼ਾਹ ਨੇ ਹਿਜ਼ਕੀਯਾਹ ਕੋਲ ਦੁਬਾਰਾ
ਸੰਦੇਸ਼ਵਾਹਕ ਭੇਜੇ। ਉਸਨੇ ਇਹ ਕੁਝ ਆਖਿਆ:

10ਯਹੂਦਾਹ ਦੇ ਪਾਤਸ਼ਾਹ ਹਿਜ਼ਕੀਯਾਹ ਨੂੰ ਇਹ ਦੱਸ:
ਆਪਣੇ ਪਰਮੇਸ਼ੁਰ ਦੁਆਰਾ ਧੋਖਾ ਨਾ ਖਾ, ਜਿਸ ਵਿੱਚ
ਤੂੰ ਭਰੋਸਾ ਕਰਦਾ ਹੈਂ। ਉਹ ਕਹਿੰਦਾ ਹੈ, “ਅੱਸ਼ੂਰ ਦਾ
ਪਾਤਸ਼ਾਹ ਯਰੂਸ਼ਲਮ ਨੂੰ ਨਹੀਂ ਹਰਾਵੇਗਾ।” 11ਵੇਖ! ਤੂੰ
ਆਪ ਸੁਣਿਆ ਹੈ ਕਿ ਅੱਸ਼ੂਰ ਦਿਆਂ 11ਰਾਜਿਆਂ ਨੇ ਸਾਰਿਆਂ
ਦੇਸਾਂ ਨੂੰ ਨਾਸ ਕਰਕੇ ਉਨ੍ਹਾਂ ਨਾਲ ਕੀ ਕੀਤਾ! ਤਾਂ ਕੀ ਤੂੰ
ਬਚ ਜਾਵੇਂਗਾ? ਨਹੀਂ! 12ਉਨ੍ਹਾਂ ਦੇਸਾਂ ਦੇ ਦੇਵਤੇ ਵੀ
ਆਪਣੇ ਰਾਜਾਂ ਤੇ ਆਪਣੇ ਲੋਕਾਂ ਨੂੰ ਨਾ ਬਚਾਅ ਸਕੇ। ਮੇਰੇ
ਪੁਰਖਿਆਂ ਨੇ ਸਭ ਦਾ ਨਾਸ ਕਰ ਦਿੱਤਾ। ਉਨ੍ਹਾਂ ਨੇ ਗੋਜ਼ਾਨ
ਅਤੇ ਹਾਰਾਨ, ਰਸ਼ਫ਼ ਅਤੇ ਅਦਨ ਦਿਆਂ ਪੁੱਤਰਾਂ ਨੂੰ ਜੋ
ਤੱਲਾਸਾਰ ਵਿੱਚ ਸਨ, ਜਿਨ੍ਹਾਂ ਨੂੰ ਮੇਰੇ ਵਡੇਰਿਆਂ ਨੇ ਨਾਸ
ਕੀਤਾ ਸੀ, ਛੁਡਾਇਆ ਸੀ? 13ਕਿੱਥੇ ਹੈ ਹਮਾਥ ਦਾ
ਪਾਤਸ਼ਾਹ? ਤੇ ਕਿੱਥੇ ਹੈ ਅਰਪਾਦ ਦਾ ਰਾਜਾ ਅਤੇ
ਸਫ਼ਰਵਇਮ ਸ਼ਹਿਰ ਦਾ ਪਾਤਸ਼ਾਹ? ਹੇਨਾ ਅਤੇ ਇੱਵਾਹ
ਦੇ ਪਾਤਸ਼ਾਹ ਕਿੱਥੇ ਗਏ? ਉਹ ਸਭ ਨਸ਼ਟ ਹੋ ਗਏ ਸਨ।

## ਹਿਜ਼ਕੀਯਾਹ ਦਾ ਯਹੋਵਾਹ ਅੱਗੇ ਪ੍ਰਾਰਥਨਾ ਕਰਨਾ

14ਹਿਜ਼ਕੀਯਾਹ ਨੂੰ ਸੰਦੇਸ਼ਵਾਹਕਾਂ ਕੋਲੋਂ ਚਿੱਠੀਆਂ ਮਿਲੀਆਂ
ਤੇ ਉਸਨੇ ਉਨ੍ਹਾਂ ਨੂੰ ਪੜ੍ਹਿਆ ਤੇ ਫ਼ਿਰ ਉਹ ਯਹੋਵਾਹ ਦੇ ਮੰਦਰ ਨੂੰ
ਗਿਆ ਅਤੇ ਉਹ ਚਿੱਠੀਆਂ ਯਹੋਵਾਹ ਦੇ ਅੱਗੇ ਧਰ ਦਿੱਤੀਆਂ।
15ਫ਼ਿਰ ਹਿਜ਼ਕੀਯਾਹ ਨੇ ਯਹੋਵਾਹ ਦੇ ਅੱਗੇ ਪ੍ਰਾਰਥਨਾਂ ਕੀਤੀ ਅਤੇ
ਆਖਿਆਂ, “ਹੇ ਯਹੋਵਾਹ ;ਇਸਰਾਏਲ ਦੇ ਪਰਮੇਸ਼ਰ,ਕਰੂਬੀ
ਫਰਿਸ਼ਤਿਆਂ ਉਪਰ ਬਿਰਾਜਨ ਵਾਲੇ ਧਰਤੀ ਦੀਆਂ ਸਾਰੀਆਂ
ਪਾਤਸ਼ਹੀਆਂ ਦਾ ਤੂੰ ਆਪ ਹੀ ਇੱਕਲਾਂ ਪਰਮੇਸਰ ਹੈ। ਤੂੰ ਆਪ ਹੀ
ਅਕਾਸ਼ਾਂ ਅਤੇ ਧਰਤੀ ਨੂੰ ਸਿਰਜਿਆਂ। 16ਹੇ ਯਹੋਵਾਹ! ਕਿਰਪਾ
ਕਰਕੇ ਮੇਰੀ ਅਰਦਾਸ ਸੁਣ। ਹੇ ਯਹੋਵਾਹ! ਆਪਣੀਆਂ ਅੱਖਾਂ

ਖੋਲ ਵੇਖ ਅਤੇ ਇਹ ਚਿੱਠੀਆਂ ਪੜ੍ਹ। ਤੂੰ ਸਨਹੇਰੀਬ ਦੀਆਂ ਗੱਲਾਂ
ਨੂੰ ਸੁਣ, ਜਿਹੜੀਆਂ ਉਸਨੇ ਜਿਉਂਦੇ ਪਰਮੇਸ਼ੁਰ ਨੂੰ ਬੋਲੀਆਂ ਮਾਰਨ
ਲਈ ਆਖ ਭੇਜੀਆਂ ਹਨ। 17ਇਹ ਸੱਚ ਹੈ ਕਿ ਅੱਸ਼ੂਰ ਦੇ ਪਾਤਸ਼ਾਹਾਂ
ਨੇ ਕੌਮਾਂ ਅਤੇ ਉਨ੍ਹਾਂ ਦੇ ਦੇਸ਼ਾਂ ਨੂੰ ਨਾਸ ਕੀਤਾ ਹੈ। 18ਉਨ੍ਹਾਂ ਨੇ
ਰਾਜ ਦਿਆਂ ਦੇਵਤਿਆਂ ਨੂੰ ਅੱਗ ਵਿੱਚ ਸੁੱਟਿਆ ਪਰ ਉਹ ਝੂਠੇ
ਦੇਵਤੇ ਸਨ, ਉਹ ਤਾਂ ਮਨੁੱਖ ਰਚਿਤ ਲੱਕੜ ਅਤੇ ਪੱਥਰ ਦੇ ਬੁੱਤ
ਸਨ। ਇਸੇ ਲਈ ਅੱਸ਼ੂਰ ਦੇ ਪਾਤਸ਼ਾਹ ਉਨ੍ਹਾਂ ਨੂੰ ਸਾੜਨ ਵਿੱਚ
ਸਫ਼ਲ ਰਹੇ। 19ਇਸ ਲਈ ਹੁਣ ਯਹੋਵਾਹ ਸਾਡੇ ਪਰਮੇਸ਼ੁਰ, ਹੁਣ
ਸਾਨੂੰ ਅੱਸ਼ੂਰ ਦੇ ਪਾਤਸ਼ਾਹ ਤੋਂ ਬਚਾਅ, ਸਾਡੀ ਰੱਖਿਆ ਕਰ। ਫ਼ਿਰ
ਧਰਤੀ ਦੇ ਸਾਰੇ ਰਾਜ ਇਹ ਜਾਣ ਜਾਣਗੇ ਕਿ ਤੂੰ ਯਹੋਵਾਹ ਹੀ
ਸਿਰਫ਼ ਇੱਕ ਪਰਮੇਸ਼ੁਰ ਹੈ।”

20ਤੱਦ ਆਮੋਸ ਦੇ ਪੁੱਤਰ ਯਸਾਯਾਹ ਨੇ ਹਿਜ਼ਕੀਯਾਹ ਨੂੰ ਇਹ
ਸੰਦੇਸ਼ ਅਖਵਾ ਭੇਜਿਆ, “ਇਸਰਾਏਲ ਦਾ ਯਹੋਵਾਹ ਪਰਮੇਸ਼ੁਰ
ਇਹ ਆਖਦਾ ਹੈ ਕਿ ਤੂੰ ਜੋ ਪ੍ਰਾਰਥਨਾ ਅੱਸ਼ੂਰ ਦੇ ਪਾਤਸ਼ਾਹ ਸਨਹੇਰੀਬ
ਦੇ ਬਾਬਤ ਮੇਰੇ ਅੱਗੇ ਕੀਤੀ ਹੈ ਉਹ ਮੈਂ ਸੁਣ ਲਈ ਹੈ।

21“ਸਨਹੇਰੀਬ ਲਈ ਯਹੋਵਾਹ ਦੇ ਜੋ ਬਚਨ ਹਨ ਉਹ ਇਵੇਂ
ਹਨ:

ਸੀਯੋਨ ਦੀ ਕੰਨਿਆ ਕੁਆਰੀ ਤੈਨੂੰ ਤੁੱਛ ਜਾਣਦੀ, ਤੈਨੂੰ ਮਖੌਲ
ਕਰਦੀ ਯਰੂਸ਼ਲਮ ਦੀ ਧੀ ਤੇਰੀ ਪਿੱਠ ਪਿੱਛੇ ਤੈਨੂੰ ਸਿਰ ਹਿਲਾਉਂਦੀ
ਹੈ। 22ਤੂੰ ਕਿਸਨੂੰ ਤਾਅਨੇ ਮਾਰੇ ਅਤੇ ਕਿਸਨੂੰ ਕੁਫ਼ਰ ਬੋਲਿਆ?
ਕਿਸ ਦੇ ਵਿਰੁੱਧ ਤੂੰ ਆਪਣੀ ਆਵਾਜ਼ ਉੱਚੀ ਕੀਤੀ? ਤੂੰ ਇਸਰਾਏਲ
ਦੇ ਪਵਿੱਤਰ ਪੁਰਖ ਵਿਰੁੱਧ ਆਪਣੇ-ਆਪਨੂੰ ਉੱਚਾ ਕਰਨਾ
ਚਾਹਿਆ।

23ਤੂੰ ਆਪਣੇ ਸੰਦੇਸ਼ਵਾਹਕਾਂ ਰਾਹੀਂ ਯਹੋਵਾਹ ਨੂੰ ਛੁਟਿਆਉਣਾ
ਚਾਹਿਆ ਤੂੰ ਆਖਿਆ, “ਮੈਂ ਪਹਾੜਾਂ ਦੀਆਂ ਟੀਸੀਆਂ ਉੱਪਰ
ਆਪਣੇ ਬਹੁਤੇ ਰੱਥਾ ਸੰਗ ਆਇਆ ਮੈਂ ਲਬਾਨੋਨ ਦੇ ਧੁਰ ਅੰਦਰ
ਤੀਕ ਧਾਇਆ ਲਬਾਨੋਨ ਦੇ ਉੱਚੇ ਦਿਆਰ ਤੇ ਸਰੂਆਂ ਨੂੰ
ਵਢਵਾਇਆ ਉਸਦੀ ਟੀਸੀ ਦੇ ਟਿਕਾਣਿਆਂ ਵਿੱਚ ਉਸ ਦੀ
ਬਨਵਾੜੀ ਵਿੱਚ ਜਾ ਪਾਇਆ।

24ਨਿੱਤ ਨਵੀਆਂ ਥਾਵਾਂ ਤੇ, ਪੁੱਟ ਕੇ ਖੂਹ, ਪਾਣੀ ਪੀਤਾ। ਮਿਸਰ
ਦੇ ਮੈਂ ਦਰਿਆ ਮੁਕਾਏ ਤੇ ਉਸ ਧਰਤੀ ਤੇ ਚਲਿ ਆ।”

25ਅਤੇ ਇਹ ਵੀ ਤੂੰ ਆਖਿਆ: ਕੀ ਤੂੰ ਨਹੀਂ ਸੁਣਿਆ ਪਰਮੇਸ਼ੁਰ
ਨੇ ਕੀ ਕਿਹਾ ਸੀ? “ਬਹੁਤ ਚਿਰ ਤੋਂ ਮੈਂ (ਪਰਮੇਸ਼ੁਰ) ਇਹ ਠਾਨ
ਲਈ ਸੀ, ਪ੍ਰਾਚੀਨ ਸਮੇਂ ਤੋਂ ਮੈਂ ਇਹ ਵਿਚਾਰ ਕੀਤਾ ਸੀ। ਤੇ ਹੁਣ
ਮੈਂ ਉਸਨੂੰ ਪੂਰਾ ਕੀਤਾ ਕਿ ਤੂੰ ਮਜ਼ਬੂਤ ਸ਼ਹਿਰਾਂ ਨੂੰ ਖੇਹ ਕਰ
ਛੱਡੇਂ। ਸਾਰੀ ਧਰਤੀ ਚਟਾਵਾਂ ਦੀ ਢੇਰੀ ਕਰ ਛੱਡੇਂ।

26ਉਸ ਸ਼ਹਿਰ ਦੇ ਲੋਕਾਂ ਕੋਲ ਨਹੀਂ ਸੀ ਤਾਕਤ ਉਹ ਸਨ
ਭੈਭੀਤ ਤੇ ਵਿੱਚ ਘਬਰਾਹਟ। ਉਹ ਹੋ ਗਏ ਵਾਂਗ, ਖੇਤਾਂ ਵਿਚਲੇ
ਘਾਹ ਅਤੇ ਅੰਗੂਰੀ ਪੌਦੇ ਛੱਤ ਉੱਪਰਲੇ ਘਾਹ ਤੇ ਅੰਨ ਵਾਗੂ ਦੇ ਹੋ
ਗਏ ਜੋ ਸੁੱਕ ਜਾਵਣ, ਉਗਣੋਂ ਪਹਿਲਾਂ ਹੀ ਮੁਕ ਜਾਵਣ।

27ਮੈਂ ਜਾਣਦਾ ਤੇਰਾ ਬੈਠਣਾ, ਮੈਂ ਜਾਣਦਾ ਤੇਰਾ ਜੰਗ ਵਿੱਚ
ਜਾਣਾ ਤੇ ਜਾਣਾ ਫ਼ਿਰ ਤੇਰਾ ਘਰ ਵਾਪਸ ਆਉਣਾ। ਮੈਂ ਜਾਣਾ
ਤੇਰਾ ਮੇਰੇ ਉੱਪਰ ਚਿੜ ਜਾਣਾ। 28ਹਾਂ, ਤੂੰ ਮੇਰੇ ਉੱਪਰ ਗੁੱਸੇ ਸੀ।
ਤੇਰੀਆਂ ਹੰਕਾਰੀ ਬੇਇੱਜ਼ਤੀਆਂ ਮੇਰੇ ਕੋਲ ਪਹੁੰਚੀਆਂ, ਇਸ ਲਈ
ਮੈਂ ਆਪਣੀ ਨੱਥ ਤੇਰੇ ਨੱਕ ਵਿੱਚ ਅਤੇ ਆਪਣੀ ਲਗਾਮ ਤੇਰੇ ਮੂੰਹ
ਵਿੱਚ ਪਾਵਾਂਗਾ। ਮੈਂ ਤੁਹਾਨੂੰ ਉਸੇ ਰਾਹ ਤੇ ਵਾਪਸ ਭੇਜਾਂਗਾ ਜਿਸ
ਤੋਂ ਤੁਸੀਂ ਆਏ ਸੀ।”

## ਹਿਜ਼ਕੀਯਾਹ ਲਈ ਯਹੋਵਾਹ ਦਾ ਸੰਦੇਸ਼

29“ਇਹ ਨਿਸ਼ਾਨ ਤੇਰੇ ਲਈ ਇਹ ਸਾਬਿਤ ਕਰਨ ਲਈ ਹੋਵੇਗਾ
ਕਿ ਮੈਂ ਤੇਰੀ ਸਹਾਇਤਾ ਕਰਾਂਗਾ: ਇਸ ਸਾਲ ਤੂੰ ਉਹ ਅੰਨ ਖਾਵੇਂਗਾ
ਜੋ ਆਪਣੇ-ਆਪ ਪੈਦਾ ਹੋਵੇ। ਦੂਜੇ ਵਰ੍ਹੇ ਜੋ ਕਿਰੇ ਹੋਏ ਬੀਜ ਤੋਂ
ਉੱਗੇ ਉਹ ਅੰਨ ਖਾਵੇਂਗਾ। ਪਰ ਤੀਜੇ ਵਰ੍ਹੇ ਵਿੱਚ ਜੋ ਬੀਜ ਤੋਂ
ਪੌਦੇ ਤੂੰ ਉਗਾਏ, ਉਨ੍ਹਾਂ ਬੀਜਾਂ ਤੋਂ ਜਿਹੜੇ ਦਾਨੇ ਇਕੱਤਰ ਹੋਣਗੇ
ਉਹ ਲਵੇਂਗਾ। ਤੂੰ ਅੰਗੂਰੀ ਦੇ ਬਾਗ ਲਗਾਵੇਂਗਾ ਅਤੇ ਉਨ੍ਹਾਂ
ਵਿੱਚੋਂ ਅੰਗੂਰੀ ਹੀ ਖਾਵੇਂਗਾ। 30ਤਦ ਉਹ ਬਚੇ ਖੁਚੇ, ਜੋ ਯਹੂਦਾਹ
ਦੇ ਘਰਾਣੇ ਵਿੱਚੋਂ ਬਚ ਗਏ ਹਨ, ਫ਼ਿਰ ਵੱਧਣੇ ਸ਼ੁਰੂ ਹੋ ਜਾਣਗੇ।
31ਕਿਉਂ ਕਿ ਕੁਝ ਲੋਕ ਜਿਉਂਦੇ ਰਹਿ ਜਾਣਗੇ। ਉਹ ਯਹੋਵਹਾਹ
ਦੇ ਜ਼ੋਸ਼ ਕਾਰਣ ਯਰੂਸ਼ਲਮ ਤੋਂ ਅਤੇ ਪਰਬਤ ਸੀਯੋਨ ਤੋਂ ਬਚਣਗੇ।

32“ਅੱਸ਼ੂਰ ਦੇ ਰਾਜੇ ਬਾਰੇ ਯਹੋਵਾਹ ਇਹ ਆਖਦਾ ਹੈ:

ਉਹ ਇਸ ਸ਼ਹਿਰ ਵਿੱਚ ਨਹੀਂ ਆਵੇਗਾ ਨਾ ਹੀ ਉਹ ਇਸ
ਸ਼ਹਿਰ ਉੱਤੇ ਤੀਰ ਚਲਾਵੇਗਾ। ਨਾ ਹੀ ਉਹ ਇਸ ਸ਼ਹਿਰ ਨੂੰ
ਢਾਲ ਨਾਲ ਲੈਕੇਂ ਆਵੇਗਾ। ਉਹ ਇਸ ਸ਼ਹਿਰ ਦੀਆਂ ਕੰਧਾਂ ਤੇ
ਚੜ੍ਹਾਈ ਕਰਨ ਲਈ ਕਿਲ੍ਹਾਬੰਦੀ ਕਰਕੇ ਹੁੱਲ੍ਹੜ ਹੁੱਲ੍ਹ ਨਹੀਂ
ਮਚਾਵੇਗਾ।

33ਉਹ ਉਸੇ ਰਾਹ ਵਾਪਸ ਜਾਵੇਗਾ ਜਿਸ ਤੋਂ ਦੀ ਉਹ ਆਇਆ
ਸੀ। ਉਹ ਇਸ ਸ਼ਹਿਰ ਵੱਲ ਨਹੀਂ ਆਵੇਗਾ। ਯਹੋਵਾਹ ਇਹ
ਆਖਦਾ ਹੈ:

34ਮੈਂ ਇਸ ਸ਼ਹਿਰ ਦੀ ਰੱਖਿਆ ਕਰਾਂਗਾ ਤੇ ਇਸ ਨੂੰ ਜ਼ਰੂਰ
ਬਚਾਵਾਂਗਾ, ਇਹ ਮੈਂ ਆਪਣੇ ਲਈ ਕਰਾਂਗਾ ਇਹ ਮੈਂ ਆਪਣੇ
ਸੇਵਕ ਦਾਊਦ ਲਈ, ਕਰਾਂਗਾ।”

## ਅੱਸ਼ੂਰ ਦੀ ਫ਼ੌਜ ਦਾ ਤਬਾਹ ਹੋਣਾ

35ਉਸੇ ਰਾਤ ਯਹੋਵਾਹ ਦੇ ਦੂਤ ਨੇ ਨਿਕਲ ਕੇ ਅੱਸ਼ੂਰੀਆਂ ਦੇ
ਡੇਰੇ ਵਿੱਚ 185,000 ਮਨੁੱਖ ਮਾਰ ਦਿੱਤੇ। ਜਦੋਂ ਲੋਕ ਸਵੇਰੇ
ਉੱਠੇ ਤਾਂ ਉਨ੍ਹਾਂ ਨੇ ਡੇਰੇ ਨੂੰ ਲੋਥਾਂ ਨਾਲ ਭਰਿਆ ਵੇਖਿਆ।

36ਤਾਂ ਅੱਸ਼ੂਰ ਦਾ ਪਾਤਸ਼ਾਹ ਸਨਹੇਹੀਬ ਉੱਥੋਂ ਤੁਰ ਪਿਆ ਅਤੇ
ਮੁੜ ਨੀਨਵਾਹ ਵਿੱਚ ਜਾ ਟਿਕਿਆ। 37ਜਦੋਂ ਉਹ ਆਪਣੇ ਦੇਵਤੇ
ਨਿਸਰੋਕ ਦੇ ਮੰਦਰ ਵਿੱਚ ਪਹੁੰਚਿਆ ਤੇ ਉੱਥੇ ਉਪਾਸਨਾ ਕਰ
ਰਿਹਾ ਸੀ ਤਾਂ ਅਦਰਮਲਕ ਅਤੇ ਸ਼ਰਸਰ ਨੇ ਉਸਨੂੰ ਤਲਵਾਰ
ਨਾਲ ਵੱਢ ਸੁੱਟਿਆ। ਫ਼ਿਰ ਉਹ ਅਰਾਰਾਤ ਦੇ ਦੇਸ਼ ਨੂੰ ਭੱਜ
ਗਏ। ਫ਼ਿਰ ਸਨਹੇਰੀਬ ਦੀ ਥਾਵੇਂ ਉਸਦਾ ਪੁੱਤਰ ਏਸਰਹਦੋਨ
ਨਵਾਂ ਪਾਤਸ਼ਾਹ ਬਣਿਆ।

## ਹਿਜ਼ਕੀਯਾਹ ਦਾ ਬਹੁਤ ਬਿਮਾਰ ਹੋਣਾ

20 ਉਸੇ ਸਮੇਂ ਦੌਰਾਨ, ਹਿਜ਼ਕੀਯਾਹ ਬਹੁਤ ਬਿਮਾਰ ਹੋ
ਗਿਆ ਅਤੇ ਮਰਨ ਕਿਨਾਰੇ ਸੀ। ਫ਼ੇਰ ਅਮੋਸ ਦਾ
ਪੁੱਤਰ ਨਬੀ ਯਸਾਯਾਹ ਉਸ ਕੋਲ ਆਇਆ ਅਤੇ ਆਖਿਆ,

"ਯਹੋਵਾਹ ਆਖਦਾ ਹੈ, ਆਪਣੇ ਟੱਬਰ ਦੇ ਲੋਕਾਂ ਲਈ ਆਪਣੀ
ਵਸੀਅਤ ਲਿਖ ਦੇ ਕਿਉਂ ਕਿ ਤੂੰ ਮਰ ਜਾਣ ਵਾਲਾ ਹੈਂ। ਤੂੰ ਜਿਉਂਦਾ
ਨਹੀਂ ਬਚੇਂਗਾ।"
2ਹਿਜ਼ਕੀਯਾਹ ਨੇ ਆਪਣਾ ਮੂੰਹ ਕੰਧ ਵੱਲ ਫ਼ੇਰਕੇ ਪ੍ਰਾਰਥਨਾ
ਕੀਤੀ ਅਤੇ ਕਿਹਾ, 3"ਹੇ ਯਹੋਵਾਹ! ਮੈਂ ਤੇਰੇ ਅੱਗੇ ਬੇਨਤੀ ਕਰਦਾ
ਹਾਂ! ਯਾਦ ਕਰੋ ਕਿ ਮੈਂ ਕਿਵੇਂ ਪੂਰੀ ਵਫ਼ਾਦਾਰੀ ਨਾਲ ਸੱਚੇ ਦਿਲੋਂ
ਤੇਰੀ ਸੇਵਾ ਕੀਤੀ ਤੇ ਜੋ ਕੰਮ ਤੈਨੂੰ ਠੀਕ ਲੱਗੇ ਮੈਂ ਉਹੀ ਕੀਤੇ।"
ਉਸ ਬਾਅਦ ਹਿਜ਼ਕੀਯਾਹ ਬੜੀ ਜ਼ੋਰ-ਜ਼ੋਰ ਦੀ ਚੀਖਿਆ।
4ਯਸਾਯਾਹ ਅਜੇ ਵਿਹੜੇ ਦੇ ਮੱਧ ਵਿੱਚ ਵੀ ਨਹੀਂ ਸੀ ਪਹੁੰਚਿਆ
ਜਦੋਂ ਯਹੋਵਾਹ ਦਾ ਬਚਨ ਉਸ ਕੋਲ ਆਇਆ। ਯਹੋਵਾਹ ਨੇ
ਆਖਿਆ, 5"ਵਾਪਸ ਮੁੜ ਅਤੇ ਜਾਕੇ ਹਿਜ਼ਕੀਯਾਹ ਨੂੰ ਆਖ ਜੋ
ਕਿ ਮੇਰੇ ਲੋਕਾਂ ਦਾ ਪਰਧਾਨ ਹੈ ਕਿ ਯਹੋਵਾਹ ਤੇਰੇ ਪਿਤਾ ਦਾਊਦ
ਦਾ ਪਰਮੇਸ਼ੁਰ ਇਉਂ ਆਖਦਾ ਹੈ ਕਿ ਉਸਨੇ ਤੇਰੀ ਪ੍ਰਾਰਥਨਾ ਸੁਣ
ਲਈ ਹੈ। ਮੈਂ ਤੇਰੇ ਹੰਝੂ ਵੇਖ ਲਏ ਹਨ। ਇਸ ਲਈ ਹੁਣ ਮੈਂ ਤੈਨੂੰ
ਰਾਜ਼ੀ ਕਰਾਂਗਾ। ਤੀਜੇ ਦਿਨ ਤੂੰ ਯਹੋਵਾਹ ਦੇ ਮੰਦਰ ਵਿੱਚ ਜਾਵੇਂਗਾ।
6ਅਤੇ ਮੈਂ ਤੇਰੀ ਉਮਰ ਦੇ 15ਵਰ੍ਹੇ ਹੋਰ ਵਧਾਅ ਦੇਵਾਂਗਾ। ਮੈਂ
ਤੈਨੂੰ ਅਤੇ ਇਸ ਸ਼ਹਿਰ ਨੂੰ ਅੱਸ਼ੂਰ ਦੇ ਪਾਤਸ਼ਾਹ ਦੇ ਹੱਥੋਂ ਛੁਡਾਵਾਂਗਾ।
ਅਤੇ ਇਸ ਸ਼ਹਿਰ ਨੂੰ ਆਪਣੇ ਨਮਿੱਤ ਅਤੇ ਦਾਊਦ ਨਾਲ ਮੈਂ ਜੋ
ਇਕਰਾਰ ਕੀਤਾ ਸੀ ਉਸਦੇ ਕਾਰਣ ਇਸ ਸ਼ਹਿਰ ਨੂੰ ਬਚਾਵਾਂਗਾ।"
7ਤੱਦ ਯਸਾਯਾਹ ਨੇ ਆਖਿਆ, "ਤੁਸੀਂ ਹੰਜੀਰਾਂ ਦਾ ਕਾੜ੍ਹਾ
ਬਣਾਕੇ ਦੁਖਦੇ ਭਾਗ ਉੱਤੇ ਲਗਾਵੋ।"
ਤੱਦ ਉਨ੍ਹਾਂ ਹੰਜੀਰਾਂ ਦਾ ਕਾੜ੍ਹਾ ਬਣਾਕੇ ਹਿਜ਼ਕੀਯਾਹ ਦੇ ਦੁਖਦੇ
ਰੋਗੀ ਅੰਗਾਂ ਉੱਪਰ ਲਗਾਇਆ ਤੇ ਉਹ ਬਿਲਕੁਲ ਠੀਕ ਹੋ ਗਿਆ।

## ਹਿਜ਼ਕੀਯਾਹ ਲਈ ਇੱਕ ਚਿਨ੍ਹ

8ਫ਼ੇਰ ਹਿਜ਼ਕੀਯਾਹ ਨੇ ਯਸਾਯਾਹ ਤੋਂ ਪੁੱਛਿਆ, "ਕੀ ਚਿੰਨ੍ਹ ਹੈ
ਕਿ ਯਹੋਵਾਹ ਮੈਨੂੰ ਚੰਗਾ ਕਰ ਦੇਵੇਗਾ ਅਤੇ ਮੈਂ ਤੀਜੇ ਦਿਨ ਉਸਦੇ
ਮੰਦਰ ਜਾਵਾਂਗਾ?"
9ਯਸਾਯਾਹ ਨੇ ਆਖਿਆ, "ਤੂੰ ਕੀ ਚਾਹੁੰਦਾ ਹੈਂ ਤੂੰ ਦੱਸ ਕਿ
ਇਸ ਨਿਸ਼ਾਨ ਵਜੋਂ ਪਰਛਾਵਾਂ ਦੱਸ ਕਦਮ ਤੇਰੇ ਅਗਾਂਹ ਨੂੰ ਜਾਵੇ
ਕਿ ਪਰਛਾਵਾਂ ਤੇਰੇ ਤੋਂ ਦਸ ਕਦਮ ਪਿਛਾਂਹ ਨੂੰ ਜਾਵੇ* ਇਹ
ਇਸ ਲਈ ਕਿ ਯਹੋਵਾਹ ਨੇ ਜੋ ਕੰਮ ਕਰਨ ਨੂੰ ਕਿਹਾ ਹੈ ਉਸ ਨੂੰ
ਕਰੇਂਗਾ ਕਿਉਂ ਕਿ ਯਹੋਵਾਹ ਵੱਲੋਂ ਤੇਰੇ ਲਈ ਇਹ ਨਿਸ਼ਾਨ ਹੈ।"
10ਹਿਜ਼ਕੀਯਾਹ ਨੇ ਕਿਹਾ, "ਪਰਛਾਵੇਂ ਦਾ ਦਸ ਕਦਮ ਅਗਾਂਹ
ਜਾਣਾ ਤਾਂ ਸੌਖਾ ਜਿਹਾ ਕੰਮ ਹੈ। ਨਹੀਂ! ਪਰਛਾਵੇਂ ਨੂੰ ਦਸ ਕਦਮ
ਪਿਛਾਂਹ ਨੂੰ ਕਹੋ ਮੁੜੇ।"
11ਫ਼ਿਰ ਯਸਾਯਾਹ ਨਬੀ ਨੇ ਯਹੋਵਾਹ ਨੂੰ ਪੁਕਾਰਿਆ ਤਾਂ ਯਹੋਵਾਹ
ਨੇ ਉਸ ਪਰਛਾਵੇਂ ਨੂੰ ਦਸ ਕਦਮ ਪਿਛਾਂਹ ਵੱਲ ਨੂੰ ਮੋੜ ਦਿੱਤਾ।
ਯਾਨੀ ਕਿ ਜਿੰਨਾਂ ਉਹ ਢੱਲ ਚੁੱਕਿਆ ਸੀ ਉਨਾ ਹੀ ਪਿਛਾਂਹ ਨੂੰ
ਮੋੜ ਦਿੱਤਾ।

## ਹਿਜ਼ਕੀਯਾਹ ਅਤੇ ਬਾਬਲ ਤੋਂ ਮਨੁੱਖ

12ਉਨ੍ਹਾਂ ਦਿਨੀਂ ਬਾਬਲ ਦੇ ਪਾਤਸ਼ਾਹ ਬਲਦਾਨ ਦੇ ਪੁੱਤਰ
ਬਰਦੋਕ-ਬਲਦਾਨ ਨੇ ਹਿਜ਼ਕੀਯਾਹ ਨੂੰ ਤੋਹਫ਼ਾ ਅਤੇ ਚਿੱਠੀਆਂ
ਭੇਜੀਆਂ ਕਿਉਂ ਕਿ ਉਸਨੇ ਸੁਣਿਆ ਸੀ ਕਿ ਹਿਜ਼ਕੀਯਾਹ ਬੀਮਾਰ
ਹੋ ਗਿਆ ਸੀ। 13ਹਿਜ਼ਕੀਯਾਹ ਨੇ ਬਾਬਲ ਤੋਂ ਆਏ ਆਦਮੀਆਂ
ਦਾ ਸੁਆਗਤ ਕੀਤਾ ਅਤੇ ਆਪਣੇ ਘਰ ਦੀਆਂ ਕੀਮਤੀ ਵਸਤਾਂ
ਉਨ੍ਹਾਂ ਨੂੰ ਵਿਖਾਈਆਂ। ਉਸਨੇ ਉਨ੍ਹਾਂ ਨੂੰ ਆਪਣਾ ਸਾਰਾ ਤੋਸ਼ਾ-
ਖਾਨਾ, ਉਸ ਵਿੱਚ ਪਇਆ ਸੋਨਾ, ਚਾਂਦੀ, ਮਸਾਲੇ, ਖਾਲਸ ਤੇਲ,
ਆਪਣਾ ਸ਼ਸਤਰ ਖਾਨਾ ਅਤੇ ਉਹ ਸਭ ਕੁਝ ਜੋ ਉਸਦੇ ਖਜ਼ਾਨਿਆਂ
ਵਿੱਚ ਸੀ, ਵਿਖਾਇਆ।
14ਜਦੋਂ ਯਸਾਯਾਹ ਨਬੀ ਹਿਜ਼ਕੀਯਾਹ ਪਾਤਸ਼ਾਹ ਕੋਲ ਆਇਆ
ਤੇ ਉਸਨੂੰ ਆਖਿਆ, "ਇਹ ਆਦਮੀ ਇਹ ਕਿੱਥੋਂ ਆਏ ਹਨ ਅਤੇ
ਕੀ ਆਖਦੇ ਹਨ?"
ਹਿਜ਼ਕੀਯਾਹ ਨੇ ਕਿਹਾ, "ਇਹ ਦੂਰ ਦੇ ਦੇਸ ਬਾਬਲ ਵਿੱਚੋਂ
ਆਏ ਹਨ।" 15ਯਸਾਯਾਹ ਨੇ ਕਿਹਾ, "ਉਨ੍ਹਾਂ ਨੇ ਤੇਰੇ ਤੋਸ਼ੇ-ਖਾਨੇ
ਵਿੱਚ ਕੀ ਵੇਖਿਆ?"
ਹਿਜ਼ਕੀਯਾਹ ਨੇ ਆਖਿਆ, "ਉਨ੍ਹਾਂ ਨੇ ਮੇਰੇ ਤੋਸ਼ੇ-ਖਾਨੇ ਦਾ ਸਭ
ਕੁਝ ਵੇਖਿਆ ਹੈ। ਅਜਿਹਾ ਕੁਝ ਵੀ ਨਹੀਂ ਜੋ ਮੈਂ ਉਨ੍ਹਾਂ ਨੂੰ ਨਾ
ਵਿਖਾਇਆ ਹੋਵੇ।"
16ਤੱਦ ਯਸਾਯਾਹ ਨੇ ਹਿਜ਼ਕੀਯਾਹ ਨੂੰ ਆਖਿਆ, "ਯਹੋਵਾਹ
ਦਾ ਬਚਨ ਤੇ ਸੰਦੇਸ਼ ਸੁਣ! 17ਉਹ ਸਮਾਂ ਆਵੇਗਾ ਕਿ ਸਭ ਕੁਝ
ਜੋ ਤੇਰੇ ਮਹਿਲ ਵਿੱਚ ਹੈ ਅਤੇ ਜੋ ਕੁਝ ਤੇਰੇ ਪੁਖਿਆਂ ਨੇ ਅੱਜ ਤੀਕ
ਇਕੱਠਾ ਕੀਤਾ ਉਹ ਬਾਬਲ ਨੂੰ ਲਿਜਾਇਆ ਜਾਵੇਗਾ। ਕੁਝ ਵੀ
ਨਹੀਂ ਬਚੇਗਾ। ਯਹੋਵਾਹ ਇਹ ਆਖਦਾ ਹੈ, 18"ਬਾਬਲ ਦੇ ਲੋਕ
ਤੇਰੇ ਪੁੱਤਰਾਂ ਨੂੰ ਵੀ ਚੁੱਕ ਲੈ ਜਾਣਗੇ ਅਤੇ ਬਾਬਲ ਦੇ ਮਹਲਾਂ
ਵਿੱਚ ਉਨ੍ਹਾਂ ਨੂੰ ਖੋਜੇ ਬਣਾ ਦੇਣਗੇ।"
19ਤੱਦ ਹਿਜ਼ਕੀਯਾਹ ਨੇ ਯਸਾਯਾਹ ਨੂੰ ਕਿਹਾ, "ਜੋ ਯਹੋਵਾਹ
ਦਾ ਬਚਨ ਤੂੰ ਬੋਲਿਆ ਹੈ ਉਹ ਚੰਗਾ ਹੈ।"
ਹਿਜ਼ਕੀਯਾਹ ਨੇ ਇਹ ਵੀ ਆਖਿਆ, "ਇਹ ਚੰਗਾ ਹੈ ਜੇਕਰ
ਸੱਚਮੁੱਚ ਮੇਰੇ ਜੀਣ ਸਮੇਂ ਤੀਕ ਵਾਸਤਵਿਕ ਸ਼ਾਂਤੀ ਰਹੇ।"
20ਹਿਜ਼ਕੀਯਾਹ ਦੀ ਬਾਕੀ ਜੀਵਨ ਕਥਾ ਤੇ ਉਸਦੇ ਮਹਾਨ
ਕਾਰਜ ਜੋ ਉਸਨੇ ਆਪਣੇ ਜੀਵਨ-ਕਾਲ ਵਿੱਚ ਕੀਤੇ, ਸਮੇਤ
ਉਸਦੇ ਜਿਹੜਾ ਉਸਨੇ ਤਲਾਬ ਤੋਂ ਨਾਲੀ ਬਣਾ ਕੇ ਸ਼ਹਿਰ ਵਿੱਚ
ਪਾਣੀ ਲਿਆਂਦਾ, ਉਹ ਯਹੂਦਾਹ ਦੇ ਪਾਤਸ਼ਾਹਾਂ ਦੇ ਇਤਹਾਸ ਦੀ
ਪੋਥੀ ਵਿੱਚ ਦਰਜ ਹੈ। 21ਜਦੋਂ ਹਿਜ਼ਕੀਯਾਹ ਦੀ ਮੌਤ ਹੋਈ ਤਾਂ
ਉਸਨੂੰ ਉਸਦੇ ਪੁਰਖਿਆਂ ਕੋਲ ਦਫ਼ਨਾਇਆ ਗਿਆ ਅਤੇ ਉਸਤੋਂ
ਬਾਅਦ ਉਸਦਾ ਪੁੱਤਰ ਮਨੱਸ਼ਹ ਨਵਾਂ ਪਾਤਸ਼ਾਹ ਬਣਿਆ।

## ਮਨੱਸ਼ਹ ਦਾ ਯਹੂਦਾਹ ਉੱਪਰ ਭੈੜਾ ਰਾਜ ਕਰਨਾ

21 ਮਨੱਸ਼ਹ 12 ਸਾਲਾਂ ਦਾ ਸੀ ਜਦ ਉਸਨੇ ਰਾਜ ਕਰਨਾ
ਸ਼ੁਰੂ ਕੀਤਾ। ਉਸਨੇ ਯਰੂਸ਼ਲਮ ਵਿੱਚ 55ਵਰ੍ਹੇ ਰਾਜ
ਕੀਤਾ। ਉਸਦੀ ਮਾਂ ਦਾ ਨਾਂ ਹਫ਼ਸੀਬਾਹ ਸੀ।
2ਮਨੱਸ਼ਹ ਨੇ ਵੀ ਉਹੀ ਗੱਲਾਂ ਕੀਤੀਆਂ ਜੋ ਯਹੋਵਾਹ ਨੇ ਆਖਿਅ
ਕਿ ਗ਼ਲਤ ਸਨ। ਉਸ ਨੇ ਵੀ ਬਾਕੀ ਕੌਮਾਂ ਵਾਂਗ ਹੀ ਭੈੜੇ ਕੰਮ

---

**ਪਰਛਾਵਾਂ ... ਪਿਛਾਂਹ ਨੂੰ ਜਾਵੇ** ਇਸਦਾ ਭਾਵ ਕਿਸੇ ਖਾਸ ਇਮਾਰਤ ਦੀਅਮ ਪੌੜੀਆਂ ਹੋ ਸਕਦਾ ਹੈ ਜਿਸਨੂੰ ਬਾਹਰੋਂ ਹਿਜਕੀਯਾਹ ਨੇ ਵਜੋਂ ਵਰਤੀਆ। ਜਦੋਂ ਮੂਸਾ ਪੌੜੀਆਂ ਉੱਪਰ ਚਮਕਦਾ, ਤਾਂ ਪਰਛਾਵਾਂ ਦਰਸਾਉਂਦਾ ਕਿ ਹੇ ਕਿ ਉਸ ਦਿਨ ਦਾ ਇਹ ਕੀ ਸਮਾਂ ਸ।

ਕੀਤੇ ਜਦੋਂ ਇਸਰਾਏਲੀ ਆਏ ਤੇ ਯਹੋਵਾਹ ਨੇ ਉਨ੍ਹਾਂ ਸਾਰੀਆਂ
ਕੌਮਾਂ ਨੂੰ ਬਾਹਰ ਕੱਢ ਦਿੱਤਾ। 3ਮਨੱਸ਼ਹ ਨੇ ਫ਼ਿਰ ਉੱਚੀਆਂ ਥਾਵਾਂ
ਨੂੰ ਬਣਾਇਆ। ਜਿਹੜੀਆਂ ਕਿ ਉਸਦੇ ਪਿਤਾ ਹਿਜ਼ਕੀਯਾਹ ਨੇ
ਨਸ਼ਟ ਕਰਵਾਈਆਂ ਸਨ। ਉਸਨੇ ਮੁੜ ਤੋਂ ਜਗਵੇਦੀਆਂ, ਬਆਲ
ਦੇਵਤੇ ਲਈ ਬਣਵਾਈਆਂ ਅਤੇ ਅਸ਼ੀਰਾਹ ਦੇ ਟੂੰਡ (ਖੰਭ) ਬਣਵਾਏ
ਜਿਵੇਂ ਕਿ ਇਸਰਾਏਲ ਦੇ ਪਾਤਸ਼ਾਹ ਅਹਾਬ ਨੇ ਬਣਵਾਏ ਸਨ।
ਮਨੱਸ਼ਹ ਨੇ ਸਾਰੇ ਸੁਰਗੀ ਲਸ਼ਕਰਾਂ ਨੂੰ ਮੱਥਾ ਟੇਕਿਆ ਤੇ ਉਹਨਾਂ
ਉਪਾਸਨਾ ਕੀਤੀ। 4ਮਨੱਸ਼ਹ ਨੇ ਯਹੋਵਾਹ ਦੇ ਮੰਦਰ ਵਿੱਚ ਝੂਠੇ
ਦੇਵਤਿਆਂ ਨੂੰ ਸਨਮਾਨ ਦੇਣ ਲਈ ਜਗਵੇਦੀਆਂ ਬਣਵਾਈਆਂ।
ਇਹ ਉਹੀ ਜਗ੍ਹਾ ਹੈ ਜਿਸ ਬਾਰੇ ਯਹੋਵਾਹ ਗੱਲ ਕਰ ਰਿਹਾ ਸੀ,
ਜਦੋਂ ਉਸਨੇ ਇਹ ਆਖਿਆ ਸੀ, "ਮੈਂ ਯਰੂਸ਼ਲਮ ਵਿੱਚ ਆਪਣਾ
ਨਾਂ ਰੱਖਾਂਗਾ।" 5ਮਨੱਸ਼ਹ ਨੇ ਯਹੋਵਾਹ ਦੇ ਮੰਦਰ ਦੇ ਦੋਨੋਂ
ਵਿਹੜਿਆਂ ਵਿੱਚ ਅਕਾਸ਼ ਦੇ ਸਾਰੇ ਲਸ਼ਕਰਾਂ ਲਈ ਜਗਵੇਦੀਆਂ
ਬਣਾਈਆਂ। 6ਉਸਨੇ ਆਪਣੇ ਪੁੱਤਰ ਨੂੰ ਅੱਗ ਵਿੱਚੋਂ ਦੀ
ਲੰਘਾਇਆ। ਅਤੇ ਉਸਨੇ ਭਵਿੱਖ ਨੂੰ ਜਾਨਣ ਵਾਸਤੇ ਵੱਖੋ-ਵੱਖ
ਤਰੀਕੇ ਅਪਣਾਏ। ਉਸਨੇ ਟੂਣੇ-ਟੋਟਕੇ ਕਰਨ ਵਾਲੇ ਜਾਦੂਗਰਾਂ
ਨਾਲ ਵਾਸਤਾ ਰੱਖਿਆ।

ਉਸਨੇ ਅਨੇਕਾਂ ਬਦ-ਗੱਲਾਂ ਕਰਕੇ ਯਹੋਵਾਹ ਨੂੰ ਗੁੱਸੇ ਕੀਤਾ
ਜਿਨ੍ਹਾਂ ਨੂੰ ਯਹੋਵਾਹ ਗ਼ਲਤ ਮੰਨਦਾ ਸੀ। 7ਉਸਨੇ ਆਪਣੀ ਘੜੀ
ਹੋਈ ਅਸ਼ੇਰਾਹ ਦੀ ਮੂਰਤ ਨੂੰ ਮੰਦਰ ਵਿੱਚ ਧਰ ਦਿੱਤਾ। ਯਹੋਵਾਹ
ਨੇ ਦਾਊਦ ਅਤੇ ਉਸਦੇ ਪੁੱਤਰ ਸੁਲੇਮਾਨ ਨੂੰ ਇਸ ਮੰਦਰ ਬਾਰੇ
ਆਖਿਆ ਸੀ ਕਿ, "ਮੈਂ ਇਸਰਾਏਲ ਦੇ ਸਾਰੇ ਸ਼ਹਿਰਾਂ ਵਿੱਚੋਂ
ਯਰੂਸ਼ਲਮ ਨੂੰ ਚੁਣਿਆ ਹੈ ਅਤੇ ਮੈਂ ਯਰੂਸ਼ਲਮ ਦੇ ਮੰਦਰ ਵਿੱਚ
ਹਮੇਸ਼ਾ ਲਈ ਆਪਣਾ ਨਾਂ ਰਖਾਂਗਾ। 8ਮੈਂ ਇਸਰਾਏਲ ਦੇ ਲੋਕਾਂ
ਨੂੰ ਉਸ ਜ਼ਮੀਨ ਤੋਂ ਬਾਹਰ ਨਹੀਂ ਭਟਕਣ ਦੇਵਾਂਗਾ ਜੋ ਮੈਂ ਉਨ੍ਹਾਂ
ਦੇ ਪੁਰਖਿਆਂ ਨੂੰ ਦਿੱਤੀ, ਜੇਕਰ ਉਹ ਮੇਰੇ ਦਿੱਤੇ ਹੋਏ ਹੁਕਮਾਂ ਅਤੇ
ਆਗਿਆਵਾਂ ਦੇ ਮੁਤਾਬਕ ਜਿਸ ਦਾ ਹੁਕਮ ਮੇਰੇ ਸੇਵਕ ਮੂਸਾ ਨੇ
ਉਨ੍ਹਾਂ ਨੂੰ ਦਿੱਤਾ ਸੀ ਪੂਰਾ ਕਰਕੇ ਉਸਦਾ ਪਾਲਨ ਕਰਨ।" 9ਪਰ
ਲੋਕਾਂ ਨੇ ਪਰਮੇਸ਼ੁਰ ਦੀ ਗੱਲ ਨਾ ਸੁਣੀ। ਮਨੱਸ਼ਹ ਨੇ ਉਨ੍ਹਾਂ ਤੋਂ
ਉਨ੍ਹਾਂ ਲੋਕਾਂ ਨਾਲੋਂ ਵੀ ਭੈੜੇ ਕੰਮ ਕਰਵਏ ਜਿਨ੍ਹਾਂ ਨੂੰ ਯਹੋਵਾਹ ਨੇ
ਇਸਰਾਏਲ ਦੀ ਖਾਤਰ ਤਬਾਹ ਕੀਤਾ ਸੀ।

10ਯਹੋਵਾਹ ਨੇ ਆਪਣੇ ਸੇਵਕਾਂ, ਨਬੀਆਂ ਨੂੰ ਇਹ ਆਖਣ
ਲਈ ਭੇਜਿਆ: 11"ਯਹੂਦਾਹ ਦੇ ਪਾਤਸ਼ਾਹ ਮਨੱਸ਼ਹ ਨੇ ਇਹ
ਮੰਦੇ ਘਿਰਣਾ ਯੋਗ ਕੰਮ ਕੀਤੇ ਹਨ ਅਤੇ ਅਮੋਰੀਆਂ ਨਾਲੋਂ ਜੋ
ਉਸ ਤੋਂ ਪਹਿਲਾਂ ਸਨ ਉਨ੍ਹਾਂ ਤੋਂ ਵੀ ਵੱਧਕੇ ਉਸਨੇ ਭੈੜੇ ਕੰਮ ਕੀਤੇ
ਹਨ। ਇੰਨਾਂ ਹੀ ਨਹੀਂ ਸਗੋਂ ਉਸਨੇ ਯਹੂਦਾਹ ਤੋਂ ਵੀ ਆਪਣੇ
ਬਣਾਏ ਹੋਏ ਬੁੱਤਾਂ ਦੇ ਨਾਲ ਪਾਪ ਕਰਵਾਇਆ ਹੈ। 12ਇਸ ਲਈ
ਇਸਰਾਏਲ ਦਾ ਯਹੋਵਾਹ ਆਖਦਾ ਹੈ, 'ਵੇਖੋ! ਮੈਂ ਯਰੂਸ਼ਲਮ ਅਤੇ
ਯਹੂਦਾਹ ਲਈ ਮੁਸੀਬਤਾਂ ਲਿਆਵਾਂਗਾ ਅਤੇ ਜੋ ਵੀ ਕੋਈ ਇਸ
ਬਾਰੇ ਸੁਣੇਂਗਾ ਹੇਰਾਨ ਹੋ ਜਾਵੇਗਾ। ਉਹ ਹੈਰਾਨਕੁਨ ਰਹਿ
ਜਾਵੇਗਾ। 13ਮੈਂ ਯਰੂਸ਼ਲਮ ਉੱਪਰ ਉਹ ਮਾਪਕ ਲਕੀਰ ਖਿੱਚਾਗਾਂ
ਜੋ ਸਾਮਰਿਯਾ ਦੇ ਖਿਲਾਫ਼ ਵਰਤੀ ਸੀ ਅਤੇ ਉਹ ਸਾਹਲ ਜੋ ਮੈਨ
ਆਹਾਬ ਦੇ ਘਰ ਦੇ ਵਿਰੁੱਧ ਵਰਤੀ ਸੀ। ਮੈਂ ਯਰੂਸ਼ਲਮ ਨੂੰ ਪਲਟ
ਦੇਵਾਂਗਾ ਜਿਵੇਂ ਕੋਈ ਵਿਅਕਤੀ ਭਾਂਡਾ ਪੂੰਝਕੇ ਇਸਨੂੰ ਮੂਧਾ ਮਾਰ
ਦਿੱਤਾ ਹੈ। 14ਉੱਥੋਂ ਫ਼ਿਰ ਭੀ ਮੇਰੇ ਕੁਝ ਲੋਕ ਬਚੇ ਰਹਿਣਗੇ, ਪਰ
ਮੈਂ ਉਨ੍ਹਾਂ ਨੂੰ ਛੱਡ ਦੇਵਾਂਗਾ, ਮੈਂ ਉਨ੍ਹਾਂ ਨੂੰ ਉਨ੍ਹਾਂ ਦੇ ਵੈਰੀਆਂ ਦੇ
ਹਵਾਲੇ ਕਰਾਂਗਾ। ਉਨ੍ਹਾਂ ਦੇ ਵੈਰੀ ਉਨ੍ਹਾਂ ਨੂੰ ਬੰਦੀ ਬਣਾ ਕੇ ਰੱਖਣਗੇ
ਤੇ ਉਹ ਉਨ੍ਹਾਂ ਲਈ ਜੰਗ ਵਿੱਚ ਜਿੱਤੀਆਂ ਕੀਮਤੀ ਵਸਤਾਂ ਵਾਂਗ
ਹੋਣਗੇ! 15ਕਿਉਂ ਕਿ ਮੇਰੇ ਲੋਕਾਂ ਨੇ ਉਹ ਕੰਮ ਕੀਤੇ ਜਿਨ੍ਹਾਂ ਨੂੰ ਮੈਂ
ਵਰਜਿਆ ਜਾਂ ਮਾੜਾ ਕਰਾਰ ਦਿੱਤਾ। ਉਨ੍ਹਾਂ ਨੇ ਮੈਨੂੰ ਆਪਣੇ
ਨਾਲ ਨਰਾਜ਼ ਕੀਤਾ ਜਦ ਤੋਂ ਕਿ ਉਨ੍ਹਾਂ ਦੇ ਪੁਰਖੇ ਮਿਸਰ ਵਿੱਚੋਂ
ਨਿਕਾਲੇ। 16ਮਨਸੱਹ ਨੇ ਬੜੇ ਮਾਸੂਮ ਲੋਕਾਂ ਦਾ ਕਤਲ ਕੀਤਾ।
ਉਸਨੇ ਯਰੂਸ਼ਲਮ ਦੇ ਇੱਕ ਸਿਰੇ ਤੋਂ ਦੂਜੇ ਸਿਰੇ ਤੀਕ ਸਾਰੀ
ਜ਼ਮੀਨ ਨੂੰ ਖੂਨ ਨਾਲ ਲਬਰੇਜ਼ ਕਰ ਦਿੱਤਾ। ਅਤੇ ਉਹ ਸਾਰੇ
ਪਾਪਾਂ ਦੇ ਨਾਲ ਮਨੱਸ਼ਹ ਨੇ ਯਹੂਦਾਹ ਤੋਂ ਉਹ ਪਾਪ ਕਰਵਾਏ ਕਿ
ਉਹ ਯਹੋਵਾਹ ਦੀ ਨਿਗਾਹ ਵਿੱਚ ਬੁਰੇ ਲੱਗਣ।'"

17ਮਨੱਸ਼ਹ ਨੇ ਜੋ ਵੀ ਪਾਪ ਕੀਤੇ, ਉਹ ਸਾਰੇ ਪਾਪ ਜਿਹੜੇ ਉਸ
ਕੀਤੇ ਸਭ 'ਯਹੂਦਾਹ ਦੇ ਪਾਤਸ਼ਾਹਾਂ ਦੇ ਇਤਹਾਸ ਦੀ ਪੋਥੀ' ਵਿੱਚ
ਦਰਜ ਹਨ। 18ਮਨੱਸ਼ਹ ਜਦੋਂ ਮਰਿਆ ਤਾਂ ਮਰਨ ਉਪਰੰਤ ਉਸਨੂੰ
ਉਸਦੇ ਪੁਰਖਿਆਂ ਦੇ ਕੋਲ ਹੀ ਦਫ਼ਨਾਇਆ ਗਿਆ। ਮਨੱਸ਼ਹ ਨੂੰ
ਉਸਦੇ ਘਰਦੇ ਬਾਗ਼ ਵਿੱਚ ਹੀ ਦਫ਼ਨਾਇਆ ਗਿਆ ਜੋ ਕਿ "ਉੱਜ਼ਾ
ਦਾ ਬਾਗ" ਕਹਾਉਂਦਾ ਸੀ। ਉਸ ਉਪਰੰਤ ਉਸਦਾ ਪੁੱਤਰ ਆਮੋਨ
ਰਾਜ ਕਰਨ ਲੱਗਾ।

## ਆਮੋਨ ਦਾ ਥੋੜੀ ਦੇਰ ਰਾਜ ਕਰਨਾ

19ਆਮੋਨ ਜਦੋਂ ਰਾਜ ਕਰਨ ਲੱਗਾ ਤਾਂ ਉਹ 22 ਵਰ੍ਹਿਆਂ ਦਾ
ਸੀ। ਉਸਨੇ ਯਰੂਸ਼ਲਮ ਵਿੱਚ ਦੋ ਸਾਲ ਰਾਜ ਕੀਤਾ। ਉਸਦੀ ਮਾਂ
ਦਾ ਨਾਂ ਮਸ਼ੁੱਲਮਥ ਸੀ ਜੋ ਯਾਟਬਾਹੀ ਦੀ ਹਾਰੂਸ਼ ਦੀ ਧੀ ਸੀ।

20ਆਮੋਨ ਨੇ ਵੀ ਆਪਣੇ ਪਿਤਾ ਵਾਂਗ ਉਹ ਗ਼ਲਤ ਕੰਮ ਕੀਤੇ।
ਜੋ ਯਹੋਵਾਹ ਦੀ ਨਿਗਾਹ ਵਿੱਚ ਭੈੜੇ ਸਨ। 21ਆਮੋਨ ਨੇ ਵੀ
ਆਪਣੇ ਪਿਉ ਵਾਂਗ ਹੀ ਉਨ੍ਹਾਂ ਬੁੱਤਾਂ ਦੀ ਉਪਾਸਨਾ ਅਤੇ ਸੇਵਾ
ਕੀਤੀ। 22ਉਸਨੇ ਯਹੋਵਾਹ ਆਪਣੇ ਪੁਰਖਿਆਂ ਦੇ ਪਰਮੇਸ਼ੁਰ, ਨੂੰ
ਛੱਡ ਦਿੱਤਾ ਅਤੇ ਓਵੇਂ ਨਹੀਂ ਰਹਿਆ ਜਿਵੇਂ ਯਹੋਵਾਹ ਨੇ ਕਿਹਾ
ਸੀ। 23ਆਮੋਨ ਪਾਤਸ਼ਾਹ ਦੇ ਸੇਵਕਾਂ ਨੇ ਉਸਦੇ ਵਿਰੁੱਧ ਮਤਾ
ਪਕਾਕੇ ਉਸਨੂੰ ਮਾਰ ਸੁੱਟਿਆ ਅਤੇ ਉਹ ਵੀ ਉਸਦੇ ਆਪਣੇ ਹੀ
ਘਰ ਵਿੱਚ। 24ਪਰ ਉਸ ਦੇਸ਼ ਦੇ ਲੋਕਾਂ ਨੇ ਉਨ੍ਹਾਂ ਸਾਰਿਆਂ ਨੂੰ
ਮਾਰ ਛੱਡਿਆ ਜਿਨ੍ਹਾਂ ਨੇ ਆਮੋਨ ਪਾਤਸ਼ਾਹ ਦੇ ਵਿਰੁੱਧ ਵਿਉਂਤ
ਬਣਾਈ ਸੀ। ਫ਼ਿਰ ਲੋਕਾਂ ਨੇ ਆਮੋਨ ਦੇ ਪੁੱਤਰ ਯੋਸੀਯਾਹ ਨੂੰ
ਨਵਾਂ ਪਾਤਸ਼ਾਹ ਬਣਾਇਆ।

25ਆਮੋਨ ਪਾਤਸ਼ਾਹ ਦੇ ਹੋਰ ਬਾਕੀ ਦੇ ਕੰਮ ਯਹੂਦਾਹ ਪਤਸ਼ਾਹਾਂ
ਦੇ ਇਤਿਹਾਸ ਦੀ ਪੋਥੀ ਵਿੱਚ ਲਿਖੇ ਹੋਏ ਹਨ। 26 ਆਮੋਨ ਪਾਤਸ਼ਾਹ
ਨੂੰ 'ਉੱਜ਼ਾ ਦੇ ਬਾਗ਼ ਵਿੱਚ ਹੀ ਦਫ਼ਨਾਇਆ ਗਿਆ ਅਤੇ ਉਸ
ਉਪਰੰਤ ਉਸਦਾ ਪੁੱਤਰ ਯੋਸੀਯਾਹ ਨਵਾਂ ਪਾਤਸ਼ਾਹ ਬਣਿਆ।

## ਯੋਸੀਯਾਹ ਨੇ ਯਹੂਦਾਹ ਵਿੱਚ ਆਪਣਾ ਰਾਜ ਸ਼ੁਰੂ ਕੀਤਾ

22 ਯੋਸੀਯਾਹ ਜਦੋਂ ਰਾਜ ਕਰਨ ਲੱਗਾ ਉਹ ਸਿਰਫ਼ ਅੱਠਾਂ
ਵਰ੍ਹਿਆਂ ਦਾ ਸੀ। ਉਸਨੇ ਯਰੂਸ਼ਲਮ ਵਿੱਚ 31ਵਰ੍ਹੇ
ਰਾਜ ਕੀਤਾ। ਉਸਦੀ ਮਾਂ ਦਾ ਨਾਂ ਯਦੀਦਾਹ ਸੀ ਜੋ ਬਾਸਕਥੀ ਤੋਂ

ਅਦਾਯਾਹ ਦੀ ਧੀ ਸੀ। 2ਯੋਸੀਯਾਹ ਨੇ ਉਹ ਕੰਮ ਕੀਤੇ ਜੋ ਯਹੋਵਾਹ ਦੀ ਨਿਗਾਹ ਵਿੱਚ ਠੀਕ ਸਨ। ਯੋਸੀਯਾਹ ਨੇ ਆਪਣੇ ਪੁਰਖੇ ਦਾਊਦ ਵਾਂਗ ਪਰਮੇਸ਼ੁਰ ਦਾ ਹੁਕਮ ਮੰਨਿਆ ਅਤੇ ਪਰਮੇਸ਼ੁਰ ਦੀ ਬਿਵਸਥਾ ਤੇ ਅਮਲ ਕੀਤਾ। ਉਸਨੇ ਬਿਲਕੁਲ ਪਰਮੇਸ਼ੁਰ ਦੀ ਮਰਜ਼ੀ ਦੇ ਕੰਮ ਹੀ ਕੀਤੇ।

### ਯੋਸੀਯਾਹ ਨੇ ਮੰਦਰ ਦੀ ਮੁਰੰਮਤ ਕਰਵਾਈ

3ਯੋਸੀਯਾਹ ਪਾਤਸ਼ਾਹ ਦੇ 18 ਵਰ੍ਹੇ ਪਾਤਸ਼ਾਹ ਨੇ ਮਸ਼ੁੱਲਾਮ ਦੇ ਪੋਤਰੇ ਤੇ ਅਸਲਯਾਹ ਦੇ ਪੁੱਤਰ ਸ਼ਾਫ਼ਾਨ ਜੋ ਸਕੱਤਰ ਸੀ ਨੂੰ ਯਹੋਵਾਹ ਦੇ ਮੰਦਰ ਨੂੰ ਇਹ ਆਖਕੇ ਭੇਜਿਆ, 4"ਪਰਧਾਨ ਜਾਜਕ ਹਿਲਕੀਯਾਹ ਕੋਲ ਜਾ ਅਤੇ ਉਸਨੂੰ ਆਖ ਕਿ ਉਹ ਧੰਨ ਜੋ ਯਹੋਵਾਹ ਦੇ ਮੰਦਰ ਵਿੱਚ ਲਿਆਇਆ ਜਾਂਦਾ ਹੈ ਅਤੇ ਜਿਸ ਨੂੰ ਫ਼ਾਟਕ ਦੇ ਪਹਿਰੇਦਾਰਾਂ ਨੇ ਲੋਕਾਂ ਕੋਲੋਂ ਇਕੱਠਾ ਕੀਤਾ ਹੈ, ਉਸਨੂੰ ਗਿਣੇ।
5ਤੇ ਉਹ ਪੈਸਾ ਉਨ੍ਹਾਂ ਮਜ਼ਦੂਰਾਂ ਦੇ ਹੱਥ ਦੇ ਦੇਣ ਜਿਹੜੇ ਯਹੋਵਾਹ ਦੇ ਮੰਦਰ ਦੀ ਮੁਰੰਮਤ ਕਰ ਰਹੇ ਹਨ। ਅਤੇ ਜਿਹੜੇ ਕਾਮੇ ਯਹੋਵਾਹ ਦੇ ਮੰਦਰ ਤੇ ਕੰਮ ਕਰਨ ਵਾਲਿਆਂ ਦੀ ਰੱਖਵਾਲੀ ਤੇ ਹਨ। 6ਉਸ ਪੈਸੇ ਨੂੰ ਤਰਖਾਣਾਂ, ਪੱਥਰ ਦੀ ਕਟਾਈ ਤੇ ਕੁਟਾਈ ਕਰਨ ਵਾਲਿਆਂ ਨੂੰ ਦੇ ਦੇਣ। ਅਤੇ ਮੰਦਰ ਦੀ ਉਸਾਰੀ ਲਈ ਜਿਹੜੀ ਲੱਕੜ ਤੇ ਪੱਥਰ ਹੋਰ ਖਰੀਦਣ ਦੀ ਲੋੜ ਹੈ, ਉਹ ਇਸ ਧੰਨ ਵਿੱਚੋਂ ਵਰਤਿਆ ਜਾਵੇ। 7ਪਰ ਜਿਹੜਾ ਪੈਸਾ ਉਨ੍ਹਾਂ ਕਾਮਿਆਂ ਨੂੰ ਦਿੱਤਾ ਜਾਵੇ, ਉਸਦਾ ਲੇਖਾ ਨਾ ਲਿੱਤਾ ਜਾਵੇ, ਕਿਉਂ ਕਿ ਉਹ ਭਰੋਸੇ ਯੋਗ ਮਨੁੱਖ ਹਨ।"

### ਬਿਵਸਥਾ ਦੀ ਪੋਥੀ ਦਾ ਮੰਦਰ ਵਿੱਚ ਮਿਲਣਾ

8ਤੱਦ ਹਿਲਕੀਯਾਹ ਪਰਧਾਨ ਜਾਜਕ ਨੇ ਸ਼ਾਫ਼ਾਨ ਜੋ ਸਕੱਤਰ ਸੀ ਉਸਨੂੰ ਕਿਹਾ, "ਵੇਖ! ਮੈਨੂੰ ਯਹੋਵਾਹ ਦੇ ਮੰਦਰ ਵਿੱਚੋਂ ਬਿਵਸਥਾ ਦੀ ਪੋਥੀ ਪ੍ਰਾਪਤ ਹੋਈ ਹੈ!" ਹਿਲਕੀਯਾਹ ਨੇ ਇਹ ਪੋਥੀ ਸ਼ਾਫ਼ਾਨ ਨੂੰ ਦਿੱਤੀ ਤੱਦ ਸ਼ਾਫ਼ਾਨ ਨੇ ਉਸ ਪੋਥੀ ਨੂੰ ਪੜ੍ਹਿਆ।

9ਤੱਦ ਸ਼ਾਫ਼ਾਨ ਸਕੱਤਰ ਪਾਤਸ਼ਾਹ ਯੋਸੀਯਾਹ ਕੋਲ ਆਇਆ ਤੇ ਉਸਨੂੰ ਸਾਰੀ ਘਟਨਾ ਬਾਰੇ ਸੁਣਾਇਆ। ਸ਼ਾਫ਼ਾਨ ਨੇ ਆਖਿਆ, "ਤੇਰੇ ਸੇਵਕਾਂ ਨੇ ਮੰਦਰ ਵਿੱਚ ਜਿੰਨਾ ਵੀ ਖਜ਼ਾਨਾ ਸੀ ਉਹ ਇਕੱਤਰ ਕਰ ਲਿਆ ਹੈ ਅਤੇ ਉਨ੍ਹਾਂ ਨੇ ਇਹ ਪੈਸਾ ਜਿਹੜੇ ਕਾਮਿਆਂ ਦੀ ਨਿਗਰਾਨੀ ਕਰਦੇ ਸਨ, ਉਨ੍ਹਾਂ ਵਿੱਚ ਵੰਡ ਦਿੱਤਾ ਹੈ।" 10ਤੱਦ ਸ਼ਾਫ਼ਾਨ ਨੇ ਪਾਤਸ਼ਾਹ ਨੂੰ ਦੱਸਿਆ, "ਅਤੇ ਹਿਲਕੀਯਾਹ ਜਾਜਕ ਨੇ ਇੱਕ ਪੋਥੀ ਮੈਨੂੰ ਫ਼ੜਾਈ ਹੈ।" ਤਦ ਸ਼ਾਫ਼ਾਨ ਨੇ ਇਹ ਪੋਥੀ ਪਾਤਸ਼ਾਹ ਨੂੰ ਪੜ੍ਹ ਕੇ ਸੁਣਾਈ।

11ਜਦੋਂ ਰਾਜੇ ਨੇ ਬਿਵਸਥਾ ਦੀ ਪੋਥੀ ਦੇ ਬਚਨ ਸੁਣੇ ਤਾਂ ਉਸਨੇ ਇਹ ਦਰਸਾਉਣ ਲਈ ਕਿ ਉਹ ਬੜਾ ਦੁਖੀ ਅਤੇ ਪਰੇਸ਼ਾਨ ਹੈ, ਆਪਣੇ ਕੱਪੜੇ ਪਾੜ ਸੁੱਟੇ। 12ਤਦ ਪਾਤਸ਼ਾਹ ਨੇ ਹਿਲਕੀਯਾਹ ਜਾਜਕ ਅਤੇ ਸ਼ਾਫ਼ਾਨ ਦੇ ਪੁੱਤਰ ਅਹੀਕਾਮ ਅਤੇ ਮੀਕਾਯਾਹ ਦੇ ਪੁੱਤਰ ਅਕਬੋਰ, ਸ਼ਾਫ਼ਾਨ ਸਕੱਤਰ, ਪਾਤਸ਼ਾਹ ਦੇ ਸੇਵਕ ਅਸਾਯਾਹ ਨੂੰ ਇਹ ਆਗਿਆ ਦਿੱਤੀ ਤੇ ਆਖਿਆ, 13"ਜਾਓ ਅਤੇ ਜਾਕੇ ਯਹੋਵਾਹ ਨੂੰ ਪੁੱਛੋ ਕਿ ਸਾਨੂੰ ਕੀ ਕਰਨਾ ਚਾਹੀਦਾ ਹੈ? ਯਹੋਵਾਹ ਕੋਲੋਂ ਮੇਰੇ ਲਈ, ਲੋਕਾਂ ਲਈ ਅਤੇ ਸਾਰੇ ਯਹੂਦਾਹ ਲਈ ਇਹ ਪੁੱਛੋ ਕਿ ਹੁਣ ਕੀ ਕਰੀਏ? ਉਸ ਕੋਲੋਂ ਇਸ ਪੋਥੀ ਦੇ ਬਚਨਾਂ ਬਾਰੇ ਜੋ ਮੰਦਰ ਵਿੱਚੋਂ ਪ੍ਰਾਪਤ ਹੋਈ ਹੈ ਬਾਰੇ ਪੁੱਛੋ। ਯਹੋਵਾਹ ਸਾਡੇ ਤੇ ਨਾਰਾਜ਼ ਹੈ। ਕਿਉਂ ਕਿ ਸਾਡੇ ਪੁਰਖਿਆਂ ਨੇ ਇਸ ਪੋਥੀ ਦੇ ਬਚਨਾਂ ਨੂੰ ਨਹੀਂ ਮੰਨਿਆ। ਤੇ ਜਿਹੜੇ ਹੁਕਮ, ਸਾਡੇ ਵਾਸਤੇ ਜੋ ਨੇਮ ਇਸ ਪੋਥੀ ਵਿੱਚ ਲਿਖੇ ਗਏ ਸਨ, ਉਨ੍ਹਾਂ ਸਭ ਤੇ ਅਮਲ ਨਹੀਂ ਕੀਤਾ।"

### ਯੋਸੀਯਾਹ ਅਤੇ ਹੁਲਦਾਹ ਨਬੀਆਂ

14ਤਦ ਹਿਲਕੀਯਾਹ ਜਾਜਕ, ਅਹੀਕਾਮ, ਅਕਬੋਰ, ਸ਼ਾਫ਼ਾਨ ਅਤੇ ਅਸਾਯਾਹ ਹੁਲਦਾਹ ਨਬੀਆਂ ਕੋਲ ਗਏ ਉਹ ਤਿਕਵਾਹ ਦੇ ਪੁੱਤਰ ਅਤੇ ਹਰਹਸ ਦੇ ਪੋਤਰੇ ਸ਼ੱਲੂਮ ਦੀ ਪਤਨੀ ਸੀ। ਸ਼ੱਲੂਮ ਦੇ ਕੱਪੜਿਆਂ ਦੀ ਸ਼ਾਂਭ-ਸੰਭਾਲ ਕਰਦਾ ਹੁੰਦਾ ਸੀ। ਹੁਲਦਾਹ ਯਰੂਸ਼ਲਮ ਦੇ ਨਵੇਂ ਹਿੱਸੇ ਵਿੱਚ ਰਹਿੰਦੀ ਸੀ। ਉਨ੍ਹਾਂ ਨੇ ਉਸ ਨੇ ਉਸ ਕੋਲ ਜਾਕੇ ਗੱਲ ਕੀਤੀ।

15ਤੱਦ ਹੁਲਦਾਹ ਨੇ ਉਨ੍ਹਾਂ ਨੂੰ ਦੱਸਿਆ, "ਇਸਰਾਏਲ ਦਾ ਯਹੋਵਾਹ ਪਰਮੇਸ਼ੁਰ ਇਵੇਂ ਆਖਦਾ ਹੈ: ਤੁਸੀਂ ਉਸ ਆਦਮੀ ਨੂੰ ਜਿਸਨੇ ਤੁਹਾਨੂੰ ਮੇਰੇ ਕੋਲ ਭੇਜਿਆ ਹੈ ਕਹਿਣਾ: 16'ਯਹੋਵਾਹ ਇਹ ਆਖਦਾ ਹੈ: ਵੇਖੋ! ਮੈਂ ਇਸ ਜਗ੍ਹਾ ਉੱਤੇ ਇੱਥੇ ਰਹਿੰਦੇ ਸਾਰੇ ਲੋਕਾਂ ਉੱਤੇ, ਸਾਰੇ ਕਸ਼ਟ ਲਿਆਵਾਂਗਾ ਜਿਹੜੇ ਯਹੂਦਾਹ ਦਾ ਪਾਤਸ਼ਾਹ ਨੇ ਪੜ੍ਹੇ ਸਨ। ਜੋ ਇਸ ਪੋਥੀ ਵਿੱਚ ਲਿਖੇ ਹੋਏ ਹਨ।
17ਕਿਉਂ ਕਿ ਯਹੂਦਾਹ ਦੇ ਲੋਕਾਂ ਨੇ ਮੈਨੂੰ ਛੱਡ ਦਿੱਤਾ ਅਤੇ ਹੋਰਨਾਂ ਦੇਵਤਿਆਂ ਅੱਗੇ ਧੂਪ ਧੁਖਾਕੇ ਉਨਹਾਂ ਨੇ ਮੈਨੂੰ ਕ੍ਰੋਧਿਤ ਕਰ ਦਿੱਤਾ। ਉਨ੍ਹਾਂ ਨੇ ਬਹੁਤ ਸਾਰੇ ਬੁੱਤ ਬਣਾਏ, ਇਸ ਲਈ ਮੈਂ ਇਸ ਥਾਵੇਂ ਆਪਣੀ ਕਰੋਪ ਦਰਸਾਵਾਂਗਾ ਅਤੇ ਇਹ ਤਬਾਹੀ ਦੀ ਅੱਗ ਵਰਗੀ ਹੋਵੇਗੀ ਜਿਹੜੀ ਬੁਝਾਈ ਨਹੀਂ ਜਾ ਸਕੇਗੀ।'

18-19ਯਹੂਦਾਹ ਦੇ ਪਾਤਸ਼ਾਹ ਨੂੰ ਜਿਸਨੇ ਤੁਹਾਨੂੰ ਯਹੋਵਾਹ ਕੋਲੋਂ ਪੁੱਛ-ਗਿੱਛ ਕਰਨ ਲਈ ਭੇਜਿਆ ਹੈ, ਉਸਨੂੰ ਜਾਕੇ ਇਹ ਆਖਣਾ: 'ਇਸਰਾਏਲ ਦੇ ਯਹੋਵਾਹ ਪਰਮੇਸ਼ੁਰ ਨੇ ਇਹ ਸਭ ਗੱਲਾਂ ਆਖੀਆਂ ਜੋ ਤੁਸੀਂ ਸੁਣੀਆਂ। ਤੁਸੀਂ ਉਹ ਗੱਲਾਂ ਸੁਣੀਆਂ ਜੋ ਮੈਂ ਇਸ ਜਗ੍ਹਾ ਬਾਰੇ ਅਤੇ ਇੱਥੇ ਰਹਿੰਦੇ ਲੋਕਾਂ ਬਾਰੇ ਸੁਣੀਆਂ। ਇਹ ਸੁਣਕੇ ਤੇਰਾ ਦਿਲ ਪਸੀਜਿਆ ਗਿਆ। ਤੂੰ ਦੁੱਖ ਮਹਿਸੂਸ ਕੀਤਾ ਅਤੇ ਆਪਣੇ-ਆਪ ਨੂੰ ਯਹੋਵਾਹ ਦੇ ਸਾਮ੍ਹਣੇ ਨਿਮਾਣਾ ਬਣਾਇਆ। ਜਦੋਂ ਮੈਂ ਕਿਹਾ ਯਰੂਸ਼ਲਮ ਉੱਤੇ ਅਨੇਕਾਂ ਮੁਸੀਬਤਾਂ ਆਉਣਗੀਆਂ, ਤੁਸੀਂ ਆਪਣੀ ਉਦਾਸੀ ਦਰਸਾਉਣ ਲਈ ਆਪਣੇ ਕੱਪੜੇ ਪਾੜ ਲਏ ਅਤੇ ਤੁਸੀਂ ਮੇਰੇ ਅੱਗੇ ਰੋਣ ਲੱਗ ਪਏ, ਇਸੇ ਵਾਸਤੇ ਮੈਂ ਤੁਹਾਡੀ ਪ੍ਰਾਰਥਨਾ ਸੁਣੀ।' ਯਹੋਵਾਹ ਇਹ ਆਖਦਾ
ਹੈ, 20'ਇਸ ਲਈ ਵੇਖ! ਮੈਂ ਤੈਨੂੰ ਤੇਰੇ ਪੁਰਖਿਆਂ ਨਾਲ ਰਲਾਉਣ ਵਾਲਾ ਹਾਂ। ਤੂੰ ਮਰੇਂਗਾ ਅਤੇ ਆਪਣੀ ਕਬਰ ਵਿੱਚ ਸ਼ਾਂਤੀ ਨਾਲ ਰੱਖਿਆ ਜਾਵੇਂਗਾ। ਇਸ ਲਈ ਤੇਰੀਆਂ ਅੱਖਾਂ ਨੂੰ ਇਹ ਸਾਰੀ ਭੌਂਜੜ ਜੋ ਮੈਂ ਇਸ ਥਾਵੇਂ (ਯਰੂਸ਼ਲਮ) ਉੱਤੇ ਲਿਆਉਣ ਵਾਲਾ ਹਾਂ ਤੈਨੂੰ ਨਹੀਂ ਦੇਖਣੀ ਪਵੇਗੀ।'"

ਤੱਦ ਹਿਲਕੀਯਾਹ ਜਾਜਕ, ਅਹੀਕਮ, ਅਕਬੋਰ, ਸ਼ਾਫ਼ਾਨ ਅਤੇ ਅਸਾਯਾਹ ਨੇ ਇਹ ਸੁਨਿਹਾ ਪਾਤਸ਼ਾਹ ਨੂੰ ਦਿੱਤਾ।

### ਲੋਕਾਂ ਨੇ ਨੇਮ ਸੁਣਿਆ

23 ਯੋਸੀਯਾਹ ਪਾਤਸ਼ਾਹ ਨੇ ਯਹੂਦਾਹ ਅਤੇ ਯਰੂਸ਼ਲਮ ਦੇ ਸਾਰੇ ਆਗੂਆਂ ਨੂੰ ਮਿਲਣ ਆਉਣ ਲਈ ਆਖਿਆ।
2ਤਦ ਪਾਤਸ਼ਾਹ ਯਹੋਵਾਹ ਦੇ ਮੰਦਰ ਵਿੱਚ ਗਿਆ ਅਤੇ ਸਾਰੇ ਉਹ ਲੋਕ ਜੋ ਯਹੂਦਾਹ ਅਤੇ ਯਰੂਸ਼ਲਮ ਵਿੱਚ ਰਹਿੰਦੇ ਸਨ ਉਸਦੇ ਨਾਲ ਗਏ। ਸਾਰੇ ਜਾਜਕ, ਨਬੀ ਅਤੇ ਸਾਰੇ ਵੱਡੇ ਜਾਂ ਛੋਟੇ ਨਾਮਣੇ ਵਾਲੇ ਮਨੁੱਖ ਵੀ ਉਸ ਦੇ ਨਾਲ ਗਏ। ਤਦ ਉਸਨੇ ਬਿਵਸਥਾ ਦੀ ਪੋਥੀ ਨੂੰ ਪੜ੍ਹਿਆ। ਇਹ ਉਹ ਬਿਵਸਥਾ ਦੀ ਪੋਥੀ ਸੀ ਜੋ ਕਿ ਯਹੋਵਾਹ ਦੇ ਮੰਦਰ ਵਿੱਚੋਂ ਪ੍ਰਾਪਤ ਹੋਈ ਸੀ। ਯੋਸੀਯਾਹ ਨੇ ਉੱਚੀ ਜਗ੍ਹਾ ਇਸ ਪੋਥੀ ਨੂੰ ਪੜ੍ਹਿਆ ਤਾਂ ਜੋ ਸਾਰੇ ਇਸਨੂੰ ਸੁਣ ਸਕਣ।

3ਫ਼ੇਰ ਪਾਤਸ਼ਾਹ ਥੰਮ ਤੋਂ ਅਗਾਂਹ ਖਲੋ ਗਿਆ ਅਤੇ ਯਹੋਵਾਹ ਦੇ ਪਿੱਛੇ ਲੱਗਣ ਅਤੇ ਉਸ ਦੇ ਅਸੂਲਾਂ, ਹੁਕਮਾਂ, ਇਕਰਾਰਨਾਮੇ ਅਤੇ ਉਸਦੀਆਂ ਬਿਧੀਆਂ ਨੂੰ ਤਹੇ ਦਿਲੋਂ ਮੰਨਣ ਦਾ ਇਕਰਾਰਨਾਮਾ ਕੀਤਾ। ਉਹ ਪੋਥੀ ਵਿੱਚਲੇ ਇਕਰਾਰਨਾਮੇ ਨੂੰ ਵੀ ਤਹੇ ਦਿਲੋਂ ਮੰਨਣ ਲਈ ਤਿਆਰ ਹੋ ਗਿਆ। ਤਾਂ ਸਾਰੇ ਲੋਕਾਂ ਨੇ ਖੜੇ ਹੋਕੇ ਪਾਤਸ਼ਾਹ ਦੇ ਇਕਰਾਰਨਾਮੇ ਨੂੰ ਕਬੂਲਿਆ।

4ਤਦ ਪਾਤਸ਼ਾਹ ਨੇ ਹਿਲਕੀਯਾਹ ਜਾਜਕ ਨੂੰ, ਦੂਜੇ ਜਾਜਕਾਂ ਨੂੰ ਅਤੇ ਦਰਬਾਨਾਂ ਨੂੰ ਇਹ ਹੁਕਮ ਦਿੱਤਾ ਕਿ ਉਹ ਸਾਰੇ ਭਾਂਡੇ ਜੋ ਬਆਲ ਅਤੇ ਅਸ਼ੇਰਾਹ ਦੇਵੀ, ਅਕਾਸ਼ ਦੇ ਸਾਰੇ ਲਸ਼ਕਰ ਲਈ ਬਣਾਏ ਗਏ ਸਨ, ਯਹੋਵਾਹ ਦੇ ਮੰਦਰ ਵਿੱਚੋਂ ਬਾਹਰ ਕੱਢ ਲਿਆਉਣ। ਤੱਦ ਯੋਸੀਯਾਹ ਨੇ ਯਰੂਸ਼ਲਮ ਤੋਂ ਬਾਹਰ ਕਿਦਰੋਨ ਦੇ ਖੇਤਾਂ ਵਿੱਚ ਉਨ੍ਹਾਂ ਨੂੰ ਸਾੜ ਦਿੱਤਾ ਅਤੇ ਉਨ੍ਹਾਂ ਦੀ ਸੁਆਹ ਨੂੰ ਬੈਤਏਲ ਲੈ ਗਿਆ।

5ਯਹੂਦਾਹ ਦੇ ਪਾਤਸ਼ਾਹਾਂ ਨੇ ਕੁਝ ਆਮ ਆਦਮੀਆਂ ਨੂੰ ਜਾਜਕ ਹੋਣ ਲਈ ਚੁਣਿਆ ਸੀ। ਇਹ ਆਦਮੀ ਅਰੋਨ ਦੇ ਪਰਿਵਾਰ ਵਿੱਚੋਂ ਨਹੀਂ ਸਨ। ਇਹ ਝੂਠੇ ਜਾਜਕ ਯਹੂਦਾਹ ਵਿਚਲੀਆਂ ਸਾਰਿਆਂ ਉੱਚੀਆਂ ਥਾਵਾਂ ਅਤੇ ਯਰੂਸ਼ਲਮ ਦੇ ਆਸ ਪਾਸ ਦੇ ਸਾਰੇ ਸ਼ਹਿਰਾਂ ਵਿੱਚ ਧੂਫ਼ ਧੁਖਾਉਂਦੇ ਸਨ। ਉਹ ਬਾਅਲ, ਸੂਰਜ, ਚੰਦ, ਤਾਰਾ ਮੰਡਲ ਅਤੇ ਸਾਰੇ ਤਾਰਿਆਂ ਲਈ ਧੂਫ਼ ਧੁਪਾਉਂਦੇ ਸਨ। ਪਰ ਯੋਸੀਯਾਹ ਨੇ ਉਨ੍ਹਾਂ ਸਭਨਾਂ ਜਾਜਕਾਂ ਨੂੰ ਹਟਾ ਦਿੱਤਾ

6ਯੋਸੀਯਾਹ ਨੇ ਯਹੋਵਾਹ ਦੇ ਮੰਦਰ ਵਿੱਚੋਂ ਅਸ਼ੇਰਾਹ ਦਾ ਥੰਮ ਵੀ ਹਟਾ ਦਿੱਤਾ। ਅਤੇ ਇਸਨੂੰ ਕਿਦਰੋਨਵਾਦੀ ਵਿੱਚ ਬਾਹਰ ਕੱਢ ਕੇ ਮਾੜ ਦਿੱਤਾ। ਫ਼ੇਰ ਉਸ ਨੇ ਇਸ ਨੂੰ ਮਿੱਟੀ ਵਿੱਚ ਮਿੱਧ ਦਿੱਤਾ ਅਤੇ ਧੂੜ ਨੂੰ ਆਮ ਲੋਕਾਂ ਦੀਆਂ ਕਬਰਾਂ ਉੱਤੇ ਖਿਲਾਰ ਦਿੱਤਾ।

7ਫ਼ੇਰ ਯੋਸੀਯਾਹ ਨੇ ਖੁਸਰਿਆਂ ਦੇ ਘਰ ਢਾਹ ਦਿੱਤੇ ਜੋ ਯਹੋਵਾਹ ਦੇ ਮੰਦਰ ਵਿੱਚ ਸਨ। ਔਰਤਾਂ ਵੀ ਦੇਵੀ ਅਸ਼ੇਰਾਹ ਦਾ ਆਦਰ ਕਰਨ ਲਈ ਇਨ੍ਹਾਂ ਘਰਾਂ ਵਿੱਚ ਪਾਉਣ ਲਈ ਛੋਟੇ-ਛੋਟੇ ਸ਼ਰਾਈਨ ਦੇ ਕੱਜਣ ਬੁਣਦੀਆਂ ਹੁੰਦੀਆਂ ਸਨ।

8-9ਉਸ ਵਕਤ ਉਹ ਯਹੂਦਾਹ ਦੇ ਸ਼ਹਿਰਾਂ ਵਿੱਚੋਂ ਸਾਰੇ ਜਾਜਕਾਂ ਨੂੰ ਲਿਆਇਆ ਅਤੇ ਗ਼ਬਾ ਤੋਂ ਲੈਕੇ ਬਏਰਸ਼ਬਾ ਤੀਕ ਉਨ੍ਹਾਂ ਸਾਰਿਆਂ ਉੱਚੀਆਂ ਥਾਵਾਂ ਨੂੰ ਜਿੱਥੇ ਉਨ੍ਹਾਂ ਜਾਜਕਾਂ ਨੇ ਧੂਫ਼ ਧੁਖਾਈ ਸੀ, ਭਰਿਸ਼ਟ ਕਰ ਦਿੱਤਾ। ਉਸਨੇ ਪ੍ਰਵੇਸ਼ ਦੁਆਰ ਦੇ ਉੱਚੇ ਸਥਾਨਾਂ ਨੂੰ ਵੀ ਤੋੜ ਦਿੱਤਾ, ਜਿਹੜੇ ਯਹੋਸ਼ੂਆ ਸ਼ਹਿਰ ਦੇ ਆਗੂ ਦੇ ਫ਼ਾਟਕ ਦੇ ਖੁਲ੍ਹਣ ਤੇ ਸਨ, ਜੋ ਕਿ ਕਿਸੇ ਬੰਦੇ ਦੇ ਵੜਦਿਆਂ ਹੀ ਖੱਬੇ ਪਾਸੇ ਸੀ। ਤੱਦ ਵੀ ਉੱਚੀਆਂ ਥਾਵਾਂ ਦੇ ਜਾਜਕ ਯਰੂਸ਼ਲਮ ਵਿੱਚ ਯਹੋਵਾਹ ਦੀ ਜਗਵੇਦੀ ਕੋਲ ਨਾ ਆਏ, ਪਰ ਉਹ ਆਪਣੇ ਭਰਾਵਾਂ ਦਰਮਿਆਨ ਪਤੀਰੀ ਰੋਟੀ ਖਾ ਲੈਂਦੇ ਹੁੰਦੇ ਸਨ।

10ਹਿੰਨੋਮ ਦੇ ਪੁੱਤਰ ਦੀ ਵਾਧੀ ਵਿੱਚ ਤੋਫ਼ਥ ਅਜਿਹੀ ਜਗ੍ਹਾ ਹੈ ਜਿੱਥੇ ਲੋਕ ਆਪਣੇ ਬੱਚਿਆਂ ਨੂੰ ਮਾਰਕੇ ਜਗਵੇਦੀ ਉੱਪਰ ਸਾੜਨ ਲਈ ਚੜ੍ਹਾਉਂਦੇ ਸਨ ਤਾਂ ਜੋ ਉਹ ਝੂਠੇ ਦੇਵਤੇ ਮੋਲਕ ਨੂੰ ਇਉਂ ਖੁਸ਼ ਕਰ ਸਕਣ। ਯੋਸੀਯਾਹ ਨੇ ਉਸ ਥਾਂ ਨੂੰ ਨਸ਼ਟ ਕਰ ਦਿੱਤਾ ਤਾਂ ਜੋ ਲੋਕ ਝੂਠੇ ਦੇਵਤੇ ਨੂੰ ਰਿਝਾਉਣ ਲਈ ਆਪਣੇ ਬੱਚਿਆਂ ਨੂੰ ਅੱਗ ਵਿੱਚ ਨਾ ਸਾੜਨ। 11ਪਹਿਲਾਂ, ਯਹੂਦਾਹ ਦੇ ਪਾਤਸ਼ਾਹਾਂ ਨੇ ਯਹੋਵਾਹ ਦੇ ਮੰਦਰ ਦੇ ਪ੍ਰਵੇਸ਼ ਦਵਾਰ ਦੇ ਕੋਲ ਰੱਥ ਅਤੇ ਘੋੜੇ ਬੰਨੇ ਹੁੰਦੇ ਸਨ। ਇਹ ਨਾਥਾਨ-ਮਲਕ ਜੋ ਦਫ਼ਤਰੀ ਖਾਸ ਬੰਦਾ ਸੀ ਉਸਦੇ ਕਮਰੇ ਦੇ ਕੋਲ ਬੰਨ੍ਹੇ ਹੋਏ ਸਨ। ਇਹ ਰੱਥ ਅਤੇ ਘੋੜੇ ਸੂਰਜ ਦੇਵਤੇ ਦੇ ਸਨਮਾਨ ਲਈ ਸਨ। ਯੋਸੀਯਾਹ ਨੇ ਉੱਥੋਂ ਘੋੜਿਆਂ ਨੂੰ ਹਟਾਅ ਦਿੱਤਾ ਅਤੇ ਰੱਥਾਂ ਨੂੰ ਸਾੜ ਦਿੱਤਾ।

12ਇਸਤੋਂ ਪਹਿਲਾਂ ਯਹੂਦਾਹ ਦੇ ਪਾਤਸਾਹ ਨੇ ਆਹਾਜ਼ ਦੇ ਭਵਨ ਦੀ ਛੱਤ ਉੱਪਰ ਜਗਵੇਦੀਆਂ ਬਣਾਈਆਂ ਹੋਈਆਂ ਸਨ। ਮਨੱਸ਼ਹ ਪਾਤਸ਼ਾਹ ਨੇ ਵੀ ਯਹੋਵਾਹ ਦੇ ਮੰਦਰ ਦੇ ਵਿਹੜੇ ਵਿੱਚ ਦੋ ਜਗਵੇਦੀਆਂ ਬਣਵਾਈਆਂ ਪਰ ਯੋਸੀਯਾਹ ਪਾਤਸ਼ਾਹ ਨੇ ਉਨ੍ਹਾਂ ਸਾਰੀਆਂ ਜਗਵੇਦੀਆਂ ਨੂੰ ਢਾਹ ਸੁੱਟਿਆ ਅਤੇ ਉਨ੍ਹਾਂ ਟੁਕੜਿਆਂ ਤੇ ਮੁਲਣਾਂ ਨੂੰ ਕਿਦਰੋਨ ਦੀ ਵਾਦੀ ਵਿੱਚ ਸੁਟਵਾ ਦਿੱਤਾ।

13ਪਹਿਲਾਂ ਸੁਲੇਮਾਨ ਪਾਤਸ਼ਾਹ ਨੇ ਵੀ ਉੱਚੀਆਂ ਥਾਵਾਂ ਬਣਵਾਈਆਂ ਸਨ ਉਹ ਉਸ ਪਹਾੜੀ ਦੇ ਦੱਖਣ ਵਾਲੇ ਪਾਸੇ ਸਨ। ਇਹ ਇਸਰਾਏਲ ਦੇ ਰਾਜੇ ਸੁਲੇਮਾਨ ਦੁਆਰਾ ਸਿਦੋਨ ਦੀ ਭਿਆਨਕ ਦੇਵੀ ਅਸ਼ਤਾਰੋਥ, ਅਤੇ ਮੋਆਬ ਦੇ ਦੇਵਤੇ ਕਮੋਸ਼ ਅਤੇ ਅਮੋਨੀਆਂ ਦੇ ਮਿਲਕੋਮ ਦੇ ਸਤਿਕਾਰ ਵਿੱਚ ਬਣਾਈਆਂ ਗਈਆਂ ਸਨ। ਤਾਂ ਜੋ ਉਹ ਉਨ੍ਹਾਂ ਦੇਵਤਿਆਂ ਦੀ ਉਪਾਸਨਾ ਤੇ ਸਨਮਾਨ ਕਰ ਸਕਣ। ਪਰ ਯੋਸੀਯਾਹ ਪਾਤਸ਼ਾਹ ਨੇ ਇਹ ਸਾਰੀਆਂ ਉਪਾਸਨਾ ਦੀਆਂ ਉੱਚੀਆਂ ਥਾਵਾਂ ਨੂੰ ਨਸ਼ਟ ਕਰਵਾ ਦਿੱਤਾ। 14ਯੋਸੀਯਾਹ ਪਾਤਸ਼ਾਹ ਨੇ ਸਾਰੇ ਯਾਦਗਾਰੀ ਥੰਮਾਂ ਨੂੰ ਟੁਕੜੇ-ਟੁਕੜੇ ਕਰ ਦਿੱਤਾ ਅਤੇ ਅਸ਼ੇਰਾ ਦੇ ਥੰਮ ਨੂੰ ਵੀ ਢਾਹ ਦਿੱਤਾ ਅਤੇ ਫ਼ਿਰ ਉਸਨੇ ਮੁਰਦਿਆਂ ਦੀਆਂ ਹੱਡੀਆਂ ਉਨ੍ਹਾਂ ਉੱਚਿਆਂ ਥਾਵਾਂ ਤੇ ਖਿਲਾਰ ਦਿੱਤੀਆਂ।

15ਯੋਸੀਯਾਹ ਨੇ ਉਹ ਜਗਵੇਦੀ ਤੇ ਉੱਚੀ ਥਾਂ ਜੋ ਬੈਤਏਲ ਵਿੱਚ ਸੀ ਉਹ ਵੀ ਢਾਹ ਸੁੱਟੀ। ਇਹ ਥਾਂ ਨਬਾਟ ਦੇ ਪੁੱਤਰ ਯਾਰਾਬੁਆਮ ਨੇ ਬਣਵਾਇਆ ਸੀ ਜਿਸ ਦੇ ਨਾਲ ਉਸ ਨੇ ਇਸਰਾਏਲ ਤੋਂ ਪਾਪ ਕਰਵਾਇਆ ਸੀ ਤੇ ਯੋਸੀਯਾਹ ਨੇ ਉਹ ਦੋਵੇਂ ਜਗਵੇਦੀ ਤੇ ਉੱਚਾ ਥਾਂ ਢਾਹ ਦਿੱਤਾ। ਅਤੇ ਜਗਵੇਦੀ ਦੇ ਪੱਥਰਾਂ ਦੇ ਟੁਕੜੇ-ਟੁਕੜੇ ਕਰਵਾ ਦਿੱਤੇ ਇੱਥੋਂ ਤੱਕ ਕਿ ਉਨ੍ਹਾਂ ਦਾ ਚੂਰਾ ਕਰਵਾ ਦਿੱਤਾ। ਉਸਨੇ ਅਸ਼ੇਰਾਹ ਦਾ ਥੰਮ ਵੀ ਸਾੜ ਦਿੱਤਾ।
16ਯੋਸੀਯਾਹ ਨੇ ਚਾਰੋਂ ਪਾਸੇ ਵੇਖਿਆ ਤੇ ਪਰਬਤਾਂ ਉੱਪਰ ਦੀਆਂ ਕਬਰਾਂ ਵੱਲ ਨਿਗਾਹ ਮਾਰੀ। ਅਤੇ ਉਸ ਨੇ ਆਦਮੀਆਂ ਨੂੰ ਭੇਜਿਆ। ਉਨ੍ਹਾਂ ਆਦਮੀਆਂ ਜਿਨ੍ਹਾਂ ਨੇ ਉਨ੍ਹਾਂ ਕਬਰਾਂ ਵਿੱਚੋਂ ਹੱਡੀਆਂ ਕੱਢੀਆਂ ਅਤੇ ਯੋਸੀਯਾਹ ਉਨ੍ਹਾਂ ਨੂੰ ਜਗਵੇਦੀ ਉੱਪਰ ਸਾੜ ਦਿੱਤਾ। ਇਸ ਤਰ੍ਹਾਂ ਯੋਸੀਯਾਹ ਨੇ ਜਗਵੇਦੀ ਨੂੰ ਯਹੋਵਾਹ ਦੇ ਸੰਦੇਸ਼ ਮੁਤਾਬਕ

ਭ੍ਰਸ਼ਟ ਕਰ ਦਿੱਤਾ ਜਿਸਦਾ ਪਰਮੇਸ਼ੁਰ ਦੇ ਮਨੁੱਖ ਨੇ ਐਲਾਨ ਕੀਤਾ
ਸੀ। ਪਰਮੇਸ਼ੁਰ ਦੇ ਮਨੁੱਖ ਨੇ ਇਨ੍ਹਾਂ ਗੱਲਾਂ ਦਾ ਐਲਾਨ ਉਸ
ਵਕਤ ਕੀਤਾ ਸੀ, ਜਦੋਂ ਯਰਾਬੁਆਮ ਜਗਵੇਦੀ ਦੇ ਪਾਸੇ ਖੜਾ
ਸੀ।

ਤੱਦ ਯੋਸੀਯਾਹ ਨੇ ਚਾਰੋਂ ਪਾਸੇ ਵੇਖਿਆ ਅਤੇ ਪਰਮੇਸ਼ੁਰ ਦੇ
ਮਨੁੱਖ (ਨਬੀ) ਦੀ ਕਬਰ ਵੇਖੀ।

17ਯੋਸੀਯਾਹ ਨੇ ਆਖਿਆ, "ਉਹ ਯਾਦਗਾਰੀ ਚਿੰਨ੍ਹ ਜੋ ਮੈਂ
ਵੇਖ ਰਿਹਾ ਹਾਂ, ਉਹ ਕੀ ਹੈ?"

ਸ਼ਹਿਰ ਦੇ ਲੋਕਾਂ ਨੇ ਉਸਨੂੰ ਕਿਹਾ, "ਇਹ ਯਹੂਦਾਹ ਤੋਂ ਆਏ
ਪਰਮੇਸ਼ੁਰ ਦੇ ਮਨੁੱਖ (ਨਬੀ) ਦੀ ਕਬਰ ਹੈ। ਇਸ ਮਨੁੱਖ ਨੇ
ਯਹੂਦਾਹ ਤੋਂ ਆਕੇ ਉਨ੍ਹਾਂ ਕੰਮਾਂ ਦਾ ਪਰਚਾਰ ਕੀਤਾ ਸੀ ਜੋ ਤੂੰ
ਬੈਤਏਲ ਦੀ ਜਗਵੇਦੀ ਦੇ ਵਿਰੁੱਧ ਕੀਤੇ ਹਨ। ਉਸਨੇ ਇਹ
ਗੱਲਾਂ ਬਹੁਤ ਸਮਾਂ ਪਹਿਲਾਂ ਹੀ ਦੱਸ ਦਿੱਤੀਆਂ ਸਨ।"

18ਯੋਸੀਯਾਹ ਨੇ ਕਿਹਾ, "ਇਸ ਪਰਮੇਸ਼ੁਰ ਦੇ ਮਨੁੱਖ ਨੂੰ ਇਕੱਲਾ
ਛੱਡ ਦੋ। ਇਸਦੀਆਂ ਹੱਡੀਆਂ ਇੱਥੋਂ ਨਾ ਚੁੱਕੋ ਇਸਨੂੰ ਵਿਸ਼ਰਾਮ
ਕਰਨ ਦੋ।" ਤਾਂ ਉਨ੍ਹਾਂ ਨੇ ਉਸ ਮਨੁੱਖ ਦੀਆਂ ਹੱਡੀਆਂ ਉਸ ਨਬੀ
ਦੀਆਂ ਹੱਡੀਆਂ ਜੋ ਸਾਮਰਿਯਾ ਵਿੱਚੋਂ ਆਇਆ ਸੀ, ਰਹਿਣ
ਦਿੱਤੀਆਂ।

19ਯੋਸੀਯਾਹ ਨੇ ਉਨ੍ਹਾਂ ਉੱਚੀਆਂ ਥਾਵਾਂ ਅਤੇ ਸਾਰੇ ਮੰਦਰਾਂ ਨੂੰ
ਵੀ ਜੋ ਸਾਮਰਿਯਾ ਦੇ ਸ਼ਹਿਰਾਂ ਵਿੱਚ ਸਨ, ਜਿਨ੍ਹਾਂ ਨੂੰ ਇਸਰਾਏਲ
ਦੇ ਪਾਤਸ਼ਾਹ ਨੇ ਯਹੋਵਾਹ ਦੇ ਗੁੱਸੇ ਨੂੰ ਭੜਕਾਉਣ ਲਈ ਬਣਾਇਆ
ਸੀ ਢਾਹ ਦਿੱਤਾ। ਅਤੇ ਉਹ ਸਭ ਕੁਝ ਜੋ ਉਸਨੇ ਬੈਤਏਲ ਵਿੱਚ
ਕੀਤਾ ਸੀ, ਉਸੇ ਤਰ੍ਹਾਂ ਉਨ੍ਹਾਂ ਨਾਲ ਵੀ ਕੀਤਾ।

20ਯੋਸੀਯਾਹ ਨੇ ਸਾਮਰਿਯਾ ਦੀ ਉੱਚਿਆਂ ਥਾਵਾਂ ਤੇ ਜਿੰਨੇ ਵੀ
ਜਾਜਕ ਸਨ, ਸਭਨਾਂ ਨੂੰ ਮਾਰ ਸੁੱਟਿਆ। ਉਸਨੇ ਉਨ੍ਹਾਂ ਆਦਮੀਆਂ
ਦੀਆਂ ਹੱਡੀਆਂ ਨੂੰ ਜਗਵੇਦੀਆਂ 'ਚ ਸਾੜਿਆ। ਇਉਂ ਉਸਨੇ
ਇਨ੍ਹਾਂ ਉਪਾਸਨਾ ਅਸਥਾਨਾਂ ਨੂੰ ਨਸਟ ਕੀਤਾ। ਫ਼ਿਰ ਉਹ ਯਰੂਸ਼ਲਮ
ਨੂੰ ਮੁੜ ਗਿਆ।

### ਯਹੂਦਾਹ ਦੇ ਲੋਕਾਂ ਨੇ ਪਸਹ ਮਨਾਇਆ

21ਤਦ ਪਾਤਸ਼ਾਹ ਨੇ ਸਾਰੇ ਲੋਕਾਂ ਨੂੰ ਇਹ ਹੁਕਮ ਦਿੱਤਾ ਤੇ
ਆਖਿਆ, "ਯਹੋਵਾਹ ਆਪਣੇ ਪਰਮੇਸ਼ੁਰ ਦੇ ਲਈ ਪਸਹ ਮਨਾਓ।
ਇਹ ਉਵੇਂ ਹੀ ਮਨਾਓ ਜਿਵੇਂ ਨੇਮ ਦੀ ਪੋਥੀ ਵਿੱਚ ਲਿਖਿਆ
ਹੋਇਆ ਹੈ।"

22ਲੋਕਾਂ ਨੇ ਨਿਆਂਕਾਰ ਦੇ ਸਮੇਂ ਤੋਂ ਲੈਕੇ, ਜਿਸ ਨੇ ਇਸਰਾਏਲ
ਨੂੰ ਇਸਦੇ ਦੁਸ਼ਮਣਾਂ ਤੋਂ ਬਚਾਇਆ ਸੀ, ਅਜਿਹਾ ਪਸਾਹ ਕਦੇ
ਨਹੀਂ ਮਨਾਇਆ ਸੀ। ਜਿਵੇਂ ਹੁਣ ਮਨਾਇਆ ਗਿਆ ਸੀ । ਨਾ
ਹੀ ਕਿਸੇ ਇਸਰਾਏਲ ਦੇ ਪਾਤਸ਼ਾਹ ਅਤੇ ਨਾਹੀ ਯਹੂਦਾਹ ਦੇ ਕਿਸੇ
ਪਾਤਸ਼ਾਹ ਨੇ ਅਜਿਹਾ ਪਸਹ ਦਾ ਵੱਡਾ ਜਸ਼ਨ ਕਦੇ ਮਨਾਇਆ
ਸੀ। 23ਉਨ੍ਹਾਂ ਨੇ ਯੋਸੀਯਾਹ ਦੇ ਰਾਜ ਦੇ 18ਵਰ੍ਹੇ ਵਿੱਚ ਯਰੂਸ਼ਲਮ
ਵਿੱਚ ਯਹੋਵਾਹ ਲਈ ਇਹ ਪਸਹ ਮਨਾਇਆ।

24ਯੋਸੀਯਾਹ ਨੇ ਪ੍ਰੇਤ ਆਤਮਾਵਾਂ ਨਾਲ ਗੱਲ ਕਰਨ ਵਾਲੀਆਂ
ਰੂਹਾਂ, ਜਾਦੂਗਰਾਂ, ਘਰੇਲੂ ਦੇਵਤਿਆਂ, ਬੁੱਤਾਂ ਅਤੇ ਹੋਰ ਅਜਿਹੀਆਂ
ਸਭ ਭਿਆਨਕ ਚੀਜ਼ਾਂ, ਜਿਨ੍ਹਾਂ ਦੀ ਲੋਕ ਯਹੂਦਾਹ ਅਤੇ ਯਰੂਸ਼ਲਮ
ਵਿੱਚ ਉਪਾਸਨਾ ਕਰਦੇ ਸਨ, ਨਸ਼ਟ ਕਰ ਦਿੱਤਾ। ਪਾਤਸ਼ਾਹ ਨੇ
ਅਜਿਹਾ ਬਿਵਸਥਾ ਦੀ ਪੋਥੀ ਵਿੱਚ ਲਿਖੇ ਨੂੰ ਮੰਨਣ ਲਈ ਕੀਤਾ।
ਜਿਹੜੀ ਹਿਲਕੀਯਾਹ ਜਾਜਕ ਨੂੰ ਯਹੋਵਾਹ ਦੇ ਮੰਦਰ ਵਿੱਚੋਂ ਲੱਭੀ
ਸੀ। 25ਯੋਸ਼ੀਯਹਾ ਵਰਸਾ ਕੋਈ ਹੋਰ ਪਾਤਸ਼ਾਹ ਨਹੀਂ ਸੀ ਉਹ
ਯਹੋਵਾਹ ਵੱਲ ਪੂਰੇ ਦਿਲੋਂ, ਆਪਣੀ ਪੂਰੀ ਰੂਹ ਅਤੇ ਆਪਣੇ ਪੂਰੀ
ਤਾਕਤ ਨਾਲ ਪਰਤਿਆ ਅਤੇ ਮੂਸਾ ਦੇ ਬਿਵਸਥਾ ਨਾਲ ਅਪਣੇ-
ਆਪ ਨੂੰ ਇੰਝ ਬੰਨ੍ਹਿਆ ਜਿਵੇਂ ਕਿ ਕਦੇ ਵੀ ਕਿਸੇ ਹੋਰ ਰਾਜੇ ਨੇ
ਨਹੀਂ ਕੀਤਾ ਸੀ। ਉਸ ਦਿਨ ਤਾਈ ਯੋਸ਼ੀਯਾਹ ਵਰਗਾ ਕੋਈ
ਪਾਤਸ਼ਾਹ ਨਹੀਂ ਹੋਇਆ ਸੀ। 26ਪਰ ਤਦ ਵੀ ਯਹੋਵਾਹ ਦੀ
ਯਹੂਦਾਹ ਦੇ ਲੋਕਾਂ ਨਾਲ ਨਾਰਾਜ਼ਗੀ ਨਾ ਹਟੀ। ਯਹੋਵਾਹ ਅਜੇ
ਵੀ ਉਨ੍ਹਾਂ ਤੇ ਕਰੋਧਿਤ ਸੀ ਕਿਉਂ ਕਿ ਮਨੱਸ਼ਹ ਦੇ ਭੈੜੇ ਕੰਮ ਨੇ
ਉਸਨੂੰ ਕ੍ਰੋਧਿਤ ਕੀਤਾ ਸੀ। 27ਯਹੋਵਾਹ ਨੇ ਆਖਿਆ, "ਮੈਂ
ਇਸਰਾਏਲ ਦੇ ਲੋਕਾਂ ਨੂੰ ਉਨ੍ਹਾਂ ਦੀ ਧਰਤੀ ਛੱਡਣ ਤੇ ਮਜ਼ਬੂਰ
ਕੀਤਾ ਤੇ ਇਵੇਂ ਹੀ ਮੈਂ ਯਹੂਦਾਹ ਨਾਲ ਕਰਾਂਗਾ। ਮੈਂ ਯਹੂਦਾਹ ਨੂੰ
ਵੀ ਆਪਣੀਆਂ ਅੱਖਾਂ ਤੋਂ ਦੂਰ ਕਰ ਦੇਵਾਂਗਾ। ਮੈਂ ਯਰੂਸ਼ਲਮ ਨੂੰ
ਵੀ ਸਵੀਕਾਰ ਨਹੀਂ ਕਰਾਂਗਾ। ਹਾਂ, ਇਹ ਠੀਕ ਹੈ ਕਿ ਮੈਂ ਉਹ
ਸ਼ਹਿਰ ਚੁਣਿਆ ਸੀ। ਜਦੋਂ ਮੈਂ ਇਹ ਆਖਿਆ ਸੀ ਕਿ ਇੱਥੇ ਮੇਰਾ
ਨਾਂ ਉੱਚਾ ਹੋਵੇਗਾ ਤਾਂ ਮੈਂ ਯਰੂਸ਼ਲਮ ਬਾਰੇ ਹੀ ਗੱਲ ਕਰ ਰਿਹਾ
ਸੀ' ਪਰ ਹੁਣ ਮੈਂ ਹੁਣੇ ਉਸ ਮੰਦਰ ਨੂੰ ਤਬਾਹ ਕਰਾਂਗਾ ਜਿਹੜਾ
ਹੁਣ ਉਸ ਥਾਵੇਂ ਹੈ।"

28ਯੋਸੀਯਾਹ ਨੇ ਹੋਰ ਜਿਹੜੇ ਵੀ ਕਾਰਜ ਕੀਤੇ ਉਹ ਯਹੂਦਾਹ
ਦੇ ਪਾਤਸ਼ਾਹਾਂ ਦੇ ਇਤਹਾਸ ਦੀ ਪੋਥੀ ਵਿੱਚ ਦਰਜ ਹਨ।

### ਯੋਸੀਯਾਹ ਦੀ ਮੌਤ

29ਯੋਸੀਯਾਹ ਦੇ ਸਮੇਂ ਦੌਰਾਨ, ਮਿਸਰ ਦਾ ਪਾਤਸ਼ਾਹ ਫ਼ਿਰਊਨ
ਨਕੋਹ, ਅੱਸ਼ੂਰ ਦੇ ਰਾਜੇ ਦੇ ਖਿਲਾਫ਼ ਲੜਨ ਲਈ ਫ਼ਰਾਤ ਨਦੀ
ਵੱਲ ਗਿਆ। ਯੋਸੀਯਾਹ ਉੱਥੇ ਨਕੋਹ ਨੂੰ ਮਿਲਣ ਲਈ ਮਗਿੱਦੋ
ਗਿਆ। ਫ਼ਿਰਊਨ ਨੇ ਯੋਸੀਯਾਹ ਨੂੰ ਵੇਖਿਆ ਤਾਂ ਉਸਨੂੰ ਵੱਢ
ਸੁੱਟਿਆ। 30ਯੋਸੀਯਾਹ ਦੇ ਅਫ਼ਸਰਾਂ ਨੇ ਉਸਦੀ ਲੋਥ ਨੂੰ ਰੱਥ
ਵਿੱਚ ਪਾਇਆ ਤੇ ਉਸਨੂੰ ਮਗਿੱਦੋ ਤੋਂ ਯਰੂਸ਼ਲਮ ਵਿੱਚ ਲੈ
ਆਏ। ਉਨ੍ਹਾਂ ਨੇ ਯੋਸੀਯਾਹ ਦੀ ਆਪਣੀ ਕਬਰ ਬਣਾਕੇ ਉਸ ਨੂੰ
ਦਫ਼ਨਾਇਆ।

ਤਦ ਆਮ ਲੋਕਾਂ ਨੇ ਯੋਸੀਯਾਹ ਦੇ ਪੁੱਤਰ ਯਹੋਆਹਾਜ਼ ਨੂੰ ਲੈਕੇ
ਉਸਨੂੰ ਮਸਹ ਕੀਤਾ ਅਤੇ ਉਸਦੇ ਪਿਤਾ ਦੀ ਜਗ੍ਹਾ ਉਸਨੂੰ ਪਾਤਸ਼ਾਹ
ਬਣਾਇਆ।

### ਯਹੋਆਹਾਜ਼ ਯਹੂਦਾਹ ਦਾ ਪਾਤਸ਼ਾਹ ਬਣ ਗਿਆ

31ਯਹੋਆਹਾਜ਼ 23 ਵਰ੍ਹਿਆਂ ਦਾ ਸੀ ਜਦੋਂ ਉਹ ਪਾਤਸ਼ਾਹ
ਬਣਿਆ। ਉਸਨੇ ਯਰੂਸ਼ਲਮ ਵਿੱਚ ਤਿੰਨ ਮਹੀਨੇ ਰਾਜ ਕੀਤਾ।
ਉਸ ਦੀ ਮਾਂ ਦਾ ਨਾਂ ਹਮੂਟਲ ਸੀ, ਜੋ ਲਿਬਨਾਹ ਦੇ ਯਿਰਮਯਾਹ
ਦੀ ਧੀ ਸੀ। 32ਯਹੋਆਹਾਜ਼ ਨੇ ਯਹੋਵਾਹ ਦੇ ਕਹੇ ਮੁਤਾਬਕ ਕੰਮ
ਨਾ ਕੀਤੇ। ਉਸਨੇ ਉਹ ਕੰਮ ਕੀਤੇ ਜੋ ਯਹੋਵਾਹ ਦੀ ਨਿਗਾਹ
ਵਿੱਚ ਭੈੜੇ ਸਨ ਤੇ ਉਹ ਵੀ ਆਪਣੇ ਪੁਰਖਿਆਂ ਵਾਂਗ ਯਹੋਵਾਹ
ਦੇ ਉਲਟ ਕੰਮ ਕਰਦਾ ਰਿਹਾ।

33ਫਿਰ ਫ਼ਿਰਊਨ ਨਕੋਹ ਨੇ ਯਹੋਆਹਾਜ਼ ਨੂੰ ਰਿਬਲਾਹ ਵਿੱਚ ਜੋ ਹਮਾਥ ਦੇ ਦੇਸ਼ ਵਿੱਚ ਹੈ ਕੈਦ ਕਰ ਦਿੱਤਾ ਤਾਂ ਜੋ ਉਹ ਯਰੂਸ਼ਲਮ ਵਿੱਚ ਰਾਜ ਨਾ ਕਰ ਸਕੇ ਅਤੇ ਉਸਨੇ ਉਸਦੇ ਦੇਸ਼ ਉੱਪਰ 3,400 ਕਿੱਲੋ ਚਾਂਦੀ ਅਤੇ 34 ਤੋੜਾ ਸੋਨਾ ਸਜ਼ਾ ਵਜੋਂ ਦੰਡ ਲਾ ਦਿੱਤਾ।

34ਫ਼ਿਰਊਨ ਨਕੋਹ ਨੇ ਯੋਸੀਯਾਹ ਦੇ ਪੁੱਤਰ ਅਲਯਾਕੀਮ ਨੂੰ ਉਸਦੇ ਪਿਤਾ ਦੀ ਥਾਵੇ ਨਵਾਂ ਪਾਤਸ਼ਾਹ ਠਹਿਰਾਇਆ। ਫ਼ਿਰਊਨ ਨਕੋਹ ਨੇ ਅਲਯਾਕੀਮ ਦਾ ਨਾਂ ਬਦਲ ਕੇ ਯਹੋਯਾਕੀਮ ਧਰ ਦਿੱਤਾ ਪਰ ਉਹ ਯਹੋਆਹਾਜ਼ ਨੂੰ ਮਿਸਰ ਵਿੱਚ ਲੈ ਗਿਆ। ਯਹੋਆਹਾਜ਼ ਮਿਸਰ ਵਿੱਚ ਹੀ ਮਰਿਆ। 35ਯਹੋਯਾਕੀਮ ਨੇ ਚਾਂਦੀ ਤੇ ਸੋਨਾ ਫ਼ਿਰਊਨ ਨੂੰ ਦੇ ਦਿੱਤਾ। ਪਰ ਉਸਨੇ ਦੇਸ ਉੱਪਰ ਫ਼ਿਰਊਨ ਦੇ ਹੁਕਮ ਮੁਤਾਬਕ ਕਰ ਲਾ ਦਿੱਤਾ ਉਸਨੇ ਦੇਸ ਦੇ ਹਰ ਆਮ ਮਨੁੱਖ ਤੋਂ ਉਸਦੇ ਕਰ ਮੁਤਾਬਕ ਚਾਂਦੀ-ਸੋਨਾ ਲਿੱਤਾ ਅਤੇ ਫ਼ਿਰ ਯਹੋਯਾਕੀਮ ਨੇ ਇਹ ਪੈਸਾ ਫ਼ਿਰਊਨ ਨਕੋਹ ਨੂੰ ਸੌਂਪਿਆ।

36ਯਹੋਯਾਕੀਮ 25ਵਰ੍ਹਿਆਂ ਦਾ ਸੀ ਜਦੋਂ ਉਹ ਰਾਜ ਕਰਨ ਲੱਗਾ। ਉਸਨੇ ਯਰੂਸ਼ਲਮ ਵਿੱਚ 11 ਵਰ੍ਹੇ ਰਾਜ ਕੀਤਾ। ਉਸਦੀ ਮਾਂ ਦਾ ਨਾਂ ਜ਼ਬੂਦਾਹ ਸੀ ਜੋ ਰੂਮਾਹ ਤੋਂ ਪਦਾਯਾਹ ਦੀ ਧੀ ਸੀ।
37ਇਸਨੇ ਵੀ ਉਹੀ ਕੰਮ ਕੀਤੇ ਜੋ ਯਹੋਵਾਹ ਦੀ ਨਿਗਾਹ ਵਿੱਚ ਭੈੜੇ ਸਨ ਅਤੇ ਆਪਣੇ ਪੁਰਖਿਆਂ ਵਾਂਗ ਹੀ ਯਹੋਯਾਕੀਮ ਨੇ ਵੀ ਮਾੜੇ ਕੰਮ ਹੀ ਕੀਤੇ।

### ਨਬੂਕਦਨੱਸਰ ਪਾਤਸ਼ਾਹ ਦਾ ਯਹੂਦਾਹ ’ਚ ਆਉਣਾ

24 ਯਹੋਯਾਕੀਮ ਪਾਤਸ਼ਾਹ ਦੇ ਸਮੇਂ ਵਿੱਚ ਬਾਬਲ ਦਾ ਪਾਤਸ਼ਾਹ ਨਬੂਕਦਨੱਸਰ ਯਹੂਦਾਹ ਦੇਸ ਵਿੱਚ ਆਇਆ। ਯਹੋਯਾਕੀਮ ਤਿੰਨ ਵਰ੍ਹੇ ਉਸਦਾ ਦਾਸ ਬਣਿਆ ਫ਼ਿਰ ਉਸਤੋਂ ਯਹੋਯਾਕੀਮ ਬਾਗ਼ੀ ਹੋ ਗਿਆ ਅਤੇ ਉਸਦੇ ਰਾਜ ਤੋਂ ਉਸਨੇ ਤੋੜਕੇ ਬੇਮੁਖ ਹੋ ਗਿਆ। 2ਯਹੋਵਾਹ ਨੇ ਯਹੋਯਾਕੀਮ ਦੇ ਵਿਰੋਧ ਵਿੱਚ ਕਸਦੀਆਂ ਦੇ ਟੋਲੇ, ਅਰਾਮ ਦੇ, ਮੋਆਬ ਅਤੇ ਅੰਮੋਨੀਆਂ ਦੇ ਜੱਥੇ ਭੇਜੇ। ਯਹੋਵਾਹ ਨੇ ਉਨ੍ਹਾਂ ਨੂੰ, ਯਹੂਦਾਹ ਨੂੰ ਨਸ਼ਟ ਕਰਨ ਲਈ ਭੇਜਿਆ। ਇਹ ਸਭ ਕੁਝ ਯਹੋਵਾਹ ਦੇ ਬਚਨ ਮੁਤਾਬਕ ਹੋਇਆ ਜੋ ਉਸਨੇ ਆਪਣੇ ਸੇਵਕਾਂ, ਨਬੀਆਂ ਦੇ ਰਾਹੀਂ ਬੋਲਿਆ ਸੀ। 3ਯਹੂਦਾਹ ਵਿੱਚ ਇਉਂ ਸਭ ਕੁਝ ਵਾਪਰੇ ਇਹ ਯਹੋਵਾਹ ਦੇ ਹੁਕਮ ਨਾਲ ਹੀ ਹੋਇਆ ਸੀ ਕਿਉਂ ਕਿ ਇਉਂ ਉਹ ਉਨ੍ਹਾਂ ਨੂੰ ਆਪਣੀਆਂ ਅੱਖਾਂ ਤੋਂ ਦੂਰ ਕਰਨਾ ਚਾਹੁੰਦਾ ਸੀ। ਇਹ ਸਭ ਕੁਝ ਉਸਨੇ ਮਨੱਸ਼ਹ ਦੇ ਪਾਪਾਂ ਕਾਰਣ ਕੀਤਾ। 4ਯਹੋਵਾਹ ਨੇ ਇਹ ਇਸ ਲਈ ਵੀ ਸਭ ਕਰਵਾਇਆ ਕਿਉਂ ਕਿ ਮਨੱਸ਼ਹ ਨੇ ਬੜੇ ਮਾਸੂਮ ਲੋਕਾਂ ਨੂੰ ਮਰਵਾਇਆ ਸੀ ਅਤੇ ਉਨ੍ਹਾਂ ਦੇ ਖੂਨ ਨਾਲ ਸਾਰੇ ਯਰੂਸ਼ਲਮ ਨੂੰ ਲਥਪਥ ਕੀਤਾ ਸੀ। ਤਾਂ ਹੀ ਯਹੋਵਾਹ ਉਸਨੂੰ ਖਿਮਾ ਨਹੀਂ ਕਰਨਾ ਚਾਹੁੰਦਾ ਸੀ।

5ਯਹੋਯਾਕੀਮ ਦੀਆਂ ਹੋਰ ਕਰਨੀਆਂ ‘ਯਹੂਦਾਹ ਪਾਤਸ਼ਾਹਾਂ ਦੇ ਇਤਹਾਸ ਦੀ ਪੋਥੀ’ ਵਿੱਚ ਸ਼ਾਮਿਲ ਹਨ। 6ਯਹੋਯਾਕੀਮ ਮਰਨ ਬਾਅਦ ਆਪਣੇ ਪੁਰਖਿਆਂ ਕੋਲ ਹੀ ਦਫ਼ਨਾਇਆ ਗਿਆ ਅਤੇ ਉਸਤੋਂ ਬਾਅਦ ਉਸਦਾ ਪੁੱਤਰ ਯਹੋਯਾਕੀਨ ਨਵਾਂ ਪਾਤਸ਼ਾਹ ਬਣਿਆ। 7ਬਾਬਲ ਦੇ ਪਾਤਸ਼ਾਹ ਨੇ ਮਿਸਰ ਦੀ ਨਦੀ ਤੋਂ ਲੈਕੇ ਫ਼ਰਾਤ ਦੇ ਦਰਿਆ ਤੀਕ ਸਭ ਕੁਝ ਜੋ ਮਿਸਰ ਦੇ ਪਾਤਸ਼ਾਹ ਦਾ ਸੀ, ਹਥਿਆ ਲਿਆ ਤੇ ਉਸਤੋਂ ਬਾਅਦ ਫ਼ੇਰ ਕਦੇ ਮਿਸਰ ਦਾ ਪਾਤਸ਼ਾਹ ਆਪਣੇ ਦੇਸ਼ ਤੋਂ ਬਾਹਰ ਨਾ ਨਿਕਲ ਸਕਿਆ।

### ਨਬੂਕਦਨੱਸਰ ਦਾ ਯਰੂਸ਼ਲਮ ਤੇ ਕਬਜ਼ਾ

8ਯਹੋਯਾਕੀਨ ਜਦੋਂ ਰਾਜ ਕਰਨ ਲੱਗਾ ਤਾਂ ਉਹ 18ਵਰ੍ਹਿਆਂ ਦਾ ਸੀ। ਉਸਨੇ ਯਰੂਸ਼ਲਮ ਵਿੱਚ ਤਿੰਨਾਂ ਮਹੀਨਿਆਂ ਲਈ ਰਾਜ ਕੀਤਾ। ਉਸਦੀ ਮਾਂ ਦਾ ਨਾਂ ਨਹੁਸ਼ਤਾ ਸੀ ਦੇ ਯਰੂਸ਼ਲਮ ਦੇ ਅਲਨਾਥਾਨ ਦੀ ਧੀ ਸੀ। 9ਯਹੋਯਾਕੀਨ ਨੇ ਵੀ ਆਪਣੇ ਬਾਪ ਵਾਂਗ ਉਹੀ ਕੰਮ ਕੀਤੇ ਜੋ ਯਹੋਵਾਹ ਦੀ ਨਿਗਾਹ ਵਿੱਚ ਚੰਗੇ ਨਹੀਂ ਸਨ।

10ਉਸ ਵਕਤ ਨਬੂਕਦਨੱਸਰ, ਜੋ ਕਿ ਬਾਬਲ ਦਾ ਪਾਤਸ਼ਾਹ ਸੀ, ਦੇ ਅਫ਼ਸਰਾਂ ਨੇ ਯਰੂਸ਼ਲਮ ਉੱਪਰ ਘੇਰਾ ਪਾ ਲਿਆ। 11ਤੱਦ ਨਬੂਕਦਨੱਸਰ, ਬਾਬਲ ਦਾ ਪਾਤਸ਼ਾਹ, ਸ਼ਹਿਰ ਵਿੱਚ ਆਇਆ ਤਾਂ 12ਯਹੂਦਾਹ ਦਾ ਪਾਤਸ਼ਾਹ ਯਹੋਯਾਕੀਨ ਉਸਨੂੰ ਮਿਲਣ ਲਈ ਬਾਹਰ ਨਿਕਲਿਆ। ਯਹੋਯਾਕੀਨ ਦੀ ਮਾਂ, ਉਸ ਦੇ ਅਫ਼ਸਰ, ਨੇਤਾ ਆਗੂ ਅਤੇ ਦਰਬਾਰੀ ਵੀ ਉਸਦੇ ਨਾਲ ਗਏ ਤੱਦ ਬਾਬਲ ਦੇ ਪਾਤਸ਼ਾਹ ਨਬੂਕਦਨੱਸਰ ਨੇ ਯਹੋਯਾਕੀਨ ਨੂੰ ਗਿਰਫ਼ਤਾਰ ਕਰ ਲਿਆ। ਇਹ ਘਟਨਾ ਯਹੋਯਾਕੀਨ ਦੇ ਰਾਜ ਕਾਲ ਦੇ 18 ਵਰ੍ਹੇ ’ਚ ਹੋਈ। 13ਨਬੂਕਦਨੱਸਰ ਨੇ ਯਹੋਵਾਹ ਦੇ ਮੰਦਰ ਵਿੱਚੋਂ ਯਰੂਸ਼ਲਮ ਚੋਂ ਸਾਰਾ ਖਜ਼ਾਨਾ ਕੱਢ ਲਿਆ ਅਤੇ ਪਾਤਸ਼ਾਹ ਦੇ ਮਹਿਲ ਵਿੱਚੋਂ ਵੀ ਸਾਰਾ ਖਜ਼ਾਨਾ ਲੁੱਟ ਲਿਆ। ਸੋਨੇ ਦੇ ਸਾਰੇ ਭਾਂਡੇ ਜੋ ਇਸਰਾਏਲ ਦੇ ਪਾਤਸ਼ਾਹ ਸੁਲੇਮਾਨ ਨੇ ਯਹੋਵਾਹ ਦੇ ਮੰਦਰ ਵਿੱਚ ਰੱਖੇ ਸਨ, ਉਸਨੇ ਕੱਟ ਕੇ ਤੋੜ ਕੇ ਯਹੋਵਾਹ ਦੇ ਕਹੇ ਅਨੁਸਾਰ ਟੁੱਕੜੇ-ਟੁੱਕੜੇ ਕਰ ਦਿੱਤੇ।

14ਉਸਨੇ ਯਰੂਸ਼ਲਮ ਦੇ ਸਾਰੇ ਲੋਕਾਂ ਨੂੰ ਦੇਸ਼ ਨਿਕਾਲਾ ਦੇ ਦਿੱਤਾ ਜਿਸ ਵਿੱਚ ਧਨਾਢ ਲੋਕ ਅਤੇ ਆਗੂ ਵੀ ਸ਼ਾਮਿਲ ਸਨ। ਉਸਨੇ 10,000 ਲੋਕਾਂ ਨੂੰ ਫ਼ੜਕੇ ਕੈਦ ਕਰ ਲਿਆ। ਉਸਨੇ ਸਾਰੇ ਕਾਰੀਗਰਾਂ ਅਤੇ ਲੋਹਾਰਾਂ ਨੂੰ ਵੀ ਫ਼ੜ ਲਿਆ ਅਤੇ ਸਧਾਰਨ ਗਰੀਬ ਲੋਕਾਂ ਤੋਂ ਸਿਵਾਇ ਦੇਸ਼ ਦਾ ਕੋਈ ਬੰਦਾ ਨਾ ਛਡਿਆ।
15ਨਬੂਕਦਨੱਸਰ ਯਹੋਯਾਕੀਨ ਨੂੰ ਬੰਦੀ ਬਣਾਕੇ ਬਾਬਲ ਨੂੰ ਲੈ ਗਿਆ। ਉਹ ਉਸ ਦੀ ਮਾਂ, ਉਸਦੀਆਂ ਬੀਵੀਆਂ, ਅਫ਼ਸਰਾਂ ਅਤੇ ਆਗੂ ਨੇਤਾਵਾਂ ਅਤੇ ਕਹਿੰਦੇ-ਕਹਾਉਂਦੇ ਲੋਕਾਂ ਨੂੰ ਵੀ ਆਪਣੇ ਨਾਲ ਲੈ ਗਿਆ। ਇਨ੍ਹਾਂ ਸਭਨਾਂ ਨੂੰ ਉਹ ਬਾਬਲ ਵਿੱਚ ਕੈਦੀ ਬਣਾ ਕੇ ਲਿਆਇਆ। 16ਉਸ ਵਿੱਚ 7,000 ਸਿਪਾਹੀ ਸਨ। ਨਬੂਕਦਨੱਸਰ ਸਾਰੇ ਸਿਪਾਹੀਆਂ ਅਤੇ 1,000 ਕਾਰੀਗਰਾਂ ਤੇ ਕਾਮਿਆਂ ਨੂੰ ਆਪਣੇ ਨਾਲ ਲੈ ਆਇਆ। ਇਹ ਸਾਰੇ ਮਨੁੱਖ ਜੰਗ ਦੀ ਸਿਖਲਾਈ ਲਿੱਤੇ ਹੋਏ ਜੰਗ ਲਈ ਤਿਆਰ ਸਿਪਾਹੀ ਸਨ ਜਿਨ੍ਹਾਂ ਨੂੰ ਬਾਬਲ ਦਾ ਪਾਤਸ਼ਾਹ ਬੰਦੀ ਬਣਾਕੇ ਬਾਬਲ ਵਿੱਚ ਲੈ ਆਇਆ।

### ਸਿਦਕੀਯਾਹ ਪਾਤਸ਼ਾਹ

17ਬਾਬਲ ਦੇ ਪਾਤਸ਼ਾਹ ਨੇ ਯਹੋਯਾਕੀਨ ਦੇ ਚਾਚੇ, ਮਤੱਨਯਾਹ ਨੂੰ ਨਵਾਂ ਪਾਤਸ਼ਾਹ ਬਣਾਇਆ, ਅਤੇ ਉਸ ਨੂੰ ਸਿਦਕੀਯਾਹ ਨਾਂ ਦਿੱਤਾ। 18ਸਿਦਕੀਯਾਹ 21ਵਰ੍ਹਿਆਂ ਦਾ ਸੀ ਜਦੋਂ ਉਹ ਪਾਤਸ਼ਾਹ

ਬਣਿਆ। ਉਸਨੇ ਯਰੂਸ਼ਲਮ ਵਿੱਚ 11ਵਰ੍ਹੇ ਰਾਜ ਕੀਤਾ। ਉਸਦੀ ਮਾਂ ਦਾ ਨਾਂ ਹਮੂਟਲ ਸੀ ਜੋ ਕਿ ਯਿਰਮਯਾਹ ਦੀ ਧੀ ਸੀ ਅਤੇ ਉਹ ਲਿਬਨਾਹ ਤੋਂ ਸੀ। 19ਸਿਦਕੀਯਾਹ ਨੇ ਵੀ ਉਹੀ ਕੰਮ ਕੀਤੇ ਜੋ ਯਹੋਵਾਹ ਦੀ ਨਿਗਾਹ ਵਿੱਚ ਭੈੜੇ ਸਨ। ਸਿਦਕੀਯਾਹ ਨੇ ਵੀ ਯਹੋਯਾਕੀਨ ਵਾਂਗ ਸਭ ਮਾੜੇ ਕੰਮ ਕੀਤੇ। 20ਤਦ ਯਹੋਵਾਹ ਯਰੂਸ਼ਲਮ ਤੇ ਯਹੂਦਾਹ ਤੇ ਇੰਨਾ ਕਰੋਧ ਵਿੱਚ ਆਇਆ ਕਿ ਉਸਨੇ ਉਨ੍ਹਾਂ ਨੂੰ ਆਪਣੀਆਂ ਨਜ਼ਰਾਂ ਤੋਂ ਦੂਰ ਕਰ ਦਿੱਤਾ।

### ਨਬੂਕਦਨੱਸਰ ਨੇ ਸਿਦਕੀਯਾਹ ਦਾ ਰਾਜ ਖਤਮ ਕੀਤਾ

ਸਿਦਕੀਯਾਹ ਬੇਮੁਖ ਹੋ ਗਿਆ ਅਤੇ ਉਹ ਬਾਬਲ ਦੇ ਪਾਤਸ਼ਾਹ ਦਾ ਹੁਕਮ ਮੰਨਣ ਤੋਂ ਬਾਗ਼ੀ ਹੋ ਗਿਆ।

25 ਹੁਣ ਨਬੂਕਦਨੱਸਰ ਜੋ ਕਿ ਬਾਬਲ ਦਾ ਪਾਤਸ਼ਾਹ ਸੀ ਆਪਣੀ ਫ਼ੌਜ ਨਾਲ ਯਰੂਸ਼ਲਮ ਦੇ ਵਿਰੁੱਧ ਲੜਨ ਲਈ ਆਇਆ। ਇਹ ਘਟਨਾ ਸਿਦਕੀਯਾਹ ਦੇ ਰਾਜ ਦੇ ਨੌਵੇਂ ਵਰ੍ਹੇ ਦੇ ਦਸਵੇਂ ਮਹੀਨੇ ਦੇ ਦਸਵੇਂ ਦਿਨ ਵਾਪਰੀ। ਉਸ ਨੇ ਆਪਣੀ ਫ਼ੌਜ ਦਾ ਯਰੂਸ਼ਲਮ ਉੱਪਰ ਘੇਰਾ ਪਾ ਲਿਆ ਤਾਂ ਜੋ ਲੋਕ ਅੰਦਰ ਜਾ ਸ਼ਹਿਰ ਤੋਂ ਬਾਹਰ ਨਾ ਆ ਸਕਣ। ਫ਼ੇਰ ਉਸ ਨੇ ਸ਼ਹਿਰ ਦੇ ਆਲੇ-ਦੁਆਲੇ ਕਿਲ੍ਹਾਬੰਦੀ ਦੀ ਕੰਧ ਬਣਾਈ।
2ਨਬੂਕਦਨੱਸਰ ਦੀ ਫ਼ੌਜ ਸਿਦਕੀਯਾਹ ਦੇ ਯਹੂਦਾਹ ਦੇ ਰਾਜ ਕਰਨ ਦੇ 11ਵਰ੍ਹੇ ਤੀਕ ਸ਼ਹਿਰ ਨੂੰ ਘੇਰੀ ਰਹੀ। 3ਸ਼ਹਿਰ ਵਿੱਚ ਅਕਾਲ ਨੇ ਬੁਰੀ ਹਾਲਤ ਕਰ ਦਿੱਤੀ ਅਤੇ ਚੌਥੇ ਮਹੀਨੇ ਦੇ ਨੌਵੇਂ ਦਿਨ ਸ਼ਹਿਰ ਵਿੱਚ ਆਮ ਲੋਕਾਈ ਕੋਲ ਖਾਣ ਨੂੰ ਅੰਨ ਦਾ ਦਾਣਾ ਨਾ ਰਿਹਾ।

4ਨਬੂਕਦਨੱਸਰ ਦੀ ਫ਼ੌਜ ਨੇ ਅਖੀਰ ਸ਼ਹਿਰ ਦੀ ਉਹ ਦੀਵਾਰ ਢਾਹ ਦਿੱਤੀ। ਉਸ ਰਾਤ ਸਿਦਕੀਯਾਹ ਪਾਤਸ਼ਾਹ ਅਤੇ ਉਸਦੇ ਸਰਦਾਰ ਉੱਥੋਂ ਭੱਜ ਨਿਕਲੇ। ਉਨ੍ਹਾਂ ਨੇ ਭੱਜਣ ਲਈ ਦੂਹਰੀਆਂ ਦੀਵਾਰਾਂ ਦੇ ਵਿੱਚੋਂ ਦੀ ਜੋ ਗੁਪਤ ਫ਼ਾਟਕ ਸੀ ਉਸਦੀ ਵਰਤੋਂ ਕੀਤੀ। ਇਹ ਰਾਹ ਪਾਤਸ਼ਾਹ ਦੇ ਬਾਗ਼ਾਂ ਵਿੱਚੋਂ ਦੀ ਸੀ। ਦੁਸ਼ਮਣ ਫ਼ੌਜ ਨੇ ਸਾਰੇ ਸ਼ਹਿਰ ਨੂੰ ਘੇਰਾ ਪਾਇਆ ਹੋਇਆ ਸੀ ਪਰ ਸਿਦਕੀਯਾਹ ਤੇ ਉਸਦੇ ਸਰਦਾਰ ਉਜਾੜ ਦੇ ਰਾਹ ਤੋਂ ਭੱਜ ਕੇ ਬਚ ਨਿਕਲੇ। 5ਬਾਬਲ ਦੀ ਫ਼ੌਜ ਨੇ ਸਿਦਕੀਯਾਹ ਪਾਤਸ਼ਾਹ ਦਾ ਪਿੱਛਾ ਕੀਤਾ ਤੇ ਉਸ ਨੂੰ ਯਰੀਹੋ ਦੇ ਨੇੜੇ ਫ਼ੜ ਲਿਆ। ਸਿਦਕੀਯਾਹ ਦੇ ਸਾਰੇ ਸਿਪਾਹੀ ਉਸਨੂੰ ਛੱਡ ਕੇ ਭੱਜ ਗਏ।

6ਤੱਦ ਬਾਬਲ ਦੇ ਸਿਪਾਹੀ ਸਿਦਕੀਯਾਹ ਪਾਤਸ਼ਾਹ ਨੂੰ ਫ਼ੜ ਕੇ ਬਾਬਲ ਦੇ ਪਾਤਸ਼ਾਹ ਕੋਲ ਰਿਬਲਾਹ ਵਿੱਚ ਲਿਆਏ ਤੇ ਉਨ੍ਹਾਂ ਲੋਕਾਂ ਨੇ ਉਸਨੂੰ ਦੰਡ ਦੇਣ ਦਾ ਵਿਚਾਰ ਕੀਤਾ। 7ਉਨ੍ਹਾਂ ਨੇ ਸਿਦਕੀਯਾਹ ਦੇ ਪੁੱਤਰ ਨੂੰ ਉਸਦੇ ਸਾਮ੍ਹਣੇ ਵੱਢਿਆ। ਫ਼ਿਰ ਉਨ੍ਹਾਂ ਨੇ ਸਿਦਕੀਯਾਹ ਦੀਆਂ ਅੱਖਾਂ ਕੱਢੀਆਂ ਤੇ ਫ਼ਿਰ ਉਸਨੂੰ ਜੰਜੀਰਾਂ ਨਾਲ ਬੰਨ੍ਹਕੇ ਬਾਬਲ ਵਿੱਚ ਲੈ ਆਏ।

### ਯਰੂਸ਼ਲਮ ਦਾ ਨਾਸ

8ਨਬੂਕਦਨੱਸਰ 5 ਮਹੀਨੇ ਦੇ ਸੱਤਵੇਂ ਦਿਨ ਜੋ ਉਸਦੀ ਪਾਤਸ਼ਾਹੀ ਦਾ 19ਵਰ੍ਹਾ ਸੀ ਯਰੂਸ਼ਲਮ ਵਿੱਚ ਆਇਆ। ਨਬੂਜ਼ਰਦਾਨ ਨਬੂਕਦਨੱਸਰ ਦੀ ਵਧੀਆ ਫ਼ੌਜ ਦਾ ਕਪਤਾਨ ਸੀ। 9ਨਬੂਕਦਨੱਸਰ ਨੇ ਯਹੋਵਾਹ ਦਾ ਮੰਦਰ ਅਤੇ ਪਾਤਸ਼ਾਹ ਦਾ ਮਹਿਲ ਸਾੜ ਸੁੱਟਿਆ ਅਤੇ ਯਰੂਸ਼ਲਮ ਦੇ ਸਾਰੇ ਘਰਾਂ ਨੂੰ ਸਾੜ ਦਿੱਤਾ! ਉਸ ਨੇ ਵੱਡੀਆਂ-ਵੱਡੀਆਂ ਇਮਾਰਤਾਂ ਨੂੰ ਵੀ ਸਾੜ ਦਿੱਤਾ।

10ਕਸਦੀਆਂ ਦੀ ਸਾਰੀ ਫ਼ੌਜ ਨੇ ਜੋ ਜਲਾਦਾਂ ਦੇ ਸਰਦਾਰ ਦੇ ਨਾਲ ਸੀ ਯਰੂਸ਼ਲਮ ਦੇ ਆਲੇ-ਦੁਆਲੇ ਦੀਆਂ ਕੰਧਾਂ ਨੂੰ ਢਾਹ ਸੁੱਟਿਆ। 11ਨਬੂਕਦਨੱਸਰ ਨੇ ਸ਼ਹਿਰ ਵਿੱਚ ਬਾਕੀ ਦੇ ਲੁਕੇ ਹੋਏ ਲੋਕਾਂ ਨੂੰ ਵੀ ਫ਼ੜ ਲਿਆ ਅਤੇ ਉਨ੍ਹਾਂ ਨੂੰ ਕੈਦੀ ਬਣਾ ਲਿਆ। ਉਨ੍ਹਾਂ ਲੋਕਾਂ ਨੂੰ ਵੀ ਉਸਨੇ ਬੰਦੀ ਬਣਾ ਲਿਆ ਜਿਹੜੇ ਕਿ ਉਸ ਕੋਲ ਸਮਰਪਣ ਹੋਣ ਲਈ ਤਰਲੇ ਲੈਣ ਆਏ। 12ਨਬੂਕਦਨੱਸਰ ਨੇ ਗਰੀਬਾਂ ਨੂੰ ਕੈਦੀ ਨਾ ਬਣਾਇਆ। ਉਸਨੇ ਉਨ੍ਹਾਂ ਨੂੰ ਉੱਥੇ ਹੀ ਛੱਡ ਦਿੱਤਾ ਤਾਂ ਜੋ ਉਹ ਅੰਗੂਰ ਅਤੇ ਬਾਕੀ ਫ਼ਸਲਾਂ ਦੀ ਦੇਖ-ਭਾਲ ਕਰ ਸਕਣ।

13ਬਾਬਲ ਦੀ ਸੈਨਾ ਨੇ ਕਾਂਸੇ ਦੇ ਉਨ੍ਹਾਂ ਸਾਰੇ ਥੰਮਾਂ, ਕੁਰਸੀਆਂ, ਕਾਂਸੇ ਦੇ ਵੱਡੇ ਟੱਬਾਂ ਨੂੰ ਤੋੜ ਦਿੱਤਾ ਜੋ ਯਹੋਵਾਹ ਦੇ ਮੰਦਰ ਵਿੱਚ ਸਨ ਅਤੇ ਸਾਰਾ ਕਾਂਸਾ ਬਾਬਲ ਦੇਸ਼ ਨੂੰ ਲੈ ਗਏ। 14ਤਸਲੇ, ਕੜਛੇ, ਗੁਲਤਰਾਸ਼, ਕਟੋਰੀਆਂ ਅਤੇ ਪਿੱਤਲ ਦੇ ਉਹ ਸਾਰੇ ਭਾਂਡੇ, ਜਿਨ੍ਹਾਂ ਨਾਲ ਸੇਵਾ ਕੀਤੀ ਜਾਂਦੀ ਸੀ ਉਹ ਲੈ ਗਏ। 15ਨਬੂਜ਼ਰਦਾਨ ਸਾਰੀਆਂ ਅੰਗੀਠੀਆਂ ਬਾਟੇ ਤੇ ਜੋ ਕੁਝ ਸੋਨੇ ਦਾ ਸੀ ਅਤੇ ਚਾਂਦੀ ਦਾ ਉਹ ਵੀ ਲੈ ਗਿਆ। 16-17ਜੋ ਕੁਝ ਨੱਬੂਕਦਨੱਸਰ ਲੈ ਗਿਆ ਸੀ:

ਦੋ ਥੰਮ ( ਹਰ ਥੰਮ 27 ਫ਼ੁੱਟ ਉੱਚਾ ਸੀ ਇਸ ਉੱਤਲੇ ਤਾਜ ਸਾਢੇ ਚਾਰ ਫ਼ੁੱਟ ਦੇ ਸਨ। ਉਨ੍ਹਾਂ ਤਾਜਾਂ ਉੱਤੇ, ਇੱਕ ਜਾਲ ਅਤੇ ਅਨਾਰਾਂ ਦਾ ਡੀਜਾਈਨ ਸੀ। ਦੋਵੇਂ ਥੰਮ ਇੱਕੋ ਜਿਹੇ ਸਨ ਅਤੇ ਇੱਕ ਜਿਹੇ ਡੀਜਾਈਨ ਦੇ ਸਨ।) ਇੱਕ ਕਾਂਸੇਂ ਦਾ ਵੱਡਾ ਟੱਬ, ਅਤੇ ਗੱਡੇ ਜੋ ਸੁਲੇਮਾਨ ਨੇ ਯਹੋਵਾਹ ਲਈ ਬਣਵਾਏ ਸਨ।

ਇਨ੍ਹਾਂ ਸਭ ਕਾਸੇ ਉੱਤੇ ਇੰਨਾ ਕਾਂਸਾ ਸੀ ਜਿਸਨੂੰ ਤੋੜਿਆ ਨਹੀਂ ਜਾ ਸਕਦਾ ਸੀ।

### ਯਹੂਦਾਹ ਦੇ ਲੋਕ ਬੰਦੀਵਾਨ

18ਮੰਦਰ ਵਿੱਚੋਂ ਨਬੂਜ਼ਰਦਾਨ ਲੈ ਗਿਆ ਜਲਾਦਾਂ ਦੇ ਸਰਦਾਰ ਪਰਧਾਨ ਜਾਜਕ ਸਰਾਯਾਹ, ਸਫ਼ਨਯਾਹ ਦੂਜਾ ਜਾਜਕ ਤੇ ਤਿੰਨ ਪ੍ਰਵੇਸ਼ ਦੁਆਰ ਦੇ ਦਰਬਾਰੀ।

19ਅਤੇ ਨਬੂਜ਼ਰਦਾਨ ਸ਼ਹਿਰ ਵਿੱਚ ਲੈ ਗਿਆ: ਇੱਕ ਅਧਿਕਾਰੀ ਨੂੰ ਜੋ ਕਿ ਸੈਨਾ ਦਾ ਸਰਦਾਰ ਸੀ। ਪਾਤਸ਼ਾਹ ਦੇ 5 ਸਲਾਹਕਾਰਾਂ ਨੂੰ ਜੋ ਕਿ ਹਾਲੇ ਵੀ ਸ਼ਹਿਰ ਵਿੱਚ ਸਨ। ਸੈਨਾ ਦੇ ਕਪਤਾਨ ਦੇ ਇੱਕ ਸਕੱਤਰ ਨੂੰ ਜੋ ਕਿ ਲੋਕਾਂ ਦੀ ਗਿਣਤੀ ਕਰਣ ਦਾ ਇੰਚਾਰਜ ਸੀ ਅਤੇ ਕਈਆਂ ਨੂੰ ਫ਼ੌਜ ਲਈ ਭਰਤੀ ਕਰਦਾ ਹੰਦਾ ਸੀ ਅਤੇ ਬਾਕੀ ਹੋਰ ਲੋਕਾਂ ਨੂੰ ਜੋ ਕਿ ਉਸਨੂੰ ਸ਼ਹਿਰ ਅੰਦਰ ਲੱਭੇ। 20-21ਫ਼ਿਰ ਇਨ੍ਹਾਂ ਸਾਰਿਆਂ ਨੂੰ ਜਲਾਦਾਂ ਦਾ ਸਰਦਾਰ ਨਬੂਜ਼ਰਦਾਨ ਫ਼ੜਕੇ ਬਾਬਲ ਦੇ ਪਾਤਸ਼ਾਹ ਕੋਲ ਰਿਬਲਾਹ ਵਿੱਚ ਲੈ ਗਿਆ। ਅਤੇ ਬਾਬਲ ਦੇ ਪਾਤਸ਼ਾਹ ਨੇ ਉਨ੍ਹਾਂ ਨੂੰ ਹਮਾਥ ਦੇਸ਼ ਦੇ ਰਿਬਲਾਹ ਵਿੱਚ ਮਾਰਕੇ ਉਨ੍ਹਾਂ ਦੀ ਹੱਤਿਆ ਕੀਤੀ ਇਉਂ ਯਹੂਦਾਹ ਆਪਣੀ ਹੀ ਧਰਤੀ ਤੋਂ ਅਸੀਰ ਹੋ ਗਏ।

### ਯਹੂਦਾਹ ਦਾ ਰਾਜਪਾਲ ਗਦਲਯਾਹ

**22**ਲੇਕਿਨ ਜੋ ਲੋਕ ਯਹੂਦਾਹ ਦੀ ਧਰਤੀ ਤੇ ਰਹਿ ਗਏ, ਜਿਨ੍ਹਾਂ
ਨੂੰ ਬਾਬਲ ਦੇ ਪਾਤਸ਼ਾਹ ਨਬੂਕਦਨੱਸਰ ਨੇ ਛੱਡ ਦਿੱਤਾ, ਉਨ੍ਹਾਂ
ਉੱਪਰ ਉਸਨੇ ਅਹੀਕਾਮ ਦੇ ਪੁੱਤਰ ਅਤੇ ਸ਼ਾਫ਼ਾਨ ਦੇ ਪੋਤਰੇ
ਗਦਲਯਾਹ ਨੂੰ ਠਹਿਰਾਇਆ।

**23**ਜਦੋਂ ਸਾਰੇ ਸੈਨਾਪਤੀਆਂ ਅਤੇ ਉਨ੍ਹਾਂ ਦੇ ਸਿਪਾਹੀਆਂ ਨੇ
ਸੁਣਿਆ ਕਿ ਬਾਬਲ ਦੇ ਪਾਤਸ਼ਾਹ ਨੇ ਗਦਲਯਾਹ ਨੂੰ ਅਧਿਕਾਰ
ਦੇ ਦਿੱਤਾ ਹੈ ਤਾਂ ਉਹ ਮਿਸਪਹ ਵਿੱਚ ਗਦਲਯਾਹ ਕੋਲ ਆਏ।
ਨਥਨਯਾਹ ਦਾ ਪੁੱਤਰ ਇਸ਼ਮਾਏਲ ਅਤੇ ਕਾਰੇਆਹ ਦਾ ਪੁੱਤਰ
ਯੋਹਾਨਨ, ਨਟੋਫ਼ਥੀ ਤਨਹੁਮਥ ਦਾ ਪੁੱਤਰ ਸਰਾਯਾਹ ਅਤੇ
ਮਅਕਾਥੀ ਦਾ ਪੁੱਤਰ ਯਅਜ਼ਨਯਾਹ ਅਤੇ ਇਨ੍ਹਾਂ ਦੇ ਹੋਰ ਮਨੁੱਖ
ਵੀ ਗਦਲਯਾਹ ਕੋਲ ਆਏ। **24**ਗਦਲਯਾਹ ਨੇ ਉਨ੍ਹਾਂ ਨੂੰ ਅਤੇ
ਉਨ੍ਹਾਂ ਦੇ ਆਦਮੀਆਂ ਨਾਲ ਇਕਰਾਰ ਕਰਕੇ ਆਖਿਆ, “ਬਾਬਲ
ਦੇ ਅਫ਼ਸਰਾਂ ਤੋਂ ਡਰੋ ਨਾ। ਇਸੇ ਜ਼ਮੀਨ ਉੱਤੇ ਰਹੋ ਅਤੇ ਬਾਬਲ
ਦੇ ਪਾਤਸ਼ਾਹ ਦੀ ਸੇਵਾ ਕਰੋ। ਫ਼ਿਰ ਤੁਹਾਡੇ ਨਾਲ ਸਭ ਕੁਝ ਠੀਕ-
ਠਾਕ ਹੋ ਜਾਵੇਗਾ।”

**25**ਨਥਨਯਾਹ ਦਾ ਪੁੱਤਰ, ਅਲੀਸ਼ਾਮਾ ਦਾ ਪੋਤਰਾ ਇਸ਼ਮਾਏਲ
ਪਾਤਸ਼ਾਹ ਦੇ ਘਰਾਣੇ ਵਿੱਚੋਂ ਸੀ। 7ਵੇਂ ਮਹੀਨੇ ਵਿੱਚ, ਇਸ਼ਮਾਏਲ
ਆਪਣੇ ਦਸਾਂ ਆਦਮੀਆਂ ਨਾਲ ਆਇਆ ਅਤੇ ਗਦਲਯਾਹ ਉੱਤੇ
ਹਮਲਾ ਕਰਕੇ ਯਹੂਦਾਹ ਦੇ ਸਾਰੇ ਆਦਮੀਆਂ ਅਤੇ ਬਾਬਲ ਦੇ
ਸਾਰੇ ਆਦਮੀਆਂ ਨੂੰ ਮਾਰ ਦਿੱਤਾ ਜੋ ਕਿ ਉਸ ਨਾਲ ਮਿਸਪਾਹ
ਵਿੱਚ ਸਨ। **26**ਫ਼ੇਰ ਸਾਰੇ ਸੈਨਾ ਅਧਿਕਾਰੀ ਅਤੇ ਬਾਕੀ ਲੋਕ ਮਿਸਰ
ਨੂੰ ਭੱਜ ਗਏ। ਸਾਰੇ ਲੋਕ, ਤੁੱਛ ਚੋਂ ਲੈਕੇ ਮਹਾਨ ਤਾਈਂ ਭੱਜ ਗਏ
ਕਿਉਂ ਕਿ ਉਹ ਬੇਬੀਲੋਨੀਆਂ ਤੋਂ ਡਰਦੇ ਸਨ।

**27**ਬਾਅਦ ਵਿੱਚ ਅਵੀਲ ਮਰੋਦਕ ਬਾਬਲ ਦਾ ਰਾਜਾ ਬਣਿਆ।
ਉਸਨੇ ਯਹੂਦਾਹ ਦੇ ਪਾਤਸ਼ਾਹ ਯਹੋਯਾਕੀਨ ਨੂੰ ਕੈਦ ਵਿੱਚੋਂ
ਕੱਢਿਆ। ਇਹ ਯਹੋਯਾਕੀਨ ਦੇ ਬੰਦੀ ਬਣਨ ਤੋਂ 37ਵਰ੍ਹੇ ’ਚ
ਇਹ ਘਟਨਾ ਵਾਪਰੀ। ਇਉਂ ਅਵੀਲ ਮਰੋਦਕ ਦੇ ਰਾਜ ਸੰਭਾਲਣ
ਤੋਂ 12ਮਹੀਨੇ ਦੇ 27 ਦਿਨ ਵਾਪਰਿਆ। **28**ਅਵੀਲ ਮਹੋਦਕ
ਯਹੋਯਾਕੀਨ ਦੇ ਦਯਾਲੂ ਸੀ ਅਤੇ ਉਸਨੂੰ ਦੂਜਿਆਂ ਪਾਤਸ਼ਾਹਾਂ
ਨਾਲੋਂ ਉੱਚਾ ਦਰਜਾ ਦਿੱਤਾ ਜਿਹੜੇ ਕਿ ਉਸਦੇ ਨਾਲ ਬਾਬਲ
ਵਿੱਚ ਸਨ। **29**ਅਵੀਲ-ਮਰੋਦਕ ਨੇ ਯਹੋਯਾਕੀਨ ਨੂੰ ਕੈਦੀਆਂ
ਵਾਲੇ ਵਸਤਰ ਪਾਉਣ ਤੋਂ ਰੋਕ ਦਿੱਤਾ ਅਤੇ ਯਹੋਯਾਕੀਨ ਰਾਜੇ ਦੇ
ਮੇਜ਼ ਤੇ ਬੈਠਿਆ ਅਤੇ ਜਿੰਨਾ ਚਿਰ ਜਿਉਂਇਆ ਉੱਥੇ ਹੀ ਖਾਧਾ।
**30**ਇਉਂ ਅਵੀਲ ਮਰੋਦਕ ਨੇ ਰਹਿੰਦੀ ਉਮਰ ਯਹੋਯਾਕੀਨ ਨੂੰ
ਉਸਦਾ ਰਾਸ਼ਨ ਹਮੇਸ਼ਾ ਲਈ ਦਿੱਤਾ।

# ਇਤਿਹਾਸ ਦੀ ਪਹਿਲੀ ਪੋਥੀ

### ਆਦਮ ਤੋਂ ਨੂਹ ਤੀਕ ਘਰਾਣੇ ਦਾ ਇਤਿਹਾਸ

1 1-3ਆਦਮ ਉਪਰੰਤ ਉਸਦੀ ਵੰਸ਼ ਦੇ ਅਗਲੇ ਉੱਤਰਾਧਿਕਾਰੀ
ਸਨ ਸੇਥ, ਅਨੋਸ਼, ਕੇਨਾਨ, ਮਹਲਲਏਲ, ਯਰਦ, ਹਨੋਕ,
ਮਥੂਸ਼ਲਹ, ਲਾਮਕ, ਨੂਹ! *
4ਸ਼ੇਮ, ਹਾਮ ਤੇ ਯਾਫ਼ਥ ਨੂਹ ਦੇ ਪੁੱਤਰ ਸਨ।

### ਯਾਫ਼ਥ ਦੇ ਉੱਤਰਾਧਿਕਾਰੀ

5ਗੋਮਰ, ਮਾਗੋਗ, ਮਾਦਈ, ਯਾਵਾਨ, ਤੁਬਲ, ਮਸ਼ਕ ਅਤੇ
ਤੀਰਾਸ ਅਗੋਂ ਯਾਫ਼ਥ ਦੇ ਪੁੱਤਰ ਸਨ।
6ਅਤੇ ਗੋਮਰ ਦੇ ਪੁੱਤਰ ਸਨ ਅਸ਼ਕਨਜ਼, ਰੀਫਥ ਅਤੇ
ਤੋਗਰਮਾਹ। 7ਯਾਵਾਨ ਦੇ ਪੁੱਤਰ ਅਲੀਸ਼ਾਹ, ਤਰਸ਼ੀਸ਼, ਕਿੱਤੀਮ
ਅਤੇ ਦੋਦਾਨੀਮ ਸਨ।

### ਹਾਮ ਦੇ ਉੱਤਰਾਧਿਕਾਰੀ

8ਹਾਮ ਦੇ ਪੁੱਤਰ ਸਨ ਕੂਸ਼, ਮਿਸਰਯਿਮ, ਪੂਟ ਅਤੇ ਕਨਾਨ।
9ਅਤੇ ਕੂਸ਼ ਦੇ ਪੁੱਤਰ ਸਬਾ, ਹਵੀਲਾਹ, ਸਬਤਾ, ਰਅਮਾਹ,
ਅਤੇ ਸਬਤਕਾ ਸਨ। ਅਤੇ ਰਅਮਾਹ ਦੇ ਪੁੱਤਰ ਸ਼ਬਾ ਅਤੇ ਦਦਾਨ
ਸਨ।
10ਅਤੇ ਕੂਸ਼ ਦੇ ਉੱਤਰਾਧਿਕਾਰੀਆਂ ਚੋਂ ਨਿਮਰੋਦ ਜੰਮਿਆ ਜੋ
ਕਿ ਧਰਤੀ ਦਾ ਸਭ ਤੋਂ ਤਾਕਤਵਰ ਤੇ ਬਹਾਦੁਰ ਸਿਪਾਹੀ ਹੋਇਆ।
11ਮਿਸਰਯਿਮ (ਮਿਸਰੀ) ਲੂਦੀਮ, ਅਨਾਮ, ਲਹਾਬੀਮ ਅਤੇ
ਨਫਤੂਹੀਮ ਦਾ। 12ਪਤਰੁਸੀਮ, ਕਸਲੂਹੀਮ ਅਤੇ ਕਫ਼ਤੋਰੀਮ ਦਾ
ਪਿਤਾ ਸੀ। (ਫ਼ਲਿਸਤੀ ਕਸਲੂਹੀਮ ਚੋਂ ਪੈਦਾ ਹੋਏ।)
13ਸੀਦੋਨ ਦਾ ਪਿਤਾ ਕਨਾਨ ਸੀ। ਉਹ ਕਨਾਨ ਦਾ ਪਲੇਠਾ
ਪੁੱਤਰ ਸੀ। ਕਨਾਨ ਹੇਥੀਆਂ ਦਾ ਵੀ ਪਿਤਾ ਸੀ। 14ਅਤੇ ਯਬੂਸੀ,
ਅਮੋਰੀ ਗਿਰਗਾਸ਼ੀ ਲੋਕ, 15ਹਿੱਵੀ ਅਤੇ ਅਰਕੀ ਅਤੇ ਸੀਨੀ ਲੋਕ
16ਅਤੇ ਅਰਵਾਦੀ, ਸਮਾਰੀ ਅਤੇ ਹਮਾਥੀ।

### ਸ਼ੇਮ ਦੇ ਉੱਤਰਾਧਿਕਾਰੀ

17ਸ਼ੇਮ ਦੇ ਪੁੱਤਰ ਸਨ: ਏਲਾਮ, ਅੱਸ਼ੂਰ, ਅਰਪਕਸਦ, ਲੂਦ
ਅਰਾਮ। ਅਰਾਮ ਦੇ ਪੁੱਤਰ ਊਸ, ਹੂਲ, ਗਥਰ ਅਤੇ ਮਸ਼ਕ ਸਨ।
18ਅਰਪਕਸਦ ਸ਼ਾਲਹ ਦਾ ਪਿਤਾ ਸੀ ਅਤੇ ਸ਼ਾਲਹ ਦਾ ਪੁੱਤਰ
ਏਬਰ ਸੀ।
19ਏਬਰ ਦੇ ਦੋ ਪੁੱਤਰ ਜਨਮੇ, ਇੱਕ ਦਾ ਨਾਉਂ ਪਲਗ ਸੀ
ਕਿਉਂ ਕਿ ਉਸਦੇ ਸਮੇਂ ਵਿੱਚ, ਧਰਤੀ ਉਤਲੇ ਲੋਕ ਅੱਡ-ਅੱਡ
ਭਾਸ਼ਾਵਾਂ ਵਿੱਚ ਵੰਡੇ ਗਏ ਸਨ। ਪਲਗ ਦਾ ਭਰਾ ਯਾਕਟਾਨ ਸੀ।
20(ਅਤੇ ਯਾਕਟਾਨ ਅਲਮੋਦਾਦ, ਸ਼ਾਲਫ਼, ਹਸਰਮਾਵਥ ਅਤੇ
ਯਾਰਹ ਦਾ ਪਿਤਾ ਸੀ। 21ਅਤੇ ਹਦੋਰਾਮ, ਊਜ਼ਾਲ ਦੇ ਦਿਕਲਾਹ,
22ਏਬਾਲ, ਅਬੀਮਾਏਲ, ਸਬਾ, 23ਓਫ਼ੀਰ, ਹਵੀਲਾਹ ਅਤੇ ਯੋਬਾਬ
ਇਹ ਸਾਰੇ ਯਾਕਟਾਨ ਦੇ ਪੁੱਤਰ ਸਨ।)

### ਅਬਰਾਹਾਮ ਦਾ ਘਰਾਣਾ

24ਸ਼ੇਮ ਦੇ ਉੱਤਰਾਧਿਕਾਰੀ ਇਉਂ ਸਨ: ਅਪਰਕਸਦ, ਸਾਲਹ,
25ਏਬਰ, ਪਲਗ, ਰਊ, 26ਸਰੂਗ, ਨਾਹੋਰ, ਤਾਰਹ, 27ਅਤੇ
ਅਬਰਾਮ। (ਅਬਰਾਮ ਨੂੰ ਅਬਰਾਹਾਮ ਵੀ ਆਖਿਆ ਜਾਂਦਾ ਹੈ।)
28ਅਬਰਾਹਾਮ ਦੇ ਪੁੱਤਰ ਸਨ ਇਸਹਾਕ ਅਤੇ ਇਸ਼ਮਾਏਲ।
29ਇਹ ਉਨ੍ਹਾਂ ਦੇ ਉੱਤਰਾਧਿਕਾਰੀ ਸਨ:

### ਹਰਾਰ ਦੇ ਉੱਤਰਾਧਿਕਾਰੀ

ਇਸ਼ਮਾਏਲ ਦਾ ਪਲੇਠਾ ਪੁੱਤਰ ਨਬਾਯੋਥ ਸੀ ਅਤੇ ਉਸ ਦੇ
ਬਾਕੀ ਪੁੱਤਰ ਸਨ: ਕੇਦਾਰ, ਅਦਬਏਲ, ਮਿਬਸਾਮ, 30ਮਿਸ਼ਮਾ,
ਦੂਮਾਹ, ਮੱਸਾ, ਹਦਦ, ਤੇਮਾ, 31ਯਟੂਰ, ਨਾਫ਼ੀਸ਼ ਅਤੇ ਕਾਦਮਾਹ।
ਇਹ ਸਭ ਇਸ਼ਮਾਏਲ ਦੀ ਔਲਾਦ ਸੀ।

### ਕਤੂਰਾਹ ਦੇ ਪੁੱਤਰ

32ਕਤੂਰਾਹ ਅਬਰਾਹਾਮ ਦੀ ਦਾਸੀ ਸੀ। ਉਸਨੇ ਜਿਮਰਾਨ,
ਯਾਕਸਾਨ, ਮਦਾਨ ਮਿਦਯਾਨ, ਯਿਸ਼ਬਾਕ ਤੇ ਸ਼ੂਆਹ ਨੂੰ ਜੰਮਿਆ।
ਅਤੇ ਯਾਕਸ਼ਾਨ ਦੇ ਪੁੱਤਰ ਸਬਾ ਅਤੇ ਦਦਾਨ ਸਨ।
33ਮਿਦਯਾਨ ਦੇ ਪੁੱਤਰ ਸਨ: ਏਫ਼ਾਹ, ਏਫ਼ਰ, ਹਨੋਕ, ਅਬੀਦਾ
ਅਤੇ ਅਲਦਾਆਹ। ਇਹ ਸਭ ਕਤੂਰਾਹ ਦੇ ਉਤਰਧਿਕਾਰੀ ਸਨ।

### ਸਾਰਾਹ ਦੇ ਪੁੱਤਰ

34ਅਬਰਾਹਾਮ ਇਸਹਾਕ ਦਾ ਪਿਤਾ ਸੀ ਅਤੇ ਇਸਹਾਕ ਦੇ
ਪੁੱਤਰ ਏਸਾਓ ਅਤੇ ਇਸਰਾਏਲ ਸਨ।
35ਏਸਾਓ ਦੇ ਪੁੱਤਰ ਸਨ: ਅਲੀਫ਼ਾਜ਼, ਰਊਏਲ, ਯਊਸ਼,
ਯਅਲਾਮ ਅਤੇ ਕੋਰਹ।
36ਅਲੀਫ਼ਾਜ਼ ਦੇ ਪੁੱਤਰ - ਤੇਮਾਨ, ਓਮਾਰ, ਸਫ਼ੀ, ਗਅਤਾਮ,
ਕਨਜ਼ ਤਿਮਨਾ ਅਤੇ ਅਮਾਲੇਕ ਸਨ।

---

**ਆਦਮ ... ਨੂਹ!** ਨਾਵਾਂ ਦੀ ਇਹ ਸੂਚੀ ਉਸ ਦੇ ਉਤਰਾਧਿਕਾਰੀਆਂ ਅਨੁਸਾਰ, ਇੱਕ ਆਦਮੀ ਦਾ ਨਾਂ ਦਿੰਦੀ ਹੈ।

37ਰਊਏਲ ਦੇ ਨਹਥ, ਜ਼ਰਹ, ਸ਼ੱਮਾਹ ਅਤੇ ਮਿੱਜ਼ਾਹ ਪੁੱਤਰ
ਸਨ।

## ਸੇਈਰ ਤੋਂ ਅਦੋਮੀ

38ਸੇਈਰ ਦੇ ਪੁੱਤਰ ਲੋਟਾਨ, ਸ਼ੋਬਾਲ, ਸਿਬਓਨ, ਅਨਾਹ,
ਦੀਸ਼ੋਨ, ਏਸਰ ਅਤੇ ਦੀਸ਼ਾਨ ਸਨ।
39ਲੋਟਾਨ ਦੇ ਪੁੱਤਰ - ਹੋਰੀ ਅਤੇ ਹੋਮਾਮ ਸਨ। ਲੋਟਾਨ ਦੀ
ਇੱਕ ਭੈਣ ਵੀ ਸੀ ਜਿਸ ਦਾ ਨਾਉਂ ਤਿਮਨਾ ਸੀ।
40ਸ਼ੋਬਾਲ ਦੇ ਪੁੱਤਰ ਸਨ: ਅਲਯਾਨ, ਮਾਨਹਥ, ਏਬਾਲ, ਸ਼ਫ਼ੀ
ਤੇ ਓਨਾਮ।
ਸਿਬਓਨ ਦੇ ਪੁੱਤਰ ਅੱਯਾਹ ਅਤੇ ਅਨਾਹ ਸਨ।
41ਅਨਾਹ ਦਾ ਪੁੱਤਰ ਦੀਸ਼ੋਨ ਸੀ ਅਤੇ ਦੀਸ਼ੋਨ ਦੇ ਪੁੱਤਰ ਸਨ:
ਹਮਰਾਨ, ਅਸ਼ਬਾਨ, ਯਿਥਰਾਨ ਅਤੇ ਕਰਾਨ।
42ਏਸ਼ਰ ਦੇ ਪੁੱਤਰ ਬਿਲਹਾਨ, ਜ਼ਅਵਾਨ ਅਤੇ ਯਅਕਾਨ ਸਨ।
ਦੀਸ਼ਾਨ ਦੇ ਦੋ ਪੁੱਤਰ ਸਨ ਊਸ ਅਤੇ ਅਰਾਨ।

## ਅਦੋਮ ਦੇ ਪਾਤਸ਼ਾਹ

43ਉਨ੍ਹਾਂ ਰਾਜਿਆਂ ਦੇ ਨਾਮ ਜਿਹੜੇ ਇਸਰਾਏਲੀ ਰਾਜਿਆਂ ਦੇ
ਇਸਰਾਏਲ ਉੱਪਰ ਰਾਜ ਕਰਨ ਤੋਂ ਬਹੁਤ ਪਹਿਲਾਂ ਅਦੋਮ ਤੇ
ਰਾਜ ਕਰਦੇ ਸਨ:
ਪਹਿਲਾਂ ਰਾਜਾ ਬਲਾ ਜੋ ਕਿ ਬਓਰ ਦਾ ਪੁੱਤਰ ਸੀ ਅਤੇ ਉਸਦੇ
ਸ਼ਹਿਰ ਦਾ ਨਾਂ ਦਿਨਹਾਬਾਹ ਸੀ।
44ਜਦੋਂ ਬਲਾ ਦੀ ਮੌਤ ਹੋਈ ਤਾਂ ਜ਼ਰਹ ਦਾ ਪੁੱਤਰ ਯੋਬਾਬ
ਨਵਾਂ ਪਾਤਸ਼ਾਹ ਬਣਿਆ। ਯੋਬਾਬ ਬਸਰਾਹ ਸ਼ਹਿਰ ਤੋਂ ਸੀ।
45ਜਦੋਂ ਯੋਬਾਬ ਮਰਿਆ ਤਦ ਹੂਸ਼ਾਮ ਨਵਾਂ ਪਾਤਸ਼ਾਹ ਬਣਿਆ।
ਹੂਸ਼ਾਮ ਤੇਮਾਨੀਆਂ ਦੇ ਦੇਸ ਵਿੱਚੋਂ ਸੀ।
46ਜਦੋਂ ਹੂਸ਼ਾਮ ਦੀ ਮੌਤ ਹੋਈ, ਬਦਦ ਦਾ ਪੁੱਤਰ ਹਦਦ ਨਵਾਂ
ਪਾਤਸ਼ਾਹ ਬਣਿਆ। ਹਦਦ ਨੇ ਮਿਦਯਾਨ ਨੂੰ ਮੋਆਬ ਦੇ ਦੇਸ਼
ਵਿੱਚ ਹਰਾ ਦਿੱਤਾ। ਹਦਦ ਦੇ ਸ਼ਹਿਰ ਦਾ ਨਾਂ ਅਵਿਥ ਸੀ।
47ਜਦ ਹਦਦ ਮਰ ਗਿਆ ਤਾਂ ਸਮਲਾਹ ਨਵਾਂ ਪਾਤਸ਼ਾਹ
ਬਣਿਆ ਜੋ ਕਿ ਮਸਰੇਕਾਹ ਤੋਂ ਸੀ।
48ਜਦੋਂ ਸਮਲਾਹ ਦੀ ਮੌਤ ਹੋਈ ਤਾਂ ਸ਼ਾਊਲ ਨਵਾਂ ਪਾਤਸ਼ਾਹ
ਬਣਿਆ ਜੋ ਕਿ ਰਹੋਬੋਥ ਸ਼ਹਿਰ ਯੂਫ਼ਰਾਤ ਦਰਿਆ ਦੇ ਕੋਲ ਰਾਜ
ਕਰਦਾ ਸੀ।
49ਜਦੋਂ ਸ਼ਾਊਲ ਮਰਿਆ ਤਾਂ ਅਕਬੋਰ ਦਾ ਪੁੱਤਰ ਬਆਲ-
ਹਾਨਾਨ ਉਸਦੀ ਥਾਵੇਂ ਰਾਜ ਕਰਨ ਲੱਗਾ।
50ਜਦੋਂ ਬਆਲ-ਹਾਨਨ ਦੀ ਮੌਤ ਹੋਈ ਤਾਂ ਹਦਦ ਨਵਾਂ
ਪਾਤਸ਼ਾਹ ਬਣਿਆ। ਉਸਦੇ ਸ਼ਹਿਰ ਦਾ ਨਾਉਂ ਸੀ ਪਈ। ਹਦਦ
ਦੀ ਪਤਨੀ ਦਾ ਨਾਂ ਸੀ ਮਹੇਟਬੇਲ ਜੋ ਕਿ ਮਟਰੇਦ ਦੀ ਧੀ ਸੀ ਤੇ
ਮਟਰੇਦ ਮੇਜ਼ਾਹਾਬ ਦੀ ਧੀ ਸੀ। 51ਫ਼ਿਰ ਹਦਦ ਦੀ ਮੌਤ ਹੋ
ਗਈ। ਅਦੋਮ ਦੇ ਆਗੂ ਤਿਮਨਾ, ਅਲਯਾਹ, ਯਤੇਤ
52ਆਹਲੀਬਾਮਾਹ, ਏਲਾਹ, ਪੀਨੋਨ, 53ਕਨਜ਼, ਤੇਮਾਨ, ਮਿਬਸਾਰ,
54ਮਗਦੀਏਲ ਅਤੇ ਸਰਦਾਰ ਈਰਾਮ ਸਨ। ਇਹ ਅਦੋਮੀ
ਆਗੂਆਂ ਦੀ ਸੂਚੀ ਸੀ।

## ਇਸਰਾਏਲ ਦੇ ਪੁੱਤਰ

2 ਇਸਰਾਏਲ ਦੇ ਪੁੱਤਰ ਸਨ – ਰਊਬੇਨ, ਸ਼ਿਮਓਨ, ਲੇਵੀ,
ਯਹੂਦਾਹ, ਯਿੱਸਾਕਾਰ, ਜ਼ਬੂਲੂਨ, 2ਦਾਨ, ਯੂਸੁਫ਼,
ਬਿਨਯਾਮੀਨ, ਨਫ਼ਤਾਲੀ, ਗਾਦ ਅਤੇ ਆਸ਼ੇਰ।

## ਯਹੂਦਾਹ ਦੇ ਪੁੱਤਰ

3ਯਹੂਦਾਹ ਦੇ ਪੁੱਤਰ ਸਨ: ਏਰ, ਓਨਾਨ ਅਤੇ ਸ਼ੇਲਾਹ। ਬਥਸ਼ੂਆ
ਉਨ੍ਹਾਂ ਦੀ ਮਾਂ ਸੀ ਜੋ ਕਿ ਕਨਾਨਣ ਸੀ। ਯਹੂਦਾਹ ਦਾ ਪਲੇਠਾ
ਪੁੱਤਰ ਏਰ ਯਹੋਵਾਹ ਦੀ ਨਿਗਾਹ ਵਿੱਚ ਬੁਰਾ ਸੀ। ਇਸ ਲਈ
ਯਹੋਵਾਹ ਨੇ ਉਸਨੂੰ ਮਾਰ ਸੁੱਟਿਆ। 4ਯਹੂਦਾਹ ਦੀ ਨੂੰਹ ਤਾਮਾਰ
ਨੇ ਪਰਸ ਅਤੇ ਜ਼ਰਹ ਦੋ ਪੁੱਤਰ ਜੰਮੇ। ਇਉਂ ਯਹੂਦਾਹ ਦੇ ਪੰਜ
ਪੁੱਤਰ ਸਨ। 5ਪਰਸ ਦੇ ਪੁੱਤਰ ਹਸਰੋਨ ਅਤੇ ਹਾਮੂਲ ਸਨ।
6ਜ਼ਰਹ ਦੇ ਪੰਜ ਪੁੱਤਰ ਸਨ। ਉਨ੍ਹਾਂ ਦੇ ਨਾਂ ਸਨ: ਜ਼ਿਮਰੀ,
ਏਥਾਨ, ਹੇਮਾਨ, ਕਲਕੋਲ ਅਤੇ ਦਾਰਾ।
7ਜ਼ਿਮਰੀ ਦਾ ਪੁੱਤਰ ਕਰਮੀ ਅਤੇ ਕਰਮੀ ਸੀ ਦਾ ਪੁੱਤਰ ਆਕਾਰ
ਸੀ। ਆਕਾਰ ਉਹ ਮਨੁੱਖ ਸੀ ਜਿਸਨੇ ਯੁੱਧ ਦੌਰਾਨ ਲੁੱਟੀਆਂ ਹੋਈਆਂ
ਸਭ ਚੀਜ਼ਾਂ ਖੁਦ ਲਈ ਰੱਖ ਕੇ ਇਸਰਾਏਲ ਉੱਤੇ ਬਹੁਤ ਸਾਰੀਆਂ
ਮੁਸੀਬਤਾਂ ਲਿਆਂਦੀਆਂ। ਉਸ ਨੂੰ ਉਹ ਚੀਜ਼ਾਂ ਪਰਮੇਸ਼ੁਰ ਨੂੰ
ਸੌਂਪਣੀਆਂ ਚਾਹੀਦੀਆਂ ਸਨ।
8ਅਜ਼ਰਯਾਹ ਏਥਾਨ ਦਾ ਪੁੱਤਰ ਸੀ।
9ਹਸਰੋਨ ਦੇ ਪੁੱਤਰ ਸਨ: ਯਰਹਮਏਲ, ਰਾਮ ਅਤੇ ਕਲੂਬਾਈ।

## ਰਾਮ ਦੇ ਉੱਤਰਾਧਿਕਾਰੀ

10ਰਾਮ ਅੰਮੀਨਾਦਾਬ ਦਾ ਪਿਤਾ ਸੀ ਅਤੇ ਅੰਮੀਨਾਦਾਬ ਦਾ
ਪੁੱਤਰ ਸੀ ਨਹਸ਼ੋਨ। ਨਹਸ਼ੋਨ ਯਹੂਦੀ ਲੋਕਾਂ ਦਾ ਆਗੂ ਸੀ।
11ਨਹਸ਼ੋਨ ਦਾ ਪੁੱਤਰ ਸਲਮਾ ਸੀ ਅਤੇ ਸਲਮਾ ਦਾ ਪੁੱਤਰ ਸੀ
ਬੋਅਜ਼। 12ਬੋਅਜ਼ ਓਬੇਦ ਦਾ ਪਿਤਾ ਸੀ ਅਤੇ ਓਬੇਦ ਯੱਸੀ ਦਾ
ਪਿਤਾ ਸੀ। 13ਯੱਸੀ ਦਾ ਪੁੱਤਰ ਅਲੀਆਬ ਸੀ ਜੋ ਕਿ ਪਲੇਠਾ
ਪੁੱਤਰ ਸੀ। ਅਤੇ ਯੱਸੀ ਦਾ ਦੂਜਾ ਪੁੱਤਰ ਅਬੀਨਾਦਾਬ ਅਤੇ ਤੀਜਾ
ਸ਼ਿਮਆ ਸੀ। 14ਨਥਨੇਲ ਯੱਸੀ ਦਾ ਚੌਥਾ ਪੁੱਤਰ ਅਤੇ ਪੰਜਵਾਂ
ਰੱਦਈ ਸੀ। 15ਓਸਮ ਛੇਵਾਂ ਅਤੇ ਦਾਊਦ ਉਸਦਾ ਸੱਤਵਾਂ ਪੁੱਤਰ
ਸੀ। 16ਇਨ੍ਹਾਂ ਦੀਆਂ ਭੈਣਾਂ ਸਰੂਯਾਹ ਅਤੇ ਅਬੀਗੈਲ ਸਨ।
ਸਰੂਯਾਹ ਦੇ ਅਬਸ਼ਈ, ਯੋਆਬ ਅਤੇ ਅਸਾਹੇਲ ਤਿੰਨ ਪੁੱਤਰ ਸਨ।
17ਅਮਾਸਾ ਦੀ ਮਾਂ ਅਬੀਗੈਲ ਸੀ ਅਤੇ ਪਿਉ ਯਥਰ ਜੋ ਕਿ
ਇਸ਼ਮਏਲੀ ਸੀ।

## ਕਾਲੇਬ ਦੇ ਉੱਤਰਾਧਿਕਾਰੀ

18ਕਾਲੇਬ ਹਸ਼ਰੋਨ ਦਾ ਪੁੱਤਰ ਸੀ। ਕਾਲੇਬ ਨੇ ਆਪਣੀ ਪਤਨੀ
ਅਜ਼ੂਬਾਹ ਜੋ ਕਿ ਯਰੀਓਥ ਦੀ ਧੀ ਸੀ ਤੋਂ ਪੁੱਤਰ ਜਣੇ। ਅਜ਼ੂਬਾਹ
ਨੇ ਯੇਸ਼ਰ, ਸੋਬਾਬ ਅਤੇ ਅਰਿਦੋਨ ਤਿੰਨ ਪੁੱਤਰ ਜੰਮੇ। 19ਜਦੋਂ
ਅਜ਼ੂਬਾਹ ਮਰ ਗਈ ਤਾਂ ਕਾਲੇਬ ਨੇ ਅਫਰਾਥ ਨਾਲ ਵਿਆਹ
ਕਰਵਾ ਲਿਆ ਤੇ ਉਨ੍ਹਾਂ ਦੇ ਘਰ ਇੱਕ ਪੁੱਤਰ ਜੰਮਿਆ, ਜਿਸ ਦਾ
ਨਾਂ ਉਨ੍ਹਾਂ ਨੇ ਹੂਰ ਰੱਖਿਆ। 20ਹੂਰ ਤੋਂ ਊਰੀ ਜੰਮਿਆ ਅਤੇ ਊਰੀ
ਦਾ ਪੁੱਤਰ ਸੀ ਬਸਲੇਲ।

21ਉਪਰੰਤ ਜਦੋਂ ਹਸਰੋਨ 60 ਸਾਲਾਂ ਦਾ ਹੋਇਆ ਤਾਂ ਉਸਨੇ ਮਾਕੀਰ ਦੀ ਧੀ ਨਾਲ ਵਿਆਹ ਕਰਵਾ ਲਿਆ। ਮਾਕੀਰ ਗਿਲਆਦ ਦਾ ਪਿਤਾ ਸੀ। ਹਸਰੋਨ ਨੇ ਮਾਕੀਰ ਦੀ ਧੀ ਨਾਲ ਸੰਭੋਗ ਕੀਤਾ ਤੇ ਉਨ੍ਹਾਂ ਦੇ ਘਰ ਸਗੂਬ ਪੈਦਾ ਹੋਇਆ। 22ਸਗੂਬ, ਯਾਈਰ ਦਾ ਪਿਤਾ ਸੀ। ਯਾਈਰ ਕੋਲ ਗਿਲਆਦ ਦੇਸ ਵਿੱਚ 23 ਸ਼ਹਿਰ ਸਨ। 23ਪਰ ਗਸ਼ੂਰ ਅਤੇ ਅਰਾਮ ਨੇ ਯਾਈਰ ਦੇ ਨਗਰਾਂ ਨੂੰ ਅਤੇ ਕਨਾਥ ਅਤੇ ਉਸਦੇ ਆਸ-ਪਾਸ ਦੇ ਛੋਟੇ ਪਿੰਡਾਂ ਨੂੰ ਉਸ ਤੋਂ ਹਥਿਆ ਲਿਆ। ਕੁਲ ਮਿਲਾ ਕੇ ਇਹ 60 ਸ਼ਹਿਰ ਸਨ ਜੋ ਕਿ ਮਾਕੀਰ ਦੇ ਪੁੱਤਰਾਂ ਦੇ ਸਨ, ਜੋ ਕਿ ਗਿਲਆਦ ਦਾ ਪਿਤਾ ਸੀ।

24ਇਸ ਤੋਂ ਬਾਅਦ ਹਸਰੋਨ ਕਾਲੇਬ ਅਫਰਾਥਾਤ ਵਿੱਚ ਮਰ ਗਿਆ ਜਦੋਂ ਉਹ ਮਰ ਗਿਆ ਉਸ ਦੇ ਮਰਨ ਉਪਰੰਤ ਉਸਦੀ ਪਤਨੀ ਅੱਬਿਯਾਹ ਨੇ ਉਸਦਾ ਪੁੱਤਰ ਜੰਮਿਆ, ਜਿਸਦਾ ਨਾਂ ਅਸ਼ਹੂਰ ਰੱਖਿਆ ਗਿਆ। ਅਸ਼ਹੂਰ ਤਕੋਆ ਦਾ ਪਿਤਾ ਬਣਿਆ।

## ਯਰਹਮਏਲ ਦੇ ਉੱਤਰਾਧਿਕਾਰੀ

25ਹਸ਼ਰੋਨ ਦਾ ਪਲੇਠਾ ਪੁੱਤਰ ਯਰਹਮਏਲ ਸੀ ਅਤੇ ਯਰਹਮਏਲ ਦੇ ਪੁੱਤਰ ਸਨ: ਰਾਮ, ਬੂਨਾਹ, ਓਰਨ, ਓਸਮ ਅਤੇ ਅਹਿੱਯਾਹ। ਰਾਮ ਉਸਦਾ ਪਲੇਠਾ ਪੁੱਤਰ ਸੀ। 26ਯਰਹਮਏਲ ਦੀ ਇੱਕ ਹੋਰ ਪਤਨੀ ਸੀ, ਜਿਸਦਾ ਨਾਉਂ ਸੀ ਅਟਾਰਾਹ। ਉਹ ਓਨਾਮ ਦੀ ਮਾਤਾ ਸੀ। 27ਯਰਹਮਏਲ ਦੇ ਪਲੇਠੇ ਪੁੱਤਰ ਰਾਮ ਦੇ ਮਅਸ, ਯਾਮੀਨ ਤੇ ਏਕਰ ਤਿੰਨ ਪੁੱਤਰ ਸਨ।

28ਓਨਾਮ ਦੇ ਪੁੱਤਰ ਸਨ: ਸ਼ੰਮਈ ਤੇ ਯਾਦਾ ਅਤੇ ਸ਼ੰਮਈ ਦੇ ਨਾਦਾਬ ਅਤੇ ਅਬੀਸ਼ੂਰ ਦੋ ਪੁੱਤਰ ਸਨ।

29ਅਬੀਸ਼ੂਰ ਦੀ ਪਤਨੀ ਸੀ ਅਬੀਹੈਲ ਅਤੇ ਉਨ੍ਹਾਂ ਦੇ ਅੱਗੋਂ ਦੋ ਪੁੱਤਰ ਪੈਦਾ ਹੋਏ, ਜਿਨ੍ਹਾਂ ਦਾ ਨਾਉਂ ਸੀ ਅਹਬਾਨ ਅਤੇ ਮੋਲੀਦ।

30ਨਾਦਾਬ ਦੇ ਪੁੱਤਰ ਸਨ ਸਲਦ ਅਤੇ ਅੱਪਇਸ। ਸਲਦ ਬਿਨ ਔਲਾਦ ਹੀ ਮਰ ਗਿਆ।

31ਅੱਪਇਸ ਦਾ ਪੁੱਤਰ ਸੀ ਯਿਸ਼ਈ ਅਤੇ ਯਿਸ਼ਈ ਦਾ ਪੁੱਤਰ ਸ਼ੇਸ਼ਾਨ ਅਤੇ ਸ਼ੇਸ਼ਾਨ ਦੇ ਘਰ ਪੈਦਾ ਹੋਇਆ ਅਹਲਈ।

32ਯਾਦਾ ਸ਼ੰਮਈ ਦਾ ਭਰਾ ਸੀ ਅਤੇ ਯਾਦਾ ਦੇ ਯਥਰ ਅਤੇ ਯੋਨਾਥਾਨ ਦੇ ਪੁੱਤਰ ਸਨ। ਯਥਰ ਵੀ ਬੇਔਲਾਦਾ ਹੀ ਮਰ ਗਿਆ। 33ਯੋਨਾਥਾਨ ਦੇ ਪੁੱਤਰ ਸਨ: ਪਲਥ ਅਤੇ ਜ਼ਾਜ਼ਾ ਇਹ ਯਰਹਮਏਲ ਕੀ ਕੁਝ ਪੱਤ੍ਰੀ ਸੀ।

34ਸ਼ੇਸ਼ਾਨ ਦੇ ਘਰ ਪੁੱਤਰ ਕੋਈ ਨਹੀਂ ਸੀ ਪਰ ਧੀਆਂ ਸਨ। ਸ਼ੇਸ਼ਾਨ ਦਾ ਇੱਕ ਮਿਸਰੀ ਸੇਵਕ ਸੀ ਜਿਸਦਾ ਨਾਉਂ ਸੀ ਯਰਹਾ। 35ਸ਼ੇਸ਼ਾਨ ਨੇ ਆਪਣੀ ਧੀ ਯਰਹਾ ਨਾਲ ਵਿਆਹ ਦਿੱਤੀ। ਉਨ੍ਹਾਂ ਦੇ ਘਰ ਇੱਕ ਪੁੱਤਰ ਪੈਦਾ ਹੋਇਆ, ਜਿਸਦਾ ਨਾਂ ਅੱਤਈ ਸੀ।

36ਅੱਤਈ ਨਾਥਾਨ ਦਾ ਪਿਤਾ ਸੀ ਅਤੇ ਨਾਥਾਨ ਜ਼ਾਬਾਦ ਦਾ ਪਿਤਾ ਸੀ। 37ਜ਼ਾਬਾਦ ਅਫ਼ਲਾਲ ਦਾ ਪਿਤਾ ਸੀ ਅਤੇ ਅਫ਼ਲਾਲ ਓਬੇਦ ਦਾ ਪਿਤਾ ਸੀ। 38ਓਬੇਦ ਯੇਹੂ ਦਾ ਪਿਤਾ ਅਤੇ ਯੇਹੂ ਦਾ ਪੁੱਤਰ ਅਜ਼ਰਯਾਹ ਸੀ। 39ਅਜ਼ਰਯਾਹ ਹਲਸ ਦਾ ਪਿਤਾ ਸੀ ਅਤੇ ਹਲਸ ਦਾ ਪੁੱਤਰ ਅਲਾਸਾਹ ਸੀ। 40ਅਲਾਸਾਹ ਸਿਸਮਾਈ ਦਾ ਪਿਤਾ ਸੀ ਅਤੇ ਸਿਸਮਾਈ ਦਾ ਪੁੱਤਰ ਸ਼ੱਲੂਮ ਸੀ। 41ਸ਼ੱਲੂਮ ਯਕਮਯਾਹ ਦਾ ਅਤੇ ਯਕਮਯਾਹ ਅਲੀਸ਼ਾਮਾ ਦਾ ਪਿਤਾ ਸੀ।

## ਕਾਲੇਬ ਦਾ ਪਰਿਵਾਰ

42ਕਾਲੇਬ ਯਰਹਮਏਲ ਦਾ ਭਰਾ ਸੀ। ਕਾਲੇਬ ਦੇ ਕੁਝ ਪੁੱਤਰ ਸਨ। ਉਸਦਾ ਪਲੇਠਾ ਪੁੱਤਰ ਮੇਸ਼ਾ ਸੀ। ਮੇਸ਼ਾ ਜ਼ੀਫ਼ ਦਾ ਪਿਤਾ ਸੀ। ਕਾਲੇਬ ਦਾ ਇੱਕ ਹੋਰ ਵੀ ਪੁੱਤਰ ਮਾਰੇਸ਼ਾਹ ਸੀ ਜੋ ਕਿ ਹਬਰੋਨ ਦਾ ਪਿਤਾ ਸੀ।

43ਹਬਰੋਨ ਦੇ ਪੁੱਤਰ ਸਨ: ਕੋਰਹ, ਤੱਪੂਅਹ, ਰਕਮ ਅਤੇ ਸ਼ਮਾ। 44ਸ਼ਮਾ ਰਹਮ ਦਾ ਪਿਤਾ ਸੀ। ਰਹਮ ਦਾ ਪੁੱਤਰ ਯਾਰਕਆਮ ਸੀ। ਰਕਮ ਸ਼ੰਮਈ ਦਾ ਪਿਤਾ ਸੀ। 45ਸ਼ੰਮਈ ਦਾ ਪੁੱਤਰ ਸੀ ਮਾਓਨ ਅਤੇ ਮਾਓਨ ਬੈਤ-ਸੂਰ ਦਾ ਪਿਤਾ ਸੀ।

46ਕਾਲੇਬ ਦੀ ਦਾਸੀ ਏਫ਼ਾਹ ਸੀ ਜੋ ਕਿ ਹਾਰਾਨ, ਮੋਸਾ ਅਤੇ ਗਾਜ਼ੇਜ਼ ਦੀ ਮਾਂ ਬਣੀ। ਗਾਜ਼ੇਜ਼ ਦਾ ਪਿਤਾ ਹਾਰਾਨ ਸੀ।

47ਯਾਹਦਈ ਦੇ ਪੁੱਤਰ ਰਗਮ, ਯੋਥਾਮ, ਗੇਸ਼ਾਨ, ਪਲਟ, ਏਫ਼ਾਹ ਅਤੇ ਸ਼ਾਅਫ ਸਨ।

48ਮਅਕਾਹ ਕਾਲੇਬ ਦੀ ਇੱਕ ਹੋਰ ਦਾਸੀ ਸੀ ਜੋ ਕਿ ਸ਼ਬਰ ਅਤੇ ਤਿਰਹਨਾਹ ਦੀ ਮਾਂ ਬਣੀ। 49ਮਅਕਾਹ ਸ਼ਅਫ਼ ਅਤੇ ਸ਼ਵਾ ਦੀ ਵੀ ਮਾਂ ਬਣੀ। ਸ਼ਅਫ਼ ਮਦਸੰਨਾਹ ਦਾ ਪਿਤਾ ਸੀ ਅਤੇ ਸ਼ਵਾ ਮਕਬੇਨਾ ਅਤੇ ਗਿਬਆ ਦਾ ਪਿਤਾ ਬਣਿਆ। ਕਾਲੇਬ ਦੀ ਧੀ ਦਾ ਨਾਂ ਅਕਸਾਹ ਸੀ।

50ਇਹ ਕਾਲੇਬ ਦੇ ਉੱਤਰਾਧਿਕਾਰੀਆਂ ਦੀ ਪੱਤ੍ਰੀ ਹੈ। ਹੂਰ ਉਸਦਾ ਪਲੇਠਾ ਪੁੱਤਰ ਸੀ ਜੋ ਕਿ ਅਫਰਾਥਾਹ ਦਾ ਪੁੱਤਰ ਸੀ ਅਤੇ ਅੱਗੋਂ ਹੂਰ ਦੇ ਪੁੱਤਰ ਸਨ ਸ਼ੋਬਾਲ ਜੋ ਕਿ ਕਿਰਯਥ-ਯਆਰੀਮ ਦਾ ਸੰਸਥਾਪਕ ਸੀ। 51ਸਲਮਾ ਬੈਤਲਹਮ ਦਾ ਸੰਸਥਾਪਕ ਸੀ ਅਤੇ ਹਾਰੇਫ਼ ਬੈਤਗਾਦੇਰ ਦਾ ਸੰਸਥਾਪਕ ਸੀ।

52ਕਿਰਯਥ-ਯਆਰੀਮ ਦੇ ਪਿਤਾ ਸ਼ੋਆਲ ਦੇ ਪੁੱਤਰ ਸਨ, ਹਾਰੋਆਹ, ਮਨੁਹੋਥ ਦੇ ਅੱਧੇ ਲੋਕ, 53ਕਿਰਯਥ–ਯਆਰੀਮ ਦੇ ਪਰਿਵਾਰ ਸਮੂਹ: ਯਿਥਰੀ, ਪੂਥੀ, ਸ਼ੁਮਾਥੀ ਅਤੇ ਮਿਸ਼ਰਾਈ। ਸਾਰਆਥੀ ਅਤੇ ਅਸ਼ਤਾਉਲੀ ਮਿਸ਼ਰਾਈਆਂ ਤੋਂ ਆਏ।

54ਸਾਲਮਾ ਦੇ ਉੱਤਰਾਧਿਕਾਰੀ: ਬੈਤਲਹਮ, ਨਟੂਫ਼ਾਥ ਅਤੇ ਅਟਰੋਥ ਬੈਤ ਯੋਆਬ ਦੇ ਲੋਕ, ਮਨਹਾਥੀ ਦੇ ਅੱਧੇ ਲੋਕ ਅਤੇ ਸਰਾਈ ਲੋਕ, 55ਅਤੇ ਉਨ੍ਹਾਂ ਲਿਖਾਰੀਆਂ ਦੇ ਘਰਾਣੇ ਜਿਹੜੇ ਯਅਬੇਨ, ਤੀਰਆਥ, ਸ਼ਿਮਆਥ ਅਤੇ ਸੂਕਾਥ ਵਿੱਚ ਰਹਿੰਦੇ ਸਨ। ਇਹ ਲਿਖਾਰੀ ਉਹ ਕੀਨੀ ਸਨ ਜਿਹੜੇ ਹੰਮਾਥ, ਬੇਤ-ਰੇਕਾਬ ਦੇ ਸੰਸਥਾਪਕ ਤੋਂ ਆਏ ਸਨ।

## ਦਾਊਦ ਦੇ ਪੁੱਤਰ

3 ਦਾਊਦ ਦੇ ਕੁਝ ਪੁੱਤਰ ਹਬਰੋਨ ਸ਼ਹਿਰ ਵਿੱਚ ਜਨਮੇ ਸਨ। ਉਨ੍ਹਾਂ ਦੀ ਸੂਚੀ ਇਉਂ ਹੈ:

ਦਾਊਦ ਦਾ ਪਹਿਲਾ ਪੁੱਤਰ ਅਮਨੋਨ ਸੀ। ਉਸਦੀ ਮਾਂ ਅਹੀਨੋਅਮ ਸੀ ਜੋ ਕਿ ਯਿਜ਼ਰਏਲ ਤੋਂ ਸੀ।

ਉਸਦਾ ਦੂਜਾ ਪੁੱਤਰ ਦਾਨਿਏਲ ਸੀ, ਅਤੇ ਉਸਦੀ ਮਾਂ ਦਾ ਨਾਂ ਅਬੀਗੈਲ ਸੀ ਜੋ ਕਿ ਯਹੂਦਾਹ ਵਿੱਚ ਕਰਮਲ ਤੋਂ ਸੀ।

2ਉਸ ਦੇ ਤੀਜੇ ਪੁੱਤਰ ਦਾ ਨਾਂ ਸੀ ਅਬਸ਼ਾਲੋਮ। ਉਹ ਮਅਕਾਹ ਦਾ ਪੁੱਤਰ ਸੀ। ਇਹ ਗਸ਼ੂਰ ਦੇ ਰਾਜਾ ਤਲਮਈ ਦੀ ਧੀ ਸੀ।

ਦਾਊਦ ਦਾ ਚੌਥਾ ਪੁੱਤਰ ਅਦੋਨੀਯਾਹ ਸੀ ਅਤੇ ਉਸਦੀ ਮਾਂ
ਹੱਗੀਥ ਸੀ।
3ਉਸ ਦਾ ਪੰਜਵਾਂ ਪੁੱਤਰ ਸ਼ਫਟਯਾਹ ਸੀ, ਉਸਦੀ ਮਾਂ ਅਬੀਟਾਲ
ਸੀ।
ਉਸ ਦਾ ਛੇਵਾਂ ਪੁੱਤਰ ਯਿਥਰਆਮ ਸੀ, ਅਤੇ ਉਸਦੀ ਮਾਂ
ਅਗਲਾਹ ਸੀ। 4ਦਾਊਦ ਦੇ ਇਹ ਛੇ ਪੁੱਤਰ ਹਬਰੋਨ ਵਿੱਚ ਜਨਮੇ
ਸਨ। ਉਸਨੇ ਹਬਰੋਨ ਵਿੱਚ ਸਾਢੇ ਸੱਤ ਸਾਲ ਸ਼ਾਸਨ ਕੀਤਾ।
5ਫ਼ਿਰ ਦਾਊਦ ਨੇ ਯਰੂਸ਼ਲਮ ਵਿੱਚ 33 ਵਰ੍ਹੇ ਰਾਜ ਕੀਤਾ।
ਅਤੇ ਯਰੂਸ਼ਲਮ ਵਿੱਚ ਦਾਊਦ ਦੇ ਜਿਹੜੇ ਪੁੱਤਰ ਪੈਦਾ ਹੋਏ ਇਸ
ਤਰ੍ਹਾਂ ਹਨ: (ਦਾਊਦ) ਦੀ ਪਤਨੀ ਬਥਸ਼ੂਆ, ਅੰਮੀਏਲ ਦੀ ਧੀ
ਸੀ।
ਬਥਸ਼ੂਆ ਨੇ ਚਾਰ ਪੁੱਤਰ ਸ਼ਿਮਆ, ਸ਼ੋਬਾਬ, ਨਾਥਾਨ ਅਤੇ
ਸੁਲੇਮਾਨ ਜੰਮੇ। 6-8ਦਾਊਦ ਦੇ 9 ਹੋਰ ਪੁਤਰਾਂ ਦੇ ਨਾਂ ਸਨ:
ਯਿਬਹਾਰ, ਅਲੀਸ਼ਾਮਾ, ਅਲੀਫ਼ਾਲਟ, ਨੋਗਹ, ਨਫ਼ਗ, ਯਾਫ਼ੀਆ,
ਅਲੀਸ਼ਾਮਾ, ਅਲਯਾਦਾ ਅਤੇ ਅਲੀਫ਼ਲਟ। 9ਇਹ ਸਾਰੇ ਦਾਊਦ
ਦੇ ਪੁੱਤਰ ਸਨ। ਇਸਤੋਂ ਇਲਾਵਾ ਉਸਦੇ ਦਾਸੀਆਂ ਤੋਂ ਵੀ ਪੁੱਤਰ
ਸਨ। ਅਤੇ ਤਾਮਾਰ ਨਾਂ ਦੀ ਦਾਊਦ ਦੀ ਇੱਕ ਧੀ ਸੀ।

### ਦਾਊਦ ਦੇ ਸਮੇਂ ਉਪਰੰਤ ਯਹੂਦਾਹ ਦੇ ਪਾਤਸ਼ਾਹ

10ਸੁਲੇਮਾਨ ਦਾ ਪੁੱਤਰ ਰਹਬੁਆਮ ਸੀ। ਅਤੇ ਰਹਬੁਆਮ ਦਾ
ਪੁੱਤਰ ਅਬੀਯਾਹ। ਅਬੀਯਾਹ ਦਾ ਪੁੱਤਰ ਆਸਾ ਸੀ ਅਤੇ ਆਸਾ
ਦਾ ਯਹੋਸ਼ਾਫ਼ਾਟ। 11ਯਹੋਸ਼ਾਫ਼ਾਟ ਦਾ ਪੁੱਤਰ ਯੋਰਾਮ ਅਤੇ ਯੋਰਾਮ
ਦਾ ਪੁੱਤਰ ਅਹਜ਼ਯਾਹ ਸੀ। ਅਤੇ ਅਹਜ਼ਯਾਹ ਦਾ ਪੁੱਤਰ ਸੀ ਯੋਆਸ਼।
12ਯੋਆਸ਼ ਦਾ ਪੁੱਤਰ ਸੀ ਅਮਸਯਾਹ ਅਤੇ ਅਮਸਯਾਹ ਦਾ ਪੁੱਤਰ
ਅਜ਼ਰਯਾਹ ਅਤੇ ਉਸਦਾ ਪੁੱਤਰ ਸੀ ਯੋਥਾਮ। 13ਯੋਥਾਮ ਦਾ ਪੁੱਤਰ
ਸੀ ਆਹਾਜ਼ ਅਤੇ ਆਹਾਜ਼ ਦਾ ਹਿਜ਼ਕੀਯਾਹ ਅਤੇ ਹਿਜ਼ਕੀਯਾਹ
ਦਾ ਪੁੱਤਰ ਸੀ ਮਨੱਸ਼ਹ। 14ਮਨੱਸ਼ਹ ਦਾ ਪੁੱਤਰ ਆਮੋਨ ਅਤੇ
ਆਮੋਨ ਦਾ ਪੁੱਤਰ ਯੋਸੀਯਾਹ ਸੀ।
15ਅਤੇ ਯੋਸ਼ੀਯਾਹ ਦੇ ਪੁੱਤਰਾਂ ਦੀ ਸੂਚੀ ਇਵੇਂ ਹੈ: ਉਸਦਾ
ਪਲੇਠਾ ਪੁੱਤਰ ਯੋਹਾਨਾਨ ਅਤੇ ਦੂਜਾ ਯਹੋਯਕੀਮ ਸੀ। ਤੀਜੇ ਪੁੱਤਰ
ਦਾ ਨਾਉਂ ਸੀ ਸਿਦਕੀਯਾਹ ਤੇ ਚੌਥੇ ਦਾ ਸ਼ੱਲੂਮ।
16ਯਹੋਯਕੀਮ ਦੇ ਉੱਤਰਾਧਿਕਾਰੀ ਸਨ: ਯਕਾਨਯਾਹ ਅਤੇ ਉਸ
ਦਾ ਪੁੱਤਰ, ਸਿਦਕੀਯਾਹ ਅਤੇ ਉਸਦਾ ਪੁੱਤਰ। *

### ਬਾਬਲ ਦੀ ਹਿਰਾਸਤ ਉਪਰੰਤ ਦਾਊਦ ਦਾ ਘਰਾਣਾ

17ਇਹ ਪੱਤ੍ਰੀ ਹੈ ਯਕਾਨਯਾਹ ਦੀ ਔਲਾਦ ਦੀ ਜਦੋਂ ਯਕਾਨਯਾਹ
ਬਾਬੁਲ ਦਾ ਬੰਦੀ ਬਣ ਜਾਂਦਾ ਹੈ। ਉਸ ਉਪਰੰਤ ਉਸਦੀ ਔਲਾਦ
ਇਵੇਂ ਹੈ: ਸ਼ਅਲਤੀਏਲ, 18ਮਲਕੀਰਾਮ, ਫ਼ਦਾਯਾਹ ਸ਼ਨੱਸਰ,
ਯਕਮਯਾਹ, ਹੋਸ਼ਾਮਾ ਅਤੇ ਨਦਬਯਾਹ।
19ਫ਼ਦਾਯਾਹ ਦੇ ਪੁੱਤਰ ਜ਼ਰੁੱਬਾਬਲ ਅਤੇ ਸ਼ਿਮਈ ਸਨ।
ਜ਼ਰੁੱਬਾਬਲ ਦੇ ਪੁੱਤਰ ਸਨ ਮਸੁੱਲਾਮ ਅਤੇ ਹਨਨਯਾਹ ਅਤੇ ਉਨ੍ਹਾਂ
ਦੀ ਭੈਣ ਸੀ ਸ਼ਲੋਮੀਥ। 20ਜ਼ਰੁੱਬਾਬਲ ਦੇ ਪੰਜ ਹੋਰ ਵੀ ਪੁੱਤਰ
ਸਨ। ਉਨ੍ਹਾਂ ਦੇ ਨਾਉਂ ਸਨ: ਹਸ਼ੁਬਾਹ, ਓਹਲ, ਬਰਕਯਾਹ,
ਹਸਦਯਾਹ ਅਤੇ ਯੂਸ਼ਬ-ਹਸਦ।
21ਹਨਨਯਾਹ ਦਾ ਪੁੱਤਰ ਸੀ ਪਲਟਯਾਹ ਅਤੇ ਉਸਦਾ ਪੁੱਤਰ
ਸੀ ਯਿਸਅਯਾਹ ਅਤੇ ਯਿਸਅਯਾਹ ਦੇ ਪੁੱਤਰ ਦਾ ਨਾਂ ਸੀ ਰਫ਼ਾਯਾਹ।
ਤੇ ਰਫਾਯਾਹ ਦਾ ਪੁੱਤਰ ਅਰਨਾਨ, ਅਰਨਾਨ ਦਾ ਪੁੱਤਰ ਓਬਦਯਾਹ
ਤੇ ਓਬਦਯਾਹ ਦਾ ਸ਼ਕਨਯਾਹ ਪੁੱਤਰ ਸੀ।
22ਸ਼ਕਨਯਾਹ ਦੇ ਉੱਤਰਾਧਿਕਾਰੀਆਂ ਦੀ ਸੂਚੀ ਇਉਂ ਹੈ:
ਸ਼ਕਨਯਾਹ ਦਾ ਪੁੱਤਰ ਸ਼ਮਅਯਾਹ। ਸ਼ਮਅਯਾਹ ਦੇ 6 ਪੁੱਤਰ ਸਨ:
ਸ਼ਅਮਾਹ, ਹੱਟੂਸ਼, ਯਿਗਾਲ, ਬਾਰੀਅਹ, ਨਅਰਯਾਹ ਅਤੇ ਸ਼ਾਫ਼ਾਟ।
23ਨਅਰਯਾਹ ਦੇ ਅੱਗੋਂ 3 ਪੁੱਤਰ ਸਨ: ਅਲਯੋਏਨਈ,
ਹਿਜ਼ਕੀਯਾਹ ਅਤੇ ਅਜ਼ਰੀਕਾਮ। 24ਅਲਯੋਏਨਈ ਦੇ ਅੱਗੋਂ 7
ਪੁੱਤਰ ਹੋਏ: ਹੋਦੈਯਾਹ, ਅਲਯਾਸ਼ੀਬ, ਫ਼ਲਾਯਾਹ, ਅੱਕੂਬ, ਯੋਹਾਨਾਨ,
ਦਲਾਯਾਹ ਅਤੇ ਅਨਾਨੀ।

### ਯਹੂਦਾਹ ਦੇ ਹੋਰ ਪਰਿਵਾਰ-ਸਮੂਹ

4 ਯਹੂਦਾਹ ਦੇ ਪੁੱਤਰਾਂ ਦੀ ਪੱਤ੍ਰੀ ਇਵੇਂ ਹੈ: ਪਰਸ, ਹਸਰੋਨ,
ਕਰਮੀ, ਹੂਰ ਅਤੇ ਸ਼ੋਬਾਲ।
2ਸ਼ੋਬਾਲ ਦਾ ਪੁੱਤਰ ਹੋਇਆ ਰਆਯਾਹ ਅਤੇ ਰਆਯਾਹ ਯਹਥ
ਦਾ ਪਿਤਾ ਸੀ ਅਤੇ ਯਹਥ ਅਹੂਮਈ ਅਤੇ ਲਹਦ ਦਾ ਪਿਤਾ।
3ਏਟਾਮ ਦੇ ਪੁੱਤਰ ਸਨ ਯਿਜ਼ਰਏਲ, ਯਿਸ਼ਮਾ ਅਤੇ ਯਿਦਬਾਸ਼।
ਉਨ੍ਹਾਂ ਦੀ ਇੱਕ ਭੈਣ ਸੀ, ਜਿਸਦਾ ਨਾਉਂ ਸੀ ਹੱਸਲਲਪੋਨੀ।
4ਫ਼ਨੂਏਲ ਗਦੋਰ ਦਾ ਪਿਤਾ ਸੀ ਅਤੇ ਏਜ਼ਰ ਹੂਸ਼ਾਹ ਦਾ ਪਿਤਾ
ਸੀ।
ਇਹ ਹੂਰ ਦੇ ਪੁੱਤਰ ਸਨ। ਅਤੇ ਹੂਰ ਅਫ਼ਰਾਥਾਹ ਦਾ ਪਲੇਠਾ
ਪੁੱਤਰ ਸੀ ਅਤੇ ਅਫ਼ਰਾਥਾਹ ਬੈਤਲਹਮ ਦਾ ਸੰਸਥਾਪਕ ਸੀ।
5ਤਕੋਆ ਦਾ ਪਿਤਾ ਅਸ਼ਹੂਰ ਸੀ। ਉਸ ਦੀਆਂ 2 ਬੀਵੀਆਂ
ਸਨ। ਅਸ਼ਹੂਰ ਦੀਆਂ ਬੀਵੀਆਂ ਦੇ ਨਾਂ ਸੀ ਹਲਾਹ ਅਤੇ ਨਅਰਾਹ।
6ਨਅਰਾਹ ਦੇ ਘਰ ਅਹੁੱਜ਼ਾਮ, ਹੇਫ਼ਰ, ਤੇਮਨੀ ਅਤੇ ਹਾਅਹਸ਼ਤਾਰੀ
ਜੰਮੇ ਜੋ ਨਅਰਾਹ ਤੇ ਅਸ਼ਹੂਰ ਦੇ ਘਰ ਪੈਦਾ ਹੋਏ। 7ਹਲਾਹ ਦੇ
ਪੁੱਤਰਾਂ ਦਾ ਨਾਂ ਸੀ: ਸਰਥ, ਯਿਸਹਰ, ਅਥਨਾਨ ਅਤੇ ਕੋਸ। 8ਕੋਸ
ਤੋਂ ਆਨੂਬ, ਸੋਬੇਬਾਹ ਪੈਦਾ ਹੋਏ। ਕੋਸ ਅਹਰਹੇਲ ਦੇ ਪਰਿਵਾਰ-
ਸਮੂਹਾਂ ਦਾ ਵੀ ਪਿਤਾ ਸੀ। ਅਹਰਹੇਲ ਦਾ ਪਿਤਾ ਹਾਰੁਮ ਸੀ।
9ਯਅਬੇਸ ਆਪਣੇ ਭਰਾ ਨਾਲੋਂ ਵੱਧ ਸਤਿਕਾਰਿਆ ਜਾਂਦਾ ਸੀ।
ਉਸਦੀ ਮਾਂ ਨੇ ਆਖਿਆ, "ਉਸਦਾ ਨਾਂ ਯਅਬੇਸ ਰੱਖਿਆ ਗਿਆ
ਸੀ ਕਿਉਂ ਕਿ ਉਸਦੇ ਜਨਮ ਦੌਰਾਨ ਮੈਂ ਬਹੁਤ ਦਰਦ ਸਹਾਰਿਆ
ਸੀ।" 10ਯਅਬੇਸ ਨੇ ਇਸਰਾਏਲ ਦੇ ਪਰਮੇਸ਼ੁਰ ਅੱਗੇ ਬੇਨਤੀ
ਕੀਤੀ ਅਤੇ ਕਿਹਾ, "ਕਾਸ਼ ਕਿ ਤੂੰ ਮੈਨੂੰ ਸੱਚਮੁੱਚ ਵਰਦਾਨ ਦਿੰਦਾ
ਅਤੇ ਮੇਰੀਆਂ ਹੱਦਾਂ ਨੂੰ ਵਧਾਉਂਦਾ। ਤੂੰ ਮੇਰੇ ਅੰਗ-ਸੰਗ ਰਹਿੰਦਾ
ਅਤੇ ਮੈਨੂੰ ਬੁਰਿਆਈ ਤੋਂ ਬਚਾਉਂਦਾ ਤਾਂ ਜੋ ਮੈਨੂੰ ਕੋਈ ਦੁੱਖ ਨਾ
ਦੇਵੇ।" ਅਤੇ ਪਰਮੇਸ਼ੁਰ ਨੇ ਉਸ ਦੀਆਂ ਬੇਨਤੀਆਂ ਪੂਰੀਆਂ
ਕੀਤੀਆਂ।

---

**ਯਹੋਯਕੀਮ ... ਉਸਦਾ ਪੁੱਤਰ** ਇਸਦਾ ਭਾਵ ਇਹ ਹੋ ਸਕਦਾ: ਸਿਦਕੀਯਾਹ ਯਹੋਯਕੀਮ ਦਾ ਪੁੱਤਰ ਸੀ ਅਤੇ ਯੇਹੋਇਆਚਿਨ ਦਾ ਭਰਾ ਸੀ। ਸਿਦਕੀਯਾਹ ਯਕਨਯਾਹ ਦਾ ਪੁੱਤਰ ਸੀ ਅਤੇ ਯਹੋਯਕੀਮ ਦਾ ਪੋਤਰਾ ਸੀ।

11ਕਲੂਬ ਸੂਹਾਹ ਦਾ ਭਰਾ ਸੀ, ਅਤੇ ਕਲੂਬ ਮਹੀਰ ਦਾ ਪਿਤਾ
ਸੀ। ਮਹੀਰ ਅਸ਼ਤੋਨ ਦਾ ਪਿਤਾ ਸੀ। 12ਅਸ਼ਤੋਨ ਬੈਤਰਾਫ਼ਾ ਦਾ
ਪਾਸੇਅਹ, ਅਤੇ ਤਹਿੰਨਾਹ ਦਾ ਪਿਉ ਸੀ। ਤਹਿੰਨਾਹ, ਈਰ-ਨਾਹਾਸ਼
ਦਾ ਪਿਤਾ ਸੀ ਅਤੇ ਏਹ ਰੇਕਾਹ ਦੇ ਮਨੁੱਖ ਸਨ।

13ਕਨਜ਼ ਦੇ ਪੁੱਤਰਾਂ ਦਾ ਨਾਂ ਸੀ ਆਥਨੀਏਲ ਅਤੇ ਸਰਾਯਾਹ।
ਆਥਨੀਏਲ ਦੇ ਪੁੱਤਰ ਸਨ ਹਥਥ ਅਤੇ ਮਓਨੋਥਈ।
14ਮਓਨੋਥਈ ਆਫ਼ਰਾਹ ਦਾ ਪਿਤਾ ਸੀ।

ਸਰਾਯਾਹ ਯੋਆਬ ਦਾ ਪਿਤਾ ਸੀ। ਯੋਆਬ ਗੇ-ਹਰਾਸ਼ੀਮ ਨਗਰ
ਦਾ ਸੰਸਥਾਪਕ ਸੀ। ਉਸ ਸਥਾਨ ਦਾ ਇਹ ਨਾਂ ਇਸ ਲਈ ਸੀ,
ਕਿਉਂ ਕਿ ਉਹ ਲੋਕ ਮਾਹਿਰ ਕਾਰੀਗਰ ਸਨ।

15ਕਾਲੇਬ ਯਫ਼ੁੰਨਹ ਦਾ ਪੁੱਤਰ ਸੀ ਅਤੇ ਕਾਲੇਬ ਦੇ ਪੁੱਤਰ ਸਨ:
ਈਰੂ, ਏਲਾਹ ਅਤੇ ਨਅਮ। ਏਲਾਹ ਦਾ ਪੁੱਤਰ ਕਨਜ਼ ਸੀ।

16ਜ਼ੀਫ, ਜ਼ੀਫਾਹ, ਤੀਰਯਾ ਤੇ ਅਸਰੇਲ ਯਹੱਲਲੇਲ ਦੇ ਪੁੱਤਰ
ਸਨ।

17-18ਅਜ਼ਰਾਹ ਦੇ ਪੁੱਤਰ ਸਨ: ਯਥਰ, ਮਰਦ, ਏਫਰ ਅਤੇ
ਯਾਲੋਨ। ਮਰਦ ਮਿਰਯਮ, ਸ਼ੰਮਈ ਅਤੇ ਯਿਸ਼ਬਹ ਦਾ ਪਿਤਾ ਸੀ।
ਯਿਸ਼ਬਹ ਅਸ਼ਤਮੋਆ ਦਾ ਪਿਤਾ ਸੀ। ਮਰਦ ਦੀ ਪਤਨੀ ਮਿਸਰ
ਤੋਂ ਸੀ। ਉਸਨੇ ਯਰਦ, ਹਬਰ, ਅਤੇ ਜ਼ਨੋਅਹ ਨੂੰ ਜਨਮ ਦਿੱਤਾ।
ਗਦੋਰ ਦਾ ਪਿਤਾ ਯਰਦ ਸੀ। ਅਤੇ ਹਬਰ ਸੋਕੋ ਦਾ ਪਿਤਾ ਸੀ।
ਅਤੇ ਯਕੂਥੀਏਲ ਜ਼ਨੋਅਹ ਦਾ ਪਿਤਾ ਸੀ। ਇਹ ਸਭ ਬਿਥਯਾਹ
ਦੇ ਪੁੱਤਰ ਸਨ ਜੋ ਕਿ ਫ਼ਿਰਊਨ ਦੀ ਧੀ ਸੀ ਜਿਸ ਨੂੰ ਮਰਦ ਨੇ
ਵਿਆਹ ਲਿਆ ਸੀ ਜੋ ਕਿ ਮਿਸਰੀ ਸੀ।

19ਨਹਮ ਦੀ ਭੈਣ ਮਰਦ ਦੀ ਪਤਨੀ ਸੀ ਅਤੇ ਉਹ ਯਹੂਦਾਹ
ਤੋਂ ਸੀ। ਮਰਦ ਦੀ ਪਤਨੀ ਦੇ ਪੁੱਤਰ ਕਈਲਾਹ ਅਤੇ ਅਸ਼ਤਮੋਆ
ਦੇ ਪਿਤਾ ਸਨ। ਕਈਲਾਹ ਗਮੀਂ ਚੋਂ ਸੀ ਅਤੇ ਅਸ਼ਤਮੋਆ ਮਅਕਾਥੀ
ਚੋਂ ਸੀ। 20ਅਮਨੋਨ, ਰਿੰਨਾਹ, ਬਨ-ਹਾਨਾਨ ਅਤੇ ਤੀਲੋਨ ਸ਼ੀਮੋਨ
ਦੇ ਪੁੱਤਰ ਸਨ।

ਅਤੇ ਯਿਸ਼ਈ ਦੇ ਪੁੱਤਰ ਜ਼ੋਹੇਥ ਅਤੇ ਬਨ-ਜ਼ੋਹੇਥ ਸਨ।

21-22ਸ਼ੇਲਾਹ ਯਹੂਦਾਹ ਦਾ ਪੁੱਤਰ ਸੀ ਅਤੇ ਸ਼ੇਲਾਹ ਕੋਲ ਏਰ,
ਲਅਦਾਹ, ਯੋਕੀਮ, ਕੋਜ਼ੇਬਾ ਦੇ ਆਦਮੀ, ਯੋਆਸ਼ ਅਤੇ ਸਾਰਾਫ਼
ਸਨ। ਏਰ ਲੇਕਾਹ ਦਾ ਪਿਤਾ ਸੀ। ਲਅਦਾਰ ਮਾਰੇਸ਼ਾਹ ਦਾ ਅਤੇ
ਬੈਤ-ਅਸ਼ਬੇਆ ਵਿਖੇ ਲਿਨਨ ਦੇ ਕਾਮਿਆਂ ਦੇ ਪਰਿਵਾਰ-ਸਮੂਹਾਂ
ਦਾ ਪਿਤਾ ਸੀ। ਯੋਆਸ਼ ਅਤੇ ਸਾਰਾਫ ਨੇ ਮੋਆਬੀ ਔਰਤਾਂ ਨਾਲ
ਵਿਆਹ ਕਰਵਾਏ। ਅਤੇ ਫ਼ਿਰ ਬੈਤਲਹਮ ਨੂੰ ਵਾਪਿਸ ਪਰਤ ਗਏ।
ਇਸ ਘਰਾਣੇ ਬਾਰੇ ਲਿਖਤਾਂ ਬਹੁਤ ਪੁਰਾਣੀਆਂ ਹਨ। 23ਸ਼ੇਲਾਹ
ਦੇ ਪੁੱਤਰ ਘੁਮਿਆਰ ਸਨ। ਉਹ ਨਟਾਈਮ ਅਤੇ ਗਦੇਰਾਹ ਦੇ
ਵਸਨੀਕ ਸਨ। ਇਹ ਉਨ੍ਹਾਂ ਸ਼ਹਿਰਾਂ ਵਿੱਚ ਰਹਿ ਕੇ ਪਾਤਸ਼ਾਹ
ਲਈ ਕੰਮ ਕਰਦੇ ਸਨ।

## ਸ਼ਿਮਓਨ ਦੇ ਪੁੱਤਰ

24ਸ਼ਿਮਓਨ ਦੇ ਪੁੱਤਰ: ਨਮੂਏਲ, ਯਾਮੀਨ, ਯਰੀਬ, ਜ਼ਰਹ
ਅਤੇ ਸ਼ਾਊਲ ਸਨ। 25ਸ਼ਾਊਲ ਦਾ ਪੁੱਤਰ ਸੀ ਸ਼ੱਲੁਮ ਅਤੇ ਉਸਦਾ
ਮਿਬਸਾਮ ਤੇ ਮਿਬਸਾਮ ਦਾ ਪੁੱਤਰ ਮਿਸ਼ਮਾ। 26ਮਿਸ਼ਮਾ ਦਾ ਪੁੱਤਰ
ਹੰਮੂਏਲ ਅਤੇ ਉਸਦਾ ਪੁੱਤਰ ਜ਼ੱਕੂਰ ਤੇ ਜ਼ੱਕੂਰ ਦਾ ਪੁੱਤਰ ਸੀ
ਸ਼ਿਮਈ। 27ਸ਼ਿਮਈ ਦੇ 16 ਪੁੱਤਰ ਅਤੇ 6 ਧੀਆਂ ਸਨ ਪਰ
ਸ਼ਿਮਈ ਦੇ ਭਰਾਵਾਂ ਦੇ ਘਰ ਬਹੁਤੇ ਬੱਚੇ ਨਹੀਂ ਸਨ ਤੇ ਨਾ ਹੀ
ਉਨ੍ਹਾਂ ਦੇ ਘਰਾਣੇ ਬਹੁਤ ਵੱਡੇ ਸੀ। ਉਨ੍ਹਾਂ ਦੀਆਂ ਕੁਲਾਂ ਯਹੂਦਾਹ
ਦੇ ਬਾਕੀ ਪਰਿਵਾਰ-ਸਮੂਹਾਂ ਵਾਂਗ ਬਹੁਤੀਆਂ ਵੱਡੀਆਂ ਨਹੀਂ ਸਨ।

28ਸ਼ਿਮਈ ਦੇ ਉੱਤਰਾਧਿਕਾਰੀ ਬਏਰਸ਼ਬਾ, ਮੋਲਾਦਾਹ, ਹਸਰ-
ਸ਼ੂਆਲ 29ਬਿਲਹਾਹ ਵਿੱਚ, ਅਸਮ, ਤੋਲਾਦ, 30ਬਥੂਏਲ,
ਹਾਰਮਾਹ, ਸਿਕਲਗ, 31ਬੈਤ-ਮਰਕਾਬੋਥ ਵਿੱਚ, ਹਸਰ ਸੂਸੀਮ,
ਬੈਤ-ਬਿਰਈ ਅਤੇ ਸ਼ਅਰਇਮ ਵਿੱਚ ਵਸਦੇ ਸਨ। ਇਹ ਉਨ੍ਹਾਂ
ਸ਼ਹਿਰਾਂ ਵਿੱਚ ਦਾਊਦ ਪਾਤਸ਼ਹ ਤੀਕ ਰਹੇ। 32ਇਨ੍ਹਾਂ ਸ਼ਹਿਰਾਂ ਦੇ
ਨੇੜੇ ਦੇ ਪੰਜ ਪਿੰਡ ਸਨ: ਏਟਾਮ, ਆਯਿਨ, ਰਿੰਮੋਨ, ਤੋਕਨ ਅਤੇ
ਆਸ਼ਾਨ। 33ਇਸ ਦੇ ਇਲਾਵਾ ਇਨ੍ਹਾਂ ਸਹਿਰਾਂ ਦੇ ਆਲੇ-ਦੁਆਲੇ
ਦੇ ਸਾਰੇ ਪਿੰਡ ਬਅਲ ਤੀਕ ਦੇ ਜਿਹੜੇ ਸਨ, ਉਨ੍ਹਾਂ ਵਿੱਚ ਇਹ
ਵਸਦੇ ਸਨ। ਇਨ੍ਹਾਂ ਨੇ ਆਪਣੇ ਘਰਾਣਿਆਂ ਦੇ ਇਤਹਾਸ ਨੂੰ ਵੀ
ਲਿਖਿਆ।

34-38ਉਨ੍ਹਾਂ ਦੇ ਪਰਿਵਾਰ-ਸਮੂਹਾਂ ਦੇ ਆਗੂਆਂ ਦੀ ਸੂਚੀ, ਇਉਂ
ਸੀ: ਮਸ਼ੋਬਾਬ, ਯਮਲੇਕ, ਅਮਸਯਾਹ ਦਾ ਪੁੱਤਰ ਯੋਸ਼ਾਹ, ਯੋਏਲ
ਅਤੇ ਯੋਸ਼ਿਬਯਾਹ ਦਾ ਪੁੱਤਰ ਯੇਹੂ, ਸ਼ਿਰਾਹ ਦਾ ਪੁੱਤਰ ਯੋਸ਼ਿਬਯਾਹ,
ਅਸੀਏਲ ਦਾ ਪੁੱਤਰ ਸ਼ਿਰਾਹ, ਅਲਯੋਇਨਈ, ਯਅਕੋਬਾਹ,
ਯਸ਼ੋਹਾਯਾਹ, ਅਸਾਯਾਹ, ਅਦੀਏਲ, ਯਿਸੀਮਿਏਲ, ਬਨਾਯਾਹ, ਅਤੇ
ਸ਼ਿਫ਼ਈ ਦਾ ਪੁੱਤਰ ਜ਼ੀਜ਼ਾ। ਸ਼ਿਫ਼ਈ ਅੱਲੋਨ ਦਾ ਪੁੱਤਰ ਸੀ ਅਤੇ
ਅੱਲੋਨ ਯਦਾਯਾਹ ਦਾ ਪੁੱਤਰ ਸੀ। ਯਦਾਯਾਹ ਸ਼ਿਮਰੀ ਦਾ ਪੁੱਤਰ
ਸੀ ਅਤੇ ਸ਼ਿਮਰੀ ਸ਼ਮਅਯਾਹ ਦਾ ਪੁੱਤਰ ਸੀ।

ਇਨ੍ਹਾਂ ਆਦਮੀਆਂ ਦੇ ਸਾਰੇ ਘਰਾਣੇ ਬਹੁਤ ਵੱਡੇ ਬਣ ਗਏ।
39ਇਹ ਲੋਕ ਗਦੋਰ ਦੇ ਬਾਹਰੀ ਖੇਤਰ ਤੋਂ ਵਾਦੀ ਦੇ ਪੂਰਬੀ ਪਾਸੇ
ਵੱਲ ਆਪਣੀਆਂ ਭੇਡਾਂ ਅਤੇ ਪਸ਼ੂਆਂ ਲਈ ਚਾਰਾਂਦਾ ਦੀ ਤਲਾਸ਼
ਵਿੱਚ ਗਏ। 40ਉੱਥੇ ਇਨ੍ਹਾਂ ਨੂੰ ਭਰਪੂਰ ਹਰੇ ਮੈਦਾਨ ਮਿਲੇ ਅਤੇ
ਖੂਬ ਚਰਾਂਦਾ ਵੀ। ਇੱਥੋਂ ਦਾ ਇਲਾਕਾ-ਧਰਤੀ ਬੜੀ ਹੀ ਸ਼ਾਂਤਮਈ
ਤੇ ਅਮਨ ਵਾਲੀ ਸੀ। ਹਾਮ ਦੇ ਉੱਤਰਾਧਿਕਾਰੀ ਮੁੱਢੋਂ ਹੀ ਇੱਥੇ
ਵਸਦੇ ਸਨ। 41ਇਹ ਉਦੋਂ ਵਾਪਰਿਆ ਜਦੋਂ ਹਿਜ਼ਕੀਯਾਹ
ਯਹੂਦਾਹ ਦਾ ਪਾਤਸ਼ਾਹ ਸੀ। ਉਸ ਸਮੇਂ ਉਹ ਗਦੋਰ ਨੂੰ ਆਏ
ਅਤੇ ਹਾਮੀਆਂ ਦੇ ਵਿਰੁੱਧ ਲੜੇ। ਉਨ੍ਹਾਂ ਨੇ ਹਾਮੀਆਂ ਦੇ ਤੰਬੂਆਂ ਨੂੰ
ਤਬਾਹ ਕਰ ਦਿੱਤਾ ਅਤੇ ਉੱਥੋਂ ਦੇ ਮਊਨੀਮੀਆਂ ਦੇ ਵਿਰੁੱਧ ਲੜੇ
ਅਤੇ ਉਨ੍ਹਾਂ ਸਾਰਿਆਂ ਨੂੰ ਤਬਾਹ ਕਰ ਦਿੱਤਾ। ਅੱਜ ਤਾਈਂ, ਓਥੇ
ਕੋਈ ਮਊਨੀਮ ਨਹੀਂ ਵਸਦਾ। ਇਸ ਲਈ ਇਨ੍ਹਾਂ ਲੋਕਾਂ ਨੇ ਉੱਥੇ
ਰਹਿਣਾ ਸ਼ੁਰੂ ਕਰ ਦਿੱਤਾ ਕਿਉਂ ਕਿ ਉੱਥੇ ਉਨ੍ਹਾਂ ਦੀਆਂ ਭੇਡਾਂ
ਲਈ ਚਰਾਂਦਾਂ ਸਨ।

42ਸ਼ਿਮਾਓਨ ਦੇ ਪਰਿਵਾਰ-ਸਮੂਹ ਵਿੱਚੋਂ 500 ਮਨੁੱਖ ਸੇਈਰ
ਦੇ ਪਹਾੜੀ ਦੇਸ਼ ਨੂੰ ਚੱਲੇ ਗਏ। ਇਨ੍ਹਾਂ ਲੋਕਾਂ ਦੇ ਆਗੂ ਯਸ਼ਈ ਦੇ
ਪੁੱਤਰ ਸਨ। ਉਹ ਸਨ: ਪਲਟਯਾਹ, ਨਅਰਯਾਹ, ਰਫ਼ਾਯਾਹ ਅਤੇ
ਉੱਜ਼ੀਏਲ ਸਨ। ਉਹ ਓਥੋਂ ਦੇ ਰਹਿਣ ਵਾਲੇ ਲੋਕਾਂ ਦੇ ਵਿਰੱਧ
ਲੜੇ। 43ਉੱਥੇ ਸਿਰਫ਼ ਥੋੜੇ ਜਿਹੇ ਅਮਾਲੇਕੀ ਲੋਕ ਹੀ ਬਾਕੀ ਰਹੇ
ਅਤੇ ਇਨ੍ਹਾਂ ਸ਼ਿਮਾਓਨੀ ਲੋਕਾਂ ਨੇ ਉਨ੍ਹਾਂ ਨੂੰ ਮਾਰ ਸੁੱਟਿਆ ਅਤੇ
ਅੱਜ ਤੀਕ ਉਸ ਸਮੇਂ ਤੋਂ ਲੈਕੇ ਹੁਣ ਤੀਕ ਸ਼ਿਮਾਓਨੀ ਲੋਕ ਸੇਈਰ
ਵਿੱਚ ਵਸਦੇ ਹਨ।

## ਰਊਬੇਨ ਦੇ ਉੱਤਰਾਧਿਕਾਰੀ

5 1-3ਇਸਰਾਏਲ ਦਾ ਪਲੇਠਾ ਪੁੱਤਰ ਰਊਬੇਨ ਸੀ। ਰਊਬੇਨ ਨੂੰ ਪਲੇਠਾ ਪੁੱਤਰ ਹੋਣ ਕਰਕੇ ਵਿਸੇਸ ਅਧਿਕਾਰ ਮਿਲਣੇ ਚਾਹੀਦੇ ਸਨ ਪਰ ਉਸਨੇ ਆਪਣੇ ਪਿਤਾ ਦੀ ਬੀਵੀ ਨਾਲ ਸੰਭੋਗ ਕੀਤਾ ਇਸ ਲਈ ਉਸਨੂੰ ਉਸਦੇ ਹੱਕਾਂ ਤੋਂ ਵਾਂਝਾ ਕਰਕੇ ਉਹ ਹੱਕ ਯੂਸੁਫ਼ ਦੇ ਪੁੱਤਰਾਂ ਨੂੰ ਦਿੱਤੇ ਗਏ। ਰਊਬੇਨ ਦਾ ਨਾਂ ਇਉਂ ਕੁਲ ਪੱਤ੍ਰੀ ਵਿੱਚ ਪਲੇਠੇ ਕਰਕੇ ਨਹੀਂ ਗਿਣਿਆ ਜਾਂਦਾ। ਯਹੂਦਾਹ ਆਪਣੇ ਭਰਾਵਾਂ ਤੋਂ ਵੱਧ ਸ਼ਕਤੀਸ਼ਾਲੀ ਹੋਇਆ। ਇਸ ਕਰਕੇ ਉਸਦੇ ਘਰਾਣੇ ਦੇ ਲੋਕ ਆਗੂ ਬਣੇ। ਪਰ ਯੂਸੁਫ਼ ਦੇ ਘਰਾਣੇ ਨੂੰ ਹੋਰ ਹੱਕ ਪ੍ਰਾਪਤ ਸਨ ਜਿਹੜੇ ਕਿ ਸਭ ਤੋਂ ਵੱਡੇ ਪੁੱਤਰ ਨੂੰ ਪ੍ਰਾਪਤ ਸਨ। ਰਊਬੇਨ ਦੇ ਪੁੱਤਰਾਂ ਦੇ ਨਾਂ ਹਨੋਕ, ਫ਼ੱਲੂ, ਹਸਰੋਨ ਅਤੇ ਕਰਮੀ ਸਨ।

4ਯੋਏਲ ਦੇ ਉੱਤਰਾਧਿਕਾਰੀਆਂ ਵਿੱਚੋਂ ਸ਼ਮਅਯਾਹ ਉਸਦਾ ਪੁੱਤਰ ਸੀ। ਗੋਗ ਸ਼ਮਅਯਾਹ ਦਾ ਪੁੱਤਰ ਅਤੇ ਗੋਗ ਦਾ ਪੁੱਤਰ ਸ਼ਿਮਈ ਸੀ। 5ਮੀਕਾਹ ਸ਼ਿਮਈ ਦਾ ਅਤੇ ਮੀਕਾਹ ਦਾ ਪੁੱਤਰ ਰਆਯਾਹ ਅਤੇ ਉਸਦਾ ਪੁੱਤਰ ਬਆਲ ਸੀ। 6ਬਆਲ ਦਾ ਪੁੱਤਰ ਸੀ ਬਏਰਾਹ। ਬਏਰਾਹ ਨੂੰ ਅੱਸ਼ੂਰ ਦੇ ਪਾਤਸ਼ਾਹ ਤਿਲਗਥ-ਪਿਲਨਅਸਰ ਬੰਦੀ ਬਣਾ ਕੇ ਲੈ ਗਏ। ਬਏਰਾਹ ਰਊਬੇਨੀਆਂ ਦੇ ਪਰਿਵਾਰ-ਸਮੂਹ ਦਾ ਆਗੂ ਸੀ।

7ਯੋਏਲ ਦੇ ਰਿਸ਼ਤੇਦਾਰ ਉਨ੍ਹਾਂ ਦੇ ਪਰਿਵਾਰ-ਸਮੂਹਾਂ ਮੁਤਾਬਕ ਓਵੇਂ ਹੀ ਦਰਜ ਗਏ ਹਨ ਜਿਵੇਂ ਕਿ ਉਹ ਪਰਿਵਾਰ ਦੇ ਇਤਿਹਾਸਾਂ ਵਿੱਚ ਲਿਖੇ ਗਏ ਹਨ: ਯਈਏਲ ਪਲੇਠਾ ਪੁੱਤਰ ਸੀ, ਫ਼ੇਰ ਜ਼ਕਰਯਾਹ ਅਤੇ ਬਲਆ। 8ਬਲਆ ਆਜ਼ਾਜ਼ ਦਾ ਪੁੱਤਰ ਸੀ, ਆਜ਼ਾਜ਼ ਸ਼ਮਆ ਦਾ ਪੁੱਤਰ ਸੀ ਅਤੇ ਸ਼ਮਆ ਯੋਏਲ ਦਾ ਪੁੱਤਰ ਸੀ। ਇਹ ਅਰੋਏਰ ਦੇ ਇਲਾਕੇ ਵਿੱਚ ਨਬੋ ਤੋਂ ਲੈ ਕੇ ਬਆਲ ਮਓਨ ਤੀਕ ਵਸਦੇ ਸਨ। 9ਬਲਆ ਦੇ ਲੋਕ ਮਾਰੂਥਲ ਦੀ ਨੁੱਕਰ ਤੀਕ ਰਹਿੰਦੇ ਸਨ, ਜੋ ਕਿ ਪੂਰਬ ਵੱਲ ਫ਼ਰਾਤ ਦਰਿਆ ਤੀਕ ਪਹੁੰਚਦੀ ਹੈ। ਉਹ ਇਸ ਇਲਾਕੇ ਵਿੱਚ ਇਸ ਲਈ ਵਸਦੇ ਸਨ ਕਿਉਂ ਕਿ ਉਨ੍ਹਾਂ ਦੇ ਪਸ਼ੂ ਗਿਲਆਦ ਦੇ ਦੇਸ਼ ਵਿੱਚ ਬਹੁਤ ਵੱਧ ਗਏ ਸਨ। 10ਜਦੋਂ ਸ਼ਾਊਲ ਪਾਤਸ਼ਾਹ ਸੀ, ਬਲਆ ਦੇ ਲੋਕਾਂ ਨੇ ਹਗਰੀਆਂ ਨਾਲ ਜੰਗ ਕੀਤੀ ਅਤੇ ਉਨ੍ਹਾਂ ਨੂੰ ਹਰਾਇਆ। ਉਨ੍ਹਾਂ ਨੇ ਗਿਲਆਦ ਦੇ ਪੂਰਬੀ ਖੇਤਰ ਰਾਹੀਂ ਸਫ਼ਰ ਕੀਤਾ ਅਤੇ ਉਨ੍ਹਾਂ ਤੰਬੂਆਂ ਵਿੱਚ ਰਹੇ ਜੋ ਓਥੋਂ ਦੇ ਹਗਰੀ ਲੋਕਾਂ ਦੇ ਸਨ।

## ਗਾਦੀ ਦੇ ਉੱਤਰਾਧਿਕਾਰੀ

11ਗਾਦੀ ਪਰਿਵਾਰ-ਸਮੂਹ ਦੇ ਲੋਕ ਰਊਬੇਨ ਦੇ ਪਰਿਵਾਰ-ਸਮੂਹ ਦੇ ਲੋਕਾਂ ਦੇ ਨਜ਼ਦੀਕ ਹੀ ਵਸੇ। ਇਹ ਗਾਦੀ ਲੋਕ ਬਾਸ਼ਾਨ ਦੇ ਇਲਾਕੇ ਵਿੱਚ ਤੇ ਸਲਕਾਹ ਤੀਕ ਵਸੇ। 12ਯੋਏਲ ਬਾਸ਼ਾਨ ਦਾ ਪਹਿਲਾ ਆਗੂ ਸੀ ਅਤੇ ਉਸ ਤੋਂ ਬਾਅਦ ਸ਼ਾਫ਼ਾਨ ਦੂਜਾ ਤੇ ਉਸ ਉਪਰੰਤ ਯਅਨਈ ਆਗੂ ਬਣਿਆ। 13ਉਨ੍ਹਾਂ ਦੇ ਘਰਾਣਿਆਂ ਵਿੱਚੋਂ ਸੱਤਾਂ ਭਰਾਵਾਂ ਦੇ ਨਾਉਂ ਇਉਂ ਸਨ: ਮੀਕਾਏਲ, ਮਸ਼ੁੱਲਾਮ, ਸ਼ਬਾ, ਯੋਰਈ, ਯਅਕਾਨ, ਜ਼ੀਆ ਅਤੇ ਏਬਰ। 14ਇਹ ਅਬੀਹਯਿਲ ਦੇ ਉੱਤਰਾਧਿਕਾਰੀ ਸਨ। ਅਬੀਹਯਿਲ ਹੂਰੀ ਦਾ ਪੁੱਤਰ ਸੀ ਅਤੇ ਹੂਰੀ ਯਾਰੋਅਹ ਦਾ ਪੁੱਤਰ ਅਤੇ ਯਾਰੋਆਹ ਗਿਲਆਦ ਦਾ। ਗਿਲਆਦ ਮੀਕਾਏਲ ਦਾ ਪੁੱਤਰ ਅਤੇ ਮੀਕਾਏਲ ਯਸ਼ੀਸ਼ਈ ਦਾ ਪੁੱਤਰ ਸੀ। ਯਸ਼ੀਸ਼ਈ ਯਹਦੋ ਦਾ ਪੁੱਤਰ ਅਤੇ ਯਹਦੋ ਬੂਜ ਦਾ ਪੁੱਤਰ ਸੀ। 15ਅਬਦੀਏਲ ਦਾ ਪੁੱਤਰ ਸੀ ਅਹੀ ਅਤੇ ਅਬਦੀਏਲ ਗੂਨੀ ਦਾ ਪੁੱਤਰ ਸੀ। ਅਤੇ ਅਹੀ ਉਨ੍ਹਾਂ ਦੇ ਘਰਾਣਿਆਂ ਦਾ ਆਗੂ ਸੀ।

16ਗਾਦ ਪਰਿਵਾਰ-ਸਮੂਹ ਬਾਸ਼ਾਨ ਦੇ ਗਿਲਆਦ ਅਤੇ ਉਸਦੇ ਆਸ-ਪਾਸ ਦੇ ਛੋਟੇ ਸ਼ਹਿਰਾਂ ਵਿੱਚ ਅਤੇ ਸ਼ਾਰੋਨ ਦੇ ਇਲਾਕੇ ਵਿੱਚ ਸੀਮਾ ਤਾਈਂ ਸਾਰੀਆਂ ਚਰਾਂਦਾ ਵਿੱਚ ਰਹਿੰਦਾ ਸੀ।

17ਯੋਥਾਮ ਅਤੇ ਯਰਾਬੁਆਮ ਪਾਤਸ਼ਾਹ ਦੇ ਦਿਨੀਂ ਇਨ੍ਹਾਂ ਸਾਰੇ ਲੋਕਾਂ ਦੇ ਨਾਉਂ ਗਾਦ ਦੇ ਘਰਾਣੇ ਦੇ ਇਤਹਾਸ ਦੀਆਂ ਕੁੱਲ ਪੱਤ੍ਰੀਆਂ ਲਿਖੀਆਂ ਗਈਆਂ। ਯੋਥਾਮ ਉਨ੍ਹੀਂ ਦਿਨੀਂ ਯਹੂਦਾਹ ਦਾ ਪਾਤਸ਼ਾਹ ਸੀ ਅਤੇ ਯਰਾਬੁਆਮ ਇਸਰਾਏਲ ਦਾ।

## ਯੁੱਧ ਵਿੱਚ ਕੁਝ ਮਾਹਰ ਸਿਪਾਹੀ

18ਮਨੱਸ਼ਹ ਦੇ ਅੱਧੇ ਪਰਿਵਾਰ-ਸਮੂਹ ਅਤੇ ਰਊਬੇਨ ਅਤੇ ਗਾਦ ਦੇ ਪਰਿਵਾਰ-ਸਮੂਹ ਕੋਲ ਕੁੱਲ 44,760 ਬਹਾਦਰ ਸਿਪਾਹੀ ਸਨ। ਉਨ੍ਹਾਂ ਸਿਪਾਹੀਆਂ ਕੋਲ ਤਲਵਾਰਾਂ ਅਤੇ ਢਾਲਾਂ ਸਨ ਅਤੇ ਉਹ ਤੀਰਾਂ ਅਤੇ ਕਮਾਨਾਂ ਵਿੱਚ ਵੀ ਕੁਸ਼ਲ ਸਨ। 19ਇਨ੍ਹਾਂ ਨੇ ਹਗਰੀਆਂ, ਯਟੂਰ, ਨਾਫ਼ੀਸ਼ ਤੇ ਨੋਦਾਬ ਦੇ ਲੋਕਾਂ ਵਿਰੁੱਧ ਲੜਾਈ ਕੀਤੀ। 20ਅਤੇ ਉਹ ਲੋਕ ਜਿਹੜੇ ਮਨੱਸ਼ਹ, ਰਊਬੇਨ ਅਤੇ ਗਾਦ ਪਰਿਵਾਰ-ਸਮੂਹਾਂ ਤੋਂ ਸਨ ਨੇ ਲੜਾਈ ਵਿੱਚ ਪਰਮੇਸ਼ੁਰ ਅੱਗੇ ਪ੍ਰਾਰਥਨਾ ਕੀਤੀ ਤੇ ਯਹੋਵਾਹ ਨੂੰ ਮਦਦ ਲਈ ਪੁਕਾਰ ਕੀਤੀ ਕਿਉਂ ਕਿ ਉਨ੍ਹਾਂ ਆਖਿਆ ਕਿ ਉਹ ਯਹੋਵਾਹ ਵਿੱਚ ਭਰੋਸਾ ਰੱਖਦੇ ਹਨ, ਭਰੋਸਾ ਕਰਦੇ ਹਨ। ਇਸ ਲਈ ਪਰਮੇਸ਼ੁਰ ਨੇ ਵੀ ਉਨ੍ਹਾਂ ਦੀ ਸਹਾਇਤਾ ਕੀਤੀ। ਪਰਮੇਸ਼ੁਰ ਨੇ ਉਨ੍ਹਾਂ ਨੂੰ ਹਗਰੀ ਮਨੁੱਖਾਂ ਨੂੰ ਹਾਰ ਦੇਣ ਵਿੱਚ ਮਦਦ ਕੀਤੀ। ਤਾਂ ਉਨ੍ਹਾਂ ਨੇ ਹਗਰੀ ਮਨੁੱਖਾਂ ਤੋਂ ਇਲਾਵਾ ਹੋਰ ਵੀ ਜਿਹੜੇ ਮਨੁੱਖਾਂ ਨੇ ਹਗਰੀਆਂ ਦਾ ਸਾਥ ਦਿੱਤਾ ਸੀ, ਉਨ੍ਹਾਂ ਨੂੰ ਵੀ ਹਰਾਇਆ। 21ਉਨ੍ਹਾਂ ਨੇ ਹਗਰੀਆਂ ਦੇ ਪਸ਼ੂ ਵੀ ਲੈ ਲਿੱਤੇ। ਉਨ੍ਹਾਂ ਨੇ 50,000 ਊਠ 2,50,000 ਭੇਡਾਂ, 2,000 ਗਧੇ ਅਤੇ 100,000 ਮਨੁੱਖਾਂ ਨੂੰ ਵੀ ਲੁੱਟ ਲਿਆ ਭਾਵ ਲੈ ਗਏ। 22ਬਹੁਤ ਸਾਰੇ ਹਗਰੀ ਮਾਰੇ ਗਏ ਸਨ ਕਿਉਂ ਕਿ ਇਹ ਯੁੱਧ ਪਰਮੇਸ਼ੁਰ ਵੱਲੋਂ ਸੀ ਅਤੇ ਪਰਮੇਸ਼ੁਰ ਰਊਬੇਨ ਦੇ ਪੱਖ ਵਿੱਚ ਸੀ। ਫ਼ਿਰ ਮਨੱਸ਼ਹ, ਰਊਬੇਨ ਅਤੇ ਗਾਦ ਪਰਿਵਾਰ-ਸਮੂਹ ਦੇ ਲੋਕਾਂ ਨੇ ਹਗਰੀਆਂ ਦੀ ਜ਼ਮੀਨ ਤੇ ਰਹਿਣਾ ਸ਼ੁਰੂ ਕਰ ਦਿੱਤਾ। ਇਹ ਲੋਕ ਇਸਰਾਏਲੀਆਂ ਦੇ ਜਲਾਵਤਨੀ ਕਰਕੇ ਕੈਦੀਆਂ ਵਜੋਂ ਬੇਬੀਲੋਨ ਨੂੰ ਲਿਜਾਏ ਜਾਣ ਤੀਕ ਇੱਥੇ ਰਹੇ।

23ਮਨੱਸ਼ਹ ਪਰਿਵਾਰ-ਸਮੂਹ ਦੇ ਅੱਧੇ ਮਨੁੱਖ ਬਾਸ਼ਾਨ ਦੇ ਇਲਾਕੇ ਵਿੱਚ ਵਸਦੇ ਰਹੇ। ਉਹ ਬਾਸ਼ਾਨ ਤੋਂ ਬਅਲ-ਹਰਮੋਨ, ਸਨੀਰ ਅਤੇ ਹਰਮੋਨ ਪਰਬਤ ਤੀਕ ਵਧਦੇ ਬਹੁਤ ਸਾਰੇ ਮਨੁੱਖਾਂ ਦਾ ਦਲ ਬਣ ਗਏ।

24ਮਨੱਸ਼ਹ ਪਰਿਵਾਰ-ਸਮੂਹ ਦੇ ਅੱਧੇ ਮਨੁੱਖਾਂ ਦੇ ਘਰਾਣੇ ਦੇ ਆਗੂ ਇਸ ਪ੍ਰਕਾਰ ਸਨ: ਏਫ਼ਰ, ਯਿਸ਼ਈ, ਅਲੀਏਲ, ਅਜ਼ਰੀਏਲ, ਯਿਰਮਿਯਾਹ, ਹੋਦਵਯਾਹ, ਯਹਦੀਏਲ। ਇਹ ਸਾਰੇ ਹੀ ਬਹਾਦੁਰ ਵੀਰ ਅਤੇ ਤਾਕਤਵਰ ਮਨੁੱਖ ਸਨ। ਇਹ ਸਾਰੇ ਪ੍ਰਸਿੱਧ ਮਨੁੱਖ

ਸਨ ਅਤੇ ਆਪੋ-ਆਪਣੇ ਪਰਿਵਾਰ-ਸਮੂਹਾਂ ਦੇ ਆਗੂ। 25ਪਰ
ਉਨ੍ਹਾਂ ਨੇ ਆਪਣੇ ਪੁਰਖਿਆਂ ਦੇ ਪਰਮੇਸ਼ੁਰ ਵਿਰੁੱਧ ਪਾਪ ਕੀਤਾ
ਅਤੇ ਉਨ੍ਹਾਂ ਲੋਕਾਂ ਦੇ ਝੂਠੇ ਦੇਵਤਿਆਂ ਦੀ ਉਪਾਸਨਾ ਕੀਤੀ ਜਿਨ੍ਹਾਂ
ਨੂੰ ਪਰਮੇਸ਼ੁਰ ਨੇ ਉਨ੍ਹਾਂ ਦੇ ਧਰਤੀ ਤੇ ਕਬਜ਼ਾ ਲੈਣ ਤੋਂ ਪਹਿਲਾਂ
ਤਬਾਹ ਕੀਤਾ ਸੀ। 26ਇਸਰਾਏਲ ਦੇ ਪਰਮੇਸ਼ੁਰ ਨੇ ਅੱਸ਼ੂਰ ਦੇ
ਰਾਜੇ ਪੂਲ ਨੂੰ ਉਕਸਾਰਿਆ ਉਹ ਤਿਲਗਥ ਪਿਲਨਸਰ ਵੀ
ਕਹਾਉਂਦਾ ਸੀ ਅਤੇ ਉਸ ਦੇ ਅੰਦਰ ਜੰਗ ਨੂੰ ਜਾਣ ਦੀ ਇੱਛਾ
ਪੈਦਾ ਕੀਤੀ, ਇਸ ਲਈ ਉਹ ਰਊਬੇਨ ਅਤੇ ਗਾਦ ਪਰਿਵਾਰ-ਸਮੂਹ
ਅਤੇ ਮਨੱਸ਼ਹ ਦੇ ਅੱਧੇ ਪਰਿਵਾਰ-ਸਮੂਹ ਨਾਲ ਲੜਿਆ, ਅਤੇ
ਉਨ੍ਹਾਂ ਨੂੰ ਸ਼ਹਿਰ ਤੋਂ ਬਾਹਰ ਹਲਹ, ਹਾਬੋਰ, ਹਾਰਾ, ਅਤੇ ਗੋਜ਼ਾਨ
ਦਰਿਆ ਦੇ ਨੇੜੇ ਲੈ ਗਿਆ। ਇਸਰਾਏਲ ਦੇ ਉਹ ਪਰਿਵਾਰ-ਸਮੂਹ
ਅੱਜ ਦੇ ਦਿਨ ਤੀਕ ਵੀ ਓਥੇ ਰਹਿੰਦੇ ਹਨ।

## ਲੇਵੀ ਦੇ ਉੱਤਰਾਧਿਕਾਰੀ

6 ਲੇਵੀ ਦੇ ਪੁੱਤਰਾਂ ਦੇ ਨਾਂ ਸਨ: ਗੇਰਸ਼ੋਨ, ਕਹਾਥ ਅਤੇ ਮਰਾਰੀ।
2ਆਮਰਾਮ, ਯਿਸਹਾਰ, ਹਬਰੋਨ ਅਤੇ ਉੱਜ਼ੀਏਲ ਅੱਗੋਂ
ਕਹਾਥ ਦੇ ਪੁੱਤਰ ਸਨ।

3ਅਮਰਾਮ ਬੱਚੇ ਦੇ ਸਨ ਹਾਰੂਨ, ਮੂਸਾ ਅਤੇ ਮਿਰਯਮ।

ਹਾਰੂਨ ਦੇ ਪੁੱਤਰ ਨਾਦਾਬ, ਅਬੀਹੂ, ਅਲਆਜ਼ਾਰ ਅਤੇ
ਈਥਾਮਾਰ ਸਨ। 4ਅਲਆਜ਼ਾਰ ਫ਼ੀਨਹਾਸ ਦਾ ਪਿਤਾ ਸੀ ਅਤੇ
ਫ਼ੀਨਹਾਸ ਅਬੀਸ਼ੂਆ ਦਾ। 5ਅਬੀਸ਼ੂਆ ਬੁੱਕੀ ਦਾ ਪਿਤਾ ਸੀ ਅਤੇ
ਬੁੱਕੀ ਉੱਜ਼ੀ ਦਾ ਪਿਤਾ ਸੀ। 6ਉੱਜ਼ੀ ਜ਼ਰਹਯਾਹ ਦਾ ਪਿਤਾ ਅਤੇ
ਉਸਦਾ ਪੁੱਤਰ ਮਰਾਯੋਥ ਸੀ। 7ਮਰਾਯੋਥ ਅਮਰਯਾਹ ਦਾ ਪਿਤਾ
ਸੀ ਅਤੇ ਅਮਰਯਾਹ ਤੋਂ ਅਹੀਟੂਬ ਜੰਮਿਆ। 8ਅਹੀਟੂਬ ਸਾਦੋਕ
ਦਾ ਪਿਤਾ ਅਤੇ ਉਸਦਾ ਪੁੱਤਰ ਅਹੀਮਾਅਸ ਸੀ। 9ਅਹੀਮਾਅਸ
ਅਜ਼ਰਯਾਹ ਦਾ ਪਿਤਾ ਅਤੇ ਅਜ਼ਰਸਾਹ ਯੋਹਾਨਾਨ ਦਾ ਪਿਤਾ
ਸੀ। 10ਅਜ਼ਰਯਾਹ ਯੋਹਾਨਾਨ ਦਾ ਪਿਤਾ ਸੀ। (ਇਹ ਉਹੀ
ਅਜ਼ਰਯਾਹ ਸੀ ਜਿਹੜਾ ਯਰੂਸ਼ਲਮ ਵਿੱਚ, ਸੁਲੇਮਾਨ ਦੁਆਰਾ
ਬਣਾਏ ਗਏ ਮੰਦਰ ਵਿੱਚ ਜਾਜਕ ਵਜੋਂ ਕੰਮ ਕਰਦਾ ਹੁੰਦਾ ਸੀ।)
11ਅਜ਼ਰਯਾਹ ਅਮਰਯਾਹ ਦਾ ਪਿਤਾ ਸੀ ਤੇ ਅਮਰਯਾਹ ਅਹੀਟੂਬ
ਦਾ। 12ਅਹੀਟੂਬ ਤੋਂ ਸਾਦੋਕ ਪੈਦਾ ਹੋਇਆ ਤੇ ਸਾਦੋਕ ਤੋਂ ਸ਼ੱਲੂਮ।
13ਸ਼ੱਲੂਮ ਹਿਲਕੀਯਾਹ ਦਾ ਪਿਤਾ ਸੀ ਤੇ ਹਿਲਕੀਯਾਹ ਅਜ਼ਰਯਾਹ
ਦਾ। 14ਅਜ਼ਰਯਾਹ ਸਰਾਯਾਹ ਦਾ ਪਿਤਾ ਸੀ ਤੇ ਸਰਾਯਾਹ ਦਾ
ਪੁੱਤਰ ਯਹੋਸਾਦਾਕ ਸੀ।

15ਜਦੋਂ ਯਹੋਵਾਹ ਨੇ ਯਹੂਦਾਹ ਅਤੇ ਯਰੂਸ਼ਲਮ ਦੇ ਲੋਕਾਂ ਨੂੰ
ਉਨ੍ਹਾਂ ਦੀ ਧਰਤੀ ਤੋਂ ਦੂਰ ਭੇਜ ਦਿੱਤਾ ਸੀ, ਯਹੋਸਾਦਾਕ ਨੂੰ ਵੀ
ਆਪਣਾ ਘਰ ਛੱਡਣਾ ਪਿਆ, ਅਤੇ ਉਨ੍ਹਾਂ ਲੋਕਾਂ ਨੂੰ ਦੂਜੇ ਦੇਸ
ਵਿੱਚ ਕੈਦੀ ਬਣਾ ਲਿਆ ਗਿਆ ਸੀ। ਯਹੋਵਾਹ ਨੇ ਨਬੂਕਦਨੱਸਰ
ਨੂੰ ਯਹੂਦਾਹ ਅਤੇ ਯਰੂਸ਼ਲਮ ਦੇ ਲੋਕਾਂ ਨੂੰ ਬੰਦੀ ਬਨਾਉਣ ਲਈ
ਵਰਤਿਆ।

## ਲੇਵੀ ਦੇ ਉੱਤਰਾਧਿਕਾਰੀ

16ਲੇਵੀ ਦੇ ਪੁੱਤਰ ਗੇਰਸ਼ੋਮ, ਕਹਾਥ ਅਤੇ ਮਰਾਰੀ ਸਨ।

17ਗੇਰਸ਼ੋਮ ਦੇ ਪੁੱਤਰਾਂ ਦਾ ਨਾਂ ਲਿਬਨੀ ਅਤੇ ਸ਼ਿਮਈ ਸੀ।

18ਕੋਹਾਥ ਦੇ ਪੁੱਤਰ ਅਮਰਾਮ, ਯਿਸਹਾਰ, ਹਬਰੋਨ ਤੇ ਉੱਜ਼ੀਏਲ
ਸਨ।

19ਮਗਰੀ ਦੇ ਪੁੱਤਰ ਸਨ ਮਹਲੀ ਅਤੇ ਮੂਸ਼ੀ।

ਇਹ ਲੇਵੀ ਦੇ ਪਰਿਵਾਰ-ਸਮੂਹ ਵਿੱਚ ਉਨ੍ਹਾਂ ਦੇ ਪਿਤਰਾਂ ਦੇ
ਘਰਾਣਿਆਂ ਦੇ ਮੁਤਾਬਕ ਸਨ:

20ਗੇਰਸ਼ੋਮ ਦੇ ਉੱਤਰਾਧਿਕਾਰੀ ਇਸ ਤਰ੍ਹਾਂ ਸੀ: ਲਿਬਨੀ
ਗੇਰਸ਼ੋਮ ਦਾ ਪੁੱਤਰ ਸੀ ਅਤੇ ਲਿਬਨੀ ਦਾ ਪੁੱਤਰ ਯਹਥ ਤੇ ਯਹਥ
ਦੇ ਪੁੱਤਰ ਦਾ ਨਾਂ ਸੀ ਜ਼ਿੰਮਾਹ। 21ਜ਼ਿੰਮਾਹ ਦੇ ਪੁੱਤਰ ਦਾ ਨਾਉਂ
ਸੀ ਯੋਆਹ ਅਤੇ ਉਸਦੇ ਪੁੱਤਰ ਦਾ ਨਾਂ ਸੀ ਇੱਦੋ। ਇੱਦੋ ਦਾ
ਪੁੱਤਰ ਜ਼ਰਹ ਤੇ ਜ਼ਰਹ ਦਾ ਪੁੱਤਰ ਯਅਥਰਈ ਸੀ।

22ਕਹਾਥ ਦੇ ਉੱਤਰਾਧਿਕਾਰੀ ਇਉਂ ਸਨ: ਕਹਾਥ ਦੇ ਪੁੱਤਰ
ਦਾ ਨਾਂ ਅੰਮੀਨਾਦਾਬ ਤੇ ਉਸਦਾ ਪੁੱਤਰ ਕੋਰਹ। ਅੱਸੀਰ ਕੋਰਹ
ਦਾ ਪੁੱਤਰ ਸੀ। 23ਅੱਸੀਰ ਦਾ ਪੁੱਤਰ ਅਲਕਾਨਾਹ ਤੇ ਉਸਦਾ
ਪੁੱਤਰ ਅਬਯਾਸਾਫ਼ ਤੇ ਉਸਦਾ ਪੁੱਤਰ ਅੱਸੀਰ ਸੀ। 24ਅੱਸੀਰ ਦਾ
ਪੁੱਤਰ ਤਹਥ ਸੀ ਤੇ ਉਸਦਾ ਪੁੱਤਰ ਊਰੀਏਲ। ਊਰੀਏਲ ਦੇ
ਪੁੱਤਰ ਦਾ ਨਾਂ ਉੱਜ਼ੀਯਾਹ ਤੇ ਉਸਦੇ ਪੁੱਤਰ ਦਾ ਨਾਂ ਸ਼ਾਊਲ ਸੀ।

25ਅਲਕਾਨਾਹ ਦੇ ਪੁੱਤਰ ਅਮਾਸਈ ਅਤੇ ਅਹੀਮੋਥ ਸਨ।
26ਸੋਫ਼ਈ ਅਲਕਾਨਾਹ ਦਾ ਪੁੱਤਰ ਸੀ ਤੇ ਨਹਥ ਸੋਫ਼ਈ ਦਾ ਪੁੱਤਰ।
27ਅਲੀਆਬ ਨਹਥ ਦਾ ਪੁੱਤਰ ਤੇ ਯਹੋਰਾਮ ਅਲੀਆਬ ਦਾ ਪੁੱਤਰ
ਸੀ। ਅਲਕਾਨਾਹ ਯਰੋਹਾਮ ਦਾ ਪੁੱਤਰ ਸੀ ਸ਼ਮੂਏਲ ਅਲਕਾਨਾਹ
ਦਾ ਪੁੱਤਰ ਸੀ।

28ਸ਼ਮੂਏਲ ਦਾ ਪਲੇਠਾ ਪੁੱਤਰ ਜੀਓਲ ਅਤੇ ਅਬੀਯਾਹ ਸੀ।

29ਮਗਰੀ ਦੇ ਪੁੱਤਰ ਇਵੇਂ ਸਨ: ਮਹਲੀ ਮਗਰੀ ਦਾ ਪੁੱਤਰ ਤੇ
ਮਹਲੀ ਦਾ ਪੁੱਤਰ ਲਿਬਨੀ ਤੇ ਉਸਦਾ ਪੁੱਤਰ ਸ਼ਿਮਈ ਤੇ ਸ਼ਿਮਈ
ਦਾ ਪੁੱਤਰ ਉੱਜ਼ਾਹ ਸੀ। 30ਉੱਜ਼ਾਹ ਦਾ ਪੁੱਤਰ ਸ਼ਿਮਆ ਤੇ ਹੱਗੀਯਾਹ
ਸ਼ਿਮਆ ਦਾ ਪੁੱਤਰ ਸੀ ਅਸਾਯਾਹ ਹੱਗੀਯਾਹ ਦਾ ਪੁੱਤਰ।

## ਮੰਦਰ ਦੇ ਸੰਗੀਤਕਾਰ

31ਇਹ ਉਹ ਮਨੁੱਖ ਸਨ ਜਿਨ੍ਹਾਂ ਨੂੰ ਦਾਊਦ ਪਾਤਸ਼ਾਹ ਨੇ
ਯਹੋਵਾਹ ਦੇ ਘਰ ਦੇ ਸੰਗੀਤਕਾਰਾਂ ਵਜੋਂ ਥਾਪਿਆ ਜਦੋਂ ਕਿ ਨੇਮ
ਦੇ ਸੰਦੂਕ ਨੂੰ ਉਸਦੇ ਸੁਖ ਅਸਥਾਨ ਉੱਪਰ ਰੱਖਿਆ ਗਿਆ ਸੀ।
32ਇਨ੍ਹਾਂ ਲੋਕਾਂ ਨੇ ਪਵਿੱਤਰ ਤੰਬੂ ਵਿਖੇ ਭਜਨ ਅਤੇ ਧਾਰਮਿਕ
ਗੀਤ ਗਾਏ। ਪਵਿੱਤਰ ਤੰਬੂ ਮੰਡਲੀ ਵਾਲਾ ਤੰਬੂ ਵੀ ਕਹਿਲਾਉਂਦਾ
ਹੈ। ਉਨ੍ਹਾਂ ਨੇ ਓਥੇ, ਸੁਲੇਮਾਨ ਦੇ ਯਰੂਸ਼ਲਮ ਵਿੱਚ ਯਹੋਵਾਹ ਦਾ
ਮੰਦਰ ਉਸਾਰਨ ਤੀਕ ਸੇਵਾ ਕੀਤੀ। ਉਨ੍ਹਾਂ ਨੇ ਪਵਿੱਤਰ ਤੰਬੂ
ਵਿੱਚ ਉਨ੍ਹਾਂ ਨੂੰ ਸੇਵਾ ਲਈ ਦਿੱਤੀਆਂ ਗਈਆਂ ਬਿਧੀਆਂ ਅਨੁਸਾਰ
ਸੇਵਾ ਕੀਤੀ।

33ਉਹ ਆਦਮੀ ਅਤੇ ਉਨ੍ਹਾਂ ਦੇ ਪੁੱਤਰ ਜਿਹੜੇ ਸਭਾਵਾਂ ਵਿੱਚ
ਧਾਰਮਿਕ ਗੀਤ ਗਾਉਂਦੇ ਸਨ:

ਕੋਹਾਥ ਪਰਿਵਾਰ ਵਿੱਚੋਂ ਉੱਤਰਾਧਿਕਾਰੀ: ਹੇਮਾਨ ਗੱਵਯਾ।
ਹੇਮਾਨ ਯੋਏਲ ਦਾ ਪੁੱਤਰ ਸੀ, ਅਤੇ ਯੋਏਲ ਸਮੂਏਲ ਦਾ ਪੁੱਤਰ
ਸੀ। 34ਸ਼ਮੂਏਲ ਅਲਕਾਨਾਹ ਦਾ ਪੁੱਤਰ ਸੀ ਤੇ ਅਲਕਾਨਾਹ
ਯਰੋਹਾਮ ਦਾ। ਯਰੋਹਾਮ ਅਲੀਏਲ ਦਾ ਪੁੱਤਰ ਸੀ ਤੇ ਅਲੀਏਲ
ਤੋਆਹ ਦਾ ਪੁੱਤਰ ਸੀ। 35ਤੋਆਹ ਸੂਫ਼ ਦਾ ਪੁੱਤਰ ਸੀ ਤੇ ਸੂਫ਼

# ਇਤਹਾਸ ਦੀ ਦੂਜੀ ਪੋਥੀ

### ਸੁਲੇਮਾਨ ਦੀ ਬੁੱਧੀ ਲਈ ਮੰਗ

1 ਸੁਲੇਮਾਨ ਬੜਾ ਸ਼ਕਤੀਸ਼ਾਲੀ ਰਾਜਾ ਬਣ ਗਿਆ ਕਿਉਂ ਕਿ
ਯਹੋਵਾਹ ਉਸਦਾ ਪਰਮੇਸ਼ੁਰ ਉਸਦੇ ਨਾਲ ਸੀ, ਜਿਸਨੇ ਕਿ
ਉਸਨੂੰ ਇੰਨਾ ਮਹਾਨ ਬਣਾਇਆ।
2ਸੁਲੇਮਾਨ ਨੇ ਸਾਰੇ ਇਸਰਾਏਲ ਦੇ ਲੋਕਾਂ, ਕਪਤਾਨਾਂ, ਸਰਦਾਰਾਂ,
ਨਿਆਂਕਾਰਾਂ, ਉੱਥੋਂ ਦੇ ਆਗੂਆਂ ਅਤੇ ਪਰਿਵਾਰਾਂ ਦੇ ਸਾਰੇ ਵਡੇਰਿਆਂ
ਤੇ ਮੁਖੀਆਂ ਨਾਲ ਗੱਲਾਂ ਕੀਤੀਆਂ। 3ਤੱਦ ਸੁਲੇਮਾਨ ਅਤੇ ਸਾਰੀ
ਸਭਾ ਮਿਲਕੇ ਉਸ ਉੱਚੇ ਥਾਂ ਜੋ ਗਿਬਓਨ ਵਿੱਚ ਸੀ, ਗਏ ਕਿਉਂ
ਕਿ ਪਰਮੇਸ਼ੁਰ ਦਾ ਮੰਡਲੀ ਦਾ ਤੰਬੂ ਉੱਥੇ ਸੀ। ਇਸਨੂੰ ਯਹੋਵਾਹ
ਦੇ ਦਾਸ ਮੂਸਾ ਨੇ ਉਜਾੜ ਵਿੱਚ ਬਣਾਇਆ ਸੀ, ਜਦੋਂ ਉਹ ਤੇ
ਇਸਰਾਏਲ ਦੇ ਲੋਕ ਉਜਾੜ ਵਿੱਚ ਸਨ। 4ਦਾਊਦ ਪਰਮੇਸ਼ੁਰ ਦੇ
ਇਕਰਾਰਨਾਮੇ ਦੇ ਸੰਦੂਕ ਨੂੰ ਕਿਰਯਥ-ਯਆਰੀਮ ਤੋਂ ਯਰੂਸ਼ਲਮ
ਵਿੱਚ ਲੈ ਆਇਆ ਸੀ ਕਿਉਂ ਕਿ ਦਾਊਦ ਨੇ ਉਸ ਲਈ ਯਰੂਸ਼ਲਮ
ਵਿੱਚ ਇੱਕ ਤੰਬੂ ਖੜਾ ਕੀਤਾ ਸੀ। ਇਸ ਲਈ ਉਹ ਉਸਨੂੰ ਇਸ
ਥਾਂ ਤੇ ਲੈ ਆਇਆ ਸੀ। 5ਊਰੀ ਦੇ ਪੁੱਤਰ ਬਸਲਿਏਲ ਨੇ ਪਿੱਤਲ
ਦੀ ਇੱਕ ਜਗਵੇਦੀ ਬਣਾਈ ਅਤੇ ਉਹ ਪਿੱਤਲ ਦੀ ਜਗਵੇਦੀ
ਗਿਬਓਨ ਵਿੱਚ ਪਵਿੱਤਰ ਤੰਬੂ ਦੇ ਸਾਮ੍ਹਣੇ ਸੀ ਇਸ ਲਈ ਸੁਲੇਮਾਨ
ਅਤੇ ਬਾਕੀ ਸਾਰੇ ਲੋਕ ਯਹੋਵਾਹ ਕੋਲ ਮੱਤ ਲੈਣ ਲਈ ਗਿਬਓਨ
ਵਿੱਚ ਗਏ। 6ਸੁਲੇਮਾਨ ਉਸ ਯਹੋਵਾਹ ਦੇ ਸਾਮ੍ਹਣੇ ਵਾਲੀ ਪਿੱਤਲ
ਦੀ ਜਗਵੇਦੀ ਜਿਹੜੀ ਉੱਚੇ ਥਾਂ ਸੀ ਅਤੇ ਮੰਡਲੀ ਦੇ ਤੰਬੂ ਕੋਲ
ਸੀ ਉੱਥੇ ਗਿਆ। ਸੁਲੇਮਾਨ ਨੇ ਉੱਥੇ 1,000 ਹੋਮ ਦੀਆਂ ਭੇਟਾਂ
ਚੜ੍ਹਾਈਆਂ।
7ਉਸ ਰਾਤ ਪਰਮੇਸ਼ੁਰ ਨੇ ਸੁਲੇਮਾਨ ਨੂੰ ਦਰਸ਼ਨ ਦਿੱਤਾ ਅਤੇ
ਕਿਹਾ, “ਸੁਲੇਮਾਨ, ਮੰਗ, ਮੈਂ ਤੈਨੂੰ ਕੀ ਦੇਵਾਂ!”
8ਸੁਲੇਮਾਨ ਨੇ ਪਰਮੇਸ਼ੁਰ ਨੂੰ ਆਖਿਆ, “ਤੁਸੀਂ ਆਪ ਮੇਰੇ ਪਿਤਾ
ਦਾਊਦ ਉੱਪਰ ਇੰਨੀ ਦਯਾ ਕੀਤੀ ਹੈ ਅਤੇ ਮੇਰੇ ਪਿਤਾ ਵਾਲੇ
ਅਸਥਾਨ ਤੇ ਤੁਸੀਂ ਮੈਨੂੰ ਨਵਾਂ ਪਾਤਸ਼ਾਹ ਚੁਣਿਆ ਹੈ। 9ਸੋ ਯਹੋਵਾਹ
ਪਰਮੇਸ਼ੁਰ, ਤੂੰ ਮੇਰੇ ਪਿਤਾ ਦਾਊਦ ਨਾਲ ਕੀਤਾ ਇਕਰਾਰ ਪੂਰਾ
ਕਰ ਕਿਉਂ ਕਿ ਤੂੰ ਮੈਨੂੰ ਧਰਤੀ ਧੂੜ ਜਿੰਨੀ ਗਿਣਤੀ ਦੇ ਲੋਕਾਂ ਦਾ
ਰਾਜਾ ਬਣਾਇਆ ਹੈ। 10ਹੁਣ ਤੁਸੀਂ ਮੈਨੂੰ ਬੁੱਧੀ ਅਤੇ ਗਿਆਨ
ਦੇਵੋ ਤਾਂ ਜੋ ਮੈਂ ਇਨ੍ਹਾਂ ਲੋਕਾਂ ਨੂੰ ਸਹੀ ਢੰਗ ਨਾਲ ਚਲਾ ਸਕਾਂ।
ਕਿਉਂ ਕਿ ਕੋਈ ਵੀ ਤੁਹਾਡੀ ਕਿਰਪਾ ਬਿਨਾ ਇਸ ਦੁਨੀਆਂ ਨੂੰ
ਨਹੀਂ ਚਲਾ ਸਕਦਾ।”
11ਪਰਮੇਸ਼ੁਰ ਨੇ ਸੁਲੇਮਾਨ ਨੂੰ ਆਖਿਆ, “ਤੂੰ ਨਿਰਪੱਖ ਬਿਨ
ਸਵਾਰਥ ਦਾ ਫ਼ੈਸਲਾ ਕੀਤਾ ਹੈ। ਨਾ ਤੂੰ ਦੌਲਤ ਮੰਗੀ, ਨਾ ਅਮੀਰੀ,
ਮਾਨ-ਵਡਿਆਈ ਅਤੇ ਰੁਤਬਾ। ਤੂੰ ਆਪਣੇ ਵੈਰੀਆਂ ਦਾ ਨਾਸ
ਕਰਨ ਨੂੰ ਵੀ ਨਹੀਂ ਕਿਹਾ ਅਤੇ ਨਾ ਹੀ ਤੂੰ ਆਪਣੇ ਲਈ ਵੱਡੀ
ਉਮਰ ਦੀ ਮੰਗ ਕੀਤੀ। ਤੂੰ ਇਹ ਸਭ ਕੁਝ ਮੰਗਣ ਦੀ ਥਾਵੇਂ
ਬੁੱਧ-ਵਿਵੇਕ ਦੀ ਮੰਗ ਕੀਤੀ ਇਸ ਲਈ ਕਿ ਤੂੰ ਮੇਰੀ ਪਰਜਾ ਦਾ
ਸਹੀ ਨਿਆਂ ਕਰ ਸਕੇਂ, ਜਿਸ ਦਾ ਮੈਂ ਤੈਨੂੰ ਪਾਤਸ਼ਾਹ ਠਹਿਰਾਇਆ
ਹੈ। 12ਇਸ ਲਈ ਮੈਂ ਤੈਨੂੰ ਬੁੱਧੀ ਅਤੇ ਗਿਆਨ ਦੇਵਾਂਗਾ ਪਰ
ਇਸਦੇ ਨਾਲ ਹੀ ਮੈਂ ਤੈਨੂੰ ਧਨ, ਦੌਲਤ, ਅਮੀਰੀ, ਮਾਨ-ਵਡਿਆਈ
ਇਹ ਸਭ ਕੁਝ ਵੀ ਦੇਵਾਂਗਾ ਅਤੇ ਉਹ ਵੀ ਇੰਨਾ ਕਿ ਜੋ ਤੇਰੇ ਤੋਂ
ਪਹਿਲਾ ਜਾਂ ਤੇਰੇ ਤੋਂ ਬਾਅਦ ਵਿੱਚ ਆਉਣ ਵਾਲੇ ਕਿਸੇ ਵੀ
ਪਾਤਸ਼ਾਹ ਨੂੰ ਨਾ ਕਦੇ ਮਿਲਿਆ ਹੋਵੇਗਾ ਅਤੇ ਨਾ ਹੀ ਭਵਿੱਖ
ਵਿੱਚ ਕਿਸੇ ਨੂੰ ਇੰਨਾ ਮਿਲੇਗਾ।”
13ਤਦ ਸੁਲੇਮਾਨ ਗਿਬਓਨ ਵਿੱਚ ਉਪਾਸਨਾ ਵਾਲੇ ਅਸਥਾਨ
ਤੇ ਗਿਆ। ਫ਼ਿਰ ਉਹ ਮੰਡਲੀ ਵਾਲੇ ਤੰਬੂ ਤੋਂ ਮੁੜ ਕੇ ਯਰੂਸ਼ਲਮ
ਵਿੱਚ ਵਾਪਸ ਚਲਾ ਗਿਆ। ਉੱਥੇ ਇਸਰਾਏਲ ਦੇ ਨਵੇਂ ਪਾਤਸ਼ਾਹ
ਵਜੋਂ ਰਾਜ ਕਰਨ ਲੱਗਾ।

### ਸੁਲੇਮਾਨ ਦਾ ਆਪਣੀ ਫ਼ੌਜ ਅਤੇ ਧਨ ਬਨਾਉਣਾ

14ਸੁਲੇਮਾਨ ਨੇ ਆਪਣੀ ਸੈਨਾ ਲਈ ਘੋੜੇ ਅਤੇ ਰੱਥ ਇਕੱਠੇ
ਕਰਨੇ ਸ਼ੁਰੂ ਕੀਤੇ। ਉਸ ਕੋਲ 1400 ਰੱਥ ਅਤੇ 12,000 ਘੁੜਸਵਾਰ
ਸਨ। ਸੁਲੇਮਾਨ ਨੇ ਉਨ੍ਹਾਂ ਨੂੰ ਰੱਥਾਂ ਦੇ ਸ਼ਹਿਰ ਵਿੱਚ ਰੱਖਿਆ। ਕੁਝ
ਨੂੰ ਸੁਲੇਮਾਨ ਨੇ ਯਰੂਸ਼ਲਮ ਵਿੱਚ ਜਿੱਥੇ ਪਾਤਸ਼ਾਹ ਦਾ ਮਹਿਲ ਸੀ
ਉੱਥੇ ਰੱਖਿਆ। 15ਯਰੂਸ਼ਲਮ ਵਿੱਚ, ਸੁਲੇਮਾਨ ਨੇ ਇੰਨਾ ਸੋਨਾ
ਅਤੇ ਚਾਂਦੀ ਇਕੱਤ੍ਰ ਕੀਤਾ ਕਿ ਇਹ ਚੱਟਾਨਾਂ ਵਾਂਗ ਆਮ ਸੀ।
ਉਸਨੇ ਇੰਨਾ ਦਿਆਰ ਇਕੱਤਰ ਕੀਤਾ ਕਿ ਇਹ ਸ਼ੇਫ਼ਲਾਹ ਦੇ
ਗੂਲਰ ਦੇ ਰੁੱਖਾਂ ਜਿੰਨਾ ਅਧਿਕ ਸੀ। 16ਸੁਲੇਮਾਨ ਘੋੜੇ ਮਿਸਰ
ਅਤੇ ਸਿਲੀਸੀਆਂ ਤੋਂ ਮਗਵਾਉਂਦਾ ਸੀ। 17ਸੁਲੇਮਾਨ ਦੇ
ਵਿਉਪਾਰੀ ਮਿਸਰ ਤੋਂ ਇੱਕ ਰੱਥ ਚਾਂਦੀ ਦੇ 15 ਪੌਂਡ ਦਾ ਅਤੇ
ਇੱਕ ਘੋੜਾ ਚਾਂਦੀ ਦੇ 3 3/4 ਪੌਂਡ ਦਾ ਖਰੀਦਦੇ ਸਨ। ਫ਼ੇਰ
ਉਨ੍ਹਾਂ ਨੇ ਇਹ ਘੋੜੇ ਅਤੇ ਰੱਥ ਹਿੱਤੀ ਲੋਕਾਂ ਦੇ ਰਾਜਿਆਂ ਅਤੇ
ਆਰਾਮ ਦੇ ਰਾਜਿਆਂ ਨੂੰ ਵੇਚ ਦਿੱਤੇ।

### ਸੁਲੇਮਾਨ ਦੀ ਮੰਦਰ ਅਤੇ ਮਹਿਲ ਲਈ ਵਿਉਂਤ

2 ਸੁਲੇਮਾਨ ਨੇ ਯਹੋਵਾਹ ਦੇ ਨਾਂ ਦੀ ਵਡਿਆਈ ਲਈ ਇੱਕ
ਮੰਦਰ ਬਨਵਾਉਣ ਦੀ ਵਿਉਂਤ ਬਣਾਈ ਅਤੇ ਆਪਣੇ
ਲਈ ਇੱਕ ਮਹਿਲ ਬਨਵਾਉਣ ਦੀ ਸੋਚੀ। 2ਸੁਲੇਮਾਨ ਨੇ 70,000

ਮਨੁੱਖ ਭਾਰ ਢੋਣ ਲਈ, 80,000 ਮਨੁੱਖ ਪੱਥਰ ਕੱਟਣ ਲਈ
ਅਤੇ 3,600 ਮਨੁੱਖ ਉਨ੍ਹਾਂ ਦੀ ਨਿਗਰਾਨੀ ਲਈ ਰੱਖੇ।
3ਤਦ ਸੁਲੇਮਾਨ ਨੇ ਹੂਰਾਮ ਨੂੰ ਜੋ ਕਿ ਸੂਰ ਦੇਸ ਦਾ ਰਾਜਾ ਸੀ
ਸੁਨਿਹਾ ਭੇਜਿਆ, "ਮੇਰੀ ਵੀ ਉਵੇਂ ਮਦਦ ਕਰ ਜਿਵੇਂ ਤੂੰ ਮੇਰੇ
ਪਿਤਾ ਦਾਊਦ ਦੀ ਕੀਤੀ ਸੀ। ਉਸ ਦੇ ਰਹਿਣ ਲਈ ਜਿਹੜਾ
ਮਹਿਲ ਬਣਿਆ ਉਸ ਲਈ ਤੂੰ ਦਿਆਰ ਦੀ ਲੱਕੜ ਭੇਜੀ ਸੀ।
4ਮੈਂ ਵੀ ਯਹੋਵਾਹ ਆਪਣੇ ਪਰਮੇਸ਼ੁਰ ਲਈ ਇੱਕ ਮੰਦਰ ਬਨਾਉਣ
ਲੱਗਾ ਹਾਂ। ਉਸਦੇ ਸਨਮਾਨ ਲਈ ਉਸਦੇ ਸਾਹਵੇਂ ਉਸ ਮੰਦਰ
ਵਿੱਚ ਅਸੀਂ ਧੂਪ ਧੁਖਾਵਾਂਗੇ ਅਤੇ ਉਸ ਵਿਸ਼ੇਸ਼ ਮੇਜ਼ ਉੱਪਰ ਹਮੇਸ਼ਾ
ਪਵਿੱਤਰ ਰੋਟੀ ਅਰਪਣ ਕਰਾਂਗੇ। ਹਰ ਸਵੇਰ-ਸ਼ਾਮ ਅਤੇ ਹਰ
ਸਬਤ ਦੇ ਦਿਨ ਅਤੇ ਅਮੱਸਿਆ ਦੇ ਪਰਬ ਤੇ ਹੋਮ ਦੀਆਂ ਭੇਟਾਂ
ਚੜ੍ਹਾਵਾਂਗੇ ਅਤੇ ਹੋਰ ਵੀ ਜਿਹੜੇ ਪਰਬ ਤੇ ਤਿਉਹਾਰ ਯਹੋਵਾਹ
ਸਾਡੇ ਪਰਮੇਸ਼ੁਰ ਨੇ ਸਾਨੂੰ ਮਨਾਉਣ ਦਾ ਆਦੇਸ਼ ਦਿੱਤਾ ਹੈ, ਉਨ੍ਹਾਂ
ਨੂੰ ਮਨਾਵਾਂਗੇ। ਇਹ ਹੁਕਮ ਇਸਰਾਏਲ ਦੇ ਲੋਕਾਂ ਲਈ ਮੰਨਣਾ
ਹਮੇਸ਼ਾ ਵਾਸਤੇ ਹੈ। 5ਸਾਡਾ ਪਰਮੇਸ਼ੁਰ ਸਾਰੇ ਦੇਵਤਿਆਂ ਕੋਲੋਂ
ਮਹਾਨ ਹੈ, ਇਸ ਲਈ ਮੈਂ ਉਸ ਲਈ ਮਹਾਨ ਮੰਦਰ ਬਣਾਵਾਂਗਾ।
6ਪਰ ਉਸ ਲਈ ਮੰਦਰ ਬਨਵਾਉਣ ਦੇ ਸਮਰੱਥ ਕੌਣ ਹੈ? ਜਦੋਂ
ਕਿ ਅਕਾਸ਼ ਅਤੇ ਸਭ ਤੋਂ ਉੱਚੇ ਅਕਾਸ਼ ਵੀ ਉਸ ਲਈ ਕਾਫ਼ੀ
ਜਗ੍ਹਾ ਨਹੀਂ ਹਨ, ਤਾਂ ਭਲਾ ਉਸ ਲਈ ਮੰਦਰ ਬਨਾਉਣ ਵਾਲਾ
ਮੈਂ ਕੌਣ ਹੁੰਦਾ ਹਾਂ? ਮੈਂ ਤਾਂ ਸਿਰਫ਼ ਉਸਦੇ ਮਾਨ ਵਿੱਚ ਧੂਫ
ਧੁਖਾਉਣ ਲਈ ਇੱਕ ਜਗ੍ਹਾ ਹੀ ਬਣਾ ਸਕਦਾ ਹਾਂ।
7"ਸੋ, ਹੁਣ ਮੈਂ ਚਾਹੁੰਦਾ ਹਾਂ ਕਿ ਤੂੰ ਮੇਰੇ ਕੋਲ ਅਜਿਹਾ ਮਨੁੱਖ
ਭੇਜ ਜੋ ਸੋਨੇ, ਤੇ ਚਾਂਦੀ, ਪਿੱਤਲ ਅਤੇ ਲੋਹੇ ਦਾ ਕੰਮ ਕਰਨ ਵਿੱਚ
ਅਤੇ ਨੀਲੇ, ਬੈਂਗਣੀ ਅਤੇ ਕਿਰਮਚੀ ਕੱਪੜੇ ਉੱਪਰ ਕੰਮ ਕਰਨ
ਵਿੱਚ ਮਾਹਿਰ ਹੋਵੇ। ਇਹ ਮਾਹਰ ਯਹੂਦਾਹ ਅਤੇ ਯਰੂਸ਼ਲਮ ਵਿੱਚ
ਉਨ੍ਹਾਂ ਮਾਹਰਾ ਨਾਲ ਕੰਮ ਕਰੇਗਾ ਜਿਨ੍ਹਾਂ ਨੂੰ ਮੇਰੇ ਪਿਤਾ ਦਾਊਦ
ਨੇ ਚੁਣਿਆ ਸੀ। 8ਇਸ ਦੇ ਨਾਲ ਦਿਆਰ, ਸਰੂ ਅਤੇ ਅਲਗਮ*
ਲਬਾਨੋਨ ਵਿੱਚੋਂ ਭੇਜੀਂ। ਮੈਂ ਜਾਣਦਾ ਹਾਂ ਕਿ ਤੇਰੇ ਸੇਵਕ ਲਬਾਨੋਨ
ਵਿੱਚ ਲੱਕੜਾਂ ਨੂੰ ਕੱਟਣ 'ਚ ਉਸਤਾਦ ਹਨ। ਮੇਰੇ ਆਦਮੀ ਤੇਰੇ
ਆਦਮੀਆਂ ਦੀ ਮਦਦ ਕਰਨਗੇ। 9ਜਿਹੜਾ ਮੰਦਰ ਮੈਂ ਬਨਾਉਣ
ਜਾ ਰਿਹਾ ਹਾਂ ਉਹ ਬੜਾ ਵਿਸ਼ਾਲ ਅਤੇ ਖੂਬਸੂਰਤ ਹੋਵੇਗਾ, ਜਿਸ
ਲਈ ਬਹੁਤ ਸਾਰੀ ਲੱਕੜ ਦੀ ਜ਼ਰੂਰਤ ਹੋਵੇਗੀ। 10ਬਦਲੇ 'ਚ
ਮੈਂ ਤੇਰੇ ਆਦਮੀਆਂ ਨੂੰ 1,50,000 ਮਣ ਕਣਕ, 1,50,000
ਮਣ ਜੌਂ, 1,15,000 ਗੈਲਨ ਮੈਅ ਅਤੇ ਉਨ੍ਹਾਂ ਦੇ ਭੋਜਨ ਲਈ
1,15,000 ਗੈਲਨ ਤੇਲ, ਤਨਖਾਹ ਵਜੋਂ ਦੇਵਾਂਗਾ।" 11ਤਦ
ਹੂਰਾਮ ਨੇ ਸੁਲੇਮਾਨ ਨੂੰ ਜਵਾਬ ਵਿੱਚ ਸੰਦੇਸ਼ ਭੇਜਿਆ: "ਸੁਲੇਮਾਨ,
ਯਹੋਵਾਹ ਨੂੰ ਆਪਣੇ ਲੋਕਾਂ ਨਾਲ ਪ੍ਰੇਮ ਹੈ, ਇਸੇ ਕਾਰਣ ਉਸਨੇ
ਤੈਨੂੰ ਉਨ੍ਹਾਂ ਉੱਤੇ ਰਾਜਾ ਥਾਪਿਆ ਹੈ।" 12ਹੂਰਾਮ ਨੇ ਇਹ ਵੀ
ਆਖਿਆ, "ਇਸਰਾਏਲ ਦਾ ਯਹੋਵਾਹ ਪਰਮੇਸ਼ੁਰ ਜਿਸ ਨੇ ਅਕਾਸ਼
ਤੇ ਧਰਤੀ ਦੀ ਰਚਨਾ ਕੀਤੀ, ਮਹਾਨ ਹੈ। ਉਸਨੇ ਦਾਊਦ ਪਾਤਸ਼ਾਹ
ਨੂੰ ਇੱਕ ਬਹੁਤ ਹੀ ਬੁੱਧੀਮਾਨ ਅਤੇ ਸਿਆਣਾ ਪੁੱਤਰ ਦਿੱਤਾ ਹੈ, ਤਾਂ
ਜੋ ਉਹ ਯਹੋਵਾਹ ਲਈ ਇੱਕ ਮੰਦਰ ਅਤੇ ਆਪਣੇ ਲਈ ਇੱਕ
ਮਹਿਲ ਬਣਾ ਸਕੇ। 13ਸੋ ਮੈਂ ਹੁਣ ਇੱਕ ਕੁਸ਼ਲ ਕਾਰੀਗਰ ਜਿਸਦਾ
ਨਾਂ ਹੂਰਾਮ ਅਬੀ ਹੈ ਨੂੰ ਭੇਜਾਂਗਾ। 14ਉਸ ਦੀ ਮਾਂ ਦਾਨ ਦੇ
ਪਰਿਵਾਰ ਵਿੱਚੋਂ ਸੀ ਅਤੇ ਉਸ ਦਾ ਪਿਤਾ ਸੂਰ ਦੇ ਸ਼ਹਿਰ ਤੋਂ ਸੀ।
ਹੂਰਾਮ ਅਬੀ ਸੋਨੇ, ਚਾਂਦੀ, ਪਿੱਤਲ, ਲੋਹੇ, ਪੱਥਰ ਅਤੇ ਲੱਕੜ ਦਾ
ਕੰਮ ਕਰਨ ਵਿੱਚ ਅਤੇ ਨੀਲੇ, ਬੈਂਗਣੀ ਅਤੇ ਨਾਲ ਕੱਪੜੇ ਉੱਪਰ
ਕੰਮ ਕਰਨ ਵਿੱਚ ਵੀ ਮਾਹਿਰ ਹੈ। ਉਹ ਹਰ ਕੰਮ ਜੋ ਉਸਨੂੰ
ਸੌਂਪਿਆ ਗਿਆ ਹੋਵੇ, ਕਰਨ ਵਿੱਚ ਮਾਹਰ ਹੈ। ਉਹ ਤੇਰੇ ਮਾਹਰ
ਕਾਮਿਆਂ ਅਤੇ ਉਨ੍ਹਾਂ ਨਾਲ ਜੋ ਤੇਰੇ ਪਿਤਾ ਦਾਊਦ, ਮੇਰੇ ਸੁਆਮੀ
ਦੇ ਨਾਲ ਸਨ, ਕੰਮ ਕਰੇਗਾ।
15"ਸੋ ਹੁਣ ਕਣਕ ਤੇ ਜੌਂ, ਤੇਲ ਅਤੇ ਦਾਖ ਰਸ ਜਿਸਦਾ
ਵੇਰਵਾ ਸ਼੍ਰੀ ਮਾਨ ਜੀ ਤੁਸੀਂ ਦਿੱਤਾ ਹੈ, ਉਹ ਮੇਰੇ ਟਹਿਲੂਆਂ ਨੂੰ
ਭੇਜ ਦਿੱਤਾ ਜਾਵੇ। 16ਅਤੇ ਤੈਨੂੰ ਜਿੰਨੀ ਲੱਕੜ ਲੋੜੀਂਦੀ ਹੈ, ਅਸੀਂ
ਲਬਾਨੋਨ ਵਿੱਚੋਂ ਵੱਢਾਂਗੇ ਤੇ ਉਸ ਨੂੰ ਯਾਫ਼ਾ ਵਿੱਚ ਸਾਗਰ ਰਾਹੀਂ
ਭੇਜ ਦੇਵਾਂਗੇ ਤੇ ਤੂੰ ਉਸ ਨੂੰ ਯਰੂਸ਼ਲਮ ਤੀਕ ਲੈ ਜਾਵੀਂ।"
17ਤਦ ਸੁਲੇਮਾਨ ਨੇ ਸਾਰੇ ਪਰਦੇਸੀਆਂ ਦੀ ਗਿਣਤੀ ਕੀਤੀ
ਜਿਵੇਂ ਉਸ ਦੇ ਪਿਤਾ ਦਾਊਦ ਨੇ ਉਨ੍ਹਾਂ ਨੂੰ ਗਿਣਿਆ ਸੀ, ਤਾਂ
ਉਹ 1,53,600 ਗਿਣਤੀ ਵਿੱਚ ਨਿਕਲੇ। 18ਸੁਲੇਮਾਨ ਨੇ ਉਨ੍ਹਾਂ
ਵਿੱਚੋਂ 70,000 ਨੂੰ ਭਾਰ ਢੋਣ ਲਈ, 80,000 ਨੂੰ ਪਹਾੜ ਦੇ
ਪੱਥਰ ਕੱਟਣ ਲਈ ਅਤੇ 3,600 ਨੂੰ ਨਿਗਰਾਨੀ ਲਈ ਤੇ ਕਾਰੀਗਰਾਂ
ਦੀ ਦੇਖਭਾਲ ਲਈ ਠਹਿਰਾਇਆ।

## ਸੁਲੇਮਾਨ ਦਾ ਮੰਦਰ ਉਸਾਰਨਾ

3 ਤਦ ਸੁਲੇਮਾਨ ਨੇ ਯਰੂਸ਼ਲਮ ਵਿੱਚ ਮੋਰੀਯਾਹ ਪਹਾੜ ਉੱਪਰ
ਯਹੋਵਾਹ ਲਈ ਇੱਕ ਮੰਦਰ ਬਨਵਾਉਣਾ ਸ਼ੁਰੂ ਕੀਤਾ, ਜਿੱਥੇ
ਆਰਨਾਨ ਯਬੂਸੀ ਦੇ ਪਿੜ ਵਿੱਚ ਉਸਦੇ ਪਿਤਾ ਦਾਊਦ ਦੇ ਸਾਮ੍ਹਣੇ
ਯਹੋਵਾਹ ਪ੍ਰਗਟ ਹੋਇਆ ਸੀ। ਸੋ ਜਿਹੜੀ ਥਾਂ ਦਾਊਦ ਨੇ ਤਿਆਰ
ਕਰਵਾਈ ਸੀ, ਸੁਲੇਮਾਨ ਨੇ ਉੱਥੇ ਮੰਦਰ ਬਣਵਾਇਆ। 2ਸੁਲੇਮਾਨ
ਨੇ ਇਹ ਕੰਮ ਆਪਣੀ ਇਸਰਾਏਲ ਦੀ ਪਾਤਸ਼ਾਹੀ ਦੇ 14 ਵੇਂ
ਸਾਲ ਦੇ ਦੂਜੇ ਮਹੀਨੇ ਵਿੱਚ ਸ਼ੁਰੂ ਕੀਤਾ। 3ਸੁਲੇਮਾਨ ਦੁਆਰਾ
ਰੱਖੀ ਗਈ ਪਰਮੇਸ਼ੁਰ ਦੇ ਮੰਦਰ ਦੀ ਨੀਂਹ ਦੀ ਗਿਣਤੀ ਹੱਥਾਂ
ਦੀਆਂ ਪੁਰਾਣੀਆਂ ਮਿਣਤੀਆਂ ਮੁਤਾਬਕ ਲੰਬਾਈ ਵਿੱਚ 60 ਹੱਥ
ਅਤੇ ਚੁੜਾਈ ਵਿੱਚ 20 ਹੱਥ ਸੀ। 4ਅਤੇ ਡਿਉੜੀ ਜੋ ਭਵਨ ਦੇ
ਅੱਗੇ ਬਣਾਈ, ਉਸਦੀ ਲੰਬਾਈ ਮੰਦਰ ਦੀ ਚੌੜਾਈ ਦੇ ਮੁਤਾਬਕ
20 ਹੱਥ ਅਤੇ ਉਚਾਈ ਵਿੱਚ 20 ਹੱਥ ਸੀ ਅਤੇ ਸੁਲੇਮਾਨ ਨੇ
ਡਿਓੜੀ ਦੇ ਅੰਦਰਵਾਰ ਸਾਰੀ ਕੁੰਦਨ ਸੋਨੇ ਦੀ ਜੜਤ ਕੀਤੀ।
5ਸੁਲੇਮਾਨ ਨੇ ਵੱਡੇ ਹਾਲ ਕਮਰੇ ਦੀਆਂ ਦੀਵਾਰਾਂ ਉੱਪਰ ਚੀਲ
ਦੀ ਲੱਕੜੀ ਜੜ੍ਹੀ ਅਤੇ ਉੱਪਰ ਸੋਨੇ ਦੀ ਜੜ੍ਹਤ ਕੀਤੀ ਅਤੇ ਉਸ
ਮੜ੍ਹਤ ਵਿੱਚ ਕੁੰਦਨ ਸੋਨੇ ਦੀਆਂ ਜੰਜੀਰੀਆਂ ਅਤੇ ਖਜ਼ੂਰ ਦੇ ਦ੍ਰਖਤਾਂ
ਦੀ ਨੱਕਾਸ਼ੀ ਕੀਤੀ। 6ਅਤੇ ਮੰਦਰ ਦੀ ਸੁੰਦਰਤਾ ਵਧਾਉਣ ਵਾਸਤੇ
ਉਸਨੂੰ ਕੀਮਤੀ ਪੱਥਰਾਂ ਨਾਲ ਸਜਾਇਆ ਅਤੇ ਉੱਥੇ ਉਸਨੇ
ਪਰਵਾਇਮ ਦੇ ਸੋਨੇ ਦੀ ਵਰਤੋਂ ਕੀਤੀ। 7ਸੁਲੇਮਾਨ ਨੇ ਮੰਦਰ
ਦੀਆਂ ਸ਼ਤੀਰਾਂ, ਉਸਦੀ ਡਿਓੜੀ ਅਤੇ ਦੀਵਾਰਾਂ ਉੱਪਰ ਅਤੇ

**ਅਲਗਮ** ਇਹ ਚੰਦਨ ਦੀ ਲੱਕੜੀ ਨਾਲ ਮਿਲਦੀ ਜੁਲਦੀ ਇੱਕ ਤਰ੍ਹਾਂ ਦੀ ਲੱਕੜੀ ਹੋ ਸਕਦੀ ਹੈ।

ਦਰਵਾਜ਼ਿਆਂ ਨੂੰ ਸੋਨੇ ਨਾਲ ਮੜ੍ਹਿਆ ਅਤੇ ਦੀਵਾਰਾਂ ਉੱਪਰ ਕਰੂਬੀ
ਫ਼ਰਿਸ਼ਤਿਆਂ ਦੀ ਨਕਾਸ਼ੀ ਕੀਤੀ। 8ਤਦ ਉਸਨੇ ਅੱਤ ਪਵਿੱਤਰ
ਸਥਾਨ ਨੂੰ ਬਣਵਾਇਆ। ਅੱਤ ਪਵਿੱਤਰ ਸਥਾਨ ਦੀ ਚੌੜਾਈ
ਮੰਦਰ ਮੁਤਾਬਕ 20 ਹੱਥ ਅਤੇ 20 ਹੱਥ ਲੰਬੀ ਸੀ, ਜੋ ਕਿ ਮੰਦਰ
ਜਿੰਨਾ ਹੀ ਚੌੜਾ ਸੀ ਅਤੇ ਉਸਨੇ ਅੱਤ ਪਵਿੱਤਰ ਸਥਾਨ ਦੀਆਂ
ਦੀਵਾਰਾਂ ਉੱਪਰ ਕੁੰਦਨ ਸੋਨੇ ਦੀ ਜੜ੍ਹਤ ਕੀਤੀ ਅਤੇ ਇਹ ਸੋਨਾ
ਤੋਲ ਵਿੱਚ 20,400 ਕਿੱਲੋ ਦੇ ਕਰੀਬ ਸੀ। 9ਉਸ ਦੀਆਂ
ਇਸਤੇਮਾਲ ਕੀਤੀਆਂ ਹੋਈਆਂ ਸੋਨੇ ਦੀਆਂ ਮੇਖਾਂ ਦਾ ਭਾਰ ਲੱਗਭਗ
1 1/4 ਪੌਂਡ ਸੀ। ਸੁਲੇਮਾਨ ਨੇ ਉੱਪਰਲਿਆਂ ਕਮਰਿਆਂ ਨੂੰ ਸੋਨੇ
ਨਾਲ ਮੜ੍ਹਿਆ। 10ਸੁਲੇਮਾਨ ਨੇ ਦੋ ਕਰੂਬੀ ਫ਼ਰਿਸ਼ਤੇ ਬਣਵਾ ਕੇ
ਅੱਤ ਪਵਿੱਤਰ ਅਸਥਾਨ ਉੱਪਰ ਰੱਖੇ ਅਤੇ ਕਾਰੀਗਰਾਂ ਨੇ ਉਨ੍ਹਾਂ
ਕਰੂਬੀ ਫ਼ਰਿਸ਼ਤਿਆਂ ਨੂੰ ਸੋਨੇ ਨਾਲ ਜੜਿਆ। 11ਕਰੂਬੀ
ਫਰਿਸਤਿਆਂ ਦੇ ਇੱਕ-ਇੱਕ ਖੰਭ ਦੀ ਲੰਬਾਈ ਪੰਜ ਹੱਥ ਸੀ ਅਤੇ
ਕੁੱਲ ਮਿਲਾ ਕੇ ਖੰਭਾਂ ਦੀ ਲੰਬਾਈ 20 ਹੱਥ ਸੀ। ਪਹਿਲੇ ਕਰੂਬੀ
ਫ਼ਰਿਸ਼ਤੇ ਦਾ ਇੱਕ ਖੰਭ ਕਮਰੇ ਦੀ ਇੱਕ ਪਾਸੇ ਦੀ ਕੰਧ ਨੂੰ ਛੂੰਹਦਾ
ਸੀ ਅਤੇ ਇੱਕ ਖੰਭ ਦੂਜੇ ਕਰੂਬੀ ਫ਼ਰਿਸ਼ਤੇ ਦੇ ਖੰਭ ਨੂੰ ਛੂਹਦਾ ਸੀ।
12ਅਤੇ ਦੂਜਾ ਖੰਭ ਦੂਜੇ ਕਰੂਬੀ ਦਾ ਕਮਰੇ ਦੀ ਕੰਧ ਦੀ ਦੂਜੀ
ਦਿਸ਼ਾ ਨੂੰ ਛੂੰਹਦਾ ਸੀ। 13ਇਉਂ ਉਨ੍ਹਾਂ ਦੋ ਕਰੂਬੀ ਫ਼ਰਿਸ਼ਤਿਆਂ
ਦੇ ਖੰਭਾਂ ਨੇ ਕੁੱਲ ਵੀਹ ਹੱਥ ਕੰਧ ਨੂੰ ਘੇਰਿਆ ਹੋਇਆ ਸੀ ਅਤੇ
ਇਹ ਕਰੂਬੀ ਫਰਿਸ਼ਤੇ ਮੁੱਖ ਕਮਰੇ ਵੱਲ ਨੂੰ ਮੂੰਹ ਕਰਕੇ ਆਪਣੇ
ਪੈਰਾਂ ਤੇ ਖਲੋਤੇ ਹੋਏ ਸਨ।

14ਸੁਲੇਮਾਨ ਨੇ ਨੀਲੇ, ਬੈਂਗਣੀ ਅਤੇ ਕਿਰਮਚੀ ਰੰਗਾਂ ਦਾ
ਮਹੀਨ ਕੱਪੜਾ ਲੈਕੇ ਪਰਦਾ ਬਣਵਾਇਆ ਅਤੇ ਉਸ ਪਰਦੇ ਉੱਪਰ
ਕਰੂਬੀ ਫ਼ਰਿਸ਼ਤਿਆਂ ਦੀ ਕਢਾਈ ਕੀਤੀ।

15ਉਸਨੇ ਮੰਦਰ ਦੇ ਅਗਲੇ ਹਿੱਸੇ ਲਈ 35 ਹੱਥ ਦੇ 2 ਥੰਮ
ਬਣਵਾਏ ਅਤੇ ਹਰ ਇੱਕ ਦੀ ਚੋਟੀ ਉੱਪਰ ਪੰਜ-ਪੰਜ ਹੱਥ ਜਿੱਡਾ
ਮੁਕਟ ਸੀ। 16ਉਸਨੇ ਹਾਰ ਵਰਗੀਆਂ ਜ਼ੰਜੀਰਾਂ ਬਣਵਾਈਆਂ
ਜਿਨ੍ਹਾਂ ਨੂੰ ਥੰਮਾਂ ਦੇ ਸਿਰਿਆਂ ਉੱਪਰ ਲਗਾਇਆ। ਅਤੇ 100
ਅਨਾਰ ਬਣਵਾ ਕੇ ਉਨ੍ਹਾਂ ਜੰਜੀਰਾਂ ਵਿੱਚ ਲਟਕਾ ਦਿੱਤਾ। 17ਫ਼ਿਰ
ਸੁਲੇਮਾਨ ਨੇ ਥੰਮਾਂ ਨੂੰ ਮੰਦਰ ਦੇ ਅਗਲੇ ਹਿੱਸੇ ਵਿੱਚ ਇੱਕ ਖੱਬੇ ਦੇ
ਦੂਜਾ ਸੱਜੇ ਪਾਸੇ ਰੱਖ ਦਿੱਤਾ। ਉਸਨੇ ਸੱਜੇ ਪਾਸੇ ਵਾਲੇ ਥੰਮ ਦਾ
ਨਾਂ "ਯਾਕੀਨ" ਅਤੇ ਖੱਬੇ ਪਾਸੇ ਵਾਲੇ ਥੰਮ ਦਾ ਨਾਂ "ਬੋਅਜ਼"
ਰੱਖਿਆ।

### ਮੰਦਰ ਲਈ ਸਮਾਨ

4 ਸੁਲੇਮਾਨ ਨੇ ਪਿੱਤਲ ਦੀ ਇੱਕ ਜਗਵੇਦੀ ਬਣਾਈ। ਉਸ
ਜਗਵੇਦੀ ਦੀ ਲੰਬਾਈ 20 ਹੱਥ ਅਤੇ ਚੌੜਾਈ ਵੀ 20
ਹੱਥ ਸੀ ਤੇ ਉਸ ਦੀ ਉੱਚਾਈ 10 ਹੱਥ ਸੀ। 2ਫ਼ਿਰ ਸੁਲੇਮਾਨ ਨੇ
ਇੱਕ ਵਿਸ਼ਾਲ ਹੌਦ ਬਨਾਉਣ ਲਈ ਢਾਲਿਆ ਹੋਇਆ ਪਿੱਤਲ
ਵਰਤਿਆ ਅਤੇ ਉਸ ਤਲਾਅ ਦਾ ਜੋ ਕਿ ਗੋਲ ਸੀ ਉਸਦਾ ਘੇਰਾ
10 ਹੱਥ ਸੀ। ਉਸਦੀ ਉਚਾਈ 5 ਹੱਥ ਅਤੇ ਘੇਰੇ ਦੀ ਮਿਣਤੀ
30 ਹੱਥ ਸੀ। 3ਕਾਂਸੇ ਦੇ ਵੱਡੇ ਹੌਦ ਦੇ ਰਿੰਮ ਹੇਠਾਂ ਬਲਦਾਂ ਦੀਆਂ
ਮੂਰਤਾਂ ਘੜੀਆਂ ਗਈਆਂ ਸਨ। ਜਿਨ੍ਹਾਂ ਨੂੰ ਦੋ ਕਤਾਰਾਂ ਵਿੱਚ
ਰੱਖਿਆ ਗਿਆ ਸੀ ਅਤੇ ਜਿਨ੍ਹਾਂ ਨੇ ਟੇਂਕ ਨੂੰ ਘੇਰਿਆ ਹੋਇਆ
ਸੀ। ਇਨ੍ਹਾਂ ਬਲਦਾਂ ਨੂੰ ਵੀ ਉਸੇ ਥਾਵੇਂ ਘੜਿਆ ਗਿਆ ਸੀ ਜਦੋਂ
ਹੌਦ ਨੂੰ ਅਕਾਰ ਦਿੱਤਾ ਗਿਆ ਸੀ। 4ਇਹ ਵੱਡਾ ਤਲਾਅ 12
ਬਲਦਾਂ ਜੋ ਕਿ ਅਕਾਰ ਵਿੱਚ ਬੜੇ ਵੱਡੇ ਸਨ, ਉਨ੍ਹਾਂ ਉੱਪਰ ਰੱਖਿਆ
ਗਿਆ। ਉਨ੍ਹਾਂ ਵਿੱਚੋਂ 3 ਬਲਦਾਂ ਦੇ ਮੂੰਹ ਉੱਤਰ ਦਿਸ਼ਾ ਵੱਲ, ਅਤੇ
ਤਿੰਨਾਂ ਦੇ ਮੂੰਹ ਪੱਛਮ ਵੱਲ ਸਨ। ਤਿੰਨ ਬਲਦਾਂ ਦੇ ਮੂੰਹ ਦੱਖਣ
ਦਿਸ਼ਾ ਵੱਲ ਤੇ ਬਾਕੀ ਦੇ ਤਿੰਨ ਬਲਦਾਂ ਦੇ ਮੁੱਖ ਪੂਰਬ ਵੱਲ ਨੂੰ
ਸਨ। ਤੇ ਇਹ ਵੱਡਾ ਸਾਰਾ ਪਿੱਤਲ ਦਾ ਤਲਾਅ ਇਨ੍ਹਾਂ ਬਲਦਾਂ ਦੇ
ਉੱਪਰ ਟਿਕਿਆ ਹੋਇਆ ਸੀ। ਇਨ੍ਹਾਂ ਸਾਰੇ ਬਲਦਾਂ ਦੇ ਪਿਛਲੇ
ਅੰਗ ਅਤੇ ਹਿੱਸੇ ਅੰਦਰਲੇ ਪਾਸੇ ਸਨ। 5ਵੱਡੇ ਹੌਦ ਦੀ ਮੋਟਾਈ
ਤਿੰਨ ਇੰਚ ਸੀ ਅਤੇ ਉਸਦਾ ਕੰਢਾ ਪਿਆਲੇ ਦੇ ਕੰਢੇ ਵਰਗਾ ਸੀ,
ਜੋ ਕੁਮਦਿਨੀ ਵਰਗਾ ਲੱਗਦਾ ਸੀ। ਇਸ ਵਿੱਚ 17,500 ਗੈਲਨ
ਪਾਣੀ ਪਾਇਆ ਜਾ ਸਕਦਾ ਸੀ। 6ਸੁਲੇਮਾਨ ਨੇ 10 ਹੌਦੀਆਂ
ਬਣਵਾਈਆਂ ਜਿਹੜੀਆਂ ਕਿ ਪੰਜ-ਪੰਜ ਵੱਡੇ ਪਿੱਤਲ ਦੇ ਹੌਦ ਦੇ
ਖੱਬੇ ਅਤੇ ਸੱਜੇ ਪਾਸੇ ਰੱਖੀਆਂ ਗਈਆਂ। ਇਹ 10 ਹੌਦੀਆਂ ਹੋਮ
ਦੀਆਂ ਭੇਟਾਂ ਦੀਆਂ ਵਸਤਾਂ ਨੂੰ ਧੋਣ ਲਈ ਵਰਤੀਆਂ ਜਾਂਦੀਆਂ
ਸਨ। ਪਰ ਵੱਡਾ ਪਿੱਤਲ ਦਾ ਤਲਾਅਨੁਮਾ ਹੌਦ ਬਲੀ ਭੇਂਟ ਤੋਂ
ਪਹਿਲਾਂ ਇਸਨਾਨ ਲਈ ਵਰਤਿਆ ਜਾਂਦਾ ਸੀ।

7ਸੁਲੇਮਾਨ ਨੇ ਦਿੱਤੇ ਗਏ ਨਿਰਦੇਸ਼ਾਂ ਅਨੁਸਾਰ ਦਸ ਸ਼ਮਾਦਾਨ
ਬਣਵਾਏ ਅਤੇ ਉਸਨੇ ਇਨ੍ਹਾਂ ਸ਼ਮਾਦਾਨਾਂ ਨੂੰ ਮੰਦਰ ਵਿੱਚ ਰਖਵਾ
ਦਿੱਤਾ। ਪੰਜ ਸ਼ਮਾਦਾਨ ਖੱਬੇ ਪਾਸੇ ਅਤੇ ਬਾਕੀ ਦੇ ਪੰਜ ਮੰਦਰ ਦੇ
ਸੱਜੇ ਪਾਸੇ ਰੱਖੇ ਗਏ ਸਨ। 8ਉਸਨੇ 10 ਮੇਜ਼ਾਂ ਬਣਵਾ ਕੇ ਵੀ
ਮੰਦਰ ਅੰਦਰ ਰੱਖੀਆਂ ਜਿਹੜੀਆਂ ਕਿ ਮੰਦਰ ਦੇ ਸੱਜੇ-ਖੱਬੇ ਪੰਜ-
ਪੰਜ ਰੱਖੀਆਂ ਗਈਆਂ ਅਤੇ 100 ਹੌਦੀਆਂ ਬਨਵਾਉਣ ਲਈ
ਉਸਨੇ ਸੋਨਾ ਵਰਤਿਆ। 9ਸੁਲੇਮਾਨ ਨੇ ਜਾਜਕਾਂ ਲਈ ਵਲਗਣ
ਅਤੇ ਵਿਹੜੇ ਬਣਵਾਏ ਅਤੇ ਉਨ੍ਹਾਂ ਦੇ ਦਰਵਾਜ਼ਿਆਂ ਨੂੰ ਕਾਂਸੇ
ਨਾਲ ਢਕ ਦਿੱਤਾ। 10ਫ਼ਿਰ ਉਸਨੇ ਵੱਡੇ ਪਿੱਤਲ ਦੇ ਹੌਦ ਨੂੰ
ਪੂਰਬ ਵੱਲ ਮੰਦਰ ਦੇ ਸੱਜੇ ਪਾਸੇ ਦੱਖਣ ਵਾਲੇ ਘੁਮਾ ਕੇ ਰੱਖਿਆ।

11ਹੂਰਾਮ ਨੇ ਭਾਂਡੇ, ਬੇਲਚੇ ਅਤੇ ਹੌਦੀਆਂ ਬਣਾਈਆਂ। ਫ਼ਿਰ
ਹੂਰਾਮ ਨੇ ਉਹ ਕੰਮ ਖਤਮ ਕੀਤਾ ਜੋ ਉਹ ਸੁਲੇਮਾਨ ਲਈ ਪਰਮੇਸ਼ੁਰ
ਦੇ ਮੰਦਰ ਲਈ ਕਰਦਾ ਸੀ। 12ਹੂਰਾਮ ਨੇ ਦੋ ਥੰਮ ਅਤੇ ਉਨ੍ਹਾਂ
ਥੰਮਾਂ ਦੇ ਉੱਪਰ ਦੋ ਵੱਡੇ ਮੁਕਟਨੁਮਾ ਕਟੋਰੇ ਬਣਾਏ ਸਨ। ਇਹੀ
ਨਹੀਂ ਸਗੋਂ ਉਸਨੇ ਦੋ ਸਜਾਵਟੀ ਜਾਲੀਆਂ, ਜਿਹੜੀਆਂ ਕਿ ਉਨ੍ਹਾਂ
ਥੰਮਾਂ ਦੇ ਮੁਕਟਾਂ ਨੂੰ ਕੱਜਦੀਆਂ ਸਨ, ਵੀ ਬਣਾਈਆਂ। 13ਹੂਰਾਮ
ਨੇ ਉਨ੍ਹਾਂ ਦੋ ਸਜਾਵਟੀ ਜਾਲੀਆਂ ਲਈ ਵੀ 400 ਅਨਾਰ ਬਣਵਾਏ।
ਹਰ ਜਾਲੀ ਲਈ ਦੋ ਕਤਾਰਾਂ ਸਨ ਜਿਨ੍ਹਾਂ ਵਿੱਚ ਅਨਾਰ ਜੜੇ ਗਏ
ਸਨ ਅਤੇ ਇਹ ਜਾਲੀਆਂ ਖੰਭਿਆਂ ਦੇ ਉਪਰਲੇ ਮੁਕਟਾਂ ਨੂੰ ਕੱਜਦੀਆਂ
ਸਨ। 14ਹੂਰਾਮ ਨੇ ਥੜੇ ਅਤੇ ਉਨ੍ਹਾਂ ਉੱਪਰ ਟਿਕਾਉਣ ਵਾਲੇ
ਕਟੋਰੇ ਵੀ ਬਣਾਏ। 15ਹੂਰਾਮ ਨੇ ਇੱਕ ਵੱਡਾ ਪਿੱਤਲ ਦਾ ਹੌਦ ਵੀ
ਬਣਾਇਆ ਅਤੇ ਉਸ ਦੇ ਥੱਲੇ ਟਿਕਾਅ ਲਈ 12 ਬਲਦ ਵੀ
ਬਣਾਏ। 16ਉਸਨੇ ਭਾਂਡੇ, ਬੇਲਚੇ, ਚਮਚੇ ਅਤੇ ਹੋਰ ਕਈ ਅਜਿਹੀਆਂ
ਵਸਤਾਂ ਸੁਲੇਮਾਨ ਪਾਤਸ਼ਾਹ ਲਈ ਯਹੋਵਾਹ ਦੇ ਮੰਦਰ ਲਈ
ਬਣਾਈਆਂ। ਇਹ ਸਭ ਵਸਤਾਂ ਚਮਕਦੇ ਪਿੱਤਲ ਦੀਆਂ
ਬਣਾਈਆਂ ਗਈਆਂ। 17ਪਹਿਲਾਂ ਸੁਲੇਮਾਨ ਪਾਤਸ਼ਾਹ ਨੇ ਇਨ੍ਹਾਂ
ਵਸਤਾਂ ਨੂੰ ਚੀਕਣੀ ਮਿੱਟੀ ਦੇ ਸਾਂਚਿਆਂ 'ਚ ਪਾਇਆ। ਇਹ ਸਾਂਚੇ

ਯਰਦਨ ਦੀ ਵਾਦੀ ਵਿੱਚ ਤਿਆਰ ਕੀਤੇ ਗਏ ਜੋ ਕਿ ਸੁਕੋਥ ਅਤੇ ਸਰੇਦਾਥਾਹ ਦੇ ਵਿਚਕਾਰ ਕਰਕੇ ਹੈ। 18ਸੁਲੇਮਾਨ ਪਾਤਸ਼ਾਹ ਨੇ ਇੰਨੀ ਤਾਦਾਤ ਵਿੱਚ ਇਹ ਸਭ ਕੁਝ ਬਣਵਾਇਆ ਕਿ ਕੋਈ ਵੀ ਮਨੁੱਖ ਇਸ ਪਿੱਤਲ ਨੂੰ ਤੋਲ ਨਹੀਂ ਸੀ ਸਕਦਾ।

19ਸੁਲੇਮਾਨ ਨੇ ਪਰਮੇਸ਼ੁਰ ਦੇ ਮੰਦਰ ਲਈ ਵੀ ਬੜਾ ਕੁਝ ਬਣਵਾਇਆ। ਉਸਨੇ ਸੋਨੇ ਦੀ ਜਗਵੇਦੀ ਬਣਵਾਈ। ਜਿਨ੍ਹਾਂ ਮੇਜ਼ਾਂ ਉੱਪਰ ਹਜ਼ੂਰੀ ਰੋਟੀ ਹੁੰਦੀ ਸੀ, ਉਹ ਵੀ ਬਣਵਾਈਆਂ। 20ਉਸਨੇ ਸ਼ੁਧ ਸੋਨੇ ਦੇ ਸ਼ਮਾਦਾਨ ਅਤੇ ਦੀਵੇ ਵੀ ਬਣਵਾਏ ਤਾਂ ਜੋ ਉਹ ਰੀਤ ਮੁਤਾਬਕ ਪਵਿੱਤਰ ਅਸਥਾਨ ਦੇ ਅੱਗੇ ਬਲਦੇ ਰਹਿਣ। 21ਸੁਲੇਮਾਨ ਨੇ ਫ਼ੁੱਲ, ਦੀਵੇ ਅਤੇ ਚਿਮਟੇ ਆਦਿ ਬਨਵਾਉਣ ਲਈ ਸ਼ੁਧ ਸੋਨਾ ਵਰਤਿਆ। 22ਉਸਨੇ ਗੁਲਤਰਾਸ਼* ਅਤੇ ਪ੍ਰਾਤਾਂ, ਕਟੋਰੀਆਂ ਅਤੇ ਧੂਫ਼ਦਾਨ ਸਭ ਸ਼ੁਧ ਸੋਨੇ ਦੇ ਬਣਵਾਏ। ਉਸਨੇ ਮੰਦਰ ਦੇ ਦਰਵਾਜ਼ਿਆਂ ਉੱਪਰ, ਅੱਤ ਪਵਿੱਤਰ ਸਥਾਨ ਦੇ ਅੰਦਰਲੇ ਦਰਵਾਜਿਆਂ ਉੱਪਰ ਅਤੇ ਮੁੱਖ ਵੱਡੇ ਕਮਰੇ ਦੇ ਦਰਵਾਜਿਆਂ ਉੱਪਰ ਵੀ ਸੋਨਾ ਚੜ੍ਹਾਇਆ।

5 ਇਉਂ ਉਹ ਸਾਰਾ ਕੰਮ ਜੋ ਸੁਲੇਮਾਨ ਨੇ ਯਹੋਵਾਹ ਦੇ ਮੰਦਰ ਲਈ ਸ਼ੁਰੂ ਕੀਤਾ ਸੀ ਖ਼ਤਮ ਹੋਇਆ ਤਾਂ ਸੁਲੇਮਾਨ ਨੇ ਆਪਣੇ ਪਿਤਾ ਦਾਊਦ ਦੀਆਂ ਪਵਿੱਤਰ ਕੀਤੀਆਂ ਹੋਈਆਂ ਵਸਤਾਂ ਯਾਨੀ ਕਿ ਸੋਨਾਂ, ਚਾਂਦੀ ਅਤੇ ਸਾਰੇ ਭਾਂਡੇ, ਇਹ ਸਭ ਕੁਝ ਅੰਦਰ ਲੈ ਆਇਆ ਅਤੇ ਪਰਮੇਸ਼ੁਰ ਦੇ ਮੰਦਰ ਦੇ ਖਜਾਨੇ ਵਿੱਚ ਧਰ ਦਿੱਤਾ।

### ਪਵਿੱਤਰ ਸੰਦੂਕ ਮੰਦਰ ’ਚ ਲਿਆਇਆ ਗਿਆ

2ਸੁਲੇਮਾਨ ਨੇ ਇਸਰਾਏਲ ਦੇ ਬਜ਼ੁਰਗਾਂ ਅਤੇ ਸਾਰੀਆਂ ਗੋਤਾਂ ਦੇ ਮੁਖੀਆਂ, ਆਗੂਆਂ ਨੂੰ ਯਰੂਸ਼ਲਮ ਵਿੱਚ ਸੱਦਾ ਦਿੱਤਾ। (ਇਹ ਸਾਰੇ ਮਨੁੱਖ ਇਸਰਾਏਲ ਦੇ ਘਰਾਣਿਆਂ ਦੇ ਮੁਖੀਆ ਸਨ।) ਤਾਂ ਜੋ ਉਹ ਦਾਊਦ ਦੇ ਸ਼ਹਿਰ ਵਿੱਚੋਂ ਜੋ ਸੀਯੋਨ ਹੈ ਉੱਥੋਂ ਯਹੋਵਾਹ ਦੇ ਨੇਮ ਦੇ ਸੰਦੂਕ ਨੂੰ ਲੈ ਆਉਣ। 3ਤਾਂ ਇਸਰਾਏਲ ਦੇ ਸਾਰੇ ਮਨੁੱਖ ਪਰਬ ਲਈ ਜੋ ਕਿ ਸੱਤਵੇਂ ਮਹੀਨੇ ਵਿੱਚ ਹੁੰਦਾ ਸੀ, ਇਕੱਠੇ ਹੋਏ। 4ਜਦੋਂ ਇਸਰਾਏਲ ਦੇ ਸਾਰੇ ਬਜ਼ੁਰਗ ਪਹੁੰਚ ਗਏ ਤਾਂ ਲੇਵੀਆਂ ਨੇ ਨੇਮ ਦੇ ਸੰਦੂਕ ਨੂੰ ਚੁੱਕਿਆ ਹੋਇਆ ਸੀ। 5ਤਦ ਜਾਜਕਾਂ ਅਤੇ ਲੇਵੀਆਂ ਦੇ ਨੇਮ ਦੇ ਸੰਦੂਕ ਨੂੰ ਯਰੂਸ਼ਲਮ ਵਿੱਚ ਲਿਆਂਦਾ। ਉਹ ਆਪਣੇ ਨਾਲ ਮੰਡਲੀ ਦਾ ਤੰਬੂ ਅਤੇ ਜੋ ਵੀ ਪਵਿੱਤਰ ਵਸਤਾਂ ਉੱਥੇ ਸਨ, ਉਹ ਯਰੂਸ਼ਲਮ ਵਿੱਚ ਲੈ ਆਏ। 6ਸੁਲੇਮਾਨ ਪਾਤਸ਼ਾਹ ਅਤੇ ਸਾਰੇ ਇਸਰਾਏਲੀ ਇਕਰਾਰਨਾਮੇ ਦੇ ਸੰਦੂਕ ਦੇ ਸਾਮ੍ਹਣੇ ਮਿਲੇ ਅਤੇ ਉਨ੍ਹਾਂ ਸਭਨਾਂ ਨੇ ਭੇਡਾਂ ਅਤੇ ਬਲਦਾਂ ਦੀ ਬਲੀ ਦਿੱਤੀ। ਇਹ ਭੇਡਾਂ ਅਤੇ ਬਲਦਾਂ ਇੰਨੀ ਤਾਦਾਤ ਵਿੱਚ ਸਨ ਕਿ ਇਨ੍ਹਾਂ ਦੀ ਗਿਣਤੀ ਕਰਨੀ ਅਸੰਭਵ ਸੀ। 7ਤਦ ਜਾਜਕਾਂ ਨੇ ਇਕਰਾਰਨਾਮੇ ਦੇ ਸੰਦੂਕ ਨੂੰ ਉਸ ਥਾਵੇਂ ਲਿਆਂਦਾ ਜਿਹੜੀ ਜਗ੍ਹਾ ਉਸ ਲਈ ਤਿਆਰ ਕੀਤੀ ਗਈ ਸੀ। ਇਹ ਜਗ੍ਹਾ ਮੰਦਰ ਵਿੱਚ ਅੱਤ ਪਵਿੱਤਰ ਸਥਾਨ ਸੀ। ਅਤੇ ਇਕਰਾਰਨਾਮੇ ਦੇ ਸੰਦੂਕ ਨੂੰ ਕਰੂਬੀ ਫ਼ਰਿਸਤਿਆਂ ਦੇ ਖੰਭਾਂ ਹੇਠਾਂ ਰੱਖਿਆ ਗਿਆ ਸੀ। 8ਜਿੱਥੇ ਨੇਮ ਦੇ ਸੰਦੂਕ ਨੂੰ ਰੱਖਿਆ ਗਿਆ ਉੱਥੇ ਕਰੂਬੀ ਆਪਣੇ ਖੰਭ ਪਸਾਰੇ ਖੜੇ ਸਨ ਇਵੇਂ ਕਰੂਬੀ ਫ਼ਰਿਸ਼ਤਿਆਂ ਨੇ ਉਸ ਸੰਦੂਕ ਦੀਆਂ ਚੋਬਾਂ ਨੂੰ ਉੱਤੋਂ ਦੀ ਢੱਕਿਆ ਹੋਇਆ ਸੀ। 9ਇਹ ਚੋਬਾਂ ਇੰਨੀਆਂ ਲੰਬੀਆਂ ਸਨ ਕਿ ਇਨ੍ਹਾਂ ਦੇ ਸਿਰੇ ਅੱਤ ਪਵਿੱਤਰ ਅਸਥਾਨ ਦੇ ਸਾਮ੍ਹਣਿਓਂ ਵੀ ਨਜ਼ਰ ਆਉਂਦੇ ਸਨ ਪਰ ਇਸ ਨੂੰ ਕੋਈ ਵੀ ਮਨੁੱਖ ਮੰਦਰ ਦੇ ਬਾਹਰ ਤੋਂ ਨਹੀਂ ਸੀ ਵੇਖ ਸਕਦਾ। ਇਹ ਚੋਬਾਂ ਅੱਜ ਵੀ ਉੱਥੇ ਬਰਕਰਾਰ ਹਨ। 10ਉਸ ਇਕਰਾਰਨਾਮੇ ਦੇ ਸੰਦੂਕ ਵਿੱਚ ਸਿਰਫ਼ ਪੱਥਰ ਦੀਆਂ ਦੋ ਤਖਤੀਆਂ ਸਨ। ਇਹ ਤਖਤੀਆਂ ਮੂਸਾ ਨੇ ਹੋਰੇਬ ਵਿੱਚ ਉਸ ਥਾਵੇਂ ਸੰਦੂਕ ਵਿੱਚ ਰੱਖੀਆਂ ਸਨ ਜਿੱਥੇ ਯਹੋਵਾਹ ਨੇ ਇਸਰਾਏਲ ਦੇ ਲੋਕਾਂ ਨਾਲ ਇਕਰਾਰਨਾਮਾ ਕੀਤਾ ਸੀ। ਇਹ ਉਸ ਵਕਤ ਹੋਇਆ ਜਦੋਂ ਉਹ ਮਿਸਰ ਵਿੱਚੋਂ ਬਾਹਰ ਨਿਕਲੇ ਸਨ।

11ਸਾਰੇ ਜਾਜਕ ਜੋ ਉੱਥੇ ਮੌਜੂਦ ਸਨ ਉਨ੍ਹਾਂ ਨੇ ਆਪਣੇ-ਆਪ ਨੂੰ ਪਵਿੱਤਰ ਕਰਨ ਲਈ ਇਹ ਰਸਮ ਕੀਤੀ। ਤਾਂ ਜਦੋਂ ਹੀ ਜਾਜਕ ਪਵਿੱਤਰ ਅਸਥਾਨ ਤੋਂ ਬਾਹਰ ਨਿਕਲੇ, ਤਾਂ ਉਹ ਵੱਖ-ਵੱਖ ਦਲ ਬਨਾਉਣ ਦੀ ਥਾਵੇਂ ਸਾਰੇ ਇਕੱਠੇ ਮਿਲ ਕੇ ਖੜੇ ਹੋਏ। 12ਲੇਵੀ ਗਵੱਈਏ ਜਗਵੇਦੀ ਦੇ ਪੂਰਬੀ ਪਾਸੇ ਵੱਲ ਖਲੋ ਗਏ। ਗਵੱਈਆਂ ਦੇ ਸਾਰੇ ਸਮੂਹ, ਆਸਾਫ਼, ਹੀਮਾਨ, ਅਤੇ ਯਦੂਥੂਨ ਅਨਦ ਉਨ੍ਹਾਂ ਦੇ ਪੁੱਤਰ ਅਤੇ ਭਰਾ ਇਕੱਤ੍ਰ ਹੋਏ। ਸਾਰੇ ਲੇਵੀ ਗਵੱਈਆਂ ਨੇ ਚਿੱਟੇ ਸੂਤੀ ਚੋਲੇ ਪਾਏ ਹੋਏ ਸਨ। ਉਨ੍ਹਾਂ ਦੇ ਹੱਥਾਂ ਵਿੱਚ ਸਰੰਗੀਆਂ, ਚਿਮਟੇ ਅਤੇ ਸਿਤਾਰਾਂ ਸਨ। ਓਥੇ ਲੇਵੀ ਗਵੱਈਆਂ ਸਮੇਤ ਕੁੱਲ 120 ਜਾਜਕ ਸਨ। ਇਹ ਸਾਰੇ 120 ਜਾਜਕ ਤੂਰ੍ਹੀਆਂ ਵਜਾ ਰਹੇ ਸਨ ਅਤੇ ਗਵੱਈਏ ਇੱਕੋ ਸੁਰ ਵਿੱਚ ਗਾ ਰਹੇ ਸਨ। 13ਜਦੋਂ ਉਨ੍ਹਾਂ ਨੇ ਯਹੋਵਾਹ ਦੀ ਉਸਤਤ ਗਾਈ ਅਤੇ ਉਸਦਾ ਸ਼ੁਕਰਾਨਾ ਕੀਤਾ, ਉਨ੍ਹਾਂ ਸਭ ਨੇ ਇੱਕੋ ਸੁਰ ਵਿੱਚ ਆਵਾਜ਼ ਕੀਤੀ ਅਤੇ ਉਹ ਆਪਣੇ ਸੰਗੀਤਕ ਸਾਜ਼ ਵਜਾਉਂਦੇ ਹੋਏ ਇੱਕੋ ਸੁਰ ਵਿੱਚ ਉੱਚੀ ਆਵਾਜ਼ ਵਿੱਚ ਗਾ ਰਹੇ ਸਨ। ਉਹ ਯਹੋਵਾਹ ਦੀ ਉਸਤਤ ਵਿੱਚ ਗੀਤ ਗਾ ਰਹੇ ਸਨ, ਉਸਦੇ ਕਿਰਪਾਲਤਾ ਅਤੇ ਉਸਦੇ ਅਨੰਤ ਪਿਆਰ ਬਾਰੇ ਗਾ ਰਹੇ ਸਨ।

ਤਦ ਹੀ ਯਹੋਵਾਹ ਦਾ ਮੰਦਰ ਬੱਦਲ ਨਾਲ ਭਰ ਗਿਆ। 14ਇਸ ਬੱਦਲ ਕਾਰਣ ਜਾਜਕ ਸੇਵਾ ਜਾਰੀ ਨਾ ਰੱਖ ਸਕੇ ਕਿਉਂ ਕਿ ਪਰਮੇਸ਼ੁਰ ਦਾ ਮੰਦਰ ਉਸਦੇ ਪਰਤਾਪ ਨਾਲ ਭਰ ਗਿਆ ਸੀ।

6 ਤਦ ਸੁਲੇਮਾਨ ਨੇ ਆਖਿਆ, “ਯਹੋਵਾਹ ਨੇ ਆਖਿਆ ਹੈ ਕਿ ਉਹ ਘਨਾ ਬੱਦਲ ਹਨੇਰ ਵਿੱਚ ਵਸੇਗਾ। 2ਮੈਂ ਤੇਰੇ ਲਈ ਹੇ ਯਹੋਵਾਹ ਇੱਕ ਘਰ ਬਣਾਇਆ ਹੈ ਜਿੱਥੇ ਤੂੰ ਵਸੇਂ। ਇਹ ਉੱਚਾ ਘਰ ਹੈ ਜਿੱਥੇ ਤੂੰ ਸਦੀਵ ਰਹੇਂ।”

### ਸੁਲੇਮਾਨ ਦਾ ਕਥਨ

3ਪਾਤਸ਼ਾਹ ਸੁਲੇਮਾਨ ਨੇ ਘੁੰਮ ਕੇ ਆਪਣੇ ਅੱਗੇ ਇਕੱਠੇ ਹੋਏ ਇਸਰਾਏਲ ਦੇ ਸਾਰੇ ਲੋਕਾਂ ਨੂੰ ਅਸੀਸ ਦਿੱਤੀ। 4ਉਸਨੇ ਕਿਹਾ, “ਯਹੋਵਾਹ, ਇਸਰਾਏਲ ਦੇ ਪਰਮੇਸ਼ੁਰ ਨੂੰ ਸ਼ੁਕਰਾਨਾ, ਜੋ ਇਕਰਾਰ ਉਸਨੇ ਆਪਣੇ ਮੂੰਹੋਂ ਮੇਰੇ ਪਿਤਾ ਦਾਊਦ ਨਾਲ ਕੀਤਾ ਸੀ, ਉਸਨੇ ਉਸਨੂੰ ਆਪਣੀ ਸ਼ਕਤੀ ਨਾਲ ਨਿਭਾਇਆ। ਇਹੀ ਹੈ ਜੋ ਯਹੋਵਾਹ ਪਰਮੇਸ਼ੁਰ ਨੇ ਆਖਿਆ: 5“ਮੈਂ ਬਹੁਤ ਪਹਿਲਾਂ ਇਸਰਾਏਲ ਨੂੰ

**ਗੁਲਤਰਾਸ਼** ਇਸ ਭਾਂਡੇ ਨੂੰ ਮੋਮਬੱਤੀ ਰੱਖਣ ਲਈ ਇਸਤੇਮਾਲ ਕੀਤਾ ਜਾ ਸਕਦਾ ਹੈ।

ਮਿਸਰ ਵਿੱਚੋਂ ਬਾਹਰ ਕੱਢ ਲਿਆਇਆ, ਤੇ ਉਸ ਸਾਰੇ ਸਮੇਂ ਦੌਰਾਨ
ਮੈਂ ਇਸਰਾਏਲ ਦੇ ਸਾਰੇ ਪਰਿਵਾਰ-ਸਮੂਹਾਂ ਵਿੱਚੋਂ ਨਾ ਤਾਂ ਕਿਸੇ
ਸ਼ਹਿਰ ਨੂੰ ਚੁਣਿਆ ਤਾਂ ਜੋ ਉਸ ਵਿੱਚ ਮੰਦਰ ਬਣਾਇਆ ਜਾਵੇ
ਅਤੇ ਉੱਥੇ ਮੇਰਾ ਨਾਂ ਰਹੇ ਤੇ ਨਾ ਹੀ ਕਿਸੇ ਮਨੁੱਖ ਨੂੰ ਚੁਣਿਆ ਜੋ
ਕਿ ਮੇਰੇ ਲੋਕਾਂ ਦਾ ਪ੍ਰਧਾਨ ਬਣੇ। 6ਪਰ ਹੁਣ ਮੈਂ ਆਪਣੇ ਨਾਂ ਲਈ
ਯਰੂਸ਼ਲਮ ਸਥਾਨ ਨੂੰ ਚੁਣਿਆ ਹੈ ਅਤੇ ਦਾਊਦ ਨੂੰ ਚੁਣਿਆ ਹੈ
ਕਿ ਉਹ ਮੇਰੀ ਪਰਜਾ ਇਸਰਾਏਲ ਦਾ ਆਗੂ ਹੋਵੇ।

7“ਮੇਰਾ ਪਿਤਾ ਦਾਊਦ ਇਸਰਾਏਲ ਦੇ ਪਰਮੇਸ਼ੁਰ ਲਈ ਉਸਦੇ
ਨਾਉਂ ਲਈ ਮੰਦਰ ਬਨਵਾਉਣਾ ਚਾਹੁੰਦਾ ਸੀ। 8ਪਰ ਯਹੋਵਾਹ
ਨੇ ਮੇਰੇ ਪਿਤਾ ਨੂੰ ਕਿਹਾ, ‘ਦਾਊਦ, ਜੇ ਤੂੰ ਮੇਰੇ ਨਾਉਂ ਉੱਪਰ ਇੱਕ
ਮੰਦਰ ਬਨਵਾਉਣਾ ਚਾਹੁੰਦਾ ਸੀ, ਚੰਗੀ ਗੱਲ ਹੈ। 9ਲੇਕਿਨ ਤੂੰ
ਮੰਦਰ ਨਹੀਂ ਬਣਵਾ ਸਕਦਾ ਸਗੋਂ ਤੇਰਾ ਆਪਣਾ ਪੁੱਤਰ ਮੇਰੇ ਨਾਂ
ਉੱਪਰ ਇੱਕ ਮੰਦਰ ਬਨਵਾਏਗਾ।’ 10ਹੁਣ ਯਹੋਵਾਹ ਨੇ ਉਹ
ਬਚਨ ਪੂਰਾ ਕੀਤਾ ਹੈ ਜੋ ਉਸਨੇ ਆਖਿਆ ਸੀ। ਮੈਂ ਹੁਣ ਆਪਣੇ
ਪਿਤਾ ਦੀ ਥਾਵੇਂ ਨਵਾਂ ਪਾਤਸ਼ਾਹ ਚੁਣਿਆ ਗਿਆ ਹਾਂ ਕਿਉਂ ਕਿ
ਦਾਊਦ ਮੇਰੇ ਪਿਤਾ ਸਨ ਤੇ ਹੁਣ ਮੈਂ ਇਸਰਾਏਲ ਦਾ ਪਾਤਸ਼ਾਹ।
ਯਹੋਵਾਹ ਨੇ ਇਹੀ ਬਚਨ ਕੀਤਾ ਸੀ ਅਤੇ ਮੈਂ ਹੁਣ ਇਸਰਾਏਲ
ਦੇ ਯਹੋਵਾਹ ਪਰਮੇਸ਼ੁਰ ਦੇ ਨਾਂ ਲਈ ਇੱਕ ਮੰਦਰ ਦਾ ਨਿਰਮਾਣ
ਕਰਵਾਇਆ ਹੈ। 11ਮੈਂ ਇਕਰਾਰਨਾਮੇ ਦੇ ਸੰਦੂਕ ਨੂੰ ਇਸ ਮੰਦਰ
ਅੰਦਰ ਸਥਾਪਿਤ ਕੀਤਾ ਹੈ ਜਿਸ ਵਿੱਚ ਇਸਰਾਏਲ ਦੇ ਲੋਕਾਂ
ਨਾਲ ਕੀਤੇ ਯਹੋਵਾਹ ਦਾ ਇਕਰਾਰਨਾਮਾ ਰੱਖਿਆ ਹੋਇਆ ਹੈ।”

## ਸੁਲੇਮਾਨ ਦੀ ਪ੍ਰਾਰਥਨਾ

12ਸੁਲੇਮਾਨ ਯਹੋਵਾਹ ਦੀ ਜਗਵੇਦੀ ਦੇ ਸਨਮੁਖ ਖਲੋਤਾ ਅਤੇ
ਉਹ ਇਸਰਾਏਲ ਦੇ ਸਾਰੇ ਲੋਕਾਂ ਦੇ ਸਾਹਵੇਂ ਜਿਹੜੇ ਕਿ ਇਕੱਤਰ
ਹੋਏ ਸਨ, ਖੜੋਤਾ ਹੋਇਆ ਸੀ। ਤਦ ਉਸਨੇ ਆਪਣੇ ਹੱਥ ਅਤੇ
ਬਾਹਵਾਂ ਬਾਹਰ ਵੱਲ ਫ਼ੈਲਾਅ ਕੇ ਆਪਣੇ ਹੱਥ ਅੱਡੇ। 13ਸੁਲੇਮਾਨ
ਨੇ ਪੰਜ ਹੱਥ ਲੰਮਾ, ਪੰਜ ਹੱਥ ਚੌੜਾ ਅਤੇ ਤਿੰਨ ਹੱਥ ਉੱਚਾ ਪਿੱਤਲ
ਦਾ ਇੱਕ ਥੜਾ ਬਣਵਾਕੇ ਵਿਹੜੇ ਵਿੱਚ ਰੱਖਵਾ ਦਿੱਤਾ ਅਤੇ ਉਸ
ਉੱਪਰ ਉਹ ਖੜੋਤਾ ਹੋਇਆ ਸੀ, ਸੋ ਉਸਨੇ ਸਾਰੀ ਸਭਾ ਦੇ
ਸਾਮ੍ਹਣੇ ਗੋਡੇ ਟੇਕ ਕੇ ਅਕਾਸ਼ ਵੱਲ ਆਪਣੇ ਹੱਥ ਫ਼ੈਲਾਏ।
14ਸੁਲੇਮਾਨ ਨੇ ਆਖਿਆ:

“ਇਸਰਾਏਲ ਦੇ ਯਹੋਵਾਹ ਪਰਮੇਸ਼ੁਰ, ਤੇਰੇ ਵਰਗਾ ਨਾ ਅਕਾਸ਼ਾਂ
ਵਿੱਚ ਨਾ ਧਰਤੀ ਉੱਪਰ ਕੋਈ ਪਰਮੇਸ਼ੁਰ ਨਹੀਂ ਹੈ ਜੋ ਆਪਣੀ
ਕਿਰਪਾ ਅਤੇ ਮਿਹਰ ਦਾ ਹੱਥ ਉਨ੍ਹਾਂ ਉੱਪਰ ਕਰੇ। ਜਿਹੜੇ ਤੇਰੇ
ਸੇਵਕ ਦਿਲੋਂ ਤੇਰਾ ਹੁਕਮ ਮੰਨਦੇ ਹਨ ਤੇ ਠੀਕ ਰਾਹੇ ਚਲਦੇ ਹਨ
ਤੂੰ ਉਨ੍ਹਾਂ ਨਾਲ ਆਪਣਾ ਇਕਰਾਰ ਪੂਰਾ ਕਰਦਾ ਹੈਂ। 15ਤੂੰ ਆਪਣੇ
ਦਾਸ ਦਾਊਦ ਨਾਲ ਵੀ ਆਪਣਾ ਕੌਲ ਨਿਭਾਇਆ ਅਤੇ ਦਾਊਦ
ਮੇਰਾ ਪਿਤਾ ਸੀ ਤੇ ਤੂੰ ਆਪਣੇ ਮੂੰਹੋਂ ਉਸ ਨਾਲ ਬਚਨ ਕੀਤਾ
ਜਿਸਨੂੰ ਅੱਜ ਤੂੰ ਆਪਣੇ ਹੀ ਹੱਥੀਂ ਪੂਰਾ ਕੀਤਾ ਹੈ। 16ਹੁਣ, ਹੇ
ਇਸਰਾਏਲ ਦੇ ਯਹੋਵਾਹ ਪਰਮੇਸ਼ੁਰ, ਆਪਣੇ ਦਾਸ, ਮੇਰੇ ਪਿਤਾ
ਦਾਊਦ ਦੇ ਨਾਲ ਕੀਤੇ ਉਸ ਇਕਰਾਰ ਨੂੰ ਵੀ ਪੂਰਾ ਕਰ: ‘ਤੇਰੇ
ਵਾਰਿਸਾਂ ਵਿੱਚੋਂ ਇੱਕ ਇਸਰਾਏਲ ਦੇ ਇਸ ਸਿੰਘਾਸਣ ਉੱਤੇ ਹਮੇਸ਼ਾ
ਬੈਠੇਗਾ ਪਰ ਤਾਂ ਹੀ ਜੇਕਰ ਤੇਰੇ ਪੁੱਤਰ ਆਪਣੀਆਂ ਸਾਰੀਆਂ
ਕਰਨੀਆਂ ਵਿੱਚ ਮੇਰੀ ਬਿਧੀ ਅਨੁਸਾਰ ਮੇਰਾ ਪਾਲਣ ਕਰਨਗੇ।
ਜਿਵੇਂ ਕਿ ਤੂੰ ਪਾਲਣ ਕੀਤਾ ਹੈ’ 17ਸੋ ਹੁਣ, ਹੇ ਇਸਰਾਏਲ ਦੇ
ਯਹੋਵਾਹ ਪਰਮੇਸ਼ੁਰ, ਆਪਣੇ ਇਕਰਾਰ ਨੂੰ ਸੱਚ ਕਰ ਜਿਹੜਾ ਕਿ
ਤੂੰ ਆਪਣੇ ਦਾਸ ਦਾਊਦ ਨੂੰ ਕੀਤਾ ਸੀ।

18“ਪਰ ਹੇ ਪਰਮੇਸ਼ੁਰ, ਅਸੀਂ ਜਾਣਦੇ ਹਾਂ ਕਿ ਤੂੰ ਧਰਤੀ ਉੱਪਰ
ਆਪਣੇ ਲੋਕਾਂ ਨਾਲ ਭੌਤਿਕ ਰੂਪ ਵਿੱਚ ਨਹੀਂ ਰਹੇਂਗਾ, ਕਿਉਂ ਕਿ
ਅਕਾਸ਼ਾਂ ਦੇ ਅਕਾਸ਼ ਵੀ ਤੈਨੂੰ ਨਹੀਂ ਸਮਾ ਸਕਦੇ। ਮੈਂ ਇਹ ਵੀ
ਜਾਣਦਾ ਹਾਂ ਕਿ ਜੋ ਮੰਦਰ ਮੈਂ ਬਣਵਾਇਆ ਉਹ ਵੀ ਤੈਨੂੰ ਨਹੀਂ
ਸਮਾ ਸਕਦਾ! 19ਪਰ ਹੇ ਯਹੋਵਾਹ ਮੇਰੇ ਪਰਮੇਸ਼ੁਰ ਮੇਰੀ ਪ੍ਰਾਰਥਨਾ
ਨੂੰ ਸੁਣ ਮੈਂ ਤੇਰੇ ਤੋਂ ਦਯਾ ਦੀ ਭੀਖ ਮੰਗਦਾ ਹਾਂ। ਸੋ ਹੇ ਕਿਰਪਾਲੂ
ਮੇਰੀ ਪੁਕਾਰ ਸੁਣ ਮੇਰੀ ਪ੍ਰਾਰਥਨਾ ਸੁਣੋ। ਆਪਣੇ ਦਾਸ ਦੀ
ਅਰਜੋਈ ਨੂੰ ਸੁਣ। 20ਮੇਰੀ ਪ੍ਰਾਰਥਨਾ ਸੁਣ ਤਾਂ ਜੋ ਤੇਰੀਆਂ ਅੱਖੀਆਂ
ਇਸ ਮੰਦਰ ਵੱਲ ਜਿਸਦੇ ਬਾਰੇ ਤੂੰ ਫ਼ੁਰਮਾਇਆ ਸੀ ਕਿ ਮੈਂ ਆਪਣਾ
ਨਾਂ ਉੱਥੇ ਰੱਖਾਂਗਾ ਜਿੱਥੇ ਮੇਰੀਆਂ ਅੱਖਾਂ ਦਿਨ-ਰਾਤ ਖੁਲ੍ਹੀਆਂ ਰਹਿਣ
ਤਾਂ ਕਿ ਤੂੰ ਉਸ ਬੇਨਤੀ ਨੂੰ ਸੁਣੇ ਜੋ ਤੇਰਾ ਸੇਵਕ ਇਸ ਅਸਥਾਨ
ਉੱਪਰ ਕਰੇ। 21ਤੂੰ ਆਪਣੇ ਸੇਵਕ ਦੀ ਪ੍ਰਾਰਥਨਾ ਅਤੇ ਆਪਣੀ
ਪਰਜਾ ਇਸਰਾਏਲ ਦੀ ਬੇਨਤੀ ਨੂੰ ਜਦੋਂ ਉਹ ਇਸ ਥਾਂ ਉੱਪਰ
ਪ੍ਰਾਰਥਨਾ ਕਰਨ ਤਾਂ ਸੁਣ ਲਵੀਂ। ਅਸੀਂ ਜਦੋਂ ਵੀ ਇਸ ਮੰਦਰ
ਵੱਲ ਵੇਖਕੇ ਪ੍ਰਾਰਥਨਾ ਕਰੀਏ ਤਾਂ ਤੂੰ ਜਿੱਥੇ ਵੀ ਭਾਵੇਂ ਸੁਰਗਾਂ ’ਚ
ਹੋਵੇਂ ਸਾਡੀ ਪ੍ਰਾਰਥਨਾ ਕਬੂਲ ਕਰੀਂ ਤੇ ਸਾਨੂੰ ਮੁਆਫ਼ ਕਰ ਦੇਵੀਂ।

22“ਜੇਕਰ ਕੋਈ ਮਨੁੱਖ ਆਪਣੇ ਗੁਆਂਢੀ ਨਾਲ ਕੋਈ ਗ਼ਲਤ
ਕੰਮ ਕਰੇ ਤਾਂ ਜੇ ਉਸ ਤੋਂ ਸਹੁੰ ਖੁਆਈ ਜਾਵੇ ਤਾਂ ਉਹ ਆ ਕੇ ਇਸ
ਮੰਦਰ ਵਿੱਚ ਤੇਰੀ ਜਗਵੇਦੀ ਦੇ ਸਾਮ੍ਹਣੇ ਸਹੁੰ ਖਾਵੇ ਕਿ ਉਹ
ਮਾਸੂਮ ਹੈ। 23ਤਾਂ ਤੂੰ ਅਕਾਸ਼ ਵਿੱਚ ਉਸਦੀ ਪੁਕਾਰ ਸੁਣੀਂ ਤੇ
ਆਪਣੇ ਦਾਸ ਤੇ ਮਿਹਰਬਾਨ ਹੋਵੀਂ ਅਤੇ ਉਸਨੂੰ ਨਿਆਂ ਦੇਵੀਂ।
ਅਤੇ ਦੁਸ਼ਟ ਆਦਮੀ ਨੂੰ ਸਜ਼ਾ ਦੇਵੀਂ ਅਤੇ ਉਸ ਉੱਤੇ ਬਦੀ
ਲਿਆਵੀਂ, ਕਿਉਂ ਜੋ ਉਸਨੇ ਹੋਰਨਾਂ ਨੂੰ ਕਸ਼ਟ ਦਿੱਤੇ ਅਤੇ ਸਾਬਤ
ਕਰੀਂ ਕਿ ਜਿਸ ਆਦਮੀ ਨੇ ਚੰਗਾ ਕੀਤਾ ਬੇਗੁਨਾਹ ਹੈ ਅਤੇ ਉਸਨੂੰ
ਉਸਦੀ ਨੇਕੀ ਅਨੁਸਾਰ ਪ੍ਰਸਾਕ੍ਰਿਤ ਕਰੀਂ।

24“ਜੇਕਰ ਤੇਰੇ ਲੋਕ, ਇਸਰਾਏਲ ਆਪਣੇ ਪਾਪ ਕਾਰਣ ਆਪਣੇ
ਦੁਸ਼ਮਣਾਂ ਤੋਂ ਹਾਰ ਜਾਣ, ਤੇ ਜੇਕਰ ਉਹ ਤੇਰੇ ਵੱਲ ਪਰਤ ਆਵਣ
ਤੇ ਤੇਰੇ ਨਾਉਂ ਨੂੰ ਮੰਨ ਕੇ ਇਸ ਮੰਦਰ ਵਿੱਚ ਤੇਰੇ ਸਾਮ੍ਹਣੇ ਪ੍ਰਾਰਥਨਾ
ਕਰਨ, 25ਤੂੰ ਸੁਰਗ ਉੱਤੋਂ ਸੁਣ ਕੇ ਆਪਣੀ ਪਰਜਾ ਇਸਰਾਏਲ
ਨੂੰ ਉਨ੍ਹਾਂ ਦੇ ਪਾਪ ਤੋਂ ਖਿਮਾਂ ਕਰੀਂ ਤੇ ਉਨ੍ਹਾਂ ਨੂੰ ਇਸ ਜ਼ਮੀਨ
ਜਿਹੜੀ ਤੂੰ ਉਨ੍ਹਾਂ ਨੂੰ ਅਤੇ ਉਨ੍ਹਾਂ ਦੇ ਪੁਰਖਿਆਂ ਨੂੰ ਦਿੱਤੀ ਸੀ, ਮੋੜ
ਦੇਵੀਂ।

26“ਜੇਕਰ ਧਰਤੀ ਤੇ ਸੋਕਾ ਪੈ ਜਾਵੇ ਅਤੇ ਬਾਰਿਸ਼ ਨਾ ਹੋਵੇ
ਕਿਉਂ ਕਿ ਇਸਰਾਏਲ ਦੇ ਲੋਕਾਂ ਨੇ ਪਾਪ ਕੀਤਾ ਹੈ ਤਾਂ ਜੇਕਰ ਉਹ
ਇਸ ਥਾਵੇਂ ਆਕੇ ਤੇਰੇ ਅੱਗੇ ਪ੍ਰਾਰਥਨਾ ਕਰਨ ਅਤੇ ਤੇਰੇ ਨਾਮ ਨੂੰ
ਮੰਨ ਕੇ ਪਾਪ ਕਰਨੋਂ ਹਟ ਜਾਣ ਕਿਉਂ ਕਿ ਤੂੰ ਉਨ੍ਹਾਂ ਨੂੰ ਸਜ਼ਾ
ਦਿੱਤੀ। 27ਤਾਂ ਤੂੰ ਅਕਾਸ਼ਾਂ ਤੋਂ ਆਪਣੇ ਦਾਸਾਂ ਤੇ ਪਰਜਾ, ਇਸਰਾਏਲ
ਦੇ ਪਾਪਾਂ ਨੂੰ ਖਿਮਾਂ ਕਰੀਂ। ਫ਼ਿਰ ਉਨ੍ਹਾਂ ਨੂੰ ਸਹੀ ਜੀਵਨ ਜਿਉਣ
ਦੀ ਜਾਂਚ ਸਿਖਾਵੀਂ ਤੇ ਆਪਣੀ ਜ਼ਮੀਨ ਤੇ ਬਾਰਿਸ਼ ਭੇਜੀਂ, ਉਸ
ਜ਼ਮੀਨ ਤੇ ਜੋ ਤੂੰ ਆਪਣੀ ਪਰਜਾ ਨੂੰ ਦਿੱਤੀ ਸੀ।

28“ਜੇਕਰ ਦੇਸ਼ ਵਿੱਚ ਕਾਲ ਜਾਂ ਭਿਆਨਕ ਬਿਮਾਰੀ ਪੈ ਜਾਵੇ,
ਜੇਕਰ ਫ਼ਸਲਾਂ ਨੂੰ ਕੀੜਾ ਪੈ ਜਾਵੇ। ਜਾਂ ਕੋਈ ਦੁਸ਼ਮਣ ਫ਼ੌਜ ਉਨ੍ਹਾਂ
ਨੂੰ ਘੇਰ ਲਵੇ ਜਾਂ ਇਸਰਾਏਲ ’ਚ ਕੋਈ ਭਿਆਨਕ ਬਿਮਾਰੀ ਆ
ਜਾਵੇ, 29ਤੱਦ ਇਸਰਾਏਲ ਦੀ ਪਰਜਾ ਚੋਂ ਕੋਈ ਵੀ ਤੇਰੇ ਅੱਗੇ
ਬੇਨਤੀ ਕਰੇ, ਪ੍ਰਾਰਥਨਾ ਕਰੇ ਜਾਂ ਕੋਈ ਵੀ ਇਸਰਾਏਲ ਦੇ ਮਨੁੱਖ
ਜਾਂ ਸਾਰੇ ਜਿਸ ਵਿੱਚ ਹਰ ਕੋਈ ਆਪਣੀ ਦੁੱਖ-ਤਕਲੀਫ਼ ਨੂੰ ਜਾਣਦਾ
ਹੋਇਆ ਤੇਰੇ ਅੱਗੇ ਹੱਥ ਫ਼ੈਲਾਏ, ਇਸ ਮੰਦਰ ਵੱਲ ਵੇਖਦਾ ਬਾਹਾਂ
ਫ਼ੈਲਾਏ। 30ਤਾਂ ਅਕਾਸ਼ ਉੱਤੋਂ ਉਨ੍ਹਾਂ ਦੀ ਫ਼ਰਿਆਦ ਸੁਣੀਂ ਤੂੰ
ਆਪਣੇ ਸੁਰਗੀ ਭਵਨ ’ਚ ਬੈਠਾ ਉਨ੍ਹਾਂ ਨੂੰ ਖਿਮਾ ਕਰੀਂ। ਜੋ ਕੋਈ
ਮਨੁੱਖ ਤੇਰੇ ਕੋਲੋਂ ਮੰਗ ਮੰਗੇ ਉਨ੍ਹਾਂ ਦੀ ਮੰਗ ਪੂਰੀ ਕਰੀਂ ਕਿਉਂ ਕਿ
ਤੂੰ ਘਟ ਘਟ ਦੇ ਦਿਲਾਂ ਦੀ ਜਾਣਨ ਵਾਲਾ ਹੈਂ। 31ਤਾਂ ਕਿ ਉਹ
ਬਾਕੀ ਦਾ ਜਿਹੜਾ ਆਪਣਾ ਵਕਤ ਇਸ ਜ਼ਮੀਨ ਤੇ ਬਿਤਾਉਣ
ਜਿਹੜੀ ਤੂੰ ਸਾਡੇ ਪੁਰਖਿਆਂ ਨੂੰ ਦਿੱਤੀ ਸੀ, ਉਹ ਤੇਰੇ ਮਾਰਗ
ਉੱਪਰ ਤੇਰੇ ਤੋਂ ਡਰ ਕੇ ਚੱਲਣ।

32“ਇਸਰਾਏਲ ਦੀ ਪਰਜਾ ਤੋਂ ਇਲਾਵਾ ਜਿਹੜਾ ਹੋਰ ਵੀ
ਕੋਈ ਪਰਦੇਸੀ ਜਦੋਂ ਤੇਰੀ ਵੱਡੀ ਉਪਮਾ, ਨਾਉਂ ਤੇ ਸ਼ਕਤੀ ਸੁਣ
ਦੂਰੋਂ ਦੇਸੋਂ-ਪਰਦੇਸੋਂ ਆਵੇ ਅਤੇ ਇਸ ਮੰਦਰ ਵੱਲ ਆ ਕੇ ਪ੍ਰਾਰਥਨਾ
ਕਰੇ। 33ਤਾਂ ਤੂੰ ਆਪਣੇ ਅਕਾਸ਼ੀ ਭਵਨ ’ਚ ਬੈਠਾ ਸੁਣਕੇ ਉਸ
ਪਰਦੇਸੀ ਦੀ ਫ਼ਰਿਆਦ ਸੁਣ ਉਸ ਮੁਤਾਬਕ ਕਿਰਪਾ ਕਰੀਂ ਤਾਂ
ਜੋ ਧਰਤੀ ਦੇ ਸਾਰੇ ਲੋਕ ਤੇਰੇ ਨਾਉਂ ਨੂੰ ਜਾਨਣ ਅਤੇ ਤੇਰੀ
ਪਰਜਾ ਇਸਰਾਏਲ ਵਾਂਗ ਤੇਰਾ ਭਉ ਮੰਨਣ ਅਤੇ ਸਾਰੇ ਲੋਕ
ਇਹ ਜਾਣ ਲੈਣ ਕਿ ਇਹ ਮੰਦਰ ਜੋ ਮੈਂ ਬਣਵਾਇਆ ਹੈ ਉਹ
ਤੇਰੇ ਨਾਉਂ ਦਾ ਹੀ ਅਖਵਾਉਂਦਾ ਹੈ।

34“ਜੇਕਰ ਤੇਰੀ ਪਰਜਾ ਜਿਸ ਨੂੰ ਤੂੰ ਉਨ੍ਹਾਂ ਦੇ ਵੈਰੀਆਂ ਨਾਲ
ਲੜਨ ਲਈ ਭੇਜੇਂ ਤੇ ਜੇ ਉਹ ਇਸ ਸ਼ਹਿਰ ਨੂੰ ਜਿਸ ਨੂੰ ਤੂੰ
ਚੁਣਿਆ ਹੈ, ਤੇ ਇਸ ਮੰਦਰ ਨੂੰ ਜਿਸ ਨੂੰ ਮੈਂ ਤੇਰੇ ਨਾਉਂ ਲਈ
ਬਣਵਾਇਆ ਹੈ ਲਈ ਤੇਰੇ ਅੱਗੇ ਬੇਨਤੀ ਕਰਨ। 35ਤਾਂ ਤੂੰ ਅਕਾਸ਼
ਉੱਤੋਂ ਉਨ੍ਹਾਂ ਦੀ ਪ੍ਰਾਰਥਨਾ ਸੁਣਕੇ ਉਨ੍ਹਾਂ ਦੀ ਮਦਦ ਕਰੀਂ।

36“ਅਜਿਹਾ ਕੋਈ ਵੀ ਨਹੀਂ ਜਿਸਨੇ ਕਦੇ ਕੋਈ ਪਾਪ ਨਾ
ਕੀਤਾ ਹੋਵੇ - ਤੇ ਜੇ ਉਹ ਤੇਰਾ ਪਾਪ ਕਰਨ ਤੇ ਤੂੰ ਉਨ੍ਹਾਂ ਤੇ ਨਰਾਜ਼
ਹੋਕੇ ਉਨ੍ਹਾਂ ਨੂੰ ਦੁਸ਼ਮਣ ਦੇ ਹਵਾਲੇ ਕਰ ਦੇਵੇਂ ਤੇ ਉਹ ਉਨ੍ਹਾਂ ਨੂੰ
ਬੰਦੀ ਬਣਾਕੇ ਦੂਰ ਜਾਂ ਨੇੜੇ ਕਿਸੇ ਦੇਸ ਵਿੱਚ ਲੈ ਜਾਣ। 37ਜਦ
ਕਿ ਹਾਲੇ ਉਹ ਉਸ ਪਰਦੇਸ਼ ਵਿੱਚ ਕੈਦੀ ਹੋਣ, ਜੇਕਰ ਉਹ
ਆਪਣੇ ਮਨ ਬਦਲ ਲੈਣ ਅਤੇ ਤੇਰੇ ਅੱਗੇ ਇਹ ਆਖਕੇ ਬੇਨਤੀ
ਕਰਨ, ‘ਅਸੀਂ ਪਾਪ ਕੀਤਾ ਹੈ। ਅਸੀਂ ਬਦ ਕੰਮ ਕੀਤੇ ਹਨ ਅਤੇ
ਦੁਸ਼ਟਤਾ ਦਾ ਵਿਖਾਵਾ ਕੀਤਾ ਹੈ।’ 38ਤੇ ਜਦੋਂ ਉਹ ਪੂਰੇ ਤਨ-ਮਨ
ਨਾਲ ਤੇਰੇ ਵੱਲ ਪਰਤਨ ਜਿੱਥੇ ਕਿ ਉਹ ਕੈਦੀ ਹਨ, ਤੇ ਜਿਹੜੀ
ਜ਼ਮੀਨ ਤੂੰ ਉਨ੍ਹਾਂ ਦੇ ਪੁਰਖਿਆਂ ਨੂੰ ਦਿੱਤੀ ਸੀ ਉਸ ਦਾ ਧਿਆਨ
ਚਿੱਤ ਵਿੱਚ ਰੱਖ ਕੇ ਤੇ ਜਿਹੜਾ ਸ਼ਹਿਰ ਤੂੰ ਚੁਣਿਆ ਸੀ, ਤੇ ਉਹ
ਇਸ ਮੰਦਰ ਜਿਹੜਾ ਮੈਂ ਤੇਰੇ ਨਾਂ ਲਈ ਬਣਵਾਇਆ ਨੂੰ ਧਿਆਨ
ਵਿੱਚ ਰੱਖ ਕੇ, ਤੇਰੇ ਅੱਗੇ ਬੇਨਤੀ ਕਰਨ 39ਜਦੋਂ ਇਹ ਸਭ ਵਾਪਰੇ
ਤਾਂ ਅਕਾਸ਼ ਵਿੱਚ ਬੈਠਾ ਤੂੰ ਉਨ੍ਹਾਂ ਦੀ ਫ਼ਰਿਆਦ ਸੁਣੀਂ ਕਿਉਂ ਜੋ
ਉਹ ਤੇਰਾ ਭਵਨ ਹੈ ਸੋ ਜਦੋਂ ਉਹ ਮਦਦ ਲਈ ਪ੍ਰਾਰਥਨਾ ਕਰਨ
ਉਨ੍ਹਾਂ ਦੀ ਬੇਨਤੀ ਸੁਣੀਂ ਤੇ ਕਿਰਪਾ ਕਰੀਂ। ਤੂੰ ਆਪਣੇ ਲੋਕਾਂ ਨੂੰ
ਜਿਨ੍ਹਾਂ ਤੇਰੇ ਨਾਲ ਪਾਪ ਕੀਤਾ ਉਨ੍ਹਾਂ ਨੂੰ ਬਖਸ਼ ਦੇਵੀਂ। 40ਹੁਣ, ਹੇ
ਮੇਰੇ ਪਰਮੇਸ਼ੁਰ, ਹੁਣ ਇਸ ਥਾਂ ਤੇ ਜੋ ਅਸੀਂ ਬੇਨਤੀ ਕਰ ਰਹੇ ਹਾਂ
ਉਸ ਪ੍ਰਾਰਥਨਾ ਨੂੰ ਅੱਖਾਂ, ਕੰਨ ਖੋਲ੍ਹਕੇ ਸਣ ਅਤੇ ਸਾਡੀ ਬੇਨਤੀ ਨੂੰ
ਪ੍ਰਵਾਨ ਕਰ।

41“ਹੁਣ, ਯਹੋਵਾਹ ਪਰਮੇਸ਼ੁਰ ਉੱਠ ਆਪਣੇ ਖਾਸ ਥਾਂ ਤੇ ਆ
ਇਕਰਾਰਨਾਮਾ ਦਾ ਸੰਦੂਕ ਤੇਰੀ ਸ਼ਕਤੀ ਦਰਸਾਉਂਦਾ ਹੈ। ਤੇਰੇ
ਜਾਜਕ ਮੁਕਤੀ ਨਾਲ ਸੁਸ਼ੋਭਿਤ ਹੋਣ। ਤੇਰੇ ਸੱਚੇ ਭਗਤ ਤੇਰੀ
ਚੰਗਿਆਈ ਵਿੱਚ ਆਨੰਦਿਤ ਹੋਣ।

42ਹੇ ਯਹੋਵਾਹ ਪਰਮੇਸ਼ੁਰ, ਤੂੰ ਆਪਣੇ ਮਸਹ ਕੀਤੇ ਪਾਤਸ਼ਾਹ
ਨੂੰ ਸਵੀਕਾਰ ਕਰ ਆਪਣੇ ਦਾਸ ਦਾਊਦ ਉੱਪਰ ਆਪਣੀ ਦਯਾ
ਯਾਦ ਰੱਖੀਂ।”

### ਮੰਦਰ ਯਹੋਵਾਹ ਨੂੰ ਸਮਰਪਿਤ

7 ਜਦ ਸੁਲੇਮਾਨ ਪ੍ਰਾਰਥਨਾ ਕਰ ਚੁੱਕਿਆ ਤਾਂ ਅਕਾਸ਼ ਉੱਪਰੋਂ
ਅੱਗ ਉੱਤਰੀ ਅਤੇ ਹੋਮ ਦੀ ਭੇਟ ਅਤੇ ਬਲੀਆਂ ਸਭ ਨੂੰ
ਭਖਾਅ ਗਈ ਤੇ ਸਾਰਾ ਮੰਦਰ ਯਹੋਵਾਹ ਦੇ ਪਰਤਾਪ ਨਾਲ ਭਰ
ਗਿਆ। 2ਜਾਜਕ ਯਹੋਵਾਹ ਦੇ ਮੰਦਰ ਅੰਦਰ ਨਾ ਜਾ ਸਕੇ ਕਿਉਂ
ਕਿ ਮੰਦਰ ਯਹੋਵਾਹ ਦੇ ਪਰਤਾਪ ਨਾਲ ਭਰਪੂਰ ਸੀ। 3ਇਸਰਾਏਲ
ਦੇ ਸਾਰੇ ਲੋਕਾਂ ਨੇ ਅਕਾਸ਼ ਤੋਂ ਅੱਗ ਹੇਠਾਂ ਉਤਰਦੀ ਵੇਖੀ ਅਤੇ
ਉਨ੍ਹਾਂ ਨੇ ਮੰਦਰ ਤੇ ਯਹੋਵਾਹ ਦਾ ਪਰਤਾਪ ਵੀ ਵੇਖਿਆ। ਉਨ੍ਹਾਂ
ਨੇ ਧਰਤੀ ਉੱਪਰ ਮੱਥੇ ਟੇਕੇ ਤੇ ਯਹੋਵਾਹ ਦੀ ਉਪਾਸਨਾ ਕੀਤੀ ਤੇ
ਉਸਦਾ ਧੰਨਵਾਦ ਵੀ ਕੀਤਾ। ਉਨ੍ਹਾਂ ਨੇ ਇਹ ਭਜਨ ਗਾਇਆ
ਕਿ ਯਹੋਵਾਹ ਮਹਾਨ ਹੈ ਤੇ ਉਸਦੀ ਰਹਿਮਤ ਹਮੇਸ਼ਾ ਇਉਂ ਹੀ
ਵਰਤਦੀ ਰਹੇ।

4ਤਦ ਸੁਲੇਮਾਨ ਪਾਤਸ਼ਾਹ ਅਤੇ ਇਸਰਾਏਲ ਦੇ ਸਾਰੇ ਲੋਕਾਂ ਨੇ
ਯਹੋਵਾਹ ਦੇ ਸਾਮ੍ਹਣੇ ਬਲੀਆਂ ਚੜ੍ਹਾਈਆਂ। 5ਤਦ ਪਾਤਸ਼ਾਹ ਨੇ
22,000 ਬਲਦ ਅਤੇ 120,000 ਭੇਡਾਂ ਚੜ੍ਹਾਈਆਂ। ਇਉਂ,
ਪਾਤਸ਼ਾਹ ਅਤੇ ਇਸਰਾਏਲ ਦੇ ਸਾਰੇ ਲੋਕਾਂ ਨੇ ਮੰਦਰ ਨੂੰ ਸਮਰਪਿਤ
ਕੀਤਾ ਤੇ ਇਸਦੀ ਵਰਤੋਂ ਸਿਰਫ਼ ਪਰਮੇਸ਼ੁਰ ਦੀ ਉਪਾਸਨਾ ਕਰਨ
ਲਈ ਹੀ ਕੀਤੀ ਜਾਂਦੀ ਸੀ। 6ਜਾਜਕ ਆਪਣੇ ਕਾਰਜ ਲਈ ਤੱਤਪਰ
ਹੋ ਗਏ ਤੇ ਲੇਵੀ ਵੀ ਯਹੋਵਾਹ ਦੀ ਉਸਤਤ ਲਈ ਸਾਜ਼ ਚੁੱਕ ਕੇ
ਤਿਆਰ ਹੋ ਗਏ। ਇਹ ਸਾਜ਼ ਪਰਮੇਸ਼ੁਰ ਦੇ ਸ਼ੁਕਰਾਨੇ ਵਜੋਂ ਦਾਊਦ
ਪਾਤਸ਼ਾਹ ਨੇ ਬਣਵਾਏ ਸਨ। ਜਾਜਕ ਅਤੇ ਲੇਵੀ ਗਾ ਰਹੇ ਸਨ,
ਯਹੋਵਾਹ ਦੀ ਉਸਤਤ ਕਰੋ ਕਿਉਂ ਜੋ ਉਸਦੀ ਕਿਰਪਾ ਹਮੇਸ਼ਾ
ਵਰ੍ਹਦੀ ਰਵੇ। ਜਾਜਕ ਲੇਵੀਆਂ ਦੇ ਪਾਰ ਖੜੋਕੇ ਆਪਣੀਆਂ ਤੂਰ੍ਹੀਆਂ
ਵਜਾਉਂਦੇ ਰਹੇ ਤੇ ਸਾਰੇ ਇਸਰਾਏਲੀ ਖੜੇ ਰਹੇ।

7ਸੁਲੇਮਾਨ ਨੇ ਵਿਹੜੇ ਦੇ ਵਿਚਲੇ ਭਾਗ ਨੂੰ ਜੋ ਕਿ ਯਹੋਵਾਹ ਦੇ
ਮੰਦਰ ਦੇ ਸਾਮ੍ਹਣੇ ਸੀ ਪਵਿੱਤਰ ਕੀਤਾ। ਇਹ ਉਹ ਥਾਂ ਸੀ ਜਿੱਥੇ
ਸੁਲੇਮਾਨ ਨੇ ਹੋਮ ਦੀਆਂ ਭੇਟਾਂ ਤੇ ਸੁਖ-ਸਾਂਦ ਦੀਆਂ ਭੇਟਾਂ ਦੀ
ਚਰਬੀ ਚੜ੍ਹਾਈ। ਸੁਲੇਮਾਨ ਨੇ ਵਿਹੜੇ ਦੇ ਵਿਚਲੀ ਜਗ੍ਹਾ ਇਸ
ਲਈ ਵਰਤੋਂ ’ਚ ਲਿਆਂਦੀ ਕਿਉਂ ਕਿ ਜਿਹੜੀ ਪਿੱਤਲ ਦੀ ਜਗਵੇਦੀ
ਉਸਨੇ ਬਣਾਈ ਸੀ ਉਸ ਵਿੱਚ ਅਨਾਜ਼ ਦੀ ਭੇਟ, ਹੋਮ ਦੀ ਭੇਟ,
ਤੇ ਚਰਬੀ ਦੀ ਭੇਟ ਲਈ ਥਾਂ ਘੱਟ ਸੀ ਤੇ ਅਜਿਹੀਆਂ ਭੇਟਾਂ ਦੀ
ਤਾਦਾਤ ਵਧੇਰੇ ਸੀ।

8ਸੁਲੇਮਾਨ ਅਤੇ ਹੋਰ ਸਾਰੇ ਇਸਰਾਏਲੀਆਂ ਨੇ ਇਹ ਪਰਬ ਸੱਤ ਦਿਨ ਮਨਾਇਆ। ਇਕੱਠੇ ਹੋਏ ਲੋਕਾਂ ਦਾ ਟੋਲਾ ਇੰਨਾ ਵਿਸ਼ਾਲ ਸੀ ਕਿ ਉਹ ਹਾਮਾਥ ਤੋਂ ਲੈ ਕੇ ਮਿਸਰ ਦੇ ਨਾਲੇ ਤੀਕ ਫ਼ੈਲ ਗਏ। 9ਅੱਠਵੇਂ ਦਿਨ ਉਨ੍ਹਾਂ ਦੀ ਇੱਕ ਧਾਰਮਿਕ ਸਭਾ ਹੋਈ ਕਿਉਂ ਕਿ ਉਨ੍ਹਾਂ ਨੇ ਸੱਤ ਦਿਨ ਲਈ ਪਰਬ ਮਨਾਇਆ ਸੀ। ਉਨ੍ਹਾਂ ਨੇ ਜਗਵੇਦੀ ਨੂੰ ਸਮਰਪਿਤ ਕੀਤਾ ਜੋ ਕਿ ਸਿਰਫ਼ ਯਹੋਵਾਹ ਦੀ ਉਪਾਸਨਾ ਲਈ ਵਰਤੋਂ ’ਚ ਲਿਆਂਦੀ ਗਈ। ਅਤੇ ਉਨ੍ਹਾਂ ਨੇ ਸੱਤ ਦਿਨ ਉਤਸਵ ਮਨਾਇਆ। 10ਸੱਤਵੇਂ ਮਹੀਨੇ ਦੇ ਤੇਈਵੇਂ ਦਿਨ ਸੁਲੇਮਾਨ ਨੇ ਲੋਕਾਂ ਨੂੰ ਉਨ੍ਹਾਂ ਦੇ ਘਰਾਂ ਨੂੰ ਤੋਰ ਦਿੱਤਾ। ਲੋਕ ਬੜੇ ਖੁਸ਼ ਸਨ ਅਤੇ ਉਨ੍ਹਾਂ ਦੇ ਦਿਲ ਖੁਸ਼ੀ ਨਾਲ ਝੂਮ ਰਹੇ ਸਨ ਕਿਉਂ ਕਿ ਯਹੋਵਾਹ ਦਾਊਦ ਉੱਪਰ, ਸੁਲੇਮਾਨ ਤੇ ਇਸਰਾਏਲ ਦੀ ਪਰਜਾ ਤੇ ਮਿਹਰਬਾਨ ਸੀ।

### ਯਹੋਵਾਹ ਦਾ ਸੁਲੇਮਾਨ ਕੋਲ ਆਉਣਾ

11ਸੁਲੇਮਾਨ ਨੇ ਯਹੋਵਾਹ ਦਾ ਮੰਦਰ ਅਤੇ ਪਾਤਸ਼ਾਹ ਦਾ ਮਹਿਲ ਸੰਪੂਰਨ ਕੀਤਾ ਅਤੇ ਉਸਨੇ ਮਹਿਲ ਅਤੇ ਮੰਦਰ ਜਿਵੇਂ ਦਾ ਬਨਵਾਉਣ ਦਾ ਸੋਚਿਆ ਸੀ ਉਸ ਵਿੱਚ ਉਹ ਸਫ਼ਲ ਹੋਇਆ 12ਤਾਂ ਰਾਤ ਨੂੰ ਯਹੋਵਾਹ ਨੇ ਉਸਨੂੰ ਦਰਸ਼ਨ ਦਿੱਤੇ ਅਤੇ ਉਸ ਨੂੰ ਆਖਿਆ, “ਸੁਲੇਮਾਨ! ਮੈਂ ਤੇਰੀ ਪ੍ਰਾਰਥਨਾ ਸੁਣ ਲਈ ਹੈ, ਤੇ ਮੈਂ ਇਸ ਜਗ੍ਹਾ ਨੂੰ ਆਪਣੇ ਲਈ, ਬਲੀ ਵਾਸਤੇ ਘਰ ਵਾਂਗ ਚੁਣ ਲਿਆ ਹੈ। 13ਜੇ ਮੈਂ ਕਦੇ ਅਕਾਸ਼ ਨੂੰ ਬੰਦ ਕਰ ਦੇਵਾਂ ਕਿ ਬਾਰਸ਼ ਨਾ ਹੋਵੇ ਜਾਂ ਮੈਂ ਟਿੱਡੀ ਦਲ ਨੂੰ ਆਖਾਂ ਕਿ ਧਰਤੀ ਦੀ ਫ਼ਸਲ ਨਸ਼ਟ ਕਰ ਦੇਵੋ ਜਾਂ ਲੋਕਾਂ ਵਿੱਚ ਮਹਾਂਮਾਰੀ ਫ਼ੈਲਾਵਾਂ। 14ਜੇਕਰ ਮੇਰੇ ਲੋਕ ਜੋ ਮੇਰੇ ਨਾਮ ਦੁਆਰਾ ਸਦਵਾਉਂਦੇ ਹਨ, ਨਿਮਰ ਬਣ ਜਾਣ ਅਤੇ ਪ੍ਰਾਰਥਨਾ ਕਰਨ ਅਤੇ ਮੇਰਾ ਇੰਤਜਾਰ ਕਰਨ ਅਤੇ ਆਪਣੀਆਂ ਮੰਦੀਆਂ ਕਰਨੀਆਂ ਤੋਂ ਹਟ ਜਾਣ, ਤਾਂ ਮੈਂ ਅਕਾਸ਼ ਵਿੱਚ ਉਨ੍ਹਾਂ ਨੂੰ ਸੁਣਾਂਗਾ ਅਤੇ ਮੈਂ ਉਨ੍ਹਾਂ ਦੇ ਪਾਪ ਮੁਆਫ਼ ਕਰ ਦਿਆਂਗਾ ਅਤੇ ਉਨ੍ਹਾਂ ਦੀ ਧਰਤੀ ਨੂੰ ਤੰਦਰੁਸਤ ਕਰ ਦਿਆਂਗਾ। 15ਤੇ ਹੁਣ ਜਿਹੜੀ ਪ੍ਰਾਰਥਨਾ ਇਸ ਥਾਂ ਤੇ ਕੀਤੀ ਜਾਵੇਗੀ ਉਸ ਲਈ ਮੇਰੀਆਂ ਅੱਖਾਂ ਖੁਲ੍ਹੀਆਂ ਰਹਿਣਗੀਆਂ ਅਤੇ ਕੰਨ ਉਸ ਵੱਲ ਲੱਗੇ ਰਹਿਣਗੇ। 16ਕਿਉਂ ਕਿ ਹੁਣ ਮੈਂ ਇਸ ਮੰਦਰ ਨੂੰ ਚੁਣਿਆਂ ਹੈ ਤੇ ਪਵਿੱਤਰ ਕੀਤਾ ਹੈ ਤਾਂ ਜੋ ਮੇਰਾ ਨਾਮ ਹੇਮਸ਼ਾ ਲਈ ਇੱਥੇ ਰਹੇਗਾ। ਹਾਂ, ਮੇਰਾ ਦਿਲ ਅਤੇ ਅੱਖਾਂ ਹਮੇਸ਼ਾ ਇਸ ਮੰਦਰ ਵੱਲ ਲੱਗੇ ਰਹਿਣਗੇ।

17“ਇਸ ਲਈ ਹੁਣ, ਸੁਲੇਮਾਨ ਜੇਕਰ ਤੂੰ ਵੀ ਮੇਰੇ ਅੱਗੇ ਇੰਝ ਜਿਉਂਵੇਂ ਜਿਵੇਂ ਤੇਰੇ ਪਿਤਾ ਦਾਊਦ ਨੇ ਕੀਤਾ, ਅਤੇ ਮੇਰੇ ਸਾਰੇ ਹੁਕਮਾਂ ਦੀ ਪਾਲਣਾ ਕਰੇਂ ਅਤੇ ਜੇਕਰ ਤੂੰ ਮੇਰੀਆਂ ਬਿਧੀਆਂ ਅਤੇ ਮੇਰੇ ਨਿਆਵਾਂ ਨੂੰ ਮੰਨੇਂ 18ਤਦ ਮੈਂ ਤੈਨੂੰ ਸ਼ਕਤੀਸ਼ਾਲੀ ਪਾਤਸ਼ਾਹ ਬਣਾਵਾਂਗਾ ਅਤੇ ਤੇਰਾ ਰਾਜ ਮਹਾਨ ਹੋਵੇਗਾ। ਇਹੀ ਨੇਮ ਮੈਂ ਤੇਰੇ ਪਿਤਾ ਦਾਊਦ ਨਾਲ ਵੀ ਕੀਤਾ ਸੀ ਤੇ ਮੈਂ ਉਸ ਨੂੰ ਆਖਿਆ ਸੀ, ‘ਦਾਊਦ, ਤੇਰੇ ਘਰਾਣੇ ਵਿੱਚੋਂ ਹਮੇਸ਼ਾ ਇੱਕ ਮਨੁੱਖ ਅਜਿਹਾ ਰਹੇਗਾ ਜੋ ਇਸਰਾਏਲ ਦਾ ਪਾਤਸ਼ਾਹ ਹੋਵੇਗਾ।’

19“ਪਰ ਜੇਕਰ ਤੂੰ ਮੇਰੀਆਂ ਬਿਧੀਆਂ ਅਤੇ ਹੁਕਮਾਂ ਨੂੰ ਤਿਆਗ ਦੇਵੇ ਜੋ ਮੈਂ ਤੈਨੂੰ ਦਿੱਤੇ ਹਨ ਤੇ ਜੇਕਰ ਝੂਠੇ ਦੇਵਤਿਆਂ ਦੀ ਸੇਵਾ ਅਤੇ ਉਪਾਸਨਾ ਕਰੇਂਗਾ ਅਤੇ ਉਨ੍ਹਾਂ ਦੇ ਅੱਗੇ ਝੁਕੇਂਗਾ, 20ਫ਼ਿਰ ਮੈਂ ਇਸਰਾਏਲ ਦੇ ਲੋਕਾਂ ਨੂੰ ਆਪਣੀ ਭੋਇਂ ਤੋਂ ਜੋ ਮੈਂ ਉਨ੍ਹਾਂ ਨੂੰ ਦਿੱਤੀ ਜੜ ਤੋਂ ਪੱਟ ਸੁੱਟਾਂਗਾ ਅਤੇ ਇਸ ਮੰਦਰ ਨੂੰ ਜਿਸਨੂੰ ਮੈਂ ਆਪਣੇ ਨਾਂ ਲਈ ਪਵਿੱਤਰ ਕੀਤਾ ਹੈ, ਛੱਡ ਜਾਵਾਂਗਾ। ਤੇ ਇਸ ਮੰਦਰ ਨੂੰ ਅਜਿਹੇ ਰੂਪ ਵਿੱਚ ਬਦਲ ਦੇਵਾਂਗਾ ਕਿ ਲੋਕ ਇਸ ਬਾਬਤ ਬਹੁਤ ਬੁਰਾ ਜਿਹਾ ਆਖਣਗੇ। 21ਜਿਹੜਾ ਵੀ ਇਸ ਮੰਦਰ ਅੱਗੋਂ ਗੁਜ਼ਰੇਗਾ ਤਾਂ ਹੈਰਾਨ ਹੋਕੇ ਆਖੇਗਾ ਕਿ ਯਹੋਵਾਹ ਨੇ ਇਸ ਦੇਸ ਅਤੇ ਇਸ ਮੰਦਰ ਨਾਲ ਅਜਿਹਾ ਕੁਝ ਕਿਉਂ ਕੀਤਾ?’ 22ਤਦ ਲੋਕ ਉਨ੍ਹਾਂ ਨੂੰ ਆਖਣਗੇ, ‘ਕਿਉਂ ਕਿ ਇਸਰਾਏਲ ਦੇ ਲੋਕਾਂ ਨੇ ਜਿਵੇਂ ਉਨ੍ਹਾਂ ਦੇ ਪੁਰਖੇ ਯਹੋਵਾਹ ਦਾ ਹੁਕਮ ਮੰਨਦੇ ਸਨ ਉਨ੍ਹਾਂ ਲੋਕਾਂ ਨੇ ਮੰਨਣ ਤੋਂ ਇਨਕਾਰ ਕਰ ਦਿੱਤਾ ਸੀ। ਉਹ ਪਰਮੇਸ਼ੁਰ ਜਿਹੜਾ ਉਨ੍ਹਾਂ ਨੂੰ ਮਿਸਰ ਦੇਸ ਵਿੱਚੋਂ ਕੱਢ ਲਿਆਇਆ ਸੀ ਉਸਨੂੰ ਉਨ੍ਹਾਂ ਨੇ ਛੱਡ ਦਿੱਤਾ ਅਤੇ ਦੂਜੇ ਦੇਵਤਿਆਂ ਦੇ ਮਗਰ ਲੱਗ ਗਏ ਤੇ ਉਨ੍ਹਾਂ ਦੀ ਉਪਾਸਨਾ ਅਰਚਨਾ ਕਰਨ ਲੱਗ ਪਏ। ਇਸ ਲਈ ਯਹੋਵਾਹ ਨੇ ਇਸਰਾਏਲੀਆਂ ਉੱਪਰ ਇਹ ਭਾਣਾ ਵਰਤਾਇਆ ਹੈ।’”

### ਸੁਲੇਮਾਨ ਨੇ ਜਿਹੜੇ ਸ਼ਹਿਰ ਉਸਾਰੇ

8 ਸੁਲੇਮਾਨ ਨੂੰ ਯਹੋਵਾਹ ਦਾ ਮੰਦਰ ਅਤੇ ਆਪਣਾ ਮਹਿਲ ਉਸਾਰਣ ਵਿੱਚ ਵੀਹ ਵਰ੍ਹੇ ਲੱਗੇ। 2ਜਿਹੜੇ ਸ਼ਹਿਰ ਹੂਰਾਮ ਨੇ ਸੁਲੇਮਾਨ ਨੂੰ ਦਿੱਤੇ ਸਨ, ਸੁਲੇਮਾਨ ਉਨ੍ਹਾਂ ਸ਼ਹਿਰਾਂ ਨੂੰ ਮੋੜ ਤੋਂ ਬਨਾਉਣ ਲੱਗਾ ਅਤੇ ਸੁਲੇਮਾਨ ਨੇ ਇਸਰਾਏਲ ਦੇ ਕੁਝ ਲੋਕਾਂ ਨੂੰ ਉੱਥੇ ਵਸਣ ਦੀ ਆਗਿਆ ਦਿੱਤੀ। 3ਇਸ ਤੋਂ ਬਾਅਦ ਸੁਲੇਮਾਨ ਹਮਾਥ-ਸੋਬਾਹ ਨੂੰ ਗਿਆ ਅਤੇ ਉਸਨੂੰ ਵੀ ਜਿੱਤ ਲਿਆ। 4ਸੁਲੇਮਾਨ ਨੇ ਉਜਾੜ ਵਿੱਚ ਵੀ ਤਦਮੋਰ ਸ਼ਹਿਰ ਉਸਾਰਿਆ ਅਤੇ ਹਮਾਥ ਵਿੱਚ ਸਾਰੀਆਂ ਵਸਤਾਂ ਸੰਭਾਲਣ ਲਈ ਭੰਡਾਰ ਦੇ ਸ਼ਹਿਰ ਬਣਵਾਏ। 5ਉਸਨੇ ਉਤਲੇ ਬੈਤ-ਹੋਰੋਨ ਅਤੇ ਨੀਵੇਂ ਬੈਤ-ਹੋਰੋਨ ਨੂੰ ਬਣਵਾਇਆ। ਇਹ ਸ਼ਹਿਰ ਮਜ਼ਬੂਤ ਦੀਵਾਰਾਂ, ਫ਼ਾਟਕ ਅਤੇ ਫ਼ਾਟਕਾਂ ਤੇ ਅਰਲ ਲਗਾ ਕੇ ਪੱਕੇ ਕੀਤੇ ਗਏ। 6ਸੁਲੇਮਾਨ ਨੇ ਬਆਲਾਥ ਅਤੇ ਭੰਡਾਰ ਦੇ ਗੋਦਾਮ ਦੇ ਸਾਰੇ ਸ਼ਹਿਰ ਦੁਬਾਰਾ ਬਣਵਾਏ। ਉਸਨੇ ਉਹ ਸਾਰੇ ਸ਼ਹਿਰ ਜਿੱਥੇ ਰੱਥ ਰੱਖੇ ਜਾਂਦੇ ਸਨ ਅਤੇ ਘੁੜਸਵਾਰ ਰਹਿੰਦੇ ਸਨ ਉਹ ਵੀ ਬਣਵਾਏ। ਜੋ ਕੁਝ ਸੁਲੇਮਾਨ ਯਰੂਸ਼ਲਮ, ਲਬਾਨੋਨ ਅਤੇ ਆਪਣੇ ਰਾਜ ਦੇ ਸਾਰੇ ਦੇਸ ਵਿੱਚ ਚਾਹੁੰਦਾ ਸੀ ਉਹ ਕੁਝ ਉਸਨੇ ਬਣਵਾਇਆ।

7-8ਜਿੱਥੇ ਇਸਰਾਏਲੀ ਰਹਿ ਰਹੇ ਸਨ, ਉੱਥੇ ਬਹੁਤ ਸਾਰੇ ਵਿਦੇਸ਼ੀ ਬਾਕੀ ਰਹਿ ਗਏ ਸਨ। ਉਹ ਹਿੱਤੀ, ਅਮੋਰੀ, ਫ਼ਰਿੱਜ਼ੀ, ਹਿੱਵੀ ਅਤੇ ਯਬੂਸੀ ਸਨ। ਸੁਲੇਮਾਨ ਨੇ ਉਨ੍ਹਾਂ ਸਾਰੇ ਵਿਦੇਸੀਆਂ ਨੂੰ ਜਬਰਦਸਤੀ ਗੁਲਾਮ ਬਣਾਲਿਆ। ਇਹ ਲੋਕ ਇਸਰਾਏਲੀ ਨਹੀਂ ਸਨ। ਉਹ ਉਨ੍ਹਾਂ ਲੋਕਾਂ ਦੇ ਉੱਤਰਾਧਿਕਾਰੀ ਸਨ ਜਿਨ੍ਹਾਂ ਨੂੰ ਇਸਰਾਏਲੀਆਂ ਨੇ ਇਕਰਾਰ ਵਾਲੀ ਧਰਤੀ ਵਿੱਚ ਦਾਖਲ ਹੋਣ ਵੇਲੇ ਨਹੀਂ ਮਾਰਿਆ ਸੀ। ਇਹ ਅੱਜ ਤੀਕ ਇੰਝ ਹੀ ਜਾਰੀ ਹੈ। 9ਸੁਲੇਮਾਨ ਨੇ ਆਪਣੇ ਕੰਮ ਲਈ ਇਸਰਾਏਲੀਆਂ ਵਿੱਚੋਂ ਕਿਸੇ ਨੂੰ ਵੀ ਬੇਗਾਰੀ ਨਾ ਬਣਾਇਆ। ਸਗੋਂ ਇਸਰਾਏਲੀ ਲੋਕ ਉਸਦੇ ਯੋਧੇ ਸਨ ਅਤੇ ਉਸਦੀ ਫ਼ੌਜ ਦੇ ਅਫ਼ਸਰ ਸਨ। ਇਸਰਾਏਲੀ ਲੋਕ ਸੁਲੇਮਾਨ ਦੇ

ਰੱਥਾਂ ਦੇ ਸਰਦਾਰ ਅਤੇ ਰੱਥੀ ਸਨ। 10ਅਤੇ ਕੁਝ ਇਸਰਾਏਲੀ
ਸੁਲੇਮਾਨ ਦੇ ਖਾਸ ਦਫ਼ਤਰੀ ਕੰਮ ਦੇ ਆਗੂ ਸਨ। ਅਜਿਹੇ ਨੇਤਾ
250 ਸਨ।

11ਸੁਲੇਮਾਨ ਫ਼ਿਰਊਨ ਦੀ ਧੀ ਨੂੰ ਦਾਊਦ ਦੇ ਸ਼ਹਿਰ ਵਿੱਚੋਂ
ਉਸ ਮਹਿਲ ਵਿੱਚ ਲੈ ਆਇਆ ਜੋ ਉਸਨੇ ਉਸ ਲਈ ਬਣਵਾਇਆ
ਸੀ ਕਿਉਂ ਕਿ ਸੁਲੇਮਾਨ ਨੇ ਆਖਿਆ ਸੀ, "ਮੇਰੀ ਪਤਨੀ ਇਸਰਾਏਲ
ਦੇ ਪਾਤਸ਼ਾਹ ਦਾਊਦ ਦੇ ਮਹਿਲ ਵਿੱਚ ਨਹੀਂ ਰਹੇਗੀ ਕਿਉਂ ਕਿ
ਉਹ ਅਸਥਾਨ ਪਵਿੱਤਰ ਹੈ ਜਿੱਥੇ ਯਹੋਵਾਹ ਦੇ ਨੇਮ ਦਾ ਸੰਦੂਕ
ਆ ਗਿਆ ਹੈ।"

12ਤਦ ਸੁਲੇਮਾਨ ਨੇ ਯਹੋਵਾਹ ਦੀ ਜਗਵੇਦੀ ਦੇ ਅੱਗੇ ਯਹੋਵਾਹ
ਨੂੰ ਹੋਮ ਦੀਆਂ ਭੇਟਾਂ ਚੜ੍ਹਾਈਆਂ। ਸੁਲੇਮਾਨ ਨੇ ਇਹ ਜਗਵੇਦੀ
ਮੰਦਰ ਦੇ ਵਿਹੜੇ ਦੇ ਸਾਮ੍ਹਣੇ ਬਣਵਾਈ ਸੀ। 13ਸੁਲੇਮਾਨ ਹਰ
ਰੋਜ਼ ਦੇ ਕਰਤੱਵ ਮੁਤਾਬਕ ਜਿਵੇਂ ਕਿ ਮੂਸਾ ਨੇ ਹੁਕਮ ਦਿੱਤਾ ਸੀ
ਕਿ ਸਬਤ ਦੇ ਦਿਨ, ਅਮੱਸਿਆ ਨੂੰ, ਅਤੇ ਸਾਲ ਵਿੱਚ ਤਿੰਨ ਮੁਕੱਰਰ
ਪਰਬਾਂ ਉੱਤੇ ਭਾਵ ਪਤੀਰੀ ਰੋਟੀ ਦੇ ਪਰਬ ਉੱਤੇ ਅਤੇ ਹਫ਼ਤਿਆਂ
ਦੇ ਪਰਬ ਉੱਤੇ ਅਤੇ ਡੇਰਿਆਂ ਦੇ ਪਰਬ ਉੱਪਰ ਬਲੀ ਚੜ੍ਹਾਉਂਦਾ
ਸੀ। 14ਸੁਲੇਮਾਨ ਨੇ ਆਪਣੇ ਪਿਤਾ ਦਾਊਦ ਦੀਆਂ ਹਿਦਾਇਤਾਂ
ਨੂੰ ਮੰਨਿਆ। ਉਸਨੇ ਜਾਜਕਾਂ ਦੇ ਟੋਲੇ ਉਨ੍ਹਾਂ ਦੀ ਸੇਵਾ ਅਨੁਸਾਰ
ਅਤੇ ਲੇਵੀਆਂ ਦੇ ਟੋਲੇ ਉਨ੍ਹਾਂ ਦੀਆਂ ਜੁੰਮੇਵਾਰੀਆਂ ਅਨੁਸਾਰ ਚੁਣੇ
ਤਾਂ ਜੋ ਉਹ ਜਾਜਕਾਂ ਦੇ ਸਾਮ੍ਹਣੇ ਹਰ ਰੋਜ਼ ਉਸਤਤ ਅਤੇ ਸੇਵਾ
ਕਰਨ ਅਤੇ ਦਰਬਾਨਾਂ ਨੂੰ ਵੀ ਉਨ੍ਹਾਂ ਦੀਆਂ ਵਾਰੀਆਂ ਮੁਤਾਬਕ
ਹਰ ਫ਼ਾਟਕ ਉੱਪਰ ਰੱਖਵਾਲੀ ਲਈ ਲਾਇਆ ਕਿਉਂ ਕਿ ਇਸੇ
ਢੰਗ ਨਾਲ ਪਰਮੇਸ਼ੁਰ ਦੇ ਮਨੁੱਖ ਦਾਊਦ ਨੇ ਹਿਦਾਇਤ ਕੀਤੀ
ਸੀ। 15ਇਸਰਾਏਲ ਦੇ ਲੋਕਾਂ ਨੇ ਸੁਲੇਮਾਨ ਦੀਆਂ ਹਿਦਾਇਤਾਂ ਨੂੰ
ਮੰਨਿਆ। ਜਾਜਕਾਂ ਅਤੇ ਲੇਵੀਆਂ ਨੂੰ ਜੋ ਹਿਦਾਇਤਾਂ ਉਸਨੇ
ਦਿੱਤੀਆਂ ਉਨ੍ਹਾਂ ਉਹ ਸਿਰੇ ਚੜ੍ਹਾਈਆਂ। ਉਨ੍ਹਾਂ ਨੇ ਕੋਈ ਹੁਕਮ ਦੇ
ਖਿਲਾਫ਼ ਕਾਰਜ ਨਾ ਕੀਤਾ। ਜੋ ਹੁਕਮ ਉਸਨੇ ਲੇਵੀਆਂ ਨੂੰ
ਖਜ਼ਾਨਿਆਂ ਬਾਰੇ ਦਿੱਤਾ ਉਹ ਉਸ ਤੋਂ ਵੀ ਬਾਹਰੇ ਨਾ ਹੋਏ।

16ਸੁਲੇਮਾਨ ਦਾ ਸਾਰਾ ਕੰਮ ਯਹੋਵਾਹ ਦੇ ਮੰਦਰ ਦੀ ਨੀਂਹ
ਰੱਖਣ ਤੋਂ ਲੈਕੇ ਉਸ ਦੇ ਤਿਆਰ ਹੋਣ ਤੱਕ ਸੁਚੱਜੀ ਵਿਉਂਤ
ਨਾਲ ਤੇ ਸਹੀ ਢੰਗ ਨਾਲ ਮੁਕੰਮਲ ਹੋਇਆ ਤੇ ਹੁਣ ਯਹੋਵਾਹ ਦਾ
ਮੰਦਰ ਤਿਆਰ ਸੀ।

17ਫ਼ਿਰ ਸੁਲੇਮਾਨ ਅਸਯੋਨ-ਗ਼ਬਰ ਅਤੇ ਏਲੋਥ ਸ਼ਹਿਰਾਂ ਨੂੰ
ਗਿਆ। ਇਹ ਸ਼ਹਿਰ ਅਦੋਮ ਦੇਸ ਵਿੱਚ ਸਮੁੰਦਰ ਦੇ ਕੰਢੇ ਸਨ।
18ਹੂਰਾਮ ਨੇ ਆਪਣੇ ਬੰਦਿਆਂ ਦੇ ਹੱਥ ਜਹਾਜ਼ ਅਤੇ ਉਹ ਮੱਲਾਹ
ਜੋ ਸਮੁੰਦਰ ਤੋਂ ਵਾਕਫ਼ ਸਨ ਉਸ ਕੋਲ ਭੇਜੇ ਅਤੇ ਉਹ ਸੁਲੇਮਾਨ
ਦੇ ਨੌਕਰਾਂ ਦੇ ਨਾਲ ਓਫ਼ੀਰ ਵਿੱਚ ਆਏ ਅਤੇ ਉੱਥੇ 15,300
ਕਿੱਲੋ ਸੋਨਾ ਲੈਕੇ ਸੁਲੇਮਾਨ ਪਾਤਸ਼ਾਹ ਕੋਲ ਆਏ।

### ਸ਼ਬਾ ਦੀ ਰਾਣੀ ਦਾ ਸੁਲੇਮਾਨ ਨੂੰ ਮਿਲਣਾ

9 ਸ਼ਬਾ ਦੀ ਰਾਣੀ ਨੇ ਸੁਲੇਮਾਨ ਦੀ ਕੀਰਤੀ ਬਾਰੇ ਸੁਣਿਆ
ਤਾਂ ਉਹ ਯਰੂਸ਼ਲਮ ਵਿੱਚ ਉਸ ਨੂੰ ਬੁਝਾਰਤਾਂ ਨਾਲ ਪਰਖਣ
ਲਈ ਆਈ। ਸ਼ਬਾ ਦੀ ਰਾਣੀ ਦੇ ਨਾਲ ਲੋਕਾਂ ਦਾ ਇੱਕ ਵੱਡਾ
ਟੋਲਾ ਵੀ ਸੀ। ਉਹ ਊਠਾਂ ਉੱਪਰ ਢੇਰ ਸਾਰੇ ਮਸਾਲੇ, ਬੜੀ ਤਾਦਾਤ
ਵਿੱਚ ਸੋਨਾ ਅਤੇ ਹੋਰ ਕੀਮਤੀ ਪੱਥਰ ਆਪਣੇ ਨਾਲ ਲੈਕੇ ਆਈ
ਸੀ ਉਸਨੇ ਆਕੇ ਸੁਲੇਮਾਨ ਨਾਲ ਉਸ ਸਭ ਕਾਸੇ ਬਾਰੇ ਗੱਲ
ਕੀਤੀ ਜੋ ਉਸਦੇ ਮਨ ਤੇ ਸਨ। 2ਸੁਲੇਮਾਨ ਨੇ ਉਸਦੇ ਸਾਰੇ
ਸਵਾਲਾਂ ਦੇ ਜਵਾਬ ਦਿੱਤੇ। ਸੁਲੇਮਾਨ ਲਈ ਕਿਸੇ ਵੀ ਗੱਲ ਦਾ
ਜਵਾਬ ਦੇਣ 'ਚ ਔਖ ਨਾ ਆਈ। 3ਜਦੋਂ ਸ਼ਬਾ ਦੀ ਰਾਣੀ ਨੇ
ਸੁਲੇਮਾਨ ਦੀ ਸਿਆਣਪ ਅਤੇ ਉਸ ਮਹਿਲ ਨੂੰ ਵੇਖਿਆ ਜੋ ਉਸਨੇ
ਬਣਾਇਆ ਸੀ, 4ਉਸਨੇ ਮੇਜ਼ ਤੇ ਸਜੇ ਭੋਜਨ ਨੂੰ ਵੇਖਿਆ ਉਸਦੇ
ਕਾਰਜ ਅਧਿਕਾਰੀਆਂ ਦੀ ਆਓ-ਭਗਤ ਹੁੰਦੀ ਵੇਖੀ। ਉਸਨੇ
ਇਹ ਵੀ ਵੇਖਿਆ ਕਿ ਉਸਦੇ ਨੌਕਰ ਕਿਵੇਂ ਦੀ ਪੋਸ਼ਾਕ ਪਾਂਦੇ ਅਤੇ
ਕਿਹੋ ਜਿਹਾ ਕੰਮ ਕਰਦੇ ਹਨ। ਉਸਨੇ ਸੁਲੇਮਾਨ ਦੇ ਸਾਕੀ ਅਤੇ
ਉਨ੍ਹਾਂ ਦੀ ਪੋਸ਼ਾਕ ਨੂੰ ਵੀ ਵੇਖਿਆ। ਜਦ ਉਸਨੇ ਪਰਮੇਸ਼ੁਰ ਦੇ
ਮੰਦਰ ਵੱਲ ਉਸਦੇ ਰਾਹ ਤੇ ਜਲੂਸ ਵੇਖਿਆ ਉਹ ਹੈਰਾਨ ਰਹਿ
ਗਈ। 5ਤਦ ਉਸਨੇ ਸੁਲੇਮਾਨ ਪਾਤਸ਼ਾਹ ਨੂੰ ਆਖਿਆ, "ਜੋ ਗੱਲਾਂ
ਮੈਂ ਆਪਣੇ ਦੇਸ ਵਿੱਚ ਤੇਰੀ ਬੁੱਧੀ ਅਤੇ ਤੇਰੇ ਮਹਾਨ ਕੰਮਾਂ ਬਾਰੇ
ਸੁਣੀਆਂ ਸਨ ਉਹ ਸੱਚ ਨਿਕਲੀਆਂ। 6ਜਦ ਤੀਕ ਮੈਂ ਉਨ੍ਹਾਂ
ਕਹਾਣੀਆਂ ਨੂੰ ਆਪਣੀ ਅੱਖੀਂ ਨਹੀਂ ਡਿੱਠਾ ਮੈਨੂੰ ਯਕੀਨ ਨਹੀਂ
ਆਇਆ। ਅਤੇ ਵੇਖ! ਜਿੰਨੀ ਤੇਰੀ ਸਿਆਣਪ ਹੈ ਉਸ ਮੁਤਾਬਕ
ਤਾਂ ਮੈਨੂੰ ਤੇਰੇ ਬਾਬਤ ਅੱਧਾ ਵੀ ਨਹੀਂ ਸੀ। ਪਤਾ ਹੈ ਦੱਸੀਆਂ
ਗਈਆਂ ਕਹਾਣੀਆਂ ਤੋਂ ਤੂੰ ਕਿਤੇ ਉੱਚਾ ਹੈਂ। 7ਤੇਰੇ ਸਾਰੇ ਆਦਮੀ
ਅਤੇ ਸੇਵਕ ਸੱਚਮੁੱਚ ਕਿਸਮਤ ਵਾਲੇ ਹਨ। ਉਹ ਤੇਰੀ ਸੇਵਾ
ਕਰਨ 'ਚ ਅਤੇ ਤੇਰੀਆਂ ਸਿਆਣਪ ਦੀਆਂ ਗੱਲਾਂ ਸੁਣਨ 'ਚ
ਬੜੇ ਕਿਸਮਤ ਵਾਲੇ ਹਨ। 8ਯਹੋਵਾਹ ਆਪਣੇ ਪਰਮੇਸ਼ੁਰ ਦੀ
ਉਸਤਤ ਕਰ, ਜੋ ਤੇਰੇ ਉੱਤੇ ਪ੍ਰਸੰਨ ਹੈ ਤੇ ਜਿਸਨੇ ਤੈਨੂੰ ਆਪਣੇ
ਸਿੰਘਾਸਣ ਉੱਪਰ ਬਿਠਾਇਆ ਹੈ, ਤਾਂ ਜੋ ਤੂੰ ਉਸ ਵੱਲੋਂ ਨਿਯੁਕਤ
ਕੀਤਾ ਪਾਤਸ਼ਾਹ ਹੋਵੇਂ। ਤੇਰਾ ਪਰਮੇਸ਼ੁਰ ਇਸਰਾਏਲ ਨੂੰ ਪਿਆਰ
ਕਰਦਾ ਅਤੇ ਹਮੇਸ਼ਾ ਇਸ ਦਾ ਪੱਖ ਲੈਂਦਾ ਹੈ। ਇਸੇ ਲਈ ਉਸਨੇ
ਤੈਨੂੰ ਇਸਰਾਏਲ ਉੱਤੇ ਪਾਤਸ਼ਾਹ ਠਹਿਰਾਇਆ।"

9ਤਦ ਸ਼ਬਾ ਦੀ ਰਾਣੀ ਨੇ ਸੁਲੇਮਾਨ ਨੂੰ 4,080 ਕਿੱਲੋ ਸੋਨਾ,
ਢੇਰ ਸਾਰੇ ਮਸਾਲੇ ਅਤੇ ਕੀਮਤੀ ਪੱਥਰ ਦਿੱਤੇ। ਅਜਿਹੇ ਮਸਾਲੇ
ਇਸਰਾਏਲ ਵਿੱਚ ਨਹੀਂ ਸਨ ਜੋ ਸ਼ਬਾ ਦੀ ਰਾਣੀ ਨੇ ਸੁਲੇਮਾਨ ਨੂੰ
ਦਿੱਤੇ ਸਨ। 10ਹੂਰਾਮ ਅਤੇ ਸੁਲੇਮਾਨ ਦੇ ਸੇਵਕ ਓਫ਼ੀਰ ਤੋਂ ਸੋਨਾ
ਲੈ ਆਏ। ਇਹੀ ਨਹੀਂ, ਉਹ ਚੰਦਨ ਦੀ ਲੱਕੜ ਅਤੇ ਕੀਮਤੀ
ਨਗਾਂ ਦੇ ਪੱਥਰ ਵੀ ਲੈ ਕੇ ਆਏ। 11ਸੁਲੇਮਾਨ ਪਾਤਸ਼ਾਹ ਨੇ
ਯਹੋਵਾਹ ਦੇ ਮੰਦਰ ਤੇ ਪਾਤਸ਼ਾਹ ਦੇ ਮਹਿਲ ਦੀਆਂ ਪੌੜੀਆਂ
ਬਨਾਉਣ ਲਈ ਚੰਦਨ ਦੀ ਲੱਕੜ ਦੀ ਵਰਤੋਂ ਕੀਤੀ। ਉਸਨੇ
ਸੰਗੀਤਕਾਰਾਂ ਦੇ ਸਾਜ਼ ਬਰਬਤਾਂ ਅਤੇ ਰਬਾਬਾਂ ਲਈ ਵੀ ਚੰਦਨ
ਦੀ ਲੱਕੜ ਦੀ ਵਰਤੋਂ ਕੀਤੀ। ਇਸਤੋਂ ਪਹਿਲਾਂ ਯਹੂਦਾਹ ਦੇ ਦੇਸ਼
ਵਿੱਚ ਚੰਦਨ ਦੀ ਲੱਕੜ ਤੋਂ ਬਣਿਆ ਅਜਿਹਾ ਖ਼ੂਬਸੂਰਤ ਸਮਾਨ
ਕਿਸੇ ਨੇ ਨਹੀਂ ਸੀ ਵੇਖਿਆ।

12ਸੁਲੇਮਾਨ ਪਾਤਸ਼ਾਹ ਨੇ ਸ਼ਬਾ ਦੀ ਰਾਣੀ ਨੇ ਜਿਸ ਵਸਤ ਤੇ
ਹੱਥ ਧਰਿਆ, ਉਸਨੂੰ ਮੂੰਹ ਮੰਗੀ ਸ਼ੈਅ ਦਿੱਤੀ। ਉਸਨੇ ਸ਼ਬਾ ਦੀ
ਰਾਣੀ ਜੋ ਸ਼ੌਗਾਤਾਂ ਆਪਣੇ ਨਾਲ ਲਿਆਈ ਸੀ ਉਸ ਤੋਂ ਕਿਤੇ
ਵੱਧ ਪਾਤਸ਼ਾਹ ਨੇ ਉਸਨੂੰ ਭੇਟ ਕੀਤੀਆਂ ਤਦ ਰਾਣੀ ਅਤੇ ਉਸਦਾ
ਕਾਫ਼ਲਾ ਆਪਣੇ ਦੇਸ ਨੂੰ ਵਾਪਸ ਚਲੇ ਗਏ।

### ਸੁਲੇਮਾਨ ਦਾ ਖਜ਼ਾਨਾ

13ਜਿੰਨਾ ਸੋਨਾ ਸੁਲੇਮਾਨ ਕੋਲ ਇੱਕ ਸਾਲ ਵਿੱਚ ਆਉਂਦਾ ਸੀ,
ਉਸਦਾ ਭਾਰ 22,644 ਕਿੱਲੋ ਦੇ ਕਰੀਬ ਹੁੰਦਾ ਸੀ। 14ਇਸ ਤੋਂ
ਇਲਾਵਾ ਵਪਾਰੀ ਅਤੇ ਸੌਦਾਗਰ ਵੀ ਸੁਲੇਮਾਨ ਲਈ ਸੋਨਾ ਲੈ ਕੇ
ਆਉਂਦੇ ਸਨ। ਅਰਬ ਦੇ ਸਾਰੇ ਰਾਜੇ ਅਤੇ ਉਸ ਰਾਜ ਦੇ ਸ਼ਾਸਕ
ਸੁਲੇਮਾਨ ਕੋਲ ਸੋਨਾ-ਚਾਂਦੀ ਲੈਕੇ ਆਉਂਦੇ ਸਨ। 15ਸੁਲੇਮਾਨ ਨੇ
ਕੁੱਟੇ ਹੋਏ ਸੋਨੇ ਦੀਆਂ ਦੋ ਸੌ ਵੱਡੀਆਂ ਢਾਲਾਂ ਬਣਵਾਈਆਂ! ਹਰ
ਢਾਲ ਸਾਢੇ ਸੱਤ ਪੌਂਡ ਸੋਨੇ ਤੋਂ ਬਣੀ ਹੋਈ ਸੀ। 16ਉਸਨੇ ਕੁੱਟੇ
ਹੋਏ ਸੋਨੇ ਦੀਆਂ ਤਿੰਨ ਸੌ ਛੋਟੀਆਂ ਢਾਲਾਂ ਵੀ ਬਣਵਾਈਆਂ।
ਇਨ੍ਹਾਂ ਚੋਂ ਹਰ ਇੱਕ ਢਾਲ ਨੂੰ ਪੌਣੇ ਚਾਰ ਪੌਂਡ ਸੋਨਾ ਲੱਗਿਆ
ਹੋਇਆ ਸੀ। ਸੁਲੇਮਾਨ ਨੇ ਇਨ੍ਹਾਂ ਢਾਲਾਂ ਨੂੰ “ਲਬਾਨੋਨ ਦੇ ਜੰਗਲ
ਦੇ ਮਹਿਲ” ਵਿੱਚ ਰੱਖਿਆ।”

17ਪਾਤਸ਼ਾਹ ਨੇ ਹਾਥੀ ਦੇ ਦੰਦ ਦਾ ਇੱਕ ਵੱਡਾ ਸਿੰਘਾਸਣ
ਬਣਵਾਇਆ ਅਤੇ ਉਸ ਉੱਪਰ ਕੁੰਦਨੀ ਸੋਨਾ ਮੜ੍ਹਵਾਇਆ।
18ਸਿੰਘਾਸਣ ਦੀਆਂ ਛੇ ਪੌੜੀਆਂ ਸਨ ਅਤੇ ਇੱਕ ਸੋਨੇ ਦਾ
ਪਾਇਦਾਨ। ਇਹ ਸਾਰੇ ਸਿੰਘਾਸਣ ਦੇ ਨਾਲ ਜੁੜੇ ਹੋਏ ਸਨ।
ਸਿੰਘਾਸਣ ਤੇ ਬੈਠਣ ਦੇ ਦੋਨੋਂ ਪਾਸਿਆਂ ਵੱਲ ਢਾਸਣੇ ਸਨ ਅਤੇ
ਢਾਸਣਿਆਂ ਦੇ ਕੋਲ ਦੋ ਬੱਬਰ ਸ਼ੇਰਾਂ ਦੇ ਬੁੱਤ ਬਣੇ ਸਨ। 19ਉਨ੍ਹਾਂ
ਛੇ ਪੌੜੀਆਂ ਦੇ ਸੱਜੇ ਖੱਬੇ ਪਾਸੇ ਕੁੱਲ ਬਾਰ੍ਹਾਂ ਬੱਬਰ ਸ਼ੇਰ ਖੜੇ ਸਨ
ਕਿਸੇ ਵੀ ਰਾਜ ਵਿੱਚ ਕਿਸੇ ਵੀ ਪਾਤਸ਼ਾਹ ਦਾ ਅਜਿਹਾ ਸਿੰਘਾਸਣ
ਕਦੇ ਨਹੀਂ ਸੀ ਬਣਿਆ। 20ਪਾਤਸ਼ਾਹ ਦੇ ਸਾਰੇ ਪੀਣ ਵਾਲੇ
ਪਿਆਲੇ ਸੋਨੇ ਦੇ ਬਣੇ ਹੋਏ ਸਨ। ਲਬਾਨੋਨ ਦੇ ਵਨ ਮਹਿਲ
ਵਿੱਚ ਘਰ ਦੀਆਂ ਜਿੰਨੀਆਂ ਵੀ ਵਸਤਾਂ ਸਨ ਸਭ ਸੋਨੇ ਦੀਆਂ
ਬਣੀਆਂ ਹੋਈਆਂ ਸਨ। ਸੁਲੇਮਾਨ ਦੇ ਰਾਜ ਵਿੱਚ ਉਸਦਾ ਖਜ਼ਾਨਾ
ਇੰਨਾ ਭਰਪੂਰ ਸੀ ਕਿ ਚਾਂਦੀ ਨੂੰ ਉਸਦੇ ਸਮੇਂ ਵਿੱਚ ਕੋਈ ਵੱਡਮੁੱਲੀ
ਧਾਤ ਨਹੀਂ ਸੀ ਜਾਣਿਆਂ ਜਾਂਦਾ। 21ਕਿਉਂ ਕਿ ਪਾਤਸ਼ਾਹ ਕੋਲ
ਜਹਾਜ਼ ਸਨ ਜੋ ਹੂਰਾਮ ਦੇ ਨੌਕਰਾਂ ਨਾਲ ਤਰਸ਼ੀਸ਼ ਨੂੰ ਜਾਂਦੇ ਸਨ।
ਤਰਸ਼ੀਸ਼ ਦੇ ਇਹ ਜਹਾਜ਼ ਤਿੰਨ ਸਾਲਾਂ ਬਾਅਦ ਇੱਕ ਵਾਰ ਸੋਨਾ,
ਚਾਂਦੀ, ਹਾਥੀ ਦੰਦ, ਬਾਂਦਰ ਅਤੇ ਮੋਰ ਉੱਥੋਂ ਲੱਦ ਕੇ ਲਿਆਉਂਦੇ
ਹੁੰਦੇ ਸਨ।

22ਸੁਲੇਮਾਨ ਪਾਤਸ਼ਾਹ ਧਰਤੀ ਉੱਪਰ ਸਾਰੇ ਪਾਤਸ਼ਾਹਾਂ ਕੋਲੋਂ
ਧਨ ਅਤੇ ਬੁੱਧੀ ਵਿੱਚ ਅਮੀਰ ਸੀ। 23ਦੁਨੀਆਂ ਦੇ ਤਮਾਮ ਪਾਤਸ਼ਾਹ
ਸੁਲੇਮਾਨ ਨੂੰ ਅਤੇ ਉਸਦੇ ਗਿਆਨ ਨੂੰ ਸੁਨਣ ਦੇ ਚਾਹਵਾਨ ਹੋਕੇ
ਮਿਲਣ ਆਉਂਦੇ। ਜਿਹੜੀ ਬੁੱਧੀ ਪਰਮੇਸ਼ੁਰ ਨੇ ਉਸਨੂੰ ਬਖਸ਼ੀ
ਸੀ, ਉਸਦੀ ਮਤ ਲੈਣ ਲਈ ਸਾਰੇ ਪਾਤਸ਼ਾਹ ਸੁਲੇਮਾਨ ਕੋਲ
ਆਉਂਦੇ ਸਨ। 24ਹਰ ਸਾਲ ਇਹ ਪਾਤਸ਼ਾਹ ਸੁਲੇਮਾਨ ਲਈ
ਸੌਗਾਤਾਂ ਲਿਆਉਂਦੇ। ਉਹ ਉਸ ਲਈ ਸੋਨੇ-ਚਾਂਦੀ ਦੀਆਂ ਬਣੀਆਂ
ਵਸਤਾਂ, ਵਸਤਰ-ਸ਼ਸਤਰ, ਗਰਮ ਮਸਾਲੇ ਘੋੜੇ ਤੇ ਖੱਚਰਾਂ ਆਦਿ
ਲਿਆਉਂਦੇ।

25ਸੁਲੇਮਾਨ ਕੋਲ ਆਪਣੇ ਘੋੜਿਆਂ ਅਤੇ ਰੱਥਾਂ ਨੂੰ ਰੱਖਣ ਲਈ
4,000 ਤਬੇਲੇ ਸਨ ਅਤੇ ਉਸ ਕੋਲ 12,000 ਰਥਵਾਨ ਸਨ।
ਉਸਨੇ ਇਨ੍ਹਾਂ ਨੂੰ ਆਪਣੇ ਰੱਥਾਂ ਦੇ ਸ਼ਹਿਰਾਂ ਵਿੱਚ ਅਤੇ ਕੁਝ ਇਕਨਾਂ
ਨੂੰ ਯਰੂਸ਼ਲਮ ਵਿੱਚ ਆਪਣੇ ਕੋਲ ਰੱਖਿਆ। 26ਸੁਲੇਮਾਨ ਉਫ਼ਰਾਤ
ਦਰਿਆ ਤੋਂ ਲੈ ਕੇ ਸਾਰਾ ਰਾਹ ਜਿਹੜਾ ਫ਼ਲਿਸਤੀਆਂ ਦੇ ਦੇਸ
ਤੀਕ ਅਤੇ ਮਿਸਰ ਦੀ ਹੱਦ ਤੀਕ ਜਾਂਦਾ ਸੀ ਉੱਥੋਂ ਤੀਕ ਸਭ
ਪਾਤਸ਼ਾਹਾਂ ਦਾ ਪਾਤਸ਼ਾਹ ਸੀ। 27ਉਸ ਕੋਲ ਇੰਨੀ ਚਾਂਦੀ ਸੀ ਕਿ
ਉਹ ਯਰੂਸ਼ਲਮ ਵਿੱਚ ਚੱਟਾਨਾਂ ਜਿੰਨੀ ਹੀ ਆਮ ਸੀ। ਉਸ ਕੋਲ
ਇੰਨੀ ਦਿਆਰ ਦੀ ਲੱਕੜ ਸੀ ਕਿ ਇਹ ਪਹਾੜੀ ਦੇਸ਼ ਵਿੱਚਲੇ
ਗੁੱਲਰ ਦੇ ਰੁੱਖਾਂ ਜਿੰਨੀ ਵਧੇਰੇ ਹੋਵੇ। 28ਲੋਕ ਮਿਸਰ ਤੋਂ ਅਤੇ ਸਾਰੇ
ਹੋਰ ਦੇਸ਼ਾਂ ਵਿੱਚੋਂ ਸੁਲੇਮਾਨ ਲਈ ਘੋੜੇ ਲਿਆਇਆ ਕਰਦੇ ਸਨ।

### ਸੁਲੇਮਾਨ ਦੀ ਮੌਤ

29ਸੁਲੇਮਾਨ ਦੇ ਬਾਕੀ ਕੰਮ ਜੋ ਉਸਨੇ ਕੀਤੇ ਸਨ ਉਹ ਨਾਥਾਨ
ਨਬੀ ਦੀਆਂ ਲਿਖਤਾਂ ਵਿੱਚ ਅਤੇ ਸ਼ੀਲੋਨੀ ਅਹੀਯਾਹ ਦੇ ਅਗੰਮ
ਵਾਕਾਂ ਵਿੱਚ ਅਤੇ ਇੱਦੋ ਪੈਗੰਬਰ ਦੇ ਦਰਸ਼ਨਾਂ ਵਿੱਚ ਦਰਜ ਹਨ।
ਇੱਦੋ ਉਹ ਪੈਗੰਬਰ ਸੀ ਜਿਸਨੇ ਨਬਾਟ ਦੇ ਪੁੱਤਰ ਯਾਰਾਬੁਆਮ
ਬਾਰੇ ਭਵਿੱਖ ਬਾਣੀ ਕੀਤੀ ਸੀ। 30ਸੁਲੇਮਾਨ ਨੇ ਯਰੂਸ਼ਲਮ ਵਿੱਚ
ਸਾਰੇ ਇਸਰਾਏਲ ਉੱਪਰ 40 ਵਰ੍ਹੇ ਰਾਜ ਕੀਤਾ। 31ਉਪਰੰਤ
ਸੁਲੇਮਾਨ ਆਪਣੇ ਪੁਰਖਿਆਂ ਕੋਲ ਚਲਾਵਾ ਕਰ ਗਿਆ। ਤਾਂ ਲੋਕਾਂ
ਨੇ ਉਸਨੂੰ ਉਸਦੇ ਪਿਤਾ ਦਾਊਦ ਦੇ ਸ਼ਹਿਰ ਵਿੱਚ ਦਫ਼ਨਾਇਆ।
ਸੁਲੇਮਾਨ ਦੀ ਥਾਵੇਂ ਹੁਣ ਉਸਦਾ ਪੁੱਤਰ ਰਹਬੁਆਮ ਰਾਜ ਕਰਨ
ਲੱਗਾ।

### ਰਹਬੁਆਮ ਦੀ ਨਾਸਮਝੀ ਦੇ ਕਾਰਨਾਮੇ

10 ਰਹਬੁਆਮ ਸ਼ਕਮ ਦੇਸ ਨੂੰ ਗਿਆ ਕਿਉਂ ਕਿ ਸਾਰਾ
ਇਸਰਾਏਲ ਉਸ ਨੂੰ ਪਾਤਸ਼ਾਹ ਬਣਾਉਣ ਲਈ ਸ਼ਕਮ
ਵਿੱਚ ਆਇਆ ਹੋਇਆ ਸੀ। 2ਨਬਾਟ ਦਾ ਪੁੱਤਰ ਯਾਰਾਬੁਆਮ
ਮਿਸਰ ਵਿੱਚ ਸੀ ਕਿਉਂ ਕਿ ਉਹ ਸੁਲੇਮਾਨ ਤੋਂ ਡਰਦਾ ਸੀ। ਪਰ
ਜਦੋਂ ਉਸਨੇ ਸੁਣਿਆ ਕਿ ਸੁਲੇਮਾਨ ਮਰ ਚੁੱਕਿਆ ਸੀ ਅਤੇ
ਰਹਬੁਆਮ ਨੂੰ ਜਲਦੀ ਹੀ ਰਾਜੇ ਦਾ ਤਾਜ ਪਹਿਨਾਇਆ ਜਾਣਾ
ਸੀ, ਉਹ ਇਸਰਾਏਲ ਨੂੰ ਵਾਪਸ ਮੁੜ ਆਇਆ। 3ਇਸਰਾਏਲ
ਦੇ ਲੋਕਾਂ ਨੇ ਯਾਰਾਬੁਆਮ ਨੂੰ ਆਪਣੇ ਨਾਲ ਚੱਲਣ ਨੂੰ ਕਿਹਾ ਤਦ
ਯਾਰਾਬੁਆਮ ਅਤੇ ਸਾਰੇ ਇਸਰਾਏਲੀ ਰਹਬੁਆਮ ਕੋਲ ਗਏ ਅਤੇ
ਜਾ ਕੇ ਉਸਨੂੰ ਕਿਹਾ, “ਰਹਬੁਆਮ, 4ਤੇਰੇ ਪਿਤਾ ਨੇ ਸਾਡਾ ਜਿਉਣਾ
ਮੁਸ਼ਕਿਲ ਕੀਤਾ ਹੋਇਆ ਸੀ, ਉਸਦੇ ਹੁੰਦੇ ਜ਼ਿੰਦਗੀ ਬੋਝਾ ਢੋਣ
ਦੇ ਬਰਾਬਰ ਸੀ ਇਸਲਈ ਪਹਿਲਾਂ ਸਾਡਾ ਭਾਰ ਹੌਲਾ ਕਰ ਫ਼ਿਰ
ਅਸੀਂ ਤੇਰੀ ਸੇਵਾ ਕਰਾਂਗੇ।”

5ਰਹਬੁਆਮ ਨੇ ਉਨ੍ਹਾਂ ਨੂੰ ਆਖਿਆ, “ਤੁਸੀਂ ਮੇਰੇ ਕੋਲ ਤਿੰਨ
ਦਿਨ ਬਾਅਦ ਆਉਣਾ।” ਤਾਂ ਲੋਕ ਵਾਪਸ ਚਲੇ ਗਏ।

6ਤਦ ਰਹਬੁਆਮ ਪਾਤਸ਼ਾਹ ਨੇ ਆਪਣੇ ਬਜ਼ੁਰਗ ਮਨੁੱਖਾਂ ਜਿਨ੍ਹਾਂ
ਨੇ ਉਸਦੇ ਪਿਤਾ ਸੁਲੇਮਾਨ ਦੀ ਸੇਵਾ ਕੀਤੀ ਸੀ ਉਸ ਨਾਲ ਸਲਾਹ
ਕੀਤੀ, “ਤੁਸੀਂ ਮੈਨੂੰ ਕੀ ਰਾਇ ਦਿੰਦੇ ਹੋ? ਤੁਹਾਡੀ ਕੀ ਰਾਇ ਹੈ ਕਿ
ਮੈਂ ਉਨ੍ਹਾਂ ਨਾਲ ਕੀ ਗੱਲ ਕਰਾਂ?”

7ਬਜ਼ੁਰਗ ਆਦਮੀਆਂ ਨੇ ਰਹਬੁਆਮ ਨੂੰ ਕਿਹਾ, “ਜੇਕਰ ਤੂੰ
ਉਨ੍ਹਾਂ ਲੋਕਾਂ ਨਾਲ ਹਿੱਤ ਕਰੇਂਗਾ ਅਤੇ ਉਨ੍ਹਾਂ ਨੂੰ ਖੁਸ਼ ਕਰੇਂਗਾ ਤਦ
ਉਹ ਹਮੇਸ਼ਾ ਤੇਰੀ ਚਾਕਰੀ ਕਰਦੇ ਰਹਿਣਗੇ।”

8ਪਰ ਰਹਬੁਆਮ ਨੇ ਬਜ਼ੁਰਗਾਂ ਦੀ ਮਤ ਨੂੰ ਸਵੀਕਾਰ ਨਾ
ਕੀਤਾ। ਫ਼ਿਰ ਉਸਨੇ ਆਪਣੀ ਉਮਰ ਦੇ ਜੁਆਨਾਂ ਨਾਲ ਮਸ਼ਵਰਾ

ਕੀਤਾ ਜਿਹੜੇ ਕਿ ਉਸਦੇ ਨਾਲ ਹੀ ਵੱਡੇ ਹੋਏ ਸਨ ਅਤੇ ਉਸਦੀ
ਚਾਕਰੀ ਕਰ ਰਹੇ ਸਨ। 9ਰਹਬੁਆਮ ਨੇ ਉਨ੍ਹਾਂ ਨੂੰ ਪੁੱਛਿਆ, "ਤੁਸੀਂ
ਮੈਨੂੰ ਕੀ ਰਾਇ ਦਿੰਦੇ ਹੋ? ਸਾਨੂੰ ਉਨ੍ਹਾਂ ਲੋਕਾਂ ਨੂੰ ਕੀ ਕਹਿਣਾ
ਚਾਹੀਦਾ ਹੈ? ਉਹ ਮੈਨੂੰ ਆਪਣਾ ਬੋਝ ਹਲਕਾ ਕਰਨ ਨੂੰ ਆਖ
ਰਹੇ ਹਨ ਅਤੇ ਉਹ ਇਹ ਵੀ ਆਖਦੇ ਹਨ ਕਿ ਜਿੰਨਾ ਕੰਮ ਦਾ
ਭਾਰ ਤੇਰੇ ਪਿਤਾ ਨੇ ਸਾਡੇ ਉੱਪਰ ਪਾਇਆ ਹੋਇਆ ਸੀ, ਪਹਿਲਾਂ
ਤੂੰ ਉਹ ਭਾਰ ਸਾਡੇ ਤੋਂ ਹਲਕਾ ਕਰ।"

10ਤਾਂ ਉਹ ਜੁਆਨ ਜਿਹੜੇ ਉਸਦੇ ਹਮਜੋਲੀ ਸਨ ਉਸਨੂੰ
ਆਖਿਆ ਕਿ ਤੂੰ ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਨੇ ਤੈਨੂੰ ਆਖਿਆ ਕਿ ਤੇਰੇ
ਪਿਤਾ ਨੇ ਸਾਡਾ ਕੰਮ ਦਾ ਬੋਝ ਵਧਾਇਆ ਪਰ ਤੂੰ ਸਾਡੇ ਲਈ
ਉਸਨੂੰ ਹਲਕਾ ਕਰ ਤਾਂ ਤੂੰ ਉਨ੍ਹਾਂ ਨੂੰ ਇਹ ਜਵਾਬ ਦੇ ਕਿ ਮੇਰੀ
ਉਂਗਲ ਮੇਰੇ ਪਿਤਾ ਦੇ ਕਮਰ ਕੋਲੋਂ ਵੀ ਤਕੜੀ ਹੈ। 11ਮੇਰੇ ਪਿਤਾ
ਨੇ ਤਾਂ ਭਾਰਾ ਬੋਝ ਤੁਹਾਡੇ ਤੇ ਪਾਇਆ ਸੀ, ਪਰ ਮੈਂ ਉਸ ਭਾਰ ਨੂੰ
ਹੋਰ ਵੀ ਵਧੀਕ ਕਰਾਂਗਾ। ਮੇਰੇ ਪਿਤਾ ਨੇ ਤਾਂ ਸਿਰਫ਼ ਤੁਹਾਨੂੰ
ਕੋਟਲਿਆਂ ਨਾਲ ਮਾਰਿਆ ਸੀ ਪਰ ਮੈਂ ਤੁਹਾਨੂੰ ਲੋਹੇ ਦੇ ਸਿਰੇ ਵਾਲੇ
ਕੋਟਲਿਆਂ ਨਾਲ ਫ਼ੰਡਾਂਗਾ।

12ਤਿੰਨਾਂ ਦਿਨਾਂ ਉਪਰੰਤ, ਯਾਰਾਬੁਆਮ ਅਤੇ ਬਾਕੀ ਦੇ ਸਾਰੇ
ਲੋਕ ਰਹਬੁਆਮ ਕੋਲ ਆਏ, ਬਿਲਕੁਲ ਜਿਵੇਂ ਕਿ ਉਸਨੇ ਉਨ੍ਹਾਂ ਨੂੰ
ਕਿਹਾ ਸੀ। "ਮੇਰੇ ਕੋਲ ਤਿੰਨਾਂ ਦਿਨਾਂ ਵਿੱਚ ਵਾਪਸ ਆ ਜਾਵੋ।"
13ਤਦ ਰਹਬੁਆਮ ਪਾਤਸ਼ਾਹ ਨੇ ਉਨ੍ਹਾਂ ਨਾਲ ਬੜੇ ਕਮੀਨੇਪਨ
ਨਾਲ ਗੱਲ ਕੀਤੀ। ਉਸਨੇ ਬਜ਼ੁਰਗਾਂ ਦੀ ਗੱਲ ਦਾ ਕਹਿਣਾ ਨਾ
ਮੰਨਿਆ। 14ਸਗੋਂ ਉਸਨੇ ਆਪਣੇ ਹਮਜੋਲੀ ਨੌਜੁਆਨਾਂ ਦੇ ਮਗਰ
ਲੱਗਕੇ ਲੋਕਾਂ ਨਾਲ ਉਸੇ ਲਹਿਜੇ ਵਿੱਚ ਗੱਲ ਕੀਤੀ ਜਿਵੇਂ ਉਨ੍ਹਾਂ
ਨੇ ਪਾਤਸ਼ਾਹ ਨੂੰ ਸਿਖਾਇਆ ਸੀ। ਉਸਨੇ ਕਿਹਾ, "ਮੇਰੇ ਪਿਤਾ ਨੇ
ਤੁਹਾਡਾ ਬੋਝ ਵਧਾਇਆ ਸੀ ਪਰ ਮੈਂ ਤੁਹਾਡਾ ਬੋਝ ਉਸਤੋਂ ਵੀ
ਵਧੀਕ ਕਰਾਂਗਾ। ਮੇਰੇ ਪਿਤਾ ਨੇ ਤੁਹਾਨੂੰ ਕੋਟਲਿਆਂ ਨਾਲ ਫ਼ੰਡਿਆ
ਪਰ ਮੈਂ ਤੁਹਾਨੂੰ ਧਾਤ ਜੜੀਆਂ ਸਿਰੀਆਂ ਵਾਲੇ ਕੋਟਲਿਆਂ ਨਾਲ
ਫ਼ੰਡਾਂਗਾ।"

15ਸੋ ਪਾਤਸ਼ਾਹ ਨੇ ਲੋਕਾਂ ਦੀ ਨਾ ਸੁਣੀ, ਕਿਉਂ ਕਿ ਗੱਲਾਂ ਦਾ
ਇਹ ਫੇਰ-ਬਦਲ ਪਰਮੇਸ਼ੁਰ ਵੱਲੋਂ ਹੀ ਸੀ। ਇਹ ਵਾਪਰਿਆ ਤਾਂ
ਜੋ ਯਹੋਵਾਹ ਸ਼ੀਲੋਨੀ ਸੀ ਅਹੀਯਾਹ ਦੇ ਰਾਹੀਂ ਨਬਾਟ ਦੇ ਪੁੱਤਰ
ਯਾਰਾਬੁਆਮ ਬਾਰੇ ਬੋਲਿਆ ਸੀ, ਸੱਚ ਹੋ ਸਕੇ।

16ਜਦ ਸਾਰੇ ਇਸਰਾਏਲ ਨੇ ਵੇਖਿਆ ਕਿ ਪਾਤਸ਼ਾਹ ਨੇ ਉਨ੍ਹਾਂ
ਦੀ ਗੱਲ ਨਹੀਂ ਸੁਣੀ ਤਾਂ ਲੋਕਾਂ ਨੇ ਪਾਤਸ਼ਾਹ ਨੂੰ ਜਵਾਬ ਦਿੱਤਾ
ਕਿ ਦਾਊਦ ਦੇ ਨਾਲ ਸਾਡਾ ਕੀ ਰਿਸ਼ਤਾ ਅਤੇ ਯੱਸੀ ਦੇ ਪੁੱਤਰ
ਨਾਲ ਸਾਡੀ ਕੋਈ ਵੰਡ-ਵਿਹਾਰ ਨਹੀਂ ਹੈ। ਹੇ ਇਸਰਾਏਲ, ਆਪੋ-
ਆਪਣੇ ਤੰਬੂਆਂ ਵਿੱਚ ਚਲੋ! ਹੁਣ ਹੇ ਦਾਊਦ! ਤੂੰ ਆਪਣੇ ਹੀ
ਘਰਾਣੇ ਨੂੰ ਸੰਭਾਲ। ਤਦ ਇਸਰਾਏਲ ਦੇ ਸਾਰੇ ਲੋਕ ਆਪੋ-ਆਪਣੇ
ਘਰਾਂ ਨੂੰ ਪਰਤ ਗਏ। 17ਪਰ ਉੱਥੇ ਕੁਝ ਇਸਰਾਏਲੀ ਅਜਿਹੇ
ਸਨ ਜੋ ਯਹੂਦਾਹ ਦੇ ਸ਼ਹਿਰਾਂ ਵਿੱਚ ਵਸੇ ਹੋਏ ਸਨ ਅਤੇ ਰਹਬੁਆਮ
ਉਨ੍ਹਾਂ ਦਾ ਪਾਤਸ਼ਾਹ ਸੀ।

18ਫ਼ੇਰ ਰਹਬੁਆਮ ਨੇ ਹਦੋਰਾਮ ਨੂੰ, ਜੋ ਕਿ ਮਜਬੂਰ ਮਜਦੂਰਾਂ
ਦਾ ਇੰਚਾਰਜ ਸੀ, ਇਸਰਾਏਲ ਦੇ ਲੋਕਾਂ ਕੋਲ ਭੇਜਿਆ, ਪਰ
ਉਨ੍ਹਾਂ ਨੇ ਉਸ ਉੱਪਰ ਪਥਰਾਵ ਕਰਕੇ ਉਸਨੂੰ ਮਾਰ ਸੁੱਟਿਆ।
19ਉਸ ਦਿਨ ਤੋਂ ਲੈਕੇ ਅੱਜ ਤੀਕ ਇਸਰਾਏਲੀ ਦਾਊਦ ਦੇ ਘਰਾਣੇ
ਦੇ ਵਿਰੋਧੀ ਹਨ।

11 ਜਦ ਰਹਬੁਆਮ ਯਰੂਸ਼ਲਮ ਵਿੱਚ ਆਇਆ ਤਾਂ ਉਸਨੇ
ਇਸਰਾਏਲ ਨਾਲ ਲੜਨ ਲਈ ਯਹੂਦਾਹ ਅਤੇ
ਬਿਨਯਾਮੀਨ ਦੇ ਪਰਿਵਾਰ-ਸਮੂਹਾਂ ਵਿੱਚੋਂ 1,80,000 ਸਿਪਾਹੀ
ਇਕੱਠੇ ਕੀਤੇ ਤਾਂ ਜੋ ਉਹ ਰਹਬੁਆਮ ਦੇ ਲਈ ਉਹ ਰਾਜ ਮੋੜ
ਲਿਆਉਣ। 2ਪਰ ਯਹੋਵਾਹ ਤੋਂ ਸ਼ਮਆਯਾਹ ਨੂੰ ਬਚਨ ਹੋਇਆ।
ਸ਼ਮਆਯਾਹ ਪਰਮੇਸ਼ੁਰ ਦਾ ਮਨੁੱਖ ਸੀ ਤੇ ਯਹੋਵਾਹ ਨੇ ਆਖਿਆ,
3ਸਮਆਯਾਹ, ਰਹਬੁਆਮ ਨੂੰ ਆਖ ਜੋ ਕਿ ਸੁਲੇਮਾਨ ਦਾ ਪੁੱਤਰ
ਹੈ ਅਤੇ ਯਹੂਦਾਹ ਦਾ ਪਾਤਸ਼ਾਹ ਅਤੇ ਸਾਰੇ ਇਸਰਾਏਲੀਆਂ ਨੂੰ
ਕਹਿ ਜੋ ਕਿ ਯਹੂਦਾਹ ਅਤੇ ਬਿਨਯਾਮੀਨ ਵਿੱਚ ਰਹਿੰਦੇ ਹਨ,
ਉਨ੍ਹਾਂ ਸਾਰਿਆਂ ਨੂੰ ਇਹ ਆਖ: 4ਯਹੋਵਾਹ ਇਉਂ ਆਖਦਾ ਹੈ,
"ਤੁਸੀਂ ਆਪਣੇ ਭਰਾਵਾਂ ਨਾਲ ਲੜਾਈ ਨਾ ਕਰਨਾ। ਤੁਸੀਂ ਸਭ
ਆਪੋ-ਆਪਣੇ ਘਰਾਂ ਨੂੰ ਮੁੜ ਜਾਵੋ। ਕਿਉਂ ਕਿ ਇਹ ਗੱਲ ਮੇਰੇ
ਹੀ ਵੱਲੋਂ ਹੈ।" ਤਦ ਰਹਬੁਆਮ ਪਾਤਸ਼ਾਹ ਅਤੇ ਉਸਦੀ ਫ਼ੌਜ ਨੇ
ਯਹੋਵਾਹ ਦੇ ਸੰਦੇਸ਼ ਨੂੰ ਮੰਨ ਲਿਆ ਤੇ ਉਨ੍ਹਾਂ ਨੇ ਯਾਰਾਬੁਆਮ ਤੇ
ਚੜ੍ਹਾਈ ਨਾ ਕੀਤੀ ਸਗੋਂ ਵਾਪਸ ਮੁੜ ਗਏ।

### ਰਹਬੁਆਮ ਦਾ ਯਹੂਦਾਹ ਨੂੰ ਮਜ਼ਬੂਤ ਕਰਨਾ

5ਰਹਬੁਆਮ ਯਰੂਸ਼ਲਮ ਵਿੱਚ ਰਹਿਣ ਲੱਗ ਪਿਆ। ਉਸਨੇ
ਯਹੂਦਾਹ ਸ਼ਹਿਰ ਨੂੰ ਦੁਸ਼ਮਣਾਂ ਤੋਂ ਬਚਾਉਣ ਲਈ ਆਪਣੇ ਸ਼ਹਿਰਾਂ
ਨੂੰ ਮਜ਼ਬੂਤ ਕੀਤਾ। 6ਉਸਨੇ ਬੈਤਲਹਮ, ਏਟਾਮ, ਤਕੋਆ,
7ਬੈਤਸੂਰ, ਸੋਕੋ, ਅੱਦੁਲਾਮ, 8ਗਥ, ਮਾਰੇਸ਼ਾਹ, ਜ਼ੀਫ਼, 9ਅਦੋਰਇਮ,
ਲਕੀਸ਼, ਅਜ਼ੇਕਾਹ, 10ਸਾਰਆਹ, ਅੱਯਾਲੋਨ ਅਤੇ ਹਬਰੋਨ ਨੂੰ ਜੋ
ਯਹੂਦਾਹ ਅਤੇ ਬਿਨਯਾਮੀਨ ਵਿੱਚ ਹਨ, ਉਨ੍ਹਾਂ ਨੂੰ ਗੜ੍ਹਾਂ ਵਾਲੇ
ਸ਼ਹਿਰ ਬਣਾਇਆ। 11ਜਦੋਂ ਉਸਨੇ ਇਨ੍ਹਾਂ ਸ਼ਹਿਰਾਂ ਨੂੰ ਪੱਕਾ
ਕੀਤਾ ਤਾਂ ਉਨ੍ਹਾਂ ਵਿੱਚ ਸਰਦਾਰ ਮੁਕੱਰਰ ਕੀਤੇ ਅਤੇ ਉੱਥੇ ਰਸਦ,
ਤੇਲ ਅਤੇ ਸ਼ਰਾਬ ਦੇ ਭੰਡਾਰ ਰੱਖੇ। 12ਅਤੇ ਰਹਬੁਆਮ ਨੇ ਹਰ
ਸ਼ਹਿਰ ਵਿੱਚ ਢਾਲਾਂ ਅਤੇ ਭਾਲੇ ਵੀ ਰਖਵਾ ਕੇ ਸ਼ਹਿਰ ਨੂੰ ਪੱਕਿਆਂ
ਕੀਤਾ ਅਤੇ ਉਸਨੇ ਯਹੂਦਾਹ ਅਤੇ ਬਿਨਯਾਮੀਨ ਦੇ ਲੋਕਾਂ ਨੂੰ ਅਤੇ
ਸ਼ਹਿਰਾਂ ਨੂੰ ਆਪਣੇ ਨਿਯੰਤ੍ਰਣ ਵਿੱਚ ਰੱਖਿਆ।

13ਸਾਰੇ ਇਸਰਾਏਲ ਵਿੱਚੋਂ ਜਾਜਕ ਅਤੇ ਲੇਵੀ ਆਪੋ-ਆਪਣੀ
ਸਰਹੱਦ ਤੋਂ ਉੱਠਕੇ ਰਹਬੁਆਮ ਨਾਲ ਮਿਲ ਗਏ। 14ਲੇਵੀ
ਆਪਣੀ ਜ਼ਮੀਨ ਅਤੇ ਖੇਤ ਮਲਕੀਅਤਾਂ ਛੱਡ ਕੇ ਯਹੂਦਾਹ ਅਤੇ
ਯਰੂਸ਼ਲਮ ਵਿੱਚ ਆ ਗਏ। ਲੇਵੀਆਂ ਨੇ ਇੰਝ ਇਸ ਲਈ ਕੀਤਾ
ਕਿਉਂ ਕਿ ਯਾਰਾਬੁਆਮ ਅਤੇ ਉਸਦੇ ਪੁੱਤਰਾਂ ਨੇ ਉਨ੍ਹਾਂ ਨੂੰ ਯਹੋਵਾਹ
ਦੇ ਜਾਜਕ ਬਣਨ ਤੋਂ ਵਰਜਿਆ ਸੀ। 15ਯਾਰਾਬੁਆਮ ਨੇ ਉੱਚੀਆਂ
ਥਾਵਾਂ ਤੇ ਆਪਣੇ ਚੁਣੇ ਹੋਏ ਜਾਜਕਾਂ ਨੂੰ ਸੇਵਾ ਲਈ ਰੱਖਿਆ ਅਤੇ
ਉਨ੍ਹਾਂ ਉੱਚੇ ਥਾਵਾਂ ਤੇ ਬੱਕਰਿਆਂ ਅਤੇ ਆਪਣੇ ਬਣਾਏ ਹੋਏ ਵੱਛਿਆਂ
ਦੇ ਬੁੱਤਾਂ ਨੂੰ ਥਾਪਿਆ। 16ਜਦੋਂ ਲੇਵੀਆਂ ਨੇ ਇਸਰਾਏਲ ਨੂੰ ਛੱਡਿਆ,
ਉਨ੍ਹਾਂ ਦੇ ਪਿੱਛੇ ਇਸਰਾਏਲ ਦੇ ਸਾਰੇ ਘਰਾਣਿਆਂ ਵਿੱਚੋਂ ਅਜਿਹੇ
ਲੋਕੀ ਜਿਨ੍ਹਾਂ ਨੇ ਇਸਰਾਏਲ ਦੇ ਯਹੋਵਾਹ ਪਰਮੇਸ਼ੁਰ ਦੀ ਖੋਜ
ਵਿੱਚ ਆਪਣਾ ਜੀਅ-ਜਾਨ ਲਗਾਇਆ ਸੀ, ਯਰੂਸ਼ਲਮ ਵਿੱਚ
ਆਏ ਤਾਂ ਜੋ ਉਹ ਆਪਣੇ ਪੁਰਖਿਆਂ ਦੇ ਯਹੋਵਾਹ ਪਰਮੇਸ਼ੁਰ ਦੇ

ਅੱਗੇ ਭੇਟ ਚੜ੍ਹਾਉਣ। 17ਉਨ੍ਹਾਂ ਲੋਕਾਂ ਨੇ ਯਹੂਦਾਹ ਦੇ ਰਾਜ ਨੂੰ
ਮਜ਼ਬੂਤ ਕੀਤਾ ਅਤੇ ਉਨ੍ਹਾਂ ਨੇ ਸੁਲੇਮਾਨ ਦੇ ਪੁੱਤਰ ਰਹਬੁਆਮ ਦੀ
ਤਿੰਨ ਵਰ੍ਹੇ ਤੀਕ ਹਿਮਾਇਤ ਕੀਤੀ। ਇੰਝ ਉਨ੍ਹਾਂ ਨੇ ਇਸ ਲਈ
ਕੀਤਾ ਕਿਉਂ ਕਿ ਉਸ ਵੇਲੇ ਤੀਕ ਉਹ ਦਾਊਦ ਅਤੇ ਸੁਲੇਮਾਨ ਦੇ
ਜੀਵਨ ਢੰਗ ਮੁਤਾਬਕ ਚਲਦੇ ਰਹੇ।

### ਰਹਬੁਆਮ ਦਾ ਪਰਿਵਾਰ

18ਰਹਬੁਆਮ ਨੇ ਮਹਲਥ ਨਾਲ ਵਿਆਹ ਕਰਵਾ ਲਿਆ।
ਅਹਾਲਥ ਦੇ ਪਿਤਾ ਯਰੀਮੋਥ ਅਤੇ ਮਾਂ ਦਾ ਨਾਂ ਅਬੀਹਇਲ ਸੀ।
ਯਹੀਮੋਥ ਦਾਊਦ ਦਾ ਪੁੱਤਰ ਸੀ ਅਤੇ ਅਬੀਹਇਲ ਅਲੀਆਬ
ਦੀ ਧੀ ਸੀ ਅਤੇ ਅਲੀਆਬ ਯੱਸੀ ਦਾ ਪੁੱਤਰ ਸੀ। 19ਮਹਲਥ ਨੇ
ਤਿੰਨ ਪੁੱਤਰ ਜੰਮੇ ਜਿਨ੍ਹਾਂ ਦੇ ਨਾਉਂ ਯਊਸ਼, ਸ਼ਮਰਯਾਹ ਅਤੇ ਜ਼ਾਹਮ
ਸਨ। 20ਉਸਤੋਂ ਬਾਅਦ ਰਹਬੁਆਮ ਨੇ ਅਬਸ਼ਾਲੋਮ ਦੀ ਧੀ
ਮਆਕਾਹ ਨਾਲ ਵਿਆਹ ਕਰਵਾ ਲਿਆ ਜਿਸ ਵਿੱਚੋਂ ਉਸਦੇ
ਅਬੀਯਾਹ, ਅੱਤਈ, ਜ਼ੀਜ਼ਾ ਅਤੇ ਸ਼ਲੋਮੀਥ ਪੈਦਾ ਹੋਏ।
21ਰਹਬੁਆਮ ਅਬਸ਼ਾਲੋਮ ਦੀ ਪੋਤਰੀ ਮਆਕਾਹ ਨੂੰ ਆਪਣੀਆਂ
ਸਾਰੀਆਂ ਰਾਣੀਆਂ ਅਤੇ ਦਾਸੀਆਂ ਨਾਲੋਂ ਬਹੁਤਾ ਪਿਆਰ ਕਰਦਾ
ਸੀ। ਰਹਬੁਆਮ ਦੀਆਂ 18 ਪਤਨੀਆਂ ਅਤੇ 60 ਦਾਸੀਆਂ ਸਨ
ਅਤੇ ਉਹ 28 ਪੁੱਤਰਾਂ ਅਤੇ 60 ਧੀਆਂ ਦਾ ਪਿਤਾ ਸੀ।

22ਰਹਬੁਆਮ ਨੇ ਅਮਕਾਹ ਦੇ ਪੁੱਤਰ ਅਬੀਯਾਹ ਨੂੰ ਉਸਦੇ
ਭਰਾਵਾਂ ਵਿੱਚੋਂ ਮੁਖੀਆ ਚੁਣਿਆ। ਕਿਉਂ ਜੋ ਉਹ ਅਬੀਯਾਹ ਨੂੰ
ਪਾਤਸ਼ਾਹ ਬਨਾਉਣ ਦੀ ਵਿਉਂਤ ਕਰ ਰਿਹਾ ਸੀ। 23ਰਹਬੁਆਮ
ਨੇ ਬੜੀ ਬੁੱਧੀਮਤਾ ਨਾਲ ਆਪਣੇ ਸਾਰੇ ਪੁੱਤਰਾਂ ਨੂੰ ਯਹੂਦਾਹ ਅਤੇ
ਬਿਨਯਾਮੀਨ ਦੇ ਹਰ ਸ਼ਹਿਰ ਵਿੱਚ ਫ਼ੈਲਾਅ ਦਿੱਤਾ ਤੇ ਇਉਂ ਆਪਣੇ
ਰਾਜ ਨੂੰ ਪੱਕਿਆਂ ਕੀਤਾ। ਆਪਣੇ ਸਾਰੇ ਪੁੱਤਰਾਂ ਸਾਰੇ ਰਾਜ ਵਿੱਚ
ਵੱਖ-ਵੱਖ ਕਰਕੇ ਉਨ੍ਹਾਂ ਨੂੰ ਬਹੁਤ ਸਾਰੀ ਰਸਦ ਦਿੱਤੀ ਅਤੇ ਉਨ੍ਹਾਂ
ਲਈ ਵਹੁਟੀਆਂ ਵੀ ਵੇਖੀਆਂ।

### ਸ਼ੀਸ਼ਕ ਰਾਜੇ ਦੀ ਯਹੂਦਾਹ ਉੱਤੇ ਚੜ੍ਹਾਈ

12 ਇਉਂ ਰਹਬੁਆਮ ਸ਼ਕਤੀਸ਼ਾਲੀ ਰਾਜਾ ਬਣਿਆ ਅਤੇ
ਉਸਨੇ ਆਪਣੇ ਰਾਜ ਨੂੰ ਵੀ ਸ਼ਕਤੀਸ਼ਾਲੀ ਬਣਾਇਆ।
ਫ਼ਿਰ ਰਹਬੁਆਮ ਅਤੇ ਯਹੂਦਾਹ ਦੇ ਪਰਿਵਾਰ-ਸਮੂਹ ਨੇ ਯਹੋਵਾਹ
ਨੇ ਨੇਮਾਂ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ। 2ਫ਼ਿਰ ਰਹਬੁਆਮ
ਦੇ ਸ਼ਾਸਨ ਦੇ ਪੰਜਵੇਂ ਵਰ੍ਹੇ ਵਿੱਚ ਮਿਸਰ ਦੇ ਰਾਜੇ ਸ਼ੀਸ਼ਕ ਨੇ
ਯਰੂਸ਼ਲਮ ਉੱਤੇ ਚੜ੍ਹਾਈ ਕਰ ਦਿੱਤੀ। ਇਹ ਇਸ ਲਈ ਵਾਪਰਿਆ
ਕਿਉਂ ਕਿ ਰਹਬੁਆਮ ਅਤੇ ਯਹੂਦਾਹ ਦੇ ਲੋਕ ਯਹੋਵਾਹ ਨਾਲ
ਵਫ਼ਾਦਾਰ ਨਹੀਂ ਸਨ। 3ਸ਼ੀਸ਼ਕ ਦੇ ਨਾਲ 12,000 ਰੱਥ ਅਤੇ
60,000 ਅਸਵਾਰ ਸਨ ਅਤੇ ਉਸ ਨਾਲ ਮਿਸਰ ਤੋਂ ਆਏ ਲੂਬੀ,
ਸੂਕੀ ਅਤੇ ਕੂਸ਼ੀ ਅਣਗਿਣਤ ਲੋਕ ਸਨ। 4ਸ਼ੀਸ਼ਕ ਯਹੂਦਾਹ ਦੇ
ਮਜ਼ਬੂਤ ਸ਼ਹਿਰਾਂ ਨੂੰ ਹਰਾਕੇ ਆਪਣੀ ਫ਼ੌਜ ਨੂੰ ਯਰੂਸ਼ਲਮ ਵਿੱਚ ਲੈ
ਆਇਆ।

5ਤਦ ਸ਼ਮਆਯਾਹ ਨਬੀ ਰਹਬੁਆਮ ਅਤੇ ਯਹੂਦਾਹ ਦੇ
ਸਰਦਾਰਾਂ ਦੇ ਕੋਲ ਜਿਹੜੇ ਸ਼ੀਸ਼ਕ ਦੇ ਅੱਗੋਂ ਯਰੂਸ਼ਲਮ ਵਿੱਚ
ਇਕੱਠੇ ਹੋ ਗਏ ਸਨ ਆਇਆ ਅਤੇ ਉਨ੍ਹਾਂ ਨੂੰ ਆਖਿਆ ਕਿ ਯਹੋਵਾਹ
ਇਵੇਂ ਫ਼ਰਮਾਉਂਦਾ ਹੈ: "ਤੁਸੀਂ ਮੈਨੂੰ ਛੱਡ ਦਿੱਤਾ, ਇਸੇ ਲਈ ਮੈਂ
ਵੀ ਤੁਹਾਨੂੰ ਸ਼ੀਸ਼ਕ ਦੇ ਹੱਥ ਛੱਡ ਦਿੱਤਾ ਹੈ।"

6ਤਦ ਯਹੂਦਾਹ ਦੇ ਆਗੂਆਂ ਅਤੇ ਰਹਬੁਆਮ ਪਾਤਸ਼ਾਹ ਨੂੰ
ਆਪਣੀ ਗ਼ਲਤੀ ਦਾ ਅਹਿਸਾਸ ਹੋਇਆ ਤੇ ਉਨ੍ਹਾਂ ਨੇ ਆਪਣੇ-ਆਪ
ਨੂੰ ਨਿਮਾਣਾ ਬਣਾਕੇ ਤੇ ਆਖਿਆ, "ਯਹੋਵਾਹ ਧਰਮੀ ਹੈ।"

7ਯਹੋਵਾਹ ਨੇ ਵੇਖਿਆ ਕਿ ਯਹੂਦਾਹ ਦੇ ਲੋਕਾਂ ਅਤੇ ਪਾਤਸ਼ਾਹ
ਨੂੰ ਆਪਣੀ ਗ਼ਲਤੀ ਦਾ ਅਹਿਸਾਸ ਹੋ ਗਿਆ ਹੈ ਤਦ ਯਹੋਵਾਹ
ਵੱਲੋਂ ਸ਼ਮਆਯਾਹ ਨੂੰ ਬਚਨ ਹੋਇਆ ਅਤੇ ਯਹੋਵਾਹ ਨੇ ਉਸਨੂੰ
ਕਿਹਾ, "ਪਾਤਸ਼ਾਹ ਅਤੇ ਉਸ ਦੇ ਲੋਕਾਂ ਨੂੰ ਸੋਝੀ ਆ ਗਈ ਹੈ,
ਇਸ ਲਈ ਮੈਂ ਹੁਣ ਉਨ੍ਹਾਂ ਨੂੰ ਤਬਾਹ ਨਹੀਂ ਕਰਾਂਗਾ ਪਰ ਉਨ੍ਹਾਂ
ਨੂੰ ਜਲਦੀ ਹੀ ਬਚਾਵਾਂਗਾ ਅਤੇ ਯਰੂਸ਼ਲਮ ਉੱਪਰ ਆਪਣਾ ਕਰੋਧ
ਵਰਸਾਉਣ ਲਈ ਸ਼ੀਸ਼ਕ ਦਾ ਪ੍ਰਯੋਗ ਨਹੀਂ ਕਰਾਂਗਾ। 8ਪਰ
ਯਰੂਸ਼ਲਮ ਦੇ ਲੋਕ ਸ਼ੀਸ਼ਕ ਦੇ ਗੁਲਾਮ ਹੋਣਗੇ ਤਾਂ ਜੋ ਉਹ ਮੇਰੀ
ਸੇਵਾ ਅਤੇ ਦੇਸ ਦੇ ਰਾਜਿਆਂ ਦੀ ਸੇਵਾ ਦਾ ਫ਼ਰਕ ਜਾਣ ਲੈਣ।"

9ਸੋ ਸ਼ੀਸਕ ਨੇ ਯਰੂਸ਼ਲਮ ਉੱਪਰ ਹਮਲਾ ਬੋਲਿਆ ਅਤੇ ਯਹੋਵਾਹ
ਦੇ ਮੰਦਰ ਦਾ ਸਾਰਾ ਖਜ਼ਾਨਾ ਲੁੱਟ ਲਿਆ। ਸ਼ੀਸਕ ਮਿਸਰ ਦਾ
ਰਾਜਾ ਸੀ। ਉਸਨੇ ਪਾਤਸ਼ਾਹ ਦੇ ਮਹਿਲ ਦਾ ਵੀ ਸਾਰਾ ਖਜ਼ਾਨਾ
ਲੁੱਟ ਲਿਆ। ਉਸਨੇ ਇਹ ਸਭ ਕੁਝ ਲੁੱਟ ਲਿਆ ਇਹੀ ਨਹੀਂ
ਸਗੋਂ ਉਸਨੇ ਸੁਲੇਮਾਨ ਨੇ ਜੋ ਸੋਨੇ ਦੀਆਂ ਢਾਲਾਂ ਬਣਵਾਈਆਂ
ਸੀ, ਉਹ ਵੀ ਲੈ ਲਈਆਂ। 10ਤਦ ਰਹਬੁਆਮ ਪਾਤਸ਼ਾਹ ਨੇ ਸੋਨੇ
ਦੀਆਂ ਢਾਲਾਂ ਦੇ ਬਦਲੇ ਪਿੱਤਲ ਦੀਆਂ ਢਾਲਾਂ ਬਣਾਈਆਂ ਅਤੇ
ਉਨ੍ਹਾਂ ਨੂੰ ਉਨ੍ਹਾਂ ਪਾਤਸ਼ਾਹ ਦੇ ਮਹਿਲ ਦੇ ਦਰਬਾਨਾਂ ਨੂੰ ਦਿੱਤੀਆਂ
ਜੋ ਪ੍ਰਵੇਸ਼ ਦੁਆਰ ਦੀ ਰਾਖੀ ਕਰਦੇ ਸਨ। 11ਜਦੋਂ ਪਾਤਸ਼ਾਹ
ਯਹੋਵਾਹ ਦੇ ਮੰਦਰ ਵਿੱਚ ਜਾਂਦਾ ਤਾਂ ਉਹ ਦਰਬਾਨ ਆਉਂਦੇ ਤਾਂ
ਉਹ ਪਿੱਤਲ ਦੀਆਂ ਢਾਲਾਂ ਕੋਠੜੀ ਚੋਂ ਬਾਹਰ ਕੱਢ ਕੇ ਉਸ ਨਾਲ
ਜਾਂਦੇ ਤੇ ਫ਼ਿਰ ਵਾਪਸੀ ਉੱਥੇ ਹੀ ਢਾਲਾਂ ਨੂੰ ਕੋਠੜੀ ਵਿੱਚ ਰੱਖ
ਆਉਂਦੇ। 12ਜਦੋਂ ਰਹਬੁਆਮ ਨੇ ਆਪਣੇ-ਆਪ ਨੂੰ ਨਿਮਾਣਾ
ਬਣਾਇਆ, ਯਹੋਵਾਹ ਦਾ ਕਰੋਧ ਉਸਤੋਂ ਟਲ ਗਿਆ ਅਤੇ ਉਸਨੇ
ਪਾਤਸ਼ਾਹ ਨੂੰ ਪੂਰੀ ਤਰ੍ਹਾਂ ਬਰਬਾਦ ਨਹੀਂ ਕੀਤਾ। ਯਹੂਦਾਹ ਵਿੱਚ
ਕੁਝ ਚੰਗੀਆਂ ਚੀਜ਼ਾਂ ਸਨ।

13ਰਹਬੁਆਮ ਨੇ ਯਰੂਸ਼ਲਮ ਵਿੱਚ ਸ਼ਾਸਨ ਕੀਤਾ ਅਤੇ ਆਪਣੇ
ਰਾਜ ਨੂੰ ਮਜ਼ਬੂਤ ਬਣਾਇਆ। ਜਦੋਂ ਉਹ ਪਾਤਸ਼ਾਹ ਬਣਿਆ
ਉਹ 41ਵਰ੍ਹਿਆਂ ਦਾ ਸੀ ਅਤੇ ਯਰੂਸ਼ਲਮ ਵਿੱਚ ਉਸਨੇ 17ਵਰ੍ਹੇ
ਰਾਜ ਕੀਤਾ। ਇਸਰਾਏਲ ਦੇ ਸਾਰੇ ਪਰਿਵਾਰ-ਸਮੂਹਾਂ ਵਿੱਚੋਂ,
ਯਹੋਵਾਹ ਨੇ ਆਪਣੇ ਨਾਂ ਦੀ ਸਥਾਪਨਾ ਲਈ ਯਰੂਸ਼ਲਮ ਨੂੰ ਹੀ
ਚੁਣਿਆ। ਰਹਬੁਆਮ ਦੀ ਮਾਤਾ ਦਾ ਨਾਂ ਨਅਮਾਹ ਸੀ ਜੋ ਕਿ
ਅੰਮੋਨੀਆਂ ਵਿੱਚੋਂ ਸੀ। 14ਰਹਬੁਆਮ ਨੇ ਬੁਰਿਆਈ ਕੀਤੀ ਕਿਉਂ
ਕਿ ਉਹ ਆਪਣੇ ਪੂਰੇ ਦਿਲੋਂ ਯਹੋਵਾਹ ਨੂੰ ਨਹੀਂ ਚਾਹਿਆ।

15ਰਹਬੁਆਮ ਦੇ ਸਾਰੇ ਕੰਮ ਜਿਹੜੇ ਉਸਨੇ ਆਪਣੇ ਸ਼ਾਸਨ ਦੇ
ਸ਼ੁਰੂ ਤੋਂ ਲੈਕੇ ਅਖੀਰ ਤੀਕ ਕੀਤੇ ਉਹ ਸ਼ਮਆਯਾਹ ਨਬੀ ਅਤੇ
ਇੱਦੋ ਪੈਗੰਬਰ ਦੀਆਂ ਲਿਖਤਾਂ ਵਿੱਚ ਦਰਜ ਹਨ। ਉਨ੍ਹਾਂ ਨੇ
ਘਰਾਣਿਆਂ ਦਾ ਇਤਹਾਸ ਲਿਖਿਆ। ਜਿੰਨੀ ਦੇਰ ਰਹਬੁਆਮ
ਅਤੇ ਯਾਰਾਬੁਆਮ ਰਾਜ ਕਰਦੇ ਰਹੇ, ਉਹ ਇੱਕ ਦੂਜੇ ਦੇ ਵਿਰੁੱਧ
ਲੜਦੇ ਰਹੇ। 16ਅਖੀਰ ਰਹਬੁਆਮ ਪਿਉ-ਦਾਦਿਆਂ ਕੋਲ ਅਕਾਲ

ਚਲਾਣਾ ਕਰ ਗਿਆ ਅਤੇ ਉਸਨੂੰ ਦਾਊਦ ਦੇ ਸ਼ਹਿਰ ਵਿੱਚ
ਦਫ਼ਨਾਇਆ ਗਿਆ ਅਤੇ ਉਸ ਉਪਰੰਤ ਉਸਦਾ ਪੁੱਤਰ ਅਬੀਯਾਹ
ਨਵਾਂ ਪਾਤਸ਼ਾਹ ਬਣਿਆ।

## ਅਬੀਯਾਹ ਦਾ ਯਹੂਦਾਹ ਉੱਪਰ ਰਾਜ

13 ਜਦੋਂ ਯਾਰਾਬੁਆਮ ਪਾਤਸ਼ਾਹ ਦਾ ਇਸਰਾਏਲ ਉੱਪਰ
ਰਾਜ ਦਾ 18ਵਰ੍ਹਾ ਸੀ ਤਦ ਅਬੀਯਾਹ ਯਹੂਦਾਹ ਦਾ
ਨਵਾਂ ਪਾਤਸ਼ਾਹ ਬਣਿਆ। 2ਅਬੀਯਾਹ ਨੇ ਯਰੂਸ਼ਲਮ ਵਿੱਚ 3ਵਰ੍ਹੇ
ਰਾਜ ਕੀਤਾ। ਉਸਦੀ ਮਾਂ ਦਾ ਨਾਂ ਮੀਕਾਯਾਹ ਸੀ ਜੋ ਊਰੀਏਲ ਦੀ
ਧੀ ਸੀ ਅਤੇ ਊਰੀਏਲ ਗਬਈ ਸ਼ਹਿਰ ਤੋਂ ਸੀ ਅਤੇ ਅਬੀਯਾਹ
ਅਤੇ ਯਾਰਾਬੁਆਮ ਦੇ ਦਰਮਿਆਨ ਵੀ ਜੰਗ ਚਲਦੀ ਰਹੀ।
3ਅਬੀਯਾਹ ਦੀ ਫ਼ੌਜ ਵਿੱਚ 4,00,000 ਬਹਾਦੁਰ ਸਿਪਾਹੀ ਸਨ
ਜਿਨ੍ਹਾਂ ਨੂੰ ਲੈ ਕੇ ਉਹ ਲੜਾਈ ਦੇ ਮੈਦਾਨ ਵਿੱਚ ਉਤਰਿਆ।
ਯਾਰਾਬੁਆਮ ਦੀ ਫ਼ੌਜ ਵਿੱਚ 8,00,000 ਬਹਾਦੁਰ ਸਿਪਾਹੀ ਸਨ
ਤੇ ਉਹ ਅਬੀਯਾਹ ਨਾਲ ਯੁੱਧ ਕਰਨ ਲਈ ਤਿਆਰ ਹੋ ਗਿਆ।
4ਤਦ ਅਬੀਯਾਹ ਸਮਾਰੀਮ ਦੀ ਚੋਟੀ ਉੱਤੇ ਜੋ ਅਫ਼ਰਾਈਮ
ਦੀ ਪਹਾੜੀ ਉੱਪਰ ਹੈ ਖੜਾ ਹੋਇਆ ਅਤੇ ਆਖਣ ਲੱਗਾ ਕਿ, "ਹੇ
ਯਾਰਾਬੁਆਮ ਅਤੇ ਸਾਰੇ ਇਸਰਾਏਲ ਦੇ ਲੋਕੋ! ਮੇਰੀ ਸੁਣੋ! 5ਕੀ
ਤੁਹਾਨੂੰ ਪਤਾ ਨਹੀਂ ਕਿ ਇਸਰਾਏਲ ਦੇ ਪਰਮੇਸ਼ੁਰ ਨੇ ਇਸਰਾਏਲ
ਉੱਪਰ ਰਾਜ ਦਾਊਦ ਨੂੰ ਅਤੇ ਉਸਦੇ ਵੰਸ਼ ਨੂੰ ਲੂਣ ਦੇ
ਇਕਰਾਰਨਾਮਾ* ਨਾਲ ਸਦੀਵ ਲਈ ਦਿੱਤਾ ਹੈ? 6ਪਰ ਨਬਾਟ
ਦਾ ਪੁੱਤਰ ਯਾਰਾਬੁਆਮ ਜੋ ਦਾਊਦ ਦੇ ਪੁੱਤਰ ਸੁਲੇਮਾਨ ਦਾ
ਸੇਵਾਦਾਰ ਸੀ ਉੱਠਕੇ ਆਪਣੇ ਮਾਲਕ ਤੋਂ ਆਕੀ ਹੋ ਗਿਆ।
7ਫੇਰ ਯਾਰਾਬੁਆਮ ਬੇਕਾਰ ਅਤੇ ਲਫੰਗਿਆ ਨਾਲ ਜੁੜ ਗਿਆ।
ਬਾਅਦ ਵਿੱਚ ਇਹ ਬਦ ਲੋਕ ਰਹਬੁਆਮ ਦੇ ਖਿਲਾਫ ਹੋ ਗਏ।
ਕਿਉਂ ਜੋ ਉਹ ਛੋਟਾ ਅਤੇ ਬੇਤਜੁਰਬਾਕਾਰ ਸੀ, ਉਹ ਉਨ੍ਹਾਂ ਤੇ
ਕਾਬੂ ਨਾ ਪਾ ਸਕਿਆ।
8"ਹੁਣ, ਤੁਸੀਂ ਲੋਕਾਂ ਨੇ ਯਹੋਵਾਹ ਦੇ ਰਾਜ ਨੂੰ ਹਰਾਉਣ ਦਾ
ਨਿਸ਼ਚਾ ਕਰ ਲਿਆ ਹੈ, ਜੋ ਕਿ ਦਾਊਦ ਦੇ ਉੱਤਰਾਧਿਕਾਰੀਆਂ
ਦੁਆਰਾ ਸ਼ਾਸਿਤ ਹੋ ਰਿਹਾ। ਤੇਰੇ ਕੋਲ ਤੇਰੇ ਨਾਲ ਬਹੁਤ ਲੋਕ ਹਨ
ਅਤੇ ਯਾਰਾਬੁਆਮ ਦੁਆਰਾ, ਤੇਰੇ ਦੇਵਤੇ ਹੋਣ ਲਈ ਬਣਾਏ ਹਾਏ
ਸੋਨੇ ਦੇ ਵੱਛਿਆਂ ਦੇ ਬੁੱਤ ਵੀ ਤੇਰੇ ਕੋਲ ਹਨ। 9ਤੁਸੀਂ ਹਾਰੂਨ ਦੇ
ਪੁੱਤਰਾਂ ਅਤੇ ਲੇਵੀਆਂ ਨੂੰ ਜੋ ਯਹੋਵਾਹ ਦੇ ਜਾਜਕ ਸਨ ਉਨ੍ਹਾਂ ਨੂੰ
ਬਾਹਰ ਕੱਢ ਦਿੱਤਾ ਅਤੇ ਉਸਦੀ ਥਾਵੇਂ ਆਪਣੇ ਜਾਜਕ ਰੱਖੇ
ਜਿਵੇਂ ਕਿ ਦੁਨੀਆਂ ਦੇ ਦੂਜੇ ਰਾਜੇ ਕਰਦੇ ਹਨ। ਅਤੇ ਹੁਣ ਇਹ
ਮੁਕੱਰਰ ਕਰ ਦਿੱਤਾ ਕਿ ਜਿਹੜਾ ਕੋਈ ਇੱਕ ਬਛੜਾ ਅਤੇ ਸੱਤ
ਭੇਡੇ ਲੈਕੇ ਆਵੇ ਉਹ ਉਨ੍ਹਾਂ ਦੇਵਤਿਆਂ ਜੋ ਕਿ ਝੂਠੇ ਹਨ ਉਨ੍ਹਾਂ ਦਾ
ਜਾਜਕ ਬਣ ਸਕਦਾ ਹੈ। 10"ਪਰ ਸਾਡੇ ਲਈ ਤਾਂ ਯਹੋਵਾਹ ਹੀ
ਸਾਡਾ ਪਰਮੇਸ਼ੁਰ ਹੈ ਅਤੇ ਅਸੀਂ ਯਹੂਦਾਹ ਦੇ ਲੋਕ ਉਸ ਨੂੰ ਮੰਨਣ
ਤੋਂ ਇਨਕਾਰੀ ਨਹੀਂ ਹਾਂ। ਅਸੀਂ ਉਸਨੂੰ ਛੱਡਿਆ ਨਹੀਂ। ਜਿਹੜੇ
ਜਾਜਕ ਯਹੋਵਾਹ ਦੀ ਸੇਵਾ ਕਰਦੇ ਹਨ ਉਹ ਹਾਰੂਨ ਦੇ ਬੱਚੇ ਹਨ
ਅਤੇ ਲੇਵੀ ਯਹੋਵਾਹ ਦੀ ਸੇਵਾ ਕਰਨ ਵਿੱਚ ਜਾਜਕਾਂ ਦੀ ਮਦਦ
ਕਰਦੇ ਹਨ। 11ਉਹ ਹਰ ਸਵੇਰ-ਸ਼ਾਮ ਯਹੋਵਾਹ ਅੱਗੇ ਹੋਮ ਦੀਆਂ
ਭੇਟਾਂ ਚੜ੍ਹਾਉਂਦੇ ਹਨ ਅਤੇ ਧੂਫ ਧੁਖਾਉਂਦੇ ਹਨ। ਉਹ ਪਵਿੱਤਰ
ਮੇਜ਼ ਉੱਪਰ ਚੜ੍ਹਤ ਦੀਆਂ ਰੋਟੀਆਂ ਰੱਖਦੇ ਹਨ ਅਤੇ ਹਰ ਸ਼ਾਮ
ਸੁਨਿਹਰੇ ਸ਼ਮਾਦਾਨ ਉੱਪਰਲੇ ਦੀਵਿਆਂ ਨੂੰ ਜਗਾਉਂਦੇ ਹਨ।
ਅਸੀਂ ਬੜੇ ਧਿਆਨ ਨਾਲ ਯਹੋਵਾਹ ਆਪਣੇ ਪਰਮੇਸ਼ੁਰ ਦੀ ਸੇਵਾ
ਕਰਦੇ ਹਾਂ ਪਰ ਤੁਸੀਂ ਲੋਕਾਂ ਨੇ ਉਸ ਨੂੰ ਛੱਡ ਦਿੱਤਾ ਹੈ। 12ਪਰਮੇਸ਼ੁਰ
ਆਪ ਸਾਡੇ ਨਾਲ ਹੈ! ਉਹੀ ਸਾਡਾ ਸ਼ਾਸਕ ਹੈ ਅਤੇ ਉਸਦੇ ਜਾਜਕ
ਸਾਡੇ ਨਾਲ ਹਨ। ਪਰਮੇਸ਼ੁਰ ਦੇ ਜਾਜਕ ਆਪਣੇ ਆਉਣ ਦੀ
ਸੂਚਨਾ ਦਿੰਦੇ ਤੇ ਤੁਹਾਨੂੰ ਜਗਾਉਣ ਵਾਸਤੇ ਜੋਰ ਦੀ ਤੂਰ੍ਹੀਆਂ
ਵਜਾਉਂਦੇ ਹਨ ਤੇ ਆਖਦੇ ਹਨ! ਹੇ ਇਸਰਾਏਲੀਓ, ਤੁਸੀਂ ਆਪਣੇ
ਪੁਰਖਿਆਂ ਦੇ ਯਹੋਵਾਹ ਪਰਮੇਸ਼ੁਰ ਦੇ ਵਿਰੁੱਧ ਨਾ ਲੜੋ! ਕਿਉਂ ਜੋ
ਤੁਸੀਂ ਸਫ਼ਲ ਨਾ ਹੋ ਪਾਵੋਂਗੇ।"
13ਪਰ ਯਾਰਾਬੁਆਮ ਨੇ ਅਬੀਯਾਹ ਦੀ ਫ਼ੌਜ ਦੇ ਪਿੱਛੇ ਚੋਰੀ-ਛੁਪੇ
ਸਿਪਾਹੀਆਂ ਦਾ ਇੱਕ ਟੋਲਾ ਭੇਜ ਦਿੱਤਾ, ਸੋ ਉਸਦੀ ਫ਼ੌਜ ਅਬੀਯਾਹ
ਦੀ ਫ਼ੌਜ ਦੇ ਸਾਮ੍ਹਣੇ ਸੀ ਅਤੇ ਯਾਰਾਬੁਆਮ ਦੇ ਛੁਪੇ ਹੋਏ ਸੈਨਿਕ
ਅਬੀਯਾਹ ਦੀ ਫ਼ੌਜ ਦੇ ਪਿੱਛੇ ਸਨ। 14ਜਦੋਂ ਯਹੂਦਾਹ ਤੋਂ ਅਬੀਯਾਹ
ਦੀ ਫ਼ੌਜ ਨੇ ਆਪਣੇ ਆਸੇ ਪਾਸੇ ਵੇਖਿਆ ਤਾਂ ਉਨ੍ਹਾਂ ਵੇਖਿਆ ਕਿ
ਯਾਰਾਬੁਆਮ ਦੀ ਫ਼ੌਜ ਅੱਗੋਂ ਤੇ ਪਿੱਛੋਂ ਦੋਨੋ ਪਾਸੀਂ ਉਨ੍ਹਾਂ ਤੇ
ਹਮਲਾ ਕਰ ਰਹੀ ਹੈ। ਤਦ ਯਹੂਦਾਹ ਦੇ ਲੋਕਾਂ ਯਹੋਵਾਹ ਨੂੰ
ਉੱਚੀ ਪੁਕਾਰਿਆ ਤੇ ਜਾਜਕਾਂ ਨੇ ਤੂਰ੍ਹੀਆਂ ਵਜਾਈਆਂ। 15ਤਦ
ਅਬੀਯਾਹ ਦੀ ਫ਼ੌਜ ਨੇ ਲਲਕਾਰਿਆ। ਜਦੋਂ ਯਹੂਦਾਹ ਦੀ ਫ਼ੌਜ
ਨੇ ਲਲਕਾਰਿਆਂ ਤਾਂ ਪਰਮੇਸ਼ੁਰ ਨੇ ਯਾਰਾਬੁਆਮ ਦੀ ਫ਼ੌਜ ਨੂੰ ਹਾਰ
ਦਿੱਤੀ। ਇਸਰਾਏਲ ਤੋਂ ਯਾਰਾਬੁਆਮ ਦੀ ਸਾਰੀ ਫ਼ੌਜ ਨੂੰ ਅਬੀਯਾਹ
ਨੇ ਯਹੂਦਾਹ ਵਿੱਚ ਹਰਾ ਦਿੱਤਾ। 16ਯਹੂਦਾਹ ਦੀ ਸੈਨਾ ਤੋਂ
ਇਸਰਾਏਲੀ ਫ਼ੌਜ ਭੱਜ ਖਲੋਤੀ ਤੇ ਪਰਮੇਸ਼ੁਰ ਨੇ ਯਹੂਦਾਹ ਦੀ
ਫੌਜ ਦਾ ਇਸਰਾਏਲੀ ਸੈਨਾ ਨੂੰ ਹਰਾਉਣ ਵਿੱਚ ਸਾਥ ਦਿੱਤਾ।
17ਇਸ ਹਾਰ ਵਿੱਚ ਇਸਰਾਏਲ ਦੀ ਫੌਜ ਦਾ 5,00,000 ਸੈਨਿਕ
ਬੰਦਾ ਮਾਰਿਆ ਗਿਆ। 18ਉਸ ਵਕਤ ਯਹੂਦਾਹ ਦੀ ਫ਼ੌਜ ਦੀ
ਜਿੱਤ ਅਤੇ ਇਸਰਾਏਲ ਦੀ ਹਾਰ ਹੋਈ। ਯਹੂਦਾਹ ਦੀ ਜਿੱਤ ਇਸ
ਲਈ ਹੋਈ ਕਿਉਂ ਕਿ ਉਨ੍ਹਾਂ ਨੇ ਯਹੋਵਾਹ ਆਪਣੇ ਪੁਰਖਿਆਂ ਦੇ
ਪਰਮੇਸ਼ੁਰ ਤੇ ਅਧੀਕ ਹੋਕੇ ਲੜਾਈ ਕੀਤੀ।
19ਅਬੀਯਾਹ ਨੇ ਯਾਰਾਬੁਆਮ ਦਾ ਪਿੱਛਾ ਅਤੇ ਇਨ੍ਹਾਂ ਸ਼ਹਿਰਾਂ
ਬੈਤਏਲ ਦੇ ਯਸ਼ਾਨਾਹ ਤੇ ਉਸਦੇ ਸ਼ਹਿਰ, ਅਫ਼ਰੋਨ ਅਤੇ ਉਸਦੇ
ਸ਼ਹਿਰਾਂ ਨੂੰ ਉਸ ਕੋਲੋਂ ਖੋਹ ਲਿਆ।
20ਜਦ ਤੀਕ ਅਬੀਯਾਹ ਦਾ ਰਾਜ ਰਿਹਾ ਯਾਰਾਬੁਆਮ ਮੁੜ
ਤਾਕਤ ਵਿੱਚ ਨਾ ਆਇਆ। ਫ਼ੇਰ ਅਬੀਯਾਹ ਦੇ ਦਿਨਾਂ ਵਿੱਚ
ਯਹੋਵਾਹ ਨੇ ਯਾਰਾਬੁਆਮ ਨੂੰ ਪਛਾੜਿਆ ਅਤੇ ਉਹ ਮਰ ਗਿਆ।
21ਪਰ ਅਬੀਯਾਹ ਬੜੀ ਤਾਕਤ ਵਿੱਚ ਆ ਗਿਆ। ਉਸਨੇ 14
ਔਰਤਾਂ ਨਾਲ ਵਿਆਹ ਕੀਤਾ ਅਤੇ ਉਸਦੇ ਘਰ 22 ਪੁੱਤਰ ਅਤੇ
16 ਧੀਆਂ ਨੇ ਜਨਮ ਲਿਆ। 22ਅਬੀਯਾਹ ਦੇ ਹੋਰ ਕਾਰਨਾਮੇ
ਇੱਦੋ ਨਬੀ ਦੀ ਪੋਥੀ ਵਿੱਚ ਲਿਖੇ ਹੋਏ ਹਨ।

---

**ਲੂਣ ਦਾ ਇਕਰਾਰਨਾਮਾ** ਜਦੋਂ ਲੋਕਾਂ ਨੇ ਇਕੱਠਿਆਂ ਲੂਣ ਖਾਧਾ, ਇਸ ਦਾ ਅਰਥ ਸੀ ਕਿ ਉਨ੍ਹਾਂ ਦਾ ਦੋਸਤੀ ਦਾ ਇਕਰਾਰਨਾਮਾ ਕਦੇ ਵੀ ਨਹੀਂ ਟੁੱਟੇਗਾ। ਇੱਥੇ ਅਬੀਯਾਹ ਆਖ ਰਿਹਾ ਸੀ ਕਿ ਪਰਮੇਸ਼ੁਰ ਨੇ ਦਾਊਦ ਨਾਲ ਇੱਕ ਇਕਰਾਰਨਾਮਾ ਕੀਤਾ ਸੀ ਜੋ ਕਦੇ ਵੀ ਨਹੀਂ ਤੋੜਿਆ ਜਾ ਸਕੇਗਾ।

14 ਅਬੀਯਾਹ ਦੀ ਮੌਤ ਹੋ ਗਈ ਤਾਂ ਉਹ ਵੀ ਆਪਣੇ ਪੁਰਖਿਆਂ ’ਚ ਸ਼ਾਮਿਲ ਹੋ ਗਿਆ ਅਤੇ ਲੋਕਾਂ ਨੇ ਉਸਨੂੰ ਦਾਊਦ ਦੇ ਸ਼ਹਿਰ ਵਿੱਚ ਦਫ਼ਨਾਅ ਦਿੱਤਾ ਤੇ ਉਸਦੀ ਥਾਵੇਂ ਉਸਦਾ ਪੁੱਤਰ ਆਸਾ ਨਵਾਂ ਪਾਤਸ਼ਾਹ ਬਣਿਆ। ਆਸਾ ਦੇ ਰਾਜ ਵਿੱਚ ਦੇਸ ਵਿੱਚ 10 ਸਾਲ ਤੀਕ ਸ਼ਾਂਤੀ ਰਹੀ।

### ਯਹੂਦਾਹ ਦਾ ਪਾਤਸ਼ਾਹ ਆਸਾ

2ਆਸਾ ਪਾਤਸ਼ਾਹ ਨੇ ਉਹੀ ਕੀਤਾ ਜੋ ਯਹੋਵਾਹ ਆਪਣੇ ਪਰਮੇਸ਼ੁਰ ਦੀ ਨਿਗਾਹ ਵਿੱਚ ਚੰਗਾ ਸੀ। 3ਉਸਨੇ ਓਪਰੇ ਦੇਵਤਿਆਂ ਦੀਆਂ ਜਗਵੇਦੀਆਂ ਨੂੰ ਅਤੇ ਉੱਚੇ ਆਸਥਾਨਾਂ ਨੂੰ ਚੁੱਕ ਦਿੱਤਾ ਅਤੇ ਯਾਦਗਾਰੀ ਪੱਥਰਾਂ ਨੂੰ ਭੰਨ ਸੁੱਟਿਆ ਅਤੇ ਯਾਦਗਾਰੀ ਪੱਥਰਾਂ ਨੂੰ ਚੂਰ-ਚੂਰ ਕਰ ਦਿੱਤਾ। 4ਪਾਤਸ਼ਾਹ ਨੇ ਯਹੂਦਾਹ ਦੇ ਲੋਕਾਂ ਨੂੰ ਯਹੋਵਾਹ ਪਰਮੇਸ਼ੁਰ ਦਾ ਹੁਕਮ ਮੰਨਣ ਨੂੰ ਕਿਹਾ ਜਿਨ੍ਹਾਂ ਦੀ ਕਿ ਉਸਦੇ ਪੁਰਖਿਆਂ ਨੇ ਵੀ ਉਪਾਸਨਾ ਕੀਤੀ ਹੈ ਤੇ ਆਸਾ ਨੇ ਉਨ੍ਹਾਂ ਨੂੰ ਪਰਮੇਸ਼ੁਰ ਦੇ ਹੁਕਮ ਅਤੇ ਨੇਮਾਂ ਨੂੰ ਮੰਨਣ ਦਾ ਆਦੇਸ਼ ਦਿੱਤਾ। 5ਆਸਾ ਨੇ ਸਾਰੇ ਯਹੂਦਾਹ ਸ਼ਹਿਰ ਵਿੱਚੋਂ ਉੱਚੀਆਂ ਥਾਵਾਂ, ਧੂਪਾਂ ਅਤੇ ਜਗਵੇਦੀਆਂ ਨੂੰ ਚੁਕਾ ਦਿੱਤਾ ਇਸ ਲਈ ਉਸਦੇ ਰਾਜ ਵਿੱਚ ਦੇਸ ਵਿੱਚ ਚਾਰੋ ਪਾਸੇ ਸ਼ਾਂਤੀ ਰਹੀ। 6ਆਸਾ ਨੇ ਯਹੂਦਾਹ ਵਿੱਚ ਜਦੋਂ ਸ਼ਾਂਤੀ ਦਾ ਰਾਜ ਸੀ ਉਸ ਵੇਲੇ ਸ਼ਹਿਰਾਂ ਨੂੰ ਪੱਕਿਆਂ ਕੀਤਾ ਤੇ ਇਨ੍ਹਾਂ ਸਾਲਾਂ ਵਿੱਚ ਆਸਾ ਨੇ ਕੋਈ ਲੜਾਈ ਨਾ ਕੀਤੀ ਕਿਉਂ ਕਿ ਯਹੋਵਾਹ ਵੱਲੋਂ ਉਸਨੂੰ ਸ਼ਾਂਤੀ ਪ੍ਰਾਪਤ ਹੋਈ ਸੀ।

7ਆਸਾ ਨੇ ਯਹੂਦਾਹ ਦੇ ਲੋਕਾਂ ਨੂੰ ਆਖਿਆ, “ਆਓ ਅਸੀਂ ਇਹ ਸ਼ਹਿਰ ਬਣਾਈਏ ਅਤੇ ਇਨ੍ਹਾਂ ਦੇ ਦੁਆਲੇ ਕੰਧਾਂ ਅਤੇ ਬੁਰਜ ਬਣਾਈਏ ਅਤੇ ਫ਼ਾਟਕ ਬਣਾ ਕੇ ਉਨ੍ਹਾਂ ਤੇ ਅਰਲ ਲਗਾਈਏ, ਜਦ ਤੱਕ ਇਹ ਦੇਸ ਸਾਡੇ ਕਬਜ਼ੇ ਵਿੱਚ ਹੈ। ਇਹ ਦੇਸ ਸਾਡੇ ਕਬਜ਼ੇ ਵਿੱਚ ਇਸ ਲਈ ਹੈ ਕਿਉਂ ਕਿ ਅਸੀਂ ਯਹੋਵਾਹ ਆਪਣੇ ਪਰਮੇਸ਼ੁਰ ਨੂੰ ਧਿਆਇਆ ਤੇ ਉਸਨੇ ਸਾਡੇ ਚਾਰੇ-ਪਾਸੇ ਸ਼ਾਂਤੀ ਵਰਤਾਈ ਹੈ।” ਇਉਂ ਉਨ੍ਹਾਂ ਨੇ ਇਸ ਰਾਜ ਨੂੰ ਬਣਾਇਆ ਅਤੇ ਸਫ਼ਲਤਾ ਪ੍ਰਾਪਤ ਕੀਤੀ।

8ਆਸਾ ਪਾਤਸ਼ਾਹ ਕੋਲ ਯਹੂਦਾਹ ਘਰਾਣੇ ਵਿੱਚੋਂ 3,00,000 ਮਨੁੱਖਾਂ ਦੀ ਫ਼ੌਜ ਸੀ ਅਤੇ ਬਿਨਯਾਮੀਨ ਵਿੱਚੋਂ 2,80,000 ਯਹੂਦਾਹ ਦੇ ਸੈਨਿਕਾਂ ਦੇ ਹੱਥਾਂ ’ਚ ਢਾਲਾਂ ਅਤੇ ਬਰਛੇ ਹੁੰਦੇ ਸਨ ਅਤੇ ਬਿਨਯਾਮੀਨ ਦੇ ਸੈਨਿਕਾਂ ਦੇ ਹੱਥਾਂ ਵਿੱਚ ਛੋਟੀਆਂ ਢਾਲਾਂ ਹੁੰਦੀਆਂ ਅਤੇ ਤੀਰ ਚਲਾਉਂਦੇ ਸਨ। ਇਹ ਸਾਰੇ ਮਨੁੱਖ ਤਕੜੇ ਵੀਰ ਯੋਧੇ ਸਨ।

9ਤਦ ਜ਼ਰਹ ਜੋ ਕੂਸ਼ੀ ਤੋਂ ਸੀ ਆਸਾ ਦੇ ਵਿਰੁੱਧ ਉੱਠਿਆ। ਉਸਦੀ ਫ਼ੌਜ ਵਿੱਚ ਉਸ ਕੋਲ 10,00,000 ਸੈਨਿਕ ਅਤੇ 300 ਰੱਥ ਸਨ ਅਤੇ ਉਸਦੀ ਫ਼ੌਜ ਦੂਰ ਤੱਕ ਮਾਰੇਸ਼ਾਹ ਦੇ ਸ਼ਹਿਰ ਤੀਕ ਗਈ। 10ਆਸਾ ਵੀ ਉਸਦੇ ਵਿਰੁੱਧ ਲੜਿਆ ਅਤੇ ਆਸਾ ਦੀ ਫ਼ੌਜ ਨੇ ਮਾਰੇਸ਼ਾਹ ਵਿੱਚ ਸਫ਼ਾਥਾਹ ਦੀ ਵਾਦੀ ਵਿੱਚ ਲੜਾਈ ਲਈ ਤਿਆਰੀ ਕਸੀ।

11ਆਸਾ ਨੇ ਯਹੋਵਾਹ ਆਪਣੇ ਪਰਮੇਸ਼ੁਰ ਨੂੰ ਪੁਕਾਰਿਆ, “ਹੇ ਯਹੋਵਾਹ, ਸਿਰਫ਼ ਤੂੰ ਹੀ ਬਲਵਾਨ ਲੋਕਾਂ ਅੱਗੇ ਨਿਰਬਲ ਲੋਕਾਂ ਦੀ ਮਦਦ ਕਰ ਸਕਦਾ ਹੈਂ ਸੋ ਇਸ ਵਾਸਤੇ ਹੇ ਯਹੋਵਾਹ, ਸਾਡੇ ਪਰਮੇਸ਼ੁਰ ਅਸੀਂ ਤੇਰੇ ਅਧੀਨ ਹਾਂ ਸਾਡੀ ਮਦਦ ਕਰ। ਅਸੀਂ ਤੇਰਾ ਨਾਂ ਲੈਕੇ ਇੰਨੀ ਬਲਵਾਨ ਫ਼ੌਜ ਨਾਲ ਟਾਕਰਾ ਕਰਨ ਲੱਗੇ ਹਾਂ। ਹੇ ਯਹੋਵਾਹ ਪਰਮੇਸ਼ੁਰ ਤੂੰ ਆਪਣੇ ਨਾਂ ਦੀ ਲਾਜ ਰੱਖੀਂ ਤੇ ਕਿਸੇ ਨੂੰ ਆਪਣੇ ਵਿਰੁੱਧ ਨਾ ਉੱਠਣ ਦੇਵੀਂ।”

12ਤਦ ਯਹੋਵਾਹ ਨੇ ਆਸਾ ਅਤੇ ਯਹੂਦਾਹ ਦੇ ਸਾਮ੍ਹਣੇ ਕੂਸ਼ੀਆਂ ਨੂੰ ਮਾਰਿਆ ਤਾਂ ਕੂਸ਼ੀ ਹਾਰ ਕੇ ਭੱਜ ਗਏ। 13ਆਸਾ ਦੀ ਫ਼ੌਜ ਨੇ ਕੂਸ਼ੀਆਂ ਦਾ ਗਰਾਰ ਤੀਕ ਪਿੱਛਾ ਕੀਤਾ। ਕਿੰਨੇ ਸਾਰੇ ਕੂਸ਼ੀ ਮਾਰੇ ਗਏ ਤੇ ਉਹ ਮੁੜ ਫ਼ੌਜ ਦੇ ਰੂਪ ’ਚ ਇਕੱਠੇ ਹੋਕੇ ਲੜਨ ਦਾ ਹੌਂਸਲਾ ਨਾ ਕਰ ਸਕੇ। ਉਨ੍ਹਾਂ ਨੂੰ ਯਹੋਵਾਹ ਤੇ ਉਸਦੀ ਫ਼ੌਜ ਦੇ ਭੰਨ ਸੁੱਟਿਆ ਅਤੇ ਆਸਾ ਪਾਤਸ਼ਾਹ ਤੇ ਉਸਦੀ ਫ਼ੌਜ ਨੇ ਉਨ੍ਹਾਂ ਦੀ ਕਿੰਨਾ ਕੀਮਤੀ ਸਮਾਨ ਲੁੱਟ ਲਿਆ। 14ਆਸਾ ਅਤੇ ਉਸਦੀ ਸੈਨਾ ਨੇ ਗਰਾਰ ਤੇ ਉਸਦੇ ਨੇੜੇ ਦੇ ਸ਼ਹਿਰਾਂ ਨੂੰ ਹਰਾਇਆ ਅਤੇ ਉੱਥੋਂ ਦੇ ਵਾਸੀ ਯਹੋਵਾਹ ਤੋਂ ਭੈਅ ਖਾਣ ਲੱਗੇ। ਉਨ੍ਹਾਂ ਸ਼ਹਿਰਾਂ ਵਿੱਚ ਕਾਫ਼ੀ ਵੱਡਮੁੱਲਾ ਸਮਾਨ ਸੀ ਤੇ ਆਸਾ ਦੀ ਫ਼ੌਜ ਨੇ ਉਹ ਸਾਰਾ ਸਮਾਨ ਲੁੱਟ ਲਿਆ ਤੇ ਆਪਣੇ ਸ਼ਹਿਰ ਲੈ ਆਏ। 15ਆਸਾ ਦੀ ਸੈਨਾ ਨੇ ਉਨ੍ਹਾਂ ਡੇਰਿਆਂ ਤੇ ਵੀ ਹਮਲਾ ਬੋਲਿਆ ਜਿੱਥੇ ਆਜੜੀ ਸਨ ਤੇ ਉੱਥੋਂ ਉਹ ਕਿੰਨੇ ਹੀ ਊਠ ਅਤੇ ਭੇਡਾਂ ਯਰੂਸ਼ਲਮ ਵਿੱਚ ਲੈ ਆਏ।

### ਆਸਾ ਦੇ ਬਦਲਾਵ

15 ਪਰਮੇਸ਼ੁਰ ਦਾ ਆਤਮਾ ਓਦੇਦ ਦੇ ਪੁੱਤਰ ਅਜ਼ਰਯਾਹ ਉੱਪਰ ਆਈ। 2ਅਜ਼ਰਯਾਹ ਆਸਾ ਨੂੰ ਮਿਲਣ ਆਇਆ ਅਤੇ ਕਹਿਣ ਲੱਗਾ, “ਹੇ ਆਸਾ! ਅਤੇ ਸਾਰੇ ਯਹੂਦਾਹ ਅਤੇ ਬਿਨਯਾਮੀਨ ਦੇ ਲੋਕੋ ਮੇਰੀ ਸੁਣੋ! ਜਦ ਤੀਕ ਤੁਸੀਂ ਯਹੋਵਾਹ ਦੇ ਨਾਲ ਹੋ ਉਹ ਤੁਹਾਡੇ ਨਾਲ ਹੈ। ਜੇਕਰ ਤੁਸੀਂ ਉਸਦੇ ਚਾਹਵਾਨ ਹੋ ਤਾਂ ਉਹ ਤੁਹਾਨੂੰ ਜ਼ਰੂਰ ਮਿਲੇਗਾ ਪਰ ਜੇਕਰ ਤੁਸੀਂ ਉਸਨੂੰ ਛੱਡ ਜਾਵੋਂਗੇ ਤਾਂ ਉਹ ਤੁਹਾਨੂੰ ਛੱਡ ਦੇਵੇਗਾ। 3ਬਹੁਤ ਸਮੇਂ ਤੀਕ ਇਸਰਾਏਲੀ ਬਿਨਾਂ ਸੱਚੇ ਪਰਮੇਸ਼ੁਰ ਅਤੇ ਬਿਨਾਂ ਜਾਜਕਾਂ ਅਤੇ ਉਸਦੀ ਬਿਵਸਥਾ ਤੋਂ ਬਿਨਾ ਜੀਵੇ ਹਨ। 4ਪਰ ਜਦੋਂ ਉਹ ਆਪਣੇ ਦੁਖ ਦੀ ਘੜੀ ਵਿੱਚ ਇਸਰਾਏਲ ਦੇ ਯਹੋਵਾਹ ਪਰਮੇਸ਼ੁਰ ਵੱਲ ਮੁੜੇ ਤੇ ਉਸਦੇ ਚਾਹਵਾਨ ਹੋਏ ਉਨ੍ਹਾਂ ਨੇ ਉਸਨੂੰ ਪਾ ਲਿਆ। 5ਅਤੇ ਉਨ੍ਹਾਂ ਵੇਲਿਆਂ ਵਿੱਚ ਉਸ ਔਖੀ ਘੜੀ ਵਿੱਚ ਕੋਈ ਵੀ ਸੁੱਰਖਿਆ ਪੂਰਵਕ ਸਫ਼ਰ ਨਹੀਂ ਸੀ ਕਰ ਸਕਦਾ। ਸਾਰੇ ਹੀ ਰਾਜਾਂ ਵਿੱਚ ਬੜੀ ਮੁਸੀਬਤ ਪਈ ਹੋਈ ਸੀ। 6ਹਰ ਕੌਮ ਦੂਸਰੀ ਕੌਮ ਦੇ ਖਿਲਾਫ਼ ਸੀ, ਅਤੇ ਹਰ ਨਗਰ ਦੂਸਰੇ ਨਗਰਾਂ ਦੇ ਖਿਲਾਫ਼ ਯੁੱਧ ਕਰ ਰਿਹਾ ਸੀ। ਇਹ ਸਭ ਇਸ ਲਈ ਵਾਪਰਿਆ ਕਿਉਂ ਕਿ ਪਰਮੇਸ਼ੁਰ ਉਨ੍ਹਾਂ ਨੂੰ ਹਰ ਤਰ੍ਹਾਂ ਦੇ ਕਸ਼ਟ ਦੇ ਰਿਹਾ ਸੀ। 7ਪਰ ਹੇ ਆਸਾ, ਯਹੂਦਾਹ ਅਤੇ ਬਿਨਯਾਮੀਨ ਦੇ ਲੋਕੋ! ਤੁਸੀਂ ਤਕੜੇ ਹੋਵੋ। ਹਿੰਮਤ ਨਾ ਹਾਰੋ, ਕਮਜ਼ੋਰ ਨਾ ਪਵੋ ਕਿਉਂ ਕਿ ਤੁਹਾਨੂੰ ਤੁਹਾਡੀ ਨੇਕੀ ਦਾ ਫ਼ਲ ਜ਼ਰੂਰ ਮਿਲੇਗਾ।”

8ਜਦੋਂ ਆਸਾ ਨੇ ਇਨ੍ਹਾਂ ਗੱਲਾਂ ਬਾਰੇ ਅਤੇ ਓਦੇਦ ਨਬੀ ਦੇ ਬਚਨਾਂ ਬਾਰੇ ਸੁਣਿਆ, ਉਸਨੂੰ ਉਤਸਾਹ ਮਿਲਿਆ, ਉਸਨੇ ਯਹੂਦਾਹ ਅਤੇ ਬਿਨਯਾਮੀਨ ਦੇ ਸਾਰੇ ਇਲਾਕਿਆ ਵਿੱਚੋਂ ਅਤੇ ਉਨ੍ਹਾਂ ਸਾਰੇ ਨਗਰਾਂ ਵਿੱਚੋਂ ਜਿਨ੍ਹਾਂ ਉੱਤੇ ਉਸਨੇ ਅਫ਼ਰਾਈਮ ਦੇ

ਪਹਾੜੀ ਇਲਾਕਿਆ ਵਿੱਚੋਂ ਕਬਜਾ ਕੀਤਾ ਸੀ, ਸਾਰੇ ਘਿਰਣਾ
ਯੋਗ ਬੁੱਤਾਂ ਨੂੰ ਹਟਾਇਆ ਉਸਨੇ ਯਹੋਵਾਹ ਦੀ ਜਗਵੇਦੀ ਦੀ
ਫ਼ੇਰ ਤੋਂ ਮੁਰੰਮਤ ਕੀਤੀ, ਜੋ ਯਹੋਵਾਹ ਦੇ ਵਰਾਂਡੇ ਦੇ ਸਾਮ੍ਹਣੇ ਸੀ।
9ਤਦ ਆਸਾ ਨੇ ਯਹੂਦਾਹ ਅਤੇ ਬਿਨਯਾਮੀਨ ਦੇ ਸਾਰੇ ਲੋਕਾਂ
ਨੂੰ ਇਕੱਠਿਆਂ ਕੀਤਾ ਇਸਦੇ ਇਲਾਵਾ ਉਸਨੇ ਅਫ਼ਰਾਈਮ ਅਤੇ
ਮਨੱਸ਼ਹ ਅਤੇ ਸ਼ਿਮਓਨ ਦੇ ਲੋਕਾਂ ਨੂੰ ਵੀ ਇਕੱਠਿਆਂ ਕੀਤਾ ਕਿਉਂ
ਕਿ ਜਦੋਂ ਉਨ੍ਹਾਂ ਨੇ ਵੇਖਿਆ ਕਿ ਯਹੋਵਾਹ ਉਸਦਾ ਪਰਮੇਸ਼ੁਰ
ਉਸਦੇ ਨਾਲ ਹੈ ਤਾਂ ਉਹ ਇਸਰਾਏਲ ਵਿੱਚੋਂ ਬਹੁਤ ਗਿਣਤੀ
ਵਿੱਚ ਉਸਦੇ ਨਾਲ ਆਏ।
10ਆਸਾ ਅਤੇ ਉਹ ਲੋਕ ਯਰੂਸ਼ਲਮ ਵਿੱਚ ਆਸਾ ਦੇ ਰਾਜ ਦੇ
15ਵਰ੍ਹੇ ਦੇ ਤੀਜੇ ਮਹੀਨੇ ਵਿੱਚ ਇਕੱਠੇ ਹੋਏ। 11ਉਸ ਵੇਲੇ ਉਨ੍ਹਾਂ
ਨੇ 700 ਬਲਦ ਅਤੇ 7,000 ਭੇਡਾਂ-ਬੱਕਰੀਆਂ ਯਹੋਵਾਹ ਦੇ
ਅੱਗੇ ਚੜ੍ਹਾਈਆਂ। ਆਸਾ ਅਤੇ ਉਸਦੀ ਸੈਨਾ ਨੇ ਉਹ ਸਾਰੀ ਚੜ੍ਹਤ
ਤੇ ਹੋਰ ਕੀਮਤੀ ਸਾਮਾਨ ਆਪਣਾ ਦੁਸ਼ਮਣਾਂ ਤੋਂ ਲੈ ਲਈਆਂ।
12ਤਦ ਉਨ੍ਹਾਂ ਨੇ ਯਹੋਵਾਹ ਪਰਮੇਸ਼ੁਰ ਦੀ ਦਿਲੋ-ਜਾਨ ਨਾਲ
ਸੇਵਾ ਕਰਨ ਦੀ ਸਹੁੰ ਖਾਧੀ। ਉਸ ਪਰਮੇਸ਼ੁਰ ਦੀ, ਜਿਸ ਦੀ ਉਨ੍ਹਾਂ
ਦੇ ਪੁਰਖਿਆਂ ਨੇ ਸੇਵਾ ਕੀਤੀ ਸੀ। 13ਜਿਹੜਾ ਕੋਈ ਵੀ ਯਹੋਵਾਹ
ਪਰਮੇਸ਼ੁਰ ਦੀ ਸੇਵਾ ਤੋਂ ਇਨਕਾਰੀ ਹੋਵੇ ਉਸਨੂੰ ਜਾਨੋਂ ਮਾਰ
ਦਿੱਤਾ ਜਾਵੇ। ਭਾਵੇਂ ਉਹ ਖਾਸ ਆਦਮੀ ਹੋਵੇ ਭਾਵੇਂ ਆਮ, ਭਾਵੇਂ
ਮਰਦ ਤੇ ਭਾਵੇਂ ਔਰਤ। 14ਤਦ ਆਸਾ ਅਤੇ ਉਸਦੇ ਲੋਕਾਂ ਨੇ
ਯਹੋਵਾਹ ਅੱਗੇ ਸਹੁੰ ਚੁੱਕੀ ਅਤੇ ਉਹ ਜ਼ੋਰ ਦੀ ਉੱਚੀ ਆਵਾਜ਼
ਵਿੱਚ ਨਰਸਿੰਗਿਆਂ ਅਤੇ ਤੂਰ੍ਹੀਆਂ ਨਾਲ ਲਲਕਾਰੇ। 15ਸਾਰੇ ਯਹੂਦੀ
ਇਸ ਸਹੁੰ ਚੁੱਕਣ ਤੇ ਖੁਸ਼ ਸਨ ਕਿਉਂ ਕਿ ਇਹ ਸਹੁੰ ਉਨ੍ਹਾਂ ਨੇ
ਆਪਣੇ ਦਿਲੋਂ ਖਾਧੀ ਸੀ ਤੇ ਉਨ੍ਹਾਂ ਨੇ ਪਰਮੇਸ਼ੁਰ ਦਾ ਹੁਕਮ ਤਹਿ
ਦਿਲੋਂ ਮੰਨਿਆ। ਉਨ੍ਹਾਂ ਨੇ ਪਰਮੇਸ਼ੁਰ ਨੂੰ ਵੇਖਣ ਦੀ ਰੀਝ ਕੀਤੀ
ਤੇ ਉਨ੍ਹਾਂ ਪਾਇਆ ਤਾਂ ਇਉਂ ਪਰਮੇਸ਼ੁਰ ਨੇ ਉਨ੍ਹਾਂ ਦੇ ਦੇਸ ਵਿੱਚ
ਸੁਖ-ਸ਼ਾਂਤੀ ਵਰਤਾਈ।
16ਆਸਾ ਪਾਤਸ਼ਾਹ ਨੇ ਆਪਣੀ ਮਾਂ ਮਅਕਾਹ ਨੂੰ ਰਾਣੀਆਂ ਦੀ
ਪਦਵੀ ਤੋਂ ਵੀ ਹਟਾਅ ਦਿੱਤਾ ਕਿਉਂ ਜੋ ਉਸਨੇ ਅਸ਼ੇਰਾਹ ਦੇਵੀ
ਦੀ ਇੱਕ ਘਿਨਾਉਣੀ ਮੂਰਤ ਬਣਾਈ ਸੀ। ਆਸਾ ਨੇ ਉਸ
ਘਿਨਾਉਣੀ ਮੂਰਤ ਦੇ ਟੁਕੜੇ-ਟੁਕੜੇ ਕਰਕੇ ਚਕਨਾਚੂਰ ਕਰ
ਦਿੱਤਾ। ਅਤੇ ਉਨ੍ਹਾਂ ਟੋਟਿਆਂ ਨੂੰ ਕਿਦਰੋਨ ਦੀ ਵਾਦੀ ਵਿੱਚ ਸਾੜ
ਦਿੱਤਾ। 17ਯਹੂਦਾਹ ਵਿੱਚੋਂ ਉੱਚਿਆਂ ਥਾਂਵਾਂ ਨੂੰ ਤਾਂ, ਨਾ ਹਟਾਇਆ
ਗਿਆ ਪਰ ਆਸਾ ਸਾਰੀ ਉਮਰ ਯਹੋਵਾਹ ਵੱਲ ਵਫ਼ਾਦਾਰ ਰਿਹਾ।
18ਪਰਮੇਸ਼ੁਰ ਦੇ ਮੰਦਰ ਵਿੱਚ ਉਨ੍ਹਾਂ ਚੀਜ਼ਾਂ ਨੂੰ ਜੋ ਉਸਦੇ ਪਿਤਾ
ਨੇ ਪਵਿੱਤਰ ਠਹਿਰਾਈਆਂ ਸਨ ਅਤੇ ਉਹ ਵਸਤਾਂ ਜੋ ਉਸਨੇ
ਆਪ ਪਵਿੱਤਰ ਠਹਿਰਾਈਆਂ ਸੀ ਉਨ੍ਹਾਂ ਨੂੰ ਅੰਦਰ ਲਿਆਇਆ
ਅਤੇ ਉਹ ਵਸਤਾਂ ਸੋਨੇ ਅਤੇ ਚਾਂਦੀ ਦੀਆਂ ਬਣੀਆਂ ਹੋਈਆਂ
ਸਨ। 19ਇਉਂ ਆਸਾ ਦੇ ਰਾਜ ਦੇ 35 ਸਾਲ ਤੀਕ ਕੋਈ ਲੜਾਈ
ਨਾ ਹੋਈ।

### ਆਸਾ ਦੇ ਅੰਤਿਮ ਵਰ੍ਹੇ

16 ਆਸਾ ਦੇ ਰਾਜ ਦੇ 36 ਵਰ੍ਹੇ ਇਸਰਾਏਲ ਦੇ ਪਾਤਸ਼ਾਹ
ਬਆਸ਼ਾ ਨੇ ਯਹੂਦਾਹ ਉੱਤੇ ਚੜ੍ਹਾਈ ਕੀਤੀ ਅਤੇ ਰਾਮਾਹ
ਨੂੰ ਕਿਲਾ ਬਣਾਇਆ। ਬਆਸ਼ਾ ਨੇ ਰਾਮਾਹ ਸ਼ਹਿਰ ਨੂੰ ਕਿਲਾ
ਇਸ ਲਈ ਬਣਾਇਆ ਤਾਂ ਜੋ ਲੋਕ ਯਹੂਦਾਹ ਪਾਤਸ਼ਾਹ ਜੋ ਯਹੂਦਾਹ
ਦਾ ਸੀ ਕੋਲ ਨਾ ਆ ਜਾ ਸਕਣ।
2ਆਸਾ ਨੇ ਯਹੋਵਾਹ ਦੇ ਮੰਦਰ ਅਤੇ ਸ਼ਾਹੀ ਮਹਿਲ ਵਿੱਚੋਂ
ਉਨ੍ਹਾਂ ਖਜ਼ਾਨਿਆਂ ਚੋਂ ਚਾਂਦੀ ਅਤੇ ਸੋਨਾ ਕੱਢ ਕੇ ਅਰਾਮ ਦੇ ਬਾਦਸ਼ਾਹ
ਬਨ-ਹਦਦ ਜੋ ਕਿ ਦੰਮਿਸਕ ਵਿੱਚ ਸੀ ਇਹ ਆਖ ਕੇ ਭੇਜਿਆ:
3“ਉਹ ਨੇਮ ਜੋ ਤੇਰੇ ਤੇ ਮੇਰੇ ਦਰਮਿਆਨ ਹੈ ਅਤੇ ਮੇਰੇ ਅਤੇ ਤੇਰੇ
ਪਿਤਾ ਦੇ ਦਰਮਿਆਨ ਸੀ, ਵੇਖ, ਉਸ ਅਨੁਸਾਰ ਮੈਂ ਤੇਰੇ ਕੋਲ
ਚਾਂਦੀ ਅਤੇ ਸੋਨਾ ਭੇਜ ਰਿਹਾ ਹਾਂ। ਹੁਣ ਤੂੰ ਇਸਰਾਏਲ ਦੇ ਪਾਤਸ਼ਾਹ
ਬਆਸ਼ਾ ਨਾਲ ਆਪਣਾ ਨੇਮ ਤੋੜ ਤਾਂ ਜੋ ਉਹ ਮੈਨੂੰ ਤੰਗ ਕਰਨਾ
ਛੱਡੇ ਤੇ ਮੈਨੂੰ ਇਕੱਲਿਆਂ ਜਿਉਣ ਦੇਵੇ।”
4ਬਨ-ਹਦਦ ਨੇ ਆਸਾ ਦੀ ਗੱਲ ਮੰਨ ਲਈ ਅਤੇ ਉਸਨੇ
ਆਪਣੀਆਂ ਫ਼ੌਜਾਂ ਦੇ ਸਰਦਾਰਾਂ ਨੂੰ ਇਸਰਾਏਲ ਦੇ ਸ਼ਹਿਰਾਂ ਦੇ
ਵਿਰੁੱਧ ਭੇਜਿਆ। ਉਨ੍ਹਾਂ ਨੇ ਈਯੋਨ, ਦਾਨ, ਅਬੇਲ-ਮਾਇਮ ਅਤੇ
ਨਫ਼ਤਾਲੀ ਦੇ ਸ਼ਹਿਰਾਂ ਵਿੱਚ ਦੇ ਸਾਰੇ ਭੰਡਾਰਾਂ ਜਿੱਥੇ ਖਜ਼ਾਨੇ ਇਕੱਤਰ
ਹੁੰਦੇ ਸਨ ਨੂੰ ਤਬਾਹ ਕਰ ਦਿੱਤਾ। 5ਜਦੋਂ ਬਆਸ਼ਾ ਨੂੰ ਇਸਰਾਏਲ
ਦੇ ਸ਼ਹਿਰਾਂ ਉੱਪਰ ਹਮਲੇ ਦੀ ਖ਼ਬਰ ਮਿਲੀ ਤਾਂ ਉਸਨੇ ਰਾਮਾਹ
ਵਿੱਚ ਕਿਲਾ ਬਨਾਉਣਾ ਛੱਡ ਕੇ ਆਪਣਾ ਕੰਮ ਉੱਥੇ ਹੀ ਬੰਦ ਕਰ
ਦਿੱਤਾ। 6ਤਦ ਆਸਾ ਪਾਤਸ਼ਾਹ ਨੇ ਸਾਰੇ ਯਹੂਦੀਆਂ ਨੂੰ ਸੱਦਿਆ
ਅਤੇ ਉਹ ਰਾਮਾਹ ਸ਼ਹਿਰ ਵਿੱਚ ਗਏ ਤੇ ਬਆਸ਼ਾ ਉੱਥੇ ਕਿਲਾ
ਬਨਾਉਣ ਲਈ ਜੋ ਲੱਕੜ ਅਤੇ ਪੱਥਰ ਦੀ ਵਰਤੋਂ ਕਰ ਰਿਹਾ ਸੀ,
ਉਹ ਸਭ ਚੁੱਕ ਲਿਆਏ। ਆਸਾ ਅਤੇ ਯਹੂਦਾਹ ਦੇ ਲੋਕਾਂ ਨੇ ਉਸ
ਲੱਕੜ ਅਤੇ ਪੱਥਰ ਨਾਲ ਗ਼ਬਾ ਅਤੇ ਮਿਸਫ਼ਾਹ ਸ਼ਹਿਰ ਨੂੰ ਪੱਕਿਆ
ਕੀਤਾ।
7ਉਸ ਵਕਤ ਹਨਾਨੀ ਪੈਗੰਬਰ ਆਸਾ ਕੋਲ ਆਇਆ ਅਤੇ
ਉਸਨੂੰ ਆਖਿਆ, “ਆਸਾ, ਤੂੰ ਅਰਾਮ ਦੇ ਪਾਤਸ਼ਾਹ ਉੱਪਰ ਨਿਰਭਰ
ਹੋਇਆ ਤੇ ਤੂੰ ਯਹੋਵਾਹ ਆਪਣੇ ਪਰਮੇਸ਼ੁਰ ਤੇ ਨਿਰਭਰ ਨਹੀਂ
ਹੋਇਆ, ਇਸੇ ਕਾਰਣ ਅਰਾਮ ਦੀ ਸੈਨਾ ਤੇਰੇ ਹੱਥੋਂ ਬਚ ਕੇ ਨਿਕਲ
ਗਈ ਹੈ। 8ਕੂਸ਼ੀਆਂ ਅਤੇ ਲੂਬੀਆਂ ਦੀ ਵੀ ਬੜੀ ਤਕੜੀ ਫ਼ੌਜ ਹੈ।
ਉਨ੍ਹਾਂ ਕੋਲ ਕਈ ਰੱਥ ਅਤੇ ਰਥਵਾਨ ਹਨ। ਪਰ ਆਸਾ, ਤੂੰ ਯਹੋਵਾਹ
ਉੱਪਰ ਭਰੋਸਾ ਰੱਖਿਆ ਕਿ ਉਹ ਭਾਰੀ ਫ਼ੌਜ ਨੂੰ ਹਾਰ ਦੇਵੇ ਸੋ
ਯਹੋਵਾਹ ਨੇ ਉਨ੍ਹਾਂ ਨੂੰ ਤੇਰੇ ਹੱਥ ਕਰ ਦਿੱਤਾ। 9ਯਹੋਵਾਹ ਦੀਆਂ
ਅੱਖਾਂ ਤਾਂ ਸਾਰੀ ਧਰਤੀ ਉੱਤੇ ਵੇਖਦੀਆਂ ਹਨ ਤਾਂ ਕਿ ਉਹ ਉਨ੍ਹਾਂ
ਦੀ ਮਦਦ ਕਰੇ ਜਿਨ੍ਹਾਂ ਦਾ ਦਿਲ ਉਸ ਉੱਪਰ ਪੂਰਾ ਨਿਸ਼ਚਾ
ਰੱਖਦਾ ਹੈ। ਆਸਾ, ਤੂੰ ਮੂਰਖਤਾਈ ਕੀਤੀ ਇਸ ਲਈ ਹੁਣ ਤੇਰੇ
ਅੱਗੇਰੇ ਜੀਵਨ ’ਚ ਲੜਾਈ ਹੀ ਲੜਾਈ ਹੈ।”
10ਆਸਾ ਨੂੰ ਹਨਾਨੀ ਦੇ ਇਨ੍ਹਾਂ ਬਚਨਾ ਤੇ ਕਰੋਧ ਆਇਆ।
ਉਹ ਇੰਨਾ ਕਰੋਧ ਵਿੱਚ ਆਇਆ ਕਿ ਉਸਨੇ ਹਨਾਨੀ ਨੂੰ ਕੈਦ
ਕਰ ਦਿੱਤਾ ਇਉਂ ਆਸਾ ਨੇ ਕਈਆਂ ਲੋਕਾਂ ਨਾਲ ਵੇਲੇ ਬੜਾ ਰੁੱਖਾ
ਵਿਵਹਾਰ ਵੀ ਕੀਤਾ।
11ਆਸਾ ਦੇ ਸ਼ੁਰੂ ਤੋਂ ਲੈਕੇ ਅੰਤ ਤੀਕ ਦੇ ਕਾਰਨਾਮੇ ‘ਯਹੂਦਾਹ
ਅਤੇ ਇਸਰਾਏਲ ਦੇ ਪਾਤਸ਼ਾਹਾਂ ਦੇ ਇਤਹਾਸ ਦੀ ਪੋਥੀ’ ਵਿੱਚ
ਲਿਖੇ ਹੋਏ ਹਨ। 12ਆਸਾ ਦੀ ਪਾਤਸ਼ਾਹੀ ਦੇ 39 ਵਰ੍ਹੇ ਵਿੱਚ
ਉਸਨੂੰ ਉਸਦੇ ਪੈਰ ਤੇ ਇੱਕ ਬਿਮਾਰੀ ਲੱਗ ਗਈ ਜੋ ਕਿ ਬਹੁਤ

ਭਿਆਨਕ ਸੀ। ਉਸਨੇ ਵੈਦਾਂ ਤੋਂ ਖੁਦ ਦਾ ਇਲਾਜ ਕਰਵਾਇਆ ਅਤੇ ਯਹੋਵਾਹ ਵੱਲ ਨਾ ਪਰਤਿਆ। **13**ਆਸਾ ਆਪਣੇ ਰਾਜ ਦੇ 41ਵਰ੍ਹੇ ਮਰ ਗਿਆ ਅਤੇ ਆਪਣੇ ਪੁਰਖਿਆਂ ਵਿੱਚ ਜਾ ਮਿਲਿਆ, **14**ਤੇ ਲੋਕਾਂ ਨੇ ਉਸਨੂੰ ਦਾਊਦ ਦੇ ਸ਼ਹਿਰ ਵਿੱਚ ਆਸਾ ਦੇ ਆਪਣੇ ਬਣਾਏ ਮਕਬਰੇ ਵਿੱਚ ਉਸਨੂੰ ਦਫ਼ਨਾਅ ਦਿੱਤਾ। ਲੋਕਾਂ ਨੇ ਉਸਨੂੰ ਖੁਸ਼ਬੂਦਾਰ ਮਸਾਲਿਆਂ ਤੇ ਇਤਰ ਭਰੀ ਸੇਜਾਂ ਤੇ ਲਿਟਾਅ ਕੇ ਉਸਨੂੰ ਦਫਨਾਇਆ ਅਤੇ ਉਸਦੇ ਸੰਮਾਨ ਵਿੱਚ ਵੱਡੀ ਅੱਗ ਬਾਲੀ।

### ਯਹੂਦਾਹ ਦਾ ਪਾਤਸ਼ਾਹ ਯਹੋਸ਼ਾਫ਼ਾਟ

**17** ਯਹੂਦਾਹ ਵਿੱਚ ਆਸਾ ਦੀ ਥਾਵੇਂ ਉਸਦਾ ਪੁੱਤਰ ਯਹੋਸ਼ਾਫ਼ਾਟ ਨਵਾਂ ਪਾਤਸ਼ਾਹ ਬਣਿਆ। ਉਸਨੇ ਯਹੂਦਾਹ ਨੂੰ ਪੱਕਿਆਂ ਕੀਤਾ ਤਾਂ ਜੋ ਉਹ ਤਗੜਾ ਹੋ ਕੇ ਇਸਰਾਏਲ ਨੂੰ ਹਰਾ ਸਕੇ। **2**ਉਸਨੇ ਯਹੂਦਾਹ ਦੇ ਸਾਰੇ ਗੜ੍ਹਾ ਵਾਲੇ ਸ਼ਹਿਰਾਂ ਵਿੱਚ ਫ਼ੌਜਾਂ ਰੱਖੀਆਂ। ਉਸਨੇ ਯਹੂਦਾਹ ਦੇ ਦੇਸ ਵਿੱਚ ਅਤੇ ਅਫ਼ਰਾਈਮ ਦੇ ਉਨ੍ਹਾਂ ਸ਼ਹਿਰਾਂ ਵਿੱਚ ਜਿਹੜੇ ਉਸਦੇ ਪਿਤਾ ਆਸਾ ਨੇ ਕਬਜ਼ੇ ’ਚ ਕੀਤੇ ਸਨ ਉੱਥੇ ਗੜ੍ਹ ਬਣਾ ਦਿੱਤੇ।

**3**ਯਹੋਵਾਹ ਯਹੋਸ਼ਾਫ਼ਾਟ ਦੇ ਨਾਲ ਸੀ ਕਿਉਂ ਕਿ ਉਸਨੇ ਆਪਣੀ ਜੁਆਨੀ ਵਿੱਚ ਆਪਣੇ ਪੁਰਖਿਆਂ ’ਚ ਜਿਵੇਂ ਦਾਊਦ ਨੇ ਚੰਗੇ ਕੰਮ ਕੀਤੇ ਸਨ ਇਸਨੇ ਵੀ ਕੀਤੇ। ਯਹੋਸ਼ਾਫ਼ਾਟ ਨੇ ਬਆਲਾਂ ਦੀ ਉਪਾਸਨਾ ਨਾ ਕੀਤੀ। **4**ਸਗੋਂ ਉਹ ਆਪਣੇ ਪਿਤਾ ਪਰਮੇਸ਼ੁਰ ਦਾ ਸ਼ਰਧਾਲੂ ਬਣਿਆ। ਅਤੇ ਉਸਦੇ ਹੁਕਮਾਂ ਉੱਪਰ ਚਲਦਾ ਰਿਹਾ ਅਤੇ ਉਸਨੇ ਇਸਰਾਏਲ ਵਰਗੇ ਕੰਮ ਨਾ ਕੀਤੇ। **5**ਯਹੋਵਾਹ ਨੇ ਉਸਨੂੰ ਯਹੂਦਾਹ ਦਾ ਸ਼ਕਤੀਵਾਨ ਪਾਤਸ਼ਾਹ ਬਣਾਇਆ। ਸਾਰੇ ਯਹੂਦਾਹ ਦੇ ਲੋਕ ਉਸ ਲਈ ਤੋਹਫ਼ੇ ਲਿਆਉਂਦੇ ਇਉਂ ਉਸ ਕੋਲ ਬਹੁਤ ਮਾਲ-ਮਾਨ ਤੇ ਸੰਮਾਨ ਇਕੱਠਾ ਹੋ ਗਿਆ। **6**ਉਹ ਪ੍ਰਸੰਨਤਾ ਨਾਲ ਪਰਮੇਸ਼ੁਰ ਦੇ ਰਾਹਾਂ ਤੇ ਚੱਲਿਆ ਅਤੇ ਇਸ ਵਿੱਚ ਗਰਵ ਮਹਿਸੂਸ ਕੀਤਾ । ਉਸਨੇ ਦੇਸ ਵਿੱਚੋਂ ਉੱਚਿਆਂ ਥਾਵਾਂ ਅਤੇ ਅਸ਼ੇਰਾਹ ਦੇ ਥੰਮਾਂ ਨੂੰ ਬਾਹਰ ਕੱਢ ਸੁੱਟਿਆ।

**7**ਉਸਨੇ ਆਪਣੇ ਆਗੂਆਂ ਨੂੰ ਯਹੂਦਾਹ ਦੇ ਸ਼ਹਿਰਾਂ ਵਿੱਚ ਸਿੱਖਿਆ ਦੇਣ ਲਈ ਭੇਜਿਆ ਇਉਂ ਉਸਨੇ ਆਪਣੇ ਰਾਜ ਦੇ ਤੀਜੇ ਵਰ੍ਹੇ ਕੀਤਾ। ਉਹ ਆਗੂ ਬਨਹਯਿਲ, ਓਬਦਯਾਹ, ਜ਼ਕਰਯਾਹ, ਨਥਾਨਏਲ ਅਤੇ ਮੀਕਾਯਾਹ ਸਨ। **8**ਯਹੋਸ਼ਾਫ਼ਾਟ ਨੇ ਆਗੂਆਂ ਦੇ ਨਾਲ ਲੇਵੀਆਂ ਨੂੰ ਵੀ ਭੇਜਿਆ ਜਿਹੜੇ ਸ਼ਮਆਯਾਹ, ਨਥਨਯਾਹ, ਜ਼ਬਦਯਾਹ, ਅਸਾਹੇਲ ,ਸ਼ਮੀਰਮੋਥ, ਯਹੋਨਾਥਾਨ, ਅਦੋਨੀਯਾਹ, ਟੋਬੀਯਾਹ ਅਤੇ ਟੋਬ-ਅਦੋਨੀਯਾਹ ਸਨ। ਇਨ੍ਹਾਂ ਦੇ ਨਾਲ ਉਸਨੇ ਅਲੀਸ਼ਾਮਾ ਅਤੇ ਯਹੋਰਾਮ ਜਾਜਕਾਂ ਨੂੰ ਵੀ ਭੇਜਿਆ। **9**ਉਨ੍ਹਾਂ ਆਗੂਆਂ, ਲੇਵੀਆਂ ਅਤੇ ਜਾਜਕਾਂ ਨੇ ਯਹੂਦਾਹ ਵਿੱਚ ਉਨ੍ਹਾਂ ਲੋਕਾਂ ਨੂੰ ਸਿੱਖਿਆ ਦਿੱਤੀ। ਪਰਮੇਸ਼ੁਰ ਦੇ ਨਿਆਂ ਦੀ ਪੋਥੀ ਉਨ੍ਹਾਂ ਦੇ ਕੋਲ ਹੁੰਦੀ ਤੇ ਇਉਂ ਯਹੂਦਾਹ ਦੇ ਨਗਰ-ਨਗਰ ਵਿੱਚ ਜਾਕੇ ਉਨ੍ਹਾਂ ਨੇ ਲੋਕਾਂ ਨੂੰ ਸਿੱਖਿਆ ਦਿੱਤੀ।

**10**ਯਹੋਵਾਹ ਦਾ ਡਰ ਯਹੂਦਾਹ ਦੇ ਆਸ-ਪਾਸ ਦੇ ਸਾਰੇ ਰਾਜਾਂ ਵਿੱਚ ਛਾ ਗਿਆ। ਇਸ ਭੈਅ ਨਾਲ ਉਹ ਯਹੋਸ਼ਾਫ਼ਾਟ ਨਾਲ ਜੰਗ ਕਰਨ ਤੋਂ ਡਰਦੇ। **11**ਕੁਝ ਫ਼ਲਿਸਤੀ ਲੋਕ ਯਹੋਸ਼ਾਫ਼ਾਟ ਲਈ ਤੋਹਫ਼ੇ ਲਿਆਏ ਤੇ ਉਸਦੀ ਤਾਕਤ ਨੂੰ ਜਾਣਦੇ ਹੋਏ ਸਗੋਂ ਉਹ ਉਸ ਲਈ ਚਾਂਦੀ ਦੇ ਤੋਹਫ਼ੇ ਲੈਕੇ ਆਏ। ਅਰਬ ਦੇ ਲੋਕ ਉਸ ਕੋਲ ਨਜ਼ਰਾਨੇ ਵਿੱਚ ਇੱਜੜ ਲਿਆਏ ਜਿਸ ਵਿੱਚ 7,700 ਭੇਡਾਂ ਅਤੇ 7,700 ਬੱਕਰੀਆਂ ਸਨ।

**12**ਇਉਂ ਯਹੋਸ਼ਾਫ਼ਾਟ ਦਿਨੋਂ-ਦਿਨ ਸ਼ਕਤੀਸ਼ਾਲੀ ਹੁੰਦਾ ਗਿਆ ਤੇ ਉਸਨੇ ਯਹੂਦਾਹ ਦੇਸ ਵਿੱਚ ਗੜ੍ਹ ਅਤੇ ਗੋਦਾਮ ਬਣਵਾਏ। **13**ਅਤੇ ਗੁਦਾਮਾਂ ਵਾਲੇ ਸ਼ਹਿਰਾਂ ਵਿੱਚ ਉਸਨੇ ਭੰਡਾਰ ਰੱਖੇ ਅਤੇ ਯਰੂਸ਼ਲਮ ਵਿੱਚ ਉਸਨੇ ਸੂਰਮੇ ਯੋਧੇ ਰੱਖੇ। **14**ਉਨ੍ਹਾਂ ਸਿਪਾਹੀਆਂ ਦੀ ਸੂਚੀ ਜਿਹੜੇ ਯਰੂਸ਼ਲਮ ਵਿੱਚ ਸਨ, ਉਨ੍ਹਾਂ ਦੇ ਪਰਿਵਾਰ-ਸਮੂਹਾਂ ਮੁਤਾਬਕ ਇਉਂ ਸੀ:

ਯਹੂਦਾਹ ਦੇ ਪਰਿਵਾਰ-ਸਮੂਹ ਵਿੱਚੋਂ ਜਿਹੜੇ ਸਰਦਾਰ ਸਨ, ਇਉਂ ਸਨ: ਅਦਨਾਹ 3,00,000ਸੂਰਬੀਰ ਸਿਪਾਹੀਆਂ ਦਾ ਸਰਦਾਰ ਸੀ। **15**ਦੂਜੇ ਦਰਜੇ ਤੇ ਯਹੋਹਾਨਾਨ 2,80,000 ਸਿਪਾਹੀਆਂ ਦਾ ਸਰਦਾਰ ਸੀ। **16**ਅਮਸਯਾਹ ਜੋ ਕਿ ਜ਼ਿਕਰੀ ਦਾ ਪੁੱਤਰ ਸੀ, ਉਸ ਹੇਠ 2,00,000 ਸਿਪਾਹੀ ਸਨ ਅਤੇ ਉਹ ਆਪਣੇ ਆਪ ਨੂੰ ਯਹੋਵਾਹ ਨੂੰ ਅਰਪਿਤ ਕਰਕੇ ਬੜਾ ਖੁਸ਼ ਸੀ।

**17**ਬਿਨਯਾਮੀਨ ਦੇ ਪਰਿਵਾਰ-ਸਮੂਹ ਵਿੱਚੋਂ ਜਿਹੜੇ ਆਗੂ ਸਰਦਾਰ ਸਨ: ਅਲਯਾਦਾ ਕੋਲ 2,00,000 ਸਿਪਾਹੀ ਸਨ ਜਿਹੜੇ ਧਨੁੱਖ, ਤੀਰ, ਅਤੇ ਢਾਲਾਂ ਵਰਤਦੇ ਸਨ। ਅਲਯਾਦਾ ਖੁਦ ਵੀ ਇੱਕ ਬਹਾਦੁਰ ਸਿਪਾਹੀ ਸੀ। **18**ਯਹੋਜ਼ਾਬਾਦ ਕੋਲ 1,80,000 ਸਿਪਾਹੀ ਸਨ ਜਿਹੜੇ ਹਮੇਸ਼ਾ ਯੁੱਧ ਲਈ ਤਿਆਰ ਹੁੰਦੇ ਸਨ। **19**ਇਹ ਸਾਰੇ ਯੋਧੇ ਯਹੋਸ਼ਾਫ਼ਾਟ ਪਾਤਸ਼ਾਹ ਦੇ ਸੇਵਾਦਾਰ ਸਨ ਅਤੇ ਪਾਤਸ਼ਾਹ ਕੋਲ ਹੋਰ ਵੀ ਅਜਿਹੇ ਆਦਮੀ ਸਨ ਜਿਨ੍ਹਾਂ ਨੂੰ ਉਸਨੇ ਗੜ੍ਹ ਵਾਲੇ ਸ਼ਹਿਰਾਂ ਵਿੱਚ ਰੱਖਿਆ ਹੋਇਆ ਸੀ।

### ਮੀਕਾਯਾਹ ਦੀ ਅਹਾਬ ਨੂੰ ਚੇਤਾਵਨੀ

**18** ਯਹੋਸ਼ਾਫ਼ਾਟ ਕੋਲ ਧਨ ਅਤੇ ਇੱਜ਼ਤ ਬਹੁਤ ਸੀ ਅਤੇ ਉਸਨੇ ਇਉਂ ਅਹਾਬ ਨਾਲ ਰਿਸ਼ਤਾ ਗੰਢਿਆ। **2**ਕੁਝ ਸਾਲਾਂ ਬਾਅਦ ਯਹੋਸ਼ਾਫ਼ਾਟ ਅਹਾਬ ਕੋਲ ਸਾਮਰਿਯਾ ਨੂੰ ਗਿਆ ਤੇ ਅਹਾਬ ਨੇ ਉਸ ਲਈ ਤੇ ਉਸਦੇ ਸਾਥੀਆਂ ਲਈ ਬਹੁਤ ਸਾਰੀਆਂ ਭੇਡਾਂ ਅਤੇ ਗਊਆਂ ਦੀ ਬਲੀ ਦਿੱਤੀ। ਅਹਾਬ ਨੇ ਯਹੋਸ਼ਾਫ਼ਾਟ ਨੂੰ ਰਾਮੋਥ ਗਿਲਆਦ ਤੇ ਹਮਲਾ ਕਰਨ ਲਈ ਪਰਭਾਵਿਤ ਕਰਨ ਦੀ ਕੋਸ਼ਿਸ਼ ਕੀਤੀ। **3**ਅਹਾਬ ਨੇ ਉਸਨੂੰ ਕਿਹਾ, “ਕੀ ਤੂੰ ਮੇਰੇ ਨਾਲ ਰਾਮੋਥ-ਗਿਲਆਦ ਤੇ ਲੜਾਈ ਕਰਨ ਲਈ ਚੱਲੇਂਗਾ?” ਅਹਾਬ ਉਸ ਵਕਤ ਇਸਰਾਏਲ ਦਾ ਪਾਤਸ਼ਾਹ ਸੀ ਅਤੇ ਯਹੋਸ਼ਾਫ਼ਾਟ ਯਹੂਦਾਹ ਦਾ। ਤਾਂ ਯਹੋਸ਼ਾਫ਼ਾਟ ਨੇ ਅਹਾਬ ਨੂੰ ਉੱਤਰ ਦਿੱਤਾ, “ਮੈਂ ਵੀ ਤਾਂ ਤੇਰੇ ਹੀ ਵਰਗਾ ਹਾਂ ਤੇ ਜਿਵੇਂ ਦੇ ਤੇਰੇ ਲੋਕ ਹਨ ਉਵੇਂ ਦੇ ਮੇਰੇ ਹਨ। ਸੋ ਅਸੀਂ ਲੜਾਈ ਵਿੱਚ ਤੇਰੇ ਨਾਲ ਹੋਵਾਂਗੇ।” **4**ਯਹੋਸ਼ਾਫ਼ਾਟ ਨੇ ਅਹਾਬ ਨੂੰ ਇਹ ਵੀ ਕਿਹਾ, “ਪਹਿਲਾਂ, ਸਾਨੂੰ ਯਹੋਵਾਹ ਪਾਸੋਂ ਬਚਨ ਪ੍ਰਾਪਤ ਕਰਨ ਦੇ।”

**5**ਤਾਂ ਅਹਾਬ ਪਾਤਸ਼ਾਹ ਨੇ ਨਬੀਆਂ ਨੂੰ ਬੁਲਾਇਆ। 400 ਨਬੀ ਇਕੱਤਰ ਹੋਏ ਤਾਂ ਅਹਾਬ ਨੇ ਉਨ੍ਹਾਂ ਨੂੰ ਕਿਹਾ, “ਸਾਨੂੰ ਰਾਮੋਥ-ਗਿਲਆਦ ਦੇ ਵਿਰੁੱਧ ਯੁੱਧ ਕਰਨਾ ਚਾਹੀਦਾ ਹੈ ਕਿ ਨਹੀਂ?” ਨਬੀਆਂ ਨੇ ਅਹਾਬ ਨੂੰ ਕਿਹਾ, “ਜਾਓ ਕਿਉਂ ਕਿ ਯਹੋਵਾਹ ਤੁਹਾਨੂੰ ਜਿੱਤ ਦੇਵੇਗਾ।”

6ਪਰ ਯਹੋਸ਼ਾਫ਼ਾਟ ਨੇ ਆਖਿਆ, “ਇਨ੍ਹਾਂ ਨਬੀਆਂ ਤੋਂ ਇਲਾਵਾ,
ਕੀ ਇੱਥੇ ਯਹੋਵਾਹ ਦਾ ਕੋਈ ਨਬੀ ਹੈ? ਅਸੀਂ ਯਹੋਵਾਹ ਪਾਸੋਂ
ਉਸਦੇ ਕਿਸੇ ਨਬੀ ਦੁਆਰਾ ਪੁੱਛਣਾ ਚਾਹੁੰਦੇ ਹਾਂ।”

7ਤਦ ਅਹਾਬ ਪਾਤਸ਼ਾਹ ਨੇ ਯਹੋਸ਼ਾਫ਼ਾਟ ਨੂੰ ਕਿਹਾ, “ਇੱਥੇ
ਇੱਕ ਅਜਿਹਾ ਮਨੁੱਖ ਹੈ ਜਿਸ ਕੋਲੋਂ ਅਸੀਂ ਯਹੋਵਾਹ ਤੋਂ ਪੁੱਛੀਏ,
ਪਰ ਮੈਂ ਉਸ ਆਦਮੀ ਨੂੰ ਨਫ਼ਰਤ ਕਰਦਾ ਹਾਂ ਕਿਉਂ ਕਿ ਉਹ
ਹਮੇਸ਼ਾ ਮੇਰੇ ਲਈ ਯਹੋਵਾਹ ਵੱਲੋਂ ਬੁਰਿਆਈ ਦਾ ਅਗੰਮ ਵਾਚਦਾ
ਹੈ। ਉਸ ਮਨੁੱਖ ਦਾ ਨਾਂ ਹੈ ਮੀਕਾਯਾਹ। ਉਹ ਯਿਮਲਾਹ ਦਾ
ਪੁੱਤਰ ਹੈ।” ਪਰ ਯਹੋਸ਼ਾਫ਼ਾਟ ਨੇ ਕਿਹਾ, “ਅਹਾਬ, ਇੰਝ ਨਾ ਕਹੋ!”

8ਤਦ ਅਹਾਬ ਪਾਤਸ਼ਾਹ ਨੇ ਆਪਣੇ ਇੱਕ ਖ਼ੁਮਰੇ (ਕਰਮਚਾਰੀ)
ਨੂੰ ਸੱਦ ਕੇ ਕਿਹਾ, “ਛੇਤੀ ਕਰ ਅਤੇ ਯਿਮਲਾਹ ਦੇ ਪੁੱਤਰ ਮੀਕਾਯਾਹ
ਨੂੰ ਲੈਕੇ ਆ।”

9ਇਸਰਾਏਲ ਦਾ ਪਾਤਸ਼ਾਹ ਅਹਾਬ ਅਤੇ ਯਹੂਦਾਹ ਦਾ
ਪਾਤਸ਼ਾਹ ਯਹੋਸ਼ਾਫ਼ਾਟ ਆਪੋ-ਆਪਣੀਆਂ ਰਾਜ-ਗੱਦੀਆਂ ਉੱਤੇ
ਪਾਤਸ਼ਾਹੀ ਪੋਸ਼ਾਕ ਪਾ ਕੇ ਇੱਕ ਪਿੜ ਵਿੱਚ ਜੋ ਸਾਮਰਿਯਾ ਦੇ
ਫ਼ਾਟਕ ਅੱਗੇ ਬੈਠੇ ਹੋਏ ਸਨ। ਅਤੇ 400 ਨਬੀ ਉਨ੍ਹਾਂ ਦੇ ਅੱਗੇ
ਅਗੰਮ ਵਾਚ ਰਹੇ ਸਨ। 10ਕਨਾਨਾਹ ਦੇ ਪੁੱਤਰ ਸਿਦਕੀਯਾਹ ਨੇ
ਆਪਣੇ ਲਈ ਲੋਹੇ ਦੇ ਸਿੰਗ ਬਣਾਏ ਅਤੇ ਕਿਹਾ, “ਯਹੋਵਾਹ
ਆਖਦਾ ਹੈ, ‘ਤੂੰ ਇਨ੍ਹਾਂ ਲੋਹੇ ਦੇ ਸਿੰਗਾਂ ਨੂੰ ਅਰਾਮੀਆਂ ਨੂੰ ਮੌਤ ਦੇ
ਘਾਟ ਉਤਾਰਨ ਲਈ ਵਰਤ ਸਕਦੇ ਹੋ।’”

11ਸਾਰੇ ਨਬੀਆਂ ਨੇ ਇੱਕੋ ਜਿਹੀ ਹੀ ਗੱਲ ਆਖੀ। ਉਨ੍ਹਾਂ ਕਿਹਾ,
“ਰਾਮੋਥ-ਗਿਲਆਦ ਦੇ ਸ਼ਹਿਰ ਜਾਵੋ ਅਤੇ ਤੁਹਾਨੂੰ ਉੱਥੇ ਜਿੱਤ
ਪ੍ਰਾਪਤ ਹੋਵੇਗੀ। ਕਿਉਂ ਕਿ ਯਹੋਵਾਹ ਅਰਾਮੀ ਲੋਕਾਂ ਨੂੰ ਪਾਤਸ਼ਾਹ
ਦੇ ਹੱਥ ਵਿੱਚ ਕਰ ਦੇਵੇਗਾ।”

12ਉਹ ਹਲਕਾਰਾ ਜਿਹੜਾ ਮੀਕਾਯਾਹ ਨੂੰ ਸੱਦਣ ਗਿਆ ਸੀ,
ਉਸਨੂੰ ਬੋਲਿਆ, “ਮੀਕਾਯਾਹ, ਸੁਣ, ਸਾਰੇ ਨਬੀ ਇੱਕ ਮੂੰਹ ਹੋਕੇ
ਪਾਤਸ਼ਾਹ ਲਈ ਭਲਾਈ ਦੀਆਂ ਗੱਲਾਂ ਦੱਸਦੇ ਹਨ। ਉਹ ਆਖ
ਰਹੇ ਹਨ ਕਿ ਪਾਤਸ਼ਾਹ ਨੂੰ ਜਿੱਤ ਪ੍ਰਾਪਤ ਹੋਵੇਗੀ ਤਾਂ ਤੂੰ ਵੀ
ਅਜਿਹੀ ਗੱਲ ਹੀ ਕਰੀਂ। ਤੂੰ ਵੀ ਭਲਾਈ ਦੀ ਗੱਲ ਹੀ ਕਰੀਂ।”

13ਪਰ ਮੀਕਾਯਾਹ ਨੇ ਆਖਿਆ, “ਜਿਉਂਦੇ ਯਹੋਵਾਹ ਦੀ ਸਹੁੰ,
ਜੋ ਕੁਝ ਮੇਰਾ ਪਰਮੇਸ਼ੁਰ ਫ਼ਰਮਾਏਗਾ ਮੈਂ ਉਹੀ ਕੁਝ ਬੋਲਾਂਗਾ।”

14ਤਦ ਮੀਕਾਯਾਹ ਪਾਤਸ਼ਾਹ ਕੋਲ ਆਇਆ। ਪਾਤਸ਼ਾਹ ਨੇ
ਉਸਨੂੰ ਕਿਹਾ, “ਮੀਕਾਯਾਹ ਸਾਨੂੰ ਰਾਮੋਥ-ਗਿਲਆਦ ਵਿੱਚ
ਲੜਾਈ ਕਰਨ ਜਾਣਾ ਚਾਹੀਦਾ ਹੈ ਜਾਂ ਨਹੀਂ?” ਮੀਕਾਯਾਹ ਨੇ
ਜਵਾਬ ਦਿੱਤਾ, ‘ਜਾਓ ਅਤੇ ਜਾ ਕੇ ਹਮਲਾ ਕਰੋ, ਤੁਸੀਂ ਜਿੱਤੋਗੇ
ਅਤੇ ਉਨ੍ਹਾਂ ਨੂੰ ਹਾਰ ਪ੍ਰਾਪਤ ਹੋਵੇਗੀ।”

15ਅਹਾਬ ਪਾਤਸ਼ਾਹ ਨੇ ਮੀਕਾਯਾਹ ਨੂੰ ਕਿਹਾ, “ਮੈਂ ਤੈਨੂੰ ਕਿੰਨੀ
ਵਾਰ ਸਹੁੰ ਚੁਕਾਈ ਹੈ ਕਿ ਤੂੰ ਮੈਨੂੰ ਯਹੋਵਾਹ ਦੇ ਨਾਂ ਉੱਤੇ ਸੱਚਾਈ
ਤੋਂ ਬਿਨਾ ਹੋਰ ਕੁਝ ਨਾ ਦੱਸੀਂ।”

16ਤਦ ਮੀਕਾਯਾਹ ਨੇ ਕਿਹਾ, “ਮੈਂ ਇਸਰਾਏਲੀਆਂ ਨੂੰ ਉਨ੍ਹਾਂ
ਭੇਡਾਂ ਵਾਂਗ ਸਾਰੇ ਪਹਾੜਾਂ ਉੱਤੇ ਖਿੰਡਿਆ ਹੋਇਆ ਵੇਖਿਆ ਜਿਨ੍ਹਾਂ
ਦਾ ਕੋਈ ਅਯਾਲੀ ਨਾ ਹੋਵੇ ਅਤੇ ਯਹੋਵਾਹ ਨੇ ਆਖਿਆ, “ਇਨ੍ਹਾਂ
ਦਾ ਕੋਈ ਮਾਲਿਕ ਨਹੀਂ। ਇਨ੍ਹਾਂ ਵਿੱਚੋਂ ਹਰ ਕੋਈ ਆਪਣੇ ਘਰ
ਸ਼ਾਂਤੀ ਨਾਲ ਪਹੁੰਚ ਜਾਵੇ।”

17ਇਸਰਾਏਲ ਦੇ ਪਾਤਸ਼ਾਹ ਅਹਾਬ ਨੇ ਯਹੋਸ਼ਾਫ਼ਾਟ ਨੂੰ ਕਿਹਾ,
“ਮੈਂ ਤੈਨੂੰ ਪਹਿਲਾਂ ਹੀ ਆਖਿਆ ਸੀ ਕਿ ਮੀਕਾਯਾਹ ਮੇਰੀ ਭਲਾਈ
ਨਹੀਂ ਸਗੋਂ ਬੁਰਾਈ ਦਾ ਹੀ ਸੰਦੇਸ਼ ਦੇਵੇਗਾ।”

18ਮੀਕਾਯਾਹ ਨੇ ਕਿਹਾ, “ਤੁਸੀਂ ਯਹੋਵਾਹ ਦਾ ਬਚਨ ਸੁਣੋ: ਮੈਂ
ਯਹੋਵਾਹ ਨੂੰ ਆਪਣੇ ਸਿੰਘਾਸਣ ਤੇ ਬੈਠਾ ਵੇਖਿਆ ਅਤੇ ਸੁਰਗ
ਦੀ ਸਾਰੀ ਸੈਨਾ ਉਸਦੇ ਸੱਜੇ-ਖੱਬੇ ਖਲੋਤੀ ਸੀ। 19ਯਹੋਵਾਹ ਨੇ
ਆਖਿਆ, ‘ਕੌਣ ਆਹਾਬ ਨੂੰ ਭਰਮਾਏਗਾ ਤਾਂ ਜੋ ਉਹ ਰਾਮੋਥ-
ਗਿਲਆਦ ਤੇ ਹਮਲਾ ਕਰਨ ਲਈ ਜਾਵੇ ਅਤੇ ਮਰ ਜਾਵੇ?’
ਯਹੋਵਾਹ ਦੇ ਦੁਆਲੇ ਖਲੋਤੀਆਂ ਹੋਈਆਂ ਹਸਤੀਆਂ ਨੇ ਕਈ
ਵੱਖੋ- ਵੱਖ ਮਸ਼ਵਰੇ ਦਿੱਤੇ। 20ਤਦ ਇੱਕ ਆਤਮਾ ਨਿਕਲ ਕੇ
ਯਹੋਵਾਹ ਦੇ ਅੱਗੇ ਖਲੋ ਗਿਆ ਅਤੇ ਆਖਿਆ, ‘ਮੈਂ ਅਹਾਬ ਨੂੰ
ਭਰਮਾਵਾਂਗਾ।’ ਯਹੋਵਾਹ ਨੇ ਉਸ ਆਤਮੇ ਨੂੰ ਪੁੱਛਿਆ, ‘ਕਿਵੇਂ?’
21ਤਾਂ ਉਸ ਆਤਮੇ ਨੇ ਜਵਾਬ ਦਿੱਤਾ, ‘ਮੈਂ ਬਾਹਰ ਜਾ ਕੇ ਇੱਕ
ਝੂਠ ਬੋਲਦਾ ਆਤਮਾ ਬਣਕੇ ਉਸਦੇ ਸਾਰੇ ਨਬੀਆਂ ਦੇ ਮੂੰਹਾਂ
ਵਿੱਚ ਵਸ ਜਾਵਾਂਗਾ।’ ਤਾਂ ਯਹੋਵਾਹ ਨੇ ਆਖਿਆ, ‘ਤੂੰ ਆਹਾਬ
ਨੂੰ ਭਰਮਾਉਣ ਵਿੱਚ ਕਾਮਯਾਬ ਹੋਵੇਂਗਾ। ਇਸ ਲਈ ਤੂੰ ਜਾ
ਅਤੇ ਜਾ ਕੇ ਆਪਣਾ ਕਾਰਜ ਕਰ।’

22“ਹੁਣ ਵੇਖ ਅਹਾਬ, ਯਹੋਵਾਹ ਨੇ ਤੇਰੇ ਇਨ੍ਹਾਂ ਨਬੀਆਂ ਦੇ
ਮੂੰਹਾਂ ਵਿੱਚ ਤੇਰੇ ਲਈ ਇੱਕ ਝੂਠਾ ਆਤਮਾ ਪਾ ਦਿੱਤਾ ਹੈ। ਯਹੋਵਾਹ
ਦਾ ਫ਼ੁਰਮਾਨ ਹੈ ਕਿ ਬਿਪਤਾ ਤੇਰੇ ਉੱਤੇ ਆਵੇਗੀ।”

23ਤਦ ਸਿਦਕੀਯਾਹ ਮੀਕਾਯਾਹ ਦੇ ਕੋਲ ਗਿਆ ਅਤੇ ਉਸਦੇ
ਮੂੰਹ ਤੇ ਮਾਰਿਆ। ਸਿਦਕੀਯਾਹ ਦਾ ਪਿਤਾ ਕਨਾਨਾਹ ਸੀ।
ਸਿਦਕੀਯਾਹ ਨੇ ਕਿਹਾ, “ਯਹੋਵਾਹ ਦਾ ਆਤਮਾ ਕਿਸ ਰਸਤੇ
ਮੀਕਾਯਾਹ, ਮੇਰੇ ਕੋਲੋਂ ਦੀ ਲੰਘ ਕੇ ਤੇਰੇ ਕੋਲ ਆਇਆ ਤੇ ਤੈਨੂੰ
ਬੋਲਿਆ?” 24ਮੀਕਾਯਾਹ ਨੇ ਆਖਿਆ, “ਸਿਦਕੀਯਾਹ ਉਸ ਦਿਨ,
ਜਦੋਂ ਤੂੰ ਅੰਦਰਲੇ ਕਮਰੇ ਵਿੱਚ ਲੁਕਣ ਲਈ ਵੜੇਂਗਾ ਤਦ ਤੂੰ
ਜਾਣ ਜਾਵੇਂਗਾ।”

25ਤਦ ਅਹਾਬ ਪਾਤਸ਼ਾਹ ਨੇ ਕਿਹਾ, “ਮੀਕਾਯਾਹ ਨੂੰ ਲੈ ਕੇ
ਸ਼ਹਿਰ ਦੇ ਗਵਰਨਰ ਆਮੋਨ ਕੋਲ ਅਤੇ ਪਾਤਸ਼ਾਹ ਦੇ ਪੁੱਤਰ
ਯੋਆਸ਼ ਕੋਲ ਭੇਜ ਦੇ। 26ਆਮੋਨ ਅਤੇ ਯੋਆਸ਼ ਨੂੰ ਕਹਿਣਾ, ‘ਕਿ
ਪਾਤਸ਼ਾਹ ਇਉਂ ਫ਼ਰਮਾਉਂਦਾ ਹੈ ਕਿ ਮੀਕਾਯਾਹ ਨੂੰ ਕੈਦ ਕਰ
ਲਵੋ ਅਤੇ ਜਦ ਤੀਕ ਮੈਂ ਲੜਾਈ ਤੋਂ ਮੁੜ ਨਾ ਆਵਾ ਇਸਨੂੰ
ਰੋਟੀ-ਪਾਣੀ ਤੋਂ ਇਲਾਵਾ ਹੋਰ ਕੁਝ ਖਾਣ ਨੂੰ ਨਾ ਦੇਣਾ।’”

27ਮੀਕਾਯਾਹ ਨੇ ਆਖਿਆ, “ਅਹਾਬ, ਜੇਕਰ ਤੂੰ। ਕਦੇ ਸੁੱਖ-
ਸਾਂਦ ਨਾਲ ਮੁੜ ਆਵੇਂ ਤਾਂ ਜਾਣੀਂ ਯਹੋਵਾਹ ਮੇਰੇ ਮੂੰਹੋਂ ਨਹੀਂ
ਬੋਲਿਆ। ਤੂੰ ਤੇ ਤੇਰੇ ਸਾਰੇ ਲੋਕ ਮੇਰੀ ਗੱਲ ਧਿਆਨ ਨਾਲ ਸੁਣ
ਲਵੋ ਤੇ ਯਾਦ ਰੱਖਣਾ।”

### ਅਹਾਬ ਦਾ ਰਾਮੋਥ-ਗਿਲਆਦ ਵਿਖੇ ਮਾਰਿਆ ਜਾਣਾ

28ਤਦ ਇਸਰਾਏਲ ਦੇ ਪਾਤਸ਼ਾਹ ਅਹਾਬ ਅਤੇ ਯਹੂਦਾਹ ਦੇ
ਪਾਤਸ਼ਾਹ ਯਹੋਸ਼ਾਫ਼ਾਟ ਨੇ ਰਾਮੋਥ-ਗਿਲਆਦ ਵਿੱਚ ਚੜ੍ਹਾਈ ਕਰ
ਦਿੱਤੀ। 29ਅਹਾਬ ਨੇ ਯਹੋਸ਼ਾਫ਼ਾਟ ਨੂੰ ਆਖਿਆ, “ਮੈਂ ਜੰਗ ਵਿੱਚ
ਜਾਣ ਤੋਂ ਪਹਿਲਾਂ ਆਪਣਾ ਭੇਸ ਬਦਲ ਲਵਾਂਗਾ, ਪਰ ਤੂੰ ਆਪਣੀ
ਪੋਸ਼ਾਕ ਪਾਈ ਰੱਖ।” ਤਾਂ ਇਸਰਾਏਲ ਦੇ ਪਾਤਸ਼ਾਹ ਅਹਾਬ ਨੇ

ਆਪਣਾ ਭੇਸ ਵਟਾਅ ਲਿਆ ਅਤੇ ਦੋਨੋਂ ਲੜਾਈ ਲਈ ਚਲੇ
ਗਏ।
30ਪਰ ਅਰਾਮ ਦੇ ਪਾਤਸ਼ਾਹ ਨੇ ਰਥਾਂ ਦੇ ਸਰਦਾਰਾਂ ਨੂੰ, ਜੋ
ਉਸਦੇ ਨਾਲ ਸਨ, ਹੁਕਮ ਦਿੱਤਾ ਕਿ ਇਸਰਾਏਲ ਦੇ ਪਾਤਸ਼ਾਹ
ਤੋਂ ਛੁੱਟ ਹੋਰ ਕਿਸੇ ਨਾਲ ਵੀ ਨਹੀਂ ਲੜਨਾ।' 31ਜਦੋਂ ਰਥਾਂ ਦੇ
ਸਰਦਾਰਾਂ ਨੇ ਯਹੋਸ਼ਾਫ਼ਾਟ ਨੂੰ ਵੇਖਿਆ ਤਾਂ ਉਨ੍ਹਾਂ ਨੇ ਸੋਚਿਆ,
"ਇਹ ਹੀ ਇਸਰਾਏਲ ਦਾ ਪਾਤਸ਼ਾਹ ਅਹਾਬ ਹੋਵੇਗਾ।" ਤਾਂ ਉਹ
ਯਹੋਸ਼ਾਫ਼ਾਟ ਵੱਲ ਲੜਨ ਲਈ ਮੁੜੇ ਪਰ ਯਹੋਸ਼ਾਫ਼ਾਟ ਨੇ ਯਹੋਵਾਹ
ਨੂੰ ਪੁਕਾਰ ਕੀਤੀ ਤੇ ਯਹੋਵਾਹ ਨੇ ਉਸਨੂੰ ਬਚਾਅ ਲਿਆ। ਪਰਮੇਸ਼ੁਰ
ਨੇ ਰੱਥਾਂ ਦੇ ਸਰਦਾਰਾਂ ਦਾ ਉਸ ਵੱਲੋਂ ਮੁਹਾਣਾ ਮੋੜ ਦਿੱਤਾ।
32ਜਦੋਂ ਉਨ੍ਹਾਂ ਨੇ ਵੇਖਿਆ ਕਿ ਯਹੋਸ਼ਾਫ਼ਾਟ ਇਸਰਾਏਲ ਦਾ
ਪਾਤਸ਼ਾਹ ਨਹੀਂ ਹੈ ਤਾਂ ਉਨ੍ਹਾਂ ਨੇ ਉਸਦਾ ਪਿੱਛਾ ਕਰਨਾ ਛੱਡ
ਦਿੱਤਾ।
33ਇੰਝ ਵਾਪਰਿਆ ਕਿ ਇੱਕ ਸਿਪਾਹੀ ਨੇ ਬਿਨਾਂ ਕਿਸੇ ਨਿਸ਼ਾਨੇ
ਤੋਂ ਤੀਰ ਚਲਾ ਦਿੱਤਾ ਅਤੇ ਉਹ ਤੀਰ ਇਸਰਾਏਲ ਦੇ ਰਾਜੇ
ਆਹਾਬ ਦੇ ਕਵਚ ਦੀ ਕਮਜ਼ੋਰ ਜਗ੍ਹਾ ਤੇ ਵੱਜਿਆ। ਤਦ ਆਹਾਬ
ਨੇ ਆਪਣੇ ਸਾਰਥੀ ਨੂੰ ਆਖਿਆ, "ਵਾਪਸ ਮੁੜ ਮੈਨੂੰ ਇੱਥੋਂ ਬਾਹਰ
ਕੱਢ ਕੇ ਲੈ ਜਾ, ਮੈਂ ਜ਼ਖਮੀ ਹਾਂ।" 34ਉਸ ਦਿਨ ਦੀ ਲੜਾਈ ਹੋਰ
ਖੌਫ਼ਨਾਕ ਹੋ ਗਈ ਇਸਰਾਏਲ ਦੇ ਪਾਤਸ਼ਾਹ ਨੇ ਆਪਣੇ-ਆਪ ਨੂੰ
ਸ਼ਾਮ ਤੀਕ ਅਰਾਮੀਆਂ ਦੇ ਸਾਮ੍ਹਣੇ ਰੱਥ ਉੱਪਰ ਥੰਮੀ ਰੱਖਿਆ
ਅਤੇ ਸੂਰਜ ਅਸਤ ਹੋਣ ਵੇਲੇ ਤੀਕ ਉਹ ਮਰ ਗਿਆ।

19 ਯਹੂਦਾਹ ਦਾ ਪਾਤਸ਼ਾਹ ਯਹੋਸ਼ਾਫ਼ਾਟ ਸਹੀ ਸਲਾਮਤ
ਯਰੂਸ਼ਲਮ ਆਪਣੇ ਮਹਿਲ ਤੀਕ ਪਹੁੰਚ ਗਿਆ। 2ਤਦ
ਹਨਾਨੀ ਗੈਬਦਾਨ ਦਾ ਪੁੱਤਰ ਯੇਹੂ ਉਸਦੇ ਮਿਲਣ ਲਈ
ਨਿਕਲਿਆ ਅਤੇ ਉਸਨੇ ਪਾਤਸ਼ਾਹ ਨੂੰ ਕਿਹਾ, "ਤੂੰ ਬੁਰੇ ਲੋਕਾਂ ਦੀ
ਮਦਦ ਕਿਉਂ ਕਰਦਾ ਹੈਂ? ਜਿਹੜੇ ਲੋਕ ਯਹੋਵਾਹ ਨਾਲ ਘਿਰਣਾ
ਕਰਦੇ ਹਨ, ਤੂੰ ਉਨ੍ਹਾਂ ਨੂੰ ਪਿਆਰ ਕਿਉਂ ਕਰਦਾ ਹੈਂ? ਇਹੀ
ਕਾਰਣ ਹੈ ਕਿ ਯਹੋਵਾਹ ਤੇਰੇ ਉੱਪਰ ਕ੍ਰੋਧਿਤ ਹੈ। 3ਪਰ ਤਦ ਵੀ,
ਤੇਰੇ ਵਿੱਚ ਕੁਝ ਚੰਗੇ ਗੁਣ ਹਨ। ਤੂੰ ਦੇਸ ਵਿੱਚੋਂ ਅਸ਼ੇਰਾਹ ਥੰਮਾਂ
ਨੂੰ ਹਟਾਇਆ ਅਤੇ ਤੂੰ ਆਪਣੇ ਦਿਲ ਵਿੱਚ ਪਰਮੇਸ਼ੁਰ ਦੇ ਰਾਹ ਤੇ
ਚੱਲਣ ਦਾ ਨਿਰਣਾ ਕੀਤਾ।"

### ਯਹੋਸ਼ਾਫ਼ਾਟ ਨੇ ਨਿਆਂਕਾਰ ਚੁਣੇ

4ਯਹੋਸ਼ਾਫ਼ਾਟ ਯਰੂਸ਼ਲਮ ਵਿੱਚ ਰਹਿੰਦਾ ਸੀ ਅਤੇ ਉਸਨੇ ਫ਼ਿਰ
ਬਏਰਸ਼ਬਾ ਤੋਂ ਅਫ਼ਰਾਈਮ ਦੇ ਪਹਾੜਾਂ ਤੀਕ ਲੋਕਾਂ ਦੇ ਵਿੱਚ
ਫ਼ਿਰਕੇ ਉਨ੍ਹਾਂ ਨੂੰ ਉਨ੍ਹਾਂ ਦੇ ਪੁਰਖਿਆਂ ਦੇ ਯਹੋਵਾਹ ਪਰਮੇਸ਼ੁਰ ਵੱਲ
ਨੂੰ ਮੋੜਿਆ। 5ਉਸਨੇ ਯਹੂਦਾਹ ਵਿੱਚ ਨਿਆਂਕਾਰ ਚੁਣੇ ਅਤੇ
ਉਸਨੇ ਯਹੂਦਾਹ ਦੇ ਸਾਰੇ ਗੜ੍ਹਾਂ ਵਾਲੇ ਸ਼ਹਿਰਾਂ ਵਿੱਚ ਨਿਆਂਕਾਰ
ਮੁਕੱਰਰ ਕੀਤੇ। 6ਯਹੋਸ਼ਾਫ਼ਾਟ ਨੇ ਉਨ੍ਹਾਂ ਨਿਆਂਕਾਰਾਂ ਨੂੰ ਆਖਿਆ,
"ਜੋ ਕੁਝ ਤੁਸੀਂ ਕਰ ਰਹੇ ਹੋ ਉਸ ਵੱਲ ਸਤਰਕ ਰਹੋ ਕਿਉਂ ਕਿ
ਤੁਸੀਂ ਮਨੁੱਖਾਂ ਵੱਲੋਂ ਨਹੀਂ ਸਗੋਂ ਯਹੋਵਾਹ ਵੱਲੋਂ ਨਿਆਂ ਕਰਦੇ ਹੋ
ਅਤੇ ਯਹੋਵਾਹ ਨਿਆਂ ਦੀ ਗੱਲ ਵਿੱਚ ਤੁਹਾਡੇ ਨਾਲ ਹੈ। 7ਹੁਣ
ਤੁਹਾਡੇ ਵਿੱਚੋਂ ਸਭਨਾਂ ਨੂੰ ਯਹੋਵਾਹ ਦੇ ਭੈਅ ਵਿੱਚ ਰਹਿਣਾ ਚਾਹੀਦਾ
ਹੈ। ਤੁਸੀਂ ਜੋ ਕੁਝ ਵੀ ਕਰਦੇ ਹੋ, ਸਾਵਧਾਨ ਹੋ ਕੇ ਕਰੋ ਕਿਉਂ ਕਿ
ਯਹੋਵਾਹ ਸਾਡਾ ਪਰਮੇਸ਼ੁਰ ਨਿਆਂ ਪਸੰਦ ਹੈ। ਯਹੋਵਾਹ ਕਿਸੇ
ਨਾਲ ਭਿੰਨ-ਭੇਦ ਜਾਂ ਛੋਟੇ-ਵੱਡੇ ਦਾ ਫ਼ਰਕ ਨਹੀਂ ਰੱਖਦਾ ਅਤੇ
ਨਾ ਹੀ ਉਹ ਆਪਣੇ ਨਿਆਂ ਬਦਲਣ ਲਈ ਕਿਸੇ ਕੋਲੋਂ ਰਿਸ਼ਵਤ
ਲੈਂਦਾ ਹੈ।"
8ਅਤੇ ਯਰੂਸ਼ਲਮ ਵਿੱਚ ਵੀ ਯਹੋਸ਼ਾਫ਼ਾਟ ਨੇ ਲੇਵੀਆਂ ਅਤੇ
ਜਾਜਕਾਂ ਅਤੇ ਇਸਰਾਏਲ ਦੇ ਪੁੱਤਰਾਂ ਦੇ ਘਰਾਣਿਆਂ ਦੇ ਮੁਖੀਆਂ
ਦੇ ਵਿੱਚੋਂ ਲੋਕਾਂ ਨੂੰ ਯਹੋਵਾਹ ਦੇ ਨਿਆਵਾਂ ਅਤੇ ਝਗੜਿਆਂ ਲਈ
ਮੁਕੱਰਰ ਕੀਤਾ। ਤਦ ਉਹ ਯਰੂਸ਼ਲਮ ਨੂੰ ਮੁੜੇ। 9ਯਹੋਸ਼ਾਫ਼ਾਟ ਨੇ
ਉਨ੍ਹਾਂ ਨੂੰ ਆਦੇਸ਼ ਦਿੱਤਾ ਅਤੇ ਕਿਹਾ, "ਤੁਹਾਨੂੰ ਸੱਚੇ ਦਿਲੋਂ ਵਫ਼ਾਦਾਰ
ਹੋ ਕੇ ਸੇਵਾ ਕਰਨੀ ਚਾਹੀਦੀ ਹੈ ਅਤੇ ਯਹੋਵਾਹ ਦੇ ਭੈਅ ਵਿੱਚ
ਰਹਿਣਾ ਚਾਹੀਦਾ ਹੈ। 10ਜੇਕਰ ਉਨ੍ਹਾਂ ਨਗਰਾਂ ਵਿੱਚ ਰਹਿੰਦੇ ਤੇਰੇ
ਭਰਾਵਾਂ ਵਿੱਚੋਂ ਕੋਈ, ਤੇਰੇ ਕੋਲ ਕੋਈ ਮੁਕੱਦਮਾ ਲਿਆਵੇ ਜੋ ਕਿ
ਖੂਨ-ਖਰਾਬੇ, ਬਿਧੀ, ਹੁਕਮ, ਨਿਆਂ ਜਾਂ ਕਿਸੇ ਹੋਰ ਬਿਧੀ ਬਾਰੇ
ਹੋਵੇ, ਤੈਨੂੰ ਉਨ੍ਹਾਂ ਨੂੰ ਚਿਤਾਵਨੀ ਦੇਣੀ ਚਾਹੀਦੀ ਹੈ ਕਿ ਉਨ੍ਹਾਂ ਨੂੰ
ਇਨ੍ਹਾਂ ਸਾਰੇ ਮਾਮਲਿਆਂ ਵਿੱਚ ਤੇਰੀਆਂ ਹਿਦਾਇਤਾਂ ਮੰਨਣੀਆਂ
ਚਾਹੀਦੀਆਂ ਹਨ, ਨਹੀਂ ਤਾਂ ਉਹ ਪਰਮੇਸ਼ੁਰ ਅੱਗੇ ਦੋਸ਼ੀ ਹੋਣਗੇ
ਅਤੇ ਉਸਦੀ ਕਰੋਪੀ ਤੇਰੇ ਉੱਤੇ, ਤੇਰੇ ਭਰਾਵਾਂ ਉੱਤੇ ਆਵੇਗੀ।
ਪਰ ਜੇਕਰ ਤੂੰ ਅਜਿਹਾ ਕਰੇਂਗਾਂ ਤਾਂ ਤੂੰ ਦੋਸ਼ੀ ਨਹੀਂ ਹੋਵੇਂਗਾ।
11ਅਮਰਯਾਹ ਪਰਧਾਨ ਜਾਜਕ ਯਹੋਵਾਹ ਬਾਬਤ ਕਿਸੇ ਵੀ ਮਾਮਲੇ
ਦਾ ਆਗੂ ਹੈ। ਇਸ਼ਮਾਏਲ ਦਾ ਪੁੱਤਰ ਜ਼ਬਦਯਾਹ, ਯਹੂਦਾਹ ਦੇ
ਪਰਿਵਾਰ-ਸਮੂਹ ਦਾ ਆਗੂ ਪਾਤਸ਼ਾਹ ਬਾਬਤ ਕਿਸੇ ਵੀ ਮਾਮਲੇ
ਦਾ ਆਗੂ ਹੋਵੇਗਾ। ਲੇਵੀ ਤੁਹਾਡੇ ਲਈ ਲਿਖਾਰੀ ਹੋਣਗੇ। ਆਪਣੀ
ਕਰਨੀ ਵਿੱਚ ਹੌਂਸਲਾ ਅਤੇ ਭਰੋਸਾ ਰੱਖੋ। ਯਹੋਵਾਹ ਉਨ੍ਹਾਂ ਦੇ
ਨਾਲ ਹੋਵੇ ਜੋ ਨੇਕ ਹਨ।"

### ਯਹੋਸ਼ਾਫ਼ਾਟ ਲੜਾਈ ਦਾ ਸਾਮ੍ਹਣਾ ਕਰਦਾ ਹੋਇਆ

20 ਇਸ ਤੋਂ ਬਾਅਦ ਮੋਆਬੀ, ਅਮੋਨੀ ਅਤੇ ਉਨ੍ਹਾਂ ਨਾਲ
ਕਈ ਹੋਰ ਅੰਮੋਨੀਆਂ ਤੋਂ ਛੁੱਟ ਹੋਰ ਲੋਕ ਯਹੋਸ਼ਾਫ਼ਾਟ
ਨਾਲ ਲੜਨ ਲਈ ਆਏ। 2ਕੁੱਝ ਮਨੁੱਖਾਂ ਨੇ ਯਹੋਸ਼ਾਫ਼ਾਟ ਨੂੰ ਆ ਕੇ
ਕਿਹਾ, "ਇੱਕ ਵੱਡੀ ਭਾਰੀ ਸੈਨਾ ਸਮੁੰਦਰ ਦੇ ਪਾਰ ਅਦੋਮ ਵੱਲੋਂ
ਤੇਰੇ ਵਿਰੁੱਧ ਟੱਕਰ ਲੈਣ ਆ ਰਹੀ ਹੈ, ਅਤੇ ਵੇਖ ਉਹ ਹਸਸੋਨ-
ਤਾਮਾਰ ਵਿੱਚ ਹਨ।" (ਹਸਸੋਨ-ਤਾਮਾਰ ਏਨ-ਗਦੀ ਵੀ
ਅਖਵਾਉਂਦਾ ਹੈ।) 3ਤਾਂ ਯਹੋਸ਼ਾਫ਼ਾਟ ਨੇ ਭੈਅ ਖਾ ਕੇ ਯਹੋਵਾਹ
ਅੱਗੇ ਬੇਨਤੀ ਕੀਤੀ ਅਤੇ ਉਸਨੇ ਯਹੂਦਾਹ ਵਿੱਚ ਸਾਰਿਆਂ ਲਈ
ਇਹ ਸਮਾਂ ਵਰਤ ਰੱਖਣ ਦੀ ਡੌਂਡੀ ਪਿਟਵਾਈ। 4ਯਹੂਦਾਹ ਦੇ
ਲੋਕ ਇਕੱਤਰ ਹੋ ਕੇ ਯਹੋਵਾਹ ਅੱਗੇ ਬੇਨਤੀ ਕਰਨ ਆਏ। ਉਹ
ਯਹੂਦਾਹ ਦੇ ਸਾਰੇ ਸ਼ਹਿਰਾਂ ਚੋਂ ਇਕੱਠੇ ਹੋ ਕੇ ਯਹੋਵਾਹ ਦੀ ਮਦਦ
ਲੈਣ ਲਈ ਬੇਨਤੀ ਕਰਨ ਆਏ।
5ਤਦ ਯਹੋਸ਼ਾਫ਼ਾਟ ਯਹੂਦਾਹ ਅਤੇ ਯਰੂਸ਼ਲਮ ਦੀ ਸਭਾ ਦੇ
ਵਿੱਚ ਨਵੇਂ ਵਿਹੜੇ ਦੇ ਅੱਗੇ ਯਹੋਵਾਹ ਦੇ ਮੰਦਰ ਵਿੱਚ ਖਲੋਤਾ
ਸੀ। 6ਉਸਨੇ ਕਿਹਾ,
"ਸਾਡੇ ਪੁਰਖਿਆਂ ਦੇ ਯਹੋਵਾਹ ਪਰਮੇਸ਼ੁਰ ਹੇ ਅਕਾਸ਼ਾਂ ਦੇ
ਯਹੋਵਾਹ! ਤੂੰ ਸਾਰੀ ਸ੍ਰਿਸ਼ਟੀ ਦਾ ਪਾਤਸ਼ਾਹ! ਤੂੰ ਸਰਬ ਸ਼ਕਤੀਮਾਨ
ਹੈਂ! ਕੋਈ ਮਨੁੱਖ ਤੇਰਾ ਟਾਕਰਾ ਕਰਨ ਤੋਂ ਅਸਮੱਰਥ ਹੈ। 7ਤੂੰ

ਸਾਡਾ ਪਰਮੇਸ਼ੁਰ ਹੈਂ! ਤੂੰ ਇੱਥੋਂ ਦੇ ਰਾਜ ਦੇ ਲੋਕਾਂ ਨੂੰ ਇੱਥੋਂ ਦੇ
ਵਸਨੀਕਾਂ ਨੂੰ ਇਥੋਂ ਕੱਢਿਆ ਅਤੇ ਇਹ ਸਭ ਕੁਝ ਤੂੰ ਆਪਣੀ
ਪਰਜਾ ਇਸਰਾਏਲੀਆਂ ਦੇ ਸਾਮ੍ਹਣੇ ਕੀਤਾ ਅਤੇ ਇਹ ਧਰਤੀ ਨੂੰ
ਆਪਣੇ ਮਿੱਤਰ ਅਬਰਾਹਾਮ ਦੇ ਉੱਤਰਾਧਿਕਾਰੀਆਂ ਨੂੰ ਸਦਾ-ਸਦਾ
ਲਈ ਦੇ ਦਿੱਤੀ। 8ਅਬਰਾਹਾਮ ਦੇ ਉੱਤਰਾਧਿਕਾਰੀ ਇਸ ਧਰਤੀ
ਤੇ ਰਹੀ ਤੇ ਤੇਰੇ ਨਾਂ ਦਾ ਉਨ੍ਹਾਂ ਇੱਥੇ ਮੰਦਰ ਥਾਪਿਆ। 9ਉਨ੍ਹਾਂ
ਕਿਹਾ, 'ਜਦੋਂ ਕੋਈ ਵੀ ਮੁਸ਼ਕਿਲ ਜਾਂ ਬਦੀ ਸਾਡੇ ਤੇ ਆਪਣੇ
ਜਿਵੇਂ ਤਲਵਾਰ ਜਾਂ ਨਿਆਂ, ਬੀਮਾਰੀ ਜਾਂ ਕਾਲ ਤਾਂ ਜੇਕਰ ਅਸੀਂ
ਇਸ ਮੰਦਰ ਦੇ ਅੱਗੇ ਤੇਰੇ ਸਾਹਵੇਂ ਖੜੇ ਹੋਈਏ, ਕਿਉਂ ਕਿ ਤੇਰਾ
ਨਾਉਂ ਇਸ ਮੰਦਰ ਵਿੱਚ ਹੈ, ਆਪਣੀ ਬਿਪਦਾ ਵੇਲੇ ਤੇਰੇ ਅੱਗੇ
ਪ੍ਰਾਰਥਾਨਾ ਕਰੀਏ ਤਾਂ ਤੂੰ ਸਾਡੀ ਫ਼ਰਿਆਦ ਸੁਣ ਕੇ ਸਾਨੂੰ ਬਚਾਅ
ਲਵੇਂਗਾ।'

10"ਪਰ ਹੁਣ ਤੂੰ ਵੇਖ ਕਿ ਅੰਮੋਨੀ, ਮੋਆਬੀ ਅਤੇ ਸੇਈਰ ਪਹਾੜ
ਦੇ ਲੋਕ, ਜਿਨ੍ਹਾਂ ਤੋਂ ਤੂੰ ਇਸਰਾਏਲ ਨੂੰ ਜਦ ਉਹ ਮਿਸਰ ਤੋਂ
ਨਿਕਲ ਕੇ ਆ ਰਹੇ ਸੀ ਹੱਲਾ ਕਰਨ ਦਿੱਤਾ, ਸਗੋਂ ਉਹ ਉਨ੍ਹਾਂ
ਵੱਲੋਂ ਮੁੜ ਗਏ ਤੇ ਉਨ੍ਹਾਂ ਦਾ ਨਾਸ਼ ਨਹੀਂ ਕੀਤਾ। 11ਪਰ ਵੇਖ
ਉਨ੍ਹਾਂ ਸਾਨੂੰ ਕਿਹੋ ਜਿਹਾ ਬਦਲੇ 'ਚ ਈਨਾਮ ਦਿੱਤਾ ਕਿ ਜਿਹੜਾ
ਦੇਸ ਤੂੰ ਸਾਨੂੰ ਮਿਲਖ ਵਿੱਚ ਦਿੱਤਾ ਸੀ, ਉਹ ਸਾਨੂੰ ਉੱਥੋਂ ਕੱਢਣ
ਲਈ ਆ ਰਹੇ ਹਨ। 12ਹੇ ਪਰਮੇਸ਼ੁਰ, ਕੀ ਤੂੰ ਉਨ੍ਹਾਂ ਦਾ ਨਿਆਂ
ਨਹੀਂ ਕਰੇਂਗਾ? ਉਹ ਜੋ ਵੱਡੀ ਫ਼ੌਜ ਸਾਡੇ ਵਿਰੋਧ ਆ ਰਹੀ ਹੈ
ਅਸੀਂ ਉਸਦਾ ਸਾਮ੍ਹਣਾ ਕਰਨ ਦੇ ਸਮਰੱਥ ਨਹੀਂ ਹਾਂ! ਅਸੀਂ
ਲਾਚਾਰ ਹਾਂ ਅਤੇ ਨਹੀਂ ਜਾਣਦੇ ਕਿ ਕੀ ਕਰੀਏ? ਇਸੇ ਲਈ,
ਅਸੀਂ ਤੈਥੋਂ ਮਦਦ ਮੰਗ ਰਹੇ ਹਾਂ!"

13ਸਾਰੇ ਯਹੂਦੀ ਯਹੋਵਾਹ ਦੇ ਅੱਗੇ ਆਪਣੇ ਛੋਟੇ ਬੱਚੇ, ਪਤਨੀਆਂ
ਅਤੇ ਬਾਲਾਂ ਸੰਗ ਖੜੇ ਹੋ ਗਏ। 14ਤਦ ਸਭਾ ਵਿੱਚੋਂ ਯਹਜ਼ੀਏਲ
ਉੱਤੇ ਜੋ ਕਿ ਲੇਵੀ ਸੀ ਅਤੇ ਆਸ਼ਫ਼ ਦੇ ਉੱਤਰਾਧਿਕਾਰੀਆਂ ਵਿੱਚੋਂ
ਸੀ, ਉਹ ਜ਼ਕਰਯਾਹ ਦਾ ਪੁੱਤਰ, ਬਨਾਯਾਹ ਦਾ ਪੋਤਾ ਸੀ। ਬਨਾਯਾਹ
ਯੀਏਲ ਦਾ ਪੁੱਤਰ ਸੀ ਅਤੇ ਯੀਏਲ ਮਤਨਯਾਹ ਦਾ ਪੁੱਤਰ ਇਉਂ
ਯਹਜ਼ੀਏਲ ਉੱਪਰ ਯਹੋਵਾਹ ਦਾ ਆਤਮਾ ਪ੍ਰਗਟ ਹੋਇਆ।
15ਯਹਜ਼ੀਏਲ ਨੇ ਕਿਹਾ, "ਹੇ ਪਾਤਸ਼ਾਹ ਯਹੋਸ਼ਾਫ਼ਾਟ ਅਤੇ ਯਹੂਦਾਹ
ਅਤੇ ਯਰੂਸ਼ਲਮ ਦੇ ਲੋਕੋ ਸੁਣੋ। ਯਹੋਵਾਹ ਤੁਹਾਨੂੰ ਇਉਂ ਆਖਦਾ
ਹੈ ਕਿ: 'ਇਸ ਵੱਡੀ ਭਾਰੀ ਫ਼ੌਜ ਦੀ ਨਾ ਚਿੰਤਾ ਕਰੋ ਤੇ ਨਾ ਹੀ
ਘਬਰਾਓ, ਕਿਉਂ ਕਿ ਇਹ ਲੜਾਈ ਤੁਹਾਡੀ ਲੜਾਈ ਨਹੀਂ ਸਗੋਂ
ਯਹੋਵਾਹ ਦੀ ਹੈ। 16ਸਗੋਂ ਕੱਲ ਤੁਸੀਂ ਉਨ੍ਹਾਂ ਦਾ ਮੁਕਾਬਲਾ ਕਰਨ
ਲਈ ਹੇਠਾਂ ਉਤਰਨਾ। ਉਹ ਲੋਕ ਸੀਸ ਦੀ ਚੜ੍ਹਾਈ ਵੱਲੋਂ ਆ
ਰਹੇ ਹਨ ਅਤੇ ਤੁਸੀਂ ਉਨ੍ਹਾਂ ਨੂੰ ਯਰੂਏਲ ਦੀ ਉਜਾੜ ਸਾਹਵੇਂ
ਵਾਦੀ ਦੇ ਸਿਰੇ ਉੱਪਰ ਪਾਵੋਂਗੇ। 17ਤਹਾਨੂੰ ਇਸ ਲੜਾਈ ਵਿੱਚ
ਲੜਨਾ ਨਹੀਂ ਪਵੇਗਾ ਬਸ ਤੁਸੀਂ ਆਪਣੀ-ਆਪਣੀ ਥਾਂ ਤੇ ਡਟੇ
ਰਹੋ ਤੇ ਤੁਸੀਂ ਵੇਖੋਂਗੇ ਕਿ ਕਿਵੇਂ ਯਹੋਵਾਹ ਤੁਹਾਡੀ ਰੱਖਿਆ ਕਰਦਾ
ਹੈ। ਹੇ ਯਹੂਦਾਹ ਤੇ ਯਰੂਸ਼ਲਮ ਤੁਸੀਂ ਘਬਰਾਓ ਨਾ ਤੇ ਨਾ ਹੀ
ਚਿੰਤਾ ਕਰੋ। ਯਹੋਵਾਹ ਤੁਹਾਡੇ ਅੰਗ-ਸੰਗ ਹੈ, ਇਸ ਲਈ ਕੱਲ
ਤੁਸੀਂ ਇਨ੍ਹਾਂ ਦੇ ਟਾਕਰੇ ਲਈ ਤੁਰ ਪੈਣਾ।'"

18ਯਹੋਸ਼ਾਫ਼ਾਟ ਨੇ ਸਿਰ ਝੁਕਾਇਆ ਤੇ ਉਸਦਾ ਸ਼ੀਸ਼ ਧਰਤੀ
ਤੇ ਨਿਵਾਇਆ। ਸਾਰੇ ਯਹੂਦਾਹ ਅਤੇ ਯਰੂਸਲਮ ਦੇ ਵਸਨੀਕਾਂ
ਨੇ ਵੀ ਯਹੋਵਾਹ ਨੂੰ ਝੁਕ ਕੇ ਪ੍ਰਣਾਮ ਕੀਤਾ। 19ਕਹਾਥੀਆਂ ਅਤੇ
ਕੋਰਾਹੀਆਂ ਦੇ ਲੇਵੀਆਂ ਨੇ ਖੜੇ ਹੋ ਕੇ ਉੱਚੀ ਆਵਾਜ਼ ਵਿੱਚ
ਯਹੋਵਾਹ ਇਸਰਾਏਲ ਦੇ ਪਰਮੇਸ਼ੁਰ ਦੀ ਉਸਤਤ ਕੀਤੀ।

20ਯਹੋਸ਼ਾਫ਼ਾਟ ਦੀ ਫ਼ੌਜ ਸਵੇਰੇ ਤੜਕੇ ਉੱਠ ਕੇ ਤਕੋਅ ਦੀ
ਉਜਾੜ ਵਿੱਚ ਚਲੇ ਗਈ। ਉਨ੍ਹਾਂ ਦੇ ਜਾਣ ਲੱਗਿਆਂ ਯਹੋਸ਼ਾਫ਼ਾਟ
ਨੇ ਖਲੋਅ ਕੇ ਆਖਿਆ, "ਹੇ ਯਹੂਦਾਹ ਤੇ ਯਰੂਸ਼ਲਮ ਦੇ ਵਸਨੀਕੋ,
ਸੁਣੋ! ਯਹੋਵਾਹ ਆਪਣੇ ਪਰਮੇਸ਼ੁਰ ਉੱਪਰ ਭਰੋਸਾ ਰੱਖੋ, ਤਾਂ ਤੁਸੀਂ
ਕਾਇਮ ਰਹੋਂਗੇ। ਯਹੋਵਾਹ ਦੇ ਨਬੀਆਂ ਉੱਪਰ ਵਿਸ਼ਵਾਸ ਕਰੋ
ਤਾਂ ਤੁਹਾਨੂੰ ਕਾਮਯਾਬੀ ਮਿਲੇਗੀ।"

21ਯਹੋਸ਼ਾਫ਼ਾਟ ਨੇ ਆਪਣੇ ਲੋਕਾਂ ਨੂੰ ਹਿਦਾਇਤਾਂ ਦਿੱਤੀਆਂ ਅਤੇ
ਉਨ੍ਹਾਂ ਨੂੰ ਉਤਸਾਹਿਤ ਕੀਤਾ। ਫਿਰ ਉਸ ਨੇ ਯਹੋਵਾਹ ਦੀ ਉਸਤਤ
ਕਰਨ ਲਈ ਕਿ ਉਹ ਪਵਿੱਤਰ ਹੈ ਗੱਵਯਾਂ ਨੂੰ ਚੁਣਿਆ। ਉਹ
ਫ਼ੌਜ ਦੇ ਅੱਗੇ-ਅੱਗੇ ਚੱਲਦੇ ਅਤੇ ਉਸ ਦੀ ਉਸਤਤ 'ਚ ਗੀਤ
ਗਾਉਂਦੇ ਅਤੇ ਆਖਦੇ, "ਯਹੋਵਾਹ ਦੀਆਂ ਉਸਤਤਾਂ ਗਾਓ ਜਿਵੇਂ
ਕਿ ਉਸਦਾ ਅਟੱਲ ਪਿਆਰ ਹਮੇਸ਼ਾ ਲਈ ਸਥਿਰ ਹੈ!" 22ਜਦੋਂ
ਉਹ ਯਹੋਵਾਹ ਦੀਆਂ ਉਸਤਤਾਂ ਗਾਉਣ ਲੱਗੇ, ਤਾਂ ਯਹੋਵਾਹ ਨੇ
ਅੰਮੋਨੀਆਂ, ਮੋਆਬੀਆਂ ਅਤੇ ਸਈਰ ਪਰਬਤ ਦੇ ਲੋਕਾਂ ਉੱਪਰ
ਜਿਹੜੇ ਯਹੂਦਾਹ ਤੇ ਹਮਲਾ ਕਰਨ ਲਈ ਆ ਰਹੇ ਸਨ, ਘਾਤ
ਲਗਾ ਲਈ, ਤਾਂ ਜੋ ਸਾਰੀਆਂ ਫ਼ੌਜਾਂ ਹਾਰ ਗਈਆਂ। 23ਕਿਉਂ ਕਿ
ਅੰਮੋਨੀ ਤੇ ਮੋਆਬੀ ਸਈਰ ਦੇ ਵਸਨੀਕਾਂ ਦੇ ਟਾਕਰੇ ਵਿੱਚ ਖਲੋ
ਗਏ ਤਾਂ ਕਿ ਉਨ੍ਹਾਂ ਨੂੰ ਕਤਲ ਕਰਕੇ ਖਤਮ ਕਰ ਦੇਣ। ਜਦ ਉਹ
ਸਈਰ ਦੇ ਵਸਨੀਕਾਂ ਦਾ ਖਤਮਾ ਕਰ ਚੁੱਕੇ ਤਾਂ ਉਹ ਆਪਸ ਵਿੱਚ
ਇੱਕ ਦੂਜੇ ਨੂੰ ਵੱਢਣ ਲੱਗ ਪਏ।

24ਜਦੋਂ ਯਹੂਦਾਹ ਦੇ ਲੋਕਾਂ ਨੇ ਉਜਾੜ ਦੇ ਬੁਰਜ ਉੱਤੇ ਪਹੁੰਚ
ਕੇ ਉਸ ਵੱਡੀ ਫ਼ੌਜ ਨੂੰ ਵੇਖਿਆ ਤਾਂ ਉਨ੍ਹਾਂ ਨੂੰ ਉੱਥੇ ਸਿਰਫ਼ ਲੋਥਾਂ
ਨਜ਼ਰ ਆਈਆਂ, ਜੋ ਕਿ ਧਰਤੀ ਉੱਪਰ ਢੇਰੀ ਹੋਈਆਂ ਪਈਆਂ
ਸਨ ਅਤੇ ਉਨ੍ਹਾਂ ਵਿੱਚੋਂ ਕੋਈ ਵੀ ਨਾ ਬਚਿਆ। 25ਜਦੋਂ ਯਹੋਸ਼ਾਫ਼ਾਟ
ਅਤੇ ਉਸਦੇ ਲੋਕ ਉਨ੍ਹਾਂ ਦਾ ਮਾਲ ਲੁੱਟਣ ਲਈ ਆਏ ਤਾਂ ਉਨ੍ਹਾਂ
ਨੂੰ ਲੋਥਾਂ ਉੱਪਰ ਇੰਨਾ ਮਾਲ ਖਜ਼ਾਨਾ ਅਤੇ ਬਹੁਕੀਮਤੀ ਵਸਤਾਂ
ਮਿਲੀਆਂ ਕਿ ਉਨ੍ਹਾਂ ਤੋਂ ਚੁੱਕ ਕੇ ਲਿਜਾਈਆਂ ਨਾ ਜਾ ਸਕੀਆਂ।
ਲੁੱਟ ਦਾ ਮਾਲ ਇੰਨਾ ਸੀ ਕਿ ਉਹ ਤਿੰਨ ਦਿਨ ਉਸਨੂੰ ਲੁੱਟਦੇ
ਰਹੇ। 26ਚੌਥੇ ਦਿਨ ਬਰਾਕਾਹ ਦੀ ਵਾਦੀ ਵਿੱਚ ਉਹ ਇਕੱਠੇ ਹੋਏ
ਅਤੇ ਉਸ ਥਾਵੇਂ ਉਨ੍ਹਾਂ ਨੇ ਯਹੋਵਾਹ ਦੀ ਉਸਤਤ ਕੀਤੀ। ਇਸੇ
ਲਈ ਅੱਜ ਵੀ ਲੋਕ ਉਸ ਥਾਂ ਨੂੰ "ਬਰਾਕਾਹ ਦੀ ਵਾਦੀ" ਆਖਦੇ
ਹਨ।

27ਤਦ ਯਹੋਸ਼ਾਫ਼ਾਟ ਦੇ ਪਿੱਛੇ-ਪਿੱਛੇ ਸਾਰੇ ਯਹੂਦਾਹ ਅਤੇ
ਯਰੂਸ਼ਲਮ ਦੇ ਲੋਕ ਆਪੋ-ਆਪਣੇ ਘਰਾਂ ਨੂੰ ਪਰਤੇ। ਯਰੂਸ਼ਲਮ
ਵੱਲ ਨੂੰ ਪਰਤਦਿਆਂ ਯਹੋਵਾਹ ਨੇ ਦੁਸ਼ਮਣਾਂ ਨੂੰ ਹਾਰ ਦੇਣ ਕਾਰਣ
ਆਪਣੇ ਲੋਕਾਂ ਵਿੱਚ ਜਸ਼ਨ ਮਨਾਇਆ। 28ਇਉਂ ਉਹ ਜਸ਼ਨ
ਮਨਾਉਂਦੇ ਰਬਾਬ, ਬਰਬਤਾਂ ਅਤੇ ਤੁਰ੍ਹੀਆਂ ਵਜਾਉਂਦੇ ਯਰੂਸ਼ਲਮ
ਵਿੱਚ ਯਹੋਵਾਹ ਦੇ ਮੰਦਰ ਵਿੱਚ ਆਏ।

29ਤਦ ਯਹੋਵਾਹ ਦਾ ਡਰ ਉਨ੍ਹਾਂ ਦੇਸ਼ਾਂ ਦੇ ਸਾਰੇ ਰਾਜਾਂ ਉੱਪਰ
ਪੈ ਗਿਆ, ਜਦੋਂ ਉਨ੍ਹਾਂ ਇਹ ਸੁਣਿਆ ਕਿ ਇਸਰਾਏਲ ਦੇ ਵੈਰੀਆਂ
ਨਾਲ ਯਹੋਵਾਹ ਨੇ ਲੜਾਈ ਕੀਤੀ ਹੈ। 30ਇਸੇ ਕਾਰਣ ਯਹੋਸ਼ਾਫ਼ਾਟ

ਦੇ ਰਾਜ ਵਿੱਚ ਅਮਨ-ਚੈਨ ਰਿਹਾ ਅਤੇ ਉਸਦੇ ਪਰਮੇਸ਼ੁਰ ਨੇ
ਉਸਨੂੰ ਉਸਦੇ ਚਾਰੋਂ ਪਾਸਿਓਂ ਅਮਨ ਸ਼ਾਂਤੀ ਬਹਾਲ ਕੀਤੀ।

### ਯਹੋਸ਼ਾਫ਼ਾਟ ਦੇ ਰਾਜ ਦਾ ਅੰਤ

31ਯਹੋਸ਼ਾਫ਼ਾਟ ਨੇ ਯਹੂਦਾਹ ਉੱਪਰ ਰਾਜ ਕੀਤਾ। ਜਦੋਂ ਉਹ
ਰਾਜ ਕਰਨ ਲੱਗਾ ਤਦ ਉਹ 35 ਸਾਲਾਂ ਦਾ ਸੀ ਅਤੇ ਉਸਨੇ
ਯਰੂਸ਼ਲਮ ਵਿੱਚ 25 ਵਰ੍ਹੇ ਰਾਜ ਕੀਤਾ। ਉਸਦੀ ਮਾਂ ਦਾ ਨਾਂ
ਅਜ਼ੂਬਾਹ ਸੀ, ਜੋ ਕਿ ਸ਼ਿਲਹੀ ਦੀ ਧੀ ਸੀ। 32ਯਹੋਸ਼ਾਫ਼ਾਟ ਆਪਣੇ
ਪਿਤਾ ਆਸਾ ਦੇ ਰਾਹ ਤੇ ਚੱਲਿਆ। ਉਹ ਆਪਣੇ ਪਿਤਾ ਦੇ ਰਾਹ
ਤੋਂ ਡੋਲਿਆ ਨਹੀਂ ਅਤੇ ਉਹੀ ਕੰਮ ਕੀਤੇ ਜੋ ਯਹੋਵਾਹ ਦੀ ਨਿਗਾਹ
ਵਿੱਚ ਸਹੀ ਸਨ। 33ਪਰ ਉੱਚੀਆਂ ਥਾਵਾਂ ਨੂੰ ਹਟਾਇਆ ਨਾ
ਗਿਆ, ਕਿਉਂ ਕਿ ਅਜੇ ਲੋਕਾਂ ਨੇ ਆਪਣੇ ਪੁਰਖਿਆਂ ਦੇ ਪਰਮੇਸ਼ੁਰ
ਨਾਲ ਦਿਲ ਨਹੀਂ ਲਗਾਇਆ ਸੀ।

34ਯਹੋਸ਼ਾਫ਼ਾਟ ਨੇ ਹੋਰ ਜਿਹੜੇ ਕਾਰਜ ਕੀਤੇ ਉਸਦੇ ਆਦਿ ਤੋਂ
ਅੰਤ ਤੀਕ ਦੇ ਕੰਮ ਹਨਾਨੀ ਦੇ ਪੁੱਤਰ ਯੇਹੂ ਦੇ ਇਤਹਾਸ ਵਿੱਚ
ਲਿਖੇ ਹਨ ਜੋ ਕਿ ਇਸਰਾਏਲ ਦੇ ਪਾਤਸ਼ਾਹ ਦੇ ਇਤਹਾਸ ਦੀ
ਪੋਥੀ ਵਿੱਚ ਦਰਜ ਹਨ।

35ਇਸ ਉਪਰੰਤ ਯਹੂਦਾਹ ਦੇ ਪਾਤਸ਼ਾਹ ਯਹੋਸ਼ਾਫ਼ਾਟ ਨੇ
ਇਸਰਾਏਲ ਦੇ ਪਾਤਸ਼ਾਹ ਅਹਜ਼ਯਾਹ ਨਾਲ ਮੇਲ ਕੀਤਾ।
ਅਹਜ਼ਯਾਹ ਨੇ ਬਹੁਤ ਬੁਰਿਆਈ ਕੀਤੀ। 36ਯਹੋਸ਼ਾਫ਼ਾਟ ਨੇ
ਅਹਜ਼ਯਾਹ ਨਾਲ ਮੇਲ ਇਸ ਲਈ ਕੀਤਾ ਕਿ ਤਰਸ਼ੀਸ਼ ਨੂੰ ਜਾਣ
ਲਈ ਜਹਾਜ਼ ਬਣਾਏ ਜਾਣ। ਉਨ੍ਹਾਂ ਨੇ ਅਸਯੋਨ-ਗ਼ਬਰ ਵਿੱਚ
ਜਹਾਜ਼ ਬਣਾਏ। 37ਤਦ ਮਾਰੇਸ਼ਾਹ ਤੋਂ ਦੋਦਾਵਾਹ ਦੇ ਪੁੱਤਰ
ਅਲੀਅਜ਼ਰ ਨੇ, ਯਹੋਸ਼ਾਫ਼ਾਟ ਦੇ ਵਿਰੁੱਧ ਅਗੰਮ ਵਾਕ ਕੀਤਾ ਅਤੇ
ਆਖਿਆ, "ਕਿਉਂ ਕਿ ਤੂੰ ਅਹਜ਼ਯਾਹ ਨਾਲ ਜੁੜ ਗਿਆ ਇਸ
ਲਈ ਯਹੋਵਾਹ ਤੇਰੇ ਬਣਾਏ ਸਭ ਕਾਸੇ ਨੂੰ ਤਬਾਹ ਕਰ ਦੇਵੇਗਾ।"
ਜਹਾਜ਼ ਤਬਾਹ ਹੋ ਗਏ ਅਤੇ ਇਸ ਲਈ ਯਹੋਸ਼ਾਫ਼ਾਟ ਅਤੇ
ਅਹਜ਼ਯਾਹ ਉਨ੍ਹਾਂ ਨੂੰ ਤਰਸ਼ੀਸ਼ ਨੂੰ ਨਾ ਭੇਜ ਸਕੇ।

21 ਤਦ ਯਹੋਸ਼ਾਫ਼ਾਟ ਦੀ ਮੌਤ ਹੋ ਗਈ ਅਤੇ ਉਹ ਆਪਣੇ
ਪੁਰਖਿਆਂ ਦੇ ਕੋਲ ਹੀ ਦਫ਼ਨਾਇਆ ਗਿਆ। ਉਸਨੂੰ
ਦਾਊਦ ਦੇ ਸ਼ਹਿਰ ਵਿੱਚ ਦਫ਼ਨਾਇਆ ਗਿਆ ਤੇ ਉਸਦੀ ਥਾਵੇਂ
ਉਸਦਾ ਪੁੱਤਰ ਯਹੋਰਾਮ ਰਾਜ ਕਰਨ ਲੱਗਾ। 2ਯਹੋਸ਼ਾਫ਼ਾਟ ਦੇ
ਪੁੱਤਰ ਅਜ਼ਰਯਾਹ, ਯਹੀਏਲ, ਜ਼ਕਰਯਾਹ, ਅਜ਼ਰਯਾਹ, ਮੀਕਾਏਲ
ਅਤੇ ਸ਼ਫ਼ਟਯਾਹ ਸਨ। ਇਹ ਸਾਰੇ ਇਸਰਾਏਲ ਦੇ ਪਾਤਸ਼ਾਹ
ਯਹੋਸ਼ਾਫ਼ਾਟ ਦੇ ਪੁੱਤਰ ਅਤੇ ਯਹੋਰਾਮ ਦੇ ਭਰਾ ਸਨ। 3ਯਹੋਸ਼ਾਫ਼ਾਟ
ਨੇ ਆਪਣੇ ਪੁੱਤਰਾਂ ਨੂੰ ਸੋਨਾ-ਚਾਂਦੀ, ਬਹੁ-ਮੁੱਲੀਆਂ ਵਸਤਾਂ ਦੇ
ਵੱਡੇ ਈਨਾਮ ਅਤੇ ਯਹੂਦਾਹ ਦੇ ਗੜ੍ਹ ਵਾਲੇ ਸ਼ਹਿਰ ਦਿੱਤੇ ਪਰ
ਰਾਜ ਯਹੋਰਾਮ ਨੂੰ ਦਿੱਤਾ। ਕਿਉਂ ਕਿ ਯਹੋਰਾਮ ਉਸਦਾ ਸਭ ਤੋਂ
ਵੱਡਾ ਪੁੱਤਰ ਸੀ।

### ਯਹੂਦਾਹ ਦਾ ਪਾਤਸ਼ਾਹ ਯਹੋਰਾਮ

4ਯਹੋਰਾਮ ਨੇ ਆਪਣੇ ਪਿਤਾ ਦਾ ਰਾਜ ਸੰਭਾਲ ਕੇ ਆਪਣੇ-ਆਪ
ਨੂੰ ਮਜ਼ਬੂਤ ਕੀਤਾ। ਫ਼ਿਰ ਉਸਨੇ ਆਪਣੇ ਸਾਰੇ ਭਰਾਵਾਂ ਨੂੰ ਤਲਵਾਰ
ਨਾਲ ਵੱਢ ਸੁੱਟਿਆ। ਇਹੀ ਨਹੀਂ ਉਸਨੇ ਇਸਰਾਏਲ ਦੇ ਕਈ
ਆਗੂਆਂ ਨੂੰ ਵੀ ਵੱਢ ਸੁੱਟਿਆ। 5ਜਦੋਂ ਯਹੋਰਾਮ ਰਾਜ ਕਰਨ
ਲੱਗਾ ਉਹ 32 ਵਰ੍ਹਿਆਂ ਦਾ ਸੀ। ਉਸਨੇ ਯਰੂਸ਼ਲਮ ਵਿੱਚ ਅੱਠ
ਸਾਲ ਰਾਜ ਕੀਤਾ। 6ਯਹੋਰਾਮ ਅਹਾਬ ਦੇ ਘਰਾਣੇ ਵਾਂਗ
ਇਸਰਾਏਲ ਦੇ ਪਾਤਸ਼ਾਹ ਦੇ ਰਾਹਾਂ ਉੱਪਰ ਹੀ ਤੁਰਿਆ ਕਿਉਂ
ਕਿ ਉਹ ਅਹਾਬ ਦੀ ਧੀ ਨਾਲ ਵਿਆਹਿਆ ਸੀ ਅਤੇ ਉਸਨੇ ਉਹੀ
ਕੁਝ ਕੀਤਾ ਜੋ ਯਹੋਵਾਹ ਦੀ ਨਿਗਾਹ ਵਿੱਚ ਬਦ ਸੀ। 7ਪਰ
ਯਹੋਵਾਹ ਦਾਊਦ ਦੇ ਘਰਾਣੇ ਨੂੰ ਨਸ਼ਟ ਨਹੀਂ ਕਰੇਗਾ। ਕਿਉਂ
ਕਿ ਉਸਨੇ ਦਾਊਦ ਨਾਲ ਇਕਰਾਰਨਾਮਾ ਕੀਤਾ ਸੀ ਕਿ ਹਮੇਸ਼ਾ
ਉਸਦੇ ਪਰਿਵਾਰ ਵਿੱਚੋਂ ਇੱਕ ਆਦਮੀ ਪਾਤਸ਼ਾਹ ਬਣੇਗਾ।

8ਯਹੋਰਾਮ ਦੇ ਸਮੇਂ ਅਦੋਮੀ ਯਹੂਦਾਹ ਦੇ ਰਾਜ ਤੋਂ ਆਕੀ ਹੋ
ਗਏ ਅਤੇ ਉਨ੍ਹਾਂ ਆਪਣਾ ਇੱਕ ਹੋਰ ਪਾਤਸ਼ਾਹ ਆਪੇ ਠਹਿਰਾ
ਲਿਆ। 9ਤਦ ਯਹੋਰਾਮ ਆਪਣੇ ਸਰਦਾਰਾਂ ਅਤੇ ਸਾਰੇ ਰਥਾਂ ਨੂੰ
ਲੈ ਕੇ ਬਾਹਰ ਨਿਕਲਿਆ ਅਤੇ ਰਾਤ ਨੂੰ ਉੱਠਕੇ ਉਨ੍ਹਾਂ ਅਦੋਮੀਆਂ
ਨੂੰ, ਜਿਨ੍ਹਾਂ ਨੇ ਉਸਨੂੰ ਉਸਦੇ ਰਥਾਂ ਨੂੰ ਅਤੇ ਸਰਦਾਰਾਂ ਨੂੰ ਘੇਰ
ਲਿਆ ਸੀ, ਮਾਰ ਦਿੱਤਾ। 10ਉਸ ਸਮੇਂ ਤੋਂ ਹੁਣ ਤੀਕ, ਅਦੋਮ
ਯਹੂਦਾਹ ਦੇ ਵਿਰੁੱਧ, ਵਿਦ੍ਰੋਹੀ ਹੈ। ਲਿਬਨਾਹ ਨਗਰ ਦੇ ਲੋਕਾਂ ਨੇ
ਵੀ ਯਹੋਰਾਮ ਦੇ ਵਿਰੁੱਧ ਬਗਾਵਤ ਕਰ ਦਿੱਤੀ। ਇਹ ਇਸ ਲਈ
ਵਾਪਰਿਆ ਕਿਉਂ ਕਿ ਯਹੋਰਾਮ ਨੇ ਆਪਣੇ ਪੁਰਖਿਆਂ ਦੇ ਯਹੋਵਾਹ
ਪਰਮੇਸ਼ੁਰ ਨੂੰ ਛੱਡ ਦਿੱਤਾ ਸੀ। 11ਯਹੋਰਾਮ ਨੇ ਯਹੂਦਾਹ ਦੇ ਪਰਬਤਾਂ
ਉੱਪਰ ਉੱਚੇ ਅਸਥਾਨ ਬਣਾਏ ਅਤੇ ਯਰੂਸ਼ਲਮ ਦੇ ਵਾਸੀਆਂ ਨੂੰ
ਵਿਭਚਾਰੀ ਬਣਾਇਆ ਅਤੇ ਯਹੂਦਾਹ ਦੇ ਲੋਕਾਂ ਨੂੰ ਯਹੋਵਾਹ ਦੇ
ਰਾਹ ਤੋਂ ਗੁਮਰਾਹ ਕੀਤਾ।

12ਯਹੋਰਾਮ ਨੂੰ ਏਲੀਯਾਹ ਨਬੀ ਵੱਲੋਂ ਇੱਕ ਸੰਦੇਸ਼ ਆਇਆ
ਕਿ, "ਯਹੋਵਾਹ ਪਰਮੇਸ਼ੁਰ ਤੇਰੇ ਬਾਰੇ ਇਉਂ ਫ਼ਰਮਾਉਂਦਾ ਹੈ: ਉਹ
ਯਹੋਵਾਹ ਜਿਸਨੂੰ ਤੇਰੇ ਪੁਰਖੇ ਦਾਊਦ ਨੇ ਮੰਨਿਆ, ਤਾਂ ਯਹੋਰਾਮ
ਨਾ ਤਾਂ ਤੂੰ ਉਸ ਯਹੋਵਾਹ ਨੂੰ ਜਿਵੇਂ ਤੇਰੇ ਪਿਤਾ ਯਹੋਸ਼ਾਫ਼ਾਟ ਨੇ
ਮੰਨਿਆ ਸੀ ਤੂੰ ਅਮਲ ਕੀਤਾ ਤੇ ਨਾ ਹੀ ਤੂੰ ਆਪਣੇ ਯਹੂਦਾਹ ਦੇ
ਪਾਤਸ਼ਾਹ ਆਸਾ ਦੇ ਰਾਹ ਉੱਪਰ ਤੁਰਿਆ। 13ਸਗੋਂ ਤੂੰ ਇਸਰਾਏਲ
ਦੇ ਪਾਤਸ਼ਾਹਾਂ ਦੇ ਜੀਵਨ ਰਾਹ ਉੱਪਰ ਤੁਰਿਆ ਅਤੇ ਯਹੂਦਾਹ
ਅਤੇ ਯਰੂਸ਼ਲਮ ਦੇ ਵਾਸੀਆਂ ਨੂੰ ਵਿਭਚਾਰੀ ਬਣਾਇਆ ਜਿਵੇਂ
ਕਿ ਅਹਾਬ ਦੇ ਘਰਾਣੇ ਨੇ ਕੀਤਾ ਸੀ। ਤੇਰੇ ਭਰਾ ਤੇਰੇ ਕੋਲੋਂ ਚੰਗੇ
ਸਨ ਤੇ ਤੂੰ ਉਨ੍ਹਾਂ ਨੂੰ ਵੀ ਵੱਢ ਸੁੱਟਿਆ। 14ਇਸ ਲਈ ਹੁਣ ਇਸ
ਤੋਂ ਵੱਡੀ ਸਜ਼ਾ ਯਹੋਵਾਹ ਤੇਰੇ ਲੋਕਾਂ ਨੂੰ ਦੇਵੇਗਾ। ਸੋ ਵੇਖ, ਯਹੋਵਾਹ
ਤੇਰੇ ਲੋਕਾਂ ਨੂੰ, ਤੇਰੇ ਪੁੱਤਰਾਂ ਨੂੰ ਅਤੇ ਤੇਰੀਆਂ ਰਾਣੀਆਂ ਨੂੰ ਵੱਡੀ
ਬਿਮਾਰੀ ਨਾਲ ਮਾਰੇਗਾ। ਅਤੇ ਸਾਰੀ ਸੰਪਤੀ ਦਾ ਨਾਸ ਕਰੇਗਾ।
15ਤੂੰ ਆਂਤੜੀਆਂ ਦੇ ਰੋਗ ਨਾਲ ਸਖਤ ਬੀਮਾਰ ਹੋ ਜਾਵੇਂਗਾ,
ਇੱਥੋਂ ਤੀਕ ਕਿ ਤੇਰੀਆਂ ਆਂਤੜੀਆਂ ਹਰ ਰੋਜ਼ ਬੀਮਾਰੀ ਕਾਰਣ
ਤੇਰੇ ਸ਼ਰੀਰ ਚੋਂ ਬਾਹਰ ਨਿਕਲਦੀਆਂ ਜਾਣਗੀਆਂ।"

16ਯਹੋਰਾਮ ਦੇ ਵਿਰੁੱਧ ਯਹੋਵਾਹ ਨੇ ਫ਼ਲਿਸਤੀਆਂ ਅਤੇ ਉਨ੍ਹਾਂ
ਅਰਬੀਆਂ ਦੇ ਜੋ ਕੂਸ਼ੀਆਂ ਦੇ ਵੱਲ ਰਹਿੰਦੇ ਸਨ ਕ੍ਰੋਧਿਤ ਕੀਤਾ।
17ਉਨ੍ਹਾਂ ਲੋਕਾਂ ਨੇ ਯਹੂਦਾਹ ਉੱਪਰ ਹਮਲਾ ਕੀਤਾ ਅਤੇ ਉਹ
ਸਾਰਾ ਯਹੋਰਾਮ ਦਾ ਖਜ਼ਾਨਾ, ਧਨ ਦੌਲਤ ਲੁੱਟ ਕੇ ਲੈ ਗਏ। ਉਹ
ਯਹੋਰਾਮ ਦੇ ਮਹਿਲ ਦਾ ਸਾਰਾ ਮਾਲ, ਪਤਨੀਆਂ ਅਤੇ ਬੱਚੇ ਸਭ
ਲੁੱਟ ਕੇ ਲੈ ਗਏ। ਸਿਰਫ਼ ਯਹੋਰਾਮ ਦਾ ਸਭ ਤੋਂ ਛੋਟਾ ਲੜਕਾ ਬਚ

ਗਿਆ। ਉਸਦੇ ਸਭ ਤੋਂ ਛੋਟੇ ਪੁੱਤਰ ਦਾ ਨਾਂ ਯਹੋਆਹਾਜ਼ ਸੀ।
18ਇਸ ਉਪਰੰਤ ਯਹੋਵਾਹ ਨੇ ਯਹੋਰਾਮ ਨੂੰ ਆਂਤੜੀਆਂ ਦੇ ਰੋਗ
ਨਾਲ ਅਜਿਹਾ ਪੀੜਿਤ ਕੀਤਾ ਕਿ ਉਹ ਮੁੜ ਕਦੇ ਵੀ ਰਾਜੀ ਨਾ ਹੋ
ਸਕਿਆ। 19ਇਉਂ 2 ਸਾਲਾਂ ਵਿੱਚ ਹੀ ਬਿਮਾਰੀ ਨਾਲ ਉਸ ਦੀਆਂ
ਆਂਦਰਾਂ ਬਾਹਰ ਨਿਕਲ ਆਈਆਂ ਅਤੇ ਉਹ ਬੜਾ ਕਰਾਹ-ਕਰਾਹ
ਕੇ ਮਰਿਆ ਅਤੇ ਲੋਕਾਂ ਨੇ ਉਸਦੇ ਮਰਨ ਤੇ ਅੱਗ ਨਾ ਬਾਲੀ ਜਿਵੇਂ
ਕਿ ਉਹ ਉਸਦੇ ਵਡੇਰਿਆਂ ਦੇ ਮਰਨ ਤੇ ਬਾਲਦੇ ਸਨ। 20ਯਹੋਰਾਮ
ਜਦੋਂ ਸਿੰਘਾਸਣ ਤੇ ਬੈਠਾ ਤਾਂ ਉਹ 32 ਵਰ੍ਹਿਆਂ ਦਾ ਸੀ। ਉਸਨੇ
8 ਵਰ੍ਹੇ ਪਾਤਸ਼ਾਹੀ ਕੀਤੀ ਪਰ ਜਦੋਂ ਉਹ ਮਰਿਆ ਤਾਂ ਕੋਈ ਵੀ
ਮਨੁੱਖ ਦੁਖੀ ਜਾਂ ਉਦਾਸ ਨਹੀਂ ਹੋਇਆ। ਲੋਕਾਂ ਨੇ ਉਸਨੂੰ ਦਾਊਦ
ਦੇ ਸ਼ਹਿਰ ’ਚ ਦਫ਼ਨਾਇਆ ਪਰ ਉਨ੍ਹਾਂ ਨੇ ਉਸਨੂੰ ਵੈਸੀਆਂ
ਕਬਰਾਂ ਵਿੱਚ ਨਾ ਦਫ਼ਨਾਇਆ ਜੈਸੀਆਂ ਪਾਤਸ਼ਾਹਾਂ ਦੀਆਂ ਹੁੰਦੀਆਂ
ਹਨ।

## ਯਹੂਦਾਹ ਦਾ ਪਾਤਸ਼ਾਹ ਅਹਜ਼ਯਾਹ

22 ਯਰੂਸ਼ਲਮ ਦੇ ਲੋਕਾਂ ਨੇ ਯਹੋਰਾਮ ਤੋਂ ਬਾਅਦ ਅਹਜ਼ਯਾਹ
ਨੂੰ ਨਵਾਂ ਪਾਤਸ਼ਾਹ ਚੁਣਿਆ। ਉਹ ਯਰੋਸ਼ਾਮ ਦਾ ਸਭ
ਤੋਂ ਛੋਟਾ ਪੁੱਤਰ ਸੀ। ਉਹ ਲੋਕ ਜੋ ਅਰਬੀ ਲੋਕਾਂ ਨਾਲ ਯਹੋਰਾਮ
ਦੀ ਛਾਉਣੀ ਵਿੱਚ ਹਮਲਾ ਕਰਨ ਆਏ ਸਨ ਉਨ੍ਹਾਂ ਨੇ ਯਹੋਰਾਮ
ਦੇ ਸਾਰੇ ਵੱਡੇ ਪੁੱਤਰਾਂ ਨੂੰ ਵੱਢ ਸੁੱਟਿਆ ਸੀ। ਸਿਰਫ਼ ਅਹਜ਼ਯਾਹ
ਬਚਿਆ ਸੀ ਤਾਂ ਫ਼ਿਰ ਉਸਨੇ ਯਹੂਦਾਹ ਵਿੱਚ ਰਾਜ ਕਰਨਾ ਸ਼ੁਰੂ
ਕਰ ਦਿੱਤਾ। 2ਅਹਜ਼ਯਾਹ ਨੇ ਜਦੋਂ ਰਾਜ ਕਰਨਾ ਸ਼ੁਰੂ ਕੀਤਾ ਉਹ
22 ਵਰ੍ਹਿਆਂ ਦਾ ਸੀ। ਉਸਨੇ ਯਰੂਸ਼ਲਮ ਵਿੱਚ ਇੱਕ ਵਰ੍ਹਾ ਰਾਜ
ਕੀਤਾ। ਉਸਦੀ ਮਾਤਾ ਦਾ ਨਾਉਂ ਅਥਲਯਾਹ ਸੀ ਜੋ ਆਮਰੀ ਦੀ
ਧੀ ਸੀ। 3ਅਹਜ਼ਆਹ ਵੀ ਅਹਾਬ ਦੇ ਘਰਾਣੇ ਦੇ ਰਾਹਾਂ ਤੇ ਹੀ
ਤੁਰਿਆ। ਉਹ ਆਪਣੀ ਮਾਂ ਦੀ ਸ਼ੈ ਤੇ ਇਨ੍ਹਾਂ ਰਾਹਾਂ ਤੇ ਤੁਰਿਆ।
4ਅਹਜ਼ਆਹ ਨੇ ਉਹ ਕੰਮ ਕੀਤੇ ਜੋ ਯਹੋਵਾਹ ਦੀ ਨਿਗਾਹ ਵਿੱਚ
ਭੈੜੇ ਸਨ। ਜਿਵੇਂ ਅਹਾਬ ਦੇ ਘਰਾਣੇ ਨੇ ਮਾੜੇ ਕੰਮ ਕੀਤੇ ਉਵੇਂ
ਹੀ ਉਸਨੇ ਵੀ ਕੀਤੇ ਕਿਉਂ ਕਿ ਅਹਜ਼ਯਾਹ ਦੇ ਪਿਤਾ ਦੇ ਮਰਨ
ਉਪਰੰਤ ਅਹਾਬ ਦੇ ਘਰਾਣੇ ਨੇ ਹੀ ਉਨ੍ਹਾਂ ਨੂੰ ਸਲਾਹ ਮਸ਼ਵਰਾਂ
ਦਿੱਤਾ। ਤਾਂ ਉਨ੍ਹਾਂ ਨੇ ਅਰਜਯਾਹ ਨੂੰ ਬੁਰੀ ਸਲਾਹ ਦਿੱਤੀ ਜਿਹੜੀ
ਕਿ ਉਸਦੀ ਮੌਤ ਦਾ ਕਾਰਣ ਬਣੀ। 5ਅਹਜ਼ਆਹ ਅਹਾਬ ਦੇ
ਪਰਿਵਾਰ ਦੀ ਸਲਾਹ ਉੱਪਰ ਚਲਿਆ। ਉਸਨੇ ਇਸਰਾਏਲ ਦੇ
ਪਾਤਸ਼ਾਹ ਅਹਾਬ ਦੇ ਪੁੱਤਰ ਯਹੋਰਾਮ ਸਮੇਤ ਅਰਾਮ ਦੇ ਪਾਤਸ਼ਾਹ
ਹਜ਼ਾਏਲ ਨਾਲ ਰਾਮੋਥ-ਗਿਲਆਦ ਵਿੱਚ ਲੜਨ ਲਈ ਗਿਆ
ਅਤੇ ਅਰਾਮੀਆਂ ਨੇ ਯੋਰਾਮ ਨੂੰ ਲੜਾਈ ਵਿੱਚ ਜ਼ਖਮੀ ਕੀਤਾ।
6ਯੋਰਾਮ ਆਪਣੇ ਇਲਾਜ ਲਈ ਯਿਜ਼ਰਾਏਲ ਨੂੰ ਗਿਆ। ਕਿਉਂ
ਕਿ ਉਹ ਰਾਮਾਹ ਵਿੱਚ ਅਰਾਮ ਦੇ ਪਾਤਸ਼ਾਹ ਹਜ਼ਾਏਲ ਦੇ ਵਿਰੁੱਧ
ਲੜਦੇ ਸਮੇਂ ਜ਼ਖਮੀ ਹੋ ਗਿਆ ਸੀ। ਯਹੂਦਾਹ ਦਾ ਪਾਤਸ਼ਾਹ
ਯਹੋਰਾਮ ਦਾ ਪੁੱਤਰ ਅਹਜ਼ਯਾਹ, ਅਹਾਬ ਦੇ ਪੁੱਤਰ ਯੋਰਾਮ ਨੂੰ
ਯਿਜ਼ਰਏਲ ਵਿੱਚ ਵੇਖਣ ਲਈ ਗਿਆ ਕਿਉਂ ਕਿ ਉਹ ਜ਼ਖਮੀ
ਸੀ।

7ਪਰਮੇਸ਼ੁਰ ਨੇ ਅਹਜਯਾਹ ਨੂੰ ਮਾਰ ਦਿੱਤਾ ਜਦੋਂ ਉਹ ਯਹੋਰਾਮ
ਨੂੰ ਉਸਦੇ ਘਰ ਮਿਲਣ ਲਈ ਗਿਆ। ਜਦੋਂ ਅਹਜਯਾਹ ਆਇਆ,
ਉਹ ਯੋਰਾਮ ਨਾਲ ਨਿਮਸ਼ੀ ਦੇ ਪੁੱਤਰ ਯੇਹੂ ਕੋਲ ਗਿਆ, ਜਿਸਨੂੰ
ਯਹੋਵਾਹ ਨੇ ਆਹਾਬ ਦੇ ਪਰਿਵਾਰ ਨੂੰ ਤਬਾਹ ਕਰਨ ਲਈ ਭੇਜਿਆ
ਸੀ। 8ਜਦੋਂ ਯੇਹੂ ਅਹਾਬ ਦੇ ਘਰਾਣੇ ਨੂੰ ਦੰਡ ਦੇ ਰਿਹਾ ਸੀ ਤਾਂ
ਯੇਹੂ ਨੇ ਯਹੂਦਾਹ ਦੇ ਸਰਦਾਰਾਂ ਅਤੇ ਅਹਜ਼ਯਾਹ ਦੇ ਭਰਾਵਾਂ ਦੇ
ਪੁੱਤਰਾਂ ਨੂੰ ਅਹਜ਼ਯਾਹ ਦੀ ਸੇਵਾ ਕਰਦਿਆਂ ਵੇਖਿਆ ਤਾਂ ਯੇਹੂ ਨੇ
ਉਨ੍ਹਾਂ ਨੂੰ ਕਤਲ ਕਰ ਸੁੱਟਿਆ। 9ਤਦ ਉਹ ਅਹਜ਼ਯਾਹ ਨੂੰ ਲੱਭਣ
ਲੱਗਾ। ਉਸਦੇ ਆਦਮੀਆਂ ਨੇ ਉਸਨੂੰ ਸਾਮਰਿਯਾ ਸ਼ਹਿਰ ਵਿੱਚ
ਲੁਕੇ ਹੋਏ ਨੂੰ ਲੱਭ ਲਿਆ। ਅਤੇ ਉਸਨੂੰ ਫ਼ੜ ਕੇ ਯੇਹੂ ਕੋਲ ਲੈ
ਆਏ। ਉਨ੍ਹਾਂ ਨੇ ਅਹਜ਼ਯਾਹ ਨੂੰ ਵੱਢ ਕੇ ਤੇ ਦਫ਼ਨਾਅ ਦਿੱਤਾ।
ਉਨ੍ਹਾਂ ਕਿਹਾ, “ਇਹ ਯਹੋਸ਼ਾਫ਼ਾਟ ਦਾ ਉੱਤਰਾਧਿਕਾਰੀ ਹੈ।
ਯਹੋਸ਼ਫ਼ਾਟ ਪੂਰੇ ਦਿਲ ਨਾਲ ਯਹੋਵਾਹ ਦਾ ਚਾਹਵੰਦ ਰਿਹਾ ਹੈ।”
ਅਹਜ਼ਯਾਹ ਦੇ ਪਰਿਵਾਰ ਕੋਲ ਯਹੂਦਾਹ ਦੇ ਰਾਜ ਨੂੰ ਮੁੜ ਸੰਭਾਲਣ
ਦੀ ਸ਼ਕਤੀ ਨਾ ਰਹੀ।

## ਅਥਲਯਾਹ ਰਾਣੀ

10ਅਥਲਯਾਹ ਅਹਜ਼ਆਹ ਦੀ ਮਾਂ ਸੀ। ਜਦੋਂ ਉਸਨੇ ਆਪਣੇ
ਪੁੱਤਰ ਨੂੰ ਮਰਿਆਂ ਵੇਖਿਆ ਤਾਂ ਉਸਨੇ ਯਹੂਦਾਹ ਘਰਾਣੇ ਦੇ ਸਾਰੇ
ਵੰਸ਼ ਨੂੰ ਖਤਮ ਕਰ ਦਿੱਤਾ। 11ਪਰ ਪਾਤਸ਼ਾਹ ਦੀ ਧੀ ਯਹੋਸ਼ਬਥ,
ਅਹਜ਼ਯਾਹ ਦੇ ਪੁੱਤਰ ਯੋਆਸ਼ ਨੂੰ ਪਾਤਸ਼ਾਹ ਦੇ ਪੁੱਤਰਾਂ ਵਿੱਚੋਂ ਜੋ
ਮਾਰੇ ਜਾ ਰਹੇ ਸਨ, ਚੋਰੀ ਲੈ ਗਈ ਅਤੇ ਉਸਨੇ ਯੋਆਸ਼ ਨੂੰ ਅਤੇ
ਦਾਈ ਨੂੰ ਸੌਣ ਵਾਲੇ ਕਮਰੇ ਵਿੱਚ ਛੁਪਾ ਦਿੱਤਾ। ਸੋ ਯਹੋਰਾਮ
ਪਾਤਸ਼ਾਹ ਦੀ ਧੀ ਯਹੋਯਾਦਾ ਜਾਜਕ ਦੀ ਔਰਤ ਯਹੋਸ਼ਬਥ ਨੇ ਜੋ
ਅਹਜ਼ਯਾਹ ਦੀ ਭੈਣ ਸੀ ਉਸ ਨੂੰ ਅਥਲਯਾਹ ਤੋਂ ਅਜਿਹਾ
ਲੁਕਾਇਆ ਕਿ ਉਹ ਉਸਨੂੰ ਕਤਲ ਨਾ ਕਰ ਸਕੀ। 12ਯੋਆਸ਼
ਜਾਜਕਾਂ ਕੋਲ ਯਹੋਵਾਹ ਦੇ ਮੰਦਰ ਵਿੱਚ 6 ਸਾਲਾਂ ਸਮਾਂ ਤੀਕ
ਲੁਕਿਆ ਰਿਹਾ ਕਿਉਂ ਕਿ ਉਸ ਵਕਤ ਤੀਕ ਉੱਥੇ ਅਥਲਯਾਹ
ਦੇਸ ਉੱਪਰ ਰਾਜ ਕਰ ਰਹੀ ਸੀ।

## ਯਹੋਯਾਦਾ ਜਾਜਕ ਅਤੇ ਯੋਆਸ਼ ਪਾਤਸ਼ਾਹ

23 ਸੱਤਵੇਂ ਸਾਲ ਵਿੱਚ, ਯਹੋਯਾਦਾ ਨੇ ਆਪਣੀ ਤਾਕਤ
ਵਿਖਾਈ। ਉਸਨੇ ਕਪਤਾਨਾਂ ਨਾਲ ਇੱਕ
ਇਕਰਾਰਨਾਮਾ ਕੀਤਾ। ਉਹ ਕਪਤਾਨ ਸਨ! ਯਹੋਰਾਮ ਦਾ ਪੁੱਤਰ
ਅਜ਼ਰਯਾਹ, ਯਹੋਹਾਨਾਨ ਦਾ ਪੁੱਤਰ ਇਸ਼ਮਾਏਲ, ਓਬੇਦ ਦਾ
ਪੁੱਤਰ ਅਜ਼ਰਯਾਹ ਤੇ ਅਦਾਯਾਹ ਦਾ ਪੁੱਤਰ ਮਅਸੇਯਾਹ ਅਤੇ
ਜ਼ਿਕਰੀ ਦਾ ਪੁੱਤਰ ਅਲੀਸ਼ਾਫ਼ਾਟ। 2ਉਹ ਸਾਰੇ ਯਹੂਦਾਹ ਸ਼ਹਿਰ
ਵਿੱਚ ਫ਼ਿਰੇ ਅਤੇ ਉਸਦੇ ਸਾਰੇ ਸ਼ਹਿਰਾਂ ਵਿੱਚੋਂ ਲੇਵੀਆਂ ਨੂੰ ਤੇ
ਇਸਰਾਏਲ ਦੇ ਘਰਾਣਿਆਂ ਦੇ ਮੁਖੀਆਂ ਨੂੰ ਇਕੱਤਰ ਕੀਤਾ। ਤਦ
ਉਹ ਸਾਰੇ ਯਰੂਸ਼ਲਮ ਵਿੱਚ ਆਏ। 3ਸਾਰੇ ਇਕੱਤਰ ਹੋਏ ਲੋਕਾਂ ਨੇ
ਯਹੋਵਾਹ ਦੇ ਮੰਦਰ ਵਿੱਚ ਪਾਤਸ਼ਾਹ ਨਾਲ ਇਕਰਾਰਨਾਮਾ ਕੀਤਾ।

ਤਦ ਯਹੋਯਾਦਾ ਨੇ ਉਨ੍ਹਾਂ ਨੂੰ ਆਖਿਆ, “ਪਾਤਸ਼ਾਹ ਦਾ ਪੁੱਤਰ
ਰਾਜ ਕਰੇਗਾ ਕਿਉਂ ਕਿ ਯਹੋਵਾਹ ਨੇ ਦਾਊਦ ਦੇ ਉੱਤਰਾਧਿਕਾਰੀਆਂ
ਨਾਲ ਇਹੀ ਇਕਰਾਰਨਾਮਾ ਕੀਤਾ ਸੀ ਕਿ ਉਸਦੇ ਵੰਸ਼ਜ ਰਾਜ
ਕਰਨਗੇ। 4ਹੁਣ ਤੁਸੀਂ ਇੱਕ ਕੰਮ ਜ਼ਰੂਰ ਕਰਨਾ ਹੈ: ਜਾਜਕਾਂ
ਅਤੇ ਲੇਵੀਆਂ ਵਿੱਚੋਂ ਇੱਕ ਤਿਹਾਈ ਸਬਤ ਨੂੰ ਆ ਕੇ ਫ਼ਾਟਕਾਂ ਦੇ

ਦਰਬਾਨ ਬਨ ਜਾਣ। 5ਅਤੇ ਇੱਕ ਤਿਹਾਈ ਸ਼ਾਹੀ ਮਹਿਲ ਉੱਪਰ
ਹੋਣ ਅਤੇ ਇੱਕ ਤਿਹਾਈ ਨੀਂਹ ਵਾਲੇ ਫ਼ਾਟਕ ਉੱਪਰ ਜਿਹੜਾ
ਬੁਨਿਆਦ ਹੈ। ਪਰ ਬਾਕੀ ਦੇ ਸਾਰੇ ਲੋਕ ਯਹੋਵਾਹ ਦੇ ਮੰਦਰ ਦੇ
ਵਿਹੜਿਆਂ ਵਿੱਚ ਖੜੇ ਰਹਿਣ। 6ਕਿਸੇ ਮਨੁੱਖ ਨੂੰ ਯਹੋਵਾਹ ਦੇ
ਮੰਦਰ ਵਿੱਚ ਪ੍ਰਵੇਸ਼ ਨਾ ਕਰਨ ਦੇਣਾ। ਸਿਰਫ਼ ਜਾਜਕ ਅਤੇ ਲੇਵੀ
ਜਿਹੜੇ ਸੇਵਾ ਕਰਦੇ ਹਨ ਉਹੀ ਯਹੋਵਾਹ ਦੇ ਮੰਦਰ ਵਿੱਚ ਪ੍ਰਵੇਸ਼
ਕਰ ਸਕਦੇ ਹਨ ਕਿਉਂ ਕਿ ਉਹ ਪਵਿੱਤਰ ਹਨ ਤੇ ਬਾਕੀ ਦੇ ਸਾਰੇ
ਮਨੁੱਖ ਉਹੀ ਕੰਮ ਕਰਨ ਜਿਹੜੇ ਯਹੋਵਾਹ ਨੇ ਉਨ੍ਹਾਂ ਨੂੰ ਸੌਂਪੇ
ਹਨ। 7ਲੇਵੀ ਪਾਤਸ਼ਾਹ ਕੋਲ ਜ਼ਰੂਰ ਖੜੇ ਰਹਿਣ ਅਤੇ ਹਰ ਮਨੁੱਖ
ਕੋਲ ਆਪਣੀ ਤਲਵਾਰ ਜ਼ਰੂਰ ਹੋਵੇ। ਜੇਕਰ ਕੋਈ ਮਨੁੱਖ ਮੰਦਰ
ਅੰਦਰ ਵੜਨ ਦੀ ਕੋਸ਼ਿਸ਼ ਕਰੇ ਤਾਂ ਉਸਨੂੰ ਵੱਢ ਦਿੱਤਾ ਜਾਵੇ।
ਜਿੱਥੇ ਵੀ ਪਾਤਸ਼ਾਹ ਜਾਵੇ ਤੁਸੀਂ ਉਸਦੇ ਮਗਰ ਜ਼ਰੂਰ ਹੋਵੋਂ।"

8ਸਾਰੇ ਲੇਵੀਆਂ ਅਤੇ ਯਹੂਦੀਆਂ ਨੇ ਯਹੋਯਾਦਾ ਜਾਜਕ ਦੇ
ਹੁਕਮ ਨੂੰ ਮੰਨਿਆ। ਸੋ ਉਨ੍ਹਾਂ ਨੇ ਆਪੋ-ਆਪਣੇ ਆਦਮੀਆਂ ਨੂੰ
ਜਿਹੜੇ ਸਬਤ ਨੂੰ ਅੰਦਰ ਆਉਣ ਵਾਲੇ ਸਨ, ਉਨ੍ਹਾਂ ਦੇ ਨਾਲ
ਜਿਹੜੇ ਸਬਤ ਨੂੰ ਬਾਹਰ ਜਾਣ ਵਾਲੇ ਸਨ ਲਿੱਤਾ ਕਿਉਂ ਕਿ
ਯਹੋਯਾਦਾ ਜਾਜਕ ਨੇ ਜਿਨ੍ਹਾਂ ਦੀ ਰਖਵਾਲੀ ਲਈ ਵਾਰੀ ਸੀ
ਉਨ੍ਹਾਂ ਨੂੰ ਜਾਣ ਨਹੀਂ ਸੀ ਦਿੱਤਾ। 9ਯਹੋਯਾਦਾ ਜਾਜਕ ਨੇ ਉਹ
ਬਰਛੀਆਂ, ਫ਼ਰੀਆਂ ਅਤੇ ਢਾਲਾਂ ਜੋ ਦਾਊਦ ਪਾਤਸ਼ਾਹ ਦੀਆਂ
ਸਨ ਉਨ੍ਹਾਂ ਸਰਦਾਰਾਂ ਨੂੰ ਦਿੱਤੀਆਂ। ਇਹ ਸਾਰੇ ਹਥਿਆਰ ਯਹੋਵਾਹ
ਦੇ ਮੰਦਰ ਵਿੱਚ ਪਏ ਹੋਏ ਸਨ। 10ਫ਼ਿਰ ਉਸਨੇ ਉਨ੍ਹਾਂ ਨੂੰ ਕਿੱਥੇ-ਕਿੱਥੇ
ਖੜੇ ਹੋਣਾ ਹੈ, ਦੱਸਿਆ। ਹਰ ਮਨੁੱਖ ਦੇ ਹੱਥ ਵਿੱਚ ਉਸਦਾ ਸ਼ਸਤਰ
ਵਿਰਾਜਮਾਨ ਸੀ। ਸਾਰੇ ਮਨੁੱਖ ਮੰਦਰ ਦੇ ਸੱਜੇ ਖੂੰਜੇ ਤੋਂ ਲੈਕੇ ਖੱਬੇ
ਖੂੰਜੇ ਤੀਕ ਜਗਵੇਦੀ ਤੇ ਮੰਦਰ ਦੇ ਆਸੇ-ਪਾਸੇ ਪਾਤਸ਼ਾਹ ਦੇ
ਇਰਦ ਗਿਰਦ ਖੜਾ ਕਰ ਦਿੱਤਾ। 11ਤਦ ਉਨ੍ਹਾਂ ਨੇ ਪਾਤਸ਼ਾਹ ਦੇ
ਪੁੱਤਰ ਨੂੰ ਬਾਹਰ ਲਿਆ ਕੇ ਉਸਦੇ ਸਿਰ ਤੇ ਤਾਜ ਪੁਆਇਆ
ਅਤੇ ਉਸਨੂੰ ਇਕਰਾਰਨਾਮੇ ਦੀ ਇੱਕ ਨਕਲ ਦਿੱਤੀ। ਇਉਂ ਉਨ੍ਹਾਂ
ਨੇ ਯੋਆਸ਼ ਨੂੰ ਪਾਤਸ਼ਾਹ ਠਹਿਰਾਇਆ ਅਤੇ ਯਹੋਯਾਦਾ ਤੇ ਉਸਦੇ
ਪੁੱਤਰਾਂ ਨੇ ਉਸਨੂੰ ਮਸਹ ਕੀਤਾ ਅਤੇ ਆਖਿਆ, "ਪਾਤਸ਼ਾਹ ਸਲਾਮਤ
ਰਹੇ।"

12ਜਦੋਂ ਅਥਲਯਾਹ ਨੇ ਲੋਕਾਂ ਦਾ ਸ਼ੋਰ ਸੁਣਿਆ ਜੋ ਦੌੜ-ਦੌੜ
ਕੇ ਪਾਤਸ਼ਾਹ ਦੀ ਉਸਤਤ ਕਰ ਰਹੇ ਸਨ ਤਾਂ ਉਹ ਯਹੋਵਾਹ ਦੇ
ਮੰਦਰ ਵਿੱਚੋਂ ਲੋਕਾਂ ਕੋਲ ਆਈ। 13ਉਸਨੇ ਪਾਤਸ਼ਾਹ ਵੱਲ ਵੇਖਿਆ।
ਪਾਤਸ਼ਾਹ ਆਪਣੇ ਥੰਮ ਦੇ ਫ਼ਾਟਕ ਕੋਲ ਖੜਾ ਸੀ। ਅਤੇ ਜੋ ਤੂਰ੍ਹੀਆਂ
ਵਜਾ ਰਹੇ ਸਨ ਅਤੇ ਸਰਦਾਰ ਸਨ ਉਹ ਪਾਤਸ਼ਾਹ ਦੇ ਕੋਲ ਖੜੇ
ਸਨ। ਅਤੇ ਦੇਸ ਦੇ ਸਾਰੇ ਲੋਕ ਖੁਸ਼ੀਆਂ ਮਨਾਉਂਦੇ ਅਤੇ ਤੂਰ੍ਹੀਆਂ
ਵਜਾਉਂਦੇ ਸਨ। ਗਾਉਣ ਵਾਲੇ ਵਾਜਿਆਂ ਨਾਲ ਉਸਤਤ ਕਰਨ
ਵਿੱਚ ਅਗਵਾਈ ਕਰ ਰਹੇ ਸਨ। ਤਦ ਅਥਲਯਾਹ ਨੇ ਆਪਣੇ
ਕੱਪੜੇ ਫ਼ਾੜੇ ਅਤੇ ਉੱਚੀ ਆਵਾਜ਼ ਵਿੱਚ ਬੋਲੀ "ਗਦਰ ਗਦਰ।"

14ਤਦ ਯਹੋਯਾਦਾ ਜਾਜਕ ਨੇ ਸੌ-ਸੌ ਦੇ ਸਰਦਾਰਾਂ ਨੂੰ ਜੋ ਫ਼ੌਜ
ਦੇ ਹਾਕਮ ਸਨ ਆਗਿਆ ਦਿੱਤੀ ਕਿ ਉਸਨੂੰ (ਪਾਤਸ਼ਾਹ) ਕਤਾਰਾਂ
ਦੇ ਵਿੱਚੋਂ ਲੈ ਜਾਵੋ। ਜੇਕਰ ਕੋਈ ਉਸਦੇ ਪਿੱਛੇ ਆਵੇ ਤਾਂ ਉਸਨੂੰ
ਤਲਵਾਰ ਨਾਲ ਵੱਢ ਦਿੱਤਾ ਜਾਵੇ। ਤਦ ਜਾਜਕ ਨੇ ਸਿਪਾਹੀਆਂ
ਨੂੰ ਚੇਤਾਵਨੀ ਦਿੱਤੀ, "ਅਥਲਯਾਹ ਨੂੰ ਯਹੋਵਾਹ ਦੇ ਮੰਦਰ ਵਿੱਚ
ਨਾ ਵੱਢਿਆ ਜਾਵੇ।" 15ਤਦ ਉਨ੍ਹਾਂ ਆਦਮੀਆਂ ਨੇ ਅਥਲਯਾਹ
ਨੂੰ ਜਦੋਂ ਉਹ ਪਾਤਸ਼ਾਹ ਦੇ ਮਹਿਲ ਕੋਲ ਘੋੜਿਆਂ ਵਾਲੇ ਫ਼ਾਟਕ
ਕੋਲ ਪਹੁੰਚੀ ਤਾਂ ਘੇਰ ਕੇ ਪਕੜ ਲਿਆ ਅਤੇ ਉਸਨੂੰ ਉਸੇ ਥਾਂ ਤੇ
ਮਾਰ ਸੁੱਟਿਆ।

16ਤਦ ਯਹੋਯਾਦਾ ਨੇ ਸਾਰੇ ਲੋਕਾਂ ਨਾਲ ਅਤੇ ਪਾਤਸ਼ਾਹ ਨਾਲ
ਇਕਰਾਰਨਾਮਾ ਕੀਤਾ ਤੇ ਉਨ੍ਹਾਂ ਸਾਰਿਆਂ ਨੇ ਸਹੁੰ ਖਾਧੀ ਕਿ ਉਹ
ਯਹੋਵਾਹ ਦੇ ਲੋਕ ਹੋਣਗੇ। 17ਫ਼ਿਰ ਸਾਰੇ ਲੋਕੀਂ ਬਆਲ ਦੇ ਮੰਦਰ
ਵਿੱਚ ਗਏ ਅਤੇ ਉਨ੍ਹਾਂ ਉਸ ਬੁੱਤ ਨੂੰ ਢਾਹ ਦਿੱਤਾ ਅਤੇ ਉਸ ਦੇ
ਬੁੱਤਾਂ ਅਤੇ ਜਗਵੇਦੀਆਂ ਨੂੰ ਟੁਕੜੇ-ਟੁਕੜੇ ਕਰ ਦਿੱਤਾ। ਅਤੇ ਬਆਲ
ਦੇ ਜਾਜਕ ਮੱਤਾਨ ਨੂੰ ਉਨ੍ਹਾਂ ਨੇ ਜਗਵੇਦੀਆਂ ਦੇ ਅੱਗੇ ਮਾਰ
ਛੱਡਿਆ।

18ਯਹੋਯਾਦਾ ਨੇ ਮੰਦਰ ਦੀ ਦੇਖਭਾਲ ਦਾ ਕੰਮ ਜਾਜਕਾਂ ਨੂੰ
ਸੌਂਪ ਦਿੱਤਾ, ਜੋ ਕਿ ਲੇਵੀ ਸਨ ਅਤੇ ਜੋ ਦਾਊਦ ਦੁਆਰਾ ਯਹੋਵਾਹ
ਦੇ ਮੰਦਰ ਵਿੱਚ ਮੂਸਾ ਦੀ ਬਿਵਸਥਾ ਦੀ ਪੋਥੀ ਵਿੱਚ ਲਿਖੇ ਅਨੁਸਾਰ
ਹੋਮ ਦੀਆਂ ਭੇਟਾਂ ਚੜ੍ਹਾਉਣ ਲਈ ਵਿਵਸਥਿਤ ਕੀਤੇ ਗਏ ਸਨ।
ਉਹ ਦਾਊਦ ਦੁਆਰਾ ਵਿਵਸਥਿਤ ਕੀਤੇ ਅਨੁਸਾਰ ਯਹੋਵਾਹ
ਲਈ ਬਹੁਤ ਆਨੰਦਿਤ ਸਨ ਅਤੇ ਗਾ ਰਹੇ ਸਨ। 19ਯਹੋਯਾਦਾ
ਨੇ ਯਹੋਵਾਹ ਦੇ ਫ਼ਾਟਕ ਉੱਤੇ ਦਰਬਾਨ ਰੱਖ ਦਿੱਤੇ ਤਾਂ ਕਿ ਕੋਈ
ਵੀ ਮਨੁੱਖ ਜੋ ਅਪਵਿੱਤਰ ਹੋਵੇ ਅੰਦਰ ਪ੍ਰਵੇਸ਼ ਨਾ ਕਰ ਸਕੇ।

20ਫ਼ਿਰ ਯਹੋਯਾਦਾ ਨੇ ਸੌ-ਸੌ ਦੇ ਸਰਦਾਰਾਂ, ਲੋਕਾਂ ਦੇ ਸ਼ਾਸਕਾਂ
ਅਤੇ ਜ਼ਮੀਂਦਾਰਾਂ ਤੇ ਦੇਸ ਦੇ ਸਾਰੇ ਲੋਕਾਂ ਨੂੰ ਲਿਆ ਅਤੇ ਪਾਤਸ਼ਾਹ
ਨੂੰ ਯਹੋਵਾਹ ਦੇ ਮੰਦਰ ਤੋਂ ਉਤਾਰ ਲਿਆਏ ਅਤੇ ਉੱਚੇ ਫ਼ਾਟਕ ਦੇ
ਰਸਤੇ ਪਾਤਸ਼ਾਹ ਦੇ ਮਹਿਲ ਵਿੱਚ ਆਏ ਅਤੇ ਫ਼ਿਰ ਪਾਤਸ਼ਾਹ ਨੂੰ
ਰਾਜ ਸਿੰਘਾਸਣ ਤੇ ਬਿਰਾਜਮਾਨ ਕੀਤਾ। 21ਤਦ ਯਹੂਦਾਹ ਦੇ
ਸਾਰੇ ਲੋਕ ਬੜੇ ਪ੍ਰਸੰਨ ਹੋਏ ਅਤੇ ਸਾਰੇ ਯਰੂਸ਼ਲਮ ਵਿੱਚ ਸ਼ਾਂਤੀ ਹੋ
ਗਈ ਕਿਉਂ ਕਿ ਅਥਲਯਾਹ ਤਲਵਾਰ ਨਾਲ ਮਾਰੀ ਜਾ ਚੁੱਕੀ
ਸੀ।

## ਯੋਆਸ਼ ਦਾ ਮੁੜ ਮੰਦਰ ਉਸਾਰਨਾ

24 ਜਦੋਂ ਯੋਆਸ਼ ਪਾਤਸ਼ਾਹ ਬਣਿਆ ਉਹ ਸੱਤ ਵਰ੍ਹਿਆਂ
ਦਾ ਸੀ ਅਤੇ ਉਸਨੇ 40 ਸਾਲ ਯਰੂਸ਼ਲਮ ਵਿੱਚ ਰਾਜ
ਕੀਤਾ। ਉਸਦੀ ਮਾਂ ਦਾ ਨਾਂ ਸੀਬਯਾਹ ਸੀ ਜੋ ਕਿ ਬਏਰਸ਼ਬਾ
ਸ਼ਹਿਰ ਦੀ ਸੀ। 2ਜਦ ਤੀਕ ਯਹੋਯਦਾ ਜਿਉਂਦਾ ਰਿਹਾ ਯੋਆਸ਼
ਯਹੋਵਾਹ ਅੱਗੇ ਸਹੀ ਜੀਵਨ ਜਿਉਂਦਾ ਰਿਹਾ। 3ਯਹੋਯਾਦਾ ਨੇ
ਉਸਨੂੰ ਦੋ ਔਰਤਾਂ ਨਾਲ ਵਿਆਹ ਦਿੱਤਾ। ਯੋਆਸ਼ ਦੇ ਘਰ ਪੁੱਤਰ
ਅਤੇ ਧੀਆਂ ਹੋਏ।

4ਫ਼ਿਰ ਬਾਅਦ ਵਿੱਚ, ਯੋਆਸ਼ ਨੇ ਯਹੋਵਾਹ ਦੇ ਮੰਦਰ ਦਾ ਮੁੜ
ਤੋਂ ਨਿਰਮਾਣ ਕਰਨ ਦਾ ਨਿਸ਼ਚਾ ਕੀਤਾ। 5ਯੋਆਸ਼ ਨੇ ਜਾਜਕਾਂ
ਅਤੇ ਲੇਵੀਆਂ ਨੂੰ ਇਕੱਠਿਆਂ ਬੁਲਵਾਇਆ ਅਤੇ ਉਨ੍ਹਾਂ ਨੂੰ ਆਖਿਆ,
"ਯਹੂਦਾਹ ਦੇ ਸ਼ਹਿਰਾਂ ਵਿੱਚ ਜਾ ਕੇ ਸਾਰੇ ਇਸਰਾਏਲ ਕੋਲੋਂ ਹਰ
ਸਾਲ ਆਪਣੇ ਪਰਮੇਸ਼ੁਰ ਦੇ ਮੰਦਰ ਦੀ ਮੁਰੰਮਤ ਲਈ ਧਨ ਦੌਲਤ
ਇਕੱਠੀ ਕਰਿਆ ਕਰੋ। ਜਾਓ ਤੇ ਜਲਦੀ ਹੀ ਇਉਂ ਕਰੋ।" ਪਰ
ਲੇਵੀਆਂ ਨੇ ਕੋਈ ਜਲਦੀ ਨਾ ਕੀਤੀ। 6ਤਦ ਯੋਆਸ਼ ਪਾਤਸ਼ਾਹ
ਨੇ ਯਹੋਯਾਦਾ ਜਾਜਕ ਨੂੰ ਸੱਦਿਆ ਤੇ ਆਖਿਆ, "ਤੈਨੂੰ ਯਹੂਦਾਹ

ਅਤੇ ਯਰੂਸ਼ਲਮ ਵਿੱਚੋਂ ਲੰਘ ਕੇ ਕਰ ਇਕੱਠਾ ਕਰਨ ਲਈ ਲੇਵੀਆਂ
ਦੀ ਜ਼ਰੂਰਤ ਕਿਉਂ ਨਹੀਂ, ਜੋ ਕਿ ਮੂਸਾ, ਯਹੋਵਾਹ ਦੇ ਸੇਵਕ
ਦੁਆਰਾ ਲਾਇਆ ਗਿਆ ਸੀ। ਮੂਸਾ ਅਤੇ ਇਸਰਾਏਲੀ ਕਰ ਦੇ
ਉਸ ਧਨ ਨੂੰ ਪਵਿੱਤਰ ਤੰਬੂ ਲਈ ਵਰਤਦੇ ਸਨ।"

7ਇਸ ਤੋਂ ਪਹਿਲਾਂ ਅਥਲਯਾਹ ਦੇ ਪੁੱਤਰਾਂ ਨੇ ਯਹੋਵਾਹ ਦੇ
ਮੰਦਰ ਨੂੰ ਤੋੜਿਆ ਸੀ ਅਤੇ ਉਨ੍ਹਾਂ ਨੇ ਯਹੋਵਾਹ ਦੇ ਮੰਦਰ ਦੀਆਂ
ਵਸਤਾਂ ਬਆਲਾਂ ਲਈ ਵਰਤ ਲਈਆਂ ਸਨ। ਅਥਲਯਾਹ ਇੱਕ
ਬੜੀ ਹੀ ਦੁਸ਼ਟ ਰਾਣੀ ਸੀ।

8ਯੋਆਸ਼ ਪਾਤਸ਼ਾਹ ਨੇ ਹੁਕਮ ਦਿੱਤਾ ਤੇ ਉਨ੍ਹਾਂ ਨੇ ਇੱਕ ਸੰਦੂਕ
ਬਣਾ ਕੇ ਉਸਨੂੰ ਯਹੋਵਾਹ ਦੇ ਮੰਦਰ ਦੇ ਦਰਵਾਜ਼ੇ ਬਾਹਰ ਰੱਖ
ਦਿੱਤਾ। 9ਤਦ ਲੇਵੀਆਂ ਨੇ ਯਹੂਦਾਹ ਅਤੇ ਯਰੂਸ਼ਲਮ ਵਿੱਚ ਇੱਕ
ਘੋਸ਼ਣਾ ਕੀਤੀ ਤੇ ਲੋਕਾਂ ਨੂੰ ਕਿਹਾ ਕਿ ਯਹੋਵਾਹ ਲਈ ਉਹ ਕਰ ਲੈ
ਕੇ ਆਉਣ ਜਿਹੜਾ ਪਰਮੇਸ਼ੁਰ ਦੇ ਸੇਵਕ ਮੂਸਾ ਨੇ ਉਜਾੜ ਵਿੱਚ
ਇਸਰਾਏਲ ਉੱਤੇ ਲਗਾਇਆ ਸੀ। 10ਸਾਰੇ ਆਗੂ ਅਤੇ ਲੋਕ ਖੁਸ਼
ਸਨ। ਉਹ ਸਾਰੇ ਖੁਸ਼ੀ-ਖੁਸ਼ੀ ਧਨ ਦੌਲਤ ਲਿਆਏ ਅਤੇ ਉਸ
ਸੰਦੂਕ ਵਿੱਚ ਪਾਈ ਤੇ ਜਦ ਤੀਕ ਉਹ ਸੰਦੂਕ ਭਰ ਨਾ ਗਿਆ
ਉਹ ਪੈਸੇ ਦਿੰਦੇ ਰਹੇ। 11ਜਦ ਸੰਦੂਕ ਲੇਵੀਆਂ ਦੁਆਰਾ ਕਰਿੰਦਿਆਂ
ਦੇ ਹੱਥ ਪੁੱਜਿਆ ਅਤੇ ਉਨ੍ਹਾਂ ਵੇਖਿਆ ਕਿ ਇਸ ਵਿੱਚ ਬਹੁਤ
ਰਕਮ ਹੈ ਤਾਂ ਪਾਤਸ਼ਾਹ ਦੇ ਮੁਨਸ਼ੀ (ਲਿਖਾਰੀ) ਅਤੇ ਪਰਧਾਨ
ਜਾਜਕ ਦੇ ਅਫ਼ਸਰ ਨੇ ਆ ਕੇ ਸੰਦੂਕ ਨੂੰ ਖਾਲੀ ਕੀਤਾ ਤੇ ਉਸਨੂੰ
ਫ਼ਿਰ ਉਸੇ ਹੀ ਜਗ੍ਹਾ ਤੇ ਰਖਵਾ ਦਿੱਤਾ ਜਿੱਥੋਂ ਕਿ ਉਹ ਚੁੱਕਿਆ
ਸੀ। ਇਉਂ ਹਰ ਰੋਜ਼ ਅਜਿਹਾ ਕਰਦਿਆਂ ਉਨ੍ਹਾਂ ਨੇ ਬਹੁਤ ਸਾਰਾ
ਮਾਲ ਇਕੱਠਾ ਕਰ ਲਿਆ। 12ਫ਼ੇਰ ਯੋਆਸ਼ ਪਾਤਸ਼ਾਹ ਅਤੇ
ਯਹੋਯਾਦਾ ਨੇ ਉਹ ਧਨ ਉਨ੍ਹਾਂ ਲੋਕਾਂ ਨੂੰ ਦਿੱਤਾ ਜਿਹੜੇ ਯਹੋਵਾਹ
ਦੇ ਮੰਦਰ ਦੀ ਮੁਰੰਮਤ ਲਈ ਕੰਮ ਕਰਦੇ ਸਨ। ਅਤੇ ਉਨ੍ਹਾਂ ਲੋਕਾਂ
ਨੂੰ ਜਿਹੜੇ ਯਹੋਵਾਹ ਦੇ ਮੰਦਰ ਨੂੰ ਠੀਕ ਕਰਨ ਲਈ ਰਾਜਾਂ ਤੇ
ਤਰਖਾਣਾਂ ਨੂੰ ਬੁਲਾਇਆ ਗਿਆ। ਅਤੇ ਪਰਮੇਸ਼ੁਰ ਦੇ ਮੰਦਰ ਦੀ
ਮੁਰੰਮਤ ਲਈ ਲੋਹਾਰਾਂ ਅਤੇ ਠਠੇਰਿਆਂ ਨੂੰ ਮਜ਼ੂਰੀ ਉੱਤੇ ਰੱਖਿਆ
ਗਿਆ।

13ਉਹ ਲੋਕ ਜਿਹੜੇ ਕਾਮਿਆਂ ਵਜੋਂ ਨਿਯੁਕਤ ਕੀਤੇ ਗਏ
ਸਨ, ਬੜੇ ਵਫ਼ਾਦਾਰ ਸਨ ਇਉਂ ਮੰਦਰ ਦੀ ਮੁਰੰਮਤ ਦਾ ਕਾਰਜ
ਸਫ਼ਲਤਾ ਨਾਲ ਸਿਰੇ ਚੜ੍ਹਿਆ। ਯਹੋਵਾਹ ਦਾ ਮੰਦਰ ਬਿਲਕੁਲ
ਉਵੇਂ ਹੀ ਬਣਾਇਆ ਗਿਆ ਜਿਵੇਂ ਕਿ ਇਹ ਪਹਿਲਾਂ ਸੀ ਅਤੇ
ਉਨ੍ਹਾਂ ਨੇ ਇਸ ਨੂੰ ਮਜਬੂਤ ਬਣਾਇਆ। 14ਜਦੋਂ ਕਾਰੀਗਰਾਂ ਨੇ
ਕੰਮ ਪੂਰਾ ਕਰ ਲਿਆ ਤਾਂ ਜਿਹੜਾ ਧੰਨ ਬਚ ਗਿਆ ਉਹ ਪਾਤਸ਼ਾਹ
ਅਤੇ ਯਹੋਯਾਦਾ ਕੋਲ ਵਾਪਸ ਲੈ ਕੇ ਆਏ। ਉਨ੍ਹਾਂ ਨੇ ਇਸ ਧੰਨ ਨੂੰ
ਯਹੋਵਾਹ ਦੇ ਮੰਦਰ ਦੀ ਉਸਾਰੀ ਤੇ ਵਸਤਾਂ ਲਈ ਵਰਤਿਆ ਸੀ
ਅਤੇ ਉਹ ਵਸਤਾਂ ਮੰਦਰ ਦੀ ਸੇਵਾ ਅਤੇ ਹੋਮ ਦੀਆਂ ਭੇਟਾਂ ਲਈ
ਵਰਤਿਆਂ ਗਈਆਂ। ਉਨ੍ਹਾਂ ਨੇ ਇਸ ਧੰਨ ਨਾਲ ਸੋਨੇ ਅਤੇ ਚਾਂਦੀ
ਦੇ ਕਟੋਰੇ ਅਤੇ ਹੋਰ ਬਰਤਨ ਵੀ ਬਣਾਏ। ਜਦੋਂ ਯਹੋਯਾਦਾ ਜਿਉਂਦਾ
ਸੀ ਤਾਂ ਜਾਜਕ ਯਹੋਵਾਹ ਦੇ ਮੰਦਰ ਵਿੱਚ ਹੋਮ ਦੀਆਂ ਭੇਟਾਂ
ਚੜ੍ਹਾਉਂਦੇ ਸਨ।

15ਯਹੋਯਾਦਾ ਬੁੱਢਾ ਹੋ ਗਿਆ  ਉਹ ਕਾਫ਼ੀ ਵੱਡੀ ਉਮਰ ਤੱਕ
ਜੀਵਿਆ ਫ਼ੇਰ ਅਤੇ ਚਲਾਣਾ ਕਰ ਗਿਆ। ਜਦੋਂ ਉਹ ਮਰਿਆ
ਉਹ 130 ਵਰ੍ਹਿਆਂ ਦਾ ਸੀ। 16ਲੋਕਾਂ ਨੇ ਉਸਨੂੰ ਦਾਊਦ ਦੇ
ਸ਼ਹਿਰ ਜਿੱਥੇ ਪਾਤਸ਼ਾਹਾਂ ਨੂੰ ਦਫ਼ਨਾਇਆ ਜਾਂਦਾ ਸੀ, ਉੱਥੇ ਹੀ
ਦਫ਼ਨਾਇਆ। ਲੋਕਾਂ ਨੇ ਉਸ ਨੂੰ ਉੱਥੇ ਇਸ ਲਈ ਦਫ਼ਨਾਇਆ
ਕਿਉਂ ਕਿ ਉਸਨੇ ਆਪਣੇ ਜੀਵਨ ਕਾਲ ਵਿੱਚ ਯਹੋਵਾਹ ਅਤੇ
ਉਸਦੇ ਮੰਦਰ ਅਤੇ ਇਸਰਾਏਲ ਦੇ ਲੋਕਾਂ ਲਈ ਬੜੇ ਚੰਗੇ ਭਲਾਈ
ਦੇ ਕਾਰਜ ਕੀਤੇ।

17ਯਹੋਯਾਦਾ ਦੇ ਮਰਨ ਉਪਰੰਤ ਯਹੂਦਾਹ ਦੇ ਆਗੂ ਆਏ
ਅਤੇ ਉਨ੍ਹਾਂ ਨੇ ਯੋਆਸ਼ ਪਾਤਸ਼ਾਹ ਨੂੰ ਮੱਥਾ ਟੇਕਿਆ ਤਾਂ ਪਾਤਸ਼ਾਹ
ਨੇ ਉਨ੍ਹਾਂ ਦੀ ਸੁਣੀ। 18ਉਨ੍ਹਾਂ ਨੇ ਯਹੋਵਾਹ ਆਪਣੇ ਪੁਰਖਿਆਂ ਦੇ
ਪਰਮੇਸ਼ੁਰ ਦੇ ਮੰਦਰ ਨੂੰ ਛੱਡ ਦਿੱਤਾ ਅਤੇ ਬੁੱਤਾਂ ਅਤੇ ਅਸ਼ੇਰਾਹ ਦੇ
ਥੰਮਾਂ ਦੀ ਉਪਾਸਨਾ ਕਰਨ ਲੱਗ ਪਏ। ਉਨ੍ਹਾਂ ਦੇ ਦੋਸ਼ ਕਾਰਣ,
ਪਰਮੇਸ਼ੁਰ ਬਹੁਤ ਗੁੱਸੇ ਸੀ ਅਤੇ ਯਹੂਦਾਹ ਅਤੇ ਯਰੂਸ਼ਲਮ ਉੱਪਰ
ਕਸ਼ਟ ਆਣ ਪਏ। 19ਤਦ ਵੀ ਯਹੋਵਾਹ ਨੇ ਉਨ੍ਹਾਂ ਕੋਲ ਨਬੀਆਂ
ਨੂੰ ਭੇਜਿਆ ਤਾਂ ਜੋ ਉਹ ਉਨ੍ਹਾਂ ਨੂੰ ਯਹੋਵਾਹ ਵੱਲ ਮੋੜ ਲਿਆਉਣ।
ਨਬੀ ਉਨ੍ਹਾਂ ਨੂੰ ਚਿਤਾਵਨੀ ਦਿੰਦੇ ਰਹੇ, ਪਰ ਉਨ੍ਹਾਂ ਨੇ ਉਸਤੇ ਕੋਈ
ਕੰਨ ਨਾ ਧਰਿਆ।

20ਤਦ ਪਰਮੇਸ਼ੁਰ ਦਾ ਆਤਮਾ ਜ਼ਕਰਯਾਹ, ਯਹੋਯਾਦਾ ਜਾਜਕ
ਦੇ ਪੁੱਤਰ ਉੱਤੇ ਆਇਆ। ਉਹ ਉੱਚੇ ਥਾਂ ਤੇ ਖਲੋ ਗਿਆ ਅਤੇ
ਲੋਕਾਂ ਨੂੰ ਆਖਣ ਲੱਗ ਪਿਆ ਕਿ, ਪਰਮਮੇਸ਼ੁਰ ਆਖਦਾ, ਤੁਸੀਂ
ਯਹੋਵਾਹ ਦੇ ਹੁਕਮਨਾਮਿਆਂ ਨੂੰ ਕਿਉਂ ਤੋੜਦੇ ਹੋ? ਤੁਸੀਂ ਤਰੱਕੀ
ਨਹੀਂ ਕਰ ਸਕਦੇ ਕਿਉਂ ਕਿ ਤੁਸੀਂ ਯਹੋਵਾਹ ਵੱਲ ਆਪਣੀਆਂ
ਪਿੱਠਾਂ ਮੋੜ ਲਈਆਂ ਹਨ, ਇਸ ਲਈ ਯਹੋਵਾਹ ਵੀ ਤੁਹਾਡੇ ਵੱਲ
ਆਪਣੀ ਪਿੱਠ ਮੋੜ ਲਵੇਗਾ।

21ਪਰ ਲੋਕਾਂ ਨੇ ਜ਼ਕਰਯਾਹ ਦੇ ਵਿਰੁੱਧ ਵਿਉਂਤਾ ਘੜ ਲਈਆਂ
ਅਤੇ ਆਪਣੀਆਂ ਸਾਜਿਸ਼ਾਂ ਨਾਲ ਪਾਤਸ਼ਾਹ ਦੇ ਹੁਕਮ ਨਾਲ ਉਸਨੂੰ
ਯਹੋਵਾਹ ਦੇ ਮੰਦਰ ਵਿੱਚ ਪੱਥਰਾਂ ਨਾਲ ਮਾਰ ਸੁੱਟਿਆ। 22ਯੋਆਸ਼
ਪਾਤਸ਼ਾਹ ਨੇ ਉਸਦੇ ਪਿਤਾ ਯਹੋਯਾਦਾ ਦੇ ਪਰਉਪਕਾਰ ਨੂੰ ਜੋ
ਉਸਨੇ ਯੋਆਸ਼ ਉੱਪਰ ਕੀਤਾ ਸੀ, ਚੇਤੇ ਨਾ ਰੱਖਿਆ ਸਗੋਂ ਉਸਦੇ
ਪੁੱਤਰ ਨੂੰ ਮਾਰ ਦਿੱਤਾ। ਜ਼ਕਰਯਾਹ ਨੇ ਮਰਨ ਤੋਂ ਪਹਿਲਾਂ ਆਖਿਆ,
"ਯਹੋਵਾਹ ਤੇਰੀ ਕਰਨੀ ਵੇਖੇ ਤੇ ਤੈਨੂੰ ਤੇਰੇ ਕੀਤੇ ਦਾ ਦੰਡ ਦੇਵੇ।"

23ਉਸ ਸਾਲ ਦੇ ਅਖੀਰ ਵਿੱਚ ਅਰਾਮੀਆਂ ਦੀ ਫ਼ੌਜ ਨੇ ਯੋਆਸ਼
ਉੱਪਰ ਚੜ੍ਹਾਈ ਕਰ ਦਿੱਤੀ ਅਤੇ ਯਹੂਦਾਹ ਅਤੇ ਯਰੂਸ਼ਲਮ ਵਿੱਚ
ਆਕੇ ਉਮੱਤ ਦੇ ਸਾਰੇ ਸਰਦਾਰਾਂ ਨੂੰ ਲੋਕਾਂ ਵਿੱਚੋਂ ਮਾਰ ਦਿੱਤਾ ਅਤੇ
ਉਨ੍ਹਾਂ ਦਾ ਸਾਰਾ ਮਾਲ ਲੁੱਟ ਕੇ ਦੰਮਿਸਕ ਦੇ ਪਾਤਸ਼ਾਹ ਕੋਲ ਭੇਜ
ਦਿੱਤਾ। 24ਅਰਾਮੀ ਫ਼ੌਜ ਦੀ ਅਜੇ ਇੱਕ ਛੋਟਾ ਜਿਹਾ ਦਲ ਹੀ
ਆਇਆ ਸੀ, ਪਰ ਯਹੋਵਾਹ ਨੇ ਉਸ ਛੋਟੇ ਜਿਹੇ ਦਲ ਕੋਲੋਂ ਹੀ
ਯਹੂਦਾਹ ਦੀ ਇੰਨੀ ਭਾਰੀ ਫ਼ੌਜ ਨੂੰ ਹਾਰ ਦਿੱਤੀ। ਯਹੋਵਾਹ ਨੇ
ਇਉਂ ਇਸ ਲਈ ਕੀਤਾ ਕਿਉਂ ਕਿ ਯਹੂਦਾਹ ਦੇ ਲੋਕਾਂ ਨੇ ਆਪਣੇ
ਪੁਰਖਿਆਂ ਦੇ ਯਹੋਵਾਹ ਪਰਮੇਸ਼ੁਰ ਨੂੰ ਮੰਨਣਾ ਛੱਡ ਦਿੱਤਾ ਸੀ,
ਇਸ ਲਈ ਯੋਆਸ਼ ਨੂੰ ਇਹ ਦੰਡ ਮਿਲਿਆ। 25ਜਦੋਂ ਅਰਾਮੀਆਂ
ਨੇ ਯੋਆਸ਼ ਨੂੰ ਛੱਡਿਆ, ਉਹ ਬੁਰੀ ਤਰ੍ਹਾਂ ਜ਼ਖਮੀ ਸੀ। ਯੋਆਸ਼ ਦੇ
ਆਪਣੇ ਦਾਸ ਉਸਦੇ ਵਿਰੋਧੀ ਹੋ ਗਏ। ਉਹ ਯੋਆਸ਼ ਦੇ ਵੈਰੀ
ਇਸ ਲਈ ਹੋਏ ਕਿਉਂ ਕਿ ਉਸਨੇ ਯਹੋਯਾਦਾ ਜਾਜਕ ਦੇ ਪੁੱਤਰ
ਜ਼ਕਰਯਾਹ ਨੂੰ ਮਾਰਿਆ ਸੀ। ਯੋਆਸ਼ ਦੇ ਸੇਵਕਾਂ ਨੇ ਉਸਨੂੰ ਉਸਦੇ

ਬਿਸਤਰ ਤੇ ਹੀ ਵੱਢ ਸੁੱਟਿਆ। ਜਦੋਂ ਯੋਆਸ਼ ਮਰਿਆ ਤਾਂ ਲੋਕਾਂ
ਨੇ ਉਸਨੂੰ ਦਾਊਦ ਦੇ ਸ਼ਹਿਰ ’ਚ ਦਫ਼ਨਾਇਆ, ਪਰ ਉਸਨੂੰ
ਸ਼ਾਹੀ ਕਬਰਾਂ ਵਿੱਚ ਨਾ ਦਫ਼ਨਾਇਆ ਗਿਆ।

26ਜਿਹੜੇ ਸੇਵਕਾਂ ਨੇ ਯੋਆਸ਼ ਦੇ ਵਿਰੁੱਧ ਮਤਾ ਘੜਿਆ ਉਹ
ਸਨ: ਅੰਮੋਨਣ ਸ਼ਿਮਆਥ ਦਾ ਪੁੱਤਰ ਜ਼ਾਬਾਦ, ਮੋਆਬਣ ਸ਼ਿਮਰੀਥ
ਦਾ ਪੁੱਤਰ ਯਹੋਜ਼ਾਬਾਦ। 27ਯੋਆਸ਼ ਦੇ ਪੁੱਤਰਾਂ ਦੀ ਕਹਾਣੀ, ਉਸਦੇ
ਵਿਰੁੱਧ ਮਹਾਨ ਅਗੰਮੀ ਵਾਚ ਅਤੇ ਉਸਨੇ ਯਹੋਵਾਹ ਦਾ ਮੰਦਰ
ਕਿਵੇਂ ਮੁੜ ਉਸਾਰਿਆ, ਇਹ ਸਭ ਕਾਰਜ ‘ਪਾਤਸ਼ਾਹਾਂ ਦੇ ਇਤਹਾਸ
ਦੀ ਪੋਥੀ’ ਵਿੱਚ ਦਰਜ ਹਨ। ਉਸ ਉਪਰੰਤ ਅਮਸਯਾਹ ਨਵਾਂ
ਪਾਤਸ਼ਾਹ ਬਣਿਆ। ਅਮਸਯਾਹ ਯੋਆਸ਼ ਦਾ ਪੁੱਤਰ ਸੀ।

### ਯਹੂਦਾਹ ਦਾ ਪਾਤਸ਼ਾਹ ਅਮਸਯਾਹ

25 ਅਮਸਯਾਹ 25 ਵਰ੍ਹਿਆਂ ਦਾ ਸੀ ਜਦੋਂ ਉਹ ਪਾਤਸ਼ਾਹ
ਬਣਿਆ ਅਤੇ ਉਸਨੇ ਯਰੂਸ਼ਲਮ ਵਿੱਚ 29 ਵਰ੍ਹੇ ਰਾਜ
ਕੀਤਾ। ਉਸ ਦੀ ਮਾਤਾ ਯਰੂਸ਼ਲਮ ਦੀ ਯਹੋਅੱਦਾਨ ਸੀ।
2ਅਮਸਯਾਹ ਨੇ ਉਹੀ ਕੰਮ ਕੀਤੇ ਜੋ ਯਹੋਵਾਹ ਦੀ ਨਿਗਾਹ ਵਿੱਚ
ਚੰਗੇ ਸਨ। ਪਰ ਉਹ ਉਨ੍ਹਾਂ ਕੰਮਾਂ ਨੂੰ ਆਪਣੇ ਤਹਿ ਦਿਲੋਂ ਨਾ
ਕਰ ਸਕਿਆ।

3ਜਦੋਂ ਅਮਸਯਾਹ ਸ਼ਕਤੀਵਰ ਪਾਤਸ਼ਾਹ ਬਣ ਗਿਆ ਤਾਂ
ਉਸਨੇ ਆਪਣੇ ਉਨ੍ਹਾਂ ਅਧਿਕਾਰੀਆਂ ਨੂੰ, ਜਿਨ੍ਹਾਂ ਨੇ ਉਸਦੇ ਪਿਤਾ
ਪਾਤਸ਼ਾਹ ਯਾਰਮੋਸ਼ ਨੂੰ ਮਾਰਿਆ ਸੀ, ਖਤਮ ਕਰ ਦਿੱਤਾ। 4ਪਰ
ਅਮਸਯਾਹ ਨੇ ਉਨ੍ਹਾਂ ਦੇ ਬੱਚਿਆਂ ਨੂੰ ਨਾ ਵੱਢਿਆ, ਕਿਉਂ ਕਿ
ਮੂਸਾ ਦੀ ਬਿਵਸਥਾ ਦੀ ਪੋਥੀ ਵਿੱਚ ਜਿਵੇਂ ਯਹੋਵਾਹ ਨੇ ਹੁਕਮ
ਦਿੱਤਾ ਹੈ ਉਸਨੂੰ ਮੰਨਿਆ। ਯਹੋਵਾਹ ਨੇ ਹੁਕਮ ਦਿੱਤਾ ਹੈ, “ਪੁੱਤਰਾਂ
ਦੇ ਬਦਲੇ ਪਿਉ ਨਾ ਮਾਰੇ ਜਾਣ ਅਤੇ ਨਾ ਹੀ ਪਿਉਆਂ ਦੇ ਬਦਲੇ
ਪੁੱਤਰਾਂ ਨੂੰ ਮਾਰਿਆ ਜਾਵੇ ਹਰ ਮਨੁੱਖ ਨੂੰ ਉਸਦੀ ਭੈੜੀ ਕਰਨੀ ਦੇ
ਕਾਰਣ ਹੀ ਉਸਦੇ ਆਪਣੇ ਪਾਪਾਂ ਕਾਰਣ ਹੀ ਮਾਰਿਆ ਜਾਵੇ।”

5ਅਮਸਯਾਹ ਨੇ ਯਹੂਦਾਹ ਦੇ ਲੋਕਾਂ ਨੂੰ ਇਕੱਠਿਆਂ ਕੀਤਾ ਅਤੇ
ਉਨ੍ਹਾਂ ਨੂੰ ਉਨ੍ਹਾਂ ਦੇ ਮਿੱਤਰਾਂ ਦੇ ਘਰਾਣਿਆਂ ਮੁਤਾਬਕ ਸਾਰੇ ਯਹੂਦਾਹ
ਅਤੇ ਬਿਨਯਾਮੀਨ ਵਿੱਚ ਹਜ਼ਾਰ-ਹਜ਼ਾਰ ਤੇ ਸੌ-ਸੌ ਦੇ ਸਰਦਾਰਾਂ
ਹੇਠਾਂ ਰੱਖਿਆ। ਉਹ ਸਾਰੇ ਆਦਮੀ ਜਿਹੜੇ ਸਿਪਾਹੀ ਚੁਣੇ ਉਨ੍ਹਾਂ
ਦੀ ਉਮਰ 20 ਸਾਲ ਜਾਂ 20 ਸਾਲ ਤੋਂ ਉੱਪਰ ਸੀ। ਲੜਾਈ ਲਈ
ਬਿਲਕੁਲ ਤਿਆਰ ਜਿਹੜੇ ਜੰਗ ਵਿੱਚ ਕਾਮਯਾਬੀ ਨਾਲ ਬਰਛੀ
ਤੇ ਢਾਲ ਫ਼ੜ ਸਕਣ ਅਜਿਹੇ ਉੱਥੇ 3,00,000 ਸਿਪਾਹੀ ਸਨ।
6ਅਮਸਯਾਹ ਨੇ 1,00,000 ਸਿਪਾਹੀ ਇਸਰਾਏਲ ਕੋਲੋਂ ਲਿੱਤੇ।
ਉਸਨੇ ਉਨ੍ਹਾਂ ਨੂੰ 3,400 ਕਿੱਲੋ ਚਾਂਦੀ ਦੇ ਕੇ ਭਾੜੇ ਤੇ ਖਰੀਦਿਆ।
7ਪਰ ਇੱਕ ਪਰਮੇਸ਼ੁਰ ਦਾ ਮਨੁੱਖ ਅਮਸਯਾਹ ਕੋਲ ਆਇਆ।
ਉਸਨੇ ਕਿਹਾ, “ਹੇ ਪਾਤਸ਼ਾਹ, ਤੂੰ ਆਪਣੇ ਨਾਲ ਇਸਰਾਏਲੀ ਫ਼ੌਜ
ਨਾ ਲੈ ਕੇ ਜਾ, ਕਿਉਂ ਕਿ ਯਹੋਵਾਹ ਇਸਰਾਏਲੀਆਂ ਦੀ ਸਾਰੀ
ਇਫ਼ਰਾਈਮ ਵੰਸ਼ ਨਾਲ ਨਹੀਂ ਹੈ। 8ਜੇਕਰ ਤੁਸੀਂ ਜਾਣਾ ਹੀ
ਚਾਹੁੰਦੇ ਹੋ ਤਾਂ ਜਾਵੋ ਅਤੇ ਲੜਾਈ ਲਈ ਤਕੜੇ ਹੋਵੋ, ਪਰ ਪਰਮੇਸ਼ੁਰ
ਤੁਹਾਨੂੰ ਵੈਰੀਆਂ ਦੇ ਅੱਗੇ ਹਾਰ ਦੇਵੇਗਾ ਕਿਉਂ ਕਿ ਉਸ ਕੋਲ
ਹਰਾਉਣ ਅਤੇ ਜਿਤਾਉਣ ਦੀ ਤਾਕਤ ਹੈ।” 9ਅਮਸਯਾਹ ਨੇ
ਪਰਮੇਸ਼ੁਰ ਦੇ ਮਨੁੱਖ ਨੂੰ ਕਿਹਾ, “ਪਰ ਮੈਂ ਜਿਹੜਾ ਧਨ ਇਸਰਾਏਲੀ
ਫ਼ੌਜ ਖਰੀਦਣ ਲਈ ਦਿੱਤਾ ਹੈ, ਉਸ ਦਾ ਕੀ ਕਰਾਂ?” ਤਾਂ ਪਰਮੇਸ਼ੁਰ
ਦੇ ਮਨੁੱਖ ਨੇ ਜਵਾਬ ਦਿੱਤਾ, “ਯਹੋਵਾਹ ਦੇ ਘਰ ਕੋਈ ਕਮੀ
ਨਹੀਂ, ਉਹ ਤੈਨੂੰ ਉਸਤੋਂ ਵੱਧ ਦੇਣ ਦੀ ਸਮਰੱਥਾ ਰੱਖਦਾ ਹੈ।”

10ਤਦ ਅਮਸਯਾਹ ਨੇ ਇਸਰਾਏਲੀ ਸੈਨਾ ਨੂੰ ਇਫ਼ਰਾਈਮ
ਵਿੱਚ ਵਾਪਸ ਭੇਜ ਦਿੱਤਾ। ਉਹ ਆਦਮੀ ਪਾਤਸ਼ਾਹ ਅਤੇ ਯਹੂਦਾਹ
ਦੇ ਲੋਕਾਂ ਉੱਪਰ ਬੜੇ ਕ੍ਰੋਧਿਤ ਹੋਏ ਅਤੇ ਬੜੇ ਕਰੋਧ ਵਿੱਚ ਆਪਣੇ
ਘਰਾਂ ਨੂੰ ਮੁੜੇ। 11ਤਦ ਅਮਸਯਾਹ ਨੇ ਹੌਂਸਲਾ ਕੀਤਾ ਤੇ ਆਪਣੇ
ਆਦਮੀਆਂ ਨੂੰ ਲੈਕੇ ਲੂਣ ਦੀ ਵਾਦੀ ਵੱਲ ਲੈ ਗਿਆ ਅਤੇ ਸੇਈਰ
ਵੰਸ਼ ਵਿੱਚੋਂ 10,000 ਆਦਮੀਆਂ ਨੂੰ ਮਾਰ ਦਿੱਤਾ। 12ਹੋਰ 10,000
ਆਦਮੀਆਂ ਜੋ ਸੇਈਰ ਦੇ ਸਨ ਯਹੂਦੀਆਂ ਨੇ ਉਨ੍ਹਾਂ ਨੂੰ ਜਿਉਂਦਾ
ਫ਼ੜ ਕੇ ਇੱਕ ਚੱਟਾਨ ਦੀ ਚੋਟੀ ਤੇ ਚੜ੍ਹਾਇਆ ਅਤੇ ਫ਼ਿਰ ਉਸ
ਚੋਟੀ ਤੋਂ ਉਨ੍ਹਾਂ ਨੂੰ ਇਵੇਂ ਥੱਲੇ ਸੁੱਟਿਆ ਕਿ ਸਾਰਿਆਂ ਦੇ ਟੋਟੇ-ਟੋਟੇ
ਹੋ ਗਏ।

13ਪਰ ਉਸ ਫ਼ੌਜ ਦੇ ਜੁਆਨ ਜਿਨ੍ਹਾਂ ਨੂੰ ਪਾਤਸ਼ਾਹ ਨੇ ਵਾਪਸ
ਭੇਜ ਦਿੱਤਾ ਸੀ ਉਸੇ ਸਮੇਂ ਵਿੱਚ ਇਸਰਾਏਲੀ ਫ਼ੌਜ ਨੇ ਯਹੂਦਾਹ
ਦੇ ਕੁਝ ਸ਼ਹਿਰਾਂ ਤੇ ਹਮਲਾ ਕੀਤਾ। ਉਨ੍ਹਾਂ ਨੇ ਬੈਤ-ਹੋਰੋਨ ਤੋਂ
ਸਾਮਰਿਯਾ ਤੀਕ ਦੇ ਸ਼ਹਿਰਾਂ ਤੇ ਹਮਲਾ ਬੋਲਿਆ। ਉਨ੍ਹਾਂ ਨੇ 3,000
ਆਦਮੀਆਂ ਨੂੰ ਮਾਰ ਕੇ ਉਨ੍ਹਾਂ ਦਾ ਕੀਮਤੀ ਸਮਾਨ ਲੁੱਟ ਲਿਆ।
ਉਹ ਲੋਕ ਇਸ ਲਈ ਭੜਕੇ ਹੋਏ ਸਨ ਕਿਉਂ ਕਿ ਅਮਸਯਾਹ ਨੇ
ਉਨ੍ਹਾਂ ਨੂੰ ਲੜਾਈ ਵਿੱਚੋਂ ਵਾਪਸ ਭੇਜ ਦਿੱਤਾ ਸੀ।

14ਜਦੋਂ ਅਮਸਯਾਹ ਅਦੋਮੀਆਂ ਨੂੰ ਮਾਰ ਕੇ ਮੁੜਿਆ ਤਾਂ
ਸੇਈਰੀਆਂ ਦੇ ਦੇਵਤਿਆਂ ਨੂੰ ਨਾਲ ਲੈਂਦਾ ਆਇਆ ਅਤੇ ਉਨ੍ਹਾਂ
ਦੇਵਤਿਆਂ ਦੀ ਉਸ ਨੇ ਉਪਾਸਨਾ ਕਰਨੀ ਸ਼ੁਰੂ ਕਰ ਦਿੱਤੀ। ਉਹ
ਉਨ੍ਹਾਂ ਅੱਗੇ ਸਿਰ ਝੁਕਾਉਂਦਾ ਅਤੇ ਉਨ੍ਹਾਂ ਅੱਗੇ ਧੂਪ ਅਗਰਬੱਤੀ
ਜਗਾਉਂਦਾ। 15ਯਹੋਵਾਹ ਅਮਸਯਾਹ ਤੇ ਬੜਾ ਕ੍ਰੋਧਿਤ ਹੋਇਆ।
ਯਹੋਵਾਹ ਨੇ ਉਸ ਕੋਲ ਨਬੀ ਭੇਜਿਆ। ਨਬੀ ਨੇ ਉਸ ਨੂੰ ਕਿਹਾ,
“ਤੂੰ ਉਨ੍ਹਾਂ ਲੋਕਾਂ ਦੇ ਦੇਵਤਿਆਂ ਦੀ ਉਪਾਸਨਾ ਕਰਨੀ ਕਿਉਂ ਸ਼ੁਰੂ
ਕਰ ਦਿੱਤੀ ਜਦ ਕਿ ਉਨ੍ਹਾਂ ਲੋਕਾਂ ਦੇ ਦੇਵਤੇ ਆਪਣੇ ਲੋਕਾਂ ਨੂੰ ਵੀ
ਤੈਥੋਂ ਬਚਾਅ ਨਹੀਂ ਸਕੇ?”

16ਜਦੋਂ ਨਬੀ ਨੇ ਇਉਂ ਆਖਿਆ ਤਾਂ ਅਮਸਯਾਹ ਨੇ ਉਸਨੂੰ
ਕਿਹਾ, “ਅਸੀਂ ਤੈਨੂੰ ਪਾਤਸ਼ਾਹ ਦਾ ਸਲਾਹਕਾਰ ਬਣਾਇਆ ਹੈ।
ਚੁੱਪ ਰਹਿ! ਜੇਕਰ ਤੂੰ ਚੁੱਪ ਨਹੀਂ ਕਰੇਂਗਾ ਤਾਂ ਮਾਰਿਆ ਜਾਵੇਂਗਾ।”
ਨਬੀ ਚੁੱਪ ਕਰ ਗਿਆ, ਪਰ ਫ਼ਿਰ ਆਖਣ ਲੱਗਾ, “ਪਰਮੇਸ਼ੁਰ ਨੇ
ਤੁਹਾਨੂੰ ਨਾਸ ਕਰਨਾ ਠਾਣਿਆ ਹੈ ਕਿਉਂ ਕਿ ਤੁਸੀਂ ਉਹ ਬੁਰੇ
ਕੰਮ ਕੀਤੇ ਹਨ ਅਤੇ ਮੇਰੀ ਸਲਾਹ ਨੂੰ ਨਕਾਰਿਆ ਹੈ।”

17ਯਹੂਦਾਹ ਦੇ ਪਾਤਸ਼ਾਹ ਅਮਸਯਾਹ ਨੇ ਆਪਣੇ ਸਲਾਹਕਾਰਾਂ
ਨਾਲ ਸਲਾਹ ਕੀਤੀ। ਫ਼ਿਰ ਉਸਨੇ ਯੋਆਸ਼ ਨੂੰ ਸੁਨਿਹਾ ਭੇਜਿਆ
ਜੋ ਕਿ ਇਸਰਾਏਲ ਦਾ ਪਾਤਸ਼ਾਹ ਸੀ ਕਿ ਤੂੰ ਮੈਨੂੰ ਆਮਣੇ-ਸਾਮ੍ਹਣੇ
ਮਿਲ। ਯਹੋਆਸ਼ ਯੇਹੂ ਦਾ ਪੋਤਾ ਅਤੇ ਯਹੋਆਹਾਜ਼ ਦਾ ਪੁੱਤਰ ਸੀ।

18ਤਦ ਯਹੋਆਸ਼ ਨੇ ਅਮਸਯਾਹ ਨੂੰ ਆਪਣਾ ਸੁਨਿਹਾ ਭੇਜਿਆ।
ਯਹੋਆਸ਼ ਇਸਰਾਏਲ ਦਾ ਅਤੇ ਅਮਸਯਾਹ ਯਹੂਦਾਹ ਦਾ ਪਾਤਸ਼ਾਹ
ਸੀ। ਤਾਂ ਯਹੋਆਸ਼ ਨੇ ਇਹ ਕਥਾ ਕਹੀ: “ਲਬਾਨੋਨ ਦੀ ਝਾੜੀ ਨੇ
ਲਬਾਨੋਨ ਦੇ ਦਿਆਰ ਨੂੰ ਸੁਨਿਆ ਭੇਜਿਆ ਕਿ ‘ਤੂੰ ਆਪਣੀ ਧੀ
ਨੂੰ ਮੇਰੇ ਪੁੱਤਰ ਨਾਲ ਵਿਆਹ ਦੇ।’ ਪਰ ਇੰਨੇ ’ਚ ਇੱਕ ਜੰਗਲੀ

ਜਾਨਵਰ ਆਇਆ ਉਸ ਝਾੜੀ ਵਿੱਚ ਚਲਿਆ ਤੇ ਉਸ ਝਾੜੀ ਨੂੰ
ਮਿੱਧ ਕੇ ਨਾਸ ਕਰ ਦਿੱਤਾ। 19ਤੂੰ ਆਪਣੇ-ਆਪ ਨੂੰ ਅਖਵਾਉਂਦਾ
ਹੈਂ, 'ਮੈਂ ਅਦੋਮ ਨੂੰ ਹਰਾਇਆ!' ਤੂੰ ਘੁਮੰਡੀ ਹੈਂ ਇਸੇ ਲਈ ਡੀਂਗਾ
ਮਾਰਦਾ ਹੈਂ। ਪਰ ਤੈਨੂੰ ਘਰੇ ਹੀ ਰਹਿਣਾ ਚਾਹੀਦਾ ਹੈ ਤੈਨੂੰ ਮੁਸੀਬਤ
ਵਿੱਚ ਪੈਣ ਦੀ ਲੋੜ ਨਹੀਂ। ਜੇ ਤੂੰ ਮੇਰੇ ਨਾਲ ਮੱਥਾ ਲਾਇਆ ਤਾਂ
ਤੂੰ ਅਤੇ ਯਹੂਦਾਹ ਸਭ ਨਸ਼ਟ ਹੋ ਜਾਵੇਂਗੇ।"

20ਪਰ ਅਮਸਯਾਹ ਨੂੰ ਉਸਦੀ ਕੋਈ ਗੱਲ ਨਾ ਸੁਣੀ ਕਿਉਂ ਕਿ
ਇਹ ਪਰਮੇਸ਼ੁਰ ਵੱਲੋਂ ਹੋਇਆ ਕਿ ਉਹ ਉਨ੍ਹਾਂ ਨੂੰ ਵੈਰੀਆਂ ਦੇ ਹੱਥ
ਵਿੱਚ ਇਸ ਕਾਰਣ ਦੇਵੇ ਕਿਉਂ ਕਿ ਯਹੂਦੀਆਂ ਨੇ ਅਦੋਮ ਦੇ ਲੋਕ
ਜਿਨ੍ਹਾਂ ਦੇਵਤਿਆਂ ਨੂੰ ਪੂਜਦੇ ਸਨ, ਉਨ੍ਹਾਂ ਮਗਰ ਲੱਗਣਾ ਸ਼ੁਰੂ
ਕਰ ਦਿੱਤਾ ਸੀ। 21ਤਾਂ ਇਸਰਾਏਲ ਦਾ ਪਾਤਸ਼ਾਹ ਯਹੋਆਸ਼
ਯਹੂਦਾਹ ਦੇ ਪਾਤਸ਼ਾਹ ਅਮਸਯਾਹ ਨੂੰ ਬੈਤ-ਸ਼ਮਸ਼ ਵਿੱਚ ਆਹਮੋ-
ਸਾਮ੍ਹਣੇ ਮਿਲੇ। ਬੈਤ-ਸ਼ਮਸ਼ ਯਹੂਦਾਹ ਵਿੱਚ ਹੀ ਹੈ। 22ਇਸਰਾਏਲ
ਨੇ ਯਹੂਦਾਹ ਨੂੰ ਅਜਿਹੀ ਹਾਰ ਦਿੱਤੀ ਕਿ ਉਸਦਾ ਹਰ ਇੱਕ
ਮਨੁੱਖ ਆਪਣੇ ਘਰਾਂ ਨੂੰ ਤੰਬੂ 'ਚ ਨੱਸ ਗਿਆ। 23ਯਹੋਆਸ਼ ਨੇ
ਅਮਸਯਾਹ ਨੂੰ ਬੈਤ-ਸ਼ਮਸ਼ ਵਿੱਚ ਫ਼ੜ ਲਿਆ ਅਤੇ ਉਸਨੂੰ ਯਰੂਸ਼ਲਮ
ਲੈ ਗਿਆ। ਅਮਸਯਾਹ ਜੋ ਅਹਜ਼ਯਾਹ ਦਾ ਪੋਤਾ ਅਤੇ ਯੋਆਸ਼ ਦਾ
ਪੁੱਤਰ ਸੀ। ਯਹੋਆਸ਼ ਨੇ ਯਰੂਸ਼ਲਮ ਦੀ ਦੀਵਾਰ ਇਫ਼ਰਾਈਮ ਦੇ
ਫ਼ਾਟਕ ਤੋਂ ਲੈਕੇ ਖੂੰਜੇ ਵਾਲੇ ਫ਼ਾਟਕ ਤੀਕ 400 ਹੱਥ ਢਾਹ ਦਿੱਤੀ।
24ਪਰਮੇਸ਼ੁਰ ਦੇ ਮੰਦਰ ਵਿੱਚ ਸੋਨਾ-ਚਾਂਦੀ ਅਤੇ ਅਨੇਕ ਵਸਤਾਂ
ਦੀ ਭਰਮਾਰ ਸੀ। ਇਹ ਸਭ ਓਬੇਦ-ਅਦੋਮ ਕੋਲ ਸੀ ਪਰ ਯਹੋਆਸ਼
ਨੇ ਉਹ ਸਭ ਲੁੱਟ ਕੇ ਅਤੇ ਪਾਤਸ਼ਾਹ ਦੇ ਮਹਿਲ ਦਾ ਸਾਰਾ ਖਜ਼ਾਨਾ
ਲੁੱਟ ਅਤੇ ਕੁਝ ਲੋਕਾਂ ਨੂੰ ਬੰਦੀ ਬਣਾਕੇ ਸਾਮਰਿਯਾ ਨੂੰ ਵਾਪਸ
ਮੁੜਿਆ।

25ਅਮਸਯਾਹ ਯੋਆਸ਼, ਯਹੋਆਹਾਜ਼ ਦੇ ਪੁੱਤਰ, ਇਸਰਾਏਲ
ਦੇ ਪਾਤਸ਼ਾਹ ਦੇ ਮਰਨ ਉਪਰੰਤ ਵੀ 15 ਵਰ੍ਹੇ ਜਿਉਂਇਆ। ਉਸ
ਦਾ ਪਿਤਾ ਯੋਆਸ਼ ਯਹੂਦਾਹ ਦਾ ਪਾਤਸ਼ਾਹ ਸੀ। 26ਅਮਸਯਾਹ ਦੇ
ਸ਼ੁਰੂ ਤੋਂ ਅੰਤ ਤੀਕ ਜੋ ਕਾਰਜ ਕੀਤੇ ਉਹ 'ਯਹੂਦਾਹ ਅਤੇ ਇਸਰਾਏਲ
ਦੇ ਪਾਤਸ਼ਾਹਾਂ ਦੇ ਇਤਹਾਸ ਦੀ ਪੋਥੀ' ਵਿੱਚ ਲਿਖੇ ਹੋਏ ਹਨ।
27ਜਦੋਂ ਅਮਸਯਾਹ ਨੇ ਯਹੋਵਾਹ ਨੂੰ ਮੰਨਣਾ ਛੱਡਿਆ ਤਾਂ ਯਰੂਸ਼ਲਮ
ਦੇ ਲੋਕਾਂ ਨੇ ਅਮਸਯਾਹ ਦੇ ਵਿਰੁੱਧ ਸਾਜਿਸ਼ਾਂ ਘੜੀਆਂ। ਤਾਂ ਉਹ
ਲਾਕੀਸ਼ ਸ਼ਹਿਰ ਨੂੰ ਭੱਜ ਗਿਆ ਪਰ ਲੋਕਾਂ ਨੇ ਉਸਦੇ ਪਿੱਛੇ-ਪਿੱਛੇ
ਕੁਲ ਮਨੁੱਖਾਂ ਨੂੰ ਭੇਜਿਆ ਜਿਨ੍ਹਾਂ ਉਸਨੂੰ ਲਾਕੀਸ਼ ਵਿੱਚ ਖਤਮ ਕਰ
ਦਿੱਤਾ। 28ਫ਼ੇਰ ਉਨ੍ਹਾਂ ਨੇ ਅਮਸਯਾਹ ਦੀ ਲੋਥ ਘੋੜਿਆਂ ਤੇ ਲੱਦੀ
ਅਤੇ ਉਸਨੂੰ ਦਾਊਦ ਦੇ ਸ਼ਹਿਰ ਵਿੱਚ ਉਸ ਦੇ ਪੁਰਖਿਆਂ ਦੀ
ਕਬਰ ਵਿੱਚ ਦਫ਼ਨ ਕਰ ਦਿੱਤਾ।

### ਯਹੂਦਾਹ ਦਾ ਪਾਤਸ਼ਾਹ ਉਜ਼ੀਯਾਹ

26 ਤਦ ਅਮਸਯਾਹ ਦੀ ਜਗ੍ਹਾ ਯਹੂਦਾਹ ਦੇ ਲੋਕਾਂ ਨੇ
ਉਜ਼ੀਯਾਹ ਨੂੰ ਆਪਣਾ ਨਵਾਂ ਪਾਤਸ਼ਾਹ ਚੁਣਿਆ।
ਉਜ਼ੀਯਾਹ ਅਮਸਯਾਹ ਦਾ ਪੁੱਤਰ ਸੀ ਅਤੇ ਜਦੋਂ ਇਹ ਸਭ
ਵਾਪਰਿਆ ਉਹ ਸਿਰਫ਼ ਸੋਲ੍ਹਾਂ ਸਾਲਾਂ ਦਾ ਸੀ। 2ਉਜ਼ੀਯਾਹ ਨੇ
ਮੁੜ ਤੋਂ ਏਲੋਥ ਸ਼ਹਿਰ ਉਸਾਰਿਆ ਅਤੇ ਯਹੂਦਾਹ ਨੂੰ ਮੋੜ ਦਿੱਤਾ।
ਇਹ ਉਸਨੇ ਅਮਸਯਾਹ ਦੇ ਦਫ਼ਨਾਏ ਜਾਣ ਤੋਂ ਬਾਅਦ ਕੀਤਾ।

3ਉਜ਼ੀਯਾਹ ਜਦੋਂ ਪਾਤਸ਼ਾਹ ਬਣਿਆ ਉਹ ਸੋਲ੍ਹਾਂ ਵਰ੍ਹਿਆਂ ਦਾ
ਸੀ। ਉਸਨੇ 52 ਵਰ੍ਹੇ ਯਰੂਸ਼ਲਮ ਵਿੱਚ ਰਾਜ ਕੀਤਾ। ਉਸਦੀ
ਮਾਤਾ ਦਾ ਨਾਮ ਯਕਾਲਯਾਹ ਸੀ, ਜੋ ਕਿ ਯਰੂਸ਼ਲਮ ਦੀ ਸੀ।
4ਉਸਨੇ ਉਹੀ ਕੁਝ ਕੀਤਾ ਜੋ ਯਹੋਵਾਹ ਦੀ ਨਿਗਾਹ ਵਿੱਚ ਠੀਕ
ਸੀ। ਜਿਵੇਂ ਕਿ ਉਸਦੇ ਪਿਤਾ ਅਮਸਯਾਹ ਨੇ ਕੀਤਾ ਸੀ। 5ਉਸਨੇ
ਜ਼ਕਰਯਾਹ ਦੇ ਦਿਨਾਂ ਵਿੱਚ ਪਰਮੇਸ਼ੁਰ ਦਾ ਰਾਹ ਫ਼ੜਿਆ ਅਤੇ
ਜ਼ਕਰਯਾਹ ਨੇ ਉਜ਼ੀਯਾਹ ਨੂੰ ਪਰਮੇਸ਼ੁਰ ਦਾ ਹੁਕਮ ਮੰਨਣਾ ਤੇ
ਇੱਜ਼ਤ ਕਰਨਾ ਸਿਖਾਇਆ। ਜਦ ਤੀਕ ਉਜ਼ੀਯਾਹ ਪਰਮੇਸ਼ੁਰ
ਦਾ ਤਾਲਿਬ ਰਿਹਾ, ਪਰਮੇਸ਼ੁਰ ਨੇ ਉਸ ਨੂੰ ਖੂਬ ਸਫ਼ਲਤਾ ਦਿੱਤੀ।

6ਉਜ਼ੀਯਾਹ ਨੇ ਫ਼ਲਿਸਤੀਆਂ ਦੇ ਵਿਰੁੱਧ ਲੜਾਈ ਕੀਤੀ ਅਤੇ
ਗਥ, ਯਬਨਹ ਅਤੇ ਅਸ਼ਦੋਦ ਸ਼ਹਿਰਾਂ ਦੀਆਂ ਕੰਧਾਂ ਢਾਹ ਦਿੱਤੀਆਂ।
ਉਸ ਨੇ ਅਸ਼ਦੋਦ ਵਿੱਚ ਅਤੇ ਫ਼ਲਿਸਤੀਆਂ ਦਰਮਿਆਨ ਹੋਰਨਾਂ
ਥਾਵਾਂ ਤੇ ਸ਼ਹਿਰ ਬਣਾਏ। 7ਪਰਮੇਸ਼ੁਰ ਨੇ ਫ਼ਲਿਸਤੀਆਂ ਅਤੇ
ਉਨ੍ਹਾਂ ਅਰਬੀਆਂ ਦੇ ਜੋ ਗੂਰ ਬਆਲ ਸ਼ਹਿਰ ਵਿੱਚ ਵੱਸਦੇ ਸਨ
ਅਤੇ ਮਊਨੀਮ ਵਿੱਚ ਉਨ੍ਹਾਂ ਦੇ ਵਿਰੁੱਧ ਉਜ਼ੀਯਾਹ ਦੀ ਮਦਦ
ਕੀਤੀ। 8ਅੰਮੋਨੀਆਂ ਨੇ ਉਜ਼ੀਯਾਹ ਨੂੰ ਨਜ਼ਰਾਨੇ ਦਿੱਤੇ ਅਤੇ
ਉਜ਼ੀਯਾਹ ਦਾ ਨਾਉਂ ਮਿਸਰ ਦੀ ਸੀਮਾਂ ਤੀਕ ਪ੍ਰਸਿੱਧ ਹੋ ਗਿਆ।
ਉਹ ਆਪਣੀ ਸ਼ਕਤੀ ਸਦਕਾ ਬਹੁਤ ਮਸ਼ਹੂਰ ਹੋ ਗਿਆ।

9ਉਸ ਨੇ ਯਰੂਸ਼ਲਮ ਵਿੱਚ ਨੁੱਕਰ ਦੇ ਫ਼ਾਟਕ ਤੇ, ਵਾਦੀ ਦੇ
ਫ਼ਾਟਕ ਅਤੇ ਕੰਧ ਦੇ ਮੋੜ ਉੱਪਰ ਬੁਰਜ ਬਣਵਾਏ। ਉਸਨੇ ਉਹ
ਬੁਰਜ ਬੜੇ ਮਜ਼ਬੂਤ ਬਣਵਾਏ। 10ਉਸ ਨੇ ਉਜਾੜ ਵਿੱਚ ਵੀ
ਬੁਰਜ ਬਣਵਾਏ। ਉਸਨੇ ਬਹੁਤ ਸਾਰੇ ਖੂਹ ਪੁਟਵਾਏ ਕਿਉਂ ਕਿ
ਪਹਾੜੀਆਂ ਅਤੇ ਉਪਜਾਊ ਜ਼ਮੀਨਾਂ ਵਿੱਚ ਉਹ ਬਹੁਤ ਸਾਰੇ
ਜਾਨਵਰਾਂ ਦਾ ਮਾਲਕ ਸੀ। ਅੰਗੂਰਾਂ ਦੇ ਬਾਗ਼ਾਂ ਦਾ ਧਿਆਨ ਰੱਖਣ
ਲਈ ਉਸ ਕੋਲ ਬਹੁਤ ਸਾਰੇ ਕਾਮੇ ਸਨ ਅਤੇ ਉਹ ਖੁਦ ਖੇਤੀ-ਬਾੜੀ
ਨੂੰ ਪਿਆਰ ਕਰਦਾ ਸੀ।

11ਉਜ਼ੀਯਾਹ ਕੋਲ ਜੋਧਿਆਂ ਦੀ ਫ਼ੌਜ ਸੀ ਜੋ ਯੁੱਧ ਲਈ ਤਿਆਰ
ਕੀਤੇ ਗਏ ਸਨ, ਉਹ ਇੱਕ ਦਲ ਵਜੋਂ ਗਿਣੇ ਗਏ ਸਨ, ਅਤੇ
ਹਨਨਯਾਹ ਦੀ ਅਗਵਾਈ ਹੇਠਾਂ ਸਨ ਜੋ ਕਿ ਰਾਜੇ ਦੇ ਅਧਿਕਾਰੀਆਂ
ਵਿੱਚੋਂ ਇੱਕ ਸੀ। ਇਹ ਲੋਕ ਸਕੱਤਰ ਯਈਏਲ ਅਤੇ ਮਅਸੇਯਾਹ
ਦੁਆਰਾ ਗਿਣੇ ਗਏ ਸਨ। ਵਿੱਚ ਵੀ ਸਨ। 12ਸ਼ੂਰਵੀਰ ਸਿਪਾਹੀਆਂ
ਦੇ ਆਗੂਆਂ ਦੀ ਗਿਣਤੀ 2,600 ਸੀ। 13ਉਹ ਪਿਤਰੀ ਘਰਾਣਿਆਂ
ਦੇ ਆਗੂ 3,07,500 ਆਦਮੀਆਂ ਜਿਹੜੇ ਬੜੀ ਸੂਰਬੀਰਤਾ ਨਾਲ
ਲੜੇ ਸਨ, ਉਨ੍ਹਾਂ ਦੇ ਮੁਖੀਆ ਸਨ। ਇਹ ਸਿਪਾਹੀ ਪਾਤਸ਼ਾਹ ਦੇ
ਵੈਰੀਆਂ ਦੇ ਵਿਰੁੱਧ ਪਾਤਸ਼ਾਹ ਦੀ ਸਹਾਇਤਾ ਕਰਦੇ ਸਨ।
14ਉਜ਼ੀਯਾਹ ਨੇ ਸਾਰੀ ਸੈਨਾ ਲਈ ਬਰਛੇ, ਢਾਲਾਂ, ਟੋਪ, ਕਵਚ,
ਧਨੁੱਖ, ਤੀਰ ਅਤੇ ਗੁਲੇਲਾਂ ਲਈ ਪੱਥਰ ਤਿਆਰ ਕਰਵਾਏ। 15ਉਸ
ਨੇ ਮਾਹਰ ਆਦਮੀਆਂ ਦੁਆਰਾ ਬਣਾਈਆਂ ਗਈਆਂ ਮਸ਼ੀਨਾਂ
ਯਰੂਸ਼ਲਮ ਵਿੱਚ ਲਗਵਾਈਆਂ ਅਤੇ ਉਨ੍ਹਾਂ ਨੂੰ ਕੰਧਾਂ ਦੀਆਂ ਨੁੱਕਰਾਂ
ਉੱਤੇ ਅਤੇ ਥੰਮਾਂ ਉੱਤੇ ਰੱਖਿਆ। ਇਹ ਮਸ਼ੀਨਾਂ ਵੱਡੇ-ਵੱਡੇ ਪੱਥਰ
ਅਤੇ ਤੀਰ ਸੁੱਟਣ ਲਈ ਵਰਤੀਆਂ ਜਾਂਦੀਆਂ ਸਨ। ਉਜ਼ੀਯਾਹ
ਬਹੁਤ ਮਸ਼ਹੂਰ ਹੋ ਗਿਆ। ਦੂਰ-ਦੂਰ ਤੀਕ ਉਸਦੇ ਨਾਂ ਦੀਆਂ
ਧੂੰਮਾਂ ਪੈ ਗਈਆਂ ਕਿਉਂ ਜੁ ਉਸਦੀ ਬਹੁਤ ਸਹਾਇਤਾ ਹੋਈ, ਉਹ
ਬਹੁਤ ਤਾਕਤਵਰ ਪਾਤਸ਼ਾਹ ਬਣ ਗਿਆ।

16ਪਰ ਜਦੋਂ ਉਹ ਤਾਕਤਸ਼ਾਲੀ ਪਾਤਸ਼ਾਹ ਬਣ ਗਿਆ ਤਾਂ
ਉਸਦਾ ਘੁਮੰਡ ਹੀ ਉਸਦੇ ਨਾਸ ਦਾ ਕਾਰਣ ਬਣ ਗਿਆ। ਕਿਉਂ
ਕਿ ਉਹ ਫ਼ਿਰ ਯਹੋਵਾਹ ਆਪਣੇ ਪਰਮੇਸ਼ੁਰ ਨਾਲ ਵਫ਼ਾਦਾਰ ਨਾ
ਰਿਹਾ। ਉਹ ਯਹੋਵਾਹ ਦੇ ਮੰਦਰ ਵਿੱਚ ਜਾਕੇ ਧੂਪ ਦੀ ਜਗਵੇਦੀ
ਉੱਪਰ ਧੂਪ ਧੁਖਾਉਣ ਲੱਗ ਪਿਆ। 17ਤਦ ਅਜ਼ਰਯਾਹ ਜਾਜਕ
ਉਸ ਦੇ ਪਿੱਛੇ ਗਿਆ ਅਤੇ ਉਸ ਨਾਲ ਯਹੋਵਾਹ ਦੇ 80 ਹੋਰ
ਬਹਾਦੁਰ ਜਾਜਕ ਸਨ। 18ਉਨ੍ਹਾਂ ਨੇ ਉਜ਼ੀਯਾਹ ਨੂੰ ਉਸ ਦੀ
ਗ਼ਲਤੀ ਬਾਰੇ ਦੱਸਿਆ ਅਤੇ ਉਸ ਨੂੰ ਕਿਹਾ, “ਉਜ਼ੀਯਾਹ, ਯਹੋਵਾਹ
ਅੱਗੇ ਧੂਪ ਧੁਖਾਉਣਾ ਤੇਰਾ ਕੰਮ ਨਹੀਂ ਹੈ। ਤੇਰੇ ਲਈ ਇਉਂ
ਕਰਨਾ ਠੀਕ ਨਹੀਂ ਹੈ। ਸਿਰਫ਼ ਜਾਜਕ ਅਤੇ ਹਾਰਨ ਦੇ
ਉੱਤਰਾਧਿਕਾਰੀਆਂ ਦਾ ਇਹ ਕੰਮ ਹੈ ਜੋ ਯਹੋਵਾਹ ਅੱਗੇ ਧੂਫ਼
ਧੁਖਾਉਂਦੇ ਹਨ। ਅਤੇ ਇਨ੍ਹਾਂ ਜਾਜਕਾਂ ਨੂੰ ਪਵਿੱਤਰ ਸੇਵਾ ਲਈ
ਧੂਪ ਧੁਖਾਉਣ ਦੀ ਸਿਖਲਾਈ ਦਿੱਤੀ ਜਾਂਦੀ ਹੈ। ਤੂੰ ਵਫ਼ਾਦਾਰੀ
ਨਹੀਂ ਕੀਤੀ ਇਸ ਲਈ ਤੂੰ ਸਭ ਤੋਂ ਪਵਿੱਤਰ ਅਸਥਾਨ ਤੋਂ ਬਾਹਰ
ਨਿਕਲ ਜਾ। ਯਹੋਵਾਹ ਪਰਮੇਸ਼ੁਰ ਤੈਨੂੰ ਇਸ ਕਾਰਣ ਲਈ ਬਖਸ਼ੇਗਾ
ਨਹੀਂ।”

19ਪਰ ਉਜ਼ੀਯਾਹ ਨੂੰ ਕਰੋਧ ਆ ਗਿਆ ਤੇ ਉਸ ਵਕਤ ਉਸਦੇ
ਹੱਥ ਵਿੱਚ ਧੂਪ ਧੁਖਾਉਣ ਲਈ ਧੂਪਧਾਨ ਸੀ। ਜਦੋਂ ਉਹ ਜਾਜਕਾਂ
ਤੇ ਕਰੋਧ ਕਰ ਰਿਹਾ ਸੀ ਤਾਂ ਉਸਦੇ ਮੱਥੇ ਤੇ ਕੋੜ੍ਹ ਫ਼ੁੱਟ ਪਿਆ।
ਇਹ ਸਭ ਕੁਝ ਜਾਜਕਾਂ ਦੇ ਸਾਮ੍ਹਣੇ ਯਹੋਵਾਹ ਦੇ ਮੰਦਰ ਵਿੱਚ
ਜਗਵੇਦੀ ਦੇ ਕੋਲ ਜਿੱਥੇ ਧੂਪ ਧੁਖਾਉਂਦੇ ਸਨ, ਵਾਪਰਿਆ।
20ਪਰਧਾਨ ਜਾਜਕ ਅਜ਼ਰਯਾਹ ਅਤੇ ਬਾਕੀ ਦੇ ਜਾਜਕਾਂ ਨੇ ਉਸ
ਵੱਲ ਤੱਕਿਆ। ਉਨ੍ਹਾਂ ਨੇ ਉਸ ਦੇ ਮੱਥੇ ਤੇ ਕੋੜ੍ਹ ਵੇਖਿਆ ਤਾਂ ਉਨ੍ਹਾਂ
ਨੇ ਉਜ਼ੀਯਾਹ ਨੂੰ ਝੱਟ ਮੰਦਰ ਵਿੱਚੋਂ ਕੱਢ ਦਿੱਤਾ। ਉਜ਼ੀਯਾਹ ਖੁਦ
ਵੀ ਉੱਥੋਂ ਭੱਜਿਆ ਕਿਉਂ ਕਿ ਯਹੋਵਾਹ ਨੇ ਉਸ ਨੂੰ ਸਜ਼ਾ ਦਿੱਤੀ
ਸੀ। 21ਉਜ਼ੀਯਾਹ ਪਾਤਸ਼ਾਹ ਸਾਰੀ ਬਾਕੀ ਦੀ ਉਮਰ ਕੋੜ੍ਹੀ ਰਿਹਾ
ਉਹ ਬਾਕੀ ਘਰਾਂ ਤੋਂ ਦੂਰ ਅਲੱਗ ਘਰ ਵਿੱਚ ਰਿਹਾ ਅਤੇ ਮੁੜ
ਯਹੋਵਾਹ ਦੇ ਮੰਦਰ ਪ੍ਰਵੇਸ਼ ਨਾ ਕਰ ਸਕਿਆ। ਉਜ਼ੀਯਾਹ ਦੇ
ਪੁੱਤਰ ਯੋਥਾਮ ਨੇ ਰਾਜ ਮਹਿਲ ਤੇ ਸ਼ਾਸਨ ਕੀਤਾ ਅਤੇ ਲੋਕਾਂ ਦਾ
ਨਿਆਉਂ ਵੀ। 22ਸ਼ੁਰੂ ਤੋਂ ਅਖੀਰ ਤੀਕ ਉਜ਼ੀਯਾਹ ਨੇ ਹੋਰ ਵੀ ਜੋ
ਕੰਮ ਕੀਤੇ ਉਹ ਆਮੋਸ਼ ਦੇ ਪੁੱਤਰ ਯਸ਼ਾਯਾਹ ਨਬੀ ਨੇ ਲਿਖੇ।
23ਜਦੋਂ ਉਜ਼ੀਯਾਹ ਦੀ ਮੌਤ ਹੋਈ ਤਾਂ ਉਸਨੂੰ ਉਸਦੇ ਪੁਰਖਿਆਂ
ਦੇ ਕੋਲ ਦਫ਼ਨਾਇਆ ਗਿਆ। ਉਸਨੂੰ ਸ਼ਾਹੀ ਕਬਰ ਉਸਦੇ ਪਿਉ
ਦੀ ਕਬਰ ਵਾਲੇ ਖੇਤ ਦੇ ਕੋਲ ਦਫ਼ਨਾਇਆ ਗਿਆ ਕਿਉਂ ਕਿ
ਲੋਕਾਂ ਨੇ ਕਿਹਾ, “ਉਜ਼ੀਯਾਹ ਕੋੜ੍ਹੀ ਹੈ।” ਫ਼ਿਰ ਉਜ਼ੀਯਾਹ ਦੀ
ਥਾਵੇਂ ਉਸਦਾ ਪੁੱਤਰ ਯੋਥਾਮ ਰਾਜ ਕਰਨ ਲੱਗਾ।

## ਯੋਥਾਮ ਦਾ ਰਾਜ

27 ਯੋਥਾਮ 25 ਵਰ੍ਹਿਆਂ ਦਾ ਸੀ ਜਦੋਂ ਉਹ ਪਾਤਸ਼ਾਹ
ਬਣਿਆ। ਉਸਨੇ ਯਰੂਸ਼ਲਮ ਵਿੱਚ 16 ਵਰ੍ਹੇ ਰਾਜ
ਕੀਤਾ। ਉਸਦੀ ਮਾਂ ਦਾ ਨਾਂ ਯਰੂਸ਼ਾਹ ਸੀ ਜੋ ਸਾਦੋਕ ਦੀ ਧੀ ਸੀ।
2ਯੋਥਾਮ ਨੇ ਉਹ ਕੰਮ ਕੀਤੇ ਜੋ ਯਹੋਵਾਹ ਦੀ ਨਿਗਾਹ ਵਿੱਚ ਸਹੀ
ਸਨ। ਉਸਨੇ ਆਪਣੇ ਪਿਤਾ ਉਜ਼ੀਯਾਹ ਵਾਂਗ ਹੀ ਪਰਮੇਸ਼ੁਰ ਨੂੰ
ਮੰਨਿਆ ਪਰ ਉਸਨੇ ਆਪਣੇ ਪਿਤਾ ਵਾਂਗ ਯਹੋਵਾਹ ਦੇ ਮੰਦਰ
ਵਿੱਚ ਧੂਫ਼ ਧੁਖਾਉਣ ਦੀ ਗ਼ਲਤੀ ਨਾ ਕੀਤੀ। ਪਰ ਲੋਕੀਂ ਬਦੀ
ਕਰਦੇ ਰਹੇ। 3ਯੋਥਾਮ ਨੇ ਮੁੜ ਤੋਂ ਯਹੋਵਾਹ ਦੇ ਮੰਦਰ ਦਾ ਉਤਲਾ
ਫ਼ਾਟਕ ਬਣਵਾਇਆ ਅਤੇ ਓਫ਼ਲ ਦੀ ਕੰਧ ਉੱਪਰ ਉਸਨੇ ਬਹੁਤ
ਕੁਝ ਬਣਵਾਇਆ। 4ਯੋਥਾਮ ਨੇ ਯਹੂਦਾਹ ਵਿੱਚ ਪਹਾੜੀ ਇਲਾਕੇ
ਵਿੱਚ ਸ਼ਹਿਰ ਵੀ ਬਣਵਾਏ ਅਤੇ ਜੰਗਲਾਂ ਵਿੱਚ ਉਸਨੇ ਕਿਲੇ
ਅਤੇ ਬੁਰਜ ਵੀ ਬਣਵਾਏ। 5ਯੋਥਾਮ ਅੰਮੋਨੀਆਂ ਦੇ ਰਾਜਾ ਨਾਲ
ਵੀ ਲੜਿਆ ਅਤੇ ਉਨ੍ਹਾਂ ਨੂੰ ਜਿੱਤਿਆ ਵੀ ਤੇ ਫ਼ਿਰ ਹਰ ਵਰ੍ਹੇ
ਅੰਮੋਨੀਆਂ ਨੇ 3,400 ਕਿੱਲੋ ਚਾਂਦੀ, 75,000 ਮਣ ਕਣਕ ਅਤੇ
75,000 ਮਣ ਜੌਂ ਉਸਨੂੰ ਦਿੱਤੇ।

6ਯੋਥਾਮ ਬਹੁਤ ਬਲਵਾਨ ਹੋਇਆ ਕਿਉਂ ਕਿ ਉਸਨੇ ਆਪਣੇ
ਯਹੋਵਾਹ ਪਰਮੇਸ਼ੁਰ ਨੂੰ ਪੂਰੀ ਵਫ਼ਾਦਾਰੀ ਨਾਲ ਮੰਨਿਆ। 7ਜੋ
ਹੋਰ ਕੰਮ ਯੋਥਾਮ ਨੇ ਕੀਤੇ ਅਤੇ ਜਿਹੜੀਆਂ ਲੜਾਈਆਂ ਲੜੀਆਂ
ਉਹ ‘ਇਸਰਾਏਲ ਅਤੇ ਯਹੂਦਾਹ ਦੇ ਪਾਤਸ਼ਾਹਾਂ ਦੇ ਇਤਹਾਸ ਦੀ
ਪੋਥੀ’ ਵਿੱਚ ਦਰਜ ਹੈ। 8ਯੋਥਾਮ ਨੇ 25 ਸਾਲ ਦੀ ਉਮਰ ਤੋਂ
16ਵਰ੍ਹੇ ਤੀਕ ਰਾਜ ਕੀਤਾ। 9ਜਦੋਂ ਯੋਥਾਮ ਮਰਿਆ ਤਾਂ ਉਸਦੇ
ਪੁਰਖਿਆਂ ਕੋਲ ਉਸ ਨੂੰ ਦਫ਼ਨਾਇਆ ਗਿਆ। ਲੋਕਾਂ ਨੇ ਉਸਨੂੰ
ਦਾਊਦ ਦੇ ਸ਼ਹਿਰ ਵਿੱਚ ਦਫ਼ਨਾਇਆ। ਉਸਦੀ ਥਾਵੇਂ ਉਸਦਾ
ਪੁੱਤਰ ਆਹਾਜ਼ ਨਵਾਂ ਪਾਤਸ਼ਾਹ ਬਣ ਕੇ ਰਾਜ ਕਰਨ ਲੱਗਾ।

## ਯਹੂਦਾਹ ਦਾ ਪਾਤਸ਼ਾਹ ਆਹਾਜ਼

28 ਆਹਾਜ਼ 20 ਵਰ੍ਹਿਆਂ ਦਾ ਸੀ ਜਦੋਂ ਉਹ ਪਾਤਸ਼ਾਹ
ਬਣਿਆ ਅਤੇ ਉਸਨੇ 16 ਸਾਲ ਯਰੂਸ਼ਲਮ ਵਿੱਚ
ਰਾਜ ਕੀਤਾ। ਆਹਾਜ਼ ਨੇ ਪਰ ਉਹ ਨਾ ਕੀਤਾ ਜੋ ਯਹੋਵਾਹ ਦੀ
ਨਿਗਾਹ ਵਿੱਚ ਠੀਕ ਸੀ ਜਿਵੇਂ ਕਿ ਉਸਦੇ ਪੁਰਖਿਆਂ ਚੋਂ ਦਾਊਦ
ਨੇ ਕੀਤਾ। 2ਸਗੋਂ ਆਹਾਜ਼ ਨੇ ਇਸਰਾਏਲ ਦੇ ਮਾੜੇ ਰਾਹ ਚੱਲਣ
ਵਾਲੇ ਪਾਤਸ਼ਾਹਾਂ ਦਾ ਅਨੁਸਰਣ ਕੀਤਾ ਅਤੇ ਬਆਲ ਦੇਵਤਿਆਂ
ਦੇ ਢਾਲੇ ਹੋਏ ਬੁੱਤ ਵੀ ਬਣਵਾਏ।” 3ਆਹਾਜ਼ ਨੇ ਬਿਨ ਹੀਨੋਮ
ਦੀ ਵਾਦੀ ਵਿੱਚ ਧੂਪਾਂ ਧੁਖਾਈਆਂ ਅਤੇ ਆਪਣੇ ਹੀ ਪੁੱਤਰਾਂ ਨੂੰ
ਅੱਗ ਵਿੱਚ ਸਾੜ ਕੇ ਉਨ੍ਹਾਂ ਦੀ ਬਲੀ ਦਿੱਤੀ। ਉਸਨੇ ਉੱਥੋਂ ਦੇ
ਨਿਵਾਸੀਆਂ ਵਰਗੇ ਹੀ ਘਿਨਾਉਣੇ ਕੰਮ ਕੀਤੇ ਜੋ ਉਹ ਲੋਕ
ਕਰਦੇ ਸਨ। ਜਦੋਂ ਇਸਰਾਏਲੀਆਂ ਨੇ ਉਸ ਧਰਤੀ ਵਿੱਚ ਪ੍ਰਵੇਸ਼
ਕੀਤਾ ਤਾਂ ਯਹੋਵਾਹ ਨੇ ਉੱਥੋਂ ਦੇ ਨਿਵਾਸੀਆਂ ਨੂੰ ਉਸ ਧਰਤੀ ਤੋਂ
ਕੱਢ ਦਿੱਤਾ ਸੀ। 4ਆਹਾਜ਼ ਨੇ ਉੱਚਿਆਂ ਥਾਵਾਂ, ਟਿੱਲਿਆਂ ਉੱਪਰ
ਅਤੇ ਹਰੇ ਰੁੱਖਾਂ ਦੇ ਹੇਠਾਂ ਬਲੀਆਂ ਚੜ੍ਹਾਈਆਂ ਅਤੇ ਧੂਪਾਂ ਧੁਖਾਈਆਂ।

5-6ਆਹਾਜ਼ ਨੇ ਬੁਰੇ ਕੰਮ ਕੀਤੇ ਇਸ ਲਈ ਯਹੋਵਾਹ ਉਸ ਦੇ
ਪਰਮੇਸ਼ੁਰ ਨੇ ਅਰਾਮ ਦੇ ਪਾਤਸ਼ਾਹ ਤੋਂ ਆਹਾਜ਼ ਨੂੰ ਹਾਰ ਦਿੱਤੀ।
ਅਰਾਮ ਦੇ ਪਾਤਸ਼ਾਹ ਅਤੇ ਉਸਦੀ ਫ਼ੌਜ ਨੇ ਆਹਾਜ਼ ਨੂੰ ਹਰਾਇਆ।
ਅਤੇ ਬਹੁਤ ਸਾਰੇ ਯਹੂਦੀਆਂ ਨੂੰ ਬੰਦੀ ਬਣਾ ਲਿਆ ਅਤੇ ਉਨ੍ਹਾਂ
ਕੈਦੀਆਂ ਨੂੰ ਅਰਾਮ ਪਾਤਸ਼ਾਹ ਦੰਮਿਸਕ ਵਿੱਚ ਲੈ ਆਇਆ।
ਯਹੋਵਾਹ ਨੇ ਫ਼ਕਹ ਪਾਤਸ਼ਾਹ ਤੋਂ ਵੀ ਆਹਾਜ਼ ਨੂੰ ਹਾਰ ਦਿੱਤੀ।
ਫ਼ਕਹ ਇਸਰਾਏਲ ਦਾ ਪਾਤਸ਼ਾਹ ਅਤੇ ਰਮਲਯਾਹ ਦਾ ਪੁੱਤਰ
ਸੀ। ਫ਼ਕਹ ਅਤੇ ਉਸ ਦੀ ਫ਼ੌਜ ਨੇ ਇੱਕੋ ਦਿਨ ਵਿੱਚ ਯਹੂਦਾਹ ਦੀ
1,20,000 ਸੈਨਾ ਨੂੰ ਕਤਲ ਕਰ ਦਿੱਤਾ। ਪਕਹ ਨੇ ਉਨ੍ਹਾਂ ਫ਼ੌਜਾਂ
ਨੂੰ ਇਸ ਲਈ ਕਤਲ ਕੀਤਾ ਕਿਉਂ ਕਿ ਉਨ੍ਹਾਂ ਨੇ ਯਹੋਵਾਹ ਪਰਮੇਸ਼ੁਰ

ਜੋ ਉਨ੍ਹਾਂ ਦੇ ਪੁਰਖਿਆਂ ’ਚ ਉਨ੍ਹਾਂ ਦੇ ਪੁਰਖਿਆਂ ਤੋਂ ਸੀ ਉਸ ਨੂੰ
ਛੱਡ ਦਿੱਤਾ ਸੀ। 7ਜ਼ਿਕਰੀ ਅਫ਼ਰਾਈਮ ਦਾ ਬਹਾਦੁਰ ਸਿਪਾਹੀ
ਸੀ। ਜ਼ਿਕਰੀ ਨੇ ਮਆਸੀਯਾਹ ਰਾਜਕੁਮਾਰ ਨੂੰ ਅਤੇ ਮਹਿਲ ਦੇ
ਹਾਕਮ ਅਜ਼ਰੀਕਾਮ ਅਤੇ ਪਾਤਸ਼ਾਹ ਦੇ ਵਜ਼ੀਰ ਅਲਕਾਨਾਹ ਨੂੰ
ਮਾਰ ਸੁੱਟਿਆ।

8ਇਸਰਾਏਲੀ ਆਪਣੇ ਰਿਸ਼ਤੇਦਾਰਾਂ ਵਿੱਚੋਂ 2,00,000
ਸੰਬੰਧੀਆਂ ਨੂੰ ਜੋ ਯਹੂਦਾਹ ਵਿੱਚ ਰਹਿੰਦੇ ਸਨ ਪਕੜ ਕੇ ਲੈ ਗਏ।
ਉਹ ਯਹੂਦਾਹ ਵਿੱਚੋਂ ਔਰਤਾਂ ਬੱਚਿਆਂ ਅਤੇ ਬਹੁਤ ਸਾਰੇ ਕੀਮਤੀ
ਸਮਾਨ ਨੂੰ ਵੀ ਲੈ ਗਏ ਅਤੇ ਇਸ ਸਾਰੇ ਲੁੱਟ ਦੇ ਸਮਾਨ ਨੂੰ
ਸਾਮਰਿਯਾ ਵਿੱਚ ਲੈ ਆਏ। 9ਪਰ ਉੱਥੇ ਯਹੋਵਾਹ ਦਾ ਇੱਕ ਨਬੀ
ਸੀ, ਜਿਸ ਦਾ ਨਾਉਂ ਓਦੇਦ ਸੀ। ਓਦੇਦ ਉਸ ਇਸਰਾਏਲੀ ਫ਼ੌਜ
ਨੂੰ ਮਿਲਿਆ ਜੋ ਸਾਮਰਿਯਾ ਵਿੱਚ ਆਈ ਅਤੇ ਉਸ ਨੇ ਉਨ੍ਹਾਂ ਨੂੰ
ਆਖਿਆ, “ਵੇਖੋ, ਯਹੋਵਾਹ ਤੁਹਾਡੇ ਪੁਰਖਿਆਂ ਦਾ ਪਰਮੇਸ਼ੁਰ
ਯਹੂਦਾਹ ਤੋਂ ਨਾਰਾਜ਼ ਸੀ, ਉਸ ਨੇ ਉਨ੍ਹਾਂ ਨੂੰ ਤੁਹਾਡੇ ਹੱਥ ਦੇ
ਦਿੱਤਾ ਪਰ ਤੁਸੀਂ ਉਨ੍ਹਾਂ ਨੂੰ ਇੰਨੇ ਬੁਰੇ ਤਰੀਕੇ ਨਾਲ ਮਾਰਿਆ ਹੈ
ਕਿ ਉਨ੍ਹਾਂ ਦੀ ਦੁਹਾਈ ਅਕਾਸ਼ ਤਾਈਂ ਪਹੁੰਚੀ ਹੈ ਸੋ ਪਰਮੇਸ਼ੁਰ
ਹੁਣ ਤੁਹਾਡੇ ਨਾਲ ਨਾਰਾਜ਼ ਹੈ। 10ਤੁਸੀਂ ਯਹੂਦਾਹ ਅਤੇ ਯਰੂਸ਼ਲਮ
ਦੇ ਲੋਕਾਂ ਨੂੰ ਆਪਣੇ ਗੁਲਾਮ ਬਨਾਉਣ ਦਾ ਮਤਾ ਪਕਾਇਆ ਹੈ
ਪਰ ਤੁਸੀਂ ਵੀ ਯਹੋਵਾਹ ਆਪਣੇ ਪਰਮੇਸ਼ੁਰ ਵਿਰੁੱਧ ਪਾਪ ਕੀਤੇ
ਹਨ। 11ਹੁਣ ਮੇਰੀ ਗੱਲ ਧਿਆਨ ਨਾਲ ਸੁਣੋ। ਜਿਹੜੇ ਆਪਣੇ
ਭੈਣਾਂ-ਭਰਾਵਾਂ ਨੂੰ ਤੁਸੀਂ ਫ਼ੜਕੇ ਲਿਆਏ ਹੋ ਉਨ੍ਹਾਂ ਨੂੰ ਵਾਪਸ ਭੇਜ
ਦੇਵੋ। ਇਉਂ ਇਸ ਲਈ ਕਰਨਾ ਹੈ ਕਿਉਂ ਕਿ ਯਹੋਵਾਹ ਤੁਹਾਡੇ
ਤੇ ਬਹੁਤ ਕ੍ਰੋਧਿਤ ਹੈ।”

12ਤਦ ਇਫ਼ਰਾਈਮ ਦੇ ਕੁਝ ਆਗੂਆਂ ਨੇ ਕੁਝ ਇਸਰਾਏਲੀ
ਸਿਪਾਹੀਆਂ ਨੂੰ ਲੜਾਈ ਤੋਂ ਵਾਪਸ ਆਉਂਦਿਆਂ ਵੇਖਿਆ। ਉਨ੍ਹਾਂ
ਆਗੂਆਂ ਨੇ ਇਸਰਾਏਲੀ ਫ਼ੌਜ ਨੂੰ ਮਿਲਕੇ ਖ਼ਬਰਦਾਰ ਕੀਤਾ।
ਉਨ੍ਹਾਂ ਆਗੂਆਂ ਵਿੱਚ ਯਹੋਹਾਨਾਨ ਦਾ ਪੁੱਤਰ ਅਜ਼ਰਯਾਹ,
ਮਸ਼ੀਲੇਮੋਥ ਦਾ ਪੁੱਤਰ ਬਰਕਯਾਹ ਅਤੇ ਸ਼ਲੂਮ ਦਾ ਪੁੱਤਰ
ਯਾਹਜ਼ਕੀਯਾਹ ਅਤੇ ਹਦਲੀ ਦਾ ਪੁੱਤਰ ਅਮਾਸਾ ਸੀ। 13ਉਨ੍ਹਾਂ
ਆਗੂਆਂ ਨੇ ਇਸਰਾਏਲੀ ਸਿਪਾਹੀਆਂ ਨੂੰ ਕਿਹਾ, “ਯਹੂਦਾਹ ਤੋਂ
ਬੰਦੀਆਂ ਨੂੰ ਇੱਥੇ ਫ਼ੜ ਕੇ ਨਾ ਲਿਆਵੋ। ਜੇਕਰ ਤੁਸੀਂ ਅਜਿਹਾ
ਕੀਤਾ ਤਾਂ ਅਸੀਂ ਯਹੋਵਾਹ ਦੇ ਅੱਗੇ ਪਾਪੀ ਹੋਵਾਂਗੇ ਅਤੇ ਸਾਡੀਆਂ
ਭੁੱਲਾਂ ਅਤੇ ਪਾਪ ਵੱਧ ਜਾਣਗੇ, ਕਿਉਂ ਕਿ ਸਾਡੀ ਵੱਡੀ ਭੁੱਲ ਹੋਵੇਗੀ
ਅਤੇ ਯਹੋਵਾਹ ਇਸਰਾਏਲ ਉੱਪਰ ਵੱਡਾ ਕਹਿਰ ਢਾਵੇਗਾ।”

14ਤਦ ਸਿਪਾਹੀਆਂ ਨੇ ਇਸਰਾਏਲੀਆਂ ਦੇ ਸਾਮ੍ਹਣੇ ਅਤੇ ਉਨ੍ਹਾਂ
ਆਗੂਆਂ ਦੇ ਸਾਮ੍ਹਣੇ ਉਹ ਕੀਮਤੀ ਸਾਮਾਨ ਅਤੇ ਕੈਦੀਆਂ ਨੂੰ ਛੱਡ
ਦਿੱਤਾ। 15ਤਦ ਆਗੂਆਂ (ਅਜ਼ਰਯਾਹ, ਬਰਕਯਾਹ, ਯਾਜ਼ਕੀਯਾਹ
ਅਤੇ ਅਮਾਸਾ) ਨੇ ਉੱਠਕੇ ਕੈਦੀਆਂ ਦੀ ਮਦਦ ਕੀਤੀ। ਇਨ੍ਹਾਂ
ਚਾਰਾਂ ਆਗੂਆਂ ਨੇ ਉਹ ਕੱਪੜੇ ਜਿਹੜੇ ਇਸਰਾਏਲੀ ਚੁੱਕ ਕੇ
ਲਿਆਏ ਸਨ ਉਨ੍ਹਾਂ ਨੰਗੇ ਕੈਦੀਆਂ ਨੂੰ ਦਿੱਤੇ ਅਤੇ ਉਨ੍ਹਾਂ ਨੂੰ ਪੈਰੀ
ਪਾਣ ਲਈ ਜੁੱਤੇ ਵੀ ਦਿੱਤੇ। ਅਤੇ ਯਹੂਦੀ ਕੈਦੀਆਂ ਨੂੰ ਖਾਣ ਲਈ
ਰੋਟੀ ਅਤੇ ਪੀਣ ਲਈ ਪਾਣੀ ਵੀ ਦਿੱਤਾ। ਜਿਹੜੇ ਉਨ੍ਹਾਂ ਚੋਂ
ਜ਼ਖਮੀ ਸਨ ਉਨ੍ਹਾਂ ਦੇ ਜ਼ਖਮਾਂ ਤੇ ਤੇਲ ਦੀ ਮਾਲਿਸ਼ ਕੀਤੀ। ਉਨ੍ਹਾਂ
ਕੈਦੀਆਂ ਵਿੱਚੋਂ ਜਿਹੜੇ ਕਮਜ਼ੋਰ ਸਨ ਉਨ੍ਹਾਂ ਨੂੰ ਖੋਤਿਆਂ ਤੇ ਚੜ੍ਹਾਕੇ
ਖਜ਼ੂਰਾਂ ਦੇ ਬਿਰਛਾਂ ਦੇ ਸ਼ਹਿਰ ਯਰੀਹੋ ਵਿੱਚ ਉਨ੍ਹਾਂ ਦੇ ਘਰਾਂ ਵਿੱਚ,
ਉਨ੍ਹਾਂ ਦੇ ਪਰਿਵਾਰਾਂ ਵਿੱਚ ਭੇਜ ਦਿੱਤਾ। ਫ਼ਿਰ ਉਹ ਚਾਰੋ ਆਗੂ
ਸਾਮਰਿਯਾ ਵਿੱਚ ਆਪਣੇ ਘਰ ਨੂੰ ਮੁੜ ਗਏ।

16-17ਉਸੇ ਵਕਤ ਅਦੋਮੀਆਂ ਨੇ ਫ਼ਿਰ ਤੋਂ ਹਮਲਾ ਕਰਕੇ
ਯਹੂਦਾਹ ਦੇ ਲੋਕਾਂ ਨੂੰ ਹਰਾ ਦਿੱਤਾ ਅਤੇ ਉਨ੍ਹਾਂ ਨੂੰ ਕੈਦੀ ਬਣਾ ਕੇ
ਲੈ ਗਏ। ਉਸ ਵਕਤ ਆਹਾਜ਼ ਪਾਤਸ਼ਾਹ ਨੇ ਅੱਸ਼ੂਰ ਦੇ ਪਾਤਸ਼ਾਹ
ਕੋਲੋਂ ਮਦਦ ਮੰਗੀ। 18ਫ਼ਲਿਸਤੀਆਂ ਨੇ ਮੈਦਾਨਾਂ ਵਿਚਲੇ ਨਗਰਾਂ
ਅਤੇ ਯਹੂਦਾਹ ਦੇ ਦੱਖਣੀ ਸ਼ਹਿਰਾਂ ਉੱਤੇ ਹਮਲਾ ਕਰਕੇ ਬੈਤ-ਸ਼ਮਸ਼,
ਅਯਾਲੋਨ, ਗਦੇਰੋਥ, ਸੋਕੋ, ਤਿਮਨਾਹ, ਗਿਮਜ਼ੋ ਅਤੇ ਉਸ ਦੇ ਨੇੜੇ
ਦੇ ਪਿੰਡਾਂ ਨੂੰ ਲੈ ਲਿਆ। ਫ਼ੇਰ ਫ਼ਲਿਸਤੀਆਂ ਨੇ ਉੱਥੇ ਰਹਿਣਾ ਵੀ
ਸ਼ੁਰੂ ਕਰ ਦਿੱਤਾ। 19ਯਹੋਵਾਹ ਨੇ ਯਹੂਦਾਹ ਉੱਪਰ ਕਹਿਰ ਕੀਤਾ
ਕਿਉਂ ਕਿ ਯਹੂਦਾਹ ਦੇ ਪਾਤਸ਼ਾਹ ਆਹਾਜ਼ ਨੇ ਯਹੂਦੀਆਂ ਨੂੰ ਪਾਪ
ਕਰਨ ਲਈ ਪ੍ਰੇਰਿਆ। ਉਸਨੇ ਯਹੋਵਾਹ ਨਾਲ ਬੇਵਫ਼ਾਈ ਕੀਤੀ।
20ਅੱਸ਼ੂਰ ਦਾ ਪਾਤਸ਼ਾਹ ਤਿਗਲਥ-ਪਿਲਨਾਸਰ ਉਸ ਕੋਲ
ਆਇਆ ਪਰ ਉਸਨੇ ਆਹਾਜ਼ ਦੀ ਮਦਦ ਕਰਨ ਦੀ ਥਾਵੇਂ ਸਗੋਂ
ਉਸ ਨੂੰ ਤੰਗ ਕੀਤਾ। 21ਭਾਵੇਂ ਆਹਾਜ਼ ਨੇ ਯਹੋਵਾਹ ਦੇ ਮੰਦਰ
ਅਤੇ ਰਾਜਕੁਮਾਰ ਦੇ ਮਹਿਲ ਵਿੱਚੋਂ ਕੀਮਤੀ ਵਸਤਾਂ ਚੁੱਕ ਕੇ ਅੱਸ਼ੂਰ
ਦੇ ਪਾਤਸ਼ਾਹ ਨੂੰ ਦਿੱਤੀਆਂ ਪਰ ਤਾਂ ਵੀ ਉਸਨੇ ਆਹਾਜ਼ ਦੀ ਮਦਦ
ਨਾ ਕੀਤੀ। 22ਆਪਣੀ ਮੁਸੀਬਤ ਦੀ ਘੜੀ ਵਿੱਚ ਉਹ ਯਹੋਵਾਹ
ਨਾਲ ਹੋਰ ਵੀ ਬੁਰਾ ਅਤੇ ਬੇਵਫ਼ਾ ਹੋ ਗਿਆ। 23ਉਸਨੇ ਜਿਨ੍ਹਾਂ
ਦੇਵਤਿਆਂ ਦੀ ਉਪਾਸਨਾ ਦੰਮਿਸ਼ਕ ਦੇ ਲੋਕ ਕਰਦੇ ਸਨ, ਉਨ੍ਹਾਂ
ਨੂੰ ਬਲੀਆਂ ਚੜ੍ਹਾਈਆਂ। ਦੰਮਿਸਕ ਦੇ ਲੋਕਾਂ ਨੇ ਉਸ ਨੂੰ ਹਰਾਇਆ
ਸੀ। ਤਾਂ ਉਸਨੇ ਆਪਣੇ ਮਨ ਵਿੱਚ ਸੋਚਿਆ, “ਅਰਾਮ ਦੇ ਪਾਤਸ਼ਾਹਾਂ
ਦੇ ਦੇਵਤਿਆਂ ਨੇ ਉਨ੍ਹਾਂ ਦੀ ਮਦਦ ਕੀਤੀ ਸੀ ਸੋ ਮੈਂ ਵੀ ਉਨ੍ਹਾਂ
ਲਈ ਬਲੀਆਂ ਚੜ੍ਹਾਵਾਂਗਾ ਤਾਂ ਕਿ ਉਹ ਮੇਰੀ ਵੀ ਮਦਦ ਕਰਨ।”
ਪਰ ਉਹ ਆਹਾਜ਼ ਦੀ ਅਤੇ ਸਾਰੇ ਇਸਰਾਏਲ ਦੀ ਤਬਾਹੀ ਦਾ
ਕਾਰਣ ਬਣੇ।

24ਤਦ ਆਹਾਜ਼ ਨੇ ਪਰਮੇਸ਼ੁਰ ਦੇ ਮੰਦਰ ਦੀਆਂ ਵਸਤਾਂ ਨੂੰ
ਚੁੱਕ ਕੇ ਸੁੱਟਿਆ ਅਤੇ ਟੁਕੜੇ-ਟੁਕੜੇ ਕਰ ਦਿੱਤੇ ਫ਼ਿਰ ਉਸਨੇ
ਯਹੋਵਾਹ ਦੇ ਮੰਦਰ ਦੇ ਦਰਵਾਜ਼ੇ ਬੰਦ ਕਰ ਦਿੱਤੇ ਅਤੇ ਉਸਨੇ
ਜਗਵੇਦੀਆਂ ਬਣਵਾ ਕੇ ਯਰੂਸ਼ਲਮ ਦੀ ਹਰ ਗਲੀ ਦੇ ਨੁੱਕਰ
ਵਿੱਚ ਰੱਖੀਆਂ। 25ਯਹੂਦਾਹ ਦੇ ਹਰ ਸ਼ਹਿਰ ਵਿੱਚ ਉਸਨੇ ਉੱਚੀਆਂ
ਥਾਵਾਂ ਬਣਵਾਈਆਂ ਤਾਂ ਕਿ ਦੂਜੇ ਦੇਵਤਿਆਂ ਦੀ ਉਪਾਸਨਾ ਕੀਤੀ
ਜਾ ਸਕੇ ਅਤੇ ਧੂਪ ਧੁਖਾਈ ਜਾ ਸਕੇ। ਜਿਸ ਯਹੋਵਾਹ ਪਰਮੇਸ਼ੁਰ
ਦੀ ਆਹਾਜ਼ ਦੇ ਪੁਰਖੇ ਉਪਾਸਨਾ ਕਰਦੇ ਸਨ, ਉਸਨੂੰ ਆਹਾਜ਼ ਨੇ
ਕ੍ਰੋਧਿਤ ਕਰ ਦਿੱਤਾ।

26ਸ਼ੁਰੂ ਤੋਂ ਲੈਕੇ ਅਖੀਰ ਤੀਕ ਜੋ ਕਾਰਨਾਮੇ ਆਹਾਜ਼ ਨੇ ਕੀਤੇ
ਉਹ ‘ਯਹੂਦਾਹ ਅਤੇ ਇਸਰਾਏਲ ਦੇ ਪਾਤਸ਼ਾਹਾਂ ਦੇ ਇਤਹਾਸ ਦੀ
ਪੋਥੀ’ ਵਿੱਚ ਲਿਖੇ ਹੋਏ ਹਨ। 27ਜਦੋਂ ਆਹਾਜ਼ ਦੀ ਮੌਤ ਹੋਈ ਤਾਂ
ਉਸਨੂੰ ਉਸਦੇ ਪੁਰਖਿਆਂ ਦੇ ਕੋਲ ਦਫ਼ਨਾਇਆ ਗਿਆ। ਲੋਕਾਂ ਨੇ
ਆਹਾਜ਼ ਨੂੰ ਯਰੂਸ਼ਲਮ ਵਿੱਚ ਦਫ਼ਨਾਇਆ। ਪਰ ਉਨ੍ਹਾਂ ਨੇ ਆਹਾਜ਼
ਨੂੰ ਉੱਥੇ ਨਾ ਦਫ਼ਨਾਇਆ ਜਿੱਥੇ ਕਿ ਇਸਰਾਏਲ ਦੇ ਬਾਕੀ
ਪਾਤਸ਼ਾਹਾਂ ਨੂੰ ਦਫ਼ਨਾਇਆ ਗਿਆ ਸੀ। ਆਹਾਜ਼ ਤੋਂ ਬਾਅਦ
ਉਸਦਾ ਪੁੱਤਰ ਹਿਜ਼ਕੀਯਾਹ ਨਵਾਂ ਪਾਤਸ਼ਾਹ ਬਣਿਆ।

### ਯਹੂਦਾਹ ਦਾ ਪਾਤਸ਼ਾਹ ਹਿਜ਼ਕੀਯਾਹ

29 ਹਿਜ਼ਕੀਯਾਹ ਜਦੋਂ 25ਵਰ੍ਹਿਆਂ ਦਾ ਸੀ ਤਾਂ ਉਹ
ਪਾਤਸ਼ਾਹ ਬਣਿਆ ਅਤੇ ਉਸਨੇ ਯਰੂਸ਼ਲਮ ਵਿੱਚ
29ਵਰ੍ਹੇ ਰਾਜ ਕੀਤਾ। ਉਸ ਦੀ ਮਾਂ ਦਾ ਨਾਂ ਅਬੀਯਾਹ ਸੀ ਜੋ
ਜ਼ਕਰਯਾਹ ਦੀ ਧੀ ਸੀ। 2ਹਿਜ਼ਕੀਯਾਹ ਨੇ ਦਾਊਦ ਆਪਣੇ ਪੁਰਖੇ
ਵਾਂਗ, ਉਹੀ ਕੰਮ ਕੀਤੇ ਜੋ ਯਹੋਵਾਹ ਦੀ ਨਿਗਾਹ ਵਿੱਚ ਸਹੀ
ਸਨ।

3ਹਿਜ਼ਕੀਯਾਹ ਨੇ ਯਹੋਵਾਹ ਦੇ ਮੰਦਰ ਦੇ ਦਰਵਾਜ਼ਿਆਂ ਦੀ
ਮੁਰੰਮਤ ਕਰਵਾਈ ਅਤੇ ਉਨ੍ਹਾਂ ਨੂੰ ਮਜ਼ਬੂਤ ਬਣਵਾ ਕੇ ਦੁਬਾਰਾਂ
ਤੋਂ ਖੋਲ੍ਹ ਦਿੱਤਾ ਇਹ ਕਾਰਜ ਉਸਨੇ ਆਪਣੇ ਰਾਜ ਦੇ ਪਹਿਲੇ
ਸਾਲ ਦੇ ਪਹਿਲੇ ਹੀ ਮਹੀਨੇ ਵਿੱਚ ਆਰੰਭ ਕਰ ਦਿੱਤਾ।
4-5ਹਿਜ਼ਕੀਯਾਹ ਨੇ ਜਾਜਕਾਂ ਅਤੇ ਲੇਵੀਆਂ ਨੂੰ ਇੱਕ ਸਭਾ 'ਚ
ਬੁਲਾਅ ਕੇ ਇਕੱਤਰ ਕੀਤਾ ਅਤੇ ਉਨ੍ਹਾਂ ਨਾਲ ਇੱਕ ਗੋਸ਼ਠੀ ਕੀਤੀ।
ਇਹ ਮਿਲਣੀ ਉਸਨੇ ਮੰਦਰ ਦੇ ਮਦਾਨ ਵਿੱਚ ਪੂਰਬੀ ਹਿੱਸੇ ਵੱਲ
ਕੀਤੀ। ਹਿਜ਼ਕੀਯਾਹ ਨੇ ਉਨ੍ਹਾਂ ਨੂੰ ਆਖਿਆ, "ਲੇਵੀਓ! ਮੇਰੀ
ਗੱਲ ਸੁਣੋ! ਆਪਣੇ-ਆਪ ਨੂੰ ਪਵਿੱਤਰ ਸੇਵਾ ਲਈ ਤਿਆਰ ਕਰ
ਲਵੋ। ਅਤੇ ਆਪਣੇ ਪੁਰਖਿਆਂ ਦੇ ਯਹੋਵਾਹ ਪਰਮੇਸ਼ੁਰ ਦੇ ਇਸ
ਮੰਦਰ ਨੂੰ ਵੀ ਪਵਿੱਤਰ ਕਰੋ ਅਤੇ ਇਸ ਪਵਿੱਤਰ ਅਸਥਾਨ ਵਿੱਚੋਂ
ਮੈਲ ਨੂੰ ਕੱਢਕੇ ਬਾਹਰ ਲੈ ਜਾਵੋ। 6ਕਿਉਂ ਕਿ ਸਾਡੇ ਪੁਰਖੇ ਯਹੋਵਾਹ
ਦੇ ਵਫ਼ਾਦਾਰ ਨਹੀਂ ਸਨ ਅਤੇ ਉਨ੍ਹਾਂ ਨੇ ਯਹੋਵਾਹ ਦੀ ਨਿਗਾਹ
ਵਿੱਚ ਬਦੀ ਕੀਤੀ। ਉਨ੍ਹਾਂ ਨੇ ਯਹੋਵਾਹ ਦੇ ਮੰਦਰ ਤੋਂ ਆਪਣੇ ਮੂੰਹ
ਮੋੜ ਲਏ ਅਤੇ ਯਹੋਵਾਹ ਤੇ ਆਪਣੀਆਂ ਪਿੱਠਾਂ ਕਰ ਲਈਆਂ।
7ਉਨ੍ਹਾਂ ਨੇ ਦਲਾਨ ਦੇ ਦਰਵਾਜ਼ੇ ਬੰਦ ਕਰ ਦਿੱਤੇ ਅਤੇ ਦੀਵੇ ਬੁਝਾ
ਦਿੱਤੇ। ਉਨ੍ਹਾਂ ਨੇ ਧੂਪ ਵੀ ਨਾ ਧੁਖਾਈ ਅਤੇ ਉਨ੍ਹਾਂ ਨੇ ਇਸਰਾਏਲ
ਦੇ ਪਰਮੇਸ਼ੁਰ ਨੂੰ ਪਵਿੱਤਰ ਅਸਥਾਨ ਤੇ ਹੋਮ ਦੀਆਂ ਭੇਟਾਂ ਵੀ ਨਾ
ਚੜ੍ਹਾਈਆਂ। 8ਇਸ ਲਈ ਯਹੋਵਾਹ ਯਹੂਦਾਹ ਅਤੇ ਯਰੂਸ਼ਲਮ ਦੇ
ਲੋਕਾਂ ਉੱਪਰ ਬੜਾ ਕ੍ਰੋਧਿਤ ਹੋ ਗਿਆ। ਯਹੋਵਾਹ ਨੇ ਉਨ੍ਹਾਂ ਨੂੰ ਦੰਡ
ਦਿੱਤਾ। ਜੋ ਯਹੋਵਾਹ ਨੇ ਯਹੂਦਾਹ ਅਤੇ ਯਰੂਸ਼ਲਮ ਉੱਪਰ ਕਰੋਪੀ
ਵਿਖਾਈ ਤਾਂ ਇਹ ਸਭ ਕੁਝ ਵੇਖਕੇ ਬਾਕੀ ਲੋਕ ਭੈਭੀਤ ਹੋ ਗਏ
ਅਤੇ ਦੁਖੀ ਹੋਏ ਅਤੇ ਉਨ੍ਹਾਂ ਲੋਕਾਂ ਨੇ ਯਹੂਦਾਹ ਦੇ ਲੋਕਾਂ ਲਈ
ਸ਼ਰਮ ਅਤੇ ਨਫ਼ਰਤ ਨਾਲ ਆਪਣੇ ਸਿਰ ਝੁਕਾਏ। ਤੁਸੀਂ ਜਾਣਦੇ
ਹੋ ਕਿ ਇਹ ਸਭ ਸੱਚ ਹੈ ਤੇ ਇਹ ਸੱਚ ਤੁਸੀਂ ਆਪਣੀਆਂ ਅੱਖਾਂ
ਨਾਲ ਵੇਖ ਸਕਦੇ ਹੋ। 9ਇਸੇ ਕਾਰਣ ਸਾਡੇ ਪੁਰਖੇ ਲੜਾਈ ਵਿੱਚ
ਮਾਰੇ ਗਏ ਸਨ ਅਤੇ ਸਾਡੇ ਪੁੱਤਰ, ਧੀਆਂ ਅਤੇ ਪਤਨੀਆਂ ਨੂੰ ਬੰਦੀ
ਬਣਾ ਲਿੱਤਾ ਗਿਆ ਸੀ। 10ਇਸ ਲਈ ਹੁਣ, ਮੈਂ, ਹਿਜ਼ਕੀਯਾਹ
ਨੇ ਇਸਰਾਏਲ ਦੇ ਯਹੋਵਾਹ ਪਰਮੇਸ਼ੁਰ ਨਾਲ ਇਕਰਾਰਨਾਮਾ
ਕਰਨ ਦਾ ਨਿਸ਼ਚਾ ਕੀਤਾ ਹੈ। ਫ਼ੇਰ ਯਹੋਵਾਹ ਆਪਣਾ ਭਿਆਨਕ
ਗੁੱਸਾ ਸਾਡੇ ਤੋਂ ਹਟਾ ਲਵੇਗਾ। 11ਸੋ ਹੁਣ ਮੇਰੇ ਬੱਚਿਓ! ਹੁਣ
ਆਲਸ ਕਰਨ ਦਾ ਸਮਾਂ ਨਹੀਂ ਹੈ ਅਤੇ ਨਾ ਹੀ ਵਕਤ ਜ਼ਾਇਆ
ਕਰਨ ਦਾ। ਯਹੋਵਾਹ ਨੇ ਤੁਹਾਨੂੰ ਸੇਵਾ ਲਈ ਚੁਣਿਆ ਹੈ। ਉਸਨੇ
ਤੁਹਾਨੂੰ ਚੁਣਿਆ ਹੈ। ਆਪਣੀ ਸੇਵਾ ਲਈ ਅਤੇ ਮੰਦਰ ਵਿੱਚ ਅਤੇ
ਧੂਪ ਧੁਖਾਉਣ ਲਈ ਤੁਹਾਨੂੰ ਚੁਣਿਆ ਹੈ।"

12-14ਇਹ ਲੇਵੀਆਂ ਦੀ ਸੂਚੀ ਹੈ ਜਿਹੜੇ ਉੱਥੇ ਕੰਮ ਕਰਨ
ਲਈ ਉੱਠੇ: ਕਹਾਥੀਆਂ ਵਿੱਚੋਂ ਅਮਾਸਈ ਦਾ ਪੁੱਤਰ ਮਹਥ ਅਤੇ
ਅਜ਼ਰਯਾਹ ਦਾ ਪੁੱਤਰ ਯੋਏਲ, ਮਰਾਰੀਆਂ ਵਿੱਚ ਅਬਦੀ ਦਾ ਪੁੱਤਰ
ਕੀਸ਼, ਯਹਲਲਏਲ ਦਾ ਪੁੱਤਰ ਅਜ਼ਰਯਾਹ ਅਤੇ ਗੇਰਸ਼ੋਨੀਆਂ
ਵਿੱਚੋਂ ਜ਼ਿਮਾਂ ਦਾ ਪੁੱਤਰ ਯੋਆਹ ਅਤੇ ਉਸਦਾ ਪੁੱਤਰ ਏਦਨ।
ਅਲੀਸਾਫ਼ਾਨੀਆਂ ਵਿੱਚੋਂ ਸ਼ਿਮਰੀ, ਯਿਏਲ ਅਤੇ ਆਸਾਫ਼ੀਆਂ ਵਿੱਚੋਂ
ਜ਼ਕਰਯਾਹ ਅਤੇ ਮਤਨਯਾਹ ਸਨ। ਹੇਮਾਨੀਆਂ ਵਿੱਚੋਂ ਯਹੀਏਲ,
ਸ਼ਮੀ ਅਤੇ ਯਦੂਥੂਨੀਆਂ ਵਿੱਚੋਂ ਸ਼ਮਅਯਾਹ ਅਤੇ ਅਜ਼ੀਏਲ ਸਨ।
15ਤਦ ਇਨ੍ਹਾਂ ਲੇਵੀਆਂ ਨੇ ਆਪਣੇ ਭਰਾਵਾਂ ਨੂੰ ਇਕੱਠਾ ਕੀਤਾ ਤਾਂ
ਜੋ ਯਹੋਵਾਹ ਦੇ ਮੰਦਰ ਦੀ ਪਵਿੱਤਰ ਸੇਵਾ ਕੀਤੀ ਜਾ ਸਕੇ। ਉਨ੍ਹਾਂ
ਨੇ ਯਹੋਵਾਹ ਵੱਲੋਂ ਆਏ ਪਾਤਸ਼ਾਹ ਦੇ ਹੁਕਮ ਨੂੰ ਮੰਨਿਆ। ਅਤੇ
ਫ਼ਿਰ ਉਹ ਯਹੋਵਾਹ ਦੇ ਮੰਦਰ ਨੂੰ ਸਾਫ਼ ਕਰਨ ਲਈ ਅੰਦਰ
ਪ੍ਰਵੇਸ਼ ਕੀਤਾ। 16ਜਾਜਕ ਯਹੋਵਾਹ ਦੇ ਮੰਦਰ ਦੇ ਅੰਦਰਲੇ ਹਿੱਸੇ
ਨੂੰ ਸਾਫ਼ ਕਰਨ ਲਈ ਗਏ ਅਤੇ ਉਸ ਅੰਦਰ ਜਿੰਨੀਆਂ ਵੀ
ਅਪਵਿੱਤਰ ਵਸਤਾਂ ਉਨ੍ਹਾਂ ਨੂੰ ਮਿਲੀਆਂ, ਜੋ ਵੀ ਗੰਦੀਆਂ ਵਸਤਾਂ
ਲੱਭੀਆਂ ਉਹ ਉੱਥੋਂ ਯਹੋਵਾਹ ਦੇ ਮੰਦਰ ਦੇ ਦਲਾਨ ਵਿੱਚ ਲੈ
ਆਏ। ਫ਼ਿਰ ਲੇਵੀਆਂ ਨੇ ਉਨ੍ਹਾਂ ਗੰਦੀਆਂ ਵਸਤਾਂ ਨੂੰ ਲੈ ਲਿਆ
ਅਤੇ ਕਿਦਰੋਨ ਦੀ ਵਾਦੀ ਵਿੱਚ ਸੁੱਟ ਦਿੱਤਾ। 17ਪਹਿਲੇ ਮਹੀਨੇ
ਦੇ ਪਹਿਲੇ ਦਿਨ, ਲੇਵੀਆਂ ਨੇ ਆਪਣੇ-ਆਪ ਨੂੰ ਪਵਿੱਤਰ
ਬਨਾਉਣਾ ਸ਼ੁਰੂ ਕਰ ਦਿੱਤਾ। ਮਹੀਨੇ ਦੇ ਅੱਠਵੇਂ ਦਿਨ, ਉਹ
ਮੰਦਰ ਦੇ ਦਾਲਾਨ ਕੋਲ ਆਏ ਅਤੇ ਯਹੋਵਾਹ ਦੇ ਮੰਦਰ ਨੂੰ ਪਵਿੱਤਰ
ਬਨਾਉਣ ਲਈ ਅੱਠ ਦਿਨ ਲਏ। ਪਹਿਲੇ ਮਹੀਨੇ ਦੇ ਸੋਲ੍ਹਵੇਂ
ਦਿਨ ਉਨ੍ਹਾਂ ਨੇ ਆਪਣਾ ਸਾਰਾ ਕੰਮ ਮੁਕੰਮਲ ਕਰ ਲਿਆ ਸੀ।

18ਤਦ ਉਹ ਹਿਜ਼ਕੀਯਾਹ ਪਾਤਸ਼ਾਹ ਦੇ ਕੋਲ ਗਏ ਅਤੇ ਉਸਨੂੰ
ਕਿਹਾ, "ਹੇ ਪਾਤਸ਼ਾਹ, ਅਸੀਂ ਯਹੋਵਾਹ ਦੇ ਸਾਰੇ ਮੰਦਰ ਨੂੰ ਅਤੇ
ਹੋਮ ਦੀਆਂ ਭੇਟਾਂ ਦੀ ਜਗਵੇਦੀ ਨੂੰ ਅਤੇ ਉਸਦੀਆਂ ਹੋਰ ਸਾਰੀਆਂ
ਵਸਤਾਂ ਨੂੰ ਉਸਦੀ ਚੜ੍ਹਤ ਦੀ ਰੋਟੀ ਦੀ ਮੇਜ਼ ਨੂੰ ਅਤੇ ਉਸਦੇ
ਸਾਰੇ ਭਾਂਡਿਆਂ ਨੂੰ ਸਾਫ਼ ਕਰ ਦਿੱਤਾ ਹੈ। 19ਆਹਾਜ਼ ਦੇ ਸਮਿਆਂ
'ਚ ਜਦ ਉਹ ਪਾਤਸ਼ਾਹ ਸੀ ਉਹ ਪਰਮੇਸ਼ੁਰ ਦੇ ਵਿਰੁੱਧ ਹੋ ਗਿਆ
ਅਤੇ ਉਸਨੇ ਮੰਦਰ ਦੀਆਂ ਬਹੁਤ ਸਾਰੀਆਂ ਵਸਤਾਂ ਨੂੰ ਬਾਹਰ
ਸੁੱਟ ਦਿੱਤਾ। ਪਰ ਅਸੀਂ ਉਸ ਸਾਰੇ ਸਾਮਾਨ ਨੂੰ ਠੀਕ ਕਰਕੇ ਖਾਸ
ਵਰਤੋਂ ਲਈ ਤਿਆਰ ਕਰ ਦਿੱਤਾ ਹੈ। ਉਹ ਸਾਰਾ ਕੁਝ ਹੁਣ
ਯਹੋਵਾਹ ਦੀ ਜਗਵੇਦੀ ਦੇ ਸਾਮ੍ਹਣੇ ਪਿਆ ਹੈ।"

20ਹਿਜ਼ਕੀਯਾਹ ਪਾਤਸ਼ਾਹ ਉੱਠਿਆ ਅਤੇ ਉਸਨੇ ਸ਼ਹਿਰ ਦੇ
ਸਰਦਾਰਾਂ ਨੂੰ ਇਕੱਠਾ ਕਰਕੇ ਅਗਲੀ ਸਵੇਰ ਯਹੋਵਾਹ ਦੇ ਮੰਦਰ
ਪਹੁੰਚਿਆਂ। 21ਉਨ੍ਹਾਂ ਨੇ ਸੱਤ ਬਲਦ, ਸੱਤ ਭੇਡੂ, ਸੱਤ ਲੇਲੇ, ਅਤੇ
ਸੱਤ ਬੱਕਰੇ ਲਿਆਂਦੇ। ਇਹ ਸਭ ਕੁਝ ਪਵਿੱਤਰ ਅਸਥਾਨ ਦੇ
ਲਈ ਯਹੂਦਾਹ ਦੇ ਲਈ ਪਾਪ ਦੀ ਭੇਟ ਸਨ। ਹਿਜ਼ਕੀਯਾਹ
ਪਾਤਸ਼ਾਹ ਨੇ ਹਾਰੂਨ ਦੇ ਵੰਸ਼ ਦੇ ਜਾਜਕਾਂ ਨੂੰ ਆਖਿਆ ਕਿ ਇਨ੍ਹਾਂ
ਸਭਨਾਂ ਨੂੰ ਯਹੋਵਾਹ ਦੀ ਜਗਵੇਦੀ ਉੱਪਰ ਬਲੀ ਚੜ੍ਹਾਓ। 22ਤਦ
ਜਾਜਕਾਂ ਨੇ ਬਲਦਾਂ ਨੂੰ ਕੱਟ ਦਿੱਤਾ ਅਤੇ ਉਨ੍ਹਾਂ ਦੇ ਖੂਨ ਨੂੰ ਜਗਵੇਦੀ
ਉੱਪਰ ਛਿੜਕਿਆ। ਫ਼ਿਰ ਉਨ੍ਹਾਂ ਭੇਡੂਆਂ ਨੂੰ ਵੀ ਵੱਢਿਆ ਅਤੇ
ਉਨ੍ਹਾਂ ਦਾ ਖੂਨ ਵੀ ਜਗਵੇਦੀ ਉੱਪਰ ਛਿੜਕਿਆ। ਫ਼ਿਰ ਉਨ੍ਹਾਂ ਨੇ
ਭੇਡਾਂ ਲੈਕੇ ਕੱਟੀਆਂ ਅਤੇ ਉਨ੍ਹਾਂ ਦਾ ਖੂਨ ਵੀ ਜਗਵੇਦੀ ਉੱਪਰ
ਛਿੜਕਿਆ। 23-24ਫ਼ਿਰ ਜਾਜਕ ਬੱਕਰਿਆਂ ਨੂੰ ਪਾਤਸ਼ਾਹ ਦੇ
ਸਾਮ੍ਹਣੇ ਲਿਆਏ ਅਤੇ ਸਾਰੇ ਲੋਕ ਇਕੱਠੇ ਹੋ ਗਏ। ਬੱਕਰੇ ਪਾਪ

ਦੀ ਭੇਟ ਲਈ ਸਨ। ਜਾਜਕਾਂ ਨੇ ਆਪਣੇ ਹੱਥ ਬੱਕਰਿਆਂ ਉੱਪਰ
ਰੱਖੇ ਅਤੇ ਉਨ੍ਹਾਂ ਨੂੰ ਵੱਢ ਦਿੱਤਾ। ਤਦ ਉਨ੍ਹਾਂ ਨੇ ਬੱਕਰਿਆਂ ਦੇ
ਖ਼ੂਨ ਨੂੰ ਪਾਪ ਦੀ ਭੇਟ ਲਈ ਜਗਵੇਦੀ ਉੱਪਰ ਛਿੜਕਿਆ। ਇਹ
ਉਨ੍ਹਾਂ ਨੇ ਪਰਮੇਸ਼ੁਰ ਤੋਂ ਇਸਰਾਏਲ ਦੇ ਲੋਕਾਂ ਦੇ ਪਾਪ ਬਖਸ਼ਵਾਉਣ
ਲਈ ਕੀਤਾ। ਕਿਉਂ ਕਿ ਪਾਤਸ਼ਾਹ ਨੇ ਹੁਕਮ ਦਿੱਤਾ ਸੀ ਕਿ ਹੋਮ
ਦੀ ਭੇਟ ਅਤੇ ਪਾਪ ਦੀ ਭੇਟ ਸਾਰੇ ਇਸਰਾਏਲ ਵੱਲੋਂ ਚੜ੍ਹਾਈ
ਜਾਵੇ।

**25**ਹਿਜ਼ੀਯਾਹ ਪਾਤਸ਼ਾਹ ਨੇ ਯਹੋਵਾਹ ਦੇ ਮੰਦਰ ਵਿੱਚ ਲੇਵੀਆਂ
ਨੂੰ ਸੰਗੀਤਕ ਸਾਜ਼ਾਂ ਨਾਲ ਖੜੇ ਕੀਤਾ ਜਿਵੇਂ ਦਾਊਦ, ਰਾਜੇ ਦੇ
ਪੈਗੰਬਰ ਗਾਦ ਅਤੇ ਨਾਥਾਨ ਨਬੀ ਨੇ ਆਦੇਸ਼ ਦਿੱਤਾ ਸੀ। ਇਹ
ਹੁਕਮ ਯਹੋਵਾਹ ਵੱਲੋਂ ਨਬੀਆਂ ਦੁਆਰਾ ਆਇਆ ਸੀ। **26**ਇਉਂ
ਲੇਵੀ ਦਾਊਦ ਦੇ ਵਾਜਿਆਂ ਨੂੰ ਲੈਕੇ ਅਤੇ ਖੜੇ ਸਨ ਅਤੇ ਜਾਜਕ
ਤੂਰ੍ਹੀਆਂ ਵਜਾਉਂਦੇ ਖੜੇ ਸਨ। **27**ਤਦ ਹਿਜ਼ਕੀਯਾਹ ਨੇ ਜਗਵੇਦੀ
ਉੱਪਰ ਹੋਮ ਦੀਆਂ ਭੇਟਾਂ ਚੜ੍ਹਾਉਣ ਦਾ ਹੁਕਮ ਦਿੱਤਾ ਅਤੇ ਜਦੋਂ
ਹੋਮ ਦੀਆਂ ਭੇਟਾਂ ਦਾ ਆਰੰਭ ਹੋਇਆ ਤਾਂ ਯਹੋਵਾਹ ਦਾ ਗੀਤ
ਤੂਰ੍ਹੀਆਂ ਅਤੇ ਇਸਰਾਏਲ ਦੇ ਪਾਤਸ਼ਾਹ ਦਾਊਦ ਦੇ ਵਾਜਿਆਂ
ਨਾਲ ਸ਼ੁਰੂ ਹੋਇਆ। **28**ਸਾਰੀ ਸਭਾ ਨੇ ਸਿਰ ਝੁਕਾਇਆ ਅਤੇ
ਜਦ ਤੀਕ ਹੋਮ ਦੀ ਭੇਟ ਦਾ ਜਲਨਾ ਪੂਰਾ ਨਾ ਹੋਇਆ ਤਦ ਤੀਕ
ਗਾਉਣ ਵਾਲੇ ਗਉਂਦੇ ਰਹੇ ਅਤੇ ਤੂਰ੍ਹੀਆਂ ਵਾਲੇ ਤੂਰ੍ਹੀਆਂ ਵਜਾਉਂਦੇ
ਰਹੇ।

**29**ਜਦੋਂ ਉਹ ਹੋਮ ਦੀ ਭੇਟ ਚੜ੍ਹਾ ਚੁੱਕੇ ਤਦ ਪਾਤਸ਼ਾਹ ਅਤੇ
ਉਸ ਨਾਲ ਸਾਰੇ ਲੋਕਾਂ ਨੇ ਸਿਰ ਝੁਕਾਇਆ ਅਤੇ ਉਪਾਸਨਾ ਕੀਤੀ।
**30**ਪਾਤਸ਼ਾਹ ਅਤੇ ਸਰਦਾਰਾਂ ਨੇ ਲੇਵੀਆਂ ਨੂੰ ਯਹੋਵਾਹ ਦੀ ਉਸਤਤ
ਗਾਨ ਕਰਨ ਦਾ ਹੁਕਮ ਦਿੱਤਾ, ਉਹ ਗੀਤ ਜਿਹੜੇ ਦਾਊਦ ਅਤੇ
ਆਸਾਫ਼ ਸੰਤ ਦੇ ਲਿਖੇ ਸਨ। ਉਨ੍ਹਾਂ ਨੇ ਪਰਮੇਸ਼ੁਰ ਦਾ ਜਸ ਗਾਇਆ
ਅਤੇ ਆਨੰਦ ਮਾਣਿਆ। ਉਨ੍ਹਾਂ ਸਭਨਾਂ ਨੇ ਪਰਮੇਸ਼ੁਰ ਦੀ ਉਪਾਸਨਾ
ਕੀਤੀ। **31**ਹਿਜ਼ਕੀਯਾਹ ਨੇ ਆਖਿਆ, “ਹੁਣ ਤੁਸੀਂ ਯਹੂਦਾਹ ਦੇ
ਲੋਕਾਂ ਨੇ ਆਪਣੇ-ਆਪ ਨੂੰ ਪਵਿੱਤਰ ਕਰ ਲਿਆ ਹੈ, ਸੋ ਹੁਣ ਨੇੜੇ
ਆਕੇ ਯਹੋਵਾਹ ਦੇ ਮੰਦਰ ਵਿੱਚ ਬਲੀਆਂ ਅਤੇ ਸ਼ੁਕਰਾਨੇ ਦੀਆਂ
ਭੇਟਾਂ ਚੜ੍ਹਾਵੋ।” ਤਦ ਸਭਾ ਬਲੀਆਂ ਅਤੇ ਸ਼ੁਕਰਾਨੇ ਦੀਆਂ ਭੇਟਾ
ਲਿਆਵੀਂ ਅਤੇ ਜਿਸ ਵੀ ਮਨੁੱਖ ਨੇ, ਜਿਵੇਂ ਉਸਦੇ ਮਨ ਨੇ ਪ੍ਰੇਰਿਆ
ਭੇਟਾ ਲੈ ਕੇ ਆਇਆ। **32**ਜਿਹੜੀਆਂ ਹੋਮ ਦੀਆਂ ਭੇਟਾਂ ਲੋਕੀਂ
ਲਿਆਏ ਸਨ, ਉਨ੍ਹਾਂ ਦੀ ਗਿਣਤੀ ਇਵੇਂ ਸੀ: ਸੱਤਰ ਬਲਦ, ਇੱਕ
ਸੌ ਭੇਡ, ਦੋ ਸੌ ਲੇਲੇ। ਇਨ੍ਹਾਂ ਸਾਰੇ ਜਾਨਵਰਾਂ ਨੂੰ ਯਹੋਵਾਹ ਅੱਗੇ
ਹੋਮ ਦੀ ਭੇਟ ਵਜੋਂ ਚੜ੍ਹਾਇਆ ਗਿਆ। **33**ਯਹੋਵਾਹ ਲਈ ਪਵਿੱਤਰ
ਭੇਟਾ ਵਿੱਚ 600 ਬਲਦ, 3,000 ਭੇਡਾਂ ਅਤੇ ਬੱਕਰੀਆਂ ਸਨ।
**34**ਪਰ ਇੰਨੇ ਸਾਰੇ ਜਾਨਵਰਾਂ ਦੀ ਖੱਲ ਲਾਣ ਲਈ ਜਾਜਕ ਘੱਟ
ਸਨ, ਤਾਂ ਜੋ ਹੋਮ ਦੀ ਭੇਟ ਚੜ੍ਹਾਈ ਜਾਵੇ। ਤਾਂ ਫ਼ਿਰ ਉਨ੍ਹਾਂ ਨਾਲ
ਉਨ੍ਹਾਂ ਦੇ ਲੇਵੀ ਸੰਬੰਧੀਆਂ ਨੇ ਮਦਦ ਕੀਤੀ। ਜਦ ਤੀਕ ਦੂਜੇ
ਜਾਜਕਾਂ ਨੇ ਆਪਣੇ-ਆਪ ਨੂੰ ਪਵਿੱਤਰ ਸੇਵਾ ਲਈ ਤਿਆਰ ਨਾ
ਕੀਤਾ ਅਤੇ ਸਾਰਾ ਕੰਮ ਨੇਪਰੇ ਨਾ ਚੜ੍ਹਿਆ, ਲੇਵੀ ਉਨ੍ਹਾਂ ਦੀ
ਮਦਦ ਕਰਦੇ ਰਹੇ। ਸਗੋਂ ਲੇਵੀ ਇਸ ਕਾਰਜ ਵਿੱਚ ਯਹੋਵਾਹ ਦੀ
ਸੇਵਾ ਕਰਨ ਲਈ ਜਾਜਕਾਂ ਕੋਲੋਂ ਵਧੇਰੇ ਗੰਭੀਰ ਹੋਕੇ ਕੰਮ ਕਰ
ਰਹੇ ਸਨ। **35**ਹੋਮ ਦੀਆਂ ਭੇਟਾਂ ਬਹੁਤ ਸਾਰੀਆਂ ਸਨ। ਸੁਖ-ਸਾਂਦ
ਦੀਆਂ ਭੇਟਾਂ ਦੀ ਚਰਬੀ ਅਤੇ ਹੋਮ ਦੀਆਂ ਭੇਟਾਂ ਅਤੇ ਪੀਣ ਦੀਆਂ
ਭੇਟਾ ਸਮੇਤ ਇ ਹ ਸਭ ਕੁਝ ਕਾਫ਼ੀ ਮਾਤਰਾ ਵਿੱਚ ਇਕੱਠਾ ਹੋਇਆ।
ਤਦ ਯਹੋਵਾਹ ਦੇ ਮੰਦਰ ਵਿੱਚ ਮੁੜ ਤੋਂ ਸੇਵਾ ਸ਼ੁਰੂ ਹੋਈ।
**36**ਹਿਜ਼ਕੀਯਾਹ ਅਤੇ ਸਾਰੇ ਲੋਕ ਉਸ ਉੱਪਰ ਜੋ ਪਰਮੇਸ਼ੁਰ ਨੇ
ਲੋਕਾਂ ਲਈ ਤਿਆਰ ਕੀਤਾ ਸੀ ਬੜੇ ਖੁਸ਼ ਹੋਏ ਅਤੇ ਇਸ ਗੱਲੋਂ
ਵਧੇਰੇ ਖੁਸ਼ ਸਨ ਕਿਉਂ ਕਿ ਉਸਨੇ ਇਹ ਸਭ ਕੁਝ ਬੜੀ ਜਲਦੀ
ਕਰ ਦਿੱਤਾ।

### ਹਿਜ਼ਕੀਯਾਹ ਪਸਹ ਮਨਾਉਂਦਾ ਹੈ

**30** ਹਿਜ਼ਕੀਯਾਹ ਪਾਤਸ਼ਾਹ ਨੇ ਸਾਰੇ ਇਸਰਾਏਲ ਅਤੇ
ਯਹੂਦਾਹ ਵਿੱਚ ਸੱਦਾ ਭੇਜਿਆ। ਉਸਨੇ ਅਫ਼ਰਾਈਮ
ਅਤੇ ਮਨੱਸ਼ਹ ਦੇ ਲੋਕਾਂ ਨੂੰ ਵੀ ਖਤ ਭੇਜੇ। ਹਿਜ਼ਕੀਯਾਹ ਨੇ ਯਹੋਵਾਹ
ਦੇ ਮੰਦਰ ਲਈ ਯਰੂਸ਼ਲਮ ਵਿੱਚ ਯਹੋਵਾਹ ਇਸਰਾਏਲ ਦੇ
ਪਰਮੇਸ਼ੁਰ ਲਈ ਪਸਹ ਮਨਾਉਣ ਲਈ ਸਭਨਾਂ ਨੂੰ ਸੱਦਾ ਭੇਜਿਆ।
**2**ਪਾਤਸ਼ਾਹ ਹਿਜ਼ਕੀਯਾਹ ਅਤੇ ਸਾਰੇ ਸਰਦਾਰਾਂ ਨੇ ਅਤੇ ਯਰੂਸ਼ਲਮ
ਦੀ ਸਾਰੀ ਸਭਾ ਨੇ ਦੂਜੇ ਮਹੀਨੇ ਵਿੱਚ ਪਸਹ ਮਨਾਉਣ ਦੀ
ਸਲਹ ਕੀਤੀ ਸੀ। **3**ਉਹ ਪਸਹ ਦਾ ਪਰਬ ਠੀਕ ਸਮੇਂ ਮੁਤਾਬਕ
ਨਾ ਮਨਾ ਸਕੇ। ਕਿਉਂ ਕਿ ਇੱਕ ਤਾਂ ਜਾਜਕਾਂ ਨੇ ਕਾਫ਼ੀ ਗਿਣਤੀ
ਵਿੱਚ ਸੇਵਾ ਲਈ ਆਪਣੇ-ਆਪ ਨੂੰ ਪਵਿੱਤਰ ਨਾ ਕੀਤਾ ਦੂਜਾ
ਕਾਰਣ ਕਿ ਯਰੂਸ਼ਲਮ ਵਿੱਚ ਲੋਕੀਂ ਕਾਫ਼ੀ ਇਕੱਠੇ ਨਹੀਂ ਸੀ ਹੋਏ।
**4**ਤਾਂ ਇਹ ਗੱਲ ਪਾਤਸ਼ਾਹ ਅਤੇ ਸਾਰੀ ਸਭਾ ਨੂੰ ਠੀਕ ਲੱਗੀ। **5**ਤਾਂ
ਫ਼ਿਰ ਉਨ੍ਹਾਂ ਨੇ ਇਹ ਖਬਰ ਸਾਰੇ ਇਸਰਾਏਲ, ਬਏਰਸ਼ਬਾ ਤੋਂ
ਦਾਨ ਤੀਕ ਕੀਤੀ। ਉਨ੍ਹਾਂ ਇਹ ਘੋਸ਼ਣਾ ਕੀਤੀ ਕਿ ਇਸਰਾਏਲ
ਦੇ ਯਹੋਵਾਹ ਪਰਮੇਸ਼ੁਰ ਲਈ ਪਸਹ ਮਨਾਉਣ ਲਈ ਸਾਰੇ ਲੋਕ
ਯਰੂਸ਼ਲਮ ਵਿੱਚ ਇਕੱਠੇ ਹੋ ਜਾਣ। ਇਸਰਾਏਲ ਦੇ ਬਹੁਤੇ ਲੋਕਾਂ
ਨੇ ਪਸਹ ਕਾਫ਼ੀ ਦੇਰ ਤੋਂ ਨਹੀਂ ਸੀ ਮਨਾਇਆ। ਜਿਵੇਂ ਮੂਸਾ ਦੇ
ਨੇਮ ਮੁਤਾਬਕ ਪਸਹ ਮਨਾਉਣਾ ਲਿਖਿਆ ਹੋਇਆ ਹੈ ਉਵੇਂ ਉਨ੍ਹਾਂ
ਬੜੀ ਦੇਰ ਤੋਂ ਨਹੀਂ ਸੀ ਮਨਾਈ। **6**ਤਾਂ ਫ਼ਿਰ ਪਾਤਸ਼ਾਹ ਦੇ
ਹਲਕਾਰਿਆਂ ਨੇ ਇਹ ਸੱਦੇ-ਪੱਤਰ ਸਾਰੇ ਇਸਰਾਏਲ ਅਤੇ ਯਹੂਦਾਹ
ਵਿੱਚ ਵੰਡੇ। ਉਨ੍ਹਾਂ ਪੱਤਰਾਂ ਵਿੱਚ ਇਉਂ ਲਿਖਿਆ ਹੋਇਆ ਸੀ:

“ਹੇ ਇਸਰਾਏਲ ਦੇ ਲੋਕੋ, ਤੁਸੀਂ ਯਹੋਵਾਹ ਪਰਮੇਸ਼ੁਰ ਵੱਲ
ਨੂੰ ਪਰਤ ਆਵੋ, ਜਿਹੜਾ ਅਬਰਾਹਾਮ, ਇਸਹਾਕ ਅਤੇ
ਇਸਰਾਏਲ ਦਾ ਪਰਮੇਸ਼ੁਰ ਹੈ, ਇਨ੍ਹਾਂ ਨੇ ਯਹੋਵਾਹ ਨੂੰ ਮੰਨਿਆ।
ਜਿਹੜੇ ਅੱਸ਼ੂਰ ਦੇ ਪਾਤਸ਼ਾਹ ਦੇ ਹੱਥੋਂ ਬਚ ਗਏ ਹਨ, ਤਾਂ
ਪਰਮੇਸ਼ੁਰ ਫਿਰ ਤੁਹਾਡੇ ਵੱਲ ਮੁੜੇਗਾ। **7**ਤੁਸੀਂ ਆਪਣੇ
ਪੁਰਖਿਆ ਅਤੇ ਭਰਾਵਾਂ ਵਰਗੇ ਨਾ ਬਣੋ। ਯਹੋਵਾਹ ਉਨ੍ਹਾਂ
ਦਾ ਪਰਮੇਸ਼ੁਰ ਸੀ, ਪਰ ਉਹ ਉਸਤੋਂ ਬੇਮੁਖ ਹੋ ਗਏ। ਤੁਸੀਂ
ਆਪਣੀਆਂ ਅੱਖਾਂ ਨਾਲ ਇਸ ਸੱਚਾਈ ਨੂੰ ਵੇਖ ਰਹੇ ਹੋ ਕਿ
ਯਹੋਵਾਹ ਨੇ ਉਨ੍ਹਾਂ ਨੂੰ ਬਿਪਦਾ ’ਚ ਪਾ ਦਿੱਤਾ ਹੈ ਤੇ ਲੋਕ
ਉਨ੍ਹਾਂ ਨੂੰ ਬੁਰਾ-ਮੰਦਾ ਆਖਦੇ ਹਨ। **8**ਤੁਸੀਂ ਆਪਣੇ ਪੁਰਖਿਆਂ
ਵਰਗੇ ਹੱਠੀ ਨਾ ਬਣੋ ਸਗੋਂ ਦਿਲੋਂ ਪਰਮੇਸ਼ੁਰ ਦਾ ਹੁਕਮ
ਮੰਨੋ। ਤੁਸੀਂ ਅੱਤ ਪਵਿੱਤਰ ਅਸਥਾਨ ਤੇ ਆਓ ਕਿਉਂ ਕਿ
ਯਹੋਵਾਹ ਨੇ ਇਸਨੂੰ ਸਦਾ ਲਈ ਪਵਿੱਤਰ ਕੀਤਾ ਹੈ, ਸੋ
ਤੁਸੀਂ ਇੱਥੇ ਆ ਕੇ ਯਹੋਵਾਹ ਆਪਣੇ ਪਰਮੇਸ਼ੁਰ ਦੀ ਸੇਵਾ

ਕਰੋ। ਜਦੋਂ ਤੁਸੀਂ ਇਵੇਂ ਕਰੋਂਗੇ ਤਾਂ ਯਹੋਵਾਹ ਦੀ ਕਰੋਪੀ
ਤੁਹਾਡੇ ਤੋਂ ਦੂਰ ਹੋਵੇਗੀ। **9**ਜੇਕਰ ਤੁਸੀਂ ਪਰਤ ਕੇ ਯਹੋਵਾਹ
ਵੱਲ ਮੁੜ ਆਵੋਂਗੇ, ਤਾਂ ਤੁਹਾਡੇ ਪੁੱਤਰਾਂ, ਤੁਹਾਡੇ ਭਰਾਵਾਂ,
ਅਤੇ ਸੰਬੰਧੀਆਂ ਨਾਲ ਜਿਨ੍ਹਾਂ ਨੂੰ ਬੰਦੀ ਬਣਾ ਲਿਆ ਗਿਆ
ਸੀ, ਉਨ੍ਹਾਂ ਨੂੰ ਬੰਦੀ ਬਨਾਉਣ ਵਾਲਿਆਂ ਦੁਆਰਾ ਨਿਮਰਤਾ
ਦਾ ਵਿਹਾਰ ਹੋਵੇਗਾ, ਅਤੇ ਉਹ ਇਸ ਧਰਤੀ ਤੇ ਵਾਪਸ ਆ
ਜਾਣਗੇ। ਯਹੋਵਾਹ ਤੁਹਾਡਾ ਪਰਮੇਸ਼ੁਰ ਦਿਆਲੂ ਅਤੇ
ਕਿਰਪਾਲੂ ਹੈ। ਜੇਕਰ ਤੁਸੀਂ ਉਸ ਵੱਲ ਪਰਤ ਆਵੋਂਗੇ ਤਾਂ
ਉਹ ਆਪਣਾ ਮੂੰਹ ਤੁਹਾਡੇ ਵੱਲੋਂ ਕਦੇ ਨਹੀਂ ਮੋੜੇਗਾ।

**10**ਹਲਕਾਰੇ ਅਫ਼ਰਈਮ ਅਤੇ ਮਨੱਸ਼ਹ ਦੇ ਹਰ ਸ਼ਹਿਰ
ਵਿੱਚ ਗਏ। ਉਹ ਸਾਰਾ ਘੁੰਮਦੇ-ਘੁਮਾਉਂਦੇ ਜ਼ਬੂਲੁਨ ਤੀਕ
ਪਹੁੰਚੇ। ਪਰ ਉੱਥੇ ਲੋਕਾਂ ਨੇ ਹਲਕਾਰਿਆਂ ਦਾ ਮਜ਼ਾਕ
ਉਡਾਇਆ ਅਤੇ ਉਨ੍ਹਾਂ ਨੂੰ ਠਿੱਠ ਕੀਤੇ। **11**ਪਰ ਉਨ੍ਹਾਂ ਵਿੱਚੋਂ
ਅੱਸ਼ੂਰ, ਮਨੱਸ਼ਹ ਅਤੇ ਜ਼ਬੂਲੁਨ ਇਲਾਕਿਆਂ ਦੇ ਕੁਝ ਲੋਕ
ਨਿਮਰਤਾ ਪੂਰਵਕ ਯਰੂਸ਼ਲਮ ਨੂੰ ਗਏ। **12**ਯਹੂਦਾਹ ਵਿੱਚ
ਵੀ ਪਰਮੇਸ਼ੁਰ ਦੀ ਸ਼ਕਤੀ ਨੇ ਲੋਕਾਂ ਨੂੰ ਇਕੱਠਿਆਂ ਕੀਤਾ ਤਾਂ
ਜੋ ਉਹ ਪਾਤਸ਼ਾਹ ਅਤੇ ਉਸਦੇ ਸਰਦਾਰਾਂ ਦਾ ਹੁਕਮ ਮੰਨਣ।
ਇਉਂ ਇਸ ਵਿਧੀ ਉਨ੍ਹਾਂ ਯਹੋਵਾਹ ਦੇ ਬਚਨਾਂ ਹੁਕਮ ਮੰਨਿਆ।

**13**ਬਹੁਤ ਸਾਰੇ ਲੋਕ ਯਰੂਸਲਮ ਵਿੱਚ ਦੂਜੇ ਮਹੀਨੇ ਵਿੱਚ ਪਤੀਰੀ
ਰੋਟੀ ਦਾ ਪਰਬ ਮਨਾਉਣ ਲਈ ਇਕੱਠੇ ਹੋਏ। ਉੱਥੇ ਬਹੁਤ ਵੱਡੀ
ਸਭਾ ਇਕੱਤਰ ਹੋਈ। **14**ਉਹ ਲੋਕ ਉੱਠੇ ਅਤੇ ਉਨ੍ਹਾਂ ਨੇ
ਜਗਵੇਦੀਆਂ ਨੂੰ ਜੋ ਝੂਠੇ-ਦੇਵਤਿਆਂ ਦੀਆਂ ਯਰੂਸ਼ਲਮ ਵਿੱਚ
ਸਨ, ਅਤੇ ਧੂਪ ਦੀਆਂ ਸਾਰੀਆਂ ਜਗਵੇਦੀਆਂ ਬਾਹਰ ਕੱਢਿਆ
ਅਤੇ ਕਿਦਰੋਨ ਦੀ ਵਾਦੀ ’ਚ ਸੁੱਟ ਦਿੱਤਾ। **15**ਫ਼ਿਰ ਉਨ੍ਹਾਂ ਨੇ
ਦੂਜੇ ਮਹੀਨੇ ਦੀ 14ਤਾਰੀਖ ਨੂੰ ਪਸਹ ਦੇ ਲੇਲੇ ਨੂੰ ਕੱਟਿਆ। ਤਾਂ
ਲੇਵੀਆਂ ਅਤੇ ਜਾਜਕਾਂ ਨੇ ਸ਼ਰਮਿੰਦਿਆਂ ਹੋ ਕੇ ਆਪਣੇ ਆਪ ਨੂੰ
ਪਵਿੱਤਰ ਕੀਤਾ ਅਤੇ ਫ਼ਿਰ ਉਹ ਯਹੋਵਾਹ ਦੇ ਮੰਦਰ ਲਈ ਹੋਮ
ਦੀਆਂ ਭੇਟਾਂ ਲੈ ਕੇ ਆਏ। **16**ਫ਼ਿਰ ਉਨ੍ਹਾਂ ਨੇ ਜਿਵੇਂ ਪਰਮੇਸ਼ੁਰ ਦੇ
ਮਨੁੱਖ, ਮੂਸਾ ਦੀ ਬਿਵਸਥਾ ਵਿੱਚ ਜਿਵੇਂ ਹਿਦਾਇਤ ਸੀ ਉਵੇਂ
ਯਹੋਵਾਹ ਦੇ ਮੰਦਰ ਵਿੱਚ ਆਪੋ-ਆਪਣੇ ਥਾਂ ਨੂੰ ਪ੍ਰਾਪਤ ਕੀਤਾ
ਅਤੇ ਜਾਜਕਾਂ ਨੇ ਲੇਵੀਆਂ ਦੇ ਹੱਥੋਂ ਲਹੂ ਲੈਕੇ ਜਗਵੇਦੀ ਉੱਪਰ
ਛਿੜਕਿਆ। **17**ਟੋਲੇ ਵਿੱਚ ਅਜੇ ਵੀ ਕਾਫ਼ੀ ਲੋਕ ਅਜਿਹੇ ਸਨ,
ਜਿਨ੍ਹਾਂ ਨੇ ਆਪਣੇ-ਆਪ ਨੂੰ ਪਵਿੱਤਰ ਨਹੀਂ ਕੀਤਾ ਸੀ। ਇਸ
ਲਈ ਇਹ ਕੰਮ ਲੇਵੀਆਂ ਦੇ ਜ਼ੁੰਮੇ ਲੱਗਾ ਕਿ ਉਹ ਸਾਰੇ ਅਪਵਿੱਤਰ
ਲੋਕਾਂ ਲਈ ਪਸਹ ਦੀਆਂ ਬਲੀਆਂ ਵੱਢਣ ਤਾਂ ਜੋ ਉਹ ਯਹੋਵਾਹ
ਲਈ ਪਵਿੱਤਰ ਹੋ ਸਕਣ।

**18-19**ਅਫ਼ਰਈਮ, ਮਨੱਸ਼ਹ, ਯਿਸਾਕਾਰ ਅਤੇ ਜ਼ਬੂਲੁਨ ਵਿੱਚੋਂ
ਬਹੁਤ ਸਾਰੇ ਲੋਕ ਅਜਿਹੇ ਸਨ, ਜਿਨ੍ਹਾਂ ਨੇ ਪਸਹ ਦੇ ਪਰਬ ਲਈ
ਆਪਣੇ-ਆਪ ਨੂੰ ਸਹੀ ਤਰੀਕੇ ਨਾਲ ਸਾਫ਼ ਨਹੀਂ ਸੀ ਕੀਤਾ।
ਉਨ੍ਹਾਂ ਨੇ ਪਸਹ ਦੇ ਲੇਲੇ ਨੂੰ ਸਹੀ ਢੰਗ ਨਾਲ, ਮੂਸਾ ਦੀ ਬਿਵਸਥਾ
ਅਨੁਸਾਰ ਨਹੀਂ ਖਾਧਾ। ਪਰ ਹਿਜ਼ਕੀਯਾਹ ਪਾਤਸ਼ਾਹ ਨੇ ਉਨ੍ਹਾਂ
ਲਈ ਪ੍ਰਾਰਥਨਾ ਕੀਤੀ ਅਤੇ ਪ੍ਰਾਰਥਨਾ ਵਿੱਚ ਆਖਿਆ, “ਹੇ
ਯਹੋਵਾਹ ਪਰਮੇਸ਼ੁਰ! ਤੂੰ ਨੇਕ ਹੈਂ! ਇਹ ਲੋਕ ਨੇਮ ਅਨੁਸਾਰ ਜਿਵੇਂ
ਹਿਦਾਇਤ ਹੈ, ਉਸੇ ਸਹੀ ਤਰੀਕੇ ਨਾਲ ਤੇਰੀ ਸੇਵਾ ਕਰਨਾ ਚਾਹੁੰਦੇ
ਸਨ, ਪਰ ਇਹ ਆਪਣੇ-ਆਪ ਨੂੰ ਉਸ ਸਹੀ ਢੰਗ ਨਾਲ ਸਾਫ਼
ਨਹੀਂ ਕਰ ਸਕੇ, ਇਸ ਲਈ ਕਿਰਪਾ ਕਰਕੇ ਉਨ੍ਹਾਂ ਨੂੰ ਹੇ ਪਰਮੇਸ਼ੁਰ
ਖਿਮਾ ਕਰੀਂ। ਤੂੰ ਉਹ ਪਰਮੇਸ਼ੁਰ ਹੈਂ ਜਿਸਨੂੰ ਸਾਡੇ ਪੁਰਖਿਆਂ ਨੇ
ਮੰਨਿਆ ਸੀ। ਜੇਕਰ ਕੋਈ ਆਪਣੇ ਆਪ ਨੂੰ ਉਸ ਤਰੀਕੇ ਨਾਲ
ਸਾਫ਼ ਨਹੀਂ ਕਰ ਸਕਿਆ ਜਿਵੇਂ ਅੱਤ ਪਵਿੱਤਰ ਅਸਥਾਨ ਦਾ
ਨਿਯਮ ਆਖਦਾ ਹੈ, ਤੂੰ ਉਨ੍ਹਾਂ ਨੂੰ ਵੀ ਖਿਮਾ ਕਰੀਂ।” **20**ਯਹੋਵਾਹ
ਨੇ ਹਿਜ਼ਕੀਯਾਹ ਪਾਤਸ਼ਾਹ ਦੀ ਪ੍ਰਾਰਥਨਾ ਸੁਣ ਲਈ ਅਤੇ ਉਨ੍ਹਾਂ
ਲੋਕਾਂ ਨੂੰ ਖਿਮਾਂ ਕਰ ਦਿੱਤਾ। **21**ਇਸਰਾਏਲ ਦੇ ਬਾਲਕ ਜਿਹੜੇ
ਯਰੂਸ਼ਲਮ ਵਿੱਚ ਮੌਜੂਦ ਸਨ, ਉਨ੍ਹਾਂ ਨੇ ਵੱਡੀ ਖੁਸ਼ੀ ਨਾਲ ਸੱਤ
ਦਿਨ ਪਤੀਰੀ ਰੋਟੀ ਦਾ ਪਰਬ ਮਨਾਇਆ। ਲੇਵੀ ਅਤੇ ਜਾਜਕ
ਉੱਚੇ ਸੁਰ ਵਿੱਚ ਵਾਜਿਆਂ ਦੇ ਨਾਲ ਯਹੋਵਾਹ ਦੇ ਦਰਬਾਰ ਵਿੱਚ
ਹਰ ਰੋਜ਼ ਗਾ-ਗਾ ਕੇ ਉਸਦੀ ਉਸਤਤ ਕਰਦੇ ਰਹੇ। **22**ਹਿਜ਼ਕੀਯਾਹ
ਪਾਤਸ਼ਾਹ ਨੇ ਸਾਰੇ ਲੇਵੀਆਂ ਨੂੰ ਬੜਾ ਉਤਸਾਹ ਦਿੱਤਾ ਕਿਉਂ ਕਿ
ਉਹ ਯਹੋਵਾਹ ਦੀ ਸੇਵਾ ਕਰਨੀ ਖੂਬ ਜਾਣਦੇ ਸਨ ਕਿ ਕਿਵੇਂ
ਕਰਨੀ ਚਾਹੀਦੀ ਹੈ। ਲੋਕਾਂ ਨੇ ਸੱਤ ਦਿਨ ਇਹ ਪਰਬ ਮਨਾਇਆ
ਅਤੇ ਸੁਖ-ਸਾਂਦ ਦੀਆਂ ਭੇਟਾਂ ਚੜ੍ਹਾਈਆਂ ਅਤੇ ਆਪਣੇ ਪੁਰਖਿਆਂ
ਦੇ ਯਹੋਵਾਹ ਪਰਮੇਸ਼ੁਰ ਲਈ ਧੰਨਵਾਦ ਕਰਦੇ ਰਹੇ।

**23**ਸਾਰੇ ਲੋਕੀਂ ਸੱਤ ਦਿਨ ਹੋਰ ਉੱਥੇ ਰਹਿਣ ਲਈ ਤਿਆਰ ਹੋ
ਗਏ। ਸੱਤ ਦਿਨ ਹੋਰ ਪਸਹ ਦਾ ਪਰਬ ਮਣਾਕੇ ਉਨ੍ਹਾਂ ਖੂਬ ਆਨੰਦ
ਮਾਣਿਆ। **24**ਯਹੂਦਾਹ ਦੇ ਪਾਤਸ਼ਾਹ ਹਿਜ਼ਕੀਯਾਹ ਨੇ 1,000
ਬਲਦ, ਤੇ 7,000 ਭੇਡਾਂ ਸਭਾ ਨੂੰ ਮਾਰਨ ਤੇ ਖਾਣ ਲਈ ਦਿੱਤੀਆਂ
ਅਤੇ ਸਰਦਾਰਾਂ ਨੇ ਵੀ 1,000 ਬਲਦ ਅਤੇ 10,000 ਭੇਡਾਂ ਸਭਾ
ਨੂੰ ਦਿੱਤੀਆਂ। ਬਹੁਤ ਸਾਰੇ ਜਾਜਕ ਵੀ ਪਵਿੱਤਰ ਸੇਵਾ ਲਈ
ਤਿਆਰ ਹੋ ਗਏ। **25**ਯਹੂਦਾਹ ਦੀ ਸਾਰੀ ਸਭਾ, ਜਾਜਕ, ਲੇਵੀ
ਅਤੇ ਉਹ ਸਾਰੀ ਸਭਾ ਜੋ ਇਸਰਾਏਲ ਤੋਂ ਆਈ ਅਤੇ ਉਹ ਸਾਰੇ
ਯਾਤਰੀ ਜੋ ਇਸਰਾਏਲ ਤੋਂ ਆਏ ਅਤੇ ਜਿਹੜੇ ਯਹੂਦਾਹ ’ਚ
ਰਹਿੰਦੇ ਸਨ ਇਹ ਸਾਰੇ ਹੀ ਲੋਕ ਬੜੇ ਖੁਸ਼ ਸਨ। **26**ਯਰੂਸ਼ਲਮ
ਵਿੱਚ ਖੁਸ਼ੀ ਛਾਈ ਹੋਈ ਸੀ ਕਿਉਂ ਕਿ ਇਸਰਾਏਲ ਦੇ ਪਾਤਸ਼ਾਹ
ਦਾਊਦ ਦੇ ਪੁੱਤਰ ਸੁਲੇਮਾਨ ਦੇ ਦਿਨਾਂ ਤੋਂ ਯਰੂਸ਼ਲਮ ਵਿੱਚ ਅਜਿਹੀ
ਖੁਸ਼ੀ ਕਦੇ ਨਹੀਂ ਮਨਾਈ ਗਈ ਸੀ। **27**ਜਾਜਕ ਅਤੇ ਲੇਵੀ ਖੜੇ
ਹੋਏ ਅਤੇ ਯਹੋਵਾਹ ਨੂੰ ਲੋਕਾਂ ਨੂੰ ਅਸੀਸ ਦੇਣ ਲਈ ਹੁਕਮ ਲਿਆ
ਤਾਂ ਪਰਮੇਸ਼ੁਰ ਨੇ ਉਨ੍ਹਾਂ ਦੀ ਸੁਣੀ ਅਤੇ ਉਨ੍ਹਾਂ ਦੀ ਪ੍ਰਾਰਥਨਾ
ਯਹੋਵਾਹ ਦੇ ਪਵਿੱਤਰ ਗ੍ਰਹਿ ਵਿੱਚ ਸੁਰਗਾਂ ਤੀਕ ਸੁਣੀ ਗਈ।

### ਪਾਤਸ਼ਾਹ ਹਿਜ਼ਕੀਯਾਹ ਸੁਧਾਰ ਕਰਦਾ ਹੈ

**31** ਜਦੋਂ ਪਸਹ ਦਾ ਪਰਬ ਸਮਾਪਤ ਹੋਇਆ ਤਾਂ ਸਾਰੇ
ਇਸਰਾਏਲੀ ਜੋ ਹਾਜ਼ਰ ਸਨ, ਯਹੂਦਾਹ ਦੇ ਸ਼ਹਿਰਾਂ
ਵਿੱਚ ਗਏ। ਅਤੇ ਉਨ੍ਹਾਂ ਸ਼ਹਿਰਾਂ ਵਿੱਚ ਜਿਹੜੇ ਪੱਥਰ ਦੇ ਬੁੱਤ
ਦੇਵਤਿਆਂ ਦੇ ਬਣੇ ਹੋਏ ਸਨ ਉਨ੍ਹਾਂ ਨੇ ਚੂਰਾ-ਚੂਰਾ ਕਰ ਦਿੱਤੇ।
ਉਨ੍ਹਾਂ ਲੋਕਾਂ ਨੇ ਅਸ਼ੀਰਾ ਦੇ ਥੰਮਾਂ ਨੂੰ ਵੀ ਢਾਹ ਸੁੱਟਿਆ। ਉਨ੍ਹਾਂ ਨੇ
ਯਹੂਦਾਹ ਅਤੇ ਬਿਨਯਾਮੀਨ ਦੇ ਸ਼ਹਿਰਾਂ ਵਿੱਚੋਂ ਉੱਚਿਆਂ ਥਾਵਾਂ
ਅਤੇ ਜਗਵੇਦੀਆਂ ਨੂੰ ਵੀ ਢਾਹ ਸੁੱਟਿਆ। ਲੋਕਾਂ ਨੇ ਅਫ਼ਰਈਮ
ਅਤੇ ਮਨੱਸ਼ਹ ਦੇ ਸ਼ਹਿਰਾਂ ਵਿੱਚ ਵੀ ਅਜਿਹਾ ਹੀ ਕੀਤਾ। ਉਹ

ਲੋਕ ਇਹ ਢਾਹਾ-ਢੁਹਾਈ ਤਦ ਤੀਕ ਕਰਦੇ ਰਹੇ ਜਦ ਤੀਕ
ਸ਼ਹਿਰਾਂ ਵਿੱਚੋਂ ਝੂਠੇ ਦੇਵਤਿਆਂ ਦੀ ਉਪਾਸਨਾ ਦੇ ਥਾਵਾਂ ਨੂੰ ਉਨ੍ਹਾਂ
ਖ਼ਤਮ ਨਾ ਕੀਤਾ। ਉਪਰੰਤ ਸਾਰੇ ਇਸਰਾਏਲੀ ਆਪਣੇ-ਆਪਣੇ
ਸ਼ਹਿਰਾਂ ਵਿੱਚ ਆਪਣੇ ਘਰਾਂ ਨੂੰ ਪਰਤ ਗਏ।

2ਜਾਜਕਾਂ ਅਤੇ ਲੇਵੀਆਂ ਨੂੰ ਦਲਾਂ ਵਿੱਚ ਵੰਡਿਆਂ ਗਿਆ ਅਤੇ
ਹਰ ਦਲ ਦਾ ਆਪੋ-ਆਪਣਾ ਕੰਮ ਸੀ ਜਿਹੜਾ ਉਨ੍ਹਾਂ ਨੂੰ ਸੌਂਪਿਆ
ਗਿਆ। ਤਾਂ ਪਾਤਸ਼ਾਹ ਨੇ ਇਨ੍ਹਾਂ ਦਲਾਂ ਨੂੰ ਮੁੜ ਤੋਂ ਆਪੋ-ਆਪਣਾ
ਕਾਰਜ ਸ਼ੁਰੂ ਕਰਨ ਨੂੰ ਕਿਹਾ। ਤਾਂ ਜਾਜਕਾਂ ਅਤੇ ਲੇਵੀਆਂ ਨੇ ਮੁੜ
ਤੋਂ ਹੋਮ ਦੀਆਂ ਭੇਟਾਂ ਅਤੇ ਸੁਖ-ਸਾਂਦ ਦੀਆਂ ਭੇਟਾਂ ਦਾ ਕਾਰਜ
ਸ਼ੁਰੂ ਕੀਤਾ। ਅਤੇ ਲੇਵੀਆਂ ਨੇ ਮੰਦਰ ਵਿੱਚਲੀ ਸੇਵਾ, "ਗਾਉਣ-
ਵਜਾਉਣ ਅਤੇ ਪਰਮੇਸ਼ੁਰ ਦੇ ਜਸ ਦਾ ਗਾਨ ਯਹੋਵਾਹ ਦੇ ਭਵਨ
ਤੋਂ ਫਾਟਕਾਂ ਤੀਕ ਦਾ ਕਾਰਜ ਸ਼ੁਰੂ ਕੀਤਾ। 3ਹਿਜ਼ਕੀਯਾਹ ਨੇ ਹੋਮ
ਦੀਆਂ ਭੇਟਾਂ ਲਈ ਕੁਝ ਆਪਣੇ ਜਾਨਵਰ ਵੀ ਭੇਟ ਕੀਤੇ। ਇਹ
ਜਾਨਵਰ ਸਵੇਰ ਅਤੇ ਸ਼ਾਮ ਦੀਆਂ ਹੋਮ ਭੇਟਾਂ ਲਈ ਵਰਤੇ ਜਾਂਦੇ
ਸਨ। ਇਹ ਜਾਨਵਰ ਸਬਤ ਦੇ ਦਿਨ, ਅਮੱਸਿਆ ਦੇ ਪਰਬ ਅਤੇ
ਹੋਰ ਖਾਸ ਪਰਬਾਂ ਤੇ ਭੇਟ ਕੀਤੇ ਜਾਂਦੇ ਸਨ। ਇਹ ਸਭ ਕੁਝ ਉਵੇਂ
ਹੁੰਦਾ ਜਿਵੇਂ ਯਹੋਵਾਹ ਦੀ ਬਿਵਸਥਾ ਵਿੱਚ ਲਿਖਿਆ ਹੈ। 4ਲੋਕਾਂ
ਨੂੰ ਆਪਣੀਆਂ ਫ਼ਸਲਾਂ ਅਤੇ ਹੋਰ ਵਸਤਾਂ ਵਿੱਚੋਂ ਕੁਝ ਹਿੱਸਾ ਜਾਜਕਾਂ
ਅਤੇ ਲੇਵੀਆਂ ਨੂੰ ਵੀ ਦੇਣਾ ਪੈਂਦਾ ਸੀ। ਹਿਜ਼ਕੀਯਾਹ ਦਾ ਯਰੂਸ਼ਲਮ
ਵਿੱਚ ਰਹਿੰਦੇ ਲੋਕਾਂ ਨੂੰ ਇਹ ਹੁਕਮ ਸੀ ਕਿ ਉਹ ਆਪਣੇ ਹਿੱਸੇ
ਵਿੱਚੋਂ ਉਨ੍ਹਾਂ ਨੂੰ ਵੀ ਦੇਣ। ਇਸ ਤਰ੍ਹਾਂ ਜਾਜਕ ਅਤੇ ਲੇਵੀ ਯਹੋਵਾਹ
ਦੀ ਬਿਵਸਥਾ ਵਿੱਚ ਸਾਰਾ ਦਿਨ ਉਸ ਬਿਵਸਥਾ ਅਨੁਸਾਰ ਕੰਮ
ਕਰਦੇ ਸਨ। 5ਸਾਰੇ ਦੇਸ਼ ਵਿੱਚ ਇਸ ਹੁਕਮ ਦੀ ਖਬਰ ਫ਼ੈਲ
ਗਈ। ਤਦ ਇਸਰਾਏਲ ਦੇ ਲੋਕਾਂ ਨੇ ਅਨਾਜ਼ ਦੀ ਫ਼ਸਲ ਦਾ
ਪਹਿਲਾ ਹਿੱਸਾ, ਅੰਗੂਰ, ਤੇਲ, ਸ਼ਹਿਦ ਅਤੇ ਹੋਰ ਜੋ ਕੁਝ ਵੀ ਉਹ
ਆਪਣੇ ਖੇਤਾਂ ਵਿੱਚ ਪੈਦਾ ਕਰਦੇ ਸਨ ਦੇਣਾ ਸ਼ੁਰੂ ਕੀਤਾ। ਉਹ
ਇਨ੍ਹਾਂ ਸਭਨਾਂ ਵਸਤਾਂ ਦਾ ਦਸਵੰਧ ਲੈ ਕੇ ਆਉਂਦੇ। 6ਇਸਰਾਏਲ
ਅਤੇ ਯਹੂਦਾਹ ਦੇ ਮਨੁੱਖ ਜੋ ਯਹੂਦਾਹ ਦੇ ਸ਼ਹਿਰਾਂ ਵਿੱਚ ਰਹਿੰਦੇ
ਸਨ ਉਹ ਵੀ ਆਪਣੇ ਪਸ਼ੂਆਂ ਦਾ ਦਸਵੰਧ ਲੈ ਕੇ ਆਉਂਦੇ ਸਨ।
ਉਹ ਉਨ੍ਹਾਂ ਪਵਿੱਤਰ ਵਸਤਾਂ ਦਾ ਦਸਵੰਧ ਜੋ ਯਹੋਵਾਹ ਉਨ੍ਹਾਂ ਦੇ
ਪਰਮੇਸ਼ੁਰ ਲਈ ਪਵਿੱਤਰ ਕੀਤੀ ਹੋਈਆਂ ਸਨ ਉਹ ਵੀ ਲਿਆਏ
ਅਤੇ ਲਿਆ ਕੇ ਉਨ੍ਹਾਂ ਦੇ ਢੇਰ ਲਗਾ ਦਿੱਤੇ।

7ਲੋਕਾਂ ਨੇ ਇਹ ਵਸਤਾਂ ਤੀਜੇ ਮਹੀਨੇ ਵਿੱਚ ਲਿਆਉਣੀਆਂ
ਸ਼ੁਰੂ ਕੀਤੀਆਂ ਅਤੇ ਸੱਤਵੇਂ ਮਹੀਨੇ ਵਿੱਚ ਇਹ ਸਭ ਵਸਤਾਂ
ਲਿਆਉਣੀਆਂ ਬੰਦ ਕਰ ਦਿੱਤੀਆਂ। 8ਜਦੋਂ ਪਾਤਸ਼ਾਹ
ਹਿਜ਼ਕੀਯਾਹ ਅਤੇ ਸਰਦਾਰ ਆਏ, ਤਾਂ ਉਨ੍ਹਾਂ ਨੇ ਵਸਤਾਂ ਦੇ ਅੰਬਾਰ
ਲੱਗੇ ਦੇਖੇ। ਤਾਂ ਉਨ੍ਹਾਂ ਨੇ ਯਹੋਵਾਹ ਅਤੇ ਉਸਦੇ ਲੋਕਾਂ,
ਇਸਰਾਏਲੀਆਂ ਦੀ ਉਸਤਤ ਕੀਤੀ।

9ਤਦ ਪਾਤਸ਼ਾਹ ਨੇ ਜਾਜਕਾਂ ਅਤੇ ਲੇਵੀਆਂ ਕੋਲੋਂ ਵਸਤਾਂ ਦੇ
ਢੇਰਾਂ ਬਾਰੇ ਪੁੱਛਿਆ। 10ਤਾਂ ਅਜ਼ਰਯਾਹ ਜੋ ਪਰਧਾਨ ਜਾਜਕ
ਅਤੇ ਜੋ ਸਾਦੋਕ ਦੇ ਘਰਾਣੇ ਦਾ ਸੀ, ਨੇ ਉਸਨੂੰ ਆਖਿਆ, "ਜਦੋਂ
ਤੋਂ ਯਹੋਵਾਹ ਦੇ ਮੰਦਰ ਵਿੱਚ ਚੁੱਕਣ ਦੀਆਂ, ਭੇਟਾ ਲਿਆਉਣੀਆਂ
ਸ਼ੁਰੂ ਕੀਤੀਆਂ ਹਨ, ਤਦ ਤੋਂ ਅਸੀਂ ਬਹੁਤ ਕੁਝ ਖਾਂਦੇ ਰਹੇ ਹਾਂ
ਅਤੇ ਢੇਰ ਸਾਰਾ ਬਚ ਵੀ ਰਿਹਾ ਹੈ ਕਿਉਂ ਕਿ ਯਹੋਵਾਹ ਨੇ ਆਪਣੇ
ਲੋਕਾਂ ਨੂੰ ਬਰਕਤ ਬਖਸ਼ੀ ਹੈ। ਇਹੀ ਕਾਰਨ ਹੈ ਕਿ ਅਜੇ ਵੀ ਇੰਨਾ
ਢੇਰ ਬਚਿਆ ਪਿਆ ਹੈ।"

11ਤਦ ਹਿਜ਼ਕੀਯਾਹ ਨੇ ਜਾਜਕਾਂ ਨੂੰ ਯਹੋਵਾਹ ਦੇ ਮੰਦਰ ਵਿੱਚ
ਗੋਦਾਮ ਤਿਆਰ ਕਰਾਉਣ ਦਾ ਹੁਕਮ ਦਿੱਤਾ। ਤਾਂ ਅਜਿਹਾ ਹੀ
ਕੀਤਾ ਗਿਆ। 12ਉਹ ਚੁੱਕਣ ਦੀਆਂ ਭੇਟਾਂ ਅਤੇ ਦਸਵੰਧ ਅਤੇ
ਪਵਿੱਤਰ ਕੀਤੀਆਂ ਹੋਈਆਂ ਚੀਜ਼ਾਂ ਸਿਆਣਪ ਨਾਲ ਯਹੋਵਾਹ ਦੇ
ਮੰਦਰ ਦੇ ਗੋਦਾਮਾਂ ਵਿੱਚ ਸੰਭਾਲਿਆ ਗਿਆ। ਇਹ ਸਾਰੀ ਚੜ੍ਹਤ
ਦਾ ਕਾਨਨਯਾਹ ਲੇਵੀ ਹਾਕਮ ਸੀ ਅਤੇ ਦੂਜੇ ਨੰਬਰ ਤੇ ਸ਼ਮਈ ਸੀ
ਜੋ ਇਸ ਸਭ ਦਾ ਹਾਕਮ ਸੀ। ਸ਼ਮਈ ਕਾਨਨਯਾਹ ਦਾ ਭਰਾ ਸੀ।
13ਕਾਨਨਯਾਹ ਅਤੇ ਉਸਦਾ ਭਰਾ ਸ਼ਮਈ ਇਨ੍ਹਾਂ ਲੋਕਾਂ ਉੱਪਰ
ਹਾਕਮ ਸਨ: ਯਹੀਏਲ, ਅਜ਼ਜ਼ਯਾਹ, ਨਹਥ, ਅਸਾਹੇਲ, ਯਰੀਮੋਥ,
ਯੋਜ਼ਾਬਾਦ, ਏਲੀਏਲ, ਯਿਸਮਕਯਾਹ, ਮਹਥ ਅਤੇ ਬਨਾਯਾਹ।
ਹਿਜ਼ਕੀਯਾਹ ਪਾਤਸ਼ਾਹ ਅਤੇ ਯਹੋਵਾਹ ਦੇ ਮੰਦਰ ਦਾ ਕਰਮਚਾਰੀ
ਅਜ਼ਰਯਾਹ ਨੇ ਉਨ੍ਹਾਂ ਆਦਮੀਆਂ ਨੂੰ ਚੁਣਿਆ। 14ਯਿਮਨਾਹ ਦਾ
ਪੁੱਤਰ ਕੋਰੇ ਲੇਵੀ ਦੇ ਪੂਰਬੀ ਫ਼ਾਟਕ ਉੱਪਰ ਦਰਬਾਨ ਸੀ। ਉਹ
ਯਹੋਵਾਹ ਦੀਆਂ ਖੁਸ਼ੀ ਦੀਆਂ ਭੇਟਾ, ਵੰਡਵਾਈ, ਦਾਨ ਅਤੇ ਯਹੋਵਾਹ
ਨੂੰ ਚੜ੍ਹਾਈਆਂ ਪਵਿੱਤਰ ਸੁਗਾਤਾਂ ਦੀ ਦੇਖਭਾਲ ਕਰਨ ਲਈ
ਨਿਯੁਕਤ ਕੀਤਾ ਗਿਆ ਸੀ। 15ਅਦਨ, ਮਿਨਯਾਮੀਨ, ਯੇਸ਼ੂਆ,
ਸ਼ਮਅਯਾਹ, ਅਮਰਯਾਹ ਅਤੇ ਸ਼ਕਨਯਾਹ ਕੋਰੇ ਦੀ ਮਦਦ ਲਈ
ਸਨ। ਇਨ੍ਹਾਂ ਆਦਮੀਆਂ ਨੇ ਸ਼ਹਿਰਾਂ ਵਿੱਚ ਜਿੱਥੇ ਜਾਜਕ ਰਹਿੰਦੇ
ਸਨ, ਬੜੀ ਵਫ਼ਾਦਾਰੀ ਨਾਲ ਸੇਵਾ ਕੀਤੀ। ਉਹ ਜਾਜਕਾਂ ਦੇ ਹਰ
ਦਲ ਵਿੱਚ, ਉਨ੍ਹਾਂ ਦੇ ਸਬੰਧੀਆਂ ਨੂੰ ਚਾਹੇ ਉਹ ਵੱਡਾ ਸੀ ਜਾਂ ਛੋਟਾ
ਸਭ ਨੂੰ ਬਰਾਬਰੀ ਨਾਲ ਵਾਰੀ ਮੁਤਾਬਕ ਵਫ਼ਾਦਾਰੀ ਨਾਲ਼ ਹਿੱਸਾ
ਦਿੰਦੇ ਸਨ। 16ਇਨ੍ਹਾਂ ਤੋਂ ਇਲਾਵਾ ਉਨ੍ਹਾਂ ਨੇ ਤਿੰਨਾਂ ਸਾਲਾਂ ਦੇ ਜਾਂ
ਤਿੰਨਾਂ ਸਾਲਾਂ ਦੇ ਉੱਪਰ ਜੋ ਆਦਮੀ ਸਨ ਅਤੇ ਜਿਨ੍ਹਾਂ ਦਾ ਲੇਵੀ
ਘਰਾਣੇ ਦੇ ਇਤਹਾਸ ਵਿੱਚ ਨਾਂ ਦਰਜ ਸੀ, ਉਨ੍ਹਾਂ ਨੂੰ ਵੀ ਵਸਤਾਂ
ਵਿੱਚੋਂ ਹਿੱਸਾ ਦਿੱਤਾ। ਇਨ੍ਹਾਂ ਸਾਰੇ ਆਦਮੀਆਂ ਨੂੰ ਯਹੋਵਾਹ ਦੇ
ਮੰਦਰ ਵਿੱਚ ਰੋਜ਼ਾਨਾ ਸੇਵਾ ਕਰਨ ਲਈ ਜਾਣਾ ਹੁੰਦਾ ਸੀ, ਜਿਹੜੀ
ਕਿ ਉਨ੍ਹਾਂ ਨੂੰ ਸੌਂਪੀ ਗਈ ਹੁੰਦੀ ਸੀ। ਹਰ ਲੇਵੀ ਦਲ ਦੀ ਆਪੋ-
ਆਪਣੀ ਜੁੰਮੇਵਾਰੀ ਸੀ। 17ਜਾਜਕਾਂ ਨੂੰ ਵੀ ਉਨ੍ਹਾਂ ਦਾ ਹਿੱਸਾ
ਬਰਾਬਰ ਮਿਲਦਾ। ਇਹ ਉਵੇਂ ਹੋਇਆ ਜਿਵੇਂ ਉਹ ਘਰਾਣਿਆਂ
ਦੇ ਇਤਹਾਸ ਦੀ ਸੂਚੀ ਵਿੱਚ ਜੋ ਜਾਜਕਾਂ ਵਿੱਚ ਗਿਣੇ ਗਏ ਸਨ
ਅਤੇ ਲੇਵੀਆਂ ਨੂੰ ਵੀ ਜੋ ਵੀਹਾਂ ਸਾਲਾਂ ਦੇ ਜਾਂ ਇਸ ਤੋਂ ਉੱਪਰ ਦੇ
ਸਨ ਅਤੇ ਆਪਣੀ ਵਾਰੀ ਉੱਤੇ ਸੇਵਾ ਕਰਦੇ ਸਨ। 18ਲੇਵੀਆਂ
ਦੇ ਬਾਲਾਂ, ਤੀਵੀਆਂ, ਪੁੱਤਰਾਂ ਅਤੇ ਧੀਆਂ ਨੂੰ ਵੀ ਇਸ ਢੇਰ ਵਿੱਚੋਂ
ਹਿੱਸਾ ਮਿਲਿਆ। ਇਹ ਹਿੱਸਾ ਉਨ੍ਹਾਂ ਸਾਰੇ ਲੇਵੀਆਂ ਨੂੰ ਮਿਲਿਆ,
ਜਿਨ੍ਹਾਂ ਦਾ ਨਾਂ ਘਰਾਣੇ ਦੇ ਇਤਹਾਸ ਵਿੱਚ ਅੰਕਿਤ ਸੀ। ਕਿਉਂ
ਕਿ ਲੇਵੀ ਹਮੇਸ਼ਾ ਆਪਣੇ-ਆਪ ਨੂੰ ਪਵਿੱਤਰ ਅਤੇ ਯਹੋਵਾਹ ਦੀ
ਸੇਵਾ ਲਈ ਤਿਆਰ ਰੱਖਦੇ ਸਨ ਅਤੇ ਉਸ ਲਈ ਵਫ਼ਾਦਾਰੀ
ਨਾਲ ਕੰਮ ਕਰਦੇ ਸਨ। 19ਕੁਝ ਹਾਰੂਨ ਦੇ ਉੱਤਰਾਧਿਕਾਰੀਆਂ,
ਜਾਜਕਾਂ ਦੇ ਸ਼ਹਿਰਾਂ ਕੋਲ ਖੇਤ ਸਨ ਜਿੱਥੇ ਕਿ ਲੇਵੀ ਰਹਿ ਰਹੇ ਸਨ
ਅਤੇ ਕੁਝ ਹਾਰੂਨ ਦੇ ਉੱਤਰਾਧਿਕਾਰੀ ਸ਼ਹਿਰਾਂ ਵਿੱਚ ਵੀ ਰਹਿੰਦੇ
ਸਨ। ਕਈਆਂ ਆਦਮੀਆਂ ਦੇ ਨਾਉਂ ਦਸ ਦਿੱਤੇ ਗਏ ਕਿ ਉਸ
ਹਰ ਸ਼ਹਿਰ ਵਿੱਚ ਹਾਰੂਨ ਦੇ ਉੱਤਰਾਧਿਕਾਰੀਆਂ ਨੂੰ ਵੀ ਇਸ

ਢੇਰ ਦਾ ਹਿੱਸਾ ਮਿਲੇ। ਤਾਂ ਉਨ੍ਹਾਂ ਸਾਰੇ ਆਦਮੀਆਂ ਅਤੇ ਉਨ੍ਹਾਂ
ਸਾਰੇ ਮਨੁੱਖਾਂ ਜਿਨ੍ਹਾਂ ਦਾ ਲੇਵੀਆਂ ਦੇ ਘਰਾਣੇ ਦੇ ਇਤਹਾਸ ਵਿੱਚ
ਨਾਂ ਅੰਕਿਤ ਸੀ, ਨੂੰ ਇਸ ਢੇਰ ਦਾ ਹਿੱਸਾ ਪ੍ਰਾਪਤ ਹੋਇਆ।

20ਇਉਂ ਹਿਜ਼ਕੀਯਾਹ ਪਾਤਸ਼ਾਹ ਨੇ ਸਾਰੇ ਯਹੂਦਾਹ ਵਿੱਚੋਂ
ਅਜਿਹੇ ਨੇਕ ਕੰਮ ਕੀਤੇ। ਉਸਨੇ ਜੋ ਕੰਮ ਨੇਕ ਅਤੇ ਠੀਕ ਸੀ
ਉਹੀ ਕੀਤੇ ਅਤੇ ਯਹੋਵਾਹ ਉਸਦੇ ਪਰਮੇਸ਼ੁਰ ਅੱਗੇ ਹਮੇਸ਼ਾ
ਵਫ਼ਾਦਾਰ ਰਿਹਾ। 21ਉਸਨੇ ਜਿਹੜਾ ਵੀ ਕੰਮ ਸ਼ੁਰੂ ਕੀਤਾ, ਉਸਨੂੰ
ਸਫ਼ਲਤਾ ਮਿਲੀ। ਭਾਵ ਸੇਵਾ, ਬਿਵਸਥਾ, ਹੁਕਮ ਅਤੇ ਪਰਮੇਸ਼ੁਰ
ਦੀ ਭਾਲ ਇਹ ਸਾਰੇ ਕਾਰਜ ਉਸਨੇ ਦਿਲੋਂ ਕੀਤੇ ਅਤੇ ਉਸਨੂੰ
ਸਫ਼ਲਤਾ ਮਿਲੀ।

### ਅੱਸ਼ੂਰ ਦੇ ਪਾਤਸ਼ਾਹ ਦਾ ਹਿਜ਼ਕੀਯਾਹ ਨੂੰ ਤੰਗ ਕਰਨਾ

32 ਇਹ ਸਾਰੇ ਕੰਮ ਜਦੋਂ ਹਿਜ਼ਕੀਯਾਹ ਨੇ ਸ਼ਰਧਾ ਨਾਲ
ਮੁਕੰਮਲ ਕੀਤੇ, ਤਾਂ ਅੱਸ਼ੂਰ ਦੇ ਪਾਤਸ਼ਾਹ ਸਨਹੇਰੀਬ
ਨੇ ਯਹੂਦਾਹ ਦੇਸ ਵਿੱਚ ਹਮਲਾ ਕਰ ਦਿੱਤਾ। ਸਨਹੇਰੀਬ ਅਤੇ
ਉਸਦੀ ਸੇਨਾ ਨੇ ਕਿਲੇ ਦੇ ਬਾਹਰ ਡੇਰੇ ਲਾ ਲਏ। ਇਹ ਵਿਉਂਤ
ਉਸਨੇ ਉਨ੍ਹਾਂ ਸ਼ਹਿਰਾਂ ਨੂੰ ਹਰਾਉਣ ਲਈ ਬਣਾਈ। ਕਿਉਂ ਜੋ
ਉਹ ਇਨ੍ਹਾਂ ਸ਼ਹਿਰਾਂ ਨੂੰ ਆਪਣੇ ਲਈ ਜਿੱਤਣਾ ਚਾਹੁੰਦਾ ਸੀ।
2ਹਿਜ਼ਕੀਯਾਹ ਜਾਣ ਗਿਆ ਕਿ ਸਨਹੇਰੀਬ ਯਰੂਸ਼ਲਮ ਉੱਪਰ
ਹਮਲਾ ਕਰਨ ਲਈ ਆਇਆ ਹੈ। 3ਤਦ ਪਾਤਸ਼ਾਹ ਨੇ ਆਪਣੇ
ਸਰਦਾਰਾਂ ਅਤੇ ਸੈਨਾਪਤੀਆਂ ਨਾਲ ਗੱਲ ਕੀਤੀ। ਉਨ੍ਹਾਂ ਸਾਰਿਆਂ
ਨੇ ਮਿਲ ਕੇ ਪਾਣੀ ਦੇ ਝਰਨਿਆਂ ਨੂੰ ਬੰਦ ਕਰਨ ਦੀ ਯੋਜਨਾ
ਬਣਾਈ ਜੋ ਕਿ ਸ਼ਹਿਰ ਤੋਂ ਬਾਹਰ ਸਨ। ਤਾਂ ਉਨ੍ਹਾਂ ਸਰਦਾਰਾਂ
ਅਤੇ ਸੈਨਾ ਦੇ ਮੁਖੀਆਂ ਨੇ ਉਸ ਦੀ ਮਦਦ ਕੀਤੀ। 4ਕਾਫ਼ੀ ਸਾਰੇ
ਲੋਕ ਇਕੱਠੇ ਹੋ ਕੇ ਆਏ ਤੇ ਉਨ੍ਹਾਂ ਨੇ ਮਿਲਕੇ ਸਾਰੇ ਝਰਨੇ ਅਤੇ
ਨਹਿਰਾਂ ਜਿਹੜੀਆਂ ਉਸ ਦੇਸ ਵਿਚਾਲਿਓਂ ਵਗਦੀਆਂ ਸਨ ਉਨ੍ਹਾਂ
ਨੂੰ ਡੱਕਾ ਲਾ ਦਿੱਤਾ। ਉਨ੍ਹਾਂ ਕਿਹਾ, "ਜਦੋਂ ਅੱਸ਼ੂਰ ਦਾ ਪਾਤਸ਼ਾਹ
ਇੱਥੇ ਆਵੇਗਾ ਤਾਂ ਉਹ ਇੱਥੇ ਪਾਣੀ ਦੀ ਦਿੱਲਤ ਮਹਿਸੂਸ ਕਰੇਗਾ।"
5ਹਿਜ਼ਕੀਯਾਹ ਨੇ ਯਰੂਸ਼ਲਮ ਨੂੰ ਮਜ਼ਬੂਤ ਕੀਤਾ। ਯਰੂਸ਼ਲਮ ਨੂੰ
ਮਜ਼ਬੂਰ ਕਰਨ ਲਈ ਉਸਨੇ ਇਹ ਕੁਝ ਕੀਤਾ: ਜਿਹੜੀ ਦੀਵਾਰ
ਟੁੱਟ ਗਈ ਸੀ ਪਾਤਸ਼ਾਹ ਨੇ ਮੁੜ ਤੋਂ ਟੁੱਟੀ ਦੀਵਾਰ ਨੂੰ ਬਣਵਾਇਆ।
ਦੀਵਾਰਾਂ ਉੱਪਰ ਬੁਰਜ ਬਣਵਾਏ ਅਤੇ ਉਸਦੇ ਬਾਹਰ ਵਾਰ
ਇੱਕ ਹੋਰ ਦੀਵਾਰ ਬਣਵਾਈ। ਉਸਨੇ ਦਾਊਦ ਦੇ ਸ਼ਹਿਰ ਮਿੱਲੋ
ਨੂੰ ਪੱਕਿਆਂ ਕਰਵਾਇਆ ਅਤੇ ਬਹੁਤ ਸਾਰੇ ਸ਼ਸਤਰ ਅਤੇ ਢਾਲਾਂ
ਬਣਵਾਈਆਂ। 6-7ਉਸਨੇ ਲੋਕਾਂ ਉੱਪਰ ਸੈਨਾ ਦੇ ਸਰਦਾਰ ਮੁਕੱਰਰ
ਕੀਤੇ ਅਤੇ ਇਨ੍ਹਾਂ ਸਰਦਾਰਾਂ ਨੂੰ ਉਹ ਸ਼ਹਿਰ ਦੇ ਫ਼ਾਟਕ ਦੇ ਖੁੱਲ੍ਹੇ
ਮੈਦਾਨ ਵਿੱਚ ਮਿਲਿਆ। ਹਿਜ਼ਕੀਯਾਹ ਉਨ੍ਹਾਂ ਨੂੰ ਮਿਲਿਆ ਅਤੇ
ਉਨ੍ਹਾਂ ਨੂੰ ਹੌਂਸਲਾ-ਉਤਸਾਹ ਦਿੱਤਾ ਅਤੇ ਕਿਹਾ, "ਤੁਸੀਂ ਤਕੜੇ
ਅਤੇ ਬਹਾਦੁਰ ਬਣੋ! ਅੱਸ਼ੂਰ ਦੇ ਪਾਤਸ਼ਾਹ ਬਾਰੇ ਨਾ ਚਿੰਤਤ ਹੋਵੋ
ਤੇ ਨਾ ਹੀ ਉਸ ਕੋਲੋਂ ਡਰੋ, ਨਾ ਹੀ ਉਸਦੀ ਵੱਡੀ ਫ਼ੌਜ ਵੇਖਕੇ ਭੈਅ
ਖਾਣਾ। ਅੱਸ਼ੂਰ ਦੇ ਪਾਤਸ਼ਾਹ ਦੀ ਸ਼ਕਤੀ ਤੋਂ ਵੱਡੀ ਤਾਕਤ ਸਾਡੇ
ਨਾਲ ਹੈ। 8ਅੱਸ਼ੂਰ ਦੇ ਪਾਤਸ਼ਾਹ ਕੋਲ ਤਾਂ ਸਿਰਫ਼ ਫ਼ੌਜ ਹੈ ਪਰ
ਸਾਡੇ ਨਾਲ ਯਹੋਵਾਹ ਸਾਡਾ ਪਰਮੇਸ਼ੁਰ ਹੈ। ਸਾਡਾ ਪਰਮੇਸ਼ੁਰ ਸਾਡੀ
ਰੱਖਿਆ ਕਰੇਗਾ। ਸਾਡੀ ਜੰਗ ਉਹ ਆਪ ਲੜੇਗਾ।" ਇਉਂ
ਹਿਜ਼ਕੀਯਾਹ ਪਾਤਸ਼ਾਹ ਨੇ ਉਨ੍ਹਾਂ ਨੂੰ ਹੌਂਸਲਾ ਦੇ ਕੇ ਉਨ੍ਹਾਂ ਨੂੰ
ਪੱਕਿਆਂ ਕੀਤਾ।

9ਅੱਸ਼ੂਰ ਦੇ ਪਾਤਸ਼ਾਹ ਸਨਹੇਰੀਬ ਨੇ ਜੋ ਆਪਣੀ ਫ਼ੌਜ ਸਮੇਤ
ਸੀ, ਲਕੀਸ਼ ਦੇ ਸਾਮ੍ਹਣੇ ਡੇਰੇ ਲਾ ਲਏ ਤਾਂ ਜੋ ਵੈਰੀਆਂ ਨੂੰ ਹਰਾ
ਸਕਣ। ਫ਼ਿਰ ਸਨਹੇਰੀਬ ਨੇ ਯਹੂਦਾਹ ਦੇ ਪਾਤਸ਼ਾਹ ਹਿਜ਼ਕੀਯਾਹ
ਅਤੇ ਸਾਰੇ ਯਹੂਦਾਹ ਦੇ ਲੋਕਾਂ ਜੋ ਯਰੂਸ਼ਲਮ ਵਿੱਚ ਸਨ, ਕੋਲ
ਆਪਣੇ ਹਲਕਾਰੇ ਭੇਜੇ। ਉਸਦੇ ਹਲਕਾਰਿਆਂ ਕੋਲ ਪਾਤਸ਼ਾਹ
ਅਤੇ ਯਰੂਸ਼ਲਮ ਵਿੱਚ ਰਹਿੰਦੇ ਯਹੂਦੀਆਂ ਲਈ ਸੰਦੇਸ਼ਾ ਸੀ ਜੋ
ਉਹ ਲੈ ਕੇ ਆਏ। 10ਤਾਂ ਸੰਦੇਸ਼ਵਾਹਕਾਂ ਨੇ ਕਿਹਾ, "ਅੱਸ਼ੂਰ ਦਾ
ਪਾਤਸ਼ਾਹ ਸਨਹੇਰੀਬ ਇਉਂ ਆਖਦਾ ਹੈ: 'ਤੁਸੀਂ ਕਿਸ ਵਿੱਚ ਭਰੋਸਾ
ਕਰਦੇ ਹੋ, ਕਿ ਤੁਸੀਂ ਯਰੂਸ਼ਲਮ ਵਿੱਚ ਹਮਲੇ ਹੇਠਾਂ ਬੈਠੇ ਹੋ?
11ਕੀ ਹਿਜ਼ਕੀਯਾਹ ਤੁਹਾਨੂੰ ਗੁਮਰਾਹ ਨਹੀਂ ਕਰ ਰਿਹਾ ਤਾਂ ਜੋ
ਉਹ ਤੁਹਾਨੂੰ ਕਾਲ ਜਾਂ ਪਿਆਸ ਨਾਲ ਮਰਨ ਦੇਵੇ ਜਦੋਂ ਉਹ
ਆਖਦਾ, "ਯਹੋਵਾਹ ਸਾਡਾ ਪਰਮੇਸ਼ੁਰ ਸਾਨੂੰ ਅੱਸ਼ੂਰ ਦੇ ਰਾਜੇ ਦੇ
ਹੱਥੋਂ ਬਚਾਵੇਗਾ।" 12ਹਿਜ਼ਕੀਯਾਹ ਨੇ ਖੁਦ ਯਹੋਵਾਹ ਦੇ ਉੱਚੇ
ਅਸਥਾਨਾਂ ਅਤੇ ਜਗਵੇਦੀਆਂ ਨੂੰ ਢਾਹਿਆ ਸੀ ਅਤੇ ਤੁਹਾਨੂੰ
ਯਹੂਦਾਹ ਅਤੇ ਯਰੂਸ਼ਲਮ ਦੇ ਲੋਕਾਂ ਨੂੰ ਆਖਿਆ ਸੀ ਕਿ ਤੁਸੀਂ
ਇੱਕੋ ਹੀ ਜਗਵੇਦੀ ਅੱਗੇ ਮੱਥਾ ਟੇਕੋ ਅਤੇ ਧੂਪ ਧੁਖਾਓ। 13ਤੁਸੀਂ
ਜਾਣਦੇ ਹੋ ਕਿ ਮੈਂ ਅਤੇ ਮੇਰੇ ਪੁਰਖਿਆਂ ਨੇ ਸਾਰਿਆਂ ਲੋਕਾਂ ਅਤੇ
ਦੇਸਾਂ ਲਈ ਕੀ-ਕੀ ਨਹੀਂ ਕੀਤਾ। ਦੂਜੇ ਦੇਸਾਂ ਦੇ ਦੇਵਤੇ ਆਪਣੇ
ਲੋਕਾਂ ਨੂੰ ਵੀ ਨਹੀਂ ਬਚਾਅ ਸਕੇ ਅਤੇ ਨਾ ਹੀ ਮੈਨੂੰ ਉਹ ਉਨ੍ਹਾਂ ਦੇ
ਲੋਕਾਂ ਨੂੰ ਨਸ਼ਟ ਕਰਨ ਤੋਂ ਰੋਕ ਸਕੇ। 14ਮੇਰੇ ਪੁਰਖਿਆ ਨੇ ਉਨ੍ਹਾਂ
ਰਾਜਾਂ ਨੂੰ ਨਸ਼ਟ ਕੀਤਾ ਤੇ ਅਜਿਹਾ ਕੋਈ ਦੇਵਤਾਂ ਨਹੀਂ ਹੋਇਆ
ਜੋ ਮੈਨੂੰ ਲੋਕਾਂ ਨੂੰ ਨਸ਼ਟ ਕਰਨ ਤੋਂ ਹੋਕ ਸਕੇ। ਤਾਂ ਤੁਸੀਂ ਕੀ
ਸੋਚਦੇ ਹੋਂ ਕਿ ਕੀ ਤੁਹਾਡਾ ਪਰਮੇਸ਼ੁਰ ਤੁਹਾਨੂੰ 15ਮੇਰੇ ਤੋਂ ਬਚਾਅ
ਲਵੇਗਾ? ਤੁਸੀਂ ਹਿਜ਼ਕੀਯਾਹ ਦੇ ਆਖੇ ਲੱਗ ਕੇ ਮੂਰਖ ਨਾ ਬਣੋ।
ਉਸ ਤੇ ਭਰੋਸਾ ਨਾ ਕਰੋ ਕਿਉਂ ਕਿ ਕਿਸੇ ਵੀ ਦੇਸ ਜਾਂ ਰਾਜ ਦਾ
ਪਰਮੇਸ਼ੁਰ ਅੱਜ ਤੀਕ ਮੇਰੇ ਤੋਂ ਜਾਂ ਮੇਰੇ ਵਡੇਰਿਆਂ ਤੋਂ ਆਪਣੇ
ਲੋਕਾਂ ਨੂੰ ਸੁਰਖਿਅਤ ਨਹੀਂ ਰੱਖ ਸਕਿਆ। ਸੋ ਤੁਸੀਂ ਇਸ ਵਹਿਮ
ਵਿੱਚ ਨਾ ਰਹੋ ਕਿ ਤੁਹਾਡਾ ਪਰਮੇਸ਼ੁਰ ਤੁਹਾਡਾ ਨਾਸ ਮੇਰੇ ਹੱਥੋਂ
ਕਰਨ ਤੋਂ ਤੁਹਾਨੂੰ ਬਚਾਅ ਲਵੇਗਾ।'"

16ਅੱਸ਼ੂਰ ਦੇ ਪਾਤਸ਼ਾਹ ਦੇ ਸੇਵਕਾਂ ਨੇ ਯਹੋਵਾਹ ਪਰਮੇਸ਼ੁਰ ਦੇ
ਵਿਰੁੱਧ ਅਤੇ ਉਸਦੇ ਸੇਵਕ ਹਿਜ਼ਕੀਯਾਹ ਦੇ ਵਿਰੁੱਧ ਹੋਰ ਬਹੁਤ
ਸਾਰੀਆਂ ਗੱਲਾਂ ਆਖੀਆਂ। 17ਅੱਸ਼ੂਰ ਦੇ ਪਾਤਸ਼ਾਹ ਨੇ ਇਸਰਾਏਲ
ਦੇ ਯਹੋਵਾਹ ਪਰਮੇਸ਼ੁਰ ਦੀ ਨਿਰਾਦਰੀ ਕਰਨ ਲਈ ਚਿੱਠੀਆਂ
ਵੀ ਭੇਜੀਆਂ, "ਜਿਵੇਂ ਕਿ ਹੋਰਨਾਂ ਕੌਮਾਂ ਦੇ ਦੇਵਤੇ ਆਪਣੇ ਲੋਕਾਂ
ਨੂੰ ਮੇਰੇ ਹੱਥੋਂ ਨਹੀਂ ਬਚਾ ਸਕੇ ਤਿਵੇਂ ਹਿਜ਼ਕੀਯਾਹ ਦਾ ਪਰਮੇਸ਼ੁਰ
ਵੀ ਆਪਣੇ ਲੋਕਾਂ ਨੂੰ ਮੇਰੇ ਹੱਥੋਂ ਨਹੀਂ ਬਚਾ ਸਕੇਗਾ।" 18ਤਦ
ਅੱਸ਼ੂਰ ਦੇ ਪਾਤਸ਼ਾਹ ਦੇ ਸੇਵਕ ਯਰੂਸ਼ਲਮ ਦੇ ਲੋਕਾਂ ਨੂੰ ਜਿਹੜੇ ਕਿ
ਕੰਧ ਉੱਤੇ ਸਨ, ਜ਼ੋਰ-ਜ਼ੋਰ ਦੀ ਬੋਲਕੇ ਸੁਣਾਉਣ ਲੱਗੇ। ਉਨ੍ਹਾਂ ਨੇ
ਉੱਚੀ ਆਵਾਜ਼ ਵਿੱਚ ਯਹੂਦੀਆਂ ਦੀ ਬੋਲੀ ਵਿੱਚ ਯਰੂਸ਼ਲਮ ਦੇ
ਲੋਕਾਂ ਨੂੰ ਸੁਣਾਇਆ। ਇਹ ਸਭ ਕੁਝ ਉਨ੍ਹਾਂ ਨੇ ਯਰੂਸਲਮ ਦੇ
ਲੋਕਾਂ ਨੂੰ ਭੈਭੀਤ ਕਰਨ ਲਈ ਕੀਤਾ ਤਾਂ ਜੋ ਉਹ ਉਨ੍ਹਾਂ ਨੂੰ ਡਰਾ ਕੇ
ਯਰੂਸ਼ਲਮ ਉੱਪਰ ਕਬਜ਼ਾ ਕਰ ਸਕਣ। 19ਉਨ੍ਹਾਂ ਨੇ ਯਰੂਸ਼ਲਮ

ਦੇ ਪਰਮੇਸ਼ੁਰ ਦੇ ਵਰਣਨ ਧਰਤੀ ਦੀਆਂ ਕੌਮਾਂ ਦੇ ਦੇਵਤਿਆਂ
ਵਾਂਗ ਕੀਤਾ ਜਿਹੜੇ ਕਿ ਮਨੁੱਖਾਂ ਦੇ ਹੱਥਾਂ ਦੀ ਬਣਤ ਸਨ।

20ਇਨ੍ਹਾਂ ਸਮੱਸਿਆਵਾਂ ਕਾਰਣ, ਪਾਤਸ਼ਾਹ ਹਿਜ਼ਕੀਯਾਹ ਅਤੇ
ਅਮੋਸ ਦੇ ਪੁੱਤਰ, ਯਸਾਯਾਹ ਨਬੀ ਨੇ ਅਕਾਸ਼ ਵੱਲ ਤੱਕ ਕੇ ਪ੍ਰਾਰਥਨਾ
ਕੀਤੀ। 21ਤਦ ਯਹੋਵਾਹ ਨੇ ਅੱਸ਼ੂਰ ਪਾਤਸ਼ਾਹ ਦੇ ਡੇਰੇ ਵਿੱਚ ਇੱਕ
ਦੂਤ ਨੂੰ ਭੇਜਿਆ। ਉਸ ਦੂਤ ਨੇ ਡੇਰੇ ਵਿਚਲੇ ਸਾਰੇ ਸਿਪਾਹੀਆਂ,
ਆਗੂਆਂ ਅਤੇ ਉਸਦੇ ਸੈਨਾਪਤੀਆਂ ਨੂੰ ਵੱਢ ਸੁੱਟਿਆ। ਤਦ ਅੱਸ਼ੂਰ
ਦਾ ਪਾਤਸ਼ਾਹ ਲੋਕਾਂ ਤੋਂ ਸ਼ਰਮਿੰਦਾ ਹੋ ਕੇ ਆਪਣੇ ਦੇਸ਼ ਨੂੰ ਮੁੜ
ਗਿਆ ਫ਼ਿਰ ਉਹ ਪਰਤ ਕੇ ਆਪਣੇ ਦੇਵਤੇ ਦੇ ਮੰਦਰ ਵਿੱਚ
ਗਿਆ ਤੇ ਉਸਦੇ ਆਪਣੇ ਹੀ ਪੁੱਤਰਾਂ ਵਿੱਚੋਂ ਕਿਸੇ ਨੇ ਉਸਨੂੰ
ਤਲਵਾਰ ਨਾਲ ਵੱਢ ਸੁੱਟਿਆ। 22ਇਉਂ ਯਹੋਵਾਹ ਨੇ ਹਿਜ਼ਕੀਯਾਹ
ਅਤੇ ਯਰੂਸ਼ਲਮ ਦੇ ਲੋਕਾਂ ਨੂੰ ਅੱਸ਼ੂਰ ਦੇ ਪਾਤਸ਼ਾਹ ਸਨਹੇਰੀਬ ਅਤੇ
ਹੋਰਨਾਂ ਲੋਕਾਂ ਤੋਂ ਬਚਾਇਆ, ਅਤੇ ਹੋਰਨਾਂ ਤੋਂ ਉਨ੍ਹਾਂ ਦੀ ਰਖਵਾਲੀ
ਕੀਤੀ। 23ਬਹੁਤ ਸਾਰੇ ਲੋਕ ਯਹੋਵਾਹ ਲਈ ਯਰੂਸ਼ਲਮ ਵਿੱਚ
ਚੜ੍ਹਾਵੇ ਲਿਆਏ ਅਤੇ ਯਹੂਦਾਹ ਦੇ ਪਾਤਸ਼ਹ ਹਿਜ਼ਕੀਯਾਹ ਲਈ
ਮੁੱਲਵਾਨ ਤੋਹਫ਼ੇ ਲਿਆਏ। ਇਉਂ ਉਸ ਸਮੇਂ ਤੋਂ ਹਿਜ਼ਕੀਯਾਹ
ਸਾਰੀਆਂ ਕੌਮਾਂ ਦੀ ਨਿਗਾਹ ਵਿੱਚ ਉੱਚਾ ਹੋ ਗਿਆ।

24ਉਨ੍ਹੀ ਦਿਨੀਂ ਹਿਜ਼ਕੀਯਾਹ ਇੰਨਾ ਬੀਮਾਰ ਹੋਇਆ ਕਿ
ਬਿਲਕੁਲ ਮਰਨ ਕਿਨਾਰੇ ਹੋ ਗਿਆ। ਉਸਨੇ ਯਹੋਵਾਹ ਅੱਗੇ
ਪ੍ਰਾਰਥਾਨਾ ਕੀਤੀ ਤਾਂ ਯਹੋਵਾਹ ਨੇ ਉਸਨੂੰ ਕੁਝ ਆਖਿਆ ਅਤੇ
ਨਿਸ਼ਾਨ ਦਿੱਤਾ। 25ਪਰ ਹਿਜ਼ਕੀਯਾਹ ਨੇ ਉਸ ਰਹਿਮ ਮੁਤਾਬਕ
ਜੋ ਉਸ ਉੱਪਰ ਕੀਤਾ ਗਿਆ ਸੀ ਕੰਮ ਨਾ ਕੀਤਾ। ਕਿਉਂ ਕਿ
ਉਸਦੇ ਮਨ ਵਿੱਚ ਹੰਕਾਰ ਆ ਗਿਆ ਸੀ। ਇਸੀ ਕਾਰਣ ਉਸ
ਉੱਪਰ, ਯਹੂਦਾਹ ਅਤੇ ਯਰੂਸ਼ਲਮ ਉੱਪਰ ਕਹਿਰ ਭੜਕਿਆ ਸੀ।
26ਪਰ ਫ਼ਿਰ ਹਿਜ਼ਕੀਯਾਹ ਅਤੇ ਯਰੂਸ਼ਲਮ ਵਿੱਚ ਰਹਿੰਦੇ ਲੋਕਾਂ ਨੇ
ਨਿਮਰਤਾ ਇਖਤਿਆਰ ਕਰਕੇ ਆਪਣੇ ਆਪ ਨੂੰ ਬਦਲਿਆ। ਉਨ੍ਹਾਂ
ਨੇ ਹੰਕਾਰ ਦਾ ਤਿਆਗ ਕਰਕੇ ਹਲੀਮੀ ਦਾ ਰਾਹ ਫ਼ੜਿਆ ਇਸ
ਲ਼ਈ ਜਦੋਂ ਹਿਜ਼ਕੀਯਾਹ ਜਿਉਂਦਾ ਸੀ ਤਾਂ ਯਹੋਵਾਹ ਨੇ ਆਪਣੀ
ਕਰੋਪੀ ਉਨ੍ਹਾਂ ਤੇ ਨਾ ਵਿਖਾਈ।

27ਹਿਜ਼ਕੀਯਾਹ ਨੂੰ ਆਪਣੇ ਜਿਉਂਦੇ-ਜੀਅ ਬਹੁਤ ਮਾਨ-
ਵਡਿਆਈ ਮਿਲੀ। ਉਸਨੇ ਚਾਂਦੀ, ਸੋਨੇ, ਬਹੁਮੁੱਲੇ ਪੱਥਰਾਂ ਅਤੇ
ਮਸਾਲੇ ਅਤੇ ਢਾਲਾਂ ਅਤੇ ਹਰ ਪ੍ਰਕਾਰ ਦੀਆਂ ਵਸਤਾਂ ਦੀ ਸੰਭਾਲ
ਲਈ ਥਾਵਾਂ ਬਣਾਈਆਂ। 28ਹਿਜ਼ਕੀਯਾਹ ਨੇ ਅਨਾਜ਼ ਲਈ, ਨਵੀਂ
ਸ਼ਰਾਬ ਅਤੇ ਤੇਲ ਦੀ ਸੰਭਾਲ ਲਈ ਗੋਦਾਮ ਬਣਵਾਏ। ਪਸ਼ੂਆਂ
ਅਤੇ ਭੇਡਾਂ ਲਈ ਵਾੜੇ ਬਣਵਾਏ। 29ਹਿਜ਼ਕੀਯਾਹ ਨੇ ਬਹੁਤ
ਸਾਰੇ ਸ਼ਹਿਰਾਂ ਦਾ ਨਿਰਮਾਣ ਕੀਤਾ। ਉਸ ਕੋਲ ਪਸ਼ੂਆਂ ਅਤੇ
ਭੇਡਾਂ ਦਾ ਬਹੁਤ ਵੱਡਾ ਇੱਜੜ ਸੀ ਕਿਉਂ ਕਿ ਯਹੋਵਾਹ ਨੇ ਉਸਨੂੰ
ਬਹੁਤ ਸਾਰੀਆਂ ਮਲਕੀਅਤਾਂ ਦਿੱਤੀਆਂ ਸਨ। 30ਇਹ ਹਿਜ਼ਕੀਯਾਹ
ਹੀ ਸੀ ਜਿਸਨੇ ਗੀਹੋਨ ਦੇ ਪਾਣੀ ਦੇ ਉੱਪਰਲੇ ਸਰੋਤ ਨੂੰ ਬੰਦ
ਕਰਕੇ ਉਸ ਨੂੰ ਦਾਊਦ ਦੇ ਸ਼ਹਿਰ ਦੇ ਪੱਛਮੀ ਇਲਾਕੇ ਵੱਲ ਸਿੱਧਾ
ਪਹੁੰਚਾ ਦਿੱਤਾ ਅਤੇ ਪਾਤਸ਼ਾਹ ਆਪਣੇ ਸਾਰੇ ਕੰਮ ਵਿੱਚ ਸਫ਼ਲ ਵੀ
ਹੋਇਆ।

31ਇੱਕ ਵਾਰ ਬਾਬਲ ਦੇ ਆਗੂਆਂ ਨੇ ਹਿਜ਼ਕੀਯਾਹ ਕੋਲ
ਹਲਕਾਰੇ ਭੇਜੇ। ਉਨ੍ਹਾਂ ਹਲਕਾਰਿਆਂ ਨੇ ਉਸ ਅਜਬ ਨਿਸ਼ਾਨ
ਬਾਰੇ ਪੁੱਛ-ਗਿੱਛ ਕੀਤੀ ਜਿਹੜਾ ਉਨ੍ਹਾਂ ਦੇ ਰਾਜ ਵਿੱਚ ਵਾਪਰਿਆ
ਸੀ। ਜਦੋਂ ਉਹ ਆਏ ਤਾਂ ਪਰਮੇਸ਼ੁਰ ਨੇ ਹਿਜ਼ਕੀਯਾਹ ਨੂੰ ਪਰਤਾਉਣ
ਲਈ ਇਕੱਲਿਆਂ ਛੱਡ ਦਿੱਤਾ ਤਾਂ ਜੋ ਪਤਾ ਕਰੇ ਕਿ ਉਸਦੇ ਦਿਲ
ਵਿੱਚ ਕੀ ਹੈ? 32ਹਿਜ਼ਕੀਯਾਹ ਦੇ ਕਾਰਨਾਮੇ ਅਤੇ ਚੰਗੀਆਂ
ਕਰਨੀਆਂ ‘ਅਮੋਸ ਦੇ ਪੁੱਤਰ ਯਸਾਯਾਹ ਨਬੀ ਦੇ ਦਰਸਨਾ ਅਤੇ
‘ਯਹੂਦਾਹ ਅਤੇ ਇਸਰਾਏਲ ਦੇ ਰਾਜਿਆਂ ਦੇ ਇਤਹਾਸ ਦੀ ਪੋਥੀ’
ਵਿੱਚ ਲਿਖੀਆਂ ਹੋਈਆਂ ਹਨ। 33ਹਿਜ਼ਕੀਯਾਹ ਦੀ ਜਦੋਂ ਮੌਤ
ਹੋਈ ਤਾਂ ਉਸਨੂੰ ਉਸਦੇ ਪੁਰਖਿਆਂ ਦੇ ਕੋਲ ਦਫ਼ਨਾਇਆ ਗਿਆ।
ਲੋਕਾਂ ਨੇ ਉਸਨੂੰ ਦਾਊਦ ਦੇ ਪੁਰਖਿਆਂ ਦੀਆਂ ਕਬਰਾਂ ਵਿੱਚ ਉੱਚੇ
ਥਾਂ ਉੱਪਰ ਦੱਬਿਆ ਅਤੇ ਸਾਰੇ ਯਹੂਦਾਹ ਅਤੇ ਯਰੂਸ਼ਲਮ ਦੇ
ਵਾਸੀਆਂ ਨੇ ਉਸਦੀ ਮੌਤ ਉੱਪਰ ਉਸਦਾ ਸਤਿਕਾਰ ਕੀਤਾ ਅਤੇ
ਉਸਦਾ ਪੁੱਤਰ ਮਨੱਸ਼ਹ ਉਸਦੀ ਥਾਂ ਰਾਜ ਕਰਨ ਲੱਗਾ।

### ਯਹੂਦਾਹ ਦਾ ਪਾਤਸ਼ਾਹ ਮਨੱਸ਼ਹ

33 ਮਨੱਸ਼ਹ ਜਦੋਂ ਯਹੂਦਾਹ ਦਾ ਪਾਤਸ਼ਾਹ ਬਣਿਆ ਤਾਂ
ਉਹ 12ਵਰ੍ਹਿਆਂ ਦਾ ਸੀ ਅਤੇ ਉਸਨੇ ਯਰੂਸਲਮ ਵਿੱਚ
55 ਵਰ੍ਹੇ ਰਾਜ ਕੀਤਾ। 2ਮਨੱਸ਼ਹ ਨੇ ਯਹੋਵਾਹ ਦੀ ਨਿਗਾਹ ਵਿੱਚ
ਬਦੀ ਕੀਤੀ ਅਤੇ ਉਸਨੇ ਉਨ੍ਹਾਂ ਕੌਮਾਂ ਦੇ ਘਿਨਾਉਣੇ ਕੰਮਾਂ ਵਾਂਗ
ਦੇ ਮਾੜੇ ਕੰਮ ਕੀਤੇ ਜਿਨ੍ਹਾਂ ਕਾਰਣ ਯਹੋਵਾਹ ਨੇ ਉਨ੍ਹਾਂ ਨੂੰ
ਇਸਰਾਏਲੀਆਂ ਦੇ ਅੱਗਿਓਂ ਕੱਢ ਦਿੱਤਾ ਸੀ। 3ਮਨੱਸ਼ਹ ਨੇ ਉਨ੍ਹਾਂ
ਉੱਚਿਆਂ ਥਾਵਾਂ ਨੂੰ ਮੁੜ ਤੋਂ ਬਣਵਾਇਆ, ਜਿਨ੍ਹਾਂ ਨੂੰ ਉਸਦੇ
ਪਿਤਾ ਹਿਜ਼ਕੀਯਾਹ ਨੇ ਢਹਾਇਆ ਸੀ। ਮਨੱਸ਼ਹ ਨੇ ਬਆਲਾਂ
ਦੇਵਤਿਆਂ ਲਈ ਜਗਵੇਦੀਆਂ ਅਤੇ ਟੁੰਡ ਦੇਵੀਆਂ ਬਣਵਾਈਆਂ।
ਉਸਨੇ ਸਾਰੇ ਸੁਰਗੀ ਲਸ਼ਕਰਾਂ ਨੂੰ ਮੱਥਾ ਟੇਕਿਆ ਅਤੇ ਉਨ੍ਹਾਂ ਦੀ
ਉਪਾਸਨਾ ਕੀਤੀ। 4ਮਨੱਸ਼ਹ ਨੇ ਯਹੋਵਾਹ ਦੇ ਮੰਦਰ ਵਿੱਚ ਝੂਠੇ
ਦੇਵਤਿਆਂ ਦੀਆਂ ਜਗਵੇਦੀਆਂ ਬਣਵਾਈਆਂ। ਜਿੱਥੇ ਕਿ ਯਹੋਵਾਹ
ਦਾ ਫ਼ੁਰਮਾਨ ਸੀ, “ਮੇਰਾ ਨਾਉਂ ਯਰੂਸ਼ਲਮ ਵਿੱਚ ਸਦਾ ਤੀਕ
ਰਹੇਗਾ।” 5ਮਨੱਸ਼ਹ ਨੇ ਯਹੋਵਾਹ ਦੇ ਮੰਦਰ ਦੇ ਦੋ ਵਿਹੜਿਆਂ
ਵਿੱਚ ਤਾਰਿਆਂ ਦੇ ਲਸ਼ਕਰਾਂ ਲਈ ਜਗਵੇਦੀਆਂ ਬਣਵਾਈਆਂ।
6ਉਸਨੇ ਬਨ-ਹਿੰਨੋਮ ਦੀ ਵਾਦੀ ਵਿੱਚ ਬਲੀ ਵਜੋਂ ਆਪਣੇ ਪੁੱਤਰਾਂ
ਨੂੰ ਅੱਗ ਵਿੱਚ ਸਾੜਿਆ। ਉਹ ਕਾਲਾ ਜਾਦੂ (ਭਵਿੱਖ ਬਾਣੀ)
ਕਰਦਾ ਸੀ ਅਤੇ ਉਨ੍ਹਾਂ ਲੋਕਾਂ ਦਾ ਸਾਥ ਰੱਖਦਾ ਸੀ ਜਿਹੜੇ ਭੂਤ-ਮ੍ਰਿਤ,
ਜਾਦੂਗਰ ਅਤੇ ਜੋਤਸ਼ੀ ਸਨ। ਮਨੱਸ਼ਹ ਨੇ ਬਹੁਤ ਸਾਰੇ ਅਜਿਹੇ
ਕੰਮ ਕੀਤੇ ਜੋ ਯਹੋਵਾਹ ਮੁਤਾਬਕ ਨਹੀਂ ਕੀਤੇ ਜਾਣੇ ਚਾਹੀਦੇ
ਸਨ। ਇਸ ਕਰਕੇ ਯਹੋਵਾਹ ਮਨੱਸ਼ਹ ਤੇ ਬੜਾ ਕ੍ਰੋਧਵਾਨ ਸੀ।
7ਮਨੱਸ਼ਹ ਨੇ ਇੱਕ ਮੂਰਤ ਘੜਵਾ ਕੇ ਉਸਦਾ ਬੁੱਤ ਯਹੋਵਾਹ ਦੇ
ਮੰਦਰ ਵਿੱਚ ਰੱਖਵਾਇਆ। ਅਤੇ ਰੱਖਵਾਇਆ ਵੀ ਉਸ ਮੰਦਰ
ਵਿੱਚ ਜਿਸ ਬਾਰੇ ਪਰਮੇਸ਼ੁਰ ਨੇ ਦਾਊਦ ਅਤੇ ਉਸਦੇ ਪੁੱਤਰ
ਸੁਲੇਮਾਨ ਨੂੰ ਹੁਕਮ ਦਿੱਤਾ ਸੀ ਕਿ ਮੈਂ ਇਸ ਮੰਦਰ ਵਿੱਚ ਅਤੇ
ਯਰੂਸ਼ਲਮ ਵਿੱਚ ਜਿਸਨੂੰ ਮੈਂ ਹੁਣ ਇਸਰਾਏਲ ਦੇ ਸਾਰੇ ਪਰਿਵਾਰ-
ਸਮੂਹ ਵਿੱਚੋਂ ਚੁਣ ਲਿਆ ਹੈ, ਇੱਥੇ ਆਪਣਾ ਨਾਉਂ ਹਮੇਸ਼ਾ ਲਈ
ਰੱਖਾਂਗਾ। 8ਅਤੇ ਮੈਂ ਇਸਰਾਏਲ ਦੇ ਪੈਰ ਉਸ ਜ਼ਮੀਨ ਉੱਤੋਂ
ਜਿਸ ਦੇ ਵਿੱਚ ਮੈਂ ਉਨ੍ਹਾਂ ਦੇ ਪੁਰਖਿਆਂ ਨੂੰ ਭੇਜਿਆ ਹੈ, ਫ਼ਿਰ ਕਦੇ
ਨਹੀਂ ਹਟਾਵਾਂਗਾ ਪਰ ਜੇ ਉਹ ਉਨ੍ਹਾਂ ਸਾਰੀਆਂ ਗੱਲਾਂ ਦੇ ਪੂਰਾ

ਕਰਨ ਦੀ, ਜਿਨ੍ਹਾਂ ਦਾ ਮੈਂ ਉਨ੍ਹਾਂ ਨੂੰ ਹੁਕਮ ਦਿੱਤਾ, ਉਸਦੀ ਪਾਲਨਾ
ਕਰਨ। ਯਾਨੀ ਕਿ ਜਿਹੜੀਆਂ ਬਿਵਸਥਾ, ਬਿਧੀਆਂ ਅਤੇ ਨਿਆਵਾਂ
ਦਾ ਮੂਸਾ ਨੂੰ ਲੋਕਾਂ ਨੂੰ ਕਹਿਣ ਦਾ ਹੁਕਮ ਦਿੱਤਾ ਸੀ।

9ਮਨੱਸ਼ਹ ਨੇ ਯਹੂਦਾਹ ਦੇ ਲੋਕਾਂ ਅਤੇ ਯਰੂਸ਼ਲਮ ਵਿੱਚ ਜੋ ਲੋਕ
ਰਹਿ ਰਹੇ ਸਨ, ਉਨ੍ਹਾਂ ਨੂੰ ਗ਼ਲਤ ਕੰਮਾਂ ਲਈ ਪ੍ਰੇਰਿਆ। ਇਨ੍ਹਾਂ
ਲੋਕਾਂ ਨੇ ਉਨ੍ਹਾਂ ਕੌਮਾਂ ਨਾਲੋਂ ਵੀ ਵੱਧ ਬੁਰੇ ਕੰਮ ਕੀਤੇ ਜਿਨ੍ਹਾਂ ਨੂੰ
ਯਹੋਵਾਹ ਨੇ ਇਸਰਾਏਲੀਆਂ ਦੇ ਅੱਗੇ ਬਰਬਾਦ ਕਰਵਾਇਆ
ਸੀ। 10ਯਹੋਵਾਹ ਨੇ ਮਨੱਸ਼ਹ ਅਤੇ ਉਸਦੇ ਲੋਕਾਂ ਨਾਲ ਗੱਲ
ਕਰਨ ਦੀ ਕੋਸਿਸ਼ ਕੀਤੀ ਪਰ ਉਨ੍ਹਾਂ ਨੇ ਗੱਲ ਨਾ ਸੁਣੀ। 11ਇਸ
ਲਈ ਯਹੋਵਾਹ ਨੇ ਅੱਸ਼ੂਰ ਦੀ ਸੈਨਾ ਦੇ ਕਮਾਂਡਰਾਂ ਨੂੰ ਉਨ੍ਹਾਂ ਉੱਪਰ
ਹਮਲਾ ਕਰਨ ਲਈ ਭੇਜਿਆ। ਉਹ ਕਮਾਂਡਰ ਮਨੱਸ਼ਹ ਦੇ ਨੱਕ
ਵਿੱਚ ਨੱਥ ਪਾ ਕੇ, ਉਸਦੇ ਹੱਥਾਂ ਨੂੰ ਹੱਥਕੜੀਆਂ ਲਗਾ ਕੇ ਉਸਨੂੰ
ਬਾਬਲ ਨੂੰ ਲੈ ਆਏ। 12ਜਦੋਂ ਮਨੱਸ਼ਹ ਤੇ ਇਹ ਬਿਪਦਾ ਆ ਪਈ
ਤਾਂ ਫ਼ਿਰ ਉਹ ਯਹੋਵਾਹ ਆਪਣੇ ਪਰਮੇਸ਼ੁਰ ਦੀ ਮਿੰਨਤ ਕਰਨ
ਲੱਗਾ ਕਿ ਉਸਦੀ ਮਦਦ ਕਰੇ। ਇਉਂ ਉਸਨੇ ਯਹੋਵਾਹ ਪਰਮੇਸ਼ੁਰ
ਦੇ ਸਾਮ੍ਹਣੇ ਆਪਣੇ ਵਡੇਰਿਆਂ ਵਾਂਗ ਨਿਮਰਤਾ ਵਿਖਾਈ।
13ਉਸਨੇ ਪਰਮੇਸ਼ੁਰ ਅੱਗੇ ਪ੍ਰਾਰਥਨਾ ਕੀਤੀ ਅਤੇ ਮਿੰਨਤ ਕੀਤੀ
ਕਿ ਉਹ ਉਸਤੇ ਰਹਿਮ ਕਰੇ। ਤਾਂ ਯਹੋਵਾਹ ਨੇ ਮਨੱਸ਼ਹ ਦੀ
ਯਾਚਨਾ ਸੁਣ ਲਈ ਅਤੇ ਉਸਨੂੰ ਖਿਮਾ ਕਰ ਦਿੱਤਾ। ਯਹੋਵਾਹ ਨੇ
ਮੁੜ ਉਸਨੂੰ ਯਰੂਸ਼ਲਮ ਆਪਣੇ ਰਾਜ ਉੱਪਰ ਜਾਣ ਦਿੱਤਾ। ਤਦ
ਮਨੱਸ਼ਹ ਨੂੰ ਸੋਝੀ ਆਈ ਕਿ ਯਹੋਵਾਹ ਹੀ ਸੱਚਾ ਪਰਮੇਸ਼ੁਰ ਹੈ।

14ਇਸ ਘਟਨਾ ਉਪਰੰਤ ਮਨੱਸ਼ਹ ਨੇ ਦਾਊਦ ਦੇ ਸ਼ਹਿਰ ਬਾਹਰ
ਵੱਲ ਇੱਕ ਕੰਧ ਬਣਵਾਈ। ਇਹ ਦੀਵਾਰ ਗੀਹੋਨ ਦੇ ਪੱਛਮ
ਵੱਲ ਕਿਦਰੋਨ ਵਾਦੀ ਵਿੱਚੋਂ ਮੱਛੀ ਫ਼ਾਟਕ ਦੇ ਪ੍ਰਵੇਸ਼ ਦੁਆਰ ਅਤੇ
ਓਫ਼ਲ ਪਹਾੜੀ ਦੇ ਦੁਆਲੇ ਨੂੰ ਘੇਰਦੀ ਸੀ। ਇਹ ਦੀਵਾਰ ਉਸਨੇ
ਬੜੀ ਉੱਚੀ ਬਣਾਈ। ਫ਼ਿਰ ਉਸਨੇ ਯਹੂਦਾਹ ਦੇ ਸਾਰੇ ਗੜ੍ਹ
ਵਾਲੇ ਸ਼ਹਿਰਾਂ ਵਿੱਚ ਅਫ਼ਸਰ ਚੁਣੇ। 15ਮਨੱਸ਼ਹ ਨੇ ਉੱਥੋਂ ਓਪਰੇ
ਦੇਵਤਿਆਂ ਨੂੰ ਚੁੱਕ ਦਿੱਤਾ। ਉਸਨੇ ਯਹੋਵਾਹ ਦੇ ਮੰਦਰ ਵਿੱਚੋਂ
ਦੇਵਤਿਆਂ ਦੇ ਬੁੱਤਾਂ ਨੂੰ ਬਾਹਰ ਕੱਢ ਦਿੱਤਾ। ਜਿਹੜੇ ਪਹਾੜੀ
ਵਾਲੇ ਮੰਦਰ ਉੱਤੇ ਤੇ ਯਰੂਸ਼ਲਮ ਵਿੱਚ ਉਸਨੇ ਜਗਵੇਦੀਆਂ
ਬਣਾਈਆਂ ਸਨ ਉਹ ਵੀ ਚੁੱਕ ਦਿੱਤੀਆਂ। ਇਹ ਸਭ ਕੁਝ ਉਸਨੇ
ਯਰੂਸ਼ਲਮ ਵਿੱਚੋਂ ਬਾਹਰ ਕੱਢ ਸੁੱਟਿਆ। 16ਫ਼ਿਰ ਉਸਨੇ ਉੱਥੇ
ਯਹੋਵਾਹ ਦੀ ਜਗਵੇਦੀ ਸਜਾਈ ਅਤੇ ਉਸ ਉੱਪਰ ਸੁੱਖ-ਸਾਂਦ
ਦੀਆਂ ਭੇਟਾਂ ਅਤੇ ਸ਼ੁਕਰਾਨੇ ਦੀਆਂ ਭੇਟਾਂ ਚੜ੍ਹਾਈਆਂ। ਮਨੱਸ਼ਹ ਨੇ
ਫ਼ਿਰ ਯਹੂਦਾਹ ਦੇ ਸਾਰੇ ਲੋਕਾਂ ਨੂੰ ਇਸਰਾਏਲ ਦੇ ਯਹੋਵਾਹ ਪਰਮੇਸ਼ੁਰ
ਦੀ ਸੇਵਾ ਕਰਨ ਦਾ ਹੁਕਮ ਦਿੱਤਾ। 17ਤਦ ਵੀ ਲੋਕ ਅਜੇ ਤੀਕ
ਉੱਚਿਆਂ ਥਾਵਾਂ ਤੇ ਬਲੀ ਚੜ੍ਹਾਉਂਦੇ ਰਹੇ, ਪਰ ਇਹ ਬਲੀ ਕੇਵਲ
ਯਹੋਵਾਹ ਆਪਣੇ ਪਰਮੇਸ਼ੁਰ ਦੇ ਲਈ ਸਨ।

18ਮਨੱਸ਼ਹ ਨੇ ਹੋਰ ਜਿਹੜੇ ਕਾਰਜ ਕੀਤੇ ਅਤੇ ਜਿਹੜੀਆਂ
ਪ੍ਰਾਰਥਾਨਾਵਾਂ ਉਸਨੇ ਆਪਣੇ ਪਰਮੇਸ਼ੁਰ ਅੱਗੇ ਕੀਤੀਆਂ ਅਤੇ
ਉਨ੍ਹਾਂ ਨਬੀਆਂ ਦੀਆਂ ਗੱਲਾਂ ਜਿਨ੍ਹਾਂ ਨੇ ਇਸਰਾਏਲ ਦੇ ਯਹੋਵਾਹ
ਪਰਮੇਸ਼ੁਰ ਦੇ ਨਾਉਂ ਨਾਲ ਉਸ ਨਾਲ ਕੀਤੀਆਂ ਸਨ ਉਹ ਸਭ
‘ਇਸਰਾਏਲ ਦੇ ਪਾਤਸ਼ਾਹਾਂ ਦੇ ਦਫ਼ਤਰੀ ਲੇਖਿਆਂ ਦੀ ਪੋਥੀ’ ਵਿੱਚ
ਲਿਖੀਆਂ ਹੋਈਆਂ ਹਨ। 19ਮਨੱਸ਼ਹ ਦੀ ਪ੍ਰਾਰਥਨਾਵਾਂ ਅਤੇ ਕਿਵੇਂ
ਪਰਮੇਸ਼ੁਰ ਨੇ ਉਸਦੀਆਂ ਪ੍ਰਾਰਥਨਾਵਾਂ ਕਬੂਲ ਕਰਕੇ ਉਸ ਤੇ
ਰਹਿਮਤ ਕੀਤੀ ਇਹ ਸਭ ‘ਪੈਗੰਬਰਾਂ ਦੀ ਪੋਥੀ’ ਵਿੱਚ ਦਰਜ ਹੈ,
ਇਸ ਤੋਂ ਪਹਿਲਾਂ ਮਨੱਸ਼ਹ ਦੇ ਸਾਰੇ ਪਾਪ ਜੋ ਉਸਨੇ ਆਪਣੇ ਆਪ
ਨੂੰ ਨਿਮਰਤਾ ’ਚ ਲਿਆਉਣ ਤੋਂ ਪਹਿਲਾਂ ਕੀਤੇ ਸਨ, ਅਤੇ ਉਹ
ਥਾਵਾਂ ਜਿੱਥੇ ਉਸਨੇ ਉੱਚੀਆਂ ਥਾਵਾਂ ਬਣਵਾਈਆਂ, ਅਤੇ ਜਿੱਥੇ
ਉਸਨੇ ਅਸ਼ੇਰਾਹ ਦੇ ਥੰਮ ਅਤੇ ਬੁੱਤ ਸਥਾਪਿਤ ਕੀਤੇ ਸਨ ‘ਪੈਗੰਬਰਾਂ
ਦੀ ਪੋਥੀ’ ਵਿੱਚ ਲਿਖਿਆ ਹੋਇਆ ਹੈ। 20ਮਨੱਸ਼ਹ ਦੀ ਮੌਤ ਉਪਰੰਤ
ਉਸਨੂੰ ਉਸਦੇ ਪੁਰਖਿਆਂ ਕੋਲ ਦਫ਼ਨਾਇਆ ਗਿਆ। ਮਨੱਸ਼ਹ ਨੂੰ
ਲੋਕਾਂ ਨੇ ਉਸਦੇ ਰਾਜ ਮਹਿਲ ਵਿੱਚ ਹੀ ਦਫ਼ਨਾਇਆ ਅਤੇ ਉਸਦੀ
ਜਗ੍ਹਾ ਉਸਦਾ ਪੁੱਤਰ ਆਮੋਨ ਨਵਾਂ ਪਾਤਸ਼ਾਹ ਬਣਿਆ।

### ਯਹੂਦਾਹ ਦਾ ਪਾਤਸ਼ਾਹ ਆਮੋਨ

21ਆਮੋਨ 22 ਵਰ੍ਹਿਆਂ ਦਾ ਸੀ ਜਦੋਂ ਉਹ ਯਹੂਦਾਹ ਦਾ
ਪਾਤਸ਼ਾਹ ਬਣਿਆ। ਉਸਨੇ ਯਰੂਸ਼ਲਮ ਵਿੱਚ ਦੋ ਸਾਲ ਰਾਜ
ਕੀਤਾ। 22ਆਮੋਨ ਨੇ ਆਪਣੇ ਪਿਤਾ ਮਨੱਸ਼ਹ ਵਾਂਗ ਹੀ ਯਹੋਵਾਹ
ਦੀ ਨਿਗਾਹ ਵਿੱਚ ਬਦੀ ਕੀਤੀ। ਉਸਨੇ ਉਨ੍ਹਾਂ ਸਾਰੇ ਬੁੱਤਾਂ ਨੂੰ
ਬਲੀਆਂ ਚੜ੍ਹਾਈਆਂ ਜੋ ਉਸ ਦੇ ਪਿਤਾ ਮਨੱਸ਼ਹ ਨੇ ਬਣਵਾਏ
ਸਨ ਅਤੇ ਉਨ੍ਹਾਂ ਦੇਵਤਿਆਂ ਦੀ ਉਪਾਸਨਾ ਕੀਤੀ। 23ਜਿਵੇਂ
ਮਨੱਸ਼ਹ ਨੇ ਯਹੋਵਾਹ ਅੱਗੇ ਪ੍ਰਾਸਚਿਤ ਕਰਕੇ ਆਪਣੀ ਭੁੱਲ
ਬਖਸ਼ਵਾ ਲਈ ਸੀ ਆਮੋਨ ਨੇ ਇਉਂ ਨਾ ਕੀਤਾ ਸਗੋਂ ਹੋਰ ਵੱਧ
ਪਾਪ ਕੀਤੇ। 24ਤਾਂ ਆਮੋਨ ਦੇ ਸੇਵਕਾਂ ਨੇ ਉਸਦੇ ਵਿਰੁੱਧ ਮਤਾ
ਪਕਾਇਆ ਅਤੇ ਉਸਦੇ ਘਰ ਵਿੱਚ ਹੀ ਉਸਨੂੰ ਵੱਢ ਸੁੱਟਿਆ।
25ਪਰ ਯਹੂਦਾਹ ਦੇ ਲੋਕਾਂ ਨੇ ਉਨ੍ਹਾਂ ਸਾਰੇ ਸੇਵਕਾਂ ਨੂੰ ਵੱਢ ਸੁੱਟਿਆ,
ਜਿਨ੍ਹਾਂ ਨੇ ਆਮੋਨ ਪਾਤਸ਼ਾਹ ਦੇ ਵਿਰੁੱਧ ਇਹ ਸਾਜ਼ਿਸ਼ ਘੜੀ ਸੀ।
ਤਦ ਲੋਕਾਂ ਨੇ ਯੋਸੀਯਾਹ ਨੂੰ ਨਵਾਂ ਪਾਤਸ਼ਾਹ ਚੁਣਿਆ। ਯੋਸੀਯਾਹ
ਆਮੋਨ ਦਾ ਪੁੱਤਰ ਸੀ।

### ਯਹੂਦਾਹ ਦਾ ਪਾਤਸ਼ਾਹ ਯੋਸੀਯਾਹ

34 ਯੋਸੀਯਾਹ ਜਦੋਂ ਪਾਤਸ਼ਾਹ ਬਣਿਆ ਉਹ ਕੁੱਲ ਅੱਠ
ਵਰ੍ਹਿਆਂ ਦਾ ਸੀ। ਉਸਨੇ ਯਰੂਸ਼ਲਮ ਵਿੱਚ 31ਵਰ੍ਹੇ
ਰਾਜ ਕੀਤਾ। 2ਯੋਸੀਯਾਹ ਨੇ ਉਹੀ ਕੰਮ ਕੀਤੇ ਜੋ ਯਹੋਵਾਹ ਦੀ
ਨਿਗਾਹ ਵਿੱਚ ਸਹੀ ਸਨ। ਉਸ ਦਾ ਵਿਹਾਰ ਉਸਦੇ ਪੁਰਖੇ
ਦਾਊਦ ਵਰਗਾ ਹੀ ਸੀ, ਅਤੇ ਉਸਨੇ ਚੰਗੇ ਕੰਮਾਂ ਕਰਨ ਤੋਂ ਮੂੰਹ
ਨਾ ਮੋੜਿਆ। 3ਜਦੋਂ ਯੋਸੀਯਾਹ ਆਪਣੀ ਪਾਤਸ਼ਾਹੀ ਦੇ ਅੱਠਵੇਂ
ਵਰ੍ਹੇ ’ਚ ਸੀ ਤਾਂ ਉਸਨੇ ਪਰਮੇਸ਼ੁਰ ਨੂੰ ਮੰਨਣਾ ਸ਼ੁਰੂ ਕਰ ਦਿੱਤਾ।
ਉਸ ਪਰਮੇਸ਼ੁਰ ਨੂੰ ਉਸ ਨੇ ਮੰਨਿਆ ਜਿਸ ਨੂੰ ਉਸ ਦੇ ਪੁਰਖਿਆਂ
ਚੋਂ ਦਾਊਦ ਨੇ ਮੰਨਿਆ ਸੀ। ਅਤੇ ਆਪਣੇ ਰਾਜ ਦੇ 12ਵਰ੍ਹੇ
ਵਿੱਚ ਯਹੂਦਾਹ ਅਤੇ ਯਰੂਸ਼ਲਮ ਨੂੰ ਜਿੱਥੇ ਉੱਚਿਆਂ ਥਾਵਾਂ ਅਤੇ
ਟੁੰਡੇ ਦੇਵਤਿਆਂ ਨੂੰ ਘੜਿਆ ਗਿਆ ਸੀ ਅਤੇ ਢਾਲੇ ਹੋਏ ਬੁੱਤਾਂ ਨੂੰ
ਸਾਜਿਆ ਗਿਆ ਸੀ, ਇਨ੍ਹਾਂ ਸਭਨਾਂ ਦਾ ਉਸ ਨੇ ਸਫ਼ਾਇਆ ਕਰ
ਦਿੱਤਾ। 4ਲੋਕਾਂ ਨੇ ਉੱਥੋਂ ਬਆਲਾਂ ਦੀਆਂ ਜਗਵੇਦੀਆਂ ਨੂੰ ਢਾਹ
ਦਿੱਤਾ। ਇਹ ਢਾਹ-ਢੁਹਾਈ ਉਨ੍ਹਾਂ ਯੋਸੀਯਾਹ ਦੇ ਸਾਮ੍ਹਣੇ ਕੀਤੀ।
ਫ਼ੇਰ ਉਸ ਨੇ ਧੂਪ ਦੀਆਂ ਉਹ ਜਗਵੇਦੀਆਂ ਢਾਹ ਦਿੱਤੀਆਂ, ਜੋ
ਲੋਕਾਂ ਦੇ ਉੱਪਰ ਉੱਚੀਆਂ ਖਲੋਤੀਆਂ ਸਨ। ਉਸ ਨੇ ਘੜੇ ਹੋਏ

ਬੁੱਤਾਂ ਅਤੇ ਢਾਲੇ ਹੋਏ ਬੁੱਤਾਂ ਨੂੰ ਢਾਹ ਦਿੱਤਾ। ਉਸ ਨੇ ਉਨ੍ਹਾਂ ਬੁੱਤਾਂ
ਦਾ ਚੂਰਾ ਬਣਾ ਦਿੱਤਾ। ਫ਼ੇਰ ਯੋਸੀਯਾਹ ਨੇ ਉਸ ਚੂਰੇ ਨੂੰ ਉਨ੍ਹਾਂ
ਲੋਕਾਂ ਦੀਆਂ ਕਬਰਾਂ ਤੇ ਛਿੜਕ ਦਿੱਤਾ ਜਿਨ੍ਹਾਂ ਨੇ ਬਆਲ ਦੇਵਤਿਆਂ
ਨੂੰ ਬਲੀਆਂ ਚੜ੍ਹਾਈਆਂ ਸਨ। 5ਯੋਸੀਯਾਹ ਨੇ ਉਨ੍ਹਾਂ ਜਾਜਕਾਂ
ਦੀਆਂ ਹੱਡੀਆਂ ਨੂੰ ਵੀ ਸਾੜ ਦਿੱਤਾ ਜਿਨ੍ਹਾਂ ਨੇ ਆਪਣੀ ਜਗਵੇਦੀ
ਉੱਪਰ ਬਆਲ ਦੇਵਤਿਆਂ ਦੀ ਸੇਵਾ ਕੀਤੀ। ਇਉਂ ਯੋਸੀਯਾਹ ਨੇ
ਯਹੂਦਾਹ ਅਤੇ ਯਰੂਸਲਮ ਵਿੱਚੋਂ ਮੂਰਤੀ ਉਪਾਸਨਾ ਦਾ ਖਾਤਮਾ
ਕੀਤਾ। 6ਯੋਸੀਯਾਹ ਨੇ ਮਨੱਸ਼ਹ, ਅਫ਼ਰਾਈਮ ਅਤੇ ਸ਼ਿਮਓਨ ਦੇ
ਸ਼ਹਿਰਾਂ ਵਿੱਚ ਅਤੇ ਨਫ਼ਤਾਲੀ ਅਤੇ ਉਨ੍ਹਾਂ ਦੇ ਦੁਆਲੇ ਦਿਆਂ
ਉਜਾੜਾਂ ਵਿੱਚ ਵੀ ਅਜਿਹਾ ਹੀ ਕੀਤਾ। 7ਯੋਸੀਯਾਹ ਨੇ ਜਗਵੇਦੀਆਂ
ਅਤੇ ਅਸੇਰਾਹ ਦੇ ਥੰਮਾਂ ਨੂੰ ਢਾਹ ਦਿੱਤਾ। ਉਸ ਨੇ ਬੁੱਤਾਂ ਦਾ ਚੂਰਾ
ਕਰ ਦਿੱਤਾ। ਉਸ ਨੇ ਇਸਰਾਏਲ ਦੇ ਦੇਸ਼ ਵਿੱਚ ਬਆਲ ਦੀ
ਉਪਾਸਨਾ ਕਰਨ ਲਈ ਵਰਤੀਆਂ ਜਾਣ ਵਾਲੀਆਂ ਸਾਰੀਆਂ ਧੂਪ
ਦੀਆਂ ਜਗਵੇਦੀਆਂ ਢਾਹ ਦਿੱਤੀਆਂ। ਫ਼ੇਰ ਉਹ ਯਰੂਸ਼ਲਮ ਨੂੰ
ਵਾਪਸ ਪਰਤਿਆ।

8ਆਪਣੀ ਪਾਤਸ਼ਾਹੀ ਦੇ ਅਠਾਰ੍ਹਵੇਂ ਵਰ੍ਹੇ ਜਦੋਂ ਉਹ ਦੇਸ ਅਤੇ
ਮੰਦਰ ਨੂੰ ਸਾਫ਼ ਕਰ ਚੁੱਕਿਆ ਤਾਂ ਉਸ ਨੇ ਅਸਲਯਾਹ ਦੇ ਪੁੱਤਰ
ਸ਼ਾਫ਼ਾਨ ਨੂੰ ਸ਼ਹਿਰ ਦੇ ਸਰਦਾਰ ਮਅਸੇਯਾਹ ਅਤੇ ਯੋਆਹਾਜ਼ ਦੇ
ਪੁੱਤਰ ਯੋਆਹ ਲਿਖਾਰੀ ਕੋਲ ਭੇਜਿਆ ਜੋ ਸਾਰੀਆਂ ਘਟਨਾਵਾਂ
ਬਾਰੇ ਲਿਖਦਾ ਹੁੰਦਾ ਸੀ ਕਿ ਯਹੋਵਾਹ ਉਸ ਦੇ ਪਰਮੇਸ਼ੁਰ ਦੇ
ਮੰਦਰ ਦੀ ਮੁਰੰਮਤ ਕਰਵਾਉਣ। 9ਤਦ ਉਹ ਹਿਲਕੀਯਾਹ ਪ੍ਰਧਾਨ
ਜਾਜਕ ਕੋਲ ਗਏ। ਉਨ੍ਹਾਂ ਨੇ ਉਸ ਨੂੰ ਉਹ ਦੌਲਤ ਦਿੱਤੀ ਜਿਹੜੀ
ਲੋਕਾਂ ਨੇ ਯਹੋਵਾਹ ਦੇ ਮੰਦਰ ਲਈ ਦਿੱਤੀ ਸੀ। ਦਰਬਾਨ ਲੇਵੀਆਂ
ਨੇ ਮਨੱਸ਼ਹ ਅਤੇ ਅਫ਼ਰਾਈਮ ਦੇ ਹੱਥੋਂ ਅਤੇ ਬਾਕੀ ਦੇ ਬਚੇ ਹੋਏ
ਇਸਰਾਏਲੀਆਂ ਕੋਲੋਂ ਅਤੇ ਸਾਰੇ ਯਹੂਦਾਹ ਅਤੇ ਬਿਨਯਾਮੀਨ
ਅਤੇ ਯਰੂਸ਼ਲਮ ਦੇ ਵਾਸੀਆਂ ਕੋਲੋਂ ਇਕੱਠੀ ਕੀਤੀ ਸੀ, ਉਸ ਨੂੰ ਦੇ
ਦਿੱਤੀ। 10ਤਦ ਲੇਵੀਆਂ ਨੇ ਉਨ੍ਹਾਂ ਕਰਿੰਦਿਆਂ ਨੂੰ ਮਾਲ ਅਤੇ ਧੰਨ
ਰਾਸ਼ੀ ਦਿੱਤੀ ਜਿਹੜੇ ਯਹੋਵਾਹ ਦੇ ਮੰਦਰ ਦੀ ਦੇਖ-ਰੇਖ ਕਰ ਰਹੇ
ਸਨ। ਅਤੇ ਦੇਖ-ਰੇਖ ਕਰਨ ਵਾਲਿਆਂ ਨੇ ਉਨ੍ਹਾਂ ਕਰਿੰਦਿਆਂ ਨੂੰ
ਧਨ-ਰਾਸ਼ੀ ਦਿੱਤੀ ਜਿਹੜੇ ਯਹੋਵਾਹ ਦੇ ਮੰਦਰ ਦੀ ਮੁਰੰਮਤ ਕਰ
ਰਹੇ ਸਨ। 11-12ਇਸ ਤੋਂ ਇਲਾਵਾ, ਤਰਖਾਣਾਂ ਅਤੇ ਰਾਜਾਂ ਨੂੰ
ਧੰਨ ਦਿੱਤਾ ਗਿਆ ਤਾਂ ਜੋ ਉਹ ਪੱਥਰ ਅਤੇ ਲੱਕੜ ਖਰੀਦ ਸਕਣ,
ਜਿਹੜੀ ਕਿ ਇਮਾਰਤ ਨੂੰ ਫਿਰ ਤੋਂ ਬਨਾਉਣ ਲਈ ਲੋੜੀਂਦੀ
ਸੀ। ਉਨ੍ਹਾਂ ਨੂੰ ਮੰਦਰ ਦੇ ਉਨ੍ਹਾਂ ਘਰਾਂ ਲਈ ਵੀ ਰਕਮ ਦਿੱਤੀ ਸੀ
ਜਿਨ੍ਹਾਂ ਨੂੰ ਯਹੂਦਾਹ ਦੇ ਪਾਤਸ਼ਾਹਾਂ ਨੇ ਉਨ੍ਹਾਂ ਦੀ ਅਣਗਿਹਲੀ
ਕਾਰਣ ਢਹਿ ਲੈਣ ਦਿੱਤਾ ਸੀ। ਉਨ੍ਹਾਂ ਨੂੰ ਇਨ੍ਹਾਂ ਘਰਾਂ ਲਈ
ਸ਼ਤੀਰਾਂ ਬਨਾਉਣ ਲਈ ਕਿਹਾ ਗਿਆ ਸੀ। ਮਰਾਰੀ ਦੇ ਘਰਾਣੇ
ਵਿੱਚੋਂ ਜਨਾਥ ਅਤੇ ਓਬਦਯਾਹ ਨੇ ਅਤੇ ਕੋਹਾਥੀਆਂ ਦੇ ਘਰਾਣੇ
ਵਿੱਚੋਂ ਜ਼ਕਰਯਾਹ ਅਤੇ ਮਸ਼ੁੱਲਮ ਨੇ ਲੇਵੀਆਂ ਅਤੇ ਉਨ੍ਹਾਂ ਸਾਰਿਆਂ
ਦੀ ਨਿਗਰਾਨੀ ਕੀਤੀ ਜਿਹੜੇ ਸੰਗੀਤਕ ਸਾਜਾਂ ਦੇ ਮਾਹਰ ਸਨ।
13ਲੇਵੀ ਮਜਦੂਰਾਂ ਦੇ ਇੰਚਾਰਜ ਸਨ ਅਤੇ ਸਾਰੇ ਕਾਮਿਆਂ ਦੀ
ਉਨ੍ਹਾਂ ਦੇ ਵੱਖੋ-ਵੱਖ ਕੰਮਾਂ ਵਿੱਚ ਅਗਵਾਈ ਕੀਤੀ। ਕੁਝ ਲੇਵੀਆਂ
ਨੇ ਮੁਨਸ਼ੀਆਂ, ਅਫ਼ਸਰਾਂ ਅਤੇ ਦਰਬਾਨਾਂ ਆਦਿ ਦਾ ਕਾਰਜ ਵੀ
ਸੰਭਾਲਿਆ।

### ਬਿਵਸਥਾ ਦੀ ਪੋਥੀ ਦਾ ਲੱਭਣਾ

14ਜਦ ਉਹ ਦੌਲਤ ਜੋ, ਯਹੋਵਾਹ ਦੇ ਮੰਦਰ ਵਿੱਚ ਲਿਆਂਦੀ
ਗਈ ਸੀ, ਬਾਹਰ ਕੱਢ ਰਹੇ ਸਨ ਤਦ ਹਿਲਕੀਯਾਹ ਜਾਜਕ ਨੂੰ
ਯਹੋਵਾਹ ਦੀ ਬਿਵਸਥਾ ਦੀ ਪੋਥੀ ਜਿਹੜੀ ਕਿ ਮੂਸਾ ਦੇ ਰਾਹੀਂ
ਦਿੱਤੀ ਗਈ ਸੀ, ਲੱਭੀ। 15ਤਦ ਹਿਲਕੀਯਾਹ ਨੇ ਸ਼ਾਫ਼ਾਨ ਮੁਨਸ਼ੀ
ਨੂੰ ਆਖਿਆ, “ਮੈਨੂੰ ਯਹੋਵਾਹ ਦੇ ਭਵਨ ਵਿੱਚੋਂ ਬਿਵਸਥਾ ਦੀ
ਪੋਥੀ ਲੱਭੀ ਹੈ!” ਹਿਲਕੀਯਾਹ ਨੇ ਇਹ ਪੋਥੀ ਸ਼ਾਫ਼ਾਨ ਨੂੰ ਦੇ ਦਿੱਤੀ।
16ਸ਼ਾਫ਼ਾਨ ਇਹ ਪੋਥੀ ਪਾਤਸ਼ਾਹ ਯੋਸੀਯਾਹ ਕੋਲ ਲੈ ਕੇ ਆਇਆ
ਅਤੇ ਉਸਨੇ ਪਾਤਸ਼ਾਹ ਨੂੰ ਕਿਹਾ, “ਤੁਹਾਡੇ ਸੇਵਕ ਜਿਵੇਂ ਜੋ ਜੋ
ਤੁਸੀਂ ਹੁਕਮ ਦਿੱਤਾ ਸੀ ਤਿਵੇਂ ਕਰ ਰਹੇ ਹਨ। 17ਉਹ ਦੌਲਤ
ਜਿਹੜੀ ਯਹੋਵਾਹ ਦੇ ਮੰਦਰ ਵਿੱਚੋਂ ਮਿਲੀ ਉਸਨੂੰ ਦੇਖ ਭਾਲ
ਕਰਨ ਵਾਲਿਆਂ ਨੂੰ ਅਤੇ ਕਰਿੰਦਿਆਂ ਨੂੰ ਦੇ ਦਿੱਤੀ। 18ਤਦ ਸ਼ਾਫ਼ਾਨ
ਨੇ ਪਾਤਸ਼ਾਹ ਨੂੰ ਕਿਹਾ, “ਹਿਲਕੀਯਾਹ ਜਾਜਕ ਨੇ ਮੈਨੂੰ ਪੋਥੀ
ਸੌਂਪੀ ਹੈ।” ਤਦ ਸ਼ਾਫ਼ਾਨ ਨੇ ਉਹ ਪੋਥੀ ਯੋਸੀਯਾਹ ਪਾਤਸ਼ਾਹ ਦੇ
ਸਾਮ੍ਹਣੇ ਖੜੋ ਕੇ ਪੜ੍ਹਕੇ ਸੁਣਾਈ। 19ਜਦੋਂ ਯੋਸੀਯਾਹ ਪਾਤਸ਼ਾਹ ਨੇ
ਬਿਵਸਥਾ ਦੇ ਵਾਕ ਸੁਣੇ ਤਾਂ ਉਸਨੇ ਆਪਣੇ ਵਸਤਰ ਫ਼ਾੜ ਲਏ।
20ਤਾਂ ਪਾਤਸ਼ਾਹ ਨੇ ਹਿਲਕੀਯਾਹ ਨੂੰ, ਸ਼ਾਫ਼ਾਨ ਦੇ ਪੁੱਤਰ ਅਹੀਕਾਮ
ਮੀਕਹ ਦੇ ਪੁੱਤਰ ਅਬਦੋਨ, ਸ਼ਾਫ਼ਾਨ ਮੁਨਸ਼ੀ ਨੂੰ ਅਤੇ ਅਸਾਯਾਹ
ਸੇਵਕ ਨੂੰ ਹੁਕਮ ਦਿੱਤਾ। 21ਪਾਤਸ਼ਾਹ ਨੇ ਆਖਿਆ, “ਜਾਓ ਅਤੇ
ਮੇਰੇ ਵੱਲੋਂ ਅਤੇ ਉਨ੍ਹਾਂ ਲੋਕਾਂ ਵੱਲੋਂ ਜਿਹੜੇ ਇਸਰਾਏਲ ਅਤੇ
ਯਹੂਦਾਹ ਵਿੱਚ ਬਾਕੀ ਹਨ, ਇਸ ਪੋਥੀ ਦੀਆਂ ਗੱਲਾਂ ਦੇ ਬਾਰੇ, ਜੋ
ਲੱਭੀ ਹੈ, ਯਹੋਵਾਹ ਤੋਂ ਪੁੱਛਗਿੱਛ ਕਰੋ ਕਿਉਂ ਕਿ ਯਹੋਵਾਹ ਦੀ
ਭਾਰੀ ਕਰੋਪੀ ਸਾਡੇ ਉੱਪਰ ਹੋਈ ਹੈ ਕਿਉਂ ਜੋ ਸਾਡੇ ਵਡੇਰਿਆਂ ਨੇ
ਯਹੋਵਾਹ ਦੇ ਬਚਨਾਂ ਦਾ ਪਾਲਨ ਨਹੀਂ ਕੀਤਾ। ਸਾਡੇ ਪੁਰਖਿਆਂ
ਨੇ, ਜਿਵੇਂ ਇਸ ਪੋਥੀ ਵਿੱਚ ਹੁਕਮ ਸੀ ਕਰਨ ਦਾ ਉਵੇਂ ਨਹੀਂ
ਕੀਤਾ।”

22ਤਾਂ ਹਿਲਕੀਯਾਹ ਅਤੇ ਪਾਤਸ਼ਾਹ ਦੇ ਸੇਵਕ ਹੁਲਦਾਹ ਨਬੀਆਂ
ਕੋਲ ਗਏ। ਹੁਲਦਾਹ ਸ਼ੱਲੁਮ ਦੀ ਪਤਨੀ ਸੀ ਜੋ ਕਿ ਤਾਕਹਥ ਦਾ
ਪੁੱਤਰ ਸੀ। ਤਾਕਹਥ ਹਸਰਾਹ ਦਾ ਪੁੱਤਰ ਸੀ। ਹਸਰਾਹ ਪਾਤਸ਼ਾਹ
ਦੇ ਤੋਸ਼ੇ ਖਾਨੇ ਦਾ ਰਖਵਾਲਾ ਸੀ। ਹੁਲਦਾਹ ਯਰੂਸ਼ਲਮ ਦੇ ਨਵੇਂ
ਮੁਹੱਲੇ ਵਿੱਚ ਰਹਿੰਦੀ ਸੀ। ਹਿਲਕੀਯਾਹ ਅਤੇ ਪਾਤਸ਼ਾਹ ਦੇ ਸੇਵਕਾਂ
ਨੇ ਇਹ ਸਾਰੀ ਗੱਲ ਹੁਲਦਾਹ ਨੂੰ ਜਾਕੇ ਸੁਣਾਈ। 23ਹੁਲਦਾਹ ਨੇ
ਉਨ੍ਹਾਂ ਨੂੰ ਕਿਹਾ, “ਯੋਸੀਯਾਹ ਪਾਤਸ਼ਾਹ ਨੂੰ ਜਾਕੇ ਕਹਿਣਾ ਕਿ
ਇਸਰਾਏਲ ਦਾ ਯਹੋਵਾਹ ਪਰਮੇਸ਼ੁਰ ਇਹ ਆਖਦਾ ਹੈ: 24“ਮੈਂ
ਇਸ ਥਾਂ ਅਤੇ ਇੱਥੋਂ ਦੇ ਵਾਸੀਆਂ ਉੱਪਰ ਕਰੋਪੀ ਲਿਆਉਣ
ਵਾਲਾ ਹਾਂ। ਜੋ ਕੁਝ ਵੀ ਪਾਤਸ਼ਾਹ ਦੇ ਸਾਮ੍ਹਣੇ ਗੱਲਾਂ ਪੜ੍ਹਕੇ
ਸੁਣਾਈਆਂ ਗਈਆਂ ਹਨ, ਜੋ ਇਸ ਪੋਥੀ ਵਿੱਚ ਲਿਖੀਆਂ ਹਨ,
ਇਹ ਸਭ ਕੁਝ ਇੱਥੇ ਵਾਪਰੇਗਾ। 25ਅਜਿਹਾ ਇਸ ਲਈ ਹੋਵੇਗਾ
ਕਿਉਂ ਕਿ ਲੋਕਾਂ ਨੇ ਮੈਨੂੰ ਛੱਡ ਕੇ ਝੂਠੇ ਦੇਵਤਿਆਂ ਅੱਗੇ ਧੂਪ
ਧੁਖਾਉਣੀ ਸ਼ੁਰੂ ਕਰ ਦਿੱਤੀ। ਉਨ੍ਹਾਂ ਲੋਕਾਂ ਨੇ ਸਭ ਬੁਰਿਆਈਆਂ
ਕਰਕੇ ਮੈਨੂੰ ਕਰੋਧ ਚੜ੍ਹਾਇਆ ਹੈ, ਇਸ ਲਈ ਇਸ ਥਾਵੇਂ ਮੈਂ
ਆਪਣੀ ਕਰੋਪੀ ਵਰਸਾਵਾਂਗਾ ਜੋ ਕਿ ਬਲਦੀ ਅੱਗ ਵਾਂਗ ਹੁਣ
ਬੁਝਣ ਵਾਲਾ ਨਹੀਂ।’ 26ਪਰ ਯਹੂਦਾਹ ਦੇ ਪਾਤਸ਼ਾਹ ਯੋਸੀਯਾਹ
ਨੂੰ ਜਿਸਨੇ ਤੁਹਾਨੂੰ ਯਹੋਵਾਹ ਕੋਲੋਂ ਪੁੱਛ-ਗਿੱਛ ਕਰਨ ਲਈ ਭੇਜਿਆ

ਹੈ ਜਾ ਕੇ ਇਉਂ ਆਖਣਾ ਕਿ ਇਸਰਾਏਲ ਦਾ ਯਹੋਵਾਹ ਪਰਮੇਸ਼ੁਰ
ਇਵੇਂ ਫ਼ਰਮਾਉਂਦਾ ਹੈ ਕਿ ਉਨ੍ਹਾਂ ਗੱਲਾਂ ਦੇ ਬਾਰੇ ਜੋ ਤੂੰ ਸੁਣੀਆਂ
ਹਨ: 27‘ਯੋਸੀਯਾਹ ਤੂੰ ਪਰਾਸਚਿਤ ਕਰਕੇ ਆਪਣੇ-ਆਪ ਨੂੰ ਨਿਮ੍ਰ
ਬਣਾਇਆ ਅਤੇ ਆਪਣੇ ਵਸਤਰ ਵੀ ਪਾੜ ਲਿੱਤੇ ਲਿੱਤੇ ਆਪਣੀ
ਸ਼ਰਮਸਾਰੀ ਕਾਰਣ ਤੂੰ ਮੇਰੇ ਅੱਗੇ ਮਿੰਨਤ ਅਤੇ ਬੇਨਤੀ ਕੀਤੀ। ਤੂੰ
ਮੇਰੇ ਅੱਗੇ ਰੋਇਆ ਅਤੇ ਮੈਂ ਤੇਰੇ ਸ਼ਬਦਾਂ ਨੂੰ ਵੀ ਸੁਣਿਆ ਹੈ,
ਯਹੋਵਾਹ ਆਖਦਾ ਹੈ।’ 28ਮੈਂ ਤੈਨੂੰ ਤੇਰੇ ਪੁਰਖਿਆਂ ਨਾਲ
ਮਿਲਾਵਾਂਗਾ ਪਰ ਤੂੰ ਆਪਣੀ ਕਬਰ ਵਿੱਚ ਸ਼ਾਂਤੀ ਨਾਲ ਜਾਵੇਂਗਾ।
ਜੋ ਵੀ ਕਰੋਪੀ ਮੈਂ ਇਸ ਥਾਂ ਤੇ ਅਤੇ ਇਨ੍ਹਾਂ ਲੋਕਾਂ ਉੱਪਰ ਲਿਆਵਾਂਗਾ,
ਤੈਨੂੰ ਉਹ ਨਹੀਂ ਵੇਖਣੀ-ਭੋਗਣੀ ਪਵੇਗੀ, ਕਿਉਂ ਕਿ ਤੂੰ ਮੇਰੇ
ਅਧੀਨ ਹੋਇਆ ਹੈਂ!’” ਹਿਲਕੀਯਾਹ ਅਤੇ ਪਾਤਸ਼ਾਹ ਦੇ ਸੇਵਕ
ਇਹ ਸੁਨਿਹਾ ਲੈ ਕੇ ਪਾਤਸ਼ਾਹ ਯੋਸੀਯਾਹ ਕੋਲ ਵਾਪਸ ਆਏ।

29ਤਦ ਪਾਤਸ਼ਾਹ ਨੇ ਯਹੂਦਾਹ ਅਤੇ ਯਰੂਸ਼ਲਮ ਦੇ ਬਜ਼ੁਰਗਾਂ
ਦੀ ਇੱਕ ਸਭਾ ਆਪਣੇ ਕੋਲ ਬੁਲਾਈ। 30ਪਾਤਸ਼ਾਹ ਯਹੋਵਾਹ ਦੇ
ਮੰਦਰ ਗਿਆ। ਪਾਤਸ਼ਾਹ ਦੇ ਨਾਲ ਸਾਰੇ ਯਹੂਦਾਹ ਦੇ ਲੋਕ,
ਯਰੂਸ਼ਲਮ ਵਿੱਚ ਰਹਿੰਦੇ ਲੋਕ, ਜਾਜਕ ਲੇਵੀ ਅਤੇ ਖਾਸ ਅਤੇ
ਆਮ ਲੋਕ ਸਭ ਗਏ। ਯੋਸੀਯਾਹ ਨੇ ਬਿਵਸਥਾ ਦੀ ਪੋਥੀ ਦੇ
ਬਚਨ ਉਨ੍ਹਾਂ ਅੱਗੇ ਪੜ੍ਹਕੇ ਸੁਣਾਏ, ਜਿਹੜੀ ਕਿ ਯਹੋਵਾਹ ਦੇ
ਮੰਦਰ ਵਿੱਚੋਂ ਲੱਭੀ ਸੀ। 31ਤਦ ਪਾਤਸ਼ਾਹ ਆਪਣੀ ਥਾਂ ਤੇ ਖੜਾ
ਹੋਇਆ ਅਤੇ ਉਸਨੇ ਯਹੋਵਾਹ ਦੇ ਨਾਲ ਇੱਕ ਇਕਰਾਰਨਾਮਾ
ਬੰਨ੍ਹਿਆ। ਉਸਨੇ ਇਹ ਨੇਮ ਕੀਤਾ ਕਿ ਅਸੀਂ ਯਹੋਵਾਹ ਦੇ ਕਹੇ
ਅਨੁਸਾਰ ਤੁਰਾਂਗੇ ਅਤੇ ਉਸਦੇ ਹੁਕਮ ਉਸਦੀਆਂ ਸਿੱਖਿਆਵਾਂ
ਅਤੇ ਉਸ ਦੀਆਂ ਬਿਧੀਆਂ ਦੀਆਂ ਆਪਣੇ ਤਨ-ਮਨ ਨਾਲ ਪਾਲਨਾ
ਕਰਾਂਗੇ। ਉਸ ਬਿਵਸਥਾ ਦੀ ਪੋਥੀ ਦੀਆਂ ਗੱਲਾਂ ਨੂੰ ਤਹਿ ਦਿਲੋਂ
ਮੰਨ ਕੇ ਉਸ ਉੱਪਰ ਪੂਰਨੇ ਪਾਵਾਂਗੇ। 32ਤਦ ਪਾਤਸ਼ਾਹ ਨੇ ਉਨ੍ਹਾਂ
ਸਾਰਿਆਂ ਕੋਲੋਂ ਜਿਹੜੇ ਯਰੂਸ਼ਲਮ ਅਤੇ ਬਿਨਯਾਮੀਨ ਵਿੱਚ ਸਨ
ਉਨ੍ਹਾਂ ਨੂੰ ਇਸ ਨੇਮ ਨੂੰ ਮੰਨਣ ਦਾ ਬਚਨ ਲਿੱਤਾ। ਯਰੂਸ਼ਲਮ ਦੇ
ਲੋਕਾਂ ਨੇ ਪਰਮੇਸ਼ੁਰ ਆਪਣੇ ਪੁਰਖਿਆਂ ਦੇ ਪਰਮੇਸ਼ੁਰ ਦੇ
ਇਕਰਾਰਨਾਮੇ ਅਨੁਸਾਰ ਕੰਮ ਕੀਤਾ। 33ਇਸਰਾਏਲ ਦੇ ਲੋਕਾਂ ਨੇ
ਜੋ ਵੱਖ-ਵੱਖ ਧਰਤੀਆਂ ਦੇ ਦੇਵਤਿਆਂ ਦੀਆਂ ਮੂਰਤਾਂ ਇਕੱਠੀਆਂ
ਕੀਤੀਆਂ ਹੋਈਆਂ ਸਨ, ਯੋਸੀਯਾਹ ਨੇ ਉਨ੍ਹਾਂ ਸਭਨਾਂ ਨੂੰ ਨਸ਼ਟ
ਕਰ ਦਿੱਤਾ ਅਤੇ ਇਸਰਾਏਲੀਆਂ ਨੂੰ ਆਪਣੇ ਯਹੋਵਾਹ ਪਰਮੇਸ਼ੁਰ
ਦੀ ਸੇਵਾ ਵਿੱਚ ਲਾ ਦਿੱਤਾ। ਫ਼ਿਰ ਜਦੋਂ ਤੀਕ ਯੋਸੀਯਾਹ ਜੀਵਿਆ,
ਲੋਕ ਯਹੋਵਾਹ ਆਪਣੇ ਪੁਰਖਿਆਂ ਦੇ ਪਰਮੇਸ਼ੁਰ ਦੀ ਸੇਵਾ ਵਿੱਚ
ਲੱਗੇ ਰਹੇ।

### ਯੋਸੀਯਾਹ ਦਾ ਪਸਹ ਦਾ ਮਨਾਉਣਾ

35 ਯੋਸੀਯਾਹ ਨੇ ਯਰੂਸ਼ਲਮ ਵਿੱਚ ਯਹੋਵਾਹ ਲਈ ਪਸਹ
ਕੀਤੀ। ਉਨ੍ਹਾਂ ਨੇ ਪਹਿਲੇ ਮਹੀਨੇ ਦੀ 14ਤਰੀਕ ਨੂੰ
ਪਸਹ ਦਾ ਲੇਲਾ ਵੱਢਿਆ। 2ਪਾਤਸ਼ਾਹ ਨੇ ਜਾਜਕਾਂ ਨੂੰ ਉਨ੍ਹਾਂ ਦੀ
ਜ਼ੁੰਮੇਵਾਰੀ ਉੱਪਰ ਖੜਾ ਕੀਤਾ। ਉਸਨੇ ਜਾਜਕਾਂ ਨੂੰ ਜਦੋਂ ਉਹ
ਯਹੋਵਾਹ ਦੇ ਮੰਦਰ ਵਿੱਚ ਸੇਵਾ ਕਰ ਰਹੇ ਸਨ, ਉਤਸਾਹਿਤ
ਕੀਤਾ। 3ਯੋਸੀਯਾਹ ਨੇ ਲੇਵੀਆਂ ਨੂੰ ਜਿਹੜੇ ਕਿ ਯਹੋਵਾਹ ਲਈ
ਪਵਿੱਤਰ ਹੋ ਕੇ ਸਾਰੇ ਇਸਰਾਏਲ ਨੂੰ ਸਿੱਖਿਆ ਦਿੰਦੇ ਸਨ ਕਿਹਾ:
“ਪਵਿੱਤਰ ਸੰਦੂਕ ਨੂੰ ਉਸ ਮੰਦਰ ਵਿੱਚ ਜਿਸ ਨੂੰ ਦਾਊਦ ਦੇ
ਪੁੱਤਰ ਸੁਲੇਮਾਨ, ਇਸਰਾਏਲ ਦੇ ਪਾਤਸ਼ਾਹ ਨੇ ਬਣਾਇਆ ਹੈ
ਰੱਖੋਂਗੇ ਤਾਂ ਅਗਾਂਹ ਨੂੰ ਤੁਹਾਡੇ ਮੋਢਿਆਂ ਉੱਪਰ ਕੋਈ ਭਾਰ ਨਹੀਂ
ਹੋਵੇਗਾ। ਇਸ ਲਈ ਬਾਰ-ਬਾਰ ਥਾਂ ਪਰ ਥਾਂ ਆਪਣੇ ਮੋਢਿਆਂ ਤੇ
ਚੁੱਕਣ ਦੀ ਬਜਾਇ ਤੁਸੀਂ ਯਹੋਵਾਹ ਆਪਣੇ ਪਰਮੇਸ਼ੁਰ ਅਤੇ
ਉਸਦੀ ਪਰਜਾ ਇਸਰਾਏਲ ਦੀ ਸੇਵਾ ਕਰੋ। 4ਆਪੋ-ਆਪਣੇ
ਘਰਾਣਿਆਂ ਮੁਤਾਬਕ ਮੰਦਰ ਵਿੱਚ ਸੇਵਾ ਕਰਨ ਲਈ ਆਪਣੇ-
ਆਪ ਨੂੰ ਤਿਆਰ ਰੱਖੋ। ਦਾਊਦ ਪਾਤਸ਼ਾਹ ਅਤੇ ਉਸਦੇ ਪੁੱਤਰ
ਸੁਲੇਮਾਨ ਪਾਤਸ਼ਾਹ ਨੇ ਜਿਹੜੀਆਂ ਸੇਵਾਵਾਂ ਤੁਹਾਨੂੰ ਸੌਂਪੀਆਂ
ਸਨ, ਉਹੀ ਕਰੋ। 5ਲੇਵੀਆਂ ਦੇ ਘਰਾਣੇ ਨਾਲ ਪਵਿੱਤਰ ਅਸਥਾਨ
ਉੱਪਰ ਖੜੇ ਹੋਵੋ ਤਾਂ ਜੋ ਤੁਸੀਂ ਪਵਿੱਤਰ ਅਸਥਾਨ ਵਿੱਚ ਪਿੱਤਰਾਂ
ਦੇ ਪਰਿਵਾਰ-ਸਮੂਹਾਂ ਦੀ ਵੰਡ ਮੁਤਾਬਕ ਆਪਣੇ ਭਰਾਵਾਂ ਅਤੇ
ਆਮ ਲੋਕਾਂ ਦੇ ਮੁਤਾਬਕ ਖੜੇ ਹੋਵੋਂ। ਤਾਂ ਜੋ ਤੁਸੀਂ ਉਨ੍ਹਾਂ ਦੀ
ਮਦਦ ਕਰ ਸਕੋਂ। 6ਪਸਹ ਦੇ ਲੇਲੇ ਵੱਢੋ ਅਤੇ ਆਪਣੇ-ਆਪ ਨੂੰ
ਯਹੋਵਾਹ ਦੇ ਸਾਹਵੇਂ ਪਵਿੱਤਰ ਕਰੋ ਅਤੇ ਇਸਰਾਏਲ ਦੇ ਲੋਕਾਂ
ਅਤੇ ਆਪਣੇ ਭਰਾਵਾਂ ਲਈ ਵੀ ਲੇਲੇ ਤਿਆਰ ਰੱਖੋ। ਜੋ ਕੁਝ
ਯਹੋਵਾਹ ਨੇ ਸਾਨੂੰ ਕਰਨ ਦਾ ਹੁਕਮ ਦਿੱਤਾ ਸੀ, ਉਹੀ ਕੁਝ ਕਰੋ।
ਯਹੋਵਾਹ ਨੇ ਇਹ ਸਾਰੇ ਹੁਕਮ ਸਾਨੂੰ ਮੂਸਾ ਦੇ ਰਾਹੀਂ ਦਿੱਤੇ ਸਨ।”
7ਯੋਸੀਯਾਹ ਨੇ ਇਸਰਾਏਲੀਆਂ ਨੂੰ ਪਸਹ ਲਈ 30,000 ਭੇਡਾਂ
ਬੱਕਰੀਆਂ ਬਲੀ ਲਈ ਦਿੱਤੀਆਂ। ਉਸਨੇ ਲੋਕਾਂ ਨੂੰ 3,000 ਹੋਰ
ਪਸ਼ੂ ਵੀ ਦਿੱਤੇ। ਇਹ ਸਾਰੇ ਜਾਨਵਰ ਯੋਸੀਯਾਹ ਪਾਤਸ਼ਾਹ ਦੇ
ਆਪਣੇ ਸਨ ਜੋ ਉਸਨੇ ਲੋਕਾਂ ਨੂੰ ਦਿੱਤੇ। 8ਪਾਤਸ਼ਾਹ ਦੇ ਅਫ਼ਸਰਾਂ
ਨੇ ਵੀ ਲੋਕਾਂ ਨੂੰ, ਅਤੇ ਜਾਜਕਾਂ ਨੂੰ ਅਤੇ ਲੇਵੀਆਂ ਨੂੰ ਪਸਹ ਲਈ
ਆਪਣੇ ਵੱਲੋਂ ਮੁਫ਼ਤ ’ਚ ਪਸ਼ੂ ਦਿੱਤੇ ਅਤੇ ਹੋਰ ਵਸਤਾਂ ਵੀ ਦਿੱਤੀਆਂ।
ਹਿਲਕੀਯਾਹ, ਜ਼ਕਰਯਾਹ ਅਤੇ ਯਹੀਏਲ ਨੇ ਜਿਹੜੇ ਪਰਮੇਸ਼ੁਰ
ਦੇ ਮੰਦਰ ਦੇ ਹਾਕਮ ਸਨ ਜਾਜਕਾਂ ਨੂੰ ਪਸਹ ਲਈ 2,600 ਭੇਡਾਂ,
ਬੱਕਰੀਆਂ ਅਤੇ 3,00 ਬਲਦ ਦਿੱਤੇ। 9ਕਾਨਨਯਾਹ, ਸ਼ਮਆਯਾਹ
ਅਤੇ ਨਥਨਏਲ, ਉਸਦੇ ਭਰਾਵਾਂ, ਹਸ਼ਬਯਾਹ, ਯਈਏਲ ਅਤੇ
ਯੋਜ਼ਾਬਾਦ ਲੇਵੀਆਂ ਦੇ ਆਗੂਆਂ ਨੇ, ਪਸਹ ਦੀਆਂ ਬੇਲੀਆਂ ਲਈ
5,000 ਭੇਡਾਂ ਅਤੇ ਬੱਕਰੀਆਂ ਅਤੇ 500 ਬਲਦ ਲੇਵੀਆਂ ਨੂੰ
ਦਿੱਤੇ।

10ਜਦੋਂ ਪਸਹ ਦੀ ਸੇਵਾ ਸ਼ੁਰੂ ਕਰਨ ਦਾ ਸਾਰਾ ਕਾਰਜ ਪੂਰਾ
ਹੋ ਗਿਆ, ਤਾਂ ਜਾਜਕ ਅਤੇ ਲੇਵੀ ਆਪੋ-ਆਪਣੇ ਸਥਾਨਾਂ ਤੇ
ਪਾਤਸ਼ਾਹ ਦੇ ਹੁਕਮ ਮੁਤਾਬਕ ਖਲੋ ਗਏ। 11ਉਨ੍ਹਾਂ ਨੇ ਪਸਹ ਦੇ
ਲੇਲਿਆਂ ਨੂੰ ਕੱਟਿਆ। ਫ਼ਿਰ ਲੇਵੀਆਂ ਨੇ ਖੱਲਾਂ ਲਾਹੀਆਂ ਅਤੇ
ਉਨ੍ਹਾਂ ਦਾ ਖੂਨ ਪਾਦਰੀਆਂ ਨੂੰ ਦਿੱਤਾ। ਅਤੇ ਜਾਜਕਾਂ ਨੇ ਉਹ ਖੂਨ
ਜਗਵੇਦੀ ਉੱਪਰ ਛਿੜਕਿਆ। 12ਫ਼ਿਰ ਉਹ ਹੋਮ ਦੀਆਂ ਭੇਟਾਂ ਨੂੰ
ਲੈ ਗਏ ਅਤੇ ਆਮ ਲੋਕਾਂ ਦੇ ਬਜ਼ੁਰਗਾਂ ਦੇ ਪੁਰਖਿਆਂ ਦੇ ਪਰਿਵਾਰ-
ਸਮੂਹਾਂ ਦੀ ਵੰਡ ਮੁਤਾਬਕ ਯਹੋਵਾਹ ਦੇ ਸਾਹਮ੍ਹਣੇ ਭੇਟਾਂ ਚੜ੍ਹਾਉਣ
ਲਈ ਉਨ੍ਹਾਂ ਨੂੰ ਦਿੱਤਾ ਜਿਵੇਂ ਮੂਸਾ ਦੀ ਬਿਵਸਥਾ ਵਿੱਚ ਲਿਖਿਆ
ਹੋਇਆ ਹੈ ਅਤੇ ਇਵੇਂ ਹੀ ਉਨ੍ਹਾਂ ਨੇ ਬਲਦਾਂ ਨਾਲ ਕੀਤਾ।
13ਲੇਵੀਆਂ ਨੇ ਪਸਹ ਦੀਆਂ ਬਲੀਆਂ ਨੂੰ ਹੁਕਮ ਮੁਤਾਬਕ ਅੱਗ
ਉੱਪਰ ਭੁੰਨਿਆ ਅਤੇ ਪਵਿੱਤਰ ਭੇਟਾਂ ਨੂੰ ਦੇਗਾਂ, ਪਤੀਲਿਆਂ ਅਤੇ
ਕੜਾਹਿਆਂ ਵਿੱਚ ਉਬਾਲਿਆ ਤੇ ਫ਼ਿਰ ਜਲਦੀ ਨਾਲ ਬਣਾਕੇ

ਲੋਕਾਂ ਵਿੱਚ ਵੰਡ ਦਿੱਤਾ। 14ਜਦੋਂ ਇਹ ਸਭ ਕੰਮ ਮੁਕਿਆ ਤਾਂ
ਲੇਵੀਆਂ ਨੇ ਆਪਣੇ ਲਈ ਅਤੇ ਜਾਜਕਾਂ ਲਈ ਮਾਸ ਤਿਆਰ
ਕੀਤਾ ਕਿਉਂ ਕਿ ਹਾਰੂਨ ਦੀ ਵੰਸ਼ ਦੇ ਜਾਜਕ ਹੋਮ ਦੀਆਂ ਭੇਟਾਂ
ਅਤੇ ਚਰਬੀ ਚੜ੍ਹਾਉਣ ਲਈ ਰਾਤ ਤੀਕ ਲੱਗੇ ਰਹੇ। ਇਸ ਲਈ
ਲੇਵੀਆਂ ਨੇ ਆਪਣੇ ਲਈ ਅਤੇ ਹਾਰੂਨ ਦੀ ਵੰਸ਼ ਦੇ ਜਾਜਕਾਂ
ਲਈ ਤਿਆਰ ਕੀਤਾ। 15ਫ਼ਿਰ ਆਸਾਫ਼ ਦੀ ਵੰਸ਼ ਦੇ ਗਵਈਏ
ਦਾਊਦ ਅਤੇ ਆਸਾਫ਼, ਹੇਮਾਨ ਅਤੇ ਪਾਤਸ਼ਾਹ ਦੇ ਗ਼ੈਬਦਾਨ
ਯਦੂਥੁਨ ਦੇ ਹੁਕਮ ਮੁਤਾਬਕ ਆਪੋ-ਆਪਣੀ ਜਗ੍ਹਾ ਉੱਤੇ ਖੜੇ
ਹੋਏ ਸਨ। ਹਰ ਫ਼ਾਟਕ ਉੱਪਰ ਦਰਬਾਨ ਸਨ, ਜਿਨ੍ਹਾਂ ਨੂੰ ਆਪਣੀ
ਥਾਂ ਤੋਂ ਹਟਣਾ ਨਾ ਪਿਆ ਕਿਉਂ ਕਿ ਉਨ੍ਹਾਂ ਦੇ ਲੇਵੀ ਭਰਾਵਾਂ ਨੇ
ਉਨ੍ਹਾਂ ਲਈ ਪਸਹ ਵਾਸਤੇ ਸਭ ਕੁਝ ਤਿਆਰ ਕਰ ਦਿੱਤਾ ਸੀ।

16ਇਉਂ ਪਾਤਸ਼ਾਹ ਯੋਸੀਯਾਹ ਦੇ ਹੁਕਮ ਨਾਲ ਉਸ ਦਿਨ
ਯਹੋਵਾਹ ਦੀ ਉਪਾਸਨਾ ਲਈ ਸਭ ਕੁਝ ਤਿਆਰ ਹੋ ਗਿਆ।
ਪਸਹ ਮਨਾਇਆ ਗਿਆ ਅਤੇ ਯਹੋਵਾਹ ਦੀ ਜਗਵੇਦੀ ਉੱਪਰ
ਹੋਮ ਦੀਆਂ ਭੇਟਾਂ ਚੜ੍ਹਾਈਆਂ ਗਈਆਂ। 17ਜਿਹੜੇ ਇਸਰਾਏਲੀ
ਲੋਕ ਉੱਥੇ ਸਨ ਉਹ ਉਸ ਵੇਲੇ ਪਸਹ ਨੂੰ ਅਤੇ ਪਤੀਰੀ ਰੋਟੀ ਦੇ
ਪਰਬ ਨੂੰ ਸੱਤ ਦਿਨ ਤੀਕ ਮਨਾਉਂਦੇ ਰਹੇ। 18ਇਹੋ ਜਿਹੀ ਪਸਹ
ਇਸਰਾਏਲ ਵਿੱਚ ਸਮੂਏਲ ਨਬੀ ਦੇ ਦਿਨਾਂ ਤੋਂ ਨਹੀਂ ਸੀ ਮਨਾਈ
ਗਈ ਅਤੇ ਇਸਰਾਏਲ ਦੇ ਕਿਸੇ ਪਾਤਸ਼ਾਹ ਨੇ ਇਹੋ ਜਿਹੀ ਪਸਹ
ਨਹੀਂ ਸੀ ਮਨਾਈ ਜਿਹੋ ਜਿਹੀ ਯੋਸੀਯਾਹ ਜਾਜਕਾਂ, ਲੇਵੀਆਂ ਅਤੇ
ਸਾਰੇ ਯਹੂਦਾਹ ਅਤੇ ਇਸਰਾਏਲ ਦੇ ਜਿਹੜੇ ਹਾਜ਼ਰ ਸਨ ਅਤੇ
ਯਰੂਸ਼ਲਮ ਦੇ ਵਾਸੀਆਂ ਨੇ ਰਲ ਕੇ ਮਨਾਈ। 19ਇਹ ਪਸਹ
ਯੋਸੀਯਾਹ ਦੇ ਰਾਜ ਦੇ 18ਵਰ੍ਹੇ ਮਨਾਈ ਗਈ।

### ਯੋਸੀਯਾਹ ਦੀ ਮੌਤ

20ਯੋਸੀਯਾਹ ਨੇ ਮੰਦਰ ਲਈ ਸਾਰੇ ਚੰਗੇ ਉਪਰਾਲੇ ਕੀਤੇ।
ਬਾਅਦ ਵਿੱਚ ਮਿਸਰ ਦੇ ਰਾਜੇ ਨਕੋ ਨੇ ਕਰਕਮੀਸ਼ ਦੇ ਵਿਰੁੱਧ ਜੋ
ਕਿ ਫ਼ਰਾਤ ਦਰਿਆ ਉੱਤੇ ਹੈ, ਲੜਨ ਲਈ ਚੜ੍ਹਾਈ ਕੀਤੀ ਤਾਂ
ਯੋਸੀਯਾਹ ਉਸਦੇ ਮੁਕਾਬਲੇ ਲਈ ਬਾਹਰ ਨਿਕਲਿਆ। 21ਪਰ
ਨਕੋ ਨੇ ਯੋਸੀਯਾਹ ਕੋਲ ਹਲਕਾਰੇ ਭੇਜੇ। ਉਨ੍ਹਾਂ ਕਿਹਾ, "ਹੇ ਯਹੂਦਾਹ
ਦੇ ਪਾਤਸ਼ਾਹ ਯੋਸੀਯਾਹ! ਇਸ ਜੰਗ ਵਿੱਚ ਤੇਰਾ ਕੀ ਕੰਮ? ਮੈਂ
ਤੇਰੇ ਵਿਰੁੱਧ ਲੜਨ ਨਹੀਂ ਆਇਆ, ਮੈਂ ਤਾਂ ਆਪਣੇ ਦੁਸ਼ਮਨ
ਨਾਲ ਲੜਨ ਲਈ ਆਇਆ ਹਾਂ। ਅਤੇ ਪਰਮੇਸ਼ੁਰ ਨੇ ਮੈਨੂੰ ਛੇਤੀ
ਕਰਨ ਦਾ ਹੁਕਮ ਦਿੱਤਾ ਹੈ ਸੋ ਤੂੰ ਪਰਮੇਸ਼ੁਰ ਦੇ ਵਿਰੁੱਧ, ਜਿਹੜਾ
ਕਿ ਮੇਰੇ ਅੰਗ ਸੰਗ ਹੈ, ਟਾਕਰਾ ਨਾ ਕਰ ਕਿਤੇ ਅਜਿਹਾ ਨਾ ਹੋਵੇ
ਕਿ ਉਹ ਤੈਨੂੰ ਮਾਰ ਸੁੱਟੇ।" 22ਪਰ ਯੋਸੀਯਾਹ ਨਾ ਮੰਨਿਆ। ਉਸਨੇ
ਨਕੋ ਨਾਲ ਭਿੜਨ ਦੀ ਠਾਨ ਲਈ ਇਸ ਲਈ ਉਹ ਆਪਣਾ ਭੇਸ
ਬਦਲ ਕੇ ਲੜਾਈ ਦੇ ਮੈਦਾਨ ਵਿੱਚ ਉਤਰ ਗਿਆ। ਯੋਸੀਯਾਹ ਨੇ
ਉਹ ਸਭ ਮੰਨਣ ਤੋਂ ਇਨਕਾਰ ਕੀਤਾ ਜੋ ਨਕੋ ਨੇ ਪਰਮੇਸ਼ੁਰ ਦੇ
ਹੁਕਮ ਬਾਰੇ ਆਖਿਆ। ਇਉਂ ਯੋਸੀਯਾਹ ਲੜਾਈ ਲਈ ਮਗਿੱਦੋ
ਦੀ ਵਾਦੀ ਵਿੱਚ ਗਿਆ। 23ਜਦੋਂ ਯੋਸੀਯਾਹ ਲੜਾਈ ਦੇ ਮੈਦਾਨ
ਵਿੱਚ ਸੀ ਤਾਂ ਉਹ ਤੀਰਾਂ ਨਾਲ ਮਾਰਿਆ ਗਿਆ। ਉਸਨੇ ਆਪਣੇ
ਸੇਵਕਾਂ ਨੂੰ ਆਖਿਆ, "ਮੈਂ ਬੁਰੀ ਤਰ੍ਹਾਂ ਜ਼ਖਮੀ ਹੋਇਆ ਹਾਂ, ਮੈਨੂੰ
ਇੱਥੋਂ ਲੈ ਚੱਲੋ।"

24ਸੋ ਉਸਦੇ ਸੇਵਕਾਂ ਨੇ ਉਸਨੂੰ ਰਥ ਤੋਂ ਲਾਹ ਕੇ ਉਸਦੇ ਦੂਜੇ
ਰੱਥ ਵਿੱਚ ਚੜ੍ਹਾਇਆ ਅਤੇ ਉਸਨੂੰ ਯਰੂਸ਼ਲਮ ਨੂੰ ਲੈ ਗਏ ਜਿੱਥੇ
ਜਾ ਕੇ ਉਸਦੀ ਮੌਤ ਹੋ ਗਈ ਅਤੇ ਉਸਨੂੰ ਉਸਦੇ ਪੁਰਖਿਆਂ ਦੀ
ਕਬਰ 'ਚ ਦਫ਼ਨਾਇਆ ਗਿਆ। ਤਦ ਸਾਰੇ ਯਹੂਦਾਹ ਅਤੇ
ਯਰੂਸ਼ਲਮ ਨੇ ਯੋਸੀਯਾਹ ਲਈ ਸੋਗ ਕੀਤਾ। 25ਯਿਰਮਿਯਾਹ ਨੇ
ਯੋਸੀਯਾਹ ਉੱਪਰ ਸੋਗ ਗੀਤ ਲਿਖੇ ਅਤੇ ਗਾਏ। ਅੱਜ ਤੀਕ ਵੀ
ਉਨ੍ਹਾਂ ਕੀਰਨਿਆਂ-ਵੈਣਾਂ ਨੂੰ ਮਰਦ-ਔਰਤਾਂ ਗਾਉਂਦੇ ਹਨ ਅਤੇ
ਉਨ੍ਹਾਂ ਨੇ ਇਸਰਾਏਲ ਵਿੱਚ ਇਹ ਸੋਗ ਗੀਤ ਗਾਉਣ ਦੀ ਇੱਕ
ਰੀਤ ਬਣਾ ਲਈ ਅਤੇ ਇਹ ਵੈਣ 'ਮਾਤਮੀ ਗੀਤਾਂ' ਦੀ ਪੋਥੀ
ਵਿੱਚ ਲਿਖੇ ਹੋਏ ਹਨ।

26-27ਜਦੋਂ ਉਹ ਪਾਤਸ਼ਾਹ ਸੀ, ਪਾਤਸ਼ਾਹ ਯੋਸੀਯਾਹ ਦੇ ਰਾਜ
ਦੇ ਕੰਮ ਸ਼ੁਰੂ ਤਂ ਲੈਕੇ ਅੰਤ ਤੀਕ ਇਸਰਾਏਲ ਅਤੇ ਯਹੂਦਾਹ ਦੇ
ਪਾਤਸ਼ਾਹਾਂ ਦੇ ਇਤਹਾਸ ਦੀ ਪੋਥੀ' ਵਿੱਚ ਦਰਜ ਹਨ। ਇਹ ਪੋਥੀ
ਸਾਨੂੰ, ਯਹੋਵਾਹ ਪ੍ਰਤੀ ਉਸਦੀ ਵਫ਼ਾਦਾਰੀ ਅਤੇ ਕਿਵੇਂ ਉਸਨੇ
ਯਹੋਵਾਹ ਦੀ ਬਿਵਸਥਾ ਮੰਨੀ ਬਾਰੇ ਦੱਸਦੀ ਹੈ।

### ਯਹੂਦਾਹ ਦਾ ਪਾਤਸ਼ਾਹ ਯਹੋਆਹਾਜ਼

36 ਯਹੂਦਾਹ ਦੇ ਲੋਕਾਂ ਨੇ ਯਰੂਸ਼ਲਮ ਦਾ ਨਵਾਂ ਪਾਤਸ਼ਾਹ
ਯਹੋਆਹਾਜ਼ ਨੂੰ ਚੁਣਿਆ। ਯਹੋਆਹਾਜ਼ ਯੋਸੀਯਾਹ ਦਾ
ਪੁੱਤਰ ਸੀ। 2ਯਹੋਆਹਾਜ਼ ਜਦੋਂ ਯਹੂਦਾਹ ਦਾ ਪਾਤਸ਼ਾਹ ਬਣਿਆ
ਉਸ ਵਕਤ ਉਹ 23ਵਰ੍ਹਿਆਂ ਦਾ ਸੀ। ਉਹ ਯਰੂਸ਼ਲਮ ਦੇ ਰਾਜ
ਤੇ 3 ਮਹੀਨੇ ਰਿਹਾ। 3ਤਦ ਮਿਸਰ ਦੇ ਪਾਤਸ਼ਾਹ, ਨਕੋ ਨੇ
ਯਹੋਆਹਾਜ਼ ਨੂੰ ਬੰਦੀ ਬਣਾ ਲਿਆ। ਉਸਨੇ ਯਹੂਦਾਹ ਦੇ ਲੋਕਾਂ
ਉੱਤੇ 3,400 ਕਿਲੋ ਚਾਂਦੀ ਅਤੇ 34 ਕਿੱਲੋ ਸੋਨਾ ਦੰਡ ਲਾਇਆ।
4ਨਕੋ ਨੇ ਯਹੋਆਹਾਜ਼ ਦੇ ਭਰਾ ਅਲਯਾਕੀਮ ਨੂੰ ਯਹੂਦਾਹ ਅਤੇ
ਯਰੂਸ਼ਲਮ ਦਾ ਨਵਾਂ ਪਾਤਸ਼ਾਹ ਚੁਣਿਆ ਅਤੇ ਫ਼ਿਰ ਉਸਨੇ
ਅਲਯਾਕੀਮ ਨੂੰ ਨਵਾਂ ਨਾਂ ਦਿੱਤਾ ਅਤੇ ਉਸਨੂੰ ਨਵੇਂ ਨਾਂ ਹੇਠ
ਯਹੋਯਾਕੀਮ ਕਹਿ ਕੇ ਬੁਲਾਇਆ ਗਿਆ। ਪਰ ਨਕੋ ਯਹੋਯਾਕੀਮ
ਨੂੰ ਮਿਸਰ ਵਿੱਚ ਲੈ ਗਿਆ।

### ਯਹੂਦਾਹ ਦਾ ਪਾਤਸ਼ਾਹ ਯਹੋਯਾਕੀਮ

5ਯਹੋਯਾਕੀਮ 25ਵਰ੍ਹਿਆਂ ਦਾ ਸੀ ਜਦੋਂ ਉਹ ਯਹੂਦਾਹ ਦਾ
ਨਵਾਂ ਪਾਤਸ਼ਾਹ ਬਣਿਆ। ਉਸਨੇ ਯਰੂਸ਼ਲਮ ਵਿੱਚ 11ਵਰ੍ਹੇ ਰਾਜ
ਕੀਤਾ। ਯਹੋਯਾਕੀਮ ਨੇ ਯਹੋਵਾਹ ਉਸਦੇ ਪਰਮੇਸ਼ੁਰ ਦੀ ਨਿਗਾਹ
ਵਿੱਚ ਜੋ ਬੁਰਾਈ ਸੀ, ਉਹੀ ਕੰਮ ਕੀਤੇ।

6ਤਦ ਬਾਬਲ ਦੇ ਪਾਤਸ਼ਾਹ ਨਬੂਕਦਨੱਸਰ ਨੇ ਯਹੂਦਾਹ ਉੱਪਰ
ਹਮਲਾ ਕੀਤਾ। ਉਸਨੇ ਯਹੋਯਾਕੀਮ ਨੂੰ ਬੰਦੀ ਬਣਾ ਲਿਆ ਅਤੇ
ਉਸਨੂੰ ਪਿੱਤਲ ਦੀਆਂ ਬੇੜੀਆਂ ਨਾਲ ਬੰਨ੍ਹ ਬਾਬਲ ਲੈ ਗਿਆ।
7ਨਬੂਕਦਨੱਸਰ ਯਹੋਵਾਹ ਦੇ ਮੰਦਰ ਵਿੱਚੋਂ ਵੀ ਕੁਝ ਚੀਜ਼ਾਂ ਚੁੱਕ
ਕੇ ਲੈ ਗਿਆ ਅਤੇ ਉਹ ਉਨ੍ਹਾਂ ਵਸਤਾਂ ਨੂੰ ਉੱਥੋਂ ਚੁਕਾਅ ਕੇ ਬਾਬਲ
ਨੂੰ ਲੈ ਗਿਆ। 8ਹੁਣ ਯਹੋਯਾਕੀਮ ਦੇ ਸ਼ਾਸ਼ਨਕਾਲ ਦੀਆਂ ਬਾਕੀ
ਦੀਆਂ ਘਟਨਾਵਾਂ ਜੋ ਬਦਕਰਨੀਆਂ ਉਸਨੇ ਕੀਤੀਆਂ, ਅਤੇ ਉਹ
ਸਭ ਕੁਝ ਜਿਨ੍ਹਾਂ ਨੂੰ ਕਰਨ ਦਾ ਉਹ ਦੋਸ਼ੀ ਸੀ, 'ਯਹੂਦਾਹ ਅਤੇ
ਇਸਰਾਏਲ ਦੇ ਪਾਤਸ਼ਾਹ ਦੀ ਪੋਥੀ' ਵਿੱਚ ਦਰਜ ਹਨ।

### ਯਹੂਦਾਹ ਦਾ ਪਾਤਸ਼ਾਹ ਯਹੋਯਾਕੀਨ

9ਯਹੋਯਾਕੀਨ 18 ਵਰ੍ਹਿਆਂ ਦਾ ਸੀ ਜਦੋਂ ਉਹ ਯਹੂਦਾਹ ਦਾ
ਨਵਾਂ ਪਾਤਸ਼ਾਹ ਬਣਿਆ। ਉਸਨੇ ਯਰੂਸ਼ਲਮ ਤੇ ਤਿੰਨ ਮਹੀਨੇ
ਅਤੇ ਦਸ ਦਿਨ ਰਾਜ ਕੀਤਾ। ਉਸਨੇ ਯਹੋਵਾਹ ਦੀ ਮਰਜ਼ੀ ਮੁਤਾਬਕ
ਕੰਮ ਨਾ ਕੀਤੇ ਸਗੋਂ ਯਹੋਵਾਹ ਦੀ ਨਿਗਾਹ ਵਿੱਚ ਪਾਪ ਕੀਤੇ।
10ਬਹਾਰ ਦੇ ਮੌਸਮ ਵਿੱਚ ਨਬੂਕਦਨੱਸਰ ਪਾਤਸ਼ਾਹ ਯਹੋਯਾਕੀਨ
ਨੂੰ ਫ਼ੜਨ ਲਈ ਕੁਝ ਸੇਵਕਾਂ ਨੂੰ ਭੇਜਿਆ ਤਾਂ ਉਹ ਯਹੋਯਾਕੀਨ
ਅਤੇ ਯੋਹਵਾਹ ਦੇ ਮੰਦਰ ਵਿੱਚੋਂ ਕੁਝ ਕੀਮਤੀ ਚੀਜ਼ਾਂ ਚੁੱਕ ਕੇ
ਬਾਬਲ ਲੈ ਆਏ। ਫ਼ਿਰ ਨਬੂਕਦਨੱਸਰ ਨੇ ਯਹੋਯਾਕੀਨ ਦੇ ਸੰਬੰਧੀ
ਨੂੰ ਉਸਦੀ ਥਾਵੇਂ ਯਹੂਦਾਹ ਅਤੇ ਯਰੂਸ਼ਲਮ ਦਾ ਪਾਤਸ਼ਾਹ ਚੁਣਿਆ,
ਜਿਸ ਦਾ ਨਾਂ ਸੀ ਸਿਦਕੀਯਾਹ।

### ਯਹੂਦਾਹ ਦਾ ਪਾਤਸ਼ਾਹ ਸਿਦਕੀਯਾਹ

11ਸਿਦਕੀਯਾਹ 21ਵਰ੍ਹਿਆਂ ਦਾ ਸੀ ਜਦੋਂ ਉਹ ਯਹੂਦਾਹ ਦਾ
ਪਾਤਸ਼ਾਹ ਬਣਿਆ ਅਤੇ ਉਸਨੇ ਯਰੂਸ਼ਲਮ ਵਿੱਚ 11ਵਰ੍ਹੇ ਰਾਜ
ਕੀਤਾ। 12ਉਸਨੇ ਯਹੋਵਾਹ ਦੀ ਨਿਗਾਹ ਵਿੱਚ ਬੁਰਿਆਈ ਕੀਤੀ।
ਉਸਨੇ ਯਿਰਮਿਯਾਹ ਨਬੀ ਦੇ ਸਾਮ੍ਹਣੇ ਜਿਸਨੇ ਉਸਨੂੰ ਯਹੋਵਾਹ
ਦੇ ਸੰਦੇਸ਼ ਸੁਣਾਏ ਪਰ ਤਦ ਵੀ ਸਿਦਕੀਯਾਹ ਨੇ ਆਪਣੇ-ਆਪ
ਨੂੰ ਹਲੀਮੀ ਵਿੱਚ ਨਾ ਲਿਆਂਦਾ ਅਤੇ ਯਿਰਮਿਯਾਹ ਦੀਆਂ ਗੱਲਾਂ
ਵੱਲ ਧਿਆਨ ਨਾ ਦਿੱਤਾ।

### ਯਰੂਸ਼ਲਮ ਦਾ ਨਾਸ

13ਸਿਦਕੀਯਾਹ ਨਬੂਕਦਨੱਸਰ ਪਾਤਸ਼ਾਹ ਦਾ ਵਿਰੋਧੀ ਹੋ ਗਿਆ
ਜਦ ਕਿ ਪਹਿਲਾਂ ਨਬੂਕਦਨੱਸਰ ਨੇ ਸਿਦਕੀਯਾਹ ਕੋਲੋਂ ਉਸਦਾ
ਵਫ਼ਾਦਾਰ ਰਹਿਣ ਦਾ ਵਚਨ ਦੇਣ ਲਈ ਉਸਨੂੰ ਮਜ਼ਬੂਰ ਕੀਤਾ
ਸੀ ਅਤੇ ਸਿਦਕੀਯਾਹ ਨੇ ਪਰਮੇਸ਼ੁਰ ਦੀ ਸਹੁੰ ਖਾਕੇ ਨਬੂਕਦਨੱਸਰ
ਨਾਲ ਵਫ਼ਾਦਾਰ ਰਹਿਣ ਦੀ ਸਹੁੰ ਖਾਧੀ ਸੀ। ਪਰ ਸਿਦਕੀਯਾਹ
ਬੜਾ ਢੀਠ ਸੀ। ਸੋ ਉਸਨੇ ਆਕੜ ਕੇ ਆਪਣਾ ਰਾਹ ਨਾ ਮੋੜਿਆ
ਅਤੇ ਨਾਹੀ ਇਸਰਾਏਲ ਦੇ ਯਹੋਵਾਹ ਪਰਮੇਸ਼ੁਰ ਦਾ ਹੁਕਮ
ਮੰਨਿਆ। 14ਇਸ ਤੋਂ ਬਿਨਾਂ ਜਾਜਕਾਂ ਦੇ ਸਾਰੇ ਸਰਦਾਰਾਂ ਅਤੇ
ਲੋਕਾਂ ਨੇ ਤਰ੍ਹਾਂ-ਤਰ੍ਹਾਂ ਦੀਆਂ ਬੇਈਮਾਨੀਆਂ ਅਤੇ ਦੂਜੀਆਂ ਕੌਮਾਂ ਦੇ
ਘਿਨਾਉਣੇ ਕੰਮਾਂ ਵਾਂਗ ਦੇ ਕੰਮ ਕੀਤੇ ਅਤੇ ਉਨ੍ਹਾਂ ਨੇ ਯਹੋਵਾਹ ਦੇ
ਮੰਦਰ ਨੂੰ ਭਰਿਸ਼ਟ ਕੀਤਾ ਜਿਸ ਨੂੰ ਕਿ ਯਹੋਵਾਹ ਨੇ ਯਰੂਸ਼ਲਮ
ਵਿੱਚ ਪਵਿੱਤਰ ਕੀਤਾ ਸੀ। 15ਯਹੋਵਾਹ ਉਨ੍ਹਾਂ ਦੇ ਪੁਰਖਿਆਂ ਦੇ
ਪਰਮੇਸ਼ੁਰ ਨੇ ਆਪਣੇ ਦੂਤਾਂ ਦੇ ਰਾਹੀਂ ਉਨ੍ਹਾਂ ਨੂੰ ਯਤਨ ਨਾਲ ਭੇਜ
ਕੇ ਉਨ੍ਹਾਂ ਦੇ ਕੋਲ ਸੰਦੇਸ਼ ਭੇਜਿਆ ਕਿਉਂ ਕਿ ਉਸਨੂੰ ਲੋਕਾਂ ਅਤੇ
ਆਪਣੇ ਮੰਦਰ ਤੇ ਤਰਸ ਆਉਂਦਾ ਸੀ ਅਤੇ ਉਹ ਲੋਕਾਂ ਨੂੰ ਅਤੇ
ਮੰਦਰ ਨੂੰ ਨਸ਼ਟ ਨਹੀਂ ਸੀ ਕਰਨਾ ਚਾਹੁੰਦਾ। 16ਪਰ ਪਰਮੇਸ਼ੁਰ
ਦੇ ਲੋਕਾਂ ਨੇ ਪਰਮੇਸ਼ੁਰ ਦੇ ਨਬੀ ਦਾ ਮਖੌਲ ਉਡਾਇਆ ਅਤੇ
ਉਸਨੂੰ ਸੁਣਨ ਜਾਂ ਮੰਨਣ ਤੋਂ ਇਨਕਾਰ ਕਰ ਦਿੱਤਾ। ਉਨ੍ਹਾਂ ਨੇ
ਪਰਮੇਸ਼ੁਰ ਦੇ ਸੰਦੇਸ਼ਾਂ ਨੂੰ ਤਦ ਤੀਕ ਨਫ਼ਰਤ ਕੀਤੀ ਜਦ ਤੀਕ ਕਿ
ਯਹੋਵਾਹ ਦਾ ਆਪਣੇ ਲੋਕਾਂ ਖਿਲਾਫ ਗੁੱਸਾ ਇੰਨਾ ਨਾ ਵੱਧ ਗਿਆ
ਕਿ ਇਸਦਾ ਕੋਈ ਉਪਾ ਨਾ ਹੋਵੇ। ਹੁਣ ਉਸ ਨੂੰ ਆਪਣੇ ਲੋਕਾਂ ਤੇ
ਕਰੋਧ ਆ ਗਿਆ ਜਿਸ ਨੂੰ ਹੁਣ ਕੋਈ ਰੋਕ ਨਹੀਂ ਸੀ ਪਾ ਸਕਦਾ।
17ਇਸ ਲਈ ਪਰਮੇਸ਼ੁਰ ਨੇ ਬਾਬਲ ਦੇ ਪਾਤਸ਼ਾਹ ਕੋਲੋਂ ਯਹੂਦਾਹ
ਅਤੇ ਯਰੂਸਲਮ ਦੇ ਲੋਕਾਂ ਉੱਪਰ ਹਮਲਾ ਕਰਵਾਇਆ। ਬਾਬਲ
ਦੇ ਪਾਤਸ਼ਾਹ ਨੇ ਉਨ੍ਹਾਂ ਦੇ ਜੁਆਨਾਂ ਨੂੰ ਪਵਿੱਤਰ ਅਸਥਾਨ ਵਿੱਚ
ਤਲਵਾਰ ਨਾਲ ਵੱਢ ਸੁੱਟਿਆ। ਉਸਨੇ ਨਾ ਜੁਆਨ ਨਾ ਕੁਆਰੀ,
ਨਾ ਕਿਸੇ ਬੁੱਢੇ ਤੇ ਨਾ ਹੀ ਵੱਡੀ ਉਮਰ ਵਾਲੇ ਤੇ ਤਰਸ ਖਾਧਾ।
ਯਹੋਵਾਹ ਨੇ ਸਾਰਿਆਂ ਨੂੰ ਨਬੂਕਦਨੱਸਰ ਦੇ ਹੱਥ ਦੇ ਦਿੱਤਾ।
18ਪਾਤਸ਼ਾਹ ਪਰਮੇਸ਼ੁਰ ਦੇ ਮੰਦਰ ਦੇ ਸਾਰੇ ਵੱਡੇ-ਛੋਟੇ ਭਾਂਡੇ ਤੇ
ਹੋਰ ਕੀਮਤੀ ਵਸਤਾਂ, ਯਹੋਵਾਹ ਦੇ ਮੰਦਰ ਦਾ ਖਜ਼ਾਨਾ, ਪਾਤਸ਼ਾਹ
ਦੇ ਮਹਿਲ ਦਾ ਖਜ਼ਾਨਾ ਅਤੇ ਉਸਦੇ ਸਰਦਾਰਾਂ ਦਾ ਸਾਰਾ ਖਜ਼ਾਨਾ
ਬਾਬਲ ਨੂੰ ਲੈ ਗਿਆ। 19ਨਬੂਕਦਨੱਸਰ ਅਤੇ ਉਸਦੀ ਸੈਨਾ ਨੇ
ਮੰਦਰ ਨੂੰ ਸਾੜ ਦਿੱਤਾ। ਉਨ੍ਹਾਂ ਨੇ ਯਰੂਸ਼ਲਮ ਦੀ ਦੀਵਾਰ ਤੋੜ
ਦਿੱਤੀ ਅਤੇ ਪਾਤਸ਼ਾਹ ਅਤੇ ਉਸਦੇ ਸਰਦਾਰਾਂ ਦੇ ਘਰਾਂ ਨੂੰ
ਢਹਿ-ਢੇਰੀ ਕਰ ਦਿੱਤਾ। ਉਨ੍ਹਾਂ ਯਰੂਸ਼ਲਮ ਦਾ ਕੁਝ ਸਾਮਾਨ ਨਸ਼ਟ
ਕਰ ਦਿੱਤਾ। 20ਨਬੂਕਦਨੱਸਰ ਨੇ ਬਾਕੀ ਜਿਉਂਦੇ ਲੋਕਾਂ ਨੂੰ ਬਾਬਲ
ਵਿੱਚ ਲਿਆਕੇ ਆਪਣੇ ਗੁਲਾਮ ਬਣਾ ਲਿਆ। ਉਹ ਲੋਕ ਪਾਤਸ਼ਾਹ
ਦੇ ਅਤੇ ਉਸਦੇ ਪੁੱਤਰਾਂ ਦੇ ਤਦ ਤੀਕ ਗੁਲਾਮ ਬਣਕੇ ਰਹੇ ਜਦ
ਤੀਕ ਕਿ ਫ਼ਾਰਸ ਦੇ ਪਾਤਸ਼ਾਹ ਨੇ ਬਾਬਲ ਨੂੰ ਹਾਰ ਨਾ ਦੇ ਦਿੱਤੀ
ਤੇ ਆਪਣਾ ਰਾਜ ਨਾ ਕਾਇਮ ਕੀਤਾ। 21ਤਾਂ ਯਹੋਵਾਹ ਦਾ ਬਚਨ
ਜਿਹੜਾ ਯਿਰਮਿਯਾਹ ਨਬੀ ਦੇ ਮੂੰਹੋਂ ਨਿਕਲਿਆ ਸੀ ਜੋ ਯਹੋਵਾਹ
ਨੇ ਇਸਰਾਏਲ ਦੇ ਲੋਕਾਂ ਲਈ ਕੀਤਾ ਸੀ ਜਦ ਉਹ ਵਾਪਰਿਆ,
ਕਿ ਯਹੋਵਾਹ ਯਿਰਮਿਯਾਹ ਨੂੰ ਅਖਿਆ ਸੀ ਕਿ: “ਇਹ ਥਾਂ 70
ਵਰ੍ਹੇ ਤੀਕ ਬੰਜਰ ਤੇ ਉਜਾੜ ਰਹੇਗਾ। ਇਹ ਕੰਮ ਸਬਤ ਦੇ ਆਰਾਮ
ਭੋਗਣ ਵਾਸਤੇ ਹੋਵੇਗਾ। ਜਿੰਨਾ ਚਿਰ ਲੋਕ ਸਬਤਾਂ ਦਾ ਆਰਾਮ
ਨਾ ਭੋਗਣ।”

22ਫ਼ਾਰਸ ਦੇ ਪਾਤਸ਼ਾਹ ਕੋਰਸ ਦੇ ਪਹਿਲੇ ਸਾਲ ਯਹੋਵਾਹ ਦਾ
ਬਚਨ ਜੋ ਯਿਰਮਿਯਾਹ ਦੇ ਮੂੰਹੋਂ ਨਿਕਲਿਆ ਸੀ ਪੂਰਾ ਹੋਵੇ, ਯਹੋਵਾਹ
ਨੇ ਫਾਰਸ ਦੇ ਪਾਤਸ਼ਾਹ ਕੋਰਸ ਨੂੰ ਪਰੇਰਿਆ। ਤਾਂ ਉਸ ਨੇ ਆਪਣੇ
ਸਾਰੇ ਰਾਜ ਵਿੱਚ ਇਹ ਖ਼ਬਰ ਕਰਵਾਈ ਅਤੇ ਇਸ ਵਿਸ਼ੇ ਦਾ
ਹੁਕਮ ਵੀ ਲਿਖਿਆ। ਉਸ ਨੇ ਸਾਰੇ ਥਾਂ ਹਲਕਾਰੇ ਭੇਜੇ। ਉਨ੍ਹਾਂ
ਇਹ ਸੰਦੇਸ਼ ਪਹੁੰਚਾਇਆ:

> 23ਫ਼ਾਰਸ ਦਾ ਪਾਤਸ਼ਾਹ ਕੋਰਸ ਆਖਦਾ ਹੈ: ਅਕਾਸ਼ ਦੇ
> ਯਹੋਵਾਹ ਪਰਮੇਸ਼ੁਰ ਨੇ ਮੈਨੂੰ ਧਰਤੀ ਦਾ ਪਾਤਸ਼ਾਹ ਥਾਪਿਆ
> ਹੈ। ਉਸ ਨੇ ਮੈਨੂੰ ਯਰੂਸ਼ਲਮ ਵਿੱਚ ਮੰਦਰ ਬਨਾਉਣ ਦੀ
> ਜੁੰਮੇਵਾਰੀ ਸੌਂਪੀ ਹੈ। ਸੋ ਹੁਣ ਤੁਸੀਂ ਸਾਰੇ ਜੋ ਪਰਮੇਸ਼ੁਰ ਦੇ
> ਲੋਕ ਹੋ, ਸਭ ਯਰੂਸ਼ਲਮ ਵਿੱਚ ਜਾਣ ਲਈ ਆਜ਼ਾਦ ਹੋ, ਅਤੇ
> ਯਹੋਵਾਹ ਉਸ ਦਾ ਪਰਮੇਸ਼ੁਰ ਤੁਹਾਡੇ ਨਾਲ ਹੋਵੇ।

# ਅਜ਼ਰਾ

### ਕੋਰਸ਼ ਦੀ ਕੈਦੀਆਂ ਨੂੰ ਵਾਪਸ ਘੱਲਣ ’ਚ ਮਦਦ

1 ਪਹਿਲੇ ਵਰ੍ਹੇ* ਵਿੱਚ ਜਦੋਂ ਕੋਰਸ਼ ਫਾਰਸ ਦਾ ਪਾਤਸ਼ਾਹ
ਬਣਿਆ ਤਾਂ ਯਹੋਵਾਹ ਨੇ ਕੋਰਸ਼ ਨੂੰ ਇੱਕ ਐਲਾਨ ਕਰਨ
ਲਈ ਉਤਸਾਹਿਤ ਕੀਤਾ। ਕੋਰਸ਼ ਨੇ ਇਸ ਐਲਾਨ ਨੂੰ ਲਿਖਤ
ਰੂਪ ਦਿੱਤਾ ਅਤੇ ਆਪਣੇ ਰਾਜ ਦੀਆਂ ਸਭ ਥਾਵਾਂ ਤੇ ਇਸ ਨੂੰ
ਪੜ੍ਹਵਾਇਆ। ਅਜਿਹਾ ਇਸ ਲਈ ਵਾਪਰਿਆ ਤਾਂ ਜੋ ਯਿਰਮਿਯਾਹ
ਦੇ ਮੂੰਹੋ ਉੱਚਰਿਆ ਯਹੋਵਾਹ ਦਾ ਬਚਨ ਸੱਚ ਹੋਵੇ। ਇਹ ਐਲਾਨ
ਇਉਂ ਸੀ:

2“ਫਾਰਸ ਦਾ ਪਾਤਸ਼ਾਹ ਕੋਰਸ਼ ਇਉਂ ਫੁਰਮਾਉਂਦਾ ਹੈ:

“ਯਹੋਵਾਹ ਅਕਾਸ਼ ਦੇ ਪਰਮੇਸ਼ੁਰ ਨੇ ਦੁਨੀਆਂ ਦੇ ਸਾਰੇ
ਰਾਜ ਮੈਨੂੰ ਦੇ ਦਿੱਤੇ ਅਤੇ ਯਹੋਵਾਹ ਨੇ ਯਹੂਦਾਹ ਦੇ ਯਰੂਸ਼ਲਮ
ਵਿੱਚ ਉਸ ਦੇ ਲਈ ਇੱਕ ਮੰਦਰ ਬਨਾਉਣ ਲਈ ਮੈਨੂੰ
ਚੁਣਿਆ ਹੈ। 3ਯਹੋਵਾਹ ਇਸਰਾਏਲ ਦਾ ਪਰਮੇਸ਼ੁਰ ਹੈ;
ਉਹ ਪਰਮੇਸ਼ੁਰ ਹੈ, ਜੋ ਕਿ ਯਰੂਸ਼ਲਮ ਵਿੱਚ ਹੈ। ਜੇਕਰ
ਤੁਹਾਡੇ ਵਿੱਚੋਂ ਕੋਈ ਪਰਮੇਸ਼ੁਰ ਦਾ ਜਨ ਹੈ ਜੋ ਤੁਹਾਡੇ ’ਚ
ਰਹਿੰਦਾ ਹੈ ਤਾਂ ਮੈਂ ਪ੍ਰਾਰਥਨਾ ਕਰਾਂਗਾ ਕਿ ਪਰਮੇਸ਼ੁਰ ਤੁਹਾਡੇ
ਅੰਗ ਸੰਗ ਹੋਵੇ। ਉਹ ਯਹੂਦਾਹ ਦੇ ਯਰੂਸ਼ਲਮ ਨੂੰ ਜਾਵੇ
ਅਤੇ ਜਾਕੇ ਇਸਰਾਏਲ ਦੇ ਯਹੋਵਾਹ ਦੇ ਮੰਦਰ ਦਾ ਨਿਰਮਾਣ
ਕਰੇ। 4ਇਸ ਲਈ ਜੇਕਰ ਕਿਤੇ ਵੀ ਜਿੱਥੇ ਕੋਈ ਬਚਿਆ
ਹੋਇਆ ਰਹਿ ਰਿਹਾ ਹੋਵੇ; ਉਸ ਜਗ੍ਹਾ ਦੇ ਆਦਮੀ ਉਸਨੂੰ
ਚਾਂਦੀ, ਸੋਨਾ, ਪਸ਼ੂ ਤੇ ਹੋਰ ਚੀਜ਼ਾਂ ਦੇ ਕੇ ਉਸ ਦੀ ਸਹਾਇਤਾ
ਕਰਨ ਅਤੇ ਇਸ ਦੇ ਨਾਲ ਉਨ੍ਹਾਂ ਨੂੰ ਸੁਗਾਤ ਵੀ ਦੇਣੀ
ਚਾਹੀਦੀ ਹੈ ਜਿਹੜੀ ਉਹ ਪਰਮੇਸ਼ੁਰ ਦੇ ਮੰਦਰ ਲਈ ਜੋ
ਕਿ ਯਰੂਸ਼ਲਮ ਵਿੱਚ ਹੈ, ਚਾਹੁੰਦੇ ਹਨ।”

5ਫ਼ੇਰ ਯਹੂਦਾਹ ਅਤੇ ਬਿਨਯਾਮੀਨ ਦੇ ਪਰਿਵਾਰ ਸਮੂਹਾਂ ਦੇ
ਆਗੂ, ਯਹੋਵਾਹ ਦਾ ਮੰਦਰ ਉਸਾਰਨ ਲਈ ਯਰੂਸ਼ਲਮ ਨੂੰ ਜਾਣ
ਲਈ ਤਿਆਰ ਹੋ ਗਏ। ਹਰ ਕੋਈ ਜੋ ਪਰਮੇਸ਼ੁਰ ਦੁਆਰਾ ਪ੍ਰੇਰਿਆ
ਗਿਆ ਸੀ, ਸਭ ਯਰੂਸ਼ਲਮ ਨੂੰ ਜਾਣ ਲਈ ਤਿਆਰ ਹੋ ਗਏ।
6ਉਨ੍ਹਾਂ ਦੇ ਸਾਰੇ ਗੁਆਂਢੀਆਂ ਨੇ ਉਤਸਾਹਿਤ ਕਰਨ ਲਈ ਉਨ੍ਹਾਂ
ਨੂੰ ਬਹੁਤ ਸਾਰੀਆਂ ਸੁਗਾਤਾਂ ਦਿੱਤੀਆਂ। ਉਨ੍ਹਾਂ ਨੇ ਉਨ੍ਹਾਂ ਨੂੰ ਸੋਨੇ
ਅਤੇ ਚਾਂਦੀ ਤੋ ਬਣੇ ਭਾਂਡੇ, ਸਾਮਾਨ, ਪਸ਼ੂ ਅਤੇ ਹੋਰ ਬਹੁਤ ਸਾਰੀਆਂ
ਕੀਮਤੀ ਚੀਜ਼ਾਂ ਦਿੱਤੀਆਂ। ਇਹ ਸੁਗਾਤਾਂ ਉਨ੍ਹਾਂ ਸੁਗਾਤਾਂ ਤੋਂ
ਇਲਾਵਾ ਸਨ ਜੋ ਉਨ੍ਹਾਂ ਨੇ ਆਪਣੀ ਮਰਜ਼ੀ ਨਾਲ ਦਿੱਤੀਆਂ
ਸਨ। 7ਕੋਰਸ਼ ਪਾਤਸ਼ਾਹ ਨੇ ਵੀ ਯਹੋਵਾਹ ਦੇ ਮੰਦਰ ਦੇ ਉਨ੍ਹਾਂ
ਭਾਂਡਿਆਂ ਨੂੰ ਕਢਵਾਇਆ, ਜਿਨ੍ਹਾਂ ਨੂੰ ਨਬੂਕਦੱਨਸਰ ਯਰੂਸ਼ਲਮ
ਤੋਂ ਲੈ ਆਇਆ ਸੀ ਤੇ ਆਪਣੇ ਦੇਵਤਿਆਂ ਦੇ ਮੰਦਰ ਵਿੱਚ ਰੱਖਿਆ
ਹੋਇਆਂ ਸੀ। 8ਫਾਰਸ ਦੇ ਪਾਤਸ਼ਾਹ ਕੋਰਸ਼ ਨੇ ਮਿਥਰਦਾਥ ਨੂੰ
ਉਨ੍ਹਾਂ ਚੀਜ਼ਾਂ ਨੂੰ ਬਾਹਰ ਲਿਆਉਣ ਲਈ ਖਜ਼ਾਨਚੀ ਬਣਾ ਦਿੱਤਾ
ਤੇ ਗਿਣ ਕੇ ਯਹੂਦਾਹ ਦੇ ਆਗੂ ਸ਼ੇਸ਼ੱਬਸਰ ਨੂੰ ਦੇ ਦਿੱਤੀਆਂ।

9ਮਿਥਰਦਾਥ ਨੇ ਯਹੋਵਾਹ ਦੇ ਮੰਦਰ ਚੋਂ ਜੋ ਵਸਤਾਂ ਲਿਆਂਦੀਆਂ
ਉਨ੍ਹਾਂ ਦੀ ਗਿਣਤੀ ਇਉਂ ਸੀ!

30 ਥਾਲੀਆਂ ਸੋਨੇ ਦੀਆਂ, 1,000 ਚਾਂਦੀ ਦੇ ਥਾਲ, ਅਤੇ 29
ਛੁਰੀਆਂ।

10ਤੀਹ ਸੋਨੇ ਦੇ ਕਟੋਰੇ, ਚਾਂਦੀ ਦੇ ਸੋਨੇ ਵਾਂਗ ਦੇ 410 ਕਟੋਰੇ
ਅਤੇ 1,000 ਹੋਰ ਭਾਂਡੇ।

11ਕੁਲ ਮਿਲਾ ਕੇ 5,400 ਸੋਨੇ ਅਤੇ ਚਾਂਦੀ ਤੋਂ ਬਣੀਆਂ ਹੋਇਆ
ਵਸਤਾਂ ਸਨ। ਸ਼ੇਸ਼ਬੱਸਰ ਇਨ੍ਹਾਂ ਸਭਨਾਂ ਵਸਤਾਂ ਨੂੰ ਬਾਬਲ ਤੋਂ
ਯਰੂਸ਼ਲਮ ਨੂੰ ਮੁੜਨ ਵਾਲੇ ਕੈਦੀਆਂ ਨਾਲ ਲੈ ਕੇ ਆਇਆ ਸੀ।

### ਮੁੜਨ ਵਾਲੇ ਕੈਦੀਆਂ ਦੀ ਸੂਚੀ

2 ਇਹ ਉਸ ਸੂਬੇ ਦੇ ਲੋਕ ਹਨ ਜਿਹੜੇ ਕੈਦ ਤੋਂ ਵਾਪਸ
ਪਰਤੇ ਸਨ। ਬਾਬਲ ਦਾ ਪਾਤਸ਼ਾਹ ਨਬੂਕਦਨੱਸਰ ਇਨ੍ਹਾਂ
ਲੋਕਾਂ ਨੂੰ ਕੈਦੀਆਂ ਵਜੋ ਬਾਬਲ ਨੂੰ ਲੈ ਗਿਆ ਸੀ। ਇਹ ਸਾਰੇ ਲੋਕ
ਯਰੂਸ਼ਲਮ ਅਤੇ ਯਹੂਦਾਹ ਨੂੰ ਵਾਪਸ ਪਰਤੇ ਅਤੇ ਇਨ੍ਹਾਂ ਵਿੱਚੋਂ
ਹਰ ਕੋਈ ਮੁੜ ਆਪਣੇ ਸ਼ਹਿਰ ਵਿੱਚ ਵਾਪਸ ਪਰਤਿਆ। 2ਇਹ
ਲੋਕ ਹਨ ਜੋ ਜ਼ਰੁੱਬਾਬਲ ਦੇ ਨਾਲ ਪਰਤੇ ਸਨ ਯੇਸ਼ੂਆ, ਨਹਮਯਾਹ,
ਸਰਾਯਾਹ, ਰਏਲਾਯਾਹ, ਮਾਰਦਕਈ, ਬਿਲਸ਼ਾਨ, ਮਿਸਪਾਰ,
ਬਿਗਵਈ, ਰਹੂਮ ਅਤੇ ਬਅਨਾਹ। ਇਸਰਾਏਲ ਦੇ ਉਨ੍ਹਾਂ ਲੋਕਾਂ
ਦੀ ਗਿਣਤੀ ਜੋ ਵਾਪਸ ਪਰਤੇ, ਇਉਂ ਹੈ:

| | | |
|---|---|---|
| 3 | ਫਰੋਸ਼ ਦੇ ਉੱਤਰਾਧਿਕਾਰੀਆਂ ਚੋਂ | 2,172 |
| 4 | ਸ਼ਫਟਯਾਹ ਦੇ ਉੱਤਰਾਧਿਕਾਰੀ | 372 |
| 5 | ਆਰਹ ਦੇ ਉੱਤਰਾਧਿਕਾਰੀ | 775 |
| 6 | ਫਹਥ ਮੋਆਬ ਦੇ ਉੱਤਰਾਧਿਕਾਰੀ, ਜੋ ਕਿ ਯੇਸ਼ੂਆ ਅਤੇ ਯੋਆਬ ਦੇ ਉੱਤਰਾਧਿਕਾਰੀ ਹਨ | 2,812 |
| 7 | ਏਲਾਮ ਦੇ ਉੱਤਰਾਧਿਕਾਰੀ | 1,254 |
| 8 | ਜ਼ੱਤੂ ਦੇ ਉੱਤਰਾਧਿਕਾਰੀ | 945 |
| 9 | ਜ਼ੱਕਈ ਦੇ ਉੱਤਰਾਧਿਕਾਰੀ | 760 |
| 10 | ਬਾਨੀ ਦੇ ਉੱਤਰਾਧਿਕਾਰੀ | 642 |

**ਪਹਿਲੇ ਹੀ ਵਰ੍ਹੇ** 538 ਈਸਵੀ ਪੂਰਬ ਪਹਿਲਾ ਵਰ੍ਹਾ।

11 ਬੇਬਾਈ ਦੇ ਉੱਤਰਾਧਿਕਾਰੀ 623
12 ਅਜ਼ਗਾਦ ਦੇ ਉੱਤਰਾਧਿਕਾਰੀ 1,222
13 ਅਦੋਨੀਕਾਮ ਦੇ ਉੱਤਰਾਧਿਕਾਰੀ 666
14 ਬਿਗਵਾਈ ਦੇ ਉੱਤਰਾਧਿਕਾਰੀ 2,056
15 ਆਦੀਨ ਦੇ ਉੱਤਰਾਧਿਕਾਰੀ 454
16 ਹਿਜ਼ਕੀਯਾਹ ਲਈ ਆਟੇਰ ਦੇ ਉੱਤਰਾਧਿਕਾਰੀ 98
17 ਬੇਸਾਈ ਦੇ ਉੱਤਰਾਧਿਕਾਰੀ 323
18 ਯੋਰਾਹ ਦੇ ਉੱਤਰਾਧਿਕਾਰੀ 112
19 ਹਾਸ਼ੂਮ ਦੇ ਉੱਤਰਾਧਿਕਾਰੀ ਚੋਂ 223
20 ਗਿੱਬਾਰ ਦੇ ਉੱਤਰਾਧਿਕਾਰੀ 95
21 ਬੈਤਲਹਮ ਸ਼ਹਿਰ ਵਿੱਚੋਂ 123
22 ਨਟੋਫਾਹ ਸ਼ਹਿਰ ਵਿੱਚੋਂ 56
23 ਅਨਾਥੋਥ ਸ਼ਹਿਰ ਵਿੱਚੋਂ 128
24 ਅਜ਼ਮਾਵਖ ਸ਼ਹਿਰ ਵਿੱਚੋਂ 42
25 ਕਿਰਯਖ ਆਰੀਮ ਕਫੀਰਾਹ
ਅਤੇ ਬਏਰੋਥ ਸ਼ਹਿਰ ਵਿੱਚੋਂ 743
26 ਹਾਮਾਹ ਤੇ ਗਾਬਾ ਸ਼ਹਿਰ ਵਿੱਚੋਂ 621
27 ਮਿਕਮਾਸ ਸ਼ਹਿਰ ਵਿੱਚੋਂ 122
28 ਬੈਥੇਲ ਅਤੇ ਆਈ ਸ਼ਹਿਰ ਵਿੱਚੋਂ 223
29 ਨਬੋ ਸ਼ਹਿਰ ਚੋਂ 52
30 ਮਗਬੀਸ਼ ਵਿੱਚੋਂ 156
31 ਏਲਾਮ ਨਾਂ ਦੇ ਇੱਕ ਦੂਸਰੇ ਸ਼ਹਿਰ ਵਿੱਚੋਂ 1,254
32 ਹਾਰੀਮ ਸ਼ਹਿਰ ਤੋਂ ਤਿੰਨ 320
33 ਹਦੀਦ ਅਤੇ ਉਨੋ ਸ਼ਹਿਰ ਵਿੱਚੋਂ 725
34 ਯੇਰੇਹ ਸ਼ਹਿਰ ਚੋਂ 345
35 ਸਨਾਆਹ ਸ਼ਹਿਰ ਤੋਂ 3,630

36ਜਾਜਕਾਂ ਦੀ ਸੂਚੀ ਇਸ ਪ੍ਰਕਾਰ ਸੀ: ਯੇਸ਼ੂਆ ਦੇ ਘਰਾਣੇ
ਰਾਹੀਂ ਯਦਅਯਾਹ ਦੇ ਉੱਤਰਾਧਿਕਾਰੀ : 973
37 ਇੰਮੇਰ ਦੇ ਉੱਤਰਾਧਿਕਾਰੀਆਂ ਚੋਂ 1,052
38 ਪਸ਼ਹੂਰ ਦੇ ਉੱਤਰਾਧਿਕਾਰੀਆਂ ਚੋਂ 1,247
39 ਗਰੀਮ ਦੇ ਉੱਤਰਾਧਿਕਾਰੀਆਂ ਚੋਂ 1,017

40ਲੇਵੀਆਂ ਦੇ ਘਰਾਣੇ ਚੋਂ ਜਿਹੜੇ ਲੋਕ ਸਨ:
ਹੋਦਵਯਾਹ ਦੇ ਉੱਤਰਾਧਿਕਾਰੀਆਂ ਰਾਹੀਂ ਯੇਸ਼ੂਆ ਅਤੇ
ਕਦਮੀਏਲ ਦੇ ਉੱਤਰਾਧਿਕਾਰੀ 74
41ਗਵੱਯਾਂ ਦੀ ਸੂਚੀ ਇਸ ਤਰ੍ਹਾਂ ਹੈ:
ਅਸਾਫ ਦੇ ਉੱਤਰਾਧਿਕਾਰੀਆਂ ਵਿੱਚੋਂ 128

42ਮੰਦਰ ਦੇ ਫ਼ਾਟਕਾਂ ਦੇ ਦਰਬਾਨਾਂ ਦੇ ਉੱਤਰਾਧਿਕਾਰੀਆਂ ਚੋਂ
ਲੋਕ ਇਸ ਤਰ੍ਹਾਂ ਸਨ:
ਸੱਲੂਮ, ਅਟੇਰ, ਟਲਮੋਨ, ਅਕੂਬ, ਹਟੀਟਾ ਅਤੇ ਸੋਬਈ
ਦੇ ਉੱਤਰਾਧਿਕਾਰੀ 139
43ਮੰਦਰ ਦੇ ਖਾਸ ਸੇਵਕ ਸਨ: ਸੀਹਾ ਦੇ ਉੱਤਰਾਧਿਕਾਰੀ,
ਹਸੂਫਾ ਅਤੇ ਟੱਬਉਥ,
44 ਕੇਰੋਸ ,ਸੀਅਹਾ ਪਾਦੋਨ ਦੇ ਉੱਤਰਾਧਿਕਾਰੀ,
45 ਲਬਾਨਾਹ, ਹਗਾਬਾਹ ਅੱਕੂਬ ਦੇ ਉੱਤਰਾਧਿਕਾਰੀ,
46 ਹਾਗਾਬ, ਸ਼ਮਲਈ ਹਾਨਾਨ ਦੇ ਉੱਤਰਾਧਿਕਾਰੀ,
47 ਗਿੱਦੇਲ, ਰਾਹਰ ਰਆਯਾਹ ਦੇ ਉੱਤਰਾਧਿਕਾਰੀ,
48 ਰਸੀਨ, ਨਕੋਦਾ ਗਜ਼ਾਮ ਦੇ ਉੱਤਰਾਧਿਕਾਰੀ,
49 ਉੱਜ਼ਾ, ਪਾਸੇਅਹ ਬੇਸਾਈ ਦੇ ਉੱਤਰਾਧਿਕਾਰੀ,
50 ਅਸਨਾਹ, ਮਊਨੀਮ ਨਫ਼ੁਸੀਮ ਦੇ ਉੱਤਰਾਧਿਕਾਰੀ।
51 ਬਕਬੂਕ, ਹਕੂਫਾ ਹਰਹੂਰ ਦੇ ਉੱਤਰਾਧਿਕਾਰੀ।
52 ਬਸਲੂਬ ਮਹੀਦਾ, ਹਰਸ਼ਾ ਦੇ ਉੱਤਰਾਧਿਕਾਰੀ,
53 ਬਰਕੋਸ, ਸੀਸਰਾ, ਥਾਮਹ ਦੇ ਉੱਤਰਾਧਿਕਾਰੀ।
54 ਨਸੀਹ ਅਤੇ ਹਟੀਫਾ ਦੇ ਉੱਤਰਾਧਿਕਾਰੀ।

55ਸੁਲੇਮਾਨ ਦੇ ਸੇਵਕਾਂ ਇਸ ਪ੍ਰਕਾਰ ਸਨ:
ਸੋਟਈ, ਸੋਫਰਥ ਪਰੂਦਾ ਦੇ ਉੱਤਰਾਧਿਕਾਰੀ,
56 ਯਅਲਾਹ, ਦਰਕੋਨ ਅਤੇ ਗਿੱਦੇਲ ਦੇ ਉੱਤਰਾਧਿਕਾਰੀ,
57 ਸ਼ਫਟਯਾਹ, ਹੱਟੀਲ, ਪੋਕਰਥ,- ਹੱਸਬਾਇਮ, ਅਤੇ ਆਮੀ
ਦੇ ਉੱਤਰਾਧਿਕਾਰੀ
58 ਸਾਰੇ ਮੰਦਰ ਦੇ ਸੇਵਕਾਂ ਅਤੇ ਸੁਲੇਮਾਨ ਦੇ ਸੇਵਕਾਂ ਦੇ
ਉੱਤਰਾਧਿਕਾਰੀਆਂ ਦੀ ਗਿਣਤੀ 392 ਸੀ।

59ਕੁਝ ਲੋਕ ਯਰੂਸ਼ਲਮ ਵਿੱਚ ਤੇਲ- ਮੇਹਲ, ਤੇਲ- ਹਰਸਾ,
ਕਰੂਬ, ਅੱਦਾਨ ਅਤੇ ਇੰਮੇਰ ਦੇ ਸ਼ਹਿਰਾਂ ਤੋਂ ਸਨ, ਪਰ ਉਹ
ਇਹ ਸਾਬਿਤ ਨਾ ਕਰ ਸਕੇ ਕਿ ਉਨ੍ਹਾਂ ਦੇ ਘਰਾਣੇ ਇਸਰਾਏਲ
ਦੇ ਘਰਾਣਿਆਂ ਵਿੱਚੋਂ ਸਨ।
60 ਦਲਾਯਾਹ ਦੀ ਅੰਸ, ਟੋਬੀਯਾਹ ਦੀ ਅਤੇ ਨਕੋਦਾ ਦੇ
ਉੱਤਰਾਧਿਕਾਰੀਆਂ ਚੋਂ 652,
61ਜਾਜਕਾਂ ਦੇ ਘਰਾਣਿਆਂ ਵਿੱਚੋਂ ਉੱਤਰਾਧਿਕਾਰੀ ਇਉਂ ਸਨ:
ਹੱਬਯਾਹ ਦੇ ਉੱਤਰਾਧਿਕਾਰੀ, ਹਕੋਸ਼ ਦੇ ਉੱਤਰਾਧਿਕਾਰੀ,
ਬਰਜ਼ਿੱਲਈ ਦੇ ਉੱਤਰਾਧਿਕਾਰੀ (ਜੇਕਰ ਕੋਈ ਆਦਮੀ
ਗਿਲਆਦ ਦੇ ਬਰਜਿੱਲਈ ਦੀਆਂ ਧੀਆਂ ਨਾਲ
ਵਿਆਹਿਆ ਗਿਆ, ਉਹ ਬਰਜਿੱਲਈ ਦੇ ਨਾਮ ਤੋਂ
ਬੁਲਾਇਆ ਜਾਂਦਾ ਸੀ।)

62ਇਨ੍ਹਾਂ ਮਨੁੱਖਾਂ ਨੇ ਆਪਣੇ ਘਰਾਣੇ ਦੇ ਇਤਿਹਾਸ ਨੂੰ ਜਾਨਣਾ
ਚਾਹਿਆ ਪਰ ਉਹ ਖੋਜ ਨਾ ਸਕੇ। ਇਨ੍ਹਾਂ ਦੇ ਨਾਂ ਜਾਜਕਾਂ ਦੀ
ਫਹਰਿਸਤ ਵਿੱਚ ਦਰਜ ਨਹੀ ਸਨ ਅਤੇ ਇਹ ਉਹ ਸਾਬਿਤ ਨਾ
ਕਰ ਸਕੇ ਕਿ ਉਨ੍ਹਾਂ ਦੇ ਪੁਰਖੇ ਜਾਜਕ ਸਨ, ਇਸ ਲਈ ਉਨ੍ਹਾਂ ਨੂੰ
ਜਾਜਕਾਂ ਵਜੋਂ ਸੇਵਾ ਕਰਨ ਦੀ ਆਗਿਆ ਨਹੀਂ ਸੀ। 63ਤੱਦ
ਰਾਜਪਾਲ ਨੇ ਆਖਿਆ, "ਜਦ ਤੀਕ ਓਥੇ ਕੋਈ ਜਾਜਕ ਨਾ ਹੋਵੇ
ਜੋ ਉਰੀਮ ਅਤੇ ਥੁੰਮੀਮ ਬਾਰੇ ਜਾਨਕਾਰੀ ਦੇ ਸਕੇ ਤਦ ਤੀਕ ਉਹ
ਅੱਤ ਪਵਿੱਤਰ ਵਸਤਾਂ ਵਿੱਚੋਂ ਕੁਝ ਨਾ ਖਾਣ।
64ਕੁਲ ਮਿਲਾ ਕੇ ਉਸ ਵਿੱਚ ਜਿਹੜੇ ਵਾਪਸ ਆਏ ਸਨ ਉਨ੍ਹਾਂ
ਦੀ ਗਿਣਤੀ 42,360 ਸੀ। 65ਇਹ ਗਿਣਤੀ ਉਨ੍ਹਾਂ ਦੇ 7,337
ਦਾਸ ਤੇ ਦਾਸੀਆਂ ਨੂੰ ਗਿਣੇ ਬਿਨਾ ਸੀ। ਉਨ੍ਹਾਂ ਦੇ ਨਾਲ 200
ਗਾਇਕ ਤੇ ਗਾਇਕਾਵਾਂ ਵੀ ਸਨ। 66-67ਉਨ੍ਹਾਂ ਕੋਲ 736 ਘੋੜੇ,
245 ਖੱਚਰ, 435 ਊਠ ਅਤੇ 6,720 ਖੋਤੇ ਸਨ।

68ਜਦ ਉਹ ਸਮੂਹ ਯੇਹੋਵਾਹ ਦੇ ਮੰਦਰ ਯਰੂਸ਼ਲਮ ਵਿੱਚ
ਪੁੱਜਿਆ ਤਦ ਪਰਿਵਾਰਾਂ ਦੇ ਮੁਖੀਆਂ ਨੇ ਮੰਦਰ ਦੇ ਨਿਰਮਾਣ
ਲਈ ਤੋਹਫੇ ਭੇਂਟ ਕੀਤੇ ਤਾਂ ਜੋ ਉਸ ਥਾਵੇਂ ਜਿੱਥੇ ਮੰਦਰ ਨਸ਼ਟ
ਕੀਤਾ ਗਿਆ ਸੀ ਉਸ ਥਾਂਵੇਂ ਉਹ ਨਵਾਂ ਮੰਦਰ ਉਸਾਰ ਸਕਣ।
69ਉਨ੍ਹਾਂ ਲੋਕਾਂ ਨੇ ਆਪਣੇ ਵਿੱਤ ਮੁਤਾਬਕ ਭੇਟਾਂ ਦਿੱਤੀਆਂ। ਜੋ
ਭੇਟਾ ਉਨ੍ਹਾਂ ਨੇ ਮੰਦਰ ਦੇ ਨਿਰਮਾਣ ਲਈ ਕੀਤੀ ਉਸ ਵਿੱਚ
ਤਕਰੀਬਨ 500 ਕਿਲ ਸੋਨਾ, 3,000 ਕਿੱਲੋ ਦੇ ਕਰੀਬ ਚਾਂਦੀ ਸੀ
ਅਤੇ ਜਾਜਕਾਂ ਦੇ ਪਹਿਨਣ ਲਈ 100 ਚੋਗੇ।

70ਫ਼ੇਰ ਜਾਜਕ, ਲੇਵੀ ਅਤੇ ਕੁਝ ਹੋਰ ਲੋਕ ਯਰੂਸ਼ਲਮ ਅਤੇ
ਇਸਦੇ ਦੁਆਲੇ ਦੇ ਇਲਾਕੇ 'ਚ ਜਾਕੇ ਵਸ ਗਏ। ਇਸ ਟੋਲੇ
ਵਿੱਚ ਗਵੱਯੇ, ਦਰਬਾਨ ਅਤੇ ਮੰਦਰ ਦੇ ਸੇਵਕ ਸ਼ਾਮਲ ਸਨ।
ਬਾਕੀ ਦੇ ਇਸਰਾਏਲੀ ਆਪਣੇ ਖੁਦ ਦੇ ਨਗਰਾਂ ਵਿੱਚ ਵਸ ਗਏ।

## ਜਗਵੇਦੀ ਦਾ ਪੁਨਰ ਨਿਰਮਾਣ

3 ਇਉਂ ਸੱਤਵੇ ਮਹੀਨੇ ਵਿੱਚ, ਜਿਹੜੇ ਇਸਰਾਏਲੀ ਆਪਣੇ
ਨਗਰਾਂ ਵਿੱਚ ਵਸ ਗਏ ਸਨ, ਯਰੂਸ਼ਲਮ ਨੂੰ ਗਏ। 2ਤੱਦ
ਯੋਸਾਦਾਕ ਦੇ ਪੁੱਤਰ ਯੇਸ਼ੂਆ ਅਤੇ ਉਸਦੇ ਨਾਲ ਦੇ ਜਾਜਕਾਂ ਅਤੇ
ਸ਼ਅਲਤੀਏਲ ਦੇ ਪੁੱਤਰ ਜ਼ਰੁੱਬਾਬਲ ਸਮੇਤ ਉਸ ਦੇ ਭਰਾਵਾਂ ਨੇ
ਇਸਰਾਏਲ ਦੇ ਪਰਮੇਸ਼ੁਰ ਦੀ ਜਗਵੇਦੀ ਉਸਾਰਨੀ ਸ਼ੁਰੂ ਕਰ
ਦਿੱਤੀ ਤਾਂ ਜੋ ਉਹ ਇਸ ਉੱਪਰ ਹੋਮ ਦੀਆਂ ਬਲੀਆਂ ਚੜ੍ਹਾ ਸਕਣ।
ਉਨ੍ਹਾਂ ਨੇ ਇਹ ਜਗਵੇਦੀ ਉਵੇਂ ਹੀ ਬਣਾਈ ਜਿਵੇਂ ਕਿ ਮੂਸਾ ਦੀ
ਬਿਵਸਥਾ ਵਿੱਚ ਕਿਹਾ ਗਿਆ ਸੀ। ਮੂਸਾ ਪਰਮੇਸ਼ੁਰ ਦਾ ਖਾਸ
ਸੇਵਕ ਸੀ।

3ਉਹ ਲੋਕ ਆਪਣੇ ਨਜ਼ਦੀਕ ਰਹਿੰਦੇ ਹੋਰ ਲੋਕਾਂ ਤੋਂ ਡਰਦੇ
ਸਨ, ਪਰ ਉਨ੍ਹਾਂ ਅੱਗੇ ਰੁਕਾਵਟ ਨਾ ਪਾਈ ਗਈ ਤਾਂ ਉਨ੍ਹਾਂ ਨੇ
ਪੁਰਾਣੀ ਨੀਂਹ ਉੱਤੇ ਹੀ ਜਗਵੇਦੀ ਤਿਆਰ ਕੀਤੀ। ਫ਼ੇਰ ਉਨ੍ਹਾਂ
ਨੇ ਯਹੋਵਾਹ ਦੇ ਅੱਗੇ ਹੋਮ ਦੀਆਂ ਬਲੀਆਂ ਚੜ੍ਹਾਈਆਂ। ਇਉਂ
ਰੋਜ਼ ਸਵੇਰੇ ਸ਼ਾਮ ਉਨ੍ਹਾਂ ਨੇ ਹੋਮ ਦੀਆਂ ਬਲੀਆਂ ਚੜ੍ਹਾਈਆਂ।
4ਫਿਰ ਉਨ੍ਹਾਂ ਨੇ ਲਿਖੇ ਮੁਤਾਬਕ ਡੇਰਿਆਂ ਦਾ ਪਰਬ ਮਨਾਇਆ
ਅਤੇ ਹਰ ਦਿਨ ਸਹੀ ਗਿਣਤੀ ਮੁਤਾਬਕ ਹੋਮ ਦੀਆਂ ਭੇਟਾਂ
ਚੜ੍ਹਾਈਆਂ। 5ਫ਼ੇਰ ਉਨ੍ਹਾਂ ਨੇ ਰੋਜ਼ ਦੀ ਹੋਮ ਦੀ ਭੇਟ ਅਤੇ ਅਮੱਸਿਆ
ਅਤੇ ਯਹੋਵਾਹ ਦੇ ਸਾਰੇ ਪਵਿੱਤਰ ਪਰਬਾਂ ਲਈ ਬਲੀਆਂ
ਚੜ੍ਹਾਈਆਂ। ਇਸ ਤੋਂ ਇਲਾਵਾ, ਲੋਕਾਂ ਨੇ ਹੋਰ ਵੀ ਵਸਤਾਂ
ਚੜ੍ਹਾਈਆਂ ਜੋ ਉਹ ਯਹੋਵਾਹ ਨੂੰ ਦੇਣੀਆਂ ਚਾਹੁੰਦੇ ਸਨ। 6ਸੱਤਵੇਂ
ਮਹੀਨੇਦੇ ਪਹਿਲੇ ਦਿਨ ਤੋਂ ਉਹ ਯਹੋਵਾਹ ਨੂੰ ਹੋਮ ਦੀਆਂ ਭੇਟਾਂ
ਚੜ੍ਹਾਉਣ ਲੱਗ ਪਏ, ਪਰ ਇਹ ਸਭ ਕੁਝ ਮੰਦਰ ਦੀ ਉਸਾਰੀ ਤੋਂ
ਪਹਿਲਾਂ ਹੀ ਸ਼ੁਰੂ ਹੋ ਗਿਆ।

## ਮੰਦਰ ਦਾ ਪੁਨਰ ਨਿਰਮਾਣ

7ਸੋ ਉਨ੍ਹਾਂ ਨੇ ਸੰਗਤਰਾਸ਼ਾਂ ਅਤੇ ਤਰਖਾਣਾਂ ਨੂੰ ਪੈਸੇ ਦਿੱਤੇ ਅਤੇ
ਸੀਦੋਨੀਆਂ ਅਤੇ ਸੂਰੀਆਂ ਨੂੰ ਭੋਜਨ, ਪੇਯ ਅਤੇ ਤੇਲ ਦਿੱਤਾ ਤਾਂ ਜੋ
ਉਹ ਫਾਰਸ ਦੇ ਪਾਤਸ਼ਾਹ ਕੋਰਸ਼ ਦੀ ਆਗਿਆ ਮੁਤਾਬਕ ਲਬਨੋਨ
ਤੋਂ ਦਿਆਰ ਦੀ ਲੱਕੜ ਸਮੁੰਦਰ ਰਾਹੀਂ ਯਾਫਾ ਨੂੰ ਲਿਆ ਸਕਣ।
8ਤਦ ਉਨ੍ਹਾਂ ਦੇ ਪਰਮੇਸ਼ੁਰ ਦੇ ਮੰਦਰ ਵਿੱਚ, ਜੋ ਕਿ ਯਰੂਸ਼ਲਮ
ਵਿੱਚ ਹੈ, ਪਹੁੰਚਣ ਤੋਂ ਮਗਰੋਂ ਦੂਜੇ ਸਾਲ ਦੇ ਦੂਜੇ ਮਹੀਨੇ ਵਿੱਚ
ਸ਼ਅਲਤੀਏਲ ਦੇ ਪੁੱਤਰ ਜ਼ਰੁੱਬਾਬਲ ਅਤੇ ਯੋਸਾਦਕ ਦੇ ਪੁੱਤਰ
ਯੇਸ਼ੂਆ ਨੇ ਅਤੇ ਉਨ੍ਹਾਂ ਦੇ ਬਾਕੀ ਭਰਾ ਜਾਜਕਾਂ ਅਤੇ ਲੇਵੀਆਂ ਨੇ
ਅਤੇ ਉਨ੍ਹਾਂ ਨੇ ਜੋ ਕੈਦ ਤੋਂ ਮੁੜ ਕੇ ਯਰੂਸ਼ਲਮ ਨੂੰ ਆਏ ਸਨ ਕੰਮ
ਸ਼ੁਰੂ ਕੀਤਾ। ਲੇਵੀਆਂ ਨੂੰ ਜੋ 20 ਸਾਲਾਂ ਦੇ ਜਾਂ ਇਸ ਤੋਂ ਵੱਧ
ਉਮਰ ਦੇ ਸਨ ਨੂੰ ਯਾਹਵੇਹ ਦੇ ਮੰਦਰ ਦੇ ਕੰਮ ਦੀ ਦੇਖ ਭਾਲ
ਉੱਪਰ ਲੱਗਾਇਆ। 9ਜਿਨ੍ਹਾਂ ਆਦਮੀਆਂ ਨੇ ਯਹੋਵਾਹ ਦੇ ਮੰਦਰ
ਦੇ ਨਿਰਮਾਣ ਦੇ ਕੰਮ ਦੀ ਦੇਖ ਭਾਲ ਕੀਤੀ ਉਹ ਸਨ: ਯੇਸ਼ੂਆ ਤੇ
ਉਸ ਦੇ ਪੁੱਤਰ ਕਦਮੀਏਲ ਅਤੇ ਉਸਦੇ ਪੁੱਤਰ ਅਤੇ ਰਿਸ਼ਤੇਦਾਰ
(ਯਹੂਦਾਹ ਦੇ ਉੱਤਰਾਧਿਕਾਰੀ) ਹੇਨਾ ਦਾਦ ਦੇ ਪੁੱਤਰ ਅਤੇ ਉਨ੍ਹਾਂ
ਦੇ ਭਰਾ ਜੋ ਕਿ ਲੇਵੀ ਸਨ, 10ਇਮਾਰਤਕਾਰਾਂ ਨੇ ਯਹੋਵਾਹ ਦੇ
ਮੰਦਰ ਦੀ ਨੀਂਹ ਦਾ ਕਾਰਜ ਪੂਰਾ ਕੀਤਾ। ਜਦੋਂ ਇਹ ਕਾਰਜ
ਪੂਰਾ ਹੋਇਆ ਤਾਂ ਜਾਜਕਾਂ ਨੇ ਆਪਣੇ ਜਾਜਕਾਂ ਵਾਲੇ ਵਸਤਰ
ਪਹਿਨੇ ਅਤੇ ਆਪਣੀਆਂ ਤੂਰ੍ਹੀਆਂ ਫੜੀਆਂ ਅਤੇ ਆਸਾਫ਼ ਦੇ
ਉੱਤਰਾਧਿਕਾਰੀਆਂ, ਲੇਵੀਆਂ ਨੇ ਆਪਣੇ ਛੈਣੇ ਲਏ। ਉਹ ਸਭ
ਆਪੋ-ਆਪਣੀ ਥਾਂਵੇ ਯੇਹੋਵਾਹ ਦੀ ਉਸਤਤ ਲਈ ਖੜੇ ਸਨ।
ਇਹ ਸਭ ਜਿਵੇਂ ਕਿ ਪਹਿਲਾਂ ਇਸਰਾਏਲ ਦੇ ਪਾਤਸ਼ਾਹ ਦਾਊਦ
ਦਾ ਹੁਕਮ ਹੋਇਆ ਸੀ ਉਸੇ ਮੁਤਾਬਕ ਹੋਇਆ। 11ਫਿਰ ਉਨ੍ਹਾਂ
ਸਭ ਨੇ ਉਸਤਤ ਦੇ ਗੀਤ ਗਾਏ ਅਤੇ ਯਹੋਵਾਹ ਦਾ ਸ਼ੁਕਰਾਨਾ
ਕੀਤਾ ਕਿ ਉਹ ਬਹੁਤ ਭਲਾ ਹੈ ਅਤੇ ਉਸ ਦਾ ਪਿਆਰ ਅਤੇ
ਮਿਹਰ ਇਸਰਾਏਲ ਵਾਸਤੇ ਹਮੇਸ਼ਾ ਹੈ। ਫਿਰ ਸਭ ਲੋਕਾਂ ਨੇ ਉੱਚੀ
ਆਵਾਜ਼ ਵਿੱਚ ਯਹੋਵਾਹ ਦੀ ਉਸਤਤ ਕੀਤੀ, ਇਹ ਸਭ ਇਸ
ਲਈ ਹੋਇਆ ਕਿਉਂ ਕਿ ਮੰਦਰ ਦੀ ਨੀਂਹ ਦਾ ਕਾਰਜ ਸੰਪੰਨ ਹੋ
ਗਿਆ ਸੀ।

12ਪਰ ਬਹੁਤ ਸਾਰੇ ਬਜ਼ੁਰਗ ਜਾਜਕ, ਲੇਵੀ ਅਤੇ ਘਰਾਣਿਆਂ
ਦੇ ਆਗੂ ਰੋਣ ਲੱਗ ਪਏ ਕਿਉਂ ਕਿ ਇਨ੍ਹਾਂ ਨੇ ਪਹਿਲੇ ਮੰਦਰ ਨੂੰ
ਵੀ ਵੇਖਿਆ ਹੋਇਆ ਸੀ। ਇਸ ਲਈ ਜਦੋਂ ਉਨ੍ਹਾਂ ਨੇ ਇਸ ਮੰਦਰ
ਦੀਆਂ ਨੀਹਾਂ ਵੇਖੀਆਂ ਤਾਂ ਉਹ ਉੱਚੀ-ਉੱਚੀ ਰੋਣ ਲੱਗ ਪਏ।
ਜਦ ਕਿ ਬਾਕੀ ਦੇ ਕੁਝ ਲੋਕ ਬੜੇ ਖੁਸ਼ ਸਨ ਅਤੇ ਸ਼ੋਰ ਮਚਾ ਰਹੇ
ਸਨ। 13ਦੂਰ ਤੀਕ ਆਵਾਜ਼ਾਂ ਸੁਣਾਈ ਦੇ ਰਹੀਆਂ ਸਨ। ਉਨ੍ਹਾਂ
ਸਭਨਾਂ ਨੇ ਮਿਲ ਕੇ ਇੰਨਾ ਸ਼ੋਰ ਮਚਾਇਆ ਹੋਇਆ ਸੀ ਕਿ ਰੋਣ
ਤੇ ਹੱਸਣ ਦੀਆਂ ਆਵਾਜ਼ ਵਿੱਚ ਭੇਦ ਕਰਨਾ ਔਖਾ ਸੀ।

## ਮੰਦਰ ਦੇ ਪੁਨਰ ਨਿਰਮਾਣ ਦਾ ਵਿਰੋਧ

4 1-2ਉਥੋਂ ਦੇ ਲੋਕ ਯਹੂਦਾਹ ਅਤੇ ਬਿਨਯਾਮੀਨ ਦੇ ਲੋਕਾਂ
ਦੇ ਵਿਰੁੱਧ ਸਨ। ਜਦੋਂ ਉਨ੍ਹਾਂ ਵਿਰੋਧੀਆਂ ਨੂੰ ਪਤਾ ਲੱਗਾ
ਕਿ ਉਹ ਲੋਕ ਜੋ ਦੇਸ਼ ਨਿਕਾਲੇ ਤੋਂ ਵਾਪਸ ਮੁੜੇ ਸਨ ਇਸਰਾਏਲ
ਦੇ ਯਹੋਵਾਹ ਪਰਮੇਸ਼ੁਰ ਦੇ ਲਈ ਇੱਕ ਮੰਦਰ ਉਸਾਰ ਰਹੇ ਸਨ।
2ਤਾਂ ਇਹ ਵਿਰੋਧੀ ਜ਼ਰੁੱਬਾਬਲ ਅਤੇ ਉਸ ਦੇ ਘਰਾਣਿਆ ਦੇ
ਮੁਖੀਆਂ ਕੋਲ ਆਏ ਅਤੇ ਕਿਹਾ, "ਸਾਨੂੰ ਵੀ ਇਸ ਨੂੰ ਉਸਾਰਨ
ਵਿੱਚ ਤੁਹਾਡੀ ਮਦਦ ਕਰਨ ਦੇਵੋ ਕਿਉਂ ਕਿ ਤੁਹਾਡੇ ਵਾਂਗ ਅਸੀਂ
ਵੀ ਤੁਹਾਡੇ ਪਰਮੇਸ਼ੁਰ ਦੀ ਸਹਾਇਤਾ ਲੋਚਦੇ ਹਾਂ ਅਤੇ ਅਸੀਂ
ਅੱਸ਼ੂਰ ਦੇ ਪਾਤਸ਼ਾਹ, ਏਸਰ ਹੱਦਨ ਦੇ ਦਿਨਾਂ ਤੋਂ, ਬਲੀਆਂ
ਚੜ੍ਹਾਉਂਦੇ ਆ ਰਹੇ ਹਾਂ, ਜੋ ਸਾਨੂੰ ਇੱਥੇ ਲਿਆਇਆ ਸੀ।"

[3]ਪਰ ਜ਼ਰੁੱਬਾਬਲ, ਯੇਸ਼ੂਆ ਅਤੇ ਇਸਰਾਏਲ ਦੇ ਘਰਾਣਿਆਂ ਤੇ ਹੋਰ ਆਗੂਆਂ ਨੇ ਕਿਹਾ, “ਨਹੀਂ ਤੁਸੀਂ ਸਾਡੇ ਪਰਮੇਸ਼ੁਰ ਦੇ ਮੰਦਰ ਦੇ ਨਿਰਮਾਣ ਲਈ ਸਾਡੀ ਮਦਦ ਨਹੀਂ ਕਰ ਸਕਦੇ ਸਿਰਫ ਯਹੋਵਾਹ ਲਈ ਅਸੀਂ ਹੀ ਭਵਨ ਬਣਾ ਸਕਦੇ ਹਾਂ ਉਹ ਇਸਰਾਏਲ ਦਾ ਪਰਮੇਸ਼ੁਰ ਹੈ ਸਾਨੂੰ ਫਾਰਸ ਦੇ ਪਾਤਸ਼ਾਹ ਕੋਰਸ਼ ਦਾ ਇਹੀ ਹੁਕਮ ਹੈ।” [4]ਤਾਂ ਉਸ ਧਰਤੀ ਦੇ ਲੋਕਾਂ ਦਾ ਹੌਂਸਲਾ ਤੋੜ ਦਿੱਤਾ ਅਤੇ ਉਨ੍ਹਾਂ ਨੂੰ ਇਸਦੀ ਉਸਾਰੀ ਕਰਨ ਤੋਂ ਡਰਾ ਦਿੱਤਾ। [5]ਉਨ੍ਹਾਂ ਨੇ ਫਾਰਸ ਦੇ ਪਾਤਸ਼ਾਹ ਕੋਰਸ਼ ਦੇ ਦਿਨਾਂ ਤੋਂ ਲੈਕੇ ਦਾਰਾ ਦੇ ਫਾਰਸ ਦਾ ਪਾਤਸ਼ਾਹ ਬਨਣ ਤੀਕ ਉਨ੍ਹਾਂ ਦੀਆਂ ਵਿਉਂਤਾਂ ਨੂੰ ਤਬਾਹ ਕਰਨ ਲਈ ਸਰਕਾਰੀ ਸਲਾਹਕਾਰਾਂ ਨੂੰ ਉਨ੍ਹਾਂ ਦੇ ਖਿਲਾਫ਼ ਕੰਮ ਕਰਨ ਲਈ ਭਾੜੇ ਤੇ ਲਿਆ।

[6]ਉਹ ਯਹੂਦੀਆਂ ਨੂੰ ਇਸ ਕਾਰਜ ਤੋਂ ਰੋਕਣ ਲਈ ਫਾਰਸ ਦੇ ਪਾਤਸ਼ਾਹ ਨੂੰ ਚਿੱਠੀਆਂ ਲਿਖਣ ਦੀ ਹੱਦ ਤੀਕ ਵੀ ਚਲੇ ਗਏ। ਅਹਸ਼ਵੇਰੋਸ਼* ਦੇ ਸ਼ਾਸਨਕਾਲ ਵਿੱਚ ਉਸ ਦੇ ਸ਼ਾਸਨਕਾਲ ਦੇ ਸ਼ੁਰੂ ਵਿੱਚ, ਉਨ੍ਹਾਂ ਨੇ ਯਹੂਦਾਹ ਅਤੇ ਯਰੂਸ਼ਲਮ ਦੇ ਲੋਕਾਂ ਦੇ ਵਿਰੁੱਧ ਚਿੱਠੀਆਂ ਲਿਖੀਆਂ।

## ਯਰੂਸ਼ਲਮ ਦੇ ਪੁਨਰ ਨਿਰਮਾਣ ਦਾ ਵਿਰੋਧ

[7]ਉਪਰੰਤ ਅਰਤਹਸ਼ਸ਼ਤਾ ਦੇ ਦਿਨਾਂ ਵਿੱਚ ਬਿਸ਼ਲਾਮ, ਮਿਥਰਦਾਥ, ਟਾਬਏਲ ਤੇ ਉਸਦੇ ਬਾਕੀ ਸਾਥੀਆਂ ਨੇ ਅਰਤਹਸ਼ਸ਼ਤਾ ਨੂੰ ਲਿਖਿਆ। ਇਹ ਚਿੱਠੀ ਅਰਾਮੀ ਲਿਖਾਈ ਵਿੱਚ ਲਿਖੀ ਗਈ ਸੀ ਅਤੇ ਅਰਾਮੀ ਵਿੱਚ ਅਨੁਵਾਦ ਕੀਤੀ ਹੋਈ ਸੀ।

[8]ਰਹੂਮ ਰਾਜ ਮੰਤਰੀ ਅਤੇ ਸ਼ਿਮਸਈ ਸਕੱਤਰ ਨੇ ਯਰੂਸ਼ਲਮ ਦੇ ਲੋਕਾਂ ਦੇ ਵਿਰੁੱਧ ਚਿੱਠੀ ਲਿਖੀ। ਇਹ ਚਿੱਠੀ ਉਨ੍ਹਾਂ ਅਰਤਹਸ਼ਸ਼ਤਾ ਪਾਤਸ਼ਾਹ ਨੂੰ ਲਿਖੀ ਜੋ ਇਉਂ ਸੀ:

[9]ਕਮਾਨ ਅਧਿਕਾਰੀ ਰਹੂਮ ਅਤੇ ਸ਼ਿਮਸਈ ਸਕੱਤਰ ਤੇ ਉਨ੍ਹਾਂ ਦੇ ਬਾਕੀ ਸਾਥੀਆਂ, ਨਿਆਂਕਾਰਾਂ ਅਤੇ ਟਰਪਲਾਈ, ਫਰਸ, ਅਰਕ, ਦੇ ਮਹੱਤਵਪੂਰਣ ਅਧਿਕਾਰੀਆਂ ਅਤੇ ਸੂਸਾ ਦੇ ਏਲਮਾਈ ਲੋਕਾਂ ਵੱਲੋਂ। [10]ਅਤੇ ਬਾਕੀ ਦੇ ਉਨ੍ਹਾਂ ਸਾਰੇ ਲੋਕਾਂ ਵੱਲੋਂ ਜਿਨ੍ਹਾਂ ਨੂੰ ਮਹਾਨ ਅਤੇ ਸ਼ਰੀਫ਼ ਆਸਨੱਪਰ ਦੁਆਰਾ ਸਾਮਰਿਯਾ ਸ਼ਹਿਰ ਦੇ ਪਾਰ ਅਤੇ ਦਰਿਆ ਦੇ ਦੂਸਰੇ ਪਾਸੇ ਤੇ ਹੋਰਨਾਂ ਥਾਵਾਂ ਤੇ, ਜੋ ਕਿ ਫ਼ਰਾਤ ਦਰਿਆ ਦੇ ਪੱਛਮ ਵਾਲੇ ਪਾਸੇ ਤੇ ਹੈ ਲਿਜਾਇਆ ਗਿਆ ਸੀ।

[11]ਇਹ ਉਸ ਖ਼ਤ ਦੀ ਨਕਲ ਹੈ ਜੋ ਉਨ੍ਹਾਂ ਨੇ ਉਸ ਨੂੰ ਭੇਜੀ।

ਪਾਤਸ਼ਾਹ ਅਰਤਹਸ਼ਸ਼ਤਾ ਨੂੰ, ਤੁਹਾਡੇ ਸੇਵਕਾਂ ਵੱਲੋਂ, ਜੋ ਫ਼ਰਾਤ ਦਰਿਆ ਦੇ ਪੱਛਮੀ ਪਾਸੇ ਵੱਲ ਰਹਿੰਦੇ ਹਨ।

[12]ਪਾਤਸ਼ਾਹ ਅਰਤਹਸ਼ਸ਼ਤਾ ਤੁਹਾਨੂੰ ਪਤਾ ਹੋਣਾ ਚਾਹੀਦਾ ਕਿ ਜਿਹੜੇ ਯਹੂਦੀ ਤੁਸੀਂ ਆਪਣੇ ਵੱਲੋਂ ਭੇਜੇ ਸਨ, ਇਥੇ ਪੁੱਜ ਗਏ ਹਨ। ਅਤੇ ਇਹ ਲੋਕ ਇੱਥੇ ਹੁਣ ਇਸ ਨਗਰ ਨੂੰ ਮੁੜ ਤੋਂ ਉਸਾਰਨਾ ਚਾਹੁੰਦੇ ਹਨ। ਉਸ ਸ਼ਹਿਰ ਦੇ ਲੋਕਾਂ ਨੇ ਹਮੇਸ਼ਾ ਦੂਜੇ ਪਾਤਸ਼ਾਹਾਂ ਦਾ ਵਿਰੋਧ ਕੀਤਾ ਹੈ। ਉਸ ਸ਼ਹਿਰ ਦੇ ਲੋਕ ਬਦ ਹਨ। ਅਤੇ ਹੁਣ ਉਨ੍ਹਾਂ ਨੇ ਨੀਹਾਂ ਪਾ ਦਿੱਤੀਆਂ ਹਨ ਅਤੇ ਕੰਧਾਂ ਉਸਾਰ ਰਹੇ ਹਨ। [13]ਅਤੇ ਪਾਤਸ਼ਾਹ, ਤੈਨੂੰ ਇਹ ਵੀ ਪਤਾ ਹੋਣਾ ਚਾਹੀਦਾ ਹੈ ਕਿ ਜੇਕਰ ਸ਼ਹਿਰ ਦੁਬਾਰਾ ਉਸਾਰਿਆ ਗਿਆ ਅਤੇ ਇਸ ਦੀਆਂ ਕੰਧਾ ਪੂਰੀਆਂ ਕੀਤੀਆਂ ਗਈਆਂ ਤਾਂ ਇੱਥੋਂ ਦੇ ਲੋਕ ਆਪਣੇ ਕਰ, ਦਾਨ ਅਤੇ ਫ਼ਰਜ਼ੀ ਕਰ ਦੇਣੇ ਬੰਦ ਕਰ ਦੇਣਗੇ ਅਤੇ ਪਾਤਸ਼ਾਹ ਇਹ ਸਾਰੀ ਆਮਦਨੀ ਗੁਆ ਲਵੇਗਾ।

[14]ਅਸੀਂ ਪਾਤਸ਼ਾਹ ਨਾਲ ਸ਼ਾਂਤੀ ਦਾ ਇਕਰਾਰਨਾਮਾ ਕੀਤਾ ਹੋਇਆ ਹੈ ਅਤੇ ਇਸ ਲਈ ਅਸੀਂ ਨਹੀਂ ਚਾਹੁੰਦੇ ਕਿ ਅਜਿਹਾ ਕੁਝ ਵੀ ਹੋਵੇ। ਇਸ ਲਈ ਅਸੀਂ ਇਹ ਚਿੱਠੀ ਪਾਤਸ਼ਾਹ ਨੂੰ ਸੂਚਨਾ ਦੇਣ ਲਈ ਭੇਜ ਰਹੇ ਹਾਂ।

[15]ਪਾਤਸ਼ਾਹ ਅਰਤਹਸ਼ਸ਼ਤਾ, ਅਸੀਂ ਤੈਨੂੰ ਇਹ ਸਲਾਹ ਦਿੰਦੇ ਹਾਂ ਕਿ ਤੂੰ ਆਪਣੇ ਤੋਂ ਪਹਿਲਾਂ ਦੇ ਪਾਤਸ਼ਾਹਾਂ ਦੀਆਂ ਲਿਖਤਾਂ ਨੂੰ ਖੋਜ ਤਾਂ ਉਨ੍ਹਾਂ ਲਿਖਤਾਂ ਵਿੱਚ ਤੂੰ ਵੇਖੇਂਗਾ ਕਿ ਯਰੂਸ਼ਲਮ ਨੇ ਹਮੇਸ਼ਾ ਦੂਜੇ ਪਾਤਸ਼ਾਹਾਂ ਦਾ ਵਿਰੋਧ ਕੀਤਾ ਹੈ ਉਨ੍ਹਾਂ ਨੇ ਹਮੇਸ਼ਾ ਦੂਸਰੇ ਰਾਜਿਆਂ ਅਤੇ ਰਾਜਾਂ ਲਈ ਮੁਸੀਬਤ ਪਾਈ ਹੈ। ਪ੍ਰਾਚੀਨ ਸਮਿਆਂ ਤੋਂ ਉੱਥੇ ਵਿੱਚ ਦੰਗੇ ਫ਼ਸਾਦ ਹੁੰਦੇ ਰਹੇ ਹਨ। ਇਹ ਕਾਰਣ ਹੈ ਕਿ ਯਰੂਸ਼ਲਮ ਨੂੰ ਉਜਾੜ ਦਿੱਤਾ ਗਿਆ ਸੀ। [16]ਹੇ ਪਾਤਸ਼ਾਹ! ਅਸੀਂ ਤੁਹਾਨੂੰ ਇਹ ਵੀ ਸੂਚਿਤ ਕਰਨਾ ਚਾਹੁੰਦੇ ਹਾਂ ਕਿ ਜੇਕਰ ਇਸ ਨਗਰ ਨੂੰ ਅਤੇ ਇਸਦੀਆਂ ਕੰਧਾ ਨੂੰ ਮੁੜ ਬਣਾਇਆ ਗਿਆ ਤਾਂ ਤੁਸੀਂ ਦਰਿਆਓ ਪਾਰ ਦੇ ਪੱਛਮੀ ਹਿੱਸੇ ਤੋਂ ਆਪਣਾ ਕਬਜ਼ਾ ਤੇ ਹਕੂਮਤ ਗੁਆ ਬੈਠੋਗੇ।”

[17]ਤਦ ਅਰਤਹਸ਼ਸ਼ਤਾ ਪਾਤਸ਼ਾਹ ਨੇ ਰਹੂਮ, ਕਮਾਨ ਅਧਿਕਾਰੀ, ਸ਼ਿਮਸਈ ਸਕੱਤਰ ਅਤੇ ਉਨ੍ਹਾਂ ਦੇ ਬਾਕੀ ਸਾਥੀਆਂ ਨੂੰ ਇੱਕ ਜਵਾਬ ਭੇਜਿਆ, ਜੋ ਸਾਮਰਿਯਾ ਦੇ ਸ਼ਹਿਰ ਅਤੇ ਫ਼ਰਾਤ ਦਰਿਆ ਦੇ ਪੱਛਮੀ ਸਥਾਨਾਂ ਤੇ ਰਹਿੰਦੇ ਸਨ।

ਸਲਾਮ!

[18]ਜਿਹੜੀ ਚਿੱਠੀ ਤੁਸੀਂ ਮੈਨੂੰ ਭੇਜੀ ਉਸਦਾ ਤਰਜਮਾ ਕਰਕੇ ਮੇਰੇ ਸਾਮ੍ਹਣੇ ਪੜੀ ਗਈ ਹੈ। [19]ਮੈਂ ਆਪਣੇ ਤੋਂ ਪਹਿਲੇ ਪਾਤਸ਼ਾਹ ਦੀਆਂ ਲਿਖੇਤਾਂ ਦੀ ਖੋਜ ਪੜਤਾਲ ਕਰਨ ਦਾ ਹੁਕਮ ਦਿੱਤਾ ਤਾਂ ਜੋ ਲਿਖਤਾਂ ਪ੍ਰਪਾਤ ਹੋਈਆਂ ਉਸ ਤੋਂ ਇਹ ਪਤਾ ਲੱਗਾ ਕਿ ਯਰੂਸ਼ਲਮ ਦੇ ਵਿਰੋਧ ਦਾ ਇਕ ਲੰਬਾ ਇਤਹਾਸ ਹੈ ਜੋ ਕਿ ਪਾਤਸ਼ਾਹ ਦੇ ਵਿਰੋਧ ਵਿੱਚ ਹੈ ਯਰੂਸ਼ਲਮ ਅਜਿਹਾ ਥਾਂ ਹੈ ਜਿੱਥੇ ਵਿਰੋਧ-ਰੋਹ ਤੇ ਫਸਾਦ ਅਕਸਰ ਹੁੰਦੇ ਆਏ ਹਨ। [20]ਅਤੇ ਯਰੂਸ਼ਲਮ ਵਿੱਚ ਸ਼ਕਤੀ ਸਾਲੀ ਪਾਤਸ਼ਾਹ ਵੀ ਹੋਏ ਸਨ ਜਿਨ੍ਹਾਂ ਨੇ ਦਰਿਆ ਦੇ ਪੱਛਮੀ ਪਾਸੇ ਦੇ ਸਾਰੇ ਦੇਸਾਂ ਉੱਪਰ ਰਾਜ ਕੀਤਾ ਸੀ। ਇਨ੍ਹਾਂ ਪਾਤਸ਼ਾਹਾਂ ਨੂੰ ਕਰ, ਦਾਨ ਅਤੇ ਫਰਜ਼ੀ ਕਰ ਦਿੱਤੇ ਜਾਂਦੇ ਸਨ।

[21]ਹੁਣ ਇਸ ਲਈ ਤੁਸੀ ਹੁਕਮ ਦੇਵੋ ਕਿ ਇਹ ਲੋਕ ਕੰਮ ਬੰਦ ਕਰਨ ਅਤੇ ਜਦ ਤੀਕ ਮੇਰੇ ਵੱਲੋਂ ਆਗਿਆ ਨਾ ਮਿਲੇ ਇਹ ਸ਼ਹਿਰ ਨਾ ਬਣੇ। [22]ਇਸ ਮਾਮਲੇ ਵਿੱਚ ਆਪਣੇ ਕੰਮ ਦੀ ਲਾਪਰਵਾਹੀ ਨਾ ਕਰਨ ਵਿੱਚ ਸਤੱਰਕ ਰਹਿਣਾ। ਤਾਂ ਜੋ ਰਾਜ ਕੋਈ ਨੁਕਸਾਨ ਨਹੀਂ ਹੋਵੇਗਾ।

**ਅਹਸ਼ਵੇਰੋਸ਼** ਫਅਰਸ ਦਾ ਪਾਤਸ਼ਾਹ 485-465 ਈਸਵੀ ਪੂਰਬ।

23ਜਦ ਅਰਤਹਸ਼ਸ਼ਤਾ ਪਾਤਸ਼ਾਹ ਦੀ ਚਿੱਠੀ ਦੀ ਨਕਲ ਰਹੂਮ
ਅਤੇ ਸ਼ਿਮਸਈ ਸੱਕਤਰ ਅਤੇ ਉਨ੍ਹਾਂ ਦੇ ਸਾਥੀਆਂ ਦੇ ਅੱਗੇ ਪੜੀ
ਗਈ, ਤਾਂ ਉਹ ਛੇਤੀ ਯਹੂਦੀਆਂ ਕੋਲ ਯਰੂਸ਼ਲਮ ਵਿੱਚ ਗਏ ਅਤੇ
ਜ਼ਬਰਦਸਤੀ ਉਨ੍ਹਾਂ ਨੂੰ ਕੰਮ ਤੋਂ ਰੋਕ ਦਿੱਤਾ।

## ਮੰਦਰ ਦੇ ਕੰਮ ਦਾ ਰੁਕਣਾ

24ਤੱਦ ਪਰਮੇਸ਼ੁਰ ਦੇ ਮੰਦਰ ਦਾ ਜੋ ਯਰੂਸ਼ਲਮ ਵਿੱਚ ਸੀ, ਕੰਮ
ਰੋਕ ਦਿੱਤਾ ਗਿਆ ਅਤੇ ਫਾਰਸ ਦੇ ਪਾਤਸ਼ਾਹ ਫਾਰਸ ਦੇ ਰਾਜ ਦੇ
ਦੂਜੇ ਵਰ੍ਹੇ ਤੀਕ ਇਹ ਕੰਮ ਰੁਕਿਆ ਰਿਹਾ।

5 ਉਸ ਵਕਤ, ਹੱਗਈ ਅਤੇ ਇੱਦੋ ਦਾ ਪੁੱਤਰ ਜ਼ਕਰਯਾਹ
ਨਬੀ ਇਸਰਾਏਲ ਦੇ ਪਰਮੇਸ਼ੁਰ ਦੇ ਨਾਂ ਤੇ ਭਵਿੱਖਬਾਣੀ
ਕਰਨ ਲੱਗੇ ਜੋ ਕਿ ਉਨ੍ਹਾਂ ਦੇ ਉੱਪਰ ਸੀ। ਅਤੇ ਉਨ੍ਹਾਂ ਨੇ ਉਨ੍ਹਾਂ
ਯਹੂਦੀਆਂ ਨੂੰ ਉਤਸਾਹਿਤ ਕੀਤਾ ਜੋ ਯਹੂਦਾਹ ਅਤੇ ਯਰੂਸ਼ਲਮ
ਵਿੱਚ ਰਹਿੰਦੇ ਸਨ। 2ਤੱਦ ਸ਼ਮਲਤੀਏਲ ਦਾ ਪੁੱਤਰ ਜ਼ਰੂੱਬਾਬਲ
ਅਤੇ ਯਸਾਦਾਕ ਦਾ ਪੁੱਤਰ ਯੇਸ਼ੂਆ ਉੱਠੇ ਅਤੇ ਮੰਦਰ ਨੂੰ ਜੋ
ਯਰੂਸ਼ਲਮ ਵਿੱਚ ਸੀ, ਬਨਾਉਣ ਲੱਗੇ। ਪਰਮੇਸ਼ੁਰ ਦੇ ਸਾਰੇ ਨਬੀਆਂ
ਨੇ ਉਨ੍ਹਾਂ ਨੂੰ ਸਹਾਰਾ ਦਿੱਤਾ। 3ਉਸ ਵਕਤ, ਫਰਾਤ ਦਰਿਆ ਦੇ
ਪੱਛਮੀ ਇਲਾਕੇ ਦਾ ਰਾਜਪਾਲ ਤਤਨਈ, ਸਥਰ ਬੋਜ਼ਨਈ ਅਤੇ
ਉਨ੍ਹਾਂ ਦੇ ਸਾਥੀ ਉਨ੍ਹਾਂ ਦੇ ਕੋਲ ਆ ਕੇ ਆਖਣ ਲੱਗੇ ਕਿ ਤੁਸੀਂ
ਕਿਸ ਦੀ ਆਗਿਆ ਨਾਲ ਇਸ ਮੰਦਰ ਨੂੰ ਉਸਾਰਨਾ ਅਤੇ ਇਸਦੀ
ਇਸ ਕੰਧ ਨੂੰ ਖਤਮ ਕਰਨਾ ਸ਼ੁਰੂ ਕੀਤਾ ਹੈ? 4ਉਨ੍ਹਾਂ ਨੇ ਉਨ੍ਹਾਂ ਨੂੰ
ਇਹ ਵੀ ਪੁੱਛਿਆ, "ਜਿਹੜੇ ਇਸ ਮੰਦਰ ਦਾ ਨਿਰਮਾਣ ਕਰ ਰਹੇ
ਹਨ ਉਨ੍ਹਾਂ ਲੋਕਾਂ ਦੇ ਕੀ ਨਾਂ ਹਨ?"

5ਪਰ ਦੇ ਪਰਮੇਸ਼ੁਰ ਦੀ ਨਿਗਾਹ ਉਨ੍ਹਾਂ ਯਹੂਦੀ ਆਗੂਆਂ ਉੱਪਰ
ਸੀ ਅਤੇ ਇਮਾਰਤਕਾਰਾਂ ਨੇ ਇਮਾਰਤ ਬਨਾਉਣੀ ਤਦ ਤੀਕ ਨਾ
ਛੱਡੀ ਜਦ ਤੀਕ ਇਹ ਖਬਰ ਦਾਰਾ ਪਾਤਸ਼ਾਹ ਤੀਕ ਨਾ ਪਹੁੰਚੀ।
ਉਹ ਤਦ ਤੀਕ ਕੰਮ ਕਰਦੇ ਰਹੇ ਜਦ ਤੀਕ ਪਾਤਸ਼ਾਹ ਨੇ ਆਪਣਾ
ਜਵਾਬ ਚਿੱਠੀ ਰਾਹੀਂ ਨਾ ਭੇਜਿਆ।

6ਫਰਾਤ ਦਰਿਆ ਦੇ ਪੱਛਮੀ ਪਾਸੇ ਦਾ ਹਾਕਮ ਤਤਨਈ, ਸ਼ਥਰ
ਬੋਜ਼ਨਈ ਅਤੇ ਉਸ ਦੇ ਸਹਿਯੋਗੀਆਂ ਨੇ, ਜੋ ਦਰਿਆ ਤੋਂ ਪਾਰ
ਦੀ ਧਰਤੀ ਦੇ ਨਿਰੀਖਕ ਸਨ, ਦਾਰਾ ਪਾਤਸ਼ਾਹ ਨੂੰ ਚਿੱਠੀ ਦੀ
ਨਕਲ ਭੇਜੀ। 7ਉਸ ਚਿੱਠੀ ਦੀ ਨਕਲ ਇਉਂ ਸੀ:

ਪਾਤਸ਼ਾਹ ਦਾਰਾ ਨੂੰ ਸਲਾਮ!

8ਹੇ ਪਾਤਸ਼ਾਹ! ਤੈਨੂੰ ਪਤਾ ਹੋਵੇ ਕਿ ਅਸੀਂ ਯਹੂਦਾਹ ਦੇ
ਸੂਬੇ ਵਿੱਚ ਮਹਾਨ ਪਰਮੇਸ਼ੁਰ ਦੇ ਮੰਦਰ ਵਿੱਚ ਗਏ। ਯਹੂਦਾਹ
ਦੇ ਲੋਕ ਉਸ ਮੰਦਰ ਨੂੰ ਵੱਡੇ ਪੱਥਰਾਂ ਨਾਲ ਬਣਾ ਰਹੇ ਹਨ।
ਉਹ ਕੰਧਾਂ ਵਿੱਚ ਲੱਕੜ ਦੀਆਂ ਵੱਡੀਆਂ ਸ਼ਤੀਰਾਂ ਪਾ ਲੱਗਾ
ਰਹੇ ਹਨ। ਉਹ ਲੋਕ ਬੜੀ ਮਿਹਨਤ ਨਾਲ ਅਤੇ ਜਲਦੀ
ਕੰਮ ਕਰ ਰਹੇ ਹਨ, ਇਹ ਬਹੁਤ ਜਲਦੀ ਪੂਰਾ ਹੋ ਜਾਵੇਗਾ।

9ਜਿਹੜੇ ਕੰਮ ਉਹ ਕਰ ਰਹੇ ਹਨ ਉਸ ਬਾਬਤ ਅਸੀਂ
ਉਨ੍ਹਾਂ ਦੇ ਆਗੂਆਂ ਨੂੰ ਕੁਝ ਸਵਾਲ ਕੀਤੇ। ਅਸੀਂ ਉਨ੍ਹਾਂ ਨੂੰ
ਪੁੱਛਿਆ, "ਕਿਸਨੇ ਤੁਹਾਨੂੰ ਇਹ ਮੰਦਰ ਉਸਾਰਨ ਅਤੇ
ਇਸਦੀ ਕੰਧ ਨੂੰ ਫਿਰ ਤੋਂ ਬਨਾਉਣ ਦੀ ਆਗਿਆ ਦਿੱਤੀ
ਹੈ?" 10ਅਸੀ ਉਨ੍ਹਾਂ ਕੋਲੋਂ ਉਨ੍ਹਾਂ ਦੇ ਨਾਵਾਂ ਬਾਰੇ ਵੀ
ਪੁੱਛਿਆ। ਅਸੀਂ ਉਨ੍ਹਾਂ ਦੇ ਆਗੂਆਂ ਦੇ ਨਾਓ ਵੀ ਲਿਖਣਾ
ਚਾਹੁੰਦੇ ਸੀ ਤਾਂ ਜੋ ਤੁਹਾਨੂੰ ਪਤਾ ਲੱਗ ਜਾਵੇ ਕਿ ਉਹ ਕਿਹੜੇ
ਮਨੁੱਖ ਹਨ?" 11ਜਿਹੜਾ ਜਵਾਬ ਉਨ੍ਹਾਂ ਸਾਨੂੰ ਦਿੱਤਾ ਉਹ
ਇਸ ਤਰ੍ਹਾਂ ਹੈ:

"ਅਸੀਂ ਧਰਤੀ ਅਤੇ ਅਕਾਸ਼ ਦੇ ਪਰਮੇਸ਼ੁਰ ਦੇ ਦਾਸ ਹਾਂ।
ਅਸੀਂ ਉਹ ਮੰਦਰ ਬਣਾ ਰਹੇ ਹਾਂ ਜਿਸ ਨੂੰ ਇਸਰਾਏਲ ਦੇ
ਇੱਕ ਮਹਾਨ ਪਾਤਸ਼ਾਹ ਨੇ ਬਹੁਤ ਪਹਿਲਾਂ ਬਣਾਇਆ ਸੀ।
12ਪਰ ਸਾਡੇ ਪੁਰਖਿਆਂ ਨੇ ਅਕਾਸ਼ ਦੇ ਪਰਮੇਸ਼ੁਰ ਨੂੰ ਕ੍ਰੋਧਿਤ
ਕਰ ਦਿੱਤਾ। ਇਸ ਲਈ ਪਰਮੇਸ਼ੁਰ ਨੇ ਸਾਡੇ ਪੁਰਖਿਆਂ ਨੂੰ
ਬਾਬਲ ਦੇ ਕਸਦੀ ਪਾਤਸ਼ਾਹ ਨਬੂਕਦਨੱਸਰ ਦੇ ਹੱਥ ਵਿੱਚ
ਦੇ ਦਿੱਤਾ। ਤੱਦ ਨਬੂਕਦਨੱਸਰ ਨੇ ਇਸ ਮੰਦਰ ਨੂੰ ਨਸ਼ਟ
ਕਰ ਦਿੱਤਾ। ਅਤੇ ਇੱਥੋਂ ਦੇ ਲੋਕਾਂ ਨੂੰ ਜ਼ਬਰਦਸਤੀ ਕੈਦੀ
ਬਣਾ ਕੇ ਬਾਬਲ ਨੂੰ ਲੈ ਗਿਆ। 13ਪਰ ਬਾਬਲ ਦੇ ਪਾਤਸ਼ਾਹ
ਕੋਰਸ਼ ਦੇ ਪਹਿਲੇ ਸਾਲ ਵਿੱਚ ਉਸੇ ਕੋਰਸ਼ ਪਾਤਸ਼ਾਹ ਨੇ
ਪਰਮੇਸ਼ੁਰ ਦਾ ਮੰਦਰ ਮੁੜ ਬਨਾਉਣ ਦਾ ਹੁਕਮ ਦਿੱਤਾ।
14ਪਾਤਸ਼ਾਹ ਕੋਰਸ਼ ਨੇ ਬਾਬਲ ਵਿਚਲੇ ਆਪਣੇ ਝੂਠੇ
ਦੇਵਤਿਆਂ ਦੇ ਮੰਦਰ ਵਿੱਚੋਂ ਸੋਨਾ ਅਤੇ ਚਾਂਦੀ ਕੱਢੇ ਜਿਸ
ਨੂੰ ਨਬੂਕੱਦਨੇਸਰ ਯਰੂਸ਼ਲਮ ਦੇ ਮੰਦਰ ਵਿੱਚੋਂ ਕੱਢ ਕੇ
ਬਾਬਲ ਦੇ ਮੰਦਰ ਵਿੱਚ ਲੈ ਆਇਆ ਸੀ। ਪਾਤਸ਼ਾਹ ਕੋਰਸ਼
ਨੇ ਇਨ੍ਹਾਂ ਡਾਕਿਆਂ ਨੂੰ ਸ਼ੇਸੱਬਸਰ ਨਾਂ ਦੇ ਇੱਕ ਆਦਮੀ ਨੂੰ
ਦੇਂ ਦਿੱਤੇ ਜਿਸ ਨੂੰ ਉਸਦੇ ਰਾਜਪਾਲ ਹੋਣ ਲਈ ਚੁਣਿਆ
ਸੀ।"

15ਤੱਦ ਕੋਰਸ਼ ਨੇ ਸ਼ੇਸਬੱਸਰ ਨੂੰ ਆਖਿਆ, "ਤੂੰ ਇਨ੍ਹਾਂ
ਭਾਂਡਿਆਂ ਨੂੰ ਲੈ ਅਤੇ ਜਾਹ ਅਤੇ ਜਾ ਕੇ ਇਨ੍ਹਾਂ ਨੂੰ ਯਰੂਸ਼ਲਮ
ਦੇ ਮੰਦਰ ਵਿੱਚ ਰੱਖ ਅਤੇ ਉਸ ਥਾਂ ਤੇ ਪਰਮੇਸ਼ੁਰ ਦਾ ਮੰਦਰ
ਬਣਾਇਆ ਜਾਵੇਂ।"

16ਫ਼ੇਰ ਸ਼ੇਸਬੱਸਰ ਨੇ ਯਰੂਸ਼ਲਮ ਵਿੱਚ ਪਰਮੇਸ਼ੁਰ ਦੇ
ਮੰਦਰ ਦੀ ਨੀਂਹ ਧਰੀ। ਉਸ ਵਕਤ ਤੋਂ ਹੁਣ ਤੀਕ ਇਹ
ਬਣ ਰਿਹਾ ਹੈ ਅਤੇ ਅੱਜ ਤੀਕ ਮੁਕੰਮਲ ਨਹੀਂ ਹੋਇਆ।

17ਇਸ ਲਈ ਹੁਣ, ਜੇਕਰ ਪਾਤਸ਼ਾਹ ਠੀਕ ਸਮਝਣ ਤਾਂ
ਪਾਤਸ਼ਾਹ ਦੇ ਦਫਤਰੀ ਲਿਖਤਾਂ ਵਿੱਚ ਜੋ ਕਿ ਬਾਬਲ ਵਿੱਚ
ਹਨ ਪੜਤਾਲ ਕੀਤੀ ਜਾਵੇ ਕਿ ਕੋਰਸ਼ ਪਾਤਸ਼ਾਹ ਨੇ ਪਰਮੇਸ਼ੁਰ
ਦੇ ਇਸ ਮੰਦਰ ਨੂੰ ਯਰੂਸ਼ਲਮ ਵਿੱਚ ਬਨਾਉਣ ਦੀ ਆਗਿਆ
ਦਿੱਤੀ ਸੀ ਜਾਂ ਨਹੀਂ। ਫਿਰ ਸ੍ਰੀ ਮਾਨ ਕਿਰਪਾ ਕਰਕੇ ਸਾਨੂੰ
ਦੋਸ਼ੀ ਕੀ ਤੂੰ ਇਸ ਬਾਰੇ ਕੀ ਫ਼ੈਸਲਾ ਕੀਤਾ ਹੈ।"

## ਦਾਰਾ ਦਾ ਹੁਕਮ

6 ਤਾਂ ਫਿਰ ਦਾਰਾ ਪਾਤਸ਼ਾਹ ਨੇ ਆਪਣੇ ਤੋਂ ਪਹਿਲੇ ਰਾਜਿਆਂ
ਦੀਆਂ ਲਿਖਤਾਂ ਦੀ ਪੜਤਾਲ ਦਾ ਹੁਕਮ ਦਿੱਤਾ। ਉਹ
ਲਿਖਤਾਂ ਬਾਬਲ ਵਿੱਚ ਖਜਾਨੇ ਕੋਲ ਹੀ ਰੱਖੀਆਂ ਜਾਂਦੀਆਂ ਸਨ।
2ਮਾਦਈ ਦੇ ਸੂਬੇ ਵਿੱਚ ਅਹਮਥਾ ਦੇ ਕਿਲੇ ਵਿੱਚੋਂ ਇੱਕ ਪੱਤ੍ਰੀ
ਪ੍ਰਾਪਤ ਹੋਈ। ਅਤੇ ਉਸ ਪੱਤ੍ਰੀ ਤੇ ਇਹ ਲਿਖਿਆ ਹੋਇਆ ਸੀ:
ਨੋਟ:

3ਕੋਰਸ਼ ਪਾਤਸ਼ਾਹ ਦੇ ਪਹਿਲੇ ਵਰ੍ਹੇ ਕੋਰਸ਼ ਨੇ ਪਰਮੇਸ਼ੁਰ ਦੇ
ਮੰਦਰ ਬਾਰੇ ਜੋ ਯਰੂਸ਼ਲਮ ਵਿੱਚ ਹੈ ਆਗਿਆ ਦਿੱਤੀ ਕਿ:
ਮੰਦਰ ਦੀ ਫਿਰ ਤੋਂ ਉਸਾਰੀ ਕੀਤੀ ਜਾਵੇ ਅਤੇ ਇਹ
ਉਹ ਜਗ੍ਹਾਂ ਹੋਣੀ ਚਾਹੀਦੀ ਹੈ ਜਿੱਥੇ ਬਲੀਆਂ ਚੜ੍ਹਾਈਆਮਾਂ
ਜਾਂਦੀਆਂ ਹਨ। ਇਸਦੀਆਂ ਨੀਹਾਂ ਮਜਬੂਤ ਕੀਤੀਆਂ
ਜਾਣ। ਇਹ ਮੰਦਰ 90 ਫੁੱਟ ਉੱਚਾ ਅਤੇ 90 ਫੁੱਟ ਚੌੜਾ
ਹੋਣਾ ਚਾਹੀਦਾ। 4ਇਸਦੀ ਚੋਗਿਰਦੀ ਦੀਵਾਰ ਦੀਆਂ ਵੱਡੇ
ਪੱਥਰਾਂ ਵਾਲੀਆਂ ਤਿੰਨ ਕਤਾਰਾਂ ਹੋਣੀਆਂ ਚਾਹੀਦੀਆਂ ਹਨ
ਅਤੇ ਇਕ ਕਤਾਰ ਵੱਡੀ ਗੇਲੀ ਦੀ ਅਤੇ ਮੰਦਰ ਦੇ ਨਿਰਮਾਣ
ਦਾ ਖਰਚਾ ਪਾਤਸ਼ਾਹ ਦੇ ਖਜ਼ਾਨੇ ਵਿੱਚੋਂ ਭੇਂਟ ਕੀਤਾ ਜਾਵੇ।
5ਪਰਮੇਸ਼ੁਰ ਦੇ ਮੰਦਰ ਦੇ ਸੋਨੇ ਅਤੇ ਚਾਂਦੀ ਦੇ ਭਾਂਡੇ ਵੀ
ਜਿਨ੍ਹਾਂ ਨੂੰ ਨਬੂਕਦਨੱਸਰ ਉਸ ਮੰਦਰ ਤੋਂ ਜੋ ਯਰੂਸ਼ਲਮ
ਵਿੱਚ ਹੈ, ਕੱਢ ਕੇ ਬਾਬਲ ਨੂੰ ਲੈ ਆਇਆ ਸੀ, ਮੋੜ ਦਿੱਤੇ
ਜਾਣ ਅਤੇ ਯਰੂਸ਼ਲਮ ਦੇ ਮੰਦਰ ਵਿੱਚ ਆਪਣੇ ਥਾਂ ਪਹੁੰਚਾਏ
ਜਾਣ ਅਤੇ ਉਨ੍ਹਾਂ ਨੂੰ ਪਰਮੇਸ਼ੁਰ ਦੇ ਮੰਦਰ ਵਿੱਚ ਰੱਖਿਆ
ਜਾਵੇ। 6ਹੁਣ, ਮੈਂ ਦਾਰਾ, ਫਰਾਤ ਦਰਿਆ ਦੇ ਪੱਛਮੀ ਪਾਸੇ
ਦੇ ਰਾਜਪਾਲ, ਤਤਨਈ, ਸ਼ਥਰ ਬੋਜ਼ਨਈ ਅਤੇ ਸਾਰੇ
ਅਧਿਕਾਰੀਆਂ ਨੂੰ, ਜਿਹੜੇ ਉਸ ਸੂਬੇ ਵਿੱਚ ਰਹਿੰਦੇ ਹਨ,
ਯਰੂਸ਼ਲਮ ਤੋਂ ਦੂਰ ਰਹਿਣ ਦਾ ਹੁਕਮ ਦਿੰਦਾ ਹਾਂ। 7ਮਜ਼ਦੂਰਾਂ
ਦੀ ਫ਼ਿਕਰ ਨਾ ਕਰੋ ਤੇ ਨਾ ਹੀ ਪਰਮੇਸ਼ੁਰ ਦੇ ਮੰਦਰ ਦੇ ਹੁੰਦੇ
ਇਸ ਨੇਕ ਕੰਮ ਨੂੰ ਰੋਕਣ ਦੀ ਕੋਸ਼ਿਸ਼ ਕਰੋ। ਇਸ ਦੀ
ਬਜਾਇ ਇਸ ਨੂੰ ਦੁਬਾਰਾ ਯਹੂਦੀਆਂ ਦੇ ਰਾਜਪਾਲ ਅਤੇ
ਯਹੂਦੀਆਂ ਦੇ ਆਗੂਆਂ ਦੁਆਰਾ ਆਪਣੀ ਪੱਕੀ ਜ਼ਮੀਨ ਤੇ
ਬਣਾਇਆ ਜਾਣ ਦਿਓ।

8ਹੁਣ ਮੈਂ ਇਹ ਹੁਕਮ ਦਿੰਦਾ ਹਾਂ ਕਿ ਪਰਮੇਸ਼ੁਰ ਦੇ ਇਸ
ਮੰਦਰ ਨੂੰ ਬਨਾਉਣ ਲਈ ਯਹੂਦੀ ਆਗੂਆਂ ਨਾਲ ਕੀ
ਕਰਨਾ ਹੈ। ਤੁਸੀਂ ਸ਼ਾਹੀ ਖਜ਼ਾਨੇ ਵਿੱਚੋਂ ਪੂਰਾ ਧੰਨ ਦਿਓ ਜੋ
ਕਿ ਫਰਾਤ ਦਰਿਆ ਤੋਂ ਪਾਰ ਇਕੱਠ੍ਹ ਕੀਤੇ ਕਰ ਵਿੱਚੋਂ ਹੈ
ਤਾਂ ਜੋ ਉਨ੍ਹਾਂ ਦੇ ਕੰਮ ਵਿੱਚ ਰੁਕਾਵਟ ਨਾ ਪਵੇ। 9ਉਨ੍ਹਾਂ
ਲੋਕਾਂ ਨੂੰ ਉਹ ਦਿਓ ਜੋ ਉਨ੍ਹਾਂ ਨੂੰ ਚਾਹੀਦਾ ਹੈ। ਜੇਕਰ
ਉਨ੍ਹਾਂ ਨੂੰ ਜਵਾਨ ਬਲਦ, ਭੇਡੂ ਜਾਂ ਲੇਲੇ ਅਕਾਸ਼ ਦੇ ਪਰਮੇਸ਼ੁਰ
ਨੂੰ ਬਲੀਆਂ ਚਾੜ੍ਹਾਉਣ ਲਈ ਚਾਹੀਦੇ ਹੋਣ। ਅਤੇ ਜਿੰਨੀ
ਕਣਕ, ਲੂਣ ਮੈਅ ਅਤੇ ਤੇਲ, ਜੋ ਯਰੂਸ਼ਲਮ ਵਿਚਲੇ ਜਾਜਕ
ਮੰਗਣ ਬਿਨ ਭੁੱਲਿਆਂ ਉਨ੍ਹਾਂ ਨੂੰ ਹਰ ਰੋਜ਼ ਦਿੱਤਾ ਜਾਣਾ
ਚਾਹੀਦਾ ਹੈ। 10ਤਾਂ ਜੋ ਉਹ ਉਹੀ ਬਲੀਆਂ ਚੜ੍ਹਾਉਣ ਜੋ
ਅਕਾਸ਼ ਦੇ ਪਰਮੇਸ਼ੁਰ ਨੂੰ ਪ੍ਰਸੰਨ ਕਰ ਦੇਣ। ਇਹ ਸਭ
ਚੀਜ਼ਾਂ ਉਨ੍ਹਾਂ ਨੂੰ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ ਤਾਂ
ਜੋ ਉਹ ਪਾਤਸ਼ਾਹ ਅਤੇ ਉਸਦੇ ਪੁੱਤਰਾਂ ਲਈ ਪ੍ਰਾਰਥਾਨਾ
ਕਰ ਸਕਣ।

11ਮੈਂ ਇਹ ਆਗਿਆ ਵੀ ਦਿੱਤੀ ਹੈ ਕਿ ਜੋ ਕੋਈ ਇਸ
ਆਗਿਆ ਨੂੰ ਬਦਲੇ, ਉਸਦੇ ਘਰ ਵਿੱਚੋਂ ਹੀ ਇੱਕ ਸ਼ਤੀਰੀ
ਕੱਢੀ ਜਾਵੇ ਅਤੇ ਖੜੀ ਕੀਤੀ ਜਾਵੇ ਉਸਨੂੰ ਉਸ ਆਦਮੀ
ਦੇ ਵਿੱਚ ਖੋਭਿਆ ਜਾਵੇ ਤੇ ਆਖੀਰ ਉਸਦੇ ਘਰ ਨੂੰ ਨਸ਼ਟ
ਕਰਕੇ ਖੰਡਰ ਕੀਤਾ ਜਾਵੇ। 12ਪਰਮੇਸ਼ੁਰ ਨੇ ਆਪਣਾ ਨਾਂ
ਯਰੂਸ਼ਲਮ ਵਿੱਚ ਰੱਖਿਆ ਹੈ ਅਤੇ ਮੈਨੂੰ ਆਸ ਹੈ ਕਿ ਕੋਈ
ਵੀ ਰਾਜਾ ਜਾਂ ਮਨੁੱਖ ਜੋ ਇਸ ਆਦੇਸ਼ ਨੂੰ ਬਦਲੇਗਾ,
ਪਰਮੇਸ਼ੁਰ ਦੁਆਰਾ ਹਰਾਇਆ ਜਾਵੇਗਾ। ਜੇਕਰ ਕੋਈ ਵੀ
ਮਨੁੱਖ ਯਰੂਸ਼ਲਮ ਵਿਚਲੇ ਇਸ ਮੰਦਰ ਨੂੰ ਢਾਹੇਗਾ ਮੈਨੂੰ
ਯਕੀਨ ਹੈ ਪਰਮੇਸ਼ੁਰ ਉਸ ਨੂੰ ਤਬਾਹ ਕਰ ਦੇਵੇਗਾ।

ਮੈਂ, ਦਾਰਾ ਨੇ ਇਹ ਆਦੇਸ਼ ਦਿੱਤਾ ਹੈ ਅਤੇ ਇਸ ਨੂੰ
ਬਿਲਕੁਲ ਇੰਝ ਹੀ ਲਾਗੂ ਕੀਤਾ ਜਾਣਾ ਚਾਹੀਦਾ ਹੈ।

### ਮੰਦਰ ਦਾ ਮੁਕੰਮਲ ਹੋਣਾ ਅਤੇ ਸਮਰਪਿਤ ਕੀਤਾ ਜਾਣਾ

13ਇਉਂ ਦਰਿਆ ਤੋਂ ਪਾਰ ਦੇ ਹਾਕਮ ਤਤਨਈ, ਸ਼ਥਰ ਬੋਜਨਈ
ਅਤੇ ਉਨ੍ਹਾਂ ਦੇ ਸਾਥੀਆਂ ਨੇਂ ਦਾਰਾ ਪਾਤਸ਼ਾਹ ਦੀ ਭੇਜੀ ਹੋਈ
ਆਗਿਆ ਅਨੁਸਾਰ ਸਭ ਕੰਮ ਕੀਤਾ। ਇਨ੍ਹਾਂ ਮਨੁੱਖਾਂ ਨੇ ਉਸਦਾ
ਪੂਰਾ-ਪੂਰਾ ਹੁਕਮ ਮੰਨਿਆਂ ਤੇ ਕਾਰਜ ਸੰਪੰਨ ਕੀਤਾ। 14ਇਸ
ਤਰ੍ਹਾਂ, ਯਹੂਦੀ ਬਜ਼ੁਰਗ ਮੰਦਰ ਦੀ ਉਸਾਰੀ ਕਰਦੇ ਰਹੇ ਅਤੇ ਉਹ
ਹੱਗਈ ਨਬੀ ਅਤੇ ਇੱਦੋ ਦੇ ਪੁੱਤਰ ਜ਼ਕਰਯਾਹ ਦੇ ਅਗੰਮ ਵਾਕ
ਅਨੁਸਾਰ ਸਫਲ ਹੁੰਦੇ ਰਹੇ ਅਤੇ ਇਉਂ ਉਹ ਮੰਦਰ ਨੂੰ ਮੁਕੰਮਲ
ਕਰਨ ਵਿੱਚ ਕਾਮਯਹਬ ਰਹੇ। ਇਹ ਸਭ ਕੁਝ ਇਸਰਾਏਲ ਦੇ
ਪਰਮੇਸ਼ੁਰ ਦੇ ਹੁਕਮ ਨੂੰ ਅਤੇ ਕੋਰਸ਼, ਦਾਰਾ ਅਤੇ ਅਰਤਹਸ਼ਸਤਾਂ
ਦੇ ਆਦੇਸ਼ਾਂ ਨੂੰ ਮੰਨਣ ਲਈ ਕੀਤਾ ਗਿਆ ਸੀ ਜੋ ਕਿ ਫਾਰਸ ਦੇ
ਪਾਤਸ਼ਾਹ ਸਨ। 15ਮੰਦਰ ਦਾ ਕਾਰਜ਼ ਅਦਾਰ* ਮਹੀਨੇ ਦੇ ਤੀਜੇ
ਦਿਨ, ਦਾਰਾ ਪਾਤਸ਼ਾਹ ਦੇ ਰਾਜ ਦੇ 6ਵੇਂ ਵਰ੍ਹੇ ਵਿੱਚ ਸੰਪੰਨ ਹੋ
ਗਿਆ ਸੀ। 16ਫਿਰ ਇਸਰਾਏਲ ਦੇ ਲੋਕਾਂ, ਜਾਜਕਾਂ, ਲੇਵੀਆਂ,
ਬਾਕੀ ਦੇ ਲੋਕਾਂ ਨੇ ਜੋ ਦੇਸ਼ ਨਿਕਾਲੇ ਤੋਂ ਵਾਪਸ ਆਏ ਸਨ, ਬੜੀ
ਖੁਸ਼ੀ ਨਾਲ ਪਰਮੇਸ਼ੁਰ ਦੇ ਮੰਦਰ ਦੀ ਚੱਠ ਕੀਤੀ।

17ਇਸ ਲਈ ਉਨ੍ਹਾਂ ਨੇ ਪਰਮੇਸ਼ੁਰ ਦੇ ਇਸ ਮੰਦਰ ਨੂੰ ਇਸ
ਤਰ੍ਹਾਂ ਸਮਰਪਿਤ ਕੀਤਾ: ਉਨ੍ਹਾਂ ਨੇ 100 ਬਲਦ 200 ਭੇਡੂ ਅਤੇ
400 ਲੇਲੇ ਭੇਟ ਕੀਤੇ। ਉਨ੍ਹਾਂ ਨੇ ਪਾਪ ਦੀ ਭੇਟ ਵਜੋਂ ਇਸਰਾਏਲ
ਦੇ ਵੰਸ਼ਾਂ ਦੀ ਗਿਣਤੀ ਮੁਤਾਬਕ ਬਾਰ੍ਹਾਂ ਬੱਕਰੀਆਂ ਚੜ੍ਹਾਈਆਂ।
18ਜਿਵੇਂ ਮੂਸਾ ਦੀ ਪੋਥੀ ਵਿੱਚ ਲਿਖਿਆ ਹੈ ਉਵੇਂ ਹੀ ਉਨ੍ਹਾਂ ਨੇ
ਜਾਜਕਾਂ ਨੂੰ ਉਨ੍ਹਾਂ ਦੇ ਟੋਲਿਆਂ ਅਨੁਸਾਰ ਅਤੇ ਲੇਵੀਆਂ ਨੂੰ ਉਨ੍ਹਾਂ
ਦੇ ਟੋਲਿਆਂ ਮੁਤਾਬਕ ਯਰੂਸ਼ਲਮ ਵਿੱਚ ਪਰਮੇਸ਼ੁਰ ਦੀ ਉਪਾਸਨਾ
ਲਈ ਚੁਣਿਆ।

### ਪਸਹ

19ਪਹਿਲੇ ਮਹੀਨੇ* ਦੀ ਚੌਦਾਂ ਤਾਰੀਕ ਨੂੰ ਉਹ ਯਹੂਦੀ ਜਿਹੜੇ
ਕੈਦ ਤੋਂ ਵਾਪਸ ਪਰਤੇ ਸਨ। ਉਨ੍ਹਾਂ ਨੇ ਪਸਹ ਦਾ ਪਰਬ ਮਨਾਇਆ।
20ਜਾਜਕਾਂ ਅਤੇ ਲੇਵੀਆਂ ਨੇ ਆਪਣੇ-ਆਪ ਨੂੰ ਸ਼ੁਧ ਕੀਤਾ। ਉਨ੍ਹਾਂ
ਸਭਨਾ ਨੇ ਪਸਹ ਮਨਾਉਣ ਲਈ ਆਪਣੇ-ਆਪ ਨੂੰ ਸਾਫ ਕੀਤਾ।
ਲੇਵੀਆਂ ਨੇ ਉਨ੍ਹਾਂ ਬੰਦੀਆਂ ਲਈ ਪਸਹ ਦਾ ਲੇਲਾ ਜਿਬਹ ਕੀਤਾ
ਜੋ ਵਾਪਸ ਪਰਤੇ ਸਨ। ਇਹ ਸਭ ਉਨ੍ਹਾਂ ਨੇ ਆਪਣੇ ਸਹ-ਜਾਜਕਾਂ
ਅਤੇ ਆਪਣੇ ਲਈ ਕੀਤਾ। 21ਇੰਝ, ਉਨ੍ਹਾਂ ਸਾਰੇ ਇਸਰਾਏਲੀਆਂ

---

**ਅਦਾਰ** ਫਰਵਰੀ ਦਾ ਮਹੀਨਾ।

**ਪਹਿਲੇ ਮਹੀਨੇ** ਮਾਰਚ- ਅਪ੍ਰੈਲ ਦਾ ਮਹੀਨਾ। 515 ਬੀ.ਸੀ.

ਨੇ ਜਿਹੜੇ ਕੈਦ ਤੋਂ ਪਰਤੇ ਸਨ ਪਸਹ ਦਾ ਭੋਜਨ ਖਾਧਾ। ਅਤੇ
ਉਨ੍ਹਾਂ ਸਭ ਨੇ ਜਿਨ੍ਹਾਂ ਨੇ ਆਪਣੇ-ਆਪ ਨੂੰ ਇਸ ਧਰਤੀ ਦੀਆਂ
ਹੋਰਨਾਂ ਦੀਆਂ ਨਾਪਾਕ ਚੀਜਾਂ ਤੋਂ ਸ਼ੁਧ ਬਣਾਇਆ ਸੀ, ਜੋ ਕਿ
ਯਹੋਵਾਹ, ਇਸਰਾਏਲ ਦੇ ਪਰਮੇਸ਼ੁਰ ਦੀ ਤਲਾਸ਼ ਵਿੱਚ ਸਨ, ਉਨ੍ਹਾਂ
ਨੇ ਵੀ ਆਪਸ ਵਿੱਚ ਸਾਂਝਾ ਕੀਤਾ। **22**ਉਨ੍ਹਾਂ ਨੇ ਆਨੰਦ ਨਾਲ
ਸੱਤ ਦਿਨ ਪਤੀਰੀ ਰੋਟੀ ਦਾ ਪਰਬ ਮਨਾਇਆ ਕਿਉਂ ਕਿ ਯਹੋਵਾਹ
ਨੇ ਉਨ੍ਹਾਂ ਨੂੰ ਖੁਸ਼ ਕੀਤਾ ਸੀ ਅਤੇ ਅੱਸ਼ੂਰ ਦੇ ਪਾਤਸਾਹ ਦਾ ਮਨ
ਫ਼ੇਰ ਦਿੱਤਾ ਸੀ। ਇਸ ਲਈ ਪਾਤਸ਼ਾਹ ਨੇ ਪਰਮੇਸ਼ੁਰ ਦਾ ਮੰਦਰ
ਬਨਾਉਣ ਵਿੱਚ ਉਨ੍ਹਾਂ ਦੀ ਮਦਦ ਕੀਤੀ।

## ਅਜ਼ਰਾ ਦਾ ਯਰੂਸ਼ਲਮ ਵਿੱਚ ਆਉਣਾ

**7** ਇਨ੍ਹਾਂ ਗੱਲਾਂ ਉਪਰੰਤ ਫਾਰਸ ਦੇ ਪਾਤਸ਼ਾਹ ਅਰਤਹਸ਼ਸ਼ਤਾ
ਦੇ ਰਾਜ ਦੌਰਾਨ ਅਜ਼ਰਾ ਸਰਾਯਾਹ ਦਾ ਪੁੱਤਰ ਬਾਬਲ ਤੋਂ
ਯਰੂਸ਼ਲਮ ਵਿੱਚ ਆਇਆ। ਸਰਾਯਾਹ ਅਜ਼ਰਯਾਹ ਦਾ ਪੁੱਤਰ
ਸੀ। ਅਜ਼ਰਯਾਹ ਹਿਲਕੀਯਾਹ ਦਾ ਪੁੱਤਰ ਸੀ। **2**ਹਿਲਕੀਯਾਹ
ਸ਼ੱਲੂਮ ਦਾ ਪੁੱਤਰ ਤੇ ਸ਼ਲੂਮ ਸਾਦੋਕ ਦਾ ਪੁੱਤਰ ਸੀ। ਸਾਦੋਕ
ਆਹੀਟੂਬ ਦਾ ਪੁੱਤਰ ਸੀ। **3**ਅਹੀਟੂਬ ਅਮਰਯਾਹ ਦਾ, ਅਮਰਯਾਹ
ਅਜ਼ਰਯਾਹ ਦਾ ਅਤੇ ਅਜ਼ਰਯਾਹ ਮਰਾਯੋਥ ਦਾ ਪੁੱਤਰ ਸੀ।
**4**ਮਰਾਯੋਥ ਜ਼ਰਹਯਾਹ ਦਾ ਤੇ ਜ਼ਰਹਯਾਹ ਉੱਜ਼ੀ ਦਾ ਤੇ ਉੱਜ਼ੀ
ਬੁੱਕੀ ਦਾ ਪੁੱਤਰ ਸੀ। **5**ਬੁੱਕੀ ਅਬੀਸ਼ੂਆ ਦਾ ਪੁੱਤਰ ਸੀ ਤੇ ਅਬੀਸ਼ੂਆ
ਫੀਨਹਾਸ ਦਾ ਪੁੱਤਰ ਸੀ ਤੇ ਫੀਨਹਾਸ ਅਲਆਜ਼ਾਰ ਦਾ ਪੁੱਤਰ
ਸੀ ਅਤੇ ਅਲਆਜ਼ਾਰ ਪ੍ਰਧਾਨ ਜਾਜਕ ਹਾਰੂਨ ਦਾ ਪੁੱਤਰ ਸੀ।
**6**ਅਜ਼ਰਾ ਜੋ ਕਿ ਇੱਕ ਉਸਤਾਦ ਸੀ ਬਾਬਲ ਤੋਂ ਯਰੂਸ਼ਲਮ ਨੂੰ
ਆਇਆ ਅਤੇ ਉਹ ਮੂਸਾ ਦੀ ਬਿਵਸਥਾ ਨੂੰ ਭਲੀ-ਭਾਂਤੀ ਸਮਝਦਾ
ਸੀ। ਮੂਸਾ ਦੀ ਬਿਵਸਥਾ ਯਹੋਵਾਹ, ਇਸਰਾਏਲ ਦੇ ਪਰਮੇਸ਼ੁਰ
ਦੁਆਰਾ ਦਿੱਤੀ ਗਈ ਸੀ। ਪਾਤਸ਼ਾਹ ਨੇ ਹਰ ਵਸਤ ਜੋ ਅਜ਼ਰਾ
ਨੇ ਚਾਹੀ ਉਸ ਨੂੰ ਦਿੱਤੀ ਕਿਉਂ ਕਿ ਯਹੋਵਾਹ, ਉਸ ਦੇ ਪਰਮੇਸ਼ੁਰ
ਦੀ ਮਿਹਰ ਉਸ ਉੱਪਰ ਸੀ। **7**ਇਸਰਾਏਲ ਦੇ ਕੁਝ ਲੋਕ ਅਜ਼ਰਾ
ਦੇ ਨਾਲ ਆਏ ਜਿਨ੍ਹਾਂ ਵਿੱਚ ਜਾਜਕ, ਲੇਵੀ, ਗਵੱਈਯੇ, ਦਰਬਾਨ
ਅਤੇ ਮੰਸਰ ਦੇ ਸੇਵਕ ਸਨ। ਇਹ ਇਸਰਾਏਲੀ ਅਰਤਹਸ਼ਸ਼ਤਾ
ਪਾਤਸ਼ਾਹ ਦੇ ਸੱਤਵੇਂ ਵਰ੍ਹੇ ਵਿੱਚ ਯਰੂਸ਼ਲਮ ਨੂੰ ਆਏ। **8**ਅਜ਼ਰਾ
ਅਰਤਹਸ਼ਸ਼ਤਾ ਪਾਤਸ਼ਾਹ ਦੇ ਰਾਜ ਦੇ ਸੱਤਵੇਂ ਵਰ੍ਹੇ ਦੇ ਪੰਜਵੇਂ
ਮਹੀਨੇ ਵਿੱਚ ਯਰੂਸ਼ਲਮ ਦੇ ਆਇਆ। **9**ਅਜ਼ਰਾ ਅਤੇ ਉਸਦੇ
ਸਾਥੀ ਪਹਿਲੇ ਮਹੀਨੇ ਦੇ ਪਹਿਲੇ ਦਿਨ ਬਾਬਲ ਤੋਂ ਤੁਰੇ ਅਤੇ
ਪੰਜਵੇਂ ਮਹੀਨੇ ਦੇ ਪਹਿਲੇ ਦਿਨ ਯਰੂਸ਼ਲਮ ਵਿੱਚ ਪਹੁੰਚ ਗਏ।
ਉਸ ਦਾ ਯਹੋਵਾਹ ਪਰਮੇਸ਼ੁਰ ਉਸ ਦੇ ਨਾਲ ਸੀ। **10**ਅਜ਼ਰਾ ਨੇ
ਆਪਣਾ ਸਾਰਾ ਸਮਾਂ ਤੇ ਧਿਆਨ ਯਹੋਵਾਹ ਦੀ ਬਿਵਸਥਾ ਨੂੰ
ਸਮਝਣ ਵਿੱਚ ਅਤੇ ਮੰਨਣ ਵਿੱਚ ਹੀ ਲੱਗਾਇਆ। ਅਤੇ ਉਹ
ਇਨ੍ਹਾਂ ਬਿਧੀਆਂ ਅਤੇ ਹੁਕਮਾਂ ਦਾ ਇਸਰਾਏਲ ਵਿੱਚ ਵਰਣਨ
ਕਰਨਾ ਚਾਹੁੰਦਾ ਸੀ।

## ਅਰਤਹਸ਼ਸ਼ਤਾ ਰਾਜੇ ਦੀ ਅਜ਼ਰਾ ਨੂੰ ਚਿੱਠੀ

**11**ਅਜ਼ਰਾ ਜੋ ਕਿ ਇੱਕ ਜਾਜਕ ਅਤੇ ਗਿਆਨੀ ਉਸਤਾਦ ਸੀ।
ਉਹ ਯਹੋਵਾਹ ਦੀਆਂ ਬਿਧੀਆਂ ਅਤੇ ਇਸਰਾਏਲੀਆਂ ਲਈ ਦਿੱਤੇ
ਹੁਕਮਾਂ ਨੂੰ ਜਾਣਦਾ ਸੀ। ਪਾਤਸ਼ਾਹ ਅਰਤਹਸ਼ਸ਼ਤਾ ਦੁਆਰਾ ਉਸ
ਨੂੰ ਦਿੱਤੀ ਗਈ ਚਿੱਠੀ ਦੀ ਨਕਲ ਇਉਂ ਸੀ:

**12**ਰਾਜਿਆਂ ਦੇ ਰਾਜੇ ਅਰਤਹਸ਼ਤਤਾ ਵੱਲੋਂ,
ਜਾਜਕ ਅਜ਼ਰਾ, ਅਕਾਸ਼ ਦੇ ਪਰਮੇਸ਼ੁਰ ਦੀ ਬਿਵਸਥਾ ਦੇ
ਲਿਖਾਰੀ ਨੂੰ ਸਲਾਮ!
**13**ਮੈਂ ਇਹ ਆਦੇਸ਼ ਦਿੰਦਾ ਹਾਂ, ਜੇਕਰ ਇਸਰਾਏਲ ਦਾ
ਕੋਈ ਵੀ ਮਨੁੱਖ, ਇਸ ਦਾ ਕੋਈ ਵੀ ਜਾਜਕ ਜਾਂ ਲੇਵੀ ਜੋ
ਮੇਰੇ ਰਾਜ ਵਿੱਚ ਰਹਿ ਰਿਹਾ ਹੋਵੇ ਤੇ ਉਹ ਅਜ਼ਰਾ ਨਾਲ
ਯਰੂਸ਼ਲਮ ਨੂੰ ਜਾਣਾ ਚਾਹੁੰਦਾ ਹੋਵੇ, ਉਹ ਜਾ ਸਕਦਾ ਹੈ।
**14**ਅਜ਼ਰਾ, ਮੈਂ ਤੇ ਮੇਰੇ ਸੱਤ ਸਲਾਹਕਾਰ ਤੈਨੂੰ ਭੇਜ ਰਹੇ
ਹਾਂ। ਤੈਨੂੰ ਯਰੂਸ਼ਲਮ ਅਤੇ ਯਹੂਦਾਹ ਨੂੰ ਜਾਣਾ ਚਾਹੀਦਾ।
ਜਾ ਅਤੇ ਵੇਖ ਕਿ ਕਿੰਨਕੁ ਤੇਰੇ ਲੋਕ ਤੇਰੇ ਪਰਮੇਸ਼ੁਰ ਦੀ
ਬਿਵਸਥਾ ਮੁਤਾਬਕ ਜੋ ਤੇਰੇ ਹੱਥ ਵਿੱਚ ਹੈ ਚੱਲਦੇ ਅਤੇ
ਉਸ ਨੂੰ ਮੰਨਦੇ ਹਨ। **15**ਮੈਂ ਤੇ ਮੇਰੇ ਸਲਾਹਕਾਰ ਇਸਰਾਏਲ
ਦੇ ਪਰਮੇਸ਼ੁਰ ਲਈ ਸੋਨਾ ਅਤੇ ਚਾਂਦੀ ਭੇਂਟ ਕਰਦੇ ਹਾਂ।
ਪਰਮੇਸ਼ੁਰ ਯਰੂਸ਼ਲਮ ਵਿੱਚ ਵੱਸਦਾ ਹੈ ਇਸ ਲਈ ਤੂੰ ਇਹ
ਸੋਨਾ ਚਾਂਦੀ ਜ਼ਰੂਰ ਆਪਣੇ ਨਾਲ ਲੈ ਕੇ ਜਾਵੀਂ। **16**ਇਨ੍ਹਾਂ
ਚੀਜ਼ਾਂ ਦੇ ਸਮੇਤ, ਜੋ ਵੀ ਸੋਨਾ ਅਤੇ ਚਾਂਦੀ ਤੁਸੀਂ ਬਾਬਲ
ਦੇ ਸੂਬਿਆਂ ਵਿੱਚੋਂ ਜਿੱਥੋ ਕਿਤੋਂ ਵੀ ਇਕੱਤ੍ਰ ਕੀਤੀ ਸੀ ਲਵੋ।
ਉਹ ਕੋਈ ਵੀ ਸੁਗਾਤ ਲੈ ਲਵੋ ਜੋ ਲੋਕ ਅਤੇ ਜਾਜਕ
ਯਰੂਸ਼ਲਮ ਵਿੱਚ ਆਪਣੇ ਪਰਮੇਸ਼ੁਰ ਦੇ ਮੰਦਰ ਲਈ ਦੇਣ
ਦੇ ਇੱਛਿਤ ਹਨ।
**17**ਖਾਸਕਰ ਉਸ ਪੈਸੇ ਨਾਲ ਬਲਦ, ਭੇਡੂ ਅਤੇ ਲੇਲੇ
ਖਰੀਦੀਣਾ ਅਤੇ ਅਨਾਜ਼ ਦੀਆਂ ਭੇਟਾਂ ਅਤੇ ਪੀਣ ਦੀ ਭੇਟਾਂ
ਖਰੀਦੀ ਅਤੇ ਉਨ੍ਹਾਂ ਨੂੰ ਯਰੂਸ਼ਲਮ ਵਿੱਚ ਆਪਣੇ ਪਰਮੇਸ਼ੁਰ
ਦੀ ਜਗਵਦੀ ਉੱਤੇ ਚੜ੍ਹਾਵੀਂ। **18**ਅਤੇ ਬਾਕੀ ਬਚੇ ਸੋਨੇ
ਚਾਂਦੀ ਨਾਲ, ਜੋ ਕੁਝ ਤੈਨੂੰ ਅਤੇ ਤੇਰੇ ਸੰਬੰਧੀਆਂ ਨੂੰ ਚੰਗਾ
ਲੱਗੇ, ਉਹ ਆਪਣੇ ਪਰਮੇਸ਼ੁਰ ਦੀ ਮਰਜ਼ੀ ਮੁਤਾਬਕ ਕਰੀਂ।
**19**ਜਿਹੜੇ ਭਾਂਡੇ ਤੈਨੂੰ ਤੇਰੇ ਪਰਮੇਸ਼ੁਰ ਦੇ ਮੰਦਰ ਵਿੱਚ
ਉਪਾਸਨਾ ਲਈ ਸੌਂਪੇ ਗਏ ਹਨ, ਉਨ੍ਹਾਂ ਨੂੰ ਯਰੂਸ਼ਲਮ ਦੇ
ਪਰਮੇਸ਼ੁਰ ਨੂੰ ਵਾਪਸ ਕਰ ਦੇਵੀਂ। **20**ਅਤੇ ਜੋ ਕੁਝ ਹੋਰ
ਤੇਰੇ ਪਰਮੇਸ਼ੁਰ ਦੇ ਮੰਦਰ ਲਈ ਲੋੜੀਂਦਾ ਹੋਵੇ, ਤਾਂ ਉਹ
ਸਭ ਕੁਝ ਖਰੀਦਣ ਲਈ ਧੰਨ ਤੂੰ ਸ਼ਾਹੀ ਖਜ਼ਾਨੇ ਵਿੱਚੋਂ
ਵਰਤ ਲਵੀਂ।
**21**ਹੁਣ ਮੈਂ, ਅਤਰਹਸ਼ਤਤਾ ਪਾਤਸ਼ਾਹ ਇਹ ਸੰਦੇਸ਼ ਦਿੰਦਾ
ਹਾਂ: ਪਾਤਸ਼ਾਹ ਦੇ ਸਾਰੇ ਖਜਾਨਚੀ ਜੋ ਫ਼ਰਾਤ ਦਰਿਆ ਦੇ
ਪੱਛਮੀ ਪਾਸੇ ਤੇ ਰਹਿੰਦੇ ਹਨ ਅਜ਼ਰਾ ਨੂੰ ਉਸਦੀਆਂ ਜ਼ਰੂਰਤ
ਦੀਆਂ ਸਾਰੀਆਂ ਚੀਜ਼ਾਂ ਦੇਣ। ਅਜ਼ਰਾ ਅਕਾਸ਼ ਦੇ ਪਰਮੇਸ਼ੁਰ
ਦੀ ਬਿਵਸਥਾ ਦਾ ਉਸਤਾਦ ਅਤੇ ਜਾਜਕ ਹੈ। ਇਹ ਬੜੀ
ਜਲਦੀ ਹੀ ਕੀਤਾ ਜਾਵੇ। **22**ਅਜ਼ਰਾ ਨੂੰ ਜਿੰਨਾ ਹੋ ਸਕੇ:
3,400 ਕਿਲੋ ਚਾਂਦੀ, 600 ਬੁਸ਼ਲ ਕਣਕ, 600 ਗੈਲਨ
ਮੈਅ ਅਤੇ 600 ਗੈਲਨ ਜੈਤੂਨ ਦਾ ਤੇਲ ਅਤੇ ਉਸਦੀ ਲੋੜ
ਮੁਤਾਬਕ ਜਿੰਨਾ ਚਾਹੇ ਲੈਣ ਦਿਓ। **23**ਜੋ ਕੁਝ ਵੀ ਅਕਾਸ਼

ਦੇ ਪਰਮੇਸ਼ੁਰ ਨੇ ਅਜ਼ਰਾ ਲਈ ਹੁਕਮ ਦਿੱਤਾ ਹੈ, ਉਸ ਨੂੰ
ਬਿਲਕੁਲ ਉਵੇਂ ਹੀ ਦਿੱਤਾ ਜਾਵੇ। ਉਹ ਸਭ ਕੁਝ ਅਕਾਸ਼
ਦੇ ਪਰਮੇਸ਼ੁਰ ਦੇ ਮੰਦਰ ਲਈ ਕੀਤਾ ਜਾਵੇ। ਮੈਂ ਨਹੀਂ
ਚਾਹੁੰਦਾ ਕਿ ਪਰਮੇਸ਼ੁਰ ਮੇਰੇ ਰਾਜ ਜਾਂ ਮੇਰੇ ਪੁੱਤਰਾਂ ਤੇ ਕ੍ਰੋਧਿਤ
ਹੋਵੇ।

**24**ਮੈਂ ਤੁਹਾਨੂੰ ਸੂਚਨਾ ਦੇ ਰਿਹਾ ਹਾਂ ਕਿ ਜਾਜਕਾਂ, ਲੇਵੀਆਂ,
ਗਵੈਯਾਂ, ਦਰਬਾਨਾਂ, ਮੰਦਰ ਦੇ ਸੇਵਕਾਂ ਅਤੇ ਪਰਮੇਸ਼ੁਰ ਦੇ
ਮੰਦਰ ਦੇ ਹੋਰ ਮਜ਼ਦੂਰਾਂ ਕੋਲੋਂ ਕਰ ਲੈਣਾ ਬਿਵਸਥਾ ਦੇ
ਖਿਲਾਫ ਹੈ। **25**ਹੇ ਅਜ਼ਰਾ! ਤੂੰ ਆਪਣੇ ਪਰਮੇਸ਼ੁਰ ਦੁਆਰਾ
ਤੈਨੂੰ ਬਖ਼ਸ਼ੇ ਗਿਆਨ ਦੇ ਮੁਤਾਬਕ ਹਾਕਮਾਂ ਅਤੇ ਨਿਆਂਕਾਰ
ਦੀ ਚੋਣ ਕਰ ਤਾਂ ਕਿ ਉਹ ਫਰਾਤ ਦਰਿਆ ਤੋਂ ਪਾਰ ਪੱਛਮੀ
ਪਾਸੇ ਰਹਿੰਦੇ ਲੋਕਾਂ ਦਾ ਨਿਆਂ ਕਰ ਸਕਣ। ਉਹ ਉਨ੍ਹਾਂ
ਸਾਰਿਆਂ ਦਾ ਨਿਆਂ ਕਰਨਗੇ ਜੋ ਤੇਰੇ ਪਰਮੇਸ਼ੁਰ ਦੀ ਬਿਧੀਆਂ
ਨੂੰ ਜਾਣਦੇ ਹਨ। ਇਨ੍ਹਾਂ ਨਿਆਂ ਕਰਾਂ ਅਤੇ ਤੈਨੂੰ ਉਨ੍ਹਾਂ ਸਾਰੇ
ਲੋਕਾਂ ਨੂੰ ਵੀ ਸਿੱਖਿਆ ਦੇਣੀ ਚਾਹੀਦੀ ਹੈ ਜਿਹੜੇ ਪਰਮੇਸ਼ੁਰ
ਦੀ ਬਿਵਸਥਾ ਤੋਂ ਅਨਜਾਣ ਹਨ। **26**ਜਿਹੜਾ ਵੀ ਮਨੁੱਖ
ਤੇਰੇ ਪਰਮੇਸ਼ੁਰ ਦੀ ਜਾਂ ਪਾਤਸ਼ਾਹ ਦੀ ਬਿਵਸਥਾ ਨੂੰ ਨਾ
ਮੰਨੇ ਉਸ ਨੂੰ ਜ਼ਰੂਰ ਸਜ਼ਾ ਦਿੱਤੀ ਜਾਵੇ। ਇਸ ਮਨੁੱਖ ਨੂੰ
ਉਸ ਦੇ ਪਾਪ ਮੁਤਾਬਕ ਮੌਤ ਦੀ ਸਜ਼ਾ, ਦੇਸ਼ ਨਿਕਾਲਾ,
ਜਾਇਦਾਦ ਜ਼ਬਤ ਕਰਨ ਦਾ ਦੰਡ ਜਾਂ ਕੈਦ ਦੀ ਸਜ਼ਾ
ਦਿੱਤੀ ਜਾਵੇ।

## ਅਜ਼ਰਾ ਪਰਮੇਸ਼ੁਰ ਦੀ ਉਸਤਤ ਕਰਦਾ ਹੈ

**27**ਧੰਨ ਹੈ ਯਹੋਵਾਹ ਸਾਡੇ ਪੁਰਖਿਆਂ ਦਾ ਪਰਮੇਸ਼ੁਰ ਜਿਸਨੇ
ਪਾਤਸ਼ਾਹ ਦੇ ਮਨ ਵਿੱਚ ਇਹ ਗੱਲ ਪਾਈ ਕਿ ਉਸਨੇ ਯਰੂਸ਼ਲਮ
ਵਿੱਚ **28**ਯਹੋਵਾਹ ਨੇ ਪਾਤਸ਼ਾਹ, ਉਸਦੇ ਮੰਤਰੀਆਂ, ਅਤੇ ਪਾਤਸ਼ਾਹ
ਦੇ ਤਾਕਤਵਰ ਆਗੂਆਂ ਦੇ ਅੱਗੇ ਮੇਰੇ ਲਈ ਆਪਣਾ ਪਿਆਰ
ਅਤੇ ਮਿਹਰ ਦਰਸਾਈ। ਯਹੋਵਾਹ, ਪਰਮੇਸ਼ੁਰ ਦੀ ਕਿਰਪਾ ਮੇਰੇ
ਉੱਪਰ ਸੀ ਤਾਂ ਮੈਂ ਬਲ ਪਾਇਆ ਅਤੇ ਇਸਰਾਏਲ ਦੇ ਆਗੂਆਂ ਨੂੰ
ਇਕੱਤਰ ਕਰਕੇ ਆਪਣੇ ਨਾਲ ਯਰੂਸ਼ਲਮ ਲਿਜਾਣ ਦੇ ਸਮੱਰਥ
ਹੋਇਆ।

## ਅਜ਼ਰਾ ਨਾਲ ਮੁੜਦੇ ਆਗੂਆਂ ਦੀ ਸੂਚੀ

**8** ਇਹ ਸੂਚੀ ਘਰਾਣਿਆਂ ਦੇ ਆਗੂਆਂ ਅਤੇ ਉਨ੍ਹਾਂ ਦੀ
ਵੰਸ਼ਾਵਲੀ ਦੀ ਹੈ ਜਿਹੜੇ ਪਾਤਸ਼ਾਹ ਅਰਤਹਸ਼ਸ਼ਤਾ ਦੇ
ਸ਼ਾਸਨ ਦੌਰਾਨ ਮੇਰੇ ਨਾਲ ਬਾਬਲ ਤੋਂ (ਯਰੂਸ਼ਲਮ ਨੂੰ) ਆਏ।
**2**ਫੀਨਹਾਸ ਦੇ ਉੱਤਰਾਧਿਕਾਰੀਆਂ ਵਿੱਚੋਂ ਗੇਰਸ਼ੋਮ, ਈਥਾਮਾਰ ਦੇ
ਉੱਤਰਾਧਿਕਾਰੀਆਂ ਵਿੱਚੋਂ ਦਾਨੀਏਲ ਅਤੇ ਦਾਊਦ ਦੇ ਉੱਤਰਾਧਿ
ਕਾਰੀਆਂ ਵਿੱਚੋਂ ਹੱਟੂਸ਼। **3**ਸ਼ਕਨਯਾਹ ਦੇ ਉੱਤਰਾਧਿਕਾਰੀਆਂ ਵਿੱਚੋਂ
ਸਨ: ਫਰੋਸ਼ ਦੇ ਉੱਤਰਾਧਿਕਾਰੀ, ਜ਼ਕਰਯਾਹ ਅਤੇ ਉਸਦੇ ਨਾਲ
150 ਹੋਰ ਆਦਮੀ ਦਰਜ ਕੀਤੇ ਗਏ ਸਨ। **4**ਪਹਥ ਮੋਆਬ ਦੇ
ਉੱਤਰਾਧਿਕਾਰੀਆਂ ਵਿੱਚੋਂ, ਜ਼ਕਰਯਾਹ ਦਾ ਪੁੱਤਰ ਅਲਯਹੋਏਨਈ
ਅਤੇ 200 ਆਦਮੀ। **5**ਜ਼ੱਤੂ ਦੇ ਉੱਤਰਾਧਿਕਾਰੀਆਂ ਵਿੱਚੋਂ,
ਯਹਜ਼ੀਏਲ ਦਾ ਪੁੱਤਰ ਸ਼ਕਨਯਾਹ ਅਤੇ 300 ਹੋਰ ਆਦਮੀ।
**6**ਆਦੀਨ ਦੇ ਉੱਤਰਾਧਿਕਾਰੀਆਂ ਵਿੱਚੋਂ ਯੋਨਾਥਾਨ ਦਾ ਪੁੱਤਰ
ਆਬਦ ਅਤੇ ਉਸ ਨਾਲ 50 ਆਦਮੀ। **7**ਏਲਾਮ ਦੇ ਪੁੱਤਰਾਂ ਵਿੱਚੋਂ,
ਅਥਲਯਾਹ ਦਾ ਪੁੱਤਰ ਯਸ਼ਆਯਾਹ ਅਤੇ 70 ਹੋਰ ਮਨੁੱਖ।
**8**ਸ਼ਫਟਯਾਹ ਦੀ ਸੰਤਾਨ ਵਿੱਚੋਂ ਮੀਕਾਏਲ ਦਾ ਪੁੱਤਰ ਜ਼ਬਦਯਾਹ
ਅਤੇ ਉਸ ਨਾਲ 80 ਹੋਰ ਮਨੁੱਖ, **9**ਯੋਆਬ ਦੇ ਪੁੱਤਰਾਂ ਵਿੱਚੋਂ
ਯਹੀਏਲ ਦਾ ਪੁੱਤਰ ਓਬਦਯਾਹ ਅਤੇ 218 ਹੋਰ ਮਨੁੱਖ; **10**ਬਾਨੀ
ਦੇ ਉੱਤਰਾਧਿਕਾਰੀਆਂ ਵਿੱਚੋਂ, ਸ਼ਲੋਮੀਥ, ਯਸਿਫਯਾਹ ਦਾ ਪੁੱਤਰ
ਤੇ ਉਸ ਨਾਲ 160 ਹੋਰ ਆਦਮੀ। **11**ਬੇਬਾਈ ਦੇ ਉੱਤਰਾਧਿ
ਕਾਰੀਆਂ ਵਿੱਚੋਂ, ਬੇਬਾਈ ਦਾ ਪੁੱਤਰ ਜ਼ਕਰਯਾਹ ਅਤੇ 28 ਹੋਰ
ਮਨੁੱਖ; **12**ਅਜ਼ਗਾਦ ਦੀ ਸੰਤਾਨ ਵਿੱਚੋਂ ਹੱਕਟਾਨ ਦਾ ਪੁੱਤਰ
ਯੋਹਾਨਾਨ ਅਤੇ 110 ਹੋਰ ਮਨੁੱਖ; **13**ਅਦੋਨੀਕਾਮ ਦੇ ਅਖੀਰਲੀ
ਵੰਸ ਦੇ ਵਿੱਚੋਂ 60 ਅਲੀਫਲਟ, ਯਈਏਲ ਅਤੇ ਸ਼ਮਅਯਾਹ ਅਤੇ
ਸੱਠ ਹੋਰ ਮਨੁੱਖ; **14**ਬਿਗਵਈ ਦੀ ਵੰਸ਼ ਵਿੱਚੋਂ ਸਨ ਊਥਈ,
ਜ਼ੱਬੂਦ ਅਤੇ 70 ਹੋਰ ਮਨੁੱਖ।

## ਯਰੂਸ਼ਲਮ ਨੂੰ ਵਾਪਸੀ

**15**ਮੈਂ, (ਅਜ਼ਰਾ) ਨੇ ਉਨ੍ਹਾਂ ਸਾਰੇ ਲੋਕਾਂ ਨੂੰ ਅਹਵਾ ਵੱਲ ਵਹਿੰਦੀ
ਨਦੀ ਦੇ ਕੋਲ ਇਕੱਠਿਆਂ ਕੀਤਾ ਅਤੇ ਤਿੰਨ ਦਿਨ ਅਸੀਂ ਉੱਥੇ
ਡੇਰੇ ਲਾਏ। ਫਿਰ ਮੈਂ ਜਾਣਿਆ ਕਿ ਉਸ ਟੋਲੇ ਵਿੱਚ ਜਾਜਕ ਤਾਂ
ਸਨ, ਪਰ ਕੋਈ ਲੇਵੀ ਨਹੀਂ ਸੀ। **16**ਇਸ ਲਈ ਮੈਂ ਅਲੀਅਜ਼ਰ,
ਅਰੀਏਲ, ਸਮਅਸਾਹ, ਅਲਨਾਥਾਨ, ਯਾਰੀਬ, ਜ਼ਕਰਯਾਹ ਅਤੇ
ਮਸ਼ੁੱਲਾਮ ਨੂੰ ਬੁਲਾਇਆ ਅਤੇ ਮੈਂ ਯੋਯਾਰੀਬ ਅਤੇ ਅਲਨਾਥਨ ਨੂੰ
ਵੀ ਸੱਦਿਆ, ਜੋ ਕਿ ਉਸਤਾਦ ਸਨ। **17**ਮੈਂ ਉਨ੍ਹਾਂ ਨੂੰ ਇੱਦੋ ਕੋਲ
ਭੇਜਿਆ ਜੋ ਕਿ ਕਾਸਿਫਯਾ ਨਾਂ ਦੇ ਇੱਕ ਸ਼ਹਿਰ ਦਾ ਆਗੂ ਸੀ। ਮੈਂ
ਉਨ੍ਹਾਂ ਆਦਮੀਆਂ ਨੂੰ ਸਮਝਾਇਆ ਕਿ ਉਨ੍ਹਾਂ ਨੇ ਜਾ ਕੇ ਇੱਦੋ
ਅਤੇ ਉਸ ਦੇ ਸੰਬੰਧੀਆਂ ਨੂੰ ਕੀ ਆਖਣਾ ਹੈ। ਉਸ ਦੇ ਰਿਸ਼ਤੇਦਾਰ
ਕਾਸਿਫਯਾ ਵਿਖੇ ਮੰਦਰ ਦੇ ਸੇਵਾਦਾਰ ਸਨ। ਮੈਂ ਉਨ੍ਹਾਂ ਨੂੰ ਇੱਦੋ
ਕੋਲ ਇਸ ਉਮੀਦ ਵਿੱਚ ਭੇਜਿਆ ਕਿ ਸ਼ਾਇਦ ਇੱਦੋ ਪਰਮੇਸ਼ੁਰ
ਦੇ ਮੰਦਰ ਵਿੱਚ ਸੇਵਾ ਕਰਨ ਲਈ ਆਪਣੇ ਸੇਵਕਾਂ ਨੂੰ ਭੇਜ
ਦੇਵੇ। **18**ਕਿਉਂ ਕਿ ਪਰਮੇਸ਼ੁਰ ਸਾਡਾ ਪੱਖ ਲੈ ਰਿਹਾ ਸੀ ਇਸ
ਲਈ ਇੱਦੋ ਦੇ ਸੰਬੰਧੀਆਂ ਨੇ ਇਨ੍ਹਾਂ ਮਨੁੱਖਾਂ ਨੂੰ ਸਾਡੇ ਵੱਲ ਭੇਜਿਆ:

ਸ਼ੇਰੇਬਯਾਹ, ਮਹਲੀ ਦੇ ਉੱਤਰਾਧਿਕਾਰੀਆਂ ਵਿੱਚੋਂ ਇੱਕ
ਬੁੱਧੀਮਾਨ ਵਿਅਕਤੀ (ਮਹਲੀ ਲੇਵੀ ਦੇ ਪੁੱਤਰਾਂ ਵਿੱਚੋਂ ਇੱਕ
ਸੀ, ਅਤੇ ਲੇਵੀ ਇਸਰਾਏਲ ਦੇ ਪੁੱਤਰਾਂ ਵਿੱਚੋਂ ਇੱਕ ਸੀ।)
ਉਸਨੇ ਆਪਣੇ ਪੁੱਤਰਾਂ ਅਤੇ ਭਰਾਵਾਂ ਨੂੰ ਵੀ ਨਾਲ ਭੇਜਿਆ।
ਕੁੱਲ ਮਿਲਾ ਕੇ ਉਸ ਪਰਿਵਾਰ ਵਿੱਚੋਂ ਓਥੇ 18 ਆਦਮੀ
ਸਨ।

**19**ਮਮਰੀ ਦੇ ਉੱਤਰਾਧਿਕਾਰੀਆਂ ਵਿੱਚੋਂ ਯਸ਼ਾਯਾਹ ਅਤੇ
ਹਸ਼ਬਯਾਹ (ਉਨ੍ਹਾਂ ਨੇ ਆਪਣੇ ਭਰਾਵਾਂ ਅਤੇ ਪੁੱਤਰਾਂ ਨੂੰ ਵੀ
ਭੇਜਿਆ। ਉਸ ਘਰਾਣੇ ਵਿੱਚੋਂ ਉਹ ਕੁੱਲ 20 ਆਦਮੀ
ਸਨ। **20**ਨਥੀਨਮੀਆਂ ਵਿੱਚੋਂ ਜਿਨ੍ਹਾਂ ਨੂੰ ਦਾਊਦ ਤੇ
ਅਧਿਕਾਰੀਆਂ ਨੇ ਲੇਵੀਆਂ ਦੀ ਸੇਵਾ ਲਈ ਥਾਪਿਆ ਗਿਆ
ਸੀ, 220 ਮੰਦਰ ਦੇ ਸੇਵਾਦਾਰਾਂ ਨੂੰ ਵੀ। ਇਨ੍ਹਾਂ ਸਭਨਾਂ
ਮਨੁੱਖਾਂ ਦੇ ਨਾ ਉਸ ਸੂਚੀ ਵਿੱਚ ਦਰਜਾ ਹਨ।

21ਉੱਥੇ ਅਹਵਾ ਨਦੀ ਦੇ ਨੇੜੇ, ਮੈਂ (ਅਜ਼ਰਾ) ਨੇ ਐਲਾਨ
ਕਰਵਾਇਆ ਕਿ ਸਾਨੂੰ ਸਭਨਾ ਨੂੰ ਵਰਤ ਰੱਖਣਾ ਚਾਹੀਦਾ ਹੈ ਤਾਂ
ਜੋ ਅਸੀਂ ਪਰਮੇਸ਼ੁਰ ਦੇ ਸਾਮ੍ਹਣੇ ਆਪਣੇ-ਆਪ ਨੂੰ ਨਿਮਾਣਾ ਬਣਾਕੇ
ਪੇਸ਼ ਹੋ ਸਕੀਏ, ਅਸੀਂ ਪਰਮੇਸ਼ੁਰ ਨੂੰ ਆਪਣੇ ਲਈ, ਆਪਣੇ ਬੱਚਿਆਂ
ਅਤੇ ਮਾਲ ਅਸਬਾਬ ਨਾਲ ਸੁਰੱਖਿਅਤ ਸਫ਼ਰ ਲਈ ਪ੍ਰਾਰਥਨਾ
ਕਰੀਏ। 22ਮੈਂ ਪਾਤਸ਼ਾਹ ਅਰਤਰਸ਼ਸ਼ਤਾ ਤੋਂ ਸਫ਼ਰ ’ਚ ਸਾਡੀ
ਸੁਰੱਖਿਆ ਕਰਨ ਲਈ, ਕਿਉਂ ਜੁ ਰਾਹ ਵਿੱਚ ਦੁਸ਼ਮਣ ਸਨ
ਸਿਪਾਹੀ ਅਤੇ ਘੋੜ-ਸਵਾਰ ਮੰਗਣ ’ਚ ਲੱਜਾ ਮਹਿਸੂਸ ਕੀਤੀ।
ਮੇਰੀ ਲਾਜ ਦਾ ਕਾਰਣ ਇਹ ਸੀ ਕਿਉਂ ਕਿ ਅਸੀਂ ਪਾਤਸ਼ਾਹ ਨੂੰ
ਆਖਿਆ ਸੀ “ਸਾਡੇ ਪਰਮੇਸ਼ੁਰ ਦਾ ਹੱਥ ਉਨ੍ਹਾਂ ਸਾਰਿਆਂ ਲੋਕਾਂ ਦੇ
ਨਾਲ ਹੈ ਜੋ ਉਸ ਦੇ ਵਫ਼ਾਦਾਰ ਹਨ ਪਰ ਪਰਮੇਸ਼ੁਰ ਉਨ੍ਹਾਂ ਤੇ
ਬੜਾ ਕਰੋਧ ਕਰਦਾ ਹੈ ਜੋ ਉਸ ਦੇ ਵਿਰੁੱਧ ਉੱਠਦੇ ਹਨ। 23ਇਸ
ਲਈ ਅਸੀਂ ਵਰਤ ਰੱਖ ਕੇ ਇਸ ਗੱਲ ਲਈ ਸਾਡੇ ਪਰਮੇਸ਼ੁਰ ਅੱਗੇ
ਬੇਨਤੀ ਕੀਤੀ ਅਤੇ ਉਸ ਨੇ ਸਾਡੀ ਬੇਨਤੀ ਦਾ ਉੱਤਰ ਦਿੱਤਾ।

24ਫਿਰ ਮੈਂ ਉਹ ਬਾਰ੍ਹਾਂ ਜਾਜਕ ਚੁਣੇ ਜਿਹੜੇ ਆਗੂ ਸਨ। ਮੈਂ
ਸੇਰੇਬਯਾਹ, ਹਸ਼ਬਯਾਹ ਅਤੇ ਉਨ੍ਹਾਂ ਦੇ ਦਸ ਭਰਾਵਾਂ ਨੂੰ ਵੀ
ਚੁਣਿਆ। 25ਮੈਂ ਉਹ ਚਾਂਦੀ, ਸੋਨਾ ਅਤੇ ਹੋਰ ਵਸਤਾਂ ਜੋ ਸਾਡੇ
ਪਰਮੇਸ਼ੁਰ ਦੇ ਮੰਦਰ ਲਈ ਦਿੱਤੀਆਂ ਗਈਆਂ ਸਨ, ਤੋਲੀਆਂ ਅਤੇ
ਚੁਣੇ ਹੋਏ ਲੋਕਾਂ ਨੂੰ ਸੌਂਪ ਦਿੱਤੀਆਂ। ਅਰਤਹਸ਼ਸ਼ਤਾ ਪਾਤਸ਼ਾਹ,
ਉਸਦੇ ਸਲਾਹਕਾਰਾਂ ਅਤੇ ਉਸਦੇ ਖਾਸ ਸਰਦਾਰਾਂ ਅਤੇ ਬਾਬਲ
’ਚ ਵੱਸਦੇ ਹੋਰ ਸਾਰੇ ਇਸਰਾਏਲੀ ਲੋਕਾਂ ਨੇ ਇਹ ਸਾਰੀਆਂ ਚੀਜ਼ਾਂ
ਪਰਮੇਸ਼ੁਰ ਦੇ ਮੰਦਰ ਲਈ ਭੇਟ ਕੀਤਾ ਸੀ। 26ਮੈਂ ਇਨ੍ਹਾਂ ਸਭਨਾਂ
ਵਸਤਾਂ ਨੂੰ ਤੋਲਿਆ। ਓਥੇ 22,100 ਕਿਲੋ ਚਾਂਦੀ ਅਤੇ 3,400
ਕਿਲੋ ਚਾਂਦੀ ਦੇ ਬਰਤਨ ਅਤੇ 3,400 ਕਿਲੋ ਸੋਨਾ ਸੀ। 27ਅਤੇ
ਮੈਂ ਉਨ੍ਹਾਂ ਨੂੰ ਵੀਹ ਸੋਨੇ ਦੇ ਕਟੋਰੇ ਦਿੱਤੇ ਜਿਨ੍ਹਾਂ ਦਾ ਵਜ਼ਨ 8.5
ਕਿੱਲੋ ਦੇ ਕਰੀਬ ਸੀ। ਅਤੇ ਮੈਂ ਉਨ੍ਹਾਂ ਨੂੰ ਦੋ ਬੜੇ ਖੂਬਸੂਰਤ ਭਾਂਡੇ
ਜਿਹੜੇ ਕਿ ਵਧੀਆ ਚਮਕਦੇ ਪਿੱਤਲ ਦੇ ਬਣੇ ਹੋਏ ਸਨ ਉਹ
ਦਿੱਤੇ। ਇਹ ਸੋਨੇ ਜਿੰਨੀ ਹੀ ਕੀਮਤ ਦੇ ਵਾਂਗ ਮੁੱਲਵਾਨ ਸਨ।
28ਫਿਰ ਮੈਂ ਉਨ੍ਹਾਂ ਬਾਰ੍ਹਾਂ ਜਾਜਕਾਂ ਨੂੰ ਆਖਿਆ: “ਤੁਸੀਂ ਯਹੋਵਾਹ
ਲਈ ਪਵਿੱਤਰ ਹੋਵੇ ਅਤੇ ਇਹ ਸਾਰਾ ਸਾਮਾਨ ਵੀ। ਲੋਕਾਂ ਨੇ
ਇਹ ਚਾਂਦੀ ਅਤੇ ਸੋਨਾ ਯਹੋਵਾਹ ਦੀ ਭੇਟ ਕੀਤਾ ਜਿਹੜੀ ਕਿ
ਤੁਹਾਡੇ ਪੁਰਖਿਆਂ ਦਾ ਪਰਮੇਸ਼ੁਰ ਹੈ। 29ਇਸ ਲਈ ਹੁਣ ਇਨ੍ਹਾਂ
ਵਸਤਾਂ ਦੀ ਧਿਆਨ ਨਾਲ ਸੰਭਾਲ ਕਰੋ ਜਦ ਤੀਕ ਇਹ ਵਸਤਾਂ
ਯਰੂਸ਼ਲਮ ਦੇ ਮੰਦਰ ਦੇ ਆਗੂਆਂ ਦੇ ਹਵਾਲੇ ਨਾ ਕੀਤਾ ਜਾਵੇ,
ਤਦ ਤੀਕ ਤੁਸੀਂ ਇਨ੍ਹਾਂ ਲਈ ਜਿੰਮੇਵਾਰ ਹੋ। ਤੁਸੀਂ ਇਨ੍ਹਾਂ ਨੂੰ
ਯਰੂਸ਼ਲਮ ਵਿੱਚ ਜਾਜਕਾਂ ਅਤੇ ਲੇਵੀਆਂ ਦੇ ਸਰਦਾਰਾਂ ਅਤੇ
ਇਸਰਾਏਲ ਦੇ ਘਰਾਣਿਆਂ ਦੇ ਆਗੂਆਂ ਦੇ ਸਾਮ੍ਹਣੇ ਮੰਦਰ ਦੇ
ਕਮਰਿਆਂ ਵਿੱਚ ਰੱਖੋਗੇ ਤੇ ਉਹ ਤੋਲ ਕੇ ਉਨ੍ਹਾਂ ਨੂੰ ਰੱਖ ਲਵੇਗੀ।”

30ਇਨ੍ਹਾਂ ਜਾਜਕਾਂ ਅਤੇ ਲੇਵੀਆਂ ਨੇ ਉਹ ਚਾਂਦੀ, ਸੋਨਾ ਅਤੇ
ਉਹ ਖਾਸ ਵਸਤਾਂ ਨੂੰ ਜਿਹੜੀਆਂ ਅਜ਼ਰਾ ਨੇ ਉਨ੍ਹਾਂ ਨੂੰ ਤੋਲ ਕੇ
ਦਿੱਤੀਆਂ ਸਨ, ਸਵੀਕਾਰ ਕਰ ਲਈਆਂ। ਉਨ੍ਹਾਂ ਨੂੰ ਉਹ ਵਸਤਾਂ
ਯਰੂਸ਼ਲਮ ਵਿੱਚ ਆਪਣੇ ਪਰਮੇਸ਼ੁਰ ਦੇ ਮੰਦਰ ਵਿੱਚ ਪਹੁੰਚਾਉਣ
ਲਈ ਆਖਿਆ ਗਿਆ ਸੀ। 31ਪਹਿਲੇ ਮਹੀਨੇ ਦੇ ਬਾਰ੍ਹਵੇਂ ਦਿਨ
ਅਸੀਂ ਅਹਵਾ ਨਦੀ ਤੋਂ ਤੁਰ ਪਏ ਅਤੇ ਯਰੂਸ਼ਲਮ ਵੱਲ ਨੂੰ ਚੱਲ
ਪਏ। ਪਰਮੇਸ਼ੁਰ ਦੀ ਕਿਰਪਾ ਸਾਡੇ ਨਾਲ ਸੀ ਜਿਸ ਨੇ ਸਾਨੂੰ ਰਾਹ
ਦੇ ਵੈਰੀਆਂ ਤੇ ਡਾਕੂਆਂ ਤੋਂ ਬਚਾਇਆ।

32ਤਦ ਅਸੀਂ ਯਰੂਸ਼ਲਮ ਵਿੱਚ ਪਹੁੰਚੇ। ਫਿਰ ਉਥੇ ਅਸੀਂ ਤਿੰਨ
ਦਿਨ ਅਰਾਮ ਕੀਤਾ। 33ਚੌਥੇ ਦਿਨ, ਅਸੀਂ ਆਪਣੇ ਪਰਮੇਸ਼ੁਰ ਦੇ
ਮੰਦਰ ’ਚ ਜਾਕੇ ਚਾਂਦੀ, ਸੋਨੇ ਅਤੇ ਹੋਰ ਮੁੱਲਵਾਨ ਵਸਤਾਂ ਨੂੰ
ਤੋਲਿਆ। ਫਿਰ ਅਸੀਂ ਉਹ ਵਸਤਾਂ ਊਰੀਯਾਹ ਦੇ ਪੁੱਤਰ ਮਰੇਮੋਥ
ਜਾਜਕ ਨੂੰ ਸੌਂਪ ਦਿੱਤੀਆਂ। ਓਥੇ ਉਸਦੇ ਨਾਲ ਫੀਨਹਾਸ ਦਾ
ਪੁੱਤਰ ਅਲਆਜ਼ਾਰ ਸੀ ਅਤੇ ਉਨ੍ਹਾਂ ਦੇ ਨਾਲ ਯੇਸ਼ੂਆ ਦਾ ਪੁੱਤਰ
ਯੋਜ਼ਾਬਾਦ ਅਤੇ ਬਿਨੂੰਈ ਦਾ ਪੁੱਤਰ ਨੋਅਦਯਾਹ ਲੇਵੀ ਵੀ ਸਨ।
34ਅਸੀਂ ਸਭ ਵਸਤਾਂ ਦੀ ਗਿਣਤੀ-ਮਿਣਤੀ ਕੀਤੀ ਅਤੇ ਫਿਰ
ਉਨ੍ਹਾਂ ਸਭਨਾ ਦਾ ਕੁੱਲ ਤੋਲ ਲਿਖਿਆ। 35ਫਿਰ ਜਲਾਵਤਨੀਆਂ
ਨੇ ਜਿਹੜੇ ਕੈਦ ਤੋਂ ਵਾਪਸ ਪਰਤੇ ਸਨ, ਇਸਰਾਏਲ ਦੇ ਪਰਮੇਸ਼ੁਰ
ਅੱਗੇ ਹੋਮ ਦੀਆਂ ਭੇਟਾਂ ਚੜ੍ਹਾਈਆਂ। ਉਨ੍ਹਾਂ ਨੇ ਸਾਰੇ ਇਸਰਾਏਲ
ਲਈ 12 ਬਲਦ, 96 ਭੇਡੂ, 77 ਲੇਲੇ ਅਤੇ 12 ਬੱਕਰੇ ਪਾਪ ਦੀ
ਭੇਟਾਂ ਵਜੋਂ ਚੜ੍ਹਾਏ। ਇਹ ਸਭ ਕੁਝ ਯਹੋਵਾਹ ਲਈ ਹੋਮ ਦੀ ਭੇਟ
ਸੀ।

36ਫ਼ੇਰ ਉਨ੍ਹਾਂ ਨੇ ਪਾਤਸ਼ਾਹ ਦਾ ਖ਼ਤ ਆਗੂਆਂ ਅਤੇ ਫ਼ਰਾਤ
ਦਰਿਆ ਦੇ ਪੱਛਮੀ ਪਾਸੇ ਵੱਲ ਦੇ ਰਾਜਪਾਲਾਂ ਨੂੰ ਦੇ ਦਿੱਤਾ। ਫ਼ੇਰ
ਉਨ੍ਹਾਂ ਲੋਕਾਂ ਨੇ ਲੋਕਾਂ ਨੂੰ ਅਤੇ ਮੰਦਰ ਨੂੰ ਸਹਾਰਾ ਦਿੱਤਾ।

### ਗੈਰ-ਯਹੂਦੀ ਲੋਕਾਂ ਨਾਲ ਵਿਆਹ

9 ਜਦੋਂ ਅਸੀਂ ਇਹ ਕਾਰਜ ਕਰ ਚੁੱਕੇ, ਤਾਂ ਆਗੂਆਂ ਨੇ ਮੇਰੇ
ਕੋਲ ਆਣ ਕੇ ਆਖਿਆ, “ਹੇ ਅਜ਼ਰਾ! ਇਸਰਾਏਲ ਦੇ ਲੋਕ
ਜਾਜਕ ਅਤੇ ਲੇਵੀ ਸਾਡੇ ਦਰਮਿਆਨ ਰਹਿੰਦੇ ਹੋਰਨਾਂ ਦੇਸ਼ਾਂ ਦੇ
ਲੋਕਾਂ ਤੋਂ ਵੱਖਰੇ ਨਹੀਂ ਰਹੇ ਹਨ। ਸਗੋਂ ਉਹ, ਕਨਾਨੀਆਂ ਹਿੱਤੀਆਂ,
ਫਰਿੱਜੀਆਂ, ਯਬੂਸੀਆਂ, ਅੰਮੋਨੀਆਂ, ਮੋਆਬੀਆਂ, ਮਿਸਰੀਆਂ, ਤੇ
ਅਮੋਰੀਆਂ ਦੇ ਘਿਨਾਉਣੇ ਕੰਮਾਂ ਦੇ ਪ੍ਰਭਾਵ ਦੇ ਹੇਠਾਂ ਆਉਂਦੇ ਰਹੇ
ਹਨ। 2ਇਸਰਾਏਲ ਲੋਕਾਂ ਨੇ ਆਪਣੇ-ਆਲੇ-ਦੁਆਲੇ ਦੇ ਲੋਕਾਂ
ਵਿੱਚ ਵਿਆਹ ਕਰ ਲਏ ਜਦ ਕਿ ਇਸਰਾਏਲ ਦੇ ਮਨੁੱਖ ਖਾਸ
ਸਮਝੇ ਗਏ ਸਨ ਪਰ ਹੁਣ ਉਹ ਆਪਣੇ ਆਸ-ਪਾਸ ਦੇ ਲੋਕਾਂ
ਵਿੱਚ ਰਲ-ਮਿਲ ਗਏ ਹਨ। ਇਉਂ ਇਸਰਾਏਲ ਦੇ ਆਗੂਆਂ ਅਤੇ
ਸਰਦਾਰਾਂ ਨੇ ਆਪਣੇ ਇੱਕ ਬੁਰੀ ਉਦਾਹਰਣ ਲੋਕਾਂ ਅੱਗੇ ਪੇਸ਼
ਕੀਤੀ ਹੈ।” 3ਜਦੋਂ ਮੈਂ ਇਸ ਬਾਰੇ ਸੁਣਿਆ ਤਾਂ ਮੈਂ ਆਪਣੇ ਵਸਤਰ
ਅਤੇ ਆਪਣਾ ਚੋਲਾ ਪਾੜ੍ਹ ਸੁੱਟਿਆ। ਮੈਂ ਆਪਣੇ ਸਿਰ ਅਤੇ
ਦਾੜ੍ਹੀ ਚੋਂ ਵਾਲ ਪੁੱਟ ਸੁੱਟੇ ਮੈਂ ਗੁੱਸੇ ਵਿੱਚ ਭੁੰਜੇ ਬੈਠ ਗਿਆ।
4ਫਿਰ ਹਰ ਮਨੁੱਖ ਜੋ ਇਸਰਾਏਲ ਦੀ ਪਰਮੇਸ਼ੁਰ ਦੇ ਸ਼ਬਦਾਂ ਤੋਂ
ਡਰਦਾ ਸੀ, ਡਰ ਨਾਲ ਹਿੱਲ ਗਿਆ। ਉਹ ਭੈਭੀਤ ਸਨ ਕਿਉਂ ਕਿ
ਉਹ ਇਸਰਾਏਲੀ ਜਿਹੜੇ ਕੈਦੋਂ ਵਾਪਸ ਮੁੜੇ ਸਨ, ਉਹ ਪਰਮੇਸ਼ੁਰ
ਵੱਲ ਵਫ਼ਾਦਾਰ ਨਹੀਂ ਸਨ। ਮੈਂ ਓਥੇ ਸ਼ਾਮ ਦੀ ਬਲੀ ਤਾਈਂ
ਝਟਕੇ ਦੀ ਗਲਤ ਵਿੱਚ ਬੈਠਾ ਰਿਹਾ।

5ਫਿਰ ਜਦੋਂ ਸ਼ਾਮ ਦੀ ਬਲੀ ਦਾ ਵਕਤ ਹੋਇਆ, ਮੈਂ ਆਪਣੇ
ਸੋਗ ਤੋਂ ਉੱਠਿਆ। ਅਤੇ ਮੇਰੇ ਪਾਟੇ ਹੋਏ ਕੱਪੜਿਆਂ ਅਤੇ ਚੋਲਿਆਂ
ਨਾਲ ਮੈਂ ਆਪਣੇ ਗੋਡਿਆਂ ਭਾਰ ਝੁਕ ਗਿਆ ਅਤੇ ਯਹੋਵਾਹ ਮੇਰੇ
ਪਰਮੇਸ਼ੁਰ ਦੇ ਅੱਗੇ ਹੱਥ ਫੈਲਾਏ। 6ਫਿਰ ਮੈਂ ਪ੍ਰਾਰਥਨਾ ਕੀਤੀ:

ਮੇਰੇ ਪਰਮੇਸ਼ੁਰ, ਮੈਂ ਤੇਰੇ ਵੱਲ ਤੱਕਣ ਤੋਂ ਵੀ ਸ਼ਰਮਸਾਰ ਹਾਂ
ਕਿਉਂ ਕਿ ਸਾਡੇ ਪਾਪ ਸਾਡੇ ਸਿਰਾਂ ਤੋਂ ਵੀ ਉੱਪਰ ਚੜ੍ਹ ਗਏ ਹਨ
ਅਤੇ ਅਕਾਸ਼ ਤੀਕ ਪਹੁੰਚ ਗਏ ਹਨ। 7ਅਸੀਂ ਆਪਣੇ ਪੁਰਖਿਆਂ
ਦੇ ਸਮੇਂ ਤੋਂ ਲੈਕੇ ਹੁਣ ਤੀਕ ਸਾਡੇ ਕੀਤੇ ਪਾਪਾਂ ਦੇ ਦੋਸ਼ੀ ਹਾਂ ਅਤੇ
ਇਸ ਕਾਰਣ ਸਾਨੂੰ, ਸਾਡੇ ਪਾਤਸ਼ਾਹ ਅਤੇ ਸਾਡੇ ਜਾਜਕਾਂ ਨੂੰ ਦੰਡ
ਮਿਲਿਆ। ਵਿਦੇਸ਼ੀ ਪਾਤਸ਼ਾਹਾਂ ਨੇ ਸਾਨੂੰ ਬੇਇੱਜ਼ਤ ਕੀਤਾ ਹੈ।
ਉਨ੍ਹਾਂ ਨੇ ਸਾਡੇ ਤੇ ਹਮਲਾ ਕੀਤਾ, ਸਾਨੂੰ ਲੁੱਟਿਆ, ਅਤੇ ਸਾਡੇ ਲੋਕਾਂ
ਨੂੰ ਗੁਲਾਮ ਬਣਾ ਲਿਆ। ਇੰਝ ਅਜੇ ਤੀਕ ਹੁੰਦਾ ਆ ਰਿਹਾ ਹੈ।

8ਪਰ ਹੁਣ ਕੁਝ ਸਮੇਂ ਲਈ ਯਹੋਵਾਹ, ਸਾਡਾ ਪਰਮੇਸ਼ੁਰ, ਸਾਡੇ
ਤੇ ਮਿਹਰਬਾਨ ਹੋਇਆ ਹੈ। ਉਸਨੇ ਸਾਡੇ ਚੋਂ ਕੁਝ ਇੱਕ ਨੂੰ ਕੈਦ
ਤੋਂ ਪਰਤਨ ਦਿੱਤਾ ਅਤੇ ਆਪਣੇ ਪਵਿੱਤਰ ਸ਼ਹਿਰ ਵਿੱਚ ਸਾਨੂੰ
ਆਪਣਾ ਤੰਬੂ ਗੱਡਣ ਲਈ ਜਗ੍ਹਾ ਦਿੱਤੀ ਹੈ। ਸਾਡੇ ਯਹੋਵਾਹ ਨੇ
ਸਾਨੂੰ ਸਾਡੀ ਗੁਲਾਮੀ ਤੋਂ ਸੁਖ ਦਾ ਸਾਹ ਦਿੱਤਾ ਹੈ। 9ਹਾਂ ਅਸੀਂ
ਗੁਲਾਮ ਸੀ, ਪਰ ਸਾਡੇ ਪਰਮੇਸ਼ੁਰ ਨੇ ਸਾਨੂੰ ਗੁਲਾਮਾਂ ਵਜੋਂ ਨਹੀਂ
ਰਹਿਣ ਦਿੱਤਾ। ਉਹ ਸਾਡੇ ਤੇ ਦਯਾਲੂ ਸੀ ਅਤੇ ਫਾਰਸ ਦੇ ਪਾਤਸ਼ਾਹ
ਤੋਂ ਵੀ ਸਾਡੇ ਉੱਤੇ ਮਿਹਰ ਦਰਸਾਈ। ਸਾਡੇ ਪਰਮੇਸ਼ੁਰ ਦਾ ਮੰਦਰ
ਤਬਾਹ ਕਰ ਦਿੱਤਾ ਗਿਆ ਸੀ। ਪਰ ਉਸ ਨੇ ਸਾਨੂੰ ਨਵਾਂ ਜੀਵਨ
ਦਿੱਤਾ ਤਾਂ ਜੋ ਅਸੀਂ ਉਸ ਦਾ ਮੰਦਰ ਮੁੜ ਤੋਂ ਉਸਾਰ ਕੇ ਨਵਾਂ
ਬਣਾ ਸਕੀਏ। ਉਸਨੇ ਸਾਡੀ ਰੱਖਿਆ ਲਈ ਸਾਨੂੰ ਯਹੂਦਾਹ ਅਤੇ
ਯਰੂਸ਼ਲਮ ਵਿੱਚ ਕੰਧ ਦਿੱਤੀ।

10ਹੁਣ, ਪਰਮੇਸ਼ੁਰ, ਅਸੀਂ ਤੈਨੂੰ ਹੋਰ ਕੀ ਕਹੀਏ? ਅਸੀਂ ਤੇਰੇ
ਹੁਕਮਾਂ ਨੂੰ ਨਹੀਂ ਮੰਨਿਆ। 11ਤੂੰ ਇਹ ਆਦੇਸ਼ ਆਪਣੇ ਦਾਸਾਂ,
ਨਬੀਆਂ ਦੇ ਰਾਹੀਂ ਦਿੱਤਾ ਸੀ ਅਤੇ ਆਖਿਆ, "ਉਹ ਧਰਤੀ ਜਿਸ
ਤੇ ਤੁਸੀਂ ਕਬਜ਼ਾ ਕਰਨ ਲਈ ਜਾ ਰਹੇ ਹੋ ਉਸ ਦੇਸ ਦੇ ਲੋਕਾਂ ਦੇ
ਪਾਪੀ ਕੰਮਾਂ ਕਾਰਣ ਨਾਪਾਕ ਧਰਤੀ ਹੈ। ਉਨ੍ਹਾਂ ਨੇ ਉਸ ਜਮੀਨ
ਦੇ ਹਰ ਹਿੱਸੇ ਵਿੱਚ ਬੁਰੀਆਂ ਗੱਲਾਂ ਕੀਤੀਆ ਹਨ ਅਤੇ ਇਸਨੂੰ
ਆਪਣੇ ਪਾਪਾਂ ਨਾਲ ਭਰ ਦਿੱਤਾ ਹੈ। 12ਤੁਸੀਂ ਆਪਣੇ ਬੱਚਿਆਂ
ਦੇ ਵਿਆਹ ਇਨ੍ਹਾਂ ਲੋਕਾਂ ਦੇ ਬੱਚਿਆਂ ਨਾਲ ਨਾ ਕਰਨਾ। ਕਦੇ ਵੀ
ਉਨ੍ਹਾਂ ਤੋਂ ਸ਼ਾਂਤੀ ਜਾਂ ਵਪਾਰ ਦੀ ਮੰਗ ਨਾ ਕਰਿਓ। ਜੇਕਰ ਤੁਸੀ
ਮੇਰਾ ਹੁਕਮ ਮੰਨੋਗੇ ਤਾਂ ਫਿਰ ਤੁਸੀਂ ਤਕੜੇ ਰਹੋਂਗੇ ਅਤੇ ਧਰਤੀ ਦੇ
ਸਾਰੇ ਸੁੱਖ ਭੋਗੋਂਗੇ। ਇਉਂ ਫਿਰ ਤੁਸੀਂ ਇਸ ਜ਼ਮੀਨ ਤੇ ਕਬਜ਼ਾ
ਕਰਕੇ ਆਪਣੀ ਸੰਤਾਨ ਦੇ ਹਵਾਲੇ ਕਰ ਸਕੋਂਗੇ।"

13ਜੋ ਬਦਕਿਸਮਤੀ ਸਾਨੂੰ ਭੋਗਣੀ ਪਈ ਹੈ ਉਹ ਸਾਡੀਆਂ
ਆਪਣੀਆਂ ਗਲਤੀਆਂ ਕਾਰਣ ਹੈ। ਅਸੀਂ ਬਹੁਤ ਭੈੜੇ ਕੰਮ ਕੀਤੇ
ਇਸ ਲਈ ਅਸੀਂ ਦੋਸ਼ੀ ਹਾਂ ਪਰ ਪਰਮੇਸ਼ੁਰ, ਤੂੰ ਸਾਨੂੰ ਉਸ ਨਾਲੋਂ
ਬਹੁਤ ਘੱਟ ਸਜ਼ਾ ਦਿੱਤੀ ਹੈ ਜਿਸਦੇ ਕਿ ਅਸੀਂ ਅਧਿਕਾਰੀ ਹਾਂ
ਉਨ੍ਹਾਂ ਭਿਆਨਕ ਕੰਮਾਂ ਲਈ ਜੋ ਅਸੀਂ ਕੀਤੇ ਸਨ। ਅਤੇ ਤੂੰ ਸਾਡੇ
ਕੁਝ ਲੋਕਾਂ ਨੂੰ ਕੈਦ ਤੋਂ ਪਰਤਨ ਦਿੱਤਾ। 14ਇਸ ਲਈ ਅਸੀਂ
ਜਾਣਦੇ ਹਾਂ ਕਿ ਸਾਨੂੰ ਤੇਰੀ ਹੁਕਮ ਅਦੂਲੀ ਨਹੀਂ ਕਰਨੀ ਚਾਹੀਦੀ
ਅਤੇ ਉਨ੍ਹਾਂ ਲੋਕਾਂ ਨਾਲ ਵਿਆਹ ਨਹੀਂ ਕਰਨੇ ਚਾਹੀਦੇ, ਕਿਉਂ ਕਿ
ਉਹ ਮੰਦੀਆਂ ਗੱਲਾਂ ਕਰਦੇ ਹਨ। ਹੇ ਪਰਮੇਸ਼ੁਰ, ਜੇਕਰ ਅਸੀਂ
ਉਨ੍ਹਾਂ ਲੋਕਾਂ ਨਾਲ ਵਿਆਹ ਕਰਦੇ ਰਹੇ ਤਾਂ ਤੂੰ ਗੁੱਸੇ ਹੋ ਜਾਵੇਂਗਾ
ਅਤੇ ਬਿਨਾ ਕਿਸੇ ਨੂੰ ਜਿਉਂਦਿਆਂ ਛੱਡਿਆਂ ਸਾਨੂੰ ਤਬਾਹ ਕਰ
ਦੇਵੇਂਗਾ।

15ਹੇ ਯਹੋਵਾਹ, ਇਸਰਾਏਲ ਦੇ ਪਰਮੇਸ਼ੁਰ ਤੂੰ ਧਰਮਾਤਮਾ ਹੈਂ
ਅਤੇ ਤੇਰੀ ਮਿਹਰ ਨਾਲ ਅਸੀਂ ਅੱਜ ਤੀਕ ਜਿਉਂਦੇ ਹਾਂ। ਫਿਰ ਵੀ
ਅਸੀਂ ਸ਼ਰਮਸਾਰ ਹਾਂ। ਸਾਡੇ ਦੋਸ਼ਾ ਕਾਰਣ ਭਲਾਂ ਕੌਣ ਹੈ ਜੋ ਤੇਰੇ
ਸਨਮੁੱਖ ਖਲੋਅ ਸਕਦਾ ਹੈ?

### ਲੋਕਾਂ ਨੇ ਆਪਣੇ ਪਾਪ ਨੂੰ ਮੰਨਿਆ

10 ਅਜ਼ਰਾ ਪ੍ਰਾਰਥਨਾ ਕਰ ਰਿਹਾ ਸੀ ਅਤੇ ਨਾਲ ਹੀ ਆਪਣੇ
ਕੀਤੇ ਪਾਪਾਂ ਦਾ ਇਕਬਾਲ ਵੀ। ਉਹ ਰੋ-ਰੋ ਕੇ ਪਰਮੇਸ਼ੁਰ
ਦੇ ਮੰਦਰ ਦੇ ਅੱਗੇ ਸਿਰ ਨਿਵਾ ਰਿਹਾ ਸੀ। ਜਦੋਂ ਅਜ਼ਰਾ ਇਉਂ
ਕਰ ਰਿਹਾ ਸੀ ਤਾਂ ਇਕ ਵੱਡਾ ਸਮੂਹ ਇਸਰਾਏਲ ਦੇ ਆਦਮੀਆਂ,
ਔਰਤਾਂ ਅਤੇ ਬੱਚਿਆਂ ਦਾ ਉਸ ਦੇ ਗਿਰਦ ਇਕੱਠਾ ਹੋ ਗਿਆ।
ਉਹ ਲੋਕ ਵੀ ਧਾਹਾਂ ਮਾਰ ਕੇ ਰੋਣ ਲੱਗੇ। 2ਤੱਦ ਏਲਾਮ ਦੇ
ਉੱਤਰਾਧਿਕਾਰੀਆਂ ਵਿੱਚੋਂ, ਯਹੀਏਲ ਦੇ ਪੁੱਤਰ ਸ਼ਕਨਯਾਹ ਨੇ
ਅਜ਼ਰਾ ਨੂੰ ਆਖਿਆ, "ਅਸੀਂ ਆਪਣੇ ਪਰਮੇਸ਼ੁਰ ਨੂੰ ਧੋਖਾ ਦਿੱਤਾ
ਅਤੇ ਸਾਡੀ ਧਰਤੀ ਤੇ ਰਹਿੰਦੀਆਂ ਹੋਰਨਾਂ ਦੇਸ਼ਾਂ ਦੀਆਂ ਔਰਤਾਂ
ਨਾਲ ਵਿਆਹ ਕਰਵਾਏ। ਅਜਿਹਾ ਕਰਨ ਤੋਂ ਬਾਅਦ ਵੀ,
ਇਸਰਾਏਲ ਲਈ ਉਮੀਦ ਹੈ। 3ਹੁਣ ਚਲੋ ਅਸੀਂ ਆਪਣੇ ਪਰਮੇਸ਼ੁਰ
ਨਾਲ ਇੱਕ ਇਕਰਾਰਨਾਮਾ ਕਰੀਏ ਅਤੇ ਉਨ੍ਹਾਂ ਸਾਰੀਆਂ ਔਰਤਾਂ
ਅਤੇ ਬੱਚਿਆਂ ਨੂੰ ਇਥੋਂ ਕੱਢ ਦੇਈਏ। ਸਾਨੂੰ ਅਜ਼ਰਾ ਅਤੇ ਉਨ੍ਹਾਂ
ਸਿਆਣੇ ਲੋਕਾਂ ਦੀ ਸਲਾਹ ਮੰਨਣੀ ਚਾਹੀਦੀ ਹੈ ਜੋ ਪਰਮੇਸ਼ੁਰ ਦੀ
ਬਿਵਸਥਾ ਦਾ ਆਦਰ ਕਰਦੇ ਹਨ। ਇਸ ਤਰ੍ਹਾਂ, ਅਸੀ ਵੀ ਪਰਮੇਸ਼ੁਰ
ਦੀ ਬਿਵਸਥਾ ਦਾ ਪਾਲਨ ਕਰਾਂਗੇ। 4ਅਜ਼ਰਾ ਉੱਠ ਕਿਉਂ ਕਿ
ਇਹ ਗੱਲ ਤੇਰੇ ਉੱਪਰ ਹੈ ਅਤੇ ਅਸੀਂ ਤੇਰੇ ਨਾਲ ਹਾਂ ਸੋ ਤੂੰ
ਬਹਾਦੁਰ ਬਣ ਕੇ ਇਹ ਕੰਮ ਕਰ!"

5ਤਾਂ ਅਜ਼ਰਾ ਉੱਠਿਆ ਅਤੇ ਸਾਰੇ ਜਾਜਕਾਂ ਅਤੇ ਲੇਵੀਆਂ ਤੋਂ
ਇਕਰਾਰ ਕਰਵਾਇਆ ਕਿ ਅਸੀਂ ਸਾਰੇ ਇਸ ਇਕਰਾਰ ਮੁਤਾਬਕ
ਕੰਮ ਕਰਾਂਗੇ। 6ਤੱਦ ਅਜ਼ਰਾ ਪਰਮੇਸ਼ੁਰ ਦੇ ਮੰਦਰ ਦੇ ਅੱਗੋਂ ਚਲਿਆ
ਗਿਆ ਅਤੇ ਅਲਯਾਸੀਬ ਦੇ ਪੁੱਤਰ ਯੋਹਾਨਾਨ ਦੇ ਕਮਰੇ ਵਿੱਚ
ਚਲਿਆ ਗਿਆ। ਉਸ ਨੇ ਯੋਹਾਨਾਨ ਦੇ ਕਮਰੇ ਵਿੱਚ ਰਾਤ ਗੁਜ਼ਾਰੀ।
ਉਸ ਨੇ ਨਾ ਰੋਟੀ ਖਾਧੀ ਨਾ ਪਾਣੀ ਪੀਤਾ ਕਿਉਂ ਕਿ ਉਹ ਹਾਲੇ
ਵੀ ਉਨ੍ਹਾਂ ਇਸਰਾਏਲੀਆਂ ਦੀ ਅਨਾਸਥਾ ਬਾਰੇ ਬੜਾ ਦੁਖੀ ਸੀ,
ਜੋ ਯਰੂਸ਼ਲਮ ਨੂੰ ਵਾਪਸ ਪਰਤੇ ਸਨ। 7ਤੱਦ ਉਸਨੇ ਯਹੂਦਾਹ
ਅਤੇ ਯਰੂਸ਼ਲਮ ਵਿੱਚ ਹਰ ਥਾਂ ਤੇ ਇਹ ਪੈਗਾਮ ਭੇਜਿਆ। ਉਸਨੇ
ਇਸਰਾਏਲੀਆਂ ਲਈ ਇਹ ਐਲਾਨ ਕੀਤਾ ਜਿਹੜੇ ਯਰੂਸ਼ਲਮ
ਵਿੱਚ ਇਕੱਠ੍ਹੇ ਹੋਣ ਲਈ ਕੈਦ ਤੋਂ ਵਾਪਸ ਪਰਤੇ ਸਨ। 8ਜਿਹੜਾ
ਵੀ ਮਨੁੱਖ ਯਰੂਸ਼ਲਮ ਵਿੱਚ ਤਿੰਨਾ ਦਿਨਾਂ ਦੇ ਵਿੱਚ ਨਾ ਪਹੁੰਚਿਆ,
ਉਸ ਨੂੰ ਆਪਣੀ ਸਾਰੀ ਦੌਲਤ ਤੋਂ ਹੱਥ ਧੋਣਾ ਪਵੇਗਾ। ਇਹ
ਫੈਸਲਾ, ਮਹੱਤਵਪੂਰਣ ਅਧਿਕਾਰੀਆਂ ਅਤੇ ਬਜ਼ੁਰਗਾਂ ਨੇ
ਇਕੱਠਿਆਂ ਕੀਤਾ। ਅਤੇ ਉਹ ਵਿਅਕਤੀ ਜਲਾਵਤਨੀਆਂ ਦੀ
ਸਭਾ ਵਿੱਚੋਂ ਬਾਹਰ ਕੱਢ ਦਿੱਤਾ ਜਾਵੇਗਾ।

9ਇਸ ਲਈ, ਤਿੰਨਾਂ ਦਿਨਾਂ ਵਿੱਚ ਯਹੂਦਾਹ ਅਤੇ ਬਿਨਯਾਮੀਨ
ਦੇ ਘਰਾਣਿਆ ਵਿੱਚੋਂ ਸਾਰੇ ਲੋਕ ਇਕੱਠੇ ਹੋਕੇ ਯਰੂਸ਼ਲਮ ਵਿੱਚ
ਪਹੁੰਚ ਗਏ। ਅਤੇ ਨੌਵੇਂ ਮਹੀਨੇ ਦੇ 20 ਵੇਂ ਦਿਨ, ਸਾਰੇ ਮਨੁੱਖ
ਪਰਮੇਸ਼ੁਰ ਦੇ ਮੰਦਰ ਦੇ ਵਿਹੜੇ ਵਿੱਚ ਇਕੱਤਰ ਹੋ ਗਏ। ਉਹ

ਭਾਰੀ ਬਾਰਿਸ਼ ਅਤੇ ਸਭਾ ਦੇ ਕਾਰਣ ਕੰਬ ਰਹੇ ਸਨ। 10ਤੱਦ
ਅਜ਼ਰਾ ਜਾਜਕ ਨੇ ਲੋਕਾਂ ਦੇ ਸਾਮ੍ਹਣੇ ਖੜਾ ਹੋਕੇ ਆਖਿਆ, "ਤੁਸੀਂ
ਲੋਕਾਂ ਨੇ ਪਰਮੇਸ਼ੁਰ ਨੂੰ ਧੋਖਾ ਦਿੱਤਾ ਹੈ। ਤੁਸੀਂ ਵਿਦੇਸ਼ੀ ਔਰਤਾਂ
ਨਾਲ ਵਿਆਹ ਕਰਵਾਏ ਅਤੇ ਇਸ ਦੁਆਰਾ, ਤੁਸੀਂ ਇਸਰਾਏਲ
ਨੂੰ ਹੋਰ ਵੀ ਵਧੇਰੇ ਦੋਸ਼ੀ ਬਣਾ ਦਿੱਤਾ ਹੈ। 11ਹੁਣ, ਤੁਸੀਂ ਲੋਕ
ਪਰਮੇਸ਼ੁਰ ਅੱਗੇ ਕਬੂਲ ਕਰੋ। ਯਹੋਵਾਹ ਤੁਹਾਡੇ ਪੁਰਖਿਆਂ ਦਾ
ਪਰਮੇਸ਼ੁਰ ਹੈ। ਤੁਹਾਨੂੰ ਉਸ ਦੇ ਹੁਕਮਾਂ ਦਾ ਪਾਲਣ ਕਰਨਾ ਚਾਹੀਦਾ
ਹੈ। ਇਸ ਲਈ ਆਪਣੇ ਦੁਆਲੇ ਦੇ ਮੰਦੇ ਲੋਕਾਂ ਤੋਂ ਅਤੇ ਵਿਦੇਸ਼ੀ
ਔਰਤਾਂ ਤੋਂ ਵੀ ਆਪਣੇ-ਆਪ ਨੂੰ ਵੱਖ ਕਰ ਲਵੋ।"

12ਤੱਦ ਉਹ ਸਾਰਾ ਸਮੂਹ ਨੇ ਜਿਹੜਾ ਇਕੱਤਰ ਹੋਇਆ ਸੀ,
ਅਜ਼ਰਾ ਨੂੰ ਉੱਚੀ ਆਵਾਜ਼ ਵਿੱਚ ਕਿਹਾ, "ਅਜ਼ਰਾ, ਜਿਵੇਂ ਤੂੰ ਕਿਹਾ
ਸਾਨੂੰ ਉਵੇਂ ਹੀ ਕਰਨਾ ਚਾਹੀਦਾ ਹੈ। 13ਲੇਕਿਨ ਢੇਰ ਸਾਰੀ ਪਰਜਾ
ਹੈ ਅਤੇ ਇਹ ਬਾਰਸ਼ ਦਾ ਮੌਸਮ ਹੈ ਇਸ ਲਈ ਅਸੀਂ ਬਾਹਰ ਵੀ
ਨਹੀਂ ਠਹਿਰ ਸਕਦੇ। ਇਹ ਸਮੱਸਿਆ ਇੱਕ ਜਾਂ ਦੋ ਦਿਨਾਂ ਵਿੱਚ
ਖ਼ਤਮ ਹੋਣ ਵਾਲੀ ਨਹੀਂ ਕਿਉਂ ਕਿ ਅਸੀਂ ਬਹੁਤ ਮਾੜੇ ਕੰਮ ਕੀਤੇ
ਹਨ।

14ਸਾਡੇ ਆਗੂਆਂ ਨੂੰ ਸਾਰੀ ਸਭਾ ਦੇ ਪ੍ਰਤਿਨਿਧੀ ਹੋਣ ਦਿਓ।
ਅਤੇ ਉਹ ਸਾਰੇ ਮਨੁੱਖ ਜਿਨ੍ਹਾਂ ਨੇ ਵਿਦੇਸ਼ੀ ਔਰਤਾਂ ਨਾਲ ਵਿਆਹ
ਕਰਵਾਏ ਹਨ। ਉਹ ਨਿਸ਼ਚਿਤ ਕੀਤੇ ਸਮੇਂ ਤੇ ਆਗੂਆਂ ਅਤੇ
ਨਿਆਕਾਰਾਂ ਦੇ ਨਾਲ ਆਉਣ ਜਦ ਤੱਕ ਅਸੀਂ ਇਹ ਸਮੱਸਿਆ
ਸੁਧਾਰ ਕੇ ਪਰਮੇਸ਼ੁਰ ਦੇ ਗੁੱਸੇ ਨੂੰ ਘਟਨਾਂ ਦੇਈਏ।"

15ਸਿਰਫ ਕੁਝ ਮਨੁੱਖ ਹੀ ਇਸ ਵਿਉਂਤ ਦੇ ਵਿਰੁੱਧ ਹਨ।
ਉਨ੍ਹਾਂ ਵਿੱਚ ਅਸਾਹੇਲ ਦਾ ਪੁੱਤਰ ਯੋਨਾਥਾਨ ਅਤੇ ਤਿਕਵਾਹ ਦਾ
ਪੁੱਤਰ ਯਹਜ਼ਯਾਹ। ਮੱਸ਼ੁਲਾਮ ਅਤੇ ਸ਼ਬਤਈ ਲੇਵੀ ਵੀ ਇਸ
ਵਿਉਂਤ ਦੇ ਵਿਰੁੱਧ ਸਨ।

16ਇਉਂ ਜਿਹੜੇ ਇਸਰਾਏਲ ਮਨੁੱਖ ਯਰੂਸ਼ਲਮ ਦੇ ਪਰਤੇ ਉਹ
ਇਸ ਵਿਉਤ ਨੂੰ ਮੰਨਣ ਦੇ ਰਾਜ਼ੀ ਹੋ ਗਏ। ਅਜ਼ਰਾ ਜਾਜਕ ਨੇ
ਘਰਾਣਿਆ ਦੇ ਆਗੂਆਂ ਨੂੰ ਚੁਣਿਆ। ਉਸਨੇ ਹਰੇਕ ਘਰਾਣੇ
ਵਿੱਚੋਂ ਇਕ ਮਨੁੱਖ ਨੂੰ ਚੁਣਿਆ। ਹਰ ਮਨੁੱਖ ਨਾਮ ਤੋਂ ਚੁਣਿਆ
ਗਿਆ। 10 ਵੇਂ ਮਹੀਨੇ ਦੇ ਪਹਿਲੇ ਦਿਨ ਫਿਰ ਉਹ ਮਨੁੱਖ ਜਿਹੜੇ
ਕਿ ਚੁਣੇ ਗਏ ਸਨ ਹਰੇਕ ਦਾ ਖਾਤਾ ਵਾਚਣ ਲਈ ਬੈਠੇ ਜੋ ਉਨ੍ਹਾਂ
ਦਾ ਧਿਆਨ ਨਾਲ ਪੱਤਰਾ ਵਾਚਿਆ ਜਾਵੇ। 17ਪਹਿਲੇ ਮਹੀਨੇ ਦੇ
ਪਹਿਲੇ ਦਿਨ, ਉਨ੍ਹਾਂ ਨੇ ਉਹ ਸਾਰੇ ਮਨੁੱਖਾਂ ਦਾ ਲੈਣ-ਦੇਣ ਕਰ
ਲਿਆ ਸੀ ਜਿਨ੍ਹਾਂ ਨੇ ਵਿਦੇਸ਼ੀ ਔਰਤਾਂ ਨਾਲ ਵਿਆਹ ਕਰਵਾਏ
ਸਨ।

## ਵਿਦੇਸ਼ੀ ਔਰਤਾਂ ਨਾਲ ਵਿਆਹੇ ਮਨੁੱਖਾਂ ਦੀ ਸੂਚੀ

18ਜਾਜਕਾਂ ਦੇ ਉੱਤਰਾਧਿਕਾਰੀਆਂ ਵਿੱਚੋਂ ਉਨ੍ਹਾਂ ਲੋਕਾਂ ਦੀ ਸੂਚੀ
ਹੈ ਜਿਨ੍ਹਾਂ ਨੇ ਵਿਦੇਸ਼ੀ ਔਰਤਾਂ ਨਾਲ ਵਿਆਹ ਕਰਵਾਏ ਸਨ:
ਯੋਸਾਦਾਕ ਦੇ ਪੁੱਤਰ ਯੇਸ਼ੂਆ ਦੇ ਉੱਤਰਾਧਿਕਾਰੀਆਂ ਵਿੱਚੋਂ
ਅਤੇ ਉਸਦੇ ਭਰਾਵਾਂ ਵਿੱਚੋਂ: ਮਅਸੇਯਾਹ, ਅਲੀਅਜ਼ਰ, ਯਰੀਬ
ਅਤੇ ਗਦਲਯਾਹ, 19ਉਨ੍ਹਾਂ ਸਭਨਾਂ ਨੇ ਆਪਣੀਆਂ ਪਤਨੀਆਂ ਨੂੰ
ਤਲਾਕ ਦੇਣ ਦਾ ਇਕਰਾਰ ਕਰ ਦਿੱਤਾ ਅਤੇ ਹਰੇਕ ਨੇ ਇੱਜੜ
ਵਿੱਚੋਂ ਇੱਕ ਭੇਡੂ ਦੋਸ਼ ਦੀ ਭੇਟ ਵਜੋਂ ਚੜ੍ਹਾਇਆ। 20ਇੰਮੇਰ ਦੇ
ਉੱਤਰਾਧਿਕਾਰੀਆਂ ਵਿੱਚੋਂ ਹਨਾਨੀ ਅਤੇ ਜ਼ਬਦਯਾਹ। 21ਹਾਰੀਮ
ਦੇ ਉੱਤਰਾਧਿਕਾਰੀਆਂ ਚੋਂ ਇਹ ਮਨੁੱਖ ਸਨ: ਮਅਸੇਯਾਹ,
ਏਲੀਯਾਹ, ਸ਼ਮਅਯਾਹ, ਯਹੀਏਲ ਅਤੇ ਉੱਜ਼ੀਯਾਹ।

22ਪਸ਼ਹੂਰ ਦੇ ਉੱਤਰਾਧਿਕਾਰੀਆਂ ਵਿੱਚੋਂ ਅਲਯੋਏਨਈ,
ਮਅਸ਼ੇਯਾਹ, ਇਸਮਾਏਲ, ਨਥਨਏਲ, ਯੋਜ਼ਾਬਾਦ ਅਤੇ
ਅਲਆਸਾਹ।

23ਲੇਵੀਆਂ ਵਿੱਚੋਂ: ਯੋਜ਼ਾਬਾਦ, ਸ਼ਿਮਈ ਕੇਲਾਯਾਹ (ਜਿਸ ਨੂੰ
ਕਲੀਟਾ ਵੀ ਆਖਿਆ ਜਾਂਦਾ ਹੈ), ਪਥਹਯਾਹ, ਯਹੂਦਾਹ ਅਤੇ
ਅਲੀਅਜ਼ਰ।

24ਗਵੱਯਾਂ ਵਿੱਚੋਂ: ਅਲਯਾਸ਼ੀਬ

ਦਰਬਾਨਾਂ ਵਿੱਚੋਂ: ਸ਼ੱਲੂਮ, ਟਲਮ ਅਤੇ ਊਰੀ।

25ਤੇ ਇਸਰਾਏਲੀਆਂ ਵਿੱਚੋਂ: ਪਰੋਸ਼ ਦੇ ਉੱਰਾਧਿਕਾਰੀਆਂ ਵਿੱਚੋ:
ਰਮਯਾਹ, ਯਿਜ਼ਯਾਹ, ਮਲਕੀਯਾਹ, ਮੀਯਾਹਮੀਨ, ਅਲਆਜ਼ਾਰ,
ਮਲਕੀਯਾਹ ਅਤੇ ਬਨਾਯਾਹ।

26ਏਲਾਮ ਦੇ ਉੱਰਾਧਿਕਾਰੀਆਂ ਵਿੱਚੋਂ: ਮੱਤਨਯਾਹ, ਜ਼ਕਰਯਾਹ,
ਯਹੀਏਲ, ਅਬਦੀ, ਯਰੇਮੋਥ, ਅਤੇ ਏਲੀਯਾਹ।

27ਜ਼ੱਤੂ ਦੇ ਉੱਰਾਧਿਕਾਰੀਆਂ ਵਿੱਚੋਂ ਇਹ ਮਨੁੱਖ ਸਨ:
ਅਲਯੋਏਨਈ, ਅਲਯਾਮੀਬ, ਮੱਤਨਯਾਹ, ਯਰੇਮੋਥ, ਜ਼ਾਬਾਦ ਅਤੇ
ਆਜ਼ੀਜ਼ਾ।

28ਬੇਬਈ ਦੇ ਉੱਰਾਧਿਕਾਰੀਆਂ ਵਿੱਚੋਂ ਯਹੋਹਾਨਾਨ,
ਹਨਨਯਾਹਣ ਜ਼ਬਈ ਅਤੇ ਅਥਲਈ।

29ਅਤੇ ਬਾਨੀ ਦੇ ਉੱਤਰਾਧਿਕਾਰੀਆਂ ਵਿੱਚੋਂ: ਮੱਸ਼ੁਲਾਮ, ਮੱਲੂਕ,
ਅਦਾਯਾਹ, ਯਾਸ਼ੂਬ, ਸ਼ਆਲ, ਅਤੇ ਰਾਮੇਥ।

30ਪਹਥ ਮੋਆਬ ਦੇ ਉੱਰਾਧਿਕਾਰੀਆਂ ਵਿੱਚੋਂ ਅਦਨਾ, ਕਲਾਲ,
ਬਨਾਯਾਹ, ਮਅਸੇਆਹ, ਮੱਤਨਯਾਹ, ਬਸਲੇਲ, ਬਿੰਨੂਈ, ਅਤੇ
ਮੱਨਸ਼ਹ।

31ਹਾਰੀਮ ਦੇ ਉੱਰਾਧਿਕਾਰੀਆਂ ਵਿੱਚੋਂ ਅਲੀਅਜ਼ਰ, ਅਤੇ
ਯਿੱਸੀਯਾਹ, ਮਲਕੀਯਾਹ, ਸ਼ਮਅਯਾਹ, ਅਤੇ ਸ਼ਿਮਓਨ।

32ਬਿਨਯਾਮੀਨ, ਮੱਲੂਕ ਅਤੇ ਸਮਰਯਾਹ।

33ਹਾਸ਼ੁਮ ਦੇ ਉੱਤਰਾਧਿਕਾਰੀਆਂ ਵਿੱਚੋਂ ਮਤਨਈ, ਮੱਤਤਾਹ,
ਜ਼ਾਬਾਦ, ਅਲੀਫਲਟ, ਯਰੇਮਈ, ਮਨਸ਼ਹ ਅਤੇ ਸ਼ਿਮਈ।

34ਬਾਨੀ ਦੇ ਉੱਤਰਾਧਿਕਾਰੀਆਂ ਵਿੱਚੋਂ ਮਾਅਦਈ, ਅਮਰਾਮ,
ਊਏਲ, 35ਬਨਾਯਾਹ, ਬੇਦਯਾਹ, ਕਲੂਹੀ, 36ਵਨਯਾਹ, ਮਰੇਮੋਥ,
ਅਲਯਾਸ਼ੀਬ, 37ਮੱਤਨਯਾਹ, ਮੱਤਨਈ, ਅਤੇ ਯਅਸਾਈ,

38ਬਿੰਨਈ ਦੇ ਉੱਤਰਾਧਿਕਾਰੀਆਂ ਵਿੱਚੋਂ: ਸ਼ਿਮਈ,
39ਸ਼ਲਮਯਾਹ, ਨਾਥਾਨ, ਅਦਯਾਹ, 40ਮਕਨਦਬਈ, ਸ਼ਾਸ਼ਈ,
ਸ਼ਾਰਈ, 41ਅਜ਼ਰੇਲ, ਸਮਰਯਾਹ, ਮਸਲਯਾਹ, 42ਸ਼ੱਲੂਮ,
ਅਮਰਯਾਹ ਅਤੇ ਯੂਸਫ।

43ਨਬੋ ਦੇ ਉੱਤਰਾਧਿਕਾਰੀਆਂ ਵਿੱਚੋਂ ਇਹ ਆਦਮੀ ਸਨ;
ਯਈਏਲ, ਮੱਤਿਥਯਾਹ, ਜ਼ਾਬਾਦ, ਜ਼ਬੀਨਾ, ਯੱਦਈ, ਯੋਏਲ, ਅਤੇ
ਬਨਾਯਾਹ।

44ਇਹ ਸਾਰੇ ਆਦਮੀ ਵਿਦੇਸ਼ੀ ਔਰਤਾਂ ਨਾਲ ਵਿਆਹੇ ਹੋਏ
ਸਨ ਅਤੇ ਇਨ੍ਹਾਂ ਵਿੱਚੋਂ ਕਈਆਂ ਦੇ ਉਨ੍ਹਾਂ ਔਰਤਾਂ ਤੋਂ ਬੱਚੇ ਵੀ
ਸਨ।

# ਨਹਮਯਾਹ

## ਨਹਮਯਾਹ ਦੀ ਪ੍ਰਾਰਥਨਾ

1 ਇਹ ਸ਼ਬਦ ਹਕਲਯਾਹ ਦੇ ਪੁੱਤਰ ਨਹਮਯਾਹ ਦੇ ਹਨ।
ਕਿਸਲੇਵ ਦੇ ਮਹੀਨੇ, ਮੈਂ (ਨਹਮਯਾਹ) ਸ਼ੂਸ਼ਨ ਦੇ ਕਿਲੇ ਵਿੱਚ
ਸੀ। ਇਹ ਅਰਤਹਸ਼ਸ਼ਤਾ ਦੇ ਰਾਜ ਦੇ 20ਵੇਂ ਵਰ੍ਹੇ ’ਚ ਸੀ।
2ਜਦੋਂ ਮੈਂ ਸ਼ੂਸ਼ਨ ਵਿੱਚ ਸੀ, ਮੇਰੇ ਭਰਾਵਾਂ ਵਿੱਚੋਂ ਹਨਾਨੀ ਅਤੇ
ਯਹੂਦਾਹ ਤੋਂ ਕੁਝ ਆਦਮੀ ਮੇਰੇ ਕੋਲ ਆਏ। ਮੈਂ ਉਨ੍ਹਾਂ ਨੂੰ ਉੱਥੇ
ਰਹਿੰਦੇ ਯਹੂਦੀਆਂ ਬਾਰੇ ਪੁੱਛਿਆ ਜੋ ਕਿ ਬਚ ਨਿਕਲੇ ਸਨ ਅਤੇ
ਦੇਸ਼ ਨਿਕਾਲਾ ਝੱਲਿਆ ਸੀ। ਮੈਂ ਉਨ੍ਹਾਂ ਨੂੰ ਯਰੂਸ਼ਲਮ ਦੇ ਸ਼ਹਿਰ
ਬਾਰੇ ਵੀ ਪੁੱਛਿਆ।
3ਉਨ੍ਹਾਂ ਨੇ ਮੈਨੂੰ ਆਖਿਆ, “ਉਹ ਜਿਨ੍ਹਾਂ ਨੇ ਦੇਸ਼ ਨਿਕਾਲੇ ਨੂੰ
ਝੱਲਿਆ ਅਤੇ ਉਹ ਜਿਹੜੇ ਯਹੂਦਾਹ ਦੀ ਧਰਤੀ ਤੇ ਰਹਿ ਰਹੇ
ਹਨ ਬਹੁਤ ਵੱਡੀ ਮੁਸੀਬਤ ਵਿੱਚ ਹਨ ਅਤੇ ਸ਼ਰਮਿੰਦਗੀ ਨਾਲ
ਭਰੇ ਹੋਏ ਹਨ ਕਿਉਂ ਕਿ ਯਰੂਸ਼ਲਮ ਦੀਆਂ ਕੰਧਾਂ ਢਹਿ ਚੁੱਕੀਆਂ
ਹਨ ਤੇ ਇਸ ਦੇ ਫ਼ਾਟਕ ਅੱਗ ਨਾਲ ਸਾੜੇ ਗਏ ਹਨ।”
4ਜਦੋਂ ਮੈਂ ਇੰਝ ਸੁਣਿਆ, ਮੈਂ ਹੇਠਾਂ ਬੈਠ ਗਿਆ ਅਤੇ ਕਈ
ਦਿਨਾਂ ਤਾਈਂ ਸੋਗ ਮਨਾਇਆ। ਮੈਂ ਅਕਾਸ਼ ਦੇ ਪਰਮੇਸ਼ੁਰ ਅੱਗੇ
ਪ੍ਰਾਰਥਨਾ ਕੀਤੀ ਅਤੇ ਵਰਤ ਰੱਖੇ। 5ਫਿਰ ਮੈਂ ਇਹ ਪ੍ਰਾਰਥਨਾ
ਕੀਤੀ:

ਹੇ ਯਹੋਵਾਹ, ਅਕਾਸ਼ ਦੇ ਪਰਮੇਸ਼ੁਰ, ਮਹਾਨ ਅਤੇ ਭੈਦਾਇਕ
ਪਰਮੇਸ਼ੁਰ, ਜੋ ਆਪਣਾ ਇਕਰਾਰਨਾਮਾ ਅਤੇ ਵਫ਼ਾਦਾਰੀ
ਉਨ੍ਹਾਂ ਨਾਲ ਰੱਖਦਾ ਹੈ ਜੋ ਉਸ ਨੂੰ ਪਿਆਰ ਕਰਦੇ ਹਨ ਅਤੇ
ਉਸ ਦੇ ਹੁਕਮਾਂ ਦਾ ਪਾਲਣ ਕਰਦੇ ਹਨ।
6ਹੇ ਪਰਮੇਸ਼ੁਰ, ਤੇਰੇ ਕੰਨ ਅਤੇ ਅੱਖਾਂ ਖੁੱਲੇ ਰਹਿਣ ਤਾਂ ਜੋ
ਤੇਰੇ ਸੇਵਕ ਵੱਲ ਜੋ ਦਿਨ ਰਾਤ ਤੇਰੇ ਅੱਗੇ ਪ੍ਰਾਰਥਨਾ ਕਰ
ਰਿਹਾ ਹੈ ਉਸ ਵੱਲ ਤੇਰਾ ਧਿਆਨ ਹੋਵੇ। ਮੈਂ ਤੇਰੇ ਸੇਵਕਾਂ
ਭਾਵ ਇਸਰਾਏਲ ਦੇ ਲੋਕਾਂ ਲਈ ਪ੍ਰਾਰਥਨਾ ਕਰ ਰਿਹਾ ਹਾਂ
ਅਤੇ ਮੈਂ ਕਬੂਲ ਕਰਦਾ ਹਾਂ ਕਿ ਅਸੀਂ ਇਸਰਾਏਲੀਆਂ ਨੇ
ਤੇਰੇ ਵਿਰੁੱਧ ਪਾਪ ਵੀ ਕੀਤੇ ਹਨ। ਮੈਂ ਇਹ ਵੀ ਮੰਨਦਾ ਹਾਂ
ਕਿ ਮੈਂ ਵੀ ਤੇਰੇ ਵਿਰੁੱਧ ਪਾਪ ਕੀਤਾ ਅਤੇ ਮੇਰੇ ਘਰਾਣੇ ਨੇ ਵੀ
ਤੇਰੇ ਵਿਰੁੱਧ ਪਾਪ ਕੀਤੇ ਹਨ। 7ਅਸਲ ’ਚ ਅਸੀਂ
ਇਸਰਾਏਲੀਆਂ ਨੇ ਤੇਰੇ ਨਾਲ ਬਹੁਤ ਮੰਦਾ ਕੀਤਾ ਹੈ। ਅਸੀਂ
ਤੇਰੇ ਹੁਕਮਾਂ, ਬਿਧੀਆਂ ਅਤੇ ਜਿਹੜੇ ਕੰਮ ਤੂੰ ਆਪਣੇ ਸੇਵਕ
ਮੂਸਾ ਨੂੰ ਦਿੱਤੇ ਸਨ, ਉਨ੍ਹਾਂ ਨੂੰ ਨਹੀਂ ਮੰਨਿਆ। 8ਉਸ ਗੱਲ
ਨੂੰ ਯਾਦ ਕਰ ਜਿਸਦਾ ਤੂੰ ਆਪਣੇ ਦਾਸ ਮੂਸਾ ਨੂੰ
ਹੁਕਮ ਦਿੱਤਾ ਸੀ ਕਿ ਜੇਕਰ ਤੁਸੀਂ ਬੇਇਮਾਨੀ ਕੋਰਗੇ ਤਾਂ ਮੈਂ
ਤੁਹਾਨੂੰ ਦੂਜੇ ਰਾਜਾਂ ਵਿੱਚ ਖਿੰਡਾਰ ਦੇਵਾਂਗਾ।
9ਤੇ ਜੇਕਰ ਤੁਸੀਂ ਇਸਰਾਏਲੀਆਂ ਨੇ ਮੇਰੇ ਆਦੇਸ਼ ਦੀ
ਪਾਲਣਾ ਕੀਤੀ ਅਤੇ ਮੇਰੇ ਵੱਲ ਪਰਤ ਆਏ ਤਾਂ ਮੈਂ ਇਉਂ
ਕਰਾਂਗਾ। ਭਾਵੇਂ ਤੁਸੀਂ ਅਕਾਸ਼ ਦੇ ਅੰਤ ਤੀਕ ਵੀ ਖਿੰਡੇ ਹੋਵੋਂ,
ਮੈਂ ਤੁਹਾਨੂੰ ਇਕੱਤ੍ਰ ਕਰਕੇ ਇਸ ਥਾਵੇਂ ਲਿਆਵਾਂਗਾ, ਜਿਸ ਨੂੰ
ਮੈਂ ਆਪਣਾ ਨਾਉਂ ਵਸਾਉਣ ਲਈ ਚੁਣਿਆ ਹੈ।
10ਇਸਰਾਏਲੀ ਤੇਰੇ ਦਾਸ ਅਤੇ ਤੇਰੀ ਪਰਜਾ ਹਨ, ਜਿਨ੍ਹਾਂ
ਨੂੰ ਤੂੰ ਆਪਣੇ ਵੱਡੇ ਜੋਰ ਅਤੇ ਬਲ ਤੇ ਤੱਕੜੇ ਹੱਥਾ ਨਾਲ
ਛੁਟਕਾਰਾ ਦਿੱਤਾ। 11ਇਸ ਲਈ ਹੇ ਪ੍ਰਭੂ, ਕਿਰਪਾ ਕਰਕੇ
ਮੇਰੀ ਬਿਨਤੀ ਨੂੰ ਸੁਣ। ਮੈਂ ਤੇਰਾ ਦਾਸ ਹਾਂ, ਸੋ ਤੂੰ ਕਿਰਪਾ
ਕਰਕੇ ਆਪਣੇ ਸੇਵਕ ਦੀਆਂ ਪ੍ਰਾਰਥਨਾਵਾਂ ਨੂੰ ਸੁਣ ਜੋ ਤੇਰੇ
ਨਾਉਂ ਦੀ ਇੱਜਤ ਕਰਨ ਦੀ ਇੱਛਾ ਰੱਖਦਾ ਹੈ। ਇਸ ਆਦਮੀ
ਅੱਗੇ ਮਿਹਰ ਕਰਕੇ ਆਪਣੇ ਸੇਵਕ ਦੀ ਸਹਾਇਤਾ ਕਰ।”
ਮੈਂ ਪਾਤਸ਼ਾਹ ਦਾ ਸਾਕੀ ਸੀ।

## ਪਾਤਸ਼ਾਹ ਦਾ ਨਹਮਯਾਹ ਨੂੰ ਯਰੂਸ਼ਲਮ ’ਚ ਭੇਜਣਾ

2 ਅਰਤਹਸ਼ਸ਼ਤਾ ਪਾਤਸ਼ਾਹ ਦੇ 20ਵੇਂ ਵਰ੍ਹੇ ਨੀਸਾਨ ਦੇ ਮਹੀਨੇ
ਵਿੱਚ ਕੁਝ ਮੈਅ ਪਾਤਸ਼ਾਹ ਕੋਲ ਲਿਆਈ ਗਈ। ਮੈਂ ਮੈਅ
ਚੁੱਕ ਕੇ ਪਾਤਸ਼ਾਹ ਨੂੰ ਦਿੱਤੀ। ਅੱਗੇ ਜਦੋਂ ਵੀ ਮੈਂ ਪਾਤਸ਼ਾਹ ਸਾਮ੍ਹਣੇ
ਹੁੰਦਾ ਸੀ ਕਦੇ ਇੰਨਾ ਉਦਾਸ ਨਹੀਂ ਸੀ ਹੋਇਆ, ਪਰ ਹੁਣ ਮੈਂ
ਬੜਾ ਉਦਾਸ ਸੀ। 2ਤਾਂ ਪਾਤਸ਼ਾਹ ਨੇ ਮੈਨੂੰ ਪੁੱਛਿਆ, “ਕੀ ਤੂੰ
ਬੀਮਾਰ ਹੈਂ? ਤੂੰ ਉਦਾਸ ਕਿਉਂ ਦਿਖ ਰਿਹਾ ਹੈਂ? ਮੈਨੂੰ ਲੱਗਦਾ
ਤੇਰੇ ਮਨ ਵਿੱਚ ਕੋਈ ਦੁੱਖ ਹੈ।”
ਫ਼ੇਰ ਮੈਂ ਬਹੁਤ ਡਰ ਗਿਆ। 3ਭਾਵੇਂ ਮੈਂ ਬੜਾ ਡਰਿਆਂ ਹੋਇਆ
ਸੀ ਤਾਂ ਵੀ ਮੈਂ ਪਾਤਸ਼ਾਹ ਨੂੰ ਕਿਹਾ, “ਪਾਤਸ਼ਾਹ, ਜੁਗੋ-ਜੁਗ ਜੀਉਂਦਾ
ਰਹੇ। ਮੇਰਾ ਦਿਲ ਇਸ ਲਈ ਉਦਾਸ ਹੈ ਕਿਉਂ ਕਿ ਉਹ ਸ਼ਹਿਰ
ਜਿੱਥੇ ਮੇਰੇ ਪੁਰਖਿਆਂ ਦੀਆਂ ਕਬਰਾਂ ਹਨ ਉਹ ਥੇਹ ਹੋਇਆ ਪਿਆ
ਹੈ ਅਤੇ ਉਸ ਸ਼ਹਿਰ ਦੇ ਫਾਟਕ ਅੱਗ ਨਾਲ ਝੁਲਸੇ ਫਨਾਹ ਹੋਏ
ਪਏ ਹਨ।”
4ਤੱਦ ਪਾਤਸ਼ਾਹ ਨੇ ਮੈਨੂੰ ਕਿਹਾ, “ਤੂੰ ਮੇਰੇ ਤੋਂ ਕੀ ਚਾਹੁੰਦਾ
ਹੈਂ?” ਮੈਂ ਪਾਤਸ਼ਾਹ ਨੂੰ ਕੁਝ ਆਖਣ ਤੋਂ ਪਹਿਲਾਂ ਅਕਾਸ਼ ਦੇ
ਪਰਮੇਸ਼ੁਰ ਅੱਗੇ ਪ੍ਰਾਰਥਨਾ ਕੀਤੀ। 5ਫਿਰ ਮੈਂ ਪਾਤਸ਼ਾਹ ਨੂੰ ਆਖਿਆ,
“ਜੇ ਪਾਤਸ਼ਾਹ ਨੂੰ ਚੰਗਾ ਲੱਗੇ ਅਤੇ ਜੇਕਰ ਤੇਰੀ ਨਿਗਾਹ ਵਿੱਚ
ਤੇਰਾ ਸੇਵਕ ਪ੍ਰਸੰਸਾਯੋਗ ਹੈ, ਮੈਨੂੰ ਯਹੂਦਾਹ ਦੇ ਸ਼ਹਿਰ (ਯਰੂਸ਼ਲਮ)

# ਅੱਯੂਬ

## ਨੇਕ ਇਨਸਾਨ, ਅੱਯੂਬ

1 ਉਜ਼ ਦੇਸ਼ ਵਿੱਚ ਅੱਯੂਬ ਨਾਮ ਦਾ ਇੱਕ ਆਦਮੀ ਰਹਿੰਦਾ
ਸੀ। ਅੱਯੂਬ ਨਿਰਦੋਸ਼ ਅਤੇ ਇਮਾਨਦਾਰ ਸੀ। ਉਹ ਪਰਮੇਸ਼ੁਰ
ਤੋਂ ਡਰਦਾ ਸੀ ਅਤੇ ਉਸਨੇ ਮੰਦੇ ਅਮਲ ਕਰਨ ਤੋਂ ਇਨਕਾਰ
ਕੀਤਾ। 2ਅੱਯੂਬ ਦੇ ਸੱਤ ਪੁੱਤਰ ਅਤੇ ਤਿੰਨ ਧੀਆਂ ਸਨ। 3ਅੱਯੂਬ
7,000 ਭੇਡਾਂ, 3,000 ਊਠਾਂ, 1,000 ਬਲਦਾਂ ਅਤੇ 500 ਗਧਿਆਂ
ਦਾ ਮਾਲਕ ਸੀ। ਉਸਦੇ ਬਹੁਤ ਸਾਰੇ ਨੌਕਰ ਸਨ ਅਤੇ ਉਹ ਪੂਰਬ
ਦਾ ਸਭ ਤੋਂ ਅਮੀਰ ਅਤੇ ਬਹੁਤ ਹੀ ਪ੍ਰਭਾਵਸ਼ਾਲੀ ਆਦਮੀ ਸੀ।

4"ਅੱਯੂਬ ਦੇ ਪੁੱਤਰ ਆਪਣੇ ਘਰ ਵਿੱਚ ਵਾਰੀ ਨਾਲ ਦਾਅਵਤਾਂ
ਦਿੰਦੇ ਅਤੇ ਉਹ ਆਪਣੀਆਂ ਤਿੰਨਾਂ ਭੈਣਾਂ ਨੂੰ ਵੀ ਸੱਦਾ ਦਿੰਦਾ।
5ਅੱਯੂਬ ਆਪਣੇ ਬੱਚਿਆਂ ਦੀ ਦਾਅਵਤ ਤੋਂ ਮਗਰੋਂ ਸਵੇਰੇ ਜਲਦੀ
ਉੱਠ ਪੈਂਦਾ ਸੀ। ਉਹ ਆਪਣੇ ਹਰ ਬੱਚੇ ਸਦਕਾ ਹੋਮ ਦੀ ਭੇਟ
ਚੜ੍ਹਾਉਂਦਾ ਸੀ। ਉਹ ਸੋਚਦਾ ਸੀ, "ਹੋ ਸਕਦਾ ਹੈ ਮੇਰੇ ਬੱਚੇ
ਬੇਧਿਆਨੇ ਹੋ ਗਏ ਹੋਣ ਅਤੇ ਆਪਣੀ ਦਾਅਵਤ ਸਮੇਂ ਪਰਮੇਸ਼ੁਰ
ਦੇ ਖਿਲਾਫ ਕੋਈ ਪਾਪ ਕਰ ਬੈਠੇ ਹੋਣ।" ਅੱਯੂਬ ਹਮੇਸ਼ਾ ਇਵੇਂ ਹੀ
ਕਰਦਾ ਸੀ ਤਾਂ ਜੋ ਉਸਦੇ ਬੱਚਿਆਂ ਦੇ ਪਾਪ ਬਖਸ਼ੇ ਜਾਣ।

6ਫੇਰ ਦੂਤਾਂ ਦਾ, ਯਹੋਵਾਹ ਨੂੰ ਮਿਲਣ ਦਾ ਦਿਨ ਆ ਗਿਆ।
ਸ਼ਤਾਨ ਵੀ ਉਨ੍ਹਾਂ ਦੂਤਾਂ ਨਾਲ ਉਥੇ ਸੀ। 7ਯਹੋਵਾਹ ਨੇ ਸ਼ਤਾਨ ਨੂੰ
ਆਖਿਆ, "ਤੂੰ ਕਿਥੇ ਰਿਹਾ ਹੈ?"

ਸ਼ਤਾਨ ਨੇ ਯਹੋਵਾਹ ਨੂੰ ਉੱਤਰ ਦਿੱਤਾ, "ਮੈਂ ਧਰਤੀ ਉੱਤੇ
ਇਧਰ-ਉਧਰ ਘੁੰਮਦਾ ਰਿਹਾ ਸੀ।"

8ਫੇਰ ਯਹੋਵਾਹ ਨੇ ਸ਼ਤਾਨ ਨੂੰ ਆਖਿਆ, "ਕੀ ਤੂੰ ਮੇਰੇ ਸੇਵਕ
ਅੱਯੂਬ ਵੱਲ ਧਿਆਨ ਦਿੱਤਾ? ਧਰਤੀ ਉੱਤੇ ਵਰਗਾ ਹੋਰ ਕੋਈ
ਬੰਦਾ ਨਹੀਂ। ਉਹ ਇੱਕ ਨੇਕ ਤੇ ਇਮਾਨਦਾਰ ਆਦਮੀ ਹੈ। ਉਹ
ਪਰਮੇਸ਼ੁਰ ਦੀ ਉਪਾਸਨਾ ਕਰਦਾ ਹੈ ਅਤੇ ਮੰਦੇ ਅਮਲ ਕਮਾਉਣ
ਤੋਂ ਇਨਕਾਰ ਕਰਦਾ ਹੈ।"

9ਸ਼ਤਾਨ ਨੇ ਜਵਾਬ ਦਿੱਤਾ, "ਠੀਕ! ਪਰ ਅੱਯੂਬ ਕੋਲ ਪਰਮੇਸ਼ੁਰ
ਦੀ ਇੱਜ਼ਤ ਕਰਨ ਦਾ ਕਾਰਣ ਹੈ। 10ਤੁਸੀਂ ਹਮੇਸ਼ਾ ਉਸਦੀ
ਉਸਦੇ ਪਰਿਵਾਰ ਦੀ ਅਤੇ ਉਸਦੀ ਹਰ ਚੀਜ਼ ਦੀ ਰਾਖੀ ਕਰਦੇ
ਹੋ। ਤੁਸੀਂ ਉਸਨੂੰ ਉਸਦੇ ਹਰ ਕੰਮ ਵਿੱਚ ਸਫਲਤਾ ਦਿੱਤੀ ਹੈ।
ਹਾਂ, ਤੁਸੀਂ ਉਸਨੂੰ ਆਸ਼ੀਰਵਾਦ ਦਿੱਤਾ ਹੈ। ਉਹ ਇੰਨਾ ਅਮੀਰ ਹੈ
ਕਿ ਉਸਦੇ ਇਜੱੜ ਤੇ ਝੁੰਡ ਸਾਰੇ ਇਲਾਕੇ ਵਿੱਚ ਫੈਲੇ ਹੋਏ ਨੇ।
11ਪਰ ਜੇ ਤੁਸੀਂ ਉਸਦੀ ਹਰ ਸ਼ੈਅ ਨੂੰ ਤਬਾਹ ਕਰ ਦੇਵੋ ਤਾਂ ਮੈਂ
ਤੁਹਾਡੇ ਨਾਲ ਇਕਰਾਰ ਕਰਦਾ ਹਾਂ ਕਿ ਉਹ ਤੁਹਾਡੇ ਮੂੰਹ ਉੱਤੇ
ਤੁਹਾਨੂੰ ਸਰਾਪੇਗਾ।"

12ਯਹੋਵਾਹ ਨੇ ਸ਼ਤਾਨ ਨੂੰ ਆਖਿਆ, "ਠੀਕ ਹੈ। ਅੱਯੂਬ ਦੇ
ਪਾਸ ਜੋ ਕੁਝ ਵੀ ਹੈ, ਤੂੰ ਉਸ ਨਾਲ ਜੋ ਚਾਹੇ ਕਰ ਸਕਦਾ ਹੈ। ਪਰ
ਉਸਦੇ ਸਰੀਰ ਨੂੰ ਨੁਕਸਾਨ ਨਾ ਪਹੁੰਚਾਈ।" ਫੇਰ ਸ਼ਤਾਨ ਯਹੋਵਾਹ
ਤੋਂ ਦੂਰ ਚਲਾ ਗਿਆ।

## ਅੱਯੂਬ ਨੇ ਸਭ ਕੁਝ ਗੁਆ ਲਿਆ

13ਇੱਕ ਦਿਨ ਅੱਯੂਬ ਦੇ ਪੁੱਤਰ ਅਤੇ ਧੀਆਂ ਸਭ ਤੋਂ ਵੱਡੇ ਭਰਾ
ਦੇ ਘਰ ਖਾਣਾ ਖਾ ਰਹੇ ਸਨ ਤੇ ਮੈਅ ਪੀ ਰਹੇ ਸਨ। 14ਤਾਂ ਅੱਯੂਬ
ਦੇ ਕੋਲ ਇੱਕ ਬੰਦਾ ਸੁਨੇਹਾ ਲੈਕੇ ਆਇਆ ਤੇ ਆਖਿਆ, "ਨੇੜੇ
ਹੀ ਬਲਦ ਹਲ ਖਿੱਚ ਰਹੇ ਸਨ ਤੇ ਗਧੇ ਘਾਹ ਚਰ ਰਹੇ ਸਨ।
15ਸਬੀਨ ਲੋਕਾਂ ਨੇ ਲੋਕ ਸਾਡੇ ਉੱਤੇ ਹਮਲਾ ਕਰ ਦਿੱਤਾ ਤੇ ਤੇਰੇ
ਸਾਰੇ ਪਸ਼ੂਆਂ ਨੂੰ ਲੈ ਗਏ। ਉਨ੍ਹਾਂ ਲੋਕਾਂ ਨੇ ਹੋਰਨਾਂ ਨੂੰ ਮਾਰ ਦਿੱਤਾ।
ਸਿਰਫ ਮੈਂ ਹੀ ਬਚ ਕੇ ਆ ਗਿਆ ਹਾਂ। ਇਸ ਲਈ ਮੈਂ ਤੈਨੂੰ ਖਬਰ
ਦੇਣ ਆਇਆ ਹਾਂ।"

16ਜਦੋਂ ਹਾਲੇ ਸੁਨੇਹਾ ਦੇਣ ਵਾਲਾ ਗੱਲ ਕਰ ਹੀ ਰਿਹਾ ਸੀ ਕਿ
ਇੱਕ ਹੋਰ ਸੰਦੇਸ਼ਵਾਹਕ ਅੱਯੂਬ ਕੋਲ ਆਇਆ। ਦੂਸਰੇ
ਸੰਦੇਸ਼ਵਾਹਕ ਨੇ ਆਖਿਆ, "ਅਕਾਸ਼ ਤੋਂ ਬਿਜਲੀ ਡਿੱਗੀ ਤੇ ਉਸਨੇ
ਤੇਰੀਆਂ ਭੇਡਾਂ ਤੇ ਤੇਰੇ ਨੌਕਰਾਂ ਨੂੰ ਸਾੜ ਕੇ ਸੁਆਹ ਕਰ ਦਿੱਤਾ।
ਇਕੱਲਾ ਮੈਂ ਹੀ ਬਚਿਆ ਹਾਂ। ਇਸ ਲਈ ਮੈਂ ਤੈਨੂੰ ਖਬਰ ਦੇਣ
ਲਈ ਆ ਗਿਆ ਹਾਂ।"

17ਹਾਲੇ ਉਹ ਸੰਦੇਸ਼ਵਾਹਕ ਗੱਲ ਕਰ ਹੀ ਰਿਹਾ ਸੀ ਕਿ ਇੱਕ
ਹੋਰ ਸੰਦੇਸ਼ਵਾਹਕ ਆ ਗਿਆ। ਇਸ ਤੀਸਰੇ ਸੰਦੇਸ਼ਵਾਹਕ ਨੇ
ਆਖਿਆ, "ਕਸਦੀਆਂ ਨੇ ਫ਼ੌਜੀਆਂ ਦੇ ਤਿੰਨ ਦਸਤੇ ਭੇਜੇ। ਉਨ੍ਹਾਂ
ਨੇ ਸਾਡੇ ਉੱਤੇ ਹਮਲਾ ਕੀਤਾ ਤੇ ਸਾਡੇ ਊਠ ਲੈ ਗਏ! ਉਨ੍ਹਾਂ ਨੇ
ਹੋਰਨਾਂ ਨੂੰ ਮਾਰ ਦਿੱਤਾ। ਸਿਰਫ ਮੈਂ ਹੀ ਬਚ ਸਕਿਆ ਹਾਂ। ਇਸ
ਲਈ ਮੈਂ ਤੈਨੂੰ ਖਬਰ ਦੇਣ ਲਈ ਆ ਗਿਆ ਹਾਂ।"

18ਜਦੋਂ ਉਹ ਤੀਸਰਾ ਸੰਦੇਸ਼ਵਾਹਕ ਹਾਲੇ ਗੱਲ ਕਰ ਹੀ ਰਿਹਾ
ਸੀ ਕਿ ਇੱਕ ਹੋਰ ਸੰਦੇਸ਼ਵਾਹਕ ਆ ਗਿਆ। ਚੌਥੇ ਸੰਦੇਸ਼ਵਾਹਕ
ਨੇ ਆਖਿਆ, "ਤੇਰੇ ਪੁੱਤਰ ਅਤੇ ਧੀਆਂ ਵੱਡੇ ਭਰਾ ਦੇ ਘਰ ਖਾਣਾ
ਖਾ ਰਹੇ ਸਨ ਤੇ ਮੈਅ ਪੀ ਰਹੇ ਸਨ। 19ਤਾਂ ਮਾਰੂਥਲ ਵੱਲੋਂ ਅਚਾਨਕ
ਤੇਜ਼ ਹਵਾ ਵਗੀ ਤੇ ਘਰ ਨੂੰ ਉਡਾ ਕੇ ਹੇਠਾਂ ਸੁੱਟ ਦਿੱਤਾ। ਘਰ ਤੇਰੇ
ਪੁੱਤਰਾਂ ਤੇ ਧੀਆਂ ਉੱਤੇ ਡਿੱਗ ਪਿਆ ਅਤੇ ਉਹ ਮਰ ਗਏ ਹਨ।
ਸਿਰਫ ਮੈਂ ਹੀ ਬਚਿਆ ਹਾਂ। ਇਸ ਲਈ ਮੈਂ ਤੈਨੂੰ ਖਬਰ ਦੇਣ
ਲਈ ਆ ਗਿਆ ਹਾਂ!" 20ਜਦੋਂ ਅੱਯੂਬ ਨੇ ਇਹ ਸੁਣਿਆ ਤਾਂ ਉਸ
ਨੇ ਆਪਣੇ ਕੱਪੜੇ ਪਾੜ ਲਏ ਅਤੇ ਸਿਰ ਮੁਨਾ ਲਿਆ ਇਹ ਦੱਸਣ

ਲਈ ਕਿ ਉਹ ਕਿੰਨਾ ਉਦਾਸ ਤੇ ਬੇਚੈਨ ਸੀ ਫੇਰ ਅੱਯੂਬ ਧਰਤੀ
ਉੱਤੇ ਡਿੱਗ ਪਿਆ ਤੇ ਪਰਮੇਸ਼ੁਰ ਦੀ ਉਪਾਸਨਾ ਕਰਨ ਲਗਿਆ।
21ਉਸ ਨੇ ਆਖਿਆ:

"ਜਦੋਂ ਮੈਂ ਇਸ ਦੁਨੀਆਂ ਵਿੱਚ ਜੰਮਿਆ ਸਾਂ, ਤਾਂ ਮੈਂ ਨੰਗਾ ਸਾਂ ਤੇ ਮੇਰੇ ਕੋਲ ਕੁਝ ਵੀ ਨਹੀਂ ਸੀ। ਜਦੋਂ ਮੈਂ ਮਰਾਂਗਾ ਤੇ ਇਸ ਦੁਨੀਆਂ ਨੂੰ ਛੱਡਾਂਗਾ, ਮੈਂ ਨੰਗਾ ਹੋਵਾਂਗਾ ਤੇ ਮੇਰੇ ਕੋਲ ਕੁਝ ਵੀ ਨਹੀਂ ਹੋਵੇਗਾ। ਯਹੋਵਾਹ ਦਿੰਦਾ ਹੈ, ਯਹੋਵਾਹ ਹੀ ਲੈ ਲੈਂਦਾ ਹੈ। ਯਹੋਵਾਹ ਦੇ ਨਾਮ ਦੀ ਉਸਤਤ ਕਰੋ!"

22ਇਹ ਸਾਰੀਆਂ ਗੱਲਾਂ ਵਾਪਰੀਆਂ ਪਰ ਅੱਯੂਬ ਨੇ ਪਾਪ ਨਹੀਂ ਕੀਤਾ। ਅੱਯੂਬ ਨੇ ਇਹ ਨਹੀਂ ਆਖਿਆ ਕਿ ਪਰਮੇਸ਼ੁਰ ਨੇ ਕੁਝ ਗ਼ਲਤ ਕੀਤਾ ਹੈ।

### ਸ਼ਤਾਨ ਦਾ ਫੇਰ ਅੱਯੂਬ ਨੂੰ ਪਰੇਸ਼ਾਨ ਕਰਨਾ

2 ਕਿਸੇ ਹੋਰ ਦਿਨ ਦੂਤ ਯਹੋਵਾਹ ਨੂੰ ਮਿਲਣ ਆਏ। ਸ਼ਤਾਨ
ਵੀ ਯਹੋਵਾਹ ਨੂੰ ਮਿਲਣ ਲਈ ਆਇਆ। 2ਯਹੋਵਾਹ ਨੇ
ਸ਼ਤਾਨ ਨੂੰ ਆਖਿਆ, "ਤੂੰ ਕਿਥੇ ਰਿਹਾ ਹੈ?"

ਸ਼ਤਾਨ ਨੇ ਯਹੋਵਾਹ ਨੂੰ ਜਵਾਬ ਦਿੱਤਾ, "ਮੈਂ ਧਰਤੀ ਤੇ ਘੁੰਮਦਾ ਰਿਹਾ ਹਾਂ।"

3ਤਾਂ ਯਹੋਵਾਹ ਨੇ ਸ਼ਤਾਨ ਨੂੰ ਆਖਿਆ, "ਕੀ ਤੂੰ ਮੇਰੇ ਸੇਵਕ ਅੱਯੂਬ ਵੱਲ ਧਿਆਨ ਦਿੱਤਾ? ਧਰਤੀ ਉੱਤੇ ਕੋਈ ਵੀ ਬੰਦਾ ਅੱਯੂਬ ਜਿਹਾ ਨਹੀਂ ਹੈ। ਉਹ ਇੱਕ ਨੇਕ ਤੇ ਇਮਾਨਦਾਰ ਆਦਮੀ ਹੈ। ਉਹ ਪਰਮੇਸ਼ੁਰ ਦੀ ਉਪਾਸਨਾ ਕਰਦਾ ਹੈ ਤੇ ਮੰਦੇ ਅਮਲ ਕਮਾਉਣ ਤੋਂ ਇਨਕਾਰ ਕਰਦਾ ਹੈ। ਉਹ ਹਾਲੇ ਵੀ ਵਫਾਦਾਰ ਹੈ, ਹਾਲਾਂ ਕਿ ਤੂੰ ਬੇਵਜ੍ਹਾ ਉਸ ਦੀਆਂ ਸਾਰੀਆਂ ਚੀਜ਼ਾਂ ਤਬਾਹ ਕਰਨ ਲਈ ਮੈਨੂੰ ਉਸ ਦੇ ਖਿਲਾਫ਼ ਉਕਸਾਇਆ।"

4ਸ਼ਤਾਨ ਨੇ ਜਵਾਬ ਦਿੱਤਾ, "ਹਰ ਕਾਸੇ ਦਾ ਆਪਣਾ ਮੁੱਲ ਹੈ।
ਪਰ ਆਦਮੀ ਆਪਣੀ ਜ਼ਿੰਦਗੀ ਦੇ ਬਦਲੇ ਸਭ ਕੁਝ ਦੇਵੇਗਾ
ਜਿਸਦਾ ਉਹ ਦੇਣਦਾਰ ਹੈ। 5ਜੇ ਤੁਸੀਂ ਆਪਣੀ ਤਾਕਤ ਦੀ
ਵਰਤੋਂ ਉਸਦੇ ਸਰੀਰ ਨੂੰ ਨੁਕਸਾਨ ਪਹੁੰਚਾਣ ਲਈ ਵਰਤੋਂਗੇ ਤਾਂ
ਉਹ ਤੁਹਾਡੇ ਮੂੰਹ ਤੇ ਹੀ ਤੁਹਾਨੂੰ ਸਰਾਪੇਗਾ।"

6ਇਸ ਲਈ ਯਹੋਵਾਹ ਨੇ ਸ਼ਤਾਨ ਨੂੰ ਆਖਿਆ, "ਠੀਕ ਹੈ, ਅੱਯੂਬ ਤੇਰੇ ਅਧਿਕਾਰ ਹੇਠਾਂ ਹੈ। ਪਰ ਤੈਨੂੰ ਉਸ ਨੂੰ ਮਾਰ ਮੁਕਾਉਣ ਦੀ ਇਜਾਜ਼ਤ ਨਹੀਂ।"

7ਤਾਂ ਸ਼ਤਾਨ ਯਹੋਵਾਹ ਕੋਲੋਂ ਚਲਾ ਗਿਆ। ਸ਼ਤਾਨ ਨੇ ਅੱਯੂਬ
ਨੂੰ ਦਰਦਮਈ ਫੋੜਿਆਂ ਨਾਲ ਸਜ਼ਾ ਦਿੱਤੀ। ਇਹ ਫੋੜੇ ਅੱਯੂਬ ਦੇ
ਸਰੀਰ ਉੱਤੇ ਸਿਰ ਤੋਂ ਲੈਕੇ ਪੈਰਾਂ ਤੱਕ ਫੈਲੇ ਹੋਏ ਸਨ। 8ਇਸ
ਲਈ ਅੱਯੂਬ ਰੂੜੀ ਦੇ ਨਜ਼ਦੀਕ ਬੈਠ ਗਿਆ। ਉਸਨੇ ਇੱਕ ਟੁੱਟੇ
ਹੋਏ ਬਰਤਨ ਦੇ ਟੁਕੜੇ ਨੂੰ ਆਪਣੇ ਜ਼ਖਮਾਂ ਨੂੰ ਖੁਰਚਨ ਲਈ
ਵਰਤਿਆ। 9ਅੱਯੂਬ ਦੀ ਪਤਨੀ ਨੇ ਉਸਨੂੰ ਆਖਿਆ, "ਕੀ ਤੂੰ
ਹਾਲੇਂ ਵੀ ਪਰਮੇਸ਼ੁਰ ਦਾ ਵਫਾਦਾਰ ਹੈ? ਤੂੰ ਪਰਮੇਸ਼ੁਰ ਨੂੰ ਸਰਾਪਕੇ
ਮਰਦਾ ਕਿਉਂ ਨਹੀਂ।"

10ਅੱਯੂਬ ਨੇ ਆਪਣੀ ਪਤਨੀ ਨੂੰ ਜਵਾਬ ਦਿੱਤਾ, "ਤੂੰ ਤਾਂ ਮੂਰਖ ਔਰਤ ਵਾਂਗ ਗੱਲ ਕਰ ਰਹੀਂ ਹੈ। ਪਰਮੇਸ਼ੁਰ ਸਾਨੂੰ ਚੰਗੀਆਂ ਚੀਜ਼ਾਂ ਦਿੰਦਾ ਹੈ ਤੇ ਅਸੀਂ ਉਨ੍ਹਾਂ ਨੂੰ ਪ੍ਰਵਾਨ ਕਰ ਲੈਂਦੇ ਹਾਂ। ਇਸ ਲਈ ਸਾਨੂੰ ਮੁਸੀਬਤ ਨੂੰ ਵੀ ਪ੍ਰਵਾਨ ਕਰਨਾ ਚਾਹੀਦਾ ਹੈ। ਤੇ ਸ਼ਿਕਾਇਤ ਨਹੀਂ ਕਰਨੀ ਚਾਹੀਦੀ।" ਇਹ ਸਾਰੀਆਂ ਗੱਲਾਂ ਵਾਪਰੀਆਂ। ਪਰ ਅੱਯੂਬ ਨੇ ਪਾਪ ਨਹੀਂ ਕੀਤਾ। ਉਹ ਪਰਮੇਸ਼ੁਰ ਦੇ ਖਿਲਾਫ ਨਹੀਂ ਬੋਲਿਆ।

### ਅੱਯੂਬ ਦੇ ਤਿੰਨ ਦੋਸਤ ਉਸ ਨੂੰ ਮਿਲਣ ਲਈ ਆਉਂਦੇ ਹਨ

11ਅੱਯੂਬ ਦੇ ਤਿੰਨ ਦੋਸਤ ਸਨ ਤੇਮਾਨੀ ਤੋਂ ਅਲੀਫ਼ਜ, ਸੂਹੀ
ਤੋਂ ਬਿਲਦਦ, ਅਤੇ ਨਅਮਾਤੀ ਤੋਂ ਸੋਫ਼ਰ। ਇਨ੍ਹਾਂ ਤਿੰਨਾਂ ਦੋਸਤਾਂ
ਨੇ ਅੱਯੂਬ ਨਾਲ ਵਾਪਰੀਆਂ ਮੰਦੀਆਂ ਘਟਨਾਵਾਂ ਬਾਰੇ ਸੁਣਿਆ।
ਇਹ ਤਿੰਨੇ ਦੋਸਤ ਘਰੋਂ ਨਿਕਲ ਕੇ ਇਕੱਠੇ ਹੋਏ। ਉਨ੍ਹਾਂ ਨੇ ਨਿਰਣਾ
ਕੀਤਾ ਕਿ ਅੱਯੂਬ ਕੋਲ ਜਾਕੇ ਉਸ ਨਾਲ ਹਮਦਰਦੀ ਜਤਾਉਣ ਤੇ
ਉਸਨੂੰ ਹੌਸਲਾ ਦੇਣ। 12ਪਰ ਜਦੋਂ ਉਨ੍ਹਾਂ ਤਿੰਨਾਂ ਦੋਸਤਾਂ ਨੇ ਅੱਯੂਬ
ਨੂੰ ਦੂਰੋਂ ਦੇਖਿਆ ਉਨ੍ਹਾਂ ਨੂੰ ਯਕੀਨ ਨਹੀਂ ਆਇਆ ਕਿ ਇਹ
ਅੱਯੂਬ ਹੀ ਸੀ, ਉਹ ਇੰਨਾ ਵੱਖਰਾ ਦਿਖਾਈ ਦਿੰਦਾ ਸੀ! ਉਹ
ਉੱਚੀ-ਉੱਚੀ ਰੋਣ ਲੱਗ ਪਏ। ਉਨ੍ਹਾਂ ਨੇ ਆਪਣੇ ਕੱਪੜੇ ਪਾੜ ਲਏ
ਅਤੇ ਸਿਰ ਉੱਤੇ ਘੱਟਾ ਪਾਉਣ ਲੱਗ ਪਏ ਇਹ ਦਰਸਾਉਣ
ਲਈ ਕਿ ਉਹ ਦੁੱਖੀ ਤੇ ਉਦਾਸ ਸਨ। 13ਫੇਰ ਤਿੰਨੇ ਦੋਸਤ ਅੱਯੂਬ
ਦੇ ਕੋਲ ਸੱਤ ਦਿਨ ਤੇ ਸੱਤ ਰਾਤਾਂ ਧਰਤੀ ਤੇ ਬੈਠੇ ਰਹੇ। ਕੋਈ ਵੀ
ਅੱਯੂਬ ਨਾਲ ਇੱਕ ਵੀ ਸ਼ਬਦ ਨਾ ਬੋਲਿਆ ਕਿਉਂਕਿ ਉਨ੍ਹਾਂ ਨੇ
ਦੇਖ ਲਿਆ ਸੀ ਕਿ ਉਹ ਕਿੰਨਾ ਕਸ਼ਟ ਝੱਲ ਰਿਹਾ ਸੀ।

### ਅੱਯੂਬ ਆਪਣੇ ਜਨਮ ਦਿਹਾੜੇ ਨੂੰ ਸਰਾਪਦਾ

3 ਫੇਰ ਅੱਯੂਬ ਨੇ ਆਪਣਾ ਮੂੰਹ ਖੋਲ੍ਹਿਆ ਤੇ ਉਸ ਦਿਨ ਨੂੰ
ਸਰਾਪ ਦਿੱਤਾ ਜਿਸ ਦਿਨ ਉਹ ਜੰਮਿਆ ਸੀ। 2-3ਉਸਨੇ
ਆਖਿਆ:

"ਕਾਸ਼ ਕਿ ਉਹ ਦਿਨ, ਜਿਸ ਦਿਨ ਮੈਂ ਜੰਮਿਆ ਸਾਂ ਸਦਾ ਵਾਸਤੇ ਗੁੰਮ ਜਾਵੇ। ਕਾਸ਼ ਕਿ ਉਹ ਰਾਤ ਜਦੋਂ ਉਨ੍ਹਾਂ ਆਖਿਆ ਮੁੰਡਾ ਹੋਇਆ ਹੈ, ਕਦੇ ਵੀ ਨਾ ਹੁੰਦੀ।

4ਕਾਸ਼ ਕਿ ਇਹ ਹਨੇਰੇ ਵਿੱਚ ਲੁਕਿਆ ਰਹਿੰਦਾ। ਕਾਸ਼ ਕਿ ਪਰਮੇਸ਼ੁਰ ਉਸ ਦਿਨ ਨੂੰ ਭੁਲਾ ਦੇਵੇ। ਕਾਸ਼ ਕਿ ਉਸ ਦਿਨ ਤੇ ਰੋਸ਼ਨੀ ਨਾ ਹੋਈ ਹੁੰਦੀ।

5ਕਾਸ਼ ਕਿ ਉਹ ਦਿਨ ਹਨੇਰਾ ਰਹਿੰਦਾ, ਮੌਤ ਵਰਗਾ ਹਨੇਰਾ। ਕਾਸ਼ ਕਿ ਬੱਦਲ ਉਸ ਦਿਨ ਨੂੰ ਢਕ ਲੈਂਦੇ। ਕਾਸ਼ ਕਿ ਕਾਲੇ ਬੱਦਲ ਰੋਸ਼ਨੀ ਨੂੰ ਉਸ ਦਿਨ ਕੋਲੋਂ ਭਜਾ ਦਿੰਦੇ, ਜਦੋਂ ਮੈਂ ਜੰਮਿਆ ਸਾਂ।

6ਉਹ ਰਾਤ ਹਨੇਰੇ ਵਿੱਚ ਛੁਪੀ ਰਹੇ। ਉਸ ਰਾਤ ਨੂੰ ਯੰਤਰੀ ਤੋਂ ਮਿਟਾ ਦੇਵੋ। ਉਸ ਰਾਤ ਨੂੰ ਕਿਸੇ ਵੀ ਮਹੀਨੇ ਅੰਦਰ ਨਾ ਰੱਖੋ।

7ਉਸ ਰਾਤ ਨੂੰ ਕੁਝ ਵੀ ਪੈਦਾ ਨਾ ਕਰਨ ਦਿਉ ਉਸ ਰਾਤ ਨੂੰ ਕੋਈ ਵੀ ਖੁਸ਼ੀ ਦੀ ਕਿਲਕਾਰੀ ਨਾ ਸੁਣੇ।

8ਕਈ ਜਾਦੂਗਰ ਹਮੇਸ਼ਾ ਲਿਵਯਾਥਾਨ ਨੂੰ ਜਾਗਉਣਾ ਲੋਚਦੇ ਨੇ। ਇਸ ਲਈ ਉਨ੍ਹਾਂ ਨੂੰ ਆਪਣੇ ਸਰਾਪ ਦੇਣ ਦੇਵੋ ਅਤੇ ਉਸ ਦਿਨ ਨੂੰ ਸਰਾਪ ਦੇਣ ਦਿਉ ਜਦੋਂ ਮੈਂ ਜੰਮਿਆ ਸਾਂ।

9ਉਸ ਦਿਨ ਦੇ ਪ੍ਰਭਾਤ ਦੇ ਤਾਰੇ ਨੂੰ ਹਨੇਰਾ ਹੋਣ ਦਿਉ, ਉਸ ਰਾਤ ਨੂੰ ਸਵੇਰ ਦਾ ਇੰਤਜ਼ਾਰ ਕਰਨ ਦਿਉ, ਪਰ ਉਹ ਰੋਸ਼ਨੀ

ਕਦੇ ਨਾ ਆਵੇ। ਇਸਨੂੰ ਸੂਰਜ ਦੀਆਂ ਪਹਿਲੀਆਂ ਕਿਰਣਾਂ ਨਾ ਦੇਖਣ ਦੇਵੋ।
10ਕਿਉਂਕਿ ਉਸ ਰਾਤ ਨੇ ਮੈਨੂੰ ਜਨਮ ਲੈਣ ਤੋਂ ਨਹੀਂ ਰੋਕਿਆ। ਉਸ ਰਾਤ ਨੇ ਮੈਨੂੰ ਇਨ੍ਹਾਂ ਮੁਸੀਬਤਾਂ ਨੂੰ ਦੇਖਣ ਤੋਂ ਨਹੀਂ ਰੋਕਿਆ।
11ਮੈਂ ਉਦੋਂ ਹੀ ਕਿਉਂ ਨਾ ਮਰ ਗਿਆ, ਜਦੋਂ ਮੈਂ ਜੰਮਿਆ ਸਾਂ? ਮੈਂ ਜਨਮ ਸਮੇਂ ਹੀ ਕਿਉਂ ਨਾ ਮਰਿਆ?
12ਮੈਨੂੰ ਮੇਰੀ ਮਾਂ ਨੇ ਆਪਣੀ ਗੋਦੀ ਵਿੱਚ ਕਿਉਂ ਚੁੱਕਿਆ? ਮੈਨੂੰ ਮੇਰੀ ਮਾਂ ਦੀਆਂ ਦੁੱਧੀਆਂ ਨੇ ਦੁੱਧ ਕਿਉਂ ਚੁੰਘਾਇਆ?
13ਜੇ ਮੈਂ ਮਰ ਗਿਆ ਹੁੰਦਾ, ਜਦੋਂ ਮੈਂ ਜੰਮਿਆ ਸਾਂ, ਮੈਂ ਹੁਣ ਸ਼ਾਂਤ ਹੁੰਦਾ। ਕਾਸ਼ ਕਿ ਮੈਂ ਆਰਾਮ ਨਾਲ ਸੁੱਤਾ ਪਿਆ ਹੁੰਦਾ।
14ਉਨ੍ਹਾਂ ਰਾਜਿਆਂ ਤੇ ਸਿਆਣੇ ਲੋਕਾਂ ਨਾਲ ਜਿਹੜੇ ਬੀਤੇ ਸਮੇਂ ਵਿੱਚ ਧਰਤੀ ਉੱਤੇ ਰਹਿੰਦੇ ਸਨ। ਉਨ੍ਹਾਂ ਲੋਕਾਂ ਨੇ ਆਪਣੇ ਲਈ ਮਹਿਲ ਬਣਾਏ ਜੋ ਹੁਣ ਖੰਡਰ ਬਣ ਗਏ ਹਨ।
15ਕਾਸ਼ ਕਿ ਮੈਂ ਉਨ੍ਹਾਂ ਨਾਲ ਦਫਨ ਹੁੰਦਾ ਜਿਨ੍ਹਾਂ ਹਾਕਮਾਂ ਨੇ ਸੋਨੇ ਚਾਂਦੀ ਨਾਲ ਆਪਣੀਆਂ ਕਬਰਾਂ ਭਰੀਆਂ ਹੋਈਆਂ।
16ਮੈਂ ਉਹ ਬੱਚਾ ਕਿਉਂ ਨਹੀਂ ਸਾਂ ਜਿਹੜਾ ਜਨਮ ਵੇਲੇ ਮਰ ਗਿਆ ਤੇ ਜਿਸਨੂੰ ਧਰਤੀ ਅੰਦਰ ਦਫਨਾਇਆ ਗਿਆ ਸੀ? ਕਾਸ਼ ਕਿ ਮੈਂ ਉਸ ਬੱਚੇ ਵਰਗਾ ਹੁੰਦਾ ਜਿਸਨੇ ਕਦੇ ਵੀ ਦਿਨ ਦਾ ਚਾਨਣ ਨਹੀਂ ਦੇਖਿਆ।
17ਬੁਰੇ ਆਦਮੀ ਮੁਸੀਬਤਾਂ ਖੜੀਆਂ ਕਰਨ ਤੋਂ ਹਟ ਜਾਂਦੇ ਨੇ ਜਦੋਂ ਉਹ ਕਬਰ ਵਿੱਚ ਹੁੰਦੇ ਨੇ। ਤੇ ਉਨ੍ਹਾਂ ਲੋਕਾਂ ਨੂੰ, ਜਿਹੜੇ ਥੱਕ ਜਾਂਦੇ ਨੇ ਕਬਰ ਵਿੱਚ ਆਰਾਮ ਮਿਲਦਾ ਹੈ।
18ਕੈਦੀਆਂ ਨੂੰ ਕਬਰ ਵਿੱਚ ਆਰਾਮ ਮਿਲ ਜਾਂਦਾ ਹੈ; ਉਹ ਆਪਣੇ ਗਾਰਦਾਂ ਨੂੰ ਆਪਣੇ ਉੱਤੇ ਚੀਕਦਿਆਂ ਨਹੀਂ ਸੁਣਦੇ।
19ਸਭ ਤਰ੍ਹਾਂ ਦੇ ਲੋਕ ਕਬਰ ਵਿੱਚ ਹਨ, ਮਹੱਤਵਪੂਰਣ ਲੋਕ ਵੀ ਅਤੇ ਉਹ ਲੋਕ ਵੀ ਜਿਹੜੇ ਇੰਨੇ ਮਹੱਤਵਪੂਰਣ ਨਹੀਂ ਹੁੰਦੇ। ਗੁਲਾਮ ਵੀ ਆਪਣੇ ਮਾਲਕ ਤੋਂ ਮੁਕਤ ਹੋ ਜਾਂਦਾ ਹੈ।
20ਕਿਉਂ ਜ਼ਰੂਰ ਹੀ ਇੱਕ ਦੁਖੀ ਬੰਦਾ ਜਿਉਂਦਾ ਜਾਵੇ? ਉਸ ਬੰਦੇ ਨੂੰ ਜੀਵਨ ਕਿਉਂ ਦੇਵੋਂ ਜਿਸਦਾ ਆਤਮਾ ਦੁੱਖੀ ਹੈ?
21ਉਹ ਆਦਮੀ ਮਰਨਾ ਚਾਹੁੰਦਾ ਹੈ ਪਰ ਮੌਤ ਨਹੀਂ ਆਉਂਦੀ। ਉਹ ਉਦਾਸ ਬੰਦਾ ਮੌਤ ਦੀ ਤਲਾਸ਼ ਛੁਪੇ ਹੋਏ ਖਜ਼ਾਨੇ ਨਾਲੋਂ ਵੀ ਵਧੇਰੇ ਕਰਦਾ ਹੈ।
22ਉਹ ਲੋਕ ਆਪਣੀ ਕਬਰ ਲੱਭ ਕੇ ਖੁਸ਼ ਹੋਵਣਗੇ। ਉਹ ਆਪਣੇ ਮਕਬਰੇ ਨੂੰ ਲੱਭ ਕੇ ਖੁਸ਼ੀ ਮਨਾਉਣਗੇ।
23ਪਰ ਪਰਮੇਸ਼ੁਰ ਉਨ੍ਹਾਂ ਦੇ ਭਵਿੱਖ ਨੂੰ ਗੁਪਤ ਰੱਖਦਾ ਹੈ ਤੇ ਉਨ੍ਹਾਂ ਦੀ ਰਾਖੀ ਲਈ ਉਨ੍ਹਾਂ ਦੁਆਲੇ ਕੰਧ ਉਸਾਰ ਦਿੰਦਾ ਹੈ।
24ਜਦੋਂ ਭੋਜਨ ਦਾ ਸਮਾਂ ਹੁੰਦਾ ਹੈ, ਮੈਂ ਸਿਰਫ ਗਮ ਦੇ ਹੌਂਕੇ ਭਰਦਾ ਹਾਂ, ਖੁਸ਼ੀ ਦੇ ਨਹੀਂ। ਮੇਰੇ ਸ਼ਿਕਵੇ ਪਾਣੀ ਵਾਂਗਰਾਂ ਫੁੱਟ ਨਿਕਲਦੇ ਨੇ।
25ਮੈਂ ਡਰਦਾ ਸਾਂ ਕਿ ਮੇਰੇ ਨਾਲ ਕੁਝ ਬਹੁਤ ਹੀ ਭਿਆਨਕ ਨਾ ਵਾਪਰ ਜਾਵੇ ਤੇ ਉਹ ਵਾਪਰ ਗਿਆ ਹੈ। ਮੈਂ ਜਿਨ੍ਹਾਂ ਗੱਲਾਂ ਤੋਂ ਬਹੁਤ ਹੀ ਡਰਦਾ ਸਾਂ ਮੇਰੇ ਨਾਲ ਵਾਪਰ ਗਈਆਂ ਨੇ।
26ਮੈਂ ਸ਼ਾਂਤ ਨਹੀਂ ਹੋ ਸਕਦਾ। ਮੈਂ ਸਹਿਜ ਨਹੀਂ ਹੋ ਸਕਦਾ। ਮੈਂ ਆਰਾਮ ਨਹੀਂ ਕਰ ਸਕਦਾ, ਮੈਂ ਬਹੁਤ ਹੀ ਉਪਰਾਮ ਹਾਂ।"

### ਅਲੀਫ਼ਜ਼ ਬੋਲਦਾ ਹੈ

4 1-2ਤੇਮਾਨ ਦੇ ਅਲੀਫਜ਼ ਨੇ ਜਵਾਬ ਦਿੱਤਾ: "ਮੈਂ ਹੋਰ ਵਧੇਰੇ ਚੁੱਪ ਨਹੀਂ ਰਹਿ ਸਕਦਾ। ਜੇ ਮੈਂ ਬੋਲਣ ਦੀ ਕੋਸ਼ਿਸ਼ ਕਰਾਂ ਤਾਂ ਕੀ ਇਹ ਤੈਨੂੰ ਦੁੱਖ ਪਹੁੰਚਾਵੇਗਾ?
3ਅੱਯੂਬ, ਤੂੰ ਬਹੁਤ ਲੋਕਾਂ ਨੂੰ ਸਿਖਿਆ ਦਿੱਤੀ ਹੈ। ਤੂੰ ਬਹੁਤ ਸਾਰੇ ਕਮਜੋਰ ਹੱਥਾਂ ਨੂੰ ਤਾਕਤ ਦਿੱਤੀ ਹੈ।
4ਤੇਰੇ ਸ਼ਬਦਾਂ ਨੇ ਉਨ੍ਹਾਂ ਲੋਕਾਂ ਦੀ ਸਹਾਇਤਾ ਕੀਤੀ ਜਿਹੜੇ ਡਿੱਗਣ ਹੀ ਵਾਲੇ ਸਨ। ਤੂੰ ਬਹੁਤ ਸਾਰੇ ਕਮਜ਼ੋਰ ਹੱਥਾਂ ਨੂੰ ਤਾਕਤ ਦਿੱਤੀ ਹੈ।
5ਪਰ ਹੁਣ ਜਦੋਂ ਤੇਰੇ ਉੱਤੇ ਮੁਸੀਬਤ ਆਈ ਹੈ ਤਾਂ ਤੂੰ ਹੌਸਲਾ ਛੱਡ ਗਿਆ ਹੈਂ। ਮੁਸੀਬਤ ਤੇਰੇ ਉੱਤੇ ਅਤੇ ਟੁੱਟ ਪਈ ਹੈ ਤੂੰ ਚੱਕਰਾਂ 'ਚ ਪੈ ਗਿਆ ਹੈਂ।
6ਕੀ ਤੈਨੂੰ ਹੌਂਸਲਾ ਨਹੀਂ ਰੱਖਣਾ ਚਾਹੀਦਾ ਕਿਉਂ ਕਿ ਤੂੰ ਪਰਮੇਸ਼ੁਰ ਤੋਂ ਡਰਦਾ, ਕੀ ਤੈਨੂੰ ਆਸ ਨਹੀਂ ਰੱਖਣੀ ਚਾਹੀਦੀ ਕਿਉਂ ਕਿ ਤੇਰਾ ਜੀਵਨ ਨਿਰਦੋਸ਼ ਹੈ?
7ਅੱਯੂਬ ਜ਼ਰਾ ਇਸ ਬਾਰੇ ਸੋਚ: ਕੋਈ ਵੀ ਇਮਾਨਦਾਰ ਬੰਦਾ ਕਦੇ ਵੀ ਤਬਾਹ ਨਹੀਂ ਹੋਇਆ। ਨੇਕ ਬੰਦੇ ਕਦੇ ਵੀ ਬਰਬਾਦ ਨਹੀਂ ਹੁੰਦੇ।
8ਇਹੀ ਹੈ ਜੋ ਮੈਂ ਵੇਖਿਆ: ਉਹ ਜਿਹੜੇ ਬਦੀ ਵਾਹੁੰਦੇ ਹਨ ਅਤੇ ਦੁਸ਼ਟਤਾ ਬੀਜਦੇ ਹਨ, ਇਸ ਨੂੰ ਹੀ ਵੱਢਣਗੇ।
9ਪਰਮੇਸ਼ੁਰ ਸਿਰਫ਼ ਸਾਹ ਨਾਲ ਹੀ ਉਨ੍ਹਾਂ ਨੂੰ ਬਰਬਾਦ ਕਰ ਦਿੰਦਾ ਹੈ। ਗੁੱਸੇ ਵਿੱਚ, ਤੇ ਉਸਦੇ ਨੱਕ ਵਿਚਲੀ ਹਵਾ ਉਨ੍ਹਾਂ ਨੂੰ ਤਬਾਹ ਕਰ ਦਿੰਦੀ ਹੈ।
10ਮੰਦੇ ਲੋਕ ਸ਼ੇਰਾਂ ਵਾਂਗ ਗੱਜਦੇ ਨੇ। ਪਰ ਪਰਮੇਸ਼ੁਰ ਉਨ੍ਹਾਂ ਮੰਦੇ ਲੋਕਾਂ ਨੂੰ ਚੁੱਪ ਕਰਾ ਦਿੰਦਾ ਹੈ, ਪਰਮੇਸ਼ੁਰ ਤੇ ਉਨ੍ਹਾਂ ਲੋਕਾਂ ਦੇ ਦੰਦ ਭੰਨ ਦਿੰਦਾ ਹੈ।
11ਬਿਲਕੁਲ ਸ਼ੇਰਾਂ ਵਾਂਗ, ਜਦੋਂ ਉਨ੍ਹਾਂ ਨੂੰ ਸ਼ਿਕਾਰ ਨਹੀਂ ਮਿਲਦਾ, ਜਿਵੇਂ ਉਹ ਨਸ਼ਟ ਹੋ ਜਾਂਦੇ ਹਨ, ਅਤੇ ਉਨ੍ਹਾਂ ਦੇ ਬੱਚੇ ਖਿੰਡ ਜਾਂਦੇ ਹਨ।
12ਮੈਨੂੰ ਇੱਕ ਗੁਪਤ ਸੰਦੇਸ਼ ਮਿਲਿਆ ਹੈ। ਮੈਨੂੰ ਇਸ ਦੀ ਕਨਸੋ ਮਿਲੀ ਹੈ।
13ਰਾਤ ਦੇ ਭੈੜੇ ਸੁਪਨੇ ਵਾਂਗਰਾਂ ਮੇਰੀ ਨੀਂਦ ਹਰਾਮ ਕਰ ਦਿੱਤੀ ਹੈ।
14ਮੈਂ ਡਰ ਗਿਆ ਸਾਂ ਤੇ ਮੈਂ ਕੰਬ ਗਿਆ ਸਾਂ। ਡਰ ਨੇ ਮੇਰੀਆਂ ਸਾਰੀਆਂ ਹੱਡੀਆਂ ਹਿਲਾ ਦਿੱਤੀਆਂ।
15ਮੇਰੇ ਸਾਮ੍ਹਣਿਓ ਇੱਕ ਭੂਤ ਲੰਘ ਗਿਆ। ਮੇਰੇ ਜਿਸਮ ਦੇ ਲੂੰ-ਕੰਡੇ ਖੜ੍ਹੇ ਹੋ ਗਏ।
16ਰੂਹ ਚੁੱਪ-ਚਾਪ ਖਲੋਤੀ ਸੀ ਪਰ ਮੈਂ ਜਾਣ ਨਹੀਂ ਸਕਿਆ ਕਿ ਇੱਹ ਕੀ ਸੀ। ਮੇਰੀਆਂ ਅੱਖਾਂ ਸਾਮ੍ਹਣੇ ਇੱਕ ਸ਼ਕਲ ਸੀ ਤੇ ਓਥੇ ਚੁੱਪ ਸੀ। ਫੇਰ ਮੈਂ ਇੱਕ ਬਹੁਤ ਹੀ ਸ਼ਾਂਤ ਆਵਾਜ਼ ਸੁਣੀ:
17'ਕੋਈ ਵੀ ਬੰਦਾ ਪਰਮੇਸ਼ੁਰ ਨਾਲੋਂ ਵੱਧ ਠੀਕ ਨਹੀਂ ਹੋ ਸਕਦਾ। ਬੰਦਾ ਆਪਣੇ ਸਿਰਜਨਹਾਰੇ ਤੋਂ ਵਧੇਰੇ ਸ਼ੁੱਧ ਨਹੀਂ ਹੋ ਸਕਦਾ।
18ਦੇਖੋ, ਪਰਮੇਸ਼ੁਰ ਆਪਣੇ ਅਕਾਸ਼ ਦੇ ਸੇਵਕਾਂ ਉੱਤੇ ਵੀ ਭਰੋਸਾ ਨਹੀਂ ਕਰ ਸਕਦਾ। ਉਹ ਆਪਣੇ ਦੂਤਾਂ ਅੰਦਰ ਵੀ ਸਮੱਸਿਆਵਾਂ

ਵੇਖ ਸਕਦਾ ਹੈ। 19ਇਸ ਲਈ ਅਵੱਸ਼ ਹੀ ਲੋਕ ਬਦਤਰ ਹਨ।
ਉਹ ਮਿੱਟੀ ਦੇ ਘਰਾਂ* ਅੰਦਰ ਰਹਿੰਦੇ ਹਨ ਅਤੇ ਇਨ੍ਹਾਂ ਘਰਾਂ ਦੀਆਂ ਨੀਹਾਂ ਧੂੜ ਅੰਦਰ ਹਨ। ਉਹ ਭਮੱਕੜ ਨਾਲੋਂ ਵੀ ਵਧੇਰੇ ਆਸਾਨੀ ਨਾਲ ਕੁਚਲ ਕੇ ਮਰਦੇ ਨੇ।
20ਲੋਕੀਂ ਸਵੇਰ ਤੋਂ ਸ਼ਾਮ ਤੱਕ ਮਰਦੇ ਨੇ ਤੇ ਕੋਈ ਇਸ ਵੱਲ ਧਿਆਨ ਵੀ ਨਹੀਂ ਦਿੰਦਾ। ਉਹ ਮਰ ਜਾਂਦੇ ਨੇ ਤੇ ਸਦਾ ਲਈ ਤੁਰ ਜਾਂਦੇ ਨੇ।
21ਉਨ੍ਹਾਂ ਦੇ ਤੰਬੂ ਦੇ ਰੱਸੇ ਖਿੱਚੇ ਜਾਂਦੇ ਨੇ ਤੇ ਇਹ ਲੋਕ ਬਿਨਾ ਸਿਆਣਪ ਮਰ ਜਾਂਦੇ ਨੇ।'

5 "ਅੱਯੂਬ ਆਵਾਜ਼ ਦੇ ਜੇ ਤੂੰ ਚਾਹੁੰਦਾ ਹੈਂ, ਪਰ ਕੋਈ ਵੀ ਤੈਨੂੰ ਜਵਾਬ ਨਹੀਂ ਦੇਵੇਗਾ। ਕਿਸੇ ਦੂਤ ਦੀ ਓਟ ਵੀ ਤੂੰ ਨਹੀਂ ਲੈ ਸਕਦਾ।
2ਇੱਕ ਮੂਰਖ ਬੰਦੇ ਦਾ ਗੁੱਸਾ ਉਸਨੂੰ ਮਾਰ ਦੇਵੇਗਾ। ਇੱਕ ਖੁਦਗਰਜ਼ ਆਦਮੀ ਦੇ ਮਨੋਭਾਵ ਉਸਨੂੰ ਮਾਰ ਦੇਣਗੇ।
3ਮੈਂ ਇੱਕ ਮੂਰਖ ਬੰਦੇ ਨੂੰ ਦੇਖਿਆ ਹੈ ਜਿਹੜਾ ਸੋਚਦਾ ਸੀ ਕਿ ਮੈਂ ਸੁਰਖਿਅਤ ਹਾਂ। ਪਰ ਉਹ ਅਚਾਨਕ ਹੀ ਮਰ ਗਿਆ।*
4ਉਸ ਦੇ ਬੱਚਿਆਂ ਦੀ ਸਹਾਇਤਾ ਕਰਨ ਵਾਲਾ ਕੋਈ ਨਹੀਂ। ਉਨ੍ਹਾਂ ਦਾ ਬਚਾਉ ਕੋਈ ਨਹੀਂ ਕਰਦਾ, ਜਦੋਂ ਉਹ ਅਦਾਲਤ ਵਿੱਚ ਸਤਾਏ ਜਾਂਦੇ ਹਨ।।
5ਭੁੱਖੇ ਲੋਕਾਂ ਨੇ ਉਸ ਦੀਆਂ ਸਾਰੀਆਂ ਫ਼ਸਲਾਂ ਖਾ ਲਈਆਂ। ਇਨ੍ਹਾਂ ਭੁੱਖਿਆਂ ਲੋਕਾਂ ਨੇ ਉਹ ਵੀ ਲੈ ਲਿਆ ਜੋ ਕੰਡਿਆਂ ਦਰਮਿਆਨ ਉੱਗ ਰਿਹਾ ਸੀ। ਲਾਲਚੀ ਲੋਕਾਂ ਨੇ ਉਨ੍ਹਾਂ ਦਾ ਸਭ ਕੁਝ ਲੁੱਟ ਲਿਆ।
6ਬੁਰੇ ਵਕਤ ਮਿੱਟੀ ਘੱਟੇ ਵਿੱਚੋਂ ਨਹੀਂ ਆਉਂਦੇ ਮੁਸੀਬਤਾਂ ਧਰਤੀ ਵਿੱਚੋਂ ਨਹੀਂ ਉੱਗਦੀਆਂ।
7ਪਰ ਆਦਮੀ ਸਿਰਫ਼ ਮੁਸੀਬਤਾਂ ਝੱਲਣ ਲਈ ਹੀ ਜਨਮਿਆ ਸੀ। ਇਹ ਇੰਨਾ ਹੀ ਪ੍ਰਪੱਕ ਹੈਂ ਜਿਵੇਂ ਅੱਗ ਵਿੱਚੋਂ ਚੰਗਿਆੜੇ ਉਠਦੇ ਹਨ।
8ਪਰ ਅੱਯੂਬ ਜੇ ਮੈਂ ਤੇਰੀ ਥਾਵੇਂ ਹੁੰਦਾ ਮੈਂ ਪਰਮੇਸ਼ੁਰ ਵੱਲ ਮੁੜ ਪੈਂਦਾ ਤੇ ਉਸਨੂੰ ਆਪਣੀਆਂ ਮੁਸੀਬਤਾਂ ਬਾਰੇ ਦੱਸ ਦਿੰਦਾ।
9ਲੋਕੀਂ ਮਹਾਨ ਗੱਲਾਂ ਨੂੰ ਨਹੀਂ ਸਮਝ ਸਕਦੇ ਜਿਹੜੀਆਂ ਪਰਮੇਸ਼ੁਰ ਕਰਦਾ ਹੈ। ਪਰਮੇਸ਼ੁਰ ਦੇ ਕਰਿਸ਼ਮਿਆਂ ਦਾ ਕੋਈ ਅੰਤ ਨਹੀਂ।
10ਪਰਮੇਸ਼ੁਰ ਧਰਤੀ ਉੱਤੇ ਬਾਰਿਸ਼ ਭੇਜਦਾ ਹੈ ਉਹ ਖੇਤਾਂ ਨੂੰ ਪਾਣੀ ਭੇਜਦਾ ਹੈ।
11ਪਰਮੇਸ਼ੁਰ ਨਿਮਾਣੇ ਬੰਦੇ ਨੂੰ ਉੱਚਾ ਉਠਾਉਂਦਾ ਹੈ ਤੇ ਉਹ ਉਦਾਸ ਬੰਦੇ ਨੂੰ ਬਹੁਤ ਖੁਸ਼ ਕਰ ਦਿੰਦਾ ਹੈ।
12ਪਰਮੇਸ਼ੁਰ ਚਾਲਾਕ ਤੇ ਬਦ ਬੰਦਿਆਂ ਦੀਆਂ ਯੋਜਨਾਵਾਂ ਰੋਕ ਦਿੰਦਾ ਹੈ ਇਸ ਲਈ ਉਨ੍ਹਾਂ ਨੂੰ ਸਫਲਤਾ ਨਹੀਂ ਮਿਲਦੀ।
13ਪਰਮੇਸ਼ੁਰ ਸਿਆਣੇ ਬੰਦਿਆਂ ਨੂੰ ਵੀ ਉਨ੍ਹਾਂ ਦੀ ਚਤੁਰਾਈ ਵਿੱਚ ਫ਼ਾਹ ਲੈਂਦਾ ਹੈ। ਇਸ ਲਈ ਉਨ੍ਹਾਂ ਦੀਆਂ ਯੋਜਨਾਵਾਂ ਸਫ਼ਲ ਨਹੀਂ ਹੁੰਦੀਆਂ।
14ਉਹ ਚੁਸਤ ਬੰਦੇ ਦਿਨ ਵੇਲੇ ਵੀ ਠੇਡੇ ਖਾਂਦੇ ਨੇ। ਦੁਪਹਿਰ ਵੇਲੇ ਵੀ ਉਹ ਉਸ ਬੰਦੇ ਵਾਂਗਰ ਹੁੰਦੇ ਨੇ ਜਿਹੜਾ ਹਨੇਰੇ ਵਿੱਚ ਆਪਣਾ ਰਾਹ ਲੱਭਦਾ ਹੈ।
15ਪਰਮੇਸ਼ੁਰ ਗਰੀਬ ਲੋਕਾਂ ਨੂੰ ਮੌਤ ਕੋਲੋਂ ਬਚਾਉਂਦਾ ਹੈ। ਉਹ ਗਰੀਬ ਲੋਕਾਂ ਨੂੰ ਚਲਾਕ ਲੋਕਾਂ ਦੀ ਸ਼ਕਤੀ ਤੋਂ ਬਚਾਉਂਦਾ ਹੈ।
16ਇਸ ਲਈ ਗਰੀਬ ਲੋਕ ਆਸ ਰੱਖਦੇ ਨੇ। ਪਰਮੇਸ਼ੁਰ ਬਦ ਲੋਕਾਂ ਦਾ ਨਾਸ ਕਰਦਾ ਹੈ ਜਿਹੜੇ ਬੇਲਾਗ ਨਹੀਂ ਹਨ।
17ਉਹ ਬੰਦਾ ਧੰਨ ਹੈ ਜਿਸਨੂੰ ਪਰਮੇਸ਼ੁਰ ਅਨੁਸ਼ਾਸਿਤ ਕਰਦਾ ਹੈ। ਇਸ ਲਈ ਸ਼ਿਕਵਾ ਨਾ ਕਰ ਜਦੋਂ ਸਰਬ ਸ਼ਕਤੀਮਾਨ ਪਰਮੇਸ਼ੁਰ ਤੁਹਾਨੂੰ ਸਜ਼ਾ ਦਿੰਦਾ ਹੈ।
18ਪਰਮੇਸ਼ੁਰ ਉਨ੍ਹਾਂ ਜ਼ਖਮਾਂ ਉੱਤੇ ਪੱਟੀਆਂ ਬੰਨ੍ਹਦਾ ਹੈ ਜਿਹੜੇ ਉਹ ਦਿੰਦਾ ਹੈ। ਉਹ ਭਾਵੇਂ ਕਿਸੇ ਨੂੰ ਜ਼ਖਮੀ ਵੀ ਕਰੇ ਪਰ ਉਹ ਤੰਦਰੁਸਤ ਵੀ ਕਰਦਾ ਹੈ।
19ਉਹ ਤੈਨੂੰ ਛੇ ਮੁਸੀਬਤਾਂ ਤੋਂ ਬਚਾਵੇਗਾ ਅਤੇ ਸੱਤਵੀਂ ਵਿੱਚ ਵੀ ਤੈਨੂੰ ਕੋਈ ਨੁਕਸਾਨ ਨਹੀਂ ਹੋਵੇਗਾ।
20ਪਰਮੇਸ਼ੁਰ ਤੈਨੂੰ ਮੌਤ ਕੋਲੋਂ ਬਚਾਵੇਗਾ ਜਦੋਂ ਅਕਾਲ ਪਵੇਗਾ, ਤੇ ਪਰਮੇਸ਼ੁਰ ਮੌਤ ਕੋਲੋਂ ਤੇਰੀ ਰੱਖਿਆ ਕਰੇਗਾ ਜਦੋਂ ਯੁੱਧ ਛਿੜੇਗਾ।
21ਲੋਕੀਂ ਆਪਣੀਆਂ ਕਾਲੀਆਂ ਜੀਭਾਂ ਨਾਲ ਤੇਰੇ ਬਾਰੇ ਮੰਦੀਆਂ ਗੱਲਾਂ ਕਰਨ ਲੱਗ ਪਏ। ਪਰ ਪਰਮੇਸ਼ੁਰ ਤੈਨੂੰ ਬਚਾਵੇਗਾ। ਤੈਨੂੰ ਡਰਨ ਦੀ ਲੋੜ ਨਹੀਂ। ਜਦੋਂ ਮਾੜਾ ਸਮਾਂ ਆਵੇ।
22ਤੂੰ ਤਬਾਹੀ ਅਤੇ ਅਕਾਲ ਉੱਤੇ ਹੱਸੇਂਗਾ। ਤੈਨੂੰ ਜੰਗਲੀ ਜਾਨਵਰਾਂ ਤੋਂ ਡਰ ਨਹੀਂ ਲੱਗੇਗਾ।
23ਤੇਰਾ ਇਕਰਾਰਨਾਮਾ ਪਰਮੇਸ਼ੁਰ ਨਾਲ ਹੈ ਇਸ ਲਈ ਖੇਤ ਵਿਚਲੇ ਪੱਥਰਾਂ ਦੀ ਵੀ ਤੇਰੇ ਇਕਰਾਰਨਾਮੇ ਨਾਲ ਸਾਂਝ ਹੈ। ਜੰਗਲੀ ਜਾਨਵਰ ਵੀ ਤੇਰੇ ਨਾਲ ਸ਼ਾਂਤੀ ਰੱਖਦੇ ਨੇ।
24ਤੂੰ ਜਾਣੇਂਗਾ ਕਿ ਤੇਰਾ ਤੰਬੂ ਸੁਰੱਖਿਅਤ ਹੈ। ਤੂੰ ਆਪਣੀ ਜਾਇਦਾਦ ਦਾ ਲੇਖਾ ਕਰੇਗਾ ਤੈਨੂੰ ਕੋਈ ਵੀ ਹਾਨੀ ਨਹੀਂ ਹੋਵੇਗੀ।
25ਤੈਨੂੰ ਪਤਾ ਹੋਵੇਗਾ ਕਿ ਤੇਰੇ ਬਹੁਤ ਸਾਰੇ ਬੱਚੇ ਹੋਣਗੇ। ਉਹ ਇੰਨੇ ਹੋਣਗੇ ਜਿੰਨਾ ਕਿ ਸਾਰੀ ਧਰਤੀ ਉੱਤੇ ਘਾਹ ਹੈ।
26ਤੂੰ ਉਸ ਕਣਕ ਵਰਗਾ ਹੋਵੇਂਗਾ ਜਿਹੜੀ ਵਾਢੀਆਂ ਦੇ ਵੇਲੇ ਤੀਕ ਉਗਦੀ ਹੈ। ਤੂੰ ਇੱਕ ਪ੍ਰਪੱਕ ਬਜ਼ੁਰਗੀ ਉਮਰ ਤੀਕ ਜੀਵੇਂਗਾ।
27ਅੱਯੂਬ, ਅਸੀਂ ਇਨ੍ਹਾਂ ਗੱਲਾਂ ਦਾ ਅਧਿਐਨ ਕੀਤਾ ਅਤੇ ਅਸੀਂ ਜਾਣਦੇ ਹਾਂ ਕਿ ਇਹ ਸੱਚ ਹਨ। ਇਸ ਲਈ ਸਾਡੀ ਗੱਲ ਸੁਣ ਅਤੇ ਇਸਤੋਂ ਸਿੱਖ।"

### ਅੱਯੂਬ ਦਾ ਅਲੀਫਜ਼ ਨੂੰ ਜਵਾਬ ਦੇਣਾ

6 1-2ਫੇਰ ਅੱਯੂਬ ਨੇ ਜਵਾਬ ਦਿੱਤਾ: "ਜੇ ਮੇਰੇ ਦੁੱਖ ਨੂੰ ਤੋਲਿਆ ਜਾ ਸਕੇ ਅਤੇ ਜੇਕਰ ਮੇਰੀਆਂ ਸਾਰੀਆਂ ਮੁਸੀਬਤਾਂ ਧਰਮ ਕੰਡੇ ਉੱਤੇ ਪਾਈਆਂ ਜਾ ਸਕਣ।

---

**ਮਿੱਟੀ ਦਾ ਘਰ** ਇਸ ਦਾ ਅਰਥ ਹੈ ਮਨੁੱਖੀ ਸ਼ਰੀਰ।

**ਉਹ ਅਚਾਨਕ ਹੀ ਮਰ ਗਿਆ** ਜਾਂ, "ਉਸਦਾ ਘਰ ਅਚਾਨਕ ਹੀ ਸਰਾਪਿਆ ਗਿਆ।"

3ਤੁਸੀਂ ਮੇਰੀ ਉਦਾਸੀ ਨੂੰ ਸਮਝ ਸਕੋਂਗੇ। ਮੇਰੀ ਉਦਾਸੀ ਸਮੁੰਦਰਾਂ ਦੀ ਰੇਤ ਨਾਲੋਂ ਵੀ ਭਾਰੀ ਹੋਵੇਗੀ। ਇਸ ਲਈ ਮੇਰੇ ਸ਼ਬਦ ਮੂਰਖਾਂ ਵਰਗੇ ਲੱਗਦੇ ਨੇ।

4ਮੈਨੂੰ ਸਰਬ ਸ਼ਕਤੀਮਾਨ ਪਰਮੇਸ਼ੁਰ ਦੇ ਤੀਰ ਚੁਭੇ ਨੇ ਮੇਰਾ ਆਤਮਾ ਉਨ੍ਹਾਂ ਤੀਰਾਂ ਦੀ ਜ਼ਹਿਰ ਮਹਿਸੂਸ ਕਰਦਾ ਹੈ। ਪਰਮੇਸ਼ੁਰ ਦੇ ਖੌਫਨਾਕ ਹਥਿਆਰ ਮੇਰੇ ਖਿਲਾਫ ਕਤਾਰ ਬੰਨ੍ਹੀ ਖਲੋਤੇ ਨੇ।

5ਤੇਰੇ ਸ਼ਬਦ ਆਖਣ ਵਿੱਚ ਆਸਾਨ ਨੇ ਪਰ ਜਦੋਂ ਕੁਝ ਵੀ ਮਾੜਾ ਨਾ ਵਾਪਰਿਆ ਹੋਵੇ। ਜੰਗਲੀ ਖੋਤਾ ਵੀ ਕੋਈ ਸ਼ਿਕਾਇਤਾ ਨਹੀਂ ਕਰਦਾ ਜੇ ਉਸ ਕੋਲ ਖਾਣ ਲਈ ਘਾਹ ਹੋਵੇ। ਇੱਕ ਗਾਂ ਕਦੇ ਸ਼ਿਕਾਇਤ ਨਹੀਂ ਕਰਦੀ ਜਦੋਂ ਉਸ ਕੋਲ ਉਸ ਦਾ ਭੋਜਨ ਹੁੰਦਾ ਹੈ।

6ਲੂਣ ਬਿਨਾ ਭੋਜਨ ਸਵਾਦ ਨਹੀਂ ਲੱਗਦਾ। ਤੇ ਆਂਡੇ ਦੀ ਸਫ਼ੇਦੀ ਦਾ ਕੋਈ ਸਵਾਦ ਨਹੀਂ ਹੁੰਦਾ।

7ਮੈਂ ਇਸ ਨੂੰ ਛੂਹਣ ਤੋਂ ਇਨਕਾਰ ਕਰਦਾ ਹਾਂ ਮੈਨੂੰ ਇਸ ਕਿਸਮ ਦਾ ਭੋਜਨ ਬਿਮਾਰ ਕਰਦਾ ਹੈ। ਅਤੇ ਤੇਰੇ ਸ਼ਬਦ ਹੁਣ ਮੇਰੇ ਲਈ ਇਹੋ ਜਿਹੇ ਹੀ ਹਨ।

8ਕਾਸ਼ ਕਿ ਮੇਰੇ ਕੋਲ ਹੁੰਦਾ ਜੋ ਮੈਂ ਮੰਗਦਾ ਹਾਂ। ਮੇਰੀ ਇੱਛਾ ਕਿ ਜਿਸਦੀ ਵੀ ਮੈਂ ਇੱਛਾ ਕਰਾਂ ਪਰਮੇਸ਼ੁਰ ਮੈਨੂੰ ਦੇ ਦੇਵੇ।

9ਕਾਸ਼ ਕਿ ਪਰਮੇਸ਼ੁਰ ਮੈਨੂੰ ਕੁਚਲ ਦਿੰਦਾ ਆ ਤੇ ਮੈਨੂੰ ਮਾਰ ਮੁਕਾ।

10ਤੇ ਜੇ ਉਹ ਮੈਨੂੰ ਨਹੀਂ ਮਾਰਦਾ, ਮੈਂ ਇਸ ਗੱਲੋਂ ਸੁਖੀ ਹੋਵਾਂਗਾ, ਮੈਂ ਇਸ ਗੱਲੋਂ ਖੁਸ਼ ਹੋਵਾਂਗਾ: ਇਸ ਸਾਰੇ ਗੰਭੀਰ ਦਰਦ ਵਿੱਚ, ਮੈਂ ਕਦੇ ਵੀ ਇਨਕਾਰ ਨਹੀਂ ਕੀਤਾ ਉਸ ਪਵਿੱਤਰ ਪੁਰਖ ਦੇ ਆਦੇਸ਼ ਮੰਨ ਲਵੋ।

11ਮੇਰੀ ਤਾਕਤ ਮੁੱਕ ਗਈ ਹੈ ਇਸ ਲਈ ਮੇਰੇ ਜਿਉਂਦੇ ਰਹਿਣ ਦੀ ਕੋਈ ਆਸ ਨਹੀਂ। ਮੈਂ ਨਹੀਂ ਜਾਣਦਾ ਮੇਰੇ ਨਾਲ ਕੀ ਹੋਵੇਗਾ। ਇਸ ਲਈ ਮੇਰੇ ਧੀਰਜਵਾਨ ਹੋਣ ਦਾ ਕੋਈ ਕਾਰਣ ਨਹੀਂ।

12ਮੈਂ ਚੱਟਾਨ ਦੀ ਤਰ੍ਹਾਂ ਮਜ਼ਬੂਤ ਨਹੀਂ ਹਾਂ। ਮੇਰਾ ਸਰੀਰ ਕਾਂਸੇ ਦਾ ਨਹੀਂ ਬਣਿਆ ਹੋਇਆ।

13ਮੇਰੇ ਕੋਲ ਹੁਣ ਆਪਣੇ-ਆਪ ਦੀ ਸਹਾਇਤਾ ਕਰਨ ਲਈ ਤਾਕਤ ਨਹੀਂ। ਕਿਉਂਕਿ ਕਾਮਯਾਬੀ ਮੇਰੇ ਕੋਲੋਂ ਖੋਹ ਲਈ ਗਈ ਹੈ।

14ਕਿਸੇ ਵੀ ਬੰਦੇ ਦੇ ਮਿੱਤਰਾਂ ਨੂੰ ਉਸ ਉੱਤੇ ਮਿਹਰਬਾਨ ਹੋਣਾ ਚਾਹੀਦਾ ਹੈ ਜੇ ਉਹ ਮੁਸੀਬਤਾਂ ਵਿੱਚ ਘਿਰਿਆ ਹੋਵੇ। ਬੰਦੇ ਨੂੰ ਆਪਣੇ ਮਿੱਤਰ ਦਾ ਵਫਾਦਾਰ ਹੋਣਾ ਚਾਹੀਦਾ ਹੈ ਭਾਵੇਂ ਉਹ ਮਿੱਤਰ ਸਰਬ ਸ਼ਕਤੀਮਾਨ ਪਰਮੇਸ਼ੁਰ ਤੋਂ ਮੂੰਹ ਵੀ ਫੇਰ ਲਵੇ।

15ਮੇਰੇ ਭਰਾ ਉਨ੍ਹਾਂ ਨਦੀਆਂ ਵਾਂਗ ਕਪਟੀ ਹਨ ਜਿਹੜੀਆਂ ਕਦੇ ਵਗਦੀਆਂ ਨੇ ਤੇ ਕਦੇ ਸੁੱਕ ਜਾਂਦੀਆਂ ਨੇ।

16ਜਦੋਂ ਵੀ ਉਹ ਬਰਫ਼ ਜਾਂ ਪਿਘਲਦੀ ਹਿਮ ਨਾਲ ਦਬਾਏ ਜਾਂਦੇ ਹਨ।

17ਅਤੇ ਜਦੋਂ ਮੌਸਮ ਗਰਮ ਤੇ ਖੁਸ਼ਕ ਹੁੰਦਾ ਹੈ। ਪਾਣੀ ਵਗਣ ਤੋਂ ਰੁਕ ਜਾਂਦਾ ਹੈ ਤੇ ਨਦੀਆਂ ਅਲੋਪ ਹੋ ਜਾਂਦੀਆਂ ਨੇ।

18ਵਪਾਰੀ ਨਦੀ-ਤਲ ਤੇ ਜਾਂਦੇ ਹਨ, ਮਾਰੂਥਲ ਅੰਦਰ ਪ੍ਰਵੇਸ਼ ਕਰਦੇ ਹਨ, ਅਤੇ ਗੁਆਚ ਜਾਂਦੇ ਹਨ।

19ਤੇਮਾ ਦੇ ਵਪਾਰੀ ਪਾਣੀ ਦੀ ਤਲਾਸ਼ ਕਰਦੇ ਨੇ ਸ਼ੇਬਾ ਦੇ ਮੁਸਾਫਰ ਆਸ ਨਾਲ ਤੱਕਦੇ ਨੇ।

20ਉਹ ਕਿੰਨੇ ਪ੍ਰਪੱਕ ਸਨ ਕਿ ਉਹ ਓਥੇ ਪਾਣੀ ਲੱਭ ਲੈਣਗੇ, ਪਰ ਉਹ ਆਏ ਅਤੇ ਸ਼ਰਮਸ਼ਾਰ ਕੀਤੇ ਗਏ।

21ਹੁਣ, ਤੁਸੀਂ ਉਨ੍ਹਾਂ ਨਦੀਆਂ ਵਰਗੇ ਹੀ ਹੋ। ਤੁਸੀਂ ਮੇਰੀਆਂ ਮੁਸੀਬਤਾਂ ਦੇਖਦੇ ਹੋ ਤੇ ਭੈਭੀਤ ਹੋ।

22ਕੀ ਮੈਂ ਤੁਹਾਡੇ ਪਾਸੋਂ ਸਹਾਇਤਾ ਮੰਗੀ ਸੀ? ਨਹੀਂ! ਪਰ ਤੁਸੀਂ ਮੁਫਤ ਵਿੱਚ ਆਪਣਾ ਮਸ਼ਵਰਾ ਦੇ ਦਿੱਤਾ।

23ਕੀ ਮੈਂ ਤੁਹਾਨੂੰ ਆਖਿਆ ਸੀ 'ਮੈਨੂੰ ਮੇਰੇ ਦੁਸ਼ਮਣ ਕੋਲੋਂ ਬਚਾਉ। ਮੈਨੂੰ ਜ਼ਾਲਮ ਲੋਕਾਂ ਕੋਲੋਂ ਬਚਾਉ।'

24ਇਸ ਲਈ ਹੁਣ, ਮੈਨੂੰ ਸਿਖਾਓ, ਤੇ ਮੈਂ ਚੁੱਪ ਰਹਾਂਗਾ। ਮੈਨੂੰ ਦਰਸਾਉ ਮੈਂ ਕਿਹੜਾ ਕਸੂਰ ਕੀਤਾ ਹੈ।

25ਇਮਾਨਦਾਰ ਸ਼ਬਦ ਜੋਰਦਾਰ ਹੁੰਦੇ ਹਨ, ਪਰ ਅਸਲ 'ਚ ਤੁਹਾਡੀਆਂ ਦਲੀਲਾਂ ਕੀ ਸਾਬਤ ਕਰਦੀਆਂ ਹਨ।

26ਕੀ ਤੁਸੀਂ ਸੋਚਦੇ ਹੋ ਕਿ ਉਕੇ ਸ਼ਬਦ ਕੀ ਕੁਝ ਸਾਬਤ ਕਰਦੇ ਹਨ ਜਾਂ ਕਿਸੇ ਦੁਖੀ ਆਦਮੀ ਦੇ ਸ਼ਬਦਾਂ ਦਾ ਕੋਈ ਤੱਥ ਨਹੀਂ।

27ਤੁਸੀਂ ਤਾਂ ਜੂਏ ਵਿੱਚ ਉਹ ਚੀਜ਼ਾਂ ਵੀ ਜਿੱਤਣ ਦੀ ਕੋਸ਼ਿਸ਼ ਕਰੋ ਜਿਹੜੀਆਂ ਯਤੀਮ ਬੱਚਿਆਂ ਕੋਲ ਹਨ। ਤੁਸੀਂ ਤਾਂ ਆਪਣੇ ਹੀ ਦੋਸਤ ਨੂੰਵੇਚ ਦੇਵੋਂਗੇ।

28ਪਰ ਹੁਣ, ਕਿਰਪਾ ਕਰਕੇ ਮੇਰੇ ਚਿਹਰੇ ਵੱਲ ਤੱਕੋ। ਕੀ ਮੈਂ ਤੁਹਾਡੇ ਮੂੰਹ ਤੇ ਝੂਠ ਬੋਲਾਂਗਾ ।

29ਇਸ ਲਈ ਹੁਣ, ਆਪਣਾ ਮਨ ਬਦਲ ਲਵੋ। ਨਿਰਪੱਖ ਹੋਵੋ ਦੁਬਾਰਾ ਸੋਚੋ। ਮੈਂ ਕੋਈ ਕਸੂਰ ਕੀਤਾ ਨਹੀਂ।

30ਮੈਂ ਝੂਠ ਨਹੀਂ ਬੋਲ ਰਿਹਾ। ਤੇ ਮੈਂ ਠੀਕ ਤੇ ਗ਼ਲਤ ਵਿਚਲਾ ਫਰਕ ਜਾਣਦਾ ਹਾਂ।"

7 ਅੱਯੂਬ ਨੇ ਆਖਿਆ, "ਬੰਦੇ ਨੂੰ ਧਰਤੀ ਉੱਤੇ ਸਖਤ ਸੰਘਰਸ਼ ਕਰਨਾ ਪੈਂਦਾ ਹੈ। ਉਸਦਾ ਜੀਵਨ ਭਾੜੇ ਦੇ ਮਜ਼ਦੂਰ ਵਰਗਾ ਹੁੰਦਾ ਹੈ।

2ਮਨੁੱਖ ਗਰਮੀਆਂ ਦੇ ਦਿਨ ਸਖਤ ਮਿਹਨਤ ਮਗਰੋਂ ਉਸ ਗੁਲਾਮ ਵਰਗਾ ਹੁੰਦਾ ਹੈ ਜਿਹੜਾ ਠੰਢੀ ਛਾਂ ਲੋਚਦਾ ਹੈ। ਮਨੁੱਖ ਭਾੜੇ ਦੇ ਉਸ ਮਜ਼ਦੂਰ ਵਰਗਾ ਹੈ ਜੋ ਤਨਖਾਹ ਵਾਲੇ ਦਿਨ ਨੂੰ ਉਡੀਕਦਾ ਹੈ।

3ਮਹੀਨੇ ਤੇ ਉਪਰਾਮਤਾ ਵਾਲੇ ਮੀਹਨੇ ਬੀਤ ਗਏ। ਮੈਂ ਰਾਤਾਂ ਮਗਰੋਂ ਰਾਤਾਂ ਦੁੱਖਾਂ ਦੀਆਂ ਦੇਖੀਆਂ ਨੇ।

4ਮੈਂ ਜਦੋਂ ਵੀ ਲੇਟਦਾ ਹਾਂ, ਮੈਂ ਸੋਚਦਾ ਹਾਂ, 'ਉੱਠਣ ਤੋਂ ਪਹਿਲਾਂ ਦਾ ਕਿੰਨਾ ਸਮਾਂ ਹੋਰ ਹੈ?' ਰਾਤ ਚਮਕਦੀ ਜਾਂਦੀ ਹੈ। ਸੂਰਜ ਚੜ੍ਹਨ ਤੀਕ ਮੈਂ ਉਸਲ ਵੱਟੇ ਲੈਂਦਾ ਹਾਂ।

5ਸਰੀਰ ਮੇਰੇ ਨੂੰ ਮਿੱਟੀ ਅਤੇ ਕੀੜਿਆਂ ਨੇ ਢਕਿਆ ਹੈ ਮੇਰੀ ਚਮੜੀ ਫਟੀ ਹੋਈ ਹੈ ਤੇ ਰਿਸਦੇ ਜ਼ਖਮਾਂ ਨਾਲ ਭਰੀ ਹੋਈ ਹੈ।

6ਮੇਰੇ ਦਿਨ ਜੁਲਾਹੇ ਦੀ ਫਿਰਕੀ ਤੋਂ ਵੀ ਤੇਜ਼ੀ ਨਾਲ ਬੀਤਦੇ ਨੇ। ਤੇ ਮੇਰਾ ਜੀਵਨ ਨਾ ਉਮੀਦ ਹੀ ਖਤਮ ਹੋ ਜਾਵੇਗਾ।

7ਹੇ ਪਰਮੇਸ਼ੁਰ ਯਾਦ ਰੱਖਣਾ ਮੇਰਾ ਜੀਵਨ ਸਿਰ ਇੱਕ ਸਾਹ ਹੈ। ਮੈਂ ਫ਼ੇਰ ਕਦੇ ਵੀ ਕੋਈ ਚੰਗੀ ਚੀਜ਼ ਨਹੀਂ ਦੇਖਾਂਗਾ।

8ਅਤੇ ਤੁਸੀਂ ਮੈਨੂੰ ਫੇਰ ਕਦੇ ਵੀ ਨਹੀਂ ਦੇਖੋਂਗੇ। ਤੁਸੀਂ ਮੈਨੂੰ ਲੱਭੋਗੇ ਪਰ ਮੈਂ ਜਾ ਚੁੱਕਿਆ ਹੋਵਾਂਗਾ।

9ਬੱਦਲ ਛਟ ਜਾਂਦਾ ਹੈ ਤੇ ਚਲਾ ਜਾਂਦਾ ਹੈ। ਬੰਦਾ ਇਸੇ ਤਰ੍ਹਾਂ ਮਰ ਜਾਂਦਾ ਹੈ ਤੇ ਕਬਰ ਵਿੱਚ ਦਫਨਾ ਦਿੱਤਾ ਜਾਂਦਾ ਹੈ ਅਤੇ ਉਹ ਮੁੜਕੇ ਕਦੇ ਵੀ ਨਹੀਂ ਆਉਂਦਾ।

10ਉਹ ਆਪਣੇ ਪੁਰਾਣੇ ਘਰ ਵਿੱਚ ਫੇਰ ਕਦੇ ਨਹੀਂ ਆਵੇਗਾ। ਉਸਦਾ ਥਾਂ ਫ਼ੇਰ ਉਸਨੂੰ ਕਦੇ ਨਹੀਂ ਜਾਣੇਗਾ।

11ਇਸ ਲਈ ਮੈਂ ਚੁੱਪ ਨਹੀਂ ਹੋਵਾਂਗਾ! ਮੈਂ ਬੋਲਾਂਗਾ! ਮੇਰਾ ਆਤਮਾ ਦੁਖੀ ਹੈ! ਮੈਂ ਸ਼ਿਕਵਾ ਕਰਾਂਗਾ ਕਿਉਂਕਿ ਮੇਰੀ ਰੂਹ ਵਿੱਚ ਕੁੜਿਤਨ ਹੈ।

12ਹੇ ਪਰਮੇਸ਼ੁਰ, ਕੀ ਮੈਂ ਸਮੁੰਦਰ ਹਾਂ ਜਾਂ ਕੋਈ ਸਮੁੰਦਰੀ ਅਜਗਰ, ਕਿ ਤੂੰ ਮੇਰੀ ਪਹਿਰੇਦਾਰੀ ਕਰਦਾ ਹੈਂ।

13ਮੇਰੇ ਪਲੰਘ ਨੂੰ ਮੈਨੂੰ ਆਰਾਮ ਦੇਣਾ ਚਾਹੀਦਾ ਹੈ। ਮੇਰੀ ਚੌਂਕੀ ਨੂੰ ਚਾਹੀਦਾ ਹੈ ਕਿ ਮੈਨੂੰ ਆਰਾਮ ਅਤੇ ਸਹਾਰਾ ਦੇਵੇ।

14ਪਰ ਹੇ ਪਰਮੇਸ਼ੁਰ ਜਦੋਂ ਮੈਂ ਲੇਟਦਾ ਹਾਂ ਤੂੰ ਮੈਨੂੰ ਸੁਪਨਿਆਂ ਨਾਲ ਭੈਭੀਤ ਕਰਦਾ ਹੈ, ਤੂੰ ਮੈਨੂੰ ਦਰਸ਼ਨਾਂ ਨਾਲ ਡਰਾਉਂਦਾ ਹੈ।

15ਇਸ ਲਈ ਮੈਂ ਜਿਉਂਦੇ ਰਹਿਣ ਨਾਲੋਂ ਗਲ ਘੁਟ ਕੇ ਮਰ ਜਾਣ ਨੂੰ ਤਰਜੀਹ ਦਿੰਦਾ ਹਾਂ।

16ਮੈਂ ਆਪਣੀ ਜਿੰਦਗੀ ਨੂੰ ਨਫਰਤ ਕਰਦਾ ਹਾਂ ਮੈਂ ਇਸਦਾ ਖਹਿੜਾ ਛੱਡਿਆ। ਮੈਂ ਸਦਾ ਲਈ ਨਹੀਂ ਜਿਉਣਾ ਚਾਹੁੰਦਾ। ਮੈਨੂੰ ਇਕੱਲਿਆਂ ਛੱਡ ਦੇਵੋ। ਮੇਰੀ ਜ਼ਿੰਦਗੀ ਦਾ ਕੁਝ ਵੀ ਅਰਥ ਨਹੀਂ।

17ਹੇ ਪਰਮੇਸ਼ੁਰ, ਆਦਮੀ ਤੇਰੇ ਲਈ ਇੰਨਾ ਮੱਹਤਵਪੂਰਣ ਕਿਉਂ ਹੈ। ਤੂੰ ਉਸ ਵੱਲ ਧਿਆਨ ਵੀ ਕਿਉਂ ਕਰਦਾ ਹੈਂ!

18ਤੁਸੀਂ ਹਰ ਸਵੇਰ ਉਸਦੀ ਪ੍ਰੀਖਿਆ ਕਿਉਂ ਲੈਂਦੇ ਹੋ ਅਤੇ ਹਰ ਪਲ ਉਸਨੂੰ ਕਿਉਂ ਪਰਖਦੇ ਹੋ?

19ਹੇ ਪਰਮੇਸ਼ੁਰ ਤੁਸੀਂ ਕਦੇ ਵੀ ਮੈਨੂੰ ਅੱਖੋਂ ਉਹਲੇ ਨਹੀਂ ਕਰਦੇ। ਮੈਨੂੰ ਕਦੇ ਇੱਕ ਪਲ ਇਕਲਿਆਂ ਨਹੀਂ ਛੱਡਦੇ।

20ਹੇ ਪਰਮੇਸ਼ੁਰ ਤੁਸੀਂ ਲੋਕਾਂ ਉੱਤੇ ਨਜ਼ਰ ਰੱਖਦੇ ਹੋ। ਜੇ ਮੈਂ ਪਾਪ ਕੀਤਾ ਹੈ, ਠੀਕ ਹੈ, ਮੈਂ ਕੀ ਕਰ ਸਕਦਾ ਹਾਂ? ਤੁਸੀਂ ਮੇਰਾ ਇਸਤੇਮਾਲ ਨਿਸ਼ਾਨੇਬਾਜ਼ੀ ਲਈ ਕਿਉਂ ਕੀਤਾ? ਕੀ ਮੈਂ ਤੁਹਾਡੇ ਲਈ ਇੱਕ ਸਮੱਸਿਆ ਸਾਂ?

21ਗ਼ਲਤੀਆਂ ਕਰਨ ਬਦਲੇ ਤੁਸੀਂ ਸਿਰਫ ਮੈਨੂੰ ਮਾਫ਼ ਕਿਉਂ ਨਹੀਂ ਕਰ ਦਿੰਦੇ? ਤੁਸੀਂ ਮੈਨੂੰ ਮੇਰੇ ਪਾਪ ਲਈ ਬਖਸ਼ ਕਿਉਂ ਨਹੀਂ ਦਿੰਦੇ? ਮੈਂ ਛੇਤੀ ਹੀ ਮਰ ਜਾਵਾਂਗਾ ਤੇ ਧੂੜ ਵਿੱਚ ਵਾਪਸ ਚਲਾ ਜਾਵਾਂਗਾ। ਫੇਰ ਤੁਸੀਂ ਮੈਨੂੰ ਲੱਭੋਗੇ ਪਰ ਮੈਂ ਜਾ ਚੁੱਕਿਆ ਹੋਵਾਂਗਾ।"

### ਬਿਲਦਦ ਦਾ ਅੱਯੂਬ ਨਾਲ ਗੱਲ ਕਰਨਾ

8 ਫੇਰ ਸ਼ੂਹੀ ਦੇ ਬਿਲਦਦ ਨੇ ਜਵਾਬ ਦਿੱਤਾ,

2"ਕਿੰਨਾ ਕੁ ਚਿਰ ਤੂੰ ਇਹੋ ਜਿਹੀਆਂ ਗੱਲਾਂ ਕਰਦਾ ਰਹੇਂਗਾ? ਤੇਰੇ ਬੋਲ ਹਨੇਰੀ ਵਰਗੇ ਨੇ।

3ਕੀ ਪਰਮੇਸ਼ੁਰ ਨਿਆਂ ਨੂੰ ਭ੍ਰਸ਼ਟ ਕਰਦਾ? ਕੀ ਸਰਬ-ਸ਼ਕਤੀਮਾਨ ਪਰਮੇਸ਼ੁਰ ਹਮੇਸ਼ਾ ਉਹੀ ਕਰਦਾ ਜੋ ਧਰਮੀ ਹੈ?

4ਜੇ ਤੇਰੇ ਬੱਚਿਆਂ ਨੇ ਪਰਮੇਸ਼ੁਰ ਦੇ ਵਿਰੁੱਧ ਪਾਪ ਕੀਤਾ ਤਾਂ ਉਸਨੇ ਉਨ੍ਹਾਂ ਨੂੰ ਦੰਡ ਦਿੱਤਾ ਹੈ। ਉਨ੍ਹਾਂ ਨੇ ਆਪਣੇ ਪਾਪਾਂ ਦੀ ਕੀਮਤ ਦਿੱਤੀ ਹੈ।

5ਪਰ ਹੁਣ ਅੱਯੂਬ ਪਰਮੇਸ਼ੁਰ ਵੱਲ ਵੇਖ ਤੇ ਸਰਬ ਸ਼ਕਤੀਮਾਨ ਅੱਗੇ ਪ੍ਰਾਰਥਨਾ ਕਰ।

6ਜੇ ਤੂੰ ਸ਼ੁਧ ਤੇ ਨੇਕ ਹੈਂ, ਉਹ ਛੇਤੀ ਹੀ ਤੇਰੀ ਸਹਾਇਤਾ ਨੂੰ ਆਵੇਗਾ। ਉਹ ਉਸ ਜਾਇਦਾਦ ਨੂੰ ਵਾਪਸ ਕਰ ਦੇਵੇਗਾ ਜੋ ਹੱਕੀ ਤੇਰੀ ਹੈ।

7ਫੇਰ ਤੇਰੇ ਕੋਲ ਉਸ ਨਾਲੋਂ ਹੋਰ ਵੀ ਵਧੇਰੇ ਹੋਵੇਗਾ ਜਿੰਨਾ ਸ਼ੁਰੂ ਵਿੱਚ ਤੇਰੇ ਕੋਲ ਸੀ।

8ਬੁੱਢੇ ਲੋਕਾਂ ਨੂੰ ਪੁੱਛ। ਪਤਾ ਕਰ ਉਨ੍ਹਾਂ ਦੇ ਪੁਰਖਿਆਂ ਨੇ ਕੀ ਸਿਖਿਆ ਸੀ।

9ਕਿਉਂ ਜੋ ਅਸੀਂ ਇੱਥੇ ਸਿਰਫ਼ ਕੱਲ੍ਹ ਤੋਂ ਹੀ ਹਾਂ ਜੋ ਕਿ ਲੰਘ ਚੁਕਿਆ ਹੈ। ਇਸ ਲਈ ਅਸੀਂ ਕੁਝ ਨਹੀਂ ਜਾਣਦੇ।

10ਸ਼ਾਇਦ ਬਜ਼ੁਰਗ ਲੋਕ ਤੈਨੂੰ ਸਿਖਾ ਸਕਣ, ਸ਼ਾਇਦ ਉਹ ਤੈਨੂੰ ਸਿਖਾ ਸਕਣ ਜੋ ਕੁਝ ਉਨ੍ਹਾਂ ਨੇ ਸਿਖਿਆ।'

11ਬਿਲਦਦ ਨੇ ਆਖਿਆ, "ਕੀ ਬਾਂਸ ਦਾ ਰੁੱਖ ਸੁੱਕੀ ਧਰਤੀ ਉੱਤੇ ਲੰਮਾ ਵਧ ਸਕਦਾ ਹੈ? ਕੀ ਸਰਕੰਡੇ ਪਾਣੀ ਤੋਂ ਬਿਨਾ ਉੱਗ ਸਕਦੇ ਨੇ?

12ਨਹੀਂ, ਪਾਣੀ ਸੁੱਕ ਜਾਵੇ ਤਾਂ ਉਹ ਵੀ ਸੁੱਕ ਜਾਂਦੇ ਨੇ। ਉਹ ਇੰਨੇ ਛੋਟੇ ਰਹਿ ਜਾਣਗੇ ਕਿ ਵਰਤਣ ਦੇ ਯੋਗ ਨਹੀਂ ਹੋਣਗੇ।

13ਜਿਹੜੇ ਲੋਕ ਪਰਮੇਸ਼ੁਰ ਨੂੰ ਭੁੱਲ ਜਾਂਦੇ ਨੇ ਉਹ ਉਨ੍ਹਾਂ ਸਰਕੰਢਿਆਂ ਵਰਗੇ ਹੁੰਦੇ ਨੇ। ਬਿਨ ਪਰਮੇਸ਼ੁਰ ਦੇ ਲੋਕਾਂ ਨੂੰ ਕੋਈ ਉਮੀਦ ਨਹੀਂ।

14ਉਸ ਬੰਦੇ ਦਾ ਕੋਈ ਸਹਾਰਾ ਨਹੀਂ ਹੁੰਦਾ। ਉਸਦੀ ਸੁਰਖਿਆ ਮੱਕੜੀ ਦੇ ਜਾਲ ਵਰਗੀ ਹੁੰਦੀ ਹੈ।

15ਜੇ ਕੋਈ ਬੰਦਾ ਮੱਕੜੀ ਦੇ ਜਾਲ ਤੇ ਨਿਰਭਰ ਕਰਦਾ, ਉਹ ਖੜਾ ਨਹੀਂ ਹੋ ਸਕਦਾ। ਉਹ ਫੜੀ ਰਖਦਾ ਹੈ ਜਾਲ ਨੂੰ ਪਰ ਉਹ ਉੱਠ ਨਹੀਂ ਸਕਦਾ।

16ਉਹ ਬੰਦਾ ਉਸ ਪੌਦੇ ਵਰਗਾ ਹੈ ਜਿਸਨੂੰ ਕਾਫੀ ਪਾਣੀ ਤੇ ਧੁੱਪ ਮਿਲਦਾ ਹੈ। ਇਸਦੀਆਂ ਟਾਹਣੀਆਂ ਸਾਰੇ ਬਾਗ ਵਿੱਚ ਫੈਲੀਆ ਹੁੰਦੀਆ ਨੇ।

17ਇਸ ਦੀਆਂ ਜੜਾਂ ਪੱਥਰਾਂ ਦੇ ਢੇਰ ਨੂੰ ਵਲ ਲੈਂਦੀਆਂ ਹਨ, ਪੱਥਰਾਂ 'ਚ ਉੱਗਣ ਦੀ ਤਲਾਸ਼ ਕਰਦੀਆਂ ਨੇ।

18ਪਰ ਜੇ ਉਸ ਬੂਟੇ ਨੂੰ ਉਸਦੀ ਥਾਂ ਤੋਂ ਹਿਲਾ ਦਿੱਤਾ ਜਾਵੇ ਇਹ ਮਰ ਜਾਵੇਗਾ ਤੇ ਕੋਈ ਨਹੀਂ ਜਾਣ ਸਕੇਗਾ ਕਿ ਉਹ ਕਦੇ ਉੱਥੇ ਸੀ।

19ਪਰ ਪੌਦਾ ਖੁਸ਼ ਸੀ। ਤੇ ਦੂਸਰਾ ਉਸਦੀ ਥਾਵੋਂ ਉੱਗ ਪਵੇਗਾ।

20ਪਰ ਪਰਮੇਸ਼ੁਰ ਕਦੇ ਵੀ ਬੇਗੁਹਾਹਾਂ ਦਾ ਤਿਆਗ ਨਹੀਂ ਕਰਦਾ ਅਤੇ ਉਹ ਕਦੇ ਵੀ ਬਦ ਲੋਕਾਂ ਨੂੰ ਤਾਕਤਵਰ ਨਹੀਂ ਬਣਾਉਂਦਾ।

21ਪਰਮੇਸ਼ੁਰ ਹਾਲੇ ਵੀ ਤੇਰਾ ਮੂੰਹ ਹਾਸਿਆਂ ਨਾਲ ਅਤੇ ਤੇਰੇ ਬੁਲ੍ਹਾਂ ਨੂੰ ਆਨੰਦ ਦੀਆਂ ਕਿਲਕਾਰੀਆਂ ਨਾਲ ਭਰ ਦੇਵੇਗਾ।

22ਪਰ ਤੇਰੇ ਦੁਸ਼ਮਣ ਸ਼ਰਮ ਦੇ ਕੱਪੜੇ ਪਹਿਨਣਗੇ। ਅਤੇ ਬਦਕਾਰ ਬੰਦਿਆਂ ਦੇ ਘਰ ਤਬਾਹ ਹੋ ਜਾਣਗੇ।"

## ਅੱਯੂਬ ਦਾ ਬਿਲਦਦ ਨੂੰ ਉੱਤਰ

9 ਤਾਂ ਅੱਯੂਬ ਨੇ ਜਵਾਬ ਦਿੱਤਾ:
2"ਹਾਂ, ਮੈਂ ਜਾਣਦਾ ਹਾਂ ਕਿ ਜੋ ਤੂੰ ਆਖਦਾ ਸੱਚ ਹੈ। ਪਰ
ਕਿਹੜਾ ਆਦਮੀ ਪਰਮੇਸ਼ੁਰ ਨੂੰ ਦਲੀਲਾਂ ਨਾਲ ਜਿੱਤ ਸਕਦਾ ਹੈ।
3ਬੰਦਾ ਕਦੇ ਵੀ ਪਰਮੇਸ਼ੁਰ ਨਾਲ ਬਹਿਸ ਨਹੀਂ ਕਰ ਸਕਦਾ।
ਪਰਮੇਸ਼ੁਰ ਤਾਂ ਇੱਕ ਹਜ਼ਾਰ ਸਵਾਲ ਪੁੱਛ ਸਕਦਾ ਹੈ ਤੇ ਕੋਈ ਵੀ
ਬੰਦਾ ਇੱਕ ਦਾ ਜਵਾਬ ਵੀ ਨਹੀਂ ਦੇ ਸਕਦਾ।
4ਪਰਮੇਸ਼ੁਰ ਬਹੁਤ ਸਿਆਣਾ ਹੈ ਤੇ ਉਸਦੀ ਸ਼ਕਤੀ ਬਹੁਤ
ਮਹਾਨ ਹੈ। ਕੋਈ ਵੀ ਬੰਦਾ ਪਰਮੇਸ਼ੁਰ ਨਾਲ ਨਹੀਂ ਲੜ ਸਕਦਾ
ਤੇ ਜ਼ਖਮ ਖਾਧੇ ਬਿਨਾ ਨਹੀਂ ਰਹਿ ਸਕਦਾ।
5ਪਰਮੇਸ਼ੁਰ ਪਰਬਤਾਂ ਨੂੰ ਹਿਲਾਉਂਦਾ ਅਤੇ ਉਹ ਇਸਨੂੰ ਜਾਣਦੇ
ਵੀ ਨਹੀਂ। ਉਹ ਉਨ੍ਹਾਂ ਨੂੰ ਪਲਟ ਦਿੰਦਾ ਜਦੋਂ ਉਹ ਗੁੱਸੇ ਵਿੱਚ
ਹੁੰਦਾ।
6ਪਰਮੇਸ਼ੁਰ ਧਰਤੀ ਹਿਲਾਉਣ ਲਈ ਭੂਚਾਲਾਂ ਨੂੰ ਭੇਜਦਾ।
ਪਰਮੇਸ਼ੁਰ ਧਰਤੀ ਦੀਆਂ ਬੁਨਿਆਦਾਂ ਹਿਲਾ ਦਿੰਦਾ ਹੈ।
7ਪਰਮੇਸ਼ੁਰ ਸੂਰਜ ਨਾਲ ਗੱਲ ਕਰ ਸਕਦਾ ਹੈ ਤੇ ਇਸ ਨੂੰ
ਉਦੈ ਹੋਣ ਤੋਂ ਰੋਕ ਸਕਦਾ ਹੈ। ਉਹ ਤਾਰਿਆਂ ਨੂੰ ਸਥਿਰ ਕਰ
ਸਕਦਾ ਹੈ ਇਸ ਲਈ ਉਹ ਨਹੀਂ ਚਮਕਦੇ।
8ਇਕੱਲੇ ਪਰਮੇਸ਼ੁਰ ਨੇ ਹੀ ਅਕਾਸ਼ਾਂ ਨੂੰ ਬਣਾਇਆ ਉਹ ਸਮੁੰਦਰ
ਦੀਆਂ ਲਹਿਰਾਂ ਉੱਤੇ ਤੁਰਦਾ ਹੈ।
9ਪਰਮੇਸ਼ੁਰ ਨੇ ਤਾਰਿਆਂ ਦੇ ਸਮੂਹ, ਬੀਅਰ, ਉਰੀਅਨ ਅਤੇ
ਪਲੇਦੇਸ* ਨੂੰ ਬਣਾਇਆ। ਉਸਨੇ ਦੱਖਣ ਦੇ ਕਮਰਿਆਂ* ਨੂੰ
ਬਣਾਇਆ।
10ਪਰਮੇਸ਼ੁਰ ਮਹਾਨ ਗੱਲਾਂ ਕਰਦਾ ਹੈ ਜਿਹੜੀਆਂ ਲੋਕ ਨਹੀਂ
ਸਮਝ ਸਕਦੇ। ਪਰਮੇਸ਼ੁਰ ਦੇ ਕਰਿਸ਼ਮੇ ਕਿਸੇ ਦੇ ਗਿਣਤੀ ਕੀਤੇ
ਜਾਣ ਨਾਲੋਂ ਵਧੇਰੇ ਹੈ।
11ਜਦੋਂ ਪਰਮੇਸ਼ੁਰ ਮੇਰੇ ਸਾਮ੍ਹਣਿਉ ਲੰਘਦਾ ਹੈ ਮੈਂ ਉਸ ਨੂੰ
ਨਹੀਂ ਦੇਖ ਸਕਦਾ। ਜਦੋਂ ਪਰਮੇਸ਼ੁਰ ਲੰਘਦਾ ਹੈ ਮੈਨੂੰ ਉਸ ਦਾ
ਪਤਾ ਨਹੀਂ ਲੱਗਦਾ।
12ਜੇ ਪਰਮੇਸ਼ੁਰ ਕਿਸੇ ਚੀਜ਼ ਨੂੰ ਖੋਹ ਲੈਂਦਾ ਹੈ ਉਸ ਨੂੰ ਕੋਈ
ਨਹੀਂ ਰੋਕ ਸਕਦਾ। ਕੋਈ ਉਸ ਨੂੰ ਨਹੀਂ ਆਖ ਸਕਦਾ 'ਤੁਸੀਂ ਕੀ
ਕਰ ਰਹੇ ਹੋ?'
13ਪਰਮੇਸ਼ੁਰ ਆਪਣੇ ਕ੍ਰੋਧ ਨੂੰ ਦਬਾਉਂਦਾ ਨਹੀਂ। ਰਹਾਬ*
ਦੇ ਸਹਾਇਕ ਵੀ ਪਰਮੇਸ਼ੁਰ ਅੱਗੇ ਝੁਕਦੇ ਹਨ।
14ਇਸ ਲਈ ਮੈਂ ਪਰਮੇਸ਼ੁਰ ਨਾਲ ਬਹਿਸ ਨਹੀਂ ਕਰ ਸਕਦਾ।
ਮੈਂ ਜਾਣਦਾ ਹੀ ਨਹੀਂ ਕਿ ਉਸ ਨੂੰ ਕੀ ਆਖਣਾ।
15ਭਾਵੇਂ ਜੇਕਰ ਮੈਂ ਬੇਗੁਨਾਹ ਹਾਂ, ਮੈਂ ਉਸ ਨੂੰ ਜਵਾਬ ਨਹੀਂ
ਦੇ ਸਕਦਾ। ਮੈਂ ਤਾਂ ਸਿਰਫ਼ ਇੰਨਾ ਹੀ ਕਰ ਸਕਦਾ ਹਾਂ, ਮੇਰੇ
ਮੁਕੱਦਮੇ ਦੀ ਸੁਣਵਾਈ ਲਈ ਉਸਦੀ ਮਿਹਰ ਲਈ ਮਿੰਨਤ ਹੀ
ਕਰ ਸਕਦਾ ਹਾਂ।
16ਜੇ ਕਿਤੇ ਮੈਂ ਬੁਲਾਇਆ ਤੇ ਉਸਨੇ ਜਵਾਬ ਵੀ ਦਿੱਤਾ ਫੇਰ
ਵੀ ਮੈਂ ਵਿਸ਼ਵਾਸ ਨਹੀਂ ਕਰਾਂਗਾ ਕਿ ਸੱਚਮੁਚ ਉਹ ਮੈਨੂੰ ਸੁਣੇਗਾ।
17ਪਰਮੇਸ਼ੁਰ ਮੈਨੂੰ ਕੁਚਲਨ ਲਈ ਤੂਫਾਨ ਭੇਜ ਸਕਦਾ ਹੈ।
ਅਕਾਰਣ ਹੀ ਉਹ ਮੈਨੂੰ ਹੋਰ ਜ਼ਖਮ ਦੇ ਸਕਦਾ ਹੈ।
18ਪਰਮੇਸ਼ੁਰ ਮੈਨੂੰ ਸੁਖ ਦਾ ਸਾਹ ਨਹੀਂ ਲੈਣ ਦੇਵੇਗਾ। ਉਹ
ਮੈਨੂੰ ਹੋਰ ਵੀ ਕਸ਼ਟ ਦੇਵੇਗਾ।
19ਮੈਂ ਪਰਮੇਸ਼ੁਰ ਨੂੰ ਨਹੀਂ ਹਰਾ ਸਕਦਾ। ਪਰਮੇਸ਼ੁਰ ਬਹੁਤ
ਸ਼ਕਤੀਸ਼ਾਲੀ ਹੈ। ਕੌਣ ਪਰਮੇਸ਼ੁਰ ਨੂੰ ਕਚਿਹਰੀ ਆਉਣ ਲਈ
ਮਜ਼ਬੂਰ ਕਰੇਗਾ।
20ਮੈਂ ਬੇਗੁਨਾਹ ਹਾਂ, ਪਰ ਹਾਂ, ਜੋ ਵੀ ਮੈਂ ਆਖਦਾ ਹਾਂ ਮੇਰੀ
ਨਿੰਦਿਆ ਕਰਦਾ ਹੈ। ਮੈਂ ਬੇਗੁਨਾਹ ਹਾਂ ਪਰ ਜੇ ਮੈਂ ਬੋਲਦਾ ਹਾਂ
ਮੇਰਾ ਮੂੰਹ ਮੈਨੂੰ ਦੋਸ਼ੀ ਸਿੱਧ ਕਰਦਾ ਹੈ।
21ਮੈਂ ਨਿਰਦੋਸ਼ ਹਾਂ ਪਰ ਮੈਨੂੰ ਪਤਾ ਨਹੀਂ ਕੀ ਸੋਚਾਂ। ਮੈਂ ਆਪਣੀ
ਜ਼ਿੰਦਗੀ ਨੂੰ ਨਫ਼ਰਤ ਕਰਦਾ ਹਾਂ।
22ਮੈਂ ਆਪਣੇ-ਆਪ ਨੂੰ ਆਖਦਾ ਹਾਂ, 'ਹਰ ਇੱਕ ਨਾਲ ਇਹੋ
ਗੱਲ ਵਾਪਰਦੀ ਹੈ। ਬੇਗੁਨਾਹ ਲੋਕ ਵੀ ਗੁਨਾਹਗਾਰਾਂ ਵਾਂਗ ਹੀ
ਮਰਦੇ ਹਨ। ਪਰਮੇਸ਼ੁਰ ਉਨ੍ਹਾਂ ਸਭ ਦੀਆਂ ਜ਼ਿੰਦਗਾਨੀਆਂ ਖਤਮ
ਕਰ ਦਿੰਦਾ ਹੈ।'
23ਜਦੋਂ ਕੋਈ ਭਿਆਨਕ ਗੱਲ ਵਾਪਰਦੀ ਹੈ ਅਤੇ ਕੋਈ ਬੇਗੁਨਾਹ
ਬੰਦਾ ਮਾਰਿਆ ਜਾਂਦਾ ਹੈ, ਕੀ ਪਰਮੇਸ਼ੁਰ ਸਿਰਫ਼ ਉਸ ਉੱਤੇ ਹੱਸਦਾ
ਹੈ।
24ਜਦੋਂ ਕੋਈ ਬਦਕਾਰ ਆਦਮੀ ਕਿਸੇ ਧਰਤੀ ਨੂੰ ਨਿਯੰਤ੍ਰਿਤ
ਕਰਦਾ, ਕੀ ਪਰਮੇਸ਼ੁਰ ਆਗੂਆਂ ਨੂੰ ਇਹ ਦੇਖਣ ਤੋਂ ਰੋਕਦਾ ਹੈ
ਕਿ ਕੀ ਵਾਪਰ ਰਿਹਾ ਹੈ? ਜੇਕਰ ਇਹ ਉਹ ਨਹੀਂ ਹੈ, ਤਾਂ ਇਹ
ਕੌਣ ਹੈ?
25ਮੇਰੇ ਦਿਨ ਦੌੜਾਕ ਨਾਲੋਂ ਤੇਜ਼ੀ ਨਾਲ ਬੀਤ ਰਹੇ ਹਨ। ਮੇਰੇ
ਦਿਨ ਉਡਦੇ ਜਾਂਦੇ ਨੇ ਤੇ ਉਨ੍ਹਾਂ ਵਿੱਚ ਕੋਈ ਖੁਸ਼ੀ ਨਹੀਂ ਹੈ।
26ਮੇਰੇ ਦਿਨ ਛੇਤੀ ਨਾਲ ਲੰਘ ਰਹੇ ਨੇ। ਸਰਕੰਡਿਆਂ ਦੀ
ਕਿਸ਼ਤੀ ਵਾਂਗ। ਮੇਰੇ ਦਿਨ ਬਾਜ਼ਾਂ ਦੀ ਤੇਜ਼ੀ ਵਾਂਗ ਲੰਘ ਰਹੇ ਨੇ
ਜਿਹੜੇ ਕਿਸੇ ਜਾਨਵਰ ਉੱਤੇ ਝਪਟ ਰਹੇ ਹੋਣ।

27"ਜੇ ਮੈਂ ਆਖਾਂ ਮੈਂ ਸ਼ਿਕਾਇਤ ਨਹੀਂ ਕਰਾਂਗਾ। ਮੈਂ ਆਪਣਾ
ਦਰਦ ਭੁੱਲ ਜਾਵਾਂਗਾ। ਮੈਂ ਆਪਣੇ ਮੂੰਹ ਉੱਤੇ ਹਾਸਾ ਚਿਪਕਾ
ਲਵਾਂਗਾ।
28ਇਸ ਨਾਲ ਕੁਝ ਨਹੀਂ ਬਦਲਦਾ। ਮੇਰੇ ਤਸੀਹੇ ਹਾਲੇ ਵੀ
ਮੈਨੂੰ ਭੈਭੀਤ ਕਰਦੇ ਹਨ ਅਤੇ ਮੈਂ ਜਾਣਦਾ ਹਾਂ ਕਿ ਤੂੰ, ਪਰਮੇਸ਼ੁਰ
ਮੈਨੂੰ ਬੇਗੁਨਾਹ ਘੋਸ਼ਿਤ ਨਹੀਂ ਕਰੇਂਗਾ।
29ਮੈਨੂੰ ਤਾਂ ਪਹਿਲਾਂ ਹੀ ਦੋਸ਼ੀ ਮੰਨ ਲਿਆ ਗਿਆ ਹੈ। ਇਸ
ਲਈ ਮੈਂ ਕੋਸ਼ਿਸ਼ ਕਿਉਂ ਕਰਦਾ ਹਾਂ? ਮੈਂ ਆਖਦਾ ਹਾਂ ਇਸਨੂੰ ਭੁੱਲ
ਜਾ।

---

**ਬੀਅਰ, ਉਰੀਅਨ, ਪਲੇਦੇਸ** ਇਹ ਰਾਤ ਵੇਲੇ ਆਕਾਸ਼ ਵਿੱਚ ਤਾਰਿਆਂ ਦੇ ਪ੍ਰਸਿੱਧ ਸਮੂਹ ਹਨ।

ਕਮਰਿਆਂ ਮੂਲਅਰਥ 'ਤੇਮਾਨ ਦੇ ਕਮਰੇ' ਰਾਸ਼ੀ ਚੱਕਰ ਦੇ ਬਾਰ੍ਹਾਂ ਤਾਰਾ-ਮੰਡਲ ਵਾਂਗ ਕੋਈ ਤਾਰਿਆਂ ਦਾ ਸਮੂਹ ਹੋ ਸਕਦਾ। ਇਹ ਆਕਾਸ਼ ਦੀਆਂ ਜਗ੍ਹਾਵਾਂ ਤੋਂ ਈਕੂਏਟਰ ਦੇ ਉੱਤਰ ਵੱਲ ਨੂੰ ਵਧਦੇ ਸਨ।

**ਰਹਾਬ** ਕੋਈ ਅਜਗਰ ਜਾਂ ਸਮੁੰਦਰੀ ਵਿਕਰਾਲ ਜੀਵ। ਲੋਕ ਸੋਚਦੇ ਸਨ ਰਹਾਬ ਸਮੁੰਦਰ ਤੇ ਕਾਬੂ ਰਖਦਾ ਸੀ। ਇਹ ਪਰਮੇਸ਼ੁਰ ਦੇ ਦੁਸ਼ਮਣਾਂ ਲਈ ਜਾਂ ਕਾਸੇ ਲਈ ਵੀ ਜੋ ਬਦ ਹੈ ਇੱਕ ਆਮ ਚਿਨ੍ਹ ਹੈ।

30ਜੇ ਮੈਂ ਆਪਣੇ ਆਪ ਨੂੰ ਬਰਫ ਨਾਲ ਵੀ ਸਾਫ ਕਰ ਲਵਾਂ ਤੇ ਆਪਣੇ ਹੱਥ ਸਾਬਨ ਨਾਲ ਧੋਕੇ ਵੀ ਸਾਫ਼ ਕਰ ਲਵਾਂ,

31ਪਰਮੇਸ਼ੁਰ ਮੈਨੂੰ ਚਿੱਕੜ ਵਾਲੇ ਟੋਏ ਵਿੱਚ ਧੱਕ ਦੇਵੇਗਾ। ਫ਼ੇਰ ਮੇਰੇ ਬਸਤਰ ਵੀ ਮੈਨੂੰ ਨਫ਼ਰਤ ਕਰਨਗੇ।

32ਪਰਮੇਸ਼ੁਰ ਮੇਰੇ ਵਾਂਗ ਇੱਕ ਆਦਮੀ ਨਹੀਂ ਹੈ। ਇਸੇ ਲਈ ਮੈਂ ਉਸ ਨੂੰ ਜਵਾਬ ਨਹੀਂ ਦੇ ਸਕਦਾ। ਅਸੀਂ ਇੱਕ ਦੂਸਰੇ ਨੂੰ ਕਚਿਹਰੀ ਅੰਦਰ ਨਹੀਂ ਮਿਲ ਸਕਦੇ।

33ਕਾਸ਼ ਕਿ ਕੋਈ ਦੋਹਾਂ ਧਿਰਾਂ ਨੂੰ ਸੁਣਨ ਵਾਲਾ ਹੁੰਦਾ। ਕਾਸ਼ ਕਿ ਸਾਡੇ ਦੋਹਾਂ ਬਾਰੇ ਨਿਰਪੱਖ ਨਿਰਣਾ ਕਰਨ ਵਾਲਾ ਇੱਥੇ ਕੋਈ ਅਜਿਹਾ ਹੁੰਦਾ।

34ਕਾਸ਼ ਕਿ ਪਰਮੇਸ਼ੁਰ ਦੀ ਸਜ਼ਾ ਵਾਲੀ ਲਾਠੀ ਨੂੰ ਖੋਹ ਕੇ ਲੈ ਜਾਣ ਵਾਲਾ ਕੋਈ ਹੁੰਦਾ। ਫ਼ੇਰ ਪਰਮੇਸ਼ੁਰ ਨੇ ਮੈਨੂੰ ਹੋਰ ਭੈਭੀਤ ਨਹੀਂ ਕਰ ਸਕਣਾ ਸੀ।

35ਫੇਰ ਮੈਂ ਪਰਮੇਸ਼ੁਰ ਤੋਂ ਭੈਭੀਤ ਹੋਏ ਬਿਨਾ ਜੋ ਵੀ ਆਖਣਾ ਚਾਹੁੰਦਾ ਹਾਂ ਕਹਿ ਸਕਦਾ ਸਾਂ। ਪਰ ਹੁਣ ਮੈਂ ਅਜਿਹਾ ਨਹੀਂ ਕਰ ਸਕਦਾ।

10 ਮੈਂ ਆਪਣੇ ਜੀਵਨ ਨੂੰ ਨਫਰਤ ਕਰਦਾ ਹਾਂ। ਇਸ ਲਈ ਮੈਂ ਖੁਲ੍ਹ ਕੇ ਸ਼ਿਕਾਇਤ ਕਰਾਗਾਂ। ਮੇਰੀ ਰੂਹ ਵਿੱਚ ਬਹੁਤ ਕੁੜੱਤਨ ਹੈ, ਇਸ ਲਈ ਮੈਂ ਹੁਣ ਬੋਲਾਂਗਾ।

2ਮੈਂ ਪਰਮੇਸ਼ੁਰ ਨੂੰ ਆਖਾਂਗਾ, 'ਮੇਰੀ ਨਿੰਦਿਆ ਨਾ ਕਰ! ਮੈਨੂੰ ਦੱਸ ਮੈਂ ਕੀ ਕਸੂਰ ਕੀਤਾ ਹੈ? ਮੇਰੇ ਖਿਲਾਫ ਤੈਨੂੰ ਕੀ ਸ਼ਿਕਾਇਤ ਹੈ?

3ਹੇ ਪਰਮੇਸ਼ੁਰ ਕੀ ਮੈਨੂੰ ਦੁਖ ਦੇਣ ਨਾਲ ਤੈਨੂੰ ਸੁੱਖ ਮਿਲਦਾ ਹੈ? ਲਗਦਾ ਤੈਨੂੰ ਉਸ ਬਾਰੇ ਕੋਈ ਪ੍ਰਵਾਹ ਨਹੀਂ ਜਿਸਨੂੰ ਤੂੰ ਸਾਜਿਆ ਹੈ। ਜਾਂ ਸ਼ਾਇਦ ਤੁਸੀਂ ਉਨ੍ਹਾਂ ਯੋਜਨਾਵਾਂ ਨਾਲ ਖੁਸ਼ ਹੋ ਜਿਨ੍ਹਾਂ ਨੂੰ ਬਦ ਲੋਕ ਬਣਾਂਦੇ ਨੇ।

4ਹੇ ਪਰਮੇਸ਼ੁਰ ਕੀ ਤੁਹਾਡੇ ਕੋਲ ਮਨੁੱਖੀ ਅੱਖਾਂ ਹਨ? ਕੀ ਤੁਸੀਂ ਚੀਜ਼ਾਂ ਨੂੰ ਉਸੇ ਤਰ੍ਹਾਂ ਦੇਖਦੇ ਹੋ ਜਿਵੇਂ ਸਾਰੇ ਲੋਕ ਦੇਖਦੇ ਨੇ?

5ਕੀ ਤੁਹਾਡਾ ਜੀਵਨ ਵੀ ਸਾਡੇ ਜੀਵਨ ਜਿੰਨਾ ਹੀ ਥੋੜ੍ਹਾ ਹੈ? ਕੀ ਤੁਹਾਡਾ ਜੀਵਨ ਵੀ ਇੱਕ ਬੰਦੇ ਦੇ ਜੀਵਨ ਜਿੰਨਾ ਹੀ ਥੋੜਾ ਹੈ? ਨਹੀਂ! ਇਸ ਲਈ ਕਿਵੇਂ ਜਾਣਦੇ ਹੋ ਤੁਸੀਂ ਕਿ ਇਹ ਕਿਹੋ ਜਿਹਾ ਹੈ?

6ਤੁਸੀਂ ਮੇਰਾ ਕਸੂਰ ਲੱਭਦੇ ਹੋ ਤੇ ਮੇਰਾ ਪਾਪ ਖੋਜਦੇ ਹੋ।

7ਭਾਵੇਂ ਤੂੰ ਜਾਣਦੈਂ ਕਿ ਮੈਂ ਬੇਗੁਨਾਹ ਹਾਂ ਅਤੇ ਮੈਨੂੰ ਤੇਰੀ ਸ਼ਕਤੀ ਕੋਲੋਂ ਕੋਈ ਨਹੀਂ ਬਚਾ ਸਕਦਾ!

8ਹੇ ਪਰਮੇਸ਼ੁਰ ਮੈਨੂੰ ਤੁਹਾਡੇ ਹੱਥਾਂ ਨੇ ਬਣਾਇਆ ਤੇ ਮੇਰੇ ਸ਼ਰੀਰ ਨੂੰ ਰੂਪ ਦਿੱਤਾ। ਪਰ ਹੁਣ ਇਹੀ ਮੈਨੂੰ ਵਲ ਰਹੇ ਨੇ ਤੇ ਮੈਨੂੰ ਤਬਾਹ ਕਰ ਰਹੇ ਨੇ!

9ਹੇ ਪਰਮੇਸ਼ੁਰ! ਯਾਦ ਕਰ ਤੂੰ ਮੈਨੂੰ ਮਿੱਟੀ ਦੇ ਸਾਂਚੇ ਵਾਂਗ ਢਾਲਿਆ, ਕੀ ਤੂੰ ਮੈਨੂੰ ਫ਼ਿਰ ਤੋਂ ਧੂੜ ਬਣਾ ਦੇਵੇਂਗਾ।

10ਤੂੰ ਮੈਨੂੰ ਦੁੱਧ ਵਾਂਗ ਬਾਹਰ ਡੋਲ੍ਹ ਦਿੱਤਾ। ਤੇ ਮੈਨੂੰ ਰਿੜਕਦੇ ਹੋ ਤੇ ਮੈਨੂੰ ਨਚੋੜਦੇ ਹੋ ਜਿਵੇਂ ਕੋਈ ਪਨੀਰ ਬਣਾਉਂਦਾ ਹੈ।

11ਤੁਸੀਂ ਮੈਨੂੰ ਹੱਡੀਆਂ ਤੇ ਪੱਠਿਆਂ ਨਾਲ ਇਕੱਠਿਆਂ ਕੀਤਾ ਹੈ। ਤੇ ਫ਼ੇਰ ਤੁਸੀਂ ਮੈਨੂੰ ਚਮੜੀ ਤੇ ਮਾਸ ਨਾਲ ਢਕ ਦਿੱਤਾ।

12ਤੁਸੀਂ ਮੈਨੂੰ ਜੀਵਨ ਦਿੱਤਾ ਤੇ ਮੇਰੇ ਉੱਤੇ ਮਿਹਰ ਕੀਤੀ। ਤੁਸੀਂ ਮੇਰਾ ਧਿਆਨ ਰੱਖਿਆ। ਤੇ ਮੇਰੇ ਆਤਮੇ ਉੱਤੇ ਪਹਿਰਾ ਦਿੱਤਾ।

13ਪਰ ਇਹ ਗੱਲ ਸੀ ਜਿਸ ਨੂੰ ਤੁਸੀਂ ਆਪਣੇ ਦਿਲ ਅੰਦਰ ਛੁਪਾ ਲਿਆ ਮੈਂ ਜਾਣਦਾ ਹਾਂ ਇਹੀ ਹੈ ਜਿਸ ਨੂੰ ਤੁਸੀਂ ਭੇਤ ਭਰੇ ਢੰਗ ਨਾਲ ਆਪਣੇ ਦਿਲ ਅੰਦਰ ਵਿਉਂਤਿਆ ਹੈ। ਹਾਂ, ਮੈਂ ਜਾਣਦਾ ਹਾਂ ਇਹੀ ਤੁਹਾਡੇ ਮਨ ਵਿੱਚ ਸੀ।

14ਜੇ ਮੈਂ ਪਾਪ ਕੀਤਾ ਹੁੰਦਾ ਤੁਸੀਂ ਮੈਨੂੰ ਦੇਖ ਰਹੇ ਹੁੰਦੇ ਇਸ ਲਈ ਤੁਸੀਂ ਮੈਨੂੰ ਮੇਰੀ ਗਲਤੀ ਲਈ ਦੰਡ ਦੇ ਸਕਦੇ ਸੀ।

15ਜਦੋਂ ਮੈਂ ਪਾਪ ਕਰਦਾਂ, ਮੈਂ ਦੋਸ਼ੀ ਹੁੰਦਾ ਹਾਂ ਤੇ ਇਹ ਮੇਰੇ ਲਈ ਬਹੁਤ ਬੁਰਾ ਹੈ। ਪਰ ਮੈਂ ਤਾਂ ਆਪਣਾ ਸਿਰ ਨਹੀਂ ਚੁੱਕ ਸਕਦਾ ਜਦ ਕਿ ਮੈਂ ਬੇਕਸੂਰ ਹਾਂ। ਮੈਂ ਇੰਨਾ ਸ਼ਰਮਸਾਰ ਅਤੇ ਉਦਾਸ ਹਾਂ।

16ਜੇ ਮੈਨੂੰ ਕੋਈ ਸਫਲਤਾ ਮਿਲਦੀ ਹੈ ਤੇ ਮੈਂ ਮਾਣ ਮਹਿਸੂਸ ਸਕਦਾ ਹਾਂ ਤੁਸੀਂ ਮੇਰਾ ਪਿੱਛਾ ਕਰਦੇ ਹੋ ਜਿਵੇਂ ਕੋਈ ਸ਼ੇਰ ਦਾ ਸ਼ਿਕਾਰ ਕਰਦਾ ਹੈ। ਤੁਸੀਂ ਦੋਬਾਰਾ ਆਪਣੀ ਤਾਕਤ ਮੇਰੇ ਵਿਰੁੱਧ ਦਰਸਾਉਂਦੇ ਹੋ।

17ਤੁਸੀਂ ਮੇਰੇ ਖਿਲਾਫ਼ ਨਵੇਂ ਗਵਾਹ ਲੱਭਦੇ ਰਹਿੰਦੇ ਹੋ। ਤੁਹਾਡੀ ਰਜ਼ਾ ਮੇਰੇ ਉੱਪਰ, ਕਈ ਢੰਗਾਂ ਨਾਲ ਬਾਰ ਬਾਰ ਗੱਸਾ ਦਰਸ਼ਾਉਂਦੀ ਹੈ, ਜਿਵੇਂ ਤੁਸੀਂ ਇੱਕ ਫ਼ੌਜ ਤੋਂ ਬਾਦ ਦੂਸਰੀ ਫੌਜ ਮੇਰੇ ਵਿਰੁੱਧ ਭੇਜਦੇ ਹੋ।

18ਇਸ ਲਈ ਹੇ ਪਰਮੇਸ਼ੁਰ ਤੁਸੀਂ ਮੈਨੂੰ ਜਨਮ ਕਿਉਂ ਲੈਣ ਦਿੱਤਾ? ਕਾਸ਼ ਕਿ ਮੈਂ ਕਿਸੇ ਦੀ ਨਜ਼ਰ ਪੈਣ ਤੋਂ ਪਹਿਲਾਂ ਮਰ ਗਿਆ ਹੁੰਦਾ।

19ਕਾਸ਼ ਕਿ ਮੈਂ ਕਦੇ ਵੀ ਜਿਉਂਦਾ ਨਾ ਹੁੰਦਾ। ਕਾਸ਼ ਕਿ ਮੈਂ ਆਪਣੀ ਮਾਂ ਦੇ ਗਰਭ ਤੋਂ ਸਿੱਧਾ ਕਬਰ ਵੱਲ ਲਿਜਾਇਆ ਜਾਂਦਾ।

20ਮੇਰਾ ਜੀਵਨ ਤਾਂ ਤਕਰੀਬਨ ਮੁੱਕ ਗਿਆ ਹੈ। ਇਸ ਲਈ ਮੈਨੂੰ ਇਕਲਿਆਂ ਛੱਡ ਦਿਉ। ਮੈਨੂੰ ਉਹ ਥੋੜਾ ਜਿਹਾ ਸਮਾਂ ਮਾਨਣ ਦਿਉ ਜੋ ਕਿ ਮੇਰੇ ਲਈ ਬਚਿਆ ਹੈ।

21ਇਸ ਤੋਂ ਪਹਿਲਾਂ ਕਿ ਮੈਂ ਉਸ ਥਾਵੇਂ ਚਲਿਆ ਜਾਵਾਂ ਜਿੱਥੋਂ ਕੋਈ ਵੀ ਬੰਦਾ ਮੌਤ ਅਤੇ ਹਨੇਰੇ ਦੀ ਥਾਂ ਉੱਤੋਂ ਵਾਪਸ ਨਹੀਂ ਪਰਤਦਾ।

22ਮੈਨੂੰ ਉਹ ਥੋੜਾ ਜਿਹਾ ਸਮਾਂ ਮਾਨਣ ਦਿਓ ਜੋ ਮੇਰੇ ਕੋਲ ਬਚਿਆ ਹੈ ਇਸ ਤੋਂ ਪਹਿਲਾਂ ਕਿ ਮੈਂ ਚਲਾ ਜਾਵਾਂ। ਮੈਂ ਹਨੇਰੇ, ਪਰਛਾਵਿਆਂ ਅਤੇ ਉਲਝਨ ਦੀ ਧਰਤੀ ਤੇ ਚਲਿਆ ਜਾਵਾਂ। ਉੱਥੇ ਚਾਨਣ ਵੀ ਹਨੇਰਾ ਹੈ।'"

### ਸੋਫਰ ਅੱਯੂਬ ਨਾਲ ਗੱਲ ਕਰਦਾ ਹੈ

11 ਫੇਰ ਨਅਮਾਥੀ ਸੋਫਰ ਨੇ ਅੱਯੂਬ ਨੂੰ ਜਵਾਬ ਦਿੱਤਾ ਤੇ ਆਖਿਆ,

2"ਕੀ ਕਿਸੇ ਨੂੰ ਸ਼ਬਦਾਂ ਦੀ ਇਸ ਹਨ੍ਹੇਰੀ ਦਾ ਜਵਾਬ ਨਹੀਂ ਦੇਣਾ ਚਾਹੀਦਾ! ਕੀ ਇਹ ਸਾਰੀਆਂ ਗੱਲਾਂ ਕਰਨੀਆਂ ਅੱਯੂਬ ਨੂੰ ਠੀਕ ਸਿੱਧ ਕਰਦੀਆਂ ਨੇ? ਨਹੀਂ!

3ਅੱਯੂਬ ਤੇਰਾ ਕੀ ਖਿਆਲ ਹੈ ਕਿ ਸਾਡੇ ਕੋਲ ਤੈਨੂੰ ਦੇਣ ਲਈ ਕੋਈ ਜਵਾਬ ਨਹੀਂ? ਤੇਰਾ ਕੀ ਖਿਆਲ ਹੈ ਕਿ ਕੋਈ ਵੀ ਤੈਨੂੰ ਝਿੜਕੇਗਾ ਨਹੀਂ ਜਦੋਂ ਤੂੰ ਪਰਮੇਸ਼ੁਰ ਦਾ ਮਜ਼ਾਕ ਉਡਾਉਂਦਾ ਹੈਂ?

4ਅੱਯੂਬ ਤੂੰ ਪਰਮੇਸ਼ੁਰ ਨੂੰ ਆਖਦਾ ਹੈ ਮੇਰੀਆਂ ਦਲੀਲਾਂ ਠੀਕ ਨੇ ਤੇ ਤੁਸੀਂ ਦੇਖ ਸਕਦੇ ਹੋ ਕਿ ਮੈਂ ਸ਼ੁਧ ਹਾਂ।

5ਅੱਯੂਬ, ਮੇਰੀ ਇੱਛਾ ਕਿ ਪਰਮੇਸ਼ੁਰ ਤੈਨੂੰ ਜਵਾਬ ਦੇ ਦਿੰਦਾ ਤੇ ਦੱਸ ਦਿੰਦਾ ਕਿ ਤੂੰ ਗਲਤ ਹੈਂ।

6ਪਰਮੇਸ਼ੁਰ ਤੈਨੂੰ ਸਿਆਣਪ ਦਾ ਰਹੱਸ ਦੱਸ ਸਕਦਾ। ਉਹ ਤੈਨੂੰ ਦੱਸ ਸਕਦਾ ਕਿ ਹਰ ਕਹਾਣੀ ਦੇ ਦੋ ਪਾਸੇ ਹੁੰਦੇ ਨੇ। ਅੱਯੂਬ ਸੁਣ ਮੇਰੀ ਗੱਲ, ਪਰਮੇਸ਼ੁਰ ਤੈਨੂੰ ਓਨੀ ਸਜ਼ਾ ਨਹੀਂ ਦੇ ਰਿਹਾ ਜਿੰਨੀ ਉਸਨੂੰ ਤੈਨੂੰ ਦੇਣੀ ਚਾਹੀਦੀ ਹੈ।"

7ਅੱਯੂਬ ਕੀ ਤੂੰ ਸੋਚਦਾ ਹੈ ਕਿ ਸੱਚਮੁਚ ਪਰਮੇਸ਼ੁਰ ਨੂੰ ਸਮਝਦਾ ਹੈਂ? ਤੂੰ ਸਰਬ-ਸ਼ਕਤੀਮਾਨ ਪਰਮੇਸ਼ੁਰ ਨੂੰ ਸਮਝ ਨਹੀਂ ਸਕਦਾ?

8ਤੂੰ ਉਸ ਬਾਰੇ ਕੁਝ ਵੀ ਨਹੀਂ ਕਰ ਸਕਦਾ ਜੋ ਉੱਪਰ ਸਵਰਗ ਵਿੱਚ ਹੈ! ਤੂੰ ਮੌਤ ਦੇ ਸਥਾਨ ਬਾਰੇ ਕੁਝ ਵੀ ਨਹੀਂ ਜਾਣਦਾ।

9ਪਰਮੇਸ਼ੁਰ ਧਰਤੀ ਨਾਲੋਂ ਵਡੇਰਾ ਹੈ ਤੇ ਸਮੁੰਦਰਾਂ ਨਾਲੋਂ ਵਡੇਰਾ ਹੈ।

10ਜੇ ਪਰਮੇਸ਼ੁਰ ਤੈਨੂੰ ਗਿਰਫ਼ਤਾਰ ਕਰ ਲਵੇ ਤੇ ਕਚਿਹਰੀ ਅੰਦਰ ਲੈ ਆਵੇ ਕੋਈ ਵੀ ਉਸ ਨੂੰ ਨਹੀਂ ਰੋਕ ਸਕਦਾ।

11ਸੱਚਮੁਚ, ਪਰਮੇਸ਼ੁਰ ਜਾਣਦਾ, ਕਿ ਕੌਣ ਨਿਕੰਮਾ ਹੈ। ਜਦੋਂ ਪਰਮੇਸ਼ੁਰ ਬਦੀ ਨੂੰ ਦੇਖਦਾ ਹੈ ਉਹ ਉਸ ਨੂੰ ਯਾਦ ਰੱਖਦਾ ਹੈ।

12ਇੱਕ ਜੰਗਲੀ ਗਧਾ ਇਨਸਾਨ ਨੂੰ ਜਨਮ ਨਹੀਂ ਦੇ ਸਕਦਾ। ਤੇ ਮੂਰਖ ਬੰਦਾ ਕਦੇ ਵੀ ਸਿਆਣਾ ਨਹੀਂ ਹੋਵੇਗਾ।

13ਪਰ ਅੱਯੂਬ, ਜੇਕਰ ਤੂੰ ਆਪਣਾ ਦਿਲ ਤਿਆਰ ਕਰ ਸਕਦਾ, ਤਾਂ ਤੂੰ ਉਸ ਅੱਗੇ ਆਪਣੇ ਹੱਥ ਫ਼ੈਲਾ ਸਕਦਾ ਹੋਣਾ ਸੀ।

14ਤੈਨੂੰ ਉਸ ਪਾਪ ਨੂੰ ਦੂਰ ਕਰ ਦੇਣਾ ਚਾਹੀਦਾ ਜਿਹੜਾ ਤੇਰੇ ਘਰ ਅੰਦਰ ਹੈ। ਬਦੀ ਨੂੰ ਆਪਣੇ ਤੰਬੂ ਵਿੱਚ ਨਾ ਰਹਿਣ ਦੇਣਾ।

15ਫ਼ੇਰ ਤੂੰ ਪਰਮੇਸ਼ੁਰ ਵੱਲ ਬਿਨਾ ਸ਼ਰਮ ਦੇ ਤੱਕ ਸਕਦਾ ਹੈਂ। ਤੂੰ ਬਿਨਾਂ ਡਰਿਆਂ ਦ੍ਰਿੜਤਾ ਨਾਲ ਖਲੋ ਸਕਦਾ ਹੈਂ।

16ਫੇਰ ਤੂੰ ਆਪਣੀਆਂ ਮੁਸੀਬਤਾਂ ਨੂੰ ਭੁੱਲ ਸਕਦਾ ਤੇਰੀਆਂ ਮੁਸੀਬਤਾਂ ਉਸ ਪਾਣੀ ਵਰਗੀਆਂ ਹੁੰਦੀਆਂ ਜਿਹੜਾ ਵਹਿ ਚੁੱਕਿਆ ਹੈ।

17ਫੇਰ ਤੇਰਾ ਜੀਵਨ ਦੁਪਹਿਰ ਦੀ ਧੁੱਪ ਨਾਲੋਂ ਵੀ ਵਧੇਰੇ ਚਮਕੀਲਾ ਹੁੰਦਾ। ਜੀਵਨ ਦੀਆਂ ਸਭ ਤੋਂ ਹਨੇਰੀਆਂ ਘੜੀਆਂ ਵੀ ਸਵੇਰ ਦੇ ਸੂਰਜ ਵਾਂਗ ਚਮਕਦੀਆਂ।

18ਫੇਰ ਤੂੰ ਸੁਰਖਿਅਤ ਮਹਿਸੂਸ ਕਰਦਾ ਕਿਉਂ ਹੁੰਦੀ ਆਸ ਇੱਥੇ। ਪਰਮੇਸ਼ੁਰ ਤੇਰਾ ਖਿਆਲ ਰੱਖਦਾ ਤੇ ਤੈਨੂੰ ਆਰਾਮ ਦਿੰਦਾ।

19ਤੂੰ ਆਰਾਮ ਕਰਨ ਲਈ ਪੈ ਗਿਆ ਹੋਵੇਂਗਾ ਅਤੇ ਕਿਸੇ ਨੇ ਤੇਰਾ ਫ਼ਿਕਰ ਨਹੀਂ ਕੀਤਾ ਹੋਣਾ, ਅਤੇ ਬਹੁਤ ਸਾਰੇ ਲੋਕਾਂ ਨੇ ਤੇਰੀ ਮਿਹਰ ਨੂੰ ਭਾਲਿਆ ਹੋਵੇਗਾ।

20ਭਾਵੇਂ ਬੁਰੇ ਆਦਮੀ ਵੀ ਸਹਾਇਤਾ ਲਈ ਤੱਕਦੇ ਹੋਣ ਪਰ ਉਹ ਆਪਣੀਆਂ ਮੁਸੀਬਤਾਂ ਤੋਂ ਬਚ ਨਹੀਂ ਸਕਦੇ। ਉਨ੍ਹਾਂ ਦੀ ਉਮੀਦ ਸਿਰਫ਼ ਮੌਤ ਵੱਲ ਲੈ ਜਾਂਦੀ ਹੈ।"

## ਅੱਯੂਬ ਦਾ ਸੋਫਰ ਨੂੰ ਜਵਾਬ ਦੇਣਾ

12 ਫੇਰ ਅੱਯੂਬ ਨੇ ਉਨ੍ਹਾਂ ਨੂੰ ਜਵਾਬ ਦਿੱਤਾ:
2"ਮੈਨੂੰ ਯਕੀਨ ਹੈ ਕਿ ਤੁਸੀਂ ਸੋਚਦੇ ਹੋ ਕਿ ਸਿਰਫ ਤੁਸੀਂ ਹੀ ਸਿਆਣੇ ਆਦਮੀ ਹੋ। ਤੁਸੀਂ ਸੋਚਦੇ ਹੋ ਕਿ ਜਦੋਂ ਤੁਸੀਂ ਮਰੋਂਗੇ ਸਿਆਣਪ ਵੀ ਤੁਹਾਡੇ ਨਾਲ ਹੀ ਚਲੀ ਜਾਵੇਗੀ।

3ਪਰ ਮੇਰਾ ਦਿਮਾਗ ਵੀ ਤੇਰੇ ਜਿੰਨਾ ਹੀ ਚੰਗਾ ਹੈ। ਮੈਂ ਵੀ ਤੇਰੇ ਵਾਂਗ ਚਤੁਰ ਹਾਂ। ਕੋਈ ਵੀ ਦੇਖ ਸਕਦਾ ਕਿ ਇਹ ਸੱਚ ਹੈ।

4"ਹੁਣ ਮੇਰੇ ਦੋਸਤ ਮੇਰੇ ਉੱਤੇ ਹੱਸਦੇ ਨੇ। ਉਹ ਆਖਦੇ ਨੇ ਉਸਨੇ ਪਰਮੇਸ਼ੁਰ ਦੇ ਅੱਗੇ ਪ੍ਰਾਰਥਨਾ ਕੀਤੀ ਅਤੇ ਉਸਨੂੰ ਉਸ ਦਾ ਜਵਾਬ ਮਿਲਿਆ। ਇਹੀ ਕਾਰਣ ਹੈ ਕਿ ਉਸ ਨਾਲ ਇਹ ਸਾਰੀਆਂ ਬੁਰੀਆਂ ਗੱਲਾਂ ਵਾਪਰੀਆਂ ਨੇ। ਮੈਂ ਇੱਕ ਨੇਕ ਬੰਦਾ ਹਾਂ। ਮੈਂ ਬੇਗੁਨਾਹ ਹਾਂ। ਪਰ ਉਹ ਫ਼ੇਰ ਵੀ ਮੇਰੇ ਉੱਤੇ ਹੱਸਦੇ ਨੇ।

5ਜਿਹੜੇ ਲੋਕ ਮੁਸੀਬਤਾਂ ਵਿੱਚ ਨਹੀਂ ਘਿਰੇ ਹੁੰਦੇ ਉਹ ਉਨ੍ਹਾਂ ਦਾ ਮਜ਼ਾਕ ਉਡਾਉਂਦੇ ਨੇ ਜਿਹੜੇ ਮੁਸੀਬਤਾਂ ਵਿੱਚ ਘਿਰੇ ਹੁੰਦੇ ਨੇ। ਉਹ ਲੋਕ ਇੱਕ ਡਿੱਗੇ ਹੋਏ ਬੰਦੇ ਉੱਤੇ ਵਾਰ ਕਰਦੇ ਨੇ।

6ਪਰ ਡਾਕੂਆਂ ਦੇ ਤੰਬੂਆਂ ਨੂੰ ਗੋਲਿਆ ਜਾਂਦਾ। ਜਿਹੜੇ ਲੋਕ ਪਰਮੇਸ਼ੁਰ ਨੂੰ ਕ੍ਰੋਧਵਾਨ ਕਰਦੇ ਨੇ ਸ਼ਾਂਤੀ ਨਾਲ ਰਹਿੰਦੇ ਨੇ, ਤੇ ਉਨ੍ਹਾਂ ਦੀ ਆਪਣੀ ਹੀ ਸ਼ਕਤੀ ਉਨ੍ਹਾਂ ਦਾ ਇੱਕੋ-ਇੱਕ ਦੇਵਤਾ ਹੁੰਦੀ ਹੈ।

7ਪਰ ਜਾਨਵਰਾਂ ਨੂੰ ਪੁੱਛੋ ਉਨ੍ਹਾਂ ਤੁਹਾਨੂੰ ਸਿੱਖਿਆ ਦੇਣਗੇ। ਜਾਂ ਪੁੱਛੋ ਹਵਾ ਦੇ ਪੰਛੀਆਂ ਨੂੰ ਉਹ ਤੁਹਾਨੂੰ ਦੱਸਣਗੇ।

8ਜਾਂ ਧਰਤੀ ਨਾਲ ਗੱਲ ਕਰੋ, ਇਹ ਤੁਹਾਨੂੰ ਸਿਖਾਵੇਗੀ। ਜਾਂ ਸਮੁੰਦਰ ਦੀਆਂ ਮੱਛੀਆਂ ਨੂੰ ਆਪਣੀ ਸਿਆਣਪ ਬਾਰੇ ਤੁਹਾਨੂੰ ਦੱਸਣ ਦਿਓ।

9ਹਰ ਕੋਈ ਜਾਣਦਾ ਹੈ ਕਿ ਯਹੋਵਾਹ ਨੇ ਉਹ ਚੀਜ਼ਾਂ ਬਣਾਈਆਂ ਨੇ।

10ਹਰ ਜਾਨਵਰ ਜਿਹੜਾ ਜਿਉਂਦਾ ਹੈ ਤੇ ਹਰ ਬੰਦਾ ਜਿਹੜਾ ਸਾਹ ਲੈਂਦਾ ਹੈ ਪਰਮੇਸ਼ੁਰ ਦੀ ਸ਼ਕਤੀ ਦੇ ਅਧੀਨ ਹੈ।

11ਪਰ ਜਿਵੇਂ ਜੀਭ ਭੋਜਨ ਨੂੰ ਚਖਦੀ ਹੈ ਤੇ ਕੰਨ ਉਨ੍ਹਾਂ ਸ਼ਬਦਾਂ ਨੂੰ ਪਰਖਦੇ ਨੇ ਜਿਹੜੇ ਉਹ ਸੁਣਦੇ ਨੇ।

12ਅਸੀਂ ਆਖਦੇ ਹਾਂ 'ਸਿਆਣਪ ਬਜ਼ੁਰਗ ਲੋਕਾਂ ਅੰਦਰ ਜਾਂਦੀ ਹੈ। ਲੰਮਾ ਜੀਵਨ ਸਮਝ ਨੂੰ ਪੈਦਾ ਕਰਦਾ ਹੈ।'

13ਪਰ ਸਿਆਣਪ ਅਤੇ ਸ਼ਕਤੀ ਪਰਮੇਸ਼ੁਰ ਦੀ ਹੈ। ਨੇਕ ਸਲਾਹ ਅਤ ਸਮਝਦਾਰੀ ਉਸੇ ਦੀ ਹੈ।

14ਜੇ ਪਰਮੇਸ਼ੁਰ ਕਿਸੇ ਚੀਜ਼ ਨੂੰ ਚੀਰ ਦਿੰਦਾ ਹੈ, ਲੋਕ ਉਸ ਨੂੰ ਫਿਰ ਨਹੀਂ ਉਸਾਰ ਸਕਦੇ। ਜੇ ਪਰਮੇਸ਼ੁਰ ਕਿਸੇ ਬੰਦੇ ਨੂੰ ਕੈਦ ਅੰਦਰ ਸੁੱਟ ਦਿੰਦਾ ਹੈ, ਲੋਕ ਉਸ ਬੰਦੇ ਨੂੰ ਅਜ਼ਾਦ ਨਹੀਂ ਕਰ ਸਕਦੇ।

15ਜੇ ਪਰਮੇਸ਼ੁਰ ਬਾਰਿਸ਼ ਨੂੰ ਰੋਕ ਲੈਂਦਾ ਹੈ ਧਰਤੀ ਸੁੱਕ ਜਾਵੇਗੀ। ਜੇਕਰ ਉਹ ਬਾਰਿਸ਼ ਨੂੰ ਢਿੱਲਿਆਂ ਛੱਡ ਦਿੰਦਾ ਹੈ ਇਹ ਧਰਤੀ ਨੂੰ ਭਰ ਦੇਵੇਗੀ।

16ਪਰਮੇਸ਼ੁਰ ਤਾਕਤਵਰ ਹੈ ਤੇ ਸਦਾ ਜਿੱਤਦਾ ਹੈ ਜਿੱਤਣ ਵਾਲੇ ਅਤੇ ਹਾਰਨ ਵਾਲੇ ਸਾਰੇ ਹੀ ਪਰਮੇਸ਼ੁਰ ਦੇ ਹਨ।

17ਪਰਮੇਸ਼ੁਰ ਸਮਝਦਾਰਾਂ ਤੋਂ ਉਨ੍ਹਾਂ ਦੀ ਸਿਆਣਪ ਖੋਹ ਲੈਂਦਾ ਹੈ ਅਤੇ ਆਗੂਆਂ ਨੂੰ ਮੂਰਖਾਂ ਵਾਂਗ ਵਿਹਾਰ ਕਰਨ ਲਾ ਦਿੰਦਾ ਹੈ।

18ਭਾਵੇਂ ਰਾਜਾ ਲੋਕਾਂ ਨੂੰ ਕੈਦ ਅੰਦਰ ਸੁੱਟ ਦੇਵੇ ਪਰ ਪਰਮੇਸ਼ੁਰ ਉਨ੍ਹਾਂ ਲੋਕਾਂ ਨੂੰ ਅਜ਼ਾਦ ਕਰ ਦਿੰਦਾ ਹੈ ਤੇ ਉਨ੍ਹਾਂ ਨੂੰ ਸ਼ਕਤੀਸ਼ਾਲੀ ਬਣਾਉਂਦਾ ਹੈ।

19ਪਰਮੇਸ਼ੁਰ ਜਾਜਕਾਂ ਕੋਲੋਂ ਉਨ੍ਹਾਂ ਦੀ ਸ਼ਕਤੀ ਖੋਹ ਲੈਂਦਾ ਹੈ ਅਤੇ ਉਨ੍ਹਾਂ ਸਰਕਾਰੀ ਅਧਿਕਾਰੀਆਂ ਨੂੰ ਬਰਖਾਸਤ ਕਰ ਦਿੰਦਾ ਹੈ ਜਿਹੜੇ ਆਪਣੀਆਂ ਨੌਕਰੀਆਂ ਅੰਦਰ ਖੁਦ ਨੂੰ ਸੁਰਖਿਅਤ ਸਮਝਦੇ ਨੇ।

20ਪਰਮੇਸ਼ੁਰ ਭਰੋਸੇ ਯੋਗ ਸਲਾਹਕਾਰਾਂ ਨੂੰ ਖਾਮੋਸ਼ ਕਰ ਦਿੰਦਾ ਹੈ, ਉਹ ਬਜ਼ੁਰਗ ਲੋਕਾਂ ਦੀ ਸਿਆਣਪ ਖੋਹ ਲੈਂਦਾ ਹੈ।

21ਪਰਮੇਸ਼ੁਰ ਆਗੂਆਂ ਤੇ ਬਦਨਾਮੀ ਲਿਆਉਂਦਾ ਅਤੇ ਉਹ ਸ਼ਾਸਕਾਂ ਕੋਲੋ ਸ਼ਕਤੀ ਖੋਹ ਲੈਂਦਾ।

22ਪਰਮੇਸ਼ੁਰ ਸਭ ਦੇ ਗੁਪਤ ਭੇਤਾਂ ਨੂੰ ਜਾਣਦਾ ਹੈ। ਉਹ ਉਨ੍ਹਾਂ ਥਾਵਾਂ ਤੇ ਰੋਸ਼ਨੀ ਭੇਜਦਾ ਹੈ ਜਿਹੜੀਆਂ ਮੌਤ ਵਾਂਗਰਾਂ ਹਨੇਰੀਆਂ ਨੇ।

23ਪਰਮੇਸ਼ੁਰ ਕੌਮਾਂ ਨੂੰ ਮਹਾਨ ਅਤੇ ਸ਼ਕਤੀਸ਼ਾਲੀ ਬਣਾਉਂਦਾ ਅਤੇ ਫ਼ਿਰ ਉਨ੍ਹਾਂ ਨੂੰ ਤਬਾਹ ਕਰ ਦਿੰਦਾ ਹੈ। ਉਹ ਕੌਮਾਂ ਦਾ ਵਿਸਤਾਰ ਕਰਦਾ ਹੈ ਤੇ ਫ਼ਿਰ ਉਨ੍ਹਾਂ ਦੇ ਲੋਕਾਂ ਨੂੰ ਖਿੰਡਾ ਦਿੰਦਾ ਹੈ।

24ਪਰਮੇਸ਼ੁਰ ਆਗੂਆਂ ਨੂੰ ਮੂਰਖ ਬਣਾ ਦਿੰਦਾ ਹੈ ਉਹ ਉਨ੍ਹਾਂ ਨੂੰ ਮਾਰੂਥਲ ਅੰਦਰ ਭਟਕਣ ਲਾਉਂਦਾ ਹੈ।

25ਉਹ ਆਗੂ ਉਸ ਬੰਦੇ ਵਰਗੇ ਹੁੰਦੇ ਨੇ ਜੋ ਹਨੇਰੇ ਵਿੱਚ ਆਪਣਾ ਰਾਹ ਟੋਂਹਦਾ ਹੈ ਉਹ ਉਸ ਸ਼ਰਾਬੀ ਬੰਦੇ ਵਰਗੇ ਹੁੰਦੇ ਨੇ ਜਿਹੜਾ ਇਹ ਵੀ ਨਹੀਂ ਜਾਣਦਾ ਕਿ ਉਹ ਕਿੱਥੇ ਜਾ ਰਿਹਾ ਹੈ।”

13 ਅੱਯੂਬ ਨੇ ਆਖਿਆ, “ਮੈਂ ਇਹ ਸਭ ਕੁਝ ਪਹਿਲਾਂ
ਵੇਖਿਆ ਹੋਇਆ। ਮੈਂ ਪਹਿਲਾਂ ਵੀ ਰਹ ਗੱਲ ਸੁਣ
ਚੁੱਕਿਆ ਹਾਂ ਜੋ ਤੁਸੀਂ ਆਖਦੇ ਹੋ। ਮੈਂ ਉਨ੍ਹਾਂ ਸਾਰੀਆਂ ਗੱਲਾਂ ਨੂੰ
ਸਮਝਦਾ ਹਾਂ। 2ਮੈਂ ਤੁਹਾਡੇ ਜਿੰਨਾ ਹੀ ਜਾਣਦਾ ਹਾਂ। ਮੈਂ ਤੁਹਾਡੇ
ਜਿੰਨਾ ਹੀ ਚਤੁਰ ਹਾਂ। 3ਪਰ ਮੈਂ ਤੁਹਾਡੇ ਨਾਲ ਬਹਿਸ ਨਹੀਂ
ਕਰਨਾ ਚਾਹੁੰਦਾ। ਮੈਂ ਸਰਬ-ਸ਼ਕਤੀਮਾਨ ਪਰਮੇਸ਼ੁਰ ਨਾਲ ਗੱਲ
ਕਰਨੀ ਚਾਹੁੰਦਾ ਹਾਂ। ਮੈਂ ਆਪਣੀਆਂ ਮੁਸੀਬਤਾਂ ਬਾਰੇ ਪਰਮੇਸ਼ੁਰ
ਨਾਲ ਬਹਿਰ ਕਰਨੀ ਚਾਹੁੰਦਾ ਹਾਂ। 4ਪਰ ਤੁਸੀਂ ਤਿੰਨੇ ਜਾਣੇ
ਆਪਣੀ ਅਗਿਆਨਤਾ ਨੂੰ ਝੂਠ ਨਾਲ ਢਕਣਾ ਚਾਹੁੰਦੇ ਹੋ। ਤੁਸੀਂ
ਉਨ੍ਹਾਂ ਨਿਕੰਮੇ ਹਕੀਮਾਂ ਵਰਗੇ ਹੋ ਜਿਹੜੇ ਕਿਸੇ ਦਾ ਵੀ ਇਲਾਜ
ਨਹੀਂ ਕਰ ਸਕਦੇ। 5ਕਾਸ਼ ਕਿ ਤੁਸੀਂ ਸਿਰਫ਼ ਖਾਮੋਸ਼ ਹੋ ਜਾਂਦੇ।
ਇਹੀ ਸਭ ਤੋਂ ਸਿਆਣਪ ਭਰੀ ਗੱਲ ਹੁੰਦੀ ਜਿਹੜੀ ਤੁਸੀਂ ਕਰ
ਸਕਦੇ ਸੀ।

6“ਹੁਣ ਮੇਰੀ ਦਲੀਲ ਨੂੰ ਸੁਣੋ। ਜੋ ਵੀ ਮੈਂ ਤੁਹਾਨੂੰ ਆਖਦਾ ਹਾਂ ਸੁਣੋ।

7ਕੀ ਤੁਸੀਂ ਪਰਮੇਸ਼ੁਰ ਲਈ ਝੂਠ ਬੋਲੋਂਗੇ? ਕੀ ਤੁਸੀਂ ਸੱਚਮੁੱਚ ਵਿਸ਼ਵਾਸ ਕਰਦੇ ਹੋ ਕਿ ਤੁਹਾਡਾ ਝੂਠ ਹੀ ਹੈ ਜੋ ਪਰਮੇਸ਼ੁਰ ਤੁਹਾਨੂੰ ਆਖਣਾ ਚਾਹੁੰਦਾ ਹੈ।

8ਕੀ ਤੁਸੀਂ ਪਰਮੇਸ਼ੁਰ ਦਾ ਪੱਖ ਲੈ ਰਹੇ ਹੋ? ਕੀ ਤੁਸੀਂ ਉਸ ਖਾਤਰ ਉਸਦੇ ਮੁਕੱਦਮੇ ਲਈ ਦਲੀਲਬਾਜ਼ੀ ਕਰੋਂਗੇ।

9ਜੇ ਪਰਮੇਸ਼ੁਰ ਨੇ ਬਹੁਤ ਬਾਰੀਕੀ ਨਾਲ ਤੁਹਾਡਾ ਨਿਰੀਖਣ ਕੀਤਾ ਕੀ ਉਹ ਤੁਹਾਨੂੰ ਦਰਸਾਵੇਗਾ ਕਿ ਤੁਸੀਂ ਠੀਕ ਹੋ? ਕੀ ਤੁਸੀਂ ਸੱਚਮੁੱਚ ਸੋਚਦੇ ਹੋ ਕਿ ਤੁਸੀਂ ਪਰਮੇਸ਼ੁਰ ਨੂੰ ਮੂਰਖ ਬਣਾ ਸਕਦੇ ਹੋ। ਉਵੇਂ ਹੀ ਜਿਵੇਂ ਤੁਸੀਂ ਲੋਕਾਂ ਨੂੰ ਮੂਰਖ ਬਣਾਉਂਦੇ ਹਨ।

10ਤੁਸੀਂ ਜਾਣਦੇ ਹੋ ਕਿ ਪਰਮੇਸ਼ੁਰ ਤੁਹਾਡੀ ਅਲੋਚਨਾ ਕਰੇਗਾ ਜੇ ਤੁਸੀਂ ਕਚਿਹਰੀ ਅੰਦਰ ਕਿਸੇ ਬੰਦੇ ਦੇ ਪੱਖ ਦੀ ਚੋਣ, ਇਸੇ ਲਈ ਕਰਦੇ ਹੋਂ ਕਿਉਂ ਕਿ ਉਹ ਮਹੱਤਵਪੂਰਣ ਹੈ।

11ਪਰਮੇਸ਼ੁਰ ਦੀ ਮਹਾਨਤਾ ਤੁਹਾਨੂੰ ਭੈਭੀਤ ਕਰਦੀ ਹੈ, ਤੁਸੀਂ ਉਸ ਤੋਂ ਡਰਦੇ ਹੋ।

12ਤੁਹਾਡੇ ਰਟੇ ਹੋਏ ਪਾਠ ਸਿਰਫ਼ ਅਰਥਹੀਣ ਕਹਾਉਤਾਂ ਹਨ। ਤੁਹਾਡੀਆਂ ਦਲੀਲਾਂ ਮਿੱਟੀ ਜਿੰਨੀਆਂ ਬੇਕਾਰ ਦਲੀਲਾਂ ਹੀ ਹਨ।

13ਖਾਮੋਸ਼ ਰਹੋ ਤੇ ਮੈਨੂੰ ਗੱਲ ਕਰਨ ਦਿਉ। ਮੈਂ ਉਸ ਨੂੰ ਪ੍ਰਵਾਨ ਕਰਦਾ ਹਾਂ ਜੋ ਵੀ ਮੇਰੇ ਨਾਲ ਵਾਪਰਦਾ ਹੈ।

14ਮੈਂ ਆਪਣੇ-ਆਪ ਨੂੰ ਖਤਰੇ ਵਿੱਚ ਪਾਵਾਂਗਾ ਤੇ ਮੈਂ ਆਪਣੇ ਜੀਵਨ ਨੂੰ ਆਪਣੇ ਹੱਥਾਂ ਵਿੱਚ ਲੈ ਲਵਾਂਗਾ।

15ਮੈਂ ਪਰਮੇਸ਼ੁਰ ਵਿੱਚ ਭਰੋਸਾ ਕਰਦਾ ਰਹਾਂਗਾ ਭਾਵੇਂ ਪਰਮੇਸ਼ੁਰ ਮੈਨੂੰ ਮਾਰ ਹੀ ਮੁਕਾਵੇ। ਪਰ ਮੈਂ ਉਸਦੇ ਮੁਖ ਲਈ ਆਪਣੇ-ਆਪ ਦਾ ਬਚਾਉ ਕਰਾਂਗਾ।

16ਅਤੇ ਜੇ ਪਰਮੇਸ਼ੁਰ ਮੈਨੂੰ ਜਿਉਣ ਦਿੰਦਾ ਹੈ ਇਹ ਤਾਂ ਹੀ ਹੋਵੇਗਾ ਕਿਉਂਕਿ ਮੈਂ ਬੋਲਣ ਦੀ ਦਲੇਰੀ ਕੀਤੀ ਸੀ। ਕੋਈ ਵੀ ਬਦ ਆਦਮੀ ਕਦੇ ਪਰਮੇਸ਼ੁਰ ਨੂੰ ਆਮ੍ਹੋ ਸਾਮ੍ਹਣੇ ਮਿਲਣ ਦਾ ਹੌਸਲਾ ਨਹੀਂ ਕਰਦਾ।

17ਧਿਆਨ ਨਾਲ ਸੁਣ ਜੋ ਵੀ ਮੈਂ ਆਖਦਾ ਹਾਂ। ਮੈਨੂੰ ਸਮਝਾਉਣ ਦੇ।

18ਮੈਂ ਹੁਣ ਆਪਣਾ ਬਚਾਉ ਕਰਨ ਲਈ ਤਿਆਰ ਹਾਂ। ਮੈਂ ਆਪਣੀਆਂ ਦਲੀਲਾਂ ਹੋਸ਼ਿਆਰੀ ਨਾਲ ਪੇਸ਼ ਕਰਾਂਗਾ। ਮੈਂ ਜਾਣਦਾ ਹਾਂ ਕਿ ਮੈਂ ਧਰਮੀ ਸਾਬਿਤ ਕੀਤਾ ਜਾਵਾਂਗਾ।

19ਜੇ ਕੋਈ ਵੀ ਬੰਦਾ ਸਾਬਤ ਕਰ ਸਕਦਾ ਹੈ ਕਿ ਮੈਂ ਗਲਤ ਹਾਂ ਤਾਂ ਮੈਂ ਫੌਰਨ ਚੁੱਪ ਹੋ ਜਾਵਾਂਗਾ।

20ਹੇ ਪਰਮੇਸ਼ੁਰ ਬਸ ਦੋ ਚੀਜ਼ਾਂ ਮੈਨੂੰ ਦੇ ਫੇਰ ਮੈਂ ਤੈਥੋਂ ਨਹੀਂ ਛੁਪਾਂਗਾ:

21ਮੈਨੂੰ ਦੰਡ ਦੇਣਾ ਬੰਦ ਕਰ ਦੇ, ਤੇ ਮੈਨੂੰ ਤੇਰੇ ਖੌਫ਼ਾਂ ਰਾਹੀਂ ਭੈਭੀਤ ਕਰਨੋਂ ਰੁਕ ਜਾ।

22ਫ਼ੇਰ ਮੈਨੂੰ ਬੁਲਾ ਤੇ ਮੈਂ ਤੈਨੂੰ ਜਵਾਬ ਦੇਵਾਂਗਾ ਜਾਂ ਮੈਨੂੰ ਬੋਲਣ ਦੇ ਤੇ ਤੂੰ ਮੈਨੂੰ ਜਵਾਬ ਦੇ।

23ਮੈਂ ਕਿੰਨੇ ਕੁ ਪਾਪ ਕੀਤੇ ਨੇ, ਮੈਂ ਕੀ ਗ਼ਲਤ ਕੀਤਾ ਹੈ, ਮੈਨੂੰ ਮੇਰੇ ਪਾਪ ਤੇ ਮੇਰੀਆਂ ਗਲਤੀਆਂ ਦਿਖਾ।

24ਹੇ ਪਰਮੇਸ਼ੁਰ ਤੂੰ ਮੇਰੇ ਕੋਲੋਂ ਕਿਉਂ ਲਕੋ ਰੱਖਦਾ ਹੈਂ ਤੇ ਮੇਰੇ ਨਾਲ ਦੁਸ਼ਮਣਾਂ ਵਰਗਾ ਵਿਹਾਰ ਕਰਦਾ ਹੈ?

25ਕੀ ਤੂੰ ਮੈਨੂੰ ਡਰਾਉਣ ਦੀ ਕੋਸ਼ਿਸ਼ ਕਰ ਰਿਹਾ ਹੈਂ? ਮੈਂ ਤਾਂ ਹਵਾ ਵਿੱਚ ਉਡਦਾ ਹੋਇਆ ਇੱਕ ਪੱਤਾ ਹਾਂ। ਤੂੰ ਇੱਕ ਨਿੱਕੇ

ਤਿਨਕੇ ਉੱਤੇ ਹਮਲਾ ਕਰ ਰਿਹਾ ਹੈਂ। 26ਹੇ ਪਰਮੇਸ਼ੁਰ ਤੂੰ ਮੇਰੇ
ਖਿਲਾਫ਼ ਕੌੜੀਆਂ ਗੱਲਾਂ ਆਖਦਾ ਹੈਂ। ਕੀ ਤੂੰ ਮੈਨੂੰ ਉਨ੍ਹਾਂ ਪਾਪਾਂ
ਲਈ ਦੁੱਖ ਦੇ ਰਿਹਾ ਹੈਂ ਜਿਹੜੇ ਮੈਂ ਜਵਾਨੀ ਵੇਲੇ ਕੀਤੇ ਸਨ।
27ਤੂੰ ਮੇਰੇ ਪੈਰਾਂ ਵਿੱਚ ਸੰਗਲੀਆਂ ਪਾ ਦਿੱਤੀਆਂ ਨੇ, ਤੂੰ ਹਰ
ਕਦਮ ਨੂੰ ਵੇਖਦਾ ਹੈਂ ਜੋ ਮੈਂ ਚੁੱਕਦਾ ਹਾਂ, ਤੂੰ ਮੇਰੇ ਵਧਾਏ ਹਰ
ਕਦਮ ਨੂੰ ਵੇਖਦਾ ਹੈਂ।
28ਇਸ ਲਈ ਮੈਂ ਲੱਕੜ ਦੇ ਉਸ ਟੁਕੜੇ ਵਾਂਗ ਕਮਜ਼ੋਰ ਤੋਂ
ਕਮਜ਼ੋਰ ਹੋ ਰਿਹਾ ਹਾਂ ਜੋ ਕੱਪੜੇ ਦੇ ਉਸ ਟੁਕੜੇ ਵਾਂਗ ਗਲ ਰਿਹਾ
ਹੈ ਜਿਸ ਨੂੰ ਕੀੜੇ ਖਾ ਰਹੇ ਹੋਣ।”

14 ਅੱਯੂਬ ਨੇ ਆਖਿਆ, “ਆਪਾਂ ਸਾਰੇ ਇਨਸਾਨ ਹਾਂ। ਸਾਡੀ
ਜ਼ਿੰਦਗੀ ਛੋਟੀ ਤੇ ਮੁਸੀਬਤਾਂ ਨਾਲ ਭਰੀ ਹੋਈ ਹੈ।
2ਆਦਮੀ ਦੀ ਜ਼ਿੰਦਗੀ ਫ਼ੁੱਲ ਵਾਂਗ ਹੁੰਦੀ ਹੈ, ਜੋ ਬਹੁਤ ਛੇਤੀ
ਉੱਗਦਾ ਹੈ ਤੇ ਮਰ ਜਾਂਦਾ ਹੈ। ਆਦਮੀ ਦੀ ਜ਼ਿੰਦਗੀ ਪ੍ਰਛਾਵੇ
ਵਰਗੀ ਹੈ ਜਿਹੜਾ ਕੁਝ ਚਿਰ ਰਹਿੰਦਾ ਹੈ ਤੇ ਫ਼ੇਰ ਤੁਰ ਜਾਂਦਾ ਹੈ।
3ਇਹ ਸੱਚ ਹੈ ਪਰ ਹੇ ਪਰਮੇਸ਼ੁਰ, ਕੀ ਤੂੰ ਮੇਰੇ, ਇੱਕ ਇਨਸਾਨ
ਵੱਲ ਤੱਕੇਂਗਾ? ਤੇ ਕੀ ਤੂੰ ਕਚਿਹਰੀ ਵਿੱਚ ਮੇਰੇ ਨਾਲ ਆਵੇਂਗਾ ਤੇ
ਆਪਾਂ ਦੋਵੇਂ ਆਪੋ-ਆਪਣੀਆਂ ਦਲੀਲਾਂ ਪੇਸ਼ ਕਰੀਏ?
4ਕੌਣ ਨਾਪਾਕ ਤੋਂ ਪਾਕ ਚੀਜ਼ ਬਣਾ ਸਕਦਾ ਹੈ? ਕੋਈ ਨਹੀਂ
ਕਰ ਸਕਦਾ।
5ਆਦਮੀ ਦੇ ਦਿਨ ਪੂਰਵ-ਨਿਸ਼ਚਿਤ ਹਨ। ਹੇ ਪਰਮੇਸ਼ੁਰ ਤੂੰ
ਨਿਰਣਾ ਕਰਦਾ ਹੈਂ ਕਿ ਆਦਮੀ ਕਿੰਨਾ ਚਿਰ ਜਿਉਂਦਾ। ਤੂੰ
ਆਦਮੀ ਲਈ ਉਹ ਹੱਦਾਂ ਮਿਥਦਾ ਹੈਂ ਤੇ ਉਨ੍ਹਾਂ ਨੂੰ ਕੁਝ ਵੀ ਨਹੀਂ
ਬਦਲ ਸਕਦਾ।
6ਇਸ ਲਈ ਹੇ ਪਰਮੇਸ਼ੁਰ, ਸਾਨੂੰ ਤੱਕਣਾ ਬੰਦ ਕਰੋ। ਸਾਨੂੰ
ਇਕੱਲਿਆਂ ਛੱਡ ਦਿਉ। ਸਾਨੂੰ ਆਪਣਾ ਸਖ਼ਤ ਜੀਵਨ ਮਾਨਣ
ਦਿਉ ਦੋਂ ਤੱਕ ਕਿ ਸਾਡਾ ਸਮਾਂ ਮੁੱਕ ਨਹੀਂ ਜਾਂਦਾ।
7ਇੱਕ ਰੁੱਖ ਲਈ ਆਸ ਹੁੰਦੀ ਹੈ। ਜੇ ਇਸ ਨੂੰ ਵੱਢ ਦਿੱਤਾ
ਜਾਵੇ ਇਹ ਫ਼ੇਰ ਉੱਗ ਸਕਦਾ ਹੈ। ਇਹ ਨਵੀਆਂ ਟਾਹਣੀਆਂ
ਕੱਢਦਾ ਰਹੇਗਾ।
8ਭਾਵੇਂ ਇਸ ਦੀਆਂ ਜੜ੍ਹਾਂ ਜ਼ਮੀਨ ਅੰਦਰ ਪੁਰਾਣੀਆਂ ਹੋ ਜਾਣ
ਤੇ ਇਸ ਦਾ ਮੁੱਢ ਧਰਤੀ ਅੰਦਰ ਮਰ ਜਾਵੇ।
9ਪਰ ਇਹ ਪਾਣੀ ਫ਼ੇਰ ਹਰੀ ਹੋ ਜਾਵੇਗੀ ਇਹ ਨਵੇਂ ਪੌਦੇ
ਵਾਂਗ ਨਵੀਆਂ ਟਾਹਣੀਆਂ ਉਗਾਵੇਗੀ।
10ਪਰ ਜਦੋਂ ਆਦਮੀ ਮਰ ਜਾਂਦਾ, ਉਹ ਖਤਮ ਹੋ ਜਾਂਦਾ ਹੈ!
ਜਦੋਂ ਆਦਮੀ ਮਰ ਜਾਂਦਾ, ਉਹ ਤੁਰ ਜਾਂਦਾ ਹੈ।
11ਤੁਸੀਂ ਸਮੁੰਦਰ ਦੇ ਸੁੱਕ ਜਾਣ ਤੀਕ, ਉਸ ਦਾ ਸਾਰਾ ਪਾਣੀ
ਖਿੱਚ ਸਕਦੇ ਹੋ, ਪਰ ਆਦਮੀ ਮੁਰਦਾ ਹੀ ਰਹੇਗਾ।
12ਜਦੋਂ ਕੋਈ ਆਦਮੀ ਮਰਦਾ ਹੈ ਉਹ ਲੇਟ ਜਾਂਦਾ ਹੈ ਤੇ ਉਹ
ਮੁੜਕੇ ਨਹੀਂ ਉਠਦਾ। ਇੱਕ ਮੁਰਦਾ ਆਦਮੀ ਦੇ ਉੱਠਣ ਤੋਂ
ਪਹਿਲਾਂ ਸਾਰੇ ਅਕਾਸ਼ ਅਲੋਪ ਹੋ ਜਾਣਗੇ। ਨਹੀਂ, ਲੋਕ ਉਸ
ਨੀਂਦ ਤੋਂ ਨਹੀਂ ਉੱਠਣਗੇ।
13ਕਾਸ਼ ਕਿ ਤੂੰ ਮੈਨੂੰ ਮੇਰੀ ਕਬਰ ਵਿੱਚ ਛੁਪਾ ਦੇਵੇਂ। ਕਾਸ਼ ਕਿ
ਤੂੰ ਮੈਨੂੰ ਉੱਥੇ ਛੁਪਾ ਦਿੰਦਾ ਜਦੋਂ ਤੱਕ ਕਿ ਤੇਰਾ ਗੁੱਸਾ ਠੰਡਾ ਨਾ ਹੋ
ਜਾਂਦਾ। ਫ਼ੇਰ ਸ਼ਾਇਦ ਤੂੰ ਮੈਨੂੰ ਚੇਤੇ ਕਰਨ ਦਾ ਸਮਾਂ ਚੁਣ ਲੈਂਦਾ।
14ਜੇ ਕੋਈ ਬੰਦਾ ਮਰ ਜਾਂਦਾ ਹੈ ਕੀ ਉਹ ਮੁੜਕੇ ਜੀਵੇਗਾ? ਮੈਂ
ਇੰਤਜ਼ਾਰ ਕਰਾਂਗਾ ਜਿੰਨਾ ਚਿਰ ਤੱਕ ਕਿ ਮੇਰੇ ਲਈ ਲਾਜ਼ਮੀ ਹੈ,
ਜਿੰਨਾ ਚਿਰ ਕਿ ਮੈਂ ਅਜ਼ਾਦ ਨਾ ਕੀਤਾ ਜਾ ਸਕਾਂ।
15ਹੇ ਪਰਮੇਸ਼ੁਰ ਤੁਸੀਂ ਮੈਨੂੰ ਬੁਲਾਉਂਦੇ, ਤੇ ਮੈਂ ਤੁਹਾਨੂੰ ਜਵਾਬ
ਦਿੰਦਾ। ਫੇਰ ਮੈਂ, ਉਹ ਜਿਸਨੂੰ ਤੂੰ ਸਾਜਿਆ ਤੇਰੇ ਲਈ ਕਿਸੇ ਯੋਗ
ਹੋ ਸਕਦਾ ਹੋਣਾ ਸੀ।
16ਤਾਂ ਵੀ, ਤੂੰ ਮੇਰੇ ਵਧਾਏ ਹਰ ਕਦਮ ਤੇ ਪਹਿਰਾ ਦਿੰਦਾ, ਪਰ
ਤੂੰ ਮੇਰੇ ਪਾਪਾਂ ਨੂੰ ਚੇਤੇ ਨਾ ਕਰਦਾ।
17ਤੂੰ ਮੇਰੇ ਪਾਪਾਂ ਨੂੰ ਇੱਕ ਬੋਰੇ ਵਿੱਚ ਬੰਨ੍ਹਕੇ, ਇਸ ਨੂੰ ਬੰਦ
ਕਰਕੇ ਪਰ੍ਹਾਂ ਸੁੱਟ ਦੇਣੇ ਚਾਹੀਦੇ ਸਨ।
18ਪਹਾੜ ਡਿੱਗਦੇ ਨੇ ਤੇ ਬਿਖਰ ਜਾਂਦੇ ਨੇ, ਵੱਡੀਆਂ ਚੱਟਾਨਾਂ
ਹਿੱਲ ਜਾਂਦੀਆਂ ਨੇ ਤੇ ਡਿੱਗ ਪੈਂਦੀਆਂ ਨੇ।
19ਪਾਣੀ ਪੱਥਰਾਂ ਉੱਤੇ ਵਗਦਾ ਤੇ ਉਨ੍ਹਾਂ ਨੂੰ ਘਸਾ ਦਿੰਦਾ ਹੈ।
ਹੜ੍ਹ ਧਰਤੀ ਤੋਂ ਮਿੱਟੀ ਰੋੜ੍ਹ ਕੇ ਲੈ ਜਾਂਦੇ ਨੇ। ਇਸ ਤਰ੍ਹਾਂ ਹੇ ਪਰਮੇਸ਼ੁਰ
ਤੁਸੀਂ ਬੰਦੇ ਦੀ ਆਸ ਨੂੰ ਤਬਾਹ ਕਰ ਦਿੰਦੇ ਹੋ।
20ਤੁਸੀਂ ਪੂਰੀ ਤਰ੍ਹਾਂ ਉਸ ਨੂੰ ਹਰਾ ਦਿੰਦੇ ਹੋ ਤੇ ਤੁਸੀਂ ਫ਼ੇਰ ਚਲੇ
ਜਾਂਦੇ ਹੋ। ਤੁਸੀਂ ਉਸ ਨੂੰ ਉਦਾਸ ਕਰਕੇ ਹਮੇਸ਼ਾ ਲਈ ਦੂਰ ਭੇਜ
ਦਿੰਦੇ ਹੋ।
21ਜੇ ਉਸਦੇ ਪੁੱਤਰਾਂ ਨੂੰ ਸਨਮਾਨ ਮਿਲਦਾ ਹੈ ਉਹ ਇਸ ਬਾਰੇ
ਕਦੇ ਵੀ ਜਾਣਦਾ ਨਹੀਂ। ਜੇ ਉਸਦੇ ਪੁੱਤਰ ਕਿਸੇ ਮਹੱਤਵ ਦੇ
ਨਹੀਂ, ਉਹ ਇਸ ਨੂੰ ਕਦੇ ਵੀ ਨਹੀਂ ਵੇਖਦਾ।
22ਉਹ ਆਦਮੀ ਆਪਣੇ ਸ਼ਰੀਰ ਅੰਦਰ ਸਿਰਫ਼ ਦਰਦ ਮਹਿਸੂਸ
ਕਰਦਾ ਹੈ। ਉਹ ਸਿਰਫ਼ ਆਪਣੇ ਲਈ ਸੋਗ ਕਰਦਾ ਹੈ।”

### ਅਲੀਫਜ਼ ਦਾ ਅੱਯੂਬ ਨੂੰ ਜਵਾਬ

15 ਫੇਰ ਤੇਮਾਨ ਤੋਂ ਅਲੀਫਜ਼ ਨੇ ਅੱਯੂਬ ਨੂੰ ਜਵਾਬ ਦਿੱਤਾ:
2“ਅੱਯੂਬ, ਜੇ ਤੂੰ ਸੱਚਮੁੱਚ ਸਿਆਣਾ ਹੁੰਦਾ, ਤੂੰ
ਆਪਣੀਆਂ ਨਿਕੰਮੀਆਂ ਨਿੱਜੀ ਰਾਇਆਂ ਨਾਲ ਜਵਾਬ ਨਾ ਦਿੰਦਾ!
ਸਿਆਣਾ ਆਦਮੀ ਇੰਨਾ ਗਰਮ ਹਵਾ ਨਾਲ ਭਰਿਆ ਹੋਇਆ
ਨਹੀਂ ਹੁੰਦਾ।
3ਕੀ ਤੂੰ ਸੋਚਦਾ ਹੈ ਕਿ ਇੱਕ ਸਿਆਣਾ ਆਦਮੀ ਨਿਕੰਮੇ ਸ਼ਬਦਾਂ
ਨਾਲ ਅਤੇ ਬੇਕਾਰ ਕਥਨਾਂ ਨਾਲ ਦਲੀਲ ਕਰੇਗਾ।
4ਅੱਯੂਬ ਜੇ ਤੇਰਾ ਵੱਸ ਚਲਦਾ ਕੋਈ ਵੀ ਬੰਦਾ ਪਰਮੇਸ਼ੁਰ ਦੀ
ਇੱਜ਼ਤ ਨਾ ਕਰਦਾ ਤੇ ਨਾ ਉਸ ਅੱਗੇ ਪ੍ਰਾਰਥਨਾ ਕਰਦਾ।
5ਜੋ ਗੱਲਾਂ ਤੂੰ ਆਖਦਾ ਹੈਂ ਸਾਫ਼ ਤੇਰੇ ਪਾਪਾਂ ਨੂੰ ਦਰਸਾਉਂਦੀਆਂ
ਨੇ। ਅੱਯੂਬ ਤੂੰ ਆਪਣੇ ਪਾਪ ਨੂੰ ਚਲਾਕੀ ਭਰੇ ਸ਼ਬਦਾਂ ਦੀ ਵਰਤੋਂ
ਨਾਲ ਛੁਪਾਉਣ ਦੀ ਕੋਸ਼ਿਸ਼ ਕਰ ਰਿਹਾ ਹੈਂ।
6ਮੈਨੂੰ ਇਹ ਸਾਬਤ ਕਰਨ ਦੀ ਲੋੜ ਨਹੀਂ ਕਿ ਤੂੰ ਗ਼ਲਤ ਹੈਂ
ਕਿਉਂ। ਜਿਹੜੀਆਂ ਗੱਲਾਂ ਤੂੰ ਆਪਣੇ ਮੂੰਹੋਂ ਆਖਦਾ ਹੈਂ
ਦਰਸਾਉਂਦੀਆਂ ਨੇ ਕਿ ਤੂੰ ਗ਼ਲਤ ਹੈਂ। ਤੇਰੇ ਆਪਣੇ ਹੀ ਹੋਠ ਤੇਰੇ
ਖ਼ਿਲਾਫ਼ ਬੋਲਦੇ ਨੇ।
7ਅੱਯੂਬ ਕੀ ਤੇਰਾ ਖਿਆਲ ਹੈ ਕਿ ਤੂੰ ਹੀ ਉਹ ਪਹਿਲਾਂ ਬੰਦਾ
ਜਿਹੜਾ ਕਦੇ ਜਨਮਿਆ ਸੀ? ਕੀ ਤੂੰ ਪਹਾੜੀਆਂ ਤੋਂ ਪਹਿਲਾਂ
ਜਨਮਿਆ ਸੀ?

8ਕੀ ਤੂੰ ਪਰਮੇਸ਼ੁਰ ਦੀਆਂ ਗੁਪਤ ਯੋਜਨਾਵਾਂ ਨੂੰ ਸੁਣਿਆ ਸੀ? ਕੀ ਤੂੰ ਸੋਚਦਾ ਹੈਂ ਕਿ ਤੂੰ ਹੀ ਸਿਆਣਾ ਆਦਮੀ ਹੈਂ।

9ਅੱਯੂਬ, ਤੂੰ ਕੀ ਜਾਣਦੈਂ ਜੋ ਅਸੀਂ ਨਹੀਂ ਜਾਣਦੇ? ਕਿੰਨ੍ਹਾਂ ਅੰਤਰਦਰਿਸ਼ਟੀਆਂ ਤੇ ਤੂੰ ਕਾਬਜ ਹੈ ਜਿਨ੍ਹਾਂ ਦੀ ਸਾਨੂੰ ਕਮੀ ਹੈ।

10ਸਫ਼ੇਰ ਵਾਲਾਂ ਵਾਲੇ ਆਦਮੀ ਅਤੇ ਬਜ਼ੁਰਗ ਸਾਡੇ ਨਾਲ ਸਹਿਮਤ ਹਨ। ਹਾਂ, ਤੇਰੇ ਪਿਤਾ ਨਾਲੋਂ ਵਢੇਰੇ ਲੋਕ ਸਾਡੇ ਪੱਖ ਵਿੱਚ ਹਨ।

11ਪਰਮੇਸ਼ੁਰ ਤੈਨੂੰ ਸਕੂਨ ਦੇਣ ਦੀ ਕੋਸ਼ਿਸ਼ ਕਰਦਾ ਹੈ ਪਰ ਇਹ ਤੇਰੇ ਲਈ ਕਾਫ਼ੀ ਨਹੀਂ। ਅਸੀਂ ਕੋਮਲਤਾ ਨਾਲ ਤੈਨੂੰ ਪਰਮੇਸ਼ੁਰ ਦਾ ਸੰਦੇਸ਼ ਦਿੱਤਾ ਹੈ।

12ਅੱਯੂਬ ਤੂੰ ਸਮਝਦਾ ਕਿਉਂ ਨਹੀਂ? ਕਿਉਂ ਤੂੰ ਸੱਚ ਨੂੰ ਨਹੀਂ ਦੇਖ ਸਕਦਾ?

13ਤੂੰ ਪਰਮੇਸ਼ੁਰ ਦੇ ਵਿਰੁੱਧ ਹੈਂ ਜਦੋਂ ਤੂੰ ਇਹ ਰੋਹ ਭਰੇ ਸ਼ਬਦ ਬੋਲਦਾ ਹੈਂ।

14ਕੋਈ ਵੀ ਆਦਮੀ ਸੱਚਮੁੱਚ ਬੇਗੁਨਾਹ ਨਹੀਂ ਹੋ ਸਕਦਾ। ਔਰਤ ਤੋਂ ਜੰਮਿਆ ਕੋਈ ਵੀ ਬੰਦਾ ਧਰਮੀ ਨਹੀਂ ਹੋ ਸਕਦਾ।

15ਪਰਮੇਸ਼ੁਰ ਆਪਣੇ ਦੂਤਾਂ ਤੇ ਵੀ ਭਰੋਸਾ ਨਹੀਂ ਕਰਦਾ। ਪਰਮੇਸ਼ੁਰ ਦੇ ਮੁਕਾਬਲੇ ਵਿੱਚ ਅਕਾਸ਼ ਵੀ ਪਵਿੱਤਰ ਨਹੀਂ ਹਨ।

16ਆਦਮੀ ਬਦਤਰ ਹੈ। ਉਹ ਨਫ਼ਰਤ ਯੋਗ ਅਤੇ ਭ੍ਰਸ਼ਟ ਹੈ ਅਤੇ ਬਦੀ ਨੂੰ ਪਾਣੀ ਵਾਂਗ ਪੀਂਦਾ ਹੈ।

17ਅੱਯੂਬ ਮੇਰੀ ਗੱਲ ਸੁਣ ਤੇ ਮੈਂ ਤੈਨੂੰ ਇਹ ਸਮਝਾਵਾਂਗਾ। ਮੈਂ ਉਹ ਦੱਸਾਂਗਾ ਜੋ ਮੈਂ ਜਾਣਦਾ ਹਾਂ।

18ਮੈਂ ਤੈਨੂੰ ਉਹ ਗੱਲਾਂ ਦੱਸਾਂਗਾ ਜੋ ਮੈਨੂੰ ਸਿਆਣਿਆਂ ਨੇ ਦੱਸੀਆਂ ਨੇ। ਸਿਆਣੇ ਬੰਦਿਆਂ, ਪੁਰਖਿਆਂ ਨੇ ਮੈਨੂੰ ਇਹ ਗੱਲਾਂ ਦੱਸੀਆਂ ਨੇ।

19ਸਿਰਫ਼ ਉਹੀ ਆਪਣੇ ਮੁਲਕ ਵਿੱਚ ਰਹਿੰਦੇ ਸਨ। ਕੋਈ ਵੀ ਵਿਦੇਸ਼ੀ ਉੱਥੋਂ ਨਹੀਂ ਲੰਘਦਾ ਸੀ। ਇਸ ਲਈ ਕਿਸੇ ਵੀ ਬੰਦਨੇ ਉਨ੍ਹਾਂ ਨੂੰ ਅਜੀਬ ਵਿਚਾਰ ਨਹੀਂ ਦਿੱਤੇ।

20ਇਨ੍ਹਾਂ ਸਿਆਣੇ ਬੰਦਿਆਂ ਨੇ ਆਖਿਆ ਕਿ ਇੱਕ ਬੁਰਾ ਆਦਮੀ ਸਾਰੀ ਉਮਰ ਦੁੱਖ ਭਰਦਾ ਹੈ। ਜ਼ਾਲਮ ਆਦਮੀ ਆਪਣੇ ਗਿਣਤੀ ਦੇ ਸਾਰੇ ਵਰ੍ਹਿਆਂ ਦੌਰਾਨ ਦੁੱਖ ਭਰਦਾ ਹੈ।

21ਹਰ ਸ਼ੋਰ ਉਸ ਨੂੰ ਭੈਭੀਤ ਕਰਦਾ ਹੈ। ਉਸ ਦਾ ਦੁਸ਼ਮਣ ਉਸ ਉੱਤੇ ਵਾਰ ਕਰੇਗਾ ਜਦੋਂ ਉਹ ਆਪਣੇ-ਆਪ ਨੂੰ ਸੁਰਖਿਅਤ ਸਮਝੇਗਾ।

22ਉਸ ਕੋਲ ਹਨੇਰੇ ਤੋਂ ਬਚਣ ਦੀ ਕੋਈ ਆਸ ਨਹੀਂ ਹੁੰਦੀ। ਉੱਥੇ ਉਸ ਨੂੰ ਮਾਰਨ ਲਈ ਕਿਸੇ ਥਾਂ ਤਲਵਾਰ ਇੰਤਜ਼ਾਰ ਵਿੱਚ ਹੁੰਦੀ ਹੈ।

23ਉਹ ਇੱਧਰ-ਓਧਰ ਭਟਕਦਾ ਹੈ ਪਰ ਉਸ ਦਾ ਸ਼ਰੀਰ ਗਿਰਝਾਂ ਲਈ ਭੋਜਨ ਬਣੇਗਾ। ਉਹ ਜਾਣਦਾ ਹੈ ਕਿ ਉਸ ਦੀ ਮੌਤ ਬਹੁਤ ਨੇੜੇ ਹੈ।

24ਦਰਦ ਅਤੇ ਚਿੰਤਾ ਉਸਨੂੰ ਭੈਭੀਤ ਕਰ ਦਿੰਦੇ ਨੇ। ਉਹ ਚੀਜ਼ਾਂ ਤਬਾਹ ਕਰਨ ਲਈ ਤਿਆਰ ਰਾਜੇ ਵਾਂਗ, ਉਸ ਉੱਤੇ ਹਮਲਾ ਕਰਦੀਆਂ ਹਨ।

25ਕਿਉਂ ਕਿ ਬੁਰਾ ਆਦਮੀ ਪਰਮੇਸ਼ੁਰ ਨੂੰ ਮੰਨਣ ਤੋਂ ਇਨਕਾਰ ਕਰਦਾ ਹੈ ਅਤੇ ਉਹ ਆਪਣਾ ਮੁੱਕਾ ਪਰਮੇਸ਼ੁਰ ਦੇ ਸਾਮ੍ਹਣੇ ਹਿਲਾਉਂਦਾ ਹੈ ਅਤੇ ਸਰਬ-ਸ਼ਕਤੀਮਾਨ ਪਰਮੇਸ਼ੁਰ ਨੂੰ ਹਰਾਉਣ ਦੀ ਕੋਸ਼ਿਸ਼ ਕਰਦਾ ਹੈ।

26ਉਹ ਆਦਮੀ ਬਹੁਤ ਜਿੱਦੀ ਹੈ। ਉਹ ਪਰਮੇਸ਼ੁਰ ਉੱਤੇ ਕਿਸੇ ਮੋਟੀ ਤਕੜੀ ਢਾਲ ਨਾਲ ਹਮਲਾ ਕਰਨ ਦੀ ਕੋਸ਼ਿਸ਼ ਕਰਦਾ ਹੈ।

27ਭਾਵੇਂ ਜੇਕਰ ਉਹ ਆਦਮੀ ਬਹੁਤ ਹੀ ਅਮੀਰ ਅਤੇ ਮੋਟਾ ਹੋਵੇ।

28ਉਸ ਦਾ ਸ਼ਹਿਰ ਤਬਾਹ ਹੋ ਜਾਵੇਗਾ, ਉਸਦਾ ਘਰ ਬਰਬਾਦ ਹੋ ਜਾਵੇਗਾ, ਉਸ ਦਾ ਮਕਾਨ ਖਾਲੀ ਹੋ ਜਾਵੇਗਾ।

29ਬੁਰਾ ਆਦਮੀ ਬਹੁਤ ਦੇਰ ਤੱਕ ਅਮੀਰ ਨਹੀਂ ਰਹਿੰਦਾ। ਉਸਦੀ ਦੌਲਤ ਬਹੁਤ ਚਿਰ ਨਹੀਂ ਰਹੇਗੀ। ਉਸ ਦੀਆਂ ਫ਼ਸਲਾਂ ਬਹੁਤਤਾ ਨਹੀਂ ਉੱਗਣਗੀਆਂ।

30ਬੁਰਾ ਆਦਮੀ ਹਨੇਰੇ ਕੋਲੋਂ ਨਹੀਂ ਬਚ ਸਕੇਗਾ ਉਹ ਉਸ ਰੁੱਖ ਵਾਂਗਰ ਹੋਵੇਗਾ ਜਿਸ ਦੀਆਂ ਕਰੂੰਬਲਾਂ ਇੱਕ ਲਾਟ ਕਾਰਣ ਮਰ ਗਈਆਂ ਹੋਣ ਅਤੇ ਹਵਾ ਉਨ੍ਹਾਂ ਨੂੰ ਦੂਰ ਉਡਾ ਕੇ ਲੈ ਜਾਂਦੀ ਹੈ।

31ਬੁਰੇ ਆਦਮੀ ਨੂੰ ਉਦੋਂ ਆਪਣੇ ਆਪ ਨੂੰ ਮੂਰਖ ਨਹੀਂ ਬਨਾਉਣਾ ਚਾਹੀਦਾ ਜਦੋਂ ਉਹ ਨਿਕੰਮੀਆਂ ਚੀਜ਼ਾਂ ਉੱਤੇ ਭਰੋਸਾ ਕਰ ਲੈਂਦਾ ਹੈ। ਕਿਉਂ? ਉਸ ਨੂੰ ਕੁਝ ਵੀ ਨਹੀਂ ਮਿਲੇਗਾ।

32ਇਸਤੋਂ ਪਹਿਲਾਂ ਕਿ ਉਸਦੀ ਜ਼ਿੰਦਗੀ ਖਤਮ ਹੋ ਜਾਵੇ, ਬੁਰਾ ਆਦਮੀ ਬੁੱਢਾ ਤੇ ਬੰਜਰ ਹੋ ਜਾਵੇਗਾ। ਉਹ ਉਸ ਸੁੱਕੀ ਟਾਹਣੀ ਵਾਂਗ ਹੋ ਜਾਵੇਗਾ ਜਿਹੜੀ ਫੇਰ ਕਦੇ ਵੀ ਹਰੀ ਨਹੀਂ ਹੁੰਦੀ।

33ਬੁਰਾ ਆਦਮੀ ਉਸ ਅੰਗੂਰੀ ਵੇਲ ਵਰਗਾ ਹੋ ਜਾਵੇਗਾ ਜਿਸਦੇ ਅੰਗੂਰ ਪੱਕਣ ਤੋਂ ਪਹਿਲਾਂ ਹੀ ਝੜ ਜਾਂਦੇ ਨੇ। ਉਹ ਬੰਦਾ ਜੈਤੂਨ ਦੇ ਉਸ ਰੁੱਖ ਵਰਗਾ ਹੋਵੇਗਾ ਜਿਸਦੇ ਫ਼ੁੱਲ ਝੜ ਜਾਂਦੇ ਨੇ।

34ਕਿਉਂ ਕਿ ਬਿਨਾ ਪਰਮੇਸ਼ੁਰ ਦੇ ਲੋਕਾਂ ਕੋਲ ਕੁਝ ਵੀ ਨਹੀਂ ਉਹ ਜਿਹੜੇ ਵੱਢੀ ਨੂੰ ਪਿਆਰ ਕਰਦੇ ਨੇ ਉਨ੍ਹਾਂ ਦੇ ਘਰ ਅੱਗ ਨਾਲ ਸਾੜੇ ਜਾਣਗੇ।

35ਉਹ ਕਸ਼ਟਾਂ ਦੀ ਕਲਪਨਾ ਕਰਦੇ ਨੇ, ਪਾਪ ਨੂੰ ਜਾਣਦੇ ਹਨ ਅਤੇ ਕੁੱਖ ਵਿੱਚ ਵੀ ਧੋਖਾ ਦੇਣਾ ਵਿਉਂਤਦੇ ਹਨ।"

### ਅੱਯੂਬ ਦਾ ਅਲੀਫਜ਼ ਨੂੰ ਜਵਾਬ

16 ਫੇਰ ਅੱਯੂਬ ਨੇ ਜਵਾਬ ਦਿੱਤਾ, "ਮੈਂ ਸੁਣਿਆ ਹੈ
2ਪਹਿਲਾਂ ਵੀ ਇਨ੍ਹਾਂ ਗੱਲਾਂ ਬਾਰੇ। ਤੁਸੀਂ ਤਿੰਨੇ ਬੰਦੇ ਮੈਨੂੰ ਤਕਲੀਫ ਦਿੰਦੇ ਹੋ ਆਰਾਮ ਨਹੀਂ।

3ਤੁਹਾਡੇ ਲੰਮੇ ਭਾਸ਼ਣ ਕਦੇ ਖਤਮ ਨਹੀਂ ਹੁੰਦੇ। ਤੁਸੀਂ ਬਹਿਸ ਕਿਉਂ ਕਰੀ ਜਾ ਰਹੇ ਹੋ।

4ਜੇਕਰ ਤੁਹਾਡੇ ਦੁੱਖ ਵੀ ਮੇਰੇ ਵਰਗੇ ਹੁੰਦੇ, ਮੈਂ ਵੀ ਤੁਹਾਨੂੰ ਇਹੋ ਗੱਲਾਂ ਕਹਿ ਸਕਦਾ ਸੀ। ਮੈਂ ਤੁਹਾਡੇ ਵਿਰੁੱਧ ਸਿਆਣੀਆਂ ਗੱਲਾਂ ਆਖਕੇ ਤੁਹਾਡੇ ਤੇ ਆਪਣਾ ਸਿਰ ਹਿਲਾ ਸਕਦਾ ਸੀ।

5ਪਰ ਮੈਂ ਤੁਹਾਨੂੰ ਹੌਂਸਲਾ ਦੇ ਸਕਦਾ ਸੀ ਅਤੇ ਆਪਣੇ ਸ਼ਬਦਾਂ ਨਾਲ ਤੁਹਾਨੂੰ ਉਮੀਦ ਦੇ ਸਕਦਾ ਸੀ।

6ਪਰ ਜੋ ਕੁਝ ਵੀ ਮੈਂ ਆਖਦਾ ਹਾਂ ਮੇਰੇ ਦਰਦ ਨੂੰ ਦੂਰ ਨਹੀਂ ਕਰਦਾ।ਅਤੇ ਨਾ ਹੀ ਖਾਮੋਸ਼ ਰਹਿਣਾ ਕੁਝ ਸਹਾਇਤਾ ਕਰਦਾ ਹੈ।

7ਹੇ ਪਰਮੇਸ਼ੁਰ ਸੱਚਮੁੱਚ ਹੀ ਤੂੰ ਮੇਰੀ ਸ਼ਕਤੀ ਖੋਹ ਲਈ ਹੈ। ਤੂੰ
ਮੇਰੇ ਸਾਰੇ ਪਰਿਵਾਰ ਨੂੰ ਤਬਾਹ ਕਰ ਦਿੱਤਾ ਹੈ।
8ਤੂੰ ਮੈਨੂੰ ਪਤਲਾ ਤੇ ਕਮਜ਼ੋਰ ਬਣਾ ਦਿੱਤਾ ਹੈ, ਤੇ ਲੋਕ ਇਹੀ
ਸੋਚਦੇ ਨੇ ਕਿ ਮੈਂ ਦੋਸ਼ੀ ਹਾਂ।
9ਪਰਮੇਸ਼ੁਰ ਮੇਰੇ ਉੱਤੇ ਵਾਰ ਕਰਦਾ ਹੈ, ਉਹ ਮੇਰੇ ਉੱਤੇ
ਕਹਿਰਵਾਨ ਹੈ ਤੇ ਉਹ ਮੇਰੇ ਸ਼ਰੀਰ ਦੇ ਟੋਟੇ ਕਰ ਰਿਹਾ ਹੈ।
ਪਰਮੇਸ਼ੁਰ ਮੇਰੇ ਖ਼ਿਲਾਫ਼ ਦੰਦ ਕਰੀਚ ਰਿਹਾ ਹੈ। ਮੇਰਾ ਦੁਸ਼ਮਣ
ਮੇਰੇ ਵੱਲ ਨਫ਼ਰਤ ਨਾਲ ਤੱਕ ਰਿਹਾ ਹੈ।
10ਲੋਕ ਮੇਰੇ ਦੁਆਲੇ ਇਕੱਠੇ ਹੋ ਗਏ ਨੇ। ਉਹ ਮੇਰਾ ਮਜ਼ਾਕ
ਉਡਾਉਂਦੇ ਨੇ ਤੇ ਮੇਰੇ ਮੂੰਹ ਉੱਤੇ ਚਪੇੜਾਂ ਮਾਰਦੇ ਨੇ।
11ਪਰਮੇਸ਼ੁਰ ਨੇ ਮੈਨੂੰ ਬਦ ਲੋਕਾਂ ਦੇ ਹਵਾਲੇ ਕਰ ਦਿੱਤਾ ਹੈ।
ਉਸਨੇ ਮੈਨੂੰ ਬੁਰੇ ਲੋਕਾਂ ਪਾਸੋਂ ਜ਼ਖਮੀ ਕਰਵਾਇਆ ਹੈ।
12ਮੇਰੇ ਨਾਲ ਹਰ ਗੱਲ ਬੜੀ ਠੀਕ ਠਾਕ ਸੀ, ਪਰ ਫੇਰ ਪਰਮੇਸ਼ੁਰ
ਨੇ ਮੈਨੂੰ ਕੁਚਲ ਦਿੱਤਾ। ਹਾਂ, ਉਸਨੇ ਮੈਨੂੰ ਗਰਦਨ ਤੋਂ ਫ਼ੜ ਲਿਆ
ਤੇ ਮੈਨੂੰ ਟੋਟੇ-ਟੋਟੇ ਕਰ ਦਿੱਤਾ। ਪਰਮੇਸ਼ੁਰ ਨੇ ਮੈਨੂੰ ਨਿਸ਼ਾਨੇਬਾਜ਼ੀ
ਲਈ ਵਰਤਿਆ।
13ਪਰਮੇਸ਼ੁਰ ਦੇ ਤੀਰ ਅੰਦਾਜ਼ ਮੇਰੇ ਹਰ ਪਾਸੇ ਨੇ ਉਹ ਮੇਰੇ
ਗੁਰਦਿਆਂ ਵਿੱਚ ਤੀਰ ਮਾਰਦਾ ਹੈ। ਉਹ ਕੋਈ ਮਿਹਰ ਨਹੀਂ
ਦਰਸਾਉਂਦਾ। ਉਹ ਮੇਰੇ ਪਿੱਤ ਨੂੰ ਧਰਤੀ ਉੱਤੇ ਰੋੜ੍ਹ ਦਿੰਦਾ ਹੈ।
14ਪਰਮੇਸ਼ੁਰ ਬਾਰ-ਬਾਰ ਮੇਰੇ ਉੱਤੇ ਹਮਲਾ ਕਰਦਾ ਹੈ ਉਹ
ਮੇਰੇ ਉੱਤੇ ਲੜਾਈ ਵਿਚਲੇ ਸਿਪਾਹੀ ਵਾਂਗ ਟੁੱਟ ਪੈਂਦਾ ਹੈ।
15ਮੈਂ ਬਹੁਤ ਉਦਾਸ ਹਾਂ ਇਸ ਲਈ ਮੈਂ ਉਦਾਸੀ ਦੇ ਇਹ
ਬਸਤਰ ਪਾਉਂਦਾ ਹਾਂ। ਮੈਂ ਘੱਟੇ ਅਤੇ ਸੁਆਹ ਵਿੱਚ ਬੈਠਾ ਹੋਇਆ
ਹਾਂ ਤੇ ਮੈਂ ਹਾਰਿਆ ਹੋਇਆ ਮਹਿਸੂਸ ਕਰਦਾ ਹਾਂ।
16ਰੋ-ਰੋ ਕੇ ਮੇਰਾ ਮੂੰਹ ਲਾਲ ਹੋਇਆ ਪਿਆ ਹੈ। ਮੇਰੀਆਂ ਅੱਖਾਂ
ਦੁਆਲੇ ਕਾਲੇ ਘੇਰੇ ਨੇ।
17ਮੈਂ ਕਦੇ ਵੀ ਕਿਸੇ ਲਈ ਜ਼ਾਲਮ ਨਹੀਂ ਸਾਂ ਪਰ ਮੇਰੇ ਨਾਲ
ਇਹ ਮਾੜੀਆਂ ਗੱਲਾਂ ਵਾਪਰੀਆਂ ਨੇ। ਮੇਰੀਆਂ ਪ੍ਰਾਰਥਨਾਵਾਂ ਸ਼ੁਧ
ਤੇ ਧਰਮੀ ਹਨ। 18ਧਰਤੀਏ ਉਨ੍ਹਾਂ ਮਾੜੀਆਂ ਗੱਲਾਂ ਨੂੰ ਛੁਪਾ ਨਾ
ਜਿਹੜੀਆਂ ਮੇਰੇ ਨਾਲ ਕੀਤੀਆਂ ਗਈਆਂ ਸੀ। ਕਾਸੇ ਨੂੰ ਵੀ
ਨਿਰਪੱਖਤਾ ਲਈ ਮੇਰੀਆਂ ਅਰਜੋਈਆਂ ਨੂੰ ਰੋਕਣ ਨਾ ਦੇਵੀਂ।
19ਹੁਣ ਵੀ ਅਕਾਸ਼ ਵਿੱਚ ਕੋਈ ਨਾ ਕੋਈ ਹੈ ਜਿਹੜਾ ਮੇਰੇ ਪੱਖ
ਵਿੱਚ ਬੋਲੇਗਾ। ਉੱਪਰ ਕੋਈ ਨਾ ਕੋਈ ਹੈ ਜਿਹੜਾ ਮੇਰੇ ਲਈ
ਸਾਖੀ ਦੇਵੇਗਾ।
20ਮੇਰਾ ਮਿੱਤਰ ਮੇਰੇ ਲਈ ਗੱਲ ਕਰ ਰਿਹਾ ਹੈ ਜਦ ਕਿ ਮੇਰੀਆਂ
ਅੱਖਾਂ ਪਰਮੇਸ਼ੁਰ ਸਾਮ੍ਹਣੇ ਹੰਝੂ ਕੇਰ ਰਹੀਆਂ ਨੇ।
21ਉਹ ਮੇਰੇ ਲਈ ਪਰਮੇਸ਼ੁਰ ਨਾਲ ਗੱਲ ਕਰ ਰਿਹਾ ਹੈ, ਜਿਵੇਂ
ਕੋਈ ਵਿਅਕਤੀ* ਆਪਣੇ ਦੋਸਤ ਲਈ ਗਵਾਹੀ ਦਿੰਦਾ ਹੈ।
22ਸਿਰਫ਼ ਥੋੜੇ ਹੀ ਸਾਲਾਂ ਵਿੱਚ ਮੈਂ ਉਸ ਥਵੇਂ ਚਲਿਆ ਜਾਵਾਂਗਾ
ਜਿੱਥੋਂ ਕੋਈ ਨਹੀਂ ਪਰਤਦਾ।

17 ਮੇਰਾ ਆਤਮਾ ਟੁੱਟਿਆ ਹੋਇਆ ਹੈ, ਅਤੇ ਮੈਂ ਸਭ ਕੁਝ
ਛੱਡ ਜਾਣ ਲਈ ਤਿਆਰ ਹਾਂ। ਮੇਰਾ ਜੀਵਨ ਤਕਰੀਬਨ
ਖਤਮ ਹੋ ਗਿਆ ਹੈ ਅਤੇ ਕਬਰ ਮੇਰਾ ਇੰਤਜ਼ਾਰ ਕਰ ਰਹੀ ਹੈ।
2ਲੋਕੀਂ ਮੇਰੇ ਆਲੇ-ਦੁਆਲੇ ਖਲੋਤੇ ਨੇ ਤੇ ਮੇਰੇ ਉੱਤੇ ਹੱਸ ਰਹੇ
ਨੇ। ਮੈਂ ਉਨ੍ਹਾਂ ਨੂੰ ਮੈਨੂੰ ਖਿਝਾਉਂਦਿਆਂ ਤੇ ਬੇਇੱਜ਼ਤ ਕਰਦਿਆਂ
ਤੱਕ ਰਿਹਾ ਹਾਂ।
3ਹੇ ਪਰਮੇਸ਼ੁਰ ਮੈਨੂੰ ਦਰਸਾਉ ਕਿ ਤੁਸੀਂ ਸੱਚਮੁੱਚ ਮੈਨੂੰ ਸਹਾਰਾ
ਦਿੰਦੇ ਹੋ। ਹੋਰ ਕੋਈ ਵੀ ਬੰਦਾ ਮੈਨੂੰ ਸਹਾਰਾ ਨਹੀਂ ਦੇਵੇਗਾ।
4ਤੁਸੀਂ ਮੇਰੇ ਦੋਸਤਾਂ ਦੇ ਮਨ ਬੰਦ ਕਰ ਦਿੱਤੇ ਨੇ ਅਤੇ ਉਹ
ਸਮਝਦੇ ਨੇ, ਕਿਰਪਾ ਕਰਕੇ ਉਨ੍ਹਾਂ ਨੂੰ ਜਿੱਤਣ ਨਾ ਦਿਓ।
5ਤੁਸੀਂ ਜਾਣਦੇ ਹੋ ਲੋਕ ਕੀ ਆਖਦੇ ਨੇ, 'ਇੱਕ ਬੰਦਾ ਆਪਣੇ
ਦੋਸਤਾਂ ਦੀ ਸਹਾਇਤਾ ਕਰਨ ਲਈ ਆਪਣੇ ਹੀ ਬੱਚਿਆਂ ਬਾਰੇ
ਅਣਗਹਿਲੀ ਕਰਦਾ ਹੈ।' ਪਰ ਮੇਰੇ ਮਿੱਤਰ ਮੇਰੇ ਖ਼ਿਲਾਫ਼ ਹੋ ਗਏ
ਨੇ।
6ਪਰਮੇਸ਼ੁਰ ਨੇ ਮੇਰਾ ਨਾਮ ਸਭ ਪਾਸੇ ਬਦਨਾਮ ਕਰ ਦਿੱਤਾ ਹੈ।
ਲੋਕ ਮੇਰੇ ਮੂੰਹ ਉੱਤੇ ਥੁੱਕਦੇ ਨੇ।
7ਮੇਰੀਆਂ ਅੱਖਾਂ ਲੱਗਭਗ ਅੰਨ੍ਹੀਆਂ ਹੋ ਗਈਆਂ ਹਨ ਕਿਉਂ ਕਿ
ਮੈਂ ਉਦਾਸ ਤੇ ਬਹੁਤ ਦੁਖੀ ਹਾਂ। ਮੇਰਾ ਸਾਰਾ ਸ਼ਰੀਰ ਪਰਛਾਵੇਂ
ਵਾਂਗ ਪਤਲਾ ਹੋ ਗਿਆ।
8ਇਮਾਨਦਾਰ ਲੋਕ ਇਸ ਗੱਲੋਂ ਦੁਖੀ ਨੇ। ਬੇਗੁਨਾਹ ਲੋਕੀਂ
ਉਨ੍ਹਾਂ ਲੋਕਾਂ ਕਾਰਣ ਉੱਤੇਜਿਤ ਹੁੰਦੇ ਹਨ ਜਿਹੜੇ ਪਰਮੇਸ਼ੁਰ ਦੀ
ਪਰਵਾਹ ਨਹੀਂ ਕਰਦੇ।
9ਪਰ ਧਰਮੀ ਲੋਕ ਧਰਮੀ ਰਾਹ ਤੇ ਡਟੇ ਰਹਿੰਦੇ ਹਨ। ਬੇਗੁਨਾਹ
ਲੋਕੀਂ ਬਹੁਤ ਸ਼ਕਤੀਸ਼ਾਲੀ ਹੋ ਜਾਣਗੇ।
10ਪਰ ਤੁਸੀਂ ਸਾਰੇ ਜਾਣੇ ਆਓ, ਇਹ ਦਰਸਾਉਣ ਦੀ ਕੋਸ਼ਿਸ਼
ਕਰੋ ਕਿ ਸਾਰਾ ਕਸੂਰ ਮੇਰਾ ਹੈ। ਤੁਹਾਡੇ ਵਿੱਚੋਂ ਕੋਈ ਵੀ ਸਿਆਣਾ
ਨਹੀਂ। 11ਮੇਰਾ ਜੀਵਨ ਬੀਤ ਰਿਹਾ ਹੈ, ਮੇਰੀਆਂ ਯੋਜਨਾਵਾਂ ਤਬਾਹ
ਹੋ ਗਈਆਂ ਨੇ। ਮੇਰੀ ਆਸ ਮੁੱਕ ਗਈ ਹੈ।
12ਪਰ ਉਹ ਰਾਤ ਨੂੰ ਦਿਨ 'ਚ ਬਦਲਣ ਦੀ ਕੋਸ਼ਿਸ਼ ਕਰਦੇ
ਹਨ। ਉਹ ਹਨੇਰੇ ਦੇ ਚਿਹਰੇ ਵਿੱਚ ਘੋਸ਼ਿਤ ਕਰਦੇ ਹਨ: ਰੌਸ਼ਨੀ
ਸਿਰਫ਼ ਕੋਨਿਆਂ ਦੇ ਦੁਆਲੇ ਹੈ।
13ਹੋ ਸਕਦਾ ਮੈਂ ਆਸ ਕਰਾਂ ਕਿ ਕਬਰ ਮੇਰਾ ਨਵਾਂ ਘਰ ਹੋਵੇਗੀ,
ਹੋ ਸਕਦਾ ਕਿ ਮੈਂ ਹਨੇਰੀ ਕਬਰ ਵਿੱਚ ਆਪਣੇ ਬਿਸਤਰ ਵਿਛਾਉਣ
ਦੀ ਆਸ ਕਰਾਂ।
14ਸ਼ਾਇਦ ਮੈਂ ਕਬਰ ਨੂੰ ਕਹਾਂ, 'ਤੂੰ ਹੈ ਮੇਰਾ ਪਿਤਾ ਹੈਂ,' ਅਤੇ
ਕੀੜਿਆਂ ਨੂੰ ਕਹਾਂ, 'ਮੇਰੀ ਮਾਂ' ਜਾਂ 'ਮੇਰੀ ਭੈਣ।'
15ਪਰ ਜੇ ਸਿਰਫ਼ ਇਹੀ ਮੇਰੀ ਆਸ ਹੈ ਤਾਂ ਮੇਰੇ ਲਈ ਕੋਈ
ਆਸ ਨਹੀਂ। ਜੇ ਸਿਰਫ਼ ਇਹੀ ਮੇਰੀ ਆਸ ਹੈ ਤਾਂ ਲੋਕਾਂ ਮੈਨੂੰ
ਬਿਨਾ ਆਸ ਤੋਂ ਲੱਭ ਲਿਆ ਹੈ।
16ਕੀ ਮੇਰੀ ਆਸ ਮੇਰੇ ਨਾਲ ਮਰ ਜਾਵੇਗੀ? ਕੀ ਇਹ ਮੇਰੇ
ਨਾਲ ਮੌਤ ਦੇ ਸਥਾਨ ਤੇ ਜਾਵੇਗੀ? ਕੀ ਅਸੀਂ ਇਕੱਠੇ ਹੀ ਸੁਆਹ
ਵਿੱਚ ਸਮਾਵਾਂਗੇ?"

### ਬਿਲਦਦ ਦਾ ਅੱਯੂਬ ਨੂੰ ਜਵਾਬ

18 ਫੇਰ ਸ਼ੂਹੀ ਦੇ ਬਿਲਦਦ ਨੇ ਜਵਾਬ ਦਿੱਤਾ:
2"ਅੱਯੂਬ, ਤੂੰ ਕਦੋਂ ਗੱਲਾਂ ਕਰਨੋਂ ਹਟੇਂਗਾ? ਖਾਮੋਸ਼ ਹੋ
ਤੇ ਸੁਣ, ਆ ਅਸੀਂ ਤੈਨੂੰ ਕੁਝ ਦੱਸੀਏ।

**ਵਿਅਕਤੀ** ਮੂਲਅਰਥ, "ਆਦਮੀ ਦਾ ਪੁੱਤਰ।"

3ਤੂੰ ਕਿਉਂ ਇਹ ਸੋਚਦਾ ਹੈ ਕਿ ਅਸੀਂ ਬੇਜ਼ੁਬਾਨ ਗਊਆਂ ਦੀ
ਤਰ੍ਹਾਂ ਮੂਰਖ ਹਾਂ?
4ਅੱਯੂਬ, ਤੇਰਾ ਗੁੱਸਾ ਤੈਨੂੰ ਹੀ ਸੱਟ ਮਾਰ ਰਿਹਾ ਹੈ। ਕੀ ਲੋਕਾਂ
ਨੂੰ ਇਹ ਚਾਹੀਦਾ ਹੈ ਕਿ ਬਸ ਤੇਰੇ ਲਈ ਧਰਤੀ ਛੱਡ ਜਾਣ? ਕੀ
ਤੂੰ ਸੋਚਦਾ ਹੈ ਕੀ ਪਰਮੇਸ਼ੁਰ ਤੈਨੂੰ ਸੰਤੁਸ਼ਟ ਕਰਨ ਲਈ ਪਹਾੜਾਂ
ਨੂੰ ਹਿਲਾ ਦੇਵੇਗਾ,?
5ਹਾਂ, ਬੁਰੇ ਆਦਮੀ ਦੀ ਰੋਸ਼ਨੀ ਗੁੱਲ ਹੋ ਜਾਵੇਗੀ। ਉਸ ਦੀ
ਅੱਗ ਜਲਣੋ ਹਟ ਜਾਵੇਗੀ।
6ਉਸ ਦੇ ਘਰ ਦੀ ਰੋਸ਼ਨੀ ਹਨੇਰਾ ਹੋ ਜਾਵੇਗੀ। ਉਸ ਦੇ ਨੇੜੇ
ਦਾ ਦੀਵਾ ਬੁਝ ਜਾਵੇਗਾ।
7ਉਸਦੇ ਕਦਮ ਫ਼ੇਰ ਕਦੇ ਵੀ ਮਜ਼ਬੂਤ ਅਤੇ ਤੇਜ਼ ਨਹੀਂ ਹੋਣਗੇ।
ਪਰ ਉਹ ਹੌਲੀ-ਹੌਲੀ ਤੁਰੇਗਾ ਤੇ ਕਮਜ਼ੋਰ ਹੋ ਜਾਵੇਗਾ, ਉਸ
ਦੀਆਂ ਆਪਣੀਆਂ ਬੁਰੀਆਂ ਯੋਜਨਾਵਾਂ ਉਸ ਨੂੰ ਡੇਗ ਦੇਣਗੀਆਂ।
8ਉਸ ਦੇ ਆਪਣੇ ਕਦਮ ਉਸ ਨੂੰ ਸ਼ਿਕੰਜੇ ਵਿੱਚ ਲੈ ਜਾਣਗੇ।
ਉਹ ਆਪਣੇ ਹੀ ਸ਼ਿਕੰਜੇ ਵਿੱਚ ਫ਼ਸ ਜਾਵੇਗਾ।
9ਕੁੜਿੱਕੀ ਉਸ ਦੀਆਂ ਅੱਡੀਆਂ ਫ਼ੜ ਲਵੇਗੀ, ਕੁੜਿੱਕੀ ਉਸ ਨੂੰ
ਘੁੱਟ ਕੇ ਫ਼ੜ ਲਵੇਗੀ।
10ਧਰਤੀ ਤੇ ਪਿਆ ਰੱਸਾ ਉਸ ਨੂੰ ਕਸ ਲਵੇਗਾ, ਕੁੜਿੱਕੀ ਉਸ
ਦੇ ਰਾਹ ਅੰਦਰ ਇੰਤਜ਼ਾਰ ਵਿੱਚ ਹੈ।
11ਡਰ ਉਸ ਦਾ ਸਾਰੀਂ-ਪਾਸੀਂ ਇੰਤਜ਼ਾਰ ਕਰ ਰਿਹਾ ਹੈ। ਡਰ
ਉਸ ਦੇ ਵਧਾਏ ਹਰ ਕਦਮ ਦਾ ਪਿੱਛਾ ਕਰਨਗੇ।
12ਬੁਰੀਆਂ ਮੁਸੀਬਤਾਂ ਉਸ ਲਈ ਭੁੱਖੀਆਂ ਹਨ। ਉਸ ਦੀਆਂ
ਬਰਬਾਦੀਆਂ ਅਤੇ ਹਾਦਸੇ ਤਿਆਰ ਨੇ ਜਦੋਂ ਉਹ ਡਿੱਗੇਗਾ।
13ਭਿਆਨਕ ਬਿਮਾਰੀ ਉਸ ਦੀ ਚਮੜੀ ਨੂੰ ਖਾ ਲਵੇਗੀ ਇਹ
ਉਸ ਦੀਆਂ ਲੱਤਾਂ ਬਾਹਾਂ ਨੂੰ ਸਾੜ ਦੇਵੇਗੀ।
14ਬੁਰਾ ਆਦਮੀ ਆਪਣੇ ਘਰ ਦੀ ਸੁਰਖਿਆ ਤੋਂ ਦੂਰ
ਲਿਜਾਇਆ ਜਾਵੇਗਾ, ਉਸ ਦੀ ਅਗਵਾਈ ਖੌਫ਼ਾਂ ਦੇ ਰਾਜੇ ਨੂੰ
ਮਿਲਣ ਲਈ ਕੀਤੀ ਜਾਵੇਗੀ।
15ਉਸਦੇ ਘਰ ਵਿੱਚ ਕੁਝ ਵੀ ਨਹੀਂ ਬਚੇਗਾ? ਬਲਦੀ ਹੋਈ
ਅੱਗ ਉਸ ਦੇ ਸਾਰੇ ਘਰ ਵਿੱਚ ਬਿਖੇਰ ਦਿੱਤੀ ਜਾਵੇਗੀ।
16ਹੇਠਾਂ, ਉਸ ਦੀਆਂ ਜੜ੍ਹਾਂ ਸੁੱਕ ਜਾਣਗੀਆਂ ਤੇ ਉੱਪਰ, ਉਸ
ਦੀਆਂ ਟਾਹਣੀਆਂ ਮਰ ਜਾਣਗੀਆਂ
17ਧਰਤੀ ਉਤਲੇ ਲੋਕ ਉਸ ਨੂੰ ਚੇਤੇ ਨਹੀਂ ਕਰਨਗੇ ਕੋਈ ਵੀ
ਬੰਦਾ ਹੁਣ ਉਸ ਨੂੰ ਯਾਦ ਨਹੀਂ ਕਰਦਾ।
18ਲੋਕ ਉਸ ਨੂੰ ਰੌਸ਼ਨੀ ਤੋਂ ਬਾਹਰ ਹਨੇਰੇ ਵਿੱਚ ਧੱਕ ਦੇਣਗੇ।
ਉਹ ਉਸ ਨੂੰ ਇਸ ਦੁਨੀਆਂ ਤੋਂ ਬਾਹਰ ਭਜਾ ਦੇਣਗੇ।
19ਉਸ ਦੇ ਬੱਚੇ ਜਾਂ ਪੋਤੇ-ਪੋਤਰੀਆਂ ਨਹੀਂ ਹੋਣਗੇ, ਉਸ ਦੇ
ਪਰਿਵਾਰ ਵਿੱਚੋਂ ਕੋਈ ਵੀ ਜਿਉਂਦਾ ਨਹੀਂ ਬਚੇਗਾ।
20ਪੱਛਮ ਦੇ ਲੋਕਾਂ ਨੂੰ ਸਦਮਾ ਪਹੁੰਚੇਗਾ ਜਦੋਂ ਉਹ ਸੁਣਨਗੇ
ਕਿ ਉਸ ਬੁਰੇ ਬੰਦੇ ਨਾਲ ਕੀ ਵਾਪਰਿਆ ਪੂਰਬ ਦੇ ਬੰਦੇ ਡਰ
ਨਾਲ ਸੁੰਨ ਹੋ ਜਾਣਗੇ।
21ਸੱਚਮੁੱਚ ਬੁਰੇ ਦੇ ਘਰ ਨਾਲ ਇਹ ਵਾਪਰੇਗਾ ਇਹੀ ਹੈ ਜੋ
ਉਸ ਬੰਦੇ ਨਾਲ ਵਾਪਰੇਗਾ ਜੋ ਪਰਮੇਸ਼ੁਰ ਦੀ ਪਰਵਾਹ ਨਹੀਂ
ਕਰਦਾ।"

### ਅੱਯੂਬ ਦਾ ਜਵਾਬ

19 ਫਿਰ ਅੱਯੂਬ ਨੇ ਜਵਾਬ ਦਿੱਤਾ:
2"ਕਿੰਨੀ ਦੇਰ ਹੋਰ ਤੁਸੀਂ ਮੈਨੂੰ ਦੁੱਖ ਦੇਵੋਂਗੇ ਤੇ ਮੈਨੂੰ
ਸ਼ਬਦਾਂ ਨਾਲ ਹੌਂਸਲਾ ਦੇਵੋਂਗੇ।
3ਹੁਣ ਤਾਈਂ ਤੁਸੀਂ ਮੈਨੂੰ ਦਸ ਵਾਰੀ ਬੇਇੱਜ਼ਤ ਕੀਤਾ ਹੈ, ਮੇਰੇ
ਉੱਤੇ ਵਾਰ ਕਰਦਿਆਂ ਤੁਹਾਨੂੰ ਕੋਈ ਸ਼ਰਮ ਨਹੀਂ।
4ਜੇ ਮੈਂ ਪਾਪ ਵੀ ਕੀਤਾ ਹੈ ਤਾਂ ਇਹ ਮੇਰੀ ਸਮੱਸਿਆ ਹੈ। ਇਸ
ਨਾਲ ਤੁਹਾਨੂੰ ਕੋਈ ਤਕਲੀਫ ਨਹੀਂ।
5ਤੁਸੀਂ ਤਾਂ ਬਸ ਮੇਰੇ ਨਾਲੋਂ ਬਿਹਤਰ ਦਿਸਣਾ ਚਾਹੁੰਦੇ ਹੋ।
ਤੁਸੀਂ ਆਖਦੇ ਹੋ ਕਿ ਮੇਰੀਆਂ ਮੁਸੀਬਤਾਂ ਮੇਰਾ ਹੀ ਕਸੂਰ ਨੇ।
6ਪਰ ਇਹ ਤਾਂ ਪਰਮੇਸ਼ੁਰ ਹੀ ਹੈ ਜਿਸਨੇ ਮੇਰਾ ਬੁਰਾ ਕੀਤਾ ਹੈ
ਉਸ ਨੇ ਮੈਨੂੰ ਫੜਨ ਲਈ ਆਪਣਾ ਜਾਲ ਵਿਛਾਇਆ।
7ਮੈਂ ਚੀਖਦਾ ਹਾਂ ਉਸ ਨੇ ਮੈਨੂੰ ਦੁੱਖ ਦਿੱਤਾ ਹੈ! ਪਰ ਮੈਨੂੰ ਕੋਈ
ਜਵਾਬ ਨਹੀਂ ਮਿਲਦਾ ਭਾਵੇਂ ਮੈਂ ਉੱਚੀ-ਉੱਚੀ ਸਹਾਇਤਾ ਲਈ
ਪੁਕਾਰਦਾ ਹਾਂ ਪਰ ਕੋਈ ਨਿਆਂ ਨਹੀਂ ਮਿਲਦਾ।
8ਪਰਮੇਸ਼ੁਰ ਨੇ ਮੇਰਾ ਰਾਹ ਰੋਕ ਦਿੱਤਾ ਹੈ ਇਸ ਲਈ ਮੈਂ ਨਿਕਲ
ਨਹੀਂ ਸਕਦਾ। ਉਸ ਨੇ ਮੇਰਾ ਰਾਹ ਹਨੇਰੇ ਵਿੱਚ ਛੁਪਾ ਦਿੱਤਾ ਹੈ।
9ਪਰਮੇਸ਼ੁਰ ਨੇ ਮੇਰਾ ਮਾਣ ਖੋਹ ਲਿਆ ਹੈ। ਉਸਨੇ ਮੇਰੇ ਸਿਰ
ਉੱਤੋਂ ਤਾਜ ਲਾਹ ਦਿੱਤਾ ਹੈ।
10ਪਰਮੇਸ਼ੁਰ ਮੈਨੂੰ ਹਰ ਪਾਸਿਓਂ ਮਾਰਦਾ ਹੈ ਜਦ ਤੀਕ ਕਿ ਮੈਂ
ਖਤਮ ਨਹੀਂ ਹੋ ਜਾਂਦਾ। ਉਹ ਮੇਰੀ ਆਸ ਖੋਹ ਲੈਂਦਾ ਹੈ ਜਿਵੇਂ
ਕਿਸੇ ਰੁੱਖ ਨੂੰ ਜੜੋਂ ਪੁੱਟਿਆ ਜਾਂਦਾ ਹੈ।
11ਪਰਮੇਸ਼ੁਰ ਦਾ ਕ੍ਰੋਧ ਮੇਰੇ ਖਿਲਾਫ਼ ਬਲਦਾ ਹੈ ਉਹ ਮੈਨੂੰ ਆਪਣਾ
ਦੁਸ਼ਮਣ ਸੱਦਦਾ ਹੈ
12ਪਰਮੇਸ਼ੁਰ ਆਪਣੀ ਫ਼ੌਜ ਨੂੰ ਮੇਰੇ ਉੱਤੇ ਹਮਲਾ ਕਰਨ ਲਈ
ਭੇਜਦਾ ਹੈ। ਉਹ ਮੇਰੇ ਆਲੇ-ਦੁਆਲੇ ਹਮਲੇ ਦੇ ਬੁਰਜ ਉਸਾਰ
ਲੈਂਦੇ ਨੇ ਉਹ ਮੇਰੇ ਤੰਬੂ ਦਾ ਘੇਰਾ ਪਾ ਲੈਂਦੇ ਨੇ।
13ਪਰਮੇਸ਼ੁਰ ਨੇ ਮੇਰੇ ਭਰਾਵਾਂ ਨੂੰ ਮੇਰੇ ਨਾਲ ਨਫ਼ਰਤ ਕਰਨ
ਲਾ ਦਿੱਤਾ ਹੈ। ਮੈਂ ਆਪਣੇ ਸਾਰੇ ਮਿੱਤਰਾਂ ਲਈ ਅਜਨਬੀ ਹਾਂ।
14ਮੇਰੇ ਸਕੇ ਸੰਬੰਧੀ ਮੈਨੂੰ ਛੱਡ ਗਏ ਨੇ। ਮੇਰੇ ਮਿੱਤਰ ਮੈਨੂੰ ਭੁੱਲ
ਗਏ ਨੇ।
15ਮੇਰੇ ਘਰ ਆਉਣ ਵਾਲੇ ਅਤੇ ਮੇਰੀਆਂ ਨੌਕਰਾਣੀਆਂ ਮੇਰੇ
ਵੱਲ ਤੱਕਦੀਆਂ ਨੇ ਜਿਵੇਂ ਮੈਂ ਇੱਕ ਅਜਨਬੀ ਅਤੇ ਵਿਦੇਸ਼ੀ ਹੋਵਾਂ।
16ਮੈਂ ਆਪਣੇ ਨੌਕਰ ਨੂੰ ਬੁਲਾਉਂਦਾ ਹਾਂ ਪਰ ਉਹ ਜਵਾਬ
ਨਹੀਂ ਦਿੰਦਾ ਜੇ ਮੈਂ ਸਹਾਇਤਾ ਲਈ ਉਸ ਦੀ ਮਿੰਨਤ ਵੀ ਕਰਾਂ
ਮੇਰਾ ਨੌਕਰ ਮੈਨੂੰ ਹੁੰਗਾਰਾ ਨਹੀਂ ਦੇਵੇਗਾ।
17ਮੇਰੀ ਪਤਨੀ ਮੇਰੇ ਸਾਹ ਵਿੱਚੋਂ ਆਉਂਦੀ ਗੰਧ ਨੂੰ ਨਫ਼ਰਤ
ਕਰਦੀ ਹੈ ਮੇਰੇ ਆਪਣੇ ਭਰਾ ਮੈਨੂੰ ਨਫ਼ਰਤ ਕਰਦੇ ਨੇ।
18ਛੋਟੇ ਬੱਚੇ ਵੀ ਮੇਰਾ ਮਜ਼ਾਕ ਉਡਾਉਂਦੇ ਨੇ ਜਦੋਂ ਵੀ ਮੈਂ
ਉਨ੍ਹਾਂ ਦੇ ਨੇੜੇ ਆਉਂਦਾ ਹਾਂ ਉਹ ਮੈਨੂੰ ਮੰਦਾ ਬੋਲਦੇ ਨੇ।
19ਮੇਰੇ ਸਾਰੇ ਕਰੀਬੀ ਦੋਸਤ ਮੈਨੂੰ ਨਫ਼ਰਤ ਕਰਦੇ ਨੇ ਉਹ
ਲੋਕ ਵੀ ਮੇਰੇ ਖ਼ਿਲਾਫ਼ ਹੋ ਰਹੇ ਨੇ, ਜਿਨ੍ਹਾਂ ਨੂੰ ਮੈਂ ਪਿਆਰ ਕੀਤਾ।
20ਮੈਂ ਇੰਨਾ ਪਤਲਾ ਹਾਂ, ਮੇਰੀ ਚਮੜੀ ਹੱਡੀਆਂ ਉੱਤੋਂ ਢਿਲਕ
ਗਈ ਹੈ। ਮੇਰੇ ਅੰਦਰ ਥੋੜਾ ਜਿਹਾ ਜੀਵਨ ਹੀ ਬਚਿਆ ਹੈ।

21"ਮੇਰੇ ਦੋਸਤੋ ਤਰਸ ਕਰੋ, ਮੇਰੇ ਉੱਤੇ ਤਰਸ ਕਰੋ। ਕਿਉਂ ਕਿ ਪਰਮੇਸ਼ੁਰ ਨੇ ਮੈਨੂੰ ਆਪਣੇ ਹੱਥ ਨਾਲ ਮਾਰਿਆ।

22ਤੁਸੀਂ ਮੈਨੂੰ ਪਰਮੇਸ਼ੁਰ ਦੇ ਕਰਨ ਵਾਂਗ ਹੀ ਕਿਉਂ ਭਜਾਉਂਦੇ ਹੋ! ਕੀ ਤੁਸੀਂ ਹਾਲੇ ਵੀ ਮੇਰੀ ਹੋਰ ਚਮੜੀ ਦੇ ਭੁੱਖੇ ਹੋ?

23ਕਾਸ਼ ਕਿ ਕੋਈ ਯਾਦ ਰੱਖੇ ਜੋ ਮੈਂ ਆਖਦਾ ਹਾਂ ਤੇ ਕਿਤਾਬ ਅੰਦਰ ਲਿਖਦਾ ਹਾਂ ਕਾਸ਼ ਕਿ ਮੇਰੇ ਸ਼ਬਦ ਪੱਤ੍ਰੀ ਉੱਤੇ ਲਿਖੇ ਹੁੰਦੇ।

24ਕਾਸ਼ ਕਿ ਉਹ ਸਭ ਜੋ ਮੈਂ ਆਖਦਾ ਹਾਂ ਲੋਹੇ ਦੇ ਔਜ਼ਾਰ ਨਾਲ ਸਿੱਕੇ ਉੱਤੇ ਅੰਕਿਤ ਹੋਵੇ ਜਾਂ ਚੱਟਾਨਾਂ ਉੱਤੇ ਉਕਰਿਆ ਹੋਵੇ ਤਾਂ ਜੋ ਉਹ ਸਦਾ ਲਈ ਰਹਿਣ।

25ਮੈਂ ਜਾਣਦਾ ਹਾਂ ਕਿ ਮੇਰਾ ਬਚਾਉ ਕਰਨ ਵਾਲਾ ਕੋਈ ਹੈ। ਮੈਂ ਜਾਣਦਾ ਹਾਂ ਕਿ ਉਹ ਜੀਵਨ ਹੈ। ਅਤੇ ਅਖੀਰ ਵਿੱਚ ਉਹ ਇੱਥੇ ਧਰਤੀ ਉੱਤੇ ਖਲੋਵੇਗਾ ਅਤੇ ਮੇਰਾ ਬਚਾਉ ਕਰੇਗਾ।

26ਜਦੋਂ ਮੈਂ ਸ਼ਰੀਰ ਛੱਡ ਦਿਆਂਗਾ ਅਤੇ ਮੇਰੀ ਚਮੜੀ ਨਸ਼ਟ ਹੋ ਜਾਵੇਗੀ ਮੈਂ ਜਾਣਦਾ ਹਾਂ ਕਿ ਫ਼ਿਰ ਵੀ ਮੈਂ ਪਰਮੇਸ਼ੁਰ ਨੂੰ ਤੱਕਾਂਗਾ।

27ਮੈਂ ਖੁਦ ਆਪਣੀਆਂ ਅੱਖਾਂ ਨਾਲ ਪਰਮੇਸ਼ੁਰ ਨੂੰ ਵੇਖਾਂਗਾ। ਮੈਂ ਖੁਦ, ਕੋਈ ਹੋਰ ਪਰਮੇਸ਼ੁਰ ਨੂੰ ਨਹੀਂ ਵੇਖੇਗਾ। ਅਤੇ ਮੈਂ ਤੁਹਾਨੂੰ ਦੱਸ ਨਹੀਂ ਸਕਦਾ ਕਿ ਮੈਂ ਇਸ ਨਾਲ ਕਿੰਨਾ ਉਤੇਜਿਤ ਮਹਿਸੂਸ ਕਰਦਾ ਹਾਂ।

28ਸ਼ਾਇਦ ਤੁਸੀਂ ਆਖੋ, 'ਅਸੀਂ ਅੱਯੂਬ ਨੂੰ ਤੰਗ ਕਰਾਂਗੇ। ਅਸੀਂ ਉਸ ਉੱਤੇ ਦੋਸ਼ ਧਰਨ ਦਾ ਕਾਰਣ ਲੱਭ ਲਵਾਂਗੇ।'

29ਪਰ ਤੁਹਾਨੂੰ ਖੁਦ ਤਲਵਾਰ ਤੋਂ ਭੈਭੀਤ ਹੋਣਾ ਚਾਹੀਦਾ ਹੈ। ਕਿਉਂ ਕਿ ਪਰਮੇਸ਼ੁਰ ਦੋਸ਼ੀ ਲੋਕਾਂ ਨੂੰ ਦੰਡ ਦਿੰਦਾ ਹੈ। ਪਰਮੇਸ਼ੁਰ ਤੁਹਾਨੂੰ ਦੰਡ ਦੇਣ ਲਈ ਆਪਣੀ ਤਲਵਾਰ ਦਾ ਇਸਤੇਮਾਲ ਕਰੇਗਾ। ਫ਼ਿਰ ਤੁਸੀਂ ਜਾਣ ਜਾਵੋਂ ਕਿ ਇੱਥੇ ਨਿਰਣੇ ਦਾ ਸਮਾਂ ਹੈ।"

### ਸੋਫਰ ਦਾ ਜਵਾਬ

20 ਫ਼ੇਰ ਨਅਮਾਤੀ ਦੇ ਸੋਫਰ ਨੇ ਜਵਾਬ ਦਿੱਤਾ:
2"ਅੱਯੂਬ, ਤੇਰੇ ਵਿਚਾਰ ਉਲਝੇ ਹੋਏ ਨੇ । ਇਸ ਲਈ ਮੈਂ ਤੈਨੂੰ ਅਵੱਸ਼ ਜਵਾਬ ਦੇਵਾਂਗਾ। ਮੈਨੂੰ ਤੇਜੀ ਨਾਲ ਤੈਨੂੰ ਦੱਸ ਦੇਣਾ ਚਾਹੀਦਾ ਹੈ ਕਿ ਮੈਂ ਕੀ ਸੋਚ ਰਿਹਾਂ ਹਾਂ।

3ਤੂੰ ਸਾਨੂੰ ਆਪਣੇ ਜਵਾਬਾਂ ਨਾਲ ਬੇਇੱਜ਼ਤ ਕੀਤਾ ਹੈ। ਪਰ ਮੈਂ ਸਿਆਣਾ ਹਾਂ ਮੈਂ ਜਾਣਦਾ ਹਾਂ ਕਿ ਤੈਨੂੰ ਕਿਵੇਂ ਜਵਾਬ ਦੇਣਾ ਹੈ।

4-5ਤੂੰ ਜਾਣਦਾ ਹੈ ਕਿ ਬੁਰੇ ਆਦਮੀ ਦੀ ਖੁਸ਼ੀ ਬਹੁਤਾ ਚਿਰ ਨਹੀਂ ਰਹਿੰਦੀ। ਲੰਮੇ ਸਮੇਂ ਤੋ ਇਹ ਗੱਲ ਸੱਚ ਹੈ, ਉਸ ਸਮੇਂ ਤੋ ਜਦੋਂ ਆਦਮ ਨੂੰ ਧਰਤੀ ਤੇ ਪਾਇਆ ਗਿਆ ਸੀ। ਜਿਹੜਾ ਬੰਦਾ ਪਰਮੇਸ਼ੁਰ ਦੀ ਪ੍ਰਵਾਹ ਨਹੀਂ ਕਰਦਾ ਸਿਰਫ ਥੋੜੇ ਸਮੇਂ ਲਈ ਹੀ ਖੁਸ਼ ਰਹਿੰਦਾ ਹੈ।

6ਹੋ ਸਕਦਾ, ਬਦ ਆਦਮੀ ਦਾ ਹੰਕਾਰ ਅਕਾਸ਼ ਤੱਕ ਜਾ ਪਹੁੰਚੇ, ਤੇ ਉਸਦਾ ਸਿਰ ਬਦਲਾਂ ਨੂੰ ਛੂੰਹਦਾ ਹੋਵੇ।

7ਪਰ ਉਹ, ਆਪਣੇ ਹੀ ਗੋਬਰ ਵਾਂਗ, ਸਦਾ ਲਈ ਚਲਾ ਜਾਵੇਗਾ। ਉਹ ਲੋਕ ਜਿਨ੍ਹਾਂ ਨੇ ਉਸਨੂੰ ਵੇਖਿਆ, 'ਆਖਣਗੇ ਉਹ ਕਿੱਥੇ ਹੈ?'

8ਸੁਪਨੇ ਵਾਂਗ ਉਹ ਦੂਰ ਉੱਡ ਜਾਵੇਗਾ ਤੇ ਕੋਈ ਵੀ ਉਸ ਨੂੰ ਲੱਭ ਨਹੀਂ ਸਕੇਗਾ। ਉਸ ਨੂੰ ਦੂਰ ਭਜਾ ਦਿੱਤਾ ਜਾਵੇਗਾ ਤੇ ਬੁਰੇ ਸੁਪਨੇ ਵਾਂਗ ਭੁਲਾ ਦਿੱਤਾ ਜਾਵੇਗਾ।

9ਜਿਹੜੇ ਲੋਕਾਂ ਨੇ ਉਸਨੂੰ ਦੇਖਿਆ ਸੀ ਉਸ ਨੂੰ ਦੋਬਾਰਾ ਨਹੀਂ ਦੇਖਣਗੇ। ਉਸਦਾ ਪਰਿਵਾਰ ਕਦੇ ਉਸਨੂੰ ਦੋਬਾਰਾ ਨਹੀਂ ਦੇਖੇਗਾ।

10ਬਦ ਆਦਮੀ ਦੇ ਬੱਚੇ ਉਸ ਨੂੰ ਉਹੀ ਵਾਪਸ ਦੇਣਗੇ ਜੋ ਉਸਨੇ ਗਰੀਬਾਂ ਪਾਸੋਂ ਲਿਆ ਸੀ। ਬਦ ਆਦਮੀ ਦੇ ਆਪਣੇ ਹੀ ਹੱਥ ਖੁਦ ਉਸਦੀ ਦੌਲਤ ਵਾਪਸ ਕਰਨਗੇ।

11ਜਦੋਂ ਉਹ ਜਵਾਨ ਸੀ ਉਸ ਦੀਆਂ ਹੱਡੀਆਂ ਬਹੁਤ ਮਜਬੂਤ ਸਨ, ਪਰ ਉਸ ਦੇ ਬਾਕੀ ਦੇ ਸਰੀਰ ਵਾਂਗ, ਉਹ ਧੂੜ ਅੰਦਰ ਜਾਣਗੀਆਂ।

12ਬਦੀ ਬੁਰੇ ਬੰਦੇ ਦੇ ਮੂੰਹ ਅੰਦਰ ਮਿੱਠੀ ਲੱਗਦੀ ਹੈ। ਉਹ ਇਸ ਦਾ ਪੂਰਾ ਸੁੱਖ ਮਾਨਣ ਲਈ ਇਸ ਨੂੰ ਆਪਣੀ ਜੀਭ ਹੇਠਾਂ ਰੱਖਦਾ ਹੈ।

13ਇੱਕ ਬਦ ਆਦਮੀ ਬਦੀ ਨੂੰ ਮਾਣਦਾ ਹੈ। ਉਹ ਇਸ ਨੂੰ ਛੱਡ ਦੇਣ ਨੂੰ ਨਫ਼ਰਤ ਕਰਦਾ ਹੈ। ਇਹ ਇੱਕ ਮਿੱਠੀ ਗੋਲੀ ਵਾਂਗ ਹੁੰਦੀ ਹੈ ਜਿਸ ਨੂੰ ਉਹ ਆਪਣੇ ਮੂੰਹ ਅੰਦਰ ਰੱਖਦਾ।

14ਪਰ ਉਹ ਬਦੀ ਉਸ ਦੇ ਮਿਹਦੇ ਅੰਦਰ ਜ਼ਹਿਰ ਬਣ ਜਾਵੇਗੀ। ਇਹ ਉਸ ਦੇ ਅੰਦਰ ਕੌੜੇ ਜ਼ਹਿਰ ਵਾਂਗ ਹੋਵੇਗੀ, ਜਿਵੇਂ ਸੱਪ ਦਾ ਜ਼ਹਿਰ ਹੁੰਦਾ ਹੈ।

15ਬੁਰੇ ਆਦਮੀ ਨੇ ਅਮੀਰੀ ਨੂੰ ਨਿਗਲ ਲਿਆ ਹੈ। ਪਰ ਉਹ ਇਸਦੀ ਉਲਟੀ ਕਰ ਦੇਵੇਗਾ। ਪਰਮੇਸ਼ੁਰ ਉਸਨੂੰ ਇਸਨੂੰ ਬਾਹਰ ਕੱਢਣ ਲਈ ਮਜ਼ਬੂਰ ਕਰੇਗਾ।

16ਬਦ ਆਦਮੀ ਦਾ ਜਾਮ ਸੱਪ ਦੇ ਜ਼ਹਿਰ ਵਰਗਾ ਹੋਵੇਗਾ। ਸੱਪਾਂ ਦੇ ਜ਼ਹਿਰੀਲੇ ਦੰਦ ਉਸ ਨੂੰ ਮਾਰ ਦੇਣਗੇ।

17ਫ਼ੇਰ ਬੁਰਾ ਆਦਮੀ ਸ਼ਹਿਦ ਅਤੇ ਘਿਉ ਦੇ ਵਗਦੇ ਦਰਿਆਵਾਂ ਨੂੰ ਵੇਖਣਾ ਨਹੀਂ ਮਾਣੇਗਾ।

18ਬਦ ਆਦਮੀ ਨੂੰ ਆਪਣੇ ਮੁਨਾਫ਼ਿਆਂ ਨੂੰ ਵਾਪਸ ਕਰਨ ਲਈ ਮਜਬੂਰ ਕੀਤਾ ਜਾਵੇਗਾ ਉਸਨੂੰ ਉਨ੍ਹਾਂ ਚੀਜ਼ਾਂ ਨੂੰ ਮਾਨਣ ਦੀ ਇਜਾਜ਼ਤ ਨਹੀਂ ਹੋਵੇਗੀ ਜਿਨ੍ਹਾਂ ਲਈ ਉਸ ਨੇ ਕੰਮ ਕੀਤਾ ਸੀ।

19ਕਿਉਂਕਿ ਬਦ ਆਦਮੀ ਗਰੀਬਾਂ ਨੂੰ ਦੁੱਖ ਦਿੰਦਾ ਹੈ ਤੇ ਉਨ੍ਹਾਂ ਨਾਲ ਬਦਸਲੂਕੀ ਕਰਦਾ ਹੈ। ਉਹ ਉਨ੍ਹਾਂ ਬਾਰੇ ਪ੍ਰਵਾਹ ਨਹੀਂ ਕਰਦਾ ਤੇ ਉਨ੍ਹਾਂ ਦੀਆਂ ਚੀਜ਼ਾਂ ਖੋਹ ਲਈਆਂ ਸਨ। ਉਸ ਨੇ ਹੋਰ ਕਿਸੇ ਦੁਆਰਾ ਉਸਾਰੇ ਹੋਏ ਮਕਾਨ ਖੋਹੇ।

20ਬੁਰਾ ਆਦਮੀ ਕਦੇ ਵੀ ਸੰਤੁਸ਼ਟ ਨਹੀਂ ਹੁੰਦਾ। ਉਸ ਨੂੰ ਉਸ ਦੀ ਦੌਲਤ ਬਚਾ ਨਹੀਂ ਸਕਦੀ।

21ਜਦੋਂ ਉਹ ਕੁਝ ਵੀ ਖਾਂਦਾ ਹੈ ਬਚਦਾ ਨਹੀਂ। ਉਸ ਦੀ ਕਾਮਯਾਬੀ ਸਦਾ ਨਹੀਂ ਰਹੇਗੀ।

22ਜਦੋਂ ਆਦਮੀ ਕੋਲ ਬਹੁਤਾ ਹੁੰਦਾ ਹੈ ਉਹ ਮੁਸੀਬਤਾਂ ਨਾਲ ਦਬ ਜਾਂਦਾ ਹੈ। ਉਸ ਦੀਆਂ ਔਕੜਾਂ ਉਸ ਉੱਤੇ ਆ ਪੈਣਗੀਆਂ।

23ਜਦੋਂ ਬਦ ਆਦਮੀ, ਜੋ ਉਹ ਚਾਹੁੰਦਾ ਖਾ ਚੁੱਕੇਗਾ, ਪਰਮੇਸ਼ੁਰ ਆਪਣਾ ਬਲਦਾ ਹੋਇਆ ਕਹਿਰ ਉਸ ਬੰਦੇ ਉੱਤੇ ਸੁੱਟੇਗਾ ਪਰਮੇਸ਼ੁਰ ਉਸ ਬੰਦੇ ਉੱਤੇ ਦੰ ਦੀ ਬਾਰਸ਼ ਕਰੇਗਾ।

24ਸ਼ਾਇਦ ਬੁਰਾ ਆਦਮੀ ਲੋਹੇ ਦੀ ਤਲਵਾਰ ਤੋਂ ਬਚਕੇ ਭੱਜ ਜਾਵੇਗਾ। ਪਰ ਉਸ ਨੂੰ ਕਾਂਸੀ ਦਾ ਤੀਰ ਲੱਗੇਗਾ।

25ਕਾਂਸੀ ਦਾ ਤੀਰ ਉਸਦੇ ਸ਼ਰੀਰ ਦੇ ਆਰ-ਪਾਰ ਹੋ ਜਾਵੇਗਾ ਤੇ ਪਿੱਠ ਵਿੱਚੋਂ ਬਾਹਰ ਨਿਕਲੇਗਾ। ਇਸ ਦਾ ਚਮਕੀਲਾ ਸਿਰਾ ਉਸ ਦੇ ਜਿਗਰ ਨੂੰ ਵਿੰਨ੍ਹ ਦੇਵੇਗਾ ਅਤੇ ਉਹ ਖੌਫ਼ ਨਾਲ ਹੈਰਾਨ ਹੋ ਜਾਵੇਗਾ।

26ਉਸ ਦੇ ਸਾਰੇ ਖਜ਼ਾਨੇ ਤਬਾਹ ਹੋ ਜਾਣਗੇ। ਇੱਕ ਅੱਗ ਉਸ ਨੂੰ ਤਬਾਹ ਕਰ ਦੇਵੇਗੀ। ਉਹ ਅੱਗ ਜਿਹੜੀ ਕਿਸੇ ਇਨਸਾਨ ਦੁਆਰਾ ਨਹੀਂ ਲਗਾਈ ਗਈ ਸੀ। ਅੱਗ ਉਸਦੇ ਘਰ ਵਿੱਚ ਬਚੀ ਹੋਈ ਹਰ ਸ਼ੈਅ ਨੂੰ ਤਬਾਹ ਕਰ ਦੇਵੇਗੀ।

27ਅਕਾਸ਼ ਸਿੱਧ ਕਰ ਦੇਵੇਗਾ ਕਿ ਬੁਰਾ ਆਦਮੀ ਦੋਸ਼ੀ ਹੈ। ਧਰਤੀ ਉਸਦੇ ਖ਼ਿਲਾਫ਼ ਗਵਾਹੀ ਦੇਵੇਗੀ।

28ਉਸਦੇ ਘਰ ਵਿਚਲੀ ਹਰ ਸ਼ੈਅ ਪਰਮੇਸ਼ੁਰ ਦੇ ਕਹਿਰ ਦੇ ਹੜ੍ਹ ਵਿੱਚ ਰੁੜ੍ਹ ਜਾਵੇਗੀ।

29ਇਹੀ ਹੈ ਜੋ ਪਰਮੇਸ਼ੁਰ ਇੱਕ ਬਦ ਆਦਮੀ ਨਾਲ ਕਰੇਗਾ। ਪਰਮੇਸ਼ੁਰ ਨੇ ਇਹੀ ਉਸਦੇ ਲਈ ਛੱਡਣ ਦਾ ਫੈਸਲਾ ਕੀਤਾ ਹੈ।”

### ਅੱਯੂਬ ਦਾ ਜਵਾਬ

21 ਫੇਰ ਅੱਯੂਬ ਨੇ ਜਵਾਬ ਦਿੱਤਾ:
2“ਜੋ ਮੈਂ ਆਖਦਾ ਹਾਂ, ਸੁਣੋ। ਮੈਨੂੰ ਰਾਹਤ ਦੇਣ ਲਈ ਤੁਹਾਡਾ ਇਹ ਰਾਹ ਰਹਿਣ ਦਿਓ।

3ਮੇਰੇ ਗੱਲ ਕਰਦਿਆਂ ਤਾਂ ਧੀਰਜ ਰੱਖੋ। ਫੇਰ ਜਦੋਂ ਮੈਂ ਬੋਲ ਚੁੱਕਿਆ ਭਾਵੇਂ ਮੇਰਾ ਮਜ਼ਾਕ ਉਡਾ ਲੈਣਾ।

4ਮੈਂ ਲੋਕਾਂ ਦੇ ਵਿਰੁੱਧ ਸ਼ਿਕਾਇਤ ਨਹੀਂ ਕਰ ਰਿਹਾ ਹਾਂ, ਕੀ ਮੈਂ ਕਰ ਰਿਹਾ ਹਾਂ? ਤਾਂ ਮੈਂ ਬੇਸਬਰਾ ਕਿਉਂ ਨਾ ਹੋਵਾਂ?

5ਮੇਰੇ ਵੱਲ ਤੱਕੋ ਤੇ ਹੈਰਾਨ ਹੋਵੋ। ਆਪਣੇ ਮੂੰਹ ਤੇ ਹੱਥ ਰੱਖੋ ਤੇ ਮੇਰੇ ਵੱਲ ਹੈਰਾਨੀ ਨਾਲ ਝਾਕੋ।

6ਜਦੋਂ ਮੈਂ ਸੋਚਦਾ ਹਾਂ ਕਿ ਮੇਰੇ ਨਾਲ ਕੀ ਵਾਪਰਿਆ ਹੈ ਮੈਂ ਡਰ ਮਹਿਸੂਸ ਕਰਦਾ ਹਾਂ ਤੇ ਮੇਰਾ ਸ਼ਰੀਰ ਕੰਬਦਾ ਹੈ।

7ਬੁਰੇ ਆਦਮੀ ਲੰਮਾ ਜੀਵਨ ਕਿਉਂ ਜਿਉਂਦੇ ਨੇ? ਉਹ ਕਿਉਂ ਬਿਰਧ ਤੇ ਕਾਮਯਾਬ ਹੁੰਦੇ ਨੇ?

8ਬੁਰੇ ਆਦਮੀ ਆਪਣੇ ਬੱਚਿਆਂ ਨੂੰ ਆਪਣੇ ਨਾਲ ਵਧਦਿਆਂ ਫੂਲਦਿਆਂ ਦੇਖਦੇ ਨੇ। ਬੁਰੇ ਆਦਮੀ ਆਪਣੇ ਪੋਤਰਿਆਂ ਨੂੰ ਵੇਖਣ ਲਈ ਜਿਉਂਦੇ ਰਹਿੰਦੇ ਨੇ।

9ਉਨ੍ਹਾਂ ਦੇ ਘਰ ਸੁਰਖਿਅਤ ਨੇ ਤੇ ਉਹ ਭੈਭੀਤ ਨਹੀਂ ਹਨ। ਬੁਰੇ ਆਦਮੀਆਂ ਨੂੰ ਦੰਡ ਦੇਣ ਲਈ ਪਰਮੇਸ਼ੁਰ ਕੋਈ ਲਾਠੀ ਨਹੀਂ ਵਰਤਦਾ।

10ਉਨ੍ਹਾਂ ਦੇ ਬਲਦ ਕਦੇ ਮੇਲ ਕਰਨ ਤੋਂ ਨਹੀਂ ਖੁੰਝਦੇ। ਉਨ੍ਹਾਂ ਦੀਆਂ ਗਾਵਾਂ ਦੇ ਵੱਛੇ ਹੁੰਦੇ ਹਨ, ਤੇ ਵੱਛੇ ਜਨਮ ਸਮੇਂ ਨਹੀਂ ਮਰਦੇ।

11ਬਦ ਆਦਮੀ ਆਪਣੇ ਬੱਚਿਆਂ ਨੂੰ ਲੇਲਿਆਂ ਵਾਂਗ ਖੇਡਣ ਲਈ ਬਾਹਰ ਭੇਜਦੇ ਨੇ। ਉਨ੍ਹਾਂ ਦੇ ਬੱਚੇ ਇੱਧਰ-ਉਧਰ ਨੱਚਦੇ ਫ਼ਿਰਦੇ ਨੇ।

12ਉਹ ਤੰਬੂਰੀਆਂ, ਰਬਾਬਾਂ ਅਤੇ ਸਿਤਾਰਾਂ ਦੀ ਧੁਨ ਉੱਤੇ ਨੱਚਦੇ ਗਾਉਂਦੇ ਨੇ।

13ਬੁਰੇ ਆਦਮੀ ਆਪਣੀਆਂ ਜ਼ਿੰਦਗੀਆਂ ਦੌਰਾਨ ਕਾਮਯਾਬੀ ਮਾਣਦੇ ਨੇ। ਫ਼ੇਰ ਉਹ ਮਰ ਜਾਂਦੇ ਨੇ ਤੇ ਬਿਨਾ ਦੁੱਖ ਤੋਂ ਆਪਣੀ ਕਬਰ ਵਿੱਚ ਪੈ ਜਾਂਦੇ ਨੇ।

14ਪਰ ਬੁਰੇ ਆਦਮੀ ਪਰਮੇਸ਼ੁਰ ਨੂੰ ਆਖਦੇ ਨੇ, ‘ਸਾਨੂੰ ਇਕੱਲਿਆਂ ਛੱਡ ਦਿਉ! ਸਾਨੂੰ ਇਸ ਦੀ ਪ੍ਰਵਾਹ ਨਹੀਂ ਕਿ ਤੁਸੀਂ ਕੀ ਚਾਹੁੰਦੇ ਹੋ ਕਿ ਅਸੀਂ ਕਰੀਏ!’

15ਤੇ ਬੁਰੇ ਆਦਮੀ ਆਖਦੇ ਨੇ ਸਰਬ-ਸ਼ਕਤੀਮਾਨ ਪਰਮੇਸ਼ੁਰ ਕੌਣ ਹੈ? ਸਾਨੂੰ ਉਸ ਦੀ ਸੇਵਾ ਕਰਨ ਦੀ ਲੋੜ ਨਹੀਂ। ਉਸਦੇ ਅੱਗੇ ਪ੍ਰਾਰਥਨਾ ਕਰਨ ਦਾ ਲਾਭ ਨਹੀਂ ਹੋਵੇਗਾ!

16ਕੀ ਬਦ ਲੋਕ ਖੁਦ ਹੀ ਕਾਮਯਾਬੀ ਹਾਸਿਲ ਨਹੀਂ ਕਰਦੇ? ਪਰ ਮੈਂ ਉਨ੍ਹਾਂ ਦੇ ਮਸ਼ਵਰੇ ਤੋਂ ਦੂਰ ਰਹਿੰਦਾ ਹਾਂ।

17ਪਰ, ਕਿੰਨੀ ਵਾਰੀ ਬਦ ਲੋਕਾਂ ਦੀ ਰੌਸ਼ਨੀ ਬੁਝਾਈ ਗਈ ਹੈ? ਕਿੰਨੀ ਕੁ ਵਾਰੀ ਬਦ ਲੋਕਾਂ ਉੱਤੇ ਮੁਸੀਬਤ ਆਉਂਦੀ ਹੈ। ਕਦੋਂ ਪਰਮੇਸ਼ੁਰ ਉਨ੍ਹਾਂ ਉੱਤੇ ਕ੍ਰੋਧਵਾਨ ਹੁੰਦਾ ਹੈ ਤੇ ਉਨ੍ਹਾਂ ਨੂੰ ਦੰਡ ਦਿੰਦਾ ਹੈ?

18ਕੀ ਪਰਮੇਸ਼ੁਰ ਬੁਰੇ ਬੰਦਿਆਂ ਨੂੰ ਦੂਰ ਉਡਾ ਦਿੰਦਾ ਹੈ, ਜਿਵੇਂ ਹਵਾ ਤਿਨਕੇ ਨੂੰ ਉਡਾਉਂਦੀ ਹੈ, ਜਿਵੇਂ ਤੇਜ਼ ਹਵਾ ਅਨਾਜ਼ ਦੀ ਤੂੜੀ ਨੂੰ ਉਡਾਉਂਦੀ ਹੈ।

19ਪਰ ਤੁਸੀਂ ਆਖਦੇ ਹੋ ‘ਪਰਮੇਸ਼ੁਰ ਇੱਕ ਬੱਚੇ ਨੂੰ ਉਸਦੇ ਪਿਤਾ ਦੇ ਪਾਪਾਂ ਦੇ ਬਦਲੇ ਦੰਡ ਦਿੰਦਾ ਹੈ! ਪਰਮੇਸ਼ੁਰ ਨੂੰ ਖੁਦ ਬੁਰੇ ਆਦਮੀ ਨੂੰ ਦੰਡ ਦੇਣ ਦਿਓ ਫ਼ੇਰ ਉਹ ਬੁਰਾ ਆਦਮੀ ਜਾਣ ਲਵੇਗਾ ਕਿ ਉਸ ਨੂੰ ਉਸਦੇ ਪਾਪਾਂ ਦਾ ਦੰਡ ਮਿਲ ਰਿਹਾ ਹੈ।

20ਗੁਨਾਹਗਾਰ ਨੂੰ ਖੁਦ ਆਪਣੀ ਸਜ਼ਾ ਦੇਖਣ ਦਿਉ। ਉਸ ਨੂੰ ਸਰਬ-ਸ਼ਕਤੀਮਾਨ ਪਰਮੇਸ਼ੁਰ ਦਾ ਕ੍ਰੋਧ ਮਹਿਸੂਸ ਕਰਨ ਦਿਉ।

21ਜਦੋਂ ਬੁਰੇ ਬੰਦੇ ਦੀ ਜ਼ਿੰਦਗੀ ਖਤਮ ਹੋ ਜਾਂਦੀ ਹੈ ਤੇ ਉਹ ਮਰ ਜਾਂਦਾ ਹੈ ਉਹ ਉਸ ਪਰਿਵਾਰ ਦੀ ਪਰਵਾਹ ਨਹੀਂ ਕਰਦਾ ਜਿਸ ਨੂੰ ਉਹ ਪਿੱਛੇ ਛੱਡ ਜਾਂਦਾ ਹੈ।

22“ਕੋਈ ਵੀ ਬੰਦਾ ਪਰਮੇਸ਼ੁਰ ਨੂੰ ਗਿਆਨ ਨਹੀਂ ਸਿਖਾ ਸਕਦਾ। ਪਰਮੇਸ਼ੁਰ ਉੱਚੇ ਅਹੁਦਿਆਂ ਤੇ ਬੈਠੇ ਲੋਕਾਂ ਨੂੰ ਵੀ ਪਰਖਦਾ ਹੈ।

23ਇੱਕ ਆਦਮੀ ਪੂਰੀ ਅਤੇ ਕਾਮਯਾਬ ਜ਼ਿੰਦਗੀ ਮਗਰੋਂ ਮਰਦਾ ਹੈ। ਉਸਨੇ ਪੂਰੀ ਤਰ੍ਹਾਂ ਸੁਰਖਿਅਤ ਅਤੇ ਆਰਾਮਦਾਇਕ ਜ਼ਿੰਦਗੀ ਜੀਵੀ।

24ਉਸਦੇ ਸ਼ਰੀਰ ਨੂੰ ਬਹੁਤ ਭੋਜਨ ਮਿਲਿਆ ਤੇ ਉਸ ਦੀਆਂ ਹੱਡੀਆਂ ਹਾਲੇ ਵੀ ਮਜ਼ਬੂਤ ਸਨ।

25ਪਰ ਇੱਕ ਹੋਰ ਬੰਦਾ ਸਖ਼ਤ ਜ਼ਿੰਦਗੀ ਮਗਰੋਂ ਕੁੜੱਤਨ ਭਰੀ ਰੂਹ ਨਾਲ ਮਰਦਾ ਹੈ। ਉਸ ਨੇ ਕਦੇ ਵੀ ਕੋਈ ਚੰਗੀ ਸ਼ੈਅ ਨਹੀਂ ਮਾਣੀ।

26ਅੰਤ ਵਿੱਚ ਉਹ ਦੋਵੇਂ ਬੰਦੇ ਇਕੱਠੇ ਹੀ ਖਾਕ ਅੰਦਰ ਲੇਟ ਜਾਣਗੇ। ਕੀੜੇ ਉਨ੍ਹਾਂ ਦੋਹਾਂ ਨੂੰ ਢਕ ਲੈਣਗੇ।

27ਪਰ ਮੈਂ ਜਾਣਦਾ ਹਾਂ ਕਿ ਤੁਸੀਂ ਕੀ ਸੋਚ ਰਹੇ ਹੋ, ਮੈਂ ਜਾਣਦਾ ਹਾਂ ਕਿ ਤੁਸੀਂ ਮੈਨੂੰ ਦੁੱਖ ਪੁਹੰਚਾਉਣਾ ਚਾਹੁੰਦੇ ਹੋ।

28ਭਾਵੇਂ ਤੁਸੀਂ ਆਖੋ: 'ਮੈਨੂੰ ਕਿਸੇ ਨੇਕ ਆਦਮੀ ਦਾ ਘਰ ਦਿਖਾ। ਹੁਣ, ਮੈਨੂੰ ਦਿਖਾ ਜਿੱਥੇ ਬੁਰੇ ਆਦਮੀ ਰਹਿੰਦੇ ਨੇ।'

29ਅਵੱਸ਼ ਹੀ ਤੂੰ ਰਾਹੀਆਂ ਨਾਲ ਗੱਲਾਂ ਕੀਤੀਆਂ ਹੋਣੀਆਂ। ਅਵੱਸ਼ ਹੀ, ਤੂੰ ਉਨ੍ਹਾਂ ਦੀ ਕਹਾਣੀਆਂ ਕਬੂਲ ਕਰੇਂਗਾ।

30ਬੁਰੇ ਆਦਮੀ ਬਚ ਜਾਂਦੇ ਨੇ ਜਦੋਂ ਬਿਪਤਾ ਆਉਂਦੀ ਹੈ। ਉਹ ਬਚ ਜਾਂਦੇ ਨੇ ਜਦੋਂ ਪਰਮੇਸ਼ੁਰ ਆਪਣਾ ਕਹਿਰ ਦਰਸਾਉਂਦਾ ਹੈ।

31ਕੋਈ ਵੀ ਬੁਰੇ ਆਦਮੀ ਦੀ, ਉਸਦੇ ਮੰਦੇ ਕਾਰਿਆਂ ਲਈ, ਉਸਦੇ ਮੂੰਹ ਉੱਤੇ ਉਸਦੀ ਅਲੋਚਨਾ ਨਹੀਂ ਕਰਦਾ। ਕੋਈ ਵੀ ਬੰਦਾ ਉਸ ਨੂੰ ਉਸ ਦੀ ਬਦੀ ਲਈ ਦੰਡ ਨਹੀਂ ਦਿੰਦਾ।

32ਜਦੋਂ ਉਸ ਆਦਮੀ ਨੂੰ ਉਸਦੀ ਕਬਰ ਵੱਲ ਲਿਜਾਇਆ ਜਾਵੇਗਾ, ਪਹਿਰੇਦਾਰ ਉਸਦੀ ਕਬਰ ਦੇ ਨੇੜੇ ਖੜਾ ਹੋਵੇਗਾ।

33ਇਸ ਲਈ ਉਸ ਬੁਰੇ ਬੰਦੇ ਲਈ ਵਾਦੀ ਦੀ ਮਿੱਟੀ ਵੀ ਖੁਸ਼ਗਵਾਰ ਹੋਵੇਗੀ। ਤੇ ਉਸਦੇ ਜਨਾਜ਼ੇ ਵਿੱਚ ਹਜ਼ਾਰਾਂ ਲੋਕੀ ਸ਼ਾਮਿਲ ਹੋਣਗੇ।

34ਇਸ ਲਈ ਆਪਣੇ ਖਾਲੀ ਸ਼ਬਦਾਂ ਨਾਲ ਤੁਸੀਂ ਮੈਨੂੰ ਰਾਹਤ ਨਹੀਂ ਪਹੁੰਚਾ ਸਕਦੇ। ਤੁਹਾਡੇ ਸ਼ਬਦ ਬਿਨਾ ਸਾਜ਼ਿਸ਼ ਦੇ ਕੁਝ ਨਹੀਂ ਹਨ।"

### ਅਲੀਫਜ਼ ਦਾ ਜਵਾਬ

22 ਫੇਰ ਤੇਮਾਨ ਦੇ ਅਲੀਫ਼ਜ਼ ਨੇ ਜਵਾਬ ਦਿੱਤਾ:
2"ਪਰਮੇਸ਼ੁਰ ਨੂੰ ਸਾਡੀ ਸਹਾਇਤਾ ਦੀ ਕੀ ਲੋੜ ਹੈ? ਨਹੀਂ! ਬਹੁਤ ਸਿਆਣਾ ਬੰਦਾ ਵੀ ਸੱਚਮੁੱਚ ਪਰਮੇਸ਼ੁਰ ਲਈ ਲਾਭਦਾਇਕ ਨਹੀਂ ਹੋ ਸਕਦਾ।

3ਕੀ ਤੁਹਾਡੇ ਸਹੀ ਜੀਵਨ ਨਾਲ ਪਰਮੇਸ਼ੁਰ ਨੂੰ ਸਹਾਇਤਾ ਮਿਲਦੀ ਹੈ? ਕੀ ਸਰਬ-ਸ਼ਕਤੀਮਾਨ ਪਰਮੇਸ਼ੁਰ ਨੂੰ ਕੁਝ ਲਾਭ ਹੁੰਦਾ ਹੈ ਜੇ ਤੁਸੀਂ ਉਸਦੇ ਅਨੁਯਾਈ ਬਣੋ? ਨਹੀਂ!

4ਅੱਯੂਬ ਪਰਮੇਸ਼ੁਰ ਤੈਨੂੰ ਦੰਡ ਕਿਉਂ ਦਿੰਦਾ ਹੈ ਤੇ ਕਸੂਰਵਾਰ ਕਿਉਂ ਠਹਿਰਾਉਂਦਾ ਹੈ? ਕੀ ਇਸ ਲਈ ਕਿ ਤੂੰ ਉਸਦੀ ਇਬਾਦਤ ਕਰਦਾ ਹੈਂ?

5ਨਹੀਂ, ਇਹ ਇਸ ਲਈ ਹੈ ਕਿਉਂਕਿ ਤੂੰ ਬਹੁਤ ਸਾਰੇ ਪਾਪ ਕੀਤੇ ਹਨ। ਅੱਯੂਬ ਤੂੰ ਪਾਪ ਕਰਨੋਂ ਹੀ ਨਹੀਂ ਹਟਦਾ!

6ਹੋ ਸਕਦਾ ਹੈ ਤੂੰ ਕਿਸੇ ਭਰਾ ਨੂੰ ਕੁਝ ਪੈਸੇ ਦਿੱਤੇ ਹੋਣ, ਤੇ ਕੁਝ ਦੇਣ ਲਈ ਮਜਬੂਰ ਕੀਤਾ ਹੋਵੇ, ਇਹ ਸਿੱਧ ਕਰਨ ਲਈ ਕਿ ਉਹ ਇਸਨੂੰ ਵਾਪਸ ਮੋੜ ਦੇਵੇਗਾ। ਹੋ ਸਕਦਾ ਹੈ ਕਿ ਤੂੰ ਕਿਸੇ ਗਰੀਬ ਬੰਦੇ ਦੇ ਕੱਪੜੇ ਗਿਰਵੀ ਰੱਖੇ ਹੋਣ ਹੋ ਸਕਦਾ ਹੈ ਕਿ ਤੂੰ ਅਕਾਰਣ ਹੀ ਅਜਿਹਾ ਕੀਤਾ ਹੋਵੇ।

7ਹੋ ਸਕਦਾ ਹੈ ਕਿ ਤੂੰ ਥੱਕੇ ਹਾਰੇ ਤੇ ਭੁਖੇ ਲੋਕਾਂ ਨੂੰ ਪਾਣੀ ਅਤੇ ਭੋਜਨ ਨਾ ਦਿੱਤਾ ਹੋਵੇ।

8ਅੱਯੂਬ ਤੇਰੇ ਕੋਲ ਵਾਹੀ ਵਾਲੀ ਜ਼ਮੀਨ ਬਹੁਤ ਹੈ। ਤੇ ਲੋਕੀ ਤੇਰੀ ਇੱਜ਼ਤ ਕਰਦੇ ਨੇ।

9ਪਰ ਹੋ ਸਕਦਾ ਹੈ ਕਿ ਤੂੰ ਵਿਧਵਾਵਾਂ ਨੂੰ ਬਿਨਾ ਕੁਝ ਦਾਨ ਦਿੱਤੇ ਵਾਪਸ ਮੋੜ ਦਿੱਤਾ ਹੋਵੇ। ਅੱਯੂਬ ਹੋ ਸਕਦਾ ਹੈ ਤੂੰ ਯਤੀਮਾਂ ਨਾਲ ਧੋਖਾ ਕੀਤਾ ਹੋਵੇ।

10ਇਹੀ ਕਾਰਣ ਹੈ ਕਿ ਤੇਰੇ ਹਰ ਪਾਸੇ ਫੰਧੇ ਨੇ ਤੇ ਅਚਾਨਕ ਆਉਂਦੀ ਮੁਸੀਬਤ ਤੈਨੂੰ ਭੈਭੀਤ ਕਰਦੀ ਹੈ।

11ਇਹੀ ਕਾਰਣ ਹੈ ਕਿ ਇੰਨਾ ਘੁੱਪ ਹਨੇਰਾ ਹੈ ਕਿ ਤੈਨੂੰ ਕੁਝ ਦਿਖਾਈ ਨਹੀਂ ਦਿੰਦਾ ਤੇ ਇਹੀ ਕਾਰਣ ਹੈ ਕਿ ਤੂੰ ਹੜ੍ਹ ਵਿੱਚ ਘਿਰਿਆ ਹੈਂ।

12ਪਰਮੇਸ਼ੁਰ ਅਕਾਸ਼ ਦੇ ਸਭ ਤੋਂ ਉੱਚੇ ਮੰਡਲਾਂ ਵਿੱਚ ਰਹਿੰਦਾ ਹੈ। ਦੇਖ ਤਾਰੇ ਕਿੰਨੇ ਦੂਰ ਨੇ। ਪਰਮੇਸ਼ੁਰ ਉੱਚੇ ਤੋਂ ਉੱਚੇ ਤਾਰਿਆਂ ਵੱਲ ਹੇਠਾਂ ਨੂੰ ਵੇਖਦਾ ਹੈ।

13ਪਰ ਅੱਯੂਬ ਤੂੰ ਆਖ ਸਕਦੈਂ, 'ਪਰਮੇਸ਼ੁਰ ਕੀ ਜਾਣਦਾ ਹੈ? ਕੀ ਪਰਮੇਸ਼ੁਰ ਕਾਲੇ ਬੱਦਲਾਂ ਵਿਚੋਂ ਵੇਖਕੇ ਨਿਆਂ ਕਰ ਸਕਦਾ ਹੈ?

14ਮੋਟੇ ਬੱਦਲ ਉਸ ਨੂੰ ਸਾਡੇ ਕੋਲੋਂ ਛੁਪਾਉਂਦੇ ਨੇ ਇਸ ਲਈ ਉਹ ਸਾਨੂੰ ਦੇਖ ਨਹੀਂ ਸਕਦਾ ਜਿਵੇਂ ਉਹ ਅਕਾਸ਼ ਦੇ ਕਿੰਗਰੇ ਤੋਂ ਪਰ੍ਹਾਂ ਤੁਰਦਾ ਹੈ।'

15ਅੱਯੂਬ, ਤੂੰ ਉਸੇ ਪੁਰਾਣੇ ਰਸਤੇ ਉੱਤੇ ਤੁਰ ਰਿਹਾ ਹੈਂ ਜਿਸ ਉੱਤੇ ਬਹੁਤ ਪਹਿਲਾਂ ਬੁਰੇ ਆਦਮੀ ਚੱਲੇ ਸਨ।

16ਉਹ ਲੋਕ ਆਪਣੇ ਮਰਨ ਦੇ ਸਮੇਂ ਤੋਂ ਪਹਿਲਾਂ ਹੀ ਤਬਾਹ ਕਰ ਦਿੱਤੇ ਗਏ ਸਨ। ਉਹ ਹੜ੍ਹ ਵਿੱਚ ਰੁੜ ਗਏ ਸਨ।

17ਉਨ੍ਹਾਂ ਲੋਕਾਂ ਨੇ ਪਰਮੇਸ਼ੁਰ ਨੂੰ ਆਖਿਆ ਸੀ 'ਸਾਨੂੰ ਇਕੱਲਿਆਂ ਛੱਡ ਦਿਉ। ਸਰਬ-ਸ਼ਕਤੀਮਾਨ ਪਰਮੇਸ਼ੁਰ ਸਾਡਾ ਕੁਝ ਨਹੀਂ ਕਰ ਸਕਦਾ।'

18ਅਤੇ ਇਹ ਪਰਮੇਸ਼ੁਰ ਹੀ ਸੀ ਜਿਸਨੇ ਉਨ੍ਹਾਂ ਦੇ ਘਰ ਚੰਗੀਆਂ ਚੀਜ਼ਾਂ ਨਾਲ ਭਰੇ ਸਨ। ਨਹੀਂ, ਮੈਂ ਬਦ ਲੋਕਾਂ ਦੇ ਮਸ਼ਵਰੇ ਉੱਤੇ ਨਹੀਂ ਚੱਲ ਸਕਦਾ।

19ਨੇਕ ਬੰਦੇ ਉਨ੍ਹਾਂ ਨੂੰ ਤਬਾਹ ਹੁੰਦਿਆਂ ਦੇਖਣਗੇ ਤੇ ਉਹ ਨੇਕ ਬੰਦੇ ਖੁਸ਼ ਹੋਣਗੇ। ਬੇਗੁਨਾਹ ਬੰਦੇ ਬੁਰੇ ਬੰਦਿਆਂ ਉੱਤੇ ਹੱਸਦੇ ਨੇ।

20'ਸੱਚਮੁੱਚ ਹੀ ਸਾਡੇ ਦੁਸ਼ਮਣ ਤਬਾਹ ਹੁੰਦੇ ਨੇ, ਅੱਗ ਉਨ੍ਹਾਂ ਦੀ ਦੌਲਤ ਨੂੰ ਸਾੜਦੀ ਹੈ।'

21ਅੱਯੂਬ, ਹੁਣ ਆਪਣੇ-ਆਪਨੂੰ ਪਰਮੇਸ਼ੁਰ ਨੂੰ ਸੌਂਪ ਦੇ ਅਤੇ ਉਸ ਨਾਲ ਸ਼ਾਂਤੀ ਕਰ ਲੈ। ਇਹੀ ਕਰ ਤੇ ਤੂਨੂੰ ਬਹੁਤ ਚੰਗੀਆਂ ਚੀਜ਼ਾਂ ਪ੍ਰਾਪਤ ਕਰੇਂਗਾ।

22ਇਸ ਸਿਖਿਆ ਨੂੰ ਪ੍ਰਵਾਨ ਕਰ। ਉਸ ਵੱਲ ਧਿਆਨ ਦੇ ਜੋ ਉਹ ਆਖਦਾ ਹੈ।

23ਅੱਯੂਬ, ਸਰਬ-ਸ਼ਕਤੀਮਾਨ ਪਰਮੇਸ਼ੁਰ ਵੱਲ ਵਾਪਸ ਆ ਜਾ, ਤੇ ਮੁੜ ਤੇਰਾ ਭਲਾ ਹੋਵੇਗਾ। ਪਰ ਤੈਨੂੰ ਅਵੱਸ਼ ਹੀ ਬਦੀ ਨੂੰ ਆਪਣੇ ਘਰ ਤੋਂ ਦੂਰ ਕਰਨਾ ਚਾਹੀਦਾ ਹੈ।

24ਆਪਣੇ ਸੋਨੇ ਨੂੰ ਮਿੱਟੀ ਤੋਂ ਕੁਝ ਵੀ ਵੱਧ ਨਾ ਸਮਝ ਆਪਣੇ ਸਭ ਤੋਂ ਚੰਗੇ ਸੋਨੇ ਨੂੰ ਨਦੀ ਦੇ ਪੱਥਰਾਂ ਸਮਾਨ ਸਮਝ।

25ਅਤੇ ਪਰਮੇਸ਼ੁਰ ਸਰਬ-ਸ਼ਕਤੀਮਾਨ ਨੂੰ ਆਪਣਾ ਸੋਨਾ ਬਣ ਜਾਣ ਦੇ। ਉਸ ਨੂੰ ਆਪਣੀ ਚਾਂਦੀ ਦਾ ਢੇਰ ਬਣਾ ਲੈ।

26ਫੇਰ ਤੂੰ ਪਰਮੇਸ਼ੁਰ ਸਰਬ-ਸ਼ਕਤੀਮਾਨ ਨੂੰ ਮਾਣੇਗਾ। ਫ਼ੇਰ ਤੂੰ ਪਰਮੇਸ਼ੁਰ ਵੱਲ ਤੱਕੇਂਗਾ।

27ਤੂੰ ਉਸ ਅੱਗੇ ਪ੍ਰਾਰਥਨਾ ਕਰੇਂਗਾ ਤੇ ਉਹ ਤੈਨੂੰ ਸੁਣੇਗਾ। ਤੇ ਤੂੰ ਉਹ ਗੱਲਾਂ ਕਰਨ ਦੇ ਯੋਗ ਹੋ ਸਕੇਂਗਾ ਜਿਸਦਾ ਤੂੰ ਇਕਰਾਰ ਕੀਤਾ ਸੀ।

28ਜੇ ਤੂੰ ਕੁਝ ਕਰਨ ਦਾ ਨਿਰਣਾ ਕਰੇਂਗਾ ਇਹ ਸਫ਼ਲ ਹੋਵੇਗਾ। ਤੇ ਸੱਚਮੁੱਚ ਤੇਰਾ ਭਵਿੱਖ ਰੌਸ਼ਨ ਹੋਵੇਗਾ।

29ਪਰਮੇਸ਼ੁਰ ਹੰਕਾਰੀ ਲੋਕਾਂ ਨੂੰ ਸ਼ਰਮਸਾਰ ਕਰਦਾ ਹੈ। ਪਰ ਪਰਮੇਸ਼ੁਰ ਨਿਮਾਣੇ ਲੋਕਾਂ ਦੀ ਸਹਾਇਤਾ ਕਰਦਾ ਹੈ।

30ਫੇਰ ਤੂੰ ਉਨ੍ਹਾਂ ਲੋਕਾਂ ਦੀ ਸਹਾਇਤਾ ਕਰ ਸਕਦਾ ਹੈਂ ਜਿਹੜੇ ਗਲਤੀਆਂ ਕਰਦੇ ਨੇ। ਤੂੰ ਪਰਮੇਸ਼ੁਰ ਅੱਗੇ ਪ੍ਰਾਰਥਨਾ ਕਰੇਂਗਾ ਤੇ ਉਹ ਉਨ੍ਹਾਂ ਲੋਕਾਂ ਨੂੰ ਬਖਸ਼ ਦੇਵੇਂਗਾ। ਕਿਉਂ ਕਿ ਤੂੰ ਇੰਨਾ ਸ਼ੁਧ ਹੋਵੇਂਗਾ।"

### ਅੱਯੂਬ ਦਾ ਜਵਾਬ

23 ਫੇਰ ਅੱਯੂਬ ਨੇ ਜਵਾਬ ਦਿੱਤਾ:
2"ਅੱਜ ਤਾਈਂ ਮੈਂ ਸ਼ਿਕਾਇਤ ਕਰ ਰਿਹਾ ਹਾਂ। ਕਿਉਂਕਿ ਮੈਂ ਹਾਲੇ ਵੀ ਕਸ਼ਟ ਝੱਲ ਰਿਹਾ ਹਾਂ।

3ਕਾਸ਼ ਕਿ ਮੈਂ ਜਾਣਦਾ ਕਿ ਪਰਮੇਸ਼ੁਰ ਨੂੰ ਕਿਥੇ ਲੱਭਣਾ ਹੈ। ਕਾਸ਼ ਕਿ ਮੈਂ ਜਾਣਦਾ ਕਿ ਪਰਮੇਸ਼ੁਰ ਵੱਲ ਕਿਵੇਂ ਜਾਣਾ ਹੈ।

4ਮੈਂ ਪਰਮੇਸ਼ੁਰ ਨੂੰ ਆਪਣਾ ਹਾਲ ਬਿਆਨ ਕਰਦਾ। ਮੇਰਾ ਮੂੰਹ ਦਲੀਲਾਂ ਨਾਲ ਭਰਿਆ ਹੁੰਦਾ ਇਹ ਦਰਸਾਉਣ ਲਈ ਕਿ ਮੈਂ ਬੇਗੁਨਾਹ ਹਾਂ।

5ਮੈਂ ਜਾਨਣਾ ਚਾਹੁੰਦਾ ਹਾਂ ਕਿ ਪਰਮੇਸ਼ੁਰ ਮੇਰੀਆਂ ਦਲੀਲਾਂ ਦਾ ਕੀ ਜਵਾਬ ਦਿੰਦਾ। ਮੈਂ ਪਰਮੇਸ਼ੁਰ ਦੇ ਜਵਾਬਾਂ ਨੂੰ ਸਮਝਣਾ ਚਾਹੁੰਦਾ ਹਾਂ।

6ਕੀ ਪਰਮੇਸ਼ੁਰ ਆਪਣੀ ਤਾਕਤ ਨੂੰ ਮੇਰੇ ਖ਼ਿਲਾਫ਼ ਵਰਤਦਾ? ਨਹੀਂ, ਉਹ ਮੈਨੂੰ ਸੁਣਦਾ।

7ਫ਼ੇਰ ਇੱਕ ਇਮਾਨਦਾਰ ਆਦਮੀ ਆਪਣਾ ਮੁਕੱਦਮਾ ਉਸਨੂੰ ਪੇਸ਼ ਕਰ ਸਕੇਗਾ ਫ਼ੇਰ ਮੇਰਾ ਨਿਆਂਕਾਰ ਮੈਨੂੰ ਬੇਗੁਨਾਹ ਘੋਸ਼ਿਤ ਕਰੇਗਾ ਅਤੇ ਮੈਂ ਸਦਾ ਲਈ ਆਜ਼ਾਦ ਹੋ ਸਕਾਂਗਾ।

8ਪਰ ਜੇ ਮੈਂ ਪੂਰਬ ਵੱਲ ਜਾਂਦਾ ਹਾਂ। ਪਰਮੇਸ਼ੁਰ ਉੱਥੇ ਨਹੀਂ ਹੈ। ਜੇ ਮੈਂ ਪੱਛਮ ਵੱਲ ਜਾਂਦਾ ਹਾਂ ਉੱਥੇ ਵੀ ਪਰਮੇਸ਼ੁਰ ਮੈਨੂੰ ਨਜ਼ਰ ਨਹੀਂ ਆਉਂਦਾ।

9ਜਦੋਂ ਪਰਮੇਸ਼ੁਰ ਉੱਤਰ ਵਿੱਚ ਕਾਰਜਸ਼ੀਲ ਹੁੰਦਾ ਹੈ ਮੈਂ ਉਸਨੂੰ ਨਹੀਂ ਦੇਖਦਾ। ਜਦੋਂ ਪਰਮੇਸ਼ੁਰ ਦੱਖਣ ਵੱਲ ਮੁੜਦਾ ਹੈ ਫੇਰ ਵੀ ਮੈਨੂੰ ਉਹ ਨਜ਼ਰ ਨਹੀਂ ਆਉਂਦਾ।

10ਪਰ ਪਰਮੇਸ਼ੁਰ ਮੈਨੂੰ ਜਾਣਦਾ ਹੈ। ਉਹ ਮੇਰੀ ਪਰਖ ਕਰ ਰਿਹਾ ਹੈ ਅਤੇ ਉਹ ਦੇਖ ਲਵੇਗਾ ਕਿ ਮੈਂ ਸੋਨੇ ਵਾਂਗ ਸ਼ੁਧ ਹਾਂ।

11ਮੈਂ ਹਮੇਸ਼ਾ ਪਰਮੇਸ਼ੁਰ ਦੀ ਰਜ਼ਾ ਅਨੁਸਾਰ ਜੀਵਿਆ ਹਾਂ। ਮੈਂ ਕਦੇ ਵੀ ਪਰਮੇਸ਼ੁਰ ਦੇ ਪਿੱਛੇ ਲੱਗਣ ਤੋਂ ਨਹੀਂ ਹਟਿਆ ਹਾਂ।

12ਮੈਂ ਸਦਾ ਪਰਮੇਸ਼ੁਰ ਦੇ ਆਦੇਸ਼ ਮੰਨਦਾ ਹਾਂ। ਮੈਂ ਪਰਮੇਸ਼ੁਰ ਦੇ ਮੂੰਹੋਂ ਨਿਕਲਦੇ ਸ਼ਬਦਾਂ ਨੂੰ, ਆਪਣੇ ਭੋਜਨ ਨੂੰ ਪਿਆਰ ਕਰਨ ਨਾਲੋਂ ਵੀ ਵਧੀਕ ਪਿਆਰ ਕਰਦਾ ਹਾਂ।

13ਪਰ ਪਰਮੇਸ਼ੁਰ ਕਦੇ ਵੀ ਨਹੀਂ ਬਦਲਦਾ, ਕੋਈ ਵੀ ਪਰਮੇਸ਼ੁਰ ਦੇ ਖ਼ਿਲਾਫ਼ ਖਲੋ ਨਹੀਂ ਸਕਦਾ। ਪਰਮੇਸ਼ੁਰ ਜੋ ਵੀ ਚਾਹੁੰਦਾ ਹੈ ਉਹ ਕਰਦਾ ਹੈ।

14ਪਰਮੇਸ਼ੁਰ ਉਹੀ ਕਰੇਗਾ, ਜੋ ਵੀ ਉਸਨੇ ਮੇਰੇ ਲਈ ਸੋਚਿਆ ਹੈ। ਤੇ ਉਸ ਦੀਆਂ ਮੇਰੇ ਲਈ ਕਈ ਹੋਰ ਵੀ ਯੋਜਨਾਵਾਂ ਹਨ।

15ਇਹੀ ਕਾਰਣ ਹੈ ਕਿ ਮੈਂ ਪਰਮੇਸ਼ੁਰ ਕੋਲੋਂ ਡਰਦਾ ਹਾਂ। ਮੈਂ ਇਨ੍ਹਾਂ ਗੱਲਾਂ ਨੂੰ ਸਮਝਦਾ ਹਾਂ। ਇਸੇ ਕਾਰਣ ਮੈਂ ਪਰਮੇਸ਼ੁਰ ਕੋਲੋਂ ਭੈਭੀਤ ਹਾਂ।

16ਪਰਮੇਸ਼ੁਰ ਮੇਰੇ ਦਿਲ ਨੂੰ ਕਮਜ਼ੋਰ ਬਣਾਉਂਦਾ ਹੈ, ਤੇ ਮੇਰਾ ਹੌਂਸਲਾ ਟੁੱਟ ਜਾਂਦਾ ਹੈ। ਸਰਬ-ਸ਼ਕਤੀਮਾਨ ਪਰਮੇਸ਼ੁਰ ਮੈਨੂੰ ਭੈਭੀਤ ਕਰਦਾ ਹੈ।

17ਉਹ ਬੁਰੀਆਂ ਗੱਲਾਂ ਜੋ ਮੇਰੇ ਨਾਲ ਵਾਪਰੀਆਂ ਮੇਰੇ ਚਿਹਰੇ ਉੱਤੇ ਕਾਲੇ ਬੱਦਲਾਂ ਵਰਗੀਆਂ ਹਨ। ਪਰ ਉਹ ਹਨੇਰਾ ਮੈਨੂੰ ਖਾਮੋਸ਼ ਨਹੀਂ ਰੱਖੇਗਾ।

24 "ਇਹ ਅਜਿਹਾ ਕਿਉਂ ਹੈ ਕਿ ਸਰਬ-ਸ਼ਕਤੀਮਾਨ ਪਰਮੇਸ਼ੁਰ ਜਾਣਦਾ ਹੈ ਕਿ ਲੋਕਾਂ ਨਾਲ ਕਦੋਂ ਬੁਰੀਆਂ ਘਟਨਾਵਾਂ ਵਾਪਰਨ ਵਾਲੀਆਂ ਹੁੰਦੀਆਂ ਨੇ ਪਰ ਉਸ ਦੇ ਪੈਰੋਕਾਰ ਅਨੁਮਾਨ ਨਹੀਂ ਲਗਾ ਸਕਦੇ ਕਿ ਉਹ ਕਦੋਂ ਇਸ ਬਾਰੇ ਕੁਝ ਕਰਨਾ ਵਾਲਾ ਹੈ।"

2"ਲੋਕ ਆਪਣੇ ਗੁਆਂਢੀ ਦੀ ਜ਼ਮੀਨ ਨੂੰ ਹੜੱਪਣ ਲਈ ਜੈਦਾਦ ਦੇ ਨਿਸ਼ਾਨਾਂ ਨੂੰ ਖਿਸਕਾ ਦਿੰਦੇ ਨੇ। ਲੋਕ ਇੱਜੜਾਂ ਨੂੰ ਚੁਰਾ ਲੈਂਦੇ ਨੇ ਤੇ ਹੋਰਨਾਂ ਚਰਾਂਦਾਂ ਵੱਲ ਲੈ ਜਾਂਦੇ ਨੇ।

3ਉਹ ਯਤੀਮਾਂ ਦੇ ਗਧਿਆਂ ਨੂੰ ਚੁਰਾ ਲੈਂਦੇ ਹਨ, ਉਹ ਇੱਕ ਵਿਧਵਾ ਦੇ, ਉਨ੍ਹਾਂ ਦਾ ਕਰਜਾ ਵਾਪਸ ਕਰਨ ਤੀਕ ਉਸ ਦੀ ਗਊ ਲੈ ਜਾਂਦੇ ਹਨ।

9ਬਦ ਲੋਕ ਦੁੱਧ ਚੁੰਘਦੇ ਅਨਾਥਾਂ ਨੂੰ ਉਨ੍ਹਾਂ ਦੀਆਂ ਮਾਵਾਂ ਕੋਲੋਂ ਖੋਹ ਲੈਂਦੇ ਨੇ। ਉਹ ਗਰੀਬ ਬੰਦੇ ਦੇ ਬੱਚੇ ਨੂੰ ਕਰਜ਼ੇ ਦੀ ਜ਼ਮਾਨਤ ਵਜੋਂ ਲੈ ਲੈਂਦੇ ਨੇ।

4ਉਹ ਗਰੀਬ ਲੋਕਾਂ ਨੂੰ ਬੇਘਰ ਹੋਕੇ ਦਰ-ਦਰ ਭਟਕਣ ਲਈ ਮਜਬੂਰ ਕਰਦੇ ਨੇ। ਸਾਰੇ ਗਰੀਬ ਲੋਕ ਇਨ੍ਹਾਂ ਬਦ ਲੋਕਾਂ ਤੋਂ ਲੁਕਣ ਲਈ ਮਜਬੂਰ ਕੀਤੇ ਜਾਂਦੇ ਨੇ।

5ਗਰੀਬ ਲੋਕ ਮਾਰੂਥਲ ਵਿੱਚ ਭਟਕਦੇ, ਭੋਜਨ ਦੀ ਤਲਾਸ਼ ਕਰਦੇ ਹੋਏ ਜੰਗਲੀ ਗਧਿਆਂ ਵਰਗੇ ਹੁੰਦੇ ਨੇ। ਉਹ ਬਹੁਤ ਸਵੇਰੇ ਭੋਜਨ ਦੀ ਤਲਾਸ਼ ਵਿੱਚ ਉੱਠ ਖਲੋਂਦੇ ਨੇ। ਉਹ ਆਪਣੇ ਬੱਚਿਆਂ ਨੂੰ ਬਚਾਉਣ ਲਈ ਬੰਜਰ ਜ਼ਮੀਨਾਂ ਵਿੱਚ ਭਾਲਦੇ ਹਨ।

6ਗਰੀਬ ਲੋਕਾਂ ਨੂੰ ਖੋਤਿਆਂ ਨੂੰ ਘਾਹ ਚਾਰਦਿਆਂ ਦੇਰ ਰਾਤ ਤੀਕ ਖੇਤਾਂ ਵਿੱਚ ਕੰਮ ਕਰਨਾ ਪੈਂਦਾ ਹੈ। ਉਨ੍ਹਾਂ ਨੂੰ ਅਮੀਰਾਂ ਦੇ ਬਾਗ਼ਾਂ ਵਿੱਚ ਅੰਗੂਰ ਤੋੜਦਿਆਂ ਉਨ੍ਹਾਂ ਦਾ ਕੰਮ ਕਰਨਾ ਪੈਂਦਾ ਹੈ

7ਗਰੀਬ ਲੋਕਾਂ ਨੂੰ ਰਾਤ ਭਰ ਬਿਨਾ ਕੱਪੜਿਆਂ ਤੋਂ ਸੌਣਾ ਪੈਂਦਾ ਹੈ। ਉਨ੍ਹਾਂ ਕੋਲ ਸਰਦੀਆਂ ਤੋਂ ਬਚਣ ਲਈ ਕੰਬਲ ਨਹੀਂ ਹਨ।

8ਉਹ ਪਹਾੜਾਂ ਉੱਤੇ ਬਾਰਿਸ਼ ਵਿੱਚ ਭਿੱਜੇ ਹੋਏ ਨੇ। ਉਨ੍ਹਾਂ ਕੋਲ ਕੋਈ ਸ਼ਰਣ ਨਹੀਂ, ਇਸ ਲਈ ਉਹ ਚੱਟਾਨ ਦੇ ਨਜ਼ਦੀਕ ਆਪਣੇ-ਆਪ ਨੂੰ ਸਮੇਟ ਲੈਂਦੇ ਹਨ।

10ਗਰੀਬ ਲੋਕਾਂ ਕੋਲ ਕੋਈ ਕੱਪੜੇ ਨਹੀਂ ਹਨ, ਇਸ ਲਈ ਉਹ ਨੰਗ ਧੜੰਗ ਕੰਮ ਕਰਦੇ ਨੇ। ਉਹ ਬੁਰੇ ਲੋਕਾਂ ਦੇ ਅੰਨ ਦੇ ਢੇਰ ਚੁੱਕ ਕੇ ਲੈ ਜਾਂਦੇ ਨੇ, ਪਰ ਫ਼ੇਰ ਵੀ ਉਹ ਭੁੱਖੇ ਹੀ ਰਹਿ ਜਾਂਦੇ ਨੇ।

11ਗਰੀਬ ਲੋਕ ਜੈਤੂਨ ਦਾ ਤੇਲ ਨਪੀੜਦੇ ਨੇ। ਉਹ ਨਪੀੜਨ ਵਾਲੇ ਅੰਗੂਰਾਂ ਉੱਤੇ ਤੁਰਦੇ ਨੇ ਪਰ ਉਨ੍ਹਾਂ ਨੂੰ ਪੀਣ ਲਈ ਕੁਝ ਵੀ ਨਹੀਂ ਮਿਲਦਾ।

12ਸ਼ਹਿਰ ਵਿੱਚ ਤੁਸੀਂ ਮਰਦੇ ਲੋਕਾਂ ਦੀਆਂ ਉਦਾਸ ਆਵਾਜ਼ਾਂ ਸੁਣ ਸਕਦੇ ਹੋ। ਸੱਟ ਖਾਏ ਹੋਏ ਲੋਕ ਸਹਾਇਤਾ ਵਾਸਤੇ ਚੀਖਦੇ ਨੇ, ਪਰ ਪਰਮੇਸ਼ੁਰ ਉਨ੍ਹਾਂ ਦੀ ਪ੍ਰਾਰਥਨਾ ਨਹੀਂ ਸੁਣਦਾ।

13ਕੁਝ ਲੋਕ ਰੌਸ਼ਨੀ ਦੇ ਖਿਲਾਫ਼ ਵਿਦਰੋਹ ਕਰਦੇ ਨੇ। ਉਹ ਪਰਮੇਸ਼ੁਰ ਦੀ ਰਜ਼ਾ ਨੂੰ ਨਹੀਂ ਜਾਣਦੇ। ਉਹ ਪਰਮੇਸ਼ੁਰ ਦੀ ਰਜ਼ਾ ਅਨੁਸਾਰ ਨਹੀਂ ਜਿਉਂਦੇ।

14ਕਾਤਲ ਸੁਬਹ-ਸਵੇਰੇ ਉੱਠ ਪੈਂਦਾ ਹੈ, ਤੇ ਨਿਆਸਰੇ ਲੋਕਾਂ ਦਾ ਕਤਲ ਕਰਦਾ ਹੈ। ਰਾਤ ਵੇਲੇ, ਉਹ ਚੋਰ ਬਣ ਜਾਂਦਾ ਹੈ।

15ਜਿਹੜਾ ਬੰਦਾ ਵਿਭਚਾਰ ਕਰਦਾ ਉਹ ਰਾਤ ਪੈਣ ਦਾ ਇੰਤਜ਼ਾਰ ਕਰਦਾ। ਉਹ ਸੋਚਦਾ ਹੈ, 'ਮੈਨੂੰ ਕੋਈ ਨਹੀਂ ਦੇਖੇਗਾ।' ਪਰ ਫ਼ੇਰ ਵੀ ਉਹ ਆਪਣਾ ਚਿਹਰਾ ਢਕ ਲੈਂਦਾ ਹੈ।

16ਰਾਤ ਵੇਲੇ, ਜਦੋਂ ਹਨੇਰਾ ਹੁੰਦਾ ਹੈ, ਬਦ ਲੋਕ ਬਾਹਰ ਆ ਜਾਂਦੇ ਨੇ ਤੇ ਹੋਰਨਾਂ ਲੋਕਾਂ ਦੇ ਘਰੀਂ ਵੜ ਜਾਂਦੇ ਨੇ ਪਰ ਦਿਨ ਵੇਲੇ ਉਹ ਆਪਣੇ ਘਰਾਂ ਅੰਦਰ ਬੰਦ ਹੋ ਜਾਂਦੇ ਨੇ ਤੇ ਰੋਸ਼ਨੀ ਤੋਂ ਪਰਹੇਜ਼ ਕਰਦੇ ਨੇ।

17"ਉਨ੍ਹਾਂ ਬੁਰੇ ਬੰਦਿਆਂ ਲਈ ਸਭ ਤੋਂ ਹਨੇਰੀ ਰਾਤ ਸਵੇਰ ਵਰਗੀ ਹੁੰਦੀ ਹੈ। ਹਾਂ, ਉਹ ਉਸ ਮਾਰੂ ਹਨੇਰੇ ਦੀ ਭਿਆਨਕਤਾ ਨੂੰ ਚੰਗੀ ਤਰ੍ਹਾਂ ਜਾਣਦੇ ਨੇ।

18ਪਰ ਬੁਰੇ ਬੰਦੇ ਰੁੜ੍ਹ ਜਾਂਦੇ ਨੇ ਜਿਵੇਂ ਹੜ੍ਹ ਅੰਦਰ ਚੀਜ਼ਾਂ ਰੁੜ੍ਹ ਜਾਂਦੀਆਂ ਨੇ। ਉਨ੍ਹਾਂ ਦੀ ਮਾਲਕੀ ਵਾਲੀ ਜ਼ਮੀਨ ਸਰਾਪੀ ਹੁੰਦੀ ਹੈ ਉਹ ਆਪਣੇ ਖੇਤਾਂ ਵਿੱਚੋਂ ਅੰਗੂਰ ਇਕੱਠੇ ਨਹੀਂ ਕਰ ਸਕਦੇ।

19ਗਰਮ ਖੁਸ਼ਕ ਮੌਸਮ ਉਨ੍ਹਾਂ ਦਾ ਪਾਣੀ ਖੋਹ ਲੈਂਦਾ ਹੈ ਜਿਹੜਾ ਬਰਫ਼ ਵਿੱਚੋਂ ਨਿਕਲਦਾ ਹੈ। ਇਸੇ ਤਰ੍ਹਾਂ ਹੀ, ਕਬਰ ਉਨ੍ਹਾਂ ਨੂੰ ਖਾ ਜਾਂਦੀ ਹੈ ਜਿਹੜੇ ਪਾਪ ਕਰਦੇ ਹਨ।

20ਬੁਰਾ ਬੰਦਾ ਮਰ ਜਾਵੇਗਾ ਤੇ ਉਸਦੀ ਮਾਂ ਵੀ ਉਸ ਨੂੰ ਭੁੱਲ ਜਾਵੇਗੀ। ਉਸ ਦੇ ਸ਼ਰੀਰ ਨੂੰ ਖਾਣ ਵਾਲਾ ਕੀੜਾ ਉਸਦਾ ਪ੍ਰੇਮੀ ਹੋਵੇਗਾ। ਲੋਕ ਉਸ ਨੂੰ ਯਾਦ ਨਹੀਂ ਕਰਨਗੇ। ਉਹ ਬੰਦਾ ਗਲੀ ਹੋਈ ਲੱਠ ਵਾਂਗ ਟੁੱਟ ਜਾਵੇਗਾ।

21ਬੁਰੇ ਬੰਦੇ ਉਨ੍ਹਾਂ ਔਰਤਾਂ ਨੂੰ ਦੁੱਖ ਦਿੰਦੇ ਨੇ ਜਿਹੜੀਆਂ ਬਾਂਝ ਹੁੰਦੀਆਂ ਨੇ। ਤੇ ਉਹ ਉਨ੍ਹਾਂ ਔਰਤਾਂ ਦੀ ਸਹਾਇਤਾ ਕਰਨ ਤੋਂ ਇਨਕਾਰ ਕਰਦੇ ਨੇ ਜਿਨ੍ਹਾਂ ਦੇ ਪਤੀ ਹੋਏ ਹੁੰਦੇ ਨੇ।

22ਬਦ ਲੋਕ ਸ਼ਕਤੀਸ਼ਾਲੀ ਲੋਕਾਂ ਨੂੰ ਬਰਬਾਦ ਕਰਨ ਲਈ ਆਪਣੀ ਸ਼ਕਤੀ ਇਸਤੇਮਾਲ ਕਰਦੇ ਨੇ। ਭਾਵੇਂ ਬਦ ਲੋਕ ਸ਼ਕਤੀਸ਼ਾਲੀ ਬਣ ਜਾਣ ਪਰ ਉਹ ਆਪਣੇ ਖੁਦ ਦੇ ਜੀਵਨ ਲਈ ਵੀ ਪ੍ਰਪੱਕ ਨਹੀਂ ਹੋ ਸਕਦੇ।

23ਹੋ ਸਕਦਾ ਉਹ ਉਨ੍ਹਾਂ ਨੂੰ ਸੁਰੱਖਿਅਤ ਅਤੇ ਬਚਾਉ ਦੇ ਦੇਵੇ। ਹੋ ਸਕਦਾ ਉਹ ਉਨ੍ਹਾਂ ਦੀ ਨਿਗਰਾਨੀ ਕਰੇ।

24ਭਾਵੇਂ ਬੁਰੇ ਬੰਦੇ ਕੁਝ ਸਮੇਂ ਲਈ ਕਾਮਯਾਬ ਹੋ ਜਾਣ। ਪਰ ਫ਼ੇਰ ਉਹ ਤੁਰ ਜਾਣਗੇ। ਉਹ ਬਿਲਕੁਲ ਦੂਸਰਿਆਂ ਵਾਂਗ, ਫ਼ਸਲ ਵਾਂਗ ਕੱਟੇ ਜਾਣਗੇ।

25ਮੈਂ ਕਸਮ ਖਾਕੇ ਆਖਦਾ ਹਾਂ ਕਿ ਇਹ ਗੱਲਾਂ ਠੀਕ ਨੇ। ਕੌਣ ਸਾਬਤ ਕਰ ਸਕਦਾ ਹੈ ਕਿ ਮੈਂ ਝੂਠ ਬੋਲਿਆ ਹੈ? ਕੌਣ ਦਰਸਾ ਸਕਦਾ ਹੈ ਕਿ ਮੈਂ ਗ਼ਲਤ ਹਾਂ?"

## ਬਿਲਦਦ ਦਾ ਅੱਯੂਬ ਨੂੰ ਜਵਾਬ

25 ਫੇਰ ਸ਼ੂਹੀ ਦੇ ਬਿਲਦਦ ਨੇ ਜਵਾਬ ਦਿੱਤਾ:
2"ਪਰਮੇਸ਼ੁਰ ਹਾਕਮ ਹੈ। ਉਸ ਤੋਂ ਭੈਭੀਤ ਹੋਣਾ ਚਾਹੀਦਾ ਹੈ। ਉਹ ਆਪਣੇ ਰਾਜ ਵਿੱਚ ਸ਼ਾਂਤੀ ਉੱਪਰ ਰੱਖਦਾ ਹੈ।

3ਕੋਈ ਵੀ ਆਪਣੇ ਤਾਰਿਆਂ* ਨੂੰ ਨਹੀਂ ਗਿਣ ਸਕਦਾ। ਪਰਮੇਸ਼ੁਰ ਦਾ ਸੂਰਜ ਸਾਰੇ ਲੋਕਾਂ ਉੱਪਰ ਉੱਗਦਾ ਹੈ।

4ਪਰਮੇਸ਼ੁਰ ਦੇ ਮੁਕਾਬਲੇ ਕੋਈ ਵੀ ਬੰਦਾ ਨੇਕ ਨਹੀਂ। ਔਰਤ ਦਾ ਜਾਇਆ ਕੋਈ ਵੀ ਸੱਚਮੁਚ ਪਵਿੱਤਰ ਨਹੀਂ ਹੋ ਸਕਦਾ।

5ਪਰਮੇਸ਼ੁਰ ਦੀਆਂ ਨਜ਼ਰਾਂ ਵਿੱਚ ਚੰਨ ਵੀ ਸ਼ੁਧ ਤੇ ਚਮਕੀਲਾ ਨਹੀਂ, ਤਾਰੇ ਵੀ ਸ਼ੁਧ ਨਹੀਂ ਹਨ।

6ਲੋਕ ਤਾਂ ਹੋਰ ਵੀ ਘੱਟ ਸ਼ੁੱਧ ਨੇ। ਲੋਕ ਬੇਕਾਰ ਭਮੱਕੜਾਂ ਵਰਗੇ, ਕੀੜਿਆਂ ਵਰਗੇ ਹਨ।"

## ਅੱਯੂਬ ਦਾ ਬਿਲਦਦ ਨੂੰ ਜਵਾਬ

26 ਫ਼ੇਰ ਅੱਯੂਬ ਨੇ ਜਵਾਬ ਦਿੱਤਾ:
2"ਬਿਲਦਦ ਸੋਫਰ ਤੇ ਅਲੀਫਜ਼ ਬਿਨਾ ਸ਼ਕਤੀ ਤੁਸੀਂ ਕਿਸੇ ਲਈ ਕੀ ਚੰਗੇ ਹੋ? ਕੀ ਤੁਸੀਂ ਹੁਣ ਕਿਸੇ ਅਜਿਹੇ ਆਦਮੀ ਨੂੰ ਬਚਾਇਆ ਜੋ ਬਿਲਕੁਲ ਨਿਰਬਲ ਹੋਵੇ?

3ਹਾਂ, ਤੁਸੀਂ ਬੇਸਮਝ ਬੰਦੇ ਨੂੰ ਸ਼ਾਨਦਾਰ ਮਸ਼ਵਰਾ ਦਿੱਤਾ ਹੈ। ਤੁਸੀਂ ਦਰਸਾ ਦਿੱਤਾ ਹੈ ਕਿ ਤੁਸੀਂ ਸੱਚਮੁੱਚ ਕਿੰਨੇ ਸਿਆਣੇ ਹੋ।

4ਇਹ ਗੱਲਾਂ ਆਖਣ ਵਿੱਚ ਕਿਸਨੇ ਤੁਹਾਡੀ ਮਦਦ ਕੀਤੀ ਹੈ? ਕਿਸਦਾ ਆਤਮਾ ਤੁਹਾਡੇ ਰਾਹੀਂ ਬੋਲ ਰਿਹਾ ਹੈ।

5ਮੁੱਤੇ ਹੋਏ ਲੋਕਾਂ ਦੀਆਂ ਰੂਹਾਂ ਧਰਤੀ ਹੇਠਲੇ ਪਾਣੀਆਂ ਅੰਦਰ ਡਰ ਨਾਲ ਕੰਬਦੀਆਂ ਨੇ।

6ਪਰ ਪਰਮੇਸ਼ੁਰ ਮੌਤ ਦੇ ਉਸ ਸਥਾਨ ਨੂੰ ਸਾਫ਼-ਸਾਫ਼ ਦੇਖ ਸਕਦਾ ਹੈ। ਮੌਤ ਪਰਮੇਸ਼ੁਰ ਕੋਲੋਂ ਛੁਪੀ ਹੋਈ ਨਹੀਂ ਹੈ।

7ਪਰਮੇਸ਼ੁਰ ਨੇ ਅਕਾਸ਼ ਨੂੰ ਉੱਤਰ ਵਿੱਚ ਉਜਾੜ ਜ਼ਮੀਨ ਉੱਤੇ ਫ਼ੈਲਾ ਦਿੱਤਾ ਹੈ। ਪਰਮੇਸ਼ੁਰ ਨੇ ਧਰਤੀ ਨੂੰ ਕਾਸੇ ਤੇ ਵੀ ਨਹੀਂ ਲਟਕਾਇਆ।

8ਪਰਮੇਸ਼ੁਰ ਮੋਟੇ ਬੱਦਲਾਂ ਨੂੰ ਪਾਣੀ ਨਾਲ ਭਰਦਾ ਹੈ। ਪਰ ਪਰਮੇਸ਼ੁਰ ਉਸ ਭਾਰੇ ਭਾਰ ਨਾਲ ਬੱਦਲਾਂ ਨੂੰ ਫ਼ਟਣ ਨਹੀਂ ਦਿੰਦਾ।

9ਪਰਮੇਸ਼ੁਰ ਪੁੰਨਿਆਂ ਦੇ ਚੰਨ ਦਾ ਚਿਹਰਾ ਢਕ ਦਿੰਦਾ ਹੈ। ਉਹ ਆਪਣੇ ਬੱਦਲਾਂ ਨੂੰ ਉਸ ਉੱਤੇ ਫ਼ੈਲਾ ਦਿੰਦਾ ਹੈ ਅਤੇ ਉਸਨੂੰ ਢਕ ਦਿੰਦਾ ਹੈ।

10ਪਰਮੇਸ਼ੁਰ ਨੇ ਦਿਗਮੰਡਲ ਨੂੰ ਇੱਕ ਘੇਰੇ ਵਾਂਗ ਸਮੁੰਦਰ ਉੱਤੇ ਵਾਹ ਦਿੱਤਾ ਹੈ, ਜਿੱਥੇ ਰੌਸ਼ਨੀ ਅਤੇ ਹਨੇਰਾ ਮਿਲਦੇ ਹਨ।

11ਉਹ ਬੁਨਿਆਦਾਂ ਜਿਹੜੀਆਂ ਅਕਾਸ਼ ਨੂੰ ਚੁੱਕੀ ਰੱਖਦੀਆਂ ਨੇ

**ਆਪਣੇ ਤਾਰਿਆਂ** ਜਾਂ, "ਆਪਣੇ ਫੌਜੀਆਂ।" ਇਸ ਦਾ ਭਾਵ ਪਰਮੇਸ਼ੁਰ ਦੀ ਸੁਰਗੀ ਫੌਜ। ਇਹ ਸਾਰੇ ਫ਼ਰਿਸ਼ਤੇ ਜਾਂ ਅਕਾਸ਼ ਵਿਚਲੇ ਸਾਰੇ ਤਾਰੇ ਹੋ ਸਕਦੇ ਹਨ।

ਡਰ ਨਾਲ ਕੰਬਦੀਆਂ ਨੇ ਜਦੋਂ ਪਰਮੇਸ਼ੁਰ ਉਨ੍ਹਾਂ ਨੂੰ ਧਮਕਾਉਂਦਾ ਹੈ।

12ਪਰਮੇਸ਼ੁਰ ਦੀ ਸ਼ਕਤੀ ਸਮੁੰਦਰ ਨੂੰ ਸ਼ਾਂਤ ਕਰ ਦਿੰਦੀ ਹੈ। ਪਰਮੇਸ਼ੁਰ ਦੀ ਸਿਆਣਪ ਨੇ ਰਾਹਬ ਦੇ ਸਹਾਇਕਾਂ ਨੂੰ ਤਬਾਹ ਕਰ ਦਿੱਤਾ।

13ਪਰਮੇਸ਼ੁਰ ਦਾ ਸਾਹ ਆਕਾਸ਼ ਨੂੰ ਸਾਫ਼ ਕਰ ਦਿੰਦਾ ਹੈ। ਪਰਮੇਸ਼ੁਰ ਨੇ ਬਦ ਸੱਪ ਨੂੰ ਤਬਾਹ ਕਰ ਦਿੱਤਾ ਹੈ ਜਿਸ ਨੇ ਬਚ ਨਿਕਲਣ ਦੀ ਕੋਸ਼ਿਸ਼ ਕੀਤੀ ਸੀ।*

14ਇਹ ਸਿਰਫ਼ ਕੁਝ ਅਚੰਭਿਤ ਗੱਲਾਂ ਹਨ ਜਿਹੜੀਆਂ ਪਰਮੇਸ਼ੁਰ ਕਰਦਾ ਹੈ। ਅਸੀਂ ਪਰਮੇਸ਼ੁਰ ਦੀ ਸਿਰਫ਼ ਥੋੜੀ ਜਿਹੀ ਕਾਨਾਫ਼ੂਸੀ ਹੀ ਸੁਣਦੇ ਹਾਂ। ਕੋਈ ਵੀ ਬੰਦਾ ਸੱਚਮੁੱਚ ਨਹੀਂ ਸਮਝ ਸਕਦਾ ਕਿ ਪਰਮੇਸ਼ੁਰ ਕਿੰਨਾ ਮਹਾਨ ਤੇ ਤਾਕਤਵਰ ਹੈ।

27 ਫੇਰ ਅੱਯੂਬ ਨੇ ਆਪਣੀ ਕਥਾ ਜਾਰੀ ਰੱਖੀ। ਅੱਯੂਬ ਨੇ ਆਖਿਆ,

2"ਸੱਚਮੁਚ ਹੀ ਪਰਮੇਸ਼ੁਰ ਜਿਉਂਦਾ ਹੈ। ਅਤੇ ਜਿਵੇਂ ਸੱਚਮੁਚ ਵਿੱਚ ਪਰਮੇਸ਼ੁਰ ਜਿਉਂਦਾ ਹੈ ਉਸ ਨੇ ਸੱਚਮੁਚ ਵਿੱਚ ਮੇਰੇ ਨਾਲ ਅਨਿਆਂ ਕੀਤਾ ਹੈ। ਸਰਬ ਸ਼ਕਤੀਮਾਨ ਪਰਮੇਸ਼ੁਰ ਨੇ ਮੇਰੇ ਜੀਵਨ ਵਿੱਚ ਕੜਵਾਹਟ ਭਰ ਦਿੱਤੀ ਹੈ।

3ਪਰ ਜਿੰਨਾ ਚਿਰ ਮੇਰੇ ਅੰਦਰ ਜਿੰਦਗੀ ਹੈ ਤੇ ਪਰਮੇਸ਼ੁਰ ਦਾ ਜੀਵਨ ਦੇਣ ਵਾਲਾ ਸਾਹ ਮੇਰੇ ਨੱਕ ਵਿੱਚ ਵਗਦਾ ਹੈ।

4ਉਦੋਂ ਤੱਕ ਮੇਰੇ ਹੋਠ ਮਾੜੀਆਂ ਗੱਲਾਂ ਨਹੀਂ ਬੋਲਣਗੇ ਤੇ ਮੇਰੀ ਜ਼ਬਾਨ ਕਦੇ ਵੀ ਝੂਠ ਨਹੀਂ ਬੋਲੇਗੀ।

5ਮੈਂ ਕਦੇ ਵੀ ਸ੍ਵੀਕਾਰ ਨਹੀਂ ਕਰਾਂਗਾ ਕਿ ਤੁਸੀਂ ਲੋਕ ਸਹੀ ਹੋ। ਮੈਂ ਆਪਣੇ ਮਰਨ ਦਿਹਾੜੇ ਤੀਕ ਆਖਦਾ ਰਹਾਂਗਾ ਕਿ ਮੈਂ ਬੇਗੁਨਾਹ ਹਾਂ।

6ਮੈਂ ਆਪਣੀ ਮਾਸੂਮੀਅਤ ਨੂੰ ਘੁੱਟ ਕੇ ਫ਼ੜੀ ਰੱਖਾਂਗਾ। ਮੈਂ ਕਦੇ ਵੀ ਨੇਕ ਜੀਵਨ ਜਿਉਣੋ ਨਹੀਂ ਹਟਾਂਗਾ। ਮੇਰਾ ਜ਼ਮੀਰ ਕਦੇ ਵੀ ਮੈਨੂੰ ਪਰੇਸ਼ਾਨ ਨਹੀਂ ਕਰੇਗਾ ਜਦੋਂ ਤੀਕ ਮੈਂ ਜਿਉਂਦਾ ਹਾਂ।

7"ਲੋਕ ਮੇਰੇ ਵਿਰੁੱਧ ਖਲੋ ਗਏ ਹਨ। ਮੈਨੂੰ ਉਮੀਦ ਹੈ ਕਿ ਮੇਰੇ ਦੁਸ਼ਮਣਾਂ ਨੂੰ ਦੰਡ ਮਿਲੇਗਾ ਜਿਵੇਂ ਬੁਰੇ ਲੋਕਾਂ ਨੂੰ ਦੰਡ ਮਿਲਣਾ ਚਾਹੀਦਾ ਹੈ।

8ਜੇ ਕੋਈ ਬੰਦਾ ਪਰਮੇਸ਼ੁਰ ਦੀ ਪਰਵਾਹ ਨਹੀਂ ਕਰਦਾ ਤਾਂ ਉਸ ਬੰਦੇ ਲਈ ਕੋਈ ਉਮੀਦ ਨਹੀਂ ਜਦੋਂ ਉਹ ਮਰ ਜਾਵੇਗਾ। ਉਸ ਬੰਦੇ ਲਈ ਕੋਈ ਉਮੀਦ ਨਹੀਂ ਜਦੋਂ ਪਰਮੇਸ਼ੁਰ ਉਸ ਕੋਲੋਂ ਜੀਵਨ ਖੋਹ ਲਵੇਗਾ।

9ਉਹ ਬੁਰਾ ਬੰਦਾ ਮੁਸੀਬਤਾਂ ਵਿੱਚ ਫ਼ਸੇਗਾ ਅਤੇ ਪਰਮੇਸ਼ੁਰ ਕੋਲ ਸਹਾਇਤਾ ਲਈ ਪੁਕਾਰ ਕਰੇਗਾ। ਪਰ ਪਰਮੇਸ਼ੁਰ ਉਸ ਨੂੰ ਨਹੀਂ ਸੁਣੇਗਾ।

10ਉਸ ਬੰਦੇ ਨੂੰ ਸਰਬ-ਸ਼ਕਤੀਮਾਨ ਪਰਮੇਸ਼ੁਰ ਨੂੰ ਜਾਨਣ ਵਿੱਚ ਪ੍ਰਸੰਸਾਮਈ ਹੋਣਾ ਚਾਹੀਦਾ ਸੀ। ਉਸ ਬੰਦੇ ਨੂੰ ਚਾਹੀਦਾ ਸੀ ਕਿ ਪਰਮੇਸ਼ੁਰ ਅੱਗੇ ਹਰ ਸਮੇਂ ਪ੍ਰਾਰਥਨਾ ਕਰਦਾ।

11ਮੈਂ ਤੁਹਾਨੂੰ ਪਰਮੇਸ਼ੁਰ ਦੀ ਸ਼ਕਤੀ ਬਾਰੇ ਸਿੱਖਿਆ ਦੇਵਾਂਗਾ। ਮੈਂ ਸਰਬ-ਸ਼ਕਤੀਮਾਨ ਪਰਮੇਸ਼ੁਰ ਦੀਆਂ ਯੋਜਨਾਵਾਂ ਨੂੰ ਛੁਪਾਵਾਂਗਾ ਨਹੀਂ।

12ਤੁਸੀਂ ਖੁਦ ਆਪਣੀਆਂ ਅੱਖਾਂ ਨਾਲ ਪਰਮੇਸ਼ੁਰ ਦੀ ਸ਼ਕਤੀ ਦੇਖੀ ਹੈ। ਇਸ ਲਈ ਇਹੋ ਜਿਹੀਆਂ ਫ਼ਿਜ਼ੂਲ ਗੱਲਾਂ ਕਿਉਂ ਕਰਦੇ ਹੋ।

13ਇਹੀ ਹੈ ਜਿਸਦੀ ਯੋਜਨਾ ਪਰਮੇਸ਼ੁਰ ਨੇ ਬੁਰੇ ਲੋਕਾਂ ਲਈ ਬਣਾਈ ਸੀ। ਇਹੀ ਹੈ ਜੋ ਜ਼ਾਲਮ ਲੋਕਾਂ ਨੂੰ ਸਰਬ-ਸ਼ਕਤੀਮਾਨ ਪਰਮੇਸ਼ੁਰ ਪਾਸੋਂ ਮਿਲੇਗਾ।

14ਕੋਈ ਬੁਰਾ ਬੰਦਾ ਬਹੁਤ ਬੱਚਿਆਂ ਦਾ ਪਿਤਾ ਹੋ ਸਕਦਾ ਹੈ। ਪਰ ਉਸ ਦੇ ਬੱਚੇ ਯੁੱਧ ਅੰਦਰ ਮਾਰੇ ਜਾਣਗੇ। ਬੁਰੇ ਬੰਦੇ ਦੇ ਬੱਚਿਆਂ ਕੋਲ ਖਾਣ ਲਈ ਪੂਰਾ ਭੋਜਨ ਨਹੀਂ ਹੋਵੇਗਾ।

15ਉਸਦੇ ਸਾਰੇ ਬੱਚੇ ਮਾਰੇ ਜਾਣਗੇ ਤੇ ਉਸਦੀ ਵਿਧਵਾ ਉਦਾਸ ਨਹੀਂ ਹੋਵੇਗੀ।

16ਇੱਕ ਬਦ ਆਦਮੀ ਨੂੰ ਚਾਂਦੀ ਦਾ ਇੱਕ ਅਜਿਹਾ ਢੇਰ ਮਿਲ ਸਕਦਾ ਜੋ ਉਸ ਲਈ ਗੰਦਗੀ ਵਾਂਗ ਹੋਵੇ। ਉਸ ਕੋਲ ਇੰਨੇ ਕੱਪੜੇ ਹੋ ਸਕਦੇ ਹਨ ਜੋ ਉਸ ਲਈ ਮਿੱਟੀ ਦੇ ਢੇਰਾਂ ਵਾਂਗ ਹੋਣ।

17ਪਰ ਨੇਕ ਬੰਦੇ ਨੂੰ ਆਪਣੇ ਬਸਤਰ ਮਿਲਣਗੇ। ਬੇਗੁਨਾਹ ਨੂੰ ਉਸਦੀ ਗੱਦੀ ਮਿਲੇਗੀ।

18ਹੋ ਸਕਦਾ ਕਿ ਬਦ ਆਦਮੀ ਆਪਣਾ ਮਕਾਨ ਬਣਾ ਲਵੇ, ਪਰ ਇਹ ਬਹੁਤੀ ਦੇਰ ਤੱਕ ਨਹੀਂ ਰਹੇਗਾ। ਇਹ ਮੱਕੜੀ ਦੇ ਜਾਲੇ ਵਰਗਾ ਜਾਂ ਚੌਂਕੀਦਾਰ ਦੇ ਤੰਬੂ ਵਰਗਾ ਹੋਵੇਗਾ।

19ਹੋ ਸਕਦਾ ਕਿ ਜਦੋਂ ਬਦ ਆਦਮੀ ਬਿਸਤਰੇ ਤੇ ਜਾਵੇ ਉਹ ਅਮੀਰ ਹੋਵੇ, ਪਰ ਜਦੋਂ ਉਸ ਦੀਆਂ ਅੱਖਾਂ ਖੁੱਲ੍ਹਣ ਉਸ ਦੀ ਤਮਾਮ ਦੌਲਤ ਚਲੀ ਗਈ ਹੋਵੇਗੀ।

20ਉਹ ਭੈਭੀਤ ਹੋਵੇਗਾ। ਇਹ ਇੰਝ ਹੋਵੇਗਾ ਜਿਵੇਂ ਹੜ੍ਹ ਆਇਆ ਹੋਵੇ, ਜਿਵੇਂ ਤੂਫ਼ਾਨ ਆਇਆ ਹੋਵੇ, ਅਤੇ ਹਰ ਸ਼ੈਅ ਰੁੜ੍ਹ ਗਈ ਹੋਵੇ।

21ਪੂਰਬ ਦੀ ਹਵਾ ਉਸ ਨੂੰ ਉਡਾ ਕੇ ਲੈ ਜਾਵੇਗੀ ਤੇ ਉਹ ਮਰ ਜਾਵੇਗਾ। ਤੂਫ਼ਾਨ ਉਸਨੂੰ ਆਪਣੇ ਘਰ ਵਿੱਚੋਂ ਹੂੰਝ ਕੇ ਲੈ ਜਾਵੇਗਾ।

22ਭਾਵੇਂ ਬੁਰਾ ਬੰਦਾ ਤੂਫ਼ਾਨ ਦੀ ਸ਼ਕਤੀ ਕੋਲੋਂ ਦੌੜਨ ਦੀ ਕੋਸ਼ਿਸ਼ ਕਰੇ। ਪਰ ਤੂਫ਼ਾਨ ਉਸ ਉੱਤੇ ਨਿਰਦਈ ਹੋਕੇ ਥਪੇੜੇ ਮਾਰੇਗਾ।

23ਝੱਖੜ ਆਪਣੇ ਹੱਥਾਂ ਨਾਲ ਬਦ ਬੰਦੇ ਉੱਤੇ ਤਾਲੀ ਮਾਰੇਗਾ। ਇਹ ਉਸ ਉੱਤੇ ਸੀਟੀ ਮਾਰੇਗਾ ਜਦੋਂ ਉਹ ਆਪਣੇ ਘਰੋਂ ਭੱਜੇਗਾ।

28 "ਅਜਿਹੀਆਂ ਖਾਨਾਂ ਹਨ ਜਿੱਥੋਂ ਲੋਕ ਚਾਂਦੀ ਪ੍ਰਾਪਤ ਕਰਦੇ ਹਨ ਅਤੇ ਅਜਿਹੀਆਂ ਥਾਵਾਂ ਹਨ ਜਿੱਥੋਂ ਲੋਕ ਸੋਨੇ ਨੂੰ ਸ਼ੁਧ ਕਰਨ ਲਈ ਪਿਘਲਾਉਂਦੇ ਹਨ।

2ਲੋਕੀਂ ਧਰਤੀ ਵਿੱਚੋਂ ਲੋਹਾ ਕੱਢਦੇ ਨੇ। ਪੱਥਰਾਂ ਤੋਂ ਤਾਂਬਾ ਪਿਘਲਾਇਆ ਜਾਂਦਾ ਹੈ।

---

**ਬਦ ਸੱਪ ... ਕੋਸ਼ਿਸ਼ ਕੀਤੀ ਸੀ** ਜਾਂ, "ਬਚ ਨਿਕਲਣ ਵਾਲਾ ਵਿਕਰਾਲ ਜੀਵ।" ਇਹ ਰਾਹਾਬ ਲਈ ਦੂਸਰਾ ਨਾ ਵੀ ਹੋ ਸਕਦਾ ਹੈ। ਇਸਾਈਆਹ 27:1.

3ਕਾਮੇ ਰੋਸ਼ਨੀਆਂ ਗੁਫ਼ਾਵਾਂ ਅੰਦਰ ਲੈ ਜਾਂਦੇ ਨੇ। ਉਹ ਡੂੰਘੀਆਂ ਗੁਫਾਵਾਂ ਅੰਦਰ ਖੋਜਦੇ ਨੇ। ਡੂੰਘੇ ਹਨੇਰੇ ਵਿੱਚ, ਉਹ ਚੱਟਾਨਾਂ ਨੂੰ ਖੋਜਦੇ ਨੇ।

4ਮਜ਼ਦੂਰ ਕੱਚੀ ਧਾਤ ਦੀਆਂ ਨੜਾਂ ਦੇ ਪਿੱਛੇ ਚੱਲਕੇ ਧਰਤੀ ਦੀ ਡੂੰਘਾਈ ਤੀਕ ਖੁਦਾਈ ਕਰਦੇ ਹਨ। ਉਹ ਧਰਤੀ ਵਿੱਚ ਡੂੰਘੇ ਜਾਂਦੇ ਨੇ, ਉਨ੍ਹਾਂ ਥਾਵਾਂ ਤੋਂ ਬਹੁਤ ਦੂਰ ਜਿੱਥੇ ਲੋਕ ਰਹਿੰਦੇ ਨੇ, ਹੇਠਾਂ ਤੱਕ ਜਿੱਥੇ ਕੋਈ ਵੀ ਪਹਿਲਾਂ ਨਹੀਂ ਗਿਆ ਉਹ ਰੱਸਿਆਂ ਨਾਲ ਬਹੁਤ ਹੇਠਾਂ ਧਰਤੀ ਦੇ ਹੋਰਾਂ ਲੋਕਾਂ ਤੋਂ ਬਹੁਤ ਦੂਰ ਲਟਕਦੇ ਨੇ।

5ਭੋਜਨ ਧਰਤੀ ਦੇ ਉੱਪਰ ਉਤਾਂਹ ਵੱਲ ਉੱਗਦਾ ਹੈ। ਪਰ ਧਰਤੀ ਦੇ ਹੇਠਾਂ ਵੱਖਰੀ ਗੱਲ ਹੁੰਦੀ ਹੈ। ਜਿਵੇਂ ਅੱਗ ਨਾਲ ਹਰ ਸ਼ੈਅ ਪਿਘਲੀ ਹੋਵੇ।

6ਨੀਲਮ ਧਰਤੀ ਦੇ ਹੇਠਾਂ ਲੱਭਦੇ ਹਨ ਅਤੇ ਸੋਨੇ ਕਣ ਵੀ ਧੂੜ ਵਿੱਚ ਹਨ।

7ਜੰਗਲੀ ਪੰਛੀਆਂ ਨੂੰ ਵੀ ਧਰਤੀ ਦੇ ਹੇਠਲੇ ਰਾਹਾਂ ਦਾ ਨਹੀਂ ਪਤਾ ਹੁੰਦਾ। ਕਿਸੇ ਵੀ ਬਾਜ਼ ਨੇ ਉਨ੍ਹਾਂ ਹਨੇਰੇ ਰਾਹਾਂ ਨੂੰ ਨਹੀਂ ਦੇਖਿਆ।

8ਜੰਗਲੀ ਜਾਨਵਰ ਕਦੇ ਉਨ੍ਹਾਂ ਰਾਹਾਂ ਉੱਤੇ ਨਹੀਂ ਤੁਰੇ, ਕਦੇ ਸ਼ੇਰ ਵੀ ਉਨ੍ਹਾਂ ਰਾਹਾਂ ਉੱਤੇ ਨਹੀਂ ਘੁੰਮੇ।

9ਮਜ਼ਦੂਰ ਸਭ ਤੋਂ ਸਖ਼ਤ ਚੱਟਾਨ ਨੂੰ ਖੋਦਦੇ ਨੇ। ਉਹ ਪਰਬਤਾਂ ਦੇ ਥੱਲੇ ਖੁਦਾਈ ਕਰਦੇ ਨੇ।

10ਮਜ਼ਦੂਰ ਚੱਟਾਨਾਂ ਦੇ ਵਿੱਚੋਂ ਦੀ ਸੁਰੰਗਾਂ ਖੋਦਦੇ ਨੇ। ਉਹ ਚੱਟਾਨ ਦੇ ਸਾਰੇ ਖਜ਼ਾਨਿਆਂ ਨੂੰ ਤੱਕਦੇ ਨੇ।

11ਕਾਮੇ ਪਾਣੀ ਨੂੰ ਰੋਕਣ ਲਈ ਬੰਨ੍ਹ ਉਸਾਰਦੇ ਨੇ। ਉਹ ਛੁਪੀਆਂ ਚੀਜ਼ਾਂ ਨੂੰ ਰੋਸ਼ਨੀ ਵਿੱਚ ਲਿਆਉਂਦੇ ਨੇ।

12“ਪਰ ਬੰਦਾ ਸਿਆਣਪ ਕਿੱਥੇ ਲੱਭ ਸਕਦਾ ਹੈ? ਅਸੀਂ ਕਿੱਥੇ ਜਾਕੇ ਸਮਝ ਨੂੰ ਲੱਭ ਸਕਦੇ ਹਾਂ।

13ਆਦਮੀ ਨਹੀਂ ਜਾਣਦਾ ਸਿਆਣਪ ਕਿੱਥੇ ਹੈ? ਇਹ ਓਥੇ ਨਹੀਂ ਲੱਭਦੀ ਜਿੱਥੇ ਲੋਕ ਰਹਿੰਦੇ ਹਨ।

14ਗਹਿਰਾ ਸਮੁੰਦਰ ਆਖਦਾ ਹੈ, ‘ਮੇਰੇ ਕੋਲ ਇੱਥੇ ਸਿਆਣਪ ਨਹੀਂ ਹੈ।’ ਸਾਗਰ ਆਖਦਾ ਹੈ, ‘ਮੇਰੇ ਕੋਲ ਇੱਥੇ ਸਿਆਣਪ ਨਹੀਂ ਹੈ।’

15ਤੁਸੀਂ ਸਿਆਣਪ ਨੂੰ ਸਭ ਤੋਂ ਚੰਗੇ ਸੋਨੇ ਨਾਲ ਵੀ ਨਹੀਂ ਖਰੀਦ ਸਕਦੇ। ਸਿਆਣਪ ਖਰੀਦਣ ਵਾਸਤੇ ਦੁਨੀਆਂ ਅੰਦਰ ਕਾਫ਼ੀ ਚਾਂਦੀ ਨਹੀਂ ਹੈ।

16ਤੁਸੀਂ ਸਿਆਣਪ ਨੂੰ ਓਫੀਰ ਦੇ ਸੋਨੇ ਨਾਲ ਜਾਂ ਕੀਮਤੀ ਸੁਲੇਮਾਨੀ* ਜਾਂ ਨੀਲਮ* ਨਾਲ ਨਹੀਂ ਖਰੀਦ ਸਕਦੇ।

17ਸਿਆਣਪ ਸੋਨੇ ਜਾਂ ਬਿਲੌਰ ਤੋਂ ਵਧੇਰੇ ਮੁੱਲਵਾਨ ਹੈ। ਸੋਨੇ ਵਿੱਚ ਜੜੇ ਕੀਮਤੀ ਹੀਰੇ ਸਿਆਣਪ ਨੂੰ ਨਹੀਂ ਖਰੀਦ ਸਕਦੇ।

18ਸਿਆਣਪ ਮੂੰਗੇ ਜਾਂ ਜੈਸਪਰ ਤੋਂ ਵਧੇਰੇ ਕੀਮਤੀ ਹੈ। ਸਿਆਣਪ ਮਨਕਿਆਂ ਨਾਲੋਂ ਵਧੇਰੇ ਕੀਮਤੀ ਹੈ।

19ਇਥੋਪੀਆ ਦੇਸ ਦਾ ਪੁਖਰਾਜ ਵੀ ਇੰਨਾ ਕੀਮਤੀ ਨਹੀਂ ਜਿੰਨੀ ਸਿਆਣਪ ਹੈ। ਤੁਸੀਂ ਸਿਆਣਪ ਸ਼ੁਧ ਸੋਨੇ ਨਾਲ ਵੀ ਨਹੀਂ ਖਰੀਦ ਸਕਦੇ।

20ਇਸ ਲਈ ਸਿਆਣਪ ਕਿਥੋਂ ਆਉਂਦੀ ਹੈ? ਅਸੀਂ ਸਮਝ ਨੂੰ ਕਿੱਥੇ ਲੱਭ ਸਕਦੇ ਹਾਂ?

21ਸਿਆਣਪ ਧਰਤੀ ਦੀ ਹਰ ਜਿਉਂਦੀ ਸ਼ੈਅ ਪਾਸੋਂ ਛੁਪੀ ਹੋਈ ਹੈ। ਅਕਾਸ਼ ਦੇ ਪੰਛੀ ਵੀ ਸਿਆਣਪ ਨੂੰ ਨਹੀਂ ਦੇਖ ਸਕਦੇ।

22ਮੌਤ ਅਤੇ ਤਬਾਹੀ ਆਖਦੀ ਹੈ। ‘ਅਸੀਂ ਸਿਆਣਪ ਨਹੀਂ ਲੱਭੀ,ਅਜੇ ਅਸੀਂ ਇਸ ਬਾਰੇ ਸਿਰਫ਼ ਅਫ਼ਵਾਹਾਂ ਹੀ ਸੁਣੀਆਂ ਨੇ।’

23ਸਿਰਫ਼ ਪਰਮੇਸ਼ੁਰ ਸਿਆਣਪ ਦਾ ਰਾਹ ਜਾਣਦਾ ਹੈ। ਸਿਰਫ਼ ਪਰਮੇਸ਼ੁਰ ਜਾਣਦਾ ਹੈ ਕਿ ਸਿਆਣਪ ਕਿੱਥੇ ਹੈ।

24ਪਰਮੇਸ਼ੁਰ ਧਰਤੀ ਦੇ ਅੰਤਾਂ ਨੂੰ ਦੇਖ ਸਕਦਾ ਹੈ। ਪਰਮੇਸ਼ੁਰ ਅਕਾਸ਼ ਹੇਠਲੀ ਹਰ ਸ਼ੈਅ ਨੂੰ ਦੇਖਦਾ ਹੈ।

25ਪਰਮੇਸ਼ੁਰ ਨੇ ਹਵਾ ਨੂੰ ਇਸ ਦੀ ਸ਼ਕਤੀ ਦਿੱਤੀ। ਪਰਮੇਸ਼ੁਰ ਨੇ ਨਿਰਣਾ ਕੀਤਾ ਕਿ ਸਮੁੰਦਰ ਕਿੰਨੇ ਵੱਡੇ ਬਣਾਏ ਜਾਣ।

26ਪਰਮੇਸ਼ੁਰ ਨੇ ਨਿਰਣਾ ਕੀਤਾ ਕਿ ਬਾਰਿਸ਼ ਕਿੱਥੇ ਭੇਜੀ ਜਾਵੇ, ਤੇ ਕੜਕਦੇ ਤੂਫ਼ਾਨਾਂ ਨੂੰ ਕਿੱਥੇ ਜਾਣਾ ਚਾਹੀਦਾ ਹੈ।

27ਉਸ ਵੇਲੇ ਪਰਮੇਸ਼ੁਰ ਨੇ ਸਿਆਣਪ ਦੇਖੀ ਤੇ ਇਸ ਬਾਰੇ ਸੋਚਿਆ। ਪਰਮੇਸ਼ੁਰ ਨੇ ਵੇਖਿਆ ਕਿ ਸਿਆਣਪ ਕਿੰਨੀ ਮੁੱਲਵਾਨ ਸੀ ਅਤੇ ਸਿਆਣਪ ਨੂੰ ਮਨਜ਼ੂਰੀ ਦਿੱਤੀ।”

28ਤੇ ਪਰਮੇਸ਼ੁਰ ਨੇ ਲੋਕਾਂ ਨੂੰ ਆਖਿਆ, “ਡਰੋ ਤੇ ਯਹੋਵਾਹ ਦਾ ਆਦਰ ਕਰੋ ਇਹੀ ਸਿਆਣਪ ਹੈ। ਬੁਰੀਆਂ ਗੱਲਾਂ ਨਾ ਕਰੋ ਇਹੀ ਸਮਝ ਹੈ।”

### ਅੱਯੂਬ ਆਪਣੀ ਗੱਲ ਜਾਰੀ ਰੱਖਦਾ

29 ਅੱਯੂਬ ਨੇ ਆਪਣੀ ਕਹਾਣੀ ਜਾਰੀ ਰੱਖੀ ਅਤੇ ਆਖਿਆ,
2“ਕਾਸ਼ ਮੇਰਾ ਜੀਵਨ ਹੁੰਦਾ ਜਿਵੇਂ ਇਹ ਕੁਝ ਮਹੀਨੇ ਪਹਿਲਾਂ ਸੀ। ਉਸ ਵੇਲੇ, ਪਰਮੇਸ਼ੁਰ ਨੇ ਮੇਰਾ ਖਿਆਲ ਰੱਖਿਆ ਅਤੇ ਮੇਰੀ ਦੇਖ-ਭਾਲ ਕੀਤੀ।

3ਉਸ ਵੇਲੇ ਪਰਮੇਸ਼ੁਰ ਦੀ ਰੌਸ਼ਨੀ ਮੇਰੇ ਉੱਤੇ ਚਮਕਦੀ ਸੀ, ਤਾਂ ਜੋ ਮੈਂ ਹਨੇਰੇ ਵਿੱਚ ਤੁਰ ਸਕਾਂ। ਪਰਮੇਸ਼ੁਰ ਨੇ ਮੈਨੂੰ ਸਹੀ ਜੀਵਨ ਢੰਗ ਦਰਸਾਇਆ ਸੀ।

4ਮੈਂ ਉਨ੍ਹਾਂ ਦਿਨਾਂ ਨੂੰ ਲੋਚਦਾ ਹਾਂ ਜਦੋਂ ਮੈਂ ਵਧੀਆ ਹਲਾਤਾਂ ਵਿੱਚ ਸਾਂ ਅਤੇ ਪਰਮੇਸ਼ੁਰ ਮੇਰਾ ਨਜ਼ਦੀਕੀ ਮਿੱਤਰ ਸੀ। ਉਨ੍ਹਾਂ ਦਿਨਾਂ ਵਿੱਚ ਪਰਮੇਸ਼ੁਰ ਦੀ ਅਸੀਸ ਮੇਰੇ ਘਰ ਉੱਤੇ ਸੀ।

5ਮੈਂ ਉਸ ਸਮੇਂ ਨੂੰ ਲੋਚਦਾ ਹਾਂ ਜਦੋਂ ਹਾਲੇ ਸਰਬ-ਸ਼ਕਤੀਮਾਨ ਪਰਮੇਸ਼ੁਰ ਮੇਰੇ ਨਾਲ ਸੀ ਅਤੇ ਮੇਰੇ ਬੱਚੇ ਮੇਰੇ ਆਲੇ-ਦੁਆਲੇ ਸਨ।

6ਜ਼ਿੰਦਗੀ ਉਸ ਵੇਲੇ ਬਹੁਤ ਵਧੀਆ ਸੀ। ਮੈਂ ਆਪਣੇ ਪੈਰ ਮਲਾਈ ਨਾਲ ਧੋਂਦਾ ਸੀ ਅਤੇ ਮੇਰੇ ਕੋਲ ਵਧੀਆ ਤੇਲਾਂ ਦਾ ਭੰਡਾਰ ਸੀ।*

---

**ਕੀਮਤੀ ਸੁਲੇਮਾਨੀ** ਬਹੁਤ ਸਾਰੀਆਂ ਨੀਲੀਆਂ ਜਾਂ ਭੂਰੀਆਂ ਪਰਤਾਂ ਵਾਲਾ ਇੱਕ ਅੱਧ-ਕੀਮਤੀ ਪੱਥਰ।

**ਨੀਲਮ** ਇੱਕ ਬਹੁਤ ਹੀ ਨਾਯਾਬ ਅਤੇ ਮੁੱਲਵਾਨ ਪੱਥਰ।

**ਵਧੀਆ ਤੇਲਾਂ ਦਾ ਭੰਡਾਰ ਸੀ** ਮੂਲਅਰਥ, “ਮਸਹ ਕੀਤੀ ਹੋਈ ਚੱਟਾਨ ਦੇ ਦੁਆਲੇ ਮੇਰੇ ਨਜ਼ਦੀਕ ਤੇਲ ਦੀਆਂ ਨਹਿਰਾਂ ਸਨ।

7ਉਹ ਦਿਨ ਸਨ ਜਦੋਂ ਮੈਂ ਸ਼ਹਿਰ ਦੇ ਫ਼ਾਟਕ ਵੱਲ ਜਾਂਦਾ ਸਾਂ ਤੇ ਆਮ ਸਭਾ ਦੇ ਸਥਾਨ ਵਿੱਚ ਸ਼ਹਿਰ ਦੇ ਵਡੇਰਿਆਂ ਦੇ ਨਾਲ ਬੈਠਦਾ ਸਾਂ।

8ਉੱਥੇ ਸਾਰੇ ਲੋਕ ਮੇਰੀ ਇੱਜ਼ਤ ਕਰਦੇ ਸਨ। ਜਵਾਨ ਆਦਮੀ ਮੇਰੇ ਲਈ ਰਾਹ ਛੱਡ ਦਿੰਦੇ ਸਨ ਜਦੋਂ ਉਹ ਮੈਨੂੰ ਆਉਂਦਿਆਂ ਦੇਖਦੇ ਸਨ। ਤੇ ਬਜ਼ੁਰਗ ਆਦਮੀ ਉੱਠ ਖਲੋਂਦੇ ਸਨ। ਉਹ ਮੇਰੇ ਲਈ ਆਪਣੀ ਇੱਜ਼ਤ ਦਰਸਾਉਣ ਲਈ ਖਲੋ ਜਾਂਦੇ ਸਨ।

9ਲੋਕਾਂ ਦੇ ਆਗੂ ਗੱਲਾਂ ਕਰਨੋਂ ਹਟ ਜਾਂਦੇ ਸਨ ਤੇ ਹੋਰਾਂ ਲੋਕਾਂ ਨੂੰ ਚੁੱਪ ਕਰਾਉਣ ਲਈ ਆਪਣੇ ਮੂੰਹਾਂ ਉੱਤੇ ਆਪਣੇ ਹੱਥ ਰੱਖ ਲੈਂਦੇ ਸਨ।

10ਬਹੁਤ ਮਹੱਤਵਪੂਰਣ ਆਗੂ ਵੀ ਆਪਣੀ ਆਵਾਜ਼ ਧੀਮੀ ਰੱਖਦੇ ਜਦੋਂ ਉਹ ਗੱਲ ਕਰਦੇ ਸਨ। ਹਾਂ, ਇਉਂ ਲੱਗਦਾ ਸੀ ਜਿਵੇਂ ਉਨ੍ਹਾਂ ਦੀਆਂ ਜੀਭਾਂ ਉਨ੍ਹਾਂ ਦੇ ਤਾਲੂਆਂ ਨਾਲ ਜੁੜ ਗਈਆਂ ਹੋਣ।

11ਲੋਕੀ ਸੁਣਦੇ ਸਨ ਜੋ ਵੀ ਮੈਂ ਆਖਦਾ ਸਾਂ ਤੇ ਮੇਰੇ ਬਾਰੇ ਚੰਗੀਆਂ ਗੱਲਾਂ ਕਰਦੇ ਸਨ। ਜੋ ਵੀ ਮੈਂ ਕਰਦਾ ਸਾਂ ਲੋਕੀਂ ਤੱਕਦੇ ਸਨ ਤੇ ਮੇਰੀ ਪ੍ਰਸ਼ੰਸਾ ਕਰਦੇ ਸਨ।

12ਕਿਉਂਕਿ ਜਦੋਂ ਕੋਈ ਗਰੀਬ ਆਦਮੀ ਸਹਾਇਤਾ ਲਈ ਪੁਕਾਰ ਕਰਦਾ ਸੀ ਮੈਂ ਉਸ ਦੀ ਸਹਾਇਤਾ ਕੀਤੀ। ਮੈਂ ਉਸ ਬੱਚੇ ਨੂੰ ਸਹਾਇਤਾ ਦਿੱਤੀ ਜਿਹੜਾ ਯਤੀਮ ਸੀ ਤੇ ਜਿਸਦੀ ਦੇਖ ਭਾਲ ਕਰਨ ਵਾਲਾ ਕੋਈ ਵੀ ਨਹੀਂ ਸੀ।

13ਮਰਨ ਵਾਲਾ ਆਦਮੀ ਮੈਨੂੰ ਅਸੀਸ ਦਿੰਦਾ ਸੀ। ਮੈਂ ਉਨ੍ਹਾਂ ਵਿਧਵਾਵਾਂ ਦੀ ਸਹਾਇਤਾ ਕੀਤੀ ਜਿਹੜੀਆਂ ਲੋੜਵੰਦ ਸਨ।

14ਜੀਵਨ ਦਾ ਸਹੀ ਢੰਗ ਮੇਰੇ ਕੱਪੜਿਆਂ ਵਾਂਗ ਸੀ ਅਤੇ ਨਿਰਪੱਖਤਾ ਮੇਰੇ ਚੋਲੇ ਤੇ ਪਗੜੀ ਵਾਂਗ ਸੀ।

15ਮੈਂ ਅੰਨ੍ਹੇ ਲਈ ਅੱਖਾਂ ਸਾਂ। ਮੈਂ ਜਿੱਥੇ ਵੀ ਉਹ ਚਾਹੁੰਦੇ ਸਨ, ਉਨ੍ਹਾਂ ਦੀ ਅਗਵਾਈ ਕੀਤੀ। ਮੈਂ ਲੰਗੜਿਆਂ ਅਤੇ ਅਪਾਹਿਜਾਂ ਲਈ ਪੈਰ ਸਾਂ। ਮੈਂ ਜਿੱਥੇ ਵੀ ਉਹ ਚਾਹੁੰਦੇ ਸਨ, ਉਨ੍ਹਾਂ ਨੂੰ ਚੁੱਕ ਕੇ ਲੈ ਜਾਂਦਾ ਸਾਂ।

16ਮੈਂ ਗਰੀਬ ਲੋਕਾਂ ਲਈ ਇੱਕ ਪਿਉ ਵਰਗਾ ਸੀ। ਮੈਂ ਉਨ੍ਹਾਂ ਲੋਕਾਂ ਦੀ ਮੁਕੱਦਮੇ ਜਿੱਤਣ ਵਿੱਚ ਸਹਾਇਤਾ ਕਰਦਾ ਸਾਂ ਜਿਨ੍ਹਾਂ ਨੂੰ ਮੈਂ ਜਾਣਦਾ ਵੀ ਨਹੀਂ ਸਾਂ।

17ਮੈਂ ਬੁਰੇ ਲੋਕਾਂ ਨੂੰ ਉਨ੍ਹਾਂ ਦੀ ਸ਼ਕਤੀ ਦੀ ਦੁਰ ਵਰਤੋਂ ਕਰਨੋ ਰੋਕਦਾ ਸਾਂ ਤੇ ਮੈਂ ਬੇਗੁਨਾਹ ਲੋਕਾਂ ਨੂੰ ਉਨ੍ਹਾਂ ਕੋਲੋਂ ਬਚਾਉਂਦਾ ਸਾਂ।

18ਮੈਂ ਹਮੇਸ਼ਾ ਸੋਚਦਾ ਸਾਂ ਕਿ ਮੈਂ ਆਪਣੇ ਦੁਆਲੇ ਆਪਣਾ ਪਰਿਵਾਰ ਦੇਖਦਿਆਂ, ਬੁਢਾਪੇ ਵੱਲ ਵਧਦਿਆਂ ਲੰਮਾ ਜੀਵਨ ਜੀਵਾਂਗਾ।

19ਮੈਂ ਸੋਚਦਾ ਸਾਂ ਕਿ ਮੈਂ ਸਿਹਤਮੰਦ ਅਤੇ ਨਰੋਆ ਹੋਵਾਂਗਾ ਜਿਵੇਂ ਕੋਈ ਅਜਿਹਾ ਪੌਦਾ ਹੁੰਦਾ ਹੈ ਜਿਸ ਦੀਆਂ ਜੜ੍ਹਾਂ ਨੂੰ ਚੋਖਾ ਪਾਣੀ ਮਿਲਦਾ ਹੈ ਤੇ ਜਿਸ ਦੀਆਂ ਟਾਹਣੀਆਂ ਤ੍ਰੇਲ ਨਾਲ ਭਿੱਜੀਆਂ ਹੁੰਦੀਆਂ ਨੇ।

20ਮੈਂ ਸੋਚਦਾ ਸਾਂ ਕਿ ਹਰ ਦਿਨ ਨਵੀਆਂ ਅਤੇ ਉਤੇਜਕ ਸੰਭਾਵਾਨਾਵਾਂ ਨਾਲ* ਭਰਿਆ ਹੋਇਆ ਹੋਵੇਗਾ।

21ਪਿਛਲੇ ਸਮੇਂ ਵਿੱਚ ਲੋਕ ਮੈਨੂੰ ਸੁਣਦੇ ਸਨ। ਉਹ ਚੁੱਪ ਹੁੰਦੇ ਸਨ ਜਦੋਂ ਉਹ ਮੇਰੇ ਮਸ਼ਵਰੇ ਨੂੰ ਉਡੀਕਦੇ ਸਨ।

22ਜਦੋਂ ਮੈਂ ਬੋਲਣਾ ਬੰਦ ਕਰਦਾ ਸਾਂ ਮੈਨੂੰ ਸੁਣਨ ਵਾਲੇ ਲੋਕਾਂ ਕੋਲ ਆਖਣ ਲਈ ਹੋਰ ਕੁਝ ਵੀ ਨਹੀਂ ਹੁੰਦਾ ਸੀ। ਮੇਰੇ ਸ਼ਬਦ ਉਨ੍ਹਾਂ ਦੇ ਕੰਨਾਂ ਵਿੱਚ ਕੋਮਲਤਾ ਨਾਲ ਪੈਂਦੇ ਸਨ।

23ਲੋਕੀ ਮੇਰੇ ਬੋਲਣ ਦਾ ਇੰਤਜ਼ਾਰ ਕਰਦੇ ਸਨ ਜਿਵੇਂ ਉਹ ਬਾਰਿਸ਼ ਦਾ ਇੰਤਜ਼ਾਰ ਕਰਦੇ ਨੇ। ਲੋਕੀਂ ਮੇਰੇ ਸ਼ਬਦਾਂ ਨੂੰ ਪੀਂਦੇ ਸਨ ਜਿਵੇਂ ਕਿ ਉਹ ਬਸੰਤ ਰੁੱਤ ਦੀ ਬਾਰਿਸ਼ ਹੋਵੇ।

24ਮੈਂ ਉਨ੍ਹਾਂ ਲੋਕਾਂ ਨਾਲ ਹੱਸਦਾ ਸਾਂ, ਅਤੇ ਉਹ ਇਸ ਤੇ ਵਿਸ਼ਵਾਸ ਨਾ ਕਰ ਸਕੇ। ਉਹ ਮੇਰੇ ਆਤਮੇ ਨੂੰ ਹੇਠਾਂ ਨਾ ਲਿਆਏ।

25ਮੇਰੀ ਚੋਣ ਉਨ੍ਹਾਂ ਲੋਕਾਂ ਦੇ ਨਾਲ ਹੋਣਾ ਹੁੰਦੀ ਸੀ, ਭਾਵੇਂ ਕਿ ਮੈਂ ਉਨ੍ਹਾਂ ਦਾ ਆਗੂ ਸਾਂ। ਮੈਂ ਉਸ ਰਾਜੇ ਵਰਗਾ ਸਾਂ ਜਿਹੜਾ ਆਪਣੀਆਂ ਫ਼ੌਜਾਂ ਦੀ ਛਾਉਣੀ ਵਿੱਚ ਉਦਾਸ ਲੋਕਾਂ ਨੂੰ ਸਕੂਨ ਦਿੰਦਾ ਹੋਇਆ ਹੁੰਦਾ ਹੈ।

30 ਪਰ ਹੁਣ, ਉਹ ਲੋਕ ਵੀ ਜਿਹੜੇ ਮੇਰੇ ਨਾਲੋਂ ਉਮਰ ਵਿੱਚ ਛੋਟੇ ਹਨ ਮੇਰਾ ਮਜ਼ਾਕ ਉਡਾ ਰਹੇ ਨੇ। ਤੇ ਉਨ੍ਹਾਂ ਦੇ ਪਿਤਾ ਇੰਨੇ ਨਿਕੰਮੇ ਸਨ ਕਿ ਮੈਂ ਉਨ੍ਹਾਂ ਨੂੰ ਆਪਣੀਆਂ ਭੇਡਾਂ ਦੀ ਨਿਗਰਾਨੀ ਕਰਨ ਵਾਲੇ ਕੁੱਤਿਆਂ ਦੇ ਨਾਲ ਵੀ ਨਹੀਂ ਰੱਖ ਸਕਦਾ।

2ਹੁਣ ਉਨ੍ਹਾਂ ਦੀ ਸਾਰੀ ਤਾਕਤ ਚਲੀ ਗਈ ਹੈ। ਉਨ੍ਹਾਂ ਦੇ ਮਜ਼ਬੂਤ ਹੱਥ ਮੇਰੇ ਕਿਸੇ ਕੰਮ ਦੇ ਨਹੀਂ ਹਨ।

3ਉਹ ਮੁਰਦਾ ਬੰਦਿਆਂ ਵਰਗੇ ਹਨ - ਉਹ ਭੁੱਖ ਨਾਲ ਮਰ ਰਹੇ ਹਨ। ਇਸ ਲਈ ਉਹ ਮਾਰੂਥਲ ਦੀ ਖੁਸ਼ਕ ਰੇਤ ਖਾਂਦੇ ਨੇ।

4ਉਹ ਨਮਕੀਨ ਪੌਦਿਆਂ ਨੂੰ ਮਾਰੂਥਲ ਵਿੱਚੋਂ ਪੁੱਟਦੇ ਨੇ। ਉਹ ਕਾਨਿਆਂ ਦੀਆਂ ਜੜ੍ਹਾਂ ਖਾਂਦੇ ਨੇ।

5ਉਹ ਹੋਰਨਾਂ ਲੋਕਾਂ ਕੋਲੋਂ ਭਜਾਏ ਗਏ ਸਨ। ਲੋਕ ਉਨ੍ਹਾਂ ਉੱਤੇ ਚੀਕਦੇ ਨੇ ਜਿਵੇਂ ਉਹ ਚੋਰ ਹੋਣ।

6ਉਨ੍ਹਾਂ ਨੂੰ ਨਦੀਆਂ ਦੇ ਤਲ੍ਹਾਂ ਉੱਤੇ, ਪਹਾੜੀ ਦੇ ਪਾਸਿਆਂ ਵਾਲੀਆਂ ਗੁਫ਼ਾਵਾਂ ਵਿੱਚ ਅਤੇ ਧਰਤੀਆਂ ਵਿਚਲੀਆਂ ਖੱਡਾਂ ਵਿੱਚ ਰਹਿਣਾ ਚਾਹੀਦਾ ਹੈ।

7ਉਹ ਝਾੜੀਆਂ ਵਿੱਚ ਹਿਣਕਦੇ (ਖੋਤੇ ਦੀ ਆਵਾਜ਼) ਨੇ, ਤੇ ਕੰਡਿਆਲੀਆਂ ਝਾੜੀਆਂ ਅੰਦਰ ਇਕੱਠੇ ਮਿਸਟਕੇ ਬੈਠਦੇ ਨੇ।

8ਉਹ ਨਿਕੰਮੇ ਲੋਕਾਂ ਦਾ ਟੋਲਾ ਹਨ ਜਿਨ੍ਹਾਂ ਦੇ ਕੋਈ ਨਾਮ ਨਹੀਂ, ਜਿਨ੍ਹਾਂ ਨੂੰ ਆਪਣੇ ਹੀ ਦੇਸ ਵਿੱਚੋਂ ਧੱਕਿਆ ਗਿਆ ਸੀ।

9ਹੁਣ ਉਨ੍ਹਾਂ ਆਦਮੀਆਂ ਦੇ ਪੁੱਤਰ ਮੇਰਾ ਮਜ਼ਾਕ ਉਡਾਉਣ ਲਈ ਮੇਰੇ ਬਾਰੇ ਗੀਤ ਗਾਉਂਦੇ ਨੇ। ਮੇਰਾ ਨਾਮ ਉਨ੍ਹਾਂ ਲਈ ਬੁਰਾ

---

**ਸੋਚਦਾ ਸਾਂ ਮੈਂ ... ਸੰਭਾਵਨਾਵਾਂ ਨਾਲ** ਮੂਲਅਰਥ, "ਮੇਰਾ ਪਰਤਾਪ ਮੇਰੇ ਨਾਲ ਨਵਾਂ ਹੈ ਅਤੇ ਮੇਰੇ ਹੱਥ ਵਿੱਚ ਮੇਰਾ ਧਨੁੱਖ ਨਵਾਂ ਹੋ ਗਿਆ ਹੈ। ਦੋਵੇਂ, 'ਪਰਤਸ਼ਪ' ਅਤੇ 'ਧਨੁੱਖ' ਸਤਰੰਗੀ ਪੀਂਘ ਨਾਲ ਸੰਬੰਧਿਤ ਹੋ ਸਕਦੇ ਹਨ – ਤੂਫਾਨ ਤੋਂ ਬਾਅਦ ਚੰਗੇ ਮੌਸਮ ਦਾ ਇਕਰਾਰ। ਜਾਂ ਇਹ ਇੰਝ ਵੀ ਸਮਝਿਆ ਜਾ ਸਕਦਾ ਹੈ "ਮੇਰੀ ਰੂਹ ਹਰ ਦਿਨ ਨਵਾਂ, ਮੇਰਾ ਹੱਥ ਇੱਕ ਨਵਾਂ ਧਨੁੱਖ ਚਲਾਉਣ ਲਈ ਕਾਫ਼ੀ ਮਜਬੂਤ ਅਨੁਭਵ ਕਰਦਾ ਹੈ।

ਸ਼ਬਦ ਬਣ ਗਿਆ ਹੈ। 10ਉਹ ਨੌਜਵਾਨ ਆਦਮੀ ਮੈਨੂੰ ਨਫ਼ਰਤ
ਕਰਦੇ ਨੇ, ਉਹ ਮੇਰੇ ਕੋਲੋਂ ਦੂਰ ਖਲੋਂਦੇ ਨੇ, ਉਹ ਸੋਚਨੇ ਨੇ ਕਿ
ਉਹ ਮੇਰੇ ਨਾਲੋਂ ਬਿਹਤਰ ਨੇ। ਅਤੇ ਉਹ ਮੇਰੇ ਚਿਹਰੇ ਉੱਤੇ
ਥੁੱਕਣੋਂ ਵੀ ਨਹੀਂ ਰੁਕਦੇ।

11ਪਰਮੇਸ਼ੁਰ ਨੇ ਮੇਰੇ ਕਮਾਨ ਦੀ ਡੋਰ ਖੋਹ ਲਈ ਹੈ, ਤੇ ਮੈਨੂੰ
ਕਮਜ਼ੋਰ ਬਣਾ ਦਿੱਤਾ ਹੈ। ਇਹ ਜਵਾਨ ਲੋਕ ਸਾਰਾ ਸ੍ਵੈ-ਕਾਬੂ ਸੁੱਟ
ਦਿੰਦੇ ਹਨ ਜਦੋਂ ਮੈਂ ਉਨ੍ਹਾਂ ਦੇ ਦੁਆਲੇ ਹੁੰਦਾ ਹਾਂ।

12ਉਹ ਮੇਰੇ ਸੱਜੇ ਪਾਸੇ ਹਮਲਾ ਕਰਦੇ ਨੇ। ਉਹ ਮੇਰੇ ਹੇਠੋਂ ਪੈਰ
ਖਿੱਚ ਲੈਂਦੇ ਨੇ। ਮੈਂ ਹਮਲੇ ਹੇਠ ਆਏ ਸ਼ਹਿਰ ਵਾਂਗ ਮਹਿਸੂਸ
ਕਰਦਾ ਹਾਂ ਉਹ ਮੇਰੇ ਉੱਤੇ ਹਮਲਾ ਕਰਕੇ ਮੈਨੂੰ ਤਬਾਹ ਕਰਨ
ਲਈ ਮੇਰੀਆਂ ਕੰਧਾਂ ਨਾਲ ਗੰਦੀਆਂ ਪਨਾਹਾਂ ਬਣਾਉਂਦੇ ਹਨ।

13ਉਹ ਸੜਕ ਦੀ ਰਾਖੀ ਕਰਦੇ ਨੇ ਤਾਂ ਕਿ ਮੈਂ ਬਚ ਕੇ ਨਾ
ਨਿਕਲ ਸਕਾਂ। ਉਹ ਮੈਨੂੰ ਤਬਾਹ ਕਰਨ ਵਿੱਚ ਸਫ਼ਲ ਹੁੰਦੇ ਨੇ।
ਉਨ੍ਹਾਂ ਨੂੰ ਕਿਸੇ ਹੋਰ ਦੀ ਸਹਾਇਤਾ ਨਹੀਂ ਲੋੜੀਦੀ।

14ਉਹ ਕੰਧ ਵਿੱਚ ਸੰਨ੍ਹ ਲਾਉਂਦੇ ਨੇ। ਉਹ ਇਸ ਵਿੱਚੋਂ ਭੱਜਦੇ
ਹੋਏ ਨਿਕਲ ਆਉਂਦੇ ਨੇ ਤੇ ਮੇਰੇ ਉੱਪਰ ਟੁੱਟਦੀਆਂ ਹੋਈਆਂ
ਚੱਟਾਨਾਂ ਡਿੱਗ ਪੈਂਦੀਆਂ ਹੈ।

15ਮੈਂ ਡਰ ਨਾਲ ਕੰਬ ਰਿਹਾ ਹਾਂ। ਉਹ ਜਵਾਨ ਆਦਮੀ ਮੇਰੀ
ਇੱਜ਼ਤ ਨੂੰ ਦੂਰ ਭਜਾਉਂਦੇ ਨੇ ਜਿਵੇਂ ਵਗਦੀ ਹੋਈ ਹਵਾ ਚੀਜ਼ਾਂ
ਨੂੰ ਉਡਾਉਂਦੀ ਹੈ। ਮੇਰੀ ਸੁਰਖਿਆ ਬੱਦਲ ਵਾਂਗ ਅਲੋਪ ਹੋ ਜਾਂਦੀ
ਹੈ।

16"ਹੁਣ ਮੇਰੀ ਜ਼ਿੰਦਗੀ ਖਤਮ ਹੋਣ ਵਾਲੀ ਹੈ ਤੇ ਮੈਂ ਛੇਤੀ ਹੀ
ਮਰ ਜਾਵਾਂਗਾ। ਦੁੱਖਾਂ ਦੇ ਦਿਨਾਂ ਨੇ ਮੈਨੂੰ ਜਕੜ ਲਿਆ ਹੈ।

17ਰਾਤ ਨੂੰ ਮੇਰੀਆਂ ਸਾਰੀਆਂ ਹੱਡੀਆਂ ਦੁਖਦੀਆਂ ਨੇ। ਦਰਦ
ਕਦੇ ਵੀ ਮੇਰਾ ਖਹਿੜਾ ਨਹੀਂ ਛੱਡਦਾ।

18ਅਪਾਰ ਤਾਕਤ ਨਾਲ, ਪਰਮੇਸ਼ੁਰ ਮੇਰੇ ਕੱਪੜੇ ਖੋਹ ਲੈਂਦਾ।
ਉਹ ਮੈਨੂੰ ਮੇਰੇ ਚੋਲੇ ਦਾ ਕਾਲਰ ਫ਼ੜ ਕੇ ਜਕੜ ਦਿੰਦਾ।

19ਪਰਮੇਸ਼ੁਰ ਨੇ ਮੈਨੂੰ ਗਾਰੇ ਅੰਦਰ ਸੁੱਟ ਦਿੱਤਾ ਸੀ ਤੇ ਮੈਂ ਧੂੜ
ਅਤੇ ਰਾਖ ਵਰਗਾ ਬਣ ਗਿਆ।

20ਹੇ ਪਰਮੇਸ਼ੁਰ, ਸਹਾਇਤਾ ਲਈ ਮੈਂ ਤੇਰੇ ਅੱਗੇ ਪੁਕਾਰ ਕਰਦਾ
ਹਾਂ, ਪਰ ਤੂੰ ਨਹੀਂ ਸੁਣਦਾ। ਮੈਂ ਖਲੋ ਕੇ ਪ੍ਰਾਰਥਨਾ ਕਰਦਾ ਹਾਂ,
ਪਰ ਤੂੰ ਮੇਰੇ ਵੱਲ ਕੋਈ ਧਿਆਨ ਨਹੀਂ ਦਿੰਦਾ।

21ਹੇ ਪਰਮੇਸ਼ੁਰ, ਤੂੰ ਮੇਰੇ ਨਾਲ ਕਮੀਨੀਆਂ ਗੱਲਾਂ ਕਰਦਾ ਹੈਂ।
ਤੂੰ ਮੈਨੂੰ ਸੱਟ ਮਾਰਨ ਲਈ ਆਪਣੀ ਤਾਕਤ ਵਰਤਦਾ ਹੈਂ।

22ਹੇ ਪਰਮੇਸ਼ੁਰ, ਤੂੰ ਮੈਨੂੰ ਉਡਾਉਣ ਲਈ ਤੇਜ਼ ਹਵਾ ਵਗਾਉਂਦਾ
ਹੈਂ। ਤੂੰ ਮੈਨੂੰ ਤੂਫ਼ਾਨ ਅੰਦਰ ਸੁੱਟ ਦਿੰਦਾ ਹੈਂ।

23ਮੈਂ ਜਾਣਦਾ ਹਾਂ ਕਿ ਤੁਸੀਂ ਮੈਨੂੰ ਮੇਰੀ ਮੌਤ ਵੱਲ ਭੇਜੋਂਗੇ,
ਹਰ ਜਿਉਂਦਾ ਬੰਦਾ ਜ਼ਰੂਰ ਮਰਦਾ ਹੈ।

24ਪਰ ਸੱਚਮੁੱਚ ਉਸ ਆਦਮੀ ਨੂੰ ਕੋਈ ਵੀ ਸੱਟ ਨਹੀਂ ਮਾਰਦਾ
ਜਿਹੜਾ ਪਹਿਲਾਂ ਹੀ ਬਰਬਾਦ ਹੈ ਤੇ ਸਹਾਇਤਾ ਲਈ ਚੀਕ ਰਿਹਾ
ਹੈ।

25ਹੇ ਪਰਮੇਸ਼ੁਰ, ਤੁਸੀਂ ਜਾਣਦੇ ਹੋ ਕਿ ਮੈਂ ਮੁਸੀਬਤ ਵਿੱਚ ਪਏ
ਲੋਕਾਂ ਲਈ ਰੋਇਆ ਹਾਂ। ਤੁਸੀਂ ਜਾਣਦੇ ਹੋ ਕਿ ਮੇਰਾ ਦਿਲ ਗਰੀਬਾਂ
ਲਈ ਬਹੁਤ ਉਦਾਸ ਸੀ।

26ਪਰ ਜਦੋਂ ਮੈਂ ਚੰਗੀਆਂ ਚੀਜ਼ਾਂ ਦੀ ਆਸ ਕਰਦਾ ਹਾਂ, ਬੁਰੀਆਂ
ਚੀਜ਼ਾਂ ਆ ਜਾਂਦੀਆਂ ਹਨ। ਜਦੋਂ ਮੈਂ ਰੌਸ਼ਨੀ ਲਈ ਤੱਕਿਆ, ਹਨੇਰਾ
ਆ ਗਿਆ।

27ਮੈਂ ਅੰਦਰੋਂ ਆਇਆ ਹਾਂ। ਦੁੱਖ ਕਦੇ ਨਹੀਂ ਭੁੱਲਦਾ ਤੇ ਦੁੱਖ
ਤਾ ਹਾਲੇ ਸ਼ੁਰੂ ਹੀ ਹੋਇਆ ਹੈ।

28ਮੈਂ ਹਰ ਵੇਲੇ ਬਿਨਾ ਅਰਾਮ ਤੋਂ ਉਦਾਸ ਤੇ ਨਿਰਾਸ਼ਿਆ
ਹੋਇਆ ਹਾਂ। ਮੈਂ ਸਭਾ ਅੰਦਰ ਖਲੋਂਦਾ ਹਾਂ ਤੇ ਸਹਾਇਤਾ ਲਈ
ਪੁਕਾਰਦਾ ਹਾਂ।

29ਮੈਂ ਇਕੱਲਾ ਆਵਾਰਾ ਕੁੱਤਿਆਂ ਵਰਗਾ ਤੇ ਮਾਰੂਥਲ ਦੇ ਸ਼ਤਰ
ਮੁਰਗਾਂ ਵਾਂਗ ਹਾਂ।

30ਮੇਰੀ ਚਮੜੀ ਸੜ ਗਈ ਹੈ ਤੇ ਲਹਿ ਗਈ ਹੈ। ਮੇਰਾ ਸ਼ਰੀਰ
ਬੁਖਾਰ ਨਾਲ ਜਲ ਰਿਹਾ ਹੈ।

31ਮੇਰੀ ਬਰਬਤ ਨੂੰ ਸਿਰਫ਼ ਉਦਾਸ ਗੀਤਾਂ ਲਈ ਹੀ ਸੁਰ
ਦਿੱਤਾ ਗਿਆ ਹੈ। ਮੇਰੀ ਵੰਝਲੀ ਵੈਣਾਂ ਵਰਗੀਆਂ ਧੁਨਾਂ ਛੇੜਦੀ
ਹੈ।

31 "ਮੈਂ ਆਪਣੀਆਂ ਅੱਖਾਂ ਨਾਲ ਇਕਰਾਰਨਾਮਾ ਕੀਤਾ
ਸੀ ਕਿ ਮੈਂ ਕਿਸੇ ਕੁੜੀ ਨੂੰ ਇਸ ਤਰ੍ਹਾਂ ਨਹੀਂ ਦੇਖਾਂਗਾ,
ਜੋ ਉਸ ਲਈ ਮੇਰੇ ਅੰਦਰ ਚਾਹਤ ਪੈਦਾ ਕਰੇ।

2ਸਰਬ-ਸ਼ਕਤੀਮਾਨ ਪਰਮੇਸ਼ੁਰ ਲੋਕਾਂ ਨਾਲ ਕੀ ਕਰਦਾ ਹੈ?
ਪਰਮੇਸ਼ੁਰ ਕਿਵੇਂ ਲੋਕਾਂ ਨੂੰ ਆਪਣੇ ਉੱਚ ਅਕਾਸ਼ਾਂ ਵਿਚਲੇ ਘਰਾਂ
ਵਿੱਚੋਂ ਮਿਲਾ ਦਿੰਦਾ ਹੈ।

3ਪਰਮੇਸ਼ੁਰ ਬਦਕਾਰ ਲੋਕਾਂ ਉੱਤੇ ਮੁਸੀਬਤ ਅਤੇ ਤਬਾਹੀ ਭੇਜਦਾ
ਹੈ, ਅਤੇ ਉਨ੍ਹਾਂ ਲੋਕਾਂ ਨੂੰ ਤਬਾਹੀ ਜਿਹੜੀ ਗ਼ਲਤ ਕਰਦੇ ਨੇ।

4ਮੈਂ ਜੋ ਵੀ ਕਰਦਾ ਹਾਂ ਪਰਮੇਸ਼ੁਰ ਜਾਣਦਾ ਹੈ। ਤੇ ਉਹ ਮੇਰੇ
ਹਰ ਕੰਮ ਨੂੰ ਦੇਖਦਾ ਹੈ।

5ਮੈਂ ਝੂਠ ਨਹੀਂ ਬੋਲਿਆ ਹੈ ਤੇ ਲੋਕਾਂ ਨੂੰ ਧੋਖਾ ਦੇਣ ਦੀ ਕੋਸ਼ਿਸ਼
ਨਹੀਂ ਕੀਤੀ।

6ਜੇਕਰ ਪਰਮੇਸ਼ੁਰ ਸਹੀ ਤੋਲ* ਵਰਤੇ, ਉਸ ਨੂੰ ਪਤਾ ਲੱਗ
ਜਾਵੇਗਾ ਕਿ ਮੈਂ ਨਿਰਦੋਸ਼ ਹਾਂ।

7ਫ਼ੇਰ ਪਰਮੇਸ਼ੁਰ ਜਾਣ ਲੈਂਦਾ ਜੇ ਮੈਂ ਸਹੀ ਰਸਤੇ ਤੋਂ ਭਟਕ
ਜਾਂਦਾ, ਜੇ ਮੇਰੀਆਂ ਅੱਖਾਂ ਮੇਰੇ ਦਿਲ ਨੂੰ ਬਦੀ ਵੱਲ ਲੈ ਜਾਂਦੀਆਂ,
ਜਾਂ ਜੇ ਮੇਰੇ ਹੱਥ ਪਾਪ ਨਾਲ ਨਾਪਾਕ ਹੁੰਦੇ।

8ਫ਼ੇਰ ਇਹ ਹੋਰਨਾਂ ਲੋਕਾਂ ਲਈ ਉਨ੍ਹਾਂ ਫ਼ਸਲਾਂ ਨੂੰ ਖਾਣਾ ਸਹੀ
ਹੁੰਦਾ ਜਿਹੜੀਆਂ ਮੈਂ ਬੀਜੀਆਂ ਸਨ, ਜਾਂ ਉਨ੍ਹਾਂ ਪੌਦਿਆਂ ਨੂੰ ਪੁੱਟਣਾ
ਜਿਹੜੇ ਮੈਂ ਉਗਾਏ ਸਨ।

9ਜੇ ਮੈਂ ਕਿਸੇ ਹੋਰ ਔਰਤ ਨੂੰ ਚਾਹਿਆ, ਜਾਂ ਆਪਣੇ ਗੁਆਂਢੀ
ਦੇ ਦਰਵਾਜ਼ੇ ਤੇ, ਉਸਦੀ ਪਤਨੀ ਨਾਲ ਪਾਪ ਕਰਨ ਲਈ ਇੰਤਜ਼ਾਰ
ਕੀਤਾ ਹੈ।

10ਤਾਂ ਫ਼ਿਰ ਮੇਰੀ ਪਤਨੀ ਨੂੰ ਵੀ ਦੂਸਰੇ ਮਰਦ ਦਾ ਭੋਜਨ
ਬਨਾਉਣ ਦਿਉ, ਤੇ ਹੋਰਨਾਂ ਮਰਦਾਂ ਨੂੰ ਉਸਦੇ ਨਾਲ ਸੌਣ ਦਿਉ।

---

**ਸਹੀ ਤੋਲ** ਮੂਲਅਰਥ, "ਧਰਮੀ ਤੋਲ" ਇਸਦੇ ਦੋਨੋਂ ਭਾਵ ਹੋ ਸਕਦੇ ਹਨ "ਸਹੀ ਤੋਲ" ਅਤੇ "ਉਹ ਤੋਲ ਜੋ ਦਰਸਾਉਂਦੇ ਹਨ ਕਿ ਉਹ ਵਿਅਕਤੀ ਧਰਮੀ ਹੈ।

11ਕਿਉਂਕਿ ਜਿਨਸੀ ਪਾਪ ਸ਼ਰਮਨਾਕ ਹੈ। ਇਹ ਅਜਿਹਾ ਪਾਪ ਹੈ ਜਿਸਦੀ ਸਜ਼ਾ ਮਿਲਣੀ ਚਾਹੀਦੀ ਹੈ।

12ਜਿਨਸੀ ਪਾਪ ਉਸ ਅੱਗ ਵਰਗਾ ਹੈ ਜਿਹੜੀ ਬਲਦੀ ਹੈ ਜਦੋਂ ਤੱਕ ਹਰ ਚੀਜ਼ ਨੂੰ ਸਾੜ ਕੇ ਸੁਆਹ ਨਹੀਂ ਕਰ ਦਿੰਦੀ। ਇਹ ਹਰ ਗੱਲ ਨੂੰ, ਜੋ ਮੈਂ ਕੀਤੀ ਹੈ ਬਰਬਾਦ ਕਰ ਸਕਦੀ ਸੀ।

13ਜੇ ਮੈਂ ਇਨਕਾਰ ਕਰਦਾ ਹਾਂ ਆਪਣੇ ਗੁਲਾਮਾਂ ਨਾਲ ਇਮਾਨਦਾਰ ਹੋਣ ਤੋਂ ਜਦੋਂ ਉਨ੍ਹਾਂ ਕੋਲ ਮੇਰੀ ਸ਼ਿਕਾਇਤ ਹੁੰਦੀ ਹੈ,

14ਤਾਂ ਫੇਰ ਮੈਂ ਉਦੋਂ ਕੀ ਕਰਾਂਗਾ ਜਦੋਂ ਮੈਨੂੰ ਪਰਮੇਸ਼ੁਰ ਦਾ ਸਾਮ੍ਹਣਾ ਕਰਨਾ ਪਵੇਗਾ? ਮੈਂ ਕੀ ਆਖਾਂਗਾ ਜਦੋਂ ਪਰਮੇਸ਼ੁਰ ਮੇਰੇ ਕੋਲੋਂ ਪੁੱਛੇਗਾ ਕਿ ਮੈਂ ਕੀ ਕੀਤਾ ਹੈ।

15ਪਰਮੇਸ਼ੁਰ ਨੇ ਮੈਨੂੰ ਮੇਰੀ ਮਾਂ ਦੇ ਸ਼ਰੀਰ ਅੰਦਰ ਸਾਜਿਆ। ਅਤੇ ਪਰਮੇਸ਼ੁਰ ਨੇ ਮੇਰੇ ਗੁਲਾਮਾਂ ਨੂੰ ਵੀ ਸਾਜਿਆ। ਪਰਮੇਸ਼ੁਰ ਨੇ ਸਾਨੂੰ ਸਾਰਿਆਂ ਨੂੰ ਆਪਣੀਆਂ ਮਾਵਾਂ ਦੇ ਸ਼ਰੀਰ ਅੰਦਰ ਸ਼ਕਲ ਦਿੱਤੀ।

16ਮੈਂ ਕਦੇ ਵੀ ਗਰੀਬਾਂ ਦੀ ਸਹਾਇਤਾ ਕਰਨ ਤੋਂ ਇਨਕਾਰ ਨਹੀਂ ਕੀਤਾ। ਮੈਂ ਸਦਾ ਵਿਧਵਾਵਾਂ ਨੂੰ ਦਿੱਤਾ, ਜਿਸ ਦੀ ਉਨ੍ਹਾਂ ਨੂੰ ਜ਼ਰੂਰਤ ਸੀ।

17ਮੈਂ ਆਪਣੇ ਭੋਜਨ ਬਾਰੇ ਕਦੇ ਵੀ ਖੁਦਗਰਜ਼ ਨਹੀਂ ਰਿਹਾ ਹਾਂ। ਮੈਂ ਹਮੇਸ਼ਾ ਯਤੀਮਾਂ ਨੂੰ ਭੋਜਨ ਦਿੱਤਾ ਹੈ।

18ਮੈਂ ਆਪਣੀ ਸਾਰੀ ਉਮਰ ਪਿਉ ਬਾਹਰੇ ਬੱਚਿਆਂ ਲਈ ਪਿਤਾ ਵਰਗਾ ਬਣਿਆ ਹਾਂ। ਆਪਣੀ ਸਾਰੀ ਉਮਰ, ਮੈਂ ਵਿਧਵਾਵਾਂ ਦਾ ਧਿਆਨ ਰੱਖਿਆ ਹੈ।

19ਜਦੋਂ ਮੈਂ ਲੋਕਾਂ ਨੂੰ ਕਸ਼ਟ ਝੱਲਦਿਆਂ ਦੇਖਿਆ ਕਿਉਂ ਕਿ ਉਨ੍ਹਾਂ ਕੋਲ ਬਸਤਰ ਨਹੀਂ ਸਨ ਜਾਂ ਕਿਸੇ ਗਰੀਬ ਆਦਮੀ ਨੂੰ ਬਿਨਾ ਚੋਲੇ ਤੋਂ।

20ਮੈਂ ਹਮੇਸ਼ਾ ਉਨ੍ਹਾਂ ਨੂੰ ਬਸਤਰ ਦਿੱਤੇ ਨੇ। ਮੈਂ ਉਨ੍ਹਾਂ ਨੂੰ ਨਿੱਘ ਪਹੁੰਚਾਉਣ ਲਈ ਆਪਣੀਆਂ ਹੀ ਭੇਡਾਂ ਦੀ ਉਨ ਦੀ ਵਰਤੋਂ ਕੀਤੀ। ਤੇ ਉਨ੍ਹਾਂ ਨੇ ਮੈਨੂੰ ਸੱਚੇ ਦਿਲੋਂ ਅਸੀਸ ਦਿੱਤੀ।

21ਉਘਰਿਆ ਨਹੀਂ ਕਦੇ ਵੀ ਮੈਂ ਮੁੱਕਾ ਕਿਸੇ ਯਤੀਮ ਉੱਤੇ ਜਦੋਂ ਵੀ ਦੇਖਿਆ ਮੈਂ ਉਸਨੂੰ ਦਰ ਉੱਤੇ ਸਹਾਇਤਾ ਮੰਗਦਿਆਂ।

22ਜੇ ਮੈਂ ਕਦੇ ਅਜਿਹਾ ਕੀਤਾ ਹੋਵੇ, ਤਾਂ ਮੇਰੀ ਬਾਂਹ ਜੜੋਂ ਪੁੱਟੀ ਜਾਵੇ ਅਤੇ ਮੇਰੇ ਮੋਢੇ ਉੱਤੋਂ ਢਹਿ ਪਵੇ।

23ਪਰ ਮੈਂ ਇਹੋ ਜਿਹੀਆਂ ਕੋਈ ਵੀ ਗੱਲਾਂ ਨਹੀਂ ਕੀਤੀਆਂ। ਮੈਂ ਪਰਮੇਸ਼ੁਰ ਦੇ ਦੰਡ ਤੋਂ ਡਰਦਾ ਹਾਂ। ਉਸ ਦਾ ਪਰਤਾਪ ਮੈਨੂੰ ਭੈਭੀਤ ਕਰਦਾ ਹੈ।

24ਮੈਂ ਕਦੇ ਵੀ ਆਪਣੀ ਦੌਲਤ ਦਾ ਭਰੋਸਾ ਨਹੀਂ ਕੀਤਾ। ਮੈਂ ਸਹਾਇਤਾ ਲਈ ਹਮੇਸ਼ਾ ਪਰਮੇਸ਼ੁਰ ਤੇ ਭਰੋਸਾ ਕੀਤਾ ਹੈ। ਮੈਂ ਕਦੇ ਵੀ ਸ਼ੁਧ ਸੋਨੇ ਨੂੰ ਨਹੀਂ ਆਖਿਆ, 'ਤੂੰ ਹੀ ਮੇਰੀ ਉਮੀਦ ਹੈਂ।'

25ਮੈਂ ਅਮੀਰ ਰਿਹਾ ਹਾਂ। ਪਰ ਇਸ ਨੇ ਮੈਨੂੰ ਗੁਮਾਨੀ ਨਹੀਂ ਬਣਾਇਆ। ਮੈਂ ਬਹੁਤ ਧਨ ਕਮਾਇਆ ਹੈ। ਪਰ ਇਹੀ ਨਹੀਂ ਜਿਸ ਨੇ ਮੈਨੂੰ ਖੁਸ਼ੀ ਦਿੱਤੀ ਸੀ।

26ਮੈਂ ਕਦੇ ਵੀ ਚਮਕੀਲੇ ਸੂਰਜ ਦੀ ਜਾਂ ਖੂਬਸੂਰਤ ਚੰਨ ਦੀ ਉਪਾਸਨਾ ਨਹੀਂ ਕੀਤੀ।

27ਮੈਂ ਇੰਨਾ ਮੂਰਖ ਨਹੀਂ ਸਾਂ ਕਿ ਮੈਂ ਕਦੇ ਵੀ ਸੂਰਜ ਤੇ ਚੰਨ ਦੀ ਉਪਾਸਨਾ ਕਰਦਾ।

28ਇਹ ਵੀ ਅਜਿਹਾ ਪਾਪ ਹੈ ਜਿਸਦੀ ਸਜ਼ਾ ਮਿਲਣੀ ਚਾਹੀਦੀ ਹੈ। ਜੇ ਮੈਂ ਇਨ੍ਹਾਂ ਚੀਜ਼ਾਂ ਦੀ ਉਪਾਸਨਾ ਕੀਤੀ ਹੁੰਦੀ ਤਾਂ ਮੈਂ ਸਰਬ-ਸ਼ਕਤੀਮਾਨ ਪਰਮੇਸ਼ੁਰ ਨਾਲ ਬੇਵਫਾਈ ਕੀਤੀ ਹੁੰਦੀ।

29ਮੈਂ ਕਦੇ ਵੀ ਖੁਸ਼ ਨਹੀਂ ਰਿਹਾ ਹਾਂ ਜਦੋਂ ਮੇਰੇ ਦੁਸ਼ਮਣ ਤਬਾਹ ਹੋਏ। ਮੈਂ ਕਦੇ ਵੀ ਆਪਣੇ ਦੁਸ਼ਮਣਾਂ ਉੱਤੇ ਨਹੀਂ ਹੱਸਿਆ ਜਦੋਂ ਉਨ੍ਹਾਂ ਉੱਤੇ ਬੁਰਾ ਵਕਤ ਆਇਆ।

30ਮੈਂ ਕਦੇ ਵੀ ਆਪਣੇ ਦੁਸ਼ਮਣਾਂ ਨੂੰ ਸਰਾਪ ਦੇਣ ਦਾ, ਅਤੇ ਉਨ੍ਹਾਂ ਦੇ ਮਰਨ ਦੀ ਲੋਚਾ ਕਰਨ ਦਾ, ਪਾਪ ਆਪਣੇ ਮੁਖ ਨੂੰ ਨਹੀਂ ਕਰਨ ਦਿੱਤਾ।

31ਮੇਰੇ ਘਰ ਦੇ ਸਾਰੇ ਹੀ, ਜਾਣਦੇ ਨੇ ਕਿ ਮੈਂ ਸਦਾ ਹੀ ਅਜਨਬੀਆਂ ਨੂੰ ਭੋਜਨ ਦਿੱਤਾ ਹੈ।

32ਮੈਂ ਅਜਨਬੀਆਂ ਨੂੰ ਹਮੇਸ਼ਾ ਆਪਣੇ ਘਰ ਅੰਦਰ ਬੁਲਾਇਆ ਤਾਂ ਜੋ ਉਨ੍ਹਾਂ ਨੂੰ ਰਾਤ ਵੇਲੇ ਗਲੀਆਂ ਵਿੱਚ ਨਾ ਸੌਣਾ ਪਵੇ।

33ਹੋਰ ਲੋਕੀ ਆਪਣੇ ਪਾਪਾਂ ਨੂੰ ਛੁਪਾਉਣ ਦੀ ਕੋਸ਼ਿਸ਼ ਕਰਦੇ ਨੇ, ਪਰ ਮੈਂ ਕਦੇ ਵੀ ਆਪਣਾ ਦੋਸ਼ ਨਹੀਂ ਛੁਪਾਇਆ।

34ਮੈਂ ਇਸ ਗੱਲੋਂ ਕਦੇ ਵੀ ਨਹੀਂ ਡਰਿਆ ਸਾਂ ਕਿ ਲੋਕ ਕੀ ਆਖਣਗੇ। ਉਸ ਡਰ ਨੇ ਮੈਨੂੰ ਕਦੇ ਵੀ ਚੁੱਪ ਨਹੀਂ ਰਹਿਣ ਦਿੱਤਾ। ਇਸ ਨੇ ਕਦੇ ਵੀ ਮੈਨੂੰ ਬਾਹਰ ਜਾਣੋ ਨਹੀਂ ਵਰਜਿਆ। ਮੈਂ ਲੋਕਾਂ ਦੀ ਨਫ਼ਰਤ ਤੋਂ ਨਹੀਂ ਡਰਦਾ ਹਾਂ।

35ਮੈਂ ਇੱਛਾ ਕਰਦਾਂ, ਮੈਨੂੰ ਸੁਣਨ ਵਾਲਾ ਕੋਈ ਹੁੰਦਾ, ਮੈਨੂੰ ਆਪਣਾ ਪੱਖ ਸਮਝਾਉਣ ਦਿੰਦਾ। ਕਾਸ਼ ਕਿ ਸਰਬ-ਸ਼ਕਤੀਮਾਨ ਪਰਮੇਸ਼ੁਰ ਮੈਨੂੰ ਜਵਾਬ ਦੇਵੇ। ਮੈਂ ਇੱਛਾ ਕਰਦਾ ਹਾਂ ਕਿ ਉਹ ਲਿਖੇ ਜੋ ਉਹ ਸੋਚਦਾ ਹੈ ਕਿ ਮੈਂ ਗਲਤ ਕੀਤਾ।

36ਫ਼ੇਰ ਮੈਂ ਉਹ ਨਿਸ਼ਾਨ ਆਪਣੀ ਗਰਦਨ ਦੁਆਲੇ ਪਹਿਨ ਲਵਾਂਗਾ। ਮੈਂ ਇਸ ਨੂੰ ਆਪਣੇ ਸਿਰ ਤੇ ਤਾਜ ਦੀ ਤਰ੍ਹਾਂ ਪਹਿਨ ਲਵਾਂਗਾ।

37ਜੇਕਰ ਪਰਮੇਸ਼ੁਰ ਨੇ ਅਜਿਹਾ ਕੀਤਾ, ਤਾਂ ਜੋ ਕੁਝ ਵੀ ਮੈਂ ਕੀਤਾ ਉਸ ਦਾ ਵਰਣਨ ਕਰਨ ਦੇ ਯੋਗ ਹੋਵਾਂਗਾ। ਮੈਂ ਪਰਮੇਸ਼ੁਰ ਕੋਲ ਆਪਣਾ ਸਿਰ ਉੱਚਾ ਚੁੱਕ ਕੇ ਇੱਕ ਆਗੂ ਵਾਂਗ ਆ ਸਕਦਾ ਹਾਂ।

38ਮੈਂ ਕਿਸੇ ਕੋਲੋਂ ਆਪਣੀ ਭੇਡ ਚੋਰੀ ਨਹੀਂ ਕੀਤੀ। ਕੋਈ ਵੀ ਇਸ ਨੂੰ ਚੁਰਾਉਣ ਦਾ ਇਲਜ਼ਾਮ ਮੇਰੇ ਉੱਤੇ ਨਹੀਂ ਲਗਾ ਸਕਦਾ।

39ਮੈਂ ਕਿਸਾਨਾਂ ਨੂੰ ਉਸ ਭੋਜਨ ਲਈ ਪੈਸੇ ਦਿੱਤੇ ਜਿਹੜਾ ਮੈਂ ਉਸ ਜ਼ਮੀਨ ਤੋਂ ਪ੍ਰਾਪਤ ਕੀਤਾ। ਅਤੇ ਕਦੇ ਵੀ ਮੈਂ ਕਿਸੇ ਦੀ ਮਾਲਕੀ ਵਾਲੀ ਜ਼ਮੀਨ ਉਸ ਕੋਲੋਂ ਖੋਹਣ ਦੀ ਕੋਸ਼ਿਸ਼ ਨਹੀਂ ਕੀਤੀ।

40ਜੇ ਕਦੇ ਵੀ ਮੈਂ ਇਹੋ ਜਿਹੀਆਂ ਕੋਈ ਬੁਰੀਆਂ ਗੱਲਾਂ ਕੀਤੀਆਂ ਹੋਣ ਤਾਂ ਮੇਰੇ ਖੇਤਾਂ ਵਿੱਚ ਕਣਕ ਅਤੇ ਜੌਂ ਦੀ ਥਾਵੇਂ ਕੰਡਿਆਲੀਆਂ ਝਾੜੀਆਂ ਉਗਣ।" ਅੱਯੂਬ ਦੇ ਸ਼ਬਦ ਖਤਮ ਹੁੰਦੇ ਹਨ।

### ਅਲੀਹੂ ਦਲੀਲ ਵਿੱਚ ਵਾਧਾ ਕਰਦਾ ਹੈ

32 ਫੇਰ ਅੱਯੂਬ ਦੇ ਤਿੰਨਾਂ ਦੋਸਤਾਂ ਨੇ ਅੱਯੂਬ ਨੂੰ ਜਵਾਬ ਦੇਣ ਦੀ ਕੋਸ਼ਿਸ਼ ਛੱਡ ਦਿੱਤੀ ਇਹ ਗੱਲ ਉਨ੍ਹਾਂ ਨੇ

ਇਸ ਕਰਕੇ ਛੱਡ ਦਿੱਤੀ ਕਿਉਂਕਿ ਅੱਯੂਬ ਨੂੰ ਆਪਣੇ ਬੇਗੁਨਾਹ
ਹੋਣ ਉੱਪਰ ਅਥਾਹ ਭਰੋਸਾ ਸੀ। 2ਪਰ ਉਥੇ ਇਕ ਨੌਜਵਾਨ
ਆਦਮੀ ਸੀ ਜਿਸਦਾ ਨਾਮ ਸੀ ਅਲੀਹੂ ਸਪੁੱਤਰ ਬਰਕਏਲ।
ਬਰਕਏਲ ਬੂਜ਼ ਦਾ ਉਤਰਾਧਿਕਾਰੀ ਸੀ। ਅਲੀਹੂ ਰਾਮ ਦੇ ਪਰਿਵਾਰ
ਵਿਚੋਂ ਸੀ। ਅਲੀਹੂ ਅੱਯੂਬ ਉਤੇ ਬਹੁਤ ਕ੍ਰੋਧਵਾਨ ਹੋ ਗਿਆ ਕਿਉਂਕਿ
ਅੱਯੂਬ ਆਖ ਰਿਹਾ ਸੀ ਕਿ ਉਹ ਸਹੀ ਸੀ। ਉਹ ਆਖ ਰਿਹਾ ਸੀ
ਕਿ ਉਹ ਪਰਮੇਸ਼ੁਰ ਨਾਲੋਂ ਵੀ ਵੱਧ ਧਰਮੀ ਸੀ। 3ਅਲੀਹੂ ਅੱਯੂਬ
ਦੇ ਤਿੰਨਾਂ ਦੋਸਤਾਂ ਨਾਲ ਵੀ ਨਾਰਾਜ਼ ਸੀ। ਕਿਉਂਕਿ ਅੱਯੂਬ ਦੇ
ਤਿੰਨੇ ਦੋਸਤ ਅੱਯੂਬ ਦੇ ਸਵਾਲਾਂ ਦੇ ਜਵਾਬ ਨਹੀਂ ਦੇ ਸਕੇ ਸਨ
ਪਰ ਫ਼ੇਰ ਵੀ ਉਨ੍ਹਾਂ ਨੇ ਅੱਯੂਬ ਨੂੰ ਨਿੰਦਿਆ। 4ਕਿਉਂ ਕਿ ਅਲੀਹੂ
ਉਥੇ ਸਭ ਤੋਂ ਛੋਟੀ ਉਮਰ ਦਾ ਸੀ ਇਸ ਲਈ ਉਸਨੇ ਉਦੋਂ ਤੱਕ
ਇੰਤਜਾਰ ਕੀਤਾ ਜਦੋਂ ਤੱਕ ਕਿ ਸਾਰਿਆਂ ਨੇ ਗੱਲਬਾਤ ਖਤਮ
ਨਹੀਂ ਕਰ ਲਈ। ਫ਼ੇਰ ਉਸਨੇ ਮਹਿਸੂਸ ਕੀਤਾ ਕਿ ਉਹ ਗੱਲ ਕਰ
ਸਕਦਾ ਸੀ। 5ਪਰ ਫ਼ੇਰ ਅਲੀਹੂ ਨੇ ਦੇਖਿਆ ਕਿ ਅੱਯੂਬ ਦੇ ਤਿੰਨਾਂ
ਦੋਸਤਾਂ ਪਾਸ ਹੋਰ ਕੁਝ ਵੀ ਆਖਣ ਨੂੰ ਨਹੀਂ ਸੀ ਇਸ ਲਈ ਉਹ
ਕ੍ਰੋਧਵਾਨ ਹੋ ਗਿਆ। 6ਇਸ ਲਈ ਅਲੀਹੂ ਨੇ ਗੱਲ ਕਰਨੀ ਸ਼ੁਰੂ
ਕੀਤੀ ਅਤੇ ਆਖਿਆ:

"ਮੈਂ ਉਮਰ ਵਿੱਚ ਛੋਟਾ ਹਾਂ ਅਤੇ ਤੁਸੀਂ ਬਜ਼ੁਰਗ ਆਦਮੀ ਹੋ। ਇਸ ਲਈ ਮੈਂ ਇਹ ਗੱਲ ਆਖਣੋ ਡਰਦਾ ਹਾਂ ਜੋ ਮੈਂ ਸੋਚ ਰਿਹਾ ਹਾਂ।

7ਮੈਂ ਦਿਲ ਵਿੱਚ ਸੋਚਿਆ 'ਬਜ਼ੁਰਗ ਨੂੰ ਪਹਿਲਾਂ ਬੋਲਣਾ ਚਾਹੀਦਾ ਹੈ। ਬਜ਼ੁਰਗਾਂ ਨੇ ਬਹੁਤ ਵਰ੍ਹੇ ਜੀਵਿਆ ਹੁੰਦਾ ਹੈ। ਇਸ ਲਈ ਉਨ੍ਹਾਂ ਨੇ ਬਹੁਤ ਗੱਲਾਂ ਸਿੱਖੀਆਂ ਹੁੰਦੀਆਂ ਹਨ।'

8ਪਰ ਪਰਮੇਸ਼ੁਰ ਦਾ ਆਤਮਾ ਹੀ ਮਨੁੱਖ ਨੂੰ ਸਿਆਣਾ ਬਣਾਉਂਦਾ ਹੈ। ਸਰਬ ਸ਼ਕਤੀਮਾਨ ਪਰਮੇਸ਼ੁਰ ਵੱਲੋਂ ਆਉਂਦਾ 'ਸਾਰੇ' ਲੋਕਾਂ ਨੂੰ ਸਮਝ ਪ੍ਰਦਾਨ ਕਰਦਾ ਹੈ।

9ਬਜ਼ੁਰਗ ਲੋਕ ਹੀ ਸਿਆਣੇ ਆਦਮੀ ਨਹੀਂ ਹੁੰਦੇ। ਸਿਰਫ ਉਹੀ ਅਜਿਹੇ ਬੰਦੇ ਨਹੀਂ ਜਿਹੜੇ ਸਮਝਦੇ ਹਨ ਕਿ ਸਹੀ ਕੀ ਹੈ।

10ਇਸ ਲਈ ਕਿਰਪਾ ਕਰਕੇ ਮੇਰੀ ਗੱਲ ਸੁਣੋ। ਅਤੇ ਮੈਂ ਤੁਹਾਨੂੰ ਆਪਣੇ ਮਨ ਦੀ ਗੱਲ ਦੱਸਾਂਗਾ।

11ਮੈਂ ਧੀਰਜ ਨਾਲ ਇੰਤਜ਼ਾਰ ਕੀਤਾ ਜਦੋਂ ਤੁਸੀਂ ਲੋਕ ਗੱਲਾਂ ਕਰ ਰਹੇ ਸੀ। ਮੈਂ ਉਨ੍ਹਾਂ ਜਵਾਬਾਂ ਨੂੰ ਧਿਆਨ ਨਾਲ ਸੁਣਿਆ ਜਿਹੜੇ ਤੁਸੀਂ ਅੱਯੂਬ ਨੂੰ ਦਿੱਤੇ।

12ਮੈਂ ਉਹ ਗੱਲਾਂ ਧਿਆਨ ਨਾਲ ਸੁਣੀਆਂ ਜੋ ਤੁਸੀਂ ਆਖੀਆਂ। ਤੁਹਾਡੇ ਵਿੱਚੋਂ ਕਿਸੇ ਨੇ ਵੀ ਅੱਯੂਬ ਨੂੰ ਨਹੀਂ ਨਿੰਦਿਆ। ਤੁਹਾਡੇ ਵਿੱਚੋਂ ਕਿਸੇ ਨੇ ਵੀ ਉਸ ਦੀਆਂ ਦਲੀਲਾਂ ਦਾ ਉੱਤਰ ਨਹੀਂ ਦਿੱਤਾ।

13ਤੁਸੀਂ ਤਿੰਨੇ ਬੰਦੇ ਨਹੀਂ ਆਖ ਸਕਦੇ ਕਿ ਤੁਸੀਂ ਸਿਆਣਪ ਲੱਭ ਲਈ ਹੈ। ਪਰਮੇਸ਼ੁਰ ਅੱਯੂਬ ਦੀਆਂ ਦਲੀਲਾਂ ਦਾ ਜਵਾਬ ਦੇਵੇ, ਲੋਕਾਂ ਦਾ ਨਹੀਂ।

14ਅੱਯੂਬ ਨੇ ਮੇਰੇ ਸਾਮ੍ਹਣੇ ਆਪਣੀਆਂ ਦਲੀਲਾਂ ਨਹੀਂ ਰੱਖੀਆਂ। ਇਸ ਲਈ ਮੈਂ ਉਨ੍ਹਾਂ ਦਲੀਲਾਂ ਦੀ ਵਰਤੋਂ ਨਹੀਂ ਕਰਾਂਗਾ ਜਿਹੜੀਆਂ ਤੁਸੀਂ ਤਿੰਨਾਂ ਨੇ ਵਰਤੀਆਂ ਨੇ।

15ਅੱਯੂਬ ਇਹ ਬੰਦੇ ਦਲੀਲ ਹਾਰ ਗਏ ਨੇ। ਇਨ੍ਹਾਂ ਕੋਲ ਆਖਣ ਲਈ ਹੋਰ ਕੁਝ ਵੀ ਨਹੀਂ। ਉਨ੍ਹਾਂ ਕੋਲ ਹੋਰ ਜਵਾਬ ਵੀ ਨਹੀਂ ਹਨ।

16ਅੱਯੂਬ ਮੈਂ ਉਨ੍ਹਾਂ ਲੋਕਾਂ ਵੱਲੋਂ ਤੈਨੂੰ ਜਵਾਬ ਦਿੱਤੇ ਜਾਣ ਦਾ ਇੰਤਜ਼ਾਰ ਕੀਤਾ। ਪਰ ਹੁਣ ਇਹ ਖਾਮੋਸ਼ ਨੇ। ਉਨ੍ਹਾਂ ਨੇ ਤੇਰੇ ਨਾਲ ਦਲੀਲਬਾਜ਼ੀ ਕਰਨੀ ਛੱਡ ਦਿੱਤੀ ਹੈ।

17ਇਸ ਲਈ ਹੁਣ ਮੈਂ ਤੈਨੂੰ ਆਪਣਾ ਜਵਾਬ ਦੇਵਾਂਗਾ। ਹਾਂ ਮੈਂ ਦੱਸਾਂਗਾ ਤੈਨੂੰ ਕਿ ਮੈਂ ਕੀ ਸੋਚਦਾ ਹਾਂ।

18ਮੇਰੇ ਕੋਲ ਕਹਿਣ ਨੂੰ ਇੰਨਾ ਕੁਝ ਹੈ, ਕਿ ਮੈਂ ਫਟਣ ਹੀ ਵਾਲਾ ਹਾਂ।

19ਮੈਂ ਨਵੀਂ ਮੈਅ ਦੀ ਉਸ ਬੋਤਲ ਵਰਗਾ ਹਾਂ ਜਿਸਨੂੰ ਅਜੇ ਖੋਲ੍ਹਿਆ ਨਹੀਂ ਗਿਆ। ਮੈਂ ਨਵੀਂ ਮੈਅ ਦੇ ਉਸ ਢੱਕਣ ਵਰਗਾ ਹਾਂ ਜਿਹੜਾ ਖੁਲ੍ਹ ਕੇ ਉੱਡਣ ਲਈ ਤਿਆਰ ਹੈ।

20ਇਸ ਲਈ ਮੈਨੂੰ ਬੋਲਣਾ ਚਾਹੀਦਾ ਹੈ, ਤਾਂ ਹੀ ਮੈਨੂੰ ਚੈਨ ਮਿਲੇਗਾ। ਮੈਂ ਅਵੱਸ਼ ਬੋਲਾਂਗਾ ਤੇ ਅੱਯੂਬ ਦੀਆਂ ਦਲੀਲਾਂ ਦਾ ਜਵਾਬ ਦੇਵਾਂਗਾ।

21ਮੈਨੂੰ ਅੱਯੂਬ ਨਾਲ ਕਿਸੇ ਵੀ ਹੋਰ ਵਿਅਕਤੀ ਵਰਗਾ ਹੀ ਵਿਹਾਰ ਕਰਨਾ ਚਾਹੀਦਾ ਹੈ। ਮੈਂ ਉਸਨੂੰ ਵਧੀਆ ਗੱਲਾਂ ਆਖਣ ਦੀ ਕੋਸ਼ਿਸ਼ ਨਹੀਂ ਕਰਾਂਗਾ। ਮੈਂ ਉਹੀ ਆਖਾਂਗਾ ਜੋ ਮੈਨੂੰ ਆਖਣਾ ਚਾਹੀਦਾ ਹੈ

22ਮੈਂ ਕਿਸੇ ਇੱਕ ਬੰਦੇ ਨੂੰ ਦੂਸਰੇ ਨਾਲੋਂ ਬਿਹਤਰ ਨਹੀਂ ਮੰਨ ਸਕਦਾ। ਜੇ ਮੈਂ ਜਿਹਾ ਕੀਤਾ ਤਾਂ ਪਰਮੇਸ਼ੁਰ ਪਾਸੋਂ ਮੈਨੂੰ ਦੰਡ ਮਿਲੇਗਾ।

33 "ਹੁਣ ਅੱਯੂਬ ਮੇਰੀ ਗੱਲ ਸੁਣ। ਧਿਆਨ ਨਾਲ ਸੁਣ ਜਿਹੜੀਆਂ ਗੱਲਾਂ ਮੈਂ ਆਖਦਾ ਹਾਂ।

2ਮੈਂ ਬੋਲਣ ਲਈ ਤਿਆਰ ਹਾਂ।

3ਮੇਰੇ ਦਿਲ ਵਿੱਚ ਇਮਾਨਦਾਰੀ ਹੈ, ਇਸ ਲਈ ਮੈਂ ਇਮਾਨਦਾਰ ਸ਼ਬਦ ਬੋਲਾਂਗਾ। ਮੈਂ ਸੱਚ ਬੋਲਾਂਗਾ ਉਨ੍ਹਾਂ ਗੱਲਾਂ ਬਾਰੇ ਜਿਨ੍ਹਾਂ ਦੀ ਮੈਨੂੰ ਜਾਣਕਾਰੀ ਹੈ।

4ਪਰਮੇਸ਼ੁਰ ਦੇ ਆਤਮੇ ਨੇ ਮੈਨੂੰ ਸਾਜਿਆ ਹੈ। ਮੈਨੂੰ ਮੇਰਾ ਜੀਵਨ ਸਰਬ-ਸ਼ਕਤੀਮਾਨ ਪਰਮੇਸ਼ੁਰ ਤੋਂ ਪ੍ਰਾਪਤ ਹੋਇਆ।

5ਅੱਯੂਬ ਮੈਨੂੰ ਧਿਆਨ ਨਾਲ ਸੁਣ, ਤੇ ਜੇ ਦੇ ਸਕਦਾ ਹੈਂ ਤਾਂ ਜਵਾਬ ਦੇ। ਆਪਣੇ ਜਵਾਬ ਤਿਆਰ ਕਰ ਲੈ ਤਾਂ ਜੋ ਤੂੰ ਮੇਰੇ ਨਾਲ ਬਹਿਸ ਕਰ ਸਕੇਂ।

6ਮੈਂ ਤੇ ਤੂੰ ਪਰਮੇਸ਼ੁਰ ਸਾਮ੍ਹਣੇ ਇੱਕੋ ਜਿਹੇ ਹਾਂ। ਪਰਮੇਸ਼ੁਰ ਨੇ ਸਾਨੂੰ ਦੋਹਾਂ ਨੂੰ ਇਕੋ ਮਿੱਟੀ ਨਾਲ ਸਾਜਿਆ ਹੈ।

7ਅੱਯੂਬ ਮੈਥੋਂ ਡਰ ਨਾ। ਮੈਂ ਤੇਰੇ ਤੇ ਸਖ਼ਤ ਨਹੀਂ ਹੋਵਾਂਗਾ।

8ਪਰ ਅੱਯੂਬ ਜੋ ਤੂੰ ਆਖਿਆ ਹੈ, ਮੈਂ ਸੁਣਿਆ ਹੈ।

9ਤੂੰ ਆਖਿਆ: 'ਮੈਂ ਸ਼ੁਧ ਹਾਂ। ਮੈਂ ਬੇਗੁਨਾਹ ਹਾਂ। ਮੈਂ ਕੋਈ ਗਲਤੀ ਨਹੀਂ ਕੀਤੀ। ਮੈਂ ਦੋਸ਼ੀ ਨਹੀਂ ਹਾਂ।

10ਮੈਂ ਕੁਝ ਵੀ ਗਲਤ ਨਹੀਂ ਕੀਤਾ ਪਰ ਪਰਮੇਸ਼ੁਰ ਮੇਰੇ ਖਿਲਾਫ ਹੈ। ਪਰਮੇਸ਼ੁਰ ਨੇ ਮੇਰੇ ਨਾਲ ਦੁਸ਼ਮਣ ਵਰਗਾ ਵਰਤਾਉ ਕੀਤਾ ਹੈ।'

11ਪਰਮੇਸ਼ੁਰ ਨੇ ਮੇਰੇ ਪੈਰੀਂ ਬੇੜੀਆਂ ਪਾ ਦਿੱਤੀਆਂ ਨੇ। ਜੋ ਵੀ ਮੈਂ ਕਰਦਾ ਹਾਂ ਪਰਮੇਸ਼ੁਰ ਤੱਕਦਾ ਹੈ।

12ਪਰ ਅੱਯੂਬ ਤੂੰ ਇਥੇ ਗਲਤੀ ਤੇ ਹੈਂ। ਤੇ ਮੈਂ ਇਹ ਸਾਬਤ ਕਰ ਦਿਆਂਗਾ ਕਿ ਤੂੰ ਗਲਤ ਹੈ। ਕਿਉਂ ਕਿ ਪਰਮੇਸ਼ੁਰ ਕਿਸੇ ਵੀ ਬੰਦੇ ਨਾਲੋਂ ਵਧੇਰੇ ਜਾਣਦਾ ਹੈ।

13ਅੱਯੂਬ, ਤੂੰ ਪਰਮੇਸ਼ੁਰ ਨਾਲ ਬਹਿਸ ਕਰ ਰਿਹਾ ਹੈ। ਤੂੰ ਸੋਚਦਾ ਹੈਂ ਕਿ ਪਰਮੇਸ਼ੁਰ ਤੇਰੇ ਲਈ ਹਰ ਗੱਲ ਦੀ ਵਿਆਖਿਆ ਕਰੇ।

14ਪਰ ਸ਼ਾਇਦ ਪਰਮੇਸ਼ੁਰ ਜ਼ਰੂਰ ਉਸ ਗੱਲ ਦੀ ਵਿਆਖਿਆ ਕਰਦਾ ਹੈ ਜੋ ਕੁਝ ਵੀ ਉਹ ਕਰਦਾ ਹੈ। ਸ਼ਾਇਦ ਪਰਮੇਸ਼ੁਰ ਅਜਿਹੇ ਢੰਗ ਤਰੀਕਿਆਂ ਨਾਲ ਗੱਲ ਕਰਦਾ ਹੈ ਜਿਨ੍ਹਾਂ ਨੂੰ ਲੋਕ ਨਹੀਂ ਸਮਝਦੇ।

15-16ਹੋ ਸਕਦਾ ਪਰਮੇਸ਼ੁਰ ਲੋਕਾਂ ਨਾਲ ਰਾਤ ਵੇਲੇ ਸੁਪਨਿਆਂ ਵਿੱਚ ਜਾਂ ਦਰਸ਼ਨ ਵਿੱਚ ਗੱਲ ਕਰੇ, ਜਦੋਂ ਉਹ ਗਹਿਰੀ ਨੀਂਦ ਵਿੱਚ ਹੋਣ, ਉਹ ਬਹੁਤ ਭੈਭੀਤ ਹੋ ਜਾਂਦੇ ਨੇ ਜਦੋਂ ਉਹ ਪਰਮੇਸ਼ੁਰ ਦੀਆਂ ਚਿਤਾਵਨੀਆਂ ਸੁਣਦੇ ਨੇ।

17ਪਰਮੇਸ਼ੁਰ ਚਾਹੁੰਦਾ ਹੈ ਕਿ ਲੋਕ ਮੰਦੇ ਅਮਲ ਕਰਨੋਂ ਹਟ ਜਾਣ, ਤੇ ਗੁਮਾਨ ਕਰਨੋ ਹਟ ਜਾਣ।

18ਪਰਮੇਸ਼ੁਰ ਲੋਕਾਂ ਨੂੰ ਚਿਤਾਵਨੀ ਦਿੰਦਾ ਹੈ ਤਾਂ ਜੋ ਉਹ ਉਨ੍ਹਾਂ ਨੂੰ ਮੌਤ ਦੇ ਸਥਾਨ ਤੇ ਜਾਣ ਤੋਂ ਬਚਾ ਸਕੇ। ਪਰਮੇਸ਼ੁਰ ਆਦਮੀ ਨੂੰ ਤਬਾਹ ਹੋਣ ਤੋਂ ਬਚਾਉਣ ਲਈ ਅਜਿਹਾ ਕਰਦਾ ਹੈ।

19ਜਾਂ, ਭਾਵੇਂ ਕੋਈ ਬੰਦਾ ਪਰਮੇਸ਼ੁਰ ਦੀ ਆਵਾਜ਼ ਸੁਣ ਲਵੇ ਜਦੋਂ ਉਹ ਬਿਸਤਰੇ ਵਿੱਚ ਹੋਵੇ ਤੇ ਪਰਮੇਸ਼ੁਰ ਦੇ ਦੰਡ ਦਾ ਦੁੱਖ ਭੋਗ ਰਿਹਾ ਹੋਵੇ। ਪਰਮੇਸ਼ੁਰ ਉਸ ਬੰਦੇ ਨੂੰ ਦੁੱਖ ਰਾਹੀਂ ਚਿਤਾਵਨੀ ਦੇ ਰਿਹਾ ਹੁੰਦਾ ਹੈ। ਉਹ ਬੰਦਾ ਇੰਨਾ ਦਰਦ ਹੰਢਾ ਰਿਹਾ ਹੁੰਦਾ ਹੈ ਕਿ ਉਸ ਦੀਆਂ ਸਾਰੀਆਂ ਹੱਡੀਆਂ ਵੀ ਦੁਖ ਰਹੀਆਂ ਹੁੰਦੀਆਂ ਨੇ।

20ਫੇਰ ਉਹ ਬੰਦਾ ਭੋਜਨ ਵੀ ਨਹੀਂ ਕਰ ਸਕਦਾ। ਉਹ ਬੰਦਾ ਇੰਨਾ ਦੁਖੀ ਹੁੰਦਾ ਹੈ ਕਿ ਉਹ ਸਭ ਤੋਂ ਚੰਗੇ ਭੋਜਨ ਨੂੰ ਵੀ ਨਫਰਤ ਕਰਦਾ ਹੈ।

21ਉਸਦਾ ਸਰੀਰ ਖਰਾਬ ਹੋ ਜਾਂਦਾ ਹੈ ਜਦ ਤੱਕ ਕਿ ਉਹ ਬਹੁਤ ਪਤਲਾ ਨਾ ਹੋ ਜਾਵੇ ਅਤੇ ਉਸਦੀਆਂ ਸਾਰੀਆਂ ਹੱਡੀਆਂ ਬਾਹਰ ਨਹੀਂ ਨਿਕਲ ਆਉਂਦੀਆਂ।

22ਉਹ ਬੰਦਾ ਮੌਤ ਦੇ ਸਥਾਨ ਦੇ ਨੇੜੇ ਹੁੰਦਾ ਹੈ ਤੇ ਉਸਦਾ ਜੀਵਨ ਖਤਮ ਹੋਣ ਵਾਲਾ ਹੁੰਦਾ ਹੈ।

23"ਪਰਮੇਸ਼ੁਰ ਦੇ ਹਜ਼ਾਰਾਂ ਦੂਤ ਨੇ। ਹੋ ਸਕਦਾ ਹੈ ਉਨ੍ਹਾਂ ਵਿੱਚੋਂ ਕੋਈ ਦੂਤ ਉਸ ਬੰਦੇ ਦੀ ਨਿਗਰਾਨੀ ਕਰ ਰਿਹਾ ਹੋਵੇ। ਹੋ ਸਕਦਾ ਹੈ ਉਹ ਦੂਤ ਉਸ ਬੰਦੇ ਦੇ ਪੱਖ ਵਿੱਚ ਬੋਲੇ ਤੇ ਉਨ੍ਹਾਂ ਸਾਰੀਆਂ ਚੰਗੀਆਂ ਗੱਲਾਂ ਬਾਰੇ ਦੱਸੇ ਜੋ ਉਸਨੇ ਕੀਤੀਆਂ।

24ਹੋ ਸਕਦਾ ਹੈ ਉਹ ਦੂਤ ਉਸ ਬੰਦੇ ਉੱਤੇ ਦਯਾਲੂ ਹੋਵੇ ਤੇ ਪਰਮੇਸ਼ੁਰ ਨੂੰ ਆਖੇ ਇਸ ਬੰਦੇ ਨੂੰ ਮੌਤ ਤੋਂ ਬਚਾ ਲਵੋ। ਮੈਂ ਉਸਦੇ ਪਾਪ ਦੀ ਅਦਾਇਗੀ ਕਰਨ ਦਾ ਰਸਤਾ ਲੱਭ ਲਿਆ ਹੈ।'

25ਤਾਂ ਉਸ ਬੰਦੇ ਦਾ ਸਰੀਰ ਮੁੜਕੇ ਜਵਾਨ ਤੇ ਨਰੋਆ ਹੋ ਜਾਵੇਗਾ। ਉਹ ਬੰਦਾ ਉਹੋ ਜਿਹਾ ਹੀ ਬਣ ਜਾਵੇਗਾ ਜਿਹੋ ਜਿਹਾ ਉਹ ਜਵਾਨੀ ਵੇਲੇ ਸੀ।

26ਉਹ ਬੰਦਾ ਪਰਮੇਸ਼ੁਰ ਅੱਗੇ ਪ੍ਰਾਰਥਨਾ ਕਰੇਗਾ, ਤੇ ਪਰਮੇਸ਼ੁਰ ਉਸਦੀ ਪ੍ਰਾਰਥਨਾ ਸੁਣ ਲਵੇਗਾ। ਉਹ ਬੰਦਾ ਖੁਸ਼ੀ ਨਾਲ ਚਾਂਘਰਾਂ ਮਾਰੇਗਾ ਤੇ ਪਰਮੇਸ਼ੁਰ ਦੀ ਉਪਾਸਨਾ ਕਰੇਗਾ। ਉਹ ਇੱਕ ਵਾਰੀ ਫ਼ੇਰ ਨੇਕੀ ਦਾ ਜੀਵਨ ਜੀਵੇਗਾ।

27ਫ਼ੇਰ ਉਹ ਬੰਦਾ ਲੋਕਾਂ ਅੱਗੇ ਇਕਬਾਲ ਕਰੇਗਾ, 'ਮੈਂ ਪਾਪ ਕੀਤਾ ਹੈ। ਮੈਂ ਨੇਕੀ ਨੂੰ ਬਦੀ ਵਿੱਚ ਬਦਲ ਦਿੱਤਾ ਹੈ। ਪਰ ਪਰਮੇਸ਼ੁਰ ਨੇ ਮੈਨੂੰ ਉਹ ਦੰਡ ਨਹੀਂ ਦਿੱਤਾ ਜਿਸਦਾ ਮੈਂ ਅਧਿਕਾਰੀ ਸਾਂ।

28ਪਰਮੇਸ਼ੁਰ ਨੇ ਮੇਰੇ ਆਤਮੇ ਨੂੰ ਕਬਰ ਵਿੱਚ ਜਾਣ ਤੋਂ ਬਚਾ ਲਿਆ। ਹੁਣ ਮੈਂ ਆਪਣਾ ਜੀਵਨ ਜਿਉਂ ਸਕਦਾ ਹਾਂ।'

29"ਪਰਮੇਸ਼ੁਰ ਇਹ ਸਾਰੀਆਂ ਗੱਲਾਂ ਉਸ ਬੰਦੇ ਲਈ ਬਾਰ-ਬਾਰ ਉਹ ਗੱਲਾਂ ਕਰਦਾ ਹੈ।"

30ਉਸ ਬੰਦੇ ਨੂੰ ਚਿਤਾਵਨੀ ਦੇਣ ਲਈ ਅਤੇ ਉਸ ਦੀ ਰੂਹ ਨੂੰ ਮੌਤ ਦੇ ਸਥਾਨ ਤੋਂ ਬਚਾਉਣ ਲਈ ਕਰਦਾ ਹੈ ਤਾਂ ਜੋ ਉਹ ਜੀਵਨ ਨੂੰ ਮਾਣ ਸਕੇ।

31"ਅੱਯੂਬ ਮੇਰੇ ਵੱਲ ਧਿਆਨ ਦੇ। ਮੈਨੂੰ ਧਿਆਨ ਨਾਲ ਸੁਣ। ਖਾਮੋਸ਼ ਰਹਿ ਤੇ ਮੈਨੂੰ ਗੱਲ ਕਰਨ ਦੇ।

32ਪਰ ਅੱਯੂਬ ਜੇ ਤੂੰ ਅਸਹਿਮਤ ਹੋਣਾ ਚਾਹੁੰਦਾ ਹੈ ਤਾਂ ਅੱਗੇ ਵਧ ਤੇ ਗੱਲ ਕਰ। ਮੈਨੂੰ ਆਪਣੀ ਦਲੀਲ ਦੱਸ ਕਿਉਂ ਕਿ ਮੈਂ ਸਾਬਤ ਕਰਨਾ ਚਾਹੁੰਨਾ ਕਿ ਤੂੰ ਧਰਮੀ ਹੈਂ।

33ਪਰ ਅੱਯੂਬ, ਜੇ ਤੇਰੇ ਕੋਲ ਕਹਿਣ ਲਈ ਕੁਝ ਨਹੀਂ ਹੈ, ਤਾਂ ਮੇਰੀ ਗੱਲ ਸੁਣ। ਖਾਮੋਸ਼ ਰਹਿ ਅਤੇ ਮੈਂ ਤੈਨੂੰ ਸਿਆਣਪ ਸਿਖਾਵਾਂਗਾ।"

34 ਫੇਰ ਅਲੀਹੂ ਨੇ ਗੱਲ ਜਾਰੀ ਰੱਖੀ। ਉਸਨੇ ਆਖਿਆ:
2"ਤੁਸੀਂ ਸਿਆਣੇ ਲੋਕੋ, ਜੋ ਗੱਲਾਂ ਮੈਂ ਆਖਦਾ ਹਾਂ ਧਿਆਨ ਨਾਲ ਸੁਣੋ। ਤੁਸੀਂ ਚਤੁਰ ਲੋਕੋ, ਮੇਰੇ ਵੱਲ ਧਿਆਨ ਦੇਵੋ।

3ਤੁਹਾਡੀ ਜ਼ੁਬਾਨ ਉਸ ਭੋਜਨ ਦਾ ਸੁਆਦ ਚਖਦੀ ਹੈ, ਜਿਸ ਨੂੰ ਇਹ ਛੂੰਹਦੀ ਹੈ। ਤੇ ਤੁਹਾਡਾ ਕੰਨ ਉਨ੍ਹਾਂ ਸ਼ਬਦਾਂ ਨੂੰ ਪਰਖਦਾ ਹੈ, ਜੋ ਉਹ ਸੁਣਦਾ ਹੈ।

4ਇਸ ਲਈ ਆਓ ਆਪਾਂ ਇਨ੍ਹਾਂ ਦਲੀਲਾਂ ਨੂੰ ਪਰਖੀਏ, ਤੇ ਖੁਦ ਨਿਰਣਾ ਕਰੀਏ ਕਿ ਕੀ ਠੀਕ ਹੈ। ਅਸੀਂ ਰਲ ਕੇ ਸਿਖ ਲਵਾਂਗੇ ਕਿ ਚੰਗਾ ਕੀ ਹੈ।

5ਅੱਯੂਬ ਆਖਦਾ ਹੈ, 'ਮੈਂ ਅੱਯੂਬ ਬੇਗੁਨਾਹ ਹਾਂ ਤੇ ਪਰਮੇਸ਼ੁਰ ਮੇਰੇ ਪ੍ਰਤੀ ਅਨਿਆਂਈ ਹੈ।

6ਮੈਂ ਬੇਗੁਨਾਹ ਹਾਂ, ਪਰ ਨਿਆਂ ਮੇਰੇ ਖਿਲਾਫ ਬੋਲਦਾ ਅਤੇ ਆਖਦਾ ਹੈ ਕਿ ਮੈਂ ਝੂਠਾ ਹਾਂ। ਮੈਂ ਬੇਗੁਨਾਹ ਹਾਂ, ਪਰ ਮੈਂ ਬਹੁਤ ਬੁਰੀ ਤਰ੍ਹਾਂ ਜ਼ਖਮੀ ਹੋਇਆ ਹਾਂ।'

7ਕੀ ਇਥੇ ਅੱਯੂਬ ਵਰਗਾ ਹੋਰ ਕੋਈ ਬੰਦਾ ਵੀ ਹੈ? ਅੱਯੂਬ ਪਰਵਾਹ ਨਹੀਂ ਕਰਦਾ ਜੇ ਤੁਸੀਂ ਉਸਨੂੰ ਬੇਇਜ਼ੱਤ ਵੀ ਕਰਦੇ ਹੋ।

8ਅੱਯੂਬ ਦੀ ਦੋਸਤੀ ਬਦ ਲੋਕਾਂ ਨਾਲ ਹੈ। ਉਹ ਬਦ ਲੋਕਾਂ ਦੀ ਸੰਗਤ ਪਸੰਦ ਕਰਦਾ ਹੈ।

9ਕਿਉਂ ਕਿ ਉਹ ਆਖਦਾ, 'ਕਿਸੇ ਵਿਅਕਤੀ ਨੂੰ ਪਰਮੇਸ਼ੁਰ ਨੂੰ ਪ੍ਰਸੰਨ ਕਰਨ ਦੀ ਕੋਸ਼ਿਸ਼ ਨਾਲ ਕੁਝ ਨਹੀਂ ਮਿਲਦਾ।'

10ਤੁਸੀਂ ਆਦਮੀ ਮੈਨੂੰ ਸਮਝ ਸਕਦੇ ਹੋ, ਇਸ ਲਈ ਮੈਨੂੰ ਸੁਣੋ। ਪਰਮੇਸ਼ੁਰ ਕਦੇ ਵੀ ਉਹ ਨਹੀਂ ਕਰਦਾ ਜੋ ਬਦ ਹੈ। ਪਰਮੇਸ਼ੁਰ ਸਰਬ-ਸ਼ਕਤੀਮਾਨ ਕਦੇ ਵੀ ਗ਼ਲਤ ਨਹੀਂ ਕਰਦਾ।

11ਪਰਮੇਸ਼ੁਰ ਕਿਸੇ ਬੰਦੇ ਨੂੰ ਉਨ੍ਹਾਂ ਗੱਲਾਂ ਦਾਮੋੜਾ ਦੇਵੇਗਾ ਜੋ ਉਸਨੇ ਕੀਤਾ ਹੈ। ਪਰਮੇਸ਼ੁਰ ਲੋਕਾਂ ਨਾਲ ਗੱਲਾਂ ਨੂੰ, ਉਨ੍ਹਾਂ ਦੇ ਜਿਉਣ ਦੇ ਢੰਗ ਅਨੁਸਾਰ ਹੀ ਵਾਪਰਨ ਦਿੰਦਾ ਹੈ।

12ਇਹ ਸੱਚ ਹੈ, ਪਰਮੇਸ਼ੁਰ ਕਦੇ ਵੀ ਗ਼ਲਤ ਨਹੀਂ ਕਰਦਾ। ਪਰਮੇਸ਼ੁਰ ਸਰਬ ਸ਼ਕਤੀਮਾਨ ਅਨਿਆਂਈ ਨਹੀਂ ਹੋਵੇਗਾ।

13ਕੋਈ ਬੰਦਾ ਪਰਮੇਸ਼ੁਰ ਲਈ ਇਹ ਚੋਣ ਨਹੀਂ ਕਰਦਾ ਕਿ ਉਹ ਧਰਤੀ ਦਾ ਸੰਚਾਲਕ ਹੋਵੇ। ਕਿਸੇ ਬੰਦੇ ਨੇ ਵੀ ਪਰਮੇਸ਼ੁਰ ਨੂੰ ਸਾਰੀ ਦੁਨੀਆਂ ਦੀ ਜ਼ਿੰਮੇਵਾਰੀ ਨਹੀਂ ਦਿੱਤੀ। ਪਰਮੇਸ਼ੁਰ ਨੇ ਹਰ ਸ਼ੈਅ ਨੂੰ ਸਾਜਿਆ ਤੇ ਉਹ ਹਮੇਸ਼ਾ ਹੀ ਸੰਚਾਲਕ ਰਿਹਾ ਹੈ।

14ਜੇ ਪਰਮੇਸ਼ੁਰ ਨੇ ਲੋਕਾਂ ਤੋਂ ਆਪਣੇ ਆਤਮੇ ਨੂੰ, ਅਤੇ ਜੀਵਨ-ਪ੍ਰਾਣ ਨੂੰ ਲੈ ਲੈਣ ਦਾ ਨਿਰਣਾ ਕੀਤਾ ਹੁੰਦਾ,

15ਤਾਂ ਧਰਤੀ ਦੇ ਸਾਰੇ ਲੋਕ ਮਰ ਗਏ ਹੁੰਦੇ। ਸਾਰੇ ਲੋਕ ਫ਼ੇਰ ਤੋਂ ਧੂੜ ਬਣ ਗਏ ਹੁੰਦੇ।

16ਜੇ ਤੁਸੀਂ ਲੋਕ ਸਿਆਣੇ ਹੋ, ਤਾਂ ਜੋ ਕੁਝ ਵੀ ਮੈਂ ਆਖਦਾ ਹਾਂ ਤੁਸੀਂ ਸੁਣੋਂਗੇ।

17ਉਹ ਬੰਦਾ ਜਿਹੜਾ ਨਿਆਂਈ ਹੋਣ ਨੂੰ ਨਫਰਤ ਕਰਦਾ ਹੈ ਸ਼ਾਸਕ ਨਹੀਂ ਬਣ ਸਕਦਾ। ਅੱਯੂਬ, ਪਰਮੇਸ਼ੁਰ ਸ਼ਕਤੀਸ਼ਾਲੀ ਤੇ ਨੇਕ ਹੈ। ਤੇਰਾ ਕੀ ਖਿਆਲ ਹੈ ਕਿ ਤੂੰ ਉਸ ਨੂੰ ਗੁਨਾਗਾਰ ਠਹਿਰਾ ਸਕਦਾ?

18ਇਹ ਪਰਮੇਸ਼ੁਰ ਹੀ ਹੈ ਜੋ ਰਾਜਿਆਂ ਨੂੰ ਆਖਦਾ ਹੈ, 'ਤੁਸੀਂ ਲੋਕ ਬੇਕਾਰ ਹੋਂ।' ਪਰਮੇਸ਼ੁਰ ਆਗੂਆਂ ਨੂੰ ਆਖਦਾ ਹੈ 'ਤੁਸੀਂ ਬਦ ਹੋ।'

19ਪਰਮੇਸ਼ੁਰ ਆਗੂਆਂ ਨੂੰ ਹੋਰਨਾਂ ਲੋਕਾਂ ਨਾਲੋਂ ਵਧੇਰੇ ਪਿਆਰ ਨਹੀਂ ਕਰਦਾ। ਅਤੇ ਪਰਮੇਸ਼ੁਰ ਅਮੀਰ ਲੋਕਾਂ ਨੂੰ ਗਰੀਬ ਲੋਕਾਂ ਨਾਲੋਂ ਵਧੇਰੇ ਪਿਆਰ ਨਹੀਂ ਕਰਦਾ ਕਿਉਂ ਕਿ ਪਰਮੇਸ਼ੁਰ ਨੇ ਉਨ੍ਹਾਂ ਸਭ ਨੂੰ ਸਾਜਿਆ।

20ਲੋਕ ਅਚਾਨਕ ਅੱਧੀ ਰਾਤ ਵੇਲੇ ਮਰ ਸਕਦੇ ਨੇ। ਲੋਕ ਬਿਮਾਰ ਹੋ ਜਾਂਦੇ ਨੇ ਤੇ ਗੁਜ਼ਰ ਜਾਂਦੇ ਨੇ। ਸ਼ਕਤੀਸ਼ਾਲੀ ਲੋਕ ਵੀ ਕਿਸੇ ਪ੍ਰਤੱਖ ਕਾਰਣ ਦੇ ਬਿਨਾ ਮਰ ਜਾਂਦੇ ਨੇ।

21ਪਰਮੇਸ਼ੁਰ ਨਿਗਰਾਨੀ ਕਰਦਾ ਹੈ ਜੋ ਵੀ ਲੋਕ ਕਰਦੇ ਨੇ। ਪਰਮੇਸ਼ੁਰ ਹਰ ਕਦਮ ਨੂੰ ਜਾਣਦਾ ਹੈ ਜੋ ਵੀ ਬੰਦਾ ਪੁੱਟਦਾ ਹੈ।

22ਇੱਥੇ ਕੋਈ ਥਾਂ ਇੰਨੀ ਹਨੇਰੀ ਨਹੀਂ ਕਿ ਬੁਰੇ ਬੰਦੇ ਪਰਮੇਸ਼ੁਰ ਕੋਲੋਂ ਛੁਪ ਜਾਣ।

23ਕਿਉਂ ਕਿ ਆਦਮੀ ਲਈ ਪਰਮੇਸ਼ੁਰ ਕੋਲ ਉਸਦੇ ਵਿਰੁੱਧ ਮੁਕੱਦਮਾ ਲੈ ਕੇ ਜਾਣ ਦਾ ਫ਼ੈਸਲਾ ਕਰਨਾ ਸਹੀ ਨਹੀਂ।

24ਜੇ ਸ਼ਕਤੀਸਾਲੀ ਲੋਕ ਵੀ ਮੰਦੀਆਂ ਗੱਲਾਂ ਕਰਦੇ ਨੇ, ਪਰਮੇਸ਼ੁਰ ਨੂੰ ਸਵਾਲ ਪੁੱਛਣ ਦੀ ਲੋੜ ਨਹੀਂ ਪੈਂਦੀ। ਪਰਮੇਸ਼ੁਰ ਤਾਂ ਬਸ ਉਨ੍ਹਾਂ ਨੂੰ ਤਬਾਹ ਕਰ ਦੇਵੇਗਾ ਤੇ ਹੋਰਨਾਂ ਲੋਕਾਂ ਨੂੰ ਆਗੂਆਂ ਵਜੋਂ ਚੁਣ ਲਵੇਗਾ।

25ਇਸ ਲਈ ਪਰਮੇਸ਼ੁਰ ਜਾਣਦਾ ਹੈ ਲੋਕ ਕੀ ਕਰਦੇ ਨੇ। ਇਸੇ ਲਈ ਪਰਮੇਸ਼ੁਰ ਬਦ ਲੋਕਾਂ ਨੂੰ ਰਾਤ ਵੇਲੇ ਹਰਾਵੇਗਾ, ਉਹ ਉਨ੍ਹਾਂ ਨੂੰ ਤਬਾਹ ਕਰ ਦੇਵੇਗਾ।

26ਪਰਮੇਸ਼ੁਰ ਬੁਰੇ ਲੋਕਾਂ ਨੂੰ ਉਨ੍ਹਾਂ ਦੀਆਂ ਕੀਤੀਆਂ ਬਦ ਕਰਨੀਆਂ ਲਈ ਦੰਡ ਦੇਵੇਗਾ। ਤੇ ਪਰਮੇਸ਼ੁਰ ਉਨ੍ਹਾਂ ਲੋਕਾਂ ਨੂੰ ਉਥੇ ਦੰਡ ਦੇਵੇਗਾ ਜਿਥੇ ਹੋਰ ਲੋਕੀ ਇਸਨੂੰ ਵਾਪਰਦਿਆਂ ਦੇਖ ਸਕਣ।

27ਕਿਉਂ ਕਿ ਬੁਰੇ ਆਦਮੀਆਂ ਨੇ ਪਰਮੇਸ਼ੁਰ ਨੂੰ ਮੰਨਣਾ ਛੱਡ ਦਿੱਤਾ ਹੈ। ਅਤੇ ਉਨ੍ਹਾਂ ਲੋਕਾਂ ਨੇ ਉਹ ਕਰਨ ਦੀ ਪ੍ਰਵਾਹ ਨਹੀਂ ਕੀਤੀ ਜੋ ਪਰਮੇਸ਼ੁਰ ਚਾਹੁੰਦਾ।

28ਉਹ ਬੁਰੇ ਬੰਦੇ ਗਰੀਬਾਂ ਨੂੰ ਦੁਖੀ ਕਰਦੇ ਨੇ ਤੇ ਉਨ੍ਹਾਂ ਨੂੰ ਪਰਮੇਸ਼ੁਰ ਅੱਗੇ ਸਹਾਇਤਾ ਲਈ ਰੁਆਉਂਦੇ ਨੇ, ਤੇ ਪਰਮੇਸ਼ੁਰ ਸਹਾਇਤਾ ਲਈ ਕੀਤੀ ਉਸ ਪੁਕਾਰ ਨੂੰ ਸੁਣਦਾ ਹੈ।

29ਪਰ ਜੇ ਪਰਮੇਸ਼ੁਰ ਉਨ੍ਹਾਂ ਦੀ ਸਹਾਇਤਾ ਨਾ ਕਰਨ ਦਾ ਨਿਰਣਾ ਕਰੇ ਤਾਂ ਕੋਈ ਵੀ ਬੰਦਾ ਪਰਮੇਸ਼ੁਰ ਨੂੰ ਕਸੂਰਵਾਰ ਨਹੀਂ ਠਹਿਰਾ ਸਕਦਾ। ਜੇ ਪਰਮੇਸ਼ੁਰ ਆਪਣੇ-ਆਪ ਨੂੰ ਲੋਕਾਂ ਪਾਸੋਂ ਛੁਪਾਉਂਦਾ ਹੈ ਤਾਂ ਕੋਈ ਵੀ ਬੰਦਾ ਉਸ ਨੂੰ ਨਹੀਂ ਲੱਭ ਸਕਦਾ। ਪਰਮੇਸ਼ੁਰ ਲੋਕਾਂ ਅਤੇ ਕੌਮਾਂ ਦਾ ਹਾਕਮ ਹੈ।

30ਅਤੇ ਜੇ ਕੋਈ ਹਾਕਮ ਲੋਕਾਂ ਲਈ ਪਾਪ ਦਾ ਕਾਰਣ ਬਣਦਾ ਹੈ ਤਾਂ ਪਰਮੇਸ਼ੁਰ ਉਸ ਨੂੰ ਧਰਤੀ ਦੀ ਸੱਤਾ ਤੋਂ ਹਟਾ ਦੇਵੇਗਾ।

31ਇਵੇਂ ਹੀ ਵਾਪਰੇਗਾ ਜਿੰਨਾ ਚਿਰ ਉਹ ਪਰਮੇਸ਼ੁਰ ਨੂੰ ਨਹੀਂ ਆਖਦਾ, 'ਮੈਂ ਦੋਸ਼ੀ ਹਾਂ, ਮੈਂ ਹੋਰ ਪਾਪ ਨਹੀਂ ਕਰਾਂਗਾ।'

32ਹੇ ਪਰਮੇਸ਼ੁਰ, ਜੇਕਰ ਮੈਂ ਤੈਨੂੰ ਨਹੀਂ ਵੀ ਦੇਖ ਸਕਦਾ, ਮੈਨੂੰ ਜੀਵਨ ਦਾ ਸਹੀ ਢੰਗ ਸਿਖਾ। ਜੇ ਮੈਂ ਕੁਝ ਗ਼ਲਤ ਕੀਤਾ ਹੈ, ਮੈਂ ਇਸ ਨੂੰ ਫੇਰ ਤੋਂ ਨਹੀਂ ਕਰਾਂਗਾ।'

33ਅੱਯੂਬ, ਤੂੰ ਚਾਹੁੰਦਾ ਹੈਂ ਕਿ ਪਰਮੇਸ਼ੁਰ ਤੈਨੂੰ ਇਨਾਮ ਦੇਵੇ। ਪਰ ਤੂੰ ਬਦਲਣ ਤੋਂ ਇਨਕਾਰ ਕਰਦਾ ਹੈਂ। ਅੱਯੂਬ, ਇਹ ਤੇਰਾ ਨਿਰਣਾ ਹੈ ਮੇਰਾ ਨਹੀਂ, ਮੈਨੂੰ ਦੱਸ ਤੂੰ ਕੀ ਸੋਚਦਾ ਹੈਂ।

34ਸਿਆਣਾ ਆਦਮੀ ਮੈਨੂੰ ਸੁਣੇਗਾ। ਸਿਆਣਾ ਆਦਮੀ ਆਖੇਗਾ,

35'ਅੱਯੂਬ ਮੂਰਖ ਆਦਮੀ ਵਾਂਗ ਗੱਲਾਂ ਕਰਦਾ ਹੈ। ਜੋ ਕੁਝ ਵੀ ਉਹ ਕਹਿੰਦਾ, ਉਸ ਦਾ ਕੋਈ ਅਰਥ ਨਹੀਂ ਹੁੰਦਾ।'

36ਮੇਰਾ ਖਿਆਲ ਹੈ, ਜਿੰਨਾ ਹੋ ਸਕੇ ਅੱਯੂਬ ਦੀ ਪਰੀਖਿਆ ਲਿੱਤੀ ਜਾਣੀ ਚਾਹੀਦੀ ਹੈ। ਕਿਉਂਕਿ ਅੱਯੂਬ ਸਾਨੂੰ ਉਸੇ ਢੰਗ ਨਾਲ ਜਵਾਬ ਦਿੰਦਾ ਹੈ ਜਿਸ ਤਰ੍ਹਾਂ ਬੁਰਾ ਆਦਮੀ ਜਵਾਬ ਦਿੰਦਾ ਹੈ।

37ਅੱਯੂਬ ਆਪਣੇ ਹੋਰਨਾਂ ਪਾਪਾਂ ਵਿੱਚ ਵਿਦਰੋਹ ਨੂੰ ਵੀ ਸ਼ਾਮਿਲ ਕਰ ਰਿਹਾ ਹੈ। ਉਹ ਸਾਡੇ ਸਾਮ੍ਹਣੇ ਬੈਠਾ ਹੋਇਆ ਹੈ ਅਤੇ ਸਾਡੀ ਬੇਇੱਜ਼ਤੀ ਕਰ ਰਿਹਾ ਅਤੇ ਪਰਮੇਸ਼ੁਰ ਦੇ ਖਿਲਾਫ਼ ਅਨੇਕਾਂ ਇਲਜਾਮ ਲਗਾ ਰਿਹਾ ਹੈ।"

35 ਅਲੀਹੂ ਨੇ ਗੱਲ ਜਾਰੀ ਰੱਖੀ। ਉਸਨੇ ਆਖਿਆ:
2"ਅੱਯੂਬ, ਕੀ ਤੂੰ ਸੋਚਦਾ ਤੇਰੇ ਕੋਲ ਮੁਕੱਦਮਾ ਹੈ ਜਦੋਂ ਤੂੰ ਆਖਦਾ ਹੈਂ 'ਮੈਂ ਪਰਮੇਸ਼ੁਰ ਨਾਲੋਂ ਵਧੇਰੇ ਧਰਮੀ ਹਾਂ।'

3ਅਤੇ ਅੱਯੂਬ ਪੁੱਛਦਾ ਹੈਂ ਤੂੰ ਪਰਮੇਸ਼ੁਰ ਕੋਲੋਂ, 'ਕੀ ਲਾਭ ਹੁੰਦਾ ਇੱਕ ਬੰਦੇ ਨੂੰ ਜੇ ਉਹ ਕੋਸ਼ਿਸ਼ ਕਰਦਾ ਹੈ ਪਰਮੇਸ਼ੁਰ ਨੂੰ ਖੁਸ਼ ਕਰਨ ਦੀ? ਕੀ ਮੇਰੇ ਨਾਲ ਕੁਝ ਚੰਗਾ ਵਾਪਰੇਗਾ ਜੇਕਰ ਮੈਂ ਪਾਪ ਨਾ ਕਰਾਂ?

4ਅੱਯੂਬ, ਮੈਂ (ਅਲੀਹੂ) ਤੈਨੂੰ ਅਤੇ ਤੇਰੇ ਦੋਸਤਾਂ ਨੂੰ, ਜੋ ਇੱਥੇ ਤੇਰੇ ਨਾਲ ਹਨ, ਉੱਤਰ ਦੇਣਾ ਚਾਹੁੰਦਾ ਹਾਂ।

5ਅੱਯੂਬ ਆਕਾਸ਼ ਵੱਲ ਦੇਖ। ਬਦਲਾਂ ਵੱਲ ਦੇਖ ਜਿਹੜੇ ਤੇਰੇ ਨਾਲੋਂ ਉਚੇਰੇ ਨੇ।

6ਅੱਯੂਬ, ਜੇ ਤੂੰ ਪਾਪ ਕਰਦਾ ਹੈਂ, ਇਸ ਦੁਆਰਾ ਪਰਮੇਸ਼ੁਰ ਨੂੰ ਕੋਈ ਸੱਟ ਨਹੀਂ ਲੱਗਦੀ। ਭਾਵੇਂ ਜੇਕਰ ਤੇਰੇ ਪਾਪ ਬਹੁਤ ਸਾਰੇ ਹੋਣ, ਇਸ ਨਾਲ ਪਰਮੇਸ਼ੁਰ ਨੂੰ ਕੋਈ ਫ਼ਰਕ ਨਹੀਂ ਪੈਂਦਾ।

7ਅਤੇ ਅੱਯੂਬ, ਜੇ ਤੂੰ ਚੰਗਾ ਹੈਂ ਤਾਂ ਇਸ ਨਾਲ ਪਰਮੇਸ਼ੁਰ ਨੂੰ ਕੋਈ ਸਹਾਇਤਾ ਨਹੀਂ ਮਿਲਦੀ, ਪਰਮੇਸ਼ੁਰ ਨੂੰ ਤੇਰੇ ਪਾਸੋਂ ਕੁਝ ਵੀ ਨਹੀਂ ਮਿਲਦਾ।

8ਅਯੂਬ ਜਿਹੜੀਆਂ ਚੰਗੀਆਂ ਤੇ ਮਾੜੀਆਂ ਗੱਲਾਂ ਤੂੰ ਕਰਦਾ ਹੈਂ ਸਿਰਫ ਤੇਰੇ ਵਰਗੇ ਲੋਕਾਂ ਉੱਤੇ ਹੀ ਅਸਰ ਪਾਉਂਦੀਆਂ ਨੇ। ਉਨ੍ਹਾਂ ਨਾਲ ਪਰਮੇਸ਼ੁਰ ਨੂੰ ਕੋਈ ਸਹਾਇਤਾ ਜਾਂ ਦੁੱਖ ਨਹੀਂ ਹੁੰਦਾ।

9ਜੇਕਰ ਬੁਰੇ ਲੋਕ ਸਤਾਏ ਜਾਂਦੇ ਹਨ ਤਾਂ ਉਹ ਸਹਾਇਤਾ ਲਈ ਪੁਕਾਰਦੇ ਹਨ, ਉਹ ਮਜ਼ਬੂਤ ਲੋਕਾਂ ਦੇ ਹੱਥੋਂ ਬਚਾਏ ਜਾਣ ਦੀ ਮੰਗ ਕਰਦੇ ਹਨ।

10ਕੋਈ ਨਹੀਂ ਆਖਦਾ, 'ਉਹ ਪਰਮੇਸ਼ੁਰ ਕਿੱਥੇ ਹੈ ਜਿਸਨੇ ਮੈਨੂੰ ਸਾਜਿਆ? ਜਦੋਂ ਉਹ ਸਾਰੀ ਰਾਤ ਗੀਤ ਗਾ ਰਿਹਾ ਹੁੰਦਾ ਹੈ।

11ਪਰਮੇਸ਼ੁਰ ਸਾਨੂੰ ਪੰਛੀਆਂ ਅਤੇ ਜਾਨਵਰਾਂ ਨਾਲੋਂ ਸਿਆਣਾ ਬਣਾਉਂਦਾ ਹੈ। ਇਸ ਲਈ ਉਹ ਕਿੱਥੇ ਹੈ।'

12ਜਾਂ ਜੇ ਉਹ ਬੁਰੇ ਆਦਮੀ ਪਰਮੇਸ਼ੁਰ ਕੋਲੋਂ ਸਹਾਇਤਾ ਮੰਗਦੇ ਨੇ ਤਾਂ ਪਰਮੇਸ਼ੁਰ ਉਨ੍ਹਾਂ ਨੂੰ ਕੋਈ ਜਵਾਬ ਨਹੀਂ ਦਿੰਦਾ। ਕਿਉਂ ਕਿ ਉਹ ਬੁਰੇ ਆਦਮੀ ਬਹੁਤ ਗੁਮਾਨੀ ਨੇ ਉਹ ਹਾਲੇ ਵੀ ਸੋਚਦੇ ਨੇ ਕਿ ਉਹ ਬਹੁਤ ਮਹੱਤਵਪੂਰਣ ਹਨ।

13"ਇਹ ਸੱਚ ਹੈ। ਪਰਮੇਸ਼ੁਰ ਉਨ੍ਹਾਂ ਦੀਆਂ ਬੇਕਾਰ ਅਰਜੋਈਆਂ ਨੂੰ ਨਹੀਂ ਸੁਣੇਗਾ। ਸਰਬ-ਸ਼ਕਤੀਮਾਨ ਪਰਮੇਸ਼ੁਰ ਉਨ੍ਹਾਂ ਵੱਲ ਧਿਆਨ ਨਹੀਂ ਦੇਵੇਗਾ।

14ਇਸ ਲਈ ਅੱਯੂਬ, ਪਰਮੇਸ਼ੁਰ ਤੈਨੂੰ ਨਹੀਂ ਸੁਣੇਗਾ ਜਦੋਂ ਤੂੰ ਆਖੇਂਗਾ ਕਿ ਤੂੰ ਉਸ ਨੂੰ ਨਹੀਂ ਦੇਖਦਾ। ਤੂੰ ਆਖਦਾ ਹੈਂ ਕਿ ਤੂੰ ਪਰਮੇਸ਼ੁਰ ਨੂੰ ਮਿਲਣ ਅਤੇ ਸਾਬਤ ਕਰਨ ਲਈ ਆਪਣੇ ਮੌਕੇ ਦੀ ਤਲਾਸ਼ ਕਰ ਰਿਹਾ ਹੈਂ ਕਿ ਤੂੰ ਬੇਗੁਨਾਹ ਹੈਂ।

15ਅੱਯੂਬ ਸੋਚਦਾ ਹੈ ਕਿ ਪਰਮੇਸ਼ੁਰ ਬੁਰੇ ਲੋਕਾਂ ਨੂੰ ਦੰਡ ਨਹੀਂ ਦਿੰਦਾ। ਉਹ ਸੋਚਦਾ ਹੈ ਕਿ ਪਰਮੇਸ਼ੁਰ ਪਾਪ ਵੱਲ ਕੁਝ ਵੀ ਧਿਆਨ ਨਹੀਂ ਦਿੰਦਾ।

16ਇਹੀ ਕਾਰਣ ਹੈ ਕਿ ਅੱਯੂਬ ਆਪਣੀ ਬੇਕਾਰ ਗੱਲ ਜਾਰੀ ਰੱਖਦਾ। ਉਹ ਇੰਝ ਵਿਹਾਰ ਕਰਦਾ ਜਿਵੇਂ ਕਿ ਉਹ ਮਹੱਤਵਪੂਰਣ ਹੋਵੇ। ਇਹ ਵੇਖਣਾ ਆਸਾਨ ਹੈ ਕਿ ਅੱਯੂਬ ਇਹ ਵੀ ਨਹੀਂ ਜਾਣਦਾ ਕਿ ਉਹ ਕਿਸ ਬਾਰੇ ਗੱਲ ਕਰ ਰਿਹਾ ਹੈ?"

36 ਅਲੀਹੂ ਨੇ ਗੱਲ ਜਾਰੀ ਰੱਖੀ। ਉਸਨੇ ਆਖਿਆ:
2"ਮੇਰੇ ਬਾਰੇ ਥੋੜਾ ਸਮਾਂ ਹੋਰ ਧੀਰਜ ਰੱਖੋ। ਪਰਮੇਸ਼ੁਰ ਕੋਲ ਅਜੇ ਕੁਝ ਹੋਰ ਸ਼ਬਦ ਹਨ ਜੋ ਉਹ ਮੇਰੇ ਕੋਲੋਂ ਅਖਵਾਉਣਾ ਚਾਹੁੰਦਾ ਹੈ।

3ਮੈਂ ਦੂਰ-ਦੁਰਾਡਿਓ ਆਪਣੇ ਗਿਆਨ ਨੂੰ ਲਿਆਵਾਂਗਾ। ਪਰਮੇਸ਼ੁਰ ਨੇ ਮੈਨੂੰ ਸਾਜਿਆ ਤੇ ਮੈਂ ਸਾਬਤ ਕਰਾਂਗਾ ਕਿ ਪਰਮੇਸ਼ੁਰ ਨਿਆਂਈ ਹੈ।

4ਅੱਯੂਬ ਮੈਂ ਸੱਚ ਆਖ ਰਿਹਾ ਹਾਂ। ਮੈਂ ਜਾਣਦਾ ਹਾਂ ਕਿ ਮੈਂ ਕਿਸ ਬਾਰੇ ਗੱਲ ਕਰ ਰਿਹਾ ਹਾਂ।

5ਪਰਮੇਸ਼ੁਰ ਬਹੁਤ ਸ਼ਕਤੀਸ਼ਾਲੀ ਹੈ ਪਰ ਉਹ ਲੋਕਾਂ ਨੂੰ ਨਫ਼ਰਤ ਨਹੀਂ ਕਰਦਾ। ਪਰਮੇਸ਼ੁਰ ਬਹੁਤ ਸ਼ਕਤੀਸ਼ਾਲੀ ਹੈ, ਪਰ ਉਹ ਬਹੁਤ ਸਿਆਣਾ ਵੀ ਹੈ।

6ਪਰਮੇਸ਼ੁਰ ਬਦ ਲੋਕਾਂ ਨੂੰ ਜਿਉਣ ਨਹੀਂ ਦਿੰਦਾ। ਪਰਮੇਸ਼ੁਰ ਗਰੀਬ ਲੋਕਾਂ ਲਈ ਨਿਆਂਈ ਰਹਿੰਦਾ ਹੈ।

7ਪਰਮੇਸ਼ੁਰ ਉਨ੍ਹਾਂ ਲੋਕਾਂ ਦੀ ਨਿਗਰਾਨੀ ਕਰਦਾ ਹੈ ਜੋ ਸਹੀ ਢੰਗ ਨਾਲ ਜਿਉਂਦੇ ਨੇ। ਉਹ ਨੇਕ ਬੰਦਿਆਂ ਨੂੰ ਹਾਕਮ ਬਣਨ ਦਿੰਦਾ ਹੈ ਅਤੇ ਉਨ੍ਹਾਂ ਲਈ ਹਮੇਸ਼ਾ ਆਦਰ ਦਿੰਦਾ ਹੈ।

8ਇਸ ਲਈ ਜੇ ਲੋਕਾਂ ਨੂੰ ਦੰਡ ਮਿਲਦਾ ਹੈ, ਜੇ ਉਨ੍ਹਾਂ ਨੂੰ ਸੰਗਲੀਆਂ ਅਤੇ ਰੱਸਿਆਂ ਨਾਲ ਬੰਨ੍ਹਿਆ ਜਾਂਦਾ ਹੈ ਤਾਂ ਉਨ੍ਹਾਂ ਨੇ ਕੁਝ ਗ਼ਲਤ ਕੀਤਾ ਹੋਵੇਗਾ।

9ਅਤੇ ਪਰਮੇਸ਼ੁਰ ਉਨ੍ਹਾਂ ਨੂੰ ਦੱਸੇਗਾ ਕਿ ਉਨ੍ਹਾਂ ਨੇ ਕੀ ਕੀਤਾ ਸੀ। ਪਰਮੇਸ਼ੁਰ ਉਨ੍ਹਾਂ ਨੂੰ ਦੱਸੇਗਾ ਕਿ ਉਨ੍ਹਾਂ ਨੇ ਪਾਪ ਕੀਤਾ ਸੀ। ਪਰਮੇਸ਼ੁਰ ਉਨ੍ਹਾਂ ਨੂੰ ਦੱਸੇਗਾ ਕਿ ਉਹ ਗੁਮਾਨੀ ਸਨ।

10ਪਰਮੇਸ਼ੁਰ ਉਨ੍ਹਾਂ ਲੋਕਾਂ ਨੂੰ ਉਸ ਦੀ ਚਿਤਾਵਨੀ ਸੁਣਨ ਲਈ ਮਜ਼ਬੂਰ ਕਰੇਗਾ। ਉਹ ਉਨ੍ਹਾਂ ਨੂੰ ਪਾਪ ਤੋਂ ਦੂਰ ਰਹਿਣ ਦਾ ਹੁਕਮ ਦੇਵੇਗਾ।

11ਜੇਕਰ ਲੋਕ ਪਰਮੇਸ਼ੁਰ ਨੂੰ ਸੁਣਨ ਤੇ ਉਸ ਦੀ ਸੇਵਾ ਕਰਨ, ਪਰਮੇਸ਼ੁਰ ਉਨ੍ਹਾਂ ਨੂੰ ਫ਼ਿਰ ਤੋਂ ਸਫਲ ਕਰੇਗਾ ਅਤੇ ਉਹ ਇੱਕ ਖੁਸ਼ਹਾਲ ਜੀਵਨ ਬਿਤਾਉਣਗੇ।

12ਪਰ ਜੇ ਉਨ੍ਹਾਂ ਲੋਕਾਂ ਪਰਮੇਸ਼ੁਰ ਨੂੰ ਮੰਨਣ ਤੋਂ ਇਨਕਾਰ ਕੀਤਾ, ਤਾਂ ਉਨ੍ਹਾਂ ਦਾ ਨਾਸ਼ ਹੋਵੇਗਾ। ਉਹ ਮੂਰਖਾਂ ਵਾਂਗ ਮਰ ਜਾਣਗੇ।

13ਉਹ ਲੋਕ ਜਿਹੜੇ ਪਰਮੇਸ਼ੁਰ ਬਾਰੇ ਪਰਵਾਹ ਨਹੀਂ ਕਰਦੇ, ਸਦਾ ਕੌੜੇ ਹੁੰਦੇ ਨੇ। ਜਦੋਂ ਪਰਮੇਸ਼ੁਰ ਉਨ੍ਹਾਂ ਨੂੰ ਦੰਡ ਦਿੰਦਾ ਹੈ, ਉਹ ਪਰਮੇਸ਼ੁਰ ਅੱਗੇ ਸਹਾਇਤਾ ਲਈ ਪ੍ਰਾਰਥਨਾ ਕਰਨ ਤੋਂ ਵੀ ਇਨਕਾਰ ਕਰਦੇ ਨੇ।

14ਉਹ ਲੋਕ ਮਰ ਜਾਣਗੇ ਜਦੋਂ ਹਾਲੇ ਉਹ ਮਰਦ ਵੇਸਵਾਵਾਂ ਵਾਂਗ ਜਵਾਨ ਹੀ ਹੋਣਗੇ।

15ਪਰ ਪਰਮੇਸ਼ੁਰ ਇੱਕ ਨਿਮਾਣੇ ਬੰਦੇ ਨੂੰ ਬਚਾ ਸਕਦਾ ਹੈ ਜੋ ਆਪਣੇ ਕਸ਼ਟਾਂ ਤੋਂ ਸਿੱਖਦਾ ਹੈ। ਪਰਮੇਸ਼ੁਰ ਉਨ੍ਹਾਂ ਕਸ਼ਟਾਂ ਨੂੰ, ਉਸ ਬੰਦੇ ਨੂੰ ਪਰਮੇਸ਼ੁਰ ਦੀ ਇੱਛਾ ਨੂੰ ਸਮਝਣ ਲਈ ਇਸਤੇਮਾਲ ਕਰੇਗਾ।

16ਅੱਯੂਬ ਪਰਮੇਸ਼ੁਰ ਤੇਰੀ ਸਹਾਇਤਾ ਕਰਨਾ ਚਾਹੁੰਦਾ ਹੈ। ਪਰਮੇਸ਼ੁਰ ਤੈਨੂੰ ਮੁਸੀਬਤ ਵਿੱਚੋਂ ਕੱਢਣਾ ਚਾਹੁੰਦਾ ਹੈ। ਪਰਮੇਸ਼ੁਰ ਤੇਰੇ ਲਈ ਜੀਵਨ ਅਸਾਨ ਬਨਾਉਣਾ ਚਾਹੁੰਦਾ ਹੈ। ਪਰਮੇਸ਼ੁਰ ਤੇਰੇ ਦਸਤਰ ਖਾਨ ਉੱਤੇ ਚੋਖਾ ਭੋਜਨ ਰੱਖਣਾ ਚਾਹੁੰਦਾ ਹੈ।

17ਪਰ ਹੁਣ, ਅੱਯੂਬ ਤੂੰ ਆਪਣੇ ਆਪ ਨੂੰ ਦੁਸ਼ਟ ਆਦਮੀ ਦੇ ਮੁਕੱਦਮੇ ਨਾਲ ਭਰਪੂਰ ਕਰ ਲਿਆ ਹੈ। ਤੇਰਾ ਨਿਆਂ ਦਾ ਅਨੁਸਰਣ

ਕਰਨਾ ਅਤੇ ਮੁਕੱਦਮੇ ਹੀ ਹਨ ਜੋ ਤੈਨੂੰ ਚਲਾਉਣਾ ਜਾਰੀ ਰੱਖਦੇ ਹਨ।

18ਅੱਯੂਬ ਆਪਣੀ ਅਮੀਰੀ ਕਾਰਣ ਮੂਰਖ ਨਾ ਬਣ। ਦੌਲਤ ਨੂੰ ਆਪਣਾ ਮਨ ਨਾ ਬਦਲਣ ਦੇ।

19ਤੇਰੀ ਦੌਲਤ ਹੁਣ ਤੇਰੀ ਕੋਈ ਸਹਾਇਤਾ ਨਹੀਂ ਕਰ ਸਕਦੀ। ਅਤੇ ਸ਼ਕਤੀਸ਼ਾਲੀ ਬੰਦੇ ਵੀ ਤੇਰੀ ਕੋਈ ਮਦਦ ਨਹੀਂ ਕਰ ਸਕਦੇ।

20ਰਾਤ ਪੈਣ ਦੀ ਤਮੰਨਾ ਨਾ ਕਰ। ਲੋਕੀ ਰਾਤ ਦੇ ਹਨੇਰੇ ਵਿੱਚ ਗੁੰਮ ਹੋਣ ਦੀ ਕੋਸ਼ਿਸ਼ ਕਰਦੇ ਨੇ ਉਹ ਸੋਚਦੇ ਨੇ ਕਿ ਉਹ ਪਰਮੇਸ਼ੁਰ ਤੋਂ ਲੁਕ ਸਕਦੇ ਨੇ।

21ਅੱਯੂਬ, ਤੂੰ ਬਹੁਤ ਦੁੱਖ ਝੱਲਿਆ ਹੈ, ਪਰ ਬਦੀ ਨੂੰ ਨਾ ਚੁਣ। ਹੁਸ਼ਿਆਰ ਰਹਿ, ਕੁਝ ਗ਼ਲਤ ਨਾ ਕਰੀਂ।

22ਦੇਖ, ਪਰਮੇਸ਼ੁਰ ਦੀ ਸ਼ਕਤੀ ਉਸ ਨੂੰ ਮਹਾਨ ਬਣਾਉਂਦੀ ਹੈ। ਪਰਮੇਸ਼ੁਰ ਸਾਰਿਆਂ ਵਿੱਚੋਂ ਸਭ ਤੋਂ ਵੱਡਾ ਗੁਰੂ ਹੈ।

23ਕੋਈ ਵੀ ਬੰਦਾ ਪਰਮੇਸ਼ੁਰ ਨੂੰ ਨਹੀਂ ਆਖ ਸਕਦਾ ਕਿ ਉਹ ਕੀ ਕਰੇ। ਕੋਈ ਵੀ ਬੰਦਾ ਪਰਮੇਸ਼ੁਰ ਨੂੰ ਨਹੀਂ ਆਖ ਸਕਦਾ, 'ਹੇ ਪਰਮੇਸ਼ੁਰ, ਜੋ ਤੂੰ ਕੀਤਾ ਗ਼ਲਤ ਹੈ।'

24ਉਨ੍ਹਾਂ ਗੱਲਾਂ ਲਈ ਪਰਮੇਸ਼ੁਰ ਦੀ ਉਸਤਤ ਕਰਨੀ ਚੇਤੇ ਰੱਖੋ ਜੋ ਉਸਨੇ ਕੀਤੀਆਂ ਹਨ। ਲੋਕਾਂ ਨੇ ਪਰਮੇਸ਼ੁਰ ਦੀ ਉਸਤਤ ਵਿੱਚ ਬਹੁਤ ਗੀਤ ਲਿਖੇ ਨੇ।

25ਹਰ ਬੰਦਾ ਦੇਖ ਸਕਦਾ ਹੈ ਕਿ ਪਰਮੇਸ਼ੁਰ ਨੇ ਕੀ ਕੀਤਾ। ਦੂਰ-ਦੁਰਾਡੇ ਦੇ ਲੋਕ ਉਨ੍ਹਾਂ ਚੀਜ਼ਾਂ ਨੂੰ ਦੇਖ ਸਕਦੇ ਨੇ।

26ਹਾਂ, ਪਰਮੇਸ਼ੁਰ ਮਹਾਨ ਹੈ। ਪਰ ਅਸੀਂ ਉਸ ਦੀ ਮਹਾਨਤਾ ਨੂੰ ਨਹੀਂ ਸਮਝ ਸਕਦੇ। ਅਸੀਂ ਨਹੀਂ ਜਾਣਦੇ ਹਾਂ ਕਿ ਪਰਮੇਸ਼ੁਰ ਕਿੰਨਾ ਲੰਮਾ ਚਿਰ ਜੀਵਿਆ ਹੈ।

27ਪਰਮੇਸ਼ੁਰ ਧਰਤੀ ਤੋਂ ਪਾਣੀ ਲੈਂਦਾ ਹੈ ਤੇ ਇਸ ਨੂੰ ਬਾਰਿਸ਼ ਅਤੇ ਧੁੰਦ ਵਿੱਚ ਬਦਲ ਦਿੰਦਾ ਹੈ।

28ਇਸ ਲਈ ਬੱਦਲ ਪਾਣੀ ਨੂੰ ਵਰ੍ਹਾਉਂਦੇ ਨੇ ਤੇ ਬਹੁਤ ਸਾਰੇ ਲੋਕਾਂ ਉੱਤੇ ਬਾਰਿਸ਼ ਡਿੱਗਦੀ ਹੈ।

29ਕੋਈ ਵੀ ਬੰਦਾ ਨਹੀਂ ਸਮਝ ਸਕਦਾ ਕਿਵੇਂ ਪਰਮੇਸ਼ੁਰ ਬੱਦਲਾਂ ਨੂੰ ਬਾਹਰ ਫੈਲਾਉਂਦਾ ਹੈ ਜਾਂ ਕਿਵੇਂ ਬਿਜਲੀ ਅਕਾਸ਼ ਵਿੱਚ ਗਰਜਦੀ ਹੈ।

30ਦੇਖੋ, ਪਰਮੇਸ਼ੁਰ ਨੇ ਧਰਤੀ ਉੱਤੇ ਰੌਸ਼ਨੀ ਫ਼ੈਲਾਈ, ਅਤੇ ਸਮੁੰਦਰ ਦਾ ਸਭ ਤੋਂ ਡੂੰਘਾ ਭਾਗ ਢਕ ਦਿੱਤਾ।

31ਪਰਮੇਸ਼ੁਰ ਕੌਮਾਂ ਉੱਤੇ ਕਾਬੂ ਕਰਨ ਲਈ ਅਤੇ ਉਨ੍ਹਾਂ ਨੂੰ ਚੋਖਾ ਭੋਜਨ ਦੇਣ ਲਈ ਉਨ੍ਹਾਂ ਦੀ ਵਰਤੋਂ ਕਰਦਾ ਹੈ।

32ਪਰਮੇਸ਼ੁਰ ਬਿਜਲੀ ਨੂੰ ਆਪਣੇ ਹੱਥਾਂ ਵਿੱਚ ਫ਼ੜ ਲੈਂਦਾ ਹੈ ਤੇ ਉਸ ਨੂੰ ਆਪਣੀ ਮਨਚਾਹੀ ਥਾਂ ਤੇ ਡਿੱਗਣ ਦਾ ਆਦੇਸ਼ ਦਿੰਦਾ ਹੈ।

33ਬਿਜਲੀ ਚਿਤਾਵਨੀ ਦਿੰਦੀ ਹੈ ਕਿ ਤੂਫਾਨ ਆ ਰਿਹਾ ਹੈ। ਇਸ ਤਰ੍ਹਾਂ, ਪਸ਼ੂ ਵੀ ਜਾਣ ਜਾਂਦੇ ਨੇ ਕਿ ਇਹ ਆ ਰਿਹਾ ਹੈ।

37 "ਗਰਜ ਤੇ ਚਮਕ ਮੈਨੂੰ ਭੈਭੀਤ ਕਰਦੇ ਨੇ। ਮੇਰਾ ਦਿਲ ਤੇਜੀ ਨਾਲ ਮੇਰੀ ਛਾਤੀ ਅੰਦਰ ਧੜਕਦਾ ਹੈ।

2ਹਰ ਕੋਈ ਸੁਣੋ। ਪਰਮੇਸ਼ੁਰ ਦੀ ਅਵਾਜ਼ ਗਰਜ ਵਰਗੀ ਲੱਗਦੀ ਹੈ। ਗਰਜਦੀ ਹੋਈ ਆਵਾਜ਼ ਨੂੰ ਸੁਣੋ ਜਿਹੜੀ ਪਰਮੇਸ਼ੁਰ ਦੇ ਮੁਖ ਤੋਂ ਨਿਕਲ ਰਹੀ ਹੈ।

3ਪਰਮੇਸ਼ੁਰ ਆਪਣੀ ਬਿਜਲੀ ਨੂੰ ਸਾਰੇ ਅਕਾਸ਼ ਉੱਤੇ ਚਮਕਣ ਲਈ ਭੇਜਦਾ ਹੈ। ਇਹ ਸਾਰੀ ਧਰਤੀ ਉੱਤੇ ਚਮਕਦੀ ਹੈ।

4ਬਿਜਲੀ ਦੀ ਚਮਕ ਤੋਂ ਮਗਰੋਂ, ਪਰਮੇਸ਼ੁਰ ਦੀ ਗਰਜਦੀ ਹੋਈ ਆਵਾਜ਼ ਸੁਣੀ ਜਾ ਸਕਦੀ ਹੈ। ਪਰਮੇਸ਼ੁਰ ਆਪਣੀ ਅਦਭੁਤ ਅਵਾਜ਼ ਨਾਲ ਗਰਜਦਾ ਹੈ। ਜਦੋਂ ਬਿਜਲੀ ਲਿਸ਼ਕਦੀ ਹੈ, ਪਰਮੇਸ਼ੁਰ ਦੀ ਆਵਾਜ਼ ਗਰਜਦੀ ਹੈ।

5ਪਰਮੇਸ਼ੁਰ ਦੀ ਗਰਜਦੀ ਹੋਈ ਆਵਾਜ਼ ਅਦਭੁਤ ਹੁੰਦੀ ਹੈ! ਉਹ ਮਹਾਨ ਗੱਲਾਂ ਕਰਦਾ ਹੈ ਜਿਨ੍ਹਾਂ ਨੂੰ ਅਸੀਂ ਨਹੀਂ ਸਮਝ ਸਕਦੇ।

6ਪਰਮੇਸ਼ੁਰ ਬਰਫ ਨੂੰ ਆਖਦਾ ਹੈ, 'ਧਰਤੀ ਉੱਤੇ ਡਿੱਗ' ਤੇ ਉਹ ਮੀਂਹ ਨੂੰ ਆਖਦਾ ਹੈ, 'ਧਰਤੀ ਉੱਤੇ ਵਰ੍ਹ।'

7ਪਰਮੇਸ਼ੁਰ ਇਹ ਸਾਰੀਆਂ ਗੱਲਾਂ ਕਰਦਾ ਹੈ ਤਾਂ ਜੋ ਸਾਰੇ ਲੋਕ, ਜਿਨ੍ਹਾਂ ਨੂੰ ਪਰਮੇਸ਼ੁਰ ਨੇ ਸਾਜਿਆ, ਜਾਣ ਲੈਣ ਕਿ ਉਹ ਕੀ ਕਰ ਸਕਦਾ ਹੈ। ਇਹੀ ਉਸਦਾ ਪ੍ਰਮਾਣ ਹੈ।

8ਜਾਨਵਰ ਆਪਣੇ ਭੋਰਿਆਂ ਅੰਦਰ ਵੜ ਜਾਂਦੇ ਨੇ ਤੇ ਉੱਥੇ ਹੀ ਰਹਿੰਦੇ ਨੇ।

9ਦੱਖਣ ਵੱਲੋਂ ਵਾਵਰੋਲੇ ਉੱਠਦੇ ਨੇ। ਉੱਤਰ ਵੱਲੋਂ ਠੰਡੀਆਂ ਹਵਾਵਾਂ ਆਉਂਦੀਆਂ ਨੇ।

10ਪਰਮੇਸ਼ੁਰ ਦਾ ਸਾਹ ਬਰਫ਼ ਨੂੰ ਬਣਾਉਂਦਾ ਹੈ, ਤੇ ਸਾਗਰ ਨੂੰ ਜਮਾ ਦਿੰਦਾ ਹੈ।

11ਪਰਮੇਸ਼ੁਰ ਬੱਦਲਾਂ ਨੂੰ ਪਾਣੀ ਨਾਲ ਭਰ ਦਿੰਦਾ ਹੈ ਤੇ ਉਨ੍ਹਾਂ ਤੂਫਾਨੀ ਬੱਦਲਾਂ ਨੂੰ ਖਿੰਡਾ ਦਿੰਦਾ ਹੈ।

12ਪਰਮੇਸ਼ੁਰ ਬੱਦਲਾਂ ਨੂੰ, ਸਾਰੀ ਧਰਤੀ ਉੱਤੇ ਵਗਣ ਲਈ ਹੁਕਮ ਦਿੰਦਾ ਹੈ। ਬੱਦਲ ਉਹ ਸਭ ਕੁਝ ਕਰਦੇ ਹਨ ਜੋ ਪਰਮੇਸ਼ੁਰ ਉਨ੍ਹਾਂ ਨੂੰ ਕਰਨ ਦਾ ਹੁੰਕਮ ਦਿੰਦਾ ਹੈ।

13ਪਰਮੇਸ਼ੁਰ ਲੋਕਾਂ ਨੂੰ ਦੰਡ ਦੇਣ ਲਈ ਹੜ੍ਹ ਲਿਆਉਣ ਲਈ ਜਾਂ ਆਪਣੇ ਪਿਆਰ ਨੂੰ ਦਰਸਾਉਣ ਲਈ, ਪਾਣੀ ਲਿਆਉਣ ਲਈ, ਬੱਦਲਾਂ ਨੂੰ ਲਿਆਉਂਦਾ ਹੈ।

14ਅੱਯੂਬ, ਇੱਕ ਮਿਨਟ ਲਈ ਠਹਿਰ ਤੇ ਸੁਣ। ਉਨ੍ਹਾਂ ਅਦਭੁਤ ਗੱਲਾਂ ਬਾਰੇ ਸੋਚ ਜਿਹੜੀਆਂ ਪਰਮੇਸ਼ੁਰ ਕਰਦਾ ਹੈ।

15ਅੱਯੂਬ ਜਾਣਦਾ ਹੈਂ ਤੂੰ ਪਰਮੇਸ਼ੁਰ ਕਿਵੇਂ ਬੱਦਲਾਂ ਨੂੰ ਚਲਾਉਂਦਾ ਹੈ? ਕੀ ਤੂੰ ਜਾਣਦਾ ਹੈ ਕਿ ਕਿਵੇਂ ਪਰਮੇਸ਼ੁਰ ਆਪਣੀ ਬਿਜਲੀ ਲਿਸ਼ਕਾਉਂਦਾ ਹੈ?

16ਕੀ ਤੂੰ ਜਾਣਦਾ ਹੈਂ ਕਿ ਬੱਦਲ ਅਕਾਸ਼ ਵਿੱਚ ਕਿਵੇਂ ਲਟਕਦੇ ਨੇ? ਬੱਦਲ ਤਾਂ ਉਨ੍ਹਾਂ ਅਦਭੁੱਤ ਗੱਲਾਂ ਦੀ ਸਿਰਫ ਇੱਕ ਮਿਸਾਲ ਨੇ, ਜਿਨ੍ਹਾਂ ਨੂੰ ਪਰਮੇਸ਼ੁਰ ਨੇ ਸਾਜਿਆ। ਤੇ ਪਰਮੇਸ਼ੁਰ ਉਨ੍ਹਾਂ ਬਾਰੇ ਸਭ ਕੁਝ ਜਾਣਦਾ ਹੈ।

17ਪਰ ਅੱਯੂਬ, ਤੂੰ ਇਨ੍ਹਾਂ ਗੱਲਾਂ ਬਾਰੇ ਨਹੀਂ ਜਾਣਦਾ। ਤੂੰ ਤਾਂ ਇਹੀ ਜਾਣਦਾ ਹੈ ਕਿ ਤੈਨੂੰ ਪਸੀਨਾ ਆਉਂਦਾ ਹੈ, ਤੇ ਤੇਰੇ ਕੱਪੜੇ ਤੇਰੇ ਸਰੀਰ ਨਾਲ ਚਿਪਕ ਜਾਂਦੇ ਨੇ ਤੇ ਸਭ ਕੁਝ ਰੁਕ ਜਾਂਦਾ ਅਤੇ ਸ਼ਾਂਤ ਹੁੰਦਾ ਹੈ ਜਦੋਂ ਦੱਖਣ ਵੱਲੋਂ ਗਰਮੀ ਦੀ ਲਹਿਰ ਆਉਂਦੀ ਹੈ।

18ਅੱਯੂਬ, ਕੀ ਤੂੰ ਅਕਾਸ਼ ਨੂੰ ਫ਼ੈਲਾਉਣ ਵਿੱਚ ਪਰਮੇਸ਼ੁਰ ਦੀ ਸਹਾਇਤਾ ਕਰ ਸਕਦਾ ਹੈਂ, ਤੇ ਇਸ ਨੂੰ ਪਾਲਿਸ਼ ਕੀਤੇ ਤਾਂਬੇ ਵਾਂਗ ਚਮਕਦਾਰ ਬਣਾ ਸਕਦਾ ਹੈਂ?

19ਅੱਯੂਬ, ਸਾਨੂੰ ਦੱਸ ਅਸੀਂ ਪਰਮੇਸ਼ੁਰ ਨੂੰ ਕੀ ਆਖੀਏ? ਅਸੀਂ ਆਪਣੀ ਅਗਿਆਨਤਾ ਕਾਰਣ, ਸੋਚ ਨਹੀਂ ਸਕਦੇ ਕਿ ਉਸ ਨੂੰ ਕੀ ਆਖੀਏ।

20ਮੈਂ ਪਰਮੇਸ਼ੁਰ ਨੂੰ ਨਾ ਦੱਸਾਂਗਾ ਕਿ ਮੈਂ ਉਸ ਨਾਲ ਗੱਲਾਂ ਕਰਨਾ ਚਾਹੁੰਦਾ ਹਾਂ। ਇਹ ਤਾਂ ਤਬਾਹ ਕਰਨ ਦੀ ਮੰਗ ਕਰਨ ਵਾਂਗ ਹੋਣੀ ਸੀ।

21ਕੋਈ ਬੰਦਾ ਸੂਰਜ ਵੱਲ ਨਹੀਂ ਤੱਕ ਸਕਦਾ। 'ਇਹ ਅਕਾਸ਼ ਵਿੱਚ ਬਹੁਤ ਤੇਜ਼ ਤੇ ਚਮਕੀਲਾ ਹੁੰਦਾ ਹੈ ਜਦੋਂ ਹਵਾ ਬੱਦਲਾਂ ਨੂੰ ਉਡਾ ਕੇ ਲੈ ਜਾਂਦੀ ਹੈ।

22ਤੇ ਪਰਮੇਸ਼ੁਰ ਵੀ ਇਸੇ ਤਰ੍ਹਾਂ ਹੈ। ਪਰਮੇਸ਼ੁਰ ਦਾ ਸੁਨਿਹਰੀ ਪਰਤਾਪ ਪਵਿੱਤਰ ਪਰਬਤ ਉੱਤੋਂ ਚਮਕਦਾ ਹੈ। ਪਰਮੇਸ਼ੁਰ ਦੁਆਲੇ ਚਮਕਦਾਰ ਰੋਸ਼ਨੀ ਹੁੰਦੀ ਹੈ।

23ਸਰਬ ਸ਼ਕਤੀਮਾਨ ਪਰਮੇਸ਼ੁਰ ਮਹਾਨ ਹੈ। ਅਸੀਂ ਪਰਮੇਸ਼ੁਰ ਨੂੰ ਨਹੀਂ ਸਮਝ ਸਕਦੇ। ਪਰਮੇਸ਼ੁਰ ਬਹੁਤ ਸ਼ਕਤੀਸ਼ਾਲੀ ਹੈ, ਪਰ ਉਹ ਸਾਡੇ ਲਈ ਚੰਗਾ ਅਤੇ ਨਿਆਂਈ ਵੀ ਹੈ। ਪਰਮੇਸ਼ੁਰ ਸਾਨੂੰ ਦੁੱਖ ਨਹੀਂ ਦੇਣਾ ਚਾਹੁੰਦਾ।

24ਇਹੀ ਕਾਰਣ ਹੈ ਕਿ ਲੋਕ ਉਸਦਾ ਆਦਰ ਕਰਦੇ ਨੇ। ਪਰ ਪਰਮੇਸ਼ੁਰ ਗੁਮਾਨੀ ਲੋਕਾਂ ਦਾ ਆਦਰ ਨਹੀਂ ਕਰਦਾ ਜਿਹੜੇ ਆਪਣੇ-ਆਪ ਨੂੰ ਸਿਆਣੇ ਸਮਝਦੇ ਨੇ।"

### ਪਰਮੇਸ਼ੁਰ ਅੱਯੂਬ ਨਾਲ ਗੱਲ ਕਰਦਾ ਹੈ

38 ਫ਼ੇਰ ਯਹੋਵਾਹ ਅੱਯੂਬ ਨਾਲ ਇੱਕ ਵਾਵਰੋਲੇ ਵਿੱਚੋਂ ਬੋਲਿਆ। ਪਰਮੇਸ਼ੁਰ ਨੇ ਆਖਿਆ:

2"ਇਹ ਮੂਰਖ ਗੱਲਾਂ ਕਹਿੰਦਾ ਹੋਇਆ ਉਹ ਅਗਿਆਨੀ ਵਿਅਕਤੀ ਕੌਣ ਹੈ?"

3ਅੱਯੂਬ ਸਾਵਧਾਨ ਹੋ ਤੇ ਉਨ੍ਹਾਂ ਸਵਾਲਾਂ ਦੇ ਜਵਾਬ ਦੇਣ ਲਈ ਤਿਆਰ ਹੋ ਜਾ ਜਿਹੜੇ ਮੈਂ ਤੇਰੇ ਪਾਸੋਂ ਪੁੱਛਾਂਗਾ।

4ਅੱਯੂਬ, ਤੂੰ ਕਿੱਥੇ ਸੀ ਜਦੋਂ ਮੈਂ ਧਰਤੀ ਨੂੰ ਸਾਜਿਆ ਸੀ? ਜੇ ਤੂੰ ਇੰਨਾ ਹੀ ਚਤੁਰ ਹੈਂ ਤਾਂ ਮੈਨੂੰ ਜਵਾਬ ਦੇ।

5ਜੇ ਤੂੰ ਇੰਨਾ ਚਤੁਰ ਹੈਂ ਕਿਸਨੇ ਨਿਰਣਾ ਕੀਤਾ ਸੀ ਕਿ ਇਹ ਦੁਨੀਆ ਕਿੰਨੀ ਵੱਡੀ ਹੋਵੇਗੀ? ਕਿਸਨੇ, ਮਾਪਕ ਫ਼ੀਤੇ ਨਾਲ ਦੁਨੀਆਂ ਨੂੰ ਨਾਪਿਆ ਸੀ?

6ਕਿਸ ਉੱਤੇ ਟਿਕੀ ਹੋਈ ਸੀ ਧਰਤੀ? ਕਿਸਨੇ ਇਸਦੇ ਕੋਨੇ ਦੇ ਪੱਥਰ ਪਾਏ?

7ਸਵੇਰ ਦੇ ਤਾਰਿਆਂ ਨੇ ਮਿਲ ਕੇ ਗੀਤ ਗਾਇਆ ਤੇ ਦੂਤ ਆਨੰਦ ਨਾਲ ਚੀਕੇ ਜਦੋਂ ਅਜਿਹਾ ਕੀਤਾ ਗਿਆ ਸੀ।

8ਅੱਯੂਬ, ਕਿਸਨੇ ਸਾਗਰ ਨੂੰ ਰੋਕਣ ਲਈ ਦਰਵਾਜ਼ੇ ਬੰਦ ਕੀਤੇ ਜਦੋਂ ਇਹ ਧਰਤੀ ਦੀ ਡੂੰਘ ਵਿੱਚੋਂ ਵਗਦਾ ਸੀ।

9ਉਸ ਵੇਲੇ, ਮੈਂ ਇਸਨੂੰ ਬੱਦਲਾਂ ਨਾਲ ਢਕ ਲਿਆ ਤੇ ਇਸ ਨੂੰ ਅੰਧਕਾਰ ਵਿੱਚ ਵਲ੍ਹੇਟ ਲਿਆ।

10ਮੈਂ ਸਮੁੰਦਰ ਦੀਆਂ ਹੱਦਾਂ ਨਿਸ਼ਚਿਤ ਕੀਤੀਆਂ ਤੇ ਇਸ ਨੂੰ ਬੰਦ ਦਰਵਾਜ਼ਿਆਂ ਪਿੱਛੇ ਧੱਕ ਦਿੱਤਾ।

11ਮੈਂ ਸਮੁੰਦਰ ਨੂੰ ਆਖਿਆ, 'ਤੂੰ ਇੱਥੋਂ ਤੀਕ ਹੀ ਆ ਸਕਦਾ ਹੈਂ, ਹੋਰ ਅਗੇਰੇ ਨਹੀਂ। ਤੇਰੀਆਂ ਗੁਮਾਨੀ ਲਹਿਰਾਂ, ਇੱਥੇ ਹੀ ਰੁਕ ਜਾਣਗੀਆਂ।

12ਅੱਯੂਬ, ਕੀ ਤੂੰ ਜੀਵਨ ਵਿੱਚ ਕਦੇ ਵੀ ਸਵੇਰੇ ਦੇ ਤਾਰੇ ਨੂੰ ਚੜ੍ਹਣ ਦਾ ਜਾਂ ਦਿਨ ਨੂੰ ਸ਼ੁਰੂ ਹੋਣ ਦਾ ਆਦੇਸ਼ ਦਿੱਤਾ ਹੈ?

13ਅੱਯੂਬ, ਕੀ ਤੂੰ ਕਦੇ ਵੀ ਸਵੇਰ ਦੀ ਲੋਅ ਨੂੰ ਧਰਤੀ ਨੂੰ ਫ਼ੜਨ ਲਈ ਅਤੇ ਬਦ ਲੋਕਾਂ ਨੂੰ ਉਨ੍ਹਾਂ ਦੀਆਂ ਛੁਪਣਗਾਹਾਂ ਵਿੱਚੋਂ ਕੱਢਣ ਲਈ ਇਸ ਨੂੰ ਹਿਲਾਉਣ ਲਈ ਕਿਹਾ।

14ਸਵੇਰ ਦੀ ਲੋਅ ਪਹਾੜੀਆਂ ਤੇ ਵਾਦੀਆਂ ਨੂੰ ਦੇਖਣਾ ਆਸਾਨ ਬਣਾ ਦਿੰਦੀ ਹੈ। ਜਦੋਂ ਦਿਨ ਦੀ ਰੋਸ਼ਨੀ ਧਰਤੀ ਉੱਤੇ ਆਉਂਦੀ ਹੈ, ਉਨ੍ਹਾਂ ਥਾਵਾਂ ਦੀਆਂ ਸ਼ਕਲਾਂ ਕਿਸੇ ਕੋਟ ਦੀਆਂ ਸਿਲਵਟਾਂ ਵਾਂਗ ਉੱਘੜ ਆਉਂਦੀਆਂ ਨੇ। ਉਹ ਥਾਵਾਂ ਨਰਮ ਮਿੱਟੀ ਵਾਂਗ ਰੂਪ ਧਾਰ ਲੈਂਦੀਆਂ ਨੇ ਜਿਸ ਨੂੰ ਛਾਪੇ ਨਾਲ ਦਬਾਇਆ ਜਾਂਦਾ ਹੈ।

15ਬਦ ਲੋਕ ਦਿਨ ਦੀ ਰੌਸ਼ਨੀ ਨੂੰ ਪਸੰਦ ਨਹੀਂ ਕਰਦੇ। ਜਦੋਂ ਇਹ ਤੇਜ਼ ਚਮਕਦੀ ਹੈ ਤਾਂ ਇਹ ਉਨ੍ਹਾਂ ਨੂੰ ਮੰਦੇ ਅਮਲਾਂ ਤੋਂ ਰੋਕਦੀ ਹੈ।

16ਅੱਯੂਬ, ਕੀ ਤੂੰ ਕਦੇ ਸਮੁੰਦਰ ਦੀ ਸਭ ਤੋਂ ਡੂੰਘੀ ਥਾਵੇਂ ਗਿਆ ਹੈਂ, ਜਿੱਥੋਂ ਸਮੁੰਦਰ ਸ਼ੁਰੂ ਹੁੰਦਾ ਹੈ। ਕੀ ਤੂੰ ਕਦੇ ਸਮੁੰਦਰ ਦੀ ਤੈਹ ਉੱਤੇ ਤੁਰਿਆ ਹੈਂ?

17ਅੱਯੂਬ, ਕੀ ਤੂੰ ਕਦੇ ਉਹ ਫ਼ਾਟਕ ਦੇਖੇ ਨੇ ਜਿਹੜੇ ਮੁਰਦਿਆਂ ਦੀ ਦੁਨੀਆਂ ਵੱਲ ਖੁਲ੍ਹਦੇ ਨੇ? ਕੀ ਤੂੰ ਕਦੇ ਉਹ ਫ਼ਾਟਕ ਦੇਖੇ ਨੇ ਜਿਹੜੇ ਮੌਤ ਦੀਆਂ ਹਨੇਰੀਆਂ ਥਾਵਾਂ ਵੱਲ ਲੈ ਜਾਂਦੇ ਨੇ?

18ਅੱਯੂਬ, ਕੀ ਸੱਚਮੁੱਚ ਤੂੰ ਸਮਝਦਾ ਹੈਂ ਕਿ ਧਰਤੀ ਕਿੰਨੀ ਵੱਡੀ ਹੈ? ਮੈਨੂੰ ਦੱਸ ਜੇ ਤੂੰ ਇਹ ਸਭ ਜਾਣਦਾ ਹੈਂ?

19ਅੱਯੂਬ, ਰੌਸ਼ਨੀ ਕਿੱਥੋਂ ਆਉਂਦੀ ਹੈ? ਹਨੇਰਾ ਕਿੱਥੋਂ ਆਉਂਦਾ ਹੈ?

20ਅੱਯੂਬ, ਕੀ ਤੂੰ ਰੌਸ਼ਨੀ ਅਤੇ ਹਨੇਰੇ ਨੂੰ ਮੁੜ ਕੇ ਉਸੇ ਥਾਂ ਲਿਜਾ ਸਕਦਾ ਹੈਂ ਜਿੱਥੋਂ ਇਹ ਆਉਂਦੇ ਹਨ? ਕੀ ਤੂੰ ਜਾਣਦਾ ਉਸ ਥਾਵੇਂ ਕਿਵੇਂ ਜਾਣਾ ਹੈ?

21ਅੱਯੂਬ, ਅਵੱਸ਼ ਹੀ ਤੂੰ ਇਹ ਗੱਲਾਂ ਜਾਣਦਾ ਹੋਵੇਂਗਾ। ਤੂੰ ਬਹੁਤ ਬਜ਼ੁਰਗ ਤੇ ਸਿਆਣਾ ਹੈਂ। ਜਦੋਂ ਮੈਂ ਇਹ ਚੀਜ਼ਾਂ ਬਣਾਈਆਂ, ਤੂੰ ਜੀਵਿਤ ਸੀ। ਕੀ ਨਹੀਂ?

22ਅੱਯੂਬ, ਕੀ ਤੂੰ ਕਦੇ ਉਨ੍ਹਾਂ ਗੋਦਾਮਾਂ ਵਿੱਚ ਗਿਆ ਹੈਂ, ਜਿੱਥੇ ਮੈਂ ਬਰਫ਼ ਅਤੇ ਗੜਿਆਂ ਨੂੰ ਰੱਖਦਾ ਹਾਂ।

23ਮੈਂ ਬਰਫ਼ ਅਤੇ ਗੜਿਆਂ ਨੂੰ ਮੁਸੀਬਤ ਦੇ ਸਮਿਆਂ ਲਈ, ਯੁੱਧ ਅਤੇ ਲੜਾਈ ਦੇ ਸਮਿਆਂ ਲਈ ਬਚਾ ਕੇ ਰੱਖਦਾ ਹਾਂ।

24ਕੀ ਤੂੰ ਉਸ ਥਾਵੇਂ ਗਿਆ ਜਿੱਥੋਂ ਸੂਰਜ ਨਿਕਲਦਾ, ਜਿੱਥੋਂ ਇਹ ਉੱਤਰੀ ਹਵਾ ਨੂੰ ਸਾਰੀ ਧਰਤੀ ਉੱਤੇ ਵਗਾਉਂਦਾ ਹੈ? *

---

**ਪਦ** 24 ਜਾਂ, "ਉਹ ਥਾਂ ਕਿੱਥੇ ਹੈ ਜਿੱਥੇ ਧੁੰਦ ਅਲੋਪ ਹੋ ਜਾਂਦੀ ਹੈ ਅਤੇ ਉਹ ਥਾਂ ਜਿੱਥੇ ਪੂਰਬੀ ਹਵਾ ਇਸ ਨੂੰ ਪੂਰੀ ਤਰ੍ਹਾਂ ਧਰਤੀ ਉੱਤੇ ਬਿਖੇਰਦੀ ਹੈ।"

25ਭਾਰੀ ਬਰਖਾ ਲਈ ਅਕਾਸ਼ ਵਿੱਚ ਖਾਈਆਂ ਕਿਸਨੇ ਖੋਦੀਆਂ ਨੇ? ਕਿਸ ਨੇ ਤੂਫ਼ਾਨ ਲਈ ਰਸਤਾ ਬਣਾਇਆ ਹੈ।

26ਮੀਂਹ ਕੌਣ ਵਰ੍ਹਾਉਂਦਾ ਹੈ ਉਨ੍ਹਾਂ ਥਾਵਾਂ ਉੱਤੇ ਵੀ ਜਿਥੇ ਲੋਕ ਨਹੀਂ ਰਹਿੰਦੇ?

27ਉਹ ਬਰਖਾ ਬੰਜ਼ਰ ਜ਼ਮੀਨ ਨੂੰ ਚੋਖਾ ਪਾਣੀ ਦਿੰਦੀ ਹੈ ਅਤੇ ਘਾਹ ਉੱਗਣਾ ਸ਼ੁਰੂ ਕਰਦਾ ਹੈ।

28ਕੀ ਬਰਖਾ ਦਾ ਕੋਈ ਪਿਤਾ ਹੁੰਦਾ ਹੈ? ਤ੍ਰੇਲ ਦੇ ਤੁਪਕਿਆਂ ਨੂੰ ਕੌਣ ਪੈਦਾ ਕਰਦਾ ਹੈ?

29ਕੀ ਬਰਫ ਦੀ ਕੋਈ ਮਾਂ ਹੁੰਦੀ ਹੈ? ਕੌਣ ਗੜਿਆਂ ਨੂੰ ਜਨਮ ਦਿੰਦਾ ਹੈ?

30ਪਾਣੀ ਸਖਤ ਪੱਥਰ ਵਾਂਗ ਜੰਮ ਜਾਂਦਾ ਹੈ ਅਤੇ ਸਾਗਰ ਵੀ ਉੱਪਰੋਂ ਜੰਮ ਜਾਂਦਾ ਹੈ।

31ਅੱਯੂਬ ਕੀ ਤੂੰ ਕਚਪਚਿਆਂ* ਨੂੰ ਬੰਨ੍ਹ ਸਕਦਾ ਹੈਂ? ਕੀ ਤੂੰ ਸਪਤ੍ਰਿਖ ਦੇ ਰੱਸਿਆਂ ਨੂੰ ਖੋਲ੍ਹ ਸਕਦਾ ਹੈ?

32ਕੀ ਤੂੰ ਸਮੇਂ ਸਿਰ ਤਾਰਿਆਂ ਨੂੰ ਬਾਹਰ ਲਿਆ ਸਕਦਾ ਹੈਂ? ਕੀ ਤੂੰ ਰਿੱਛ* ਦੀ ਉਸਦੇ ਬੱਚਿਆਂ ਸਮੇਤ ਅਗਵਾਈ ਕਰ ਸਕਦਾ ਹੈਂ?

33ਕੀ ਤੂੰ ਉਨ੍ਹਾਂ ਨੇਮਾਂ ਨੂੰ ਜਾਣਦਾ ਹੈ ਜਿਹੜੇ ਆਕਾਸ਼ ਨੂੰ ਚਲਾਉਂਦੇ ਨੇ? ਕੀ ਤੂੰ ਉਨ੍ਹਾਂ ਨੂੰ ਧਰਤੀ ਉੱਤੇ ਹਕੂਮਤ ਕਰਨ ਲਈ ਲਿਆ ਸਕਦਾ ਹੈ?

34ਅੱਯੂਬ ਕੀ ਤੂੰ ਬੱਦਲਾਂ ਨੂੰ ਉੱਚੀ ਪੁਕਾਰ ਸਕਦਾ ਹੈਂ? ਤੇ ਉਨ੍ਹਾਂ ਨੂੰ ਆਦੇਸ਼ ਦੇ ਸਕਦਾ ਹੈ ਕਿ ਤੈਨੂੰ ਬਾਰਿਸ਼ ਨਾਲ ਭਿਉਂ ਦੇਣ?

35ਕੀ ਤੂੰ ਬਿਜਲੀ ਨੂੰ ਆਦੇਸ਼ ਦੇ ਸਕਦਾ ਹੈਂ? ਕੀ ਇਹ ਤੇਰੇ ਕੋਲ ਆ ਜਾਵੇਗੀ ਤੇ ਆਖੇਗੀ ਮੈਂ ਇਥੇ ਹਾਂ। ਸ਼੍ਰੀਮਾਨ ਜੀ, ਤੁਸੀਂ ਮੇਰੇ ਪਾਸੋਂ ਕੀ ਚਾਹੁੰਦੇ ਹੋ? ਕੀ ਇਹ ਉਥੇ ਜਾਵੇਗੀ ਜਿਥੇ ਤੂੰ ਇਸਨੂੰ ਭੇਜਣਾ ਚਾਹੁੰਦਾ ਹੈਂ?

36ਅੱਯੂਬ, ਕੌਣ ਲੋਕਾਂ ਨੂੰ ਸਿਆਣਾ ਬਣਾਉਂਦਾ ਹੈ? ਕੌਣ ਉਨ੍ਹਾਂ ਅੰਦਰ ਸਿਆਣਪ ਪਾਉਂਦਾ ਹੈ?

37ਕੌਣ ਇੰਨਾ ਸਿਆਣਾ ਹੈ ਕਿ ਬੱਦਲਾਂ ਨੂੰ ਗਿਣ ਸਕੇ ਤੇ ਬੱਦਲਾਂ ਨੂੰ ਆਪਣਾ ਮੀਂਹ ਵਰ੍ਹਾਉਣ ਲਈ ਉਲਟਾ ਸਕੇ?

38ਤਾਂ ਜੋ ਧੂੜ, ਮਿੱਟੀ ਵਿੱਚ ਬਦਲ ਜਾਵੇ ਅਤੇ ਗੰਦਗੀ ਦੇ ਡਲੇ ਇੱਕਸਾਥ ਜੁੜ ਜਾਣ।

39ਅੱਯੂਬ, ਕੀ ਸ਼ੇਰਾਂ ਲਈ ਭੋਜਨ ਤੂੰ ਲੱਭਦਾ ਹੈਂ? ਕੀ ਉਨ੍ਹਾਂ ਦੇ ਭੁੱਖਿਆਂ ਬੱਚਿਆਂ ਨੂੰ ਤੂੰ ਭੋਜਨ ਖੁਵਾਉਂਦਾ ਹੈਂ?

40ਉਹ ਸ਼ੇਰ ਆਪਣੀਆਂ ਗੁਫ਼ਾਵਾਂ ਵਿੱਚ ਲਿਟੇ ਹੁੰਦੇ ਨੇ, ਉਹ ਆਪਣੇ ਸ਼ਿਕਾਰ ਉੱਤੇ ਹਮਲਾ ਕਰਨ ਲਈ ਘਾਹ ਵਿੱਚ ਨੀਵਾਂ ਝੁਕਦੇ ਨੇ।

41ਕੌਣ ਪਹਾੜੀ ਕਾਵਾਂ ਨੂੰ ਚੋਗਾ ਦਿੰਦਾ ਹੈ, ਜਦੋਂ ਉਨ੍ਹਾਂ ਦੇ ਬੱਚੇ ਪਰਮੇਸ਼ੁਰ ਅੱਗੇ ਪੁਕਾਰ ਕਰਦੇ ਨੇ ਤੇ ਭੋਜਨ ਤੋਂ ਬਿਨਾ ਇੱਧਰ-ਉਧਰ ਭਟਕਦੇ ਨੇ?

39 ਅੱਯੂਬ, ਕੀ ਤੂੰ ਜਾਣਦਾ ਹੈ ਕਿ ਕਦੋਂ ਪਹਾੜੀ ਬੱਕਰੀਆਂ ਜੰਮਦੀਆਂ ਨੇ? ਕੀ ਤੂੰ ਤੱਕਦਾ ਹੈਂ ਜਦੋਂ ਹਿਰਨੀ ਆਪਣੇ ਬੱਚੇ ਨੂੰ ਜਨਮ ਦਿੰਦੀ ਹੈ।

2ਕੀ ਤੂੰ ਜਾਣਦਾ ਹੈ ਕਿੰਨੇ ਮਹੀਨਿਆਂ ਲਈ ਪਹਾੜੀ ਬੱਕਰੀ ਤੇ ਹਿਰਨ ਨੂੰ ਆਪਣੇ ਬੱਚਿਆਂ ਨੂੰ ਗਰਭ ਵਿੱਚ ਰੱਖਣਾ ਪੈਂਦਾ ਹੈ? ਕੀ ਤੂੰ ਉਨ੍ਹਾਂ ਦੇ ਜਨਮ ਦਾ ਸਹੀ ਸਮਾਂ ਜਾਣਦਾ ਹੈ?

3ਉਹ ਜਾਨਵਰ ਲੇਟ ਜਾਂਦੇ ਨੇ, ਜਨਮ ਪੀੜਾਂ ਮਹਿਸੂਸ ਕਰਦੇ ਨੇ ਤੇ ਉਨ੍ਹਾਂ ਦੇ ਬੱਚੇ ਜੰਮ ਪੈਂਦੇ ਨੇ।

4ਉਨ੍ਹਾਂ ਜਾਨਵਰਾਂ ਦੇ ਬੱਚੇ ਖੇਤਾਂ ਵਿੱਚ ਤਾਕਤ ਨਾਲ ਵੱਡੇ ਹੁੰਦੇ ਹਨ। ਫ਼ੇਰ ਉਹ ਆਪਣੀਆਂ ਮਾਵਾਂ ਨੂੰ ਛੱਡ ਜਾਂਦੇ ਹਨ ਤੇ ਕਦੇ ਵੀ ਵਾਪਸ ਨਹੀਂ ਪਰਤਦੇ।

5ਅੱਯੂਬ, ਕਿਸਨੇ ਜੰਗਲੀ ਗਧਿਆਂ ਨੂੰ ਅਜ਼ਾਦ ਛੱਡਿਆ? ਕਿਸਨੇ ਉਨ੍ਹਾਂ ਦੇ ਰੱਸੇ ਖੋਲ੍ਹੇ ਤੇ ਉਨ੍ਹਾਂ ਨੂੰ ਖੁਲ੍ਹਾ ਛੱਡ ਦਿੱਤਾ?

6ਮੈਂ, ਪਰਮੇਸ਼ੁਰ ਜੰਗਲੀ ਗਧੇ ਨੂੰ ਮਾਰੂਥਲ ਵਿੱਚ ਉਸ ਦਾ ਘਰ ਬਨਾਉਣ ਦਿੰਦਾ ਹਾਂ। ਮੈਂ ਉਨ੍ਹਾਂ ਨੂੰ ਰਹਿਣ ਲਈ ਲੂਣੀਆਂ ਜ਼ਮੀਨਾਂ ਦਿੱਤੀਆਂ।

7ਜੰਗਲੀ ਗਧੇ ਸ਼ੋਰੀਲੇ ਸ਼ਹਿਰਾਂ ਉੱਤੇ ਹੱਸਦੇ ਨੇ। ਤੇ ਕੋਈ ਵੀ ਬੰਦਾ ਉਨ੍ਹਾਂ ਨੂੰ ਕਾਬੂ ਵਿੱਚ ਨਹੀਂ ਰੱਖ ਸਕਦਾ।

8ਜੰਗਲੀ ਗਧੇ ਪਹਾੜਾਂ ਵਿੱਚ ਰਹਿੰਦੇ ਨੇ। ਇਹੀ ਉਨ੍ਹਾਂ ਦੀ ਚਰਾਂਦ ਹੈ। ਇਹੀ ਉਹ ਥਾਂ ਹੈ ਜਿੱਥੇ ਉਹ ਆਪਣਾ ਭੋਜਨ ਲੱਭਦੇ ਨੇ।

9ਅੱਯੂਬ, ਕੀ ਕੋਈ ਜੰਗਲੀ ਬਲਦ ਤੇਰੀ ਸੇਵਾ ਕਰਨ ਲਈ ਮੰਨੇਗਾ? ਕੀ ਰਾਤ ਨੂੰ ਉਹ ਤੇਰੇ ਬਾੜੇ ਵਿੱਚ ਠਹਿਰੇਗਾ?

10ਕੀ ਜੰਗਲੀ ਬਲਦ ਆਪਣੇ ਉੱਤੇ ਰੱਸੇ ਪੈਣ ਦੇਵੇਗਾ ਤਾਂ ਜੋ ਤੂੰ ਆਪਣੇ ਖੇਤਾਂ ਅੰਦਰ ਹਲ ਚਲਾ ਸਕੇਂ।

11ਜੰਗਲੀ ਬਲਦ ਬਹੁਤ ਸ਼ਕਤੀਸ਼ਾਲੀ ਹੁੰਦਾ ਹੈ, ਪਰ ਕੀ ਤੂੰ ਆਪਣਾ ਕੰਮ ਖਤਮ ਕਰਾਉਣ ਵਾਸਤੇ ਉਸ ਉੱਤੇ ਭਰੋਸਾ ਕਰ ਸਕਦਾ ਹੈਂ?

12ਕੀ ਤੂੰ ਆਪਣਾ ਭੋਜਨ ਇਕੱਠਾ ਕਰਨ ਵਿੱਚ ਤੇ ਉਸ ਨੂੰ ਉਸਦੀ ਗਹਾਈ ਕਰਨ ਲਈ ਉਸ ਉੱਤੇ ਭਰੋਸਾ ਕਰ ਸਕਦਾ ਹੈਂ?

13ਸ਼ਤਰ ਮੁਰਗ ਜੋਸ਼ ਵਿੱਚ ਆ ਜਾਂਦਾ ਹੈ ਤੇ ਆਪਣੇ ਖੰਭ ਫ਼ੜਫ਼ੜਾਉਂਦਾ ਹੈ। ਪਰ ਕੋਈ ਸ਼ਤਰ ਮੁਰਗ ਉੱਡ ਨਹੀਂ ਸਕਦਾ। ਇਸਦੇ ਖੰਭ ਅਤੇ ਫ਼ਰ ਸਾਰਸ ਦੇ ਖੰਭਾਂ ਵਰਗੇ ਨਹੀਂ ਹਨ।

14ਸ਼ਤਰ ਮੁਰਗੀ ਧਰਤੀ ਉੱਤੇ ਆਂਡੇ ਦਿੰਦੀ ਹੈ ਅਤੇ ਉਹ ਰੇਤ ਵਿੱਚ ਨਿੱਘੇ ਹੁੰਦੇ ਨੇ।

15ਸ਼ਤਰ ਮੁਰਗੀ ਭੁੱਲ ਜਾਂਦੀ ਹੈ ਕਿ ਹੋ ਸਕਦਾ ਕਿ ਉਸਦੇ ਆਂਡਿਆਂ ਉੱਤੇ ਕਿਸੇ ਦੇ ਪੈਰ ਪੈ ਜਾਣ ਜਾਂ ਕੋਈ ਜੰਗਲੀ ਜਾਨਵਰ ਉਨ੍ਹਾਂ ਨੂੰ ਤੋੜ ਦੇਵੇ।

16ਸ਼ਤਰ ਮੁਰਗੀ ਆਪਣੇ ਚੂਚਿਆਂ ਨੂੰ ਛੱਡ ਜਾਂਦੀ ਹੈ। ਉਹ ਉਨ੍ਹਾਂ ਨਾਲ ਇੰਝ ਵਰਤਾਉ ਕਰਦੀ ਹੈ ਜਿਵੇਂ ਉਹ ਉਸ ਦੇ ਨਹੀਂ

---

**ਕਚਪਚਿਆਂ** ਤਾਰਿਆਂ ਦਾ ਇੱਕ ਪ੍ਰਸਿੱਧ ਸਮੂਹ ਇਹ "ਸੱਤਾਂ ਭੈਣਾਂ" ਵਜੋਂ ਵੀ ਜਾਣਿਆ ਜਾਂਦਾ।

**ਰਿੱਛ** ਤਾਰਿਆਂ ਦਾ ਇੱਕ ਪ੍ਰਸਿੱਧ ਸਮੂਹ ਜੋ ਇੱਕ ਰਿੱਛ ਵਾਂਗ ਦਿਖਾਈ ਦਿੰਦਾ। ਇਹ "ਵੱਡੀ ਕੜਛੀ" ਵਜੋਂ ਵੀ ਜਾਣਿਆ ਜਾਂਦਾ। ਇਸਦੇ ਨਜ਼ਦੀਕ ਤਾਰਿਆਂ ਦਾ ਇੱਕ ਛੋਟਾ ਸਮੂਹ ਹੈ ਜੋ ਛੋਟੇ ਰਿੱਛ ਵਾਂਗ ਜਾਪਦਾ ਹੈ ਜੋ "ਛੋਟੀ ਕੜਛੀ" ਵਜੋਂ ਵੀ ਜਾਣਿਆ ਜਾਂਦਾ।

ਹਨ। ਜੇ ਉਸ ਦੇ ਬੱਚੇ ਮਰ ਜਾਂਦੇ ਹਨ ਤਾਂ ਉਹ ਕੋਈ ਪਰਵਾਹ ਨਹੀਂ ਕਰਦੀ ਕਿ ਉਸਦੀ ਸਾਰੀ ਘਾਲਣਾ ਅਕਾਰਥ ਗਈ।

17ਕਿਉਂ ਕਿ ਮੈਂ, ਪਰਮੇਸ਼ੁਰ ਨੇ ਸ਼ਤਰ ਮੁਰਗੀ ਨੂੰ ਸਿਆਣਪ ਨਹੀਂ ਦਿੱਤੀ। ਸ਼ਤਰ ਮੁਰਗੀ ਮੂਰਖ ਹੈ, ਤੇ ਮੈਂ ਉਸਨੂੰ ਇਸੇ ਤਰ੍ਹਾਂ ਬਣਾਇਆ ਹੈ।

18ਪਰ ਜਦੋਂ ਸ਼ੁਤਰ ਮੁਰਗੀ ਭੱਜਣ ਲਈ ਉੱਠ ਖਲੋਦੀ ਹੈ, ਉਹ ਘੋੜੇ ਅਤੇ ਉਸਦੇ ਸਵਾਰ ਉੱਤੇ ਹੱਸਦੀ ਹੈ ਕਿਉਂਕਿ ਉਹ ਕਿਸੇ ਘੋੜੇ ਨਾਲੋਂ ਵੀ ਤੇਜ਼ ਭੱਜ ਸਕਦੀ ਹੈ।

19ਅੱਯੂਬ, ਕੀ ਘੋੜੇ ਨੂੰ ਤਾਕਤ ਤੂੰ ਦਿੱਤੀ ਸੀ? ਕੀ ਉਸਦੀ ਧੌਣ ਉੱਤੇ ਅਯਾਲ* ਤੂੰ ਉਗਾਈ ਸੀ?

20ਕੀ ਤੂੰ ਘੋੜੇ ਨੂੰ ਟਿੱਡੇ ਵਾਂਗੂ ਟੱਪਣ ਦੇ ਯੋਗ ਬਣਾਇਆ ਸੀ। ਘੋੜਾ ਲੋਕਾਂ ਨੂੰ ਡਰਾਉਂਦਿਆਂ ਉੱਚੀ-ਉੱਚੀ ਫਰਾਟੇ ਮਾਰਦਾ ਹੈ।

21ਘੋੜਾ ਖੁਸ਼ ਹੈ ਕਿ ਉਹ ਇੰਨਾ ਤਾਕਤਵਰ ਹੈ। ਉਹ ਆਪਣੇ ਪੈਰਾਂ ਨਾਲ ਮੈਦਾਨ ਨੂੰ ਖੁਰਚਦਾ ਅਤੇ ਯੁੱਧ ਵਿੱਚ ਤੇਜੀ ਨਾਲ ਭੱਜ ਪੈਂਦਾ ਹੈ।

22ਘੋੜਾ ਡਰ ਉੱਤੇ ਹੱਸਦਾ ਹੈ। ਉਹ ਭੈਭੀਤ ਨਹੀਂ ਹੁੰਦਾ ਅਤੇ ਉਹ ਯੁੱਧ ਵਿੱਚੋਂ ਭੱਜਦਾ ਨਹੀਂ।

23ਫੌਜੀ ਦਾ ਤਰਕਸ਼ ਘੋੜੇ ਦੇ ਪਾਸੇ ਤੇ ਹਿਲਦਾ, ਢਾਲ ਅਤੇ ਜਿਹੜੇ ਹਥਿਆਰ ਉਸਦਾ ਸਵਾਰ ਚੁੱਕਦਾ, ਧੁੱਪ ਵਿੱਚ ਲਿਸ਼ਕਦੇ ਹਨ।

24ਘੋੜਾ ਬਹੁਤ ਉੱਤੇਜਿਤ ਹੁੰਦਾ ਹੈ ਅਤੇ ਮੈਦਾਨ ਉੱਤੇ ਤੇਜ਼ੀ ਨਾਲ ਭੱਜਦਾ ਹੈ। ਜਦੋਂ ਘੋੜਾ ਤੂਰ੍ਹੀ ਦੀ ਆਵਾਜ਼ ਸੁਣਦਾ ਹੈ, ਉਹ ਖੜਾ ਨਹੀਂ ਰਹਿ ਸਕਦਾ।

25ਜਦੋਂ ਤੂਰ੍ਹੀ ਵਜਦੀ ਹੈਂ ਘੋੜਾ ਸ਼ੋਰ ਮਚਾਉਂਦਾ ਹੈ, 'ਹੁੱਰੇ।' ਉਹ ਜੰਗ ਨੂੰ ਦੂਰ ਤੋਂ ਹੀ ਸੁੰਘ ਲੈਂਦਾ ਹੈ। ਉਹ ਕਮਾਂਡਰਾਂ ਨੂੰ ਉੱਚੀ ਹੁਕਮ ਸੁਣਾਂਦਿਆਂ ਅਤੇ ਯੁੱਧ ਦੀਆਂ ਹੋਰ ਸਾਰੀਆਂ ਆਵਾਜ਼ਾਂ ਸੁਣਦਾ ਹੈਂ।

26ਅੱਯੂਬ, ਕੀ ਤੂੰ ਬਾਜ ਨੂੰ ਸਿਖਾਇਆ ਸੀ ਕਿ ਕਿਵੇਂ ਆਪਣੇ ਖੰਭ ਖੋਲ੍ਹਕੇ ਦੱਖਣ ਵੱਲ ਉਡਾਰੀ ਮਾਰਨੀ ਹੈ?

27ਕੀ ਤੂੰ ਹੀ ਉਹ ਹੈਂ ਜਿਸਨੇ ਬਾਜ਼ ਨੂੰ ਆਖਿਆ ਕਿ ਅਕਾਸ਼ ਵਿੱਚ ਉੱਚਾ ਉੱਡੇ। ਕੀ ਤੂੰ ਉਸਨੂੰ ਆਖਿਆ ਸੀ ਕੀ ਆਪਣਾ ਆਲ੍ਹਣਾ ਉੱਚੇ ਪਹਾੜਾਂ ਵਿੱਚ ਬਣਾਵੇ?

28ਬਾਜ ਚੱਟਾਨ ਦੇ ਉੱਤੇ ਰਹਿੰਦਾ ਹੈ, ਚੱਟਾਨ ਉਸਦਾ ਕਿਲ੍ਹਾ ਹੈ।

29ਬਾਜ਼ ਆਪਣੇ ਭੋਜਨ ਲਈ ਆਪਣੇ ਉੱਚੇ ਕਿਲ੍ਹੇ ਉੱਪਰੋਂ ਤੱਕਦਾ ਹੈ। ਬਾਜ਼ ਦੂਰ ਤੋਂ ਆਪਣੇ ਭੋਜਨ ਨੂੰ ਦੇਖ ਸਕਦਾ ਹੈ।

30ਬਾਜ਼ ਉੱਥੇ ਇਕੱਠੇ ਹੋਣਗੇ ਜਿੱਥੇ ਲਾਸ਼ਾਂ ਹੋਣਗੀਆਂ। ਤੇ ਉਨ੍ਹਾਂ ਦੇ ਬੱਚੇ ਖੂਨ ਪੀਣਗੇ।"

40 ਯਹੋਵਾਹ ਨੇ ਅੱਯੂਬ ਨੂੰ ਜਵਾਬ ਦਿੱਤਾ ਅਤੇ ਉਸਨੂੰ ਆਖਿਆ:

2"ਅੱਯੂਬ, ਤੂੰ ਸ਼ਰਬ ਸ਼ਕਤੀਮਾਨ ਪਰਮੇਸ਼ੁਰ ਨਾਲ ਬਹਿਸ ਕੀਤੀ ਹੈ। ਤੂੰ ਮੇਰਾ ਗ਼ਲਤ ਕਰਨ ਦੇ ਦੋਸ਼ੀ ਵਜੋਂ ਨਿਆਂ ਕੀਤਾ ਹੈ। ਕੀ ਹੁਣ ਤੂੰ ਮੰਨੇਂਗਾ ਕਿ ਤੂੰ ਗਲਤ ਹੈਂ? ਕੀ ਤੂੰ ਮੈਨੂੰ ਜਵਾਬ ਦੇਵੇਂਗਾ?"

3ਫੇਰ ਅੱਯੂਬ ਨੇ ਪਰਮੇਸ਼ੁਰ ਨੂੰ ਜਵਾਬ ਦਿੱਤਾ ਤੇ ਆਖਿਆ:

4ਮੈਂ ਇੰਨਾ ਨਿਮਾਣਾ ਹਾਂ ਕਿ ਮੈਂ ਕਿਵੇਂ ਬੋਲਾਂ। ਮੈਂ ਤੈਨੂੰ ਕੀ ਆਖ ਸਕਦਾ ਹਾਂ? ਮੈਂ ਤੈਨੂੰ ਜਵਾਬ ਨਹੀਂ ਦੇ ਸਕਦਾ, ਮੈਂ ਆਪਣੇ ਮੂੰਹ ਉੱਤੇ ਹੱਥ ਰੱਖ ਲਵਾਂਗਾ।

5ਮੈਂ ਇੱਕ ਵਾਰੀ ਬੋਲਿਆ ਸਾਂ, ਪਰ ਮੈਂ ਫ਼ੇਰ ਨਹੀਂ ਬੋਲਾਂਗਾ। ਮੈਂ ਦੋ ਵਾਰੀ ਬੋਲਿਆ ਸਾਂ, ਪਰ ਮੈਂ ਹੋਰ ਕੁਝ ਵੀ ਨਹੀਂ ਆਖਾਂਗਾ।"

6ਤਾਂ ਯਹੋਵਾਹ ਤੂਫਾਨ ਵਿੱਚੋਂ ਫੇਰ ਅੱਯੂਬ ਨਾਲ ਬੋਲਿਆ। ਯਹੋਵਾਹ ਨੇ ਆਖਿਆ:

7ਅੱਯੂਬ, ਆਪਣੇ-ਆਪ ਨੂੰ ਕਸ ਲੈ ਤੇ ਉਨ੍ਹਾਂ ਸਵਾਲਾਂ ਦਾ ਜਵਾਬ ਦੇਣ ਲਈ ਤਿਆਰ ਹੋ ਜੋ ਮੈਂ ਪੁੱਛਾਂਗਾ।

8"ਅੱਯੂਬ, ਤੇਰਾ ਕੀ ਖਿਆਲ ਹੈ ਕਿ ਮੈਂ ਬੇਲਾਗ ਨਹੀਂ? ਕੀ ਤੂੰ ਆਖਦਾ ਹੈ ਕੀ ਮੈਂ ਗਲਤ ਕਰਨ ਦਾ ਦੋਸ਼ੀ ਹਾਂ, ਤਾਂ ਜੋ ਤੈਨੂੰ ਬੇਗੁਨਾਹ ਸਾਬਿਤ ਕੀਤਾ ਜਾ ਸਕੇਗਾ।

9ਕੀ ਤੇਰੇ ਬਾਜ਼ੂ ਇੰਨੇ ਤਾਕਤਵਰ ਹਨ ਜਿਵੇਂ ਪਰਮੇਸ਼ੁਰ ਦਾ ਬਾਜ਼ੂ ਹੈਂ? ਕੀ ਤੇਰੀ ਆਵਾਜ਼ ਪਰਮੇਸ਼ੁਰ ਦੀ ਆਵਾਜ਼ ਵਰਗੀ ਹੈ ਜਿਹੜੀ ਗਰਜ ਵਾਂਗ ਉੱਚੀ ਹੈ?

10ਜੇ ਤੂੰ ਪਰਮੇਸ਼ੁਰ ਵਰਗਾ ਹੈਂ ਤਾਂ ਤੂੰ ਗੁਮਾਨੀ ਹੋ ਸਕਦਾ ਹੈ। ਜੇ ਤੂੰ ਪਰਮੇਸ਼ੁਰ ਵਰਗਾ ਹੈਂ ਤਾਂ ਤੂੰ ਪਰਤਾਪ ਅਤੇ ਮਾਨ ਨੂੰ ਬਸਤਰਾਂ ਵਾਂਗ ਪਹਿਨ ਸਕਦਾ ਹੈਂ।

11ਜੇ ਤੂੰ ਪਰਮੇਸ਼ੁਰ ਵਰਗਾ ਹੈਂ ਤਾਂ ਤੂੰ ਆਪਣਾ ਕ੍ਰੋਧ ਦਰਸਾ ਸਕਦਾ ਹੈ ਤੇ ਗੁਮਾਨੀ ਲੋਕਾਂ ਨੂੰ ਦੰਡ ਦੇ ਸਕਦਾ ਹੈ। ਤੂੰ ਉਨ੍ਹਾਂ ਗੁਮਾਨੀ ਲੋਕਾਂ ਨੂੰ, ਨਿਮਾਣੇ ਬਣਾ ਸਕਦਾ ਹੈਂ।

12ਹਾਂ, ਅੱਯੂਬ ਉਨ੍ਹਾਂ ਗੁਮਾਨੀ ਲੋਕਾਂ ਵੱਲ ਵੇਖ ਤੇ ਉਨ੍ਹਾਂ ਨੂੰ ਨਿਮਾਣਾ ਬਣਾ ਦੇ। ਉਨ੍ਹਾਂ ਬੁਰੇ ਲੋਕਾਂ ਨੂੰ ਕੁਚਲ ਦੇ, ਜਿੱਥੇ ਉਹ ਖਲੋਤੇ ਨੇ।

13ਸਾਰੇ ਘਮੰਡੀ ਲੋਕਾਂ ਨੂੰ ਧੂੜ ਅੰਦਰ ਦਫਨ ਕਰ ਦੇ। ਉਨ੍ਹਾਂ ਦੇ ਸ਼ਰੀਰਾਂ ਨੂੰ ਲਪੇਟ ਕੇ ਉਨ੍ਹਾਂ ਨੂੰ ਉਨ੍ਹਾਂ ਦੀਆਂ ਕਬਰਾਂ ਵਿੱਚ ਸੁੱਟ ਦੇ।

14ਅੱਯੂਬ, ਜੇਕਰ ਤੂੰ ਇਹ ਸਾਰੀਆਂ ਗੱਲਾਂ ਕਰ ਸਕਦਾ ਹੈਂ, ਮੈਂ ਵੀ ਤੇਰੀ ਉਸਤਤ ਕਰਾਂਗਾ ਅਤੇ ਕਬੂਲ ਕਰ ਲਵਾਂਗਾ ਕਿ ਤੂੰ ਆਪਣੀ ਤਾਕਤ ਨਾਲ ਆਪਣੇ-ਆਪ ਨੂੰ ਬਚਾਉਣ ਦੇ ਸਮਰੱਥ ਹੈ।

15ਅੱਯੂਬ ਜ਼ਰਾ ਬਹੇਮੋਥ* ਵੱਲ ਵੇਖ। ਮੈਂ, ਪਰਮੇਸ਼ੁਰ ਨੇ ਬਹੇਮੋਥ ਨੂੰ ਬਣਾਇਆ ਸੀ ਤੇ ਮੈਂ ਤੈਨੂੰ ਸਾਜਿਆ ਸੀ। ਬਹੇਮੋਥ ਗਊ ਵਾਂਗ ਘਾਹ ਖਾਂਦਾ ਹੈ।

16ਬਹੇਮੋਥ ਦੇ ਸ਼ਰੀਰ ਅੰਦਰ ਬਹੁਤ ਤਾਕਤ ਹੈ। ਉਸਦੇ ਮਿਹਦੇ ਦੇ ਪੱਠੇ ਬਹੁਤ ਮਜ਼ਬੂਤ ਹਨ।

17ਬਹੇਮੋਥ ਦੀ ਪੂਛ ਦਿਆਰ ਦੇ ਰੁੱਖ ਵਾਂਗਰਾਂ ਮਜ਼ਬੂਤੀ ਨਾਲ ਖਲੋਤੀ ਹੈ। ਉਸ ਦੀਆਂ ਲੱਤਾਂ ਦੇ ਪੱਠੇ ਬਹੁਤ ਮਜ਼ਬੂਤ ਹਨ।

18ਬਹੇਮੋਥ ਦੀਆਂ ਹੱਡੀਆਂ ਕਾਂਸੀ ਵਾਂਗ ਮਜ਼ਬੂਤ ਹਨ। ਉਸ ਦੀਆਂ ਲੱਤਾਂ ਲੋਹੇ ਦੀਆਂ ਲੱਠਾਂ ਵਰਗੀਆਂ ਹਨ।

**ਅਯਾਲ** ਘੋੜੇ ਦੀ ਧੌਣ ਦੇ ਵਾਲ।

**ਬਹੇਮੋਥ** ਇਹ ਪ੍ਰਪੱਕ ਨਹੀਂ ਕਿ ਇਹ ਕੀ ਹੈ। ਇਹ ਇੱਕ ਗੈਂਡਾ ਜਾਂ ਹਾਥੀ ਹੋ ਸਕਦਾ ਹੈ।

19ਬਹੇਮੋਥ ਸਾਰੇ ਜਾਨਵਰਾਂ ਵਿਚੋਂ, ਜਿਨ੍ਹਾਂ ਨੂੰ ਮੈਂ ਸਾਜਿਆ, ਸਭ ਤੋਂ ਹੈਰਾਨਕੁਨ ਹੈ। ਪਰ ਮੈਂ ਉਸਨੂੰ ਵੀ ਹਰਾ ਸਕਦਾ ਹਾਂ।
20ਬਹੇਮੋਥ ਘਾਹ ਖਾਂਦਾ ਹੈ ਜਿਹੜਾ ਪਹਾੜਾਂ ਉੱਤੇ ਉੱਗਦਾ ਹੈ, ਜਿੱਥੇ ਜੰਗਲੀ ਜਾਨਵਰ ਕਲੋਲਾਂ ਕਰਦੇ ਨੇ।
21ਬਹੇਮੋਥ ਕੰਵਲ ਦੇ ਪੌਦਿਆਂ ਹੇਠਾਂ ਲੇਟਦਾ ਹੈ। ਉਹ ਦਲਦਲ ਵਿਚਲੀ ਕਾਹੀ ਅੰਦਰ ਛੁਪ ਜਾਂਦਾ ਹੈ।
22ਕੰਵਲ ਦੇ ਪੌਦੇ ਬਹੇਮੋਥ ਨੂੰ ਆਪਣੀ ਛਾਂ ਹੇਠਾਂ ਛੁਪਾ ਲੈਂਦੇ ਨੇ। ਉਹ ਬੈਂਤ ਦੇ ਰੁੱਖਾਂ ਹੇਠਾਂ ਰਹਿੰਦਾ ਹੈ, ਜਿਹੜੇ ਨਦੀ ਦੇ ਨੇੜੇ ਨਹੀਂ ਉੱਗਦੇ।
23ਜੇ ਨਦੀ ਵਿੱਚ ਹੜ੍ਹ ਆਉਂਦਾ ਹੈ ਦਰਿਆਈ ਘੋੜਾ ਨਸਦਾ ਨਹੀਂ ਉਹ ਡਰਦਾ ਨਹੀਂ ਜੇ ਯਰਦਨ ਨਦੀ ਵੀ ਉਸ ਦੇ ਚਿਹਰੇ ਉੱਤੇ ਛਿੱਟੇ ਮਾਰੇ।
24ਕੋਈ ਵੀ ਬੰਦਾ ਦਰਿਆਈ ਘੋੜੇ ਦੀਆਂ ਅੱਖਾਂ ਅੰਨ੍ਹੀਆਂ ਨਹੀਂ ਕਰ ਸਕਦਾ ਤੇ ਉਸ ਨੂੰ ਆਪਣੇ ਜਾਲ ਵਿੱਚ ਫ਼ੜ ਨਹੀਂ ਸਕਦਾ।

41 "ਅੱਯੂਬ, ਕੀ ਤੂੰ ਲਿਵਯਾਥਾਨ ਨੂੰ ਮੱਛੀ ਵਾਲੇ ਕੰਡੇ ਨਾਲ ਫ਼ੜ ਸਕਦਾ ਹੈਂ? ਕੀ ਤੂੰ ਰੱਸੇ ਨਾਲ ਉਸ ਦੀ ਜ਼ਬਾਨ ਬੰਨ੍ਹ ਸਕਦਾ ਹੈਂ?
2ਕੀ ਤੂੰ ਉਸ ਦੇ ਨਕੇਲ ਜਾਂ ਉਸਦੇ ਜਬਾੜੇ ਅੰਦਰ ਹੁੱਕ ਪਾ ਸਕਦਾ ਹੈਂ।
3ਕੀ ਲਿਵਯਾਥਾਨ ਤੇਰੇ ਅੱਗੇ ਬੇਨਤੀ ਕਰੇਗਾ ਕਿ ਤੂੰ ਉਸ ਨੂੰ ਆਜ਼ਾਦ ਕਰ ਦੇਵੇਂ? ਕੀ ਉਹ ਤੇਰੇ ਨਾਲ ਕੋਮਲ ਸ਼ਬਦਾਂ ਵਿੱਚ ਗੱਲ ਕਰੇਗਾ?
4ਕੀ ਲਿਵਯਾਥਾਨ ਤੇਰੇ ਨਾਲ ਇਕਰਾਨਾਮਾ ਰੱਖੇਗਾ ਤੇ ਸਦਾ ਲਈ ਤੇਰੀ ਸੇਵਾ ਕਰੇਗਾ?
5ਕੀ ਤੂੰ ਲਿਵਯਾਥਾਨ ਨਾਲ ਖੇਡੇਂਗਾ ਜਿਵੇਂ ਤੂੰ ਕਿਸੇ ਪੰਛੀ ਨਾਲ ਖੇਡਦਾ ਹੈਂ? ਕੀ ਤੂੰ ਉਸ ਦੇ ਉੱਤੇ ਰੱਸਾ ਪਾ ਲਵੇਂਗਾ ਤਾਂ ਜੋ ਤੇਰੀਆਂ ਦਾਸੀਆਂ ਉਸ ਦੇ ਨਾਲ ਖੇਡ ਸਕਣ।
6ਕੀ ਮਛੇਰੇ ਲਿਵਯਾਥਾਨ ਨੂੰ ਤੈਥੋਂ ਖਰੀਦਣ ਦੀ ਕੋਸ਼ਿਸ਼ ਕਰਨਗੇ? ਕੀ ਉਹ ਉਸ ਦੇ ਟੁਕੜੇ ਕਰ ਦੇਣਗੇ ਤੇ ਉਨ੍ਹਾਂ ਨੂੰ ਵਪਾਰੀਆਂ ਨੂੰ ਵੇਚ ਦੇਣਗੇ।

7"ਕੀ ਤੂੰ ਲਿਵਯਾਥਾਨ ਦੀ ਚਮੜੀ ਅੰਦਰ ਜਾਂ ਉਸ ਦੇ ਸਿਰ ਅੰਦਰ ਨੇਜੇ ਮਾਰ ਸਕਦਾ ਹੈਂ।
8ਅੱਯੂਬ, ਜੇ ਤੂੰ ਕਦੇ ਆਪਣਾ ਹੱਥ ਲਿਵਯਾਥਾਨ ਉੱਤੇ ਧਰਿਆ, ਤੂੰ ਫ਼ੇਰ ਕਦੇ ਅਜਿਹਾ ਕਰਨ ਦੇ ਯੋਗ ਨਹੀਂ ਹੋਵੇਂਗਾ। ਜ਼ਰਾ ਉਸ ਜੰਗ ਬਾਰੇ ਸੋਚ, ਜਿਹੜੀ ਹੋਵੇਗੀ।
9ਤੇਰਾ ਕੀ ਖਿਆਲ ਹੈ ਕਿ ਤੂੰ ਲਿਵਯਾਥਾਨ ਨੂੰ ਹਰਾ ਸਕਦਾ ਹੈਂ। ਛੱਡ, ਇਸ ਨੂੰ ਭੁੱਲ ਜਾ। ਕੋਈ ਉਮੀਦ ਨਹੀਂ। ਸਿਰਫ਼ ਦੇਖ ਕੇ ਹੀ ਤੂੰ ਉਸ ਤੋਂ ਡਰ ਜਾਵੇਂਗਾ।
10ਕੋਈ ਵੀ ਬੰਦਾ ਇੰਨਾ ਬਹਾਦਰ ਨਹੀਂ ਕਿ ਉਸ ਨੂੰ ਜਗਾ ਸਕੇ ਤੇ ਗੁੱਸੇ ਵਿੱਚ ਲਿਆ ਸਕੇ। ਅੱਛਾ, ਕੀ ਕੋਈ ਵਿਅਕਤੀ ਮੇਰੇ ਖ਼ਿਲਾਫ਼ ਖੜਾ ਹੋ ਸਕਦਾ ਹੈ!
11ਮੈਂ, ਪਰਮੇਸ਼ੁਰ ਕਿਸੇ ਦਾ ਵੀ ਕੁਝ ਦੇਣਦਾਰ ਨਹੀਂ। ਅਕਾਸ਼ ਹੇਠਲੀ ਹਰ ਸ਼ੈਅ ਮੇਰੀ ਹੈ।
12ਅੱਯੂਬ, ਮੈਂ ਤੈਨੂੰ ਲਿਵਯਾਥਾਨ ਦੀਆਂ ਲੱਤਾਂ ਬਾਰੇ, ਅਤੇ ਉਸਦੀ ਤਾਕਤ ਅਤੇ ਸੁੱਹਪਣ ਬਾਰੇ ਦੱਸਾਂਗਾ।
13ਕੋਈ ਵੀ ਬੰਦਾ ਉਸਦੀ ਚਮੜੀ ਨੂੰ ਨਹੀਂ ਚੀਰ ਸਕਦਾ। ਉਸਦੀ ਚਮੜੀ ਕਵਚ ਵਰਗੀ ਹੈ।
14ਕੋਈ ਬੰਦਾ ਜ਼ੋਰੀ ਉਸਦੇ ਜਬਾੜੇ ਨਹੀਂ ਖੁਲ੍ਹਵਾ ਸਕਦਾ। ਉਸਦੇ ਮੂੰਹ ਵਿਚਲੇ ਦੰਦ ਲੋਕਾਂ ਨੂੰ ਭੈਭੀਤ ਕਰਦੇ ਨੇ।
15ਲਿਵਯਾਥਾਨ ਦੀ ਪਿੱਠ ਉੱਤੇ, ਪੱਕੀ ਤਰ੍ਹਾਂ ਇੱਕ ਦੂਜੇ ਨਾਲ ਜੁੜੀਆਂ ਹੋਈਆਂ, ਢਾਲਾਂ ਦੀਆਂ ਕਤਾਰਾਂ ਹਨ।
16ਇਹ ਢਾਲਾਂ ਇੱਕ ਦੂਸਰੇ ਦੇ ਇੰਨੀਆਂ ਨੇੜੇ-ਨੇੜੇ ਹਨ ਕਿ ਇਨ੍ਹਾਂ ਦੇ ਵਿਚਾਲਿਉਂ ਹਵਾ ਵੀ ਨਹੀਂ ਲੰਘ ਸਕਦੀ।
17ਢਾਲਾਂ ਇੱਕ ਦੂਜੀ ਨਾਲ ਜੁੜੀਆਂ ਹੋਇਆਂ ਹਨ। ਉਹ ਇੱਕ ਦੂਜੀ ਨਾਲ ਇਸ ਤਰ੍ਹਾਂ ਜੁੜੀਆਂ ਹਨ ਕਿ ਖਿੱਚ ਕੇ ਵੱਖ ਨਹੀਂ ਕੀਤੀਆਂ ਜਾ ਸਕਦੀਆਂ।
18ਜਦੋਂ ਲਿਵਯਾਥਾਨ ਛਿੱਕਾਂ ਮਾਰਦਾ ਹੈ, ਜਿਵੇਂ ਬਿਜਲੀ ਜਿਹੀ ਚਮਕਦੀ ਹੈ। ਉਸ ਦੀਆਂ ਅੱਖਾਂ ਸਵੇਰ ਦੀ ਲੋਅ ਵਾਂਗ ਚਮਕਦੀਆਂ ਨੇ।
19ਉਸ ਦੇ ਮੂੰਹ ਵਿੱਚੋਂ ਬਲਦੀਆਂ ਹੋਈਆਂ ਮਸ਼ਾਲਾਂ ਨਿਕਲਦੀਆਂ ਨੇ, ਅੱਗ ਦੇ ਚੰਗਿਆੜੇ ਬਾਹਰ ਨਿਕਲਦੇ ਨੇ।
20ਲਿਵਯਾਥਾਨ ਦੇ ਨੱਕ ਵਿੱਚੋਂ ਧੂੰਆਂ ਨਿਕਲਦਾ ਹੈ, ਜਿਵੇਂ ਉਬਲਦੇ ਪਤੀਲੇ ਹੇਠਾਂ ਕਾਹੀ ਬਲ ਰਹੀ ਹੋਵੇ।
21ਲਿਵਯਾਥਾਨ ਦਾ ਸਾਹ ਕੋਲਿਆਂ ਨੂੰ ਵੀ ਸਾੜ ਦਿੰਦਾ ਹੈ ਅਤੇ ਉਸਦੇ ਮੂੰਹ ਵਿੱਚੋਂ ਲਾਟਾਂ ਨਿਕਲਦੀਆਂ ਨੇ।
22ਲਿਵਯਾਥਾਨ ਦੀ ਗਰਦਨ ਬਹੁਤ ਤਾਕਤਵਰ ਹੁੰਦੀ ਹੈ, ਲੋਕ ਡਰਦੇ ਨੇ ਤੇ ਉਸ ਕੋਲੋਂ ਦੂਰ ਭੱਜਦੇ ਨੇ।
23ਉਸਦੀ ਚਮੜੀ ਤੇ ਕੋਈ ਵੀ ਨਰਮ ਥਾਂ ਨਹੀਂ। ਇਹ ਲੋਹੇ ਵਾਂਗ ਸਖਤ ਹੁੰਦੀ ਹੈ।
24ਲਿਵਯਾਥਾਨ ਦਾ ਦਿਲ ਪੱਥਰ ਵਰਗਾ ਹੈ, ਉਸਨੂੰ ਕੋਈ ਭੈ ਨਹੀਂ ਇਹ ਚੱਕੀ ਦੇ ਹੇਠਲੇ ਪੁੜ ਵਰਗਾ ਸਖਤ ਹੁੰਦਾ ਹੈ।
25ਜਦੋਂ ਲਿਵਯਾਥਾਨ ਉਠਦਾ ਹੈ ਤਾਕਤਵਰ ਲੋਕ ਵੀ ਭੈਭੀਤ ਹੋ ਜਾਂਦੇ ਨੇ। ਉਹ ਦੂਰ ਭੱਜ ਜਾਂਦੇ ਨੇ ਜਦੋਂ ਲਿਵਯਾਥਾਨ ਆਪਣੀ ਪੂਛ ਹਿਲਾਉਂਦਾ ਹੈ।
26ਤਲਵਾਰਾਂ, ਨੇਜ਼ੇ ਅਤੇ ਤੀਰ ਲਿਵਯਾਥਾਨ ਨੂੰ ਲਗਦੇ ਨੇ, ਪਰ ਉਹ ਬੁੜਕ ਜਾਂਦੇ ਹਨ। ਇਹ ਹਥਿਆਰ ਉਸਨੂੰ ਜ਼ਰਾ ਵੀ ਜ਼ਖਮੀ ਨਹੀਂ ਕਰਦੇ।
27ਲਿਵਯਾਥਾਨ ਲੋਹੇ ਨੂੰ ਤਿਨਕੇ ਜਿੰਨੀ ਅਸਾਨੀ ਨਾਲ ਤੋੜ ਦਿੰਦਾ ਹੈ। ਉਹ ਕਾਂਸੀ ਨੂੰ ਗਲੀ ਹੋਈ ਲੱਕੜ ਵਾਂਗ ਤੋੜ ਦਿੰਦਾ ਹੈ।
28ਤੀਰ ਲਿਵਯਾਥਾਨ ਨੂੰ ਨਹੀਂ ਭਜਾਉਂਦਾ। ਪੱਥਰ ਉਸ ਉੱਤੋਂ ਬੁੜਕ ਜਾਂਦੇ ਨੇ, ਜਿਵੇਂ ਤਿਨਕੇ ਹੋਣ।
29ਜਦੋਂ ਲਿਵਯਾਥਾਨ ਉੱਤੇ ਲੱਕੜ ਦਾ ਗਦਾ ਵੱਜਦਾ ਹੈ, ਇਹ ਉਸ ਨੂੰ ਤਿਣਕੇ ਵਾਂਗ ਲੱਗਦਾ ਹੈ। ਉਹ ਹੱਸਦਾ ਹੈ ਜਦੋਂ ਲੋਕ ਉਸ ਉੱਤੇ ਨੇਜ਼ੇ ਸੁੱਟਦੇ ਨੇ।

30ਲਿਵਯਾਥਾਨ ਦੇ ਢਿੱਡ ਉਤਲੀ ਚਮੜੀ ਮਿੱਟੀ ਦੇ ਟੁੱਟਿਆਂ
ਭਾਂਡਿਆਂ ਵਾਂਗ ਹੈ। ਉਹ ਗਾਰੇ ਉੱਤੇ ਛੜਨ ਵਾਲੇ ਫ਼ੱਟੇ ਵਾਂਗ
ਨਿਸ਼ਾਨ ਛੱਡਦਾ ਹੈ।
31ਲਿਵਯਾਥਾਨ ਪਾਣੀ ਨੂੰ ਉਬਲਦੇ ਭਾਂਡੇ ਵਾਂਗ ਹਿਲਾ ਦਿੰਦਾ
ਹੈ। ਉਹ ਇਸ ਨੂੰ ਬੁਲਬੁਲੇ ਛੱਡਦੇ, ਉਬਲਦੇ ਤੇਲ ਤੇ ਭਾਂਡੇ ਵਾਂਗ
ਬਟਾ ਦਿੰਦਾ ਹੈ।
32ਲਿਵਯਾਥਾਨ ਜਦੋਂ ਤੈਰਦਾ ਹੈ, ਉਹ ਆਪਣੇ ਪਿੱਛੇ ਰਾਹ
ਛੱਡਦਾ ਜਾਂਦਾ ਹੈ। ਉਹ ਪਾਣੀ ਵਿੱਚ ਹਲਚਲ ਮਚਾਉਂਦਾ ਹੈ, ਤੇ
ਪਿੱਛੇ ਸਫ਼ੇਦ ਝੱਗ ਛੱਡ ਜਾਂਦਾ ਹੈ।
33ਧਰਤੀ ਦਾ ਕੋਈ ਜਾਨਵਰ ਲਿਵਯਾਥਾਨ ਵਰਗਾ ਨਹੀਂ।
ਉਹ ਅਜਿਹਾ ਜਾਨਵਰ ਹੈ ਜਿਸ ਨੂੰ ਨਿਡਰ ਬਣਾਇਆ ਗਿਆ।
34ਲਿਵਯਾਥਾਨ ਹੇਠਾਂ ਸਾਰੇ ਹੰਕਾਰੀ ਜਾਨਵਰਾਂ ਉੱਤੇ ਵੇਖਦਾ
ਹੈ। ਉਹ ਸਾਰੇ ਜੰਗਲੀ ਜਾਨਵਰਾਂ ਦਾ ਰਾਜਾ ਹੈ।”

### ਅੱਯੂਬ ਦਾ ਯਹੋਵਾਹ ਨੂੰ ਜਵਾਬ

42 ਫਿਰ ਅੱਯੂਬ ਨੇ ਯਹੋਵਾਹ ਨੂੰ ਜਵਾਬ ਦਿੱਤਾ। ਅੱਯੂਬ
ਨੇ ਅਖਿਆ:
2“ਯਹੋਵਾਹ ਜੀ, ਮੈਂ ਜਾਣਦਾ ਹਾਂ ਕਿ ਤੁਸੀਂ ਸਭ ਕੁਝ ਕਰ
ਸਕਦੇ ਹੋ। ਤੁਸੀਂ ਯੋਜਨਾਵਾਂ ਬਣਾਉਂਦੇ ਹੋ ਤੇ ਕੋਈ ਵੀ ਤੁਹਾਡੀਆਂ
ਯੋਜਨਾਵਾਂ ਰੋਕ ਜਾਂ ਬਦਲ ਨਹੀਂ ਸਕਦਾ।
3ਯਹੋਵਾਹ, ਤੂੰ ਇਹ ਸਵਾਲ ਪੁੱਛਿਆ: ‘ਇਹ ਮੂਰਖ ਗੱਲਾਂ
ਆਖਦਾ ਹੋਇਆ ਇਹ ਅਗਿਆਨੀ ਆਦਮੀ ਕੌਣ ਹੈ?’ ਯਹੋਵਾਹ,
ਮੈਂ ਉਨ੍ਹਾਂ ਗੱਲਾਂ ਬਾਰੇ ਸੋਚਿਆ ਜੋ ਮੈਂ ਸਮਝਿਆ ਨਹੀਂ ਸਾਂ। ਮੈਂ
ਉਨ੍ਹਾਂ ਗੱਲਾਂ ਬਾਰੇ ਬੋਲਿਆ ਜੋ ਮੇਰੇ ਲਈ ਹੈਰਾਨਕੁਨ ਸਨ ਅਤੇ
ਜੋ ਮੇਰੀ ਸਮਝ ਤੋਂ ਬਾਹਰ ਸਨ।
4ਯਹੋਵਾਹ ਜੀ ਤੁਸੀਂ ਮੈਨੂੰ ਆਖਿਆ, ‘ਅੱਯੂਬ ਸੁਣ, ਤੇ ਮੈਂ
ਬੋਲਾਂਗਾ। ਮੈਂ ਤੈਨੂੰ ਸਵਾਲ ਪੁਛਾਂਗਾ, ਤੇ ਤੂੰ ਮੈਨੂੰ ਜਵਾਬ ਦੇਵੇਂਗਾ।’
5ਯਹੋਵਾਹ ਜੀ ਅਤੀਤ ਵਿੱਚ ਮੈਂ ਤੁਹਾਡੇ ਬਾਰੇ ਸੁਣਿਆ ਸੀ,
ਪਰ ਹੁਣ ਮੈਂ ਆਪਣੀਆਂ ਅੱਖਾਂ ਨਾਲ ਤੁਹਾਡਾ ਦੀਦਾਰ ਕੀਤਾ ਹੈ।
6ਅਤੇ ਯਹੋਵਾਹ ਜੀ ਮੈਂ ਆਪਣੇ ਬਾਰੇ ਸ਼ਰਮਿੰਦਾ ਹਾਂ, ਯਹੋਵਾਹ
ਜੀ ਮੈਨੂੰ ਬਹੁਤ ਅਫ਼ਸੋਸ ਹੈ। ਜਿਵੇਂ ਮੈਂ ਘੱਟੇ ਅਤੇ ਸੁਆਹ ਵਿੱਚ
ਬੈਠਦਾ ਹਾਂ, ਮੈਂ ਆਪਣੇ ਦਿਲ ਅਤੇ ਜੀਵਨ ਨੂੰ ਬਦਲਣ ਦਾ
ਇਕਰਾਰ ਕਰਦਾ ਹਾਂ।”

### ਯਹੋਵਾਹ ਦਾ ਅੱਯੂਬ ਨੂੰ ਉਸਦੀ ਦੌਲਤ ਵਾਪਸ ਦੇਣਾ

7ਜਦੋਂ ਯਹੋਵਾਹ ਨੇ ਅੱਯੂਬ ਨਾਲ ਗੱਲਾਂ ਖਤਮ ਕਰ ਲਈਆਂ
ਉਸਨੇ ਤੇਮਾਨ ਦੇ ਅਲੀਫਜ਼ ਨਾਲ ਗੱਲ ਕੀਤੀ। ਯਹੋਵਾਹ ਨੇ
ਅਲੀਫਜ਼ ਨੂੰ ਆਖਿਆ, “ਮੈਂ ਤੇਰੇ ਉੱਤੇ ਕ੍ਰੋਧਵਾਨ ਹਾਂ ਯਹੋਵਾਹ ਨੇ
ਅਲੀਫਜ਼ ਨੂੰ ਆਖਿਆ, “ਮੈਂ ਤੇਰੇ ਉੱਤੇ ਅਤੇ ਤੇਰੇ ਦੋਹਾਂ ਦੋਸਤਾਂ
ਉੱਤੇ ਕ੍ਰੋਧਵਾਨ ਹਾਂ। ਕਿਉਂਕਿ ਤੁਸੀਂ ਮੇਰੇ ਬਾਰੇ ਸਹੀ ਗੱਲਾਂ ਨਹੀਂ
ਆਖੀਆਂ। ਪਰ ਅੱਯੂਬ ਮੇਰਾ ਸੇਵਕ ਹੈ, ਅੱਯੂਬ ਨੇ ਮੇਰੇ ਬਾਰੇ
ਸਹੀ-ਸਹੀ ਗੱਲਾਂ ਆਖੀਆਂ। 8ਇਸ ਲਈ ਅਲੀਫਜ਼, ਸੱਤ ਬਲਦ
ਅਤੇ ਸੱਤ ਭੇਡੂ ਲੈਕੇ ਆ। ਉਨ੍ਹਾਂ ਨੂੰ ਮੇਰੇ ਸੇਵਕ ਅੱਯੂਬ ਲਈ ਲੈਕੇ
ਆ। ਉਨ੍ਹਾਂ ਨੂੰ ਜ਼ਿਬਾਹ ਕਰ ਅਤੇ ਉਨ੍ਹਾਂ ਦੀ ਆਪਣੇ ਲਈ ਹੋਮ
ਦੀ ਭੇਟ ਚੜ੍ਹਾ। ਮੇਰਾ ਸੇਵਕ ਅੱਯੂਬ ਤੁਹਾਡੇ ਲਈ ਪ੍ਰਾਰਥਨਾ
ਕਰੇਗਾ ਤੇ ਮੈਂ ਉਸਦੀ ਪ੍ਰਾਰਥਨਾ ਸੁਣਾਂਗਾ। ਫ਼ੇਰ ਮੈਂ ਤੁਹਾਨੂੰ ਸਜ਼ਾ
ਨਹੀਂ ਦੇਵਾਂਗਾ, ਜਿਸਦੇ ਕਿ ਤੁਸੀਂ ਅਧਿਕਾਰੀ ਹੋ ਕਿਉਂਕਿ ਤੁਸੀਂ
ਬਹੁਤ ਮੂਰਖ ਸੀ। ਤੁਸੀਂ ਮੇਰੇ ਬਾਰੇ ਸਹੀ ਗੱਲਾਂ ਨਹੀਂ ਆਖੀਆਂ।
ਪਰ ਮੇਰੇ ਸੇਵਕ ਅੱਯੂਬ ਨੇ ਮੇਰੇ ਬਾਰੇ ਸਹੀ ਗੱਲਾਂ ਆਖੀਆਂ।”
9ਇਸ ਤਰ੍ਹਾਂ ਤੇਮਾਨੀ ਦੇ ਅਲੀਫਜ਼ ਸ਼ੂਹੀ ਦੇ ਬਿਲਦਦ ਅਤੇ
ਨਅਮਾਤੀ ਦੇ ਸੋਫਰ ਨੇ ਯਹੋਵਾਹ ਦੀ ਆਗਿਆ ਮੰਨੀ। ਫਿਰ
ਯਹੋਵਾਹ ਨੇ ਅੱਯੂਬ ਦੀ ਪ੍ਰਾਰਥਨਾ ਸੁਣੀ।
10ਅੱਯੂਬ ਨੇ ਆਪਣੇ ਦੋਸਤਾਂ ਲਈ ਪ੍ਰਾਰਥਾਨਾ ਕੀਤੀ ਅਤੇ
ਯਹੋਵਾਹ ਨੇ ਫਿਰ ਇੱਕ ਵਾਰ ਅੱਯੂਬ ਨੂੰ ਸਫਲ ਬਣਾਇਆ।
ਪਰਮੇਸ਼ੁਰ ਨੇ ਅੱਯੂਬ ਨੂੰ ਪਹਿਲਾਂ ਨਾਲੋਂ ਦੁੱਗਣਾ ਦੱਤਾ। 11ਫਿਰ
ਅੱਯੂਬ ਦੇ ਸਾਰੇ ਭਰਾ ਤੇ ਭੈਣਾਂ ਅਤੇ ਉਹ ਸਾਰੇ ਲੋਕ ਜਿਹੜੇ
ਅੱਯੂਬ ਨੂੰ ਪਹਿਲਾਂ ਹੀ ਜਾਣਦੇ ਸਨ, ਉਸਦੇ ਘਰ ਆਏ। ਉਨ੍ਹਾਂ
ਸਾਰਿਆਂ ਨੇ ਅੱਯੂਬ ਨਾਲ ਦਾਅਵਤ ਖਾਧੀ। ਉਨ੍ਹਾਂ ਨੇ ਅੱਯੂਬ ਨੂੰ
ਹੌਂਸਲਾ ਦਿੱਤਾ ਉਨ੍ਹਾਂ ਨੂੰ ਅਫ਼ਸੋਸ ਸੀ ਕਿ ਯਹੋਵਾਹ ਨੇ ਅੱਯੂਬ ਨੂੰ
ਇੰਨੀ ਵੱਡੀ ਮੁਸੀਬਤ ਵਿੱਚ ਪਾਇਆ। ਹਰ ਬੰਦੇ ਨੇ ਅੱਯੂਬ ਨੂੰ
ਚਾਂਦੀ ਦਾ ਇੱਕ ਸਿੱਕਾ ਅਤੇ ਸੋਨੇ ਦਾ ਛੱਲਾ ਦਿੱਤਾ।
12ਯਹੋਵਾਹ ਨੇ ਅੱਯੂਬ ਨੂੰ ਪਹਿਲਾਂ ਨਾਲੋਂ ਵੀ ਵਧੇਰੇ ਚੀਜ਼ਾਂ ਦੀ
ਅਸੀਸ ਦਿੱਤੀ। ਅੱਯੂਬ ਨੂੰ 14,000 ਭੇਡਾਂ 6000 ਊਠ 2000
ਗਾਵਾਂ ਅਤੇ 1000 ਗਧੀਆਂ ਮਿਲੀਆਂ। 13ਅੱਯੂਬ ਦੇ ਸੱਤ ਪੁੱਤਰ
ਤੇ ਤਿੰਨ ਧੀਆਂ ਵੀ ਹੋਈਆਂ। 14ਅੱਯੂਬ ਨੇ ਪਹਿਲੀ ਧੀ ਦਾ ਨਾਮ
ਯਮੀਮਾਹ ਰੱਖਿਆ। ਅੱਯੂਬ ਨੇ ਦੂਜੀ ਧੀ ਦਾ ਨਾਮ ਕਸੀਆਹ
ਰੱਖਿਆ। ਅਤੇ ਅੱਯੂਬ ਨੇ ਤੀਜੀ ਧੀ ਦਾ ਨਾਮ ਕਰਨ-ਹੱਪੂਕ
ਰੱਖਿਆ। 15ਅੱਯੂਬ ਦੀਆਂ ਧੀਆਂ ਸਾਰੇ ਦੇਸ਼ ਦੀਆਂ ਸਭ ਤੋਂ
ਸੁੰਦਰ ਇਸਤ੍ਰੀਆਂ ਵਿੱਚੋਂ ਸਨ। ਅਤੇ ਅੱਯੂਬ ਨੇ ਆਪਣੀ ਜਾਇਦਾਦ
ਦਾ ਇੱਕ ਹਿੱਸਾ ਆਪਣੀਆਂ ਧੀਆਂ ਨੂੰ ਵੀ ਦਿੱਤਾ, ਉਨ੍ਹਾਂ ਵਿੱਚੋਂ
ਹਰ ਇੱਕ ਨੇ ਆਪਣੇ ਭਰਾਵਾਂ ਵਾਂਗ ਹੀ ਜਾਇਦਾਦ ਦਾ ਹਿੱਸਾ
ਪ੍ਰਾਪਤ ਕੀਤਾ। 16ਇਸ ਤਰ੍ਹਾਂ ਅੱਯੂਬ 140 ਵਰ੍ਹੇ ਹੋਰ ਜੀਵਿਆ।
ਉਸਨੇ ਆਪਣੇ ਬੱਚਿਆ ਆਪਣੇ ਪੋਤਿਆਂ ਆਪਣੇ ਪੜ-ਪੋਤਿਆਂ
ਅਤੇ ਆਪਣੀ ਚੌਥੀ ਪੀੜੀ ਨੂੰ ਵੀ ਦੇਖਿਆ। 17ਅੱਯੂਬ ਬਹੁਤ
ਬਜ਼ੁਰਗ ਅਵਸਥਾ ਤੱਕ, ਇੱਕ ਅਜਿਹੇ ਆਦਮੀ ਵਾਂਗ ਜੀਵਿਆ
ਜਿਸਨੇ ਇੱਕ ਚੰਗੀ ਅਤੇ ਲੰਮੀ ਉਮਰ ਭੋਗੀ ਹੋਵੇ।

# ਜ਼ਬੂਰ

## ਪਹਿਲਾ ਭਾਗ

### ਜ਼ਬੂਰ 1

1ਉਹ ਵਿਅਕਤੀ ਵਡਭਾਗਾ ਹੈ ਜਿਹੜਾ ਬੁਰੇ ਬੰਦਿਆਂ ਦੀਆਂ ਸਲਾਹਾਂ ਨਹੀਂ ਲੈਂਦਾ ਅਤੇ ਜਿਹੜਾ ਪਾਪੀਆਂ ਵਾਂਙ ਨਹੀਂ ਜਿਉਂਦਾ। ਅਤੇ ਉਨ੍ਹਾਂ ਲੋਕਾਂ ਨਾਲ ਨਹੀਂ ਰਲਦਾ ਜਿਹੜੇ ਪਰਮੇਸ਼ੁਰ ਨੂੰ ਮਾਨ ਨਹੀਂ ਦਿੰਦੇ।

2ਇੱਕ ਚੰਗਾ ਵਿਅਕਤੀ, ਯਹੋਵਾਹ ਦੇ ਉਪਦੇਸ਼ਾਂ ਨੂੰ ਪਿਆਰ ਕਰਦਾ, ਅਤੇ ਉਹ ਉਨ੍ਹਾਂ ਤੇ ਦਿਨ ਰਾਤ ਸੋਚ ਵਿਚਾਰ ਕਰਦਾ ਹੈ।

3ਇਸ ਤਰ੍ਹਾਂ ਉਹ ਉਸ ਰੁੱਖ ਵਾਂਙ ਬਲਵਾਨ ਬਣ ਜਾਂਦਾ ਹੈ ਜਿਹੜਾ ਨਦੀ ਦੇ ਕਿਨਾਰੇ ਉੱਤੇ ਬਰਾਬਰੀ ਨਾਲ ਵਧਦਾ ਹੈ। ਅਤੇ ਉਹ ਰੁੱਖ ਉਪਯੁਕਤ ਸਮੇਂ ਤੇ ਫ਼ਲ ਦਿੰਦਾ ਹੈ। ਉਹ ਉਸ ਰੁੱਖ ਵਰਗਾ ਹੈ ਜਿਸਦੇ ਪੱਤੇ ਨਹੀਂ ਸੁੱਕਦੇ ਅਤੇ ਉਹ ਆਪਣੇ ਹਰ ਅਮਲ ਵਿੱਚ ਫ਼ਲਦਾਇਕ ਹੋ ਜਾਂਦਾ ਹੈ।

4ਪਰ ਬੁਰੇ ਵਿਅਕਤੀ ਇਸ ਤਰ੍ਹਾਂ ਨਹੀਂ ਹਨ। ਬੁਰੇ ਵਿਅਕਤੀ ਉਸ ਤੂੜੀ ਵਰਗੇ ਹਨ ਜਿਹੜੀ ਹਵਾ ਦੇ ਨਾਲ ਉੱਡ ਜਾਂਦੀ ਹੈ।

5ਜੇ ਨੇਕ ਬੰਦੇ ਕਿਸੇ ਅਦਾਲਤੀ ਮੁਕੱਦਮੇ ਦਾ ਨਿਰਣਾ ਕਰਨ ਲਈ ਇਕੱਠੇ ਹੁੰਦੇ ਹਨ, ਤਾਂ ਬੁਰੇ ਵਿਅਕਤੀਆਂ ਨੂੰ ਬੁਰੇ ਅਮਲਾਂ ਵਾਸਤੇ ਦੋਸ਼ੀ ਠਹਿਰਾਇਆ ਜਾਵੇਗਾ। ਉਨ੍ਹਾਂ ਪਾਪੀਆਂ ਦਾ ਨਿਰਣਾ ਬੇਕਸੂਰਾਂ ਵਾਂਙ ਨਹੀਂ ਹੋਵੇਗਾ।

6ਕਿਉਂ? ਕਿਉਂ ਕਿ ਯਹੋਵਾਹ, ਚੰਗੇ ਬੰਦਿਆਂ ਦੀ ਰੱਖਿਆ ਕਰਦਾ ਹੈ, ਪਰ ਬੁਰੇ ਵਿਅਕਤੀਆਂ ਨੂੰ ਖਤਮ ਕਰਦਾ ਹੈ।

### ਜ਼ਬੂਰ 2

1ਪਰਾਈਆਂ ਕੌਮਾਂ ਦੇ ਲੋਕ ਇੰਨੇ ਕ੍ਰੋਧ ਵਿੱਚ ਕਿਉਂ ਹਨ? ਉਹ ਐਸੀਆਂ ਯੋਜਨਾਵਾਂ ਕਿਉਂ ਬਣਾ ਰਹੇ ਹਨ ਜਿਹੜੀਆਂ ਵਿਅਰਥ ਹਨ?

2ਉਨ੍ਹਾਂ ਦੇ ਰਾਜੇ ਅਤੇ ਆਗੂ ਯਹੋਵਾਹ ਦੇ ਖ਼ਿਲਾਫ਼ ਅਤੇ ਉਸ ਰਾਜੇ ਦੇ ਖ਼ਿਲਾਫ਼ ਲੜਨ ਲਈ ਇੱਕ ਜੁੱਟ ਹੋ ਗਏ ਹਨ ਜੋ ਉਸ ਦੁਆਰਾ ਚੁਣਿਆ ਗਿਆ ਹੈ।

3ਉਨ੍ਹਾਂ ਆਗੂਆਂ ਨੇ ਆਖਿਆ, "ਯਹੋਵਾਹ ਦੇ ਖ਼ਿਲਾਫ਼ ਨਾਲੇ ਉਸ ਰਾਜੇ ਦੇ ਖ਼ਿਲਾਫ਼ ਵਿਦ੍ਰੋਹ ਕਰੀਏ ਜੋ ਉਸ ਦੁਆਰਾ ਚੁਣਿਆ ਗਿਆ ਹੈ। ਆਓ! ਆਪਾਂ ਇਨ੍ਹਾਂ ਬੰਧਨਾਂ ਨੂੰ ਵੱਢ ਸੁੱਟੀਏ ਜਿਨ੍ਹਾਂ ਨੇ ਸਾਨੂੰ ਬੰਨ੍ਹ ਰੱਖਿਆ ਹੈ ਅਤੇ ਉਨ੍ਹਾਂ ਤੋਂ ਆਜ਼ਾਦ ਹੋ ਜਾਈਏ।"

4ਪਰ ਮੇਰਾ ਮਾਲਕ, ਸਵਰਗ ਦਾ ਰਾਜਾ, ਉਨ੍ਹਾਂ ਲੋਕਾਂ ਉੱਤੇ ਹੱਸਦਾ ਹੈ।

5-6ਪਰਮੇਸ਼ੁਰ ਗੁੱਸੇ ਹੈ ਅਤੇ ਉਨ੍ਹਾਂ ਲੋਕਾਂ ਨੂੰ ਦੱਸਦਾ ਹੈ, "ਇਹ ਮੈਂ ਹੀ ਸੀ ਜਿਸ ਨੇ ਉਸ ਆਦਮੀ ਨੂੰ ਰਾਜਾ ਹੋਣ ਲਈ ਚੁਣਿਆ ਸੀ। ਅਤੇ "ਉਹ ਪਰਬਤ ਸੀਯੋਨ ਉੱਤੇ ਰਾਜ ਕਰੇਗਾ।" ਸੀਯੋਨ ਮੇਰਾ ਪਵਿੱਤਰ ਪਰਬਤ ਹੈ।" ਅਤੇ ਇਸ ਨਾਲ ਉਹ ਆਗੂ ਭੈਭੀਤ ਹੋ ਰਹੇ ਹਨ।

7ਹੁਣ ਮੈਂ ਤੁਹਾਨੂੰ ਪਰਮੇਸ਼ੁਰ ਦੇ ਕਰਾਰ ਬਾਰੇ ਦੱਸਾਂਗਾ। ਪਰਮੇਸ਼ੁਰ ਨੇ ਮੈਨੂੰ ਆਖਿਆ! "ਅੱਜ ਤੋਂ ਮੈਂ ਤੇਰਾ ਪਿਤਾ ਹਾਂ! ਅਤੇ ਤੂੰ ਮੇਰਾ ਪੁੱਤਰ ਹੈਂ।

8ਤੁਸੀਂ ਮੈਥੋਂ ਜਿਸ ਕਾਸੇ ਦੀ ਵੀ ਮੰਗ ਕਰੋਂਗੇ, ਮੈਂ ਤੁਹਾਨੂੰ ਸਾਰੀਆਂ ਕੌਮਾਂ ਦੇ ਦਿਆਂਗਾ। ਸਾਰੀ ਧਰਤੀ ਦੇ ਲੋਕ ਤੇਰੇ ਆਪਣੇ ਹੋਣਗੇ।

9ਉਨ੍ਹਾਂ ਕੌਮਾਂ ਨੂੰ ਤਬਾਹ ਕਰਨ ਯੋਗ ਹੋਵੇਂਗਾ, ਜਿਵੇਂ ਲੋਹੇ ਦਾ ਡੰਡਾ ਮਿੱਟੀ ਦੇ ਗਮਲਿਆਂ ਨੂੰ ਚਕਨਾਚੂਰ ਕਰਨ ਦੇ ਯੋਗ ਹੁੰਦਾ ਹੈ।"

10ਇਸੇਲਈ, ਰਾਜਿਓ ਤੁਸੀਂ ਸਿਆਣੇ ਬਣੋ। ਤੁਸੀਂ ਸਾਰੇ ਆਗੂਓ, ਇਹ ਸਬਕ ਸਿੱਖ ਲਓ।

11ਯਹੋਵਾਹ ਨੂੰ ਸ਼ਰਧਾ ਨਾਲ ਮੰਨੋ।

12ਦਰਸ਼ਾਉ ਕਿ ਤੁਸੀਂ ਸਾਰੇ ਪਰਮੇਸ਼ੁਰ ਦੇ ਪੁੱਤਰ ਨੂੰ ਵਫ਼ਾਦਾਰ ਹੋ। ਜੇ ਤੁਸੀਂ ਅਜਿਹਾ ਨਹੀਂ ਕਰੋਂਗੇ, ਉਹ ਗੁੱਸੇ ਹੋਵੇਗਾ ਅਤੇ ਤੁਹਾਨੂੰ ਖਤਮ ਕਰ ਦੇਵੇਗਾ। ਉਹ ਵਡਭਾਗੇ ਹਨ ਜਿਹੜੇ ਪਰਮੇਸ਼ੁਰ ਵਿੱਚ ਯਕੀਨ ਰੱਖਦੇ ਹਨ। ਪਰ ਹੋਰਾਂ ਨੂੰ ਹੁਸ਼ਿਆਰ ਰਹਿਣਾ ਚਾਹੀਦਾ ਹੈ। ਯਹੋਵਾਹ ਆਪਣਾ ਗੁੱਸਾ ਦਰਸਾਉਣ ਲਈ ਤਿਆਰ ਹੈ।

### ਜ਼ਬੂਰ 3

*ਇਹ ਦਾਊਦ ਦਾ ਗੀਤ ਹੈ ਜਦੋਂ ਉਹ ਆਪਣੇ ਪੁੱਤਰ ਐਬਸਾਲੋਨ ਕੋਲੋਂ ਭੱਜ ਗਿਆ ਸੀ।*

1"ਹੇ ਯਹੋਵਾਹ, ਮੇਰੇ ਕਈ ਦੁਸ਼ਮਣ ਹਨ। ਬਹੁਤ ਲੋਕੀ ਮੇਰੇ ਖ਼ਿਲਾਫ਼ ਹੋ ਗਏ ਨੇ।"

2ਬਹੁਤ ਲੋਕੀਂ ਮੇਰੇ ਬਾਰੇ ਬੁਰੀਆਂ ਗੱਲਾਂ ਕਰ ਰਹੇ ਹਨ। ਉਹ ਲੋਕ ਅਖਦੇ ਨੇ, "ਪਰਮੇਸ਼ੁਰ ਇਸਨੂੰ ਨਹੀਂ ਬਚਾਵੇਗਾ!"

3ਪਰ, ਹੇ ਯਹੋਵਾਹ, ਤੂੰ ਮੇਰੀ ਢਾਲ ਹੈਂ। ਤੂੰ ਮੇਰੀ ਮਹਿਮਾ ਹੈਂ। ਹੇ ਯਹੋਵਾਹ ਤੇਰੇ ਨਾਲ ਹੀ ਮੇਰਾ ਸਿਰ ਉੱਚਾ ਹੈ।

4ਮੈਂ ਯਹੋਵਾਹ ਨੂੰ ਪ੍ਰਾਰਥਨਾ ਕਰਾਂਗਾ ਤੇ ਉਹ ਮੈਨੂੰ ਆਪਣੇ ਪਵਿੱਤਰ ਪਰਬਤ ਉੱਤੋਂ ਉੱਤਰ ਦੇਵੇਗਾ।

5ਹੁਣ ਮੈਂ ਪੱਥਰ ਉੱਤੇ ਪੈ ਕੇ ਆਰਾਮ ਕਰ ਸਕਦਾ ਹਾਂ, ਅਤੇ ਮੈਂ ਜਾਣਦਾ ਹਾਂ ਕਿ ਮੈਂ ਜਾਗ ਪਵਾਂਗਾ। ਕਿਉਂ? ਕਿਉਂ ਕਿ ਯਹੋਵਾਹ ਮੈਨੂੰ ਕੱਜਦਾ ਹੈ ਤੇ ਉਹ ਮੈਨੂੰ ਆਸਰਾ ਦਿੰਦਾ ਹੈ!

6ਹਜ਼ਾਰਾਂ ਸਿਪਾਹੀਆਂ ਨੂੰ ਮੈਨੂੰ ਘੇਰ ਲੈਣ ਦਿਉ ਮੈਂ ਉਨ੍ਹਾਂ ਦੁਸ਼ਮਣਾਂ ਤੋਂ ਨਹੀਂ ਡਰਾਂਗਾ।

7ਯਹੋਵਾਹ, ਉੱਠੋ! ਮੇਰੇ ਪਰਮੇਸ਼ੁਰ ਆਕੇ ਮੈਨੂੰ ਬਚਾਓ! ਤੁਸੀਂ ਬਹੁਤ ਬਲਵਾਨ ਹੋਂ! ਤੁਹਾਡਾ ਇੱਕ ਵੀ ਥੱਪੜ ਮੇਰੇ ਦੁਸ਼ਮਣਾਂ ਦੇ ਸਾਰੇ ਦੰਦ ਤੋੜਨ ਲਈ ਕਾਫ਼ੀ ਹੈ।

8ਹੇ ਯਹੋਵਾਹ, ਜਿੱਤ ਤੇਰੀ ਹੀ ਹੈ! ਕਿਰਪਾ ਕਰਕੇ ਅਪਣਿਆਂ ਲੋਕਾਂ ਨੂੰ ਅਸੀਸ ਦਿਉ।

## ਜ਼ਬੂਰ 4

*ਨਿਰਦੇਸ਼ਕ ਲਈ। ਤਾਰਾਂ ਵਾਲੇ ਸਾਜ਼ਾਂ ਨਾਲ ਦਾਊਦ ਦਾ ਗੀਤ।*

1ਮੇਰੇ ਚੰਗੇ ਯਹੋਵਾਹ, ਮੈਂ ਜਦੋਂ ਵੀ ਪ੍ਰਾਰਥਨਾ ਕਰਾਂ ਸੁਣ ਲਵੀਂ! ਮੇਰੀ ਪ੍ਰਾਰਥਨਾ ਸੁਣ ਲਵੀਂ ਤੇ ਮੇਰੇ ਉੱਤੇ ਦਯਾਵਾਨ ਹੋਈਂ! ਮੈਨੂੰ ਮੇਰੀਆਂ ਮੁਸੀਬਤਾਂ ਤੋਂ ਰਾਹਤ ਦੇਵੀਂ!

2ਹੇ ਆਦਮੀਓ, ਕਿੰਨਾ ਕੁ ਚਿਰ ਤੁਸੀਂ ਮੇਰੇ ਬਾਰੇ ਮੰਦਾ ਬੋਲੋਂਗੇ? ਤੁਸੀਂ ਮੇਰੇ ਬਾਰੇ ਦੱਸਣ ਲਈ ਨਵੇਂ ਨਵੇਂ ਝੂਠਾਂ ਨੂੰ ਲੱਭਦੇ ਹੋਂ। ਤੁਹਾਨੂੰ ਉਨ੍ਹਾਂ ਝੂਠਾਂ ਨੂੰ ਦੱਸਣਾ ਪਿਆਰਾ ਲਗਦਾ ਹੈ। ਸਲਹ।

3ਤੁਸੀਂ ਚੰਗੀ ਤਰ੍ਹਾਂ ਜਾਣਦੇ ਹੋਂ ਕਿ ਯਹੋਵਾਹ ਆਪਣੇ ਚੰਗੇ ਬੰਦਿਆਂ ਦੀ ਆਵਾਜ਼ ਨੂੰ ਸੁਣਦਾ ਹੈ। ਇਸੇ ਲਈ ਯਹੋਵਾਹ ਮੈਨੂੰ ਵੀ ਸੁਣਦਾ ਹੈ, ਜਦੋਂ ਵੀ ਮੈਂ ਉਸ ਨੂੰ ਪ੍ਰਾਰਥਨਾ ਕਰਦਾ ਹਾਂ।

4ਜੇਕਰ ਕੋਈ ਚੀਜ਼ ਤੁਹਾਨੂੰ ਪਰੇਸ਼ਾਨ ਕਰਦੀ ਹੈ। ਜਦੋਂ ਤੁਸੀਂ ਗੁੱਸੇ ਹੁੰਦੇ ਹੋ, ਪਾਪ ਨਾ ਕਰੋ। ਜਦੋਂ ਤੁਸੀਂ ਆਪਣੇ ਬਿਸਤਰੇ ਤੇ ਲੇਟਦੇ ਹੋ ਇਨ੍ਹਾਂ ਗੱਲਾਂ ਬਾਰੇ ਸੋਚ ਵਿਚਾਰ ਕਰੋ ਤੇ ਫ਼ੇਰ ਨਿਸ਼ਚਿੰਤ ਹੋ ਜਾਓ।

5ਯਹੋਵਾਹ ਵਿੱਚ ਯਕੀਨ ਰੱਖੋ ਅਤੇ ਧਰਮੀ ਗੱਲਾਂ ਕਰੋ।

6ਬਹੁਤ ਲੋਕੀਂ ਪੁੱਛਦੇ ਹਨ, "ਸਾਨੂੰ ਪਰਮੇਸ਼ੁਰ ਦੀ ਚੰਗਿਆਈ ਕੌਣ ਵਿਖਾਵੇਗਾ? ਹੇ ਯਹੋਵਾਹ, ਅਸੀਂ ਤੁਹਾਡੀ ਕ੍ਰਿਪਾਲਤਾ ਮਾਣ ਸਕੀਏ!"

7ਯਹੋਵਾਹ ਤੂੰ ਮੈਨੂੰ ਬਹੁਤ ਖੁਸ਼ ਕੀਤਾ ਹੈ! ਮੈਂ ਹੁਣ ਉਨ੍ਹਾਂ ਦਿਨਾਂ ਨਾਲੋਂ ਵਧੇਰੇ ਖੁਸ਼ ਹਾਂ ਜਦੋਂ ਅਸੀਂ ਵਾਢੀ ਕਰਦੇ ਹਾਂ। ਉਹ ਦਿਨ ਜਦੋਂ ਅਸੀਂ ਜਸ਼ਨ ਮਨਾਉਂਦੇ ਹਾਂ, ਕਿਉਂ ਕਿ ਉਨ੍ਹਾਂ ਦਿਨਾਂ ਵਿੱਚ ਸਾਡੇ ਕੋਲ ਵਧੇਰੇ ਅਨਾਜ ਤੇ ਵਧੇਰੇ ਦਾਖਰਸ ਹੁੰਦਾ ਹੈ।

8ਮੈਂ ਸ਼ਾਂਤੀ ਨਾਲ ਸੌਂਦਾ ਹਾਂ। ਕਿਉਂ? ਕਿਉਂ ਕਿ ਹੇ ਯਹੋਵਾਹ, ਤੂੰ ਮੈਨੂੰ ਸੁਰੱਖਿਅਤ ਰੱਖਦਾ ਹੈਂ ਜਦੋਂ ਮੈਂ ਨੀਂਦਰ ਵਿੱਚ ਹੁੰਦਾ ਹਾਂ।

## ਜ਼ਬੂਰ 5

*ਨਿਰਦੇਸ਼ਕ ਲਈ। ਬੰਸਰੀਆਂ ਦੇ ਨਾਲ ਗਾਉਣ ਵਾਲਾ। ਦਾਊਦ ਦਾ ਇੱਕ ਗੀਤ।*

1ਹੇ ਯਹੋਵਾਹ, ਮੇਰੇ ਸ਼ਬਦਾਂ ਨੂੰ ਸੁਣੋ। ਸਮਝੋ, ਮੈਂ ਕੀ ਆਖਣਾ ਚਾਹ ਰਿਹਾ ਹਾਂ।

2ਮੇਰੇ ਪਰਮੇਸ਼ੁਰ ਅਤੇ ਮੇਰੇ ਰਾਜੇ, ਮੇਰੀ ਪ੍ਰਾਰਥਨਾ ਨੂੰ ਸੁਣ।

3ਹੇ ਯਹੋਵਾਹ, ਹਰ ਰੋਜ਼ ਅਮ੍ਰਿਤ ਵੇਲੇ ਮੈਂ ਤੈਨੂੰ ਇੱਕ ਸੁਗਾਤ ਅਰਪਣ ਕਰਦਾ ਹਾਂ ਅਤੇ ਤੇਰੇ ਵੱਲ ਸਹਾਇਤਾ ਲਈ ਤੱਕਦਾ ਹਾਂ। ਅਤੇ ਹਰ ਰੋਜ਼ ਅਮ੍ਰਿਤ ਵੇਲੇ ਤੂੰ ਮੇਰੀਆਂ ਪ੍ਰਾਰਥਨਾਵਾਂ ਨੂੰ ਸੁਣਦਾ ਹੈਂ।

4ਹੇ ਪਰਮੇਸ਼ੁਰ, ਤੁਸੀਂ ਮੰਦੇ ਲੋਕਾਂ ਨੂੰ ਆਪਣੇ ਨੇੜੇ ਪਸੰਦ ਨਹੀਂ ਕਰਦੇ। ਮੰਦੇ ਲੋਕ ਤੇਰੀ ਉਪਾਸਨਾ ਨਹੀਂ ਕਰ ਸਕਦੇ।

5ਮੂਰਖ ਤੇਰੇ ਨਜ਼ਦੀਕ ਨਹੀਂ ਆ ਸਕਦੇ। ਤੁਸੀਂ ਉਨ੍ਹਾਂ ਨੂੰ ਨਫ਼ਰਤ ਕਰਦੇ ਹੋਂ ਜਿਹੜੇ ਬਦੀ ਕਰਦੇ ਹਨ।

6ਤੁਸੀਂ ਉਨ੍ਹਾਂ ਲੋਕਾਂ ਨੂੰ ਮਾਰ ਦਿੰਦੇ ਹੋ ਜਿਹੜੇ ਝੂਠ ਬੋਲਦੇ ਹਨ। ਤੁਸੀਂ ਉਨ੍ਹਾਂ ਲੋਕਾਂ ਨੂੰ ਨਫ਼ਰਤ ਕਰਦੇ ਹੋ ਜਿਹੜੇ ਦੂਸਰਿਆਂ ਨੂੰ ਨੁਕਸਾਨ ਪਹੁੰਚਾਣ ਲਈ ਗੁਪਤ ਯੋਜਨਾਵਾਂ ਬਨਾਉਂਦੇ ਹਨ।

7ਪਰ ਯਹੋਵਾਹ, ਤੇਰੀ ਵੱਡੀ ਮਿਹਰ ਕਾਰਣ, ਮੈਂ ਤੇਰੇ ਮੰਦਰ ਆਵਾਂਗਾ। ਮੈਂ ਤੇਰੇ ਪਵਿੱਤਰ ਮੰਦਰ ਨੂੰ ਡਰ ਅਤੇ ਸ਼ਰਧਾ ਨਾਲ ਆਪਣਾ ਸੀਸ ਝੁਕਾਵਾਂਗਾ। ਯਹੋਵਾਹ।

8ਹੇ ਯਹੋਵਾਹ, ਲੋਕੀਂ ਸਿਰਫ਼ ਮੇਰੀਆਂ ਕਮਜ਼ੋਰੀਆਂ ਨੂੰ ਹੀ ਲੱਭਦੇ ਹਨ। ਇਸ ਲਈ ਮੈਨੂੰ ਆਪਣੇ ਜੀਵਨ ਦੀ ਸਹੀ ਜਾਂਚ ਸਿਖਾ ਤਾਂ ਕਿ ਉਸ ਦਾ ਅਨੁਸਰਣ ਕਰਨਾ ਮੇਰੇ ਲਈ ਸੁਖਾਲਾ ਹੋਵੇ।

9ਉਹ ਲੋਕ ਸੱਚ ਨਹੀਂ ਆਖਦੇ। ਉਹ ਲੋਕ ਝੂਠੇ ਹਨ ਜਿਹੜੇ ਸੱਚ ਨੂੰ ਮਰੋੜਦੇ ਹਨ। ਉਨ੍ਹਾਂ ਦੇ ਮੂੰਹ ਖਾਲੀ ਕਬਰਾਂ ਵਰਗੇ ਹਨ। ਭਾਵੇਂ ਉਹ ਹੋਰਨਾਂ ਨੂੰ ਮਿੱਠੇ ਸ਼ਬਦ ਬੋਲਦੇ ਹਨ, ਉਹ ਸਿਰਫ਼ ਉਨ੍ਹਾਂ ਨੂੰ ਫ਼ਸਾਉਣ ਅਤੇ ਨੁਕਸਾਨ ਪੁਹੰਚਾਣ ਦੀਆਂ ਹੀ ਵਿਉਂਤਾ ਬਣਾਉਂਦੇ ਹਨ।

10ਉਨ੍ਹਾਂ ਨੂੰ ਸਜ਼ਾ ਦਿਉ, ਪਰਮੇਸ਼ੁਰ! ਉਨ੍ਹਾਂ ਨੂੰ ਖੁਦ ਆਪਣੇ ਹੀ ਜਾਲ ਵਿੱਚ ਫ਼ਸ ਜਾਣ ਦਿਉ। ਉਹ ਲੋਕ ਤੁਹਾਡੇ ਵਿਰੁੱਧ ਖੜੇ ਹੋ ਗਏ ਹਨ। ਉਨ੍ਹਾਂ ਨੂੰ ਉਨ੍ਹਾਂ ਦੇ ਅਨੇਕਾਂ ਪਾਪਾਂ ਲਈ ਸਜ਼ਾ ਦਿਉ।

11ਪਰ ਜਿਹੜੇ ਲੋਕ ਪਰਮੇਸ਼ੁਰ ਵਿੱਚ ਯਕੀਨ ਰੱਖਦੇ ਹਨ, ਉਨ੍ਹਾਂ ਨੂੰ ਪ੍ਰਸੰਨ ਹੋਣ ਦਿਉ। ਉਨ੍ਹਾਂ ਨੂੰ ਸਦਾ ਲਈ ਖੁਸ਼ ਹੋਣ ਦਿਉ! ਹੇ ਪਰਮੇਸ਼ੁਰ, ਸਾਨੂੰ ਬਚਾਓ ਤੇ ਉਨ੍ਹਾਂ ਨੂੰ ਬਲ ਦਿਉ ਜਿਹੜੇ ਤੇਰੇ ਨਾਮ ਨੂੰ ਪਿਆਰ ਕਰਦੇ ਹਨ।

12ਹੇ ਯਹੋਵਾਹ, ਜਦੋਂ ਤੁਸੀਂ ਚੰਗੇ ਲੋਕਾਂ ਦਾ ਭਲਾ ਕਰਦੇ ਹੋਂ। ਤੁਸੀਂ ਇੱਕ ਢਾਲ ਦੀ ਤਰ੍ਹਾਂ ਉਨ੍ਹਾਂ ਦੀ ਰੱਛਿਆ ਕਰਦੇ ਹੋ।

## ਜ਼ਬੂਰ 6

*ਨਿਰਦੇਸ਼ਕ ਲਈ। 'ਸ਼ੇਮਿਨਿਥ'* ਨਾਲ ਵਜਾਏ ਜਾਣ ਵਾਲੇ ਤਾਰਾਂ ਵਾਲੇ ਸਾਜ਼ਾਂ ਨਾਲ। ਦਾਊਦ ਦਾ ਇੱਕ ਗੀਤ।*

1ਯਹੋਵਾਹ, ਮੈਨੂੰ ਗੁੱਸੇ ਨਾਲ ਠੀਕ ਨਾ ਕਰੋ। ਗੁੱਸੇ ਨਾ ਹੋਵੋ, ਮੈਨੂੰ ਸਜ਼ਾ ਨਾ ਦੇਵੋ ਅਤੇ ਮੈਨੂੰ ਧੀਰਜ ਨਾਲ ਠੀਕ ਕਰੋ।

2ਯਹੋਵਾਹ, ਮੇਰੇ ਉੱਤੇ ਦਇਆ ਕਰੋ, ਮੈਂ ਬਿਮਾਰ ਤੇ ਕਮਜ਼ੋਰ ਹਾਂ। ਮੈਨੂੰ ਤੰਦਰੁਸਤੀ ਬਖਸ਼ੋ! ਮੇਰੀ ਹੱਡੀਆਂ ਬਲਹੀਣ ਹੋ ਗਈਆਂ ਹਨ।

---

**'ਸ਼ੇਮਿਨਿਥ'** ਇਹ ਇੱਕ ਖਾਸ ਸਾਜ਼, ਖਾਸ ਤਰੀਕੇ ਨਾਲ ਇੱਕ ਸਾਜ਼ ਨੂੰ ਵਜਾਉਣਾ, ਜਾਂ ਉਨ੍ਹਾਂ ਵਿੱਚੋਂ ਇੱਕ ਸਜ਼ੂਹ ਵੀ ਹੋ ਸਕਦਾ ਹੈ ਜਿਨ੍ਹਾਂ ਨੇ ਮੰਦਰ ਦੀਆਂ ਸਭਾਵਾਂ ਵਿੱਚ ਰਬਾਬ ਵਜਾਏ ਸਨ। 1ਇਸਹਾਸ 15:21.

3ਮੇਰਾ ਸਾਰਾ ਸ਼ਰੀਰ ਕੰਬ ਰਿਹਾ ਹੈ। ਯਹੋਵਾਹ, ਮੈਨੂੰ ਚੰਗਾ ਕਰਨ ਲਈ ਤੁਸੀਂ ਕਿੰਨਾ ਸਮਾਂ ਲਵੋਂਗੇ?

4ਯਹੋਵਾਹ ਕਿਰਪਾ ਕਰਕੇ ਜਾਓ, ਅਤੇ ਮੈਨੂੰ ਸਵਸਥ ਬਣਾਓ! ਤੁਸੀਂ ਬਹੁਤ ਕ੍ਰਿਪਾਲੂ ਹੋ, ਇਸਲਈ ਮੇਰੀ ਰੱਖਿਆ ਕਰੋ।

5ਮੁਰਦੇ ਆਪਣੀਆਂ ਕਬਰਾਂ ਵਿੱਚ ਤੁਹਾਨੂੰ ਯਾਦ ਨਹੀਂ ਕਰਦੇ। ਅਤੇ ਜਿਹੜੇ ਲੋਕ ਮ੍ਰਿਤੂ ਲੋਕ ਵਿੱਚ ਹਨ, ਤੇਰੀ ਉਸਤਤਿ ਨਹੀਂ ਕਰਦੇ।

6ਯਹੋਵਾਹ, ਮੈਂ ਸਾਰੀ ਰਾਤ ਤੁਹਾਨੂੰ ਪ੍ਰਾਰਥਨਾ ਕੀਤੀ ਅਤੇ ਮੇਰੇ ਹੰਝੂਆਂ ਨਾਲ ਮੇਰਾ ਬਿਸਤਰਾ ਭਿੱਜ ਗਿਆ ਹੈ। ਮੇਰੇ ਹੰਝੂ ਬਿਸਤਰੇ ਵਿੱਚੋਂ ਚੋ ਰਹੇ ਹਨ। ਮੈਂ ਤੇਰੇ ਅੱਗੇ ਰੋ ਰਿਹਾ ਸਾਂ ਅਤੇ ਇਸਲਈ ਮੈਂ ਕਮਜ਼ੋਰ ਹੋ ਗਿਆਂ।

7ਮੇਰੇ ਦੁਸ਼ਮਣਾਂ ਨੇ ਮੈਨੂੰ ਬਹੁਤ ਦੁੱਖ ਦਿੱਤੇ ਹਨ। ਇਸੇ ਗੱਲੋਂ ਮੈਂ ਬਹੁਤ ਦੁਖੀ ਤੇ ਉਦਾਸ ਹਾਂ। ਕਿਉਂ ਜੁ ਮੈਂ ਆਪਣੇ ਦੁੱਖਾਂ ਕਾਰਣ ਰੋ ਰਿਹਾ ਸੀ ਮੇਰੀਆਂ ਅੱਖਾਂ ਧੁੰਦਲੀਆਂ ਤੇ ਕਮਜ਼ੋਰ ਹੋ ਗਈਆਂ ਹਨ।

8ਤੁਸੀਂ ਬਦ ਲੋਕੋ, ਦੂਰ ਚਲੇ ਜਾਓ! ਕਿਉਂ? ਕਿਉਂ ਕਿ ਯਹੋਵਾਹ ਨੇ ਮੇਰੀਆਂ ਚੀਕਾਂ ਸੁਣ ਲਈਆਂ ਹਨ।

9ਯਹੋਵਾਹ ਨੇ ਮੇਰੀ ਪ੍ਰਾਰਥਨਾ ਸੁਣ ਲਈ ਹੈ ਅਤੇ ਸੁਨਣ ਤੋਂ ਬਾਅਦ ਯਹੋਵਾਹ ਨੇ ਸੁਣ ਕੇ ਮੇਰੀ ਪ੍ਰਾਰਥਨਾ ਕਬੂਲ ਕਰ ਲਈ ਹੈ।

10ਮੇਰੇ ਸਾਰੇ ਦੁਸ਼ਮਣ ਦੁਖੀ ਤੇ ਨਾ ਉਮੀਦ ਹੋਣਗੇ। ਨਿਸ਼ਚਿਤ ਹੀ ਅਚਾਨਕ ਕੁਝ ਵਾਪਰੇਗਾ, ਅਤੇ ਉਹ ਸਾਰੇ ਲੋਕ ਸ਼ਰਮ ਨਾਲ ਮੁੜ ਜਾਣਗੇ।

## ਜ਼ਬੂਰ 7

*ਦਾਊਦ ਦਾ ਇੱਕ ਗੀਤ, ਜਿਹੜਾ ਉਸਨੇ ਯਹੋਵਾਹ ਨੂੰ ਸੁਣਾਇਆ ਸੀ। ਇਹ ਗੀਤ ਕਿਸ਼ ਬਾਰੇ ਹੈ* ਜੋ ਕਿ ਬਿਨਯਾਮਿਨ ਦੇ ਪਰਿਵਾਰਿਕ ਸਮੂਹ ਵਿੱਚੋਂ ਸੀ।*

1ਹੇ ਯਹੋਵਾਹ, ਮੇਰੇ ਪਰਮੇਸ਼ੁਰ, ਮੈਂ ਤੇਰੇ ਵਿੱਚ ਸ਼ਰਨ ਲੈਂਦਾ ਹਾਂ। ਮੈਨੂੰ ਉਨ੍ਹਾਂ ਲੋਕਾਂ ਤੋਂ ਬਚਾ ਜਿਹੜੇ ਮੇਰੇ ਪਿੱਛੇ ਹਨ। ਮੈਨੂੰ ਬਚਾਓ!

2ਜੇ ਤੂੰ ਮੈਨੂੰ ਨਹੀਂ ਬਚਾਵੇਂਗਾ, ਮੈਂ ਸ਼ੇਰ ਦੁਆਰਾ ਫ਼ੜੇ ਅਤੇ ਧੂਏ ਜਾਣ ਵਾਲੇ ਜਾਨਵਰ ਵਰਗਾ ਹੋਵਾਂਗਾ। ਜਿਸ ਨੂੰ ਕੋਈ ਵੀ ਨਹੀਂ ਬਚਾਉਂਦਾ।

3ਯਹੋਵਾਹ ਮੇਰੇ ਪਰਮੇਸ਼ੁਰ, ਮੈਂ ਕੋਈ ਮੰਦਾ ਕੰਮ ਨਹੀਂ ਕੀਤਾ। ਮੈਂ ਵਾਅਦਾ ਕਰਦਾ ਹਾਂ ਮੈਂ ਕੋਈ ਵੀ ਗਲਤ ਕੰਮ ਨਹੀਂ ਕੀਤਾ!

4ਮੈਂ ਆਪਣੇ ਕਿਸੇ ਵੀ ਸਹਾਇਕ ਦਾ ਮੰਦਾ ਨਹੀਂ ਕੀਤਾ। ਅਤੇ ਨਾ ਹੀ ਆਪਣੇ ਸਹਾਇਕ ਦੇ ਦੁਸ਼ਮਣਾਂ ਦੀ ਕੋਈ ਮਦਦ ਨਹੀਂ ਕੀਤੀ ਹੈ।

5ਜੇ ਇਹ ਸੱਚ ਨਹੀਂ ਹੈ, ਤਾਂ ਮੈਨੂੰ ਸਜ਼ਾ ਦੇਵੋ। ਮੇਰੇ ਦੁਸ਼ਮਣ ਨੂੰ ਮੇਰਾ ਪਿੱਛਾ ਕਰਨ ਦਿਉ, ਤੇ ਉਸ ਨੂੰ ਮੈਨੂੰ ਮਾਰ ਲੈਣ ਦਿਉ। ਉਸ ਨੂੰ ਮੈਨੂੰ ਧਰਤੀ ਅੰਦਰ ਦੱਬ ਲੈਣ ਦਿਉ ਅਤੇ ਮੈਨੂੰ ਮਿੱਧਣ ਦਿਉ ਅਤੇ ਮੇਰੀ ਰੂਹ ਨੂੰ ਗੰਦਗੀ ਅੰਦਰ ਪਾ ਲੈਣ ਦਿਉ।

6ਹੇ ਯਹੋਵਾਹ, ਉੱਠੋ ਤੇ ਆਪਣਾ ਗੁੱਸਾ ਦਿਖਾਓ! ਮੇਰਾ ਵੈਰੀ ਗੁੱਸੇ ਹੈ। ਇਸ ਲਈ ਤੁਸੀਂ ਉੱਠੋ ਤੇ ਉਸਦੇ ਵਿਰੁੱਧ ਲੜੋ। ਹੇ ਪਰਮੇਸ਼ੁਰ, ਉੱਠੋ ਤੇ ਨਿਆਂ ਦੀ ਘੋਸ਼ਣਾ ਕਰੋ!

7ਯਹੋਵਾਹ, ਲੋਕਾਂ ਦਾ ਨਿਰਣਾ ਕਰੋ। ਕੌਮਾਂ ਨੂੰ ਇਕੱਠਿਆਂ ਤੁਹਾਡਾ ਸਾਮ੍ਹਣਾ ਕਰਨ ਦਿਉ।

8ਅਤੇ ਲੋਕਾਂ ਦਾ ਨਿਰਣਾ ਕਰੋ। ਯਹੋਵਾਹ, ਮੇਰਾ ਨਿਰਣਾ ਕਰੋ। ਸਿੱਧ ਕਰੋ ਕਿ ਮੈਂ ਬੇਕਸੂਰ ਹਾਂ।

9ਮੰਦੇ ਲੋਕਾਂ ਨੂੰ ਸਜ਼ਾ ਦਿਉ, ਅਤੇ ਚੰਗੇ ਲੋਕਾਂ ਦੇ ਸਹਾਇਕ ਬਣੋ। ਹੇ ਪਰਮੇਸ਼ੁਰ, ਤੁਸੀਂ ਚੰਗੇ ਹੋਂ। ਤੁਸੀਂ ਲੋਕਾਂ ਦੇ ਅੰਦਰਲੇ ਪਨ ਨੂੰ ਵੇਖ ਸਕਦੇ ਹੋਂ।

10ਪਰਮੇਸ਼ੁਰ ਉਨ੍ਹਾਂ ਲੋਕਾਂ ਦੀ ਮਦਦ ਕਰਦਾ ਹੈ ਜਿਨ੍ਹਾਂ ਕੋਲ ਨਿਸ਼ਕਪਟ ਹਿਰਦੇ ਹਨ। ਇਸਲਈ ਪਰਮੇਸ਼ੁਰ ਮੇਰੀ ਰੱਖਿਆ ਕਰੇਗਾ।

11ਪਰਮੇਸ਼ੁਰ ਸਹੀ ਨਿਆਂਕਾਰ ਹੈ। ਉਹ ਹਮੇਸ਼ਾ ਦੁਸ਼ਟ ਲੋਕਾਂ ਦੇ ਵਿਰੁੱਧ ਬੋਲਦਾ ਹੈ।

12ਪਰਮੇਸ਼ੁਰ ਇੱਕ ਫ਼ੈਸਲਾ ਕਰਨ ਤੋਂ ਬਾਅਦ, ਉਹ ਆਪਣਾ ਮਨ ਨਹੀਂ ਬਦਲਦਾ।

13ਪਰਮੇਸ਼ੁਰ ਮੰਦੇ ਲੋਕਾਂ ਨੂੰ ਦੰਡ ਦੇਣ ਲਈ ਸਦਾ ਤਿਆਰ ਹੈ।

14ਕੁਝ ਲੋਕ ਹਮੇਸ਼ਾ ਮੁਸੀਬਤਾਂ ਖੜੀਆਂ ਕਰਨ ਦੀਆਂ ਵਿਉਂਤਾ ਬਣਾਉਂਦੇ ਹਨ। ਉਹ ਗੁਪਤ ਯੋਜਨਾਵਾਂ ਬਣਾਉਂਦੇ ਹਨ ਤੇ ਝੂਠ ਬੋਲਦੇ ਹਨ।

15ਉਹ ਹੋਰਾਂ ਨੂੰ ਫ਼ਸਾਉਣ ਅਤੇ ਉਨ੍ਹਾਂ ਨੂੰ ਸੱਟਾਂ ਮਾਰਨ ਦੀਆਂ ਯੋਜਨਾਵਾਂ ਬਣਾਉਂਦੇ ਹਨ। ਪਰ ਉਹ ਖੁਦ ਹੀ ਆਪਣੇ ਜਾਲ ਵਿੱਚ ਫ਼ਸ ਜਾਵਣਗੇ।

16ਉਨ੍ਹਾਂ ਨੂੰ ਉਹ ਸਜ਼ਾ ਮਿਲੇਗੀ ਜਿਸਦੇ ਉਹ ਅਧਿਕਾਰੀ ਹਨ। ਉਹ ਹੋਰਾਂ ਲੋਕਾਂ ਲਈ ਜਾਲਮ ਸਨ। ਪਰ ਉਨ੍ਹਾਂ ਨੂੰ ਉਨ੍ਹਾਂ ਦੇ ਗਲਤ ਕਾਰਿਆਂ ਵਾਸਤੇ ਸਜ਼ਾ ਮਿਲੂਗੀ।

17ਮੈਂ ਯਹੋਵਾਹ ਦੀ ਉਸਤਤਿ ਕਰਾਂਗਾ ਕਿਉਂ ਕਿ ਉਹ ਚੰਗਾ ਹੈ। ਮੈਂ ਅੱਤ ਉੱਚੇ ਯਹੋਵਾਹ ਦੇ ਨਾਮ ਦੀ ਉਸਤਤਿ ਕਰਾਂਗਾ।

## ਜ਼ਬੂਰ 8

*ਨਿਰਦੇਸ਼ਕ ਲਈ। ਦਾਊਦ ਦਾ ਇੱਕ ਗੀਤ। ਗਿੱਟੀਥ ਦੇ ਸਾਜ਼ ਨਾਲ।**

1ਯਹੋਵਾਹ ਸਾਡੇ ਮਾਲਕ, ਸਾਰੀ ਧਰਤੀ ਵਿੱਚ ਤੇਰਾ ਨਾਂ ਵਧੇਰੇ ਅਦਭੁਤ ਹੈ! ਤੇਰੇ ਨਾਮ ਨੂੰ ਸੁਰਗ ਵਿੱਚ ਹਰ ਥਾਂ ਉਸਤਤਿ ਮਿਲਦੀ ਹੈ।

---

**ਇਹ ਗੀਤ ਕਿਸ਼ ਬਾਰੇ ਹੈ:** ਜਾਂ "ਇਹ ਗੀਤ ਸਾਊਲ, ਕਿਸ਼ (ਕੁਸ਼) ਦੇ ਪੁੱਤਰ ਬਾਰੇ ਹੈ।"

**ਗਿੱਟੀਥ ਦੇ ਸਾਜ਼ ਨਾਲ** ਜਾਂ "ਗਿੱਟੀਥ ਉੱਤੇ" ਇਹ ਸ਼ਾਇਦ ਇੱਕ ਪ੍ਰਕਾਰ ਦਾ ਸਾਜ਼, ਇੱਕ ਧੁਨ, ਜਾਂ ਗਾਥ ਤੋਂ ਓਬੇਦ ਇਦੋਮ ਜਿਹਾ ਮੰਦਰ ਦੀ ਸਭਾ ਵਿੱਚ ਇੱਕ ਕਲਾਕਾਰ। 1ਇਤਹਾਸ 15:21, 16:4–7

2ਬੱਚੇ ਤੇ ਨਿਆਣੇ ਤੇਰੀਆਂ ਉਸਤਤਾਂ ਦੇ ਗੀਤ ਗਾਉਂਦੇ ਹਨ। ਤੂੰ ਉਨ੍ਹਾਂ ਨੂੰ ਇਹ ਗੀਤ ਆਪਣੇ ਸਾਰੇ ਦੁਸ਼ਮਣਾਂ ਦੇ ਮੂੰਹ ਬੰਦ ਕਰਨ ਲਈ ਦਿੱਤੇ ਹਨ।

3ਯਹੋਵਾਹ, ਮੈਂ ਉਸ ਸੁਰਗ ਵੱਲ ਵੇਖਦਾ ਹਾਂ, ਜਿਹੜਾ ਤੂੰ ਆਪਣੇ ਖੁਦ ਦੇ ਹੱਥੀਂ ਸਾਜਿਆ ਹੈ। ਜਦ ਮੈਂ ਤੇਰੇ ਸਾਜੇ ਚੰਨ ਤੇ ਤਾਰਿਆਂ ਨੂੰ ਵੇਖਦਾ ਹਾਂ, ਮੈਂ ਅਚੰਭਿਤ ਹੁੰਦਾ ਹਾਂ:

4ਲੋਕੀਂ ਤੇਰੇ ਲਈ ਇੰਨੇ ਮਹੱਤਵਪੂਰਣ ਕਿਉਂ ਹਨ? ਤੁਸੀਂ ਉਨ੍ਹਾਂ ਨੂੰ ਯਾਦ ਚੇਤੇ ਕਿਉਂ ਰੱਖਦੇ ਹੋਂ? ਲੋਕੀਂ ਤੇਰੇ ਲਈ ਇੰਨੇ ਮਹੱਤਵਪੂਰਣ ਕਿਉਂ ਹਨ? ਤੁਸੀਂ ਉਨ੍ਹਾਂ ਵੱਲ ਧਿਆਨ ਕਿਉਂ ਦਿੰਦੇ ਹੋਂ?

5ਪਰ ਲੋਕੀਂ ਤੇਰੇ ਲਈ ਮਹੱਤਵਪੂਰਣ ਹਨ! ਤੁਸੀਂ ਲੋਕਾਂ ਨੂੰ ਦੇਵਤਿਆਂ ਤੋਂ ਬੱਸ ਥੋੜਾ ਜਿਹਾ ਹੀ ਘੱਟ ਬਣਾਇਆ ਹੈ। ਤੁਸੀਂ ਉਨ੍ਹਾਂ ਨੂੰ ਮਹਿਮਾ ਅਤੇ ਸਤਿਕਾਰ ਦਾ ਤਾਜ ਪੁਆਇਆ ਹੈ।

6ਤੁਸੀਂ ਲੋਕਾਂ ਨੂੰ ਆਪਣੀਆਂ ਸਾਜੀਆਂ ਸਾਰੀਆਂ ਚੀਜ਼ਾਂ ਉੱਤੇ ਅਧਿਕਾਰ ਦੇ ਦਿੱਤਾ। ਤੁਸੀਂ ਸਭ ਕੁਝ ਉਨ੍ਹਾਂ ਦੇ ਨਿਯੰਤ੍ਰਣ ਅਧੀਨ ਪਾ ਦਿੱਤਾ।

7ਲੋਕੀਂ ਭੇਡਾਂ, ਜਾਨਵਰਾਂ ਅਤੇ ਜੰਗਲ ਦੇ ਸਾਰੇ ਜਾਨਵਰਾਂ ਉੱਪਰ ਹਕੂਮਤ ਕਰਦੇ ਹਨ।

8ਉਹ ਆਕਾਸ਼ ਵਿਚਲੇ ਪੰਛੀਆਂ ਉੱਤੇ ਅਤੇ ਸਮੁੰਦਰ ਵਿੱਚ ਤੈਰਦੀਆਂ ਮੱਛੀਆਂ ਉੱਤੇ ਰਾਜ ਕਰਦੇ ਹਨ।

9ਹੇ ਪਰਮੇਸ਼ੁਰ ਸਾਡੇ ਯਹੋਵਾਹ, ਸਾਰੀ ਧਰਤੀ ਉੱਪਰ ਤੇਰਾ ਨਾਂ ਵਧੇਰੇ ਅਦਭੁਤ ਹੈ।

## ਜ਼ਬੂਰ 9

*ਨਿਰਦੇਸ਼ਕ ਲਈ। ਮਥੱਲਬੇਨ ਦੀ ਸਰਗਮ* ਵਿੱਚ ਗਾਉਣ ਲਈ, ਦਾਊਦ ਦਾ ਇੱਕ ਗੀਤ।*

1ਮੈਂ ਸੱਚੇ ਦਿਲੋਂ ਯਹੋਵਾਹ ਦੀ ਉਸਤਤਿ ਕਰਦਾ ਹਾਂ। ਯਹੋਵਾਹ ਮੈਂ ਲੋਕਾਂ ਨੂੰ ਉਨ੍ਹਾਂ ਸਮੂਹ ਅਚੰਭਿਆਂ ਬਾਰੇ ਦੱਸਾਂਗਾ ਜਿਨ੍ਹਾਂ ਨੂੰ ਤੂੰ ਸਾਜਿਆ ਹੈ।

2ਤੁਸੀਂ ਮੈਨੂੰ ਇੰਨਾਂ ਪ੍ਰਸੰਨ ਕਰਦੇ ਹੋਂ। ਹੇ ਸਭ ਤੋਂ ਉੱਚੇ ਪਰਮੇਸ਼ੁਰ, ਮੈਂ ਤੇਰੇ ਨਾਮ ਦੀ ਉਸਤਤਿ ਕਰਾਂ।

3ਮੇਰੇ ਦੁਸ਼ਮਣ ਤੈਥੋਂ ਡਰ ਕੇ ਨੱਸ ਗਏ ਹਨ। ਅਤੇ ਉਹ ਡਿੱਗ ਪਏ ਹਨ ਤੇ ਉਨ੍ਹਾਂ ਦਾ ਨਾਸ਼ ਹੋ ਗਿਆ।

4ਤੁਸੀਂ ਆਪਣੇ ਤਖਤ ਉੱਤੇ ਧਰਮੀ ਨਿਆਂਕਾਰ ਵਾਂਙ ਬੈਠੇ ਸੀ। ਯਹੋਵਾਹ, ਤੁਸੀਂ ਮੇਰੀ ਬੇਨਤੀ ਸੁਣੀ। ਅਤੇ ਤੁਸੀਂ ਨਿਰਣਾ ਸੁਣਾ ਦਿੱਤਾ।

5ਤੁਸਾਂ ਉਨ੍ਹਾਂ ਹੋਰ ਲੋਕਾਂ ਦੀ ਨਿੰਦਿਆ ਕੀਤੀ, ਯਹੋਵਾਹ ਤੁਸਾਂ ਉਨ੍ਹਾਂ ਮੰਦਿਆਂ ਲੋਕਾਂ ਨੂੰ ਖਤਮ ਕਰ ਦਿੱਤਾ ਹੈ। ਤੁਸਾਂ ਹਮੇਸ਼ਾ ਲਈ ਉਨ੍ਹਾਂ ਦਾ ਨਾਮ ਉਨ੍ਹਾਂ ਲੋਕਾਂ ਦੀ ਸੂਚੀ ਵਿੱਚੋਂ ਮਿਟਾ ਦਿੱਤਾ ਜਿਹੜੇ ਜਿਉਂਦੇ ਜਾਗਦੇ ਹਨ।

6ਦੁਸ਼ਮਣ ਖ਼ਤਮ ਹੋ ਗਿਆ ਹੈ। ਯਹੋਵਾਹ ਤੁਸੀਂ ਉਨ੍ਹਾਂ ਦੇ ਸ਼ਹਿਰਾਂ ਨੂੰ ਤਬਾਹ ਕਰ ਦਿੱਤਾ! ਹੁਣ ਸਿਰਫ਼ ਉਨ੍ਹਾਂ ਘਰਾਂ ਦਾ ਮਲਵਾ ਹੀ ਬਚਿਆ ਹੈ। ਕੁਝ ਵੀ ਨਹੀਂ ਬਚਿਆ ਜਿਹੜਾ ਸਾਨੂੰ ਉਨ੍ਹਾਂ ਮੰਦੇ ਲੋਕਾਂ ਦਾ ਚੇਤਾ ਕਰਾ ਸਕੇ।

7ਪਰ ਯਹੋਵਾਹ ਸਦਾ ਲਈ ਸ਼ਾਸਨ ਕਰਦਾ ਹੈ। ਉਸ ਨੇ ਆਪਣੇ ਰਾਜ ਨੂੰ ਸ਼ਕਤੀਸ਼ਾਲੀ ਬਣਾਇਆ। ਉਸ ਨੇ ਅਜਿਹਾ ਇਸ ਲਈ ਕੀਤਾ ਤਾਂ ਜੋ ਦੁਨੀਆਂ ਵਿੱਚ ਨਿਆਂ ਪ੍ਰਬਲ ਹੋ ਸਕੇ।

8ਯਹੋਵਾਹ ਧਰਤੀ ਉੱਤੇ ਸਭ ਨਾਲ ਸੱਚਾ ਨਿਆਂ ਕਰਦਾ ਹੈ। ਉਹ ਸਾਰੀਆਂ ਕੌਮਾਂ ਵਾਸਤੇ ਨਿਆਂਈ ਹੈ।

9ਯਹੋਵਾਹ ਸਤਾਏ ਹੋਏ ਲੋਕਾਂ ਲਈ ਸੁਰੱਖਿਅਤ ਸਥਾਨ ਹੋਵੇਗਾ। ਅਤੇ ਉਨ੍ਹਾਂ ਲੋਕਾਂ ਲਈ ਸ਼ਰਨ ਦਾ ਇੱਕ ਸਥਾਨ ਹੋਵੇਗਾ ਜਿਹੜੇ ਤਕਲੀਫ਼ਾਂ ਝੱਲ ਰਹੇ ਹਨ।

10ਉਹ ਲੋਕ ਜਿਹੜੇ ਤੇਰੇ ਸੱਚੇ ਨਾਮ ਤੋਂ ਸਚੇਤ ਹਨ, ਉਨ੍ਹਾਂ ਨੂੰ ਤੇਰੇ ਵਿੱਚ ਯਕੀਨ ਰੱਖਣਾ ਪਵੇਗਾ। ਯਹੋਵਾਹ, ਜੇਕਰ ਇਹ ਲੋਕ ਤੁਹਾਡੇ ਵੱਲ ਆਉਣ ਤਾਂ ਉਨ੍ਹਾਂ ਨੂੰ ਬਿਨ ਮਦਦੋਂ ਨਾ ਛੱਡੀ।

11ਹੇ ਸੀਯੋਨ ਪਰਬਤ ਦੇ ਵਾਸੀਓ ਯਹੋਵਾਹ ਦੀ ਉਸਤਤਿ ਦੇ ਗੀਤ ਗਾਵੋ। ਪਰਾਈਆਂ ਕੌਮਾਂ ਨੂੰ ਯਹੋਵਾਹ ਦੀਆਂ ਮਹਾਨ ਗੱਲਾਂ ਬਾਰੇ ਦੱਸੋ।

12ਯਹੋਵਾਹ ਨੇ ਉਨ੍ਹਾਂ ਲੋਕਾਂ ਨੂੰ ਆਪਣੇ ਚੇਤੇ ਰੱਖਿਆ ਹੈ ਜਿਹੜੇ ਉਸ ਵੱਲ ਸਹਾਇਤਾ ਲਈ ਚੱਲਦੇ ਹਨ। ਯਹੋਵਾਹ ਨਿਮ੍ਰ ਲੋਕਾਂ ਦੀਆਂ ਚੀਕਾਂ ਨੂੰ ਨਹੀਂ ਭੁੱਲਦਾ।

13ਮੈਂ ਪਰਮੇਸ਼ੁਰ ਅੱਗੇ ਪ੍ਰਾਰਥਨਾ ਕੀਤੀ: "ਹੇ ਯਹੋਵਾਹ, ਮੇਰੇ ਉੱਪਰ ਮਿਹਰ ਕਰੋ। ਵੇਖੋ ਮੇਰੇ ਦੁਸ਼ਮਣ ਮੈਨੂੰ ਉਦਾਸ ਕਰ ਰਹੇ ਹਨ। ਮੈਨੂੰ 'ਮੌਤ ਦੇ ਦਰਵਾਜ਼ੇ' ਤੋਂ ਬਚਾਓ।

14ਫ਼ੇਰ ਹੇ ਯਹੋਵਾਹ, ਮੈਂ ਯਰੂਸ਼ਲਮ ਦੇ ਦਰਾਂ ਤੇ ਤੇਰੀ ਉਸਤਤਿ ਕਰਾਂਗਾ। ਮੈਂ ਬਹੁਤ ਖੁਸ਼ ਹੋਵਾਂਗਾ, ਕਿਉਂ ਕਿ ਤੁਸੀਂ ਮੈਨੂੰ ਬਚਾਇਆ।"

15ਪਰਾਈਆਂ ਕੌਮਾਂ ਨਾਲ ਸੰਬੰਧਿਤ ਲੋਕ, ਹੋਰਾਂ ਲੋਕਾਂ ਲਈ ਖਾਈਆਂ ਪੁੱਟ ਰਹੇ ਹਨ, ਪਰ ਆਪਣੀਆਂ ਹੀ ਖਾਈਆਂ ਵਿੱਚ ਡਿੱਗ ਪਏ ਹਨ ਅਤੇ ਆਪਣੇ ਹੀ ਜਾਲ ਵਿਚ ਫ਼ਸ ਗਏ ਹਨ।

16ਯਹੋਵਾਹ ਨੇ ਉਨ੍ਹਾਂ ਮੰਦੇ ਲੋਕਾਂ ਨੂੰ ਫ਼ੜ ਲਿਆ ਹੈ। ਇਸੇ ਲਈ ਲੋਕਾਂ ਨੇ ਇੱਕ ਸਬਕ ਸਿੱਖਿਆ ਹੈ ਕਿ ਯਹੋਵਾਹ ਉਨ੍ਹਾਂ ਲੋਕਾਂ ਨੂੰ ਦੰਡ ਦਿੰਦਾ ਹੈ ਜਿਹੜੇ ਮੰਦੀਆਂ ਗੱਲਾਂ ਕਰਦੇ ਹਨ।

17ਜਿਹੜੇ ਲੋਕ ਪਰਮੇਸ਼ੁਰ ਨੂੰ ਭੁੱਲ ਗਏ ਹਨ, ਬੁਰੇ ਹਨ। ਅਜਿਹੇ ਲੋਕ ਮਰਨਗੇ।

18ਕਈ ਵਾਰੀ, ਇੰਝ ਲਗਦਾ ਹੈ ਜਿਵੇਂ ਪਰਮੇਸ਼ੁਰ ਉਨ੍ਹਾਂ ਦੁਖੀ ਲੋਕਾਂ ਨੂੰ ਭੁੱਲ ਗਿਆ ਹੈ। ਕਈ ਵਾਰੀਂ ਇਹ ਵੀ ਲਗਦਾ ਹੈ ਜਿਵੇਂ ਉਨ੍ਹਾਂ ਨਿਮ੍ਰ ਲੋਕਾਂ ਨੂੰ ਕੋਈ ਆਸ ਨਹੀਂ ਹੈ। ਪਰ ਸੱਚਮੁੱਚ, ਪਰਮੇਸ਼ੁਰ ਅਜਿਹੇ ਲੋਕਾਂ ਨੂੰ ਸਦਾ ਲਈ ਨਾ ਭੁੱਲੇ।

19ਯਹੋਵਾਹ, ਉੱਠ ਅਤੇ ਕੌਮਾਂ ਦਾ ਨਿਰਣਾ ਕਰ, ਲੋਕਾਂ ਨੂੰ ਨਾ ਸੋਚਣ ਦੇ ਕਿ ਉਹ ਤਾਕਤਵਰ ਹਨ।

20ਲੋਕਾਂ ਨੂੰ ਇੱਕ ਸ਼ਬਕ ਸਿਖਾਓ। ਤਾਂ ਜੋ, ਉਹ ਜਾਣ ਸਕਣ ਕਿ ਉਹ ਉੱਕੇ ਇਨਸਾਨ ਹੀ ਹਨ।

---

**ਸਰਗਮ** ਜਦੋਂ ਬੱਚਾ ਨੌਜਵਾਨੀ ਵਿੱਚ ਕਦਮ ਰੱਖਦਾ ਹੈ ਉਸ ਵੇਲੇ ਦੇ ਇੱਕ ਰਸਮੀ ਮੌਕੇ ਤੇ ਗਾਉਣ ਲਈ।

## ਜ਼ਬੂਰ 10

1ਹੇ ਯਹੋਵਾਹ, ਤੁਸੀਂ ਇੰਨੇ ਦੂਰ ਕਿਉਂ ਹੋ? ਮੁਸੀਬਤਾਂ ਵਿੱਚ ਘਿਰੇ ਲੋਕ ਤੈਨੂੰ ਵੇਖਣ ਯੋਗ ਨਹੀਂ ਹਨ।

2ਦੁਸ਼ਟ ਲੋਕ ਜਿਹੜੇ ਘਮੰਡੀ ਹਨ ਦੁਸ਼ਟ ਵਿਉਂਤਾ ਬਣਾਉਂਦੇ ਹਨ ਅਤੇ ਨਿਮ੍ਰ ਲੋਕਾਂ ਨੂੰ ਦੁੱਖ ਪਹੁੰਚਾਉਂਦੇ ਹਨ।

3ਦੁਸ਼ਟ ਲੋਕੀਂ ਉਨ੍ਹਾਂ ਚੀਜ਼ਾਂ ਬਾਰੇ ਸ਼ੇਖੀ ਮਾਰਦੇ ਨੇ ਜਿਨ੍ਹਾਂ ਦੀ ਉਹ ਇੱਛਾ ਕਰਦੇ ਨੇ ਅਤੇ ਉਹ ਲੋਭੀ ਲੋਕੀਂ ਪਰਮੇਸ਼ੁਰ ਦੀ ਬੁਰਾਈ ਕਰਦੇ ਹਨ। ਇਸ ਤੋਂ ਇਲਾਵਾ ਇਸ ਤਰ੍ਹਾਂ ਉਹ ਬੁਰੇ ਲੋਕ ਦਰਸ਼ਾਉਂਦੇ ਹਨ ਕਿ ਉਹ ਯਹੋਵਾਹ ਨੂੰ ਵੀ ਨਫ਼ਰਤ ਕਰਦੇ ਹਨ।

4ਬੁਰੇ ਲੋਕ ਪਰਮੇਸ਼ੁਰ ਦਾ ਅਨੁਸਰਣ ਕਰਨ ਤੋਂ ਇਨਕਾਰ ਕਰ ਦਿੰਦੇ ਹਨ, ਜਿਵੇਂ ਕਿ ਉਹ ਬਹੁਤ ਅਭਿਮਾਨੀ ਹਨ। ਉਹ ਆਪਣੀਆਂ ਮੰਦੀਆਂ ਯੋਜਨਾਵਾਂ ਬਨਾਉਂਦੇ ਨੇ ਅਤੇ ਇਸ ਤਰ੍ਹਾਂ ਵਿਹਾਰ ਕਰਦੇ ਨੇ, ਜਿਵੇਂ ਪਰਮੇਸ਼ੁਰ ਮੌਜੂਦ ਹੀ ਨਹੀਂ ਹੁੰਦਾ।

5ਬੁਰੇ ਲੋਕ ਹਮੇਸ਼ਾ ਵਿੰਗੀਆਂ ਗੱਲਾਂ ਕਰਦੇ ਹਨ। ਉਹ ਪਰਮੇਸ਼ੁਰ ਦੇ ਨੇਮਾਂ ਅਤੇ ਉਸ ਦੇ ਸਿਆਣੇ ਉਪਦੇਸ਼ਾਂ ਦਾ ਨਿਰੀਖਣ ਕਰਦੇ ਹਨ। ਪਰਮੇਸ਼ੁਰ ਦੇ ਦੁਸ਼ਮਣ ਉਸਦੇ ਉਪਦੇਸ਼ਾਂ ਦੀ ਅਣਿਗਹਿਲੀ ਕਰਦੇ ਹਨ।

6ਉਹ ਮਹਿਸੂਸ ਕਰਦੇ ਹਨ ਉਨ੍ਹਾਂ ਲਈ ਕੁਝ ਵੀ ਬੁਰਾ ਨਹੀਂ ਵਾਪਰਨ ਵਾਲਾ। ਉਹ ਆਖਦੇ ਹਨ, "ਅਸੀਂ ਹਮੇਸ਼ਾ ਖੁਸ਼ ਹੋਵਾਂਗੇ ਤੇ ਸਾਡੇ ਲਈ ਕਦੀ ਵੀ ਕੋਈ ਸਜ਼ਾ ਨਹੀਂ ਆਵੇਗੀ।"

7ਉਹ ਹਮੇਸ਼ਾ ਸਰਾਪਦੇ ਹਨ। ਉਹ ਹਮੇਸ਼ਾ ਦੂਸਰਿਆਂ ਬਾਰੇ ਮੰਦੀਆਂ ਗੱਲਾਂ ਆਖਦੇ ਹਨ। ਇਸ ਤੋਂ ਇਲਾਵਾ ਉਹ ਮੰਦੀਆਂ ਗੱਲਾਂ ਦੀਆਂ ਯੋਜਨਾਵਾਂ ਬਣਾਉਂਦੇ ਰਹਿੰਦੇ ਹਨ।

8ਉਹ ਆਪਣੇ ਆਪ ਨੂੰ ਲੁਕੋ ਲੈਂਦੇ ਹਨ ਅਤੇ ਪਰਤੱਖ ਥਾਵਾਂ ਤੇ ਦਿਖਾਈ ਨਹੀਂ ਦਿੰਦੇ। ਉਹ ਬੇਕਸੂਰਾਂ ਲੋਕਾਂ ਨੂੰ ਫ਼ੜ ਕੇ ਮਾਰਨ ਲਈ ਇੰਤਜ਼ਾਰ ਕਰਦੇ ਹਨ।

9ਉਹ ਬੁਰੇ ਬੰਦੇ ਉਨ੍ਹਾਂ ਤਕੜੇ ਸ਼ੇਰਾਂ ਵਰਗੇ ਹਨ ਜਿਹੜੇ ਜਾਨਵਰਾਂ ਦੇ ਸ਼ਿਕਾਰ ਲਈ ਇੰਤਜ਼ਾਰ ਕਰਦੇ ਰਹਿੰਦੇ ਹਨ। ਉਹ ਮਸਕੀਨ ਲੋਕਾਂ ਦੇ ਇੰਤਜ਼ਾਰ ਵਿੱਚ ਲਿਟ ਜਾਂਦੇ ਹਨ ਅਤੇ ਉਹ ਉਨ੍ਹਾਂ ਦੇ ਜਾਲ ਵਿੱਚ ਫ਼ਸ ਜਾਂਦੇ ਹਨ।

10ਉਹ ਮਸਕੀਨ ਲੋਕਾਂ ਨੂੰ ਦੁਖੀ ਕਰਦੇ ਰਹਿੰਦੇ ਹਨ। ਉਹ ਬੁਰੇ ਲੋਕ ਇਨਸਾਨੀਅਤ ਨੂੰ ਉਦਾਸ ਬਵਾਉਂਦੇ ਹਨ।

11ਇਸੇ ਲਈ, ਬੇਬਸ ਲੋਕ ਸੋਚਣ ਲੱਗੇ ਹਨ, "ਕਿ ਪਰਮੇਸ਼ੁਰ ਸਾਨੂੰ ਸਦਾ ਲਈ ਭੁੱਲ ਗਿਆ ਹੈ, ਉਹ ਸਾਥੋਂ ਬੇਮੁੱਖ ਹੋ ਗਿਆ ਹੈ, ਉਹ ਇਹ ਵੀ ਨਹੀਂ ਵੇਖਦਾ ਕਿ ਸਾਡੇ ਨਾਲ ਕੀ ਵਾਪਰਦਾ ਹੈ।"

12ਯਹੋਵਾਹ ਉੱਠੋ, ਕੁਝ ਤਾਂ ਕਰੋ! ਹੇ ਪਰਮੇਸ਼ੁਰ, ਉਨ੍ਹਾਂ ਦੁਸ਼ਟ ਲੋਕਾਂ ਨੂੰ ਦੰਡ ਦੇਵੋ ਅਤੇ ਗਰੀਬ ਲੋਕਾਂ ਨੂੰ ਨਾ ਭੁੱਲੋ!

13ਬੁਰੇ ਲੋਕ ਪਰਮੇਸ਼ੁਰ ਦੇ ਖ਼ਿਲਾਫ਼ ਕਿਉਂ ਹੋ ਜਾਂਦੇ ਹਨ? ਕਿਉਂ ਕਿ ਉਹ ਸੋਚਦੇ ਹਨ ਕਿ ਪਰਮੇਸ਼ੁਰ ਉਨ੍ਹਾਂ ਨੂੰ ਦੰਡ ਨਹੀਂ ਦੇਵੇਗਾ।

14ਯਹੋਵਾਹ, ਅਵੱਸ਼ ਹੀ ਤਸੀਂ ਉਸ ਜ਼ੁਲਮ ਅਤੇ ਬਦੀ ਨੂੰ ਵੇਖਦੇ ਹੋ ਜਿਹੜੀ ਬੁਰੇ ਲੋਕਾਂ ਦੁਆਰਾ ਕੀਤੀ ਜਾਂਦੀ ਹੈ। ਇਨ੍ਹਾਂ ਮਸਲਿਆਂ ਵੱਲ ਤੱਕੋ ਅਤੇ ਕੁਝ ਕਰੋ! ਮੁਸੀਬਤਾਂ ਦੇ ਮਾਰੇ ਅਨੇਕਾਂ ਬੰਦੇ ਤੁਹਾਡੀ ਸਹਾਇਤਾ ਲਈ ਇੰਤਜ਼ਾਰ ਕਰਦੇ ਹਨ। ਯਹੋਵਾਹ ਇਹ ਤੂੰ ਹੀ ਹੈਂ ਜਿਹੜਾ ਯਤੀਮਾਂ ਦੀ ਸਹਾਇਤਾ ਕਰਦਾਂ। ਇਸਲਈ ਉਨ੍ਹਾਂ ਦਾ ਧਿਆਨ ਰੱਖੋ

15ਯਹੋਵਾਹ ਬਦ ਲੋਕਾਂ ਨੂੰ ਨਸ਼ਟ ਕਰ ਦੇਵੋ।

16ਉਨ੍ਹਾਂ ਨੂੰ ਆਪਣੀ ਧਰਤੀ ਤੋਂ ਲਾਹ ਦਿਉ।

17ਪਰਮੇਸ਼ੁਰ, ਤੁਸੀਂ ਸੁਣਿਆ ਹੈ ਕਿ ਉਹ ਮਸਕੀਨ ਲੋਕ ਕੀ ਚਾਹੁੰਦੇ ਹਨ। ਉਨ੍ਹਾਂ ਦੀਆਂ ਪ੍ਰਾਰਥਨਾਵਾਂ ਸੁਣ ਤੇ ਉਨ੍ਹਾਂ ਦੀਆਂ ਮੰਗਾਂ ਪੂਰੀਆਂ ਕਰੋ।

18ਯਹੋਵਾਹ, ਉਨ੍ਹਾਂ ਦੀ ਰੱਖਿਆ ਕਰੋ ਜਿਨ੍ਹਾਂ ਦੇ ਮਾਪੇ ਨਹੀਂ ਹਨ ਅਤੇ ਜਿਹੜੇ ਸਤਾਏ ਹੋਏ ਹਨ। ਉਦਾਸ ਲੋਕਾਂ ਨੂੰ ਹੋਰ ਵਧੇਰੇ ਮੁਸੀਬਤਾਂ ਤੋਂ ਬਚਾ, ਤਾਂ ਕਿ ਤਾਕਤਵਰ ਲੋਕ ਉਨ੍ਹਾਂ ਨੂੰ ਜ਼ਮੀਨ ਵਿੱਚੋਂ ਜ਼ਬਰਦਸਤੀ ਕੱਢਣ ਲਈ ਜ਼ੁਲਮ ਨਾ ਕਰ ਸਕਣ।

## ਜ਼ਬੂਰ 11

*ਨਿਰਦੇਸ਼ਕ ਲਈ। ਦਾਊਦ ਦਾ ਇੱਕ ਗੀਤ।*

1ਮੈਂ ਯਹੋਵਾਹ ਵਿੱਚ ਯਕੀਨ ਰੱਖਦਾ ਹਾਂ। ਫ਼ਿਰ ਤੁਸੀਂ ਕਿਉਂ ਆਖਦੇ ਹੋ ਕਿ ਮੈਨੂੰ ਭੱਜ ਕੇ ਲੁਕ ਜਾਣਾ ਚਾਹੀਦਾ ਹੈ। ਤੁਸੀਂ ਮੈਨੂੰ ਕਿਹਾ ਸੀ, "ਪੰਛੀ ਵਾਂਙ ਉੱਡ ਕੇ ਆਪਣੇ ਪਰਬਤ ਤੇ ਪਹੁੰਚੋ!"

2ਮੰਦੇ ਆਦਮੀ ਸ਼ਿਕਾਰੀ ਵਾਂਙ ਹਨ, ਜਿਹੜੇ ਆਪਣੇ ਆਪ ਨੂੰ ਹਨੇਰੇ ਦੀ ਚਾਦਰ ਹੇਠਾਂ ਲੁਕੋ ਲੈਂਦੇ ਹਨ ਅਤੇ ਹਮਲਾ ਕਰਨ ਲਈ ਵਾਪਸ ਮੁੜਦੇ ਹਨ। ਉਹ ਆਪਣੀ ਕਮਾਣ ਉੱਤੇ ਝੁਕ ਕੇ ਤੀਰਾਂ ਦਾ ਨਿਸ਼ਾਨਾਂ ਸਿੱਧਾ ਨੇਕ ਇਨਸਾਨਾਂ, ਅਤੇ ਇਮਾਨਦਾਰ ਲੋਕਾਂ ਦੇ ਦਿਲਾਂ ਤੇ ਸਾਧਦੇ ਹਨ।

3ਕੀ ਹੋਵੇਗਾ ਜੇਕਰ ਉਹ ਸਭ ਕੁਝ ਤਬਾਹ ਕਰ ਦੇਣ ਜੋ ਚੰਗਾ ਹੈ? ਤਦ ਚੰਗੇ ਲੋਕ ਕੀ ਕਰਨਗੇ?

4ਯਹੋਵਾਹ ਆਪਣੇ ਪਵਿੱਤਰ ਮਹਿਲ ਵਿੱਚ ਹਾਜਰ ਹੈ। ਉਹ ਸੁਰਗ ਅੰਦਰ ਆਪਣੇ ਤਖਤ ਉੱਤੇ ਬੈਠਾ ਹੈ ਅਤੇ ਜੋ ਕੁਝ ਵੀ ਵਾਪਰੇ ਉਹ ਵੇਖਦਾ ਹੈ। ਉਹ ਲੋਕਾਂ ਦਾ ਨਿਰਣਾ ਕਰਨ ਲਈ, ਤੱਕਦਾ ਹੈ ਕਿ ਉਹ ਚੰਗੇ ਹਨ ਜਾਂ ਬੁਰੇ।

5ਪਰਮੇਸ਼ੁਰ ਚੰਗੇ ਲੋਕਾਂ ਨੂੰ ਤਲਾਸ਼ਦਾ ਹੈ, ਪਰ ਜਾਲਮ ਅਤੇ ਦੁਸ਼ਟ ਲੋਕਾਂ ਨੂੰ ਨਾਮੰਜ਼ੂਰ ਕਰਦਾ ਹੈ।

6ਉਹ ਭਖਦੇ ਹੋਏ ਕੋਲਿਆਂ ਅਤੇ ਬਲਦੀ ਹੋਈ ਗੰਧਕ ਦੀ ਵਰਖਾ ਬਦ ਰੂਹਾਂ ਉੱਤੇ ਕਰੇਗਾ। ਇਸ ਲਈ ਇਨ੍ਹਾਂ ਬਦ ਰੂਹਾਂ ਨੂੰ ਤਪਦੀਆਂ ਸੜਦੀਆਂ ਲਹਿਰਾਂ ਬਾਝੋਂ ਕੁਝ ਨਹੀਂ ਮਿਲੇਗਾ।

7ਪਰਮੇਸ਼ੁਰ ਚੰਗਾ ਹੈ। ਅਤੇ ਉਹ ਉਨ੍ਹਾਂ ਨੂੰ ਪਿਆਰ ਕਰਦਾ ਹੈ ਜਿਹੜੇ ਨੇਕ ਕਰਨੀਆਂ ਕਰਦੇ ਹਨ। ਇਹ ਨੇਕ ਰੂਹਾਂ ਹਮੇਸ਼ਾ ਪਰਮੇਸ਼ੁਰ ਦੇ ਨਾਲ ਰਹਿਣਗੀਆਂ ਅਤੇ ਪਰਮੇਸ਼ੁਰ ਦੇ ਮੁਖ ਨੂੰ ਵੇਖਣਗੀਆਂ।

## ਜ਼ਬੂਰ 12

*ਨਿਰਦੇਸ਼ਕ ਲਈ। 'ਸ਼ੇਮੀਨਿਥ' ਦੀ ਸੰਗਤ ਨਾਲ।*
*ਦਾਊਦ ਦਾ ਇੱਕ ਗੀਤ।*

1ਯਹੋਵਾਹ, ਮੈਨੂੰ ਬਚਾਓ! ਸਾਰੇ ਚੰਗੇ ਲੋਕ ਚਲੇ ਗਏ ਹਨ। ਧਰਤ ਉਤਲੀ ਮਾਨਵਤਾ ਵਿੱਚ ਕੋਈ ਵੀ ਸੱਚਾ ਆਸਥਾਵਾਨ ਨਹੀਂ ਬਚਿਆ।

2ਲੋਕੀਂ ਆਪਣੇ ਗੁਆਂਢੀਆਂ ਨੂੰ ਝੂਠ ਬੋਲਦੇ ਹਨ, ਉਹ ਆਪਣੇ ਗੁਆਂਢੀਆਂ ਨੂੰ ਝੂਠ ਬੋਲਦੇ ਹਨ ਤੇ ਚਾਪਲੂਸੀ ਕਰਦੇ ਹਨ।

3ਯਹੋਵਾਹ, ਉਨ੍ਹਾਂ ਚਾਪਲੂਸੀ ਭਰੇ ਬੁਲ੍ਹਾਂ ਅਤੇ ਸ਼ੇਖੀ ਮਾਰਦੀਆਂ ਜੀਭਾਂ ਵਾਲੇ ਲੋਕਾਂ ਨੂੰ ਤੜ੍ਹੀਪਾਰ ਕਰ ਦੇਵੇ।

4ਉਹ ਲੋਕ ਆਖਦੇ ਹਨ, "ਅਸੀਂ ਢੁਕਵੇਂ ਝੂਠ ਬੋਲਾਂਗੇ ਤੇ ਬਹੁਤ ਮਹੱਤਵਪੂਰਣ ਬਣ ਜਾਵਾਂਗੇ। ਅਸੀਂ ਜਾਣਦੇ ਹਾਂ ਕਿ ਕੀ ਆਖਣਾ ਹੈ, ਇਸਲਈ ਕੋਈ ਵੀ ਸਾਡਾ ਮਾਲਕ ਨਹੀਂ ਹੋਵੇਗਾ।"

5ਪਰ ਯਹੋਵਾਹ ਆਖਦਾ, "ਬੁਰੇ ਵਿਅਕਤੀ ਗਰੀਬੜਿਆਂ ਦੀ ਚੋਰੀ ਕਰ ਰਹੇ ਹਨ, ਉਹ ਬੇਸਹਾਰਿਆਂ ਦਾ ਮਾਲ ਲੁੱਟ ਰਹੇ ਹਨ। ਪਰ ਹੁਣ ਉਨ੍ਹਾਂ ਥੱਕਿਆਂ ਤੇ ਹਾਰਿਆਂ ਹੋਇਆਂ ਨਾਲ ਮੈਂ ਖਲੋਵਾਂਗਾ।"

6ਯਹੋਵਾਹ ਦੇ ਸ਼ਬਦ ਸੱਚੇ ਅਤੇ ਪਵਿੱਤਰ ਹਨ, ਜਿਵੇਂ ਸੱਚਮੁੱਚ ਚਾਂਦੀ ਸੱਤ ਵੇਰਾਂ ਤਪਾਈ ਗਈ ਹੋਵੇ।

7ਯਹੋਵਾਹ, ਲਾਚਾਰ ਲੋਕਾਂ ਦਾ ਧਿਆਨ ਕਰ। ਉਨ੍ਹਾਂ ਦੀ ਹੁਣ ਅਤੇ ਹਮੇਸ਼ਾ ਰੱਖਿਆ ਕਰ।

8ਉਹ ਮੰਦੇ ਲੋਕ ਇੰਝ ਵਿਖਾਵਾ ਕਰਦੇ ਹਨ ਜਿਵੇਂ ਕਿ ਉਹ ਮਹੱਤਵਪੂਰਣ ਹਨ। ਪਰ ਅਸਲ ਵਿੱਚ ਉਹ ਨਕਲੀ ਮੋਤੀ ਹਨ। ਉਹ ਬਹੁਤ ਮਹਿੰਗੇ ਮੁੱਲ ਦੇ ਲੱਗਦੇ ਹਨ ਪਰ ਅਸਲ ਵਿੱਚ ਕੌੜੀਉਂ ਵੀ ਸਸਤੇ ਹਨ।

## ਜ਼ਬੂਰ 13

*ਨਿਰਦੇਸ਼ਕ ਲਈ। ਦਾਊਦ ਦਾ ਇੱਕ ਗੀਤ।*

1ਕਿੰਨਾ ਕੁ ਚਿਰ ਤੁਸੀਂ ਮੈਥੋਂ ਆਪਣਾ ਮੂੰਹ ਲੁਕੋਵੋਂਗੇ? ਕੀ ਤੁਸੀਂ ਮੈਨੂੰ ਸਦਾ ਲਈ ਭੁੱਲ ਜਾਵੋਂਗੇ? ਤੁਸੀਂ ਕਿੰਨਾ ਕੁ ਚਿਰ ਮੈਨੂੰ ਪ੍ਰਵਾਨ ਨਹੀਂ ਕਰੋਂਗੇ?

2ਕਿੰਨਾ ਕੁ ਚਿਰ ਮੈਂ ਉਦਾਸੀ ਵਿੱਚ ਸੋਚਾਂਗਾ ਕਿ ਸ਼ਾਇਦ ਤੁਸੀਂ ਮੈਨੂੰ ਭੁੱਲ ਗਏ ਹੋਂ? ਕਿੰਨਾ ਕੁ ਚਿਰ ਮੈਂ ਇਹ ਉਦਾਸੀ ਆਪਣੇ ਦਿਲ ਅੰਦਰ ਜਰਾਂਗਾ? ਕਿੰਨੇ ਕੁ ਚਿਰ ਤੱਕ ਮੇਰਾ ਦੁਸਮਣ ਮੇਰੇ ਉੱਤੋਂ ਜਿੱਤ ਪ੍ਰਾਪਤ ਕਰਦਾ ਰਹੇਗਾ?

3ਯਹੋਵਾਹ, ਮੇਰੇ ਪਰਮੇਸ਼ੁਰ, ਮੇਰੇ ਵੱਲ ਤੱਕੋ। ਮੇਰੇ ਪ੍ਰਸ਼ਨ ਦਾ ਉੱਤਰ ਦੇਵੋ! ਮੈਨੂੰ ਜਵਾਬ ਦੇਵੋ ਨਹੀਂ ਤਾਂ ਮੈਂ ਮਰ ਜਾਵਾਂਗਾ!

4ਜੇਕਰ ਇਹ ਵਾਪਰੇ ਮੇਰਾ ਵੈਰੀ ਆਖੇਗਾ, "ਮੈਂ ਉਸ ਨੂੰ ਹਰਾ ਦਿੱਤਾ ਹੈ।" ਜੇਕਰ ਮੇਰਾ ਦੁਸ਼ਮਣ ਮੈਨੂੰ ਹਰਾ ਦੇਵੇਗਾ। ਉਹ ਖੁਸ਼ ਹੋਵੇਗਾ।

5ਯਹੋਵਾਹ, ਮੈਂ ਸਹਾਇਤਾ ਲਈ ਤੁਹਾਡੇ ਪ੍ਰੇਮ ਵਿੱਚ ਆਸਥਾ ਰੱਖੀ, ਤੁਸੀਂ ਮੈਨੂੰ ਬਚਾਇਆ ਤੇ ਖੁਸ਼ੀ ਬਖਸ਼ੀ!

6ਮੈਂ ਪਰਮੇਸ਼ੁਰ ਦੀ ਉਸਤਤਿ ਕਰਦਿਆਂ ਇੱਕ ਖੁਸ਼ੀ ਦਾ ਗੀਤ ਗਾਵਾਂਗਾ, ਕਿਉਂ ਕਿ ਉਸ ਨੇ ਮੇਰੇ ਲਈ ਚੰਗਾ ਕੀਤਾ ਹੈ।

## ਜ਼ਬੂਰ 14

*ਨਿਰਦੇਸ਼ਕ ਲਈ। ਦਾਊਦ ਦਾ ਇੱਕ ਗੀਤ।*

1ਬਦਚਲਣ, ਆਪਣੇ ਮਨ ਵਿੱਚ ਆਖਦੇ ਨੇ, "ਕਿਤੇ ਵੀ ਕੋਈ ਪਰਮੇਸ਼ੁਰ ਨਹੀਂ ਹੈ।" ਮੂਰਖ ਲੋਕ ਭਰਿਸ਼ਟ ਕਰਨੀਆਂ ਕਰਦੇ ਹਨ। ਉਨ੍ਹਾਂ ਵਿੱਚੋਂ ਕੋਈ ਵੀ ਚੰਗਿਆਈ ਨਹੀਂ ਕਰਦਾ।

2ਯਹੋਵਾਹ ਨੇ ਸੁਰਗ ਵਿੱਚੋਂ, ਜੇ ਕੁਝ ਸਿਆਣੇ ਲੋਕ ਹੋਣ, ਵੇਖਣ ਲਈ ਤੱਕਿਆ। ਸਿਆਣੇ ਲੋਕੋ, ਮਦਦ ਲਈ ਪਰਮੇਸ਼ੁਰ ਵੱਲ ਮੁੜੋ।

3ਪਰ ਹਰ ਕਿਸੇ ਨੇ ਪਰਮੇਸ਼ੁਰ ਤੋਂ ਮੁਖ ਮੋੜਿਆ ਹੋਇਆ ਹੈ, ਸਾਰੇ ਹੀ ਦੁਸ਼ਟ ਰੂਹਾਂ ਬਣ ਗਏ ਹਨ। ਇੱਕ ਵੀ ਚੰਗੀਆਂ ਕਰਨੀਆਂ ਨਹੀਂ ਕਰਦਾ!

4ਦੁਸ਼ਟ ਲੋਕਾਂ ਨੇ ਮੇਰੇ ਲੋਕਾਂ ਨੂੰ ਤਬਾਹ ਕਰ ਦਿੱਤਾ ਹੈ ਅਤੇ ਉਹ ਬੁਰੇ ਲੋਕ ਪਰਮੇਸ਼ੁਰ ਬਾਰੇ ਨਹੀਂ ਜਾਣਦੇ। ਬੁਰੇ ਵਿਅਕਤੀਆਂ ਕੋਲ ਚੋਖਾ ਭੋਜਨ ਹੈ ਅਤੇ ਉਹ ਯਹੋਵਾਹ ਦੀ ਉਪਾਸਨਾ ਨਹੀਂ ਕਰਦੇ।

5-6ਉਹ ਬੁਰੇ ਲੋਕ ਕਿਸੇ ਗਰੀਬ ਪਾਸੋਂ ਚੰਗਿਆਈ ਨਹੀਂ ਸੁਨਣਾ ਚਾਹੁੰਦੇ। ਕਿਉਂ? ਕਿਉਂ ਕਿ ਉਹ ਗਰੀਬ ਆਦਮੀ ਪਰਮੇਸ਼ੁਰ ਉੱਤੇ ਨਿਰਭਰ। ਪਰ ਪਰਮੇਸ਼ੁਰ ਹਮੇਸ਼ਾ ਭਗਤ ਬੰਦਿਆਂ ਦੇ ਨਾਲ ਹੈ। ਇਸੇ ਲਈ ਬੁਰੇ ਬੰਦਿਆਂ ਨੂੰ ਵਡੇਰਾ ਭੈ ਹੈ।

7ਸੀਯੋਨ ਪਰਬਤ ਉੱਤੇ ਕੌਣ ਹੈ ਜੋ ਇਸਰਾਏਲ ਦੀ ਰੱਖਿਆ ਕਰ ਸਕਦਾ? ਯਹੋਵਾਹ ਹੀ ਹੈ ਜੋ ਇਸਰਾਏਲ ਨੂੰ ਬਚਾ ਸਕਦਾ! ਯਹੋਵਾਹ ਦੇ ਲੋਕਾਂ ਨੂੰ ਕੈਦੀਆਂ ਵਾਂਙ ਲੈ ਲਿਆ ਗਿਆ ਹੈ। ਪਰ ਪਰਮੇਸ਼ੁਰ ਆਪਣੇ ਲੋਕਾਂ ਨੂੰ ਵਾਪਸ ਲਿਆਵੇਗਾ। ਫ਼ੇਰ ਯਾਕੂਬ (ਇਸਰਾਏਲ) ਬਹੁਤ ਖੁਸ਼ ਹੋਵੇਗਾ।

## ਜ਼ਬੂਰ 15

*ਦਾਊਦ ਦਾ ਇੱਕ ਗੀਤ।*

1ਹੇ ਯਹੋਵਾਹ, ਤੇਰੇ ਪਵਿੱਤਰ ਤੰਬੂ ਵਿੱਚ ਕੌਣ ਠਹਿਰ ਸਕਦਾ ਹੈ? ਤੇਰੇ ਪਵਿੱਤਰ ਪਰਬਤ ਉੱਤੇ ਕੌਣ ਠਹਿਰ ਸਕਦਾ ਹੈ?

2ਸਿਰਫ਼ ਉਹੀ ਲੋਕ ਜਿਹੜੇ ਸ਼ੁਧ ਜੀਵਨ ਜਿਉਂਵੇ ਅਤੇ ਮਦਦ ਦਾ ਅਮਲ ਦਰਸਾਵੇ, ਅਤੇ ਜਿਹੜੇ ਦਿਲੋਂ ਅਤੇ ਮਨੋਂ ਸੱਚ ਬੋਲਦੇ ਹਨ।

3ਉਹ ਬੰਦਾ ਜਿਹੜਾ ਕਦੇ ਵੀ ਹੋਰਾਂ ਵਿਅਕਤੀਆਂ ਬਾਰੇ ਮੰਦਾ ਨਹੀਂ ਬੋਲਦਾ। ਉਹ ਬੰਦਾ ਜਿਹੜਾ ਕਦੀ ਵੀ ਆਪਣੇ ਗੁਆਂਢੀਆਂ ਨੂੰ ਨੁਕਸਾਨ ਨਹੀਂ ਪਹੁੰਚਾਉਂਦਾ। ਉਹ ਕਦੀ ਵੀ ਆਪਣੇ ਪਰਿਵਾਰ ਦੀਆਂ ਬੇਸ਼ਰਮੀ ਦੀਆਂ ਗੱਲਾਂ ਨਹੀਂ ਦੱਸਦਾ।

4ਉਹ ਵਿਅਕਤੀ ਉਨ੍ਹਾਂ ਦੀ ਇੱਜ਼ਤ ਨਹੀਂ ਕਰਦਾ ਜਿਹੜੇ ਪਰਮੇਸ਼ੁਰ ਨੂੰ ਨਫ਼ਰਤ ਕਰਦੇ ਹਨ। ਪਰ ਉਹ ਉਨ੍ਹਾਂ ਸਾਰਿਆਂ ਦੀ ਇੱਜ਼ਤ ਕਰਦਾ ਹੈ ਜਿਹੜੇ ਯਹੋਵਾਹ ਦੀ ਸੇਵਾ ਕਰਦੇ ਹਨ। ਜੇ ਉਹ ਆਪਣੇ ਗੁਆਂਢੀ ਨਾਲ ਵਾਅਦਾ ਕਰਦਾ ਹੈ ਤਾਂ ਉਹ ਉਸ ਨੂੰ ਪੂਰਾ ਕਰਦਾ। *

5ਜੇ ਉਹ ਕਿਸੇ ਨੂੰ ਪੈਸੇ ਦਿੰਦਾ ਹੈ ਉਹ ਉਸ ਪੈਸੇ ਉੱਤੇ ਸੂਦ ਨਹੀਂ ਵਸੂਲਦਾ। ਉਹ ਬੇਗੁਨਾਹਾਂ ਨੂੰ ਨੁਕਸਾਨ ਪਹੁੰਚਾਉਣ ਲਈ ਪੈਸੇ ਨਹੀਂ ਲੈਂਦਾ। ਜੇਕਰ ਇੱਕ ਵਿਅਕਤੀ ਇੱਕ ਚੰਗੇ ਮਨੁੱਖ ਵਾਂਙੂ ਰਹਿੰਦਾ ਹੈ, ਫ਼ੇਰ ਉਹ ਹਮੇਸ਼ਾ ਪਰਮੇਸ਼ੁਰ ਦੇ ਨੇੜੇ ਹੋਵੇਗਾ। *

---

**ਜੇ ਉਹ ... ਪੂਰਾ ਕਰਦਾ** ਜਾਂ ਉਸ ਵਿਅਕਤੀ ਨੇ ਵਾਅਦਾ ਕੀਤਾ ਕਿ ਉਹ ਮੰਦੇ ਕਾਰੇ ਨਹੀਂ ਕਰੇਗਾ ਅਤੇ ਉਸਨੇ ਆਪਣਾ ਵਾਅਦਾ ਪੂਰਾ ਕੀਤਾ ਹੈ।

**ਉਹ ... ਨੇੜੇ ਹੋਵੇਗਾ** ਮੂਲਅਰਥਕ, "ਉਹ ਵਿਅਕਤੀ ਹਿਲਾਇਆ ਨਹੀਂ ਜਾਵੇਗਾ।"

## ਜ਼ਬੂਰ 16

*ਦਾਊਦ ਦਾ ਮਿਕਤਾਮ।*

1ਮੇਰੀ ਰੱਖਿਆ ਕਰੋ, ਪਰਮੇਸ਼ੁਰ, ਕਿਉਂ ਕਿ ਮੈਂ ਤੁਸਾਂ ਉੱਤੇ ਨਿਰਭਰ ਹਾਂ।

2ਮੈਂ ਆਪਣੇ ਯਹੋਵਾਹ ਨੂੰ ਆਖਿਆ, "ਹੇ ਪਰਮੇਸ਼ੁਰ, ਤੂੰ ਮੇਰਾ ਯਹੋਵਾਹ ਹੈਂ। ਮੇਰੇ ਕੋਲ ਜੋ ਕੁਝ ਵੀ ਚੰਗਾ ਹੈ ਇਹ ਤੁਸਾਂ ਤੋਂ ਪ੍ਰਾਪਤ ਹੋਇਆ ਹੈ।"

3ਯਹੋਵਾਹ, ਆਪਣੇ ਚੇਲਿਆਂ ਲਈ ਧਰਤੀ ਉੱਤੇ ਅਦਭੁਤ ਗੱਲਾਂ ਕਰਦਾ ਹੈ। ਯਹੋਵਾਹ ਦਰਸਾਉਂਦਾ ਕਿ ਉਹ ਸੱਚਮੁੱਚ ਉਨ੍ਹਾਂ ਨੂੰ ਪਿਆਰ ਕਰਦਾ ਹੈ।

4ਪਰ ਉਹ ਜਿਹੜੇ ਹੋਰਾਂ ਦੇਵਤਿਆਂ ਦੀ ਪੂਜਾ ਕਰਨ ਲਈ ਭੱਜ ਜਾਂਦੇ ਹਨ, ਦਰਦ ਸਹਿਣਗੇ। ਮੈਂ ਉਨ੍ਹਾਂ ਦੀਆਂ ਲਹੂ ਭੇਟਾਂ ਵਿੱਚ ਸਾਂਝ ਨਹੀਂ ਪਾਵਾਂਗਾ ਜਿਹੜੀਆਂ ਉਹ ਉਨ੍ਹਾਂ ਮੂਰਤੀਆਂ ਨੂੰ ਦਿੰਦੇ ਹਨ। ਮੈਂ ਉਨ੍ਹਾਂ ਮੂਰਤੀਆਂ ਦੇ ਨਾਮ ਵੀ ਨਹੀਂ ਉੱਚਾਰਾਂਗਾ।

5ਮੇਰਾ ਭੋਜਨ ਤੇ ਪਿਆਲਾ ਸਿਰਫ਼ ਪਰਮੇਸ਼ੁਰ ਪਾਸੋਂ ਆਉਂਦਾ ਹੈ। ਜਿਸ ਤਰ੍ਹਾਂ ਕਿ ਯਹੋਵਾਹ ਨੇ ਮੈਨੂੰ ਮੇਰਾ ਵਿਰਸਾ * ਦਿੱਤਾ ਹੈ।

6ਮੇਰੇ ਹਿੱਸੇ ਦੀ ਜ਼ਮੀਨ ਬਹੁਤ ਮਨਭਾਵਨੀ ਹੈ, ਮੇਰਾ ਵਿਰਸਾ ਬਹੁਤ ਖੂਬਸੂਰਤ ਹੈ।

7ਮੈਂ ਪਰਮੇਸ਼ੁਰ ਦੀ ਉਸਤਤਿ ਕਰਦਾ ਹਾਂ ਕਿਉਂ ਕਿ ਉਸ ਨੇ ਮੈਨੂੰ ਵਧੀਆ ਸਮਝਾਇਆ ਹੈ। ਰਾਤ ਵੇਲੇ ਵੀ ਉਹ ਮੈਨੂੰ ਉਪਦੇਸ਼ ਦਿੰਦਾ ਹੈ ਅਤੇ ਮੇਰੇ ਮਨ ਦੇ ਧੁਰ ਅੰਦਰ ਚੰਗੀਆਂ ਸਲਾਵਾਂ ਰੱਖਦਾ ਹੈ।

8ਮੈਂ ਹਮੇਸ਼ਾ ਮੇਰ ਯਹੋਵਾਹ ਨੂੰ ਆਪਣੇ ਸਾਮ੍ਹਣੇ ਰੱਖਦਾ ਹਾਂ, ਅਤੇ ਕਦੀ ਵੀ ਮੈਂ ਉਸਦੇ ਸੱਜੇ ਤੋਂ ਮੇਰੀ ਥਾਂ ਨਹੀਂ ਛੱਡਾਂਗਾ।

9ਇਸੇ ਲਈ ਮੇਰੀ ਰੂਹ ਤੇ ਮੇਰਾ ਮਨ ਆਨੰਦ ਮਈ ਹੋਵਣਗੇ। ਅਤੇ ਮੇਰਾ ਸ਼ਰੀਰ ਵੀ ਸੁਰੱਖਿਅਤ ਰਹੇਗਾ।

10ਕਿਉਂ? ਕਿਉਂ ਕਿ ਹੇ ਯਹੋਵਾਹ, ਤੂੰ ਮੇਰੀ ਰੂਹ ਨੂੰ ਮਿਰਤੂ ਲੋਕ ਵਿੱਚ ਦਾਖਲ ਨਹੀਂ ਹੋਣ ਦੇਵੇਂਗਾ। ਅਤੇ ਤੂੰ ਆਪਣੇ ਇੱਕ ਵਫ਼ਾਦਾਰ ਨੂੰ ਕਬਰ ਵਿੱਚ ਸੜਨ ਨਹੀਂ ਦੇਵੇਂਗਾ।

11ਤੂੰ ਮੈਨੂੰ ਸਿਰਫ਼ ਤੇਰੇ ਨਜ਼ਦੀਕ ਆਕੇ ਜਿਉਣ ਦਾ ਸਹੀ ਤਰੀਕਾ ਸਿਖਾਵੇਂਗਾ। ਯਹੋਵਾਹ, ਮੈਂ ਪੂਰਨ ਖੁਸ਼ੀ ਦਾ ਆਨੰਦ ਮਾਣਾਂਗਾ। ਤੇਰੇ ਸੱਜੇ ਪਾਸੇ ਹੋਕੇ ਮੈਂ ਸਦੀਵੀ ਅਸੀਸ ਦਾ ਆਨੰਦ ਮਾਣਾਂਗਾ।

## ਜ਼ਬੂਰ 17

*ਦਾਊਦ ਦੀ ਪ੍ਰਾਰਥਨਾ।*

1ਯਹੋਵਾਹ, ਨਿਆਂ ਲਈ ਮੇਰੀ ਪ੍ਰਾਰਥਨਾ ਨੂੰ ਸੁਣ। ਮੈਂ ਉੱਚੀ ਉੱਚੀ ਤੁਹਾਨੂੰ ਹਾਕਾਂ ਮਾਰ ਰਿਹਾ ਹਾਂ। ਮੈਂ ਉਸ ਵਿੱਚ ਇਮਾਨਦਾਰ ਹਾਂ ਜੋ ਮੈਂ ਆਖਦਾ ਹਾਂ, ਇਸਲਈ ਕਿਰਪਾ ਕਰਕੇ ਮੇਰੀ ਪ੍ਰਾਰਥਨਾ ਨੂੰ ਸੁਣ।

2ਕਿਉਂ ਜੁ ਤੁਸੀਂ ਸੱਚ ਨੂੰ ਵੇਖ ਸਕਦੇ ਹੋਂ, ਤੁਸੀਂ ਮੈਨੂੰ ਸੱਚ ਪ੍ਰਦਾਨ ਕਰੋਂਗੇ।

3ਤੁਸੀਂ ਮੇਰੇ ਦਿਲ ਦੀ ਡੂੰਘਾਈ ਅੰਦਰ ਵੇਖਿਆ ਹੈ। ਤੁਸੀਂ ਸਾਰੀ ਰਾਤ ਮੇਰੇ ਨਾਲ ਸੀ। ਤੁਸੀਂ ਮੈਨੂੰ ਪਰਖਿਆ ਹੈ ਤੁਸੀਂ ਮੇਰੇ ਵਿੱਚ ਕੁਝ ਵੀ ਬੁਰਾਈ ਨਹੀਂ ਲੱਭੀ ਨਾ ਹੀ ਮੈਂ ਕੋਈ ਵੀ ਮੰਦੀ ਵਿਉਂਤ ਬਣਾਈ ਸੀ।

4ਮੈਂ ਤੁਹਾਡੇ ਆਦੇਸ਼ਾਂ ਨੂੰ ਮੰਨਣ ਲਈ ਜਿੰਨੀ ਮਨੁੱਖੀ ਤੌਰ ਤੇ ਸੰਭਵ ਸੀ ਕੋਸ਼ਿਸ਼ ਕੀਤੀ ਹੈ। ਮੈਂ ਤੇਰੇ ਸਾਰੇ ਆਦੇਸ਼ਾਂ ਨੂੰ ਮੰਨਿਆ ਹੈ।

5ਮੈਂ ਤੁਹਾਡੇ ਰਸਤਿਆਂ ਤੇ ਚੱਲਿਆਂ ਹਾਂ। ਮੇਰੇ ਪਗ ਤੁਹਾਡੇ ਦੁਆਰਾ ਦੱਸੇ ਜੀਵਨ ਦੇ ਰਾਹ ਤੋਂ ਕਦੇ ਨਹੀਂ ਥਿੜਕੇ।

6ਹਰ ਵਾਰੀਂ ਮੈਂ ਤੁਹਾਨੂੰ ਆਵਾਜ਼ ਦਿੱਤੀ, ਪਰਮੇਸ਼ੁਰ। ਤੇ ਤੁਸੀਂ ਹੁੰਗਾਰਾ ਭਰਿਆ, ਇਸਲਈ ਹੁਣ ਕਿਰਪਾ ਕਰਕੇ ਮੈਨੂੰ ਸੁਣੋ।

7ਹੇ ਪਰਮੇਸ਼ੁਰ, ਤੁਸੀਂ ਉਨ੍ਹਾਂ ਦੀ ਮਦਦ ਕਰੋ ਜਿਹੜੇ ਤੁਸਾਂ ਵਿੱਚ ਆਸਥਾ ਰੱਖਦੇ ਹਨ ਉਹ ਲੋਕ ਆਉਂਦੇ ਹਨ ਅਤੇ ਤੁਹਾਡੇ ਸੱਜੇ ਪਾਸੇ ਖਲੋਂਦੇ ਹਨ। ਇਸਲਈ ਇਸ ਪ੍ਰਾਰਥਨਾ ਨੂੰ ਸੁਣੋ, ਜਿਹੜੀ ਤੁਹਾਡੇ ਇੱਕ ਚੇਲੇ ਵੱਲੋਂ ਹੈ।

8ਮੇਰੀ ਰੱਖਿਆ ਆਪਣੀ ਅੱਖ ਦੀ ਗੁਠਲੀ ਵਾਂਙ ਕਰੋ। ਮੈਨੂੰ ਆਪਣੇ ਖੰਭਾਂ ਦੀ ਛੱਤ ਹੇਠਾਂ ਛੁਪਾ ਲਵੋ।

9ਯਹੋਵਾਹ, ਮੈਨੂੰ ਉਨ੍ਹਾਂ ਮੰਦੇ ਲੋਕਾਂ ਪਾਸੋਂ ਬਚਾਵੋ, ਜਿਹੜੇ ਮੇਰੀ ਬਰਬਾਦੀ ਲਈ ਕੰਮ ਕਰਦੇ ਹਨ। ਹੇ ਪਰਮੇਸ਼ੁਰ ਮੈਨੂੰ ਘੇਰੀ ਹੋਏ ਲੋਕਾਂ ਤੋਂ ਮੇਰੀ ਰੱਖਿਆ ਕਰੋ, ਜਿਹੜੇ ਮੈਨੂੰ ਦੁਖੀ ਕਰਨ ਦੀ ਕੋਸ਼ਿਸ਼ ਕਰ ਰਹੇ ਹਨ।

10ਉਹ ਦੁਸ਼ਟ ਲੋਕ ਇੰਨੇ ਘਮੰਡੀ ਹਨ ਕਿ ਉਹ ਪਰਮੇਸ਼ੁਰ ਨੂੰ ਵੀ ਨਹੀਂ ਸੁਣਦੇ। ਅਤੇ ਉਹ ਸਿਰਫ਼ ਆਪਣੇ ਆਪ ਬਾਰੇ ਹੀ ਸ਼ੇਖੀ ਮਾਰਦੇ ਹਨ।

11ਉਨ੍ਹਾਂ ਨੇ ਬੇਚੈਨੀ ਨਾਲ ਮੇਰੀ ਭਾਲ ਕੀਤੀ। ਉਨ੍ਹਾਂ ਨੇ ਮੈਨੂੰ ਘੇਰ ਲਿਆ, ਅਤੇ ਹੁਣ ਹਮਲਾ ਕਰਨ ਲਈ ਤਿਆਰ ਹਨ।

12ਉਹ ਮੰਦੇ ਲੋਕ ਸ਼ੇਰਾਂ ਵਰਗੇ ਹਨ, ਜਿਹੜੇ ਹੋਰਾਂ ਜਾਨਵਰ, ਨੂੰ ਮਾਰ ਖਾਣ ਦੀ ਉਡੀਕ ਵਿੱਚ ਹਨ। ਉਹ ਹਮਲਾ ਕਰਨ ਲਈ ਸ਼ੇਰਾਂ ਵਾਂਙ ਲੁਕਦੇ ਹਨ।

13ਯਹੋਵਾਹ ਉੱਠੋ, ਅਤੇ ਦੁਸ਼ਮਣ ਵੱਲ ਜਾਵੋ, ਉਨ੍ਹਾਂ ਕੋਲੋਂ ਸਮਰਪਣ ਕਰਾਓ। ਆਪਣੀ ਤਲਵਾਰ ਵਰਤੋ ਤੇ ਉਨ੍ਹਾਂ ਦੁਸ਼ਟ ਲੋਕਾਂ ਕੋਲੋਂ ਮੇਰੀ ਰੱਖਿਆ ਕਰੋ।

14ਹੇ ਯਹੋਵਾਹ, ਆਪਣੀ ਸ਼ਕਤੀ ਵਰਤੋ ਤੇ ਜਿਉਂਦਿਆਂ ਲੋਕਾਂ ਦੀ ਧਰਤ ਤੋਂ ਬਦ ਰੂਹਾਂ ਨੂੰ ਦੂਰ ਕਰੋ। ਯਹੋਵਾਹ, ਬਹੁਤ ਸਾਰੇ ਲੋਕ ਤੁਹਾਡੇ ਕੋਲ ਸਹਾਇਤਾ ਲਈ ਆਉਂਦੇ ਹਨ, ਉਨ੍ਹਾਂ ਲੋਕਾਂ ਕੋਲ ਆਪਣੇ ਜੀਵਨ ਵਿੱਚ ਬਹੁਤ ਕੁਝ ਨਹੀਂ ਹੈ। ਉਨ੍ਹਾਂ ਨੂੰ ਕਾਫ਼ੀ ਭੋਜਨ ਦਿਉ। ਉਨ੍ਹਾਂ ਲੋਕਾਂ ਦੇ ਬੱਚਿਆਂ ਨੂੰ ਉਹ ਦਿਉ ਜੋ ਵੀ ਉਹ ਚਾਹੁੰਦੇ ਹਨ। ਬੱਚਿਆਂ ਨੂੰ ਇੰਨਾ ਸਾਰਾ ਭੋਜਨ ਦਿਉ, ਕਿ ਉਨ੍ਹਾਂ ਦਾ ਭੋਜਨ ਉਨ੍ਹਾਂ ਦੇ ਬੱਚਿਆਂ ਲਈ ਵੀ ਬਚ ਜਾਵੇ।

---

**ਵਿਰਸਾ** ਮੂਲਅਰਥਕ "ਪਰਚੀਆਂ, ਗੁਣੇ" ਇਹ ਉਸ ਜ਼ਮੀਨ ਨਾਲ ਸੰਬੰਧਿਤ ਹੈ ਜਿਹੜੀ ਹਰ ਪਰਿਵਾਰ ਵਿੱਚ ਵੰਡੀ ਗਈ ਸੀ ਜਦੋਂ ਯਹੋਸ਼ੁਆ ਨੇ ਇਸਰਾਏਲ ਦੇ ਮੁੱਢਲੇ ਆਕਰਮਣ ਦੀ ਅਗਵਾਈ ਕਨਾਨ ਦੀ ਧਰਤੀ ਅੰਦਰ ਕੀਤੀ ਸੀ। ਇੱਥੇ, ਹਸਤੀ ਨਾਲ ਸੰਬੰਧਿਤ ਪਰਮੇਸ਼ੁਰ ਦੇ ਜ਼ਬਤ ਅਕਸ ਅਤੇ ਪਰਮੇਸ਼ੁਰ ਨਾਲ ਸੰਬੰਧਿਤ ਹਸਤੀ ਹੈ।

15ਹੇ ਪਰਮੇਸ਼ੁਰ, ਮੈਂ ਤੁਹਾਨੂੰ ਇਨਸਾਫ਼ ਲਈ ਪ੍ਰਾਰਥਨਾ ਕੀਤੀ ਸੀ। ਉਸ ਵਾਸਤੇ, ਮੈਂ ਤੁਹਾਨੂੰ ਵੇਖਾਂਗਾ। ਅਤੇ ਤੁਹਾਨੂੰ ਵੇਖਕੇ, ਹੇ ਪਰਮੇਸ਼ੁਰ, ਮੈਂ ਪੂਰਨ ਸੰਤੁਸ਼ਟ ਹੋ ਜਾਵਾਂਗਾ।

## ਜ਼ਬੂਰ 18

*ਨਿਰਦੇਸ਼ਕ ਲਈ। ਯਹੋਵਾਹ ਦੇ ਸੇਵਕ ਦਾਊਦ ਦਾ ਇੱਕ ਗੀਤ। ਇਹ ਗੀਤ ਦਾਊਦ ਨੇ ਉਸ ਵੇਲੇ ਲਿਖਿਆ, ਜਦੋਂ ਯਹੋਵਾਹ ਨੇ ਸ਼ਾਊਲ ਅਤੇ ਉਸਦੇ ਹੋਰ ਦੁਸ਼ਮਣਾਂ ਤੋਂ ਉਸ ਦੀ ਰੱਖਿਆ ਕੀਤੀ।*

1ਉਸ ਨੇ ਆਖਿਆ, "ਹੇ ਯਹੋਵਾਹ, ਮੇਰੀ ਤਾਕਤ, ਮੈਂ ਤੁਹਾਨੂੰ ਪਿਆਰ ਕਰਦਾ ਹਾਂ!"

2ਯਹੋਵਾਹ ਮੇਰੀ ਚੱਟਾਨ, ਮੇਰਾ ਗੜ੍ਹ, ਅਤੇ ਮੇਰਾ ਸੁਰੱਖਿਅਤ ਸਥਾਨ ਹੈ।" ਮੇਰਾ ਪਰਮੇਸ਼ੁਰ ਮੇਰੀ ਚੱਟਾਨ ਹੈ। ਮੈਂ ਸੁਰੱਖਿਆ ਲਈ ਉਸ ਵੱਲ ਨੱਸਦਾ ਹਾਂ। ਪਰਮੇਸ਼ੁਰ ਹੀ ਮੇਰੀ ਢਾਲ ਹੈ, ਉਸ ਦੀ ਸ਼ਕਤੀ ਮੈਨੂੰ ਬਚਾਉਂਦੀ ਹੈ। ਉੱਚੇ ਪਰਬਤਾਂ ਵਿੱਚ ਯਹੋਵਾਹ ਮੇਰੀ ਛੁਪਨਗਾਹ ਹੈ।

3ਉਨ੍ਹਾਂ ਨੇ ਮੇਰਾ ਮਜ਼ਾਕ ਉਡਾਇਆ। ਪਰ ਮੈਂ ਸਹਾਇਤਾ ਲਈ ਯਹੋਵਾਹ ਨੂੰ ਆਵਾਜ਼ ਦਿੱਤੀ ਅਤੇ ਉਸ ਨੇ ਮੈਨੂੰ ਮੇਰੇ ਦੁਸ਼ਮਣਾਂ ਪਾਸੋਂ ਬਚਾ ਲਿਆ!

4ਮੇਰੇ ਦੁਸ਼ਮਣ ਮੈਨੂੰ ਮਾਰਨ ਦੀ ਕੋਸ਼ਿਸ਼ ਕਰ ਰਹੇ ਸਨ। ਮੇਰੇ ਆਲੇ ਦੁਆਲੇ ਮੌਤ ਦੇ ਸ਼ਿਕੰਜੇ ਸਨ! ਮੈਂ ਉਸ ਹੜ੍ਹ ਅੰਦਰ ਰੁੜ੍ਹ ਚੱਲਿਆ ਸਾਂ ਜਿਹੜਾ ਮੈਨੂੰ ਮਿਰਤੂ ਲੋਕ ਵੱਲ ਲਿਜਾ ਰਿਹਾ ਸੀ।

5ਕਬਰ ਦੇ ਰੱਸੇ ਮੈਨੂੰ ਘੇਰੀ ਹੋਏ ਸਨ, ਮੌਤ ਦੇ ਜਾਲ ਵਿਛੇ ਮੇਰੇ ਅੱਗੇ ਹੋਏ ਸਨ।

6ਇੱਥੋਂ ਤੱਕ ਕਿ ਮੈਂ ਘੇਰਿਆ ਗਿਆ ਸਾਂ, ਫ਼ੇਰ ਮੈਂ ਪਰਮੇਸ਼ੁਰ ਨੂੰ ਪ੍ਰਾਰਥਨਾ ਕੀਤੀ। ਹਾਂ, ਹਾਂ ਮੈਂ ਆਪਣੇ ਪਰਮੇਸ਼ੁਰ ਨੂੰ ਚੀਕਿਆ ਪਰਮੇਸ਼ੁਰ ਆਪਣੇ ਮੰਦਰ ਅੰਦਰ ਸੀ। ਉਸ ਨੇ ਮੇਰੀ ਚੀਕ ਸੁਣੀ। ਉਸ ਨੇ ਮਦਦ ਲਈ ਮੇਰੀ ਆਵਾਜ਼ ਨੂੰ ਸੁਣਿਆ।

7ਧਰਤੀ ਹਿੱਲੀ ਅਤੇ ਕੰਬੀ; ਸੁਰਗ ਦੇ ਥਮਲੇ ਵੀ ਹਿੱਲ ਗਏ। ਕਿਉਂ? ਕਿਉਂ ਕਿ ਯਹੋਵਾਹ ਗੁੱਸੇ ਸੀ।

8ਪਰਮੇਸ਼ੁਰ ਦੇ ਨੱਕ ਵਿੱਚੋਂ ਧੂੰਆਂ ਨਿਕਲਿਆ। ਪਰਮੇਸ਼ੁਰ ਦੇ ਮੁੱਖ ਵਿੱਚੋਂ ਬਲਦੀਆਂ ਲਾਟਾਂ ਨਿਕਲੀਆਂ, ਉਸ ਪਾਸੋਂ ਬਲਦੇ ਹੋਏ ਚੰਗਿਆੜੇ ਉੱਡੇ।

9ਯਹੋਵਾਹ ਨੇ ਆਕਾਸ਼ ਨੂੰ ਪਾੜ ਸੁੱਟਿਆ ਅਤੇ ਉਹ ਹੇਠਾਂ ਆਇਆ! ਉਹ ਗਹਿਰੇ ਕਾਲੇ ਬੱਦਲ ਉੱਤੇ ਖਲੋਤਾ ਸੀ।

10ਯਹੋਵਾਹ ਆਕਾਸ਼ ਵਿੱਚ ਉੱਡ ਰਿਹਾ ਸੀ। ਉਹ ਤੇਜ਼ ਦੇ ਕਰੂਬੀਆਂ ਤੇ ਸਵਾਰ ਉੱਡ ਰਿਹਾ ਸੀ। ਉਹ ਉੱਚਿਆਂ ਹਵਾ ਉੱਤੋਂ ਦੀ ਉੱਡ ਰਿਹਾ ਸੀ।

11ਯਹੋਵਾਹ ਹਨੇਰੇ ਬੱਦਲਾਂ ਵਿੱਚ ਛੁਪਿਆ ਹੋਇਆ ਸੀ, ਜਿਹੜੇ ਉਸ ਨੂੰ ਤੰਬੂਆਂ ਵਾਂਙ ਘੇਰੇ ਹੋਏ ਸਨ। ਉਹ ਆਪਣੇ-ਆਪ ਨੂੰ ਬੱਦਲਾਂ ਅੰਦਰ ਛੁਪਾ ਰਿਹਾ ਸੀ।

12ਫ਼ੇਰ, ਯਹੋਵਾਹ ਦੀ ਚਮਕਦੀ ਰੌਸ਼ਨੀ ਬੱਦਲਾਂ ਨੂੰ ਪਾੜਦੀ ਹੋਈ ਬਾਹਰ ਨਿੱਕਲੀ। ਇਸ ਨੇ ਗੜ੍ਹੇਮਾਰ ਕੀਤੀ ਤੇ ਬਿਜਲੀ ਲਸ਼ਕਾਈ।

13ਯਹੋਵਾਹ ਆਕਾਸ਼ ਵਿੱਚੋਂ ਗਰਜਿਆ! ਸਭ ਤੋਂ ਉੱਚੇ ਪਰਮੇਸ਼ੁਰ ਨੇ ਲੋਕਾਂ ਨੂੰ ਆਪਣੀ ਆਵਾਜ਼ ਸੁਣਾਈ। ਇੱਥੋਂ ਤੱਕ ਕਿ ਗੜ੍ਹੇਮਾਰ ਹੋਈ ਤੇ ਬਿਜਲੀ ਲਿਸ਼ਕ ਉੱਠੀ।

14ਯਹੋਵਾਹ ਨੇ ਆਪਣੇ ਤੀਰ ਛੱਡੇ ਤੇ ਦੁਸ਼ਮਣਾਂ ਨੂੰ ਭਜਾ ਦਿੱਤਾ। ਯਹੋਵਾਹ ਨੇ ਬਿਜਲੀ ਦੀਆਂ ਅਨੇਕਾਂ ਕਿਰਣਾਂ ਫ਼ੈਲਾਈਆਂ ਤੇ ਲੋਕ ਘਬਰਾਹਟ ਵਿੱਚ ਭੱਜ ਗਏ।

15ਯਹੋਵਾਹ, ਜਦੋਂ ਤੁਸੀਂ ਉੱਚੀ ਆਵਾਜ਼ ਨਾਲ ਹੁਕਮ ਦਿੱਤਾ, ਪਾਣੀ ਪਿਛਾਹਾਂ ਧੱਕਿਆ ਗਿਆ ਸੀ। ਅਸੀਂ ਸਮੁੰਦਰ ਦਾ ਤਲਾ ਵੇਖ ਸਕਦੇ ਸਾਂ। ਅਸੀਂ ਧਰਤੀ ਦੀਆਂ ਬੁਨਿਆਦਾਂ ਵੀ ਦੇਖ ਸਕਦੇ ਸਾਂ।

16ਯਹੋਵਾਹ, ਉਚਾਈ' ਚੋਂ ਹੇਠਾਂ ਆਇਆ ਤੇ ਮੈਨੂੰ ਬਚਾ ਲਿਆ। ਉਸ ਨੇ ਮੈਨੂੰ ਫ਼ੜ ਲਿਆ ਅਤੇ ਮੈਨੂੰ ਡੂੰਘੇ ਪਾਣੀ (ਮੁਸੀਬਤ) ਵਿੱਚੋਂ ਆਪਣੇ ਵੱਲ ਖਿੱਚਿਆ।

17ਮੇਰੇ ਦੁਸ਼ਮਣ ਮੇਰੇ ਨਾਲੋਂ ਸ਼ਕਤੀਸ਼ਾਲੀ ਸਨ। ਉਨ੍ਹਾਂ ਨੇ ਮੈਨੂੰ ਨਫ਼ਰਤ ਕੀਤੀ। ਮੇਰੇ ਦੁਸ਼ਮਣ ਮੇਰੇ ਨਾਲੋਂ ਵਧੇਰੇ ਸ਼ਕਤੀਸ਼ਾਲੀ ਸਨ। ਇਸੇ ਲਈ ਪਰਮੇਸ਼ੁਰ ਨੇ ਮੈਨੂੰ ਬਚਾ ਲਿਆ।

18ਮੈਂ ਵੱਡੇ ਸੰਕਟ ਵਿੱਚ ਸਾਂ, ਤੇ ਮੇਰੇ ਉੱਤੇ ਮੇਰਿਆਂ ਦੁਸ਼ਮਣਾਂ ਦੁਆਰਾ ਹਮਲਾ ਕੀਤਾ ਹੋਇਆ ਸੀ। ਪਰ ਯਹੋਵਾਹ ਮੇਰੀ ਮਦਦ ਲਈ ਆਇਆ।

19ਯਹੋਵਾਹ ਮੈਨੂੰ ਪਿਆਰ ਕਰਦਾ ਹੈ। ਇਸੇ ਲਈ ਉਸਨੇ ਮੈਨੂੰ ਬਚਾਇਆ। ਉਹ ਮੈਨੂੰ ਇੱਕ ਸੁਰੱਖਿਅਤ ਸਥਾਨ ਉੱਤੇ ਲੈ ਗਿਆ।

20ਮੈਂ ਬੇਗੁਨਾਹ ਹਾਂ, ਇਸੇ ਲਈ ਯਹੋਵਾਹ ਮੈਨੂੰ ਇਨਾਮ ਦੇਵੇਗਾ। ਮੈਂ ਕੋਈ ਵੀ ਬਦੀ ਨਹੀਂ ਕੀਤੀ ਇਸੇ ਲਈ ਉਹ ਮੇਰਾ ਭਲਾ ਕਰੇਗਾ।

21ਕਿਉਂ? ਕਿਉਂ ਕਿ ਮੈਂ ਉਸ ਦੇ ਅਦੇਸ਼ ਮੰਨੇ। ਮੈਂ ਤੇਰੇ ਖ਼ਿਲਾਫ਼ ਕੋਈ ਵੀ ਅਪਰਾਧ ਨਹੀਂ ਕੀਤਾ ਪਰਮੇਸ਼ੁਰ।

22ਮੈਂ ਸਦਾ ਯਹੋਵਾਹ ਦੇ ਫ਼ੈਸਲਿਆਂ ਨੂੰ ਚੇਤੇ ਰੱਖਦਾ ਹਾਂ। ਮੈਂ ਉਸ ਦੇ ਅਸੂਲਾਂ ਨੂੰ ਮੰਨਦਾ ਹਾਂ ਤੇ ਉਸ ਦਾ ਆਚਰਣ ਕਰਦਾ ਹਾਂ।

23ਮੈਂ ਉਸ ਦੇ ਨਮਿੱਤ ਸ਼ੁਧ ਤੇ ਇਮਾਨਦਾਰ ਸਾਂ, ਮੈਂ ਆਪਣੇ ਆਪ ਨੂੰ ਮੰਦੇ ਕਾਰਿਆਂ ਤੋਂ ਦੂਰ ਰੱਖਿਆ।

24ਇਸੇ ਲਈ, ਯਹੋਵਾਹ ਮੈਨੂੰ ਇਨਾਮ ਦੇਵੇਗਾ! ਕਿਉਂ? ਕਿਉਂ ਕਿ ਮੈਂ ਬੇਕਸੂਰ ਹਾਂ! ਜਿਵੇਂ ਪਰਮੇਸ਼ੁਰ ਇਸਨੂੰ ਵੇਖਦਾ ਹੈ, ਮੈਂ ਕੋਈ ਗਲਤ ਕੰਮ ਨਹੀਂ ਕੀਤਾ, ਇਸਲਈ ਉਹ ਮੇਰਾ ਭਲਾ ਕਰੇਗਾ।

25ਯਹੋਵਾਹ, ਜੇ ਕੋਈ ਸੱਚਮੁੱਚ ਤੈਨੂੰ ਪਿਆਰ ਕਰਦਾ ਹੈ, ਤਾਂ ਤੂੰ ਵੀ ਉਸ ਉੱਪਰ ਆਪਣਾ ਸੱਚਾ ਪਿਆਰ ਛਿੜਕ। ਜੇ ਕੋਈ ਤੇਰੇ ਪ੍ਰਤਿ ਸੱਚਾ ਹੈ ਤਾਂ ਤੂੰ ਵੀ ਉਸਦੇ ਪ੍ਰਤਿ ਸੱਚਾ ਹੋਵੇਂਗਾ!

26ਯਹੋਵਾਹ, ਤੁਸੀਂ ਉਨ੍ਹਾਂ ਲੋਕਾਂ ਲਈ ਸ਼ੁਭ ਤੇ ਪਵਿੱਤਰ ਹੋ ਜਿਹੜੇ ਸ਼ੁਭ ਤੇ ਪਵਿੱਤਰ ਹਨ। ਪਰ ਤੁਸੀਂ ਕਮੀਨੇ ਅਤੇ ਮੀਸਣੇ ਲੋਕਾਂ ਲਈ ਵਧੇਰੇ ਚਤੁਰ ਬਣ ਜਾਂਦੇ ਹੋਂ।

27ਹੇ ਯਹੋਵਾਹ, ਤੂੰ ਉਨ੍ਹਾਂ ਲੋਕਾਂ ਦੀ ਮਦਦ ਕਰਦਾਂ ਜਿਹੜੇ ਨਿਮ੍ਰ ਹਨ। ਪਰ ਤੂੰ ਗੁਮਾਨੀ ਲੋਕਾਂ ਨੂੰ ਨਿਵਾਉਣਾਂ ਹੈਂ।

28ਯਹੋਵਾਹ, ਤੁਸੀਂ ਮੇਰਾ ਦੀਵਾ ਰੌਸ਼ਨ ਕਰੋ। ਮੇਰਾ ਪਰਮੇਸ਼ੁਰ, ਮੇਰੇ ਚਾਰ ਚੁਫ਼ੇਰੇ ਫੈਲੇ ਅੰਧਕਾਰ ਨੂੰ ਰੌਸ਼ਨ ਕਰਦਾ ਹੈ!

29ਹੇ ਯਹੋਵਾਹ, ਤੇਰੀ ਸਹਾਇਤਾ ਨਾਲ, ਮੈਂ ਫ਼ੌਜੀਆਂ ਸੰਗ ਭੱਜ ਸਕਦਾ ਹਾਂ। ਪਰਮੇਸ਼ੁਰ ਦੀ ਸਹਾਇਤਾ ਨਾਲ ਮੈਂ ਦੁਸ਼ਮਣ ਦੀਆਂ ਕੰਧਾਂ ਉੱਤੇ ਚੜ੍ਹ ਸਕਦਾ ਹਾਂ।

30ਪਰਮੇਸ਼ੁਰ ਦੀ ਸ਼ਕਤੀ ਪੂਰਨ ਹੈ, ਯਹੋਵਾਹ ਦਾ ਸ਼ਬਦ ਪਰਖਿਆ ਗਿਆ ਹੈ। ਉਹ ਉਨ੍ਹਾਂ ਲੋਕਾਂ ਦੀ ਰੱਖਿਆ ਕਰਦਾ ਹੈ ਜਿਹੜੇ ਉਸ ਵਿੱਚ ਆਸਥਾ ਰੱਖਦੇ ਹਨ।

31ਪਰਮੇਸ਼ੁਰ ਤੋਂ ਬਿਨਾ ਕੋਈ ਯਹੋਵਾਹ ਨਹੀਂ ਹੈ। ਸਾਡੇ ਪਰਮੇਸ਼ੁਰ ਤੋਂ ਬਿਨਾ ਕੋਈ ਚੱਟਾਨ ਨਹੀਂ।

32ਪਰਮੇਸ਼ੁਰ ਮੈਨੂੰ ਤਾਕਤ ਬਖਸ਼ਦਾ ਹੈ। ਉਹ ਮੈਨੂੰ ਸ਼ੁਧ ਜੀਵਨ ਜਿਉਣ ਵਿੱਚ ਸਹਾਰਾ ਦਿੰਦਾ ਹੈ।

33ਪਰਮੇਸ਼ੁਰ ਹਿਰਨ ਵਾਂਙ ਤਿੱਖਾ ਦੌੜਨ ਵਿੱਚ ਮੇਰੀ ਮਦਦ ਕਰਦਾ ਹੈ। ਉਹ ਮੈਨੂੰ ਉੱਚੀਆਂ ਥਾਵਾਂ ਤੇ ਸਥਿਰ ਰੱਖਦਾ ਹੈ।

34ਪਰਮੇਸ਼ੁਰ ਮੈਨੂੰ ਜੰਗ ਦੀ ਸਿਖਲਾਈ ਦਿੰਦਾ ਹੈ ਤਾਂ ਜੋ ਮੇਰੀਆਂ ਬਾਹਾਂ ਸ਼ਕਤੀਸ਼ਾਲੀ ਧਨੁਸ਼ ਨੂੰ ਝੁਕਾ ਸਕਣ।

35ਹੇ ਪਰਮੇਸ਼ੁਰ, ਤੁਸਾਂ ਮੈਨੂੰ ਬਚਾਇਆ ਤੇ ਮੇਰੀ ਜਿੱਤਣ ਵਿੱਚ ਮਦਦ ਕੀਤੀ। ਤੁਸਾਂ ਮੈਨੂੰ ਆਪਣੀ ਸੱਜੀ ਬਾਂਹ ਦਾ ਸਹਾਰਾ ਦਿੱਤਾ। ਤੁਸਾਂ ਮੇਰੇ ਦੁਸ਼ਮਣ ਨੂੰ ਹਰਾਉਣ ਵਿੱਚ ਮਦਦ ਕੀਤੀ।

36ਮੇਰੀਆਂ ਲੱਤਾਂ ਤੇ ਗਿੱਟਿਆਂ ਨੂੰ ਮਜਬੂਤ ਬਣਾ ਤਾਂ ਜੋ ਮੈਂ ਠੋਕਰਾਂ ਤੋਂ ਬਿਨਾ ਤੇਜ ਤੁਰ ਸਕਾਂ।

37ਫ਼ੇਰ ਮੈਂ ਆਪਣੇ ਦੁਸ਼ਮਣਾਂ ਦਾ ਪਿੱਛਾ ਕਰ ਸਕਾਂਗਾ ਤੇ ਉਨ੍ਹਾਂ ਨੂੰ ਫ਼ੜ ਸਕਾਂਗਾ। ਮੈਂ ਉਨ੍ਹਾਂ ਨੂੰ ਤਬਾਹ ਕੀਤੇ ਬਿਨਾ ਵਾਪਸ ਨਹੀਂ ਮੁੜਾਂਗਾ।

38ਮੈਂ ਆਪਣੇ ਵੈਰੀਆਂ ਨੂੰ ਹਰਾ ਦਿਆਂਗਾ, ਤਾਂ ਜੋ ਉਹ ਦੁਬਾਰਾ ਨਹੀਂ ਉੱਠ ਸਕਣਗੇ। ਮੇਰੇ ਸਾਰੇ ਦੁਸ਼ਮਣਾਂ ਨੂੰ ਪੈਰਾਂ ਹੇਠ ਹੋਣਾ ਚਾਹੀਦਾ ਹੈ।

39ਹੇ ਪਰਮੇਸ਼ੁਰ, ਤੁਸੀਂ ਮੈਨੂੰ ਯੁੱਧ ਵਿੱਚ ਸ਼ਕਤੀਸ਼ਾਲੀ ਬਣਾਇਆ। ਤੁਸੀਂ ਮੇਰੇ ਦੁਸ਼ਮਣਾਂ ਨੂੰ ਮੇਰੇ ਅੱਗੇ ਡੇਗਿਆ।

40ਤੁਸੀਂ ਮੈਨੂੰ ਮੇਰੇ ਦੁਸ਼ਮਣ ਦੀ ਗਿੱਚੀ ਤੇ ਵਾਰ ਕਰਨ ਦਾ ਇੱਕ ਮੌਕਾ ਦਿੱਤਾ, ਅਤੇ ਮੈਂ ਆਪਣੇ ਵੈਰੀਆਂ ਨੂੰ ਥੱਲੇ ਵੱਢ ਸੁੱਟਿਆ!

41ਮੇਰੇ ਦੁਸ਼ਮਣਾਂ ਮਦਦ ਲਈ ਪੁਕਾਰਿਆ ਸੀ, ਪਰ ਕੋਈ ਨਹੀਂ ਸੀ ਜਿਹੜਾ ਉਨ੍ਹਾਂ ਨੂੰ ਬਚਾ ਸਕੇ। ਉਨ੍ਹਾਂ ਨੇ ਯਹੋਵਾਹ ਨੂੰ ਵੀ ਪੁਕਾਰਿਆ ਸੀ, ਪਰ ਉਸਨੇ ਉਨ੍ਹਾਂ ਦੀ ਪੁਕਾਰ ਨਹੀਂ ਸੁਣੀ ਸੀ।

42ਮੈਂ ਆਪਣੇ ਦੁਸ਼ਮਣਾਂ ਦੇ ਟੁਕੜੇ ਕੀਤੇ। ਉਹ ਉਸ ਖਾਕ ਵਾਂਙ ਸਨ, ਜਿਹੜੀ ਹਵਾ ਵਿੱਚ ਉੱਡਦੀ ਹੈ। ਮੈਂ ਉਨ੍ਹਾਂ ਨੂੰ ਟੋਟੇ ਕੀਤਾ ਸੀ।

43ਮੈਨੂੰ ਉਨ੍ਹਾਂ ਲੋਕਾਂ ਤੋਂ ਬਚਾਓ ਜਿਹੜੇ ਮੇਰੇ ਵਿਰੁੱਧ ਲੜਦੇ ਹਨ। ਮੈਨੂੰ ਉਨ੍ਹਾਂ ਕੌਮਾਂ ਦਾ ਆਗੂ ਬਣਾ। ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਨੂੰ ਮੈਂ ਜਾਣਦਾ ਵੀ ਨਹੀਂ ਮੇਰੀ ਸੇਵਾ ਕਰਨ ਦੇ।

44ਉਹ ਲੋਕੋ ਮੇਰੇ ਬਾਰੇ ਸੁਣਨਗੇ ਅਤੇ ਫ਼ੌਰਨ ਮੇਰਾ ਹੁਕਮ ਮੰਨਣਗੇ। ਉਹ ਵਿਦੇਸ਼ੀ ਮੇਰੇ ਪਾਸੋਂ ਡਰਨਗੇ।

45ਉਹ ਵਿਦੇਸ਼ੀ ਡਰ ਨਾਲ ਕੰਬਣਗੇ। ਉਹ ਡਰ ਨਾਲ ਕੰਬਦੇ ਹੋਏ ਆਪਣੀ ਛੁਪਣਗਾਹਾਂ ਵਿਚੋਂ ਨਿਕਲ ਆਉਣਗੇ।

46ਯਹੋਵਾਹ ਜਿਉਂਦਾ ਜਾਗਦਾ ਹੈ! ਮੈਂ ਆਪਣੀ ਓਟ ਦੀ ਉਸਤਤਿ ਕਰਦਾ ਹਾਂ। ਪਰਮੇਸ਼ੁਰ ਮੈਨੂੰ ਬਚਾਉਂਦਾ ਹੈ, ਉਹ ਮਹਾਨ ਹੈ।

47ਪਰਮੇਸ਼ੁਰ ਨੇ ਮੇਰੇ ਲਈ ਮੇਰੇ ਦੁਸ਼ਮਣਾਂ ਨੂੰ ਦੰਡ ਦਿੱਤਾ। ਉਸਨੇ ਲੋਕਾਂ ਨੂੰ ਮੇਰੇ ਅਧੀਨ ਕਰ ਦਿੱਤਾ ਹੈ।

48ਯਹੋਵਾਹ, ਤੁਸੀਂ ਮੇਰੇ ਦੁਸ਼ਮਣਾਂ ਤੋਂ ਮੇਰੀ ਰੱਖਿਆ ਕੀਤੀ, ਤੁਸੀਂ ਉਨ੍ਹਾਂ ਨੂੰ ਹਰਾਉਣ ਵਿੱਚ ਮੇਰੀ ਮਦਦ ਕੀਤੀ ਜਿਹੜੇ ਮੇਰੇ ਖ਼ਿਲਾਫ਼ ਆ ਖਲੋਏ ਸਨ। ਤੁਸੀਂ ਮੈਨੂੰ ਜਾਲਮ ਆਦਮੀਆਂ ਤੋਂ ਬਚਾਇਆ।

49ਹੇ ਯਹੋਵਾਹ, ਇਸੇ ਲਈ ਮੈ ਕੌਮਾਂ ਦੇ ਦਰਮਿਆਨ ਤੁਹਾਡੀ ਉਸਤਤਿ ਕਰਦਾ ਹਾਂ। ਯਹੋਵਾਹ, ਇਸੇ ਲਈ ਮੈਂ ਤੇਰੇ ਨਾਂ ਦੀ ਮਹਿਮਾ ਲਈ, ਗੀਤ ਗਾਉਂਦਾ ਹਾਂ।

50ਯਹੋਵਾਹ ਕਈ ਯੁੱਧ ਜਿੱਤਣ ਵਿੱਚ ਆਪਣੇ ਰਾਜੇ ਦੀ ਮਦਦ ਕਰਦਾ ਹੈ। ਉਹ ਉਸ ਦਾ ਸੱਚਾ ਪਿਆਰ ਆਪਣੇ ਚੁਣੇ ਹੋਏ ਰਾਜੇ ਲਈ ਦਰਸਾਉਂਦਾ ਹੈ। ਉਹ ਦਾਊਦ ਲਈ ਅਤੇ ਉਸਦੀ ਅੰਸ਼ ਲਈ ਸਦਾ ਵਾਸਤੇ ਵਫ਼ਾਦਾਰ ਹੋਵੇਗਾ।

## ਜ਼ਬੂਰ 19

*ਨਿਰਦੇਸ਼ਕ ਲਈ। ਦਾਊਦ ਦਾ ਇੱਕ ਗੀਤ।*

1ਸੁਰਗ ਪਰਮੇਸ਼ੁਰ ਦੀ ਮਹਿਮਾ ਬਾਰੇ ਗੱਲਾਂ ਕਰਦੇ ਹਨ। ਆਕਾਸ਼ ਉਨ੍ਹਾਂ ਚੰਗੀਆਂ ਚੀਜ਼ਾਂ ਬਾਰੇ ਦੱਸਦੇ ਹਨ ਜਿਹੜੀਆਂ ਪਰਮੇਸ਼ੁਰ ਦੇ ਹੱਥੀਂ ਸਾਜੀਆਂ ਗਈਆਂ ਹਨ।

2ਹਰ ਦਿਨ ਉਸ ਬਾਰੇ ਹੋਰ ਵਧੇਰੇ ਕਥਾ ਦੱਸਦਾ ਹੈ। ਅਤੇ ਹਰ ਰਾਤ ਪਰਮੇਸ਼ੁਰ ਦੀ ਸ਼ਕਤੀ ਬਾਰੇ ਹੋਰ ਵਧੇਰੇ ਪ੍ਰਗਟ ਕਰਦੀ ਹੈ।

3ਤੁਸੀਂ ਸੱਚਮੁੱਚ ਕੋਈ ਭਾਸ਼ਣ ਜਾਂ ਸ਼ਬਦ ਨਹੀਂ ਸੁਣ ਸਕਦੇ। ਉਹ ਅਜਿਹੀ ਆਵਾਜ਼ ਨਹੀਂ ਕਰਦੇ ਜਿਸ ਨੂੰ ਅਸੀਂ ਸੁਣ ਸਕੀਏ।

4ਪਰ ਉਨ੍ਹਾਂ ਦੀ "ਆਵਾਜ਼" ਪੂਰੇ ਸੰਸਾਰ ਵਿੱਚ ਫ਼ੈਲਦੀ ਹੈ। ਉਨ੍ਹਾਂ ਦੇ "ਸ਼ਬਦ" ਧਰਤੀ ਦੇ ਅੰਤ ਤੀਕਰ ਜਾਂਦੇ ਹਨ।

5ਆਕਾਸ਼ ਸੂਰਜ ਲਈ ਇੱਕ ਘਰ ਵਾਂਙ ਹੈ। ਸੂਰਜ ਇਉਂ ਬਾਹਰ ਨਿਕਲਦਾ ਹੈ ਜਿਵੇਂ ਲਾੜਾ ਆਪਣੇ ਸੌਣ ਦੇ ਕਮਰੇ ਵਿੱਚੋਂ ਬਾਹਰ ਆਉਂਦਾ ਹੈ। ਸੂਰਜ ਆਕਾਸ਼ ਵਿੱਚ ਆਪਣਾ ਰਾਹ ਇੰਝ ਸ਼ੁਰੂ ਕਰਦਾ ਹੈ ਜਿਵੇਂ ਇੱਕ ਖਿਡਾਰੀ ਆਪਣੀ ਦੌੜ ਦੌੜਨ ਲਈ ਉਤਸੁਕ ਹੁੰਦਾ।

6ਸੂਰਜ ਆਕਾਸ਼ ਦੇ ਇੱਕ ਸਿਰੇ ਤੋਂ ਸ਼ੁਰੂ ਕਰਦਾ ਹੈ, ਅਤੇ ਇੱਕ ਸਾਰ ਦੂਸਰੇ ਸਿਰੇ ਤੀਕ ਦੌੜਦਾ ਹੈ। ਕੋਈ ਵੀ ਇਸਦੀ ਤਪਸ਼ ਤੋਂ ਆਪਣੇ ਆਪ ਨੂੰ ਨਹੀਂ ਬਚਾ ਸਕਦਾ। ਯਹੋਵਾਹ ਦੇ ਉਪਦੇਸ਼ ਇਸ ਤਰ੍ਹਾਂ ਦੇ ਹਨ। ਇਹ ਲੋਕਾਂ ਨੂੰ ਸਿਆਣਾ ਬਣਾਉਂਦੇ ਹਨ ਜਿਹੜੇ ਮੂਰਖ ਹਨ।

7ਯਹੋਵਾਹ ਦੇ ਉਪਦੇਸ਼ ਸੰਪੂਰਣਤਾ ਸ਼ੁਧ ਹਨ। ਇਹ ਪਰਮੇਸ਼ੁਰ ਦੇ ਲੋਕਾਂ ਨੂੰ ਨਵੀਂ ਤਾਕਤ ਬਖਸ਼ਦੇ ਹਨ। ਯਹੋਵਾਹ ਦਾ ਕਰਾਰ ਭਰੋਸੇਯੋਗ ਹੈ। ਅਤੇ ਇਹ ਆਮ ਲੋਕਾਂ ਨੂੰ ਸਿਆਣੇ ਬਣਾਉਂਦਾ ਹੈ।

8ਯਹੋਵਾਹ ਦੇ ਨੇਮ ਸਹੀ ਹਨ। ਉਹ ਲੋਕਾਂ ਨੂੰ ਖੁਸ਼ੀ ਪ੍ਰਦਾਨ ਕਰਦੇ ਹਨ। ਯਹੋਵਾਹ ਦੇ ਹੁਕਮ ਚੰਗੇ ਹਨ। ਉਹ ਲੋਕਾਂ ਨੂੰ ਜਿਉਣ ਦਾ ਸਹੀ ਰਸਤਾ ਵਿਖਾਉਂਦੇ ਹਨ।

9ਯਹੋਵਾਹ ਦੀ ਉਪਾਸਨਾ ਕਰਨੀ ਰੌਸ਼ਨੀ ਵਾਂਙ ਹੈ ਜਿਹੜੀ ਸਦਾ ਲਈ ਲਿਸ਼ਕਦੀ ਹੈ। ਯਹੋਵਾਹ ਦੇ ਨਿਰਣੇ ਚੰਗੇ ਤੇ ਨਿਰਪੱਖ ਹਨ। ਉਹ ਸੰਪੂਰਣਤਾ ਸਹੀ ਹਨ।

10ਯਹੋਵਾਹ ਦੇ ਉਪਦੇਸ਼ ਹਾਲੇ ਵੀ ਸਭ ਤੋਂ ਚੰਗੇ ਸੋਨੇ ਨਾਲੋਂ ਮਹਿੰਗੇ ਹਨ ਅਤੇ ਉਹ ਸਭ ਨਾਲੋਂ ਵਧੀਆਂ ਸ਼ਹਿਦ ਤੋਂ ਵੀ ਮਿੱਠੇ ਹਨ ਜਿਹੜਾ ਸਿੱਧਾ ਸ਼ਹਿਦ ਦੀਆਂ ਮੱਖੀਆਂ ਦੇ ਛੱਤੇ ਵਿੱਚੋਂ ਪ੍ਰਾਪਤ ਕੀਤਾ ਗਿਆ ਹੈ।

11ਯਹੋਵਾਹ ਦੇ ਉਪਦੇਸ਼ ਉਸਦੇ ਸੇਵਕ ਨੂੰ ਚਿਤਾਵਨੀ ਦਿੰਦੇ ਹਨ, ਅਤੇ ਉਨ੍ਹਾਂ ਨੂੰ ਮੰਨਣ ਤੇ ਚੰਗੀਆਂ ਪ੍ਰਾਪਤੀਆਂ ਹੁੰਦੀਆਂ ਹਨ।

12ਯਹੋਵਾਹ, ਕੋਈ ਵੀ ਆਦਮੀ ਆਪਣੀਆਂ ਸਾਰੀਆਂ ਗਲਤੀਆਂ ਨੂੰ ਨਹੀਂ ਵੇਖ ਸਕਦਾ। ਇਸਲਈ ਮੈਨੂੰ ਲੁਕਵੇਂ ਪਾਪ ਨਾ ਕਰਨ ਦੇਵੋ।

13ਮੇਰੇ ਪਾਸੋਂ ਉਹ ਪਾਪ ਨਾ ਕਰਾਓ ਜਿਨ੍ਹਾਂ ਨੂੰ ਮੇਰਾ ਮਨ ਕਰਨਾ ਲੋਚਦਾ। ਉਨ੍ਹਾਂ ਪਾਪਾਂ ਨੂੰ ਮੇਰੇ ਉੱਤੇ ਹਾਵੀ ਨਾ ਹੋਣ ਦਿਉ। ਜੇ ਤੁਸੀਂ ਮੇਰੇ ਸਹਾਈ ਹੋਵੋਂ ਫ਼ੇਰ ਮੈਂ ਪਵਿੱਤਰ ਤੇ ਆਪਣੇ ਪਾਪਾਂ ਤੋਂ ਮੁਕਤ ਹੋ ਸਕਦਾ ਹਾਂ।

14ਮੇਰੇ ਸ਼ਬਦਾਂ ਤੇ ਸੋਚਾਂ ਨੂੰ ਤੁਹਾਨੂੰ ਪ੍ਰਸੰਨ ਕਰਨ ਦਿਉ। ਯਹੋਵਾਹ, ਤੁਸੀਂ ਮੇਰੀ ਓਟ ਹੋ ਇਹ ਤੂੰ ਹੀ ਹੈ ਜਿਸਨੇ ਮੈਨੂੰ ਬਚਾਇਆ।

## ਜ਼ਬੂਰ 20

*ਨਿਰਦੇਸ਼ਕ ਲਈ। ਦਾਊਦ ਦਾ ਇੱਕ ਗੀਤ।*

1ਯਹੋਵਾਹ ਤੁਹਾਡੀ ਬੇਨਤੀ ਸੁਣੇ ਤੇ ਜਵਾਬ ਦੇਵੇ, ਜਦੋਂ ਵੀ ਤੁਸੀਂ ਗੰਭੀਰ ਮੁਸੀਬਤਾਂ ਪਾਰ ਕਰਦੇ ਹੋਏ ਉਸ ਦੀ ਮਦਦ ਲਈ ਪੁਕਾਰ ਕਰੋ। ਯਾਕੂਬ ਦਾ ਪਰਮੇਸ਼ੁਰ ਤੁਹਾਡੀ ਰੱਖਿਆ ਕਰੇ।

2ਕਾਸ਼ ਪਰਮੇਸ਼ੁਰ ਤੁਹਾਨੂੰ ਆਪਣੇ ਪਵਿੱਤਰ ਸਥਾਨਵਿੱਚੋਂ ਮਦਦ ਭੇਜੇ। ਉਹ ਸੀਯੋਨ ਤੋਂ ਤੁਹਾਡੀ ਸਹਾਇਤਾ ਕਰੇ।

3ਯਹੋਵਾਹ ਉਨ੍ਹਾਂ ਸਾਰੀਆਂ ਸੁਗਾਤਾਂ ਨੂੰ ਚੇਤੇ ਰੱਖੇ ਜਿਹੜੀਆਂ ਤੁਸੀਂ ਭੇਂਟ ਕਰਦੇ ਹੋਂ ਅਤੇ ਤੁਹਾਡੀਆਂ ਸਾਰੀਆਂ ਬਲੀਆਂ ਪ੍ਰਵਾਨ ਕਰੇ।

4ਪਰਮੇਸ਼ੁਰ ਤੁਹਾਨੂੰ ਉਹ ਸਭ ਕੁਝ ਦੇਵੇ ਜਿਸ ਦੀ ਸੱਚਮੁੱਚ ਤੁਸੀਂ ਇੱਛਾ ਕਰਦੇ ਹੋਂ। ਉਹ ਤੁਹਾਡੀਆਂ ਸਾਰੀਆਂ ਯੋਜਨਾਵਾਂ ਸਫ਼ਲ ਬਣਾਵੇ।

5ਸਾਨੂੰ ਖੁਸ਼ੀ ਹੋਵੇਗੀ ਜਦੋਂ ਪਰਮੇਸ਼ੁਰ ਤੁਹਾਡਾ ਸਹਾਈ ਹੋਵੇਗਾ। ਆਓ ਪਰਮੇਸ਼ੁਰ ਦੇ ਨਾਮ ਦੀ ਉਸਤਤਿ ਕਰੀਏ। ਜੋ ਕੁਝ ਵੀ ਤੁਸੀਂ ਉਸਤੋਂ ਮੰਗੋ ਪਰਮੇਸ਼ੁਰ ਤੁਹਾਨੂੰ ਦੇਵੇ।

6ਹੁਣ ਮੈਂ ਜਾਣਦਾ ਹਾਂ ਕਿ ਯਹੋਵਾਹ ਆਪਣੇ ਚੁਣੇ ਹੋਏ ਰਾਜੇ ਦੀ ਮਦਦ ਕਰਦਾ ਹੈ! ਪਰਮੇਸ਼ੁਰ ਆਪਣੇ ਪਵਿੱਤਰ ਸੁਰਗ ਵਿੱਚ ਸੀ, ਅਤੇ ਉਸ ਨੇ ਆਪਣੇ ਚੁਣੇ ਹੋਏ ਰਾਜੇ ਦੀ ਪੁਕਾਰ ਸੁਣੀ। ਪਰਮੇਸ਼ੁਰ ਨੇ ਰਾਜੇ ਨੂੰ ਬਚਾਉਣ ਲਈ ਆਪਣੀ ਮਹਾਂ ਸ਼ਕਤੀ ਵਰਤੀ।

7ਕੁਝ ਲੋਕੀਂ ਆਪਣੇ ਰੱਥਾਂ ਉੱਤੇ ਭਰੋਸਾ ਰੱਖਦੇ ਹਨ। ਦੂਜੇ ਲੋਕ ਆਪਣੇ ਫ਼ੌਜੀਆਂ ਉੱਤੇ ਭਰੋਸਾ ਕਰਦੇ ਹਨ। ਪਰ ਅਸੀਂ ਆਪਣੇ ਯਹੋਵਾਹ ਪਰਮੇਸ਼ੁਰ ਨੂੰ ਯਾਦ ਰੱਖਦੇ ਹਾਂ।

8ਉਹ ਦੂਸਰੇ ਲੋਕ ਹਾਰ ਗਏ ਸਨ - ਉਹ ਯੁੱਧ ਅੰਦਰ ਮਰ ਗਏ। ਪਰ ਅਸੀਂ ਜਿੱਤ ਪ੍ਰਾਪਤ ਕੀਤੀ ਸੀ! ਅਸੀਂ ਜੇਤੂ ਹਾਂ!

9ਯਹੋਵਾਹ ਨੇ ਆਪਣੇ ਚੁਣੇ ਰਾਜੇ ਨੂੰ ਬਚਾਇਆ! ਪਰਮੇਸ਼ੁਰ ਦੇ ਚੁਣੇ ਰਾਜੇ ਨੇ ਸਹਾਇਤਾ ਲਈ ਪੁਕਾਰਿਆ ਸੀ, ਅਤੇ ਪਰਮੇਸ਼ੁਰ ਨੇ ਪੁਕਾਰ ਸੁਣੀ ਸੀ।

## ਜ਼ਬੂਰ 21

*ਨਿਰਦੇਸ਼ਕ ਲਈ। ਦਾਊਦ ਦਾ ਇੱਕ ਗੀਤ।*

1ਹੇ ਯਹੋਵਾਹ, ਤੇਰੀ ਸ਼ਕਤੀ ਰਾਜੇ ਨੂੰ ਪ੍ਰਸੰਨ ਕਰਦੀ ਹੈ। ਜਦੋਂ ਤੂੰ ਉਸਨੂੰ ਬਚਾਉਂਦਾ ਉਹ ਇੰਨਾ ਖੁਸ਼ ਹੈ।

2ਤੁਸੀਂ ਰਾਜੇ ਨੂੰ ਮਨ ਇੱਛਿਤ ਵਸਤਾਂ ਦਿੱਤੀਆਂ, ਅਤੇ ਜੋ ਵੀ ਉਸ ਨੇ ਮੰਗਿਆ ਤੁਸਾਂ ਉਸ ਨੂੰ ਦਿੱਤਾ।

3ਯਹੋਵਾਹ ਸੱਚ ਮੁੱਚ ਤੁਸਾਂ ਰਾਜੇ ਨੂੰ ਅਸੀਸ ਦਿੱਤੀ। ਤੁਸੀਂ ਉਸ ਦੇ ਸੀਸ ਉੱਤੇ ਸੁਨਿਹਰੀ ਤਾਜ ਰੱਖਿਆ।

4ਹੇ ਪਰਮੇਸ਼ੁਰ, ਰਾਜੇ ਨੇ ਤੁਸਾਂ ਤੋਂ ਜੀਵਨ ਮੰਗਿਆ ਸੀ, ਅਤੇ ਤੁਸਾਂ ਇਹ ਉਸ ਨੂੰ ਪ੍ਰਦਾਨ ਕੀਤਾ। ਤੁਸੀਂ ਉਸ ਨੂੰ ਲੰਮਾ ਜੀਵਨ ਦਿੱਤਾ ਜਿਹੜਾ ਸਦਾ ਸਦਾ ਲਈ ਲਾਇਮ ਰਹਿੰਦਾ ਹੈ।

5ਤੁਸਾਂ ਰਾਜੇ ਨੂੰ ਜਿੱਤ ਪ੍ਰਦਾਨ ਕੀਤੀ ਤੇ ਉਸ ਨੂੰ ਵੱਡੀ ਮਹਿਮਾ ਦਿੱਤੀ। ਤੁਸਾਂ ਉਸ ਨੂੰ ਇੱਜ਼ਤ ਅਤੇ ਉਸਤਤਿ ਦਿੱਤੀ।

6ਹੇ ਪਰਮੇਸ਼ੁਰ, ਸੱਚਮੁੱਚ ਤੁਸਾਂ ਰਾਜੇ ਨੂੰ ਸਦੀਵੀ ਅਸੀਸ ਦਿੱਤੀ। ਜਦ ਵੀ ਰਾਜਾ ਤੁਹਾਡਾ ਮੁਖ ਤਕਦਾ ਹੈ, ਉਸ ਨੂੰ ਇਸਤੋਂ ਅਪਾਰ ਖੁਸ਼ੀ ਹੁੰਦੀ ਹੈ।

7ਰਾਜਾ ਯਹੋਵਾਹ ਉੱਤੇ ਭਰੋਸਾ ਰੱਖਦਾ ਹੈ। ਸੱਭ ਤੋਂ ਉੱਚਾ ਰਾਜਾ ਉਸ ਨੂੰ ਨਿਰਾਸ਼ ਨਹੀਂ ਕਰੇਗਾ।

8ਹੇ ਪਰਮੇਸ਼ੁਰ, ਤੁਸੀਂ ਆਪਣੇ ਸਾਰੇ ਦੁਸ਼ਮਣਾਂ ਨੂੰ ਵਿਖਾ ਦਿਉਂਗੇ ਕਿ ਤੁਸੀਂ ਸ਼ਕਤੀਮਾਨ ਹੋਂ। ਤੁਹਾਡੀ ਸ਼ਕਤੀ ਉਨ੍ਹਾਂ ਨੂੰ ਹਰਾਏਗੀ ਜਿਹੜੇ ਤੁਹਾਨੂੰ ਨਫ਼ਰਤ ਕਰਦੇ ਹਨ।

9ਹੇ ਪਰਮੇਸ਼ੁਰ, ਜਦੋਂ ਤੂੰ ਰਾਜੇ ਦੇ ਨਾਲ ਹੈਂ ਉਹ ਬਲਦੇ ਗਰਮ ਤੰਦੂਰ ਵਰਗਾ ਹੈ, ਜਿਹੜਾ ਉਸ ਸਾਰੀ ਸਮਗਰੀ ਨੂੰ ਸਾੜ ਦਿੰਦਾ ਹੈ, ਜਿਹੜੀ ਉਸ ਦੇ ਅੰਦਰ ਹੁੰਦੀ ਹੈ। ਉਸ ਦਾ ਗੁੱਸਾ ਮੱਚਦੀ ਅੱਗ ਵਰਗਾ ਹੈ ਜਿਹੜਾ ਮੁਕੰਮਲ ਤੌਰ ਤੇ ਉਸ ਦੇ ਵੈਰੀਆਂ ਦੀ ਤਬਾਹੀ ਦਾ ਕਾਰਣ ਬਣਦਾ ਹੈ।

10ਉਸਦੇ ਦੁਸ਼ਮਣਾਂ ਦੇ ਪਰਿਵਾਰ ਵੀ ਤਬਾਹ ਹੋ ਜਾਣਗੇ, ਉਹ ਧਰਤੀ ਉੱਤੋਂ ਮਿਟ ਜਾਵਣਗੇ।

11ਕਿਉਂ? ਕਿਉਂ ਕਿ ਯਹੋਵਾਹ, ਉਨ੍ਹਾਂ ਲੋਕਾਂ ਤੁਹਾਡੇ ਖ਼ਿਲਾਫ਼ ਦੁਸ਼ਟ ਗੱਲਾਂ ਵਿਉਂਤੀਆਂ ਹਨ। ਉਨ੍ਹਾਂ ਨੇ ਦੁਸ਼ਟ ਗੱਲਾਂ ਕਰਨ ਦੀਆਂ ਵਿਉਂਤਾ ਬਣਾਈਆਂ ਪਰ ਉਹ ਸਫ਼ਲਤਾ ਪ੍ਰਾਪਤ ਨਾ ਕਰ ਸਕੇ।

12ਯਹੋਵਾਹ, ਤੁਸੀਂ ਉਨ੍ਹਾਂ ਲੋਕਾਂ ਨੂੰ ਆਪਣੇ ਗੁਲਾਮ ਬਣਾਇਆ। ਤੁਸਾਂ ਉਨ੍ਹਾਂ ਨੂੰ ਇੱਕਜੁੱਟ ਰੱਸੇ ਵਿੱਚ ਬੰਨ੍ਹ ਦਿੱਤਾ। ਤੁਸਾਂ ਉਨ੍ਹਾਂ ਦੇ ਗਲਾਂ ਵਿੱਚ ਰੱਸੇ ਪਾਏ। ਤੁਸੀਂ ਗੁਲਾਮਾਂ ਵਾਂਙ ਉਨ੍ਹਾਂ ਦਾ ਸਿਰ ਝੁਕਾਇਆ।

13ਯਹੋਵਾਹ, ਤੁਹਾਡੀ ਸ਼ਕਤੀ ਦੇ ਗੀਤਾਂ ਨੂੰ ਤੁਹਾਡੀ ਉਸਤਤਿ ਕਰਨ ਦਿਉ। ਅਸੀਂ ਤੁਹਾਡੀ ਮਹਾਨਤਾ ਦੇ ਗੀਤ ਗਾਵਾਂਗੇ।

## ਜ਼ਬੂਰ 22

*ਨਿਰਦੇਸ਼ਕ ਲਈ। 'ਸਵੇਰ ਦਾ ਹਿਰਨ' ਦੀ ਧੁਨੀ।*

*ਦਾਊਦ ਦਾ ਇੱਕ ਗੀਤ।*

1ਮੇਰੇ ਪਰਮੇਸ਼ੁਰ, ਮੇਰੇ ਪਰਮੇਸ਼ੁਰ! ਤੁਸਾਂ ਮੈਨੂੰ ਕਿਉਂ ਛੱਡ ਦਿੱਤਾ? ਤੁਸੀਂ ਮੈਨੂੰ ਬਚਾਉਣ ਤੋਂ ਬਹੁਤ ਦੂਰ ਹੋਂ! ਤੁਸੀਂ ਮਦਦ ਲਈ ਮੇਰੀ ਪੁਕਾਰ ਸੁਨਣ ਲਈ ਬਹੁਤ ਦੂਰ ਹੋਂ।

2ਮੇਰੇ ਪਰਮੇਸ਼ੁਰ, ਮੈਂ ਦਿਨ ਵੇਲੇ ਤੁਹਾਨੂੰ ਆਵਾਜ਼ ਦਿੱਤੀ। ਪਰ ਤੁਸੀਂ ਹੁੰਗਾਰਾ ਨਾ ਭਰਿਆ। ਅਤੇ ਮੈਂ ਤੁਹਾਨੂੰ ਰਾਤ ਵੇਲੇ ਵੀ ਪੁਕਾਰਦਾ ਰਿਹਾ।

3ਹੇ ਪਰਮੇਸ਼ੁਰ ਤੁਸੀਂ ਹੀ ਪਵਿੱਤਰ ਹੋ ਅਤੇ ਤੁਸੀਂ ਰਾਜੇ ਵਾਂਙ ਬਿਰਾਜਮਾਨ ਹੋ। ਇਸਰਾਏਲ ਦੀਆਂ ਉਸਤਤਾਂ ਤੁਹਾਡਾ ਤਖਤ ਹਨ।

4ਸਾਡੇ ਪੂਰਵਜਾਂ ਨੇ ਤੇਰੇ ਤੇ ਯਕੀਨ ਰੱਖਿਆ। ਹਾਂ, ਉਨ੍ਹਾਂ ਨੇ ਤੁਸਾਂ ਉੱਤੇ ਭਰੋਸਾ ਰੱਖਿਆ, ਪਰਮੇਸ਼ੁਰ, ਅਤੇ ਤੁਸਾਂ ਉਨ੍ਹਾਂ ਨੂੰ ਬਚਾਇਆ।

5ਹੇ ਪਰਮੇਸ਼ੁਰ, ਸਾਡੇ ਪੂਰਵਜਾਂ ਨੇ ਤੁਹਾਨੂੰ ਪੁਕਾਰ ਕੀਤੀ ਅਤੇ ਉਹ ਆਪਣਿਆਂ ਦੁਸ਼ਮਣਾਂ ਤੋਂ ਬਚ ਗਏ ਸਨ। ਉਨ੍ਹਾਂ ਨੇ ਤੇਰੇ ਤੇ ਯਕੀਨ ਕੀਤਾ, ਅਤੇ ਉਹ ਨਿਰਾਸ਼ ਨਹੀਂ ਸਨ!

6ਇਸਲਈ, ਕੀ ਮੈਂ ਨਿਰਾ ਕੀੜਾ ਹੀ ਹਾਂ ਅਤੇ ਇੱਕ ਬੰਦਾ ਨਹੀਂ? ਲੋਕੀ ਮੇਰੇ ਤੇ ਸ਼ਰਮਸਾਰ ਹਨ। ਲੋਕੀਂ ਮੈਨੂੰ ਨਫ਼ਰਤ ਕਰਦੇ ਹਨ।

7ਹਰ ਕੋਈ, ਜੋ ਮੇਰੇ ਵੱਲ ਵੇਖਦਾ ਹੈ ਮੇਰਾ ਮਜ਼ਾਕ ਉਡਾਉਂਦਾ। ਉਹ ਆਪਣੇ ਸਿਰ ਫ਼ੇਰਨ ਤੇ ਮੈਨੂੰ ਦੰਦੀਆਂ ਚਿੜ੍ਹਾਵਨ।

8ਉਹ ਮੈਨੂੰ ਆਖਦੇ ਹਨ: "ਯਹੋਵਾਹ ਨੂੰ ਮਦਦ ਲਈ ਬੁਲਾ, ਸ਼ਾਇਦ ਉਹ ਤੈਨੂੰ ਬਚਾ ਸਕੇ। ਜੇ ਉਹ ਤੈਨੂੰ ਇੰਨਾ ਚਾਹੁੰਦਾ, ਤਾਂ ਅਵੱਸ਼ ਹੀ ਤੇਰਾ ਨਿਸਤਾਰਾ ਕਰੇਗਾ!"

9ਹੇ ਪਰਮੇਸ਼ੁਰ, ਸੱਚ ਤਾਂ ਇਹ ਹੈ ਕਿ ਤੁਸੀਂ ਹੀ ਹੋ ਜਿਸ ਉੱਪਰ ਮੈਂ ਨਿਰਭਰ ਹਾਂ। ਤੁਸੀਂ ਹੀ ਉਸ ਦਿਨ ਤੋਂ ਮੇਰਾ ਧਿਆਨ ਰੱਖਿਆ ਹੈ ਜਦੋਂ ਮੈਂ ਜਨਮਿਆਂ ਸਾਂ। ਤੁਸੀਂ ਹੀ ਮੈਨੂੰ ਉਦੋਂ ਹੌਂਸਲਾ ਤੇ ਸੁਕੂਨ ਦਿੱਤਾ, ਜਦੋਂ ਮੈਂ ਹਾਲੇ ਦੁੱਧ ਚੁੰਘਦਾ ਬੱਚਾ ਸਾਂ।

10ਤੁਸੀਂ ਹੀ ਉਸ ਦਿਨ ਤੋਂ ਮੇਰੇ ਪਰਮੇਸ਼ੁਰ ਰਹੇ ਹੋ ਜਿਸ ਦਿਨ ਤੋਂ ਮੈਂ ਜੰਮਿਆਂ ਹਾਂ। ਮੈਨੂੰ ਤੁਹਾਡੀ ਨਿਗਰਾਨੀ ਵਿੱਚ ਸੌਂਪ ਦਿੱਤਾ ਗਿਆ ਸੀ ਜਦੋਂ ਮੈਂ ਮਾਤਾ ਦੇ ਗਰਭ ਵਿੱਚੋਂ ਬਾਹਰ ਆਇਆ ਸੀ।

11ਇਸਲਈ ਹੇ ਪਰਮੇਸ਼ੁਰ, ਮੈਨੂੰ ਛੱਡ ਕੇ ਨਾ ਜਾਵੋ! ਸੰਕਟ ਨੇੜੇ ਹੈ। ਤੇ ਇੱਥੇ ਕੋਈ ਮੇਰੀ ਮਦਦ ਕਰਨ ਵਾਲਾ ਨਹੀਂ ਹੈ।

12ਲੋਕੀਂ ਮੈਨੂੰ ਘੇਰਾ ਪਾ ਰਹੇ ਹਨ, ਉਹ ਤਕੜੇ ਸਾਨਾਂ ਵਾਂਙ ਮੈਨੂੰ ਘੇਰੇ ਹੋਏ ਹਨ।

13ਉਨ੍ਹਾਂ ਦੇ ਮੂੰਹ ਖੁਲ੍ਹੇ ਹੋਏ ਹਨ ਜਿਵੇਂ ਕੋਈ ਬੱਬਰ ਦਹਾੜੇ ਅਤੇ ਕਿਸੇ ਜਾਨਵਰ ਤਾਈਂ ਪਾੜੇ।

14ਮੇਰੀ ਤਾਕਤ ਮੁੱਕ ਗਈ ਹੈ, ਜਿਵੇਂ ਧਰਤ ਤੇ ਪਾਣੀ ਡੁੱਲ੍ਹ ਜਾਂਦਾ ਹੈ। ਮੇਰੀਆਂ ਸਾਰੀਆਂ ਹੱਡੀਆਂ ਅਲੱਗ ਅਲੱਗ ਕਰ ਦਿੱਤੀਆਂ ਗਈਆਂ ਹਨ ਅਤੇ ਮੇਰਾ ਹੌਂਸਲਾ ਚਲਿਆ ਗਿਆ ਹੈ। *

15ਮੇਰਾ ਮੂੰਹ* ਵੀ ਟੁੱਟੇ ਹੋਏ ਗਮਲੇ ਦੇ ਟੋਟਿਆਂ ਵਾਂਙ ਸੁੱਕ ਗਿਆ ਹੈ। ਮੇਰੀ ਜੀਭ ਤਾਲੂ ਨਾਲ ਲੱਗ ਗਈ ਹੈ। ਤੂੰ ਮੈਨੂੰ "ਮੌਤ ਦੀ ਮਿੱਟੀ" ਵਿੱਚ ਰੱਖਿਆ ਹੈ।

16ਦੁਸ਼ਟ ਲੋਕਾਂ ਦੇ ਸਮੂਹ ਨੇ, ਮੈਨੂੰ ਕੁੱਤਿਆਂ ਵਾਂਙ ਘੇਰ ਲਿਆ ਹੈ। ਉਨ੍ਹਾਂ ਨੇ ਸ਼ੇਰਾਂ ਵਾਂਙ ਮੇਰੇ ਹੱਥ ਤੇ ਪੈਰ ਵਿੰਨ੍ਹ ਦਿੱਤੇ ਹਨ। *

17ਮੈਂ ਆਪਣੀਆਂ ਹੱਡੀਆਂ ਨੂੰ ਵੇਖ ਸਕਦਾ ਹਾਂ। ਤੇ ਲੋਕੀਂ ਮੈਨੂੰ ਬਿਟ ਬਿਟ ਤਕਦੇ ਹਨ! ਉਹ ਮੇਰੇ ਵੱਲ ਹੀ ਦੇਖੀ ਜਾਂਦੇ ਹਨ!

18ਉਹ ਲੋਕ ਆਪਣੇ ਦਰਮਿਆਨ ਮੇਰੇ ਕੱਪੜੇ ਵੰਡ ਰਹੇ ਹਨ ਅਤੇ ਉਹ ਮੇਰੇ ਚੋਲੇ ਲਈ ਗੁਣੇ* ਪਾ ਰਹੇ ਹਨ।

19ਯਹੋਵਾਹ, ਮੈਨੂੰ ਛੱਡ ਕੇ ਨਾ ਜਾਵੋ! ਤੁਸੀਂ ਮੇਰੀ ਸ਼ਕਤੀ ਹੋ। ਛੇਤੀ ਬਹੁੜੋ ਮੇਰੀ ਮਦਦ ਕਰੋ!

20ਯਹੋਵਾਹ, ਮੇਰੀ ਜਿੰਦ ਨੂੰ ਤਲਵਾਰ ਕੋਲੋਂ ਬਚਾ ਲਵੋ। ਮੇਰੀ ਕੀਮਤੀ ਜਿੰਦ ਉਨ੍ਹਾਂ ਕੁੱਤਿਆਂ ਕੋਲੋਂ ਬਚਾ ਲਵੋ।

21ਮੈਨੂੰ ਬੱਬਰ ਸ਼ੇਰਾਂ ਦੇ ਜਬਾੜਿਆਂ ਵਿੱਚੋਂ ਕੱਢ ਲਵੋ, ਮੈਨੂੰ ਸਾਨ ਦੇ ਸਿੰਗਾਂ ਤੋਂ ਬਚਾਓ।

22ਯਹੋਵਾਹ, ਮੈਂ ਆਪਣੇ ਭਰਾਵਾਂ ਨੂੰ ਤੁਹਾਡੇ ਬਾਰੇ ਦੱਸਾਂਗਾ। ਮੈਂ ਵੱਡੀ ਸੰਗਤ ਵਿੱਚ ਤੁਹਾਡੀ ਉਸਤਤਿ ਕਰਾਂਗਾ।

23ਯਹੋਵਾਹ, ਦੀ ਉਸਤਤਿ ਕਰੋ, ਸਮੂਹ ਲੋਕੋ ਤੁਸੀਂ ਜਿਹੜੇ ਉਸ ਦੀ ਉਪਾਸਨਾ ਕਰਦੇ ਹੋਂ! ਤੁਸੀਂ ਇਸਰਾਏਲ ਦੀਓ ਉਲਾਦੋ, ਯਹੋਵਾਹ ਦੀ ਇੱਜ਼ਤ ਕਰੋ! ਤੁਸੀਂ ਯਹੋਵਾਹ ਤੋਂ ਡਰੋ ਇਸਰਾਏਲ ਦੇ ਸਮੂਹ ਲੋਕੋ ਤੁਸੀਂ ਯਹੋਵਾਹ ਦੀ ਇੱਜ਼ਤ ਕਰੋ।

24ਕਿਉਂ? ਕਿਉਂ ਕਿ ਯਹੋਵਾਹ ਉਨ੍ਹਾਂ ਗਰੀਬਾਂ ਦੀ ਮਦਦ ਕਰਦਾ ਹੈ ਜਿਹੜੇ ਸੰਕਟ ਵਿੱਚ ਹਨ। ਯਹੋਵਾਹ ਉਨ੍ਹਾਂ ਤੋਂ ਸ਼ਰਮਸਾਰ ਨਹੀਂ ਹੈ, ਤੇ ਨਾ ਹੀ ਉਹ ਉਨ੍ਹਾਂ ਨੂੰ ਨਫ਼ਰਤ ਕਰਦਾ ਹੈ। ਜੇ ਲੋਕੀ ਯਹੋਵਾਹ ਵੱਲੋਂ ਮਦਦ ਲਈ ਪੁਕਾਰ ਕਰਨਗੇ ਉਹ ਆਪਣੇ ਆਪ ਨੂੰ ਲੋਕਾਂ ਤੋਂ ਨਹੀਂ ਛੁਪੇਗਾ।

25ਯਹੋਵਾਹ, ਵੱਡੀ ਸਭਾ ਵਿੱਚ ਮੇਰੀ ਉਸਤਤਿ ਤੁਹਾਡੇ ਵੱਲੋਂ ਆਉਂਦੀ ਹੈ। ਪਰਮੇਸ਼ੁਰ ਦੇ ਇਨ੍ਹਾਂ ਸਭ ਉਪਾਸਕਾਂ ਦੇ ਸਾਮ੍ਹਣੇ, ਮੈਂ

---

**ਮੇਰਾ ... ਚਲਿਆ ਗਿਆ** ਮੂਲਅਰਥਕ, "ਮੇਰੇ ਅੰਦਰ, ਮੇਰਾ ਦਿਲ ਮੋਮ ਵਾਂਙ ਪਿਘਲ ਗਿਆ ਹੈ।

**ਮੂੰਹ** ਤਾਕਤ।

**ਉਨ੍ਹਾਂ ਨੇ .... ਸ਼ੇਰਾਂ ਵਾਂਙ** ਯੂਨਾਨੀ ਅਨੁਵਾਦ ਆਖਦਾ, "ਉਨ੍ਹਾਂ ਨੇ ਮੇਰੇ ਹੱਥ ਤੇ ਪੈਰ ਵਿੰਨ੍ਹ ਦਿੱਤੇ।" ਇਬਰਾਨੀ ਵਿੱਚ, "ਸ਼ੇਰਾਂ ਵਾਂਙ" ਇਹ ਵੀ ਭਾਵ ਹੈ, "ਉਨ੍ਹਾਂ ਨੇ ਵਿੰਨ੍ਹਿਆ।"

**ਗੁਣੇ** ਡੰਡੇ, ਪੱਥਰ ਜਾਂ ਫ਼ੈਸਲਾ ਕਰਨ ਲਈ ਗੁਣੇ ਪਾਏ ਜਾਣ ਲਈ ਇਸਤੇਮਾਲ ਕੀਤੇ ਜਾਣ ਵਾਲੀਆਂ ਹੱਡੀਆਂ। ਵੇਖੋ: ਕਹਾਉਤਾਂ 16:13

ਬਲੀਆਂ ਭੇਂਟ ਕਰਾਂਗਾ ਜਿਹੜੀਆਂ ਮੈਂ ਦੇਣ ਦਾ ਵਾਅਦਾ ਕੀਤਾ ਸੀ।

26ਗਰੀਬ ਲੋਕੋ, ਆਓ ਭੋਜਨ ਕਰੋ ਤੇ ਸੰਤੁਸਟ ਹੋ ਜਾਵੋ। ਤੁਸੀਂ ਸਾਰੇ, ਜਿਹੜੇ ਯਹੋਵਾਹ ਨੂੰ ਲੱਭਦੇ ਆਏ ਹੋਂ ਉਸ ਦੀ ਉਸਤਤਿ ਕਰੋ! ਤੁਹਾਡੇ ਦਿਲ ਸਦਾ ਲਈ ਪ੍ਰਸੰਨ ਰਹਿਣ।

27ਦੂਰ ਦੁਰਾਡੇ ਦੇ ਸਭ ਦੇਸ਼ਾਂ ਦੇ ਲੋਕ, ਯਹੋਵਾਹ ਨੂੰ ਚੇਤੇ ਕਰਨ, ਤੇ ਵਾਪਸ ਉਸ ਕੋਲ ਆ ਜਾਵਨ! ਅਤੇ ਵਿਦੇਸ਼ਾਂ ਦੇ ਸਾਰੇ ਪਰਿਵਾਰਿਕ ਸਮੂਹ ਉਸਦੀ ਉਪਾਸਨਾ ਕਰਨ।

28ਕਿਉਂ? ਕਿਉਂ ਕਿ ਯਹੋਵਾਹ ਹੀ ਰਾਜਾ ਹੈ। ਉਹ ਸਮੂਹ ਕੌਮਾਂ ਉੱਤੇ ਰਾਜ ਕਰਦਾ ਹੈ।

29ਤਕੜੇ, ਨਿਰੋਗ ਬੰਦਿਆਂ ਨੇ ਭੋਜਨ ਕੀਤਾ ਹੈ ਅਤੇ ਪਰਮੇਸ਼ੁਰ ਅੱਗੇ ਸ਼ੀਸ਼ ਨਿਵਾਇਆ। ਅਸਲ ਵਿੱਚ, ਸਮੂਹ ਲੋਕ, ਉਹ ਜਿਹੜੇ ਮਰ ਜਾਣਗੇ ਤੇ ਉਹ ਜਿਹੜੇ ਪਹਿਲਾਂ ਹੀ ਮਰ ਚੁੱਕੇ ਹਨ, ਪਰਮੇਸ਼ੁਰ ਅੱਗੇ ਸ਼ੀਸ਼ ਨਿਵਾਉਣਗੇ!

30ਤੇ ਭਵਿੱਖ ਵਿੱਚ, ਸਾਡੀ ਉਲਾਦ ਯਹੋਵਾਹ ਦੀ ਸਹਾਇਤਾ ਕਰੇਗੀ। ਲੋਕੀ ਸਦਾ ਹੀ ਉਸ ਦੀਆਂ ਉਸਤਤਾਂ ਕਰਨਗੇ।

31ਹਰੇਕ ਪੀੜ੍ਹੀ ਪਰਮੇਸ਼ੁਰ ਦੁਆਰਾ ਕੀਤੀਆਂ ਚੰਗੀਆਂ ਗੱਲਾਂ ਬਾਰੇ ਆਪਣੇ ਬੱਚਿਆਂ ਨੂੰ ਦੱਸੇਗੀ।

## ਜ਼ਬੂਰ 23

*ਦਾਊਦ ਦਾ ਇੱਕ ਗੀਤ।*

1ਯਹੋਵਾਹ ਮੇਰਾ ਆਜੜੀ ਹੈ, ਮੈਨੂੰ ਕਦੇ ਵੀ ਕਿਸੇ ਚੀਜ਼ ਦੀ ਕੋਈ ਤੋਟ ਨਹੀਂ ਆਵੇਗੀ।

2ਉਹ ਮੈਨੂੰ ਹਰਿਆਂ ਖੇਤਾਂ ਵਿੱਚ ਬੇਠ ਜਾਣ ਦਿੰਦਾ ਹੈ। ਉਹ ਪਾਣੀ ਦੇ ਸ਼ਾਂਤ ਤਲਾਵਾਂ ਦੇ ਪਾਸੀਂ ਮੇਰੀ ਅਗਵਾਈ ਕਰਦਾ ਹੈ।

3ਉਹ ਆਪਣੇ ਨਾਂ ਦੇ ਚੰਗੇ ਲਈ, ਮੇਰੀ ਰੂਹ ਨੂੰ ਤਾਜ਼ੀ ਊਰਜਾ ਦਿੰਦਾ ਹੈ। ਇਹ ਦਰਸਾਉਣ ਲਈ ਕਿ ਉਹ ਸੱਚਮੁੱਚ ਚੰਗਾ ਹੈ ਉਹ ਚੰਗਿਆਈ ਦੇ ਰਾਹਾਂ ਤੇ ਮੇਰੀ ਅਗਵਾਈ ਕਰਦਾ ਹੈ।

4ਜੇ ਕਿਤੇ ਮੈਂ ਕਿਸੇ ਵਾਦੀ ਵਿੱਚੋਂ ਦੀ ਲੰਘਦਾ ਹਾਂ ਜੋ ਕਬਰ ਜਿੰਨੀ ਹਨੇਰੀ ਹੈ ਮੈਂ ਕਿਸੇ ਖ਼ਤਰੇ ਤੋਂ ਨਹੀਂ ਡਰਾਂਗਾ। ਕਿਉਂ? ਕਿਉਂ ਕਿ ਹੇ ਯਹੋਵਾਹ, ਤੂੰ ਮੇਰੇ ਨਾਲ ਹੈਂ ਅਤੇ ਤੇਰੀ ਸਲਾਖ਼ ਤੇ ਡਾਂਗ ਮੈਨੂੰ ਆਰਾਮ ਦਿੰਦੀਆਂ ਹਨ।

5ਯਹੋਵਾਹ, ਤੁਸੀਂ ਮੇਰੇ ਦੁਸ਼ਮਣਾਂ ਦੇ ਸਨਮੁੱਖ ਮੇਰਾ ਮੇਜ ਸਜਾਇਆ ਹੈ। ਤੁਸੀਂ ਮੇਰੇ ਸਿਰ ਉੱਤੇ ਤੇਲ ਪਾਇਆ ਹੈ ਮੇਰਾ ਭਰਿਆ ਪਿਆਲਾ ਛਲਕ ਰਿਹਾ ਹੈ।

6ਨੇਕੀ ਤੇ ਮਿਹਰ ਮੇਰੇ ਰਹਿੰਦੇ ਜੀਵਨ ਤੱਕ ਅੰਗ ਸੰਗ ਹੋਵੇਗੀ। ਤੇ ਮੈਂ ਯਹੋਵਾਹ ਦੇ ਮੰਦਰ ਵਿੱਚ ਲੰਮੇ ਲੰਮੇ ਸਮੇਂ ਲਈ ਬੈਠਾਂਗਾ।

## ਜ਼ਬੂਰ 24

*ਦਾਊਦਾ ਦਾ ਇੱਕ ਗੀਤ।*

1ਧਰਤੀ ਅਤੇ ਇਸਦੀ ਹਰ ਸ਼ੈਅ ਯਹੋਵਾਹ ਦੀ ਮਲਕੀਅਤ ਹੈ। ਦੁਨੀਆਂ ਤੇ ਇਸਦੇ ਸਾਰੇ ਲੋਕ ਉਸਦੇ ਹਨ।

2ਯਹੋਵਾਹ ਨੇ ਧਰਤ ਨੂੰ ਪਾਣੀ ਉੱਤੇ ਸਾਜਿਆ। ਉਸ ਨੇ ਇਸਨੂੰ ਦਰਿਆਵਾਂ ਉੱਤੇ ਸਾਜਿਆਂ।

3ਯਹੋਵਾਹ ਦੇ ਪਰਬਤ ਉੱਤੇ ਕੌਣ ਚੜ੍ਹ ਸਕਦਾ ਹੈ? ਕੌਣ ਖਲੋ ਸਕਦਾ ਹੈ ਤੇ ਯਹੋਵਾਹ ਦੇ ਪਵਿੱਤਰ ਮੰਦਰ ਵਿੱਚ ਉਪਾਸਨਾ ਕਰ ਸਕਦਾ ਹੈ?

4ਕਿਹੜੇ ਲੋਕ ਗਿਰਜਾਘਰ ਤੱਕ ਜਾ ਸਕਦੇ ਹਨ? ਪਵਿੱਤਰ ਹੱਥਾਂ ਅਤੇ ਜਿਨ੍ਹਾਂ ਦੇ ਦਿਲ ਸ਼ੁਧ ਹਨ। ਉਹ ਲੋਕ ਜਿਨ੍ਹਾਂ ਨੇ ਮੰਦੇ ਕੰਮ ਨਹੀਂ ਕੀਤੇ ਹਨ, ਉਹ ਲੋਕ ਜਿਨ੍ਹਾਂ ਦੇ ਹਿਰਦੇ ਸ਼ੁਧ ਹਨ, ਉਹ ਲੋਕ ਜਿਨ੍ਹਾਂ ਨੇ ਝੂਠੀ ਸੌਂਹ ਖਾਣ ਲਈ ਮੇਰੇ ਨਾਂ ਦੀ ਵਰਤੋਂ ਨਹੀਂ ਕੀਤੀ ਅਤੇ ਉਹ ਲੋਕ ਜਿਨ੍ਹਾਂ ਨੇ ਧੋਖਾ ਦੇਣ ਵਾਲੇ ਵਾਅਦੇ ਨਹੀਂ ਕੀਤੇ ਹਨ।

5ਚੰਗੇ ਬੰਦੇ ਯਹੋਵਾਹ ਤਾਈਂ ਹੋਰਾਂ ਨੂੰ ਅਸੀਸ ਦੇਣ ਲਈ ਆਖਦੇ ਹਨ। ਉਹ ਲੋਕ ਆਪਣੇ ਪਰਮੇਸ਼ੁਰ, ਆਪਣੇ ਮੁਕਤੀ ਦਾਤਾ ਨੂੰ ਸ਼ੁਭ ਕਾਰਜ ਕਰਨ ਲਈ ਆਖਦੇ ਹਨ।

6ਉਹ ਚੰਗੇ ਲੋਕ ਪਰਮੇਸ਼ੁਰ ਦਾ ਅਨੁਸਰਣ ਕਰਨ ਦੀਆਂ ਕੋਸ਼ਿਸ਼ਾਂ ਕਰਦੇ ਹਨ, ਉਹ ਲੋਕ ਯਾਕੂਬ ਦੇ ਪਰਮੇਸ਼ੁਰ ਕੋਲ ਮਦਦ ਲਈ ਜਾਂਦੇ ਹਨ।

7ਦਰਵਾਜਿਓ ਆਪਣੇ ਸਿਰ ਚੁੱਕੋ! ਪੁਰਾਤਨ ਦਰਵਾਜਿਓ ਖੁਲ੍ਹ ਜਾਵੋ, ਤਾਂ ਜੋ ਮਹਿਮਾਮਈ ਰਾਜਾ ਅੰਦਰ ਆ ਸਕੇ।

8ਉਹ ਤੇਜਸਵੀ ਰਾਜਾ ਕੌਣ ਹੈ? ਯਹੋਵਾਹ ਸਰਬ ਸ਼ਕਤੀਮਾਨ ਉਹ ਰਾਜਾ ਹੈ। ਉਹੀ ਤੇਜਸਵੀ ਰਾਜਾ ਹੈ। ਉਹੀ ਯੁੱਧ ਦਾ ਨਾਇਕ ਹੈ।

9ਦਰਵਾਜਿਓ, ਆਪਣੇ ਸਿਰ ਚੁੱਕੋ! ਪੁਰਾਤਨ ਦਰਵਾਜਿਓ ਖੁਲ੍ਹ ਜਾਵੋ, ਮਹਿਮਾਮਈ ਰਾਜਾ ਅੰਦਰ ਆਏਗਾ।

10ਉਹ ਮਹਾਨ ਰਾਜਾ ਕੌਣ ਹੈ? ਪਰਮੇਸ਼ੁਰ ਹੀ ਉਹ ਅੱਤ ਮਹਾਨ ਰਾਜਾ ਹੈ। ਉਹ ਮਹਿਮਾਮਈ ਰਾਜਾ ਹੈ।

## ਜ਼ਬੂਰ 25

*ਦਾਊਦ ਦਾ ਇੱਕ ਗੀਤ।*

1ਯਹੋਵਾਹ, ਮੈਂ ਤੈਨੂੰ ਆਪਣਾ ਆਪ ਅਰਪਣ ਕਰਦਾ ਹਾਂ।

2ਮੇਰੇ ਪਰਮੇਸ਼ੁਰ, ਮੈਂ ਤੇਰੇ ਵਿੱਚ ਯਕੀਨ ਰੱਖਦਾ ਹਾਂ, ਮੈਂ ਆਸ ਰੱਖਦਾ ਹਾਂ ਕਿ ਮੈਂ ਕਦੀ ਵੀ ਨਿਰਾਸ਼ ਨਹੀਂ ਹੋਵਾਂਗਾ। ਮੇਰੇ ਦੁਸ਼ਮਣ ਮੇਰੇ ਉੱਤੇ ਨਹੀਂ ਹੱਸਣਗੇ।

3ਉਹ ਜੋ ਤੇਰੇ ਵਿੱਚ ਯਕੀਨ ਰੱਖਦਾ ਹੈ ਕਦੀ ਵੀ ਨਿਰਾਸ਼ ਨਹੀਂ ਹੋਵੇਗਾ। ਪਰ ਗੱਦਾਰ ਨਾਉਮੀਦ ਹੋਵਣਗੇ ਉਨ੍ਹਾਂ ਨੂੰ ਕੁਝ ਨਹੀਂ ਮਿਲੇਗਾ।

4ਯਹੋਵਾਹ, ਤੁਹਾਡੇ ਰਾਹਾਂ ਤੇ ਤੁਰਣਾ ਸਿੱਖਣ ਵਿੱਚ ਮੇਰੀ ਮਦਦ ਕਰੋ। ਮੈਨੂੰ ਆਪਣੇ ਤੌਰ ਤਰੀਕੇ ਸਿਖਾਓ।

5ਮੇਰੀ ਅਗਵਾਈ ਕਰੋ ਤੇ ਆਪਣੇ ਸੱਚ ਨੂੰ ਸਿਖਾਓ। ਤੁਸੀਂ ਮੇਰੇ ਪਰਮੇਸ਼ੁਰ, ਮੁਕਤੀ ਦਾਤਾ ਹੋ। ਮੈਂ ਹਰ ਦਿਨ ਤੁਹਾਡੇ ਉੱਤੇ ਭਰੋਸਾ ਕਰਦਾ ਹਾਂ।

6ਮੇਰੇ ਉੱਤੇ ਮਿਹਰਬਾਨ ਹੋਣਾ ਚੇਤੇ ਰੱਖੋ, ਯਹੋਵਾਹ। ਮੇਰੇ ਲਈ ਆਪਣਾ ਕੋਮਲ ਪਿਆਰ ਦਰਸਾਉ ਜਿਹੜਾ ਸਦਾ ਤੋਂ ਤੁਹਾਡੇ ਕੋਲ ਹੈ।

7ਮੇਰੇ ਉਨ੍ਹਾਂ ਗੁਨਾਹਾਂ ਤੇ ਮੰਦੀਆਂ ਗੱਲਾਂ ਨੂੰ ਚੇਤੇ ਨਾ ਕਰੋ ਜੋ ਮੈਂ ਉਸ ਵੇਲੇ ਕੀਤੀਆਂ ਸਨ ਜਦੋਂ ਮੈਂ ਜਵਾਨ ਸਾਂ।

ਆਪਣੇ ਸ਼ੁਭ ਨਾਮ ਸਦਕਾ, ਯਹੋਵਾਹ, ਮੈਨੂੰ ਪਿਆਰ ਨਾਲ ਚੇਤੇ ਕਰੋ।

8ਯਹੋਵਾਹ ਸੱਚਮੁੱਚ ਸ਼ੁਭ ਹੈ। ਉਹ ਪਾਪੀਆਂ ਨੂੰ ਜਿਉਣ ਦਾ ਸਹੀ ਤਰੀਕਾ ਸਿਖਉਂਦਾ ਹੈ।

9ਉਹ ਖੁਦ ਨਿਰਪੱਖ ਹੋਕੇ ਨਿਮ੍ਰ ਲੋਕਾਂ ਨੂੰ ਆਪਣਾ ਜੀਵਨ ਢੰਗ ਸਿਖਾਉਂਦਾ ਹੈ।

10ਯਹੋਵਾਹ ਉਨ੍ਹਾਂ ਲੋਕਾਂ ਲਈ ਦਯਾਵਾਨ ਅਤੇ ਵਫ਼ਾਦਾਰ ਹੈ ਜਿਹੜੇ ਉਸ ਦੇ ਵਾਅਦਿਆਂ ਅਤੇ ਕਰਾਰਾਂ ਦਾ ਅਨੁਸਰਣ ਕਰਦੇ ਹਨ।

11ਹੇ ਯਹੋਵਾਹ, ਮੈਂ ਬਹੁਤ ਸਾਰੀਆਂ ਗਲਤ ਗੱਲਾਂ ਕੀਤੀਆਂ ਹਨ। ਪਰ ਤੁਸੀਂ ਆਪਣੀ ਚੰਗਿਆਈ ਦਰਸਾਉਂਦਿਆਂ ਮੈਨੂੰ ਉਹ ਸਭ ਕਾਸੇ ਮੁਆਫ਼ ਕਰ ਦਿੱਤਾ ਜੋ ਮੈਂ ਕੀਤਾ ਸੀ।

12ਜੇ ਕੋਈ ਵੀ ਵਿਅਕਤੀ ਯਹੋਵਾਹ ਦੇ ਮਾਰਗ ਤੇ ਚੱਲਣ ਦੀ ਚੋਣ ਕਰਦਾ ਹੈ। ਯਹੋਵਾਹ ਉਸ ਆਦਮੀ ਨੂੰ ਜਿਉਣ ਦਾ ਸਭ ਤੋਂ ਚੰਗਾ ਰਸਤਾ ਦਿਖਾਵੇਗਾ।

13ਉਹ ਚੰਗੀਆਂ ਚੀਜ਼ਾਂ ਦਾ ਆਨੰਦ ਮਾਣੇਗਾ ਅਤੇ ਉਸਦੇ ਬੱਚੇ ਵੀ ਉਸ ਧਰਤ ਦੇ ਮਾਲਕ ਰਹਿਣਗੇ, ਜਿਸਦਾ ਪਰਮੇਸ਼ੁਰ ਨੇ ਇਕਰਾਰ ਕੀਤਾ ਸੀ।

14ਯਹੋਵਾਹ ਆਪਣੇ ਭੇਤ ਆਪਣੇ ਚੇਲਿਆਂ ਨੂੰ ਦੱਸਦਾ ਹੈ। ਉਹ ਉਨ੍ਹਾਂ ਨੂੰ ਆਪਣੇ ਕਰਾਰ ਦੀ ਸਿੱਖਿਆ ਦਿੰਦਾ ਹੈ।

15ਮੈਂ ਸਦਾ ਯਹੋਵਾਹ ਦੀ ਓਟ ਤੱਕਦਾ ਹਾਂ। ਉਹ ਮੈਨੂੰ ਆਪਣੀਆਂ ਮੁਸੀਬਤਾਂ ਤੋਂ ਸਦਾ ਮੁਕਤ ਕਰਦਾ ਹੈ।

16ਯਹੋਵਾਹ, ਮੈਂ ਦੁਖੀ ਤੇ ਇਕੱਲਾ ਹਾਂ। ਆਪਣਾ ਮੁਖ ਮੇਰੇ ਵੱਲ ਫ਼ੇਰੋ ਅਤੇ ਮੈਨੂੰ ਆਪਣੀ ਮਿਹਰ ਵਿਖਾਓ।

17ਮੈਨੂੰ ਮੇਰੀਆਂ ਮੁਸੀਬਤਾਂ ਤੋਂ ਮੁਕਤ ਕਰੋ। ਮੈਨੂੰ ਆਪਣੇ ਮਾਮਲਿਆਂ ਨੂੰ ਸੁਲਝਾਉਣ ਵਿੱਚ ਮੇਰੀ ਮਦਦ ਕਰੋ।

18ਹੇ ਯਹੋਵਾਹ, ਇੱਕ ਵਾਰ ਮੇਰੀ ਆਜ਼ਮਾਇਸ਼ ਤੇ ਕਸ਼ਟਾਂ ਵੱਲ ਵੇਖ। ਉਹ ਸਾਰੇ ਪਾਪ ਮੁਆਫ਼ ਕਰ ਦਿਉ ਜੋ ਮੇਰੇ ਕੋਲੋਂ ਹੋਏ ਹਨ।

19ਮੇਰੇ ਸਾਰੇ ਦੁਸ਼ਮਣਾਂ ਵੱਲ ਵੇਖ, ਉਹ ਮੈਨੂੰ ਇੰਨੀ ਜ਼ਿਆਦਾ ਨਫ਼ਰਤ ਕਰਦੇ ਹਨ ਕਿ ਉਹ ਮੈਨੂੰ ਸੱਟਾਂ ਮਾਰਨਾ ਚਾਹੁੰਦੇ ਹਨ।

20ਹੇ ਪਰਮੇਸ਼ੁਰ, ਮੇਰੀ ਰੱਖਿਆ ਕਰੋ ਤੇ ਮੈਨੂੰ ਬਚਾਓ। ਮੈਂ ਤੇਰੇ ਵਿੱਚ ਯਕੀਨ ਰੱਖਦਾ ਹਾਂ, ਇਸਲਈ ਮੈਨੂੰ ਨਿਰਾਸ਼ ਨਾ ਕਰੋ।

21ਹੇ ਪਰਮੇਸ਼ੁਰ, ਤੁਸੀਂ ਸੱਚਮੁੱਚ ਸ਼ੁਭ ਹੋਂ। ਮੈਨੂੰ ਤੁਹਾਡੇ ਉੱਤੇ ਭਰੋਸਾ ਹੈ, ਇਸਲਈ ਮੇਰੀ ਰੱਖਿਆ ਕਰੋ।

22ਯਹੋਵਾਹ, ਇਸਰਾਏਲ ਦੇ ਲੋਕਾਂ ਨੂੰ ਉਨ੍ਹਾਂ ਦੇ ਸਮੂਹ ਦੁਸ਼ਮਣਾਂ ਪਾਸੋਂ ਬਚਾਓ।

## ਜ਼ਬੂਰ 26

*ਦਾਊਦ ਦਾ ਇੱਕ ਗੀਤ।*

1ਹੇ ਯਹੋਵਾਹ, ਮੇਰਾ ਨਿਆਂ ਕਰੋ। ਸਾਬਤ ਕਰੋ ਕਿ ਮੈਂ ਸ਼ੁਧ ਜੀਵਨ ਜੀਵਿਆ ਹੈ। ਮੈਂ ਹਮੇਸ਼ਾ ਯਹੋਵਾਹ ਵਿੱਚ ਯਕੀਨ ਰੱਖਿਆ ਹੈ।

2ਹੇ ਪਰਮੇਸ਼ੁਰ, ਮੈਨੂੰ ਪਰਖੋ ਤੇ ਪਰਤਾਵੋ। ਮੇਰੇ ਦਿਲ ਅਤੇ ਮੇਰੇ ਮਨ ਨੂੰ ਪਰਤਾਵੋ।

3ਮੈਂ ਸਦਾ ਹੀ ਤੁਹਾਡਾ ਕੋਮਲ ਪਿਆਰ ਵੇਖਦਾ ਹਾਂ। ਮੈਂ ਤੁਹਾਡੇ ਸੱਚਾਂ ਦੇ ਅਨੁਸਾਰ ਜਿਉਂਦਾ ਹਾਂ।

4ਮੈਂ ਉਨ੍ਹਾਂ ਨਿਕੰਮੇ ਲੋਕਾਂ ਵਿੱਚੋਂ ਨਹੀਂ ਹਾਂ।

5ਮੈਂ ਉਨ੍ਹਾਂ ਬਦੀ ਦੇ ਟੋਲਿਆਂ ਨੂੰ ਨਫ਼ਰਤ ਕਰਦਾ ਹਾਂ। ਮੈਂ ਕਦੇ ਵੀ ਬਦਚਲਣ ਲੋਕਾਂ ਦੇ ਉਨ੍ਹਾਂ ਸਮੂਹਾਂ ਦਾ ਸੰਗ ਨਹੀਂ ਕਰਾਂਗਾ।

6ਹੇ ਯਹੋਵਾਹ, ਮੈਂ ਇਹ ਦਰਸਾਉਣ ਲਈ ਆਪਣੇ ਹੱਥ ਧੋਂਦਾ ਹਾਂ ਕਿ ਮੈਂ ਪਵਿੱਤਰ ਹਾਂ ਤਾਂ ਕਿ ਮੈਂ ਤੁਹਾਡੀ ਜਗਵੇਦੀ ਦੀ ਪਰਿਕ੍ਰਮਾ ਕਰ ਸਕਾਂ।

7ਯਹੋਵਾਹ, ਮੈਂ ਤੁਹਾਡੀ ਉਸਤਤਿ ਦੇ ਗੀਤ ਗਾਉਂਦਾ ਹਾਂ। ਮੈਂ ਉਨ੍ਹਾਂ ਅਚਰਜ ਗੱਲਾਂ ਬਾਰੇ ਗਾਉਂਦਾ ਹਾਂ ਜੋ ਤੁਸਾਂ ਕੀਤੀਆਂ ਹਨ।

8ਯਹੋਵਾਹ, ਮੈਂ ਤੁਹਾਡੇ ਮੰਦਰ ਨੂੰ ਪਿਆਰ ਕਰਦਾ ਹਾਂ। ਮੈਂ ਤੁਹਾਡੇ ਮਹਿਮਾਮਈ ਤੰਬੂ ਨੂੰ ਪਿਆਰ ਕਰਦਾ ਹਾਂ।

9ਹੇ ਯਹੋਵਾਹ, ਮੈਨੂੰ ਉਨ੍ਹਾਂ ਪਾਪੀਆਂ ਸਮੇਤ ਨਾ ਗਿਣੋ। ਮੈਨੂੰ ਉਨ੍ਹਾਂ ਕਾਤਲਾਂ ਸੰਗ ਕਤਲ ਨਾ ਕਰੋ।

10ਹੋ ਸਕਦਾ ਉਹ ਲੋਕ ਹੋਰਾਂ ਲੋਕਾਂ ਨੂੰ ਧੋਖਾ ਦਿੰਦੇ ਹੋਣ। ਹੋ ਸਕਦਾ ਉਹ ਮੰਦੇ ਕਾਰੇ ਕਰਨ ਦੇ ਪੈਸੇ ਲੈਂਦੇ ਹੋਣ।

11ਪਰ ਮੈਂ ਬੇਕਸੂਰ ਹਾਂ। ਇਸਲਈ ਪਰਮੇਸ਼ੁਰ ਮੇਰੇ ਉੱਤੇ ਮਿਹਰਬਾਨ ਹੋਵੋ ਤੇ ਮੈਨੂੰ ਬਚਾਵੋ।

12ਮੈਂ ਸਾਰੇ ਖਤਰਿਆਂ ਤੋਂ ਸੁਰੱਖਿਅਤ ਹਾਂ। ਹੇ ਯਹੋਵਾਹ, ਮੈਂ ਉਨ੍ਹਾਂ ਲੋਕਾਂ ਦਰਮਿਆਨ ਖਲੋਕੇ ਤੁਹਾਡੀ ਉਸਤਤਿ ਕਰ ਰਿਹਾ ਹਾਂ, ਜਿਹੜੇ ਤੁਹਾਡੇ ਲੋਕਾਂ ਨੂੰ ਆਪਣੀ ਸਭਾ ਲਈ ਸੱਦਾ ਦੇ ਰਹੇ ਹਨ।

## ਜ਼ਬੂਰ 27

*ਦਾਊਦ ਦਾ ਗੀਤ।*

1ਯਹੋਵਾਹ, ਤੁਸੀਂ ਮੇਰੀ ਰੌਸ਼ਨੀ ਵੀ, ਮੇਰੇ ਮੁਕਤੀ ਦਾਤਾ ਵੀ ਹੋ। ਮੈਨੂੰ ਕਿਸੇ ਕੋਲੋਂ ਵੀ ਨਹੀਂ ਡਰਨਾ ਚਾਹੀਦਾ। ਯਹੋਵਾਹ, ਮੇਰੇ ਜੀਵਨ ਦੀ ਸੁਰੱਖਿਆ ਦਾ ਟਿਕਾਣਾ ਹੈ। ਇਸਲਈ ਮੈਂ ਕਿਸੇ ਕੋਲੋਂ ਵੀ ਨਹੀਂ ਡਰਾਂਗਾ।

2ਦੁਸ਼ਟ ਲੋਕ ਮੇਰੇ ਤੇ ਹਮਲਾ ਕਰ ਸਕਦੇ ਹਨ। ਉਹ ਮੇਰੇ ਸ਼ਰੀਰ ਨੂੰ ਤਲਵਾਰ ਨਾਲ ਵੱਢਣ ਦੀ ਕੋਸ਼ਿਸ਼ ਕਰ ਸਕਦੇ ਹਨ। ਮੇਰੇ ਦੁਸ਼ਮਣ ਮੇਰੇ ਉੱਤੇ ਹਮਲਾ ਕਰਕੇ ਮੈਨੂੰ ਮਾਰਨ ਦੀ ਕੋਸ਼ਿਸ਼ ਕਰ ਸਕਦੇ ਹਨ। ਪਰ ਉਹ ਔਂਕੜਨਗੇ ਅਤੇ ਡਿੱਗਣਗੇ।

3ਪਰ ਭਾਵੇਂ ਪੂਰੀ ਫ਼ੌਜ ਮੈਨੂੰ ਘੇਰ ਲਵੇ, ਫ਼ੇਰ ਵੀ ਮੈਂ ਨਹੀਂ ਡਰਾਂਗਾ। ਭਾਵੇਂ ਯੁੱਧ ਵਿੱਚ ਲੋਕ ਮੇਰੇ ਤੇ ਹਮਲਾ ਕਰਨ, "ਮੈਨੂੰ ਕੋਈ ਡਰ ਨਹੀਂ ਹੋਵੇਗਾ। ਕਿਉਂ? ਕਿਉਂ ਕਿ ਮੈਨੂੰ ਯਹੋਵਾਹ ਵਿੱਚ ਯਕੀਨ ਹੈ।"

4ਯਹੋਵਾਹ ਤੋਂ ਮੈਂ ਇੱਕੋ ਚੀਜ਼ ਮੰਗਦਾ ਹਾਂ, ਮੈਨੂੰ ਸਾਰੀ ਉਮਰ ਆਪਣੇ ਮੰਦਰ ਵਿੱਚ ਬੈਠਣ ਦੇ, ਤਾਂ ਜੋ ਮੈਂ ਯਹੋਵਾਹ ਦੀ ਸੁੰਦਰਤਾ ਵੇਖ ਸਕਾਂ। ਅਤੇ ਉਸਦਾ ਮਹਿਲ ਵੇਖ ਸਕਾਂ।

5ਜਦੋਂ ਵੀ ਮੈਂ ਸੰਕਟ ਵਿੱਚ ਹੋਵਾਂਗਾ ਯਹੋਵਾਹ ਮੇਰੀ ਰੱਖਿਆ ਕਰੇਗਾ। ਉਹ ਮੈਨੂੰ ਆਪਣੇ ਤੰਬੂ ਵਿੱਚ ਛੁਪਾ ਲਵੇਗਾ, ਉਹ ਮੈਨੂੰ ਆਪਣੀ ਸੁਰੱਖਿਅਤ ਥਾਂ ਉੱਤੇ ਲੈ ਜਾਵੇਗਾ।

6ਮੇਰੇ ਦੁਸ਼ਮਣਾਂ ਨੇ ਮੈਨੂੰ ਘੇਰ ਲਿਆ ਹੈ। ਪਰ ਉਨ੍ਹਾਂ ਨੂੰ ਹਰਾਉਣ ਵਿੱਚ ਯਹੋਵਾਹ ਮੇਰੀ ਮਦਦ ਕਰੇਗਾ। ਫ਼ੇਰ ਮੈਂ ਉਸ ਦੇ ਤੰਬੂ ਵਿੱਚ ਬਲੀ ਦੇ ਤੌਰ ਤੇ ਜੈ ਕਾਰੇ ਚੜ੍ਹਾਵਾਂਗਾ ਅਤੇ ਮੈਂ ਗਾਵਾਂਗਾ ਤੇ ਯਹੋਵਾਹ ਨੂੰ ਸਤਿਕਾਰਨ ਲਈ ਸਾਜ਼ ਵਜਾਵਾਂਗਾ।

7ਯਹੋਵਾਹ, ਮੇਰੀ ਪੁਕਾਰ ਨੂੰ ਸੁਣ ਅਤੇ ਹੁੰਘਾਰਾ ਭਰ। ਮੇਰੇ ਤੇ ਦਯਾਵਾਨ ਹੋ।

8ਯਹੋਵਾਹ, ਮੈਂ ਤੁਹਾਡੇ ਨਾਲ ਗੱਲਾਂ ਕਰਨੀਆਂ ਚਾਹੁੰਦਾ ਹਾਂ। ਮੈਂ ਆਪਣੇ ਦਿਲ ਦੀਆਂ ਗੱਲਾਂ ਆਖਣੀਆਂ ਚਾਹੁੰਦਾ ਹਾਂ। ਮੈਂ ਤੁਹਾਡੇ ਨਾਲ ਗੱਲ ਕਰਨ ਲਈ ਤੁਹਾਡੇ ਸਨਮੁੱਖ ਆ ਗਿਆ ਹਾਂ।

9ਯਹੋਵਾਹ, ਆਪਣੇ ਸੇਵਕ ਕੋਲੋਂ ਮੁਖ ਨਾ ਮੋੜੋ। ਮੇਰੀ ਸਹਾਇਤਾ ਕਰੋ। ਮੈਨੂੰ ਦੂਰ ਨਾ ਧੱਕੋ, ਮੈਨੂੰ ਛੱਡ ਕੇ ਨਾ ਜਾਓ। ਮੇਰੇ ਪਰਮੇਸ਼ੁਰ, ਤੁਸੀਂ ਮੇਰੇ ਮੁਕਤੀਦਾਤਾ ਹੋ।

10ਮੇਰੇ ਮਾਪਿਆਂ ਨੇ ਮੈਨੂੰ ਛੱਡ ਦਿੱਤਾ ਸੀ। ਪਰ ਯਹੋਵਾਹ ਨੇ ਮੇਰੀ ਬਾਂਹ ਫ਼ੜੀ ਤੇ ਮੈਨੂੰ ਆਪਣਾ ਬਣਾਇਆ।

11ਹੇ ਯਹੋਵਾਹ, ਲੋਕ ਵੇਖ ਰਹੇ ਹਨ ਕਿ ਮੈਂ ਕੋਈ ਗਲਤੀ ਕਰਾਂ। ਇਸ ਲਈ ਮੈਨੂੰ ਸਹੀ ਗੱਲਾਂ ਕਰਨੀਆਂ ਸਿਖਾ।

12ਮੈਨੂੰ ਮੇਰੇ ਦੁਸ਼ਮਣਾਂ ਦੇ ਘਾਤਕ ਫ਼ੰਦਿਆਂ ਵਿੱਚ ਨਾ ਫ਼ਸਣ ਦੇਵੋ। ਉਨ੍ਹਾਂ ਨੇ ਮੇਰੇ ਉੱਤੇ ਝੂਠੀਆਂ ਗਵਾਹੀਆਂ ਨਾਲ ਹਮਲਾ ਕੀਤਾ ਹੈ। ਉਹ ਮੇਰੇ ਉੱਤੇ ਹਿੰਸਕ ਹਮਲੇ ਕਰਨ ਲਈ ਤਿਆਰ ਹਨ।

13ਮੈਨੂੰ ਪੱਕਾ ਵਿਸ਼ਵਾਸ ਹੈ ਕਿ ਮੈਂ ਮਰਨ ਤੋਂ ਪਹਿਲਾਂ ਯਹੋਵਾਹ ਦੀ ਚੰਗਿਆਈ ਦੇਖਾਂਗਾ।

14ਯਹੋਵਾਹ ਦੀ ਸਹਾਇਤਾ ਲਈ ਇੰਤਜ਼ਾਰ ਕਰੋ। ਮਜਬੂਤ ਅਤੇ ਬਹਾਦੁਰ ਬਣੋ, ਅਤੇ ਯਹੋਵਾਹ ਦੀ ਸਹਾਇਤਾ ਲਈ ਇੰਤਜ਼ਾਰ ਕਰੋ।

## ਜ਼ਬੂਰ 28

*ਦਾਊਦ ਦਾ ਇੱਕ ਗੀਤ।*

1ਹੇ ਯਹੋਵਾਹ, ਤੁਸੀਂ ਮੇਰੀ ਚੱਟਾਨ ਹੋ। ਮੈਂ ਮਦਦ ਲਈ ਤੈਨੂੰ ਪੁਕਾਰ ਰਿਹਾ ਹਾਂ। ਮੇਰੀਆਂ ਅਰਦਾਸਾਂ ਲਈ ਆਪਣੇ ਕੰਨ ਬੰਦ ਨਾ ਕਰੋ। ਜੇਕਰ ਤੁਸਾਂ ਮਦਦ ਲਈ ਮੇਰੀ ਪੁਕਾਰ ਨਾ ਸੁਣੀ ਤਦੋਂ ਲੋਕੀਂ ਸੋਚਣਗੇ ਕਿ ਮੈਂ ਕਬਰੀਂ ਪਏ ਮੁਰਦਾ ਲੋਕਾਂ ਨਾਲੋਂ ਬਿਹਤਰ ਨਹੀਂ ਹਾਂ।

2ਯਹੋਵਾਹ, ਮੈਂ ਆਪਣੇ ਹੱਥ ਚੁੱਕਦਾ ਹਾਂ ਤੇ ਤੁਹਾਡੇ ਸਭ ਤੋਂ ਪਵਿੱਤਰ ਸਥਾਨ ਵੱਲ ਪ੍ਰਾਰਥਨਾ ਕਰਦਾ ਹਾਂ। ਮੈਂ ਜਦ ਵੀ ਬੁਲਾਵਾਂ ਮੈਨੂੰ ਸੁਣੋ। ਮੇਰੇ ਉੱਤੇ ਮਿਹਰ ਕਰੋ।

3ਯਹੋਵਾਹ, ਮੇਰੇ ਬਾਰੇ ਇਵੇਂ ਨਾ ਸੋਚੋ ਜਿਵੇਂ ਮੈਂ ਮੰਦੇ ਲੋਕਾਂ ਵਿੱਚੋਂ ਇੱਕ ਹੋਵਾਂ। ਉਹ ਲੋਕ ਆਪਣੇ ਗੁਆਂਢੀਆਂ ਦਾ ਸੁਆਗਤ “ਸ਼ਾਲੋਮ” ਸ਼ਬਦ ਨਾਲ ਕਰਦੇ ਹਨ। ਪਰ ਆਪਣੇ ਦਿਲਾਂ ਵਿੱਚ ਆਪਣੇ ਗੁਆਂਢੀਆਂ ਦੇ ਖ਼ਿਲਾਫ਼ ਮੰਦੀਆਂ ਗੱਲਾਂ ਦੀਆਂ ਵਿਉਂਤਾ ਘੜਦੇ ਹਨ।

4ਯਹੋਵਾਹ, ਉਹ ਲੋਕ ਹੋਰਾਂ ਲੋਕਾਂ ਨਾਲ ਮੰਦਾ ਕਰਦੇ ਹਨ। ਇਸਲਈ ਉਨ੍ਹਾਂ ਨਾਲ ਮੰਦੀਆਂ ਗੱਲਾਂ ਵਾਪਰਨ ਦਿਉ। ਉਨ੍ਹਾਂ ਨੂੰ ਦੰਡ ਦਿਉ ਜਿਸਦੇ ਉਹ ਅਧਿਕਾਰੀ ਹਨ।

5ਕਿਉਂ ਕਿ ਉਹ ਲੋਕ ਸਮਝਣ ਦੀ ਕੋਸ਼ਿਸ਼ ਨਹੀਂ ਕਰਦੇ ਕਿ ਯਹੋਵਾਹ ਨੇ ਆਪਣੇ ਹੱਥੀਂ ਕੀ ਕੀਤਾ ਹੈ। ਯਹੋਵਾਹ ਉਨ੍ਹਾਂ ਦੀ ਉਸਾਰੀ ਕਰਨ ਦੀ ਬਜਾਇ ਉਨ੍ਹਾਂ ਨੂੰ ਨਸ਼ਟ ਕਰ ਦੇਵੇ।

6ਯਹੋਵਾਹ ਦੀ ਉਸਤਤਿ ਕਰੋ। ਉਸ ਨੇ ਮਿਹਰ ਲਈ ਪ੍ਰਾਰਥਨਾ ਸੁਣ ਲਈ।

7ਯਹੋਵਾਹ ਹੀ ਮੇਰੀ ਤਾਕਤ ਹੈ। ਉਹੀ ਮੇਰੀ ਢਾਲ ਹੈ। ਮੈਂ ਉਸ ਵਿੱਚ ਯਕੀਨ ਰੱਖਿਆ ਅਤੇ ਉਸਨੇ ਮੇਰੀ ਮਦਦ ਕੀਤੀ। ਮੈਂ ਬਹੁਤ ਪ੍ਰਸੰਨ ਹਾਂ, ਤੇ ਮੈਂ ਉਸ ਨੂੰ ਉਸਤਤਿ ਦੇ ਗੀਤ ਗਾਉਂਦਾ ਹਾਂ।

8ਯਹੋਵਾਹ ਆਪਣੇ ਚੁਣੇ ਹੋਏ ਬੰਦੇ ਦੀ ਰੱਖਿਆ ਕਰਦਾ ਹੈ। ਯਹੋਵਾਹ ਉਸ ਨੂੰ ਬਚਾਉਂਦਾ ਹੈ। ਯਹੋਵਾਹ ਉਸ ਦੀ ਸ਼ਕਤੀ ਹੈ।

9ਹੇ ਪਰਮੇਸ਼ੁਰ, ਆਪਣੇ ਲੋਕਾਂ ਨੂੰ ਬਚਾਓ। ਉਨ੍ਹਾਂ ਨੂੰ ਉਨੀਂ ਅਸੀਸ ਦਿਉ ਜਿੰਨੀ ਦੇ ਤੁਸੀਂ ਮਾਲਕ ਹੋਂ। ਉਨ੍ਹਾਂ ਦੀ ਅਗਵਾਈ ਕਰੋ ਤੇ ਉਨ੍ਹਾਂ ਨੂੰ ਸਦਾ ਲਈ ਇੱਜ਼ਤ ਬਖਸ਼ੋ।

## ਜ਼ਬੂਰ 29

*ਦਾਊਦ ਦਾ ਇੱਕ ਗੀਤ।*

1ਪਰਮੇਸ਼ੁਰ ਦੇ ਪੁੱਤਰੋ, ਯਹੋਵਾਹ ਦੀ ਉਸਤਤਿ ਕਰੋ। ਉਸ ਦੀ ਮਹਿਮਾ ਦੀ, ਉਸਦੀ ਸ਼ਕਤੀ ਦੀ ਉਸਤਤਿ ਕਰੋ।

2ਯਹੋਵਾਹ ਦੀ ਉਸਤਤਿ ਕਰੋ ਅਤੇ ਉਸ ਦੇ ਨਾਂ ਦੀ ਇੱਜ਼ਤ ਕਰੋ। ਆਪਣੀ ਖਾਸ ਪੁਸ਼ਾਕ ਵਿੱਚ ਉਸ ਦੀ ਉਪਾਸਨਾ ਕਰੋ।

3ਯਹੋਵਾਹ ਸਮੁੰਦਰ ਉੱਤੇ ਆਪਣੀ ਆਵਾਜ਼ ਬੁਲੰਦ ਕਰਦਾ ਹੈ, ਇਹ ਆਵਾਜ਼ ਹਮਾਨ ਪਰਮੇਸ਼ੁਰ ਦੀ ਹੈ ਜਿਹੜੀ ਮਹਾਂ ਸਾਗਰ ਉੱਤੇ ਗਰਜ ਵਾਂਗ਼ ਫ਼ੈਲਦੀ ਹੈ।

4ਯਹੋਵਾਹ ਦੀ ਕੜਕਦਾਰ ਆਵਾਜ਼ ਉਸ ਦੀ ਸ਼ਕਤੀ ਅਤੇ ਤੇਜ ਨੂੰ ਦਰਸਾਉਂਦੀ ਹੈ।

5ਯਹੋਵਾਹ ਦੀ ਆਵਾਜ਼ ਦਿਉਦਾਰਾਂ ਦੇ ਰੁੱਖਾਂ ਨੂੰ ਟੁਕੜੇ ਟੁਕੜੇ ਕਰ ਦਿੰਦੀ ਹੈ। ਯਹੋਵਾਹ ਦੀ ਆਵਾਜ਼ ਲਬਾਨੋਨ ਦੇ ਦਿਉਦਾਰਾਂ ਦੇ ਰੁੱਖਾਂ ਨੂੰ ਵੱਢਦਾ ਹੈ।

6ਯਹੋਵਾਹ ਲਬੋਨਾਨ ਨੂੰ ਹਿਲਾ ਦਿੰਦਾ ਹੈ। ਇਹ ਛੋਟੇ ਵੱਛੇ ਦੇ ਨੱਚਣ ਵਰਗਾ ਲਗਦਾ ਹੈ। ਸਿਰਯੋਨ ਹਿਲਦਾ ਹੈ। ਇਹ ਬੱਕਰੀ ਦੇ ਬੱਚੇ ਦੇ ਕੁੱਦਣ ਵਾਂਗ਼ ਲਗਦਾ ਹੈ।

7ਯਹੋਵਾਹ ਦੀ ਆਵਾਜ਼ ਬਿਜਲੀ ਦੀ ਲਸ਼ਕੋਰ ਨਾਲ ਹਵਾ ਨੂੰ ਚੀਰਦੀ ਹੈ।

8ਯਹੋਵਾਹ ਦੀ ਆਵਾਜ਼ ਮਾਰੂਥਲ ਨੂੰ ਹਿਲਾ ਦਿੰਦੀ ਹੈ। ਯਹੋਵਾਹ ਦੀ ਆਵਾਜ਼ ਨਾਲ ਕਾਦੇਸ਼ ਮਾਰੂਥਲ ਕੰਬਦਾ ਹੈ।

9ਯਹੋਵਾਹ ਦੀ ਆਵਾਜ਼ ਹਿਰਨ ਨੂੰ ਹਿਲਾ ਦਿੰਦੀ ਹੈ। ਯਹੋਵਾਹ ਜੰਗਲਾਂ ਨੂੰ ਤਬਾਹ ਕਰਦਾ ਹੈ। ਪਰ ਉਸਦੇ ਮਹਿਲ ਅੰਦਰ ਲੋਕੀਂ ਉਸਦੀ ਮਹਿਮਾ ਦੇ ਗੀਤ ਗਾਉਂਦੇ ਹਨ।

10ਹੜ੍ਹ ਵੇਲੇ ਯਹੋਵਾਹ ਰਾਜਾ ਸੀ। ਅਤੇ ਪਰਮੇਸ਼ੁਰ ਸਦਾ ਲਈ ਰਾਜੇ ਵਾਂਗ਼ ਰਹੇਗਾ।

11ਯਹੋਵਾਹ ਨੂੰ ਆਪਣੇ ਲੋਕਾਂ ਦੀ ਰੱਖਿਆ ਕਰਨ
ਦਿਉ। ਯਹੋਵਾਹ ਨੂੰ ਆਪਣੇ ਲੋਕਾਂ ਨੂੰ ਸ਼ਾਂਤੀ ਦੀ ਅਸੀਸ
ਦੇਣ ਦੇਵੋ।

## ਜ਼ਬੂਰ 30

*ਦਾਊਦ ਦੇ ਗੀਤਾਂ ਵਿੱਚੋਂ ਇੱਕ। ਇਹ ਗੀਤ ਮੰਦਰ ਦੇ ਸਮਰਪਣ ਲਈ ਸੀ।*

1ਯਹੋਵਾਹ , ਤੁਸਾਂ ਮੈਨੂੰ ਮੇਰੇ ਸੰਕਟਾਂ ਵਿੱਚੋਂ ਉਭਾਰਿਆ।
ਤੁਸਾਂ ਮੇਰੇ ਦੁਸ਼ਮਣਾਂ ਨੂੰ ਮੈਨੂੰ ਹਰਾਉਣ, ਅਤੇ ਮੇਰੇ ਉੱਤੇ
ਹੱਸਣ ਨਹੀਂ ਦਿੱਤਾ। ਇਸਲਈ ਮੈਂ ਤੁਹਾਡੇ ਲਈ ਆਦਰ
ਦਰਸਾਵਾਂਗਾ।

2ਮੇਰੇ ਯਹੋਵਾਹ ਪਰਮੇਸ਼ੁਰ, ਮੈਂ ਤੁਹਾਨੂੰ ਪ੍ਰਾਰਥਨਾ ਕੀਤੀ। ਤੇ
ਤੁਸਾਂ ਮੈਨੂੰ ਨਿਰੋਗ ਕੀਤਾ।

3ਤੁਸਾਂ ਮੈਨੂੰ ਕਬਰ ਵਿੱਚੋਂ ਉਠਾ ਲਿਆ ਸੀ। ਤੁਸਾਂ ਮੈਨੂੰ ਜੀਣ
ਦਿੱਤਾ। ਮੈਨੂੰ ਮੁਰਦਿਆਂ ਦੇ ਨਾਲ ਲੇਟਣਾ ਨਹੀਂ ਪਿਆ ਜਿਹੜੇ
ਮਿਰਤੂ ਲੋਕ ਵਿੱਚ ਪਏ ਹਨ।

4ਹੇ ਪਰਮੇਸ਼ੁਰ ਦੇ ਚੇਲਿਓ, ਯਹੋਵਾਹ ਨੂੰ ਉਸਤਤਾਂ ਗਾਵੋ।
ਉਸਦੇ ਪਵਿੱਤਰ ਨਾਮ ਦੀ ਉਸਤਤਿ ਕਰੋ।

5ਪਰਮੇਸ਼ੁਰ ਗੁੱਸੇ ਸੀ, ਇਸਲਈ ਫ਼ੈਸਲਾ "ਮੌਤ" ਸੀ। ਪਰ
ਉਸ ਨੇ ਆਪਣਾ ਪਿਆਰ ਦਰਸਾਇਆ, ਅਤੇ ਉਸ ਨੇ ਮੈਨੂੰ "ਜੀਵਨ
ਦੀ ਅਸੀਸ" ਦਿੱਤੀ। ਰਾਤ ਵੇਲੇ ਮੈਂ ਰੋਂਦਾ ਹੋਇਆ ਲੇਟਿਆ ਸਾਂ।
ਅਗਲੀ ਸਵੇਰ, ਮੈਂ ਪ੍ਰਸੰਨ ਸਾਂ ਤੇ ਗਾ ਰਿਹਾ ਸਾਂ।

6ਜਦੋਂ ਮੈਂ ਸੁਰੱਖਿਅਤ ਤੇ ਨਿਸ਼ਚਿੰਤ ਸਾਂ, ਮੈਂ ਸੋਚਿਆ ਮੈਨੂੰ
ਕੋਈ ਵੀ ਸੱਟ ਨਹੀਂ ਮਾਰ ਸਕਦਾ।

7ਹਾਂ, ਯਹੋਵਾਹ, ਜਦੋਂ ਤੁਸੀਂ ਮੇਰੇ ਉੱਤੇ ਮਿਹਰਬਾਨ ਸੀ। ਮੈਂ
ਮਹਿਸੂਸ ਕੀਤਾ ਜਿਵੇਂ ਕੁਝ ਵੀ ਨਹੀਂ ਜੋ ਮੈਨੂੰ ਹਰਾ ਸਕਦਾ ਸੀ।
ਪਰ ਜਦੋਂ ਤੁਸੀਂ ਮੈਥੋਂ ਮੁਖ ਮੋੜਿਆ ਸੀ ਮੈਂ ਸਹਿਮ ਗਿਆ ਅਤੇ
ਡਰ ਨਾਲ ਕੰਬ ਗਿਆ।

8ਇਸਲਈ, ਹੇ ਪਰਮੇਸ਼ੁਰ ਮੈਂ ਧਰਤ ਤੇ ਤੇਰੇ ਅੱਗੇ ਪ੍ਰਾਰਥਨਾ
ਕੀਤੀ। ਮੈਂ ਆਖਿਆ ਕਿ ਤੂੰ ਮੇਰੇ ਉੱਪਰ ਦਇਆ ਕਰੇਂ।

9ਮੈਂ ਆਖਿਆ, "ਹੇ ਪਰਮੇਸ਼ੁਰ ਇਸ ਵਿੱਚ ਕੀ ਚੰਗਾ ਹੈ ਜੇ ਮੈਂ
ਮਰ ਜਾਵਾਂ ਤੇ ਮੈਂ ਕਬਰ ਵਿੱਚ ਨਿੱਘਰ ਜਾਵਾਂ? ਸਿਰਫ਼ ਮੁਰਦਾ
ਲੋਕ ਖਾਕ ਵਿੱਚ ਲੇਟਦੇ ਹਨ? ਉਹ ਤੇਰੀ ਉਸਤਤਿ ਨਹੀਂ ਕਰਦੇ।
ਉਹ ਲੋਕਾਂ ਤਾਈਂ ਨਹੀਂ ਦੱਸਦੇ ਅਸੀਂ ਤੇਰੇ ਉੱਤੇ ਕਿੰਨਾ ਨਿਰਭਰ
ਹੋ ਸਕਦੇ ਹਾਂ।

10ਹੇ ਯਹੋਵਾਹ, ਮੇਰੀ ਪ੍ਰਾਰਥਨਾ ਸੁਣੋ ਅਤੇ ਮੇਰੇ ਉੱਤੇ ਮਿਹਰਬਾਨ
ਹੋਵੋ। ਹੇ ਯਹੋਵਾਹ, ਮੇਰੀ ਮਦਦ ਕਰੋ।"

11ਮੈਂ ਅਰਦਾਸ ਕੀਤੀ ਤੇ ਤੁਸਾਂ ਮੇਰੀ ਮਦਦ ਕੀਤੀ। ਤੁਸੀਂ
ਮੇਰੇ ਰੋਣ ਨੂੰ ਨੱਚਣ ਵਿੱਚ ਬਦਲਿਆ। ਤੁਸੀਂ ਮੇਰੀ ਉਦਾਸੀ ਦੀ
ਪੋਸ਼ਾਕ ਲਾਹ ਲਈ। ਤੇ ਤੁਸੀਂ ਮੈਨੂੰ ਖੁਸ਼ੀ ਨਾਲ ਢਕਿਆ।

12ਯਹੋਵਾਹ, ਮੇਰੇ ਪਰਮੇਸ਼ੁਰ, ਮੈਂ ਸਦਾ ਤੇਰੀ ਉਸਤਤਿ
ਕਰਾਂਗਾਂ ਇਸ ਲਈ ਕਦੇ ਵੀ ਖਾਮੋਸ਼ੀ ਨਹੀਂ ਛਾਇਗੀ ਅਤੇ
ਇੱਥੋਂ ਕੋਈ ਨਾ ਕੋਈ ਸਦਾ ਤੁਹਾਡੇ ਆਦਰ ਦੇ ਗੀਤ ਗਾ ਰਿਹਾ
ਹੋਵੇਗਾ।

## ਜ਼ਬੂਰ 31

*ਨਿਰਦੇਸ਼ਕ ਲਈ। ਦਾਊਦ ਦਾ ਇੱਕ ਗੀਤ।*

1ਯਹੋਵਾਹ, ਮੈਂ ਤੁਸਾਂ ਉੱਤੇ ਨਿਰਭਰ ਹਾਂ। ਮੈਨੂੰ ਨਿਰਾਸ਼ ਨਾ
ਕਰੋ। ਮੇਰੇ ਉੱਪਰ ਮਿਹਰਬਾਨ ਹੋਵੋ ਤੇ ਮੈਨੂੰ ਬਚਾ ਲਵੋ।

2ਹੇ ਪਰਮੇਸ਼ੁਰ, ਮੇਰੀ ਪ੍ਰਾਰਥਨਾ ਨੂੰ ਸੁਣੋ। ਛੇਤੀ ਆਓ ਅਤੇ
ਮੈਨੂੰ ਬਚਾਓ। ਮੇਰੀ ਚੱਟਾਨ ਹੋਵੋ, ਮੇਰਾ ਸੁਰੱਖਿਅਤ ਸਥਾਨ ਹੋਵੋ।
ਮੇਰਾ ਕਿਲ੍ਹਾ ਹੋਵੋ ਮੇਰੀ ਰੱਖਿਆ ਕਰੋ।

3ਹੇ ਪਰਮੇਸ਼ੁਰ, ਤੁਸੀਂ ਮੇਰੀ ਚੱਟਾਨ ਹੋ, ਇਸੇ ਲਈ ਆਪਣੇ ਨਾਂ
ਦੇ ਚੰਗੇ ਵਾਸਤੇ, ਮੇਰੇ ਆਗੂ ਬਣੋ ਤੇ ਮੇਰੀ ਅਗਵਾਈ ਕਰੋ।

4ਮੇਰੇ ਦੁਸ਼ਮਣਾਂ ਮੇਰੇ ਲਈ ਜਾਲ ਵਿਛਾਇਆ ਹੈ। ਮੈਨੂੰ ਉਨ੍ਹਾਂ
ਦੇ ਜਾਲ ਤੋਂ ਬਚਾਓ। ਤੁਸੀਂ ਹੀ ਮੇਰਾ ਸੁਰੱਖਿਆ ਸਥਾਨ ਹੋ।

5ਯਹੋਵਾਹ, ਤੁਸੀਂ ਹੀ ਪਰਮੇਸ਼ੁਰ ਹੋ ਜਿਸਤੇ ਸਾਨੂੰ ਭਰੋਸਾ
ਹੈ। ਮੈਂ ਤੁਹਾਡੇ ਹੱਥਾਂ ਵਿੱਚ ਆਪਣੀ ਜਿੰਦ ਸੌਂਪਦਾ ਹਾਂ। ਮੈਨੂੰ
ਬਚਾਓ।

6ਮੈਂ ਉਨ੍ਹਾਂ ਨੂੰ ਨਫ਼ਰਤ ਕਰਦਾ ਹਾਂ ਜਿਹੜੇ ਝੂਠੇ ਦੇਵਤਿਆਂ ਦੀ
ਪੂਜਾ ਕਰਦੇ ਹਨ। ਮੈਂ ਸਿਰਫ਼ ਯਹੋਵਾਹ ਵਿੱਚ ਹੀ ਯਕੀਨ ਰੱਖਦਾ
ਹਾਂ।

7ਹੇ ਪਰਮੇਸ਼ੁਰ, ਤੁਹਾਡੀ ਮਿਹਰਬਾਨੀ ਸਦਕਾ ਮੈਂ ਬਹੁਤ ਪ੍ਰਸੰਨ
ਹਾਂ। ਤੁਸੀਂ ਮੇਰੀ ਬਿਪਤਾ ਦੇਖੀ ਹੈ। ਤੁਸੀਂ ਮੇਰੀਆਂ ਮੁਸੀਬਤਾਂ
ਬਾਰੇ ਜਾਣਦੇ ਹੋ।

8ਤੁਸੀਂ ਮੈਨੂੰ ਮੇਰੇ ਦੁਸ਼ਮਣਾਂ ਨੂੰ ਨਹੀਂ ਫ਼ੜਨ ਦੇਵੋਂਗੇ। ਤੁਸੀਂ
ਮੈਨੂੰ ਉਨ੍ਹਾਂ ਦੇ ਜਾਲਾਂ ਤੋਂ ਮੁਕਤ ਕਰੋਂਗੇ।

9ਯਹੋਵਾਹ, ਮੈਂ ਵੱਡੇ ਸੰਕਟਾਂ ਵਿੱਚ ਪਿਆ ਹਾਂ। ਇਸਲਈ ਮੇਰੇ
ਉੱਤੇ ਮਿਹਰਬਾਨ ਹੋਵੋ। ਕਿਉਂ ਜੁ ਮੈਂ ਬਹੁਤ ਪਰੇਸ਼ਾਨ ਹਾਂ, ਮੇਰੀਆਂ
ਅੱਖੀਆਂ ਵੀ, ਗਲਾ ਤੇ ਮਿਹਦਾ ਵੀ ਦੁਖ ਰਹੇ ਹਨ।

10ਮੇਰੀ ਜਿੰਦ ਉਦਾਸੀ ਅੰਦਰ ਬੀਤ ਰਹੀ ਹੈ। ਆਹਾਂ ਵਿੱਚ,
ਮੇਰੇ ਸਾਲ ਬੀਤਦੇ ਜਾ ਰਹੇ ਹਨ। ਮੇਰੀਆਂ ਮੁਸੀਬਤਾਂ ਮੈਨੂੰ ਕਮਜ਼ੋਰ
ਬਣਾ ਰਹੀਆਂ ਹਨ। ਮੇਰੀ ਸ਼ਕਤੀ ਮੈਨੂੰ ਜਵਾਬ ਦੇ ਰਹੀ ਹੈ।

11ਮੇਰੇ ਦੁਸ਼ਮਣ ਮੈਨੂੰ ਨਫ਼ਰਤ ਕਰਦੇ ਹਨ। ਤੇ ਮੇਰੇ ਸਾਰੇ
ਗੁਆਂਢੀ ਵੀ ਮੈਨੂੰ ਨਫ਼ਰਤ ਕਰਦੇ ਹਨ। ਮੇਰੇ ਸਾਰੇ ਰਿਸ਼ਤੇਦਾਰ
ਰਾਹਾਂ ਵਿੱਚ ਮੇਰੇ ਵੱਲ ਤੱਕਦੇ ਹਨ। ਉਹ ਮੇਰੇ ਪਾਸੋਂ ਡਰਦੇ ਨੇ ਤੇ
ਮੈਥੋਂ ਬਚਦੇ ਫ਼ਿਰਦੇ ਹਨ।

12ਲੋਕ ਮੈਨੂੰ ਗੁਆਚੇ ਹੋਏ ਸੰਦ ਵਾਂਙ ਮੁਕੰਮਲ ਤੌਰ ਤੇ ਭੁੱਲ
ਗਏ ਹਨ।

13ਮੈਂ ਟਿੱਪਣੀਆਂ ਸੁਣਦਾ ਹਾਂ, ਜਿਹੜੀਆਂ ਲੋਕ ਮੇਰੇ ਬਾਰੇ
ਆਖਦੇ ਹਨ। ਉਹ ਲੋਕੀਂ ਮੇਰੇ ਖ਼ਿਲਾਫ਼ ਹੋ ਗਏ ਨੇ ਅਤੇ ਮੈਨੂੰ
ਮਾਰਨ ਦੀਆਂ ਵਿਉਂਤਾਂ ਬਣਾ ਰਹੇ ਹਨ।

14ਹੇ ਯਹੋਵਾਹ, ਮੈਂ ਤੇਰੇ ਵਿੱਚ ਯਕੀਨ ਰੱਖਦਾ ਹਾਂ। ਤੁਸੀਂ ਮੇਰੇ
ਪਰਮੇਸ਼ੁਰ ਹੋ।

15ਮੇਰੀ ਜਿੰਦ ਤੁਹਾਡੇ ਹੱਥਾਂ ਵਿੱਚ ਹੈ। ਮੈਨੂੰ ਮੇਰੇ ਦੁਸ਼ਮਣਾਂ ਤੋਂ
ਬਚਾਓ। ਕੁਝ ਲੋਕੀਂ ਮੇਰਾ ਪਿੱਛਾ ਕਰ ਰਹੇ ਹਨ। ਮੈਨੂੰ ਉਨ੍ਹਾਂ ਤੋਂ
ਬਚਾਓ।

16ਕਿਰਪਾ ਕਰਕੇ ਜੀ ਆਇਆਂ ਆਖੋ ਤੇ ਆਪਣੇ ਸੇਵਕ ਨੂੰ
ਪ੍ਰਵਾਨ ਕਰੋ। ਮੇਰੇ ਉੱਤੇ ਮਿਹਰਬਾਨ ਹੋਵੋ ਤੇ ਮੈਨੂੰ ਬਚਾਓ।

17ਹੇ ਯਹੋਵਾਹ, ਮੈਂ ਤੁਹਾਨੂੰ ਪ੍ਰਾਰਥਨਾ ਕੀਤੀ। ਇਸਲਈ ਮੈਂ ਨਿਰਾਸ਼ ਨਹੀਂ ਹੋਵਾਂਗਾ, ਪਰ ਬੁਰੇ ਲੋਕ ਨਿਰਾਸ਼ ਹੋਵਣਗੇ। ਉਹ ਕਬਰ ਵਿੱਚ ਖਾਮੋਸ਼ ਹੋਵਣਗੇ।

18ਉਹ ਮੰਦੇ ਲੋਕ ਬਹੁਤ ਗੁਮਾਨੀ ਹਨ। ਉਹ ਆਪਣੇ ਬਾਰੇ ਸ੍ਵੈਂ ਪ੍ਰਸ਼ੰਸਾ ਕਰਦੇ ਹਨ ਅਤੇ ਚੰਗੇ ਲੋਕਾਂ ਬਾਰੇ ਝੂਠ ਦੱਸਦੇ ਹਨ। ਪਰ ਉਨ੍ਹਾਂ ਦੇ ਝੂਠ ਬੋਲਣ ਵਾਲੇ ਬੁਲ੍ਹ ਖਾਮੋਸ਼ ਹੋ ਜਾਵਣਗੇ।

19ਹੇ ਪਰਮੇਸ਼ੁਰ, ਤੁਸੀਂ ਆਪਣੇ ਚੇਲਿਆਂ ਲਈ ਅਨੇਕ ਅਦਭੁਤ ਚੀਜ਼ਾਂ ਛੁਪਾ ਕੇ ਰੱਖੀਆਂ ਹਨ। ਉਨ੍ਹਾਂ ਸਮੂਹ ਲੋਕਾਂ ਦੇ ਸਾਮ੍ਹਣੇ ਚੰਗੀਆਂ ਗੱਲਾਂ ਕਰੋ ਜਿਹੜੇ ਤੁਹਾਡੇ ਵਿੱਚ ਯਕੀਨ ਰੱਖਦੇ ਹਨ।

20ਮੰਦੇ ਲੋਕੀਂ ਚੰਗੇ ਲੋਕਾਂ ਨੂੰ ਦੁੱਖ ਦੇਣ ਲਈ ਇਕੱਠੇ ਹੋ ਗਏ ਹਨ। ਉਹ ਮੰਦੇ ਲੋਕੀਂ ਲੜਾਈ ਛੇੜਨ ਦੀ ਕੋਸ਼ਿਸ਼ ਕਰਦੇ ਹਨ। ਪਰ ਤੁਸੀਂ ਉਨ੍ਹਾਂ ਚੰਗੇ ਲੋਕਾਂ ਨੂੰ ਲੁੱਟ ਲੈਂਦੇ ਹੋ ਤੇ ਉਨ੍ਹਾਂ ਦੀ ਰੱਖਿਆ ਕਰਦੇ ਹੋ। ਤੁਸੀਂ ਆਪਣੀ ਸ਼ਰਣ ਹੇਠਾਂ ਉਨ੍ਹਾਂ ਦੀ ਰੱਖਿਆ ਕਰੋ।

21ਯਹੋਵਾਹ ਨੂੰ ਅਸੀਸ ਦਿਉ। ਉਸਨੇ ਮੇਰੇ ਲਈ ਆਪਣਾ ਸੱਚਾ ਪਿਆਰ ਦਰਸਾਇਆ ਸੀ। ਜਦੋਂ ਦੁਸ਼ਮਣਾਂ ਨੇ ਨਿਰਾਲੇ ਢੰਗ ਨਾਲ ਸ਼ਹਿਰ ਨੂੰ ਘੇਰਾ ਘੱਤਿਆ ਸੀ।

22ਮੈਂ ਡਰਦਾ ਸਾਂ ਤੇ ਮੈਂ ਆਖਿਆ, "ਮੈਂ ਉਸ ਥਾਵੇਂ ਹਾਂ ਜਿੱਥੇ ਪਰਮੇਸ਼ੁਰ ਮੈਨੂੰ ਨਹੀਂ ਦੇਖ ਸਕਦਾ।" ਪਰ ਮੈਂ ਤੁਹਾਡੇ ਅੱਗੇ ਅਰਦਾਸ ਕੀਤੀ, ਹੇ ਪਰਮੇਸ਼ੁਰ, ਤੇ ਤੁਸੀਂ ਮਦਦ ਲਈ ਮੇਰੀ ਉੱਚੀ ਪੁਕਾਰ ਸੁਣ ਲਈ।

23ਪਰਮੇਸ਼ੁਰ ਦੇ ਚੇਲਿਓ, ਤੁਹਾਨੂੰ ਪਰਮੇਸ਼ੁਰ ਨੂੰ ਪਿਆਰ ਕਰਨਾ ਚਾਹੀਦਾ ਹੈ। ਯਹੋਵਾਹ ਉਨ੍ਹਾਂ ਦੀ ਰੱਖਿਆ ਕਰਦਾ ਹੈ ਜੋ ਉਸ ਦੇ ਵਫਾਦਾਰ ਹਨ। ਪਰ ਉਹ ਉਨ੍ਹਾਂ ਲੋਕਾਂ ਨੂੰ ਦੰਡ ਦਿੰਦਾ ਹੈ ਜੋ ਆਪਣੀ ਹੀ ਤਾਕਤ ਬਾਰੇ ਸ਼ੇਖੀ ਮਾਰਦੇ ਹਨ। ਉਹ ਉਨ੍ਹਾਂ ਨੂੰ ਢੁਕਵਾਂ ਦੰਡ ਦਿੰਦਾ ਹੈ।

24ਤੁਸੀਂ ਸਾਰੇ ਜਿਹੜੇ ਪਰਮੇਸ਼ੁਰ ਦੀ ਮਦਦ ਲਈ ਇੰਤਜ਼ਾਰ ਕਰ ਰਹੇ ਹੋਂ, ਤਕੜੇ ਤੇ ਬਹਾਦਰ ਹੋਵੋ।

## ਜ਼ਬੂਰ 32

*ਦਾਊਦ ਦਾ ਇੱਕ ਧਿਆਨੀ ਗੀਤ।*

1ਬੰਦਾ ਬਹੁਤ ਪ੍ਰਸੰਨ ਹੁੰਦਾ ਹੈ, ਜਦੋਂ ਉਸਦੇ ਪਾਪ ਬਖਸ਼ੇ ਜਾਂਦੇ ਹਨ। ਉਹ ਬੰਦਾ ਬਹੁਤ ਸੁਭਾਗਾ ਹੈ ਜਦੋਂ ਉਸਦੇ ਪਾਪ ਮਿਟਾਏ ਜਾਂਦੇ ਹਨ।

2ਉਹ ਵਿਕਅਤੀ ਵਡਭਾਗਾ ਹੈ ਜਿਹੜਾ ਪਰਮੇਸ਼ੁਰ ਦੁਆਰਾ ਨਿਰਦੋਸ਼ ਘੋਸ਼ਿਤ ਕੀਤਾ ਜਾਵੇਗਾ। ਉਹ ਆਦਮੀ ਬਹੁਤ ਸੁਭਾਗਾ ਹੈ ਜਿਸ ਨੇ ਆਪਣੇ ਗੁਪਤ ਪਾਪ ਵੀ ਨਹੀਂ ਛੁਪਾਏ।

3ਹੇ ਪਰਮੇਸ਼ੁਰ, ਮੈਂ ਬਾਰ ਬਾਰ ਤੁਹਾਨੂੰ ਪ੍ਰਾਰਥਨਾ ਕੀਤੀ, ਪਰ ਮੈਂ ਆਪਣੇ ਗੁਪਤ ਗੁਨਾਹਾਂ ਬਾਰੇ ਨਹੀਂ ਦੱਸਿਆ। ਮੈਂ ਹਰ ਸਮੇਂ ਕਮਜ਼ੋਰ ਬਣ ਗਿਆ ਜਦੋਂ ਵੀ ਮੈਂ ਅਰਦਾਸ ਕੀਤੀ।

4ਹੇ ਪਰਮੇਸ਼ੁਰ, ਤੂੰ ਮੇਰੀ ਜ਼ਿੰਦਗੀ ਦਿਨ ਤੇ ਰਾਤ, ਸਖ਼ਤ ਤੋਂ ਸਖ਼ਤਰ ਬਣਾ ਦਿੱਤੀ ਹੈ। ਮੈਂ ਗਰਮੀ ਦੀ ਝੁਲਸੀ ਤਪਸ਼ ਵਿੱਚ ਸੁੱਕੀ ਜ਼ਮੀਨ ਵਰਗਾ ਬਣ ਗਿਆ ਹਾਂ।

5ਪਰ ਫ਼ੇਰ ਮੈਂ ਆਪਣੇ ਸਾਰੇ ਗੁਨਾਹਾਂ ਦਾ ਯਹੋਵਾਹ ਸਾਮ੍ਹਣੇ ਇਕਬਾਲ ਕਰਨ ਦਾ ਫ਼ੈਸਲਾ ਕੀਤਾ। ਯਹੋਵਾਹ, ਮੈਂ ਤੁਹਾਨੂੰ ਆਪਣੇ ਗੁਨਾਹਾਂ ਬਾਰੇ ਦੱਸਿਆ। ਮੈਂ ਤੁਹਾਡੇ ਕੋਲੋਂ ਕੋਈ ਵੀ ਦੋਸ਼ ਨਹੀਂ ਛੁਪਾਇਆ। ਅਤੇ ਤੁਸੀਂ ਮੈਨੂੰ ਮੇਰੇ ਸਾਰੇ ਗੁਨਾਹਾਂ ਲਈ ਮੁਆਫ਼ ਕਰ ਦਿੱਤਾ।

6ਇਸੇ ਕਾਰਣ ਹੇ ਪਰਮੇਸ਼ੁਰ, ਤੁਹਾਡੇ ਸਮੂਹ ਅਨੁਯਾਈਆਂ ਨੂੰ ਚਾਹੀਦਾ ਹੈ ਕਿ ਉਹ ਤੁਹਾਡੇ ਅੱਗੇ ਅਰਦਾਸ ਕਰਨ। ਤੁਹਾਡੇ ਅਨੁਯਾਈਆਂ ਨੂੰ ਉਦੋਂ ਵੀ ਅਰਦਾਸ ਕਰਨੀ ਚਾਹੀਦੀ ਹੈ ਜਦੋਂ ਮੁਸੀਬਤਾਂ ਹੜ੍ਹ ਵਾਂਙਰਾਂ ਭਿਆਨਕ ਹੋਣ।

7ਹੇ ਪਰਮੇਸ਼ੁਰ, ਤੁਸੀਂ ਮੇਰੀ ਸ਼ਰਨ ਹੋ। ਤੁਸੀਂ ਮੇਰੀਆਂ ਮੁਸੀਬਤਾਂ ਵਿੱਚ ਮੇਰੀ ਰੱਖਿਆ ਕਰਦੇ ਹੋ। ਤੂੰ ਮੈਨੂੰ ਘੇਰ ਤੇ ਮੇਰੀ ਰੱਖਿਆ ਕਰ। ਇਸਲਈ ਮੈਂ ਉਸ ਬਾਰੇ ਗਾਉਂਦਾ ਜਿਵੇਂ ਤੁਸੀਂ ਮੈਨੂੰ ਬਚਾਇਆ।

8ਯਹੋਵਾਹ ਆਖਦਾ ਹੈ, "ਮੈਂ ਤੈਨੂੰ ਸਿੱਖਿਆ ਦੇਵਾਂਗਾ ਤੇ ਤੇਰੀ ਰਾਹਨੁਮਾਈ ਉਸ ਤਰ੍ਹਾਂ ਕਰਾਂਗਾ ਜਿਵੇਂ ਤੈਨੂੰ ਜਿਉਣਾ ਚਾਹੀਦਾ ਹੈ। ਮੈਂ ਤੈਨੂੰ ਬਚਾਵਾਂਗਾ ਤੇ ਤੇਰਾ ਰਾਹ ਨੁਮਾ ਬਣਾਂਗਾ।

9ਇਸਲਈ ਕਿਸੇ ਘੋੜੇ ਜਾਂ ਖੋਤੇ ਵਾਂਙਰਾਂ ਮੂਰਖ ਨਾ ਬਣੋ। ਲੋਕਾਂ ਨੂੰ ਉਨ੍ਹਾਂ ਜਾਨਵਰਾਂ ਤੇ ਕਾਬੂ ਕਰਨ ਲਈ ਵਾਗਾਂ ਤੇ ਲਗਾਮਾਂ ਇਸਤੇਮਾਲ ਕਰਨੇ ਚਾਹੀਦੇ ਹਨ। ਉਨ੍ਹਾਂ ਚੀਜ਼ਾਂ ਤੋਂ ਬਿਨਾ ਉਹ ਜਾਨਵਰ ਤੁਹਾਡੇ ਨੇੜੇ ਨਹੀਂ ਆਵਣਗੇ।"

10ਬੁਰੇ ਲੋਕ ਬਹੁਤ ਸਾਰੇ ਦਰਦਾਂ ਦਾ ਸਾਮ੍ਹਣਾ ਕਰਨਗੇ। ਪਰ ਪਰਮੇਸ਼ੁਰ ਦਾ ਸੱਚਾ ਪਿਆਰ ਉਨ੍ਹਾਂ ਲੋਕਾਂ ਨੂੰ ਘੇਰ ਲਵੇਗਾ ਜਿਹੜੇ ਯਹੋਵਾਹ ਵਿੱਚ ਯਕੀਨ ਰੱਖਦੇ ਹਨ।

11ਹੇ ਸੱਜਨੋ, ਆਨੰਦ ਮਾਣੋ ਅਤੇ ਯਹੋਵਾਹ ਵਿੱਚ ਬਹੁਤ ਖੁਸ਼ ਹੋਵੋ। ਤੁਸੀਂ ਪਵਿੱਤਰ ਹਿਰਦਿਆਂ ਵਾਲੇ ਸਮੂਹ ਲੋਕੋ, ਖੁਸ਼ੀ ਮਨਾਓ।

## ਜ਼ਬੂਰ 33

1ਹੇ ਸੱਜਨੋ, ਯਹੋਵਾਹ ਵਿੱਚ ਆਨੰਦ ਮਾਣੋ। ਚੰਗੇ ਲੋਕਾਂ ਲਈ ਉਸ ਦੀ ਉਸਤਤਿ ਕਰਨਾ ਚੰਗਾ ਹੈ।

2ਸਾਰੰਗੀ ਵਜਾਓ ਤੇ ਉਸ ਦੀ ਉਸਤਤਿ ਕਰੋ। ਯਹੋਵਾਹ ਲਈ ਦਸ ਤਾਰਾਂ ਵਾਲਾ ਸਾਜ਼ ਵਜਾਓ।

3ਉਸ ਨੂੰ ਇੱਕ ਨਵਾਂ ਗੀਤ। ਸੋਹਣੇ ਢੰਗ ਨਾਲ ਖੁਸ਼ੀ ਦੀ ਧੁਨ ਵਜਾਓ।

4ਪਰਮੇਸ਼ੁਰ ਦਾ ਸ਼ਬਦ ਸੱਚਾ ਹੈ। ਜੋ ਵੀ ਉਹ ਕਰਦਾ ਤੁਸੀਂ ਉਸਤੇ ਨਿਰਭਰ ਹੋ ਸਕਦੇ ਹੋ।

5ਪਰਮੇਸ਼ੁਰ ਨਿਆਂਕਾਰ ਹੋਣ ਅਤੇ ਚੰਗੀਆਂ ਗੱਲਾਂ ਕਰਨ ਨੂੰ ਪਿਆਰ ਕਰਦਾ ਹੈ। ਧਰਤੀ ਉੱਤੇ ਯਹੋਵਾਹ ਦਾ ਸੱਚਾ ਪਿਆਰ ਭਰਪੂਰ ਹੈ।

6ਯਹੋਵਾਹ ਨੇ ਆਦੇਸ਼ ਦਿੱਤਾ ਅਤੇ ਦੁਨੀਆਂ ਸਾਜੀ ਗਈ। ਪਰਮੇਸ਼ੁਰ ਦੇ ਮੁਖ ਤੋਂ ਨਿਕਲੇ ਹਰ ਸਾਹ ਨੇ ਧਰਤੀ ਦੀ ਹਰ ਸ਼ੈਅ ਨੂੰ ਸਾਜਿਆ ਹੈ।

7ਪਰਮੇਸ਼ੁਰ ਨੇ ਸਾਗਰ ਚੋਂ ਪਾਣੀ ਇੱਕ ਥਾਵੇਂ ਇਕੱਠਾ ਕੀਤਾ। ਉਹ ਸਾਗਰ ਨੂੰ ਇਸਦੀ ਥਾਂ ਸਿਰ ਰੱਖਦਾ ਹੈ।

8ਧਰਤੀ ਦੇ ਹਰ ਬੰਦੇ ਨੂੰ ਡਰਨਾ ਤੇ ਯਹੋਵਾਹ ਦਾ ਆਦਰ ਕਰਨਾ ਚਾਹੀਦਾ ਹੈ। ਦੁਨੀਆਂ ਦੇ ਸਮੂਹ ਲੋਕਾਂ ਨੂੰ ਉਸ ਤੋਂ ਡਰਨਾ ਚਾਹੀਦਾ ਹੈ।

9ਕਿਉਂ? ਕਿਉਂ ਕਿ ਪਰਮੇਸ਼ੁਰ ਸਿਰਫ਼ ਆਦੇਸ਼ ਦਿੰਦਾ ਅਤੇ ਉਹ ਗੱਲ ਵਾਪਰ ਜਾਂਦੀ ਹੈ। ਅਤੇ ਜੇਕਰ ਉਹ ਆਖਦਾ, "ਰੁਕੋ" ਤਾਂ ਉਹ ਸ਼ੈਅ ਠਹਿਰ ਜਾਵੇਗੀ।

10ਉਹ ਹਰ ਇੱਕ ਦੀ ਯੋਜਨਾ ਨੂੰ ਤਬਾਹ ਕਰ ਸਕਦਾ ਹੈ। ਉਹ ਉਨ੍ਹਾਂ ਦੀਆਂ ਯੋਜਨਾਵਾਂ ਨੂੰ ਤਬਾਹ ਕਰ ਸਕਦਾ ਹੈ।

11ਪਰ ਯਹੋਵਾਹ ਦਾ ਮਸ਼ਵਰਾ ਸਦਾ ਲਈ ਸ਼ੁਭ ਹੈ। ਉਸ ਦੀਆਂ ਵਿਉਂਤਾਂ ਪੀੜ੍ਹੀ ਦਰ ਪੀੜ੍ਹੀ ਸ਼ੁਭ ਹਨ।

12ਉਹ ਲੋਕ ਜਿਨ੍ਹਾਂ ਦਾ ਯਹੋਵਾਹ ਪਰਮੇਸ਼ੁਰ ਹੈ ਬਹੁਤ ਸੁਭਾਗੇ ਹਨ। ਕਿਉਂ? ਕਿਉਂ ਕਿ ਪਰਮੇਸ਼ੁਰ ਨੇ ਉਨ੍ਹਾਂ ਨੂੰ ਆਪਣੇ ਖਾਸ ਲੋਕ ਹੋਣ ਲਈ ਚੁਣਿਆ।

13ਯਹੋਵਾਹ ਨੇ ਸੁਰਗ ਤੋਂ ਹੇਠਾਂ ਤੱਕਿਆ, ਤੇ ਉਸਨੇ ਸਮੂਹ ਲੋਕਾਂ ਨੂੰ ਦੇਖਿਆ।

14ਉਸ ਨੇ ਆਪਣੇ ਉੱਚੇ ਤਖਤ ਤੋਂ ਧਰਤੀ ਉੱਤੇ ਰਹਿਣ ਵਾਲੇ ਸਾਰੇ ਹੀ ਲੋਕਾਂ ਵੱਲ ਹੇਠਾਂ ਦੇਖਿਆ।

15ਪਰਮੇਸ਼ੁਰ ਨੇ ਹਰ ਬੰਦੇ ਦਾ ਮਨ ਸਾਜਿਆ। ਜੋ ਵੀ ਹਰ ਬੰਦਾ ਸੋਚਦਾ ਪਰਮੇਸ਼ੁਰ ਜਾਣਦਾ ਹੈ।

16ਰਾਜਾ ਉਸਦੇ ਆਪਣੇ ਹੀ ਵੱਡੇ ਬਲ ਦੁਆਰਾ ਨਹੀਂ ਬਚਾਇਆ ਜਾਂਦਾ। ਤਾਕਤਵਰ ਯੋਧਾ ਉਸ ਦੇ ਆਪਣੇ ਹੀ ਵੱਡੇ ਬਲ ਦੁਆਰਾ ਨਹੀਂ ਬਚਾਇਆ ਜਾਂਦਾ।

17ਅਸਲ ਵਿੱਚ ਘੋੜੇ ਯੁੱਧ ਅੰਦਰ ਜਿੱਤ ਪ੍ਰਾਪਤ ਨਹੀਂ ਕਰਦੇ। ਅਸਲ ਵਿੱਚ ਤੁਹਾਡੇ ਬਚ ਨਿਕਲਣ ਵਿੱਚ ਉਨ੍ਹਾਂ ਦਾ ਬਲ ਮਦਦ ਨਹੀਂ ਕਰਦਾ।

18ਯਹੋਵਾਹ ਦੇਖਦਾ ਤੇ ਉਨ੍ਹਾਂ ਦੀ ਦੇਖਭਾਲ ਕਰਦਾ ਜਿਹੜੇ ਉਸਦੇ ਮਾਰਗ ਉੱਤੇ ਤੁਰਦੇ ਹਨ। ਉਸਦਾ ਵੱਡਾ ਪਿਆਰ ਉਨ੍ਹਾਂ ਲੋਕਾਂ ਦੀ ਮਦਦ ਕਰਦਾ ਜਿਹੜੇ ਉਸ ਦੀ ਉਪਾਸਨਾ ਕਰਦੇ ਹਨ।

19ਪਰਮੇਸ਼ੁਰ ਉਨ੍ਹਾਂ ਲੋਕਾਂ ਨੂੰ ਮੌਤ ਤੋਂ ਬਚਾਉਂਦਾ ਹੈ, ਉਹ ਉਨ੍ਹਾਂ ਨੂੰ ਉਦੋਂ ਬਲ ਬਖਸ਼ਦਾ ਹੈ ਜਦੋਂ ਉਹ ਭੁੱਖੇ ਹੁੰਦੇ ਹਨ।

20ਇਸਲਈ ਅਸੀਂ ਯਹੋਵਾਹ ਦਾ ਇੰਤਜ਼ਾਰ ਕਰਾਂਗੇ। ਉਹ ਸਾਡੀ ਮਦਦ ਕਰਦਾ ਹੈ ਤੇ ਉਹ ਸਾਡੀ ਰੱਖਿਆ ਕਰਦਾ ਹੈ।

21ਪਰਮੇਸ਼ੁਰ ਅਸਾਂ ਨੂੰ ਖੁਸ਼ੀ ਪ੍ਰਦਾਨ ਕਰਦਾ ਹੈ। ਅਸੀਂ ਸੱਚਮੁੱਚ ਉਸਦੇ ਪਵਿੱਤਰ ਨਾਮ ਵਿੱਚ ਭਰੋਸਾ ਕਰਦੇ ਹਾਂ।

22ਯਹੋਵਾਹ ਅਸੀਂ ਸੱਚਮੁੱਚ ਤੁਹਾਡੀ ਉਪਾਸਨਾ ਕਰਦੇ ਹਾਂ। ਇਸਲਈ ਆਪਣਾ ਵੱਡਾ ਪਿਆਰ ਸਾਡੇ ਲਈ ਦਰਸਾਓ।

## ਜ਼ਬੂਰ 34

*ਦਾਊਦ ਦਾ ਗੀਤ। ਇਹ ਲਿਖਿਆ ਹੈ,*
*ਜਦੋਂ ਦਾਊਦ ਨੇ ਅਬੀਮਲਕ ਅੱਗੇ ਪਾਗਲ ਵਿਅਕਤੀ ਹੋਣ*
*ਦਾ ਦਿਖਾਵਾ ਕੀਤਾ ਅਤੇ ਉਸ ਨੂੰ ਛੱਡ ਦਿੱਤਾ।*

1ਮੈਂ ਹਰ ਸਮੇਂ ਯਹੋਵਾਹ ਨੂੰ ਅਸੀਸ ਦਿੰਦਾ ਹਾਂ। ਉਸ ਦੀ ਉਸਤਤਿ ਹਰ ਵੇਲੇ ਮੇਰੇ ਬੁਲ੍ਹਾਂ ਤੇ ਹੈ।

2ਨਿਮ੍ਰ ਲੋਕੋ, ਸੁਣੋ ਅਤੇ ਆਨੰਦ ਮਾਣੋ। ਮੇਰੀ ਰੂਹ ਯਹੋਵਾਹ ਬਾਰੇ ਮਾਣ ਕਰਦੀ ਹੈ।

3ਮੇਰੇ ਸੰਗ ਪਰਮੇਸ਼ੁਰ ਦੀ ਉਸਤਤਿ ਕਰੋ। ਆਓ ਉਸ ਦੇ ਨਾਂ ਦਾ ਆਦਰ ਕਰੀਏ।

4ਮੈਂ ਮਦਦ ਲਈ ਪਰਮੇਸ਼ੁਰ ਵੱਲ ਗਿਆ, ਤੇ ਉਸ ਨੇ ਮੇਰੀ ਗੱਲ ਸੁਣੀ। ਉਸ ਨੇ ਮੈਨੂੰ ਉਨ੍ਹਾਂ ਸਾਰੀਆਂ ਚੀਜ਼ਾਂ ਤੋਂ ਬਚਾਇਆ ਜਿਨ੍ਹਾਂ ਤੋਂ ਮੈਂ ਭੈਭੀਤ ਹਾਂ।

5ਮਦਦ ਲਈ, ਪਰਮੇਸ਼ੁਰ ਵੱਲ ਤੱਕੋ। ਤੁਸੀਂ ਪ੍ਰਵਾਨ ਹੋਵੋਂਗੇ, ਸ਼ਰਮਸਾਰ ਨਾ ਹੋਵੋ।

6ਇਸ ਗਰੀਬ ਬੰਦੇ ਨੇ ਯਹੋਵਾਹ ਨੂੰ ਮਦਦ ਲਈ ਪੁਕਾਰਿਆ। ਤੇ ਯਹੋਵਾਹ ਨੇ ਮੈਨੂੰ ਸੁਣਿਆ। ਉਸ ਨੇ ਮੈਨੂੰ ਸਾਰੀਆਂ ਮੁਸੀਬਤਾਂ ਤੋਂ ਬਚਾਇਆ।

7ਯਹੋਵਾਹ ਦਾ ਦੂਤ ਉਸਦੇ ਦੇ ਚੇਲਿਆਂ ਦੀ ਰਖਵਾਲੀ ਕਰਦਾ ਹੈ। ਯਹੋਵਾਹ ਦਾ ਦੂਤ ਉਨ੍ਹਾਂ ਦੀ ਰੱਖਿਆ ਕਰਦਾ।

8ਯਹੋਵਾਹ ਨੂੰ ਚਖੋ ਤੇ ਦੇਖੋ ਉਹ ਕਿੰਨਾ ਚੰਗਾ ਹੈ। ਜੋ ਬੰਦਾ ਯਹੋਵਾਹ ਉੱਤੇ ਨਿਰਭਰ ਹੁੰਦਾ ਸੱਚਮੁੱਚ ਖੁਸ਼ ਹੁੰਦਾ ਹੈ।

9ਯਹੋਵਾਹ ਦੇ ਪਵਿੱਤਰ ਲੋਕਾਂ ਨੂੰ ਉਸ ਦੀ ਉਪਾਸਨਾ ਕਰਨੀ ਚਾਹੀਦੀ ਹੈ। ਪਰਮੇਸ਼ੁਰ ਦੇ ਚੇਲਿਆਂ ਲਈ ਹੋਰ ਸੁਰੱਖਿਆ ਦਾ ਸਥਾਨ ਨਹੀਂ।

10ਕਮਜ਼ੋਰ ਅਤੇ ਭੁੱਖੇ ਲੋਕ ਤਕੜੇ ਹੋ ਜਾਵਣਗੇ। ਪਰ ਉਹ ਲੋਕ ਜਿਹੜੇ ਮਦਦ ਲਈ ਪਰਮੇਸ਼ੁਰ ਵੱਲ ਜਾਂਦੇ ਹਨ ਹਰ ਚੰਗੀ ਵਸਤੂ ਹਾਸਲ ਕਰਨਗੇ।

11ਬੱਚਿਓ ਮੇਰੀ ਗੱਲ ਸੁਣੋ। ਤੇ ਮੈਂ ਤੁਹਾਨੂੰ ਯਹੋਵਾਹ ਦੀ ਇੱਜ਼ਤ ਕਰਨੀ ਸਿਖਾਵਾਂਗਾ।

12ਜੇ ਕੋਈ ਬੰਦਾ ਆਪਣੀ ਜਿੰਦ ਨੂੰ ਪਿਆਰ ਕਰਦਾ ਹੈ ਤੇ ਚੰਗੀ ਤੇ ਲੰਮੀ ਜ਼ਿੰਦਗੀ ਰਹਿਣਾ ਚਹੁੰਦਾ ਹੈ।

13ਤਾਂ ਉਸ ਬੰਦੇ ਨੂੰ ਚਾਹੀਦਾ ਕਿ ਉਹ ਬਿਲਕੁਲ ਵੀ ਮੰਦੀਆਂ ਗੱਲਾਂ ਨਾ ਆਖੇ ਤੇ ਉਹ ਬੰਦਾ ਬਿਲਕੁਲ ਵੀ ਝੂਠ ਨਾ ਬੋਲੇ।

14ਮੰਦੇ ਕੰਮ ਕਰਨੇ ਛੱਡੋ। ਨੇਕ ਕੰਮ ਕਰੋ, ਅਮਨ ਵਾਸਤੇ ਕੰਮ ਕਰੋ। ਸ਼ਾਂਤੀ ਦੇ ਪਿੱਛੇ ਭੱਜੋ ਜਦੋਂ ਤੱਕ ਇਸ ਨੂੰ ਫ਼ੜ ਨਾ ਲਵੋਂ।

15ਯਹੋਵਾਹ ਨੇਕ ਬੰਦਿਆਂ ਦੀ ਰੱਖਿਆ ਕਰਦਾ ਹੈ। ਉਹ ਉਨ੍ਹਾਂ ਦੀਆਂ ਅਰਦਾਸਾਂ ਸੁਣਦਾ ਹੈ।

16ਪਰ ਯਹੋਵਾਹ ਉਨ੍ਹਾਂ ਲੋਕਾਂ ਦੇ ਖ਼ਿਲਾਫ਼ ਹੈ ਜਿਹੜੇ ਮੰਦੇ ਕੰਮ ਕਰਦੇ ਨੇ। ਉਹ ਉਨ੍ਹਾਂ ਨੂੰ ਪੂਰੀ ਤਰ੍ਹਾਂ ਤਬਾਹ ਕਰ ਦਿੰਦਾ ਹੈ।

17ਯਹੋਵਾਹ ਅੱਗੇ ਅਰਦਾਸ ਕਰੋ ਤੇ ਉਹ ਸੁਣ ਲਵੇਗਾ। ਉਹ ਤੁਹਾਨੂੰ ਤੁਹਾਡੀਆਂ ਸਾਰੀਆਂ ਮੁਸੀਬਤਾਂ ਤੋਂ ਬਚਾਵੇਗਾ।

18ਜਦੋਂ ਕੁਝ ਲੋਕ ਮੁਸੀਬਤਾਂ ਵਿੱਚ ਹੁੰਦੇ ਹਨ, ਤਾਂ ਉਹ ਗੁਮਾਨ ਕਰਨਾ ਛੱਡ ਦਿੰਦੇ ਹਨ। ਯਹੋਵਾਹ ਉਨ੍ਹਾਂ ਨਿਮਾਣੇ ਲੋਕਾਂ ਦੇ ਨੇੜੇ ਹੁੰਦਾ ਹੈ। ਉਹ ਉਨ੍ਹਾਂ ਨੂੰ ਬਚਾਵੇਗਾ।

19ਹੋ ਸਕਦਾ ਨੇਕ ਬੰਦਿਆਂ ਨੂੰ ਔਕੜਾਂ ਆਉਣ। ਪਰ ਯਹੋਵਾਹ ਉਨ੍ਹਾਂ ਨੂੰ ਉਨ੍ਹਾਂ ਦੀ ਹਰ ਔਕੜ ਤੋਂ ਬਚਾਵੇਗਾ।

20ਯਹੋਵਾਹ ਉਨ੍ਹਾਂ ਦੀਆਂ ਸਾਰੀਆਂ ਹੱਡੀਆਂ ਦੀ ਰੱਖਿਆ ਕਰੇਗਾ। ਉਨ੍ਹਾਂ ਦੀ ਕੋਈ ਵੀ ਹੱਡੀ ਨਹੀਂ ਟੁੱਟੇਗੀ।

21ਪਰ ਮੁਸੀਬਤਾਂ ਮੰਦੇ ਲੋਕਾਂ ਨੂੰ ਮਾਰ ਦੇਣਗੀਆਂ। ਨੇਕ ਲੋਕਾਂ ਦੇ ਸਾਰੇ ਦੁਸ਼ਮਣ ਤਬਾਹ ਹੋ ਜਾਣਗੇ।

22ਯਹੋਵਾਹ ਆਪਣੇ ਸੇਵਕ ਦੀਆਂ ਰੂਹਾਂ ਬਚਾਉਂਦਾ ਹੈ। ਉਹ ਲੋਕ ਉਸ ਉੱਤੇ ਨਿਰਭਰ ਕਰਦੇ ਨੇ। ਉਹ ਉਨ੍ਹਾਂ ਨੂੰ ਤਬਾਹ ਨਹੀਂ ਹੋਣ ਦੇਵੇਗਾ।

## ਜ਼ਬੂਰ 35

*ਦਾਊਦ ਦਾ ਗੀਤ।*

1ਹੇ ਯਹੋਵਾਹ, ਮੇਰੇ ਵਿਰੋਧੀਆਂ ਦੇ ਖ਼ਿਲਾਫ਼ ਲੜੋ। ਮੇਰੇ ਯੁੱਧ ਲੜੋ।

2ਹੇ ਯਹੋਵਾਹ, ਆਪਣੀ ਢਾਲ ਤੇ ਫ਼ਰੀ ਚੁੱਕ ਲਵੋ। ਉੱਠੋ ਤੇ ਮੇਰੀ ਮਦਦ ਕਰੋ।

3ਆਪਣਾ ਨੇਜਾ ਤੇ ਬਰਛਾ ਚੁੱਕ ਅਤੇ ਉਨ੍ਹਾਂ ਲੋਕਾਂ ਦੇ ਖ਼ਿਲਾਫ਼ ਲੜੋ ਜੋ ਮੇਰਾ ਪਿੱਛਾ ਕਰ ਰਹੇ ਹਨ। ਯਹੋਵਾਹ, ਮੇਰੀ ਰੂਹ ਨੂੰ ਆਖੋ, "ਮੈਂ ਤੈਨੂੰ ਬਚਾਵਾਂਗਾ।"

4ਉਹ ਜੋ ਮੈਨੂੰ ਮਾਰਨ ਦੀ ਕੋਸ਼ਿਸ਼ ਕਰਦੇ ਹਨ ਨਿਰਾਸ਼ ਤੇ ਸ਼ਰਮਸਾਰ ਹੋਣ। ਉਹ ਜਿਹੜੇ ਮੈਨੂੰ ਸੱਟ ਮਾਰਨ ਦੀ ਸਾਜਿਸ਼ ਕਰਦੇ ਹਨ, ਹਾਰ ਜਾਣ ਤੇ ਸ਼ਰਮਸਾਰ ਹੋਵਣ।

5ਉਨ੍ਹਾਂ ਨੂੰ ਉਸ ਤੂੜੀ ਵਾਂਙ ਬਣਾ ਦਿਉ। ਜਿਹੜੀ ਹਵਾ ਦੁਆਰਾ ਉੱਡ ਜਾਂਦੀ ਹੈ। ਯਹੋਵਾਹ ਦੇ ਦੂਤ ਨੂੰ ਉਨ੍ਹਾਂ ਦਾ ਪਿੱਛਾ ਕਰਨ ਦਿਉ।

6ਯਹੋਵਾਹ, ਉਨ੍ਹਾਂ ਦੇ ਰਾਹਾਂ ਨੂੰ ਹਨੇਰਮਈ ਤੇ ਤਿਲਕਣਾ ਬਣਾ ਦਿਉ। ਯਹੋਵਾਹ ਦੇ ਦੂਤ ਨੂੰ ਉਨ੍ਹਾਂ ਦਾ ਪਿੱਛਾ ਕਰਨ ਦਿਉ।

7ਮੈਂ ਕੋਈ ਗਲਤ ਕੰਮ ਨਹੀਂ ਕੀਤਾ। ਪਰ ਉਨ੍ਹਾਂ ਲੋਕਾਂ ਨੇ ਮੈਨੂੰ ਫ਼ੜਨ ਦੀ ਕੋਸ਼ਿਸ਼ ਕੀਤੀ। ਉਨ੍ਹਾਂ ਨੇ ਮੈਨੂੰ ਅਕਾਰਣ ਹੀ ਫ਼ਸਾਉਣ ਦੀ ਕੋਸ਼ਿਸ਼ ਕੀਤੀ।

8ਇਸਲਈ ਯਹੋਵਾਹ, ਉਨ੍ਹਾਂ ਨੂੰ ਆਪਣੀਆਂ ਚਾਲਾਂ ਵਿੱਚ ਫ਼ਸਣ ਦਿਉ, ਉਨ੍ਹਾਂ ਨੂੰ ਆਪਣੇ ਹੀ ਜਾਲਾਂ ਵਿੱਚ ਡਿੱਗਣ ਦਿਉ। ਕੋਈ ਅਣਪਛਾਣਿਆ ਖਤਰਾ ਉਨ੍ਹਾਂ ਨੂੰ ਫ਼ੜ ਲਵੇ।

9ਫ਼ੇਰ ਮੈਂ ਯਹੋਵਾਹ ਵਿੱਚ ਆਨੰਦ ਮਾਣਾਂਗਾ। ਮੈਂ ਖੁਸ਼ ਹੋਵਾਂਗਾ ਜਦੋਂ ਉਸ ਨੇ ਮੈਨੂੰ ਬਚਾਉਂਦਾ ਹੈ।

10ਫ਼ਿਰ ਮੇਰੀ ਪੂਰੀ ਹਸਤੀ ਆਖੇਗੀ: "ਯਹੋਵਾਹ, ਤੁਹਾਡੇ ਜਿਹਾ ਕੋਈ ਨਹੀਂ। ਤੁਸੀਂ ਗਰੀਬ ਲੋਕਾਂ ਨੂੰ ਉਨ੍ਹਾਂ ਤੋਂ ਬਚਾਉਂਦੇ ਹੋ ਜੋ ਡਾਢੇ ਹਨ। ਤੁਸੀਂ ਡਾਢਿਆਂ ਕੋਲੋਂ ਚੀਜ਼ਾਂ ਖੋਹ ਕੇ ਉਹ ਚੀਜ਼ਾਂ ਤੁਸੀਂ ਗਰੀਬ ਤੇ ਲਾਚਾਰਾਂ ਨੂੰ ਦਿੰਦੇ ਹੋ।"

11ਗਵਾਹਾਂ ਦੀ ਇੱਕ ਟੋਲੀ ਮੈਨੂੰ ਨੁਕਸਾਨ ਪਹੁੰਚਾਣ ਲਈ ਵਿਉਂਤਾਂ ਘੜ ਰਹੀ ਹੈ, ਉਹ ਲੋਕ ਮੇਰੇ ਪਾਸੋਂ ਐਸੇ ਸਵਾਲ ਪੁੱਛਣਗੇ ਜਿਨ੍ਹਾਂ ਦਾ ਮੈਂ ਕੋਈ ਜਵਾਬ ਨਹੀਂ ਜਾਣਦਾ।

12ਮੈਂ ਤਾਂ ਸਿਰਫ਼ ਚੰਗੇ ਕੰਮ ਕੀਤੇ ਹਨ। ਪਰ ਉਹ ਲੋਕ ਮੇਰੇ ਨਾਲ ਮੰਦੇ ਕੰਮ ਕਰਨਗੇ। ਯਹੋਵਾਹ, ਮੈਨੂੰ ਸ਼ੁਭ ਚੀਜ਼ਾਂ ਦਿਉ ਜਿਨ੍ਹਾਂ ਦਾ ਮੈਂ ਹੱਕਦਾਰ ਹਾਂ।

13ਜਦੋਂ ਉਹ ਲੋਕ ਬਿਮਾਰ ਸਨ, ਮੈਂ ਉਨ੍ਹਾਂ ਲਈ ਦੁਖੀ ਸੀ। ਮੈਂ ਭੋਜਨ ਛੱਡ ਕੇ ਉਨ੍ਹਾਂ ਨੂੰ ਆਪਣਾ ਪਿਆਰ ਦਰਸਾਇਆ। ਕੀ ਮੈਨੂੰ ਉਨ੍ਹਾਂ ਦੀ ਅਰਦਾਸ ਕਰਕੇ ਇਹੀ ਸਿਲਾ ਮਿਲਿਆ?

14ਮੈਂ ਉਨ੍ਹਾਂ ਲੋਕਾਂ ਲਈ ਗਮੀ ਦੇ ਬਸਤਰ ਪਹਿਨੇ। ਮੈਂ ਉਨ੍ਹਾਂ ਨਾਲ ਮਿੱਤਰਾਂ ਜਾਂ ਮੇਰੇ ਭਰਾਵਾਂ ਵਰਗਾ ਵਿਹਾਰ ਕੀਤਾ। ਮੈਂ ਉਦਾਸ ਸਾਂ ਜਿਵੇਂ ਇੱਕ ਵਿਅਕਤੀ ਚੀਕਦਾ ਜਿਸ ਦੀ ਮਾਂ ਮਰ ਗਈ ਹੋਵੇ। ਮੈਂ ਉਨ੍ਹਾਂ ਲੋਕਾਂ ਨੂੰ ਆਪਣੀ ਉਦਾਸੀ ਦਰਸਾਉਣ ਲਈ ਕਾਲੇ ਬਸਤਰ ਪਹਿੰਨੇ। ਮੈਂ ਗਮ ਨਾਲ ਨੀਵੀਂ ਪਾਕੇ ਤੁਰਦਾ।

15ਪਰ ਜਦੋਂ ਮੈਂ ਕੋਈ ਗਲਤੀ ਕੀਤੀ, ਉਹ ਲੋਕ ਮੇਰੇ ਉੱਤੇ ਹੱਸੇ। ਉਹ ਲੋਕ ਸੱਚਮੁੱਚ ਦੋਸਤ ਨਹੀਂ ਸਨ, ਮੈਂ ਤਾਂ ਉਨ੍ਹਾਂ ਨੂੰ ਜਾਣਦਾ ਵੀ ਨਹੀਂ ਹਾਂ। ਪਰ ਉਨ੍ਹਾਂ ਨੇ ਮੈਨੂੰ ਘੇਰ ਲਿਆ ਤੇ ਮੇਰੇ ਉੱਤੇ ਹਮਲਾ ਕੀਤਾ।

16ਉਨ੍ਹਾਂ ਨੇ ਮੰਦੀ ਭਾਸ਼ਾ ਇਸਤੇਮਾਲ ਕੀਤੀ ਤੇ ਮੇਰਾ ਮਜ਼ਾਕ ਉਡਾਇਆ। ਉਨ੍ਹਾਂ ਲੋਕਾਂ ਨੇ ਦੰਦ ਕਰੀਚਦਿਆਂ ਦਰਸਾਇਆ ਕਿ ਉਹ ਕ੍ਰੋਧਵਾਨ ਸਨ।

17ਮੇਰੇ ਮਾਲਕ ਤੁਸੀਂ ਕਿੰਨਾ ਕੁ ਚਿਰ ਇੰਨ੍ਹਾਂ ਮੰਦੀਆਂ ਗੱਲਾਂ ਦੇ ਵਾਪਰਨ ਨੂੰ ਦੇਖਦੇ ਰਹੋਂਗੇ? ਉਹ ਲੋਕ ਮੈਨੂੰ ਤਬਾਹ ਕਰਨ ਦਾ ਜਤਨ ਕਰ ਰਹੇ ਹਨ। ਹੇ ਪਰਮੇਸ਼ੁਰ ਮੇਰੀ ਜਿੰਦ ਦੀ ਰੱਖਿਆ ਕਰੋ। ਮੇਰੀ ਅਨਮੋਲ ਜ਼ਿੰਦਗੀ ਨੂੰ ਉਨ੍ਹਾਂ ਬੁਰੇ ਲੋਕਾਂ ਦੇ ਹੱਥੋਂ ਬਚਾਓ। ਉਹ ਸ਼ੇਰਾਂ ਵਰਗੇ ਹਨ।

18 ਯਹੋਵਾਹ, ਮੈਂ ਵੱਡੀ ਸਭਾ ਵਿੱਚ ਤੁਹਾਡੀ ਉਸਤਤਿ ਕਰਾਂਗਾ। ਮੈਂ ਤੁਹਾਡੀ ਉਸਤਤਿ ਕਰਾਂਗਾ, ਜਦੋਂ ਮੈਂ ਸ਼ਕਤੀਸ਼ਾਲੀ ਲੋਕਾਂ ਦੇ ਸੰਗ ਹੋਵਾਂਗਾ।

19ਮੇਰੇ ਝੂਠੇ ਦੁਸ਼ਮਣ ਹੱਸਦੇ ਨਹੀਂ ਰਹਿ ਸਕਣਗੇ। ਅਵੱਸ਼ ਹੀ ਮੇਰੇ ਦੁਸ਼ਮਣਾਂ ਨੂੰ ਉਨ੍ਹਾਂ ਦੀਆਂ ਗੁਪਤ ਵਿਉਂਤਾ ਦਾ ਦੰਡ ਮਿਲੇਗਾ।

20ਅਸਲ ਵਿੱਚ ਮੇਰੇ ਦੁਸ਼ਮਣ ਅਮਨ ਦੀਆਂ ਵਿਉਂਤਾ ਨਹੀਂ ਬਣਾ ਰਹੇ। ਉਹ ਖੁਫ਼ੀਆਂ ਤੌਰ ਤੇ ਇਸ ਦੇਸ਼ ਦੇ ਅਮਨ ਪਸੰਦ ਲੋਕਾਂ ਲਈ ਬਦੀ ਕਰਨ ਦੀਆਂ ਯੋਜਨਾਵਾਂ ਬਣਾ ਰਹੇ ਹਨ।

21ਮੇਰੇ ਦੁਸ਼ਮਣ ਮੇਰੇ ਬਾਰੇ ਮੰਦੀਆਂ ਗੱਲਾਂ ਆਖ ਰਹੇ ਨੇ। ਉਹ ਝੂਠ ਬੋਲਦੇ ਨੇ ਤੇ ਆਖਦੇ ਹਨ, "ਆਹਾ ਅਸੀਂ ਜਾਣਦੇ ਹਾਂ ਕਿ ਤੁਸੀਂ ਕੀ ਕਰ ਰਹੇ ਹੋਂ।"

22ਯਹੋਵਾਹ, ਤੁਸੀਂ ਲਾਜ਼ਮੀ ਤੌਰ ਤੇ ਵੇਖ ਰਹੇ ਹੋ, ਕਿ ਕੀ ਹੋ ਰਿਹਾ। ਇਸਲਈ ਚੁੱਪ ਨਾ ਰਹੋ। ਮੈਨੂੰ ਛੱਡ ਕੇ ਨਾ ਜਾਓ।

23ਯਹੋਵਾਹ, ਜਾਗੋ! ਉੱਠੋ! ਮੇਰੇ ਪਰਮੇਸ਼ੁਰ ਤੇ ਮੇਰੇ ਯਹੋਵਾਹ, ਮੇਰੇ ਲਈ ਲੜੋ, ਤੇ ਮੇਰੇ ਨਾਲ ਇਨਸਾਫ਼ ਕਰੋ।

24ਯਹੋਵਾਹ ਮੇਰੇ ਪਰਮੇਸ਼ੁਰ ਮੇਰੇ ਬਾਰੇ ਆਪਣੀ ਨਿਰਪੱਖਤਾ ਨਾਲ ਨਿਰਣਾ ਕਰੋ। ਉਨ੍ਹਾਂ ਲੋਕਾਂ ਨੂੰ ਮੇਰੇ ਉੱਤੇ ਹੱਸਣ ਨਾ ਦਿਉ।

25ਉਨ੍ਹਾਂ ਲੋਕਾਂ ਨੂੰ ਨਾ ਆਖਣ ਦਿਉ, "ਆਹਾਂ! ਅਸੀਂ ਜੋ ਚਾਹਿਆ ਸਾਨੂੰ ਮਿਲ ਗਿਆ।" ਯਹੋਵਾਹ, ਉਨ੍ਹਾਂ ਨੂੰ ਨਾ ਆਖਣ ਦਿਉ, "ਅਸੀਂ ਉਸ ਨੂੰ ਤਬਾਹ ਕਰ ਦਿੱਤਾ।"

26ਮੇਰੇ ਸਾਰੇ ਵੈਰੀ ਸ਼ਰਮਿੰਦਾ ਹੋਣ ਅਤੇ ਪਰੇਸ਼ਾਨੀ ਵਿੱਚ ਪੈਣ। ਉਹ ਲੋਕੀਂ ਖੁਸ਼ ਸਨ ਜਦੋਂ ਮੇਰੇ ਨਾਲ ਮੰਦੀਆਂ ਗੱਲਾਂ ਵਾਪਰ ਰਹੀਆਂ ਸਨ। ਉਨ੍ਹਾਂ ਨੇ ਸੋਚਿਆ ਸੀ ਕਿ ਉਹ ਮੇਰੇ ਨਾਲੋਂ ਬਿਹਤਰ ਹਨ। ਇਸਲਈ ਉਨ੍ਹਾਂ ਲੋਕਾਂ ਨੂੰ ਸ਼ਰਮਿੰਦਗੀ ਅਤੇ ਅਪਮਾਨ ਨਾਲ ਢਕੋ।

27ਕੁਝ ਲੋਕੀਂ ਚਾਹੁੰਦੇ ਹਨ ਕਿ ਮੇਰੇ ਨਾਲ ਚੰਗੀਆਂ ਗੱਲਾਂ ਵਾਪਰਨ। ਮੈਂ ਆਸ ਕਰਦਾ ਹਾਂ ਕਿ ਉਹ ਲੋਕ ਬਹੁਤ ਖੁਸ਼ ਹੋਵਣਗੇ! ਉਹ ਲੋਕ ਸਦਾ ਆਖਦੇ ਨੇ, "ਯਹੋਵਾਹ ਮਹਾਨ ਹੈ! ਉਹ ਆਪਣੇ ਨੋਕਰਾਂ ਦੀ ਭਲਾਈ ਚਾਹੁੰਦਾ ਹੈ।"

28ਇਸ ਲਈ ਯਹੋਵਾਹ, ਮੈਂ ਲੋਕਾਂ ਨੂੰ ਤੇਰੀ ਚੰਗਿਆਈ ਬਾਰੇ ਦੱਸਦਾ ਹਾਂ। ਮੈਂ ਹਰ ਰੋਜ਼ ਤੇਰੀ ਉਸਤਤਿ ਕਰਦਾ ਹਾਂ।

## ਜ਼ਬੂਰ 36

*ਨਿਰਦੇਸ਼ਕ ਲਈ। ਯਹੋਵਾਹ ਦੇ ਸੇਵਕ ਨੂੰ। ਦਾਊਦ ਨੂੰ।*

1ਮੰਦਾ ਆਦਮੀ ਬਹੁਤ ਹੀ ਮੰਦਾ ਕਰਦਾ ਹੈ ਜਦੋਂ ਉਹ ਆਪਣੇ ਆਪ ਨੂੰ ਆਖਦਾ, "ਮੈਂ ਨਹੀਂ ਡਰਾਂਗਾ ਤੇ ਪਰਮੇਸ਼ੁਰ ਦਾ ਆਦਰ ਨਹੀਂ ਕਰਾਂਗਾ।"

2ਉਹ ਆਦਮੀ ਆਪਣੇ ਆਪ ਨੂੰ ਝੂਠ ਆਖਦਾ। ਉਹ ਆਪਣੇ ਪਾਪਾਂ ਨੂੰ ਨਹੀਂ ਵੇਖਦਾ, ਇਸੇ ਲਈ ਉਹ ਮੁਆਫ਼ੀ ਨਹੀਂ ਮੰਗਦਾ।
3ਉਸ ਦੇ ਸ਼ਬਦ ਨਿਰਾਰਥਕ ਝੂਠ ਹਨ। ਉਹ ਸਿਆਣਾ ਨਹੀਂ ਬਣਦਾ ਜਾਂ ਉਹ ਚੰਗਿਆਈ ਕਰਨਾ ਨਹੀਂ ਸਿੱਖਿਆ।

4ਰਾਤ ਵੇਲੇ, ਉਹ ਫ਼ਿਜ਼ੂਲ ਦੀਆਂ ਵਿਉਂਤਾ ਬਣਾਉਂਦਾ ਹੈ। ਉਹ ਜਾਗਦਾ ਤੇ ਕੁਝ ਵੀ ਚੰਗਾ ਨਹੀਂ ਕਰਦਾ। ਪਰ ਉਹ ਬਦੀ ਕਰਨ ਤੋਂ ਇਨਕਾਰ ਨਹੀਂ ਕਰਦਾ।

5ਯਹੋਵਾਹ, ਤੁਹਾਡਾ ਸੱਚਾ ਪਿਆਰ ਆਕਾਸ਼ ਨਾਲੋਂ ਉੱਚੇਰਾ ਹੈ। ਤੁਹਾਡੀ ਵਫ਼ਾਦਾਰੀ ਬੱਦਲਾਂ ਤੋ ਉਚੇਰੀ ਹੈ।

6ਯਹੋਵਾਹ, ਤੁਹਾਡੀ ਨੇਕੀ ਸਭ ਤੋਂ ਉੱਚੇ ਪਰਬਤ ਨਾਲੋਂ ਉਚੇਰੀ ਹੈ। ਤੁਹਾਡੀ ਨਿਰਪੱਖਤਾ ਸਾਗਰਾਂ ਤੋਂ ਡੂੰਘੀ ਹੈ। ਯਹੋਵਾਹ, ਤੁਸੀਂ ਆਦਮੀ ਤੇ ਜਾਨਵਰ ਦੀ ਰੱਖਿਆ ਕਰਦੇ ਹੋ।

7ਤੁਹਾਡੀ ਪਿਆਰ ਭਰੀ ਦਇਆ ਨਾਲੋਂ ਕੁਝ ਵੀ ਅਨਮੋਲ ਨਹੀਂ। ਲੋਕ ਤੇ ਦੂਤ ਤੁਹਾਡੇ ਵੱਲ ਸੁਰੱਖਿਆ ਲਈ ਆਉਂਦੇ ਹਨ।
8ਯਹੋਵਾਹ, ਉਹ ਤੁਹਾਡੇ ਘਰ ਵਿਚਲੀਆਂ ਸ਼ੁਭ ਚੀਜ਼ਾਂ ਪਾਸੋਂ ਨਵੀਂ ਸ਼ਕਤੀ ਹਾਸਲ ਕਰਦੇ ਹਨ। ਤੁਸੀਂ ਉਨ੍ਹਾਂ ਨੂੰ ਆਪਣੀ ਅਦਭੁਤ ਨਦੀ ਦਾ ਨੀਰ ਪੀਣ ਦਿੰਦੇ ਹਨ।

9ਯਹੋਵਾਹ, ਜੀਵਨ ਦਾ ਚਸ਼ਮਾ ਤੁਹਾਡੇ ਵੱਲੋਂ ਵਗਦਾ ਹੈ। ਤੁਹਾਡੇ ਚਾਨਣ ਵਿੱਚ, ਅਸੀਂ ਚਾਨਣ ਦੇਖਦੇ ਹਾਂ।

10ਯਹੋਵਾਹ, ਉਨ੍ਹਾਂ ਲੋਕਾਂ ਨੂੰ ਪਿਆਰ ਕਰੀ ਜਾਓ। ਜਿਹੜੇ ਸੱਚਮੁੱਚ ਤੁਹਾਨੂੰ ਜਾਣਦੇ ਹਨ। ਅਤੇ ਉਨ੍ਹਾਂ ਲੋਕਾਂ ਲਈ ਸ਼ੁਭ ਗੱਲਾਂ ਕਰੋ ਜਿਹੜੇ ਤੁਹਾਡੇ ਵੱਲ ਸੱਚੇ ਹਨ।

11ਹੇ ਯਹੋਵਾਹ, ਮੈਨੂੰ ਗੁਮਾਨੀ ਲੋਕਾਂ ਦੇ ਜਾਲ ਵਿੱਚ ਨਾ ਫ਼ਸਣ ਦਿਉ। ਮੈਂ ਦੁਸ਼ਟ ਲੋਕਾਂ ਦੁਆਰਾ ਨਾ ਫ਼ੜਿਆ ਜਾਵਾਂ।

12ਉਨ੍ਹਾਂ ਦੀਆਂ ਕਬਰਾਂ ਉੱਤੇ ਇਹ ਲਿਖੋ: "ਬਦਕਾਰ ਲੋਕ ਇੱਥੇ ਡਿੱਗੇ ਸਨ। ਉਹ ਕੁਚਲੇ ਗਏ। ਉਹ ਫ਼ੇਰ ਕਦੀ ਵੀ ਨਹੀਂ ਖਲੋ ਸਕਣਗੇ।"

## ਜ਼ਬੂਰ 37

*ਦਾਊਦ ਦਾ ਗੀਤ।*

1ਦੁਸ਼ਟ ਲੋਕਾਂ ਬਾਰੇ ਪਰੇਸ਼ਾਨ ਨਾ ਹੋਵੋ। ਬਦਕਾਰਾਂ ਬਾਰੇ ਈਰਖਾਲੂ ਨਾ ਹੋਵੋ।

2ਮੰਦੇ ਲੋਕ ਉਸ ਘਾਹ ਅਤੇ ਹਰੇ ਪੌਦਿਆਂ ਵਰਗੇ ਹਨ ਜਿਹੜੇ ਛੇਤੀ ਹੀ ਮੁਰਝਾ ਜਾਂਦੇ ਹਨ ਤੇ ਮਰ ਜਾਂਦੇ ਹਨ।

3ਜੇ ਤੁਸੀਂ ਯਹੋਵਾਹ ਵਿੱਚ ਯਕੀਨ ਰੱਖਦੇ ਹੋਂ ਤੇ ਚੰਗੇ ਕਾਰੇ ਕਰਦੇ ਹੋਂ, ਤੁਸੀਂ ਧਰਤੀ ਤੇ ਜੀਵੋਂਗੇ ਤੇ ਉਨ੍ਹਾਂ ਵਿਭਿੰਨ ਚੀਜ਼ਾਂ ਨਾਲ ਆਨੰਦਿਤ ਹੋ ਜਾਵੋਂਗੇ ਜੋ ਉਹ ਦਿੰਦਾ ਹੈ।

4ਯਹੋਵਾਹ ਦੀ ਸੇਵਾ ਕਰਦਿਆਂ ਖੁਸ਼ੀ ਅਨੁਭਵ ਕਰੋ, ਅਤੇ ਉਹ ਤੁਹਾਡੀਆਂ ਮੁਰਾਦਾਂ ਪੂਰੀਆਂ ਕਰੇਗਾ।

5ਯਹੋਵਾਹ ਤੇ ਨਿਰਭਰ ਹੋਵੋ, ਤੇ ਉਸ ਵਿੱਚ ਯਕੀਨ ਰੱਖੋ। ਫ਼ੇਰ ਜਿਹੜਾ ਲੋੜੀਦਾ ਹੈ, ਉਹ ਕਰੇਗਾ।

6ਆਪਣੀ ਨੇਕੀ ਤੇ ਨਿਰਪੱਖਤਾ ਨੂੰ ਦੁਪਿਹਰ ਦੀ ਤਿੱਖੀ ਧੁੱਪ ਵਾਂਙ ਚਮਕਣ ਦਿਉ।

7ਯਹੋਵਾਹ ਤੇ ਭਰੋਸਾ ਕਰੋ ਤੇ ਉਸ ਦੀ ਮਦਦ ਲਈ ਇੰਤਜ਼ਾਰ ਕਰੋ। ਜਦੋਂ ਮੰਦੇ ਲੋਕੀਂ ਸਫ਼ਲ ਹੋ ਜਾਂਦੇ ਹਨ ਪਰੇਸ਼ਾਨ ਨਾ ਹੋਵੋ। ਜਦੋਂ ਬੁਰੇ ਲੋਕ ਦੁਸ਼ਟ ਵਿਉਂਤਾ ਬਣਾਉਂਦੇ ਹਨ, ਤੇ ਉਹ ਸਫ਼ਲ ਹੋ ਜਾਂਦੇ ਹਨ।

8ਕ੍ਰੋਧ ਨਾ ਕਰੋ! ਪਾਗਲ ਨਾ ਬਣੋ! ਇੰਨਾ ਨਾ ਕੁੜ੍ਹੋ ਕਿ ਤੁਸੀਂ ਵੀ ਮੰਦੀਆਂ ਗੱਲਾਂ ਕਰਨੀਆਂ ਚਾਹੋਂ।

9ਕਿਉਂ? ਕਿਉਂ ਕਿ ਦੁਸ਼ਟ ਲੋਕ ਨਸ਼ਟ ਹੋ ਜਾਣਗੇ। ਪਰ ਉਹ ਜਿਹੜੇ ਮਦਦ ਲਈ ਯਹੋਵਾਹ ਨੂੰ ਪੁਕਾਰਦੇ ਹਨ ਉਨ੍ਹਾਂ ਨੂੰ ਉਹ ਭੂਮੀ ਮਿਲੇਗੀ ਜਿਸਦਾ ਪਰਮੇਸ਼ੁਰ ਨੇ ਵਾਅਦਾ ਕੀਤਾ ਸੀ।

10ਥੋੜੇ ਹੀ ਸਮੇਂ ਬਾਅਦ ਇੱਥੇ ਮੰਦੇ ਲੋਕ ਨਹੀਂ ਹੋਵਣਗੇ। ਭਾਵੇਂ ਤੁਸੀਂ ਉਨ੍ਹਾਂ ਨੂੰ ਲੱਭਦੇ ਰਹੋਂਗੇ ਪਰ ਉਹ ਸਾਰੇ ਹੀ ਜਾ ਚੁੱਕੇ ਹੋਵਣਗੇ।

11ਨਿਮ੍ਰ ਲੋਕਾਂ ਨੂੰ ਉਹ ਭੂਮੀ ਮਿਲੇਗੀ ਜਿਸਦਾ ਪਰਮੇਸ਼ੁਰ ਨੇ ਵਾਅਦਾ ਕੀਤਾ ਸੀ ਅਤੇ ਉਹ ਸ਼ਾਂਤੀ ਦਾ ਮਜਾ ਲੈਣਗੇ।

12ਦੁਸ਼ਟ ਲੋਕੀਂ ਚੰਗੇ ਲੋਕਾਂ ਦੇ ਖ਼ਿਲਾਫ਼ ਯੋਜਨਾਵਾਂ ਬਣਾਉਂਦੇ ਹਨ। ਉਹ ਮੰਦੇ ਲੋਕ ਨੇਕ ਬੰਦਿਆਂ ਉੱਤੇ ਦੰਦ ਪੀਸਕੇ ਆਪਣਾ ਗੁੱਸਾ ਦਰਸਾਉਂਦੇ ਹਨ।

13ਪਰ ਸਾਡਾ ਮਾਲਕ ਉਨ੍ਹਾਂ ਮੰਦੇ ਲੋਕਾਂ ਉੱਤੇ ਹੱਸਦਾ ਹੈ। ਤੇ ਉਹ ਜਾਣਦਾ ਉਨ੍ਹਾਂ ਨਾਲ ਕੀ ਵਾਪਰੇਗਾ।

14ਮੰਦੇ ਲੋਕ ਆਪਣੀ ਤੇਗਾਂ ਧੂਹ ਲੈਂਦੇ ਨੇ ਤੇ ਆਪਣੀਆਂ ਕਮਾਨਾਂ ਸੇਧ ਲੈਂਦੇ ਹਨ। ਉਹ ਗਰੀਬ ਬੇਸਹਾਰਾ ਲੋਕਾਂ ਨੂੰ ਮਾਰਨਾ ਚਾਹੁੰਦੇ ਹਨ। ਉਹ ਚੰਗੇ, ਇਮਾਨਦਾਰ ਲੋਕਾਂ ਨੂੰ ਮਾਰਨਾ ਚਾਹੁੰਦੇ ਹਨ।

15ਉਨ੍ਹਾਂ ਦੀਆਂ ਤਲਵਾਰਾਂ ਉਨ੍ਹਾਂ ਦੇ ਖੁਦ ਦੇ ਦਿਲਾਂ ਅੰਦਰ ਹੀ ਧਸਣਗੀਆਂ ਅਤੇ ਉਨ੍ਹਾਂ ਦੇ ਧਨੁਸ਼ ਟੁੱਟ ਜਾਣਗੇ।

16ਮਾੜੇ ਬੰਦਿਆਂ ਦੀ ਭੀੜ ਨਾਲੋਂ ਥੋੜੇ ਹੀ ਨੇਕ ਬੰਦੇ ਬਿਹਤਰ ਹਨ।

17ਕਿਉਂ? ਕਿਉਂ ਕਿ ਮਾੜੇ ਬੰਦੇ ਤਬਾਹ ਕਰ ਦਿੱਤੇ ਜਾਣਗੇ। ਪਰ ਯਹੋਵਾਹ ਨੇਕ ਬੰਦਿਆਂ ਦਾ ਧਿਆਨ ਰੱਖਦਾ ਹੈ।

18ਯਹੋਵਾਹ, ਸ਼ੁਧ ਲੋਕਾਂ ਦੀ ਸਾਰੀ ਉਮਰ ਰੱਖਿਆ ਕਰਦਾ ਹੈ। ਉਨ੍ਹਾਂ ਦਾ ਇਨਾਮ ਸਦੀਵੀ ਰਹੇਗਾ।

19ਜਦੋਂ ਕਿਤੇ ਵੀ ਸੰਕਟ ਆਉਂਦਾ, ਚੰਗੇ ਲੋਕ ਨਿਰਾਸ਼ ਨਹੀਂ
ਹੋਵਣਗੇ। ਜਦੋਂ ਭੁੱਖ ਦੇ ਦਿਨ ਆਉਣਗੇ ਚੰਗੇ ਲੋਕਾਂ ਕੋਲ ਖਾਣ
ਲਈ ਚੋਖਾ ਹੋਵੇਗਾ।
20ਪਰ ਮੰਦੇ ਲੋਕੀਂ ਯਹੋਵਾਹ ਦੇ ਦੁਸ਼ਮਣ ਹਨ, ਤੇ ਉਹ ਮੰਦੇ
ਲੋਕ ਤਬਾਹ ਹੋਣਗੇ। ਉਨ੍ਹਾਂ ਦੀਆਂ ਵਾਦੀਆਂ ਸੜ ਸੁੱਕ
ਜਾਣਗੀਆਂ। ਉਹ ਪੂਰੀ ਤਰ੍ਹਾਂ ਤਬਾਹ ਹੋ ਜਾਵਣਗੇ।
21ਇੱਕ ਮੰਦਾ ਆਦਮੀ ਛੇਤੀ ਉਧਾਰ ਲੈਂਦਾ ਹੈ ਅਤੇ ਕਦੇ
ਵਾਪਸ ਕਰਨ ਦਾ ਨਾਂ ਨਹੀਂ ਲੈਂਦਾ। ਪਰ ਨੇਕ ਆਦਮੀ ਖੁਲ੍ਹ
ਦਿਲੀ ਨਾਲ ਦਾਨ ਕਰਦਾ ਹੈ।
22ਜੇ ਕੋਈ ਨੇਕ ਬੰਦਾ ਲੋਕਾਂ ਨੂੰ ਅਸੀਸ ਦਿੰਦਾ ਹੈ ਤਾਂ ਉਹ
ਜਿਸਦਾ ਪਰਮੇਸ਼ੁਰ ਨੇ ਇਕਰਾਰ ਕੀਤਾ ਧਰਤੀ ਹਾਸਲ ਕਰਨਗੇ।
ਪਰ ਜੇ ਉਹ ਮੰਦੀਆਂ ਗੱਲਾਂ ਦੇ ਵਾਪਰਨ ਦੀ ਮੰਗ ਕਰਦਾ ਹੈ, ਤਾਂ
ਉਹ ਲੋਕ ਤਬਾਹ ਹੋ ਜਾਣਗੇ।
23ਯਹੋਵਾਹ ਇੱਕ ਸਿਪਾਹੀ ਦੀ ਧਿਆਨ ਨਾਲ ਤੁਰਨ ਵਿੱਚ
ਮਦਦ ਕਰਦਾ ਹੈ। ਯਹੋਵਾਹ ਉਸ ਨੂੰ ਡਿੱਗਣ ਤੋਂ ਬਚਾਉਂਦਾ ਹੈ।
24ਜੇ ਉਹ ਆਦਮੀ ਭੱਜਦਾ ਤੇ ਆਪਣੇ ਦੁਸ਼ਮਣ ਤੇ ਵਾਰ
ਕਰਦਾ ਹੈ। ਤਾਂ ਯਹੋਵਾਹ ਸਿਪਾਹੀ ਦਾ ਹੱਥ ਫ਼ੜ ਲੈਂਦਾ ਹੈ, ਤੇ
ਉਸ ਨੂੰ ਡਿੱਗਣ ਤੋਂ ਬਚਾਉਂਦਾ ਹੈ।
25ਮੈਂ ਜਵਾਨ ਸਾਂ ਤੇ ਹੁਣ ਬੁੱਢਾ ਹਾਂ ਅਤੇ ਮੈਂ ਕਦੇ ਵੀ ਪਰਮੇਸ਼ੁਰ
ਨੂੰ ਨੇਕ ਬੰਦਿਆਂ ਦਾ ਸਾਥ ਛੱਡਦਿਆਂ ਨਹੀਂ ਦੇਖਿਆ। ਮੈਂ ਕਦੇ
ਵੀ ਨੇਕ ਬੰਦਿਆਂ ਦੇ ਬੱਚਿਆਂ ਨੂੰ ਭੁੱਖਿਆਂ ਮਰਦਿਆਂ ਨਹੀਂ
ਵੇਖਿਆ।
26ਇੱਕ ਚੰਗਾ ਆਦਮੀ ਹੋਰਾਂ ਨੂੰ ਖੁਲ੍ਹ ਦਿਲੀ ਨਾਲ ਦਾਨ ਕਰਦਾ
ਹੈ ਅਤੇ ਉਸਦੇ ਬੱਚੇ ਇੱਕ ਅਸੀਸ ਹਨ।
27ਜੇ ਤੁਸੀਂ ਮੰਦੀਆਂ ਗੱਲਾਂ ਕਰਨ ਤੋਂ ਇਨਕਾਰ ਕਰਦੇ ਹੋਂ,
ਅਤੇ ਜੇ ਤੁਸੀਂ ਚੰਗੀਆਂ ਗੱਲਾਂ ਕਰਦੇ ਹੋਂ। ਤਾਂ ਤੁਸੀਂ ਸਦਾ ਲਈ
ਜਿਉਂਦੇ ਰਹੋਂਗੇ।
28ਯਹੋਵਾਹ ਨਿਰਪੱਖਤਾ ਨੂੰ ਪਿਆਰ ਕਰਦਾ ਹੈ। ਉਹ ਆਪਣੇ
ਚੇਲਿਆਂ ਨੂੰ ਨਿਆਸਰਾ ਨਹੀਂ ਛੱਡੇਗਾ। ਯਹੋਵਾਹ ਹਮੇਸ਼ਾ ਆਪਣੇ
ਆਸਥਾਵਾਨਾਂ ਦੀ ਰੱਖਿਆ ਕਰੇਗਾ, ਪਰ ਉਹ ਬਦਚਲਣ ਲੋਕਾਂ
ਨੂੰ ਤਬਾਹ ਕਰ ਦੇਵੇਗਾ।
29ਨੇਕ ਬੰਦੇ ਉਹ ਭੂਮੀ ਹਾਸਲ ਕਰਨਗੇ ਜਿਸਦਾ ਪਰਮੇਸ਼ੁਰ
ਨੇ ਇਕਰਾਰ ਕੀਤਾ ਉਹ ਸਦਾ ਲਈ ਇਸ ਉੱਤੇ ਰਹਿਣਗੇ।
30ਇੱਕ ਚੰਗਾ ਬੰਦਾ ਇੱਕ ਚੰਗਾ ਮਸ਼ਵਰਾ ਦਿੰਦਾ ਹੈ। ਉਸ ਦੇ
ਨਿਰਣੇ ਹਰ ਇੱਕ ਵਾਸਤੇ ਬੇਲਾਗ ਹੁੰਦੇ ਹਨ।
31ਉਸ ਨੇ ਯਹੋਵਾਹ ਦੇ ਉਪਦੇਸ਼ਾਂ ਨੂੰ ਸਿੱਖ ਲਿਆ ਹੈ, ਅਤੇ
ਉਹ ਜ਼ਿੰਦਗੀ ਦੇ ਸਹੀ ਢੰਗ ਤੋਂ ਵੱਖਰਾ ਨਹੀਂ ਹੋਵੇਗਾ।
32ਦੁਸ਼ਟ ਲੋਕ ਹਮੇਸ਼ਾ ਚੰਗੇ ਲੋਕਾਂ ਨੂੰ ਮਾਰਨ ਦਾ ਅਵਸਰ
ਲੱਭਦੇ ਹਨ।
33ਪਰਮੇਸ਼ੁਰ ਚੰਗੇ ਲੋਕਾਂ ਤੋਂ ਬੇਮੁੱਖ ਨਹੀਂ ਹੋਵਾਂਗਾ ਜਦੋਂ ਉਹ
ਦੁਸ਼ਟ ਲੋਕਾਂ ਦੁਆਰਾ ਅਦਾਲਤ ਵਿੱਚ ਲਿਜਾਏ ਜਾਂਦੇ ਹਨ। ਉਹ
ਉਨ੍ਹਾਂ ਨੂੰ ਨਿੰਦੇ ਨਹੀਂ ਜਾਣ ਦੇਵੇਗਾ।
34ਉਹੀ ਕਰੋ ਜੋ ਯਹੋਵਾਹ ਆਖਦਾ ਹੈ ਤੇ ਉਸ ਦੀ ਸਹਾਇਤਾ
ਦਾ ਇੰਤਜ਼ਾਰ ਕਰੋ। ਯਹੋਵਾਹ ਤੁਹਾਨੂੰ ਜੇਤੂ ਬਣਾਵੇਗਾ, ਅਤੇ
ਉਹ ਤੁਹਾਨੂੰ ਉਹ ਧਰਤੀ ਦੇਵੇਗਾ ਜਿਸਦਾ ਉਸਨੇ ਇਕਰਾਰ
ਕੀਤਾ ਸੀ, ਜਦੋਂ ਉਹ ਮੰਦੇ ਲੋਕਾਂ ਨੂੰ ਨਿਕਲ ਜਾਣ ਲਈ ਮਜਬੂਰ
ਕਰ ਦੇਵੇਗਾ।
35ਮੈਂ ਇੱਕ ਦੁਸ਼ਟ ਬੰਦੇ ਨੂੰ ਵੇਖਿਆ ਜੋ ਸ਼ਕਤੀਸ਼ਾਲੀ ਸੀ। ਉਹ
ਇੱਕ ਤਕੜੇ ਰੁੱਖ ਵਰਗਾ ਸੀ।
36ਪਰ ਜਦੋਂ ਉਹ ਚਲਿਆ ਗਿਆ ਮੈਂ ਉਸ ਦੀ ਤਲਾਸ਼ ਕੀਤੀ
ਪਰ ਉਹ ਮੈਨੂੰ ਨਹੀਂ ਮਿਲਿਆ।
37ਪਵਿੱਤਰ ਅਤੇ ਇਮਾਨਦਾਰ ਬਣੋ। ਅਮਨ ਪਸੰਦ ਲੋਕਾਂ ਦੇ
ਬਹੁਤ ਵਾਰਸ ਹੋਣਗੇ।
38ਪਰ ਉਹ ਲੋਕ ਜਿਹੜੇ ਨੇਮ ਤੋੜਦੇ ਹਨ ਪੂਰੀ ਤਰ੍ਹਾਂ ਤਬਾਹ
ਹੋ ਜਾਣਗੇ। ਤੇ ਉਨ੍ਹਾਂ ਦੀ ਉਲਾਦ ਧਰਤੀ ਛੱਡਣ ਲਈ ਮਜਬੂਰ
ਹੋ ਜਾਵੇਗੀ।
39ਯਹੋਵਾਹ ਨੇਕ ਬੰਦਿਆਂ ਨੂੰ ਬਚਾਉਂਦਾ ਹੈ। ਜਦੋਂ ਨੇਕ ਬੰਦੇ
ਮੁਸੀਬਤਾਂ ਵਿੱਚ ਹੁੰਦੇ ਹਨ ਯਹੋਵਾਹ ਹੀ ਉਨ੍ਹਾਂ ਦੀ ਸ਼ਕਤੀ ਬਣਦਾ
ਹੈ।
40ਯਹੋਵਾਹ ਨੇਕ ਬੰਦਿਆਂ ਦੀ ਸਹਾਇਤਾ ਕਰਦਾ ਹੈ, ਤੇ ਉਨ੍ਹਾਂ
ਨੂੰ ਬਚਾਉਂਦਾ ਹੈ। ਨੇਕ ਬੰਦੇ ਯਹੋਵਾਹ ਤੇ ਨਿਰਭਰ ਕਰਦੇ ਹਨ।
ਤੇ ਉਹ ਉਨ੍ਹਾਂ ਲੋਕਾਂ ਨੂੰ ਮੰਦੇ ਲੋਕਾਂ ਤੋਂ ਬਚਾਉਂਦਾ ਹੈ।

## ਜ਼ਬੂਰ 38

*ਦਾਊਦ ਦੇ ਗੀਤਾਂ ਵਿੱਚੋਂ ਇੱਕ। ਯਾਦਗਿਰੀ ਦੇ ਦਿਨ ਲਈ।**

1ਹੇ ਯਹੋਵਾਹ, ਮੈਨੂੰ ਕ੍ਰੋਧ ਵਿੱਚ ਨਾ ਨਿੰਦੋ, ਮੈਨੂੰ ਗੁੱਸੇ ਵਿੱਚ
ਸੰਜਮ ਨਾ ਸਿਖਾਓ।
2ਤੁਸੀਂ ਮੈਨੂੰ ਸੱਟ ਮਾਰੀ ਹੈ, ਤੁਹਾਡੇ ਤੀਰ ਮੇਰੇ ਅੰਦਰ ਡੂੰਘੇ ਧੱਸ
ਗਏ ਹਨ।
3ਤੁਸਾਂ ਮੈਨੂੰ ਦੰਡ ਦਿੱਤਾ, ਮੇਰਾ ਸਾਰਾ ਸ਼ਰੀਰ ਜ਼ਖਮੀ ਹੈ। ਮੈਂ
ਪਾਪ ਕੀਤਾ ਤੇ ਤੁਸਾਂ ਮੈਨੂੰ ਦੰਡ ਦਿੱਤਾ ਇਸਲਈ ਮੇਰੇ ਹੱਡ ਦੁਖ
ਰਹੇ ਹਨ।
4ਮੈਂ ਮੰਦੇ ਅਮਲਾਂ ਦਾ ਦੋਸ਼ੀ ਹਾਂ। ਤੇ ਇਹ ਦੋਸ਼ ਡਾਢੇ ਭਾਰ
ਜਿਹਾ ਹੈ। ਸਿਰ ਚੁੱਕਣ ਲਈ ਮੈਂ ਬਹੁਤ ਸ਼ਰਮਿੰਦਾ ਹਾਂ ਮੈਂ ਅਤਿ
ਮੂਰਖ ਹਾਂ।
5ਮੇਰੇ ਜ਼ਖਮਾਂ ਵਿੱਚ ਪਾਕ ਪੈ ਗਈ ਹੈ, ਅਤੇ ਸੜੇਆਂਦ ਆਉਂਦੀ
ਹੈ। ਕਿਉਂ ਕਿ ਮੈਂ ਇੱਕ ਮੂਰਖਮਈ ਗੱਲ ਕੀਤੀ।
6ਮੇਰੀ ਕਮਰ ਝੁਕ ਗਈ ਹੈ ਤੇ ਮੈਂ ਦਿਨ ਭਰ ਗਮਗੀਨ ਰਹਿੰਦਾ
ਹਾਂ।
7ਮੈਨੂੰ ਬੁਖਾਰ ਹੈ, ਤੇ ਮੇਰਾ ਸਾਰਾ ਸ਼ਰੀਰ ਦੁਖ ਰਿਹਾ ਹੈ।
8ਮੈਨੂੰ ਇੰਨਾ ਦਰਦ ਹੋ ਰਿਹਾ ਕਿ ਮੈਂ ਕੁਝ ਵੀ ਮਹਿਸੂਸ ਨਹੀਂ
ਕਰ ਸਕਦਾ। ਮੇਰਾ ਦਿਲ ਚੀਕਾਂ ਮਾਰ ਰਿਹਾ ਹੈ ਕਿਉਂ ਕਿ ਇਹ
ਚੂਰ ਹੋਇਆ ਹੈ।
9ਮੇਰੇ ਮਾਲਕ, ਤੁਸੀਂ ਮੇਰਾ ਕੁਰਾਹੁਣਾ ਸੁਣਿਆ ਹੈ। ਮੇਰੇ ਹੌਂਕੇ
ਤੁਹਾਥੋਂ ਲੁਕੇ ਹੋਏ ਨਹੀਂ ਹਨ।

---

**ਯਾਦਗਿਰੀ … ਲਈ** ਪਰਾਚੀਨ ਯੂਨਾਨੀ ਅਨੁਵਾਦ ਪੜ੍ਹਦਾ "ਸਬਤ ਲਈ।"

10ਮੇਰਾ ਦਿਲ ਚੂਰ ਹੋ ਰਿਹਾ ਹੈ। ਮੇਰੀ ਸ਼ਕਤੀ ਮੁੱਕ ਗਈ ਹੈ
ਤੇ ਮੈਂ ਅੰਨ੍ਹਾਂ ਹੋ ਰਿਹਾ ਹਾਂ।
11ਮੇਰੀ ਬਿਮਾਰੀ ਦੇ ਕਾਰਣ, ਮੇਰੇ ਮਿੱਤਰ ਤੇ ਗੁਆਂਢੀ ਮੇਰੇ
ਕੋਲ ਨਹੀਂ ਆਉਂਦੇ। ਮੇਰਾ ਪਰਿਵਾਰ ਮੇਰੇ ਨੇੜੇ ਨਹੀਂ ਢੁਕਦਾ।
12ਮੇਰੇ ਵੈਰੀ ਮੇਰੇ ਬਾਰੇ ਮੰਦੀਆਂ ਗੱਲਾਂ ਕਰਦੇ ਹਨ। ਉਹ
ਝੂਠ ਤੇ ਅਫ਼ਵਾਹਾਂ ਫ਼ੈਲਾ ਰਹੇ ਹਨ। ਉਹ ਦਿਨ ਭਰ ਮੇਰੀਆਂ
ਗੱਲਾਂ ਕਰਦੇ ਹਨ।
13ਪਰ ਮੈਂ ਇਸ ਬੋਲੇ ਬੰਦੇ ਵਰਗਾ ਹਾਂ ਜਿਹੜਾ ਸੁਣ ਨਹੀਂ
ਸਕਦਾ। ਮੈਂ ਇੱਕ ਗੂੰਗੇ ਆਦਮੀ ਵਾਂਙ ਹਾਂ ਜਿਹੜਾ ਬੋਲ ਨਹੀਂ
ਸਕਦਾ।
14ਮੈਂ ਉਸ ਬੰਦੇ ਵਰਗਾ ਹਾਂ ਜਿਹੜਾ ਉਹ ਨਹੀਂ ਸੁਣ ਸਕਦਾ
ਜੋ ਲੋਕ ਉਸ ਬਾਰੇ ਆਖਦੇ ਹਨ। ਮੈਂ ਬਹਿਸ ਨਹੀਂ ਕਰ ਸਕਦਾ
ਤੇ ਸਾਬਤ ਨਹੀਂ ਕਰ ਸਕਦਾ, ਕਿ ਮੇਰੇ ਦੁਸ਼ਮਣ ਗਲਤ ਹਨ।
15ਇਸ ਲਈ ਯਹੋਵਾਹ, ਤੁਸੀਂ ਹੀ ਮੇਰੀ ਰੱਖਿਆ ਕਰੋ। ਮੇਰੇ
ਮਾਲਕ ਤੁਸੀਂ ਹੀ ਮੇਰੀ ਥਾਵੇਂ ਬੋਲੋ।
16ਜੇਕਰ ਮੈਂ ਕੁਝ ਆਖਦਾ ਹਾਂ, ਮੇਰੇ ਦੁਸ਼ਮਣ ਮੇਰੇ ਉੱਤੇ
ਹੱਸਣਗੇ। ਉਹ ਵੇਖਣਗੇ ਕਿ ਮੈਂ ਬਿਮਾਰ ਹਾਂ, ਅਤੇ ਆਖਣਗੇ ਕਿ
ਮੈਨੂੰ ਮੇਰੇ ਪਾਪਾਂ ਲਈ ਦੰਡ ਮਿਲ ਰਿਹਾ ਹੈ।
17ਮੇਰੇ ਦਰਦ ਹਮੇਸ਼ਾ ਮੇਰੇ ਪਿੱਛੇ ਪਏ ਰਹਿੰਦੇ ਹਨ ਇਸ ਲਈ
ਹੁਣ ਮੈਂ ਆਪਣਾ ਹੌਂਸਲਾ ਛੱਡਣ ਹੀ ਵਾਲਾ ਹਾਂ।
18ਯਹੋਵਾਹ, ਮੈਂ ਤੁਹਾਨੂੰ ਆਪਣੇ ਮੰਦੇ ਅਮਲਾਂ ਬਾਰੇ ਦੱਸਿਆ
ਸੀ। ਮੈਂ ਆਪਣੇ ਗੁਨਾਹਾਂ ਬਾਰੇ ਉਦਾਸ ਹਾਂ।
19ਮੇਰੇ ਦੁਸ਼ਮਣ ਜਿਉਂਦੇ ਹਨ ਤੇ ਉਹ ਸਿਹਤਮੰਦ ਹਨ। ਤੇ
ਉਨ੍ਹਾਂ ਨੇ ਬਹੁਤ ਸਾਰੇ ਝੂਠ ਬੋਲੇ ਹਨ।
20ਮੇਰੇ ਦੁਸ਼ਮਣਾਂ ਨੇ ਮੇਰੇ ਨਾਲ ਦੁਸ਼ਟਤਾ ਭਰੀਆਂ ਗੱਲਾਂ
ਕੀਤੀਆਂ ਜਦ ਕਿ ਮੈਂ ਉਨ੍ਹਾਂ ਨਾਲ ਸਦਾ ਹੀ ਚੰਗਾ ਵਿਹਾਰ ਕੀਤਾ।
ਮੈਂ ਸਿਰਫ਼ ਚੰਗੇ ਸਲੂਕ ਦੀ ਕੋਸ਼ਿਸ਼ ਕੀਤੀ ਪਰ ਫ਼ੇਰ ਵੀ ਉਹ ਲੋਕ
ਮੇਰੇ ਖ਼ਿਲਾਫ਼ ਹੋ ਗਏ।
21ਯਹੋਵਾਹ, ਮੈਨੂੰ ਛੱਡ ਕੇ ਨਾ ਜਾਓ! ਮੇਰੇ ਪਰਮੇਸ਼ੁਰ ਮੇਰੇ ਨੇੜੇ
ਰਹੋ!
22ਛੇਤੀ ਆਓ ਤੇ ਮੇਰੀ ਸਹਾਇਤਾ ਕਰੋ! ਮੇਰੇ ਪਰਮੇਸ਼ੁਰ, ਮੈਨੂੰ
ਬਚਾਓ।

## ਜ਼ਬੂਰ 39

*ਨਿਰਦੇਸ਼ਕ ਲਈ। ਯਦੂਥੂਨ ਨੂੰ। ਦਾਊਦ ਦਾ ਇੱਕ ਗੀਤ।*

1ਮੈਂ ਆਖਿਆ, "ਮੈਂ ਉਨ੍ਹਾਂ ਗੱਲਾਂ ਦਾ ਧਿਆਨ ਰੱਖਾਂਗਾ ਜੋ ਮੈਂ
ਆਖਾਂਗਾ। ਮੈਂ ਆਪਣੀ ਜ਼ੁਬਾਨ ਨੂੰ, ਮੈਥੋਂ ਪਾਪ ਕਰਾਉਣ ਦਾ
ਕਾਰਣ ਨਹੀਂ ਬਨਣ ਦੇਵਾਂਗਾ। ਮੈਂ ਆਪਣਾ ਮੂੰਹ ਬੰਦ ਰੱਖਾਂਗਾ
ਜਦੋਂ ਮੈਂ ਦੁਸ਼ਟ ਲੋਕਾਂ ਦੁਆਰਾ ਘਿਰਿਆ ਹੋਵਾਂਗਾ।"
2ਇਸਲਈ ਮੈਂ ਕੁਝ ਵੀ ਨਹੀਂ ਆਖਿਆ। ਮੈਂ ਤਾਂ ਕੋਈ ਚੰਗੀ
ਗੱਲ ਵੀ ਨਹੀਂ ਆਖੀ! ਪਰ ਮੈਂ ਹੋਰ ਵੀ ਪਰੇਸ਼ਾਨ ਹੋ ਗਿਆ।
3ਮੈਂ ਬਹੁਤ ਕ੍ਰੋਧ ਵਿੱਚ ਸਾਂ। ਅਤੇ ਮੈਂ ਜਿੰਨਾ ਵੀ ਇਸ ਬਾਰੇ
ਸੋਚਿਆ, ਮੈਂ ਹੋਰ ਕ੍ਰੋਧਵਾਨ ਹੋ ਗਿਆ। ਇਸਲਈ ਮੈਂ ਕੁਝ ਆਖਿਆ।
4ਯਹੋਵਾਹ, ਮੈਨੂੰ ਦੱਸੋ, ਹੁਣ ਮੇਰੇ ਨਾਲ ਕੀ ਹੋਵੇਗਾ? ਮੈਨੂੰ
ਦੱਸੋ, ਮੈਂ ਕਿੰਨਾ ਕੁ ਚਿਰ ਜੀਵਾਂਗਾ? ਮੈਨੂੰ ਜਾਣ ਲੈਣ ਦਿਉ,
ਅਸਲ ਵਿੱਚ ਮੇਰੀ ਉਮਰ ਕਿੰਨੀ ਛੋਟੀ ਹੈ।
5ਹੇ ਯਹੋਵਾਹ, ਤੁਸੀਂ ਮੈਨੂੰ ਜ਼ਿੰਦਗੀ ਦਾ ਸਿਰਫ਼ ਇੱਕ ਛੋਟਾ
ਜਿਹਾ ਪਲ ਪ੍ਰਦਾਨ ਕੀਤਾ ਹੈ। ਤੁਹਾਡੇ ਮੁਕਾਬਲੇ, ਮੇਰੀ ਥੋੜੀ
ਜਿਹੀ ਉਮਰ ਕੁਝ ਵੀ ਨਹੀਂ। ਹਰ ਬੰਦੇ ਦਾ ਜੀਵਨ ਸਿਰਫ਼
ਬੱਦਲ ਵਰਗਾ ਹੈ। ਜਿਹੜਾ ਛੇਤੀ ਹੀ ਉੱਡ ਜਾਂਦਾ ਹੈ, ਕੋਈ ਵੀ
ਬੰਦਾ ਸਦਾ ਲਈ ਨਹੀਂ ਰਹਿੰਦਾ।
6ਸਾਡਾ ਜੀਵਨ, ਸ਼ੀਸ਼ੇ ਵਿਚਲੇ ਇੱਕ ਅਕਸ ਵਰਗਾ ਹੈ। ਅਸੀਂ
ਜੀਵਨ ਵਿੱਚ ਚੀਜ਼ਾਂ ਪਿੱਛੇ ਭੱਜਦੇ ਹਾਂ ਪਰ ਜਾਣਦੇ ਨਹੀਂ ਕਿ
ਸਾਡੇ ਮਰਨ ਪਿੱਛੋਂ ਉਨ੍ਹਾਂ ਨੂੰ ਕੌਣ ਹਾਸਿਲ ਕਰੇਗਾ।
7ਇਸੇ ਲਈ, ਮੇਰੇ ਮਾਲਕ, ਮੇਰੇ ਕੋਲ ਕੀ ਆਸ ਹੈ? ਤੁਸੀਂ ਹੀ
ਮੇਰੀ ਆਸ ਹੋ!
8ਯਹੋਵਾਹ, ਮੈਨੂੰ ਉਨ੍ਹਾਂ ਮੰਦੇ ਕੰਮਾਂ ਤੋਂ ਬਚਾਓ ਜਿਹੜੇ ਮੈਂ ਕੀਤੇ
ਸਨ। ਮੇਰੇ ਨਾਲ ਦੁਸ਼ਟ ਆਦਮੀ ਵਰਗਾ ਸਲੂਕ ਨਾ ਹੋਣ ਦਿਉ।
9ਮੈਂ ਆਪਣਾ ਮੂੰਹ ਨਹੀਂ ਖੋਲ੍ਹਾਂਗਾ। ਮੈਂ ਕੁਝ ਵੀ ਨਹੀਂ ਆਖਾਂਗਾ।
ਯਹੋਵਾਹ, ਤੁਸੀਂ ਉਹੀ ਕੀਤਾ ਜੋ ਕਰਨ ਵਾਲਾ ਸੀ।
10ਪਰ ਹੇ ਪਰਮੇਸ਼ੁਰ ਮੈਨੂੰ ਦੰਡ ਦੇਣ ਤੋਂ ਰੁਕ ਜਾਵੋ। ਤੁਸੀਂ
ਨਹੀਂ ਰੁਕੇ ਤਾਂ ਮੈਨੂੰ ਤਬਾਹ ਕਰ ਦਿਉਂਗੇ।
11ਯਹੋਵਾਹ, ਤੁਸੀਂ ਲੋਕਾਂ ਨੂੰ ਜਿਉਣ ਦਾ ਸਹੀ ਰਸਤਾ ਸਿਖਉਣ
ਲਈ ਉਨ੍ਹਾਂ ਦੇ ਮੰਦੇ ਕਾਰਿਆਂ ਦਾ ਦੰਡ ਦਿੰਦੇ ਹੋ। ਜਿਵੇਂ ਇੱਕ
ਪਤੰਗਾ ਕੱਪੜੇ ਨੂੰ ਬਰਬਾਦ ਕਰਦਾ ਹੈ, ਤੁਸੀਂ ਪੂਰੀ ਤਰ੍ਹਾਂ ਉਨ੍ਹਾਂ
ਚੀਜ਼ਾਂ ਨੂੰ ਤਬਾਹ ਕਰ ਦਿਉ ਜਿਨ੍ਹਾਂ ਨੂੰ ਲੋਕ ਪਿਆਰ ਕਰਦੇ ਹਨ।
ਹਾਂ, ਸਾਡਾ ਜੀਵਨ ਇੱਕ ਨਿੱਕੇ ਬੱਦਲ ਵਰਗਾ ਹੈ ਜਿਹੜਾ ਛੇਤੀ
ਹੀ ਉੱਡ ਜਾਂਦਾ ਹੈ।
12ਯਹੋਵਾਹ, ਮੇਰੀ ਅਰਦਾਸ ਸੁਣੋ! ਮੇਰੇ ਵਿਰਲਾਪ ਵੱਲ ਧਿਆਨ
ਦਿਉ। ਮੇਰੇ ਹੰਝੂਆਂ ਵੱਲ ਵੇਖੋ। ਮੈਂ ਤੁਹਾਡੇ ਸੰਗ ਵਿੱਚ ਸਿਰਫ਼
ਇੱਕ ਮੁਸਾਫ਼ਿਰ ਹਾਂ ਜਿਹੜਾ ਜੀਵਨ ਗੁਜਾਰ ਰਿਹਾ ਹੈ। ਆਪਣੇ
ਸਾਰੇ ਪੁਰਖਿਆਂ ਦੀ ਤਰ੍ਹਾਂ, ਮੈਂ ਇੱਥੇ ਥੋੜੇ ਸਮੇਂ ਲਈ ਰਹਿੰਦਾ ਹਾਂ।
13ਯਹੋਵਾਹ, ਮੈਨੂੰ ਇਕੱਲਾ ਛੱਡ ਦਿਉ। ਅਤੇ ਮੈਨੂੰ ਖੁਸ਼ ਹੋਣ
ਦਿ ਉ, ਇਸ ਤੋਂ ਪਹਿਲਾਂ ਕਿ ਮੈਂ ਮਰ ਜਾਵਾਂ ਤੇ ਮੁੱਕ ਜਾਵਾਂ।

## ਜ਼ਬੂਰ 40

*ਨਿਰਦੇਸ਼ਕ ਲਈ। ਦਾਊਦ ਦਾ ਇੱਕ ਗੀਤ।*

1ਮੈਂ ਯਹੋਵਾਹ ਨੂੰ ਪੁਕਾਰਿਆ ਤੇ ਉਸ ਨੇ ਮੇਰੀ ਪੁਕਾਰ ਸੁਣੀ।
ਉਸ ਨੇ ਮੇਰੀਆਂ ਚੀਕਾਂ ਸੁਣੀਆਂ
2ਯਹੋਵਾਹ ਨੇ ਮੈਨੂੰ ਕਬਰ ਤੋਂ ਬਚਾ ਲਿਆ। ਉਸ ਨੇ ਮੈਨੂੰ
ਚਿੱਕੜ ਵਿੱਚੋਂ ਉਤਾਹਾਂ ਚੁੱਕਿਆ। ਉਸ ਨੇ ਮੈਨੂੰ ਚੁੱਕਿਆ ਅਤੇ
ਠੋਸ ਧਰਤੀ ਉੱਤੇ ਸਥਾਪਿਤ ਕੀਤਾ ਤੇ ਮੇਰੇ ਪੈਰ ਨੂੰ ਤਿਲਕਣ ਤੋਂ
ਬਚਾਇਆ।
3ਪਰਮੇਸ਼ੁਰ ਨੇ ਮੇਰੇ ਮੂੰਹ ਵਿੱਚ ਇੱਕ ਨਵਾਂ ਗੀਤ ਪਾਇਆ।
ਮੇਰੇ ਪਰਮੇਸ਼ੁਰ ਦੀ ਉਸਤਤਿ ਦਾ ਗੀਤ। ਬਹੁਤ ਸਾਰੇ ਲੋਕ ਗਵਾਹੀ
ਦੇਵਣਗੇ ਕਿ ਮੇਰੇ ਨਾਲ ਕੀ ਵਾਪਰਿਆ ਅਤੇ ਉਹ ਪਰਮੇਸ਼ੁਰ ਦੀ

ਉਪਾਸਨਾ ਕਰਨਗੇ ਕਰਨਗੇ। ਉਨ੍ਹਾਂ ਨੂੰ ਯਹੋਵਾਹ ਵਿੱਚ ਭਰੋਸਾ ਹੋਵੇਗਾ।

4ਜੇ ਕੋਈ ਵਿਅਕਤੀ ਯਹੋਵਾਹ ਵਿੱਚ ਆਪਣੀ ਆਸਥਾ ਰੱਖਦਾ ਹੈ, ਉਹ ਸੱਚਮੁੱਚ ਖੁਸ਼ ਹੋਵੇਗਾ। ਉਹ ਵਿਅਕਤੀ ਸੱਚਮੁੱਚ ਖੁਸ਼ ਹੋਵੇਗਾ ਜੋ ਮਦਦ ਲਈ ਭੂਤਾਂ ਅਤੇ ਝੂਠੇ ਦੇਵਤਿਆਂ ਵੱਲ ਨਹੀਂ ਤੱਕਦਾ।

5ਯਹੋਵਾਹ, ਸਾਡੇ ਪਰਮੇਸ਼ੁਰ ਤੁਸੀਂ ਬਹੁਤ ਅਦਭੁਤ ਗੱਲਾਂ ਕੀਤੀਆਂ ਹਨ। ਸਾਡੇ ਲਈ ਤੁਹਾਡੀਆਂ ਅਦਭੁਤ ਯੋਜਨਾਵਾਂ ਹਨ। ਜਿਨ੍ਹਾਂ ਸਾਰੀਆਂ ਦੀ ਕੋਈ ਵੀ ਗਿਣਤੀ ਨਹੀਂ ਕਰ ਸਕਦਾ। ਮੈਂ ਇਨ੍ਹਾਂ ਗੱਲਾਂ ਬਾਰੇ ਬਾਰ ਬਾਰ ਦੱਸਾਂਗਾ ਜਿਹੜੀਆਂ ਗਿਣਤੀ ਬਾਹਰੀਆਂ ਹਨ।

6ਯਹੋਵਾਹ, ਤੁਸੀਂ ਮੈਨੂੰ ਇਹੀ ਸਮਝਾਇਆ: ਅਸਲ ਵਿੱਚ, ਤੁਹਾਨੂੰ ਬਲੀਆਂ ਤੇ ਅੰਨ੍ਹ ਦੇ ਚੜ੍ਹਾਵੇ ਨਹੀਂ ਚਾਹੀਦੇ। ਤੁਹਾਨੂੰ ਸੱਚਮੁੱਚ ਹੋਮ ਚੜ੍ਹਾਵੇ ਅਤੇ ਪਾਪ ਦੇ ਚੜ੍ਹਾਵੇ ਨਹੀਂ ਚਾਹੀਦੇ।

7ਇਸ ਲਈ ਮੈਂ ਆਖਿਆ, "ਮੈਂ ਇੱਥੇ ਹਾਂ! ਮੈਨੂੰ ਲੈ ਜਾਓ। ਮੈਂ ਆ ਰਿਹਾਂ। ਮੇਰੇ ਬਾਰੇ ਪੁਸਤਕ ਵਿੱਚ ਇਹ ਲਿਖਿਆ ਗਿਆ ਹੈ।

8ਮੇਰੇ ਪਰਮੇਸ਼ੁਰ ਮੈਂ ਉਹੀ ਕਰਨਾ ਚਾਹੁੰਦਾ ਹਾਂ ਜੋ ਤੁਸੀਂ ਚਾਹੁੰਦੇ ਹੋ। ਮੈਂ ਤੁਹਾਡੀਆਂ ਸਿੱਖਿਆਵਾਂ ਤੋਂ ਵਾਕਿਫ਼ ਹਾਂ।

9ਮੈਂ ਲੋਕਾਂ ਨੂੰ ਮਹਾਂ ਸਭਾ ਵਿੱਚ ਤੇਰੀ ਜਿੱਤ ਬਾਰੇ ਖੁਸ਼ਖ਼ਬਰੀ ਦੱਸੀ। ਅਤੇ ਯਹੋਵਾਹ, ਤੁਸੀਂ ਜਾਣਦੇ ਹੋਂ, ਮੈਂ ਕਦੇ ਵੀ ਉਹ ਖੁਸ਼ ਖਬਰੀ ਦੇਣ ਤੋਂ ਨਹੀਂ ਰੁਕਾਂਗਾ।

10ਹੇ ਯਹੋਵਾਹ, ਮੈਂ ਤੇਰੀਆਂ ਕੀਤੀਆਂ ਚੰਗੀਆਂ ਗੱਲਾਂ ਬਾਰੇ ਦੱਸਿਆ। ਮੈਂ ਉਨ੍ਹਾਂ ਗੱਲਾਂ ਨੂੰ ਦਿਲ ਅੰਦਰ ਨਹੀਂ ਛੁਪਾਇਆ। ਯਹੋਵਾਹ, ਮੈਂ ਲੋਕਾਂ ਨੂੰ ਦੱਸਿਆ ਕਿ ਉਹ ਆਪਣੇ ਬਚਾਓ ਲਈ ਤੁਹਾਡੇ ਉੱਪਰ ਨਿਰਭਰ ਕਰ ਸਕਦੇ ਹਨ। ਮੈਂ ਸਭਾ ਵਿੱਚ ਲੋਕਾਂ ਕੋਲੋਂ ਤੁਹਾਡੀ ਨਿਸ਼ਠਾ ਤੇ ਤੁਹਾਡਾ ਸੱਚਾ ਪਿਆਰ ਨਹੀਂ ਲੁਕੋਇਆ।

11ਇਸਲਈ ਯਹੋਵਾਹ, ਮੇਰੇ ਪਾਸੋਂ ਆਪਣਾ ਰਹਮ ਨਾ ਛੁਪਾਓ। ਤੁਹਾਡੀ ਦਯਾ ਤੇ ਵਫ਼ਾਦਾਰੀ ਨੂੰ ਮੇਰੀ ਰੱਖਿਆ ਕਰਨ ਦਿਉ।"

12ਬੁਰੇ ਲੋਕੀਂ ਮੈਨੂੰ ਘੇਰੀ ਬੈਠੇ ਹਨ। ਉਨ੍ਹਾਂ ਦੀ ਗਿਣਤੀ ਬੇਸ਼ੁਮਾਰ ਹੈ। ਮੈਨੂੰ ਮੇਰੇ ਗੁਨਾਹਾਂ ਨੇ ਫ਼ੜ ਲਿਆ ਹੈ ਅਤੇ ਮੈਂ ਉਨ੍ਹਾਂ ਤੋਂ ਨਹੀਂ ਬਚ ਸਕਦਾ। ਉਹ ਗਿਣਤੀ ਵਿੱਚ ਮੇਰੇ ਸਿਰ ਦੇ ਵਾਲਾਂ ਨਾਲੋਂ ਵੀ ਵੱਧ ਹਨ, ਇਸਲਈ ਮੈਂ ਆਪਣਾ ਹੌਂਸਲਾ ਹਾਰ ਗਿਆ ਹਾਂ।

13ਯਹੋਵਾਹ, ਮੇਰੇ ਕੋਲ ਨੱਸ ਕੇ ਆਓ ਤੇ ਮੈਨੂੰ ਬਚਾ ਲਵੋ! ਯਹੋਵਾਹ ਛੇਤੀ ਆਓ ਤੇ ਮੇਰੀ ਸਹਾਇਤਾ ਕਰੋ!

14ਉਹ ਮੰਦੇ ਲੋਕ ਮੈਨੂੰ ਮਾਰਨ ਦੀ ਕੋਸ਼ਿਸ਼ ਵਿੱਚ ਹਨ। ਯਹੋਵਾਹ, ਉਨ੍ਹਾਂ ਲੋਕਾਂ ਨੂੰ ਸ਼ਰਮਸਾਰ ਤੇ ਨਾ ਉਮੀਦ ਕਰੋ। ਉਹ ਲੋਕ ਮੈਨੂੰ ਦੁੱਖ ਦੇਣਾ ਚਾਹੁੰਦੇ ਹਨ। ਉਨ੍ਹਾਂ ਨੂੰ ਸ਼ਰਮਸਾਰ ਹੋਕੇ ਭੱਜ ਜਾਣ ਦਿਉ।

15ਉਹ ਮੰਦੇ ਲੋਕ ਮੇਰਾ ਮਜ਼ਾਕ ਉਡਾ ਰਹੇ ਹਨ। ਉਨ੍ਹਾਂ ਨੂੰ ਬੋਲਣ ਤੋਂ ਵੀ ਸੰਗਾਓ।

16ਉਨ੍ਹਾਂ ਲੋਕਾਂ ਨੂੰ, ਜਿਹੜੇ ਤੁਹਾਡੇ ਕੋਲ ਆਉਂਦੇ ਹਨ ਉਨ੍ਹਾਂ ਨੂੰ ਖੁਸ਼ੀ ਤੇ ਆਨੰਦ ਮਨਾਉਣ ਦਿਉ। ਉਹ ਤੁਹਾਡੇ ਦੁਆਰਾ ਬਚਾਏ ਜਾਣ ਨੂੰ ਪਸੰਦ ਕਰਦੇ ਹਨ ਇਸਲਈ ਉਨ੍ਹਾਂ ਨੂੰ ਹਮੇਸ਼ਾ ਆਖਣ ਦਿਉ, "ਯਹੋਵਾਹ ਦੀ ਉਸਤਤਿ ਕਰੋ।"

17ਮਾਲਕ, ਮੈਂ ਸਿਰਫ਼ ਇੱਕ ਕੰਗਾਲ ਤੇ ਬੇਸਹਾਰਾ ਬੰਦਾ ਹਾਂ। ਮੇਰੀ ਸਹਾਇਤਾ ਕਰੋ। ਮੈਨੂੰ ਬਚਾਓ। ਮੇਰੇ ਪਰਮੇਸ਼ੁਰ ਬਹੁਤੀ ਦੇਰੀ ਨਾ ਲਾਵੋ।

## ਜ਼ਬੂਰ 41

*ਨਿਰਦੇਸ਼ਕ ਲਈ। ਦਾਊਦ ਦਾ ਇੱਕ ਗੀਤ।*

1ਜੋ ਬੰਦਾ ਗਰੀਬਾਂ ਦੀ ਸਹਾਇਤਾ ਕਰਦਾ ਹੈ ਉਹ ਸਫ਼ਲਤਾ ਲਈ ਬਹੁਤ ਅਸੀਸਾਂ ਪ੍ਰਾਪਤ ਕਰੇਗਾ। ਜਦੋਂ ਮੁਸੀਬਤਾਂ ਆਉਣਗੀਆਂ, ਯਹੋਵਾਹ ਉਸ ਬੰਦੇ ਨੂੰ ਬਚਾਵੇਗਾ।

2ਯਹੋਵਾਹ ਉਸ ਬੰਦੇ ਦੀ ਰੱਖਿਆ ਕਰੇਗਾ ਤੇ ਉਸ ਦੀ ਜ਼ਿੰਦਗੀ ਬਚਾਵੇਗਾ। ਉਹ ਬੰਦਾ ਧਰਤੀ ਉੱਤੇ ਸੁਭਾਗਾ ਹੋਵੇਗਾ। ਪਰਮੇਸ਼ੁਰ ਉਸ ਬੰਦੇ ਨੂੰ ਆਪਣੇ ਦਸ਼ਿਮਣਾਂ ਹੱਥੋਂ ਤਬਾਹ ਨਹੀਂ ਹੋਣ ਦੇਵੇਗਾ।

3ਜਦੋਂ ਉਹ ਬੰਦਾ ਬਿਮਾਰ ਤੇ ਲਾਚਾਰ ਹੋਵੇਗਾ, ਯਹੋਵਾਹ ਉਸ ਨੂੰ ਤਾਕਤ ਦੇਵੇਗਾ। ਉਹ ਬੰਦਾ ਬਿਮਾਰੀ ਵਿੱਚ ਮੰਜੇ ਉੱਤੇ ਪਿਆ ਹੋ ਸਕਦਾ, ਪਰ ਪਰਮੇਸ਼ੁਰ ਉਸ ਨੂੰ ਨਿਰੋਗ ਕਰੇਗਾ।

4ਮੈਂ ਆਖਿਆ, "ਯਹੋਵਾਹ, ਮੇਰੇ ਉੱਤੇ ਮਿਹਰ ਕਰੋ। ਮੈਂ ਤੁਹਾਡੇ ਵਿਰੁੱਧ ਗੁਨਾਹ ਕੀਤਾ, ਮੈਨੂੰ ਪਾਪ ਮੁਆਫ਼ ਕਰ ਦਿਉ ਅਤੇ ਮੈਨੂੰ ਨਿਰੋਗ ਕਰ ਦਿਉ।"

5ਮੇਰੇ ਦੁਸ਼ਮਣ ਮੇਰੇ ਬਾਰੇ ਮੰਦੀਆਂ ਗੱਲਾਂ ਆਖਦੇ ਹਨ। ਉਹ ਆਖ ਰਹੇ ਨੇ, "ਉਹ ਕਦੋਂ ਮਰੇਗਾ ਅਤੇ ਭੁਲਾਇਆ ਜਾਵੇਗਾ।"

6ਲੋਕ ਮੈਨੂੰ ਮਿਲਣ ਆਉਂਦੇ ਨੇ ਪਰ ਉਸ ਬਾਰੇ ਨਹੀਂ ਦੱਸਦੇ ਜੋ ਉਹ ਅਸਲ ਵਿੱਚ ਸੋਚ ਰਹੇ ਹਨ। ਉਹ ਬਸ ਮੇਰੀ ਖ਼ਬਰ ਲੈਣ ਖਾਤਿਰ ਆਉਂਦੇ ਹਨ। ਫ਼ੇਰ ਉਹ ਚਲੇ ਜਾਂਦੇ ਨੇ ਤੇ ਆਪਣੀਆਂ ਅਫ਼ਵਾਹਾਂ ਫ਼ੈਲਾਉਂਦੇ ਹਨ।

7ਮੇਰੇ ਦੁਸ਼ਮਣ ਮੇਰੇ ਬਾਰੇ ਬੁਰੀ ਖ਼ੁਸਰ ਫ਼ੁਸਰ ਕਰਦੇ ਹਨ। ਉਹ ਮੇਰੇ ਬਾਰੇ ਛੜਯੰਤਰ ਰਚ ਰਹੇ ਹਨ।

8ਉਹ ਆਖਦੇ ਨੇ, "ਉਸ ਨੇ ਕੋਈ ਗਲਤ ਗੱਲ ਕੀਤੀ ਹੈ। ਇਸੇ ਕਾਰਣ ਉਹ ਬਿਮਾਰ ਹੈ। ਮੈਨੂੰ ਉਮੀਦ ਹੈ ਉਹ ਕਦੇ ਵੀ ਚੰਗਾ ਨਹੀਂ ਹੋਵੇਗਾ।"

9ਮੇਰੇ ਸਭ ਤੋਂ ਚੰਗੇ ਦੋਸਤ ਨੇ ਮੇਰੇ ਨਾਲ ਭੋਜਨ ਕੀਤਾ। ਮੈਂ ਉਸ ਤੇ ਭਰੋਸਾ ਕੀਤਾ। ਪਰ ਹੁਣ ਉਹ ਵੀ ਮੇਰੇ ਖ਼ਿਲਾਫ਼ ਹੋ ਗਿਆ ਹੈ।

10ਇਸ ਲਈ ਯਹੋਵਾਹ, ਮੇਰੇ ਉੱਤੇ ਮਿਹਰ ਕਰੋ। ਮੈਨੂੰ ਉੱਠ ਖਲੋਣ ਦਿਉ ਤੇ ਮੈਂ ਉਨ੍ਹਾਂ ਨੂੰ ਭਾਜੀ ਮੋੜਾਂਗਾ।

11ਯਹੋਵਾਹ, ਅਜਿਹਾ ਕਰੋ ਕਿ ਮੇਰੇ ਦੁਸ਼ਮਣ ਮੈਨੂੰ ਦੁਖ ਨਾ ਦੇ ਸਕਣ। ਫ਼ੇਰ ਮੈਂ ਜਾਣ ਜਾਵਾਂਗਾ ਕਿ ਤੁਸਾਂ ਉਨ੍ਹਾਂ ਨੂੰ ਮੈਨੂੰ ਸੱਟ ਮਾਰਨ ਲਈ ਨਹੀਂ ਭੇਜਿਆ।

12ਮੈਂ ਬੇਕਸੂਰ ਸਾਂ ਤੇ ਤੁਸੀਂ ਮੈਨੂੰ ਸਹਾਰਾ ਦਿੱਤਾ। ਤੁਸਾਂ ਮੈਨੂੰ ਖਲੋ ਜਾਣ ਦਿੱਤਾ ਤੇ ਤੁਸੀਂ ਸਦਾ ਲਈ ਮੇਰੀ ਸੇਵਾ ਕਰਨ ਦਿੱਤੀ।

13ਯਹੋਵਾਹ, ਇਸਰਾਏਲ ਦੇ ਪਰਮੇਸ਼ੁਰ ਦੀ ਉਸਤਤਿ ਕਰੋ! ਉਹ ਸਦਾ ਸੀ, ਤੇ ਸਦਾ ਵਾਸਤੇ ਹੀ ਰਹੇਗਾ। ਆਮੀਨ ਤੇ ਆਮੀਨ॥

## ਦੂਜਾ ਭਾਗ

### ਜ਼ਬੂਰ 42

*ਨਿਰਦੇਸ਼ਕ ਲਈ। ਕੋਰਹ ਪਰਿਵਾਰ ਦਾ ਇੱਕ ਧਿਆਨੀ ਗੀਤ।*

1ਇੱਕ ਹਿਰਨ ਨੂੰ ਵਗਦੀ ਧਾਰਾ ਦੇ ਪਾਣੀ ਦੀ ਪਿਆਸ ਲਗਦੀ ਹੈ। ਹੇ ਪਰਮੇਸ਼ੁਰ, ਇਸੇ ਤਰ੍ਹਾਂ ਹੀ ਮੇਰੀ ਰੂਹ ਤੁਹਾਡੇ ਲਈ ਪਿਆਸੀ ਹੈ।

2ਮੇਰੀ ਰੂਹ ਜਿਉਂਦੇ ਪਰਮੇਸ਼ੁਰ ਲਈ ਪਿਆਸੀ ਹੈ। ਮੈਂ ਉਸ ਨੂੰ ਮਿਲਣ ਲਈ ਕਦੋਂ ਜਾ ਸਕਦਾ ਹਾਂ?

3ਮੇਰਾ ਵੈਰੀ ਲਗਾਤਾਰ ਮੇਰਾ ਮਜ਼ਾਕ ਉਡਾਉਂਦਾ ਹੈ। ਉਹ ਆਖਦਾ ਹੈ ਤੇਰਾ ਪਰਮੇਸ਼ੁਰ ਕਿੱਥੇ ਹੈ। ਕੀ ਹਾਲੇ ਤੱਕ ਉਹ ਤੈਨੂੰ ਬਚਾਉਣ ਲਈ ਆਇਆ ਹੈ। ਮੈਂ ਇੰਨਾ ਉਦਾਸ ਹਾਂ। ਇਸ ਲਈ ਦਿਨ ਅਤੇ ਰਾਤ ਮੇਰਾ ਭੋਜਨ ਕੇਵਲ ਮੇਰੇ ਹੰਝੂ ਹੀ ਸਨ।

4ਇਸ ਲਈ ਮੈਂ ਉਦੋਂ ਇਹ ਗੱਲਾਂ ਯਾਦ ਕਰਦਾ ਹਾਂ ਜਦੋਂ ਮੈਂ ਆਪਣੀ ਰੂਹ ਬਾਹਰ ਡੋਲ੍ਹ ਰਿਹਾ ਹੁੰਦਾ। ਮੈਂ ਭੀੜਾਂ ਵਿੱਚੋਂ ਲੰਘਦਾ ਹੋਇਆ ਯਾਦ ਕਰਦਾ ਹਾਂ ਜਦੋਂ ਮੈਂ ਉਨ੍ਹਾਂ ਦੀ ਅਗਵਾਈ ਪਰਮੇਸ਼ੁਰ ਦੇ ਮੰਦਰ ਵੱਲ ਕਰਦਾ ਹਾਂ ਮੈਂ ਉਸਤਤਿ ਦੇ ਖੁਸ਼ੀ ਭਰੇ ਗੀਤ ਯਾਦ ਕਰਦਾ ਹਾਂ ਭੀੜਾਂ ਨੇ ਉਤਸਵਾਂ ਦੇ ਜਸ਼ਨ ਮਨਾਏ।

5ਮੈਂ ਇੰਨਾ ਉਦਾਸ ਕਿਉਂ ਹੋਣਾ ਚਾਹੀਦਾ ਹੈ? ਮੈਨੂੰ ਇੰਨਾ ਪਰੇਸ਼ਾਨ ਕਿਉਂ ਹੋਣਾ ਚਾਹੀਦਾ ਹੈ? ਮੈਨੂੰ ਪਰਮੇਸ਼ੁਰ ਦੀ ਸਹਾਇਤਾ ਲਈ ਇੰਤਜ਼ਾਰ ਕਰਨਾ ਚਾਹੀਦਾ ਹੈ। ਮੈਨੂੰ ਹਾਲੇ ਉਸ ਦੀ ਉਸਤਤਿ ਕਰਨ ਦਾ ਮੌਕਾ ਮਿਲੇਗਾ। ਉਹ ਮੈਨੂੰ ਬਚਾ ਲਵੇਗਾ।

6ਮੇਰੇ ਪਰਮੇਸ਼ੁਰ, ਮੈਂ ਕਿੰਨਾ ਉਦਾਸ ਹਾਂ। ਇਸੇ ਲਈ ਮੈਂ ਯਰਦਨ ਘਾਟੀ ਤੋਂ, ਹਰਮੋਨ ਦੇ ਪਰਬਤਾਂ ਤੋਂ ਅਤੇ ਮਿਸਰ ਪਰਬਤ ਤੋਂ ਤੁਹਾਡੇ ਲਈ ਪੁਕਾਰਿਆ।

7ਮੈਨੂੰ ਸਮੁੰਦਰ ਤੋਂ ਸਮੁੰਦਰ ਲਹਿਰਾਂ ਦੇ ਟਕਰਾਉਣ ਦੀ ਆਵਾਜ਼ ਸੁਣਦਾ ਹਾਂ। ਬਾਰ ਬਾਰ ਮੇਰੇ ਉੱਤੇ ਸਮੁੰਦਰ ਵਿੱਚੋਂ ਲਹਿਰਾਂ ਆਉਣ ਵਾਂਗ ਮੁਸੀਬਤਾਂ ਆਈਆਂ ਹਨ।

8ਯਹੋਵਾਹ ਮੈਨੂੰ ਆਪਣਾ ਪਿਆਰ ਦਿਨ ਦੇ ਸਮੇਂ ਦਰਸ਼ਾਵੇ, ਤਾਂ ਜੋ ਮੈਂ ਰਾਤ ਵੇਲੇ ਆਪਣੇ ਜਿਉਂਦੇ ਪਰਮੇਸ਼ੁਰ ਨੂੰ ਪ੍ਰਾਰਥਨਾ ਦੇ ਤੌਰ ਤੇ ਗੀਤ ਗਾਵਾਂਗਾ।

9ਮੈਂ ਪਰਮੇਸ਼ੁਰ ਨੂੰ ਆਪਣੀ ਚੱਟਾਨ ਆਖਦਾ ਹਾਂ, "ਹੇ ਯਹੋਵਾਹ ਤੁਸਾਂ ਮੈਨੂੰ ਕਿਉਂ ਭੁਲਾ ਦਿੱਤਾ ਹੈ। ਮੈਂ ਆਪਣੇ ਦੁਸ਼ਮਣਾਂ ਦੇ ਇੰਨੇ ਜ਼ੁਲਮ ਕਿਉਂ ਝੱਲਾਂ।"

10ਮੇਰਾ ਦੁਸ਼ਮਣ ਲਗਾਤਾਰ ਮੈਨੂੰ ਜ਼ਲੀਲ ਕਰਦਾ ਹੈ ਅਤੇ ਮਾਰੂ ਵਾਰ ਕਰਦਾ ਹੈ। ਜਦੋਂ ਉਹ ਆਖਦਾ ਤੇਰਾ ਪਰਮੇਸ਼ੁਰ ਕਿੱਥੇ ਹੈ? "ਉਹ ਅਜੇ ਤੱਕ ਤੈਨੂੰ ਬਚਾਉਣ ਆਇਆ ਹੈ?"

11ਮੈਂ ਇੰਨਾਂ ਉਦਾਸ ਕਿਉਂ ਹੋਵਾਂ? ਮੈਨੂੰ ਇੰਨਾ ਪਰੇਸ਼ਾਨ ਕਿਉਂ ਹੋਣਾ ਚਾਹੀਦਾ ਹੈ? ਮੈਨੂੰ ਪਰਮੇਸ਼ੁਰ ਦੀ ਸਹਾਇਤਾ ਲਈ ਉਡੀਕਣਾ ਚਾਹੀਦਾ ਹੈ। ਅਜੇ ਮੈਨੂੰ ਉਸ ਦੀ ਉਸਤਤਿ ਕਰਨ ਦਾ ਮੌਕਾ ਮਿਲੇਗਾ। ਉਹ ਮੈਨੂੰ ਬਚਾ ਲਵੇਗਾ।

### ਜ਼ਬੂਰ 43

1ਪਰਮੇਸ਼ੁਰ, ਇੱਕ ਬੰਦਾ ਹੈ, ਜਿਹੜਾ ਤੁਹਾਡਾ ਵਫ਼ਾਦਾਰ ਚੇਲਾ ਨਹੀਂ ਹੈ। ਉਹ ਕਪਟੀ ਹੈ ਤੇ ਉਹ ਝੂਠ ਬੋਲਦਾ ਹੈ। ਹੇ ਪਰਮੇਸ਼ੁਰ, ਮੈਨੂੰ ਉਸ ਬੰਦੇ ਤੋਂ ਬਚਾਵੀਂ। ਮੇਰੀ ਰੱਖਿਆ ਕਰੀਂ ਤੇ ਸਾਬਤ ਕਰ ਦੇਵੀਂ ਕਿ ਮੈਂ ਸਹੀ ਹਾਂ।

2ਹੇ ਪਰਮੇਸ਼ੁਰ ਤੁਸੀਂ ਮੇਰੀ ਓਟ ਹੋ। ਤੁਸੀਂ ਮੈਨੂੰ ਕਿਉਂ ਛੱਡ ਦਿੱਤਾ। ਆਪਣੇ ਦੁਸ਼ਮਣ ਦੇ ਜ਼ੁਲਮ ਸਦਕਾ ਮੈਂ ਇੰਨੀ ਉਦਾਸੀ ਕਿਉਂ ਝੱਲਾਂ?

3ਹੇ ਪਰਮੇਸ਼ੁਰ, ਆਪਣੇ ਨੂਰ ਅਤੇ ਸੱਚ ਨੂੰ ਮੇਰੇ ਉੱਪਰ ਚਮਕਣ ਦਿਉ। ਤੁਹਾਡਾ ਨੂਰ ਅਤੇ ਸੱਚ ਮੈਨੂੰ ਰਾਹ ਦਿਖਾਵੇਗਾ। ਉਹ ਤੁਹਾਡੇ ਪਵਿੱਤਰ ਪਹਾੜ ਵੱਲ ਮੇਰੀ ਅਗਵਾਈ ਕਰਨਗੇ।

4ਮੈਂ ਪਰਮੇਸ਼ੁਰ ਦੀ ਜਗਵੇਦੀ ਉੱਪਰ ਆਵਾਂਗਾ। ਮੈਂ ਉਸ ਪਰਮੇਸ਼ੁਰ ਵੱਲ ਆਵਾਂਗਾ ਜਿਹੜਾ ਮੈਨੂੰ ਬਹੁਤ ਖੁਸ਼ ਕਰਦਾ ਹੈ। ਹੇ ਯਹੋਵਾਹ, ਮੇਰੇ ਪਰਮੇਸ਼ੁਰ, ਮੈਂ ਰਬਾਬ ਨਾਲ ਤੇਰੀ ਉਸਤਤਿ ਕਰਾਂਗਾ।

5ਮੈਂ ਇੰਨਾ ਉਦਾਸ ਕਿਉਂ ਹਾਂ? ਮੈਂ ਇੰਨਾ ਪਰੇਸ਼ਾਨ ਕਿਉਂ ਹਾਂ? ਮੈਨੂੰ ਪਰਮੇਸ਼ੁਰ ਦੀ ਸਹਾਇਤਾ ਲਈ ਉਡੀਕ ਕਰਨੀ ਚਾਹੀਦੀ ਹੈ। ਮੈਨੂੰ ਅਜੇ ਪਰਮੇਸ਼ੁਰ ਦੀ ਉਸਤਤਿ ਕਰਨ ਦਾ ਮੌਕਾ ਮਿਲੇਗਾ। ਉਹ ਮੈਨੂੰ ਬਚਾ ਲਵੇਗਾ।

### ਜ਼ਬੂਰ 44

*ਨਿਰਦੇਸ਼ਕ ਲਈ। ਕੋਰਹ ਦਾ ਇੱਕ ਧਿਆਨੀ ਗੀਤ।*

1ਹੇ ਪਰਮੇਸ਼ੁਰ, ਅਸੀਂ ਤੁਹਾਡੇ ਬਾਰੇ ਸੁਣਿਆ ਹੈ। ਸਾਡੇ ਪੁਰਖਿਆਂ ਨੇ ਜੋ ਵੀ ਤੁਸੀਂ ਉਨ੍ਹਾਂ ਦੇ ਜੀਵਨ ਕਾਲ ਵਿੱਚ ਕੀਤਾ ਸਾਨੂੰ ਦੱਸਿਆ। ਉਨ੍ਹਾਂ ਨੇ ਉਸ ਬਾਰੇ ਵੀ ਦੱਸਿਆ ਜੋ ਤੁਸੀਂ ਬਹੁਤ ਪਹਿਲਾਂ ਕੀਤਾ ਸੀ।

2ਹੇ ਪਰਮੇਸ਼ੁਰ, ਇਹ ਧਰਤੀ ਤੁਸਾਂ ਹੋਰਾਂ ਪਾਸੋਂ ਆਪਣੀ ਮਹਾਨ ਸ਼ਕਤੀ ਰਾਹੀਂ ਜਿੱਤ ਲਈ ਸੀ। ਅਤੇ ਇਹ ਅਸਾਂ ਨੂੰ ਸੌਂਪ ਦਿੱਤੀ ਸੀ। ਤੁਸਾਂ ਉਨ੍ਹਾਂ ਵਿਦੇਸ਼ੀਆਂ ਨੂੰ ਕੁਚਲ ਦਿੱਤਾ ਸੀ। ਤੁਸੀਂ ਉਨ੍ਹਾਂ ਨੂੰ ਇਸ ਧਰਤੀ ਵਿੱਚੋਂ ਬਾਹਰ ਕੱਢ ਦਿੱਤਾ।

3ਇਹ ਸਾਡੇ ਪੁਰਖਿਆਂ ਦੀਆਂ ਤਲਵਾਰਾਂ ਨਹੀਂ ਸਨ ਜਿਨ੍ਹਾਂ ਨੇ ਇਹ ਜ਼ਮੀਨ ਜਿੱਤੀ ਸੀ। ਇਹ ਉਨ੍ਹਾਂ ਦਾ ਬਾਹੂਬਲ ਨਹੀਂ ਸੀ ਜਿਸਨੇ ਉਨ੍ਹਾਂ ਨੂੰ ਜੇਤੂ ਬਣਾਇਆ। ਇਹ ਇਸ ਲਈ ਸੀ ਕਿਉਂ ਕਿ ਤੁਸੀਂ ਸਾਡੇ ਪੁਰਖਿਆਂ ਦੀ ਰਖਵਾਲੀ ਕਰ ਰਹੇ ਸੀ। ਹੇ ਪਰਮੇਸ਼ੁਰ, ਤੁਹਾਡੀ ਮਹਾਂ ਸਕਤੀ ਨੇ ਸਾਡੇ ਪੁਰਖਿਆਂ ਨੂੰ ਬਚਾਇਆ। ਕਿਉਂ? ਕਿਉਂ ਕਿ ਤੁਸਾਂ ਉਨ੍ਹਾਂ ਨੂੰ ਪਸੰਦ ਕੀਤਾ।

4ਮੇਰੇ ਪਰਮੇਸ਼ੁਰ, ਤੁਸੀਂ ਮੇਰੇ ਪਾਤਸ਼ਾਹ ਹੋ। ਅਦੇਸ਼ ਦਿਉ ਅਤੇ ਯਾਕੂਬ ਦੇ ਲੋਕਾਂ ਦੀ ਜਿੱਤ ਵੱਲ ਅਗਵਾਈ ਕਰੋ।

5ਹੇ ਪਰਮੇਸ਼ੁਰ ਤੁਹਾਡੀ ਮਦਦ ਨਾਲ, ਅਸੀਂ ਆਪਣੇ ਦੁਸ਼ਮਣਾਂ ਨੂੰ ਪਿਛਾਂਹ ਧੱਕ ਦੇਵਾਂਗੇ। ਤੁਹਾਡਾ ਨਾਂ ਲੈਕੇ ਅਸੀਂ ਆਪਣੇ ਦੁਸ਼ਮਣਾਂ ਨੂੰ ਕੁਚਲ ਦਿਆਂਗੇ।

6ਮੈਨੂੰ ਆਪਣੇ ਤੀਰਾਂ ਅਤੇ ਕਮਾਣ ਉੱਤੇ ਇਤਬਾਰ ਨਹੀਂ ਮੇਰੀ ਤਲਵਾਰ ਮੈਨੂੰ ਨਹੀਂ ਬਚਾ ਸਕਦੀ।

7ਹੇ ਪਰਮੇਸੁਰ ਤੁਸਾਂ ਸਾਨੂੰ ਮਿਸਰ ਕੋਲੋਂ ਬਚਾਇਆ ਤੁਸੀਂ ਸਾਡੇ ਦੁਸ਼ਮਣਾਂ ਨੂੰ ਸ਼ਰਮਸਾਰ ਕਰ ਦਿੱਤਾ ਸੀ।

8ਅਸੀਂ ਪਰਮੇਸ਼ੁਰ ਦੀ ਦਿਨ ਭਰ ਉਸਤਤਿ ਕੀਤੀ ਹੈ! ਅਤੇ ਅਸੀਂ ਤੁਹਾਡੇ ਨਾਮ ਦੀ ਸਦਾ ਸਦਾ ਉਸਤਤਿ ਕਰਾਂਗੇ।

9ਪਰ, ਹੇ ਪਰਮੇਸ਼ੁਰ, ਤੁਸਾਂ ਸਾਨੂੰ ਛੱਡ ਦਿੱਤਾ ਅਤੇ ਸਾਨੂੰ ਸ਼ਰਮਸਾਰ ਕਰ ਦਿੱਤਾ। ਤੁਸੀਂ ਸਾਡੇ ਸੰਗ ਮੈਦਾਨੇ ਜੰਗ ਵਿੱਚ ਨਹੀਂ ਆਏ।

10ਤੁਸਾਂ ਸਾਡੇ ਦੁਸ਼ਮਣਾਂ ਨੂੰ ਸਾਨੂੰ ਪਿਛਾਂਹ ਧੱਕਣ ਦਿੱਤਾ। ਸਾਡੇ ਦੁਸ਼ਮਣਾਂ ਨੇ ਸਾਡੀ ਦੌਲਤ ਲੈ ਲਈ।

11ਤੁਸੀਂ ਸਾਨੂੰ ਭੇਡਾਂ ਵਾਂਙ ਰੋਟੀ ਦੀ ਤਰ੍ਹਾਂ ਦੇ ਦਿੱਤਾ। ਤੁਸੀਂ ਸਾਨੂੰ ਕੌਮਾਂ ਵਿੱਚ ਖਿੱਲਰਨ ਲਈ ਮਜਬੂਰ ਕੀਤਾ।

12ਹੇ ਪਰਮੇਸ਼ੁਰ, ਤੁਸੀਂ ਆਪਣੇ ਲੋਕਾਂ ਨੂੰ ਬਿਨਾ ਮੁੱਲ ਤੋਂ ਵੇਚ ਦਿਤਾ ਸੀ।

13ਸਾਡੇ ਗੁਆਂਢੀ ਦੇਸ਼ਾਂ ਲਈ ਤੁਸਾਂ ਸਾਨੂੰ ਇੱਕ ਮਜ਼ਾਕ ਬਣਾ ਦਿੱਤਾ। ਉਹ ਸਾਡੇ ਉੱਪਰ ਹੱਸਦੇ ਹਨ ਅਤੇ ਸਾਡਾ ਮਜਾਕ ਉਡਾਉਂਦੇ ਹਨ।

14ਅਸੀਂ ਲੋਕਾਂ ਵੱਲੋਂ ਸੁਣਾਏ ਜਾਂਦੇ ਕਿਸੇ ਚੁਟਕਲੇ ਵਰਗੇ ਹਾਂ। ਬਿਨ ਕੌਮਾਂ ਦੇ ਲੋਕ ਵੀ ਸਾਡੇ ਉੱਤੇ ਹੱਸਦੇ ਨੇ ਅਤੇ ਸਿਰ ਹਿਲਾਉਂਦੇ ਹਨ।

15ਮੈਂ ਸ਼ਰਮ ਵਿੱਚ ਡੁੱਬਿਆ ਹਾਂ। ਮੈਂ ਸਾਰਾ ਦਿਨ ਆਪਣੀ ਸ਼ਰਮਿੰਦਗੀ ਨੂੰ ਤੱਕਦਾ ਹਾਂ।

16ਮੈਂ ਸ਼ਰਮ ਨਾਲ ਮੂੰਹ ਛੁਪਾਂਦਾ ਹਾਂ, ਉਨ੍ਹਾਂ ਮਖੌਲਾਂ ਅਤੇ ਚੋਭਾਂ ਤੋਂ ਜੋ ਮੇਰੇ ਦੁਸ਼ਮਣਾਂ ਵੱਲੋਂ ਮੇਰੇ ਉੱਤੇ ਲਾਈਆਂ ਜਾਂਦੀਆਂ ਹਨ। ਜੋ ਮੇਰੇ ਨਾਲ ਹਿਸਾਬ ਬਰਾਬਰ ਕਰਨਾ ਚਾਹੁੰਦੇ ਹਨ।

17ਹੇ ਪਰਮੇਸ਼ੁਰ ਅਸੀਂ ਤੁਹਾਨੂੰ ਨਹੀਂ ਭੁੱਲੇ ਹਾਂ ਫ਼ੇਰ ਵੀ ਤੁਸੀਂ ਇਹ ਗੱਲਾਂ ਸਾਡੇ ਨਾਲ ਕਰਦੇ ਹੋਂ। ਅਸੀਂ ਉਦੋਂ ਝੂਠੇ ਨਹੀਂ ਸਾਂ ਜਦੋਂ ਅਸੀਂ ਉਸ ਇਕਰਾਰਨਾਮੇ ਉੱਤੇ ਹਸਤਾਰ ਕੀਤੇ ਸਨ ਜੋ ਅਸੀਂ ਤੁਹਾਡੇ ਨਾਲ ਕੀਤਾ ਸੀ।

18ਹੇ ਪਰਮੇਸ਼ੁਰ, ਅਸੀਂ ਤੁਹਾਨੂੰ ਪਿੱਠ ਨਹੀਂ ਦਿੱਤੀ ਹੈ ਅਸੀਂ ਤੁਹਾਡੀ ਅਗਵਾਈ ਨੂੰ ਨਹੀਂ ਛੱਡਿਆ ਹੈ।

19ਪਰ ਹੇ ਪਰਮੇਸ਼ੁਰ, ਤੁਸੀਂ ਸਾਨੂੰ ਇਸ ਥਾਵੇਂ ਕੁਚਲ ਦਿੱਤਾ ਹੈ ਜਿੱਥੇ ਗਿੱਦੜ ਰਹਿੰਦੇ ਹਨ। ਤੁਸੀਂ ਸਾਨੂੰ ਉਸ ਥਾਵੇਂ ਛੱਡ ਦਿੱਤਾ ਹੈ ਜੋ ਮੌਤ ਵਰਗੀ ਹਨੇਰੀ ਹੈ।

20ਕੀ ਅਸੀਂ ਸਾਡੇ ਪਰਮੇਸ਼ੁਰ ਦਾ ਨਾਮ ਭੁੱਲ ਗਏ ਸੀ। ਕੀ ਅਸਾਂ ਵਿਦੇਸ਼ੀ ਦੇਵਤਿਆਂ ਨੂੰ ਪ੍ਰਾਰਥਨਾ ਕੀਤੀ? ਨਹੀਂ!

21ਅਵੱਸ਼ ਹੀ, ਪਰਮੇਸ਼ੁਰ ਇਨ੍ਹਾਂ ਗੱਲਾਂ ਨੂੰ ਜਾਣਦਾ ਹੈ। ਉਹ ਸਾਡੇ ਡੂੰਘੇ ਭੇਤਾਂ ਨੂੰ ਵੀ ਜਾਣਦਾ ਹੈ।

22ਹੇ ਪਰਮੇਸ਼ੁਰ, ਹਰ ਰੋਜ਼ ਅਸੀਂ ਤੁਹਾਡੇ ਲਈ ਮਰਦੇ ਹਾਂ। ਅਸੀਂ ਉਨ੍ਹਾਂ ਭੇਡਾਂ ਵਰਗੇ ਸਾਂ ਜਿਨ੍ਹਾਂ ਨੂੰ ਮਾਰਨ ਵਾਸਤੇ ਲਿਜਾਇਆ ਜਾਣ ਵਾਲਾ ਹੁੰਦਾ ਹੈ।

23ਉੱਠੋ, ਮੇਰੇ ਮਾਲਿਕ! ਤੁਸੀਂ ਕਿਉਂ ਸੌਂ ਰਹੇ ਹੋਂ? ਉੱਠ ਪਵੋ! ਸਾਨੂੰ ਸਦਾ ਲਈ ਛੱਡ ਕੇ ਨਾ ਜਾਵੋ।

24ਹੇ ਪਰਮੇਸ਼ੁਰ, ਤੁਸੀਂ ਸਾਡੇ ਕੋਲੋਂ ਕਿਉਂ ਲੁਕ ਗਏ ਹੋਂ? ਕੀ ਤੁਸੀਂ ਸਾਡੇ ਦੁੱਖਾਂ ਅਤੇ ਮੁਸੀਬਤਾਂ ਨੂੰ ਭੁੱਲ ਗਏ ਹੋਂ?

25ਸਾਨੂੰ ਖਾਕ ਅੰਦਰ ਧੱਕ ਦਿੱਤਾ ਹੈ। ਅਸੀਂ ਮੂਧੇ ਮੂੰਹ ਖਾਕ ਵਿੱਚ ਪਏ ਹਾਂ।

26ਹੇ ਪਰਮੇਸ਼ੁਰ ਉੱਠੋ ਅਤੇ ਸਾਡੀ ਸਹਾਇਤਾ ਕਰੋ! ਸਾਨੂੰ ਆਪਣੇ ਸੱਚੇ ਪਿਆਰ ਸਦਕਾ ਬਚਾ ਲਵੋ।

## ਜ਼ਬੂਰ 45

*ਨਿਰਦੇਸ਼ਕ ਲਈ, "ਸ਼ੋਸ਼ਾਨੀਨ ਦੀ ਧੁਨ।" ਕੋਰਹ ਪਰਿਵਾਰ ਦਾ ਇੱਕ ਧਿਆਨੀ ਗੀਤ। ਇੱਕ ਪਿਆਰਾ ਗੀਤ।*

1ਮੇਰਾ ਮਨ ਸੁਹਣੇ ਸ਼ਬਦਾਂ ਨਾਲ ਭਰਿਆ ਹੈ ਜਦੋਂ ਮੈਂ ਇਹ ਗੱਲਾਂ ਆਪਣੇ ਰਾਜੇ ਲਈ, ਲਿਖ ਰਿਹਾ ਹਾਂ। ਮੇਰੀ ਜ਼ੁਬਾਨ ਵਿੱਚੋਂ ਸ਼ਬਦ ਇਉਂ ਨਿਕਲਦੇ ਹਨ ਜਿਵੇਂ ਸ਼ਬਦ ਕਿਸੇ ਕੁਸ਼ਲ ਲਿਖਾਰੀ ਦੀ ਕਲਮ ਵਿੱਚੋਂ ਨਿਕਲਦੇ ਹਨ।

2ਤੁਸੀਂ ਹਰ ਇੱਕ ਨਾਲੋਂ ਵਧੇਰੇ ਸੁਹਣੇ ਹੋ। ਤੁਸੀਂ ਬਹੁਤ ਚੰਗੇ ਵਕਤਾ ਹੋ। ਇਸੇ ਲਈ ਪਰਮੇਸ਼ੁਰ ਸਦੀਵੀ ਤੁਹਾਨੂੰ ਅਸੀਸ ਦੇਵੇਗਾ।

3ਆਪਣੀ ਤਲਵਾਰ ਪਹਿਨ ਲਵੋ। ਆਪਣੀ ਸ਼ਾਨਦਾਰ ਵਰਦੀ ਪਾ ਲਵੋ।

4ਤੁਸੀਂ ਅਦਭੁਤ ਦਿਖਾਈ ਦਿੰਦੇ ਹੋ। ਜਾਓ ਨੇਕੀ ਅਤੇ ਨਿਰਪੱਖਤਾ ਲਈ ਲੜਾਈ ਜਿੱਤੋ। ਤੁਹਾਡੇ ਤਾਕਤਵਰ ਸੱਜੇ ਹੱਥ ਨੂੰ ਹੈਰਾਨੀ ਭਰੀਆਂ ਗੱਲਾਂ ਸਿਖਾਈਆਂ ਗਈਆਂ ਸਨ।

5ਤੁਹਾਡੇ ਤੀਰ ਤਿੱਖੇ ਹਨ, ਤੁਹਾਡੇ ਦੁਸ਼ਮਣਾਂ ਦੇ ਦਿਲਾਂ ਅੰਦਰ ਡੂੰਘੇ ਉਤਰਦੇ ਹਨ। ਧਰਤ ਉੱਤੇ ਲੋਕ ਤੁਹਾਡੇ ਸਾਮ੍ਹਣੇ ਡਿੱਗਣਗੇ।

6ਹੇ ਪਰਮੇਸ਼ੁਰ, ਤੁਹਾਡਾ ਤਖਤ ਸਦੀਵੀ ਹੈ! ਇਮਾਨਦਾਰੀ ਤੁਹਾਡੇ ਰਾਜ ਦਾ ਸ਼ਾਹੀ ਨਿਸ਼ਾਨ ਹੈ।

7ਤੁਸੀਂ ਨੇਕੀ ਨੂੰ ਪਿਆਰ ਕਰਦੇ ਹੋਂ ਤੇ ਬਦੀ ਨੂੰ ਨਫ਼ਰਤ ਕਰਦੇ ਹੋਂ। ਇਸਲਈ ਪਰਮੇਸ਼ੁਰ, ਤੁਹਾਡੇ ਪਰਮੇਸ਼ੁਰ ਨੇ ਤੁਹਾਨੂੰ ਆਪਣੇ ਦੋਸਤਾਂ ਦਾ ਰਾਜਾ ਬਨਣ ਲਈ ਚੁਣਿਆ ਸੀ।

8ਤੁਹਾਡੇ ਸਾਰੇ ਵਸਤਰ ਮੁਰ, ਅਗਰ ਅਤੇ ਤੱਜ ਨਾਲ ਸੁਗੰਧਿਤ ਹਨ। ਇੱਥੋਂ ਹਾਥੀ ਦੰਦਾਂ ਨਾਲ ਸਜਾਏ ਹੋਏ ਮਹਿਲਾਂ ਵਿੱਚੋਂ ਤੁਹਾਡੇ ਮਨੋਰੰਜਨ ਲਈ ਸੰਗੀਤ ਦੀ ਧੁਨ ਉਠਦੀ ਹੈ।

9ਵਹੁਟੀ ਦੀਆਂ ਸਹੇਲੀਆਂ ਰਾਜਿਆਂ ਦੀਆਂ ਧੀਆਂ ਹਨ। ਸੁੱਚੇ ਸੋਨੇ ਦਾ ਤਾਜ ਪਹਿਨੇ ਹੋਏ ਤੁਹਾਡਾ ਲਾੜਾ, ਤੁਹਾਡੇ ਸੱਜੇ ਪਾਸੇ ਖੜਾ ਹੈ।

10ਧੀਏ, ਮੈਨੂੰ ਸੁਣ, ਧਿਆਨ ਨਾਲ ਸੁਣੀ, ਅਤੇ ਤੂੰ ਸਮਝੀਂ। ਆਪਣੇ ਲੋਕਾਂ ਨੂੰ ਅਤੇ ਆਪਣੇ ਬਾਬਲ ਦੇ ਪਰਿਵਾਰਾਂ ਨੂੰ ਭੁੱਲ ਜਾ।

11ਰਾਜਾ ਤੇਰੀ ਸੁੰਦਰਤਾ ਦੀ ਇੱਛਾ ਕਰਦਾ ਹੈ। ਉਹ ਤੇਰਾ ਨਵਾਂ ਪਤੀ ਹੋਵੇਗਾ ਇਸਲਈ ਤੈਨੂੰ ਉਸਦਾ ਆਦਰ ਕਰਨਾ ਚਾਹੀਦਾ ਹੈ।

12ਸੂਰ ਦੇ ਅਮੀਰ ਲੋਕ ਸੁਗਾਤਾਂ ਨਾਲ ਤੈਨੂੰ ਮਿਲਣ ਲਈ ਆਵਣਗੇ।

13ਸ਼ਹਿਜ਼ਾਦੀ ਆਪਣੇ ਲਿਬਾਸ ਵਿੱਚ, ਜਿਹੜਾ ਖਾਲਸ ਸੋਨੇ ਦਾ ਬਣਿਆ ਹੈ। ਸੋਨੇ ਵਿੱਚ ਮੜ੍ਹੇ ਹੀਰੇ ਵਾਂਙ ਲਗਦੀ ਹੈ

14ਲਾੜੀ ਨੂੰ ਉਸਦੀ ਸੁੰਦਰ ਪੁਸ਼ਾਕ ਵਿੱਚ ਰਾਜੇ ਕੋਲ ਲਿਆਂਦਾ ਗਿਆ, ਅਤੇ ਲਾੜੀ ਦੀਆਂ ਸਹੇਲੀਆਂ ਉਸਦੇ ਪਿੱਛੇ ਪਿੱਛੇ ਆਈਆਂ।

15ਉਹ ਖੁਸ਼ੀ ਨਾਲ ਭਰੀਆਂ ਹੋਈਆਂ ਆਉਂਦੀਆਂ ਹਨ। ਉਹ ਖੁਸ਼ੀ ਨਾਲ ਭਰੀਆਂ ਰਾਜੇ ਦੇ ਮਹਿਲ ਵਿੱਚ ਦਾਖਲ ਹੁੰਦੀਆਂ ਹਨ।

16ਰਾਜਾ ਤੁਹਾਡੇ ਪੁੱਤਰ ਤੁਹਾਡੇ ਪਿੱਛੋਂ ਰਾਜ ਕਰਨਗੇ। ਤੁਸੀਂ ਉਨ੍ਹਾਂ ਨੂੰ ਸਾਰੀ ਧਰਤੀ ਦਾ ਹਾਕਮ ਬਣਾ ਦੇਵੋਂਗੇ।

17ਮੈਂ ਸਦਾ ਲਈ ਤੁਹਾਡਾ ਨਾਮ ਰੌਸ਼ਨ ਕਰਾਂਗਾ। ਲੋਕ ਸਦਾ
ਸਦਾ ਲਈ ਤੁਹਾਡੀ ਉਸਤਤਿ ਕਰਨਗੇ।

## ਜ਼ਬੂਰ 46

*ਨਿਰਦੇਸ਼ਕ ਲਈ, ਕੋਰਹ ਪਰਿਵਾਰ ਦਾ ਇੱਕ ਗੀਤ। ਅਲਾਮੋਥ ਦੁਆਰਾ ਇੱਕ ਗੀਤ।*

1ਪਰਮੇਸ਼ੁਰ ਸਾਡੀ ਤਾਕਤ ਦਾ ਸਰਚਸ਼ਮਾ ਹੈ। ਹਮੇਸ਼ਾ ਸੰਕਟ
ਕਾਲ ਵਿੱਚ ਉਸ ਕੋਲੋਂ, ਅਸੀਂ ਸਹਾਇਤਾ ਲੈ ਸਕਦੇ ਹਾਂ।
2ਇਸੇ ਲਈ ਅਸੀਂ ਨਹੀਂ ਡਰਦੇ ਜਦੋਂ ਧਰਤੀ ਹਿੱਲਦੀ ਹੈ,
ਅਤੇ ਪਰਬਤ ਸਮੁੰਦਰ ਵਿੱਚ ਡਿੱਗਦੇ ਹਨ।
3ਅਸੀਂ ਡਰਦੇ ਨਹੀਂ ਉਦੋਂ ਜਦੋਂ ਸਮੁੰਦਰ ਗਰਜਦੇ ਅਤੇ ਝੱਗ
ਕਰਦੇ ਨੇ, ਅਤੇ ਸਮੁੰਦਰ ਵਿਚਲੇ ਪਰਬਤ ਕੰਬਦੇ ਹਨ।
4ਇੱਕ ਦਰਿਆ ਹੈ ਜਿਸ ਦੀਆਂ ਧਰਾਵਾਂ ਪਰਮੇਸ਼ੁਰ ਦੇ ਸ਼ਹਿਰ
ਅੰਦਰ, ਸਭ ਤੋਂ ਉੱਚੇ ਪਰਮੇਸ਼ੁਰ ਦੇ ਪਵਿੱਤਰ ਸ਼ਹਿਰ ਅੰਦਰ
ਖੁਸ਼ੀ ਲਿਆਉਂਦੀਆਂ ਹਨ।
5ਪਰਮੇਸ਼ੁਰ ਉਸ ਸ਼ਹਿਰ ਵਿੱਚ ਹੈ, ਇਸੇ ਲਈ ਉਹ ਕਦੀ ਵੀ
ਤਬਾਹ ਨਹੀਂ ਹੋਵੇਗਾ। ਸੂਰਜ ਚੜ੍ਹਨ ਤੋਂ ਵੀ ਪਹਿਲਾਂ ਪਰਮੇਸ਼ੁਰ
ਮਦਦ ਲਈ ਉੱਥੇ ਹੁੰਦਾ।
6ਕੌਮਾਂ ਡਰ ਦੇ ਕਾਰਣ ਕੰਬਣਗੀਆਂ;ਜਦੋਂ ਯਹੋਵਾਹ ਰੌਲਾ
ਪਾਉਂਦਾ ਹੈ, ਉਹ ਰਾਜ ਡਿੱਗ ਪੈਣਗੇ ਅਤੇ ਧਰਤੀ ਮਲੀਆ ਮੇਟ
ਹੋ ਜਾਵੇਗੀ।
7ਸਰਬ ਸ਼ਕਤੀ ਮਾਨ ਯਹੋਵਾਹ ਸਾਡੇ ਅੰਗ ਸੰਗ ਹੈ। ਯਾਕੂਬ
ਦਾ ਪਰਮੇਸ਼ੁਰ ਸਾਡੀ ਸੁਰੱਖਿਅਤ ਥਾਂ ਹੈ।
8ਉਨ੍ਹਾਂ ਸ਼ਕਤੀ ਸ਼ਾਲੀ ਗੱਲਾਂ ਵੱਲ ਤੱਕੋ ਜੋ ਯਹੋਵਾਹ ਕਰਦਾ
ਹੈ। ਉਨ੍ਹਾਂ ਹੈਰਾਨੀ ਭਰੀਆਂ ਕਰਨੀਆਂ ਵੱਲ ਤੱਕੋ ਜੋ ਉਸਨੇ ਧਰਤ
ਤੇ ਕੀਤੀਆਂ ਹਨ।
9ਯਹੋਵਾਹ ਲੜਾਈਆਂ ਨੂੰ ਧਰਤੀ ਦੇ ਕਿਸੇ ਕੋਨੇ ਉੱਤੇ ਵੀ ਰੋਕ
ਸਕਦਾ ਹੈ। ਉਹ ਸਿਪਾਹੀਆਂ ਦੀਆਂ ਕਮਾਨਾਂ ਨੂੰ ਤੋੜ ਸਕਦਾ ਹੈ।
ਉਹ ਉਨ੍ਹਾਂ ਦੇ ਨੇਜਿਆਂ ਨੂੰ ਟੁਕੜਿਆਂ ਵਿੱਚ ਤੋੜ ਸਕਦਾ ਹੈ ਅਤੇ
ਜੰਗੀ ਗੱਡਿਆਂ ਨੂੰ ਅੱਗ ਨਾਲ ਸਾੜ ਸਕਦਾ ਹੈ।
10ਪਰਮੇਸ਼ੁਰ ਆਖਦਾ ਹੈ, "ਸ਼ਾਂਤ ਰਹੋ ਅਤੇ ਜਾਣੋ ਕਿ ਮੈਂ
ਪਰਮੇਸ਼ੁਰ ਹਾਂ! ਕੌਮਾਂ ਵਿੱਚ ਮੇਰੀ ਉਸਤਤਿ ਹੋਵੇਗੀ। ਮੈਂ ਧਰਤੀ
ਉੱਤੇ ਮਹਿਮਾਮਈ ਹੋਵਾਂਗਾ!"
11ਸਰਬ ਸ਼ਕਤੀਮਾਨ ਯਹੋਵਾਹ ਹਮੇਸ਼ਾ ਸਾਡੇ ਨਾਲ ਹੈ। ਯਾਕੂਬ
ਦਾ ਯਹੋਵਾਹ ਸਾਡਾ ਸੁਰੱਖਿਅਤ ਸਥਾਨ ਹੈ।

## ਜ਼ਬੂਰ 47

*ਨਿਰਦੇਸ਼ਕ ਲਈ, ਕੋਰਹ ਪਰਿਵਾਰ ਦਾ ਇੱਕ ਗੀਤ।*

1ਤੁਸੀਂ ਸਮੂਹ ਲੋਕੋ, ਤਾੜੀ ਮਾਰੋ। ਪਰਮੇਸ਼ੁਰ ਲਈ ਖੁਸ਼ੀ ਦੀਆਂ
ਕਿਲਕਾਰੀਆਂ ਮਾਰੋ।
2ਸਭ ਤੋਂ ਉੱਚਾ ਯਹੋਵਾਹ ਭਰਮ ਭਰਿਆ ਹੈ। ਉਹੀ ਸਾਰੀ
ਧਰਤ ਦੇ ਪਾਤਸ਼ਾਹਾਂ ਦਾ ਪਾਤਸ਼ਾਹ ਹੈ।
3ਉਹ ਸਾਨੂੰ ਹੋਰਾਂ ਨੂੰ ਹਰਾਉਣ ਵਿੱਚ, ਸਹਾਈ ਹੋਇਆ। ਉਸਨੇ
ਹੋਰਾਂ ਕੌਮਾਂ ਨੂੰ ਸਾਡੇ ਅਧੀਨ ਕਰ ਦਿੱਤਾ।
4ਸਾਡੇ ਪਰਮੇਸ਼ੁਰ ਨੇ ਸਾਡੇ ਲਈ ਸਾਡੀ ਧਰਤੀ ਦੀ ਚੋਣ ਕੀਤੀ।
ਉਸਨੇ ਯਾਕੂਬ ਲਈ ਜਿਸ ਬੰਦੇ ਨੂੰ ਉਹ ਪਿਆਰ ਕਰਦਾ ਸੀ।
ਉਸ ਅਦਭੁਤ ਧਰਤੀ ਨੂੰ ਚੁਣਿਆ।
5 ਯਹੋਵਾਹ ਆਪਣੇ ਤਖਤ ਉੱਤੇ ਬਿਗਲ ਅਤੇ ਸਿੰਗੀ ਦੀ
ਧੁਨੀ ਨਾਲ ਬਿਰਾਜਮਾਨ ਹੁੰਦਾ ਹੈ।
6ਪਰਮੇਸ਼ੁਰ ਦੀਆਂ ਉਸਤਤਾਂ ਗਾਵੋ। ਗਾਵੋ ਉਸਤਤਾਂ। ਸਾਡੇ
ਰਾਜੇ ਦੀਆਂ ਉਸਤਤਾਂ ਗਾਵੋ। ਗਾਵੋ ਉਸਤਤਾਂ।
7ਪਰਮੇਸ਼ੁਰ ਸਾਰੀ ਦੁਨੀਆਂ ਦਾ ਰਾਜਾ ਹੈ। ਉਸਤਤਿ ਦੇ ਗੀਤ
ਗਾਵੋ।
8ਪਰਮੇਸ਼ੁਰ ਆਪਣੇ ਪਵਿੱਤਰ ਤਖਤ ਉੱਤੇ ਬਿਰਾਜਮਾਨ ਹੈ।
ਉਹ ਸਮੂਹ ਕੌਮਾਂ ਉੱਤੇ ਰਾਜ ਕਰਦਾ ਹੈ।
9ਕੌਮਾਂ ਦੇ ਆਗੂ ਅਬਰਾਹਾਮ ਦੇ ਪਰਮੇਸ਼ੁਰ ਦੇ ਲੋਕਾਂ ਨਾਲ
ਮਿਲਕੇ ਇਕੱਠੇ ਹੁੰਦੇ ਹਨ। ਸਾਰੀਆਂ ਕੌਮਾਂ ਦੇ ਸਾਰੇ ਹੀ ਆਗੂ
ਪਰਮੇਸ਼ੁਰ ਦੇ ਹਨ, ਪਰਮੇਸ਼ੁਰ ਉਨ੍ਹਾਂ ਸਾਰਿਆਂ ਉੱਪਰ ਹੈ।

## ਜ਼ਬੂਰ 48

*ਕੋਰਹ ਪਰਿਵਾਰ ਦਾ ਇੱਕ ਉਸਤਤਿ-ਮਾਨ।*

1ਯਹੋਵਾਹ ਮਹਾਨ ਹੈ। ਸਾਡੇ ਪਰਮੇਸ਼ੁਰ ਦੀ ਉਸਤਤਿ ਉਸਦੇ
ਸ਼ਹਿਰ ਵਿੱਚ, ਉਸਦੇ ਪਵਿੱਤਰ ਪਰਬਤ ਉੱਤੇ ਹੁੰਦੀ ਹੈ।
2ਪਰਮੇਸ਼ੁਰ ਦਾ ਪਵਿੱਤਰ ਸ਼ਹਿਰ ਅਜਿਹੀ ਉਚਾਈ ਸਥਿਰ
ਹੈ। ਇਹ ਦੁਨੀਆਂ ਭਰ ਦੇ ਲੋਕਾਂ ਨੂੰ ਖੁਸ਼ੀ ਪ੍ਰਦਾਨ ਕਰਦਾ ਹੈ।
ਪਰਬਤ ਸੀਯੋਨ ਹੀ ਪਰਮੇਸ਼ੁਰ ਦਾ ਅਸਲ ਪਰਬਤ ਹੈ। ਇਹ
ਸ਼ਹਿਰ ਮਹਾਨ ਰਾਜੇ ਦਾ ਹੈ।
3ਉਸ ਸ਼ਹਿਰ ਦੇ ਮਹਿਲਾਂ ਵਿੱਚ ਪਰਮੇਸ਼ੁਰ ਨੂੰ ਗੜ੍ਹ ਸਮਝਿਆ
ਜਾਂਦਾ ਹੈ।
4ਇੱਕ ਵੇਰਾਂ ਕੁਝ ਰਾਜੇ ਇਕੱਠੇ ਹੋਏ ਅਤੇ ਇਸ ਸ਼ਹਿਰ ਤੇ
ਹਮਲਾ ਕਰਨ ਦੀ ਯੋਜਨਾ ਬਣਾਈ। ਉਨ੍ਹਾਂ ਨੇ ਇਕੱਠਿਆਂ ਅਗਾਹਾਂ
ਕੂਚ ਕੀਤਾ।
5ਜਦੋਂ ਉਨ੍ਹਾਂ ਰਾਜਿਆਂ ਨੇ ਇਸ ਵੱਲ ਤੱਕਿਆ, ਉਹ ਹੈਰਾਨ
ਰਹਿ ਗਏ। ਅਤੇ ਉਹ ਦਹਿਸ਼ਤ ਵਿੱਚ ਭੱਜ ਉੱਠੇ।
6ਉਨ੍ਹਾਂ ਰਾਜਿਆਂ ਨੂੰ ਡਰ ਨੇ ਖਿੱਚ ਲਿਆ। ਉਹ ਡਰ ਨਾਲ
ਕੰਬ ਗਏ।
7ਹੇ ਪਰਮੇਸ਼ੁਰ, ਤੁਸਾਂ ਜ਼ੋਰਦਾਰ ਹਵਾ ਦੀ ਵਰਤੋਂ ਕੀਤੀ ਤੇ
ਉਨ੍ਹਾਂ ਦੇ ਵੱਡੇ ਜਹਾਜ਼ਾਂ ਨੂੰ ਤਬਾਹ ਕਰ ਦਿੱਤਾ।
8ਹਾਂ, ਅਸੀਂ ਤੇਰੀ ਸ਼ਕਤੀ ਦੀਆਂ ਕਹਾਣੀਆਂ ਸੁਣੀਆਂ ਪਰ
ਅਸੀਂ ਏਸ ਨੂੰ, ਸਾਡੇ ਪਰਮੇਸ਼ੁਰ ਦੇ ਸ਼ਹਿਰ ਅੰਦਰ, ਯਹੋਵਾਹ
ਸਰਬ ਸ਼ਕਤੀਮਾਨ ਦੇ ਸ਼ਹਿਰ ਅੰਦਰ ਦੇਖਿਆ ਵੀ। ਪਰਮੇਸ਼ੁ ਉਸ
ਸ਼ਹਿਰ ਨੂੰ ਸਦਾ ਲਈ ਮਜਬੂਤ ਬਣਾਉਂਦਾ ਹੈ।
9ਹੇ ਪਰਮੇਸ਼ੁਰ, ਅਸੀਂ ਤੁਹਾਡੇ ਮੰਦਰ ਵਿੱਚ ਤੁਹਾਡੀ ਪਿਆਰ
ਭਰੀ ਮਿਹਰ ਬਾਰੇ ਵਿਚਾਰ ਕਰਦੇ ਹਾਂ।
10ਹੇ ਪਰਮੇਸ਼ੁਰ ਤੁਸੀਂ ਪ੍ਰਸਿੱਧ ਹੋਂ। ਸਾਰੇ ਲੋਕ ਧਰਤੀ ਉੱਪਰ
ਹਰ ਥਾਂ ਤੁਹਾਡੀ ਉਸਤਤਿ ਕਰਦੇ ਹਨ। ਹਰ ਕੋਈ ਜਾਣਦਾ ਹੈ
ਤੁਸੀਂ ਕਿੰਨੇ ਭਿੰਨ ਹੋ।

11ਹੇ ਪਰਮੇਸ਼ੁਰ, ਸੀਯੋਨ ਪਰਬਤ ਪ੍ਰਸੰਨ ਹੈ। ਯੂਡਾ ਦੇ ਸ਼ਹਿਰ ਤੁਹਾਡੇ ਸ਼ੁਭ ਨਿਰਣਿਆਂ ਕਾਰਣ ਖੁਸ਼ੀ ਮਨਾਉਂਦੇ ਹਨ।

12ਸੀਯੋਨ ਪਰਬਤ ਦੇ ਆਲੇ ਦੁਆਲੇ ਫ਼ਿਰੋ। ਸ਼ਹਿਰ ਵੱਲ ਵੇਖੋ। ਬੁਰਜ਼ਾਂ ਨੂੰ ਗਿਣੋ।

13ਉੱਚੀਆਂ ਕੰਧਾਂ ਵੱਲ ਵੇਖੋ, ਸੀਯੋਨ ਦੇ ਮਹਿਲਾਂ ਦੀ ਤਾਰੀਫ਼ ਕਰੋ। ਫ਼ੇਰ ਤੁਸੀਂ ਅਗਲੀ ਪੀੜ੍ਹੀ ਨੂੰ ਇਸ ਬਾਰੇ ਦੱਸ ਸਕੋਂਗੇ।

14ਇਹ ਪਰਮੇਸ਼ੁਰ ਸਦਾ ਸਦਾ ਲਈ ਸਾਡਾ ਪਰਮੇਸ਼ੁਰ ਹੈ। ਉਸ ਸਾਡੀ ਸਦਾ ਸਦਾ ਅਗਵਾਈ ਕਰੇਗਾ।

## ਜ਼ਬੂਰ 49

*ਨਿਰਦੇਸ਼ਕ ਲਈ, ਕੋਰਹ ਦੇ ਪਰਿਵਾਰ ਦਾ ਇੱਕ ਗੀਤ।*

1ਤੁਸੀਂ ਸਮੂਹ ਕੌਮੋ ਇਸ ਨੂੰ ਸੁਣੋ। ਧਰਤੀ ਦੇ ਸਮੂਹ ਲੋਕੋ ਇਸ ਸਭ ਕਾਸੇ ਨੂੰ ਧਿਆਨ ਨਾਲ ਸੁਣੋ।

2ਅਮੀਰ ਹੋਵੇ ਜਾਂ ਗਰੀਬ ਹਰ ਬੰਦੇ ਨੂੰ ਸੁਨਣਾ ਚਾਹੀਦਾ ਹੈ।

3ਮੈਂ ਤੁਹਾਨੂੰ ਕੁਝ ਸਿਆਣੀਆਂ ਅਤੇ ਸੂਝਵਾਨ ਗੱਲਾਂ ਦੱਸਾਂਗਾ।

4ਮੈਂ ਵੀ ਇਹ ਕਹਾਣੀਆਂ ਸੁਣੀਆਂ ਸਨ। ਤੇ ਹੁਣ ਮੈਂ ਆਪਣੇ ਰਬਾਬ ਨਾਲ ਗਾਵਾਂਗਾ ਅਤੇ ਉਹ ਸੰਦੇਸ਼ ਤੁਹਾਡੇ ਲਈ ਉਜਾਗਰ ਕਰਾਂਗਾ।

5ਜੇ ਮੁਸੀਬਤ ਆਵੇ ਮੈਂ ਕਿਉਂ ਡਰਾਂ। ਡਰਨ ਦੀ ਕੋਈ ਲੋੜ ਨਹੀਂ ਜੇ ਮੰਦੇ ਲੋਕੀਂ ਮੇਰੇ ਦੁਆਲੇ ਹਨ ਤੇ ਮੈਨੂੰ ਫ਼ਸਾਉਣ ਦੀ ਕੋਸ਼ਿਸ਼ ਵਿੱਚ ਹਨ।

6ਉਹ ਜਿਹੜੇ ਸੋਚਦੇ ਹਨ ਕਿ ਉਨ੍ਹਾਂ ਦੀ ਤਾਕਤ ਤੇ ਧਨ ਉਨ੍ਹਾਂ ਦੀ ਰੱਖਿਆ ਕਰੇਗੀ ਮੂਰਖ ਹਨ।

7ਕੋਈ ਐਸਾ ਇਨਸਾਨੀ ਦੋਸਤ ਨਹੀਂ ਜਿਹੜਾ ਤੁਹਾਨੂੰ ਬਚਾ ਸਕੇ। ਤੇ ਤੁਸੀਂ ਪਰਮੇਸ਼ੁਰ ਨੂੰ ਰਿਸ਼ਵਤ ਨਹੀਂ ਦੇ ਸਕਦੇ।

8ਕੋਈ ਬੰਦਾ ਇੰਨਾ ਧਨ ਪ੍ਰਾਪਤ ਨਹੀਂ ਕਰ ਸਕਦਾ ਜਿਸ ਦੁਆਰਾ ਉਹ ਆਪਣੀ ਜ਼ਿੰਦਗੀ ਖਰੀਦ ਸਕੇ।

9ਕੋਈ ਵੀ ਇੰਨਾ ਧਨ ਪ੍ਰਾਪਤ ਨਹੀਂ ਕਰ ਸਕਦਾ ਜਿਸ ਦੁਆਰਾ ਉਹ ਸਦੀਵੀ ਜਿਉਣ ਦਾ ਹੱਕ ਖਰੀਦ ਸਕੇ। ਅਤੇ ਆਪਣੇ ਸ਼ਰੀਰ ਨੂੰ ਕਬਰ ਵਿੱਚ ਸੜਨ ਤੋਂ ਬਚਾ ਲਵੇ।

10ਦੇਖੋ, ਸਿਆਣੇ ਲੋਕ ਵੀ ਉਵੇਂ ਮਰਦੇ ਹਨ ਜਿਵੇਂ ਮੂਰਖ ਅਤੇ ਉੱਜੜ ਲੋਕ ਮਰਦੇ ਹਨ। ਉਹ ਮਰ ਜਾਂਦੇ ਨੇ ਤੇ ਆਪਣੀ ਦੌਲਤ ਹੋਰਾਂ ਲਈ ਛੱਡ ਜਾਂਦੇ ਹਨ।

11ਉਨ੍ਹਾਂ ਦੀਆਂ ਕਬਰਾਂ ਹੀ ਸਦਾ ਸਦਾ ਲਈ ਉਨ੍ਹਾਂ ਦਾ ਨਵਾਂ ਘਰ ਹੋਣਗੀਆਂ। ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ ਭਾਵੇਂ ਉਹ ਕਿੰਨੀ ਵੀ ਜ਼ਮੀਨ ਦੇ ਮਾਲਕ ਹੋਣ।

12ਲੋਕ ਅਮੀਰ ਹੋ ਸਕਦੇ ਹਨ, ਪਰ ਸਦਾ ਲਈ ਉਹ ਇੱਥੇ ਟਿਕ ਨਹੀਂ ਸਕਦੇ।

13ਸੱਚਮੁੱਚ ਉਹੀ ਉਨ੍ਹਾਂ ਦਾ ਅੰਤ ਹੈ ਜਿਹੜੇ ਆਪਣੀ ਦੌਲਤ ਤੋਂ ਪ੍ਰਸੰਨ ਹੁੰਦੇ ਹਨ।

14ਉਹ ਲੋਕ ਬਸ ਭੇਡਾਂ ਵਰਗੇ ਹਨ। ਕਬਰਿਸਤਾਨ ਹੀ ਉਨ੍ਹਾਂ ਦਾ ਬਾੜਾ ਹੋਵੇਗੀ ਮੌਤ ਉਨ੍ਹਾਂ ਦੀ ਆਜੜੀ ਹੋਵੇਗੀ, ਫ਼ੇਰ ਉਸ ਸਵੇਰ ਨੂੰ ਚੰਗੇ ਲੋਕ ਹੀ ਜੈਤੂ ਹੋਣਗੇ। ਕਿਉਂ ਕਿ ਉਨ੍ਹਾਂ ਗੁਮਾਨੀ ਲੋਕਾਂ ਦੇ ਸ਼ਰੀਰ ਆਪਣੇ ਮਹਿਲਾਂ ਤੋਂ ਦੂਰ ਹੌਲੀ ਹੌਲੀ ਕਬਰ ਵਿੱਚ ਸੜ ਜਾਣਗੇ।

15ਪਰ ਪਰਮੇਸ਼ੁਰ ਮੁੱਲ ਤਾਰੇਗਾ ਅਤੇ ਮੇਰੀ ਜ਼ਿੰਦਗੀ ਦੀ ਰੱਖਿਆ ਕਰੇਗਾ। ਉਹ ਮੈਨੂੰ ਕਬਰ ਦੇ ਜ਼ੋਰ ਤੋਂ ਬਚਾ ਲਵੇਗਾ ਜਦੋਂ ਉਹ ਮੈਨੂੰ ਆਪਣੇ ਨਾਲ ਲੈ ਜਾਵੇਗਾ।

16ਲੋਕਾਂ ਤੋਂ ਇਸ ਲਈ ਨਾ ਡਰੋ ਕਿ ਉਹ ਅਮੀਰ ਹਨ। ਲੋਕਾਂ ਤੋਂ ਇਸਲਈ ਨਾ ਡਰੋ ਕਿ ਉਹ ਆਲੀਸ਼ਾਨ ਮਕਾਨਾਂ ਵਿੱਚ ਰਹਿੰਦੇ ਹਨ।

17ਉਹ ਕੋਈ ਵੀ ਚੀਜ਼ ਆਪਣੇ ਨਾਲ ਲੈ ਕੇ ਨਹੀਂ ਜਾ ਸਕਦੇ। ਜਦੋਂ ਉਹ ਮਰਨਗੇ ਉਹ ਆਪਣੇ ਨਾਲ ਉਨ੍ਹਾਂ ਸਾਰੀਆਂ ਖੂਬਸੂਰਤ ਚੀਜ਼ਾਂ ਵਿੱਚੋਂ ਇੱਕ ਵੀ ਲੈਕੇ ਨਹੀਂ ਜਾਣਗੇ।

18ਇੱਕ ਅਮੀਰ ਆਦਮੀ ਆਪਣੇ ਜੀਵਨ ਵਿੱਚ ਪ੍ਰਾਪਤ ਕੀਤੀ ਸਾਰੀ ਸਫ਼ਲਤਾ ਲਈ ਆਪਣੇ ਆਪ ਦੀ ਪ੍ਰਸ਼ੰਸਾ ਕਰ ਸਕਦਾ ਹੈ। ਅਤੇ ਹਾਂ, ਹੋਰ ਲੋਕੀਂ ਵੀ ਉਸ ਦੀ ਉਸਤਤਿ ਕਰ ਸਕਦੇ ਹਨ ਕਿ ਉਸਨੇ ਕਿੰਨੀ ਸਫ਼ਲਤਾ ਪ੍ਰਾਪਤ ਕੀਤੀ ਹੈ।

19ਪਰ ਉਸ ਦੇ ਮਰਨ ਦਾ ਤੇ ਆਪਣੇ ਪੁਰਖਿਆਂ ਕੋਲ ਜਾਣ ਦਾ ਸਮਾਂ ਆਵੇਗਾ। ਅਤੇ ਉਹ ਫ਼ੇਰ ਕਦੇ ਵੀ ਦਿਨ ਦੀ ਰੌਸ਼ਨੀ ਨਹੀਂ ਦੇਖੇਗਾ।

20ਲੋਕੀ ਅਮੀਰ ਹੋ ਸਕਦੇ ਨੇ, ਪਰ ਜੇਕਰ ਫ਼ਿਰ ਵੀ ਉਹ ਨਾ ਸਮਝਣ ਉਹ ਬਿਲਕੁਲ ਜਾਨਵਰਾਂ ਵਾਂਙ ਮਰਨਗੇ।

## ਜ਼ਬੂਰ 50

*ਆਸਾਫ਼ ਦਾ ਇੱਕ ਗੀਤ।*

1ਪਰਮੇਸ਼ੁਰਾਂ ਦਾ ਪਰਮੇਸ਼ੁਰ, ਯਹੋਵਾਹ ਬੋਲਿਆ ਹੈ। ਉਹ ਧਰਤੀ ਦੇ ਸਾਰੇ ਲੋਕਾਂ ਨੂੰ ਸਵੇਰ ਤੋਂ ਸ਼ਾਮ ਤੱਕ ਬੁਲਾਉਂਦਾ ਹੈ।

2ਸੀਯੋਨ ਤੋਂ ਚਮਕਦਾ ਹੋਇਆ ਪਰਮੇਸ਼ੁਰ ਪਰਮ ਸੁੰਦਰ ਹੈ।

3ਸਾਡਾ ਪਰਮੇਸ਼ੁਰ, ਆ ਰਿਹਾ ਹੈ। ਤੇ ਉਹ ਚੁੱਪ ਨਹੀਂ ਰਹੇਗਾ। ਅੱਗ ਉਸਦੇ ਅੱਗੇ ਬਲਦੀ ਹੈ। ਇੱਕ ਵੱਡਾ ਤੂਫ਼ਾਨ ਉਸਦੇ ਆਲੇ ਦੁਆਲੇ ਹੈ।

4ਸਾਡਾ ਪਰਮੇਸ਼ੁਰ ਧਰਤ ਤੇ ਆਕਾਸ਼ ਨੂੰ ਆਵਾਜ਼ ਦਿੰਦਾ ਹੈ ਕਿ ਜਦੋਂ ਉਹ ਆਪਣੇ ਲੋਕਾਂ ਬਾਰੇ ਨਿਰਣਾ ਕਰੇ ਉਹ ਗਵਾਹ ਹੋਣ।

5ਪਰਮੇਸ਼ੁਰ ਆਖਦਾ ਹੈ, "ਤੁਸੀਂ ਸਭ ਜੋ ਮੇਰੇ ਵਫ਼ਾਦਾਰ ਹੋ, ਮੇਰੇ ਆਲੇ ਦੁਆਲੇ ਇਕੱਠੇ ਹੋਵੋ। ਤੁਸੀਂ ਸਾਰੇ ਜਿਨ੍ਹਾਂ ਦਾ ਮੇਰੇ ਨਾਲ ਕਰਾਰ ਹੈ ਆਵੋ ਅਤੇ ਮੈਨੂੰ ਆਪਣੀਆਂ ਬਲੀਆਂ ਭੇਟ ਕਰੋ।"

6ਪਰਮੇਸ਼ੁਰ ਨਿਰੰਕਾਰ ਹੈ, ਤੇ ਆਕਾਸ਼ ਉਸਦੀ ਨੇਕੀ ਬਾਰੇ ਦੱਸਦਾ ਹੈ।

7ਪਰਮੇਸ਼ੁਰ ਆਖਦਾ ਹੈ, "ਮੇਰੇ ਲੋਕੋ, ਮੇਰੀ ਗੱਲ ਸੁਣੋ! ਇਸਰਾਏਲ ਦੇ ਲੋਕੋ, ਮੈਂ ਆਪਣਾ ਸਬੂਤ ਤੁਹਾਡੇ ਵਿਰੁੱਧ ਦਰਸਾਵਾਂਗਾ। ਮੈਂ ਪਰਮੇਸ਼ੁਰ ਹਾਂ, ਤੁਹਾਡਾ ਪਰਮੇਸ਼ੁਰ।

8ਮੈਂ ਤੁਹਾਡੀਆਂ ਬਲੀਆਂ ਬਾਰੇ ਸ਼ਿਕਵਾ ਨਹੀਂ ਕਰ ਰਿਹਾ। ਤੁਸੀਂ ਇਸਰਾਏਲ ਦੇ ਲੋਕ ਹਰ ਸਮੇਂ ਮੇਰੇ ਲਈ ਬਲੀ ਚੜ੍ਹਾਵੇ ਲੈ ਕੇ ਆਉਂਦੇ ਹੋ। ਤੁਸੀਂ ਇਹ ਮੈਨੂੰ ਹਰ ਰੋਜ਼ ਦਿੰਦੇ ਹੋ।

9ਮੈਂ ਤੁਹਾਡੇ ਘਰਾਂ ਵਿੱਚੋਂ ਬਲਦ ਨਹੀਂ ਲਵਾਂਗਾ। ਮੈਂ ਤੁਹਾਡੇ ਬਾੜਿਆਂ ਵਿੱਚੋਂ ਬੱਕਰੇ ਨਹੀਂ ਲਵਾਂਗਾ।

10ਮੈਨੂੰ ਇਨ੍ਹਾਂ ਜਾਨਵਰਾਂ ਦੀ ਕੋਈ ਲੋੜ ਨਹੀਂ। ਮੈਂ ਪ੍ਰਹਿਲਾਂ ਹੀ ਜੰਗਲ ਦੇ ਸਾਰੇ ਜਾਨਵਰਾਂ ਦਾ ਮਾਲਕ ਹਾਂ। ਮੈਂ ਪਹਿਲਾਂ ਹੀ ਪਰਬਤਾਂ ਦੇ ਸਾਰੇ ਹਜ਼ਾਰਾਂ ਜਾਨਵਰਾਂ ਦਾ ਮਾਲਕ ਹਾਂ।
11ਉੱਚੇ ਤੋਂ ਉੱਚੇ ਪਰਬਤ ਉੱਤੇ ਬੈਠੇ ਹਰ ਪੰਛੀ ਨੂੰ ਮੈਂ ਜਾਣਦਾ ਹਾਂ। ਪਹਾੜੀਆਂ ਵਿੱਚ ਹਰਕਤ ਕਰਦੀ ਹਰ ਸ਼ੈਅ ਮੇਰੀ ਹੈ।
12ਮੈਂ ਭੁੱਖਾ ਨਹੀਂ ਹਾਂ। ਪਰ ਜੇ ਮੈਂ ਭੁੱਖਾ ਹੋਵਾਂ ਵੀ, ਮੈਂ ਤੁਹਾਡੇ ਪਾਸੋਂ ਭੋਜਨ ਨਹੀਂ ਮੰਗਾਂਗਾ। ਸਾਰੀ ਦੁਨੀਆਂ ਤੇ ਇਸਦੀ ਹਰ ਸ਼ੈਅ ਪਹਿਲਾਂ ਹੀ ਮੇਰੀ ਹੈ।
13"ਮੈਂ ਬਲਦਾਂ ਦਾ ਮਾਸ ਨਹੀਂ ਖਾਂਦਾ ਮੈਂ ਬੱਕਰੀਆਂ ਦਾ ਲਹੂ ਨਹੀਂ ਪੀਂਦਾ।"
14ਇਸ ਲਈ ਹੋਰਨਾਂ ਉਪਾਸਨਾ ਕਰਨ ਵਾਲਿਆਂ ਨਾਲ ਸਾਂਝਾ ਕਰਨ ਲਈ ਆਪਣੇ ਸ਼ੁਕਰਾਨੇ ਦੇ ਚੜ੍ਹਾਵੇ ਲਿਆਵੋ। ਅਤੇ ਪਰਮੇਸ਼ੁਰ ਦੇ ਨਾਲ ਹੋਣ ਲਈ ਆਵੋ। ਤੁਸਾਂ ਸਭ ਤੋਂ ਉੱਚੇ ਪਰਮੇਸ਼ੁਰ ਨੂੰ ਵਾਅਦੇ ਦਿੱਤੇ ਸੀ। ਇਸਲਈ ਉਹ ਚੀਜ਼ਾਂ ਜਿਨ੍ਹਾਂ ਦਾ ਤੁਸੀਂ ਇਕਰਾਰ ਕੀਤਾ ਸੀ ਅਰਪਣ ਕਰੋ।
15ਪਰਮੇਸ਼ੁਰ ਆਖਦਾ ਹੈ, "ਜਦੋਂ ਵੀ ਮੁਸੀਬਤਾਂ ਤੁਹਾਨੂੰ ਘੇਰਨ ਮੈਨੂੰ ਬੁਲਾਓ! ਮੈਂ ਤੁਹਾਡੀ ਸਹਾਇਤਾ ਕਰਾਂਗਾ ਅਤੇ ਫ਼ੇਰ ਤੁਸੀਂ ਮੇਰਾ ਆਦਰ ਕਰ ਸਕਦੇ ਹੋ।"
16ਪਰਮੇਸ਼ੁਰ, ਬਦਕਾਰ ਲੋਕਾਂ ਨੂੰ ਆਖਦਾ ਹੈ, "ਤੁਸੀਂ ਲੋਕੀਂ ਮੇਰੇ ਨੇਮਾਂ ਬਾਰੇ ਗੱਲਾਂ ਕਰਦੇ ਹੋਂ। ਤੁਸੀਂ ਮੇਰੇ ਕਰਾਰ ਬਾਰੇ ਗੱਲਾਂ ਕਰਦੇ ਹੋਂ।
17ਇਸੇ ਲਈ, ਜਦੋਂ ਮੈਂ ਤੁਹਾਨੂੰ ਸਹੀ ਕਰਦਾ ਹਾਂ ਤੁਸੀਂ ਮੈਨੂੰ ਨਫ਼ਰਤ ਕਿਉਂ ਕਰਦੇ ਹੋਂ। ਤੁਸੀਂ ਉਨ੍ਹਾਂ ਗੱਲਾਂ ਨੂੰ ਅਣਡਿੱਠ ਕਿਉਂ ਕਰਦੇ ਹੋਂ ਜੋ ਮੈਂ ਤੁਹਾਨੂੰ ਦੱਸਦਾ ਹਾਂ।"

18ਤੁਸੀਂ ਇੱਕ ਚੋਰ ਨੂੰ ਦੇਖਦੇ ਹੋਂ ਤੇ ਨੱਸ ਕੇ ਉਸ ਦੇ ਨਾਲ ਰਲ ਜਾਂਦੇ ਹੋ। ਅਤੇ ਤੁਸੀਂ ਵਿਭਚਾਰੀਆਂ ਦੇ ਨਾਲ ਸ਼ਾਮਿਲ ਹੋ ਜਾਂਦੇ ਹਨ।
19ਤੁਸੀਂ ਲੋਕੀਂ ਮੰਦੀਆਂ ਗੱਲਾਂ ਆਖਦੇ ਹੋ ਤੇ ਝੂਠ ਬੋਲਦੇ ਹੋਂ।
20ਤੁਸੀਂ ਲਗਾਤਾਰ ਹੋਰਾਂ ਲੋਕਾਂ ਬਾਰੇ, ਆਪਣੇ ਭਰਾਵਾਂ ਬਾਰੇ ਵੀ ਮੰਦੀਆਂ ਗੱਲਾਂ ਆਖਦੇ ਹੋਂ।
21ਤੁਸਾਂ ਇਹ ਮੰਦੇ ਕਾਰੇ ਕੀਤੇ ਅਤੇ ਮੈਂ ਕੁਝ ਨਹੀਂ ਆਖਿਆ। ਇਸਲਈ ਤੁਸਾਂ ਸੋਚਿਆ ਕਿ ਮੈਂ ਤੁਹਾਡੇ ਜਿਹਾ ਹੀ ਹਾਂ। ਅੱਛਾ, ਹੁਣ ਮੈਂ ਲੰਮੇ ਸਮੇਂ ਤੱਕ ਖਾਮੋਸ਼ ਨਹੀਂ ਰਹਾਂਗਾ! ਇਹ ਗੱਲਾਂ ਮੈਂ ਤੁਹਾਨੂੰ ਬਹੁਤ ਸਪਸ਼ਟ ਕਰ ਦਿਆਂਗਾ, ਅਤੇ ਮੈਂ ਤੁਹਾਡੇ ਸਨਮੁਖ ਤੁਹਾਡੇ ਉੱਤੇ ਇਲਜ਼ਾਮ ਲਾਵਾਂਗਾ!
22ਤੁਸੀਂ ਲੋਕ ਪਰਮੇਸ਼ੁਰ ਨੂੰ ਭੁੱਲ ਗਏ ਹੋ। ਇਸ ਲਈ ਇਹ ਚੰਗਾ ਹੈ ਜੇਕਰ ਤੁਸੀਂ ਇਹ ਸਮਝ ਲਵੋ, ਇਸਤੋਂ ਪਹਿਲਾਂ ਕਿ ਮੈਂ ਤੁਹਾਨੂੰ ਪਾੜ ਸੁੱਟਾਂ। ਜਦੋਂ ਇਹ ਹੋਵੇਗਾ, ਕੋਈ ਵੀ ਬੰਦਾ ਤੁਹਾਨੂੰ ਨਹੀਂ ਬਚਾ ਸਕੇਗਾ।
23ਜੇ ਕੋਈ ਬੰਦਾ ਸ਼ੁਕਰਾਨੇ ਦਾ ਚੜ੍ਹਾਵਾ ਪ੍ਰਦਾਨ ਕਰਦਾ ਹੈ ਤਾਂ ਉਹ ਮੇਰੇ ਲਈ ਆਦਰ ਦਰਸਾਉਂਦਾ ਹੈ। ਪਰ ਜੇ ਕੋਈ ਬੰਦਾ ਸਹੀ ਢੰਗ ਨਾਲ ਜਿਉਂਦਾ ਹੈ, ਤਾਂ ਮੈਂ ਉਸ ਨੂੰ ਬਚਾਉਣ ਲਈ ਆਪਣੀ ਸ਼ਕਤੀ ਦਰਸਾਵਾਂਗਾ।"

## ਜ਼ਬੂਰ 51

*ਨਿਰਦੇਸ਼ਕ ਲਈ, ਦਾਊਦ ਦਾ ਇੱਕ ਗੀਤ।*
*ਇਹ ਗੀਤ ਉਸ ਸਮੇਂ ਬਾਰੇ ਹੈ ਜਦੋਂ ਨਾਥਾਨ ਪੈਗੰਬਰ ਦਾਊਦ ਦੇ ਬਖ਼-ਸ਼ਬਾ ਨਾਲ ਗੁਨਾਹ ਤੋਂ ਬਾਅਦ ਦਾਊਦ ਕੋਲ ਜਾਂਦਾ ਹੈ।*

1ਹੇ ਪਰਮੇਸ਼ੁਰ, ਆਪਣੀ ਪਿਆਰ ਭਰੀ ਮਿਹਰ ਕਾਰਣ ਮੇਰੇ ਤੇ ਦਇਆ ਕਰ। ਆਪਣੀ ਮਹਾਨ ਦਇਆ ਕਾਰਣ, ਮੇਰੇ ਸਾਰੇ ਪਾਪ ਮਿਟਾ ਦੇ।
2ਹੇ ਪਰਮੇਸ਼ੁਰ, ਮੇਰਾ ਦੋਸ਼ ਧੋ ਸੁੱਟ। ਮੇਰੇ ਗੁਨਾਹ ਧੋ ਸੁੱਟ, ਮੈਨੂੰ ਇੱਕ ਵਾਰ ਫ਼ੇਰ ਨਿਰਮਲ ਬਣਾ ਦੇ!
3ਮੈਂ ਜਾਣਦਾ ਹਾਂ ਕਿ ਮੈਂ ਗੁਨਾਹ ਕੀਤਾ ਸੀ ਮੈਂ ਹਮੇਸ਼ਾ ਉਨ੍ਹਾਂ ਗੁਨਾਹਾਂ ਨੂੰ ਦੇਖਦਾ ਹਾਂ।
4ਮੈਂ ਉਹੀ ਗੱਲਾਂ ਕੀਤੀਆਂ ਜਿਨ੍ਹਾਂ ਨੂੰ ਤੁਸੀਂ ਗਲਤ ਆਖਦੇ ਹੋਂ। ਹੇ ਪਰਮੇਸ਼ੁਰ ਤੁਸੀਂ ਹੀ ਹੋ ਜਿਸਦੇ ਖ਼ਿਲਾਫ਼ ਮੈਂ ਗੁਨਾਹ ਕੀਤੇ ਸਨ। ਮੈਂ ਇਨ੍ਹਾਂ ਗੱਲਾਂ ਨੂੰ ਲੋਕਾਂ ਦੇ ਜਾਨਣ ਲਈ ਸ੍ਵੀਕਾਰਦਾ ਹਾਂ, ਕਿ ਮੈਂ ਗਲਤ ਸਾਂ ਅਤੇ ਤੁਸੀਂ ਸਹੀ ਸੀ। ਤੁਹਾਡੇ ਨਿਰਣੇ ਨਿਰਪੱਖ ਹਨ।
5ਮੈਂ ਗੁਨਾਹਾਂ ਵਿੱਚ ਜੰਮਿਆ ਸਾਂ, ਅਤੇ ਵਿੱਚ ਹੀ ਮੇਰੀ ਮਾਂ ਨੇ ਮੈਨੂੰ ਗਰਭ ਅੰਦਰ ਧਾਰਣ ਕੀਤਾ ਸੀ।
6ਹੇ ਪਰਮੇਸ਼ੁਰ, ਤੁਸੀਂ ਚਾਹੁੰਦੇ ਹੋ ਕਿ ਮੈਂ ਸੱਚਮੁੱਚ ਤੁਹਾਡਾ ਵਫ਼ਾਦਾਰ ਹੋਵਾਂ ਇਸ ਲਈ ਆਪਣੀ ਸੱਚੀ ਸੂਝ ਮੇਰੇ ਧੁਰ ਅੰਦਰ ਰੱਖੋ।
7ਪਵਿੱਤਰ ਪੌਦੇ ਦੀ ਵਰਤੋਂ ਕਰੋ ਅਤੇ ਗੁਨਾਹ ਮੈਨੂੰ ਸ਼ੁਧ ਬਨਾਉਣ ਦੀ ਰਸਮ ਕਰੋ। ਮੈਨੂੰ ਉਦੋਂ ਤੱਕ ਧੋਵੋ ਜਦੋਂ ਤੱਕ ਮੈਂ ਬਰਫ਼ ਵਾਂਗੂ ਚਿੱਟਾ ਨਾ ਹੋ ਜਾਵਾਂ।
8ਮੈਨੂੰ ਖੁਸ਼ੀ ਪ੍ਰਦਾਨ ਕਰੋ। ਮੈਨੂੰ ਫ਼ੇਰ ਤੋਂ ਖੁਸ਼ ਹੋਣ ਦੀ ਜਾਂਚ ਦੱਸੋ ਉਨ੍ਹਾਂ ਹੱਡੀਆਂ ਨੂੰ ਖੁਸ਼ ਹੋਣ ਦਿਉ ਜਿਨ੍ਹਾਂ ਨੂੰ ਤੁਸਾਂ ਕੁਚਲਿਆ ਸੀ।
9ਹੇ ਪਰਮੇਸ਼ੁਰ ਮੇਰੇ ਗੁਨਾਹਾਂ ਵੱਲ ਨਾ ਤੱਕੋ, ਉਨ੍ਹਾਂ ਸਭ ਨੂੰ ਮਿਟਾ ਦਿਉ।
10ਹੇ ਪਰਮੇਸ਼ੁਰ, ਮੇਰੇ ਅੰਦਰ ਸ਼ੁਧ ਹਿਰਦੇ ਦੀ ਸਾਜਨਾ ਕਰੋ। ਇੱਕ ਵਾਰੀ ਫ਼ੇਰ ਮੇਰੀ ਰੂਹ ਨੂੰ ਮਜ਼ਬੂਤ ਬਣਾ ਦਿਉ!

11ਮੈਨੂੰ ਧੱਕ ਕੇ ਦੂਰ ਨਾ ਕਰੋ। ਅਤੇ ਆਪਣਾ ਪਵਿੱਤਰ ਆਤਮਾ ਮੇਰੇ ਵਿੱਚੋਂ ਨਾ ਖਿੱਚੋ।
12ਤੁਹਾਡੀ ਸਹਾਇਤਾ ਨੇ ਮੈਨੂੰ ਕਿੰਨੀ ਖੁਸ਼ੀ ਦਿੱਤੀ ਹੈ! ਮੈਨੂੰ ਉਹ ਖੁਸ਼ੀ ਫ਼ੇਰ ਦਿਉ। ਮੇਰੀ ਰੂਹ ਨੂੰ ਮਜਬੂਰ ਅਤੇ ਤੁਹਾਡਾ ਹੁਕਮ ਮੰਨਣ ਲਈ ਤੱਤਪਰ ਬਨਾਓ।
13ਮੈਂ ਗੁਨਾਹਗਾਰਾਂ ਨੂੰ ਉਹੀ ਸਿਖਾਵਾਂਗਾ ਜਿਵੇਂ ਤੁਸੀਂ ਚਾਹੁੰਦੇ ਹੋ ਕਿ ਉਹ ਜੀਣ ਅਤੇ ਉਹ ਵਾਪਸ ਤੁਹਾਡੇ ਵੱਲ ਪਰਤਨਗੇ।
14ਹੇ ਪਰਮੇਸ਼ੁਰ, ਮੈਨੂੰ ਸਜਾਏ ਮੌਤ ਤੋਂ ਬਚਾਓ, ਮੇਰੇ ਯਹੋਵਾਹ, ਇਹ ਤੁਸੀਂ ਹੀ ਹੋ ਜੋ ਮੇਰੀ ਰੱਖਿਆ ਕਰਦੇ ਹੋ। ਮੈਨੂੰ ਤੁਹਾਡੀ ਵਫ਼ਾਦਾਰੀ ਬਾਰੇ ਗਾਉਣ ਦਿਉ!
15ਮੇਰੇ ਮਾਲਕ, ਮੈਂ ਆਪਣਾ ਮੂੰਹ ਖੋਲ੍ਹਾਂਗਾ ਅਤੇ ਤੁਹਾਡੀਆਂ ਉਸਤਤਾਂ ਗਾਵਾਂਗਾ!

16ਅਸਲ ਵਿੱਚ ਤੁਹਾਨੂੰ ਬਲੀਆਂ ਨਹੀਂ ਚਾਹੀਦੀਆਂ, ਇਸਲਈ ਮੈਂ ਬਲੀਆਂ ਕਿਉਂ ਚੜ੍ਹਾਉਣੀਆਂ ਚਾਹੀਦੀਆਂ ਜਿਹੜੀਆਂ ਤੈਨੂੰ ਚਾਹੀਦੀਆਂ ਵੀ ਨਹੀਂ।

17ਪਰਮੇਸ਼ੁਰ ਜਿਹੜੀ ਬਲੀ ਚਾਹੁੰਦਾ ਹੈ ਉਹ ਗੁਮਾਨ ਨਾਲ ਨਾ ਭਰੀ ਹੋਈ ਰੂਹ ਹੈ। ਹੇ ਪਰਮੇਸ਼ੁਰ, ਤੁਸੀਂ ਉਸ ਬੰਦੇ ਨੂੰ ਵਾਪਸ ਨਹੀਂ ਮੋੜਦੇ ਜਿਹੜਾ ਲਾਚਾਰ ਅਤੇ ਨਿਮ੍ਰਤਾ ਨਾਲ ਤੁਹਾਡੇ ਕੋਲ ਆਉਂਦਾ ਹੈ।

18ਹੇ ਪਰਮੇਸ਼ੁਰ, ਕਿਰਪਾ ਕਰਕੇ ਸੀਯੋਨ ਨਾਲ ਚੰਗਾ ਹੋ। ਯਰੂਸ਼ਲਮ ਦੀਆਂ ਕੰਧਾਂ ਦੀ ਪੁਨਰ ਉਸਾਰੀ ਕਰੋ।

19ਫ਼ੇਰ ਤੁਸੀਂ ਚੰਗੀਆਂ ਬਲੀਆਂ ਅਤੇ ਅਗਨ ਭੇਟ ਕੀਤੇ ਚੜ੍ਹਾਵਿਆਂ ਨੂੰ ਮਾਣੋਂਗੇ ਅਤੇ ਫ਼ੇਰ ਲੋਕ ਤੁਹਾਡੀ ਜਗਵੇਦੀ ਤੇ ਬਲਦ ਚੜ੍ਹਾਉਣਗੇ।

## ਜ਼ਬੂਰ 52

*ਨਿਰਦੇਸ਼ਕ ਲਈ, ਦਾਊਦ ਦਾ ਇੱਕ ਗੀਤ ਜਦੋਂ ਦੋਏਗ ਅਦੋਮੀ ਦਿਉਗ ਸ਼ਾਊਲ ਕੋਲ ਗਿਆ ਤੇ ਉਸ ਨੂੰ ਦੱਸਿਆ, "ਦਾਊਦ ਅਹੀਮਲਕ ਦੇ ਘਰ ਵਿੱਚ ਹੈ।"*

1ਹੇ ਵੱਡੇ ਆਦਮੀ, ਤੂੰ ਆਪਣੀਆਂ ਕੀਤੀਆਂ ਦੁਸ਼ਟ ਗੱਲਾਂ ਬਾਰੇ ਸ਼ੇਖੀ ਕਿਉਂ ਮਾਰਦਾ ਹੈਂ ? ਤੂੰ ਪਰਮੇਸ਼ੁਰ ਲਈ ਇੱਕ ਨਿਰਾਦਰ ਹੈਂ। ਤੂੰ ਸਾਰਾ ਦਿਨ ਦੁਸ਼ਟ ਗੱਲਾਂ ਕਰਨ ਦੀ ਯੋਜਨਾ ਬਣਾਉਂਦਾ ਹੈਂ।

2ਤੁਸੀਂ ਮੂਰਖਤਾ ਭਰੀਆਂ ਵਿਉਂਤਾ ਬਣਾਉਂਦੇ ਹੋਂ ਅਤੇ ਤੁਹਾਡੀ ਜ਼ੁਬਾਨ ਤੇਜ ਤਰਾਰ ਉਸਤਰੇ ਵਰਗੀ ਹੈ। ਤੁਸੀਂ ਹਰ ਵੇਲੇ ਝੂਠ ਬੋਲਦੇ ਹੋਂ। ਤੁਸੀਂ ਲੋਕਾਂ ਨੂੰ ਧੋਖਾ ਦੇਣ ਦੀ ਕੋਸ਼ਿਸ਼ ਕਰਦੇ ਹੋਂ।

3ਤੁਸੀਂ ਨੇਕੀ ਨਾਲੋਂ ਬਦੀ ਨੂੰ ਵਧੇਰੇ ਪਿਆਰ ਕਰਦੇ ਹੋਂ। ਤੁਸੀਂ ਝੂਠ ਨੂੰ ਸੱਚ ਬੋਲਣ ਨਾਲੋਂ ਵਧੇਰੇ ਪਿਆਰ ਕਰਦੇ ਹੋਂ।

4ਤੁਸੀਂ ਅਤੇ ਤੁਹਾਡੀ ਝੂਠੀ ਜ਼ੁਬਾਨ ਲੋਕਾਂ ਨੂੰ ਦੁੱਖ ਦੇਣਾ ਪਸੰਦ ਕਰਦੀ ਹੈ।

5ਇਸ ਲਈ ਪਰਮੇਸ਼ੁਰ ਤੁਹਾਨੂੰ ਸਦਾ ਲਈ ਬਰਬਾਦ ਕਰ ਦੇਵੇਗਾ! ਉਹ ਤੁਹਾਨੂੰ ਫ਼ੜ ਲਵੇਗਾ ਅਤੇ ਤੁਹਾਨੂੰ ਤੁਹਾਡੇ ਘਰਾਂ ਵਿੱਚੋਂ ਖਿੱਚ ਲਵੇਗਾ, ਜਿਵੇਂ ਕੋਈ ਬੰਦਾ ਪੌਦੇ ਨੂੰ ਜੜਾਂ ਸਮੇਤ ਜ਼ਮੀਨ ਵਿੱਚੋਂ ਪੁਟਦਾ ਹੈ।

6ਨੇਕ ਲੋਕ ਇਸ ਨੂੰ ਦੇਖਣਗੇ ਅਤੇ ਪਰਮੇਸ਼ੁਰ ਤੋਂ ਡਰਨਾ ਅਤੇ ਉਸਦਾ ਆਦਰ ਕਰਨਾ ਸਿੱਖਣਗੇ। ਉਹ ਤੁਹਾਡੇ ਉੱਤੇ ਹੱਸਣਗੇ ਅਤੇ ਆਖਣਗੇ,

7ਦੇਖੋ ਉਸ ਬੰਦੇ ਨਾਲ ਕੀ ਵਾਪਰਿਆ ਹੈ, ਜੋ ਪਰਮੇਸ਼ੁਰ ਤੇ ਟੇਕ ਨਹੀਂ ਰੱਖਦਾ ਸੀ। ਉਸ ਬੰਦੇ ਨੇ ਸੋਚਿਆ ਸੀ ਕਿ ਉਸ ਦੀ ਦੌਲਤ ਤੇ ਉਸਦੇ ਝੂਠ ਉਸਦੀ ਰੱਖਿਆ ਕਰਨਗੇ।

8ਪਰ ਮੈਂ ਜੈਤੂਨ ਦੇ ਇੱਕ ਹਰੇ ਰੁੱਖ ਵਾਂਙ ਹਾਂ ਜਿਹੜਾ ਪਰਮੇਸ਼ੁਰ ਦੇ ਮੰਦਰ ਵਿੱਚ ਉੱਗਿਆ ਹੈ।

9ਹੇ ਪਰਮੇਸ਼ੁਰ, ਮੈਂ ਉਨ੍ਹਾਂ ਗੱਲਾਂ ਲਈ ਤੁਹਾਡੀ ਉਸਤਤਿ ਕਰਦਾ ਹਾਂ ਜੋ ਤੁਸਾਂ ਹਮੇਸ਼ਾ ਕੀਤੀਆਂ ਹਨ। ਮੈਂ ਤੁਹਾਡਾ ਨਾਂ ਤੁਹਾਡੇ ਪੈਰੋਕਾਰਾਂ ਸਾਮ੍ਹਣੇ ਉਚਾਰਾਂਗਾ ਕਿਉਂ ਕਿ ਇਹ ਇੰਨਾ ਚੰਗਾ ਹੈ।

## ਜ਼ਬੂਰ 53

*ਨਿਰਦੇਸ਼ਕ ਲਈ, ਮਹਾਲਥ ਦੀ ਧੁਨੀ। ਦਾਊਦ ਦਾ ਇੱਕ ਧਿਆਨੀ ਗੀਤ।*

1ਇਹ ਸਿਰਫ਼ ਇੱਕ ਦੁਸ਼ਟ ਵਿਅਕਤੀ ਹੀ ਹੈ ਜਿਹੜਾ ਸੋਚਦਾ ਹੈ ਕਿ ਪਰਮੇਸ਼ੁਰ ਮੌਜੂਦ ਨਹੀਂ ਹੈ। ਇਸ ਤਰ੍ਹਾਂ ਦੇ ਲੋਕੀਂ ਭ੍ਰਸ਼ਟ, ਦੁਸ਼ਟ ਅਤੇ ਦੋਖੀ ਹੁੰਦੇ ਹਨ ਅਤੇ ਉਹ ਚੰਗੀਆਂ ਗੱਲਾਂ ਨਹੀਂ ਕਰਦੇ।

2ਸੱਚਮੁੱਚ ਪਰਮੇਸ਼ੁਰ ਸਵਰਗ ਵਿੱਚੋਂ ਸਾਡੇ ਉੱਤੇ ਨਜ਼ਰ ਰੱਖ ਰਿਹਾ ਹੈ। ਪਰਮੇਸ਼ੁਰ ਸਿਆਣੇ ਲੋਕਾਂ ਦੀ ਭਾਲ ਵਿੱਚ ਹੈ ਜਿਹੜੇ ਪਰਮੇਸ਼ੁਰ ਨੂੰ ਭਾਲ ਰਹੇ ਹਨ।

3ਪਰ ਹਰ ਕੋਈ ਪਰਮੇਸ਼ੁਰ ਤੋਂ ਦੂਰ ਹੋਇਆ ਹੈ। ਹਰ ਬੰਦਾ ਬੁਰਾ ਹੈ ਕੋਈ ਵੀ ਬੰਦਾ ਨੇਕੀ ਨਹੀਂ ਕਰਦਾ। ਕੋਈ ਨਹੀਂ, ਇੱਕ ਬੰਦਾ ਵੀ ਨਹੀਂ।

4ਪਰਮੇਸ਼ੁਰ ਆਖਦਾ ਹੈ, "ਅਵੱਸ਼ ਹੀ ਉਹ ਮੰਦੇ ਲੋਕ ਸੱਚ ਜਾਣਦੇ ਨੇ। ਪਰ ਉਹ ਮੇਰੇ ਅੱਗੇ ਅਰਦਾਸ ਨਹੀਂ ਕਰਦੇ। ਮੰਦੇ ਲੋਕ ਮੇਰੇ ਲੋਕਾਂ ਨੂੰ ਬਰਬਾਦ ਕਰਨ ਲਈ ਇਸ ਤਰ੍ਹਾਂ ਤਿਆਰ ਹਨ ਜਿਵੇਂ ਉਹ ਭੋਜਨ ਕਰਨ ਲੱਗੇ ਹੋਣ।"

5ਪਰ ਉਹ ਮੰਦੇ ਲੋਕੀਂ ਇੰਨੇ ਭੈਭੀਤ ਹੋਣਗੇ ਜਿੰਨਾਂ ਉਹ ਪਹਿਲਾਂ ਕਦੀ ਨਹੀਂ ਹੋਏ! ਉਹ ਮੰਦੇ ਲੋਕ ਇਸਰਾਏਲ ਦੇ ਦੁਸ਼ਮਣ ਹਨ। ਪਰਮੇਸ਼ੁਰ ਨੇ ਉਨ੍ਹਾਂ ਮੰਦੇ ਲੋਕਾਂ ਨੂੰ ਤਿਆਗ ਦਿੱਤਾ ਹੈ। ਇਸਲਈ ਪਰਮੇਸ਼ੁਰ ਦੇ ਲੋਕਾਂ ਉਨ੍ਹਾਂ ਨੂੰ ਹਰਾ ਦੇਣਗੇ, ਅਤੇ ਪਰਮੇਸ਼ੁਰ ਉਨ੍ਹਾਂ ਮੰਦੇ ਲੋਕਾਂ ਦੀਆਂ ਹੱਡੀਆਂ ਖ਼ਿਲਾਰ ਦੇਵੇਗਾ।

6ਮੈਂ ਚਾਹੁੰਦਾ ਹਾਂ ਕਿ ਕੋਈ ਇਸਰਾਏਲ ਲਈ ਸੀਯੋਨ ਪਰਬਤ ਤੋਂ ਜਿੱਤ ਲੈ ਕੇ ਆਵੇ! ਉਸ ਸਮੇਂ ਪਰਮੇਸ਼ੁਰ ਆਪਣੇ ਲੋਕਾਂ ਨੂੰ ਦੇਸ਼ ਨਿਕਾਲੇ ਤੋਂ ਵਾਪਸ ਲਿਆਵੇਗਾ। ਯਾਕੂਬ ਖੁਸ਼ੀ ਮਨਾਏਗਾ। ਇਸਰਾਏਲ ਬਹੁਤ ਆਨੰਦਿਤ ਹੋਵੇਗਾ।

## ਜ਼ਬੂਰ 54

*ਨਿਰਦੇਸ਼ਕ ਲਈ, ਸਾਜ਼ਾਂ ਨਾਲ। ਦਾਊਦ ਦੀ ਮਸਕੀਲ, ਉਦੋਂ ਦੀ ਲਿਖੀ ਹੋਈ, ਜਦੋਂ ਜ਼ਿਫ਼ਿਆਂ ਸ਼ਾਊਲ ਕੋਲ ਆਇਆ ਅਤੇ ਆਖਿਆ, "ਸਾਡਾ ਖ਼ਿਆਲ ਹੈ ਕਿ ਦਾਊਦ ਆਪਣੇ ਆਪ ਨੂੰ ਸਾਡੇ ਲੋਕਾਂ ਦਰਮਿਆਨ ਲੁਕੋ ਰਿਹਾ ਹੈ।"*

1ਹੇ ਪਰਮੇਸ਼ੁਰ, ਆਪਣੀ ਤਾਕਤ ਵਰਤੋ ਤੇ ਮੈਨੂੰ ਬਚਾਓ। ਆਪਣੀ ਅਸੀਸ ਦੀ ਸ਼ਕਤੀ ਦੀ ਵਰਤੋਂ ਕਰਕੇ ਮੈਨੂੰ ਮੁਕਤ ਕਰੋ।

2ਹੇ ਪਰਮੇਸ਼ੁਰ, ਮੇਰੀ ਅਰਦਾਸ ਸੁਣੋ, ਉਹ ਗੱਲਾਂ ਸੁਣੋ ਜੋ ਮੈਂ ਆਖਦਾ ਹਾਂ।

3ਉਹ ਅਜਨਬੀ ਜਿਹੜੇ ਪਰਮੇਸ਼ੁਰ ਦੀ ਉਪਾਸਨਾ ਵੀ ਨਹੀਂ ਕਰਦੇ ਮੇਰੇ ਖ਼ਿਲਾਫ਼ ਹੋ ਗਏ ਹਨ। ਉਹ ਤਕੜੇ ਆਦਮੀ ਮੈਨੂੰ ਮਾਰਨ ਦੀ ਕੋਸ਼ਿਸ਼ ਕਰ ਰਹੇ ਹਨ।

4ਦੇਖੋ, ਮੇਰਾ ਪਰਮੇਸ਼ੁਰ ਮੇਰੀ ਸਹਾਇਤਾ ਕਰੇਗਾ। ਮੇਰਾ ਮਾਲਕ ਮੈਨੂੰ ਸਹਾਰਾ ਦੇਣ ਵਾਲਿਆਂ ਵਿੱਚੋਂ ਇੱਕ ਹੈ।

5ਮੇਰਾ ਪਰਮੇਸ਼ੁਰ ਉਨ੍ਹਾਂ ਲੋਕਾਂ ਨੂੰ ਸਜ਼ਾ ਦੇਵੇਗਾ ਜਿਹੜੇ ਮੇਰੇ ਖ਼ਿਲਾਫ਼ ਹੋ ਗਏ ਹਨ। ਪਰਮੇਸ਼ੁਰ ਮੇਰੇ ਨਾਲ ਵਫ਼ਾ ਕਰੇਗਾ, ਤੇ ਉਹ ਉਨ੍ਹਾਂ ਲੋਕਾਂ ਨੂੰ ਬਰਬਾਦ ਕਰ ਦੇਵੇਗਾ।

6ਹੇ ਪਰਮੇਸ਼ੁਰ, ਮੈਂ ਤੁਹਾਨੂੰ ਆਪਣੀ ਮਰਜ਼ੀ ਨਾਲ ਸੁਗਾਤਾਂ ਭੇਟਾ ਕਰਾਂਗਾ। ਹੇ ਯਹੋਵਾਹ, ਮੈਂ ਤੇਰੇ ਚੰਗੇ ਨਾਂ ਦੀ ਉਸਤਤਿ ਕਰਾਂਗਾ।

7ਕਿਉਂ? ਕਿਉਂ ਕਿ ਤੁਸੀਂ ਹੀ ਮੈਨੂੰ ਮੇਰੀਆਂ ਸਾਰੀਆਂ ਮੁਸੀਬਤਾਂ ਤੋਂ ਬਚਾਇਆ। ਮੈਂ ਆਪਣਿਆਂ ਵੈਰੀਆਂ ਨੂੰ ਹਾਰਦਿਆਂ ਦੇਖਿਆ।

## ਜ਼ਬੂਰ 55

*ਨਿਰਦੇਸ਼ਕ ਲਈ, ਸਾਜ਼ਾਂ ਨਾਲ ਦਾਊਦ*
*ਦਾ ਇੱਕ ਧਿਆਨੀ ਗੀਤ।*

1ਹੇ ਪਰਮੇਸ਼ੁਰ, ਮੇਰੀ ਅਰਦਾਸ ਸੁਣ। ਕਿਰਪਾ ਕਰਕੇ ਦਇਆ ਲਈ ਮੇਰੀ ਅਰਦਾਸ ਨੂੰ ਅਣਡਿ ਨਾ ਕਰੋ।

2ਹੇ ਪਰਮੇਸ਼ੁਰ, ਕਿਰਪਾ ਕਰਕੇ ਮੇਰੀ ਪ੍ਰਾਰਥਨਾ ਨੂੰ ਸੁਣੋ ਤੇ ਜਵਾਬ ਦਿਉ। ਮੈਨੂੰ ਤੁਹਾਡੇ ਨਾਲ ਗੱਲ ਕਰਨ ਦਿਉ ਅਤੇ ਤੁਹਾਨੂੰ ਆਪਣੀਆਂ ਸ਼ਿਕਾਇਤਾਂ ਦੱਸਣ ਦਿਉ।

3ਮੇਰੇ ਵੈਰੀਆਂ ਨੇ ਮੈਨੂੰ ਮੰਦਾ ਆਖਿਆ। ਉਹ ਬਦਚਲਣ ਬੰਦਾ ਮੇਰੇ ਉੱਤੇ ਚੀਕਿਆ। ਮੇਰੇ ਵੈਰੀ ਕ੍ਰੋਧ ਵਿੱਚ ਸਨ ਤੇ ਉਨ੍ਹਾਂ ਨੇ ਮੇਰੇ ਉੱਤੇ ਹਮਲਾ ਕੀਤਾ। ਉਨ੍ਹਾਂ ਨੇ ਮੇਰੇ ਉੱਤੇ ਮੁਸੀਬਤਾਂ ਦੇ ਪਹਾੜ ਲਿਆਂਦੇ।

4ਮੇਰਾ ਦਿਲ ਮੇਰੇ ਅੰਦਰ ਬੁਰੀ ਤਰ੍ਹਾਂ ਧੜਕ ਰਿਹਾ ਹੈ। ਮੈਂ ਮੌਤ ਕੋਲੋਂ ਸਹਿਮ ਗਿਆ ਹਾਂ।

5ਮੈਂ ਸਹਿਮਿਆ ਹਾਂ ਤੇ ਕੰਬ ਰਿਹਾ ਹਾਂ। ਮੈਂ ਭੈਭੀਤ ਹਾਂ।

6ਹਾਇ, ਜੇ ਕਿਧਰੇ ਮੇਰੇ ਕਬੂਤਰੀ ਵਾਂਙ ਖੰਭ ਹੁੰਦੇ। ਮੈਂ ਦੂਰ ਉੱਡ ਜਾਂਦਾ ਤੇ ਸਕੂਨ ਲਈ ਥਾਂ ਲੱਭ ਲੈਂਦਾ।

7ਮੈਂ ਦੂਰ ਬਹੁਤ ਦੂਰ ਮਾਰੂਥਲ ਅੰਦਰ ਚਲਿਆ ਜਾਂਦਾ।

8ਮੈਂ ਦੌੜ ਜਾਂਦਾ ਮੈਂ ਬਚ ਨਿਕਲਦਾ ਮੈਂ ਮੁਸੀਬਤਾਂ ਦੇ ਇਸ ਤੂਫ਼ਾਨ ਤੋਂ ਦੂਰ ਨੱਸ ਜਾਂਦਾ।

9-10ਮੇਰੇ ਮਾਲਕ ਇਨ੍ਹਾਂ ਦੇ ਝੂਠ ਨੂੰ ਰੋਕੋ। ਮੈਂ ਇਸ ਸ਼ਹਿਰ ਅੰਦਰ ਹਿੰਸਾ ਅਤੇ ਲੜਾਈ ਦੇਖਦਾ ਹਾਂ। ਰਾਤ ਦਿਨ ਹਰ ਇਲਾਕੇ ਵਿੱਚ ਸ਼ਹਿਰ, ਜ਼ੁਰਮ ਅਤੇ ਬਦਨਾਮੀ ਨਾਲ ਭਰਿਆ ਪਿਆ ਹੈ।

11ਮੁਹੱਲਿਆਂ ਵਿੱਚ ਬਹੁਤ ਹੀ ਜੁਰਮ ਹੁੰਦਾ ਹੈ। ਲੋਕ ਹਰ ਥਾਂ ਝੂਠ ਬੋਲਦੇ ਹਨ ਤੇ ਧੋਖਾ ਦਿੰਦੇ ਹਨ।

12ਜੇ ਕੋਈ ਵੈਰੀ ਮੇਰੀ ਬੇਇੱਜ਼ਤੀ ਕਰਨ ਵਾਲਾ ਹੁੰਦਾ, ਮੈਂ ਬਰਦਾਸ਼ਤ ਕਰ ਸਕਦਾ ਹਾਂ। ਜੇ ਵੈਰੀ ਮੇਰੇ ਉੱਪਰ ਹਮਲਾਵਰ ਹੁੰਦੇ ਮੈਂ ਛੁਪ ਸਕਦਾ ਸਾਂ।

13ਪਰ ਇਹ ਤਾਂ ਤੁਸੀਂ ਹੋ, ਮੇਰੇ ਸਾਥੀ ਮੇਰੇ ਸੋਹਿਯੋਗੀ ਮੇਰੇ ਮਿੱਤਰ, ਤੁਸੀਂ ਹੀ ਮੈਨੂੰ ਤਕਲੀਫ਼ਾਂ ਦੇ ਰਹੇ ਹੋਂ।

14ਅਸੀਂ ਇੱਕ ਦੂਸਰੇ ਨਾਲ ਭੇਤ ਸਾਂਝੇ ਕਰਦੇ ਹੁੰਦੇ ਸਾਂ, ਜਦੋਂ ਅਸੀਂ ਭੀੜਾਂ ਵਿੱਚ ਤੁਰਕੇ ਇਕੱਠੇ ਪਰਮੇਸ਼ੁਰ ਦੇ ਮੰਦਰ ਵੱਲ ਜਾਂਦੇ ਸਾਂ।

15ਮੈਂ ਚਾਹੁੰਦਾ ਹਾਂ ਕਿ ਮੌਤ ਮੇਰੇ ਵੈਰੀਆਂ ਨੂੰ ਹੈਰਾਨ ਕਰ ਦੇਵੇ! ਮੈਂ ਚਾਹੁੰਦਾ ਹਾਂ ਕਿ ਧਰਤ ਦਾ ਮੂੰਹ ਖੁਲ੍ਹ ਜਾਵੇ ਤੇ ਉਹ ਉਨ੍ਹਾਂ ਨੂੰ ਜਿਉਂਦਿਆਂ ਨਿਗਲ ਲਵੇ। ਕਿਉਂ? ਕਿਉਂ ਕਿ ਉਹ ਇਕੱਠੇ ਅਜਿਹੀਆਂ ਭਿਆਨਕ ਗੱਲਾਂ ਦੀਆਂ ਵਿਉਂਤਾਂ ਬਣਾਉਂਦੇ ਹਨ।

16ਮੈਂ ਪਰਮੇਸ਼ੁਰ ਨੂੰ ਸਹਾਇਤਾ ਲਈ ਬੁਲਾਵਾਂਗਾ, ਯਹੋਵਾਹ ਮੈਨੂੰ ਉੱਤਰ ਦੇਵੇਗਾ।

17ਮੈਂ ਪਰਮੇਸ਼ੁਰ ਨਾਲ ਸ਼ਾਮ, ਸਵੇਰੇ ਅਤੇ ਦੁਪਿਹਰ ਨੂੰ ਗੱਲ ਕਰਦਾ ਹਾਂ। ਮੈਂ ਉਸ ਨੂੰ ਆਪਣੀ ਤਕਲੀਫ਼ ਬਾਰੇ ਦੱਸਦਾ ਹਾਂ, ਤੇ ਉਹ ਮੇਰੀ ਗੱਲ ਸੁਣਦਾ ਹੈ।

18ਮੈਂ ਬਹੁਤ ਲੜਾਈਆਂ ਵਿੱਚ ਲੜਿਆ ਹਾਂ। ਪਰ ਪਰਮੇਸ਼ੁਰ ਨੇ ਸਦਾ ਮੈਨੂੰ ਬਚਾਇਆ ਹੈ ਤੇ ਸੁਰੱਖਿਅਤ ਵਾਪਸ ਲਿਆਂਦਾ ਹੈ।

19ਪਰਮੇਸ਼ੁਰ ਮੇਰੀ ਗੱਲ ਸੁਣਦਾ ਹੈ। ਸਦੀਵੀ ਰਾਜਾ ਮੇਰੀ ਸਹਾਇਤਾ ਕਰੇਗਾ।

20ਮੇਰੇ ਵੈਰੀ ਆਪਣਾ ਜੀਵਨ ਢੱਗ ਨਹੀਂ ਬਦਲਣਗੇ, ਉਹ ਪਰਮੇਸ਼ੁਰ ਕੋਲੋਂ ਨਹੀਂ ਡਰਨਗੇ ਤੇ ਨਾ ਆਦਰ ਕਰਨਗੇ।

21ਮੇਰੇ ਵੈਰੀਆਂ ਨੇ ਆਪਣੇ ਹੀ ਦੋਸਤਾਂ ਉੱਪਰ ਹਮਲਾ ਕੀਤਾ। ਉਹ ਉਹੋ ਗੱਲਾਂ ਨਹੀਂ ਕਰਦੇ ਜਿਨ੍ਹਾਂ ਬਾਰੇ ਉਹ ਸਹਿਮਤ ਹੁੰਦੇ ਹਨ।

22ਮੇਰੇ ਵੈਰੀ ਅਸਲ ਵਿੱਚ ਬਹੁਤ ਖੁਸ਼ਾਮਦੀ ਗਾਲੜੀ ਹਨ; ਉਹ ਸ਼ਾਂਤੀ ਬਾਰੇ ਗੱਲਾਂ ਕਰਦੇ ਹਨ, ਪਰ ਅਸਲੀਅਤ ਵਿੱਚ ਉਹ ਯੁੱਧ ਲਈ ਵਿਉਂਤਾ ਘੜਦੇ ਹਨ। ਉਨ੍ਹਾਂ ਦੇ ਸ਼ਬਦ ਤੇਲ ਵਰਗੇ ਚਿਕਨੇ ਹਨ ਪਰ ਉਹ ਸ਼ਬਦ ਚਾਕੂ ਵਾਂਙ ਹਮਲਾ ਕਰਦੇ ਹਨ।

23ਆਪਣੇ ਫ਼ਿਕਰ ਯਹੋਵਾਹ ਨੂੰ ਸੌਂਪ ਦਿਉ ਤੇ ਉਹ ਤੁਹਾਡਾ ਧਿਆਨ ਰੱਖੇਗਾ। ਯਹੋਵਾਹ ਕਦੀ ਵੀ ਚੰਗੇ ਲੋਕਾਂ ਨੂੰ ਹਾਰਨ ਨਹੀਂ ਦੇਵੇਗਾ।

24ਹੇ ਪਰਮੇਸ਼ੁਰ, ਆਪਣੇ ਕਰਾਰ ਦੇ ਮੁਤਾਬਕ, ਤੂੰ ਉਨ੍ਹਾਂ ਝੂਠਿਆਂ ਅਤੇ ਕਾਤਲਾਂ ਨੂੰ ਉਨ੍ਹਾਂ ਦੀ ਅੱਧੀ ਜ਼ਿੰਦਗੀ ਮੁਕਣ ਤੋਂ ਵੀ ਪਹਿਲਾਂ ਹੀ ਕਬਰਾਂ ਵਿੱਚ ਭੇਜ। ਜਿੱਥੋਂ ਤੱਕ ਮੇਰਾ ਸਵਾਲ ਹੈ ਮੈਨੂੰ ਤੇਰੇ ਤੇ ਭਰੋਸਾ ਹੈ ਕਿ ਤੂੰ ਮੈਨੂੰ ਬਚਾਵੇਂਗਾ।

## ਜ਼ਬੂਰ 56

*ਨਿਰਦੇਸ਼ਕ ਲਈ, ਧੁਨੀ ਨੂੰ "ਉੱਕ ਦੇ ਰੁੱਖ ਤੇ ਬੈਠੀ ਘੁੱਗੀ।" ਦਾਊਦ*
*ਦਾ ਉਸ ਵੇਲੇ ਦਾ ਇੱਕ ਧਿਆਨੀ ਗੀਤ, ਜਦੋਂ ਫ਼ਲਿਸਤੀਆਂ*
*ਨੇ ਉਸ ਨੂੰ ਗਥ ਵਿੱਚ ਫ਼ੜ ਲਿਆ ਸੀ।*

1ਹੇ ਪਰਮੇਸ਼ੁਰ ਲੋਕਾਂ ਨੇ ਮੇਰੇ ਉੱਤੇ ਹਮਲਾ ਕੀਤਾ ਹੈ, ਇਸਲਈ ਮੇਰੇ ਉੱਪਰ ਮਿਹਰ ਕਰੋ। ਉਹ ਲਗਾਤਾਰ ਮੇਰਾ ਪਿੱਛਾ ਕਰਦੇ ਰਹੇ ਨੇ ਅਤੇ ਮੇਰੇ ਤੇ ਹਮਲਾ ਕਰਦੇ ਰਹੇ ਹਨ।

2ਮੇਰੇ ਵੈਰੀ ਬਾਰ ਬਾਰ ਹਮਲਾ ਕਰਦੇ ਨੇ। ਉਹ ਜਿਹੜੇ ਮੇਰੇ ਵਿਰੋਧੀ ਹਨ ਉੱਪਰੋਂ ਮੇਰੇ ਉੱਤੇ ਹਮਲਾ ਕਰਦੇ ਹਨ। ਉਹ ਬਹੁਤ ਸਾਰੇ ਹਨ।

3ਜਦੋਂ ਮੈਂ ਭੈਭੀਤ ਹੁੰਦਾ ਹਾਂ, ਮੈਂ ਤੁਹਾਡੇ ਵਿੱਚ ਯਕੀਨ ਰੱਖਦਾ ਹਾਂ।

4ਹੇ ਪਰਮੇਸ਼ੁਰ, ਮੈਂ ਤੁਹਾਡੇ ਉੱਤੇ ਵਿਸ਼ਵਾਸ ਕਰਦਾ ਹਾਂ ਇਸਲਈ ਮੈਂ ਉਨ੍ਹਾਂ ਗੱਲਾਂ ਤੋਂ ਨਿਰਭੈ ਹਾਂ ਜੋ ਲੋਕੀ ਮੇਰੇ ਨਾਲ ਕਰ ਸਕਦੇ ਹਨ। ਮੈਂ ਪਰਮੇਸ਼ੁਰ ਦੀ ਮੇਰੇ ਨਾਲ ਕੀਤੇ ਵਾਅਦੇ ਲਈ ਉਸਤਤਿ ਕਰਦਾ ਹਾਂ।

5ਮੇਰੇ ਵੈਰੀ ਸਦਾ ਮੇਰੇ ਸ਼ਬਦਾਂ ਨੂੰ ਤੋੜਦੇ ਮਰੋੜਦੇ ਰਹਿੰਦੇ ਹਨ। ਉਹ ਸਦਾ ਮੇਰੇ ਵਿਰੁਧ ਵਿਉਂਤਾ ਬਣਾਉਂਦੇ ਰਹਿੰਦੇ ਹਨ।

6ਉਹ ਇਕੱਠੇ ਛੁਪ ਜਾਂਦੇ ਨੇ ਤੇ ਮੇਰੀ ਹਰ ਹਰਕਤ ਦੀ ਨਿਗਰਾਨੀ ਕਰਦੇ ਹਨ, ਇਹ ਉਮੀਦ ਕਰਦੇ ਹਨ ਕਿ ਕਿਸੇ ਤਰ੍ਹਾਂ ਮੈਨੂੰ ਮਾਰ ਸਕਣ।

7ਹੇ ਪਰਮੇਸ਼ੁਰ, ਉਨ੍ਹਾਂ ਨੂੰ ਉਨ੍ਹਾਂ ਦੇ ਮੰਦਿਆਂ ਕਾਰਿਆਂ ਕਾਰਣ ਦੂਰ ਭਜਾ ਦਿਉ ਉਨ੍ਹਾਂ ਨੂੰ ਵਿਦੇਸ਼ੀ ਕੌਮਾਂ ਦਾ ਗੁੱਸਾ ਝੱਲਣ ਲਈ ਦੂਰ ਭੇਜ ਦੇ।

8ਤੁਸੀਂ ਮੇਰੀ ਪੀੜਾ ਵੇਖੀ ਹੈ। ਤੁਸੀਂ ਜਾਣਦੇ ਹੋਂ, ਮੈਂ ਕਿੰਨਾ ਰੋਇਆ ਹਾਂ। ਤੁਸੀਂ ਮੇਰੇ ਸਾਰੇ ਹੰਝੂਆਂ ਦਾ ਹਿਸਾਬ ਰੱਖਿਆ ਹੋਵੇਗਾ।

9ਇਸੇ ਲਈ ਮੇਰੇ ਵੈਰੀਆਂ ਨੂੰ ਹਰਾ ਦਿਉ ਜਦੋਂ ਮੈਂ ਸਹਾਇਤਾ ਲਈ ਤੁਹਾਨੂੰ ਆਵਾਜ਼ ਦਿਆਂ। ਮੈਂ ਜਾਣਦਾ ਹਾਂ ਕਿ ਤੁਸੀਂ ਇਵੇਂ ਕਰ ਸਕਦੇ ਹੋਂ। ਤੁਸੀਂ ਪਰਮੇਸ਼ੁਰ ਹੋਂ।

10ਮੈਂ ਪਰਮੇਸ਼ੁਰ ਦੀ ਉਸਦੇ ਵਾਅਦੇ ਲਈ ਉਸਤਤਿ ਕਰਾਂਗਾ, ਮੈਂ ਯਹੋਵਾਹ ਦੀ ਉਸ ਵੱਲੋਂ ਦਿੱਤੇ ਵਾਅਦੇ ਲਈ ਉਸਤਤਿ ਕਰਦਾ ਹਾਂ।

11ਮੈਂ ਪਰਮੇਸ਼ੁਰ ਵਿੱਚ ਯਕੀਨ ਰੱਖਦਾ ਹਾਂ, ਇਸੇ ਲਈ, ਮੈਂ ਉਨ੍ਹਾਂ ਗੱਲਾਂ ਤੋਂ ਨਹੀਂ ਡਰਦਾ ਜੋ ਲੋਕੀਂ ਮੇਰੇ ਨਾਲ ਕਰ ਸਕਦੇ ਹਨ।

12ਹੇ ਪਰਮੇਸ਼ੁਰ, ਮੈਂ ਤੁਹਾਨੂੰ ਖਾਸ ਵਾਅਦੇ ਦਿੱਤੇ। ਤੇ ਮੈਂ ਉਹੀ ਕਰਾਂਗਾ ਜਿਸਦਾ ਮੈਂ ਵਾਅਦਾ ਕੀਤਾ।

13ਕਿਉਂ? ਕਿਉਂ ਕਿ ਤੁਸੀਂ ਮੈਨੂੰ ਮੌਤ ਕੋਲੋਂ ਬਚਾਇਆ। ਤੁਸੀਂ ਮੈਨੂੰ ਹਾਰਨ ਤੋਂ ਬਚਾਈ ਰੱਖਿਆ। ਤਾਂ ਜੋ ਮੈਂ ਆਪਣੀ ਬਾਕੀ ਦੀ ਜ਼ਿੰਦਗੀ ਵਿੱਚ ਤੁਹਾਡੀ ਸੇਵਾ ਕਰ ਸਕਾਂ।

## ਜ਼ਬੂਰ 57

*ਨਿਰਦੇਸ਼ਕ ਲਈ, "ਬਰਬਾਦ ਨਾ ਕਰੋ" ਧੁਨੀ ਨੂੰ। ਦਾਊਦ ਦਾ ਉਸ ਵੇਲੇ ਦਾ ਇੱਕ ਧਿਆਨੀ ਗੀਤ ਜਦੋਂ ਉਹ ਸ਼ਾਊਲ ਦੀ ਗੁਫ਼ਾ ਵਿੱਚੋਂ ਬਚ ਨਿਕਲਿਆ।*

1ਹੇ ਪਰਮੇਸ਼ੁਰ, ਮੇਰੇ ਉੱਪਰ ਮਿਹਰ ਕਰੋ। ਦਯਾਵਾਨ ਹੋਵੋ, ਕਿਉਂ ਕਿ ਮੇਰੀ ਰੂਹ ਨੂੰ ਤੁਹਾਡੇ ਉੱਤੇ ਵਿਸ਼ਵਾਸ ਹੈ। ਮੈਂ ਉਨਾਂ ਚਿਰ ਤੁਹਾਡੇ ਵਿੱਚ ਸ਼ਰਨ ਲਵਾਂਗਾ ਜਿੰਨਾਂ ਚਿਰ ਮੁਸੀਬਤਾਂ ਨਹੀਂ ਮੁੱਕ ਜਾਂਦੀਆਂ।

2ਮੈਂ ਸਭ ਤੋਂ ਉੱਚੇ ਪਰਮੇਸ਼ੁਰ ਨੂੰ ਸਹਾਇਤਾ ਲਈ ਪ੍ਰਾਰਥਨਾ ਕਰਦਾ ਹਾਂ। ਅੱਤ ਉੱਚ ਪਰਮੇਸ਼ੁਰ, ਪੂਰੀ ਤਰ੍ਹਾਂ ਮੇਰਾ ਖਿਆਲ ਰੱਖਦਾ ਹੈ।

3ਉਹ ਸਵਰਗ ਵਿੱਚੋਂ, ਮੇਰੀ ਸਹਾਇਤਾ ਕਰਦਾ ਤੇ ਮੈਨੂੰ ਬਚਾਉਂਦਾ ਹੈ। ਉਸ ਨੇ ਉਨ੍ਹਾਂ ਲੋਕਾਂ ਨੂੰ ਹਰਾਇਆ ਜੋ ਮੈਨੂੰ ਦੁੱਖ ਦਿੰਦੇ ਹਨ। ਪਰਮੇਸ਼ੁਰ ਆਪਣਾ ਸੱਚਾ ਪਿਆਰ ਮੇਰੇ ਲਈ ਦਰਸ਼ਾਉਂਦਾ ਹੈ।

4ਮੇਰੀ ਜ਼ਿੰਦਗੀ ਖਤਰੇ ਵਿੱਚ ਹੈ। ਮੈਂ ਮੇਰੇ ਵੈਰੀਆਂ ਦੁਆਰਾ ਘਿਰਿਆ ਹੋਇਆ ਹਾਂ। ਉਹ ਆਦਮ ਖੋਰ ਸ਼ੇਰਾਂ ਵਰਗੇ ਹਨ, ਉਨ੍ਹਾਂ ਦੇ ਦੰਦ ਤੀਰਾਂ ਅਤੇ ਨੇਜ਼ਿਆਂ ਨਾਲੋਂ ਵੀ ਤਿੱਖੇ ਹਨ, ਉਨ੍ਹਾਂ ਦੀਆਂ ਜੀਭਾਂ ਇੱਕ ਤਲਵਾਰ ਜਿੰਨੀਆਂ ਤਿੱਖੀਆਂ ਹਨ।

5ਹੇ ਪਰਮੇਸ਼ੁਰ, ਤੁਸੀਂ ਆਕਾਸ਼ ਨਾਲੋਂ ਉੱਚੇ ਹੋਂ। ਤੁਹਾਡੀ ਸ਼ਾਨ ਧਰਤ ਉੱਤੇ ਫ਼ੈਲੀ ਹੋਈ ਹੈ।

6ਮੇਰੇ ਵੈਰੀਆਂ ਨੇ ਮੇਰੇ ਲਈ ਜਾਲ ਵਿਛਾਇਆ ਹੈ ਉਹ ਮੈਨੂੰ ਫ਼ਸਾਉਣ ਦੀ ਕੋਸ਼ਿਸ਼ ਵਿੱਚ ਹਨ। ਉਨ੍ਹਾਂ ਨੇ ਮੇਰੇ ਡਿੱਗਣ ਲਈ ਡੂੰਘਾ ਟੋਆ ਪੁੱਟਿਆ ਹੈ, ਪਰ ਉਹ ਖੁਦ ਹੀ ਇਸ ਵਿੱਚ ਡਿੱਗ ਪਏ ਹਨ।

7ਪਰ ਪਰਮੇਸ਼ੁਰ ਮੈਨੂੰ ਬਚਾਕੇ ਰੱਖੇਗਾ। ਉਹ ਮੈਨੂੰ ਬਹਾਦਰ ਬਣਾਵੇਗਾ। ਮੈਂ ਉਸਦੀ ਉਸਤਤਿ ਗਾਵਾਂਗਾ।

8ਮੇਰੀ ਆਤਮਾ ਜਾਗ ਪੈ। ਸਾਜ਼ੋ ਤੇ ਸਾਰੰਗੀਓ ਆਪਣਾ ਸੰਗੀਤ ਸ਼ੁਰੂ ਕਰੋ! ਆਓ ਸਵੇਰ ਨੂੰ ਜਗਾਈਏ।

9ਮੇਰੇ ਮਾਲਕ ਮੈਂ ਤੁਹਾਡੀ ਸਾਰਿਆਂ ਲਈ ਉਸਤਤਿ ਕਰਦਾ ਹਾਂ। ਮੈਂ ਹਰ ਇੱਕ ਕੌਮ ਲਈ ਤੁਹਾਡੀ ਉਸਤਤਿ ਦੇ ਗੀਤ ਗਾਉਂਦਾ ਹਾਂ।

10ਤੁਹਾਡਾ ਸੱਚਾ ਪਿਆਰ ਆਕਾਸ਼ ਦੇ ਸਭ ਤੋਂ ਉੱਚੇ ਪਰਬਤ ਨਾਲੋਂ ਵੀ ਉਚੇਰਾ ਹੈ।

11ਪਰਮੇਸ਼ੁਰ ਆਕਾਸ਼ਾਂ ਨਾਲੋਂ ਵੀ ਉੱਚਾ ਹੈ। ਉਸਦੀ ਸ਼ਾਨ ਧਰਤ ਨੂੰ ਕੱਜਦੀ ਹੈ।

## ਜ਼ਬੂਰ 58

*ਨਿਰਦੇਸ਼ਕ ਲਈ, ਧੁਨੀ "ਬਰਬਾਦ ਨਾ ਕਰੋ" ਵਾਲੀ, ਦਾਊਦ ਦਾ ਇੱਕ ਧਿਆਨੀ ਗੀਤ।*

1ਹੇ ਨਿਆਂਕਾਰੋ, ਤੁਸੀਂ ਆਪਣੇ ਨਿਰਣਿਆਂ ਵਿੱਚ ਨਿਰਪੱਖ ਨਹੀਂ ਹੋ। ਤੁਸੀਂ ਲੋਕਾਂ ਦਾ ਨਿਆਂ ਨਿਰਪੱਖਤਾ ਨਾਲ ਨਹੀਂ ਕਰਦੇ।

2ਨਹੀਂ, ਤੁਸੀਂ ਸਿਰਫ਼ ਬਦੀਆਂ ਬਾਰੇ ਸੋਚਦੇ ਹੋ। ਤੁਸੀਂ ਇਸ ਦੇਸ਼ ਵਿੱਚ ਹਿੰਸਕ ਜੁਰਮ ਕਰਦੇ ਹੋ।

3ਉਨ੍ਹਾਂ ਬਦਕਾਰ ਬੰਦਿਆਂ ਨੇ ਮੰਦੇ ਕਾਰੇ ਜਨਮ ਤੋਂ ਹੀ ਸ਼ੁਰੂ ਕਰ ਦਿੱਤੇ ਸਨ। ਜਨਮ ਤੋਂ ਹੀ ਉਹ ਝੂਠੇ ਹਨ।

4ਉਨ੍ਹਾਂ ਦਾ ਕ੍ਰੋਧ ਉਨਾਂ ਹੀ ਖਤਰਨਾਕ ਹੈ ਜਿੰਨਾਂ ਸੱਪ ਦਾ ਜ਼ਹਿਰ ਹੁੰਦਾ ਹੈ। ਤੇ ਉਹ ਫ਼ਨੀਅਰ ਵਾਂਗਰਾਂ ਨਹੀਂ ਸੁਣ ਸਕਦੇ ਉਹ ਸੱਚ ਨੂੰ ਸੁਨਣ ਤੋਂ ਇਨਕਾਰ ਕਰਦੇ ਹਨ।

5ਫ਼ਨੀਅਰ ਸਪੇਰਿਆਂ ਦਾ ਗੀਤ ਜਾਂ ਸੰਗੀਤ ਨਹੀਂ ਸੁਣ ਸਕਦੇ। ਅਤੇ ਉਹ ਮੰਦੇ ਆਦਮੀ ਵੀ ਉਨ੍ਹਾਂ ਵਰਗੇ ਹੀ ਹਨ ਜਦੋਂ ਉਹ ਮੰਦੀਆਂ ਵਿਉਂਤਾਂ ਬਣਾਉਂਦੇ ਹਨ।

6ਹੇ ਯਹੋਵਾਹ ਉਹ ਲੋਕ ਬੱਬਰ ਸ਼ੇਰਾਂ ਵਰਗੇ ਹਨ। ਇਸ ਲਈ ਯਹੋਵਾਹ ਉਨ੍ਹਾਂ ਦੇ ਦੰਦ ਤੋੜ ਦਿਉ।

7ਉਹ ਲੋਕ ਨਾਲਿਆਂ ਵਿੱਚੋਂ ਪਾਣੀ ਵਾਂਙ ਅਲੋਪ ਹੋ ਜਾਣ। ਉਨ੍ਹਾਂ ਨੂੰ ਜੰਗਲੀ ਘਾਹ ਦੇ ਵਾਂਙ ਕੁਚਲੇ ਜਾਣ ਦਿਉ।

8ਉਨ੍ਹਾਂ ਨੂੰ ਪਿਘਲ ਜਾਣ ਦਿਉ ਜਿਵੇਂ ਕਿ ਉਹ ਘੋਗਿਆਂ ਵਾਂਙ ਤੁਰਦੇ ਹਨ। ਉਨ੍ਹਾਂ ਨੂੰ ਉਸ ਬੱਚੇ ਵਾਂਙ ਸੂਰਜ ਦੀ ਰੌਸ਼ਨੀ ਨਾ ਵੇਖਣ ਦਿਉ ਜਿਹੜਾ ਮੁਰਦਾ ਜੰਮਿਆ ਸੀ।

9ਉਨ੍ਹਾਂ ਨੂੰ ਕੰਡਿਆਂ ਵਾਂਙ ਛੇਤੀ ਤਬਾਹ ਹੋ ਜਾਣ ਦਿਉ। ਜਿਹੜੇ ਅੱਗ ਉੱਤੇ ਰੱਖੇ ਭਾਂਡੇ ਨੂੰ ਗਰਮ ਕਰਨ ਲਈ ਬਹੁਤ ਛੇਤੀ ਮੱਚਦੇ ਹਨ।

10ਇੱਕ ਚੰਗਾ ਵਿਅਕਤੀ ਉਦੋਂ ਬਹੁਤ ਖੁਸ਼ ਹੋਵੇਗਾ ਜਦੋਂ ਉਹ ਦੁਸ਼ਟ ਲੋਕਾਂ ਨੂੰ ਉਨ੍ਹਾਂ ਦੀਆਂ ਦੁਸ਼ਟ ਕਰਨੀਆਂ ਲਈ ਜਿਹੜੀਆਂ ਉਨ੍ਹਾਂ ਨੇ ਕੀਤੀਆਂ, ਦੰਡ ਮਿਲਦਿਆਂ ਵੇਖੂਗਾ। ਉਹ

ਇੱਕ ਸਿਪਾਹੀ ਦੀ ਤਰ੍ਹਾਂ ਹੋਵੇਗਾ ਜਿਸਨੇ ਆਪਣੇ ਸਾਰੇ ਵੈਰੀਆਂ
ਨੂੰ ਹਰਾ ਦਿੱਤਾ ਸੀ।
11ਜਦੋਂ ਉਹ ਵਾਪਰੇਗਾ, ਲੋਕ ਆਖਣਗੇ: "ਚੰਗੇ ਲੋਕਾਂ ਨੂੰ
ਸੱਚਮੁੱਚ ਇਨਾਮ ਦਿੱਤਾ ਗਿਆ ਹੈ। ਇੱਥੇ ਸੱਚ ਮੁੱਚ ਦੁਨੀਆਂ ਦਾ
ਨਿਰਣਾ ਕਰਨ ਵਾਲਾ ਪਰਮੇਸ਼ੁਰ ਮੌਜੂਦ ਹੈ।"

## ਜ਼ਬੂਰ 59

*ਨਿਰਦੇਸ਼ਕ ਲਈ, "ਬਰਬਾਦ ਨਾ ਕਰੋ" ਵਾਲੀ, ਦਾਊਦ ਦਾ ਉਸ ਵੇਲੇ ਦਾ ਇੱਕ ਧਿਆਨੀ ਗੀਤ। ਜਦੋਂ ਸ਼ਾਊਲ ਨੇ ਲੋਕਾਂਨੂੰ ਦਾਊਦ ਦੇ ਘਰ ਦੇ ਨਿਗਰਾਨੀ ਕਰਨ ਅਤੇ ਉਸ ਨੂੰ ਮਾਰਨ ਦੀ ਕੋਸ਼ਿਸ਼ ਕਰਨ ਲਈ ਭੇਜਿਆ ਸੀ।*

1ਹੇ ਪਰਮੇਸ਼ੁਰ, ਮੈਨੂੰ ਮੇਰੇ ਵੈਰੀਆਂ ਕੋਲੋਂ ਬਚਾ ਲੈ। ਉਨ੍ਹਾਂ ਲੋਕਾਂ
ਨੂੰ ਹਰਾਉਣ ਵਿੱਚ ਮੇਰੀ ਸਹਾਇਤਾ ਕਰੋ ਜਿਹੜੇ ਮੇਰੇ ਨਾਲ
ਲੜਨ ਲਈ ਆਏ ਹਨ।
2ਮੈਨੂੰ ਉਨ੍ਹਾਂ ਲੋਕਾਂ ਕੋਲੋਂ ਬਚਾਓ ਜਿਹੜੇ ਮੰਦੇ ਕਾਰੇ ਕਰਦੇ
ਹਨ। ਮੇਨੂੰ ਉਨ੍ਹਾਂ ਕਾਤਲਾਂ ਕੋਲੋਂ ਬਚਾਓ।
3ਦੇਖੋ, ਤਕੜੇ ਆਦਮੀ ਮੇਰੀ ਉਡੀਕ ਵਿੱਚ ਨੇ, ਉਹ ਮੈਨੂੰ ਮਾਰ
ਮੁਕਾਉਣ ਲਈ ਉਡੀਕ ਰਹੇ ਹਨ। ਭਾਵੇਂ ਮੈਂ ਕੋਈ ਗੁਨਾਹ ਜਾਂ
ਜੁਰਮ ਨਹੀਂ ਕੀਤਾ।
4ਮੈਂ ਕੁਝ ਵੀ ਗਲਤ ਨਹੀਂ ਕੀਤਾ, ਪਰ ਮੈਨੂੰ ਮਾਰਨ ਲਈ
ਨੱਸੇ ਆਏ ਹਨ। ਯਹੋਵਾਹ ਆਓ, ਖੁਦ ਆਪਣੀਆਂ ਅੱਖਾਂ ਨਾਲ
ਵੇਖੋ?
5ਤੁਸੀਂ ਇਸਰਾਏਲ ਦੇ ਪਰਮੇਸ਼ੁਰ, ਪਰਮੇਸ਼ਰੁ ਯਹੋਵਾਹ ਸਰਬ
ਸ਼ਕਤੀਮਾਨ ਹੋ। ਉੱਠੋ ਤੇ ਉਨ੍ਹਾਂ ਲੋਕਾਂ ਨੂੰ ਦੰਡ ਦੇਵੋ। ਉਨ੍ਹਾਂ
ਦੁਸ਼ਟ ਗੱਦਾਰਾਂ ਤੇ ਤਰਸ ਨਾ ਕਰੋ।
6ਇਹ ਮੰਦੇ ਲੋਕ ਕੁੱਤਿਆਂ ਵਰਗੇ ਨੇ ਜਿਹੜੇ ਸ਼ਾਮ ਨੂੰ ਸ਼ਹਿਰ
ਅੰਦਰ ਭੌਂਕਦੇ ਹੋਏ ਆਵਾਰਾ ਘੁੰਮਦੇ ਆ ਵੜਦੇ ਹਨ।
7ਉਨ੍ਹਾਂ ਦੀਆਂ ਗਾਲ੍ਹਾਂ ਤੇ ਧਮਕੀਆਂ ਸੁਣੋ। ਉਹ ਬੜੀਆਂ ਜ਼ੁਲਮੀ
ਗੱਲਾਂ ਆਖਦੇ ਨੇ ਅਤੇ ਇਹ ਵੀ ਖਿਆਲ ਨਹੀਂ ਕਰਦੇ ਕਿ ਉਨ੍ਹਾਂ
ਨੂੰ ਕੌਣ ਸੁਣਦਾ ਹੈ।
8ਯਹੋਵਾਹ, ਇਨ੍ਹਾਂ ਉੱਤੇ ਹੱਸੋ। ਇਨ੍ਹਾਂ ਲੋਕਾਂ ਦਾ ਮਜਾਕ ਉਡਾਉ।
9ਮੈਂ ਤੁਹਾਡੇ ਲਈ ਉਸਤਤਿ ਦੇ ਗੀਤ ਗਾਵਾਂਗਾ। ਹੇ ਪਰਮੇਸ਼ੁਰ,
ਤੁਸੀਂ ਹੀ ਉੱਚੇ ਪਰਬਤਾਂ ਅੰਦਰ, ਮੇਰਾ ਸੁਰੱਖਿਅਤ ਟਿਕਾਣਾ ਹੋ।
10ਪਰਮੇਸ਼ੁਰ ਮੈਨੂੰ ਪਿਆਰ ਕਰਦਾ ਹੈ, ਤੇ ਉਹ ਮੇਰੀ ਜਿੱਤ
ਲਈ ਸਹਾਇਤਾ ਕਰੇਗਾ। ਉਹ ਵੈਰੀਆਂ ਨੂੰ ਹਰਾਉਣ ਵਿੱਚ ਮੇਰੀ
ਸਹਾਇਤਾ ਕਰੇਗਾ।
11ਹੇ ਪਰਮੇਸ਼ੁਰ, ਜੇਕਰ ਤੁਸੀਂ ਉਨ੍ਹਾਂ ਨੂੰ ਸਿਰਫ਼ ਮਾਰੋਂਗੇ ਸ਼ਾਇਦ
ਮੇਰੇ ਲੋਕ ਭੁੱਲ ਜਾਣ। ਇਸ ਲਈ ਮੇਰੇ ਮਾਲਕ ਅਤੇ ਰੱਖਿਅਕ,
ਉਨ੍ਹਾਂ ਨੂੰ ਖਿੰਡਾ ਦਿਉ ਤੇ ਉਨ੍ਹਾਂ ਨੂੰ ਆਪਣੀ ਸ਼ਕਤੀ ਨਾਲ ਹਰਾ
ਦਿਉ।
12ਉਹ ਮੰਦੇ ਲੋਕ ਗਾਲ੍ਹਾਂ ਕੱਢਦੇ ਹਨ ਤੇ ਝੂਠ ਬੋਲਦੇ ਹਨ।
ਉਨ੍ਹਾਂ ਨੂੰ ਉਨ੍ਹਾਂ ਦੇ ਆਖੇ ਦਾ ਦੰਡ ਦਿਉ। ਉਨ੍ਹਾਂ ਦੇ ਗੁਨਾਹ ਨੂੰ ਹੀ
ਉਨ੍ਹਾਂ ਨੂੰ ਘੇਰਨ ਦਿਉ।
13ਉਨ੍ਹਾਂ ਨੂੰ ਆਪਣੇ ਕਹਿਰ ਨਾਲ ਤਬਾਹ ਕਰ ਦਿਉ। ਉਨ੍ਹਾਂ
ਨੂੰ ਪੂਰੀ ਤਰ੍ਹਾਂ ਬਰਬਾਦ ਕਰ ਦਿਉ। ਫ਼ੇਰ ਦੁਨੀਆਂ ਦੇ ਸਾਰੇ ਲੋਕ
ਜਾਣ ਲੈਣਗੇ ਕਿ ਪਰਮੇਸ਼ੁਰ ਇਸਰਾਏਲ ਵਿੱਚ ਰਾਜ ਕਰਦਾ ਹੈ।
14ਉਹ ਮੰਦੇ ਲੋਕ ਸ਼ਾਮ ਨੂੰ ਭੌਂਕਦੇ ਕੁੱਤਿਆਂ ਵਾਂਙ ਘੁੰਮਦੇ ਸ਼ਹਿਰ
ਅੰਦਰ ਆਉਂਦੇ ਨੇ।
15ਉਹ ਭੋਜਨ ਦੀ ਤਲਾਸ਼ ਕਰਨਗੇ ਪਰ ਉਨ੍ਹਾਂ ਨੂੰ ਨਾ ਤਾਂ
ਭੋਜਨ ਮਿਲੇਗਾ ਤੇ ਨਾ ਸੌਣ ਲਈ ਕੋਈ ਥਾਂ।

16ਪਰ ਸਵੇਰੇ, ਮੈਂ ਤੁਹਾਨੂੰ ਉਸਤਤਿ ਦੇ ਆਪਣੇ ਗੀਤ
ਗਾਵਾਂਗਾ। ਮੈਂ ਤੇਰੇ ਪਿਆਰ ਵਿੱਚ ਆਨੰਦ ਮਾਣਾਂਗਾ। ਕਿਉਂ?
ਕਿਉਂ ਕਿ ਉੱਚੇ ਪਰਬਤਾਂ ਵਿੱਚ ਤੁਸੀਂ ਮੇਰਾ ਸੁਰੱਖਿਅਤ ਸਥਾਨ
ਹੋ। ਅਤੇ ਜਦੋਂ ਮੁਸੀਬਤਾਂ ਆਉਂਦੀਆਂ ਹਨ ਤੁਸੀਂ ਹੀ ਮੇਰੀ ਸ਼ਰਨ
ਹੋਂ।
17ਮੈਂ ਤੁਹਾਨੂੰ ਉਸਤਤਿ ਦੇ ਆਪਣੇ ਗੀਤ ਗਾਵਾਂਗਾ। ਕਿਉਂ?
ਕਿਉਂ ਕਿ ਉੱਚੇ ਪਰਬਤਾਂ ਵਿੱਚ ਤੁਸੀਂ ਮੇਰਾ ਸੁਰੱਖਿਅਤ ਸਥਾਨ
ਹੋ।

## ਜ਼ਬੂਰ 60

*ਨਿਰਦੇਸ਼ਕ ਲਈ, "ਕਰਾਰ ਦੇ ਚਮੇਲੀ ਦਾ ਫ਼ੁੱਲ" ਦੀ ਧੁਨੀ। ਦਾਊਦ ਦਾ ਗੀਤ ਸਿੱਖਿਆ ਲਈ। ਇਹ ਉਸ ਵੇਲੇ ਦੀ ਗੱਲ ਹੈ ਜਦੋਂ ਦਾਊਦ ਅਰਮ ਨਹਰੈਮ ਅਤੇ ਅਰਮ ਸੋਬਾਹ ਨਾਲ ਲੜਿਆ, ਅਤੇ ਜਦੋਂ ਯੋਆਬ ਵਾਪਸ ਪਰਤਿਆ ਤੇ ਉਸਨੇ 12000 ਅਦੋਮ ਸਿਪਾਹੀਆਂ ਨੂੰ ਨਮਕ ਦੀ ਵਾਦੀ ਵਿੱਚ ਹਰਾਇਆ।*

1ਪਰਮੇਸ਼ੁਰ, ਤੁਸੀਂ ਸਾਡੇ ਤੇ ਬਹੁਤ ਗੁੱਸੇ ਸੀ। ਇਸ ਲਈ ਤੁਸੀਂ
ਸਾਨੂੰ ਨਾਮੰਜ਼ੂਰ ਕੀਤਾ ਅਤੇ ਸਾਨੂੰ ਤਬਾਹ ਕਰ ਦਿੱਤਾ। ਇਸਲਈ
ਕਿਰਪਾ ਕਰਕੇ ਫ਼ੇਰ ਤੋਂ ਸਾਡਾ ਪੁਨਰ ਨਿਰਮਾਣ ਕਰੋ।
2ਤੁਸੀਂ ਧਰਤੀ ਹਿਲਾ ਦਿੱਤੀ ਹੈ ਅਤੇ ਖੋਲ੍ਹ ਕੇ ਖਲਾਰ ਦਿੱਤੀ
ਹੈ। ਸਾਡੀ ਦੁਨੀਆਂ ਬਿੱਖਰਦੀ ਜਾ ਰਹੀ ਹੈ। ਦਯਾ ਕਰੋ ਅਤੇ ਇਸ
ਨੂੰ ਥਾਂ ਸਿਰ ਰੱਖੋ।
3ਤੁਸੀਂ ਆਪਣੇ ਬੰਦਿਆਂ ਨੂੰ ਬਹੁਤ ਤਕਲੀਫ਼ਾਂ ਦਿੱਤੀਆਂ ਨੇ।
ਅਸੀਂ ਡਿੱਗਦੇ, ਲੜਖੜਾਉਂਦੇ ਸ਼ਰਾਬੀ ਆਦਮੀਆਂ ਵਰਗੇ ਹਾਂ।
4ਤੁਸਾਂ ਉਨ੍ਹਾਂ ਲੋਕਾਂ ਨੂੰ ਚਿਤਾਵਨੀ ਦਿੱਤੀ ਸੀ ਜਿਹੜੇ ਤੁਹਾਨੂੰ
ਪੂਜਦੇ ਨੇ। ਹੁਣ ਉਹ ਵੈਰੀਆਂ ਤੋਂ ਬਚਕੇ ਨਿਕਲ ਸਕਦੇ ਹਨ।
5ਆਪਣੀ ਮਹਾਨ ਸ਼ਕਤੀ ਵਰਤੋ ਤੇ ਸਾਨੂੰ ਬਚਾਉ! ਮੇਰੀ
ਅਰਦਾਸ ਸੁਣੋ ਤੇ ਉਨ੍ਹਾਂ ਲੋਕਾਂ ਨੂੰ ਬਚਾ ਲਵੋ ਜਿਨ੍ਹਾਂ ਨੂੰ ਤੁਸੀਂ
ਪਿਆਰ ਕਰਦੇ ਹੋਂ।
6ਪਰਮੇਸ਼ੁਰ ਆਪਣੇ ਮੰਦਰ ਵਿੱਚ ਬੋਲਿਆ, "ਮੈਂ ਇਸ ਨਾਲ
ਬਹੁਤ ਖੁਸ਼ ਹਾਂ।" ਪਰਮੇਸ਼ੁਰ ਨੇ ਆਖਿਆ, "ਮੈਂ ਇਹ ਜ਼ਮੀਨ
ਆਪਣੇ ਲੋਕਾਂ ਨਾਲ ਸਾਂਝੀ ਕਰਾਂਗਾ, ਮੈਂ ਉਨ੍ਹਾਂ ਨੂੰ ਸ਼ੇਚੇਮ ਦੇਵਾਂਗਾ।
ਮੈਂ ਉਨ੍ਹਾਂ ਨੂੰ ਸੁੱਕੋਥ ਦੀ ਵਾਦੀ ਦੇਵਾਂਗਾ।
7ਗਿਲਆਦ ਤੇ ਮਾਨਾਸੇਹ ਮੇਰੇ ਹੋਣਗੇ। ਇਫ਼ਰਾਈਮ ਮੇਰੇ
ਸਿਰ ਦੀ ਢਾਲ ਹੋਵੇਗਾ। ਯਹੂਦਾ ਮੇਰਾ ਸ਼ਾਹੀ ਡੰਡਾ ਹੋਵੇਗਾ।
8ਮੋਆਬ ਮੇਰੇ ਚਰਨ ਧੋਣ ਲਈ ਮੇਰਾ ਭਾਂਡਾ ਹੋਵੇਗਾ। ਇਡੋਮ
ਮੇਰਾ ਦਾਸ ਹੋਵੇਗਾ ਜਿਹੜਾ ਮੇਰੀਆਂ ਖੜਾਵਾਂ ਚੁੱਕੇਗਾ। ਮੈਂ

ਫ਼ਿਲਿਸਤੀਨੀ ਦੇ ਲੋਕਾਂ ਨੂੰ ਹਰਾ ਦਿਆਂਗਾ ਅਤੇ ਮੈਂ ਜਿੱਤ ਬਾਰੇ
ਰੌਲਾ ਪਾਵਾਂਗਾ।”
9-10ਪਰ ਹੇ ਪਰਮੇਸ਼ੁਰ, ਤੁਸੀਂ ਸਾਨੂੰ ਤਿਆਗ ਦਿੱਤਾ। ਤੁਸੀਂ
ਸਾਡੀ ਫ਼ੌਜ ਨਾਲ ਨਹੀਂ ਗਏ। ਇਸਲਈ ਮਜਬੂਤ ਸੁਰੱਖਿਅਤ
ਸ਼ਹਿਰ ਵੱਲ ਨੂੰ ਮੇਰੀ ਅਗਵਾਈ ਕੌਣ ਕਰੇਗਾ। ਇਡੋਮ ਦੇ ਖ਼ਿਲਾਫ਼
ਲੜਨ ਵਿੱਚ ਮੇਰੀ ਸਹਾਇਤਾ ਕੌਣ ਕਰੇਗਾ।
11ਹੇ ਪਰਮੇਸ਼ੁਰ, ਵੈਰੀਆਂ ਨੂੰ ਹਰਾਉਣ ਵਿੱਚ ਸਾਡੀ ਸਹਾਇਤਾ
ਕਰੋ। ਲੋਕ ਮਦਦ ਨਹੀਂ ਕਰ ਸਕਦੇ।
12ਸਿਰਫ਼ ਪਰਮੇਸ਼ੁਰ ਹੀ ਸਾਨੂੰ ਮਜਬੂਤ ਬਣਾ ਸਕਦਾ ਹੈ।
ਸਿਰਫ਼ ਪਰਮੇਸ਼ੁਰ ਹੀ ਸਾਡੇ ਵੈਰੀਆਂ ਨੂੰ ਹਰਾ ਸਕਦਾ ਹੈ।

## ਜ਼ਬੂਰ 61

*ਨਿਰਦੇਸ਼ਕ ਲਈ, ਤਾਰਾਂ ਵਾਲੇ ਸਾਜਾਂ ਨਾਲ ਦਾਊਦ ਦਾ ਇੱਕ ਗੀਤ।*

1ਹੇ ਪਰਮੇਸ਼ੁਰ, ਮੇਰੇ ਪ੍ਰਾਰਥਨਾ ਗੀਤ ਨੂੰ ਸੁਣੋ। ਮੇਰੀ ਪ੍ਰਾਰਥਨਾ
ਸੁਣੋ।
2ਮੈਂ ਕਿੱਥੇ ਵੀ, ਕਿੰਨਾਂ ਵੀ ਕਮਜ਼ੋਰ ਹੋਵਾਂ ਮੈਂ ਸਹਾਇਤਾ ਲਈ
ਤੁਹਾਨੂੰ ਪੁਕਾਰਾਂਗਾ। ਮੈਨੂੰ ਬਹੁਤ ਉੱਚਾ ਸੁਰੱਖਿਅਤ ਥਾਂ ਤੇ ਲੈ
ਜਾਵੋ।
3ਤੁਸੀਂ ਹੀ ਮੇਰਾ ਸੁਰੱਖਿਅਤ ਸਥਾਨ ਹੋ। ਤੁਸੀਂ ਹੀ ਮਜਬੂਤ
ਬੁਰਜ ਹੋ ਜਿਹੜਾ ਮੈਨੂੰ ਮੇਰੇ ਵੈਰੀਆਂ ਤੋਂ ਬਚਾਉਂਦਾ ਹੈ।
4ਮੈਂ ਹਮੇਸ਼ਾ ਲਈ ਤੁਹਾਡੇ ਤੰਬੂ ਵਿੱਚ ਰਹਿਣਾ ਚਾਹੁੰਦਾ ਹਾਂ।
ਮੈਂ ਉੱਥੇ ਛੁਪ ਜਾਂਦਾ ਹਾਂ, ਜਿੱਥੇ ਤੁਸੀਂ ਮੇਰੀ ਰੱਖਿਆ ਕਰ ਸਕੋਂ।
5ਪਰਮੇਸ਼ੁਰ, ਤੁਸਾਂ ਮੇਰੇ ਤੁਹਾਨੂੰ ਕੀਤੇ ਵਾਅਦੇ ਸੁਣੇ ਹਨ। ਪਰ
ਜੋ ਕੁਝ ਵੀ ਤੁਹਾਡੇ ਉਪਾਸਕਾਂ ਕੋਲ ਹੈ ਤੁਹਾਡੇ ਵੱਲੋਂ ਆਉਂਦਾ ਹੈ।
6ਰਾਜੇ ਨੂੰ ਲੰਮਾ ਜੀਵਨ ਦਿਉ। ਉਸ ਨੂੰ ਸਦਾ ਲਈ ਜਿਉਣ
ਦਿਉ।
7ਉਸ ਨੂੰ ਸਦਾ ਲਈ ਪਰਮੇਸ਼ੁਰ ਸੰਗ ਜਿਉਣ ਦਿਉ। ਆਪਣੇ
ਸੱਚੇ ਪਿਆਰ ਨਾਲ ਉਸ ਦੀ ਰੱਖਿਆ ਕਰੋ।
8ਅਤੇ ਮੈਂ ਸਦਾ ਸਦਾ ਤੁਹਾਡੇ ਨਾਮ ਦੀ ਉਸਤਤਿ ਕਰਾਂਗਾ।
ਹਰ ਰੋਜ਼ ਮੈਂ ਉਹੀ ਗੱਲਾਂ ਕਰਾਂਗਾ ਜਿਨ੍ਹਾਂ ਦਾ ਮੈਂ ਇਕਰਾਰ ਕੀਤਾ।

## ਜ਼ਬੂਰ 62

*ਨਿਰਦੇਸ਼ਕ ਲਈ। ਯਦੂਥੂਨ ਨੂੰ। ਦਾਊਦ ਦਾ ਗੀਤ।*

1ਭਾਵੇਂ ਕੁਝ ਵੀ ਹੋਵੇ; ਮੇਰੀ ਆਤਮਾ ਸਬਰ ਨਾਲ ਪਰਮੇਸ਼ੁਰ
ਲਈ ਇੰਤਜ਼ਾਰ ਕਰਦੀ ਹੈ। ਮੈਨੂੰ ਬਚਾਉਣ ਵਾਸਤੇ ਮੈਨੂੰ ਆਪਣੀ
ਮੁਕਤੀ ਉਸ ਤੋਂ ਹੀ ਮਿਲਦੀ ਹੈ।
2ਮੇਰੇ ਬਹੁਤ ਵੈਰੀ ਹਨ, ਪਰ ਪਰਮੇਸ਼ੁਰ ਮੇਰਾ ਕਿਲ੍ਹਾ ਹੈ।
ਪਰਮੇਸ਼ੁਰ ਮੈਨੂੰ ਬਚਾਉਂਦਾ ਹੈ। ਪਰਮੇਸ਼ੁਰ ਉੱਚੇ ਪਰਬਤਾਂ ਉੱਤੇ
ਮੇਰਾ ਸੁਰੱਖਿਆ ਦਾ ਟਿਕਾਣਾ ਹੈ। ਵੱਡੀ ਫ਼ੌਜ ਵੀ ਮੈਨੂੰ ਨਹੀਂ ਹਰਾ
ਸਕਦੀ।
3ਤੁਸੀਂ ਕਿੰਨਾਂ ਕੁ ਚਿਰ ਮੇਰੇ ਉੱਪਰ ਹਮਲਾ ਕਰੋਂਗੇ? ਮੈਂ ਤਾਂ
ਇੱਕ ਝੁਕੀ ਹੋਈ ਕੰਧ ਹਾਂ, ਇੱਕ ਵਾੜ, ਜਿਹੜੀ ਡਿੱਗਣ ਲਈ
ਤਿਆਰ ਹੈ।
4ਮੇਰੇ ਕੋਲ ਮਹੱਤਵਪੂਰਣ ਦਰਜੇ ਹੋਣ ਦੇ ਬਾਵਜੂਦ ਵੀ ਉਹ
ਲੋਕ ਮੈਨੂੰ ਤਬਾਹ ਕਰਨ ਦੀਆਂ ਵਿਉਂਤਾ ਬਣਾ ਰਹੇ ਹਨ। ਇਸ
ਤੋਂ ਉਨ੍ਹਾਂ ਨੂੰ ਮੇਰੇ ਬਾਰੇ ਬੋਲਕੇ ਖੁਸ਼ੀ ਮਿਲਦੀ ਹੈ। ਲੋਕਾਂ ਸਾਮ੍ਹਣੇ
ਉਹ ਮੇਰੇ ਬਾਰੇ ਚੰਗਾ ਬੋਲਦੇ ਨੇ ਪਰ ਲੁਕਵੇਂ ਤੌਰ ਤੇ ਮੈਨੂੰ ਗਾਲ੍ਹਾਂ
ਕੱਢਦੇ ਹਨ।
5ਮੇਰੀ ਆਤਮਾ ਪਰਮੇਸ਼ੁਰ ਦਾ ਮੈਨੂੰ ਬਚਾਉਣ ਲਈ ਸਬਰ
ਨਾਲ ਇੰਤਜ਼ਾਰ ਕਰਦੀ ਹੈ। ਪਰਮੇਸ਼ੁਰ ਹੀ ਮੇਰੀ ਇੱਕੋ ਇੱਕ
ਉਮੀਦ ਹੈ।
6ਪਰਮੇਸ਼ੁਰ ਮੇਰਾ ਕਿਲ੍ਹਾ ਹੈ। ਪਰਮੇਸ਼ੁਰ ਮੈਨੂੰ ਬਚਾਉਂਦਾ ਹੈ।
ਉੱਚੇ ਪਰਬਤਾਂ ਉੱਤੇ ਪਰਮੇਸ਼ੁਰ ਹੀ ਮੇਰਾ ਸੁਰੱਖਿਅਤ ਟਿਕਾਣਾ
ਹੈ।
7ਮੇਰੀ ਮਹਿਮਾ ਤੇ ਜਿੱਤ ਪਰਮੇਸ਼ੁਰ ਵੱਲੋਂ ਆਉਂਦੀ ਹੈ। ਉਹੀ
ਮੇਰਾ ਮਜਬੂਤ ਕਿਲ੍ਹਾ ਹੈ। ਪਰਮੇਸ਼ੁਰ ਮੇਰਾ ਸੁਰੱਖਿਅਤ ਟਿਕਾਣਾ
ਹੈ।
8ਹੇ ਲੋਕੋ, ਹਰ ਸਮੇਂ ਪਰਮੇਸ਼ੁਰ ਵਿੱਚ ਯਕੀਨ ਰੱਖੋ। ਪਰਮੇਸ਼ੁਰ
ਨੂੰ ਤੁਹਾਡੀਆਂ ਮੁਸੀਬਤਾਂ ਬਾਰੇ ਦੱਸੋ। ਪਰਮੇਸ਼ੁਰ ਹੀ ਸਾਡਾ ਸੁਰੱਖਿਆ
ਦਾ ਸਥਾਨ ਹੈ।
9ਸੱਚਮੁੱਚ ਲੋਕ ਸਹਾਇਤਾ ਨਹੀਂ ਕਰ ਸਕਦੇ। ਸੱਚਮੁੱਚ ਤੁਸੀਂ
ਉਨ੍ਹਾਂ ਉੱਤੇ ਸਹਾਇਤਾ ਲਈ ਵਿਸ਼ਵਾਸ ਨਹੀਂ ਕਰ ਸਕਦੇ।
ਪਰਮੇਸ਼ੁਰ ਦੇ ਮੁਕਾਬਲੇ ਉਹ ਨਿਗੂਣੇ ਹਨ, ਜਿਵੇਂ ਹਵਾ ਦਾ ਹਲਕਾ
ਜਿਹਾ ਬੁੱਲਾ ਹੋਵੇ।
10ਚੀਜ਼ਾਂ ਹਾਸਲ ਕਰਨ ਲਈ ਜ਼ੋਰੋ ਜੋਰੀ ਸ਼ਕਤੀ ਉੱਤੇ ਵਿਸ਼ਵਾਸ
ਨਾ ਕਰੋ। ਇਹ ਨਾ ਸੋਚੋ ਕਿ ਕੋਈ ਚੀਜ਼ ਚੁਰਾਉਣ ਵਿੱਚ ਤੁਹਾਨੂੰ
ਕੋਈ ਲਾਭ ਹੋਵੇਗਾ। ਅਤੇ ਜੇਕਰ ਤੁਸੀਂ ਅਮੀਰ ਹੋ ਜਾਂਦੇ ਹੋ,
ਅਮੀਰੀ ਉੱਤੇ ਆਪਣੀ ਸਹਾਇਤਾ ਲਈ ਵਿਸ਼ਵਾਸ ਨਾ ਕਰੋ।
11ਪਰਮੇਸ਼ੁਰ ਆਖਦਾ ਹੈ, ਇੱਥੇ ਇੱਕੋ ਹੀ ਚੀਜ਼ ਹੈ ਜਿਸ ਉੱਤੇ
ਤੁਸੀਂ ਨਿਰਭਰ ਕਰ ਸਕਦੇ ਹੋਂ ਅਤੇ ਮੈਨੂੰ ਇਸ ਤੇ ਵਿਸ਼ਵਾਸ ਹੈ;
“ਪਰਮੇਸ਼ੁਰ ਵੱਲੋਂ ਮਜਬੂਤੀ ਆਉਂਦੀ ਹੈ।
12ਮੇਰੇ ਮਾਲਕ, ਤੁਹਾਡਾ ਪਿਆਰ ਅਸਲੀ ਹੈ। ਤੁਸੀਂ ਕਿਸੇ ਬੰਦੇ
ਨੂੰ ਉਸਦੇ ਕਰਮਾਂ ਬਦਲੇ ਇਨਾਮ ਜਾਂ ਦੰਡ ਦਿੰਦੇ ਹੋ।

## ਜ਼ਬੂਰ 63

*ਦਾਊਦ ਦਾ ਉਸ ਵੇਲੇ ਦਾ ਇੱਕ ਗੀਤ ਜਦੋਂ ਉਹ ਯਹੂਦਾਹ ਦੇ ਮਾਰੂਥਲ ਵਿੱਚ ਸੀ।*

1ਹੇ ਪਰਮੇਸ਼ੁਰ, ਤੁਸੀਂ ਮੇਰੇ ਪਰਮੇਸ਼ੁਰ ਹੋ। ਮੈਂ ਬੇਸਬਰੀ ਨਾਲ
ਤੁਹਾਡਾ ਇੰਤਜ਼ਾਰ ਕਰ ਰਿਹਾ ਹਾਂ। ਮੇਰੀ ਰੂਹ ਤੇ ਮੇਰਾ ਸ਼ਰੀਰ
ਤੁਹਾਡੇ ਪਿਆਸੇ ਹਨ, ਜਿਵੇਂ ਬੰਜਰ ਜ਼ਮੀਨ ਪਾਣੀ ਤੋਂ ਬਿਨਾ
ਹੁੰਦੀ ਹੈ।
2ਹਾਂ, ਮੈਂ ਤੁਹਾਨੂੰ ਤੁਹਾਡੇ ਮੰਦਰ ਵਿੱਚ ਵੇਖਿਆ ਹੈ। ਮੈਂ ਤੁਹਾਡੀ
ਸ਼ਾਨ ਤੇ ਸ਼ਕਤੀ ਦੇਖੀ ਹੈ।
3ਤੁਹਾਡਾ ਪਿਆਰ ਜ਼ਿੰਦਗੀ ਨਾਲੋਂ ਬਿਹਤਰ ਹੈ। ਮੇਰੇ ਬੁਲ੍ਹ
ਤੁਹਾਡੀ ਉਸਤਤਿ ਕਰਦੇ ਹਨ।
4ਹਾਂ, ਮੈਂ ਆਪਣੀ ਜ਼ਿੰਦਗੀ ਵਿੱਚ ਤੁਹਾਡੀ ਉਸਤਤਿ ਕਰਾਂਗਾ।
ਤੁਹਾਡੇ ਨਾਂ ਤੇ ਹੀ, ਮੈਂ ਅਰਦਾਸ ਲਈ ਆਪਣੇ ਹੱਥ ਚੁੱਕਦਾ ਹਾਂ।

5ਮੈਂ ਇੰਝ ਸੰਤੁਸ਼ਟ ਹੋ ਜਾਵਾਂਗਾ ਜਿਵੇਂ ਸਭ ਤੋਂ ਵਧੀਆ ਭੋਜਨ ਕੀਤਾ ਹੋਵੇ। ਅਤੇ ਖੁਸ਼ੀ ਭਰੇ ਬੁਲ੍ਹਾਂ ਨਾਲ ਮੇਰਾ ਮੁਖ ਤੁਹਾਡੀ ਉਸਤਤਿ ਕਰੇਗਾ।

6ਮੈਂ ਆਪਣੇ ਪਲੰਘ ਉੱਤੇ ਲੇਟਿਆਂ ਹੋਇਆਂ ਤੁਹਾਨੂੰ ਯਾਦ ਕਰਾਂਗਾ। ਮੈਂ ਤੁਹਾਨੂੰ ਅੱਧੀ ਰਾਤ ਵੇਲੇ ਯਾਦ ਕਰਾਂਗਾ।

7ਸੱਚ ਮੁੱਚ ਤੁਸੀਂ ਮੇਰੀ ਸਹਾਇਤਾ ਕੀਤੀ ਹੈ! ਮੈਂ ਖੁਸ਼ ਹਾਂ ਕਿ ਤੁਸੀਂ ਮੇਰੀ ਰੱਖਿਆ ਕੀਤੀ ਹੈ।

8ਮੇਰੀ ਰੂਹ ਤੁਹਾਡੇ ਨਾਲ ਚੁੰਬੜੀ ਹੈ ਅਤੇ ਤੁਸੀਂ ਮੇਰਾ ਹੱਥ ਫ਼ੜਿਆ ਹੋਇਆ ਹੈ।

9ਕੁਝ ਲੋਕ ਮੈਨੂੰ ਮਾਰਨ ਦੀ ਕੋਸ਼ਿਸ਼ ਕਰ ਰਹੇ ਨੇ, ਪਰ ਉਹ ਤਬਾਹ ਹੋ ਜਾਣਗੇ ਉਹ ਆਪਣੀਆਂ ਕਬਰਾਂ ਵਿੱਚ ਡੂੰਘੇ ਜਾਵਣਗੇ।

10ਉਹ ਤਲਵਾਰਾਂ ਨਾਲ ਮਾਰੇ ਜਾਣਗੇ। ਆਵਾਰਾ ਕੁੱਤੇ ਉਨ੍ਹਾਂ ਦੇ ਮੁਰਦਾ ਸ਼ਰੀਰਾਂ ਨੂੰ ਖਾਵਣਗੇ।

11ਪਰ ਰਾਜਾ ਆਪਣੇ ਪਰਮੇਸ਼ੁਰ ਨਾਲ ਖੁਸ਼ ਹੋਵੇਗਾ। ਅਤੇ ਜਿਨ੍ਹਾਂ ਲੋਕਾਂ ਨੇ ਉਸਦਾ ਹੁਕਮ ਮੰਨਣ ਤੋਂ ਇਨਕਾਰ ਕੀਤਾ ਸੀ ਪਰਮੇਸ਼ੁਰ ਦੀ ਉਸਤਤਿ ਕਰਨਗੇ। ਕਿਉਂ? ਕਿਉਂ ਕਿ, ਉਸਨੇ ਉਨ੍ਹਾਂ ਸਾਰੇ ਝੂਠਿਆਂ ਨੂੰ ਹਰਾ ਦਿੱਤਾ ਹੈ।

## ਜ਼ਬੂਰ 64

*ਨਿਰਦੇਸ਼ਕ ਲਈ, ਦਾਊਦ ਦਾ ਇੱਕ ਗੀਰ।*

1ਹੇ ਪਰਮੇਸ਼ੁਰ, ਮੇਰੀ ਗੱਲ ਸੁਣੋ। ਮੇਰੇ ਵੈਰੀ ਨੇ ਮੈਨੂੰ ਧਮਕਾਇਆ ਹੈ। ਉਸ ਕੋਲੋਂ ਮੇਰੀ ਜ਼ਿੰਦਗੀ ਨੂੰ ਬਚਾਓ।

2ਮੈਨੂੰ ਮੇਰੇ ਵੈਰੀਆਂ ਦੇ ਗੁਪਤ ਛੜਯੰਤਰਾਂ ਤੋਂ ਬਚਾਓ। ਮੈਨੂੰ ਉਨ੍ਹਾਂ ਬਦਕਾਰ ਲੋਕਾਂ ਕੋਲੋਂ ਛੁਪਾ ਲਵੋ।

3ਉਨ੍ਹਾਂ ਨੇ ਮੇਰੇ ਬਾਰੇ ਬਹੁਤ ਝੂਠ ਬੋਲੇ ਹਨ। ਉਨ੍ਹਾਂ ਦੀਆਂ ਜੀਭਾਂ ਤੇਜ਼ ਤਲਵਾਰ ਜਿਹੀਆਂ ਹਨ, ਉਨ੍ਹਾਂ ਦੇ ਕੌੜੇ ਸ਼ਬਦ ਤੀਰਾਂ ਵਰਗੇ ਹਨ।

4ਫ਼ੇਰ ਅਚਾਨਕ ਉਹ ਨਿਡਰ ਹੋਕੇ ਆਪਣੇ ਟਿਕਾਣਿਆਂ ਵਿੱਚੋਂ ਸਿੱਧੇ ਸਾਦੇ ਇਮਾਨਦਾਰ ਬੰਦਿਆਂ ਨੂੰ ਤੀਰ ਮਾਰਦੇ ਹਨ।

5ਉਹ ਇੱਕ ਦੂਜੇ ਨੂੰ ਬੁਰਾ ਕਰਨ ਲਈ ਉਕਸਾਉਂਦੇ ਨੇ। ਉਹ ਆਪਣੇ ਫ਼ੰਦਿਆਂ ਨੂੰ ਵਿਛਾਉਣ ਬਾਰੇ ਗੱਲਾਂ ਕਰਦੇ ਹਨ। ਉਹ ਇੱਕ ਦੂਜੇ ਨੂੰ ਦੱਸਦੇ ਹਨ, “ਕੋਈ ਵੀ ਫ਼ੰਦਿਆਂ ਨੂੰ ਵੇਖਣ ਦੇ ਸਮਰਥ ਨਹੀਂ ਹੋਵੇਗਾ।”

6ਉਨ੍ਹਾਂ ਨੇ ਆਪਣੇ ਫ਼ੰਦੇ ਛੁਪਾਏ ਹੋਏ ਨੇ, ਉਹ ਆਪਣੇ ਸਿਕਾਰ ਨੂੰ ਲੱਭ ਰਹੇ ਹਨ। ਲੋਕ ਬਹੁਤ ਚਾਲਬਾਜ਼ ਹੋ ਸਕਦੇ ਨੇ, ਇਹ ਜਾਨਣਾ ਬਹੁਤ ਮੁਸ਼ਕਿਲ ਹੈ ਕਿ ਉਹ ਕਿਸ ਬਾਰੇ ਸੋਚ ਰਹੇ ਹਨ।

7ਪਰ ਪਰਮੇਸ਼ੁਰ ਵੀ ਆਪਣੇ ਤੀਰ ਚਲਾ ਸਕਦਾ ਹੈ। ਅਤੇ ਇਸ ਤੋਂ ਪਹਿਲਾਂ ਕਿ ਉਹ ਮੰਦੇ ਲੋਕ ਜਾਨਣ ਉਹ ਘਾਇਲ ਹੋ ਜਾਂਦੇ ਹਨ।

8ਦੁਸ਼ਟ ਲੋਕ ਹੋਰਾਂ ਲੋਕਾਂ ਨੂੰ ਨੁਕਸਾਨ ਪਹੁੰਚਾਉਣ ਲਈ ਵਿਉਂਤਾ ਬਣਾਉਂਦੇ ਨੇ। ਪਰ ਪਰਮੇਸ਼ੁਰ ਉਨ੍ਹਾਂ ਦੀਆਂ ਵਿਉਂਤਾ ਨੂੰ ਤਬਾਹ ਕਰ ਸਕਦਾ ਹੈ ਅਤੇ ਉਨ੍ਹਾਂ ਮੰਦੀਆਂ ਗੱਲਾਂ ਨੂੰ ਉਨ੍ਹਾਂ ਨਾਲ ਹੀ ਵਾਪਰਨ ਲਾ ਸਕਦਾ ਹੈ। ਫ਼ੇਰ, ਹਰ ਕੋਈ ਜੋ ਉਨ੍ਹਾਂ ਨੂੰ ਵੇਖਦਾ, ਅਚੰਭੇ ਵਿੱਚ ਆਪਣਾ ਸਿਰ ਹਿਲਾਉਂਦਾ।

9ਲੋਕੀਂ ਵੇਖਣਗੇ ਪਰਮੇਸ਼ੁਰ ਨੇ ਕੀ ਕੀਤਾ, ਉਹ ਉਸ ਬਾਰੇ ਹੋਰਾਂ ਲੋਕਾਂ ਨੂੰ ਦੱਸਣਗੇ ਫ਼ੇਰ ਹਰ ਕੋਈ ਪਰਮੇਸ਼ੁਰ ਬਾਰੇ ਹੋਰ ਵਧੇਰੇ ਜਾਣ ਲਵੇਗਾ। ਉਹ ਡਰਨਾ ਤੇ ਉਸਦਾ ਆਦਰ ਕਰਨਾ ਸਿੱਖ ਲੈਣਗੇ।

10ਇੱਕ ਚੰਗਾ ਵਿਅਕਤੀ ਯਹੋਵਾਹ ਦੀ ਸੇਵਾ ਕਰਕੇ ਬਹੁਤ ਖੁਸ਼ ਹੁੰਦਾ ਹੈ ਉਹ ਪਰਮੇਸ਼ੁਰ ਉੱਤੇ ਨਿਰਭਰ ਹੈ। ਅਤੇ ਜਦੋਂ ਚੰਗੇ ਇਮਾਨਦਾਰ ਲੋਕ ਵੇਖਦੇ ਨੇ ਕਿ ਕੀ ਹੁੰਦਾ ਹੈ, ਉਹ ਯਹੋਵਾਹ ਦੀ ਉਸਤਤਿ ਕਰਦੇ ਹਨ।

## ਜ਼ਬੂਰ 65

*ਨਿਰਦੇਸ਼ਕ ਲਈ, ਦਾਊਦ ਦਾ ਇੱਕ ਉਸਤਤਿ ਗੀਤ।*

1ਹੇ ਸੀਯੋਨ ਵਿੱਚ ਪਰਮੇਸ਼ੁਰ, ਮੈਂ ਤੇਰੀ ਉਸਤਤਿ ਕਰਦਾ ਹਾਂ। ਮੈਂ ਉਹ ਚੀਜ਼ਾਂ ਭੇਂਟ ਕਰਦਾ ਜਿਨ੍ਹਾਂ ਦਾ ਮੈਂ ਤੁਹਾਡੇ ਨਾਲ ਕੌਲ ਕੀਤਾ ਸੀ।

2ਅਸੀਂ ਉਨ੍ਹਾਂ ਗੱਲਾਂ ਬਾਰੇ ਦੱਸਦੇ ਹਾਂ ਜਿਹੜੀਆਂ ਤੁਸਾਂ ਕੀਤੀਆਂ ਹਨ। ਸਾਡੀਆਂ ਪ੍ਰਾਰਥਨਾਵਾਂ ਸੁਣ, ਤੁਸੀਂ ਹਰ ਉਸ ਬੰਦੇ ਦੀਆਂ ਪ੍ਰਾਰਥਨਾਵਾਂ ਸੁਣਦੇ ਹੋਂ ਜਿਹੜਾ ਤੁਹਾਡੇ ਵੱਲ ਆਉਂਦਾ ਹੈ।

3ਜਦੋਂ ਸਾਡੇ ਪਾਪ ਸਾਡੇ ਉੱਤੇ ਭਾਰੀ ਹੋ ਜਾਣ, ਤੂੰ ਉਨ੍ਹਾਂ ਪਾਪਾਂ ਨੂੰ ਮੁਆਫ਼ ਕਰ ਦੇਵੀਂ।

4ਹੇ ਪਰਮੇਸ਼ੁਰ, ਤੁਸੀਂ ਆਪਣੇ ਲੋਕਾਂ ਦੀ ਚੋਣ ਕੀਤੀ। ਤੁਸਾਂ ਸਾਨੂੰ ਆਪਣੇ ਮੰਦਰ ਅਉਣ ਅਤੇ ਤੁਹਾਡੀ ਪੂਜਾ ਕਰਨ ਲਈ ਚੁਣਿਆ। ਅਤੇ ਅਸੀਂ ਬਹੁਤ ਖੁਸ਼ ਹਾਂ। ਸਾਡੇ ਕੋਲ ਤੁਹਾਡੇ ਮੰਦਰ, ਤੁਹਾਡੇ ਮਹਿਲ ਵਿੱਚ ਬਹੁਤ ਸਾਰੀਆਂ ਅਦਭੁਤ ਚੀਜ਼ਾਂ ਹਨ।

5ਹੇ ਪਰਮੇਸ਼ੁਰ, ਤੁਸੀਂ ਸਾਨੂੰ ਬਚਾਉਂਦੇ ਹੋ। ਜਦੋਂ ਚੰਗੇ ਲੋਕ ਤੈਨੂੰ ਪ੍ਰਰਥਨਾ ਕਰਦੇ ਹਨ, ਤੂੰ ਉਨ੍ਹਾਂ ਨੂੰ ਸੁਣ ਅਤੇ ਹੈਰਾਨਕੁਨ ਕਾਰੇ ਕਰ। ਦੁਨੀਆਂ ਦੇ ਸਾਰੇ ਲੋਕ ਤੁਹਾਡੇ ਉੱਪਰ ਵਿਸ਼ਵਾਸ ਕਰਦੇ ਹਨ।

6ਪਰਮੇਸ਼ੁਰ ਨੇ ਪਰਬਤਾਂ ਨੂੰ ਆਪਣੀ ਸ਼ਕਤੀ ਨਾਲ ਸਾਜਿਆ, ਅਸੀਂ ਉਸਦੀ ਸ਼ਕਤੀ ਆਪਣੇ ਚਾਰ ਚੁਫ਼ੇਰੇ ਵੇਖਦੇ ਹਾਂ।

7ਪਰਮੇਸ਼ੁਰ ਨੇ ਤੂਫ਼ਾਨੀ ਸਮੁੰਦਰਾਂ ਨੂੰ ਸ਼ਾਂਤ ਕੀਤਾ ਅਤੇ ਪਰਮੇਸ਼ੁਰ ਨੇ ਧਰਤੀ ਉੱਤੇ ਲੋਕਾਂ ਦੇ ਸਮੁੰਦਰ ਬਣਾਏ।

8ਦੁਨੀਆਂ ਦੇ ਸਾਰੇ ਲੋਕੀਂ ਉਨ੍ਹਾਂ ਗੱਲਾਂ ਬਾਰੇ ਹੈਰਾਨ ਹਨ ਜੋ ਤੁਸੀਂ ਕਰਦੇ ਹੋਂ। ਸੂਰਜ ਦਾ ਚੜ੍ਹਨਾ ਅਤੇ ਛੁਪਨਾ ਸਾਨੂੰ ਕਿੰਨੀ ਖੁਸ਼ੀ ਦਿੰਦਾ ਹੈ।

9ਤੁਸੀਂ ਧਰਤੀ ਦੀ ਪਾਲਣਾ ਕਰਦੇ ਹੋਂ, ਤੁਸੀਂ ਇਸਨੂੰ ਸਿੰਜਦੇ ਹੋਂ ਤੇ ਇਸ ਉੱਪਰ ਚੀਜ਼ਾਂ ਉਗਾਉਂਦੇ ਹੋ। ਹੇ ਪਰਮੇਸ਼ੁਰ, ਤੁਸੀਂ ਨਦੀਆਂ ਨੂੰ ਪਾਣੀ ਨਾਲ ਭਰਦੇ ਹੋਂ ਅਤੇ ਫ਼ਸਲਾਂ ਨੂੰ ਉੱਗਣ ਦੇ ਕਾਬਿਲ ਬਣਾਉਂਦੇ ਹੋ।

10ਤੁਸੀਂ ਵਾਹੇ ਹੋਏ ਖੇਤਾਂ ਤੇ ਵਰਖਾ ਕਰਦੇ ਹੋਂ, ਤੁਸੀਂ ਖੇਤਾਂ ਨੂੰ ਪਾਣੀ ਨਾਲ ਸਿੰਜਦੇ ਹੋਂ, ਤੁਸੀਂ ਵਰਖਾ ਨਾਲ ਧਰਤੀ ਨੂੰ ਨਰਮ ਬਣਾਉਂਦੇ ਹੋ, ਅਤੇ ਛੋਟੇ ਪੌਦਿਆਂ ਨੂੰ ਉਗਾਉਂਦੇ ਹੋ।

11ਤੁਸੀਂ ਨਵਾਂ ਸਾਲ ਚੰਗੀ ਫ਼ਸਲ ਨਾਲ ਸ਼ੁਰੂ ਕਰਦੇ ਹੋਂ, ਤੁਸੀਂ ਗੱਡਿਆਂ ਨੂੰ ਬਹੁਤ ਸਾਰੀਆਂ ਫ਼ਸਲਾਂ ਨਾਲ ਭਰ ਦਿੰਦੇ ਹੋ।

12ਮਾਰੂਥਲ ਤੇ ਪਹਾੜ ਘਾਹ ਨਾਲ ਢਕੇ ਹੋਏ ਹਨ।

13ਚਰਾਦਾਂ ਭੇਡਾਂ ਨਾਲ ਭਰੀਆਂ ਹੋਈਆਂ ਹਨ, ਵਾਦੀਆਂ ਅਨਾਜ ਨਾਲ ਭਰੀਆਂ ਹਨ, ਹਰ ਕੋਈ ਗਾ ਰਿਹਾ ਹੈ ਤੇ ਖੁਸ਼ੀ ਭਰੀਆਂ ਕਿਲਕਾਰੀਆਂ ਮਾਰ ਰਿਹਾ ਹੈ।

## ਜ਼ਬੂਰ 66

*ਨਿਰਦੇਸ਼ਕ ਲਈ, ਉਸਤਤਿ ਦਾ ਇੱਕ ਗੀਤ।*

1ਧਰਤੀ ਉਤਲੀ ਹਰ ਸ਼ੈ, ਪਰਮੇਸ਼ੁਰ ਅੱਗੇ ਖੁਸ਼ੀ ਨਾਲ ਕੂਕਦੀ ਹੈ।

2ਉਸਦੇ ਮਹਿਮਾਮਈ ਨਾਂ ਦੀ ਉਸਤਤਿ ਕਰੋ! ਉਸਤਤਿ ਦੇ ਗੀਤਾਂ ਨਾਲ ਉਸਦਾ ਸਤਿਕਾਰ ਕਰੋ।

3ਪਰਮੇਸ਼ੁਰ ਨੂੰ ਆਖੋ ਉਸ ਦੇ ਕੰਮ ਇੰਨੇ ਅਦਭੁਤ ਨੇ। ਹੇ ਪਰਮੇਸ਼ੁਰ, ਤੁਹਾਡੀ ਸ਼ਕਤੀ ਬਹੁਤ ਮਹਾਨ ਹੈ, ਤੁਹਾਡੇ ਵੈਰੀ ਝੁਕ ਗਏ ਹਨ, ਉਹ ਤੁਹਾਡੇ ਪਾਸੋਂ ਭੈਭੀਤ ਹਨ।

4ਸਾਰੀ ਦੁਨੀਆਂ ਤੁਹਾਡੀ ਉਪਾਸਨਾ ਕਰੇ, ਹਰ ਕੋਈ ਤੁਹਾਡੇ ਨਾਂ ਦੀ ਉਸਤਤਿ ਗਾਵੇ।

5ਉਨ੍ਹਾਂ ਚੀਜ਼ਾਂ ਵੱਲ ਵੇਖੋ ਜਿਹੜੀਆਂ ਪਰਮੇਸ਼ੁਰ ਨੇ ਸਾਜੀਆਂ! ਉਹ ਚੀਜ਼ਾਂ ਸਾਨੂੰ ਹੈਰਾਨ ਕਰਦੀਆਂ ਹਨ।

6ਉਸਦੇ ਲੋਕ ਤੁਰਕੇ ਦਰਿਆ ਪਾਰ ਕਰ ਗਏ ਅਤੇ ਉਨ੍ਹਾਂ ਨੇ ਉਸ ਦੀ ਕੀਤੀ ਮਹਾਨ ਗੱਲ ਬਾਰੇ ਆਨੰਦ ਮਾਣਿਆ।

7ਪਰਮੇਸ਼ੁਰ ਆਪਣੀ ਮਹਾਨ ਸ਼ਕਤੀ ਨਾਲ ਦੁਨੀਆਂ ਤੇ ਸ਼ਾਸਨ ਕਰਦਾ ਹੈ; ਉਹ ਹਰ ਜਗ੍ਹਾ ਲੋਕਾਂ ਨੂੰ ਤੱਕਦਾ ਹੈ। ਕੋਈ ਅਜਿਹਾ ਬੰਦਾ ਨਹੀਂ ਜੋ ਉਸਦੇ ਖ਼ਿਲਾਫ਼ ਵਿਦ੍ਰੋਹ ਕਰ ਸਕੇ।

8ਲੋਕੋ, ਸਾਡੇ ਪਰਮੇਸ਼ੁਰ ਦੀ ਉਸਤਤਿ ਕਰੋ; ਉਸ ਨੂੰ ਉੱਚੀ ਉੱਚੀ ਉਸਤਤਿ ਦੇ ਗੀਤ ਗਾਵੋ।

9ਪਰਮੇਸ਼ੁਰ ਨੇ ਸਾਨੂੰ ਜ਼ਿੰਦਗੀ ਦਿੱਤੀ, ਅਤੇ ਪਰਮੇਸ਼ੁਰ ਸਾਡੀ ਰੱਖਿਆ ਕਰਦਾ ਹੈ।

10ਪਰਮੇਸ਼ੁਰ ਨੇ ਸਾਡੀ ਪਰਖ ਕੀਤੀ, ਜਿਵੇਂ ਲੋਕੀਂ ਚਾਂਦੀ ਅੱਗ ਨਾਲ ਪਰਖਦੇ ਹਨ।

11ਹੇ ਪਰਮੇਸ਼ੁਰ, ਤੁਸਾਂ ਅਸਾਂ ਨੂੰ ਫ਼ਸ ਜਾਣ ਦਿੱਤਾ, ਤੁਸੀਂ ਸਾਡੇ ਉੱਤੇ ਬਹੁਤ ਭਾਰ ਰੱਖ ਦਿੱਤਾ।

12ਸਾਡੇ ਵੈਰੀਆਂ ਨੂੰ ਸਾਡੇ ਉੱਪਰੋਂ ਦੀ ਤੋਰਿਆ, ਤੁਸਾਂ ਸਾਨੂੰ ਅੱਗ ਅਤੇ ਪਾਣੀ ਵਿੱਚੋਂ ਦੀ ਧੂਹਿਆ। ਪਰ ਤੁਸੀਂ ਅਸਾਂ ਨੂੰ ਇੱਕ ਸੁਰੱਖਿਅਤ ਥਾਂ ਉੱਤੇ ਲੈ ਆਏ।

13-14ਇਸਲਈ ਮੈਂ ਤੁਹਾਡੇ ਮੰਦਰ ਵਿੱਚ ਬਲੀਆਂ ਲੈ ਆਵਾਂਗਾ। ਜਦੋਂ ਮੈਂ ਮੁਸੀਬਤ ਵਿੱਚ ਸਾਂ ਮੈਂ ਤੁਹਾਡੇ ਅੱਗੇ ਸਹਾਇਤਾ ਲਈ ਪੁਕਾਰ ਕੀਤੀ। ਹੁਣ ਮੈਂ ਤੁਹਾਡੇ ਨਾਲ ਬਹੁਤ ਇਕਰਾਰ ਕੀਤੇ, ਮੈਂ ਉਹ ਚੀਜ਼ਾਂ ਭੇਂਟ ਕਰ ਰਿਹਾਂ ਜਿਨ੍ਹਾਂ ਦਾ ਇਕਰਾਰ ਕੀਤਾ ਸੀ।

15ਮੈਂ ਤੁਹਾਨੂੰ ਆਪਣੇ ਪਾਪ ਲਈ ਚੜ੍ਹਾਵੇ ਭੇਂਟ ਕਰ ਰਿਹਾ ਹਾਂ। ਮੈਂ ਤੁਹਾਨੂੰ ਭੇਡੂਆਂ ਨਾਲ ਧੂਫ਼ ਭੇਂਟ ਕਰ ਰਿਹਾ ਹਾਂ। ਮੈਂ ਤੁਹਾਨੂੰ ਸਾਂਨ ਅਤੇ ਬੱਕਰੀ ਭੇਂਟ ਕਰ ਰਿਹਾ ਹਾਂ।

16ਪਰਮੇਸ਼ੁਰ ਦੀ ਉਪਾਸਨਾ ਕਰਨ ਵਾਲੇ ਤੁਸੀਂ ਸਾਰੇ ਲੋਕੋ, ਆਓ ਤੇ ਮੈਂ ਤੁਹਾਨੂੰ ਦੱਸਾਂਗਾ ਜੋ ਕੁਝ ਪਰਮੇਸ਼ੁਰ ਨੇ ਮੇਰੇ ਲਈ ਕੀਤਾ।

17ਮੈਂ ਉਸ ਅੱਗੇ ਅਰਦਾਸ ਕੀਤੀ, ਮੈਂ ਉਸਦੀ ਉਸਤਤਿ ਕੀਤੀ।

18ਮੇਰਾ ਹਿਰਦਾ ਸ਼ੁਧ ਸੀ, ਇਸਲਈ ਮੇਰੇ ਮਾਲਕ ਨੇ ਮੇਰੀ ਗੱਲ ਸੁਣੀ।

19ਪਰਮੇਸ਼ੁਰ ਨੇ ਮੈਨੂੰ ਸੁਣਿਆ, ਪਰਮੇਸ਼ੁਰ ਨੇ ਮੇਰੀ ਅਰਦਾਸ ਸੁਣੀ।

20ਪਰਮੇਸ਼ੁਰ ਦੀ ਉਸਤਤਿ ਕਰੋ! ਪਰਮੇਸ਼ੁਰ ਮੇਰੇ ਕੋਲੋਂ ਦੂਰ ਨਹੀਂ ਗਿਆ। ਉਸਨੇ ਮੇਰੀ ਅਰਦਾਸ ਸੁਣੀ। ਪਰਮੇਸ਼ੁਰ ਨੇ ਮੇਰੇ ਨਾਲ ਆਪਣਾ ਪਿਆਰ ਦਰਸ਼ਾਇਆ।

## ਜ਼ਬੂਰ 67

*ਨਿਰਦੇਸ਼ਕ ਲਈ, ਸਾਜਾਂ ਨਾਲ। ਉਸਤਤਿ ਦਾ ਇੱਕ ਗੀਤ।*

1ਹੇ ਪਰਮੇਸ਼ੁਰ, ਮੇਰੇ ਉੱਪਰ ਮਿਹਰ ਰੱਖੋ ਤੇ ਮੈਨੂੰ ਅਸੀਸ ਦਿਉ। ਮਿਹਰ ਕਰਕੇ ਸਾਨੂੰ ਪ੍ਰਵਾਨ ਕਰੋ।

2ਪਰਮੇਸ਼ੁਰ, ਮੈਨੂੰ ਉਮੀਦ ਹੈ ਕਿ ਧਰਤ ਦਾ ਹਰ ਬੰਦਾ ਤੁਹਾਡੇ ਬਾਰੇ ਜਾਣ ਲੈਂਦਾ ਹੈ, ਹਰ ਕੌਮ ਨੂੰ ਵੇਖਣ ਦਿਉ ਕਿ ਤੁਸੀਂ ਲੋਕਾਂ ਨੂੰ ਕਿਵੇਂ ਬਚਾਉਂਦੇ ਹੋ।

3ਹੇ ਪਰਮੇਸ਼ੁਰ, ਲੋਕ ਤੈਨੂੰ ਮਹਿਮਾਮਈ ਕਰਨ। ਸਮੂਹ ਲੋਕ ਤੇਰੀ ਉਪਾਸਨਾ ਕਰਨ।

4ਸਾਰੀਆਂ ਕੌਮਾਂ ਆਨੰਦ ਮਨਾਉਣ ਤੇ ਖੁਸ਼ ਹੋਣ। ਕਿਉਂ? ਕਿਉਂ ਕਿ ਤੁਸੀਂ ਲੋਕਾਂ ਦਾ ਨਿਰਣਾ ਬੇਲਾਗ ਕਰਦੇ ਹੋਂ। ਤੁਸੀਂ ਸਾਰੀਆਂ ਕੌਮਾਂ ਉੱਤੇ ਸ਼ਾਸਨ ਕਰਦੇ ਹੋਂ।

5ਹੇ ਪਰਮੇਸ਼ੁਰ, ਲੋਕ ਤੇਰੀ ਉਸਤਤਿ ਕਰਨ। ਸਾਰੇ ਲੋਕ ਤੈਨੂੰ ਸਲਾਉਣ।

6ਪਰਮੇਸ਼ੁਰ, ਸਾਡੇ ਪਰਮੇਸ਼ੁਰ, ਸਾਨੂੰ ਅਸੀਸ ਦਿਉ, ਸਾਡੀ ਧਰਤੀ ਤੇ ਵੱਡੀ ਫ਼ਸਲ ਉਗਾਓ।

7ਪਰਮੇਸ਼ੁਰ ਸਾਨੂੰ ਅਸੀਸ ਦੇਵੇ। ਅਤੇ ਸਾਰੀ ਧਰਤ ਦੇ ਲੋਕ ਡਰਨ ਤੇ ਪਰਮੇਸ਼ੁਰ ਦਾ ਆਦਰ ਕਰਨ।

## ਜ਼ਬੂਰ 68

*ਨਿਰਦੇਸ਼ਕ ਲਈ, ਦਾਊਦ ਦਾ ਇੱਕ ਉਸਤਤਿ ਗੀਤ।*

1ਹੇ ਪਰਮੇਸ਼ੁਰ, ਜਾਗੋ ਅਤੇ ਆਪਣੇ ਵੈਰੀਆਂ ਨੂੰ ਖਿੰਡਾ ਦਿਉ, ਉਸਦੇ ਸਾਰੇ ਵੈਰੀ ਉਸ ਕੋਲੋਂ ਫ਼ਰਾਰ ਹੋ ਜਾਣ।

2ਆਪਣੇ ਵੈਰੀਆਂ ਨੂੰ ਇੰਝ ਖਿੰਡਿਆ ਦਿਉ, ਜਿਵੇਂ ਧੂੰਆਂ ਹਵਾ ਦੁਆਰਾ ਉੱਡ ਜਾਂਦਾ ਹੈ। ਤੇਰੇ ਵੈਰੀ ਅੱਗ ਉੱਤੇ ਪਿਘਲਦੀ ਇੱਕ ਮੋਮ ਵਾਂਙ ਤਬਾਹ ਹੋ ਜਾਣ।

3ਪਰ ਨੇਕ ਬੰਦੇ ਖੁਸ਼ ਨੇ, ਨੇਕ ਬੰਦੇ ਪਰਮੇਸ਼ੁਰ ਦੇ ਸੰਗ ਇਕੱਠੇ ਖੁਸ਼ੀ ਭਰੇ ਪਲ ਮਾਣਦੇ ਹਨ। ਨੇਕ ਬੰਦੇ ਖੁਸ਼ੀਆਂ ਮਾਣਦੇ ਨੇ ਅਤੇ ਬਹੁਤ ਖੁਸ਼ ਹਨ।

4ਪਰਮੇਸ਼ੁਰ ਲਈ ਗਾਵੋ, ਉਸਦੇ ਨਾਂ ਦੀ ਉਸਤਤਿ ਗਾਵੋ। ਪਰਮੇਸ਼ੁਰ ਲਈ ਰਾਹ ਬਣਾਵੋ, ਉਹ ਮਾਰੂਥਲ ਵਿੱਚ ਆਪਣੇ ਰੱਥ ਉੱਤੇ ਸਵਾਰੀ ਕਰਦਾ ਹੈ। ਉਸਦਾ ਨਾਂ ਯਾਹ* ਹੈ, ਉਸਦੇ ਨਾਂ ਦੀ ਉਸਤਤਿ ਕਰੋ।

---

**ਯਾਹ** ਇਹ ਇਬਰਾਨੀ ਭਾਸ਼ਾ ਵਿੱਚ ਪਰਮੇਸ਼ੁਰ ਲਈ ਇੱਕ ਨਾਂ ਹੈ। ਇਹ ਇਬਰਾਨੀ ਨਾਮ ਦੀ ਤਰ੍ਹਾਂ ਹੈ ਆਮ ਤੌਰ ਤੇ, “ਯਹੋਵਾਹ” ਅਨੁਵਾਦ ਕੀਤਾ ਜਾਂਦਾ ਹੈ।

5ਆਪਣੇ ਪਵਿੱਤਰ ਮੰਦਰ ਵਿੱਚ ਯਤੀਆਂ ਲਈ ਪਰਮੇਸ਼ੁਰ ਇੱਕ ਪਿਤਾ ਵਾਂਙ ਹੈ। ਪਰਮੇਸ਼ੁਰ ਵਿਧਵਾਵਾਂ ਨੂੰ ਪਾਲਦਾ ਹੈ।

6ਪਰਮੇਸ਼ੁਰ ਇਕੱਲੇ ਬੰਦਿਆਂ ਨੂੰ ਘਰ ਦਿੰਦਾ ਹੈ, ਪਰਮੇਸ਼ੁਰ ਆਪਣੇ ਬੰਦਿਆਂ ਨੂੰ ਕੈਦ ਤੋਂ ਆਜ਼ਾਦ ਕਰਦਾ ਹੈ। ਉਹ ਬਹੁਤ ਖੁਸ਼ ਹਨ। ਪਰ ਉਹ ਲੋਕ ਜਿਹੜੇ ਪਰਮੇਸ਼ੁਰ ਦੇ ਖ਼ਿਲਾਫ਼ ਹੋ ਜਾਂਦੇ ਨੇ, ਗਰਮ ਜੇਲ੍ਹ ਵਿੱਚ ਡੱਕੇ ਰਹਿਣਗੇ।

7ਹੇ ਪਰਮੇਸ਼ੁਰ, ਤੂੰ ਆਪਣੇ ਲੋਕਾਂ ਨੂੰ ਮਿਸਰ ਵਿੱਚੋਂ ਬਾਹਰ ਆਉਣ ਵਿੱਚ ਅਗਵਾਈ ਕੀਤੀ। ਤੁਸੀਂ ਮਾਰੂਥਲ ਦੇ ਪਾਰ ਵੱਲ ਕੂਚ ਕੀਤਾ, ਤੇ ਧਰਤੀ ਕੰਬ ਉੱਠੀ।

8ਪਰਮੇਸ਼ੁਰ, ਇਸਰਾਏਲ ਦਾ ਪਰਮੇਸ਼ੁਰ ਸਿਨਾਈ ਪਰਬਤ ਉੱਤੇ ਆਇਆ ਤੇ ਆਕਾਸ਼ ਪਿਘਲ ਗਿਆ।

9ਹੇ ਪਰਮੇਸ਼ੁਰ, ਤੁਸੀਂ ਬੁੱਢੀ ਥੱਕੀ ਧਰਤੀ ਨੂੰ ਫ਼ੇਰ ਮਜਬੂਤ ਬਨਾਉਣ ਲਈ ਵਰਖਾ ਘੱਲੀ।

10ਤੁਹਾਡੇ ਜਾਨਵਰ ਫ਼ੇਰ ਉਸ ਧਰਤੀ ਤੇ ਆ ਗਏ। ਹੇ ਪਰਮੇਸ਼ੁਰ, ਉੱਥੇ ਤੁਸੀਂ ਗਰੀਬ ਲੋਕਾਂ ਨੂੰ ਬਹੁਤ ਚੰਗੀਆਂ ਚੀਜ਼ਾਂ ਦਿੱਤੀਆਂ।

11ਪਰਮੇਸ਼ੁਰ ਨੇ ਆਦੇਸ਼ ਕੀਤਾ ਤੇ ਬਹੁਤ ਸਾਰੇ ਲੋਕ ਸ਼ੁਭ ਸਮਾਚਾਰ ਦੇਣ ਲਈ ਚਲੇ ਗਏ।

12"ਤਾਕਤਵਰ ਰਾਜਿਆਂ ਦੀਆਂ ਫ਼ੌਜਾਂ ਨੱਸ ਗਈਆਂ, ਘਰਾਂ ਵਿੱਚ ਔਰਤਾਂ ਉਹ ਚੀਜ਼ਾਂ ਵੰਡਣਗੀਆਂ ਜਿਹੜੀਆਂ ਸਿਪਾਹੀ ਜੰਗ ਵਿੱਚੋਂ ਲਿਆਉਣਗੇ। ਜਿਹੜੇ ਲੋਕ ਘਰਾਂ ਵਿੱਚ ਰੁਕ ਗਏ ਸਨ ਲੁੱਟ ਦਾ ਬਟਵਾਰਾ ਕਰਨਗੇ।

13ਉਨ੍ਹਾਂ ਨੂੰ ਚਾਂਦੀ ਨਾਲ ਢਕੇ ਘੁੱਗੀਆਂ ਦੇ ਖੰਬ (ਕੀਮਤੀ ਹੀਰੇ) ਮਿਲਣਗੇ। ਉਹ ਸੋਨੇ ਨਾਲ ਚਮਕਦੇ ਖੰਬ ਹਾਸਲ ਕਰਨਗੇ।"

14ਸਲਮੋਨ ਪਰਬਤ ਉੱਤੇ ਪਰਮੇਸ਼ੁਰ ਨੇ, ਵੈਰੀ ਰਾਜਿਆਂ ਨੂੰ ਖਿੰਡਿਆ ਦਿੱਤਾ। ਉਹ ਡਿੱਗਦੀ ਹੋਈ ਬਰਫ਼ ਵਾਂਙ ਸਨ।

15ਬਾਸ਼ਾਨ ਪਰਬਤ ਕਈ ਸ਼ਿਖਰਾਂ ਵਾਲਾ ਇੱਕ ਮਹਾਨ ਪਰਬਤ ਹੈ।

16ਹੇ ਬਾਸਾਨ ਪਰਬਤ, ਤੂੰ ਹੇਠਾਂ ਸੀਯੋਨ ਪਰਬਤ ਵੱਲ ਕਿਉਂ ਤੱਕਦਾ? ਪਰਮੇਸ਼ੁਰ ਉਸ ਪਰਬਤ (ਸੀਯੋਨ) ਨੂੰ ਪਿਆਰ ਕਰਦਾ ਹੈ। ਯਹੋਵਾਹ ਨੇ ਸਦਾ ਲਈ ਉੱਥੇ ਰਹਿਣ ਲਈ ਇਸਨੂੰ ਚੁਣਿਆ ਹੈ।

17ਯਹੋਵਾਹ ਪਵਿੱਤਰ ਸੀਯੋਨ ਪਰਬਤ ਵੱਲ ਆਉਂਦਾ ਹੈ। ਉਸਦੇ ਪਿੱਛੇ ਉਸਦੇ ਹਜ਼ਾਰਾਂ ਹੱਥ ਨੇ।

18ਉਹ ਉੱਪਰ ਉੱਚੇ ਪਰਬਤ ਉੱਤੇ ਗਿਆ, ਕੈਦੀਆਂ ਦੇ ਟੋਲੇ ਦੀ ਅਗਵਾਈ ਕਰਦੇ ਹੋਏ; ਆਦਮੀਆਂ ਤੋਂ ਉਨ੍ਹਾਂ ਲੋਕਾਂ ਸਮੇਤ ਸੁਗਾਤਾਂ ਲੈਣ ਲਈ ਗਿਆ ਜਿਹੜੇ ਉਸਦੇ ਖ਼ਿਲਾਫ਼ ਮੁੜ ਗਏ ਸਨ। ਯਹੋਵਾਹ ਪਰਮੇਸ਼ੁਰ ਉੱਥੇ ਉੱਪਰ ਨਿਵਾਸ ਕਰਨ ਲਈ ਗਿਆ।

19ਯਹੋਵਾਹ ਦੀ ਉਸਤਤਿ ਕਰੋ! ਹਰ ਰੋਜ਼ ਉਹ ਉਨ੍ਹਾਂ ਭਾਰਾਂ ਨੂੰ ਚੁੱਕਣ ਵਿੱਚ ਸਾਡੀ ਸਹਾਇਤਾ ਕਰਦਾ ਹੈ, ਜਿਹੜੇ ਸਾਨੂੰ ਚੁੱਕਣੇ ਪੈਂਦੇ ਹਨ। ਪਰਮੇਸ਼ੁਰ ਸਾਨੂੰ ਬਚਾਉਂਦਾ ਹੈ।

20ਉਹ ਸਾਡਾ ਪਰਮੇਸ਼ੁਰ ਹੈ, ਉਹੀ ਪਰਮੇਸ਼ੁਰ ਹੈ ਜਿਹੜਾ ਸਾਨੂੰ ਬਚਾਉਂਦਾ ਹੈ। ਯਹੋਵਾਹ ਸਾਡਾ ਪਰਮੇਸ਼ੁਰ ਸਾਨੂੰ ਮੌਤ ਕੋਲੋਂ ਬਚਾਉਂਦਾ ਹੈ।

21ਪਰਮੇਸ਼ੁਰ ਦਰਸ਼ਾਏਗਾ ਕਿ ਉਸਨੇ ਆਪਣੇ ਵੈਰੀਆਂ ਨੂੰ ਹਰਾਇਆ। ਪਰਮੇਸ਼ੁਰ ਉਨ੍ਹਾਂ ਲੋਕਾਂ ਨੂੰ ਦੰਡ ਦੇਵੇਗਾ ਜਿਹੜੇ ਉਸ ਦੇ ਖ਼ਿਲਾਫ਼ ਲੜੇ ਸਨ।

22ਮੇਰੇ ਪਰਮੇਸ਼ੁਰ ਨੇ ਆਖਿਆ, "ਮੈਂ ਬਾਸ਼ਾਨ ਤੋਂ ਵੈਰੀ ਨੂੰ ਵਾਪਸ ਲਿਆਵਾਂਗਾ, ਮੈਂ ਵੈਰੀ ਨੂੰ ਪੱਛਮ ਵਿੱਚੋਂ ਵਾਪਸ ਲਿਆਵਾਂਗਾ।

23ਇਸਲਈ ਕਿ ਤੁਸੀਂ ਉਨ੍ਹਾਂ ਦੇ ਲਹੂ ਵਿੱਚ ਤੁਰ ਸਕੋਂ, ਅਤੇ ਤੁਹਾਡੇ ਕੁੱਤੇ ਉਨ੍ਹਾਂ ਦਾ ਲਹੂ ਚੱਟ ਸਕਣ।"

24ਮੇਰੇ ਪਰਮੇਸ਼ੁਰ ਨੂੰ ਜਿੱਤ ਦੇ ਜਲੂਸ ਦੀ ਅਗਵਾਈ ਕਰਦਿਆਂ ਵੇਖੋ। ਮੇਰੇ ਪਵਿੱਤਰ ਯਹੋਵਾਹ ਨੂੰ, ਮੇਰੇ ਰਾਜੇ ਨੂੰ, ਫ਼ਤੇਹ ਦੇ ਜਲੂਸ ਦੀ ਅਗਵਾਈ ਕਰਦਿਆਂ ਵੇਖੋ।

25ਗਾਇਕ ਅੱਗੇ, ਉਨ੍ਹਾਂ ਦੇ ਪਿੱਛੇ ਸੰਗੀਤਕਾਰ, ਤੰਬੂਰੇ ਵਜਾਉਂਦੀਆਂ ਮੁਟਿਆਰਾਂ ਨਾਲ ਘਿਰੇ ਚੱਲ ਰਹੇ ਹਨ।

26ਸੰਗਤ ਵਿੱਚ ਪਰਮੇਸ਼ੁਰ ਦੀ ਉਸਤਤਿ ਕਰੋ! ਇਸਰਾਏਲ ਦੇ ਲੋਕੋ ਯਹੋਵਾਹ ਦੀ ਉਸਤਤਿ ਕਰੋ!

27ਉੱਥੇ ਬਿਨਯਾਮੀਨ ਦਾ ਛੋਟਾ ਵੰਸ਼ ਉਨ੍ਹਾਂ ਦੀ ਅਗਵਾਈ ਕਰ ਰਿਹਾ ਉੱਥੇ ਯਹੂਦਾ ਦੇ ਪਰਿਵਾਰ ਦੇ ਮਹਾਨ ਆਗੂ ਹਨ। ਅਤੇ ਉੱਥੇ ਜ਼ੈਬੂਲੁਨ ਅਤੇ ਨੇਫ਼ਤਾਲੀ ਦੇ ਆਗੂ ਹਨ।

28ਹੇ ਪਰਮੇਸ਼ੁਰ, ਸਾਨੂੰ ਆਪਣੀ ਸ਼ਕਤੀ ਦਰਸਾਓ ਉਹ ਸ਼ਕਤੀ ਜਿਹੜੀ ਤੁਸੀਂ ਅਤੀਤ ਵਿੱਚ ਸਾਡੇ ਲਈ ਵਰਤੀ ਸੀ।

29ਰਾਜੇ ਯਰੂਸ਼ਲਮ ਵਿੱਚ ਤੁਹਾਡੇ ਮੰਦਰ ਵੱਲ, ਤੁਹਾਡੇ ਕੋਲ ਆਪਣੀ ਦੌਲਤ ਲਿਆਉਣਗੇ।

30"ਉਨ੍ਹਾਂ ਜਾਨਵਰਾਂ" ਪਾਸੋਂ ਉਹ ਕਰਾਉਣ ਲਈ ਜੋ ਤੁਸੀਂ ਚਾਹੁੰਦੇ ਹੋ ਆਪਣੀ ਸੋਟੀ ਦੀ ਵਰਤੋਂ ਕਰੋ। ਉਨ੍ਹਾਂ ਕੌਮਾਂ ਦੇ "ਬਲਦਾਂ" ਅਤੇ "ਗਾਵਾਂ" ਤੋਂ ਆਪਣਾ ਅਧਿਕਾਰ ਮਨਵਾਓ। ਤੁਸਾਂ ਉਨ੍ਹਾਂ ਕੌਮਾਂ ਨੂੰ ਜੰਗ ਵਿੱਚ ਹਰਾ ਦਿੱਤਾ। ਹੁਣ ਉਨ੍ਹਾਂ ਨੂੰ ਤੁਹਾਡੇ ਲਈ ਚਾਂਦੀ ਲਿਆਉਣ ਲਈ ਮਜਬੂਰ ਕਰੋ।

31ਉਨ੍ਹਾਂ ਨੂੰ ਮਿਸਰ ਦੀ ਅਮੀਰੀਆਂ ਲਿਆਉਣ ਲਈ ਮਨਾਓ। ਹੇ ਪਰਮੇਸ਼ੁਰ, ਈਥੋਪੀਆ ਨੂੰ ਉਨ੍ਹਾਂ ਦੀਆਂ ਅਮੀਰੀਆਂ ਤੁਹਾਡੇ ਕੋਲ ਲਿਆਉਣ ਲਈ ਮਨਾਓ।

32ਧਰਤੀ ਦੇ ਰਾਜਿਓ, ਪਰਮੇਸ਼ੁਰ ਲਈ ਗੀਤ ਗਾਓ! ਸਾਡੇ ਯਹੋਵਾਹ ਦੀਆਂ ਮਹਿਮਾ ਦੇ ਗੀਤ ਗਾਵੋ।

33ਪਰਮੇਸ਼ੁਰ ਲਈ ਗੀਤ ਗਾਵੋ। ਉਹ ਪ੍ਰਾਚੀਨ ਆਕਾਸ਼ਾਂ ਰਾਹੀਂ ਆਪਣਾ ਰੱਥ ਚਲਾਉਂਦਾ ਹੈ। ਉਸ ਦੀ ਸ਼ਕਤੀ ਸ਼ਾਲੀ ਆਵਾਜ਼ ਨੂੰ ਸੁਣੋ।

34ਤੁਹਾਡੇ ਕਿਸੇ ਵੀ ਦੇਵਤੇ ਦੇ ਮੁਕਾਬਲੇ ਪਰਮੇਸ਼ੁਰ ਵਧੇਰੇ ਸ਼ਕਤੀਸ਼ਾਲੀ ਹੈ। ਇਸਰਾਏਲ ਦਾ ਪਰਮੇਸ਼ੁਰ ਆਪਣੇ ਲੋਕਾਂ ਨੂੰ ਸ਼ਕਤੀਸ਼ਾਲੀ ਬਣਾਉਂਦਾ ਹੈ।

35ਪਰਮੇਸ਼ੁਰ ਆਪਣੇ ਮੰਦਰ ਵਿੱਚ ਅਦਭੁਤ ਲਗਦਾ ਹੈ। ਇਸਰਾਏਲ ਦਾ ਪਰਮੇਸ਼ੁਰ ਆਪਣੇ ਲੋਕਾਂ ਨੂੰ ਮਜਬੂਤੀ ਤੇ ਸ਼ਕਤੀ ਦਿੰਦਾ ਹੈ, ਪਰਮੇਸ਼ੁਰ ਦੀ ਉਸਤਤਿ ਕਰੋ।

## ਜ਼ਬੂਰ 69

*ਨਿਰਦੇਸ਼ਕ ਲਈ, "ਚੰਵੇਲੀ ਦੇ ਫ਼ੁੱਲ" ਦਾਊਦ ਦਾ ਇੱਕ ਗੀਤ।*

1ਹੇ ਪਰਮੇਸ਼ੁਰ, ਮੈਨੂੰ ਸਾਰੀਆਂ ਮੁਸੀਬਤਾਂ ਤੋਂ ਬਚਾਓ। ਪਾਣੀ ਮੇਰੇ ਮੂੰਹ ਤੀਕਰ ਆ ਚੁੱਕਿਆ ਹੈ।

2ਮੇਰੇ ਕੋਲ ਖੜੇ ਹੋਣ ਲਈ ਕੋਈ ਸਹਾਰਾ ਨਹੀਂ। ਮੈਂ ਚਿੱਕੜ ਵਿੱਚ ਡੂੰਘਿਆਂ ਖੁੱਬ ਰਿਹਾ ਹਾਂ। ਮੈਂ ਡੂੰਘਿਆਂ ਪਾਣੀਆਂ ਅੰਦਰ ਹਾਂ। ਅਤੇ ਸਾਰੇ ਪਾਸਿਓਂ ਪਾਣੀ ਦੀਆਂ ਲਹਿਰਾਂ ਦੇ ਥਪੇੜੇ ਸਹਿ ਰਿਹਾ ਹਾਂ। ਮੈਂ ਡੁੱਬਣ ਹੀ ਵਾਲਾ ਹਾਂ।

3ਮੈਂ ਸਹਾਇਤਾ ਲਈ ਪੁਕਾਰਦਾ ਕਮਜ਼ੋਰ ਹੋ ਗਿਆਂ ਹਾਂ। ਮੇਰਾ ਗਲਾ ਦੁਖ ਰਿਹਾ ਹੈ। ਮੈਂ ਇੰਤਜ਼ਾਰ ਕੀਤਾ ਹੈ ਅਤੇ ਤੁਹਾਡੇ ਵੱਲੋਂ ਸਹਾਇਤਾ ਲਈ ਦੇਰ ਤੱਕ ਤੱਕਿਆ ਹੈ। ਹੁਣ ਮੇਰੀਆਂ ਅੱਖਾਂ ਦਰਦ ਕਰ ਰਹੀਆਂ ਨੇ।

4ਸਿਰ ਦੇ ਵਾਲਾ ਨਾਲੋਂ ਵੀ ਵਧੇਰੇ ਮੇਰੇ ਦੁਸ਼ਮਣ ਹਨ, ਉਹ ਮੈਨੂੰ ਅਕਾਰਣ ਹੀ ਨਫ਼ਰਤ ਕਰਦੇ ਹਨ। ਉਹ ਮੈਨੂੰ ਤਬਾਹ ਕਰਨ ਦੀ ਬਹੁਤ ਕੋਸ਼ਿਸ਼ ਕਰਦੇ ਨੇ। ਮੇਰੇ ਦੁਸ਼ਮਣ ਮੇਰੇ ਬਾਰੇ ਝੂਠ ਬੋਲਦੇ ਨੇ, ਉਨ੍ਹਾਂ ਨੇ ਝੂਠ ਆਖਿਆ ਕਿ ਮੈਂ ਚੀਜ਼ਾਂ ਚੁਰਾਈਆਂ ਨੇ। ਅਤੇ ਉਨ੍ਹਾਂ ਨੇ ਮੈਨੂੰ ਉਨ੍ਹਾਂ ਚੀਜ਼ਾਂ ਦੇ ਪੈਸੇ ਦੇਣ ਲਈ ਮਜਬੂਰ ਕੀਤਾ ਜਿਹੜੀਆਂ ਮੈਂ ਨਹੀਂ ਚੁਰਾਈਆਂ ਸਨ।

5ਹੇ ਪਰਮੇਸ਼ੁਰ, ਤੁਸੀਂ ਜਾਣਦੇ ਹੋ ਕਿ ਮੈਂ ਕੁਝ ਗਲਤ ਨਹੀਂ ਕੀਤਾ। ਤੁਹਾਡੇ ਕੋਲੋਂ ਮੈਂ ਆਪਣੇ ਗੁਨਾਹਾਂ ਨੂੰ ਨਹੀਂ ਛੁਪਾ ਸਕਦਾ।

6ਮੇਰੇ ਮਾਲਕ, ਸਰਬਸ਼ਕਤੀਮਾਨ ਯਹੋਵਾਹ, ਜਿਨ੍ਹਾਂ ਨੂੰ ਤੁਹਾਡੇ ਵਿੱਚ ਆਸ ਹੈ ਉਨ੍ਹਾਂ ਨੂੰ ਮੇਰੇ ਤੇ ਸ਼ਰਮਸਾਰ ਨਾ ਹੋਣ ਦਿਉ। ਇਸਰਾਏਲ ਦੇ ਪਰਮੇਸ਼ੁਰ, ਆਪਣੇ ਉਪਾਸਕਾਂ ਨੂੰ ਮੇਰੇ ਕਾਰਣ ਸ਼ਰਮਿੰਦਾ ਨਾ ਹੋਣ ਦਿਉ।

7ਮੈਂ ਸ਼ਰਮ ਵਿੱਚ ਡੁੱਬਿਆ ਹਾਂ। ਮੈਂ ਤੁਹਾਡੇ ਲਈ ਸ਼ਰਮ ਨੂੰ ਝੱਲਦਾ ਹਾਂ।

8ਮੇਰੇ ਭਰਾਵਾਂ ਨੇ ਮੇਰੇ ਨਾਲ ਅਜਨਬੀ ਵਰਗਾ ਸਲੂਕ ਕੀਤਾ, ਮੇਰੀ ਮਾਂ ਦੇ ਪੁੱਤਰ ਮੇਰੇ ਨਾਲ ਵਿਦੇਸ਼ੀ ਵਰਗਾ ਵਿਹਾਰ ਕਰਦੇ ਨੇ।

9ਮੇਰੀਆਂ ਜੋਰਦਾਰ ਭਾਵਨਾਵਾਂ ਤੁਹਾਡੇ ਮੰਦਰ ਲਈ ਮੈਨੂੰ ਬਰਬਾਦ ਕਰ ਰਹੀਆਂ ਹਨ। ਮੈਂ ਉਨ੍ਹਾਂ ਲੋਕਾਂ ਪਾਸੋਂ ਬੇਇੱਜ਼ਤੀ ਝੱਲਦਾ ਹਾਂ ਜਿਹੜੇ ਤੁਹਾਡਾ ਮਜਾਕ ਉਡਾਉਂਦੇ ਨੇ।

10ਮੈਂ ਰੋਂਦਾ ਹਾਂ ਤੇ ਵਰਤ ਰੱਖਦਾ ਹਾਂ, ਅਤੇ ਇਸਲਈ ਉਹ ਮੇਰਾ ਮਜਾਕ ਉਡਾਉਂਦੇ ਨੇ।

11ਜਦੋਂ ਮੈਂ ਆਪਣੀ ਉਦਾਸੀ ਵਿਖਾਉਣ ਲਈ ਤੱਪੜ ਦੇ ਕੱਪੜੇ ਪਹਿਨਦਾ ਹਾਂ, ਉਸ ਵਾਸਤੇ ਲੋਕੀਂ ਮੇਰਾ ਮਜਾਕ ਉਡਾਉਂਦੇ ਨੇ।

12ਉਹ ਮੇਰੇ ਬਾਰੇ ਖੁਲ੍ਹੇ ਆਮ ਗੱਲਾਂ ਕਰਦੇ ਹਨ, ਅਤੇ ਸ਼ਰਾਬੀ ਮੇਰੇ ਨਾਲ ਗਾਣੇ ਜੋੜਦੇ ਹਨ।

13ਜਿੱਥੋਂ ਤੱਕ ਮੇਰਾ ਸਵਾਲ ਹੈ, ਯਹੋਵਾਹ ਇਹ ਮੇਰੀ ਤੁਹਾਨੂੰ ਅਰਦਾਸ ਹੈ: ਮੈਂ ਚਾਹੁੰਨਾ ਕਿ ਤੁਸੀਂ ਮੈਨੂੰ ਪਰਵਾਨ ਕਰ ਲਵੋਂ! ਹੇ ਪਰਮੇਸ਼ੁਰ, ਮੈਂ ਚਾਹੁੰਦਾ ਕਿ ਤੁਸੀਂ ਮੈਨੂੰ ਪਿਆਰ ਨਾਲ ਜਵਾਬ ਦੇਵੋਂ। ਮੈਂ ਜਾਣਦਾ ਹਾਂ ਕਿ ਮੈਂ ਤੁਹਾਡੇ ਉੱਤੇ ਮੈਨੂੰ ਬਚਾਉਣ ਦਾ ਭਰੋਸਾ ਕਰ ਸਕਦਾ ਹਾਂ।

14ਮੈਨੂੰ ਦਲਦਲ ਵਿੱਚੋਂ ਖਿੱਚ ਲਵੋ, ਮੈਨੂੰ ਚਿੱਕੜ ਅੰਦਰ ਡੂੰਘਿਆਂ ਨਾ ਖੁੱਬਣ ਦਿਉ। ਮੈਨੂੰ ਉਨ੍ਹਾਂ ਲੋਕਾਂ ਤੋ ਬਚਾਓ ਜਿਹੜੇ ਮੈਨੂੰ ਨਫ਼ਰਤ ਕਰਦੇ ਨੇ। ਮੈਨੂੰ ਇਸ ਡੂੰਘੇ ਪਾਣੀ ਤੋਂ ਬਚਾਓ।

15ਹੜ੍ਹ ਦੇ ਪਾਣੀ ਨੂੰ ਮੈਨੂੰ ਰੋੜ੍ਹਨ ਨਾ ਦਿਉ ਜਾਂ ਡੂੰਘੇ ਪਾਣੀ ਨੂੰ ਮੈਨੂੰ ਨਿਗਲਣ ਨਾ ਦਿਉ ਜਾਂ ਮੈਨੂੰ ਕਬਰ ਨੂੰ ਮੇਰੇ ਉੱਤੇ ਮੂੰਹ ਬੰਦ ਨਾ ਕਰਨ ਦਿਉ।

16ਯਹੋਵਾਹ, ਤੁਹਾਡਾ ਪਿਆਰ ਸ਼ੁਭ ਹੈ। ਆਪਣੇ ਪੂਰੇ ਪਿਆਰ ਨਾਲ ਮੈਨੂੰ ਜਵਾਬ ਦਿਉ, ਆਪਣੀ ਪੂਰੀ ਮਿਹਰ ਨਾਲ ਮੇਰ ਵੱਲ ਆਓ ਤੇ ਮੇਰੀ ਸਹਾਇਤਾ ਕਰੋ।

17ਆਪਣੇ ਸੇਵਕ ਨੂੰ ਛੱਡ ਕੇ ਨਾ ਜਾਓ। ਮੈਂ ਮੁਸੀਬਤ ਵਿੱਚ ਹਾਂ ਛੇਤੀ ਕਰੋ ਮੇਰੀ ਸਹਾਇਤਾ ਕਰੋ।

18ਆਓ ਮੇਰੀ ਰੂਹ ਨੂੰ ਬਚਾਓ, ਮੈਨੂੰ ਮੇਰੇ ਵੈਰੀਆਂ ਤੋਂ ਛੁਡਾਓ।

19ਤੁਸੀਂ ਮੇਰੀ ਸ਼ਰਮ ਨੂੰ ਜਾਣਦੇ ਹੋਂ। ਤੁਸੀਂ ਜਾਣਦੇ ਹੋਂ ਮੇਰੇ ਵੈਰੀਆਂ ਨੇ ਮੈਨੂੰ ਬੇਇੱਜ਼ਤ ਕੀਤਾ। ਤੁਸੀਂ ਉਨ੍ਹਾਂ ਨੂੰ ਮੇਰੇ ਨਾਲ ਇੰਝ ਵਿਹਾਰ ਕਰਦਿਆਂ ਵੇਖਿਆ ਹੈ।

20ਸ਼ਰਮ ਨੇ ਮੈਨੂੰ ਮਾਰ ਸੁੱਟਿਆ ਹੈ! ਮੈਂ ਸ਼ਰਮ ਨਾਲ ਮਰਨ ਹੀ ਵਾਲਾ ਹਾਂ। ਮੈਂ ਹਮਦਰਦੀ ਲਈ ਇੰਤਜ਼ਾਰ ਕੀਤਾ ਪਰ ਕੋਈ ਵੀ ਨਹੀਂ ਬਹੁੜਿਆ। ਮੈਂ ਇੰਤਜ਼ਾਰ ਕੀਤਾ ਕਿ ਕੋਈ ਆਏ ਤੇ ਮੈਨੂੰ ਸਕੂਨ ਪਹੁੰਚਾਏ ਪਰ ਕੋਈ ਵੀ ਬੰਦਾ ਨਹੀਂ ਆਇਆ।

21ਉਨ੍ਹਾਂ ਨੇ ਮੈਨੂੰ ਭੋਜਨ ਬਦਲੇ ਜ਼ਹਿਰ ਦਿੱਤਾ। ਉਨ੍ਹਾਂ ਮੈਨੂੰ ਦਾਖਰਸ ਦੇ ਬਦਲੇ ਸਿਰਕਾ ਦਿੱਤਾ।

22ਉਨ੍ਹਾਂ ਦੇ ਮੇਜ ਭੋਜਨ ਨਾਲ ਢਕੇ ਹੋਏ ਹਨ, ਉਹ ਬਹੁਤ ਸਾਰੀਆਂ ਵੱਡੀਆਂ ਸਭਾ ਦਾਅਵਤਾਂ ਕਰਦੇ ਹਨ। ਉਹ ਭੋਜਨ ਉਨ੍ਹਾਂ ਦਾ ਵਿਨਾਸ਼ ਕਰ ਦੇਣਗੇ।

23ਮੈਨੂੰ ਆਸ ਹੈ ਉਹ ਅੰਨ੍ਹੇ ਹੋਵਣਗੇ ਅਤੇ ਉਨ੍ਹਾਂ ਦੀਆਂ ਢੂਈਆਂ ਝੁਕ ਜਾਣਗੀਆਂ।

24ਉਨ੍ਹਾਂ ਉੱਤੇ ਤੇਰਾ ਕਹਿਰ ਡੋਲ੍ਹ; ਉਨ੍ਹਾਂ ਨੂੰ ਤੇਰਾ ਭੀਸ਼ਣ ਗੁੱਸਾ ਅਨੁਭਵ ਕਰਨ ਦੇ।

25ਉਨ੍ਹਾਂ ਦੇ ਘਰ ਸੱਖਣੇ ਕਰ ਦਿਉ, ਉੱਥੇ ਕੋਈ ਵੀ ਨਾ ਰਹੇ।

26ਉਨ੍ਹਾਂ ਨੂੰ ਦੰਡ ਦਿਉ, ਅਤੇ ਉਹ ਭੱਜ ਜਾਵਣਗੇ। ਫ਼ੇਰ ਸੱਚਮੁੱਚ ਉਨ੍ਹਾਂ ਨੂੰ ਕਸ਼ਟ ਹੋਵੇਗਾ ਅਤੇ ਬੋਲਣ ਲਈ ਜ਼ਖਮ ਹੋਵਣਗੇ।

27ਉਨ੍ਹਾਂ ਨੂੰ ਉਨ੍ਹਾਂ ਦੇ ਮੰਦੇ ਕੰਮਾਂ ਦ ਸਜ਼ਾ ਦਿਉ। ਉਨ੍ਹਾਂ ਨੂੰ ਨਾ ਦਰਸਾਓ ਕਿ ਤੁਸੀਂ ਕਿੰਨੇ ਚੰਗੇ ਹੋ ਸਕਦੇ ਹੋ।

28ਉਨ੍ਹਾਂ ਦੇ ਨਾਮ ਜੀਵਨ ਦੀ ਪੁਸਤਕ ਵਿੱਚੋਂ ਮਿਟਾ ਦਿਉ, ਉਸ ਪੁਸਤਕ ਵਿੱਚ ਉਨ੍ਹਾਂ ਦੇ ਨਾਮ ਨਾ ਲਿਖੋ, ਜਿੱਥੇ ਨੇਕ ਬੰਦਿਆਂ ਦੇ ਨਾਂ ਹਨ।

29ਮੈਂ ਉਦਾਸ ਹਾਂ ਤੇ ਮੈਂ ਦਰਦ ਵਿੱਚ ਹਾਂ। ਹੇ ਪਰਮੇਸ਼ੁਰ, ਮੈਨੂੰ ਉੱਪਰ ਉਠਾਓ। ਮੈਨੂੰ ਬਚਾਓ!

30ਮੈਂ ਪਰਮੇਸ਼ੁਰ ਦੇ ਨਾਮ ਦੀ ਉਸਤਤਿ ਗੀਤ ਨਾਲ ਕਰਾਂਗਾ। ਮੈਂ ਸ਼ੁਕਰਾਨੇ ਦੇ ਗੀਤ ਨਾਲ ਉਸਦੀ ਉਸਤਤਿ ਕਰਾਂਗਾ।

31ਇਸ ਨਾਲ ਪਰਮੇਸ਼ੁਰ ਪ੍ਰਸੰਨ ਹੋਵੇਗਾ! ਇਹ ਇੱਕ ਬਲਦ ਨੂੰ ਮਾਰਨ ਨਾਲੋਂ ਅਤੇ ਪੂਰੇ ਜਾਨਵਰ ਨੂੰ ਬਲੀ ਵਾਂਙ ਭੇਂਟ ਕਰਨ ਨਾਲੋਂ ਬੇਹਤਰ ਹੋਵੇਗਾ।

32ਹੇ ਨਿਮ੍ਰ ਲੋਕੋ, ਤੁਸੀਂ ਪਰਮੇਸ਼ੁਰ ਦੀ ਉਪਾਸਨਾ ਕਰਨ ਆਏ ਹੋਂ। ਤੁਸੀਂ ਇਹ ਗੱਲਾਂ ਜਾਣਕੇ ਖੁਸ਼ ਹੋਵੋਂਗੇ।
33ਯਹੋਵਾਹ ਗਰੀਬਾਂ ਬੇਸਹਾਰਿਆਂ ਦੀ ਗੱਲ ਸੁਣਦਾ ਹੈ। ਯਹੋਵਾਹ ਹਾਲੇ ਵੀ ਕੈਦ ਵਿੱਚ ਪਏ ਲੋਕਾਂ ਨੂੰ ਪਸੰਦ ਕਰਦਾ ਹੈ।
34ਹੇ ਧਰਤੀ ਤੇ ਅਕਾਸ਼ ਪਰਮੇਸ਼ੁਰ ਦੀ ਉਸਤਤਿ ਕਰੋ! ਹੇ ਸਮੁੰਦਰ ਤੇ ਉਸ ਵਿਚਲੇ ਸਭ ਕੁਝ, ਯਹੋਵਾਹ ਦੀ ਉਸਤਤਿ ਕਰੋ!
35ਯਹੋਵਾਹ ਸੀਯੋਨ ਨੂੰ ਬਚਾਵੇਗਾ। ਯਹੋਵਾਹ ਯਹੂਦਾਹ ਦੇ ਸ਼ਹਿਰਾਂ ਦੀ ਪੁਨਰ ਉਸਾਰੀ ਕਰੇਗਾ। ਉਸਦੇ ਲੋਕ ਉੱਥੇ ਜੰਮ ਜਾਣਗੇ ਤੇ ਧਰਤੀ ਤੇ ਕਬਜਾ ਕਰ ਲੈਣਗੇ।
36ਉਸਦੇ ਸੇਵਕਾਂ ਦੇ ਉਲਾਦ ਉਸ ਧਰਤੀ ਨੂੰ ਪ੍ਰਾਪਤ ਕਰਨਗੇ। ਜਿਹੜੇ ਲੋਕ ਉਸਦੇ ਨਾਂ ਨੂੰ ਪਿਆਰ ਕਰਦੇ ਨੇ ਉਹੀ ਉੱਥੇ ਰਹਿਣਗੇ।

## ਜ਼ਬੂਰ 70

*ਨਿਰਦੇਸ਼ਕ ਲਈ, ਦਾਊਦ ਦਾ ਇੱਕ ਗੀਤ। ਲੋਕਾਂ ਦੀ ਸਹਾਇਤਾ ਕਰਨ ਲਈ ਯਾਦ ਰੱਖੋ।*

1ਹੇ ਪਰਮੇਸ਼ੁਰ, ਮੈਨੂੰ ਬਚਾਓ! ਪਰਮੇਸ਼ੁਰ ਛੇਤੀ ਕਰੋ ਅਤੇ ਮੇਰੀ ਸਹਾਇਤਾ ਕਰੋ!
2ਲੋਕ ਮੈਨੂੰ ਮਾਰਨ ਦੀਆਂ ਕੋਸ਼ਿਸ਼ਾਂ ਕਰ ਰਹੇ ਹਨ। ਉਨ੍ਹਾਂ ਨੂੰ ਨਿਰਾਸ਼ ਕਰ ਦਿਉ! ਉਨ੍ਹਾਂ ਨੂੰ ਨਿਵਾਓ! ਲੋਕੀਂ ਮੇਰਾ ਬੁਰਾ ਕਰਨਾ ਚਾਹੁੰਦੇ ਨੇ। ਮੈਨੂੰ ਆਸ ਹੈ ਕਿ ਉਹ ਡਿੱਗਣਗੇ ਤੇ ਸ਼ਰਮਸਾਰ ਹੋਣਗੇ।
3ਲੋਕਾਂ ਨੇ ਮੇਰਾ ਮਜਾਕ ਉਡਾਇਆ। ਮੈਨੂੰ ਆਸ ਹੈ ਉਹ ਉਹੀ ਪਾਉਣਗੇ ਜਿਸਦੇ ਉਹ ਅਧਿਕਾਰੀ ਨੇ ਅਤੇ ਉਹ ਸ਼ਰਮਸਾਰ ਹੋਵਣਗੇ।
4ਮੈਨੂੰ ਆਸ ਹੈ ਕਿ ਜਿਹੜੇ ਲੋਕ ਤੁਹਾਡੀ ਉਪਾਸਨਾ ਕਰਦੇ ਹਨ ਬਹੁਤ ਖੁਸ਼ ਹੋਣਗੇ, ਬਹੁਤ ਖੁਸ਼। ਮੈਨੂੰ ਆਸ ਹੈ ਕਿ ਜਿਹੜੇ ਲੋਕ ਤੁਹਾਡੀ ਸਹਾਇਤਾ ਚਾਹੁੰਦੇ ਨੇ, ਸਦਾ ਤੁਹਾਡੀ ਉਸਤਤਿ ਕਰਨ ਦੇ ਯੋਗ ਹੋਵਣਗੇ।
5ਮੈਂ ਗਰੀਬ ਤੇ ਬੇਸਹਾਰਾ ਆਦਮੀ ਹਾਂ। ਪਰਮੇਸ਼ੁਰ, ਛੇਤੀ ਕਰੋ! ਆਓ ਤੇ ਮੈਨੂੰ ਬਚਾਓ! ਹੇ ਪਰਮੇਸ਼ੁਰ, ਸਿਰਫ਼ ਤੁਸੀਂ ਹੀ ਮੈਨੂੰ ਬਚਾ ਸਕਦੇ ਹੋਂ। ਬਹੁਤੀ ਦੇਰ ਨਾ ਕਰੋ!

## ਜ਼ਬੂਰ 71

*ਨਿਰਦੇਸ਼ਕ ਲਈ, ਦਾਊਦ ਦਾ ਇੱਕ ਗੀਤ। ਲੋਕਾਂ ਨੂੰ ਸਹਾਇਤਾ ਕਰਨ ਲਈ ਯਾਦ ਰੱਖੋ।*

1ਯਹੋਵਾਹ, ਮੈਂ ਤੁਹਾਡੇ ਵਿੱਚ ਸ਼ਰਨ ਲਈ ਹੈ। ਇਸਲਈ ਮੈਂ ਕਦੀ ਵੀ ਨਿਰਾਸ਼ ਨਹੀਂ ਹੋਵਾਂਗਾ।
2ਆਪਣੀ ਚੰਗਿਆਈ ਕਾਰਣ, ਤੁਸੀਂ ਮੈਨੂੰ ਬਚਾਵੋਂਗੇ। ਤੁਸੀਂ ਮੈਨੂੰ ਮੁਸ਼ਕਿਲ ਵਿੱਚੋਂ ਕੱਢੋਂਗੇ, ਮੇਰੀ ਗੱਲ ਸੁਣੋ ਮੈਨੂੰ ਬਚਾਓ।
3ਮੇਰਾ ਕਿਲਾ ਬਣਾਓ, ਤੇ ਉਹ ਘਰ ਜਿਸ ਵਿੱਚ ਮੈਂ ਸੁਰੱਖਿਆ ਲਈ ਨੱਸ ਕੇ ਆ ਵੜਾਂ। ਤੁਸੀਂ ਮੇਰੀ ਓਟ ਹੋ ਮੇਰਾ ਸੁਰੱਖਿਅਤ ਟਿਕਾਣਾ। ਇਸਲਈ ਮੇਰੀ ਸੁਰੱਖਿਆ ਦਾ ਨਿਰਦੇਸ਼ ਦੇ ਦੇਵੋ।
4ਮੇਰੇ ਪਰਮੇਸ਼ੁਰ, ਮੈਨੂੰ ਬੁਰੇ ਬੰਦਿਆਂ ਤੋਂ ਬਚਾਓ। ਮੈਨੂੰ ਜਾਲਮ ਬਦ ਲੋਕਾਂ ਤੋਂ ਬਚਾਓ।
5ਮੇਰੇ ਮਾਲਕ, ਤੁਸੀਂ ਮੇਰੀ ਆਸ ਹੋਂ। ਮੈਂ ਤੁਹਾਡੇ ਉੱਪਰ ਉਦੋਂ ਤੋਂ ਵਿਸ਼ਵਾਸ ਕੀਤਾ ਹੈ ਜਦੋਂ ਹਾਲੇ ਮੈਂ ਨੌਜਵਾਨ ਸਾਂ।
6ਜਨਮ ਤੋਂ ਪਹਿਲਾਂ ਵੀ ਮੈਂ ਤੁਹਾਡੇ ਤੇ ਭਰੋਸਾ ਕੀਤਾ। ਆਪਣੀ ਮਾਂ ਦੇ ਗਰਭ ਵਿੱਚ ਵੀ ਮੈਂ ਤੁਹਾਡੇ ਤੇ ਨਿਰਭਰ ਸਾਂ। ਮੈਂ ਹਮੇਸ਼ਾ ਤੁਹਾਨੂੰ ਪ੍ਰਾਰਥਨਾ ਕੀਤੀ ਹੈ।
7ਤੁਸੀਂ ਹੀ ਮੇਰੀ ਸ਼ਕਤੀ ਦੇ ਸਾਧਨ ਹੋਂ। ਇਸੇਲਈ ਮੈਂ ਹੋਰਾਂ ਲਈ ਮਿਸਾਲ ਬਣਿਆ ਹਾਂ।
8ਮੈਂ ਹਮੇਸ਼ਾ ਤੁਹਾਡੇ ਕੀਤੇ ਅਦਭੁਤ ਕਾਰਿਆਂ ਬਾਰੇ ਗਾਉਂਦਾ ਰਿਹਾ ਹਾਂ।
9ਮੈਨੂੰ ਇਸਲਈ ਦੂਰ ਨਾ ਸੁੱਟੋ ਕਿ ਮੈਂ ਬੁੱਢਾ ਹਾਂ। ਮੈਨੂੰ ਉਦੋਂ ਛੱਡ ਕੇ ਨਾ ਜਾਓ ਜਦੋਂ ਮੈਂ ਕਮਜ਼ੋਰ ਹੋ ਰਿਹਾ ਹਾਂ।
10ਮੇਰੇ ਵੈਰੀਆਂ ਨੇ ਮੇਰੇ ਲਈ ਛੜਯੰਤਰ ਰਚੇ ਨੇ। ਉਹ ਲੋਕ ਸੱਚਮੁੱਚ ਇਕੱਠੇ ਹੋਏ ਸਨ ਤੇ ਉਨ੍ਹਾਂ ਨੇ ਮੈਨੂੰ ਮਾਰਨ ਦੀ ਯੋਜਨਾ ਬਣਾਈ।
11ਮੇਰੇ ਵੈਰੀਆਂ ਆਖਿਆ, "ਜਾਓ, ਉਸ ਨੂੰ ਫ਼ੜੋ ਪਰਮੇਸ਼ੁਰ ਨੇ ਉਸ ਨੂੰ ਛੱਡ ਦਿੱਤਾ ਹੈ। ਤੇ ਕੋਈ ਵੀ ਬੰਦਾ ਉਸਦੀ ਸਹਾਇਤਾ ਨਹੀਂ ਕਰੇਗਾ।"
12ਹੇ ਪਰਮੇਸ਼ੁਰ, ਮੈਨੂੰ ਛੱਡ ਕੇ ਨਾ ਜਾਓ! ਹੇ ਪਰਮੇਸ਼ੁਰ, ਛੇਤੀ ਕਰੋ! ਆਓ ਮੈਨੂੰ ਬਚਾਓ।
13ਮੇਰੇ ਵੈਰੀਆਂ ਨੂੰ ਹਰਾ ਦਿਉ, ਉਨ੍ਹਾਂ ਨੂੰ ਪੂਰੀ ਤਰ੍ਹਾਂ ਤਬਾਹ ਕਰ ਦਿਉ। ਉਹ ਮੈਨੂੰ ਦੁੱਖ ਦੇਣ ਦੀ ਕੋਸ਼ਿਸ਼ ਕਰ ਰਹੇ ਹਨ। ਮੈਨੂੰ ਆਸ ਹੈ ਉਹ ਸ਼ਰਮ ਤੇ ਬੇਇੱਜ਼ਤੀ ਮਹਿਸੂਸ ਕਰਨਗੇ।
14ਫ਼ੇਰ, ਮੈਂ ਹਮੇਸ਼ਾ ਤੁਹਾਡੇ ਵਿੱਚ ਯਕੀਨ ਰੱਖਾਂਗਾ ਅਤੇ ਵੱਧ ਤੋਂ ਵੱਧ ਤੇਰੀ ਉਸਤਤਿ ਕਰਾਂਗਾ।
15ਮੈਂ ਲੋਕਾਂ ਨੂੰ ਦੱਸਾਂਗਾ ਕਿ ਤੁਸੀਂ ਕਿੰਨੇ ਚੰਗੇ ਹੋਂ। ਮੈਂ ਲੋਕਾਂ ਨੂੰ ਦੱਸਾਂਗਾ ਕਿ ਤੁਸੀਂ ਮੈਨੂੰ ਕਿੰਨੀ ਵਾਰੀ ਬਚਾਇਆ। ਇਹ ਅਣਗਿਣਤ ਵਾਰੀ ਵਾਪਰਿਆ।
16ਮੈਂ ਤੁਹਾਡੀ ਮਹਾਨਤਾ ਬਾਰੇ ਦੱਸਾਂਗਾ, ਯਹੋਵਾਹ ਮੇਰੇ ਮਾਲਕ। ਮੈਂ ਸਿਰਫ਼ ਤੇਰੀ ਅਤੇ ਤੇਰੀ ਚੰਗਿਆਈ ਬਾਰੇ ਗੱਲ ਕਰਾਂਗਾ।
17ਹੇ ਪਰਮੇਸ਼ੁਰ, ਤੁਸੀਂ ਮੈਨੂੰ ਉਦੋਂ ਤੋਂ ਸਿੱਖਿਆ ਦਿੱਤੀ ਹੈ ਜਦੋਂ ਮੈਂ ਹਾਲੇ ਜਵਾਨ ਮੁੰਡਾ ਸਾਂ। ਤੇ ਅੱਜ ਦੇ ਦਿਨ ਤੱਕ ਵੀ ਮੈਂ ਲੋਕਾਂ ਨੂੰ ਤੁਹਾਡੇ ਅਦਭੁਤ ਕਾਰਜਾਂ ਬਾਰੇ ਦੱਸਿਆ ਹੈ।
18ਹੁਣ ਮੈਂ ਬੁੱਢਾ ਹਾਂ ਤੇ ਮੇਰੇ ਵਾਲ ਧੌਲੇ ਹਨ। ਪਰ ਹੇ ਪਰਮੇਸ਼ੁਰ ਮੈਂ ਜਾਣਦਾ ਹਾਂ ਕਿ ਤੂੰ ਮੈਨੂੰ ਨਹੀਂ ਛੱਡੇਂਗਾ। ਮੈਂ ਤੁਹਾਡੀ ਸ਼ਕਤੀ ਅਤੇ ਮਹਾਨਤਾ ਬਾਰੇ ਹਰ ਨਵੀਂ ਪੀੜ੍ਹੀ ਨੂੰ ਦੱਸਾਂਗਾ।
19ਹੇ ਪਰਮੇਸ਼ੁਰ, ਤੁਹਾਡੀ ਮਹਾਨਤਾ ਆਕਾਸ਼ਾਂ ਤੱਕ ਪਹੁੰਚਦੀ ਹੈ। ਹੇ ਪਰਮੇਸ਼ੁਰ ਕੋਈ ਵੀ ਦੇਵਤਾ ਤੇਰੇ ਵਰਗਾ ਨਹੀਂ ਹੈ। ਤੁਸਾਂ ਮਹਾਨ ਅਤੇ ਅਦਭੁਤ ਗੱਲਾਂ ਕੀਤੀਆਂ ਹਨ।
20ਤੁਸੀਂ ਮੈਨੂੰ ਮੁਸੀਬਤਾਂ ਤੇ ਬੁਰੇ ਵਕਤ ਵਿਖਾਏ, ਪਰ ਤੂੰ ਮੇਰੀ ਉਨ੍ਹਾਂ ਸਭ ਤੋਂ ਰੱਖਿਆ ਕੀਤੀ, ਅਤੇ ਮੈਨੂੰ ਜਿਉਂਦਿਆਂ ਰੱਖਿਆ। ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ ਕਿ ਮੈਂ ਕਿੰਨਾ ਡੂੰਘਾ ਡੁੱਬਿਆ, ਤੁਸੀਂ ਮੈਨੂੰ ਮੇਰੀਆਂ ਮੁਸੀਬਤਾਂ ਚੋਂ ਬਾਹਰ ਕੱਢ ਲਿਆ।

21ਤੁਸੀਂ ਪਹਿਲਾਂ ਨਾਲੋਂ ਵਡੇਰੀਆਂ ਗੱਲਾਂ ਕਰਨ ਵਿੱਚ ਮੇਰੀ ਸਹਾਇਤਾ ਕਰੋ। ਮੈਨੂੰ ਸੁਕੂਨ ਪਹੁੰਚਾਉਂਦੇ ਰਹੋ।
22ਮੈਂ ਸਾਜ਼ ਵਜਾਵਾਂਗਾ ਤੇ ਤੁਹਾਡੀ ਉਸਤਤਿ ਕਰਾਂਗਾ, ਮੇਰੇ ਪਰਮੇਸ਼ੁਰ, ਮੈਂ ਗਾਵਾਂਗਾ ਕਿ ਤੁਹਾਡੇ ਉੱਤੇ ਇਤਬਾਰ ਕੀਤਾ ਜਾ ਸਕਦਾ ਹੈ। ਮੈਂ ਆਪਣੀ ਸਾਰੰਗੀ ਨਾਲ ਇਸਰਾਏਲ ਦੇ ਪਵਿੱਤਰ ਯਹੋਵਾਹ ਲਈ ਗੀਤ ਗਾਵਾਂਗਾ।
23ਤੁਸੀਂ ਮੇਰੀ ਆਤਮਾ ਨੂੰ ਬਚਾਇਆ। ਮੇਰੀ ਆਤਮਾ ਖੁਸ਼ ਹੋਵੇਗੀ। ਮੈਂ ਆਪਣੇ ਬੁਲ੍ਹਾਂ ਨਾਲ ਉਸਤਤਿ ਦੇ ਗੀਤ ਗਾਵਾਂਗਾ।
24ਮੇਰੀ ਜੁਬਾਨ ਸਦਾ ਤੁਹਾਡੀ ਚੰਗਿਆਈ ਬਾਰੇ ਗਾਵੇਗੀ ਅਤੇ ਉਹ ਲੋਕ ਜਿਹੜੇ ਮੈਨੂੰ ਮਾਰਨਾ ਚਾਹੁੰਦੇ ਨੇ ਹਾਰ ਜਾਣਗੇ ਅਤੇ ਬੇਇੱਜ਼ਤ ਹੋਵਣਗੇ।

## ਜ਼ਬੂਰ 72

*ਸੁਲੇਮਾਨ ਨੂੰ।*

1ਹੇ ਪਰਮੇਸ਼ੁਰ, ਰਾਜੇ ਦੀ ਸਹਾਇਤਾ ਕਰੋ ਤਾਂ ਜੋ ਉਹ ਤੁਹਾਡੇ ਵਾਂਙ ਸਿਆਣੇ ਨਿਰਣੇ ਕਰੇ। ਅਤੇ ਰਾਜੇ ਦੇ ਪੁੱਤਰ ਦੀ ਸਹਾਇਤਾ ਕਰੋ ਤਾਂ ਜੋ ਉਹ ਤੁਹਾਡੀ ਚੰਗਿਆਈ ਬਾਰੇ ਜਾਣ ਜਾਵੇਗਾ।
2ਰਾਜੇ ਦੀ ਸਹਾਇਤਾ ਕਰੋ ਕਿ ਉਹ ਤੁਹਾਡੇ ਲੋਕਾਂ ਬਾਰੇ ਨਿਰਪੱਖ ਨਿਰਣਾ ਕਰੇ। ਰਾਜੇ ਦੀ ਸਹਾਇਤਾ ਕਰੇ ਕਿ ਉਹ ਤੁਹਾਡੇ ਗਰੀਬ ਲੋਕਾਂ ਬਾਰੇ ਸਿਆਣੇ ਨਿਰਣੇ ਕਰੇ।
3ਇਸ ਪੂਰੀ ਧਰਤੀ ਉੱਤੇ ਅਮਨ ਤੇ ਇਨਸਾਫ਼ ਹੋਵੇ।
4ਰਾਜੇ ਨੂੰ ਆਪਣੇ ਗਰੀਬ ਲੋਕਾਂ ਲਈ ਨਿਰਪੱਖ ਹੋਣ ਦਿਉ। ਉਸ ਨੂੰ ਬੇਸਹਾਰਿਆਂ ਦੀ ਸਹਾਇਤਾ ਕਰਨ ਦਿਉ ਉਸ ਨੂੰ ਉਨ੍ਹਾਂ ਲੋਕਾਂ ਨੂੰ ਦੰਡ ਦੇਣ ਦਿਉ ਜਿਹੜੇ ਉਨ੍ਹਾਂ ਤੇ ਜ਼ੁਲਮ ਕਰਦੇ ਹਨ।
5ਲੋਕਾਂ ਨੂੰ ਰਾਜੇ ਦਾ ਡਰ ਹੋਵੇ ਤੇ ਉਹ ਉਸਦੀ ਇੱਜ਼ਤ ਕਰਨ, ਜਿੰਨਾਂ ਚਿਰ ਸੂਰਜ ਚਮਕ ਰਿਹਾ ਅਤੇ ਚੰਨ ਅਕਾਸ਼ ਵਿੱਚ ਹੈ। ਲੋਕ ਡਰਨ ਅਤੇ ਸਦਾ ਉਸ ਦੀ ਇੱਜ਼ਤ ਕਰਨ।
6ਰਾਜੇ ਦੀ ਸਹਾਇਤਾ ਕਰੋ ਕਿ ਉਹ ਉਸ ਵਰਖਾ ਵਾਂਙ ਹੋਵੇ ਜਿਹੜੀ ਖੇਤਾਂ ਉੱਤੇ ਵਰ੍ਹਦੀ ਹੈ, ਜਿਵੇਂ ਧਰਤ ਉੱਤੇ ਫ਼ੁਹਾਰ ਪੈਂਦੀ ਹੈ।
7ਨੇਕੀ ਨੂੰ ਖਿੜਨ ਦਿਉ ਜਦੋਂ ਤੱਕ ਕਿ ਉਹ ਰਾਜਾ ਹੈ, ਅਮਨ ਨੂੰ ਜਾਰੀ ਰਹਿਣ ਦਿਉ ਜਿੰਨਾ ਚਿਰ ਕਿ ਚੰਨ ਹੈ।
8ਉਸਦੇ ਰਾਜ ਨੂੰ ਸਾਗਰ ਤੋਂ ਸਾਗਰ, ਫ਼ਰਾਤ ਨਦੀ ਤੋਂ ਲੈਕੇ ਧਰਤ ਦੀਆਂ ਦੁਰਾਡੀਆਂ ਥਾਵਾਂ ਤੱਕ ਫ਼ੈਲਣ ਦਿਉ।
9ਮਾਰੂਥਲ ਦੇ ਸਾਰੇ ਵਿਰਸੇ ਉਸ ਨੂੰ ਝੁਕਣ। ਉਸਦੇ ਸਾਰੇ ਦੁਸ਼ਮਣ ਗੰਦਗੀ ਵਿੱਚ ਉਨ੍ਹਾਂ ਦੇ ਮੂੰਹਾਂ ਨਾਲ ਉਸ ਦੇ ਅੱਗੇ ਝੁਕਣ।
10ਤਾਰਸ਼ਿਸ਼ ਦੇ ਰਾਜੇ ਅਤੇ ਦੂਰ ਦੁਰਾਡੇ ਦੇ ਸਾਰੇ ਦੇਸ਼ ਉਸ ਲਈ ਸੁਗਾਤਾਂ ਲਿਆਉਣ। ਸ਼ੇਬਾ ਅਤੇ ਸੇਬਾ ਦੇ ਰਾਜੇ ਉਸ ਨੂੰ ਆਪਣੀ ਸ਼ਰਧਾਂਜਲੀ ਲਿਆਉਣ।
11ਸਾਡੇ ਰਾਜੇ ਨੂੰ ਸਾਰੇ ਰਾਜੇ ਝੁਕਣ ਸਾਰੀਆਂ ਕੌਮਾਂ ਉਸਦੀ ਸੇਵਾ ਕਰਨ।
12ਸਾਡਾ ਰਾਜਾ ਬੇਸਹਾਰਿਆਂ ਦੀ ਸਹਾਇਤਾ ਕਰਦਾ ਹੈ। ਸਾਡਾ ਰਾਜਾ ਗਰੀਬ ਬੇਸਹਾਰੇ ਲੋਕਾਂ ਦੀ ਸਹਾਇਤਾ ਕਰਦਾ ਹੈ।
13ਗਰੀਬ ਬੇਸਹਾਰੇ ਲੋਕ ਉਸਤੇ ਨਿਰਭਰ ਕਰਦੇ ਨੇ, ਰਾਜਾ ਉਨ੍ਹਾਂ ਨੂੰ ਜਿਉਂਦਿਆਂ ਰੱਖਦਾ ਹੈ।
14ਰਾਜਾ ਉਨ੍ਹਾਂ ਨੂੰ ਜਾਲਮ ਲੋਕਾਂ ਤੋਂ ਬਚਾਉਂਦਾ ਹੈ, ਜਿਹੜੇ ਉਨ੍ਹਾਂ ਨੂੰ ਨੁਕਸਾਨ ਪਹੁੰਚਾਣ ਦੀ ਕੋਸ਼ਿਸ਼ ਕਰਦੇ ਹਨ। ਰਾਜੇ ਲਈ ਉਨ੍ਹਾਂ ਲੋਕਾਂ ਦਾ ਜੀਵਨ ਬਹੁਤ ਮਹੱਤਵਪੂਰਣ ਹੈ।
15ਰਾਜਾ ਅਮਰ ਰਹੇ! ਅਤੇ ਉਸਨੂੰ ਸ਼ੀਬਾ ਪਾਸੋਂ ਸੋਨਾ ਪ੍ਰਾਪਤ ਹੋਵੇ, ਰਾਜੇ ਲਈ ਅਰਦਾਸ ਕਰੋ, ਉਸ ਨੂੰ ਹਰ ਰੋਜ਼ ਅਸੀਸ ਦਿਉ।
16ਖੇਤ ਵਧੇਰੇ ਅਨਾਜ਼ ਪੈਦਾ ਕਰਨ। ਉਹ ਪਹਾੜਾਂ ਦੀਆਂ ਚੋਟੀਆਂ ਤੇ ਲਹਿਲਹਾਉਣ। ਖੇਤ ਲਬਾਨੋਨ ਦੇ ਦਿਉਦਾਰਾਂ ਦੇ ਦ੍ਰਖਤਾਂ ਵਾਂਙ ਸੰਘਣੇ ਹੋਵਣ। ਸ਼ਹਿਰ ਲੋਕਾਂ ਨਾਲ ਭਰੇ ਹੋਣ ਜਿਵੇਂ ਖੇਤਾਂ ਵਿੱਚ ਘਾਹ ਹੁੰਦਾ ਹੈ।
17ਰਾਜਾ ਸਦਾ ਲਈ ਪ੍ਰਸਿੱਧ ਹੋਵੇ। ਲੋਕ ਉਸਦਾ ਨਾਂ ਉਨਾਂ ਚਿਰ ਚੇਤੇ ਰੱਖਣ ਜਿੰਨਾਂ ਚਿਰ ਸੂਰਜ ਚਮਕਦਾ। ਲੋਕ ਉਸ ਦੇ ਨਾਂ ਨੂੰ ਇੱਕ ਅਸੀਸ ਵਾਂਙ ਇਸਤੇਮਾਲ ਕਰਦੇ ਰਹਿਣ। ਉਹ ਉਸ ਦੇ ਕਾਰਣ ਆਪਣੇ ਆਪ ਨੂੰ ਖੁਸ਼ਕਿਸਮਤ ਸਮਝਣ।
18ਯਹੋਵਾਹ ਪਰਮੇਸ਼ੁਰ ਦੀ ਉਸਤਤਿ ਕਰੋ, ਇਸਰਾਏਲ ਦੇ ਪਰਮੇਸ਼ੁਰ ਦੀ! ਸਿਰਫ਼ ਪਰਮੇਸ਼ੁਰ ਹੀ ਅਜਿਹੀਆਂ ਅਦਭੁਤ ਗੱਲਾਂ ਕਰ ਸਕਦਾ ਹੈ।
19ਉਸਦੇ ਮਹਿਮਾਮਈ ਨਾਮ ਦੀ ਉਸਤਤਿ ਕਰੋ। ਸਦਾ ਸਦਾ ਲਈ ਉਸਦੀ ਮਹਿਮਾ ਸਾਰੀ ਦੁਨੀਆਂ ਅੰਦਰ ਭਰ ਜਾਵੇ। ਆਮੀਨ ਅਤੇ ਆਮੀਨ!
20ਇਸ ਨਾਲ ਯੱਸੀ ਦੇ ਪੁੱਤਰ ਦਾਊਦ ਦੀਆਂ ਪ੍ਰਾਰਥਨਾਵਾਂ ਖਤਮ ਹੁੰਦੀਆਂ ਹਨ।

# ਤੀਜਾ ਭਾਗ

## ਜ਼ਬੂਰ 73

*ਆਸ਼ਾਫ ਦਾ ਉਸਤਤਿ ਦਾ ਗੀਤ।*

1ਪਰਮੇਸ਼ੁਰ ਸੱਚਮੁੱਚ ਇਸਰਾਏਲ ਨੂੰ ਚੰਗਾ ਹੈ। ਪਰਮੇਸ਼ੁਰ ਉਨ੍ਹਾਂ ਲੋਕਾਂ ਨੂੰ ਚੰਗਾ ਹੈ ਜਿਨ੍ਹਾਂ ਦੇ ਹਿਰਦੇ ਸ਼ੁਧ ਹਨ।
2ਮੈਂ ਬਸ ਤਿਲਕ ਹੀ ਗਿਆ ਸਾਂ ਅਤੇ ਪਾਪ ਕਰਨੇ ਸ਼ੁਰੂ ਕਰ ਦਿੱਤੇ ਸਨ।
3ਮੈਂ ਦੇਖਿਆ ਕਿ ਮੰਦੇ ਲੋਕ ਸਫ਼ਲ ਹੁੰਦੇ ਸਨ ਅਤੇ ਮੈਂ ਉਨ੍ਹਾਂ ਗੁਮਾਨੀ ਲੋਕਾਂ ਨਾਲ ਈਰਖਾ ਕਰਨ ਲੱਗਾ।
4ਉਹ ਲੋਕ ਸਿਹਤਮੰਦ ਹਨ। ਉਨ੍ਹਾਂ ਨੂੰ ਬਚੇ ਰਹਿਣ ਲਈ ਸੰਘਰਸ਼ ਨਹੀਂ ਕਰਨਾ ਪੈਂਦਾ।
5ਉਹ ਗੁਮਾਨੀ ਲੋਕ ਸਾਡੇ ਵਾਂਙ ਦੁੱਖ ਨਹੀਂ ਭੋਗਦੇ। ਉਨ੍ਹਾਂ ਦੀਆਂ ਮੁਸੀਬਤਾਂ ਹੋਰਾਂ ਲੋਕਾਂ ਵਰਗੀਆਂ ਨਹੀਂ।
6ਇਸੇ ਲਈ ਉਹ ਬਹੁਤ ਹੰਕਾਰੀ ਤੇ ਘਿਰਣਾ ਯੋਗ ਹਨ। ਇਸ ਨੂੰ ਵੇਖਣਾ ਉਨਾਂ ਹੀ ਸੌਖਾ ਹੈ ਜਿੰਨਾਂ ਉਨ੍ਹਾਂ ਦੇ ਜਵਾਹਰਾਤਾਂ ਤੇ ਉਨ੍ਹਾਂ ਦੇ ਪਹਿਨੇ ਆਕਰਸ਼ਕ ਕੱਪੜਿਆਂ ਨੂੰ ਵੇਖਣਾ।
7ਜੇ ਉਹ ਕਿਸੇ ਚੀਜ਼ ਨੂੰ ਦੇਖਦਿਆਂ ਹੀ ਪਸੰਦ ਕਰਦੇ ਨੇ ਤਾਂ ਉਹ ਅੱਗੇ ਵਧਕੇ ਹਾਸਲ ਕਰ ਲੈਂਦੇ ਨੇ। ਉਹ ਮਨ ਭਾਉਂਦੀਆਂ ਗੱਲਾਂ ਕਰਦੇ ਹਨ।

8ਉਹ ਲੋਕਾਂ ਬਾਰੇ, ਮੰਦੀਆਂ ਤੇ ਕਰੂਰ ਗੱਲਾਂ ਆਖਦੇ ਨੇ। ਉਹ ਗੁਮਾਨੀ ਤੇ ਜ਼ਿੱਦੀ ਹਨ। ਅਤੇ ਉਹ ਸਦਾ ਦੂਸਰੇ ਲੋਕਾਂ ਤੋਂ ਲਾਹਾ ਖੱਟਣ ਦੀਆਂ ਵਿਉਂਤਾ ਬਣਾਉਂਦੇ ਹਨ।

9ਜਿਸ ਢੰਗ ਨਾਲ ਉਹ ਗੱਲਾਂ ਕਰਦੇ ਹਨ ਦਰਸ਼ਾਉਂਦਾ ਹੈ ਕਿ ਉਹ ਆਪਣੇ ਆਪ ਨੂੰ ਦੇਵਤੇ ਸਮਝਦੇ ਹਨ। ਉਹ ਸੋਚਦੇ ਨੇ ਕਿ ਉਹ ਧਰਤ ਦੇ ਹਾਕਮ ਹਨ।

10ਇਸ ਕਈ ਪਰਮੇਸ਼ੁਰ ਦੇ ਬੰਦੇ ਵੀ ਉਨ੍ਹਾਂ ਕੋਲ ਆਉਂਦੇ ਨੇ ਅਤੇ ਉਨ੍ਹਾਂ ਦੀਆਂ ਆਖੀਆਂ ਗੱਲਾਂ ਕਰਦੇ ਹਨ।

11ਉਹ ਮੰਦੇ ਲੋਕ ਆਖਦੇ ਨੇ, "ਜੋ ਕੁਝ ਅਸੀਂ ਕਰਦੇ ਹਾਂ ਪਰਮੇਸ਼ੁਰ ਜਾਣਦਾ ਹੀ ਨਹੀਂ! ਸਰਬ ਉੱਚ ਪਰਮੇਸ਼ੁਰ ਨੂੰ ਨਹੀਂ ਪਤਾ!"

12ਉਹ ਗੁਮਾਨੀ ਲੋਕ ਕਮੀਨੇ ਹਨ, ਪਰ ਉਹ ਅਮੀਰ ਹਨ ਤੇ ਉਹ ਹੋਰ ਅਮੀਰ ਹੁੰਦੇ ਜਾਂਦੇ ਹਨ।

13ਇਸ ਲਈ ਮੈਂ ਆਪਣਾ ਹਿਰਦਾ ਸ਼ੁਧ ਕਿਉਂ ਕਰਾਂ? ਮੈਂ ਆਪਣੇ ਹੱਥਾਂ ਨੂੰ ਸਾਫ਼ ਕਿਉਂ ਕਰਾਂ?

14ਹੇ ਪਰਮੇਸ਼ੁਰ, ਮੈਂ ਸਾਰਾ ਦਿਨ ਦੁੱਖ ਭੋਗਦਾ ਹਾਂ। ਅਤੇ ਤੁਸੀਂ ਹਰ ਸਵੇਰ ਮੈਨੂੰ ਦੁੱਖ ਦਿੰਦੇ ਹੋ।

15ਹੇ ਪਰਮੇਸ਼ੁਰ, ਮੈਂ ਇਸ ਬਾਰੇ ਹੋਰਾਂ ਲੋਕਾਂ ਨਾਲ ਗੱਲ ਕਰਨੀ ਚਾਹੀ। ਪਰ ਜੇਕਰ ਮੈਂ ਉਸ ਤਰ੍ਹਾਂ ਬੋਲਿਆ ਹੁੰਦਾ, ਮੈਂ ਬਿਲਕੁਲ ਉਨ੍ਹਾਂ ਜਿਹਾ ਹੋਵਾਂਗਾ। ਮੈਂ ਤੁਹਾਡੇ ਲੋਕਾਂ ਨੂੰ ਧੋਖਾ ਦਿੱਤਾ ਹੁੰਦਾ।

16ਮੈਂ ਇਹ ਗੱਲਾਂ ਸਮਝਣ ਦੀ ਬਹੁਤ ਕੋਸ਼ਿਸ਼ ਕੀਤੀ। ਪਰ ਇਹ ਮੇਰੇ ਲਈ ਬਹੁਤ ਮੁਸ਼ਕਿਲ ਸੀ।

17ਜਦੋਂ ਤੱਕ ਕਿ ਮੈਂ ਤੁਹਾਡੇ ਮੰਦਰ ਵਿੱਚ ਨਹੀਂ ਗਿਆ। ਮੈਂ ਪਰਮੇਸ਼ੁਰ ਦੇ ਮੰਦਰ ਵਿੱਚ ਗਿਆ, ਤੇ ਫ਼ੇਰ ਮੈਂ ਸਮਝ ਗਿਆ ਸਾਂ।

18ਹੇ ਪਰਮੇਸ਼ੁਰ, ਤੁਸੀਂ ਸੱਚਮੁੱਚ ਉਨ੍ਹਾਂ ਲੋਕਾਂ ਨੂੰ ਖਤਰਨਾਕ ਸਥਿਤੀ ਵਿੱਚ ਪਾ ਦਿੱਤਾ ਹੈ। ਉਨ੍ਹਾਂ ਲਈ ਡਿੱਗ ਪੈਣਾ ਤੇ ਤਬਾਹ ਹੋ ਜਾਣਾ ਕਿੰਨਾ ਆਸਾਨ ਹੈ।

19ਅਚਾਨਕ ਹੀ ਮੁਸੀਬਤ ਆ ਸਕਦੀ ਹੈ। ਤੇ ਫ਼ੇਰ ਉਹ ਗੁਮਾਨੀ ਲੋਕ ਬਰਬਾਦ ਹੋ ਜਾਣਗੇ। ਉਨ੍ਹਾਂ ਨਾਲ ਭਿਆਨਕ ਗੱਲਾਂ ਵਾਪਰ ਸਕਦੀਆਂ ਹਨ ਤੇ ਫ਼ੇਰ ਉਹ ਖਤਮ ਹੋ ਜਾਵਣਗੇ।

20ਯਹੋਵਾਹ, ਉਹ ਲੋਕ ਸੁਫ਼ਨੇ ਵਾਂਙ ਹੋਵਣਗੇ ਜਿਸਨੂੰ ਅਸੀਂ ਜਾਗਣ ਉੱਤੇ ਭੁੱਲ ਜਾਂਦੇ ਹਾਂ। ਤੁਸੀਂ ਉਨ੍ਹਾਂ ਨੂੰ ਸਾਡੇ ਸੁਫ਼ਨਿਆਂ ਦੇ ਦਾਨਵਾਂ ਵਾਂਙ ਗਾਇਬ ਕਰ ਦਿਉਂਗੇ।

21-22ਮੈਂ ਬਹੁਤ ਮੂਰਖ ਸਾਂ, ਮੈਂ ਅਮੀਰਾਂ ਅਤੇ ਕਮੀਨੇ ਲੋਕਾਂ ਬਾਰੇ ਸੋਚਿਆ ਅਤੇ ਮੈਂ ਪਰੇਸ਼ਾਨ ਹੋ ਗਿਆ। ਹੇ ਪਰਮੇਸ਼ੁਰ, ਮੈਂ ਬੇਚੈਨ ਅਤੇ ਤੁਹਾਡੇ ਉੱਤੇ ਗੁੱਸੇ ਸਾਂ ਅਤੇ ਮੈਂ ਮੂਰਖ ਅਗਿਆਨੀ ਜਾਨਵਰ ਵਰਗਾ ਵਿਹਾਰ ਕੀਤਾ।

23ਮੇਰੇ ਕੋਲ ਲੋੜੀਦੀ ਹਰ ਚੀਜ਼ ਹੈ! ਮੈਂ ਸਦਾ ਤੁਹਾਡੇ ਨਾਲ ਹਾਂ। ਹੇ ਪਰਮੇਸ਼ੁਰ, ਤੁਸੀਂ ਮੇਰਾ ਹੱਥ ਫ਼ੜਿਆ ਹੈ।

24ਹੇ ਪਰਮੇਸ਼ੁਰ ਤੁਸੀਂ ਮੇਰੀ ਅਗਵਾਈ ਕਰਦੇ ਹੋਂ ਤੇ ਨੇਕ ਸਲਾਹ ਦਿੰਦੇ ਹੋਂ। ਤੇ ਬਾਅਦ ਵਿੱਚ ਤੁਸੀਂ ਮੈਨੂੰ ਮਹਿਮਾ ਵੱਲ ਲੈ ਜਾਵੋਂਗੇ।

25ਹੇ ਪਰਮੇਸ਼ੁਰ, ਸੁਰਗ ਵਿੱਚ ਤੁਸੀਂ ਮੇਰੇ ਨਾਲ ਹੋਂ ਅਤੇ ਜਦੋਂ ਮੈਂ ਤੁਹਾਡੇ ਨਾਲ ਹੁੰਦਾ ਹਾਂ ਮੈਂ ਧਰਤੀ ਉੱਤੇ ਹੋਰ ਕੀ ਪ੍ਰਾਪਤ ਕਰਨ ਦੀ ਆਸ ਰੱਖ ਸਕਦਾ ਹਾਂ।

26ਸ਼ਾਇਦ ਮੇਰਾ ਮਨ ਤੇ ਸ਼ਰੀਰ ਬਿਨਸ ਜਾਣਗੇ ਪਰ ਮੇਰੇ ਕੋਲ ਇੱਕ ਚੱਟਾਨ ਹੈ ਜਿਸ ਨੂੰ ਮੈਨੂੰ ਪਿਆਰ ਕਰਨਾ ਚਾਹੀਦਾ। ਹਮੇਸ਼ਾ ਪਰਮੇਸ਼ੁਰ ਮੇਰੇ ਕੋਲ ਹੈ।

27ਹੇ ਪਰਮੇਸ਼ੁਰ, ਜੋ ਲੋਕ ਤੁਹਾਨੂੰ ਛੱਡ ਜਾਂਦੇ ਨੇ, ਉਹ ਗੁੰਮ ਜਾਣਗੇ। ਤੁਸੀਂ ਉਨ੍ਹਾਂ ਲੋਕਾਂ ਨੂੰ ਤਬਾਹ ਕਰ ਦਿਉਂਗੇ, ਜਿਹੜੇ ਤੁਹਾਡੇ ਵਫ਼ਾਦਾਰ ਨਹੀਂ ਹਨ।

28ਜਿੱਥੋਂ ਤੱਕ ਮੇਰੀ ਗੱਲ ਹੈ, ਮੈਂ ਤਾਂ ਪਰਮੇਸ਼ੁਰ ਵੱਲ ਆ ਗਿਆ ਹਾਂ। ਅਤੇ ਮੇਰੇ ਲਈ ਇਹ ਸ਼ੁਭ ਹੈ। ਮੈਂ ਯਹੋਵਾਹ ਆਪਣੇ ਮਾਲਕ ਨੂੰ ਆਪਣਾ ਸੁਰੱਖਿਅਤ ਟਿਕਾਣਾ ਬਣਾ ਲਿਆ ਹੈ। ਹੇ ਪਰਮੇਸ਼ੁਰ, ਮੈਂ ਉਨ੍ਹਾਂ ਸਮੂਹ ਗੱਲਾਂ ਬਾਰੇ ਦੱਸਣ ਆਇਆ ਹਾਂ ਜੋ ਤੁਸਾਂ ਕੀਤੀਆਂ ਹਨ।

## ਜ਼ਬੂਰ 74

*ਆਸ਼ਾਫ਼ ਦਾ ਇੱਕ ਧਿਆਨੀ ਗੀਤ।*

1ਹੇ ਪਰਮੇਸ਼ੁਰ, ਕੀ ਤੁਸੀਂ ਸਾਨੂੰ ਸਦਾ ਲਈ ਛੱਡ ਦਿੱਤਾ ਹੈ? ਕੀ ਤੁਸੀਂ ਹਾਲੇ ਵੀ ਆਪਣੇ ਲੋਕਾਂ ਉੱਤੇ ਕ੍ਰੋਧਵਾਨ ਹੋ?

2ਉਨ੍ਹਾਂ ਲੋਕਾਂ ਨੂੰ ਯਾਦ ਕਰੋ ਜਿਨ੍ਹਾਂ ਨੂੰ ਬਹੁਤ ਸਮਾਂ ਪਹਿਲਾਂ ਤੁਸੀਂ ਖਰੀਦ ਲਿਆ ਸੀ। ਤੁਸੀਂ ਸਾਨੂੰ ਬਚਾਇਆ। ਅਸੀਂ ਤੇਰੇ ਨਾਲ ਸੰਬੰਧਿਤ ਹਾਂ। ਸੀਯੋਨ ਪਰਬਤ ਨੂੰ ਯਾਦ ਕਰੋ, ਜਿੱਥੇ ਤੁਸੀਂ ਰਹਿੰਦੇ ਸੀ।

3ਹੇ ਪਰਮੇਸ਼ੁਰ, ਆਪ ਇਨ੍ਹਾਂ ਕਦੀਮੀ ਖੰਡ੍ਹਰਾਂ ਵਿੱਚੋਂ ਦੀ ਗੁਜ਼ਰੋ। ਉਸ ਪਵਿੱਤਰ ਥਾਂ ਉੱਤੇ ਆ ਜਾਓ ਜਿਸਨੂੰ ਵੈਰੀਆਂ ਨੇ ਤਬਾਹ ਕੀਤਾ ਸੀ।

4ਵੈਰੀਆਂ ਨੇ ਮੰਦਰ ਵਿੱਚ ਜੰਗਜੂ ਨਾਹਰੇ ਲਾਏ ਸਨ। ਉਨ੍ਹਾਂ ਨੇ ਇਹ ਦਰਸਾਉਣ ਲਈ ਮੰਦਰ ਉੱਤੇ ਝੰਡੇ ਗੱਡ ਦਿੱਤੇ ਸੀ ਕਿ ਉਨ੍ਹਾਂ ਨੇ ਜੰਗ ਜਿੱਤ ਲਈ ਸੀ।

5ਵੈਰੀਆਂ ਦੇ ਸਿਪਾਹੀ ਉਨ੍ਹਾਂ ਬੰਦਿਆਂ ਵਰਗੇ ਸਨ ਜਿਹੜੇ ਦਾਤਰੀ ਨਾਲ ਘਾਹ ਫ਼ੂਸ ਵੱਢਦੇ ਨੇ।

6ਹੇ ਪਰਮੇਸ਼ੁਰ, ਉਨ੍ਹਾਂ ਨੇ ਤੇਰੇ ਮੰਦਰ ਦੇ ਸੱਜਿਤ ਦਰਾਂ ਨੂੰ ਬਰਬਾਦ ਕਰਨ ਲਈ ਕੁਲਹਾੜੀਆਂ ਤੇ ਕਹੀਆਂ ਦਾ ਇਸਤੇਮਾਲ ਕੀਤਾ।

7ਉਨ੍ਹਾਂ ਦੇ ਸਿਪਾਹੀਆਂ ਨੇ ਤੁਹਾਡਾ ਪਵਿੱਤਰ ਸਥਾਨ ਸਾੜ ਸੁੱਟਿਆ। ਉਹ ਮੰਦਰ ਤੁਹਾਡੇ ਨਾਮ ਨੂੰ ਆਦਰ ਦੇਣ ਲਈ ਬਣਾਇਆ ਗਿਆ ਸੀ। ਪਰ ਉਨ੍ਹਾਂ ਨੇ ਇਸਨੂੰ ਢਹਿ ਢੇਰੀ ਕਰ ਦਿੱਤਾ।

8ਵੈਰੀਆਂ ਨੇ ਸਾਨੂੰ ਪੂਰੀ ਤਰ੍ਹਾਂ ਕੁਚਲਣ ਦਾ ਫ਼ੈਸਲਾ ਕੀਤਾ ਸੀ। ਉਨ੍ਹਾਂ ਨੇ ਦੇਸ਼ ਦਾ ਹਰ ਪਵਿੱਤਰ ਸਥਾਨ ਸਾੜ ਦਿੱਤਾ।

9ਅਸੀਂ ਉਨ੍ਹਾਂ ਕਰਾਮਾਤੀ ਨਿਸ਼ਾਨਾਂ ਵਿੱਚੋਂ ਕੋਈ ਵੀ ਨਾ ਵੇਖ ਸਕੇ। ਜੋ ਸਾਡੇ ਦਰਮਿਆਨ ਵਾਪਰਦੇ ਸਨ। ਅਤੇ ਉੱਥੇ ਹੋਰ ਨਬੀ ਨਹੀਂ ਹਨ। ਕੋਈ ਕੀ ਕਰੇ, ਕੋਈ ਬੰਦਾ ਨਹੀਂ ਜਾਣਦਾ ਸੀ।

10ਹੇ ਪਰਮੇਸ਼ੁਰ, ਕਿੰਨਾ ਕੁ ਚਿਰ ਵੈਰੀ ਸਾਡਾ ਹੋਰ ਮਜ਼ਾਕ ਉਡਾਉਣਗੇ? ਕੀ ਤੁਸਾਂ ਸਦਾ ਹੀ ਉਨ੍ਹਾਂ ਕੋਲੋਂ ਆਪਣਾ ਨਾਮ ਬੇਇੱਜ਼ਤ ਕਰ ਦੇਵੋਂਗੇ?

11ਹੇ ਪਰਮੇਸ਼ੁਰ, ਤੁਸਾਂ ਸਾਨੂੰ ਇੰਨਾ ਸਖਤ ਦੰਡ ਕਿਉਂ ਦਿੱਤਾ? ਤੁਸੀਂ ਆਪਣੀ ਮਹਾਂ ਸ਼ਕਤੀ ਦਾ ਇਸਤੇਮਾਲ ਕੀਤਾ ਤੇ ਸਾਨੂੰ ਪੂਰੀ ਤਰ੍ਹਾਂ ਤਬਾਹ ਕਰ ਦਿੱਤਾ।

12ਹੇ ਪਰਮੇਸ਼ੁਰ, ਲੰਬੇ ਸਮੇਂ ਤੋਂ ਤੁਸੀਂ ਸਾਡੇ ਪਾਤਸ਼ਾਹ ਰਹੇ ਹੋ। ਇਸ ਦੇਸ਼ ਅੰਦਰ ਤੁਸੀਂ ਸਾਡੀਆਂ ਬਹੁਤ ਲੜਾਈਆਂ ਜਿੱਤਣ ਵਿੱਚ ਸਹਾਈ ਹੋਏ ਹੋਂ।

13ਹੇ ਪਰਮੇਸ਼ੁਰ, ਤੁਸਾਂ ਲਾਲ ਸਾਗਰ ਨੂੰ ਪਾੜ੍ਹਨ ਲਈ ਆਪਣੀ ਮਹਾਨ ਸ਼ਕਤੀ ਦਾ ਇਸਤੇਮਾਲ ਕੀਤਾ।

14ਤੁਸੀਂ ਵੱਡੇ ਸਮੁੰਦਰੀ ਦੈਤਾਂ ਉੱਤੇ ਫ਼ਤੇਹ ਹਾਸਲ ਕੀਤੀ। ਤੁਸਾਂ ਲੇਵੀਥਾਨ ਦੇ ਸਿਰ ਭੰਨ ਸੁੱਟੇ ਤੇ ਉਸਦੀ ਲਾਸ਼ ਜਾਨਵਰਾਂ ਦੇ ਖਾਣ ਲਈ ਛੱਡ ਦਿੱਤੀ।

15ਤੁਸੀਂ ਨਦੀ ਅਤੇ ਚਸ਼ਮਿਆਂ ਨੂੰ ਰਵਾਨੀ ਦਿੰਦੇ ਹੋ। ਤੇ ਤੁਸੀਂ ਨਦੀਆਂ ਨੂੰ ਸੁਕਾ ਦਿੰਦੇ ਹੋ।

16ਹੇ ਪਰਮੇਸ਼ੁਰ, ਤੁਸੀਂ ਹਰ ਦਿਨ ਉੱਤੇ ਕਾਬੂ ਰੱਖਦੇ ਹੋਂ ਅਤੇ ਹਰ ਰਾਤ ਉੱਤੇ ਵੀ ਕਾਬੂ ਰੱਖਦੇ ਹੋਂ। ਤੁਸਾਂ ਸੂਰਜ ਅਤੇ ਚੰਨ ਨੂੰ ਸਾਜਿਆ।

17ਤੁਸਾਂ ਧਰਤੀ ਉੱਤੇ ਹਰ ਸ਼ੈਅ ਦੀ ਸੀਮਾ ਰੱਖ ਦਿੱਤੀ। ਤੇ ਤੁਸੀਂ ਗਰਮੀ ਤੇ ਸਰਦੀ ਨੂੰ ਸਾਜਿਆ।

18ਹੇ ਪਰਮੇਸ਼ੁਰ, ਇਨ੍ਹਾਂ ਗੱਲਾਂ ਨੂੰ ਯਾਦ ਕਰੋ। ਯਾਦ ਕਰੋ ਕਿ ਵੈਰੀਆਂ ਨੇ ਤੁਹਾਡੇ ਤੇ ਬੇਪਰਤੀਤੀ ਕੀਤੀ ਸੀ। ਉਹ ਮੂਰਖ ਲੋਕ ਤੁਹਾਡੇ ਨਾਮ ਨੂੰ ਨਫ਼ਰਤ ਕਰਦੇ ਹਨ।

19ਉਨ੍ਹਾਂ ਜੰਗਲੀ ਜਾਨਵਰਾਂ ਨੂੰ ਆਪਣੀ ਘੁੱਗੀ ਵਿੱਚ ਨਾ ਫ਼ੜਨ ਦਿਉ। ਆਪਣੇ ਗਰੀਬ ਲੋਕਾਂ ਨੂੰ ਸਦਾ ਲਈ ਨਾ ਭੁੱਲੋ।

20ਸਾਡੇ ਕਰਾਰ ਨੂੰ ਯਾਦ ਰੱਖ! ਇਸ ਧਰਤੀ ਦੀ ਹਰ ਹਨੇਰੀ ਥਾਂ ਉੱਤੇ ਹਿੰਸਾ ਹੈ।

21ਹੇ ਪਰਮੇਸ਼ੁਰ, ਤੁਹਾਡੇ ਲੋਕਾਂ ਨਾਲ ਬਦਸਲੂਕੀ ਕੀਤੀ ਗਈ ਸੀ। ਉਨ੍ਹਾਂ ਨੂੰ ਹੋਰ ਵਧੇਰੇ ਸੱਟ ਨਾ ਖਾਣ ਦਿਉ। ਤੁਹਾਡੇ ਗਰੀਬ ਬੇਸਹਾਰੇ ਲੋਕ ਤੁਹਾਡੀ ਉਸਤਤਿ ਕਰਦੇ ਹਨ।

22ਹੇ ਪਰਮੇਸ਼ੁਰ ਉੱਠੋ ਤੇ ਜੰਗ ਕਰੋ! ਯਾਦ ਕਰੋ ਉਨ੍ਹਾਂ ਮੂਰਖਾਂ ਨੇ ਤੁਹਾਨੂੰ ਵੰਗਾਰਿਆ ਸੀ।

23ਆਪਣੇ ਵੈਰੀਆਂ ਦੇ ਨਾਰਿਆਂ ਨੂੰ ਨਾ ਭੁੱਲੋ। ਉਹ ਬਾਰ ਬਾਰ ਤੁਹਾਡੀ ਬੇਇੱਜ਼ਤੀ ਕਰਦੇ ਨੇ।

## ਜ਼ਬੂਰ 75

*ਨਿਰਦੇਸ਼ਕ ਲਈ, "ਤਬਾਹ ਨਾ ਕਰੋ" ਦੀ ਧੁਨੀ ਨੂੰ।*
*ਆਸਾਫ਼ ਦਾ ਇੱਕ ਉਸਤਤਿ ਗੀਤ।*

1ਅਸੀਂ ਤੇਰੀ ਉਸਤਤਿ ਕਰਦੇ ਹਾਂ, ਪਰਮੇਸ਼ੁਰ! ਅਸੀਂ ਤੇਰੀ ਉਸਤਤਿ ਕਰਦੇ ਹਾਂ। ਤੁਸੀਂ ਨੇੜੇ ਹੋ ਤੇ ਉਨ੍ਹਾਂ ਅਦਭੁਤ ਗੱਲਾਂ ਬਾਰੇ ਦੱਸਦੇ ਹੋ ਜੋ ਤੁਸੀਂ ਕਰਦੇ ਹੋਂ।

2ਪਰਮੇਸ਼ੁਰ ਆਖਦਾ ਹੈ, "ਮੈਂ ਨਿਰਣੇ ਦਾ ਸਮਾਂ ਸੁਣ ਲਿਆ ਹੈ। ਮੈਂ ਬੇਲਾਗ ਨਿਰਣਾ ਕਰਾਂਗਾ।

3ਧਰਤੀ ਤੇ ਇਸ ਉਤਲਾ ਸਭ ਕੁਝ ਕੰਬ ਰਿਹਾ ਹੋਵੇ ਤੇ ਡਿੱਗਨ ਹੀ ਵਾਲਾ ਹੋਵੇ, ਪਰ ਮੈਂ ਇਸ ਨੂੰ ਸਥਿਤ ਕਰਦਾ ਹਾਂ।"

4-5"ਕੁਝ ਲੋਕ ਬੜੇ ਗੁਮਾਨੀ ਨੇ। ਉਹ ਸੋਚਦੇ ਨੇ ਕਿ ਉਹ ਬਹੁਤ ਸ਼ਕਤੀਸ਼ਾਲੀ ਤੇ ਮਹੱਤਵਪੂਰਣ ਹਨ। ਪਰ ਮੈਂ ਉਨ੍ਹਾਂ ਲੋਕਾਂ ਨੂੰ ਦੱਸਦਾ ਹਾਂ, 'ਸ਼ੇਖੀ ਨਾ ਮਾਰੋ!'"

6ਧਰਤੀ ਉੱਤੇ ਕੋਈ ਸ਼ਕਤੀ ਨਹੀਂ ਜਿਹੜੀ ਕਿਸੇ ਵਿਅਕਤੀ ਨੂੰ ਮਹੱਤਵਪੂਰਣ ਬਣਾ ਸਕੇ।

7ਪਰਮੇਸ਼ੁਰ ਨਿਆਂਕਾਰ ਹੈ, ਅਤੇ ਉਹੀ ਹੈ ਜੋ ਫ਼ੈਸਲਾ ਕਰਦਾ ਕਿ ਉਹ ਕਿਸ ਨੂੰ ਨਿਵਾਉਂਦਾ ਅਤੇ ਕਿਸ ਨੂੰ ਮਹੱਤਵਪੂਰਣ ਬਣਾਉਂਦਾ ਹੈ। ਪਰਮੇਸ਼ੁਰ ਇੱਕ ਬੰਦੇ ਨੂੰ ਉੱਚਾ ਚੁੱਕਦਾ ਅਤੇ ਉਸ ਨੂੰ ਮਹੱਤਵਪੂਰਣ ਬਣਾ ਦਿੰਦਾ ਹੈ। ਪਰਮੇਸ਼ੁਰ ਦੂਸਰੇ ਨੂੰ ਹੇਠਾਂ ਸੁੱਟ ਦਿੰਦਾ ਹੈ ਤੇ ਮਹੱਤਵਹੀਣ ਬਣਾ ਦਿੰਦਾ ਹੈ।

8ਪਰਮੇਸ਼ੁਰ ਮੰਦੇ ਲੋਕਾਂ ਨੂੰ ਸਜ਼ਾ ਦੇਣ ਲਈ ਤਿਆਰ ਹੈ। ਯਹੋਵਾਹ ਨੇ ਹੱਥਾਂ ਵਿੱਚ ਇੱਕ ਪਿਆਲਾ ਫ਼ੜਿਆ ਹੋਇਆ ਹੈ। ਇਹ ਪਿਆਲਾ ਜ਼ਹਿਰੀਲੀ ਮੈ ਨਾਲ ਭਰਿਆ ਹੋਇਆ ਹੈ। ਉਹ ਇਹ ਮੈ (ਸਜ਼ਾ) ਨੂੰ ਬਾਹਰ ਡੋਲ੍ਹੇਗਾ ਤੇ ਮੰਦੇ ਲੋਕ ਇਸਨੂੰ ਆਖਰੀ ਕਤਰੇ ਤੱਕ ਪੀ ਜਾਣਗੇ।

9ਮੈਂ ਲੋਕਾਂ ਨੂੰ ਸਦਾ ਇਨ੍ਹਾਂ ਗੱਲਾਂ ਬਾਰੇ ਦੱਸਾਂਗਾ। ਮੈਂ ਇਸਰਾਏਲ ਦੇ ਪਰਮੇਸ਼ੁਰ ਦੀ ਉਸਤਤਿ ਗਾਵਾਂਗਾ।

10ਮੈਂ ਮੰਦੇ ਲੋਕਾਂ ਪਾਸੋਂ ਸ਼ਕਤੀ ਖੋਹ ਲਵਾਂਗਾ, ਤੇ ਮੈਂ ਨੇਕ ਬੰਦਿਆਂ ਨੂੰ ਸ਼ਕਤੀ ਦੇ ਦੇਵਾਂਗਾ।

## ਜ਼ਬੂਰ 76

*ਨਿਰਦੇਸ਼ਕ ਲਈ, ਸਾਜਾਂ ਨਾਲ। ਆਸਾਫ਼*
*ਦਾ ਉਸਤਤਿ ਦਾ ਗੀਤ।*

1ਯੂਡਾ ਦੇ ਲੋਕ ਪਰਮੇਸ਼ੁਰ ਨੂੰ ਜਾਣਦੇ ਹਨ। ਇਸਰਾਏਲ ਦੇ ਲੋਕ ਪਰਮੇਸ਼ੁਰ ਦੇ ਨਾਮ ਦਾ ਆਦਰ ਕਰਦੇ ਹਨ।

2ਪਰਮੇਸ਼ੁਰ ਦਾ ਮੰਦਰ ਸ਼ਾਲੇਮ ਵਿੱਚ ਹੈ। ਪਰਮੇਸ਼ੁਰ ਦਾ ਘਰ ਸੀਯੋਨ ਪਰਬਤ ਉੱਤੇ ਹੈ।

3ਉਸ ਜਗ੍ਹਾ ਪਰਮੇਸ਼ੁਰ ਨੇ ਤੀਰ ਕਮਾਨ, ਢਾਲਾਂ, ਤਲਵਾਰਾਂ ਤੇ ਜੰਗ ਦੇ ਹੋਰ ਹਥਿਆਰ ਤੋੜੇ ਸਨ।

4ਹੇ ਪਰਮੇਸ਼ੁਰ, ਤੁਸੀਂ ਮਹਿਮਾ ਵਾਲੇ ਹੋਂ ਤੇ ਉਨ੍ਹਾਂ ਪਹਾੜੀਆਂ ਵਿੱਚੋਂ ਆ ਰਹੇ ਹੋਂ ਜਿੱਥੇ ਤੁਸੀਂ ਆਪਣੇ ਵੈਰੀਆਂ ਨੂੰ ਹਰਾਇਆ ਸੀ।

5ਉਨ੍ਹਾਂ ਸਿਪਾਹੀਆਂ ਨੇ ਸੋਚਿਆ ਕਿ ਉਹ ਤਾਕਤਵਰ ਨੇ। ਪਰ ਹੁਣ ਉਹ ਖੇਤਾਂ ਅੰਦਰ ਮੁਰਦਾ ਪਏ ਨੇ। ਉਨ੍ਹਾਂ ਦੇ ਸ਼ਰੀਰ ਉਸ ਸਭ ਕਾਸੇ ਤੋਂ ਸੱਖਣੇ ਪਏ ਹਨ ਉਹ ਜੋ ਸਭ ਕੁਝ ਉਨ੍ਹਾਂ ਦਾ ਸੀ। ਉਨ੍ਹਾਂ ਸਿਪਾਹੀਆਂ ਵਿੱਚੋਂ ਕੋਈ ਵੀ ਆਪਣੀ ਰੱਖਿਆ ਨਹੀਂ ਕਰ ਸਕਿਆ ਸੀ।

6ਯਾਕੂਬ ਦਾ ਪਰਮੇਸ਼ੁਰ ਉਨ੍ਹਾਂ ਸਿਪਾਹੀਆਂ ਉੱਤੇ ਗੱਜਿਆ, ਅਤੇ ਉਹ ਸਾਰੀ ਫ਼ੌਜ ਆਪਣੇ ਰੱਥਾਂ ਤੇ ਘੋੜਿਆਂ ਨਾਲ ਮੁਰਦਾ ਹੋ ਡਿੱਗੀ।

7ਹੇ ਪਰਮੇਸ਼ੁਰ, ਤੂੰ ਭਰਮ ਭਰਿਆ ਹੈਂ! ਤੇਰੇ ਖ਼ਿਲਾਫ਼ ਉਦੋਂ ਕੋਈ ਨਹੀਂ ਖਲੋ ਸਕਦਾ ਜਦੋਂ ਤੂੰ ਗੁੱਸੇ ਵਿੱਚ ਹੁੰਦਾ ਹੈਂ।

8-9ਪਰਮੇਸ਼ੁਰ ਨਿਆਂਕਾਰ ਵਾਂਙ ਖਲੋਤਾ ਸੀ, ਅਤੇ ਉਸ ਨੇ
ਆਪਣਾ ਨਿਰਣਾ ਦਿੱਤਾ। ਪਰਮੇਸ਼ੁਰ ਨੇ ਧਰਤੀ ਦੇ ਨਿਮਾਣੇ ਲੋਕਾਂ
ਨੂੰ ਬਚਾ ਲਿਆ। ਉਸ ਨੇ ਸੁਰਗ ਤੋਂ ਆਪਣਾ ਨਿਰਣਾ ਦਿੱਤਾ।
ਸਾਰੀ ਧਰਤੀ ਖਾਮੋਸ਼ ਤੇ ਡਰੀ ਹੋਈ ਸੀ।
10ਹੇ ਪਰਮੇਸ਼ੁਰ, ਲੋਕ ਤੁਹਾਡਾ ਆਦਰ ਕਰਦੇ ਹਨ ਜਦੋਂ ਤੁਸੀਂ
ਦੁਸ਼ਟ ਲੋਕਾਂ ਨੂੰ ਸਜ਼ਾ ਦਿੰਦੇ ਹੋ। ਆਦਮੀ ਦਾ ਗੁੱਸਾ ਵੀ ਤੇਰੀ
ਉਸਤਤਿ ਕਰ ਸਕਦਾ ਹੈ। ਬਚੇ ਹੋਏ ਮਜਬੂਤ ਹੋ ਜਾਵਣਗੇ।
11ਲੋਕੋ, ਤੁਸਾਂ ਯਹੋਵਾਹ ਆਪਣੇ ਪਰਮੇਸ਼ੁਰ ਨਾਲ ਵਾਅਦੇ ਕੀਤੇ
ਸਨ। ਹੁਣ ਉਸ ਨੂੰ ਉਹ ਭੇਂਟ ਕਰੋ ਜਿਸਦਾ ਤੁਸੀਂ ਇਕਰਾਰ
ਕੀਤਾ ਸੀ। ਹਰ ਥਾਂ ਲੋਕ ਪਰਮੇਸ਼ੁਰ ਤੋਂ ਡਰਦੇ ਨੇ ਤੇ ਉਸ ਦਾ
ਆਦਰ ਕਰਦੇ ਨੇ। ਅਤੇ ਉਹ ਉਸ ਕੋਲ ਸੁਗਾਤਾਂ ਨਾਲ ਆਉਣਗੇ।
12ਪਰਮੇਸ਼ੁਰ ਵੱਡੇ ਆਗੂਆਂ ਨੂੰ ਹਰਾ ਦਿੰਦਾ ਹੈ; ਤੇ ਧਰਤੀ ਦੇ
ਸਾਰੇ ਰਾਜੇ ਉਸ ਤੋਂ ਡਰਦੇ ਹਨ।

## ਜ਼ਬੂਰ 77

*ਨਿਰਦੇਸ਼ਕ ਲਈ, ਯਦੂਥੂਨ ਲਈ। ਆਸਾਫ਼ ਦਾ ਇੱਕ ਉਸਤਤਿ ਗੀਤ।*

1ਮੈਂ ਪਰਮੇਸ਼ੁਰ ਨੂੰ ਆਵਾਜ਼ ਦਿੰਦਾ ਹਾਂ ਤੇ ਸਹਾਇਤਾ ਲਈ
ਰੋਂਦਾ ਹਾਂ। ਹੇ ਪਰਮੇਸ਼ੁਰ ਮੈਂ ਤੈਨੂੰ ਆਵਾਜ਼ ਦਿੰਦਾ ਹਾਂ, ਮੇਰੀ
ਆਵਾਜ਼ ਸੁਣੋ।
2ਮੇਰੇ ਮਾਲਕ, ਮੈਂ ਜਦੋਂ ਵੀ ਮੁਸੀਬਤ ਵਿੱਚ ਹੁੰਦਾ ਹਾਂ ਤੇਰੇ ਕੋਲ
ਆਉਂਦਾ ਹਾਂ। ਮੈਂ ਰਾਤ ਭਰ ਤੁਹਾਡੇ ਲਈ ਪੁਕਾਰਿਆ। ਮੇਰੀ ਰੂਹ
ਨੇ ਸੁਖੀ ਹੋਣਾ ਨਾਮੰਜ਼ੂਰ ਕਰ ਦਿੱਤਾ।
3ਮੈਂ ਪਰਮੇਸ਼ੁਰ ਬਾਰੇ ਸੋਚਦਾ ਹਾਂ, ਤੇ ਉਸ ਨੂੰ ਦੱਸਣ ਦੀ
ਕੋਸ਼ਿਸ਼ ਕਰਦਾ ਹਾਂ ਕਿ ਮੇਰਾ ਕੀ ਹਾਲ ਹੈ। ਪਰ ਮੈਂ ਅਜਿਹਾ ਨਹੀਂ
ਕਰ ਸਕਦਾ।
4ਤੁਸੀਂ ਮੈਨੂੰ ਸੌਣ ਨਹੀਂ ਦਿੰਦੇ ਹੋ। ਮੈਂ ਕੁਝ ਆਖਣ ਦੀ ਕੋਸ਼ਿਸ਼
ਵੀ ਕੀਤੀ, ਪਰ ਮੈਂ ਬਹੁਤ ਪਰੇਸ਼ਾਨ ਸਾਂ।
5ਮੈਂ ਅਤੀਤ ਬਾਰੇ ਸੋਚਦਾ ਰਿਹਾ। ਮੈਂ ਉਨ੍ਹਾਂ ਗੱਲਾਂ ਬਾਰੇ ਸੋਚਦਾ
ਰਿਹਾ ਜਿਹੜੀਆਂ ਬਹੁਤ ਪਹਿਲਾਂ ਵਾਪਰੀਆਂ ਸਨ।
6ਰਾਤ ਵੇਲੇ ਮੈਂ ਆਪਣੇ ਗੀਤਾਂ ਬਾਰੇ ਸੋਚਣ ਦੀ ਕੋਸ਼ਿਸ਼ ਕਰਦਾ
ਹਾਂ। ਮੈਂ ਆਪਣੇ ਆਪ ਨਾਲ ਗੱਲਾਂ ਕਰਦਾ ਹਾਂ ਤੇ ਸਮਝਣ ਦੀ
ਕੋਸ਼ਿਸ਼ ਕਰਦਾ ਹਾਂ।
7ਮੈਂ ਹੈਰਾਨ ਹੁੰਦਾ ਹਾਂ, "ਕੀ ਸਾਡਾ ਯਹੋਵਾਹ ਸਾਨੂੰ ਸਦਾ ਲਈ
ਛੱਡ ਗਿਆ ਹੈ? ਕੀ ਉਹ ਸਾਨੂੰ ਫ਼ੇਰ ਕਦੀ ਵੀ ਨਹੀਂ ਚਾਹੇਗਾ?
8ਕੀ ਪਰਮੇਸ਼ੁਰ ਦਾ ਪਿਆਰ ਸਦਾ ਲਈ ਮੁੱਕ ਗਿਆ ਹੈ? ਕੀ
ਫ਼ੇਰ ਕਦੀ ਵੀ ਉਹ ਸਾਡੇ ਨਾਲ ਨਹੀਂ ਬੋਲੇਗਾ?
9ਕੀ ਪਰਮੇਸ਼ੁਰ ਮਿਹਰ ਕਰਨੀ ਭੁੱਲ ਗਿਆ ਹੈ? ਕੀ ਉਸਦੀ
ਹਮਦਰਦੀ ਗੁੱਸੇ ਵਿੱਚ ਬਦਲ ਗਈ ਹੈ?" ਸਲਹ॥
10ਮੈਂ ਫ਼ੇਰ ਸੋਚਿਆ, "ਜਿਹੜਾ ਮਾਮਲਾ ਮੈਨੂੰ ਸਤਾਉਂਦਾ ਹੈ
ਇਹ ਹੈ, 'ਕੀ ਸਰਬ ਉੱਚ ਪਰਮੇਸ਼ੁਰ ਆਪਣੀ ਸ਼ਕਤੀ ਖੋਹ ਚੁੱਕਿਆ
ਹੈ?'"
11ਮੈਨੂੰ ਯਾਦ ਹੈ ਯਹੋਵਾਹ ਨੇ ਕੀ ਕੁਝ ਕੀਤਾ। ਹੇ ਪਰਮੇਸ਼ੁਰ,
ਮੈਨੂੰ ਉਹ ਅਦਭੁਤ ਗੱਲਾਂ ਚੇਤੇ ਹਨ ਜਿਹੜੀਆਂ ਤੁਸਾਂ ਬਹੁਤ
ਸਮਾਂ ਪਹਿਲਾਂ ਕੀਤੀਆਂ ਸਨ।
12ਮੈਂ ਉਸ ਬਾਰੇ ਸੋਚਿਆ ਜੋ ਤੁਸਾਂ ਨੇ ਕੀਤਾ ਹੈ। ਮੈਂ ਉਨ੍ਹਾਂ
ਗੱਲਾਂ ਬਾਰੇ ਸੋਚਿਆ।
13ਹੇ ਪਰਮੇਸ਼ੁਰਾਂ ਤੁਹਾਡੇ ਰਾਹ ਪਵਿੱਤਰ ਨੇ। ਹੇ ਪਰਮੇਸ਼ੁਰ
ਤੁਹਾਡੇ ਜਿਹਾ ਕੋਈ ਮਹਾਨ ਨਹੀਂ ਹੈ।
14ਤੁਸੀਂ ਪਰਮੇਸ਼ੁਰ ਹੋ ਜਿਸਨੇ ਅਦਭੁਤ ਗੱਲਾਂ ਕੀਤੀਆਂ ਨੇ।
ਤੁਸੀਂ ਲੋਕਾਂ ਨੂੰ ਆਪਣੀ ਮਹਾਨ ਸ਼ਕਤੀ ਦਰਸ਼ਾਈ।
15ਤੁਸੀਂ ਆਪਣੇ ਲੋਕਾਂ ਨੂੰ ਆਪਣੀ ਸ਼ਕਤੀ ਨਾਲ ਬਚਾਇਆ।
ਤੁਸੀਂ ਯਾਕੂਬ ਤੇ ਯੂਸੁਫ਼ ਦੇ ਉਲਾਦਾਂ ਨੂੰ ਬਚਾਇਆ।
16ਹੇ ਪਰਮੇਸ਼ੁਰ, ਪਾਣੀ ਨੇ ਤੁਹਾਨੂੰ ਵੇਖਿਆ ਤੇ ਡਰ ਗਿਆ।
ਡੂੰਘਾ ਪਾਣੀ ਡਰ ਨਾਲ ਕੰਬ ਉੱਠਿਆ।
17ਮੋਟੇ ਬੱਦਲਾਂ ਨੇ ਆਪਣਾ ਪਾਣੀ ਸੁੱਟ ਦਿੱਤਾ। ਲੋਕਾਂ ਨੇ
ਉੱਚੇ ਬੱਦਲਾਂ ਵਿੱਚ ਉੱਚੀ ਕੜਕ ਸੁਣੀ। ਫ਼ੇਰ ਤੁਹਾਡੇ ਬਿਜਲੀ
ਦੇ ਤੀਰ ਬੱਦਲਾਂ ਵਿੱਚ ਚਮਕੇ।
18ਬਹੁਤ ਉੱਚੀ ਗਰਜ ਹੋਈ। ਬਿਜਲੀ ਨੇ ਸਾਰੀ ਦੁਨੀਆਂ
ਰੌਸ਼ਨ ਕੀਤੀ। ਕੰਬੀ ਅਤੇ ਹਿੱਲੀ ਧਰਤੀ।
19ਹੇ ਪਰਮੇਸ਼ੁਰ, ਤੁਸੀਂ ਡੂੰਘੇ ਪਾਣੀਆਂ ਵਿੱਚੋਂ ਦੀ ਚੱਲੇ, ਤੁਸੀਂ
ਡੂੰਘਾ ਸਮੁੰਦਰ ਪਾਰ ਕੀਤਾ। ਪਰ ਤੁਸੀਂ ਕੋਈ ਵੀ ਪੈਰ ਚਿਨ੍ਹ
ਨਹੀਂ ਛੱਡਿਆ।
20ਤੁਸੀਂ ਮੂਸਾ ਤੇ ਹਾਰੂਨ ਨੂੰ ਆਪਣੇ ਲੋਕਾਂ ਨੂੰ ਭੇਡਾਂ ਵਾਂਙ
ਅਗਵਾਈ ਦੇਣ ਲਈ ਇਸਤੇਮਾਲ ਕੀਤਾ।

## ਜ਼ਬੂਰ 78

*ਆਸਾਫ਼ ਦਾ ਇੱਕ ਧਿਆਨੀ ਗੀਤ।*

1ਹੇ ਮੇਰੇ ਲੋਕੋ, ਮੇਰੇ ਉਪਦੇਸ਼ਾਂ ਨੂੰ ਸੁਣੋ। ਜਿਹੜੀਆਂ ਗੱਲਾਂ ਮੈਂ
ਆਖਦਾ ਹਾਂ ਸੁਣੋ।
2ਮੈਂ ਤੁਹਾਨੂੰ ਇੱਕ ਕਹਾਣੀ ਸੁਣਾਵਾਂਗਾ। ਮੈਂ ਤੁਹਾਨੂੰ ਇੱਕ
ਪੁਰਾਤਨ ਕਹਾਣੀ ਸੁਣਾਵਾਂਗਾ।
3ਅਸੀਂ ਕਹਾਣੀ ਸੁਣੀ ਤੇ ਅਸੀਂ ਇਸ ਨੂੰ ਚੰਗੀ ਤਰ੍ਹਾਂ ਜਾਣਦੇ
ਹਾਂ। ਸਾਡੇ ਪੁਰਖਿਆਂ ਨੇ ਇਹ ਕਹਾਣੀ ਸੁਣਾਈ ਸੀ।
4ਅਤੇ ਅਸੀਂ ਇਹ ਕਹਾਣੀ ਨਹੀਂ ਭੁੱਲਾਂਗੇ। ਸਾਡੇ ਲੋਕ ਆਖਰੀ
ਪੀੜ੍ਹੀ ਨੂੰ ਦੱਸ ਰਹੇ ਹੋਵਣਗੇ। ਅਸੀਂ ਸਾਰੇ ਯਹੋਵਾਹ ਦੀ ਉਸਤਤਿ
ਕਰਾਂਗੇ ਤੇ ਉਸ ਦੀਆਂ ਕੀਤੀਆਂ ਅਦਭੁਤ ਗੱਲਾਂ ਬਾਰੇ ਦੱਸਾਂਗੇ।
5ਯਹੋਵਾਹ ਨੇ ਯਾਕੂਬ ਨਾਲ ਕਰਾਰ ਕੀਤਾ। ਪਰਮੇਸ਼ੁਰ ਨੇ
ਇਸਰਾਏਲ ਨੂੰ ਸ਼ਰ੍ਹਾ ਦਿੱਤੀ। ਪਰਮੇਸ਼ੁਰ ਨੇ ਸਾਡੇ ਪੁਰਖਿਆਂ ਨੂੰ
ਹੁਕਮ ਦਿੱਤੇ। ਉਸ ਨੇ ਸਾਡੇ ਪੁਰਖਿਆ ਨੂੰ ਇਸ ਨੇਮ ਨੂੰ ਆਪਣੇ
ਉਲਾਦਾਂ ਨੂੰ ਸਿਖਾਉਣ ਨੂੰ ਕਿਹਾ।
6ਨਵੇਂ ਬੱਚੇ ਜੰਮਣਗੇ। ਉਹ ਪ੍ਰੌਢ ਹੋ ਜਾਵਣਗੇ। ਤੇ ਉਹ
ਆਪਣੇ ਬੱਚਿਆਂ ਨੂੰ ਕਹਾਣੀਆਂ ਸੁਨਾਉਣਗੇ। ਇਸੇ ਤਰ੍ਹਾਂ ਲੋਕ
ਆਖਰੀ ਪੀੜ੍ਹੀ ਤੀਕਰ ਵੀ ਨੇਮ ਬਾਰੇ ਜਾਨਣਗੇ।
7ਇਸੇ ਲਈ, ਉਹ ਲੋਕ ਪਰਮੇਸ਼ੁਰ ਵਿੱਚ ਯਕੀਨ ਰੱਖਣਗੇ।
ਉਹ ਪਰਮੇਸ਼ੁਰ ਦੀਆਂ ਕਰਨੀਆਂ ਨੂੰ ਨਹੀਂ ਭੁੱਲਣਗੇ। ਉਹ ਧਿਆਨ
ਨਾਲ ਉਸਦੇ ਹੁਕਮਾਂ ਦੀ ਪਾਲਣਾ ਕਰਨਗੇ।
8ਜੇਕਰ ਲੋਕ ਆਪਣੇ ਬੱਚਿਆਂ ਨੂੰ ਪਰਮੇਸ਼ੁਰ ਦੇ ਹੁਕਮ
ਸਿਖਾਉਣਗੇ, ਫ਼ੇਰ ਉਹ ਬੱਚੇ ਆਪਣੇ ਪੁਰਖਿਆਂ ਵਰਗੇ ਨਹੀਂ

ਹੋਵਣਗੇ। ਉਨ੍ਹਾਂ ਦੇ ਪੁਰਖੇ ਪਰਮੇਸ਼ੁਰ ਦੇ ਖਿਲਾਫ਼ ਹੋ ਗਏ ਸਨ। ਉਨ੍ਹਾਂ ਨੇ ਉਸ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ। ਉਹ ਲੋਕ ਜਿੱਦੀ ਸਨ, ਉਹ ਪਰਮੇਸ਼ੁਰ ਦੇ ਆਤਮੇ ਦੇ ਵਫਾਦਾਰ ਨਹੀਂ ਸਨ।

9ਇਫ਼ਰਾਈਮ ਦੇ ਲੋਕਾਂ ਕੋਲ ਆਪਣੇ ਹਥਿਆਰ ਸਨ ਪਰ ਉਹ ਮੈਦਾਨੇ ਜੰਗ ਵਿੱਚੋਂ ਨੱਸ ਗਏ ਸਨ।

10ਉਨ੍ਹਾਂ ਨੇ ਪਰਮੇਸ਼ੁਰ ਨਾਲ ਆਪਣੇ ਕਰਾਰ ਨੂੰ ਨਹੀਂ ਰੱਖਿਆ। ਉਨ੍ਹਾਂ ਨੇ ਉਸਦੇ ਉਪਦੇਸ਼ਾਂ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ।

11ਇਫ਼ਰਾਈਮ ਦੇ ਲੋਕ ਉਨ੍ਹਾਂ ਮਹਾਨ ਗੱਲਾਂ ਨੂੰ ਭੁੱਲ ਗਏ ਜੋ ਪਰਮੇਸ਼ੁਰ ਨੇ ਕੀਤੀਆਂ ਸਨ। ਉਹ ਉਨ੍ਹਾਂ ਅਦਭੁਤ ਗੱਲਾਂ ਨੂੰ ਭੁੱਲ ਗਏ ਜਿਹੜੀਆਂ ਉਸਨੇ ਉਨ੍ਹਾਂ ਨੂੰ ਵਿਖਾਈਆਂ ਸਨ।

12ਪਰਮੇਸ਼ੁਰ ਨੇ ਉਨ੍ਹਾਂ ਦੇ ਪੁਰਖਿਆਂ ਨੂੰ ਮਿਸਰ ਵਿੱਚ ਜ਼ੋਆਨ ਵਿਖੇ ਆਪਣੀ ਮਹਾਨ ਸ਼ਕਤੀ ਦਿਖਾਈ।

13ਪਰਮੇਸ਼ੁਰ ਨੇ ਲਾਲ ਸਾਗਰ ਨੂੰ ਚੀਰ ਦਿੱਤਾ ਤੇ ਲੋਕਾਂ ਨੂੰ ਪਾਰ ਲੰਘਨ ਵਿੱਚ ਅਗਵਾਈ ਕੀਤੀ। ਪਾਣੀ ਕੰਧਾਂ ਵਾਂਙ ਉਨ੍ਹਾਂ ਦੇ ਦੋਹੀਂ ਪਾਸੀਂ ਖਲੋਤਾ ਸੀ।

14ਹਰ ਦਿਨ ਪਰਮੇਸ਼ੁਰ ਨੇ ਉਨ੍ਹਾਂ ਦੀ ਅਗਵਾਈ ਇੱਕ ਬੱਦਲ ਨਾਲ ਕੀਤੀ। ਅਤੇ ਉਸ ਪਰਮੇਸ਼ੁਰ ਨੇ ਹਰ ਰਾਤ ਉਨ੍ਹਾਂ ਦੀ ਅਗਵਾਈ ਅੱਗ ਦੀ ਰੌਸ਼ਨੀ ਨਾਲ ਕੀਤੀ।

15ਪਰਮੇਸ਼ੁਰ ਨੇ ਮਾਰੂਥਲ ਅੰਦਰ ਸ਼ਿਲਾ ਨੂੰ ਤੋੜ ਦਿੱਤਾ। ਉਸਨੇ ਉਨ੍ਹਾਂ ਲੋਕਾਂ ਨੂੰ ਧਰਤ ਦੀ ਡੂੰਘਾਈ ਵਿੱਚੋਂ ਪਾਣੀ ਦਿੱਤਾ।

16ਪਰਮੇਸ਼ੁਰ ਨੇ ਸ਼ਿਲਾ ਵਿੱਚੋਂ ਵਗਦੀ ਨਦੀ ਵਾਂਙ ਪਾਣੀ ਲਿਆਂਦਾ।

17ਪਰ ਲੋਕਾਂ ਨੇ ਪਰਮੇਸ਼ੁਰ ਦੇ ਖ਼ਿਲਾਫ਼ ਪਾਪ ਕਰਨਾ ਜਾਰੀ ਰੱਖਿਆ।

18ਫ਼ੇਰ ਉਨ੍ਹਾਂਨੇ ਪਰਮੇਸ਼ੁਰ ਨੂੰ ਪਰਖਣ ਦਾ ਫ਼ੈਸਲਾ ਕੀਤਾ। ਉਨ੍ਹਾਂ ਨੇ ਸਿਰਫ਼ ਆਪਣੀ ਭੋਜਨ ਖਾਣ ਦੀ ਇੱਛਾ ਨੂੰ ਸੰਤੁਸ਼ਟ ਕਰਨ ਲਈ ਭੋਜਨ ਮੰਗਿਆ।

19ਉਨ੍ਹਾਂ ਨੇ ਪਰਮੇਸ਼ੁਰ ਬਾਰੇ ਸ਼ਿਕਾਇਤ ਕੀਤੀ ਤੇ ਆਖਿਆ, ਕਿ “ਪਰਮੇਸ਼ੁਰ ਸਾਨੂੰ ਮਾਰੂਥਲ ਵਿੱਚ ਭੋਜਨ ਦੇ ਸਕਦਾ ਹੈ?

20ਉਸ ਨੇ ਸ਼ਿਲਾ ਨੂੰ ਠੋਕਰ ਮਾਰੀ ਸੀ ਤੇ ਪਾਣੀ ਦਾ ਹੜ੍ਹ ਬਾਹਰ ਆ ਗਿਆ। ਅਵੱਸ਼ ਹੀ ਉਹ ਸਾਨੂੰ ਰੋਟੀ ਤੇ ਗੋਸ਼ਤ ਦੇ ਸਕਦਾ ਹੈ।”

21ਯਹੋਵਾਹ ਨੇ ਸਭ ਸੁਣਿਆ ਜੋ ਵੀ ਉਨ੍ਹਾਂ ਲੋਕਾਂ ਨੇ ਆਖਿਆ। ਪਰਮੇਸ਼ੁਰ ਯਾਕੂਬ ਉੱਤੇ ਬਹੁਤ ਗੁੱਸੇ ਸੀ। ਉਹ ਇਸਰਾਏਲ ਉੱਤੇ ਬਹੁਤ ਗੁੱਸੇ ਸੀ।

22ਕਿਉਂ? ਕਿਉਂਕਿ ਇਨ੍ਹਾਂ ਲੋਕਾਂ ਨੇ ਪਰਮੇਸ਼ੁਰ ਤੇ ਯਕੀਨ ਨਹੀਂ ਰੱਖਿਆ। ਉਨ੍ਹਾਂ ਨੇ ਭਰੋਸਾ ਨਹੀਂ ਕੀਤਾ ਕਿ ਪਰਮੇਸ਼ੁਰ ਉਨ੍ਹਾਂ ਨੂੰ ਬਚਾ ਸਕਦਾ।

23-24ਪਰ ਫੇਰ ਪਰਮੇਸ਼ੁਰ ਨੇ ਉੱਤਲੇ ਬਦਲਾਂ ਨੂੰ ਖੋਲ੍ਹ ਦਿੱਤਾ ਅਤੇ ਉਨ੍ਹਾਂ ਉੱਪਰ ਉਨ੍ਹਾਂ ਦੇ ਭੋਜਨ ਲਈ ਮੰਨ ਦੀ ਵਰਖਾ ਹੋਈ। ਇੰਝ ਜਾਪਦਾ ਸੀ ਜਿਵੇਂ ਅਕਾਸ਼ ਵਿਚਲੇਦਰ ਖੁਲ੍ਹ ਗਏ ਹੋਣ ਤੇ ਅਕਾਸ਼ ਦੇ ਗੋਦਾਮ ਵਿੱਚੋਂ ਅਨਾਜ਼ ਹੇਠਾਂ ਵਰ੍ਹ ਪਿਆ ਹੋਵੇ।

25ਲੋਕਾਂ ਨੇ ਫ਼ਰਿਸ਼ਤਿਆਂ ਵਾਲਾ ਭੋਜਨ ਖਾਧਾ। ਪਰਮੇਸ਼ੁਰ ਨੇ ਉਨ੍ਹਾਂ ਨੂੰ ਸੰਤੁਸ਼ਟ ਕਰਨ ਲਈ ਚੋਖਾ ਭੋਜਨ ਭੇਜਿਆ ਸੀ।

26-27ਪਰਮੇਸ਼ੁਰ ਨੇ ਪੂਰੇ ਦੀ ਤੇਜ਼ ਹਵਾ ਭੇਜੀ ਤੇ ਕੋਇਲਾਂ ਦੀ ਵਰਖ ਹੋਣ ਲੱਗੀ। ਪਰਮੇਸ਼ੁਰ ਨੇ ਤੇਮਾਨ ਵੱਲੋਂ ਹਵਾ ਵਗਾਈ ਤੇ ਨੀਲਾ ਅਕਾਸ਼ ਕਾਲਾ ਹੋ ਗਿਆ ਕਿਉਂ ਕਿ ਉੱਥੇ ਪੰਛੀਆਂ ਦੀ ਬਹੁਤਾਤ ਸੀ।

28ਪੰਛੀ ਠੀਕ ਖੇਮੇ ਦੇ ਵਿਚਕਾਰ ਅਤੇ ਉਨ੍ਹਾਂ ਦੇ ਤੰਬੂਆਂ ਦੇ ਆਲੇ ਦੁਆਲੇ ਡਿੱਗੇ।

29ਉੱਥੇ ਉਨ੍ਹਾਂ ਦੇ ਖਾਣ ਲਈ ਕਾਫ਼ੀ ਸੀ ਪਰ ਉਨ੍ਹਾਂ ਦੀ ਖਾਣ ਦੀ ਲਾਲਸਾ ਉਨ੍ਹਾਂ ਤੋਂ ਪਾਪ ਕਰਾਉਣ ਦਾ ਕਾਰਣ ਬਣੀ। ਪਰਮੇਸ਼ੁਰ ਉਨ੍ਹਾਂ ਲਈ ਉਹ ਲਿਆਇਆ ਜਿਸ ਦੀ ਉਨ੍ਹਾਂ ਨੇ ਇੱਛਾ ਕੀਤੀ ਸੀ।

30ਉਨ੍ਹਾਂ ਨੇ ਆਪਣੀਆਂ ਭੁੱਖਾਂ ਨੂੰ ਕਾਬੂ ਵਿੱਚ ਨਹੀਂ ਰੱਖਿਆ। ਇਸ ਲਈ ਉਹ ਪੰਛੀਆਂ ਵਿੱਚੋਂ ਲਹੂ ਵਗ ਜਾਣ ਤੋਂ ਪਹਿਲਾਂ ਹੀ ਕੋਇਲਾਂ ਨੂੰ ਖਾ ਗਏ।

31ਪਰਮੇਸ਼ੁਰ ਨੂੰ ਉਨ੍ਹਾਂ ਉੱਤੇ ਬਹੁਤ ਗੁੱਸਾ ਅਇਆ ਅਤੇ ਉਸਨੇ ਉਨ੍ਹਾਂ ਵਿੱਚੋਂ ਕਈਆਂ ਨੂੰ ਮਾਰ ਸੁੱਟਿਆ। ਪਰਮੇਸ਼ੁਰ ਨੇ ਜਵਾਨ ਲੋਕਾਂ ਦੇ ਮਰਨ ਦੇ ਬਹੁਤ ਸਾਰੇ ਕਾਰਣ ਪੈਦਾ ਕੀਤੇ।

32ਪਰ ਫ਼ੇਰ ਵੀ ਲੋਕਾਂ ਨੇ ਦੁਬਾਰਾ ਗੁਨਾਹ ਕੀਤੇ। ਉਨ੍ਹਾਂ ਨੇ ਪਰਮੇਸ਼ੁਰ ਦੀਆਂ ਕੀਤੀਆਂ ਅਦਭੁਤ ਗੱਲਾਂ ਤੇ ਨਿਰਭਰ ਨਹੀਂ ਕੀਤਾ।

33ਇਸਲਈ ਪਰਮੇਸ਼ੁਰ ਨੇ ਉਨ੍ਹਾਂ ਦੇ ਅਰਥਹੀਣ ਜੀਵਨਾਂ ਨੂੰ ਕਿਸੇ ਹਾਦਸੇ ਰਾਹੀਂ ਮੁਕਾ ਦਿੱਤਾ।

34ਜਦੋਂ ਵੀ ਪਰਮੇਸ਼ੁਰ ਨੇ ਉਨ੍ਹਾਂ ਵਿੱਚੋਂ ਕੁਝ ਇੱਕਾਂ ਨੂੰ ਮਾਰਿਆ ਦੂਸਰੇ ਉਸ ਵੱਲ ਮੁੜ ਜਾਂਦੇ ਰਹੇ। ਉਹ ਪਰਮੇਸ਼ੁਰ ਵੱਲ ਨੱਸਦੇ ਹੋਏ ਆਉਂਦੇ।

35ਉਹ ਲੋਕ ਯਾਦ ਕਰਦੇ ਰਹੇ ਕਿ ਪਰਮੇਸ਼ੁਰ ਉਨ੍ਹਾਂ ਦੀ ਚੱਟਾਨ ਹੈ। ਉਹ ਚੇਤੇ ਰੱਖਿਆ ਕਿ ਸਰਬ ਉੱਚ ਪਰਮੇਸ਼ੁਰ ਨੇ ਉਨ੍ਹਾਂ ਨੂੰ ਬਚਾਇਆ।

36ਉਨ੍ਹਾਂ ਨੇ ਆਖਿਆ ਕਿ ਉਹ ਉਸ ਨੂੰ ਪਿਆਰ ਕਰਦੇ ਸੀ ਪਰ ਉਹ ਝੂਠ ਬੋਦਲੇ ਸਨ।

37ਉਨ੍ਹਾਂ ਦੇ ਦਿਲ ਸੱਚਮੁੱਚ ਪਰਮੇਸ਼ੁਰ ਦੇ ਨਾਲ ਨਹੀਂ ਸਨ। ਉਹ ਆਪਣੇ ਕਰਾਰ ਨੂੰ ਵਫ਼ਾਦਾਰ ਨਹੀਂ ਸਨ।

38ਪਰ ਪਰਮੇਸ਼ੁਰ ਦਇਆਵਾਨ ਸੀ। ਉਸ ਨੇ ਉਨ੍ਹਾਂ ਦੇ ਪਾਪ ਬਖਸ਼ ਦਿੱਤੇ। ਅਤੇ ਉਸਨੇ ਉਨ੍ਹਾਂ ਨੂੰ ਤਬਾਹ ਨਹੀਂ ਕੀਤਾ। ਪਰਮੇਸ਼ੁਰ ਨੇ ਆਪਣੇ ਗੁੱਸੇ ਨੂੰ ਬਹੁਤ ਵਾਰ ਰੋਕਿਆ। ਉਸ ਨੇ ਆਪਣੇ ਆਪ ਨੂੰ ਬਹੁਤ ਗੁੱਸੇ ਨਾ ਹੋਣ ਦਿੱਤਾ।

39ਪਰਮੇਸ਼ੁਰ ਨੇ ਯਾਦ ਕੀਤਾ ਕਿ ਉਹ ਸਿਰਫ਼ ਇਨਸਾਨ ਸਨ। ਲੋਕ ਹਵਾ ਵਰਗੇ ਹਨ ਜਿਹੜੀ ਵਗਦੀ ਹੈ ਅਤੇ ਚਲੀ ਜਾਂਦੀ ਹੈ।

40ਉਨ੍ਹਾਂ ਲੋਕਾਂ ਨੇ ਮਾਰੂਥਲ ਵਿੱਚ ਪਰਮੇਸ਼ੁਰ ਦੇ ਖ਼ਿਲਾਫ਼ ਕਿੰਨੇ ਵਾਰੀ ਵਿਦ੍ਰੋਹ ਕੀਤਾ। ਉਨ੍ਹਾਂ ਨੇ ਉਸ ਨੂੰ ਇੰਨਾ ਉਦਾਸ ਕਰ ਦਿੱਤਾ।

41ਉਨ੍ਹਾਂ ਲੋਕਾਂ ਨੇ ਪਰਮੇਸ਼ੁਰ ਦੇ ਸਬਰ ਨੂੰ ਬਾਰ ਬਾਰ ਪਰਖਿਆ। ਸੱਚਮੁੱਚ ਉਹ ਇਸਰਾਏਲ ਦੀ ਪਵਿੱਤਰ ਹਸਤੀ ਲਈ ਦੁੱਖ ਦਾ ਕਾਰਣ ਬਣੇ।

42ਉਹ ਲੋਕ ਪਰਮੇਸ਼ੁਰ ਦੀ ਸ਼ਕਤੀ ਨੂੰ ਭੁੱਲ ਗਏ। ਉਹ ਭੁੱਲ ਗਏ ਕਿ ਪਰਮੇਸ਼ੁਰ ਨੇ ਉਨ੍ਹਾਂ ਨੂੰ ਬਹੁਤ ਵਾਰੀ ਵੈਰੀਆਂ ਕੋਲੋਂ ਬਚਾਇਆ ਸੀ।

43ਉਹ ਮਿਸਰ ਦੇ ਕਰਿਸ਼ਮਿਆਂ ਨੂੰ ਭੁਲ ਗਏ ਜਿਹੜੇ ਕਰਿਸ਼ਮੇ ਸੋਅਨ ਦੇ ਖੇਤਾਂ ਵਿੱਚ ਕੀਤੇ ਗਏ ਸਨ।

44ਪਰਮੇਸ਼ੁਰ ਨੇ ਦਰਿਆਵਾਂ ਨੂੰ ਲਹੂ ਵਿੱਚ ਬਦਲ ਦਿੱਤਾ। ਮਿਸਰ ਦੇ ਲੋਕ ਪਾਣੀ ਨਹੀਂ ਪੀ ਸਕਦੇ ਸਨ।

45ਪਰਮੇਸ਼ੁਰ ਨੇ ਮੱਖੀਆਂ ਦੇ ਝੁੰਡ ਨੂੰ ਭੇਜਿਆ ਜਿਨ੍ਹਾਂ ਨੇ ਮਿਸਰ ਦੇ ਲੋਕਾਂ ਨੂੰ ਡੰਗ ਮਾਰੇ। ਪਰਮੇਸ਼ੁਰ ਨੇ ਡੱਡੂਆਂ ਨੂੰ ਭੇਜਿਆ ਜਿਨ੍ਹਾਂ ਨੇ ਮਿਸਰੀਆਂ ਦੀ ਜ਼ਿੰਦਗੀ ਬਰਬਾਦ ਕਰ ਦਿੱਤੀ।

46ਪਰਮੇਸ਼ੁਰ ਨੇ ਉਨ੍ਹਾਂ ਦੀਆਂ ਫ਼ਸਲਾਂ ਉੱਤੇ ਟਿੱਡੀ ਦਲ ਛੱਡ ਦਿੱਤੇ ਤੇ ਹੋਰ ਪੌਦਿਆਂ ਉੱਤੇ ਟਿੱਡੇ ਟਿੱਡੀਆਂ।

47ਪਰਮੇਸ਼ੁਰ ਨੇ ਉਨ੍ਹਾਂ ਦੀਆਂ ਵੇਲਾਂ ਨੂੰ ਤਬਾਹ ਕਰਨ ਲਈ ਗੜ੍ਹਿਆਂ ਦੀ ਵਰਤੋਂ ਕੀਤੀ ਤੇ ਉਨ੍ਹਾਂ ਦੇ ਰੁੱਖਾਂ ਨੂੰ ਤਬਾਹ ਕਰਨ ਲਈ ਕੋਰੇ ਦੀ ਵਰਤੋਂ ਕੀਤੀ।

48ਪਰਮੇਸ਼ੁਰ ਨੇ ਉਨ੍ਹਾਂ ਦੇ ਜਾਨਵਰਾਂ ਨੂੰ ਰੋਗਾਂ ਨਾਲ ਅਤੇ ਉਨ੍ਹਾਂ ਦੇ ਪਸ਼ੂਆਂ ਨੂੰ ਮਹਾਂਮਾਰੀ ਨਾਲ ਮਾਰ ਦਿੱਤਾ।

49ਪਰਮੇਸ਼ੁਰ ਨੇ ਮਿਸਰ ਦੇ ਲੋਕਾਂ ਨੂੰ ਆਪਣਾ ਕਹਿਰ ਦਰਸਾਇਆ। ਉਸ ਨੇ ਉਨ੍ਹਾਂ ਵੱਲ ਆਪਣੇ ਮੌਤ ਦੇ ਫ਼ਰਿਸ਼ਤਿਆਂ ਨੂੰ ਭੇਜਿਆ।

50ਪਰਮੇਸ਼ੁਰ ਨੇ ਨਿਸੰਕੋਚ ਆਪਣਾ ਗੁੱਸਾ ਦਰਸਾਇਆ। ਉਸ ਨੇ ਉਨ੍ਹਾਂ ਲੋਕਾਂ ਵਿੱਚੋਂ ਕਿਸੇ ਨੂੰ ਵੀ ਜਿਉਂਦਾ ਨਹੀਂ ਛੱਡਿਆ। ਉਸ ਨੇ ਉਨ੍ਹਾਂ ਨੂੰ ਖਤਰਨਾਕ ਬਿਮਾਰੀ ਨਾਲ ਮਰਨ ਦਿੱਤਾ।

51ਪਰਮੇਸ਼ੁਰ ਨੇ ਮਿਸਰ ਦੇ ਪਲੇਠੇ ਜੰਮੇ ਪੁੱਤਰਾਂ ਨੂੰ ਮਾਰ ਦਿੱਤਾ। ਉਸ ਨੇ ਹਾਮ ਦੇ ਪਰਿਵਾਰ ਵਿੱਚੋਂ ਹਰ ਪਲੇਠੇ ਪੁੱਤਰ ਨੂੰ ਮਾਰ ਦਿੱਤਾ।

52ਫ਼ੇਰ ਪਰਮੇਸ਼ੁਰ ਨੇ ਇਸਰਾਏਲ ਨੂੰ ਆਜੜੀ ਵਾਂਙ ਹੱਕ ਲਿਆ, ਉਹ ਆਪਣੇ ਲੋਕਾਂ ਨੂੰ ਭੇਡਾਂ ਵਾਂਙ ਮਾਰੂਥਲ ਅੰਦਰ ਲੈ ਤੁਰਿਆ।

53ਉਸਨੇ ਸੁਰੱਖਿਅਤ ਢੰਗ ਨਾਲ ਆਪਣੇ ਲੋਕਾਂ ਦੀ ਰਾਹਨੁਮਾਈ ਕੀਤੀ। ਉਸਦੇ ਲੋਕਾਂ ਨੂੰ ਕੋਈ ਡਰ ਨਹੀਂ ਸੀ। ਉਸਨੇ ਉਨ੍ਹਾਂ ਦੇ ਦੁਸ਼ਮਣਾਂ ਨੂੰ ਲਾਲ ਸਾਗਰ ਵਿੱਚ ਡੁਬੋ ਦਿੱਤਾ।

54ਪਰਮੇਸ਼ੁਰ ਨੇ ਆਪਣੇ ਲੋਕਾਂ ਦੀ ਅਗਵਾਈ ਆਪਣੇ ਸੱਜੇ ਹੱਥ ਨਾਲ ਬਣਾਏ ਆਪਣੇ ਪਵਿੱਤਰ ਪਰਬਤ ਦੇ ਸਿਰੇ ਤੱਕ ਕੀਤੀ।

55ਪਰਮੇਸ਼ੁਰ ਨੇ ਹੋਰਾਂ ਕੌਮਾਂ ਨੂੰ ਉਹ ਧਰਤੀ ਛੱਡਣ ਲਈ ਮਜਬੂਰ ਕਰ ਦਿੱਤਾ। ਪਰਮੇਸ਼ੁਰ ਨੇ ਹਰ ਪਰਿਵਾਰ ਨੂੰ ਉਸ ਧਰਤੀ ਵਿੱਚੋਂ ਹਿੱਸਾ ਦਿੱਤਾ। ਪਰਮੇਸ਼ੁਰ ਨੇ ਇਸਰਾਏਲ ਦੇ ਹਰ ਪਾਰਵਾਰਿਕ ਸਮੂਹ ਨੂੰ ਰਹਿਣ ਲਈ ਘਰ ਦਿੱਤਾ।

56ਪਰ ਉਨ੍ਹਾਂ ਨੇ ਸਰਬ ਉੱਚ ਪਰਮੇਸ਼ੁਰ ਨੂੰ ਪਰਖਿਆ ਤੇ ਉਸਦੇ ਖ਼ਿਲਾਫ਼ ਵਿਦ੍ਰੋਹ ਕੀਤਾ। ਉਨ੍ਹਾਂ ਲੋਕਾਂ ਨੇ ਉਸ ਦੇ ਆਦੇਸ਼ਾਂ ਨੂੰ ਸਤਿਕਾਰ ਨਹੀਂ ਦਿੱਤਾ।

57ਇਸਰਾਏਲ ਦੇ ਲੋਕ ਪਰਮੇਸ਼ੁਰ ਕੋਲੋਂ ਬੇਮੁੱਖ ਹੋ ਗਏ। ਉਹ ਉਸਦੇ ਖ਼ਿਲਾਫ਼ ਹੋ ਗਏ ਜਿਵੇਂ ਉਨ੍ਹਾਂ ਦੇ ਪੁਰਖਿਆਂ ਨੇ ਕੀਤਾ ਸੀ। ਉਨ੍ਹਾਂ ਬੈਮਰੂਗ ਵਾਂਙ ਦਿਸ਼ਾਵਾਂ ਬਦਲ ਲਈਆਂ।

58ਇਸਰਾਏਲ ਦੇ ਲੋਕਾਂ ਨੇ ਉੱਚੀਆਂ ਥਾਵਾਂ ਉਸਾਰੀਆਂ ਅਤੇ ਪਰਮੇਸ਼ੁਰ ਨੂੰ ਗੁੱਸੇ ਕੀਤਾ। ਉਨ੍ਹਾਂ ਨੇ ਝੂਠੇ ਦੇਵਤਿਆਂ ਦੇ ਬੁੱਤ ਬਣਾਏ ਤੇ ਪਰਮੇਸ਼ੁਰ ਨੂੰ ਬਹੁਤ ਈਰਖਾਲੂ ਕਰ ਦਿੱਤਾ।

59ਪਰਮੇਸ਼ੁਰ ਨੇ ਇਸਨੂੰ ਸੁਣਿਆ ਤੇ ਉਹ ਬਹੁਤ ਕਹਿਰਵਾਨ ਹੋ ਗਿਆ। ਅਤੇ ਉਸਨੇ ਪੂਰੀ ਤਰ੍ਹਾਂ ਇਸਰਾਏਲ ਨੂੰ ਤਿਆਗ ਦਿੱਤਾ।

60ਪਰਮੇਸ਼ੁਰ ਨੇ ਸ਼ੀਲੋਹ ਦੇ ਪਵਿੱਤਰ ਤੰਬੂ ਨੂੰ ਛੱਡ ਦਿੱਤਾ। ਪਰਮੇਸ਼ੁਰ ਉਸ ਤੰਬੂ ਵਿੱਚ ਲੋਕਾਂ ਸੰਗ ਨਿਵਾਸ ਕਰਦਾ ਸੀ।

61ਆਪਣੇ ਲੋਕਾਂ ਨੂੰ ਹੋਰਾਂ ਕੌਮਾਂ ਦੁਆਰਾ ਕੈਦ ਕਰਨ ਦਿੱਤਾ। ਵੈਰੀਆਂ ਨੇ ਪਰਮੇਸ਼ੁਰ ਦਾ "ਸੁੰਦਰ ਹੀਰਾ" ਖੋਹ ਲਿਆ।

62ਕਿਉਂ ਕਿ ਪਰਮੇਸ਼ੁਰ ਆਪਣੇ ਚੁਣੇ ਹੋਏ ਲੋਕਾਂ ਨਾਲ ਗੁੱਸੇ ਸੀ। ਉਸ ਨੇ ਉਨ੍ਹਾਂ ਨੂੰ ਜੰਗ ਵਿੱਚ ਮਰ ਜਾਣ ਦਿੱਤਾ।

63ਜਵਾਨ ਨੂੰ ਅੱਗ ਨਾਲ ਸਾੜਿਆ ਗਿਆ ਸੀ, ਅਤੇ ਉਨ੍ਹਾਂ ਮੁਟਿਆਰਾਂ ਨੇ, ਜਿਹੜੀਆਂ ਉਨ੍ਹਾਂ ਨਾਲ ਵਿਆਹ ਕਰਨ ਵਾਲੀਆਂ ਸਨ, ਸੁਹਾਗ ਦੇ ਗੀਤ ਗਾਏ।

64ਜਾਜਕ ਮਾਰੇ ਗਏ, ਪਰ ਵਿਧਵਾਵਾਂ ਉਨ੍ਹਾਂ ਲਈ ਨਾ ਪਿੱਟ ਸਕੀਆਂ।

65ਆਖਰਕਾਰ ਸਾਡਾ ਮਾਲਕ ਨੀਂਦ ਵਿੱਚੋਂ ਉੱਠਦਾ ਹੈ। ਜਿਵੇਂ ਸਿਪਾਹੀ ਬਹੁਤ ਮੈ ਪੀਣ ਤੋਂ ਬਾਅਦ ਉੱਠਦਾ ਹੈ।

66ਪਰਮੇਸ਼ੁਰ ਨੇ ਆਪਣੇ ਵੈਰੀਆਂ ਨੂੰ ਪਿਛਾਂਹ ਧੱਕ ਦਿੱਤਾ ਤੇ ਉਨ੍ਹਾਂ ਨੂੰ ਹਰਾ ਦਿੱਤਾ। ਪਰਮੇਸ਼ੁਰ ਨੇ ਆਪਣੇ ਵੈਰੀਆਂ ਨੂੰ ਹਰਾ ਦਿੱਤਾ ਤੇ ਸਦਾ ਲਈ ਬੇਇੱਜ਼ਤ ਕਰ ਦਿੱਤਾ।

67ਪਰ ਪਰਮੇਸ਼ੁਰ ਨੇ ਯੂਸੁਫ਼ ਦੇ ਪਰਿਵਾਰ ਨੂੰ ਤਿਆਗ ਦਿੱਤਾ, ਪਰਮੇਸ਼ੁਰ ਨੇ ਇਫ਼ਰਾਈਮ ਦੇ ਪਰਿਵਾਰ ਨੂੰ ਪ੍ਰਵਾਨ ਨਹੀਂ ਕੀਤਾ।

68ਨਹੀਂ, ਪਰਮੇਸ਼ੁਰ ਨੇ ਯਹੂਦਾਹ ਦੇ ਪਰਿਵਾਰ ਨੂੰ ਚੁਣਿਆ। ਪਰਮੇਸ਼ੁਰ ਨੇ ਸੀਯੋਨ ਪਰਬਤ ਨੂੰ ਚੁਣਿਆ ਜਿਸ ਨੂੰ ਉਹ ਪਿਆਰ ਕਰਦਾ ਹੈ।

69ਪਰਮੇਸ਼ੁਰ ਨੇ ਉਸ ਪਰਬਤ ਦੀ ਚੋਟੀ ਉੱਤੇ ਆਪਣਾ ਪਵਿੱਤਰ ਮੰਦਰ ਉਸਾਰਿਆ। ਪਰਮੇਸ਼ੁਰ ਨੇ ਆਪਣੇ ਪਵਿੱਤਰ ਮੰਦਰ ਨੂੰ ਧਰਤੀ ਵਾਂਙ ਹੀ ਸਦਾ ਲਈ ਰਹਿਣ ਲਈ ਉਸਾਰਿਆ।

70ਪਰਮੇਸ਼ੁਰ ਨੇ ਦਾਊਦ ਨੂੰ ਆਪਣਾ ਖਾਸ ਸੇਵਕ ਹੋਣ ਲਈ ਚੁਣਿਆ। ਦਾਊਦ ਭੇਡਾਂ ਦੇ ਵਾੜਿਆਂ ਦਾ ਰਖਵਾਲਾ ਸੀ ਪਰ ਪਰਮੇਸ਼ੁਰ ਨੇ ਉਸ ਤੋਂ ਇਹ ਕੰਮ ਛੁਡਾ ਦਿੱਤਾ।

71ਦਾਊਦ ਭੇਡਾਂ ਦੀ ਦੇਖਭਾਲ ਕਰਦਾ ਸੀ ਪਰ ਪਰਮੇਸ਼ੁਰ ਨੇ ਉਸਤੋਂ ਇਹ ਕੰਮ ਛੁਡਾ ਦਿੱਤਾ। ਪਰਮੇਸ਼ੁਰ ਨੇ ਦਾਊਦ ਨੂੰ ਆਪਣੇ ਲੋਕਾਂ ਨੂੰ, ਯਾਕੂਬ ਦੇ ਲੋਕਾਂ ਨੂੰ, ਇਸਰਾਏਲ ਦੇ ਲੋਕਾਂ ਨੂੰ ਅਤੇ ਪਰਮੇਸ਼ੁਰ ਦੀ ਮਲਕੀਅਤ ਨੂੰ ਪਾਲਣ ਦਾ ਕੰਮ ਦਿੱਤਾ।

72ਅਤੇ ਦਾਊਦ ਨੇ ਸ਼ੁਧ ਹਿਰਦੇ ਨਾਲ ਉਨ੍ਹਾਂ ਦੀ ਅਗਵਾਈ ਕੀਤੀ। ਉਸਨੇ ਬਹੁਤ ਸਿਆਣਪ ਨਾਲ ਉਨ੍ਹਾਂ ਦੀ ਅਗਵਾਈ ਕੀਤੀ।

## ਜ਼ਬੂਰ 79

*ਆਸਾਫ਼ ਦਾ ਇੱਕ ਉਸਤਤਿ ਗੀਤ।*

1ਹੇ ਪਰਮੇਸ਼ੁਰ, ਪਰਾਈਆਂ ਕੌਮਾਂ ਦੇ ਲੋਕ ਤੁਹਾਡੇ ਲੋਕਾਂ ਨਾਲ ਲੜਨ ਲਈ ਆਏ ਸਨ। ਉਨ੍ਹਾਂ ਨੇ ਤੁਹਾਡੇ ਪਵਿੱਤਰ ਮੰਦਰ ਨੂੰ ਦੂਸ਼ਿਤ ਕਰ ਦਿੱਤਾ। ਉਨ੍ਹਾਂ ਨੇ ਯਰੂਸ਼ਲਮ ਨੂੰ ਖੰਡ੍ਹਰ ਬਣਾ ਦਿੱਤਾ।

2ਵੈਰੀਆਂ ਨੇ ਤੁਹਾਡੇ ਸੇਵਕਾਂ ਦੀਆਂ ਲਾਸ਼ਾਂ ਨੂੰ ਗਿਲਝਾਂ ਅੱਗੇ ਖਾਣ ਲਈ ਸੁੱਟ ਦਿੱਤਾ। ਉਨ੍ਹਾਂ ਨੇ ਤੁਹਾਡੇ ਪੈਰੋਕਾਰਾਂ ਦੀਆਂ ਲਾਸ਼ਾਂ ਨੂੰ ਜਾਨਵਰਾਂ ਅੱਗੇ ਖਾਣ ਲਈ ਸੁੱਟ ਦਿੱਤਾ।

3ਹੇ ਪਰਮੇਸ਼ੁਰ, ਵੈਰੀ ਨੇ ਤੇਰੇ ਲੋਕਾਂ ਨੂੰ ਉਦੋਂ ਤੱਕ ਮਾਰਿਆ ਅਤੇ ਸੁੱਟਿਆ ਜਦੋਂ ਤੱਕ ਲਹੂ ਦੀਆਂ ਨਦੀਆਂ ਨਾ ਵਗ ਤੁਰੀਆਂ। ਕੋਈ ਵੀ ਬੰਦਾਂ ਲਾਸ਼ਾਂ ਦਫ਼ਨਾਉਣ ਲਈ ਨਹੀਂ ਬਚਿਆ।

4ਸਾਡੇ ਗੁਆਂਢੀ ਦੇਸ਼ਾਂ ਨੇ ਸਾਨੂੰ ਬੇਇੱਜ਼ਤ ਕੀਤਾ। ਆਲੇ ਦੁਆਲੇ ਦੇ ਲੋਕ ਸਾਡੇ ਉੱਤੇ ਹੱਸੇ ਤੇ ਉਨ੍ਹਾਂ ਨੇ ਸਾਡਾ ਮਜਾਕ ਉਡਾਇਆ।

5ਹੇ ਪਰਮੇਸ਼ੁਰ, ਕੀ ਤੁਸੀਂ ਸਦਾ ਲਈ ਸਾਡੇ ਉੱਤੇ ਕਹਿਰਵਾਨ ਹੋ ਵੋਂਗੇ? ਕੀ ਤੁਹਾਡੀਆਂ ਕਠੋਰ ਭਾਵਨਾਵਾਂ ਸਾਨੂੰ ਅੱਗ ਵਾਂਝ ਸਾੜੀ ਜਾਣਗੀਆਂ।

6ਹੇ ਪਰਮੇਸ਼ੁਰ, ਆਪਣੇ ਗੁੱਸੇ ਨੂੰ ਉਨ੍ਹਾਂ ਕੌਮਾਂ ਵੱਲ ਮੋੜ ਜਿਹੜੇ ਤੁਹਾਨੂੰ ਨਹੀਂ ਜਾਣਦੇ! ਆਪਣਾ ਗੁੱਸਾ ਉਨ੍ਹਾਂ ਕੌਮਾਂ ਵੱਲ ਮੋੜ ਜਿਹੜੇ ਤੁਹਾਡੇ ਨਾਮ ਦੀ ਉਪਾਸਨਾ ਨਹੀਂ ਕਰਦੇ।

7ਉਨ੍ਹਾਂ ਕੌਮਾਂ ਨੇ ਯਾਕੂਬ ਨੂੰ ਤਬਾਹ ਕੀਤਾ। ਉਨ੍ਹਾਂ ਨੇ ਯਾਕੂਬ ਦੇ ਦੇਸ਼ ਨੂੰ ਤਬਾਹ ਕਰ ਦਿੱਤਾ।

8ਹੇ ਪਰਮੇਸ਼ੁਰ, ਸਾਨੂੰ ਸਾਡੇ ਪੁਰਖਿਆਂ ਦੇ ਗੁਨਾਹਾਂ ਲਈ ਦੰਡ ਨਾ ਦਿਉ। ਛੇਤੀ ਕਰੋ, ਸਾਡੇ ਉੱਤੇ ਦਇਆ ਕਰੋ! ਸਾਨੂੰ ਤੇਰੀ ਕਿੰਨੀ ਜ਼ਰੂਰਤ ਹੈ।

9ਸਾਡੇ ਪਰਮੇਸ਼ੁਰ ਤੇ ਮੁਕਤੀਦਾਤਾ, ਸਾਡੀ ਸਹਾਇਤਾ ਕਰੋ! ਸਾਡੀ ਸਹਾਇਤਾ ਕਰ! ਸਾਨੂੰ ਬਚਾਓ! ਇਸ ਨਾਲ ਤੁਹਾਡੇ ਨਾਮ ਮਹਿਮਾਮਈ ਹੋਵੇਗਾ। ਆਪਣੇ ਨਾਂ ਦੇ ਚੰਗੇ ਲਈ ਸਾਡੇ ਪਾਪਾਂ ਨੂੰ ਢਾਹ ਦਿਉ।

10ਸਾਨੂੰ ਹੋਰਾਂ ਕੌਮਾਂ ਨੂੰ ਨਾ ਕਹਿਣ ਦਿਉ, "ਤੁਹਾਡਾ ਪਰਮੇਸ਼ੁਰ ਕਿੱਥੇ ਹੈ? ਕੀ ਉਹ ਤੁਹਾਡੀ ਸਹਾਇਤਾ ਨਹੀਂ ਕਰ ਸਕਦਾ?" ਹੇ ਪਰਮੇਸ਼ੁਰ, ਉਨ੍ਹਾਂ ਲੋਕਾਂ ਨੂੰ ਦੰਡ ਦਿਉ ਤਾਂ ਜੋ ਅਸੀਂ ਵੇਖ ਸਕੀਏ। ਉਨ੍ਹਾਂ ਨੂੰ ਆਪਣੇ ਸੇਵਕਾਂ ਨੂੰ ਮਾਰਨ ਦਾ ਦੰਡ ਦਿਉ।

11ਕਿਰਪਾ ਕਰਕੇਕੈਦੀਆਂ ਦੀ ਕੁਰਲਾਟ ਸੁਣੋ। ਹੇ ਪਰਮੇਸ਼ੁਰ, ਆਪਣੀ ਮਹਾਨ ਸ਼ਕਤੀ ਦਾ ਇਸਤੇਮਾਲ ਕਰੋ ਅਤੇ ਉਨ੍ਹਾਂ ਲੋਕਾਂ ਨੂੰ ਬਚਾ ਲਵੋ ਜਿਨ੍ਹਾਂ ਨੂੰ ਮੌਤ ਦੇ ਹਵਾਲੇ ਕੀਤਾ ਗਿਆ ਹੈ।

12ਹੇ ਪਰਮੇਸ਼ੁਰ, ਸਾਡੇ ਆਲੇ ਦੁਆਲੇ ਦੇ ਲੋਕਾਂ ਨੂੰ ਸੱਤ ਵਾਰੀ ਦੰਡ ਦਿਉ ਜੋ ਉਨ੍ਹਾਂ ਨੇ ਸਾਡੇ ਨਾਲ ਇੱਕ ਵਾਰੀ ਕੀਤਾ ਸੀ। ਉਨ੍ਹਾਂ ਲੋਕਾਂ ਨੂੰ ਤੁਹਾਨੂੰ ਬੇਇੱਜ਼ਤ ਕਰਨ ਦੇ ਬਦਲੇ ਦੰਡ ਦਿਉ।

13ਅਸੀਂ ਤੁਹਾਡੇ ਬੰਦੇ ਹਾਂ। ਅਸੀਂ ਤੁਹਾਡੇ ਇੱਜ਼ੜ ਦੀਆਂ ਭੇਡਾਂ ਹਾਂ। ਅਸੀਂ ਸਦਾ ਹੀ ਤੁਹਾਡੀ ਉਸਤਤਿ ਕਰਾਂਗੇ। ਹੇ ਪਰਮੇਸ਼ੁਰ, ਅਸੀਂ ਸਦਾ ਸਦਾ ਲਈ ਤੁਹਾਡੀ ਉਸਤਤਿ ਕਰਾਂਗੇ।

## ਜ਼ਬੂਰ 80

*ਨਿਰਦੇਸ਼ਕ ਲਈ, "ਕਰਾਰ ਦੀ ਕੁਮਦਿਨੀ" ਦੀ ਧੁਨੀ ਲਈ ਆਸਾਫ਼ ਦਾ ਉਸਤਤਿ ਦਾ ਗੀਤ।*

1ਇਸਰਾਏਲ ਦੇ ਆਜੜੀ, ਕਿਰਪਾ ਕਰਕੇ ਮੈਨੂੰ ਸੁਣੋ। ਤੁਸੀਂ ਯੂਸੁਫ਼ ਦੀਆਂ ਭੇਡਾਂ (ਲੋਕਾਂ) ਦੀ ਅਗਵਾਈ ਕਰਦੇ ਹੋ। ਤੁਸੀਂ ਤੇਜ ਦੇ ਕਰੂਬੀ ਉੱਪਰ ਰਾਜੇ ਵਾਂਙ ਬਿਰਾਜਮਾਨ ਹੋ। ਸਾਨੂੰ ਤੁਹਾਨੂੰ ਵੇਖਣ ਦਿਉ।

2ਇਸਰਾਏਲ ਦੇ ਆਜੜੀ, ਆਪਣੀ ਮਹਾਨਤਾ ਇਫ਼ਰਾਈਮ, ਬਿਨਯਾਮਿਨ ਅਤੇ ਮਨੱਸ਼ਹ ਲਈ ਦਰਸਾਓ।

3ਹੇ ਪਰਮੇਸ਼ੁਰ, ਸਾਨੂੰ ਇੱਕ ਵਾਰ ਫ਼ੇਰ ਪ੍ਰਵਾਨ ਕਰੋ। ਸਾਨੂੰ ਪ੍ਰਵਾਨ ਕਰੋ, ਸਾਨੂੰ ਬਚਾਓ।

4ਯਹੋਵਾਹ ਸਰਬ ਸ਼ਕਤੀਸ਼ਾਲੀ, ਤੁਸੀਂ ਸਾਡੀਆਂ ਅਰਦਾਸਾਂ ਕਦੋਂ ਸੁਣੋਂਗੇ। ਕੀ ਸਦਾ ਲਈ ਸਾਡੇ ਉੱਤੇ ਕਹਿਰਵਾਨ ਹੋਵੋਂਗੇ।

5ਤੁਸੀਂ ਆਪਣੇ ਲੋਕਾਂ ਨੂੰ ਹੰਝੂ ਦਿੱਤੇ ਨੇ, ਤੁਸੀਂ ਆਪਣੇ ਲੋਕਾਂ ਨੂੰ ਖਾਣ ਲਈ ਉਨ੍ਹਾਂ ਦੇ ਹੰਝੂਆਂ ਨਾਲ ਭਰੇ ਹੋਏ ਪਿਆਲੇ ਦਿੱਤੇ ਹਨ। ਇਹੀ ਉਨ੍ਹਾਂ ਦੇ ਪੀਣ ਲਈ ਪਾਣੀ ਸੀ।

6ਤੂੰ ਸਾਨੂੰ ਸਾਡੇ ਗੁਆਂਢੀਆਂ ਲਈ ਝਗੜੇ ਦਾ ਕਾਰਣ ਬਣਾ ਦਿੱਤਾ। ਸਾਡੇ ਵੈਰੀ ਸਾਡੇ ਉੱਤੇ ਹੱਸਦੇ ਹਨ।

7ਸਰਬ ਸ਼ਕਤੀਮਾਨ ਪਰਮੇਸ਼ੁਰ, ਸਾਨੂੰ ਇੱਕ ਵਾਰੀ ਫ਼ੇਰ ਪ੍ਰਵਾਨ ਕਰੋ। ਸਾਨੂੰ ਪ੍ਰਵਾਨ ਕਰੋ, ਸਾਨੂੰ ਬਚਾਓ।

8ਅਤੀਤ ਵਿੱਚ ਤੁਸੀਂ ਸਾਡੇ ਨਾਲ ਬਹੁਤ ਮਹੱਤਵਪੂਰਣ ਬੂਟੇ ਵਰਗਾ ਵਿਹਾਰ ਕੀਤਾ ਸੀ। ਤੁਸੀਂ ਆਪਣੀ "ਵੇਲ" ਨੂੰ ਮਿਸਰ ਤੋਂ ਬਾਹਰ ਲਿਆਂਦਾ ਸੀ। ਤੁਸੀਂ ਹੋਰਾਂ ਲੋਕਾਂ ਨੂੰ ਇਹ ਧਰਤੀ ਛੱਡਣ ਲਈ ਮਜਬੂਰ ਕਰ ਦਿੱਤਾ ਸੀ। ਤੇ ਆਪਣੀ "ਵੇਲ" ਨੂੰ ਇੱਥੇ ਬੀਜ ਦਿੱਤਾ ਸੀ।

9ਤੁਸੀਂ "ਵੇਲ" ਲਈ ਭੂਇ ਤਿਆਰ ਕੀਤੀ। ਤੁਸੀਂ ਇਸਦੀ ਜੜ੍ਹ ਦੀ ਮਜਬੂਤੀ ਲਈ ਸਹਾਇਤਾ ਕੀਤੀ। ਛੇਤੀ ਹੀ "ਵੇਲ" ਸਾਰੀ ਜ਼ਮੀਨ ਉੱਤੇ ਫ਼ੈਲ ਗਈ।

10ਇਸਨੇ ਪਰਬਤਾਂ ਨੂੰ ਢਕ ਦਿੱਤਾ ਸੀ ਇਸਦੇ ਪੱਤਿਆਂ ਨੇ ਦਿਉਦਾਰ ਦੇ ਰੁੱਖਾਂ ਉੱਤੇ ਵੀ ਛਾਂ ਕਰ ਦਿੱਤੀ ਸੀ।

11ਇਸ ਦੀਆਂ ਸ਼ਾਖਾਵਾਂ ਭੂਮੱਧ ਸਾਗਰ ਤੱਕ ਫ਼ੈਲ ਗਈਆਂ ਇਸ ਦੀਆਂ ਟਹਿਣੀਆਂ ਫ਼ਰਾਤ ਨਦੀ ਤੱਕ ਫ਼ੈਲ ਗਈਆਂ।

12ਹੇ ਪਰਮੇਸ਼ੁਰ, ਤੁਸੀਂ ਉਹ ਕੰਧਾਂ ਕਿਉਂ ਢਾਹ ਦਿੱਤੀਆਂ ਜਿਹੜੀਆਂ ਤੁਹਾਡੀ "ਵੇਲ" ਦੀ ਰੱਖਿਆ ਕਰਦੀਆਂ ਨੇ। ਹੁਣ ਹਰ ਲੰਘਣ ਵਾਲਾ ਇਸਦੇ ਅੰਗੂਰ ਤੋੜ ਲੈਂਦਾ ਹੈ।

13ਜੰਗਲੀ ਸੂਰ ਆਉਂਦੇ ਨੇ ਤੇ ਆਕੇ ਤੁਹਾਡੀ "ਵੇਲ" ਨੂੰ ਲਤਾੜ ਦਿੰਦੇ ਹਨ। ਜੰਗਲੀ ਜਾਨਵਰ ਆਉਂਦੇ ਨੇ ਤੇ ਇਸਦੇ ਪੱਤੇ ਖਾ ਜਾਂਦੇ ਹਨ।

14ਹੇ ਪਰਮੇਸ਼ੁਰ, ਸ਼ਰਬ ਸ਼ਕਤੀਮਾਨ ਕਿਰਪਾ ਕਰਕੇ ਵਾਪਸ ਆਓ ਤੇ ਸੁਰਗ ਵਿੱਚੋਂ ਹੇਠਾਂ ਆਪਣੀ "ਵੇਲ" ਵੱਲ ਵੇਖੋ ਤੇ ਇਸ ਦੀ ਰੱਖਿਆ ਕਰੋ।

15ਹੇ ਪਰਮੇਸ਼ੁਰ, ਆਪਣੀ ਵੇਲ ਵੱਲ ਵੇਖੋ ਜਿਸਨੂੰ ਤੁਸੀਂ ਆਪਣੇ ਹੱਥੀਂ ਬੀਜਆ ਸੀ। ਉਸ ਜਵਾਨ ਬੂਟੇ ਵਲ ਵੇਖੋ ਜਿਸ ਨੂੰ ਤੁਸੀਂ ਆਪਣੇ ਲਈ ਉਗਾਇਆ ਸੀ।

16ਤੁਹਾਡੀ ਭਿਆਨਕ ਝਿੜਕ ਦੇ ਕਾਰਣ ਇਹ ਇੱਕ ਸੁੱਕੇ ਗੋਹੇ
ਵਾਂਙ ਸਾੜ ਦਿੱਤੀ ਗਈ ਹੈ।
17ਹੇ ਪਰਮੇਸ਼ੁਰ, ਆਪਣੇ ਹੱਥ ਨਾਲ ਉਸ ਆਦਮੀ ਕੋਲ ਪਹੁੰਚੋ,
ਜਿਹੜਾ ਤੇਰੇ ਸੱਜੇ ਹੱਥ ਖੜੋਂਦਾ ਹੈ। ਉਸ ਕੋਲ ਪਹੁੰਚ ਜਿਸ ਨੂੰ ਤੂੰ
ਆਪਣੀ ਖਾਤਿਰ ਵਧਣ ਵਿੱਚ ਮਦਦ ਕੀਤੀ ਸੀ।
18ਤਾਂ ਅਸੀਂ ਤੁਹਾਡੇ ਕੋਲੋਂ ਫ਼ੇਰ ਤੋਂ ਬੇਮੁੱਖ ਨਹੀਂ ਹੋਵਾਂਗੇ।
ਸਾਨੂੰ ਜੀਵਨ ਦੇ ਤਾਂ ਜੋ ਅਸੀਂ ਤੁਹਾਡੇ ਨਾਂ ਦੁਆਰਾ ਬੁਲਾਏ ਜਾਈਏ।
19ਸਰਬ ਸ਼ਕਤੀਮਾਨ ਯਹੋਵਾਹ, ਸਾਨੂੰ ਜਵਾਬ ਦੇ ਸਾਨੂੰ ਅਸੀਸ
ਦੇ ਅਤੇ ਅਸੀਂ ਬਚਾਏ ਜਾਵਾਂਗੇ।

## ਜ਼ਬੂਰ 81

*ਨਿਰਦੇਸ਼ਕ ਲਈ। ਗਿੱਥੀ ਦੇ ਨਾਲ। ਆਸਾਫ਼ ਦਾ ਇੱਕ ਗੀਤ।*

1ਖੁਸ਼ ਹੋਵੋ ਅਤੇ ਪਰਮੇਸ਼ੁਰ ਨੂੰ ਗੀਤ ਗਾਵੋ ਜਿਹੜਾ ਸਾਡੀ
ਤਾਕਤ ਹੈ। ਇਸਰਾਏਲ ਦੇ ਪਰਮੇਸ਼ੁਰ ਨੂੰ ਖੁਸ਼ੀ ਦੇ ਜੈਕਾਰੇ ਗਜਾਓ।
2ਸੰਗੀਤ ਸ਼ੁਰੂ ਕਰੋ, ਤੰਬੂਰੀਆਂ ਵਜਾਓ। ਮਨਭਾਉਂਦੇ ਰਬਾਬ
ਤੇ ਸਾਰੰਗੀਆਂ ਵਜਾਓ।
3ਅਮੱਸਿਆ ਅਤੇ ਪੁੰਨਿਆ ਦੇ ਤਿਉਹਾਰਾਂ ਵੇਲੇ ਤੂਰ੍ਹੀਆਂ ਵਜਾਓ
ਜਦੋਂ ਸਾਡੀਆਂ ਛੁੱਟੀਆਂ ਸ਼ੁਰੂ ਹੁੰਦੀਆਂ ਹਨ।
4ਇਸਰਾਏਲ ਦੇ ਲੋਕਾਂ ਲਈ ਇਹੀ ਬਿਧੀ ਹੈ। ਪਰਮੇਸ਼ੁਰ ਨੇ
ਇਹੀ ਆਦੇਸ਼ ਯਾਕੂਬ ਨੂੰ ਦਿੱਤਾ ਸੀ।
5ਪਰਮੇਸ਼ੁਰ ਨੇ ਇਹ ਇਕਰਾਰ ਯੂਸੁਫ਼ ਨਾਲ ਕੀਤਾ, ਜਦੋਂ
ਪਰਮੇਸ਼ੁਰ ਉਸ ਨੂੰ ਮਿਸਰ ਤੋਂ ਬਾਹਰ ਲੈ ਗਿਆ ਸੀ। ਮਿਸਰ
ਵਿੱਚ ਅਸੀਂ ਉਹ ਭਾਸ਼ਾ ਸੁਣੀ, ਜਿਹੜੀ ਅਸੀਂ ਸਮਝਦੇ ਨਹੀਂ
ਸਾਂ।
6ਪਰਮੇਸ਼ੁਰ ਆਖਦਾ ਹੈ, ਮੈਂ ਤੁਹਾਡੇ ਮੋਢਿਆਂ ਉਤਲਾ ਭਾਰ
ਲਾਹ ਲਿਆ ਹੈ। ਮੈਂ ਤੁਹਾਡੀ ਮਜਦੂਰੀ ਦੀ ਟੋਕਰੀ ਲੁਹਾ ਦਿੱਤੀ।
7ਤੁਸੀਂ ਲੋਕ ਮੁਸੀਬਤਾਂ ਵਿੱਚ ਸੀ। ਤੁਸੀਂ ਮੇਰੀ ਸਹਾਇਤਾ ਲਈ
ਚੀਕੇ, ਅਤੇ ਮੈਂ ਤੁਹਾਨੂੰ ਮੁਕਤ ਕੀਤਾ। ਮੈਂ ਆਪਣੇ ਆਪ ਨੂੰ ਤੂਫ਼ਾਨੀ
ਬੱਦਲਾਂ ਵਿੱਚ ਛੁਪਾ ਰਿਹਾ ਸੀ ਅਤੇ ਤੁਹਾਨੂੰ ਜਵਾਬ ਦਿੱਤਾ। ਮੈਂ
ਤੁਹਾਨੂੰ ਮਰੀਬਾਹ* ਦੇ ਪਾਣੀ ਦੁਆਰਾ ਪਰਖਿਆ।
8"ਮੇਰੇ ਲੋਕੋ, ਮੈਨੂੰ ਸੁਣੋ ਅਤੇ ਮੈਂ ਤੁਹਾਨੂੰ ਆਪਣਾ ਕਰਾਰ
ਦੇਵਾਂਗਾ। ਇਸ ਲਈ, ਕਿਰਪਾ ਕਰਕੇ ਮੇਰੀ ਗੱਲ ਸੁਣ।
9ਉਨ੍ਹਾਂ ਝੂਠੇ ਦੇਵਤਿਆਂ ਦੀ ਪੂਜਾ ਨਾ ਕਰੋ ਜਿਨ੍ਹਾਂ ਦੀ ਉਪਾਸਨਾ
ਵਿਦੇਸ਼ੀ ਲੋਕ ਕਰਦੇ ਹਨ।
10ਮੈਂ ਪਰਮੇਸ਼ੁਰ, ਤੁਹਾਡਾ ਯਹੋਵਾਹ ਹਾਂ। ਮੈਂ ਤੁਹਾਨੂੰ ਮਿਸਰ
ਤੋਂ ਬਾਹਰ ਲਿਆਇਆ। ਇਸਰਾਏਲ, ਆਪਣਾ ਮੂੰਹ ਖੋਲ੍ਹ ਤੇ ਮੈਂ
ਤੈਨੂੰ ਭੋਜਨ ਕਰਾਵਾਂਗਾ।
11"ਪਰ ਮੇਰੇ ਲੋਕਾਂ ਨੇ ਮੇਰੀ ਗੱਲ ਨਹੀਂ ਸੁਣੀ, ਇਸਰਾਏਲ ਨੇ
ਮੇਰਾ ਹੁਕਮ ਨਹੀਂ ਮੰਨਿਆ।
12ਇਸ ਲਈ ਮੈਂ ਉਨ੍ਹਾਂ ਨੂੰ ਮਨਮਾਨੀਆਂ ਕਰਨ ਦਿੱਤੀਆਂ,
ਇਸਰਾਏਲ ਨੇ ਉਹੀ ਕੀਤਾ ਜੋ ਉਨ੍ਹਾਂ ਨੇ ਚਾਹਿਆ।
13ਜੇ ਮੇਰੇ ਲੋਕ ਮੇਰੀ ਗੱਲ ਸੁਣਦੇ ਤੇ ਉਸ ਢੰਗ ਨਾਲ ਰਹਿੰਦੇ
ਜਿਵੇਂ ਮੈਂ ਚਾਹੁੰਦਾ ਸੀ ਕਿ ਉਹ ਜਿਉਣ।

**ਮਰੀਬਾਹ** ਕੂਚ *17:1-17*

14ਫ਼ੇਰ ਮੈਂ ਉਨ੍ਹਾਂ ਦੇ ਵੈਰੀਆਂ ਨੂੰ ਹਰਾ ਦਿੰਦਾ ਮੈਂ ਉਨ੍ਹਾਂ
ਲੋਕਾਂ ਨੂੰ ਦੰਡ ਦਿੰਦਾ ਜਿਹੜੇ ਇਸਰਾਏਲ ਲਈ ਮੁਸੀਬਤਾਂ
ਲਿਆਉਂਦੇ।
15ਪਰਮੇਸ਼ੁਰ ਦੇ ਵੈਰੀ ਨੂੰ ਡਰ ਨਾਲ ਕੰਬਣਗੇ। ਉਹ ਸਦਾ
ਲਈ ਦੰਡੇ ਜਾਵਣਗੇ।
16ਪਰਮੇਸ਼ੁਰ ਸਭ ਤੋਂ ਉੱਤਮ ਕਣਕ ਆਪਣੇ ਲੋਕਾਂ ਨੂੰ ਦੇਵੇਗਾ।
ਚੱਟਾਨ ਉਸ ਦੇ ਲੋਕਾਂ ਨੂੰ ਉਦੋਂ ਤੱਕ ਸ਼ਹਿਰ ਦੇਵੇ ਜਦੋਂ ਤੱਕ ਉਹ
ਤ੍ਰਿਪਤ ਨਾ ਹੋ ਜਾਣ।"

## ਜ਼ਬੂਰ 82

*ਆਸਾਫ਼ ਦਾ ਇੱਕ ਉਸਤਤਿ ਗੀਤ।*

1ਪਰਮੇਸ਼ੁਰ ਦੇਵਤਿਆਂ ਦੀ ਸਭਾ ਵਿੱਚ ਖਲੋਂਦਾ। ਉਹ ਉਨ੍ਹਾਂ
ਦੀ ਸਭਾ ਵਿੱਚ ਨਿਰਣਾ ਕਰਦਾ ਹੈ।
2ਪਰਮੇਸ਼ੁਰ ਆਖਦਾ ਹੈ, "ਕਿੰਨਾ ਚਿਰ ਤੁਸੀਂ ਲੋਕਾਂ ਦੇ ਨਿਰਣੇ
ਪੱਖਪਾਤ ਨਾਲ ਕਰਦੇ ਰਹੋਂਗੇ। ਕਿੰਨਾ ਚਿਰ ਤੁਸੀਂ ਮੰਦੇ ਲੋਕਾਂ ਨੂੰ
ਸਜ਼ਾ ਦੇਣ ਤੋਂ ਬਿਨਾ ਜਾਣ ਦਿਉਂਗੇ।"
3"ਗਰੀਬਾਂ ਅਤੇ ਯਤੀਮਾਂ ਦੀ ਰੱਖਿਆ ਕਰੋ, ਤੇ ਉਨ੍ਹਾਂ ਗਰੀਬ
ਲੋਕਾਂ ਦੇ ਹੱਕਾਂ ਦੀ ਰੱਖਿਆ ਕਰੋ।
4ਉਨ੍ਹਾਂ ਗਰੀਬ ਬੇਸਹਾਰਾ ਲੋਕਾਂ ਦੀ ਸਹਾਇਤਾ ਕਰੋ। ਉਨ੍ਹਾਂ ਨੂੰ
ਮੰਦੇ ਲੋਕਾਂ ਪਾਸੋਂ ਬਚਾਓ।
5ਉਹ ਨਹੀਂ ਜਾਣਦੇ ਕਿ ਕੀ ਵਾਪਰ ਰਿਹਾ ਹੈ। ਉਹ ਨਹੀਂ
ਸਮਝਦੇ ਕਿ ਉਹ ਕੀ ਕਰ ਰਹੇ ਹਨ, ਉਨ੍ਹਾਂ ਦੀ ਦੁਨੀਆਂ ਉਨ੍ਹਾਂ ਦੇ
ਆਲੇ ਦੁਆਲੇ ਢਹਿ ਢੇਰੀ ਹੋ ਰਹੀ ਹੈ।"
6ਮੈਂ ਆਖਦਾ, "ਤੁਸੀਂ ਦੇਵਤੇ ਹੋਂ। ਤੁਸੀਂ ਸਰਬ ਉੱਚ ਪਰਮੇਸ਼ੁਰ
ਦੇ ਪੁੱਤਰ ਹੋ।
7ਪਰ ਤੁਸੀਂ ਵੀ ਮਰ ਜਾਵੋਂਗੇ ਜਿਵੇਂ ਸਾਰੇ ਲੋਕਾਂ ਨੂੰ ਮਰਨਾ
ਪੈਂਦਾ ਹੈ। ਤੁਸੀਂ ਉਵੇਂ ਮਰ ਜਾਵੋਂਗੇ ਜਿਵੇਂ ਹੋਰ ਸਾਰੇ ਆਗੂ
ਮਰਦੇ ਨੇ।"
8ਹੇ ਪਰਮੇਸ਼ੁਰ, ਉੱਠੋ, ਅਤੇ ਦੁਨੀਆਂ ਦੀਆਂ ਸਾਰੀਆਂ ਕੌਮਾਂ ਦਾ
ਨਿਰਣਾ ਕਰੋ।

## ਜ਼ਬੂਰ 83

*ਆਸਾਫ਼ ਦਾ ਇੱਕ ਉਸਤਤਿ ਗੀਤ।*

1ਹੇ ਪਰਮੇਸ਼ੁਰ ਚੁੱਪ ਨਾ ਰਹੋ। ਆਪਣੇ ਕੰਨਾਂ ਨੂੰ ਬੰਦ ਨਾ ਕਰੋ।
ਮਿਹਰ ਕਰਕੇ ਕੁਝ ਤਾਂ ਆਖੋ ਪਰਮੇਸ਼ੁਰ।
2ਹੇ ਪਰਮੇਸ਼ੁਰ, ਤੁਹਾਡੇ ਵੈਰੀਆਂ ਨੇ ਤੁਹਾਡੇ ਖ਼ਿਲਾਫ਼ ਸਾਜ਼ਿਸ਼ਾਂ
ਘੜੀਆਂ ਅਤੇ ਛੇਤੀ ਹੀ ਉਹ ਹਮਲਾ ਕਰਨਗੇ। ਉਹ ਤੁਹਾਡੇ
ਲੋਕਾਂ ਦੇ ਵਿਰੁੱਧ ਖੁਫ਼ੀਆਂ ਯੋਜਨਾਵਾਂ ਬਣਾਉਂਦੇ ਹਨ।
3ਤੁਹਾਡੇ ਵੈਰੀ ਉਨ੍ਹਾਂ ਯੋਜਨਾਵਾਂ ਬਾਰੇ ਬਹਿਸਾਂ ਕਰ ਰਹੇ ਨੇ
ਜਿਹੜੀਆਂ ਉਨ੍ਹਾਂ ਲੋਕਾਂ ਦੇ ਵਿਰੁੱਧ ਹਨ ਜਿਨ੍ਹਾਂ ਨੂੰ ਤੁਸੀਂ ਪਿਆਰ
ਕਰਦੇ ਹੋਂ।
4ਵੈਰੀ ਆਖ ਰਹੇ ਹਨ, "ਆਉ ਇਨ੍ਹਾਂ ਨੂੰ ਪੂਰੀ ਤਰ੍ਹਾਂ ਮਿਟਾ
ਦੇਈਏ।। ਕੋਈ ਵੀ ਬੰਦਾ ਫ਼ੇਰ 'ਇਸਰਾਏਲ 'ਦਾ ਨਾਮ ਚੇਤੇ
ਨਹੀਂ ਕਰੇਗਾ।"

[5]ਹੇ ਪਰਮੇਸ਼ੁਰ, ਉਹ ਸਾਰੇ ਲੋਕ ਤੁਹਾਡੇ ਨਾਲ ਤੇ ਉਸ ਕਰਾਰ ਦੇ ਖ਼ਿਲਾਫ਼ ਜੋ ਤੁਸਾਂ ਸਾਡੇ ਨਾਲ ਕੀਤਾ ਸੀ ਲੜਨ ਲਈ ਇਕੱਠੇ ਹੋ ਗਏ ਨੇ।

[6-7]ਉਹ ਵੈਰੀ ਸਾਡੇ ਨਾਲ ਲੜਨ ਲਈ ਇੱਕ ਮੁੱਠ ਹੋ ਗਏ: ਉਹ ਅਦੋਮ ਦੇ ਇਸ਼ਮਾਈਲੀ ਲੋਕ ਹਨ। ਮੋਆਬ ਅਤੇ ਹਗਰੀ ਦੇ ਉਲਾਦ ਗਬਾਲ, ਅੰਮੋਨ ਅਤੇ ਅਮਾਲੇਕ, ਫ਼ਲਿਸਤ ਦੇ ਲੋਕ ਅਤੇ ਸੂਰ ਦੇ ਵਾਸੀਆਂ ਸਣੇ। ਉਹ ਸਾਰੇ ਲੋਕ ਸਾਡੇ ਖ਼ਿਲਾਫ਼ ਲੜਨ ਲਈ ਇੱਕ ਮੁੱਠ ਹੋ ਗਏ ਸਨ।

[8]ਅੱਸ਼ੂਰ ਵੀ ਉਨ੍ਹਾਂ ਲੋਕਾਂ ਨਾਲ ਰਲ ਗਏ ਸਨ। ਉਨ੍ਹਾਂ ਨੇ ਲੂਤ ਦੀਆਂ ਉਲਾਦਾਂ ਨੂੰ ਬਹੁਤ ਸ਼ਕਤੀਸ਼ਾਲੀ ਬਣਾ ਦਿੱਤਾ ਸੀ। ਸਲਹ॥

[9]ਹੇ ਪਰਮੇਸ਼ੁਰ, ਵੈਰੀ ਨੂੰ ਇਵੇਂ ਹਰਾ ਦਿਉ ਜਿਵੇਂ ਤੁਸੀਂ ਮਿਦਯਾਨ ਨੂੰ ਹਰਾਇਆ ਸੀ। ਜਿਵੇਂ ਤੁਸੀਂ ਸੀਸਰਾ ਅਤੇ ਕੋਸ਼ੋਨ ਨੂੰ ਨਦੀ ਕੰਢੇ ਹਰਾਇਆ ਸੀ।

[10]ਤੁਸੀਂ ਉਨ੍ਹਾਂ ਨੂੰ ਏਨ-ਦੋਰ ਵਿਖੇ ਹਰਾਇਆ ਸੀ। ਤੇ ਉਨ੍ਹਾਂ ਦੀਆਂ ਲਾਸ਼ਾਂ ਧਰਤ ਉੱਤੇ ਸੜੀਆਂ।

[11]ਹੇ ਪਰਮੇਸ਼ੁਰ, ਵੈਰੀ ਦੇ ਆਗੂਆਂ ਨੂੰ ਹਰਾ ਦਿਉ। ਉਵੇਂ ਹੀ ਕਰੋ ਜਿਵੇਂ ਤੁਸੀਂ ਓਰੇਬ ਅਤੇ ਜ਼ਏਬ ਨਾਲ ਕੀਤਾ ਸੀ। ਉਹੀ ਕਰੋ ਜੋ ਤੁਸੀਂ ਜ਼ਬਹ ਅਤੇ ਸਲਮੁੰਨਾ ਨਾਲ ਕੀਤਾ ਸੀ।

[12]ਹੇ ਪਰਮੇਸ਼ੁਰ, ਉਨ੍ਹਾਂ ਲੋਕਾਂ ਨੇ ਤੁਹਾਡੀ ਜ਼ਮੀਨ ਛੱਡਣ ਤੇ ਸਾਨੂੰ ਮਜਬੂਰ ਕਰਨਾ ਚਾਹਿਆ।

[13]ਉਨ੍ਹਾਂ ਲੋਕਾਂ ਨੂੰ ਅੱਕ ਦੀ ਫ਼ੰਬੀ ਵਾਂਙ ਬਣਾ ਦਿਉ। ਜੋ ਹਵਾ ਨਾਲ ਉੱਡ ਜਾਂਦੀ ਹੈ। ਉਨ੍ਹਾਂ ਲੋਕਾਂ ਨੂੰ ਇਵੇਂ ਖਿੰਡਾ ਦਿਉ ਜਿਵੇਂ ਹਵਾ ਤਿਨਕਿਆਂ ਨੂੰ ਖਿੰਡਾ ਦਿੰਦੀ ਹੈ।

[14]ਵੈਰੀ ਨੂੰ ਤਬਾਹ ਕਰ ਦਿਉ ਜਿਵੇਂ ਅੱਗ ਜੰਗਲ ਨੂੰ ਤਬਾਹ ਕਰਦੀ ਹੈ। ਜਿਵੇਂ ਜੰਗਲੀ ਅੱਗ ਪਹਾੜੀਆਂ ਨੂੰ ਸਾੜ ਸੁੱਟਦੀ ਹੈ।

[15]ਪਰਮੇਸ਼ੁਰ, ਉਨ੍ਹਾਂ ਲੋਕਾਂ ਨੂੰ ਤੂਫਾਨ ਦੁਆਰਾ ਉਡਾਈ ਜਾਣ ਵਾਲੀ ਧੂੜ ਵਾਂਙ ਦੂਰ ਕੱਢ ਦਿਉ, ਉਨ੍ਹਾਂ ਨੂੰ ਭੈਭੀਤ ਕਰ ਦਿਉ ਅਤੇ ਉਨ੍ਹਾਂ ਨੂੰ ਇੱਕ ਤੂਫ਼ਾਨ ਵਾਂਙ ਪਰ੍ਹਾਂ ਉਡਾ ਦਿਉ।

[16]ਹੇ ਪਰਮੇਸ਼ੁਰ, ਉਨ੍ਹਾਂ ਲੋਕਾਂ ਨੂੰ ਸਬਕ ਸਿਖਾਓ ਤਾਂ ਜੋ ਉਹ ਜਾਣ ਲੈਣ ਕਿ ਅਸਲ ਵਿੱਚ ਉਹ ਕਿੰਨੇ ਕਮਜੋਰ ਹਨ। ਫ਼ੇਰ ਉਹ ਤੁਹਾਡੇ ਨਾਮ ਦੀ ਉਪਾਸਨਾ ਕਰਨੀ ਚਾਹੁੰਣਗੇ।

[17]ਹੇ ਪਰਮੇਸ਼ੁਰ ਉਨ੍ਹਾਂ ਲੋਕਾਂ ਨੂੰ ਡਰਾਓ ਤੇ ਉਨ੍ਹਾਂ ਨੂੰ ਸਦਾ ਲਈ ਸ਼ਰਮਸਾਰ ਕਰ ਦਿਉ। ਉਨ੍ਹਾਂ ਨੂੰ ਬੇਇੱਜ਼ਤ ਕਰੋ ਤੇ ਉਨ੍ਹਾਂ ਨੂੰ ਤਬਾਹ ਕਰ ਦਿਉ।

[18]ਫ਼ੇਰ ਉਹ ਜਾਨਣਗੇ ਕਿ ਤੁਸੀਂ ਹੀ ਪਰਮੇਸ਼ੁਰ ਹੋ। ਉਹ ਜਾਣ ਲੈਣਗੇ ਕਿ ਤੁਹਾਡਾ ਨਾਮ ਯਹੋਵਾਹ ਹੈ। ਉਹ ਜਾਣ ਲੈਣਗੇ ਕਿ ਤੁਸੀਂ ਸਰਬ ਉੱਚ ਪਰਮੇਸ਼ੁਰ ਹੋ, ਸਾਰੇ ਜਗਤ ਦੇ ਪਰਮੇਸ਼ੁਰ।

## ਜ਼ਬੂਰ 84

*ਨਿਰਦੇਸ਼ਕ ਲਈ। ਗਿੱਤੀਥ ਦੀ ਸੰਗਤ ਕੋਰਹ ਪਰਿਵਾਰ ਵੱਲੋਂ ਇੱਕ ਉਸਤਤਿ ਦਾ ਗੀਤ।*

[1]ਸਰਬ ਸ਼ਕਤੀਮਾਨ ਯਹੋਵਾਹ, ਤੁਹਾਡਾ ਮੰਦਰ ਸੱਚਮੁੱਚ ਹੀ ਪਿਆਰਾ ਹੈ।

[2]ਯਹੋਵਾਹ, ਮੈਂ ਤੁਹਾਡੇ ਮੰਦਰ ਵਿੱਚ ਦਾਖਲ ਹੋਣ ਲਈ ਹੋਰ ਵਧੇਰੇ ਇੰਤਜ਼ਾਰ ਨਹੀਂ ਕਰ ਸਕਦਾ। ਮੈਂ ਇੰਨਾ ਉਤਸਾਹਿਤ ਹਾਂ! ਮੇਰੇ ਸ਼ਰੀਰ ਦਾ ਰੋਮ ਰੋਮ ਜਿਉਂਦੇ ਪਰਮੇਸ਼ੁਰ ਦਾ ਸੰਗ ਚਾਹੁੰਦਾ ਹੈ।

[3]ਯਹੋਵਾਹ ਸਰਬ ਸ਼ਕਤੀਮਾਨ, ਮੇਰੇ ਰਾਜੇ , ਮੇਰੇ ਪਰਮੇਸ਼ੁਰ, ਪੰਛੀਆਂ ਨੇ ਵੀ ਤੇਰੇ ਮੰਦਰ ਵਿੱਚ ਘਰ ਬਣਾ ਲਿਆ ਹੈ। ਉਹ ਤੁਹਾਡੀ ਜਗਵੇਦੀ ਨੇੜੇ ਆਪਣੇ ਆਲ੍ਹਣੇ ਬਣਾਉਂਦੇ ਹਨ ਤੇ ਉੱਥੇ ਹੀ ਉਹ ਆਪਣੇ ਬੱਚੇ ਪੈਦਾ ਕਰਦੇ ਨੇ।

[4]ਤੁਹਾਡੇ ਮੰਦਰ ਵਿੱਚ ਰਹਿਣ ਵਾਲੇ ਲੋਕ ਬਹੁਤ ਸੁਭਾਗੇ ਹਨ। ਉਹ ਹਾਲੇ ਵੀ ਤੁਹਾਡੀ ਉਸਤਤਿ ਕਰ ਰਹੇ ਨੇ।

[5]ਦਿਲਾਂ ਅੰਦਰ ਗੀਤ ਲੈਕੇ ਆਉਣ ਵਾਲੇ ਲੋਕ ਤੁਹਾਡੇ ਮੰਦਰ ਵਿੱਚ ਬਹੁਤ ਖੁਸ਼ ਹਨ।

[6]ਉਹ ਬਾਕਾ ਵਾਦੀ ਵਿੱਚੋਂ ਦੀ ਸਫ਼ਰ ਕਰਦੇ ਹਨ ਜਿਹੜੀ ਪਰਮੇਸ਼ੁਰ ਨੇ ਚਸ਼ਮੇ ਵਾਂਙ ਬਣਾਈ ਹੈ। ਪਤਝੜ ਦੀ ਵਰਖਾ ਪਾਣੀ ਦੇ ਤਲਾ ਬਣਾਉਂਦੀ ਹੈ।

[7]ਉਹ ਲੋਕੀਂ ਸੀਯੋਨ ਵੱਲ ਜਾਂਦੇ ਆਪਣੇ ਰਾਹ ਉੱਤੇ ਸ਼ਹਿਰੋਂ ਸ਼ਹਿਰ ਸਫ਼ਰ ਕਰਦੇ ਨੇ ਜਿੱਥੇ ਉਹ ਆਪਣੇ ਪਰਮੇਸ਼ੁਰ ਨੂੰ ਮਿਲਣਗੇ।

[8]ਯਹੋਵਾਹ ਸਰਬ ਸ਼ਕਤੀਮਾਨ ਮੇਰੀ ਅਰਦਾਸ ਸੁਣੋ। ਯਾਕੂਬ ਦੇ ਪਰਮੇਸ਼ੁਰ, ਮੇਰੀ ਗੱਲ ਸੁਣੋ।

[9]ਹੇ ਪਰਮੇਸ਼ੁਰ ਸਾਡੇ ਰੱਖਿਅਕ ਦੀ ਰੱਖਿਆ ਕਰੋ। ਆਪਣੇ ਚੁਣੇ ਹੋਏ ਰਾਜੇ ਤੇ ਮਿਹਰ ਕਰੋ।

[10]ਤੁਹਾਡੇ ਮੰਦਰ ਵਿਚਲਾ ਇੱਕ ਵੀ ਦਿਨ ਕਿਸੇ ਹੋਰ ਥਾਂ ਦੇ ਹਜ਼ਾਰਾਂ ਦਿਨਾਂ ਨਾਲੋਂ ਬਿਹਤਰ ਹੈ। ਮੇਰੇ ਪਰਮੇਸ਼ੁਰ ਦੇ ਘਰ ਦੇ ਦਰਾਂ ਤੇ ਖੜੇ ਹੋਣਾ ਦੁਸ਼ਟ ਵਿਅਕਤੀ ਦੇ ਘਰੇ ਰਹਿਣ ਨਾਲੋਂ ਬਿਹਤਰ ਹੈ।

[11]ਯਹੋਵਾਹ ਹੀ ਸਾਡਾ ਰੱਖਿਅਕ ਤੇ ਗੌਰਵਮਈ ਰਾਜਾ ਹੈ। ਪਰਮੇਸ਼ੁਰ ਸਾਨੂੰ ਮਿਹਰ ਅਤੇ ਮਹਿਮਾ ਨਾਲ ਅਸੀਸ ਦਿੰਦਾ ਹੈ। ਯਹੋਵਾਹ ਉਨ੍ਹਾਂ ਲੋਕਾਂ ਨੂੰ ਹਰ ਚੰਗੀ ਸ਼ੈਅ ਦਿੰਦਾ ਹੈ ਜਿਹੜੇ ਉਸਦੇ ਪਿੱਛੇ ਤੁਰਦੇ ਨੇ ਤੇ ਉਸ ਦਾ ਆਖਾ ਮੰਨਦੇ ਨੇ।

[12]ਯਹੋਵਾਹ ਸਰਬ ਸ਼ਕਤੀਮਾਨ ਜਿਹੜੇ ਲੋਕ ਤੁਹਾਡੇ ਉੱਤੇ ਵਿਸ਼ਵਾਸ ਕਰਦੇ ਨੇ ਉਹ ਸੱਚਮੁੱਚ ਪ੍ਰਸੰਨ ਹਨ।

## ਜ਼ਬੂਰ 85

*ਨਿਰਦੇਸ਼ਕ ਲਈ। ਕੋਰਹ ਪਰਿਵਾਰ ਵੱਲੋਂ ਇੱਕ ਉਸਤਤਿ ਗੀਤ।*

[1]ਯਹੋਵਾਹ, ਆਪਣੇ ਦੇਸ਼ ਉੱਤੇ ਮਿਹਰਬਾਨ ਹੋਵੋ। ਉਨ੍ਹਾਂ ਨੂੰ ਜਲਾਵਤਨੀ ਵਿੱਚ ਉਨ੍ਹਾਂ ਦੇ ਦੇਸ਼ ਵਿੱਚ ਵਾਪਸ ਲਿਆ।

[2]ਯਹੋਵਾਹ, ਆਪਣੇ ਲੋਕਾਂ ਨੂੰ ਬਖਸ਼ ਦਿਉ। ਉਨ੍ਹਾਂ ਦੇ ਗੁਨਾਹ ਮਿਟਾ ਦਿਉ।

[3]ਯਹੋਵਾਹ, ਕਹਿਰਵਾਨ ਹੋਣਾ ਛੱਡੋ। ਪਾਗਲ ਨਾ ਹੋਵੋ।

[4]ਸਾਡੇ ਪਰਮੇਸ਼ੁਰ ਤੇ ਮੁਕਤੀਦਾਤਾ, ਸਾਡੇ ਉੱਤੇ ਕਹਿਰਵਾਨ ਨਾ ਹੋਵੋ, ਤੇ ਸਾਨੂੰ ਇੱਕ ਵਾਰੀ ਫ਼ੇਰ ਪ੍ਰਵਾਨ ਕਰ ਲਵੋ।

[5]ਕੀ ਤੁਸੀਂ ਸਾਡੇ ਉੱਤੇ ਸਦਾ ਲਈ ਕਹਿਰਵਾਨ ਰਹੋਂਗੇ?

6ਮਿਹਰ ਕਰੋ ਤੇ ਸਾਨੂੰ ਫ਼ਿਰ ਤੋਂ ਜਿਉਣ ਜੋਗੇ ਬਣਾ ਦਿਉ! ਆਪਣੇ ਲੋਕਾਂ ਨੂੰ ਖੁਸ਼ ਕਰੋ!

7ਯਹੋਵਾਹ, ਸਾਨੂੰ ਬਚਾਓ ਤੇ ਸਾਨੂੰ ਦਰਸ਼ਾਓ ਕਿ ਤੁਸੀਂ ਸਾਨੂੰ ਪਿਆਰ ਕਰਦੇ ਹੋ।

8ਯਹੋਵਾਹ ਪਰਮੇਸ਼ੁਰ ਨੇ ਜੋ ਕੁਝ ਆਖਿਆ ਮੈਂ ਸੁਣਿਆ। ਉਸ ਨੇ ਆਖਿਆ ਸੀ ਕਿ ਉਸਦੇ ਲੋਕਾਂ ਅਤੇ ਵਫ਼ਾਦਾਰ ਪੈਰੋਕਾਰਾਂ ਲਈ ਅਮਨ ਹੋਵੇਗਾ। ਇਸ ਲਈ ਉਨ੍ਹਾਂ ਨੂੰ ਮੂਰਖਾਂ ਵਾਲੇ ਜੀਵਨ ਢੰਗ ਵੱਲ ਨਹੀਂ ਪਰਤ ਜਾਣਾ ਚਾਹੀਦਾ।

9ਪਰਮੇਸ਼ੁਰ ਛੇਤੀ ਆਪਣੇ ਪੈਰੋਕਾਰਾਂ ਨੂੰ ਬਚਾਏਗਾ। ਅਸੀਂ ਛੇਤੀ ਹੀ ਇੱਜ਼ਤ ਨਾਲ ਆਪਣੀ ਜ਼ਮੀਨ ਉੱਤੇ ਰਹਾਂਗੇ।

10ਪਰਮੇਸ਼ੁਰ ਦਾ ਸੱਚਾ ਪਿਆਰ ਉਸ ਦੇ ਚੇਲਿਆਂ ਨੂੰ ਮਿਲੇਗਾ। ਚੰਗਿਆਈ ਅਤੇ ਅਮਨ ਚੁੰਮਣ ਨਾਲ ਉਹ ਉਨ੍ਹਾਂ ਦਾ ਸੁਆਗਤ ਕਰਨਗੇ।

11ਧਰਤੀ ਦੇ ਲੋਕ ਪਰਮੇਸ਼ੁਰ ਦੇ ਵਫ਼ਾਦਾਰ ਹੋਣਗੇ ਤੇ ਸੁਰਗ ਵਿੱਚ ਪਰਮੇਸ਼ੁਰ ਵੀ ਉਨ੍ਹਾਂ ਨਾਲ ਚੰਗਾ ਵਿਹਾਰ ਕਰੇਗਾ।

12ਯਹੋਵਾਹ ਸਾਨੂੰ ਬਹੁਤ ਸਾਰੀਆਂ ਚੰਗੀਆਂ ਚੀਜ਼ਾਂ ਦੇਵੇਗਾ। ਧਰਤੀ ਬਹੁਤ ਸਾਰੀਆਂ ਚੰਗੀਆਂ ਫ਼ਸਲਾਂ ਉਗਾਏਗੀ।

13ਚੰਗਿਆਈ ਪਰਮੇਸ਼ੁਰ ਦੇ ਅੱਗੇ ਜਾਵੇਗੀ ਅਤੇ ਉਸਦਾ ਰਾਹ ਤਿਆਰ ਕਰੇਗੀ।

## ਜ਼ਬੂਰ 86

*ਦਾਊਦ ਦਾ ਇੱਕ ਗੀਤ।*

1ਮੈਂ ਇੱਕ ਗਰੀਬ ਬੇਸਹਾਰਾ ਆਦਮੀ ਹਾਂ। ਯਹੋਵਾਹ, ਕਿਰਪਾ ਕਰਕੇ ਮੈਨੂੰ ਸੁਣੋ ਤੇ ਮੈਨੂੰ ਮੇਰੀ ਅਰਦਾਸ ਦਾ ਉੱਤਰ ਦਿਉ।

2ਯਹੋਵਾਹ, ਮੈਂ ਤੁਹਾਡਾ ਚੇਲਾ ਹਾਂ। ਕਿਰਪਾ ਕਰਕੇ ਮੈਨੂੰ ਬਚਾਓ। ਮੈਂ ਤੁਹਾਡਾ ਨੌਕਰ ਹਾਂ। ਤੁਸੀਂ ਮੇਰੇ ਪਰਮੇਸ਼ੁਰ ਹੋ। ਮੈਨੂੰ ਤੁਹਾਡੇ ਵਿੱਚ ਯਕੀਨ ਰੱਖਦਾ ਹਾਂ। ਇਸੇ ਲਈ ਤੁਸੀਂ ਮੇਰੀ ਰੱਖਿਆ ਕਰੋ।

3ਮੇਰੇ ਮਾਲਕ, ਮੇਰੇ ਉੱਪਰ ਮਿਹਰਬਾਨੀ ਕਰੋ ਮੈਂ ਸਾਰਾ ਦਿਨ ਤੁਹਾਡੇ ਅੱਗੇ ਅਰਦਾਸ ਕਰਦਾ ਰਿਹਾ ਹਾਂ।

4ਹੇ ਮਾਲਕ, ਮੈਂ ਆਪਣਾ ਜੀਵਨ ਤੁਹਾਨੂੰ ਸੌਂਪਦਾ ਹਾਂ। ਮੈਨੂੰ ਖੁਸ਼ੀ ਦਿਉ ਮੈਂ ਤੁਹਾਡਾ ਸੇਵਕ ਹਾਂ।

5ਹੇ ਮਾਲਕ, ਤੁਸੀਂ ਚੰਗੇ ਅਤੇ ਦਇਆਵਾਨ ਹੋਂ। ਤੁਹਾਡੇ ਲੋਕ ਤੁਹਾਨੂੰ ਸਹਾਇਤਾ ਲਈ ਬੁਲਾਂਦੇ ਹਨ। ਤੁਸੀਂ ਸੱਚਮੁੱਚ ਉਨ੍ਹਾਂ ਨੂੰ ਪਿਆਰ ਕਰਦੇ ਹੋਂ।

6ਯਹੋਵਾਹ, ਮੇਰੀ ਅਰਦਾਸ ਸੁਣੋ। ਰਹਿਮ ਲਈ ਮੇਰੀ ਅਰਦਾਸ ਸੁਣੋ।

7ਯਹੋਵਾਹ, ਮੈਂ ਆਪਣੀ ਸੰਕਟ ਦੀ ਘੜੀ ਵਿੱਚ ਤੁਹਾਨੂੰ ਪ੍ਰਾਰਥਨਾ ਕਰ ਰਿਹਾ ਹਾਂ। ਮੈਂ ਜਾਣਦਾ ਹਾਂ ਕਿ ਤੁਸੀਂ ਮੈਨੂੰ ਉੱਤਰ ਦੇਵੋਂਗੇ।

8ਹੇ ਪਰਮੇਸ਼ੁਰ, ਇੱਥੇ ਤੁਹਾਡੇ ਜਿਹਾ ਕੋਈ ਨਹੀਂ। ਕੋਈ ਹੋਰ ਉਹ ਨਹੀਂ ਕਰ ਸਕਦਾ ਜੋ ਤੁਸਾਂ ਕੀਤਾ ਹੈ।

9ਹੇ ਮਾਲਕ, ਤੁਸੀਂ ਹਰ ਬੰਦੇ ਨੂੰ ਬਣਾਇਆ ਹੈ। ਉਹ ਸਾਰੇ ਆਉਣ ਤੇ ਤੁਹਾਡੀ ਉਪਾਸਨਾ ਕਰਨ। ਉਹ ਸਾਰੇ ਤੁਹਾਡੇ ਨਾਮ ਨੂੰ ਸਤਿਕਾਰਨ।

10ਹੇ ਪਰਮੇਸ਼ੁਰ, ਤੁਸੀਂ ਮਹਾਨ ਹੋਂ। ਤੁਸੀਂ ਅਦਭੁਤ ਗੱਲਾਂ ਕਰਦੇ ਹੋਂ। ਤੁਸੀਂ ਤੇ ਸਿਰਫ਼ ਤੁਸੀਂ ਹੀ ਪਰਮੇਸ਼ੁਰ ਹੋ।

11 ਯਹੋਵਾਹ, ਮੈਨੂੰ ਆਪਣੇ ਰਾਹਾਂ ਦੀ ਸਿੱਖਿਆ ਦੇਵੋ, ਮੈਂ ਜੀਵਾਂਗਾ ਤੇ ਤੁਹਾਡੀ ਸਚਿਆਈ ਨੂੰ ਮੰਨਾਂਗਾ। ਮੇਰੀ ਸਹਾਇਤਾ ਕਰੋ ਕਿ ਮੈਂ ਤੁਹਾਡੇ ਨਾਂ ਦੀ ਉਪਾਸਨਾ ਨੂੰ ਆਪਣੇ ਜੀਵਨ ਦੀ ਸਭ ਤੋਂ ਮਹੱਤਵਪੂਰਣ ਚੀਜ਼ ਬਣਾ ਸਕਾਂ।

12ਪਰਮੇਸ਼ੁਰ ਮੇਰੇ ਮਾਲਕ ਮੈਂ ਆਪਣੇ ਸਾਰੇ ਅਤੇ ਪੂਰੇ ਮਨ ਨਾਲ ਤੁਹਾਡੀ ਉਸਤਤਿ ਕਰਦਾ ਹਾਂ। ਮੈਂ ਸਦਾ ਲਈ ਤੁਹਾਡੇ ਨਾਮ ਦਾ ਆਦਰ ਕਰਾਂਗਾ।

13ਹੇ ਪਰਮੇਸ਼ੁਰ, ਤੁਹਾਨੂੰ ਮੇਰੇ ਲਈ ਇੰਨਾ ਸਾਰਾ ਪਿਆਰ ਹੈ। ਤੁਸੀਂ ਮੈਨੂੰ ਮਿਰਤੂ ਲੋਕ ਤੋਂ ਬਚਾਉਂਦੇ।

14ਹੇ ਪਰਮੇਸ਼ੁਰ, ਗੁਮਾਨੀ ਲੋਕ ਮੇਰੇ ਉੱਤੇ ਹਮਲਾ ਕਰਦੇ ਨੇ। ਜ਼ਾਲਮ ਆਦਮੀਆਂ ਦਾ ਟੋਲਾ ਮੈਨੂੰ ਮਾਰਨ ਦੀ ਕੋਸ਼ਿਸ਼ ਕਰ ਰਿਹਾ ਹੈ। ਤੇ ਉਹ ਲੋਕ ਤੁਹਾਡੀ ਇੱਜ਼ਤ ਨਹੀਂ ਕਰਦੇ।

15ਹੇ ਮਾਲਕ ਤੁਸੀਂ ਦਯਾ ਤੇ ਕਿਰਪਾ ਦੇ ਪਰਮੇਸ਼ੁਰ ਹੋ। ਤੁਸੀਂ ਸਬਰ ਵਾਲੇ ਹੋ, ਤੁਸੀਂ ਵਫ਼ਾਦਾਰੀ ਅਤੇ ਪਿਆਰ ਨਾਲ ਭਰਪੂਰ ਹੋਂ।

16ਹੇ ਪਰਮੇਸ਼ੁਰ, ਦਰਸਾ ਦਿਉ ਕਿ ਤੁਸੀਂ ਮੈਨੂੰ ਸੁਣਦੇ ਹੋਂ, ਅਤੇ ਮੇਰੇ ਉੱਤੇ ਮਿਹਰਬਾਨ ਹੋਵੋ। ਮੈਂ ਤੁਹਾਡਾ ਸੇਵਕ ਹਾਂ, ਮੈਨੂੰ ਸ਼ਕਤੀ ਦਿਉ। ਮੈਂ ਤੁਹਾਡਾ ਸੇਵਕ ਹਾਂ, ਮੇਰੀ ਰੱਖਿਆ ਕਰੋ।

17ਹੇ ਪਰਮੇਸ਼ੁਰ, ਇਹ ਦਰਸਾਉਣ ਲਈ ਸੰਕੇਤ ਦਿਉ ਕਿ ਤੁਸੀਂ ਮੇਰੀ ਸਹਾਇਤਾ ਕਰੋਂਗੇ। ਇਸ ਨਾਲ ਪਤਾ ਚੱਲੇਗਾ ਕਿ ਤੁਸੀਂ ਮੇਰੀ ਅਰਦਾਸ ਸੁਣ ਲਈ ਅਤੇ ਇਹ ਵੀ ਕਿ ਤੁਸੀਂ ਮੇਰੀ ਸਹਾਇਤਾ ਕਰੋਂਗੇ।

## ਜ਼ਬੂਰ 87

*ਕੋਰਹ ਪਰਿਵਾਰ ਦਾ ਇੱਕ ਉਸਤਤਿ ਗੀਤ।*

1ਪਰਮੇਸ਼ੁਰ ਨੇ ਯਰੂਸ਼ਲਮ ਦੀਆਂ ਪਵਿੱਤਰ ਪਹਾੜੀਆਂ ਉੱਤੇ ਆਪਣਾ ਮੰਦਰ ਬਣਾਇਆ।

2ਯਹੋਵਾਹ ਸੀਯੋਨ ਦੇ ਦਰਵਾਜ਼ਿਆਂ ਨੂੰ ਇਸਰਾਏਲ ਦੀ ਹੋਰ ਕਿਸੇ ਵੀ ਥਾਂ ਨਾਲੋਂ ਵਧੇਰੇ ਪਿਆਰ ਕਰਦਾ ਹੈ।

3ਹੇ ਪਰਮੇਸ਼ੁਰ ਦੇ ਸ਼ਹਿਰ, ਲੋਕ ਤੇਰੇ ਬਾਰੇ ਬਹੁਤ ਅਦਭੁਤ ਗੱਲਾਂ ਬੋਲਦੇ ਨੇ।

4ਪਰਮੇਸ਼ੁਰ ਆਪਣੇ ਸਾਰੇ ਬੰਦਿਆਂ ਦੀ ਸੂਚੀ ਰੱਖਦਾ। ਉਨ੍ਹਾਂ ਵਿੱਚੋਂ ਕੁਝ ਮਿਸਰ ਤੇ ਕੁਝ ਬੇਬੀਲੋਨ ਵਿੱਚ ਰਹਿੰਦੇ ਨੇ। ਉਨ੍ਹਾਂ ਵਿੱਚੋਂ ਕੁਝ ਲੋਕ ਫ਼ਲਿਸਤੀਨੀਆਂ, ਸੂਰ ਅਤੇ ਈਥੋਮੀਆਂ ਵਿੱਚ ਵੀ ਜਨਮੇ ਸਨ।

5ਪਰਮੇਸ਼ੁਰ ਸੀਯੋਨ ਉੱਤੇ ਜੰਮੇ ਹਰ ਬੰਦੇ ਨੂੰ ਜਾਣਦਾ ਹੈ। ਸਰਬ ਉੱਚ ਪਰਮੇਸ਼ੁਰ ਨੇ ਉਸ ਸ਼ਹਿਰ ਨੂੰ ਬਣਾਇਆ।

6ਪਰਮੇਸ਼ੁਰ ਆਪਣੇ ਸਾਰੇ ਲੋਕਾਂ ਦੀ ਸੂਚੀ ਰੱਖਦਾ। ਪਰਮੇਸ਼ੁਰ ਜਾਣਦਾ ਹੈ ਕਿ ਹਰ ਇੱਕ ਬੰਦਾ ਕਿੱਥੇ ਜੰਮਿਆ ਹੈ।

7ਪਰਮੇਸ਼ੁਰ ਦੇ ਖਾਸ ਬੰਦੇ ਯਰੂਸ਼ਲਮ ਨੂੰ ਤਿਉਹਾਰ ਮਨਾਉਣ ਲਈ ਜਾਂਦੇ ਹਨ। ਉਹ ਬਹੁਤ ਖੁਸ਼ ਨੇ। ਉਹ ਗਾ ਤੇ ਨੱਚ ਰਹੇ ਨੇ

ਉਹ ਆਖਦੇ ਹਨ, "ਸਾਰੀਆਂ ਸ਼ੁਭ ਚੀਜ਼ਾਂ ਯਰੂਸ਼ਲਮ ਤੋਂ ਆਉਂਦੀਆਂ ਨੇ।"

## ਜ਼ਬੂਰ 88

*ਕੋਰਹ ਪਰਿਵਾਰ ਵੱਲੋਂ ਉਸਤਤਿ ਦਾ ਇੱਕ ਗੀਤ। ਨਿਰਦੇਸ਼ਕ ਲਈ। ਇੱਕ ਦੁਖਦਈ ਬਿਮਾਰੀ ਬਾਰੇ। ਹੇਮਨ ਅਜ਼ਰਾਂਹੀ ਦਾ ਇੱਕ ਮਸਕੀਲ।*

1ਯਹੋਵਾਹ ਪਰਮੇਸ਼ੁਰ, ਤੁਸੀਂ ਮੇਰੇ ਮੁਕਤੀ ਦਾਤਾ ਹੋ। ਮੈਂ ਤੁਹਾਡੇ ਅੱਗੇ ਦਿਨ ਰਾਤ ਅਰਦਾਸ ਕਰਦਾ ਰਿਹਾਂ।

2ਕਿਰਪਾ ਕਰਕੇ ਮੇਰੀਆਂ ਅਰਦਾਸਾਂ ਵੱਲ ਧਿਆਨ ਦਿਉ। ਰਹਿਮ ਲਈ ਮੇਰੀਆਂ ਅਰਦਾਸਾਂ ਸੁਣੋ।

3ਮੇਰੀ ਰੂਹ ਨੇ ਇਸ ਦਰਦ ਨੂੰ ਬਹੁਤ ਝੱਲਿਆ ਹੈ। ਮੈਂ ਛੇਤੀ ਹੀ ਮਰ ਜਾਵਾਂਗਾ।

4ਲੋਕਾਂ ਨੇ ਤਾਂ ਮੈਨੂੰ ਪਹਿਲਾਂ ਹੀ ਮੁਰਦਾ ਸਮਝ ਲਿਆ ਹੈ। ਉਸ ਬੰਦੇ ਵਰਗਾ ਜਿਹੜਾ ਕਮਜ਼ੋਰੀ ਕਾਰਣ ਜਿਉਣ ਦੇ ਕਾਬਲ ਨਹੀਂ ਰਿਹਾ।

5ਮੁਰਦਾ ਲੋਕਾਂ ਵਿੱਚ ਮੇਰੀ ਤਲਾਸ਼ ਕਰੋ, ਮੈਂ ਕਬਰਸਤਾਨ ਵਿੱਚ ਪਈ ਹੋਈ ਇੱਕ ਲਾਸ਼ ਵਾਂਗ ਹਾਂ। ਉਨ੍ਹਾਂ ਲੋਕਾਂ ਵਿੱਚੋਂ ਜਿਨ੍ਹਾਂ ਨੂੰ ਤੁਸਾਂ ਭੁਲਾ ਦਿੱਤਾ ਹੈ। ਤੁਹਾਡੇ ਨਾਲੋਂ ਤੇ ਤੁਹਾਡੀ ਦੇਖ ਭਾਲ ਨਾਲੋਂ ਟੁਟੇ ਹੋਇਆ ਨੂੰ।

6ਤੁਸੀਂ ਮੈਨੂੰ ਧਰਤੀ ਦੀ ਉਸ ਖੱਡ ਵਿੱਚ ਸੁੱਟ ਦਿੱਤਾ ਸੀ। ਹਾਂ, ਤੁਸੀਂ ਹੀ ਮੈਨੂੰ ਉਸ ਹਨੇਰੀ ਥਾਵੇਂ ਰੱਖਿਆ ਸੀ।

7ਹੇ ਪਰਮੇਸ਼ੁਰ, ਤੁਸੀਂ ਮੇਰੇ ਉੱਪਰ ਕਹਿਰਵਾਨ ਸੀ ਤੇ ਤੁਸੀਂ ਮੈਨੂੰ ਦੰਡ ਦਿੱਤਾ ਸੀ।

8ਮੇਰੇ ਯਾਰ ਮੈਨੂੰ ਛੱਡ ਗਏ ਨੇ। ਇੱਕ ਅਛੂਤ ਬੰਦੇ ਵਾਂਗ ਉਨ੍ਹਾਂ ਨੇ ਮੇਰੇ ਕੋਲੋਂ ਦੂਰੀ ਰੱਖ ਲਈ ਹੈ। ਮੈਂ ਘਰ ਵਿੱਚ ਹੀ ਕੈਦ ਹਾਂ ਤੇ ਮੈਂ ਬਾਹਰ ਨਹੀਂ ਆ ਸਕਦਾ।

9ਮੇਰੀਆਂ ਅੱਖਾਂ ਮੇਰੇ ਦੁੱਖਾਂ ਬਾਰੇ ਰੋਂਦੀਆਂ ਦੁਖ ਰਹੀਆਂ ਹਨ। ਹੇ ਪਰਮੇਸ਼ੁਰ, ਮੈਂ ਨਿਰੰਤਰ ਤੁਹਾਨੂੰ ਪ੍ਰਾਰਥਨਾ ਕਰਦਾ ਹਾਂ! ਮੈਂ ਅਰਦਾਸ ਲਈ ਤੁਹਾਡੇ ਵੱਲ ਆਪਣੇ ਹੱਥ ਉਠਾਉਂਦਾ ਹਾਂ।

10ਯਹੋਵਾਹ, ਕੀ ਤੁਸੀਂ ਮੁਰਦਾ ਬੰਦਿਆਂ ਲਈ ਕਰਿਸ਼ਮੇ ਕਰਦੇ ਹੋਂ? ਕੀ ਪ੍ਰੇਤ ਉੱਠਦੇ ਨੇ ਤੇ ਤੁਹਾਡੀ ਉਸਤਤਿ ਕਰਦੇ ਹਨ? ਨਹੀਂ!

11ਮੁਰਦਾ ਬੰਦੇ, ਕਬਰ ਵਿੱਚ ਪਏ ਹੋਏ ਤੁਹਾਡੇ ਪਿਆਰ ਦੀਆਂ ਗੱਲਾਂ ਨਹੀਂ ਕਰ ਸਕਦੇ। ਮੁਰਦਿਆਂ ਦੀ ਦੁਨੀਆਂ ਦੇ ਮੁਰਦਾ ਲੋਕ ਤੁਹਾਡੀ ਵਫ਼ਾਦਾਰੀ ਦੀ ਗੱਲ ਨਹੀਂ ਕਰ ਸਕਦੇ।

12ਹਨੇਰੇ ਵਿੱਚ ਪਏ ਹੋਏ ਮੁਰਦਾ ਲੋਕ ਤੁਹਾਡੇ ਚਮਤਕਾਰ ਨਹੀਂ ਦੇਖ ਸਕਦੇ। ਭੁੱਲੇ ਵਿੱਸਰਿਆਂ ਦੀ ਦੁਨੀਆਂ ਦੇ ਮੁਰਦਾ ਲੋਕ ਤੁਹਾਡੀ ਸ਼ੁਭਤਾ ਦੀ ਗੱਲ ਨਹੀਂ ਕਰ ਸਕਦੇ।

13ਯਹੋਵਾਹ, ਮੈਂ ਤੁਹਾਨੂੰ ਸਹਾਇਤਾ ਲਈ ਆਖ ਰਿਹਾ ਹਾਂ। ਮੈਂ ਹਰ ਰੋਜ਼ ਮੂੰਹ ਹਨੇਰੇ ਤੁਹਾਨੂੰ ਅਰਦਾਸ ਕਰਦਾ ਹਾਂ।

14ਹੇ ਪਰਮੇਸ਼ੁਰ, ਤੁਸੀਂ ਮੈਨੂੰ ਕਿਉਂ ਛੱਡ ਦਿੱਤਾ ਹੈ? ਤੁਸੀਂ ਮੈਨੂੰ ਸੁਨਣ ਤੋਂ ਇਨਕਾਰ ਕਿਉਂ ਕਰਦੇ ਹੋਂ?

15ਆਪਣੀ ਨੌਜਵਾਨੀ ਵੇਲੇ ਤੋਂ ਹੀ ਮੈਂ ਕਮਜ਼ੋਰ ਤੇ ਬਿਮਾਰ ਸਾਂ ਤੇ ਮੈਂ ਤੁਹਾਡਾ ਗੁੱਸਾ ਝੱਲਿਆ ਹੈ। ਮੈਂ ਬੇਸਹਾਰਾ ਹਾਂ।

16ਯਹੋਵਾਹ, ਤੁਸੀਂ ਮੇਰੇ ਉੱਤੇ ਕਹਿਰਵਾਨ ਸੀ ਅਤੇ ਦੰਡ ਮੈਨੂੰ ਮਾਰ ਰਿਹਾ ਹੈ।

17ਮੇਰੇ ਨਾਲ ਸਦਾ ਚੀਸਾਂ ਦੇ ਦਰਦ ਰਿਹਾ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਮੈਂ ਆਪਣੀਆਂ ਚੀਸਾਂ ਤੇ ਦਰਦਾਂ ਨਾਲ ਡੁੱਬ ਰਿਹਾ ਹਾਂ।

18ਅਤੇ ਹੇ ਪਰਮੇਸ਼ੁਰ, ਤੁਸੀਂ ਮੈਨੂੰ ਮੇਰੇ ਸਾਰੇ ਦੋਸਤਾਂ ਤੇ ਪਿਆਰਿਆਂ ਨੂੰ ਛੱਡਣ ਲਈ ਮਜਬੂਰ ਕਰ ਦਿੱਤਾ। ਸਿਰਫ਼ ਹਨੇਰਾ ਹੀ ਮੇਰਾ ਸੰਗੀ ਸਾਥੀ ਹੈ।

## ਜ਼ਬੂਰ 89

*ਅਜ਼ਰਾਂਹੀ ਦੇ ਏਥਾਨ ਦਾ ਮਸਕੀਲ।*

1ਮੈਂ ਹਮੇਸ਼ਾ ਯਹੋਵਾਹ ਦੇ ਪਿਆਰ ਬਾਰੇ ਗਾਵਾਂਗਾ। ਮੈਂ ਸਦਾ ਸਦਾ ਲਈ ਉਸ ਦੀ ਵਫ਼ਾਦਾਰੀ ਗਾਵਾਂਗਾ।

2ਯਹੋਵਾਹ, ਮੈਨੂੰ ਸੱਚਮੁੱਚ ਵਿਸ਼ਵਾਸ ਹੈ ਕਿ ਤੁਹਾਡਾ ਪਿਆਰ ਸਦੀਵੀ ਹੈ। ਤੁਹਾਡੀ ਵਫ਼ਾਦਾਰੀ ਨਿਰੰਤਰ ਅਕਾਸ਼ਾਂ ਵਾਂਗ ਰਹਿੰਦੀ ਹੈ।

3ਪਰਮੇਸ਼ੁਰ ਨੇ ਆਖਿਆ, "ਮੈਂ ਆਪਣੇ ਚੁਣੇ ਹੋਏ ਰਾਜੇ ਨਾਲ ਕਰਾਰ ਕੀਤਾ ਸੀ। ਮੈਂ ਆਪਣੇ ਸੇਵਕ ਦਾਊਦ ਨਾਲ ਵਾਅਦਾ ਕੀਤਾ ਸੀ।

4ਦਾਊਦ, ਮੈਂ ਤੇਰੇ ਪਰਿਵਾਰ ਨੂੰ ਸਦਾ ਰਿਹਣ ਵਾਲਾ ਬਣਾ ਦਿਆਂਗਾ। ਮੈਂ ਤੇਰੇ ਰਾਜ ਨੂੰ ਸਦਾ ਸਦਾ ਰਹਿਣ ਲਈ ਬਣਾ ਦਿਆਂਗਾ।"

5ਯਹੋਵਾਹ, ਤੁਸੀਂ ਚਮਤਕਾਰ ਕਰਦੇ ਹੋਂ। ਇਸ ਵਾਸਤੇ ਸੁਰਗ ਤੁਹਾਡੀ ਉਸਤਤਿ ਕਰਦੇ ਨੇ। ਲੋਕ ਤੁਹਾਡੇ ਉੱਤੇ ਨਿਰਭਰ ਕਰ ਸਕਦੇ ਨੇ। ਪਵਿੱਤਰ ਲੋਕਾਂ ਦੀ ਸੰਗਤ ਇਸ ਬਾਰੇ ਗਾਉਂਦੀ ਹੈ।

6ਸੁਰਗ ਵਿੱਚ ਪਰਮੇਸ਼ੁਰ ਦੇ ਬਰਾਬਰ ਕੋਈ ਵੀ ਨਹੀਂ। "ਦੇਵਤਿਆਂ" ਵਿੱਚੋਂ ਕੋਈ ਵੀ ਯਹੋਵਾਹ ਦਾ ਮੁਕਾਬਲਾ ਨਹੀਂ ਕਰ ਸਕਦਾ।

7ਪਰਮੇਸ਼ੁਰ ਇੱਕਸਾਥ ਪਵਿੱਤਰ ਇਕੱਠ ਕਰੇਗਾ। ਉਹ ਦੂਤ ਉਸ ਦੇ ਚਾਰ ਚੁਫ਼ੇਰੇ ਹਨ। ਉਹ ਉਸ ਤੋਂ ਡਰਦੇ ਹਨ ਤੇ ਉਸ ਦਾ ਆਦਰ ਕਰਦੇ ਹਨ। ਤੇ ਉਹ ਉਸਦੇ ਅੱਗੇ ਸ਼ਰਧਾ ਵਿੱਚ ਖੜਦੇ ਹਨ।

8ਯਹੋਵਾਹ, ਸਰਬ ਸ਼ਕਤੀਮਾਨ ਪਰਮੇਸ਼ੁਰ, ਇੱਥੇ ਤੁਹਾਡੇ ਜਿਹਾ ਕੋਈ ਨਹੀਂ ਅਸੀਂ ਪੂਰੀ ਤਰ੍ਹਾਂ ਤੁਹਾਡੇ ਵਿੱਚ ਯਕੀਨ ਰੱਖ ਸਕਦੇ ਹਾਂ।

9ਤੁਸੀਂ ਸਮੁੰਦਰ ਦੀਆਂ ਉੱਚੀਆਂ ਲਹਿਰਾਂ ਉੱਤੇ ਰਾਜ ਕਰਦੇ ਹੋਂ। ਤੁਸੀਂ ਸਮੁੰਦਰ ਦੀਆਂ ਤੂਫ਼ਾਨੀ ਲਹਿਰਾਂ ਨੂੰ ਸ਼ਾਂਤ ਕਰ ਦਿੰਦੇ ਹੋ।

10ਹੇ ਪਰਮੇਸ਼ੁਰ, ਤੁਸੀਂ ਰਹਬ ਨੂੰ ਹਰਾ ਦਿੱਤਾ ਸੀ। ਤੁਸੀਂ ਆਪਣੇ ਵੈਰੀ ਨੂੰ ਆਪਣੇ ਖੁਦ ਦੇ ਸ਼ਕਤੀਸ਼ਾਲੀ ਬਾਜ਼ੂ ਨਾਲ ਖਿੰਡਾ ਦਿੱਤਾ ਸੀ।

11ਸੁਰਗ ਤੇ ਧਰਤੀ ਦਾ ਸਭ ਕੁਝ ਤੇਰੇ ਨਾਲ ਸੰਬੰਧਿਤ ਹੈ, ਪਰਮੇਸ਼ੁਰ। ਹੇ ਪਰਮੇਸ਼ੁਰ, ਤੁਸੀਂ ਧਰਤੀ ਅਤੇ ਇਸ ਵਿਚਲਾ ਸਭ ਕੁਝ ਸਾਜਿਆ।

12ਤੁਸੀਂ ਉੱਤਰ ਅਤੇ ਦੱਖਣ ਵਿੱਚ ਹਰ ਚੀਜ਼ ਸਾਜੀ। ਤਾਬੋਰ ਅਤੇ ਹਰਮੋਨ ਦੇ ਪਰਬਤ ਤੁਹਾਡੇ ਨਾਮ ਦੀ ਉਸਤਤਿ ਗਾਉਂਦੇ ਹਨ।

13ਹੇ ਪਰਮੇਸ਼ੁਰ, ਤੁਹਾਡੇ ਕੋਲ ਸ਼ਕਤੀ ਹੈ! ਤੁਹਾਡੀ ਸ਼ਕਤੀ ਮਹਾਨ ਹੈ! ਤੁਹਾਡੀ ਜਿੱਤ ਹੈ।

14ਤੁਹਾਡਾ ਰਾਜ ਸੱਚ ਅਤੇ ਇਨਸਾਫ਼ ਉੱਤੇ ਸਾਜਿਆ ਗਿਆ ਹੈ। ਪਿਆਰ ਅਤੇ ਵਫ਼ਾਦਾਰੀ ਤੁਹਾਡੇ ਤਖਤ ਦੇ ਸਾਮ੍ਹਣੇ ਤੁਹਾਡੇ ਨੌਕਰ ਹਨ।

15ਹੇ ਪਰਮੇਸ਼ੁਰ, ਤੁਹਾਡੇ ਵਫ਼ਾਦਾਰ ਸੇਵਕ ਸੱਚਮੁੱਚ ਖੁਸ਼ ਰਹਿੰਦੇ ਹਨ, ਉਹ ਤੁਹਾਡੀ ਦਯਾ ਦੀ ਰੌਸ਼ਨੀ ਵਿੱਚ ਰਹਿੰਦੇ ਹਨ।

16ਤੁਹਾਡਾ ਨਾਮ ਉਨ੍ਹਾਂ ਨੂੰ ਸਦਾ ਖੁਸ਼ੀ ਦਿੰਦਾ ਹੈ। ਉਹ ਤੁਹਾਡੀ ਨੇਕੀ ਦੀ ਉਸਤਤਿ ਕਰਦੇ ਨੇ।

17ਤੁਸੀਂ ਉਨ੍ਹਾਂ ਦੀ ਚਮਤਕਾਰੀ ਸ਼ਕਤੀ ਹੋ। ਉਨ੍ਹਾਂ ਦੀ ਸ਼ਕਤੀ ਤੁਹਾਡੇ ਵੱਲੋਂ ਆਉਂਦੀ ਹੈ।

18ਯਹੋਵਾਹ, ਤੁਸੀਂ ਸਾਡੇ ਰੱਖਿਅਕ ਹੋ, ਇਸਰਾਏਲ ਦੀ ਪਵਿੱਤਰ ਧਰਤੀ ਸਾਡਾ ਰਾਜਾ ਹੈ।

19ਤੁਸੀਂ ਆਪਣੇ ਚੇਲਿਆਂ ਨੂੰ ਦਿਖਾਈ ਦਿੱਤੇ ਤੇ ਬੋਲੇ ਤੇ ਆਖਿਆ, "ਮੈਂ ਭੀੜ ਵਿੱਚੋਂ, ਇੱਕ ਜਵਾਨ ਬੰਦੇ ਨੂੰ ਚੁਣਿਆ ਤੇ ਮੈਂ ਉਸ ਜਵਾਨ ਨੂੰ ਮਹੱਤਵਪੂਰਣ ਬਣਾਇਆ। ਮੈਂ ਉਸ ਜਵਾਨ ਨੂੰ ਤਾਕਤਵਰ ਬਣਾਇਆ।

20ਮੈਂ ਆਪਣੇ ਸੇਵਕ ਦਾਊਦ ਲਈ ਤੱਕਿਆ, ਤੇ ਮੈਂ ਉਸ ਨੂੰ ਆਪਣੇ ਖਾਸ ਤੇਲ ਨਾਲ ਮਸਹ ਕੀਤਾ।

21ਮੈਂ ਦਾਊਦ ਨੂੰ ਆਪਣੇ ਸੱਜੇ ਹੱਥ ਦਾ ਸਹਾਰਾ ਦਿੱਤਾ। ਤੇ ਮੈਂ ਆਪਣੀ ਸ਼ਕਤੀ ਨਾਲ ਉਸ ਨੂੰ ਤਾਕਤਵਰ ਬਣਾ ਦਿੱਤਾ।

22ਵੈਰੀ ਚੁਣੇ ਹੋਏ ਰਾਜੇ ਨੂੰ ਨਾ ਹਰਾ ਸਕਿਆ। ਕਰੂਰ ਬੰਦੇ ਉਸ ਨੂੰ ਨਹੀਂ ਹਰਾ ਸਕੇ ਸਨ।

23ਮੈਂ ਉਸ ਦੇ ਵੈਰੀਆਂ ਨੂੰ ਮੁਕਾ ਦਿੱਤਾ, ਮੈਂ ਉਨ੍ਹਾਂ ਲੋਕਾਂ ਨੂੰ ਹਰਾ ਦਿੱਤਾ ਜਿਹੜੇ ਮੇਰੇ ਚੁਣੇ ਹੋਏ ਰਾਜੇ ਨੂੰ ਨਫ਼ਰਤ ਕਰਦੇ ਸਨ।

24ਮੈਂ ਆਪਣੇ ਚੁਣੇ ਹੋਏ ਰਾਜੇ ਨੂੰ ਸਦਾ ਪਿਆਰ ਕਰਾਂਗਾ ਤੇ ਆਸਰਾ ਦੇਵਾਂਗਾ। ਮੈਂ ਹਮੇਸ਼ਾ ਉਸ ਨੂੰ ਤਾਕਤਵਰ ਬਣਾਵਾਂਗਾ।

25ਮੈਂ ਆਪਣੇ ਚੁਣੇ ਹੋਏ ਰਾਜੇ ਨੂੰ ਸਮੁੰਦਰ ਦਾ ਮਾਲਕ ਬਣਾ ਦਿੱਤਾ ਹੈ, ਤੇ ਉਹ ਦਰਿਆਵਾਂ ਨੂੰ ਕਾਬੂ ਵਿੱਚ ਰੱਖੇਗਾ।

26ਉਹ ਮੈਨੂੰ ਦੱਸੇਗਾ, "ਤੁਸੀਂ ਮੇਰੇ ਪਿਤਾ ਹੋ, ਮੇਰੇ ਪਰਮੇਸ਼ੁਰ ਹੋ, ਮੇਰੀ ਚੱਟਾਨ ਤੇ ਮੇਰੇ ਮੁਕਤੀਦਾਤਾ ਹੋ।"

27ਮੈਂ ਉਸ ਨੂੰ ਆਪਣਾ ਪਲੇਠਾ ਪੁੱਤਰ ਬਣਾਵਾਂਗਾ। ਉਹ ਧਰਤੀ ਦਾ ਕਰਾਰ ਹੋਵੇਗਾ।

28ਮੇਰਾ ਪਿਆਰ ਸਦਾ ਲਈ ਚੁਣੇ ਹੋਏ ਰਾਜੇ ਦੀ ਰੱਖਿਆ ਕਰੇਗਾ। ਮੇਰਾ ਇਕਰਾਰ ਉਸ ਨਾਲ ਕਦੇ ਵੀ ਖਤਮ ਨਹੀਂ ਹੋਵੇਗਾ।

29ਉਸ ਦਾ ਪਰਿਵਾਰ ਸਦਾ ਰਹੇਗਾ, ਤੇ ਉਸ ਦਾ ਰਾਜ ਉਦੋਂ ਤੱਕ ਰਹੇਗਾ ਜਦੋਂ ਤੱਕ ਅਕਾਸ਼ ਹਨ।

30ਜੇ ਉਸ ਦੀਆਂ ਉਲਾਦਾਂ ਮੇਰੇ ਨਾਮ ਉੱਤੇ ਚੱਲਣਾ ਤੇ ਮੇਰਾ ਹੁਕਮ ਨੂੰ ਮੰਨਣਾ ਛੱਡ ਦੇਣਗੇ ਫ਼ਿਰ ਮੈਂ ਉਨ੍ਹਾਂ ਨੂੰ ਦੰਡ ਦੇਵਾਂਗਾ।

31ਜੇ ਮੇਰੇ ਚੁਣੇ ਹੋਏ ਰਾਜੇ ਦੀ ਉਲਾਦ ਮੇਰੇ ਨੇਮ ਤੋੜਨਗੇ ਤੇ ਮੇਰੇ ਆਦੇਸ਼ ਅਣਡਿੱਠ ਕਰਨਗੇ।

32ਤਾਂ ਮੈਂ ਉਨ੍ਹਾਂ ਨੂੰ ਬਹੁਤ ਸਖ਼ਤ ਸਜ਼ਾ ਦੇਵਾਂਗਾ।

33ਪਰ ਮੈਂ ਉਨ੍ਹਾਂ ਲੋਕਾਂ ਤੋਂ ਆਪਣਾ ਪਿਆਰ ਕਦੀ ਨਹੀਂ ਖੋਹਾਂਗਾ। ਮੈਂ ਸਦਾ ਉਨ੍ਹਾਂ ਦਾ ਵਫ਼ਾਦਾਰ ਰਹਾਂਗਾ।

34ਮੈਂ ਦਾਊਦ ਨਾਲ ਆਪਣਾ ਕਰਾਰ ਨਹੀਂ ਤੋੜਾਂਗਾ ਮੈਂ ਆਪਣੇ ਕਰਾਰ ਨੂੰ ਨਹੀਂ ਤੋੜਾਂਗਾ।

35ਆਪਣੀ ਪਵਿੱਤਰਤਾ ਤੇ ਸੌਂਹ ਖਾਧੀ ਅਤੇ ਉਸ ਨਾਲ ਇੱਕ ਵਾਅਦਾ ਕੀਤਾ ਤੇ ਮੈਂ ਦਾਊਦ ਨੂੰ ਝੂਠ ਨਹੀਂ ਬੋਲਾਂਗਾ।

36ਦਾਊਦ ਦਾ ਪਰਿਵਾਰ ਸਦਾ ਲਈ ਰਵੇਗਾ। ਉਸ ਦਾ ਪਿਆਰ ਸੂਰਜ ਰਹਿਣ ਤੱਕ ਰਵੇਗਾ।

37ਇਹ ਚੰਨ ਵਾਂਙ ਹਮੇਸ਼ਾ ਜਾਰੀ ਰਹੇਗਾ। ਅਕਾਸ਼ ਸਾਡੇ ਕਰਾਰ ਦੇ ਸਬੂਤ ਹਨ। ਇਸ ਕਰਾਰ ਉੱਤੇ ਵਿਸ਼ਵਾਸ ਕੀਤਾ ਜਾ ਸਕਦਾ ਹੈ।

38ਪਰ ਹੇ ਪਰਮੇਸ਼ੁਰ, ਤੁਸੀਂ ਆਪਣੇ ਚੁਣੇ ਉੱਤੇ ਕਹਿਰਵਾਨ ਹੋ ਗਏ ਅਤੇ ਤੁਸਾਂ ਉਸ ਨੂੰ ਇਕੱਲਿਆਂ ਛੱਡ ਦਿੱਤਾ।

39ਤੁਸੀਂ ਆਪਣੇ ਕਰਾਰ ਨੂੰ ਰੱਦ ਕਰ ਦਿੱਤਾ। ਤੁਸੀਂ ਰਾਜੇ ਦੇ ਤਾਜ ਨੂੰ ਮਿੱਟੀ ਵਿੱਚ ਸੁੱਟ ਦਿੱਤਾ।

40ਤੁਸੀਂ ਰਾਜੇ ਦੇ ਸ਼ਹਿਰ ਦੀਆਂ ਕੰਧਾਂ ਢਾਹ ਦਿੱਤੀਆਂ। ਤੁਸੀਂ ਉਸ ਦੇ ਸਾਰੇ ਕਿਲ੍ਹੇ ਤਬਾਹ ਕਰ ਦਿੱਤਾ।

41ਜੋ ਕੋਲੋਂ ਦੀ ਲੰਘਦੇ ਨੇ, ਉਸ ਦੀਆਂ ਚੀਜ਼ਾਂ ਚੋਰੀ ਕਰਦੇ ਨੇ। ਉਸ ਦੇ ਗੁਆਂਢੀ ਉਸ ਉੱਤੇ ਹੱਸਦੇ ਹਨ।

42ਤੁਸਾਂ ਰਾਜੇ ਦੇ ਵੈਰੀਆਂ ਨੂੰ ਖੁਸ਼ ਕਰ ਦਿੱਤਾ। ਤੁਸੀਂ ਉਸ ਦੇ ਵੈਰੀਆਂ ਨੂੰ ਜੰਗ ਜਿੱਤਣ ਦਿੱਤੀ।

43ਹੇ ਪਰਮੇਸ਼ੁਰ, ਤੁਸੀਂ ਉਨ੍ਹਾਂ ਦੀ ਆਪਣੀ ਰੱਖਿਆ ਕਰਨ ਵਿੱਚ ਸਹਾਇਤਾ ਕੀਤੀ। ਤੁਸੀਂ ਆਪਣੇ ਰਾਜੇ ਦੀ ਲੜਾਈ ਜਿੱਤਣ ਵਿੱਚ ਸਹਾਇਤਾ ਨਹੀਂ ਕੀਤੀ।

44ਤੁਸੀਂ ਉਸ ਨੂੰ ਜਿੱਤਣ ਨਹੀਂ ਦਿੱਤਾ। ਤੁਸੀਂ ਉਸ ਦਾ ਤਖਤ ਜ਼ਮੀਨ ਉੱਤੇ ਡੇਗ ਦਿੱਤਾ।

45ਤੁਸੀਂ ਉਸ ਦੀ ਉਮਰ ਘਟਾ ਦਿੱਤੀ। ਤੁਸੀਂ ਉਸ ਨੂੰ ਸ਼ਰਮਸਾਰ ਕੀਤਾ।

46ਯਹੋਵਾਹ, ਇਹੀ ਹੋਰ ਕਿੰਨਾ ਚਿਰ ਹੁੰਦਾ ਰਹੇਗਾ? ਕੀ ਸਾਨੂੰ ਸਦਾ ਵਾਸਤੇ ਅਣਗੌਲ੍ਹਿਆਂ ਕਰੋਂਗੇ? ਕੀ ਤੁਹਾਡਾ ਕਹਿਰ ਸਦਾ ਅੱਗ ਵਾਂਙ ਬਲਦਾ ਰਹੇਗਾ?

47ਯਾਦ ਕਰੋ ਮੇਰੀ ਜ਼ਿੰਦਗੀ ਕਿੰਨੀ ਛੋਟੀ ਹੈ: ਤੁਸੀਂ ਸਾਨੂੰ ਥੋੜਾ ਜੀਵਨ ਜਿਉਣ ਅਤੇ ਫ਼ੇਰ ਮਰ ਜਾਣ ਲਈ ਸਾਜਿਆ ਸੀ।

48ਕੋਈ ਵੀ ਬੰਦਾ ਅਜਿਹਾ ਨਹੀਂ ਜਿਹੜਾ ਜੀਵੇਗਾ ਤੇ ਕਦੀ ਨਹੀਂ ਮਰੇਗਾ। ਕੋਈ ਬੰਦਾ ਕਬਰ ਪਾਸੋਂ ਨਹੀਂ ਬਚੇਗਾ।

49ਹੇ ਪਰਮੇਸ਼ੁਰ, ਉਹ ਪਿਆਰ ਕਿੱਥੇ ਹੈ ਜਿਹੜਾ ਤੁਸੀਂ ਅਤੀਤ ਵਿੱਚ ਦਰਸਾਇਆ ਸੀ? ਤੁਸਾਂ ਦਾਊਦ ਨਾਲ ਵਾਅਦਾ ਕੀਤਾ ਸੀ ਕਿ ਤੁਸੀਂ ਉਸ ਦੇ ਪਰਿਵਾਰ ਨਾਲ ਵਫ਼ਾਦਾਰ ਹੋਵੋਂਗੇ।

50-51ਹੇ ਮਾਲਕ, ਕਿਰਪਾ ਕਰਕੇ ਚੇਤੇ ਕਰੋ ਕਿ ਲੋਕਾਂ ਨੇ ਤੁਹਾਡੇ ਸੇਵਕ ਨੂੰ ਕਿਵੇਂ ਬੇਇੱਜ਼ਤ ਕੀਤਾ ਸੀ। ਯਹੋਵਾਹ, ਮੈਨੂੰ ਤੁਹਾਡੇ ਵੈਰੀਆਂ ਪਾਸੋਂ ਬੇਇੱਜ਼ਤੀ ਭਰੀਆਂ ਉਹ ਸਾਰੀਆਂ ਗੱਲਾਂ

ਸੁਣਨੀਆਂ ਪਈਆਂ। ਉਨ੍ਹਾਂ ਲੋਕਾਂ ਤੇਰੇ ਚੁਣੇ ਹੋਏ ਰਾਜੇ ਨੂੰ ਬੇਇੱਜ਼ਤ ਕੀਤਾ!

52ਯਹੋਵਾਹ ਨੂੰ ਸਦਾ ਅਤੇ ਸਦਾ ਲਈ ਅਸੀਸ ਦਿਉ। ਆਮੀਨ ਅਤੇ ਆਮੀਨ॥

## ਚੌਥਾ ਭਾਗ

## ਜ਼ਬੂਰ 90

*ਪਰਮੇਸ਼ੁਰ ਦੇ ਬੰਦੇ ਮੂਸਾ ਦੀ ਅਰਦਾਸ।*

1ਹੇ ਮਾਲਕ, ਤੁਸੀਂ ਸਦਾ ਸਦਾ ਲਈ ਸਾਡਾ ਘਰ ਰਹੇ ਹੋਂ।

2ਹੇ ਪਰਮੇਸ਼ੁਰ, ਤੁਸੀਂ ਪਰਬਤਾਂ ਦੇ ਪੈਦਾ ਹੋਣ ਤੋਂ ਪਹਿਲਾਂ ਅਤੇ ਧਰਤੀ ਤੇ ਦੁਨੀਆਂ ਸਾਜੇ ਜਾਣ ਤੋਂ ਪਹਿਲਾਂ ਵੀ ਤੁਸੀਂ ਪਰਮੇਸ਼ੁਰ ਸੀ। ਹੇ ਪਰਮੇਸ਼ੁਰ ਤੁਸੀਂ ਸਦਾ ਰਹੇ ਹੋਂ ਤੇ ਤੁਸੀਂ ਸਦਾ ਰਹੋਂਗੇ, ਹੇ ਪਰਮੇਸ਼ੁਰ।

3ਤੁਸੀਂ ਲੋਕਾਂ ਨੂੰ ਇਸ ਦੁਨੀਆਂ ਵਿੱਚ ਲਿਆਉਂਦੇ ਹੋ। ਅਤੇ ਫ਼ੇਰ ਤੁਸੀਂ ਉਨ੍ਹਾਂ ਨੂੰ ਖਾਕ ਵਿੱਚ ਬਦਲ ਦਿੰਦੇ ਹੋ।

4ਤੁਹਾਡੇ ਲਈ ਹਜ਼ਾਰ ਸਾਲ ਕੱਲ ਦੀ ਤਰ੍ਹਾਂ ਤੇ ਰਾਤ ਦੀ ਤਰ੍ਹਾਂ ਹਨ।

5ਤੁਸੀਂ ਸਾਨੂੰ ਪਰ੍ਹਾਂ ਹੂੰਝ ਸੁੱਟਦੇ ਹੋਂ। ਸਾਡੀ ਜ਼ਿੰਦਗੀ ਇੱਕ ਸੁਫ਼ਨੇ ਵਾਂਙ ਹੈ, ਤੇ ਸਵੇਰ ਨੂੰ ਅਸੀਂ ਜਾ ਚੁੱਕੇ ਹੁੰਦੇ ਹਾਂ। ਅਸੀਂ ਘਾਹ ਦੀ ਤਰ੍ਹਾਂ ਹਾਂ।

6ਘਾਹ ਸਵੇਰ ਵੇਲੇ ਉੱਘਦਾ ਹੈ, ਤੇ ਸ਼ਾਮ ਨੂੰ ਇਹ ਸੁੱਕ ਜਾਂਦਾ ਹੈ ਤੇ ਮਰ ਰਿਹਾ ਹੁੰਦਾ ਹੈ।

7ਹੇ ਪਰਮੇਸ਼ੁਰ, ਸਾਨੂੰ ਤੁਹਾਡਾ ਗੁੱਸਾ ਤਬਾਹ ਕਰ ਸਕਦਾ ਹੈ। ਸਾਨੂੰ ਤੁਹਾਡੇ ਕਹਿਰ ਤੋਂ ਡਰ ਲਗਦਾ ਹੈ।

8ਤੁਸੀਂ ਸਾਡੇ ਗੁਨਾਹਾਂ ਬਾਰੇ ਸਭ ਕੁਝ ਜਾਣਦੇ ਹੋ। ਤੁਸੀਂ ਸਾਡਾ ਹਰ ਲੁਕਵਾਂ ਗੁਨਾਹ ਵੀ ਵੇਖ ਲੈਂਦੇ ਹੋ।

9ਤੁਹਾਡਾ ਕਹਿਰ ਸਾਡੀ ਜ਼ਿੰਦਗੀ ਨੂੰ ਖ਼ਤਮ ਕਰ ਸਕਦਾ ਹੈ। ਸਾਡੀ ਜ਼ਿੰਦਗੀ ਸਰਗੋਸ਼ੀ ਦੀ ਤਰ੍ਹਾਂ ਮੁੱਕ ਜਾਂਦੀ ਹੈ।

10ਇਹ ਹੋ ਸਕਦਾ ਹੈ, ਕਿ ਅਸੀਂ ਸੱਤਰ ਸਾਲਾਂ ਤੱਕ ਜੀਵੀਏ। ਜੇ ਅਸੀਂ ਹਾਲੇ ਵੀ ਤਕੜੇ ਹਾਂ, ਤਾਂ ਇਹ ਉਮਰ ਅੱਸੀ ਸਾਲਾਂ ਹੋ ਸਕਦੀਆਂ ਹਨ। ਸਾਡੀਆਂ ਜ਼ਿੰਦਗੀਆਂ ਸਖਤ ਮਿਹਨਤ ਅਤੇ ਵਿਅਰਥ ਪ੍ਰਾਪਤੀਆਂ ਨਾਲ ਭਰਪੂਰ ਹਨ। ਫਿਰ ਅਚਾਨਕ, ਸਾਡੀਆਂ ਜ਼ਿੰਦਗੀਆਂ ਖਤਮ ਹੋ ਜਾਂਦੀਆਂ ਹਨ ਅਤੇ ਅਸੀਂ ਦੂਰ ਉੱਡ ਜਾਂਦੇ ਹਾਂ।

11ਕੋਈ ਵੀ ਬੰਦਾ ਤੁਹਾਡੇ ਗੁੱਸੇ ਦੀ ਪੂਰੀ ਸ਼ਕਤੀ ਨੂੰ ਨਹੀਂ ਜਾਣ ਸਕਦਾ, ਪਰਮੇਸ਼ੁਰ। ਪਰ ਹੇ ਪਰਮੇਸ਼ੁਰ, ਤੁਹਾਡੇ ਲਈ ਸਾਡਾ ਡਰ ਤੇ ਆਦਰ ਉਨਾਂ ਹੀ ਵੱਡਾ ਹੈ ਜਿੰਨਾਂ ਤੁਹਾਡਾ ਗੁੱਸਾ।

12ਸਾਨੂੰ ਸਿਖਾਓ ਕਿ ਸਾਡੀਆਂ ਜ਼ਿੰਦਗੀਆਂ ਕਿੰਨੀਆਂ ਛੋਟੀਆਂ ਨੇ ਤਾਂ ਜੋ ਅਸੀਂ ਸੱਚਮੁੱਚ ਸਿਆਣੇ ਬਣ ਸਕੀਏ।

13ਯਹੋਵਾਹ, ਸਾਡੇ ਵੱਲ ਸਦਾ ਲਈ ਵਾਪਸ ਆ ਜਾਓ। ਆਪਣੇ ਸੇਵਕਾਂ ਉੱਪਰ ਮਿਹਰ ਕਰੋ।

14ਹਰ ਸਵੇਰ ਸਾਨੂੰ ਆਪਣੇ ਪਿਆਰ ਨਾਲ ਭਰ ਦਿਉ। ਸਾਨੂੰ ਪ੍ਰਸੰਨ ਹੋਣ ਦਿਉ ਤੇ ਆਪਣੀਅ ਜ਼ਿੰਦਗੀਆਂ ਮਾਨਣ ਦਿਉ।

15ਤੁਸਾਂ ਸਾਨੂੰ ਬਹੁਤ ਉਦਾਸੀ ਤੇ ਸਾਡੇ ਵਿੱਚ ਬਹੁਤ ਮੁਸੀਬਤਾਂ ਦਿੱਤੀਆਂ ਹਨ। ਹੁਣ ਸਾਨੂੰ ਖੁਸ਼ੀ ਲੈਣ ਦਿਉ।

16ਆਪਣੇ ਸੇਵਕਾਂ ਨੂੰ ਉਹ ਚਮਤਕਾਰ ਵੇਖਣ ਦਿਉ ਜਿਹੜੇ ਤੁਸੀਂ ਉਨ੍ਹਾਂ ਲਈ ਕਰਨ ਯੋਗ ਹੋਂ ਤੇ ਉਨ੍ਹਾਂ ਦੇ ਬੱਚਿਆਂ ਨੂੰ ਤੁਹਾਡੀ ਮਹਿਮਾ ਵੇਖਣ ਦਿਉ।

17ਜੋ ਕੁਝ ਵੀ ਅਸੀਂ ਕਰਦੇ ਹਾਂ ਉਸ ਵਿੱਚ ਅਸੀਂ ਪਰਮੇਸ਼ੁਰ ਦੀ ਪ੍ਰਸੰਨਤਾ ਮਹਿਸੂਸ ਕਰੀਏ। ਜਿਸ ਨੂੰ ਅਸੀਂ ਸਾਧਦੇ ਹਾਂ ਉਸ ਨੂੰ ਸਥਾਪਿਤ ਕਰਦਿਆਂ ਅਤੇ ਸਹਾਰਾ ਦਿੰਦਿਆਂ ਉਹ ਸਾਨੂੰ ਅਸੀਸ ਦੇਵੇ।

## ਜ਼ਬੂਰ 91

1ਤੁਸੀਂ ਸਰਬ ਉੱਚ ਪਰਮੇਸ਼ੁਰ ਕੋਲ ਲੁਕਣ ਲਈ ਜਾ ਸਕਦੇ ਹੋਂ। ਤੁਸੀਂ ਸੁਰੱਖਿਆ ਲਈ ਸਰਬ ਸ਼ਕਤੀਮਾਨ ਪਰਮੇਸ਼ੁਰ ਕੋਲ ਜਾ ਸਕਦੇ ਹੋ।

2ਮੈਂ ਆਪਣੇ ਪਰਮੇਸ਼ੁਰ ਨੂੰ ਦੱਸਦਾ ਹਾਂ, "ਤੁਸੀਂ ਮੇਰੀ ਸੁਰੱਖਿਆ ਦਾ ਸਥਾਨ, ਮੇਰਾ ਕਿਲ੍ਹਾ ਹੋ। ਮੇਰੇ ਪਰਮੇਸ਼ੁਰ, ਮੈ ਤੁਹਾਡੇ ਵਿੱਚ ਯਕੀਨ ਰੱਖਦਾ ਹਾਂ।"

3ਪਰਮੇਸ਼ੁਰ ਤੁਹਾਨੂੰ ਛੁਪੇ ਖਤਰਿਆਂ ਕੋਲੋਂ ਤੇ ਖਤਰਨਾਕ ਬਿਮਾਰੀਆਂ ਕੋਲੋਂ ਬਚਾਵੇਗਾ।

4ਸੁਰੱਖਿਆ ਲਈ ਤੁਸੀਂ ਪਰਮੇਸ਼ੁਰ ਵੱਲ ਜਾ ਸਕਦੇ ਹੋ। ਉਹ ਤੁਹਾਡੀ ਰੱਖਿਆ ਕਰੇਗਾ, ਜਿਵੇਂ ਇੱਕ ਪੰਛੀ ਆਪਣੇ ਬੱਚਿਆਂ ਉੱਤੇ ਖੰਬ ਖਿਲਾਰ ਲੈਂਦਾ ਹੈ। ਪਰਮੇਸ਼ੁਰ ਇੱਕ ਢਾਲ ਹੋਵੇਗਾ ਤੇ ਤੁਹਾਡੀ ਰੱਖਿਆ ਲਈ ਇੱਕ ਕੰਧ।

5ਤੁਹਾਨੂੰ ਰਾਤ ਵੇਲੇ ਕੋਈ ਡਰ ਨਹੀਂ ਹੋਵੇਗਾ। ਤੇ ਦਿਨ ਵੇਲੇ ਵੀ ਤੁਹਾਨੂੰ ਆਪਣੇ ਵੈਰੀ ਦੇ ਤੀਰਾਂ ਤੋਂ ਕੋਈ ਡਰ ਨਹੀ ਹੋਵੇਗਾ।

6ਤੁਹਾਨੂੰ ਉਨ੍ਹਾਂ ਬਿਮਾਰੀਆਂ ਦਾ ਡਰ ਨਹੀਂ ਹੋਵੇਗਾ ਜਿਹੜੀਆਂ ਹਨੇਰੇ ਵਿੱਚ ਆਉਂਦੀਆਂ ਨੇ ਜਾਂ ਉਨ੍ਹਾਂ ਭਿਆਨਕ ਬਿਮਾਰੀਆਂ ਦਾ, ਜਿਹੜੀਆਂ ਦੁਪਿਹਰ ਵੇਲੇ ਹਮਲਾ ਕਰਦੀਆਂ ਹਨ।

7ਤੁਸੀਂ ਹਜ਼ਾਰਾਂ ਦੁਸ਼ਮਣਾਂ ਨੂੰ ਹਰਾ ਦਿਉਗੇ। ਤੁਹਾਡਾ ਆਪਣਾ ਸੱਜਾ ਹੱਥ ਦੁਸ਼ਮਣ ਦੇ 10,000 ਸੈਨਕਾਂ ਨੂੰ ਹਰਾਏਗਾ। ਤੁਹਾਡੇ ਦੁਸ਼ਮਣ ਤੁਹਾਨੂੰ ਹੱਥ ਵੀ ਨਹੀਂ ਲਗਾ ਸੱਕਦੇ।

8ਤੁਸੀਂ ਦੇਖੋਂਗੇ ਕਿ ਉਨ੍ਹਾਂ ਦੁਸ਼ਟ ਲੋਕਾਂ ਨੂੰ ਸਜ਼ਾ ਦਿੱਤੀ ਜਾਂਦੀ ਹੈ!

9ਕਿਉਂ? ਕਿਉਂ ਕਿ ਤੁਸੀਂ ਯਹੋਵਾਹ ਉੱਤੇ ਵਿਸ਼ਵਾਸ ਕਰਦੇ ਹੋਂ, ਤੁਸੀਂ ਸਰਬ ਉੱਚ ਪਰਮੇਸ਼ੁਰ ਨੂੰ ਆਪਣਾ ਸੁਰੱਖਿਅਤ ਟਿਕਾਣਾ ਬਣਾਇਆ ਹੈ।

10ਕੋਈ ਮੰਦੀ ਗੱਲ ਤੁਹਾਡੇ ਨਾਲ ਨਹੀਂ ਵਾਪਰੇਗੀ। ਤੁਹਾਡੇ ਘਰ ਅੰਦਰ ਬਿਮਾਰੀਆਂ ਨਹੀਂ ਹੋਣਗੀਆਂ।

11ਪਰਮੇਸ਼ੁਰ ਤੁਹਾਡੇ ਲਈ ਆਪਣੇ ਦੂਤਾਂ ਨੂੰ ਆਦੇਸ਼ ਕਰੇਗਾ ਤੇ ਤੁਸੀਂ ਜਿੱਥੇ ਵੀ ਜਾਵੋਂਗੇ ਉਹ ਤੁਹਾਡੀ ਹਰ ਥਾਂ ਰੱਖਿਆ ਕਰਨਗੇ।

12ਉਨ੍ਹਾਂ ਦੇ ਹੱਥ ਤੁਹਾਨੂੰ ਫ਼ੜ ਲੈਣਗੇ, ਤਾਂ ਜੋ ਤੁਹਾਡਾ ਪੈਰ ਪੱਥਰਾਂ ਉੱਤੇ ਨਾ ਵੱਜੇ।

13ਤੁਹਾਡੇ ਕੋਲ ਸ਼ੇਰਾਂ ਅਤੇ ਜ਼ਹਿਰੀਲੇ ਸੱਪਾਂ ਉੱਪਰ ਤੁਰਨ ਦੀ ਸ਼ਕਤੀ ਹੋਵੇਗੀ।

14ਯਹੋਵਾਹ ਆਖਦੇ ਨੇ, "ਜੇ ਕੋਈ ਮੇਰੇ ਉੱਪਰ ਭਰੋਸਾ ਕਰਦਾ ਹੈ ਮੈਂ ਉਸ ਨੂੰ ਬਚਾ ਲਵਾਂਗਾ। ਮੈਂ ਆਪਣੇ ਪੈਰੋਕਾਰਾਂ ਨੂੰ ਬਚਾਵਾਂਗਾ ਜਿਹੜੇ ਮੇਰੀ ਨਾਮ ਦੀ ਉਪਾਸਨਾ ਕਰਦੇ ਨੇ।

15ਮੇਰੇ ਪੈਰੋਕਾਰ ਮੈਨੂੰ ਸਹਾਇਤਾ ਲਈ ਪੁਕਾਰਨਗੇ, ਤੇ ਮੈਂ ਉਨ੍ਹਾਂ ਦੀ ਪੁਕਾਰ ਸੁਣਾਂਗਾ। ਜਦੋਂ ਵੀ ਉਨ੍ਹਾਂ ਤੇ ਮੁਸੀਬਤ ਆਵੇਗੀ ਮੈਂ ਉਨ੍ਹਾਂ ਦੇ ਅੰਗ ਸੰਗ ਹੋਵਾਂਗਾ। ਮੈਂ ਉਨ੍ਹਾਂ ਨੂੰ ਬਚਾ ਲਵਾਂਗਾ ਤੇ ਉਨ੍ਹਾਂ ਨੂੰ ਮਾਨ ਦੇਵਾਂਗਾ।

16ਮੈਂ ਆਪਣੇ ਪੈਰੋਕਾਰਾਂ ਨੂੰ ਲੰਮੀ ਜ਼ਿੰਦਗੀ ਦੇਵਾਂਗਾ। ਤੇ ਮੈਂ ਉਨ੍ਹਾਂ ਨੂੰ ਬਚਾਵਾਂਗਾ।"

## ਜ਼ਬੂਰ 92

*ਸਬਤ ਲਈ ਉਸਤਤਿ ਦਾ ਗੀਤ।*

1ਯਹੋਵਾਹ ਦੀ ਉਸਤਤਿ ਕਰਨੀ ਚੰਗੀ ਹੈ। ਹੇ ਸਰਬ ਉੱਚ ਪਰਮੇਸ਼ੁਰ ਤੁਹਾਡੇ ਨਾਂ ਦੀ ਉਸਤਤਿ ਚੰਗੀ ਹੈ।

2ਤੁਹਾਡੇ ਪਿਆਰ ਬਾਰੇ ਸਵੇਰ ਵੇਲੇ ਤੇ ਤੁਹਾਡੀ ਵਫ਼ਾਦਾਰੀ ਬਾਰੇ ਰਾਤ ਨੂੰ ਗਾਉਣਾ ਚੰਗਾ ਹੈ।

3ਹੇ ਪਰਮੇਸ਼ੁਰ, ਤੁਹਾਡੇ ਲਈ ਦਸ ਤਾਰਾਂ ਵਾਲੇ ਸਾਜ਼ਾਂ ਉੱਤੇ, ਸਾਰਗੀਆਂ ਉੱਤੇ ਅਤੇ ਰਬਾਬਾਂ ਉੱਤੇ ਸੰਗੀਤ ਬਜਾਉਣਾ ਚੰਗਾ ਹੈ।

4ਯਹੋਵਾਹ, ਤੁਸਾਂ ਸੱਚਮੁੱਚ ਸਾਨੂੰ ਉਨ੍ਹਾਂ ਗੱਲਾਂ ਨਾਲ ਖੁਸ਼ ਕਰਦੇ ਹੋ ਜੋ ਤੁਸੀਂ ਕੀਤੀਆਂ ਸਨ। ਅਸੀਂ ਖੁਸ਼ੀ ਨਾਲ ਉਨ੍ਹਾਂ ਗੱਲਾਂ ਬਾਰੇ ਗਾਉਂਦੇ ਹਾਂ।

5ਯਹੋਵਾਹ, ਤੁਸੀਂ ਇੰਨੀਆਂ ਮਹਾਨ ਗੱਲਾਂ ਕੀਤੀਆਂ ਸਨ। ਸਾਡੇ ਲਈ ਤੁਹਾਡੇ ਵਿਚਾਰ ਸਮਝਣੇ ਬਹੁਤ ਮੁਸ਼ਕਿਲ ਹਨ।

6ਤੁਹਾਡੇ ਮੁਕਾਬਲੇ ਵਿੱਚ ਲੋਕ ਪਸ਼ੂਆਂ ਵਰਗੇ ਮੂਰਖ ਨੇ। ਅਸੀਂ ਮੂਰਖਾਂ ਵਰਗੇ ਹਾਂ ਜੋ ਕੋਈ ਵੀ ਗੱਲ ਨਹੀਂ ਸਮਝ ਸਕਦੇ।

7ਦੁਸ਼ਟ ਲੋਕ ਘਾਹ ਫ਼ੂਸ ਦੀ ਤਰ੍ਹਾਂ ਜਿਉਂਦੇ ਤੇ ਮਰ ਜਾਂਦੇ ਹਨ। ਅਤੇ ਜਿਹੜੀਆਂ ਨਿਰਾਰਥਕ ਗੱਲਾਂ ਉਹ ਕਰਦੇ ਨੇ ਹਮੇਸ਼ਾ ਲਈ ਨਸ਼ਟ ਕਰ ਦਿੱਤੀਆਂ ਜਾਣਗੀਆਂ।

8ਪਰ ਹੇ ਪਰਮੇਸ਼ੁਰ, ਤੁਸੀਂ ਹਮੇਸ਼ਾ ਲਈ ਸਤਿਕਾਰੇ ਜਾਵੋਂਗੇ।

9ਯਹੋਵਾਹ, ਤੁਹਾਡੇ ਸਾਰੇ ਦੁਸ਼ਮਣ ਤਬਾਹ ਹੋ ਜਾਣਗੇ। ਉਹ ਸਾਰੇ ਬੰਦੇ ਜਿਹੜੇ ਮੰਦੀਆਂ ਗੱਲਾਂ ਕਰਦੇ ਨੇ ਤਬਾਹ ਹੋ ਜਾਣਗੇ।

10ਪਰ ਤੁਸੀਂ ਮੈਨੂੰ ਤਾਕਤਵਰ ਬਣਾ ਦਿਉਂਗੇ। ਮੈਂ ਮਜਬੂਤ ਸਿੰਗਾਂ ਵਾਲੇ ਇੱਕ ਸਾਂਨ ਵਰਗਾ ਹੋਵਾਂਗਾ। ਤੁਸੀਂ ਮੈਨੂੰ ਮੇਰੇ ਖਾਸ ਕਾਰਜ ਲਈ ਚੁਣਿਆ ਸੀ। ਤੁਸੀਂ ਮੇਰੇ ਉੱਪਰ ਤਾਜ਼ਗੀ ਦੇਣ ਵਾਲਾ ਤੇਲ ਮਲਿਆ ਸੀ।

11ਮੈਂ ਆਪਣੇ ਚਾਰ ਚੁਫ਼ੇਰੇ ਦੁਸ਼ਮਣਾਂ ਨੂੰ ਦੇਖਦਾ ਹਾਂ। ਉਹ ਮੋਟੇ ਝੋਟਿਆਂ ਵਰਗੇ ਮੇਰੇ ਉੱਤੇ ਹਮਲਾ ਕਰਨ ਲਈ ਤਿਆਰ ਹਨ। ਮੈਂ ਉਹ ਸੁਣ ਰਿਹਾ ਹਾਂ ਜੋ ਉਹ ਮੇਰੇ ਬਾਰੇ ਆਖ ਰਹੇ ਨੇ।

12-13ਚੰਗੇ ਬੰਦੇ ਯਹੋਵਾਹ ਦੇ ਮੰਦਰ ਵਿੱਚ ਉੱਗੇ ਹੋਏ ਲਬੋਨਾਨ ਦੇ ਸਰੂ ਦੇ ਰੁੱਖਾਂ ਵਰਗੇ ਹਨ। ਚੰਗੇ ਬੰਦੇ ਯਹੋਵਾਹ ਦੇ ਮੰਦਰ ਦੇ ਵਿਹੜੇ ਵਿੱਚ ਫ਼ੁੱਲਾਂ ਨਾਲ ਭਰੇ ਹੋਏ ਖਜੂਰ ਦੇ ਰੁੱਖਾਂ ਵਰਗੇ ਹਨ।

14ਜਦੋਂ ਉਹ ਪੁਰਾਣੇ ਵੀ ਹੋ ਜਾਂਦੇ ਹਨ, ਉਹ ਜਵਾਨ ਅਤੇ ਸਿਹਤਮੰਦ ਰੁੱਖਾਂ ਦੀ ਤਰ੍ਹਾਂ, ਫ਼ਲ ਦਿੰਦੇ ਰਹਿੰਦੇ ਹਨ।

15ਉਹ ਉੱਥੇ ਹਰ ਕਿਸੇ ਨੂੰ ਵਿਖਾਉਣ ਲਈ ਹਨ ਕਿ ਯਹੋਵਾਹ ਚੰਗਾ ਹੈ। ਉਹ ਮੇਰੀ ਚੱਟਾਨ ਹੈ ਅਤੇ ਉਹ ਕੁਝ ਵੀ ਗਲਤ ਨਹੀਂ ਕਰਦਾ।

## ਜ਼ਬੂਰ 93

1ਯਹੋਵਾਹ ਰਾਜਾ ਹੈ। ਉਹ ਮਹਿਮਾ ਅਤੇ ਸ਼ਕਤੀ ਨੂੰ ਵਸਤਰਾਂ ਵਾਂਙ ਪਹਿਨਦਾ ਹੈ। ਉਹ ਤਿਆਰ ਹੈ, ਇਸ ਲਈ ਸਾਰੀ ਦੁਨੀਆਂ ਸੁਰੱਖਿਅਤ ਹੈ। ਇਹ ਨਹੀਂ ਹਿੱਲਨਗੇ ਅਤੇ ਇਹ ਬਰਬਾਦ ਨਹੀਂ ਹੋਵੇਗੀ।

2ਹੇ ਪਰਮੇਸ਼ੁਰ ਤੁਹਾਡਾ ਰਾਜ ਸਦੀਵੀ ਰਿਹਾ ਹੈ। ਹੇ ਪਰਮੇਸ਼ੁਰ, ਤੁਸੀਂ ਸਦੀਵੀ ਤੌਰ ਤੇ ਜੀਵਿਤ ਰਹੇ ਹੋ।

3ਯਹੋਵਾਹ, ਨਦੀਆਂ ਦਾ ਸ਼ੋਰ ਬਹੁਤ ਉੱਚਾ ਹੈ। ਟਕਰਾਉਂਦੀਆਂ ਹੋਈਆਂ ਲਹਿਰਾਂ ਬਹੁਤ ਸ਼ੋਰੀਲੀਆਂ ਹਨ।

4ਸਾਗਰ ਦੀਆਂ ਟਕਰਾਉਂਦੀਆਂ ਹੋਈਆਂ ਲਹਿਰਾਂ ਬਹੁਤ ਸ਼ੋਰੀਲੀਆਂ ਹਨ। ਪਰ ਉੱਚਾ ਯਹੋਵਾਹ ਹੋਰ ਵੀ ਵੱਧ ਸ਼ਕਤੀਸ਼ਾਲੀ ਹੈ।

5ਯਹੋਵਾਹ, ਤੁਹਾਡੇ ਨੇਮ ਸਦਾ ਲਈ ਬਣੇ ਰਹਿਣਗੇ। ਤੁਹਾਡਾ ਪਵਿੱਤਰ ਮੰਦਰ ਸਦਾ ਲਈ ਖਲੋਤਾ ਰਹੇਗਾ।

## ਜ਼ਬੂਰ 94

1ਯਹੋਵਾਹ, ਤੁਸੀਂ ਪਰਮੇਸ਼ੁਰ ਹੋ ਜਿਹੜਾ ਲੋਕਾਂ ਨੂੰ ਦੰਡ ਦਿੰਦਾ ਹੈ ਤੁਸੀਂ ਪਰਮੇਸ਼ੁਰ ਹੋ ਜਿਹੜਾ ਆਉਂਦਾ ਹੈ ਤੇ ਲੋਕਾਂ ਲਈ ਦੰਡ ਲਿਆਉਂਦਾ ਹੈ।

2ਤੁਸੀਂ ਸਾਰੀ ਧਰਤੀ ਦੇ ਮੁਨਸਫ਼ ਹੋ। ਗੁਮਾਨੀ ਲੋਕਾਂ ਨੂੰ ਸਜ਼ਾ ਦਿਉ, ਜਿਸਦੇ ਉਹ ਅਧਿਕਾਰੀ ਹਨ।

3ਯਹੋਵਾਹ, ਮੰਦੇ ਲੋਕ ਕਿੰਨਾ ਕੁ ਚਿਰ ਖੁਸ਼ੀ ਮਨਾਉਣਗੇ? ਹੋਰ ਕਿੰਨਾ ਕੁ ਚਿਰ, ਯਹੋਵਾਹ।

4ਉਹ ਦੋਸ਼ੀ ਹੋਰ ਕਿੰਨਾ ਕੁ ਚਿਰ, ਆਪਣੇ ਮੰਦੇ ਕਾਰਿਆਂ ਦੀਆਂ ਫ਼ੜ੍ਹਾਂ ਮਾਰਨਗੇ?

5ਯਹੋਵਾਹ, ਉਹ ਤੁਹਾਡੇ ਬੰਦਿਆਂ ਨੂੰ ਦੁੱਖ ਦਿੰਦੇ ਨੇ, ਉਨ੍ਹਾਂ ਤੁਹਾਡੇ ਬੰਦਿਆਂ ਨੂੰ ਦੰਡ ਦਿੱਤਾ ਹੈ।

6ਉਹ ਮੰਦੇ ਲੋਕ ਵਿਧਵਾਵਾਂ ਨੂੰ ਅਤੇ ਸਾਡੇ ਦੇਸ਼ ਵਿੱਚ ਰਹਿੰਦੇ ਪਰਦੇਸੀਆਂ ਨੂੰ ਮਾਰਦੇ ਹਨ। ਉਹ ਯਤੀਮ ਬੱਚਿਆ ਨੂੰ ਮਾਰਦੇ ਹਨ।

7ਅਤੇ ਉਹ ਆਖਦੇ ਨੇ ਕਿ ਯਹੋਵਾਹ ਉਨ੍ਹਾਂ ਨੂੰ ਇਹ ਮੰਦੇ ਕਾਰੇ ਕਰਦਿਆਂ ਨਹੀਂ ਦੇਖਦਾ। ਉਹ ਆਖਦੇ ਨੇ ਕਿ ਇਸਰਾਏਲ ਦੇ ਪਰਮੇਸ਼ੁਰ ਨੂੰ ਪਤਾ ਹੀ ਨਹੀਂ ਕਿ ਕੀ ਵਾਪਰ ਰਿਹਾ ਹੈ।

8ਮੰਦੇ ਲੋਕੋ ਤੁਸੀਂ ਬਹੁਤ ਮੂਰਖ ਹੋ, ਤੁਸੀਂ ਆਪਣਾ ਸਬਕ ਕਦੋਂ ਸਿੱਖੋਂਗੇ? ਤੁਸੀਂ, ਮੰਦੇ ਲੋਕੋ ਕਿੰਨੇ ਬੁੱਧੂ ਹੋ! ਤੁਹਾਨੂੰ ਸਮਝਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ।

9ਪਰਮੇਸ਼ੁਰ ਨੇ ਸਾਡੇ ਕੰਨ ਬਣਾਏ, ਇਸ ਲਈ ਉਸਦੇ ਕੰਨ ਵੀ ਜ਼ਰੂਰ ਹੋਵਣਗੇ। ਉਹ ਸੁਣ ਸਕਦਾ ਕਿ ਕੀ ਹੋ ਰਿਹਾ ਹੈ। ਪਰਮੇਸ਼ੁਰ ਨੇ ਸਾਡੀਆਂ ਅੱਖਾਂ ਬਣਾਈਆਂ, ਇਸਲਈ ਉਸ ਦੀਆਂ ਅੱਖਾਂ ਵੀ ਜ਼ਰੂਰ ਹੋਵਣਗੀਆਂ, ਉਹ ਜੋ ਵੀ ਹੋ ਰਿਹਾ ਦੇਖ ਸਕਦਾ ਹੈ।

10ਪਰਮੇਸ਼ੁਰ ਉਨ੍ਹਾਂ ਲੋਕਾਂ ਨੂੰ ਅਨੁਸ਼ਾਸਨ ਵਿੱਚ ਰੱਖੇਗਾ। ਪਰਮੇਸ਼ੁਰ ਉਨ੍ਹਾਂ ਨੂੰ ਸਿਖਾਏਗਾ ਕਿ ਉਨ੍ਹਾਂ ਨੂੰ ਕੀ ਕਰਨਾ ਚਾਹੀਦਾ ਹੈ।

11ਪਰਮੇਸ਼ੁਰ ਲੋਕਾਂ ਦੀਆਂ ਸੋਚਾਂ ਨੂੰ ਜਾਣਦਾ ਹੈ। ਪਰਮੇਸ਼ੁਰ ਜਾਣਦਾ ਹੈ ਕਿ ਲੋਕ ਹਵਾ ਦੇ ਬੁੱਲੇ ਵਾਂਙੂ ਹਨ।

12ਜਿਸ ਬੰਦੇ ਨੂੰ ਯਹੋਵਾਹ ਅਨੁਸ਼ਾਸਨ ਵਿੱਚ ਰੱਖਦਾ ਹੈ। ਉਹ ਬਹੁਤ ਖੁਸ਼ ਹੋਵੇਗਾ। ਪਰਮੇਸ਼ੁਰ ਉਸ ਬੰਦੇ ਨੂੰ ਸਹੀ ਜੀਵਨ ਜਾਂਚ ਸਿਖਾਵੇਗਾ।

13ਹੇ ਪਰਮੇਸ਼ੁਰ, ਤੁਸੀਂ ਉਸ ਬੰਦੇ ਦੀ ਸ਼ਾਂਤ ਰਹਿਣ ਵਿਚ ਸਹਾਇਤਾ ਕਰੋਂਗੇ ਜਦੋਂ ਉਸ ਉੱਤੇ ਮੁਸੀਬਤ ਆਵੇਗੀ। ਤੁਸੀਂ ਸ਼ਾਂਤ ਰਹਿਣ ਵਿੱਚ ਉਦੋਂ ਤੱਕ ਉਸ ਦੀ ਮਦਦ ਕਰੋਂਗੇ ਜਦੋਂ ਤੱਕ ਕਿ ਮੰਦੇ ਲੋਕ ਆਪਣੀਆਂ ਕਬਰਾਂ ਵਿੱਚ ਨਹੀਂ ਚਲੇ ਜਾਂਦੇ।

14ਯਹੋਵਾਹ ਆਪਣੇ ਲੋਕਾਂ ਨੂੰ ਨਹੀਂ ਤਿਆਗੇਗਾ। ਉਹ ਉਨ੍ਹਾਂ ਨੂੰ ਸਹਾਇਤਾ ਤੋਂ ਬਿਨਾ ਨਹੀਂ ਛੱਡੇਗਾ।

15ਫ਼ੇਰ ਇਨਸਾਫ਼ ਹੋਵੇਗਾ, ਤੇ ਇਸ ਨਾਲ ਨਿਰਪੱਖਤਾ ਆਵੇਗੀ, ਤੇ ਫਿਰ ਇੱਥੇ ਚੰਗੇ ਤੇ ਇਮਾਨਦਾਰ ਲੋਕ ਹੋਵਣਗੇ।

16ਕਿਸੇ ਵੀ ਬੰਦੇ ਨੇ ਮੰਦੇ ਲੋਕਾਂ ਦੇ ਖ਼ਿਲਾਫ਼ ਲੜਨ ਵਿੱਚ ਮੇਰੀ ਸਹਾਇਤਾ ਨਹੀਂ ਕੀਤੀ। ਕੋਈ ਵੀ ਬੰਦਾ ਮੇਰੇ ਨਾਲ ਉਨ੍ਹਾਂ ਦੇ ਖ਼ਿਲਾਫ਼ ਲੜਨ ਲਈ ਨਹੀਂ ਖਲੋਤਾ ਜਿਹੜੇ ਮੰਦੇ ਕੰਮ ਕਰਦੇ ਹਨ।

17ਤੇ ਜੇ ਯਹੋਵਾਹ ਨੇ ਮੇਰੀ ਸਹਾਇਤਾ ਨਾ ਕੀਤੀ ਹੁੰਦੀ, ਮੈਨੂੰ ਮੌਤ ਨੇ ਖਾਮੋਸ਼ ਕਰ ਦਿੱਤਾ ਹੋਣਾ ਸੀ।

18ਮੈਂ ਜਾਣਦਾ ਹਾਂ ਕਿ ਮੈਂ ਡਿੱਗਣ ਵਾਲਾ ਸਾਂ, ਪਰ ਯਹੋਵਾਹ ਨੇ ਆਪਣੇ ਪੈਰੋਕਾਰਾਂ ਨੂੰ ਸਹਾਰਾ ਦਿੱਤਾ।

19ਮੈਂ ਬਹੁਤ ਫ਼ਿਕਰਮੰਦ ਤੇ ਬੇਚੈਨ ਸਾਂ। ਪਰ ਹੇ ਯਹੋਵਾਹ, ਤੁਸੀਂ ਮੈਨੂੰ ਸੁਕੂਨ ਪਹੁੰਚਾਇਆ ਤੇ ਮੈਨੂੰ ਪ੍ਰਸੰਨ ਕਰ ਦਿੱਤਾ!

20ਹੇ ਪਰਮੇਸ਼ੁਰ, ਤੁਸੀਂ ਭ੍ਰਿਸ਼ਟ ਨਿਆਂਕਾਰਾਂ ਦੀ ਸਹਾਇਤਾ ਨਹੀਂ ਕਰਦੇ। ਉਹ ਮੰਦੇ ਨਿਆਂਕਾਰ ਲੋਕਾਂ ਦਾ ਜੀਣਾ ਦੁੱਭਰ ਕਰਨ ਲਈ ਕਾਨੂੰਨ ਦਾ ਇਸਤੇਮਾਲ ਕਰਦੇ ਹਨ।

21ਉਹ ਨਿਆਂਕਾਰ ਨੇਕ ਬੰਦਿਆਂ ਉੱਤੇ ਹਮਲਾ ਕਰਦੇ ਨੇ। ਉਹ ਮਾਸੂਮ ਲੋਕਾਂ ਨੂੰ ਦੋਸ਼ੀ ਆਖਦੇ ਨੇ ਤੇ ਉਨ੍ਹਾਂ ਨੂੰ ਮਾਰਦੇ ਹਨ।

22ਪਰ ਉੱਚੇ ਪਰਬਤ ਉੱਤੇ ਪਰਮੇਸ਼ੁਰ ਹੀ ਮੇਰੀ ਸੁਰੱਖਿਆ ਦਾ ਸਥਾਨ ਹੈ। ਪਰਮੇਸ਼ੁਰ, ਮੇਰੀ ਚੱਟਾਨ ਹੈ, ਉਹ ਮੇਰੀ ਰੱਖਿਆ ਦਾ ਸਥਾਨ ਹੈ।

23ਪਰਮੇਸ਼ੁਰ ਉਨ੍ਹਾਂ ਮੰਦੇ ਨਿਆਂਕਾਰਾਂ ਨੂੰ ਉਨ੍ਹਾਂ ਦੇ ਮੰਦੇ ਕਾਰਿਆਂ ਦਾ ਦੰਡ ਦੇਵੇਗਾ। ਪਰਮੇਸ਼ੁਰ ਉਨ੍ਹਾਂ ਨੂੰ ਤਬਾਹ ਕਰ ਦੇਵੇਗਾ ਕਿਉਂ ਕਿ ਉਨ੍ਹਾਂ ਨੇ ਗੁਨਾਹ ਕੀਤਾ ਸੀ। ਯਹੋਵਾਹ, ਸਾਡਾ ਪਰਮੇਸ਼ੁਰ ਉਨ੍ਹਾਂ ਮੰਦੇ ਨਿਆਂਕਾਰਾਂ ਦਾ ਨਾਸ਼ ਕਰੇਗਾ।

## ਜ਼ਬੂਰ 95

1ਆਓ, ਅਸੀਂ ਪਰਮੇਸ਼ੁਰ ਦੀ ਉਸਤਤਿ ਕਰੀਏ। ਆਓ, ਉਸ ਚੱਟਾਨ ਲਈ, ਉਸਤਤਿ ਦੇ ਜੈਕਾਰੇ ਗਾਈਏ। ਜਿਹੜੀ ਸਾਡੀ ਰੱਖਿਆ ਕਰਦੀ ਹੈ।

2ਆਓ ਯਹੋਵਾਹ ਦੇ ਸ਼ੁਕਰਾਨੇ ਦੇ ਗੀਤ ਗਾਈਏ ਆਓ ਉਸ ਦੀ ਉਸਤਤਿ ਦੇ ਪ੍ਰਸੰਨ ਗੀਤ ਗਈਏ।

3ਕਿਉਂ? ਕਿਉਂ ਕਿ ਯਹੋਵਾਹ ਹੀ ਮਹਾਨ ਪਰਮੇਸ਼ੁਰ ਹੈ। ਉਹੀ ਮਹਾਨ ਰਾਜਾ ਹੈ ਜਿਹੜਾ "ਹੋਰਨਾਂ ਸਾਰੇ ਦੇਵਤਿਆਂ" ਉੱਤੇ ਹਕੂਮਤ ਕਰਦਾ ਹੈ।

4ਸਭ ਤੋਂ ਡੂੰਘੀਆਂ ਗੁਫ਼ਾਵਾਂ ਤੇ ਉੱਚੇ ਤੋਂ ਉੱਚਾ ਪਹਾੜ ਯਹੋਵਾਹ ਦੇ ਹਨ।

5ਸਾਗਰ ਉਸ ਦਾ ਹੈ ਉਸ ਨੇ ਇਸਨੂੰ ਸਾਜਿਆ ਸੀ। ਪਰਮੇਸ਼ੁਰ ਨੇ ਆਪਣਿਆਂ ਹੱਥਾਂ ਨਾਲ ਸੁੱਕੀ ਧਰਤੀ ਬਣਾਈ ਸੀ।

6ਆਓ, ਨੀਵੇਂ ਝੁਕੀਏ ਤੇ ਉਸ ਦੀ ਉਪਾਸਨਾ ਕਰੀਏ। ਆਉ ਉਸ ਪਰਮੇਸ਼ੁਰ ਦੀ ਉਸਤਤਿ ਕਰੀਏ ਜਿਸ ਨੇ ਸਾਨੂੰ ਬਣਾਇਆ।

7ਉਹ ਹੀ ਸਾਡਾ ਪਰਮੇਸ਼ੁਰ ਹੈ। ਅਤੇ ਅਸੀਂ ਉਸ ਦ ਬੰਦੇ ਹਾਂ। ਅਸੀਂ ਉਸ ਦੀਆਂ ਭੇਡਾਂ ਹਾਂ ਜੇ ਅੱਜ ਅਸੀਂ ਉਸ ਦੀ ਆਵਾਜ਼ ਸੁਣੀਏ।

8ਪਰਮੇਸ਼ੁਰ ਆਖਦਾ ਹੈ, "ਜ਼ਿੱਦੀ ਨਾ ਬਣੋ ਜਿਵੇਂ ਤੁਸੀਂ ਮਰੀਬਾਹ ਵਿੱਚ ਸੀ, ਜਿਵੇਂ ਤੁਸੀਂ ਮਾਰੂਥਲ ਅੰਦਰ ਮਾਸਾ ਵਿਖੇ ਸੀ।

9ਤੁਹਾਡੇ ਪੁਰਖਿਆਂ ਨੇ ਮੇਰੀ ਪਰਖ ਕੀਤੀ ਸੀ, ਉਨ੍ਹਾਂ ਨੇ ਮੈਨੂੰ ਪਰਖਿਆ, ਉਨ੍ਹਾਂ ਨੇ ਦੇਖਲਿਆ, ਮੈਂ ਕੀ ਕਰ ਸਕਦਾ ਸਾਂ।

10ਮੈਂ ਚਾਲ੍ਹੀਆਂ ਸਾਲਾਂ ਤੱਕ ਉਨ੍ਹਾਂ ਨਾਲ ਸਬਰ ਨਾਲ ਰਿਹਾ। ਅਤੇ ਮੈਂ ਜਾਣਦਾ ਹਾਂ ਕਿ ਉਹ ਵਫ਼ਾਦਾਰ ਨਹੀਂ ਹਨ, ਉਨ੍ਹਾਂ ਲੋਕਾਂ ਨੇ ਮੇਰੀਆਂ ਸਿੱਖਿਆਵਾਂ ਤੇ ਚੱਲਣ ਤੋਂ ਇਨਕਾਰ ਕਰ ਦਿੱਤਾ।

11ਇਸ ਲਈ ਮੈਂ ਗੁੱਸੇ ਸਾਂ, ਤੇ ਮੈਂ ਸੌਂਹ ਖਾਧੀ ਕਿ, ਉਹ ਮੇਰੀ ਆਰਾਮ ਦੀ ਜ਼ਮੀਨ ਵਿੱਚ ਦਾਖਲ ਨਹੀਂ ਹੋਵਣਗੇ।

## ਜ਼ਬੂਰ 96

1ਉਨ੍ਹਾਂ ਨਵੀਂਆਂ ਗੱਲਾਂ ਬਾਰੇ ਇੱਕ ਨਵਾਂ ਗੀਤ ਗਾਵੋ ਜੋ ਯਹੋਵਾਹ ਨੇ ਕੀਤੀਆਂ ਹਨ! ਸਾਰੀ ਦੁਨੀਆਂ ਪਰਮੇਸ਼ੁਰ ਲਈ ਗੀਤ ਗਾਵੇ।

2ਪਰਮੇਸ਼ੁਰ ਨੂੰ ਗਾਵੋ। ਉਸ ਦੇ ਨਾਮ ਨੂੰ ਅਸੀਸ ਦਿਉ। ਖੁਸ਼ ਖਬਰੀ ਦੱਸੋ! ਹਰ ਰੋਜ਼ ਉਸ ਦੀ ਮੁਕਤੀ ਬਾਰੇ ਦੱਸੋ!

3ਲੋਕਾਂ ਨੂੰ ਦੱਸੋ ਕਿ ਪਰਮੇਸ਼ੁਰ ਸੱਚਮੁੱਚ ਕਿੰਨਾ ਗੌਰਵਮਈ ਹੈ। ਹਰ ਥਾਂ ਲੋਕਾਂ ਨੂੰ ਪਰਮੇਸ਼ੁਰ ਦੇ ਚਮਤਕਾਰਾਂ ਬਾਰੇ ਦੱਸੋ।

4ਯਹੋਵਾਹ ਮਹਾਨ ਹੈ ਤੇ ਉਸਤਤਿ ਯੋਗ ਹੈ। ਉਹ ਹੋਰ ਕਿਸੇ ਵੀ "ਦੇਵਤਿਆਂ" ਨਾਲੋਂ ਵਧੇਰੇ ਭਰਮ ਭਰਿਆ ਹੈ।

5ਪਰਾਈਆਂ ਕੌਮਾਂ ਦੇ ਸਾਰੇ ਦੇਵਤੇ, ਵਿਅਰਥ ਹਨ। ਪਰ ਯਹੋਵਾਹ ਨੇ ਸੁਰਗਾਂ ਦੀ ਸਾਜਨਾ ਕੀਤੀ।

6ਉਸ ਦੇ ਸਾਮ੍ਹਣੇ ਖੂਬਸੂਰਤ ਮਹਿਮਾ ਚਮਕ ਰਹੀ ਹੈ। ਤਾਕਤ ਤੇ ਸੂਰਜ ਪਰਮੇਸ਼ੁਰ ਦੇ ਪਵਿੱਤਰ ਮੰਦਰਾਂ ਵਿੱਚ ਹੈ।

7ਪਰਿਵਾਰੋ ਅਤੇ ਕੌਮੋ ਉਸਤਤਿ ਦੇ ਅਤੇ ਯਹੋਵਾਹ ਦੀ ਮਹਿਮਾ ਦੇ ਗੀਤ ਗਾਵੋ।

8ਯਹੋਵਾਹ ਦੇ ਨਾਮ ਦੀ ਉਸਤਤਿ ਕਰੋ ਆਪਣੇ ਚੜ੍ਹਾਵੇ ਲੈਕੇ ਮੰਦਰ ਵੱਲ ਜਾਵੋ।

9ਯਹੋਵਾਹ ਦੀ ਉਪਾਸਨਾ ਉਸ ਦੇ ਸੁੰਦਰ ਮੰਦਰ ਵਿੱਚ ਕਰੋ, ਧਰਤੀ ਦੇ ਹਰੇਕ ਵਾਸੀ ਯਹੋਵਾਹ ਦੀ ਉਪਾਸਨਾ ਕਰੀਂ।

10ਕੌਮਾਂ ਨੂੰ ਐਲਾਨ ਕਰ ਦਿਉ ਕਿ ਯਹੋਵਾਹ ਰਾਜਾ ਹੈ। ਇਸਲਈ ਦੁਨੀਆਂ ਤਬਾਹ ਨਹੀਂ ਹੋਵੇਗੀ, ਯਹੋਵਾਹ ਬੇਲਾਗ ਹੋਕੇ ਲੋਕਾਂ ਉੱਤੇ ਰਾਜ ਕਰੇਗਾ।

11ਹੇ ਅਕਾਸ਼ ਖੁਸ਼ ਹੋ, ਹੇ ਧਰਤੀ ਖੁਸ਼ੀ ਮਨਾ! ਹੇ ਸਮੁੰਦਰ ਤੇ ਇਸ ਵਿਚਲੀ ਹਰ ਸ਼ੈਅ ਖੁਸ਼ੀ ਦੀਆਂ ਕਿਲਕਾਰੀਆਂ ਮਾਰੋ।

12ਹੇ ਖੇਤੋ ਤੇ ਉਨ੍ਹਾਂ ਵਿੱਚ ਉੱਗਣ ਵਾਲੀ ਹਰ ਸ਼ੈਅ, ਖੁਸ਼ ਹੋਵੋ। ਹੇ ਜੰਗਲ ਦੇ ਰੁੱਖੋ ਗਾਵੋ ਤੇ ਖੁਸ਼ ਹੋਵੋ।

13ਇਸ ਗੱਲ ਲਈ ਖੁਸ਼ ਹੋਵੋ ਕਿ ਯਹੋਵਾਹ ਆ ਰਿਹਾ ਹੈ, ਯਹੋਵਾਹ ਦੁਨੀਆਂ ਉੱਤੇ ਰਾਜ ਕਰਨ ਲਈ ਆ ਰਿਹਾ ਹੈ। ਉਹ ਦੁਨੀਆਂ ਤੇ ਇਨਸਾਫ਼ ਅਤੇ ਨਿਰਪੱਖਤਾ ਨਾਲ ਰਾਜ ਕਰੇਗਾ।

## ਜ਼ਬੂਰ 97

1ਯਹੋਵਾਹ ਰਾਜ ਕਰਦਾ ਹੈ ਤੇ ਧਰਤੀ ਖੁਸ਼ ਹੈ। ਦੂਰ ਦੁਰਾਡੇ ਦੇ ਸਾਰੇ ਦੇਸ਼, ਖੁਸ਼ ਹਨ।

2ਘਨਘੋਰ ਬੱਦਲਾਂ ਨੇ ਯਹੋਵਾਹ ਨੂੰ ਘੇਰਿਆ ਹੋਇਆ ਹੈ। ਚੰਗਿਆਈ ਤੇ ਇਨਸਾਫ਼ ਉਸ ਦੇ ਰਾਜ ਨੂੰ ਮਜਬੂਤ ਬਣਾਉਂਦੇ ਨੇ।

3ਯਹੋਵਾਹ ਦੇ ਸਾਮ੍ਹਣੇ ਅੱਗ ਬਲਦੀ ਹੈ ਤੇ ਉਸ ਦੇ ਦੁਸ਼ਮਣਾਂ ਨੂੰ ਤਬਾਹ ਕਰਦੀ ਹੈ।

4ਉਸ ਦੀ ਬਿਜਲੀ ਦੀ ਚਮਕ ਅਕਾਸ਼ ਵਿੱਚ ਚਮਕਦੀ ਹੈ ਲੋਕ ਇਸਨੂੰ ਵੇਖਦੇ ਨੇ ਤੇ ਭੈਭੀਤ ਹੋ ਜਾਂਦੇ ਨੇ।

5ਧਰਤ ਦੇ ਮਾਲਕ ਯਹੋਵਾਹ ਦੇ ਸਾਮ੍ਹਣੇ ਪਰਬਤ ਮੋਮ ਵਾਂਙ ਪਿਘਲਦੇ ਨੇ।

6ਹੇ ਸੁਰਗਾ, ਉਸ ਦੀ ਚੰਗਿਆਈ ਬਾਰੇ ਦੱਸ। ਹਰ ਆਦਮੀ ਨੂੰ ਪਰਮੇਸ਼ੁਰ ਦੀ ਮਹਿਮਾ ਵੇਖਣ ਦਿਉ।

7ਲੋਕ ਆਪਣੀਆਂ ਮੂਰਤੀਆਂ ਦੀ ਉਪਾਸਨਾ ਕਰਦੇ ਨੇ। ਉਹ ਆਪਣੇ ਦੇਵਤਿਆਂ ਬਾਰੇ ਡੀਂਗਾ ਮਾਰਦੇ ਨੇ। ਪਰ ਉਨ੍ਹਾਂ ਲੋਕਾਂ ਨੂੰ ਸ਼ਰਮਸਾਰ ਕੀਤਾ ਜਾਵੇਗਾ। ਉਨ੍ਹਾਂ ਦੇ ਦੇਵਤੇ ਝੁਕ ਜਾਵਣਗੇ ਤੇ ਪਰਮੇਸ਼ੁਰ ਦੀ ਉਪਾਸਨਾ ਕਰਨਗੇ।

8ਹੇ ਸੀਯੋਨ ਸੁਣ ਅਤੇ ਖੁਸ਼ ਹੋ। ਯਹੂਦਾਹ ਦੇ ਸ਼ਹਿਰੋ ਖੁਸ਼ ਹੋਵੋ। ਕਿਉਂ? ਕਿਉਂ ਕਿ ਯਹੋਵਾਹ ਸਿਆਣੇ ਨਿਰਣੇ ਕਰਦਾ ਹੈ।

9ਹੇ ਸਭ ਤੋਂ ਉੱਚੇ ਯਹੋਵਾਹ ਅਸਲ ਵਿੱਚ ਤੁਸੀਂ ਹੀ ਧਰਤੀ ਦੇ ਹਾਕਮ ਹੋ। ਤੁਸੀਂ ਬਹੁਤਿਆਂ ਦੇਵਤਿਆਂ ਨਾਲੋਂ ਵਧੀਆ ਹੋਂ।

10ਜਿਹੜੇ ਬੰਦੇ ਯਹੋਵਾਹ ਨੂੰ ਨਫ਼ਰਤ ਕਰਦੇ ਨੇ ਉਹ ਬਦੀ ਨੂੰ ਨਫ਼ਰਤ ਕਰਦੇ ਨੇ। ਇਸ ਲਈ ਪਰਮੇਸ਼ੁਰ ਆਪਣੇ ਚੇਲਿਆਂ ਨੂੰ ਬਚਾਉਂਦਾ ਹੇ। ਪਰਮੇਸ਼ੁਰ ਆਪਣੇ ਚੇਲਿਆ ਨੂੰ ਬੁਰੇ ਵਿਅਕਤੀਆਂ ਤੋਂ ਬਚਾਉਂਦਾ ਹੈ।

11ਨੇਕ ਲੋਕਾਂ ਉੱਤੇ ਰੌਸ਼ਨੀ ਤੇ ਖੁਸ਼ੀ ਚਮਕਦੀ ਹੈ।

12ਚੰਗੇ ਲੋਕੋ, ਯਹੋਵਾਹ ਵਿੱਚ ਖੁਸ਼ ਹੋਵੋ! ਉਸ ਦੇ ਪਵਿੱਤਰ ਨਾਮ ਦੀ ਉਸਤਤਿ ਕਰੋ।

## ਜ਼ਬੂਰ 98

*ਉਸਤਤਿ ਦਾ ਇੱਕ ਗੀਤ।*

1ਯਹੋਵਾਹ ਲਈ ਕੋਈ ਨਵਾਂ ਗੀਤ ਗਾਵੋ ਕਿਉਂ ਕਿ ਉਸ ਨੇ ਕਈ ਨਵੇਂ ਚਮਤਕਾਰ ਕੀਤੇ ਹਨ।

2ਉਸ ਦੀ ਪਵਿੱਤਰ ਸੱਜੀ ਬਾਂਹ ਨੇ ਇੱਕ ਵਾਰ ਫ਼ੇਰ ਜਿੱਤ ਉਸ ਨੂੰ ਜਿੱਤ ਪ੍ਰਦਾਨ ਕੀਤੀ ਹੈ।

3ਪਰਮੇਸ਼ੁਰ ਨੇ ਕੌਮਾਂ ਨੂੰ ਨੂੰ ਬਚਾਉਣ ਲਈ ਆਪਣੀ ਸ਼ਕਤੀ ਦਰਸਾਈ ਹੈ। ਪਰਮੇਸ਼ੁਰ ਨੇ ਉਨ੍ਹਾਂ ਨੂੰ ਆਪਣੀ ਚੰਗਿਆਈ ਦਰਸਾਈ।

4ਉਸ ਦੇ ਚੇਲਿਆਂ ਨੇ ਪਰਮੇਸ਼ੁਰ ਦੀ ਇਸਰਾਏਲ ਦੇ ਲੋਕਾਂ ਲਈ ਵਫ਼ਾਦਾਰੀ ਨੂੰ ਯਾਦ ਕੀਤਾ। ਦੂਰ ਦੁਰਾਡੇ ਦੇ ਦੇਸ਼ਾਂ ਨੇ ਸਾਡੇ ਪਰਮੇਸ਼ੁਰ ਦੀ ਰੱਖਿਆ ਕਰਨ ਦੀ ਸ਼ਕਤੀ ਦੇਖੀ।

5ਹੇ ਧਰਤੀ ਉਤਲੇ ਹਰ ਵਿਅਕਤੀ ਯਹੋਵਾਹ ਲਈ ਖੁਸ਼ੀ ਦੇ ਬਰਬਤ ਗਜਾਓ। ਛੇਤੀ ਉਸਤਤਿ ਦੇ ਗੀਤ ਗਾਉਣੇ ਸ਼ੁਰੂ ਕਰੋ।

6ਹੇ ਰਬਾਬ! ਯਹੋਵਾਹ ਦੀ ਉਸਤਤਿ ਕਰ। ਰਬਾਬ ਵਿੱਚੋਂ ਨਿਕਲਣ ਵਾਲੇ ਸੰਗੀਤ, ਉਸ ਦੀ ਉਸਤਤਿ ਕਰ।

7ਨਰਸਿੰਘੇ ਤੇ ਵਾਂਝਲੀਆਂ ਵਜਾਓ, ਅਤੇ ਸਾਡੇ ਯਹੋਵਾਹ ਲਈ ਖੁਸ਼ੀ ਦੇ ਨਾਹਰੇ ਮਾਰੋ।

8ਧਰਤੀ ਅਤੇ ਸਮੁੰਦਰ, ਅਤੇ ਉਸ ਵਿਚਲੇ ਸਭ ਕਾਸੇ ਨੂੰ ਉੱਚੀ ਆਵਾਜ਼ ਵਿੱਚ ਗਾਉਣ ਦਿਉ।

9ਹੇ ਨਦੀਓ ਤਾਲੀਆਂ ਵਜਾਓ! ਸਾਰੇ ਪਹਾੜੋ ਇਕੱਠੇ ਹੋਕੇ ਗੀਤ ਗਾਵੋ।

10ਯਹੋਵਾਹ ਦੇ ਸਾਮ੍ਹਣੇ ਗਾਵੋ, ਕਿਉਂ ਕਿ ਉਹ ਦੁਨੀਆਂ ਉੱਤੇ ਰਾਜ ਕਰਨ ਲਈ ਆ ਰਿਹਾ ਹੈ। ਉਹ ਨਿਰਪੱਖ ਹੋਕੇ ਦੁਨੀਆਂ ਉੱਤੇ ਰਾਜ ਕਰੇਗਾ। ਉਹ ਚੰਗਿਆਈ ਨਾਲ ਲੋਕਾਂ ਉੱਤੇ ਰਾਜ ਕਰੇਗਾ।

## ਜ਼ਬੂਰ 99

1ਯਹੋਵਾਹ ਰਾਜਾ ਹੈ। ਇਸਲਈ ਕੌਮਾਂ ਨੂੰ ਡਰ ਨਾਲ ਕੰਬਣ ਦਿਉ। ਪਰਮੇਸ਼ੁਰ ਤੇਜ਼ ਦੇ ਕਰੂਬੀਆਂ ਉੱਤੇ ਰਾਜੇ ਵਾਂਙ ਬੈਠਾ ਹੈ। ਇਸਲਈ ਦੁਨੀਆਂ ਨੂੰ ਡਰ ਨਾਲ ਕੰਬਣ ਦਿਉ।

2ਯਹੋਵਾਹ ਪਰਮੇਸ਼ੁਰ ਸੀਯੋਨ ਵਿੱਚ ਮਹਾਨ ਹੈ। ਉਹ ਸਾਰੇ ਲੋਕਾਂ ਦਾ ਮਹਾਨ ਆਗੂ ਹੈ।

3ਸਾਰੇ ਲੋਕ ਤੁਹਾਡੇ ਨਾਂ ਦੀ ਉਸਤਤਿ ਕਰਨ। ਪਰਮੇਸ਼ੁਰ ਦਾ ਨਾਂ ਭਰਮ ਭਰਿਆ ਹੈ। ਪਰਮੇਸ਼ੁਰ ਪਵਿੱਤਰ ਹੈ।

4ਸ਼ਕਤੀਸ਼ਾਲੀ ਰਾਜਾ ਇਨਸਾਫ਼ ਨੂੰ ਪਿਆਰ ਕਰਦਾ ਹੈ। ਹੇ ਪਰਮੇਸ਼ੁਰ ਤੁਸੀਂ ਚੰਗਿਆਈ ਬਣਾਈ। ਤੁਸੀਂ ਇਸਰਾਏਲ ਵਿੱਚ ਨਿਆਂ ਅਤੇ ਨਿਰਪੱਖਤਾ ਲਿਆਂਦੀ।

5ਯਹੋਵਾਹ ਆਪਣੇ ਪਰਮੇਸ਼ੁਰ ਦੀ ਉਸਤਤਿ ਕਰੋ, ਅਤੇ ਉਸ ਦੇ ਪਵਿੱਤਰ ਚਰਨਾਂ ਦੀ ਚੌਂਕੀ * ਤੇ ਉਪਾਸਨਾ ਕਰੋ।

6ਮੂਸਾ ਅਤੇ ਹਾਰੂਨ ਉਸ ਦੇ ਕੁਝ ਜਾਜਕ ਸਨ। ਅਤੇ ਸੈਮੂਏਲ ਉਨ੍ਹਾਂ ਵਿੱਚੋਂ ਇੱਕ ਸੀ ਜਿਸਨੇ ਪਰਮੇਸ਼ੁਰ ਦੇ ਨਾਮ ਤੇ ਪੁਕਾਰਿਆ ਸੀ। ਉਨ੍ਹਾਂ ਨੇ ਯਹੋਵਾਹ ਨੂੰ ਅਰਦਾਸ ਕੀਤੀ ਅਤੇ ਉਸ ਨੇ ਉਨ੍ਹਾਂ ਨੂੰ ਉੱਤਰ ਦਿੱਤਾ।

7ਪਰਮੇਸ਼ੁਰ ਬੱਦਲ ਦੇ ਥੰਮ ਵਿੱਚੋਂ ਬੋਲਿਆ ਉਨ੍ਹਾਂ ਨੇ ਉਸ ਦੇ ਹੁਕਮ ਮੰਨੇ ਅਤੇ ਪਰਮੇਸ਼ੁਰ ਨੇ ਉਨ੍ਹਾਂ ਨੂੰ ਨੇਮ ਪ੍ਰਦਾਨ ਕੀਤਾ।

---

**ਚਰਨਾਂ ਦੀ ਚੌਂਕੀ** ਇਸ ਦਾ ਭਾਵ ਮੰਦਰ ਹੋ ਸਕਦਾ ਹੈ।

[8]ਹੇ ਪਰਮੇਸ਼ੁਰ ਸਾਡੇ ਯਹੋਵਾਹ, ਤੁਸੀਂ ਉਨ੍ਹਾਂ ਦੀਆਂ ਪ੍ਰਾਰਥਨਾਵਾਂ ਦਾ ਉੱਤਰ ਦਿੱਤਾ। ਤੁਸੀਂ ਉਨ੍ਹਾਂ ਨੂੰ ਦਰਸਾ ਦਿੱਤਾ ਕਿ ਤੁਸੀਂ ਬਖਸ਼ਣ ਹਾਰ ਪਰਮੇਸ਼ੁਰ ਹੋ। ਤੇ ਤੁਸੀਂ ਲੋਕਾਂ ਨੂੰ ਉਨ੍ਹਾਂ ਦੇ ਮੰਦੇ ਕੰਮਾਂ ਵਾਸਤੇ ਦੰਡ ਦਿੰਦੇ ਹੋ।

[9]ਸਾਡੇ ਯਹੋਵਾਹ ਪਰਮੇਸ਼ੁਰ ਦੀ ਉਸਤਤਿ ਕਰੋ, ਉਸ ਦੇ ਪਵਿੱਤਰ ਪਰਬਤ ਵੱਲ ਸਿਜਦਾ ਕਰੋ ਅਤੇ ਉਸ ਦੀ ਉਪਾਸਨਾ ਕਰੋ। ਪਰਮੇਸ਼ੁਰ ਸੱਚਮੁੱਚ ਪਵਿੱਤਰ।

## ਜ਼ਬੂਰ 100

*ਸ਼ੁਕਰਾਨੇ ਦਾ ਗੀਤ।*

[1]ਹੇ ਧਰਤੀ ਯਹੋਵਾਹ ਦੇ ਗੀਤ ਗਾ।

[2]ਯਹੋਵਾਹ ਦੀ ਸੇਵਾ ਕਰਦਿਆਂ ਖੁਸ਼ ਹੋ। ਪ੍ਰਸੰਨ ਗੀਤਾਂ ਦੇ ਨਾਲ ਯਹੋਵਾਹ ਦੇ ਸਨਮੁੱਖ ਆ।

[3]ਜਾਣ ਲਵੋ ਕਿ ਯਹੋਵਾਹ ਪਰਮੇਸ਼ੁਰ ਹੈ। ਉਸ ਨੇ ਅਸਾਂ ਨੂੰ ਸਾਜਿਆ। ਅਸੀਂ ਉਸ ਦੇ ਲੋਕ ਹਾਂ, ਅਸੀਂ ਉਸ ਦੀਆਂ ਭੇਡਾਂ ਹਾਂ।

[4]ਉਸ ਦੇ ਸ਼ਹਿਰ ਵਿੱਚ ਸ਼ੁਕਰਾਨ ਦੇ ਗੀਤ ਲੈਕੇ ਆਵੋ। ਉਸ ਦੇ ਮੰਦਰ ਵੱਲ ਉਸਤਤਿ ਦੇ ਗੀਤ ਲੈਕੇ ਆਵੋ। ਉਸ ਦੀ ਉਸਤਤਿ ਕਰੋ ਅਤੇ ਉਸਦੇ ਨਾਮ ਨੂੰ ਅਸੀਸ ਚੇਵੋ।

[5]ਯਹੋਵਾਹ ਸ਼ੁਭ ਹੈ। ਉਸ ਦਾ ਪਿਆਰ ਸਦੀਵੀ ਹੈ। ਅਸੀਂ ਉਸ ਉੱਤੇ ਸਦਾ ਸਦਾ ਲਈ ਉਸ ਤੇ ਵਿਸ਼ਵਾਸ ਕਰ ਸਕਦੇ ਹਾਂ।

## ਜ਼ਬੂਰ 101

*ਦਾਊਦ ਦਾ ਇੱਕ ਗੀਤ।*

[1]ਮੈਂ ਪਿਆਰ ਅਤੇ ਨਿਰਪੱਖਤਾ ਦੇ ਗੀਤ ਗਾਵਾਂਗਾ। ਯਹੋਵਾਹ, ਮੈਂ ਤੁਹਾਨੂੰ ਗੀਤ ਸੁਣਾਵਾਂਗਾ।

[2]ਮੈਂ ਹੁਸ਼ਿਆਰੀ ਨਾਲ ਸਾਫ਼ ਸੁਥਰਾ ਜੀਵਨ ਜੀਵਾਂਗਾ। ਮੈਂ ਆਪਣੇ ਘਰ ਵਿੱਚ ਪਵਿੱਤਰ ਜੀਵਨ ਜੀਵਾਂਗਾ। ਯਹੋਵਾਹ, ਤੁਸੀਂ ਮੇਰੇ ਕੋਲ ਕਦੋਂ ਆਵੋਂਗੇ?

[3]ਮੈਂ ਆਪਣੇ ਸਾਮ੍ਹਣੇ ਕੋਈ ਵੀ ਮੂਰਤੀ ਨਹੀਂ ਰੱਖਾਂਗਾ। ਮੈਂ ਤੁਹਾਡੇ ਵਿਰੋਧੀ ਲੋਕਾਂ ਨੂੰ ਨਫ਼ਰਤ ਕਰਦਾ ਹਾਂ। ਮੈਂ ਇਹ ਨਹੀਂ ਕਰਾਂਗਾ।

[4]ਮੈਂ ਇਮਾਨਦਾਰ ਬਣਾਂਗਾ। ਮੈਂ ਕੋਈ ਮੰਦੇ ਕੰਮ ਨਹੀਂ ਕਰਾਂਗਾ।

[5]ਜੇ ਕੋਈ ਪਿੱਠ ਪਿੱਛੇ ਆਪਣੇ ਗੁਆਂਢੀ ਬਾਰੇ ਮੰਦਾ ਬੋਲਦਾ ਹੈ। ਮੈਂ ਉਸ ਆਦਮੀ ਨੂੰ ਇਜ਼ਾਜ਼ਤ ਨਹੀਂ ਦਿਆਂਗਾ। ਮੈਂ ਘਮੰਡੀਆਂ ਨੂੰ ਕਬੂਲ ਨਹੀਂ ਕਰ ਸਕਦਾ ਜਿਹੜੇ ਸੋਚਦੇ ਹਨ ਕਿ ਉਹ ਦੂਸਰਿਆਂ ਨਾਲੋਂ ਬਿਹਤਰ ਹਨ।

[6]ਮੈਂ ਦੇਸ਼ ਭਰ ਵਿੱਚ ਉਨ੍ਹਾਂ ਲੋਕਾਂ ਦੀ ਭਾਲ ਕਰਾਂਗਾ ਜਿਨ੍ਹਾਂ ਉੱਤੇ ਭਰੋਸਾ ਕੀਤਾ ਜਾ ਸਕਦਾ ਹੈ, ਅਤੇ ਮੈਂ ਸਿਰਫ਼ ਉਨ੍ਹਾਂ ਲੋਕਾਂ ਤੋਂ ਹੀ ਆਪਣੀ ਸੇਵਾ ਕਰਾਵਾਂਗਾ। ਸਿਰਫ਼ ਉਹੀ ਲੋਕ ਜਿਹੜੇ ਪਵਿੱਤਰ ਜੀਵਨ ਜੀਉਂਦੇ ਨੇ ਮੇਰੇ ਸੇਵਕ ਹੋ ਸਕਦੇ ਨੇ।

[7]ਮੈਂ ਝੂਠਿਆਂ ਨੂੰ ਆਪਣੇ ਘਰ ਅੰਦਰ ਨਹੀਂ ਰਹਿਣ ਦਿਆਂਗਾ। ਮੈਂ ਝੂਠਿਆਂ ਨੂੰ ਆਪਣੇ ਨੇੜੇ ਨਹੀਂ ਰਹਿਣ ਦਿਆਂਗਾ।

[8]ਮੈਂ ਇਸ ਦੇਸ਼ ਵਿੱਚ ਰਹਿਣ ਵਾਲੇ ਮੰਦੇ ਲੋਕਾਂ ਦਾ ਹਮੇਸ਼ਾ ਨਾਸ਼ ਕਰਾਂਗਾ। ਮੈਂ ਮੰਦੇ ਲੋਕਾਂ ਨੂੰ ਪਰਮੇਸ਼ੁਰ ਦਾ ਸ਼ਹਿਰ ਛੱਡਣ ਤੇ ਮਜਬੂਰ ਕਰ ਦਿਆਂਗਾ।

## ਜ਼ਬੂਰ 102

*ਇੱਕ ਦੁਖੀ ਬੰਦੇ ਦੀ ਉਸ ਵੇਲੇ ਦੀ ਅਰਦਾਸ।*
*ਜਦੋਂ ਉਹ ਆਪਣੇ ਆਪ ਨੂੰ ਨਿਮਾਣਾ ਸਮਝਦਾ ਤੇ ਯਹੋਵਾਹ ਅੱਗੇ ਸ਼ਿਕਾਇਤ ਕਰਨੀ ਚਾਹੁੰਦਾ ਹੈ।*

[1]ਯਹੋਵਾਹ, ਮੇਰੀ ਅਰਦਾਸ ਸੁਣੋ। ਸਹਾਇਤਾ ਲਈ ਮੇਰੀ ਅਰਦਾਸ ਸੁਣੋ।

[2]ਯਹੋਵਾਹ, ਮੇਰੇ ਕੋਲੋਂ ਮੁੱਖ ਨਾ ਮੋੜੋ ਜਦੋਂ ਕਿ ਮੈਂ ਮੁਸੀਬਤਾਂ ਵਿੱਚ ਘਿਰਿਆ ਹੋਇਆ ਹਾਂ। ਜਦੋਂ ਵੀ ਮੈਂ ਸਹਾਇਤਾ ਲਈ ਪੁਕਾਰ ਕਰਾਂ ਸੁਣੋ ਤੇ ਛੇਤੀ ਹੀ ਇਸਦਾ ਉੱਤਰ ਦਿਉ।

[3]ਮੇਰੀ ਜ਼ਿੰਦਗੀ ਧੂੰਏ ਦੇ ਵਾਂਙ ਬੀਤ ਰਹੀ ਹੈ। ਮੇਰੀ ਜ਼ਿੰਦਗੀ ਅੱਗ ਵਾਂਙ ਹੌਲੀ ਹੌਲੀ ਮੱਚ ਰਹੀ ਹੈ।

[4]ਮੇਰੀ ਸ਼ਕਤੀ ਜਾਂਦੀ ਰਹੀ ਹੈ। ਮੈਂ ਸੁਕੇ ਮਰ ਰਹੇ ਘਾਹ ਵਰਗਾ ਹਾਂ। ਮੈਂ ਆਪਣਾ ਭੋਜਨ ਕਰਨਾ ਵੀ ਭੁੱਲ ਜਾਂਦਾ ਹਾਂ।

[5]ਮੇਰੀ ਉਦਾਸੀ ਦੇ ਕਾਰਣ ਮੇਰਾ ਭਾਰ ਘਟ ਰਿਹਾ ਹੈ।

[6]ਮੈਂ ਉਜਾੜ ਵਿੱਚ ਰਹਿਣ ਵਾਲੇ ਉੱਲੂ ਵਾਂਙੂ ਇਕੱਲਾ ਹਾਂ। ਮੈਂ ਉਸ ਉੱਲੂ ਵਾਂਙ ਇਕੱਲਾ ਹਾਂ ਜੋ ਖੰਡਰਾਂ ਵਿੱਚ ਰਹਿੰਦਾ ਹਾਂ।

[7]ਮੈਨੂੰ ਨੀਂਦ ਨਹੀਂ ਆਉਂਦੀ। ਮੈਂ ਛੱਤ ਉੱਤੇ ਬੈਠੇ ਪੰਛੀ ਵਾਂਙ ਹਾਂ।

[8]ਮੇਰੇ ਦੁਸ਼ਮਣ ਹਮੇਸ਼ਾ ਮੇਰਾ ਨਿਰਾਦਰ ਕਰਦੇ ਹਨ। ਉਹ ਮੇਰਾ ਮਜ਼ਾਕ ਉਡਾਉਂਦੇ ਨੇ ਤੇ ਮੈਨੂੰ ਸਰਾਪ ਦਿੰਦੇ ਨੇ।

[9]ਮੇਰੀ ਮਹਾਂ ਉਦਾਸੀ ਹੀ ਸਿਰਫ਼ ਮੇਰਾ ਭੋਜਨ ਹੈ। ਮੇਰੇ ਹੰਝੂ ਮੇਰੇ ਪਿਆਲੇ ਵਿੱਚ ਡਿੱਗਦੇ ਹਨ।

[10]ਕਿਉਂ? ਕਿਉਂ ਕਿ ਯਹੋਵਾਹ ਤੁਸੀਂ ਮੇਰੇ ਨਾਲ ਨਾਰਾਜ਼ ਹੋ। ਤੁਸਾਂ ਮੈਨੂੰ ਉਤਾਹਾਂ ਚੁੱਕਿਆ ਅਤੇ ਫ਼ੇਰ ਤੁਸਾਂ ਮੈਨੂੰ ਦੂਰ ਸੁੱਟ ਦਿੱਤਾ।

[11]ਮੇਰੀ ਜ਼ਿੰਦਗੀ ਆਥਣ ਦੇ ਲੰਮਿਆਂ ਪਰਛਾਵਿਆਂ ਵਾਂਙ ਮੁੱਕਣ ਹੀ ਵਾਲੀ ਹੈ। ਮੈਂ ਸੁੱਕੇ ਤੇ ਮਰ ਰਹੇ ਘਾ ਵਾਂਙੂ ਹਾਂ।

[12]ਪਰ ਯਹੋਵਾਹ, ਤੁਸੀਂ ਸਦਾ ਲਈ ਰਹੋਂਗੇ। ਤੁਹਾਡਾ ਨਾਮ ਸਦਾ ਸਦਾ ਲਈ ਰਹੇਗਾ।

[13]ਤੁਸੀਂ ਉੱਠੋਂਗੇ ਤੇ ਸੀਯੋਨ ਨੂੰ ਆਰਾਮ ਦਿਉਂਗੇ। ਵਕਤ ਆ ਰਿਹਾ ਹੈ ਜਦੋਂ ਤੁਸੀਂ ਸੀਯੋਨ ਉੱਤੇ ਮਿਹਰਬਾਨ ਹੋਵੋਂਗੇ।

[14]ਤੁਹਾਡੇ ਸੇਵਕ ਉਸ ਸੀਯੋਨ ਪੱਥਰ ਨੂੰ ਪਿਆਰ ਕਰਦੇ ਹਨ। ਉਹ ਉਸ ਸ਼ਹਿਰ ਦੀ ਮਿੱਟੀ ਨੂੰ ਵੀ ਪਿਆਰ ਕਰਦੇ ਹਨ।

[15]ਲੋਕ ਯਹੋਵਾਹ ਦੇ ਨਾਮ ਦੀ ਉਪਾਸਨਾ ਕਰਨਗੇ। ਹੇ ਪਰਮੇਸ਼ੁਰ, ਧਰਤੀ ਦੇ ਸਾਰੇ ਰਾਜੇ ਤੁਹਾਨੂੰ ਸਤਿਕਾਰਨਗੇ।

[16]ਯਹੋਵਾਹ ਫ਼ੇਰ ਸੀਯੋਨ ਦੀ ਉਸਾਰੀ ਕਰੇਗਾ। ਲੋਕ ਉਸ ਦੀ ਮਹਿਮਾ ਨੂੰ ਫ਼ੇਰ ਵੇਖਣਗੇ।

[17]ਪਰਮੇਸ਼ੁਰ ਉਨ੍ਹਾਂ ਲੋਕਾਂ ਦੀਆਂ ਅਰਦਾਸਾਂ ਸੁਣੇਗਾ ਜਿਨ੍ਹਾਂ ਨੂੰ ਉਸ ਨੇ ਜਿਉਂਦਿਆਂ ਛੱਡ ਦਿੱਤਾ।

[18]ਇਨ੍ਹਾਂ ਗੱਲਾਂ ਨੂੰ ਆਉਣ ਵਾਲੀ ਪੀੜ੍ਹੀ ਲਈ ਲਿਖੋ। ਅਤੇ ਭਵਿੱਖ ਵਿੱਚ ਉਹ ਲੋਕ ਯਹੋਵਾਹ ਦੀ ਉਸਤਤਿ ਕਰਨਗੇ।

19ਯਹੋਵਾਹ ਸੁਰਗ ਵਿੱਚੋਂ ਹੇਠਾਂ ਧਰਤੀ ਉੱਤੇ ਵੇਖੇਗਾ।
20ਅਤੇ ਉਹ ਬੰਦੀਵਾਨਾਂ ਦੀਆਂ ਅਰਦਾਸਾਂ ਸੁਣੇਗਾ। ਉਹ
ਉਨ੍ਹਾਂ ਲੋਕਾਂ ਨੂੰ ਮੁਕਤ ਕਰ ਦੇਵੇਗਾ ਜਿਨ੍ਹਾਂ ਨੂੰ ਮੌਤ ਦੀ ਸਜ਼ਾ
ਮਿਲੀ ਸੀ।
21ਫ਼ੇਰ ਸੀਯੋਨ ਦੇ ਲੋਕ ਯਹੋਵਾਹ ਬਾਰੇ ਦੱਸਣਗੇ। ਉਹ
ਯਰੂਸ਼ਲਮ ਵਿੱਚ ਉਸ ਦੇ ਨਾਮ ਦੀ ਉਸਤਤਿ ਕਰਨਗੇ।
22ਕੌਮਾਂ ਆਪਸ ਵਿੱਚ ਇਕੱਠੀਆਂ ਹੋਣਗੀਆਂ ਬਾਦਸ਼ਾਹੀਆਂ
ਯਹੋਵਾਹ ਦੀ ਸੇਵਾ ਕਰਨ ਲਈ ਆਉਣਗੀਆਂ।
23ਮੇਰੀ ਤਾਕਤ ਹੀਣ ਹੋ ਗਈ ਹੈ। ਮੇਰੀ ਜ਼ਿੰਦਗੀ ਛੋਟੀ ਬਣਾ
ਦਿੱਤੀ ਗਈ ਹੈ।
24ਇਸ ਲਈ ਮੈਂ ਆਖਿਆ, "ਮੈਨੂੰ ਉਦੋਂ ਤੱਕ ਨਾ ਮਰਨ ਦਿਉ
ਜਦੋਂ ਤੱਕ ਮੈਂ ਜਵਾਨ ਹਾਂ। ਹੇ ਪਰਮੇਸ਼ੁਰ ਤੁਸੀਂ ਸਦਾ ਸਦਾ ਲਈ
ਰਹੋਂਗੇ!
25ਤੁਸੀਂ ਬਹੁਤ ਪਹਿਲਾਂ ਦੁਨੀਆਂ ਸਾਜੀ ਸੀ। ਤੁਸੀਂ ਆਪਣੇ
ਹੱਥੀਂ ਆਕਾਸ਼ ਬਣਾਇਆ ਸੀ।
26ਦੁਨੀਆਂ ਤੇ ਆਕਾਸ਼ ਖਤਮ ਹੋ ਜਾਵਣਗੇ ਪਰ ਤੁਸੀਂ ਸਦਾ
ਲਈ ਰਹੋਗੇ। ਉਹ ਪੁਰਾਣੇ ਕੱਪੜਿਆਂ ਵਾਂਙ ਹੰਡ ਜਾਵਣਗੇ।
ਅਤੇ

ਤੁਸੀਂ ਉਨ੍ਹਾਂ ਨੂੰ ਕੱਪੜਿਆਂ ਵਾਂਙ ਹੀ ਬਦਲ ਦਿਉਂਗੇ। ਉਹ
ਸਾਰੇ ਹੀ ਬਦਲੇ ਜਾਣਗੇ।
27ਪਰ ਤੁਸੀਂ ਪਰਮੇਸ਼ੁਰ, ਕਦੇ ਨਹੀਂ ਬਦਲੋਗੇ। ਤੁਸੀਂ ਸਦਾ
ਲਈ ਰਹੋਂਗੇ।
28ਅੱਜ ਅਸੀਂ ਤੁਹਾਡੇ ਸੇਵਕ ਹਾਂ। ਸਾਡੇ ਬੱਚੇ ਇੱਥੇ ਰਹਿਣਗੇ।
ਅਤੇ ਉਨ੍ਹਾਂ ਦੀ ਉਲਾਦ ਵੀ ਤੁਹਾਡੀ ਉਪਾਸਨਾ ਕਰਨ ਲਈ
ਇੱਥੇ ਹੀ ਹੋਵੇਗੀ।"

## ਜ਼ਬੂਰ 103

*ਦਾਊਦ ਦਾ ਇੱਕ ਗੀਤ।*

1ਹੇ ਮੇਰੀ ਰੂਹ, ਯਹੋਵਾਹ ਦੀ ਉਸਤਤਿ ਕਰ। ਮੇਰੇ ਜਿਸਮ ਦੇ
ਸਾਰੇ ਅੰਗੋ, ਉਸ ਦੇ ਪਵਿੱਤਰ ਨਾਮ ਦੀ ਉਸਤਤਿ ਕਰੋ।
2ਹੇ ਮੇਰੀ ਆਤਮਾ ਯਹੋਵਾਹ ਦੀ ਉਸਤਤਿ ਕਰ! ਅਤੇ ਇਹ ਵੀ
ਨਾ ਭੁੱਲੀਂ ਕਿ ਉਹ ਸੱਚਮੁੱਚ ਮਿਹਰਬਾਨ ਹੈ।
3ਯਹੋਵਾਹ ਉਨ੍ਹਾਂ ਉੱਤੇ ਜਿਹੜੇ ਉਸ ਦੀ ਉਪਾਸਨਾ ਕਰਦੇ
ਹਨ ਉਸੇ ਤਰ੍ਹਾਂ ਦਯਾਵਾਨ ਹੈ ਜਿਵੇਂ ਇੱਕ ਪਿਤਾ ਆਪਣੇ ਬੱਚਿਆਂ
ਉੱਤੇ ਦਯਾਵਾਨ ਹੁੰਦਾ ਹੈ।
4ਪਰਮੇਸ਼ੁਰ ਸਾਡੀ ਜਿੰਦ ਨੂੰ ਕਬਰ ਪਾਸੋਂ ਬਚਾਉਂਦਾ ਹੈ। ਅਤੇ
ਉਹ ਸਾਨੂੰ ਆਪਣਾ ਪਿਆਰ ਤੇ ਹਮਦਰਦੀ ਦਿੰਦਾ ਹੈ।
5ਪਰਮੇਸ਼ੁਰ ਬਹੁਤ ਸਾਰੀਆਂ ਸ਼ੁਭ ਚੀਜ਼ਾਂ ਦਿੰਦੀਆਂ ਹਨ। ਉਹ
ਸਾਨੂੰ ਇੱਕ ਵਾਰ ਫ਼ੇਰ ਬਾਜ ਜਵਾਨ ਵਾਂਗੂ ਬਣਾ ਦਿੰਦਾ ਹੈ।
6ਯਹੋਵਾਹ, ਬੇਲਾਗ ਹੈ। ਪਰਮੇਸ਼ੁਰ ਉਨ੍ਹਾਂ ਲੋਕਾਂ ਨੂੰ ਨਿਆਂ ਦਿੰਦਾ
ਹੈ ਜਿਨ੍ਹਾਂ ਨੂੰ ਹੋਰ ਲੋਕਾਂ ਨੇ ਦੁੱਖ ਦਿੱਤੇ ਹਨ।
7ਪਰਮੇਸ਼ੁਰ ਨੇ ਮੂਸਾ ਨੂੰ ਆਪਣੇ ਨੇਮ ਸਿਖਾਏ। ਪਰਮੇਸ਼ੁਰ ਨੇ
ਇਸਰਾਏਲ ਨੂੰ ਦਿਖਾ ਦਿੱਤਾ ਕਿ ਉਹ ਕਿੰਨੀਆਂ ਸ਼ਕਤੀਸ਼ਾਲੀ
ਗੱਲਾਂ ਕਰ ਸਕਦਾ ਹੈ।
8ਯਹੋਵਾਹ ਦਇਆਵਾਨ ਤੇ ਰਹਿਮ ਕਰਨ ਵਾਲਾ ਹੈ। ਉਹ
ਧੀਰਜੀ ਤੇ ਪਿਆਰ ਨਾਲ ਭਰਪੂਰ ਹੈ।
9ਯਹੋਵਾਹ ਸਦਾ ਨੁਕਤਾਚੀਨੀ ਨਹੀਂ ਕਰਦਾ ਪਰਮੇਸ਼ੁਰ ਸਦਾ
ਸਾਡੇ ਉੱਤੇ ਸਦਾ ਕ੍ਰੋਧਵਾਨ ਨਹੀਂ ਰਹਿੰਦਾ।
10ਅਸੀਂ ਪਰਮੇਸ਼ੁਰ ਦੇ ਵਿਰੁੱਧ ਗੁਨਾਹ ਕੀਤੇ ਪਰ ਉਸ ਨੇ
ਸਾਨੂੰ ਦੰਡ ਨਹੀਂ ਦਿੱਤਾ ਜਿਸਦੇ ਅਸੀਂ ਅਧਿਕਾਰੀ ਸਾਂ।
11ਪਰਮੇਸ਼ੁਰ ਦਾ ਆਪਣੇ ਚੇਲਿਆ ਲਈ ਪਿਆਰ ਸਾਡੇ ਨਾਲੋਂ
ਇੰਨਾ ਉੱਚਾ ਹੈ ਜਿੰਨਾਂ ਧਰਤ ਕੋਲੋਂ ਆਕਾਸ਼ ਉੱਚਾ ਹੈ।
12ਅਤੇ ਪਰਮੇਸ਼ੁਰ ਨੇ ਸਾਡੇ ਗੁਨਾਹ ਇੰਨੇ ਦੂਰ ਸੁੱਟ ਦਿੱਤੇ ਹਨ
ਜਿੰਨਾਂ ਪੱਛਮ ਪੂਰਬ ਤੋਂ ਦੂਰ ਹੈ।
13ਯਹੋਵਾਹ ਉਨ੍ਹਾਂ ਉੱਤੇ ਜਿਹੜੇ ਉਸਦੀ ਉਪਾਸਨਾ ਕਰਦੇ
ਹਨ ਉਸੇ ਤਰ੍ਹਾਂ ਦਯਾਲੂ ਹੈ ਜਿਵੇਂ ਇੱਕ ਪਿਤਾ ਆਪਣੇ ਬੱਚਿਆਂ
ਉੱਤੇ ਦਯਾਲੂ ਹੁੰਦਾ ਹੈ।
14ਪਰਮੇਸ਼ੁਰ ਸਾਡੇ ਬਾਰੇ ਸਭ ਕੁਝ ਜਾਣਦਾ ਹੈ। ਪਰਮੇਸ਼ੁਰ
ਜਾਣਦਾ ਹੈ ਕਿ ਅਸੀਂ ਖਾਕ ਤੋਂ ਸਾਜੇ ਗਏ ਸਾਂ।
15ਪਰਮੇਸ਼ੁਰ ਜਾਣਦਾ ਹੈ ਕਿ ਸਾਡੀਆਂ ਜ਼ਿੰਦਗੀਆਂ ਛੋਟੀਆਂ
ਹਨ। ਉਹ ਜਾਣਦਾ ਹੈ ਕਿ ਸਾਡੀਆਂ ਉਮਰਾਂ ਘਾਹ ਵਰਗੀਆਂ
ਹਨ।
16ਪਰਮੇਸ਼ੁਰ ਜਾਣਦਾ ਹੈ ਕਿ ਅਸੀਂ ਇੱਕ ਨਿੱਕੇ ਜੰਗਲੀ
ਫ਼ੁੱਲ ਵਰਗੇ ਹਾਂ, ਉਹ ਫ਼ੁੱਲ ਬਹੁਤ ਛੇਤੀ ਉੱਗਦਾ ਹੈ। ਫ਼ੇਰ
ਗਰਮ ਹਵਾ ਵਗਦੀ ਹੈ ਤੇ ਉਹ ਫ਼ੁੱਲ ਮਰ ਜਾਂਦਾ ਹੈ। ਛੇਤੀ
ਹੀ, ਤੁਸੀਂ ਇਹ ਵੀ ਨਹੀਂ ਦੱਸ ਸਕੋਂਗੇ ਕਿ ਫ਼ੁੱਲ ਕਿੱਥੇ ਉੱਗਿਆ
ਸੀ।
17ਪਰ ਯਹੋਵਾਹ ਨੇ ਸਦਾ ਆਪਣੇ ਅਨੁਯਾਈਆਂ ਨੂੰ
ਪਿਆਰ ਕੀਤਾ ਹੈ। ਅਤੇ ਉਹ ਸਦਾ ਸਦਾ ਲਈ ਆਪਣੇ
ਅਨੁਯਾਈਆਂ ਨੂੰ ਪਿਆਰ ਕਰਦਾ ਰਹੇਗਾ। ਪਰਮੇਸ਼ੁਰ ਉਨ੍ਹਾਂ
ਦੇ ਬੱਚਿਆਂ ਦਾ ਅਤੇ ਉਨ੍ਹਾਂ ਦੇ ਬੱਚਿਆਂ ਦੇ ਬੱਚਿਆਂ ਦਾ ਭਲਾ
ਕਰੇਗਾ।
18ਪਰਮੇਸ਼ੁਰ ਉਨ੍ਹਾਂ ਲੋਕਾਂ ਦਾ ਭਲਾ ਕਰਦਾ ਹੈ ਜਿਹੜੇ ਉਸ ਦੇ
ਕਰਾਰ ਉੱਤੇ ਚਲਦੇ ਹਨ। ਪਰਮੇਸ਼ੁਰ ਉਨ੍ਹਾਂ ਲੋਕਾਂ ਦਾ ਭਲਾ
ਕਰਦਾ ਹੈ ਜਿਹੜੇ ਉਸ ਦੇ ਹੁਕਮ ਮੰਨਦੇ ਹਨ।
19ਪਰਮੇਸ਼ੁਰ ਦਾ ਤਖਤ ਸੁਰਗਾਂ ਵਿੱਚ ਹੈ। ਅਤੇ ਉਹ ਹਰ ਸ਼ੈਅ
ਉੱਤੇ ਰਾਜ ਕਰਦਾ ਹੈ।
20ਹੇ ਦੂਤੋ, ਯਹੋਵਾਹ ਦੀ ਉਸਤਤਿ ਕਰੋ। ਹੇ ਦੂਤੋ, ਤੁਸੀਂ
ਸ਼ਕਤੀਸ਼ਾਲੀ ਸਿਪਾਹੀ ਹੋ ਜਿਹੜੇ ਪਰਮੇਸ਼ੁਰ ਦੇ ਹੁਕਮ ਮੰਨਦੇ ਨੇ।
ਤੁਸੀਂ ਪਰਮੇਸ਼ੁਰ ਨੂੰ ਸੁਣਦੇ ਹੋਂ ਅਤੇ ਉਸ ਦੇ ਉਪਦੇਸ਼ਾਂ ਦੀ ਪਾਲਣਾ
ਕਰਦੇ ਹੋਂ।
21ਯਹੋਵਾਹ ਦੀਓ ਸਮੂਹ ਸੈਨਾਓ ਉਸ ਦੀ ਉਸਤਤਿ ਕਰੋ।
ਤੁਸੀਂ ਉਸ ਦੇ ਸੇਵਕ ਹੋ, ਤੁਸੀਂ ਉਹੀ ਕਰਦੇ ਹੋ ਜੋ ਪਰਮੇਸ਼ੁਰ
ਚਾਹੁੰਦਾ ਹੈ।
22ਯਹੋਵਾਹ ਨੇ ਹਰ ਥਾਂ ਹਰ ਸ਼ੈਅ ਬਣਾਈ। ਯਹੋਵਾਹ ਹਰ
ਜਗ੍ਹਾ ਹਰ ਸ਼ੈਅ ਉੱਤੇ ਰਾਜ ਕਰਦਾ ਹੈ। ਅਤੇ ਉਨ੍ਹਾਂ ਚੀਜ਼ਾਂ ਨੂੰ
ਯਹੋਵਾਹ ਦੀ ਉਸਤਤਿ ਕਰਨੀ ਚਾਹੀਦੀ ਹੈ। ਹੇ ਮੇਰੀ ਆਤਮਾ
ਯਹੋਵਾਹ ਦੀ ਉਸਤਤਿ ਕਰ।

## ਜ਼ਬੂਰ 104

1ਹੇ ਮੇਰੀ ਆਤਮਾ ਯਹੋਵਾਹ ਦੀ ਉਸਤਤਿ ਕਰ। ਮੇਰੇ ਯਹੋਵਾਹ ਪਰਮੇਸ਼ੁਰ ਤੁਸੀਂ ਬਹੁਤ ਮਹਾਨ ਹੋ। ਤੁਸੀਂ ਮਹਿਮਾ ਅਤੇ ਮਾਨ ਨਾਲ ਕੱਜੇ ਹੋਏ ਹੋ।

2ਤੁਸੀਂ ਨੂਰ ਨੂੰ ਪਹਿਨਦੇ ਹੋ ਜਿਵੇਂ ਕੋਈ ਚੋਲਾ ਪਹਿਨਦਾ ਹੈ। ਤੁਸੀਂ ਆਕਾਸ਼ਾਂ ਨੂੰ ਪਰਦੇ ਵਾਂਙ ਖਲਾਰ ਦਿੱਤਾ ਹੈ।

3ਹੇ ਪਰਮੇਸ਼ੁਰ ਤੁਸੀਂ ਆਪਣਾ ਘਰ ਉਨ੍ਹਾਂ ਤੋਂ ਉੱਪਰ ਬਣਾਇਆ। ਤੁਸੀਂ ਮੋਟੇ ਬਲਦਾਂ ਦੀ ਰੱਥ ਵਾਂਙ ਵਰਤੋਂ ਕਰਦੇ ਹੋਂ ਅਤੇ ਆਕਾਸ਼ ਦੇ ਆਰ ਪਾਰ ਹਵਾ ਦੇ ਖੰਬਾਂ ਉੱਤੇ ਸਵਾਰੀ ਕਰਦੇ ਹੋਂ।

4ਹੇ ਪਰਮੇਸ਼ੁਰ, ਤੁਸੀਂ ਆਪਣੇ ਦੂਤਾਂ ਨੂੰ ਹਵਾ ਦੇ ਵਾਂਙੂ ਅਤੇ ਸੇਵਕਾਂ ਨੂੰ ਅੱਗ ਵਾਂਙ ਬਣਾਇਆ ਹੈ।

5ਹੇ ਪਰਮੇਸ਼ੁਰ, ਤੁਸਾਂ ਧਰਤ ਨੂੰ ਇਸ ਦੀਆਂ ਬੁਨਿਆਦਾਂ ਉੱਤੇ ਉਸਾਰਿਆ। ਤਾਂ ਜੋ ਇਹ ਕਦੇ ਵੀ ਤਬਾਹ ਨਾ ਹੋਵੇ।

6ਤੁਸੀਂ ਇਸਨੂੰ ਕੰਬਲ ਵਾਂਙ ਪਾਣੀ ਨਾਲ ਢਕ ਦਿੱਤਾ ਹੈ। ਪਾਣੀ ਨੇ ਪਰਬਤਾਂ ਨੂੰ ਢਕ ਲਿਆ ਸੀ।

7ਪਰ ਤੁਸੀਂ ਹੁਕਮ ਦਿੱਤਾ ਤੇ ਪਾਣੀ ਦੂਰ ਦੂਰ ਭੱਜਿਆ। ਹੇ ਪਰਮੇਸ਼ੁਰ, ਤੁਸੀਂ ਗੁੱਸੇ ਨਾਲ ਪਾਣੀ ਉੱਤੇ ਗੱਜੇ ਤੇ ਪਾਣੀ ਤੁਹਾਥੋਂ ਦੂਰ ਭੱਜ ਉੱਠਿਆ।

8ਪਾਣੀ ਪਰਬਤਾਂ ਤੋਂ ਹੇਠਾਂ ਵਾਦੀਆਂ ਵੱਲ ਵਗਿਆ ਤੇ ਫ਼ੇਰ ਉਨ੍ਹਾਂ ਵੱਲ ਜਿਹੜੀਆਂ ਤੁਸੀਂ ਇਸਲਈ ਬਣਾਈਆਂ ਸਨ।

9ਕਿਉਂ ਜੁ ਤੁਸੀਂ ਸਮੁੰਦਰਾਂ ਲਈ ਹੱਦ ਨਿਸ਼ਚਿਤ ਕਰ ਦਿੱਤੀ ਹੈ, ਪਾਣੀ ਧਰਤ ਨੂੰ ਕੱਜਣ ਲਈ ਫ਼ੇਰ ਕਦੇ ਵੀ ਨਹੀਂ ਚੜ੍ਹੇਗਾ।

10ਹੇ ਪਰਮੇਸ਼ੁਰ, ਤੁਸੀਂ ਪਾਣੀ ਨੂੰ ਚਸ਼ਮਿਆਂ ਤੋਂ ਨਦੀਆਂ ਵੱਲ ਵਗਣ ਲਾ ਦਿੰਦੇ ਹੋ। ਇਹ ਪਾਣੀ ਨਦੀਆਂ ਵਿੱਚੋਂ ਵਗਦਾ ਹੈ।

11ਨਦੀਆਂ ਸਮੂਹ ਜੰਗਲੀ ਜਾਨਵਰਾਂ ਨੂੰ ਪਾਣੀ ਦਿੰਦੀਆਂ ਹਨ। ਆਵਾਰਾ ਖੋਤੇ ਵੀ ਇੱਥੇ ਪਾਣੀ ਪੀਣ ਲਈ ਆਉਂਦੇ ਨੇ।

12ਜੰਗਲੀ ਪੰਛੀ ਵੀ ਇੱਥੇ ਤਲਾਵਾਂ ਉੱਤੇ ਰਹਿਣ ਲਈ ਆਉਂਦੇ ਨੇ। ਉਹ ਨੇੜਲੇ ਰੁੱਖਾਂ ਦੀਆਂ ਟਹਿਣੀਆਂ ਵਿੱਚ ਗਾਉਂਦੇ ਨੇ।

13ਪਰਮੇਸ਼ੁਰ ਹੇਠਾਂ ਪਹਾੜਾਂ ਉੱਪਰ ਵਰਖਾ ਭੇਜਦਾ ਹੈ। ਸਾਰੀਆਂ ਚੀਜ਼ਾਂ ਜੋ ਪਰਮੇਸ਼ੁਰ ਨੇ ਬਣਾਈਆਂ ਧਰਤ ਨੂੰ ਆਪਣੀ ਲੋੜੀਦੀ ਹਰ ਸ਼ੈਅ ਪ੍ਰਦਾਨ ਕਰਦੀਆਂ ਹਨ।

14ਪਰਮੇਸ਼ੁਰ ਪਸ਼ੂਆਂ ਨੂੰ ਭੋਜਨ ਦੇਣ ਲਈ ਘਾਹ ਉਗਾਉਂਦਾ ਹੈ। ਉਹ ਸਾਨੂੰ ਪੌਦੇ ਦਿੰਦਾ ਹੈ ਜਿਨ੍ਹਾਂ ਨੂੰ ਅਸੀਂ ਉਗਾਉਂਦੇ ਹਾਂ। ਉਹ ਪੋਦੇ ਸਾਨੂੰ ਧਰਤ ਵਿੱਚੋਂ ਭੋਜਨ ਦਿੰਦੇ ਹਨ।

15ਪਰਮੇਸ਼ੁਰ ਸਾਨੂੰ ਦਾਖਰਸ ਦਿੰਦਾ ਹੈ ਜਿਹੜੀ ਸਾਨੂੰ ਪ੍ਰਸੰਨ ਕਰਦੀ ਹੈ। ਤੇਲ ਜਿਹੜਾ ਸਾਡੀ ਚਮੜੀ ਨੂੰ ਨਰਮ ਬਣਾਉਂਦਾ ਅਤੇ ਉਹ ਭੋਜਨ ਜਿਹੜਾ ਸਾਨੂੰ ਮਜਬੂਤ ਬਣਾਉਂਦਾ ਹੈ।

16ਲਬਾਨੋਨ ਦੇ ਦੇਵਦਾਰ ਦੇ ਰੁੱਖ ਪਰਮੇਸ਼ੁਰ ਦੀ ਜ਼ਇਦਾਦ ਹਨ। ਯਹੋਵਾਹ ਨੇ ਉਹ ਰੁੱਖ ਬੀਜੇ ਸਨ ਤੇ ਉਹ ਉਨ੍ਹਾਂ ਦੀ ਲੋੜ ਲਈ ਪਾਣੀ ਦਿੰਦਾ ਹੈ।

17ਪੰਛੀ ਉਨ੍ਹਾਂ ਰੁੱਖਾਂ ਉੱਤੇ ਆਲ੍ਹਣੇ ਬਣਾਉਂਦੇ ਨੇ, ਉਨ੍ਹਾਂ ਰੁੱਖਾਂ ਉੱਤੇ ਵੱਡੇ ਬਗਲੇ ਰਹਿੰਦੇ ਨੇ।

18ਉੱਚੇ ਪਰਬਤ ਜੰਗਲੀ ਬੱਕਰਿਆਂ ਦੇ ਘਰ ਹਨ। ਵੱਡੀਆਂ ਚੱਟਾਨਾਂ ਵਿੱਚ ਰਹਿਣ ਵਾਲੇ ਜੀਵਾਂ ਲਈ ਚੱਟਾਨਾਂ ਹੀ ਛੁਪਣਗਾਰਾਂ ਹਨ।

19ਹੇ ਪਰਮੇਸ਼ੁਰ, ਤੁਸੀਂ ਸਾਨੂੰ ਇਹ ਸੂਚਿਤ ਕਰਨ ਲਈ ਚੰਨ ਦਿੱਤਾ ਹੈ ਕਿ ਤਿਉਹਾਰ ਕਦੋਂ ਸ਼ੁਰੂ ਹੋਵੇਗਾ। ਤੇ ਸੂਰਜ ਜਾਣੇਗਾ ਕਿ ਕਦੋਂ ਛੁਪਣਾ ਹੈ।

20ਤੁਸੀਂ ਹਨੇਰੇ ਨੂੰ ਰਾਤ ਬਣਾਇਆ ਉਹ ਸਮਾਂ ਜਦੋਂ ਜੰਗਲੀ ਜਾਨਵਰ ਘੁੰਮਣ ਲਈ ਬਾਹਰ ਆਉਂਦੇ ਨੇ।

21ਸ਼ੇਰ ਹਮਲਾ ਕਰਨ ਵੇਲੇ ਦਹਾੜਦੇ ਨੇ ਜਿਵੇਂ ਉਹ ਪਰਮੇਸ਼ੁਰ ਕੋਲੋਂ ਭੋਜਨ ਮੰਗ ਰਹੇ ਹੋਣ ਜਿਹੜਾ ਉਹ ਉਨ੍ਹਾਂ ਨੂੰ ਦਿੰਦਾ ਹੈ।

22ਫ਼ੇਰ ਸੂਰਜ ਚੜ੍ਹਦਾ ਹੈ, ਤੇ ਜਾਨਵਰ ਆਰਾਮ ਕਰਨ ਲਈ ਵਾਪਸ ਆਪਣੇ ਘੋਰਨਿਆਂ ਵਿੱਚ ਜਾਂਦੇ ਹਨ।

23ਫ਼ੇਰ ਲੋਕ ਕੰਮ ਕਰਨ ਲਈ ਬਾਹਰ ਜਾਂਦੇ ਨੇ ਤੇ ਉਹ ਸ਼ਾਮ ਤੱਕ ਕੰਮ ਕਰਦੇ ਨੇ।

24ਯਹੋਵਾਹ, ਤੁਸੀਂ ਅਨੇਕਾਂ ਚਮਤਕਾਰ ਕੀਤੇ ਨੇ। ਧਰਤੀ ਉਨ੍ਹਾਂ ਚੀਜ਼ਾਂ ਨਾਲ ਭਰੀ ਪਈ ਹੈ ਜਿਹੜੀਆਂ ਤੁਸਾਂ ਸਾਜੀਆਂ ਸਨ। ਅਸੀਂ ਹਰ ਚੀਜ਼ ਵਿੱਚ ਜੋ ਵੀ ਤੁਸੀਂ ਕਰਦੇ ਹੋਂ ਤੁਹਾਡੀ ਸਿਆਣਪ ਵੇਖਦੇ ਹਾਂ।

25ਸਮੁੰਦਰ ਵੱਲ ਵੇਖੋ। ਇਹ ਕਿੰਨਾ ਵੱਡਾ ਹੈ! ਤੇ ਇਸ ਵਿੱਚ ਅਨੇਕਾਂ ਜੀਵ ਰਹਿੰਦੇ ਹਨ ਇੱਥੇ ਛੋਟੇ ਤੇ ਵੱਡੇ ਅਣਗਿਣਤ ਜੀਵ ਰਹਿੰਦੇ ਹਨ।

26ਸਮੁੰਦਰ ਉੱਤੇ ਜਹਾਜ ਸਫ਼ਰ ਕਰਦੇ ਨੇ। ਲਿਵਯਾਥਾਨ, ਸਮੁੰਦਰੀ ਜੀਵ ਜਿਹੜਾ ਤੁਸੀਂ ਸਾਜਿਆ, ਸਮੁੰਦਰ ਵਿੱਚ ਖੇਡਦਾ ਹੈ।

27ਹੇ ਪਰਮੇਸ਼ੁਰ, ਇਹ ਸਾਰੀਆਂ ਚੀਜ਼ਾਂ ਤੁਹਾਡੇ ਉੱਤੇ ਨਿਰਭਰ ਕਰਦੀਆਂ ਹਨ। ਤੁਸੀਂ ਇਨ੍ਹਾਂ ਨੂੰ ਸਮੇਂ ਸਿਰ ਭੋਜਨ ਦਿੰਦੇ ਹੋ।

28ਹੇ ਪਰਮੇਸ਼ੁਰ, ਤੁਸੀਂ ਸਮੂਹ ਜੀਵਾਂ ਨੂੰ ਉਨ੍ਹਾਂ ਦੇ ਖਾਣ ਯੋਗ ਭੋਜਨ ਦਿੰਦੇ ਹੋ। ਤੁਸੀਂ ਚੰਗੇ ਭੋਜਨਾਂ ਨਾਲ ਭਰੇ ਹੋਏ ਤੁਹਾਡੇ ਹੱਥ ਖੋਲ੍ਹ ਦਿੰਦੇ ਹੋ ਤੇ ਰੱਜ ਜਾਣ ਤੀਕ ਖਾਣ ਦਿੰਦੇ ਹੋ।

29ਜਦੋਂ ਤੁਸੀਂ ਉਨ੍ਹਾਂ ਕੋਲੋਂ ਆਪਣਾ ਮੂੰਹ ਮੋੜ ਲੈਂਦੇ ਹੋ, ਉਹ ਭੈਭੀਤ ਹੋ ਜਾਂਦੇ ਹਨ। ਜਦੋਂ ਵੀ ਤੁਸੀਂ ਉਨ੍ਹਾਂ ਦੇ ਸਾਹ ਕੱਢ ਲੈਂਦੇ ਹੋ। ਉਹ ਕਮਜ਼ੋਰ ਬਣ ਜਾਂਦੇ ਨੇ। ਤੇ ਉਨ੍ਹਾਂ ਦੇ ਸ਼ਰੀਰ ਫ਼ੇਰ ਤੋਂ ਖਾਕ ਹੋ ਜਾਂਦੇ ਹਨ।

30ਪਰ, ਹੇ ਯਹੋਵਾਹ, ਜਦੋਂ ਤੁਸੀਂ ਆਪਣੀ ਆਤਮਾ ਉਨ੍ਹਾਂ ਵੱਲ ਭੇਜਦੇ ਹੋਂ। ਉਹ ਸਹਿਤਮੰਦ ਬਣ ਜਾਂਦੇ ਨੇ! ਤੇ ਤੁਸੀਂ ਇੱਕ ਵਾਰ ਫ਼ੇਰ ਧਰਤ ਨੂੰ ਨਵਾਂ ਨਕੋਰ ਬਣਾ ਦਿੰਦੇ ਹੋ।

31ਯਹੋਵਾਹ ਦੀ ਮਹਿਮਾ ਸਦਾ ਲਈ ਚਮਕੇ ਯਹੋਵਾਹ ਉਨ੍ਹਾਂ ਚੀਜ਼ਾਂ ਦਾ ਆਨੰਦ ਮਾਣੇ ਜੋ ਉਸ ਨੇ ਸਾਜੀਆਂ ਹਨ।

32ਯਹੋਵਾਹ ਸਿਰਫ਼ ਧਰਤ ਵੱਲ ਵੇਖਦਾ ਹੈ ਤੇ ਇਹ ਕੰਬਣ ਲੱਗ ਜਾਂਦੀ ਹੈ। ਉਹ ਪਹਾੜਾਂ ਨੂੰ ਛੂੰਹਦਾ ਹੈ ਤੇ ਉਨ੍ਹਾਂ ਤੋਂ ਧੂੰਆਂ ਉੱਠਣ ਲੱਗੇਗਾ।

33ਮੈਂ ਉਮਰ ਭਰ ਯਹੋਵਾਹ ਦੇ ਗੀਤ ਗਾਵਾਂਗਾ ਮੈਂ ਯਹੋਵਾਹ ਦੀ ਉਸਤਤਿ ਉਦੋਂ ਤੱਕ ਗਾਵਾਂਗਾ ਜਦੋਂ ਤੱਕ ਮੈਂ ਜਿਉਂਦਾ ਹਾਂ।

34ਮੈਨੂੰ ਆਸ ਹੈ ਕਿ ਇਹ ਸ਼ਬਦ, ਜਿਹੜੇ ਮੈਂ ਆਖੇ ਨੇ ਉਸ ਨੂੰ ਪ੍ਰਸੰਨ ਕਰਨਗੇ! ਮੈਂ ਯਹੋਵਾਹ ਨਾਲ ਖੁਸ਼ ਹਾਂ।
35ਪਾਪੀਆਂ ਨੂੰ ਧਰਤੀ ਤੋਂ ਖ਼ਤਮ ਹੋ ਜਾਣ ਦਿਉ। ਬੁਰੇ ਲੋਕਾਂ ਨੂੰ ਇੱਥੋਂ ਸਦਾ ਲਈ ਦੂਰ ਚਲੇ ਜਾਣ ਦਿਉ। ਹੇ ਮੇਰੀ ਰੂਹ, ਯਹੋਵਾਹ ਦੀ ਉਸਤਤਿ ਕਰ! ਯਹੋਵਾਹ ਦੀ ਉਸਤਤਿ ਕਰ।

## ਜ਼ਬੂਰ 105

1ਯਹੋਵਾਹ ਦਾ ਸ਼ੁਕਰਾਨਾ ਕਰੋ। ਉਸ ਦੇ ਨਾਮ ਦੀ ਉਪਾਸਨਾ ਕਰੋ। ਕੌਮਾਂ ਨੂੰ ਉਸ ਦੇ ਚਮਤਕਾਰਾਂ ਬਾਰੇ ਦੱਸੋ।
2ਯਹੋਵਾਹ ਲਈ ਗੀਤ ਗਾਵੋ। ਉਸ ਦੀ ਉਸਤਤਿ ਗਾਵੋ ਉਸ ਦੇ ਚਮਤਕਾਰਾਂ ਬਾਰੇ ਦੱਸੋ।
3ਯਹੋਵਾਹ ਦੇ ਪਵਿੱਤਰ ਨਾਮ ਉੱਤੇ ਮਾਣ ਕਰੋ। ਤੁਸੀਂ ਜਿਹੜੇ ਯਹੋਵਾਹ ਦੀ ਤਲਾਸ਼ ਵਿੱਚ ਆਏ ਸੀ ਖੁਸ਼ ਹੋ ਜਾਵੋ।
4ਯਹੋਵਾਹ ਪਾਸੋਂ ਸ਼ਕਤੀ ਮੰਗੋ, ਹਮੇਸ਼ਾ ਸਹਾਇਤਾ ਲਈ ਉਸ ਵੱਲ ਤੱਕੋ।
5ਉਸ ਦੇ ਕਰਿਸ਼ਮਿਆਂ ਅਤੇ ਸਿਆਣੇ ਨਿਰਣਿਆਂ ਨੂੰ ਚੇਤੇ ਰੱਖੋ।
6ਤੁਸੀਂ ਉਸ ਦੇ ਨੌਕਰ ਅਬਰਾਹਾਮ ਦੀ ਉਲਾਦ ਹੋ। ਤੁਸੀਂ ਯਾਕੂਬ ਦੀ ਉਲਾਦ ਹੋ, ਜਿਸ ਬੰਦੇ ਨੂੰ ਪਰਮੇਸ਼ੁਰ ਨੇ ਚੁਣਿਆ ਸੀ।
7ਯਹੋਵਾਹ ਹੀ ਸਾਡਾ ਪਰਮੇਸ਼ੁਰ ਹੈ। ਯਹੋਵਾਹ ਸਾਰੀ ਦੁਨੀਆਂ ਉੱਤੇ ਰਾਜ ਕਰਦਾ ਹੈ।
8ਪਰਮੇਸ਼ੁਰ ਦੇ ਕਰਾਰ ਨੂੰ ਹਮੇਸ਼ਾ ਚੇਤੇ ਰੱਖੋ। ਉਸ ਦੇ ਹੁਕਮਾਂ ਨੂੰ ਆਉਣ ਵਾਲੀਆਂ ਹਜ਼ਾਰ ਪੀੜ੍ਹੀਆਂ ਤੱਕ ਯਾਦ ਕਰਦੇ ਰਹੋ।
9ਪਰਮੇਸ਼ੁਰ ਨੇ ਅਬਰਾਹਾਮ ਨਾਲ ਇਕਰਾਰ ਕੀਤਾ ਸੀ। ਪਰਮੇਸ਼ੁਰ ਨੇ ਇਸਹਾਕ ਨੂੰ ਵਾਅਦਾ ਦਿੱਤਾ ਸੀ।
10ਫ਼ੇਰ ਉਸ ਨੇ ਇਸ ਨੂੰ ਯਾਕੂਬ ਲਈ ਨੇਮ ਬਣਾ ਦਿੱਤਾ ਸੀ। ਪਰਮੇਸ਼ੁਰ ਨੇ ਜੋ ਕਰਾਰ ਇਸਰਾਏਲ ਨਾਲ ਕੀਤਾ ਸੀ ਸਦਾ ਲਈ ਜਾਰੀ ਰਹੇਗਾ।
11ਪਰਮੇਸ਼ੁਰ ਨੇ ਆਖਿਆ ਸੀ, "ਮੈਂ ਤੁਹਾਨੂੰ ਕਨਾਨ ਦੀ ਧਰਤੀ ਦੇਵਾਂਗਾ। ਉਹ ਧਰਤੀ ਤੁਹਾਡੀ ਮਲਕੀਅਤ ਹੋਵੇਗੀ।
12ਇਹ ਪਰਮੇਸ਼ੁਰ ਨੇ ਉਹ ਵਾਅਦਾ ਉਦੋਂ ਦਿੱਤਾ ਸੀ ਜਦੋਂ ਅਬਰਾਹਾਮ ਦਾ ਪਰਿਵਾਰ ਛੋਟਾ ਸੀ। ਉਹ ਅਜੇ ਮੁਸਾਫ਼ਰ ਸਨ ਅਤੇ ਉੱਥੇ ਵਕਤ ਕੱਟ ਰਹੇ ਸਨ।
13ਉਨ੍ਹਾਂ ਨੇ ਕੌਮਾਂ ਤੋਂ ਕੌਮਾਂ, ਤੇ ਇੱਕ ਰਾਜ ਤੋਂ ਦੂਜੇ ਰਾਜ ਦਾ ਸਫ਼ਰ ਕੀਤਾ।
14ਪਰ ਪਰਮੇਸ਼ੁਰ ਨੇ ਲੋਕਾਂ ਨੂੰ ਉਨ੍ਹਾਂ ਨਾਲ ਬਦਸਲੂਕੀ ਨਹੀਂ ਕਰਨ ਦਿੱਤੀ। ਪਰਮੇਸ਼ੁਰ ਨੇ ਰਾਜਿਆਂ ਨੂੰ ਉਨ੍ਹਾਂ ਨੂੰ ਨੁਕਸਾਨ ਪਹੁੰਚਾਉਣ ਬਾਰੇ ਚਿਤਾਵਣੀ ਦਿੱਤੀ।
15ਪਰਮੇਸ਼ੁਰ ਨੇ ਆਖਿਆ ਸੀ, "ਮੇਰੇ ਚੁਣੇ ਹੋਏ ਲੋਕਾਂ ਨੂੰ ਦੁੱਖ ਨਾ ਦਿਉ। ਮੇਰੇ ਨਬੀਆਂ ਦਾ ਕੁਝ ਵੀ ਬੁਰਾ ਨਾ ਕਰੋ।
16ਪਰਮੇਸ਼ੁਰ ਨੇ ਉਸ ਦੇਸ਼ ਵਿੱਚ ਅਕਾਲ ਭੇਜਿਆ। ਲੋਕਾਂ ਕੋਲ ਖਾਣ ਲਈ ਕਾਫ਼ੀ ਭੋਜਨ ਨਹੀਂ ਸੀ।
17ਪਰ ਪਰਮੇਸ਼ੁਰ, ਨੇ ਯੂਸੁਫ਼ ਨਾਂ ਦੇ ਬੰਦੇ ਨੂੰ ਉਨ੍ਹਾਂ ਦੇ ਅੱਗੇ ਜਾਣ ਲਈ ਭੇਜਿਆ। ਯੂਸੁਫ਼ ਨੂੰ ਇੱਕ ਗੁਲਾਮ ਵਾਂਙ ਵੇਚਿਆ ਗਿਆ ਸੀ।
18ਉਨ੍ਹਾਂ ਨੇ ਯੂਸੁਫ਼ ਦੇ ਪੈਰਾਂ ਦੁਆਲੇ ਇੱਕ ਰੱਸਾ ਬੰਨ੍ਹ ਦਿੱਤਾ ਸੀ। ਉਨ੍ਹਾਂ ਨੇ ਉਸ ਦੇ ਗਲ ਵਿੱਚ ਇੱਕ ਬੇੜੀ ਪਾ ਦਿੱਤੀ ਸੀ।
19ਯੂਸੁਫ਼ ਉਦੋਂ ਤੱਕ ਗੁਲਾਮ ਰੱਖਿਆ ਗਿਆ ਸੀ ਜਦੋਂ ਤੱਕ ਉਸ ਦੀਆਂ ਆਖੀਆਂ ਗੱਲਾਂ ਪੂਰੀਆਂ ਨਹੀਂ ਹੋਈਆਂ ਸਨ। ਸੱਚ ਮੁੱਚ ਯਹੋਵਾਹ ਦੇ ਸੰਦੇਸ਼ ਨੇ ਸਿੱਧ ਕਰ ਦਿੱਤਾ ਕਿ ਯੂਸੁਫ਼ ਸਹੀ ਸੀ।
20ਇਸਲਈ ਮਿਸਰ ਦੇ ਰਾਜੇ ਨੇ ਉਸ ਨੂੰ ਮੁਕਤ ਕਰ ਦਿੱਤਾ ਸੀ। ਉਸ ਕੌਮ ਦਾ ਆਗੂ ਉਸ ਨੂੰ ਕੈਦ ਵਿੱਚੋਂ ਬਾਹਰ ਲੈ ਗਿਆ।
21ਉਸ ਨੇ ਯੂਸੁਫ਼ ਨੂੰ ਆਪਣੇ ਘਰਾਂ ਦਾ ਮੋਹਰੀ ਬਣਾ ਦਿੱਤਾ ਸੀ। ਯੂਸੁਫ਼ ਨੇ ਉਸ ਨਾਲ ਸੰਬੰਧਿਤ ਸ਼ੈਅ ਦੀ ਦੇਖ ਭਾਲ ਕੀਤੀ।
22ਯੂਸੁਫ਼ ਨੇ ਹੋਰ ਆਗੂਆਂ ਨੂੰ ਨਿਰਦੇਸ਼ ਦਿੱਤੇ ਤੇ ਯੂਸੁਫ਼ ਨੇ ਬਜ਼ੁਰਗਾਂ ਨੂੰ ਸਿੱਖਿਆ ਦਿੱਤੀ।
23ਫ਼ੇਰ ਇਸਰਾਏਲ ਮਿਸਰ ਵਿੱਚ ਆਇਆ, ਯਾਕੂਬ ਹੈਮ ਦੇ ਦੇਸ਼ ਵਿੱਚ ਰਹਿੰਦਾ ਸੀ।
24ਯਾਕੂਬ ਦਾ ਪਰਿਵਾਰ ਬਹੁਤ ਵੱਡਾ ਹੋ ਗਿਆ। ਉਹ ਆਪਣੇ ਦੁਸ਼ਮਣਾਂ ਨਾਲੋਂ ਵਧੇਰੇ ਸ਼ਕਤੀਸ਼ਾਲੀ ਹੋ ਗਏ।
25ਇਸ ਲਈ ਮਿਸਰੀਆਂ ਯਾਕੂਬ ਦੇ ਪਰਿਵਾਰ ਨੂੰ ਨਫ਼ਰਤ ਕਰਨੀ ਸ਼ੁਰੂ ਕਰ ਦਿੱਤੀ। ਉਨ੍ਹਾਂ ਨੇ ਉਨ੍ਹਾਂ ਦੇ ਗੁਲਾਮਾਂ ਦੇ ਖ਼ਿਲਾਫ਼ ਵਿਉਂਤਾਂ ਬਣਾਈਆਂ।
26ਇਸ ਲਈ ਪਰਮੇਸ਼ੁਰ ਨੇ ਆਪਣੇ ਸੇਵਕ ਮੂਸਾ ਨੂੰ ਅਤੇ ਪਰਮੇਸ਼ੁਰ ਦੇ ਚੁਣੇ ਜਾਜਕ ਆਰੋਨ ਨੂੰ ਭੇਜਿਆ।
27ਪਰਮੇਸ਼ੁਰ ਨੇ ਹਾਮ ਦੇ ਦੇਸ਼ ਅੰਦਰ ਮੂਸਾ ਅਤੇ ਹਾਰੂਨ ਕੋਲੋਂ ਬਹੁਤ ਸਾਰੇ ਕਰਿਸ਼ਮੇ ਕਰਾਏ।
28ਪਰਮੇਸ਼ੁਰ ਨੇ ਮਹਾਂ ਅੰਧਕਾਰ ਭੇਜਿਆ ਪਰ ਮਿਸਰੀਆਂ ਨੇ ਉਸ ਵੱਲ ਧਿਆਨ ਨਹੀਂ ਦਿੱਤਾ।
29ਇਸਲਈ ਪਰਮੇਸ਼ੁਰ ਨੇ ਪਾਣੀ ਨੂੰ ਲਹੂ ਵਿੱਚ ਬਦਲ ਦਿੱਤਾ, ਤੇ ਉਨ੍ਹਾਂ ਦੀਆਂ ਸਾਰੀਆਂ ਮੱਛੀਆਂ ਮਰ ਗਈਆਂ।
30ਉਨ੍ਹਾਂ ਦਾ ਦੇਸ਼ ਡੱਡੂਆਂ ਨਾਲ ਭਰ ਗਿਆ। ਰਾਜੇ ਦੇ ਸੌਣ ਦੇ ਕਮਰੇ ਵਿੱਚ ਡੱਡੂ ਹੀ ਡੱਡੂ ਸਨ।
31ਪਰਮੇਸ਼ੁਰ ਨੇ ਆਦੇਸ਼ ਕੀਤਾ, ਅਤੇ ਉੱਥੇ ਮੱਖੀਆਂ ਤੇ ਪਿੱਸੂ ਆ ਗਏ। ਉਹ ਹਰ ਥਾਂ ਫ਼ੈਲ ਗਏ।
32ਪਰਮੇਸ਼ੁਰ ਨੇ ਗੜਿਆਂ ਦੀ ਵਰਖਾ ਕਰ ਦਿੱਤੀ ਉਨ੍ਹਾਂ ਦੇ ਦੇਸ਼ ਵਿੱਚ ਹਰ ਥਾਂ ਬਿਜਲੀ ਡਿੱਗੀ।
33ਪਰਮੇਸ਼ੁਰ ਨੇ ਉਨ੍ਹਾਂ ਦੇ ਦੇਸ਼ ਦੀਆਂ ਵੇਲਾਂ ਦੇ ਅੰਜੀਰ ਨਸ਼ਟ ਕਰ ਦਿੱਤੇ। ਪਰਮੇਸ਼ੁਰ ਨੇ ਉਨ੍ਹਾਂ ਦੇ ਦੇਸ਼ ਦਾ ਹਰ ਰੁੱਖ ਨਸ਼ਟ ਕਰ ਦਿੱਤਾ।
34ਪਰਮੇਸ਼ੁਰ ਨੇ ਆਦੇਸ਼ ਕੀਤਾ, ਤੇ ਟਿੱਡੀ ਦਲ ਤੇ ਘਾਹ ਦੇ ਟਿੱਡੇ ਆ ਪਏ। ਉਹ ਬੇਸ਼ੁਮਾਰ ਸਾਰੇ ਸਨ।
35ਟਿੱਡੀ ਦਲ ਨੇ ਤੇ ਘਾਹ ਦੇ ਟਿੱਡਿਆਂ ਨੇ ਦੇਸ਼ ਦੇ ਸਾਰੇ ਪੌਦੇ ਖਾ ਲਏ। ਉਨ੍ਹਾਂ ਨੇ ਖੇਤਾਂ ਦੀਆਂ ਸਾਰੀਆਂ ਫ਼ਸਲਾਂ ਖਾ ਲਈਆਂ।

36ਅਤੇ ਫ਼ੇਰ ਪਰਮੇਸ਼ੁਰ ਨੇ ਉਨ੍ਹਾਂ ਦੇ ਦੇਸ਼ ਦਾ ਹਰ ਪਲੇਠਾ ਬੱਚਾ ਮਾਰ ਦਿੱਤਾ। ਪਰਮੇਸ਼ੁਰ ਨੇ ਉਨ੍ਹਾਂ ਦੇ ਸਭ ਤੋਂ ਵੱਡੇ ਪੁੱਤਰ ਮਾਰ ਦਿੱਤੇ।

37ਫਿਰ ਪਰਮੇਸ਼ੁਰ ਨੇ ਆਪਣੇ ਲੋਕਾਂ ਨੂੰ ਮਿਸਰ ਤੋਂ ਬਾਹਰ ਲੈ ਲਿਆ। ਉਹ ਆਪਣੇ ਨਾਲ ਸੋਨਾ ਚਾਂਦੀ ਲੈ ਗਏ ਉਹ ਸਾਰੇ ਹੀ ਤਕੜੇ ਆਦਮੀ ਸਨ।

38ਮਿਸਰ ਪਰਮੇਸ਼ੁਰ ਦੇ ਬੰਦਿਆਂ ਨੂੰ ਜਾਂਦਿਆਂ ਤੱਕ ਕੇ ਖੁਸ਼ ਸੀ, ਕਿਉਂ ਕਿ ਉਹ ਪਰਮੇਸ਼ੁਰ ਦੇ ਬੰਦਿਆਂ ਤੋਂ ਡਰਦੇ ਸਨ।

39ਪਰਮੇਸ਼ੁਰ ਨੇ ਆਪਣਾ ਕੰਬਲ ਬੱਦਲ ਵਾਂਗ੍ਹ ਵਿਛਾ ਦਿੱਤਾ। ਪਰਮੇਸ਼ੁਰ ਨੇ ਆਪਣੇ ਬੰਦਿਆਂ ਨੂੰ ਰਾਤ ਵੇਲੇ ਰੌਸ਼ਨੀ ਦੇਣ ਲਈ ਆਪਣੀ ਅਗਨੀ ਦੀ ਵਰਤੋਂ ਕੀਤੀ।

40ਲੋਕਾਂ ਨੇ ਭੋਜਨ ਮੰਗਿਆ, ਤੇ ਪਰਮੇਸ਼ੁਰ ਨੇ ਉਨ੍ਹਾਂ ਲਈ ਬਟੇਰੇ ਲੈ ਆਂਦੇ। ਪਰਮੇਸ਼ੁਰ ਨੇ ਉਨ੍ਹਾਂ ਨੂੰ ਸੁਰਗ ਵਿੱਚੋਂ ਬਹੁਤ ਸਾਰੀ ਰੋਟੀ ਦਿੱਤੀ।

41ਪਰਮੇਸ਼ੁਰ ਨੇ ਚੱਟਾਨ ਨੂੰ ਚੀਰ ਦਿੱਤਾ, ਤੇ ਬੁਲਬੁਲੇ ਛੱਡਦਾ ਪਾਣੀ ਬਾਹਰ ਆਇਆ। ਮਾਰੂਥਲ ਵਿੱਚ ਇੱਕ ਨਦੀ ਵਗਣ ਲੱਗੀ।

42ਪਰਮੇਸ਼ੁਰ ਨੂੰ ਆਪਣਾ ਪਵਿੱਤਰ ਵਾਅਦਾ ਯਾਦ ਸੀ। ਪਰਮੇਸ਼ੁਰ ਨੂੰ ਆਪਣਾ ਉਹ ਵਾਅਦਾ ਯਾਦ ਸੀ ਜੋ ਉਸਨੇ ਆਪਣੇ ਸੇਵਕ ਅਬਰਾਹਾਮ ਨਾਲ ਕੀਤਾ ਸੀ।

43ਪਰਮੇਸ਼ੁਰ ਆਪਣੇ ਲੋਕਾਂ ਨੂੰ ਮਿਸਰ ਤੋਂ ਬਾਹਰ ਲੈ ਆਇਆ। ਲੋਕੀਂ ਖੁਸ਼ੀ ਮਨਾਉਂਦੇ ਤੇ ਆਨੰਦ ਦੇ ਗੀਤ ਗਾਉਂਦੇ ਆ ਗਏ।

44ਫਿਰ ਪਰਮੇਸ਼ੁਰ ਨੇ ਆਪਣੇ ਲੋਕਾਂ ਨੂੰ ਉਹ ਦੇਸ਼ ਦਿੱਤਾ ਜਿੱਥੇ ਹੋਰ ਲੋਕੀਂ ਰਹਿ ਰਹੇ ਸਨ। ਪਰਮੇਸ਼ੁਰ ਦੇ ਲੋਕਾਂ ਨੂੰ ਉਹ ਚੀਜ਼ਾਂ ਮਿਲੀਆਂ ਜਿਨ੍ਹਾਂ ਲਈ ਹੋਰਾਂ ਲੋਕਾਂ ਨੇ ਕੰਮ ਕੀਤਾ ਸੀ।

45ਪਰਮੇਸ਼ੁਰ ਨੇ ਅਜਿਹਾ ਕਿਉਂ ਕੀਤਾ? ਤਾਂ ਜੋ ਉਸ ਦੇ ਲੋਕ ਉਸ ਦੇ ਨੇਮਾਂ ਦੀ ਪਾਲਣਾ ਕਰ ਸਕਣ। ਤਾਂ ਜੋ ਉਹ ਧਿਆਨ ਨਾਲ ਉਸ ਦੇ ਉਪਦੇਸ਼ਾਂ ਨੂੰ ਮੰਨਣ।

## ਜ਼ਬੂਰ 106

1ਯਹੋਵਾਹ ਦੀ ਉਸਤਤਿ ਕਰੋ ਯਹੋਵਾਹ ਦਾ ਸ਼ੁਕਰਾਨਾ ਕਰੋ ਕਿਉਂ ਕਿ ਉਹ ਸ਼ੁਭ ਹੈ! ਪਰਮੇਸ਼ੁਰ ਦਾ ਪਿਆਰ ਸਦੀਵੀ ਹੈ।

2ਅਸਲ ਵਿੱਚ ਕੋਈ ਵੀ ਬਿਆਨ ਨਹੀਂ ਕਰ ਸਕਦਾ ਕਿ ਯਹੋਵਾਹ ਕਿੰਨਾ ਵੱਡਾ ਹੈ।

3ਜਿਹੜੇ ਲੋਕ ਪਰਮੇਸ਼ੁਰ ਦੇ ਆਦੇਸ਼ਾਂ ਦੀ ਪਾਲਣਾ ਕਰਦੇ ਨੇ ਉਹ ਖੁਸ਼ ਹਨ। ਉਹ ਲੋਕ ਹਰ ਵੇਲੇ ਨੇਕੀ ਕਰਦੇ ਰਹਿੰਦੇ ਹਨ।

4ਯਹੋਵਾਹ, ਜਦੋਂ ਵੀ ਤੁਸੀਂ ਆਪਣੇ ਬੰਦਿਆਂ ਉੱਤੇ ਮਿਹਰਬਾਨ ਹੋਵੋਂ ਮੈਨੂੰ ਵੀ ਚੇਤੇ ਰੱਖਣਾ। ਮੈਨੂੰ ਚੇਤੇ ਰੱਖਣਾ ਤੇ ਬਚਾਉਣਾ ਵੀ।

5ਯਹੋਵਾਹ, ਮੈਨੂੰ ਉਹ ਚੰਗੀਆਂ ਚੀਜ਼ਾਂ ਸਾਂਝੀਆਂ ਕਰਨ ਦਿਉ ਜਿਹੜੀਆਂ ਤੁਸੀਂ ਆਪਣੇ ਚੋਣਵੇਂ ਲੋਕਾਂ ਨੂੰ ਦਿੰਦੇ ਹੋ। ਮੈਨੂੰ ਵੀ ਤੁਹਾਡੀ ਕੌਮ ਨਾਲ ਖੁਸ਼ੀ ਮਨਾਉਣ ਦਿਉ। ਮੈਨੂੰ ਉਸਤਤਿ ਵਿੱਚ ਤੁਹਾਡੇ ਲੋਕਾਂ ਨਾਲ ਸ਼ਾਮਿਲ ਹੋਣ ਦਿਉ।

6ਅਸੀਂ ਉਵੇਂ ਹੀ ਪਾਪ ਕੀਤਾ ਜਿਵੇਂ ਸਾਡੇ ਪੁਰਖਿਆਂ ਨੇ ਪਾਪ ਕੀਤਾ ਸੀ। ਅਸੀਂ ਗਲਤ ਸਾਂ, ਅਸੀਂ ਮਿਸਰ ਵਿੱਚ ਮੰਦੀਆਂ ਗੱਲਾਂ ਕੀਤੀਆਂ।

7ਯਹੋਵਾਹ, ਮਿਸਰ ਵਿੱਚ ਸਾਡੇ ਪੁਰਖਿਆਂ ਨੇ ਤੁਹਾਡੇ ਕਰਿਸ਼ਮਿਆਂ ਤੋਂ ਸਾਨੂੰ ਕੁਝ ਵੀ ਨਹੀਂ ਸਿਖਾਇਆ। ਉੱਥੇ, ਲਾਲ ਸਾਗਰ ਕੰਢੇ ਸਾਡੇ ਪੁਰਖੇ ਤੁਹਾਡੇ ਖ਼ਿਲਾਫ਼ ਹੋ ਗਏ ਸਨ।

8ਪਰ ਪਰਮੇਸ਼ੁਰ ਨੇ ਆਪਣੇ ਨਾਮ ਸਦਕਾ ਸਾਡੇ ਪੁਰਖਿਆਂ ਨੂੰ ਬਚਾ ਲਿਆ। ਪਰਮੇਸ਼ੁਰ ਨੇ ਉਨ੍ਹਾਂ ਨੂੰ ਆਪਣੀ ਮਹਾਨ ਸ਼ਕਤੀ ਦਰਸਾਉਣ ਲਈ ਬਚਾ ਲਿਆ।

9ਪਰਮੇਸ਼ੁਰ ਨੇ ਅਦੇਸ਼ ਦਿੱਤਾ, ਤੇ ਲਾਲ ਸਾਗਰ ਖੁਸ਼ਕ ਹੋ ਗਿਆ। ਪਰਮੇਸ਼ੁਰ ਨੇ ਡੂੰਘੇ ਲਾਲ ਸਾਗਰ ਵਿੱਚੋਂ ਸਾਡੇ ਪੁਰਖਿਆਂ ਦੀ ਅਗਵਾਈ ਉਸ ਧਰਤੀ ਤੇ ਕੀਤੀ, ਜੋ ਮਾਰੂਥਲ ਵਾਂਙ ਖੁਸ਼ਕ ਸੀ।

10ਪਰਮੇਸ਼ੁਰ ਨੇ ਸਾਡੇ ਪੁਰਖਿਆਂ ਨੂੰ ਉਨ੍ਹਾਂ ਦੇ ਦੁਸ਼ਮਣਾਂ ਕੋਲੋਂ ਬਚਾਇਆ। ਪਰਮੇਸ਼ੁਰ ਨੇ ਉਨ੍ਹਾਂ ਨੂੰ ਉਨ੍ਹਾਂ ਦੇ ਸਾਰੇ ਵੈਰੀਆਂ ਤੋਂ ਬਚਾਇਆ।

11ਪਰਮੇਸ਼ੁਰ ਨੇ ਉਨ੍ਹਾਂ ਦੇ ਦੁਸ਼ਮਣਾਂ ਨੂੰ ਸਾਗਰ ਨਾਲ ਢਕ ਦਿੱਤਾ। ਉਨ੍ਹਾਂ ਦੇ ਦੁਸ਼ਮਣਾਂ ਵਿੱਚੋਂ ਕੋਈ ਵੀ ਨਾ ਬਚ ਸਕਿਆ।

12ਫ਼ੇਰ ਸਾਡੇ ਪੁਰਖਿਆਂ ਨੇ ਪਰਮੇਸ਼ੁਰ ਉੱਤੇ ਵਿਸ਼ਵਾਸ ਕੀਤਾ। ਉਨ੍ਹਾਂ ਨੇ ਉਸ ਦੀ ਉਸਤਤਿ ਗਾਈ।

13ਪਰ ਸਾਡੇ ਪੁਰਖਿਆਂ ਨੇ ਉਨ੍ਹਾਂ ਗੱਲਾਂ ਨੂੰ ਛੇਤੀ ਹੀ ਭੁਲਾ ਦਿੱਤਾ ਜੋ ਪਰਮੇਸ਼ੁਰ ਨੇ ਕੀਤੀਆਂ ਸਨ। ਉਨ੍ਹਾਂ ਨੇ ਪਰਮੇਸ਼ੁਰ ਦਾ ਮਸ਼ਵਰਾ ਨਹੀਂ ਸੁਣਿਆ।

14ਮਾਰੂਥਲ ਵਿੱਚ ਸਾਡੇ ਪੁਰਖਿਆਂ ਨੂੰ ਬਹੁਤ ਭੁੱਖ ਲੱਗੀ ਅਤੇ ਉਨ੍ਹਾਂ ਨੇ ਬੀਆਬਾਨ ਵਿੱਚ ਪਰਮੇਸ਼ੁਰ ਦੀ ਪਰਖ ਕੀਤੀ।

15ਪਰ ਪਰਮੇਸ਼ੁਰ ਨੇ ਸਾਡੇ ਪੁਰਖਿਆਂ ਨੂੰ ਉਹ ਚੀਜ਼ਾਂ ਦਿੱਤੀਆਂ ਜੋ ਉਨ੍ਹਾਂ ਨੇ ਮੰਗੀਆਂ ਸਨ। ਪਰ ਪਰਮੇਸ਼ੁਰ ਨੇ ਉਨ੍ਹਾਂ ਨੂੰ ਇੱਕ ਭਿਆਨਕ ਬਿਮਾਰੀ ਵੀ ਦਿੱਤੀ।

16ਲੋਕ ਮੂਸਾ ਨਾਲ ਈਰਖਾ ਕਰਨ ਲੱਗੇ। ਉਹ ਯਹੋਵਾਹ ਦੇ ਪਵਿੱਤਰ ਜਾਜਕ ਹਾਰੂਨ ਨਾਲ ਈਰਖਾਲੂ ਹੋ ਗਏ।

17ਇਸ ਲਈ ਪਰਮੇਸ਼ੁਰ ਨੇ ਉਨ੍ਹਾਂ ਈਰਖਾਲੂ ਲੋਕਾਂ ਨੂੰ ਸਜ਼ਾ ਦਿੱਤੀ। ਧਰਤੀ ਤਿੜਕ ਗਈ ਤੇ ਉਸ ਨੇ ਦਾਥਾਨ ਨੂੰ ਨਿਗਲ ਲਿਆ। ਤਾਂ ਇੱਕ ਵਾਰੀ ਫ਼ੇਰ, ਧਰਤੀ ਖੁਲ੍ਹੀ ਤੇ ਅਬੀਰਾਮ ਦੇ ਸਮੂਹ ਨੂੰ ਨਿਗਲ ਲਿਆ।

18ਫ਼ੇਰ ਅੱਗ ਨੇ ਲੋਕਾਂ ਦੀ ਉਸ ਭੀੜ ਨੂੰ ਸਾੜ ਸੁੱਟਿਆ। ਉਸ ਅੱਗ ਨੇ ਮੰਦੇ ਲੋਕਾਂ ਨੂੰ ਸਾੜ ਦਿੱਤਾ।

19ਉਨ੍ਹਾਂ ਲੋਕਾਂ ਨੇ ਹੋਰੇਬ ਪਰਬਤ ਉੱਤੇ ਇੱਕ ਸੋਨੇ ਦਾ ਵੱਛਾ ਬਣਾਇਆ। ਉਨ੍ਹਾਂ ਨੇ ਇੱਕ ਬੁੱਤ ਦੀ ਉਪਾਸਨਾ ਕੀਤੀ।

20ਉਨ੍ਹਾਂ ਲੋਕਾਂ ਨੇ ਆਪਣੇ ਮਹਿਮਾਮਈ ਪਰਮੇਸ਼ੁਰ ਨੂੰ ਘਾਹ ਖਾਣੇ ਬਲਦ ਦੀ ਮੂਰਤ ਬਦਲੇ ਵਟਾ ਦਿੱਤਾ।

21ਪਰਮੇਸ਼ੁਰ ਨੇ ਸਾਡੇ ਪੁਰਖਿਆਂ ਨੂੰ ਬਚਾਇਆ। ਪਰ ਉਹ ਪੂਰੀ ਤਰ੍ਹਾਂ ਉਸ ਬਾਰੇ ਭੁੱਲ ਗਏ। ਉਹ ਉਸ ਪਰਮੇਸ਼ੁਰ ਬਾਰੇ ਭੁੱਲ ਗਏ ਜਿਸਨੇ ਮਿਸਰ ਵਿੱਚ ਕਰਿਸ਼ਮੇ ਕੀਤੇ ਸਨ।

22ਪਰਮੇਸ਼ੁਰ ਨੇ ਹੈਮ ਦੇ ਦੇਸ਼ ਵਿੱਚ ਕਰਿਸ਼ਮੇ ਕੀਤੇ ਸਨ, ਲਾਲ ਸਾਗਰ ਦੇ ਨੇੜੇ ਪਰਮੇਸ਼ੁਰ ਦੀਆਂ ਕਰਨੀਆਂ ਭਰਮ ਭਰੀਆਂ ਸਨ।

23ਪਰਮੇਸ਼ੁਰ ਉਨ੍ਹਾਂ ਲੋਕਾਂ ਨੂੰ ਤਬਾਹ ਕਰਨਾ ਚਾਹੁੰਦਾ ਸੀ। ਪਰ ਉਸ ਦੇ ਚੁਣੇ ਹੋਏ ਬੰਦੇ, ਮੂਸਾਚ ਨੇ ਉਸ ਨੂੰ ਰੋਕ ਦਿੱਤਾ। ਪਰਮੇਸ਼ੁਰ ਬਹੁਤ ਕਹਿਰਵਾਨ ਸੀ ਪਰ ਮੂਸਾ ਨੇ ਉਸ ਦਾ ਰਾਹ ਰੋਕ ਲਿਆ। ਇਸਲਈ ਪਰਮੇਸ਼ੁਰ ਨੇ ਲੋਕਾਂ ਨੂੰ ਤਬਾਹ ਨਹੀਂ ਕੀਤਾ ਸੀ।

24ਪਰ, ਉਨ੍ਹਾਂ ਲੋਕਾਂ ਨੇ ਖੂਬਸੂਰਤ ਧਰਤੀ ਅੰਦਰ ਦਾਖਲ ਹੋਣ ਤੋਂ ਇਨਕਾਰ ਕਰ ਦਿੱਤਾ। ਉਨ੍ਹਾਂ ਨੂੰ ਵਿਸ਼ਵਾਸ ਨਹੀਂ ਸੀ, ਕਿ ਉਸ ਦੇਸ਼ ਵਿੱਚ ਰਹਿਣ ਵਾਲਿਆਂ ਨੂੰ ਹਰਾਉਣ ਵਿੱਚ ਪਰਮੇਸ਼ੁਰ ਉਨ੍ਹਾਂ ਦੀ ਸਹਾਇਤਾ ਕਰੇਗਾ।

25ਸਾਡੇ ਪੁਰਖਿਆਂ ਨੇ ਪਰਮੇਸ਼ੁਰ ਦੇ ਹੁਕਮਾਂ ਮੰਨਣ ਤੋਂ ਇਨਕਾਰ ਕਰ ਦਿੱਤਾ।

26ਇਸਲਈ ਪਰਮੇਸ਼ੁਰ ਨੇ ਵਾਅਦਾ ਕੀਤਾ ਕਿ ਉਹ ਮਾਰੂਥਲ ਵਿੱਚ ਮਰਨਗੇ।

27ਪਰਮੇਸ਼ੁਰ ਨੇ ਵਾਅਦਾ ਕੀਤਾ ਕਿ ਉਹ ਹੋਰਾਂ ਲੋਕਾਂ ਨੂੰ ਉਨ੍ਹਾਂ ਦੀਆਂ ਉਲਾਦਾਂ ਨੂੰ ਹਰਾਉਣ ਦੇਵੇਗਾ। ਪਰਮੇਸ਼ੁਰ ਨੇ ਵਾਅਦਾ ਕੀਤਾ ਕਿ ਉਹ ਸਾਡੇ ਪੁਰਖਿਆਂ ਨੂੰ ਕੌਮਾਂ ਦਰਮਿਆਨ ਖਿੰਡਾ ਦੇਵੇਗਾ।

28ਫ਼ੇਰ ਬਾਲ ਪਿਓਰ ਦੀ ਥਾਂ ਉੱਤੇ, ਪਰਮੇਸ਼ੁਰ ਦੇ ਲੋਕਾਂ ਨੇ ਇਕੱਠੇ ਬਾਲ ਦੀ ਪੂਜਾ ਕਰਨੀ ਸ਼ੁਰੂ ਕੀਤੀ। ਪਰਮੇਸ਼ੁਰ ਦੇ ਲੋਕਾਂ ਨੇ ਦਾਅਵਤਾਂ ਦਾ ਆਨੰਦ ਮਾਣਿਆ ਅਤੇ ਮੁਰਦਿਆਂ ਨੂੰ ਸਤਿਕਾਰਨ ਵਾਸਤੇ ਬਲੀਆਂ ਖਾਧੀਆਂ।

29ਪਰਮੇਸ਼ੁਰ ਆਪਣੇ ਬੰਦਿਆਂ ਉੱਤੇ ਬਹੁਤ ਕਹਿਰਵਾਨ ਹੋਇਆ, ਤੇ ਪਰਮੇਸ਼ੁਰ ਨੇ ਉਨ੍ਹਾਂ ਨੂੰ ਰੋਗੀ ਬਣਾ ਦਿੱਤਾ।

30ਪਰ ਫ਼ਿਨੇਹਾਸ ਨੇ ਪਰਮੇਸ਼ੁਰ ਨੂੰ ਪ੍ਰਾਰਥਨਾ ਕੀਤੀ ਅਤੇ ਪਰਮੇਸ਼ੁਰ ਨੇ ਬਿਮਾਰੀ ਨੂੰ ਰੋਕ ਦਿੱਤਾ।

31ਪਰਮੇਸ਼ੁਰ ਜਾਣਦਾ ਸੀ ਕਿ ਫ਼ੀਨਹਾਸ ਨੇ ਬਹੁਤ ਚੰਗੀ ਗੱਲ ਕੀਤੀ ਸੀ।ਪਰਮੇਸ਼ੁਰ ਇਸ ਨੂੰ ਸਦਾ ਸਦਾ ਲਈ ਚੇਤੇ ਰੱਖੇਗਾ।

32ਮਰੀਬਾਹ ਵਿੱਚ ਲੋਕ ਬਹੁਤ ਕ੍ਰੋਧਵਾਨ ਹੋ ਗਏ ਅਤੇ ਫ਼ੇਰ ਉਨ੍ਹਾਂ ਮੂਸਾ ਪਾਸੋਂ ਕਰਾਇਆ ਕੋਈ ਮਾੜਾ ਕੰਮ।

33ਉਨ੍ਹਾਂ ਨੇ ਮੂਸਾ ਨੂੰ ਬਹੁਤ ਬੇਚੈਨ ਕਰ ਦਿੱਤਾ ਇਸਲਈ ਮੂਸਾ ਬਿਨ ਸੋਚੇ ਸਮਝੇ ਬੋਲਿਆ।

34ਪਰਮੇਸ਼ੁਰ ਨੇ ਲੋਕਾਂ ਨੂੰ ਕਨਾਨ ਵਿੱਚ ਰਹਿੰਦੀਆਂ ਪਰਾਈਆਂ ਕੌਮਾਂ ਨੂੰ ਤਬਾਹ ਕਰਨ ਲਈ ਕਿਹਾ। ਪਰ ਇਸਰਾਏਲ ਦੇ ਲੋਕਾਂ ਨੇ ਪਰਮੇਸ਼ੁਰ ਦਾ ਅਦੇਸ਼ ਨਹੀਂ ਮੰਨਿਆ।

35ਉਹ ਹੋਰਾਂ ਲੋਕਾਂ ਨਾਲ ਰਲ ਮਿਲ ਗਏ। ਤੇ ਉਹੀ ਕੁਝ ਕਰਨ ਲੱਗੇ ਜੋ ਉਹ ਲੋਕ ਕਰਦੇ ਸਨ।

36ਉਹ ਪਰਮੇਸ਼ੁਰ ਦੇ ਲੋਕਾਂ ਲਈ ਇੱਕ ਫ਼ੰਦਾ ਬਣ ਗਏ। ਪਰਮੇਸ਼ੁਰ ਦੇ ਲੋਕ ਉਨ੍ਹਾਂ ਦੇਵਤਿਆਂ ਦੀ ਪੂਜਾ ਕਰਨ ਲੱਗੇ ਜਿਨ੍ਹਾਂ ਦੀ ਉਪਾਸਨਾ ਉਹ ਹੋਰ ਲੋਕ ਕਰਦੇ ਸਨ।

37ਪਰਮੇਸ਼ੁਰ ਦੇ ਲੋਕਾਂ ਨੇ ਆਪਣੇ ਬੱਚਿਆਂ ਨੂੰ ਮਾਰ ਦਿੱਤਾ ਅਤੇ ਉਨ੍ਹਾਂ ਨੂੰ ਸ਼ੈਤਾਨਾਂ ਨੂੰ ਭੇਂਟ ਕਰ ਦਿੱਤਾ।

38ਪਰਮੇਸ਼ੁਰ ਦੇ ਲੋਕਾਂ ਨੇ ਮਾਸੂਮ ਲੋਕਾਂ ਨੂੰ ਮਾਰ ਦਿੱਤਾ। ਉਨ੍ਹਾਂ ਨੇ ਆਪਣੇ ਹੀ ਬੱਚਿਆਂ ਨੂੰ ਮਾਰ ਦਿੱਤਾ ਤੇ ਝੂਠੇ ਦੇਵਤਿਆਂ ਨੂੰ ਉਨ੍ਹਾਂ ਦੀ ਬਲੀ ਚੜ੍ਹਾ ਦਿੱਤੀ।

39ਇਸਲਈ ਪਰਮੇਸ਼ੁਰ ਦੇ ਲੋਕ ਹੋਰਾਂ ਲੋਕਾਂ ਦੇ ਗੁਨਾਹਾਂ ਨਾਲ ਨਾਪਾਕ ਹੋ ਗਏ। ਪਰਮੇਸ਼ੁਰ ਦੇ ਲੋਕ ਆਪਣੇ ਪਰਮੇਸ਼ੁਰ ਨਾਲ ਬੇਵਫ਼ਾ ਸਨ। ਤੇ ਉਨ੍ਹਾਂ ਨੇ ਉਹੀ ਗੱਲਾਂ ਕੀਤੀਆਂ ਜਿਹੜੀਆਂ ਹੋਰ ਲੋਕੀਂ ਕਰਦੇ ਸਨ।

40ਪਰਮੇਸ਼ੁਰ ਆਪਣੇ ਲੋਕਾਂ ਉੱਤੇ ਕਹਿਰਵਾਨ ਹੋ ਗਿਆ, ਪਰਮੇਸ਼ੁਰ ਉਨ੍ਹਾਂ ਤੋਂ ਤੰਗ ਆ ਚੁੱਕਿਆ ਸੀ।

41ਪਰਮੇਸ਼ੁਰ ਨੇ ਆਪਣੇ ਬੰਦਿਆਂ ਨੂੰ ਪਰਾਈਆਂ ਕੌਮਾਂ ਦੇ ਹਵਾਲੇ ਕਰ ਦਿੱਤਾ। ਪਰਮੇਸ਼ੁਰ ਨੇ ਉਨ੍ਹਾਂ ਦੇ ਦੁਸ਼ਮਣਾਂ ਨੂੰ ਉਨ੍ਹਾਂ ਉੱਤੇ ਰਾਜ ਕਰਨ ਦਿੱਤਾ।

42ਪਰਮੇਸ਼ੁਰ ਦੇ ਲੋਕਾਂ ਦੇ ਦੁਸ਼ਮਣਾਂ ਨੇ ਉਨ੍ਹਾਂ ਨੂੰ ਕਾਬੂ ਕਰ ਲਿਆ ਤੇ ਉਨ੍ਹਾਂ ਦਾ ਜੀਣਾ ਬਹੁਤ ਮੁਸ਼ਕਿਲ ਕਰ ਦਿੱਤਾ।

43ਪਰਮੇਸ਼ੁਰ ਨੇ ਆਪਣੇ ਲੋਕਾਂ ਨੂੰ ਅਨੇਕਾਂ ਵਾਰੀ ਬਚਾਇਆ। ਪਰ ਉਹ ਪਰਮੇਸ਼ੁਰ ਦੇ ਖ਼ਿਲਾਫ਼ ਹੋ ਗਏ, ਤੇ ਮਨ ਭਾਉਂਦੀਆਂ ਗੱਲਾਂ ਕਰਨ ਲੱਗੇ। ਪਰਮੇਸ਼ੁਰ ਦੇ ਲੋਕਾਂ ਨੇ ਬਹੁਤ ਬਹੁਤ ਸਾਰੀਆਂ ਬਦੀਆਂ ਕੀਤੀਆਂ।

44ਪਰ ਜਦੋਂ ਵੀ ਪਰਮੇਸ਼ੁਰ ਦੇ ਲੋਕ ਮੁਸੀਬਤ ਵਿੱਚ ਸਨ। ਉਨ੍ਹਾਂ ਨੇ ਸਹਾਇਤਾ ਲਈ ਹਮੇਸ਼ਾ ਪਰਮੇਸ਼ੁਰ ਅੱਗੇ ਪ੍ਰਾਰਥਨਾ ਕੀਤੀ। ਤੇ ਪਰਮੇਸ਼ੁਰ ਨੇ ਹਰ ਵਾਰ ਉਨ੍ਹਾਂ ਦੀ ਅਰਦਾਸ ਸੁਣ ਲਈ।

45ਪਰਮੇਸ਼ੁਰ ਨੇ ਆਪਣਾ ਕਰਾਰ ਹਮੇਸ਼ਾ ਚੇਤੇ ਰੱਖਿਆ। ਤੇ ਉਸ ਦੇ ਮਹਾਨ ਪਿਆਰ ਵਿੱਚੋਂ ਉਨ੍ਹਾਂ ਨੂੰ ਸੁਕੂਨ ਪਹੁੰਚਾਇਆ।

46ਪਰਾਈਆਂ ਕੌਮਾਂ ਨੇ ਉਨ੍ਹਾਂ ਨੂੰ ਕੈਦੀ ਬਣਾ ਲਿਆ। ਪਰ ਪਰਮੇਸ਼ੁਰ ਨੇ ਉਨ੍ਹਾਂ ਨੂੰ ਆਪਣੇ ਲੋਕਾਂ ਲਈ ਦਇਆਵਾਨ ਬਣਾ ਦਿੱਤਾ।

47ਸਾਡੇ ਯਹੋਵਾਹ ਪਰਮੇਸ਼ੁਰ ਨੇ ਸਾਨੂੰ ਬਚਾ ਲਿਆ। ਪਰਮੇਸ਼ੁਰ ਨੇ ਸਾਨੂੰ ਉਨ੍ਹਾਂ ਪਰਾਈਆਂ ਕੌਮਾਂ ਤੋਂ ਵਾਪਸ ਲਿਆਂਦਾ ਤਾਂ ਜੋ ਅਸੀਂ ਉਸ ਦੇ ਪਵਿੱਤਰ ਨਾਮ ਦੀ ਉਸਤਤਿ ਕਰ ਸਕੀਏ। ਤਾਂ ਜੋ ਅਸੀਂ ਉਸ ਦੀ ਉਸਤਤਿ ਗਾ ਸਕੀਏ।

48ਇਸਰਾਏਲ ਦੇ ਯਹੋਵਾਹ ਪਰਮੇਸ਼ੁਰ ਨੂੰ ਅਸੀਸ ਦੇਵੋ। ਪਰਮੇਸ਼ੁਰ ਸਦਾ ਰਿਹਾ ਤੇ ਸਦਾ ਹੀ ਉਹ ਰਹੇਗਾ। ਅਤੇ ਸਮੂਹ ਲੋਕਾਂ ਨੇ ਆਖਿਆ, "ਆਮੀਨ! ਯਹੋਵਾਹ ਦੀ ਉਸਤਤਿ ਕਰੋ।"

## ਪੰਜਵਾਂ ਭਾਗ

## ਜ਼ਬੂਰ 107

1ਯਹੋਵਾਹ ਦਾ ਸ਼ੁਕਰਾਨਾ ਕਰੋ ਕਿਉਂ ਕਿ ਉਹ ਸ਼ੁਭ ਹੈ। ਉਸ ਦਾ ਪਿਆਰ ਸਦੀਵੀ ਹੈ।

2ਹਰ ਵਿਅਕਤੀ ਨੂੰ ਜਿਸਨੂੰ ਯਹੋਵਾਹ ਨੇ ਬਚਾਇਆ ਹੈ ਇਹੀ ਗੱਲ ਆਖਣੀ ਚਾਹੀਦੀ ਹੈ। ਯਹੋਵਾਹ ਨੇ ਉਨ੍ਹਾਂ ਨੂੰ ਉਨ੍ਹਾਂ ਦੇ ਦੁਸ਼ਮਣਾਂ ਤੋਂ ਬਚਾਇਆ।

3ਯਹੋਵਾਹ ਨੇ ਆਪਣੇ ਲੋਕਾਂ ਨੂੰ ਬਹੁਤ ਸਾਰੇ ਭਿੰਨ ਭਿੰਨ ਦੇਸ਼ਾਂ ਵਿੱਚੋਂ ਇਕੱਠਿਆਂ ਕੀਤਾ। ਉਹ ਉਨ੍ਹਾਂ ਨੂੰ ਪੂਰਬ, ਪੱਛਮ, ਉੱਤਰ ਅਤੇ ਦੱਖਣ ਵਿੱਚੋਂ ਲਿਆਇਆ।

4ਉਨ੍ਹਾਂ ਵਿੱਚੋਂ ਕਈ ਸੁੱਕੇ ਮਾਰੂਥਲ ਵਿੱਚ ਭਟਕਦੇ ਸਨ। ਉਹ ਰਹਿਣ ਦਾ ਟਿਕਾਣਾ ਲੱਭ ਰਹੇ ਸਨ। ਪਰ ਉਨ੍ਹਾਂ ਨੂੰ ਕੋਈ ਸ਼ਹਿਰ ਨਹੀ ਮਿਲਿਆ ਸੀ।

5ਉਹ ਭੁੱਖੇ ਪਿਆਸੇ ਸਨ ਅਤੇ ਕਮਜ਼ੋਰ ਵੀ ਹੋ ਰਹੇ ਸਨ।

6ਫ਼ੇਰ ਉਨ੍ਹਾਂ ਯਹੋਵਾਹ ਕੋਲ ਸਹਾਇਤਾ ਲਈ ਪੁਕਾਰ ਕੀਤੀ। ਅਤੇ ਉਸ ਨੇ ਉਨ੍ਹਾਂ ਨੂੰ ਮੁਸੀਬਤਾਂ ਤੋਂ ਬਚਾ ਲਿਆ।

7ਪਰਮੇਸ਼ੁਰ ਉਨ੍ਹਾਂ ਲੋਕਾਂ ਨੂੰ ਸਿੱਧਾ ਉਸ ਸ਼ਹਿਰ ਵਿੱਚ ਲੈ ਗਿਆ ਜਿੱਥੇ ਉਨ੍ਹਾਂ ਨੇ ਰਹਿਣਾ ਸੀ।

8ਯਹੋਵਾਹ ਦਾ ਉਸ ਦੇ ਪਿਆਰ ਲਈ ਅਤੇ ਉਨ੍ਹਾਂ ਚਮਤਕਾਰਾਂ ਲਈ ਸ਼ੁਕਰਾਨਾ ਕਰੋ। ਜਿਹੜੇ ਉਹ ਲੋਕਾਂ ਲਈ ਕਰਦਾ ਹੈ।

9ਪਰਮੇਸ਼ੁਰ ਪਿਆਸੀ ਰੂਹ ਨੂੰ ਤ੍ਰਿਪਤ ਕਰਦਾ ਹੈ। ਪਰਮੇਸ਼ੁਰ ਭੁੱਖੀ ਆਤਮਾ ਨੂੰ ਚੰਗੀਆਂ ਚੀਜ਼ਾਂ ਨਾਲ ਭਰਦਾ ਹੈ।

10ਪਰਮੇਸ਼ੁਰ ਦੇ ਕੁਝ ਲੋਕ, ਕੈਦ ਦੀਆਂ ਸਲਾਖ਼ਾਂ ਦੇ ਪਿੱਛੇ ਹਨੇਰਮਈ ਕੈਦ ਵਿੱਚ ਬੰਦ ਸਨ।

11ਕਿਉਂ? ਕਿਉਂ ਕਿ ਉਹ ਲੋਕ ਉਨ੍ਹਾਂ ਗੱਲਾਂ ਦੇ ਖ਼ਿਲਾਫ਼ ਲੜੇ ਸਨ। ਜੋ ਪਰਮੇਸ਼ੁਰ ਨੇ ਆਖੀਆਂ ਸਨ। ਉਨ੍ਹਾਂ ਸਭ ਨੇ ਉੱਚੇ ਪਰਮੇਸ਼ੁਰ ਦੀ ਸਲਾਹ ਮੰਨਣ ਤੋਂ ਇਨਕਾਰ ਕੀਤਾ ਸੀ।

12ਪਰਮੇਸ਼ੁਰ ਨੇ ਉਨ੍ਹਾਂ ਦੇ ਅਮਲਾਂ ਬਦਲੇ ਉਨ੍ਹਾਂ ਲਈ ਜ਼ਿੰਦਗੀ ਬਹੁਤ ਦੁਸ਼ਵਾਰ ਬਣਾ ਦਿੱਤੀ। ਉਹ ਥਿੜਕ ਗਏ ਤੇ ਡਿੱਗ ਪਏ। ਤੇ ਉੱਥੇ ਕੋਈ ਵੀ ਉਨ੍ਹਾਂ ਦਾ ਮਦਦਗਾਰ ਨਹੀਂ ਸੀ।

13ਉਹ ਲੋਕ ਮੁਸੀਬਤ ਵਿੱਚ ਸਨ। ਇਸ ਲਈ ਉਨ੍ਹਾਂ ਨੇ ਸਹਾਇਤਾ ਲਈ ਯਹੋਵਾਹ ਅੱਗੇ ਪ੍ਰਾਰਥਨਾ ਕੀਤੀ। ਤੇ ਉਸ ਨੇ ਉਨ੍ਹਾਂ ਨੂੰ ਮੁਸੀਬਤਾਂ ਤੋਂ ਬਚਾ ਲਿਆ।

14ਪਰਮੇਸ਼ੁਰ ਨੇ ਉਨ੍ਹਾਂ ਨੂੰ ਹਨੇਰਮਈ ਕੋਠੜੀਆਂ ਵਿੱਚੋਂ ਕੱਢ ਲਿਆਇਆ। ਪਰਮੇਸ਼ੁਰ ਨੇ ਉਨ੍ਹਾਂ ਦੀਆਂ ਬੇੜੀਆਂ ਤੋੜ ਦਿੱਤੀਆਂ।

15ਯਹੋਵਾਹ ਦਾ ਉਸ ਦੇ ਪਿਆਰ ਲਈ ਅਤੇ ਉਨ੍ਹਾਂ ਚਮਤਕਾਰਾਂ ਲਈ ਸ਼ੁਕਰਾਨਾ ਕਰੋ। ਜਿਹੜੇ ਉਹ ਲੋਕਾਂ ਲਈ ਕਰਦਾ ਹੈ।

16ਸਾਡਾ ਪਰਮੇਸ਼ੁਰ ਆਪਣੇ ਦੁਸ਼ਮਣਾਂ ਨੂੰ ਹਰਾਉਣ ਵਿੱਚ ਸਾਡੀ ਮਦਦ ਕਰਦਾ ਹੈ। ਪਰਮੇਸ਼ੁਰ ਉਨ੍ਹਾਂ ਦੇ ਤਾਂਬੇ ਦੇ ਦਰਵਾਜੇ ਤੋੜ ਸਕਦਾ ਹੈ। ਪਰਮੇਸ਼ੁਰ ਉਨ੍ਹਾਂ ਦੇ ਫ਼ੌਲਾਦੀ ਦਰਵਾਜਿਆਂ ਦੀਆਂ ਅਲਾਖ਼ਾਂ ਚੂਰ ਚੂਰ ਕਰ ਸਕਦਾ ਹੈ।

17ਕੁਝ ਲੋਕੀਂ ਆਪਣੇ ਜਿਉਣ ਦੇ ਪਾਪੀ ਢੰਗਾਂ ਕਾਰਣ ਮੂਰਖ ਬਣ ਗਏ।

18ਉਨ੍ਹਾਂ ਨੇ ਭੋਜਨ ਕਰਨਾ ਛੱਡ ਦਿੱਤਾ ਤੇ ਉਹ ਮਰਨ ਕੱਢੇ ਪਹੁੰਚ ਗਏ।

19ਉਹ ਮੁਸੀਬਤ ਵਿੱਚ ਸਨ, ਇਸਲਈ ਉਨ੍ਹਾਂ ਨੇ ਸਹਾਇਤਾ ਲਈ ਪਰਮੇਸ਼ੁਰ ਅੱਗੇ ਪ੍ਰਾਰਥਨਾ ਕੀਤੀ। ਅਤੇ ਉਸ ਨੇ ਉਨ੍ਹਾਂ ਨੂੰ ਮੁਸੀਬਤ ਤੋਂ ਬਚਾ ਲਿਆ।

20ਪਰਮੇਸ਼ੁਰ ਨੇ ਆਦੇਸ਼ ਕੀਤਾ ਤੇ ਉਨ੍ਹਾਂ ਨੂੰ ਅਰੋਗ ਕੀਤਾ ਇਸਲਈ ਉਹ ਲੋਕ ਕਬਰ ਕੋਲੋਂ ਬਚ ਗਏ।

21ਯਹੋਵਾਹ ਦਾ ਉਸ ਦੇ ਪਿਆਰ ਲਈ ਅਤੇ ਉਨ੍ਹਾਂ ਚਮਤਕਾਰਾਂ ਲਈ ਸ਼ੁਕਰਾਨਾ ਕਰੋ। ਜਿਹੜੇ ਉਹ ਲੋਕਾਂ ਲਈ ਕਰਦਾ ਹੈ।

22ਯਹੋਵਾਹ ਦੇ ਕੀਤੇ ਸਮੂਹ ਕੰਮਾਂ ਦੇ ਸ਼ੁਕਰਾਨੇ ਵਜੋਂ ਉਸ ਅੱਗੇ ਬਲੀਆਂ ਚੜ੍ਹਾਵੋ। ਖੁਸ਼ੀ ਨਾਲ ਦੱਸੋ ਯਹੋਵਾਹ ਨੇ ਕੀ ਕੀਤਾ ਹੈ।

23ਕੁਝ ਲੋਕਾਂ ਨੇ ਸਮੁੰਦਰ ਵਿੱਚ ਕਿਸ਼ਤੀਆਂ ਰਾਹੀਂ ਸਫ਼ਰ ਕੀਤਾ। ਉਨ੍ਹਾਂ ਦਾ ਕੰਮ ਉਨ੍ਹਾਂ ਨੂੰ ਮਹਾਂਸਾਗਰ ਤੋਂ ਪਾਰ ਲੈ ਗਿਆ।

24ਉਨ੍ਹਾਂ ਲੋਕਾਂ ਦੇ ਵੇਖ ਲਿਆ ਕਿ ਪਰਮੇਸ਼ੁਰ ਕੀ ਕੁਝ ਕਰ ਸਕਦਾ ਹੈ। ਉਨ੍ਹਾਂ ਨੇ ਉਸ ਦੇ ਚਮਤਕਾਰ ਵੇਖੇ ਜੋ ਉਸ ਨੇ ਸਮੁੰਦਰ ਉੱਤੇ ਕੀਤੇ ਸਨ।

25ਪਰਮੇਸ਼ੁਰ ਨੇ ਆਦੇਸ਼ ਦਿੱਤਾ, ਤੇ ਇੱਕ ਤੇਜ ਹਵਾ ਵਗਣ ਲੱਗੀ। ਲਹਿਰਾਂ ਉੱਚੀਆਂ ਤੋਂ ਉੱਚੀਆਂ ਹੋ ਗਈਆਂ।

26ਲਹਿਰਾਂ ਨੇ ਉਨ੍ਹਾਂ ਨੂੰ ਉੱਪਰ ਆਕਾਸ਼ ਵਿੱਚ ਚੁੱਕ ਦਿੱਤਾ। ਤੇ ਉਨ੍ਹਾਂ ਨੂੰ ਡੂੰਗੇ ਸਮੁੰਦਰ ਵਿੱਚ ਸੁੱਟ ਦਿੱਤਾ। ਤੂਫ਼ਾਨ ਇੰਨਾ ਖਤਰਨਾਕ ਸੀ ਕਿ ਲੋਕਾਂ ਦ ਹੌਂਸਲੇ ਟੁੱਟ ਗਏ।

27ਉਹ ਸ਼ਰਾਬੀਆਂ ਵਾਂਙ ਕੰਬ ਤੇ ਡਿੱਗ ਰਹੇ ਸਨ। ਉਨ੍ਹਾਂ ਦੀ ਜਹਾਜੀ ਕਲਾ ਬੇਕਾਰ ਹੋ ਗਈ ਸੀ।

28ਉਹ ਮੁਸੀਬਤ ਵਿੱਚ ਸਨ, ਇਸਲਈ ਉਨ੍ਹਾਂ ਨੇ ਪਰਮੇਸ਼ੁਰ ਨੂੰ ਸਹਾਇਤਾ ਲਈਂ ਪੁਕਾਰ ਕੀਤੀ। ਅਤੇ ਉਸ ਨੇ ਉਨ੍ਹਾਂ ਨੂੰ ਮੁਸੀਬਤਾਂ ਤੋਂ ਬਚਾ ਲਿਆ।

29ਪਰਮੇਸ਼ੁਰ ਨੇ ਤੂਫ਼ਾਨ ਰੋਕ ਦਿੱਤਾ, ਉਸਨੇ ਲਹਿਰਾਂ ਨੂੰ ਸ਼ਾਂਤ ਕਰ ਦਿੱਤਾ।

30ਜਹਾਜੀ ਬਹੁਤ ਪ੍ਰਸੰਨ ਸਨ ਕਿ ਸਮੁੰਦਰ ਸ਼ਾਂਤ ਸੀ। ਅਤੇ ਪਰਮੇਸ਼ੁਰ ਨੇ ਸੁਰੱਖਿਆ ਨਾਲ ਉਸ ਥਾਂ ਤੱਕ ਉਨ੍ਹਾਂ ਦੀ ਅਗਵਾਈ ਕੀਤੀ ਜਿੱਥੇ ਉਹ ਜਾਣਾ ਚਾਹੁੰਦੇ ਸਨ।

31ਯਹੋਵਾਹ ਦਾ ਉਸ ਦੇ ਪਿਆਰ ਲਈ ਅਤੇ ਉਨ੍ਹਾਂ ਚਮਤਕਾਰਾਂ ਲਈ ਸ਼ੁਕਰਾਨਾ ਕਰੋ। ਜਿਹੜੇ ਉਸ ਨੇ ਲੋਕਾਂ ਲਈ ਕੀਤੇ।

32ਮਹਾਂ ਸਭਾ ਵਿੱਚ ਪਰਮੇਸ਼ੁਰ ਦੀ ਉਸਤਤਿ ਕਰੋ। ਉਦੋਂ ਉਸ ਦੀ ਉਸਤਤਿ ਕਰੋ ਜਦੋਂ ਬਜ਼ੁਰਗ ਆਗੂ ਮਿਲ ਬੈਠਦੇ ਹਨ।

33ਪਰਮੇਸ਼ੁਰ ਨੇ ਨਦੀਆਂ ਨੂੰ ਮਾਰੂਥਲ ਵਿੱਚ ਬਦਲ ਦਿੱਤਾ ਸੀ। ਪਰਮੇਸ਼ੁਰ ਨੇ ਚਸ਼ਮਿਆਂ ਨੂੰ ਵਗਣ ਤੋਂ ਰੋਕ ਦਿੱਤਾ ਸੀ।

34ਪਰਮੇਸ਼ੁਰ ਨੇ ਉਪਜਾਊ ਧਰਤੀ ਨੂੰ ਬਦਲ ਦਿੱਤਾ ਸੀ ਅਤੇ ਇਹ ਕੱਲਰੀ ਵਿਰਾਨ ਧਰਤੀ ਹੋ ਗਈ ਸੀਂ। ਕਿਉਂ? ਉਨ੍ਹਾਂ ਮੰਦੇ ਲੋਕਾਂ ਦੇ ਕਾਰਣ ਜਿਹੜੇ ਉਸ ਥਾਵੇਂ ਰਹਿੰਦੇ ਸਨ।

35ਪਰਮੇਸ਼ੁਰ ਨੇ ਮਾਰੂਥਲ ਦੀ ਧਰਤੀ ਨੂੰ ਬਦਲ ਦਿੱਤਾ ਤੇ ਇਹ ਪਾਣੀ ਦੇ ਤਲਾਵਾਂ ਵਾਲੀ ਧਰਤੀ ਬਣ ਗਈ। ਪਰਮੇਸ਼ੁਰ ਨੇ ਖੁਸ਼ਕ ਧਰਤੀ ਵਿੱਚੋ ਪਾਣੀ ਦੇ ਚਸ਼ਮੇ ਵਗਾ ਦਿੱਤੇ।

36ਪਰਮੇਸ਼ੁਰ ਨੇ ਭੁੱਖੇ ਲੋਕਾਂ ਦੀ ਉਸ ਚੰਗੀ ਧਰਤੀ ਵੱਲ ਅਗਵਾਈ ਕੀਤੀ ਅਤੇ ਉਨ੍ਹਾਂ ਨੇ ਰਹਿਣ ਲਈ ਸ਼ਹਿਰ ਬਣਾ ਲਿਆ।

37ਉਨ੍ਹਾਂ ਲੋਕਾਂ ਨੇ ਆਪਣੇ ਖੇਤਾਂ ਵਿੱਚ ਬੀਜ ਬੀਜੇ। ਉਨ੍ਹਾਂ ਨੇ ਖੇਤਾਂ ਵਿੱਚ ਅੰਗੂਰ ਦੇ ਪੌਦੇ ਲਾਏ ਅਤੇ ਉਨ੍ਹਾਂ ਨੇ ਚੰਗੀ ਫ਼ਸਲ ਪ੍ਰਾਪਤ ਕੀਤੀ।

38ਪਰਮੇਸ਼ੁਰ ਨੇ ਉਨ੍ਹਾਂ ਲੋਕਾਂ ਨੂੰ ਅਸੀਸ ਦਿੱਤੀ ਉਨ੍ਹਾਂ ਦੇ ਪਰਿਵਾਰ ਵਧਣ ਫ਼ੁੱਲਣ। ਉਨ੍ਹਾਂ ਕੋਲ ਬਹੁਤ ਸਾਰੇ ਪਸ਼ੂ ਸਨ।

39ਹਾਦਸਿਆਂ ਅਤੇ ਮੁਸੀਬਤਾਂ ਕਾਰਣ ਉਨ੍ਹਾਂ ਦੇ ਪਰਿਵਾਰ
ਛੋਟੇ ਤੇ ਕਮਜ਼ੋਰ ਸਨ।
40ਪਰਮੇਸ਼ੁਰ ਨੇ ਉਨ੍ਹਾਂ ਦੇ ਆਗੂਆਂ ਨੂੰ ਸ਼ਰਮਸਾਰ ਕੀਤਾ ਤੇ
ਨਮੋਸ਼ੀ ਦਿੱਤੀ। ਪਰਮੇਸ਼ੁਰ ਨੇ ਉਨ੍ਹਾਂ ਨੂੰ ਮਾਰੂਥਲ ਵਿੱਚ ਆਵਾਰਾ
ਭਟਕਣ ਦਿੱਤਾ ਜਿੱਥੇ ਕੋਈ ਰਾਹ ਨਹੀਂ ਸਨ।
41ਪਰ ਪਰਮੇਸ਼ੁਰ ਨੇ ਉਨ੍ਹਾਂ ਗਰੀਬ ਲੋਕਾਂ ਨੂੰ ਫ਼ੇਰ ਉਨ੍ਹਾਂ ਦੇ
ਦੁੱਖਾਂ ਵਿੱਚੋਂ ਕੱਢ ਲਿਆ। ਅਤੇ ਹੁਣ ਉਨ੍ਹਾਂ ਦੇ ਪਰਿਵਾਰ ਭੇਡਾਂ ਦੇ
ਵੱਡੇ ਇੱਜ਼ੜ ਵਾਂਙ ਹਨ।
42ਨੇਕ ਆਦਮੀ ਇਹ ਗੱਲ ਵੇਖਦੇ ਨੇ ਤੇ ਉਹ ਪ੍ਰਸੰਨ ਹਨ।
ਪਰ ਮੰਦੇ ਲੋਕੀਂ ਵੀ ਇਸ ਨੂੰ ਦੇਖਦੇ ਨੇ ਅਤੇ ਉਨ੍ਹਾਂ ਨੂੰ ਨਹੀਂ ਪਤਾ
ਕਿ ਉਹ ਕੀ ਆਖਣ।

## ਜ਼ਬੂਰ 108

*ਦਾਊਦ ਦਾ ਇੱਕ ਉਸਤਤਿ ਗੀਤ।*

1ਹੇ ਪਰਮੇਸ਼ੁਰ, ਮੈਂ ਤੁਹਾਡੀ ਉਸਤਤਿ ਦੇ ਗੀਤ ਗਾਉਣ ਲਈ
ਦਿਲ ਅਤੇ ਰੂਹ ਨਾਲ ਤਿਆਰ ਹਾਂ।
2ਸਤਾਰ ਤੇ ਸਾਰੰਗੀ ਜਾਗੋ, ਆਓ ਆਪਾਂ ਪ੍ਰਭਾਤ ਨੂੰ ਜਗਾਈਏ।
3ਯਹੋਵਾਹ, ਅਸੀਂ ਕੌਮਾਂ ਅੰਦਰ ਤੁਹਾਡੀ ਉਸਤਤਿ ਕਰਾਂਗੇ।
ਅਸੀਂ ਹੋਰਾਂ ਲੋਕਾਂ ਵਿੱਚ ਤੁਹਾਡੀ ਉਸਤਤਿ ਕਰਾਂਗੇ।
4ਯਹੋਵਾਹ, ਤੁਹਾਡਾ ਪਿਆਰ ਆਕਾਸ਼ਾਂ ਨਾਲੋਂ ਉੱਚਾ ਹੈ। ਤੁਹਾਡੀ
ਵਫ਼ਾ ਉੱਚੇ ਤੋਂ ਉੱਚੇ ਬੱਦਲ ਨਾਲੋਂ ਉਚੇਰੀ ਹੈ।
5ਹੇ ਪਰਮੇਸ਼ੁਰ, ਸੁਰਗਾਂ ਦੇ ਸ਼ਿਖਰਾਂ ਤੱਕ ਉੱਠੋ ਸਾਰੀ ਦੁਨੀਆਂ
ਨੂੰ ਤੁਹਾਡੀ ਮਹਿਮਾ ਦੇਖਣ ਦੇਵੋ।
6ਹੇ ਪਰਮੇਸ਼ੁਰ, ਇਸ ਤਰ੍ਹਾਂ ਹੀ ਕਰੋ ਤਾਂ ਜੋ ਤੁਹਾਡੇ ਮਿੱਤਰਾਂ ਨੂੰ
ਬਚਾਇਆ ਜਾ ਸਕੇ। ਮੇਰੀ ਅਰਦਾਸ ਮੰਨ ਲਵੋ, ਤੇ ਸਾਨੂੰ ਬਚਾਉਣ
ਲਈ ਆਪਣੀ ਮਹਾਂ ਸ਼ਕਤੀ ਵਰਤੋ।
7ਪਰਮੇਸ਼ੁਰ ਆਪਣੇ ਮੰਦਰ ਵਿੱਚ ਬੋਲੇ: “ਮੈਂ ਯੁੱਧ ਜਿੱਤਾਂਗਾ ਤੇ
ਜਿੱਤ ਬਾਰੇ ਪ੍ਰਸੰਨ ਹੋਵਾਂਗਾ! ਮੈਂ ਇਹੀ ਧਰਤੀ ਆਪਣੇ ਲੋਕਾਂ
ਦਰਮਿਆਨ ਵੰਡ ਦਿਆਂਗਾ। ਮੈਂ ਉਨ੍ਹਾਂ ਨੂੰ ਸ਼ੇਚੇਮ ਦੇ ਦੇਵਾਂਗਾ,
ਮੈਂ ਉਨ੍ਹਾਂ ਨੂੰ ਸੁੱਕੋਥ ਦੀ ਵਾਦੀ ਦੇ ਦੇਵਾਂਗਾ।
8ਗਿਲਆਦ ਤੇ ਮਨੱਸ਼ਹ ਮੇਰੇ ਹੋਵਣਗੇ। ਇਫ਼ਰਾਈਮ ਮੇਰੇ
ਸਿਰ ਦੀ ਢਾਲ ਹੋਵੇਗਾ। ਯਹੂਦਾਹ ਮੇਰਾ ਸ਼ਾਹੀ ਡੰਡਾ ਹੋਵੇਗਾ।
9ਮੋਆਬ ਅਤੇ ਮਨੱਸ਼ਹ ਮੇਰੇ ਚਰਨ ਧੋਣ ਲਈ ਪਿਆਲਾ
ਹੋਵਣਗੇ। ਅਦੋਮ ਮੇਰੀ ਜੁੱਤੀ ਚੁੱਕਣ ਲਈ ਮੇਰਾ ਸੇਵਕ ਹੋਵੇਗਾ।
ਮੈਂ ਫ਼ਲਿਸਤ ਨੂੰ ਹਰਾ ਦਿਆਂਗਾ ਤੇ ਜਿੱਤ ਦੇ ਨਾਅਰੇ ਮਾਰਾਂਗਾ।”
10ਦੁਸ਼ਮਣ ਦੇ ਕਿਲ੍ਹੇ ਅੰਦਰ, ਮੇਰੀ ਅਗਵਾਈ ਕੌਣ ਕਰੇਗਾ?
ਅਦੋਮ ਦੇ ਖ਼ਿਲਾਫ਼ ਲੜਨ ਵਿੱਚ ਮੇਰੀ ਅਗਵਾਈ ਕੌਣ ਕਰੇਗਾ?
11ਹੇ ਪਰਮੇਸ਼ੁਰ, ਕਿਰਪਾ ਕਰਕੇ ਦੁਸ਼ਮਣ ਨੂੰ ਹਰਾਉਣ ਵਿੱਚ
ਸਾਡੀ ਸਹਾਇਤਾ ਕਰੋ। ਪਰ ਤੁਸੀਂ ਅਸਾਂ ਨੂੰ ਤਿਆਗ ਦਿੱਤਾ।!
ਤੁਸੀਂ ਸਾਡੀ ਫ਼ੌਜ ਦੇ ਨਾਲ ਨਹੀਂ ਗਏ।
12ਹੇ ਪਰਮੇਸ਼ੁਰ, ਕਿਰਪਾ ਕਰਕੇ ਦੁਸ਼ਮਣ ਦੀ ਫ਼ੌਜ ਨੂੰ ਹਰਾਉਣ
ਵਿੱਚ ਸਾਡੀ ਸਹਾਇਤਾ ਕਰੋ! ਲੋਕ ਸਾਡੀ ਸਹਾਇਤਾ ਨਹੀਂ ਕਰ
ਸਕਦੇ!
13ਸਿਰਫ਼ ਪਰਮੇਸ਼ੁਰ ਹੀ ਸਾਨੂੰ ਬਲਵਾਨ ਬਣਾ ਸਕਦਾ ਹੈ।
ਪਰਮੇਸ਼ੁਰ ਹੀ ਸਾਡੇ ਦੁਸ਼ਮਣਾਂ ਨੂੰ ਹਰਾ ਸਕਦਾ ਹੈ!

## ਜ਼ਬੂਰ 109

*ਨਿਰਦੇਸ਼ਕ ਲਈ। ਦਾਊਦ ਦਾ ਇੱਕ ਉਸਤਤਿ ਗੀਤ।*

1ਹੇ ਪਰਮੇਸ਼ੁਰ, ਮੇਰੀ ਅਰਦਾਸ ਲਈ ਆਪਣੇ ਕੰਨ ਬੰਦ ਨਾ
ਕਰੋ।
2ਬਦਕਾਰ ਲੋਕ ਮੇਰੇ ਬਾਰੇ ਝੂਠ ਬੋਲ ਰਹੇ ਹਨ। ਉਹ ਉਹੀ
ਗੱਲਾਂ ਆਖ ਰਹੇ ਨੇ ਜਿਹੜੀਆਂ ਸੱਚ ਨਹੀਂ ਹਨ।
3ਲੋਕੀਂ ਮੇਰੇ ਬਾਰੇ ਨਫ਼ਰਤ ਭਰੀਆਂ ਗੱਲਾਂ ਆਖ ਰਹੇ ਨੇ। ਲੋਕ
ਮੇਰੇ ਮੇਰੇ ਉੱਤੇ ਬਿਨਾ ਕਾਰਣ ਹਮਲਾ ਕਰ ਰਹ ਹਨ।
4ਮੈਂ ਉਨ੍ਹਾਂ ਨੂੰ ਪਿਆਰ ਕੀਤਾ ਸੀ। ਪਰ ਉਹ ਮੇਰੇ ਨਾਲ ਨਫ਼ਰਤ
ਕਰਦੇ ਹਨ। ਇਸ ਲਈ ਹੁਣ ਮੈਂ ਤੁਹਾਡੇ ਅੱਗੇ ਅਰਦਾਸ ਕਰ
ਰਿਹਾ ਹਾਂ, ਹੇ ਪਰਮੇਸ਼ੁਰ।
5ਮੈਂ ਉਨ੍ਹਾਂ ਲੋਕਾਂ ਨਾਲ ਨੇਕੀ ਕੀਤੀ ਸੀ, ਪਰ ਉਹ ਮੇਰੇ ਨਾਲ
ਬੁਰਾ ਕਰ ਰਹੇ ਹਨ। ਮੈਂ ਉਨ੍ਹਾਂ ਨੂੰ ਪਿਆਰ ਕੀਤਾ ਸੀ, ਪਰ ਉਨ੍ਹਾਂ
ਨੇ ਮੈਨੂੰ ਨਫ਼ਰਤ ਕੀਤੀ।
6ਮੇਰੇ ਦੁਸ਼ਮਣਾਂ ਨੂੰ ਉਸ ਦੇ ਮੰਦੇ ਅਮਲਾਂ ਲਈ ਦੰਡ ਦਿਉ।
ਉਸ ਨੂੰ ਗਲਤ ਸਾਬਤ ਕਰਨ ਲਈ ਕੋਈ ਬੰਦਾ ਲੱਭ ਲਵੋ।
7ਮੁਨਸਫ਼ ਨੂੰ ਨਿਰਣਾ ਕਰਨ ਦਿਉ ਕਿ ਮੇਰੇ ਦੁਸ਼ਮਣਾਂ ਨੇ
ਮੰਦਾ ਕੰਮ ਕੀਤਾ ਸੀ ਤੇ ਉਹ ਦੋਸ਼ੀ ਹੈ। ਮੇਰੇ ਦੁਸ਼ਮਣ ਦੀ ਕਹੀ
ਹਰ ਗੱਲ ਨੂੰ ਉਸ ਦਾ ਜੀਵਨ ਦੁਸ਼ਵਾਰ ਬਨਾਉਣ ਦਿਉ।
8ਮੇਰੇ ਦੁਸ਼ਮਣ ਨੂੰ ਛੇਤੀ ਮਰ ਜਾਣ ਦਿਉ। ਕਿਸੇ ਹੋਰ ਨੂੰ
ਉਸਦਾ ਕੰਮ ਮਿਲਣ ਦਿਉ।
9ਮੇਰੇ ਦੁਸ਼ਮਣ ਦੇ ਬੱਚਿਆਂ ਨੂੰ ਯਤੀਮ ਬਣਾ ਦਿਉ। ਤੇ ਉਸ
ਦੀ ਪਤਨੀ ਨੂੰ ਵਿਧਵਾ ਬਣਾ ਦਿਉ।
10ਉਨ੍ਹਾਂ ਦਾ ਘਰ ਖੁੱਸ ਜਾਵੇ। ਤੇ ਉਹ ਮੰਗਤੇ ਬਣ ਜਾਣ।
11ਮੇਰੇ ਦੁਸ਼ਮਣ ਦੇ ਲਹਿਣੇ ਦਾਰਾਂ ਨੂੰ ਉਸ ਦਾ ਉਹ ਸਭ ਲੈ
ਲੈਣ ਜਿਸ ਦਾ ਉਹ ਕਬਜ਼ੇ ਦਾਰ ਹੈ। ਅਜਨਬੀ ਉਸ ਦੀ ਕਮਾਈ
ਹੋਈ ਹਰ ਸ਼ੈਅ ਲੈ ਜਾਣ।
12ਮੈਨੂੰ ਉਮੀਦ ਹੈ ਕਿ ਕੋਈ ਵੀ ਬੰਦਾ ਮੇਰੇ ਦੁਸ਼ਮਣਾਂ ਉੱਤੇ
ਮਿਹਰਬਾਨ ਨਹੀਂ ਹੈ। ਮੈਨੂੰ ਆਸ ਹੈ ਕਿ ਕੋਈ ਵੀ ਬੰਦਾ ਉਸਦੇ
ਬੱਚਿਆਂ ਤੇ ਤਰਸ ਨਹੀਂ ਕਰੇਗਾ।
13ਮੇਰੇ ਦੁਸ਼ਮਣ ਨੂੰ ਪੂਰੀ ਤਰ੍ਹਾਂ ਤਬਾਹ ਕਰ ਦਿਉ। ਅਗਲੀ
ਪੀੜ੍ਹੀ ਨੂੰ ਉਨ੍ਹਾਂ ਦਾ ਨਾਂ ਹਰ ਸ਼ੈਅ ਉੱਤੋਂ ਮਿਟਾ ਲੈਣ ਦਿਉ।
14ਮੈਨੂੰ ਆਸ ਹੈ ਕਿ ਯਹੋਵਾਹ ਨੂੰ ਮੇਰੇ ਦੁਸ਼ਮਣ ਦੇ ਪਿਤਾ ਦੇ
ਗੁਨਾਹ ਯਾਦ ਹਨ। ਤੇ ਮੈਨੂੰ ਉਮੀਦ ਹੈ ਕਿ ਉਸਦੀ ਮਾਂ ਦੇ
ਗੁਨਾਹ ਵੀ ਕਦੇ ਨਹੀਂ ਮਿਟੇ।
15ਮੈਨੂੰ ਆਸ ਹੈ ਕਿ ਯਹੋਵਾਹ ਉਨ੍ਹਾਂ ਗੁਨਾਹਾਂ ਨੂੰ ਸਦਾ ਲਈ
ਯਾਦ ਰੱਖੇਗਾ। ਤੇ ਮੈਨੂੰ ਆਸ ਹੈ ਕਿ ਉਹ ਲੋਕਾਂ ਨੂੰ ਮੇਰੇ ਦੁਸ਼ਮਣਾਂ
ਨੂੰ ਪੂਰੀ ਤਰ੍ਹਾਂ ਭੁੱਲਾਉਣ ਲਈ ਮਜਬੂਰ ਕਰੇਗਾ।
16ਕਿਉਂ? ਕਿਉਂ ਕਿ ਉਸ ਬਦਕਾਰ ਬੰਦੇ ਨੇ ਕਦੀ ਵੀ ਕੋਈ
ਸ਼ੁਭ ਕੰਮ ਨਹੀਂ ਕੀਤਾ। ਉਸ ਨੇ ਕਦੇ ਵੀ ਕਿਸੇ ਨੂੰ ਪਿਆਰ ਨਹੀਂ

ਕੀਤਾ। ਉਸ ਨੇ ਗਰੀਬ ਨਿਮਾਣੇ ਲੋਕਾਂ ਨੂੰ ਮੁਸੀਬਤਾਂ ਖੜੀਆਂ
ਕੀਤੀਆਂ।
17ਉਸ ਬਦਕਾਰ ਬੰਦੇ ਨੂੰ ਹੋਰਾਂ ਦਾ ਬੁਰਾਂ ਮੰਗਣ ਵਿੱਚ ਖੁਸ਼ੀ
ਮਿਲਦੀ ਸੀ। ਇਸਲਈ ਉਸ ਨਾਲ ਉਹੀ ਮੰਦਾ ਹੋਣ ਦਿਉ।
ਉਸ ਬਦਕਾਰ ਵਿਅਕਤੀ ਨੇ ਕਦੇ ਵੀ ਲੋਕਾਂ ਨਾਲ ਚੰਗਾ ਨਾ
ਵਾਪਰੇ ਮੰਗਿਆ। ਇਸ ਲਈ ਉਸਦਾ ਭਲਾ ਨਾ ਹੋਣ ਦਿਉ।
18ਸਰਾਪ ਹੀ ਉਸ ਦੇ ਕੱਪੜੇ ਹੋਣ। ਜਿਹੜਾ ਪਾਣੀ ਉਹ ਪੀਂਦਾ
ਹੈ ਇੱਕ ਸਰਾਪ ਹੋਵੇ। ਉਸ ਦੇ ਪਿੰਡੇ ਉਤਲਾ ਤੇਲ ਉਸ ਉੱਪਰ
ਇੱਕ ਸਰਾਪ ਹੋਵੇ।
19ਸਰਾਪ ਨੂੰ ਉਸ ਦੇ ਕੱਪੜੇ ਹੋਣ ਦਿਉ ਜਿਹੜੇ ਉਹ ਉਸ
ਦੁਸ਼ਟ ਵਿਅਕਤੀ ਦੇ ਦੁਆਲੇ ਲਵੇਟਣ ਲਈ ਵਰਤਦਾ। ਸ਼ਰਾਪਾਂ
ਨੂੰ ਉਸ ਦੇ ਲੱਕ ਦੇ ਦੁਆਲੇ ਦੀ ਪੇਟੀ ਹੋਣ ਦਿਉ।
20ਮੈਨੂੰ ਆਸ ਹੈ ਕਿ ਯਹੋਵਾਹ ਮੇਰੇ ਦੁਸ਼ਮਣ ਨਾਲ ਇਹ ਸਾਰੀਆਂ
ਗੱਲਾਂ ਕਰੇਗਾ। ਮੈਨੂੰ ਆਸ ਹੈ ਕਿ ਯਹੋਵਾਹ ਉਨ੍ਹਾਂ ਨਾਲ ਇਹੋ
ਗੱਲਾਂ ਕਰੇਗਾ ਜੋ ਮੈਨੂੰ ਮਾਰਨ ਦੀ ਕੋਸ਼ਿਸ਼ ਕਰ ਰਹੇ ਹਨ।
21ਯਹੋਵਾਹ, ਤੁਸੀਂ ਮੇਰੇ ਮਾਲਕ ਹੋ, ਇਸ ਲਈ ਮੇਰੇ ਨਾਲ
ਅਜਿਹਾ ਵਿਹਾਰ ਕਰੋ ਜਿਸ ਨਾਲ ਤੁਹਾਡੇ ਨਾਮ ਦੀ ਸ਼ੋਭਾ ਹੋਵੇ।
ਤੁਹਾਡੇ ਅੰਦਰ ਕਿੰਨਾ ਜ਼ਿਆਦਾ ਪਿਆਰ ਹੈ, ਇਸਲਈ ਮੈਨੂੰ
ਬਚਾਓ।
22ਮੈਂ ਇੱਕ ਗਰੀਬ ਨਿਤਾਣਾ ਆਦਮੀ ਹਾਂ, ਮੈਂ ਸੱਚਮੁੱਚ ਉਦਾਸ
ਹਾਂ, ਮੇਰਾ ਦਿਲ ਟੁੱਟਿਆ ਹੋਇਆ ਹੈ।
23ਮੈਨੂੰ ਲਗਦਾ ਹੈ ਜਿਵੇਂ ਮੇਰੀ ਜ਼ਿੰਦਗੀ ਮੁੱਕ ਗਈ ਹੈ, ਜਿਵੇਂ
ਸ਼ਾਮ ਵੇਲੇ ਪਰਛਾਵੇਂ ਹੁੰਦੇ ਹਨ। ਮੈਂ ਉਸ ਪਿੱਸੂ ਵਰਗਾ ਮਹਿਸੂਸ
ਕਰਦਾ ਹਾਂ ਜਿਸ ਨੂੰ ਕਿਸੇ ਨੇ ਝਾੜ ਕੇ ਸੁੱਟ ਦਿੱਤਾ ਹੋਵੇ।
24ਮੇਰੇ ਗੋਡੇ ਕਮਜ਼ੋਰ ਨੇ ਕਿਉਂ ਕਿ ਮੈਂ ਭੁੱਖਾ ਹਾਂ। ਮੇਰਾ ਭਾਰ
ਘਟ ਰਿਹਾ ਹੈ ਤੇ ਮੈਂ ਪਤਲਾ ਹੋ ਰਿਹਾ ਹਾਂ।
25ਬੁਰੇ ਆਦਮੀ ਮੇਰਾ ਅਪਮਾਨ ਕਰ ਰਹੇ ਹਨ। ਉਹ ਮੇਰੇ
ਵੱਲ ਵੇਖਦੇ ਨੇ ਤੇ ਸਿਰ ਹਿਲਾਉਂਦੇ ਹਨ।
26ਯਹੋਵਾਹ ਮੇਰੇ ਪਰਮੇਸ਼ੁਰ, ਮੇਰੀ ਸਹਾਇਤਾ ਕਰੋ। ਆਪਣਾ
ਸੱਚਾ ਪਿਆਰ ਦਰਸਾਓ ਤੇ ਮੈਨੂੰ ਬਚਾਓ।
27ਉਹ ਲੋਕ ਜਾਣ ਲੈਣਗੇ ਕਿ ਤੁਸੀਂ ਮੇਰੀ ਸਹਾਇਤਾ ਕੀਤੀ
ਸੀ। ਫ਼ੇਰ ਉਹ ਜਾਣ ਲੈਣਗੇ ਕਿ ਇਹ ਤੁਹਾਡੀ ਹੀ ਸ਼ਕਤੀ ਸੀ
ਜਿਸ ਨੇ ਮੇਰੀ ਸਹਾਇਤਾ ਕੀਤੀ ਸੀ।
28ਉਹ ਬੁਰੇ ਆਦਮੀ ਮੈਨੂੰ ਸਰਾਪ ਦਿੰਦੇ ਨੇ, ਪਰ ਤੁਸੀਂ ਮੈਨੂੰ
ਅਸੀਸ ਦੇ ਸਕਦੇ ਹੋਂ। ਯਹੋਵਾਹ, ਉਨ੍ਹਾਂ ਨੇ ਮੇਰੇ ਉੱਪਰ ਹਮਲਾ
ਕੀਤਾ ਇਸ ਲਈ ਉਨ੍ਹਾਂ ਨੂੰ ਹਰਾਓ। ਫ਼ੇਰ, ਮੈਂ ਤੁਹਾਡਾ ਸੇਵਕ,
ਪ੍ਰਸੰਨ ਹੋਵਾਂਗਾ।
29ਮੇਰੇ ਦੁਸ਼ਮਣਾਂ ਨੂੰ ਨਮੋਸ਼ੀ ਦਿਉ! ਉਨ੍ਹਾਂ ਨੂੰ ਸ਼ਰਮਿੰਦਗੀ
ਕੁੜਤੇ ਵਾਂਙ ਪਹਿਨਣ ਦਿਉ।
30ਮੈਂ ਯਹੋਵਾਹ ਦਾ ਸ਼ੁਕਰਾਨਾ ਕਰਦਾ ਹਾਂ। ਮੈਂ ਬਹੁਤ ਲੋਕਾਂ
ਅੱਗੇ ਉਸ ਦੀ ਉਸਤਤਿ ਕਰਦਾ ਹਾਂ।
31ਪਰਮੇਸ਼ੁਰ ਗਰੀਬਾਂ ਲਈ ਸੱਜੇ ਹੱਥ ਦੇ ਤੌਰ ਤੇ ਖਲੋਂਦਾ
ਹੈ। ਉਹ ਨਿਸ਼ਚਿਤ ਕਰਦਾ ਹੈ ਕਿ ਗਰੀਬ ਆਦਮੀ ਨੂੰ ਨਿਆਂ
ਮਿਲੇ।

## ਜ਼ਬੂਰ 110

*ਦਾਊਦ ਦਾ ਇੱਕ ਉਸਤਤਿ ਗੀਤ।*

1ਯਹੋਵਾਹ ਨੇ ਮੇਰੇ ਮਾਲਕ ਨੂੰ ਆਖਿਆ, "ਮੇਰੇ ਕੋਲ ਮੇਰੇ ਸੱਜੇ
ਪਾਸੇ ਬੈਠੋ, ਜਦੋਂ ਕਿ ਮੈਂ ਤੁਹਾਡੇ ਦੁਸ਼ਮਣਾਂ ਨੂੰ ਤੁਹਾਡੇ ਅਧੀਨ
ਕਰਦਾ ਹਾਂ।"
2ਯਹੋਵਾਹ ਤੁਹਾਡੇ ਰਾਜ ਨੂੰ ਵਧਣ ਫ਼ੁੱਲਣ ਵਿੱਚ ਸਹਾਇਤਾ
ਕਰੇਗਾ। ਸੀਯੋਨ, ਵਿੱਚ ਤੁਹਾਡਾ ਰਾਜ ਸ਼ੁਭ ਹੋਵੇਗਾ। ਤੇ ਉਹ
ਉਦੋਂ ਤੱਕ ਵਧੇਗਾ ਜਦੋਂ ਤੱਕ ਕਿ ਤੁਸੀਂ ਆਪਣੇ ਦੁਸ਼ਮਣਾਂ ਦੇ
ਦੇਸ਼ਾਂ ਵਿੱਚ ਵੀ ਰਾਜ ਕਰੋਂਗੇ।
3ਤੁਹਾਡੇ ਲੋਕ ਸ੍ਵੈਂ ਇੱਛਾ ਨਾਲ ਤੁਹਾਡਾ ਸੰਗ ਕਰਨਗੇ ਜਦੋਂ
ਤੁਸੀਂ ਆਪਣੀ ਸੈਨਾ ਇੱਕਸਾਥ ਇਕੱਠੀ ਕਰੋਂਗੇ। ਉਹ ਖਾਸ
ਵਸਤਰ ਪਾਉਣਗੇ ਤੇ ਅਮ੍ਰਿਤ ਵੇਲੇ ਆ ਮਿਲਣਗੇ ਉਹ ਨੌਜਵਾਨ
ਲੋਕ ਤੁਹਾਡੇ ਚਾਰ ਚੁਫ਼ੇਰ ਹੋਵਣਗੇ। ਜਿਵੇਂ ਧਰਤੀ ਉੱਤੇ ਤ੍ਰੇਲ
ਹੁੰਦੀ ਹੈ।
4ਯਹੋਵਾਹ ਨੇ ਇਕਰਾਰ ਕੀਤਾ ਸੀ ਤੇ ਉਹ ਆਪਣਾ ਮਨ
ਨਹੀਂ ਬਦਲੇਗਾ, "ਤੁਸੀਂ ਸਦਾ ਲਈ ਜਾਜਕ ਹੋ - ਜਿਸ ਤਰ੍ਹਾਂ ਦਾ
ਜਾਜਕ ਮਲਕਿ-ਸਿਦਕ ਸੀ।
5ਮੇਰਾ ਮਾਲਕ ਤੁਹਾਡੇ ਸੱਜੇ ਪਾਸੇ ਖਲੋਤਾ ਹੈ। ਉਹ ਹੋਰਾਂ ਰਾਜਿਆਂ
ਨੂੰ ਹਰਾ ਦੇਵੇਗਾ, ਜਦੋਂ ਉਹ ਕ੍ਰੋਧਵਾਨ ਹੋਵੇਗਾ।
6ਪਰਮੇਸ਼ੁਰ ਕੌਮਾਂ ਬਾਰੇ ਨਿਰਣਾ ਕਰੇਗਾ। ਮੁਰਦਾ ਲਾਸ਼ਾਂ ਜ਼ਮੀਨ
ਉੱਤੇ ਵਿਛ ਜਾਵਣਗੀਆਂ। ਤੇ ਪਰਮੇਸ਼ੁਰ ਸ਼ਕਤੀਸ਼ਾਲੀ ਕੌਮਾਂ ਦੇ
ਆਗੂਆਂ ਨੂੰ ਦੰਡ ਦੇਵੇਗਾ।
7ਰਾਜਾ ਰਸਤੇ ਵਿੱਚ ਇੱਕ ਨਦੀ ਤੋਂ ਪਾਣੀ ਪੀਵੇਗਾ। ਫ਼ੇਰ
ਉਹ ਆਪਣਾ ਸਿਰ ਚੁੱਕੇਗਾ ਤੇ ਬਲਵਾਨ ਹੋ ਜਾਵੇਗਾ!

## ਜ਼ਬੂਰ 111

1ਯਹੋਵਾਹ ਦੀ ਉਸਤਤਿ ਕਰੋ। ਮੈਂ ਸੱਚੇ ਦਿਲੋਂ ਯਹੋਵਾਹ ਦਾ
ਉਸ ਸਭਾ ਵਿੱਚ, ਸ਼ੁਕਰਾਨਾ ਕਰਦਾ ਹਾਂ ਜਿੱਥੇ ਚੰਗੇ ਲੋਕ ਇਕੱਠਾ
ਹੁੰਦੇ ਹਨ।
2ਯਹੋਵਾਹ ਮਹਾਨ ਗੱਲਾਂ ਕਰਦਾ ਹਾਂ। ਲੋਕੀਂ ਉਹ ਸ਼ੁਭ ਚੀਜ਼ਾਂ
ਮੰਗਦੇ ਨੇ ਜਿਹੜੀਆਂ ਪਰਮੇਸ਼ੁਰ ਪਾਸੋਂ ਮਿਲਦੀਆਂ ਹਨ।
3ਪਰਮੇਸ਼ੁਰ ਸੱਚਮੁੱਚ ਸ਼ਾਨਦਾਰ ਤੇ ਮਹਾਨ ਗੱਲਾਂ ਕਰਦਾ ਹੈ।
ਉਸ ਦੀ ਨੇਕੀ ਸਦਾ ਲਈ ਜਾਰੀ ਰਹਿੰਦੀ ਹੈ।
4ਪਰਮੇਸ਼ੁਰ ਹੈਰਾਨੀ ਭਰੀਆਂ ਗੱਲਾਂ ਕਰਦਾ ਹੈ। ਤਾਂ ਜੋ ਅਸੀਂ
ਚੇਤੇ ਰੱਖੀਏ ਕਿ ਯਹੋਵਾਹ ਮਿਹਰਬਾਨ ਤੇ ਦਇਆਲੂ ਹੈ।
5ਪਰਮੇਸ਼ੁਰ ਆਪਣੇ ਪੈਰੋਕਾਰਾਂ ਨੂੰ ਭੋਜਨ ਦਿੰਦਾ ਹੈ। ਪਰਮੇਸ਼ੁਰ
ਸਦਾ ਲਈ ਆਪਣਾ ਕਰਾਰ ਚੇਤੇ ਰੱਖਦਾ ਹੈ।
6ਉਨ੍ਹਾਂ ਸ਼ਕਤੀਸ਼ਾਲੀ ਗੱਲਾਂ ਨੇ, ਜੋ ਪਰਮੇਸ਼ੁਰ ਨੇ ਕੀਤੀਆਂ ਸਨ
ਉਸ ਦੇ ਬੰਦਿਆਂ ਨੂੰ ਦਰਸਾ ਦਿੱਤਾ ਕਿ ਉਹ ਉਨ੍ਹਾਂ ਨੂੰ ਉਨ੍ਹਾਂ ਦੀ
ਧਰਤੀ ਦੇ ਰਿਹਾ ਸੀ।
7ਉਹ ਸਭ ਕੁਝ ਜੋ ਪਰਮੇਸ਼ੁਰ ਕਰਦਾ, ਚੰਗਾ ਤੇ ਬੇਲਾਗ ਹੈ।
ਉਸ ਦੇ ਹਰ ਹੁਕਮ ਵਿੱਚ ਯਕੀਨ ਰੱਖਿਆ ਜਾ ਸਕਦਾ ਹੈ।
8ਪਰਮੇਸ਼ੁਰ ਦੇ ਹੁਕਮ ਸਦਾ ਹੀ ਸਥਿਰ ਰਹਿਣਗੇ। ਉਨ੍ਹਾਂ ਹੁਕਮਾਂ
ਨੂੰ ਜਾਰੀ ਕਰਨ ਦੇ ਕਾਰਣ, ਇਮਾਨਦਾਰ ਤੇ ਸ਼ੁਧ ਸਨ।

9ਪਰਮੇਸ਼ੁਰ ਨੇ ਕਿਸੇ ਨੂੰ ਆਪਣੇ ਬੰਦਿਆਂ ਨੂੰ ਬਚਾਉਣ ਲਈ ਭੇਜਿਆ। ਪਰਮੇਸ਼ੁਰ ਨੇ ਉਨ੍ਹਾਂ ਨਾਲ ਇਕਰਾਰ ਕੀਤਾ ਸੀ ਜਿਹੜਾ ਸਦਾ ਲਈ ਜਾਰੀ ਰਹੇਗਾ। ਪਰਮੇਸ਼ੁਰ ਦਾ ਨਾਮ ਮਹਾਨ ਤੇ ਪਵਿੱਤਰ ਹੈ।
10ਸਿਆਣਪਤਾ ਯਹੋਵਾਹ ਲਈ ਡਰ ਅਤੇ ਇੱਜ਼ਤ ਨਾਲ ਸ਼ੁਰੂ ਹੁੰਦੀ ਹੈ। ਉਹ ਲੋਕ ਜਿਹੜੇ ਪਰਮੇਸ਼ੁਰ ਦਾ ਹੁਕਮ ਮੰਨਦੇ ਹਨ ਬਹੁਤ ਸਿਆਣੇ ਹਨ। ਪਰਮੇਸ਼ੁਰ ਦੀ ਉਸਤਤਿ ਸਦਾ ਸਦਾ ਲਈ ਗਾਈ ਜਾਵੇਗੀ।

## ਜ਼ਬੂਰ 112

1ਯਹੋਵਾਹ, ਦੀ ਉਸਤਤਿ ਕਰੋ! ਉਹ ਬੰਦਾ ਜਿਹੜਾ ਡਰਦਾ ਤੇ ਯਹੋਵਾਹ ਦਾ ਆਦਰ ਕਰਦਾ ਹੈ ਬਹੁਤ ਪ੍ਰਸੰਨ ਹੋਵੇਗਾ। ਉਹ ਬੰਦਾ ਪਰਮੇਸ਼ੁਰ ਦੇ ਆਦੇਸ਼ਾਂ ਨੂੰ ਪਿਆਰ ਕਰਦਾ ਹੈ।
2ਉਸ ਦੀ ਉਲਾਦ ਧਰਤ ਤੇ ਮਹਾਨ ਹੋਵੇਗੀ। ਚੰਗੇ ਲੋਕਾਂ ਦੀ ਉਲਾਦ ਸੱਚਮੁੱਚ ਸੁਭਾਗੀ ਹੋਵੇਗੀ।
3ਉਸ ਬੰਦੇ ਦਾ ਪਰਿਵਾਰ ਬਹੁਤ ਅਮੀਰ ਹੋਵੇਗਾ ਤੇ ਉਸ ਦੀ ਚੰਗਿਆਈ ਸਦਾ ਰਹੇਗੀ।
4ਚੰਗੇ ਲੋਕਾਂ ਲਈ, ਪਰਮੇਸ਼ੁਰ ਹਨੇਰੇ ਵਿੱਚ ਚਮਕਦੀ ਹੋਈ ਰੌਸ਼ਨੀ ਵਾਂਙ ਹੈ। ਪਰਮੇਸ਼ੁਰ ਸ਼ੁਭ, ਮਿਹਰਬਾਨ ਅਤੇ ਦਿਆਲੂ ਹੈ।
5ਕਿਸੇ ਬੰਦੇ ਲਈ ਮਿਹਰਬਾਨ ਤੇ ਫ਼ਰਾਖ਼ ਹੋਣਾ ਚੰਗਾ ਹੈ। ਕਿਸੇ ਇੱਕ ਬੰਦੇ ਲਈ ਆਪਣੇ ਕੰਮ ਵਿੱਚ ਬੇਲਾਗ ਹੋਣਾ ਚੰਗਾ ਹੈ।
6ਉਸ ਬੰਦੇ ਦਾ ਕਦੀ ਵੀ ਪਤਨ ਨਹੀਂ ਹੋਵੇਗਾ। ਇੱਕ ਚੰਗਾ ਵਿਅਕਤੀ ਹਮੇਸ਼ਾ ਲਈ ਯਾਦ ਕੀਤਾ ਜਾਵੇਗਾ।
7ਉਹ ਮਾੜੇ ਸਮਾਚਾਂਰਾਂ ਤੋਂ ਯਾਦ ਨਹੀਂ ਰਹੇਗਾ। ਉਹ ਬੰਦਾ ਦ੍ਰਿੜ ਵਿਸ਼ਵਾਸੀ ਹੈ ਕਿਉਂ ਕਿ ਉਹ ਯਹੋਵਾਹ ਉੱਤੇ ਯਕੀਨ ਰੱਖਦਾ ਹੈ।
8ਉਹ ਬੰਦਾ ਦ੍ਰਿੜ ਵਿਸ਼ਵਾਸੀ ਹੈ ਉਹ ਡਰੇਗਾ ਨਹੀਂ। ਉਹ ਆਪਣੇ ਦੁਸ਼ਮਣਾਂ ਨੂੰ ਹਰਾ ਦੇਵੇਗਾ।
9ਉਹ ਬੰਦਾ ਖੁਲ੍ਹਦਿਲੀ ਨਾਲ ਗਰੀਬਾਂ ਨੂੰ ਦਾਨ ਕਰਦਾ ਹੈ। ਤੇ ਉਸ ਦੀ ਨੇਕੀ ਸਦਾ ਰਹੇਗੀ।
10ਬਦਚਲਣ ਬੰਦੇ ਇਸਨੂੰ ਦੇਖਦੇ ਨੇ ਤੇ ਕ੍ਰੋਧਵਾਨ ਹੋ ਜਾਂਦੇ ਹਨ। ਉਹ ਗੁੱਸੇ ਨਾਲ ਆਪਣੇ ਦੰਦ ਕਰੀਚਣਗੇ, ਪਰ ਫ਼ੇਰ ਉਹ ਅਲੋਪ ਹੋ ਜਾਵਣਗੇ। ਬਦਚਲਣ ਲੋਕਾਂ ਨੂੰ ਕਦੀ ਵੀ ਉਹ ਨਹੀਂ ਮਿਲੇਗਾ ਜਿਸ ਦੀ ਇੱਛਾ ਉਹ ਬੁਰੀ ਤਰ੍ਹਾਂ ਕਰਦੇ ਹਨ।

## ਜ਼ਬੂਰ 113

1ਯਹੋਵਾਹ ਦੀ ਉਸਤਤਿ ਕਰੋ! ਯਹੋਵਾਹ ਦੇ ਸੇਵਕੋ, ਉਸ ਦੀ ਉਸਤਤਿ ਕਰੋ! ਯਹੋਵਾਹ ਦੇ ਨਾਮ ਦੀ ਉਸਤਤਿ ਕਰੋ।
2ਯਹੋਵਾਹ ਦਾ ਨਾਮ ਹੁਣ ਅਤੇ ਸਦਾ ਲਈ ਸੁਭਾਗਾ ਹੋਵੇਗਾ।
3ਯਹੋਵਾਹ ਦੇ ਨਾਮ ਦੀ ਉਸਤਤਿ ਪੂਰਬ ਵਿੱਚ ਉੱਗਦੇ ਸੂਰਜ ਵੱਲੋਂ ਪਰਮੇਸ਼ੁਰ ਦੇ ਨਾਂ ਨੂੰ ਉਸ ਥਾਂ ਤੱਕ ਅਸੀਸ ਮਿਲੇ ਜਿੱਥੇ ਸੂਰਜ ਜਾ ਛਿਪਦਾ ਹੈ।
4ਯਹੋਵਾਹ ਸਭ ਕੌਮਾਂ ਨਾਲੋਂ ਉਚੇਰਾ ਹੈ। ਉਸ ਦੀ ਮਹਿਮਾ ਆਕਾਸ਼ ਵੱਲ ਉੱਠਦੀ ਹੈ।
5ਕੋਈ ਬੰਦਾ ਯਹੋਵਾਹ ਸਾਡੇ ਪਰਮੇਸ਼ੁਰ ਵਰਗਾ ਨਹੀਂ ਹੈ, ਪਰਮੇਸ਼ੁਰ ਉੱਚੇ ਸੁਰਗ ਵਿੱਚ ਬੈਠਾ ਹੈ।
6ਪਰਮੇਸ਼ੁਰ ਸਾਡੇ ਕੋਲੋਂ ਇੰਨਾਂ ਉੱਚਾ ਹੈ ਕਿ ਉਸ ਨੂੰ ਧਰਤੀ ਤੇ ਆਕਸ਼ ਵੇਖਣ ਲਈ ਹੇਠਾਂ ਦੇਖਣਾ ਪੈਂਦਾ ਹੈ।
7ਪਰਮੇਸ਼ੁਰ ਮਸਕੀਨ ਲੋਕਾਂ ਨੂੰ ਖਾਕ ਵਿੱਚੋਂ ਚੁੱਕਦਾ ਹੈ। ਪਰਮੇਸ਼ੁਰ ਮੰਗਤਿਆਂ ਨੂੰ ਕੂੜੇ ਦੇ ਢੇਰ ਵਿੱਚੋਂ ਚੁੱਕਦਾ ਹੈ।
8ਅਤੇ ਪਰਮੇਸ਼ੁਰ ਉਨ੍ਹਾਂ ਲੋਕਾਂ ਨੂੰ ਮਹੱਤਵਪੂਰਣ ਬਣਾ ਦਿੰਦਾ ਹੈ। ਪਰਮੇਸ਼ੁਰ ਉਨ੍ਹਾਂ ਨੂੰ ਮਹੱਤਵਪੂਰਣ ਆਗੂ ਬਣਾ ਦਿੰਦਾ ਹੈ।
9ਭਾਵੇਂ ਕਿਸੇ ਔਰਤ ਦੇ ਉਲਾਦ ਨਾ ਹੋਵੇ। ਪਰ ਪਰਮੇਸ਼ੁਰ ਉਸ ਨੂੰ ਬੱਚੇ ਦੇ ਦੇਵੇਗਾ। ਤੇ ਉਸ ਨੂੰ ਖੁਸ਼ੀ ਪ੍ਰਦਾਨ ਕਰੇਗਾ। ਯਹੋਵਾਹ ਦੀ ਉਸਤਤਿ ਕਰੋ!

## ਜ਼ਬੂਰ 114

1ਇਸਰਾਏਲ ਨੇ ਮਿਸਰ ਛੱਡ ਦਿੱਤਾ। ਯਾਕੂਬ ਨੇ ਉਸ ਪਰਦੇਸ ਨੂੰ ਛੱਡ ਦਿੱਤਾ।
2ਯਹੂਦਾਹ ਪਰਮੇਸ਼ੁਰ ਦਾ ਖਾਸ ਬੰਦਾ ਬਣ ਗਿਆ। ਇਸਰਾਏਲ ਉਸ ਦੀ ਸਲਤਨਤ ਬਣ ਗਈ।
3ਲਾਲ ਸਾਗਰ ਨੇ ਇਸਨੂੰ ਦੇਖਿਆ ਤੇ ਉਹ ਦੌੜ ਗਿਆ। ਯਰਦਨ ਨਦੀ ਮੁੜੀ ਅਤੇ ਨੱਸ ਪਈ।
4ਪਰਬਤ ਭੇਡੂਆਂ ਵਾਂਙ ਨੱਚਣ ਲੱਗ ਪਏ, ਪਹਾੜੀਆਂ ਲੇਲਿਆਂ ਵਾਂਙ ਨੱਚਣ ਲੱਗੀਆਂ।
5ਹੇ ਲਾਲ ਸਾਗਰ, ਤੂੰ ਕਿਉਂ ਨੱਸਿਆ ਸੀ? ਯਰਦਨ ਨਦੀਏ, ਤੂੰ ਕਿਉਂ ਮੁੜੀ ਤੇ ਕਿਉਂ ਨੱਸੀ ਸੀ?
6ਪਹਾੜੋ, ਤੁਸੀਂ ਭੇਡੂਆਂ ਵਾਂਙ ਕਿਉਂ ਨੱਚੇ ਸੀ? ਤੇ ਪਹਾੜੀਓ, ਤੁਸੀਂ ਲੇਲਿਆਂ ਵਾਂਙ ਕਿਉਂ ਨੱਚੀਆਂ ਸੀ।
7ਮਾਲਕ, ਯਾਕੂਬ ਦੇ ਯਹੋਵਾਹ ਪਰਮੇਸ਼ੁਰ ਸਾਮ੍ਹਣੇ ਧਰਤੀ ਹਿੱਲ ਗਈ ਸੀ।
8ਪਰਮੇਸ਼ੁਰ ਹੀ ਹੈ ਜਿਹੜਾ ਪਾਣੀ ਨੂੰ ਚੱਟਾਨ ਚੋਂ ਵਗਾਉਂਦਾ ਹੈ। ਪਰਮੇਸ਼ੁਰ ਨੇ ਸਖ਼ਤ ਚੱਟਾਨ ਤੋਂ ਵਗਦਾ ਹੋਇਆ ਪਾਣੀ ਦਾ ਇੱਕ ਚਸ਼ਮਾ ਬਣਾਇਆ।

## ਜ਼ਬੂਰ 115

1ਯਹੋਵਾਹ, ਸਾਨੂੰ ਕੋਈ ਇੱਜ਼ਤ ਨਹੀਂ ਮਿਲਣੀ ਚਾਹੀਦੀ। ਇੱਜ਼ਤ ਤਾਂ ਤੁਹਾਡੀ ਮਲਕੀਅਤ ਹੈ। ਤੁਹਾਡੀ ਇੱਜ਼ਤ ਤੁਹਾਡੇ ਪਿਆਰ ਕਾਰਣ ਅਤੇ ਇਸ ਕਾਰਣ ਹੈ ਕਿ ਅਸੀਂ ਤੁਹਾਡੇ ਉੱਤੇ ਵਿਸ਼ਵਾਸ ਕਰ ਸਕਦੇ ਸਾਂ।
2ਕੌਮਾਂ ਹੈਰਾਨ ਕਿਉਂ ਹੋਣ ਕਿ ਸਾਡਾ ਪਰਮੇਸ਼ੁਰ ਕਿੱਥੇ ਹੈ?
3ਪਰਮੇਸ਼ੁਰ ਸੁਰਗ ਵਿੱਚ ਹੈ, ਤੇ ਉਹ ਉਹੀ ਸਭ ਕੁਝ ਕਰਦਾ ਹੈ ਜੋ ਉਸ ਨੂੰ ਪਸੰਦ ਹੈ
4ਪਰਾਈਆਂ ਕੌਮਾਂ ਦੇ ਦੇਵਤੇ ਸੋਨੇ ਚਾਂਦੀ ਨਾਲ ਬਣੇ ਹੋਏ ਸਿਰਫ਼ ਬੁੱਤ ਹਨ। ਉਹ ਇਨਸਾਨੀ ਹੱਥਾਂ ਦੁਆਰਾ ਬਣਾਏ ਗਏ ਹਨ।

5ਉਨ੍ਹਾਂ ਬੁੱਤਾਂ ਦੇ ਮੂੰਹ ਤਾਂ ਹਨ ਪਰ ਬੋਲ ਨਹੀਂ ਸਕਦੇ। ਉਨ੍ਹਾਂ ਦੀਆਂ ਅੱਖਾਂ ਤਾਂ ਹਨ ਪਰ ਦੇਖ ਨਹੀਂ ਸਕਦੀਆਂ।

6ਉਨ੍ਹਾਂ ਦੇ ਕੰਨ ਤਾਂ ਹਨ, ਪਰ ਸੁਣ ਨਹੀਂ ਸਕਦੇ। ਉਨ੍ਹਾਂ ਦੇ ਨੱਕ ਤਾਂ ਹਨ ਪਰ ਸੁੰਘ ਨਹੀਂ ਸਕਦੇ।

7ਉਨ੍ਹਾਂ ਦੇ ਹੱਥ ਤਾਂ ਹਨ, ਪਰ ਮਹਿਸੂਸ ਨਹੀਂ ਕਰ ਸਕਦੇ। ਉਨ੍ਹਾਂ ਦੀਆਂ ਲੱਤਾਂ ਹਨ, ਪਰ ਚੱਲ ਨਹੀਂ ਸਕਦੀਆਂ ਤੇ ਉਨ੍ਹਾਂ ਦੇ ਗਲੇ ਵਿੱਚੋਂ ਕੋਈ ਆਵਾਜ਼ ਨਹੀਂ ਨਿਕਲ ਸਕਦੀ।

8ਜਿਹੜੇ ਲੋਕ ਬਣਾਉਂਦੇ ਨੇ ਤੇ ਉਨ੍ਹਾਂ ਬੁੱਤਾਂ ਵਿੱਚ ਵਿਸ਼ਵਾਸ ਕਰਦੇ ਹਨ ਉਹ ਵੀ ਉਨ੍ਹਾਂ ਵਰਗੇ ਹੋ ਜਾਵਣਗੇ!

9ਇਸਰਾਏਲ ਦੇ ਲੋਕੋ, ਯਹੋਵਾਹ ਉੱਤੇ ਵਿਸ਼ਵਾਸ ਕਰੋ। ਯਹੋਵਾਹ ਹੀ ਉਨ੍ਹਾਂ ਦੀ ਸ਼ਕਤੀ ਤੇ ਢਾਲ ਹੈ।

10ਆਰੋਨ ਦੇ ਪਰਿਵਾਰ, ਯਹੋਵਾਹ ਉੱਤੇ ਵਿਸ਼ਵਾਸ ਕਰ। ਯਹੋਵਾਹ ਹੀ ਉਨ੍ਹਾਂ ਦੀ ਸ਼ਕਤੀ ਅਤੇ ਢਾਲ ਹੈ।

11ਯਹੋਵਾਹ ਦੇ ਚੇਲਿਓ, ਯਹੋਵਾਹ ਉੱਤੇ ਵਿਸ਼ਵਾਸ ਕਰੋ। ਯਹੋਵਾਹ ਹੀ ਉਨ੍ਹਾਂ ਦੀ ਸ਼ਕਤੀ ਤੇ ਢਾਲ ਹੈ।

12ਯਹੋਵਾਹ ਅਸਾਂ ਨੂੰ ਚੇਤੇ ਕਰਦਾ ਹੈ। ਯਹੋਵਾਹ ਅਸਾਂ ਨੂੰ ਅਸੀਸ ਦੇਵੇਗਾ। ਯਹੋਵਾਹ ਇਸਰਾਏਲ ਨੂੰ ਅਸੀਸ ਦੇਵੇਗਾ। ਯਹੋਵਾਹ ਆਰੋਨ ਦੇ ਪਰਿਵਾਰ ਨੂੰ ਅਸੀਸ ਦੇਵੇਗਾ।

13ਯਹੋਵਾਹ ਆਪਣੇ ਚੇਲਿਆਂ ਨੂੰ ਛੋਟੇ ਤੇ ਵੱਡਿਆਂ ਨੂੰ ਅਸੀਸ ਦੇਵੇਗਾ।

14ਮੈਨੂੰ ਆਸ ਹੈ ਕਿ ਯਹੋਵਾਹ ਤੁਹਾਨੂੰ ਅਤੇ ਤੁਹਾਡੇ ਬੱਚਿਆਂ ਨੂੰ ਹੋਰ ਵਧੇਰੇ ਦੇਵੇਗਾ।

15ਯਹੋਵਾਹ ਨੇ ਸੁਰਗ ਤੇ ਧਰਤੀ ਨੂੰ ਬਣਾਇਆ ਅਤੇ ਯਹੋਵਾਹ ਤੁਹਾਨੂੰ ਜੀ ਆਇਆਂ ਆਖਦਾ ਹੈ।

16ਸੁਰਗ ਯਹੋਵਾਹ ਦਾ ਹੈ। ਪਰ ਉਸ ਨੇ ਲੋਕਾਂ ਨੂੰ ਧਰਤੀ ਦਿੱਤੀ।

17ਮੁਰਦਾ ਲੋਕ ਯਹੋਵਾਹ ਦੀ ਉਸਤਤਿ ਨਹੀਂ ਕਰਦੇ। ਕਬਰਾਂ ਵਿੱਚ ਦਫ਼ਨ ਹੋਏ ਲੋਕ, ਯਹੋਵਾਹ ਦੀ ਉਸਤਤਿ ਨਹੀਂ ਕਰਦੇ।

18ਪਰ ਹੁਣ ਅਸੀਂ ਯਹੋਵਾਹ ਨੂੰ ਅਸੀਸ ਦਿੰਦੇ ਹਾਂ। ਅਤੇ ਅਸੀਂ ਉਸ ਨੂੰ ਸਦਾ ਹੋਰ ਵਧੇਰੇ ਅਸੀਸ ਦੇਵਾਂਗੇ। ਯਹੋਵਾਹ ਦੀ ਉਸਤਤਿ ਕਰੋ!

## ਜ਼ਬੂਰ 116

1ਮੈਂ ਇਸ ਨੂੰ ਪਸੰਦ ਕਰਦਾ ਹਾਂ ਜਦੋਂ ਯਹੋਵਾਹ ਮੇਰੀਆਂ ਪ੍ਰਾਰਥਨਾਵਾਂ ਸੁਣਦਾ ਹੈ।

2ਮੈਂ ਇਸ ਨੂੰ ਪਸੰਦ ਕਰਦਾ ਹਾਂ ਜਦੋਂ ਸਹਾਇਤਾ ਲਈ ਉਹ ਮੇਰੀ ਪੁਕਾਰ ਨੂੰ ਸੁਣਦਾ ਹੈ।

3ਮੈਂ ਤਾਂ ਮਰ ਹੀ ਚੱਲਿਆ ਸਾਂ! ਮੌਤ ਦੇ ਰੱਸੇ ਮੇਰੇ ਦੁਆਲੇ ਤਣ ਗਏ ਸਨ। ਕਬਰ ਹੌਲੀ ਹੌਲੀ ਮੇਰੇ ਨਜ਼ਦੀਕ ਆ ਰਹੀ ਸੀ। ਮੈਂ ਡਰਿਆ ਹੋਇਆ ਤੇ ਫ਼ਿਕਰਮੰਦ ਸਾਂ।

4ਫ਼ੇਰ ਮੈਂ ਯਹੋਵਾਹ ਦਾ ਨਾਮ ਪੁਕਾਰਿਆ। ਮੈਂ ਆਖਿਆ, "ਯਹੋਵਾਹ, ਮੈਨੂੰ ਬਚਾਓ!"

5ਯਹੋਵਾਹ ਸ਼ੁਭ ਤੇ ਦਇਆਵਾਨ ਹੈ। ਪਰਮੇਸ਼ੁਰ ਮਿਹਰਬਾਨ ਹੈ।

6ਯਹੋਵਾਹ ਬੇਸਹਾਰਿਆਂ ਦਾ ਧਿਆਨ ਰੱਖਦਾ ਹੈ। ਮੈਂ ਨਿਆਸਰਾ ਸਾਂ ਤੇ ਯਹੋਵਾਹ ਨੇ ਮੈਨੂੰ ਬਚਾ ਲਿਆ।

7ਹੇ ਮੇਰੀ ਆਤਮਾ, ਸ਼ਾਂਤ ਹੋ ਜਾ! ਯਹੋਵਾਹ ਤੇਰਾ ਧਿਆਨ ਰੱਖ ਰਿਹਾ ਹੈ।

8ਹੇ ਪਰਮੇਸ਼ੁਰ, ਤੁਸੀਂ ਮੇਰੀ ਆਤਮਾ ਨੂੰ ਮੌਤ ਕੋਲੋਂ ਬਚਾਇਆ। ਤੁਸੀਂ ਮੇਰੇ ਅੱਥਰੂ ਰੋਕੇ। ਤੁਸੀਂ ਮੈਨੂੰ ਡਿੱਗਣ ਤੋਂ ਬਚਾਇਆ।

9ਮੈਂ ਜਿਉਂਦਿਆਂ ਦੇ ਦੇਸ਼ ਵਿੱਚ ਯਹੋਵਾਹ ਦੀ ਸੇਵਾ ਕਰਦਾ ਰਹਾਂਗਾ।

10ਮੈਂ ਉਦੋਂ ਵੀ ਵਿਸ਼ਵਾਸ ਕਰਦਾ ਰਿਹਾ ਜਦੋਂ ਮੈਂ ਇਹ ਵੀ ਆਖਿਆ ਸੀ, "ਮੈਂ ਤਬਾਹ ਹੋ ਗਿਆ ਹਾਂ!"

11ਹਾਂ, ਉਦੋਂ ਵੀ ਜਦੋਂ ਮੈਂ ਡਰਿਆ ਹੋਇਆ ਸਾਂ ਤੇ ਆਖਿਆ ਸੀ, "ਸਾਰੇ ਬੰਦੇ ਝੂਠੇ ਹਨ!"

12ਮੈਂ ਯਹੋਵਾਹ ਨੂੰ ਕੀ ਅਰਪਣ ਕਰ ਸਕਦਾ ਹਾਂ? ਯਹੋਵਾਹ ਨੇ ਮੈਨੂੰ ਹਰ ਸ਼ੈਅ ਜੋ ਵੀ ਮੇਰੇ ਕੋਲ ਹੈ ਦਿੱਤੀ ਹੈ।

13ਉਸ ਨੇ ਮੈਨੂੰ ਬਚਾਇਆ, ਇਸਲਈ ਮੈਂ ਉਸ ਅੱਗੇ ਪਿਆਲਾ ਭੇਂਟ ਕਰਾਂਗਾ। ਅਤੇ ਮੈਂ ਯਹੋਵਾਹ ਦਾ ਨਾਮ ਪੁਕਾਰਾਂਗਾ।

14ਮੈਂ ਉਹ ਚੀਜ਼ਾਂ ਦੇਵਾਂਗਾ ਜਿਨ੍ਹਾਂ ਦਾ ਯਹੋਵਾਹ ਨਾਲ ਇਕਰਾਰ ਕੀਤਾ ਸੀ। ਹੁਣ ਮੈਂ ਉਸ ਦੇ ਸਮੂਹ ਬੰਦਿਆਂ ਦੇ ਸਾਮ੍ਹਣੇ ਜਾਵਾਂਗਾ।

15ਯਹੋਵਾਹ ਵਾਸਤੇ ਉਸ ਦੇ ਕਿਸੇ ਵੀ ਚੇਲੇ ਦੀ ਮੌਤ ਯਹੋਵਾਹ ਵਾਸਤੇ ਬਹੁਤ ਮਹੱਤਵਪੂਰਣ ਹੈ। ਹੇ ਯਹੋਵਾਹ, ਮੈਂ ਤੁਹਾਡੇ ਸੇਵਕਾਂ ਵਿੱਚੋਂ ਹਾਂ।

16ਮੈਂ ਤੁਹਾਡਾ ਸੇਵਕ ਹਾਂ, ਤੁਹਾਡੀ ਇੱਕ ਸੇਵਾਦਾਰ ਔਰਤ ਦਾ ਬੱਚਾ। ਯਹੋਵਾਹ, ਤੁਸੀਂ ਹੀ ਮੇਰੇ ਪਹਿਲੇ ਗੁਰੂ ਸੀ।

17ਮੈਂ ਤੁਹਾਡੇ ਅੱਗੇ ਸ਼ੁਕਰਾਨਾ ਭੇਂਟ ਕਰਾਂਗਾ। ਮੈਂ ਯਹੋਵਾਹ ਦਾ ਨਾਮ ਲਵਾਂਗਾ।

18ਮੈਂ ਯਹੋਵਾਹ ਨੂੰ ਉਹ ਚੀਜ਼ਾਂ ਦੇਵਾਂਗਾ ਜਿਨ੍ਹਾਂ ਦਾ ਮੈਂ ਇਕਰਾਰ ਕੀਤਾ ਸੀ। ਹੁਣ ਮੈਂ ਉਸ ਦੇ ਸਮੂਹ ਬੰਦਿਆਂ ਦੇ ਸਾਮ੍ਹਣੇ ਜਾਵਾਂਗਾ।

19ਮੈਂ ਯਰੂਸ਼ਲਮ ਦੇ ਮੰਦਰ ਵਿੱਚ ਜਾਵਾਂਗਾ। ਯਹੋਵਾਹ ਦੀ ਉਸਤਤਿ ਕਰੋ।

## ਜ਼ਬੂਰ 117

1ਤੁਸੀਂ ਸਾਰੀਓ ਕੌਮੋ, ਯਹੋਵਾਹ ਦੀ ਉਸਤਤਿ ਕਰੋ। ਤੁਸੀਂ ਸਾਰਿਓ ਲੋਕੋ, ਯਹੋਵਾਹ ਦੀ ਉਸਤਤਿ ਕਰੋ।

2ਪਰਮੇਸ਼ੁਰ ਸਾਨੂੰ ਬਹੁਤ ਪਿਆਰ ਕਰਦਾ ਹੈ। ਤੇ ਪਰਮੇਸ਼ੁਰ ਸਾਡੇ ਨਾਲ ਸਦਾ ਹੀ ਸੱਚਾ ਰਹੇਗਾ! ਯਹੋਵਾਹ ਦੀ ਉਸਤਤਿ ਕਰੋ।

## ਜ਼ਬੂਰ 118

1ਯਹੋਵਾਹ ਦਾ ਮਾਨ ਕਰੋ ਕਿਉਂ ਕਿ ਉਹ ਪਰਮੇਸ਼ੁਰ ਹੈ। ਉਸਦਾ ਸੱਚਾ ਪਿਆਰ ਸਦਾ ਰਹਿੰਦਾ ਹੈ!

2ਇਸਰਾਏਲ ਆਖ, "ਉਸਦਾ ਸੱਚਾ ਪਿਆਰ ਸਦਾ ਰਹਿੰਦਾ ਹੈ!"

3ਜਾਜਕੋ ਆਖੋ, "ਉਸ ਦਾ ਸੱਚਾ ਪਿਆਰ ਸਦਾ ਰਹਿੰਦਾ ਹੈ!"

4ਯਹੋਵਾਹ ਦੀ ਉਪਾਸਨਾ ਕਰਨ ਵਾਲੇ ਤੁਸੀਂ ਸਮੂਹ ਲੋਕੋ,
ਆਖੋ, “ਉਸ ਦਾ ਸੱਚਾ ਪਿਆਰ ਸਦਾ ਰਹਿੰਦਾ ਹੈ!”
5ਮੈਂ ਮੁਸੀਬਤ ਵਿੱਚ ਸਾਂ ਇਸਲਈ ਮੈਂ ਸਹਾਇਤਾ ਲਈ ਯਹੋਵਾਹ
ਅੱਗੇ ਪੁਕਾਰ ਕੀਤੀ। ਯਹੋਵਾਹ ਨੇ ਮੇਨੂੰ ਉੱਤਰ ਦਿੱਤਾ ਤੇ ਮੈਨੂੰ
ਮੁਕਤ ਕਰ ਦਿੱਤਾ।
6ਯਹੋਵਾਹ ਮੇਰੇ ਨਾਲ ਹੈ, ਇਸਲਈ ਮੈਂ ਨਹੀਂ ਡਰਾਂਗਾ। ਲੋਕ
ਮੇਰਾ ਕੋਈ ਨੁਕਸਾਨ ਨਹੀਂ ਕਰ ਸਕਦੇ।
7ਯਹੋਵਾਹ ਮੇਰਾ ਮਦਦਗਾਰ ਹੈ। ਮੈਂ ਆਪਣੇ ਦੁਸ਼ਮਣਾਂ ਨੂੰ
ਹਾਰਦਿਆਂ ਵੇਖਾਂਗਾ।
8ਲੋਕਾਂ ਵਿੱਚ ਯਕੀਨ ਰੱਖਣ ਨਾਲੋਂ ਯਹੋਵਾਹ ਵਿੱਚ ਯਕੀਨ
ਰੱਖਣਾ ਬਿਹਤਰ ਹੈ।
9ਤੁਹਾਡੇ ਸਾਰੇ ਆਗੂਆਂ ਤੇ ਵਿਸ਼ਵਾਸ ਕਰਨ ਨਾਲੋਂ ਯਹੋਵਾਹ
ਉੱਤੇ ਵਿਸ਼ਵਾਸ ਕਰਨਾ ਬਿਹਤਰ ਹੈ।
10ਅਨੇਕਾਂ ਦੁਸ਼ਮਣਾਂ ਨੇ ਮੈਨੂੰ ਘੇਰ ਲਿਆ ਸੀ। ਪਰ ਯਹੋਵਾਹ
ਦੀ ਸ਼ਕਤੀ ਨਾਲ ਮੈਂ ਆਪਣੇ ਦੁਸ਼ਮਣਾਂ ਨੂੰ ਹਰਾ ਦਿੱਤਾ।
11ਦੁਸ਼ਮਣਾਂ ਨੇ ਮੈਨੂੰ ਬਾਰ ਬਾਰ ਘੇਰਿਆ, ਮੈਂ ਉਨ੍ਹਾਂ ਨੂੰ ਯਹੋਵਾਹ
ਦੀ ਸ਼ਕਤੀ ਨਾਲ ਹਰਾਇਆ।
12ਮੈਨੂੰ ਦੁਸ਼ਮਣਾਂ ਨੇ ਮਧੂ ਮੱਖੀਆਂ ਵਾਂਙ ਘੇਰਿਆ। ਪਰ ਛੇਤੀ
ਹੀ ਲਟ ਲਟ ਬਲਦੀ ਝਾੜੀ ਵਾਂਙ ਉਹ ਭਸਮ ਹੋ ਗਏ। ਮੈਂ ਉਨ੍ਹਾਂ
ਨੂੰ ਯਹੋਵਾਹ ਦੀ ਸ਼ਕਤੀ ਨਾਲ ਹਰਾਇਆ।
13ਮੇਰੇ ਦੁਸ਼ਮਣਾਂ ਮੇਰੇ ਉੱਤੇ ਹਮਲਾ ਕੀਤਾ, ਤੇ ਲੱਗਭੱਗ ਮੈਨੂੰ
ਤਬਾਹ ਕਰ ਦਿੱਤਾ। ਯਹੋਵਾਹ ਨੇ ਮੇਰੀ ਸਹਾਇਤਾ ਕੀਤੀ।
14ਯਹੋਵਾਹ ਹੀ ਮੇਰੀ ਸ਼ਕਤੀ ਤੇ ਜਿੱਤ ਦਾ ਗੀਤ ਹੈ। ਯਹੋਵਾਹ
ਮੈਨੂੰ ਬਚਾਉਂਦਾ ਹੈ।
15ਤੁਸੀਂ ਨੇਕ ਲੋਕਾਂ ਦੇ ਘਰੀਂ ਫ਼ਤਿਹ ਦੇ ਜਸ਼ਨ ਸੁਣ ਸਕਦੇ
ਹੋਂ। ਯਹੋਵਾਹ ਨੇ ਆਪਣੀ ਮਹਾਨ ਸ਼ਕਤੀ ਫ਼ੇਰ ਦਰਸਾਈ ਹੈ।
16ਯਹੋਵਾਹ ਦੇ ਹੱਥ ਜਿੱਤ ਵਿੱਚ ਉੱਠੇ ਹੋਏ ਨੇ, ਯਹੋਵਾਹ ਨੇ
ਫ਼ੇਰ ਆਪਣੀ ਮਹਾਨ ਸ਼ਾਕਤੀ ਦਰਸਾਈ ਹੈ।
17ਮੈਂ ਜੀਵਾਂਗਾ ਮਰਾਂਗਾ ਨਹੀਂ। ਅਤੇ ਮੈਂ ਯਹੋਵਾਹ ਦੀ ਕਰਨੀ
ਦੱਸਾਂਗਾ।
18ਯਹੋਵਾਹ ਨੇ ਮੈਨੂੰ ਦੰਡ ਦਿੱਤਾ ਸੀ। ਪਰ ਉਸ ਨੇ ਮੈਨੂੰ ਮਰਨ
ਨਹੀਂ ਦਿੱਤਾ ਸੀ
19ਸ਼ੁਭ ਦਰਵਾਜਿਓ, ਮੇਰੇ ਲਈ ਖੁਲ੍ਹ ਜਾਵੋ, ਤੇ ਮੈਂ ਆਵਾਂਗਾ
ਅਤੇ ਮੈਂ ਯਹੋਵਾਹ ਦੀ ਉਪਾਸਨਾ ਕਰਾਂਗਾ।
20ਉਹ ਦਰਵਾਜੇ ਯਹੋਵਾਹ ਦੇ ਹਨ। ਇਨ੍ਹਾਂ ਵਿੱਚੋਂ ਦੀ ਸਿਰਫ਼
ਨੇਕ ਬੰਦੇ ਹੀ ਜਾ ਸਕਦੇ ਹਨ।
21ਹੇ ਯਹੋਵਾਹ, ਮੇਰੀ ਪ੍ਰਾਰਥਨਾ ਦਾ ਉੱਤਰ ਦੇਣ ਲਈ ਮੈਂ
ਤੁਹਾਨੂੰ ਧੰਨਵਾਦ ਕਰਦਾ ਹਾਂ। ਮੈਨੂੰ ਬਚਾਉਣ ਲਈ ਮੈਂ ਤੁਹਾਡਾ
ਧੰਨਵਾਦ ਕਰਦਾ ਹਾਂ।
22ਉਹ ਪੱਥਰ ਜਿਸ ਦੀ ਉਸਰੀਆਂ ਨੂੰ ਲੋੜ ਨਹੀਂ ਸੀ ਨੀਂਹ
ਦਾ ਪੱਥਰ ਬਣ ਗਿਆ ਸੀ।
23ਯਹੋਵਾਹ ਨੇ ਇਹ ਕੀਤਾ ਤੇ ਅਸੀਂ ਸੋਚਦੇ ਹਾਂ ਕਿ ਇਹ ਗੱਲ
ਵਿਸਮਾਦ ਭਰੀ ਹੈ।
24ਅੱਜ ਦਾ ਦਿਨ, ਪਰਮੇਸ਼ੁਰ ਦੁਆਰਾ ਬਣਾਇਆ ਹੋਇਆ
ਦਿਨ ਹੈ। ਆਓ ਅੱਜ ਹੀ ਖੁਸ਼ੀ ਮਨਾਈਏ ਤੇ ਪ੍ਰਸੰਨ ਹੋਈਏ!
25ਲੋਕਾਂ ਆਖਿਆ, “ਯਹੋਵਾਹ ਦੀ ਉਸਤਤਿ ਕਰੋ! ਯਹੋਵਾਹ
ਨੇ ਅਸਾਂ ਨੂੰ ਬਚਾਇਆ!
26ਯਹੋਵਾਹ ਦਾ ਨਾਮ ਲੈਕੇ ਆਉਣ ਵਾਲੇ ਬੰਦੇ ਦਾ ਸੁਆਗਤ
ਕਰੋ। ਜਾਜਕਾਂ ਨੇ ਜਵਾਬ ਦਿੱਤਾ, ਅਸੀਂ ਯਹੋਵਾਹ ਦੇ ਘਰ ਅੰਦਰ
ਤੁਹਾਡਾ ਸੁਆਗਤ ਕਰਦੇ ਹਾਂ।”
27ਯਹੋਵਾਹ ਹੀ ਪਰਮੇਸ਼ੁਰ ਹੈ। ਅਤੇ ਉਹ ਅਸਾਂ ਨੂੰ ਪ੍ਰਵਾਨ
ਕਰਦਾ ਹੈ। ਬਲੀ ਲਈ ਲੇਲਾ ਬੰਨ੍ਹ ਦਿਉ, “ਅਤੇ ਇਸ ਨੂੰ ਚੁੱਕ ਕੇ
ਜਗਵੇਦੀ ਦੇ ਸਿੰਙਾਂ ਉੱਤੇ ਲੈ ਚੱਲੋ।”
28ਯਹੋਵਾਹ, ਤੁਸੀਂ ਮੇਰੇ ਪਰਮੇਸ਼ੁਰ ਹੋ ਤੇ ਮੈਂ ਤੁਹਾਡਾ ਧੰਨਵਾਦ
ਕਰਦਾ ਹਾਂ। ਮੈਂ ਤੁਹਾਡੀ ਉਸਤਤਿ ਕਰਦਾ ਹਾਂ।
29ਯਹੋਵਾਹ ਦੀ ਉਸਤਤਿ ਕਰੋ ਕਿਉਂ ਜੋ ਉਹ ਸ਼ੁਭ ਹੈ। ਉਸ
ਦਾ ਸੱਚਾ ਪਿਆਰ ਸਦੀਵੀ ਹੈ।

## ਜ਼ਬੂਰ 119

ਅਲਫ਼

1ਸ਼ੁਧ ਜੀਵਨ ਜਿਉਣ ਵਾਲੇ ਲੋਕ ਖੁਸ਼ ਨੇ। ਉਹ ਲੋਕ ਯਹੋਵਾਹ
ਦੀਆਂ ਸਿੱਖਿਆਵਾਂ ਉੱਤੇ ਚਲਦੇ ਨੇ।
2ਜਿਹੜੇ ਲੋਕ ਯਹੋਵਾਹ ਦੇ ਕਰਾਰ ਨੂੰ ਮੰਨਦੇ ਨੇ ਉਹ ਖੁਸ਼
ਹਨ। ਉਹ ਸਲਾਹ ਲਈ ਯਹੋਵਾਹ ਨੂੰ ਆਪਣੇ ਪੂਰੇ ਦਿਲ ਨਾਲ
ਪੁੱਛਦੇ ਹਨ।
3ਉਹ ਲੋਕ ਬੁਰੇ ਕੰਮ ਨਹੀਂ ਕਰਦੇ, ਉਹ ਯਹੋਵਾਹ ਨੂੰ ਮੰਨਦੇ
ਹਨ।
4ਯਹੋਵਾਹ, ਤੁਸਾਂ ਸਾਨੂੰ ਆਦੇਸ਼ ਦਿੱਤੇ ਸਨ। ਤੇ ਤੁਸੀਂ ਸਾਨੂੰ
ਉਨ੍ਹਾਂ ਆਦੇਸ਼ਾਂ ਨੂੰ ਪੂਰੀ ਤਰ੍ਹਾਂ ਮੰਨਣ ਲਈ ਆਖਿਆ ਸੀ।
5ਜੇ ਮੈਂ ਸਦਾ ਤੁਹਾਡੇ ਆਦੇਸ਼ਾਂ ਨੂੰ ਮੰਨਾਂਗਾ, ਯਹੋਵਾਹ।
6ਫ਼ੇਰ ਮੈਂ ਕਦੀ ਵੀ ਸ਼ਰਮਸਾਰ ਨਹੀਂ ਹੋਵਾਂਗਾ। ਜਦੋਂ ਮੈਂ
ਤੁਹਾਡੇ ਆਦੇਸ਼ਾਂ ਦਾ ਅਧਿਐਨ ਕਰਾਂਗਾ।
7ਫ਼ੇਰ ਮੈਂ ਸੱਚਮੁੱਚ ਤੁਹਾਡਾ ਮਾਣ ਕਰ ਸਕਾਂਗਾ। ਜਦੋਂ ਮੈਂ
ਤੁਹਾਡੀ ਨਿਰਪੱਖਤਾ ਤੇ ਨੇਕੀ ਦਾ ਅਧਿਐਨ ਕਰਾਂਗਾ।
8ਯਹੋਵਾਹ, ਮੈਂ ਤੁਹਾਡੇ ਆਦੇਸ਼ ਮੰਨਾਂਗਾ। ਇਸ ਲਈ ਕਿਰਪਾ
ਕਰਕੇ ਮੈਨੂੰ ਛੱਡ ਕੇ ਨਾ ਜਾਵੋ।

ਬੇਥ

9ਇੱਕ ਨੌਜਵਾਨ ਬੰਦਾ, ਤੁਹਾਡੀਆਂ ਸਿੱਖਿਆਵਾਂ ਤੇ ਚਲਦਿਆਂ,
ਸ਼ੁਧ ਜੀਵਨ ਕਿਵੇਂ ਜੀ ਸਕਦਾ ਹੈ?
10ਮੈਂ ਪਰਮੇਸ਼ੁਰ ਦੀ ਸੱਚੇ ਦਿਲੋਂ ਸੇਵਾ ਕਰਨ ਦੀ ਕੋਸ਼ਿਸ਼
ਕਰਦਾ ਹਾਂ। ਹੇ ਪਰਮੇਸ਼ੁਰ, ਤੁਹਾਡੇ ਆਦਸ਼ਾਂ ਨੂੰ ਮੰਨਣ ਵਿੱਚ ਮੇਰੀ
ਮਦਦ ਕਰੋ।
11ਮੈਂ ਤੁਹਾਡੀਆਂ ਸਿੱਖਿਆਵਾਂ ਦਾ ਅਧਿਐਨ ਬੜੇ ਧਿਆਨ
ਨਾਲ ਕਰਦਾ ਹਾਂ। ਕਿਉਂ? ਤਾਂ ਜੋ ਮੈਂ ਤੁਹਾਡੇ ਵਿਰੁੱਧ ਗੁਨਾਹ ਨਾ
ਕਰ ਸਕਾਂ।
12ਹੇ ਯਹੋਵਾਹ, ਤੂੰ ਧੰਨ ਹੈਂ, ਮੈਨੂੰ ਆਪਣੇ ਨੇਮ ਸਿਖਾ।
13ਮੈਂ ਤੁਹਾਡੇ ਸਿਆਣੇ ਨਿਰਣਿਆਂ ਬਾਰੇ ਗੱਲਾਂ ਕਰਾਂਗਾ।

14ਮੈਨੂੰ ਤੁਹਾਡੇ ਕਰਾਰ ਦਾ ਅਧਿਐਨ ਕਰਨਾ ਸਭ ਕਾਸੇ ਨਾਲੋਂ ਵਧੇਰੇ ਚੰਗਾ ਲਗਦਾ ਹੈ।
15ਮੈਂ ਤੁਹਾਡੇ ਅਸੂਲਾਂ ਬਾਰੇ ਚਰਚਾ ਕਰਦਾ ਹਾਂ। ਮੈਂ ਤੁਹਾਡੀ ਜੀਵਨ ਜਾਂਚ ਉੱਤੇ ਚਲਦਾ ਹਾਂ।
16ਮੈਨੂੰ ਤੁਹਾਡੇ ਨੇਮ ਪਸੰਦ ਨੇ। ਮੈਂ ਤੁਹਾਡੇ ਸ਼ਬਦ ਨਹੀਂ ਭੁੱਲਾਂਗਾ।

### ਗਿਮਲ

17ਆਪਣੇ ਸੇਵਕ, ਮੇਰੇ ਨਾਲ, ਚੰਗਾ ਰਹਿ। ਤਾਂ ਜੋ ਮੈਂ ਤੁਹਾਡੇ ਆਦੇਸ਼ਾਂ ਨੂੰ ਮੰਨਣ ਤੇ ਜਿਉਣ ਦੇ ਯੋਗ ਹੋ ਜਾਵਾਂ।
18ਯਹੋਵਾਹ, ਮੇਰੀਆਂ ਅੱਖਾਂ ਖੋਲ੍ਹ ਦਿਉ। ਮੈਨੂੰ ਤੁਹਾਡੀਆਂ ਸਿੱਖਿਆਵਾਂ ਅੰਦਰ ਝਾਕਣ ਦਿਉ। ਤੇ ਉਨ੍ਹਾਂ ਚਮਤਕਾਰਾਂ ਬਾਰੇ ਪੜ੍ਹਨ ਦਿਉ ਜੋ ਤੁਸਾਂ ਨੇ ਕੀਤੇ ਸਨ।
19ਮੈਂ ਇਸ ਧਰਤੀ ਉੱਤੇ ਅਜਨਬੀ ਸਾਂ। ਯਹੋਵਾਹ, ਮੇਰੇ ਕੋਲੋਂ ਆਪਣੀਆਂ ਸਿੱਖਿਆਵਾਂ ਨਾ ਛੁਡਾਓ।
20ਮੈਂ ਹਰ ਵੇਲੇ ਤੁਹਾਡੇ ਨਿਰਣਿਆਂ ਦਾ ਅਧਿਐਨ ਕਰਨਾ ਚਾਹੁੰਦਾ ਹਾਂ।
21ਯਹੋਵਾਹ, ਤੁਸੀਂ ਗੁਮਾਨੀ ਲੋਕਾਂ ਦੀ ਪੜਚੋਲ੍ਹ ਕਰਦੇ ਹੋਂ ਉਨ੍ਹਾਂ ਨਾਲ ਬੁਰਾ ਹੋਵੇਗਾ। ਉਹ ਤੁਹਾਡੇ ਹੁਕਮਾਂ ਨੂੰ ਮੰਨਣ ਤੋਂ ਇਨਕਾਰ ਕਰਦੇ ਨੇ।
22ਮੈਨੂੰ ਸ਼ਰਮਿੰਦਾ ਤੇ ਨਮੋਸ਼ ਨਾ ਹੋਣ ਦੇਵੋ। ਮੈਂ ਤੁਹਾਡੇ ਕਰਾਰ ਨੂੰ ਮੰਨਿਆ ਹੈ।
23ਅਗੂਆਂ ਨੇ ਵੀ ਮੇਰੇ ਬਾਰੇ ਮੰਦਾ ਬੋਲਿਆ। ਪਰ ਮੈਂ ਤੁਹਾਡਾ ਸੇਵਕ ਹਾਂ, ਯਹੋਵਾਹ। ਤੇ ਮੈਂ ਤੁਹਾਡੇ ਨੇਮਾਂ ਦਾ ਅਧਿਐਨ ਕਰਦਾ ਹਾਂ।
24ਤੁਹਾਡਾ ਕਰਾਰ ਮੇਰਾ ਸਭ ਤੋਂ ਚੰਗਾ ਦੋਸਤ ਹੈ। ਇਹ ਮੈਨੂੰ ਨੇਕ ਸਲਾਹ ਦਿੰਦਾ ਹੈ।

### ਦਾਲਥ

25ਮੈਂ ਛੇਤੀ ਹੀ ਮਰ ਜਾਵਾਂਗਾ। ਯਹੋਵਾਹ, ਮੈਨੂੰ ਆਦੇਸ਼ ਦਿਉ ਤੇ ਮੈਨੂੰ ਜਿਉਣ ਦਿਉ।
26ਮੈਂ ਤੁਹਾਡੇ ਆਪਣੇ ਜੀਵਨ ਬਾਰੇ ਦੱਸਿਆ ਹੈ। ਅਤੇ ਤੁਸਾਂ ਨੇ ਉੱਤਰ ਦਿੱਤਾ ਹੈ। ਹੁਣ, ਮੈਨੂੰ ਆਪਣੇ ਨੇਮ ਸਿਖਾਓ।
27ਯਹੋਵਾਹ, ਤੁਹਾਡੇ ਨੇਮਾਂ ਨੂੰ ਸਮਝਣ ਵਿੱਚ ਮੇਰੀ ਮਦਦ ਕਰੋ। ਮੈਨੂੰ ਤੁਹਾਡੇ ਕੀਤੇ ਚਮਤਕਾਰਾਂ ਦਾ ਮੈਨੂੰ ਅਧਿਐਨ ਕਰਨ ਦਿਉ।
28ਮੈਂ ਉਦਾਸ ਤੇ ਥੱਕਿਆ ਹੋਇਆ ਹਾਂ, ਆਦੇਸ਼ ਦੇਵੋ ਤੇ ਮੈਨੂੰ ਫ਼ੇਰ ਬਲਵਾਨ ਬਣਾ ਦਿਉ।
29ਯਹੋਵਾਹ, ਮੈਨੂੰ ਝੂਠ ਨਾ ਜੀਣ ਦੇਵੋ। ਆਪਣੀਆਂ ਸਿੱਖਿਆਵਾਂ ਨਾਲ ਮੇਰੀ ਰਾਹਨੁਮਾਈ ਕਰੋ।
30ਯਹੋਵਾਹ, ਮੈਂ ਆਪਣੇ ਆਪ ਨੂੰ ਤੁਹਾਡੇ ਪ੍ਰਤਿ ਵਫ਼ਾਦਾਰ ਹੋਣ ਲਈ ਚੁਣਿਆ ਹੈ। ਮੈਂ ਤੁਹਾਡੇ ਸਿਆਣੇ ਫ਼ੈਸਲਿਆਂ ਨੂੰ ਧਿਆਨ ਨਾਲ ਪੜ੍ਹਦਾ ਹਾਂ।
31ਮੈਂ ਤੁਹਾਡੇ ਕਰਾਰ ਨਾਲ ਜੁੜਦਾ ਹਾਂ, ਯਹੋਵਾਹ। ਮੈਨੂੰ ਨਿਰਾਸ਼ ਨਾ ਕਰੋ।
32ਮੈਂ ਖੁਸ਼ੀ ਨਾਲ ਤੁਹਾਡੇ ਆਦੇਸ਼ ਮੰਨਾਂਗਾ। ਯਹੋਵਾਹ, ਤੁਹਾਡੇ ਆਦੇਸ਼ ਮੈਨੂੰ ਪ੍ਰਸੰਨ ਕਰਦੇ ਹਨ।

### ਹੇ

33ਯਹੋਵਾਹ, ਮੈਨੂੰ ਆਪਣੇ ਨੇਮਾਂ ਦੀ ਸਿੱਖਿਆ ਦੇਵੋ, ਤੇ ਮੈਂ ਉਨ੍ਹਾਂ ਉੱਤੇ ਚੱਲਾਂਗਾ।
34ਸਮਝਣ ਵਿੱਚ ਮੇਰੀ ਮਦਦ ਕਰੋ, ਤੇ ਮੈਂ ਤੁਹਾਡੀਆਂ ਸਿੱਖਿਆਵਾਂ ਮੰਨਾਂਗਾ। ਮੈਂ ਉਨ੍ਹਾਂ ਨੂੰ ਪੂਰੀ ਤਰ੍ਹਾਂ ਮੰਨਾਂਗਾ।
35ਯਹੋਵਾਹ, ਮੇਰੀ ਅਗਵਾਈ ਆਪਣੇ ਆਦੇਸ਼ ਦੇ ਰਾਹ ਤੇ ਕਰੋ। ਮੈਂ ਸੱਚਮੁੱਚ ਉਸ ਜੀਵਨ ਢੰਗ ਨੂੰ ਪਿਆਰ ਕਰਦਾ ਹਾਂ।
36ਆਪਣੇ ਕਰਾਰ ਬਾਰੇ ਸੋਚਣ ਵਿੱਚ ਮੇਰੀ ਮਦਦ ਕਰੋ ਬਜਾਏ ਇਸ ਦੇ ਕਿ ਮੈਂ ਅਮੀਰ ਕਿਵੇਂ ਹੋਵਾਂ?
37ਹੇ ਯਹੋਵਾਹ, ਮੈਨੂੰ ਨਿਰਾਰਥਕ ਗੱਲਾਂ ਵੱਲ ਧਿਆਨ ਦੇਣ ਦਿਉ। ਤੁਹਾਡੇ ਰਾਹ ਵਿੱਚ ਰਹਿਣ ਲਈ ਮੇਰੀ ਮਦਦ ਕਰੋ।
38ਉਹੀ ਕਰੋ ਜਿਸ ਦਾ ਵਾਅਦਾ ਤੁਸੀਂ ਆਪਣੇ ਸੇਵਕ ਨਾਲ ਕੀਤਾ ਸੀ ਤਾਂ ਜੋ ਲੋਕ ਤੁਹਾਡਾ ਅਦਰ ਕਰਨ।
39ਯਹੋਵਾਹ, ਸ਼ਰਮਿੰਦਗੀ ਨੂੰ ਦੂਰ ਕਰ ਦਿਉ ਜਿਸ ਤੋਂ ਮੈਂ ਡਰਦਾ ਹਾਂ। ਤੁਹਾਡੇ ਸਿਆਣੇ ਨਿਰਣੇ ਸ਼ੁਭ ਹਨ।
40ਵੇਖੋ, ਮੈਂ ਤੁਹਾਡੇ ਹੁਕਮਾਂ ਦੀ ਇੱਛਾ ਕਰਦਾ ਹਾਂ, ਮੇਰੇ ਨਾਲ ਚੰਗਾ ਕਰੋ ਤੇ ਮੈਨੂੰ ਜਿਉਣ ਦਿਉ।

### ਵਾਉ

41ਯਹੋਵਾਹ, ਮੈਨੂੰ ਆਪਣਾ ਸੱਚਾ ਪਿਆਰ ਦਰਸਾਉ। ਮੈਨੂੰ ਬਚਾਉ ਜਿਵੇਂ ਕਿ ਤੁਸੀਂ ਵਾਅਦਾ ਕੀਤਾ ਸੀ।
42ਫ਼ੇਰ ਮੇਰੇ ਕੋਲ ਜਵਾਬ ਹੋਵੇਗਾ। ਉਨ੍ਹਾਂ ਲੋਕਾਂ ਲਈ ਜੋ ਮੈਨੂੰ ਬੇਇੱਜ਼ਤ ਕਰਦੇ ਨੇ। ਮੈਨੂੰ ਸੱਚਮੁੱਚ ਉਨ੍ਹਾਂ ਗੱਲਾਂ ਵਿੱਚ ਵਿਸ਼ਵਾਸ ਹੈ ਜੋ ਤੁਸੀਂ ਆਖਦੇ ਹੋਂ, ਯਹੋਵਾਹ।
43ਮੈਨੂੰ ਹਮੇਸ਼ਾ ਤੁਹਾਡੀਆਂ ਸੱਚੀਆਂ ਸਿੱਖਿਆਵਾਂ ਬਾਰੇ ਬੋਲਣ ਦਿਉ। ਯਹੋਵਾਹ, ਮੈਂ ਤੁਹਾਡੇ ਸਿਆਣੇ ਨਿਰਣਿਆਂ ਉੱਤੇ ਨਿਰਭਰ ਕਰਦਾ ਹਾਂ।
44ਯਹੋਵਾਹ, ਮੈਂ ਸਦਾ ਸਦਾ ਲਈ ਤੁਹਾਡੀਆਂ ਸਿੱਖਿਆਵਾਂ ਉੱਤੇ ਚੱਲਾਂਗਾ।
45ਤਾਂ ਜੋ ਮੈਂ ਮੁਕਤ ਹੋ ਜਾਵਾਂ। ਕਿਉਂ? ਕਿਉਂ ਕਿ ਮੈਂ ਤੁਹਾਡੇ ਨੇਮਾਂ ਨੂੰ ਮੰਨਣ ਦੀ ਸਖਤ ਕੋਸ਼ਿਸ਼ ਕਰਦਾ ਹਾਂ।
46ਮੈਂ ਰਾਜਿਆਂ ਨਾਲ ਤੁਹਾਡੇ ਕਰਾਰ ਬਾਰੇ ਚਰਚਾ ਕਰਾਂਗਾ। ਤੇ ਮੈਨੂੰ ਉਨ੍ਹਾਂ ਕੋਲੋਂ ਨਮੋਸ਼ੀ ਨਹੀਂ ਹੋਵੇਗੀ।
47ਮੈਨੂੰ ਤੁਹਾਡੇ ਆਦੇਸ਼ਾਂ ਦਾ ਅਧਿਐਨ ਕਰਨਾ ਚੰਗਾ ਲਗਦਾ ਹੈ, ਯਹੋਵਾਹ। ਮੈਂ ਉਨ੍ਹਾਂ ਆਦੇਸ਼ਾਂ ਨੂੰ ਪਿਆਰ ਕਰਦਾ ਹਾਂ।
48ਯਹੋਵਾਹ, ਮੈਂ ਤੁਹਾਡੇ ਆਦੇਸ਼ਾਂ ਦੀ ਉਸਤਤਿ ਕਰਦਾ ਹਾਂ। ਮੈਂ ਉਨ੍ਹਾਂ ਨੂੰ ਪਿਆਰ ਕਰਦਾ ਹਾਂ। ਅਤੇ ਮੈਂ ਉਨ੍ਹਾਂ ਦਾ ਅਧਿਐਨ ਕਰਾਂਗਾ।

### ਜ਼ਾਇਨ

49ਯਹੋਵਾਹ, ਆਪਣਾ ਵਾਅਦਾ ਯਾਦ ਕਰੋ ਜੋ ਤੁਸਾਂ ਮੇਰੇ ਨਾਲ ਕੀਤਾ ਸੀ। ਉਹ ਵਾਅਦਾ ਮੈਨੂੰ ਆਸ ਬਨ੍ਹਾਂਉਂਦਾ ਹੈ।
50ਮੈਂ ਦੁਖੀ ਸਾਂ, ਤੇ ਤੁਸੀਂ ਮੈਨੂੰ ਸੁਕੂਨ ਪਹੁੰਚਾਇਆ। ਤੁਹਾਡੇ ਸ਼ਬਦਾਂ ਨੇ ਮੈਨੂੰ ਫੇਰ ਜੀਣ ਦਿੱਤਾ।
51ਉਹ ਲੋਕ ਜੋ ਆਪਣੇ ਆਪ ਨੂੰ ਮੇਰੇ ਨਾਲੋਂ ਬਿਹਤਰ ਸਮਝਦੇ ਹਨ ਉਨ੍ਹਾਂ ਨੇ ਮੈਨੂੰ ਨਿਰੰਤਰ ਬੇਇੱਜ਼ਤ ਕੀਤਾ। ਪਰ ਮੈਂ ਤੁਹਾਡੀਆਂ ਸਿੱਖਿਆਵਾਂ ਤੇ ਅਮਲ ਕਰਨ ਤੋਂ ਨਹੀਂ ਰੁਕਿਆ।
52ਮੈਂ ਸਦਾ ਤੁਹਾਡੇ ਸਿਆਣੇ ਨਿਰਣੇ ਯਾਦ ਕਰਦਾ ਹਾਂ। ਯਹੋਵਾਹ, ਤੁਹਾਡੇ ਸਿਆਣੇ ਨਿਰਣੇ ਮੈਨੂੰ ਸੁਕੂਨ ਦਿੰਦੇ ਹਨ।
53ਮੈਂ ਕ੍ਰੋਧਵਾਨ ਹੋਇਆ ਜਦੋਂ ਮੈਂ ਬੁਰਿਆਂ ਬੰਦਿਆਂ ਨੂੰ ਤੁਹਾਡੀਆਂ ਸਿੱਖਿਆਵਾਂ ਤੋਂ ਅਮਲ ਕਰਨੋਂ ਹਟਦਿਆਂ ਵੇਖਿਆ।
54ਤੁਹਾਡੇ ਨੇਮ ਮੇਰੇ ਘਰ ਵਿੱਚ ਗੀਤ ਹਨ।
55ਯਹੋਵਾਹ, ਮੈਂ ਰਾਤ ਵੇਲੇ ਤੁਹਾਡਾ ਨਾਮ ਯਾਦ ਕਰਦਾ ਹਾਂ। ਅਤੇ ਮੈਂ ਤੁਹਾਡੀਆਂ ਸਿੱਖਿਆਵਾਂ ਨੂੰ ਯਾਦ ਕਰਦਾ ਹਾਂ।
56ਇਹ ਇਸਤਰ੍ਹਾਂ ਵਾਪਰਦਾ ਕਿਉਂ ਕਿ ਮੈਂ ਤੁਹਾਡੇ ਆਦੇਸ਼ਾਂ ਨੂੰ ਧਿਆਨ ਨਾਲ ਮੰਨਦਾ ਹਾਂ।

### ਹੇਥ

57ਯਹੋਵਾਹ, ਮੈਂ ਫ਼ੈਸਲਾ ਕੀਤਾ ਸੀ ਕਿ ਤੁਹਾਡੇ ਆਦੇਸ਼ਾਂ ਨੂੰ ਮੰਨਣ ਮੇਰਾ ਫ਼ਰਜ਼ ਹੈ।
58ਯਹੋਵਾਹ, ਮੈਂ ਪੂਰੀ ਤਰ੍ਹਾਂ ਤੁਹਾਡੇ ਉੱਤੇ ਨਿਰਭਰ ਹਾਂ। ਮੇਰੇ ਉੱਤੇ ਮਿਹਰਬਾਨ ਹੋਵੋ ਜਿਵੇਂ ਤੁਸਾਂ ਵਾਅਦਾ ਕੀਤਾ ਸੀ।
59ਮੈਂ ਆਪਣੇ ਜੀਵਨ ਬਾਰੇ ਧਿਆਨ ਨਾਲ ਸੋਚਿਆ ਤੇ ਮੈਂ ਤੁਹਾਡੇ ਕਰਾਰ ਵੱਲ ਵਾਪਸ ਮੁੜ ਪਿਆ।
60ਮੈਂ ਕਾਹਲੀ ਨਾਲ ਮੁੜਿਆ, ਬਿਨ ਦੇਰ ਕੀਤਿਆਂ ਤੁਹਾਡੇ ਆਦੇਸ਼ ਵੱਲ ਮੁੜਿਆ।
61ਮੰਦੇ ਲੋਕਾਂ ਦੇ ਇੱਕ ਸਮੂਹ ਨੇ ਮੇਰੇ ਬਾਰੇ ਮੰਦੀਆਂ ਗੱਲਾਂ ਆਖੀਆਂ। ਪਰ ਮੈਂ ਤੁਹਾਡੀਆਂ ਸਿੱਖਿਆਵਾਂ ਨਹੀਂ ਭੁੱਲਿਆ, ਯਹੋਵਾਹ।
62ਅੱਧੀ ਰਾਤ ਵੇਲੇ, ਮੈਂ ਤੁਹਾਡੇ ਸ਼ੁਭ ਨਿਰਣਿਆਂ ਦਾ ਸ਼ੁਕਰਾਨਾ ਕਰਨ ਲਈ ਉੱਠਦਾ ਹਾਂ।
63ਮੈਂ ਹਰ ਉਸ ਬੰਦੇ ਦਾ ਮੀਤ ਹਾਂ, ਜਿਹੜਾ ਤੁਹਾਡੀ ਉਪਾਸਨਾ ਕਰਦਾ ਹੈ। ਮੈਂ ਹਰ ਉਸ ਬੰਦੇ ਦਾ ਮੀਤ ਹਾਂ ਜਿਹੜਾ ਤੁਹਾਡੇ ਆਦੇਸ਼ ਮੰਨਦਾ ਹੈ।
64ਯਹੋਵਾਹ, ਧਰਤ ਨੂੰ ਤੁਹਾਡਾ ਸੱਚਾ ਪਿਆਰ ਭਰਦਾ ਹੈ। ਮੈਨੂੰ ਆਪਣੇ ਨੇਮ ਸਿਖਾਓ।

### ਟੇਥ

65ਯਹੋਵਾਹ, ਤੁਸੀਂ ਮੇਰੇ ਲਈ, ਤੁਹਾਡੇ ਸੇਵਕ ਲਈ ਸ਼ੁਭ ਗੱਲਾਂ ਕੀਤੀਆਂ। ਤੁਸੀਂ ਬਿਲਕੁਲ ਉਵੇਂ ਹੀ ਕੀਤਾ ਜਿਸਦਾ ਤੁਸਾਂ ਵਾਅਦਾ ਕੀਤਾ ਸੀ।
66ਯਹੋਵਾਹ, ਮੈਨੂੰ ਸਿਆਣੇ ਨਿਰਣੇ ਕਰਨ ਲਈ ਗਿਆਨ ਪ੍ਰਦਾਨ ਕਰੋ। ਮੈਨੂੰ ਤੁਹਾਡੇ ਆਦੇਸ਼ਾਂ ਵਿੱਚ ਭਰੋਸਾ ਹੈ।
67ਦੁੱਖ ਭੋਗਣ ਤੋਂ ਪਹਿਲਾਂ ਮੈਂ ਬਹੁਤ ਗਲਤ ਗੱਲਾਂ ਕੀਤੀਆਂ ਸਨ। ਪਰ ਹੁਣ, ਮੈਂ ਧਿਆਨ ਨਾਲ ਤੁਹਾਡੇ ਆਦੇਸ਼ ਮੰਨਦਾ ਹਾਂ।
68ਹੇ ਪਰਮੇਸ਼ੁਰ, ਤੁਸੀਂ ਸ਼ੁਭ ਹੋਂ ਤੇ ਤੁਸੀਂ ਨੇਕੀ ਕਰਦੇ ਹੋਂ। ਮੈਨੂੰ ਆਪਣੇ ਨੇਮ ਸਿਖਾਓ।
69ਉਹ ਲੋਕ ਜੋ ਆਪਣੇ ਆਪ ਨੂੰ ਮੇਰੇ ਨਾਲੋਂ ਬਿਹਤਰ ਸਮਝਦੇ ਹਨ ਮੇਰੇ ਬਾਰੇ ਝੂਠ ਬੋਲਿਆ। ਪਰ ਮੈਂ ਸੱਚੇ ਦਿਲੋਂ ਤੁਹਾਡੇ ਆਦੇਸ਼ ਮੰਨਦਾ ਰਿਹਾ, ਯਹੋਵਾਹ।
70ਬਹੁਤ ਲੋਕ ਮੂਰਖ ਹਨ। ਪਰ ਮੈਨੂੰ ਤੁਹਾਡੀਆਂ ਸਿੱਖਿਆਵਾਂ ਦਾ ਅਧਿਐਨ ਕਰਨ ਵਿੱਚ ਖੁਸ਼ੀ ਮਿਲਦੀ ਹੈ।
71ਮੇਰੇ ਲਈ ਦੁੱਖ ਭੋਗਣਾ ਚੰਗਾ ਸੀ। ਮੈਂ ਤੁਹਾਡੇ ਨੇਮ ਸਿੱਖੇ।
72ਯਹੋਵਾਹ, ਤੁਹਾਡੀਆਂ ਸਿੱਖਿਆਵਾਂ ਮੇਰੇ ਲਈ ਸ਼ੁਭ ਹਨ। ਉਹ ਸੋਨੇ ਚਾਂਦੀ ਦੇ ਹਜ਼ਾਰ ਸਿੱਕਿਆਂ ਨਾਲੋਂ ਬਿਹਤਰ ਹਨ।

### ਯੋਧ

73ਯਹੋਵਾਹ, ਤੁਸੀਂ ਮੈਨੂੰ ਸਾਜਿਆ ਤੇ ਤੁਸੀਂ ਮੈਨੂੰ ਆਪਣੇ ਹੱਥਾਂ ਨਾਲ ਆਸਰਾ ਦਿੰਦੇ ਹੋ। ਆਪਣੇ ਆਦੇਸ਼ਾਂ ਨੂੰ ਸਿੱਖਣ ਤੇ ਸਮਝਣ ਵਿੱਚ ਮੇਰੀ ਮਦਦ ਕਰੋ।
74ਯਹੋਵਾਹ, ਤੁਹਾਡੇ ਅਨੁਯਾਈ ਮੈਨੂੰ ਵੇਖਦੇ ਨੇ ਤੇ ਮੇਰਾ ਆਦਰ ਕਰਦੇ ਹਨ। ਉਹ ਖੁਸ਼ ਨੇ ਕਿਉਂ ਕਿ ਮੈਂ ਤੁਹਾਡੇ ਉੱਤੇ ਵਿਸ਼ਵਾਸ ਕਰਦਾ ਹਾਂ।
75ਹੇ ਯਹੋਵਾਹ, ਮੈਂ ਜਾਣਦਾ ਹਾਂ ਕਿ ਤੁਹਾਡੇ ਫ਼ੈਸਲੇ ਨਿਆਂਈ ਹਨ ਅਤੇ ਮੈਨੂੰ ਤਸੀਹੇ ਦੇਣ ਵਿੱਚ ਤੁਸੀਂ ਸਹੀ ਸੀ।
76ਹੁਣ, ਮੈਨੂੰ ਆਪਣੇ ਸੱਚੇ ਪਿਆਰ ਨਾਲ ਸੁਕੂਨ ਪਹੁੰਚਾ। ਮੈਨੂੰ ਸੁਕੂਨ ਪਹੁੰਚਾਓ ਜਿਵੇਂ ਤੁਸੀਂ ਵਾਅਦਾ ਕੀਤਾ ਸੀ।
77ਯਹੋਵਾਹ, ਮੈਨੂੰ ਸੁਕੂਨ ਪਹੁੰਚਾਓ ਤੇ ਮੈਨੂੰ ਜੀਣ ਦਿਉ। ਮੈ ਸੱਚਮੁੱਚ ਤੁਹਾਡੇ ਉਪਦੇਸ਼ਾਂ ਵਿੱਚ ਆਨੰਦ ਮਾਨਦਾ ਹਾਂ।
78ਉਨ੍ਹਾਂ ਲੋਕਾਂ, ਜੋ ਆਪਣੇ ਆਪ ਨੂੰ ਮੇਰੇ ਨਾਲੋਂ ਬਿਹਤਰ ਸਮਝਦੇ ਹਨ ਮੇਰੇ ਬਾਰੇ ਝੂਠ ਬੋਲਿਆ। ਮੈਨੂੰ ਆਸ ਹੈ ਕਿ ਉਹ ਲੋਕ ਸ਼ਰਮਸਾਰ ਹਨ। ਯਹੋਵਾਹ, ਮੈਂ ਤੁਹਾਡੇ ਨੇਮਾਂ ਦਾ ਅਧਿਐਨ ਕਰਦਾ ਹਾਂ।
79ਮੈਨੂੰ ਆਸ ਹੈ ਕਿ ਤੁਹਾਡੇ ਅਨੁਯਾਈ ਵਾਪਸ ਮੇਰੇ ਕੋਲ ਆਵਣਗੇ, ਤਾਂ ਜੋ ਉਹ ਤੁਹਾਡੇ ਕਰਾਰ ਬਾਰੇ ਜਾਣ ਸਕਣ।
80ਯਹੋਵਾਹ, ਮੈਨੂੰ ਪੂਰੀ ਤਰ੍ਹਾਂ ਤੁਹਾਡੇ ਆਦੇਸ਼ ਮੰਨਣ ਦਿਉ। ਤਾਂ ਜੋ ਮੈਂ ਸ਼ਰਮਸਾਰ ਨਾ ਹੋਵਾਂ।

### ਕਾਫ਼

81ਤੁਹਾਡੇ ਇੰਤਜ਼ਾਰ ਵਿੱਚ ਮੈਂ ਮਰਨ ਕੰਢੇ ਹਾਂ ਕਿ ਤੁਸੀਂ ਮੈਨੂੰ ਬਚਾਉ। ਪਰ ਹੇ ਯਹੋਵਾਹ ਮੈਂ ਤੁਹਾਡੇ ਬਚਨਾਂ ਵਿੱਚ ਯਕੀਨ ਰੱਖਦਾ ਹਾਂ।
82ਮੈਂ ਉਨ੍ਹਾਂ ਚੀਜ਼ਾਂ ਲਈ ਤੱਕਦਾ ਰਹਿੰਦਾ ਹਾਂ ਜਿਨ੍ਹਾਂ ਦਾ ਤੁਸੀਂ ਵਾਅਦਾ ਕੀਤਾ ਸੀ। ਪਰ ਮੇਰੀਆਂ ਅੱਖਾਂ ਥੱਕ ਜਾਂਦੀਆਂ ਨੇ। ਯਹੋਵਾਹ, ਤੁਸੀਂ ਮੈਨੂੰ ਕਦੋਂ ਸੁਕੂਨ ਪਹੁੰਚਾਉਂਗੇ।
83ਭਾਵੇਂ ਮੈਂ ਕੂੜੇ ਵਿੱਚ ਸੁੱਟੀ ਹੋਈ ਮਸ਼ਕ ਹਾਂ

84ਮੈਂ ਹੋਰ ਕਿੰਨਾ ਕੁ ਚਿਰ ਜੀਵਾਂਗਾ? ਹੇ ਯਹੋਵਾਹ, ਤੁਸੀਂ ਉਨ੍ਹਾਂ ਲੋਕਾਂ ਨੂੰ ਕਦੋਂ ਸਜ਼ਾ ਦੇਵੋਂਗੇ ਜਿਹੜੇ ਮੈਨੂੰ ਦੰਡ ਦੇ ਰਹੇ ਹਨ।
85ਕੁਝ ਗੁਮਾਨੀ ਬੰਦਿਆਂ ਨੇ ਆਪਣੀਆਂ ਝੂਠੀਆਂ ਤੋਹਮਤਾਂ ਨਾਲ ਮੈਨੂੰ ਕੋਹਿਆ। ਤੇ ਇਹ ਤੁਹਾਡੀਆਂ ਸਿੱਖਿਆਵਾਂ ਦੇ ਖ਼ਿਲਾਫ਼ ਹੈ।
86ਯਹੋਵਾਹ, ਲੋਕ ਤੁਹਾਡੇ ਸਾਰੇ ਹੁਕਮਾਂ ਉੱਤੇ ਭਰੋਸਾ ਕਰ ਸਕਦੇ ਹਨ। ਉਹ ਲੋਕ ਮੈਨੂੰ ਦੰਡ ਦੇਣ ਵਿੱਚ ਗਲਤ ਹਨ ਮੇਰੀ ਮਦਦ ਕਰੋ।
87ਉਨ੍ਹਾਂ ਲੋਕਾਂ ਮੈਨੂੰ ਤਬਾਹ ਹੀ ਕਰ ਦਿੱਤਾ ਸੀ। ਪਰ ਮੈਂ ਤੁਹਾਡੇ ਆਦੇਸ਼ਾਂ ਨੂੰ ਮੰਨਣ ਤੋਂ ਨਹੀਂ ਰੁਕਿਆ।
88ਯਹੋਵਾਹ, ਮੇਰੇ ਲਈ ਆਪਣਾ ਸੱਚਾ ਪਿਆਰ ਦਰਸਾਉ ਤੇ ਮੈਨੂੰ ਜੀਣ ਦਿਉ। ਮੈਂ ਉਹੀ ਕਰਾਂਗਾ ਜੋ ਤੁਸੀਂ ਆਖੋਂਗੇ।

ਲਾਮਦ

89ਯਹੋਵਾਹ, ਤੁਹਾਡਾ ਸ਼ਬਦ ਸਦਾ ਰਹਿੰਦਾ ਹੈ। ਤੁਹਾਡਾ ਸ਼ਬਦ ਹਮੇਸ਼ਾ ਸੁਰਗ ਵਿੱਚ ਰਹਿੰਦਾ ਹੈ।
90ਤੁਸੀਂ ਸਦਾ ਸਦਾ ਲਈ ਵਫ਼ਾਦਾਰ ਹੋ। ਯਹੋਵਾਹ, ਤੁਸੀਂ ਧਰਤੀ ਨੂੰ ਸਾਜਿਆ ਤੇ ਇਹ ਹਾਲੇ ਵੀ ਖਲੋਤੀ ਹੈ।
91ਇਹ ਹਾਲੇ ਵੀ ਤੁਹਾਡੇ ਨੇਮਾਂ ਕਾਰਣ ਖਲੋਤੀ ਹੈ। ਕਿਉਂ ਕਿ ਇਹ ਉਨ੍ਹਾਂ ਨੂੰ ਇੱਕ ਗੁਲਾਮ ਵਾਂਙ ਮੰਨਦੀ ਹੈ।
92ਜੇ ਤੁਹਾਡੀਆਂ ਸਿੱਖਿਆਵਾਂ ਮੇਰੇ ਲਈ ਦੋਸਤਾਂ ਵਾਂਙ ਨਾ ਹੁੰਦੀਆਂ। ਤਾਂ ਮੇਰੇ ਦੁੱਖਾਂ ਨੇ ਮੈਨੂੰ ਤਬਾਹ ਕਰ ਦਿੱਤਾ ਹੁੰਦਾ।
93ਯਹੋਵਾਹ, ਮੈਂ ਕਦੇ ਵੀ ਤੁਹਾਡੇ ਆਦੇਸ਼ਾਂ ਨੂੰ ਨਹੀਂ ਭੁੱਲਾਂਗਾ ਕਿਉਂ ਕਿ ਇਹ ਮੈਨੂੰ ਜਿਉਣ ਦਿੰਦੇ ਨੇ।
94ਯਹੋਵਾਹ, ਮੈਂ ਤੁਹਾਡਾ ਹਾਂ, ਇਸਲਈ ਮੈਨੂੰ ਬਚਾਓ! ਕਿਉਂ? ਕਿਉਂ ਕਿ ਮੈਂ ਤੁਹਾਡੇ ਆਦੇਸ਼ ਮੰਨਣ ਦੀਆਂ ਸਖ਼ਤ ਕੋਸ਼ਿਸ਼ਾਂ ਕਰਦਾ ਹਾਂ।
95ਬੁਰੇ ਲੋਕਾਂ ਨੇ ਮੈਨੂੰ ਤਬਾਹ ਕਰਨ ਦੀਆਂ ਕੋਸ਼ਿਸ਼ਾਂ ਕੀਤੀਆਂ। ਪਰ ਤੁਹਾਡੇ ਕਰਾਰ ਨੇ ਮੈਨੂੰ ਸਿਆਣਾ ਬਣਾ ਦਿੱਤਾ।
96ਹਰ ਚੀਜ਼ ਦੀ ਹੱਦ ਹੁੰਦੀ ਹੈ, ਪਰ ਤੁਹਾਡੇ ਨੇਮ ਦੀ ਨਹੀਂ।

ਮੀਮ

97ਆਹਾ, ਮੈਂ ਤੁਹਾਡੀਆਂ ਸਿੱਖਿਆਵਾਂ ਨੂੰ ਪਿਆਰ ਕਰਦਾ ਹਾਂ, ਯਹੋਵਾਹ। ਮੈਂ ਹਰ ਵੇਲੇ ਉਨ੍ਹਾਂ ਦੀਆਂ ਗੱਲਾਂ ਕਰਦਾ ਹਾਂ।
98ਯਹੋਵਾਹ, ਤੁਹਾਡੇ ਹੁਕਮਾਂ ਨੇ ਮੈਨੂੰ ਮੇਰੇ ਦੁਸ਼ਮਣਾਂ ਨਾਲੋਂ ਵਧੇਰੇ ਸਿਆਣਾ ਬਣਾ ਦਿੱਤਾ ਹੈ। ਤੁਹਾਡਾ ਨੇਮ ਸਦਾ ਮੇਰੇ ਨਾਲ ਹੈ।
99ਮੈਂ ਆਪਣੇ ਸਾਰੇ ਗੁਰੂਆਂ ਨਾਲੋਂ ਸਿਆਣਾ ਹਾਂ। ਕਿਉਂ ਕਿ ਮੈਂ ਤੁਹਾਡੇ ਕਰਾਰ ਦਾ ਅਧਿਐਨ ਕਰਦਾ ਹਾਂ।
100ਮੈਂ ਬਜ਼ੁਰਗ ਆਗੂਆਂ ਨਾਲੋਂ ਵਧੇਰੇ ਸਮਝਦਾ ਹਾਂ। ਕਿਉਂ ਕਿ ਮੈਂ ਤੁਹਾਡੇ ਆਦੇਸ਼ ਨਿਭਾਉਂਦਾ ਹਾਂ।
101ਤੁਸੀਂ ਮੇਰੇ ਚੁੱਕੇ ਹਰ ਕਦਮ ਵਿੱਚ ਮੈਨੂੰ ਗਲਤ ਰਾਹ ਤੋਂ ਦੂਰ ਰੱਖਦੇ ਹੋ। ਹੇ ਪਰਮੇਸ਼ੁਰ, ਇਸੇ ਲਈ, ਮੈਂ ਉਹ ਕਰ ਸਕਦਾ ਜੋ ਤੁਸੀਂ ਆਖਦੇ ਹੋਂ।
102ਹੇ ਯਹੋਵਾਹ, ਤੁਸੀਂ ਮੇਰੇ ਗੁਰੂ ਹੋ, ਇਸ ਲਈ ਮੈਂ ਤੁਹਾਡੇ ਫ਼ੈਸਲਿਆਂ ਨੂੰ ਮੰਨਣਾ ਜਾਰੀ ਰੱਖਾਂਗਾ।
103ਤੁਹਾਡੇ ਸ਼ਬਦ ਮੇਰੇ ਮੂੰਹ ਵਿਚਲੇ ਸ਼ਹਿਦ ਨਾਲੋਂ ਵੀ ਮਿੱਠੇ ਹਨ।
104ਤੁਹਾਡੀਆਂ ਸਿੱਖਿਆਵਾਂ ਮੈਨੂੰ ਸਿਆਣਾ ਬਣਾਉਂਦੀਆਂ ਨੇ। ਇਸ ਲਈ ਮੈਂ ਝੂਠੀਆਂ ਸਿੱਖਿਆਵਾਂ ਨੂੰ ਨਫ਼ਰਤ ਕਰਦਾ ਹਾਂ।

ਨੂਣ

105ਯਹੋਵਾਹ, ਤੁਹਾਡੇ ਸ਼ਬਦ ਮੇਰੇ ਰਾਹ ਰੌਸ਼ਨ ਕਰਨ ਵਾਲੇ ਦੀਵੇਂ ਵਾਂਙ ਹਨ।
106ਤੁਹਾਡੇ ਨੇਮ ਸ਼ੁਭ ਹਨ। ਮੈਂ ਇਨ੍ਹਾਂ ਨੂੰ ਮੰਨਣ ਦਾ ਵਾਅਦਾ ਕਰਦਾ ਹਾਂ। ਤੇ ਮੈਂ ਆਪਣਾ ਵਾਅਦਾ ਨਿਭਾਵਾਂਗਾ।
107ਹੇ ਯਹੋਵਾਹ, ਮੈਂ ਲੰਮੇ ਸਮੇਂ ਤੱਕ ਦੁੱਖ ਭੋਗਿਆ ਹੈ। ਕਿਰਪਾ ਕਰਕੇ ਹੁਕਮ ਦਿਉ ਕਿ ਮੈਂ ਫ਼ੇਰ ਜਿਉਂ ਸਕਾਂ।
108ਯਹੋਵਾਹ, ਮੇਰੀ ਉਸਤਤਿ ਪ੍ਰਵਾਨ ਕਰੋ। ਤੇ ਮੈਨੂੰ ਆਪਣੇ ਨੇਮ ਸਿਖਾਓ।
109ਮੇਰਾ ਜੀਵਨ ਸਦਾ ਖਤਰੇ ਵਿੱਚ ਹੈ। ਪਰ ਮੈਂ ਤੁਹਾਡੀਆਂ ਸਿੱਖਿਆਵਾਂ ਨੂੰ ਨਹੀਂ ਭੁੱਲਿਆ ਹਾਂ।
110ਬੁਰੇ ਆਦਮੀਆਂ ਨੇ ਮੈਨੂੰ ਫ਼ਾਹੁਣ ਦੀ ਕੋਸ਼ਿਸ਼ ਕੀਤੀ। ਪਰ ਮੈਂ ਤੁਹਾਡੇ ਹੁਕਮਾਂ ਦੀ ਹੁਕਮ ਅਦੂਲੀ ਨਹੀਂ ਕੀਤੀ।
111ਯਹੋਵਾਹ, ਮੈਂ ਸਦਾ ਹੀ ਤੁਹਾਡੇ ਕਰਾਰ ਉੱਤੇ ਚੱਲਾਂਗਾ। ਇਹ ਮੈਨੂੰ ਬਹੁਤ ਖੁਸ਼ੀ ਦਿੰਦਾ ਹੈ।
112ਮੈਂ ਸਦਾ ਤੁਹਾਡੇ ਆਦੇਸ਼ਾਂ ਨੂੰ ਮੰਨਣ ਦੀ ਬਹੁਤ ਸਖਤ ਕੋਸ਼ਿਸ਼ ਕਰਾਂਗਾ।

ਸਾਮਕ

113ਯਹੋਵਾਹ, ਮੈਂ ਉਨ੍ਹਾਂ ਲੋਕਾਂ ਨੂੰ ਨਫ਼ਰਤ ਕਰਦਾ ਹਾਂ ਜਿਹੜੇ ਪੂਰੀ ਤਰ੍ਹਾਂ ਤੁਹਾਡੇ ਵਫ਼ਾਦਾਰ ਨਹੀਂ ਹਨ। ਪਰ ਮੈਂ ਤੁਹਾਡੀਆਂ ਸਿੱਖਿਆਵਾਂ ਨੂੰ ਪਿਆਰ ਕਰਦਾ ਹਾਂ।
114ਮੈਨੂੰ ਛੁਪਾ ਲਵੋ ਤੇ ਮੇਰੀ ਰੱਖਿਆ ਕਰੋ। ਯਹੋਵਾਹ ਮੈ ਤੁਹਾਡੇ ਸ਼ਬਦ ਵਿੱਚ ਯਕੀਨ ਰੱਖਦਾ ਹਾਂ।
115 ਯਹੋਵਾਹ, ਬੁਰੇ ਬੰਦਿਆਂ ਨੂੰ ਮੇਰੇ ਨੇੜੇ ਨਾ ਆਉਣ ਦਿਉ। ਤੇ ਮੈਂ ਪਰਮੇਸ਼ੁਰ ਦੇ ਆਦੇਸ਼ ਮੰਨਾਂਗਾ।
116 ਯਹੋਵਾਹ, ਤੁਹਾਡੇ ਵਾਅਦੇ ਅਨੁਸਾਰ ਮੈਨੂੰ ਸਹਾਰਾ ਦਿਉ ਅਤੇ ਮੈਂ ਜੀਵਾਂਗਾ। ਮੈ ਤੁਹਾਡੇ ਵਿੱਚ ਯਕੀਨ ਰੱਖਦਾ ਹਾਂ। ਇਸਲਈ ਮੈਨੂੰ ਨਿਰਾਸ਼ ਨਾ ਕਰੋ।
117ਮੇਰੀ ਮਦਦ ਕਰੋ, ਯਹੋਵਾਹ, ਤੇ ਮੈਂ ਬਚ ਜਾਵਾਂਗਾ। ਮੈਂ ਸਦਾ ਹੀ ਤੁਹਾਡੇ ਆਦੇਸ਼ਾਂ ਦਾ ਅਧਿਐਨ ਕਰਾਂਗਾ।
118ਯਹੋਵਾਹ, ਤੁਸੀਂ ਹਰ ਉਸ ਬੰਦੇ ਤੋਂ ਇਨਕਾਰ ਕਰ ਦਿੰਦੇ ਹੋ ਜਿਹੜਾ ਤੁਹਾਡੇ ਨੇਮ ਤੋੜਦਾ ਹੈ। ਕਿਉਂ? ਕਿਉਂ ਕਿ ਉਨ੍ਹਾਂ ਨੇ

ਝੂਠ ਆਖਿਆ ਜਦੋਂ ਉਨ੍ਹਾਂ ਨੇ ਤੁਹਾਡਾ ਅਨੁਸਰਣ ਕਰਨ ਲਈ ਹਾਂ ਕੀਤੀ ਸੀ।

119ਯਹੋਵਾਹ, ਤੁਸੀਂ ਬੁਰੇ ਲੋਕਾਂ ਨੂੰ ਧਰਤੀ ਉੱਤੇ ਕੂੜੇ ਵਾਂਙ ਸੁੱਟ ਦਿੰਦੇ ਹੋ। ਇਸਲਈ ਮੈਂ ਸਦਾ ਹੀ ਤੁਹਾਡੇ ਕਰਾਰ ਨੂੰ ਪਿਆਰ ਕਰਾਂਗਾ।

120ਯਹੋਵਾਹ, ਮੈਂ ਤੁਹਾਡੇ ਕੋਲੋਂ ਡਰਦਾ ਹਾਂ। ਮੈਂ ਡਰਦਾ ਹਾਂ ਤੇ ਤੁਹਾਡੇ ਨੇਮਾਂ ਦਾ ਆਦਰ ਕਰਦਾ ਹਾਂ।

ਆਇਨ

121ਮੈਂ ਉਹੀ ਕੁਝ ਕੀਤਾ ਹੈ ਜੋ ਸਹੀ ਤੇ ਸ਼ੁਭ ਹੈ। ਯਹੋਵਾਹ, ਮੈਨੂੰ ਉਨ੍ਹਾਂ ਲੋਕਾਂ ਦੇ ਹਵਾਲੇ ਨਾ ਕਰੋ ਜਿਹੜੇ ਮੈਨੂੰ ਨੁਕਸਾਨ ਪਹੁੰਚਾਉਣਾ ਚਾਹੁੰਦੇ ਹਨ।

122ਵਾਅਦਾ ਕਰੋ ਕਿ ਤੁਸੀਂ ਮੈਨੂੰ ਚੰਗੇ ਹੋਵੋਂਗੇ। ਮੈਂ ਤੁਹਾਡਾ ਸੇਵਕ ਹਾਂ। ਯਹੋਵਾਹ, ਗੁਮਾਨੀ ਲੋਕਾਂ ਨੂੰ ਮੇਰਾ ਨੁਕਸਾਨ ਨਾ ਕਰਨ ਦੇਵੋ।

123ਯਹੋਵਾਹ, ਮੇਰੀਆਂ ਅੱਖਾਂ ਤੁਹਾਡੀ ਸਹਾਇਤਾ ਲਈ, ਤੁਹਾਡੇ ਵੱਲੋਂ ਇੱਕ ਚੰਗੇ ਸ਼ਬਦ ਲਈ ਤੱਕਦੀਆਂ ਥੱਕ ਗਈਆਂ ਹਨ।

124ਮੈਂ ਤੁਹਾਡਾ ਸੇਵਕ ਹਾਂ। ਮੇਰੇ ਲਈ ਆਪਣਾ ਸੱਚਾ ਪਿਆਰ ਦਰਸਾਓ, ਆਪਣੇ ਨੇਮ ਮੈਨੂੰ ਸਿਖਾਓ।

125ਮੈਂ ਤੁਹਾਡਾ ਸੇਵਕ ਹਾਂ ਮੇਰੀ ਸਮਝਣ ਵਿੱਚ ਮਦਦ ਕਰੋ ਤਾਂ ਜੋ ਮੈਂ ਤੁਹਾਡੇ ਕਰਾਰ ਬਾਰੇ ਜਾਣ ਜਾਵਾਂ।

126ਯਹੋਵਾਹ, ਤੁਹਾਡੇ ਲਈ ਕੁਝ ਕਰਨ ਦਾ ਇਹੀ ਵੇਲਾ ਹੈ। ਲੋਕਾਂ ਨੇ ਤੁਹਾਡੇ ਨੇਮਾਂ ਨੂੰ ਤੋੜ ਦਿੱਤਾ ਹੈ।

127ਯਹੋਵਾਹ, ਮੈਂ ਤੁਹਾਡੇ ਆਦੇਸ਼ਾਂ ਨੂੰ ਸ਼ੁਧਤਮ ਸੋਨੇ ਨਾਲੋਂ ਵਧੇਰੇ ਪਿਆਰ ਕਰਦਾ ਹਾਂ।

128ਮੈਂ ਧਿਆਨ ਨਾਲ ਤੁਹਾਡੇ ਸਾਰੇ ਆਦੇਸ਼ਾਂ ਨੂੰ ਮੰਨਦਾ ਹਾਂ ਮੈਂ ਝੂਠੀਆਂ ਸਿੱਖਿਆਵਾਂ ਨੂੰ ਨਫ਼ਰਤ ਕਰਦਾ ਹਾਂ।

ਪੇ

129ਯਹੋਵਾਹ, ਤੁਹਾਡਾ ਕਰਾਰ ਸ਼ਾਨਦਾਰ ਹੈ। ਇਸੇ ਲਈ ਮੈਂ ਇਸ ਉੱਤੇ ਚਲਦਾ ਹਾਂ।

130ਜਦੋਂ ਲੋਕ ਤੁਹਾਡੇ ਸ਼ਬਦ ਨੂੰ ਸਮਜਣਾ ਸ਼ੁਰੂ ਕਰ ਦਿੰਦੇ ਨੇ। ਉਦੋਂ ਲਗਦਾ ਹੈ ਜਿਵੇਂ ਕੋਈ ਰੌਸ਼ਨੀ ਉਨ੍ਹਾਂ ਨੂੰ ਸਹੀ ਜੀਵਨ ਢੰਗ ਸਿਖਾ ਰਹੀ ਹੋਵੇ। ਤੁਹਾਡਾ ਸ਼ਬਦ ਸਿੱਧੜ ਬੰਦੇ ਨੂੰ ਵੀ ਸਿਆਣਾ ਬਣਾ ਦਿੰਦਾ ਹੈ।

131ਯਹੋਵਾਹ, ਮੈਂ ਸੱਚ ਮੁੱਚ ਤੁਹਾਡੇ ਆਦੇਸ਼ਾਂ ਦਾ ਅਧਿਐਨ ਕਰਨਾ ਚਾਹੁੰਦਾ ਹਾਂ। ਮੈਂ ਉਸ ਬੰਦੇ ਵਰਗਾ ਹਾਂ ਜਿਹੜਾ ਔਖੇ ਸਾਹ ਲੈ ਰਿਹਾ ਹੁੰਦਾ ਹੈ ਤੇ ਬੇਚੈਨੀ ਨਾਲ ਇੰਤਜ਼ਾਰ ਕਰ ਰਿਹਾ ਹੁੰਦਾ ਹੈ।

132ਹੇ ਪਰਮੇਸ਼ੁਰ, ਮੇਰੇ ਵੱਲ ਤੱਕੋ ਤੇ ਮੇਰੇ ਉੱਤੇ ਮਿਹਰਬਾਨ ਹੋਵੋ। ਉਹੀ ਕਰੋ ਜੋ ਉਨ੍ਹਾਂ ਲੋਕਾਂ ਲਈ ਉਚਿਤ ਹੈ। ਜਿਹੜੇ ਤੁਹਾਡੇ ਨਾਮ ਨੂੰ ਪਿਆਰ ਕਰਦੇ ਹਨ।

133ਹੇ ਯਹੋਵਾਹ, ਮੇਰੀ ਰਾਹਨੁਮਾਈ ਕਰੋ ਜਿਵੇਂ ਤੁਸਾਂ ਵਾਅਦਾ ਕੀਤਾ ਸੀ। ਪਾਪ ਨੂੰ ਮੇਰੇ ਉੱਤੇ ਸ਼ਾਸਨ ਨਾ ਕਰਨ ਦਿਉ।

134ਯਹੋਵਾਹ, ਮੈਨੂੰ ਉਨ੍ਹਾਂ ਲੋਕਾਂ ਕੋਲੋਂ ਬਚਾਓ ਜਿਹੜੇ ਮੈਨੂੰ ਦੁੱਖ ਦਿੰਦੇ ਹਨ। ਤੇ ਮੈਂ ਤੁਹਾਡੇ ਆਦੇਸ਼ ਮੰਨਾਂਗਾ।

135ਯਹੋਵਾਹ, ਆਪਣੇ ਸੇਵਕ ਨੂੰ ਪ੍ਰਵਾਨ ਕਰੋ ਤੇ ਮੈਨੂੰ ਆਪਣੇ ਨੇਮ ਸਿਖਾਓ।

136ਮੈਂ ਅੱਥਰੂਆਂ ਦੇ ਦਰਿਆ ਵਹਾਏ ਨੇ ਕਿਉਂ ਕਿ ਲੋਕ ਤੁਹਾਡੀਆਂ ਸਿੱਖਿਆਵਾਂ ਨੂੰ ਨਹੀਂ ਮੰਨਦੇ।

ਸਾਦੇ

137ਯਹੋਵਾਹ, ਤੁਸੀਂ ਸ਼ੁਭ ਹੋਂ। ਤੇ ਤੁਹਾਡੇ ਨੇਮ ਨਿਰਪੱਖ ਹਨ।

138ਤੁਸੀਂ ਕਰਾਰ ਵਿੱਚ ਸ਼ੁਭ ਨੇਮ ਦਿੱਤੇ ਹਨ। ਅਸੀਂ ਸੱਚਮੁੱਚ ਉਨ੍ਹਾਂ ਉੱਤੇ ਵਿਸ਼ਵਾਸ ਕਰ ਸਕਦੇ ਹਾਂ।

139ਮੇਰੀਆਂ ਤੀਬ੍ਰ ਭਾਵਨਾਵਾਂ ਮੈਨੂੰ ਤਬਾਹ ਕਰ ਰਹੀਆਂ ਹਨ। ਮੈਂ ਬਹੁਤ ਉਦਾਸ ਹਾਂ, ਕਿਉਂ ਕਿ ਮੇਰੇ ਦੁਸ਼ਮਣਾਂ ਨੇ ਤੁਹਾਡੇ ਆਦੇਸ਼ ਭੁਲਾ ਦਿੱਤੇ ਨੇ।

140ਸਾਡੇ ਕੋਲ ਪ੍ਰਮਾਣ ਹੈ ਕਿ ਅਸੀਂ ਤੁਹਾਡੇ ਸ਼ਬਦ ਉੱਤੇ ਵਿਸ਼ਵਾਸ ਕਰ ਸਕਦੇ ਹਾਂ, ਹੇ ਯਹੋਵਾਹ। ਅਤੇ ਮੈਂ ਇਸ ਨੂੰ ਪਿਆਰ ਕਰਦਾ ਹਾਂ।

141ਮੈਂ ਇੱਕ ਨੌਜਵਾਨ ਹਾਂ, ਤੇ ਲੋਕ ਮੇਰਾ ਆਦਰ ਨਹੀਂ ਕਰਦੇ ਪਰ ਮੈਂ ਤੁਹਾਡੇ ਆਦੇਸ਼ਾਂ ਨੂੰ ਨਹੀਂ ਭੁੱਲਦਾ।

142ਯਹੋਵਾਹ, ਤੁਹਾਡੀ ਨੇਕੀ ਸਦਾ ਲਈ ਹੈ। ਤੇ ਤੁਹਾਡੀਆਂ ਸਿੱਖਿਆਵਾਂ ਉੱਪਰ ਵਿਸ਼ਵਾਸ ਕੀਤਾ ਜਾ ਸਕਦਾ ਹੈ।

143ਮੈਂ ਮੁਸੀਬਤਾਂ ਅਤੇ ਔਖੇ ਵੇਲਿਆਂ ਵਿੱਚੋਂ ਦੀ ਨਿਕਲਿਆਂ ਹਾਂ। ਫ਼ੇਰ ਵੀ ਮੈਂ ਤੁਹਾਡੇ ਹੁਕਮਾਂ ਦਾ ਆਨੰਦ ਮਾਣਦਾ ਹਾਂ।

144ਤੁਹਾਡਾ ਕਰਾਰ ਸਦਾ ਲਈ ਸ਼ੁਭ ਹੈ। ਇਸ ਨੂੰ ਸਮਝਣ ਵਿੱਚ ਮੇਰੀ ਮਦਦ ਕਰੋ। ਤਾਂ ਜੋ ਮੈਂ ਜੀ ਸਕਾਂ

ਕੋਫ਼

145ਮੈਂ ਪੂਰੇ ਦਿਲ ਨਾਲ ਪੁਕਾਰਦਾ ਹਾਂ, ਯਹੋਵਾਹ। ਮੈਨੂੰ ਉੱਤਰ ਦਿਉ। ਮੈਂ ਤੁਹਾਡੇ ਆਦੇਸ਼ ਮੰਨਦਾ ਹਾਂ।

146ਯਹੋਵਾਹ, ਮੈਂ ਤੁਹਾਨੂੰ ਆਵਾਜ਼ ਦਿੰਦਾ ਹਾਂ ਮੈਨੂੰ ਬਚਾਓ! ਤੇ ਮੈਂ ਤੁਹਾਡੇ ਕਰਾਰ ਨੂੰ ਮੰਨਾਂਗਾ।

147ਮੈਂ ਤੁਹਾਡੇ ਅੱਗੇ ਸਰਘੀ ਵੇਲੇ ਅਰਦਾਸ ਕਰਨ ਲਈ ਉੱਠਿਆ। ਮੈਨੂੰ ਤੁਹਾਡੇ ਆਖੇ ਉੱਤੇ ਵਿਸ਼ਵਾਸ ਹੈ।

148ਮੈਂ ਤੁਹਾਡੇ ਸ਼ਬਦ ਦਾ ਅਧਿਐਨ ਕਰਨ ਲਈ ਰਾਤ ਭਰ ਜਾਗਦਾ ਰਿਹਾ।

149ਆਪਣੇ ਸੱਚੇ ਪਿਆਰ ਨਾਲ ਮੇਰੀ ਪ੍ਰਾਰਥਨਾ ਸੁਣੋ, ਮੈਨੂੰ ਸੁਣੋ। ਸਿਰਫ਼ ਉਹੀ ਗੱਲਾਂ ਕਰੋ ਜਿਨ੍ਹਾਂ ਨੂੰ ਤੁਸੀਂ ਸਹੀ ਆਖਦੇ ਹੋ, ਤੇ ਮੈਨੂੰ ਜੀਣ ਦੇਵੋ।

150ਲੋਕ ਮੇਰੇ ਖ਼ਿਲਾਫ਼ ਮੰਦੀਆਂ ਯੋਜਨਾਵਾਂ ਬਣਾ ਰਹੇ ਨੇ। ਉਹ ਲੋਕ ਤੁਹਾਡੀਆਂ ਸਿੱਖਿਆਵਾਂ ਤੇ ਨਹੀਂ ਚੱਲਦੇ।

151ਯਹੋਵਾਹ, ਤੁਸੀਂ ਮੇਰੇ ਨੇੜੇ ਹੋ। ਤੇ ਤੁਹਾਡੇ ਆਦੇਸ਼ਾਂ ਉੱਤੇ ਵਿਸ਼ਵਾਸ ਕੀਤਾ ਜਾ ਸਕਦਾ ਹੈ।

152ਮੈਂ ਬਹੁਤ ਚਿਰ ਪਹਿਲਾਂ ਤੁਹਾਡੇ ਕਰਾਰ ਤੋਂ ਸਿੱਖਿਆ ਸੀ ਕਿ ਤੁਹਾਡੀਆਂ ਸਿੱਖਿਆਵਾਂ ਸਦਾ ਰਹਿਣਗੀਆਂ।

ਰੇਸ਼

153ਯਹੋਵਾਹ, ਮੇਰੇ ਦੁੱਖ ਤੱਕੋ ਤੇ ਮੈਨੂੰ ਬਚਾਓ। ਮੈਂ ਤੁਹਾਡੀਆਂ ਸਿੱਖਿਆਵਾਂ ਨੂੰ ਭੁੱਲਿਆ ਨਹੀਂ ਹਾਂ।

154ਯਹੋਵਾਹ, ਮੇਰੇ ਲਈ ਮੇਰੀ ਲੜਾਈ ਲੜੋ, ਤੇ ਮੈਨੂੰ ਬਚਾਓ। ਮੈਨੂੰ ਜੀਣ ਦਿਉ ਜਿਵੇਂ ਕਿ ਤੁਸੀਂ ਇਕਰਾਰ ਕੀਤਾ ਸੀ।

155ਬੁਰੇ ਲੋਕ ਨਹੀਂ ਜਿੱਤਣਗੇ ਕਿਉਂ ਕਿ ਉਹ ਤੁਹਾਡੇ ਨੇਮਾਂ ਉੱਤੇ ਨਹੀਂ ਚੱਲਦੇ।

156ਹੇ ਯਹੋਵਾਹ, ਤੁਸੀਂ ਬਹੁਤ ਦਯਾਵਾਨ ਹੋ। ਤੁਹਾਡ ਫ਼ੈਸਲਾ ਹੋਵੇ ਕਿ ਮੈਂ ਜਿਉਵਾਂ।

157ਮੇਰੇ ਬਹੁਤ ਦੁਸ਼ਮਣ ਨੇ, ਜੋ ਮੈਨੂੰ ਦੁੱਖ ਦੇਣ ਦੀ ਕੋਸ਼ਿਸ਼ ਕਰ ਰਹੇ ਹਨ। ਪਰ ਮੈਂ ਤੁਹਾਡੇ ਕਰਾਰ ਤੇ ਚੱਲਣ ਤੋਂ ਨਹੀਂ ਹਟਿਆ ਹਾਂ।

158ਮੈਂ ਉਨ੍ਹਾਂ ਗੱਦਾਰਾਂ ਨੂੰ ਦੇਖਦਾ ਹਾਂ। ਉਹ ਤੁਹਾਡੇ ਸ਼ਬਦਾਂ ਨੂੰ ਨਹੀਂ ਮੰਨਦੇ ਹਨ। ਯਹੋਵਾਹ, ਤੇ ਮੈਂ ਇਸ ਨੂੰ ਨਫ਼ਰਤ ਕਰਦਾ ਹਾਂ।

159ਦੇਖੋ, ਮੈਂ ਤੁਹਾਡੇ ਆਦੇਸ਼ਾਂ ਨੂੰ ਮੰਨਣ ਲਈ ਸਖਤ ਮਿਹਨਤ ਕਰਦਾ ਹਾਂ। ਯਹੋਵਾਹ, ਮੈਨੂੰ ਆਪਣੇ ਸਾਰੇ ਪਿਆਰ ਨਾਲ ਜੀਣ ਦਿਉ।

160ਸ਼ੁਰੂ ਤੋਂ ਹੀ, ਤੁਹਾਡੇ ਸਾਰੇ ਸ਼ਬਦਾਂ ਤੇ ਵਿਸ਼ਵਾਸ ਹੋ ਸਕਦਾ ਸੀ। ਯਹੋਵਾਹ, ਤੁਹਾਡਾ ਸ਼ੁਭ ਨੇਮ ਸਦਾ ਹੀ ਰਹੇਗਾ।

ਸ਼ੀਨ

161ਸ਼ਕਤੀਸ਼ਾਲੀ ਆਗੂਆਂ ਨੇ ਮੇਰੇ ਉੱਤੇ ਅਕਾਰਣ ਹੀ ਹਮਲਾ ਕੀਤਾ। ਪਰ ਮੈਂ ਡਰਦਾਂ ਤੇ ਸਿਰਫ਼ ਤੁਹਾਡੇ ਹੀ ਨੇਮ ਦਾ ਆਦਰ ਕਰਦਾ ਹਾਂ।

162ਯਹੋਵਾਹ, ਤੁਹਾਡਾ ਸ਼ਬਦ ਮੈਨੂੰ ਖੁਸ਼ੀ ਦਿੰਦਾ ਹੈ, ਉਸ ਬੰਦੇ ਜਿੰਨਾਂ ਖੁਸ਼ ਜਿਸ ਨੂੰ ਹੁਣੇ ਹੁਣੇ ਵੱਡਾ ਖ਼ਜ਼ਾਨਾ ਮਿਲ ਗਿਆ ਹੋਵੇ।

163ਮੈਂ ਝੂਠ ਨੂੰ ਨਫ਼ਰਤ ਕਰਦਾ ਹਾਂ, ਮੈ ਉਨ੍ਹਾਂ ਨੂੰ ਬਰਦਾਸ਼ਤ ਨਹੀਂ ਕਰ ਸਕਦਾ। ਪਰ ਹੇ ਯਹੋਵਾਹ ਮੈਂ ਤੁਹਾਡੀਆਂ ਸਿੱਖਿਆਵਾਂ ਨੂੰ ਪਿਆਰ ਕਰਦਾ ਹਾਂ।

164ਮੈਂ ਦਿਨ ਵਿੱਚ ਸੱਤ ਵਾਰੀ ਤੁਹਾਡੇ ਚੰਗੇ ਨੇਮਾਂ ਲਈ ਤੁਹਾਡੀ ਉਸਤਤਿ ਕਰਦਾ ਹਾਂ।

165ਉਹ ਲੋਕ ਜਿਹੜੇ ਤੁਹਾਡੇ ਉਪਦੇਸ਼ਾਂ ਨੂੰ ਪਿਆਰ ਕਰਦੇ ਨੇ ਅਸਲੀ ਸ਼ਾਂਤੀ ਪ੍ਰਾਪਤ ਕਰਨਗੇ। ਅਤੇ ਉਨ੍ਹਾਂ ਨੂੰ ਕੁਝ ਵੀ ਨਹੀਂ ਡੇਗ ਸਕੇਗਾ।

166ਯਹੋਵਾਹ, ਮੈਂ ਤੁਹਾਡੇ ਵੱਲੋਂ ਬਚਾਏ ਜਾਣ ਦਾ ਇੰਤਜ਼ਾਰ ਕਰ ਰਿਹਾ ਹਾਂ। ਮੈਂ ਤੁਹਾਡੇ ਆਦੇਸ਼ ਮੰਨੇ ਸਨ।

167ਮੈਂ ਤੁਹਾਡੇ ਕਰਾਰ ਅਨੁਸਾਰ ਚੱਲਿਆ ਸਾਂ। ਯਹੋਵਾਹ, ਮੈਂ ਤੁਹਾਡੇ ਨੇਮਾਂ ਨੂੰ ਬਹੁਤ ਪਿਆਰ ਕਰਦਾ ਹਾਂ।

168ਮੈਂ ਤੁਹਾਡੇ ਕਰਾਰ ਅਤੇ ਆਦੇਸ਼ਾਂ ਨੂੰ ਮੰਨਿਆ ਹੈ। ਯਹੋਵਾਹ, ਤੁਸੀਂ ਉਸ ਸਭ ਕੁਝ ਬਾਰੇ ਜਾਣਦੇ ਹੋ ਜੋ ਮੈਂ ਕੀਤਾ ਹੈ।

ਤਾਉ

169ਯਹੋਵਾਹ, ਮੇਰਾ ਖੁਸ਼ੀ ਭਰਿਆ ਗੀਤ ਸੁਣੋ। ਮੈਨੂੰ ਬਚਾਓ ਜਿਵੇਂ ਤੁਸੀਂ ਸਿਆਣਾ ਇਕਰਾਰ ਕੀਤਾ ਸੀ।

170ਯਹੋਵਾਹ, ਮੇਰੀ ਅਰਦਾਸ ਨੂੰ ਸੁਣੋ। ਮੈਨੂੰ ਬਚਾਓ ਜਿਵੇਂ ਤੁਸੀਂ ਇਕਰਾਰ ਕੀਤਾ ਸੀ।

171ਮੈਂ ਅਚਾਨਕ ਉਸਤਤਿ ਦੇ ਗੀਤ ਗਾਉਣ ਲੱਗਦਾ ਹਾਂ, ਕਿਉਂ ਕਿ ਤੁਸੀਂ ਮੈਨੂੰ ਆਪਣੇ ਨੇਮ ਸਿਖਾਏ ਸਨ।

172ਮੈਨੂੰ ਤੁਹਾਡੇ ਸ਼ਬਦਾਂ ਨੂੰ ਗਾਉਣ ਦਿਉ। ਤੇ ਮੈਨੂੰ ਮੇਰਾ ਗੀਤ ਗਾਉਣ ਦਿਉ। ਯਹੋਵਾਹ, ਤੁਹਾਡੇ ਸਮੂਹ ਨੇਮ ਚੰਗੇ ਹਨ।

173ਮੈਂ ਤੁਹਾਡੇ ਆਦੇਸ਼ਾਂ ਨੂੰ ਪਾਲਣ ਦੀ ਚੋਣ ਕੀਤੀ ਸੀ। ਇਸ ਲਈ ਮੇਰੇ ਕੋਲ ਪਹੁੰਚੋ ਤੇ ਮੇਰੀ ਮਦਦ ਕਰੋ।

174ਯਹੋਵਾਹ, ਮੈਂ ਚਾਹੁੰਦਾ ਹਾਂ ਕਿ ਤੁਸੀਂ ਮੈਨੂੰ ਬਚਾਓ। ਪਰ ਤੁਹਾਡੀਆਂ ਸਿੱਖਿਆਵਾਂ ਮੈਨੂੰ ਖੁਸ਼ੀ ਦਿੰਦੀਆਂ ਹਨ।

175ਮੈਨੂੰ ਜੀਣ ਦਿਉ ਤੇ ਤੁਹਾਡੀ ਉਸਤਤਿ ਕਰਨ ਦਿਉ। ਯਹੋਵਾਹ ਤੁਹਾਡੇ ਨੇਮਾਂ ਨੂੰ ਮੇਰੀ ਮਦਦ ਕਰਨ ਦਿਉ।

176ਮੈਂ ਗੁਆਚੀ ਭੇਡ ਵਾਂਙ ਭਟਕਿਆਂ ਹਾਂ। ਮੇਰੀ ਤਲਾਸ਼ ਵਿੱਚ ਆਓ। ਯਹੋਵਾਹ, ਮੈਂ ਤੁਹਾਡਾ ਸੇਵਕ ਹਾਂ, ਤੇ ਮੈਂ ਤੁਹਾਡੇ ਆਦੇਸ਼ਾਂ ਨੂੰ ਭੁੱਲਿਆ ਨਹੀਂ ਹਾਂ।

## ਜ਼ਬੂਰ 120

*ਮੰਦਰ ਜਾਣ ਵਲਿਆਂ ਲਈ।*

1ਮੈਂ ਮੁਸੀਬਤ ਵਿੱਚ ਸਾਂ। ਮੈਂ ਮਦਦ ਲਈ ਯਹੋਵਾਹ ਨੂੰ ਪੁਕਾਰਿਆ। ਤੇ ਉਸ ਨੇ ਮੈਨੂੰ ਬਚਾਇਆ!

2ਯਹੋਵਾਹ, ਮੈਨੂੰ ਉਨ੍ਹਾਂ ਲੋਕਾਂ ਕੋਲੋਂ ਬਚਾਓ, ਜਿਨ੍ਹਾਂ ਨੇ ਮੇਰੇ ਬਾਰੇ ਕੂੜ੍ਹ ਬੋਲਿਆ ਹੈ। ਉਨ੍ਹਾਂ ਨੇ ਉਹ ਆਖੀਆਂ ਜਿਹੜੀਆਂ ਸੱਚ ਨਹੀਂ ਹਨ।

3ਝੂਠਿਓ, ਤੁਸੀਂ ਜਾਣਦੇ ਹੋਂ ਕਿ ਤੁਹਾਨੂੰ ਕੀ ਮਿਲੇਗਾ? ਤੁਸੀਂ ਜਾਣਦੇ ਹੋ ਤੁਹਾਡਾ ਕੀ ਲਾਭ ਹੋਵੇਗਾ?

4ਸਜ਼ਾ ਵਜੋਂ ਤੁਹਾਨੂੰ ਫ਼ੌਜੀ ਦਾ ਇੱਕ ਤਿੱਖਾ ਤੀਰ ਤੇ ਗਰਮ ਕੋਲੇ ਮਿਲਣਗੇ।

5ਕਿੰਨਾਂ ਭਿਆਨਕ, ਤੁਹਾਡੇ ਨਜ਼ਦੀਕ ਰਹਿਣਾ ਮਸ਼ਕ ਵਿੱਚ ਰਹਿਣ ਵਰਗਾ ਹੈ। ਇਹ ਕੇਦਾਰ ਦੇ ਤੰਬੂਆਂ ਵਿੱਚ ਰਹਿਣ ਵਰਗਾ ਹੈ।

6ਮੈਂ ਬਹੁਤ ਚਿਰ ਉਨ੍ਹਾਂ ਲੋਕਾਂ ਨਾਲ ਰਹਿ ਚੁੱਕਿਆ ਹਾਂ, ਜਿਹੜੇ ਅਮਨ ਨੂੰ ਨਫ਼ਰਤ ਕਰਦੇ ਹਨ।

7ਮੈਂ ਆਖਿਆ ਕਿ ਮੈ ਅਮਨ ਦੀ ਇੱਛਾ ਕਰਦਾ ਹਾਂ। ਫ਼ੇਰ ਵੀ ਉਹ ਯੁੱਧ ਚਾਹੁੰਦੇ ਹਨ।

## ਜ਼ਬੂਰ 121

*ਮੰਦਰ ਵਿੱਚ ਜਾਣ ਵਾਲਿਆਂ ਲਈ ਇੱਕ ਗੀਤ।*

1ਮੈਂ ਮਦਦ ਲਈ ਪਹਾੜੀਆਂ ਵੱਲ ਵੇਖਿਆ, ਪਰ ਅਸਲ ਵਿੱਚ ਮੇਰੀ ਲਈ ਮਦਦ ਕਿੱਥੋਂ ਆਵੇਗੀ।

2ਮੇਰੇ ਲਈ ਮਦਦ ਯਹੋਵਾਹ ਵੱਲੋਂ ਧਰਤੀ ਤੇ ਆਕਾਸ਼ ਦੇ ਸਿਰਜਣਹਾਰੇ ਵੱਲੋਂ ਆਵੇਗੀ।

3ਪਰਮੇਸ਼ੁਰ ਤੁਹਾਨੂੰ ਡਿੱਗਣ ਨਹੀਂ ਦੇਵੇਗਾ। ਤੁਹਾਡਾ ਰੱਖਿਅਕ ਸੌਂਵੇਗਾ ਨਹੀਂ।
4ਇਸਰਾਏਲ ਦੇ ਰੱਖਿਅਕ ਨੂੰ ਨੀਂਦ ਨਹੀਂ ਆਉਂਦੀ ਪਰਮੇਸ਼ੁਰ ਕਦੇ ਸੌਂਦਾ ਨਹੀਂ।
5ਯਹੋਵਾਹ ਤੁਹਾਡਾ ਰੱਖਿਅਕ ਹੈ। ਉਹ ਆਪਣੀ ਮਹਾਨ ਸ਼ਕਤੀ ਨਾਲ ਤੁਹਾਡੀ ਰੱਖਿਆ ਕਰਦਾ ਹੈ।
6ਦਿਨ ਵੇਲੇ ਸੂਰਜ ਤੁਹਾਨੂੰ ਦੁੱਖ ਨਹੀਂ ਦੇ ਸਕਦਾ। ਤੇ ਚੰਨ ਤੁਹਾਨੂੰ ਰਾਤ ਵੇਲੇ ਦੁੱਖ ਨਹੀਂ ਦੇ ਸਕਦਾ।
7ਯਹੋਵਾਹ ਤੁਹਾਨੂੰ ਹਰ ਖਤਰੇ ਕੋਲੋਂ ਬਚਾਵੇਗਾ। ਯਹੋਵਾਹ ਤੁਹਾਡੀ ਆਤਮਾ ਨੂੰ ਬਚਾਵੇਗਾ।
8ਆਉਣ ਜਾਣ ਵੇਲੇ ਯਹੋਵਾਹ ਤੁਹਾਡੀ ਮਦਦ ਕਰੇਗਾ। ਯਹੋਵਾਹ ਹੁਣ ਤੇ ਸਦਾ ਹੀ ਤੁਹਾਡੀ ਮਦਦ ਕਰੇਗਾ।

## ਜ਼ਬੂਰ 122

*ਦਾਊਦ ਦਾ ਗੀਤ, ਮੰਦਰ ਜਾਣ ਲੱਗਿਆ।*

1ਮੈਂ ਬਹੁਤ ਖੁਸ਼ ਸਾਂ, ਜਦੋਂ ਲੋਕਾਂ ਨੇ ਆਖਿਆ, "ਆਓ ਅਸੀਂ ਯਹੋਵਾਹ ਦੇ ਮੰਦਰ ਵਿੱਚ ਚੱਲੀਏ।"
2ਅਸੀਂ ਇੱਥੇ ਹਾਂ, ਯਰੂਸ਼ਲਮ ਦੇ ਦਰਾਂ ਤੇ ਖਲੋਤੇ ਹੋਏ।
3ਇਹ ਨਵਾਂ ਯਰੂਸ਼ਲਮ ਹੈ! ਸ਼ਹਿਰ ਨੂੰ ਸਾਂਝੇ ਸ਼ਹਿਰ ਵਜੋਂ ਦੁਬਾਰਾ ਉਸਾਰਿਆ ਗਿਆ ਹੈ।
4ਇੱਥੇ ਹੀ ਪਰਿਵਾਰਾਂ ਦੇ ਸਮੂਹ ਜਾਂਦੇ ਨੇ। ਇੱਥੇ ਇਸਰਏਲ ਦੇ ਲੋਕ ਯਹੋਵਾਹ ਦੇ ਨਾਂ ਦੀ ਉਸਤਤਿ ਕਰਨ ਲਈ ਜਾਂਦੇ ਹਨ। ਉਹ ਪਰਿਵਾਰ ਸਮੂਹ ਉਹੀ ਹਨ ਜਿਹੜੇ ਯਹੋਵਾਹ ਦੇ ਹਨ।
5ਉੱਥੇ ਦਾਊਦ ਦੇ ਪਰਿਵਾਰ ਦੇ ਰਾਜੇ ਆਪਣੇ ਤਖਤ ਸਥਾਪਿਤ ਕਰਦੇ ਨੇ। ਉੱਥੇ ਉਹ ਲੋਕਾਂ ਦਾ ਨਿਰਣਾ ਕਰਨ ਲਈ ਤਖਤ ਸਥਾਪਿਤ ਕਰਦੇ ਹਨ।
6ਸ਼ਾਂਤੀ ਲਈ ਯਰੂਸ਼ਲਮ ਵਿੱਚ ਅਰਦਾਸ ਕਰੋ, "ਮੈਂ ਆਸ ਹੈ ਕਿ ਉਨ੍ਹਾਂ ਲੋਕਾਂ ਨੂੰ ਜਿਹੜੇ ਤੁਹਾਨੂੰ ਪਿਆਰ ਕਰਦੇ ਹਨ, ਇੱਥੇ ਸ਼ਾਂਤੀ ਮਿਲੇਗੀ। ਮੈਨੂੰ ਆਸ ਹੈ ਕਿ ਤੁਹਾਡੀਆਂ ਕੰਧਾਂ ਅੰਦਰ ਸ਼ਾਂਤੀ ਹੋਵੇਗੀ। ਮੈਨੂੰ ਆਸ ਹੈ ਕਿ ਤੁਹਾਨੂੰ ਤੁਹਾਡੇ ਮਹਿਲਾਂ ਅੰਦਰ ਸੁਰੱਖਿਆ ਮਿਲੇਗੀ।"
7ਆਪਣੇ ਭਰਾਵਾਂ ਤੇ ਗੁਆਂਢੀਆਂ ਦੇ ਭਲੇ ਲਈ, ਮੈਂ ਅਰਦਾਸ ਕਰਦਾ ਹਾਂ ਕਿ ਇੱਥੇ ਸ਼ਾਂਤੀ ਮਿਲੇਗੀ।
8ਯਹੋਵਾਹ ਦੇ ਤੇ ਸਾਡੇ ਪਰਮੇਸ਼ੁਰ ਦੇ ਮੰਦਰ ਦੇ ਭਲੇ ਲਈ, ਮੈਂ ਅਰਦਾਸ ਕਰਦਾ ਹਾਂ ਕਿ ਇਸ ਸ਼ਹਿਰ ਦਾ ਭਲਾ ਹੋਵੇ।

## ਜ਼ਬੂਰ 123

*ਮੰਦਰ ਜਾਣ ਵੇਲੇ ਦਾ ਗੀਤ।*

1ਹੇ ਪਰਮੇਸ਼ੁਰ, ਮੈਂ ਉੱਪਰ ਤੱਕਦਾ ਹਾਂ ਤੇ ਤੁਹਾਡੇ ਅੱਗੇ ਅਰਦਾਸ ਕਰਦਾ ਹਾਂ। ਤੁਸੀਂ ਸੁਰਗ ਵਿੱਚ ਵੱਡੇ ਰਾਜੇ ਵਾਂਗ ਬੈਠੋ।
2ਗੁਲਾਮ ਆਪਣੀਆਂ ਲੋੜਾਂ ਲਈ ਆਪਣੇ ਮਾਲਕ ਉੱਤੇ ਨਿਰਭਰ ਕਰਦੇ ਹਨ।
3ਇਸੇ ਤਰ੍ਹਾਂ, ਅਸੀਂ ਆਪਣੇ ਯਹੋਵਾਹ ਪਰਮੇਸ਼ੁਰ ਉੱਤੇ ਨਿਰਭਰ ਕਰਦੇ ਹਾਂ, ਅਸੀਂ ਪਰਮੇਸ਼ੁਰ ਦਾ ਸਾਡੇ ਉੱਤੇ ਮਿਹਰ ਕਰਨ ਲਈ ਇੰਤਜ਼ਾਰ ਕਰਦੇ ਹਾਂ।
4ਯਹੋਵਾਹ, ਸਾਡੇ ਉੱਪਰ ਮਿਹਰ ਕਰੋ; ਕਿਉਂ ਕਿ ਅਸੀਂ ਬਹੁਤ ਚਿਰ ਤੱਕ ਬੇਇੱਜ਼ਤ ਹੋਏ ਹਾਂ।
5ਅਸੀਂ ਉਨ੍ਹਾਂ ਸੁਸਤ ਗੁਮਾਨੀ ਲੋਕਾਂ ਵੱਲੋਂ ਬਹੁਤ ਬੇਇੱਜ਼ਤੀਆਂ ਤੇ ਤੁਹਮਤਾਂ ਸਹਾਰੀਆਂ ਹਨ।

## ਜ਼ਬੂਰ 124

*ਦਾਊਦ ਦਾਗੀਤ, ਮੰਦਰ ਜਾਣ ਲੱਗਿਆਂ।*

1ਸਾਡੇ ਨਾਲ ਕੀ ਵਾਪਰਦਾ ਜੇ ਯਹੋਵਾਹ ਸਾਡੇ ਵੱਲ ਨਾ ਹੁੰਦਾ? ਇਸਰਾਏਲ, ਜਵਾਬ ਦਿਉ।
2ਸਾਡੇ ਨਾਲ ਕੀ ਵਾਪਰਦਾ, ਜੇ ਉਦੋਂ ਯਹੋਵਾਹ ਸਾਡੇ ਵੱਲ ਨਾ ਹੁੰਦਾ ਜਦੋਂ ਲਕ ਸਾਡੇ ਉੱਤੇ ਹਮਲਾ ਕਰਦੇ ਨੇ?
3ਸਾਡੇ ਵੀ ਸਾਡੇ ਦੁਸ਼ਮਣ ਸਾਡੇ ਉੱਤੇ ਕ੍ਰੋਧਵਾਨ ਹੁੰਦੇ ਸਾਨੂੰ ਜਿਉਂਦਿਆਂ ਨੂੰ ਨਿਗਲ ਜਾਂਦੇ।
4ਸਾਡੇ ਦੁਸ਼ਮਣਾਂ ਦੀਆਂ ਫ਼ੌਜਾਂ ਸਾਨੂੰ ਹੜ੍ਹ ਵਾਂਗ ਰੋੜ੍ਹ ਦਿੰਦੀਆਂ, ਸਾਨੂੰ ਦਰਿਆ ਵਾਂਗ ਡੋਬ ਦਿੰਦੀਆਂ।
5ਉਹ ਲੋਕ ਸਾਡੀ ਧੌਣ ਤੱਕ ਚੜ੍ਹਦੇ ਪਾਣੀ ਵਾਂਗ ਹੁੰਦੇ ਤੇ ਸਾਨੂੰ ਡੋਬ ਦਿੰਦੇ।
6ਯਹੋਵਾਹ ਦੀ ਉਸਤਤਿ ਕਰੋ! ਯਹੋਵਾਹ ਨੇ ਸਾਨੂੰ ਸਾਡੇ ਦੁਸ਼ਮਣਾਂ ਹੱਥੋਂ ਫ਼ੜੇ ਜਾਣ ਅਤੇ ਸਾਨੂੰ ਮਾਰਨ ਨਹੀਂ ਦਿੱਤਾ।
7ਅਸੀਂ ਉਸ ਪੰਛੀ ਵਾਂਗ ਹਾਂ ਜਿਹੜਾ ਜਾਲ ਵਿੱਚ ਫ਼ਸ ਗਿਆ ਅਤੇ ਫ਼ੇਰ ਛੁੱਟ ਗਿਆ। ਜਾਲ ਟੁੱਟ ਗਿਆ ਅਤੇ ਅਸੀਂ ਛੁੱਟ ਗਏ।
8ਸਾਨੂੰ ਯਹੋਵਾਹ ਕੋਲੋਂ ਮਦਦ ਮਿਲੀ। ਯਹੋਵਾਹ ਨੇ ਸੁਰਗ ਤੇ ਧਰਤੀ ਨੂੰ ਸਾਜਿਆ।

## ਜ਼ਬੂਰ 125

*ਮੰਦਰ ਵੱਲ ਜਾਂਦਿਆਂ ਦਾ ਗੀਤ।*

1ਜਿਹੜੇ ਯਹੋਵਾਹ ਵਿੱਚ ਵਿਸ਼ਵਾਸ ਕਰਦੇ ਨੇ, ਉਹ ਸੀਯੋਨ ਪਰਬਤ ਵਾਂਙੂ ਹੋਵਣਗੇ। ਉਹ ਕਦੇ ਵੀ ਨਹੀਂ ਹਿਲਾਏ ਜਾਵਣਗੇ, ਉਹ ਸਦਾ ਹੀ ਰਹਿਣਗੇ।
2ਯਰੂਸ਼ਲਮ ਦੇ ਚਾਰ ਚੁਫ਼ੇਰੇ ਪਰਬਤ ਨੇ। ਤੇ ਯਹੋਵਾਹ ਆਪਣੇ ਲੋਕਾਂ ਦੇ ਆਲੇ ਦੁਆਲੇ ਹੈ। ਉਹ ਸਦਾ ਸਦਾ ਲਈ ਆਪਣੇ ਲੋਕਾਂ ਨੂੰ ਬਚਾਵੇਗਾ।
3ਬੁਰੇ ਬੰਦੇ ਨੇਕ ਬੰਦਿਆਂ ਦੀ ਧਰਤੀ ਨੂੰ ਸਦਾ ਵਾਸਤੇ ਕਾਬੂ ਵਿੱਚ ਨਹੀਂ ਰੱਖਣਗੇ। ਜੇ ਇਸ ਤਰ੍ਹਾਂ ਹੋਵੇਗਾ, ਤਾਂ ਨੇਕ ਬੰਦੇ ਵੀ ਮੰਦੇ ਅਮਲ ਕਰਨੇ ਸ਼ੁਰੂ ਕਰ ਦੇਵਣਗੇ।
4ਯਹੋਵਾਹ, ਨੇਕ ਬੰਦਿਆਂ ਨਾਲ ਨੇਕੀ ਕਰੋ। ਉਨ੍ਹਾਂ ਲੋਕਾਂ ਨਾਲ ਨੇਕੀ ਕਰੋ ਜਿਹੜੇ ਪਵਿੱਤਰ ਦਿਲ ਦੇ ਹਨ।
5ਮੰਦੇ ਆਦਮੀ ਮੰਦੀਆਂ ਗੱਲਾਂ ਕਰਦੇ ਨੇ। ਯਹੋਵਾਹ ਉਨ੍ਹਾਂ ਮੰਦੇ ਲੋਕਾਂ ਨੂੰ ਦੰਡ ਦੇਵੇਗਾ ਇਸਰਾਏਲ ਵਿੱਚ ਸ਼ਾਂਤੀ ਹੋਵੇ।

## ਜ਼ਬੂਰ 126

*ਮੰਦਰ ਵੱਲ ਜਾਂਦਿਆਂ ਦਾ ਗੀਤ।*

1ਜਦੋਂ ਇੱਕ ਵਾਰ ਫ਼ੇਰ ਯਹੋਵਾਹ ਸਾਨੂੰ ਮੁਕਤ ਕਰੇਗਾ ਇਹ ਗੱਲ ਸੁਫਨੇ ਵਰਗੀ ਹੋਵੇਗੀ।

2ਅਸੀਂ ਹੱਸ ਰਹੇ ਹੋਵਾਂਗੇ ਤੇ ਖੁਸ਼ੀ ਦੇ ਗੀਤ ਗਾ ਰਹੇ ਹੋਵਾਂਗੇ। ਹੋਰਾਂ ਕੌਮਾਂ ਦੇ ਲੋਕ ਆਖਣਗੇ, "ਪਰਮੇਸ਼ੁਰ ਨੇ ਇਸਰਾਏਲ ਦੇ ਲੋਕਾਂ ਲਈ ਚਮਤਕਾਰ ਕੀਤਾ।"

3ਹਾਂ, ਜੇ ਯਹੋਵਾਹ ਨੇ ਸਾਡੇ ਲਈ ਇਹੋ ਜਿਹਾ ਚਮਤਕਾਰ ਕੀਤਾ ਅਸੀਂ ਬਹੁਤ ਖੁਸ਼ ਹੋਵਾਂਗੇ।

4ਯਹੋਵਾਹ, ਸਾਨੂੰ ਇੱਕ ਵਾਰ ਫ਼ੇਰ ਮੁਕਤ ਕਰੋ। ਜਦੋਂ ਉਹ ਬੀਜ ਬੀਜਦਾ ਹੈ, ਪਰ ਉਹ ਖੁਸ਼ ਹੋਵੇਗਾ ਜਦੋਂ ਉਹ ਫ਼ਸਲਾਂ ਨੂੰ ਕੱਟੇਗਾ।

5ਕੋਈ ਬੰਦਾ, ਜਦੋਂ ਉਹ ਬੀਜ ਬੀਜਦਾ ਹੈ ਉਦਾਸ ਹੋ ਸਕਦਾ ਹੈ। ਪਰ ਉਹ ਉਦੋਂ ਖੁਸ਼ ਹੋਵੇਗਾ ਜਦੋਂ ਉਹ ਫ਼ਸਲਾਂ ਨੂੰ ਕੱਟੇਗਾ।

6ਹੋ ਸਕਦਾ ਜਦੋਂ ਉਹ ਖੇਤਾਂ ਵੱਲ ਬੀਜ ਲੈਕੇ ਜਾਂਦਾ ਰੋਂਦਾ ਹੋਵੇ। ਪਰ ਉਹ ਉਦੋਂ ਪ੍ਰਸੰਨ ਹੋਵੇਗਾ ਜਦੋਂ ਉਹ ਆਪਣੇ ਘਰ ਫ਼ਸਲ ਲੈਕੇ ਆਉਂਦਾ ਹੋਵੇ।

## ਜ਼ਬੂਰ 127

*ਸੁਲੇਮਾਨ ਦਾ ਗੀਤ ਮੰਦਰ ਜਾਂਦਿਆਂ।*

1ਜੇ ਘਰ ਉਸਾਰਨ ਵਾਲਾ ਯਹੋਵਾਹ ਨਹੀਂ ਤਾਂ ਉਸਾਰੀਆ ਆਪਣਾ ਵਕਤ ਬਰਬਾਦ ਕਰ ਰਿਹਾ ਹੈ। ਜੇਕਰ ਯਹੋਵਾਹ ਇੱਕ ਸ਼ਹਿਰ ਦਾ ਧਿਆਨ ਨਹੀਂ ਰੱਖ ਰਿਹਾ, ਤਾਂ ਚੌਂਕੀਦਾਰ ਆਪਣਾ ਵਕਤ ਜਾਇਆ ਕਰ ਰਹੇ ਹਨ।

2ਇਹ ਸਵੇਰੇ ਉੱਠਣਾ ਤੇ ਰੋਜੀ ਕੁਮਾਉਣ ਲਈ ਦੇਰ ਰਾਤ ਤੱਕ ਜਾਗਦੇ ਰਹਿਣਾ ਵਕਤ ਜਾਇਆ ਕਰਨਾ ਹੀ ਹੈ। ਯਹੋਵਾਹ ਉਨ੍ਹਾਂ ਲੋਕਾਂ ਦੀ ਪਾਲਣਾ ਕਰਦਾ ਹੈ ਜਿਨ੍ਹਾਂ ਨੂੰ ਉਹ ਉਦੋਂ ਵੀ ਪਿਆਰ ਕਰਦਾ ਹੈ ਜਦੋਂ ਉਹ ਸੁੱਤੇ ਪਏ ਹੁੰਦੇ ਹਨ।

3ਬੱਚੇ ਯਹੋਵਾਹ ਵੱਲੋਂ ਸੁਗਾਤ ਹਨ, ਉਹ ਮਾਂ ਦੇ ਸ਼ਰੀਰ ਵੱਲੋਂ ਇਨਾਮ ਹਨ।

4ਜਵਾਨ ਆਦਮੀ ਦੇ ਪੁੱਤਰ ਇੱਕ ਫ਼ੌਜੀ ਦੇ ਤਸ਼ਕਰ ਵਿਚਲੇ ਤੀਰਾਂ ਵਰਗੇ ਹਨ।

5ਉਹ ਆਦਮੀ ਜਿਹੜਾ ਆਪਣੇ ਤਸ਼ਕਰ ਨੂੰ ਪੁੱਤਰਾਂ ਨਾਲ ਭਰ ਲੈਂਦਾ ਹੈ, ਉਹ ਬਹੁਤ ਖੁਸ਼ ਹੋਵੇਗਾ।

6ਉਹ ਬੰਦਾ ਕਦੇ ਵੀ ਨਹੀਂ ਹਾਰੇਗਾ। ਉਸ ਦੇ ਪੁੱਤਰ ਆਮ ਰਸਤਿਆਂ ਤੇ ਉਸ ਦੇ ਦੁਸ਼ਮਣਾਂ ਕੋਲੋਂ ਉਸ ਦੀ ਰੱਖਿਆ ਕਰਨਗੇ।

## ਜ਼ਬੂਰ 128

*ਮੰਦਰ ਵੱਲ ਜਾਂਦਿਆਂ ਗੀਤ।*

1ਯਹੋਵਾਹ ਦੇ ਸਾਰੇ ਚੇਲੇ ਹੀ ਖੁਸ਼ ਹਨ। ਉਹ ਲੋਕ ਉਸੇ ਢੰਗ ਨਾਲ ਰਹਿੰਦੇ ਹਨ ਜਿਵੇਂ ਪਰਮੇਸ਼ੁਰ ਚਾਹੁੰਦਾ ਕਿ ਉਹ ਰਹਿਣ।

2ਜਿਨ੍ਹਾਂ ਚੀਜ਼ਾਂ ਲਈ ਤੁਸੀਂ ਮਿਹਨਤ ਕੀਤੀ ਹੈ, ਤੁਸੀਂ ਉਨ੍ਹਾਂ ਚੀਜ਼ਾਂ ਨੂੰ ਮਾਣੋਂਗੇ। ਤੁਸੀਂ ਖੁਸ਼ ਹੋਵੋਂਗੇ ਅਤੇ ਤੁਹਾਡੇ ਨਾਲ ਚੰਗੀਆਂ ਗੱਲਾਂ ਵਾਪਰਨਗੀਆਂ।

3ਘਰ ਵਿੱਚ, ਤੁਹਾਡੀ ਪਤਨੀ ਫ਼ਲਦਾਰ ਅੰਗੂਰੀ ਵੇਲ ਵਰਗੀ ਹੋਵੇਗੀ। ਤੁਹਾਡੇ ਬੱਚੇ ਜਿਹੜੇ ਮੇਜ਼ ਦੇ ਦੁਆਲੇ ਬਿਠਾਏ ਗਏ ਹਨ, ਤੁਹਾਡੇ ਲਏ ਹੋਏ ਜੈਤੂਨ ਦੇ ਰੁੱਖਾਂ ਵਰਗੇ ਹੋਵਣਗੇ।

4ਯਹੋਵਾਹ ਸੱਚਮੁੱਚ ਇਸ ਤਰ੍ਹਾਂ ਆਪਣੇ ਪੈਰੋਕਾਰਾਂ ਨੂੰ ਅਸੀਸ ਦੇਵੇਗਾ।

5ਯਹੋਵਾਹ ਤੁਹਾਨੂੰ ਸੀਯੋਨ ਉੱਤੋਂ ਅਸੀਸ ਦੇਵੇ। ਮੈਨੂੰ ਆਸ ਹੈ ਕਿ ਤੁਸੀਂ ਆਪਣੀ ਸਾਰੀ ਉਮਰ ਯਰੂਸ਼ਲਮ ਵਿੱਚ ਅਸੀਸਾਂ ਮਾਣੋਂਗੇ।

6ਤੇ ਮੈਨੂੰ ਆਸ ਹੈ ਕਿ ਤੁਸੀਂ ਆਪਣੇ ਪੋਤੇ ਪੋਤੀਆਂ ਨੂੰ ਵੇਖਣ ਤੱਕ ਜਿਉਂਦੇ ਰਹੋਂਗੇ। ਇਸਾਏਲ ਵਿੱਚ ਸ਼ਾਂਤੀ ਹੋਵੇ।

## ਜ਼ਬੂਰ 129

*ਮੰਦਰ ਵੱਲ ਜਾਂਦਿਆਂ ਦਾ ਗੀਤ।*

1ਮੇਰੀ ਸਾਰੀ ਉਮਰ ਵਿੱਚ ਮੇਰੇ ਬਹੁਤ ਸਾਰੇ ਦੁਸ਼ਮਣ ਸਨ। ਸਾਨੂੰ ਉਨ੍ਹਾਂ ਦੁਸ਼ਮਣਾਂ ਬਾਰੇ ਦੱਸ, ੳ ਇਸਰਾਏਲ।

2ਮੇਰੀ ਸਾਰੀ ਉਮਰ ਵਿੱਚ ਬਹੁਤ ਸਾਰੇ ਦੁਸ਼ਮਣ ਸਨ, ਪਰ ਉਹ ਕਦੇ ਵੀ ਨਹੀਂ ਜਿੱਤ ਸਕਦੇ।

3ਉਨ੍ਹਾਂ ਨੇ ਮੈਨੂੰ ਉਦੋਂ ਤੱਕ ਮਾਰਿਆ ਜਦੋਂ ਤੱਕ ਕਿ ਮੇਰੀ ਪਿੱਠ ਤੇ ਗਹਿਰੇ ਜ਼ਖਮ ਨਹੀਂ ਹੋ ਗਏ। ਮੇਰੇ ਸ਼ਰੀਰ ਉੱਤੇ ਰਹਿਰੇ ਲੰਮੇ ਜ਼ਖਮ ਹੋ ਗਏ ਸਨ।

4ਪਰ ਚੰਗੇ ਯਹੋਵਾਹ ਮੇਰੇ ਫ਼ੰਦੇ ਕੱਟ ਦਿੱਤੇ, ਤੇ ਮੈਨੂੰ ਉਨ੍ਹਾਂ ਮੰਦੇ ਲੋਕਾਂ ਤੋਂ ਆਜ਼ਾਦ ਕਰ ਦਿੱਤਾ।

5ਉਹ ਲੋਕ, ਜਿਨ੍ਹਾਂ ਨੇ ਸੀਯੋਨ ਨੂੰ ਨਫ਼ਰਤ ਕੀਤੀ ਸੀ, ਹਾਰ ਗਏ ਸਨ। ਉਨ੍ਹਾਂ ਨੇ ਲੜਨਾ ਛੱਡ ਦਿੱਤਾ ਸੀ ਤੇ ਉਹ ਨੱਸ ਗਏ ਸਨ।

6ਉਹ ਲੋਕ ਛੱਤ ਉਤਲੇ ਘਾਹ ਵਰਗੇ ਸਨ। ਇਹ ਘਾਹ ਵਧਣ ਤੋਂ ਪਹਿਲਾਂ ਹੀ ਮਰ ਜਾਂਦਾ ਹੈ।

7ਕੋਈ ਕਾਮਾ ਉਸ ਘਾਹ ਨੂੰ ਮੁੱਠੀ ਭਰ ਨਹੀਂ ਲੈ ਸਕਦਾ। ਇਹ ਇੱਕ ਢੇਰੀ ਲਈ ਵੀ ਕਾਫ਼ੀ ਨਹੀਂ ਹੈ।

8ਜਿਹੜੇ ਲੋਕੀਂ ਕੋਲੋਂ ਦੀ ਲੰਘਦੇ ਹਨ, ਨਹੀਂ ਆਖਣਗੇ, "ਯਹੋਵਾਹ ਤੁਹਾਨੂੰ ਅਸੀਸ ਦੇਵੇ।" ਲੋਕ ਉਨ੍ਹਾਂ ਦਾ ਸੁਆਗਤ ਨਹੀਂ ਕਰਨਗੇ ਤੇ ਨਹੀਂ ਆਖਣਗੇ, "ਅਸੀਂ ਤੁਹਾਨੂੰ ਯਹੋਵਾਹ ਦੇ ਨਾਮ ਉੱਤੇ ਅਸੀਸ ਦਿੰਦੇ ਹਾਂ।"

## ਜ਼ਬੂਰ 130

*ਮੰਦਰ ਵੱਲ ਜਾਂਦਿਆਂ ਦਾ ਗੀਤ।*

1ਯਹੋਵਾਹ, ਮੈਂ ਡੂੰਘੀਆਂ ਮੁਸੀਬਤਾਂ ਵਿੱਚ ਹਾਂ, ਇਸੇ ਲਈ ਮੈਂ ਤੁਹਾਨੂੰ ਮਦਦ ਲਈ ਪੁਕਾਰ ਰਿਹਾ ਹਾਂ।

2ਮੇਰੇ ਮਾਲਕ, ਮੇਰੀ ਪੁਕਾਰ ਸੁਣੋ। ਮੇਰੀ ਪੁਕਾਰ ਨੂੰ ਮਦਦ ਲਈ ਸੁਣੋ।

3ਯਹੋਵਾਹ, ਜੇ ਤੁਸੀਂ ਲੋਕਾਂ ਨੂੰ ਉਨ੍ਹਾਂ ਦੇ ਗੁਨਾਹਾਂ ਦਾ ਸੱਚਮੁੱਚ ਦੰਡ ਦਿੰਦੇ। ਕੋਈ ਵੀ ਬੰਦਾ ਜਿਉਂਦਾ ਨਹੀਂ ਬਚਣਾ ਸੀ।

4ਯਹੋਵਾਹ, ਆਪਣੇ ਬੰਦਿਆਂ ਨੂੰ ਬਖਸ਼ ਦਿਉ। ਫ਼ੇਰ ਲੋਕ ਤੁਹਾਡੀ ਉਪਾਸਨਾ ਕਰਨ ਵਾਲੇ ਹੋਵਣਗੇ।

5ਮੈਂ ਯਹੋਵਾਹ ਦੀ ਮਦਦ ਲਈ ਇੰਤਜ਼ਾਰ ਕਰ ਰਿਹਾ ਹਾਂ।
ਮੇਰੀ ਰੂਹ ਉਸ ਦਾ ਇੰਤਜ਼ਾਰ ਕਰਦੀ ਹੈ। ਮੈਨੂੰ ਯਹੋਵਾਹ ਦੇ
ਆਖੇ ਉੱਤੇ ਵਿਸ਼ਵਾਸ ਹੈ।
6ਮੈਂ ਆਪਣੇ ਮਾਲਕ ਦਾ ਇੰਤਜ਼ਾਰ ਕਰ ਰਿਹਾ ਹਾਂ। ਮੈਂ ਉਨ੍ਹਾਂ
ਚੌਂਕੀਦਾਰਾਂ ਵਰਗਾ ਹਾਂ। ਜਿਹੜੇ ਸਵੇਰ ਹੋਣ ਦਾ ਇੰਤਜ਼ਾਰ ਹੀ
ਇੰਤਜ਼ਾਰ ਕਰਦੇ ਰਹਿੰਦੇ ਹਨ।
7ਇਸਰਾਏਲ, ਯਹੋਵਾਹ ਉੱਤੇ ਵਿਸ਼ਵਾਸ ਕਰ। ਸੱਚਾ ਪਿਆਰ
ਸਿਰਫ਼ ਯਹੋਵਾਹ ਪਾਸੋਂ ਹੀ ਮਿਲਦਾ ਹੈ। ਯਹੋਵਾਹ ਸਾਨੂੰ ਬਾਰ
ਬਾਰ ਬਚਾਉਂਦਾ ਹੈ। ਤੇ ਯਹੋਵਾਹ ਇਸਰਾਏਲ ਦੇ ਸਾਰੇ ਗੁਨਾਹ
ਮੁਆਫ਼ ਕਰ ਦੇਵੇਗਾ।

## ਜ਼ਬੂਰ 131

*ਮੰਦਰ ਵੱਲ ਜਾਂਦਿਆਂ ਦਾ ਗੀਤ।*

1ਯਹੋਵਾਹ, ਮੈਂ ਗੁਮਾਨੀ ਨਹੀਂ ਹਾਂ। ਮੈਂ ਮਹੱਤਵਪੂਰਣ ਹੋਣ
ਦਾ ਦਿਖਾਵਾ ਨਹੀਂ ਕਰਦਾ। ਮੈਂ ਮਹਾਨ ਕੰਮ ਕਰਨ ਦੀ ਕੋਸ਼ਿਸ਼
ਨਹੀਂ ਕਰਦਾ। ਮੈਂ ਉਨ੍ਹਾਂ ਗੱਲਾਂ ਬਾਰੇ ਫ਼ਿਕਰ ਨਹੀਂ ਕਰਦਾ
ਜਿਹੜੀਆਂ ਮੇਰੇ ਵਾਸਤੇ ਮੁਸ਼ਕਿਲ ਹਨ।
2ਮੈਂ ਸ਼ਾਂਤ ਹਾਂ। ਮੇਰੀ ਰੂਹ ਸ਼ਾਂਤ ਹੈ।
3ਮੇਰੀ ਰੂਹ ਸ਼ਾਂਤ ਤੇ ਚੁੱਪ ਹੈ। ਜਿਵੇਂ ਕੋਈ ਬੱਚਾ ਆਪਣੀ ਮਾਂ
ਦੀ ਗੋਦ ਵਿੱਚ ਸੰਤੁਸ਼ਟ ਹੋਵੇ।
4ਇਸਰਾਏਲ, ਯਹੋਵਾਹ ਉੱਤੇ ਵਿਸ਼ਵਾਸ ਕਰ। ਹੁਣ ਉਸ ਤੇ
ਵਿਸ਼ਵਾਸ ਕਰ ਤੇ ਸਦਾ ਲਈ ਵਿਸ਼ਵਾਸ ਕਰ।

## ਜ਼ਬੂਰ 132

*ਮੰਦਰ ਵੱਲ ਜਾਂਦਿਆਂ ਦਾ ਗੀਤ।*

1ਯਹੋਵਾਹ, ਯਾਦ ਕਰੋ ਕਿ ਦਾਊਦ ਨੇ ਕਿਵੇਂ ਦੁੱਖ ਭੋਗਿਆ
ਸੀ।
2ਦਾਊਦ ਨੇ ਯਹੋਵਾਹ ਨਾਲ ਇਕਰਾਰ ਕੀਤਾ ਸੀ। ਦਾਊਦ ਨੇ
ਯਾਕੂਬ ਦੇ ਪਰਮੇਸ਼ੁਰ ਨਾਲ ਖਾਸ ਇਕਰਾਰ ਕੀਤਾ ਸੀ।
3ਦਾਊਦ ਨੇ ਅਖਿਆ, "ਮੈਂ ਆਪਣੇ ਘਰ ਅੰਦਰ ਨਹੀਂ ਜਾਵਾਂਗਾ,
ਮੈਂ ਆਪਣੇ ਬਿਸਤਰ ਤੇ ਨਹੀਂ ਲੇਟਾਂਗਾ।
4ਮੈਂ ਸੌਵਾਂਗਾ ਨਹੀਂ ਮੈਂ ਆਪਣੀਆਂ ਅੱਖਾਂ ਨੂੰ ਆਰਾਮ ਨਹੀਂ
ਦੇਵਾਂਗਾ।
5ਮੈਂ ਉਨ੍ਹਾਂ ਵਿੱਚੋਂ ਕੋਈ ਵੀ ਗੱਲ ਨਹੀਂ ਕਰਾਂਗਾ ਜਦੋਂ ਤੀਕ ਮੈਂ
ਯਹੋਵਾਹ ਲਈ ਘਰ ਨਹੀਂ ਲੱਭਦਾ। ਯਾਕੂਬ ਦੇ ਪਰਮੇਸ਼ੁਰ ਲਈ
ਇੱਕ ਸ਼ਕਤੀਸ਼ਾਲੀ ਘਰ!"
6ਅਸੀਂ ਇਸ ਬਾਰੇ ਅਫ਼ਰਾਥ਼ਾਹ ਵਿੱਚ ਸੁਣਿਆ। ਅਸੀਂ ਕਰਾਰ
ਦੇ ਪਵਿੱਤਰ ਸੰਦੂਕ ਨੂੰ ਕੀਰਿਥ ਯਾਅਰ ਦੇ ਪਹਾੜੀ ਖੇਤਾਂ ਵਿੱਚ
ਲੱਭ ਲਿਆ।
7ਆਓ ਅਸੀਂ ਪਵਿੱਤਰ ਤੰਬੂ ਅੰਦਰ ਚੱਲੀਏ। ਅਸੀਂ ਉਸ
ਚੌਂਕੀ ਕੋਲ ਉਪਾਸਨਾ ਕਰੀਏ ਜਿੱਥੇ ਪਰਮੇਸ਼ੁਰ ਆਪਣੇ ਕਦਮ
ਰੱਖਦਾ ਹੈ।
8ਯਹੋਵਾਹ, ਆਪਣੇ ਆਸਣ ਤੋਂ ਉੱਠੋ। ਯਹੋਵਾਹ, ਤੁਸੀਂ ਅਤੇ
ਤੁਹਾਡਾ ਸ਼ਕਤੀਸ਼ਾਲੀ ਬਕਸਾ ਉੱਠੋ।
9ਹੇ ਪਰਮੇਸ਼ੁਰ, ਤੁਹਾਡੇ ਜਾਜਕ ਚੰਗਿਆਈ ਨਾਲ ਸੱਜੇ ਹੋਏ
ਹੋਣ। ਤੁਹਾਡੇ ਵਫ਼ਾਦਾਰ ਚੇਲੇ ਬਹੁਤ ਪ੍ਰਸੰਨ ਹਨ।
10ਆਪਣੇ ਸੇਵਕ ਦਾਊਦ ਦੇ ਭਲੇ ਲਈ, ਆਪਣੇ ਚੁਣੇ ਹੋਏ
ਰਾਜੇ ਨੂੰ ਰੱਦ ਨਾ ਕਰੋ।
11ਯਹੋਵਾਹ ਨੇ ਦਾਊਦ ਨਾਲ ਇਕਰਾਰ ਕੀਤਾ। ਯਹੋਵਾਹ ਨੇ
ਦਾਊਦ ਨਾਲ ਵਫ਼ਾਦਾਰ ਹੋਣ ਦਾ ਇਕਰਾਰ ਕੀਤਾ। ਯਹੋਵਾਹ
ਨੇ ਇਕਰਾਰ ਕੀਤਾ ਕਿ ਦਾਊਦ ਦੇ ਪਰਿਵਾਰ ਵਿੱਚੋਂ ਰਾਜੇ ਹੋਣਗੇ।
12ਯਹੋਵਾਹਨੇ ਆਖਿਆ, "ਦਾਊਦ, ਜੇ ਤੇਰੇ ਬੱਚੇ ਮੇਰੇ ਕਰਾਰ
ਨੂੰ ਤੇ ਉਨ੍ਹਾਂ ਨੇਮਾਂ ਨੂੰ ਮੰਨਣਗੇ ਜਿਨ੍ਹਾਂ ਦੀ ਮੈਂ ਸਿੱਖਿਆ ਦਿੰਦਾ
ਹਾਂ। ਫ਼ੇਰ ਤੇਰੇ ਪਰਿਵਾਰ ਵਿੱਚੋਂ ਹੀ ਸਦਾ ਕੋਈ ਨਾ ਕੋਈ ਰਾਜਾ
ਹੋਵੇਗਾ।"
13ਯਹੋਵਾਹ ਨੇ ਸੀਯੋਨ ਨੂੰ ਆਪਣੇ ਮੰਦਰ ਸਥਾਨ ਵਜੋਂ
ਚੁਣਿਆ। ਇਹ ਉਹੀ ਥਾਂ ਹੈ ਜਿਹੜੀ ਉਹ ਆਪਣੇ ਘਰ ਵਾਸਤੇ
ਚਾਹੁੰਦਾ ਸੀ।
14ਯਹੋਵਾਹ ਨੇ ਆਖਿਆ, "ਸਦਾ ਸਦਾ ਲਈ ਮੇਰਾ ਇਹੀ ਸਥਾਨ
ਹੋਵੇਗਾ ਮੈਂ ਇਸ ਥਾਂ ਨੂੰ ਚੁਣਦਾ ਹਾਂ ਜਿੱਥੇ ਮੈਂ ਹੋਵਾਂਗਾ।
15ਮੈਂ ਇਸ ਸ਼ਹਿਰ ਨੂੰ ਚੋਖੇ ਭੋਜਨ ਦੀ ਅਸੀਸ ਦੇਵਾਂਗਾ। ਤਾਂ
ਜੋ ਗਰੀਬ ਲੋਕਾਂ ਕੋਲ ਖਾਣ ਲਈ, ਚੋਖਾ ਹੋਵੇਗਾ।
16ਮੈਂ ਜਾਜਕਾਂ ਨੂੰ ਮੁਕਤੀ ਦੇ ਬਸਤਰ ਪਹਿਨਾਵਾਂਗਾ। ਤੇ ਮੇਰੇ
ਅਨੁਯਾਈ ਉੱਥੇ ਬਹੁਤ ਖੁਸ਼ ਹੋਵਣਗੇ।
17ਇਸ ਥਾਂ ਅੰਦਰ, ਮੈਂ ਦਾਊਦ ਨੂੰ ਬਲਵਾਨ ਬਣਾਵਾਂਗਾ। ਮੈਂ
ਆਪਣੇ ਚੁਣੇ ਹੋਏ ਰਾਜੇ ਨੂੰ ਇੱਕ ਦੀਪਕ ਪ੍ਰਦਾਨ ਕਰਾਂਗਾ।
18ਮੈਂ ਦਾਊਦ ਦੇ ਦੁਸ਼ਮਣਾਂ ਨੂੰ ਸ਼ਰਮ ਨਾਲ ਢਕ ਦਿਆਂਗਾ।
ਪਰ ਮੈਂ ਦਾਊਦ ਦੇ ਪਰਿਵਾਰ ਨੂੰ ਵਧਾ ਦੇਵਾਂਗਾ।

## ਜ਼ਬੂਰ 133

*ਦਾਊਦ ਦਾ ਇੱਕ ਗੀਤ। ਮੰਦਰ ਨੂੰ ਜਾਂਦਿਆਂ ਗਾਉਣ ਲਈ।*

1ਆਹਾ, ਇਹ ਕਿੰਨੀ ਚੰਗੀ ਤੇ ਪ੍ਰਸੰਨਤਾ ਭਰੀ ਗੱਲ ਹੈ ਜਦੋਂ
ਸੱਚਮੁੱਚ ਭਰਾ ਇਕੱਠੇ ਹੋਕੇ ਮਿਲ ਬੈਠਦੇ ਹਨ।
2ਇਹ ਹਾਰੂਨ ਦੇ ਸਿਰ ਤੇ ਪਾਏ ਹੋਏ ਮਿੱਠੀ ਸੁਗੰਧ ਵਾਲੇ ਤੇਲ
ਵਾਂਙ ਹੈ, ਤੇ ਉਸ ਦੀ ਦਾਹੜੀ ਵਿੱਚੋਂ ਹੇਠਾਂ ਤਿਲਕਦੇ ਹੋਏ ਜਿਹੜਾ
ਉਸ ਦੇ ਖਾਸ ਵਸਤਰਾਂ ਵਿੱਚ ਵਗਦਾ ਹੈ।
3ਇਹ ਵਰਖਾ ਵਾਂਙ ਨਰਮ ਹੈ ਜੋ ਹਰਮੋਨ ਪਰਬਤ ਤੋਂ ਸੀਯੋਨ
ਪਰਬਤ ਤੇ ਹੋ ਰਹੀ ਹੈ।
4ਕਿਉਂ? ਕਿਉਂ ਕਿ ਇਹ ਸੀਯੋਨ ਹੀ ਸੀ ਜਿਸਨੂੰ ਯਹੋਵਾਹ ਨੇ
ਅਸੀਸ ਪ੍ਰਦਾਨ ਕੀਤੀ ਸੀ। ਸਦੀਵੀ ਜੀਵਨ ਦੀ ਅਸੀਸ।

## ਜ਼ਬੂਰ 134

*ਮੰਦਰ ਵੱਲ ਜਾਂਦਿਆਂ ਦਾਗੀਤ।*

1ਯਹੋਵਾਹ ਦੀ ਉਸਤਤਿ ਕਰੋ, ਉਸ ਦੇ ਸਾਰੇ ਸੇਵਕੋ! ਤੁਹਾਡੇ
ਸੇਵਕਾਂ ਨੇ ਤੁਹਾਡੇ ਮੰਦਰ ਵਿੱਚ ਸੇਵਾ ਕੀਤੀ ਸੀ।
2ਸੇਵਕੋ, ਆਪਣੇ ਹੱਥ ਉਠਾਓ ਤੇ ਯਹੋਵਾਹ ਨੂੰ ਅਸੀਸ ਦੇਵੋ।
3ਅਤੇ ਯਹੋਵਾਹ ਤੁਹਾਨੂੰ ਸੀਯੋਨ ਤੋਂ ਅਸੀਸ ਦੇਵੇ ਯਹੋਵਾਹ ਨੇ
ਸੁਰਗ ਤੇ ਧਰਤੀ ਨੂੰ ਸਾਜਿਆ।

## ਜ਼ਬੂਰ 135

1ਯਹੋਵਾਹ ਦੀ ਉਸਤਤਿ ਕਰੋ। ਯਹੋਵਾਹ ਦੇ ਨਾਮ ਦੀ ਉਸਤਤਿ ਕਰੋ! ਯਹੋਵਾਹ ਦੇ ਸੇਵਕੋ, ਉਸਦੀ ਉਸਤਤਿ ਕਰੋ!

2ਉਸ ਦੀ ਉਸਤਤਿ ਕਰੋ, ਤੁਸੀਂ ਲੋਕ ਜਿਹੜੇ ਯਹੋਵਾਹ ਦੇ ਮੰਦਰ ਵਿੱਚ, ਸਾਡੇ ਪਰਮੇਸ਼ੁਰ ਦੇ ਮੰਦਰ ਦੇ ਵਰਾਂਡੇ ਵਿਚ ਖਲੋਤੇ ਹੋਏ ਹੋ।

3ਯਹੋਵਾਹ ਦੀ ਉਸਤਤਿ ਕਰੋ, ਕਿਉਂ ਕਿ ਉਹ ਨੇਕ ਹੈ। ਉਸ ਦੇ ਨਾਮ ਦੀ ਉਸਤਤਿ ਕਰੋ, ਕਿਉਂ ਕਿ ਇਹ ਖੁਸ਼ੀ ਭਰਿਆ ਹੈ।

4ਯਹੋਵਾਹ ਨੇ ਯਾਕੂਬ ਨੂੰ ਚੁਣਿਆ ਹੈ। ਇਸਰਾਏਲ ਪਰਮੇਸ਼ੁਰ ਦਾ ਹੈ।

5ਮੈਂ ਜਾਣਦਾ ਯਹੋਵਾਹ ਮਹਾਨ ਹੈ! ਸਾਡਾ ਮਾਲਕ ਸਾਰੇ ਦੇਵਤਿਆਂ ਨਾਲੋਂ ਵਧੇਰੇ ਮਹਾਨ ਹੈ।

6ਯਹੋਵਾਹ ਕੋਈ ਵੀ ਗੱਲ ਕਰਦਾ ਹੈ, ਜੋ ਵੀ ਉਹ ਸੁਰਗ ਤੇ ਧਰਤੀ ਉੱਤੇ, ਸਾਗਰਾਂ ਤੇ ਡੂੰਘੇ ਸਮੁੰਦਰਾਂ ਵਿੱਚ ਚਾਹੁੰਦਾ ਹੈ।

7ਪਰਮੇਸ਼ੁਰ ਸਾਰੀ ਧਰਤ ਉੱਤੇ ਬੱਦਲਵਾਹੀ ਕਰਦਾ ਹੈ। ਪਰਮੇਸ਼ੁਰ ਬਿਜਲੀ ਚਮਕਾਉਂਦਾ ਹੈ ਤੇ ਵਰਖਾ ਕਰਦਾ ਹੈ। ਯਹੋਵਾਹ ਹਵਾ ਨੂੰ ਸਾਜਦਾ ਹੈ।

8ਪਰਮੇਸ਼ੁਰ ਨੇ ਮਿਸਰ ਵਿੱਚ ਸਾਰੇ ਪਲੇਠੇ ਬੰਦਿਆਂ ਨੂੰ ਤੇ ਸਾਰੇ ਜਾਨਵਰਾਂ ਨੂੰ ਤਬਾਹ ਕਰ ਦਿੱਤਾ ਹੈ।

9ਪਰਮੇਸ਼ੁਰ ਨੇ ਮਿਸਰ ਵਿੱਚ ਬਹੁਤ ਸਾਰੇ ਚਮਤਕਾਰ ਤੇ ਕਰਿਸ਼ਮੇ ਕੀਤੇ। ਪਰਮੇਸ਼ੁਰ ਨੇ ਇਹ ਗੱਲਾਂ ਫ਼ਿਰਊਨ ਤੇ ਉਸ ਦੇ ਅਫ਼ਸਰਾਂ ਨਾਲ ਵਾਪਰਨ ਦਾ ਕਾਰਣ ਬਣਾਇਆ।

10ਪਰਮੇਸ਼ੁਰ ਨੇ ਬਹੁਤ ਸਾਰੀਆਂ ਕੌਮਾਂ ਨੂੰ ਹਰਾ ਦਿੱਤਾ ਪਰਮੇਸ਼ੁਰ ਨੇ ਸ਼ਕਤੀਸ਼ਾਲੀ ਰਾਜੇ ਮਾਰ ਦਿੱਤੇ।

11ਪਰਮੇਸ਼ੁਰ ਨੇ ਅੰਮੋਰੀਆਂ ਦੇ ਰਾਜੇ ਸੀਹੋਨ ਨੂੰ ਹਰਾ ਦਿੱਤਾ, ਪਰਮੇਸ਼ੁਰ ਨੇ ਬਾਸ਼ਾਨ ਦੇ ਰਾਜੇ ਓਗ ਨੂੰ ਹਰਾ ਦਿੱਤਾ, ਪਰਮੇਸ਼ੁਰ ਨੇ ਕਨਾਨ ਦੀਆਂ ਸਾਰੀਆਂ ਕੌਮਾਂ ਨੂੰ ਹਰਾ ਦਿੱਤਾ।

12ਅਤੇ ਪਰਮੇਸ਼ੁਰ ਨੇ ਉਨ੍ਹਾਂ ਦੀ ਧਰਤੀ ਇਸਰਾਏਲ ਨੂੰ ਦੇ ਦਿੱਤੀ। ਪਰਮੇਸ਼ੁਰ ਨੇ ਉਹ ਧਰਤੀ ਆਪਣੇ ਲੋਕਾਂ ਨੂੰ ਦੇ ਦਿੱਤੀ।

13ਯਹੋਵਾਹ, ਤੁਹਾਡਾ ਨਾਮ ਸਦਾ ਲਈ ਰੌਸ਼ਨ ਰਹੇਗਾ। ਯਹੋਵਾਹ ਲੋਕ ਤੁਹਾਨੂੰ ਸਦਾ ਸਦਾ ਲਈ ਯਾਦ ਕਰਨਗੇ।

14ਯਹੋਵਾਹ ਨੇ ਕੌਮਾਂ ਨੂੰ ਸਜ਼ਾ ਦਿੱਤੀ ਪਰ ਯਹੋਵਾਹ ਆਪਣੇ ਨੌਕਰਾਂ ਲਈ ਦਯਾਵਾਨ ਸੀ।

15ਪਰਾਈਆਂ ਕੌਮਾਂ ਦੇ ਲੋਕ ਸਿਰਫ਼ ਸੋਨੇ ਚਾਂਦੀ ਦੇ ਦੇਵਤੇ ਹੀ ਸਨ, ਉਨ੍ਹਾਂ ਦੇ ਦੇਵਤੇ ਬੰਦਿਆਂ ਦੇ ਬਣਾਏ ਹੋਏ ਸਿਰਫ਼ ਬੁੱਤ ਸਨ।

16ਬੁੱਤਾਂ ਦੇ ਮੂੰਹ ਸਨ ਪਰ ਉਹ ਬੋਲ ਨਹੀਂ ਸਕਦੇ ਸਨ, ਬੁੱਤਾਂ ਦੀਆਂ ਅੱਖਾਂ ਸਨ ਪਰ ਉਹ ਦੇਖ ਨਹੀਂ ਸਕਦੀਆਂ ਸਨ।

17ਬੁੱਤਾਂ ਦੇ ਕੰਨ ਸਨ ਪਰ ਸੁਣ ਨਹੀਂ ਸਕਦੇ ਸਨ, ਬੁੱਤਾਂ ਦੇ ਨੱਕ ਸਨ ਪਰ ਸੁੰਘ ਨਹੀਂ ਸਕਦੇ ਸਨ।

18ਉਹ ਜਿਨ੍ਹਾਂ ਨੇ ਬੁੱਤ ਬਣਾਏ ਸਨ, ਉਹ ਉਨ੍ਹਾਂ ਜਿਹੇ ਹੀ ਹੋਵਣਗੇ। ਕਿਉਂ? ਕਿਉਂ ਕਿ ਉਨ੍ਹਾਂ ਨੇ ਸਹਾਇਤਾ ਲਈ ਬੁੱਤਾਂ ਉੱਤੇ ਵਿਸ਼ਵਾਸ ਕੀਤਾ।

19ਇਸਰਾਏਲ ਦੇ ਪਰਿਵਾਰ ਵਾਲਿਓ, ਯਹੋਵਾਹ ਨੂੰ ਅਸੀਸ ਦੇਵੋ! ਹਾਰੂਨ ਦੇ ਪਰਿਵਾਰ ਵਾਲਿਓ, ਯਹੋਵਾਹ ਨੂੰ ਅਸੀਸ ਦੇਵੋ!

20ਲੇਵੀ ਦੇ ਪਰਿਵਾਰ ਵਾਲਿਓ, ਯਹੋਵਾਹ ਨੂੰ ਅਸੀਸ ਦੇਵੋ! ਯਹੋਵਾਹ ਦੇ ਚੇਲਿਓ, ਯਹੋਵਾਹ ਨੂੰ ਅਸੀਸ ਦੇਵੋ।

21ਯਹੋਵਾਹ ਨੂੰ ਸੀਯੋਨ ਤੋਂ ਅਸੀਸ ਹੈ, ਉਸਦੇ ਘਰ, ਯਰੂਸ਼ਲਮ ਤੋਂ ਯਹੋਵਾਹ ਦੀ ਉਸਤਤਿ ਕਰੋ।

## ਜ਼ਬੂਰ 136

1ਯਹੋਵਾਹ ਦੀ ਉਸਤਤਿ ਕਰੋ, ਕਿਉਂ ਕਿ ਉਹ ਸ਼ੁਭ ਹੈ। ਉਸ ਦਾ ਸੱਚਾ ਪਿਆਰ ਸਦਾ ਰਹਿੰਦਾ ਹੈ।

2ਦੇਵਤਿਆਂ ਦੇ ਪਰਮੇਸ਼ੁਰ ਦੀ ਉਸਤਤਿ ਕਰੋ ਉਸਦਾ ਸੱਚਾ ਪਿਆਰ ਸਦਾ ਰਹਿੰਦਾ ਹੈ।

3ਪ੍ਰਭੂਆਂ ਦੇ ਯਹੋਵਾਹ ਦੀ ਉਸਤਤਿ ਕਰੋ, ਉਸ ਦਾ ਸੱਚਾ ਪਿਆਰ ਸਦਾ ਰਹਿੰਦਾ ਹੈ।

4ਪਰਮੇਸ਼ੁਰ ਦੀ ਉਸਤਤਿ ਕਰੋ ਸਿਰਫ਼ ਉਹੀ ਹੈ ਜਿਹੜਾ ਚਮਤਕਾਰ ਕਰਦਾ ਹੈ। ਉਸ ਦਾ ਸੱਚਾ ਪਿਆਰ ਸਦਾ ਰਹਿੰਦਾ ਹੈ।

5ਪਰਮੇਸ਼ੁਰ ਦੀ ਉਸਤਤਿ ਕਰੋ। ਉਹ ਜਿਸ ਨੇ ਆਕਾਸ਼ਾਂ ਨੂੰ ਸਾਜਣ ਲਈ ਸਿਆਣਪ ਵਰਤੀ। ਉਸ ਦਾ ਸੱਚਾ ਪਿਆਰ ਸਦਾ ਰਹਿੰਦਾ ਹੈ।

6ਪਰਮੇਸ਼ੁਰ ਨੇ ਸਮੁੰਦਰ ਉੱਤੇ ਧਰਤੀ ਖੁਸ਼ਕ ਰੱਖੀ। ਉਸਦਾ ਸੱਚਾ ਪਿਆਰ ਸਦਾ ਰਹਿੰਦਾ ਹੈ।

7ਪਰਮੇਸ਼ੁਰ ਨੇ ਮਹਾਨ ਰੋਸ਼ਨੀਆਂ ਸਾਜੀਆਂ ਉਸ ਦਾ ਸੱਚਾ ਪਿਆਰ ਸਦਾ ਰਹਿੰਦਾ ਹੈ।

8ਪਰਮੇਸ਼ੁਰ ਨੇ ਸੂਰਜ ਨੂੰ ਦਿਨ ਤੇ ਰਾਤ ਕਰਨ ਲਈ ਸਾਜਿਆ। ਉਸ ਦਾ ਸੱਚਾ ਪਿਆਰ ਸਦਾ ਰਹਿੰਦਾ ਹੈ।

9ਪਰਮੇਸ਼ੁਰ ਨੇ ਰਾਤ ਉੱਤੇ ਰਾਜ ਕਰਨ ਲਈ ਚੰਨ ਅਤੇ ਤਾਰਿਆਂ ਨੂੰ ਸਾਜਿਆ। ਉਸ ਦਾ ਸੱਚਾ ਪਿਆਰ ਸਦਾ ਰਹਿੰਦਾ ਹੈ।

10ਪਰਮੇਸ਼ੁਰ ਨੇ, ਮਿਸਰ ਵਿੱਚ ਪਲੇਠੇ ਬੰਦੇ ਅਤੇ ਜਾਨਵਰ ਮਾਰ ਦਿੱਤੇ। ਉਸ ਦਾ ਸੱਚਾ ਪਿਆਰ ਸਦਾ ਰਹਿੰਦਾ ਹੈ।

11ਪਰਮੇਸ਼ੁਰ ਇਸਰਾਏਲ ਨੂੰ ਮਿਸਰ ਤੋਂ ਬਾਹਰ ਲੈ ਗਿਆ। ਉਸ ਦਾ ਸੱਚਾ ਪਿਆਰ ਸਦਾ ਰਹਿੰਦਾ ਹੈ।

12ਪਰਮੇਸ਼ੁਰ ਨੇ ਆਪਣੀ ਮਹਾਨ ਸ਼ਕਤੀ ਅਤੇ ਤਾਕਤ ਦਰਸਾਈ। ਉਸ ਦਾ ਸੱਚਾ ਪਿਆਰ ਸਦਾ ਰਹਿੰਦਾ ਹੈ।

13ਪਰਮੇਸ਼ੁਰ ਨੇ ਲਾਲ ਸਾਗਰ ਨੂੰ ਦੋ ਹਿੱਸਿਆਂ ਵਿੱਚ ਚੀਰ ਦਿੱਤਾ। ਉਸ ਦਾ ਸੱਚਾ ਪਿਆਰ ਸਦਾ ਰਹਿੰਦਾ ਹੈ।

14ਫ਼ਿਰ ਪਰਮੇਸ਼ੁਰ ਨੇ ਇਸਰਾਏਲ ਦੀ ਅਗਵਾਈ ਸਮੁੰਦਰ ਵਿੱਚੋਂ ਦੀ ਕੀਤੀ। ਉਸ ਦਾ ਸੱਚਾ ਪਿਆਰ ਸਦਾ ਰਹਿੰਦਾ ਹੈ।

15ਪਰਮੇਸ਼ੁਰ ਫ਼ਿਰਊਨ ਅਤੇ ਉਸ ਦੀ ਫ਼ੌਜ ਨੂੰ ਲਾਲ ਸਾਗਰ ਵਿੱਚ ਡੋਬ ਦਿੱਤਾ। ਉਸਦਾ ਸੱਚਾ ਪਿਆਰ ਸਦਾ ਰਹਿੰਦਾ ਹੈ।

16ਪਰਮੇਸ਼ੁਰ ਆਪਣੇ ਲੋਕਾਂ ਦੀ ਅਗਵਾਈ ਮਾਰੂਥਲ ਵਿੱਚ ਕੀਤੀ। ਉਸ ਦਾ ਸੱਚਾ ਪਿਆਰ ਸਦਾ ਰਹਿੰਦਾ ਹੈ।

17ਪਰਮੇਸ਼ੁਰ ਨੇ ਬਲਵਾਨ ਰਾਜਿਆਂ ਨੂੰ ਹਰਾਇਆ। ਉਸ ਦਾ ਸੱਚਾ ਪਿਆਰ ਸਦਾ ਰਹਿੰਦਾ ਹੈ।

18ਪਰਮੇਸ਼ੁਰ ਨੇ ਮਜਬੂਤ ਰਾਜਿਆਂ ਨੂੰ ਹਰਾਇਆ। ਉਸ ਦਾ ਸੱਚਾ ਪਿਆਰ ਸਦਾ ਰਹਿੰਦਾ ਹੈ।

19ਅਮੋਰੀਆਂ ਦੇ ਰਾਜੇ ਸੀਹੋਨ ਨੂੰ ਹਰਾਇਆ। ਉਸ ਦਾ ਸੱਚਾ ਪਿਆਰ ਸਦਾ ਰਹਿੰਦਾ ਹੈ।

20ਪਰਮੇਸ਼ੁਰ ਨੇ ਬਾਸ਼ਾਨ ਦੇ ਰਾਜੇ ਓਗ ਨੂੰ ਹਰਾਇਆ। ਉਸ ਦਾ ਸੱਚਾ ਪਿਆਰ ਸਦਾ ਰਹਿੰਦਾ ਹੈ।

21ਪਰਮੇਸ਼ੁਰ ਨੇ ਉਨ੍ਹਾਂ ਦੀ ਧਰਤੀ ਇਸਰਾਏਲ ਨੂੰ ਦੇ ਦਿੱਤੀ। ਉਸ ਦਾ ਸੱਚਾ ਪਿਆਰ ਸਦਾ ਰਹਿੰਦਾ ਹੈ।

22ਪਰਮੇਸ਼ੁਰ ਨੇ ਉਹ ਧਰਤੀ ਸੁਗਾਤ ਵਜੋਂ ਇਸਰਾਏਲ ਨੂੰ ਦੇ ਦਿੱਤੀ। ਉਸ ਦਾ ਸੱਚਾ ਪਿਆਰ ਸਦਾ ਰਹਿੰਦਾ ਹੈ।

23ਪਰਮੇਸ਼ੁਰ ਨੇ ਸਾਨੂੰ ਯਾਦ ਰੱਖਿਆ, ਜਦੋਂ ਅਸੀਂ ਹਾਰੇ। ਉਸ ਦਾ ਸੱਚਾ ਪਿਆਰ ਸਦਾ ਰਹਿੰਦਾ ਹੈ।

24ਪਰਮੇਸ਼ੁਰ ਨੇ ਸਾਨੂੰ ਸਾਡੇ ਦੁਸ਼ਮਣਾਂ ਤੋਂ ਬਚਾਇਆ। ਉਸ ਦਾ ਸੱਚਾ ਪਿਆਰ ਸਦਾ ਰਹਿੰਦਾ ਹੈ।

25ਪਰਮੇਸ਼ੁਰ ਹਰ ਬੰਦੇ ਨੂੰ ਭੋਜਨ ਦਿੰਦਾ ਹੈ। ਉਸ ਦਾ ਸੱਚਾ ਪਿਆਰ ਸਦਾ ਰਹਿੰਦਾ ਹੈ।

26ਸੁਰਗ ਦੇ ਪਰਮੇਸ਼ੁਰ ਦੀ ਉਸਤਤਿ ਕਰੋ। ਉਸ ਦਾ ਸੱਚਾ ਪਿਆਰ ਸਦਾ ਰਹਿੰਦਾ ਹੈ।

## ਜ਼ਬੂਰ 137

1ਅਸੀਂ ਬੇਬੀਲੋਨ ਦੇ ਦਰਵਾਜਿਆਂ ਦੇ ਕੰਢੇ ਬੈਠੇ ਸਾਂ ਅਤੇ ਅਸੀਂ ਸੀਯੋਨ ਨੂੰ ਯਾਦ ਕਰਕੇ ਅਸੀਂ ਰੋਂਦੇ ਸਾਂ।

2ਅਸੀਂ ਆਪਣੇ ਰਬਾਬ ਨੇੜੇ ਦੇ ਚਿਨਾਰ ਦੇ ਰੁੱਖਾਂ ਉੱਤੇ ਟੰਗ ਦਿੱਤੇ।

3ਬੇਬੀਲੋਨ ਵਿੱਚ ਜਿਨ੍ਹਾਂ ਲੋਕਾਂ ਨੇ ਸਾਨੂੰ ਫ਼ੜਿਆ ਸੀ। ਸਾਨੂੰ ਗਾਉਣ ਲਈ ਆਖਿਆ। ਉਨ੍ਹਾਂ ਨੇ ਸਾਨੂੰ ਖੁਸ਼ੀ ਭਰੇ ਗੀਤ ਗਾਉਣ ਲਈ ਆਖਿਆ। ਉਨ੍ਹਾਂ ਨੇ ਸਾਨੂੰ ਸੀਯੋਨ ਬਾਰੇ ਗੀਤ ਗਾਉਣ ਲਈ ਆਖਿਆ।

4ਪਰ ਅਸੀਂ ਬੇਗਾਨੇ ਦੇਸ਼ ਵਿੱਚ ਯਹੋਵਾਹ ਦੇ ਗੀਤ ਨਹੀਂ ਗਾ ਸਕਦੇ।

5ਹੇ ਯਰੂਸ਼ਲਮ, ਜੇ ਮੈਂ ਕਦੇ ਤੈਨੂੰ ਭੁੱਲ ਜਾਵਾਂ। ਮੈਨੂੰ ਆਸ ਹੈ ਕਿ ਫ਼ਿਰ ਮੈਂ ਕਦੇ ਵੀ ਨਹੀਂ ਗੁਆਚਾਂਗਾ।

6ਹੇ ਯਰੂਸ਼ਲਮ, ਜੇ ਮੈਂ ਕਦੀ ਤੈਨੂੰ ਭੁੱਲ ਜਾਵਾਂ, ਮੈਨੂੰ ਫ਼ੇਰ ਕਦੀ ਵੀ ਗੀਤ ਨਾ ਗਾਉਣ ਦੇਵੀਂ।

7ਮੈਂ ਇਕਰਾਰ ਕਰਦਾ ਹਾਂ ਯਰੂਸ਼ਲਮ ਹੀ ਸਦਾ ਮੇਰੀ ਸਭ ਤੋਂ ਵੱਡੀ ਖੁਸ਼ੀ ਹੋਵੇਗੀ।

8ਬੇਬੀਲੋਨ, ਤੂੰ ਤਬਾਹ ਹੋ ਜਾਵੇਂਗਾ, ਉਸ ਬੰਦੇ ਨੂੰ ਅਸੀਸ ਦੇ, ਜਿਹੜਾ ਤੈਨੂੰ ਦੰਡ ਦਿੰਦਾ ਹੈ, ਜਿਸ ਦਾ ਤੂੰ ਅਧਿਕਾਰੀ ਹੈਂ। ਉਸ ਬੰਦੇ ਨੂੰ ਅਸੀਸ ਦੇ ਜਿਹੜਾ ਤੈਨੂੰ ਦੁੱਖ ਦਿੰਦਾ ਹੈ। ਜਿਵੇਂ ਤੂੰ ਸਾਨੂੰ ਦੁੱਖ ਦਿੰਦਾਂ ਹੈ।

9ਉਸ ਬੰਦੇ ਨੂੰ ਅਸੀਸ ਦੇ ਜਿਹੜਾ ਤੇਰੇ ਬੱਚਿਆਂ ਨੂੰ ਫ਼ੜ ਲੈਂਦਾ ਹੈ। ਤੇ ਉਨ੍ਹਾਂ ਨੂੰ ਚੱਟਾਨ ਉੱਤੇ ਪਟਕਾ ਮਾਰਦਾ ਹੈ।

## ਜ਼ਬੂਰ 138

*ਦਾਊਦ ਦਾ ਇੱਕ ਗੀਤ।*

1ਹੇ ਪਰਮੇਸ਼ੁਰ, ਮੈਂ ਪੂਰੇ ਦਿਲ ਨਾਲ ਤੇਰੀ ਉਸਤਤਿ ਕਰਦਾ ਹਾਂ। ਮੈਂ ਸਾਰੇ ਦੇਵਤਿਆਂ ਸਾਮ੍ਹਣੇ ਤੇਰੇ ਗੀਤ ਗਾਵਾਂਗਾ।

2ਹੇ ਪਰਮੇਸ਼ੁਰ, ਮੈਂ ਤੇਰੇ ਪ੍ਰਵਿੱਤਰ ਮੰਦਰ ਨੂੰ ਸਿਜਦਾ ਕਰਦਾ ਹਾਂ। ਮੈਂ ਤੇਰੇ ਨਾਮ ਦੀ, ਤੇਰੇ ਸੱਚੇ ਪਿਆਰ ਦੀ, ਤੇ ਤੇਰੀ ਵਫ਼ਾਦਾਰੀ ਦੀ ਉਸਤਤਿ ਕਰਦਾ ਹਾਂ। ਤੂੰ ਆਪਣੇ ਸ਼ਬਦ ਦੀ ਸ਼ਕਤੀ ਲਈ ਮਸ਼ਹੂਰ ਹੈਂ ਹੁਣ ਤੂੰ ਇਸ ਨੂੰ ਹੋਰ ਵੀ ਮਹਾਨ ਬਣਾ ਦਿੱਤਾ ਹੈ

3ਹੇ ਪਰਮੇਸ਼ੁਰ, ਮੈਂ ਤੈਨੂੰ ਮਦਦ ਲਈ ਪੁਕਾਰਿਆ। ਤੇ ਤੁਸੀਂ ਮੈਨੂੰ ਉੱਤਰ ਦਿੱਤਾ! ਤੁਸੀਂ ਮੈਨੂੰ ਸ਼ਕਤੀ ਦਿੱਤੀ।

4ਯਹੋਵਾਹ, ਧਰਤ ਦੇ ਸਾਰੇ ਰਾਜੇ ਤੁਹਾਡੀ ਉਸਤਤਿ ਕਰਨਗੇ। ਜਦੋਂ ਜੋ ਤੁਸੀਂ ਆਖੋਂਗੇ ਉਹ ਸੁਨਣਗੇ।

5 ਉਹ ਯਹੋਵਾਹ ਦੇ ਰਸਤੇ ਬਾਰੇ ਗਾਉਣਗੇ। ਕਿਉਂ ਕਿ ਯਹੋਵਾਹ ਦੀ ਮਹਿਮਾ ਬਹੁਤ ਮਹਾਨ ਹੈ।

6ਪਰਮੇਸ਼ੁਰ ਬਹੁਤ ਮਹੱਤਵਪੂਰਣ ਹੈ। ਪਰ ਫ਼ੇਰ ਵੀ ਉਹ ਨਿਮਣੇ ਲੋਕਾਂ ਦੀ ਪਾਲਣਾ ਕਰਦਾ ਹੈ। ਜੋ ਗੁਮਾਨੀ ਲੋਕ ਕਰਦੇ ਨੇ ਉਹ ਜਾਣਦਾ ਹੈ। ਪਰ ਉਹ ਉਨ੍ਹਾਂ ਤੋਂ ਦੂਰ ਰਹਿੰਦਾ ਹੈ।

7ਹੇ ਪਰਮੇਸ਼ੁਰ, ਜੇ ਮੈਂ ਮੁਸੀਬਤਾਂ ਵਿੱਚ ਹੋਵਾਂ ਤਾਂ ਮੈਨੂੰ ਜਿੰਦਾ ਰੱਖੀਂ। ਜੇ ਮੇਰੇ ਦੁਸ਼ਮਣ ਮੇਰੇ ਉੱਤੇ ਕ੍ਰੋਧਵਾਨ ਹੋਵਣ ਤਾਂ ਮੈਨੂੰ ਉਨ੍ਹਾਂ ਕੋਲੋਂ ਬਚਾਈਂ।

8ਯਹੋਵਾਹ, ਮੈਨੂੰ ਉਹ ਚੀਜ਼ਾਂ ਦੇਵੋ ਜਿਨ੍ਹਾਂ ਦਾ ਤੁਸੀਂ ਇਕਰਾਰ ਕੀਤਾ ਸੀ। ਯਹੋਵਾਹ, ਤੁਹਾਡਾ ਸੱਚਾ ਪਿਆਰ ਸਦਾ ਰਹਿੰਦਾ ਹੈ। ਯਹੋਵਾਹ, ਤੁਸੀਂ ਸਾਨੂੰ ਸਾਜਿਆ, ਇਸ ਲਈ ਸਾਨੂੰ ਨਾ ਛੱਡੋ।

## ਜ਼ਬੂਰ 139

*ਨਿਰਦੇਸ਼ਕ ਲਈ। ਦਾਊਦ ਦਾ ਇੱਕ ਉਦਤਤਿ ਗੀਤ।*

1ਯਹੋਵਾਹ, ਤੁਸੀਂ ਮੈਨੂੰ ਪਰਖਿਆ ਸੀ। ਤੁਸੀਂ ਮੇਰੇ ਬਾਰੇ ਸਭ ਕੁਝ ਜਾਣਦੇ ਹੋ।

2ਤੁਸੀਂ ਜਾਣਦੇ ਹੋ ਮੈਂ ਕਦੋਂ ਬੈਠਦਾ ਹਾਂ ਤੇ ਕਦੋਂ ਉੱਠਦਾ ਹਾਂ। ਤੁਸੀਂ ਦੂਰੋਂ ਹੀ ਮੇਰੇ ਵਿਚਾਰ ਜਾ,ਦੇ ਹੋਂ।

3ਯਹੋਵਾਹ, ਤੁਸੀਂ ਮੈਨੂੰ ਜਾਣਦੇ ਹੋ ਮੈਂ ਕਿੱਥੇ ਜਾ ਰਿਹਾ ਹੈ। ਤੇ ਮੈਂ ਕਦੋਂ ਲੇਟਿਆ ਹੁੰਦਾ ਹਾਂ। ਤੁਸੀਂ ਸਭ ਕੁਝ ਜਾਣਦੇ ਹੋਂ ਜੋ ਮੈਂ ਕਰਦਾ ਹਾਂ।

4ਯਹੋਵਾਹ, ਤੁਸੀਂ ਮੇਰੇ ਮੂੰਹ ਵਿੱਚੋਂ ਸ਼ਬਦ ਨਿਕਲਣ ਤੋਂ ਵੀ ਪਹਿਲਾਂ ਚਾਰ ਚੁਫ਼ੇਰੇ ਹੋ।

5ਯਹੋਵਾਹ, ਤੁਸੀਂ ਮੇਰੇ ਚਾਰ ਚੁਫ਼ੇਰੇ, ਸਾਮ੍ਹਣੇ ਤੇ ਮੇਰੇ ਪਿੱਛੇ ਹੋ। ਤੁਸੀਂ ਹੌਲੀ ਜਿਹਾ ਆਪਣਾ ਹੱਥ ਮੇਰੇ ਉੱਤੇ ਰੱਖਦੇ ਹੋ।

6ਮੈਂ ਹੈਰਾਨ ਹਾਂ ਕਿ ਤੁਸੀਂ ਕੀ ਕੁਝ ਜਾਣਦੇ ਹੋ। ਮੇਰੇ ਲਈ ਇਸਨੂੰ ਸਮਝਣਾ ਬਹੁਤ ਮੁਸ਼ਕਿਲ ਹੈ।

7ਤੁਹਾਡੀ ਆਤਮਾ ਹਰ ਥਾਂ ਹੁੰਦੀ ਹੈ ਜਿੱਥੇ ਵੀ ਮੈਂ ਜਾਂਦਾ ਹਾਂ। ਯਹੋਵਾਹ, ਮੈਂ ਤੁਹਾਡੇ ਕੋਲੋਂ ਨਹੀਂ ਬਚ ਸਕਦਾ।

8ਯਹੋਵਾਹ, ਜੇ ਮੈਂ ਸੁਰਗ ਵਿੱਚ ਜਾਂਦਾ ਹਾਂ ਤੁਸੀਂ ਉੱਥੇ ਹੁੰਦੇ ਹੋ। ਜੇ ਮੈਂ ਹੇਠਾਂ ਮਿਰਤੂ ਲੋਕ ਵਿੱਚ ਜਾਂਦਾ ਹਾਂ ਤੁਸੀਂ ਉੱਥੇ ਹੁੰਦੇ ਹੋ।

9ਯਹੋਵਾਹ, ਜੇ ਮੈਂ ਪੂਰਬ ਵਿੱਚ ਜਾਂਦਾ ਹਾਂ, ਜਿੱਥੋਂ ਸੂਰਜ ਉੱਗਦਾ
ਹੈ। ਤੁਸੀਂ ਉੱਥੇ ਹੁੰਦੇ ਹੋ। ਜੇ ਮੈਂ ਸਮੁੰਦਰ ਵੱਲ ਪੱਛਮ ਵਿੱਚ ਜਾਂਦਾ
ਹਾਂ ਤੁਸੀਂ ਉੱਥੇ ਹੁੰਦੇ ਹੋ।
10ਉੱਥੇ ਵੀ ਤੁਹਾਡਾ ਸੱਜਾ ਹੱਥ ਮੈਨੂੰ ਫ਼ੜ ਲੈਂਦਾ ਹੈ। ਤੇ ਤੁਸੀਂ
ਹੱਥ ਰਾਹੀਂ ਮੇਰੀ ਅਗਵਾਈ ਕਰਦੇ ਹੋਂ।
11ਯਹੋਵਾਹ, ਭਾਵੇਂ ਮੈਂ ਤੁਹਾਡੇ ਕੋਲੋਂ ਛੁਪਣ ਦੀ ਕੋਸ਼ਿਸ਼ ਕਰਾਂ
ਤੇ ਆਖਾਂ, "ਦਿਨ ਰਾਤ ਵਿੱਚ ਬਦਲ ਗਿਆ ਹੈ। ਅਵੱਸ਼ ਹੀ
ਹਨੇਰਾ ਮੈਨੂੰ ਛੁਪਾ ਲਵੇਗਾ।"
12ਪਰ ਹਨੇਰਾ ਵੀ ਤੁਹਾਡੇ ਲਈ ਹਨੇਰਾ ਨਹੀਂ ਹੈ, ਯਹੋਵਾਹ।
ਰਾਤ ਤੁਹਾਡੇ ਲਈ ਦਿਨ ਵਾਂਙੂ ਹੀ ਚਮਕਦੀ ਹੈ।
13ਤੁਸੀਂ ਮੇਰੇ ਅੰਗਾਂ ਨੂੰ ਇੱਕਸਾਥ ਬੁਣਿਆ ਅਤੇ ਮਾਸ ਨਾਲ
ਢਕਿਆ ਜਦੋਂ ਕਿ ਮੈਂ ਅਜੇ ਆਪਣੀ ਮਾਤਾ ਦੇ ਗਰਭ ਵਿੱਚ ਸਾਂ।
14ਯਹੋਵਾਹ, ਮੈਂ ਤੁਹਾਡੀ ਉਸਤਤਿ ਕਰਦਾ ਹਾਂ! ਤੁਸੀਂ ਮੈਨੂੰ
ਅਜੀਬ ਢੰਗ ਨਾਲ ਬਣਾਇਆ। ਮੈਂ ਚੰਗੀ ਤਰ੍ਹਾਂ ਜਾਣਦਾ ਹਾਂ ਕਿ
ਜੋ ਕੁਝ ਵੀ ਤੁਸੀਂ ਕੀਤਾ। ਇਹ ਬਹੁਤ ਅਦਭੁਤ ਹੈ।
15ਤੁਸੀਂ ਮੇਰੇ ਬਾਰੇ ਸਭ ਕੁਝ ਜਾਣਦੇ ਹੋ। ਤੁਸੀਂ ਮੇਰੀਆਂ
ਹੱਡੀਆਂ ਨੂੰ ਵਧਦਿਆਂ ਵੇਖਿਆ ਹੈ, ਜਦੋਂ ਹਾਲੇ ਮੈਂ ਮਾਂ ਦੇ ਗਰਭ
ਵਿੱਚ ਛੁਪਿਆਂ ਹੋਇਆਂ ਮੇਰਾ ਸ਼ਰੀਰ ਰੂਪ ਧਾਰ ਰਿਹਾ ਸੀ।
16ਤੁਸੀਂ ਮੇਰੇ ਸ਼ਰੀਰ ਦੇ ਅੰਗਾਂ ਨੂੰ ਵਧਦਿਆਂ ਵੇਖਿਆ ਹੈ।
ਤੁਸੀਂ ਉਨ੍ਹਾਂ ਸਾਰਿਆਂ ਨੂੰ ਆਪਣੀ ਕਿਤਾਬ ਅੰਦਰ ਦਰਜ਼ ਕਰ
ਲਿਆ। ਤੁਸੀਂ ਮੈਨੂੰ ਹਰ ਰੋਜ਼ ਵੇਖਿਆ ਉਨ੍ਹਾਂ ਵਿੱਚੋਂ ਕੋਈ ਵੀ ਗੁੰਮ
ਨਹੀਂ ਹੈ।
17ਮੇਰੇ ਲਈ ਤੁਹਾਡੇ ਵਿਚਾਰ ਮਹੱਤਵਪੂਰਣ ਹਨ। ਹੇ
ਪਰਮੇਸ਼ੁਰ, ਤੁਸੀਂ ਇੰਨਾ ਜਾਣਦੇ ਹੋਂ!
18ਜੇ ਕਿਤੇ ਮੈਂ ਉਨ੍ਹਾਂ ਦੀ ਗਿਣਤੀ ਕਰ ਸਕਦਾ। ਉਹ ਸਾਰੇ
ਰੇਤ ਦੇ ਕਣਾਂ ਨਾਲੋਂ ਵੀ ਵਧੇਰੇ ਹੁੰਦੇ।
19ਹੇ ਪਰਮੇਸ਼ੁਰ, ਬਦ ਲੋਕਾਂ ਨੂੰ ਮਾਰ ਮੁਕਾਓ। ਉਨ੍ਹਾਂ ਕਾਤਿਲਾਂ
ਨੂੰ ਮੇਰੇ ਕੋਲੋਂ ਦੂਰ ਲੈ ਜਾਵੋ।
20ਉਹ ਬਦ ਲੋਕ ਤੁਹਾਡੇ ਬਾਰੇ ਮੰਦਾ ਬੋਲਦੇ ਹਨ। ਉਹ ਤੁਹਾਡੇ
ਨਾਮ ਬਾਰੇ ਮੰਦਾ ਬੋਲਦੇ ਹਨ।
21ਯਹੋਵਾਹ, ਮੈਂ ਉਨ੍ਹਾਂ ਲੋਕਾਂ ਨੂੰ ਨਫ਼ਰਤ ਕਰਦਾ ਹਾਂ ਜੋ ਤੁਹਾਨੂੰ
ਨਫ਼ਰਤ ਕਰਦੇ ਨੇ। ਮੈਂ ਉਨ੍ਹਾਂ ਲੋਕਾਂ ਨੂੰ ਨਫ਼ਰਤ ਕਰਦਾ ਹਾਂ
ਜਿਹੜੇ ਤੁਹਾਡੇ ਖ਼ਿਲਾਫ਼ ਹੋ ਜਾਂਦ ਹਨ।
22ਮੈਂ ਉਨ੍ਹਾਂ ਨੂੰ ਪੂਰੀ ਤਰ੍ਹਾਂ ਨਫ਼ਰਤ ਕਰਦਾ ਹਾਂ। ਤੁਹਾਡੇ ਦੁਸ਼ਮਣ
ਮੇਰੇ ਵੀ ਦੁਸ਼ਮਣ ਹਨ।
23ਯਹੋਵਾਹ, ਮੇਰੇ ਵੱਲ ਵੇਖੋ ਤੇ ਮੇਰੇ ਦਿਲ ਦੀਆਂ ਬੁੱਝ ਲਵੋ।
ਮੇਰੀ ਪਰਖ ਕਰੋ ਤੇ ਮੇਰੇ ਵਿਚਾਰ ਜਾਣ ਲਵੋ।
24ਵੇਖੋ ਕਿਤੇ ਮੇਰੇ ਵਿਚਾਰ ਬੁਰੇ ਤਾਂ ਨਹੀਂ ਹਨ। ਤੇ ਮੇਰੀ
ਰਾਹਨੁਮਾਈ ਉਸ ਰਾਹ ਉੱਤੇ ਕਰੋ ਜਿਹੜਾ ਸਦੀਵੀ ਹੈ।

## ਜ਼ਬੂਰ 140

*ਨਿਰਦੇਸ਼ਕ ਲਈ। ਦਾਊਦ ਦਾ ਇੱਕ ਉਸਤਤਿ ਗੀਤ।*

1ਯਹੋਵਾਹ, ਮੈਨੂੰ ਮੰਦੇ ਲੋਕਾਂ ਪਾਸੋਂ ਬਚਾਓ। ਜ਼ਾਲਮ ਲੋਕਾਂ ਤੋਂ
ਮੇਰੀ ਰੱਖਿਆ ਕਰੋ।
2ਉਹ ਲੋਕ ਮੰਦੀਆਂ ਯੋਜਨਾਵਾਂ ਬਣਾਉਂਦੇ ਹਨ। ਉਹ ਲੋਕ
ਹਰ ਵੇਲੇ ਲੜਾਈਆਂ ਛੇੜਦੇ ਹਨ।
3ਉਨ੍ਹਾਂ ਦੀਆਂ ਜੀਭਾਂ ਜ਼ਹਿਰੀਲੇ ਸੱਪਾਂ ਵਰਗੀਆਂ ਹਨ। ਇਵੇਂ
ਹੈ ਜਿਵੇਂ ਉਨ੍ਹਾਂ ਦੀ ਜੀਭ ਹੇਠਾਂ ਸੱਪ ਦਾ ਜ਼ਹਿਰ ਛੁਪਿਆ ਹੋਵੇ।
4ਯਹੋਵਾਹ, ਮੈਨੂੰ ਬਦ ਲੋਕਾਂ ਤੋਂ ਬਚਾਓ। ਜ਼ਾਲਮ ਲੋਕਾਂ ਤੋਂ
ਮੇਰੀ ਰੱਖਿਆ ਕਰੋ। ਉਹ ਲੋਕ ਮੇਰਾ ਪਿੱਛਾ ਕਰਦੇ ਨੇ ਤੇ ਮੈਨੂੰ ਦੁੱਖ
ਦੇਣ ਦੀ ਕੋਸ਼ਿਸ਼ ਕਰਦੇ ਹਨ।
5ਉਹ ਗੁਮਾਨੀ ਲੋਕ ਮੇਰੇ ਲਈ ਫ਼ੰਦੇ ਲਾਉਂਦੇ ਹਨ। ਉਹ ਮੈਨੂੰ
ਫ਼ੜਨ ਲਈ ਜਾਲ ਲਾਉਂਦੇ ਨੇ। ਉਹ ਮੇਰੇ ਰਾਹ ਵਿੱਚ ਫ਼ੰਦ
ਲਾਉਂਦੇ ਹਨ।
6ਯਹੋਵਾਹ, ਤੁਸੀਂ ਮੇਰੇ ਪਰਮੇਸ਼ੁਰ ਹੋ। ਯਹੋਵਾਹ ਮੇਰੀ ਅਰਦਾਸ
ਸੁਣੋ।
7ਯਹੋਵਾਹ, ਤੁਸੀਂ ਮੇਰੇ ਸ਼ਕਤੀਸ਼ਾਲੀ ਮਾਲਕ ਹੋ। ਤੁਸੀਂ ਮੇਰੇ
ਮੁਕਤੀ ਦਾਤਾ ਹੋ। ਤੁਸੀਂ ਯੁੱਧ ਵਿੱਚ ਮੇਰੇ ਸਿਰ ਦੀ ਰੱਖਿਆ ਕਰ
ਰਹੇ ਟੋਪ ਵਾਂਙ ਹੋ।
8ਯਹੋਵਾਹ, ਉਹ ਲੋਕ ਬਦ ਹਨ। ਉਨ੍ਹਾਂ ਨੂੰ ਉਹ ਨਾ ਦਿਉ ਜੋ
ਉਹ ਮੰਗਦੇ ਹਨ। ਉਨ੍ਹਾਂ ਦੀਆਂ ਯੋਜਨਾਵਾਂ ਸਫ਼ਲ ਨਾ ਹੋਣ
ਦਿਉ।
9ਯਹੋਵਾਹ, ਮੇਰੇ ਦੁਸ਼ਮਣਾਂ ਨੂੰ ਨਾ ਜਿੱਤਣ ਦਿਉ। ਉਹ ਲੋਕ
ਮੰਦੀਆਂ ਗੱਲਾਂ ਦੀਆਂ ਯੋਜਨਾਵਾਂ ਬਣਾਉਂਦੇ ਹਨ, ਪਰ ਕੁਝ
ਅਜਿਹਾ ਕਰੋ ਕਿ ਮੰਦੀਆਂ ਗੱਲਾਂ ਉਨ੍ਹਾਂ ਨਾਲ ਹੀ ਵਾਪਰਨ।
10ਉਨ੍ਹਾਂ ਦੇ ਸਿਰਾਂ ਉੱਤੇ ਭਖਦੇ ਕੋਲੇ ਵਰਸਾਓ। ਮੇਰੇ ਦੁਸ਼ਮਣਾਂ
ਨੂੰ ਅੱਗ ਵਿੱਚ ਸੁੱਟ ਦਿਉ। ਉਨ੍ਹਾਂ ਨੂੰ ਖਈ (ਕਬਰ) ਵਿੱਚ ਸੁੱਟ
ਦਿਉ ਜਿੱਥੋਂ ਉਹ ਕਦੇ ਵੀ ਨਾ ਨਿਕਲ ਸਕਣ।
11ਯਹੋਵਾਹ, ਉਨ੍ਹਾਂ ਝੂਠਿਆਂ ਨੂੰ ਨਾ ਜੀਣ ਦਿਉ। ਉਨ੍ਹਾਂ ਮੰਦੇ
ਲੋਕਾਂ ਨਾਲ ਮੰਦੀਆਂ ਗੱਲਾਂ ਵਾਪਰਨ ਦਿਉ।
12ਮੈਂ ਜਾਣਦਾ ਹਾਂ ਕਿ ਯਹੋਵਾਹ ਨਿਰਪੱਖ ਹੋਕੇ ਗਰੀਬ ਲੋਕਾਂ
ਬਾਰੇ ਨਿਰਣਾ ਕਰੇਗਾ। ਪਰਮੇਸ਼ੁਰ ਬੇਸਹਾਰਿਆਂ ਦੀ ਮਦਦ
ਕਰੇਗਾ।
13ਨੇਕ ਲੋਕ ਤੁਹਾਡੇ ਨਾਮ ਦੀ ਉਸਤਤਿ ਕਰਨਗੇ, ਯਹੋਵਾਹ।
ਨੇਕ ਲੋਕ ਤੁਹਾਡੀ ਉਪਾਸਨਾ ਕਰਨਗੇ।

## ਜ਼ਬੂਰ 141

*ਦਾਊਦ ਦਾ ਉਸਤਤਿ ਗੀਤ।*

1ਯਹੋਵਾਹ, ਮੈਂ ਤੁਹਾਨੂੰ ਮਦਦ ਲਈ ਪੁਕਾਰਦਾ ਹਾਂ। ਮੈਨੂੰ ਸੁਣੋ
ਜਦੋਂ ਮੈਂ ਤੁਹਾਨੂੰ ਅਰਦਾਸ ਕਰ ਰਿਹਾ ਹੋਵਾਂ। ਛੇਤੀ ਕਰੋ ਤੇ ਮੇਰੀ
ਮਦਦ ਕਰੋ।
2ਯਹੋਵਾਹ, ਮੇਰੀ ਅਰਦਾਸ ਮੰਨ ਲਵੋ। ਇਹ ਬਲਦੀ ਹੋਈ
ਧੂਫ਼ ਦੀ ਸੁਗਾਤ ਵਾਂਙ ਹੋਵੇ। ਇਹ ਸ਼ਾਮ ਵੇਲੇ ਦੀ ਬਲੀ ਵਾਂਙ
ਹੋਵੇ।
3ਯਹੋਵਾਹ, ਉਨ੍ਹਾਂ ਚੀਜ਼ਾਂ ਨੂੰ ਬੱਸ ਵਿੱਚ ਕਰਨ ਦੀ ਮੇਰੀ ਮਦਦ
ਕਰੋ ਜਿਨ੍ਹਾਂ ਬਾਰੇ ਮੈਂ ਆਖਦਾ ਹਾਂ। ਜੋ ਮੈਂ ਆਖਾਂ ਮੇਰੀ ਨਿਗਰਾਨੀ
ਰੱਖਣ ਵਿੱਚ ਮਦਦ ਕਰੋ।

4ਮੈਨੂੰ ਮੰਦੇ ਅਮਲ ਕਰਨ ਦੀ ਇੱਛਾ ਨਾ ਕਰਨ ਦਿਉ। ਮੈਨੂੰ ਉਹ ਚੀਜ਼ਾਂ ਸਾਂਝੀਆਂ ਨਾ ਕਰਨ ਦੇਵੋ ਜਿਹੜੀਆਂ ਉਹ ਦੁਸ਼ਟ ਲੋਕ ਕਰ ਰਹੇ ਹਨ।

5ਇੱਕ ਚੰਗਾ ਬੰਦਾ ਮੈਨੂੰ ਸੁਧਾਰ ਸਕਦਾ ਹੈ। ਇਹ ਕਰਨਾ ਉਸ ਦੀ ਕਿੰਨੀ ਮਿਹਰਬਾਨੀ ਹੋਵੇਗੀ। ਤੁਹਾਡੇ ਚੇਲੇ ਮੇਰੀ ਪੜਚੋਲ ਕਰ ਸਕਦੇ ਹਨ। ਉਨ੍ਹਾਂ ਲਈ ਉਹ ਕਰਨ ਵਾਲੀ ਚੰਗੀ ਗੱਲ ਹੋਵੇਗੀ। ਮੈਂ ਉਸ ਨੂੰ ਪ੍ਰਵਾਨ ਕਰ ਲਵਾਂਗਾ। ਪਰ ਮੈਂ ਹਮੇਸ਼ਾ ਉਨ੍ਹਾਂ ਮੰਦੇ ਲੋਕਾਂ ਲਈ ਪ੍ਰਾਰਥਨਾ ਕਰਾਂਗਾ ਜੋ ਦੁਸ਼ਟ ਕਾਰੇ ਕਰਦੇ ਨੇ।

6ਉਨ੍ਹਾਂ ਦੇ ਹਾਕਮ ਦੰਡਿਤ ਹੋਣ। ਫ਼ਿਰ ਲੋਕ ਜਾਣ ਲੈਣਗੇ ਕਿ ਮੈਂ ਸੱਚ ਬੋਲਿਆ ਸੀ।

7ਲੋਕੀਂ ਖੁਦਾਈ ਕਰਦੇ ਨੇ ਤੇ ਧਰਤ ਉੱਤੇ ਹਲ ਚਲਾਉਂਦੇ ਹਨ। ਤੇ ਆਲੇ ਦੁਆਲੇ ਮਿੱਟੀ ਉਡਾਉਂਦੇ ਹਨ। ਇਸੇ ਤਰ੍ਹਾਂ ਸਾਡੀਆਂ ਹੱਡੀਆਂ ਉਨ੍ਹਾਂ ਦੀ ਕਬਰ ਵਿੱਚ ਖਿੰਡ ਜਾਵਣਗੀਆਂ।

8ਯਹੋਵਾਹ, ਮੇਰੇ ਮਾਲਕ, ਮੈਂ ਤੁਹਾਡੇ ਵੱਲ ਮਦਦ ਲਈ ਤੱਕਦਾ ਹਾਂ। ਮੈਨੂੰ ਤੁਹਾਡੇ ਉੱਤੇ ਵਿਸ਼ਵਾਸ ਹੈ, ਕਿਰਪਾ ਕਰਕੇ ਮੈਨੂੰ ਨਾ ਮਰਨ ਦੇਵੋ।

9ਮੰਦੇ ਲੋਕਾਂ ਨੇ ਮੇਰੇ ਬਾਰੇ ਫ਼ੰਧ ਲਾਏ ਹੋਏ ਨੇ! ਮੈਨੂੰ ਉਨ੍ਹਾਂ ਦੇ ਫ਼ੰਧਾਂ ਵਿੱਚ ਨਾ ਫ਼ਸਣ ਦਿਉ। ਉਨ੍ਹਾਂ ਨੂੰ ਮੈਨੂੰ ਨਾ ਫਸਾਉਣ ਦਿਉ।

10ਬਦਚਲਣੇ ਲੋਕਾਂ ਨੂੰ ਉਨ੍ਹਾਂ ਦੇ ਆਪਣੇ ਹੀ ਜਾਲਾਂ ਅੰਦਰ ਫ਼ਸਣ ਦਿਉ। ਜਦ ਕਿ ਮੈਂ ਬੇਖਤਰ ਨਿਕਲ ਜਾਵਾਂ।

## ਜ਼ਬੂਰ 142

*ਦਾਊਦ ਦਾ ਇੱਕ ਧਿਆਨੀ ਗੀਤ। ਇਹ ਉਸ ਵੇਲੇ ਦੀ ਪ੍ਰਾਰਥਨਾ ਹੈ ਜਦੋਂ ਉਹ ਗੁਫ਼ਾ ਵਿੱਚ ਸੀ।*

1ਮੈਂ ਮਦਦ ਵਾਸਤੇ ਯਹੋਵਾਹ ਨੂੰ ਪੁਕਾਰਾਂਗਾ। ਮੈਂ ਯਹੋਵਾਹ ਅੱਗੇ ਅਰਦਾਸ ਕਰਾਂਗਾ।

2ਮੈਂ ਯਹੋਵਾਹ ਨੂੰ ਆਪਣੀਆਂ ਸਮੱਸਿਆਵਾਂ ਬਾਰੇ ਦੱਸਾਂਗਾ। ਮੈਂ ਯਹੋਵਾਹ ਨੂੰ ਆਪਣੀਆਂ ਮੁਸੀਬਤਾਂ ਬਾਰੇ ਦੱਸਾਂਗਾ।

3ਮੇਰੇ ਦੁਸ਼ਮਣਾਂ ਨੇ ਮੇਰੇ ਲਈ ਫ਼ੰਦਾ ਲਾਇਆ ਹੈ। ਮੈਂ ਹਥਿਆਰ ਛੱਡਣ ਲਈ ਤਿਆਰ ਹਾਂ। ਪਰ ਯਹੋਵਾਹ ਜਾਣਦਾ ਹੈ ਕਿ ਮੇਰੇ ਨਾਲ ਕੀ ਵਾਪਰ ਰਿਹਾ ਹੈ।

4ਮੈਂ ਚਾਰ ਚੁਫ਼ੇਰੇ ਵੇਖਦਾ ਹਾਂ ਤੇ ਮੈਨੂੰ ਕੋਈ ਵੀ ਦੋਸਤ ਨਜ਼ਰ ਨਹੀਂ ਆਉਂਦਾ। ਮੇਰੇ ਲਈ ਭੱਜਣ ਲਈ ਕੋਈ ਵੀ ਥਾਂ ਨਹੀਂ ਹੈ। ਕੋਈ ਵੀ ਬੰਦਾ ਮੈਨੂੰ ਬਚਾਉਣ ਦੀ ਕੋਸ਼ਿਸ਼ ਨਹੀਂ ਕਰ ਰਿਹਾ ਹੈ।

5ਇਸ ਲਈ ਮੈਂ ਰੋ-ਰੋ ਕੇ ਯਹੋਵਾਹ ਅੱਗੇ ਮਦਦ ਲਈ ਅਰਦਾਸ ਕਰਦਾ ਹਾਂ। ਯਹੋਵਾਹ ਤੁਸੀਂ ਮੇਰਾ ਸੁਰੱਖਿਅਤ ਟਿਕਾਣਾ ਹੋਂ। ਯਹੋਵਾਹ, ਤੁਸੀਂ ਮੈਨੂੰ ਜਿਉਂਦਾ ਰਹਿਣ ਦੇ ਸਕਦੇ ਹੋਂ।

6ਯਹੋਵਾਹ, ਮੇਰੀ ਅਰਦਾਸ ਕਰੋ। ਮੈਨੂੰ ਤੁਹਾਡੀ ਬਹੁਤ ਲੋੜ ਹੈ। ਮੈਨੂੰ ਲੋਕਾਂ ਕੋਲੋਂ ਬਚਾਓ ਜਿਹੜੇ ਮੇਰਾ ਪਿੱਛਾ ਕਰ ਰਹੇ ਨੇ। ਉਹ ਲੋਕ ਮੇਰੇ ਕੋਲੋਂ ਤਾਕਤਵਰ ਹਨ।

7ਇਸ ਫ਼ੰਦੇ ਵਿੱਚੋਂ ਨਿਕਲਣ ਲਈ ਮੇਰੀ ਮਦਦ ਕਰੋ। ਤਾਂ ਜੋ ਮੈਂ ਤੁਹਾਡੇ ਨਾਮ ਦੀ ਉਸਤਤਿ ਕਰਾਂ। ਤੇ ਚੰਗੇ ਲੋਕ ਮੇਰੇ ਨਾਲ ਜ਼ਸ਼ਨ ਮਨਾਉਣਗੇ, ਕਿਉਂ ਕਿ ਤੁਸੀਂ ਮੇਰਾ ਧਿਆਨ ਰੱਖਿਆ।

## ਜ਼ਬੂਰ 143

*ਦਾਊਦ ਦਾ ਇੱਕ ਉਸਤਤਿ ਗੀਤ।*

1ਯਹੋਵਾਹ, ਮੇਰੀ ਅਰਦਾਸ ਸੁਣੋ। ਮੇਰੀ ਅਰਦਾਸ ਕੰਨ ਲਾਕੇ ਸੁਣੋ। ਤੇ ਫ਼ੇਰ ਮੇਰੀ ਅਰਦਾਸ ਮੰਨ ਲਵੋ। ਮੈਨੂੰ ਦਰਸਾਉ ਕਿ ਤੁਸੀਂ ਸੱਚਮੁੱਚ ਨੇਕ ਤੇ ਵਫ਼ਾਦਾਰ ਹੋ।

2ਤੁਹਾਡੇ ਸੇਵਕ, ਮੇਰੇ ਬਾਰੇ ਨਿਰਣਾ ਨਾ ਕਰੋ। ਮੇਰੀ ਆਪਣੀ ਸਾਰੀ ਜ਼ਿੰਦਗੀ ਵਿੱਚ ਕਦੇ ਵੀ ਮੇਰਾ ਨਿ ਰਣਾ ਬੇਗੁਨਾਹ ਨਹੀਂ ਹੋਵੇਗਾ।

3ਪਰ ਮੇਰੇ ਦੁਸ਼ਮਣ ਮੇਰਾ ਪਿੱਛਾ ਕਰ ਰਹੇ ਹਨ। ਉਨ੍ਹਾਂ ਨੇ ਮੇਰੇ ਜੀਵਨ ਨੂੰ ਮਿੱਟੀ ਵਿੱਚ ਰੋਲ ਦਿੱਤਾ ਹੈ। ਉਹ ਮੈਨੂੰ ਹਨੇਰੀ ਕਬਰ ਅੰਦਰ ਉਨ੍ਹਾਂ ਲੋਕਾਂ ਵਾਂਗ ਧੱਕ ਰਹੇ ਹਨ, ਜਿਹੜੇ ਬਹੁਤ ਪਹਿਲਾਂ ਮਰ ਗਏ ਸਨ।

4ਮੈਂ ਹਥਿਆਰ ਛੱਡਣ ਲਈ ਤਿਆਰ ਹਾਂ। ਮੈਂ ਆਪਣਾ ਹੌਂਸਲਾ ਗੁਆ ਰਿਹਾ ਹਾਂ।

5ਪਰ ਮੈਂ ਉਹ ਗੱਲਾਂ ਯਾਦ ਕਰਦਾ ਹਾਂ, ਜਿਹੜੀਆਂ ਬਹੁਤ ਪਹਿਲਾਂ ਵਾਪਰੀਆਂ ਸਨ। ਮੈਂ ਉਨ੍ਹਾਂ ਬਹੁਤ ਸਾਰੀਆਂ ਗੱਲਾਂ ਬਾਰੇ ਸੋਚ ਰਿਹਾ ਹਾਂ ਜਿਹੜੀਆਂ ਤੁਸਾਂ ਕੀਤੀਆਂ ਸਨ। ਮੈਂ ਉਨ੍ਹਾਂ ਚੀਜ਼ਾਂ ਬਾਰੇ ਗੱਲ ਕਰ ਰਿਹਾ ਹਾਂ ਜਿਹੜੀਆਂ ਤੁਸਾਂ ਆਪਣੀ ਮਹਾਨ ਸ਼ਕਤੀ ਨਾਲ ਕੀਤੀਆਂ ਸਨ!

6ਯਹੋਵਾਹ,ਮੈਂ ਹੱਥ ਉਤਾਂਹ ਚੁੱਕਦਾ ਹਾਂ ਤੇ ਤੁਹਾਨੂੰ ਅਰਦਾਸ ਕਰਦਾ ਹਾਂ। ਮੈਂ ਤੁਹਾਡੀ ਮਦਦ ਲਈ ਇੰਤਜ਼ਾਰ ਕਰ ਰਿਹਾ ਹਾਂ। ਜਿਵੇਂ ਖੁਸ਼ਕ ਧਰਤੀ ਵਰਖਾ ਦਾ ਇੰਤਜ਼ਾਰ ਕਰਦੀ ਹੈ।

7ਛੇਤੀ ਕਰੋ, ਯਹੋਵਾਹ, ਤੁਸੀਂ ਮੈਨੂੰ ਉੱਤਰ ਦੇਵੋ। ਮੈਂ ਆਪਣਾ ਹੌਂਸਲਾ ਗੁਆ ਚੁੱਕਿਆ ਹਾਂ। ਮੈਥੋਂ ਨਾ ਮੁੜੋ। ਮੈਨੂੰ ਮਰਨ ਨਾ ਦਿਉ ਅਤੇ ਕਬਰ ਵਿੱਚ ਪਏ ਇੱਕ ਮੁਰਦੇ ਵਾਂਗ ਨਾ ਹੋਣ ਦਿਉ।

8ਹੇ ਪਰਮੇਸ਼ੁਰ, ਤੜਕੇ, ਮੈਨੂੰ ਆਪਣਾ ਸੱਚਾ ਪਿਆਰ ਦਰਸਾ। ਮੈਂ ਤੇਰੇ ਵਿੱਚ ਯਕੀਨ ਰੱਖਾਂਗਾ। ਮੈਨੂੰ ਉਹ ਗੱਲਾਂ ਦਰਸਾ ਜੋ ਮੈਨੂੰ ਕਰਨੀਆਂ ਚਾਹੀਦੀਆਂ ਹਨ। ਮੈਂ ਆਪਣੀ ਜ਼ਿੰਦਗੀ ਤੁਹਾਡੇ ਹੱਥਾਂ ਵਿੱਚ ਸੌਂਪਦਾ ਹਾਂ।

9ਯਹੋਵਾਹ, ਮੈਂ ਤੁਹਾਡੇ ਕੋਲ ਸੁਰੱਖਿਆ ਲਈ ਆਇਆ ਹਾਂ, ਮੈਨੂੰ ਮੇਰੇ ਦੁਸ਼ਮਣਾਂ ਕੋਲੋਂ ਬਚਾਓ।

10ਜੋ ਕੁਝ ਤੁਸੀਂ ਮੇਰੇ ਪਾਸੋਂ ਕਰਵਾਉਣਾ ਚਾਹੁੰਦੇ ਹੋਂ ਮੈਨੂੰ ਦਰਸਾਓ। ਤੁਸੀਂ ਮੇਰੇ ਪਰਮੇਸ਼ੁਰ ਹੋ।

11ਯਹੋਵਾਹ, ਮੈਨੂੰ ਜੀਣ ਦਿਉ। ਤਾਂ ਜੋ ਲੋਕ ਤੁਹਾਡੇ ਨਾਮ ਦੀ ਉਸਤਤਿ ਕਰਨ। ਮੈਨੂੰ ਦਰਸਾਓ ਕਿ ਤੁਸੀਂ ਸੱਚਮੁੱਚ ਸ਼ੁਭ ਹੋ ਤੇ ਮੈਨੂੰ ਮੇਰੇ ਦੁਸ਼ਮਣਾਂ ਕੋਲੋਂ ਬਚਾਓ।

12ਯਹੋਵਾਹ, ਮੈਨੂੰ ਆਪਣਾ ਪਿਆਰ ਦਰਸਾਓ। ਤੇ ਮੇਰੇ ਦੁਸ਼ਮਣਾਂ ਨੂੰ ਹਰਾ ਦਿਉ, ਜਿਹੜੇ ਮੈਨੂੰ ਮਾਰਨ ਦੀ ਕੋਸ਼ਿਸ਼ ਕਰਦੇ ਹਨ। ਕਿਉਂ? ਕਿਉਂ ਕਿ ਮੈਂ ਤੁਹਾਡਾ ਸੇਵਕ ਹਾਂ।

## ਜ਼ਬੂਰ 144

*ਦਾਊਦ ਦਾ ਇੱਕ ਗੀਤ।*

1ਯਹੋਵਾਹ ਮੇਰੀ ਚੱਟਾਨ ਹੈ, ਯਹੋਵਾਹ ਨੂੰ ਅਸੀਸ ਦਿਉ। ਯਹੋਵਾਹ ਮੈਨੂੰ ਯੁੱਧ ਲਈ ਤਿਆਰ ਕਰਦਾ ਹੈ। ਯਹੋਵਾਹ ਲੜਾਈ ਲਈ ਮੈਨੂੰ ਸਿਖਲਾਈ ਦਿੰਦਾ ਹੈ।

2ਯਹੋਵਾਹ ਮੈਨੂੰ ਪਿਆਰ ਕਰਦਾ ਹੈ ਤੇ ਮੇਰੀ ਰੱਖਿਆ ਕਰਦਾ ਹੈ। ਯਹੋਵਾਹ ਹੀ ਉੱਚੇ ਪਹਾੜਾਂ ਵਿੱਚ ਮੇਰਾ ਸੁਰੱਖਿਅਤ ਸਥਾਨ ਹੈ। ਯਹੋਵਾਹ ਮੈਨੂੰ ਬਚਾਉਂਦਾ ਹੈ। ਯਹੋਵਾਹ ਮੇਰੀ ਢਾਲ ਹੈ। ਮੈਨੂੰ ਉਸ ਉੱਤੇ ਵਿਸ਼ਵਾਸ ਹੈ। ਆਪਣੇ ਲੋਕਾਂ ਉੱਤੇ ਰਾਜ ਕਰਨ ਵਿੱਚ ਯਹੋਵਾਹ ਮੇਰੀ ਮਦਦ ਕਰਦਾ ਹੈ।

3ਯਹੋਵਾਹ, ਲੋਕੀਂ ਤੁਹਾਡੇ ਲਈ ਮਹੱਤਵਪੂਰਣ ਕਿਉਂ ਹਨ? ਤੁਸੀਂ ਸਾਡੇ ਵੱਲ ਧਿਆਨ ਵੀ ਕਿਉਂ ਦਿੰਦੇ ਹੋ?

4ਇੱਕ ਬੰਦੇ ਦਾ ਜੀਵਨ ਹਵਾ ਦੇ ਬੁੱਲੇ ਵਰਗਾ ਹੈ। ਇੱਕ ਬੰਦੇ ਦਾ ਜੀਵਨ ਲੰਘਦੇ ਪਰਛਾਵੇਂ ਵਾਂਙਰਾਂ ਹੈ।

5ਯਹੋਵਾਹ, ਆਕਾਸ਼ ਨੂੰ ਚੀਰ ਸੁੱਟੋ ਤੇ ਹੇਠਾਂ ਆਓ। ਪਹਾੜਾਂ ਨੂੰ ਛੂਹ ਲਵੋ ਤੇ ਉਨ੍ਹਾਂ ਵਿੱਚੋਂ ਧੂੰਆਂ ਉੱਠਣ ਲੱਗੇਗਾ।

6ਯਹੋਵਾਹ, ਬਿਜਲੀ ਭੇਜੋ ਤੇ ਮੇਰੇ ਦੁਸ਼ਮਣਾਂ ਨੂੰ ਭਜਾ ਦਿਉ। ਆਪਣੇ "ਤੀਰ" ਛੱਡੋ ਤੇ ਉਨ੍ਹਾਂ ਨੂੰ ਭਜਾ ਦਿਉ।

7ਯਹੋਵਾਹ, ਸੁਰਗ ਚੋਂ ਹੇਠਾਂ ਆਵੋ ਤੇ ਮੈਨੂੰ ਬਚਾ ਲਵੋ! ਮੈਨੂੰ ਦੁਸ਼ਮਣਾਂ ਦੇ ਸਮੁੰਦਰ ਵਿੱਚ ਨਾ ਡੁੱਬਣ ਦੇਵੋ। ਮੈਨੂੰ ਉਨ੍ਹਾਂ ਪਰਦੇਸੀਆਂ ਕੋਲੋਂ ਬਚਾਓ।

8ਇਹ ਦੁਸ਼ਮਣ ਝੂਠੇ ਹਨ। ਉਹ ਗੱਲਾਂ ਆਖਦੇ ਨੇ ਜਿਹੜੀਆਂ ਸੱਚ ਨਹੀਂ ਹਨ।

9ਯਹੋਵਾਹ, ਮੈਂ ਤੁਹਾਡੇ ਕਰਿਸ਼ਮਿਆਂ ਬਾਰੇ ਇੱਕ ਨਵਾਂ ਗੀਤ ਗਾਵਾਂਗਾ। ਮੈਂ ਤੁਹਾਡੀ ਉਸਤਤਿ ਕਰਾਂਗਾ ਤੇ ਦਸ ਤਾਰਾਂ ਵਾਲੀ ਸਾਰੰਗੀ ਵਜਾਵਾਂਗਾ।

10ਯਹੋਵਾਹ ਰਾਜਿਆਂ ਦੀ ਮਦਦ ਉਨ੍ਹਾਂ ਦੀਆਂ ਲੜਾਈਆਂ ਜਿੱਤਣ ਵਿੱਚ ਕਰਦਾ ਹੈ। ਯਹੋਵਾਹ ਨੇ ਆਪਣੇ ਸੇਵਕ ਦਾਊਦ ਨੂੰ ਉਸ ਦੇ ਦੁਸ਼ਮਣਾਂ ਦੀਆਂ ਤਲਵਾਰਾਂ ਕੋਲੋਂ ਬਚਾਇਆ।

11ਮੈਨੂੰ ਇਨ੍ਹਾਂ ਵਿਦੇਸ਼ੀਆਂ ਕੋਲੋਂ ਬਚਾਓ। ਇਹ ਦੁਸ਼ਮਣ ਝੂਠੇ ਨੇ। ਉਹ ਉਹੀ ਗੱਲਾਂ ਕਰਦੇ ਨੇ ਜਿਹੜੀਆਂ ਸੱਚ ਨਹੀਂ ਹਨ।

12ਸਾਡੇ ਜਵਾਨ ਪੁੱਤਰ ਮਜਬੂਤ ਰੁੱਖਾਂ ਵਰਗੇ ਹਨ। ਸਾਡੀਆਂ ਧੀਆਂ ਮਹਿਲਾਂ ਦੀਅ ਖੂਬਸੂਰਤ ਸਜਾਵਟ ਵਰਗੀਆਂ ਹਨ।

13ਸਾਡੇ ਆਨਾਜ ਦੇ ਕੋਠੇ ਸਭ ਤਰ੍ਹਾਂ ਦੀਆਂ ਫ਼ਸਲਾਂ ਨਾਲ ਭਰੇ ਹੋਏ ਨੇ। ਸਾਡੇ ਖੇਤਾਂ ਵਿੱਚ ਹਜ਼ਾਰਾਂ ਹੀ ਹਜ਼ਾਰਾਂ ਭੇਡਾਂ ਹਨ।

14ਸਾਡੇ ਫ਼ੌਜੀ ਸੁਰੱਖਿਅਤ ਨੇ ਕੋਈ ਵੀ ਦੁਸ਼ਮਣ ਅੰਦਰ ਆਉਣ ਦੀ ਕੋਸ਼ਿਸ਼ ਨਹੀਂ ਕਰ ਰਿਹਾ। ਅਸੀਂ ਲੜਨ ਲਈ ਨਹੀਂ ਜਾ ਰਹੇ ਹਾਂ ਸਾਡੀਆਂ ਗਲੀਆਂ ਵਿੱਚ ਲੋਕ ਨਹੀਂ ਚੀਖ ਰਹੇ ਹਨ।

15ਇਸੇ ਤਰ੍ਹਾਂ, ਦੇ ਵੇਲਿਆਂ ਵਿੱਚ ਲੋਕ ਬਹੁਤ ਹੀ ਖੁਸ਼ ਹੁੰਦੇ ਹਨ ਜੇ ਯਹੋਵਾਹ ਉਨ੍ਹਾਂ ਦਾ ਪਰਮੇਸ਼ੁਰ ਹੋਵੇ ਲੋਕ ਬਹੁਤ ਹੀ ਖੁਸ਼ ਹੁੰਦੇ ਹਨ।

## ਜ਼ਬੂਰ 145

*ਦਾਊਦ ਦਾ ਇੱਕ ਗੀਤ।*

1ਮੈਂ ਤੁਹਾਡੀ ਉਸਤਤਿ ਕਰਦਾ ਹਾਂ। ਮੇਰੇ ਪਰਮੇਸ਼ੁਰ ਤੇ ਰਾਜੇ, ਮੈਂ ਸਦਾ ਸਦਾ ਲਈ ਤੁਹਾਡੇ ਨਾਮ ਨੂੰ ਅਸੀਸ ਦਿੰਦਾ ਹੈ।

2ਮੈਂ ਹਰ ਰੋਜ਼ ਤੁਹਾਡੀ ਉਸਤਤਿ ਕਰਦਾ ਹਾਂ, ਮੈ ਸਦਾ ਸਦਾ ਲਈ ਤੁਹਾਡੇ ਨਾਮ ਦੀ ਉਸਤਤਿ ਕਰਦਾ ਹਾਂ।

3ਯਹੋਵਾਹ ਮਹਾਨ ਹੈ। ਲੋਕ ਉਸ ਦੀ ਉਸਤਤਿ ਬਹੁਤ ਕਰਦੇ ਨੇ। ਅਸੀਂ ਉਸ ਦੇ ਸਾਰੇ ਮਹਾਨ ਕਾਰਜ਼ਾਂ ਨੂੰ ਨਹੀਂ ਗਿਣ ਸਕਦੇ।

4ਯਹੋਵਾਹ, ਲੋਕ ਸਦਾ ਸਦਾ ਲਈ ਤੁਹਾਡੇ ਕਾਰਜਾਂ ਲਈ ਤੁਹਾਡੀ ਉਸਤਤਿ ਕਰਨਗੇ। ਉਹ ਤੁਹਾਡੇ ਮਹਾਨ ਕਾਰਜਾਂ ਬਾਰੇ ਦੱਸਣਗੇ।

5ਤੁਹਾਡੀ ਸ਼ਾਨੋ-ਸ਼ੌਕਤ ਬਹੁਤ ਅਦਭੁਤ ਹੈ। ਮੈਂ ਤੁਹਾਡੇ ਚਮਤਕਾਰਾਂ ਬਾਰੇ ਦੱਸਾਂਗਾ।

6ਯਹੋਵਾਹ, ਲੋਕ ਤੁਹਾਡੇ ਅਦਭੁਤ ਕਾਰਿਆਂ ਬਾਰੇ ਦੱਸਣਗੇ। ਮੈਂ ਤੁਹਾਡੇ ਮਹਾਨ ਕਾਰਜਾਂ ਬਾਰੇ ਦੱਸਾਂਗਾ।

7ਲੋਕ ਤੁਹਾਡੇ ਸ਼ੁਭ ਕਾਰਜਾਂ ਬਾਰੇ ਦੱਸਣਗੇ। ਲੋਕ ਤੁਹਾਡੀ ਨੇਕੀ ਦੇ ਗੀਤ ਗਾਉਣਗੇ।

8ਯਹੋਵਾਹ ਮਿਹਰਬਾਨ ਤੇ ਦਇਆਲੂ ਹੈ। ਯਹੋਵਾਹ ਸਹਿਜ ਤੇ ਪਿਆਰ ਭਰਿਆ ਹੈ।

9ਯਹੋਵਾਹ ਹਰ ਇੱਕ ਨਾਲ ਨੇਕੀ ਕਰਦਾ ਹੈ। ਯਹੋਵਾਹ ਹਰ ਚੀਜ਼ ਨੂੰ ਆਪਣੀ ਦਇਆ ਦਰਸਾਉਂਦਾ ਹੈ ਜਿਸ ਨੂੰ ਉਸ ਨੇ ਬਣਾਇਆ।

10ਯਹੋਵਾਹ, ਜੋ ਵੀ ਗੱਲਾਂ ਤੁਸੀਂ ਕਰਦੇ ਹੋਂ। ਤੁਹਾਨੂੰ ਉਸਤਤਿ ਦਵਾਉਂਦੀਆਂ ਹਨ। ਤੁਹਾਡੇ ਅਨੁਯਾਈ ਤੁਹਾਨੂੰ ਅਸੀਸ ਦਿੰਦੇ ਨੇ।

11ਉਹ ਦੱਸਦੇ ਨੇ ਕਿ ਤੁਹਾਡੀ ਸਲਤਨਤ ਕਿੰਨੀ ਮਹਾਨ ਹੈ। ਉਹ ਦੱਸਦੇ ਨੇ ਤੁਸੀਂ ਕਿੰਨੇ ਮਹਾਨ ਹੋਂ।

12ਇਉਂ ਹੋਰ ਲੋਕੀਂ ਵੀ ਤੁਹਾਡੇ ਮਹਾਨ ਕਾਰਨਾਮਿਆਂ ਬਾਰੇ ਜਾਣ ਲੈਂਦੇ ਨੇ, ਯਹੋਵਾਹ। ਉਹ ਲੋਕ ਜਾਣ ਲੈਂਦੇ ਨੇ ਕਿ ਤੁਹਾਡੀ ਸਲਤਨਤ ਕਿੰਨੀ ਮਹਾਨ ਤੇ ਅਦਭੁਤ ਹੈ।

13ਯਹੋਵਾਹ, ਤੁਹਾਡੀ ਸਲਤਨਤ ਸਦਾ ਸਦਾ ਲਈ ਰਹੇਗੀ। ਤੁਸੀਂ ਸਦਾ ਸਦਾ ਲਈ ਰਾਜ ਕਰੋਂਗੇ।

14ਯਹੋਵਾਹ ਨੀਵੇਂ ਡਿੱਗਿਆਂ ਨੂੰ ਉੱਚਿਆਂ ਚੁੱਕਦਾ ਹੈ। ਯਹੋਵਾਹ ਉਨ੍ਹਾਂ ਲੋਕਾਂ ਦੀ ਮਦਦ ਕਰਦਾ ਹੈ ਜੋ ਮੁਸੀਬਤ ਵਿੱਚ ਹਨ।

15ਯਹੋਵਾਹ, ਸਾਰੇ ਜਿਉਂਦੇ ਪ੍ਰਾਣੀ ਤੁਹਾਡੇ ਵੱਲ ਆਪਣੇ ਭੋਜਨ ਲਈ ਤੱਕਦੇ ਹਨ। ਤੇ ਤੁਸੀਂ ਉਨ੍ਹਾਂ ਨੂੰ ਸਮੇਂ ਸਿਰ ਭੋਜਨ ਦਿੰਦੇ ਹੋ।

16ਯਹੋਵਾਹ, ਤੁਸੀਂ ਆਪਣੇ ਹੱਥ ਖੋਲ੍ਹ ਦਿੰਦੇ ਹੋ, ਤੇ ਤੁਸੀਂ ਹਰ ਜਿਉਂਦੇ ਪ੍ਰਾਣੀ ਨੂੰ ਜੋ ਵੀ ਉਸ ਦੀ ਲੋੜ ਹੈ ਉਸ ਨੂੰ ਦਿੰਦੇ ਹੋ।

17ਹਰ ਗੱਲ ਜਿਹੜੀ ਯਹੋਵਾਹ ਕਰਦਾ ਹੈ, ਸ਼ੁਭ ਹੈ। ਹਰ ਗੱਲ ਜਿਹੜੀ ਉਹ ਕਰਦਾ ਹੈ ਦਰਸਾਉਂਦੀ ਹੈ ਕਿ ਉਹ ਕਿੰਨਾ ਮਹਾਨ ਹੈ।

18ਯਹੋਵਾਹ ਹਰ ਉਸ ਬੰਦੇ ਦੇ ਨੇੜੇ ਹੈ ਜੋ ਉਸ ਨੂੰ ਮਦਦ ਵਾਸਤੇ ਪੁਕਾਰਦਾ ਹੈ। ਪਰਮੇਸ਼ੁਰ ਹਰ ਉਸ ਵਿਅਕਤੀ ਦੇ ਨੇੜੇ ਹੈ ਜਿਹੜਾ ਨਿਸ਼ਕਪਟਤਾ ਨਾਲ ਉਸ ਨੂੰ ਪ੍ਰਾਰਥਨਾ ਕਰਦਾ ਹੈ।

19ਯਹੋਵਾਹ ਉਹੀ ਕਰਦਾ ਹੈ ਜੋ ਉਸ ਦੇ ਚੇਲੇ ਚਾਹੁੰਦੇ ਹਨ, ਯਹੋਵਾਹ ਆਪਣੇ ਪੈਰੋਕਾਰਾਂ ਦੀ ਸੁਣਦਾ ਹੈ। ਉਹ ਉਨ੍ਹਾਂ ਦੀਆਂ ਅਰਦਾਸਾਂ ਮੰਨਦਾ ਹੈ। ਤੇ ਉਹ ਉਨ੍ਹਾਂ ਨੂੰ ਬਚਾਉਂਦਾ ਹੈ।

20ਯਹੋਵਾਹ ਹਰ ਬੰਦੇ ਨੂੰ ਬਚਾਉਂਦਾ ਹੈ, ਜਿਹੜਾ ਉਸ ਨੂੰ ਪਿਆਰ ਕਰਦਾ ਹੈ। ਪਰ ਯਹੋਵਾਹ ਮੰਦੇ ਬੰਦੇ ਦਾ ਨਾਸ਼ ਕਰਦਾ ਹੈ।

21ਮੈਂ ਯਹੋਵਾਹ ਦੀ ਉਸਤਤਿ ਕਰਾਂਗਾ! ਮੈਂ ਚਾਹੁੰਦਾ ਹਾਂ ਕਿ ਹਰ ਬੰਦਾ ਉਸ ਦੇ ਪਵਿੱਤਰ ਨਾਮ ਦੀ ਸਦਾ ਸਦਾ ਲਈ ਉਸਤਤਿ ਕਰ ਸਕੇ।

## ਜ਼ਬੂਰ 146

1ਮੈਂ ਯਹੋਵਾਹ ਦੀ ਉਸਤਤਿ ਕਰਦਾ ਹਾਂ। ਹੇ ਮੇਰੀ ਆਤਮਾ, ਯਹੋਵਾਹ ਦੀ ਉਸਤਤਿ ਕਰ।

2ਮੈਂ ਸਾਰੀ ਉਮਰ ਯਹੋਵਾਹ ਦੀ ਉਸਤਤਿ ਕਰਾਂਗਾ। ਮੈਂ ਉਸ ਦੀ ਉਸਤਤਿ ਦੇ ਸਾਰੀ ਉਮਰ ਗੀਤ ਗਾਵਾਂਗਾ।

3ਆਪਣੇ ਆਗੂਆਂ ਤੇ ਮਦਦ ਲਈ ਨਿਰਭਰ ਨਾ ਕਰੋ, ਲੋਕਾਂ ਉੱਤੇ ਵਿਸ਼ਵਾਸ ਨਅ ਕਰੋ। ਕਿਉਂ? ਕਿਉਂ ਕਿ ਲੋਕ ਤੁਹਾਨੂੰ ਨਹੀਂ ਬਚ ਸਕਦੇ।

4ਲੋਕ ਮਰ ਜਾਂਦੇ ਨੇ ਤੇ ਦਫ਼ਨਾ ਦਿੱਤੇ ਜਾਂਦੇ ਨੇ। ਤੇ ਫ਼ੇਰ ਉਨ੍ਹਾਂ ਦੀਆਂ ਮਦਦ ਕਰਨ ਦੀਆਂ ਸਾਰੀਆਂ ਯੋਜਨਾਵਾਂ ਖਤਮ ਹੋ ਜਾਂਦੀਆਂ ਹਨ।

5ਪਰ ਜਿਹੜੇ ਲੋਕ ਪਰਮੇਸ਼ੁਰ ਕੋਲੋਂ ਸਹਾਇਤਾ ਮੰਗਦੇ ਹਨ ਬਹੁਤ ਖੁਸ਼ ਹਨ। ਉਹ ਆਪਣੇ ਯਹੋਵਾਹ ਪਰਮੇਸ਼ੁਰ ਉੱਤੇ ਨਿਰਭਰ ਕਰਦੇ ਨੇ।

6ਯਹੋਵਾਹ ਨੇ ਸੁਰਗ ਤੇ ਧਰਤੀ ਨੂੰ ਸਾਜਿਆ। ਯਹੋਵਾਹ ਨੇ ਸਮੁੰਦਰ ਤੇ ਉਸ ਵਿਚਲੀ ਹਰ ਸ਼ੈਅ ਨੂੰ ਸਾਜੀਆ, ਯਹੋਵਾਹ ਉਸ ਨੂੰ ਸਦਾ ਲਈ ਬਚਾਵੇਗਾ।

7ਯਹੋਵਾਹ ਉਨ੍ਹਾਂ ਲੋਕਾਂ ਲਈ ਸਹੀ ਗੱਲਾਂ ਕਰਦਾ ਹੈ ਜਿਨ੍ਹਾਂ ਨੂੰ ਦੁੱਖ ਦਿੱਤਾ ਗਿਆ ਹੈ ਪਰਮੇਸ਼ੁਰ ਭੁੱਖੇ ਲੋਕਾਂ ਨੂੰ ਭੋਜਨ ਦਿੰਦਾ ਹੈ ਯਹੋਵਾਹ ਕੈਦ ਵਿੱਚ ਬੰਦ ਲੋਕਾਂ ਨੂੰ ਮੁਕਤ ਕਰਦਾ ਹੈ।

8ਯਹੋਵਾਹ ਅੰਨ੍ਹੇ ਲੋਕਾਂ ਦੀ ਦੇਖਣ ਵਿੱਚ ਮਦਦ ਕਰਦਾ ਹੈ। ਯਹੋਵਾਹ ਉਨ੍ਹਾਂ ਲੋਕਾਂ ਦੀ ਮਦਦ ਕਰਦਾ ਹੈ ਜੋ ਮੁਸੀਬਤ ਵਿੱਚ ਨੇ। ਯਹੋਵਾਹ ਨੇਕ ਲੋਕਾਂ ਨੂੰ ਪਿਆਰ ਕਰਦਾ ਹੈ।

9ਯਹੋਵਾਹ ਸਾਡੇ ਦੇਸ਼ ਵਿੱਚ ਅਜਨਬੀਆਂ ਨੂੰ ਬਚਾਉਂਦਾ ਹੈ। ਯਹੋਵਾਹ ਵਿਧਵਾਵਾਂ ਅਤੇ ਯਤੀਮਾਂ ਦੀ ਮਦਦ ਕਰਦਾ ਹੈ। ਪਰ ਯਹੋਵਾਹ ਬੁਰੇ ਲੋਕਾਂ ਦਾ ਨਾਸ਼ ਕਰਦਾ ਹੈ।

10ਯਹੋਵਾਹ ਸਦਾ ਸਦਾ ਲਈ ਰਾਜ ਕਰੇਗਾ ਸੀਯੋਨ, ਤੇਰਾ ਪਰਮੇਸ਼ੁਰ ਸਦਾ ਸਦਾ ਲਈ ਰਾਜ ਕਰੇਗਾ। ਯਹੋਵਾਹ ਦੀ ਉਸਤਤਿ ਕਰੋ।

## ਜ਼ਬੂਰ 147

1ਯਹੋਵਾਹ ਦੀ ਉਸਤਤਿ ਕਰੋ ਕਿਉਂ ਕਿ ਉਹ ਸ਼ੁਭ ਹੈ। ਸਾਡੇ ਪਰਮੇਸ਼ੁਰ ਲਈ, ਉਸਤਤਿ ਦੇ ਗੀਤ ਗਾਵੋ। ਉਸ ਦੀ ਉਸਤਤਿ ਕਰਨਾ ਚੰਗਾ ਤੇ ਸੁਹਾਨਾ ਹੈ।

2ਯਹੋਵਾਹ ਨੇ ਯਰੂਸ਼ਲਮ ਨੂੰ ਉਸਾਰਿਆ। ਪਰਮੇਸ਼ੁਰ ਨੇ ਇਸਰਾਈਲੀ ਲੋਕਾਂ ਨੂੰ ਵਾਪਸ ਲਿਆਂਦਾ ਹੈ। ਜਿਹੜੇ ਕੈਦ ਹੋ ਗਏ ਸਨ।

3ਪਰਮੇਸ਼ੁਰ ਉਨ੍ਹਾਂ ਦੇ ਟੁੱਟੇ ਦਿਲਾਂ ਨੂੰ ਜੋੜਦਾ ਹੈ। ਤੇ ਉਨ੍ਹਾਂ ਦੇ ਸਖਮਾਂ ਤੇ ਮਰਹਮ ਪੱਟੀ ਕਰਦਾ ਹੈ।

4ਪਰਮੇਸ਼ੁਰ ਤਾਰਿਆਂ ਦੀ ਗਿਣਤੀ ਕਰਦਾ ਹੈ ਅਤੇ ਉਹ ਹਰ ਇੱਕ ਦਾ ਨਾਮ ਜਾਣਦਾ ਹੈ।

5ਸਾਡਾ ਮਾਲਕ ਬੜਾ ਮਹਾਨ ਹੈ, ਉਹ ਬਹੁਤ ਸਕਤੀਸ਼ਾਲੀ ਹੈ। ਉਸ ਦੇ ਗਿਆਨ ਦੀ ਕੋਈ ਹੱਦ ਨਹੀਂ।

6ਯਹੋਵਾਹ ਨਿਆਸਰਿਆਂ ਦਾ ਆਸਰਾ ਹੈ, ਪਰ ਉਹ ਮੰਦੇ ਲੋਕਾਂ ਨੂੰ ਨਮੋਸ਼ੀ ਦਿੰਦਾ ਹੈ।

7ਯਹੋਵਾਹ ਦਾ ਸ਼ੁਕਰਾਨਾ ਕਰੋ ਰਬਾਬ ਵਾਸਤੇ ਸਾਡੇ ਪਰਮੇਸ਼ੁਰ ਦੀ ਉਸਤਤਿ ਕਰੋ।

8ਯਹੋਵਾਹ ਆਕਾਸ਼ ਨੂੰ ਬੱਦਲਾਂ ਨਾਲ ਭਰਦਾ ਹੈ। ਯਹੋਵਾਹ ਧਰਤੀ ਲਈ ਵਰਖਾ ਕਰਦਾ ਹੈ। ਯਹੋਵਾਹ ਪਹਾੜਾਂ ਉੱਤੇ ਘਾਹ ਉਗਾਉਂਦਾ ਹੈ।

9ਯਹੋਵਾਹ ਜਾਨਵਰਾਂ ਨੂੰ ਭੋਜਨ ਦਿੰਦਾ ਹੈ, ਯਹੋਵਾਹ ਪੰਛੀਆਂ ਦੇ ਬੱਚਿਆਂ ਨੂੰ ਭੋਜਨ ਦਿੰਦਾ ਹੈ।

10ਯੁੱਧ ਦੇ ਘੋੜੇ ਤੇ ਬਲਵਾਨ ਯੋਧੇ ਉਸ ਨੂੰ ਖੁਸ਼ੀ ਪ੍ਰਦਾਨ ਨਹੀਂ ਕਰਦੇ।

11ਯਹੋਵਾਹ ਉਨ੍ਹਾਂ ਲੋਕਾਂ ਤੋਂ ਪ੍ਰਸੰਨ ਹੁੰਦਾ ਹੈ ਜਿਹੜੇ ਉਸ ਦੀ ਉਪਾਸਨਾ ਕਰਦੇ ਹਨ। ਯਹੋਵਾਹ ਉਨ੍ਹਾਂ ਲੋਕਾਂ ਉੱਤੇ ਪ੍ਰਸੰਨ ਹੁੰਦਾ ਹੈ ਜਿਹੜੇ ਉਸ ਦੇ ਸੱਚੇ ਪਿਆਰ ਉੱਤੇ ਵਿਸ਼ਵਾਸ ਕਰਦੇ ਹਨ।

12ਹੇ ਯਰੂਸ਼ਲਮ, ਯਹੋਵਾਹ ਦੀ ਉਸ ਤਤਿ ਕਰੋ! ਹੇ ਸੀਯੋਨ ,ਪਰਮੇਸ਼ੁਰ ਦੀ ਉਸਤਤਿ ਕਰ।

13ਹੇ ਯਰੂਸ਼ਲਮ, ਪਰਮੇਸ਼ੁਰ ਤੇਰੇ ਦਰਵਾਜਿਆਂ ਨੂੰ ਮਜਬੂਤ ਬਣਾਉਂਦਾ ਹੈ। ਅਤੇ ਪਰਮੇਸ਼ੁਰ ਤੇਰੇ ਸ਼ਹਿਰ ਦੇ ਲੋਕਾਂ ਨੂੰ ਅਸੀਸ ਦਿੰਦਾ ਹੈ।

14ਪਰਮੇਸ਼ੁਰ ਨੇ ਸਾਡੇ ਦੇਸ਼ ਵਿੱਚ ਅਮਨ ਲਿਆਂਦਾ, ਇਸਲਈ ਸਾਡੇ ਦੁਸ਼ਮਣਾਂ ਯੁੱਧ ਵਿੱਚ ਸਾਡਾ ਅਨਾਜ਼ ਨਹੀਂ ਲੁੱਟਿਆ ਤੇ ਤੇਰੇ ਕੋਲ ਭੋਜਨ ਲਈ ਬਹੁਤ ਆਨਾਜ ਹੈ।

15ਪਰਮੇਸ਼ੁਰ ਧਰਤ ਨੂੰ ਆਦੇਸ਼ ਦਿੰਦਾ ਹੈ, ਤੇ ਇਹ ਛੇਤੀ ਹੀ ਮੰਨ ਲੈਂਦੀ ਹੈ।

16ਪਰਮੇਸ਼ੁਰ ਉਨਾਂ ਚਿਰ ਤੱਕ ਬਰਫ਼ਬਾਰੀ ਕਰਦਾ ਹੈ ਜਿੰਨਾਂ ਚਿਰ ਤੱਕ, ਜਿੰਨਾਂ ਚਿਰ ਤੱਕ ਜ਼ਮੀਨ ਉੱਨ ਵਾਂਙ ਸਫ਼ੇਦ ਨਹੀਂ ਹੋ ਜਾਂਦੀ, ਪਰਮੇਸ਼ੁਰ ਕੋਹਰੇ ਨੂੰ ਹਵਾ ਵਿੱਚ ਘੱਟੇ ਵਾਂਙ ਉਡਾਉਂਦਾ ਹੇ।

17ਪਰਮੇਸ਼ੁਰ ਆਕਾਸ਼ ਉੱਤੋਂ ਪੱਥਰਾਂ ਵਾਂਙ ਗੜ੍ਹੇਮਾਰ ਕਰਦਾ ਹੈ। ਕੋਈ ਵੀ ਬੰਦਾ ਉਸ ਵੱਲੋਂ ਭੇਜੀ ਠੰਡ ਨੂੰ ਨਹੀਂ ਝੱਲ ਸਕਦਾ।

18ਫ਼ਿਰ ਪਰਮੇਸ਼ੁਰ ਇੱਕ ਹੋਰ ਆਦੇਸ਼ ਦਿੰਦਾ ਹੈਂ ਤੇ ਗਰਮ ਹਵਾ ਵਗ ਪੈਂਦੀ ਹੈ। ਫ਼ਿਰ ਬਰਫ਼ ਪਿਘਲਦੀ ਹੈ ਤੇ ਪਾਣੀ ਵਗ ਪੈਂਦਾ ਹੇ।

19ਪਰਮੇਸ਼ੁਰ ਯਾਕੂਬ (ਇਸਰਾਏਲ) ਨੂੰ ਆਦੇਸ਼ ਦਿੱਤਾ, ਉਸ ਨੇ ਆਪਣੇ ਨੇਮ ਅਤੇ ਅਸੂਲ ਇਸਰਾਏਲ ਨੂੰ ਦਿੱਤੇ।

20ਪਰਮੇਸ਼ੁਰ ਨੇ ਅਜਿਹਾ ਕਿਸੇ ਹੋਰ ਕੌਮ ਲਈ ਨਹੀਂ ਕੀਤਾ। ਪਰਮੇਸ਼ੁਰ ਨੇ ਆਪਣੇ ਨੇਮ ਹੋਰਾਂ ਲੋਕਾਂ ਨੂੰ ਨਹੀਂ ਸਿਖਾਏ। ਪਰਮੇਸ਼ੁਰ ਦੀ ਉਸਤਤਿ ਕਰੋ।

## ਜ਼ਬੂਰ 148

1ਯਹੋਵਾਹ ਦੀ ਉਸਤਤਿ ਕਰੋ। ਉਤਲੇ ਦੂਤੋ, ਸੁਰਗ ਵਿੱਚੋਂ ਯਹੋਵਾਹ ਦੀ ਉਸਤਤਿ ਕਰੋ।

2ਤੁਸੀਂ ਸਾਰੇ ਦੂਤੋ, ਯਹੋਵਾਹ ਦੀ ਉਸਤਤਿ ਕਰੋ। ਉਸ ਦੀ ਸਾਰੀ ਫ਼ੌਜ ਵਾਲਿਓ, ਉਸ ਦੀ ਉਸਤਤਿ ਕਰੋ।

3ਸੂਰਜ ਤੇ ਚੰਨ, ਯਹੋਵਾਹ ਦੀ ਉਸਤਤਿ ਕਰੋ। ਤਾਰਿਓ ਤੇ ਆਕਾਸ਼ ਦੀਓ ਰੌਸ਼ਨੀਓ, ਉਸ ਦੀ ਉਸਤਤਿ ਕਰੋ।

4ਯਹੋਵਾਹ ਦੀ ਉਸਤਤਿ ਕਰੋ, ਸਭ ਤੋਂ ਉੱਚੇ ਸੁਰਗ ਵਿੱਚ ਆਕਾਸ਼ ਉਤਲੇ ਪਾਣੀਓ, ਉਸ ਦੀ ਉਸਤਤਿ ਕਰੋ।

5ਯਹੋਵਾਹ ਦੇ ਨਾਮ ਦੀ ਉਸਤਤਿ ਕਰੋ। ਕਿਉਂ? ਕਿਉਂ ਕਿ ਪਰਮੇਸ਼ੁਰ ਨੇ ਆਦੇਸ਼ ਦਿੱਤਾ ਤੇ ਸਾਡੇ ਸਾਰਿਆਂ ਦੀ ਸਾਜਨਾ ਹੋਈ।

6ਪਰਮੇਸ਼ੁਰ ਨੇ ਇਹ ਚੀਜ਼ਾਂ ਸਦਾ ਵਾਸਤੇ ਰਹਿਣ ਲਈ ਬਣਾਈਆਂ। ਪਰਮੇਸ਼ੁਰ ਨੇ ਨੇਮ ਬਣਾਏ ਜਿਹੜੇ ਕਦੀ ਨਹੀਂ ਮੁੱਕਣਗੇ।

7ਧਰਤੀ ਉਤਲੀ ਹਰ ਸ਼ੈਅ, ਯਹੋਵਾਹ ਦੀ ਉਸਤਤਿ ਕਰੋ। ਮਹਾਂ ਸਾਗਰ ਤੇ ਉਸ ਵਿਚਲੇ ਜਾਨਵਰੋ, ਯਹੋਵਾਹ ਦੀ ਉਸਤਤਿ ਕਰੋ।

8ਯਹੋਵਾਹ ਨੇ ਅੱਗ ਅਤੇ ਗੜ੍ਹਿਆਂ ਨੂੰ ਬਰਫ਼ ਅਤੇ ਧੂੰਏਂ ਨੂੰ ਤੇ ਸਾਰੀਆਂ ਤੂਫ਼ਾਨੀ ਹਵਾਵਾਂ ਨੂੰ ਬਣਾਇਆ।

9ਫਪਰਮੇਸ਼ੁਰ ਨੇ, ਪਹਾੜ ਤੇ ਪਹਾੜੀਆਂ ਨੂੰ, ਫ਼ਲਦਾਰ ਰੁੱਖਾਂ ਤੇ ਦਿਉਦਾਰ ਦੇ ਰੁੱਖਾਂ ਨੂੰ ਬਣਾਇਆ।

10ਪਰਮੇਸ਼ੁਰ ਨੇ ਜੰਗਲੀ ਜਾਨਵਰਾਂ, ਪਸ਼ੂਆਂ ਅਤੇ ਪੰਛੀਆਂ, ਰੀਂਗਣ ਵਾਲੇ ਜੀਵਾਂ ਅਤੇ ਪਰਿੰਦਿਆਂ ਨੂੰ ਸਾਜਿਆ।

11ਪਰਮੇਸ਼ੁਰ ਨੇ ਧਰਤੀ ਉੱਤੇ ਰਾਜਿਆਂ ਅਤੇ ਕੌਮਾਂ ਨੂੰ ਬਣਾਇਆ ਪਰਮੇਸ਼ੁਰ ਨੇ ਆਗੂਆਂ ਅਤੇ ਨਿਆਂਕਾਰਾਂ ਨੂੰ ਬਣਾਇਆ।

12ਪਰਮੇਸ਼ੁਰ ਨੇ, ਜਵਾਨ ਆਦਮੀ ਅਤੇ ਔਰਤ ਨੂੰ ਬਣਾਇਆ। ਪਰਮੇਸ਼ੁਰ ਨੇ ਬੁੱਢੇ ਤੇ ਜਵਾਨ ਲੋਕਾਂ ਨੂੰ ਬਣਾਇਆ।

13ਯਹੋਵਾਹ ਦੇ ਨਾਮ ਦੀ ਉਸਤਤਿ ਕਰੋ। ਸਦਾ ਹੀ ਉਸ ਦੇ ਨਾਮ ਦੀ ਉਸਤਤਿ ਕਰੋ। ਸੁਰਗ ਅਤੇ ਧਰਤੀ ਦੀ ਹਰ ਸ਼ੈਅ, ਉਸ ਦੀ ਉਸਤਤਿ ਕਰ।

14ਪਰਮੇਸ਼ੁਰ ਆਪਣੇ ਲੋਕਾਂ ਨੂੰ ਮਜਬੂਤ ਬਣਾਵੇਗਾ। ਲੋਕ ਪਰਮੇਸ਼ੁਰ ਦੇ ਅਨੁਯਾਈਆਂ ਦੀ ਉਸਤਤਿ ਕਰਨਗੇ। ਲੋਕ ਇਸਰਾਏਲ ਦੀ ਉਸਤਤਿ ਕਰਨਗੇ। ਉਹੀ ਲੋਕ ਹਨ ਜਿਨ੍ਹਾਂ ਲਈ ਯਹੋਵਾਹ ਲੜਦਾ ਹੈ। ਯਹੋਵਾਹ ਦੀ ਉਸਤਤਿ ਕਰੋ।

## ਜ਼ਬੂਰ 149

1ਯਹੋਵਾਹ ਦੀ ਉਸਤਤਿ ਕਰੋ। ਉਨ੍ਹਾਂ ਨਵੀਆਂ ਗੱਲਾਂ ਬਾਰੇ ਕੋਈ ਨਵਾਂ ਗੀਤ ਗਾਵੋ ਜੋ ਯਹੋਵਾਹ ਨੇ ਕੀਤੀਆਂ ਹਨ। ਉਸ ਦੀ ਉਸਤਤਿ ਉਸ ਦੇ ਚੇਲਿਆਂ ਦੀ ਸਭਾ ਵਿੱਚ ਗਾਵੋ।

2ਇਸਰਾਏਲ ਨੂੰ ਆਪਣੇ ਨਿਰਮਾਤਾ ਨਾਲ ਮਿਲਕੇ ਆਨੰਦ ਮਾਨਣ ਦਿਉ। ਸੀਯੋਨ ਤੇ ਰਹਿੰਦੇ ਲੋਕਾਂ ਨੂੰ ਆਪਣੇ ਰਾਜੇ ਨਾਲ ਮਿਲਕੇ ਖੁਸ਼ੀ ਮਨਾਉਣ ਦਿਉ।

3ਉਨ੍ਹਾਂ ਲੋਕਾਂ ਨੂੰ ਨੱਚ ਕੁੱਦ ਕੇ ਤੇ ਸਾਰੰਗੀਆਂ ਵਜਾ ਕੇ ਪਰਮੇਸ਼ੁਰ ਦੀ ਉਸਤਤਿ ਕਰਨ ਦਿਉ।

4ਯਹੋਵਾਹ ਆਪਣੇ ਲੋਕਾਂ ਨਾਲ ਖੁਸ਼ ਹੈ। ਪਰਮੇਸ਼ੁਰ ਨੇ ਆਪਣੇ ਮਸਕੀਨ ਲੋਕਾਂ ਲਈ ਇੱਕ ਅਦਭੁਤ ਗੱਲ ਕੀਤੀ। ਉਸ ਨੇ ਉਨ੍ਹਾਂ ਨੂੰ ਬਚਾ ਲਿਆ।

5ਪਰਮੇਸ਼ੁਰ ਦੇ ਪੈਰੋਕਾਰੋ, ਆਪਣੀ ਜਿੱਤ ਵਿੱਚ ਖੁਸ਼ੀ ਮਨਾਓ! ਬਿਸਤਰ ਤੇ ਲੇਟਣ ਤੋਂ ਬਾਅਦ ਵੀ ਪ੍ਰਸੰਨ ਹੋਵੋ।

6ਲੋਕਾਂ ਨੂੰ ਪਰਮੇਸ਼ੁਰ ਦੀ ਉਸਤਤਿ ਦੇ ਨਾਹਰੇ ਮਾਰਨ ਦਿਉ। ਅਤੇ ਉਨ੍ਹਾਂ ਨੂੰ ਆਪਣੀਆਂ ਤਲਵਾਰਾਂ ਆਪਣੇ ਹੱਥਾਂ ਵਿੱਚ ਲੈ ਲੈਣ ਦਿਉ।

7ਉਨ੍ਹਾਂ ਨੂੰ ਆਪਣੇ ਦੁਸ਼ਮਣਾਂ ਨੂੰ ਦੰਡ ਦੇਣ ਦਿਉ। ਉਨ੍ਹਾਂ ਨੂੰ ਉਨ੍ਹਾਂ ਲੋਕਾਂ ਨੂੰ ਦੰਡ ਦੇਣ ਲਈ ਜਾਣ ਦਿਉ।

8ਪਰਮੇਸ਼ੁਰ ਦੇ ਬੰਦੇ ਉਨ੍ਹਾਂ ਰਾਜਿਆਂ ਤੇ ਮਹੱਤਵਪੂਰਣ ਲੋਕਮ ਦੇ ਜ਼ੰਜ਼ੀਰਾਂ ਪਾ ਦੇਣਗੇ।

9ਪਰਮੇਸ਼ੁਰ ਦੇ ਬੰਦੇ ਉਨ੍ਹਾਂ ਦੰਡ ਦੇਵਣਗੇ ਜਿਵੇਂ ਪਰਮੇਸ਼ੁਰ ਨੇ ਆਦੇਸ਼ ਦਿੱਤਾ ਸੀ। ਪਰਮੇਸ਼ੁਰ ਦੇ ਸਾਰੇ ਪੈਰੋਕਾਰ ਉਸ ਦਾ ਆਦਰ ਕਰਨਗੇ। ਯਹੋਵਾਹ ਦੀ ਉਸਤਤਿ ਕਰੋ।

## ਜ਼ਬੂਰ 150

1ਯਹੋਵਾਹ ਦੀ ਉਸਤਤਿ ਕਰੋ! ਪਰਮੇਸ਼ੁਰ ਦੀ ਉਸ ਦੇ ਮੰਦਰ ਵਿੱਚ ਉਸਤਤਿ ਕਰੋ! ਸੁਰਗ ਵਿੱਚ ਉਸ ਦੀ ਸ਼ਕਤੀ ਦੀ ਉਸਤਤਿ ਕਰੋ।

2ਪਰਮੇਸ਼ੁਰ ਦੀ ਉਸ ਦੇ ਮਹਾਨ ਕਾਰਿਆਂ ਲਈ ਉਸਤਤਿ ਕਰੋ! ਉਸ ਦੀ ਉਸਤਤਿ ਉਸ ਦੀ ਸਾਰੀ ਮਹਾਨਤਾ ਲਈ ਕਰੋ।

3ਪਰਮੇਸ਼ੁਰ ਦੀ ਵਾਜੇ ਗਾਜੇ ਨਾਲ ਉਸਤਤਿ ਕਰੋ। ਵਾਂਝਲੀਆਂ ਸਾਰੰਗੀਆਂ ਨਾਲ ਉਸ ਦੀ ਉਸਤਤਿ ਕਰੋ।

4ਤੰਬੂਰੀਆਂ ਤੇ ਨੱਚਣ ਨਾਲ ਪਰਮੇਸ਼ੁਰ ਦੀ ਉਸਤਤਿ ਕਰੋ। ਉਸ ਦੀ ਉਸਤਤਿ ਤਾਰਾ ਵਾਲੇ ਸਾਜ਼ਾਂ ਅਤੇ ਬੰਸਰੀਆਂ ਨਾਲ ਕਰੋ।

5ਪਰਮੇਸ਼ੁਰ ਦੀ ਉਸਤਤਿ ਛੈਣਿਆਂ ਨਾਲ ਉੱਚੀ ਆਵਾਜ਼ ਨਾਲ ਕਰੋ। ਛਣਕਦੇ ਛੈਣਿਆਂ ਨਾਲ ਉਸ ਦੀ ਉਸਤਤਿ ਕਰੋ।

6ਹਰ ਜਾਨਦਾਰ ਪ੍ਰਾਣੀ, ਯਹੋਵਾਹ ਦੀ ਉਸਤਤਿ ਕਰੋ! ਯਹੋਵਾਹ ਦੀ ਉਸਤਤਿ ਕਰੋ।

# ਕਹਾਉਤਾਂ

## ਭੂਮਿਕਾ

1 ਇਹ ਕਹਾਉਤਾਂ ਦਾਊਦ ਦੇ ਪੁੱਤਰ ਸੁਲੇਮਾਨ ਦੁਆਰਾ ਲਿਖੀਆਂ ਗਈਆ ਹਨ। ਸੁਲੇਮਾਨ ਇਸਰਾਏਲ ਦਾ ਪਾਤਸ਼ਾਹ ਸੀ।

2ਇਹ ਸ਼ਬਦ ਇਸ ਲਈ ਲਿਖੇ ਗਏ ਸਨ ਤਾਂ ਜੋ ਆਦਮੀ ਸਿਆਣਪ ਅਤੇ ਅਨੁਸ਼ਾਸਨ ਸਿੱਖ ਸਕੇ ਅਤੇ ਸਮਝਦਾਰੀ ਲਿਆਉਣ ਵਾਲੇ ਸ਼ਬਦਾਂ ਨੂੰ ਪਹਿਚਾਣ ਸਕੇ। 3ਜੋ ਉਹ ਸਹੀ ਮੱਤ ਹਾਸਿਲ ਕਰ ਲਵੇ ਜਿਵੇਂ— ਉਹ ਕਿਵੇਂ ਕਰੇ ਜੋ ਧਰਮੀ, ਨਿਆਂਈ ਅਤੇ ਇਮਾਨਦਾਰ ਹੋਵੇ। 4ਇਹ ਸ਼ਬਦ ਮੂਰਖ ਲੋਕਾਂ ਨੂੰ ਸਮਝਦਾਰੀ ਅਤੇ ਜਵਾਨ ਲੋਕਾਂ ਨੂੰ ਗਿਆਨ ਅਤੇ ਅਕਲਮੰਦੀ ਸਿਖਾਉਣ ਲਈ ਹਨ। 5ਸਿਆਣੇ ਆਦਮੀਆਂ ਨੂੰ ਸੁਣਕੇ ਆਪਣਾ ਗਿਆਨ ਵਧਾਉਣ ਦਿਓ ਅਤੇ ਸਿੱਖੇ ਹੋਇਆਂ ਆਦਮੀਆਂ ਨੂੰ ਆਪਣੇ ਰਾਹ ਦਾ ਸਹੀ ਨਿਰਦੇਸ਼ਨ ਹਾਸਿਲ ਕਰਨ ਦਿਓ। 6ਫ਼ੇਰ ਉਹ ਲੋਕ ਕਹਾਉਤਾਂ, ਦ੍ਰਿਸ਼ਟਾਂਤਾਂ, ਸਿਆਣੇ ਬੰਦਿਆਂ ਦੀਆਂ ਸਿਖਿਆਵਾਂ, ਅਤੇ ਉਨ੍ਹਾਂ ਦੀਆਂ ਬੁਝਾਰਤਾਂ ਨੂੰ ਸਮਝਣ ਦੇ ਯੋਗ ਹੋਣਗੇ।

7ਯਹੋਵਾਹ ਤੋਂ ਡਰਨਾ ਗਿਆਨ ਦੀ ਸ਼ੁਰੂਆਤ ਹੈ। ਪਰ ਬੁਰੇ ਬੰਦੇ ਅਨੁਸ਼ਾਸਨ ਅਤੇ ਸਿਆਣਪ ਨੂੰ ਨਫ਼ਰਤ ਕਰਦੇ ਹਨ।

## ਸੁਲੇਮਾਨ ਦਾ ਆਪਣੇ ਪੁੱਤਰ ਨੂੰ ਉਪਦੇਸ਼

8ਮੇਰੇ ਬੇਟੇ*, ਜਦੋਂ ਤੁਹਾਡਾ ਪਿਤਾ ਤਹਾਨੂੰ ਸੁਧਾਰੇ ਤਾਂ ਉਸਨੂੰ ਧਿਆਨ ਨਾਲ ਸੁਣੋ। ਅਤੇ ਆਪਣੀ ਮਾਤਾ ਦੀ ਸਿੱਖਿਆ ਨੂੰ ਤਿਆਗੋ ਨਾ। 9ਕਿਉਂ ਕਿ ਜੋ ਕੁਝ ਵੀ ਤੁਹਾਡੇ ਮਾਪੇ ਤੁਹਾਨੂੰ ਸਿਖਾਉਂਦੇ ਹਨ, ਤੁਹਾਡੇ ਸਿਰ ਤੇ ਹਾਰ ਵਾਂਗ ਜਾਂ ਤੁਹਾਡੀ ਗਰਦਨ ਦੀ ਸ਼ੋਭਾ ਵਧਾਉਣ ਲਈ ਖੂਬਸੂਰਤ ਹਾਰ ਵਾਂਗ ਹੁੰਦਾ ਹੈ।

## ਬੁਰੇ ਬੰਦਿਆਂ ਦੀ ਸੰਗਤ ਬਾਰੇ ਚੇਤਾਵਨੀ

10ਮੇਰੇ ਬੇਟੇ, ਪਾਪੀ ਤੁਹਾਡੇ ਕੋਲੋਂ ਉਹ ਗੱਲਾਂ ਕਰਵਾਉਣ ਦੀ ਕੋਸ਼ਿਸ਼ ਕਰਨਗੇ ਜੋ ਗ਼ਲਤ ਹਨ। ਉਨ੍ਹਾਂ ਵੱਲ ਧਿਆਨ ਨਾ ਦਿਓ! 11ਜੇ ਉਹ ਆਖਣ, "ਸਾਡੇ ਨਾਲ ਆਓ! ਆਓ ਆਪਾਂ ਲੁਕ ਜਾਈਏ ਅਤੇ ਕਿਸੇ ਨੂੰ ਮਾਰਨ ਲਈ ਇੰਤਜ਼ਾਰ ਕਰੀਏ। ਆਓ ਆਪਾਂ ਬਿਨਾ ਕਾਰਣ ਕਿਸੇ ਬੇਗੁਨਾਹ ਬੰਦੇ ਉੱਤੇ ਹਮਲਾ ਕਰੀਏ। 12ਆਓ, ਆਪਾਂ ਉਨ੍ਹਾਂ ਨੂੰ ਕਬਰ ਵਾਂਗ ਜਿਉਂਦਿਆਂ ਹੀ ਅਤੇ ਪੂਰੀ ਤਰ੍ਹਾਂ ਨਿਗਲ ਜਾਵਾਂਗੇ ਜਿਵੇਂ ਕੋਈ ਟੋਏ ਵਿੱਚ ਚਲਿਆ ਜਾਂਦਾ ਹੈ। 13ਅਸੀਂ ਸਾਰੀਆਂ ਕੀਮਤੀ ਚੀਜ਼ਾਂ ਲੈ ਲਵਾਂਗੇ। ਅਤੇ ਉਸ ਲੁੱਟ ਨਾਲ ਆਪਣੇ ਘਰ ਭਰ ਲਵਾਂਗੇ। 14ਇਸ ਲਈ ਆਓ ਸਾਡੇ ਨਾਲ ਮਿਲ ਜਾਵੋ ਅਤੇ ਜੋ ਕੁਝ ਵੀ ਸਾਨੂੰ ਮਿਲੇਗਾ, ਅਸੀਂ ਬਰਾਬਰ-ਬਰਾਬਰ ਵੰਡ ਲਵਾਂਗੇ।"

15ਮੇਰੇ ਬੇਟੇ, ਇਨ੍ਹਾਂ ਲੋਕਾਂ ਦੇ ਮਗਰ ਨਾ ਲੱਗੋ, ਉਨ੍ਹਾਂ ਦੇ ਰਾਹਾਂ ਤੋਂ ਆਪਣੇ ਕਦਮ ਪਰ੍ਹੇ ਰੱਖੋ। 16ਜਿਵੇਂ ਉਹ ਬਦੀ ਕਰਨ ਵਿੱਚ ਤੇਜ-ਤਰਾਰ ਅਤੇ ਲੋਕਾਂ ਨੂੰ ਮਾਰਨ ਲਈ ਬਹੁਤ ਤੇਜ਼ ਹਨ।

17ਲੋਕੀਂ ਪੰਛੀਆਂ ਨੂੰ ਫ਼ਾਹੁਣ ਲਈ ਜਾਲ ਵਿਛਾਉਂਦੇ ਹਨ। ਪਰ ਜਦੋਂ ਪੰਛੀ ਦੇਖ ਰਹੇ ਹੋਣ ਤਾਂ ਜਾਲ ਵਿਛਾਉਣਾ ਬੇਕਾਰ ਹੁੰਦਾ ਹੈ। 18ਅਤੇ ਇਹ ਲੋਕ ਸਿਰਫ਼ ਆਪਣੀ ਹੀ ਮੌਤ ਦੇ ਇੰਤਜ਼ਾਰ ਵਿੱਚ ਝੂਠ ਬੋਲਦੇ ਹਨ, ਉਹ ਖੁਦ ਹੀ ਆਪਣੇ ਜਾਲ ਵਿੱਚ ਫ਼ਸ ਜਾਣਗੇ ਤੇ ਤਬਾਹ ਹੋ ਜਾਣਗੇ। 19ਲੋਭੀ ਬੰਦਿਆਂ ਨੂੰ ਹਮੇਸ਼ਾ ਉਨ੍ਹਾਂ ਦੇ ਅਮਲ ਹੀ ਤਬਾਹ ਕਰਦੇ ਹਨ।

## ਨੇਕ ਔਰਤ – ਸਿਆਣਪ

20ਸਿਆਣਪ ਰਾਹਾਂ ਤੇ ਰੋ ਰਹੀ ਹੈ, ਉਹ ਬਜ਼ਾਰਾਂ ਵਿੱਚ ਚੀਕਦੀ ਹੈ। 21ਉਹ ਭੀੜ ਭਰੇ ਚੌਰਾਹਿਆਂ ਉੱਤੇ ਹੋਕਾ ਦੇ ਰਹੀ ਹੈ। ਉਹ ਸ਼ਹਿਰ ਦੇ ਫ਼ਾਟਕਾਂ ਦੇ ਨੇੜੇ ਖਲੋਤੀ ਹੈ ਅਤੇ ਲੋਕਾਂ ਦਾ ਧਿਆਨ ਆਪਣੇ ਵੱਲ ਖਿੱਚ ਰਹੀ ਹੈ। ਸਿਆਣਪ ਆਖਦੀ ਹੈ:

22"ਕਿੰਨਾ ਕੁ ਚਿਰ ਤੁਸੀਂ ਸਿਧਾਰਨ ਲੋਕ ਆਪਣੀ ਸਾਧਾਰਨਤਾਂ ਨੂੰ ਪਿਆਰ ਕਰਦੇ ਰਹੋਂਗੇ? ਤੁਸੀਂ ਮਖੌਲੀਏ ਕਿੰਨਾ ਕੁ ਚਿਰ ਹੋਰਨਾਂ ਦਾ ਮਖੌਲ ਉਡਾਉਂਗੇ? ਤੁਸੀਂ ਮੂਰਖੋ ਕਦੋਂ ਤੀਕ ਗਿਆਨ ਨੂੰ ਨਫ਼ਰਤ ਕਰੋਂਗੇ? 23ਜੇ ਤੁਸੀਂ ਮੇਰੀ, ਤੁਹਾਨੂੰ ਸੁਧਾਰਨ ਦੀ ਪੁਕਾਰ ਦਾ ਜਵਾਬ ਦਿੱਤਾ ਹੁੰਦਾ ਮੈਂ ਤੁਹਾਨੂੰ ਉਹ ਹਰ ਗੱਲ ਦੱਸ ਦਿੰਦੀ ਜੋ ਮੈਂ ਜਾਣਦੀ ਸਾਂ। ਮੈਂ ਤੁਹਾਨੂੰ ਆਪਣਾ ਸਾਰਾ ਗਿਆਨ ਦੇ ਦਿੰਦੀ।

24"ਪਰ ਤੁਸੀਂ ਮੇਰੀ ਗੱਲ ਸੁਣਨ ਤੋਂ ਇਨਕਾਰ ਕੀਤਾ। ਮੈਂ ਤੁਹਾਡੀ ਸਹਾਇਤਾ ਕਰਨ ਦੀ ਕੋਸ਼ਿਸ਼ ਕੀਤੀ। ਮੈਂ ਤੁਹਾਡੇ ਵੱਲ ਆਪਣਾ ਹੱਥ ਵਧਾਇਆ – ਪਰ ਤੁਸੀਂ ਮੇਰੀ ਸਹਾਇਤਾ ਪ੍ਰਵਾਨ ਕਰਨ ਤੋਂ ਇਨਕਾਰ ਕੀਤਾ। 25ਤੁਸੀਂ ਮੂੰਹ ਫ਼ੇਰ ਲਿਆ ਅਤੇ ਮੇਰੀ ਤੁਹਾਨੂੰ ਸੁਧਾਰਨ ਦੀ ਕੋਸ਼ਿਸ ਨੂੰ ਤੁਸਾਂ ਅਣਗੌਲਿਆਂ ਕਰ ਦਿੱਤਾ। ਤੁਸੀਂ ਮੇਰੇ ਸ਼ਬਦਾਂ ਉੱਤੇ ਭਰੋਸਾ ਕਰਨ ਤੋਂ ਇਨਕਾਰ ਕਰ ਦਿੱਤਾ। 26ਇਸ ਲਈ, ਮੈਂ ਤੁਹਾਡੀ ਬਿਪਤਾ ਉੱਤੇ ਹੱਸਾਂਗੀ। ਮੈਂ ਤੁਹਾਡਾ

---

**ਮੇਰੇ ਬੇਟ** ਕਹਾਉਤਾਂ ਦੀ ਪੋਥੀ ਸੰਭਵਤਾ ਕਿਸੇ ਜਵਾਨ ਮੁੰਡੇ ਲਈ ਲਿਖੀ ਗਈ ਹੋਵੇ ਜੋ ਇੱਕ ਆਦਮੀ ਬਣ ਰਿਹਾ ਸੀ। ਇਹ ਪੋਥੀ ਉਸ ਨੂੰ ਸਿਖਾਉਂਦੀ ਹੈ ਕਿ ਕਿਵੇਂ ਇੱਕ ਜਿੰਮੇਵਾਰ ਆਦਮੀ ਬਣਿਆ ਜਾ ਸਕਦਾ ਜੋ ਪਰਮੇਸ਼ੁਰ ਨੂੰ ਪਿਆਰ ਕਰਦਾ ਅਤੇ ਉਸ ਦੀ ਇੱਜ਼ਤ ਕਰਦਾ।

ਮਜ਼ਾਕ ਉਡਾਵਾਂਗੀ ਜਦੋਂ ਤੁਹਾਡੇ ਉੱਤੇ ਡਰ ਆਉਣ ਲੱਗੇਗਾ। 27ਜਦੋਂ ਮੁਸੀਬਤਾਂ ਭਿਆਨਕ ਤੂਫ਼ਾਨ ਵਾਂਗ ਤੁਹਾਡੇ ਉੱਤੇ ਟੁੱਟ ਪੈਣਗੀਆਂ, ਜਦੋਂ ਮੁਸੀਬਤਾਂ ਤੁਹਾਡੇ ਉੱਪਰ ਆਉਣਗੀਆਂ ਜਦੋਂ ਮੁਸੀਬਤ ਅਤੇ ਗ਼ਮ ਤੁਹਾਨੂੰ ਦਬਾ ਲੈਣਗੇ।

28“ਜਦੋਂ ਇਹ ਸਭ ਗੱਲਾਂ ਵਾਪਰਨਗੀਆਂ ਤਾਂ ਤੁਸੀਂ ਮੇਰੇ ਕੋਲੋਂ ਸਹਾਇਤਾ ਮੰਗੋਂਗੇ। ਮੈਂ ਤੁਹਾਡੀ ਸਹਾਇਤਾ ਨਹੀਂ ਕਰਾਂਗੀ। ਤੁਸੀਂ ਮੇਰੀ ਤਲਾਸ਼ ਕਰੋਂਗੇ ਪਰ ਮੈਂ ਤੁਹਾਨੂੰ ਨਹੀਂ ਮਿਲਾਂਗੀ। 29ਕਿਉਂ ਕਿ ਉਨ੍ਹਾਂ ਨੇ ਗਿਆਨ ਨੂੰ ਨਫ਼ਰਤ ਕੀਤੀ ਅਤੇ ਤੁਸੀਂ ਯਹੋਵਾਹ ਤੋਂ ਡਰਨ ਤੋਂ ਇਨਕਾਰ ਕਰ ਦਿੱਤਾ। 30ਕਿਉਂ ਕਿ ਉਨ੍ਹਾਂ ਨੇ ਮੇਰੀ ਸਲਾਹ ਦੀ ਇੱਛਾ ਨਹੀਂ ਕੀਤੀ ਅਤੇ ਮੇਰੀ ਉਨ੍ਹਾਂ ਨੂੰ ਸੁਧਾਰਨ ਦੀ ਕੋਸ਼ਿਸ਼ ਨੂੰ ਅਪ੍ਰਵਾਨ ਕਰ ਦਿੱਤਾ, 31ਉਹ ਆਪਣੇ ਰਾਹਾਂ ਦਾ ਫ਼ਲ ਖਾਣਗੇ, ਅਤੇ ਆਪਣੀਆਂ ਹੀ ਸਕੀਮਾਂ ਨਾਲ ਭਰ ਜਾਣਗੇ!

32“ਜੇਕਰ ਸਾਧਾਰਣ ਲੋਕ ਇਸਤੋਂ ਦੂਰ ਪਰਤ ਜਾਣਗੇ, ਇਹ ਉਨ੍ਹਾਂ ਨੂੰ ਮਾਰ ਦੇਵੇਗਾ, ਅਤੇ ਆਤਮ-ਸੰਤੁਸ਼ਟੀ ਮੂਰਖਾਂ ਨੂੰ ਤਬਾਹ ਕਰ ਦੇਵੇਗੀ। 33ਪਰ ਉਹ ਬੰਦਾ ਜਿਹੜਾ ਮੇਰੀ ਗੱਲ ਮੰਨਦਾ ਹੈ ਉਹ ਸੁਰੱਖਿਆ ਨਾਲ ਜੀਵੇਗਾ। ਉਹ ਮੁਸੀਬਤ ਦੇ ਡਰ ਤੋਂ ਬਿਨਾਂ ਸੌਖੇ ਹੋਕੇ ਰਹਿ ਸਕਦੇ ਹਨ।”

### ਸਿਆਣਪ ਦੀ ਗੱਲ ਸੁਣੋ

2 ਮੇਰੇ ਬੇਟੇ, ਜੇਕਰ ਤੁਸੀਂ ਉਸ ਨੂੰ ਸੁਣੋਂਗੇ ਜੋ ਮੈਂ ਆਖਣਾ ਚਾਹੁੰਦਾ, ਅਤੇ ਜੇਕਰ ਤੁਸੀਂ ਮੇਰੇ ਹੁਕਮਾਂ ਨੂੰ ਦਿਲ ਵਿੱਚ ਰੱਖੋਂਗੇ। 2ਤਾਂ ਜੋ ਤੁਸੀਂ ਸਿਆਣਪ ਵੱਲ ਧਿਆਨ ਦੇਵੋਂ ਅਤੇ ਆਪਣੇ ਮਨ ਨੂੰ ਸਮਝਦਾਰੀ ਵੱਲ ਲਾਵੋ। 3ਅਸਲ ਵਿੱਚ, ਜੇਕਰ ਤੁਸੀਂ ਅੰਤਰਦ੍ਰਿਸ਼ਟੀ ਲਈ ਪੁਕਾਰ ਕਰੋਂ ਅਤੇ ਸਮਝਦਾਰੀ ਲਈ ਚੀਕੋਂ। 4ਅਤੇ ਜੇਕਰ ਤੁਸੀਂ ਸਿਆਣਪ ਨੂੰ ਇੰਝ ਲੱਭੋਂਗੇ ਜਿਵੇਂ ਕੋਈ ਚਾਂਦੀ ਨੂੰ ਲੱਭਦਾ ਹੈ, ਜੇਕਰ ਤੁਸੀਂ ਇਸ ਦੀ ਇੰਝ ਭਾਲ ਕਰੋ ਜਿਵੇਂ ਲੋਕੀਂ ਲੁਕੇ ਹੋਏ ਖਜ਼ਾਨੇ ਨੂੰ ਭਾਲਦੇ ਹਨ 5ਫ਼ੇਰ ਤੁਸੀਂ ਸਮਝੋਂਗੇ ਕਿ ਯਹੋਵਾਹ ਤੋਂ ਡਰਨ ਦਾ ਭਾਵ ਕੀ ਹੈ, ਅਤੇ ਪਰਮੇਸ਼ੁਰ ਨੂੰ ਜਾਣ ਜਾਵੋ।

6ਕਿਉਂ ਜੁ ਯਹੋਵਾਹ ਹੀ ਸਿਆਣਪ ਦਿੰਦਾ ਹੈ, ਅਤੇ ਗਿਆਨ ਅਤੇ ਸਮਝਦਾਰੀ ਉਸਦੇ ਮੂੰਹ ਚੋਂ ਆਉਂਦੀ ਹੈ। 7ਉਹ ਇਮਾਨਦਾਰ ਲੋਕਾਂ ਲਈ ਸਫ਼ਲਤਾ ਸੰਭਾਲਦਾ ਹੈ, ਅਤੇ ਉਨ੍ਹਾਂ ਲਈ ਢਾਲ ਹੈ ਜੋ ਨਿਰਦੋਸ਼ ਹੋਕੇ ਜਿਉਂਦੇ ਹਨ। 8ਉਹ ਉਨ੍ਹਾਂ ਲੋਕਾਂ ਦੀ ਰੱਖਿਆ ਕਰਦਾ ਹੈ ਜੋ ਹੋਰਾਂ ਲੋਕਾਂ ਦਾ ਭਲਾ ਕਰਦੇ ਹਨ। ਉਹ ਆਪਣੇ ਪਵਿੱਤਰ ਲੋਕਾਂ ਦੀ ਰਾਖੀ ਕਰਦਾ ਹੈ।

9ਜੇਕਰ ਤੁਸੀਂ ਸਿਆਣਪ ਨੂੰ ਭਾਲੋਂਗੇ, ਤਦ ਤੁਸੀਂ ਧਰਮੀਅਤਾ, ਨਿਆਂ ਅਤੇ ਇਮਾਨਦਾਰੀ ਨੂੰ ਸਮਝੋਂਗੇ — ਦੂਸਰੇ ਸ਼ਬਦਾਂ ਵਿੱਚ ਤੁਸੀਂ ਸਭ ਚੰਗੀਆਂ ਗੱਲਾਂ ਸਮਝੋਂਗੇ। 10ਕਿਉਂ ਕਿ ਤੁਹਾਡੇ ਦਿਲ ਵਿੱਚ ਸਿਆਣਪ ਆ ਵਸੇਗੀ, ਅਤੇ ਗਿਆਨ ਤੁਹਾਨੂੰ ਖੁਸ਼ ਕਰੇਗਾ।

11ਸਮਝਦਾਰੀ (ਸਹੀ ਜੀਵਨ ਢੰਗ ਚੁਨਣਾ) ਤੁਹਾਡੀ ਰੱਖਿਆ ਕਰੇਗੀ, ਤੁਹਾਡੀ ਸਮਝਦਾਰੀ ਤੁਹਾਡਾ ਬਚਾਉ ਕਰੇਗੀ। 12ਸਿਆਣਪ ਤੁਹਾਨੂੰ ਬੁਰੇ ਲੋਕਾਂ ਦੇ ਰਾਹ ਤੋਂ ਬਚਾਵੇਗੀ। ਉਨ੍ਹਾਂ ਲੋਕਾਂ ਤੋਂ ਜੋ ਵਿਦ੍ਰੋਹ ਬਾਰੇ ਬੋਲਦੇ ਹਨ। 13ਜਿਹੜੇ ਲੋਕ ਅੰਧਕਾਰ ਵਿਚਲੇ ਰਾਹਾਂ ਤੇ ਚੱਲਣ ਲਈ ਸਿੱਧੇ ਰਾਹਾਂ ਨੂੰ ਛੱਡ ਦਿੰਦੇ ਹਨ, 14ਜਿਹੜੇ ਲੋਕ ਗ਼ਲਤ ਕੰਮ ਕਰਕੇ ਖੁਸ਼ ਹੁੰਦੇ ਹਨ ਅਤੇ ਵਿਦ੍ਰੋਹ ਕਰਨ ਅਤੇ ਬਦੀ ਕਰਨ ਵਿੱਚ ਆਨੰਦ ਮਾਣਦੇ ਹਨ। 15ਉਨ੍ਹਾਂ ਦੇ ਰਾਹ ਵਿੰਗੇ-ਤੜਿੰਗੇ ਹਨ, ਅਤੇ ਉਹ ਆਪਣੇ ਰਾਹਾਂ ਵਿੱਚ ਅਸੰਗਤ ਹਨ।

16ਸਿਆਣਪ ਤੁਹਾਨੂੰ ਇੱਕ ਵਿਦੇਸ਼ੀ ਔਰਤ, ਇੱਕ ਅਜਨਬੀ ਤੋਂ ਬਚਾਵੇਗੀ ਜੋ ਇੰਨੀਆਂ ਕੂਲੀਆਂ ਗੱਲਾਂ ਕਰਦੀ ਹੈ। 17ਉਹ ਆਪਣੇ ਜਵਾਨੀ ਦੇ ਸਾਥੀ ਨੂੰ ਤਿਆਗ ਦਿੰਦੀ ਹੈ ਅਤੇ ਪਰਮੇਸ਼ੁਰ ਅੱਗੇ ਕੀਤੇ ਆਪਣੇ ਇਕਰਾਰਨਾਮੇ ਨੂੰ ਭੁੱਲ ਜਾਂਦੀ ਹੈ। 18ਅਤੇ ਹੁਣ, ਉਸਦੇ ਨਾਲ ਉਸਦੇ ਘਰ ਜਾਣਾ ਮੌਤ ਦਾ ਰਾਹ ਹੈ! ਅਤੇ ਉਸ ਦਾ ਰਾਹ ਤੁਹਾਨੂੰ ਮੁਰਦਿਆਂ ਦੀ ਦੁਨੀਆਂ ਵਿੱਚ ਲਿਜਾਂਦਾ ਹੈ! 19ਉਹ ਖੁਦ ਵੀ ਕਬਰ ਦੀ ਤਰ੍ਹਾਂ ਹੀ ਹੈ। ਜਿਹੜੇ ਲੋਕੀ ਉਸਦੇ ਘਰ ਜਾਂਦੇ ਹਨ, ਆਪਣੀ ਜਾਨ ਗਵਾ ਲੈਂਦੇ ਹਨ, ਅਤੇ ਕਦੇ ਵੀ ਪਰਤ ਕੇ ਨਹੀਂ ਆਉਂਦੇ।

20ਸਿਆਣਪ ਤੁਹਾਨੂੰ ਚੰਗੇ ਬੰਦਿਆਂ ਦਾ ਰਾਹ ਤੇ ਚਲਣ ਲਈ, ਅਤੇ ਧਰਮੀ ਦੇ ਰਾਹਾਂ ਤੇ ਰਹਿਣ ਲਈ ਤੁਹਾਡੀ ਮਦਦ ਕਰੇਗੀ। 21ਕਿਉਂ ਕਿ ਸਿਰਫ਼ ਇਮਾਨਦਾਰ ਲੋਕ ਹੀ ਧਰਤੀ ਉੱਤੇ ਰਹਿਣਗੇ ਅਤੇ ਨਿਰਦੋਸ਼ ਲੋਕ ਹੀ ਇਸ ਉੱਤੇ ਬਚਣਗੇ। 22ਪਰ ਦੁਸ਼ਟ ਲੋਕ ਧਰਤੀ ਤੋਂ ਹਟਾਏ ਜਾਣਗੇ, ਅਤੇ ਜਿਹੜੇ ਘਿਰਣਾ ਯੋਗ ਹਨ ਇਸ ਉਤੋਂ ਉਖਾੜੇ ਜਾਣਗੇ।

### ਧਰਮੀ ਜੀਵਨ ਤੁਹਾਡੀ ਜ਼ਿੰਦਗੀ ਵਿੱਚ ਵਾਧਾ ਕਰੇਗਾ

3 ਮੇਰੇ ਬੇਟੇ, ਮੇਰੀ ਸਿੱਖਿਆ ਨੂੰ ਭੁੱਲੀਂ ਨਾ, ਪਰ ਮੇਰੇ ਹੁਕਮਾਂ ਨੂੰ ਆਪਣੇ ਦਿਲ ਅੰਦਰ ਰੱਖੀਂ। 2ਜਿਨ੍ਹਾਂ ਗੱਲਾਂ ਦੀ ਮੈਂ ਤੈਨੂੰ ਸਿੱਖਿਆ ਦਿੰਦਾ ਹਾਂ ਉਹ ਤੇਰੇ ਜੀਵਨ ਨੂੰ ਲੰਮਾ ਕਰਨਗੀਆਂ ਅਤੇ ਤੈਨੂੰ ਸ਼ਾਂਤੀ ਦੇਣਗੀਆਂ।

3ਨਮਕਹਲਾਲੀ ਅਤੇ ਸੱਚ ਤੈਨੂੰ ਕਦੇ ਨਾ ਛੱਡਣ। ਇਨ੍ਹਾਂ ਨੂੰ ਤੂੰ ਆਪਣੀ ਗਰਦਨ ਦੁਆਲੇ ਬੰਨ੍ਹ ਲੈ। ਅਤੇ ਉਨ੍ਹਾਂ ਨੂੰ ਆਪਣੇ ਦਿਲ ਉੱਤੇ ਲਿਖ ਲੈ। 4ਫ਼ੇਰ ਤੂੰ ਮਿਹਰ ਅਤੇ ਚੰਗੀ ਪਰਤਿਸ਼ਠਾ, ਪਰਮੇਸ਼ੁਰ ਅਤੇ ਲੋਕਾਂ ਦੋਵਾਂ ਦੇ ਸਾਮ੍ਹਣੇ ਕਮਾਵੇਂਗਾ।

### ਯਹੋਵਾਹ ਉੱਤੇ ਭਰੋਸਾ ਰੱਖੋ

5ਯਹੋਵਾਹ ਉੱਤੇ ਪੂਰੀ ਤਰ੍ਹਾਂ ਭਰੋਸਾ ਕਰੋ, ਆਪਣੀ ਹੀ ਸਮਝਦਾਰੀ ਉੱਤੇ ਨਿਰਭਰ ਨਾ ਰਹੋ। 6ਹਮੇਸ਼ਾ ਪਰਮੇਸ਼ੁਰ ਦੇ ਹੁਕਮ ਦਾ ਪਾਲਣ ਕਰੋ ਜਿੱਥੇ ਵੀ ਤੁਸੀਂ ਜਾਵੋਂ। ਉਹ ਤੁਹਾਡੇ ਰਾਹਾਂ ਨੂੰ ਸਿੱਧਿਆਂ ਕਰੇਗਾ। 7ਆਪਣੇ ਆਪ ਨੂੰ ਚਾਲਾਕ ਨਾ ਸਮਝੋ, ਪਰ ਯਹੋਵਾਹ ਪਾਸੋਂ ਡਰੋ ਅਤੇ ਬਦੀ ਤੋਂ ਦੂਰ ਰਹੋ। 8ਜੇ ਤੁਸੀਂ ਇਸ ਤਰ੍ਹਾਂ ਕਰੋਂਗੇ, ਤਾਂ ਇਹ ਤੁਹਾਡੇ ਸ਼ਰੀਰ ਲਈ ਦੁਆਈ ਵਰਗੀ ਹੋਵੇਗੀ, ਅਤੇ ਤੁਹਾਡੀਆਂ ਹੱਡੀਆਂ ਲਈ ਪੋਸ਼ਣ ਹੋਵੇਗੀ।

### ਯਹੋਵਾਹ ਨੂੰ ਦਿਓ

9ਆਪਣੀ ਦੌਲਤ ਤੋਂ ਅਤੇ ਆਪਣੀਆਂ ਫ਼ਸਲਾਂ ਦੇ ਪਹਿਲੇ ਫ਼ਲਾਂ ਤੋਂ ਯਹੋਵਾਹ ਦਾ ਸਤਿਕਾਰ ਕਰੋ। 10ਫ਼ੇਰ ਤੁਹਾਡੇ ਗੋਦਾਮ

ਦਾਣਿਆ ਨਾਲ ਭਰ ਜਾਣਗੇ ਅਤੇ ਤੁਹਾਡੇ ਘੜੇ ਮੈਅ ਨਾਲ ਭਰ ਜਾਣਗੇ।

### ਯਹੋਵਾਹ ਦੀ ਸਜ਼ਾ ਨੂੰ ਪ੍ਰਵਾਨ ਕਰੋ

11ਮੇਰੇ ਬੇਟੇ, ਯਾਹੋਵਾਹ ਦੇ ਅਨੁਸ਼ਾਸਨ ਨੂੰ ਨਾਮੰਜ਼ੂਰ ਨਾ ਕਰੋ ਅਤੇ ਉਸਦੇ ਸੁਧਾਰ ਦਾ ਬੁਰਾ ਨਾ ਮਨਾਓ। 12ਕਿਉਂ ਕਿ ਯਹੋਵਾਹ ਉਨ੍ਹਾਂ ਲੋਕਾਂ ਨੂੰ ਸੁਧਾਰਦਾ ਹੈ ਜਿਨ੍ਹਾਂ ਨੂੰ ਉਹ ਪਿਆਰ ਕਰਦਾ ਹੈ ਜਿਵੇਂ ਇੱਕ ਪਿਤਾ ਇੱਕ ਪੁੱਤਰ ਨੂੰ ਸੁਧਾਰਦਾ ਜਿਸ ਵਿੱਚ ਉਹ ਪ੍ਰਸ਼ੰਨਤਾ ਮਹਿਸੂਸ ਕਰਦਾ।

### ਸਿਆਣਪ ਦੀਆਂ ਅਸੀਸਾਂ

13ਧੰਨ ਹੈ ਉਹ ਬੰਦਾ ਜਿਹੜਾ ਸਿਆਣਪ ਨੂੰ ਭਾਲਦਾ ਅਤੇ ਸਮਝਦਾਰੀ ਨੂੰ ਮਿਲਦਾ ਹੈ। 14ਸਿਆਣਪ ਚਾਂਦੀ ਨਾਲੋਂ ਵਧੇਰੇ ਫ਼ਾਇਦੇਮੰਦ ਹੈ ਅਤੇ ਸੋਨੇ ਨਾਲੋਂ ਵਧੇਰੇ ਆਮਦਨੀ ਲਿਆਉਂਦੀ ਹੈ। 15ਸਿਆਣਪ ਕੀਮਤੀ ਪੱਥਰਾਂ ਨਾਲੋਂ ਵਧੇਰੇ ਕੀਮਤੀ ਹੈ ਅਤੇ ਤੁਹਾਡੇ ਸਾਰੇ ਗਹਿਣਿਆਂ ਦਾ ਉਸ ਨਾਲ ਮੁਕਾਬਲਾ ਨਹੀਂ ਕੀਤਾ ਜਾ ਸਕਦਾ।

16ਸਿਆਨਪ ਨੇ ਸੱਜੇ ਹੱਥ ਵਿੱਚ ਲੰਮੀ ਉਮਰ, ਅਤੇ ਉਸਨੇ ਅਪਣੇ ਖੱਬੇ ਹੱਥ ਵਿੱਚ ਦੌਲਤ ਅਤੇ ਇੱਜ਼ਤ ਫ਼ੜੀ ਹੋਈ ਹੈ। 17ਉਸਦਾ ਰਾਹ ਬੜਾ ਪ੍ਰਸੰਸਾਮਈ ਹੈ ਅਤੇ ਉਸਦੇ ਸਾਰੇ ਰਾਹ ਸ਼ਾਂਤੀ ਵੱਲ ਅਗਵਾਈ ਕਰਦੇ ਹਨ। 18ਸਿਆਣਪ ਉਨ੍ਹਾਂ ਲੋਕਾਂ ਲਈ ਜੀਵਨ ਦੇ ਰੁੱਖ ਵਾਂਗ ਹੈ, ਜੋ ਉਸ ਨੂੰ ਕਬੂਲ ਦੇ ਹਨ। ਜਿਹੜੇ ਲੋਕ ਇਸ ਵਿੱਚ ਲਿਪਟੇ ਰਹਿੰਦੇ ਹਨ ਧੰਨ ਸਮਝੇ ਜਾਣਗੇ।

19ਯਾਹੋਵਾਹ ਨੇ ਧਰਤੀ ਦੀਆਂ ਨੀਹਾਂ ਰੱਖੀਆਂ ਸਿਆਣਪ ਦੁਆਰਾ ਅਤੇ ਸਮਝਦਾਰੀ ਦੁਆਰਾ ਅਕਾਸ਼ ਨੂੰ ਸਥਾਪਿਤ ਕੀਤਾ। 20ਉਸ ਦੇ ਗਿਆਨ ਦੁਆਰਾ ਧਰਤੀ ਦੇ ਥੱਲਿਓਂ ਝਰਨੇ ਫੱਟ ਪਏ ਅਤੇ ਬੱਦਲਾਂ ਚੋਂ ਤਰੇਲ ਚੋਈ।

21ਮੇਰੇ ਬੇਟੇ, ਉਨ੍ਹਾਂ ਨੂੰ ਆਪਣੀਆਂ ਅੱਖੋਂ ਉਹਲੇ ਨਾ ਹੋਣ ਦੇਵੋ। ਸਹੀ ਨਿਆਂ ਅਤੇ ਸਮਝਦਾਰੀ ਦੀ ਰਾਖੀ ਕਰੋ। 22ਉਹ ਤੁਹਾਨੂੰ ਜੀਵਨ ਅਤੇ ਤੁਹਾਡੀ ਗਰਦਨ ਨੂੰ ਸੁੰਦਰਤਾ ਦੇਵੇਗਾ। 23ਫ਼ੇਰ ਤੁਸੀਂ ਸੁਰਖਿਅਤ ਹੋਕੇ ਆਪਣੇ ਰਾਹਾਂ ਤੇ ਬਿਨਾ ਲੜਖੜਾਏ ਚੱਲੋਂਗੇ। 24ਜਦੋਂ ਤੁਸੀਂ ਲੰਮੇ ਪਵੋਂਗੇ ਤਾਂ ਤੁਹਾਨੂੰ ਡਰ ਨਹੀਂ ਲੱਗੇਗਾ ਅਤੇ ਤੁਹਾਨੂੰ ਬਹੁਤ ਹੀ ਵਧੀਆ ਅਤੇ ਚੈਨ ਭਰੀ ਨੀਂਦ ਆਵੇਗੀ। 25ਅਚਾਨਕ ਆਉਣ ਵਾਲੀ ਬਿਪਤਾ ਤੋਂ ਨਾ ਡਰੋਜਾਂ ਇਸਤੋਂ ਕਿ ਤੁਸੀਂ ਸੰਕਟ ਵਿੱਚ ਫ਼ਸ ਜਾਵੇਂਗੇ ਜੋ ਕਿ ਦੁਸ਼ਤਾਂ ਉੱਤੇ ਆਉਂਦਾ ਹੈ। 26ਕਿਉਂ ਕਿ ਯਾਹੋਵਾਹ ਤੇਰੇ ਨਾਲ ਹੈ ਅਤੇ ਉਹ ਤੇਰੇ ਪੈਰਾਂ ਦਾ ਫ਼ਸਾਏ ਜਾਣ ਤੋਂ ਬਚਾਓ ਕਰੇਗਾ।

### ਸਹੀ ਜੀਵਨ ਦੀ ਸਿਆਣਪ

27ਉਨ੍ਹਾਂ ਦੀ ਮਦਦ ਕਰਨ ਤੋਂ ਮੁਨਕਰ ਨਾ ਹੋਵੋ ਜੋ ਇਸਦੇ ਅਧਿਕਾਰੀ ਹਨ, ਜਦੋਂ ਤੁਸੀਂ ਮਦਦ ਕਰ ਸਕਦੇ ਹੋਵੋਂ। 28ਜੇ ਤੁਹਾਡਾ ਗੁਆਂਢੀ ਤੁਹਾਡੇ ਪਾਸੋਂ ਕੁਝ ਮੰਗਦਾ ਹੈ, ਉਹ ਉਸਨੂੰ ਦੇ ਦੇਵੋ! ਉਸਨੂੰ ਇਹ ਨਾ ਆਖੋ, "ਕੱਲ੍ਹ ਨੂੰ ਆਵੀਂ ਜਦੋਂ ਕਿ ਇਹ ਤੁਹਾਡੇ ਕੋਲ ਹੋਵੇ।"

29ਆਪਣੇ ਗੁਆਂਢੀ ਦੇ ਖਿਲਾਫ਼, ਉਸਨੂੰ ਕਿਵੇਂ ਵੀ ਨੁਕਸਾਨ ਪਹੁੰਚਾਉਣ ਲਈ ਗੁਪਤ ਯੋਜਨਾਵਾਂ ਨਾ ਬਣਾਓ ਕਿਉਂ ਕਿ ਉਹ ਤੁਹਾਡੇ ਤੇ ਭਰੋਸਾ ਕਰਦਾ ਹੈ।

30ਬਿਨਾ ਕਿਸੇ ਕਾਰਣ ਦੂਸਰੇ ਆਦਮੀ ਨਾਲ ਦਲੀਲਬਾਜ਼ੀ ਨਾ ਕਰੋ, ਜਦ ਕਿ ਉਸਨੇ ਤੁਹਾਡੇ ਨਾਲ ਕੁਝ ਬੁਰਾ ਨਹੀਂ ਕੀਤਾ।

31ਹਿੰਸਕ ਆਦਮੀ ਨਾਲ ਈਰਖਾ ਨਾ ਕਰੋ, ਉਸਦੇ ਕਿਸੇ ਵੀ ਤਰੀਕੇ ਦੀ ਨਕਲ ਨਾ ਕਰੋ। 32ਕਿਉਂਕਿ ਯਹੋਵਾਹ ਕਪਟੀ ਲੋਕਾਂ ਨੂੰ ਨਫ਼ਰਤ ਕਰਦਾ ਹੈ, ਪਰ ਆਪਣੀ ਦੋਸਤੀ ਉਹਨਾਂ ਲੋਕਾਂ ਵੱਲ ਵਧਾਉਂਦਾ ਹੈ ਜੋ ਇਮਾਨਦਾਰ ਹਨ।

33ਯਹੋਵਾਹ ਚੱਕਰਦਾਰ ਲੋਕਾਂ ਨੂੰ ਸਰਾਪਦਾ, ਪਰ ਧਰਮੀ ਦੇ ਘਰ ਨੂੰ ਅਸੀਸ ਦਿੰਦਾ ਹੈ।

34ਯਹੋਵਾਹ ਉਨ੍ਹਾਂ ਦਾ ਮਜ਼ਾਕ ਉਡਾਉਂਦਾ ਹੈ ਜੋ ਹੋਰਨਾਂ ਦਾ ਮਜ਼ਾਕ ਉਡਾਉਂਦੇ ਹਨ, ਪਰ ਨਿਮਾਣੇ ਲੋਕਾਂ ਉੱਪਰ ਮਿਹਰਬਾਨੀ ਦਰਸਾਉਂਦਾ ਹੈ।

35ਸਿਆਣੇ ਲੋਕਾਂ ਨੂੰ ਇੱਜ਼ਤ ਮਿਲੇਗੀ, ਪਰ ਪਰਮੇਸ਼ੁਰ ਮੂਰਖਾਂ ਦੀ ਬੇਇੱਜ਼ਤੀ ਕਰੇਗਾ।

### ਸਿਆਣਪ ਦਾ ਮਹੱਤਵ

4 ਪੁੱਤਰੋ, ਆਪਣੇ ਪਿਤਾ ਦੀਆਂ ਹਿਦਾਇਤਾਂ ਨੂੰ ਸੁਣੋ ਅਤੇ ਸਮਝਦਾਰੀ ਕਮਾਉਣ ਲਈ ਧਿਆਨ ਦੇਵੋ! 2ਮੈਂ ਤੁਹਾਨੂੰ ਇੱਕ ਚੰਗਾ ਸਬਕ ਦਿੰਦਾ ਹਾਂ। ਮੇਰੀਆਂ ਸਿਖਿਆਵਾਂ ਨੂੰ ਨਾ ਵਿਸਾਰੋ।

3ਕਿਉਂ ਜੋ ਮੈਂ ਵੀ ਆਪਣੇ ਪਿਤਾ ਦਾ ਪੁੱਤਰ ਸਾਂ, ਆਪਣੀ ਮਾਂ ਦਾ ਇੱਕੋ ਇੱਕ ਪੁੱਤਰ, 4ਅਤੇ ਉਸਨੇ ਮੈਨੂੰ ਸਿਖਾਇਆ ਅਤੇ ਆਖਿਆ, "ਹਮੇਸ਼ਾ ਮੇਰੀ ਸਲਾਹ ਨੂੰ ਆਪਣੇ ਦਿਲ ਵਿੱਚ ਰੱਖੋ ਅਤੇ ਜੇਕਰ ਤੁਸੀਂ ਮੇਰੇ ਹੁਕਮਾਂ ਦਾ ਪਾਲਣ ਕਰੋਂਗੇ ਤੁਸੀਂ ਜੀਵੋਂਗੇ! 5ਸਿਆਣਪ ਹਾਸਿਲ ਕਰੋ! ਗਿਆਨ ਹਾਸਿਲ ਕਰੋ! ਮੇਰੇ ਸ਼ਬਦਾਂ ਨੂੰ ਨਾ ਭੁੱਲਣਾ। ਅਤੇ ਉਨ੍ਹਾਂ ਤੋਂ ਬਦਲ ਨਾ ਜਾਣਾ।

6"ਸਿਆਣਪ ਤੋਂ ਬੇਮੁਖ ਨ ਹੋਣਾ ਤਦ ਉਹ ਤੁਹਾਡੀ ਰੱਖਿਆ ਕਰੇਗੀ। ਉਸ ਨੂੰ ਪਿਆਰ ਕਰੋ, ਅਤੇ ਉਹ ਤੁਹਾਨੂੰ ਸੁਰੱਖਿਅਤ ਰੱਖੇਗੀ।"

7ਸਿਆਣਪ ਨੂੰ ਹਾਸਿਲ ਕਰਨਾ ਸ਼ੁਰੂ ਕਰਨਾ ਹੀ ਸਿਆਣਪ ਦੀ ਸ਼ੁਰੂਆਤ ਹੈ। ਆਪਣੇ ਕੋਲ ਹੁੰਦੇ ਹਰ ਚੀਜ ਦੀ ਕੀਮਤ ਤੇ ਵੀ ਸਮਝਦਾਰੀ ਨੂੰ ਹਾਸਿਲ ਕਰੋ। 8ਅਕਲਮੰਦੀ ਨੂੰ ਕੁਝ ਮਹੱਤਵ ਦਿਓ, ਉਹ ਤੁਹਾਨੂੰ ਮਹਾਨ ਉਚਾਈਆਂ ਤੇ ਲੈ ਜਾਵੇਗੀ। ਇਸਨੂੰ ਗਲ ਲਾਓ, ਉਹ ਤੁਹਾਡਾ ਆਦਰ ਕਰੇਗੀ। 9ਉਹ ਤੁਹਾਡੇ ਸਿਰ ਤੇ ਖੂਬਸੂਰਤ ਫੁੱਲਾਂ ਦਾ ਹਾਰ ਪਾਵੇਗੀ ਅਤੇ ਤੁਹਾਨੂੰ ਮਹਿਮਾ ਦਾ ਇੱਕ ਤਾਜ ਦੇਵੇਗੀ।

10ਬੇਟੇ, ਮੇਰੀ ਗੱਲ ਧਿਆਨ ਨਾਲ ਸੁਣੋ। ਉਹੀ ਗੱਲਾਂ ਕਰੋ ਜੋ ਮੈਂ ਆਖਦਾ ਹਾਂ ਅਤੇ ਤੁਸੀਂ ਲੰਮੀ ਉਮਰ ਭੋਗੋਂਗੇ। 11ਮੈਂ ਤੁਹਾਨੂੰ ਸਿਆਣਪ ਦਾ ਰਾਹ ਵਿਖਾਵਾਂਗਾ, ਅਤੇ ਸਿੱਧੇ ਰਾਹਾਂ ਤੇ ਤੁਹਾਡੀ ਅਗਵਾਈ ਕਰਾਂਗਾ। 12ਜਿਵੇਂ ਤੁਸੀਂ ਇਸ ਰਾਹ ਤੇ ਤੁਰੋਂਗੇ, ਤੁਹਾਡੇ ਪੈਰ ਕਦੇ ਵੀ ਕਿਸੇ ਰੁਕਾਵਟ ਵਿੱਚ ਨਹੀਂ ਫ਼ਸਣਗੇ। ਤੁਸੀਂ ਦੌੜ ਸਕੋਂਗੇ ਅਤੇ ਡਿੱਗੋਂਗੇ ਨਹੀਂ। ਜੋ ਗੱਲਾਂ ਵੀ ਤੁਸੀਂ ਕਰਨ ਦੀ ਕੋਸ਼ਿਸ਼ ਕਰੋਂਗੇ ਤੁਸੀਂ ਸੁਰੱਖਿਅਤ ਰਹੋਂਗੇ। 13ਅਨੁਸ਼ਾਸ਼ਨ ਉੱਤੇ

ਟਿਕੇ ਰਹੋ ਇਸਨੂੰ ਨਾ ਛੱਡੋ ਇਸਦੀ ਰੱਖਿਆ ਕਰੋ-ਇਹ ਤੁਹਾਡਾ
ਜੀਵਨ ਹੈ।

14ਦੁਸ਼ਟ ਲੋਕਾਂ ਦੇ ਰਾਹ ਤੇ ਨਾ ਚੱਲੋ, ਬਦ ਲੋਕਾਂ ਦੇ ਰਾਹ ਤੇ
ਆਪਣੇ-ਆਪ ਦਾ ਨਿਰਦੇਸ਼ਨ ਨਾ ਕਰੋ। 15ਇਸ ਤੋਂ ਦੂਰ ਰਹੋ
ਇਸਤੇ ਸਫ਼ਰ ਨਾ ਕਰੋ ਮੁੜ ਵਾਪਸ ਚਲੇ ਜਾਓ। ਆਪਣੇ ਰਾਹ ਤੇ
ਚਲੇ ਜਾਓ।

16ਕਿਉਂ ਕਿ ਅਜਿਹੇ ਬੁਰੇ ਲੋਕ ਜੁਰਮ ਕੀਤੇ ਬਿਨਾ, ਸੌਂ ਨਹੀਂ
ਸਕਦੇ। ਉਹ ਲੋਕ ਉਦੋਂ ਸੌਂ ਨਹੀਂ ਸਕਦੇ ਜਦੋਂ ਤੱਕ ਕਿ ਕਿਸੇ
ਹੋਰ ਬੰਦੇ ਨੂੰ ਦੁਖੀ ਨਹੀਂ ਕਰਦੇ। 17ਉਹ ਲੋਕ ਮੰਦਾ ਕੰਮ ਕਰਨ
ਅਤੇ ਹੋਰਨਾਂ ਨੂੰ ਦੁਖ ਦੇਣ ਤੋਂ ਬਿਨਾਂ ਜਿਉਂ ਨਹੀਂ ਸਕਦੇ।

18ਪਰ ਧਰਮੀ ਲੋਕਾਂ ਦਾ ਰਾਹ ਪ੍ਰਭਾਤ ਦੀ ਰੋਸ਼ਨੀ ਵਰਗਾ ਹੈ
ਜਿਹੜੀ ਪੂਰਾ ਦਿਨ ਚੜ੍ਹਨ ਤੀਕ ਉਜਵਲ ਹੁੰਦੀ ਜਾਂਦੀ ਹੈ।
19ਪਰ ਦੁਸ਼ਟ ਲੋਕਾਂ ਦਾ ਰਾਹ ਕਾਲੇ ਹਨੇਰੇ ਵਰਗਾ ਹੈ, ਉਹ ਨਹੀਂ
ਜਾਣਦੇ ਉਹ ਕਾਹਦੇ ਉੱਤੇ ਡਿੱਗ ਪਏ।

20ਮੇਰੇ ਬੇਟੇ, ਜੋ ਗੱਲਾਂ ਮੈਂ ਆਖਦਾ ਹਾਂ ਉਨ੍ਹਾਂ ਵੱਲ ਧਿਆਨ
ਦਿਓ। ਮੇਰੇ ਸ਼ਬਦਾਂ ਨੂੰ ਗੌਰ ਨਾਲ ਸੁਣੋ। 21ਇਨ੍ਹਾਂ ਨੂੰ ਆਪਣੀ
ਦ੍ਰਿਸ਼ਟੀ ਤੋਂ ਪਰ੍ਹਾਂ ਨਾ ਹੋਣ ਦਿਓ, ਇਨ੍ਹਾਂ ਨੂੰ ਧਿਆਨ ਨਾਲ ਆਪਣੇ
ਦਿਲ ਵਿੱਚ ਰੱਖ ਲਵੋ। 22ਉਨ੍ਹਾਂ ਲੋਕਾਂ ਲਈ ਜਿਨ੍ਹਾਂ ਨੇ ਉਨ੍ਹਾਂ ਨੂੰ
ਭਾਲ ਲਿਆ ਕਿ ਉਹ ਜੀਵਨ ਹਨ। ਇਹ ਪੂਰੇ ਸ਼ਰੀਰ ਨੂੰ ਤੰਦਰੁਸਤ
ਰੱਖਦੇ ਹਨ।

23ਸਭ ਤੋਂ ਮਹੱਤਵਪੂਰਣ ਗੱਲ ਇਹ ਹੈ ਕਿ ਤੁਹਾਨੂੰ ਆਪਣੀਆਂ
ਸੋਚਾਂ ਬਾਰੇ ਸਾਵਧਾਨ ਰਹਿਣਾ ਚਾਹੀਦਾ ਹੈ, ਕਿਉਂ ਕਿ ਇਹ
ਨਿਸ਼ਚਾ ਕਰਦੀਆਂ ਹਨ ਕਿ ਤੁਹਾਡੇ ਜੀਵਨ ਵਿੱਚ ਕੀ ਵਾਪਰੇਗਾ।

24ਬੇਈਮਾਨ ਗੱਲਾਂ ਨੂੰ ਆਪਣੇ-ਆਪ ਤੋਂ ਦੂਰ ਰੱਖੋ, ਗੁੰਝਲਦਾਰ
ਸ਼ਬਦਾਂ ਨੂੰ ਕਿਤੇ ਵੀ ਆਪਣੇ ਨੇੜੇ ਨਾ ਹੋਣ ਦਿਓ। 25ਸਿਰਫ਼
ਸਿੱਧੇ ਅਗਾਂਹ ਵੇਖੋ, ਆਪਣੀਆਂ ਅੱਖਾਂ ਸਿੱਧੀਆਂ ਆਪਣੇ ਸਾਮ੍ਹਣੇ
ਨਿਰਧਾਰਿਤ ਕਰੋ। 26ਆਪਣੇ ਪੈਰਾਂ ਲਈ ਰਾਹ ਦਾ ਸਰਵੇਖਣ
ਕਰੋ ਅਤੇ ਤੁਹਾਡੇ ਸਾਰੇ ਰਾਹ ਦ੍ਰਿੜ ਹੋਣ। 27ਸੱਜੇ ਜਾਂ ਖੱਬੇ ਨਾ
ਮੁੜੋ। ਆਪਣੇ-ਆਪ ਨੂੰ ਬਦੀ ਤੋਂ ਦੂਰ ਰੱਖੋ।

## ਵਿਭਚਾਰ ਤੋਂ ਬਚਣ ਦੀ ਸਿਆਣਪ

5 ਮੇਰੇ ਬੇਟੇ, ਮੇਰੀ ਸਿਆਣਪ ਵੱਲ ਧਿਆਨ ਦਿਓ। ਮੇਰੇ
ਸਮਝਦਾਰੀ ਦੇ ਸ਼ਬਦਾਂ ਤੂੰ ਧਿਆਨ ਨਾਲ ਸੁਣੋ। 2ਤਾਂ ਜੋ
ਤੁਸੀਂ ਵਿਵੇਕ ਨੂੰ ਕਾਇਮ ਰੱਖ ਸਕੋਂ ਅਤੇ ਤਾਂ ਜੋ ਤੁਸੀ ਸਮਝਦਾਰੀ
ਨਾਲ ਬੋਲ ਸਕੋਂ। 3ਇੱਕ ਵਿਦੇਸ਼ੀ ਔਰਤ ਆਪਣੇ ਬੁਲ੍ਹਾਂ ਵਿੱਚੋਂ
ਚੋਂਦੇ ਸ਼ਹਿਦ ਵਾਂਗ ਬਹੁਤ ਮਿੱਠਾ ਬੋਲਦੀ ਹੈ, ਉਸਦਾ ਮੂੰਹ ਤੇਲ
ਨਾਲੋਂ ਵੀ ਚੀਕਣਾ ਹੈ।

4ਪਰ ਅਖੀਰ ਵਿੱਚ, ਉਹ ਕੁੜਤਨ ਅਤੇ ਦੁੱਖ ਹੀ ਪ੍ਰਦਾਨ
ਕਰੇਗੀ। ਇਹ ਕੌੜੀ ਜ਼ਹਿਰ ਅਤੇ ਤਿੱਖੀ ਤਲਵਾਰ ਵਰਗੀ ਗੱਲ
ਹੋਵੇਗੀ! 5ਉਸ ਦੇ ਪੈਰ ਮੌਤ ਵੱਲ ਜਾ ਰਹੇ ਹਨ। ਉਸਦੀਆਂ
ਪੈਂੜਾ ਕਬਰ ਵੱਲ ਅਗਵਾਈ ਕਰ ਰਹੀਆਂ ਹਨ। 6ਉਸਦੇ ਪਿੱਛੇ
ਨਾ ਲੱਗੋ! ਉਸਨੇ ਸਹੀ ਰਾਹ ਛੱਡ ਦਿੱਤਾ ਹੈ ਅਤੇ ਇਸ ਬਾਰੇ
ਜਾਣਦੀ ਵੀ ਨਹੀਂ! ਸਾਵਧਾਨ ਰਹੋ! ਉਸ ਰਾਹ ਪਵੋ ਜਿਹੜਾ
ਜੀਵਨ ਵੱਲ ਲੈ ਜਾਂਦਾ ਹੈ।

## ਵਿਭਚਾਰ ਤੁਹਾਨੂੰ ਤਬਾਹ ਕਰ ਸਕਦਾ ਹੈ

7ਅਤੇ ਹੁਣ ਪੁੱਤਰੋ, ਮੇਰੀ ਗੱਲ ਸੁਣੋ। ਜਿਹੜੇ ਸ਼ਬਦ ਮੈਂ ਬੋਲਦਾ
ਹਾਂ ਉਨ੍ਹਾਂ ਨੂੰ ਭੁੱਲਣਾ ਨਹੀਂ। 8ਉਸ ਰਾਹ ਤੋਂ ਦੂਰ ਰਹੋ ਜਿਸ ਤੋਂ
ਦੀ ਉਹ ਜਾਂਦੀ ਹੈ, ਉਸਦੇ ਘਰ ਦੇ ਦਰਵਾਜ਼ੇ ਦੇ ਨੇੜੇ ਵੀ ਨਾ
ਆਓ। 9ਨਹੀਂ ਤਾਂ ਤੁਸੀਂ ਆਪਣਾ ਸਤਿਕਾਰ ਕਿਸੇ ਹੋਰ ਨੂੰ ਅਤੇ
ਆਪਣੀ ਜ਼ਿੰਦਗੀ ਕਿਸੇ ਜ਼ੁਲਮੀ ਨੂੰ ਦੇ ਦੇਵੋਂਗੇ। 10ਅਤੇ ਅਜਨਬੀ
ਤੁਹਾਡੀ ਦੌਲਤ ਖਰਚਣਗੇ ਅਤੇ ਤੁਹਾਡੀ ਸਖ਼ਤ ਮਿਹਨਤ ਦਾ
ਫ਼ਲ ਕਿਸੇ ਅਜਨਬੀ ਦੇ ਟੱਬਰ ਦੁਆਰਾ ਮਾਣਿਆ ਜਾਵੇਗਾ।
11ਜਿਵੇਂ ਹੀ ਤੁਹਾਡੇ ਜੀਵਨ ਦਾ ਅੰਤ ਆਵੇਗਾ ਤੁਸੀਂ ਕਰਾਹੋਂਗੇ,
ਜਦੋਂ ਤੁਹਾਡਾ ਸ਼ਰੀਰ ਤਬਾਹ ਹੋ ਜਾਵੇਗਾ। 12ਫ਼ੇਰ ਤੁਸੀਂ ਆਖੋਂਗੇ,
“ਜਿਵੇਂ ਮੈਂ ਅਨੁਸ਼ਾਸਿਤ ਹੋਣ ਨੂੰ ਨਫ਼ਰਤ ਕੀਤੀ: ਜਿਵੇਂ ਮੈਂ ਝਿੜਕੇ
ਜਾਣ ਨੂੰ ਤਿਰਸਕਾਰਿਆ 13ਮੈਂ ਆਪਣੇ ਮਾਲਕਾਂ ਦੀ ਆਵਾਜ਼
ਨਹੀਂ ਸੁਣੀ ਅਤੇ ਮੇਰੇ ਉਸਤਾਦਾਂ ਵੱਲ ਧਿਆਨ ਨਹੀਂ ਦਿੱਤਾ।
14ਹੁਣ ਮੈਂ ਲਗਭਗ ਪੂਰੀ ਤਰ੍ਹਾਂ, ਸਾਰੀ ਦੁਨੀਆਂ ਦੇ ਸਾਮ੍ਹਣੇ
ਤਬਾਹ ਹੋ ਚੁੱਕਿਆ ਹਾਂ।”

## ਆਪਣੀ ਹੀ ਪਤਨੀ ਨਾਲ ਆਨੰਦ ਮਾਣੋ

15ਆਪਣੇ ਹੀ ਟੋਏ ਦਾ ਪਾਣੀ ਪੀਓ। ਅਤੇ ਆਪਣੇ ਪਾਣੀ ਨੂੰ
ਗਲੀਆਂ ਵਿੱਚ ਨਾ ਵਗਣ ਦਿਓ। 16ਤੁਹਾਨੂੰ ਸਿਰਫ਼ ਆਪਣੀ
ਹੀ ਪਤਨੀ ਨਾਲ ਜਿਨਸੀ ਸੰਬੰਧ ਰੱਖਣੇ ਚਾਹੀਦੇ ਹਨ। ਆਪਣੇ
ਘਰ ਤੋਂ ਬਾਹਰ ਦੇ ਬੱਚਿਆਂ ਦੇ ਪਿਓ ਨਾ ਬਣੋ। 17ਤੁਹਾਡੇ ਬੱਚੇ
ਸਿਰਫ਼ ਤੁਹਾਡੇ ਹੀ ਹੋਣੇ ਚਾਹੀਦੇ ਹਨ। ਤੁਹਾਨੂੰ ਆਪਣੇ ਘਰ ਤੋਂ
ਬਾਹਰਲੇ ਲੋਕਾਂ ਨਾਲ ਉਨ੍ਹਾਂ ਨੂੰ ਸਾਂਝਾ ਨਹੀਂ ਕਰਨਾ ਚਾਹੀਦਾ।
18ਤੁਹਾਡੀ ਪਤਨੀ ਅਸੀਸਮਈ ਹੋਵੇ ਉਸ ਪਤਨੀ ਵਿੱਚ ਆਨੰਦ
ਮਾਣੋ ਜਿਸ ਨਾਲ ਤੁਸੀਂ ਜਦੋਂ ਜਵਾਨ ਸੀ ਵਿਆਹ ਕੀਤਾ ਸੀ।
19ਉਹ ਖੂਬਸੂਰਤ ਹਿਰਣੀ ਵਰਗੀ ਹੈ, ਇੱਕ ਪਿਆਰੀ ਹਰਨੋਟੀ
ਵਰਗੀ। ਉਸਦੀਆਂ ਛਾਤੀਆਂ ਨੂੰ ਤੁਹਾਨੂੰ ਸੰਤੁਸ਼ਟ ਕਰਨ ਦਿਓ
ਅਤੇ ਉਸਦਾ ਪਿਆਰ ਤੁਹਾਨੂੰ ਹਮੇਸ਼ਾ ਮਦਮਸਤ ਕਰੇ! 20ਮੇਰੇ
ਪੁੱਤਰ, ਤੁਸੀਂ ਕਿਸੇ ਵਿਦੇਸ਼ੀ ਔਰਤ ਨਾਲ ਭੁੱਲ ਵਿੱਚ ਕਿਉਂ ਪਵੋਂ?
ਤੁਸੀਂ ਕਿਸੇ ਵਿਦੇਸ਼ੀ ਔਰਤ ਨੂੰ ਗਲ ਕਿਉਂ ਲਾਵੋਂ?

21ਯਹੋਵਾਹ ਵਿਅਕਤੀ ਦੇ ਹਰ ਕਦਮ ਨੂੰ ਵੇਖਦਾ ਅਤੇ
ਵਿਅਕਤੀ ਦੇ ਸਾਰੇ ਅਮਲਾਂ ਨੂੰ ਤੋਲਦਾ ਹੈ। 22ਬੁਰੇ ਬੰਦੇ ਦੀਆਂ
ਕਰਨੀਆਂ ਉਸਨੂੰ ਫ਼ਸਾ ਲੈਂਦੀਆਂ ਹਨ, ਉਹ ਆਪਣੇ ਪਾਪਾਂ ਨਾਲ
ਬੰਨ੍ਹਿਆ ਜਾਂਦਾ ਹੈ ਜਿਵੇਂ ਇੱਕ ਰੱਸੀ ਨਾਲ ਬੰਨ੍ਹਿਆ ਗਿਆ ਹੋਵੇ।
23ਬਦ ਆਦਮੀ ਆਪਣੀ ਅਨੁਸ਼ਾਸਨਹੀਨਤਾ ਕਾਰਣ ਮਰ ਜਾਂਦਾ
ਹੈ, ਉਸ ਦੀ ਬੇਵਕੂਫ਼ੀ ਉਸ ਨੂੰ ਗੁਮਰਾਹ ਕਰ ਦਿੰਦੀ ਹੈ।

## ਕਿਸੇ ਬੰਦੇ ਨੂੰ ਕਰਜ਼ਾ ਲੈਣ ਵਿੱਚ ਸਹਾਇਤਾ ਦੇਣ ਦੇ ਖਤਰੇ

6 ਮੇਰੇ ਬੇਟੇ, ਕਿਸੇ ਹੋਰ ਬੰਦੇ ਦੇ ਕਰਜ਼ ਦੀ ਜ਼ਿੰਮੇਵਾਰੀ ਨਾ
ਚੁੱਕੋ। ਕੀ ਤੁਸੀਂ ਉਸ ਬੰਦੇ ਦਾ ਕਰਜ਼ਾ ਮੋੜਨ ਦਾ ਇਕਰਾਰ
ਕੀਤਾ ਹੈ, ਜੇਕਰ ਤੁਸੀਂ ਕਿਸੇ ਹੋਰ ਦੇ ਕਰਜ਼ ਦੇ ਜ਼ਿੰਮੇਵਾਰ ਹੋਣ
ਲਈ ਇਹ ਵਾਅਦਾ ਕਰਦਿਆਂ ਹੋਇਆਂ ਹੱਥ ਹਿਲਾਵੋਂ। 2ਜੇਕਰ
ਤੁਸੀਂ ਆਪਣੇ ਹੀ ਸ਼ਬਦਾਂ ਵਿੱਚ ਫ਼ਸ ਗਏ ਹੋਂ, ਜੇਕਰ ਤੁਸੀਂ ਖੁਦ
ਦੇ ਸ਼ਬਦਾਂ ਵਿੱਚ ਹੀ ਅਟਕ ਗਏ ਹੋਂ। 3ਤਾਂ ਮੇਰੇ ਪੁੱਤਰ, ਕਿਉਂ ਕਿ

ਤੂੰ ਕਿਸੇ ਹੋਰ ਦੇ ਹੱਥਾਂ ਵਿੱਚ ਅੜ ਗਿਆ ਹੈਂ: ਆਪਣੇ-ਆਪ ਨੂੰ
ਮੁਕਤ ਕਰਾਉਣ ਲਈ ਇਹ ਕੁਝ ਕਰ: ਜਾ ਆਪਣੇ-ਆਪ ਨੂੰ
ਨਿਮਾਣਾ ਬਣਾ ਅਤੇ ਉਸ ਆਦਮੀ ਅੱਗੇ ਅਰਜੋਈ ਕਰ।
4ਆਪਣੀਆਂ ਅੱਖਾਂ ਨੂੰ ਸੌਣ ਨਾ ਦੇਵੋ, ਆਪਣੇ ਝਿਮਵਿਆਂ ਨੂੰ
ਮਿਚਣ ਨਾ ਦਿਓ। 5ਆਪਣੇ-ਆਪ ਨੂੰ ਮੁਕਤ ਕਰੋ ਜਿਵੇਂ ਇੱਕ
ਹਿਰਨ ਸ਼ਿਕਾਰੀ ਤੋਂ, ਜਿਵੇਂ ਇੱਕ ਪੰਛੀ ਫ਼ਸਾਉਣ ਵਾਲੇ ਤੋਂ ਅਪਣੇ
ਨੂੰ ਮੁਕਤ ਕਰਾਉਂਦਾ ਹੈ।

## ਸੁਸਤ ਹੋਣ ਦੇ ਖਤਰੇ

6ਜਾ, ਸੁਸਤ ਬੰਦੇ, ਕੀੜੀ ਵੱਲ ਤੱਕ, ਵੇਖ ਇਹ ਕਿੰਝ ਵਰਤਾਰਾ
ਕਰਦੀ ਹੈ, ਅਤੇ ਸਿਆਣੀ ਬਣਦੀ ਹੈ। 7ਕੀੜੀ ਦਾ ਕੋਈ ਹਾਕਮ
ਨਹੀਂ, ਕੋਈ ਮਾਲਕ ਨਹੀਂ ਜਾਂ ਕੋਈ ਆਗੂ ਨਹੀਂ ਹੁੰਦਾ। 8ਤਾਂ
ਵੀ, ਇਹ ਗਰਮੀਆਂ ਵਿੱਚ, ਆਪਣਾ ਭੋਜਨ ਇਕੱਠਾ ਕਰਦੀ ਹੈ
ਅਤੇ ਵਾਢੀ ਵੇਲੇ ਆਪਣੀ ਸਮਗਰੀ ਨੂੰ ਇੱਕਤ੍ਰ ਕਰਦੀ ਹੈ।
9ਸੁਸਤ ਬੰਦਿਆ, ਕਿੰਨਾ ਕੁ ਚਿਰ ਤੂੰ ਇੱਥੇ ਲੰਮਾ ਪਿਆ ਰਹੇਂਗਾ?
ਕਦੋਂ ਤੂੰ ਆਪਣੀ ਨੀਂਦ ਤੋਂ ਜਾਗੇਂਗਾ? 10ਥੋੜੀ ਜਿਹੀ ਨੀਂਦ,
ਥੋੜੀ ਜਿਹੀ ਝਪਕੀ, ਆਪਣੇ ਹੱਥਾਂ ਨੂੰ ਥੋੜਾ ਜਿਹਾ ਆਰਾਮ, 11ਅਤੇ
ਇਸਨੂੰ ਜਾਨਣ ਤੋਂ ਪਹਿਲਾਂ, ਤੂੰ ਗਰੀਬ ਹੋ ਜਾਵੇਗਾਂ, ਜਿਵੇਂ ਇੱਕ
ਡਕੈਤ ਨੇ ਤੁਹਾਡਾ ਸਭ ਕੁਝ ਚੁਰਾ ਲਿਆ ਹੋਵੇ।

## ਬੁਰਾ ਬੰਦਾ

12ਇੱਕ ਸਮਾਜ ਧ੍ਰੋਹੀ, ਇੱਕ ਦੁਸ਼ਟ ਆਦਮੀ ਜਿਸ ਦੀ ਗੱਲ-ਬਾਤ
ਅਵੱਲੀ ਹੋਵੇ। 13ਜੋ ਆਪਣੀਆਂ ਅੱਖਾਂ ਝਮਕ ਕੇ, ਆਪਣੇ ਪੈਰ
ਘਸਰ ਕੇ ਅਤੇ ਆਪਣੀਆਂ ਉਂਗਲਾ ਨਾਲ ਸੰਕੇਤ ਕਰਕੇ ਗੁਪਤ
ਇਸ਼ਾਰੇ ਕਰੇ। 14ਜੋ ਹਮੇਸ਼ਾ ਆਪਣੇ ਮਨ ਵਿੱਚ ਕੁਝ ਬਦ
ਵਿਉਂਤਦਾ ਰਹੇ ਅਤੇ ਅਜਿਹਾ ਵਿਅਕਤੀ ਜੋ ਹਮੇਸ਼ਾ ਦਲੀਲਬਾਜ਼ੀ
ਲਿਆਵੇ। 15ਪਰ ਇਸਦੇ ਫ਼ਲਸਵਰੂਪ ਅਚਾਨਕ ਬਿਪਤਾ ਆ
ਪਵੇਗੀ। ਅੱਖ ਦੇ ਫ਼ੇਰ ਵਿੱਚ ਉਹ ਤਬਾਹ ਹੋ ਜਾਵੇਗਾ ਮੁੜ ਪਰਤਨ
ਦੇ ਕਿਸੇ ਵੀ ਰਾਹ ਤੋਂ ਬਿਨਾ।

## ਸੱਤ ਚੀਜ਼ਾਂ ਜਿਨ੍ਹਾਂ ਨੂੰ ਯਹੋਵਾਹ ਨਫ਼ਰਤ ਕਰਦਾ ਹੈ

16ਯਹੋਵਾਹ ਇਨ੍ਹਾਂ ਛੇਆਂ ਗੱਲਾਂ ਨੂੰ ਨਰਫ਼ਤ ਕਰਦਾ, ਅਤੇ
ਇਹ ਸੱਤ ਗੱਲਾਂ ਉਸ ਲਈ ਘ੍ਰਿਣਾਯੋਗ ਹਨ।
17ਘੁਮੰਡੀ ਅੱਖਾਂ, ਘ੍ਰਿਣਾਯੋਗ ਜੀਭ, ਹੱਥ ਜਿਹੜੇ ਬੇਕਸੂਰਾਂ ਨੂੰ
ਮਾਰਦੇ ਹਨ।
18ਦਿਲ ਜਿਹੜਾ ਹਮੇਸ਼ਾ ਗੰਦੀਆਂ ਗੱਲਾਂ ਵਿਉਂਤਦਾ, ਪੈਰ
ਜਿਹੜੇ ਬਦੀ ਕਰਨ ਲਈ ਦੌੜਦੇ ਹਨ।
19ਇੱਕ ਝੂਠਾ ਗਵਾਹ ਜਿਹੜਾ ਹਮੇਸ਼ਾ ਝੂਠ ਦੱਸਦਾ, ਅਤੇ
ਉਹ ਵਿਅਕਤੀ ਜਿਹੜਾ ਦੋ ਭਰਾਵਾਂ ਵਿਚਕਾਰ ਦਲੀਲਬਾਜ਼ੀ
ਲਿਆਉਂਦਾ।
20ਮੇਰੇ ਪੁੱਤਰ, ਆਪਣੇ ਪਿਤਾ ਦੇ ਹੁਕਮਾਂ ਨੂੰ ਮੰਨ। ਅਤੇ ਆਪਣੀ
ਮਾਤਾ ਦੀਆਂ ਸਿੱਖਿਆਵਾਂ ਨੂੰ ਨਾ ਵਿਸਾਰਨਾ। 21ਉਨ੍ਹਾਂ ਦੇ ਸ਼ਬਦਾਂ
ਨੂੰ ਹਰ ਵੇਲੇ ਚੇਤੇ ਰੱਖਣਾ ਇਹ ਗੱਲਾਂ ਪੱਲੇ ਬੰਨ੍ਹ ਲੈਣੀਆਂ ਅਤੇ
ਆਪਣੇ ਦਿਲ ਤੇ ਉਕਰ ਲੈਣੀਆਂ। 22ਉਨ੍ਹਾਂ ਦੀਆਂ ਸਿਖਿਆਵਾਂ,
ਜਿੱਥੇ ਵੀ ਤੁਸੀਂ ਜਾਵੋਂਗੇ, ਉੱਥੇ ਤੁਹਾਡੀ ਅਗਵਾਈ ਕਰਨਗੀਆਂ।
ਜਦੋਂ ਤੁਸੀਂ ਸੁੱਤੇ ਹੋਵੋਂਗੇ ਉਹ ਤੁਹਾਡਾ ਧਿਆਨ ਰੱਖਣਗੀਆਂ।
ਅਤੇ ਜਦੋਂ ਤੁਸੀਂ ਜਾਗੋਂਗੇ, ਉਹ ਤੁਹਾਡੇ ਨਾਲ ਗੱਲਾਂ ਕਰਨਗੀਆਂ
ਅਤੇ ਤੁਹਾਨੂੰ ਰਾਹ ਵਿਖਾਉਣਗੀਆਂ।
23ਕਿਉਂ ਜੋ, ਹੁਕਮ ਇੱਕ ਦੀਵੇ ਵਾਂਗ ਹੈ ਅਤੇ ਸਿਖਿਆ ਰੋਸ਼ਨੀ
ਵਾਂਗ ਹੈ। ਸੁਧਾਰ ਜਿੰਦਗੀ ਦਾ ਰਾਹ ਹੈ। 24ਉਹ ਤੁਹਾਨੂੰ ਅਵਿਨਾਸ਼ੀ
ਔਰਤ ਤੋਂ ਅਤੇ ਇੱਕ ਵਿਦੇਸ਼ੀ ਔਰਤ ਦੀਆਂ ਕੂਲੀਆਂ ਗੱਲਾਂ ਤੋਂ
ਬਚਾਉਂਦੇ ਹਨ। 25ਉਸਦੀ ਖੂਬਸੂਰਤੀ ਦੀ ਇੱਛਾ ਨਾ ਕਰੋ, ਉਸਨੂੰ
ਅੱਖਾਂ ਦੀਆਂ ਪੁਤਲੀਆਂ ਨਾਲ ਤੁਹਾਨੂੰ ਲੁਭਾਉਣ ਨਾ ਦਿਓ।
26ਕਿਉਂ ਕਿ ਇੱਕ ਵੇਸਵਾ ਦੀ ਕੀਮਤ ਰੋਟੀ ਦੇ ਇੱਕ ਟੁਕੜੇ
ਜਿੰਨੀ ਹੀ ਹੋ ਸਕਦੀ ਹੈ, ਪਰ ਦੂਸਰੇ ਬੰਦੇ ਦੀ ਪਤਨੀ ਤੈਥੋਂ ਤੇਰੇ
ਜੀਵਨ ਦੀ ਕੀਮਤ ਮੰਗੇਗੀ।
27ਜੇ ਕੋਈ ਬੰਦਾ ਆਪਣੇ ਉੱਤੇ ਅੰਗਿਆਰ ਸੁੱਟੇਗਾ ਤਾਂ ਉਸਦੇ
ਕੱਪੜੇ ਵੀ ਸੜ ਜਾਣਗੇ। 28ਜੇ ਕੋਈ ਬੰਦਾ ਮਘਦੇ ਕੋਲਿਆਂ ਉੱਤੇ
ਪੈਰ ਧਰ ਦਿੰਦਾ ਹੈ ਤਾਂ ਉਸਦੇ ਪੈਰ ਸੜ ਜਾਣਗੇ। 29ਇਸੇ ਤਰ੍ਹਾਂ
ਹੀ ਕੋਈ ਵੀ ਵਿਅਕਤੀ ਜੋ ਕਿਸੇ ਹੋਰ ਆਦਮੀ ਦੀ ਪਤਨੀ ਨਾਲ
ਸੌਂਦਾ, ਕੋਈ ਵੀ ਜੋ ਉਸ ਨੂੰ ਛੂੰਹਦਾ ਹੈ, ਸਜ਼ਾ ਤੋਂ ਨਹੀਂ ਬਚੇਗਾ।
30ਹੋ ਸਕਦਾ ਹੈ ਕਿ ਕੋਈ ਬੰਦਾ ਭੁੱਖਾ ਹੋਵੇ ਅਤੇ ਢਿੱਡ ਭਰਨ
ਲਈ ਚੋਰੀ ਕਰੇ, ਲੋਕੀਂ ਉਸਨੂੰ ਨਫ਼ਰਤ ਨਹੀਂ ਕਰਨਗੇ। 31ਪਰ
ਜੇ ਉਹ ਬੰਦਾ ਫੜਿਆ ਜਾਵੇ ਤਾਂ ਉਸਨੂੰ ਚੋਰੀ ਦੇ ਮਾਲ ਨਾਲੋਂ
ਸੱਤ ਗੁਣਾ ਵੱਧ ਜ਼ੁਰਮਾਨਾ ਭਰਨਾ ਪਵੇਗਾ। ਭਾਵੇਂ ਉਸਨੂੰ ਆਪਣੇ
ਘਰ ਵਿਚਲਾ ਸਭ ਕੁਝ ਗਵਾਉਣਾ ਪਵੇ!
32ਜਿਹੜਾ ਬੰਦਾ ਕਿਸੇ ਹੋਰ ਦੀ ਪਤਨੀ ਨਾਲ ਵਿਭਚਾਰ ਕਰਦਾ
ਹੈ ਮੂਰਖ ਹੈ ਅਤੇ ਆਪਣੇ-ਆਪ ਨੂੰ ਤਬਾਹ ਕਰ ਲੈਂਦਾ ਹੈ।
33ਬੇਇੱਜ਼ਤ ਹੋਣਾ ਅਤੇ ਕੁੱਟਿਆ ਜਾਣਾ ਇਹ ਉਸਦੀ ਤਕਦੀਰ
ਹੋਵੇਗੀ ਅਤੇ ਉਹ ਆਪਣੀ ਬਦਨਾਮੀ ਕਦੇ ਵੀ ਧੋਣ ਦੇ ਕਾਬਿਲ
ਨਹੀਂ ਹੋਵੇਗਾ। 34ਕਿਉਂ ਜੁ ਉਸ ਔਰਤ ਦੇ ਪਤੀ ਨੂੰ ਈਰਖਾ ਹੋ
ਜਾਵੇਗੀ ਅਤੇ ਜਦੋਂ ਉਹ ਬਦਲਾ ਲਵੇਗਾ ਉਹ ਕੋਈ ਤਰਸ
ਨਹੀਂ ਕਰੇਗਾ। 35ਉਹ ਕੋਈ ਵੀ ਮੁਆਵਜ਼ਾ ਮੰਜ਼ੂਰ ਨਹੀਂ ਕਰੇਗਾ,
ਕੋਈ ਫ਼ਰਕ ਨਹੀਂ ਪੈਂਦਾ, ਕੀਮਤ ਭਾਵੇਂ ਕਿੰਨੀ ਵੀ ਵਡੇਰੀ ਹੋਵੇ।

## ਸਿਆਣਪ ਤੁਹਾਨੂੰ ਵਿਭਚਾਰ ਤੋਂ ਦੂਰ ਰੱਖੇਗੀ

7 ਮੇਰੇ ਬੇਟੇ, ਮੇਰੇ ਸ਼ਬਦਾਂ ਨੂੰ ਚੇਤੇ ਰੱਖਣਾ, ਉਨ੍ਹਾਂ ਹੁਕਮਾਂ ਨੂੰ
ਕਦੇ ਨਾ ਭੁੱਲਣਾ ਜਿਹੜੇ ਮੈਂ ਤੁਹਾਨੂੰ ਦਿੰਦਾ ਹਾਂ। 2ਜੇਕਰ
ਤੁਸੀਂ ਮੇਰਾ ਹੁਕਮ ਮੰਨੋ ਤੁਸੀਂ ਜਿਉਵੋਂਗੇ। ਮੇਰੀਆਂ ਸਿੱਖਿਆਵਾਂ
ਨੂੰ ਆਪਣੀ ਅੱਖ ਦੀ ਪੁਤਲੀ ਵਾਂਗ ਅਨਮੋਲ ਬਣਾਕੇ ਰੱਖੋ। 3ਇਨ੍ਹਾਂ
ਨੂੰ ਆਪਣੀਆਂ ਉਂਗਲੀਆਂ ਨਾਲ ਬੰਨ੍ਹ ਲੈਣਾ। ਇਨ੍ਹਾਂ ਨੂੰ ਆਪਣੇ
ਦਿਲ ਉੱਤੇ ਲਿਖ ਲੈਣਾ। 4ਸਿਆਣਪ ਨੂੰ ਆਖ,“ਤੂੰ ਮੇਰੀ ਭੈਣ
ਹੈਂ !” ਅਤੇ ਸਮਝਦਾਰੀ ਨੂੰ ਆਪਣੇ ਪਰਿਵਾਰ ਦਾ ਸਦੱਸ ਕਹੋ।
5ਉਹ ਤੁਹਾਨੂੰ ਇੱਕ ਅਜਨਬੀ ਔਰਤ, ਇੱਕ ਵਿਦੇਸ਼ੀ ਔਰਤ ਤੋਂ
ਬਚਾਵੇਗੀ ਜੋ ਕੂਲੀਆਂ ਗੱਲਾਂ ਕਰਦੀ ਹੈ।
6ਇੱਕ ਦਿਨ ਮੈਂ ਆਪਣੀ ਖਿੜਕੀ ਦੇ ਪਰਦਿਆਂ ਦਰਮਿਆਨੋਂ
ਬਾਹਰ ਝਾਕਿਆ। 7ਮੈਂ ਅਪ੍ਰੌੜਾਂ, ਦਰਮਿਆਨ, ਮੁੰਡਿਆਂ
ਦਰਮਿਆਨ, ਇੱਕ ਨੌਜਵਾਨ ਨੂੰ ਵੇਖਿਆ ਜਿਸਨੂੰ ਕੋਈ ਸੂਹ ਨਹੀਂ

ਸੀ। 8ਉਹ ਹੇਠਾਂ ਰਾਹ ਤੇ ਤੁਰਦਾ ਹੋਇਆ, ਇੱਕ ਮੰਦੀ ਔਰਤ ਦੇ
ਘਰ ਵੱਲ ਜਾ ਰਿਹਾ ਸੀ, ਜਿੱਥੇ ਉਹ ਰਹਿੰਦੀ ਸੀ। 9ਹਨੇਰਾ ਹੋਣ
ਵਾਲਾ ਸੀ – ਸੂਰਜ ਛੁਪ ਰਿਹਾ ਸੀ। ਰਾਤ ਪੈਣ ਵਾਲੀ ਸੀ।
10ਔਰਤ ਉਸਨੂੰ ਮਿਲਣ ਲਈ ਘਰੋਂ ਬਾਹਰ ਆਈ। ਉਸਨੇ
ਵੇਸਵਾ ਵਰਗੇ ਕੱਪੜੇ ਪਾਏ ਹੋਏ ਸਨ। ਉਸਦੀਆਂ ਨੌਜਵਾਨ
ਬਾਰੇ ਵਿਉਤਾਂ ਸਨ।

11ਉਹ ਖਰੂਦੀ ਅਤੇ ਵਿਦਰੋਹੀ ਸੀ, ਉਹ ਘਰ ਠਹਿਰਣ ਵਾਲੀ
ਨਹੀਂ ਸੀ! 12ਹੁਣ ਉਹ ਸੜਕ ਉੱਤੇ ਹੈ, ਹੁਣ ਉਹ ਚੌਰਾਹੇ ਤੇ ਹੈ,
ਉਹ ਹਰ ਨੁੱਕਰ ਤੇ ਇੰਤਜ਼ਾਰ ਵਿੱਚ ਰਹਿੰਦੀ ਹੈ। 13ਉਸਨੇ
ਨੌਜਵਾਨ ਨੂੰ ਖਿੱਚ ਲਿਆ ਅਤੇ ਉਸਨੂੰ ਚੁੰਮ ਲਿਆ। ਉਸਨੇ
ਬੇਸ਼ਰਮੀ ਨਾਲ ਉਸਨੂੰ ਆਖਿਆ, 14“ਮੈਂ ਅੱਜ ਸੁਖ ਸਾਂਦ ਦੀ
ਬਲੀ ਹਾਜਰ ਕੀਤੀ। ਅਤੇ ਅੱਜ ਮੈਂ ਕੀਤੇ ਹੋਏ ਇਕਰਾਰ ਨੂੰ
ਪੂਰਿਆਂ ਕੀਤਾ।

15“ਅਤੇ ਇਸ ਲਈ ਮੈਂ ਤੁਹਾਨੂੰ ਆਪਣੇ ਨਾਲ ਭੋਜਨ ਲਈ
ਸੱਦਾ ਦੇਣ ਬਾਹਰ ਆਈ ਹਾਂ। ਮੈਂ ਤੇਰੀ ਬਹੁਤ ਭਾਲ ਕਰਦੀ
ਰਹੀ ਹਾਂ। ਤੇ ਹੁਣ ਮੈਂ ਤੈਨੂੰ ਲੱਭ ਲਿਆ ਹੈ! 16ਮੈਂ ਆਪਣੇ ਬਿਸਤਰੇ
ਉੱਤੇ ਸਾਫ਼ ਚਾਦਰਾਂ ਵਿਛਾਈਆਂ ਹਨ। ਇਹ ਮਿਸਰ ਦੇਸ ਦੀਆਂ
ਬੜੀਆਂ ਖੂਬਸੂਰਤ ਚਾਦਰਾਂ ਹਨ।

17“ਮੈਂ ਆਪਣੇ ਬਿਸਤਰੇ ਉੱਤੇ ਅਤਰ ਛਿੜਕਿਆ ਹੈ। ਭਾਂਤ-
ਭਾਂਤ ਦੀ ਗੰਧਰਸ ਬਹੁਤ ਕਮਾਲ ਦੀਆਂ ਹਨ। 18ਹੁਣ ਆਓ,
ਆਪਾਂ ਖੁਦ ਹੀ ਸਵੇਰ ਤਦ ਆਨੰਦ ਮਾਣੀਏ, ਆਪਾਂ ਪਿਆਰ
ਨਾਲ ਸ਼ਰਾਬੀ ਹੋ ਜਾਈਏ।

19“ਮੇਰਾ ਪਤੀ ਘਰੇ ਨਹੀਂ ਹੈ ਉਹ ਇੱਕ ਲੰਮੇਂ ਸਫ਼ਰ ਤੇ ਬਾਹਰ
ਚਲਿਆ ਗਿਆ ਹੈ। 20ਉਸਨੇ ਲੰਮੀ ਯਾਤਰਾ ਲਈ ਕਾਫ਼ੀ ਪੈਸੇ
ਨਾਲ ਰੱਖੇ ਹੋਏ ਹਨ। ਉਹ ਦੋ ਹਫ਼ਤਿਆਂ ਤੋਂ ਪਹਿਲਾਂ ਘਰ ਨਹੀਂ
ਆਵੇਗਾ।”

21ਔਰਤ ਨੇ ਉਸ ਨੌਜਵਾਨ ਨੂੰ ਆਪਣੀ ਚੰਚਲਤਾ ਨਾਲ
ਭਰਮਾਇਆ, ਉਸਨੇ ਉਸਨੂੰ ਆਪਣੇ ਕੂਲੇ ਸ਼ਬਦਾਂ ਨਾਲ
ਬਹਿਕਾਇਆ।

22ਅਤੇ ਉਹ ਨੌਜਵਾਨ ਉਸਦੇ ਪਿੱਛੇ ਲੱਗ ਕੇ ਜਾਲ ਵਿੱਚ
ਫ਼ਸਣ ਆ ਗਿਆ। ਉਹ ਉਸ ਬਲਦ ਵਰਗਾ ਸੀ ਜਿਸਦੀ ਬਲੀ
ਚੜ੍ਹਾਈ ਜਾਣ ਵਾਲੀ ਸੀ। ਉਹ ਜਾਲ ਵਿੱਚ ਫ਼ਸਣ ਜਾ ਰਹੇ
ਹਿਰਣ ਵਰਗਾ ਸੀ, 23ਜਦੋਂ ਤੱਕ ਉਸਦੇ ਦਿਲ ਵਿੱਚ ਤੀਰ ਨਾਂ
ਵੱਜੇ, ਇੱਕ ਪੰਛੀ ਵਾਂਗ ਜੋ ਸਿੱਧਾ ਕੁੜਿੱਕੀ ਵੱਲ ਉੱਡ ਪਿਆ, ਅਤੇ
ਉਸਨੂੰ ਕੋਈ ਕਲਪਨਾ ਨਹੀਂ ਉਹ ਆਪਣੀ ਜ਼ਿੰਦਗੀ ਗੁਆਉਣ
ਹੀ ਵਾਲਾ ਹੈ।

24ਇਸ ਲਈ ਹੁਣ ਪੁੱਤਰੋ, ਸੁਣੋ ਮੇਰੀ ਗੱਲ ਧਿਆਨ ਨਾਲ।
ਜਿਹੜੇ ਸ਼ਬਦ ਮੈਂ ਬੋਲਦਾ ਹਾਂ ਉਨ੍ਹਾਂ ਵੱਲ ਧਿਆਨ ਦਿਓ।
25ਆਪਣੇ ਦਿਲ ਨੂੰ ਉਸਦੇ ਰਾਹਾਂ ਵੱਲ ਭਟਕਣ ਨਾ ਦਿਓ,
ਉਸਦੇ ਰਾਹਾਂ ਤੇ ਨਾ ਠਹਿਰੋ।

26ਉਸ ਨੇ ਕਿੰਨੇ ਹੀ ਲੋਕਾਂ ਨੂੰ ਤਬਾਹ ਕੀਤਾ। ਜਿਨ੍ਹਾਂ ਲੋਕਾਂ ਨੂੰ
ਉਸਨੇ ਤਬਾਹ ਕੀਤਾ ਉਨ੍ਹਾਂ ਦੀ ਗਿਣਤੀ ਬਹੁਤ ਵੱਡੀ ਹੈ। 27ਉਸ
ਦਾ ਘਰ ਮੌਤ ਵੱਲ ਅਗਵਾਈ ਕਰਦਾ, ਇਹ ਤੁਹਾਨੂੰ ਮੌਤ ਦੇ
ਘੋਰਨਿਆਂ ਵੱਲ ਲੈ ਜਾਂਦਾ ਹੈ।

## ਸਿਆਣਪ, ਇੱਕ ਨੇਕ ਔਰਤ

8ਕੀ ਸਿਆਣਪ ਆਵਾਜ਼ ਨਹੀਂ ਮਾਰਦੀ? ਕੀ ਸਮਝਦਾਰੀ
ਆਪਣੀ ਆਵਾਜ਼ ਨਹੀਂ ਉਠਾਉਂਦੀ?

2ਉਹ (ਸਿਆਣਪ) ਰਾਹ ਦੇ ਪਾਸੇ ਪਹਾੜੀ ਦੀ ਟੀਸੀ ਤੇ ਖਲੋਂਦੀ
ਹੈ ਜਿੱਥੇ ਰਸਤੇ ਮਿਲਦੇ ਹਨ।

3ਸ਼ਹਿਰ ਦੇ ਫ਼ਾਟਕਾਂ ਤੇ, ਖੁਲ੍ਹੇ ਦਰਵਾਜਿਆਂ ਤੇ ਉਹ ਰੋਂਦੀ ਹੈ।

4ਮੈਂ ਤੁਸਾਂ ਲੋਕਾਂ ਨਾਲ ਗੱਲ ਕਰ ਰਹੀ ਹਾਂ, “ਤੁਹਾਡੇ ਵੱਲ
ਇਨਸਾਨੋ, ਮੈਂ ਆਪਣੀ ਆਵਾਜ਼ ਉਠਾਉਂਦੀ ਹਾਂ।

5ਤੁਸੀਂ ਅਪ੍ਰੌੜ, ਲੋਕੋ, ਸੂਝ ਸਿੱਖੋ ਅਤੇ ਤੁਸੀਂ ਮੂਰਖੋ, ਅਕਲਮੰਦੀ
ਸਿੱਖੋ।

6ਸੁਣੋ, ਜਿਹੜੀਆਂ ਗੱਲਾਂ ਮੈਂ ਤੁਹਾਨੂੰ ਸਿਖਾ ਰਹੀ ਹਾਂ ਉਚਿਤ
ਹਨ। ਅਤੇ ਜੋ ਮੇਰੇ ਬੁਲ੍ਹ ਘੋਸ਼ਿਤ ਕਰਦੇ ਹਨ ਧਰਮੀ ਹੈ।

7ਮੇਰੇ ਮੂੰਹ ਵਿੱਚੋਂ ਸਿਰਫ਼ ਸੱਚ ਨਿਕਲਦਾ ਹੈ ਕਿਉਂ ਕਿ ਮੇਰੇ
ਬੁਲ੍ਹ ਬਦੀ ਨੂੰ ਨਫ਼ਰਤ ਕਰਦੇ ਹਨ।

8ਆਖਦਾ ਹਾਂ ਮੈਂ ਜੋ ਗੱਲਾਂ ਸਹੀ ਨੇ। ਰਤਾ ਨਹੀਂ ਝੂਠ ਜਾਂ
ਗ਼ਲਤ ਮੇਰੇ ਸ਼ਬਦਾਂ ਵਿੱਚ।

9ਸਿਖੇ ਹੋਏ ਆਦਮੀ ਜਾਣਦੇ ਹਨ ਕਿ ਉਹ ਧਰਮੀ ਹਨ, ਅਤੇ
ਜੋ ਗਿਆਨ ਲੱਭ ਲੈਂਦੇ ਹਨ ਸਮਝ ਜਾਂਦੇ ਹਨ ਕਿ ਉਹ ਸਹੀ
ਹਨ।

10ਚਾਂਦੀ ਦੀ ਬਜਾਇ ਮੇਰਾ ਅਨੁਸ਼ਾਸ਼ਨ ਲਵੋ, ਸੋਨੇ ਦੀ ਬਜਾਇ
ਸਮਝਦਾਰੀ ਨੂੰ ਚੁਣੋ।

11ਮੁੱਲਵਾਨ ਵਧੇਰੇ ਹੈ ਸਿਆਣਪ ਨੀਲਮਾਂ ਨਾਲੋਂ। ਉਸ ਨਾਲ
ਕਿਸੇ ਦੀ ਵੀ ਤੁਲਨਾ ਨਹੀਂ ਕੀਤੀ ਜਾ ਸਕਦੀ।”

## ਸਿਆਣਪ ਕੀ ਕਰਦੀ ਹੈ

12“ਮੈਂ ਸਿਆਣਪ ਹਾਂ, ਮੈਂ ਗਿਆਨ ਦੇ ਨਾਲ ਰਹਿੰਦੀ ਹਾਂ ਅਤੇ
ਮੈਂ ਓਥੋਂ ਲੱਭਦੀ ਹਾਂ ਜਿੱਥੇ ਸੂਝ ਵੱਸਦੀ ਹੈ।

13ਯਹੋਵਾਹ ਤੋਂ ਡਰਨਾ ਬਦੀ ਨੂੰ ਨਫ਼ਰਤ ਕਰਨਾ ਹੈ, ਮੈਂ ਹੰਕਾਰ,
ਆਕੜ, ਬਦ, ਵਿਹਾਰ, ਅਤੇ ਦੁਸ਼ਟ ਗੱਲਾਂ ਨੂੰ ਨਫ਼ਰਤ ਕਰਦੀ
ਹਾਂ।

14ਮੇਰੇ ਕੋਲ ਸਲਾਹ ਹੈ, ਮੇਰੇ ਕੋਲ ਗਿਆਨ, ਸਮਝਦਾਰੀ ਅਤੇ
ਸ਼ਕਤੀ ਹੈ।

15ਮੈਥੋਂ ਰਾਜੇ ਸ਼ਾਸਨ ਕਰਦੇ ਹਨ, ਸ਼ਾਸਕ ਹੁਕਮ ਬਣਾਉਂਦੇ
ਹਨ ਜੋ ਨਿਆਂਈ ਹਨ।

16ਮੇਰੇ ਦੁਆਰਾ ਸ਼ਹਿਜਾਦੇ, ਅਤੇ ਸੱਜਣ ਅਤੇ ਸਾਰੇ ਨਿਆਂਈ
ਵੀ ਨਿਆਂਕਾਰ ਵੀ ਹਕੂਮਤ ਕਰਦੇ ਨੇ।

17ਪਿਆਰ ਕਰਦੀ ਹਾਂ ਮੈਂ ਉਨ੍ਹਾਂ ਲੋਕਾਂ ਨੂੰ ਜੋ ਪਿਆਰ ਮੈਨੂੰ
ਕਰਦੇ। ਤੇ ਜੋ ਲੋਕ ਕਰਨਗੇ ਕਠਨ ਘਾਲਣਾ, ਮੈਨੂੰ ਲੱਭਣ ਲਈ
ਲੱਭ ਲੈਣਗੇ ਮੈਨੂੰ ਉਹ।

18ਪਾਸ ਹੈ ਮੇਰੇ ਦੌਲਤ ਅਤੇ ਇੱਜ਼ਤ, ਮੈਂ ਦੌਲਤ ਅਤੇ ਧਰਮੀਅਤਾ
ਦਿੰਦੀ ਹਾਂ ਜੋ ਸਦਾ ਰਹਿੰਦੀ ਹੈ।

19ਮੇਰੇ ਫ਼ਲ ਖਾਲਸ ਸੋਨੇ ਨਾਲੋਂ ਬਿਹਤਰ ਹਨ, ਜੋ ਕੁਝ ਵੀ ਮੈਂ
ਪੈਦਾ ਕਰਦੀ ਹਾਂ ਸ਼ੁੱਧ ਚਾਂਦੀ ਨਾਲੋਂ ਵੀ ਬਿਹਤਰ ਹੈ।

20ਮੈਂ ਨਿਆਂ ਦੇ ਰਾਹਾਂ ਦੇ ਨਾਲ-ਨਾਲ ਧਰਮੀਅਤਾ ਦੇ ਰਾਹਾਂ ਤੇ ਚਲਦੀ ਹਾਂ।

21ਦਿੰਦੀ ਹਾਂ ਮੈਂ ਦੌਲਤ ਉਨ੍ਹਾਂ ਲੋਕਾਂ ਨੂੰ ਜੋ ਕਰਨ ਪਿਆਰ ਮੈਨੂੰ ਅਤੇ ਭਰ ਦਿੰਦੀ ਹਾਂ ਮੈਂ ਗੋਦਾਮ ਉਨ੍ਹਾਂ ਦੇ।

22ਸਭ ਤੋਂ ਪਹਿਲੀ ਗੱਲ ਯਹੋਵਾਹ ਨੇ ਕੀਤੀ, ਉਸਨੇ ਮੈਨੂੰ ਜੀਵਨ ਦਿੱਤਾ, ਬਹੁਤ ਸਮਾਂ ਪਹਿਲਾਂ ਉਸਨੇ ਕੁਝ ਵੀ ਕਰਨ ਤੋਂ ਪਹਿਲਾਂ ਯਹੋਵਾਹ ਨੇ ਮੈਨੂੰ ਆਪਣੇ ਕੰਮ ਦੀ ਸ਼ੁਰੂਆਤ ਵੇਲੇ, ਆਪਣੇ ਪ੍ਰਾਚੀਨ ਸਮੇਂ ਦੇ ਕੰਮ ਤੋਂ ਪਹਿਲਾਂ ਮੈਨੂੰ ਬਣਾਇਆ।

23ਮੈਂ ਲੰਘ ਚੁੱਕੀਆਂ ਉਮਰਾਂ ਵਿੱਚ ਬਹੁਤ ਪਹਿਲਾਂ, ਦੁਨੀਆਂ ਦੀ ਸਾਜਣਾ ਤੋਂ ਪਹਿਲਾਂ ਸਾਜੀ ਗਈ ਸੀ।

24ਬਣਾਇਆ ਗਿਆ ਸੀ ਮੈਨੂੰ ਸਾਗਰਾਂ ਤੋਂ ਪਹਿਲੋਂ, ਬਣਾਇਆ ਗਿਆ ਸੀ ਮੈਨੂੰ ਪਾਣੀ ਤੋਂ ਪਹਿਲੋਂ।

25ਮੈਂ ਪਰਬਤਾਂ ਨੂੰ ਇਨ੍ਹਾਂ ਦੀ ਜਗ੍ਹਾ ਸਥਾਪਿਤ ਕਰਨ ਤੋਂ ਪਹਿਲਾਂ ਬਣਾਈ ਗਈ ਸਾਂ, ਮੈਂ ਪਹਾੜੀਆਂ ਦੇ ਹੋਣ ਤੋਂ ਪਹਿਲਾਂ ਬਣਾਈ ਗਈ ਸੀ।

26ਧਰਤੀ ਦੇ ਸਾਜੇ ਜਾਣ ਤੋਂ ਪਹਿਲਾਂ, ਜਾਂ ਇਸਦੇ ਖੇਤਾਂ ਜਾਂ ਜਦੋਂ ਕਿਤੇ ਵੀ ਇਸ ਦੁਨੀਆਂ ਵਿੱਚ ਕੋਈ ਧੂੜ ਸੀ।

27ਹਾਜ਼ਰ ਸਾਂ ਮੈਂ, ਸਾਜਿਆ ਸੀ ਜਦੋਂ ਯਹੋਵਾਹ ਨੇ ਅਕਾਸ਼ਾਂ ਨੂੰ ਹਾਜ਼ਰ ਸਾਂ ਮੈਂ, ਜਦੋਂ ਯਹੋਵਾਹ ਨੇ, ਖਿੱਚੀ ਸੀ ਲੀਕ ਧਰਤੀ ਦੁਆਲੇ ਤੇ ਹੱਦ ਬੰਨ੍ਹ ਦਿੱਤੀ ਸੀ ਸਾਗਰ ਦੀ।

28ਜੰਮੀ ਸਾਂ ਮੈਂ ਪਹਿਲਾਂ, ਫ਼ੇਰ ਯਹੋਵਾਹ ਨੇ ਰੱਖੇ ਸਨ ਬੱਦਲ ਆਕਾਸ਼ ਵਿੱਚ। ਤੇ ਹਾਜ਼ਰ ਸਾਂ ਮੈਂ ਜਦੋਂ ਰੱਖਿਆ ਸੀ ਪਾਣੀ ਯਹੋਵਾਹ ਨੇ ਸਮੁੰਦਰ ਵਿੱਚ।

29ਹਾਜ਼ਰ ਸਾਂ ਮੈਂ, ਜਦੋਂ ਯਹੋਵਾਹ ਨੇ ਹੱਦਾਂ ਬੰਨ੍ਹੀਆਂ ਸਨ ਸਮੁੰਦਰਾਂ ਦੇ ਪਾਣੀ ਦੀਆਂ ਤਾਕਿ ਉੱਠ ਨਾ ਸਕੇ ਪਾਣੀ ਉਚੇਰਾ ਓਸਤੋ ਉਤੇ ਜਿਸਦੀ ਇਜਾਜ਼ਤ ਦਿੱਤੀ ਹੈ ਯਹੋਵਾਹ ਨੇ। ਹਾਜ਼ਰ ਸਾਂ ਮੈਂ ਉਦੋਂ, ਜਦੋਂ ਰੱਖੀਆਂ ਸਨ ਯਹੋਵਾਹ ਨੇ ਨੀਹਾਂ ਧਰਤੀ ਦੀਆਂ।

30ਮੈਂ ਉਸਦੇ ਪਾਸੇ ਤੇ ਕਾਰੀਗਰ ਵਾਂਗ ਸਾਂ। ਮੈਂ ਹਰ ਰੋਜ਼ ਉਸਦਾ ਆਨੰਦ ਸੀ, ਮੈਂ ਹਰ ਸਮੇਂ ਉਸਦੀ ਹਾਜ਼ਰੀ ਵਿੱਚ ਆਨੰਦ ਮਾਣਿਆ।
31ਮੈਂ ਉਸ ਦੀ ਦੁਨੀਆਂ ਵੇਖਣ ਲਈ ਖੁਸ਼ ਸਾਂ, ਅਤੇ ਮਨੁੱਖਤਾ ਨਾਲ ਪ੍ਰਸੰਨ ਸਾਂ।

32ਹੁਣ, ਬੱਚਿਓ, ਸੁਣੋ ਮੇਰੀ ਗੱਲ, ਕੰਨ ਧਰਕੇ! ਪ੍ਰਸੰਨ ਹੋ ਸਕਦੇ ਹੋ ਤੁਸੀਂ ਵੀ ਜੇ ਤੁਸੀਂ ਚੱਲੋਂਗੇ ਮੇਰੇ ਰਾਹਾਂ ਉੱਤੇ!

33ਮੇਰੀ ਸਿਖਿਆ ਨੂੰ ਸੁਣੋ ਅਤੇ ਸਿਆਣੇ ਬਣ ਜਾਓ, ਇਸਦੀ ਲਾਪਰਵਾਹੀ ਨਾ ਕਰੋ।

34ਸੁਣਦਾ ਹੈ ਜੋ ਵੀ ਬੰਦਾ ਮੇਰੀ ਗੱਲ ਨੂੰ ਧੰਨ ਹੈ ਉਹ। ਨਿਗਰਾਨੀ ਕਰਦਾ ਹੈ ਜਿਹੜਾ ਹਰ ਦਿਨ ਮੇਰੇ ਦਰ ਉੱਤੇ। ਇੰਤਜ਼ਾਰ ਕਰਦਾ ਹੈ ਜਿਹੜਾ ਮੇਰੇ ਲਈ, ਮੇਰੇ ਦਰਾਂ ਉੱਤੇ।

35ਲੱਭ ਲੈਂਦਾ ਹੈ ਜੋ ਵੀ ਬੰਦਾ ਮੈਨੂੰ, ਲੱਭ ਲੈਂਦਾ ਹੈ ਓਹ ਜ਼ਿੰਦਗੀ ਨੂੰ, ਹਾਸਿਲ ਕਰੇਗਾ ਮਿਹਰ ਉਹ ਯਹੋਵਾਹ ਪਾਸੋਂ!

36ਪਰ ਜਿਹੜਾ ਵਿਅਕਤੀ ਮੈਨੂੰ ਲੱਭਣ 'ਚ ਨਾਕਾਮ ਹੋ ਜਾਂਦਾ ਹੈ, ਆਪਣੀ ਹੀ ਜ਼ਿੰਦਗੀ ਨੂੰ ਉਜਾੜ ਲੈਂਦਾ ਹੈ। ਕੋਈ ਵੀ, ਜੋ ਮੈਨੂੰ ਨਫ਼ਰਤ ਕਰਦਾ ਮੌਤ ਨੂੰ ਪਿਆਰ ਕਰਦਾ।"

## ਸਿਆਣਪ ਅਤੇ ਮੂਰਖਤਾ

9 ਸਿਆਣਪ ਨੇ ਆਪਣਾ ਘਰ ਉਸਾਰਿਆ। ਉਸਨੇ ਇਸਦੇ ਸੱਤ ਥੰਮਾਂ* ਨੂੰ ਘੜਿਆ।
2ਉਸਨੇ ਆਪਣਾ ਮਾਸ ਤਿਆਰ ਕੀਤਾ, ਆਪਣੀ ਸੁਰਧਿਮਈ ਮੈਅ ਮਿਲਾਈ ਅਤੇ ਆਪਣਾ ਮੇਜ ਤਿਆਰ ਕੀਤਾ।
3ਉਸਨੇ ਆਪਣੇ ਨੌਕਰਾਂ ਨੂੰ ਬਾਹਰ ਭੇਜ ਦਿੱਤਾ ਅਤੇ ਸ਼ਹਿਰ ਦੀ ਪਹਾੜੀ ਤੋਂ ਪੁਕਾਰਦੀ ਹੈ:
4"ਸਿੱਧੇ-ਸਾਧੇ ਲੋਕ ਇੱਥੇ ਇਕੱਠੇ ਹੋ ਜਾਣ", ਉਹ ਉਨ੍ਹਾਂ ਵੱਲ ਮੁਖਾਤਬ ਹੁੰਦੀ ਹੈ ਜਿੰਨ੍ਹਾਂ ਨੂੰ ਸੂਹ ਦੀ ਕਮੀ ਹੈ,
5"ਆਓ, ਤੇ ਮੇਰੀ ਸਿਆਣਪ ਦਾ ਭੋਜਨ ਛਕੋ। ਤੇ ਉਸ ਮੈਅ ਨੂੰ ਵੀ ਛਕੋ ਜੋ ਮੈਂ ਤਿਆਰ ਕੀਤੀ ਹੈ।
6ਆਪਣੇ ਮੂਰਖ ਦੋਸਤਾਂ ਨੂੰ ਪਿੱਛੇ ਛੱਡ ਦਿਓ, ਫ਼ੇਰ ਤੁਸੀਂ ਜਿਓਂਗੇ, ਮਿਹਨਤ ਨਾਲ ਸਮਝਦਾਰੀ ਦੇ ਰਾਹ ਤੇ ਚੱਲੋ।"

7ਕੋਈ ਵੀ ਜੋ ਉਸ ਵਿਅਕਤੀ ਨੂੰ ਸੁਧਾਰਨ ਦੀ ਕੋਸ਼ਿਸ਼ ਕਰਦਾ ਜੋ ਹੋਰਨਾਂ ਨੂੰ ਟਿੱਚਰ ਕਰਦਾ, ਬਇੱਜ਼ਤ ਹੁੰਦਾ ਹੈ। ਇੰਝ ਹੀ ਕੋਈ ਵੀ ਵਿਅਕਤੀ ਜਿਹੜਾ ਬੁਰੇ ਬੰਦੇ ਨੂੰ ਝਿੜਕਦਾ, ਉਹ ਸੱਟ ਖਾਂਦਾ ਹੈ।
8ਉਸ ਵਿਅਕਤੀ ਨੂੰ ਨਾ ਝਿੜਕੋ ਜੋ ਦੂਸਰਿਆਂ ਨੂੰ ਟਿੱਚਰ ਕਰਦਾ, ਕਿਉਂ ਜੋ ਉਹ ਤੁਹਾਨੂੰ ਨਫ਼ਰਤ ਕਰੇਗਾ, ਪਰ ਜੇਕਰ ਤੁਸੀਂ ਸਿਆਣੇ ਵਿਅਕਤੀ ਨੂੰ ਝਿੜਕੋਂਗੇ, ਉਹ ਤੁਹਾਨੂੰ ਪਿਆਰ ਕਰੇਗਾ।
9ਕਿਸੇ ਸਿਆਣੇ ਬੰਦੇ ਨੂੰ ਸਿਖਿਆ ਦੇਵੋ ਅਤੇ ਉਹ ਹੋਰ ਸਿਆਣਾ ਬਣ ਜਾਵੇਗਾ। ਜੇ ਤੁਸੀਂ ਕਿਸੇ ਸਿੱਖਿਆ ਪ੍ਰਾਪਤ ਬੰਦੇ ਨੂੰ ਸਿਖਿਆ ਦੇਵੋਂਗੇ, ਅਤੇ ਉਹ ਆਪਣਾ ਗਿਆਨ ਵਧਾਅ ਲਵੇਗਾ।

10ਸਿਆਣਪ ਵੱਲ ਪਹਿਲਾ ਕਦਮ ਯਹੋਵਾਹ ਤੋਂ ਡਰਨਾ ਹੈ, ਪਵਿੱਤਰ ਲੋਕਾਂ ਨੂੰ ਜਾਨਣਾ ਗਿਆਨ ਨੂੰ ਹਾਸਿਲ ਕਰਨਾ ਹੈ।
11"ਮੇਰੇ ਕਾਰਣ, "ਸਿਆਣਪ ਆਖਦੀ ਹੈ", ਤੁਹਾਡੀ ਜ਼ਿੰਦਗੀ ਦੇ ਦਿਨ ਅਤੇ ਸਾਲ ਵਧ ਜਾਣਗੇ।"
12ਜੇਕਰ ਤੁਸੀਂ ਸਿਆਣੇ ਹੋ, ਇਹ ਤੁਸੀਂ ਹੀ ਹੋ ਜੋ ਫ਼ਾਇਦੇ 'ਚ ਹੋਵੋਂਗੇ, ਅਤੇ ਜੇਕਰ ਤੁਸੀਂ ਮਜਾਕੀਏ ਹੋ, ਇਹ ਤੁਸੀਂ ਇਕੱਲੇ ਹੀ ਹੋਵੋਂਗੇ ਜੋ ਭੁਗਤੋਂਗੇ।

13ਔਰਤ ਦੀ ਮੂਰਖਤਾਈ ਸ਼ੋਰ-ਸਰਾਬੀ ਹੁੰਦੀ ਹੈ, ਉਹ ਨਾਵਾਕਫ਼ ਹੈ ਅਤੇ ਕੁਝ ਨਹੀਂ ਜਾਣਦੀ।
14ਉਹ ਆਪਣੇ ਘਰ ਦੇ ਦਰਵਾਜ਼ੇ ਉੱਤੇ ਬੈਠੀ ਹੁੰਦੀ ਹੈ। ਉਹ ਸ਼ਹਿਰ ਦੀ ਪਹਾੜੀ ਉੱਤੇ ਕੁਰਸੀ ਤੇ ਬੈਠੀ ਹੁੰਦੀ ਹੈ।
15ਉਹ ਉਨ੍ਹਾਂ ਨੂੰ ਆਵਾਜ਼ ਮਾਰਦੀ ਹੈ, ਜੋ ਸਿੱਧੇ ਰਾਹ ਤੇ ਜਾ ਰਹੇ ਹੁੰਦੇ ਹਨ।
16ਆਮ ਲੋਕ, "ਇੱਥੇ ਇਕੱਠੇ ਹੋ ਜਾਣ, ਉਹ ਉਨ੍ਹਾਂ ਵੱਲ ਮੁਖਾਤਬ ਹੁੰਦੀ ਹੈ ਜਿਨ੍ਹਾਂ ਨੂੰ ਸੂਹ ਦੀ ਕਮੀ ਹੈ।"

17"ਚੁਰਾਇਆ ਹੋਇਆ ਪਾਣੀ ਮਿੱਠਾ ਹੈ, ਚੁਰਾਈ ਹੋਈ ਰੋਟੀ ਸਵਾਦਿਸ਼ਟ ਹੈ।"

18ਪਰ ਮੂਰਖ ਲੋਕ ਨਹੀਂ ਜਾਣਦੇ ਕਿ ਉਸਦਾ ਘਰ ਭੂਤਾਂ ਲਈ ਹੈ। ਅਤੇ ਉਸਦੇ ਮਹਿਮਾਨ ਕਬਰਾਂ ਵਿੱਚ ਲੇਟੇ ਹੋਏ ਹਨ।

## ਸੁਲੇਮਾਨ ਦੀਆਂ ਕਹਾਉਤਾਂ

10 ਇਹ ਕਹਾਉਤਾਂ (ਸਿਆਣੇ ਕਥਨ) ਸੁਲੇਮਾਨ ਦੀਆਂ ਹਨ: ਇੱਕ ਸਿਆਣਾ ਪੁੱਤਰ ਆਪਣੇ ਪਿਤਾ ਨੂੰ ਪ੍ਰਸੰਨ

---

**ਸੱਤ ਥੰਮ** ਪ੍ਰਾਚੀਨ ਇਸਰਾਏਲ ਵਿੱਚ, ਬਹੁਤ ਸਾਰੇ ਘਰਾਂ ਵਿੱਚ ਚਾਰ ਕਮਰੇ ਜਿਨ੍ਹਾਂ ਵਿੱਚ ਛੱਤ ਨੂੰ ਸਹਾਰਾ ਦੇਣ ਲਈ ਸੱਤ ਥੰਮ ਹੁੰਦੇ ਸਨ। ਇਹ ਦਰਸਾਉਂਦਾ ਕਿ ਸਿਆਣਪ ਕੋਲ ਠੋਸ ਘਰ ਸੀ।

ਕਰਦਾ ਹੈ। ਪਰ ਇੱਕ ਮੂਰਖ ਪੁੱਤਰ ਆਪਣੀ ਮਾਤਾ ਨੂੰ ਬਹੁਤ ਗ਼ਮਗ਼ੀਨ ਕਰਦਾ ਹੈ।

2ਬਦ ਅਮਲਾਂ ਨਾਲ ਕਮਾਈ ਗਈ ਦੌਲਤ ਦੀ ਕੋਈ ਕੀਮਤ ਨਹੀਂ, ਪਰ ਧਰਮੀਅਤਾ ਤੁਹਾਨੂੰ ਮੌਤ ਤੋਂ ਬਚਾ ਸਕਦੀ ਹੈ।

3ਯਹੋਵਾਹ ਕਦੇ ਵੀ ਇੱਕ ਚੰਗੇ ਵਿਅਕਤੀ ਨੂੰ ਭੁੱਖਿਆਂ ਨਹੀਂ ਮਰਨ ਦੇਵੇਗਾ, ਪਰ ਬੁਰੇ ਵਿਅਕਤੀ ਦੀਆਂ ਇੱਛਾਵਾਂ ਤੋਂ ਇਨਕਾਰ ਕਰਦਾ ਹੈ।

4ਇੱਕ ਸੁਸਤ ਬੰਦਾ ਗਰੀਬ ਹੋਵੇਗਾ। ਪਰ ਮਿਹਨਤੀ ਬੰਦਾ ਅਮੀਰ ਹੋ ਜਾਵੇਗਾ।

5ਇੱਕ ਸੂਝਵਾਨ ਪੁੱਤਰ ਗਰਮੀ ਵੇਲੇ ਫ਼ਸਲ ਇਕੱਠੀ ਕਰਦਾ ਹੈ, ਪਰ ਜਿਹੜਾ ਪੁੱਤਰ ਵਾਢੀ ਦੌਰਾਨ ਸੌਂ ਜਾਂਦਾ, ਬੇਇੱਜ਼ਤੀ ਲਿਆਉਂਦਾ ਹੈ।

6ਲੋਕ ਪਰਮੇਸ਼ੁਰ ਨੂੰ ਨੇਕ ਬੰਦੇ ਨੂੰ ਅਸੀਸ ਦੇਣ ਦੀ ਬੇਨਤੀ ਕਰਦੇ ਹਨ। ਬੁਰੇ ਬੰਦੇ ਵੀ ਭਾਵੇਂ ਉਹੋ ਜਿਹੀਆਂ ਸ਼ੁਭ ਗੱਲਾਂ ਆਖਣ, ਪਰ ਉਨ੍ਹਾਂ ਦੇ ਬੋਲ ਸਿਰਫ਼ ਉਨ੍ਹਾਂ ਦੀਆਂ ਮੰਦੀਆਂ ਵਿਉਂਤੀਆਂ ਗੱਲਾਂ ਨੂੰ ਹੀ ਛੁਪਾਂਦੇ ਹਨ।

7ਇੱਕ ਧਰਮੀ ਵਿਅਕਤੀ ਹਮੇਸ਼ਾ ਪ੍ਰਸੰਨਤਾ ਨਾਲ ਯਾਦ ਕੀਤਾ ਜਾਵੇਗਾ ਪਰ ਇੱਕ ਦੁਸ਼ਟ ਵਿਅਕਤੀ ਦੇ ਨਾਮ ਦਾ ਜ਼ਿਕਰ ਕਰਨਾ ਸਿਰਫ਼ ਦੁਰਗੰਧ ਹੀ ਛੱਡੇਗਾ।

8ਸਿਆਣਾ ਵਿਅਕਤੀ ਆਦੇਸ਼ਾਂ ਨੂੰ ਪ੍ਰਵਾਨ ਕਰ ਲੈਂਦਾ, ਪਰ ਇੱਕ ਮੂਰਖ ਜੋ ਆਪਣੇ ਮੂੰਹ ਤੇ ਕਾਬੂ ਨਹੀਂ ਰੱਖ ਸਕਦਾ ਡਿੱਗ ਪਵੇਗਾ।

9ਇੱਕ ਇਮਾਨਦਾਰ ਆਦਮੀ ਹਮੇਸ਼ਾਂ ਸੁੱਰਖਿਅਤ ਰਹਿੰਦਾ, ਜਦਕਿ ਧੋਖੇਬਾਜ਼ ਵਿਅਕਤੀ ਫ਼ੜਿਆ ਜਾਂਦਾ।

10ਉਹ ਬੰਦਾ ਜਿਹੜਾ ਸੱਚ ਨੂੰ ਛੁਪਾਉਂਦਾ, ਮੁਸੀਬਤ ਪੈਦਾ ਕਰਦਾ ਹੈ ਅਤੇ ਇੱਕ ਮੂਰਖ ਜਿਹੜਾ ਆਪਣੇ ਮੂੰਹ ਤੇ ਕਾਬੂ ਨਹੀਂ ਰੱਖ ਸਕਦਾ ਡਿੱਗ ਪਵੇਗਾ।

11ਇੱਕ ਧਰਮੀ ਵਿਅਕਤੀ ਦੀ ਆਖਣੀ ਜੀਵਨ ਦਾ ਸਤ੍ਰੋਤ ਹੈ। ਪਰ ਦੁਸ਼ਟ ਲੋਕਾਂ ਦਾ ਮੂੰਹ ਹਿੰਸਾ ਲਈ ਢੱਕਣ ਹੁੰਦਾ ਹੈ।

12ਨਫ਼ਰਤ ਦਲੀਲਬਾਜ਼ੀ ਵਧਾਉਂਦੀ ਹੈ ਜਦਕਿ ਪਿਆਰ ਹਰ ਗਲਤੀ ਨੂੰ ਮੁਆਫ ਕਰ ਦਿੰਦਾ ਹੈ।

13ਸਿਆਣਪ ਸਮਝਣ ਵਾਲੇ ਲੋਕਾਂ ਦੇ ਬੁਲ੍ਹਾਂ ਤੇ ਪਾਈ ਜਾਂਦੀ ਹੈ। ਪਰ ਜਿਸ ਵਿਅਕਤੀ ਨੂੰ ਸੂਝ ਦੀ ਕਮੀ ਹੈ ਉਸਨੂੰ ਮਾਰ ਦੀ ਜਰੂਰਤ ਹੈ।

14ਸਿਆਣੇ ਲੋਕ ਹਮੇਸ਼ਾ ਗਿਆਨ ਹਾਸਿਲ ਕਰਦੇ ਰਹਿੰਦੇ ਹਨ, ਪਰ ਮੂਰਖ ਲੋਕਾਂ ਦੇ ਸ਼ਬਦ ਬਰਬਾਦੀ ਨੂੰ ਸੱਦਾ ਦਿੰਦੇ ਹਨ।

15ਦੌਲਤ ਅਮੀਰ ਆਦਮੀ ਦੀ ਰੱਖਿਆ ਕਰਦੀ ਹੈ। ਅਤੇ ਗਰੀਬੀ ਗਰੀਬ ਆਦਮੀ ਨੂੰ ਤਬਾਹ ਕਰ ਦਿੰਦੀ ਹੈ।

16ਇੱਕ ਧਰਮੀ ਵਿਅਕਤੀ ਦਾ ਕੰਮ ਇਨਾਮ ਵਜੋਂ ਜੀਵਨ ਕਮਾਉਣ ਦਾ ਹੈ, ਪਰ ਇੱਕ ਦੁਸ਼ਟ ਵਿਅਕਤੀ ਆਪਣੇ ਪਾਪਾਂ ਤੋਂ ਸਜ਼ਾ ਕਮਾਉਂਦਾ ਹੈ।

17ਉਸ ਵਿਅਕਤੀ ਲਈ ਜਿਹੜਾ ਅਨੁਸ਼ਾਸ਼ਨ ਤੇ ਚੱਲਦਾ, ਜੀਵਨ ਦਾ ਰਾਹ ਬਹੁਤ ਸਾਫ਼ ਹੋ ਜਾਂਦਾ ਹੈ, ਪਰ ਜਿਹੜਾ ਵਿਅਕਤੀ ਸੁਧਾਰ ਨੂੰ ਨਾਮੰਜ਼ੂਰ ਕਰਦਾ ਹੈ, ਭਟਕ ਜਾਂਦਾ ਹੈ।

18ਜਿਹੜਾ ਵਿਅਕਤੀ ਨਫ਼ਰਤ ਨੂੰ ਛੁਪਾਉਂਦਾ ਹੈ ਝੂਠਾ ਹੈ, ਪਰ ਜਿਹੜਾ ਅਫ਼ਵਾਹਾਂ ਫੈਲਾਉਂਦਾ ਹੈ ਮੂਰਖ ਹੈ।

19ਬਹੁਤ ਜ਼ਿਆਦਾ ਬੋਲਣ ਦਾ ਨਤੀਜਾ, ਬਹੁਤਾ ਪਾਪ ਹੁੰਦਾ ਹੈ, ਪਰ ਜਿਹੜਾ ਆਪਣਾ ਮੂੰਹ ਬੰਦ ਰੱਖਦਾ, ਸਿਆਣਾ ਬਣ ਜਾਵੇਗਾ।

20ਨੇਕ ਬੰਦੇ ਦੇ ਸ਼ਬਦ ਸ਼ੁੱਧ ਚਾਂਦੀ ਵਰਗੇ ਹਨ। ਪਰ ਬੁਰੇ ਬੰਦੇ ਦੇ ਵਿਚਾਰਾਂ ਦੀ ਕੋਈ ਕੀਮਤ ਨਹੀਂ।

21ਨੇਕ ਬੰਦੇ ਦੇ ਸ਼ਬਦ ਹੋਰ ਬਹੁਤ ਲੋਕਾਂ ਦਾ ਭਲਾ ਕਰਦੇ ਹਨ। ਪਰ ਮੂਰਖ ਬੰਦਾ ਸੂਝ ਦੀ ਕਮੀ ਕਾਰਣ ਮਰ ਜਾਂਦਾ ਹੈ।

22ਯਹੋਵਾਹ ਦੀ ਅਸੀਸ, ਇਹੀ ਹੈ ਜੋ ਕਿਸੇ ਨੂੰ ਅਮੀਰ ਬਣਾਉਂਦੀ ਹੈ ਅਤੇ ਇਸ ਨਾਲ ਕੋਈ ਕਸ਼ਟ ਨਹੀਂ ਝੱਲਣਾ ਪੈਂਦਾ।

23ਮੂਰਖ ਬੰਦਾ ਗ਼ਲਤ ਕੰਮ ਕਰਕੇ ਖੁਸ਼ ਹੁੰਦਾ ਹੈ। ਇਸੇ ਤਰ੍ਹਾਂ ਸਮਝਦਾਰ ਆਦਮੀ ਸਿਆਣਪ ਤੋਂ ਪ੍ਰਸੰਨਤਾ ਪਾਉਂਦਾ ਹੈ।

24ਜਿਸ ਚੀਜ਼ ਤੋਂ ਇੱਕ ਦੁਸ਼ਟ ਵਿਅਕਤੀ ਭੈ ਖਾਂਦਾ ਹੈ, ਉਹ ਉਸੇ ਉਤੇ ਆ ਜਾਂਦਾ ਹੈ। ਪਰ ਇੱਕ ਧਰਮੀ ਵਿਅਕਤੀ ਦੀਆਂ ਇੱਛਾਵਾਂ ਪੂਰੀਆਂ ਕੀਤੀਆਂ ਜਾਣਗੀਆਂ।

25ਦੁਸ਼ਟ ਆਦਮੀ ਅਚਾਨਕ ਆਲੋਪ ਹੋ ਜਾਣਗੇ ਜਿਵੇਂ ਕਿ ਹਨੇਰੀ ਦੁਆਰਾ ਉਡਾਏ ਗਏ ਹੋਣ, ਪਰ ਇੱਕ ਧਰਮੀ ਆਦਮੀ ਹਮੇਸ਼ਾ ਲਈ ਖੜਾ ਰਹੇਗਾ।

26ਕਦੇ ਵੀ ਸੁਸਤ ਬੰਦੇ ਕੋਲੋਂ ਆਪਣਾ ਕੰਮ ਨਾ ਕਰਾਓ, ਕਿਉਂ ਕਿ ਉਹ ਤੁਹਾਨੂੰ ਤੁਹਾਡੇ ਮੂੰਹ ਵਿੱਚ ਸਿਰਕੇ ਵਾਂਗ ਜਾਂ ਅੱਖਾਂ ਵਿੱਚ ਧੂੰਆਂ ਪੈ ਜਾਣ ਵਾਂਗ, ਖਿਝਾਵੇਗਾ।

27ਯਾਹੋਵਾਹ ਲਈ ਇੱਜ਼ਤ ਜੀਵਨ ਵਧਾਉਂਦੀ ਹੈ, ਪਰ ਦੁਸ਼ਟ ਵਿਅਕਤੀ ਦੇ ਜੀਵਨ ਦੇ ਵਰ੍ਹੇ ਘਟਾ ਦਿੱਤੇ ਜਾਂਦੇ ਹਨ।

28ਧਰਮੀ ਬੰਦੇ ਦੀ ਆਸ ਖੁਸ਼ੀ ਲਿਆਉਂਦੀ ਹੈ। ਪਰ ਦੁਸ਼ਟ ਲੋਕਾਂ ਦੀਆਂ ਆਸਾਂ ਬਰਬਾਦ ਕੀਤੀਆਂ ਜਾਣਗੀਆਂ।

29ਇੱਕ ਇਮਾਨਦਾਰ ਆਦਮੀ ਲਈ, ਯਹੋਵਾਹ ਦਾ ਰਸਤਾ ਸ਼ਰਣ ਹੈ ਪਰ ਉਨ੍ਹਾਂ ਲਈ ਜੋ ਬਦੀ ਕਰਦੇ ਹਨ, ਇਹ ਤਬਾਹੀ ਹੈ।

30ਇੱਕ ਧਰਮੀ ਆਦਮੀ ਨੂੰ ਕਦੇ ਵੀ ਉਜਾੜੀਆਂ ਨਹੀਂ ਜਾਵੇਗਾ ਪਰ ਦੁਸ਼ਟ ਲੋਕਾਂ ਨੂੰ ਧਰਤੀ ਉੱਤੇ ਨਹੀਂ ਰਹਿਣ ਦਿੱਤਾ ਜਾਵੇਗਾ।

31ਧਰਮੀ ਬੰਦੇ ਦਾ ਮੂੰਹ ਸਿਆਣਪ ਪੈਦਾ ਕਰਦਾ ਹੈ ਪਰ ਜਿਹੜੀ ਜ਼ੁਬਾਨ, ਬਗ਼ਾਵਤ ਲਈ ਬੋਲਦੀ ਹੈ ਕੱਟ ਦਿੱਤੀ ਜਾਵੇਗੀ।

32ਇੱਕ ਧਰਮੀ ਵਿਅਕਤੀ ਦੇ ਬੁਲ੍ਹ ਜਾਣਦੇ ਹਨ ਕਿ ਕੀ ਮੰਜ਼ੂਰਸ਼ੁਦਾ ਹੈ, ਪਰ ਇੱਕ ਦੁਸ਼ਟ ਵਿਅਕਤੀ ਬਗ਼ਾਵਤ ਲਈ ਬੋਲਦਾ ਹੈ।

11 ਯਹੋਵਾਹ ਬੇ-ਇਮਾਨ ਤੋਲਾਂ ਨੂੰ ਨਫ਼ਰਤ ਕਰਦਾ, ਪਰ ਸੱਚੇ ਤੋਲਾਂ ਵਿੱਚ ਪ੍ਰਸੰਨ ਹੁੰਦਾ ਹੈ।

2ਹੰਕਾਰ ਨਾਲ ਬੇਇੱਜ਼ਤੀ ਆਉਂਦੀ ਹੈ, ਪਰ ਉਨ੍ਹਾਂ ਲੋਕਾਂ ਨਾਲ ਸਿਆਣਪ ਆਉਂਦੀ ਹੈ ਜਿਹੜੇ ਨਿਮ੍ਰ ਹਨ।

3ਇਮਾਨਦਾਰ ਲੋਕਾਂ ਦੀ ਇਮਾਨਦਾਰੀ ਉਨ੍ਹਾਂ ਦਾ ਮਾਰਗ ਦਰਸ਼ਨ ਕਰਦੀ ਹੈ, ਪਰ ਧੋਖੇਬਾਜ਼ਾਂ ਦੀ ਘ੍ਰਿਣਾ ਉਨ੍ਹਾਂ ਨੂੰ ਤਬਾਹ ਕਰ ਦਿੰਦੀ ਹੈ।

4ਜਦੋਂ ਪਰਮੇਸ਼ੁਰ ਲੋਕਾਂ ਦਾ ਨਿਆਂ ਕਰਦਾ ਹੈ, ਦੌਲਤ ਦਾ ਕੋਈ ਮੁੱਲ ਨਹੀਂ ਹੁੰਦਾ। ਪਰ ਨੇਕੀ ਤੁਹਾਨੂੰ ਮੌਤ ਤੋਂ ਬਚਾਉਂਦੀ ਹੈ।

5ਇਮਾਨਦਾਰ ਲੋਕਾਂ ਦੀ ਨੇਕੀ ਉਨ੍ਹਾਂ ਦੇ ਰਾਹਾਂ ਨੂੰ ਸਿੱਖਿਆ ਬਣਾਉਂਦੀ ਹੈ, ਪਰ ਇੱਕ ਦੁਸ਼ਟ ਆਦਮੀ ਦੀ ਦੁਸ਼ਟਤਾ ਉਸਦੇ ਪਤਨ ਦਾ ਕਾਰਣ ਬਣਦੀ ਹੈ।

6ਨੇਕੀ ਇਮਾਨਦਾਰ ਲੋਕਾਂ ਨੂੰ ਬਚਾਉਂਦੀ ਹੈ। ਪਰ ਕਪਟੀ ਲੋਕ ਆਪਣੀਆਂ ਖੁਦ ਦੀਆਂ ਵਿਉਂਤਾਂ ਕਾਰਣ ਹੀ ਫ਼ਸ ਜਾਂਦੇ ਹਨ।

7ਜਦੋਂ ਕੋਈ ਬਦ ਆਦਮੀ ਮਰਦਾ ਹੈ, ਉਸ ਨੂੰ ਕੋਈ ਉਮੀਦ ਨਹੀਂ ਹੁੰਦੀ, ਜੋ ਉਮੀਦਾਂ ਉਸਨੂੰ ਆਪਣੀ ਸ਼ਕਤੀ ਉੱਤੇ ਸਨ ਬੇਕਾਰ ਹਨ।

8ਨੇਕ ਬੰਦਾ ਮੁਸੀਬਤਾਂ ਤੋਂ ਬਚ ਜਾਂਦਾ ਹੈ ਤੇ ਉਹ ਮੁਸੀਬਤਾਂ ਇਸਦੀ ਬਜਾਇ ਕਿਸੇ ਦੁਸ਼ਟ ਆਦਮੀ ਤੇ ਆ ਪੈਣਗੀਆਂ।

9ਇੱਕ ਪਰਮੇਸ਼ੁਰ ਹੀਣ ਵਿਅਕਤੀ ਆਪਣੀਆਂ ਗੱਲਾਂ ਨਾਲ ਆਪਣੇ ਗੁਆਢੀ ਨੂੰ ਤਬਾਹ ਕਰ ਦਿੰਦਾ ਹੈ ਪਰ ਧਰਮੀ ਲੋਕ ਆਪਣੀ ਸਮਝਦਾਰੀ ਦੁਆਰਾ ਬਚ ਨਿਕਲਦੇ ਹਨ।

10ਇੱਕ ਧਰਮੀ ਵਿਅਕਤੀ ਦੀ ਸਫਲਤਾ ਪੂਰੇ ਸ਼ਹਿਰ ਨੂੰ ਖੁਸ਼ ਕਰ ਦਿੰਦੀ ਹੈ, ਪਰ ਉਥੇ ਬੇਅੰਤ ਆਨੰਦ ਮਾਣ ਹੁੰਦਾ ਜਦੋਂ ਕਿਸੇ ਦੁਸ਼ਟ ਦਾ ਵਿਨਾਸ਼ ਹੁੰਦਾ ਹੈ।

11ਜਦੋਂ ਨੇਕ ਵਿਅਕਤੀ ਨੂੰ ਅਸੀਸ ਮਿਲਦੀ ਹੈ, ਪੂਰੇ ਸ਼ਹਿਰ ਨੂੰ ਫ਼ਾਇਦਾ ਹੁੰਦਾ ਹੈ ਪਰ ਦੁਸ਼ਟ ਲੋਕਾਂ ਦੀਆਂ ਗੱਲਾਂ ਇਸਨੂੰ ਹੇਠਾਂ ਲਾਹ ਦਿੰਦੀਆਂ ਹਨ।

12ਸਦ ਭਾਵਨਾ ਤੋਂ ਕੋਰਾ ਬੰਦਾ ਆਪਣੇ ਗਵਾਂਢੀਆਂ ਦੀ ਨਿੰਦਿਆ ਕਰਦਾ ਹੈ। ਪਰ ਸਿਆਣਾ ਆਦਮੀ ਜਾਣਦਾ ਹੈ ਕਿ ਕਦੋਂ ਚੁੱਪ ਰਹਿਣਾ ਹੈ।

13ਇੱਕ ਗੱਪੀ ਆਦਮੀ ਜਿੱਥੇ ਵੀ ਜਾਂਦਾ ਭੇਤ ਖੋਲ੍ਹ ਦਿੰਦਾ, ਪਰ ਜਿਸ ਆਦਮੀ ਤੇ ਭਰੋਸਾ ਕੀਤਾ ਜਾ ਸਕਦਾ ਭੇਤ ਰੱਖਦਾ ਹੈ।

14ਜਦੋਂ ਕੋਈ ਰਾਹਨੁਮਾਈ ਨਹੀਂ ਹੁੰਦੀ, ਕੌਮ ਦਾ ਪਤਨ ਹੋ ਜਾਂਦਾ। ਪਰ ਅਨੇਕ ਸਲਾਹਕਾਰ ਸਫ਼ਲਤਾ ਪ੍ਰਪੱਕ ਬਣਾਉਂਦੇ ਹਨ।

15ਜੇ ਤੁਸੀਂ ਕਿਸੇ ਹੋਰ ਬੰਦੇ ਦਾ ਕਰਜ਼ਾ ਅਦਾ ਕਰਨ ਦਾ ਇਕਰਾਰ ਕਰੋਂਗੇ ਤਾਂ ਤੁਹਾਨੂੰ ਅਫ਼ਸੋਸ ਹੋਵੇਗਾ। ਜੇ ਤੁਸੀਂ ਇਹੋ ਜਿਹੇ ਇਕਰਾਰ ਕਰਨ ਤੋਂ ਇਨਕਾਰ ਕਰ ਦਿਓਂਗੇ ਤਾਂ ਬਚੇ ਰਹੋਂਗੇ।

16ਇੱਕ ਮਿਹਰਬਾਨ ਔਰਤ ਇੱਜ਼ਤ ਹਾਸਿਲ ਕਰਦੀ ਹੈ। ਪਰ ਬੇਰਹਿਮ ਆਦਮੀ ਸਿਰਫ਼ ਦੌਲਤ ਹੀ ਹਾਸਿਲ ਕਰਦੇ ਹਨ।

17ਇੱਕ ਦਿਆਲੂ ਆਦਮੀ ਆਪਣੇ ਲਈ ਹਮੇਸ਼ਾ ਚੰਗਾ ਕਰਦਾ ਹੈ, ਪਰ ਇੱਕ ਜ਼ੁਲਮੀ ਵਿਅਕਤੀ ਆਪਣੇ-ਆਪ ਲਈ ਉਦਾਸੀ ਲਿਆਉਂਦਾ ਹੈ।

18ਇੱਕ ਦੁਸ਼ਟ ਵਿਅਕਤੀ ਝੂਠ ਬੋਲਣ ਲਈ ਇਨਾਮ ਹਾਸਿਲ ਕਰਦਾ ਹੈ, ਪਰ ਜਿਹੜਾ ਵਿਅਕਤੀ ਧਰਮੀਅਤਾ ਦਾ ਬੀਜ਼ ਬੀਜਦਾ ਸੱਚਾਈ ਦਾ ਇਨਾਮ ਹਾਸਿਲ ਕਰਦਾ ਹੈ।

19ਸੱਚਮੁੱਚ, ਨੇਕੀ ਜੀਵਨ ਦਿੰਦੀ ਹੈ। ਪਰ ਬੁਰੇ ਬੰਦੇ ਬਦੀ ਦੇ ਪਿੱਛੇ ਦੌੜਦੇ ਹਨ ਤੇ ਉਨ੍ਹਾਂ ਨੂੰ ਮੌਤ ਮਿਲਦੀ ਹੈ।

20ਯਹੋਵਾਹ ਬਦ-ਦਿਮਾਗ ਲੋਕਾਂ ਨੂੰ ਨਫ਼ਰਤ ਕਰਦਾ, ਪਰ ਉਨ੍ਹਾਂ ਨਾਲ ਖੁਸ਼ ਹੁੰਦਾ ਜੋ ਆਪਣੇ ਰਾਹਾਂ ਵਿੱਚ ਨਿਰਦੋਸ਼ ਹੁੰਦੇ ਹਨ।

21ਇਹ ਠੀਕ ਹੈ ਕਿ ਇੱਕ ਦੁਸ਼ਟ ਆਦਮੀ ਨੂੰ ਅਵੱਸ਼ ਸਜ਼ਾ ਮਿਲੇਗੀ, ਪਰ ਧਰਮੀ ਲੋਕ ਅਤੇ ਉਨ੍ਹਾਂ ਦੇ ਬੱਚੇ ਆਜ਼ਾਦ ਹੋ ਜਾਣਗੇ।

22ਇੱਕ ਖੂਬਸੂਰਤ ਔਰਤ ਜਿਸ ਨੂੰ ਸੂਝ ਦੀ ਕਮੀ ਹੋਵੇ, ਇਹ ਇੱਕ ਸੂਰ ਦੇ ਨੱਕ ਵਿੱਚ ਸੋਨੇ ਦੀ ਨੱਥ ਵਾਂਗ ਹੁੰਦੀ ਹੈ।

23ਇੱਕ ਸੱਜਣ ਆਦਮੀ ਦੀਆਂ ਉਮੀਦਾਂ ਚੰਗਿਆਈ ’ਚ ਖਤਮ ਹੁੰਦੀਆਂ ਹਨ, ਪਰ ਇੱਕ ਬਦ ਆਦਮੀ ਦੀਆਂ ਉਮੀਦਾਂ ਉਸਨੂੰ ਮੁਸੀਬਤ ਵਿੱਚ ਪਾ ਦਿੰਦੀਆਂ ਹਨ।

24ਜੇ ਕੋਈ ਬੰਦਾ ਖੁਲ੍ਹ ਦਿਲੀ ਨਾਲ ਦਿੰਦਾ ਹੈ ਤਾਂ ਉਸਨੂੰ ਹੋਰ ਵੀ ਲਾਭ ਹੋਵੇਗਾ। ਪਰ ਜੋ ਕੋਈ ਬੰਦਾ ਆਪਣੇ ਕੋਲ ਰੱਖ ਲੈਂਦਾ ਜੋ ਕਿ ਉਸਨੂੰ ਨਹੀਂ ਕਰਨਾ ਚਾਹੀਦਾ, ਉਸਦਾ ਅੰਤ ਗਰੀਬੀ ਵਿੱਚ ਹੁੰਦਾ ਹੈ।

25ਇੱਕ ਮਿਹਰਬਾਨ ਆਦਮੀ ਤਰੱਕੀ ਕਰੇਗਾ, ਜਿਹੜਾ ਆਦਮੀ ਹੋਰਨਾਂ ਦੀ ਪਿਆਸ ਬੁਝਾਉਂਦਾ, ਉਸਦੀ ਖੁਦ ਦੀ ਪਿਆਸ ਬੁਝ ਜਾਂਦੀ ਹੈ।

26ਕੌਮ ਉਸ ਬੰਦੇ ਨੂੰ ਸਰਾਪਦੀ ਹੈ ਜੋ ਅਨਾਜ਼ ਆਪਣੇ ਕੋਲ ਹੀ ਰੱਖ ਲੈਂਦਾ, ਪਰ ਧੰਨ ਹੈ ਉਹ ਜਿਹੜਾ ਉਸਨੂੰ ਵੇਚਦਾ।

27ਜਿਹੜਾ ਵਿਅਕਤੀ ਨੇਕੀ ਕਰਦਾ ਰਹਿੰਦਾ, ਜੋ ਚੰਗਾ ਹੈ ਹਾਸਿਲ ਕਰੇਗਾ, ਅਤੇ ਜੇ ਕੋਈ ਵਿਅਕਤੀ ਬਦੀ ਨੂੰ ਭਾਲਦਾ, ਉਹ ਉਸ ਉੱਤੇ ਆਵੇਗੀ।

28ਜਿਹੜਾ ਬੰਦਾ ਆਪਣੀ ਦੌਲਤ ਉੱਤੇ ਨਿਰਭਰ ਕਰਦਾ ਹੈ ਡਿੱਗ ਪਵੇਗਾ। ਪਰ ਧਰਮੀ ਲੋਕ ਨਵੀਂ ਕਰੂੰਬਲ ਵਾਂਗ ਹਰੇ ਰਹਿਣਗੇ।

29ਜਿਹੜਾ ਬੰਦਾ ਆਪਣੇ ਪਰਿਵਾਰ ਤੇ ਬੇਇੱਜ਼ਤੀ ਲਿਆਉਂਦਾ ਹੈ ਵਿਰਸੇ ਵਿੱਚ ਕੁਝ ਨਹੀਂ ਹਾਸਿਲ ਕਰਦਾ। ਅਤੇ ਅਖੀਰ ਵਿੱਚ, ਮੂਰਖ ਬੰਦਾ ਸਿਆਣੇ ਦਾ ਗੁਲਾਮ ਬਣ ਜਾਵੇਗਾ।

30ਧਰਮੀ ਬੰਦੇ ਦੇ ਕੰਮ ਦਾ ਨਤੀਜਾ ਜੀਵਨ ਦੇ ਰੁੱਖ ਵਾਂਗ ਹੈ। ਇੱਕ ਸਿਆਣਾ ਬੰਦਾ ਰੂਹਾਂ ਨੂੰ ਇਕੱਠਾ ਕਰਦਾ ਹੈ।

31ਜੇ ਨੇਕ ਬੰਦਿਆਂ ਨੂੰ ਜਿੰਦਗੀ ਵਿੱਚ ਉਨ੍ਹਾਂ ਦੇ ਚੰਗੇ ਕੰਮਾਂ ਲਈ ਇਨਾਮ ਮਿਲਦਾ ਹੈ, ਤਾਂ ਕਿੰਨਾ ਵਧੇਰੇ ਦੁਸ਼ਟਾਂ ਅਤੇ ਪਾਪੀਆਂ ਨੂੰ ਮਿਲੇਗਾ ਜਿਸਦੇ ਕਿ ਉਹ ਅਧਿਕਾਰੀ ਹਨ।

12 ਜਿਹੜਾ ਆਦਮੀ ਸਿੱਖਣਾ ਚਾਹੁੰਦਾ ਹੈ ਉਹ ਸੁਧਰਨਾ ਵੀ ਚਾਹੁੰਦਾ ਹੈ, ਪਰ ਜੋ ਕੋਈ ਵੀ ਝਿੜਕੇ ਜਾਣ ਨੂੰ ਨਫ਼ਰਤ ਕਰੇ ਬੇਵਕੂਫ਼ ਹੈ।

2ਇੱਕ ਨੇਕ ਵਿਅਕਤੀ ਯਹੋਵਾਹ ਪਾਸੋਂ ਮਿਹਰ ਪ੍ਰਾਪਤ ਕਰਦਾ, ਪਰ ਉਹ (ਯਹੋਵਾਹ) ਇੱਕ ਸਕੀਮੀ ਬੰਦੇ ਨੂੰ ਨਿੰਦਦਾ ਹੈ।

3ਇੱਕ ਜਣਾ ਬਦੀ ਰਾਹੀਂ ਆਪਣੇ-ਆਪ ਨੂੰ ਸਥਾਪਿਤ ਨਹੀਂ ਕਰ ਸਕਦਾ, ਪਰ ਧਰਮੀ ਬੰਦੇ ਨੂੰ ਕਦੇ ਵੀ ਉਖਾੜਿਆ ਨਹੀਂ ਜਾ ਸਕਦਾ।

4ਨੇਕ ਪਤਨੀ ਆਪਣੇ ਪਤੀ ਦੇ ਸਿਰ ਤੇ ਸ਼ਾਹੀ ਤਾਜ਼ ਵਾਂਗ ਹੁੰਦੀ ਹੈ, ਪਰ ਜਿਹੜੀ ਔਰਤ ਆਪਣੇ ਪਤੀ ਨੂੰ ਸ਼ਰਮਿੰਦਾ ਕਰਦੀ ਹੈ ਉਹ ਉਸ ਦੇ ਸਰੀਰ ਵਿੱਚ ਇੱਕ ਬਿਮਾਰੀ ਵਾਂਗ ਹੈ।

5ਨੇਕ ਬੰਦੇ ਦੀਆਂ ਵਿਉਂਤਾਂ ਨਿਆਈ ਅਤੇ ਸਹੀ ਹੁੰਦੀਆ ਹਨ। ਪਰ ਦੁਸ਼ਟ ਦੀ ਸਲਾਹ ਘ੍ਰਿਣਾਯੋਗ ਹੁੰਦੀ ਹੈ।

6ਦੁਸ਼ਟ ਦੇ ਸ਼ਬਦ ਲੋਕਾਂ ਨੂੰ ਮਾਰਨ ਦੇ ਮੌਕੇ ਦਾ ਇੰਤਜ਼ਾਰ ਕਰਦੇ ਹਨ। ਪਰ ਇੱਕ ਇਮਾਨਦਾਰ ਵਿਅਕਤੀ ਦਾ ਉਪਦੇਸ਼ ਹਮੇਸ਼ਾ ਉਨ੍ਹਾਂ ਨੂੰ ਬਚਾਉਂਦਾ ਹੈ।

7ਬੁਰੇ ਲੋਕ ਉਖੜ ਜਾਂਦੇ ਹਨ ਅਤੇ ਨਹੀਂ ਬਚਦੇ ਪਰ ਧਰਮੀ ਦੇ ਪਰਿਵਾਰ ਕਾਇਮ ਰਹਿਣਗੇ।

8ਇੱਕ ਆਦਮੀ ਦੀ ਉਸਦੀ ਆਪਣੀ ਸਿਆਣਪ ਅਨੁਸਾਰ ਉਸਤਤ ਹੁੰਦੀ ਹੈ, ਪਰ ਜਿਨ੍ਹਾਂ ਲੋਕਾਂ ਦੇ ਦਿਮਾਗ ਪੁੱਠੇ ਹਨ ਤਿਰਸਕਾਰੇ ਜਾਂਦੇ ਹਨ।

9ਮਹੱਤਵਹੀਣ ਹੋਕੇ ਇੱਕ ਨੌਕਰ ਨੂੰ ਰੱਖਣਾ ਮਹੱਤਵਪੂਰਣ ਹੋਣ ਦਾ ਦਾਵ੍ਹਾ ਕਰਕੇ ਭੋਜਨ ਦੀ ਕਮੀ ਹੋਣ ਨਾਲੋਂ ਵਧੀਆ ਹੈ।

10ਇੱਕ ਨੇਕ ਬੰਦਾ ਆਪਣੇ ਜਾਨਵਰਾਂ ਦੀਆਂ ਜਰੂਰਤਾਂ ਦੀ ਦੇਖਭਾਲ ਵੀ ਕਰਦਾ ਹੈ। ਪਰ ਦੁਸ਼ਟ ਹਰ ਸਾਕੇ ਵਿੱਚ ਜਾਲਮ ਹੁੰਦੇ ਹਨ।

11ਉਹ ਕਿਸਾਨ ਜਿਹੜਾ ਖੇਤੀ ਕਰਦਾ ਹੈ ਕਦੇ ਭੁੱਖਾ ਨਹੀਂ ਮਰੇਗਾ। ਪਰ ਜਿਹੜਾ ਬੰਦਾ ਫ਼ਜ਼ੂਲ ਵਿਚਾਰਾਂ ਦੇ ਪਿੱਛੇ ਭੱਜਦਾ ਹੈ ਉਸਨੂੰ ਸੂਝ ਦੀ ਕਮੀ ਹੁੰਦੀ ਹੈ।

12ਦੁਸ਼ਟ ਬਦ-ਆਦਮੀਆਂ ਦੀਆਂ ਲੁੱਟਾਂ ਦੀ ਇੱਛਾ ਕਰਦੇ ਹਨ, ਪਰ ਧਰਮੀ ਉੱਨਤੀ ਕਰਦਾ ਹੈ।

13ਇੱਕ ਬਦ ਵਿਅਕਤੀ ਆਪਣੀਆਂ ਦੋਖੀ ਗੱਲਾਂ ਦੁਆਰਾ ਫ਼ਸ ਜਾਂਦਾ ਹੈ, ਪਰ ਇੱਕ ਧਰਮੀ ਵਿਅਕਤੀ ਮੁਸੀਬਤਾਂ ਵਿੱਚੋਂ ਨਿਕਲ ਜਾਂਦਾ ਹੈ।

14ਬਿਲਕੁਲ ਜਿਵੇਂ ਆਦਮੀ ਨੂੰ ਆਪਣੇ ਹੱਥੋਂ ਕੀਤੇ ਕੰਮ ਲਈ ਇਨਾਮ ਮਿਲਦਾ ਹੈ, ਇੰਝ ਹੀ ਕਿਸੇ ਦੇ ਚੰਗੇ ਬਚਨ, ਉਸਨੂੰ ਚੰਗੀਆਂ ਚੀਜਾਂ ਹਾਸਿਲ ਕਰਾਉਂਦੇ ਹਨ।

15ਮੂਰਖ ਬੰਦਾ ਅਪਣੇ ਰਸਤੇ ਨੂੰ ਹੀ ਸਭ ਤੋਂ ਉੱਤਮ ਸਮਝਦਾ ਹੈ। ਪਰ ਸਿਆਣਾ ਬੰਦਾ ਹੋਰਨਾਂ ਲੋਕਾਂ ਦੀਆਂ ਗੱਲਾਂ ਨੂੰ ਧਿਆਨ ਨਾਲ ਸੁਣਦਾ ਹੈ।

16ਮੂਰਖ ਬੰਦਾ ਛੇਤੀ ਹੀ ਗੁੱਸੇ ਹੋ ਜਾਂਦਾ ਹੈ। ਪਰ ਸਮਝਦਾਰ ਬੰਦਾ, ਬੇਇੱਜ਼ਤੀ ਤੇ ਵੀ ਸ਼ਾਂਤ ਹੀ ਰਹਿੰਦਾ ਹੈ।

17ਇੱਕ ਸੱਚਾ ਗਵਾਹ ਸਹੀ ਬਿਆਨ ਦਿੰਦਾ ਹੈ, ਪਰ ਇੱਕ ਝੂਠਾ ਗਵਾਹ ਝੂਠ ਆਖਦਾ ਹੈ।

18ਬਿਨਾ ਸੋਚੇ ਸਮਝੇ ਬੋਲੇ ਸ਼ਬਦ ਤਲਵਾਰ ਵਾਂਗ ਜ਼ਖਮੀ ਕਰ ਸਕਦੇ ਹਨ, ਪਰ ਸਿਆਣੇ ਬੰਦੇ ਦੇ ਸਬਦ (ਉਪਦੇਸ਼) ਜ਼ਖਮਾਂ ਨੂੰ ਰਾਜੀ ਕਰ ਸਕਦੇ ਹਨ।

19ਜਿਹੜੇ ਬੁਲ੍ਹ ਸੱਚ ਬੋਲਦੇ ਹਨ ਸਦਾ ਰਹਿਣਗੇ, ਪਰ ਜਿਹੜੀ ਜ਼ੁਬਾਨ ਝੂਠ ਬੋਲਦੀ ਹੈ ਸਿਰਫ਼ ਥੋੜੇ ਹੀ ਪਲਾਂ ਲਈ ਰਹਿੰਦੀ ਹੈ।

20ਜਿਹੜੇ ਬੰਦੇ ਬਦ ਗੱਲਾਂ ਵਿਤਾਉਂਦੇ ਹਨ ਘ੍ਰਿਣਾਯੋਗ ਹਨ ਪਰ ਜਿਹੜੇ ਲੋਕ ਸ਼ਾਂਤੀ ਨੂੰ ਪ੍ਰੋਤਸਾਹਨ ਦਿੰਦੇ ਹਨ, ਖੁਸ਼ ਹਨ।

21ਇੱਕ ਧਰਮੀ ਵਿਅਕਤੀ ਕਿਸੇ ਵੀ ਕਠਿਨਾਈਆਂ ਦਾ ਸਾਹਮਣਾ ਨਹੀਂ ਕਰੇਗਾ, ਪਰ ਦੁਸ਼ਟ ਲੋਕ ਹਮੇਸ਼ਾਂ ਮੁਸੀਬਤਾਂ ਦਾ ਸਾ੍ਹਮਣਾ ਕਰਨਗੇ।

22ਯਹੋਵਾਹ ਉਨ੍ਹਾਂ ਲੋਕਾਂ ਨੂੰ ਨਫ਼ਰਤ ਕਰਦਾ ਹੈ ਜਿਹੜੇ ਝੂਠ ਬੋਲਦੇ ਹਨ, ਪਰ ਉਹ ਉਨ੍ਹਾਂ ਲੋਕਾਂ ਉੱਤੇ ਮਿਹਰ ਨਾਲ ਵੇਖਦਾ ਹੈ ਜਿਹੜੇ ਧਰਮੀ ਗੱਲਾਂ ਕਰਦੇ ਹਨ।

23ਸਿਆਣੇ ਲੋਕ ਆਪਣਾ ਗਿਆਨ ਆਪਣੇ ਤਾਂਈ ਰੱਖਦੇ ਹਨ ਪਰ ਇੱਕ ਮੂਰਖ ਆਪਣੀ ਮੂਰਖਤਾਈ ਦਰਸਾ ਦਿੰਦਾ ਹੈ।

24ਉਹ ਲੋਕ ਜਿਹੜੇ ਮਿਹਨਤੀ ਹਨ ਉਹ ਹੋਰਨਾਂ ਕਾਮਿਆਂ ਦੀ ਨਿਗਰਾਨੀ ਉੱਤੇ ਲਗਾਏ ਜਾਣਗੇ। ਪਰ ਸੁਸਤ ਬੰਦੇ ਨੂੰ ਗੁਲਾਮ ਦੀ ਤਰ੍ਹਾਂ ਕੰਮ ਕਰਨਾ ਪਵੇਗਾ।

25ਫ਼ਿਕਰ ਆਦਮੀ ਉੱਤੇ ਇੱਕ ਭਾਰੀ ਬੋਝ ਵਾਂਗ ਹੈ, ਪਰ ਚੰਗੇ ਸ਼ਬਦ ਉਸਨੂੰ ਖੁਸ਼ ਕਰ ਸਕਦੇ ਹਨ।

26ਧਰਮੀ ਵਿਅਕਤੀ ਆਪਣੇ ਮਿੱਤਰਾਂ ਦਾ ਨਿਰਦੇਸ਼ਨ ਕਰਦਾ ਹੈ, ਪਰ ਦੁਸ਼ਟ ਦਾ ਰਸਤਾ ਉਨ੍ਹਾਂ ਨੂੰ ਗੁਮਰਾਹ ਕਰ ਦਿੰਦਾ ਹੈ।

27ਇੱਕ ਆਲਸੀ ਵਿਅਕਤੀ ਉਹ ਹਾਸਿਲ ਨਹੀਂ ਕਰੇਗਾ ਜੋ ਉਸਨੂੰ ਚਾਹੀਦਾ ਹੈ, ਪਰ ਇੱਕ ਮਿਹਨਤੀ ਆਦਮੀ ਅੱਤ ਕੀਮਤੀ ਚੀਜ਼ਾਂ ਤੇ ਵੀ ਕਬਜ਼ਾ ਕਰ ਲਵੇਗਾ।

28ਜ਼ਿੰਦਗੀ ਨੇਕੀ ਦੇ ਰਾਹ ਤੇ ਹੈ ਪਰ ਇੱਕ ਅਜਿਹਾ ਰਸਤਾ ਵੀ ਹੈ ਜੋ ਮੌਤ ਵੱਲ ਅਗਵਾਈ ਕਰਦਾ ਹੈ।

13 ਸਿਆਣਾ ਪੁੱਤਰ ਆਪਣੇ ਪਿਤਾ ਦੀਆਂ ਆਖੀਆਂ ਗੱਲਾਂ ਨੂੰ ਧਿਆਨ ਨਾਲ ਸੁਣਦਾ ਹੈ। ਪਰ ਇੱਕ ਮਗਰੂਰ ਵਿਅਕਤੀ ਝਿੜਕ ਨੂੰ ਨਹੀਂ ਸੁਣਦਾ।

2ਵਿਅਕਤੀ ਨੂੰ ਆਪਣੇ ਚੰਗੇ ਉਪਦੇਸ਼ ਲਈ ਚੰਗਾ ਇਨਾਮ ਮਿਲ ਸਕਦਾ ਹੈ ਪਰ ਇੱਕ ਕਪਟੀ ਵਿਅਕਤੀ ਹਮੇਸ਼ਾਂ ਹਿੰਸਾ ਹੀ ਪ੍ਰਾਪਤ ਕਰਦਾ ਹੈ।

3ਜਿਹੜਾ ਬੰਦਾ ਆਪਣੇ ਬੋਲਾਂ ਵਿੱਚ ਸਾਵਧਾਨ ਹੋਵੇ ਆਪਣੀ ਜਾਨ ਦਾ ਬਚਾਉ ਕਰ ਲੈਂਦਾ ਹੈ। ਪਰ ਉਹ ਬੰਦਾ ਜਿਹੜਾ ਬਿਨਾ ਸੋਚੇ ਬੋਲਦਾ ਹੈ, ਆਪਣੇ-ਆਪ ਨੂੰ ਤਬਾਹ ਕਰ ਲੈਂਦਾ ਹੈ।

4ਸੁਸਤ ਬੰਦਾ ਚੀਜ਼ਾਂ ਤਾਂ ਚਾਹੁੰਦਾ ਹੈ ਪਰ ਉਨ੍ਹਾਂ ਨੂੰ ਉਹ ਕਦੇ ਹਾਸਿਲ ਨਹੀਂ ਕਰ ਸਕਦਾ। ਪਰ ਉਹ ਲੋਕ ਜਿਹੜੇ ਮਿਹਨਤ ਕਰਦੇ ਹਨ ਆਪਣੀ ਮਨ-ਚਾਹੀਆਂ ਚੀਜ਼ਾਂ ਹਾਸਿਲ ਕਰ ਲੈਣਗੇ।

5ਇੱਕ ਧਰਮੀ ਵਿਅਕਤੀ ਝੂਠ ਨੂੰ ਨਫ਼ਰਤ ਕਰਦਾ ਹੈ ਪਰ ਇੱਕ ਬਦ-ਆਦਮੀ ਆਪਣੇ-ਆਪ ਉੱਤੇ ਸਿਰਫ਼ ਸ਼ਰਮਸਾਰੀ ਅਤੇ ਬੇਇੱਜ਼ਤੀ ਲਿਆਉਂਦਾ ਹੈ।

6ਜਿਹੜਾ ਵਿਅਕਤੀ ਨਿਰਦੋਸ਼ ਜੀਵਨ ਜਿਉਂਦਾ ਨੇਕੀ ਦੁਆਰਾ ਬਚਾਇਆ ਜਾਂਦਾ, ਜਦ ਕਿ ਬਦ-ਕਰਨੀਆਂ ਇੱਕ ਪਾਪੀ ਨੂੰ ਹਰਾ ਦਿੰਦੀਆਂ ਹਨ।

7ਕੁਝ ਲੋਕ ਇਸ ਤਰ੍ਹਾਂ ਵਿਹਾਰ ਕਰਦੇ ਹਨ ਜਿਵੇਂ ਉਹ ਅਮੀਰ ਹੋਣ ਪਰ ਹੁੰਦੇ ਉਹ ਗਰੀਬ ਹਨ। ਦੂਸਰੇ ਲੋਕ ਗਰੀਬਾਂ ਵਰਗਾ ਵਿਹਾਰ ਕਰਦੇ ਹਨ ਪਰ ਅਸਲ ਵਿੱਚ ਉਹ ਅਮੀਰ ਹੁੰਦੇ ਹਨ।

8ਇੱਕ ਅਮੀਰ ਆਦਮੀ ਦੀ ਜ਼ਿੰਦਗੀ ਉਸਦੀ ਦੌਲਤ ਦੁਆਰਾ ਉਜਾੜ੍ਹੀ ਜਾ ਸਕਦੀ ਹੈ। ਪਰ ਗਰੀਬ ਬੰਦਾ ਕਦੇ ਵੀ ਅਜੇਹੇ ਖੱਤਰੇ ਦਾ ਸਾਹਮਣਾ ਨਹੀਂ ਕਰਦਾ।

9ਧਰਮੀ ਲੋਕ ਚਮਕਦਾਰ ਰੌਸ਼ਨੀ ਵਾਂਗ ਹਨ, ਪਰ ਦੁਸ਼ਟ ਲੋਕਾਂ ਦਾ ਦੀਵਾ ਬੁਝਾਇਆ ਹੀ ਜਾਣ ਵਾਲਾ ਹੈ।

10ਘਮੰਡ ਸਿਰਫ਼ ਝਗੜਿਆਂ ਵੱਲ ਹੀ ਅਗਵਾਈ ਕਰਦਾ ਹੈ, ਪਰ ਜਿਹੜਾ ਵਿਅਕਤੀ ਚੰਗੀ ਸਲਾਹ ਨੂੰ ਸੁਣਦਾ ਹੈ, ਸਿਆਣਾ ਵਿਅਕਤੀ ਹੈ।

11ਧੋਖੇ ਨਾਲ ਕਮਾਈ ਹੋਈ ਦੌਲਤ ਛੋਟੀ ਤੋਂ ਛੋਟੀ ਹੁੰਦੀ ਜਾਂਦੀ ਹੈ। ਪਰ ਜਿਹੜਾ ਵਿਅਕਤੀ ਹੱਥ ਭਰਕੇ ਪੈਸੇ ਇਕੱਠੇ ਕਰਦਾ ਉਸਦੀ ਦੌਲਤ ਵਧਦੀ-ਫੁੱਲਦੀ ਹੈ।

12ਜਦੋਂ ਕਿਸੇ ਦੀ ਉਮੀਦ ਪੂਰੀ ਨਹੀਂ ਹੁੰਦੀ, ਇਹ ਉਸਦੇ ਦਿਲ ਨੂੰ ਰੋਗੀ ਬਣਾ ਦਿੰਦੀ ਹੈ ਪਰ ਇੱਕ ਭਰਪੂਰ ਉਮੀਦ ਜੀਵਨ ਦੇ ਰੁੱਖ ਵਾਂਗ ਹੈ।

13ਇੱਕ ਬੰਦੇ ਨੂੰ ਅਦਾਇਗੀ ਕਰਨੀ ਪਵੇਗੀ ਜੇਕਰ ਉਹ ਹਿਦਾਇਤ ਦੀ ਇੱਜ਼ਤ ਨਹੀਂ ਕਰਦਾ, ਪਰ ਜਿਹੜਾ ਵਿਅਕਤੀ ਹੁਕਮ ਦੀ ਇੱਜ਼ਤ ਕਰਦਾ, ਇਨਾਮ ਪ੍ਰਾਪਤ ਕਰਦਾ ਹੈ।

14ਇੱਕ ਸਿਆਣੇ ਵਿਅਕਤੀ ਦੀ ਹਿਦਾਇਤ ਇੱਕ ਜੀਵਨ ਦੇਣ ਵਾਲੇ ਝਰਨੇ ਵਾਂਗ ਹੈ ਇਹ ਲੋਕਾਂ ਨੂੰ ਮੌਤ ਦੇ ਸ਼ਿਕੰਜਿਆਂ ਤੋਂ ਬਚਾਉਂਦਾ ਹੈ।

15ਚੰਗੀ ਸੂਝ ਵਾਲੇ ਵਿਅਕਤੀ ਨੂੰ ਲੋਕ ਪਸੰਦ ਕਰਦੇ ਹਨ, ਪਰ ਉਨ੍ਹਾਂ ਲੋਕਾਂ ਲਈ ਜ਼ਿੰਦਗੀ ਦੁਭਰ ਹੋ ਜਾਂਦੀ ਹੈ ਜਿਹੜੇ ਕਪਟੀ ਹੁੰਦੇ ਹਨ।

16ਕੋਈ ਵੀ ਦੂਰ-ਦਰਸ਼ੀ ਵਿਅਕਤੀ ਸਮਝਦਾਰੀ ਦੇ ਆਧਾਰ ਤੇ ਕੰਮ ਕਰਦਾ ਹੈ, ਪਰ ਇੱਕ ਮੂਰਖ ਆਪਣੀ ਬੇਵਕੂਫ਼ੀ ਪ੍ਰਮਾਣਿਤ ਕਰ ਦਿੰਦਾ ਹੈ।

17ਇੱਕ ਦੁਸ਼ਟ ਸੰਦੇਸ਼ਵਾਹਕ ਦਾ ਅੰਤ ਮੁਸੀਬਤ ਵਿੱਚ ਹੁੰਦਾ ਹੈ, ਜਦ ਕਿ ਇੱਕ ਭਰੋਸੇਯੋਗ ਸੰਦੇਸ਼ਵਾਹਕ ਸ਼ਾਂਤੀ ਲਿਆਉਂਦਾ ਹੈ।

18ਜਿਹੜਾ ਵਿਅਕਤੀ ਹਿਦਾਇਤ ਨੂੰ ਨਾਮੰਜ਼ੂਰ ਕਰਦਾ ਹੈ ਸਿਰਫ਼ ਸ਼ਰਮਸ਼ਾਰੀ ਅਤੇ ਗਰੀਬੀ ਪਾਂਦਾ ਹੈ, ਪਰ ਜਿਹੜਾ ਵਿਅਕਤੀ ਝਿੜਕ ਨੂੰ ਪ੍ਰਵਾਨ ਕਰਦਾ ਹੈ ਇੱਜ਼ਤ ਪ੍ਰਾਪਤ ਕਰਦਾ ਹੈ।

19ਜੇ ਕੋਈ ਬੰਦਾ ਕੁਝ ਲੋਚਦਾ ਹੈ ਤੇ ਫ਼ੇਰ ਉਸਨੂੰ ਪ੍ਰਾਪਤ ਕਰ ਲੈਂਦਾ ਹੈ ਤਾਂ ਉਹ ਬਹੁਤ ਪ੍ਰਸੰਨ ਹੋਵੇਗਾ। ਪਰ ਮੂਰਖ ਬੰਦੇ ਸਿਰਫ ਬੁਰਾ ਲੋਚਦੇ ਹਨ ਉਹ ਬਦਲਣ ਤੋਂ ਇਨਕਾਰ ਕਰਦੇ ਹਨ।

20ਇੱਕ ਸਿਆਣੇ ਬੰਦੇ ਦਾ ਸੰਗ ਸਿਆਣਪ ਲਿਆਉਂਦਾ, ਜਦ ਕਿ ਇੱਕ ਮੂਰਖ ਆਦਮੀ ਦਾ ਸੰਗ ਸਿਰਫ਼ ਮੁਸੀਬਤ ਲਿਆਉਂਦਾ
ਹੈ। 21ਪਾਪੀਆਂ ਦੇ ਪਿੱਛੇ ਮੁਸੀਬਤਾਂ ਲੱਗੀਆਂ ਰਹਿੰਦੀਆਂ, ਪਰ ਧਰਮੀ ਚੰਗੇ ਇਨਾਮ ਪ੍ਰਾਪਤ ਕਰਦੇ ਹਨ।

22ਇੱਕ ਨੇਕ ਬੰਦਾ ਆਪਣੇ ਪੋਤਿਆਂ ਲਈ ਵੀ ਵਿਰਸੇ ਛੱਡ ਜਾਂਦਾ, ਪਰ ਇੱਕ ਪਾਪੀ ਦੌਲਤ ਨੂੰ ਜਮ੍ਹਾਂ ਕਰਦਾ ਰਹਿੰਦਾ ਜਿਹੜੀ ਅਖੀਰ ਵਿੱਚ ਧਰਮੀ ਲੋਕਾਂ ਕੋਲ ਚਲੀ ਜਾਵੇਗੀ।

23ਹਾਲਾਂ ਕਿ ਹੋ ਸਕਦਾ ਕਿ ਗਰੀਬ ਆਦਮੀ ਦਾ ਖੇਤ ਕਾਫ਼ੀ ਭੋਜਨ ਪੈਦਾ ਕਰੇ, ਇਹ ਖੋਹ ਲਿੱਤਾ ਜਾਵੇਗਾ ਜੇਕਰ ਓਥੇ ਨਿਆਂ ਨਾ ਹੋਇਆ ਤਾਂ।

24ਜਿਹੜਾ ਆਦਮੀ ਆਪਣੇ ਪੁੱਤਰ ਨੂੰ ਸਜ਼ਾ ਨਹੀਂ ਦਿੰਦਾ, ਉਸ ਨੂੰ ਪਿਆਰ ਨਹੀਂ ਕਰਦਾ, ਪਰ ਜਿਹੜਾ ਆਦਮੀ ਆਪਣੇ ਪੁੱਤਰ ਨੂੰ ਪਿਆਰ ਕਰਦਾ ਉਹ ਉਸਨੂੰ ਯਕੀਨੀ ਅਨੁਸ਼ਾਸਿਤ ਕਰੇਗਾ।

25ਇੱਕ ਧਰਮੀ ਵਿਅਕਤੀ ਜਿੰਨਾ ਚਾਹੇ ਖਾ ਸਕਦਾ, ਪਰ ਦੁਸ਼ਟ ਲੋਕਾਂ ਦਾ ਢਿੱਡ ਖਾਲੀ ਹੀ ਰਹਿੰਦਾ ਹੈ।

14 ਇੱਕ ਸਿਆਣੀ ਔਰਤ ਆਪਣਾ ਘਰ ਉਸਾਰਦੀ ਹੈ, ਪਰ ਮੂਰਖ ਇਸ ਨੂੰ ਆਪਣੇ ਹੀ ਹੱਥੀਂ ਢਾਹ ਲੈਂਦੀ ਹੈ।

2ਜਿਹੜਾ ਵਿਅਕਤੀ ਇਮਾਨਦਾਰੀ ਨਾਲ ਜਿਉਂਦਾ ਹੈ ਯਹੋਵਾਹ ਤੋਂ ਡਰਦਾ ਹੈ, ਪਰ ਜਿਹੜਾ ਚਾਲਾਕ ਹੁੰਦਾ ਉਸ ਨੂੰ ਤਿਰਸਕਾਰਦਾ ਹੈ।

3ਇੱਕ ਮੂਰਖ ਬੰਦੇ ਦਾ ਕਥਨ ਉਸ ਦੇ ਘਮੰਡ ਨੂੰ ਸਜ਼ਾ ਦੇਣ ਲਈ ਛੜ ਲਿਆਉਂਦਾ ਹੈ ਪਰ ਸਿਆਣੇ ਲੋਕਾਂ ਦਾ ਉਪਦੇਸ਼ ਉਨ੍ਹਾਂ ਦਾ ਬਚਾਉ ਕਰਦਾ ਹੈ।

4ਜਿੱਥੇ ਬਲਦ ਨਹੀਂ ਹੁੰਦੇ, ਬਾੜਾ ਖਾਲੀ ਰਹਿੰਦਾ ਹੈ। ਪਰ ਇੱਕ ਬਲਦ ਦੀ ਤਾਕਤ, ਭਰਪੂਰ ਫ਼ਸਲ ਦੀ ਵਾਢੀ ਕਰਨ ’ਚ ਮਦਦ ਕਰਦੀ ਹੈ।

5ਇੱਕ ਸੱਚਾ ਗਵਾਹ ਝੂਠ ਨਹੀਂ ਬੋਲਦਾ। ਜੋ ਕੋਈ ਵੀ ਝੂਠ ਦੱਸਦਾ ਇੱਕ ਝੂਠਾ ਗਵਾਹ ਹੁੰਦਾ ਹੈ।

6ਇੱਕ ਮਗਰੂਰ ਵਿਅਕਤੀ ਸਿਆਣਪ ਭਾਲਦਾ ਅਤੇ ਇਸ ਨੂੰ ਲੱਭ ਨਹੀਂ ਸਕਦੀ, ਪਰ ਸਮਝਦਾਰੀ ਆਸਾਨੀ ਨਾਲ ਉਸ ਬੰਦੇ ਕੋਲ ਆ ਜਾਂਦੀ ਹੈ ਜੋ ਸਿਖਲਾਈ ਪ੍ਰਾਪਤ ਹੈ।

7ਮੂਰਖ ਬੰਦੇ ਨਾਲ ਦੋਸਤੀ ਕਦੇ ਨਾ ਕਰੋ। ਉਹ ਤੁਹਾਨੂੰ ਕੁਝ ਵੀ ਨਹੀਂ ਸਿਖਾ ਸਕਦਾ।

8ਚੁਸ਼ਤ ਆਦਮੀ ਲਈ, ਸਿਆਣਪ, ਜੋ ਕੁਝ ਵੀ ਉਹ ਕਰੇ ਉਸਨੂੰ ਸੋਚ-ਵਿਚਾਰ ਦਿੰਦੀ ਹੈ, ਪਰ ਮੂਰਖਾਂ ਦੀ ਬੇਵਕੂਫ਼ੀ, ਧੋਖਾ ਕਰਦੀ ਹੈ।

9ਮੂਰਖ ਆਪਣੇ ਦੋਸ਼ ਬਾਰੇ ਹੱਸਦੇ ਹਨ, ਪਰ ਇਮਾਨਦਾਰ ਲੋਕਾਂ ਦਰਮਿਆਨ ਚੰਗੀ ਵਸੀਅਤ ਹੁੰਦੀ ਹੈ।

10ਹਰ ਵਿਅਕਤੀ ਆਪਣੇ ਦੁੱਖਾਂ ਬਾਰੇ ਜਾਣਦਾ ਹੈ, ਅਤੇ ਇਸੇ ਤਰ੍ਹਾਂ ਹੀ ਕੋਈ ਅਜਨਬੀ ਕਿਸੇ ਹੋਰ ਦੇ ਆਨੰਦ ਨੂੰ ਸਾਂਝਾ ਨਹੀਂ ਕਰ ਸਕਦਾ।

11ਦੁਸ਼ਟ ਲੋਕਾਂ ਦਾ ਘਰ ਤਬਾਹ ਹੋ ਜਾਵੇਗਾ, ਪਰ ਇਮਾਨਦਾਰ ਲੋਕਾਂ ਦਾ ਤੰਬੂ ਵਧੇ-ਫ਼ੁੱਲੇਗਾ।

12ਇੱਕ ਉਹ ਰਸਤਾ ਹੈ ਜਿਸਨੂੰ ਲੋਕ ਸਹੀ ਸਮਝਦੇ ਹਨ। ਪਰ ਉਹ ਰਸਤਾ ਸਿਰਫ਼ ਮੌਤ ਵੱਲ ਜਾਂਦਾ ਹੈ।

13ਕੋਈ ਜਣਾ ਹਸਦਿਆਂ ਹੋਇਆਂ ਵੀ ਉਦਾਸ ਹੋ ਸਕਦਾ ਹੈ ਅਤੇ ਹੋ ਸਕਦਾ ਕਿ ਹਾਸੇ ਦਾ ਅੰਤ ਉਦਾਸੀ ਵਿੱਚ ਹੋਵੇ।

14ਜਿਸ ਬੰਦੇ ਵਿਚ ਵਫ਼ਾਦਾਰੀ ਦੀ ਕਮੀ ਹੁੰਦੀ ਹੈ, ਆਪਣੇ ਅਮਲਾਂ ਦੇ ਫ਼ਲਾਂ ਨੂੰ ਭੋਗਣਗੇ, ਅਤੇ ਇਸੇ ਤਰ੍ਹਾਂ ਹੀ ਇੱਕ ਚੰਗਾ ਆਦਮੀ ਆਪਣਾ ਕਰਮਾਂ ਨੂੰ ਭੋਗੇਗਾ।

15ਆਮ ਲੋਕ ਜੋ ਵੀ ਸੁਣਦੇ ਹਨ ਸਭ ਕੁਝ ਤੇ ਭਰੋਸਾ ਕਰ ਲੈਂਦੇ ਹਨ। ਪਰ ਸਿਆਣਾ ਬੰਦਾ ਕਰਨ ਤੋਂ ਪਹਿਲਾਂ ਹਰ ਚੀਜ਼ ਬਾਰੇ ਧਿਆਨ ਨਾਲ ਸੋਚ ਵਿਚਾਰ ਕਰਦਾ ਹੈ।

16ਇੱਕ ਸਿਆਣੇ ਵਿਅਕਤੀ ਨੂੰ ਡਰ ਦੀ ਤੰਦਰੁਸਤ ਖੁਰਾਕ ਮਿਲਦੀ ਹੈ ਅਤੇ ਜਦੋਂ ਉਹ ਮੁਸੀਬਤ ਵੇਖਦੇ ਹਨ ਤਾਂ ਦੂਰ ਰਹਿੰਦੇ ਹਨ। ਪਰ ਮੂਰਖ ਬੰਦਾ ਉਹੀ ਕਰਦਾ ਜੋ ਉਹ ਚਾਹੁੰਦਾ ਅਤੇ ਹਾਲੇ ਵੀ ਸੋਚਦਾ ਕਿ ਉਹ ਸੁਰੱਖਿਅਤ ਹੈ।

17ਜਿਹੜਾ ਬੰਦਾ ਛੇਤੀ ਗੁੱਸੇ ਵਿੱਚ ਆ ਜਾਂਦਾ ਹੈ ਮੂਰਖਤਾ ਭਰੀਆਂ ਗੱਲਾਂ ਕਰਦਾ ਹੈ। ਪਰ ਸਿਆਣਾ ਬੰਦਾ ਧੀਰਜਵਾਨ ਹੁੰਦਾ ਹੈ।

18ਆਮ ਆਦਮੀ ਦਾ ਵਿਰਸਾ ਬੇਵਕੂਫ਼ੀ ਹੈ, ਪਰ ਇੱਕ ਸਿਆਣਾ ਆਦਮੀ ਗਿਆਨ ਨੂੰ ਆਪਣੇ ਤਾਜ ਵਜੋਂ ਪ੍ਰਾਪਤ ਕਰੇਗਾ।

19ਬਦ ਆਦਮੀਆਂ ਨੂੰ ਚੰਗੇ ਆਦਮੀਆਂ ਦੇ ਅੱਗੇ ਝੁਕਣਾ ਪਵੇਗਾ ਅਤੇ ਦੁਸ਼ਟ ਲੋਕਾਂ ਨੂੰ ਉਨ੍ਹਾਂ ਦੇ ਬੂਹਿਆਂ ਤੇ ਝੁਕਣਾ ਪਵੇਗਾ, ਜੋ ਧਰਮੀ ਹਨ।

20ਇੱਕ ਗਰੀਬ ਆਦਮੀ ਨੂੰ ਆਪਣੇ ਗੁਆਂਢੀ ਦੁਆਰਾ ਵੀ ਦੂਰੀ ਤੇ ਰੱਖਿਆ ਜਾਂਦਾ, ਪਰ ਅਮੀਰ ਆਦਮੀ ਦੇ ਅਨੇਕਾਂ ਦੋਸਤ ਹੁੰਦੇ ਹਨ।

21ਜਿਹੜਾ ਵਿਅਕਤੀ ਆਪਣੇ ਗੁਆਂਢੀ ਦੇ ਪਾਪਾਂ ਨੂੰ ਤਿਆਗਦਾ, ਪਰ ਜੋ ਕੋਈ ਵੀ ਗਰੀਬ ਲਈ ਦਯਾਲੂ ਹੋਵੇਗਾ ਧੰਨ ਹੈ।

22ਕੀ ਉਹ ਜਿਹੜੇ ਬਦੀ ਕਰਦੇ ਰਹਿੰਦੇ ਹਨ ਗੁਆਚ ਨਹੀਂ ਜਾਂਦੇ? ਪਰ ਉਹ ਜਿਹੜੇ ਹੋਰਨਾਂ ਦਾ ਚੰਗਾ ਮੰਗਦੇ ਹਨ, ਨਮਕਹਲਾਲੀ ਅਤੇ ਭਰੋਸਾ ਕਮਾਉਂਦੇ ਹਨ।

23ਸਖ਼ਤ ਮਿਹਨਤ ਹਮੇਸ਼ਾ ਅਦਾਇਗੀ ਕਰਦੀ ਹੈ ਪਰ ਉੱਕੀਆਂ ਗੱਲਾਂ ਗਰੀਬੀ ਵੱਲ ਅਗਵਾਈ ਕਰਦੀਆਂ ਹਨ।

24ਸਿਆਣੇ ਲੋਕਾਂ ਨੂੰ ਦੌਲਤ ਦੁਆਰਾ ਪੁਰਸਕਾਰਿਤ ਕੀਤਾ ਜਾਂਦਾ, ਪਰ ਮੂਰਖ ਲੋਕਾਂ ਦੀ ਬੇਵਕੂਫ਼ੀ ਸਿਰਫ਼ ਹੋਰ ਵਧੇਰੇ ਬੇਵਕੂਫ਼ੀ ਪੈਦਾ ਕਰਦੀ ਹੈ।

25ਇੱਕ ਸੱਚਾ ਗਵਾਹ ਜ਼ਿੰਦਗੀਆਂ ਬਚਾਉਂਦਾ, ਪਰ ਇੱਕ ਝੂਠਾ ਗਵਾਹ ਘ੍ਰਿਣਾ ਨਾਲ ਭਰਪੂਰ ਹੁੰਦਾ ਹੈ।

26ਜਿਹੜਾ ਬੰਦਾ ਯਹੋਵਾਹ ਤੋਂ ਡਰਦਾ ਹੈ ਉਸ ਕੋਲ ਇੱਕ ਤਕੜਾ ਗੜ੍ਹ ਹੈ ਅਤੇ ਉਸਦੇ ਬੱਚੇ ਇਸ ਵਿੱਚ ਸ਼ਰਣ ਪਾਉਂਦੇ
ਹਨ। 27ਯਹੋਵਾਹ ਦਾ ਡਰ ਜੀਵਨ ਦਾ ਸਤ੍ਰੋਤ ਹੈ, ਇਹ ਵਿਅਕਤੀ
ਨੂੰ ਮੌਤ ਦੇ ਸ਼ਿਕੰਜੇ ਤੋਂ ਬਚਾਉਂਦਾ ਹੈ।

28ਜੇ ਕੋਈ ਰਾਜਾ ਬਹੁਤ ਸਾਰੇ ਲੋਕਾਂ ਤੇ ਰਾਜ ਕਰਦਾ ਹੈ ਤਾਂ ਉਹ ਮਹਾਨ ਹੈ। ਜੇ ਉਸ ਦੀ ਪਰਜਾ ਹੀ ਨਹੀਂ ਤਾਂ ਰਾਜਾ ਕਿਸੇ
ਕੰਮ ਦਾ ਨਹੀਂ। 29ਇੱਕ ਧੀਰਜਵਾਨ ਬੰਦਾ ਵੱਡੀ ਸਮਝਦਾਰੀ
ਦਰਸਾਉਂਦਾ ਪਰ ਜਿਹੜਾ ਬੰਦਾ ਛੇਤੀ ਗੁੱਸੇ ਵਿੱਚ ਆ ਜਾਂਦਾ ਹੈ ਉਹ ਆਪਣੀ ਹੀ ਬੇਵਕੂਫ਼ੀ ਦਰਸਾ ਦਿੰਦਾ ਹੈ।

30ਸ਼ਾਂਤਮਈ ਦਿਮਾਗ਼ ਸ਼ਰੀਰ ਨੂੰ ਜੀਵਨ ਦਿੰਦਾ ਹੈ, ਪਰ ਈਰਖਾ ਹੱਡੀਆਂ ਨੂੰ ਤਬਾਹ ਕਰ ਦਿੰਦੀ ਹੈ।

31ਜਿਹੜਾ ਵਿਅਕਤੀ ਗਰੀਬਾਂ ਨੂੰ ਸਤਾਉਂਦਾ, ਆਪਣੇ ਬਨਾਉਣ ਵਾਲੇ ਨੂੰ ਤਿਰਸਕਾਰਦਾ, ਪਰ ਜਿਹੜਾ ਵਿਅਕਤੀ ਗਰੀਬ ਲਈ ਦਯਾਲੂ ਹੈ, ਉਸ ਦੀ ਇੱਜ਼ਤ ਕਰਦਾ ਹੈ।

32ਇੱਕ ਦੁਸ਼ਟ ਆਦਮੀ ਭਟਕ ਜਾਂਦਾ ਹੈ ਜਦੋਂ ਮੁਸੀਬਤ ਉਸ ਨਾਲ ਵਾਪਰਦੀ ਹੈ, ਪਰ ਇੱਕ ਧਰਮੀ ਆਦਮੀ ਉਦੋਂ ਵੀ ਹੌਂਸਲੇ ਮੰਦ ਹੁੰਦਾ ਹੈ, ਜਦੋਂ ਉਹ ਮਰਦਾ ਹੈ।

33ਸਿੱਖੇ ਹੋਏ ਵਿਅਕਤੀ ਦੇ ਮਨ ਵਿੱਚ ਸਿਆਣਪ ਰਹਿੰਦੀ ਹੈ ਅਤੇ ਉਹ ਆਪਣੇ-ਆਪ ਨੂੰ, ਮੂਰਖਾਂ ਦਰਮਿਆਨ ਪ੍ਰਗਟ ਹੋਣ ਦਿੰਦੀ ਹੈ।

34ਨੇਕੀ ਕਿਸੇ ਕੌਮ ਨੂੰ ਮਹਾਨ ਬਣਾ ਦਿੰਦੀ ਹੈ। ਪਰ ਪਾਪ ਹਰ ਕੌਮ ਦੇ ਚਰਿਤ੍ਰ ਤੇ ਇੱਕ ਕਲੰਕ ਹੈ।

35ਇੱਕ ਸਿਆਣਾ ਸੇਵਕ ਰਾਜੇ ਲਈ ਖੁਸ਼ੀ ਲਿਆਉਂਦਾ ਹੈ, ਪਰ ਜਿਹੜਾ ਸੇਵਕ ਸ਼ਰਮਸਾਰੀ ਲਿਆਉਂਦਾ ਰਾਜੇ ਨੂੰ ਕ੍ਰੋਧਵਾਨ ਕਰ ਦਿੰਦਾ ਹੈ।

15 ਨਿਮਰਤਾ ਨਾਲ ਦਿੱਤਾ ਗਿਆ ਇੱਕ ਜਵਾਬ ਕ੍ਰੋਧ ਨੂੰ ਘਟਾਉਂਦਾ ਹੈ, ਪਰ ਰੁੱਖੇ ਸ਼ਬਦ ਗੁੱਸੇ ਨੂੰ ਵਧਾਅ ਦਿੰਦੇ ਹਨ।

2ਸਿਆਣੇ ਵਿਅਕਤੀ ਦਾ ਉਪਦੇਸ਼ ਸਮਝਦਾਰੀ ਨੂੰ ਇੱਛਿਤ ਬਣਾਉਂਦਾ ਪਰ ਮੂਰਖਾਂ ਦਾ ਮੂੰਹ ਬੇਵਕੂਫ਼ੀ ਆਖਦਾ ਹੈ।

3ਯਹੋਵਾਹ ਦੀਆਂ ਅੱਖਾਂ ਹਰ ਪਾਸੇ ਹਨ, ਉਹ ਜਿਹੜੇ ਬਦ ਹਨ ਅਤੇ ਜਿਹੜੇ ਚੰਗੇ ਹਨ ਦੋਵਾਂ ਨੂੰ ਵੇਖਦਾ ਹੈ।

4 ਸ਼ਬਦ ਜਿਹੜੇ ਜ਼ਖਮਾਂ ਨੂੰ ਰਾਜੀ ਕਰ ਸਕਦੇ ਹਨ ਜੀਵਨ ਦੇ ਰੁੱਖ ਵਾਂਗ ਹੁੰਦੇ ਹਨ, ਪਰ ਘ੍ਰਿਣਾਯੋਗ ਸ਼ਬਦ ਆਦਮੀ ਦੇ ਆਤਮੇ ਨੂੰ ਤਬਾਹ ਕਰ ਦਿੰਦੇ ਹਨ।

5ਇੱਕ ਮੂਰਖ ਵਿਅਕਤੀ ਆਪਣੇ ਪਿਉ ਦੀਆਂ ਝਿੜਕਾਂ ਨੂੰ ਪਸੰਦ ਨਹੀਂ ਕਰਦਾ, ਪਰ ਜਿਹੜਾ ਵਿਅਕਤੀ ਝਿੜਕ ਨੂੰ ਪ੍ਰਵਾਨ ਕਰੇ ਦਰਸਾਉਂਦਾ ਕਿ ਉਹ ਸਿਆਣਾ ਹੈ।

6ਇੱਕ ਧਰਮੀ ਵਿਅਕਤੀ ਸਭ ਕੁਝ ਵਿੱਚ ਅਮੀਰ ਹੁੰਦਾ ਹੈ, ਪਰ ਇੱਕ ਬਦ ਆਦਮੀ ਦਾ ਧੰਨ ਉਸ ਲਈ ਮੁਸੀਬਤਾਂ ਲਿਆਉਂਦਾ ਹੈ।

7ਸਿਆਣੇ ਲੋਕਾਂ ਦੇ ਬੁਲ੍ਹ ਗਿਆਨ ਬਿਖੇਰਦੇ ਹਨ, ਪਰ ਮੂਰਖਾਂ ਦਾ ਦਿਮਾਗ਼ ਅਜਿਹਾ ਨਹੀਂ ਹੁੰਦਾ।

8ਯਹੋਵਾਹ ਦੁਸ਼ਟ ਲੋਕਾਂ ਦੀਆਂ ਭੇਟਾਂ ਨੂੰ ਨਫ਼ਰਤ ਕਰਦਾ ਹੈ ਪਰ ਉਹ ਇਮਾਨਦਾਰ ਲੋਕਾਂ ਦੀਆਂ ਪ੍ਰਾਰਥਨਵਾਂ ਵਿੱਚ ਪ੍ਰਸੰਸਾ ਮਹਿਸੂਸ ਕਰਦਾ।

9ਯਹੋਵਾਹ ਦੁਸ਼ਟ ਲੋਕਾਂ ਦੇ ਜੀਵਨ ਢੰਗ ਨੂੰ ਨਫ਼ਰਤ ਕਰਦਾ ਹੈ।

10ਜਿਹੜਾ ਵਿਅਕਤੀ ਸਹੀ ਰਾਹ ਨੂੰ ਛੱਡ ਦਿੰਦਾ ਹੈ, ਇੱਕ ਸਖ਼ਤ ਸਬਕ ਸਿੱਖੇਗਾ, ਅਤੇ ਕੋਈ ਵੀ ਜੋ ਸੁਧਾਰ ਨੂੰ ਨਫ਼ਰਤ ਕਰਦਾ ਹੈ, ਮਰੇਗਾ।

11ਕਿਉਂ ਜੁ ਪਰਮੇਸ਼ੁਰ ਜਾਣਦਾ ਕਿ ਮੌਤ ਦੀ ਜਗ੍ਹਾ ਕੀ ਵਾਪਰਦਾ ਹੈ, ਤਾਂ ਅਵੱਸ਼ ਹੀ ਉਹ ਜਾਣਦਾ ਕਿ ਲੋਕਾਂ ਦੇ ਮਨਾਂ ਵਿੱਚ ਕੀ ਵਾਪਰਦਾ ਹੈ।

12ਇੱਕ ਮਖੌਲੀ ਆਪਣੀ ਗ਼ਲਤੀ ਬਾਰੇ ਦੱਸੇ ਜਾਣ ਨੂੰ ਨਫ਼ਰਤ ਕਰਦਾ ਹੈ। ਅਤੇ ਉਹ ਬੰਦਾ ਸਿਆਣੇ ਲੋਕਾਂ ਦੀ ਸਲਾਹ ਲੈਣ ਤੋਂ ਇਨਕਾਰ ਕਰਦਾ ਹੈ।

13ਜੇ ਕੋਈ ਵਿਅਕਤੀ ਪ੍ਰਸੰਨ ਹੈ, ਤਾਂ ਉਸਦਾ ਚਿਹਰਾ ਪ੍ਰਸੰਨ ਨਜ਼ਰ ਆਵੇਗਾ। ਪਰ ਜੇ ਕੋਈ ਬੰਦਾ ਉਦਾਸ ਹੈ ਤਾਂ ਉਸਦਾ ਆਤਮਾ ਉਸ ਉਦਾਸੀ ਨੂੰ ਪ੍ਰਗਟ ਕਰ ਦੇਵੇਗੀ।

14ਇੱਕ ਸੂਝਵਾਨ ਬੰਦਾ ਹੋਰ ਵਧੇਰੇ ਗਿਆਨ ਹਾਸਿਲ ਕਰਨ ਦੀ ਚੇਸ਼ਟਾ ਕਰਦਾ, ਪਰ ਮੂਰਖ ਹੋਰ ਵਧੇਰੇ ਮੂਰਖਤਾ ਨਿਗਲਦੇ ਹਨ।

15ਗਰੀਬ ਆਦਮੀ ਲਈ ਹਰ ਦਿਨ ਸੰਘਰਸ਼ ਹੈ, ਪਰ ਇੱਕ ਪ੍ਰਸੰਨਮਈ ਦਿਮਾਗ ਹਮੇਸ਼ਾ ਦਾਅਵਤ ਮਨਾਉਂਦਾ ਹੈ।

16ਥੋੜਾ ਪਾਕੇ, ਯਹੋਵਾਹ ਤੋਂ ਡਰਨਾ, ਅਮੀਰ ਹੋਕੇ ਦੰਗਾ ਕਰਨ ਨਾਲੋਂ ਵਧੀਆ ਹੈ।

17ਸਾਦਾ ਭੋਜਨ ਖਾਕੇ ਪਿਆਰ ਕੀਤੇ ਜਾਣਾ, ਦਾਅਵਤ ਕਰਕੇ ਨਫ਼ਰਤ ਕੀਤੇ ਜਾਣ ਨਾਲੋਂ ਵਧੀਆ ਹੈ।

18ਜਿਹੜੇ ਲੋਕ ਛੇਤੀ ਗੁੱਸੇ ਵਿੱਚ ਆ ਜਾਂਦੇ ਹਨ ਉਹ ਦਲੀਲਬਾਜ਼ੀ ਪੈਦਾ ਕਰਦੇ ਹਨ। ਪਰ ਧੀਰਜਵਾਨ ਬੰਦਾ ਸ਼ਾਂਤੀ ਪੈਦਾ ਕਰਦਾ ਹੈ।

19ਇੱਕ ਸੁਸਤ ਬੰਦੇ ਦਾ ਰਸਤਾ ਕੰਡਿਆਂ ਨਾਲ ਭਰਿਆ ਹੁੰਦਾ ਹੈ, ਪਰ ਇੱਕ ਇਮਾਨਦਾਰ ਬੰਦੇ ਦਾ ਰਾਹ ਬਣਿਆ ਬਣਾਇਆ ਹੁੰਦਾ ਹੈ।

20ਸਿਆਣਾ ਪੁੱਤਰ ਆਪਣੇ ਪਿਤਾ ਲਈ ਖੁਸ਼ੀ ਦਾ ਸਰੋਤ ਹੁੰਦਾ ਹੈ। ਪਰ ਮੂਰਖ ਬੰਦਾ ਆਪਣੀ ਖੁਦ ਦੀ ਮਾਤਾ ਨੂੰ ਵੀ ਤਿਰਸਕਾਰਦਾ ਹੈ।

21ਬੇਵਕੂਫ਼ੀ ਉਸ ਵਿਅਕਤੀ ਲਈ ਇੱਕ ਚੁਟਕਲਾ ਹੈ ਜਿਸ ਨੂੰ ਸੂਝ ਦੀ ਕਮੀ ਹੋਵੇ। ਪਰ ਸਿਆਣਾ ਬੰਦਾ ਉਹੋ ਗੱਲਾਂ ਕਰਨ ਦੀ ਸਾਵਧਾਨੀ ਵਰਤਦਾ ਹੈ ਜਿਹੜੀਆਂ ਸਹੀ ਹੁੰਦੀਆਂ ਹਨ।

22ਯੋਜਨਾਵਾਂ ਅਸਫ਼ਲ ਹੋ ਜਾਂਦੀਆਂ ਹਨ ਜਿੰਨਾ ਚਿਰ ਕਿ ਉਪਯੁਕਤ ਸਲਾਹ-ਮਸ਼ਵਰਾ ਨਾ ਹੋਵੇ। ਪਰ ਉਹ ਕਾਮਯਾਬ ਹੋ ਜਾਂਦੀਆਂ ਹਨ ਜੇਕਰ ਓਥੇ ਕਾਫ਼ੀ ਸਾਰੇ ਸਲਾਹਕਾਰ ਹੋਣ।

23ਬੰਦਾ ਉਦੋਂ ਪ੍ਰਸੰਨ ਹੁੰਦਾ ਹੈ ਜਦੋਂ ਉਹ ਚੰਗਾ ਉੱਤਰ ਦਿੰਦਾ ਹੈ ਅਤੇ ਸਹੀ ਸਮੇਂ ਬੋਲਿਆ ਸ਼ਬਦ ਬਹੁਤ ਚੰਗਾ ਹੁੰਦਾ ਹੈ।

24ਜਿਹੜੀਆਂ ਗੱਲਾਂ ਸਿਆਣਾ ਬੰਦਾ ਕਰਦਾ ਹੈ ਉਹ ਇੱਥੇ ਧਰਤੀ ਉੱਤੇ* ਜੀਵਨ ਵੱਲ ਲੈ ਜਾਂਦੀਆਂ ਹਨ ਅਤੇ ਉਸਨੂੰ ਮਿਰਤੂ ਲੋਕ ਵੱਲ ਜਾਣ ਤੋਂ ਰੋਕਦੀਆਂ ਹਨ।

25ਯਹੋਵਾਹ, ਘਮੰਡੀ ਵਿਅਕਤੀ ਦੇ ਘਰ ਨੂੰ ਤਬਾਹ ਕਰ ਦਿੰਦਾ ਹੈ, ਪਰ ਯਹੋਵਾਹ ਇੱਕ ਬੇਸਹਾਰਾ ਵਿਧਵਾ ਦੀ ਜਾਇਦਾਦ ਦੀ ਰੱਖਿਆ ਕਰਦਾ ਹੈ।

26ਯਹੋਵਾਹ ਬਦ ਆਦਮੀ ਦੀਆਂ ਸੋਚਾਂ ਨੂੰ ਨਫ਼ਰਤ ਕਰਦਾ ਹੈ, ਪਰ ਪਾਕ ਲੋਕਾਂ ਦੀਆਂ ਸੋਚਾਂ ਵਿੱਚ ਪ੍ਰਸੰਸਾ ਮਹਿਸੂਸ ਕਰਦਾ ਹੈ।

27ਇੱਕ ਲੋਭੀ ਵਿਅਕਤੀ ਆਪਣੇ ਸਾਰੇ ਟੱਬਰ ਤੇ ਵਿਨਾਸ਼ ਲਿਆਉਂਦਾ, ਪਰ ਜਿਹੜਾ ਵਿਅਕਤੀ ਰਿਸ਼ਵਤ ਨੂੰ ਨਫ਼ਰਤ ਕਰਦਾ ਹੈ, ਜਿਉਵੇਂਗਾ।

28ਇੱਕ ਸੂਝਵਾਨ ਆਦਮੀ ਬੋਲਣ ਤੋਂ ਪਹਿਲਾਂ ਸੋਚਦਾ ਹੈ। ਪਰ ਦੁਸ਼ਟ ਲੋਕਾਂ ਦੇ ਮੂੰਹਾਂ ਚੋਂ ਸਿਰਫ਼ ਬਦੀ ਹੀ ਡੁਲ੍ਹਦੀ ਹੈ।

29ਯਹੋਵਾਹ ਦੁਸ਼ਟ ਲੋਕਾਂ ਤੋਂ ਬਹੁਤ ਦੂਰ ਰਹਿੰਦਾ ਹੈ, ਪਰ ਉਹ ਧਰਮੀ ਲੋਕਾਂ ਦੀਆਂ ਪ੍ਰਾਰਥਾਨਾਵਾਂ ਨੂੰ ਸੁਣਦਾ ਹੈ।

30ਜਿਹੜਾ ਬੰਦਾ ਮੁਸਕਾਉਂਦਾ ਹੈ ਉਹ ਹੋਰਾਂ ਲੋਕਾਂ ਨੂੰ ਵੀ ਪ੍ਰਸੰਨ ਕਰਦਾ ਹੈ। ਸ਼ੁਭ ਸਮਾਚਾਰ ਹੱਡੀਆਂ ਨੂੰ ਤੰਦਰੁਸ਼ਤ ਬਣਾਉਂਦਾ ਹੈ।

31ਜਿਹੜਾ ਵਿਅਕਤੀ ਜੀਵਨ ਦੇਣ ਵਾਲੀਆਂ ਝਿੜਕਾਂ ਨੂੰ ਕਬੂਲਦਾ ਹੈ ਸਿਆਣਿਆਂ ਦਰਮਿਆਨ ਜਿਉਂਵੇਗਾ।

32ਜਿਹੜਾ ਝਿੜਕੇ ਜਾਣ ਨੂੰ ਪਸੰਦ ਨਹੀਂ ਕਰਦਾ, ਉਸ ਦੀ ਕੋਈ ਸ੍ਵੈ-ਇੱਜ਼ਤ ਨਹੀਂ ਪਰ ਜਿਹੜਾ ਵਿਅਕਤੀ, ਸੁਧਾਰ ਨੂੰ ਸੁਣਦਾ ਹੈ ਸਮਝਦਾਰੀ ਪ੍ਰਾਪਤ ਕਰਦਾ ਹੈ।

33ਯਹੋਵਾਹ ਦਾ ਭੈ, ਸਿਆਣਪ ਵਿੱਚ ਹਿਦਾਇਤ ਹੁੰਦਾ ਹੈ ਤੁਹਾਡੀ ਉਸਤਤ ਕੀਤੇ ਜਾਣ ਤੋਂ ਪਹਿਲਾਂ, ਤੁਹਾਨੂੰ ਨਿਮਾਣੇ ਬਣਾਇਆ ਜਾਣਾ ਚਾਹੀਦਾ ਹੈ।

16 ਆਦਮੀ ਦਾ ਦਿਮਾਗ਼ ਯੋਜਨਾਵਾਂ ਬਣਾਉਂਦਾ ਹੈ, ਪਰ ਸਹੀ ਗੱਲ ਆਖਣਾ — ਇਹ ਯਹੋਵਾਹ ਵੱਲੋਂ ਇੱਕ ਸੁਗਾਤ ਹੈ।

2ਬੰਦਾ ਸੋਚਦਾ ਹੈ ਕਿ ਉਸ ਦੇ ਰਸਤੇ ਸਹੀ ਹਨ, ਪਰ ਯਹੋਵਾਹ ਉਸ ਦੇ ਮਨੋਰਥਾਂ ਨੂੰ ਪਰਖਦਾ ਹੈ।

3ਆਪਣੇ ਹਰ ਕੰਮ ਵਿੱਚ ਯਹੋਵਾਹ ਵੱਲ ਪਰਤੋ, ਅਤੇ ਤੁਹਾਡੀਆਂ ਸਾਰੀਆਂ ਵਿਉਂਤਾ ਸਥਾਪਿਤ ਕੀਤੀਆਂ ਜਾਣਗੀਆਂ।

4ਯਹੋਵਾਹ ਹਰੇਕ ਤੋਂ ਉਸ ਦਾ ਹਿਸਾਬ ਲੈਂਦਾ ਹੈ, ਦੁਸ਼ਟ ਵਿਅਕਤੀ ਤੋਂ ਵੀ ਉਸ ਦੇ ਮੁਸੀਬਤ ਦੇ ਦਿਨ ਵਿੱਚ।

5ਯਹੋਵਾਹ ਹਰ ਓਸ ਬੰਦੇ ਨੂੰ ਨਫ਼ਰਤ ਕਰਦਾ ਹੈ ਜਿਹੜਾ ਇਹ ਸੋਚਦਾ ਹੈ ਕਿ ਉਹ ਹੋਰਨਾਂ ਨਾਲੋਂ ਬਿਹਤਰ ਹੈ। ਉਨ੍ਹਾਂ ਗੁਮਾਨੀ ਲੋਕਾਂ ਨੂੰ ਯਹੋਵਾਹ ਅਵੱਸ਼ ਸਜ਼ਾ ਦੇਵੇਗਾ।

6ਨਮਕਹਲਾਲੀ ਅਤੇ ਵਫ਼ਾਦਾਰੀ ਦੋਸ਼ ਹਟਾ ਸਕਦੇ ਹਨ। ਯਹੋਵਾਹ ਦਾ ਭੈ ਤੁਹਾਡਾ ਬਦ ਕਰਨੀਆਂ ਤੋਂ ਬਚਾਉ ਕਰਦਾ ਹੈ।

7ਜਦੋਂ ਕੋਈ ਬੰਦਾ ਯਹੋਵਾਹ ਨੂੰ ਪ੍ਰਸੰਨ ਕਰਨ ਵਾਲਾ ਜੀਵਨ ਜਿਉਂਦਾ ਹੈ, ਉਹ (ਪਰਮੇਸ਼ੁਰ) ਉਸ ਦੇ ਦੁਸ਼ਮਣਾਂ ਨੂੰ ਵੀ ਉਸ ਦੇ ਨਾਲ ਸ਼ਾਂਤੀ ਵਿੱਚ ਰਹਿਣ ਦਿੰਦਾ ਹੈ।

8ਸਹੀ ਹੱਕਾਂ ਨਾਲ ਕਮਾਇਆ ਹੋਇਆ ਥੋੜਾ ਵੀ ਧੋਖਾਧੜੀ ਨਾਲ ਹਾਸਿਲ ਕੀਤੀ ਵੱਧ ਦੌਲਤ ਨਾਲੋਂ ਚੰਗਾ ਹੈ।

9ਆਦਮੀ ਆਪਣੇ ਰਾਹ ਦੀ ਚੋਣ ਕਰ ਸਕਦਾ ਪਰ ਇਹ ਯਹੋਵਾਹ ਹੈ ਜੋ ਉਸ ਦੇ ਕਦਮਾਂ ਦਾ ਨਿਰਦੇਸ਼ਨ ਕਰਦਾ।

10ਰਾਜੇ ਦੇ ਬੁਲ੍ਹ ਪ੍ਰੇਰਿਤ ਹੁੰਦੇ ਹਨ ਜਦੋਂ ਉਹ ਨਿਆਂ ਕਰਦਾ। ਉਸ ਦਾ ਮੂੰਹ ਧੋਖਾ ਨਹੀਂ ਦਿੰਦਾ।

11ਇਮਾਨਦਾਰ ਤੋਲ ਅਤੇ ਕੰਡੇ ਯਹੋਵਾਹ ਵੱਲੋਂ ਹਨ, ਉਸ ਨੇ ਸਭ (ਇਮਾਨਦਾਰ) ਤੋਲਾਂ ਨੂੰ ਸਾਜਿਆ।

12ਜੇਕਰ ਰਾਜਾ ਦੁਸ਼ਟਤਾ ਦਾ ਵਿਹਾਰ ਕਰਦਾ ਹੈ ਤਾਂ ਇਹ ਤਿਰਸਕਾਰਪੂਰਨ ਹੈ, ਕਿਉਂ ਜੋ ਤਖਤ ਨੇਕੀ ਤੋਂ ਹੀ ਪ੍ਰਫੂਲਿਤ
ਹੁੰਦਾ ਹੈ। 13ਰਾਜੇ ਨੂੰ ਉਹ ਸੁਣਨਾ ਪਸੰਦ ਕਰਨਾ ਚਾਹੀਦਾ ਜੋ
ਸਹੀ ਹੋਵੇ। ਇਸ ਲਈ ਉਸ ਨੂੰ ਉਨ੍ਹਾਂ ਦੀ ਇੱਜ਼ਤ ਕਰਨੀ ਚਾਹੀਦੀ ਹੈ, ਜੋ ਇਮਾਨਦਾਰੀ ਨਾਲ ਬੋਲਦੇ ਹਨ।

14ਜਦੋਂ ਰਾਜਾ ਕਰੋਧਵਾਨ ਹੁੰਦਾ ਹੈ ਤਾਂ ਉਹ ਕਿਸੇ ਨੂੰ ਮਾਰ ਵੀ ਸਕਦਾ ਹੈ। ਸਿਆਣਾ ਬੰਦਾ ਰਾਜੇ ਨੂੰ ਪ੍ਰਸੰਨ ਰੱਖਣ ਦੀ ਕੋਸ਼ਿਸ਼ ਕਰੇਗਾ।

15ਜਦੋਂ ਰਾਜਾ ਪ੍ਰਸੰਨ ਹੁੰਦਾ ਹੈ ਹਰ ਕਿਸੇ ਲਈ ਜੀਵਨ ਬਿਹਤਰ ਹੁੰਦਾ ਹੈ। ਜੇ ਰਾਜਾ ਤੁਹਾਡੇ ਨਾਲ ਪ੍ਰਸੰਨ ਹੈ, ਤਾਂ ਇਹ ਬਸੰਤ ਦੀ ਵਰਖਾ ਦੇ ਬੱਦਲ ਵਾਂਗ ਹੋਵੇਗਾ।

**ਇੱਥੇ ਧਰਤੀ ਉੱਤੇ** ਮੂਲਅਰਥ, "ਉੱਪਰ", ਭਾਵ, ਜ਼ਮੀਨ ਦੇ ਉੱਪਰ "ਕਬਰ।"

16ਸੋਨੇ ਨਾਲੋਂ ਸਿਆਣਪ ਨੂੰ ਹਾਸਿਲ ਕਰਨਾ ਕਿੰਨਾ ਵਧੀਆ ਹੈ, ਅਤੇ ਸਮਝਦਾਰੀ ਨੂੰ ਹਾਸਿਲ ਕਰਨਾ ਚਾਂਦੀ ਦੇ ਮਾਲਕ ਹੋਣ ਨਾਲੋ ਵਧੇਰੇ ਚੰਗਾ ਹੈ।

17ਇਮਾਨਦਾਰ ਲੋਕਾਂ ਦਾ ਰਸਤਾ ਬਦੀ ਤੋਂ ਕਿਨਾਰਾ ਕਰਦਾ ਹੈ। ਜਿਹੜਾ ਬੰਦਾ ਆਪਣੇ ਜੀਵਨ ਬਾਰੇ ਸਾਵਧਾਨ ਹੈ ਉਹ ਆਪਣੀ ਰੂਹ ਦੀ ਰਾਖੀ ਕਰ ਰਿਹਾ ਹੈ।

18ਘਮੰਡ ਤਬਾਹੀ ਵੱਲ ਪਹਿਲ ਕਰਦਾ ਹੈ ਅਤੇ ਮਗਰੂਰ ਰਵੱਈਆਂ ਪਤਨ ਵੱਲ ਪਹਿਲ ਕਰਦਾ ਹੈ।

19ਗਰੀਬ ਲੋਕਾਂ ਨਾਲ ਨਿਮ੍ਰ ਹੋਣਾ, ਹੰਕਾਰੀਆਂ ਦਰਮਿਆਨ ਲੁੱਟ ਦੇ ਮਾਲ ਵਿੱਚ ਹਿੱਸਾ ਪਾਉਣ ਨਾਲੋਂ ਵਧੀਆ ਹੈ।

20ਜਿਹੜਾ ਬੰਦਾ ਉਸ ਨੂੰ ਆਖੀਆਂ ਹੋਈਆਂ ਗੱਲਾਂ ਵੱਲ ਧਿਆਨ ਦਿੰਦਾ ਹੈ, ਪਰਗਤੀਸ਼ੀਲ ਬਣ ਜਾਂਦਾ ਹੈ। ਜਿਹੜਾ ਬੰਦਾ ਯਹੋਵਾਹ ਤੇ ਭਰੋਸਾ ਕਰੇ ਧੰਨ ਹੋਵੇਗਾ।

21ਜਿਹੜਾ ਵਿਅਕਤੀ ਸਿਆਣਪਤਾ ਨਾਲ ਸੋਚੇ ਦੂਰਦਰਿਸ਼ਟੀ ਪ੍ਰਾਪਤ ਕਰਨ ਲਈ ਸੂਝਵਾਨ ਬਣਾਇਆ ਜਾਵੇਗਾ, ਅਤੇ ਮਨਭਾਉਂਦਾ ਉਪਦੇਸ਼ ਹੋਰ ਵੀ ਪ੍ਰੇਰਣਾਮਈ ਹੈ।

22ਚੰਗੀ ਸੂਝ ਜੀਵਨ ਦਾ ਝਰਨਾ ਹੈ, ਜਿਨ੍ਹਾਂ ਕੋਲ ਇਹ ਹੈ, ਜਦ ਕਿ ਮੂਰਖ ਆਦਮੀ ਵੀ ਬੇਵਕੂਫੀ ਉਸ ਲਈ ਸਜ਼ਾ ਲਿਆਉਂਦੀ ਹੈ।

23ਸਿਆਣੇ ਬੰਦੇ ਦਾ ਦਿਲ ਉਸ ਦੇ ਉਪਦੇਸ਼ ਤੇ ਕਾਬੂ ਰੱਖਦਾ ਹੈ ਅਤੇ ਉਹ ਉਸਦੇ ਸ਼ਬਦਾਂ ਨੂੰ ਬਹੁਤ ਹੀ ਪ੍ਰੇਰਣਾਮਈ ਬਣਾਉਂਦਾ ਹੈ।

24ਕ੍ਰਿਪਾਲੂ ਸ਼ਬਦ ਸ਼ਹਿਦ ਵਾਂਗ, ਤੁਹਾਡੇ ਦਿਮਾਗ਼ ਲਈ ਮਿੱਠੇ ਅਤੇ ਤੁਹਾਡੇ ਸ਼ਰੀਰ ਲਈ ਤੰਦਰੁਸਤੀ ਹੁੰਦੇ ਹਨ।

25ਕਦੀ ਇਨ੍ਹਾਂ ਰਾਹ, ਹੁੰਦਾ ਹੈ ਜਿਹੜਾ ਲੋਕਾਂ ਨੂੰ ਸਹੀ ਜਾਪਦਾ ਹੈ ਪਰ ਅਸਲ ਵਿੱਚ ਉਹ ਰਾਹ ਮੌਤ ਵੱਲ ਹੈ।

26ਕਾਮੇ ਦੀ ਭੁੱਖ ਉਸਨੂੰ ਕਾਰੇ ਲਾਈ ਰੱਖਦੀ ਹੈ। ਉਸਦੀ ਭੁੱਖ ਉਸ ਨੂੰ ਚਲਾਉਂਦੀ ਰਹਿੰਦੀ ਹੈ।

27ਇੱਕ ਸਮਾਜ ਧ੍ਰੋਹੀ ਆਦਮੀ ਹਮੇਸ਼ਾ ਮੰਦੀਆਂ ਗੱਲਾਂ ਵਿਉਂਤਦਾ, ਅਤੇ ਉਸ ਦਾ ਉਪਦੇਸ਼ ਉਸ ਅੱਗ ਵਾਂਗ ਹੈ ਜੋ ਚੀਜ਼ਾਂ ਨੂੰ ਤਬਾਹ ਕਰਦੀ ਹੈ।

28ਇੱਕ ਹਿੰਸਕ ਆਦਮੀ ਗ਼ਲਤ ਫ਼ਹਿਮੀਆਂ ਦਾ ਕਾਰਣ ਬਣਦਾ ਹੈ, ਅਤੇ ਜਿਹੜਾ ਵਿਅਕਤੀ ਗੱਪ ਫ਼ੈਲਾਉਂਦਾ ਹੈ ਦੋਸਤਾਂ ਨੂੰ ਅੱਡ ਕਰ ਦਿੰਦਾ ਹੈ।

29ਇੱਕ ਹਿੰਸਕ ਆਦਮੀ ਆਪਣੇ ਗੁਆਂਢੀ ਨੂੰ ਕੁਰਾਹੇ ਪਾਉਂਦਾ ਅਤੇ ਆਪਣੇ ਨਾਲ ਉਸ ਰਾਹ ਤੇ ਲੈ ਜਾਂਦਾ ਜੋ ਚੰਗਾ ਨਹੀ ਹੁੰਦਾ।

30ਉਹ ਜਿਹੜਾ ਆਪਣੀਆਂ ਅੱਖਾਂ ਝਪਕਦਾ, ਦੁਸ਼ਟ ਵਿਉਂਤਾਂ ਬਣਾ ਰਿਹਾ ਹੁੰਦਾ ਹੈ ਅਤੇ ਉਹ ਜਿਹੜਾ ਆਪਣੇ ਮੂੰਹ ਤੇ ਚੂੰਡੀਆਂ ਵੱਢਦਾ ਬਦੀ ਦੀ ਜੁਗਤ ਬਣਾਉਂਦਾ।

31ਭੂਰੇ ਵਾਲ ਇੱਕ ਪਰਤਾਪ ਦਾ ਤਾਜ ਹਨ, ਇਹ ਧਰਮੀ ਜੀਵਨ ਦੁਆਰਾ ਤੋਂ ਮਿਲਦਾ ਹੈ।

32ਤਾਕਤਵਰ ਸਿਪਾਹੀ ਹੋਣ ਨਾਲੋਂ ਧੀਰਜਵਾਨ ਹੋਣਾ ਬਿਹਤਰ ਹੈ। ਪੂਰੇ ਸ਼ਹਿਰ ਉੱਤੇ ਕਾਬੂ ਪਾਉਣ ਨਾਲੋਂ ਆਪਣੇ ਗੁੱਸੇ ਉੱਤੇ ਕਾਬੂ ਪਾਉਣਾ ਬਿਹਤਰ ਹੈ।

33ਸਿੱਕਾ ਸੁੱਟਿਆ ਜਣੇ, ਨਿਰਣੇ ਲਈ, ਪਰ ਕਿਹੜਾ ਪਾਸਾ ਆਵੇਗਾ, ਪਰਮੇਸ਼ੁਰ ਦੁਆਰਾ ਨਿਸ਼ਚਿਤ ਕੀਤਾ ਜਾਂਦਾ ਹੈ।

17 ਸ਼ਾਂਤੀ ਨਾਲ ਸੁੱਕੀ ਰੋਟੀ ਦੇ ਟੁਕੜੇ ਨੂੰ ਖਾਣਾ ਦਲੀਲਬਾਜ਼ੀ ਨਾਲ ਭਰੇ ਹੋਏ ਘਰ ਵਿੱਚ ਸ਼ਾਹੀ ਭੋਜਨ ਖਾਣ ਨਾਲੋਂ ਬਿਹਤਰ ਹੈ।

2ਸੂਝਵਾਨ ਨੋਕਰ ਆਪਣੇ ਮਾਲਕ ਦੇ ਮੂਰਖ ਪੁੱਤਰ ਉੱਤੇ ਰਾਜ ਕਰੇਗਾ, ਜੋ ਸ਼ਰਮਸਾਰੀ ਲਿਆਉਂਦਾ ਹੈ। ਅਜਿਹਾ ਨੋਕਰ ਆਪਣੇ ਮਾਲਕ ਦੀ ਦੌਲਤ ਉਸਦੇ ਪੁੱਤਰ ਵਾਂਗ ਵਿਰਾਸਤ ਵਿੱਚ ਲੈ ਲਵੇਗਾ।

3ਸੋਨੇ ਅਤੇ ਚਾਂਦੀ ਨੂੰ ਸ਼ੁਧ ਕਰਨ ਲਈ ਅੱਗ ਵਿੱਚ ਸੁੱਟਿਆ ਜਾਂਦਾ ਹੈ। ਪਰ ਇਹ ਯਹੋਵਾਹ ਹੀ ਹੈ ਜਿਹੜਾ ਲੋਕਾਂ ਦੇ ਦਿਲਾਂ ਨੂੰ ਸ਼ੁਧ ਕਰਦਾ ਹੈ।

4ਬੁਰਾ ਬੰਦਾ ਹੋਰਨਾਂ ਲੋਕਾਂ ਦੀਆਂ ਮੰਦੀਆਂ ਗੱਲਾਂ ਸੁਣਦਾ ਹੈ। ਜਿਹੜੇ ਬੰਦੇ ਝੂਠ ਬੋਲਦੇ ਹਨ ਉਹ ਝੂਠ ਸੁਣਦੇ ਵੀ ਹਨ।

5ਉਹ ਜਿਹੜਾ ਗਰੀਬ ਦਾ ਮਜ਼ਾਕ ਉਡਾਉਂਦਾ, ਆਪਣੇ ਬਨਾਉਣ ਵਾਲੇ ਲਈ ਅਨਾਦਰ ਦਰਸਾਉਂਦਾ, ਅਤੇ ਉਹ ਜਿਹੜੇ ਬਿਪਤਾ ਤੇ ਆਨੰਦ ਮਾਣਦੇ ਹਨ ਸਜ਼ਾ ਪਾਉਣਗੇ।

6ਪੁੱਤ-ਪੋਤਰੇ ਆਪਣੇ ਦਾਦਾ-ਦਾਦੀ ਲਈ ਅਨਾਦਰ ਵਾਂਗ ਹੁੰਦੇ ਹਨ, ਅਤੇ ਬੱਚੇ ਆਪਣੇ ਮਾਪਿਆਂ ਦੇ ਤਾਜ ਹੁੰਦੇ ਹਨ।

7ਮੂਰਖ ਆਦਮੀ ਲਈ ਬਹੁਤਾ ਬੋਲਣਾ ਚੰਗਾ ਨਹੀਂ, ਬਿਲਕੁਲ ਜਿਵੇਂ ਕਿ ਕਿਸੇ ਸ਼ਾਸਕ ਨੂੰ ਝੂਠ ਬੋਲਣਾ ਨਹੀਂ ਸੋਭਦਾ।

8ਕਈ ਲੋਕ ਸੋਚਦੇ ਹਨ ਕਿ ਰਿਸ਼ਵਤ ਇੱਕ ਜਾਦੂ ਦੀ ਛੜੀ ਹੈ– ਜਿੱਥੇ ਵੀ ਉਹ ਜਾਂਦੇ ਹਨ ਇਹ ਕੰਮ ਕਰਦੀ ਦਿਖਾਈ ਦਿੰਦੀ ਹੈ।

9ਜੇਕਰ ਕੋਈ ਵਿਅਕਤੀ ਦੂਸਰੇ ਵਿਅਕਤੀ ਦੀਆਂ ਗ਼ਲਤ ਕਰਨੀਆਂ ਨੂੰ ਮਆਫ ਕਰ ਦਿੰਦਾ, ਉਹ ਪਿਆਰ ਕਮਾਵੇਗਾ, ਪਰ ਜਿਹੜਾ ਵਿਅਕਤੀ ਇਸਨੂੰ ਬਾਰ-ਬਾਰ ਉਠਾਉਂਦਾ ਆਪਣਾ ਸਭ ਤੋਂ ਨਜ਼ਦੀਕੀ ਦੋਸਤ ਵੀ ਗੁਆ ਲੈਂਦਾ ਹੈ।

10ਇੱਕ ਝਿੜਕ ਇੱਕ ਸੂਝਵਾਨ ਆਦਮੀ ਤੇ, ਕਿਸੇ ਮੂਰਖ ਤੇ ਸੌ ਫੂਕਾਂ ਮਾਰਨ ਨਾਲੋਂ ਵਧੇਰੇ ਪ੍ਰਭਾਵ ਪਾਉਂਦੀ ਹੈ।

11ਜੇ ਇੱਕ ਬਦ ਆਦਮੀ ਵਿਦ੍ਰੋਹ ਕਰਦਾ ਰਹੇ, ਤਾਂ ਇੱਕ ਬੇਰਹਿਮ ਅਧਿਕਾਰੀ ਉਸ ਨਾਲ ਸਲੂਕਣ ਲਈ ਭੇਜਿਆ ਜਾਵੇਗਾ।

12ਇੱਕ ਰਿੱਛਣੀ ਨਾਲ, ਜਿਸਤੋਂ ਉਸਦੇ ਬੱਚੇ ਲੈ ਲਿੱਤੇ ਗਏ ਹੋਣ, ਮਿਲਣਾ ਇੱਕ ਮੂਰਖ ਨਾਲ ਉਸਦੀ ਬੇਵਕੂਫੀ ਸਮੇਤ ਮਿਲਣ, ਤੋਂ ਬਿਹਤਰ ਹੈ।

13ਜੇਕਰ ਕੋਈ ਵਿਅਕਤੀ ਬਦੀ ਨਾਲ ਚੰਗਿਆਈ ਦੀ ਅਦਾਇਗੀ ਕਰੇ, ਮੁਸੀਬਤ ਉਸਦੇ ਟੱਬਰ ਨੂੰ ਨਹੀਂ ਛੱਡੇਗੀ।

14ਦਲੀਲਬਾਜ਼ੀ ਦੀ ਸ਼ੁਰੂਆਤ ਬੰਨ੍ਹ ਵਿੱਚੋਂ ਫ਼ਟ ਨਿਕਲੇ ਪਾਣੀ ਵਾਂਗ ਹੈ, ਇਸ ਲਈ ਵਿਵਾਦ ਵਿੱਚ ਤੇਜ਼ੀ ਆਉਣ ਤੋਂ ਪਹਿਲਾਂ ਇਸਨੂੰ ਛੱਡ ਦਿਓ।

15ਯਹੋਵਾਹ ਉਨ੍ਹਾਂ ਦੋਨਾਂ ਵਿਅਕਤੀਆਂ ਨੂੰ ਨਫ਼ਰਤ ਕਰਦਾ ਹੈ ਜੋ ਦੋਸ਼ੀ ਆਦਮੀ ਨੂੰ ਬੇਗੁਨਾਹ ਘੋਸ਼ਿਤ ਕਰਦਾ ਅਤੇ ਜਿਹੜਾ ਵਿਅਕਤੀ ਬੇਗੁਨਾਹ ਆਦਮੀ ਨੂੰ ਦੋਸ਼ੀ ਘੋਸ਼ਿਤ ਕਰਦਾ ਹੈ।

16ਧੰਨ, ਮੂਰਖ ਬੰਦੇ ਲਈ, ਕੀ ਭਲਾ ਕਰੇਗਾ? ਕੀ ਉਹ ਸਿਆਣਪ ਖ਼ੀਦੇਗਾ? ਪਰ ਉਸਨੂੰ ਕੋਈ ਸੂਝ ਨਹੀਂ।

17ਦੋਸਤ ਹਰ ਸਮੇਂ ਤੁਹਾਨੂੰ ਪਿਆਰ ਕਰਦਾ ਹੈ ਅਤੇ ਭਰਾ ਮੁਸੀਬਤ ਦੇ ਸਮਿਆਂ ਲਈ ਹੀ ਜਨਮਿਆਂ ਹੈ।

18ਸਿਰਫ਼ ਉਹੀ ਆਦਮੀ ਜਿਸਨੂੰ ਕੋਈ ਸੂਝ ਨਹੀਂ ਆਪਣੇ ਗੁਆਂਢੀ ਦੇ ਕਰਜ਼ਿਆਂ ਦੀ ਜਿੰਮੇਵਾਰੀ ਲਵੇਗਾ।

19ਜਿਸ ਬੰਦੇ ਨੂੰ ਦਲੀਲਬਾਜ਼ੀ ਨਾਲ ਪਿਆਰ ਹੈ, ਉਹ ਪਾਪ ਨੂੰ ਪਿਆਰ ਕਰਦਾ ਹੈ, ਅਤੇ ਉਹ ਵਿਅਕਤੀ ਜੋ ਆਪਣੀਆਂ ਦਹਿਲੀਜਾਂ ਉੱਚੀਆਂ ਬਣਾਉਂਦੇ ਹਨ, ਟੁੱਟੀਆਂ ਹੋਈਆਂ ਹੱਡੀਆਂ ਨੂੰ ਸੱਦਾ ਦਿੰਦੇ ਹਨ।

20ਇੱਕ ਪੁੱਠੇ ਦਿਮਾਗ਼ ਵਾਲਾ ਵਿਅਕਤੀ ਕਦੇ ਵੀ ਤਰੱਕੀ ਨਹੀਂ ਕਰੇਗਾ, ਇਦੋ ਘ੍ਰਿਣਾਯੋਗ ਜ਼ੁਬਾਨ ਵਾਲਾ ਵਿਅਕਤੀ ਮੁਸੀਬਤ ਵਿੱਚ ਪੈ ਜਾਵੇਗਾ।

21ਜਿਸ ਕੋਲ ਆਪਣੇ ਪੁੱਤਰ ਵਜੋਂ ਮੂਰਖ ਹੈ, ਉਦਾਸੀ ਹੈ, ਅਤੇ ਬੇਵਕੂਫ਼ ਆਦਮੀ ਦਾ ਪਿਤਾ ਕਦੇ ਖੁਸ਼ ਨਹੀਂ ਹੁੰਦਾ।

22ਆਨੰਦਮਈ ਦਿਮਾਗ਼ ਇੱਕ ਚੰਗੀ ਦਵਾ ਬਣਾਉਂਦਾ ਹੈ, ਪਰ ਉਦਾਸ ਮਹਿਸੂਸ ਕਰਨਾ ਹੱਡੀਆਂ ਨੂੰ ਵੀ ਸੁਕਾ ਦਿੰਦਾ ਹੈ।

23ਇੱਕ ਦੁਸ਼ਟ ਆਦਮੀ ਨਿਆਂ ਰੋਕਣ ਲਈ ਗੁਪਤ ਤੌਰ ਤੇ ਰਿਸ਼ਵਤ ਲੈਂਦਾ ਹੈ।

24ਸਿਆਣਾ ਬੰਦਾ ਸਿਆਣਪ ਵਾਲੇ ਕੰਮ ਬਾਰੇ ਸੋਚਦਾ ਰਹਿੰਦਾ ਹੈ। ਪਰ ਮੂਰਖ ਦੂਰ-ਦੁਰਾਡੀਆਂ ਥਾਵੇਂ ਦੇ ਸੁਪਨੇ ਲੈਂਦਾ ਰਹਿੰਦਾ ਹੈ।

25ਮੂਰਖ ਪੁੱਤਰ ਆਪਣੇ ਪਿਤਾ ਲਈ ਅਫ਼ਸੋਸ ਦਾ ਕਾਰਣ ਬਣਦਾ ਹੈ। ਅਤੇ ਮੂਰਖ ਪੁੱਤਰ ਆਪਣੀ ਜਨਮ ਦੇਣ ਵਾਲੀ ਮਾਂ ਨੂੰ ਉਦਾਸੀ ਦਿੰਦਾ ਹੈ।

26ਜਿਸ ਬੰਦੇ ਨੇ ਕੋਈ ਗ਼ਲਤੀ ਨਹੀਂ ਕੀਤੀ ਉਸਨੂੰ ਸਜ਼ਾ ਦੇਣਾ ਗ਼ਲਤ ਹੈ। ਜਦੋਂ ਆਗੂ ਇਮਾਨਦਾਰ ਹੋਣ ਤਾਂ ਉਨ੍ਹਾਂ ਨੂੰ ਸਜ਼ਾ ਦੇਣੀ ਗਲਤ ਗੱਲ ਹੈ।

27ਇੱਕ ਸਮਝਦਾਰ ਆਦਮੀ ਆਪਣੀ ਕਥਨੀ ਤੇ ਕਾਬੂ ਰੱਖਦਾ, ਅਤੇ ਜਿਹੜਾ ਸੂਝਵਾਨ ਹੈ ਆਪਣੇ ਕ੍ਰੋਧ ਤੇ ਕਾਬੂ ਰੱਖਦਾ ਹੈ।

28ਮੂਰਖ ਵੀ ਜੋ ਕਿ ਚੁੱਪ ਰਹੇ ਸਿਆਣਾ ਮੰਨਿਆ ਜਾਂਦਾ ਹੈ ਜਿੰਨਾ ਚਿਰ ਤੀਕ ਉਹ ਆਪਣਾ ਮੂੰਹ ਬੰਦ ਰੱਖੇ ਸੂਝਵਾਨ ਨਜ਼ਰ ਆਉਂਦਾ ਹੈ।

18 ਇੱਕ ਨਾ ਦੋਸਤਾਨਾ ਵਿਅਕਤੀ ਆਪਣੀਆਂ ਹੀ ਇੱਛਾਵਾਂ ਦਾ ਪਿੱਛਾ ਕਰਦਾ ਹੈ, ਉਹ ਹਰ ਸਲਾਹ ਨੂੰ ਘ੍ਰਿਣਾ ਕਰ ਦਾ ਹੈ।

2ਮੂਰਖ ਬੰਦਾ ਹੋਰਨਾਂ ਲੋਕਾਂ ਤੋਂ ਸਿੱਖਿਆ ਲੈਣਾ ਨਹੀਂ ਚਾਹੁੰਦਾ ਉਹ ਬੰਦਾ ਸਿਰਫ਼ ਆਪਣੇ ਵਿਚਾਰ ਹੀ ਦੱਸਣਾ ਚਾਹੁੰਦਾ ਹੈ।

3ਦੁਸ਼ਟ ਵਿਅਕਤੀ ਨਾਲ ਨਿੰਦਿਆ ਆਉਂਦੀ ਹੈ, ਨਿਰਾਦਰ ਬੇਇੱਜ਼ਤੀ ਲਿਆਉਂਦਾ ਹੈ।

4ਆਦਮੀ ਦੇ ਸ਼ਬਦ ਡੂੰਘੇ ਪਾਣੀਆਂ ਵਰਗੇ ਹਨ, ਸਿਆਣਪ ਦਾ ਸਰੋਤ ਬੁਲਬਲੇ ਉਠਦੀ ਨਹਿਰ ਹੈ।

5ਦੁਸ਼ਟ ਬੰਦੇ ਦਾ ਪੱਖ ਲੈਕੇ ਬੇਗੁਨਾਹ ਆਦਮੀ ਨੂੰ ਨਿਆਂ ਤੋਂ ਵਾਂਝਿਆਂ ਕਰਨਾ ਸਹੀ ਨਹੀਂ।

6ਇੱਕ ਮੂਰਖ ਬੰਦੇ ਦਾ ਮੂੰਹ ਜੋ ਦਲੀਲਬਾਜ਼ੀ ਵਿੱਚ ਪੈ ਜਾਂਦਾ, ਉਸਦਾ ਮੂੰਹ ਕੁੱਟ ਦੀ ਮੰਗ ਕਰ ਰਿਹਾ ਹੈ।

7ਇੱਕ ਮੂਰਖ ਆਦਮੀ ਦਾ ਮੂੰਹ ਉਸਦੀ ਬਰਬਾਦੀ ਹੈ, ਉਸ ਦੇ ਬੁਲ੍ਹ ਉਸ ਦੇ ਜੀਵਨ ਲਈ ਸ਼ਿਕੰਜ਼ਾ ਹਨ।

8ਲੋਕ ਚੁਗਲੀਆਂ ਦੇ ਭੰਡਾਰ ਹਨ। ਇਹ ਚੰਗੇ ਭੋਜਨ ਵਾਂਗ ਹੈ ਜੋ ਢਿੱਡ ਦੀ ਗਹਿਰਾਈ ਤਾਂਈ ਪਹੁੰਚਦੀਆਂ ਹਨ।

9ਉਹ ਵਿਅਕਤੀ ਜਿਹੜਾ ਆਪਣੇ ਕੰਮ ਵਿੱਚ ਲਾਪਰਵਾਹ ਹੈ ਉਸ ਵਿਅਕਤੀ ਵਰਗਾ ਜਿਹੜਾ ਚੀਜ਼ਾਂ ਤਬਾਹ ਕਰਦਾ ਹੈ।

10ਯਹੋਵਾਹ ਦਾ ਨਾਮ ਇੱਕ ਮਜ਼ਬੂਤ ਕਿਲ੍ਹੇ ਵਾਂਗ ਹੈ। ਇੱਕ ਚੰਗਾ ਵਿਅਕਤੀ ਭੱਜ ਕੇ ਇਸ ਵਿੱਚ ਵੜ ਜਾਂਦਾ ਅਤੇ ਸੁਰੱਖਿਅਤ ਹੋ ਜਾਂਦਾ।

11ਅਮੀਰ ਆਦਮੀ ਸਮਝਦਾ ਹੈ ਕਿ ਉਸ ਦੀ ਦੌਲਤ ਇੱਕ ਵਗਲੇ ਹੋਏ ਸਹਿਰ ਵਾਂਗ ਹੈ। ਉਹ ਇਸਨੂੰ ਇੱਕ ਨਾ ਮਾਪੇ ਜਾਣ ਵਾਲੀ ਕੰਧ ਵਾਂਗ ਵੇਖਦਾ ਹੈ।

12ਇੱਕ ਘਮੰਡੀ ਦਿਮਾਗ ਵਿਅਕਤੀ ਦੇ ਪਤਨ ਦੇ ਅੱਗ ਚੱਲਦਾ ਹੈ, ਪਰ ਨਿਮ੍ਰਤਾ ਸਤਿਕਾਰ ਤੋਂ ਬਾਅਦ ਵਿੱਚ ਆਉਂਦੀ ਹੈ।

13ਜਿਹੜਾ ਵਿਅਕਤੀ ਬਿਨਾਂ ਸੁਣਿਆਂ ਜਵਾਬ ਦੇਵੇ, ਮੂਰਖ ਹੈ ਜਿਸਨੂੰ ਸ਼ਰਮਿੰਦਾ ਕੀਤਾ ਜਾਣਾ ਚਾਹੀਦਾ ਹੈ।

14ਆਦਮੀ ਦਾ ਦਿਲ ਬੀਮਾਰੀ ਦੌਰਾਨ ਉਸਦੀ ਦੇਖ-ਭਾਲ ਕਰਦਾ ਹੈ, ਪਰ ਕੌਣ ਆਦਮੀ ਟੁੱਟੇ ਹੋਏ ਆਤਮੇ ਨੂੰ ਉਠਾ ਸਕਦਾ ਹੈ।

15ਇੱਕ ਸੂਝਵਾਨ ਆਦਮੀ ਗਿਆਨ ਪ੍ਰਾਪਤ ਕਰਦਾ ਹੈ, ਸਿਆਣੇ ਲੋਕਾਂ ਦੇ ਕੰਨ ਗਿਆਨ ਲੋਚਦੇ ਹਨ।

16ਇੱਕ ਸੁਗਾਤ ਆਦਮੀ ਲਈ ਬੂਹੇ ਖੋਲ ਦਿੰਦੀ ਹੈ, ਉਹ ਮਹੱਤਵਪੂਰਣ ਲੋਕਾਂ ਨੂੰ ਮਿਲਣ ਦੇ ਕਾਬਿਲ ਹੋਵੇਗਾ।

17ਜਿਹੜਾ ਵਿਅਕਤੀ ਵਿਵਾਦ ਦੌਰਾਨ ਆਪਣਾ ਮਾਮਲਾ ਪਹਿਲਾਂ ਹਾਜ਼ਰ ਕਰੇ ਸਹੀ ਪੱਖ ਵਿੱਚ ਹੁੰਦਾ, ਪਰ ਫ਼ੇਰ ਉਸਦੇ ਵਿਰੋਧੀ ਆਉਂਦੇ ਹਨ ਅਤੇ ਉਸਦੀ ਪਰੀਖਿਆ ਲੈਂਦੇ ਹਨ।

18ਜਦੋਂ ਦੋ ਤਾਕਤਵਰ ਲੋਕ ਝਗੜ ਰਹੇ ਹੋਣ ਤਾਂ ਨਰਦਾਂ ਸੁੱਟਕੇ ਫ਼ੈਸਲਾ ਕਰਨਾ ਹੀ ਸਭ ਤੋਂ ਚੰਗਾ ਰਹਿੰਦਾ ਹੈ।

19ਆਪਣੇ ਭਰਾ ਨਾਲ ਸੰਧੀ ਕਰਨੀ, ਜਿਸਨੂੰ ਤੁਸੀਂ ਨਾਰਾਜ਼ ਕੀਤਾ ਸੀ, ਕਿਸੇ ਮਜ਼ਬੂਤ ਰਾਜ ਤੇ ਜਿੱਤ ਪ੍ਰਾਪਤ ਕਰਨ ਨਾਲੋਂ ਵੀ ਵਧੇਰੇ ਔਖਾ ਹੈ। ਦਲੀਲਬਾਜ਼ੀ ਕਿਸੇ ਮਹਿਲ ਤੇ ਸਰੀਏ ਲੱਗੇ ਫ਼ਾਟਕਾਂ ਵਾਂਗ ਹੈ।

20ਆਦਮੀ ਦਾ ਢਿੱਡ ਆਪਣੇ ਮੂੰਹ ਦੇ ਫ਼ਲਾਂ ਨਾਲ ਭਰ ਜਾਂਦਾ ਹੈ, ਉਹ ਆਪਣੇ ਬੁਲ੍ਹਾਂ ਦੀਆਂ ਫ਼ਸਲਾਂ ਨਾਲ ਸੰਤੁਸ਼ਟ ਹੋ ਜਾਂਦਾ
ਹੈ। 21ਵਿਅਕਤੀ ਦੀ ਜ਼ਬਾਨ ’ਚ ਜੀਵਨ ਅਤੇ ਮੌਤ ਦੀ ਸ਼ਕਤੀ ਹੈ ਕੋਈ ਵੀ ਜੋ ਇਸਨੂੰ ਇਸਤੇਮਾਲ ਕਰਨਾ ਪਸੰਦ ਕਰਦਾ ਇਸਦੇ ਫ਼ਲ ਨੂੰ ਖਾਂਦਾ ਹੈ।

22ਜੇਕਰ ਤੇਰੀ ਇੱਕ ਪਤਨੀ ਹੈ, ਤੈਨੂੰ ਇੱਕ ਵਧੀਆ ਚੀਜ਼ ਮਿਲ ਗਈ ਹੈ ਅਤੇ ਤੂੰ ਯਾਹੋਵਾਹ ਤੋ ਅਸੀਸ ਪ੍ਰਾਪਤ ਹੈਂ।

23ਗਰੀਬ ਆਦਮੀ ਸਹਾਇਤਾ ਲਈ ਬੇਨਤੀ ਕਰੇਗਾ ਪਰ ਅਮੀਰ ਆਦਮੀ ਜਦੋਂ ਉਸਦਾ ਜਵਾਬ ਦਿੰਦਾ ਤਾਂ ਕੁਰਖਤ ਹੁੰਦਾ ਹੈ।

24ਕੁਝ ਦੋਸਤ ਸਿਰਫ਼ ਸਮਾਜਿਕ ਸਾਥੀ ਹੀ ਹੁੰਦੇ ਹਨ। ਪਰ ਇੱਕ ਚੰਗਾ ਦੋਸਤ ਇੱਕ ਭਰਾ ਨਾਲੋਂ ਵੀ ਬਿਹਤਰ ਹੋ ਸਕਦਾ ਹੈ

19 ਜਿਹੜਾ ਗਰੀਬ ਨਿਰਦੋਸ਼ ਹੈ ਉਸ ਮੂਰਖ ਨਾਲੋਂ ਬਿਹਤਰ ਹੈ ਜੋ ਦੁਸ਼ਟ ਗੱਲਾਂ ਕਰਦਾ ਹੈ।

2ਗਿਆਨ ਤੋਂ ਬਿਨਾ ਇੱਛਾ ਕਾਫ਼ੀ ਨਹੀਂ ਅਤੇ ਜਿਹੜਾ ਵਿਅਕਤੀ ਤੇਜ਼ੀ ਵਿੱਚ ਰਹਿੰਦਾ ਗਲਤੀਆਂ ਕਰਦਾ।

3ਕਿਸੇ ਬੰਦੇ ਦੀ ਆਪਣੀ ਮੂਰਖਤਾ ਹੀ ਉਸਨੂੰ ਤਬਾਹ ਕਰ ਦੇਵੇਗੀ। ਪਰ ਉਹ ਯਹੋਵਾਹ ਨੂੰ ਦੋਸ਼ੀ ਠਹਿਰਾਵੇਗਾ।

4ਜੇ ਕੋਈ ਬੰਦਾ ਅਮੀਰ ਹੈ, ਤਾਂ ਉਸਦੀ ਦੌਲਤ ਉਸਦੇ ਕਈ ਦੋਸਤ ਪੈਦਾ ਕਰੇਗੀ। ਪਰ ਜੇ ਕੋਈ ਬੰਦਾ ਗਰੀਬ ਹੈ ਤਾਂ ਉਸਦੇ ਸਾਰੇ ਦੋਸਤ ਉਸਦਾ ਸਾਥ ਛੱਡ ਦੇਣਗੇ।

5ਜਿਹੜਾ ਬੰਦਾ ਕਿਸੇ ਹੋਰ ਦੇ ਖਿਲਾਫ਼ ਝੂਠ ਬੋਲਦਾ ਹੈ ਉਸਨੂੰ ਸਜ਼ਾ ਮਿਲੇਗੀ। ਜਿਹੜਾ ਬੰਦਾ ਝੂਠ ਬੋਲਦਾ ਹੈ ਉਹ ਸੁਰੱਖਿਅਤ ਨਹੀਂ ਰਹੇਗਾ।

6ਅਨੇਕਾਂ ਲੋਕ ਸ਼ਾਸਕ ਨੂੰ ਮਿਲਣਾ ਚਾਹੁੰਦੇ ਹਨ, ਅਤੇ ਹਰ ਕੋਈ ਉਸਦਾ ਦੋਸਤ ਬਣਨਾ ਚਾਹੁੰਦਾ ਜੋ ਸੁਗਾਤਾਂ ਦਿੰਦਾ ਹੈ।

7ਇੱਕ ਗਰੀਬ ਆਦਮੀ ਆਪਣੇ ਹੀ ਰਿਸ਼ਤੇਦਾਰਾਂ ਦੁਆਰਾ ਵੀ ਤਿਰਸਕਾਰਿਆ ਜਾਂਦਾ ਹੈ, ਤਾਂ ਉਸਦਾ ਉਸਦੇ ਦੋਸਤਾਂ ਦੁਆਰਾ ਕਿੰਨਾ ਪਰਹੇਜ ਹੁੰਦਾ ਹੋਵੇਗਾ। ਉਹ ਉਨ੍ਹਾਂ ਅੱਗੇ ਬੇਨਤੀ ਕਰਦਾ, ਪਰ ਉਹ ਪਰਵਾਹ ਨਹੀਂ ਕਰਦੇ ਹੈ।

8ਜਿਹੜਾ ਵਿਅਕਤੀ ਗਿਆਨ ਹਾਸਿਲ ਕਰ ਲੈਂਦਾ ਹੈ, ਆਪਣੇ-ਆਪ ਦਾ ਖਿਆਲ ਰੱਖਦਾ ਹੈ, ਜਿਹੜਾ ਵਿਅਕਤੀ ਸਿਖਦਾ ਰਹਿੰਦਾ ਹੈ, ਉੱਨਤੀ ਕਰਦਾ ਰਹਿੰਦਾ ਹੈ।

9ਝੂਠੇ ਗਵਾਹ ਨੂੰ ਸਜ਼ਾ ਜ਼ਰੂਰ ਮਿਲਣੀ ਚਾਹੀਦੀ ਹੈ! ਜਿਹੜਾ ਬੰਦਾ ਝੂਠ ਬੋਲਦਾ ਹੈ ਉਹ ਤਬਾਹ ਹੋ ਜਾਵੇਗਾ।

10ਕਿਸੇ ਮੂਰਖ ਲਈ ਐਸ਼ ਨਾਲ ਜਿਉਂਣਾ, ਉਪਯੁਕਤ ਨਹੀਂ, ਇਹ ਕਿੰਨਾ ਬੱਦਤਰ ਹੋਵੇਗਾ ਜੇਕਰ ਕੋਈ ਗੁਲਾਮ ਸ਼ਹਿਜਾਦਿਆਂ ਉੱਪਰ ਰਾਜ ਕਰੇ।

11ਜੇ ਕੋਈ ਬੰਦਾ ਸੂਝਵਾਨ ਹੈ ਉਹ ਧੀਰਜ ਨੂੰ ਸਿਖਦਾ ਅਤੇ ਇਹ ਉਸਦੀ ਮਹਿਮਾ ਹੁੰਦੀ ਹੈ ਜਦੋਂ ਉਹ ਤਿਰਸਕਾਰ ਨੂੰ ਮੁਆਫ਼ ਕਰ ਦਿੰਦਾ ਹੈ।

12ਰਾਜੇ ਦੇ ਗੁੱਸੇ ਭਰੇ ਬੋਲ ਬੱਬਰਸ਼ੇਰ ਦੀ ਗਰਜ ਵਰਗੇ ਹਨ। ਪਰ ਉਸਦੀਆਂ ਸ਼ੁਭ ਕਾਮਨਾਵਾਂ ਘਾਹ ਉੱਤੇ ਕੋਮਲਤਾ ਨਾਲ ਡਿੱਗਦੀ ਫ਼ੁਹਾਰ ਵਾਂਗ ਹੁੰਦੀਆਂ ਹਨ।

13ਇੱਕ ਮੂਰਖ ਪੁੱਤਰ ਆਪਣੇ ਪਿਤਾ ਦੀ ਬਿਪਤਾ ਹੁੰਦਾ ਹੈ, ਅਤੇ ਇੱਕ ਝਗੜਾਲੂ ਪਤਨੀ ਛੱਤ ਵਿਚਲੇ ਛੇਕ ਵਾਂਗ ਹੁੰਦੀ ਹੈ।

14ਵਿਅਕਤੀ ਨੂੰ ਆਪਣੇ ਹੀ ਮਾਪਿਆਂ ਤੋਂ ਪੈਸੇ ਅਤੇ ਘਰ ਪ੍ਰਾਪਤ ਹੁੰਦਾ ਹੈ, ਪਰ ਇੱਕ ਸੂਝਵਾਨ ਪਤਨੀ ਯਹੋਵਾਹ ਵੱਲੋਂ ਮਿਲੀ ਸੁਗਾਤ ਹੈ।

15ਸੁਸਤ ਆਦਮੀ ਭਾਵੇਂ ਕਿੰਨਾ ਵੀ ਸੌਂ ਲਵੇ ਪਰ ਉਹ ਬਹੁਤ ਭੁੱਖਾ ਹੀ ਹੋਵੇਗਾ।

16ਜਿਹੜਾ ਵਿਅਕਤੀ ਹੁਕਮ ਨੂੰ ਪੂਰਦਾ ਆਪਣੇ ਜੀਵਨ ਦਾ ਬਚਾਉ ਕਰੇਗਾ, ਪਰ ਉਹ ਜਿਹੜਾ ਆਪਣਾ ਜੀਵਨ ਬਾਰੇ ਧਿਆਨ ਨਹੀਂ ਦਿੰਦਾ ਮਾਰਿਆ ਜਾਵੇਗਾ।

17ਗਰੀਬ ਲੋਕਾਂ ਦਾ ਲਿਹਾਜ ਕਰਨਾ ਯਹੋਵਾਹ ਨੂੰ ਪੈਸੇ ਉਧਾਰ ਦੇਣ ਵਰਗੀ ਗੱਲ ਹੈ, ਉਹ ਪ੍ਰਪੱਕ ਹੀ ਤੁਹਾਨੂੰ ਅਦਾਇਗੀ ਕਰੇਗਾ।

18ਉਮੀਦ ਰਹਿੰਦਿਆਂ ਹੀ ਆਪਣੇ ਪੁੱਤਰ ਨੂੰ ਅਨੁਸ਼ਾਸਿਤ ਕਰੋ। ਜੇ ਤੁਸੀਂ ਅਜਿਹਾ ਕਰਨ ਤੋਂ ਇਨਕਾਰ ਕਰੋਂਗੇ, ਤਾਂ ਤੁਸੀਂ ਉਸਦੀ, ਆਪਣੇ-ਆਪ ਨੂੰ ਤਬਾਹ ਕਰਨ ਲਈ, ਸਹਾਇਤਾ ਕਰ ਰਹੇ ਹੋਵੋਂਗੇ।

19ਛੇਤੀ ਗੁੱਸੇ ਵਿੱਚ ਆ ਜਾਣ ਵਾਲੇ ਵਿਅਕਤੀ ਨੂੰ ਕੀਮਤ ਜ਼ਰੂਰ ਦੇਣੀ ਪੈਂਦੀ ਹੈ। ਜੇਕਰ ਤੁਸੀਂ ਉਸਨੂੰ ਬਚਾਉਣ ਦੀ ਕੋਸ਼ਿਸ਼ ਕਰੋਂਗੇ, ਤੁਹਾਨੂੰ ਇਹ ਬਾਰ-ਬਾਰ ਕਰਨਾ ਪਵੇਗਾ।

20ਮਸ਼ਵਰੇ ਨੂੰ ਸੁਣੋ ਅਤੇ ਸੁਧਾਰ ਨੂੰ ਪ੍ਰਵਾਨ ਕਰੋ ਤਾਂ ਜੋ ਅਖੀਰ
ਵਿੱਚ ਤੁਸੀਂ ਸਿਆਣੇ ਬਣ ਜਾਵੋਂਗੇ। 21ਆਦਮੀ ਅਨੇਕਾਂ
ਯੋਜਨਾਵਾਂ ਬਣਾਉਂਦਾ, ਪਰ ਯਹੋਵਾਹ ਦੀ ਰਜ਼ਾ ਨਿਸ਼ਚਾ ਕਰਦੀ ਹੈ ਕਿ ਕੀ ਵਾਪਰੇਗਾ।

22ਲੋਕ ਵਫ਼ਾਦਾਰ ਆਦਮੀ ਨੂੰ ਪਸੰਦ ਕਰਦੇ ਹਨ, ਇਸ ਲਈ ਗਰੀਬ ਅਤੇ ਭਰੋਸੇਯੋਗ ਹੋਣਾ ਝੂਠੇ ਨਾਲੋਂ ਬਿਹਤਰ ਹੈ।

23ਯਹੋਵਾਹ ਦਾ ਡਰ ਜ਼ਿੰਦਗੀ ਵੱਲ ਅਗਵਾਈ ਕਰਦਾ ਹੈ ਜੋ ਕੋਈ ਵੀ ਇਸ ਨਾਲ ਭਰਪੂਰ ਹੈ ਉਹ ਬਿਨਾਂ ਕਿਸੇ ਵੀ ਸਮੱਸਿਆ ਤੋਂ ਆਰਾਮ ਨਾਲ ਬੱਚ ਸਕਦਾ ਹੈ ਅਤੇ ਸ਼ਾਂਤਿ ਪ੍ਰਾਪਤ ਕਰਦਾ ਹੈ।

24ਇੱਕ ਆਲਸੀ ਬੰਦਾ ਭਾਂਡੇ ਵਿੱਚ ਆਪਣਾ ਹੱਥ ਪਾਉਂਦਾ ਹੈ, ਪਰ ਇਸਨੂੰ ਮੂੰਹ ਤਾਈਂ ਚੁੱਕਣ ਨੂੰ ਬਹੁਤ ਮੁਸ਼ਕਿਲ ਮਹਿਸੂਸ ਕਰਦਾ ਹੈ।

25ਬੇਅਦਬ ਵਿਅਕਤੀ ਨੂੰ ਕੁੱਟੋ ਅਤੇ ਇੱਕ ਆਮ ਆਦਮੀ ਇਸਤੋਂ
ਸਿੱਖੇਗਾ। ਇੱਕ ਸੂਝਵਾਨ ਆਦਮੀ ਨੂੰ ਝਿੜਕੋ, ਅਤੇ ਉਹ ਇੱਕ
ਸਬਕ ਸਿੱਖ ਜਾਵੇਗਾ। 26ਜਿਹੜਾ ਪੁੱਤਰ ਆਪਣੇ ਪਿਤਾ ਤੋਂ ਚੋਰੀ
ਕਰੇ ਅਤੇ ਆਪਣੀ ਮਾਂ ਨੂੰ ਦੂਰ ਭਜਾ ਦੇਵੇ ਘ੍ਰਿਣਾਯੋਗ ਹੈ ਅਤੇ
ਉਹ ਸ਼ਰਮਿੰਦਗੀ ਦਾ ਕਾਰਣ ਬਣਦਾ ਹੈ।

27ਜੇ ਤੁਸੀਂ ਨਿਰਦੇਸ਼ਾਂ ਨੂੰ ਸੁਣਨਾ ਛੱਡ ਦਿਓਗੇ ਤਾਂ ਤੁਸੀਂ ਮੂਰਖਤਾ ਭਰੀਆਂ ਗ਼ਲਤੀਆਂ ਕਰਦੇ ਰਹੋਂਗੇ।

28ਵਿਅਰਥ ਗਵਾਹ ਇਨਸਾਫ਼ ਤੇ ਹੱਸਦਾ, ਅਤੇ ਇੱਕ ਬਦ ਆਦਮੀ ਦਾ ਮੂੰਹ ਬਦੀ ਨੂੰ ਨਿਗਲ ਜਾਂਦਾ ਹੈ।

29ਮਖੌਲੀਆਂ ਨੂੰ ਸਜ਼ਾ ਮਿਲੇਗੀ। ਅਤੇ ਮੂਰਖ ਆਦਮੀ ਨੂੰ ਕੋੜੇ ਮਾਰੇ ਜਾਣਗੇ।

20 ਮੈਅ ਲੋਕਾਂ ਨੂੰ ਬੇਇੱਜ਼ਤ ਕਰ ਦਿੰਦਾ ਹੈ, ਬੀਅਰ ਉਨ੍ਹਾਂ ਨੂੰ ਮਗਰੂਰ ਬਣਾ ਦਿੰਦੀ ਹੈ, ਉਨ੍ਹਾਂ ਦੁਆਰਾ ਭਟਕਾਇਆ ਹੋਇਆ ਕੋਈ ਵੀ ਸਿਆਣਾ ਨਹੀਂ।

2ਰਾਜੇ ਦਾ ਗੁੱਸਾ ਬੱਬਰ ਸ਼ੇਰ ਵਰਗਾ ਹੈ। ਜੇ ਤੁਸੀਂ ਰਾਜੇ ਨੂੰ ਗੁੱਸੇ ਕਰ ਲਵੋਂਗੇ ਤਾਂ ਤੁਹਾਨੂੰ ਆਪਣੀ ਜਾਨ ਵੀ ਗੁਆਉਣੀ ਪੈ ਸਕਦੀ ਹੈ।

3ਇਹ ਆਦਮੀ ਦੇ ਮਾਨ ਦੀ ਗੱਲ ਹੈ ਕਿ ਜੇਕਰ ਉਹ ਝਗੜਿਆਂ ਤੋਂ ਦੂਰ ਰਹੇ, ਪਰ ਇੱਕ ਮੂਰਖ ਬੰਦਾ ਹਮੇਸ਼ਾ ਲੜਨ ਲਈ ਤਿਆਰ ਰਹਿੰਦਾ ਹੈ।

4ਬੀਜਣ ਦੇ ਸਮੇਂ ਦੌਰਾਨ ਸੁਸਤ ਆਦਮੀ ਆਪਣੇ ਖੇਤ ਨਹੀਂ ਵਾਹੁੰਦਾ। ਇਸ ਲਈ ਵਾਢੀ ਵੇਲੇ ਉਹ ਫਸਲਾਂ ਦੀ ਤਲਾਸ਼ ਕਰਦਾ ਹੈ ਪਰ ਉਸਨੂੰ ਕੁਝ ਵੀ ਨਹੀਂ ਮਿਲਦਾ।

5ਬੰਦੇ ਦੇ ਖਿਆਲ ਡੂੰਘੇ ਪਾਣੀਆਂ ਵਾਂਗ ਹੁੰਦੇ ਹਨ, ਪਰ ਸਮਝਦਾਰ ਆਦਮੀ ਉਨ੍ਹਾਂ ਨੂੰ ਬਾਹਰ ਖਿੱਚ ਲੈਂਦਾ ਹੈ।

6ਕਈ ਲੋਕ ਸ਼ੇਖੀ ਮਾਰਦੇ ਹਨ ਕਿ ਉਹ ਵਫ਼ਾਦਾਰ ਹਨ। ਪਰ ਇੱਕ ਭਰੋਸੇਯੋਗ ਵਿਅਕਤੀ ਲੱਭਣਾ ਬਹੁਤ ਮੁਸ਼ਕਿਲ ਹੈ।

7ਇੱਕ ਧਰਮੀ ਬੰਦਾ ਚੰਗਾ ਜੀਵਨ ਜਿਉਂਦਾ ਹੈ, ਅਤੇ ਇਹ ਉਸਦੇ ਬੱਚਿਆਂ ਤੇ ਵੀ ਅਸੀਸ਼ ਲਿਆਉਂਦਾ ਹੈ।

8ਜਦੋਂ ਕੋਈ ਰਾਜਾ ਲੋਕਾਂ ਦਾ ਨਿਆਂ ਕਰਨ ਲਈ ਬੈਠਦਾ ਹੈ ਤਾਂ ਉਹ ਬਦੀ ਨੂੰ ਆਪਣੀਆਂ ਅੱਖਾਂ ਨਾਲ ਦੇਖ ਸਕਦਾ ਹੈ।

9ਕੀ ਕੋਈ ਬੰਦਾ ਸੱਚਮੁੱਚ ਇਹ ਆਖ ਸਕਦਾ ਹੈ ਕਿ ਉਸਨੇ ਸਦਾ ਆਪਣੀ ਪੂਰੀ ਕੋਸ਼ਿਸ਼ ਕੀਤੀ ਹੈ? ਕੀ ਕੋਈ ਬੰਦਾ ਸੱਚਮੁੱਚ ਇਹ ਆਖ ਸਕਦਾ ਹੈ ਕਿ ਉਸਦਾ ਕੋਈ ਪਾਪ ਨਹੀਂ? ਨਹੀਂ!

10ਯਹੋਵਾਹ ਝੂਠੇ ਤੋਲਾਂ ਅਤੇ ਗ਼ਲਤ ਪੈਮਾਨਿਆਂ ਦੋਵਾਂ ਨੂੰ ਨਫ਼ਰਤ ਕਰਦਾ ਹੈ।

11ਇੱਕ ਬੱਚਾ ਵੀ ਆਪਣੀਆਂ ਹਰਕਤਾਂ ਤੋਂ ਇਹ ਦਰਸਾ ਦਿੰਦਾ ਹੈ ਕਿ ਉਹ ਚੰਗਾ ਹੈ ਜਾਂ ਮਾੜਾ ਹੈ। ਤੁਸੀਂ ਉਸ ਬੱਚੇ ਦੀ ਨਿਗਰਾਨੀ ਕਰ ਸਕਦੇ ਹੋ ਅਤੇ ਜਾਣ ਸਕਦੇ ਹੋ ਕਿ ਕੀ ਉਹ ਇਮਾਨਦਾਰ ਤੇ ਨੇਕ ਹੈ ਜਾਂ ਨਹੀਂ।

12ਯਹੋਵਾਹ ਨੇ ਸੁਣਨ ਲਈ ਸਾਡੀ ਖਾਤਰ ਦੋਵਾਂ ਕੰਨਾਂ ਨੂੰ, ਅਤੇ ਅੱਖਾਂ ਨੂੰ ਵੇਖਣ ਲਈ ਬਣਾਇਆ!

13ਨੀਂਦ ਨੂੰ ਪਿਆਰ ਨਾ ਕਰੋ, ਨਹੀਂ ਤਾਂ ਤੁਸੀਂ ਗਰੀਬ ਹੋ ਜਾਵੋਂਗੇ। ਪਰ ਕੰਮ ਵਿੱਚ ਆਪਣਾ ਸਮਾਂ ਬਿਤਾਓ ਅਤੇ ਤੁਹਾਡੇ ਪਾਸ ਖਾਣ ਲਈ ਬਹੁਤ ਹੋਵੇਗਾ।

14ਜਿਹੜਾ ਬੰਦਾ ਤੁਹਾਡੇ ਪਾਸੋਂ ਕੋਈ ਚੀਜ਼ ਖਰੀਦਦਾ ਹੈ, ਹਮੇਸ਼ਾ ਆਖਦਾ ਹੈ, "ਇਹ ਚੰਗੀ ਨਹੀਂ! ਇਹ ਮਹਿੰਗੀ ਬਹੁਤ ਹੈ!" ਫ਼ੇਰ ਉਹ ਬੰਦਾ ਚਲਾ ਜਾਂਦਾ ਹੈ ਅਤੇ ਹੋਰਾਂ ਲੋਕਾਂ ਨੂੰ ਦੱਸਦਾ ਹੈ ਕਿ ਉਸਨੇ ਚੰਗਾ ਸੌਦਾ ਕੀਤਾ ਹੈ।

15ਸੋਨਾ ਤੇ ਹੀਰੇ ਕਿਸੇ ਬੰਦੇ ਨੂੰ ਅਮੀਰ ਬਣਾ ਸਕਦੇ ਹਨ। ਪਰ ਜਿਹੜਾ ਬੰਦਾ ਇਹ ਜਾਣਦਾ ਹੈ ਕਿ ਉਹ ਕਿਸ ਬਾਰੇ ਗੱਲ ਕਰ ਰਿਹਾ ਹੈ, ਉਹ ਉਨਾਂ ਨਾਲੋਂ ਵੀ ਕਿਤੇ ਵੱਧ ਮੁੱਲਵਾਨ ਹੈ।

16ਜੇਕਰ ਕੋਈ ਵਿਅਕਤੀ ਕਿਸੇ ਅਣਜਾਣ ਵਿਅਕਤੀ ਦੇ ਕਰਜ਼ ਦੀ ਜਿੰਮੇਵਾਰੀ ਲੈਂਦਾ, ਉਸਦੀ ਜਮੀਜ਼ ਲੈ ਲਵੋ। ਯਕੀਨੀ ਤੋਰਤੇ ਕਿ ਤੁਸੀਂ ਉਸ ਵਿਅਕਤੀ ਪਾਸੋਂ ਕੁਝ ਗਿਰਵੀ ਰੱਖ ਲਵੋ ਜੋ ਕਿਸੇ ਅਨਜਾਣ ਔਰਤ ਦੀ ਜਿੰਮੇਵਾਰੀ ਲੈਂਦਾ ਹੈ।

17ਜੇ ਤੁਸੀਂ ਧੋਖੇ ਨਾਲ ਕੋਈ ਚੀਜ਼ ਹਾਸਿਲ ਕਰ ਲਵੋਂਗੇ, ਇਹ ਚੰਗੀ ਚੀਜ਼ ਵਾਂਗ ਤਾਂ ਜਾਪੇਗੀ। ਪਰ ਅਖੀਰ ਵਿੱਚ ਉਸਦਾ ਅੰਤ ਪੱਥਰਾਂ ਨਾਲ ਭਰੇ ਮੂੰਹ ਨਾਲ ਹੁੰਦਾ ਹੈ।

18ਯੋਜਨਾਵਾਂ ਬਨਾਉਣ ਤੋਂ ਪਹਿਲਾਂ ਚੰਗਾ ਮਸ਼ਵਰਾ ਹਾਸਿਲ ਕਰੋ। ਜੇ ਤੁਸੀਂ ਯੁੱਧ ਲਈ ਜਾ ਰਹੇ ਹੋ, ਯਕੀਨੀ ਕਰੋ ਕਿ ਤੁਹਾਡੇ ਕੋਲ ਚੰਗੀ ਸਲਾਹ ਹੈ।

19ਜਿਹੜਾ ਬੰਦਾ ਹੋਰਾਂ ਦੀਆਂ ਚੁਗਲੀਆਂ ਕਰਦਾ ਹੈ ਉਸ ਉੱਤੇ ਭਰੋਸਾ ਨਹੀਂ ਕੀਤਾ ਜਾ ਸਕਦਾ। ਇਸ ਲਈ ਕਿਸੇ ਵੀ ਬੜਬੋਲੇ ਬੰਦੇ ਨੂੰ ਦੋਸਤ ਨਾ ਬਣਾਓ।

20ਜਿਹੜਾ ਵਿਅਕਤੀ ਆਪਣੇ ਹੀ ਮਾਪਿਆਂ ਨੂੰ ਗਾਲ੍ਹਾਂ ਕੱਢੇ, ਉਸਦਾ ਦੀਵਾ ਘੁੱਪ ਹਨੇਰੇ ਦੇ ਵਿਚਾਲੇ ਬੁਝਾ ਦਿੱਤਾ ਜਾਵੇਗਾ।

21ਆਸਾਨੀ ਨਾਲ ਪ੍ਰਾਪਤ ਕੀਤਾ ਵਿਰਸਾ ਅਖੀਰ ਵਿੱਚ ਅਸੀਸਾਂ ਨਹੀਂ ਲਿਆਵੇਗਾ।

22ਜੇ ਕੋਈ ਤੁਹਾਡੇ ਖਿਲਾਫ਼ ਕੁਝ ਕਰਦਾ ਹੈ ਤਾਂ ਉਸਨੂੰ ਖੁਦ ਸਜ਼ਾ ਦੇਣ ਦੀ ਕੋਸ਼ਿਸ਼ ਨਾ ਕਰੋ। ਇਸਨੂੰ ਯਹੋਵਾਹ ਤੇ ਛੱਡ ਦਿਓ, ਉਹ ਨਿਆਂ ਕਰੇਗਾ।

23ਯਾਹੋਵਾਹ ਝੂਠੇ ਤੋਲਾਂ ਨੂੰ ਨਫ਼ਰਤ ਕਰਦਾ ਹੈ ਨੁਕਸਾਂ ਵਾਲੇ ਪੈਮਾਨੇ ਚੰਗੇ ਨਹੀਂ।

24ਯਹੋਵਾਹ ਆਦਮੀ ਦੇ ਕਦਮਾਂ ਦਾ ਨਿਸ਼ਚੈ ਕਰਦਾ ਹੈ, ਤਾਂ ਫ਼ਿਰ ਇੱਕ ਆਦਮੀ ਆਪਣੇ ਜੀਵਨ ਨੂੰ ਕਿਵੇਂ ਸਮਝ ਸਕਦਾ ਹੈ?

25ਤੁਸੀਂ ਆਪਣੇ-ਆਪ ਨੂੰ ਫ਼ਸਾ ਲਵੋਂਗੇ ਜੇਕਰ ਤੁਸੀਂ ਜਲਦੀ ਵਿੱਚ ਪਰਮੇਸ਼ੁਰ ਨਾਲ ਕਿਸੇ ਗੱਲ ਦਾ ਇਕਰਾਰ ਕਰ ਲਵੋਂ ਅਤੇ ਮਗਰੋਂ ਆਪਣਾ ਮਨ ਬਦਲ ਲਵੋਂ।

26ਇੱਕ ਸਿਆਣਾ ਰਾਜਾ ਦੁਸ਼ਟਾਂ ਨੂੰ ਪਰ੍ਹਾਂ ਫ਼ਟਕਾਰ ਦਿੰਦਾ ਹੈ, ਉਹ ਉਨ੍ਹਾਂ ਉੱਪਰ ਆਪਣਾ ਗਾਹੁਣ ਵਾਲਾ ਪਹੀਆ ਚੜ੍ਹਾ ਦਿੰਦਾ ਹੈ।

27ਕਿਸੇ ਬੰਦੇ ਦਾ ਆਤਮਾ ਯਹੋਵਾਹ ਲਈ ਇੱਕ ਦੀਵੇ ਵਰਗਾ ਹੁੰਦਾ ਹੈ। ਯਹੋਵਾਹ ਬੰਦੇ ਦੀਆਂ ਅੰਦਰਲੀਆਂ ਗੱਲਾਂ ਜਾਨਣ ਦੇ ਯੋਗ ਹੁੰਦਾ ਹੈ।

28ਨਮਕਹਲਾਲੀ ਅਤੇ ਸੱਚ ਇੱਕ ਰਾਜੇ ਦੀ ਰੱਖਿਆ ਕਰਦੇ ਹਨ, ਅਤੇ ਉਹ ਆਪਣੀ ਨਮਕਹਲਾਲੀ ਕਾਰਣ ਆਪਣਾ ਤਖਤ ਰੱਖੀ ਰੱਖਦਾ ਹੈ।

29ਇੱਕ ਨੌਜਵਾਨ ਨੂੰ ਉਸਦੀ ਤਾਕਤ ਕਾਰਣ ਕੀਰਤੀ ਮਿਲਦੀ ਹੈ, ਅਤੇ ਇੱਕ ਬਜ਼ੁਰਗ ਆਦਮੀ ਦੀ ਇੱਜ਼ਤ ਉਸਦੇ ਧੌਲਿਆਂ ਦੇ ਕਾਰਣ ਹੁੰਦੀ ਹੈ।

30ਜੇ ਸਾਨੂੰ ਸਜ਼ਾ ਮਿਲਦੀ ਹੈ ਤਾਂ ਅਸੀਂ ਗ਼ਲਤ ਕੰਮ ਕਰਨ ਤੋਂ ਹਟ ਜਾਵਾਂਗੇ। ਦੁੱਖ ਬੰਦੇ ਨੂੰ ਤਬਦੀਲ ਕਰ ਸਕਦਾ ਹੈ।

21 ਕਿਸਾਨ ਆਪਣੇ ਖੇਤਾਂ ਨੂੰ ਸਿੰਜਣ ਲਈ ਛੋਟੇ ਖਾਲ ਬਣਾਉਂਦੇ ਹਨ। ਉਹ ਵੱਖ-ਵੱਖ ਖਾਲਾਂ ਨੂੰ ਬੰਦ ਕਰਕੇ ਪਾਣੀ ਦਾ ਰਾਹ ਬਦਲਦੇ ਹਨ। ਯਹੋਵਾਹ ਵੀ ਰਾਜੇ ਦੇ ਮਨ ਨੂੰ ਸੰਚਾਲਿਤ ਕਰਨ ਲਈ ਇਹੋ ਕਰਦਾ ਹੈ। ਯਹੋਵਾਹ ਜਿਵੇਂ ਚਾਹੁੰਦਾ ਹੈ ਰਾਜੇ ਦੀ ਅਗਵਾਈ ਕਰਦਾ ਹੈ ਜਿੱਧਰ ਉਹ ਉਸਨੂੰ ਲਿਜਾਣਾ ਚਾਹੇ, ਲੈ ਜਾਦਾ ਹੈ।

2ਬੰਦਾ ਸੋਚਦਾ ਹੈ ਕਿ ਜੋ ਕੁਝ ਵੀ ਉਹ ਕਰਦਾ ਹੈ ਸਹੀ ਹੈ। ਪਰ ਯਹੋਵਾਹ ਬੰਦਿਆਂ ਦੇ ਕੰਮਾਂ ਦੇ ਅਸਲੀ ਕਾਰਣਾਂ ਦਾ ਨਿਰਣਾ ਕਰਦਾ ਹੈ।

3ਜੋ ਧਰਮੀ ਅਤੇ ਨਿਆਂਈ ਹੈ, ਕਰਨਾ, ਪਰਮੇਸ਼ੁਰ ਨੂੰ ਬਲੀਆਂ ਚੜ੍ਹਾਉਣ ਨਾਲੋਂ ਬਿਹਤਰ ਹੈ।

4ਘਮੰਡੀ ਅੱਖਾਂ ਅਤੇ ਗੁਮਾਨੀ ਦਿਲ ਅਤੇ ਦੁਸ਼ਟ ਲੋਕਾਂ ਦੇ ਦੀਵੇ ਪਾਪੀ ਹੁੰਦੇ ਹਨ।
5ਮਿਹਨਤੀ ਆਦਮੀ ਦੀਆਂ ਯੋਜਨਾਵਾਂ ਲਾਭ ਲਿਆਉਂਦੀਆਂ ਹਨ, ਪਰ ਜੋ ਕੋਈ ਵੀ ਕਾਹਲੀ ਵਿੱਚ ਹੋਵੇਗਾ ਗਰੀਬ ਬਣ ਜਾਵੇਗਾ।

6ਜੇ ਤੁਸੀਂ ਅਮੀਰ ਹੋਣ ਲਈ ਧੋਖਾ ਕਰਦੇ ਹੋ, ਤਾਂ ਤੁਹਾਡੀ ਦੌਲਤ ਛੇਤੀ ਹੀ ਚਲੀ ਜਾਵੇਗੀ। ਅਤੇ ਤੁਹਾਡੀ ਅਮੀਰੀ ਤੁਹਾਨੂੰ ਮੌਤ ਵੱਲ ਲੈ ਜਾਵੇਗੀ।

7ਦੁਸ਼ਟ ਬੰਦੇ ਦੀ ਹਿੰਸਾ ਉਸ ਨੂੰ ਤਬਾਹ ਕਰ ਦੇਵੇਗੀ। ਕਿਉਂ ਕਿ ਉਹ ਨਿਆਂ ਕਰਨ ਤੋਂ ਇਨਕਾਰ ਕਰਦੇ ਹਨ।

8ਇੱਕ ਅਪ੍ਰਾਧੀ ਦਾ ਰਾਹ ਪੇਚਦਾਰ ਹੁੰਦਾ ਹੈ, ਪਰ ਇੱਕ ਬੇਗੁਨਾਹ ਆਦਮੀ ਉਹੀ ਕਰਦਾ ਜੋ ਧਰਮੀ ਹੁੰਦਾ।

9ਝਗੜਾਲੂ ਪਤਨੀ ਨਾਲ ਘਰ ਦੇ ਅੰਦਰ ਰਹਿਣ ਨਾਲੋਂ ਛੱਤ ਉੱਤੇ ਨੁੱਕਰ ਤੇ ਸੌਣਾ ਬਿਹਤਰ ਹੈ।

10ਬੁਰੇ ਬੰਦੇ ਹਮੇਸ਼ਾ ਹੋਰ ਬਦੀ ਕਰਨਾ ਲੋਚਦੇ ਹਨ। ਅਤੇ ਉਹ ਲੋਕ ਆਪਣੇ ਆਸ-ਪਾਸ ਦੇ ਲੋਕਾਂ ਲਈ ਰਹਿਮ ਨਹੀਂ ਪ੍ਰਗਟਾਉਂਦੇ।

11ਜਦੋਂ ਇੱਕ ਮਖੌਲੀਏ ਨੂੰ ਸਜ਼ਾ ਮਿਲਦੀ ਹੈ, ਇੱਕ ਸਾਧਾਰਨ ਵਿਅਕਤੀ ਸਿਆਣਾ ਬਣ ਜਾਂਦਾ, ਅਤੇ ਜਦੋਂ ਤੁਸੀਂ ਕਿਸੇ ਸਿਆਣੇ ਬੰਦੇ ਨੂੰ ਹਿਦਾਇਤ ਦਿੰਦੇ ਹੋ, ਉਹ ਆਪਣਾ ਸਬਕ ਸਿਖਦਾ।

12ਪਰਮੇਸ਼ੁਰ ਜੋ ਕਿ ਨਿਆਂਈ ਹੈ ਦੁਸ਼ਟ ਆਦਮੀ ਦੇ ਟੱਬਰ ਤੇ ਅੱਖ ਰੱਖਦਾ ਅਤੇ ਦੁਸ਼ਟ ਆਦਮੀ ਨੂੰ ਬਰਬਾਦ ਕਰ ਦਿੰਦਾ ਹੈ।

13ਜੇ ਕੋਈ ਬੰਦਾ ਗਰੀਬ ਲੋਕਾਂ ਦੀ ਸਹਾਇਤਾ ਕਰਨ ਤੋਂ ਇਨਕਾਰ ਕਰਦਾ ਹੈ ਤਾਂ ਲੋੜ ਪੈਣ ਤੇ ਉਸ ਦੀ ਵੀ ਕੋਈ ਸਹਾਇਤਾ ਨਹੀਂ ਕਰੇਗਾ।

14ਗੁਪਤ ਤੌਰ ਤੇ ਦਿੱਤੀ ਸੁਗਾਤ ਗੁੱਸੇ ਨੂੰ ਸ਼ਾਂਤ ਕਰ ਦਿੰਦੀ ਹੈ, ਅਤੇ ਲੋਕਾਂ ਦੀ ਦਿੱਤੀ ਹੋਈ ਰਿਸ਼ਵਤ ਖਤਰੇ ਨੂੰ ਰੋਕਣ ’ਚ ਸਹਾਈ ਹੋ ਸਕਦੀ ਹੈ।

15ਇੱਕ ਧਰਮੀ ਵਿਅਕਤੀ ਜੋ ਸਹੀ ਹੈ ਕਰਨ ਵਿੱਚ ਆਨੰਦ ਮਾਣਦਾ ਹੈ, ਪਰ ਇਹ ਉਨ੍ਹਾਂ ਨੂੰ ਡਰਾਉਂਦਾ ਹੈ, ਜੋ ਉਹੀ ਕਰਦੇ ਹਨ ਜੋ ਗ਼ਲਤ ਹੈ।

16ਜੇ ਕੋਈ ਬੰਦਾ ਸਿਆਣਪ ਦਾ ਰਸਤਾ ਛੱਡ ਦਿੰਦਾ ਹੈ ਤਾਂ ਉਹ ਤਬਾਹੀ ਵੱਲ ਜਾ ਰਿਹਾ ਹੈ।

17ਜੇ ਖੁਸ਼ੀ ਮਨਾਉਣਾ ਹੀ ਕਿਸੇ ਬੰਦੇ ਲਈ ਸਭ ਤੋਂ ਮਹੱਤਵਪੂਰਣ ਗੱਲ ਹੈ ਤਾਂ ਉਹ ਬੰਦਾ ਗਰੀਬ ਹੋ ਜਾਵੇਗਾ। ਜੇ ਉਹ ਬੰਦਾ ਮੈਅ ਅਤੇ ਭੋਜਨ ਨੂੰ ਹੀ ਪਿਆਰ ਕਰਦਾ ਹੈ ਤਾਂ ਉਹ ਕਦੇ ਅਮੀਰ ਨਹੀਂ ਹੋ ਸਕੇਗਾ।

18ਇੱਕ ਦੁਸ਼ਟ ਵਿਅਕਤੀ ਨੇਕ ਆਦਮੀ ਲਈ ਫਿਰੌਤੀ ਹੁੰਦਾ ਹੈ। ਅਤੇ ਇੰਝ ਹੀ ਕਪਟੀ ਨੂੰ ਇਮਾਨਦਾਰ ਆਦਮੀ ਲਈ ਹੁੰਦਾ
ਹੈ। 19ਉਸ ਪਤਨੀ ਨਾਲ ਰਹਿਣ ਨਾਲੋਂ, ਜਿਹੜੀ ਗੁਸੈਲੇ ਸੁਭਾ
ਦੀ ਅਤੇ ਝਗੜਾਲੂ ਹੈ, ਮਾਰੂਥਲ ਵਿੱਚ ਰਹਿਣਾ ਬਿਹਤਰ ਹੈ।

20ਸਿਆਣੇ ਬੰਦੇ ਦਾ ਘਰ ਅਨਾਜ਼ ਅਤੇ ਤੇਲ ਨਾਲ ਭਰਪੂਰ ਹੁੰਦਾ, ਪਰ ਮੂਰਖ ਬੰਦੇ ਕੋਲ ਜੋ ਵੀ ਹੈ ਉਹ ਉਸਨੂੰ ਖਤਮ ਕਰ ਲੈਂਦਾ ਹੈ।

21ਜਿਹੜਾ ਵਿਅਕਤੀ ਨੇਕੀ ਅਤੇ ਵਫ਼ਾਦਾਰੀ ਤੇ ਚੱਲਦਾ ਹੈ ਜੀਵਨ, ਨੇਕੀ ਅਤੇ ਇੱਜ਼ਤ ਪ੍ਰਾਪਤ ਕਰਦਾ ਹੈ।

22ਇੱਕ ਸਿਆਣਾ ਵਿਅਕਤੀ ਬਹਾਦੁਰ ਆਦਮੀਆਂ ਦੁਆਰਾ ਰਖਵਾਲੀ ਕੀਤੇ ਜਾ ਰਹੇ ਸ਼ਹਿਰ ਤੇ ਵੀ ਕਬਜ਼ਾ ਕਰ ਸਕਦਾ ਹੈ ਅਤੇ ਉਨ੍ਹਾਂ ਕੰਧਾਂ ਨੂੰ ਢਾਹ ਸਕਦਾ ਜਿਨ੍ਹਾਂ ਤੇ ਉਨ੍ਹਾਂ ਨੂੰ ਭਰੋਸਾ ਹੁੰਦਾ ਹੈ।

23ਜਿਸ ਬੰਦੇ ਦਾ ਆਪਣੀ ਕਥਨੀ ਅਤੇ ਜੁਬਾਨ ਤੇ ਕਾਬੂ ਹੁੰਦਾ, ਉਹ ਆਪਣੇ ਆਪ ਨੂੰ ਕਿਸੇ ਵੀ ਖਤਰੇ ਤੋਂ ਬਚਾ ਲੈਂਦਾ ਹੈ।

24ਇੱਕ ਵਿਅਕਤੀ ਜਿਹੜਾ ਹੰਕਾਰੀ ਅਤੇ ਮਗਰੂਰ ਹੈ, ਅਜਿਹਾ ਆਦਮੀ ਜੋ ਮਖੌਲੀ ਕਹਿਲਾਉਂਦਾ ਹੈ, ਅੱਤਿਆਧਿਕ ਮਗਰੂਰਤਾ ਦਾ ਵਿਖਾਵਾ ਕਰਦਾ ਹੈ।

25ਆਲਸੀ ਬੰਦੇ ਦੇ ਸਪਨੇ ਉਸਦੀ ਮੌਤ ਹੋਣਗੇ, ਕਿਉਂ ਜੁ ਉਸਦੇ ਹੱਥ ਕੰਮ ਕਰਨੋਂ ਇਨਕਾਰੀ ਹੁੰਦੇ ਹਨ।

26ਅਜਿਹੇ ਲੋਕ ਹੁੰਦੇ ਹਨ ਜੋ ਹਰ ਵਕਤ, ਹੋਰ ਪਾਉਣ ਦੀ ਇੱਛਾ ਰੱਖਦੇ ਹਨ, ਪਰ ਇੱਕ ਧਰਮੀ ਵਿਅਕਤੀ ਖੁਲੇ ਦਿਲ ਨਾਲ ਦਿੰਦਾ ਹੈ।

27ਇੱਕ ਦੁਸ਼ਟ ਵਿਅਕਤੀ ਦੀਆਂ ਬਲੀਆਂ ਆਪਣੇ-ਆਪ ’ਚ ਹੀ ਬੁਰੀਆਂ ਹਨ, ਇਹ ਹੋਰ ਵੀ ਭਿਆਨਕ ਹੋਵੇਗਾ ਜਦੋਂ ਉਹ ਇਨ੍ਹਾਂ ਨੂੰ ਬੁਰੇ ਖਿਆਲ ਨਾਲ ਚੜ੍ਹਾਉਂਦਾ ਹੈ।

28ਜਿਹੜਾ ਬੰਦਾ ਝੂਠ ਬੋਲਦਾ ਹੈ ਉਹ ਤਬਾਹ ਹੋ ਜਾਵੇਗਾ। ਜਿਹੜਾ ਵੀ ਉਸ ਝੂਠ ਨੂੰ ਧਿਆਨ ਨਾਲ ਸੁਣਦਾ ਹੈ ਉਹ ਵੀ ਉਸਦੇ ਨਾਲ ਹੀ ਤਬਾਹ ਹੋ ਜਾਵੇਗਾ।

29ਇੱਕ ਦੁਸ਼ਟ ਵਿਅਕਤੀ ਆਪਣਾ ਮੂੰਹ ਫੁਲਾ ਲੈਂਦਾ ਹੈ, ਪਰ ਇੱਕ ਇਮਾਨਦਾਰ ਆਦਮੀ ਯਕੀਨੀ ਬਣਾਉਂਦਾ ਕਿ ਉਹ ਉਹੀ ਕਰਦਾ ਜੋ ਸਹੀ ਹੈ।

30ਕੋਈ ਅਜਿਹੀ ਸਿਆਣਪ, ਅੰਤਰ-ਦ੍ਰਿਸ਼ਟੀ, ਜਾਂ ਸਲਾਹ ਨਹੀਂ ਹੈ ਜੋ ਯਹੋਵਾਹ ਦੇ ਵਿਰੁੱਧ ਕਾਮਯਾਬ ਹੋ ਸਕੇ।

31ਲੋਕ ਲੜਾਈ ਲਈ ਘੋੜਿਆਂ ਸਮੇਤ ਹਰ ਚੀਜ਼ ਤਿਆਰ ਕਰ ਸਕਦੇ ਹਨ। ਪਰ ਜਿੰਨਾ ਚਿਰ ਤੱਕ ਯਹੋਵਾਹ ਉਨ੍ਹਾਂ ਨੂੰ ਜਿੱਤ ਨਹੀਂ ਦਿੰਦਾ ਉਹ ਜਿੱਤ ਨਹੀਂ ਸਕਦੇ।

22 ਚੰਗਾ ਨਾਮ ਮਹਾਨ ਦੌਲਤ ਨਾਲੋਂ ਬਿਹਤਰ ਹੈ। ਅਤੇ ਚੰਗੀ ਪ੍ਰਤਿਸ਼ਠਾ ਚਾਂਦੀ ਜਾਂ ਸੋਨੇ ਨਾਲੋਂ ਬਿਹਤਰ ਹੈ।

2ਅਮੀਰ ਤੇ ਗਰੀਬ ਵਿੱਚ ਇੱਕੋ ਜਿਹੀ ਸਮਾਨਤਾ ਹੈ। ਯਹੋਵਾਹ ਨੇ ਦੋਹਾਂ ਨੂੰ ਸਾਜਿਆ ਹੈ।

3ਦੁਸ਼ਤ ਵਿਅਕਤੀ ਖਤਰੇ ਨੂੰ ਵੇਖਕੇ ਇਸਤੋ ਬਚ ਨਿਕਲ ਦਾ ਹੈ ਇੱਕ ਆਮ ਵਿਅਕਤੀ ਚੱਲਦਾ ਰਹਿੰਦਾ ਹੈ ਅਤੇ ਸੱਟ ਖ ਲੈਂਦਾ ਹੈ।

4ਇੱਕ ਨਿਮਾਣਾ ਜੋ ਯਹੋਵਾਹ ਤੋਂ ਡਰਦਾ ਹੈ ਉਸ ਕੋਲ ਦੌਲਤ ਇੱਜ਼ਤ, ਅਤੇ ਲੰਮਾ ਜੀਵਨ ਹੋਵੇਗਾ।

5ਇੱਕ ਵਲਦਾਰ ਆਦਮੀ ਦਾ ਰਸਤਾ ਕੰਡਿਆਂ ਨਾਲ ਭਰਿਆ ਹੁੰਦਾ ਹੈ, ਅਤੇ ਉਹ ਆਪਣੇ-ਆਪ ਨੂੰ ਉਨ੍ਹਾਂ ਵਿੱਚ ਫ਼ਸਿਆ ਪਾਉਂਦਾ ਹੈ। ਪਰ ਜਿਹੜਾ ਬੰਦਾ ਆਪਣੀ ਜ਼ਿੰਦਗੀ ਦਾ ਧਿਆਨ ਰੱਖਦਾ ਹੈ ਉਹ ਮੁਸੀਬਤ ਤੋਂ ਦੂਰ ਰਹਿੰਦਾ ਹੈ।

6ਮੁੰਡੇ ਤੇ ਉਸੇ ਤਰ੍ਹਾਂ ਦਾ ਪ੍ਰਭਾਵ ਪਾਓ ਜਿਵੇਂ ਉਸਨੂੰ ਜਾਣਾ ਚਾਹੀਦਾ, ਅਤੇ ਉਹ ਇਸਤੋਂ ਉਦੋਂ ਵੀ ਨਹੀਂ ਭਟਕੇਗਾ ਜਦੋਂ ਉਹ ਬੁੱਢਾ ਹੋ ਜਾਵੇਗਾ।

7ਗਰੀਬ ਲੋਕ ਅਮੀਰਾਂ ਦੇ ਗੁਲਾਮ ਹੁੰਦੇ ਹਨ। ਜਿਹੜਾ ਬੰਦਾ ਉਧਾਰ ਲੈਂਦਾ ਹੈ ਉਹ ਉਧਾਰ ਦੇਣ ਵਾਲੇ ਦਾ ਗੁਲਾਮ ਹੁੰਦਾ ਹੈ।

8ਜਿਹੜਾ ਬੰਦਾ ਮੁਸੀਬਤ ਫ਼ੈਲਾਵੇਗਾ ਉਹ ਮੁਸੀਬਤ ਦੀ ਫ਼ਸਲ ਹੀ ਵੱਢੇਗਾ। ਅਤੇ ਅਖੀਰ ਵਿੱਚ ਉਹ ਬੰਦਾ ਉਸੇ ਮੁਸੀਬਤ ਹੱਥੋਂ ਤਬਾਹ ਹੋ ਜਾਵੇਗਾ ਜਿਹੜੀ ਉਸਨੇ ਹੋਰਾਂ ਨੂੰ ਦਿੱਤੀ ਸੀ।

9ਇੱਕ ਮਿਹਰਬਾਨ ਆਦਮੀ ਅਸ਼ੀਸਮਈ ਹੁੰਦਾ ਹੈ, ਕਿਉਂਕਿ
ਉਹ ਆਪਣਾ ਭੋਜਨ ਗਰੀਬਾਂ ਨਾਲ ਸਾਂਝਾ ਕਰਦਾ ਹੈ।

10ਇੱਕ ਮਖੌਲੀ ਨੂੰ ਭਜਾ ਦਿਓ, ਅਤੇ ਦੁਸ਼ਮਣੀ ਉਸਦੇ ਨਾਲ
ਚਲੀ ਜਾਂਦੀ ਹੈ। ਇਹ ਤੁਹਾਨੂੰ ਦਲੀਲਬਾਜ਼ੀ ਅਤੇ ਬੇਇੱਜ਼ਤ ਹੋਣ
ਤੋਂ ਬਚਾਉਂਦੀ ਹੈ। 11ਇੱਕ ਸ਼ੁੱਧ ਹਿਰਦੇ ਅਤੇ ਕ੍ਰਿਪਾਲੂ ਸ਼ਬਦ
ਰਾਜੇ ਨੂੰ ਵੀ ਦੋਸਤ ਬਣਾ ਲਵੇਗਾ।

12ਯਹੋਵਾਹ ਗਿਆਨ ਦੀ ਰੱਖਿਆ ਕਰਦਾ, ਅਤੇ ਉਹ ਵਿਸ਼ਵਾਸ
ਘਾਤੀ ਲੋਕਾਂ ਦੇ ਮਾਮਲਿਆਂ ਨੂੰ ਵੀ ਨਿਸਫ਼ਲ ਕਰ ਦੇਵੇਗਾ।

13ਸੁਸਤ ਆਦਮੀ ਆਖਦਾ ਹੈ, "ਮੈਂ (ਕੰਮ ਤੇ) ਹੁਣੇ ਨਹੀਂ ਜਾ
ਸਕਦਾ ਬਾਹਰ ਬੱਬਰ-ਸ਼ੇਰ ਬੈਠਾ ਹੈ। ਕਿਧਰੇ ਉਹ ਮੈਨੂੰ ਮਾਰ ਨਾ
ਦੇਵੇ।"

14ਇੱਕ ਵਿਦੇਸ਼ੀ ਔਰਤ ਦਾ ਮੂੰਹ ਡੂੰਘੇ ਟੋਏ ਵਰਗਾ ਹੈ। ਜਿਸ
ਨਾਲ ਵੀ ਯਹੋਵਾਹ ਗੁੱਸੇ ਹੁੰਦਾ ਉਹ ਇਸ ਵਿੱਚ ਡਿੱਗ ਪੈਂਦਾ ਹੈ।

15ਬੇਵਕੂਫ਼ੀ ਇੱਕ ਮੁੰਡੇ ਦੇ ਦਿਲ ਵਿੱਚ ਵਸਦੀ ਹੈ, ਪਰ ਇੱਕ
ਅਨੁਸ਼ਾਸ਼ਿਤ ਛੜ ਇਸਨੂੰ ਉਸ ਤੋਂ ਦੂਰ ਭਜਾ ਦੇਵੇਗੀ।

16ਜਿਹੜਾ ਵਿਅਕਤੀ ਆਪਣੇ-ਆਪ ਨੂੰ ਅਮੀਰ ਬਨਾਉਣ
ਲਈ ਗਰੀਬ ਨੂੰ ਦਬਾਉਂਦਾ ਅਤੇ ਜਿਹੜਾ ਵਿਅਕਤੀ ਅਮੀਰ ਨੂੰ
ਤੋਹਫ਼ੇ ਦਿੰਦਾ, ਇਹ ਦੋਨੋ ਹੀ ਗਰੀਬ ਹੋ ਜਾਣਗੇ।

## ਤੀਹ ਸਿਆਣੇ ਕਹਾਉਤਾਂ

17ਜਿਹੜੀਆਂ ਗੱਲਾਂ ਮੈਂ ਆਖਦਾ ਹਾਂ ਉਨ੍ਹਾਂ ਨੂੰ ਧਿਆਨ ਨਾਲ
ਸੁਣੋ। ਮੈਂ ਤੁਹਾਨੂੰ ਉਹ ਗੱਲਾਂ ਸਿਖਾਵਾਂਗਾ ਜਿਹੜੀਆਂ ਸਿਆਣੇ
ਲੋਕਾਂ ਨੇ ਆਖੀਆਂ ਹਨ। ਇਨ੍ਹਾਂ ਸਿੱਖਿਆਵਾਂ ਤੋਂ ਸਿੱਖਿਆ ਲਵੋ।
18ਜੇ ਤੁਸੀਂ ਇਨ੍ਹਾਂ ਸਿੱਖਿਆਵਾਂ ਦੀ ਆਪਣੇ ਪੇਟ ਅੰਦਰ ਰੱਖਿਆ
ਕਰੋਂਗੇ, ਉਹ ਅਨੰਦਮਈ ਹੋਣਗੀਆਂ। ਹਮੇਸ਼ਾ ਇਨ੍ਹਾਂ ਨੂੰ ਆਪਣੇ
ਬੁਲ੍ਹਾਂ ਤੇ ਰੱਖੋ। 19ਮੈਂ ਤੁਸਾਂ ਨੂੰ ਇਸ ਲਈ ਸਿੱਖਿਆ ਦੇ ਰਿਹਾ ਹਾਂ
ਤਾਂ ਜੋ ਤੁਸੀਂ ਯਹੋਵਾਹ ਵਿੱਚ ਭਰੋਸਾ ਕਰ ਸਕੋਂ। 20ਕੀ ਮੈਂ ਤੁਹਾਡੇ
ਲਈ ਪਹਿਲਾਂ ਹੀ ਮਸ਼ਵਰੇ ਅਤੇ ਗਿਆਨ ਨਾਲ ਨਹੀਂ ਲਿਖਿਆ।
21ਮੈਂ ਤੁਹਾਨੂੰ ਉਹੀ ਸਿਖਾਉਂਦਾ ਹਾਂ ਜੋ ਸੱਚਾ ਅਤੇ ਭਰੋਸੇਯੋਗ ਹੈ,
ਤਾਂ ਜੋ ਤੁਸੀਂ ਉਨ੍ਹਾਂ ਨੂੰ ਸਹੀ ਜਵਾਬ ਦੇ ਸਕੋਂ ਜਿਹੜੇ ਤੁਹਾਥੋਂ
ਆੜ੍ਹਤ ਲੈਂਦੇ ਹਨ।

*-1-*

22ਗਰੀਬਾਂ ਨੂੰ ਸਿਰਫ਼ ਇਸ ਲਈ ਨਾ ਸਤਾਓ ਕਿਉਂਕਿ ਉਹ
ਗਰੀਬ ਹਨ ਅਤੇ ਅਦਾਲਤ ਵਿੱਚ ਗਰੀਬਾਂ ਨੂੰ ਨਿਆਂ ਤੋਂ ਵਾਂਝਾ
ਨਾ ਰੱਖੋ। 23ਕਿਉਂਕਿ ਯਹੋਵਾਹ ਉਨ੍ਹਾਂ ਦਾ ਮੁਕੱਦਮਾ ਲੜੇਗਾ
ਅਤੇ ਉਨ੍ਹਾਂ ਨੂੰ ਲੁੱਟ ਲਵੇਗਾ ਜਿਨ੍ਹਾਂ ਨੇ ਗਰੀਬਾਂ ਨੂੰ ਲੁੱਟਿਆ।

*-2-*

24ਉਸ ਬੰਦੇ ਨਾਲ ਮਿੱਤਰਤਾ ਨਾ ਕਰੋ ਜਿਹੜਾ ਛੇਤੀ ਗੁੱਸੇ
ਵਿੱਚ ਆ ਜਾਂਦਾ ਹੈ। ਉਸ ਬੰਦੇ ਦੇ ਨੇੜੇ ਨਾ ਜਾਓ ਜਿਹੜਾ ਛੇਤੀ
ਗੁੱਸੇ ਵਿੱਚ ਪਾਗਲ ਹੋ ਜਾਂਦਾ ਹੈ। 25ਨਹੀਂ ਤਾਂ, ਤੁਸੀਂ ਵੀ ਓਸੇ
ਰਾਹ ਜਾਵੋਂਗੇ ਜਿਵੇਂ ਉਹ ਜਾਂਦਾ ਅਤੇ ਤੁਹਾਡੀ ਇੱਕੋ ਇੱਕ ਜ਼ਿੰਦਗੀ
ਫ਼ਸ ਜਾਵੇਗੀ।

*-3-*

26ਕਿਸੇ ਹੋਰ ਬੰਦੇ ਦੇ ਕਰਜ਼ਿਆਂ ਲਈ ਜਿੰਮੇਵਾਰ ਹੋਣ ਦਾ
ਇਕਰਾਰ ਨਾ ਕਰੋ।

27ਜੇ ਤੁਹਾਡੇ ਕੋਲੋ ਉਸਦਾ ਕਰਜ਼ ਅਦਾ ਕਰਨ ਲਈ ਪੈਸਾ
ਨਹੀਂ ਤਾਂ ਤੁਹਾਨੂੰ ਆਪਣਾ ਸਭ ਕੁਝ ਗੁਆਉਣਾ ਪਵੇਗਾ, ਤੇਰਾ
ਬਿਸਤਰਾ ਵੀ ਤੇਰੇ ਹੇਠੋਂ ਲਿਆ ਜਾ ਸਕਦਾ ਹੈ।

*-4-*

28ਆਪਣੀ ਜ਼ਮੀਨ ਦੀਆਂ ਹੱਦਾਂ ਨੂੰ ਨਾ ਹਿਲਾਵੋ ਜਿਨ੍ਹਾਂ ਲਈ
ਤੁਹਾਡੇ ਪੁਰਖੇ ਬਹੁਤ ਸਮਾਂ ਪਹਿਲਾਂ ਰਾਜ਼ੀ ਹੋਏ ਸਨ।

*-5-*

29ਜੇ ਕੋਈ ਬੰਦਾ ਆਪਣੇ ਕੰਮ ਵਿੱਚ ਮਾਹਰ ਹੈ ਤਾਂ ਉਹ ਰਾਜਿਆਂ
ਦੀ ਸੇਵਾ ਕਰਨ ਦੇ ਯੋਗ ਹੈ। ਉਸਨੂੰ ਉਨ੍ਹਾਂ ਬੰਦਿਆਂ ਲਈ ਕੰਮ
ਕਰਨਾ ਨਹੀਂ ਪਵੇਗਾ ਜਿਹੜੇ ਮਹੱਤਵਪੂਰਣ ਨਹੀਂ ਹਨ।

*-6-*

23 ਜਦੋਂ ਤੁਸੀਂ ਕਿਸੇ ਸ਼ਾਸਕ ਨਾਲ ਭੋਜਨ ਕਰਨ ਲਈ
ਬੈਠੋ ਤਾਂ ਚੇਤੇ ਰੱਖੋ ਕਿ ਤੁਸੀਂ ਕਿਸਦੇ ਨਾਲ ਬੈਠੇ ਹੋ।
2ਜੇਕਰ ਤੁਸੀਂ ਬਹੁਤ ਵੱਡੇ ਭੁੱਖੇ ਹੋ ਤਾਂ ਤੁਹਾਨੂੰ ਆਪਣੀ ਭੁੱਖ ਨੂੰ
ਆਪਣੇ ਕਾਬੂ ਵਿੱਚ ਰੱਖਣਾ ਚਾਹੀਦਾ ਹੈ। 3ਉਸ ਦੇ ਸਵਾਦਿਸ਼ਟ
ਭੋਜਨ ਲਈ ਤੀਵ੍ਰ ਇੱਛਾ ਨਾ ਕਰੋ, ਜਿਵੇਂ ਕਿ ਇਹ ਭਰਮ ਪੂਰਣ
ਭੋਜਨ ਹਨ।

*-7-*

4ਅਮੀਰ ਬਣਨ ਦੀ ਕੋਸ਼ਿਸ਼ ਵਿੱਚ ਆਪਣੇ-ਆਪ ਨੂੰ ਸੱਖਣਾ
ਨਾ ਕਰੋ। ਕੁਝ ਸੂਝ ਰੱਖੋ ਕਿ ਕਦੋਂ ਰੁਕਣਾ ਹੈ। 5ਪੈਸਾ ਇਸ ਤਰ੍ਹਾਂ
ਤੇਜ਼ੀ ਨਾਲ ਖਰਚ ਹੋ ਜਾਂਦਾ ਹੈ ਜਿਵੇਂ ਇਸਦੇ ਖੰਭ ਉੱਗੇ ਹੋਣ
ਅਤੇ ਇਹ ਪੰਛੀਆਂ ਵਾਂਗ ਉੱਡ ਰਿਹਾ ਹੋਵੇ।

*-8-*

6ਕਿਸੇ ਖੁਦਗਰਜ਼ ਬੰਦੇ ਨਾਲ ਭੋਜਨ ਨਾ ਕਰੋ, ਉਸ ਦੇ ਸਵਾਦਾਂ
ਦੀ ਤੀਵ੍ਰ ਇੱਛਾ ਨਾ ਕਰੋ।

7ਉਹ ਉਸ ਬੰਦੇ ਵਰਗਾ ਹੁੰਦਾ ਹੈ ਜਿਹੜਾ ਹਮੇਸ਼ਾ ਕੀਮਤ
ਬਾਰੇ ਸੋਚਦਾ ਰਹਿੰਦਾ ਹੈ। ਭਾਵੇਂ ਉਹ ਤੁਹਾਨੂੰ ਆਖੇ, "ਖਾਓ,
ਪੀਓ।" ਪਰ ਅਸਲ ਵਿੱਚ ਇਹ ਨਹੀਂ ਜੋ ਉਹ ਚਾਹੁੰਦਾ ਹੈ।
8ਤੁਸੀਂ ਉਲਟੀ ਕਰ ਦਿਓਂਗੇ, ਜੋ ਵੀ ਥੋੜ੍ਹਾ ਜਿਹਾ ਉਸਦਾ ਭੋਜਨ
ਤੁਸੀਂ ਖਾਧਾ ਸੀ, ਅਤੇ ਉਸ ਲਈ ਤੁਹਾਡੀ ਇੱਜ਼ਤ ਦੇ ਸ਼ਬਦ,
ਬੇਕਾਰ ਹੋ ਜਾਣਗੇ।

*-9-*

9ਕਿਸੇ ਮੂਰਖ ਨਾਲ ਗੱਲ ਨਾ ਕਰੋ। ਉਹ ਤੁਹਾਡੀ ਸਿਆਣੀ
ਗੱਲ ਨੂੰ ਵੀ ਨਫ਼ਰਤ ਕਰੇਗਾ।

-10-

10ਕਦੇ ਵੀ ਵਿਰਸੇ ਦੀ ਜਾਇਦਾਦ ਨੂੰ ਨਾ ਛੇੜੋ। ਅਤੇ ਕਦੇ ਵੀ ਉਸ ਭੋਇਂ ਨੂੰ ਨਾ ਲਵੋ ਜਿਹੜੀ ਯਤੀਮਾਂ ਦੀ ਹੈ। 11ਕਿਉਂਕਿ ਉਸਦਾ ਪਹਿਰੇਦਾਰ ਸ਼ਕਤੀਸ਼ਾਲੀ ਹੈ, ਉਹ ਤੁਹਾਡੇ ਨਾਲ ਆਪਣੇ ਲਈ ਯਤੀਮ ਦਾ ਮਾਲਮਾ ਲੜੇਗਾ।

-11-

12ਆਪਣੇ ਗੁਰੂ ਦੀ ਗੱਲ ਸੁਣੋ ਅਤੇ ਜੋ ਵੀ ਸੰਭਵ ਹੋ ਸਕੇ, ਸਿੱਖ ਲਵੋ।

-12-

13ਜੇ ਲੋੜ ਹੋਵੇ ਤਾਂ ਬੱਚੇ ਨੂੰ ਹਮੇਸ਼ਾ ਸਜ਼ਾ ਦਿਓ। ਉਸਨੂੰ ਕੁੱਟਣ ਨਾਲ ਉਸਦਾ ਨੁਕਸ਼ਾਨ ਨਹੀਂ ਹੋਵੇਗਾ। 14ਜੇ ਤੁਸੀਂ ਉਸਨੂੰ ਕੁੱਟੋਂਗੇ ਤਾਂ ਉਸਨੂੰ ਮੌਤ ਤੋਂ ਬਚਾ ਲਵੋਂਗੇ।

-13-

15ਮੇਰੇ ਬੇਟੇ, ਜੇ ਤੁਸੀਂ ਸਿਆਣੇ ਹੋਂ ਤਾਂ ਮੈਂ ਖੁਸ਼ ਹੋਵਾਂਗਾ। 16ਜਦੋਂ ਮੈਂ ਤੁਹਾਡੀ ਕਥਨੀ ਸੁਣਾਗਾ ਤਾਂ ਮੈਂ ਬਹੁਤ ਪ੍ਰਸੰਨ ਹੋਵਾਂਗਾ।

-14-

17ਪਾਪੀਆਂ ਨਾਲ ਈਰਖਾ ਨਾ ਕਰੋ, ਪਰ ਇਸਦੀ ਜਗ੍ਹਾ ਹਮੇਸ਼ਾ ਯਹੋਵਾਹ ਤੋਂ ਡਰੋ। 18ਕਿਉਂ ਜੋ ਫ਼ੇਰ ਤੁਹਾਡੇ ਕੋਲ ਭਵਿੱਖ ਹੋਵੇਗਾ, ਤੁਹਾਡੀ ਆਸ ਖਤਮ ਨਹੀਂ ਹੋਵੇਗੀ।

-15-

19ਮੇਰੇ ਬੇਟੇ, ਮੈਨੂੰ ਸੁਣੋ ਅਤੇ ਸਿਆਣੇ ਬਣੋ ਸਹੀ ਰਾਸਤੇ ਤੇ ਟਿਕੇ ਰਹੋ।

20ਉਨ੍ਹਾਂ ਲੋਕਾਂ ਨਾਲ ਦੋਸਤੀ ਨਾ ਕਰੋ ਜਿਹੜੇ ਬਹੁਤ ਜਿਆਦਾ ਪੀਂਦੇ ਹਨ ਜਾਂ ਜਿਹੜੇ ਬਹੁਤਾ ਭੋਜਨ ਖਾਂਦੇ ਹਨ। 21ਕਿਉਂ ਕਿ ਸ਼ਰਾਬੀ ਅਤੇ ਖਾਊ ਗਰੀਬ ਹੋ ਜਾਂਦੇ ਹਨ, ਉਨ੍ਹਾਂ ਦੀ ਸੁਸਤੀ ਉਨ੍ਹਾਂ ਨੂੰ ਟਾਕੀਆਂ ਪਹਿਨਾ ਦੇਵੇਗੀ।

-16-

22ਉਨ੍ਹਾਂ ਗੱਲਾਂ ਨੂੰ ਸੁਣੋ ਜਿਹੜੀਆਂ ਤੁਹਾਡਾ ਪਿਤਾ ਤੁਹਾਨੂੰ ਦੱਸਦਾ ਹੈ। ਆਪਣੇ ਪਿਤਾ ਤੋਂ ਬਿਨਾਂ ਤੁਹਾਡਾ ਜਨਮ ਹੀ ਨਹੀਂ ਸੀ ਹੋਣਾ। ਅਤੇ ਆਪਣੀ ਮਾਂ ਦਾ ਆਦਰ ਕਰੋ, ਉਦੋਂ ਵੀ ਜਦੋਂ ਉਹ ਬਿਰਧ ਹੋ ਜਾਵੇ। 2

3ਸੱਚਾਈ, ਨੂੰ ਖਰੀਦੋ ਅਤੇ ਇਸਨੂੰ ਵੇਚੋ ਨਾ ਸਿਆਣਪ, ਅਨੁਸ਼ਾਸ਼ਨ ਅਤੇ ਸਮਝਦਾਰੀ ਨੂੰ ਹਾਸ਼ਿਲ ਕਰੋ।

24ਧਰਮੀ ਵਿਅਕਤੀ ਦਾ ਪਿਤਾ ਸੱਚਮੁੱਚ ਖੁਸ਼ ਹੁੰਦਾ ਹੈ, ਜਿਸਨੇ ਇੱਕ ਸਿਆਣੇ ਵਿਅਕਤੀ ਨੂੰ ਦੁਨੀਆਂ 'ਚ ਲਿਆਂਦਾ ਆਨੰਦ ਮਾਣਦਾ। 25ਤੁਹਾਡੇ ਮਾਪੇ, ਜਿਨ੍ਹਾਂ ਨੇ ਤੁਸਾਂ ਨੂੰ ਜਨਮ ਦਿੱਤਾ, ਖੁਸ਼ ਹੋਣ।

-17-

26ਮੇਰੇ ਬੇਟੇ, ਜੋ ਮੈਂ ਆਖ ਰਿਹਾ ਹਾਂ ਉਸਨੂੰ ਧਿਆਨ ਨਾਲ ਸੁਣੋ। ਮੇਰੇ ਜੀਵਨ ਨੂੰ ਆਪਣੇ ਲਈ ਇੱਕ ਮਿਸਾਲ ਬਣਾਵੋ। 27ਵੇਸਵਾ ਇੱਕ ਡੂੰਘਾ ਟੋਆ ਹੈ, ਅਤੇ ਇੱਕ ਵਿਦੇਸ਼ੀ ਔਰਤ ਇੱਕ ਤੰਗ ਖੂਹੀ ਹੈ। 28ਉਹ ਇੱਕ ਡਕੈਤ ਵਾਂਗ ਇੰਤਜ਼ਾਰ ਕਰਦੀ ਹੈ, ਉਹ ਲੋਕਾਂ ਨੂੰ ਗੱਦਾਰ ਬਣਾਉਂਦੀ ਹੈ।

-18-

29ਕੌਣ ਲੋਕ ਹਨ, ਜੋ ਮੁਸੀਬਤ ਵਿੱਚ ਹਨ? ਜੋ ਉਦਾਸ ਮਹਿਸੂਸ ਕਰ ਰਹੇ ਹਨ? ਜਿਹੜੇ ਝਗੜਿਆਂ 'ਚ ਪੈਂਦੇ ਹਨ? ਜਿਨ੍ਹਾਂ ਕੋਲ ਚਿੰਤਾਵਾਂ ਹਨ? ਜਿਨ੍ਹਾਂ ਦੇ ਝਰੀਟਾਂ ਵੱਜੀਆਂ ਹੋਈਆਂ ਹਨ? ਜਿਨ੍ਹਾਂ ਦੀਆਂ ਅੱਖਾਂ ਲਾਲ ਹਨ? 30ਉਹ ਜਿਹੜੇ ਬਹੁਤਾ ਸਮਾਂ ਮੈਅ ਦੀ ਬੋਤਲ ਤੇ ਬਰਬਾਦ ਕਰਦੇ ਹਨ, ਉਹ ਜਿਹੜੇ ਮਿਲੇ-ਜੁਲੇ ਜਾਮ ਪੀਂਦੇ ਹਨ।

31ਜਦੋਂ ਮੈਅ ਲਾਲ ਹੁੰਦੀ ਹੈ, ਤਾਂ ਪਿਆਲਿਆਂ ਵਿੱਚ ਝਿਲਮਾਲਾਉਂਦੀ ਹੈ ਅਤੇ ਹੌਲੀ-ਹੌਲੀ ਡੋਲ੍ਹੀ ਜਾਂਦੀ ਹੈ, ਇਸਦੀ ਤੀਬ੍ਰ ਇੱਛਾ ਨਾ ਕਰੋ। 32ਅਖੀਰ ਵਿੱਚ ਤੁਹਾਨੂੰ ਸੱਪ ਵਾਂਗ ਡੰਗ ਮਾਰੇਗਾ, ਇੱਕ ਅਜਗਰ ਵਾਂਗ ਤੁਹਾਨੂੰ ਜ਼ਹਿਰ ਚੜ੍ਹਾਵੇਗਾ।

33ਤੁਸੀਂ ਅਜੀਬ ਗੱਲਾਂ ਵੇਖੋਂਗੇ, ਤੁਹਾਡੀਆਂ ਸੋਚਾਂ ਗੁਝਲਦਾਰ ਹੋ ਜਾਂਦੀਆਂ। 34ਜਦੋਂ ਤੁਸੀਂ ਲੇਟ ਜਾਵੋਂਗੇ ਤਾਂ ਤੁਹਾਨੂੰ ਜਾਪੇਗਾ ਜਿਵੇਂ ਤੁਸੀਂ ਕਿਸੇ ਤੁਫ਼ਾਨੀ ਸਮੁੰਦਰ ਵਿੱਚ ਫ਼ਸ ਗਏ ਹੋ। ਤੁਹਾਨੂੰ ਮਹਿਸੂਸ ਹੋਵੇਗਾ ਕਿ ਜਿਵੇਂ ਤੁਸੀਂ ਸਮੁੰਦਰੀ ਜਹਾਜ਼ ਉੱਤੇ ਲੇਟੇ ਹੋ।

35ਤੁਸੀਂ ਆਖੋਂਗੇ, "ਕਿਸੇ ਨੇ ਮੈਨੂੰ ਮਾਰਿਆ, ਪਰ ਮੈਨੂੰ ਸੱਟ ਨਹੀਂ ਲੱਗੀ। ਉਹ ਰੁੱਕ ਗਏ, ਪਰ ਮੈਂ ਖਿਆਲ ਨਹੀਂ ਕੀਤਾ। ਮੈਂ ਕਦੋਂ ਜਾਗਾਂਗਾ, ਤਾਂ ਜੋ ਮੈਂ ਇੱਕ ਹੋਰ ਜਾਮ ਪੀ ਸਕਾਂ।"

-19-

24 ਬਦ ਲੋਕਾਂ ਨਾਲ ਹੋੜ੍ਹ ਨਾ ਕਰੋ, ਉਨ੍ਹਾਂ ਦੀ ਸੰਗਤ ਵਿੱਚ ਰਹਿਣ ਦੀ ਲੋਚਾ ਨਾ ਕਰੋ। 2ਉਹ ਆਪਣੇ ਦਿਲਾਂ ਅੰਦਰ ਬਦੀ ਦੀਆਂ ਯੋਜਨਾਵਾਂ ਬਣਾਉਂਦੇ ਹਨ। ਉਹ ਸਿਰਫ਼ ਮੁਸੀਬਤਾਂ ਖੜੀਆਂ ਕਰਨ ਬਾਰੇ ਹੀ ਗੱਲਾਂ ਕਰਦੇ ਹਨ।

-20-

3ਇੱਕ ਘਰ ਸਿਆਣਪ ਦੁਆਰਾ ਉਸਾਰਿਆ ਜਾਂਦਾ ਹੈ, ਅਤੇ ਇੱਕ ਚੰਗੀ ਸੂਝ ਨਾਲ ਮਜ਼ਬੂਤ ਰਹਿੰਦਾ ਹੈ। 4ਅਤੇ ਗਿਆਨ ਕਮਰਿਆਂ ਨੂੰ ਨਾਯਾਬ ਅਤੇ ਸੁੰਦਰ ਖਜ਼ਾਨਿਆਂ ਨਾਲ ਭਰ ਦਿੰਦਾ ਹੈ।

-21-

5ਇੱਕ ਸਿਆਣੇ ਆਦਮੀ ਕੋਲ ਮਹਾਨ ਤਾਕਤ ਹੁੰਦੀ ਹੈ ਅਤੇ ਇੱਕ ਗਿਆਨ ਵਾਨ ਆਦਮੀ ਸ਼ਕਤੀ ਵਧਾਉਂਦਾ ਹੈ। 6ਯੁੱਧ ਲੜਨ ਲਈ, ਤੁਹਾਨੂੰ ਮਾਰਗ ਦਰਸ਼ਨ ਦੀ ਜਰੂਰਤ ਹੁੰਦੀ ਹੈ ਅਤੇ ਜਿੱਤਣ ਲਈ, ਤੁਹਾਨੂੰ ਬਹੁਤਤਾ ਸਲਾਹਕਾਰ ਚਾਹੀਦੇ ਹਨ।

*-22-*

7ਮੂਰਖ ਲਈ ਸਿਆਣਪ ਬਹੁਤ ਪੇਚੀਦਾ ਹੁੰਦੀ ਹੈ। ਜਦੋਂ ਲੋਕ ਮਹੱਤਵਪੂਰਣ ਮਸਲਿਆਂ ਬਾਰੇ ਗੱਲ ਕਰ ਰਹੇ ਹੁੰਦੇ ਹਨ, ਉਸ ਕੋਲ ਆਖਣ ਲਈ ਕੁਝ ਨਹੀਂ ਹੁੰਦਾ।

*-23-*

8ਜਿਹੜਾ ਵਿਅਕਤੀ ਨੁਕਸਾਨਦੇਹ ਵਿਉਂਤਾਂ ਵਿਉਂਤੇ, ਇੱਕ ਸਾਜਸੀ ਹੀ ਮੰਨਿਆ ਜਾਵੇਗਾ। 9ਇੱਕ ਮੂਰਖ ਆਦਮੀ ਦੀਆਂ ਵਿਉਂਤਾਂ ਪਾਪ ਹੁੰਦੀਆਂ ਹਨ ਅਤੇ ਲੋਕੀਂ ਮਖੌਲੀ ਨੂੰ ਨਫ਼ਰਤ ਕਰਦੇ ਹਨ।

*-24-*

10ਜੇ ਤੁਸੀਂ ਮੁਸੀਬਤ ਵੇਲੇ ਕਮਜ਼ੋਰ ਹੋ ਤਾਂ ਤੁਸੀਂ ਸੱਚਮੁੱਚ ਕਮਜ਼ੋਰ ਹੋ।

*-25-*

11ਜੇਕਰ ਕੋਈ ਕਿਸੇ ਵਿਅਕਤੀ ਨੂੰ ਮਾਰ ਦੇਣ ਦੀ ਯੋਜਨਾ ਬਣਾ ਰਿਹਾ ਹੋਵੇ, ਤਾਂ ਤੁਹਾਨੂੰ ਉਸ ਵਿਅਕਤੀ ਨੂੰ ਬਚਾਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। 12ਤੁਸੀਂ ਇਹ ਨਹੀਂ ਆਖ ਸਕਦੇ, "ਇਹ ਮੇਰਾ ਕੰਮ ਨਹੀਂ।" ਯਹੋਵਾਹ ਸਭ ਕੁਝ ਜਾਣਦਾ ਹੈ। ਉਹ ਇਹ ਵੀ ਜਾਣਦਾ ਹੈ ਕਿ ਤੁਸੀਂ ਸਭ ਕੁਝ ਕਿਉਂ ਕਰਦੇ ਹੋ। ਯਹੋਵਾਹ ਤੁਹਾਡੀ ਨਿਗਰਾਨੀ ਕਰਦਾ ਹੈ। ਉਹ ਜਾਣਦਾ ਹੈ ਉਹ ਇੱਕ ਵਿਅਕਤੀ ਨੂੰ ਉਸ ਦੀਆਂ ਕਰਨੀਆਂ ਅਨੁਸਾਰ ਇਨਾਮ ਦਿੰਦਾ ਹੈ।

*-26-*

13ਮੇਰੇ ਬੇਟੇ, ਸ਼ਹਿਦ ਖਾਓ, ਕਿਉਂ ਕਿ ਇਹ ਚੰਗਾ ਹੁੰਦਾ ਹੈ। ਤਾਜ਼ਾ ਸ਼ਹਿਦ ਤੁਹਾਡੇ ਮੂੰਹ ਵਿੱਚ ਮਿੱਠਾ ਹੁੰਦਾ ਹੈ। 14ਇਸੇ ਤਰ੍ਹਾਂ ਹੀ ਗਿਆਨ ਅਤੇ ਸਿਆਣਪ ਤੁਹਾਡੀ ਰੂਹ ਲਈ ਮਿੱਠੇ ਹਨ। ਜੇਕਰ ਤੁਸੀਂ ਸਿਆਣੇ ਹੋ, ਤੁਹਾਡੇ ਕੋਲ ਭਵਿੱਖ ਹੋਵੇਗਾ, ਅਤੇ ਤੁਹਾਡੇ ਕੋਲ ਹਮੇਸ਼ਾ ਉਮੀਦ ਹੋਵੇਗੀ।

*-27-*

15ਕਿਸੇ ਅਪਰਾਧੀ ਵਾਂਗ, ਧਰਮੀ ਵਿਅਕਤੀ ਦੇ ਘਰ ਦੇ ਇੰਤਜ਼ਾਰ ਵਿੱਚ ਨਾ ਰਹੋ, ਉਸਦੇ ਘਰ ਵਿੱਚ ਸੰਨ੍ਹ ਨਾ ਮਾਰੋ।

16ਕਿਉਂਕਿ ਇੱਕ ਧਰਮੀ ਵਿਅਕਤੀ, ਭਾਵੇਂ ਉਹ ਸੱਤ ਵਾਰੀ ਡਿੱਗ ਪਵੇ, ਆਖਰਕਾਰ ਉੱਠ ਪੈਂਦਾ ਹੈ, ਪਰ ਦੁਸ਼ਟ ਲੋਕ ਲੜਖੜਾਕੇ ਡਿੱਗ ਪੈਂਦੇ ਹਨ, ਜਦੋਂ ਮੁਸੀਬਤਾਂ ਆਉਂਦੀਆਂ ਹਨ।

*-28-*

17ਆਪਣੇ ਦੁਸ਼ਮਣ ਨੂੰ ਮੁਸੀਬਤ ਵਿੱਚ ਦੇਖਕੇ ਖੁਸ਼ ਨਾ ਹੋਵੋ। ਜਦੋਂ ਉਹ ਡਿੱਗੇ ਤਾਂ ਖੁਸ਼ ਨਾ ਹੋਵੋ। 18ਕਿਉਂ ਜੁ ਹੋ ਸਕਦਾ ਯਹੋਵਾਹ ਇਸ ਨੂੰ ਵੇਖ ਲਵੇ ਅਤੇ ਉਹ ਇਸਨੂੰ ਪਸੰਦ ਨਾ ਕਰੇ ਅਤੇ ਹੋ ਸਕਦਾ ਉਹ ਆਪਣਾ ਗੁੱਸਾ ਤੁਹਾਡੇ ਦੁਸ਼ਮਣ ਤੋਂ ਹਟਾ ਲਵੇ।

*-29-*

19ਬਦ ਲੋਕਾਂ ਕਾਰਣ ਪਰੇਸ਼ਾਨ ਨਾ ਹੋਵੋ, ਦੁਸ਼ਟ ਨਾਲ ਈਰਖਾ ਨਾ ਕਰੋ ਆਸ ਰੱਖੋ ਕਿ ਤੁਹਾਨੂੰ ਉਨ੍ਹਾਂ ਨਾਲ ਦਲੀਲਬਾਜ਼ੀ ਨਾ ਕਰਨੀ ਪਵੇ। 20ਕਿਉਂਕਿ ਇੱਕ ਬਦ ਇਨਸਾਨ ਦਾ ਕੋਈ ਭਵਿੱਖ ਨਹੀਂ ਹੁੰਦਾ, ਅਤੇ ਦੁਸ਼ਟ ਦਾ ਦੀਵਾ ਬੁਝਾ ਦਿੱਤਾ ਜਾਵੇਗਾ।

*-30-*

21ਮੇਰੇ ਬੇਟੇ, ਯਹੋਵਾਹ ਅਤੇ ਰਾਜੇ ਤੋਂ ਡਰੋ। ਅਤੇ ਵਿਦਰੋਹੀਆਂ ਦਾ ਸੰਗ ਨਾ ਕਰੋ। 22ਕਿਉਂਕਿ ਉਨ੍ਹਾਂ ਦੀ ਤਬਾਹੀ ਬਿਨਾ ਚਿਤਾਵਨੀ ਦਿੱਤਿਆਂ ਆਵੇਗੀ ਅਤੇ ਕੌਣ ਜਾਣਦਾ ਉਹ ਕਿਸ ਬਿਪਤਾ ਨੂੰ ਝੱਲਣਗੇ।

### ਹੋਰ ਸਿਆਣੇ ਕਹਾਉਤਾਂ

23ਇਹ ਸਿਆਣੇ ਬੰਦਿਆਂ ਦੇ ਸ਼ਬਦ ਹਨ:

ਨਿਆਂ ਕਰਨ ਵਾਲੇ ਨੂੰ ਹਮੇਸ਼ਾ ਬੇਲਾਗ ਹੋਣਾ ਚਾਹੀਦਾ ਹੈ। ਉਸਨੂੰ ਕਿਸੇ ਬੰਦੇ ਦਾ ਸਿਰਫ਼ ਇਸ ਕਰਕੇ ਪੱਖ ਨਹੀਂ ਲੈਣਾ ਚਾਹੀਦਾ ਕਿਉਂ ਕਿ ਉਹ ਉਸਨੂੰ ਜਾਣਦਾ ਹੈ।

24ਜਿਹੜਾ ਵਿਅਕਤੀ ਅਪਰਾਧੀ ਨੂੰ ਆਖਦਾ, "ਤੂੰ ਬੇਗੁਨਾਹ ਹੈ, "ਅਜਿਹਾ ਵਿਅਕਤੀ ਲੋਕਾਂ ਦੁਆਰਾ ਸਰਾਪਿਆ ਜਾਵੇਗਾ ਅਤੇ ਕੌਮਾਂ ਉਸ ਨੂੰ ਨਫ਼ਰਤ ਕਰਨਗੀਆਂ।

25ਪਰ ਜੇ ਕੋਈ ਨਿਆਂਕਾਰ ਕਿਸੇ ਦੋਸ਼ੀ ਨੂੰ ਦੰਡ ਦਿੰਦਾ ਹੈ ਉਹ ਪਸੰਦ ਕੀਤਾ ਜਾਵੇਗਾ, ਅਤੇ ਵਧੇਰੇ ਅਸੀਸਾਂ ਪ੍ਰਾਪਤ ਕਰੇਗਾ।

26ਸਿੱਧਾ ਉੱਤਰ ਦੇਣਾ ਕਿਸੇ ਵਿਅਕਤੀ ਨੂੰ ਚੁੰਮਣ ਵਾਂਗ ਹੈ।

27ਪਹਿਲਾਂ ਆਪਣਾ ਬਾਹਰਲਾ ਕੰਮ ਅਤੇ ਖੇਤ ਵਿੱਚ ਕੰਮ ਕਰ ਲਵੋ, ਤਾਂ ਹੀ ਆਪਣੇ ਘਰ ਨਿਰਮਾਣ ਕਰੋ।

28ਬਿਨਾਂ ਕਿਸੇ ਕਾਰਣ ਆਪਣੇ ਗੁਆਂਢੀ ਦੇ ਖਿਲਾਫ਼ ਗਵਾਹੀ ਨਾ ਦਿਓ, ਆਪਣੇ ਹੀ ਬੁਲ੍ਹਾਂ ਨਾਲ ਛਲ ਨਾ ਕਰੋ।

29ਇਹ ਨਾ ਆਖੋ, "ਉਸਨੇ ਮੈਨੂੰ ਦੁੱਖ ਦਿੱਤਾ ਹੈ, ਇਸ ਲਈ ਮੈਂ ਵੀ ਉਸ ਨਾਲ ਅਜਿਹਾ ਹੀ ਕਰਾਂਗਾ। ਉਸਨੇ ਜੋ ਕੁਝ ਮੇਰੇ ਨਾਲ ਕੀਤਾ ਹੈ ਮੈਂ ਉਸਨੂੰ ਇਸਦੀ ਸਜ਼ਾ ਦੇਵਾਂਗਾ।"

30ਮੈਂ ਇੱਕ ਆਲਸੀ ਬੰਦੇ ਦੇ ਖੇਤ ਰਾਹੀਂ, ਬਿਨਾਂ ਸੂਝ ਵਾਲੇ ਬੰਦੇ ਦੇ ਅੰਗੂਰਾਂ ਦੇ ਬਾਗ਼ ਰਾਹੀਂ ਲੰਘਿਆ।

31ਉਹ ਖੇਤ ਕੰਡਿਆਂ ਨਾਲ ਭਰਿਆ ਹੋਇਆ ਸੀ, ਘਾਹ ਫ਼ੂਸ ਹੱਦੋਂ ਵੱਧ ਉੱਗਿਆ ਹੋਇਆ ਸੀ। ਅਤੇ ਚਾਰ ਦੀਵਾਰੀ ਢੱਠੀ ਹੋਈ ਸੀ। 32ਅਤੇ ਮੈਂ ਜੋ ਵੇਖਿਆ ਉਸ ਬਾਰੇ ਸੋਚਿਆ ਅਤੇ ਇੱਕ ਸਬਕ ਸਿੱਖਿਆ:

33ਥੋੜੀ ਜਿਹੀ ਨੀਂਦ, ਥੋੜੀ ਜਿਹੀ ਝਪਕੀ, ਕੰਮ ਤੋਂ ਥੋੜਾ ਜਿਹਾ ਆਰਾਮ, 34ਅਤੇ ਇੱਥੇ ਤੁਸੀਂ ਗਰੀਬ ਹੋ ਜਾਵੋਂਗੇ, ਅਤੇ ਤੁਸੀਂ ਜਰੂਰਤ ਮੰਦ ਹੋ ਜਾਵੋਗੇ ਜਿਵੇਂ ਕਿਸੇ ਡਕੈਤ ਦੁਆਰਾ ਲੁੱਟ ਲਏ ਗਏ ਹੋਵੋ।

## ਸੁਲੇਮਾਨ ਦੇ ਕੁਝ ਹੋਰ ਸਿਆਣੇ ਕਹਾਉਤਾਂ

25 ਇਹ ਸੁਲੇਮਾਨ ਦੀਆਂ ਕੁਝ ਹੋਰ ਕਹਾਉਤਾਂ ਹਨ, ਹਿਜ਼ਕੀਯਾਹ, ਯਹੂਦਾਹ ਦੇ ਰਾਜੇ ਦੇ ਸੇਵਕਾਂ ਦੁਆਰਾ ਇਕੱਠੀਆਂ ਕੀਤੀਆਂ ਹੋਈਆਂ।

2ਕੁਝ ਖਾਸ ਗੱਲਾਂ ਨੂੰ ਗੁਪਤ ਰੱਖਣਾ ਪਰਮੇਸ਼ੁਰ ਦਾ ਹੱਕ ਹੈ, ਪਰ ਰਾਜੇ ਦੀ ਮਹਿਮਾ ਇਨਾਂ ਗੱਲਾਂ ਦੀ ਛਾਣ-ਬੀਨ ਕਰਨ ਵਿੱਚ ਹੈ।

3ਕੋਈ ਨਹੀਂ ਪਤਾ ਲਗਾ ਸਕਦਾ ਕਿ ਅਕਾਸ਼ ਕਿੰਨਾ ਉੱਚਾ ਹੈ, ਜਾਂ ਧਰਤੀ ਕਿੰਨੀ ਡੂੰਘੀ ਹੈ, ਅਤੇ ਇਸੇ ਤਰ੍ਹਾਂ ਹੀ ਰਾਜੇ ਦੇ ਮਨ ਵਿੱਚ ਕੀ ਹੈ।

4ਤੁਹਾਡੀ ਚਾਂਦੀ ਚੋਂ ਅਸ਼ੁਧਤਾ ਕੱਢਣ ਤੋਂ ਬਾਅਦ, ਇੱਕ ਚਾਂਦੀ ਦੇ ਗਹਿਣੇ ਬਨਾਉਣ ਵਾਲਾ ਇਸ ਨਾਲ ਭਾਂਡੇ ਬਣਾ ਸਕਦਾ ਹੈ।

5ਇਸੇ ਤਰ੍ਹਾਂ ਹੀ ਜਦੋਂ ਤੁਸੀਂ ਰਾਜੇ ਦੀ ਕਚਿਹਰੀ ਵਿੱਚੋਂ ਦੁਸ਼ਟ ਲੋਕਾਂ ਨੂੰ ਕੱਢ ਦਿਓਂਗੇ, ਨੇਕੀ ਰਾਹੀਂ ਉਸਦਾ ਤਖਤ ਮਜ਼ਬੂਤ ਹੋ ਜਾਵੇਗਾ।

6ਰਾਜੇ ਦੇ ਸਾਮ੍ਹਣੇ ਆਪਣੇ ਬਾਰੇ ਫ਼ੜ੍ਹਾਂ ਨਾ ਮਾਰੋ। ਇਹ ਨਾ ਆਖੋ ਕਿ ਤੁਸੀਂ ਪ੍ਰਸਿੱਧ ਵਿਅਕਤੀ ਹੋ।

7ਇਹ ਗੱਲ ਬਿਹਤਰ ਹੈ ਕਿ ਰਾਜਾ ਤੁਹਾਨੂੰ ਆਪਣੀ ਹਾਜਰੀ ਵਿੱਚ ਬੁਲਾਵੇ, ਬਜਾਇ ਇਸਦੇ ਕਿ ਉਹ ਤੁਹਾਨੂੰ ਕਚਿਹਰੀ ਦੇ ਸਾਮ੍ਹਣੇ ਅਪਮਾਨਿਤ ਕਰੇ।

8ਕਿਸੇ ਨਿਆਂਕਾਰ ਨੂੰ ਇਹ ਦੱਸਣ ਦੀ ਕਾਹਲ ਨਾ ਕਰੋ ਕਿ ਤੁਸੀਂ ਕੀ ਦੇਖਿਆ। ਜੇ ਕੋਈ ਹੋਰ ਬੰਦਾ ਤੁਹਾਨੂੰ ਗ਼ਲਤ ਸਾਬਤ ਕਰ ਦੇਵੇਗਾ ਤਾਂ ਤੁਹਾਨੂੰ ਸ਼ਰਮਿੰਦਗੀ ਹੋਵੇਗੀ।

9ਜੇਕਰ ਤੁਸੀਂ ਕਿਸੇ ਵਿਵਾਦ ਵਿੱਚ ਸ਼ਾਮਿਲ ਹੋ, ਤਾਂ ਨਿਸ਼ਚਾ ਕਰੋ ਕਿ ਤੁਸੀਂ ਕਿਸੇ ਹੋਰ ਦੇ ਵਿਸ਼ਵਾਸ ਨੂੰ ਧੋਖਾ ਨਹੀਂ ਦੇ ਰਹੇ ਹੋਂ।

10ਨਹੀਂ ਤਾਂ ਕੋਈ ਇਸਨੂੰ ਸੁਣਕੇ ਤੁਹਾਨੂੰ ਸ਼ਰਮਸਾਰ ਕਰੇਗਾ ਅਤੇ ਤੁਹਾਡੀ ਬਦਨਾਮੀ ਕਦੇ ਵੀ ਦੂਰ ਨਹੀਂ ਹੋਵੇਗੀ।

11ਸਹੀ ਸਮੇਂ ਸਹੀ ਗੱਲ ਆਖਣਾ ਚਾਂਦੀ ਵਿੱਚ ਮੜ੍ਹੇ ਹੋਏ ਸੁਨਿਹਰੀ ਸੇਬ ਵਾਂਗ ਹੈ।

12ਜੇਕਰ ਤੁਸੀਂ ਕਿਸੇ ਸਿਆਣੇ ਆਦਮੀ ਦੀਆਂ ਝਿੜਕਾਂ ਨੂੰ ਸੁਣੋਂਗੇ, ਤਾਂ ਇਹ ਤੁਹਾਡੇ ਕੰਨਾਂ ਵਿੱਚ ਸੋਨੇ ਦੀਆਂ ਵਾਲੀਆਂ ਵਾਂਗ ਹੋਣਗੀਆਂ।

13ਇੱਕ ਵਫ਼ਾਦਾਰ ਸੰਦੇਸ਼ਵਾਹਕ ਉਨ੍ਹਾਂ ਲਈ ਜਿਨ੍ਹਾਂ ਨੇ ਉਸ ਨੂੰ ਭੇਜਿਆ, ਵਾਢੀ ਦੀ ਰੁੱਤ ਵਿੱਚ ਠੰਡੀ ਵਾਛੜ ਵਰਗਾ ਹੈ। ਉਹ ਆਪਣੇ ਮਾਲਕਾਂ ਨੂੰ ਪ੍ਰਚਲਿਤ ਕਰਦਾ।

14ਜਿਹੜੇ ਬੰਦੇ ਸੌਗਾਤਾਂ ਦੇਣ ਦਾ ਇਕਰਾਰ ਕਰਦੇ ਹਨ ਪਰ ਦਿੰਦੇ ਕਦੇ ਨਹੀਂ ਉਹ ਉਨ੍ਹਾਂ ਬਦਲਾਂ ਅਤੇ ਹਵਾਵਾਂ ਵਰਗੇ ਹਨ ਜਿਹੜੇ ਵਰਖਾ ਲੈਕੇ ਨਹੀਂ ਆਉਂਦੇ।

15ਧੀਰਜ ਭਰੀ ਗੱਲਬਾਤ ਕਿਸੇ ਵੀ ਬੰਦੇ ਦੀ ਸੋਚ ਨੂੰ ਬਦਲ ਸਕਦੀ ਹੈ, ਕਿਸੇ ਹਾਕਮ ਦੀ ਸੋਚ ਨੂੰ ਵੀ। ਕੋਮਲ ਗੱਲਬਾਤ ਬਹੁਤ ਸ਼ਕਤੀਸ਼ਾਲੀ ਹੁੰਦੀ ਹੈ।

16ਸ਼ਹਿਦ ਚੰਗਾ ਹੁੰਦਾ ਹੈ ਪਰ ਇਸਦਾ ਲੋੜ ਤੋਂ ਵੱਧ ਸੇਵਨ ਨਾ ਕਰ। ਜੇ ਤੁਸੀਂ ਅਜਿਹਾ ਕਰੋਂਗੇ ਤਾਂ ਬਿਮਾਰ ਹੋ ਜਾਵੋਂਗੇ।

17ਇਸੇ ਤਰ੍ਹਾਂ ਹੀ ਆਪਣੇ ਗੁਆਂਢੀ ਦੇ ਘਰ ਬਹੁਤਾ ਆਉਣ ਜਾਣ ਨਾ ਕਰੋ, ਨਹੀਂ ਤਾਂ ਉਹ ਅੱਕ ਜਾਵੇਗਾ ਅਤੇ ਤੁਹਾਨੂੰ ਨਫ਼ਰਤ ਕਰਨ ਲੱਗ ਪਵੇਗਾ।

18ਜਿਹੜਾ ਬੰਦਾ ਆਪਣੇ ਗੁਆਂਢੀ ਦੇ ਖਿਲਾਫ਼ ਝੂਠਾ ਬਿਆਨ
ਦਿੰਦਾ, ਉਹ ਹਥੌੜੇ, ਇੱਕ ਤੇਜ਼ ਤਲਵਾਰ ਜਾਂ ਤਿੱਖੇ ਤੀਰ ਵਾਂਗ
ਹੁੰਦਾ ਹੈ। 19ਮੁਸੀਬਤ ਦੇ ਦਿਨਾਂ ਵਿੱਚ ਕਿਸੇ ਝੂਠੇ ਬੰਦੇ ਉੱਤੇ ਕਦੇ
ਨਿਰਭਰ ਨਾ ਕਰੋ। ਉਹ ਬੰਦਾ ਦੁਖਦੇ ਹੋਏ ਦੰਦ ਜਾਂ ਜ਼ਖਮੀ ਹੋਏ
ਪੈਰ ਵਰਗਾ ਹੈ ਜਦੋਂ ਤੁਹਾਨੂੰ ਉਸਦੀ ਸਭ ਤੋਂ ਵੱਧ ਲੋੜ ਹੁੰਦੀ ਹੈ
ਤਾਂ ਉਹ ਤੁਹਾਨੂੰ ਦੁੱਖ ਦਿੰਦਾ ਹੈ।

20ਕਿਸੇ ਉਦਾਸ ਬੰਦੇ ਨੂੰ ਖੁਸ਼ੀ ਦੇ ਗੀਤ ਗਾਕੇ ਸੁਨਾਉਣਾ ਠੰਢ ਵਿੱਚ ਉਸਦੇ ਕੱਪੜੇ ਲਾਹੁਣ ਬਰਾਬਰ ਹੀ ਹੈ। ਇਹ ਸੱਟ ਉੱਤੇ ਸਿਰਕਾ ਪਾਉਣ ਵਾਂਗ ਹੈ।

21ਜੇ ਤੁਹਾਡਾ ਦੁਸ਼ਮਣ ਭੁੱਖਾ ਹੈ, ਉਸ ਨੂੰ ਰੋਟੀ ਦਿਓ। ਜੇਕਰ
ਉਹ ਪਿਆਸਾ ਹੈ, ਉਸਨੂੰ ਪੀਣ ਲਈ ਪਾਣੀ ਦਿਓ। 22ਕਿਉਂ ਜੁ
ਇਹ ਉਸ ਦੇ ਸਿਰ ਤੇ ਮਚਦੇ ਕੋਲਿਆਂ ਦਾ ਢੇਰ ਲਾਉਣ ਵਾਂਗ
ਹੋਵੇਗਾ ਅਤੇ ਇਸ ਵਾਸਤੇ ਯਹੋਵਾਹ ਤੁਹਾਨੂੰ ਇਨਾਮ ਦੇਵੇਗਾ।

23ਉੱਤਰ ਵੱਲੋਂ ਆਉਂਦੀ ਹਵਾ ਮੀਂਹ ਲੈਕੇ ਆਉਂਦੀ ਹੈ। ਇਸੇ ਤਰ੍ਹਾਂ ਨਿੰਦਿਆ ਚੁਗਲੀ ਗੁੱਸਾ ਲੈਕੇ ਆਉਂਦੀ ਹੈ।

24ਝਗੜਾਲੂ ਪਤਨੀ ਨਾਲ ਘਰ ਸਾਂਝਾ ਕਰਨ ਨਾਲੋਂ ਛੱਤ ਤੇ ਖੂੰਜੇ ’ਚ ਸੌਣਾ ਬਿਹਤਰ ਹੈ।

25ਦੂਰ ਦੁਰਾਡਿਓ ਆਉਂਦੀ ਚੰਗੀ ਖਬਰ ਓਸੇ ਤਰ੍ਹਾਂ ਹੈ ਜਿਵੇਂ ਸਖਤ ਗਰਮੀ ਵਿੱਚ ਠੰਡਾ ਪਾਣੀ।

26ਇੱਕ ਧਰਮੀ ਵਿਅਕਤੀ ਦਾ ਦੁਸ਼ਟ ਆਦਮੀ ਦੇ ਅੱਗੇ ਡਿੱਗਣਾ ਮੈਲੇ ਝਰਨੇ ਜਾਂ ਦੂਸ਼ਿਤ ਖੂਹ ਵਾਂਗ ਹੋਵੇਗਾ।

27ਜਿਵੇਂ ਕਿ ਬਹੁਤਾ ਜ਼ਿਆਦਾ ਸ਼ਹਿਦ ਖਾਣਾ ਚੰਗਾ ਨਹੀਂ, ਇਸੇ ਤਰ੍ਹਾਂ ਹੀ ਆਪਣੇ-ਆਪ ਲਈ ਆਦਰ ਕਰਵਾਉਣਾ ਚੰਗਾ ਨਹੀਂ।

28ਜਿਸ ਬੰਦੇ ਦਾ ਖੁਦ ਤੇ ਕਾਬੂ ਨਹੀਂ, ਬਿਨਾਂ ਸੁਰੱਖਿਆ ਕੰਧ ਵਾਲੇ ਖੁਲ੍ਹੇ ਸ਼ਹਿਰ ਵਾਂਗ ਹੈ।

## ਮੂਰਖਾਂ ਬਾਰੇ ਸਿਆਣੇ ਕਹਾਉਤਾਂ

26 ਜਿਵੇਂ ਕਿ ਗਰਮੀਆਂ ਵਿੱਚ ਬਰਫ਼ ਪੈਣੀ ਜਾਂ ਵਾਢੀਆਂ ਵਿੱਚ ਮੀਂਹ ਪੈਣਾ, ਇੰਝ ਹੀ ਮੂਰਖ ਲਈ ਆਦਰ ਅਨਉਚਿਤ ਹੈ।

2ਇੱਕ ਬੇਘਰ ਚਿੱੜੀ ਜਾਂ ਇੱਕ ਉੱਡਦੀ ਅਬਾਬੀਲ ਵਾਂਗ, ਇਹ ਇੱਕ ਅਣਧਿਕਾਰੀ ਸਰਾਪ ਹੈ — ਇਹ ਅਰਾਮ ਨਹੀਂ ਕਰਨਗੀਆਂ।

3ਕੋੜਾ ਘੋੜੇ ਲਈ ਹੈ, ਲਗਾਮ ਗਧੇ ਲਈ ਅਤੇ ਬੈਂਤ ਮੂਰਖਾਂ ਦੀ ਪਿੱਠ ਲਈ ਹੈ।

4ਇਹ ਬੜੀ ਮੁਸ਼ਕਿਲ ਸਥਿਤੀ ਹੈ: ਜੇ ਕੋਈ ਮੂਰਖ ਤੁਹਾਨੂੰ
ਕੋਈ ਮੂਰਖਤਾ ਭਰਿਆ ਪ੍ਰਸ਼ਨ ਪੁੱਛੇ ਤਾਂ ਤੁਸੀਂ ਉਸਨੂੰ ਮੂਰਖਤਾ
ਭਰਿਆ ਉੱਤਰ ਨਹੀਂ ਦਿੰਦੇ ਨਹੀਂ ਤਾਂ ਤੁਸੀਂ ਵੀ ਮੂਰਖ ਹੀ
ਜਾਪੋਂਗੇ; 5ਮੂਰਖ ਬੰਦੇ ਨੂੰ ਮੂਰਖਤਾ ਭਰਿਆ ਜਵਾਬ ਦੇਵੋ, ਨਹੀਂ
ਤਾਂ ਉਹ ਆਪਣੇ-ਆਪ ਨੂੰ ਸਿਆਣਾ ਸਮਝੇਗਾ।

6ਕਦੇ ਵੀ ਮੂਰਖ ਦੇ ਹੱਥ ਸੁਨਿਹਾ ਨਾ ਘੱਲੋ। ਜੇ ਤੁਸੀਂ ਅਜਿਹਾ
ਕਰੋਂਗੇ ਤਾਂ ਇਹ ਤੁਹਾਡੇ ਆਪਣੇ ਪੈਰ ਕਟਾਉਣ ਵਰਗਾ ਹੋਵੇਗਾ।
ਤੁਸੀਂ ਮੁਸੀਬਤ ਨੂੰ ਸੱਦਾ ਦੇ ਰਹੇ ਹੋਵੋਂਗੇ।
7ਮੂਰਖ ਬੰਦੇ ਦੇ ਮੂੰਹ ’ਚ ਕਹਾਉਤ ਲੰਗੇ ਆਦਮੀ ਦੀ ਲੰਗ
ਲੱਤ ਜਿੰਨੀ ਹੀ, ਬੇਕਾਰ ਹੈ।
8ਇੱਕ ਮੂਰਖ ਬੰਦੇ ਨੂੰ ਇੱਜ਼ਤ ਦੇਣੀ ਗੁਲੇਲ ਵਿੱਚ ਪੱਥਰ
ਬੰਨ੍ਹਣ ਵਾਂਗ ਹੀ ਹੈ।
9ਜਦੋਂ ਕੋਈ ਮੂਰਖ ਕੋਈ ਸਿਆਣੀ ਗੱਲ ਆਖਣ ਦੀ ਕੋਸ਼ਿਸ਼
ਕਰਦਾ ਹੈ ਤਾਂ ਇਹ ਉਵੇਂ ਹੀ ਹੈ ਜਿਵੇਂ ਕੋਈ ਸ਼ਰਾਬੀ ਬੰਦਾ
ਆਪਣੀ ਹਥੇਲੀ ਵਿੱਚੋਂ ਛਿਲਤਰ ਕੱਢਣ ਦੀ ਕੋਸ਼ਿਸ਼ ਕਰੇ।
10ਕਿਸੇ ਮੂਰਖ ਜਾਂ ਕਿਸੇ ਅਜਨਬੀ ਨੂੰ ਕੰਮ ਤੇ ਰੱਖਣਾ ਖਤਰਨਾਕ
ਹੈ। ਤੁਹਾਨੂੰ ਨਹੀਂ ਪਤਾ ਕਿਸਦਾ ਨੁਕਸਾਨ ਹੋ ਜਾਵੇ।
11ਬਿਲਕੁਲ ਜਿਵੇਂ ਕੁੱਤਾ ਆਪਣੀ ਉਲਟੀ ਕੋਲ ਵਾਪਸ
ਆਉਂਦਾ, ਇੰਝ ਹੀ ਮੂਰਖ ਆਪਣੀ ਮੂਰਖਤਾਈ ਦੁਹਰਾਉਂਦਾ
ਹੈ।
12ਕੀ ਤੁਸੀਂ ਕੋਈ ਅਜਿਹਾ ਵਿਅਕਤੀ ਵੇਖਿਆ ਜੋ ਖੁਦ ਨੂੰ
ਸਿਆਣਾ ਘੋਸ਼ਿਤ ਕਰੇ? ਉਸ ਨਾਲੋਂ ਇੱਕ ਮੂਰਖ ਲਈ ਵਧੇਰੇ
ਉਮੀਦ ਹੁੰਦੀ ਹੈ।

### ਆਲਸੀ ਬੰਦਿਆਂ ਬਾਰੇ ਸਿਆਣੇ ਕਹਾਉਤਾਂ

13ਆਲਸੀ ਬੰਦਾ ਆਖਦਾ ਹੈ, “ਸੜਕ ਤੇ ਸ਼ੇਰ ਹੈ, ਰਾਹ ਵਿੱਚ
ਸ਼ੇਰ ਹੈ।”
14ਆਲਸੀ ਬੰਦਾ ਇੱਕ ਦਰਵਾਜ਼ੇ ਵਰਗਾ ਹੈ। ਉਹ ਆਪਣੇ
ਬਿਸਤਰੇ ਵਿੱਚ ਓਸੇ ਤਰ੍ਹਾਂ ਪਾਸੇ ਪਰਤਦਾ ਰਹਿੰਦਾ ਹੈ ਜਿਵੇਂ
ਦਰਵਾਜ਼ਾ ਆਪਣੀ ਚੂਲ ਦੁਆਲੇ ਘੁੰਮਦਾ ਰਹਿੰਦਾ ਹੈ। ਉਹ ਕਦੇ
ਵੀ ਕਿਤੇ ਨਹੀਂ ਜਾਂਦਾ।
15ਆਲਸੀ ਬੰਦਾ ਆਪਣਾ ਹੱਥ ਭੋਜਨ ਦੀ ਥਾਲੀ ਤਾਂਈ
ਲਿਜਾਂਦਾ, ਪਰ ਉਸਦਾ ਆਲਸੀਪਨ ਉਸ ਨੂੰ ਆਪਣਾ ਹੱਥ ਵਾਪਸ
ਮੂੰਹ ਤਾਈਂ ਨਹੀਂ ਲਿਜਾਣ ਦਿੰਦਾ।
16ਆਲਸੀ ਬੰਦਾ ਸੋਚਦਾ ਹੈ ਕਿ ਉਹ ਬਹੁਤ ਸਿਆਣਾ ਹੈ।
ਉਹ ਸੋਚਦਾ ਹੈ ਕਿ ਉਹ ਉਨ੍ਹਾਂ ਸੱਤਾਂ ਬੰਦਿਆਂ ਨਾਲੋਂ ਚਤੁਰ ਹੈ
ਜਿਹੜੇ ਆਪਣੇ ਵਿਚਾਰਾਂ ਦੇ ਚੰਗੇ ਕਾਰਣ ਦੱਸ ਸਕਦੇ ਹਨ।
17ਜਿਹੜਾ ਵਿਅਕਤੀ ਹੋਰਨਾਂ ਦੇ ਝਗੜਿਆਂ ਵਿੱਚ ਦਖਲ ਦੇਵੇ
ਉਸ ਵਾਂਗ ਹੈ ਜਿਹੜਾ ਕੁੱਤੇ ਦੇ ਕੰਨ ਖਿੱਚਦਾ ਹੋਵੇ।
18-19ਜਿਹੜਾ ਬੰਦਾ ਦੂਸਰੇ ਬੰਦੇ ਨਾਲ ਚਲਾਕੀ ਕਰਦਾ ਹੈ
ਅਤੇ ਫ਼ੇਰ ਇਹ ਆਖਦਾ ਹੈ ਕਿ ਉਹ ਤਾਂ ਮਜ਼ਾਕ ਕਰ ਰਿਹਾ ਸੀ,
ਉਹ ਉਸ ਮੂਰਖ ਬੰਦੇ ਵਰਗਾ ਹੈ ਜਿਹੜਾ ਹਵਾ ਵਿੱਚ ਅੱਗ ਦੇ
ਤੀਰ ਚਲਾਉਂਦਾ ਹੈ।
20ਜੇ ਅੱਗ ਵਿੱਚ ਲੱਕੜਾਂ ਨਹੀਂ, ਤਾਂ ਅੱਗ ਬੁਝ ਜਾਵੇਗੀ।
ਇਸੇ ਤਰ੍ਹਾਂ ਚੁਗਲੀ ਤੋਂ ਬਿਨਾਂ ਝਗੜਾ ਮੁੱਕ ਜਾਂਦਾ ਹੈ।
21ਸੜਿਆ ਕੋਲਾ ਕੋਲਿਆਂ ਨੂੰ ਮਘਦਾ ਰੱਖਦਾ ਹੈ। ਅਤੇ ਲੱਕੜੀ
ਅੱਗ ਨੂੰ ਬਲਦਾ ਰੱਖਦੀ ਹੈ। ਇਸੇ ਤਰ੍ਹਾਂ ਮੁਸੀਬਤਾਂ ਪੈਦਾ ਕਰਨ
ਵਾਲੇ ਲੋਕ ਲੜਾਈ ਝਗੜੇ ਨੂੰ ਜਾਰੀ ਰੱਖਦੇ ਹਨ।
22ਚੁਗਲੀ ਕਰਨੀ ਸਵਾਦਿਲੇ ਭੋਜਨ ਵਾਂਗ ਹੈ, ਇਹ ਆਦਮੀ
ਦੇ ਸ਼ਰੀਰ ’ਚ ਡੂੰਘੀ ਵਸ ਜਾਂਦੀ ਹੈ।
23ਬਦ ਆਦਮੀ ਦੀ ਸੁਵਕਤਤਾ ਬਿਲਕੁਲ, ਮਿੱਟੀ ਦੇ ਭਾਂਡੇ ਨੂੰ
ਚਾਂਦੀ ਨਾਲ ਢਕਣ, ਵਾਂਗ ਹੈ। 24ਇੱਕ ਦੁਸ਼ਮਣ ਮਿੱਠੀਆਂ ਗੱਲਾਂ
ਨਾਲ ਆਪਣੀ ਬਦੀ ਨੂੰ ਛੁਪਾਉਣ ਦੀ ਕੋਸ਼ਿਸ਼ ਕਰਦਾ ਹੈ। ਪਰ
ਉਹ ਆਪਣੇ ਦਿਲ ਵਿੱਚ ਘ੍ਰਿਣਾ ਨਾਲ ਭਰਿਆ ਹੋਇਆ ਹੈ।
25ਜੋ ਗੱਲਾਂ ਉਹ ਆਖਦਾ ਹੈ ਉਹ ਭਾਵੇਂ ਚੰਗੀਆਂ ਲੱਗਣ। ਪਰ
ਉਸ ਉੱਤੇ ਭਰੋਸਾ ਨਾ ਕਰੋ। ਉਸਦਾ ਦਿਲ ਘ੍ਰਿਣਿਤ ਵਿਚਾਰਾਂ
ਨਾਲ ਭਰਿਆ ਹੋਇਆ ਹੈ। 26ਚਲਾਕੀ ਕਰਕੇ, ਨਫ਼ਰਤ
ਆਪਣੇ-ਆਪ ਨੂੰ ਛੁਪਾਉਣ ਦੀ ਕੋਸ਼ਿਸ਼ ਕਰਦੀ ਹੈ, ਪਰ ਉਸ ਦੀ
ਬਦੀ ਸਭਾ ਵਿੱਚ ਪ੍ਰਗਟਾਈ ਜਾਵੇਗੀ।
27ਜੇਕਰ ਤੁਸੀਂ ਟੋਆ ਪੁੱਟਦੇ ਹੋਂ, ਹੋ ਸਕਦਾ ਤੁਸੀਂ ਇਸ ਵਿੱਚ
ਡਿੱਗ ਪਵੋਂ, ਅਤੇ ਜੇਕਰ ਤੁਸੀਂ ਪੱਥਰ ਨੂੰ ਰੋੜ੍ਹਦੇ ਹੋਂ, ਹੋ ਸਕਦਾ
ਇਹ ਮੁੜ ਤੁਹਾਡੇ ਤੇ ਰੁੜ੍ਹਕ ਜਾਵੇ।
28ਜਿਹੜਾ ਬੰਦਾ ਝੂਠ ਬੋਲਦਾ, ਉਨ੍ਹਾਂ ਨੂੰ ਨਫ਼ਰਤ ਕਰਦਾ ਹੈ
ਜਿਨ੍ਹਾਂ ਦਾ ਉਹ ਨੁਕਸਾਨ ਕਰਦਾ ਹੈ ਅਤੇ ਜਿਹੜਾ ਵਿਅਕਤੀ
ਚਾਪਲੂਸੀ ਕਰੇ ਉਹ ਤਬਾਹੀ ਦਾ ਕਾਰਣ ਬਣਦਾ ਹੈ।
27 ਕੱਲ੍ਹ ਬਾਰੇ ਫੜ੍ਹਾਂ ਨਾ ਮਾਰੋ। ਕੌਣ ਜਾਣਦਾ ਕਿ ਦਿਨ
ਕੀ ਲਿਆਵੇਗਾ।
2ਕਦੇ ਵੀ ਆਪਣੀ ਉਸਤਤ ਨਾ ਕਰੋ। ਹੋਰਨਾਂ ਨੂੰ ਅਜਿਹਾ
ਕਰਨ ਦਿਓ।
3ਪੱਥਰ ਭਾਰਾ ਹੁੰਦਾ ਹੈ ਅਤੇ ਰੇਤੇ ਨੂੰ ਚੁੱਕਣਾ ਔਖਾ ਹੁੰਦਾ ਹੈ।
ਪਰ ਕਿਸੇ ਗੁਸੈਲੇ ਮੂਰਖ ਵੱਲੋਂ ਪੈਦਾ ਕੀਤੀ ਹੋਈ ਮੁਸੀਬਤ ਸਹਾਰਨੀ
ਹੋਰ ਵੀ ਔਖੀ ਹੈ।
4ਗੁੱਸਾ ਜਾਲਮ ਹੁੰਦਾ ਹੈ ਅਤੇ ਕ੍ਰੋਧ ਹੜ੍ਹ ਵਾਂਗ ਹੁੰਦਾ ਹੈ, ਪਰ
ਈਰਖਾ ਅੱਗੇ ਕੌਣ ਖਲੋ ਸਕਦ ਹੈ।
5ਲੁਕਵੇਂ ਪਿਆਰ ਕੀਤੇ ਜਾਣ ਨਾਲੋਂ ਤੁਹਾਨੂੰ ਮੂੰਹ ਤੇ ਝਿੜਕਿਆ
ਜਾਣਾ ਬਿਹਤਰ ਹੈ।
6ਹੋ ਸਕਦਾ ਦੋਸਤ ਤੁਹਾਨੂੰ ਨੁਕਸਾਨ ਪੁਚਾਉਣਾ ਚਾਹੁੰਦਾ ਹੋਵੇ,
ਪਰ ਤੁਹਾਨੂੰ ਧੋਖਾ ਨਹੀਂ ਦੇਵੇਗਾ, ਜਿਹੜਾ ਵਿਅਕਤੀ ਤੁਹਾਡੀ
ਚਾਪਲੂਸੀ ਕਰਦਾ ਹੋ ਸਕਦਾ ਤੁਹਾਨੂੰ ਪਿਆਰ ਨਾ ਕਰਦਾ ਹੋਵੇ।
7ਜਦੋਂ ਤੁਹਾਡਾ ਢਿੱਡ ਭਰਿਆ ਹੁੰਦਾ ਤੁਸੀਂ ਸ਼ਹਿਦ ਖਾਣਾ ਵੀ
ਪਸੰਦ ਨਹੀਂ ਕਰੋਂਗੇ ਪਰ ਕੌੜੀਆਂ ਚੀਜ਼ਾਂ ਵੀ ਸਵਾਦਿਲੀਆਂ
ਲਗਦੀਆਂ ਹਨ ਜਦੋਂ ਤੁਸੀਂ ਭੁੱਖੇ ਹੁੰਦੇ ਹੋ।
8ਜਿਹੜਾ ਬੰਦਾ ਆਪਣਾ ਘਰ ਛੱਡ ਦਿੰਦਾ ਅਤੇ ਇੱਧਰ-ਉੱਧਰ
ਘੁੰਮਦਾ ਰਹਿੰਦਾ, ਉਹ ਚਿੜੀ ਵਰਗਾ ਹੈ ਜੋ ਆਪਣਾ ਆਲ੍ਹਣਾ
ਤਿਆਗ ਦਿੰਦੀ ਹੈ।
9ਅਤਰ ਅਤੇ ਖੁਸ਼ਬੂਦਾਰ ਧੂਫ਼ ਤੁਹਾਡੇ ਦਿਲ ਨੂੰ ਪ੍ਰਸੰਨ ਕਰਦੇ
ਹਨ, ਪਰ ਦੋਸਤੀ ਦੀ ਮਿਠਾਸ ਸੱਚੀ ਸਲਾਹ ਤੋਂ ਉਤਪੰਨ ਹੁੰਦੀ
ਹੈ।
10ਆਪਣੇ ਅਤੇ ਆਪਣੇ ਪਿਤਾ ਦੇ ਮਿੱਤਰਾਂ ਨੂੰ ਕਦੇ ਨਾ ਵਿਸਾਰੋ।
ਅਤੇ ਜੇ ਤੁਸੀਂ ਮੁਸੀਬਤ ਵਿੱਚ ਹੋ ਤਾਂ ਸਹਾਇਤਾ ਲਈ ਆਪਣੇ
ਦੂਰ ਵਸਦੇ ਭਰਾ ਪਾਸ ਨਾ ਜਾਓ। ਹੱਥ ਜਿੰਨਾ ਦੂਰ ਗੁਆਂਢੀ,
ਦੂਰ ਦੁਰਾਡੇ ਦੇ ਭਰਾ ਨਾਲੋਂ, ਬਿਹਤਰ ਹੈ।

11ਮੇਰੇ ਬੇਟੇ, ਸਿਆਣੇ ਬਣੋ। ਇਸ ਨਾਲ ਮੈਨੂੰ ਖੁਸ਼ੀ ਮਿਲੇਗੀ।
ਫ਼ੇਰ ਮੈਂ ਹਰ ਕਿਸੇ ਨੂੰ ਜਵਾਬ ਦੇ ਸਕਾਂਗਾ ਜੋ ਮੈਨੂੰ ਤਿਰਸਕਾਰਦਾ
ਹੈ। ਮੈਂ ਉਪਯੁਕਤ ਜਵਾਬ ਦੇ ਸਕਦਾ ਹਾਂ।
12ਇੱਕ ਸਿਆਣਾ ਆਦਮੀ ਮੁਸੀਬਤ ਨੂੰ ਵੇਖ ਕੇ ਇਸ ਤੋਂ ਪਰ੍ਹਾਂ
ਹੋ ਜਾਂਦਾ, ਪਰ ਉਹ ਜਿਹੜੇ ਆਮ ਹੁੰਦੇ ਹਨ ਇਸਤੇ ਚੱਲ ਕੇ ਸੱਟ
ਖਾਂਦੇ ਹਨ।
13ਉਸ ਬੰਦੇ ਦਾ ਲਬਾਦਾ ਲੈ ਲਵੋ ਜੋ ਅਨਜਾਣੇ ਵਿਅਕਤੀ ਦੇ
ਕਰਜੇ ਦੀ ਜਿੰਮੇਦਾਰੀ ਲੈਂਦਾ, ਪ੍ਰਪੱਕ ਕਰੋ ਕਿ ਤੁਸੀਂ ਉਸ ਵਿਅਕਤੀ
ਤੋਂ ਕੁਝ ਗਿਰਵੀ ਰਖਵਾ ਲੈਂਦੇ ਹੋ ਜੋ ਅਨਜਾਣੀ ਔਰਤ ਦੀ
ਜਿੰਮੇਦਾਰੀ ਚੁੱਕਦਾ।
14ਜੇਕਰ ਕੋਈ ਸੁਵਖਤੇ ਹੀ ਉੱਚੀ-ਉੱਚੀ ਆਪਣੇ ਗੁਆਂਢੀ
ਦੀ ਉਸਤਤ ਕਰਦਾ, ਇਹ ਉਸ ਲਈ ਇੰਝ ਕਰਾਰ ਦਿੱਤਾ ਜਾਵੇਗਾ
ਜਿਵੇਂ ਉਹ ਉਸ ਨੂੰ ਸਰਾਪ ਰਿਹਾ ਹੋਵੇ।
15ਉਹ ਪਤਨੀ ਜਿਹੜੀ ਹਮੇਸ਼ਾ ਲੜਾਈ ਝਗੜਾ ਕਰਨਾ ਪਸੰਦ
ਕਰਦੀ ਹੈ ਉਸ ਪਾਣੀ ਵਰਗੀ ਹੈ ਜਿਹੜਾ ਬਰਸਾਤ ਦੇ ਦਿਨਾਂ
ਵਿੱਚ ਟਪਕਣ ਤੋਂ ਨਹੀਂ ਹਟਦਾ। 16ਉਸ ਨੂੰ ਰੋਕਣਾ ਓਨਾ ਹੀ
ਔਖਾ ਜਿੰਨਾ ਹਵਾ ਨੂੰ ਵਗਣੋ ਰੋਕਣਾ ਜਾਂ ਤੇਲ ਨੂੰ ਹੱਥ ਵਿੱਚ
ਫ਼ੜਨਾ।
17ਲੋਕੀ ਲੋਹੇ ਦੀਆਂ ਛੜਾਂ ਨਾਲ ਚਾਕੂ ਤੇਜ਼ ਕਰਦੇ ਹਨ। ਇਸੇ
ਤਰ੍ਹਾਂ ਲੋਕ ਇੱਕ ਦੂਸਰੇ ਕੋਲੋਂ ਸਿਖਦੇ ਹਨ, ਇੱਕ ਦੂਸਰੇ ਨੂੰ ਤੇਜ਼
ਕਰਦੇ ਹੋਏ।
18ਜਿਹੜਾ ਬੰਦਾ ਅੰਜੀਰ ਦੇ ਰੁੱਖ ਦੀ ਦੇਖਭਾਲ ਕਰਦਾ ਹੈ
ਉਹ ਉਸਦੇ ਫ਼ਲਾਂ ਨੂੰ ਵੀ ਮਾਣੇਗਾ। ਇਸੇ ਤਰ੍ਹਾਂ ਹੀ, ਜਿਹੜਾ
ਬੰਦਾ ਆਪਣੇ ਸੁਆਮੀ ਦੀ ਕਾਮਨਾਵਾਂ ਨੂੰ ਸੁਰਖਿਤ ਕਰਦਾ ਹੈ,
ਇੱਜ਼ਤ ਹਾਸਿਲ ਕਰੇਗਾ।
19ਜਿਵੇਂ ਪਾਣੀ ਆਦਮੀ ਦੇ ਚਿਹਰੇ ਨੂੰ ਪ੍ਰਤਿਰੂਪ ਵਿਖਾਉਂਦਾ,
ਇੰਝ ਹੀ ਦਿਲ ਆਦਮੀ ਦੇ ਚਰਿਤ੍ਰ ਨੂੰ ਪ੍ਰਤਿਰੂਪ ਵਿਖਾਉਂਦਾ ਹੈ।
20ਲੋਕ ਤਾਂ ਬਸ ਕਬਰ ਵਰਗੇ ਹਨ। ਮੌਤ ਦਾ ਸਥਾਨ ਅਤੇ
ਤਬਾਹੀ ਹਮੇਸ਼ਾ ਇਨ੍ਹਾਂ ਗੱਲਾਂ ਨੂੰ ਹੋਰ ਵਧੇਰੇ ਲੋਚਦੇ ਹਨ।
21ਲੋਕੀ ਸੋਨੇ ਅਤੇ ਚਾਂਦੀ ਨੂੰ ਸ਼ੁਧ ਕਰਨ ਲਈ ਅੱਗ ਦੀ ਵਰਤੋਂ
ਕਰਦੇ ਹਨ। ਇਸੇ ਤਰ੍ਹਾਂ ਬੰਦੇ ਦੀ ਪਰਖ ਲੋਕਾਂ ਵੱਲੋਂ ਮਿਲੀ ਉਸਤਤ
ਨਾਲ ਹੁੰਦੀ ਹੈ।
22ਤੁਸੀਂ ਕਿਸੇ ਮੂਰਖ ਨੂੰ ਪੀਹ ਸਕਦੇ ਹੋ, ਉਸ ਨੂੰ ਇੰਝ ਪੀਹ
ਸਕਦੇ ਹੋ ਜਿਵੇਂ ਤੁਸੀਂ ਘੋਟਣੇ ਨਾਲ ਕਣਕ ਨੂੰ ਪੀਂਹਦੇ ਹੋ, ਪਰ
ਤੁਸੀਂ ਉਸ ਵਿੱਚੋਂ ਉਸ ਦੀ ਮੂਰਖਤਾ ਕੱਢਣ ਵਿੱਚ ਸਫ਼ਲ ਨਹੀਂ
ਹੋਵੋਂਗੇ।
23ਪ੍ਰਪੱਕ ਕਰੋ ਕਿ ਤੁਸੀਂ ਆਪਣੀਆਂ ਭੇਡਾਂ ਦੀ ਹਾਲਤ ਬਾਰੇ
ਜਾਣਦੇ ਹੋ, ਅਤੇ ਪਸ਼ੂਆ ਵੱਲ ਖਾਸ ਧਿਆਨ ਦਿਓ। 24ਦੌਲਤ
ਹਮੇਸ਼ਾ ਨਹੀਂ ਰਹਿੰਦੀ। ਇਸੇ ਤਰ੍ਹਾਂ ਹੀ ਤਾਜ ਇੱਕ ਪੀੜ੍ਹੀ ਤੋਂ
ਅਗਲੀ ਪੀੜ੍ਹੀ ਤਾਈਂ ਨਹੀਂ ਜਾਂਦਾ। 25ਜਦੋਂ ਤੁਸੀਂ ਸੁੱਕਾ ਘਾਹ
ਇਕੱਤ੍ਰ ਕਰ ਲੈਂਦੇ ਹੋ ਅਤੇ ਤਦ ਤਾਜਾ ਘਾਹ ਪ੍ਰਗਟਦਾ ਹੈ ਅਤੇ
ਤੁਸੀਂ ਫ਼ੇਰ ਤੋਂ ਪਹਾੜੀਆਂ ਤੋਂ ਘਾਹ ਇਕੱਤ੍ਰ ਕਰਦੇ ਹੋ। 26ਫ਼ੇਰ
ਤੁਹਾਡੇ ਲੇਲਿਆਂ ਦੀ ਉੱਨ ਤੁਹਾਨੂੰ ਕੱਪੜੇ ਪ੍ਰਦਾਨ ਕਰੇਗੀ ਅਤੇ
ਤੁਸੀਂ ਬੱਕਰੀਆਂ ਵੇਚਕੇ ਜ਼ਮੀਨ ਖਰੀਦ ਸਕਦੇ ਹੋ। 27ਤੁਹਾਡੇ
ਅਤੇ ਤੁਹਾਡੇ ਪਰਿਵਾਰ ਲਈ ਪੀਣ ਵਾਸਤੇ ਬੱਕਰੀ ਦਾ ਕਾਫ਼ੀ
ਦੁੱਧ ਹੋਵੇਗਾ। ਇਹ ਤੁਹਾਡੀਆਂ ਨੌਕਰਾਣੀਆਂ ਨੂੰ ਸਿਹਤਮੰਦ
ਬਣਾਵੇਗਾ।

28ਦੁਸ਼ਟ ਵਿਅਕਤੀ ਭੱਜ ਜਾਂਦੇ ਹਨ ਭਾਵੇਂ ਕੋਈ ਵੀ
ਉਨ੍ਹਾਂ ਦੇ ਪਿੱਛੇ ਨਾ ਲੱਗਿਆ ਹੋਵੇ, ਪਰ ਧਰਮੀ ਲੋਕ
ਸ਼ੇਰ ਵਾਂਗ ਹੌਸਲੇਮੰਦ ਹੁੰਦੇ ਹਨ।
2ਜਦੋਂ ਦੇਸ਼ ਵਿੱਚ ਕਾਨੂੰਨ ਹੀਣ ਹੋ ਜਾਵੇ, ਇਸ ਦੇ ਸ਼ਾਸ਼ਕ
ਬਹੁਤ ਜਲਦੀ ਬਦਲ ਜਾਂਦੇ ਹਨ। ਪਰ ਜਿਹੜਾ ਵਿਅਕਤੀ ਜੋ
ਗੱਲਾਂ ਨੂੰ ਸਮਝਦਾ ਅਤੇ ਸੂਝਵਾਨ ਹੁੰਦਾ, ਇੱਕ ਅਡੋਲ ਸਰਕਾਰ
ਦੀ ਅਗਵਾਈ ਕਰਦਾ ਹੈ।
3ਜਿਹੜਾ ਗਰੀਬ ਲੋਕਾਂ ਤੇ ਜ਼ੁਲਮ ਕਰਦਾ, ਉਸ ਸਖਤ ਬਾਰਿਸ਼
ਵਰਗਾ ਹੈ ਜਿਹੜੀ ਫ਼ਸਲਾਂ ਨੂੰ ਤਬਾਹ ਕਰ ਦਿੰਦੀ ਹੈ।
4ਜਿਹੜੇ ਲੋਕ ਬਿਵਸਥਾ ਨੂੰ ਪ੍ਰਵਾਨ ਨਹੀਂ ਕਰਦੇ, ਬਦ ਲੋਕਾਂ
ਦੀ ਉਸਤਤ ਕਰਦੇ ਹਨ ਪਰ ਜਿਹੜੇ ਬਿਵਸਥਾ ਨੂੰ ਰੱਖਦੇ ਹਨ
ਉਨ੍ਹਾਂ ਤੇ ਜ਼ੁਲਮ ਕਰਦੇ ਹਨ।
5ਬੁਰੇ ਬੰਦੇ ਨਿਰਪੱਖਤਾ ਨੂੰ ਨਹੀਂ ਸਮਝਦੇ। ਪਰ ਜਿਹੜੇ ਬੰਦੇ
ਯਹੋਵਾਹ ਨੂੰ ਪਿਆਰ ਕਰਦੇ ਹਨ ਉਹ ਇਸ ਨੂੰ ਸਮਝਦੇ ਹਨ।
6ਜਿਹੜਾ ਗਰੀਬ, ਇਮਾਨਦਾਰੀ ਨਾਲ ਜਿਉਂਦਾ ਹੈ ਉਸ
ਅਮੀਰ ਆਦਮੀ ਨਾਲੋਂ ਬਿਹਤਰ ਹੈ ਜਿਸਦੇ ਰਾਹ ਟੇਢੇ-ਮੇਢੇ ਹੁੰਦੇ
ਹਨ।
7ਸੂਝਵਾਨ ਪੁੱਤਰ ਨੇਮ ਤੇ ਚੱਲਦਾ ਹੈ ਪਰ ਉਹ ਜਿਹੜਾ ਬੇਕਾਰ
ਲੋਕਾਂ ਦਾ ਸੰਗ ਕਰਦਾ, ਆਪਣੇ ਪਿਉ ਨੂੰ ਬੇਇੱਜ਼ਤ ਕਰਦਾ ਹੈ।
8ਜੇ ਤੁਸੀਂ ਗਰੀਬ ਲੋਕਾਂ ਨਾਲ ਧੋਖਾ ਕਰਕੇ ਅਮੀਰ ਹੁੰਦੇ ਹੋ
ਅਤੇ ਉਨ੍ਹਾਂ ਪਾਸੋਂ ਵਿਆਜ ਦੀ ਉੱਚੀ ਦਰ ਵਸੂਲ ਕਰਦੇ ਹੋ ਤਾਂ
ਤੁਸੀਂ ਆਪਣੀ ਦੌਲਤ ਗੁਆ ਬੈਠੋਂਗੇ। ਇਹ ਉਸ ਦੂਸਰੇ ਬੰਦੇ
ਕੋਲ ਚਲੀ ਜਾਵੇਗੀ ਜਿਹੜਾ ਉਨ੍ਹਾਂ ਉੱਤੇ ਮਿਹਰਬਾਨ ਹੁੰਦਾ ਹੈ।
9ਜਿਹੜਾ ਵਿਅਕਤੀ ਨੇਮ ਤੋਂ ਹਟ ਜਾਂਦਾ, ਉਸ ਦੀਆਂ
ਪ੍ਰਾਰਥਾਨਵਾਂ ਵੀ ਪਰਮੇਸ਼ੁਰ ਲਈ ਘ੍ਰਿਣਿਤ ਹਨ।
10ਜਿਹੜਾ ਵਿਅਕਤੀ ਇਮਾਨਦਾਰ ਲੋਕਾਂ ਨੂੰ ਕੁਰਾਹੇ ਪਾਉਂਦਾ
ਹੈ ਆਪਣੇ ਹੀ ਜਾਲ ਵਿੱਚ ਫ਼ਸ ਜਾਂਦਾ ਹੈ। ਪਰ ਜਿਸ ਵਿਅਕਤੀ
ਵਿੱਚ ਕੋਈ ਦੋਸ਼ ਨਹੀਂ, ਚੰਗਾ ਵਿਰਸਾ ਪ੍ਰਾਪਤ ਕਰੇਗਾ।
11ਅਮੀਰ ਆਦਮੀ ਆਪਣੀ ਨਿਗਾਹ ਵਿੱਚ ਸਿਆਣਾ ਹੋ
ਸਕਦਾ, ਪਰ ਗਰੀਬ ਜੋ ਕਿ ਸਿਆਣਾ ਹੋਵੇ ਸਿੱਧਾ ਉਸ ਰਾਹੀਂ
ਵੇਖ ਸਕਦਾ ਹੈ।
12ਜਦੋਂ ਧਰਮੀ ਲੋਕ ਜਿੱਤਦੇ ਹਨ ਤਾਂ ਹਰ ਕੋਈ ਪ੍ਰਸੰਨ ਹੁੰਦਾ
ਹੈ। ਪਰ ਜਦੋਂ ਦੁਸ਼ਟ ਲੋਕਾਂ ਨੂੰ ਸ਼ਕਤੀ ਮਿਲਦੀ ਹੈ ਹਰ ਕੋਈ
ਛੁਪਣਗਾਹਾਂ ਵਿੱਚ ਚਲਿਆ ਜਾਂਦਾ ਹੈ।
13ਜਿਹੜਾ ਬੰਦਾ ਆਪਣੇ ਪਾਪਾਂ ਨੂੰ ਛੁਪਾਉਣ ਦੀ ਕੋਸ਼ਿਸ਼
ਕਰੇ, ਉੱਨਤੀ ਨਹੀਂ ਕਰਦਾ, ਪਰ ਜਿਹੜਾ ਆਪਣੇ ਪਾਪਾਂ ਨੂੰ
ਕਬੂਲਦਾ ਅਤੇ ਤਿਆਗਦਾ ਹੈ ਮਿਹਰ ਪ੍ਰਾਪਤ ਕਰਦਾ ਹੈ।
14ਜਿਹੜਾ ਵਿਅਕਤੀ ਹਮੇਸ਼ਾ ਇੱਜਤਦਾਰ ਰਹਿੰਦਾ ਹੈ ਧੰਨ ਹੈ,
ਪਰ ਜਿਹੜਾ ਵਿਅਕਤੀ ਆਪਣੇ ਦਿਲ ਨੂੰ ਕਠੋਰ ਬਣਾ ਲੈਂਦਾ
ਮੁਸੀਬਤਾਂ ਦਾ ਸਾਮ੍ਹਣਾ ਕਰਦਾ।

15ਇੱਕ ਦੁਸ਼ਟ ਵਿਅਕਤੀ ਦਾ ਗਰੀਬ ਕੌਮ ਤੇ ਰਾਜ ਕਰਨਾ, ਗਰਜਦੇ ਸ਼ੇਰ ਜਾਂ ਹਮਲਾ ਕਰਨ ਵਾਲੇ ਰਿੱਛ ਵਾਂਗ ਹੁੰਦਾ ਹੈ।

16ਜਿਸ ਸ਼ਾਸਕ ਕੋਲ ਸਮਝਦਾਰੀ ਨਹੀਂ ਹੁੰਦੀ ਉਹ ਅੱਤਿਆਚਾਰੀ ਹੁੰਦਾ ਹੈ, ਪਰ ਜਿਹੜਾ ਸ਼ਾਸਕ ਦੌਲਤ ਬਦ-ਮਰਮਾਂ ਰਾਹੀ ਕਮਾਈ ਨੂੰ ਨਫ਼ਰਤ ਕਰਦਾ ਹੈ, ਬਹੁਤ ਚਿਰ ਸ਼ਾਸਨ ਕਰਦਾ ਹੈ।

17ਜਿਹੜਾ ਵਿਅਕਤੀ, ਕਤਲ ਕਰਨ ਕਾਰਣ ਕਸ਼ਟ ਝੱਲਦਾ ਹੈ ਮਰਨ ਤੀਕ ਸ਼ਾਂਤੀ ਪ੍ਰਾਪਤ ਨਹੀਂ ਕਰੇਗਾ। ਅਜਿਹੇ ਵਿਅਕਤੀ ਦੀ ਮਦਦ ਨਾ ਕਰੋ।

18ਜਿਹੜਾ ਵਿਅਕਤੀ ਇਮਾਨਦਾਰੀ ਨਾਲ ਜਿਉਂਦਾ ਹੈ ਉਹ ਸੁਰੱਖਿਅਤ ਹੈ। ਪਰ ਜਿਨ੍ਹਾਂ ਲੋਕਾਂ ਦੇ ਰਾਹ ਟੇਢੇ-ਮੇਢੇ ਹੁੰਦੇ ਹਨ ਉਹ ਅਚਾਨਕ ਡਿੱਗ ਪੈਣਗੇ।

19ਜਿਹੜਾ ਵਿਅਕਤੀ ਆਪਣੀ ਜ਼ਮੀਨ ਤੇ ਕੰਮ ਕਰੇ ਆਪਣੀ ਮਜ਼ਦੂਰੀ ਦਾ ਫਲ ਪ੍ਰਾਪਤ ਕਰੇਗਾ, ਪਰ ਜਿਹੜਾ ਵਿਅਕਤੀ ਵਿਅਰਥ ਸਕੀਮਾਂ ਪਿੱਛੇ ਭੱਜੇ ਉਹ ਗਰੀਬ ਹੀ ਰਹੇਗਾ।

20ਇੱਕ ਇਮਾਨਦਾਰ ਆਦਮੀ ਸੱਚਮੁੱਚ ਧੰਨ ਹੈ, ਪਰ ਜਿਹੜਾ ਅਮੀਰ ਬਨਣ ਲਈ ਬਹੁਤ ਜਲਦੀ ਕਰੇ, ਸਜ਼ਾ ਤੋਂ ਬਚ ਨਹੀਂ ਪਾਵੇਗਾ।

21ਪੱਖਪਾਤ ਕਰਨਾ ਚੰਗੀ ਗੱਲ ਨਹੀਂ, ਪਰ ਰੋਟੀ ਦੇ ਇੱਕ ਟੁਕੜੇ ਖਾਤਰ ਆਦਮੀ ਉਹ ਕਰੇਗਾ ਜੋ ਗ਼ਲਤ ਹੈ।

22ਇੱਕ ਕਿਰਸੀ ਹਮੇਸ਼ਾ ਦੌਲਤ ਸਮੇਟਣ ਬਾਰੇ ਸੋਚਦਾ, ਪਰ ਇਹ ਨਹੀਂ ਜਾਣਦਾ ਕਿ ਗਰੀਬੀ ਉਸਦਾ ਇੰਤਜ਼ਾਰ ਕਰ ਰਹੀ ਹੈ।

23ਜਿਹੜਾ ਵਿਅਕਤੀ ਦੂਸਰੇ ਨੂੰ ਝਿੜਕਦਾ ਹੈ ਉਸ ਨੂੰ ਉਸ ਨਾਲੋਂ ਵਧੇਰੇ ਪਿਆਰ ਕੀਤਾ ਜਾਵੇਗਾ ਜੋ ਉਸ ਲਈ ਉੱਕੀਆਂ ਫੜ੍ਹਾਂ ਮਾਰਦਾ ਹੈ।

24ਉਹ ਜੋ ਆਪਣੇ ਮਾਪਿਆਂ ਤੋਂ ਵੀ ਚੁਰਾਉਂਦਾ ਅਤੇ ਆਖਦਾ, "ਇਸ ਵਿੱਚ ਕੁਝ ਵੀ ਗ਼ਲਤ ਨਹੀਂ!" ਉਸ ਵਿਅਕਤੀ ਦਾ ਸਾਂਝੀਦਾਰ ਹੁੰਦਾ ਹੈ ਜੋ ਤਬਾਹੀ ਦਾ ਕਾਰਣ ਬਣਦਾ ਹੈ।

25ਲਾਲਚੀ ਆਦਮੀ ਦਲੀਲਬਾਜ਼ੀ ਕਰਦਾ ਹੈ ਪਰ ਜਿਹੜਾ ਬੰਦਾ ਯਹੋਵਾਹ ਉੱਤੇ ਭਰੋਸਾ ਰੱਖਣਾ, ਉੱਨਤੀ ਕਰੇਗਾ।

26ਜਿਹੜਾ ਆਦਮੀ ਆਪਣੇ-ਆਪ ਵਿੱਚ ਭਰੋਸਾ ਰੱਖਦਾ ਹੈ ਮੂਰਖ ਹੈ, ਪਰ ਜਿਹੜਾ ਆਦਮੀ ਸਿਆਣਪਤਾ ਅਨੁਸਾਰ ਰਹਿੰਦਾ ਹੈ, ਸੁਰੱਖਿਅਤ ਹੈ।

27ਜੇ ਕੋਈ ਬੰਦਾ ਗਰੀਬਾਂ ਨੂੰ ਦਾਨ ਦਿੰਦਾ ਹੈ ਤਾਂ ਉਹ ਆਪਣੀ ਜ਼ਰੂਰਤ ਦੀ ਹਰ ਚੀਜ਼ ਪ੍ਰਾਪਤ ਕਰ ਲਵੇਗਾ। ਪਰ ਜੇ ਕੋਈ ਬੰਦਾ ਗਰੀਬਾਂ ਦੀ ਸਹਾਇਤਾ ਕਰਨ ਤੋਂ ਇਨਕਾਰ ਕਰਦਾ ਹੈ, ਤਾਂ ਉਸ ਨੂੰ ਬਹੁਤ ਮੁਸੀਬਤਾਂ ਮਿਲਣਗੀਆਂ।

28ਜਦੋਂ ਦੁਸ਼ਟ ਲੋਕ ਸ਼ਕਤੀ ਵਿੱਚ ਆਉਂਦੇ ਹਨ, ਲੋਕੀਂ ਖੁਦ ਨੂੰ ਛੁਪਾ ਲੈਂਦੇ ਹਨ, ਪਰ ਜਦੋਂ ਉਹ ਤਬਾਹ ਹੋ ਜਾਂਦੇ ਹਨ, ਉਦੋਂ ਧਰਮੀ ਲੋਕ ਉੱਨਤੀ ਕਰਦੇ ਹਨ।

29 ਇੱਕ ਜ਼ਿੱਦੀ ਵਿਅਕਤੀ ਜਿਹੜਾ ਝਿੜਕ ਤੋਂ ਨਹੀਂ ਸਿੱਖਦਾ ਅਚਾਨਕ ਹੀ ਤਬਾਹ ਕਰ ਦਿੱਤਾ ਜਾਵੇਗਾ। ਉਸ ਨੂੰ ਕੋਈ ਵੀ ਨਹੀਂ ਬਚਾ ਸਕਦਾ।

2ਜਦੋਂ ਧਰਮੀ ਲੋਕ ਤਰੱਕੀ ਕਰਦੇ ਹਨ, ਲੋਕ ਖੁਸ਼ ਹੁੰਦੇ ਹਨ, ਪਰ ਉਦੋਂ ਹੌਂਕੇ ਭਰਦੇ ਹਨ ਜਦੋਂ ਕੋਈ ਦੁਸ਼ਟ ਆਦਮੀ ਰਾਜਾ ਬਣ ਜਾਂਦਾ ਹੈ।

3ਜਿਹੜਾ ਵਿਅਕਤੀ ਸਿਆਣਪ ਨੂੰ ਪਿਆਰ ਕਰਦਾ, ਉਹ ਆਪਣੇ ਪਿਤਾ ਨੂੰ ਖੁਸ਼ ਕਰਦਾ ਹੈ, ਪਰ ਜਿਹੜਾ ਵਿਅਕਤੀ ਵੇਸਵਾਵਾਂ ਦਾ ਸੰਗ ਕਰਦਾ ਹੈ, ਉਹ ਆਪਣੀ ਦੌਲਤ ਗੁਆ ਲੈਂਦਾ ਹੈ।

4ਜਿਹੜਾ ਰਾਜਾ ਨਿਆਂਈ ਹੋਕੇ ਸ਼ਾਸਨ ਕਰਦਾ ਹੈ ਉਹ ਆਪਣੇ ਦੇਸ ਨੂੰ ਮਜ਼ਬੂਤ ਬਣਾ ਲੈਂਦਾ ਹੈ, ਪਰ ਜਿਹੜਾ ਕੋਈ ਰਿਸ਼ਵਤ ਲੈਂਦਾ ਹੈ ਇਸ ਨੂੰ ਢਾਹ ਦਿੰਦਾ।

5ਜਿਹੜਾ ਵਿਅਕਤੀ ਆਪਣੇ ਗੁਆਂਢੀ ਦੀ ਚਾਪਲੂਸੀ ਕਰਦਾ ਹੈ, ਆਪਣੇ ਹੀ ਪੈਰਾਂ ਲਈ ਜਾਲ ਫ਼ੈਲਾਉਂਦਾ ਹੈ।

6ਇੱਕ ਬਦ ਇਨਸਾਨ ਆਪਣੇ ਖੁਦ ਦੇ ਪਾਪ ਵਿੱਚ ਹੀ ਫ਼ਸ
ਜਾਂਦਾ ਹੈ ਪਰ ਇੱਕ ਨੇਕ ਇਨਸਾਨ ਗਾਉਂਦਾ ਅਤੇ ਖੁਸ਼ ਰਹਿੰਦਾ
ਹੈ। 7ਧਰਮੀ ਵਿਅਕਤੀ ਜਾਣਦਾ ਹੈ ਕਿ ਗਰੀਬ ਲਈ ਨਿਆਂ ਨੂੰ
ਕਿਵੇਂ ਸਿਰੇ ਚੜ੍ਹਾਉਣਾ, ਪਰ ਦੁਸ਼ਟ ਇਨਸਾਨ ਅਗਿਆਨੀ ਹੁੰਦੇ
ਹਨ।

8ਮਖੌਲੀ ਨਗਰ ਵਿੱਚ ਦੰਗਾ-ਫ਼ਸਾਦ ਕਰਦੇ ਹਨ, ਪਰ ਸਿਆਣਾ ਵਿਅਕਤੀ ਸ਼ਾਂਤੀ ਨੂੰ ਪੁਨਰ ਸਥਾਪਿਤ ਕਰਦਾ ਹੈ।

9ਸਿਆਣਾ ਆਦਮੀ ਮੂਰਖ ਨੂੰ ਕਚਿਹਰੀ 'ਚ ਲੈ ਜਾਂਦਾ ਹੈ, ਪਰ ਮੂਰਖ ਤੈਸ਼ 'ਚ ਆ ਜਾਂਦਾ ਅਤੇ ਮਜ਼ਾਕ ਉਡਾਉਂਦਾ ਅਤੇ ਸਿਆਣੇ ਆਦਮੀ ਨੂੰ ਸੰਤੁਸ਼ਟੀ ਨਹੀਂ ਮਿਲਦੀ।

10ਕਾਤਲ ਨਿਰਦੋਸ਼ ਲੋਕਾਂ ਨੂੰ ਨਫ਼ਰਤ ਕਰਦੇ ਹਨ ਅਤੇ ਉਨ੍ਹਾਂ ਨੂੰ ਮਾਰਨ ਦੀ ਕੋਸ਼ਿਸ਼ ਕਰਦੇ ਹਨ ਜੋ ਇਮਾਨਦਾਰ ਹੁੰਦੇ ਹਨ।

11ਇੱਕ ਮੂਰਖ ਬੰਦਾ ਛੇਤੀ ਗੁੱਸੇ ਵਿੱਚ ਆ ਜਾਂਦਾ ਹੈ। ਪਰ ਸਿਆਣਾ ਬੰਦਾ ਧੀਰਜਵਾਨ ਹੁੰਦਾ ਹੈ ਅਤੇ ਆਪਣੇ-ਆਪ ਤੇ ਕਾਬੂ ਰੱਖਦਾ ਹੈ।

12ਜੇ ਕੋਈ ਹਾਕਮ ਝੂਠ ਸੁਣਦਾ ਹੈ, ਤਾਂ ਉਸ ਦੇ ਸਾਰੇ ਅਧਿਕਾਰੀ ਬੁਰੇ ਹੋਣਗੇ।

13ਗਰੀਬ ਵਿਅਕਤੀ ਅਤੇ ਸਤਾਉਣ ਵਾਲਾ ਵਿਅਕਤੀ ਦੋਵਾਂ ਵਿੱਚ ਇੱਕ ਗੱਲ ਸਾਂਝੀ ਹੈ: ਯਹੋਵਾਹ ਦੋਹਾਂ ਨੂੰ ਜੀਵਨ ਦਿੰਦਾ ਹੈ।

14ਜੇ ਕੋਈ ਰਾਜਾ ਗਰੀਬਾਂ ਨਾਲ ਨਿਆਂ ਕਰਦਾ ਹੈ ਤਾਂ ਉਹ ਦੇਰ ਤੱਕ ਰਾਜ ਕਰੇਗਾ।

15ਬੈਂਤ ਅਤੇ ਝਿੜਕ ਸਿਆਣਪ ਪ੍ਰਦਾਨ ਕਰਦੇ ਹਨ, ਪਰ ਆਪ ਮੁਹਾਰਾ ਛੱਡਿਆ ਬੱਚਾ ਆਪਣੀ ਮਾਂ ਲਈ ਸ਼ਰਮਸਾਰੀ ਲਿਆਉਂਦਾ ਹੈ ।

16ਜਦੋਂ ਦੁਸ਼ਟ ਲੋਕ ਉੱਨਤੀ ਕਰਦੇ ਹਨ, ਪਾਪ ਵਧ ਜਾਂਦਾ ਹੈ ਪਰ ਧਰਮੀ ਲੋਕ ਉਨ੍ਹਾਂ ਦਾ ਪਤਨ ਹੁੰਦਾ ਵੇਖਣਗੇ।

17ਆਪਣੇ ਪੁੱਤਰ ਨੂੰ ਅਨੁਸ਼ਾਸਿਤ ਕਰੋ, ਅਤੇ ਉਹ ਤੁਹਾਡੇ ਲਈ ਸ਼ਾਂਤੀ ਲਿਆਵੇਗਾ ਉਹ ਤੁਹਾਡੇ ਲਈ ਪ੍ਰਸੰਨਤਾ ਦਾ ਸਰੋਤ ਹੋਵੇਗਾ।

18ਜਦੋਂ ਕੋਈ ਦਿਸਾ ਦਿਸਦੀ ਨਹੀਂ ਹੁੰਦੀ, ਲੋਕ ਜੰਗਲੀਆਂ ਵਾਂਗ ਭੱਜਦੇ ਹਨ, ਪਰ ਉਹ ਜਿਹੜੇ ਬਿਵਸਥਾ ਰੱਖਦੇ ਹਨ ਧੰਨ ਹੋਣਗੇ।

19ਜੇ ਤੁਸੀਂ ਉਸ ਨਾਲ ਸਿਰਫ਼ ਗੱਲਾਂ ਹੀ ਕਰੋਂਗੇ ਤਾਂ ਨੌਕਰ
ਕਦੇ ਸਬਕ ਨਹੀਂ ਸਿਖੇਗਾ। ਉਹ ਤੁਹਾਡੇ ਸ਼ਬਦਾਂ ਨੂੰ ਸਮਝ ਸਕਦਾ
ਹੈ ਪਰ ਉਹ ਮੰਨੇਗਾ ਨਹੀਂ।

20ਕੀ ਤੁਸੀਂ ਕਿਸੇ ਨੂੰ, ਜਾਣਦੇ ਹੋ ਕਿ ਜਿਹੜਾ ਬਿਨਾਂ ਸੋਚਿਆਂ
ਬੋਲਦਾ ਹੈ? ਉਸ ਨਾਲੋਂ ਇੱਕ ਮੂਰਖ ਲਈ ਵਧੇਰੇ ਉਮੀਦ ਹੁੰਦੀ
ਹੈ।

21ਜੇਕਰ ਤੁਸੀਂ ਬਚਪਨ ਤੋਂ ਹੀ ਆਪਣੇ ਨੌਕਰ ਨੂੰ ਬਹੁਤ
ਲਾਡ-ਪਿਆਰ ਕਰਦੇ ਹੋ, ਤਾਂ ਅਖੀਰ ਵਿੱਚ ਉਹ ਜਿੱਦੀ ਬਣ
ਜਾਵੇਗਾ।

22ਇੱਕ ਜਲਦੀ ਗੁੱਸੇ ਹੋਣ ਵਾਲਾ ਵਿਅਕਤੀ ਦਲੀਲਬਾਜ਼ੀ
ਸ਼ੁਰੂ ਕਰਦਾ ਹੈ। ਅਤੇ ਉਹ ਬੰਦਾ ਜਿਹੜਾ ਛੇਤੀ ਗੁੱਸੇ ਵਿੱਚ ਆ
ਜਾਂਦਾ ਹੈ ਉਹ ਕਈ ਪਾਪ ਕਰ ਲੈਂਦਾ ਹੈ।

23ਘਮੰਡ ਵਿਅਕਤੀ ਨੂੰ ਉਸ ਦੀ ਬੁਨਿਆਦ ਤੋਂ ਹੇਠਾਂ ਲੈ
ਆਉਂਦਾ, ਪਰ ਇੱਕ ਨਿਮਾਣਾ ਵਿਅਕਤੀ ਇੱਜ਼ਤ ਹਾਸਲ ਕਰਦਾ
ਹੈ।

24ਦੋ ਚਾਰ ਜਿਹੜੇ ਮਿਲਕੇ ਚੱਲਦੇ ਹਨ ਉਹ ਇੱਕ ਦੂਸਰੇ ਦੇ
ਦੁਸ਼ਮਣ ਹੁੰਦੇ ਹਨ। ਇੱਕ ਚੋਰ ਦੂਜੇ ਚੋਰ ਨੂੰ ਧਮਕਾਏਗਾ, ਇਸ
ਲਈ ਜੇ ਉਸ ਨੂੰ ਕਚਿਹਰੀ ਵਿੱਚ ਸੱਚ ਬੋਲਣ ਲਈ ਮਜ਼ਬੂਰ
ਕੀਤਾ ਜਾਵੇਗਾ ਤਾਂ ਉਹ ਡਰ ਦਾ ਮਾਰਿਆ ਬੋਲ ਨਹੀਂ ਸਕੇਗਾ।

25ਡਰ ਇਨਸਾਨ ਲਈ ਇੱਕ ਫ਼ੰਧੇ ਵਾਂਗ ਬਣ ਸਕਦਾ ਹੈ।
ਪਰ ਜਿਹੜਾ ਇਨਸਾਨ ਯਹੋਵਾਹ ਵਿੱਚ ਭਰੋਸਾ ਰੱਖਦਾ ਸੁਰੱਖਿਅਤ
ਰਹੇਗਾ।

26ਬਹੁਤ ਸਾਰੇ ਲੋਕ ਸ਼ਾਸਕ ਤੋਂ ਨਿਆਂ ਲੋਚਦੇ ਹਨ। ਪਰ
ਆਦਮੀ ਯਹੋਵਾਹ ਤੋਂ ਹੀ ਨਿਆਂ ਪ੍ਰਾਪਤ ਕਰ ਸਕਦਾ ਹੈ।

27ਧਰਮੀ ਲੋਕ ਝੂਠਿਆਂ ਨੂੰ ਨਫ਼ਰਤ ਕਰਦੇ ਹਨ, ਅਤੇ ਦੁਸ਼ਟ
ਇਨਸਾਨ ਉਨ੍ਹਾਂ ਨੂੰ ਨਫ਼ਰਤ ਕਰਦੇ ਹਨ ਜਿਹੜੇ ਇਮਾਨਦਾਰ
ਹੋਕੇ ਜਿਉਂਦੇ ਹਨ।

## ਯਾਕਹ ਦੇ ਪੁੱਤਰ ਆਗੂਰ ਦੀਆਂ ਸਿਆਣਿਆਂ ਕਹਾਉਤਾਂ

30 ਇਹ ਸ਼ਬਦ ਅਗੂਰ ਯਾਕਹ ਦੇ ਪੁੱਤਰ ਦੇ ਹਨ, ਉਸ
ਦਾ ਸੰਦੇਸ਼: ਮੈਂ ਪਰਮੇਸ਼ੁਰ ਨਹੀਂ ਹਾਂ। ਮੈਂ ਪਰਮੇਸ਼ੁਰ
ਨਹੀਂ ਹਾਂ, ਕਿ ਮੈਂ ਇਸਨੂੰ ਸਮਝ ਸਕਣ ਦੇ ਸਮਰੱਥ ਹੋਵਾਂ।

2ਮੈਂ ਆਦਮੀਆਂ ਵਿੱਚੋਂ ਸਭ ਤੋਂ ਬੇਵਕੂਫ਼ ਹਾਂ, ਅਤੇ ਮੈਨੂੰ ਕੋਈ
ਮਨੁੱਖੀ ਗਿਆਨ ਵੀ ਨਹੀਂ ਹੈ।

3ਮੈਂ ਸਿਆਣਪ ਨਹੀਂ ਸਿੱਖੀ ਤਾਂ ਮੈਂ ਧਾਰਮਿਕ ਗਿਆਨ ਕਿੰਝ
ਹਾਸਿਲ ਕਰ ਸਕਦਾ ਹਾਂ।

4ਕੌਣ ਅਕਾਸ਼ ਤਾਈਂ ਜਾਕੇ ਵਾਪਸ ਆਇਆ? ਕਿਸਨੇ ਹਵਾ
ਨੂੰ ਆਪਣੇ ਹੱਥਾਂ ਵਿੱਚ ਇਕੱਤ੍ਰ ਕੀਤਾ? ਕਿਸ ਨੇ ਆਪਣੇ ਚੋਲੇ
ਨਾਲ ਪਾਣੀ ਨੂੰ ਇਕੱਤ੍ਰ ਕੀਤਾ? ਕਿਸਨੇ ਧਰਤੀ ਦੀਆਂ ਸਾਰੀਆਂ
ਹੱਦਾਂ ਨੂੰ ਸਥਾਪਿਤ ਕੀਤਾ? ਉਸ ਦਾ ਨਾਮ ਕੀ ਹੈ? ਉਸ ਦੇ ਪੁੱਤਰ
ਦਾ ਨਾਮ ਕੀ ਹੈ? ਜੇਕਰ ਤੁਸੀਂ ਜਾਣਦੇ ਹੋ, ਮੈਨੂੰ ਦੱਸੋ!

5ਹਰ ਸ਼ਬਦ ਜਿਹੜਾ ਪਰਮੇਸ਼ੁਰ ਉਚਾਰਦਾ ਹੈ ਦੋਸ਼ ਰਹਿਤ
ਹੈ। ਪਰਮੇਸ਼ੁਰ ਉਨ੍ਹਾਂ ਲਈ ਸੁਰੱਖਿਅਤ ਟਿਕਾਣਾ ਹੈ ਜਿਹੜੇ ਉਸ
ਕੋਲ ਜਾਂਦੇ ਹਨ। 6ਉਸ ਦੇ ਬਚਨਾਂ ਵਿੱਚ ਜੋੜਨ ਦੀ ਕੋਸ਼ਿਸ਼ ਨਾ
ਕਰੋ, ਨਹੀਂ ਤਾਂ ਪਰਮੇਸ਼ੁਰ ਤੁਹਾਨੂੰ ਸਜ਼ਾ ਦੇਵੇਗਾ ਅਤੇ ਤੁਸੀਂ ਝੂਠੇ
ਹੋਣ ਵਜੋਂ ਦਰਸਾਏ ਜਾਵੋਂਗੇ।

7ਯਹੋਵਾਹ, ਮੈਂ ਤੈਥੋਂ ਦੋ ਉਪਕਾਰਾਂ ਦੀ ਮੰਗ ਕਰਦਾ ਹਾਂ। ਕਿਰਪਾ
ਕਰਕੇ ਮੇਰੇ ਮਰਨ ਤੋਂ ਪਹਿਲਾਂ, ਮੇਰੀ ਖਾਤਰ ਉਨ੍ਹਾਂ ਤੋਂ ਇਨਕਾਰ
ਨਾ ਕਰੀਂ। 8ਝੂਠ ਨਾ ਬੋਲਣ ਵਿੱਚ ਮੇਰੀ ਸਹਾਇਤਾ ਕਰ ਅਤੇ
ਮੈਨੂੰ ਨਾ ਬਹੁਤਾ ਅਮੀਰ ਬਣਾ ਅਤੇ ਨਾ ਬਹੁਤਾ ਗਰੀਬ ਸਿਰਫ਼
ਮੈਨੂੰ ਉਹ ਚੀਜ਼ਾਂ ਦੇ ਜਿਨ੍ਹਾਂ ਦੀ ਮੈਨੂੰ ਰੋਜ਼ਾਨਾ ਲੋੜ ਹੈ। 9ਮੈਂ ਬਹੁਤ
ਜ਼ਿਆਦਾ ਅਮੀਰ ਹੋਕੇ ਤੈਨੂੰ ਭੁੱਲਣਾ ਨਹੀਂ ਚਾਹੁੰਦਾ ਅਤੇ ਇਹ
ਪੁੱਛਣਾ ਨਹੀਂ ਚਾਹੁੰਦਾ, ਪਰਮੇਸ਼ੁਰ ਕੌਣ ਹੈ? ਨਾਹੀ ਇੰਨਾ ਗਰੀਬ
ਹੋਣਾ ਚਾਹੁੰਨਾ ਕਿ ਮੈਨੂੰ ਚੋਰੀ ਕਰਨੀ ਪਵੇ ਅਤੇ ਮੇਰੇ ਪਰਮੇਸ਼ੁਰ ਦੇ
ਨਾਮ ਲਈ ਸ਼ਰਮਸਾਰੀ ਲਿਆਵਾਂ।

10ਇੱਕ ਨੌਕਰ ਦੀ ਉਸ ਦੇ ਸੁਆਮੀ ਕੋਲ ਅਲੋਚਨਾ ਨਾ ਕਰੋ
ਨਹੀਂ ਤਾਂ ਸੁਆਮੀ ਤੁਹਾਨੂੰ ਸਰਾਪ ਦੇਵੇਗਾ ਅਤੇ ਤੁਹਾਨੂੰ ਇਸ ਦੀ
ਅਦਾਇਗੀ ਕਰਨੀ ਪਵੇਗੀ।

11ਅਜਿਹੇ ਲੋਕ ਹਨ ਜੋ ਆਪਣੇ ਪਿਉ ਨੂੰ ਗਾਲ੍ਹਾਂ ਕੱਢਦੇ ਹਨ
ਅਤੇ ਆਪਣੀ ਮਾਤਾ ਨੂੰ ਧੰਨ ਨਹੀਂ ਆਖਦੇ।

12ਕੁਝ ਲੋਕ ਅਜਿਹੇ ਹੁੰਦੇ ਹਨ ਜੋ ਆਪਣੇ ਆਪ ਨੂੰ ਪਵਿੱਤਰ
ਸਮਝਦੇ ਹਨ ਪਰ ਜੋ ਆਪਣੀ ਹੀ ਗੰਦਗੀ ਤੋਂ ਸਾਫ਼ ਨਹੀਂ ਹੋਏ
ਹੁੰਦੇ।

13ਕੁਝ ਲੋਕ ਹੁੰਦੇ ਹਨ ਜਿਨ੍ਹਾਂ ਦੀਆਂ ਅੱਖਾਂ ਹਮੇਸ਼ਾ ਉੱਚੀਆਂ
ਹੋਈਆਂ ਅਤੇ ਝਿੰਮਣੇ ਹੀ ਰਹਿੰਦੀਆਂ ਹਨ।

14 ਕਈਆਂ ਲੋਕਾਂ ਦੇ ਦੰਦ ਚਾਕੂ ਵਰਗੇ ਜਿੰਨ ਤਿੱਖੇ ਹੁੰਦੇ ਹਨ,
ਕਈਆਂ ਦੇ ਬੁੱਟਾਂ ਵਿੱਚ ਤਲਵਾਰਾਂ ਜੜੀਆਂ ਹੁੰਦੀਆਂ ਹਨ, ਤਾਂ ਜੋ
ਉਹ ਧਰਤੀ ਦੇ ਗਰੀਬਾਂ ਨੂੰ ਪਾੜ ਸਕਣ ਜਾਂ ਜ਼ਰੂਰਤਮੰਦਾਂ ਨੂੰ
ਨਿਗਲ ਸਕਣ।

15ਕੁਝ ਲੋਕ ਹਰ ਸੰਭਵ ਚੀਜ਼ ਲੈ ਲੈਣਾ ਚਾਹੁੰਦੇ ਹਨ। ਉਹ
ਸਿਰਫ਼ ਇਹੀ ਆਖਦੇ ਹਨ, “ਮੈਨੂੰ ਦਿਓ, ਮੈਨੂੰ ਦਿਓ, ਮੈਨੂੰ ਦਿਓ।”
ਤਿੰਨ ਚੀਜ਼ਾਂ ਹਨ ਜਿਹੜੀਆਂ ਕਦੇ ਵੀ ਸੰਤੁਸ਼ਟ ਨਹੀਂ ਹੁੰਦੀਆਂ
— ਅਸਲ ਵਿੱਚ ਚਾਰ ਚੀਜ਼ਾਂ ਹਨ ਜਿਹੜੀਆਂ ਕਦੇ ਕਾਫ਼ੀ ਨਹੀਂ
ਹੁੰਦੀਆਂ: 16ਕਬਰ, ਬਾਂਝ ਕੁੱਖ, ਧਰਤੀ ਜਿਹੜੀ ਹਮੇਸ਼ਾ ਪਾਣੀ
ਲਈ ਪਿਆਸੀ ਰਹਿੰਦੀ ਹੈ, ਅਤੇ ਗਰਮ ਅੱਗ ਜਿਹੜੀ ਕਦੇ ਨਹੀਂ
ਆਖਦੀ “ਬਸ।”

17ਕੋਈ ਬੰਦਾ ਜਿਹੜਾ ਆਪਣੇ ਪਿਤਾ ਦਾ ਮਜ਼ਾਕ ਉਡਾਉਂਦਾ
ਹੈ ਜਾਂ ਆਪਣੀ ਮਾਤਾ ਦਾ ਕਹਿਣਾ ਮੰਨਣ ਤੋਂ ਇਨਕਾਰ ਕਰਦਾ
ਹੈ ਉਸ ਨੂੰ ਸਜ਼ਾ ਮਿਲੇਗੀ। ਉਸ ਦੇ ਲਈ ਇਹ ਗੱਲ ਓਨੀ ਹੀ
ਬੁਰੀ ਹੋਵੇਗੀ ਜਿੰਨੀ ਉਸ ਹਾਲਤ ਵਿੱਚ ਜਿਵੇਂ ਕਿ ਉਸ ਦੀਆਂ
ਅੱਖਾਂ ਗਿਰਝਾਂ ਅਤੇ ਜੰਗਲੀ ਜਾਨਵਰਾਂ ਨੇ ਖਾ ਲਈਆਂ ਹੋਣ।

18ਤਿੰਨ ਗੱਲਾਂ ਹਨ ਜਿਹੜੀਆਂ ਮੇਰੇ ਲਈ ਇੱਕ ਰਹੱਸ ਹਨ।
ਅਤੇ ਚੌਥੀ ਗੱਲ ਜਿਹੜੀ ਮੈਂ ਕਦੇ ਵੀ ਨਹੀਂ ਸਮਝ ਸਕਿਆ।
19ਇੱਕ ਬਾਜ਼ ਦੇ ਉੱਡਣ ਦਾ ਤਰੀਕਾ, ਇੱਕ ਚੱਟਾਨ ਉੱਤੇ ਸੱਪ
ਦਾ ਘਿਸਰਨਾ, ਜਹਾਜ ਦਾ ਸਮੁੰਦਰ ਦੇ ਮੱਧ ਵਿੱਚ ਹੋਣਾ ਅਤੇ
ਇੱਕ ਆਦਮੀ ਦਾ ਇੱਕ ਜਵਾਨ ਔਰਤ ਨਾਲ ਹੋਣਾ।

20ਇੱਕ ਬਦਕਾਰ ਔਰਤ ਦਾ ਰਾਹ ਇਹ ਹੈ। ਉਹ ਖਾਂਦੀ ਹੈ
ਅਤੇ ਮੂੰਹ ਪੂੰਝਕੇ ਆਖਦੀ ਹੈ: “ਮੈਂ ਕੁਝ ਵੀ ਗ਼ਲਤ ਨਹੀਂ ਕੀਤਾ!”

21ਤਿੰਨ ਚੀਜ਼ਾਂ ਹਨ ਜਿਨ੍ਹਾਂ ਨਾਲ ਧਰਤੀ ਹਿੱਲ ਜਾਂਦੀ ਹੈ ਅਤੇ
ਚੌਥੀ ਜਿਸ ਨੂੰ ਇਹ ਸਹਾਰ ਨਹੀਂ ਸਕਦੀ: 22ਇੱਕ ਨੌਕਰ ਜੋ
ਰਾਜਾ ਬਣੇ, ਅਤੇ ਇੱਕ ਮੂਰਖ ਜਿਸ ਕੋਲ ਖਾਣ ਲਈ ਕਾਫ਼ੀ ਹੋਵੇ,
23ਇੱਕ ਵਿਆਹੀ ਹੋਈ ਔਰਤ ਜਿਸ ਨੂੰ ਉਸਦਾ ਪਤੀ ਪਿਆਰ
ਨਹੀਂ ਕਰਦਾ ਅਤੇ ਇੱਕ ਨੋਕਰਾਣੀ ਜੋ ਆਪਣੀ ਮਾਲਕਣ ਦੀ
ਜਗ੍ਹਾ ਲੈ ਲੈਂਦੀ ਹੈ।

24ਧਰਤੀ ਉੱਤੇ ਇਹ ਚਾਰ ਚੀਜ਼ਾਂ ਸਭ ਤੋਂ ਛੋਟੀਆਂ ਹਨ,
ਹਾਲੇ ਵੀ ਇਹ ਸਿਆਨਿਆਂ ਤੋਂ ਵੱਧ ਸਿਆਣੀਆਂ ਹਨ:

25ਕੀੜੀਆਂ, ਜੋ ਕਿ ਤਕੜੀਆਂ ਨਹੀਂ ਹੁੰਦੀਆਂ, ਪਰ ਫਿਰ ਵੀ
ਗਰਮੀਆਂ ਵਿੱਚ ਸਰਦੀਆਂ ਲਈ ਆਪਣਾ ਭੋਜਨ ਇਕੱਤ੍ਰ
ਕਰਦੀਆਂ ਹਨ।

26ਬਿੱਜੂ ਸ਼ਕਤੀਸ਼ਾਲੀ ਨਹੀਂ ਹੁੰਦੇ, ਪਰ ਉਹ ਆਪਣੇ ਘਰ
ਚੱਟਾਨਾਂ ਵਿੱਚ ਬਣਾਉਂਦੇ ਹਨ।

27ਟਿੱਡੀਆਂ ਦਾ ਕੋਈ ਰਾਜਾ ਨਹੀਂ ਹੁੰਦਾ ਪਰ ਫ਼ਿਰ ਵੀ ਉਹ
ਸੰਗਠਨ ਵਿੱਚ ਉਡਦੀਆਂ ਹਨ।

28ਕਿਰਲੀ ਜੋ ਕਿ ਇੱਕੋ ਹੱਥ ਨਾਲ ਫ਼ੜੀ ਜਾ ਸਕਦੀ ਹੈ, ਪਰ
ਤਾਂ ਵੀ ਉਹ ਸ਼ਾਹੀ ਮਹਿਲਾਂ ਵਿੱਚ ਰਹਿੰਦੀਆਂ ਹਨ।

29ਤਿੰਨ ਚੀਜ਼ਾਂ ਹਨ ਜਿਨਾਂ ਦੀ ਚਾਲ ਸੁੰਦਰ ਹੈ; ਆਸਲ ਵਿੱਚ
ਚਾਰ ਜਿਹੜੀ ਸ਼ਾਹੀ ਚਾਲਾ ਚਲਦੀਆਂ ਹਨ।

30ਇੱਕ ਸ਼ੇਰ ਜੋ ਕਿ ਸਭ ਤੋਂ ਤਾਕਤਵਰ ਜਾਨਵਰ ਹੁੰਦਾ ਹੈ
ਅਤੇ ਕਿਸੇ ਤੋਂ ਵੀ ਨਹੀਂ ਡਰਦਾ।

31ਹੰਕਾਰ ਨਾਲ ਤੁਰਦਾ ਕੁੱਕੜ, ਇੱਕ ਬੱਕਰਾ, ਅਤੇ ਆਪਣੇ
ਲੋਕਾਂ ਦੀ ਅਗਵਾਈ ਕਰਦਾ ਹੋਇਆ ਰਾਜਾ।

32ਜੇ ਤੁਸੀਂ ਮੂਰਖ ਹੁੰਦੇ ਅਤੇ ਆਪਣੇ-ਆਪ ਦੀ ਪ੍ਰਸੰਸਾ ਕਰਦੇ
ਹੋ, ਜਾਂ ਕੋਈ ਮੰਦੀ ਯੋਜਨਾ ਬਣਾਉਂਦੇ ਹੋ ਤਾਂ ਆਪਣੇ ਹੀ ਮੂੰਹ ਤੇ
ਚਪੇੜ ਮਾਰੋ।

33ਰਿੜਕਿਆ ਹੋਇਆ ਦੁੱਧ ਮੱਖਣ ਦਿੰਦਾ, ਨੱਕ ਤੇ ਮੁੱਕੀ ਮਾਰਨ
ਨਾਲ ਖੂਨ ਵੱਗਦਾ ਅਤੇ ਗੁੱਸੇ ਨੂੰ ਭੜਕਾਉਣ ਨਾਲ ਲੜਾਈ
ਪੈਦਾ ਹੁੰਦੀ ਹੈ।

## ਰਾਜੇ ਲਮੂਏਲ ਦੀਆ ਸਿਆਣਿਆਂ ਕਹਾਉਤਾਂ

31 ਇਹ ਰਾਜੇ ਲਮੂਏਲ ਦਿਆਂ ਸਿਆਨਿਆਂ ਕਹਾਉਤਾਂ
ਹਨ। ਇਨ੍ਹਾਂ ਦੀ ਸਿੱਖਿਆ ਉਸ ਨੂੰ ਉਸ ਦੀ ਮਾਤਾ ਨੇ
ਦਿੱਤੀ ਸੀ।

2ਤੁਸੀਂ ਮੇਰੇ ਪੁੱਤਰ ਹੋ। ਉਹ ਪੁੱਤਰ ਜਿਸ ਨੂੰ ਮੈਂ ਪਿਆਰ
ਕਰਦਾ ਹਾਂ। ਤੁਸੀਂ ਉਹ ਪੁੱਤਰ ਹੋ ਜਿਸ ਦੇ ਜਨਮ ਲਈ ਮੈਂ
ਪ੍ਰਾਰਥਾਨਾਵਾਂ ਕੀਤੀਆਂ ਸਨ। 3ਆਪਣੀ ਤਾਕਤ ਨੂੰ ਔਰਤਾਂ ਉੱਤੇ
ਖਰਚ ਨਾ ਕਰੋ। ਔਰਤਾਂ ਰਾਜਿਆਂ ਨੂੰ ਵੀ ਤਬਾਹ ਕਰ ਦਿੰਦੀਆਂ
ਹਨ, ਇਸ ਲਈ ਆਪਣੇ-ਆਪ ਨੂੰ ਉਨ੍ਹਾਂ ਲਈ ਬਰਬਾਦ ਨਾ
ਕਰੋ। 4ਹੇ ਲਮੂਏਲ, ਰਾਜੇ ਲਈ ਮੈਅ ਪੀਣੀ ਚੰਗੀ ਗੱਲ ਨਹੀਂ ਨਾ
ਹੀ ਸ਼ਾਸਕਾਂ ਲਈ ਬੀਅਰ ਪੀਣੀ। 5ਕਿਉਂ ਕਿ ਜੇਕਰ ਰਾਜਾ ਬਹੁਤੀ
ਜ਼ਿਆਦਾ ਪੀਂਦਾ, ਉਹ ਭੁੱਲ ਜਾਵੇਗਾ ਕਿ ਬਿਵਸਥਾ ਕੀ ਆਖਦੀ
ਹੈ, ਅਤੇ ਗਰੀਬ ਲੋਕਾਂ ਨੂੰ ਨਿਆਂ ਤੋਂ ਵਾਂਝਾ ਕਰ ਦੇਵੇਗਾ। 6ਉਨ੍ਹਾਂ
ਨੂੰ ਬੀਅਰ ਦਿਓ ਜੋ ਨਸ਼ਟ ਹੋ ਰਹੇ ਨੇ ਅਤੇ ਮੈਅ ਉਨ੍ਹਾਂ ਨੂੰ ਜਿਹੜੇ
ਗ਼ਮਗੀਨ ਹਨ। 7ਤਾਂ ਜੋ ਜਿਵੇਂ ਉਹ ਪੀਣ ਉਹ ਗਰੀਬੀ ਭੁੱਲ
ਜਾਣ ਅਤੇ ਉਹ ਹੋਰ ਵਧੇਰੇ ਆਪਣੀਆਂ ਮੁਸੀਬਤਾਂ ਨੂੰ ਯਾਦ
ਨਹੀਂ ਕਰਨਗੇ।

8ਜੇ ਕੋਈ ਬੰਦਾ ਆਪਣੀ ਸਹਾਇਤਾ ਨਹੀਂ ਕਰ ਸਕਦਾ ਤਾਂ
ਤੁਹਾਨੂੰ ਉਸ ਦੀ ਸਹਾਇਤਾ ਕਰਨੀ ਚਾਹੀਦੀ ਹੈ। ਉਸ ਬੰਦੇ
ਲਈ ਬੋਲੋ ਜਿਹੜਾ ਬੋਲ ਨਹੀਂ ਸਕਦਾ! ਮੁਸੀਬਤ ਵਿੱਚ ਫ਼ਸੇ
ਲੋਕਾਂ ਦੀ ਸਹਾਇਤਾ ਕਰੋ: 9ਜਦੋਂ ਤੁਸੀਂ ਬੋਲੋ, ਉਹੀ ਕਹੋ ਜੋ
ਧਰਮੀ ਹੋਵੇ, ਗਰੀਬਾਂ ਅਤੇ ਜ਼ਰੂਰਤਮੰਦਾ ਲਈ ਨਿਆਂ ਸੁਰਖਿਤ
ਰੱਖੋ।

## ਸੰਪੂਰਣ ਪਤਨੀ

10ਕੌਣ ਇੱਕ ਸਦਾਚਾਰੀ ਔਰਤ* ਨੂੰ ਲੱਭ ਸਕਦਾ? ਉਹ
ਮੋਤੀਆਂ ਪੱਥਰਾਂ ਨਾਲੋਂ ਵੀ ਵਧੇਰੇ ਕੀਮਤੀ ਹੈ। *

11ਉਸ ਦਾ ਪਤੀ ਉਸ ਤੇ ਭਰੋਸਾ ਕਰ ਸਕਦਾ ਹੈ, ਉਸ ਨੂੰ ਕਦੇ
ਵੀ ਸਾਮਗ੍ਰੀ ਦੀ ਕਮੀ ਨਹੀਂ ਹੋਵੇਗੀ।

12ਉਹ ਆਪਣੀ ਸਾਰੀ ਜ਼ਿੰਦਗੀ, ਉਸ ਲਈ ਨੇਕੀ ਲਿਆਉਂਦੀ
ਹੈ, ਬਦੀ ਨਹੀਂ।

13ਉਹ ਹਮੇਸ਼ਾ ਉਨ ਅਤੇ ਫ਼ਲੇਕਸ ਜਮ੍ਹਾ ਕਰਦੀ ਰਹਿੰਦੀ
ਹੈ ਅਤੇ ਖੁਸ਼ੀ ਨਾਲ ਆਪਣੇ ਹੱਥੀਂ ਚੀਜ਼ਾਂ ਬਣਾਉਂਦੀ ਰਹਿੰਦੀ
ਹੈ।

14ਉਹ ਵਪਾਰੀਆਂ ਦੇ ਜਹਾਜ਼ ਵਾਂਗ ਹੈ ਉਹ ਦੂਰ-ਦੁਰਾਡੀਆਂ
ਥਾਵਾਂ ਤੋਂ ਆਪਣੇ ਘਰ ਲਈ ਭੋਜਨ ਲਿਆਉਂਦੀ ਹੈ।

15ਉਹ ਪ੍ਰਭਾਤ ਤੋਂ ਪਹਿਲਾਂ ਉੱਠਦੀ ਹੈ ਅਤੇ ਉਹ ਆਪਣੇ
ਟੱਬਰ ਲਈ ਭੋਜਨ ਦਾ ਇੰਤਜਾਮ ਕਰਦੀ ਹੈ ਅਤੇ ਆਪਣੀਆਂ
ਨੋਕਰਾਣੀਆਂ ਨੂੰ ਉਨ੍ਹਾਂ ਦਾ ਸਹੀ ਹਿੱਸਾ ਦਿੰਦੀ ਹੈ।

16ਉਹ ਜ਼ਮੀਨ ਨੂੰ ਦੇਖਦੀ ਹੈ ਅਤੇ ਇਸ ਨੂੰ ਖਰੀਦੀ ਹੈ। ਉਹ
ਆਪਣੀ ਕਮਾਈ ਦੇ ਪੈਸਿਆਂ ਨੂੰ ਵਰਤ ਕੇ ਅੰਗੂਰਾਂ ਦਾ ਬਾਗ
ਲਗਾਉਂਦੀ ਹੈ।

17ਉਹ ਬਹੁਤ ਸਖਤ ਮਿਹਨਤ ਕਰਦੀ ਹੈ। ਉਹ ਤਾਕਤਵਰ
ਹੈ ਅਤੇ ਆਪਣਾ ਸਾਰਾ ਕੰਮ ਕਰਨ ਦੇ ਯੋਗ ਹੈ।

18ਜਦੋਂ ਉਹ ਆਪਣੀਆਂ ਬਣਾਈਆਂ ਵਸਤਾਂ ਦਾ ਵਪਾਰ
ਕਰਦੀ ਹੈ ਉਹ ਹਮੇਸ਼ਾ ਲਾਭ ਖੱਟਦੀ ਹੈ। ਅਤੇ ਉਹ ਦੇਰ ਰਾਤ
ਤੱਕ ਕੰਮ ਕਰਦੀ ਰਹਿੰਦੀ ਹੈ।

19ਉਹ ਆਪਣਾ ਸੂਤ ਕੱਤਦੀ ਹੈ ਅਤੇ ਆਪਣਾ ਕੱਪੜਾ ਉਣਦੀ
ਹੈ।

20ਉਹ ਖੁਲੇ ਦਿਲ ਨਾਲ ਗਰੀਬਾਂ ਨੂੰ ਦਿੰਦੀ ਹੈ ਅਤੇ ਜ਼ਰੂਰਤਮੰਦਾਂ
ਦੀ ਸਹਾਇਤਾ ਕਰਦੀ ਹੈ।

21ਜਦੋਂ ਸਰਦੀ ਹੋ ਜਾਂਦੀ ਹੈ ਉਹ ਆਪਣੇ ਟੱਬਰ ਬਾਰੇ ਚਿੰਤਿਤ
ਨਹੀਂ ਹੁੰਦੀ ਕਿਉਂ ਕਿ ਉਸ ਨੇ ਉਨ੍ਹਾਂ ਸਾਰਿਆਂ ਲਈ ਨਿੱਘੇ ਕੱਪੜੇ
ਬਣਾਏ ਹੁੰਦੇ ਹਨ।

---

**ਸਦਾਚਾਰੀ ਔਰਤ** ਜਾਂ, 'ਇੱਕ ਸੱਜਣ ਔਰਤ।'

**ਪਦ 10-31** ਹਿਬਰੂ ਵਿੱਚ, ਇਸ ਕਵਿਤਾ ਦਾ ਹਰ ਪਦ ਵਰਣਮਾਲਾ ਦੇ ਅਗਲੇ ਅੱਖਰ ਨਾਲ ਸ਼ੁਰੂ ਹੁੰਦਾ, ਇਸ ਲਈ ਇਹ ਕਵਿਤਾ ਇੱਕ ਔਰਤ ਦੀਆਂ ਸਾਰੀਆਂ ਚੰਗੀਆਂ ਖੂਬੀਆਂ ਦਰਸਾਉਂਦੀ ਹੈ।

22ਉਹ ਚਾਦਰਾਂ ਬਣਾਉਂਦੀ ਹੈ ਅਤੇ ਪਲੰਘਾਂ ਤੇ ਵਿਛਾਉਂਦੀ ਹੈ ਅਤੇ ਉਹ ਖੁਦ ਮਲ-ਮਲ ਦੇ ਅਤੇ ਜਾਮਨੀ ਕੱਪੜੇ ਪਹਿਨਦੀ ਹੈ।

23ਹਰ ਕੋਈ ਉਸ ਦੇ ਪਤੀ ਦੀ ਇੱਜ਼ਤ ਕਰਦਾ ਉਹ ਦੇਸ ਦੇ ਆਗੂਆਂ ਵਿੱਚ ਜਗ੍ਹਾ ਪ੍ਰਾਪਤ ਕਰਦਾ ਹੈ।

24ਉਹ ਬਹੁਤ ਚੰਗੀ ਵਪਾਰਨ ਹੈ। ਉਹ ਕੱਪੜੇ ਅਤੇ ਗਾਤਰੇ ਬਣਾਉਂਦੀ ਹੈ ਅਤੇ ਵਪਾਰੀਆਂ ਨੂੰ ਵੇਚਦੀ ਹੈ।

25ਆਤਮ-ਵਿਸ਼ਵਾਸ ਅਤੇ ਪ੍ਰਤਿਸ਼ਠਾ ਉਸਦਾ ਪਹਿਰਾਵਾ ਹਨ, ਉਹ ਭਵਿੱਖ ਬਾਰੇ ਸੋਚਕੇ ਹੱਸ ਸਕਦੀ ਹੈ।

26ਉਸ ਦਾ ਮੂੰਹ ਸਿਆਣਪ ’ਚ ਖੁਲ੍ਹਦਾ ਉਸ ਦੀ ਜਬਾਨ ਵਿਸ਼ਵਾਸ ਯੋਗ ਹਿਦਾਇਤ ਦਿੰਦੀ ਹੈ।

27ਉਹ ਕਦੇ ਵੀ ਆਲਸ ਨਹੀਂ ਕਰਦੀ। ਉਹ ਆਪਣੇ ਘਰ ਦੀਆਂ ਵਸਤਾਂ ਦਾ ਧਿਆਨ ਰੱਖਦੀ ਹੈ।

28ਉਸਦੇ ਬੱਚੇ ਉਸ ਦੀ ਇੱਜ਼ਤ ਕਰਦੇ ਹਨ ਅਤੇ ਉਸ ਨੂੰ ਧੰਨ ਆਖਦੇ ਹਨ ਉਸ ਦਾ ਪਤੀ ਉਸਦੀ ਪ੍ਰਸੰਸਾ ਕਰਦਾ ਹੈ।

29ਉਸ ਦਾ ਪਤੀ ਆਖਦਾ ਹੈ, “ਇੱਥੇ ਕਈ ਸਮਰੱਥ ਔਰਤਾਂ ਹਨ ਪਰ ਤੂੰ ਮੇਰੀਏ ਪਤਨੀਏ ਉਨ੍ਹਾਂ ਸਭ ਤੋਂ ਚੰਗੀ ਹੈਂ।”

30ਆਕਰਸ਼ਣ ਛਲੀਆ ਹੈ, ਅਤੇ ਸੁੰਦਰਤਾ ਚਲੀ ਜਾਂਦੀ ਹੈ। ਪਰ ਜਿਹੜੀ ਔਰਤ ਯਹੋਵਾਹ ਤੋਂ ਭੈ ਖਾਂਦੀ ਹੈ, ਉਸਤਤ ਯੋਗ ਹੈ।

31ਉਸ ਨੂੰ ਉਹ ਇਨਾਮ ਦਿਓ ਜਿਸਦੀ ਉਹ ਅਧਿਕਾਰਨ ਹੈ। ਜਿਹੜੀਆਂ ਗੱਲਾਂ ਉਸਨੇ ਕੀਤੀਆਂ ਉਨ੍ਹਾਂ ਲਈ ਉਸ ਦੀ ਜਣ-ਸਾਧਾਰਣ ਵਿੱਚ ਉਸਤਤ ਕਰੋ।

# ਉਪਦੇਸ਼ਕ

1 ਇਹ ਸ਼ਬਦ ਉਪਦੇਸ਼ਕ ਵੱਲੋਂ ਹਨ। ਉਹ ਉਪਦੇਸ਼ਕ ਯਰੂਸ਼ਲਮ ਦੇ ਰਾਜੇ ਦਾਊਦ ਦਾ ਪੁੱਤਰ ਸੀ।
2ਪੂਰੀ ਤਰ੍ਹਾਂ ਅਰਥਹੀਣ, ਉਪਦੇਸ਼ਕ ਨੇ ਆਖਿਆ, ਪੂਰੀ ਤਰ੍ਹਾਂ ਅਰਥਹੀਣ, ਸਭ ਕੁਝ ਅਰਥਹੀਣ ਹੈ। 3ਆਪਣੀਆਂ ਸਾਰੀਆਂ ਟੱਕਰਾਂ ਤੋਂ ਲੋਕਾਂ ਨੂੰ ਕੀ ਲਾਭ ਮਿਲ ਸਕਦਾ, ਜਿਵੇਂ ਕਿ ਉਹ ਇਸ ਦੁਨੀਆਂ ਵਿੱਚ ਸਖ਼ਤ ਮਿਹਨਤ ਕਰਦੇ ਹਨ।

### ਚੀਜ਼ਾਂ ਕਦੇ ਨਹੀਂ ਬਦਲਦੀਆਂ

4ਇੱਕ ਪੀੜ੍ਹੀ ਜਾਂਦੀ ਹੈ ਅਤੇ ਦੂਸਰੀ ਪੀੜ੍ਹੀ ਆ ਜਾਂਦੀ ਹੈ, ਪਰ ਧਰਤੀ ਹਮੇਸ਼ਾ ਰਹਿੰਦੀ ਹੈ। 5ਸੂਰਜ ਚੜ੍ਹਦਾ ਹੈ ਅਤੇ ਸੂਰਜ ਛੁਪਦਾ ਹੈ। ਅਤੇ ਫੇਰ ਸੂਰਜ ਕਾਹਲੀ ਨਾਲ ਦੋਬਾਰਾਂ ਓਸੇ ਥਾਂ ਚੜ੍ਹਦਾ ਹੈ।
6ਹਵਾ ਦੱਖਣ ਵੱਲ ਵਗਦੀ ਹੈ ਅਤੇ ਹਵਾ ਉੱਤਰ ਵੱਲ ਵਗਦੀ ਹੈ। ਹਵਾ ਹਰ ਪਾਸੇ ਘੁੰਮਦੀ ਹੋਈ ਵਗਦੀ ਹੈ। ਫੇਰ ਹਵਾ ਮੁੜਦੀ ਹੈ ਅਤੇ ਦੋਬਾਰਾ ਓਸੇ ਥਾਂ ਵੱਲ ਵਗਦੀ ਹੈ ਜਿਥੋਂ ਸ਼ੁਰੂ ਹੋਈ ਸੀ।
7ਸਾਰੇ ਦਰਿਆ ਬਾਰ ਬਾਰ ਓਸੇ ਥਾਂ ਵੱਲ ਵਗਦੇ ਹਨ। ਉਹ ਸਾਰੇ ਸਮੁੰਦਰ ਵੱਲ ਵਗਦੇ ਹਨ ਪਰ ਸਮੁੰਦਰ ਕਦੇ ਨਹੀਂ ਭਰਦਾ।
8ਇਹ ਸਭ ਗੱਲਾਂ ਥਕਾਉਣ ਵਾਲੀਆਂ ਹਨ, ਲੋਕ ਕਦੇ ਵੀ ਉਨ੍ਹਾਂ ਬਾਰੇ ਗੱਲਾਂ ਕਰਨੋ ਨਹੀਂ ਹਟਦੇ, ਪਰ ਉਨ੍ਹਾਂ ਦੀਆਂ ਅੱਖਾਂ ਕਦੇ ਵੀ ਸੰਤੁਸ਼ਟ ਨਹੀਂ ਹੁੰਦੀਆਂ ਅਤੇ ਵੇਖਣੋ ਨਹੀਂ ਹਟਦੀਆਂ, ਅਤੇ ਉਨ੍ਹਾਂ ਦੇ ਕੰਨ ਨਹੀਂ ਭਰਦੇ ਅਤੇ ਸੁਣਨੋਂ ਨਹੀਂ ਹਟਦੇ।

### ਕੁਝ ਨਵਾਂ ਨਹੀਂ

9ਸਾਰੀਆਂ ਚੀਜ਼ਾਂ ਓਸੇ ਤਰ੍ਹਾਂ ਰਹਿੰਦੀਆਂ ਹਨ ਜਿਵੇਂ ਉਹ ਅਤੀਤ ਸਮਿਆਂ ਵਿੱਚ ਸਨ। ਜਿਹੜੀਆਂ ਗੱਲਾਂ ਵਾਪਰਦੀਆਂ ਰਹੀਆਂ, ਵਾਪਰਦੀਆਂ ਰਹਿਣਗੀਆਂ। ਇਸ ਦੁਨੀਆਂ ਵਿੱਚ ਕੁਝ ਵੀ ਨਵਾਂ ਨਹੀਂ ਹੈ। 10ਭਾਵੇਂ ਕੋਈ ਬੰਦਾ ਆਖੇ, "ਦੇਖੋ ਇਹ ਨਵੀਂ ਚੀਜ਼ ਹੈ!" ਪਰ ਉਹ ਚੀਜ਼ ਹਮੇਸ਼ਾ ਹੀ ਓਥੇ ਰਹੀ ਹੈ। ਇਹ ਸਾਡੇ ਜਨਮ ਤੋਂ ਪਹਿਲਾਂ ਵੀ ਇਥੇ ਸੀ। 11ਇੱਥੇ ਪੁਰਾਣੀਆਂ ਪੀੜ੍ਹੀਆਂ ਦੀ ਕੋਈ ਯਾਦਗਾਰੀ ਨਹੀਂ, ਅਤੇ ਜਿਹੜੀਆਂ ਪੀੜ੍ਹੀਆਂ ਹਾਲੇ ਆਉਣ ਵਾਲੀਆਂ ਹਨ, ਉਨ੍ਹਾਂ ਦੁਆਰਾ ਯਾਦ ਨਹੀਂ ਕੀਤੀਆਂ ਜਾਣਗੀਆਂ ਜਿਹੜੀਆਂ ਉਨ੍ਹਾਂ ਤੋਂ ਬਾਅਦ ਵਿੱਚ ਆਵਣਗੀਆਂ।

### ਕੀ ਸਿਆਣਪ ਖੁਸ਼ੀ ਦਿੰਦੀ ਹੈ?

12ਮੈਂ ਉਪਦੇਸ਼ਕ, ਯਰੂਸ਼ਲਮ ਵਿੱਚ ਇਸਰਾਏਲ ਦਾ ਰਾਜਾ ਸਾਂ। 13ਮੈਂ ਸਿਆਣਪ ਨਾਲ ਨਿਰਖ ਕਰਨ ਲਈ ਨਿਕਲ ਪਿਆ ਜਿਹੜੀਆਂ ਸਭ ਗੱਲਾਂ ਇਸ ਜੀਵਨ ਵਿੱਚ* ਵਾਪਰਦੀਆਂ ਹਨ। ਮੈਂ ਜਾਣਿਆ ਕਿ ਪਰਮੇਸ਼ੁਰ ਨੇ ਜਿਹੜਾ ਉਦੇਸ਼ ਲੋਕਾਂ ਨੂੰ ਆਪਣੇ-ਆਪ ਨੂੰ ਵਿਅਸਤ ਰੱਖਣ ਲਈ ਦਿੱਤਾ ਬਹੁਤ ਬੁਰਾ ਵਿਉਪਾਰ ਹੈ। 14ਮੈਂ ਇਸ ਧਰਤੀ ਉੱਤੇ ਵਾਪਰ ਰਹੀਆਂ ਸਾਰੀਆਂ ਗੱਲਾਂ ਵੱਲ ਦੇਖਿਆ ਅਤੇ ਮੈਂ ਦੇਖਿਆ ਕਿ ਇਹ ਸਭ ਕੁਝ ਅਰਥਹੀਣ ਸੀ। ਇਹ ਹਵਾ ਦੇ ਪਿਛੇ ਭੱਜਣ ਵਾਂਗ ਹੈ। 15ਜੋ ਵਿੰਗਾ ਹੋਇਆ ਸਿੱਧਾ ਨਹੀਂ ਕੀਤਾ ਜਾ ਸਕਦਾ, ਅਤੇ ਜਿੱਥੇ ਕਿਤੇ ਕੁਝ ਨਾ ਹੋਵੇ, ਓਥੇ ਗਿਣਨ ਲਈ ਕੁਝ ਨਹੀਂ ਹੁੰਦਾ।
16ਮੈਂ ਆਪਣੇ-ਆਪ ਨੂੰ ਆਖਿਆ, "ਮੈਂ ਬਹੁਤ ਬੁੱਧੀਮਾਨ ਹਾਂ। ਮੈਂ ਉਨ੍ਹਾਂ ਸਾਰੇ ਰਾਜਿਆਂ ਨਾਲੋਂ ਵੱਧ ਬੁੱਧੀਮਾਨ ਹਾਂ ਜਿਨ੍ਹਾਂ ਨੇ ਮੇਰੇ ਤੋਂ ਪਹਿਲਾਂ ਯਰੂਸ਼ਲਮ ਉੱਤੇ ਰਾਜ ਕੀਤਾ ਅਤੇ ਮੇਰੇ ਦਿਮਾਗ਼ ਨੇ ਧਿਆਨ ਨਾਲ ਸਿਆਣਪ ਅਤੇ ਗਿਆਨ ਦਾ ਨਿਰੀਖਣ ਕੀਤਾ!"
17ਅਤੇ ਮੈਂ ਆਪਣੇ ਦਿਮਾਗ਼ ਨੂੰ ਸਿਆਣਪ ਅਤੇ ਗਿਆਨ, ਅਤੇ ਮੂਰਖਤਾਈ ਅਤੇ ਬੇਵਕੂਫ਼ੀ ਦਾ ਅਨੁਭਵ ਕਰਨ ਦਿੱਤਾ। ਪਰ ਮੈਂ ਜਾਣਿਆਂ ਕਿ ਸਿਆਣਾ ਬਣਨ ਦੀ ਕੋਸ਼ਿਸ਼ ਹਵਾ ਨੂੰ ਫੜਨ ਦੀ ਕੋਸ਼ਿਸ਼ ਕਰਨ ਵਾਂਗ* ਹੈ।
18ਕਿਉਂ ਕਿ ਬਹੁਤੀ ਸਿਆਣਪ ਨਾਲ ਬਹੁਤਾ ਗੁੱਸਾ ਆਉਂਦਾ ਹੈ, ਅਤੇ ਉਹ ਜਿਹੜਾ ਵਧੇਰੇ ਗਿਆਨ ਪ੍ਰਾਪਤ ਕਰਦਾ, ਵਧੇਰੇ ਦਰਦ ਪ੍ਰਾਪਤ ਕਰਦਾ।

### ਕੀ "ਮੌਜ ਮਸਤੀ" ਖੁਸ਼ੀ ਦੇ ਸਕਦੀ ਹੈ?

2 ਮੈਂ ਆਪਣੇ-ਆਪ ਨੂੰ ਆਖਿਆ, "ਮੈਨੂੰ ਪ੍ਰਸੰਸਾ ਨੂੰ ਪਰਖਣ ਦੇ ਅਤੇ ਆਨੰਦ ਦਾ ਅਨੁਭਵ ਕਰਨ ਦੇ।" ਪਰ ਮੈਂ ਜਾਣ ਲਿਆ ਕਿ ਇਹ ਵੀ ਅਰਥਹੀਣ ਹੈ। 2ਦਿਲ ਪਰਚਾਵੇ ਬਾਰੇ ਮੈਂ ਆਖਿਆ: "ਇਹ ਬੇਵਕੂਫ਼ੀ ਹੈ!" ਅਤੇ ਪ੍ਰਸੰਨਤਾ ਬਾਰੇ: "ਅਸਲ ਵਿੱਚ ਇਹ ਕੀ ਲਿਆਉਂਦੀ ਹੈ?"
3ਮੈਂ ਆਪਣੇ ਦਿਮਾਗ਼ ਨਾਲ ਪਰਖਿਆ ਕਿ ਪੀਣ ਤੋਂ ਬਾਅਦ ਆਪਣੇ ਸ਼ਰੀਰ ਤੇ ਕਾਬੂ ਰੱਖਣਾ ਕਿਵੇਂ ਹੈ (ਮੇਰਾ ਦਿਮਾਗ, ਕਿਵੇਂ ਵੀ, ਸਿਆਣਪ ਦੁਆਰਾ ਨਿਯੰਤ੍ਰਿਤ ਸੀ, ਅਤੇ ਗ਼ਲਤੀ ਨਾਲ ਅੱਗੇ ਨਹੀਂ ਵਧਿਆ ਸੀ।) ਮੈਂ ਵੇਖਣਾ ਚਾਹੁੰਦਾ ਸੀ ਕਿ ਇਨਸਾਨਾਂ

---

**ਇਸ ਜੀਵਨ ਵਿੱਚ** ਮੂਲਅਰਥ, "ਸੂਰਜ ਦੇ ਹੇਠਾਂ।"

**ਹਵਾ ਨੂੰ ਫ਼ੜਨ ਦੀ ਕੋਸ਼ਿਸ਼ ਵਾਂਗ** ਜਾਂ, "ਇਹ ਆਤਮੇ ਨੂੰ ਦੁਖੀ ਕਰਨਾ ਹੈ।" "ਦੁਖੀ" ਲਈ ਸ਼ਬਦ ਦਾ ਅਰਥ "ਇੱਛਾ ਕਰਨੀ" ਵੀ ਹੋ ਸਕਦਾ ਹੈ ਅਤੇ "ਆਤਮੇ" ਲਈ ਸ਼ਬਦ ਦਾ ਅਰਥ "ਹਵਾ" ਵੀ ਹੋ ਸਕਦਾ ਹੈ।

ਲਈ ਦੁਨੀਆਂ ਵਿੱਚ, ਆਪਣੇ ਗਿਣਤੀ ਦੇ ਦਿਨਾਂ ਦੌਰਾਨ, ਕੀ ਕਰਨਾ ਚੰਗਾ ਹੈ।

## ਕੀ ਸਖ਼ਤ ਮਿਹਨਤ ਖੁਸ਼ੀ ਦਿੰਦੀ ਹੈ?

4ਫੇਰ ਮੈਂ ਮਹਾਨ ਗੱਲਾਂ ਕਰਨੀਆਂ ਆਰੰਭ ਕਰ ਦਿੱਤੀਆਂ। ਮੈਂ ਆਪਣੇ ਲਈ ਇੱਕ ਘਰ ਬਣਾਇਆ ਅਤੇ ਅੰਗੂਰਾਂ ਦਾ ਇੱਕ ਖੇਤ ਉਗਾਇਆ। 5ਮੈਂ ਆਪਣੇ ਲਈ ਬਗ਼ੀਚੇ ਅਤੇ ਬਾਗ਼ ਲਗਾਏ ਅਤੇ ਹਰ ਤਰ੍ਹਾਂ ਦੇ ਫ਼ਲਦਾਰ ਰੁੱਖ ਉਗਾਏ। 6ਮੈਂ ਤਾਲਅ ਬਣਵਾਏ, ਜਿਨ੍ਹਾਂ ਨੂੰ ਮੈਂ ਆਪਣੇ ਲਈ ਉਗਾਏ ਹੋਏ ਰੁੱਖਾਂ ਦੇ ਜੰਗਲ ਨੂੰ ਪਾਣੀ ਦੇਣ ਲਈ ਵਰਤਿਆ। 7ਮੈਂ ਦਾਸ ਤੇ ਦਾਸੀਆਂ ਖਰੀਦੀਆਂ। ਅਤੇ ਮੇਰੇ ਘਰ ਵਿੱਚ ਕੁਝ ਦਾਸ ਪੈਦਾ ਵੀ ਹੋਏ। ਮੇਰੀਆਂ ਬਾਕੀ ਸਾਰੀਆਂ ਮਲਕੀਅਤਾਂ, ਪਸ਼ੂ ਅਤੇ ਭੇਡਾਂ, ਬਹੁਤ ਸਾਰੀਆਂ ਸਨ, ਉਸ ਕਿਸੇ ਨਾਲੋਂ ਵੀ ਵਧੇਰੇ ਜੋ ਮੇਰੇ ਤੋਂ ਪਹਿਲਾਂ ਯਰੂਸ਼ਲਮ ਵਿੱਚ ਰਹਿੰਦਾ ਸੀ।

8ਮੈਂ ਆਪਣੇ ਲਈ ਚਾਂਦੀ ਅਤੇ ਸੋਨਾ ਇਕੱਠਾ ਕੀਤਾ। ਮੈਂ ਰਾਜਿਆਂ ਅਤੇ ਕੌਮਾਂ ਪਾਸੋਂ ਖਜ਼ਾਨੇ ਵੀ ਲੁੱਟੇ। ਮੇਰੇ ਪਾਸ ਗਾਉਣ ਵਾਲੇ ਮਰਦ ਅਤੇ ਔਰਤਾਂ ਅਤੇ ਹਰ ਇਨਸਾਨੀ ਪ੍ਰਸੰਨਤਾ ਹੈ।

9ਮੈਂ ਬਹੁਤ ਅਮੀਰ ਤੇ ਪ੍ਰਸਿੱਧ ਅਤੇ ਆਪਣੇ ਤੋਂ ਪਹਿਲਾਂ ਯਰੂਸ਼ਲਮ ਵਿੱਚ ਰਹਿਣ ਵਾਲੇ ਕਿਸੇ ਵੀ ਹੋਰ ਬੰਦੇ ਨਾਲੋਂ ਮਹਾਨ ਬਣ ਗਿਆ। ਅਤੇ ਮੇਰੀ ਸਿਆਣਪ ਵੀ ਮੇਰੇ ਸੰਗ ਹੀ ਰਹੀ।
10ਜੋ ਕੁਝ ਵੀ ਮੇਰੀਆਂ ਅੱਖਾਂ ਨੇ ਵੇਖਿਆ ਅਤੇ ਚਾਹਿਆ ਮੈਂ ਹਾਸਿਲ ਕਰ ਲਿਆ। ਮੈਂ ਆਪਣੇ ਦਿਲ ਲਈ ਕਿਸੇ ਵੀ ਪ੍ਰਸੰਨਤਾ ਤੋਂ ਇਨਕਾਰ ਨਹੀਂ ਕਰਦਾ, ਅਸਲ ਵਿੱਚ, ਮੇਰੇ ਦਿਲ ਨੇ ਮੇਰੇ ਕੀਤੇ ਹਰ ਕੰਮ ਵਿੱਚ ਪ੍ਰਸੰਨਤਾ ਮਹਿਸੂਸ ਕੀਤੀ, ਅਤੇ ਇਹੀ ਹੈ ਜੋ ਮੈਂ ਆਪਣੇ ਸਾਰੇ ਕੰਮ ਤੋਂ ਪ੍ਰਾਪਤ ਕੀਤਾ।

11ਪਰ ਤਦ ਮੈਂ ਫੇਰ ਉਨ੍ਹਾਂ ਸਾਰੀਆਂ ਚੀਜ਼ਾਂ ਵੱਲ ਦੇਖਿਆਂ ਜੋ ਮੈਂ ਕੀਤੀਆਂ ਸਨ। ਜਿਨ੍ਹਾਂ ਨੂੰ ਹਾਸਿਲ ਕਰਨ ਲਈ ਮੈਂ ਸਖ਼ਤ ਮਿਹਨਤ ਕੀਤੀ ਸੀ। ਮੈਂ ਵੇਖਿਆ ਕਿ ਇਹ ਸਭ ਕੁਝ ਅਰਥਹੀਣ ਸੀ। ਇਹ ਹਵਾ ਨੂੰ ਫ਼ੜਨ ਦੀ ਕੋਸ਼ਿਸ਼ ਵਾਂਗ ਸੀ। ਇਸ ਦੁਨੀਆਂ ਵਿੱਚ ਲਾਭ ਹਾਸਿਲ ਕਰਨ ਲਈ ਕੁਝ ਨਹੀਂ।

## ਸ਼ਾਇਦ ਸਿਆਣਪ ਹੀ ਉੱਤਰ ਹੈ

12ਤਦ ਮੈਂ ਫਿਰ ਤੋਂ ਸਿਆਣਪ, ਅਤੇ ਗ਼ਲਤੀ ਅਤੇ ਮੂਰਖਤਾਈ ਤੇ ਸੋਚ-ਵਿਚਾਰ ਕੀਤਾ। ਰਾਜੇ ਤੋਂ ਬਾਅਦ ਆਉਣ ਵਾਲਾ ਵਿਅਕਤੀ ਉਸ ਤੋਂ ਇਲਾਵਾ ਕੀ ਕੰਮ ਕਰੇਗਾ ਜੋ ਪਹਿਲਾਂ ਹੀ ਰਾਜੇ ਦਾ ਕੀਤਾ ਹੋਇਆ ਸੀ। 13ਮੈਂ ਦੇਖਿਆ ਕਿ ਅਕਲਮੰਦੀ ਬੇਵਕੂਫ਼ੀ ਉੱਪਰ ਓਸੇ ਤਰ੍ਹਾਂ ਲਾਭਦਾਇਕ ਹੈ ਜਿਵੇਂ ਰੌਸ਼ਨੀ ਹਨੇਰੇ ਉੱਪਰ ਲਾਭਦਾਇਕ ਹੈ। 14ਇਹ ਇਸ ਤਰ੍ਹਾਂ ਹੈ: ਸਿਆਣਾ ਬੰਦਾ ਆਪਣੇ ਦਿਮਾਗ਼ ਦੀ ਵਰਤੋਂ ਅੱਖਾਂ ਵਾਂਗੂ ਦੇਖਣ ਲਈ ਕਰਦਾ ਹੈ ਕਿ ਉਹ ਕਿੱਧਰ ਜਾ ਰਿਹਾ ਹੈ। ਪਰ ਮੂਰਖ ਓਸ ਬੰਦੇ ਵਰਗਾ ਹੈ ਜਿਹੜਾ ਹਨੇਰੇ ਵਿੱਚ ਚੱਲ ਰਿਹਾ ਹੈ।

ਪਰ ਮੈਂ ਇਹ ਵੀ ਦੇਖਿਆ ਕਿ ਮੂਰਖ ਬੰਦਾ ਅਤੇ ਸਿਆਣਾ ਬੰਦਾ ਅਖੀਰੀ ਇੱਕੋ ਜਿਹੇ ਅੰਤ ਉੱਤੇ ਪਹੁੰਚਦੇ ਹਨ। 15ਮੈਂ ਸੋਚਿਆ, “ਜਿਸ ਅੰਤ ਨੂੰ ਮੂਰਖ ਮਿਲਦਾ, ਮੈਂ ਵੀ ਉਸੇ ਨੂੰ ਹੀ ਮਿਲਾਂਗਾ। ਇਸ ਲਈ, ਮੈਂ ਸਿਆਣਾ ਬਣਨ ਲਈ ਕਿਉਂ ਇੰਨੀ ਸਖ਼ਤ ਮਿਹਨਤ ਕੀਤੀ?” ਮੈਂ ਆਪਣੇ-ਆਪ ਨੂੰ ਆਖਿਆ, “ਇਹ ਵੀ ਅਰਥਹੀਣ ਹੈ।”

16ਕਿਉਂ ਕਿ ਕੋਈ ਵੀ ਹਮੇਸ਼ਾ ਵਾਸਤੇ ਸਿਆਣੇ ਜਾਂ ਮੂਰਖ ਨੂੰ ਚੇਤੇ ਨਹੀਂ ਰੱਖੇਗਾ। ਬਹੁਤ ਹੀ ਜਲਦੀ ਭਵਿੱਖ ਵਿੱਚ, ਲੋਕ ਉਨ੍ਹਾਂ ਦੋਹਾਂ ਨੂੰ ਭੁੱਲ ਜਾਣਗੇ। ਇਹ ਕਿੰਨਾ ਮਾੜਾ ਹੈ ਇੱਕ ਸਿਆਣਾ ਵਿਅਕਤੀ ਬਿਲਕੁਲ ਇੱਕ ਮੂਰਖ ਵਾਂਗ ਹੀ ਮਰਦਾ।

## ਕੀ ਜੀਵਨ ਵਿੱਚ ਸੱਚੀ ਖੁਸ਼ੀ ਹੈ?

17ਅਤੇ ਮੈਂ ਜ਼ਿੰਦਗੀ ਨੂੰ ਨਫ਼ਰਤ ਕੀਤੀ, ਕਿਉਂ ਕਿ ਜੋ ਦੁਨੀਆਂ ਵਿੱਚ ਵਾਪਰ ਰਿਹਾ ਇਸ ਨੇ ਮੈਨੂੰ ਪੂਰੀ ਤਰ੍ਹਾਂ ਬੋਝਿਤ ਕਰ ਦਿੱਤਾ ਹੈ, ਸਭ ਕੁਝ ਅਰਥਹੀਣ ਹੈ, ਹਵਾ ਨੂੰ ਫ਼ੜਨ ਦੀ ਕੋਸ਼ਿਸ਼ ਵਾਂਗ।

18ਮੈਂ ਆਪਣੇ ਸਾਰੇ ਕੰਮਾਂ ਦੇ ਨਤੀਜਿਆਂ ਨੂੰ ਨਫ਼ਰਤ ਕੀਤੀ, ਜਿਸ ਵਾਸਤੇ ਮੈਂ ਇਸ ਦੁਨੀਆਂ ਵਿੱਚ ਸਖ਼ਤ ਮਿਹਨਤ ਕੀਤੀ, ਕਿਉਂ ਕਿ ਇਸ ਨੂੰ ਮੈਨੂੰ ਉਸ ਵਿਅਕਤੀ ਲਈ ਛੱਡ ਦੇਣਾ ਪਵੇਗਾ ਜੋ ਮੈਥੋਂ ਮਗਰੋਂ ਆਵੇਗਾ। 19ਅਤੇ ਕੌਣ ਜਾਣਦਾ ਕਿ ਕੀ ਉਹ ਸਿਆਣਾ ਹੋਵੇਗਾ ਜਾਂ ਮੂਰਖ, ਪਰ ਉਹ ਸਭ ਕਾਸੇ ਦਾ ਇੰਚਾਰਜ ਹੋਵੇਗਾ। ਮੈਂ ਸਖ਼ਤ ਮਿਹਨਤ ਕੀਤੀ ਅਤੇ ਇਸ ਜ਼ਿੰਦਗੀ ਵਿੱਚ ਆਪਣੀ ਸਿਆਣਪ ਵਰਤੀ। ਇਹ ਵੀ ਅਰਥਹੀਣ ਹੈ।

20ਇਸ ਲਈ ਮੈਂ ਬਦਲ ਗਿਆ, ਅਤੇ ਇਸ ਦੁਨੀਆਂ ਵਿੱਚ ਮੇਰੀ ਸਖ਼ਤ ਮਿਹਨਤ ਦੀ ਉਪਜ ਬਾਰੇ ਆਪਣੇ ਦਿਲ ਨੂੰ ਸਾਰੀਆਂ ਝੂਠੀਆਂ ਆਸਾਂ ਛੱਡਣ ਲਈ ਮਜਬੂਰ ਕੀਤਾ। 21ਕੋਈ ਬੰਦਾ ਆਪਣੀ ਸਾਰੀ ਸਿਆਣਪ ਅਤੇ ਗਿਆਨ ਦੀ ਸਹਾਇਤਾ ਨਾਲ ਸਖ਼ਤ ਮਿਹਨਤ ਕਰ ਸਕਦਾ ਹੈ। ਪਰ ਉਹ ਬੰਦਾ ਮਰ ਜਾਵੇਗਾ ਅਤੇ ਬਾਕੀ ਜਣੇ ਉਹ ਚੀਜ਼ਾਂ ਹਾਸਿਲ ਕਰਨਗੇ ਜਿਨ੍ਹਾਂ ਲਈ ਉਸਨੇ ਕੰਮ ਕੀਤਾ ਸੀ। ਉਨ੍ਹਾਂ ਲੋਕਾਂ ਨੇ ਕੰਮ ਨਹੀਂ ਕੀਤਾ ਹੋਵੇਗਾ, ਪਰ ਤਾਂ ਵੀ ਉਹ ਹਰ ਚੀਜ਼ ਪ੍ਰਾਪਤ ਕਰ ਲੈਣਗੇ। ਇਹ ਵੀ ਅਰਥਹੀਣ ਅਤੇ ਇੱਕ ਮਹਾਨ ਅਨਿਆਂ ਹੈ।

22ਆਪਣੇ ਜੀਵਨ ਭਰ ਦੇ ਸੰਘਰਸ਼ ਅਤੇ ਕੰਮ ਤੋਂ ਮਗਰੋਂ ਕੋਈ ਬੰਦਾ ਅਸਲ ਵਿੱਚ ਕੀ ਹਾਸਿਲ ਕਰਦਾ ਹੈ? 23ਉਸ ਦੇ ਸਾਰੇ ਦਿਨ ਦਰਦਮਈ ਹਨ, ਉਸ ਦੀ ਸਰਗਰਮੀ ਉਦਾਸਮਈ ਹੈ, ਅਤੇ ਰਾਤ ਵੇਲੇ ਵੀ ਉਸ ਦੇ ਮਨ ਨੂੰ ਆਰਾਮ ਨਹੀਂ ਮਿਲਦਾ, ਇਹ ਵੀ ਅਰਥਹੀਣ ਹੈ।

24ਸਭ ਤੋਂ ਚੰਗੀ ਗੱਲ ਜੋ ਬੰਦਾ ਕਰ ਸਕਦਾ ਹੈ ਉਹ ਹੈ ਖਾਣਾ, ਪੀਣਾ ਅਤੇ ਉਸ ਵਿੱਚ ਆਨੰਦ ਮਾਨਣਾ ਜੋ ਉਸ ਨੂੰ ਕਰਨਾ ਚਾਹੀਦਾ। ਪਰ ਮੈਂ ਦੇਖਿਆ ਕਿ ਇਹ ਪਰਮੇਸ਼ੁਰ ਵੱਲੋਂ ਹੈ। 25ਕਿਉਂ ਕਿ ਆਪਣੇ ਲਈ ਉਸ ਉੱਤੇ ਨਿਰਭਰ ਹੋਇਆਂ ਬਿਨਾਂ ਕੁਝ ਨਹੀਂ ਕਰ ਸਕਦਾ ਹੈ।

26ਜਿਸ ਬੰਦੇ ਨਾਲ ਉਹ ਪ੍ਰਸੰਨ ਹੈ ਪਰਮੇਸ਼ੁਰ ਉਸਨੂੰ ਸਿਆਣਪ, ਗਿਆਨ ਅਤੇ ਖੁਸ਼ੀ ਦਿੰਦਾ। ਪਰ ਉਹ ਪਾਪੀ ਨੂੰ ਪੀੜਾ ਦਿੰਦਾ, ਉਹ ਉਸ ਤੋਂ ਇਕੱਠਾ ਅਤੇ ਜਮ੍ਹਾਂ ਕਰਵਾਉਂਦਾ ਸਿਰਫ਼ ਉਸ ਵਿਅਕਤੀ ਨੂੰ ਅਗਾਂਹ ਦੇਣ ਲਈ ਜਿਸ ਨਾਲ ਪਰਮੇਸ਼ੁਰ ਪ੍ਰਸੰਨ ਹੈ। ਪਰ ਇਹ ਸਾਰਾ ਕੰਮ ਅਰਥਹੀਣ ਹੈ। ਇਹ ਹਵਾ ਨੂੰ ਫੜਨ ਵਰਗਾ ਹੈ।

### ਸਮਾਂ ਹੈ . . .

3 ਇਥੇ ਹਰ ਚੀਜ਼ ਲਈ ਵਕਤ ਹੈ। ਅਤੇ ਹਰ ਗੱਲ ਧਰਤੀ ਉੱਤੇ ਇਸ ਦੀ ਰੁੱਤ ਵਿੱਚ ਵਾਪਰੇਗੀ।

2ਇਥੇ ਜਨਮ ਦੇਣ ਦਾ ਸਮਾਂ ਹੈ, ਅਤੇ ਮਰਨ ਦਾ ਸਮਾਂ ਹੈ। ਇਥੇ ਪੌਦਾ ਬੀਜਣ ਦਾ ਸਮਾਂ ਹੈ, ਅਤੇ ਇਸ ਨੂੰ ਪੁੱਟਣ ਦਾ ਸਮਾਂ ਹੈ।

3ਇਥੇ ਮਾਰਨ ਦਾ ਸਮਾਂ ਹੈ, ਅਤੇ ਇਲਾਜ ਕਰਨ ਦਾ ਸਮਾਂ ਹੈ। ਇਥੇ ਉਧੇੜ ਦੇਣ ਦਾ ਸਮਾਂ ਹੈ, ਅਤੇ ਉਸਾਰਨ ਦਾ ਸਮਾਂ ਹੈ।

4ਇਥੇ ਰੋਣ ਦਾ ਸਮਾਂ ਹੈ, ਅਤੇ ਹੱਸਣ ਦਾ ਸਮਾਂ ਹੈ। ਇਥੇ ਸੋਗ ਕਰਨ ਦਾ ਸਮਾਂ ਹੈ, ਅਤੇ ਖੁਸ਼ੀ ਨਾਲ ਨੱਚਣ ਦਾ ਸਮਾਂ ਹੈ।

5ਇਥੇ ਪੱਥਰ ਸੁੱਟਣ ਦਾ ਸਮਾਂ ਹੈ, ਅਤੇ ਪੱਥਰ ਇਕੱਤ੍ਰ ਕਰਨ ਦਾ ਸਮਾਂ ਹੈ। ਇਥੇ ਗਲਵਕੜੀ ਪਾਉਣ ਦਾ ਸਮਾਂ ਹੈ, ਅਤੇ ਜੱਫੀ ਨੂੰ ਛੱਡਣ ਦਾ ਸਮਾਂ ਹੈ। *

6ਇਥੇ ਭਾਲ ਕਰਨ ਦਾ ਸਮਾਂ ਹੈ, ਅਤੇ ਨੁਕਸਾਨ ਨੂੰ ਕਬੂਲਣ ਦਾ ਸਮਾਂ ਹੈ।

ਇਥੇ ਰੱਖਣ ਦਾ ਸਮਾਂ ਹੈ, ਅਤੇ ਸੁੱਟ ਦੇਣ ਦਾ ਸਮਾਂ ਹੈ।

7ਇਥੇ ਕੱਪੜੇ ਨੂੰ ਪਾੜਨ ਦਾ ਸਮਾਂ ਹੈ, ਅਤੇ ਉਸ ਨੂੰ ਸਿਉਣ ਦਾ ਸਮਾਂ ਹੈ।

ਇਥੇ ਖਾਮੋਸ਼ ਰਹਿਣ ਦਾ ਸਮਾਂ ਹੈ, ਅਤੇ ਬੋਲਣ ਦਾ ਸਮਾਂ ਹੈ।

8ਇਥੇ ਪਿਆਰ ਕਰਨ ਦਾ ਸਮਾਂ ਹੈ, ਅਤੇ ਨਫਰਤ ਕਰਨ ਦਾ ਸਮਾਂ ਹੈ। ਇਥੇ ਯੁੱਧ ਦਾ ਸਮਾਂ ਹੈ, ਅਤੇ ਸ਼ਾਂਤੀ ਦਾ ਸਮਾਂ ਹੈ।

### ਪਰਮੇਸ਼ੁਰ ਆਪਣੀ ਦੁਨੀਆਂ ਤੇ ਨਿਯੰਤ੍ਰਣ ਰੱਖਦਾ ਹੈ

9ਕਾਮੇ ਨੂੰ ਭਲਾ ਆਪਣੀ ਮਜ਼ਦੂਰੀ ਤੋਂ ਕੀ ਲਾਭ ਮਿਲਦਾ ਹੈ?
10ਮੈਂ ਉਸ ਸਾਰੀ ਸਖ਼ਤ ਮਿਹਨਤ ਵੱਲ ਵੇਖਿਆ ਜਿਹੜੀ ਪਰਮੇਸ਼ੁਰ
ਨੇ ਇਨਸਾਨਾਂ ਨੂੰ ਕਰਨ ਲਈ ਦਿੱਤੀ ਹੈ। 11ਉਹ ਆਪਣੇ ਸਮੇਂ
ਵਿੱਚ ਸਭ ਕੁਝ ਖੂਬਸੂਰਤੀ ਨਾਲ ਕਰਦਾ, ਅਤੇ ਉਸਨੇ ਸੰਸਾਰ ਦਾ ਗਿਆਨ ਵੀ ਇਨਸਾਨਾਂ ਦੇ ਦਿਮਾਗ਼ ਵਿੱਚ ਪਾਇਆ। ਪਰ ਫ਼ੇਰ ਵੀ ਇਨਸਾਨਾਂ ਨੂੰ ਪਤਾ ਨਹੀਂ ਲੱਗ ਸਕਦਾ ਕਿ ਪਰਮੇਸ਼ੁਰ, ਸ਼ੁਰੂਆਤ ਤੋਂ ਅੰਤ ਤੀਕ ਕੀ ਕਰ ਰਿਹਾ ਹੈ।

12ਮੈਂ ਜਾਣਿਆਂ ਕਿ ਲੋਕਾਂ ਲਈ ਕਰਨ ਵਾਲੀ ਸਭ ਤੋਂ ਵਧੀਆ
ਗੱਲ ਇਹੀ ਹੈ ਕਿ ਉਹ ਜਿੰਨਾ ਚਿਰ ਜਿਉਂਦੇ ਹਨ ਆਨੰਦ ਮਾਨਣ।
13ਅਤੇ ਜੇਕਰ ਕੋਈ ਵਿਅਕਤੀ ਆਪਣੀ ਮਜਦੂਰੀ ਦਾ ਫ਼ਲ ਖਾਣ ਅਤੇ ਪੀਣ ਅਤੇ ਮਾਨਣ ਦੇ ਯੋਗ ਹੈ, ਇਹ ਪਰਮੇਸ਼ੁਰ ਵੱਲੋਂ ਸੁਗਾਤ ਹੈ।

14ਮੈਂ ਸਮਝ ਲਿਆ ਕਿ ਜੋ ਕੁਝ ਵੀ ਪਰਮੇਸ਼ੁਰ ਕਰਦਾ ਹੈ ਉਹ ਸਦਾ ਰਹੇਗਾ। ਲੋਕ ਪਰਮੇਸ਼ੁਰ ਦੇ ਕੰਮ ਵਿੱਚ ਕਿਸੇ ਚੀਜ਼ ਦਾ ਵਾਧਾ ਨਹੀਂ ਕਰ ਸਕਦੇ ਅਤੇ ਲੋਕ ਪਰਮੇਸ਼ੁਰ ਦੇ ਕੰਮ ਵਿੱਚੋਂ ਕੋਈ ਚੀਜ਼ ਘਟਾ ਨਹੀਂ ਸਕਦੇ। ਪਰਮੇਸ਼ੁਰ ਅਜਿਹਾ ਲੋਕਾਂ ਤੋਂ ਇੱਜ਼ਤ ਪ੍ਰਾਪਤ ਕਰਨ ਲਈ ਕਰਦਾ ਹੈ।

15ਜੋ ਕੁਝ ਵੀ ਅਤੀਤ ਵਿੱਚ ਵਾਪਰਿਆ ਹੁਣ ਵਾਪਰ ਰਿਹਾ ਹੈ। ਅਤੇ ਜੋ ਕੁਝ ਵੀ ਭਵਿੱਖ ਵਿੱਚ ਵਾਪਰੇਗਾ ਪਹਿਲਾਂ ਹੀ ਅਤੀਤ ਵਿੱਚ ਵਾਪਰ ਚੁੱਕਿਆ ਹੈ। ਪਰਮੇਸ਼ੁਰ ਗੱਲਾਂ ਨੂੰ ਕ੍ਰਮਵਾਰ ਚਲਾਉਂਦਾ ਹੈ। *

16ਮੈਂ ਇਨ੍ਹਾਂ ਚੀਜ਼ਾਂ ਨੂੰ ਇਸ ਜੀਵਨ ਵਿੱਚ ਵੀ ਦੇਖਿਆ। ਮੈਂ ਨਿਆਂ ਦੀ ਜਗ੍ਹਾ ਤੇ ਅਨਿਆਂ ਵੇਖਿਆ, ਅਤੇ ਦੁਸ਼ਟ ਲੋਕਾਂ ਨੂੰ ਉਸ
ਜਗ੍ਹਾ ਤੇ ਵੇਖਿਆ ਜਿੱਥੇ ਧਰਮੀਆਂ ਨੂੰ ਹੋਣਾ ਚਾਹੀਦਾ ਸੀ। 17ਮੈਂ
ਆਪਣੇ-ਆਪ ਨੂੰ ਆਖਿਆ, "ਪਰਮੇਸ਼ੁਰ ਦੁਸ਼ਟ ਅਤੇ ਧਰਮੀ ਲੋਕਾਂ ਦਾ ਨਿਆਂ ਕਰੇਗਾ, ਕਿਉਂ ਕਿ ਹਰ ਮਸਲੇ ਲਈ ਸਮਾਂ ਹੁੰਦਾ ਹੈ, ਅਤੇ ਹਰ ਕਾਸੇ ਦੀ ਆਪਣੀ ਤਕਦੀਰ ਹੈ।"

### ਕੀ ਲੋਕ ਜਾਨਵਰਾਂ ਵਰਗੇ ਹੀ ਹਨ?

18ਮੈਂ ਇਨਸਾਨਾਂ ਬਾਰੇ ਸੋਚਿਆ: "ਪਰਮੇਸ਼ੁਰ ਚਾਹੁੰਦਾ ਹੈ ਕਿ
ਲੋਕ ਦੇਖਣ ਕਿ ਉਹ ਉੱਕੇ ਜਾਨਵਰ ਹੀ ਹਨ। 19ਕਿਉਂ ਜੋ
ਇਨਸਾਨਾਂ ਅਤੇ ਜਾਨਵਰਾਂ ਦਾ ਨਸੀਬ ਬਿਲਕੁਲ ਇੱਕੋ ਜਿਹਾ ਹੈ। ਇੱਕ ਬਿਲਕੁਲ ਦੂਸਰੇ ਵਾਂਗ ਹੀ ਮਰਦਾ ਅਤੇ ਦੋਹਾਂ ਲਈ ਇੱਕੋ ਜਿਹਾ ਆਤਮਾ ਹੈ। ਇੱਕ ਇਨਸਾਨ ਨੂੰ ਜਾਨਵਰ ਉੱਤੇ
ਕੋਈ ਫ਼ਾਇਦਾ ਨਹੀਂ, ਉਹ ਦੋਵੇਂ ਅਰਥਹੀਣ ਹਨ। 20ਕੀ ਦੋਵੇਂ
ਇੱਕੋ ਥਾਵੇਂ ਨਹੀਂ ਜਾਣਗੇ? ਦੋਵੇਂ ਧੂੜ ਤੋਂ ਬਣੇ ਹਨ, ਅਤੇ ਉਹ
ਧੂੜ ਵਿੱਚ ਵਾਪਸ ਚਲੇ ਜਾਣਗੇ। 21ਕੌਣ ਜਾਣਦਾ? ਕੀ ਇਨਸਾਨ
ਦਾ ਆਤਮਾ ਉਭਰ ਜਾਂਦਾ ਜਦ ਕਿ ਜਾਨਵਰ ਦਾ ਆਤਮਾ ਹੇਠਾਂ ਧਰਤੀ 'ਚ ਲੈਹ ਜਾਂਦਾ।

22ਇਸ ਲਈ, ਮੈਂ ਦੇਖਿਆ ਕਿ ਸਭ ਤੋਂ ਚੰਗੀ ਗੱਲ ਜੋ ਬੰਦਾ ਕਰ ਸਕਦਾ ਉਹ ਹੈ ਆਪਣੇ ਕੰਮ ਵਿੱਚ ਖੁਸੀਂ ਮਹਿਸੂਸ ਕਰਨਾ। ਇਹੀ ਸਭ ਕੁਝ ਹੈ ਜੋ ਉਸਦੇ ਕੋਲ ਹੈ। ਕਿਉਂ ਕਿ ਕੌਣ ਉਸ ਨੂੰ ਇਹ ਵੇਖਣ ਲਈ ਲੈ ਜਾ ਸਕਦਾ ਕਿ ਉਸਦੀ ਮੌਤ ਬਾਅਦ ਕੀ ਹੋਵੇਗਾ।

### ਕੀ ਮਰਨਾ ਬਿਹਤਰ ਹੈ?

4 ਇੱਕ ਵਾਰ ਫੇਰ, ਮੈਂ ਦੇਖਿਆ ਕਿ ਬਹੁਤ ਸਾਰੇ ਲੋਕ ਸਤਾਏ ਹੋਏ ਹਨ। ਮੈਂ ਉਨ੍ਹਾਂ ਦੇ ਹੰਝੂ ਦੇਖੇ ਅਤੇ ਮੈਂ ਦੇਖਿਆ ਕਿ ਇਥੇ ਉਨ੍ਹਾਂ ਨੂੰ ਰਾਹਤ ਦੇਣ ਵਾਲਾ ਕੋਈ ਨਹੀਂ ਸੀ। ਮੈਂ ਦੇਖਿਆ ਕਿ ਜ਼ਾਲਮ ਲੋਕਾਂ ਕੋਲ ਸਾਰੀ ਤਾਕਤ ਸੀ ਅਤੇ ਕੋਈ ਵੀ ਉਨ੍ਹਾਂ ਲੋਕਾਂ ਨੂੰ ਸਕੂਨ ਦੇਣ ਵਾਲਾ ਨਹੀਂ ਸੀ, ਜੋ ਉਨ੍ਹਾਂ ਦੁਆਰਾ ਸਤਾਏ
ਜਾਂਦੇ ਸਨ। 2ਮੈਂ ਫੈਸਲਾ ਕੀਤਾ ਕਿ ਉਹ ਲੋਕ ਵਧੀਆ ਹਨ
ਜਿਹੜੇ ਮਰ ਚੁੱਕੇ ਹਨ ਉਨ੍ਹਾਂ ਨਾਲੋਂ ਜੋ ਕਿ ਅਜੇ ਜਿਉਂਦੇ ਹਨ।
3ਅਤੇ ਉਨ੍ਹਾਂ ਦੋਹਾਂ ਨਾਲੋਂ ਵਧੀਆ ਉਹ ਹੈ ਜੋ ਹਾਲੇ ਨਹੀਂ ਜਨਮਿਆ, ਅਤੇ ਜਿਸਨੇ ਉਨ੍ਹਾਂ ਸਾਰੀਆਂ ਬਦੀਆਂ ਦਾ ਅਨੁਭਵ ਨਹੀਂ ਕੀਤਾ ਜੋ ਇਸ ਦੁਨੀਆਂ ਵਿੱਚ ਵਾਪਰ ਰਹੀਆਂ ਹਨ।

### ਇੰਨੀ ਸਖ਼ਤ ਮਿਹਨਤ ਕਿਉਂ?

4ਫੇਰ ਮੈਂ ਸੋਚਿਆ, "ਲੋਕ ਇੰਨੀ ਸਖ਼ਤ ਮਿਹਨਤ ਕਿਉਂ ਕਰਦੇ ਹਨ?" ਮੈਂ ਦੇਖਿਆ ਕਿ ਲੋਕ ਸਫ਼ਲ ਹੋਣ ਅਤੇ ਹੋਰਾਂ ਨਾਲੋਂ ਬਿਹਤਰ

---

**ਇਥੇ ਪੱਥਰ ... ਸਮਾਂ ਹੈ** ਮੂਲਅਰਥ, "ਪੱਥਰ ਸੁੱਟਣ ਦਾ ਇੱਕ ਸਮਾਂ ਹੁੰਦਾ ਹੈ, ਅਤੇ ਪੱਥਰ ਇਕੱਠੇ ਕਰਨ ਦਾ ਇੱਕ ਸਮਾਂ ਹੁੰਦਾ ਹੈ।"

**ਪਦ 15** ਜਾਂ, "ਜੋ ਹੁਣ ਵਾਪਰਦਾ ਅਤੀਤ ਵਿੱਚ ਵੀ ਵਾਪਰਿਆ ਸੀ। ਜੋ ਗੱਲਾਂ ਭਵਿੱਖ ਵਿੱਚ ਵਾਪਰਨਗੀਆਂ ਪਹਿਲਾਂ ਵੀ ਵਾਪਰੀਆਂ ਹਨ। ਪਰਮੇਸ਼ੁਰ ਗੱਲਾਂ ਨੂੰ ਦੁਬਾਰਾ-ਦੁਬਾਰਾ ਵਾਪਰਨ ਦਿੰਦਾ ਹੈ।"

ਹੋਣ ਦੀ ਕੋਸ਼ਿਸ਼ ਕਰਦੇ ਹਨ। ਕਿਉਂਕਿ ਉਹ ਈਰਖਾਲੂ ਹਨ।
ਉਹ ਨਹੀਂ ਚਾਹੁੰਦੇ ਕਿ ਦੂਸਰੇ ਲੋਕਾਂ ਕੋਲ ਉਨ੍ਹਾਂ ਨਾਲੋਂ ਵਧੇਰੇ
ਹੋਵੇ। ਇਹ ਵੀ ਅਰਥਹੀਣ ਹੈ ਅਤੇ ਇਹ ਹਵਾ ਨੂੰ ਫੜਨ ਦੀ
ਕੋਸ਼ਿਸ਼ ਵਾਂਗ ਹੈ।

5ਕੁਝ ਲੋਕ ਆਖਦੇ ਹਨ, "ਹੱਥ ਤੇ ਹੱਥ ਧਰਕੇ ਬੈਠੇ ਰਹਿਣਾ
ਅਤੇ ਕੁਝ ਨਾ ਕਰਨਾ, ਮੂਰਖਤਾ ਹੈ। ਜੇ ਤੁਸੀਂ ਕੰਮ ਨਹੀਂ ਕਰੋਗੇ
ਤਾਂ ਭੁੱਖੇ ਮਰੋਂਗੇ।" 6ਸ਼ਾਇਦ ਇਹ ਠੀਕ ਹੋਵੇ, ਪਰ ਮੈਂ ਆਖਦਾ
ਹਾਂ ਕਿ ਮੁੱਠੀ ਭਰ ਹੋਣਾ ਅਤੇ ਕੁਝ ਆਰਾਮ ਕਰਨਾ ਵਧੀਆ ਹੈ,
ਬਜਾਇ ਦੋਹਾਂ ਭਰਿਆਂ ਹੱਥਾਂ ਅਤੇ ਸਖ਼ਤ ਮਿਹਨਤ ਕਰਨ ਨਾਲੋਂ।
ਇਹ ਹਵਾ ਨੂੰ ਫ਼ੜਨ ਦੀ ਕੋਸ਼ਿਸ਼ ਵਾਂਗ ਹੈ।

7ਫੇਰ ਮੈਂ ਇਸ ਦੁਨੀਆਂ ਵਿੱਚ ਇੱਕ ਹੋਰ ਅਰਥਹੀਣ ਚੀਜ਼
ਵੇਖੀ: 8ਹੋ ਸਕਦਾ ਹੈ ਕਿਸੇ ਬੰਦੇ ਦਾ ਪਰਿਵਾਰ ਵੀ ਨਾ ਹੋਵੇ। ਹੋ
ਸਕਦਾ ਹੈ ਉਸ ਦਾ ਕੋਈ ਪੁੱਤਰ ਜਾਂ ਭਰਾ ਨਾ ਹੋਵੇ। ਪਰ ਉਹ
ਸਖ਼ਤ ਮਿਹਨਤ ਕਰਨੀ ਨਹੀਂ ਛੱਡਦਾ। ਉਹ ਕਦੇ ਵੀ ਉਸ ਤੋਂ
ਸੰਤੁਸ਼ਟ ਨਹੀਂ ਹੁੰਦਾ ਜੋ ਉਸਦੇ ਪਾਸ ਹੈ। ਅਤੇ ਇੰਨੀ ਸਖ਼ਤ
ਮਿਹਨਤ ਕਰਦਾ ਹੈ ਕਿ ਉਹ ਕਦੇ ਵੀ ਰੁਕਦਾ ਨਹੀਂ ਅਤੇ
ਆਪਣੇ-ਆਪ ਨੂੰ ਪੁੱਛਦਾ ਨਹੀਂ, "ਕਿਸ ਖਾਤਰ ਮੈਂ ਇੰਨੀ ਸਖ਼ਤ
ਮਿਹਨਤ ਕਰ ਰਿਹਾ ਹਾਂ ਅਤੇ ਆਪਣੇ ਲਈ ਚੰਗੀਆਂ ਚੀਜ਼ਾਂ ਨੂੰ
ਨਾਮੰਜ਼ੂਰ ਕਰ ਰਿਹਾ ਹਾਂ?" ਇਹ ਵੀ ਅਰਥਹੀਣ ਅਤੇ ਇੱਕ ਬਦ
ਗੱਲ ਹੈ।

### ਮਿੱਤਰ ਅਤੇ ਪਰਿਵਾਰ ਤਾਕਤ ਦਿੰਦੇ ਹਨ

9ਇੱਕ ਬੰਦੇ ਨਾਲੋਂ ਦੋ ਬਿਹਤਰ ਹਨ। ਜਦੋਂ ਦੋ ਬੰਦੇ ਮਿਲ ਕੇ
ਕੰਮ ਕਰਦੇ ਹਨ ਉਹ ਆਪਣੇ ਕੰਮ ਤੋਂ ਵਧੇਰੇ ਲਾਭ ਹਾਸਿਲ
ਕਰਦੇ ਹਨ।

10ਜੇ ਇੱਕ ਬੰਦਾ ਡਿਗਦਾ, ਦੂਸਰਾ ਬੰਦਾ ਉਸਦੀ ਸਹਾਇਤਾ
ਕਰ ਸਕਦਾ, ਪਰ ਇੱਕ ਇਕੱਲੇ ਬੰਦੇ ਲਈ ਇਹ ਹੋਰ ਵੀ ਭੈੜਾ ਹੈ
ਜੇਕਰ ਉਹ ਡਿੱਗ ਪੈਂਦਾ, ਕਿਉਂ ਜੋ ਓਥੇ ਉਸਦੀ ਸਹਾਇਤਾ
ਕਰਨ ਵਾਲਾ ਕੋਈ ਨਹੀਂ ਹੁੰਦਾ।

11ਜਦੋਂ ਦੋ ਬੰਦੇ ਇਕੱਠੇ ਸੌਂਦੇ ਹਨ ਉਹ ਨਿੱਘੇ ਰਹਿਣਗੇ।
ਪਰ ਜੇਕਰ ਬੰਦਾ ਇਕੱਲਾ ਸੌਂਦਾ ਤਾਂ ਉਹ ਕਿਵੇਂ ਨਿੱਘਾ ਹੋਵੇਗਾ।

12ਜੇਕਰ ਦੋਹਾਂ ਵਿੱਚੋਂ ਇੱਕ ਤੇ ਹਮਲਾ ਹੁੰਦਾ, ਦੋਵੇਂ ਇਕੱਠੇ
ਆਪਣੇ-ਆਪ ਦਾ ਬਚਾਉ ਕਰਨਗੇ। ਅਤੇ ਤੀਸਰਾ ਤੰਦ ਹੋਰ ਵੀ
ਮਜ਼ਬੂਤ ਹੁੰਦਾ ਅਤੇ ਇਹ ਜਲਦੀ ਹੀ ਨਹੀਂ ਟੁੱਟਦਾ।

### ਲੋਕ, ਰਾਜਨੀਤੀ ਅਤੇ ਪ੍ਰਸਿੱਧੀ

13ਇੱਕ ਗਰੀਬ ਪਰ ਸਿਆਣਾ ਮੁੰਡਾ, ਬੁੱਢੇ ਮੂਰਖ਼ ਰਾਜੇ ਨਾਲੋਂ
ਬਿਹਤਰ ਹੈ। ਜੋ ਹੋਰ ਵਧੇਰੇ ਚਿਤਾਵਨੀਆਂ ਨੂੰ ਨਹੀਂ ਕਬੂਲ
ਸਕਦਾ। 14ਕਿਉਂ ਕਿ ਉਹ ਰਾਜਾ ਬਣਨ ਲਈ ਕੈਦ ਵਿੱਚੋਂ ਬਾਹਰ
ਆਇਆ, ਭਾਵੇਂ ਉਹ ਰਾਜ ਵਿੱਚ ਇੱਕ ਗਰੀਬ ਆਦਮੀ ਵਜੋਂ
ਜਨਮਿਆ ਸੀ। 15ਅਤੇ ਮੈਂ ਇਸ ਦੁਨੀਆਂ ਵਿੱਚ ਰਹਿੰਦੇ ਸਾਰਿਆਂ
ਨੂੰ ਇਸ ਮੁੰਡੇ ਦਾ ਅਨੁਸਰਣ ਕਰਦਿਆਂ ਵੇਖਿਆ ਜੋ ਰਾਜੇ ਦੇ
ਸਥਾਨ ਤੇ ਖੜਾ ਹੋਇਆ ਸੀ। 16ਓਥੇ ਉਨ੍ਹਾਂ ਲੋਕਾਂ ਦਾ ਕੋਈ ਅੰਤ
ਨਹੀਂ ਸੀ ਜਿਨ੍ਹਾਂ ਨੇ ਉਸ ਦਾ ਅਨੁਸਰਣ ਕੀਤਾ, ਪਰ ਫ਼ਿਰ ਉਹ
ਜੋ ਉਸ ਤੋਂ ਮਗਰੋਂ ਆਉਣਗੇ ਉਸ ਨਾਲ ਖੁਸ਼ ਨਹੀਂ ਹੋਣਗੇ।
ਇਹ ਵੀ ਅਰਥਹੀਣ ਹੈ ਅਤੇ ਹਵਾ ਨੂੰ ਫ਼ੜਨ ਦੀ ਕੋਸ਼ਿਸ਼ ਵਾਂਗ
ਹੈ।

### ਇਕਰਾਰ ਕਰਨ ਬਾਰੇ ਹੋਸ਼ਿਆਰ ਰਹੋ

5 ਜਦੋ ਤੁਸੀਂ ਪਰਮੇਸ਼ੁਰ ਦੇ ਮੰਦਰ ਵਿੱਚ ਜਾਵੋ ਤਾਂ ਹੋਸ਼ਿਆਰ
ਰਹੋ। ਮੂਰਖਾਂ ਵਾਂਗ ਬਲੀਆਂ ਚੜ੍ਹਾਉਣ ਨਾਲੋਂ ਪਰਮੇਸ਼ੁਰ
ਨੂੰ ਮੰਨਣਾ ਬਿਹਤਰ ਹੈ। ਕਿਉਂ ਕਿ ਉਹ ਬਦੀ ਕਰਦੇ ਹਨ, ਪਰ
ਉਹ ਇਸਨੂੰ ਮਹਿਸੂਸ ਨਹੀਂ ਕਰਦੇ। 2ਆਪਣੇ ਮੂੰਹ ਨਾਲ ਰੁੱਖੇ
ਨਾ ਹੋਵੋ, ਅਤੇ ਪਰਮੇਸ਼ੁਰ ਅੱਗੇ ਆਪਣੇ ਦਿਲ ਨੂੰ ਰੁੱਖਾ ਨਾ ਬੋਲਣ
ਦੇਵੋ। ਕਿਉਂ ਕਿ ਪਰਮੇਸ਼ੁਰ ਸਵਰਗ ਵਿੱਚ ਹੈ ਅਤੇ ਤੁਸੀਂ ਧਰਤੀ
ਉੱਤੇ ਹੋ। ਇਸੇ ਲਈ, ਆਪਣੇ ਸ਼ਬਦਾਂ ਨੂੰ ਘਟਾਵੋ।

3ਕਿਉਂ ਕਿ ਬਹੁਤੀ ਚਿੰਤਾ ਬੁਰੇ ਸੁਪਨੇ ਲਿਆਉਂਦੀ ਹੈ ਅਤੇ
ਮੂਰਖ, ਅਨੇਕ ਸ਼ਬਦ ਲਿਆਉਂਦੇ ਹਨ।

4ਜੇ ਤੁਸੀਂ ਪਰਮੇਸ਼ੁਰ ਨਾਲ ਕੋਈ ਇਕਰਾਰ ਕਰੋ। ਤਾਂ ਆਪਣੇ
ਕੀਤੇ ਹੋਏ ਇਕਰਾਰ ਨੂੰ ਕਰਨ ਵਿੱਚ ਢਿੱਲ ਨਾ ਲਾਉ। ਪਰਮੇਸ਼ੁਰ
ਮੂਰਖਾਂ ਨਾਲ ਪ੍ਰਸੰਨ ਨਹੀਂ ਹੁੰਦਾ। ਪਰਮੇਸ਼ੁਰ ਨੂੰ ਉਹੀ ਦਿਓ
ਜਿਸ ਨੂੰ ਦੇਣ ਦਾ ਤੁਸੀਂ ਇਕਰਾਰ ਕੀਤਾ ਸੀ। 5ਕਿਸੇ ਚੀਜ਼ ਨੂੰ
ਦੇਣ ਦਾ ਇਕਰਾਰ ਕਰਨ ਅਤੇ ਫੇਰ ਉਸਨੂੰ ਪੂਰਾ ਕਰਨ ਦੇ ਯੋਗ
ਨ ਹੋਣ ਨਾਲੋਂ ਕਿਸੇ ਵੀ ਚੀਜ਼ ਦਾ ਇਕਰਾਰ ਨਾ ਕਰਨਾ ਬਿਹਤਰ
ਹੈ। 6ਇਸ ਲਈ, ਆਪਣੇ ਸ਼ਬਦਾਂ ਨਾਲ ਆਪਣੇ-ਆਪ ਨੂੰ ਦੋਸ਼ੀ
ਨਾ ਬਣਾਓ। ਜਾਜਕ ਨੂੰ ਇਹ ਨਾ ਆਖੋ, "ਜੋ ਮੈਂ ਆਖਿਆ ਸੀ
ਮੇਰਾ ਮਤਲਬ ਉਹ ਨਹੀਂ ਸੀ!" ਪਰਮੇਸ਼ੁਰ ਨੂੰ ਗੁੱਸਾ ਕਿਉਂ ਆਵੇ
ਜਦੋਂ ਉਹ ਤੁਹਾਨੂੰ ਸੁਣਦਾ, ਅਤੇ ਉਸ ਸਾਰੇ ਕੁਝ ਨੂੰ ਤਬਾਹ ਕਰ
ਦੇਵੇ ਜਿਸ ਲਈ ਤੁਸੀਂ ਕੰਮ ਕਰ ਰਹੇ ਸੀ। 7ਤੁਹਾਨੂੰ ਦਿਨ ਵੇਲੇ
ਸੁਪਨੇ ਵੇਖਕੇ ਅਤੇ ਜ਼ਿਆਦਾ ਬੋਲਕੇ ਆਪਣੇ-ਆਪ ਨੂੰ ਖਤਰੇ 'ਚ
ਨਹੀਂ ਪਾਉਣਾ ਚਾਹੀਦਾ। ਬਲਕਿ, ਪਰਮੇਸ਼ੁਰ ਦੀ ਇੱਜ਼ਤ ਕਰੋ!

### ਹਰ ਹਾਕਮ ਉੱਤੇ ਹੋਰ ਹਾਕਮ ਹੈ

8ਜੇਕਰ ਤੁਸੀਂ ਗਰੀਬ ਤੇ ਅੱਤਿਆਚਾਰ ਹੁੰਦਿਆਂ ਅਤੇ ਨਿਆਂ
ਨੂੰ ਅਸ੍ਵੀਕਾਰ ਹੁੰਦਿਆਂ ਵੇਖੋਂ, ਅਚੰਭਿਤ ਨਾ ਹੋਵੋ। ਹਰ ਅਧਿਕਾਰੀ
ਉੱਪਰ ਅਧਿਕਾਰੀ ਹੈ, ਅਤੇ ਅਗਾਂਹ ਇਨ੍ਹਾਂ ਅਧਿਕਾਰੀਆਂ ਉੱਤੇ
ਅਧਿਕਾਰੀ ਹਨ। 9ਅਤੇ ਇਹ ਸਭ ਕੁਝ ਜ਼ਮੀਨ ਤੋਂ ਨਫ਼ਾ ਪ੍ਰਾਪਤ
ਕਰਨ ਲਈ ਕੀਤਾ ਗਿਆ ਸੀ, ਕਿਉਂ ਕਿ ਰਾਜਾ ਖੇਤਾਂ ਤੇ ਨਿਰਭਰ
ਕਰਦਾ ਹੈ।

### ਦੌਲਤ ਖੁਸ਼ੀ ਨਹੀਂ ਖਰੀਦ ਸਕਦੀ

10ਜਿਹੜਾ ਬੰਦਾ ਪੈਸੇ ਨੂੰ ਪਿਆਰ ਕਰਦਾ ਹੈ, ਕਦੇ ਵੀ ਪੈਸੇ
ਨਾਲ ਸੰਤੁਸ਼ਟ ਨਹੀਂ ਹੋਵੇਗਾ ਜੋ ਉਸਦੇ ਪਾਸ ਹੈ। ਅਤੇ ਜਿਹੜਾ
ਬੰਦਾ ਦੌਲਤ ਨੂੰ ਪਿਆਰ ਕਰਦਾ, ਕਦੇ ਵੀ ਫ਼ਸਲ ਨਾਲ ਸੰਤੁਸ਼ਟ
ਨਹੀਂ ਹੋਵੇਗਾ। ਇਹ ਵੀ ਅਰਥਹੀਣ ਹੈ।

11ਜਿੰਨੀ ਵੀ ਬਹੁਤੀ ਦੌਲਤ ਕਿਸੇ ਬੰਦੇ ਕੋਲ ਹੁੰਦੀ ਹੈ ਉਤਨੇ
ਹੀ ਬਹੁਤੇ ਉਸ ਦੇ "ਦੋਸਤ" ਹੁੰਦੇ ਹਨ ਜੋ ਇਸ ਨੂੰ ਖਰਚਣ
ਵਿੱਚ ਸਹਾਈ ਹੁੰਦੇ ਹਨ। ਇਸ ਤਰ੍ਹਾਂ ਅਮੀਰ ਆਦਮੀ ਅਸਲ

ਵਿੱਚ ਕੋਈ ਲਾਭ ਪ੍ਰਾਪਤ ਨਹੀਂ ਕਰਦਾ। ਉਹ ਸਿਰਫ ਆਪਣੀ ਦੌਲਤ ਨੂੰ ਦੇਖ ਸਕਦਾ ਹੈ।

12ਜਿਹੜਾ ਬੰਦਾ ਸਾਰਾ ਦਿਨ ਸਖ਼ਤ ਮਿਹਨਤ ਕਰਦਾ ਹੈ, ਘਰ ਆ ਕੇ ਸ਼ਾਂਤੀ ਨਾਲ ਸੌਂਦਾ ਹੈ। ਬਿਨਾ ਚਿੰਤਾ ਕੀਤਿਆਂ ਕਿ ਉਸ ਨੇ ਬਹੁਤਾ ਖਾਧਾ ਜਾਂ ਥੋੜਾ। ਪਰ ਅਮੀਰ ਆਦਮੀ ਆਪਣੇ ਧੰਨ ਦਾ ਫਿਕਰ ਕਰਦਾ ਰਹਿੰਦਾ ਹੈ ਅਤੇ ਉਹ ਸੌਂ ਨਹੀਂ ਸਕਦਾ।

13ਇੱਕ ਘਿਨਾਉਣੀ ਬਦੀ ਹੈ ਜਿਸ ਨੂੰ ਮੈਂ ਇਸ ਦੁਨੀਆਂ ਵਿੱਚ ਵਾਪਰਦਿਆਂ ਦੇਖਿਆ। ਦੌਲਤ ਇਸ ਦੇ ਮਾਲਕ ਦੁਆਰਾ ਰੱਖੀ ਜਾਂਦੀ ਹੈ ਜੋ ਉਸਨੂੰ ਨੁਕਸਾਨ ਪਹੁੰਚਾਉਣ ਦਾ ਕਾਰਣ ਬਣਦੀ ਹੈ14ਅਤੇ ਫੇਰ ਕੁਝ ਬੁਰਾ ਵਾਪਰਦਾ ਹੈ ਅਤੇ ਉਹ ਹਰ ਚੀਜ਼ ਗੁਆ ਬੈਠਦਾ ਹੈ। ਇਸ ਤਰ੍ਹਾਂ ਉਸ ਬੰਦੇ ਕੋਲ ਆਪਣੇ ਪੁੱਤਰ ਨੂੰ ਦੇਣ ਲਈ ਕੁਝ ਨਹੀਂ ਬਚਦਾ।

### ਅਸੀਂ ਕਾਸੇ ਨਾਲ ਨਹੀਂ ਆਉਂਦੇ—ਅਸੀਂ ਕੁਝ ਵੀ ਲੈਕੇ ਨਹੀਂ ਜਾਂਦੇ

15ਬਿਲਕੁਲ ਜਿਵੇਂ ਉਹ ਆਪਣੀ ਮਾਤਾ ਦੇ ਗਰਭ ਵਿੱਚੋਂ ਨੰਗਾ ਬਾਹਰ ਆਇਆ, ਉਹ ਫ਼ਿਰ ਤੋਂ ਨੰਗਾ ਹੀ ਜਾਵੇਗਾ ਅਤੇ ਜਦੋਂ ਉਹ ਜਾਵੇਗਾ ਉਸ ਵਿੱਚੋਂ ਕੁਝ ਵੀ ਆਪਣੇ ਨਾਲ ਨਹੀਂ ਲੈਕੇ ਜਾਵੇਗਾ ਜਿਸ ਲਈ ਉਸ ਨੇ ਕੰਮ ਕੀਤਾ ਸੀ। 16ਇਹ ਘਿਨਾਉਣੀ ਬਦੀ ਹੈ। ਉਹ ਦੁਨੀਆਂ ਨੂੰ ਓਸੇ ਤਰ੍ਹਾਂ ਛੱਡ ਦੇਵੇਗਾ ਜਿਵੇਂ ਉਹ ਆਇਆ ਸੀ। ਤਾਂ ਫ਼ਿਰ ਉਸ ਨੂੰ ਕੀ ਲਾਭ ਮਿਲੇਗਾ, “ਕਿ ਉਸ ਨੂੰ ਹਵਾ ਲਈ ਮਜਦੂਰੀ ਕਰਨੀ ਪੈਂਦੀ ਹੈ।” 17ਉਸਨੂੰ ਕੇਵਲ ਉਦਾਸੀ ਅਤੇ ਗਮ ਨਾਲ ਭਰੇ ਹੋਏ ਦਿਨ ਹੀ ਮਿਲਦੇ ਹਨ। ਅਖੀਰ ਵਿੱਚ ਉਸ ਨੂੰ ਨਾਕਾਮੀ ਬਿਮਾਰੀ ਅਤੇ ਗੁੱਸਾ ਹੀ ਮਿਲਦਾ ਹੈ।

### ਆਪਣੇ ਜੀਵਨ ਦੇ ਕੰਮ ਦਾ ਆਨੰਦ ਮਾਣੋ

18ਮੈਂ ਦੇਖਿਆ ਹੈ ਕਿ ਸਭ ਤੋਂ ਚੰਗਾ ਕੰਮ ਜਿਹੜਾ ਕੋਈ ਬੰਦਾ ਕਰ ਸਕਦਾ ਖਾਣਾ ਅਤੇ ਪੀਣਾ ਹੈ ਅਤੇ ਆਪਣੇ ਕੰਮ ਦੇ ਫ਼ਲ ਦਾ ਆਨੰਦ ਮਾਨਣਾ, ਜੋ ਉਹ ਇਸ ਦੁਨੀਆਂ ਵਿੱਚ ਕਰਦਾ, ਪਰਮੇਸ਼ੁਰ ਦੁਆਰਾ ਦਿੱਤੇ ਗਏ ਉਸ ਦੀ ਜ਼ਿੰਦਗੀ ਦੇ ਗਿਣਤੀ ਦੇ ਦਿਨਾਂ ਦੌਰਾਨ ਕਰਦਾ ਹੈ ਕਿਉਂ ਕਿ ਇਹੀ ਉਸਦਾ ਹਿੱਸਾ ਹੈ।

19ਜੇ ਪਰਮੇਸ਼ੁਰ ਧੰਨ, ਜਾਇਦਾਦ ਅਤੇ ਇਨ੍ਹਾਂ ਚੀਜ਼ਾਂ ਨੂੰ ਭੋਗਣ, ਦੀ ਸ਼ਕਤੀ ਦਿੰਦਾ ਹੈ। ਇਹ ਪਰਮੇਸ਼ੁਰ ਵੱਲੋਂ ਦਾਤ ਹੈ। 20ਅਜਿਹਾ ਬੰਦਾ ਆਪਣੇ ਜੀਵਨ ਬਾਰੇ ਜ਼ਿਆਦਾ ਨਹੀਂ ਸੋਚਦਾ, ਕਿਉਂ ਜੋ ਪਰਮੇਸ਼ੁਰ ਉਸ ਨੂੰ ਉਸ ਦੇ ਦਿਲ ਦੀ ਖੁਸ਼ੀ ਵਿੱਚ ਵਿਅਸਤ ਰੱਖਦਾ।

### ਦੌਲਤ ਖੁਸ਼ੀ ਨਹੀਂ ਲਿਆਉਂਦੀ

6 ਮੈਂ ਇਸ ਦੁਨੀਆਂ ਵਿੱਚ ਇੱਕ ਹੋਰ ਬਦੀ ਵੇਖੀ, ਅਤੇ ਇਹ ਲੋਕਾਂ ਤੇ ਜਬਰਦਸਤ ਭਾਰ ਪਾਉਂਦੀ ਹੈ। 2ਪਰਮੇਸ਼ੁਰ ਕਿਸੇ ਬੰਦੇ ਨੂੰ ਬਹੁਤ ਜ਼ਿਆਦਾ ਦੌਲਤ ਅਤੇ ਸਤਿਕਾਰ ਦਿੰਦਾ ਹੈ। ਉਸ ਕੋਲ ਆਪਣੀਆਂ ਲੋੜਾਂ ਪੂਰੀਆਂ ਕਰਨ ਲਈ ਹਰ ਚੀਜ਼ ਹੁੰਦੀ ਹੈ ਅਤੇ ਜਿਸਦੀ ਕਦੇ ਉਹ ਇੱਛਾ ਕਰ ਸਕਦਾ ਹੈ। ਪਰ ਫੇਰ ਪਰਮੇਸ਼ੁਰ ਉਸ ਨੂੰ ਉਨ੍ਹਾਂ ਚੀਜ਼ਾਂ ਨੂੰ ਮਾਨਣ ਨਹੀਂ ਦਿੰਦਾ। ਇਸ ਦੀ ਬਜਾਇ ਕੋਈ ਅਜਨਬੀ ਇਸ ਨੂੰ ਮਾਣੇਗਾ। ਇਹ ਅਰਥਹੀਣ ਅਤੇ ਘਿਨਾਉਣੀ ਬਦੀ ਹੈ।

3ਜੇਕਰ ਕੋਈ ਵਿਅਕਤੀ ਬਹੁਤ ਚਿਰ ਜਿਉਂਦਾ, ਕੋਈ ਫ਼ਰਕ ਨਹੀਂ ਪੈਂਦਾ ਕਿ ਕਿੰਨਾ ਚਿਰ, ਅਤੇ ਉਸ ਦੇ 100 ਬੱਚੇ ਹੋ ਸਕਦੇ ਹਨ। ਪਰ ਜੇ ਉਹ ਚੰਗੀਆਂ ਚੀਜਾਂ ਨਾਲ ਸੰਤੁਸ਼ਟ ਨਹੀਂ ਅਤੇ ਉਸਦਾ ਅੰਤਿਮ -ਸੰਸਕਾਰ ਵੀ ਨਹੀਂ ਹੁੰਦਾ, ਮੈਂ ਆਖਦਾ ਹਾਂ, ਉਸ ਬੰਦੇ ਨਾਲੋਂ ਮਰਿਆ ਪੈਦਾ ਹੋਇਆ ਜੁਆਕ ਬਿਹਤਰ ਹੈ। 4ਕਿਉਂ ਕਿ ਅਜਿਹਾ ਜੁਆਕ ਰਹੱਸ ਵਿੱਚ ਆਇਆ ਅਤੇ ਹਨੇਰੇ ਵਿੱਚ ਰਹਿੰਦਾ, ਅਤੇ ਉਸਦਾ ਨਾਂ ਵੀ ਹਨੇਰੇ ਵਿੱਚ ਛੁਪਿਆ ਹੋਇਆ ਹੈ। 5ਉਸ ਬੱਚੇ ਨੇ ਕਦੇ ਸੂਰਜ ਨਹੀਂ ਦੇਖਿਆ ਨਾ ਹੀ ਇਸ ਨੇ ਕਿਸੇ ਚੀਜ਼ ਦਾ ਵੀ ਅਨੁਭਵ ਕੀਤਾ। ਅਤੇ ਉਸਨੂੰ ਉਸ ਬੰਦੇ ਨਾਲੋਂ ਵਧੇਰੇ ਆਰਾਮ ਮਿਲਦਾ ਹੈ ਜਿਸ ਨੇ ਪਰਮੇਸ਼ੁਰ ਦੀਆਂ ਦਾਤਾਂ ਨੂੰ ਨਹੀਂ ਮਾਣਿਆ। 6ਉਹ ਬੰਦਾ ਭਾਵੇਂ ਦੋ ਵਾਰੀ ਇੱਕ 2,000 ਵਰ੍ਹੇ ਜਿਉਂਦਾ ਰਹੇ, ਪਰ ਜੇ ਉਹ ਜੀਵਨ ਦਾ ਸੁਖ ਨਹੀਂ ਮਾਣਦਾ, ਤਾਂ ਕੀ ਦੋਵੇਂ ਇੱਕੋ ਜਗ੍ਹਾ ਤੇ ਖਤਮ ਨਹੀਂ ਹੁੰਦੇ।

7ਬੰਦਾ ਆਪਣਾ-ਆਪ ਭਰਨ ਲਈ ਕੰਮ ਕਰਦਾ ਰਹਿੰਦਾ ਹੈ, ਪਰ ਉਸਦੀ ਖਾਣ ਦੀ ਇੱਛਾ (ਭੁੱਖ) ਕਦੇ ਸੰਤੁਸ਼ਟ ਨਹੀਂ ਹੁੰਦੀ। 8ਇੱਕ ਸਿਆਣੇ ਬੰਦੇ ਨੂੰ ਮੂਰਖ ਤੋਂ ਕੀ ਲਾਭ ਹੈ? ਇੱਕ ਗਰੀਬ ਵਿਅਕਤੀ ਦਾ ਇਹ ਜਾਨਣਾ ਕਿ ਉਸਨੂੰ ਅਸਲੀ ਜ਼ਿੰਦਗੀ ਦਾ ਸਾਮ੍ਹਣਾ ਕਰਕੇ ਕਿਵੇਂ ਚੱਲਣਾ ਚਾਹੀਦਾ ਉਸ ਲਈ ਕੀ ਚੰਗਾ ਕਰੇਗਾ। 9ਹਮੇਸ਼ਾ ਹੋਰ-ਹੋਰ ਚੀਜ਼ਾਂ ਦੀ ਲਾਲਸਾ ਕਰਦੇ ਰਹਿਣ ਨਾਲੋਂ ਉਨ੍ਹਾਂ ਚੀਜ਼ਾਂ ਨਾਲ ਪ੍ਰਸੰਨ ਰਹਿਣਾ ਬਿਹਤਰ ਹੈ ਜੋ ਤੁਹਾਡੇ ਕੋਲ ਹਨ ਹਮੇਸ਼ਾ ਵੱਧ-ਵੱਧ ਦੀ ਲਾਲਸਾ ਕਰਦੇ ਰਹਿਣਾ ਵੀ ਅਰਥਹੀਣ ਹੈ ਅਤੇ ਇਹ ਹਵਾ ਨੂੰ ਫੜਨ ਦੀ ਕੋਸ਼ਿਸ਼ ਵਾਂਗ ਹੈ।

10ਜੋ ਕੁਝ ਵੀ ਹੈ, ਪਹਿਲਾਂ ਹੀ ਇਸਦਾ ਨਾਮ ਹੈ ਅਤੇ ਇਹ ਚੰਗੀ ਤਰ੍ਹਾਂ ਪਤਾ ਕਿ ਲੋਕੀਂ ਕੀ ਹਨ, ਅਤੇ ਕਿ ਉਹ ਉਸ ਨਾਲ ਦਲੀਲਬਾਜ਼ੀ ਨਹੀਂ ਕਰ ਸਕਦੇ ਜੋ ਉਨ੍ਹਾਂ ਤੋਂ ਵਧੇਰੇ ਤਕੜਾ ਹੈ। 11ਕਿਉਂ ਕਿ ਗੱਲ-ਬਾਤ ਨੂੰ ਲੰਮਿਆਂ ਪਾਉਣਾ ਇਸਦੀ ਅਰਥਹੀਣਤਾ ਨੂੰ ਵਧਾਉਂਦਾ ਹੈ। ਕਿਸੇ ਵਿਅਕਤੀ ਲਈ ਇਸਦਾ ਕੀ ਲਾਭ ਹੈ? 12ਕੌਣ ਜਾਣਦਾ ਹੈ ਕਿ ਲੋਕਾਂ ਲਈ ਆਪਣੇ ਥੋੜੇ ਚਿਰੇ ਜੀਵਨ ਵਿੱਚ ਕਿਹੜੀ ਗੱਲ ਸਭ ਤੋਂ ਚੰਗੀ ਹੈ? ਉਸਦਾ ਜੀਵਨ ਪਰਛਾਵੇਂ ਵਾਂਗ ਖਤਮ ਹੋ ਜਾਂਦਾ ਹੈ। ਕੌਣ ਉਸ ਨੂੰ ਦੱਸ ਸਕਦਾ ਕਿ ਉਸ ਦੀ ਮੌਤ ਤੋਂ ਬਆਦ ਇਸ ਦੁਨੀਆਂ ਵਿੱਚ ਕੀ ਵਾਪਰੇਗਾ।

### ਸਿਆਣੀਆਂ ਸਿਖਿਆਵਾਂ ਦਾ ਸੰਗ੍ਰਹਿ

7 ਚੰਗੀ ਪ੍ਰਤਿਸ਼ਠਾ ਵਧੀਆ ਅਤਰ ਨਾਲੋਂ ਬਿਹਤਰ ਹੈ। ਜਿਸ ਦਿਨ ਕੋਈ ਬੰਦਾ ਮਰਦਾ ਉਸ ਦਿਨ ਨਾਲੋਂ ਬਿਹਤਰ ਹੈ ਜਦੋਂ ਉਹ ਜਨਮਿਆ ਸੀ।

2ਦਾਅਵਤ ਤੇ ਜਾਣ ਨਾਲੋਂ ਮਈਅਤ ਉੱਤੇ ਜਾਣਾ ਵਧੇਰੇ ਬਿਹਤਰ ਹੈ। ਕਿਉਂ ਕਿ ਇੰਝ ਹੀ ਹਰ ਵਿਅਕਤੀ ਖ਼ਤਮ ਹੁੰਦਾ, ਅਤੇ ਉਹ ਜਿਹੜੇ ਹਾਲੇ ਜਿਉਂਦੇ ਹਨ ਇਸ ਬਾਰੇ ਵਿਚਾਰ ਕਰਨ। 3ਹੋਰ ਵੀ ਬਿਹਤਰ ਹੈ ਸੋਗ ਹਾਸੇ ਨਾਲੋਂ। ਕਿਉਂ? ਕਿਉਂਕਿ ਜਦੋਂ

ਚਿਹਰਾ ਹੁੰਦਾ ਹੈ ਉਦਾਸ ਸਾਡਾ ਤਾਂ ਦਿਲ ਸਾਡਾ ਬਣ ਜਾਂਦਾ ਹੈ
ਨੇਕ।
4ਇੱਕ ਸਿਆਣਾ ਬੰਦਾ ਮੌਤ ਬਾਰੇ ਸੋਚਦਾ ਹੈ, ਪਰ ਮੂਰਖ ਸਿਰਫ
ਮੌਜ ਮਸਤੀ ਬਾਰੇ ਹੀ ਸੋਚਦਾ।
5ਮੂਰਖ ਬੰਦੇ ਵਲੋਂ ਕੀਤੀ ਉਸਤਤ ਨਾਲੋਂ ਬਿਹਤਰ ਹੈ ਸਿਆਣੇ
ਬੰਦੇ ਵਲੋਂ ਕੀਤੀ ਆਲੋਚਨਾ।
6ਮੂਰਖਾਂ ਦਾ ਹਾਸਾ ਕਿੰਨਾ ਅਰਥਹੀਣ ਹੁੰਦਾ ਹੈ! ਜਿਵੇਂ ਕੰਡੇ
ਪਤੀਲੇ ਹੇਠਾਂ ਬਲਦੇ ਹੋਣ। ਉਹ ਇੰਨੀ ਛੇਤੀ ਬਲਦੇ ਹਨ, ਕਿ
ਹੁੰਦਾ ਇਹ ਪਤੀਲੇ ਨੂੰ ਗਰਮ ਨਹੀਂ ਕਰਦੇ।
7ਪਰ ਅਤਿਆਚਾਰ ਸਿਆਣੇ ਲੋਕਾਂ ਨੂੰ ਭ੍ਰਸ਼ਟ ਕਰ ਦਿੰਦਾ,
ਅਤੇ ਰਿਸ਼ਵਤ ਦਿਮਾਗ ਨੂੰ ਧੁੰਦਲਾ ਕਰ ਦਿੰਦਾ ਹੈ।
8ਕਿਸੇ ਮਸਲੇ ਦਾ ਅੰਤ ਇਸ ਦੀ ਸ਼ੁਰੂਆਤ ਨਾਲੋਂ ਬਿਹਤਰ ਹੈ,
ਅਤੇ ਇੱਕ ਸਬਰ ਵਾਲਾ ਵਿਅਕਤੀ ਇੱਕ ਗੁਮਾਨੀ ਨਾਲੋਂ ਬਿਹਤਰ
ਹੈ।
9ਬਹੁਤੀ ਆਸਾਨੀ ਨਾਲ ਗੁੱਸੇ ਨਾ ਹੋਵੋ, ਕਿਉਂ ਜੋ ਗੁੱਸਾ ਮੂਰਖਤਾ
ਦੀ ਨਿਸ਼ਾਨੀ ਹੈ।
10ਇਹ ਨਾ ਆਖੋ "ਪਿਛਲੇ ਚੰਗੇ ਦਿਨਾਂ ਵਿੱਚ ਜ਼ਿੰਦਗੀ ਬਿਹਤਰ
ਸੀ। ਹੁਣ ਕੀ ਹੋ ਗਿਆ?" ਇਹ ਸਵਾਲ ਸਿਆਣਪ ਤੋਂ ਨਹੀਂ
ਆਉਂਦਾ।
11ਜਾਇਦਾਦ ਨੇ ਨਾਲ-ਨਾਲ ਸਿਆਣਪ ਹੋਣੀ ਚੰਗੀ ਗੱਲ
ਹੈ, ਇਹ ਰਹਿਣ ਲਈ ਲਾਭਦਾਇਕ ਹੈ। 12ਸਿਆਣਪ ਦੀ ਢਾਲ
ਹੋਣੀ, ਪੈਸੇ ਦੀ ਢਾਲ ਹੋਣ ਦੇ ਬਰਾਬਰ ਹੈ, ਸਿਆਣਪ ਦੁਆਰਾ
ਕਮਾਇਆ ਹੋਇਆ ਗਿਆਨ ਹੋਰ ਵੀ ਵਧੇਰੇ ਵਧੀਆ ਹੈ।
13ਉਨ੍ਹਾਂ ਚੀਜ਼ਾਂ ਵੱਲ ਦੇਖੋ, ਜਿਹੜੀਆਂ ਪਰਮੇਸ਼ੁਰ ਨੇ ਬਣਾਈਆਂ
ਹਨ। ਕੌਣ ਸਿੱਧਿਆ ਕਰ ਸਕਦਾ ਹੈ ਜਿਸਨੂੰ ਪਰਮੇਸ਼ੁਰ ਨੇ ਵਿੰਗਾ
ਕੀਤਾ।"
14ਜਦੋਂ ਗੱਲਾਂ ਵਧੀਆ ਵਾਪਰ ਰਹੀਆਂ ਹੋਣ, ਇਸਨੂੰ ਮਾਣੋ।
ਅਤੇ ਜਦੋਂ ਮੰਦੀਆਂ ਗੱਲਾਂ ਵਾਪਰ ਰਹੀਆਂ ਹੋਣ, ਇਹ ਸਮਝੋ ਕਿ
ਪਰਮੇਸ਼ੁਰ ਨੇ ਬੁਰਾ ਸਮਾਂ ਬਣਾਇਆ ਜਿਵੇਂ ਕਿ ਉਸਨੇ ਚੰਗੇ ਸਮੇਂ
ਨੂੰ ਬਣਾਇਆ। ਤਾਂ ਜੋ ਲੋਕ ਪਤਾ ਨਾ ਲਗਾ ਸਕਣ ਕਿ ਅਗਾਂਹ
ਕੀ ਵਾਪਰੇਗਾ।

## ਲੋਕ ਪੂਰੀ ਤਰ੍ਹਾਂ ਨੇਕ ਨਹੀਂ ਹੋ ਸਕਦੇ

15ਇਨ੍ਹਾਂ ਦੋਹਾਂ ਗੱਲਾਂ ਨੂੰ ਮੈਂ ਆਪਣੇ ਅਰਥਹੀਣ ਜੀਵਨ ਵਿੱਚ
ਵੇਖਿਆ: ਇੱਕ ਸਿਆਣਾ ਵਿਅਕਤੀ ਆਪਣੀ ਧਰਮੀਅਤਾ ਕਾਰਣ
ਖਤਮ ਹੋ ਜਾਂਦਾ। ਅਤੇ ਇੱਕ ਦੁਸ਼ਟ ਵਿਅਕਤੀ ਜਿਸਦੀ ਜਿੰਦਗੀ
ਉਸਦੀ ਬਦੀ ਕਾਰਣ ਲੰਮੇਰੀ ਹੋ ਜਾਂਦੀ ਹੈ। 16-17ਅੱਤਿਆਧਿਕ
ਧਰਮੀ ਨਾ ਹੋਵੋ? ਅਸੀਮ ਸਿਆਣੇ ਬਣਨ ਦੀ ਘਾਲਣਾ ਨਾ ਕਰੋ,
ਤੁਸੀਂ ਆਪਣੇ -ਆਪ ਨੂੰ ਤਬਾਹ ਕਿਉਂ ਕਰਦੇ ਹੋ? ਬੇਹੱਦ ਦੁਸ਼ਟ
ਨਾ ਹੋਵੋ, ਅਤੇ ਮੂਰਖ ਨਾ ਬਣੋ। ਤੁਸੀਂ ਆਪਣੇ ਸਮੇਂ ਤੋਂ ਪਹਿਲਾਂ
ਕਿਉਂ ਮਰੋ?
18ਇਹ ਤੁਹਾਡੇ ਲਈ ਚੰਗਾ ਹੋਵੇਗਾ ਜੇਕਰ ਤੁਸੀਂ ਇੱਕ ਤੇ
ਡਟੇ ਰਹੋਂ ਅਤੇ ਦੂਸਰੇ ਨੂੰ ਚਲੇ ਨਾ ਜਾਣ ਦੇਵੋਂ, ਕਿਉਂ ਕਿ ਉਹ
ਜਿਹੜੇ ਪਰਮੇਸ਼ੁਰ ਤੋਂ ਡਰਦੇ ਹਨ ਦੋਹਾਂ ਨਾਲ ਜੁੜ ਜਾਣਗੇ।
19-20ਸਿਆਣਪ ਤਾਕਤ ਦਿੰਦੀ ਹੈ। ਇੱਕ ਸਿਆਣਾ ਵਿਅਕਤੀ
ਕਿਸੇ ਸ਼ਹਿਰ ਦੇ ਦਸ ਆਗੂਆਂ ਨਾਲੋਂ ਵਧੇਰੇ ਸ਼ਕਤੀਸ਼ਾਲੀ ਹੈ।
ਇਹ ਗੱਲ ਪੱਕੀ ਹੈ ਕਿ ਧਰਤੀ ਉੱਤੇ ਕੋਈ ਵੀ ਅਜਿਹਾ ਨਹੀਂ
ਜਿਹੜਾ ਧਰਮੀ ਹੋਵੇ ਅਤੇ ਜਿਹੜਾ ਕਦੇ ਪਾਪ ਨਹੀਂ ਕਰਦਾ।
21ਲੋਕਾਂ ਦੀਆਂ ਗੱਲਾਂ ਵੱਲ ਧਿਆਨ ਨਾ ਦਿਓ। ਤੁਸੀਂ ਆਪਣੇ
ਨੌਕਰ ਨੂੰ ਤੁਹਾਨੂੰ ਹੀ ਗਾਲਾਂ ਕੱਢਦਿਆਂ ਸੁਣ ਸਕਦੇ ਹੋ। 22ਅਤੇ
ਤੁਸੀਂ ਜਾਣਦੇ ਹੋ ਕਿ ਕਈ ਵਾਰੀ ਤੁਸੀਂ ਖੁਦ ਹੋਰਨਾਂ ਨੂੰ ਗਾਲਾਂ
ਕੱਢੀਆਂ ਹੋਣਗੀਆਂ।
23ਮੈਂ ਇਨ੍ਹਾਂ ਸਾਰੀਆਂ ਗੱਲਾਂ ਨੂੰ ਪਰਖਣ ਲਈ ਆਪਣੀ
ਸਿਆਣਪ ਇਸਤੇਮਾਲ ਕੀਤੀ। ਮੈਂ ਆਖਿਆ, "ਮੈਂ ਸਿਆਣਾ
ਹੋਵਾਂ?" ਪਰ ਸਿਆਣਪ ਮੈਥੋਂ ਬਹੁਤ ਦੂਰ ਹੈ। 24ਮੈਂ ਸਮਝ ਨਹੀਂ
ਸਕਦਾ ਇਹ ਗੱਲਾਂ ਇੰਝ ਕਿਉਂ ਹਨ? ਇਹ ਬਹੁਤ ਡੂੰਘੇਰੀ ਹੈ।
ਕੌਣ ਇਸਨੂੰ ਸਮਝ ਸਕਦਾ ਹੈ? 25ਮੈਂ ਸਿੱਖਣ ਅਤੇ ਖੋਜ ਕਰਨ
ਲਈ, ਸਿਆਣਪ ਦਾ ਪਿੱਛਾ ਕਰਨ ਲਈ ਅਤੇ ਨਤੀਜਾ ਪ੍ਰਾਪਤ
ਕਰਨ ਲਈ, ਅਤੇ ਦੁਸ਼ਟਤਾ ਦੀ ਬੇਵਕੂਫੀ ਬਾਰੇ ਸਿੱਖਣ ਲਈ
ਆਪਣੇ ਦਿਲ ਵਿੱਚ ਨਿਸ਼ਚਾ ਕਰ ਲਿਆ, ਬੇਵਕੂਫੀ ਪਾਗਲਪਨ
ਹੈ।
26ਉਹ ਔਰਤ (ਬੇਵਕੂਫੀ ) ਮੌਤ ਨਾਲੋਂ ਵਧੇਰੇ ਕੌੜੀ ਹੈ, ਉਹ
ਇੱਕ ਜਾਲ ਵਰਗੀ ਹੈ, ਉਸ ਦਾ ਦਿਲ ਇੱਕ ਛੇਕ ਹੈ, ਉਸ ਦੇ ਹੱਥ
ਬੇੜੀਆਂ ਵਰਗੇ ਹਨ। ਜਿਸ ਬੰਦੇ ਨਾਲ ਪਰਮੇਸ਼ੁਰ ਪ੍ਰਸੰਨ ਹੁੰਦਾ
ਹੈ, ਉਸ ਕੋਲੋਂ ਬਚ ਜਾਵੇਗਾ, ਪਰ ਪਾਪੀ ਉਸ ਦੁਆਰਾ ਫੜ
ਲਿਆ ਜਾਵੇਗਾ।
27-28"ਅਤੇ ਇਹੀ ਹੈ ਜੋ ਮੈਂ ਪਾਇਆ" ਉਸਤਾਦ ਆਖਦਾ ਹੈ,
"ਜਿਉਂ ਮੈਂ ਨਤੀਜਾ ਪ੍ਰਾਪਤ ਕਰਨ ਲਈ ਇੱਕ ਵਿੱਚ ਇੱਕ ਜੋੜ
ਰਿਹਾ ਸੀ। ਮੈਂ ਆਪਣੇ ਪੂਰੇ ਅਸਤਿੱਤਵ ਨਾਲ ਬਾਰ-ਬਾਰ ਕੋਸਿਸ਼
ਕੀਤੀ, ਪਰ ਮੈਂ ਇਸ ਤੇ ਕੰਮ ਨਾ ਕਰ ਸਕਿਆ। ਮੈਨੂੰ ਹਜਾਰਾਂ
ਵਿੱਚੋਂ ਇੱਕ ਆਦਮੀ ਲੱਭਿਆ, ਪਰ ਮੈਨੂੰ ਇਨ੍ਹਾਂ ਦਰਮਿਆਨੋਂ
ਇੱਕ ਔਰਤ ਨਾ ਲੱਭ ਸਕੀ।
29"ਤੱਕਣੀ, ਇਹੀ ਹੈ ਜੋ ਮੈਂ ਲੱਭਿਆ, ਕਿ ਪਰਮੇਸ਼ੁਰ ਦੇ ਲੋਕਾਂ
ਨੂੰ ਚੰਗਿਆਂ ਬਣਾਇਆ, ਪਰ ਉਹ ਬਹੁਤੇ ਚਾਲਾਕ ਬਣਨ ਦੀ
ਕੋਸ਼ਿਸ਼ ਕਰਦੇ ਹਨ।"

## ਸਿਆਣਪ ਅਤੇ ਸ਼ਕਤੀ

8 ਕੌਣ ਸਿਆਣੇ ਵਿਅਕਤੀ ਵਰਗਾ ਹੈ? ਕੌਣ ਜਾਣਦਾ ਗੱਲਾਂ
ਦਾ ਵਿਵਰਣ ਕਿਵੇਂ ਹੁੰਦਾ ਹੈ? ਵਿਅਕਤੀ ਦੀ ਸਿਆਣਪ
ਉਸ ਨੂੰ ਖੁਸ਼ੀ ਦਿੰਦੀ ਹੈ। ਇਹ ਉਦਾਸ ਚਿਹਰੇ ਨੂੰ ਪ੍ਰਸ਼ੰਨ ਚਿਹਰੇ
ਵਿੱਚ ਬਦਲ ਦਿੰਦੀ ਹੈ।
2ਮੈਂ ਆਖਦਾ ਹਾਂ ਕਿ ਤੁਹਾਨੂੰ ਪਰਮੇਸ਼ੁਰ ਨਾਲ ਤੁਹਾਡੇ ਇਕਰਾਰ
ਕਾਰਣ ਹਮੇਸ਼ਾ ਰਾਜੇ ਦਾ ਪਾਲਣ ਕਰਨਾ ਚਾਹੀਦਾ ਹੈ। 3ਭੈਭੀਤ
ਨਾ ਹੋਵੋ। ਜਦੋਂ ਤੁਸੀਂ ਉਸਨੂੰ ਛੱਡੋਂ, ਕਿਸੇ ਵੀ ਬਦ ਮਾਮਲੇ ਵਿੱਚ
ਭਾਗ ਨਾ ਲਵੋ, ਕਿਉਂ ਕਿ ਰਾਜਾ ਉਹੀ ਕਰਦਾ ਜੋ ਉਸਨੂੰ ਪਸੰਦ
ਹੈ। 4ਰਾਜੇ ਦਾ ਬਚਨ ਸ਼ਰ੍ਹਾ ਹੈ, ਅਤੇ ਕੌਣ ਉਸਨੂੰ ਪੁੱਛ ਸਕਦਾ:
"ਤੂੰ ਕੀ ਕਰ ਰਿਹਾਂ!" 5ਜੇ ਕੋਈ ਬੰਦਾ ਰਾਜੇ ਦੇ ਆਦੇਸ਼ਾਂ ਨੂੰ
ਮੰਨਦਾ, ਤਾਂ ਉਹ ਸੁਰੱਖਿਅਤ ਰਹੇਗਾ। ਅਤੇ ਇੱਕ ਸਿਆਣਾ ਬੰਦਾ

ਸਮੇਂ ਅਤੇ ਵਿਧੀ ਨੂੰ ਜਾਣਦਾ ਹੁੰਦਾ। 6ਹਰ ਗੱਲ ਕਰਨ ਦਾ ਸਹੀ
ਸਮਾਂ ਅਤੇ ਸਹੀ ਢੰਗ ਹੁੰਦਾ ਹੈ। ਪਰ ਲੋਕਾਂ ਦੀ ਬਦੀ ਉਨ੍ਹਾਂ ਉੱਤੇ
ਬੁਰੀ ਤਰ੍ਹਾਂ ਬੋਝ ਪਾ ਦਿੰਦੀ ਹੈ। 7ਕਿਉਂ ਜੋ ਉਹ ਜਾਣਦੇ ਨਹੀਂ ਕਿ
ਕੀ ਵਾਪਰੇਗਾ, ਕੌਣ ਉਨ੍ਹਾਂ ਨੂੰ ਦੱਸ ਸਕਦਾ ਕਿ ਕੀ ਵਾਪਰੇਗਾ?
8ਬਿਲਕੁਲ ਜਿਵੇਂ ਕੋਈ ਹਵਾ ਨੂੰ ਰੋਕ ਨਹੀਂ ਸਕਦਾ, ਕਿਸੇ
ਕੋਲ ਵੀ ਆਪਣੀ ਮੌਤ ਨੂੰ ਰੋਕਣ ਦੀ ਸਮਰਥਾ ਨਹੀਂ। ਯੁੱਧ
ਦੌਰਾਨ ਕੋਈ ਵੀ ਫ਼ੌਜ ਵਿੱਚੋਂ ਇਸਤੀਫ਼ਾ ਨਹੀਂ ਦੇ ਸਕਦਾ, ਅਤੇ
ਇਸੇ ਤਰ੍ਹਾਂ ਹੀ ਜਿਹੜਾ ਵਿਅਕਤੀ ਦੁਸ਼ਟਤਾ ਦਾ ਵਿਖਾਵਾ ਕਰਦਾ
ਆਪਣੀ ਦੁਸ਼ਟਤਾ ਤੋਂ ਬਚਣ ਦੇ ਯੋਗ ਨਹੀਂ ਹੋਵੇਗਾ।
9ਮੈਂ ਇਹ ਸਾਰੀਆਂ ਗੱਲਾਂ ਦੇਖੀਆਂ ਅਤੇ ਮੈਂ ਉਨ੍ਹਾਂ ਗੱਲਾਂ ਬਾਰੇ
ਬਹੁਤ ਸੋਚਿਆ ਜਿਹੜੀਆਂ ਇਸ ਦੁਨੀਆਂ ਵਿੱਚ ਵਾਪਰਦੀਆਂ
ਹਨ। ਅਤੇ ਕਿਵੇਂ ਇੱਕ ਵਿਅਕਤੀ ਹੋਰਨਾਂ ਤੇ ਸ਼ਾਸਨ ਕਰਦਾ
ਅਤੇ ਉਨ੍ਹਾਂ ਨੂੰ ਕਸ਼ਟ ਦਿੰਦਾ।
10ਮੈਂ ਬਦ ਲੋਕਾਂ ਦੀਆਂ ਸ਼ਾਨਦਾਰ ਮਈਅਤਾਂ ਵੀ ਦੇਖੀਆਂ।
ਜਦੋਂ ਲੋਕ ਕਿਰਿਆਕਰਮ ਦੀਆਂ ਰਸਮਾਂ ਤੋਂ ਬਾਦ ਘਰ ਪਰਤ
ਰਹੇ ਸਨ, ਉਹ ਮਰ ਚੁੱਕੇ ਬੰਦੇ ਬਾਰੇ ਚੰਗੀਆਂ ਗੱਲਾਂ ਕਰ ਰਹੇ
ਸਨ। ਇਹ ਉਨ੍ਹਾਂ ਸ਼ਹਿਰਾਂ ਵਿੱਚ ਵੀ ਵਾਪਰਿਆ ਜਿਥੇ ਇਨ੍ਹਾਂ ਬਦ
ਲੋਕਾਂ ਨੇ ਅਨੇਕਾਂ ਮਾੜੇ ਕੰਮ ਕੀਤੇ ਸਨ। ਇਹ ਵੀ ਅਰਥਹੀਣ ਹੈ।

## ਇਨਸਾਫ, ਇਨਾਮ ਅਤੇ ਸਜ਼ਾ

11ਕਿਉਂ ਜੋ ਬਦ ਹੋਣ ਦਾ ਨਿਆਂ ਜਲਦੀ ਹੀ ਘੋਸ਼ਿਤ ਨਹੀਂ
ਕੀਤਾ ਜਾਂਦਾ, ਇਨਸ਼ਾਨਾ ਦੇ ਦਿਲ ਬਦੀ ਕਰਨ ਤੇ ਕੇਂਦ੍ਰਿਤ ਹਨ।
12ਇੱਕ ਪਾਪੀ ਭਾਵੇਂ ਸੌ ਬੁਰੀਆਂ ਗੱਲਾਂ ਕਰ ਲਵੇ ਅਤੇ, ਹਾਲੇ
ਵੀ ਉਹ ਬਹੁਤ ਚਿਰ ਜਿਉਂਦਾ। ਤਾਂ ਵੀ, ਕਿ ਇਹ ਉਨ੍ਹਾਂ ਨਾਲੋਂ
ਵਧੀਆ ਹੋਵੇਗਾ ਜੋ ਪਰਮੇਸੁਰ ਤੋਂ ਡਰਦੇ ਹਨ, ਖਾਸਕਰ, ਕਿਉਂਕਿ
ਉਹ ਪਰਮੇਸ਼ੁਰ ਤੋਂ ਡਰਦੇ ਹਨ। 13ਅਤੇ ਇਹ ਕਿ ਦੁਸ਼ਟਾ ਨਾਲ
ਚੰਗਾ ਨਹੀਂ ਹੋਣਾ ਚਾਹੀਦਾ, ਅਤੇ ਇਹ ਕਿ ਉਨ੍ਹਾਂ ਦੇ ਦਿਨ
ਪ੍ਰਛਾਵੇਂ ਵਾਂਗ ਲੰਮੇ ਨਹੀਂ ਹੋਣੇ ਚਾਹੀਦੇ ਜੋ ਕਿ ਲੰਮੇ ਅਤੇ ਲੰਮੇ
ਹੁੰਦੇ ਜਾਂਦੇ ਹਨ, ਕਿਉਂਕਿ ਉਹ ਪਰਮੇਸੁਰ ਤੋਂ ਨਹੀਂ ਡਰਦੇ।
14ਧਰਤੀ ਉੱਤੇ ਇੱਕ ਅਰਥਹੀਣ ਗੱਲ ਵਾਪਰਦੀ ਹੈ: ਇੱਥੇ
ਧਰਮੀ ਲੋਕ ਹਨ, ਜਿਨ੍ਹਾਂ ਨਾਲ ਇੰਝ ਗੱਲਾਂ ਵਾਪਰਦੀਆਂ ਜਿਵੇਂ
ਉਹ ਦੁਸ਼ਟ ਹੋਣ, ਅਤੇ ਇੱਥੇ ਦੁਸ਼ਟ ਲੋਕ ਹਨ, ਜਿੰਨ੍ਹਾਂ ਨਾਲ
ਇੰਝ ਗੱਲਾਂ ਵਾਪਰਦੀਆਂ ਹਨ ਜਿਵੇਂ ਉਹ ਧਰਮੀ ਸਨ। ਅਤੇ ਮੈਂ
ਆਖਦਾਂ ਕਿ ਇਹ ਵੀ ਅਰਥਹੀਣ ਹੈ। 15ਇਸ ਲਈ ਮੈ ਆਨੰਦ
ਮਾਨਣ ਦੀ ਸ਼ਿਫ਼ਾਰਿਸ਼ ਕਰਦਾ ਹਾਂ, ਕਿਉਂਕਿ ਇੱਥੋਂ ਦੇ ਲੋਕਾਂ
ਲਈ ਖਾਣ, ਪੀਣ ਅਤੇ ਖੁਸ਼ ਹੋਣ ਨਾਲੋਂ ਵਧੀਆ ਕੁਝ ਨਹੀਂ।
ਹੋਰ ਕੁਝ ਨਹੀਂ ਜੋ ਉਨ੍ਹਾਂ ਦੇ ਜਿੰਦਗੀ ਦੇ ਮਜ਼ਦੂਰੀ ਦੇ ਦਿਨਾਂ
ਦੌਰਾਨ ਉਨ੍ਹਾਂ ਦਾ ਸਾਥ ਦੇ ਸਕਦਾ, ਜੋ ਪਰਮੇਸ਼ੁਰ ਨੇ ਉਨ੍ਹਾਂ ਨੂੰ
ਇਸ ਦੁਨੀਆ ਵਿੱਚ ਦਿੱਤੀ ਹੈ।

## ਪਰਮੇਸ਼ੁਰ ਦੇ ਸਾਰੇ ਕਾਰਜਾਂ ਨੂੰ ਅਸੀਂ ਸਮਝ ਨਹੀਂ ਸਕਦੇ

16ਮੈਂ ਉਨ੍ਹਾਂ ਗੱਲਾਂ ਨੂੰ ਧਿਆਨ ਨਾਲ ਵਾਚਿਆ ਜਿਹੜੀਆਂ
ਲੋਕ ਇਸ ਜੀਵਨ ਵਿੱਚ ਕਰਦੇ ਹਨ। ਮੈਂ ਦੇਖਿਆ ਕਿ ਲੋਕ ਕਿੰਨੇ
ਰੁਝੇ ਹੋਏ ਹਨ। ਉਹ ਦਿਨ ਰਾਤ ਕੰਮ ਕਰਦੇ ਹਨ ਅਤੇ ਉਹ
ਤਕਰੀਬਨ ਕਦੇ ਵੀ ਸੌਂਦੇ ਨਹੀਂ। 17ਮੈਂ ਉਨ੍ਹਾਂ ਗੱਲਾਂ ਬਾਬਤ
ਦੇਖਿਆ ਜਿਹੜੀਆਂ ਪਰਮੇਸ਼ੁਰ ਕਰਦਾ ਹੈ। ਕਿ ਲੋਕ ਪਰਮੇਸ਼ੁਰ
ਦੇ ਇਸ ਧਰਤੀ ਉਤਲੇ ਸਾਰੇ ਕਾਰਜਾਂ ਨੂੰ ਨਹੀਂ ਸਮਝ ਸਕਦੇ।
ਕੋਈ ਬੰਦਾ ਭਾਵੇਂ ਕਿੰਨੀ ਵੀ ਸਮਝਣ ਦੀ ਕੋਸ਼ਿਸ਼ ਕਰੇ, ਪਰ ਉਹ
ਸਮਝ ਨਹੀਂ ਸਕਦਾ। ਭਾਵੇ ਸਿਆਣਾ ਬੰਦਾ ਆਖਦਾ ਹੈ ਕਿ ਉਹ
ਪਰਮੇਸ਼ੁਰ ਦੇ ਕਾਰਜ਼ਾਂ ਨੂੰ ਸਮਝਦਾ ਹੈ, ਪਰ ਅਸਲ ਵਿੱਚ ਉਹ
ਨਹੀਂ ਸਮਝ ਸਕਦਾ।

## ਕੀ ਮੌਤ ਠੀਕ ਹੈ?

9 ਮੈਂ ਇਨ੍ਹਾਂ ਸਾਰੀਆਂ ਗੱਲਾਂ ਬਾਰੇ ਬੜੇ ਧਿਆਨ ਨਾਲ ਸੋਚਿਆ।
ਮੈਂ ਦੇਖਿਆ ਕਿ ਧਰਮੀ ਅਤੇ ਸਿਆਣੇ ਲੋਕ, ਅਤੇ ਜੋ ਕੁਝ
ਵੀ ਜੋ ਉਹ ਕਰਦੇ ਹਨ। ਪਰਮੇਸ਼ੁਰ ਦੁਆਰਾ ਨਿਯੰਤ੍ਰਿਤ ਹੁੰਦਾ।
ਲੋਕ ਨਹੀਂ ਜਾਣਦੇ ਕਿ ਉਨ੍ਹਾਂ ਨੂੰ ਪਿਆਰ ਮਿਲੇਗਾ ਜਾਂ ਨਫਰਤ।
ਜੋ ਕੁਝ ਵੀ ਉਨ੍ਹਾਂ ਦੇ ਸਾਹਮਣੇ ਹੈ, ਉਹ ਨਹੀਂ ਜਾਣਦੇ।
2ਇਹ ਅਰਥਹੀਣ ਹੈ, ਕਿਉਂਕਿ ਸਭ ਲੋਕਾਂ ਦਾ ਨਸੀਬ ਇੱਕੋ
ਜਿਹਾ: ਧਰਮੀ ਅਤੇ ਦੁਸ਼ਟ, ਨੇਕ ਅਤੇ ਬਦ, ਪਾਕ ਅਤੇ ਨਾਪਾਕ,
ਉਹ ਜਿਹੜੇ ਬਲੀਆਂ ਲਿਆਉਂਦੇ ਹਨ ਅਤੇ ਉਹ ਜਿਹੜੇ ਨਹੀਂ
ਲਿਆਉਂਦੇ, ਨਿਆਂਈ ਅਤੇ ਪਾਪੀ ਵੀ, ਉਹ ਜਿਹੜੇ ਧਾਰਮਿਕ
ਸੌਹਾਂ ਖਾਂਦੇ ਹਨ ਅਤੇ ਉਹ ਜਿਹੜੇ ਸੌਹਾਂ ਖਾਣ ਤੋਂ ਡਰਦੇ ਹਨ।
3ਇਹ ਬਦੀ ਹੈ ਜੋ ਇਸ ਦੁਨੀਆਂ ਵਿੱਚ ਕੀਤੇ ਹਰ ਕਾਸੇ ਵਿੱਚ
ਉਪਸਥਿਤ ਹੈ, ਕਿਉਂ ਕਿ ਸਭ ਲੋਕਾਂ ਦਾ ਨਸੀਬ ਇੱਕੋ ਜਿਹਾ ਹੈ।
ਅਤੇ ਇਸ ਜਿੰਦਗੀ ਦੌਰਾਨ ਉਨ੍ਹਾਂ ਦੇ ਇਨਸ਼ਾਨੀ ਦਿਲ ਬਦੀ
ਅਤੇ ਬੇਵਕੂਫੀ ਨਾਲ ਭਰੇ ਹੋਏ ਹਨ। ਅਤੇ ਬਆਦ ਵਿੱਚ? ਮੁਰਦਿਆਂ
ਨਾਲ ਮਿਲ ਜਾਂਦੇ ਹਨ। 4ਜਿਹੜਾ ਵੀ ਬੰਦਾ ਹਾਲੇ ਜਿਉਂਦਾ ਹੈ,
ਉਸ ਲਈ ਉਮੀਦ ਹੈ ਕਿ ਕਿਉਂ ਜੋ ਜਿਉਂਦਾ ਕੁੱਤਾ ਮੁਰਦਾ ਸ਼ੇਰ
ਨਾਲੋਂ ਬਿਹਤਰ ਹੈ।
5ਜਿਉਂਦੇ ਲੋਕ ਜਾਣਦੇ ਹਨ ਕਿ ਉਹ ਮਰ ਜਾਣਗੇ, ਪਰ ਇੱਕ
ਮੁਰਦਾ ਬੰਦਾ ਕੁਝ ਵੀ ਨਹੀਂ ਜਾਣਦਾ। ਮੁਰਦਾ ਲੋਕਾਂ ਲਈ ਹੋਰ
ਕੋਈ ਇਨਾਮ ਨਹੀਂ ਹੁੰਦਾ। ਲੋਕੀ ਛੇਤੀ ਹੀ ਇਨ੍ਹਾਂ ਨੂੰ ਭੁੱਲ ਜਾਣਗੇ।
6ਉਨ੍ਹਾਂ ਦਾ ਪਿਆਰ, ਨਫਰਤ, ਈਰਖਾ, ਸਭ ਕਾਸੇ ਦਾ ਅੰਤ ਹੋ
ਜਾਂਦਾ ਹੈ। ਅਤੇ ਮਰੇ ਹੋਏ ਲੋਕ ਕਦੀ ਵੀ ਉਨ੍ਹਾਂ ਗੱਲਾਂ ਵਿੱਚ ਹਿੱਸਾ
ਨਹੀਂ ਲੈ ਸਕਦੇ ਜਿਹੜੀਆਂ ਧਰਤੀ ਉੱਪਰ ਵਾਪਰਦੀਆਂ ਹਨ।

## ਜਦੋਂ ਤੱਕ ਹੋ ਸਕੇ ਜੀਵਨ ਨੂੰ ਮਾਣੋ

7ਇਸ ਲਈ ਜਾਓ ਅਤੇ ਆਪਣੇ ਭੋਜਨ ਦਾ ਸੁਆਦ ਮਾਣੋ।
ਆਪਣੀ ਮੈਅ ਪੀਓ ਅਤੇ ਪ੍ਰਸੰਨ ਹੋਵੋ। ਕਿਉਂ ਜੋ ਪਰਮੇਸ਼ੁਰ
ਤੁਹਾਡੀਆਂ ਕਰਨੀਆਂ ਨਾਲ ਪ੍ਰਸੰਨ ਹੈ। 8ਸੋਹਣੇ ਕੱਪੜੇ ਪਹਿਨੋ
ਅਤੇ ਆਪਣੀ ਦਿੱਖ ਨੂੰ ਸੁੰਦਰ ਬਣਾਓ। 9ਆਪਣਾ ਜੀਵਨ ਆਪਣੀ
ਪਤਨੀ ਨਾਲ ਬਿਤਾਓ, ਜਿਸ ਨੂੰ ਤੁਸੀਂ ਪਿਆਰ ਕਰਦੇ ਹੋਂ, ਆਪਣੀ
ਜ਼ਿੰਦਗੀ ਦਾ ਹਰ ਅਰਥਹੀਣ ਦਿਨ, ਜਿਹੜਾ ਪਰਮੇਸ਼ੁਰ ਨੇ ਤੁਹਾਨੂੰ
ਇਸ ਦੁਨੀਆਂ ਵਿੱਚ ਦਿੱਤਾ, ਕਿਉਂ ਜੋ ਤੁਹਾਡੇ ਕੰਮ ਦੇ ਨਤੀਜੇ ਤੋਂ
ਇਹੀ ਸੀਮਿਤ ਨਫ਼ਾ ਹੈ, ਜਿਸ ਲਈ ਤੁਸੀਂ ਇਸ ਦੁਨੀਆਂ ਵਿੱਚ
ਸਖ਼ਤ ਮਿਹਨਤ ਕਰਦੇ ਹੋ। 10ਹਰ ਸਮੇਂ ਜਦੋਂ ਤੁਹਾਨੂੰ ਕਰਨ
ਲਈ ਕੁਝ ਲੱਭੇ, ਇਸਨੂੰ ਆਪਣੀ ਸਮਰਥਾ ਅਨੁਸਾਰ ਕਰੋ। ਕਿਉਂ

ਜੋ ਕਬਰ ਵਿੱਚ, ਜਿੱਧਰ ਤੁਸੀਂ ਪਹਿਲਾਂ ਹੀ ਜਾ ਰਹੇ ਹੋਂ, ਉੱਥੇ ਕੋਈ ਕਿਰਿਆ ਨਹੀਂ, ਮੁਹਾਰਤ, ਸਿਆਣਪ ਜਾਂ ਗਿਆਨ ਦਾ ਕੋਈ ਮਤਲਬ ਨਹੀਂ।

### ਚੰਗੀ ਕਿਸਮਤ? ਮੰਦੀ ਕਿਸਮਤ? ਅਸੀਂ ਕੀ ਕਰ ਸਕਦੇ ਹਾਂ?

11ਇਸ ਦੁਨੀਆਂ ਵਿੱਚ, ਮੈਂ ਵੇਖਿਆ ਕਿ ਤੇਜ਼-ਤਰਾਰ ਦੌੜ ਨਹੀਂ ਜਿੱਤਦਾ, ਸ਼ਕਤੀਸ਼ਾਲੀ ਜੰਗ ਨਹੀਂ ਜਿੱਤਦਾ, ਸਿਆਣੇ ਨੂੰ ਭੋਜਨ ਨਹੀਂ ਮਿਲਦਾ, ਚਾਲਾਕ ਅਮੀਰ ਨਹੀਂ ਬਣਦਾ, ਸਿੱਖਿਆ ਹੋਇਆ ਪ੍ਰਸਿੱਧ ਨਹੀਂ ਹੁੰਦਾ। ਜਦੋਂ ਬੁਰਾ ਸਮਾਂ ਆਉਂਦਾ, ਹਰ ਇੱਕ ਨਾਲ ਬੁਰੀਆਂ ਗੱਲਾਂ ਵਾਪਰਦੀਆਂ ਹਨ।

12ਬੰਦਾ ਕਦੇ ਨਹੀਂ ਜਾਣਦਾ ਕਿ ਉਸ ਨਾਲ ਕੀ ਵਾਪਰੇਗਾ। ਉਹ ਜਾਲ ਵਿੱਚ ਫਸੀ ਹੋਈ ਮੱਛੀ ਵਾਂਗ, ਫ਼ੰਦੇ ਵਿੱਚ ਫਸੇ ਹੋਏ ਪੰਛੀ ਵਾਂਗ ਹੈ, ਆਦਮੀ ਉਨ੍ਹਾਂ ਬੁਰੀਆਂ ਗੱਲਾਂ ਵਿੱਚ ਫਸ ਜਾਂਦਾ ਜਿਹੜੀਆਂ ਅਚਾਨਕ ਉਸ ਦੇ ਨਾਲ ਵਾਪਰਦੀਆਂ ਹਨ।

### ਸਿਆਣਪ ਦੀ ਸ਼ਕਤੀ

13ਮੈਂ ਇਸ ਦੁਨੀਆਂ ਵਿੱਚ ਸਿਆਣਪ ਵੀ ਵੇਖੀ, ਜੋ ਮੈਂ ਸੋਚਿਆ ਕਿ ਸੱਚਮੁੱਚ ਮਹਾਨ ਸੀ। 14ਉਥੇ ਇੱਕ ਛੋਟਾ ਜਿਹਾ ਸ਼ਹਿਰ ਸੀ ਜਿਸ ਵਿੱਚ ਥੋੜੇ ਜਿਹੇ ਬੰਦੇ ਰਹਿੰਦੇ ਸਨ। ਇੱਕ ਮਹਾਨ ਰਾਜੇ ਨੇ ਉਸ ਸ਼ਹਿਰ ਦੇ ਖਿਲਾਫ ਜੰਗ ਕੀਤੀ ਅਤੇ ਆਪਣੀਆਂ ਫੌਜਾਂ ਨਾਲ ਉਸ ਨੂੰ ਘੇਰਾ ਪਾ ਲਿਆ। 15ਪਰ ਉਸ ਸ਼ਹਿਰ ਵਿੱਚ ਇੱਕ ਸਿਆਣਾ ਪਰ ਗਰੀਬ ਆਦਮੀ ਸੀ। ਉਸਨੇ ਆਪਣੀ ਸਿਆਣਪ ਨਾਲ ਸ਼ਹਿਰ ਨੂੰ ਬਚਾ ਲਿਆ, ਪਰ ਕਿਸੇ ਨੇ ਵੀ ਇਸ ਗਰੀਬ ਆਦਮੀ ਨੂੰ ਯਾਦ ਨਹੀਂ ਰੱਖਿਆ। 16ਸਿਆਣਪ ਤਾਕਤ ਨਾਲੋਂ ਬਿਹਤਰ ਹੈ, ਪਰ ਇੱਕ ਗਰੀਬ ਬੰਦੇ ਦੀ ਸਿਆਣਪ ਨੂੰ ਪਸੰਦ ਨਹੀਂ ਕੀਤਾ ਜਾਂਦਾ ਅਤੇ ਕੋਈ ਵੀ ਨਹੀਂ ਸੁਣਦਾ ਕਿ ਉਹ ਕੀ ਆਖਣਾ ਚਾਹੁੰਦਾ।

17ਸਿਆਣੇ ਬੰਦੇ ਦੇ ਬਚਨਾਂ ਵੱਲ, ਭਾਵੇਂ ਸਾਂਤੀ ਨਾਲ ਕਹੇ ਗਏ ਹੋਣ, ਮੂਰਖਾਂ ਦੇ ਘਿਰੇ ਸ਼ਾਸ਼ਕ ਦੀਆਂ ਚੀਕਾਂ ਨਾਲੋਂ ਵਧੇਰੇ ਧਿਆਨ ਦਿੱਤਾ ਜਾਣਾ ਚਾਹੀਦਾ ਹੈ।

18ਸਿਆਣਪ ਤਲਵਾਰਾਂ ਅਤੇ ਨੇਜਿਆਂ ਨਾਲੋਂ ਬਿਹਤਰ ਹੈ। ਪਰ ਇੱਕ ਇਕੱਲਾ ਮੂਰਖ ਪਾਪੀ ਬਹੁਤ ਸਾਰੀਆਂ ਚੰਗੀਆਂ ਚੀਜ਼ਾਂ ਨੂੰ ਤਬਾਹ ਕਰ ਸਕਦਾ ਹੈ।

10 ਥੋੜੀਆਂ ਜਿਹੀਆਂ ਮੁਰਦਾ ਮੱਖੀਆਂ ਸਭ ਤੋਂ ਵਧੀਆ ਸੁਗੰਧੀ ਨੂੰ ਬਰਬਾਦ ਕਰ ਸਕਦੀਆਂ ਹਨ। ਇਸੇ ਤਰ੍ਹਾਂ ਹੀ, ਥੋੜੀ ਜਿਹੀ ਮੂਰਖਤਾ ਬਹੁਤ ਵੱਡੀ ਸਿਆਣਪ ਅਤੇ ਇੱਜ਼ਤ ਨੂੰ ਤਬਾਹ ਕਰ ਸਕਦੀ ਹੈ।

2ਸਿਆਣੇ ਬੰਦੇ ਦੇ ਵਿਚਾਰ ਉਸ ਦੀ ਸਹੀ ਰਸਤੇ ਉੱਤੇ ਅਗਵਾਈ ਕਰਦੇ ਹਨ। ਪਰ ਮੂਰਖ ਬੰਦੇ ਦੇ ਵਿਚਾਰ ਉਸ ਦੀ ਗ਼ਲਤ ਰਸਤੇ ਵੱਲ ਅਗਵਾਈ ਕਰਦੇ ਹਨ। 3ਜਦੋਂ ਮੂਰਖ ਬੰਦਾ ਸੜਕ ਤੇ ਵੀ ਤੁਰ ਰਿਹਾ ਹੁੰਦਾ ਹੈ ਉਹ ਆਪਣੀ ਮੂਰਖਤਾ ਦਰਸਾਉਂਦਾ। ਉਹ ਇਹ ਸਭ ਲਈ ਸਾਫ ਕਰ ਦਿੰਦਾ ਕਿ ਉਹ ਮੂਰਖ ਹੈ।

4ਜੇਕਰ ਸ਼ਾਸਕ ਤੁਹਾਡੇ ਤੇ ਨਾਰਾਜ਼ ਹੋ ਜਾਵੇ, ਉਸ ਕੋਲੋਂ ਰੁੱਖੇਪਣ ਵਿੱਚ ਨਾ ਚਲੇ ਜਾਵੋ। ਜੇ ਤੁਸੀਂ ਸ਼ਾਤ ਅਤੇ ਮਦਦਗਾਰ ਬਣੇ ਰਹੋਂਗੇ ਤੁਸੀਂ ਵੱਡੀਆਂ ਗਲਤੀਆਂ ਵੀ ਸੁਧਾਰ ਸਕਦੇ ਹੋ।

5ਇਥੇ ਇੱਕ ਹੋਰ ਬਦੀ ਹੈ ਜਿਹੜੀ ਮੈਂ ਇਸ ਦੁਨੀਆਂ ਵਿੱਚ ਵੇਖੀ ਹੈ ਅਤੇ ਇਹ ਉਹ ਗੱਲ ਹੈ ਜਿਹੜੀ ਸ਼ਾਸਕ ਕਰਦੇ ਹਨ: 6ਮੂਰਖ ਬੰਦਿਆਂ ਨੂੰ ਮਹੱਤਵਪੂਰਣ ਥਾਵਾਂ ਮਿਲਦੀਆਂ ਹਨ, ਜਦੋਂ ਕਿ ਅਮੀਰ ਆਦਮੀਆਂ ਨੂੰ ਉਹ ਨੌਕਰੀਆਂ ਮਿਲਦੀਆਂ ਹਨ ਜਿਹੜੀਆਂ ਮਹੱਰਵਪੂਰਣ ਨਹੀਂ। 7ਮੈਂ ਅਜਿਹੇ ਲੋਕਾਂ ਨੂੰ ਘੋੜੇ ਉੱਤੇ ਸਵਾਰੀ ਕਰਦਿਆਂ ਦੇਖਿਆ ਹੈ ਜਿਨ੍ਹਾਂ ਨੂੰ ਨੌਕਰ ਹੋਣਾ ਚਾਹੀਦਾ ਹੈ, ਜਦੋਂ ਕਿ ਉਹ ਲੋਕ ਜਿਨ੍ਹਾਂ ਨੂੰ ਹਾਕਮ ਹੋਣਾ ਚਾਹੀਦਾ ਹੈ (ਉਨ੍ਹਾਂ ਦੇ ਨਾਲ ਗੁਲਾਮਾਂ ਵਾਂਗ) ਤੁਰਦਿਆਂ ਦੇਖਿਆ ਹੈ।

### ਹਰ ਕੰਮ ਦੇ ਆਪਣੇ ਖਤਰੇ ਹੁੰਦੇ ਹਨ

8ਉਹ ਬੰਦਾ ਜਿਹੜਾ ਟੋਆ ਪੁੱਟਦਾ ਹੈ ਉਹ ਖੁਦ ਹੀ ਉਸ ਵਿੱਚ ਡਿੱਗ ਸਕਦਾ ਹੈ। ਉਹ ਬੰਦਾ ਜਿਹੜਾ ਕੰਧ ਢਾਹੁੰਦਾ ਹੈ, ਹੋ ਸਕਦਾ ਹੈ ਉਸ ਨੂੰ ਸੱਪ ਡੰਗ ਲਵੇ। 9ਉਹ ਬੰਦਾ ਜਿਹੜਾ ਵੱਡੇ ਪੱਥਰਾਂ ਨੂੰ ਸਰਕਾਉਂਦਾ ਹੈ ਹੋ ਸਕਦਾ ਹੈ ਉਹ ਉਨ੍ਹਾਂ ਰਾਹੀਂ ਜ਼ਖਮੀ ਹੋ ਜਾਵੇ। ਅਤੇ ਉਹ ਬੰਦਾ ਜਿਹੜਾ ਰੁੱਖਾਂ ਨੂੰ ਕੱਟਦਾ ਹੈ, ਖਤਰੇ ਵਿੱਚ ਹੈ, ਰੁੱਖ ਉਸ ਦੇ ਆਪਣੇ ਉੱਪਰ ਵੀ ਡਿੱਗ ਸਕਦੇ ਹਨ।

10ਪਰ ਸਿਆਣਪ ਕਿਸੇ ਵੀ ਕੰਮ ਨੂੰ ਆਸਾਨ ਬਣਾ ਦੇਵੇਗੀ। ਖੁੰਢੇ ਚਾਕੂ ਨੂੰ ਵਰਤ ਕੇ ਕੱਟਣਾ ਬੜਾ ਔਖਾ ਹੈ, ਪਰ ਜੇ ਕੋਈ ਬੰਦਾ ਇਸ ਨੂੰ ਤੇਜ਼ ਕਰ ਲੈਂਦਾ ਹੈ, ਤਾਂ ਕੰਮ ਆਸਾਨ ਹੋ ਜਾਂਦਾ ਹੈ ਇਹੀ ਸਿਆਣਪ ਦਾ ਲਾਭ ਹੈ।

11ਭਾਵੇਂ ਕੋਈ ਬੰਦਾ ਸੱਪਾਂ ਨੂੰ ਕਾਬੂ ਕਰਨਾ ਜਾਣਦਾ ਹੋਵੇ। ਪਰ ਫਿਜ਼ੂਲ ਹੈ ਜੇ ਉਸ ਦੇ ਨੇੜੇ ਨਾ ਹੁੰਦਿਆਂ ਕਿਸੇ ਨੂੰ ਸੱਪ ਡਸ ਲਵੇ।

12ਸਿਆਣੇ ਬੰਦੇ ਦੇ ਸ਼ਬਦ ਉਸਤਤ ਲਿਆਉਂਦੇ ਹਨ, ਪਰ ਮੂਰਖ ਬੰਦੇ ਦੇ ਸ਼ਬਦ ਤਬਾਹੀ ਲਿਆਉਂਦੇ ਨੇ।

13ਉਹ ਮੂਰਖਤਾ ਭਰੀਆਂ ਗੱਲਾਂ ਤੋਂ ਸ਼ੁਰੂ ਹੁੰਦਾ ਅਤੇ ਪਾਗਲਪਨ ਅਤੇ ਬਦੀ ਨਾਲ ਬੋਲਣੋ ਹਟਦਾ ਹੈ। 14ਮੂਰਖ ਬੰਦਾ ਹਰ ਵੇਲੇ ਗੱਲਾਂ ਕਰਦਾ ਰਹਿੰਦਾ ਹੈ ਕਿ ਉਹ ਕੀ ਕਰੇਗਾ ਪਰ ਕੋਈ ਵੀ ਨਹੀਂ ਜਾਣਦਾ ਭਵਿੱਖ ਵਿੱਚ ਕੀ ਵਾਪਰੇਗਾ। ਕੋਈ ਨਹੀਂ ਕਹਿ ਸਕਦਾ ਕਿ ਬਾਦ ਵਿੱਚ ਕੀ ਹੋਵੇਗਾ।

15ਮੂਰਖ ਬੰਦਾ, ਚਤੁਰ ਨਹੀਂ ਇੰਨਾ ਕਿ ਆਪਣੇ ਘਰ ਦਾ ਰਾਹ ਲੱਭ ਸਕੇ, ਇਸ ਲਈ ਉਸ ਨੂੰ ਜੀਵਨ ਭਰ ਸਖ਼ਤ ਮਿਹਨਤ ਕਰਨੀ ਪੈਂਦੀ ਹੈ।

### ਕੰਮ ਦੀ ਕਦਰ

16ਜਿਸ ਦੇਸ ਦਾ ਰਾਜਾ ਬੱਚਾ ਹੈ ਉਸ ਦੇਸ ਲਈ ਅਤੇ ਜਿਸ ਦੇ ਸੱਜਣ ਆਪਣਾ ਸਾਰਾ ਸਮਾਂ ਖਾਣ ਪੀਣ ਵਿੱਚ ਬਿਤਾਉਂਦੇ ਹਨ ਇਹ ਬੁਰੀ ਗੱਲ ਹੈ।

17ਪਰ ਜੇ ਰਾਜਾ ਕਿਸੇ ਨੇਕ ਖਾਨਦਾਨ ਵਿੱਚੋਂ ਆਉਂਦਾ ਹੈ ਤਾਂ ਉਸ ਦੇਸ ਲਈ ਇਹ ਬਹੁਤ ਸ਼ੁਭ ਗੱਲ ਹੈ ਅਤੇ ਜੇਕਰ ਇਸਦੇ ਸੱਜਣ ਜਾਣਦੇ ਹਨ ਕਿ ਕਦੋਂ ਖਾਣਾ ਅਤੇ ਜੇਕਰ ਉਹ ਤਕੜੇ

ਹੋਣ ਲਈ ਖਾਂਦੇ ਹਨ, ਨਾਕਿ ਆਨੰਦ ਮਨਾਉਣ ਅਤੇ ਸ਼ਰਾਬੀ ਹੋਣ ਲਈ।

18ਜੇ ਕੋਈ ਬੰਦਾ ਆਲਸੀ ਹੈ ਤਾਂ ਉਸਦਾ ਘਰ ਚੋਣਾ ਸ਼ੁਰੂ ਹੋ ਜਾਵੇਗਾ, ਅਤੇ ਛੱਤ ਡਿੱਗ ਪਵੇਗੀ।

19ਲੋਕ ਖਾਣਾ ਪਸੰਦ ਕਰਦੇ ਹਨ, ਅਤੇ ਮੈਅ ਉਨ੍ਹਾਂ ਦੇ ਜੀਵਨ ਨੂੰ ਪ੍ਰਸੰਨ ਬਣਾਉਂਦੀ ਹੈ। ਅਤੇ ਪੈਸੇ ਨਾਲ, ਸਭ ਕੁਝ ਸੁਲਝਾ ਦਿੰਦਾ ਹੈ।

### ਨਿੰਦਿਆ

20ਰਾਜੇ ਦੀ ਨਿੰਦਿਆ ਨਾ ਕਰੋ, ਆਪਣੀਆਂ ਸੋਚਾਂ ਵਿੱਚ ਵੀ ਨਹੀਂ। ਅਤੇ ਭਾਵੇਂ ਤੁਸੀਂ ਘਰ ਵਿੱਚ ਇਕੱਲੇ ਹੀ ਹੋਵੋਂ, ਅਮੀਰਾਂ ਬਾਰੇ ਮੰਦਾ ਨਾ ਬੋਲੋ। ਕਿਉਂ ਕਿ ਹੋ ਸਕਦਾ ਕਿ ਇੱਕ ਛੋਟਾ ਜਿਹਾ ਪੰਛੀ ਹੀ ਉੱਡ ਕੇ ਉਨ੍ਹਾਂ ਨੂੰ ਉਹ ਦੱਸ ਦੇਵੇ ਜੋ ਤੁਸੀਂ ਆਖਿਆ ਸੀ।

### ਹਿੰਮਤ ਨਾਲ ਭਵਿੱਖ ਦਾ ਸਾਮ੍ਹਣਾ ਕਰੋ

11 ਆਪਣੀ ਰੋਟੀ ਪਾਣੀਆਂ ਉੱਪਰ ਸੁੱਟ ਦਿਓ, ਕਿਉਂ ਜੋ ਸ਼ਾਇਦ ਕਈਆਂ ਦਿਨਾਂ ਬਾਅਦ ਤੁਸੀਂ ਇਸ ਨੂੰ ਲੱਭ ਲਵੋਂ।

2ਜੋ ਕੁਝ ਤੁਹਾਡੇ ਪਾਸ ਹੈ ਉਸ ਨੂੰ ਵੱਖ-ਵੱਖ ਚੀਜ਼ਾਂ ਵਿੱਚ ਲਗਾਓ। ਤੁਸੀਂ ਨਹੀਂ ਜਾਣਦੇ ਕਿ ਧਰਤੀ ਉੱਤੇ ਕਿਹੋ ਜਿਹੀਆਂ ਮੰਦੀਆਂ ਗੱਲਾਂ ਵਾਪਰ ਸਕਦੀਆਂ ਹਨ।

3ਕੁਝ ਗੱਲਾਂ ਅਜਿਹੀਆਂ ਹਨ ਜਿਨ੍ਹਾਂ ਬਾਰੇ ਤੁਸੀਂ ਪੱਕ ਕਰ ਸਕਦੇ ਹੋ। ਜੇ ਬੱਦਲ ਪਾਣੀ ਨਾਲ ਭਰੇ ਹੋਏ ਹਨ, ਤਾਂ ਬਾਰਿਸ਼ ਹੋਵੇਗੀ। ਜੇ ਰੁੱਖ ਡਿੱਗਦਾ ਹੈ, ਦੱਖਣ ਵੱਲ ਜਾਂ ਉੱਤਰ ਵੱਲ, ਤਾਂ ਇਹ ਜਿਥੇ ਡਿਗਦਾ ਹੈ ਓਥੇ ਹੀ ਟਿਕਿਆ ਰਹੇਗਾ।

4ਪਰ ਕੁਝ ਗੱਲਾਂ ਅਜਿਹੀਆਂ ਹਨ ਜਿਨ੍ਹਾਂ ਬਾਰੇ ਤੁਸੀਂ ਪੱਕ ਨਹੀਂ ਕਰ ਸਕਦੇ ਤੁਸੀਂ ਸਿਰਫ ਅੰਦਾਜ਼ਾ ਹੀ ਲਾ ਸਕਦੇ ਹੋ। ਜੇ ਕੋਈ ਬੰਦਾ ਸਭ ਤੋਂ ਢੁਕਵੇਂ ਮੌਸਮ ਦਾ ਇੰਤਜ਼ਾਰ ਕਰਦਾ ਹੈ, ਫ਼ੇਰ ਹੋ ਸਕਦਾ ਉਹ ਕਦੇ ਵੀ ਬੀਜ ਬੀਜਣ ਦੇ ਯੋਗ ਨਾ ਹੋਵੇਗਾ। ਅਤੇ ਜੇ ਕੋਈ ਬੰਦਾ ਇਸ ਗੱਲੋਂ ਡਰਦਾ ਹੈ ਕਿ ਬੱਦਲਵਾਹੀ ਹੈ, ਤੇ ਬਾਰਿਸ਼ ਹੋਵੇਗੀ, ਹੋ ਸਕਦਾ, ਫ਼ੇਰ ਉਹ ਕਦੇ ਵੀ ਵਾਢੀ ਕਰਨ ਦੇ ਯੋਗ ਨਾ ਹੋਵੇ।

5ਬਿਲਕੁਲ ਜਿਵੇਂ ਤੁਸੀਂ ਨਹੀਂ ਜਾਣਦੇ ਕਿ ਕਿਵੇਂ ਇੱਕ ਬੱਚਾ ਆਪਣੀ ਮਾਂ ਦੇ ਗਰਭ ਵਿੱਚ ਸਾਹ ਲੈਂਦਾ, ਇਸੇ ਤਰ੍ਹਾਂ, ਤੁਸੀਂ ਨਹੀਂ ਜਾਣਦੇ ਕਿ ਪਰਮੇਸ਼ੁਰ ਕੀ ਕਰੇਗਾ। ਅਤੇ ਉਹ ਹਰ ਗੱਲ ਦੇ ਵਾਪਰਨ ਲਈ ਜਿੰਮੇਵਾਰ ਹੈ।

6ਇਸੇ ਲਈ, ਸਵੇਰੇ ਸੁਵਖਤੇ ਹੀ ਬੀਜ ਬੀਜਣਾ ਸ਼ੁਰੂ ਕਰੋ ਅਤੇ ਸ਼ਾਮ ਤੱਕ ਕੰਮ ਕਰਦੇ ਰਹੋ। ਤੁਸੀਂ ਨਹੀਂ ਜਾਣਦੇ ਕਿ ਕੀ ਸਵੇਰ ਦਾ ਬੀਜ ਸਫ਼ਲ ਹੋਵੇਗਾ ਕਿ ਸ਼ਾਮ ਦਾ ਬੀਜ, ਜਾਂ ਬਲਕਿ ਦੋਵੇਂ।

7ਜਿਉਂਦੇ ਰਹਿਣਾ ਸ਼ੁਭ ਹੈ! ਸੂਰਜ ਦੀ ਰੌਸ਼ਨੀ ਦੇਖਣਾ ਚੰਗਾ
ਹੈ, 8ਸੱਚਮੁੱਚ, ਜੇ ਕੋਈ ਵਿਅਕਤੀ ਬਹੁਤੇ ਸਾਲਾਂ ਲਈ ਜਿਉਂਦਾ, ਹੋ ਸਕਦਾ ਉਹ ਉਨ੍ਹਾਂ ਸਾਰਿਆਂ ਸਾਲਾਂ ਵਿੱਚ ਖੁਸ਼ ਹੋਵੇ, ਪਰ ਉਹ ਹਨੇਰੇ ਦੇ ਦਿਨ੍ਹਾਂ ਬਾਰੇ ਸੋਚੇ, ਕਿਉਂ ਜੋ ਇਹ ਬਹੁਤ ਸਾਰੇ ਹੋਣਗੇ, ਜੋ ਸਭ ਕੁਝ ਆ ਰਿਹਾ ਅਰਥਹੀਣ ਹੈ।

### ਜਦੋਂ ਤੱਕ ਜਵਾਨ ਹੋ, ਪਰਮੇਸ਼ੁਰ ਦੀ ਸੇਵਾ ਕਰੋ

9ਇਸੇ ਲਈ ਨੌਜਵਾਨੋ, ਜਦੋਂ ਤੱਕ ਜਵਾਨ ਹੋ ਆਨੰਦ ਮਾਣੋ। ਪ੍ਰਸੰਨ ਹੋਵੋ! ਉਹੀ ਕੁਝ ਕਰੋ ਜਿਸ ਲਈ ਤੁਹਾਡਾ ਦਿਲ ਤੁਹਾਡੀ ਅਗਵਾਈ ਕਰਦਾ ਹੈ। ਪਰ ਚੇਤੇ ਰੱਖੋ ਕਿ ਤੁਹਾਡੇ ਹਰ ਕੰਮ ਲਈ ਪਰਮੇਸ਼ੁਰ ਤੁਹਾਡਾ ਨਿਆਂ ਕਰੇਗਾ। 10ਆਪਣੇ ਗੁੱਸੇ ਨੂੰ ਆਪਣੇ ਉੱਤੇ ਕਾਬੂ ਨਾ ਪਾਉਣ ਦਿਓ। ਅਤੇ ਆਪਣੇ ਸਰੀਰ ਨੂੰ ਪਾਪ ਵੱਲ ਨਾ ਪਰਤਣ ਦਿਓ। ਕਿਉਂ ਜੋ ਜਵਾਨੀ ਅਰਥਹੀਣ ਹੈ।

### ਬਿਰਧ ਉਮਰ ਦੀਆਂ ਸਮਸਿਆਵਾਂ

12 ਆਪਣੀ ਜਵਾਨੀ ਦੌਰਾਨ ਹੀ ਆਪਣੇ ਸਿਰਜਣਹਾਰੇ ਨੂੰ ਯਾਦ ਕਰੋ, ਬੁਰੇ ਦਿਨਾਂ ਦੇ ਆਉਣ ਤੋਂ ਪਹਿਲਾਂ, ਜਦੋਂ ਤੁਸੀਂ ਆਖੋਂਗੇ: "ਮੈਨੂੰ ਜ਼ਿੰਦਗੀ ਵਿੱਚ ਹੋਰ ਕੋਈ ਪ੍ਰਸੰਨਤਾ ਨਹੀਂ।"

2ਇਸਤੋਂ ਪਹਿਲਾਂ ਕਿ ਸੂਰਜ, ਚੰਨ ਅਤੇ ਤਾਰੇ ਅੰਧਕਾਰ ਬਣ ਜਾਣ। ਅਤੇ ਬੱਦਲ ਇੱਕ ਤੂਫਾਨ ਤੋਂ ਬਾਦ ਦੂਸਰੇ ਤੂਫਾਨ ਵਾਂਗ ਆਉਣ।

3ਜਦੋਂ ਤੁਹਾਡੀਆਂ ਬਾਹਾਂ ਦੀ ਤਾਕਤ ਖਤਮ ਹੋ ਜਾਵੇਗੀ, ਤੁਹਾਡੀਆਂ ਲੱਤਾਂ ਕਮਜ਼ੋਰ ਹੋ ਕੇ ਝੁਕ ਜਾਣਗੀਆਂ। ਤੁਹਾਡੇ ਦੰਦ ਡਿੱਗ ਜਾਣਗੇ ਤੁਹਾਡੀਆਂ ਅੱਖਾਂ ਮੱਧਮ ਹੋ ਜਾਣਗੀਆਂ।

4ਤੁਹਾਡੀ ਸੁਣਨ ਦੀ ਸ਼ਕਤੀ ਕਮਜ਼ੋਰ ਹੋ ਜਾਵੇਗੀ। ਤੁਹਾਨੂੰ ਗਲੀਆਂ ਦਾ ਸ਼ੋਰ ਵੀ ਸੁਣਾਈ ਨਹੀਂ ਦੇਵੇਗਾ। ਤੁਹਾਡੇ ਲਈ ਆਟਾ ਪੀਹਣ ਵਾਲੀ ਚੱਕੀ ਦੀ ਆਵਾਜ਼ ਵੀ ਖਾਮੋਸ਼ੀ ਵਰਗੀ ਹੋਵੇਗੀ। ਤੁਸੀਂ ਗੀਤ ਗਾਉਂਦੀਆਂ ਔਰਤਾਂ ਨੂੰ ਵੀ ਨਹੀਂ ਸੁਣ ਸਕੋਂਗੇ। ਪਰ ਤੁਹਾਨੂੰ ਗਾਉਂਦੇ ਪੰਛੀ ਦੀ ਆਵਾਜ਼ ਵੀ ਬਹੁਤ ਸਵੇਰੇ ਜਗਾ ਦੇਵੇਗੀ ਕਿਉਂ ਕਿ ਤੁਸੀਂ ਸੌਂ ਹੀ ਨਹੀਂ ਸਕੋਗੇ।

5ਤੁਹਾਨੂੰ ਉੱਚੀਆਂ ਥਾਵਾਂ ਤੋਂ ਡਰ ਲੱਗੇਗਾ। ਤੁਸੀਂ ਰਸਤੇ ਦੀ ਛੋਟੀ ਜਿਹੀ ਚੀਜ਼ ਤੋਂ ਵੀ ਠੇਡਾ ਖਾਕੇ ਡਿਗਣ ਤੋਂ ਵੀ ਡਰੋਗੇ। ਤੁਹਾਡੇ ਵਾਲ ਅਖਰੋਟ ਦੇ ਫੁੱਲਾਂ ਵਾਂਗ ਸਫੇਦ ਹੋ ਜਾਣਗੇ। ਚੱਲਣ ਵੇਲੇ ਘਾਹ ਦੇ ਟਿੱਡੇ ਵਾਂਗ ਆਪਣੇ-ਆਪ ਨੂੰ ਘਸੀਟੋਂਗੇ ਅਤੇ ਤੁਹਾਡੀਆਂ ਇੱਛਾਵਾਂ ਹੋਰ ਵਧੇਰੇ ਨਹੀਂ ਉਕਸਾਉਂਦੀਆਂ। ਤਾਂ ਆਦਮੀ ਆਪਣੇ ਸਦੀਵੀ ਘਰ ਵੱਲ ਜਾ ਰਿਹਾ। ਜਦੋਂ ਕਿ ਤੁਹਾਡੀ ਲਾਸ਼ ਨੂੰ ਚੁੱਕਣ ਵਾਲੇ ਲੋਕ ਗਲੀਆਂ ਵਿੱਚ ਇੱਕਠੇ ਹੋ ਜਾਣਗੇ ਜਦੋਂ ਉਹ ਤੁਹਾਡੀ ਲਾਸ਼ ਨੂੰ ਤੁਹਾਡੀ ਕਬਰ ਵੱਲ ਲੈ ਜਾਣਗੇ।

### ਮੌਤ

6ਜਦੋਂ ਅਜੇ ਤੁਸੀਂ ਜਵਾਨ ਹੋਂ ਆਪਣੇ ਸਿਰਜਣਹਾਰੇ ਨੂੰ ਚੇਤੇ ਕਰੋ, ਇਸ ਤੋਂ ਪਹਿਲਾਂ ਕਿ ਚਾਂਦੀ ਦੀ ਜੰਜੀਰੀ ਪਾਟ ਜਾਵੇ ਅਤੇ ਸੋਨੇ ਦਾ ਭਾਂਡਾ ਟੁੱਟ ਜਾਵੇ, ਝਰਨੇ ਤੇ ਘੜੇ ਵਾਂਗ, ਅਤੇ ਪਹੀਆ ਦਾ, ਹੇਠਾਂ ਖੂਹ ਵੱਲ ਭੱਜਣ ਵਾਂਗ।

7ਅਤੇ ਉਹ ਧਰਤੀ ਧੂੜ ਵਿੱਚ ਵਾਪਸ ਚਲਿਆ ਜਾਵੇ, ਜਿਸ ਵਿੱਚੋਂ ਉਹ ਆਇਆ, ਅਤੇ ਉਸ ਦੇ ਸਾਹ ਪਰਮੇਸ਼ੁਰ ਕੋਲ ਪਰਤ

ਜਾਣ, ਜਿਸਨੇ ਇਸ ਨੂੰ ਦਿੱਤਾ। 8ਪੂਰੀ ਤਰ੍ਹਾਂ ਅਰਥਹੀਣ, ਉਸਤਾਦ
ਨੇ ਆਖਿਆ, "ਸਭ ਕੁਝ ਅਰਥਹੀਣ ਹੈ।

### ਸਿੱਟਾ

9ਉਪਦੇਸ਼ਕ ਬਹੁਤ ਸਿਆਣਾ ਸੀ। ਉਸ ਨੇ ਲੋਕਾਂ ਨੂੰ ਗਿਆਨ,
ਸਿਖਾਇਆ, ਅਤੇ ਧਿਆਨ ਨਾਲ ਨਿਰਖ ਕਰਨ ਤੋਂ ਬਾਅਦ ਬਹੁਤ
ਸਾਰੀਆਂ ਕਹਾਉਤਾਂ ਇਕੱਤ੍ਰ ਕੀਤੀਆਂ। 10ਉਸਤਾਦ ਨੇ ਸਹੀ
ਸ਼ਬਦਾਂ ਦੀ ਚੋਣ ਕਰਨ ਲਈ ਸਖ਼ਤ ਮਿਹਨਤ ਕੀਤੀ। ਅਤੇ ਉਸ
ਨੇ ਉਹ ਸਿੱਖਿਆਵਾਂ ਲਿਖੀਆਂ ਜਿਹੜੀਆਂ ਸੱਚੀਆਂ ਹਨ ਤੇ ਭਰੋਸੇ
ਯੋਗ ਹਨ।

11ਸਿਆਣੇ ਆਦਮੀਆਂ ਦੇ ਸ਼ਬਦ ਉਤਸਾਹ ਵਾਂਗ ਹੁੰਦੇ ਹਨ।
ਉਨ੍ਹਾਂ ਦੀਆਂ ਸਿੱਖਿਆਵਾਂ ਮਜ਼ਬੂਤ ਮੇਖਾਂ ਵਾਂਗ ਹੁੰਦੀਆਂ ਹਨ ਜੋ
ਕਦੇ ਨਹੀਂ ਟੁਟਦੀਆਂ ਅਤੇ ਆਜੜੀ ਦੁਆਰਾ ਇੱਕ ਜਗ੍ਹਾ ਤੇ
ਪਾਈਆਂ ਜਾਂਦੀਆਂ ਹਨ। 12ਇਸ ਲਈ ਮੇਰੇ ਪੁੱਤਰ, ਉਨ੍ਹਾਂ
ਸਿੱਖਿਆਵਾਂ ਦਾ ਅਧਿਐਨ ਕਰੋ, ਪਰ ਹੋਰਨਾਂ ਕਿਤਾਬਾਂ ਤੋਂ ਸਾਵਧਾਨ
ਰਹੋ। ਲੋਕ ਕਦੇ ਵੀ ਕਿਤਾਬਾਂ ਲਿਖਣੀਆਂ ਬੰਦ ਨਹੀਂ ਕਰਦੇ,
ਅਤੇ ਬਹੁਤ ਜ਼ਿਆਦਾ ਪੜ੍ਹਾਈ ਤੁਹਾਨੂੰ ਥੱਕਾ ਦੇਵੇਗੀ।

13-14ਹੁਣ, ਸਾਨੂੰ ਉਨ੍ਹਾਂ ਸਾਰੀਆਂ ਗੱਲਾਂ ਤੋਂ ਕੀ ਸਿੱਖਣਾ
ਚਾਹੀਦਾ ਹੈ ਜਿਹੜੀਆਂ ਇਸ ਕਿਤਾਬ ਵਿੱਚ ਲਿਖੀਆਂ ਹਨ? ਸਭ
ਤੋਂ ਮਹੱਤਵਪੂਰਣ ਗੱਲ ਜਿਹੜੀ ਕੋਈ ਬੰਦਾ ਕਰ ਸਕਦਾ ਹੈ ਉਹ
ਹੈ ਪਰਮੇਸ਼ੁਰ ਦਾ ਆਦਰ ਕਰਨਾ ਅਤੇ ਉਸਦੇ ਆਦੇਸ਼ਾਂ ਨੂੰ ਮੰਨਣਾ।
ਕਿਉਂ? ਕਿਉਂ ਕਿ ਪਰਮੇਸ਼ੁਰ ਉਨ੍ਹਾਂ ਸਾਰੀਆਂ ਗੱਲਾਂ ਬਾਰੇ ਜਾਣਦਾ
ਹੈ ਜਿਹੜੀਆਂ ਲੋਕੀ ਕਰਦੇ ਹਨ। ਗੁਪਤ ਗੱਲਾਂ ਬਾਰੇ ਵੀ। ਉਹ
ਸਾਰੀਆਂ ਨੇਕੀ ਵਾਲੀਆਂ ਗੱਲਾਂ ਬਾਰੇ ਅਤੇ ਸਾਰੀਆਂ ਬਦੀ ਵਾਲੀਆਂ
ਗੱਲਾਂ ਨੂੰ ਜਾਣਦਾ ਹੈ ਉਹ ਲੋਕਾਂ ਦੇ ਹਰ ਅਮਲ ਦਾ ਨਿਰਣਾ
ਕਰੇਗਾ।

# ਸਲੇਮਾਨ ਦਾ ਗੀਤ

1 ਸੁਲੇਮਾਨ ਦੇ ਗੀਤਾਂ ਦਾ ਗੀਤ।

### ਪ੍ਰੀਤਮਾ ਆਪਣੇ ਪ੍ਰੀਤਮ ਨੂੰ

2ਉਹ ਮੈਨੂੰ ਆਪਣੇ ਮੂੰਹ ਦੇ ਚੁੰਮਣਾਂ ਨਾਲ ਚੁੰਮੇ। ਕਿਉਂਕਿ ਤੇਰਾ ਪਿਆਰ ਹੈ ਬਿਹਤਰ ਸ਼ਰਾਬ ਨਾਲੋਂ।
3ਤੇਰਾ ਅਤਰ ਬਹੁਤ ਨਸ਼ੀਲਾ ਹੈ। ਤੇਰਾ ਨਾਮ ਅਤਰ ਵਰਗਾ ਹੈ ਜੋ ਡੋਲ੍ਹਿਆ ਗਿਆ ਹੋਵੇ, ਇਸ ਲਈ ਜਵਾਨ ਔਰਤਾਂ ਤੈਨੂੰ ਪਿਆਰ ਕਰਦੀਆਂ ਹਨ।
4ਮੈਨੂੰ ਆਪਣੇ ਪਿੱਛੇ ਖਿੱਚ ਲੈ, ਆਪਾਂ ਭੱਜ ਜਾਈਏ! ਰਾਜਾ ਲੈ ਗਿਆ ਮੈਨੂੰ ਆਪਣੇ ਕਮਰੇ ਅੰਦਰ।

### ਯਰੂਸ਼ਲਮ ਦੀਆਂ ਔਰਤਾਂ ਆਦਮੀ ਨੂੰ

ਆਨੰਦ ਮਾਣਾਂਗੀਆਂ ਅਸੀਂ ਅਤੇ ਖੁਸ਼ ਹੋਵਾਂਗੀਆਂ ਤੇਰੇ ਲਈ। ਆਪਾਂ ਯਾਦ ਰੱਖੀਏ, ਪਿਆਰ ਤੇਰਾ ਹੈ ਬਿਹਤਰ ਸ਼ਰਾਬ ਨਾਲੋਂ। ਕੋਈ ਅਜੂਬਾ ਨਹੀਂ, ਕਰਨ ਜਵਾਨ ਔਰਤਾਂ ਪਿਆਰ ਤੈਨੂੰ।

### ਉਹ ਔਰਤਾਂ ਨਾਲ ਗੱਲ ਕਰਦੀ ਹੈ

5ਯਰੂਸ਼ਲਮ ਦੀਓ ਧੀਓ, ਮੈਂ ਸਾਂਵਲੀ ਹਾਂ, ਪਰ ਖੂਬਸੂਰਤ, ਸਾਂਵਲੀ ਹਾਂ ਮੈਂ ਕੇਦਾਰ ਅਤੇ ਸੁਲੇਮਾਨ ਦੇ ਤੰਬੂਆਂ ਵਾਂਗ।
6ਮੇਰੇ ਵੱਲ ਨਾ ਤੱਕ ਕਿਉਂ ਕਿ ਮੈ ਸਾਂਵਲੀ ਹਾਂ, ਸੂਰਜ ਨੇ ਕਿੰਨੀ ਸਾਂਵਲੀ ਹੈ ਮੈਨੂੰ ਕਰ ਦਿੱਤਾ। ਗੁੱਸੇ ਸਨ ਭਰਾ ਮੇਰੇ, ਬਹੁਤ ਮੇਰੇ ਨਾਲ। ਜ਼ੋਰੀ ਲਾਇਆ ਕੰਮ ਉਨ੍ਹਾਂ ਮੈਨੂੰ ਆਪਣੇ ਅੰਗੂਰਾਂ ਦੇ ਬਾਗਾਂ ਉੱਤੇ। ਧਿਆਨ ਨਹੀਂ ਸਾਂ ਰੱਖ ਸਕੀ ਆਪਣਾ ਇਸ ਲਈ।

### ਉਹ ਉਸ ਨਾਲ ਗੱਲ ਕਰਦੀ ਹੈ

7ਕਰਾਂ ਪਿਆਰ ਮੈਂ ਤੁਹਾਨੂੰ ਰੂਹ ਆਪਣੀ ਸਾਰੀ ਨਾਲ। ਦੱਸੋ ਮੈਨੂੰ; ਕਿਥੇ ਚਾਰਦੇ ਹੋ ਤੁਸੀਂ ਭੇਡਾਂ ਆਪਣੀਆਂ? ਕਿਥੇ ਠਹਿਰਾਉਂਦੇ ਹੋ ਤੁਸੀਂ ਉਨ੍ਹਾਂ ਨੂੰ ਸਿਖਰ ਦੁਪਹਿਰੇ? ਮੈਂ ਇੱਧਰ-ਉੱਧਰ ਘੁੰਮ ਫ਼ਿਰ ਕੇ ਤੈਨੂੰ ਘੁੰਡ ਕੱਢੀ ਹੋਈ ਔਰਤ* ਵਾਂਗ ਤੇਰੇ ਮਿੱਤਰਾਂ ਦੇ ਇੱਜੜਾਂ ਵਿੱਚ ਕਿਉਂ ਲੱਭਾਂ?

### ਉਹ ਉਸ ਨਾਲ ਗੱਲ ਕਰਦਾ ਹੈ

8ਤੂੰ ਔਰਤਾਂ ਦਰਮਿਆਨ ਖੂਬਸੂਰਤ ਹੈਂ। ਜੇ ਤੂੰ ਨਹੀਂ ਜਾਣਦੀ ਮੈਨੂੰ ਕਿੱਥੇ ਲੱਭਣਾ, ਐਵੇਂ ਹੀ ਭੇਡਾਂ ਦਾ ਪਿੱਛਾ ਕਰ। ਅਤੇ ਆਪਣੀਆਂ ਜਵਾਨ ਬੱਕਰੀਆਂ ਆਜੜੀਆਂ ਦੇ ਤੰਬੂਆਂ ਲਾਗੇ ਚਾਰੋ।
9ਮੇਰੀ ਪਿਆਰੀ, ਵਧੇਰੇ ਲੁਭਾਉਂਦੀ ਹੈ, ਤੂੰ ਮੈਨੂੰ ਫ਼ਿਰਊਨ ਦੇ ਘੋੜਿਆਂ ਵਿਚਲੀ ਘੋੜੀ ਨਾਲੋਂ ਜੋ ਰੱਥ ਨੂੰ ਖਿੱਚਦੇ ਹਨ। ਖੂਬਸੂਰਤ ਨੇ ਗਹਿਣੇ ਉਨ੍ਹਾਂ ਘੋੜਿਆਂ ਦੇ ਪਾਸ, ਉਨ੍ਹਾਂ ਦੇ ਚਿਹਰਿਆਂ ਦੇ ਅਤੇ ਉਨ੍ਹਾਂ ਦੀਆਂ ਗਰਦਨਾਂ ਦੁਆਲੇ।
10-11ਤੇਰੀਆਂ ਗੱਲ੍ਹਾਂ ਗਹਿਣਿਆਂ ਅਤੇ ਝੁਮਕਿਆਂ ਨਾਲ ਸੋਹਣੀਆਂ ਹਨ, ਤੇਰੀ ਗਰਦਨ ਮਣਕਿਆਂ ਦੀਆਂ ਡੋਰੀਆਂ ਨਾਲ ਖੂਬਸੂਰਤ ਹੈ। ਅਸੀਂ ਤੇਰੇ ਲਈ ਚਾਂਦੀ ਨਾਲ ਸੱਜੀਆਂ ਹੋਈਆਂ ਸੋਨੇ ਦੀਆਂ ਸਜਾਵਟਾਂ ਅਤੇ ਝੁਮਕੇ ਬਣਾਵਾਗੇ।

### ਉਹ ਬੋਲਦੀ ਹੈ

12ਜਦੋਂ ਰਾਜਾ ਆਪਣੇ ਸੋਫ਼ੇ ਉੱਤੇ ਪਿਆ ਹੁੰਦਾ, ਮੇਰੀ ਸੁਗੰਧ ਅਗਾਂਹ ਉਸ ਤੱਕ ਪਹੁੰਚ ਜਾਂਦੀ ਹੈ।
13ਮੇਰਾ ਪ੍ਰੀਤਮ ਗੰਧਰਸ ਦੀ ਪੁੜੀ ਵਾਂਗ ਹੈ, ਜੋ ਪਈ ਰਹਿੰਦੀ ਹੈ ਸਾਰੀ ਰਾਤ ਮੇਰੀਆਂ ਛਾਤੀਆਂ ਦੇ ਵਿਚਕਾਰ।
14ਪ੍ਰੀਤਮ ਮੇਰਾ ਹੈ ਹਿਨਾ ਦੇ ਫੁੱਲਾਂ ਦੇ ਗੁੱਛਿਆਂ ਵਰਗਾ ਉਗਦੇ ਨੇ ਜਿਹੜੇ ਏਨ-ਗਦੀ ਦੇ ਬਗੀਚਿਆਂ ਅੰਦਰ।

### ਉਹ ਬੋਲਦਾ ਹੈ

15ਮੇਰੀ ਪ੍ਰੀਤਮੇ ਸੁੰਦਰ ਹੈਂ ਤੂੰ ਕਿੰਨੀ: ਆਹੋ ਤੂੰ ਸੁੰਦਰ ਹੈਂ। ਘੁੱਗੀਆਂ ਵਰਗੀਆਂ ਨੇ ਅੱਖਾਂ ਤੇਰੀਆਂ।

### ਉਹ ਬੋਲਦੀ ਹੈ

16ਕਿੰਨੇ ਛਬੀਲੇ ਹੋ ਤੁਸੀਂ ਪ੍ਰੀਤਮ ਮੇਰੇ! ਹਾਂ, ਕਿੰਨੇ ਮਨਮੋਹਣੇ! ਸਾਡੀ ਸੇਜ਼ ਕਿੰਨੀ ਤਾਜ਼ੀ ਅਤੇ ਖੂਬਸੂਰਤ ਹੈ। 17ਦਿਉਦਾਰ ਹਨ ਸਾਡੇ ਘਰ ਦੇ ਛਤੀਰ ਤੇ, ਫਰ ਹੈ ਇਸ ਦੀ ਛੱਤ।

2 ਮੈਂ ਪੱਦਰੀ ਜ਼ਮੀਨ ਉੱਤੇ ਉੱਗਦਾ ਫ਼ੁੱਲ ਹਾਂ, ਮੈਂ ਵਾਦੀਆਂ ਦੀ ਚੰਬੇਲੀ ਹਾਂ।

### ਉਹ ਬੋਲਦਾ ਹੈ

2ਮੇਰੀ ਮਹਿਬੂਬਾ, ਹੋਰਨਾਂ ਔਰਤਾਂ ਵਿੱਚ ਤੂੰ ਇੰਝ ਹੈ ਜਿਵੇਂ ਕਿ ਕੰਡਿਆਂ ਦਰਮਿਆਨ ਚੰਬੇਲੀ ਹੋਵੇ।

---

**ਘੁੰਡ ਕੱਢੀ ਹੋਈ ਔਰਤ** ਇਸਦਾ ਅਰਥ ਹੋ ਸਕਦਾ ਹੈ ਕਿ ਉਹ ਆਪਣਾ ਚਿਹਰਾ ਘੁੰਡ ਨਾਲ ਕਜ ਕੇ, ਸ਼ਰਮਾਉਂਦੀ ਹੋਈ ਉਸਨੂੰ ਭਾਲਦੀ ਫਿਰੇਗੀ ਜਾਂ ਇਸਦਾ ਭਾਵ ਵੇਸਵਾ ਵਾਂਗ ਹੋ ਸਕਦਾ ਹੈ।

### ਉਹ ਬੋਲਦੀ ਹੈ

3ਸੇਬ ਦੇ ਰੁੱਖ ਵਾਂਗ ਜੋ ਜੰਗਲ ਦੇ ਰੁੱਖਾਂ ਵਿਚਕਾਰ ਉੱਗ
ਰਿਹਾ ਹੋਵੇ, ਮੇਰਾ ਪ੍ਰੀਤਮ ਹੈ ਦੂਸਰੇ ਆਦਮੀਆਂ ਦਰਮਿਆਨ।

### ਉਹ ਔਰਤਾਂ ਨਾਲ ਗੱਲ ਕਰਦੀ ਹੈ

ਪਸੰਦ ਹੈ ਮੈਨੂੰ ਆਪਣੇ ਪ੍ਰੀਤਮ ਦੀ ਛਾਵੇਂ ਬੈਠਣਾ; ਉਸਦਾ ਫਲ ਮੇਰੇ ਮੂੰਹ ਲਈ ਮਿੱਠਾ ਹੈ।

4ਮੇਰਾ ਪ੍ਰੀਤਮ ਮੈਨੂੰ ਮੈਖਾਨੇ * ਵਿੱਚ ਲੈ ਗਿਆ। ਉਸ ਦਾ
ਇਰਾਦਾ ਮੇਰੇ ਵੱਲ ਪਿਆਰ ਦਾ ਸੀ।

5ਤਕੜਾ ਕਰੋ ਮੈਨੂੰ ਕਿਸ਼ਮਿਸ਼ਾਂ ਨਾਲ ਮੈਨੂੰ ਮਿੱਠੇ ਸੇਬਾਂ ਨਾਲ
ਤਰੋਤਾਜ਼ਾ ਕਰੋ, ਕਿਉਂ ਕਿ ਮੈਂ ਪਿਆਰ ਨਾਲ ਬਿਮਾਰ ਹਾਂ।

6ਖੱਬੀ ਬਾਂਹ ਮੇਰੇ ਪ੍ਰੀਤਮ ਦੀ ਹੈ ਮੇਰੇ ਸਿਰ ਦੇ ਹੇਠਾਂ ਅਤੇ
ਉਸਨੇ ਸੱਜੀ ਬਾਂਹ ਨਾਲ ਮੈਨੂੰ ਗਲਵੱਕੜੀ ਪਾਈ ਹੋਈ ਹੈ।

7ਯਰੂਸ਼ਲਮ ਦੀਓ ਸੁਆਣੀਓ ਇਕਰਾਰ ਕਰੋ ਮੇਰੇ ਨਾਲ
ਹਰਨੋਟਿਆਂ ਅਤੇ ਜੰਗਲੀ ਹਿਰਨਾਂ ਤੇ ਹੱਥ ਧਰਕੇ ਜਗਾਓ ਨਾ ਪਿਆਰ ਨੂੰ ਉਤੇਜਿਤ ਕਰੋ ਨਾ ਪਿਆਰ ਨੂੰ, ਜਦੋਂ ਤੱਕ ਇਹ ਨਾ ਚਾਹੇ ਕਿ ਜਗਾਇਆ ਜਾਵੇ।

### ਉਹ ਫੇਰ ਬੋਲਦੀ ਹੈ

8ਇਹ ਮੇਰੇ ਪ੍ਰੀਤਮ ਦੀ ਆਵਾਜ਼ ਹੈ! ਵੇਖੋ! ਉਹ ਇੱਥੇ, ਪਹਾੜਾਂ
ਤੋਂ ਦੀ ਉੱਛਲਦਾ ਹੋਇਆ ਪਹਾੜੀਆਂ ਤੋਂ ਦੀ ਟੱਪਦਾ ਹੋਇਆ ਆ ਰਿਹਾ ਹੈ।

9ਮੇਰਾ ਪ੍ਰੀਤਮ ਗਜ਼ੇਲ ਜਾਂ ਕਿਸੇ ਜਵਾਨ ਹਿਰਣ ਵਰਗਾ ਹੈ।
ਤੱਕੋ ਉਸ ਨੂੰ ਸਾਡੀ ਕੰਧ ਉਹਲੇ ਖੜੇ ਹੋਏ ਨੂੰ ਖਿੜਕੀ ਵਿੱਚੋਂ ਝਾਕਦੇ ਹੋਏ ਨੂੰ ਜਾਲੀ ਵਿੱਚੋਂ ਤਕਦੇ ਹੋਏ ਨੂੰ।

10ਮੇਰੇ ਪ੍ਰੀਤਮ ਨੇ ਮੈਨੂੰ ਉੱਤਰ ਦਿੱਤਾ, "ਉੱਠ ਮੇਰੀ ਮਹਿਬੂਬਾ
ਮੇਰੀ ਸੁੰਦਰੀਏ ਮੇਰੇ ਨਾਲ ਚੱਲ।

11ਦੇਖ! ਸਰਦੀ ਬੀਤ ਗਈ ਹੈ ਬਰਖਾ ਲੰਘ ਗਈ ਹੈ ਤੇ ਚਲੀ
ਗਈ।

12ਇਹ ਫੁੱਲ ਹਨ ਜਿਹੜੇ ਖੇਤਾਂ ਵਿੱਚ ਖਿੜੇ ਹੋਏ ਹਨ। ਸਮਾਂ ਹੈ
ਇਹ ਪੰਛੀਆਂ ਲਈ ਗੀਤ ਗਾਉਣ ਦਾ। ਸੁਣੋ, ਅਸੀਂ ਆਪਣੀ ਧਰਤੀ ਅੰਦਰ ਘੁੱਗੀਆਂ ਨੂੰ ਸੁਣ ਸਕਦੇ ਹਾਂ।

13ਅੰਜੀਰ ਦੇ ਰੁੱਖ, ਕੱਚੇ ਅੰਜੀਰ ਪੈਦਾ ਕਰ ਰਹੇ ਹਨ। ਵੇਲਾਂ
ਅੰਗੂਰਾਂ ਦੇ ਫੁੱਲਾਂ ਦੀ ਸੁਗੰਧੀ ਦੇ ਰਹੀਆਂ ਹਨ। ਉੱਠ, ਮੇਰੀ ਮਹਿਬੂਬਾ, ਮੇਰੀ ਸੋਹਣੀਏ ਅਤੇ ਮੇਰੇ ਨਾਲ ਚੱਲ!"

14ਮੇਰੀ ਘੁੱਗੀਏ, ਚੱਟਾਨ ਦੀਆਂ ਤਰੇੜਾਂ ਵਿੱਚ ਖੜੀ ਚੱਟਾਨ
ਦੀਆਂ ਲੁਕਣ ਦੀਆਂ ਥਾਵਾਂ ਵਿੱਚ ਦੇਖਣ ਦੇ ਮੈਨੂੰ ਤੇਰਾ ਚਿਹਰਾ, ਸੁਣਨ ਦੇਹ ਮੈਨੂੰ ਤੇਰੀ ਆਵਾਜ਼। ਕਿੰਨੀ ਸੋਹਣੀ ਹੈ ਆਵਾਜ਼ ਤੇਰੀ ਅਤੇ ਕਿੰਨੀ ਸਹੋਣੀ ਹੈ ਤੂੰ।

### ਉਹ ਔਰਤਾਂ ਨਾਲ ਬੋਲਦੀ ਹੈ

15ਫੜੋ ਸਾਡੇ ਲਈ ਲੂੰਬੜੀਆਂ ਨੂੰ ਉਨ੍ਹਾਂ ਛੋਟੀਆਂ ਲੂੰਬੜੀਆਂ ਨੂੰ
ਜਿਹੜੀਆਂ ਅੰਗੂਰਾਂ ਦੇ ਬਾਗਾਂ ਨੂੰ ਨਸ਼ਟ ਕਰਦੀਆਂ ਹਨ ਕਿਉਂ ਕਿ ਸਾਡੇ ਅੰਗੂਰਾਂ ਦੇ ਬਾਗ ਪੂਰੀ ਬਹਾਰ ਵਿੱਚ ਹਨ।

16ਮੇਰਾ ਪ੍ਰੀਤਮ ਮੇਰਾ ਹੈ, ਤੇ ਮੈਂ ਉਸਦੀ ਹਾਂ! ਮੇਰਾ ਪ੍ਰੀਤਮ
ਚੰਬੇਲੀਆਂ ਦਰਮਿਆਨ ਚਰ ਰਿਹਾ ਹੈ।

17ਦਿਨ ਚੜ੍ਹਨ ਤੀਕ ਅਤੇ ਪ੍ਰਛਾਵਿਆਂ ਦੇ ਉੱਡ ਜਾਣ ਤੀਕ
ਮੁੜ, ਮੇਰੇ ਪ੍ਰੀਤਮ, ਹਰਨੋਟੇ ਜਾਂ ਜਵਾਨ ਹਿਰਣ ਵਾਂਗ। ਜਿਹੜਾ ਪਰਬਤਾਂ ਉੱਤੇ ਹੁੰਦਾ ਹੈ।

### ਉਹ ਬੋਲਦੀ ਹੈ

3 ਰਾਤ ਵੇਲੇ ਆਪਣੀ ਸੇਜ ਉੱਤੇ ਲੱਭਦੀ ਹਾਂ ਮੈਂ ਪ੍ਰੀਤਮ
ਆਪਣੇ ਨੂੰ। ਲਭਦੀ ਹਾਂ ਮੈਂ ਉਸਨੂੰ ਪਰ ਮਿਲ ਸਕਿਆ ਨਹੀਂ ਉਹ ਮੈਨੂੰ।

2ਉੱਠ ਜਾਵਾਂਗੀ ਹੁਣ ਮੈਂ। ਘੁੰਮਾਂਗੀ ਮੈਂ ਸ਼ਹਿਰ ਅੰਦਰ। ਤਲਾਸ਼
ਕਰਾਂਗੀ ਮੈਂ ਆਪਣੇ ਪ੍ਰਤੀਮ ਦੀ ਗਲੀਆਂ ਮੁਹਲਿਆਂ ਅੰਦਰ। ਲੱਭਿਆ ਮੈਂ ਉਸ ਨੂੰ। ਪਰ ਮਿਲ ਨਹੀਂ ਸਕਿਆ ਉਹ ਮੈਨੂੰ!

3ਪਹਿਰੇਦਾਰਾਂ ਨੇ ਜਿਹੜੇ ਨਗਰ ਦੇ ਦੁਆਲੇ ਜਾਂਦੇ ਨੇ ਉਨ੍ਹਾਂ
ਮੈਨੂੰ ਲੱਭ ਲਿਆ। ਪੁੱਛਿਆ ਮੈਂ ਉਨ੍ਹਾਂ ਕੋਲੋਂ "ਕੀ ਦੇਖਿਆ ਹੈ ਤੁਸੀਂ ਮੇਰੇ ਪ੍ਰੀਤਮ ਨੂੰ?"

4ਕੁਝ ਹੀ ਦੂਰ ਗਈ ਸਾਂ ਮੈਂ ਪਹਿਰੇਦਾਰਾਂ ਕੋਲੋਂ, ਜਦੋਂ ਮੈਂ
ਆਪਣੇ ਪ੍ਰੀਤਮ ਨੂੰ ਲੱਭ ਲਿਆ। ਫ਼ੜ ਲਿਆ ਮੈਂ ਉਸਨੂੰ ਅਤੇ ਜਾਣ ਨਹੀਂ ਦਿੱਤਾ ਮੈਂ ਉਸਨੂੰ ਜਦੋਂ ਤੀਕ ਲੈ ਨਹੀਂ ਗਈ ਮੈਂ ਉਸਨੂੰ ਆਪਣੀ ਮਾਂ ਦੇ ਘਰ ਅੰਦਰ, ਉਸ ਇੱਕ ਦੇ ਕਮਰੇ ਵਿੱਚ ਜਿਸਨੇ ਮੇਰੀ ਕਲਪਨਾ ਕੀਤੀ।

### ਉਹ ਔਰਤਾਂ ਨਾਲ ਗੱਲ ਕਰਦੀ ਹੈ

5ਯਰੂਸ਼ਲਮ ਦੀਓ ਨਾਰੀਓ, ਖੇਤਾਂ ਦੇ ਹਰਨੋਟਿਆਂ ਅਤੇ ਜਵਾਨ
ਹਿਰਨਾਂ ਦੀ ਸਹੁੰ ਖਾ ਕੇ ਮੇਰੇ ਨਾਲ ਇਕਰਾਰ ਕਰੋ: ਜਗਾਓ ਨਾ ਪਿਆਰ ਨੂੰ, ਉਤੇਜਿਤ ਕਰੋ ਨਾ ਪਿਆਰ ਨੂੰ ਜਦੋਂ ਤੀਕ ਇਹ ਨਾ ਚਾਹੇ ਕਿ ਜਗਾਇਆ ਜਾਵੇ।

### ਉਹ ਅਤੇ ਉਸ ਦੀ ਲਾੜੀ

6ਲੋਕਾਂ ਦੇ ਵਿਸ਼ਾਲ ਸਮੂਹ ਨਾਲ ਮਾਰੂਥਲ ਵੱਲੋਂ ਇਹ ਔਰਤ
ਕਿੰਝ ਆ ਰਹੀ ਹੈ?" ਉੱਡਦੀ ਹੈ ਧੂੜ ਪਿੱਛੇ ਉਨ੍ਹਾਂ ਦੇ ਧੂੰਏ ਦੇ ਬਦਲਾਂ ਵਾਂਗ, ਗੰਧਰਸ ਤੇ ਲੁਬਾਨ ਵਰਗੀਆਂ ਸੁਗੰਧਿਤ ਚੀਜ਼ਾਂ ਦੇ ਬਲਣ ਉੱਤੇ ਉਠਦੇ ਨੇ ਜੋ।

7ਦੇਖੋ, ਸੁਲੇਮਾਨ ਦਾ ਸਫ਼ਰੀ ਤਖਤ ਇੱਥੇ ਹੈ ਜਿਸਦੀ 60
ਪਹਿਰੇਦਾਰ ਰਾਖੀ ਕਰ ਰਹੇ ਹਨ। ਇਸਰਾਏਲ ਦੇ ਤਾਕਤਵਰ ਸੈਨਿਕ!

8ਉਨ੍ਹਾਂ ਵਿੱਚੋਂ ਸਾਰੇ ਹੀ ਸਿੱਖਿਆ ਪ੍ਰਾਪਤ ਲੜਾਕੂ ਹਨ; ਤਲਵਾਰਾਂ
ਉਨ੍ਹਾਂ ਦੇ ਪਾਸਿਆਂ ਨਾਲ ਲਟਕਦੀਆਂ ਹੋਈਆਂ, ਰਾਤ ਦੇ ਹਰ ਖਤਰੇ ਲਈ ਤਿਆਰ!

---

**ਮੈਖਾਨੇ** ਇਸ ਦਾ ਭਾਵ ਹੋ ਸਕਦਾ "ਪਿਆਰ ਦਾ ਆਤਬ" ਜਿੱਥੇ ਪਿਆਰ ਕਰਨਾ ਮੈ ਜਿੰਨਾ ਨਸ਼ੀਲਾ ਹੁੰਦਾ ਹੈ।

9ਇਹ ਇੱਕ ਸਫ਼ਰੀ ਤਖਤ ਹੈ ਜੋ ਸੁਲੇਮਾਨ ਨੇ ਆਪਣੇ ਲਈ
ਲਬਾਨੋਨ ਦੀ ਲਕੜੀ ਤੋਂ ਬਣਵਾਇਆ।
10ਹੱਥੇ ਜਿਸ ਦੇ ਸਨ ਚਾਂਦੀ ਦੇ ਬਣੇ ਹੋਏ, ਤੇ ਥੱਲਾ ਸੋਨੇ ਦਾ
ਸੀ। ਇਸ ਦੀ ਗੱਦੀ ਬੈਂਗਣੀ ਕੱਪੜੇ ਨਾਲ ਢੱਕੀ ਹੋਈ ਸੀ।
ਬਣਾਇਆ ਸੀ ਇਸਨੂੰ ਪਿਆਰ ਨਾਲ ਯਰੂਸ਼ਲਮ ਦੀਆਂ ਔਰਤਾਂ
ਨੇ।
11ਸੀਯੋਨ ਦੀਓ ਔਰਤੋ ਬਾਹਰ ਆਓ ਦੇਖੋ ਰਾਜੇ ਸੁਲੇਮਾਨ ਨੂੰ
ਦੇਖੋ ਉਹ ਤਾਜ ਰੱਖਿਆ ਸੀ ਜਿਹੜਾ ਮਾਂ ਉਸਦੀ ਨੇ ਉਸਦੇ ਸਿਰ
ਤੇ। ਓਸ ਦਿਨ ਜਦੋਂ ਸੀ ਉਹ ਵਿਆਹਿਆ ਓਸ ਦਿਨ ਜਦੋਂ
ਪ੍ਰਸੰਨ ਸੀ ਉਹ ਬਹੁਤ ਹੀ!

### ਉਹ ਉਸ ਨਾਲ ਬੋਲਦਾ ਹੈ

4 ਮੇਰੀ ਪ੍ਰੀਤਮਾ ਕਿੰਨੀ ਖੂਬਸੂਰਤ ਹੈ ਤੂੰ! ਹਾਂ ਤੂੰ ਖੂਬਸੂਰਤ ਹੈਂ।
ਅੱਖਾਂ ਤੇਰੀਆਂ ਨੇ ਘੁੱਗੀ ਵਰਗੀਆਂ ਤੇਰੀ ਨਕਾਬ ਅੰਦਰ।
ਵਾਲ ਤੇਰੇ ਲੰਮੇ ਤੇ ਲਹਿਰਾਂਦੇ ਹੋਏ ਗਿਲਆਦ ਪਰਬਤ ਤੋਂ ਬੱਕਰੀਆਂ
ਦੇ ਇੱਜੜ ਦੇ ਨੱਚਣ ਵਾਂਗ।
2ਤੇਰੇ ਦੰਦ ਮੁੰਨੀਆਂ ਹੋਈਆਂ ਸਫ਼ੇਦ ਬੱਕਰੀਆਂ ਵਰਗੇ ਹਨ।
ਉਨ੍ਹਾਂ ਵਿੱਚੋਂ ਹਰ ਕੋਈ ਜੌੜਿਆਂ ਨੂੰ ਜਨਮ ਦਿੰਦੀ ਹੈ ਅਤੇ ਉਨ੍ਹਾਂ
ਵਿੱਚੋਂ ਕਿਸੇ ਨੇ ਵੀ ਕੋਈ ਜੁਆਕ ਨਹੀਂ ਗੁਆਇਆ।
3ਹੋਂਠ ਤੇਰੇ ਨੇ ਸੰਧੂਰੀ ਧਾਗੇ ਵਰਗੇ। ਤੇਰਾ ਮੂੰਹ ਖੂਬਸੂਰਤ ਹੈ।
ਪੁੜਪੜੀਆਂ ਤੇਰੀਆਂ ਨਕਾਬ ਅੰਦਰ ਹਨ ਇਸ ਤਰ੍ਹਾਂ ਦੋ ਫਾੜੀਆਂ
ਹੋਣ ਜਿਵੇਂ ਅਨਾਰ ਦੀਆਂ।
4ਤੇਰੀ ਗਰਦਨ ਦਾਊਦ ਦੇ ਮੁਨਾਰੇ ਵਰਗੀ ਹੈ ਜੋ ਲੰਮੀ ਹੈ
ਅਤੇ ਸੋਭਾ ਨਾਲ ਬਣਾਈ ਹੋਈ ਅਤੇ ਸਜਾਇਆ ਸੀ ਇਸ ਦੀਆਂ
ਦੀਵਾਰਾਂ ਨੂੰ ਲਟਕਦੀਆਂ ਹਜ਼ਾਰਾਂ ਢਾਲਾਂ ਨਾਲ, ਉਹ ਸਾਰੀਆਂ
ਤਾਕਤਵਰ ਸੈਨਿਕਾਂ ਦੀਆਂ ਢਾਲਾਂ ਹਨ।
5ਛਾਤੀਆਂ ਤੇਰੀਆਂ ਹਨ ਜੌੜੇ ਹਰਨੋਟਿਆਂ ਵਾਂਗ। ਗਜ਼ੇਲਾਂ ਦੇ
ਜੌੜਿਆਂ ਵਾਂਗ ਜੋ ਚੰਬੇਲੀਆਂ ਵਿੱਚ ਚਰ ਰਹੇ ਹਨ।
6ਜਿਨ੍ਹਾਂ ਚਿਰ ਦਿਨ ਢਲ ਨਾ ਜਾਵੇ ਅਤੇ ਪ੍ਰਛਾਵੇ ਉੱਡ ਨਾ
ਜਾਣ ਮੈਂ ਗੰਧਰਸ ਦੇ ਪਰਬਤ ਨੂੰ ਅਤੇ ਲੁਬਾਨ ਦੀ ਪਹਾੜੀ ਵੱਲ
ਨੂੰ ਚਲਾ ਜਾਵਾਂਗਾ।
7ਮੇਰੀ ਪ੍ਰੀਤਮਾ ਖੂਬਸੂਰਤ ਹੈ ਤੂੰ ਸਾਰੀ ਦੀ ਸਾਰੀ ਦਾਗ ਨਹੀਂ
ਕਿਧਰੇ ਵੀ ਤੇਰੇ ਜਿਸਮ ਉੱਤੇ!
8ਆ ਮੇਰੇ ਨਾਲ ਲਬਾਨੋਨ ਤੋਂ, ਮੇਰੀ ਲਾੜੀਏ। ਲਬਾਨੋਨ ਤੋਂ
ਆ ਮੇਰੇ ਨਾਲ। ਵੇਖੇਂਗੀ ਤੂੰ ਆਮੰਨਾ ਦੀ ਟੀਸੀ ਤੋਂ, ਸ਼ਨੀਰ ਅਤੇ
ਹਰਮੋਨ ਦੀ ਸਿਖਰ ਤੋਂ ਸ਼ੇਰਾ ਦੀਆਂ ਗੁਫਾਵਾਂ ਤੋਂ ਚੀਤਿਆਂ ਦੇ
ਪਹਾੜਾਂ ਤੋਂ।
9ਤੂੰ ਮੇਰਾ ਦਿਲ ਚੁਰਾ ਲਿਆ ਹੈ, ਮੇਰੀ ਪ੍ਰੀਤਮੇ, ਮੇਰੀ ਲਾੜੀਏ।
ਚੁਰਾ ਲਿਆ ਹੈ ਤੂੰ ਦਿਲ ਮੇਰਾ ਆਪਣੀ ਸਿਰਫ ਇੱਕੋ ਅੱਖ ਨਾਲ
ਆਪਣੇ ਹਾਰ ਦੇ ਸਿਰਫ ਇੱਕੋ ਮੋਤੀ ਨਾਲ।
10ਕਿੰਨਾ ਆਨੰਦ-ਦਾਇਕ ਹੈ ਪਿਆਰ ਤੇਰਾ ਮੇਰੀਏ ਸੋਹਣੀਏ,
ਮੇਰੀ ਲਾੜੀਏ। ਤੇਰਾ ਪਿਆਰ ਕਿੰਨਾ ਖੂਬਸੂਰਤ ਮੇਰੀਏ ਭੈਣੇ,
ਮੇਰੀ ਲਾੜੀਏ। ਤੇਰਾ ਅਤਰ ਦੁਨੀਆਂ ਵਿੱਚ ਕਿਸੇ ਵੀ ਅਤਰ
ਨਾਲੋਂ ਚੰਗਾ ਹੈ।
11ਇਹ ਸ਼ਹਿਦ ਹੈ ਜੋ ਤੇਰੇ ਬੁਲ੍ਹਾਂ ਚੋਂ ਚੋਂਦਾ, ਮੇਰੀ ਲਾੜੀਏ
ਸ਼ਹਿਦ ਅਤੇ ਦੁੱਧ ਹਨ ਤੇਰੀ ਜ਼ੁਬਾਨ ਹੇਠਾਂ। ਕੱਪੜੇ ਤੇਰੇ ਛੱਡਦੇ
ਹਨ ਸੁਗੰਧਾਂ ਲਬਾਨੋਨ ਦੀਆਂ।
12ਇੱਕ ਤਾਲੇ ਬੰਦ ਬਾਗ ਵਾਂਗ ਹੈ ਤੂੰ, ਮੇਰੀਏ ਭੈਣੇ, ਮੇਰੀਏ
ਲਾੜੀਏ, ਇੱਕ ਤਾਲੇ ਬੰਦ ਝਰਨੇ ਵਾਂਗ, ਇੱਕ ਮੋਹਰ ਬੰਦ ਫੁਹਾਰੇ
ਵਾਂਗ।
13ਅੰਗ ਤੇਰੇ ਨੇ ਓਸ ਬਾਗ਼ ਵਰਗੇ, ਭਰਿਆ ਹੋਵੇ ਜਿਹੜਾ
ਅਨਾਰਾਂ ਨਾਲ ਤੇ ਹੋਰ ਪਿਆਰੇ ਫ਼ਲਾਂ ਨਾਲ, ਸਭ ਤੋਂ ਉੱਤਮ
ਮਸਾਲਿਆਂ ਨਾਲ: ਜਿਵੇਂ ਹਿਨਾ, ਅਤੇ ਜਟਾ ਮਾਸੀ,
14ਕੇਸਰ, ਕਾਲਮਸ ਅਤੇ ਲੁਬਾਨ ਦੇ ਸਾਰੇ ਦ੍ਰੱਖਤਾਂ ਨਾਲ
ਦਾਲਚੀਨੀ, ਮੁਰ ਅਤੇ ਕੇਵੜਾ। 15ਤੂੰ ਹੈਂ ਕਿਸੇ ਬਾਗ਼ ਦੇ ਫੁਹਾਰੇ
ਵਾਂਗ ਤਾਜ਼ੇ ਪਾਣੀ ਦੇ ਖੂਹ ਵਾਂਗ, ਅਤੇ ਲਬਾਨੋਨ ਤੋਂ ਵਹਿੰਦੀ
ਨਹਿਰ ਵਾਂਗ।

### ਉਹ ਬੋਲਦੀ ਹੈ

16ਉੱਠ, ਉੱਤਰ ਦੀਏ ਹਵਾਏ। ਅਤੇ ਦੱਖਣ ਵੱਲ ਨੂੰ ਆਓ।
ਵਗ ਮੇਰੇ ਬਾਗ਼ ਉੱਤੇ। ਆ ਅਤੇ ਮੇਰੇ ਬਾਗ਼ ਦੀ ਮਿੱਠੀ ਸੁਗੰਧ
ਬਿਖੇਰ। ਮੇਰੇ ਪ੍ਰੀਤਮ ਨੂੰ ਇਸ ਬਾਗ਼ ਅੰਦਰ ਆਉਣ ਦੇ ਅਤੇ
ਖਾਣ ਦੇ ਉਸਨੂੰ ਮਿੱਠੇ ਫ਼ਲ ਜੋ ਉਸਦੇ ਹਨ।

### ਉਹ ਬੋਲਦਾ ਹੈ

5 ਮੇਰੀ ਪ੍ਰੀਤਮੇ ਮੇਰੀ ਲਾੜੀਏ ਆ ਗਿਆ ਹਾਂ ਮੈਂ ਆਪਣੇ
ਬਾਗ ਅੰਦਰ। ਮੈਂ ਆਪਣੇ ਗੰਧਰਸ ਅਤੇ ਮੇਰੇ ਮਸਾਲਿਆਂ
ਨੂੰ ਇਕੱਤ੍ਰ ਕਰ ਲਿਆ ਹੈ। ਮੈਂ ਸ਼ਹਿਦ ਸਮੇਤ ਆਪਣੇ ਛੱਤੇ ਨੂੰ ਖਾ
ਲਿਆ ਹੈ। ਪੀ ਲਿਆ ਹੈ ਦੁੱਧ ਅਤੇ ਮੈਅ ਆਪਣੀ ਨੂੰ।

### ਔਰਤਾਂ ਦਾ ਪ੍ਰੇਮੀਆਂ ਨਾਲ ਗੱਲ ਕਰਨਾ

ਪਿਆਰੇ ਮਿੱਤਰੋ ਖਾਵੋ, ਪੀਵੋ! ਮਦਹੋਸ਼ ਹੋ ਜਾਵੋ ਪਿਆਰ ਨਾਲ!

### ਉਹ ਬੋਲਦੀ ਹੈ

2ਸੁੱਤੀ ਹੋਈ ਹਾਂ ਮੈਂ ਪਰ ਦਿਲ ਮੇਰਾ ਹੈ ਜਾਗਦਾ। ਸੁਣ ਰਹੀ
ਹੈ ਦਸਤਕ ਮੈਨੂੰ ਆਪਣੇ ਪ੍ਰਤੀਮ ਦੀ। "ਖੋਹਲ ਦਰਵਾਜ਼ਾ ਮੇਰੀ
ਭੈਣੇ ਮੇਰੀ ਪ੍ਰੀਤਮੇ ਮੇਰੀ ਘੁੱਗੀਏ, ਮੇਰਾ ਸਿਰ ਤ੍ਰੇਲ ਨਾਲ ਭਿੱਜਿਆ
ਹੋਇਆ ਹੈ।"
3"ਲਾਹ ਦਿੱਤਾ ਹੈ ਮੈਂ ਚੋਲਾ ਆਪਣਾ। ਫੇਰ ਨਹੀਂ ਪਾਉਣਾ
ਚਾਹੁੰਦੀ ਮੈਂ ਇਸਨੂੰ। ਧੋ ਲਏ ਨੇ ਪੈਰ ਮੈਂ ਆਪਣੇ ਫੇਰ ਨਹੀਂ ਗੰਦੇ
ਕਰਨਾ ਚਾਹੁੰਦੀ ਮੈਂ ਇਨ੍ਹਾਂ ਨੂੰ।"
4ਪਰ ਮੇਰੇ ਪ੍ਰੀਤਮ ਨੇ ਪਾ ਦਿੱਤਾ ਹੈ ਹੱਥ ਆਪਣਾ ਪ੍ਰਵੇਸ਼ ਥਾਣੀਂ
ਅਤੇ ਮੇਰਾ ਦਿਲ ਉਸ ਖਾਤਿਰ ਰੋ ਪਿਆ।
5ਉੱਠੀ ਮੈਂ ਖੋਲ੍ਹਣ ਲਈ ਕਰ ਆਪਣੇ ਪ੍ਰੀਤਮ ਲਈ ਗੰਧਰਸ
ਚੋਂ ਰਿਹਾ ਸੀ ਮੇਰੇ ਹੱਥਾਂ ਵਿੱਚੋਂ ਮੇਰੀਆਂ ਉਂਗਲਾਂ ਚੋਂ ਚੋਂਦਾ ਗੰਧਰਸ
ਪਿਆ ਤਾਲੇ ਦੇ ਹੱਥੇ ਉੱਤੇ।

6ਦਰ ਖੋਲ੍ਹ ਦਿੱਤਾ ਮੈਂ ਆਪਣੇ ਪ੍ਰੀਤਮ ਲਈ ਪਰ ਪ੍ਰੀਤਮ ਮੇਰਾ ਮੁੜ ਪਿਆ ਸੀ ਤੇ ਤੁਰ ਗਿਆ ਸੀ! ਤਰਸ ਗਈ ਸਾਂ ਮੈਂ ਉਸਦੀ ਆਵਾਜ਼ ਸੁਣਨ ਲਈ। ਲੱਭਿਆ ਮੈਂ ਉਸਨੂੰ ਪਰ ਲੱਭ ਨਹੀਂ ਸਕੀ ਮੈਂ ਉਸਨੂੰ; ਆਵਾਜ਼ ਦਿੱਤੀ ਮੈਂ ਉਸਨੂੰ; ਪਰ ਜਵਾਬ ਨਹੀਂ ਸੀ ਦਿੱਤਾ ਮੈਨੂੰ ਉਸਨੇ।

7ਮਿਲ ਪਏ ਮੈਨੂੰ ਸ਼ਹਿਰ ਦੇ ਪਹਿਰੇਦਾਰ। ਮਾਰਿਆ ਉਨ੍ਹਾਂ ਮੈਨੂੰ ਦੁੱਖ ਦਿੱਤਾ ਉਨ੍ਹਾਂ ਮੈਨੂੰ ਕੰਧ ਉੱਤੇ ਖਲੋਤੇ ਪਹਿਰੇਦਾਰਾਂ ਨੇ ਮੈਥੋਂ ਮੇਰਾ ਸ਼ੌਲ ਖੋਹ ਲਿਆ।

8ਇਕਰਾਰ ਕਰੋ ਮੇਰੇ ਨਾਲ, ਯਰੂਸ਼ਲਮ ਦੀਓ ਨਾਰੀਓ ਮਿਲ ਜਾਵੇ ਜੇ ਤੁਹਾਨੂੰ ਮੇਰਾ ਪ੍ਰੀਤਮ ਕਿੱਧਰੇ ਆਖਣਾ ਉਸਨੂੰ ਕਿ ਮੈਂ ਪਿਆਰ ਨਾਲ ਬਿਮਾਰ ਹੋ ਗਈ ਹਾਂ।

### ਯਰੂਸ਼ਲਮ ਦੀਆਂ ਔਰਤਾਂ ਉਸਨੂੰ ਉੱਤਰ ਦਿੰਦੀਆਂ ਹਨ

9ਕਿਵੇਂ ਹੈਂ ਤੇਰਾ ਪ੍ਰੀਤਮ ਵੱਖਰਾ ਹੋਰਾਂ ਪ੍ਰੇਮੀਆਂ ਨਾਲੋਂ ਸੁਹਣੀਏਂ? ਕੀ ਬਿਹਤਰ ਹੈ ਪ੍ਰੀਤਮ ਤੇਰਾ ਹੋਰਨਾਂ ਪ੍ਰੇਮੀਆਂ ਨਾਲੋਂ? ਤੂੰ ਸਾਨੂੰ ਇਹ ਇਕਰਾਰ ਕਰਨ ਲਈ ਕਿਉਂ ਕਿਹਾ ਹੈ?

### ਉਹ ਯਰੂਸ਼ਲਮ ਦੀਆਂ ਔਰਤਾਂ ਨੂੰ ਜਵਾਬ ਦਿੰਦੀ ਹੈ

10ਮੇਰੇ ਪ੍ਰੀਤਮ ਦਾ ਚਿਹਰਾ ਚਮਕਦਾਰ ਹੈ ਅਤੇ ਗੱਲ੍ਹਾਂ ਗੁਲਾਬੀ ਹਨ ਵੱਖਰਾ ਦਿਸੇਗਾ ਉਹ 10,000 ਬੰਦਿਆਂ ਵਿੱਚੋਂ।

11ਸਿਰ ਉਸਦਾ ਹੈ ਸ਼ੁਧ ਸੋਨੇ ਵਰਗਾ। ਘੁੰਗਰਾਲੇ ਨੇ ਵਾਲ ਉਸਦੇ ਕਾਲੇ ਹਿਰਨ ਵਾਂਗਰਾਂ।

12ਅੱਖੀਆਂ ਉਸਦੀਆਂ ਹਨ ਘੁੱਗੀਆਂ ਜਿਵੇਂ ਹੋਣ ਝਰਨੇ ਉੱਤੇ। ਜਿਵੇਂ ਘੁੱਗੀਆਂ ਦੁੱਧ ਵਿੱਚ ਧੋਤੀਆਂ ਹੋਣ ਜਿਵੇਂ ਕੋਈ ਮੋਤੀ ਹੁੰਦਾ ਆਪਣੇ ਚੌਗਿਰਦੇ ਅੰਦਰ।

13ਗੱਲ੍ਹਾਂ ਉਸਦੀਆਂ ਹਨ ਮਸਾਲਿਆਂ ਦੇ ਬਾਗ ਵਰਗੀਆਂ ਸੁਗੰਧੀ ਦਿੰਦੀਆਂ ਹੋਈਆਂ। ਹੋਠ ਉਸਦੇ ਹਨ ਚੰਬੇਲੀ ਵਰਗੇ ਗੰਧਰਸ ਨਾਲ ਜਿਉਂਦੇ ਹੋਏ।

14ਬਾਹਾਂ ਉਸਦੀਆਂ ਹਨ ਸੁਨਹਿਰੀ ਛੜਾਂ ਵਰਗੀਆਂ ਜੜੇ ਹੋਣ ਉਨ੍ਹਾਂ ਉੱਤੇ ਹੀਰੇ। ਦੇਹ ਉਸਦੀ ਹੈ ਪਾਲਿਸ਼ ਕੀਤੇ ਹਾਥੀ ਦੰਦ ਵਰਗੀ ਜਿਸ ਉੱਤੇ ਲੱਗੇ ਹੋਣ ਜਿਵੇਂ ਨੀਲਮ।

15ਲੱਤਾਂ ਉਸਦੀਆਂ ਹਨ ਸੰਗਮਰਮਰੀ ਥੰਮਾਂ ਵਰਗੀਆਂ ਖਲੋਤੇ ਸੋਹਣੇ ਸੁਨਹਿਰੀ ਆਧਾਰ ਉੱਤੇ। ਲੰਮ ਸਲੰਮਾ ਹੈ ਉਹ ਲਬਾਨੋਨ ਅੰਦਰ ਜਿਵੇਂ ਹੋਵੇ ਰੁੱਖ ਸੁਹਾਣਾ ਦਿਆਰ ਦਾ।

16ਉਸ ਦਾ ਮੂੰਹ ਸਭ ਤੋਂ ਮਿੱਠਾ ਹੈ ਉਹ ਹਰ ਤਰ੍ਹਾਂ ਇੱਛਾ ਯੋਗ ਹੈ, ਇਹ ਮੇਰਾ ਪ੍ਰੀਤਮ, ਇਹ ਮੇਰਾ ਪ੍ਰੇਮੀ ਹੈ।

### ਯਰੂਸ਼ਲਮ ਦੀਆਂ ਔਰਤਾਂ ਉਸਨੂੰ ਆਖਦੀਆਂ ਹਨ

6 ਕਿੱਧਰ ਗਿਆ ਹੈ ਪ੍ਰੀਤਮ ਤੇਰਾ ਔਰਤਾਂ ਦਰਮਿਆਨ ਸਭ ਤੋਂ ਸੋਹਣੀਏ? ਕਿਸ ਰਾਹੇ ਗਿਆ ਪ੍ਰੀਤਮ ਤੇਰਾ? ਦੱਸ ਸਾਨੂੰ ਤਾਂ ਜੋ ਲੱਭਣ ਵਿੱਚ ਤੇਰੀ ਅਸੀਂ ਕਰ ਸਕੀਏ ਸਹਾਇਤਾ।

### ਉਹ ਯਰੂਸ਼ਲਮ ਦੀਆਂ ਔਰਤਾਂ ਨੂੰ ਜਵਾਬ ਦਿੰਦੀ ਹੈ

2ਤੁਰ ਗਿਆ ਹੈ ਪ੍ਰੀਤਮ ਮੇਰਾ ਆਪਣੇ ਬਾਗ਼ ਵਿੱਚ ਮਸਾਲਿਆਂ ਦੀਆਂ ਕਿਆਰੀਆਂ ਵੱਲ। ਗਿਆ ਹੈ ਉਹ ਚਾਰੇ ਲਈ ਬਾਗ ਅੰਦਰ ਅਤੇ ਚੁਣਨ ਲਈ ਕਲੀਆਂ ਚੰਬੇਲੀ ਦੀਆਂ।

3ਮੈਂ ਹਾਂ ਪ੍ਰੀਤਮ ਆਪਣੇ ਦੀ, ਤੇ ਮੇਰਾ ਪ੍ਰੀਤਮ ਮੇਰਾ ਹੈ। ਉਹ ਚੰਬੇਲੀਆਂ ਦਰਮਿਆਨ ਚਰਦਾ।

### ਉਹ ਉਸ ਨਾਲ ਗੱਲ ਕਰਦਾ ਹੈ

4ਖੂਬਸੂਰਤ ਹੈਂ ਤੂੰ, ਮੇਰੀ ਪ੍ਰੀਤਮੇ, ਤਿਰਜਾਹ ਵਾਂਗ। ਯਰੂਸ਼ਲਮ ਵਾਂਗ ਮਨਮੋਹਣੀ ਹੈਂ ਤੂੰ; ਉਨ੍ਹਾਂ ਕਿਲ੍ਹੇ ਬੰਦ ਸ਼ਹਿਰਾਂ ਜਿੰਨੀ ਭੈਭੀਤ ਹੈਂ ਤੂੰ।

5ਤੱਕ ਨਾ ਮੇਰੇ ਵੱਲ। ਤੇਰੀਆਂ ਅੱਖਾਂ ਦੀ ਤਾਬ ਨਹੀਂ ਝਲੀ ਜਾਂਦੀ ਮੇਰੇ ਕੋਲੋਂ। ਤੇਰੇ ਵਾਲ ਲੰਮੇ ਹਨ ਅਤੇ ਉੱਡ ਰਹੇ ਹਨ, ਜਿਵੇਂ ਬੱਕਰੀਆਂ ਦਾ ਕੋਈ ਇੱਜੜ ਉੱਤਰ ਰਿਹਾ ਹੋਵੇ ਗਿਲਆਦ ਪਰਬਤ ਦੀਆਂ ਢਲਾਨਾਂ ਤੋਂ।

6ਦੰਦ ਤੇਰੇ ਿ ਚੱਟੇ ਹਨ ਭੇਡਾਂ ਵਰਗੇ ਨਿਕਲੀਆਂ ਹੋਣ ਜਿਹੜੀਆਂ ਨਹਾ ਕੇ। ਉਨ੍ਹਾਂ ਵਿੱਚੋਂ ਹਰ ਕੋਈ ਜੌੜਿਆਂ ਨੂੰ ਜੰਮਦੀ ਹੈ। ਅਤੇ ਉਨ੍ਹਾਂ ਵਿੱਚੋਂ ਕਿਸੇ ਨੇ ਵੀ ਆਪਣਾ ਨਿਆਣਾ ਨਹੀਂ ਗੁਆਇਆ।

7ਤੇਰੇ ਘੁੰਡ ਹੇਠਾਂ ਤੇਰੀਆਂ ਪੜਪੁੜੀਆਂ ਅਨਾਰ ਦੇ ਦੋ ਟੋਟਿਆਂ ਵਰਗੀਆਂ ਹਨ।

8ਹੋਣ ਭਾਵੇਂ ਸੱਠ ਰਾਣੀਆਂ ਅਤੇ ਅੱਸੀ ਰਖੈਲਾਂ ਅਤੇ ਅਨਗਿਣਤ ਦਾਸੀਆਂ,

9ਪਰ ਮੇਰੇ ਲਈ ਹੈ ਸਿਰਫ ਇੱਕ ਔਰਤ ਮੇਰੀ ਘੁੱਗੀ ਮੇਰੀ ਭਰੀ ਪੂਰੀ ਮਾਂ ਦੀ ਹੈ ਉਹ ਲਾਡਲੀ ਅ ਾਪਣੀ ਮ ਾਂ ਦੀ ਲਾਡਲੀ ਧੀ! ਦੇਖਦੀਆਂ ਹਨ ਮੁਟਿਆਰਾਂ ਉਸਨੂੰ ਤੇ ਉਸਤਤ ਕਰਨ ਉਸਦੀ। ਰਾਣੀਆਂ ਤੇ ਰਖੈਲਾਂ ਵੀ ਉਸਦੀ ਉਸਤਤ ਕਰਦੀਆਂ ਹਨ।

### ਔਰਤਾਂ ਉਸਦੀ ਉਸਤਤ ਕਰਦੀਆਂ ਹਨ

10ਕੌਣ ਹੈ ਉਹ ਔਰਤ ਚਮਕ ਰਹੀ ਹੈ ਜੋ ਪ੍ਰਭਾਤ ਵਾਂਗ। ਸੁੰਦਰ ਹੈ ਕੌਣ ਚੰਨ ਜਿੰਨੀ ਚਮਕੀਲੀ ਹੈ ਕੌਣ ਸੂਰਜ ਜਿੰਨੀ ਉਹ ਫ਼ੌਜਾਂ ਦੇ ਨਿਸ਼ਾਨਾਂ ਨੂੰ ਚੁੱਕਣ ਜਿੰਨੀ.।

### ਉਹ ਬੋਲਦੀ ਹੈ

11ਇਹ ਗਿਰੀ ਮੇਵੇ ਦੇ ਰੁੱਖਾਂ ਦਾ ਬਾਗ਼ ਸੀ ਜਿੱਥੇ ਮੈਂ ਗਈ, ਦੇਖਣ ਲਈ ਵਾਦੀ ਵਿਚਲੀ ਜਵਾਨੀ ਨੂੰ, ਦੇਖਣ ਲਈ ਕਿ ਕੀ ਖਿੜੀਆਂ ਹੋਈਆਂ ਨੇ ਵੇਲਾਂ ਦੇਖਣ ਲਈ ਕਿ ਨਿਕਲੇ ਨੇ ਕੀ ਫੁੱਲ ਅਨਾਰਾਂ ਦੇ।

12ਇਸ ਤੋਂ ਪਹਿਲਾਂ ਕਿ ਪਤਾ ਚਲੇ ਮੈਨੂੰ, ਮੇਰਾ ਦਿਲ ਮੈਨੂੰ ਮੇਰੇ ਰਾਜਸੀ ਲੋਕਾਂ ਦੇ ਹੱਥ ਵਿੱਚ ਲੈ ਗਿਆ।

### ਯਰੂਸ਼ਲਮ ਦੀਆਂ ਔਰਤਾਂ ਉਸਨੂੰ ਬੁਲਾਂਦੀਆਂ ਹਨ

13ਮੁੜ ਆ, ਮੁੜ ਆ, ਸ਼ੂਲੰਮੀਥ! ਮੁੜ ਆ, ਮੁੜ ਆ ਤਾਂ ਜੋ
ਅਸੀਂ ਤੱਕੀਏ ਤੈਨੂੰ। ਕਿਉਂ ਤੁਸੀਂ ਹੋ ਝਾਕ ਰਹੇ ਸ਼ੂਲੰਮੀਥ ਵੱਲ,
ਜਿਵੇਂ ਉਹ ਮਹਨਇਮ ਨਾਚ ਨੱਚ ਰਹੀ ਹੋਵੇ?

### ਉਹ ਉਸਦੀ ਸੁੰਦਰਤਾ ਦੀ ਉਸਤਤ ਕਰਦਾ ਹੈ

7 ਸ਼ਹਿਜ਼ਾਦੀਏ ਸੁੰਦਰ ਨੇ ਪੈਰ ਤੇਰੇ ਉਨ੍ਹਾਂ ਜੁੱਤੀਆਂ ਅੰਦਰ,
ਤੇਰੇ ਪੱਟਾ ਦੀਆਂ ਗੋਲਾਈਆਂ ਹਨ, ਗਹਿਣਿਆਂ ਵਾਂਗੂ
ਘੜਿਆ ਜਿਨ੍ਹਾਂ ਨੂੰ ਕਿਸੇ ਕਾਰੀਗਰ ਨੇ।
2ਧੁੰਨੀ ਤੇਰੀ ਹੈ ਗੋਲ ਅਤੇ ਭਰੀ ਹੋਈ ਪਿਆਲੇ ਵਾਂਗ, ਸੱਖਣੀ
ਨਾ ਹੋਵੇ ਕਦੇ ਇਹ ਮੈਅ ਤੋਂ। ਪੇਟ ਤੇਰਾ ਬੋਲ੍ਹ ਹੈ ਕਣਕ ਦਾ, ਜੋ
ਘਿਰਿਆ ਹੋਇਆ ਚੰਬੇਲੀਆਂ ਨਾਲ।
3ਛਾਤੀਆਂ ਤੇਰੀਆਂ ਹਨ ਜਾਵਾਨ ਹਿਰਨੀ ਦੇ ਜੋੜੇ ਹਰਨੋਟਿਆਂ
ਵਾਂਗ।
4ਗਰਦਨ ਤੇਰੀ ਹੈ ਹਾਥੀ ਦੰਦ ਦੇ ਬੁਰਜੂ ਵਰਗੀ ਅੱਖਾਂ ਤੇਰੀਆਂ
ਹਨ ਹਸ਼ਬੋਨ ਦੇ ਸਰੋਵਰ ਵਰਗੀਆਂ ਬੱਥ-ਰੱਬੀਮ ਦੇ ਦਰਵਾਜ਼ੇ
ਉੱਤੇ। ਤੇਰਾ ਨੱਕ ਹੈ ਲਬਾਨੋਨ ਦੇ ਬੁਰਜ ਵਰਗਾ ਜਿਸਦਾ ਰੁੱਖ ਹੈ
ਦੰਮਿਸਕ ਵੱਲ।
5ਤੇਰਾ ਸਿਰ ਹੈ ਕਰਮਲ ਵਰਗਾ ਤੇ ਵਾਲ ਨੇ ਇਸ ਉੱਤੇ
ਸ਼ਾਨਦਾਰ ਕੱਪੜੇ ਵਰਗੇ। ਤੇਰੇ ਲੰਮੇ ਲਹਿਰਾਂਦੇ ਵਾਲ ਆਪਣੀ
ਖ਼ੂਬਸੂਰਤੀ ਨਾਲ ਰਾਜੇ ਤੇ ਵੀ ਕਬਜ਼ਾ ਕਰ ਲੈਂਦੇ ਹਨ।
6ਕਿੰਨੀ ਸਹੋਣੀ ਹੈਂ ਤੂੰ। ਤੇ ਕਿੰਨੀ ਆਨੰਦਦਾਇਕ ਹੈਂ ਤੂੰ। ਓ
ਪਿਆਰ ਪ੍ਰਸੰਨਮਈ ਹੈ ਤੂੰ ਆਪਣੇ ਆਨੰਦ ਨਾਲ।
7ਲੰਮੀ ਹੈ ਤੂੰ ਖਜੂਰ ਦੇ ਰੁੱਖ ਵਾਂਗਰਾਂ ਤੇ ਛਾਤੀਆਂ ਤੇਰੀਆਂ ਨੇ
ਅੰਗੂਰਾਂ ਦੇ ਗੁਛਿਆਂ ਵਰਗੀਆਂ।
8ਮੈਂ ਆਖਿਆ, "ਮੈਂ ਉਸ ਰੁੱਖ ਤੇ ਚੜ੍ਹਾਂਗਾ ਮੈਂ ਇਸ ਦੀਆਂ
ਟਾਹਣੀਆਂ ਨੂੰ ਫ਼ੜ ਲਵਾਂਗਾ। ਤੇਰੀਆਂ ਛਾਤੀਆਂ ਹੋਣ ਅੰਗੂਰ ਦੇ
ਗੁੱਛਿਆ ਵਰਗੀਆਂ ਤੇ ਹੋਵੇ ਤੇਰੀ ਸੇਬਾਂ ਤੇ ਸੁਗੰਧ ਹੋਵੇ ਤੇਰੀ
ਸੇਬਾਂ ਵਰਗੀ।
9ਮੂੰਹ ਹੋਵੇ ਤੇਰਾ ਉਸ ਸਭ ਤੋਂ ਚੰਗੀ ਮੈਅ ਵਰਗਾ ਜਿਹੜੀ
ਮੇਰੇ ਪਿਆਰ ਵੱਲ ਸਿੱਧੀ ਵਗਦੀ ਹੈ, ਜਿਹੜੀ ਸਿੱਧੀ ਵਗਦੀ ਹੈ
ਉਨ੍ਹਾਂ ਦੇ ਬੁਲ੍ਹਾਂ ਵੱਲ ਜੋ ਸੌਂ ਰਹੇ ਹਨ।

### ਉਹ ਉਸ ਨਾਲ ਗੱਲ ਕਰਦੀ ਹੈ

10ਮੈਂ ਹਾਂ ਆਪਣੇ ਪ੍ਰੀਤਮ ਦੀ ਅਤੇ ਉਸ ਦੀ ਇੱਛਾ ਹੈ ਮੇਰੇ
ਲਈ।
11ਆ ਜਾ, ਮੇਰੇ ਪ੍ਰੀਤਮ, ਆਓ ਅਸੀਂ ਚਲੀਏ ਖੇਤਾਂ ਨੂੰ, ਆਓ
ਰਾਤ ਗੁਜ਼ਾਰੀਏ ਪਿੰਡਾਂ ਅੰਦਰ।
12ਉੱਠੀਏ ਅਸੀਂ ਸਰਘੀ ਵੇਲੇ ਅਤੇ ਜਾਈਏ ਅੰਗੂਰਾਂ ਦੇ ਬਾਗ਼ਾਂ
ਨੂੰ ਆਓ ਦੇਖੀਏ ਕਿ ਕੀ ਵੇਲਾਂ ਵਿੱਚ ਬਹਾਰ ਆਈ ਹੈ। ਦੇਖੀਏ
ਕੀ ਫੁੱਲ ਖਿਲੇ ਹਨ। ਅਤੇ ਕੀ ਅਨਾਰਾਂ ਤੇ ਆਈ ਬਹਾਰ ਹੈ। ਉਥੇ
ਅਰਪਣ ਕਰਾਂਗੀ ਮੈਂ ਤੈਨੂੰ ਪਿਆਰ ਆਪਣਾ।
13ਮੈਡਰੇਕਸ ਆਪਣੀ ਖੁਸ਼ਬੋ ਦੇ ਦਿੰਦੇ ਨੇ ਅਤੇ ਆਪਣੇ ਫ਼ਾਟਕਾਂ
ਤੇ ਹਰ ਤਰ੍ਹਾਂ ਦੇ ਸੁਗੰਧਮਈ ਫੁੱਲ ਹਨ। ਮੇਰੇ ਪ੍ਰੀਤਮ, ਮੈਂ ਬਚਾਈਆਂ
ਹਨ ਅਨੇਕਾਂ ਮਨਭਾਉਂਦੀਆਂ ਚੀਜ਼ਾਂ, ਤੇਰੇ ਲਈ ਦੋਵੇਂ ਨਵੀਆਂ
ਅਤੇ ਪੁਰਾਣੀਆਂ ਵੀ।

8 ਜੇ ਤੂੰ ਹੁੰਦਾ ਮੇਰੇ ਭਰਾ ਵਰਗਾ, ਮੇਰੀ ਮਾਂ ਦੀਆਂ ਛਾਤੀਆਂ
ਤੋਂ ਚੁੰਘਦਾ ਹੋਇਆ ਫੇਰ ਜੇ ਤੂੰ ਮੈਨੂੰ ਬਾਹਰ ਮਿਲ ਜਾਂਦਾ ਤੇ
ਮੈਂ ਤੈਨੂੰ ਚੁੰਮ ਸਕਦੀ ਤੇ ਕਿਸੇ ਨੇ ਵੀ ਨਹੀਂ ਸੀ ਆਖਣਾ ਕਿ
ਗਲਤ ਹੈ ਇਹ। 2ਲੈ ਜਾਂਦੀ ਮੈਂ ਤੈਨੂੰ ਆਪਣੀ ਮਾਂ ਦੇ ਘਰ ਅੰਦਰ
ਉਹੀ ਹੈ ਜਿਸਨੇ ਮੈਨੂੰ ਸਿਖਾਇਆ। ਦਿੰਦੀ ਮੈਂ ਤੈਨੂੰ ਆਪਣੇ ਅਨਾਰਾਂ
ਵਿੱਚੋਂ ਨਿਚੋੜੀ ਮਸਾਲੇਦਾਰ ਸ਼ਰਾਬ।

### ਉਹ ਔਰਤਾਂ ਨਾਲ ਗੱਲ ਕਰਦੀ ਹੈ

3ਉਸਦੀ ਖੱਬੀ ਬਾਂਹ ਹੈ ਮੇਰੇ ਸਿਰ ਹੇਠਾਂ ਅਤੇ ਉਸਦੇ ਸੱਜੇ ਹੱਥ
ਨੇ ਹੈ ਫੜਿਆ ਮੈਨੂੰ ਘੁੱਟ ਕੇ।
4ਯਰੂਸ਼ਲਮ ਦੀਓ ਨਾਰੀਓ ਕਰੋ ਇਕਰਾਰ ਮੇਰੇ ਨਾਲ: ਜਗਾਓ
ਨਾ ਪਿਆਰ ਨੂੰ ਉਤੇਜਿਤ ਨਾ ਕਰੋ ਪਿਆਰ ਨੂੰ ਜਿੰਨਾ ਚਿਰ ਇਹ
ਜਾਗਣਾ ਨਹੀਂ ਚਾਹੁੰਦਾ।

### ਯਰੂਸ਼ਲਮ ਦੀਆਂ ਔਰਤਾਂ ਬੋਲਦੀਆਂ ਹਨ

5ਕੌਣ ਹੈ ਇਹ ਔਰਤ ਮਾਰੂਥਲ ਵੱਲੋਂ ਆਉਂਦੀ ਹੋਈ ਝੁਕੀ
ਹੋਈ ਆਪਣੇ ਪ੍ਰੀਤਮ ਉੱਤੇ?

### ਉਹ ਉਸ ਨਾਲ ਗੱਲ ਕਰਦੀ ਹੈ

ਜਗਾਇਆ ਮੈਂ ਤੈਨੂੰ ਸੇਬ ਦੇ ਰੁੱਖ ਹੇਠਾਂ ਜਿਥੇ ਜਣਿਆਂ ਸੀ
ਤੈਨੂੰ ਤੇਰੀ ਮਾਂ ਨੇ ਜਿਥੇ ਸੀ ਤੂੰ ਜੰਮਿਆਂ।
6ਰੱਖ ਮੈਨੂੰ (ਕੋਲ ਆਪਣੇ) ਮੁਹਰ ਵਾਂਗ ਜਿਸਨੂੰ ਪਹਿਨਿਆ ਹੈ
ਤੂੰ ਦਿਲ ਆਪਣੇ ਉੱਤੇ ਨਿਸ਼ਾਨੀ ਵਾਲੀ ਹੋਵੇ ਜਿਵੇਂ ਅੰਗੂਠੀ ਜਿਸਨੂੰ
ਪਹਿਨਿਆ ਹੈ ਤੂੰ ਹੱਥ ਵਿੱਚ। ਇਹ ਮੌਤ ਵਾਂਗ ਹੈ ਜੋ ਪਿਆਰ
ਤਕੜਾ ਹੈ। ਕਬਰ ਦੇ ਜ਼ੁਲਮ ਵਰਗੀ ਹੈ ਈਰਖਾ। ਇਸਦੀ ਲਾਟ
ਹੈ ਅੱਗ ਦੇ ਭਾਂਬੜ ਵਾਂਗ।
7ਬਹੁਤ ਸਾਰਾ ਪਾਣੀ ਵੀ ਪਿਆਰ ਨੂੰ ਬੁਝਾ ਨਹੀਂ ਸਕਦਾ।
ਅਤੇ ਇੱਕ ਦਰਿਆ ਪਿਆਰ ਨੂੰ ਡੁਬੋ ਨਹੀਂ ਸਕਦਾ। ਲੋਕ
ਤਿਰਸਕਾਰਨਗੇ ਉਸ ਬੰਦੇ ਨੂੰ, ਭੇਟ ਕਰ ਦਿੰਦਾ ਹੈ ਜੋ ਪਿਆਰ
ਲਈ ਆਪਣੀਆਂ ਸਾਰੀਆਂ ਅਮੀਰੀਆਂ ਨੂੰ।

### ਉਸ ਦੇ ਭਰਾ ਬੋਲਦੇ ਹਨ

8ਸਾਡੀ ਇੱਕ ਛੋਟੀ ਭੈਣ ਹੈ। ਅਤੇ ਉਸਦੀਆਂ ਛਾਤੀਆਂ ਨਹੀਂ
ਅਜੇ ਫੁੱਲੀਆਂ। ਕੀ ਕਰੀਏ ਅਸੀਂ ਆਪਣੀ ਭੈਣ ਲਈ ਜਦੋਂ
ਆਉਂਦਾ ਹੈ ਇੱਕ ਬੰਦਾ ਤੇ ਮੰਗਦਾ ਹੈ ਹੱਥ ਉਸਦਾ।
9ਜੇਕਰ ਹੁੰਦੀ ਇੱਕ ਕੰਧ ਉਹ, ਅਸੀਂ ਉਸ ਉਤੇ ਚਾਂਦੀ ਦਾ
ਮੁਨਾਰਾ ਉਸਾਰ ਦਿੰਦੇ। ਜੇਕਰ ਹੁੰਦੀ ਇੱਕ ਦਰਵਾਜ਼ਾ ਉਹ, ਅਸੀਂ
ਦਿਆਰ ਦੀਆਂ ਸ਼ਤੀਰਾਂ ਨਾਲ ਉਸਦੀ ਕਿਲਾਬੰਦੀ ਕਰ ਦਿੰਦੇ।

### ਉਹ ਆਪਣੇ ਭਰਾਵਾਂ ਨੂੰ ਜਵਾਬ ਦਿੰਦੀ ਹੈ

**10**ਮੈਂ ਹਾਂ ਇੱਕ ਕੰਧ ਤੇ ਛਾਤੀਆਂ ਮੇਰੀਆਂ ਨੇ ਮੁਨਾਰਿਆਂ
ਵਰਗੀਆਂ। ਅਤੇ ਉਹ ਹੈ ਖੁਸ਼ ਮੇਰੇ ਨਾਲ।

### ਉਹ ਬੋਲਦਾ ਹੈ

**11**ਬਆਲ-ਹਮੋਨ ਵਿੱਚ ਅੰਗੂਰਾਂ ਦਾ ਇੱਕ ਬਾਗ਼ ਸੀ ਜੋ ਸੁਲੇਮਾਨ
ਦਾ ਸੀ। ਉਸਨੇ ਬਾਗ਼ ਨੂੰ ਰਾਖਿਆਂ ਨੂੰ ਕਿਰਾਏ ਤੇ ਦੇ ਦਿੱਤਾ। ਅਤੇ
ਹਰ ਆਦਮੀ ਨੇ ਇਸਦੇ ਫ਼ਲ ਲਈ 1,000 ਚਾਂਦੀ ਦੇ ਸਿੱਕੇ
ਲਿਆਉਣੇ ਸੀ। **12**ਸੁਲੇਮਾਨ ਰੱਖ ਸਕਦਾ ਹੈ ਤੂੰ ਆਪਣੇ 1,000
ਚਾਂਦੀ ਦੇ ਸਿੱਕੇ। ਦੇਹ 200 ਸਿੱਕੇ ਹਰ ਇੱਕ ਬੰਦੇ ਨੂੰ ਲਿਆਂਦੇ
ਜਿਸਨੇ ਅੰਗੂਰ ਜਿਹੜੇ। ਪਰ ਮੈਂ ਰੱਖਾਂਗਾ ਕੋਲ ਆਪਣੇ ਅੰਗੂਰਾਂ
ਦਾ ਬਾਗ।

### ਉਹ ਉਸ ਨਾਲ ਗੱਲ ਕਰਦਾ ਹੈ

**13**ਇਥੇ ਤੂੰ ਬੈਠੀ ਹੈਂ ਬਾਗ ਅੰਦਰ ਮਿੱਤਰ ਸੁਣ ਰਹੇ ਨੇ ਆਵਾਜ਼
ਤੇਰੀ। ਮੈਨੂੰ ਵੀ ਸੁਣਨ ਦੇ ਇਸਨੂੰ।

### ਉਹ ਉਸ ਨੂੰ ਆਖਦੀ ਹੈ

**14**ਛੇਤੀ ਕਰ ਮੇਰੇ ਪ੍ਰੀਤਮ। ਬਣ ਜਾ ਕਿਸੇ ਹਿਰਨ ਜਾਂ ਹਰਨੋਟੇ
ਵਰਗਾ ਮਸਾਲਿਆਂ ਦੇ ਪਰਬਤ ਉੱਤੇ।

# ਯਸਾਯਾਹ

1 ਇਹ ਦਰਸ਼ਨ ਆਮੋਸ ਦੇ ਪੁੱਤਰ ਯਸਾਯਾਹ ਦਾ ਹੈ। ਪਰਮੇਸ਼ੁਰ ਨੇ ਯਸਾਯਾਹ ਨੂੰ ਉਹ ਗੱਲਾਂ ਦਰਸਾਈਆਂ ਜਿਹੜੀਆਂ ਯਹੂਦਾਹ ਅਤੇ ਯਰੂਸ਼ਲਮ ਨਾਲ ਵਾਪਰਨਗੀਆਂ। ਯਸਾਯਾਹ ਨੇ ਇਹ ਚੀਜ਼ਾਂ ਉਦੋਂ ਦੇਖੀਆਂ ਜਦੋਂ ਉੱਜ਼ੀਯਾਹ, ਯੋਥਾਮ, ਆਹਾਜ਼ ਅਤੇ ਹਿਜ਼ਕੀਯਾਹ ਯਹੂਦਾਹ ਦੇ ਰਾਜੇ ਸਨ।

### ਪਰਮੇਸ਼ੁਰ ਦਾ ਆਪਣੇ ਲੋਕਾਂ ਦੇ ਖਿਲਾਫ਼ ਰੋਸ

**2**ਹੇ ਅਕਾਸ਼ ਤੇ ਧਰਤੀ, ਯਹੋਵਾਹ ਦੀ ਗੱਲ ਧਿਆਨ ਨਾਲ ਸੁਣੋ! ਯਹੋਵਾਹ ਆਖਦਾ ਹੈ,

"ਮੈਂ ਆਪਣੇ ਬੱਚਿਆਂ ਨੂੰ ਪਾਲਿਆ ਮੈਂ ਉਨ੍ਹਾਂ ਦੀ ਵਧਣ ਫ਼ੁੱਲਣ ਵਿੱਚ ਸਹਾਇਤਾ ਕੀਤੀ। ਪਰ ਮੇਰੇ ਬੱਚੇ ਮੇਰੇ ਹੀ ਖਿਲਾਫ਼ ਹੋ ਗਏ।

**3**ਗਾਂ ਆਪਣੇ ਮਾਲਕ ਨੂੰ ਜਾਣਦੀ ਹੈ। ਅਤੇ ਇੱਕ ਗਧਾ ਓਸ ਥਾਂ ਨੂੰ ਜਾਣਦਾ ਹੈ ਜਿੱਥੇ ਉਸਦਾ ਮਾਲਕ ਉਸਨੂੰ ਚਾਰਾ ਪਾਉਂਦਾ ਹੈ। ਪਰ ਇਸਰਾਏਲ ਦੇ ਲੋਕ ਮੈਨੂੰ ਨਹੀਂ ਜਾਣਦੇ। ਮੇਰੇ ਬੰਦੇ ਸਮਝਦੇ ਨਹੀਂ।"

**4**ਇਸਰਾਏਲ ਦੀ ਕੌਮ ਪਾਪ ਨਾਲ ਭਰੀ ਹੋਈ ਹੈ। ਇਹ ਪਾਪ ਉਸ ਭਾਰੇ ਵਜ਼ਨ ਵਰਗਾ ਹੈ ਜਿਹੜਾ ਲੋਕਾਂ ਨੂੰ ਚੁੱਕਣਾ ਪੈ ਰਿਹਾ ਹੈ। ਉਹ ਲੋਕ ਬੁਰੇ ਪਰਿਵਾਰਾਂ ਦੇ ਮੰਦੇ ਬੱਚਿਆਂ ਵਰਗੇ ਹਨ। ਉਨ੍ਹਾਂ ਨੇ ਯਹੋਵਾਹ ਨੂੰ ਛੱਡ ਦਿੱਤਾ। ਉਨ੍ਹਾਂ ਨੇ ਇਸਰਾਏਲ ਦੇ ਪਵਿੱਤਰ ਪੁਰਖ (ਪਰਮੇਸ਼ੁਰ) ਦਾ ਅਪਮਾਨ ਕੀਤਾ। ਉਨ੍ਹਾਂ ਨੇ ਉਸਨੂੰ ਤਿਆਗ ਦਿੱਤਾ ਅਤੇ ਉਸਦੇ ਨਾਲ ਅਜਨਬੀ ਵਰਗਾ ਵਰਤਾਓ ਕੀਤਾ।

**5**ਪਰਮੇਸ਼ੁਰ ਆਖਦਾ ਹੈ, "ਮੈਂ ਕਿਉਂ ਤੁਹਾਨੂੰ ਸਜ਼ਾ ਦਿੰਦਾ ਰਹਾਂ? ਮੈਂ ਤੁਹਾਨੂੰ ਸਜ਼ਾ ਦਿੱਤੀ, ਪਰ ਤੁਸੀਂ ਨਹੀਂ ਬਦਲੇ। ਤੁਸੀਂ ਮੇਰੇ ਖਿਲਾਫ਼ ਬਗਾਵਤ ਜਾਰੀ ਰੱਖੀ ਹੋਈ ਹੈ। ਹੁਣ ਹਰ ਸਿਰ ਅਤੇ ਹਰ ਦਿਲ ਬਿਮਾਰ ਹੈ। **6**ਸਿਰ ਤੋਂ ਪੈਰਾਂ ਤੀਕ ਤੁਹਾਡੇ ਸ਼ਰੀਰ ਉੱਤੇ ਜ਼ਖਮ ਅਤੇ ਫੋੜੇ ਹਨ। ਤੁਸੀਂ ਆਪਣੇ ਫੋੜਿਆਂ ਦਾ ਇਲਾਜ ਨਹੀਂ ਕੀਤਾ। ਤੁਹਾਡੇ ਜ਼ਖਮਾਂ ਦੀ ਸਫ਼ਾਈ ਅਤੇ ਮਰਹਮ ਪੱਟੀ ਨਹੀਂ ਹੋਈ।

**7**"ਤੁਹਾਡੀ ਜ਼ਮੀਨ ਬਰਬਾਦ ਹੋ ਗਈ ਹੈ। ਤੁਹਾਡੇ ਸ਼ਹਿਰ ਅੱਗ ਨਾਲ ਸਾੜੇ ਗਏ ਹਨ। ਤੁਹਾਡੇ ਦੁਸ਼ਮਣਾਂ ਨੇ ਤੁਹਾਡੀ ਧਰਤੀ ਉੱਤੇ ਕਬਜ਼ਾ ਕਰ ਲਿਆ ਹੈ। ਤੁਹਾਡੀ ਧਰਤੀ ਉਸ ਤਰ੍ਹਾਂ ਤਬਾਹ ਹੋ ਗਈ ਹੈ ਜਿਵੇਂ ਕਿਸੇ ਦੇਸ਼ ਨੂੰ ਫ਼ੌਜਾਂ ਤਬਾਹ ਕਰ ਦਿੰਦੀਆਂ ਹਨ। **8**ਸੀਯੋਨ ਦੀ ਧੀ ਹੁਣ ਅੰਗੂਰਾਂ ਦੇ ਬਾਗ ਵਿੱਚ ਸੱਖਣੇ ਤੰਬੂ ਵਰਗੀ ਹੈ। ਹੁਣ ਇਹ ਕਕੜੀਆਂ ਦੇ ਖੇਤ ਵਿੱਚ ਛੱਡੀ ਹੋਈ ਪੁਰਾਣੀ ਝੁੱਗੀ ਜਾਂ ਘਿਰੇ ਹੋਏ ਸ਼ਹਿਰ ਵਰਗੀ ਹੈ।" **9**ਇਹ ਠੀਕ ਹੈ, ਪਰ ਸਰਬ ਸ਼ਕਤੀਮਾਨ ਯਹੋਵਾਹ ਨੇ ਕੁਝ ਲੋਕਾਂ ਨੂੰ ਜਿਉਂਦੇ ਰਹਿਣ ਦੀ ਇਜਾਜ਼ਤ ਦੇ ਦਿੱਤੀ ਸੀ। ਸਾਨੂੰ ਸਦੂਮ ਅਤੇ ਅਮੂਰਾਹ ਦੇ ਸ਼ਹਿਰਾਂ ਵਾਂਗ ਪੂਰੀ ਤਰ੍ਹਾਂ ਤਬਾਹ ਨਹੀਂ ਕੀਤਾ ਗਿਆ।

### ਪਰਮੇਸ਼ੁਰ ਸੱਚੀ ਸੇਵਾ ਚਾਹੁੰਦਾ ਹੈ

**10**ਸਦੂਮ ਦੇ ਆਗੂਓ ਸੁਣੋ ਤੁਸੀਂ, ਯਹੋਵਾਹ ਦੇ ਪੈਗਾਮ ਨੂੰ। ਤੁਸੀਂ, ਅਮੂਰਾਹ ਦੇ ਲੋਕੋ ਯਹੋਵਾਹ ਦੀ ਬਿਵਸਥਾ ਨੂੰ ਸੁਣੋ! **11**ਯਹੋਵਾਹ ਆਖਦਾ ਹੈ, "ਕਿਉਂ ਤੁਸੀਂ ਮੈਨੂੰ ਇਹ ਸਾਰੀਆਂ ਬਲੀਆਂ ਚੜ੍ਹਾਉਂਦੇ ਜਾ ਰਹੇ ਹੋ? ਮੈਂ ਤੁਹਾਡੇ ਭੇਡੂਆਂ ਅਤੇ ਮੋਟੇ-ਤਾਜ਼ੇ ਜਾਨਵਰਾਂ ਦੀਆਂ ਕਾਫ਼ੀ ਬਲੀਆਂ ਪ੍ਰਾਪਤ ਕਰ ਚੁੱਕਿਆ ਹਾਂ। ਮੈਨੂੰ ਤੁਹਾਡੀਆਂ ਬੱਕਰੀਆਂ, ਬਲਦਾਂ ਅਤੇ ਭੇਡਾਂ ਦੇ ਖੂਨ ਵਿੱਚ ਪ੍ਰਸੰਨਤਾ ਨਹੀਂ ਮਿਲਦੀ।

**12**"ਜਦੋਂ ਤੁਸੀਂ ਲੋਕ ਮੈਨੂੰ ਮਿਲਣ ਆਉਂਦੇ ਹੋ ਤਾਂ ਮੇਰੇ ਵਿਹੜੇ ਦੀ ਹਰ ਸ਼ੈਅ ਨੂੰ ਪੈਰਾਂ ਹੇਠਾਂ ਲਿਤਾੜ ਜਾਂਦੇ ਹੋ। ਕਿਸੇ ਨੇ ਤੁਹਾਨੂੰ ਅਜਿਹਾ ਕਰਨ ਲਈ ਆਖਿਆ ਸੀ?

**13**"ਮੇਰੇ ਲਈ ਇਹ ਫ਼ਿਜ਼ੂਲ ਬਲੀਆਂ ਨਾ ਲਿਆਉਂਦੇ ਰਹੋ। ਮੈਨੂੰ ਨਫ਼ਰਤ ਹੈ ਉਸ ਧੂਫ਼ ਨਾਲ ਜਿਹੜੀ ਤੁਸੀਂ ਮੈਨੂੰ ਪੇਸ਼ ਕਰਦੇ ਹੋ। ਮੈਂ ਤੁਹਾਡੇ ਨਵੇਂ ਚੰਨ ਸਬਤ ਅਤੇ ਤੁਹਾਡੇ ਹੋਰ ਪਰਬਾਂ ਦੀਆਂ ਦਾਅਵਤਾਂ ਨੂੰ ਨਹੀਂ ਸਹਿਨ ਕਰ ਸਕਦਾ। ਮੈਂ ਉਸ ਬਦੀ ਨਾਲ ਨਫ਼ਰਤ ਕਰਦਾ ਹਾਂ ਜਿਹੜੀ ਤੁਸੀਂ ਆਪਣੀਆਂ ਪਵਿੱਤਰ ਮਿਲਣੀਆਂ ਵਿੱਚ ਕਮਾਉਂਦੇ ਹੋ। **14**ਮੈਂ ਪੂਰੇ ਦਿਲੋਂ ਤੁਹਾਡੀ ਮਹੀਨੇਵਾਰ ਮਜਲਿਸਾਂ ਅਤੇ ਸਲਾਹ ਮਸ਼ਵਰਿਆਂ ਨੂੰ ਨਫ਼ਰਤ ਕਰਦਾ ਹਾਂ। ਇਹ ਮਜਲਿਸਾਂ ਹੁਣ ਮੇਰੇ ਲਈ ਭਾਰੀ ਬੋਝ ਬਣ ਗਈਆਂ ਹਨ। ਅਤੇ ਮੈਂ ਇਨ੍ਹਾਂ ਦੇ ਬੋਝ ਨੂੰ ਚੁੱਕਦਾ ਹੋਇਆ ਥੱਕ ਗਿਆ ਹਾਂ।

**15**"ਤੁਸੀਂ ਲੋਕ ਹੱਥ ਚੁੱਕ ਕੇ ਮੇਰੇ ਅੱਗੇ ਪ੍ਰਾਰਥਨਾ ਕਰਦੇ ਹੋ – ਪਰ ਮੈਂ ਤੁਹਾਡੇ ਵੱਲ ਦੇਖਣ ਤੋਂ ਇਨਕਾਰ ਕਰਦਾ ਹਾਂ। ਤੁਸੀਂ ਲੋਕ ਹੋਰ-ਹੋਰ ਪ੍ਰਾਰਥਨਾਵਾਂ ਕਰੋਗੇ – ਪਰ ਮੈਂ ਤੁਹਾਨੂੰ ਨਹੀਂ ਸੁਣਾਂਗਾ। ਕਿਉਂਕਿ ਤੁਹਾਡੇ ਹੱਥ ਖੂਨ ਨਾਲ ਭਰੇ ਹੋਏ ਹਨ।

**16**"ਹੱਥ ਧੋ ਲਵੋ। ਆਪਣੇ-ਆਪ ਨੂੰ ਸਾਫ਼ ਕਰੋ! ਬੁਰੇ ਕੰਮ ਕਰਨੇ ਛੱਡ ਦਿਓ। ਮੈਂ ਉਨ੍ਹਾਂ ਬੁਰੀਆਂ ਚੀਜ਼ਾਂ ਨੂੰ ਹੋਰ ਨਹੀਂ ਦੇਖਣਾ ਚਾਹੁੰਦਾ। ਬਦੀ ਕਰਨੀ ਛੱਡ ਦਿਓ! **17**ਨੇਕੀ ਕਰਨੀ ਸਿਖੋ। ਹੋਰਾਂ ਲੋਕਾਂ ਨਾਲ ਇਨਸਾਫ਼ ਕਰੋ। ਜਿਹੜੇ ਦੂਸਰਿਆਂ ਨੂੰ

ਦੁੱਖ ਦਿੰਦੇ ਹਨ ਉਨ੍ਹਾਂ ਨੂੰ ਸਜ਼ਾ ਦਿਓ। ਯਤੀਮ ਬੱਚਿਆਂ ਦੀ ਸਹਾਇਤਾ ਕਰੋ। ਵਿਧਵਾਵਾਂ ਦੀ ਸਹਾਇਤਾ ਕਰੋ।"

18ਯਹੋਵਾਹ ਆਖਦਾ ਹੈ, "ਆਓ, ਅਸੀਂ ਇਨ੍ਹਾਂ ਗੱਲਾਂ ਉੱਤੇ ਵਿਚਾਰ ਕਰੀਏ। ਤੁਹਾਡੇ ਪਾਪ ਸੂਹੇ ਕੱਪੜੇ ਵਾਂਗ ਲਾਲ ਹਨ, ਪਰ ਉਹ ਧੋਤੇ ਜਾ ਸਕਦੇ ਹਨ। ਤੁਸੀਂ ਬਰਫ਼ ਵਾਂਗ ਸਫ਼ੇਦ ਹੋਵੋਗੇ। ਤੁਹਾਡੇ ਪਾਪ ਚਮਕੀਲੇ ਲਾਲ ਹਨ ਪਰ ਤੁਸੀਂ ਉਨ ਵਰਗੇ ਚਿੱਟੇ ਬਣ ਸਕਦੇ ਹੋ।

19"ਜੇ ਤੁਸੀਂ ਉਨ੍ਹਾਂ ਗੱਲਾਂ ਨੂੰ ਸੁਣੋਗੇ ਜਿਹੜੀਆਂ ਮੈਂ ਤੁਹਾਨੂੰ ਆਖਦਾ ਹਾਂ ਤਾਂ ਤੁਹਾਨੂੰ ਇਸ ਧਰਤੀ ਦੀਆਂ ਚੰਗੀਆਂ ਚੀਜ਼ਾਂ ਪ੍ਰਾਪਤ ਹੋਣਗੀਆਂ। 20ਪਰ ਜੇ ਤੁਸੀਂ ਸੁਣਨ ਤੋਂ ਇਨਕਾਰ ਕੀਤਾ ਤਾਂ ਤੁਸੀਂ ਮੇਰੇ ਖਿਲਾਫ਼ ਹੋ। ਅਤੇ ਤੁਹਾਡੇ ਦੁਸ਼ਮਣ ਤੁਹਾਨੂੰ ਤਬਾਹ ਕਰ ਦੇਣਗੇ।" ਯਹੋਵਾਹ ਨੇ ਖੁਦ ਇਹ ਗੱਲਾਂ ਆਖੀਆਂ।

### ਯਰੂਸ਼ਲਮ ਪਰਮੇਸ਼ੁਰ ਪ੍ਰਤਿ ਵਫ਼ਾਦਾਰ ਨਹੀਂ ਹੈ

21ਪਰਮੇਸ਼ੁਰ ਆਖਦਾ ਹੈ, "ਯਰੂਸ਼ਲਮ ਵੱਲ ਦੇਖੋ। ਉਹ ਅਜਿਹੀ ਨਗਰੀ ਸੀ ਜਿਹੜੀ ਮੇਰੇ ਉੱਤੇ ਵਿਸ਼ਵਾਸ ਕਰਦੀ ਸੀ ਅਤੇ ਮੇਰੇ ਪਿੱਛੇ ਚਲਦੀ ਸੀ। ਕਿਸ ਚੀਜ਼ ਨੇ ਉਸਨੂੰ ਇੱਕ ਵੇਸਵਾ ਵਾਂਗ ਬਣਾ ਦਿੱਤਾ? ਉਹ ਹੁਣ ਮੇਰੀ ਅਗਵਾਈ ਵਿੱਚ ਨਹੀਂ ਚਲਦੀ। ਯਰੂਸ਼ਲਮ ਨੂੰ ਇਨਸਾਫ਼ ਨਾਲ ਭਰਿਆ ਹੋਣਾ ਚਾਹੀਦਾ ਹੈ। ਯਰੂਸ਼ਲਮ ਵਿੱਚ ਰਹਿਣ ਵਾਲੇ ਲੋਕਾਂ ਨੂੰ ਪਰਮੇਸ਼ੁਰ ਦੀ ਰਜ਼ਾ ਵਿੱਚ ਰਹਿਣਾ ਚਾਹੀਦਾ ਹੈ। ਪਰ ਹੁਣ ਉੱਥੇ ਕਾਤਲ ਰਹਿੰਦੇ ਹਨ।

22"ਨੇਕੀ ਚਾਂਦੀ ਵਰਗੀ ਹੈ। ਪਰ ਤੁਹਾਡੀ ਚਾਂਦੀ ਨਿਰਾਰਥਕ ਬਣ ਚੁੱਕੀ ਹੈ। ਤੁਹਾਡੀ ਸ਼ਰਾਬ (ਨੇਕੀ) ਵਿੱਚ ਪਾਣੀ ਮਿਲਿਆ ਹੋਇਆ ਹੈ – ਇਹ ਹੁਣ ਬੇ ਅਸਰ ਹੋ ਚੁੱਕੀ ਹੈ। 23ਤੁਹਾਡੇ ਹਾਕਮ ਬਾਗ਼ੀ ਹਨ ਅਤੇ ਚੋਰਾਂ ਦੇ ਯਾਰ ਹਨ। ਤੁਹਾਡੇ ਸਾਰੇ ਹਾਕਮ ਵੱਢੀ ਮੰਗਦੇ ਹਨ – ਉਹ ਗ਼ਲਤ ਕੰਮ ਕਰਨ ਲਈ ਪੈਸਾ ਲੈਂਦੇ ਹਨ। ਤੁਹਾਡੇ ਸਾਰੇ ਹਾਕਮ ਲੋਕਾਂ ਨੂੰ ਧੋਖਾ ਦੇਣ ਦੀ ਤਨਖਾਹ ਲੈਂਦੇ ਹਨ। ਤੁਹਾਡੇ ਹਾਕਮ ਯਤੀਮਾਂ ਦੀ ਸਹਾਇਤਾ ਕਰਨ ਦੀ ਕੋਸ਼ਿਸ਼ ਨਹੀਂ ਕਰਦੇ। ਤੁਹਾਡੇ ਹਾਕਮ ਵਿਧਵਾਵਾਂ ਦੀਆਂ ਲੋੜਾਂ ਬਾਰੇ ਧਿਆਨ ਨਹੀਂ ਦਿੰਦੇ।"

24ਇਨ੍ਹਾਂ ਸਾਰੀਆਂ ਗੱਲਾਂ ਕਰਕੇ, ਪ੍ਰਭੂ, ਸਰਬ ਸ਼ਕਤੀਮਾਨ ਯਹੋਵਾਹ, ਇਸਰਾਏਲ ਦਾ ਪਵਿੱਤਰ ਪੁਰਖ ਆਖਦਾ ਹੈ, "ਮੈਂ ਤੁਹਾਨੂੰ ਸਜ਼ਾ ਦੇਵਾਂਗਾ, ਮੇਰੇ ਦੁਸਮਣੋ। ਤੁਸੀਂ ਮੈਨੂੰ ਹੋਰ ਕਸ਼ਟ ਨਹੀਂ ਦੇ ਸਕੋਂਗੇ। 25ਲੋਕੀਂ ਚਾਂਦੀ ਨੂੰ ਸਾਫ਼ ਕਰਨ ਲਈ ਸੱਜੀ ਦੀ ਵਰਤੋਂ ਕਰਦੇ ਹਨ ਇਸੇ ਤਰ੍ਹਾਂ, ਮੈਂ ਤੁਹਾਡੇ ਬੁਰੇ ਕੰਮਾਂ ਨੂੰ ਸਾਫ਼ ਕਰ ਦਿਆਂਗਾ। ਮੈਂ ਤੁਹਾਡੀਆਂ ਸਾਰੀਆਂ ਫ਼ਿਜ਼ੂਲ ਚੀਜ਼ਾਂ ਤੁਹਾਡੇ ਕੋਲੋਂ ਖੋਹ ਲਵਾਂਗਾ। 26ਮੈਂ ਉਸੇ ਤਰ੍ਹਾਂ ਦੇ ਨਿਆਂਕਾਰ ਵਾਪਸ ਲਿਆਵਾਂਗਾ ਜਿਹੋ ਜਿਹੇ ਸ਼ੁਰੂ ਵਿੱਚ ਤੁਹਾਡੇ ਕੋਲ ਸਨ। ਤੁਹਾਡੇ ਸਲਾਹਕਾਰ ਉਨ੍ਹਾਂ ਸਲਾਹਕਾਰਾਂ ਵਰਗੇ ਹੋਣਗੇ ਜਿਹੜੇ ਬਹੁਤ ਪਹਿਲੋਂ ਹੁੰਦੇ ਸਨ। ਫ਼ੇਰ ਤੁਸੀਂ 'ਨੇਕ ਅਤੇ ਵਫ਼ਾਦਾਰ ਸ਼ਹਿਰ' ਦੇ ਵਾਸੀ ਅਖਵਾਓਗੇ।'

27ਸੀਯੋਨ ਨਿਆਂ ਦੁਆਰਾ ਮੁਕਤ ਕਰਵਾਇਆ ਜਾਵੇਗਾ, ਅਤੇ ਉਸ ਵਿੱਚ ਉਹ ਜਿਹੜੇ, ਪਰਮੇਸ਼ੁਰ ਵੱਲ ਪਰਤਦੇ ਹਨ ਚੰਗਿਆਈ ਦੁਆਰਾ ਮੁਕਤ ਕਰਵਾਏ ਜਾਣਗੇ। 28ਪਰ ਸਾਰੇ ਮੁਜਰਿਮ ਅਤੇ ਪਾਪੀ ਤਬਾਹ ਹੋ ਜਾਣਗੇ। ਉਹ ਅਜਿਹੇ ਲੋਕ ਹਨ ਜਿਹੜੇ ਯਹੋਵਾਹ ਦੇ ਅਨੁਯਾਈ ਨਹੀਂ ਹਨ।

29ਭਵਿੱਖ ਵਿੱਚ, ਤੁਸੀਂ ਉਨ੍ਹਾਂ ਬਗੀਚਿਆਂ ਅਤੇ ਓਕ ਦੇ ਰੁੱਖਾਂ ਤੇ ਸ਼ਰਮਸ਼ਾਰ ਹੋਵੋਂਗੇ ਜਿਨ੍ਹਾਂ ਨੂੰ ਤੁਸੀਂ ਆਪਣੇ ਬੁੱਤਾਂ ਦੀ ਉਪਾਸਨਾ ਲਈ ਚੁਣਿਆ ਸੀ। 30ਇਹ ਇਸ ਲਈ ਵਾਪਰੇਗਾ ਕਿਉਂਕਿ ਤੁਸੀਂ ਲੋਕ ਓਕ ਦੇ ਉਸ ਰੁੱਖ ਵਾਂਗ ਹੋਵੋਂਗੇ ਜਿਸਦੇ ਪੱਤੇ ਸੁੱਕ ਗਏ ਹਨ। ਤੁਸੀਂ ਉਸ ਬਾਗ ਵਰਗੇ ਹੋਵੋਗੇ ਜਿਹੜਾ ਪਾਣੀ ਦੀ ਕਮੀ ਕਾਰਣ ਮਰ ਰਿਹਾ ਹੋਵੇ। 31ਸ਼ਕਤੀਸ਼ਾਲੀ ਲੋਕ ਲਕੜੀ ਦੇ ਛੋਟੇ ਟੁਕੜਿਆਂ ਵਰਗੇ ਹੋਣਗੇ। ਅਤੇ ਉਹ ਗੱਲਾਂ ਜਿਹੜੀਆਂ ਉਹ ਲੋਕ ਕਰਦੇ ਹਨ ਉਹ ਚੰਗਿਆੜੀਆਂ ਵਰਗੀਆਂ ਹੋਣਗੀਆਂ ਜਿਹੜੀਆਂ ਅੱਗ ਲਾਉਂਦੀਆਂ ਹਨ ਸ਼ਕਤੀਸ਼ਾਲੀ ਲੋਕ ਅਤੇ ਉਨ੍ਹਾਂ ਦੇ ਅਮਲ ਸੜ ਜਾਵਣਗੇ। ਅਤੇ ਕੋਈ ਵੀ ਬੰਦਾ ਉਸ ਅੱਗ ਨੂੰ ਬੁਝਾ ਨਹੀਂ ਸਕੇਗਾ।

2 ਆਮੋਸ ਦੇ ਪੁੱਤਰ ਯਸਾਯਾਹ ਨੇ ਯਹੂਦਾਹ ਅਤੇ ਯਰੂਸ਼ਲਮ ਬਾਰੇ ਇਹ ਸੰਦੇਸ਼ ਦੇਖਿਆ।

2ਆਖਰੀ ਦਿਨਾਂ ਵਿੱਚ, ਯਹੋਵਾਹ ਦੇ ਮੰਦਰ ਵਾਲਾ ਪਰਬਤ ਸਭ ਤੋਂ ਉੱਚੇ ਪਹਾੜਾਂ ਤੇ ਹੋਵੇਗਾ। ਇਸ ਨੂੰ ਸਾਰੀਆਂ ਪਹਾੜੀਆਂ ਤੋਂ ਉੱਚਾ ਕਰ ਦਿੱਤਾ ਜਾਵੇਗਾ। ਸਮੂਹ ਕੌਮਾਂ ਦੇ ਲੋਕਾਂ ਦੀ ਇਕਸਾਰ ਭੀੜ ਉੱਥੇ ਜਾ ਰਹੀ ਹੋਵੇਗੀ। 3ਬਹੁਤ ਲੋਕ ਉੱਥੇ ਜਾਣਗੇ। ਉਹ ਆਖਣਗੇ, "ਆਓ, ਅਸੀਂ ਯਹੋਵਾਹ ਦੇ ਪਰਬਤ ਉੱਤੇ ਚੱਲੀਏ। ਆਓ ਅਸੀਂ ਯਾਕੂਬ ਦੇ ਪਰਮੇਸ਼ੁਰ ਦੇ ਮੰਦਰ ਵਿੱਚ ਚੱਲੀਏ। ਫ਼ੇਰ ਸਾਨੂੰ ਪਰਮੇਸ਼ੁਰ ਆਪਣੇ ਮਾਰਗ ਦੀ ਸਿੱਖਿਆ ਦੇਵੇਗਾ। ਅਤੇ ਅਸੀਂ ਉਸਦੇ ਅਨੁਯਾਈ ਬਣਾਂਗੇ।"

ਪਰਮੇਸ਼ੁਰ ਦੀ ਬਿਵਸਥਾ – ਯਹੋਵਾਹ ਦਾ ਸੰਦੇਸ਼ – ਯਰੂਸ਼ਲਮ ਵਿੱਚ ਸੀਯੋਨ ਦੇ ਪਰਬਤ ਉੱਤੋਂ ਸ਼ੁਰੂ ਹੋਵੇਗਾ ਅਤੇ ਸਾਰੀ ਦੁਨੀਆਂ ਵਿੱਚ ਫ਼ੈਲ ਜਾਵੇਗਾ। 4ਫ਼ੇਰ ਪਰਮੇਸ਼ੁਰ ਸਾਰੀਆਂ ਕੌਮਾਂ ਦਾ ਨਿਆਂਪਾਲਕ ਹੋਵੇਗਾ। ਪਰਮੇਸ਼ੁਰ ਬਹੁਤ ਸਾਰੇ ਲੋਕਾਂ ਦੇ ਝਗੜੇ ਮੁਕਾ ਦੇਵੇਗਾ। ਉਹ ਲੋਕ ਲੜਾਈ ਕਰਨ ਲਈ ਹਥਿਆਰਾਂ ਦੀ ਵਰਤੋਂ ਕਰਨੀ ਛੱਡ ਦੇਣਗੇ। ਉਹ ਆਪਣੀਆਂ ਤਲਵਾਰਾਂ ਦੇ ਹਲ ਬਣਾ ਲੈਣਗੇ। ਅਤੇ ਉਹ ਆਪਣੇ ਨੇਜ਼ਿਆਂ ਦੀਆਂ ਦਾਤੀਆਂ ਬਣਾ ਲੈਣਗੇ। ਲੋਕ ਇੱਕ ਦੂਸਰੇ ਦੇ ਖਿਲਾਫ਼ ਲੜਨੋ ਹਟ ਜਾਣਗੇ। ਲੋਕ ਫ਼ੇਰ ਕਦੇ ਵੀ ਯੁੱਧ ਲਈ ਤਿਆਰੀ ਨਹੀਂ ਕਰਨਗੇ।

5ਯਾਕੂਬ ਦੇ ਪਰਿਵਾਰ, ਤੈਨੂੰ ਯਹੋਵਾਹ ਦੀ ਅਗਵਾਈ ਵਿੱਚ ਚੱਲਣਾ ਚਾਹੀਦਾ ਹੈ। 6ਇਹ ਮੈਂ ਤੈਨੂੰ ਆਖਦਾ ਹਾਂ। ਕਿਉਂ ਕਿ ਤੂੰ ਆਪਣੇ ਲੋਕਾਂ ਦਾ ਸਾਥ ਛੱਡ ਦਿੱਤਾ ਹੈ। ਤੁਹਾਡੇ ਲੋਕਾਂ ਅੰਦਰ ਪੂਰਬ ਦੇ ਲੋਕਾਂ ਦੇ ਗ਼ਲਤ ਵਿਚਾਰ ਭਰੇ ਪਏ ਹਨ। ਤੁਹਾਡੇ ਲੋਕ ਫ਼ਲਿਸਤੀਆਂ ਵਾਂਗ ਭਵਿੱਖ ਦਾ ਹਾਲ ਦੱਸਣ ਦੀ ਕੋਸ਼ਿਸ਼ ਕਰਦੇ ਹਨ। ਤੁਹਾਡੇ ਲੋਕਾਂ ਨੇ ਉਨ੍ਹਾਂ ਅਜੀਬ ਵਿਚਾਰਾਂ ਨੂੰ ਪੂਰੀ ਤਰ੍ਹਾਂ ਅਪਣਾ ਲਿਆ ਹੈ। 7ਤੁਹਾਡੀ ਧਰਤੀ ਹੋਰਨਾਂ ਥਾਵਾਂ ਦੇ ਸੋਨੇ ਚਾਂਦੀ ਨਾਲ ਭਰ ਗਈ ਹੈ। ਇੱਥੇ ਬਹੁਤ-ਬਹੁਤ ਖਜ਼ਾਨੇ ਹਨ। ਤੁਹਾਡੀ ਧਰਤੀ ਘੋੜਿਆਂ ਨਾਲ ਭਰੀ ਹੋਈ ਹੈ। ਇੱਥੇ ਬਹੁਤ-ਬਹੁਤ ਰੱਥ ਹਨ। 8ਤੁਹਾਡੀ ਧਰਤੀ ਤੇ ਬੁੱਤ ਭਰੇ ਹੋਏ ਹਨ, ਜਿਨ੍ਹਾਂ ਦੀ ਲੋਕ ਉਪਾਸਨਾ ਕਰਦੇ ਹਨ। ਲੋਕਾਂ ਨੇ ਉਹ ਬੁੱਤ ਬਣਾਏ ਹਨ ਅਤੇ

ਲੋਕ ਹੀ ਉਨ੍ਹਾਂ ਦੀ ਉਪਾਸਨਾ ਕਰਦੇ ਹਨ। 9ਲੋਕ ਬਦ ਤੋਂ ਬਦਤਰ
ਬਣ ਗਏ ਹਨ। ਲੋਕ ਬਹੁਤ ਨੀਵੇਂ ਬਣ ਗਏ ਹਨ। ਹੇ ਪਰਮੇਸ਼ੁਰ,
ਤੁਸੀਂ ਅਵੱਸ਼ ਹੀ ਉਨ੍ਹਾਂ ਨੂੰ ਕਦੇ ਮਾਫ਼ ਨਹੀਂ ਕਰੋਗੇ, ਕੀ ਤੁਸੀਂ
ਅਜਿਹਾ ਕਰੋਗੇ?

### ਪਰਮੇਸ਼ੁਰ ਦੇ ਦੁਸ਼ਮਣ ਭੈਭੀਤ ਹੋਣਗੇ

10ਜਾਓ, ਚੱਟਾਨਾਂ ਦੇ ਉਹਲੇ ਤੇ ਮਿੱਟੀ ਵਿੱਚ ਲੁਕ ਜਾਓ!
ਤੁਹਾਨੂੰ ਯਹੋਵਾਹ ਕੋਲੋਂ ਡਰਨਾ ਚਾਹੀਦਾ ਹੈ ਅਤੇ ਤੁਹਾਨੂੰ ਉਸਦੀ
ਮਹਾਨ ਸ਼ਕਤੀ ਤੋਂ ਬਚਣਾ ਚਾਹੀਦਾ ਹੈ!

11ਗੁਮਾਨੀ ਲੋਕ ਗੁਮਾਨੀ ਹੋਣਾ ਛੱਡ ਦੇਣਗੇ। ਉਹ ਗੁਮਾਨੀ
ਲੋਕ ਸ਼ਰਮ ਨਾਲ ਧਰਤੀ ਤੇ ਝੁਕ ਜਾਣਗੇ। ਉਸ ਵੇਲੇ ਸਿਰਫ਼
ਯਹੋਵਾਹ ਹੀ ਉੱਚਾ ਖਲੋਤਾ ਹੋਵੇਗਾ।

12ਯਹੋਵਾਹ ਨੇ ਇੱਕ ਖਾਸ ਦਿਨ ਦੀ ਯੋਜਨਾ ਬਣਾਈ ਹੈ।
ਉਸ ਦਿਨ, ਯਹੋਵਾਹ ਗੁਮਾਨੀ ਅਤੇ ਹੰਕਾਰੀ ਲੋਕਾਂ ਨੂੰ ਸਜ਼ਾ
ਦੇਵੇਗਾ। ਫ਼ੇਰ ਉਨ੍ਹਾਂ ਗੁਮਾਨੀ ਲੋਕਾਂ ਨੂੰ ਗ਼ੈਰ ਜ਼ਰੂਰੀ ਬਣਾ ਦਿੱਤਾ
ਜਾਵੇਗਾ। 13ਉਹ ਲੋਕ ਲਬਾਨੋਨ ਦੇ ਲੰਮੇ ਦਿਆਰਾਂ ਦੇ ਰੁੱਖਾਂ
ਵਾਂਗ ਗੁਮਾਨੀ ਅਤੇ ਬਾਸ਼ਾਨ ਦੇ ਲੰਮੇ ਬਲੂਤ ਦੇ ਰੁੱਖਾਂ ਵਰਗੇ
ਹਨ। ਪਰ ਪਰਮੇਸ਼ੁਰ ਉਨ੍ਹਾਂ ਲੋਕਾਂ ਨੂੰ ਸਜ਼ਾ ਦੇਵੇਗਾ। 14ਉਹ
ਗੁਮਾਨੀ ਲੋਕ ਹਨ ਉੱਚੇ ਪਰਬਤਾਂ ਅਤੇ ਉੱਚੀਆਂ ਪਹਾੜੀਆਂ
ਵਰਗੇ। 15ਉਹ ਗੁਮਾਨੀ ਲੋਕ ਹਨ ਉੱਚੇ ਮੁਨਾਰਿਆ ਅਤੇ ਬਹੁਤ
ਮਜ਼ਬੂਤ ਕੰਧਾਂ ਵਰਗੇ। ਪਰ ਪਰਮੇਸ਼ੁਰ ਉਨ੍ਹਾਂ ਲੋਕਾਂ ਨੂੰ ਸਜ਼ਾ
ਦੇਵੇਗਾ। 16ਉਹ ਗੁਮਾਨੀ ਲੋਕ ਤਰਸ਼ੀਸ਼ ਦੇ ਵੱਡੇ ਜਹਾਜ਼ਾਂ ਵਰਗੇ
ਹਨ। ਉਨ੍ਹਾਂ ਜਹਾਜ਼ਾਂ ਵਿੱਚ ਮਹੱਤਵਪੂਰਣ ਚੀਜ਼ਾਂ ਭਰੀਆਂ ਹੁੰਦੀਆਂ
ਹਨ। ਪਰ ਪਰਮੇਸ਼ੁਰ ਉਨ੍ਹਾਂ ਲੋਕਾਂ ਨੂੰ ਸਜ਼ਾ ਦੇਵੇਗਾ।

17ਉਸ ਵੇਲੇ, ਲੋਕ ਗੁਮਾਨ ਕਰਨੋ ਹਟ ਜਾਣਗੇ। ਜਿਹੜੇ ਲੋਕ
ਹੁਣ ਗੁਮਾਨੀ ਹਨ ਉਹ ਧਰਤੀ ਤੇ ਝੁਕ ਜਾਣਗੇ। ਅਤੇ ਓਸ
ਵੇਲੇ ਸਿਰਫ਼ ਯਹੋਵਾਹ ਹੀ ਉੱਚਾ ਖਲੋਤਾ ਹੋਵੇਗਾ। 18ਸਭ ਬੁੱਤ
ਨਸ਼ਟ ਹੋ ਜਾਣਗੇ । 19ਲੋਕੀ ਚੱਟਾਨਾਂ ਪਿੱਛੇ ਅਤੇ ਧਰਤੀ ਦੀਆਂ
ਖੱਡਾਂ ਵਿੱਚ ਛੁਪ ਜਾਣਗੇ। ਲੋਕੀ ਯਹੋਵਾਹ ਕੋਲੋਂ ਅਤੇ ਉਸਦੀ
ਮਹਾਨ ਸ਼ਕਤੀ ਕੋਲੋਂ ਭੈਭੀਤ ਹੋਣਗੇ। ਇਹ ਓਦੋਂ ਵਾਪਰੇਗਾ
ਜਦੋਂ ਯਹੋਵਾਹ ਧਰਤੀ ਨੂੰ ਹਿਲਾ ਦੇਣ ਲਈ ਖੜਾ ਹੋ ਜਾਵੇਗਾ।

20ਉਸ ਸਮੇਂ ਲੋਕ ਆਪਣੇ ਸੋਨੇ ਅਤੇ ਚਾਂਦੀ ਦੇ ਬੁੱਤ ਸੁੱਟ
ਦੇਣਗੇ। (ਲੋਕਾਂ ਨੇ ਉਹ ਬੁੱਤ ਬਣਾਏ ਸਨ ਤਾਂ ਜੋ ਲੋਕ ਉਨ੍ਹਾਂ ਦੀ
ਉਪਾਸਨਾ ਕਰ ਸਕਣ।) ਲੋਕੀ ਉਨ੍ਹਾਂ ਬੁੱਤਾਂ ਨੂੰ ਧਰਤੀ ਦੀਆਂ
ਉਨ੍ਹਾਂ ਗਾਰਾਂ ਵਿੱਚ ਸੁੱਟ ਦੇਣਗੇ ਜਿੱਥੇ ਚਮਗਿੱਦੜ ਅਤੇ ਹੋਰ
ਘਿਰਣਿਤ ਜਾਨਵਰ ਰਹਿੰਦੇ ਹਨ। 21ਫ਼ੇਰ ਲੋਕ ਚੱਟਾਨਾਂ ਦੀਆਂ
ਖੋਹਾਂ ਵਿੱਚ ਛੁਪ ਜਾਣਗੇ। ਉਹ ਅਜਿਹਾ ਇਸ ਲਈ ਕਰਨਗੇ
ਕਿਉਂਕਿ ਉਹ ਯਹੋਵਾਹ ਅਤੇ ਉਸਦੀ ਮਹਾਨ ਸ਼ਕਤੀ ਕੋਲੋਂ ਭੈਭੀਤ
ਹੋਣਗੇ। ਇਹ ਉਦੋਂ ਵਾਪਰੇਗਾ ਜਦੋਂ ਯਹੋਵਾਹ ਧਰਤੀ ਨੂੰ ਹਿਲਾ
ਦੇਣ ਲਈ ਖਲੋ ਜਾਵੇਗਾ।

### ਇਸਰਾਏਲ ਨੂੰ ਪਰਮੇਸ਼ੁਰ ਉੱਤੇ ਭਰੋਸਾ ਕਰਨਾ ਚਾਹੀਦਾ ਹੈ

22ਤੁਹਾਨੂੰ ਚਾਹੀਦਾ ਹੈ ਕਿ ਆਪਣੀ ਮੁਕਤੀ ਲਈ ਹੋਰਾਂ ਲੋਕਾਂ
ਉੱਤੇ ਭਰੋਸਾ ਕਰਨਾ ਛੱਡ ਦਿਓ। ਉਹ ਸਿਰਫ਼ ਬੰਦੇ ਹਨ – ਤੇ
ਬੰਦੇ ਮਰ ਜਾਂਦੇ ਹਨ। ਇਸ ਲਈ, ਤੁਹਾਨੂੰ ਇਹ ਨਹੀਂ ਸੋਚਣਾ
ਚਾਹੀਦਾ ਕਿ ਉਹ ਪਰਮੇਸ਼ੁਰ ਵਾਂਗ ਬਲਵਾਨ ਹਨ।

3 ਉਨ੍ਹਾਂ ਗੱਲਾਂ ਨੂੰ ਸਮਝੋ ਜਿਹੜੀਆਂ ਮੈਂ ਤੁਹਾਨੂੰ ਦੱਸ ਰਿਹਾ
ਹਾਂ। ਪ੍ਰਭੂ, ਸਰਬ ਸ਼ਕਤੀਮਾਨ ਯਹੋਵਾਹ, ਯਹੂਦਾਹ ਅਤੇ
ਯਰੂਸ਼ਲਮ ਕੋਲੋਂ ਉਹ ਸਾਰੀਆਂ ਚੀਜ਼ਾਂ ਖੋਹ ਲਵੇਗਾ ਜਿਨ੍ਹਾਂ ਉੱਤੇ
ਉਹ ਨਿਰਭਰ ਹਨ। ਪਰਮੇਸ਼ੁਰ ਸਾਰੇ ਭੋਜਨ ਅਤੇ ਸਾਰੇ ਪਾਣੀ ਨੂੰ
ਖੋਹ ਲਵੇਗਾ। 2ਪਰਮੇਸ਼ੁਰ ਸਾਰੇ ਨਾਇਕਾਂ ਅਤੇ ਸੈਨਿਕਾਂ ਨੂੰ ਖੋਹ
ਲਵੇਗਾ। ਪਰਮੇਸ਼ੁਰ ਸਾਰੇ ਨਿਆਂਕਾਰਾਂ, ਨਬੀਆਂ, ਜਾਦੂਗਰਾਂ ਅਤੇ
ਬਜ਼ੁਰਗਾਂ ਨੂੰ ਖੋਹ ਲਵੇਗਾ। 3ਪਰਮੇਸ਼ੁਰ ਫ਼ੌਜੀ ਆਗੂਆਂ ਅਤੇ
ਸਰਕਾਰੀ ਅਧਿਕਾਰੀਆਂ ਨੂੰ ਖੋਹ ਲਵੇਗਾ। ਪਰਮੇਸ਼ੁਰ ਕੁਸ਼ਲ
ਸਲਾਹਕਾਰਾਂ ਅਤੇ ਸਿਆਣੇ ਬੰਦਿਆਂ ਨੂੰ, ਜਿਹੜੇ ਜਾਦੂਗਰੀ ਕਰਕੇ
ਭਵਿੱਖ ਦਾ ਗਿਆਨ ਦਿੰਦੇ ਹਨ, ਖੋਹ ਲਵੇਗਾ।

4ਪਰਮੇਸ਼ੁਰ ਆਖਦਾ ਹੈ, “ਮੈਂ ਨੌਜਵਾਨ ਮੁੰਡਿਆਂ ਨੂੰ ਤੁਹਾਡੇ
ਆਗੂ ਬਣਾਵਾਂਗਾ। 5ਹਰ ਵਿਅਕਤੀ ਇੱਕ ਦੂਸਰੇ ਦੇ ਖਿਲਾਫ਼
ਹੋਵੇਗਾ ਆਪਣੇ ਦੋਸਤਾਂ ਦੇ ਵੀ ਖਿਲਾਫ ਹੋਵੇਗਾ ਇਸ ਲਈ ਸਭ
ਜਾਣੇ ਸਤਾਏ ਜਾਣਗੇ। ਛੋਟੇ ਵੱਡਿਆਂ ਦਾ ਆਦਰ ਨਹੀਂ ਕਰਨਗੇ।
ਸਾਧਾਰਣ ਲੋਕ ਮਹੱਤਵਪੂਰਣ ਲੋਕਾਂ ਦਾ ਆਦਰ ਨਹੀਂ ਕਰਨਗੇ।”

6ਉਸ ਵੇਲੇ, ਕੋਈ ਬੰਦਾ ਆਪਣੇ ਹੀ ਪਰਿਵਾਰ ਦੇ ਕਿਸੇ ਭਰਾ
ਨੂੰ ਫ਼ੜ ਲਵੇਗਾ। ਉਹ ਬੰਦਾ ਆਪਣੇ ਭਰਾ ਨੂੰ ਆਖੇਗਾ, “ਤੇਰੇ
ਕੋਲ ਕੋਟ ਹੈ, ਇਸ ਲਈ ਤੂੰ ਸਾਡਾ ਆਗੂ ਹੋਵੇਂਗਾ। ਤੂੰ ਇਨ੍ਹਾਂ
ਸਾਰੀਆਂ ਤਬਾਹੀਆਂ ਦਾ ਆਗੂ ਹੋਵੇਂਗਾ।”

7ਪਰ ਉਹ ਭਰਾ ਆਖੇਗਾ, “ਮੈਂ ਕਿਵੇਂ ਵੀ ਸਹਾਇਕ ਨਹੀਂ ਹੋ
ਸਕਦਾ ਕਿਉਂ ਕਿ ਮੇਰੇ ਘਰ ਵਿੱਚ ਭੋਜਨ ਜਾਂ ਕੱਪੜੇ ਨਹੀਂ ਹਨ।
ਤੁਹਾਨੂੰ ਮੈਨੂੰ ਆਪਣਾ ਆਗੂ ਨਹੀਂ ਬਨਾਉਣਾ ਚਾਹੀਦਾ।”

8ਅਜਿਹਾ ਇਸ ਲਈ ਵਾਪਰੇਗਾ ਕਿਉਂ ਕਿ ਯਰੂਸ਼ਲਮ ਦਾ
ਪਤਨ ਹੋ ਗਿਆ ਹੈ ਇਸ ਕੋਲੋਂ ਗ਼ਲਤੀਆਂ ਹੋਈਆਂ ਹਨ। ਯਹੂਦਾਹ
ਦਾ ਪਤਨ ਹੋ ਗਿਆ ਹੈ ਉਸਨੇ ਪਰਮੇਸ਼ੁਰ ਦਾ ਪੈਰੋਕਾਰ ਹੋਣਾ
ਛੱਡ ਦਿੱਤਾ ਹੈ। ਜਿਹੜੀਆਂ ਗੱਲਾਂ ਉਹ ਕਰਦੇ ਅਤੇ ਕਹਿੰਦੇ ਹਨ
ਉਹ ਯਹੋਵਾਹ ਦੇ ਖਿਲਾਫ਼ ਹਨ। ਯਹੋਵਾਹ ਦੀਆਂ ਸ਼ਾਨਦਾਰ
ਅੱਖਾਂ ਇਨ੍ਹਾਂ ਸਾਰੀਆਂ ਗੱਲਾਂ ਨੂੰ ਦੇਖਦੀਆਂ ਹਨ।

9ਲੋਕਾਂ ਦੇ ਚਿਹਰੇ ਦੱਸਦੇ ਹਨ ਕਿ ਉਹ ਪਾਪ ਕਰਨ ਦੇ ਦੋਸ਼ੀ
ਹਨ। ਅਤੇ ਉਹ ਆਪਣੇ ਪਾਪ ਉੱਤੇ ਮਾਣ ਕਰਦੇ ਹਨ। ਉਹ
ਸਦੂਮ ਦੇ ਲੋਕਾਂ ਵਰਗੇ ਹਨ – ਉਹ ਇਸ ਗੱਲ ਦੀ ਪ੍ਰਵਾਹ ਨਹੀਂ
ਕਰਦੇ ਕਿ ਕੌਣ ਉਨ੍ਹਾਂ ਦੇ ਪਾਪ ਨੂੰ ਦੇਖ ਰਿਹਾ ਹੈ। ਇਹ ਉਨ੍ਹਾਂ
ਲਈ ਬਹੁਤ ਬੁਰੀ ਗੱਲ ਹੋਵੇਗੀ। ਉਨ੍ਹਾਂ ਨੇ ਆਪਣੇ-ਆਪ ਨੂੰ
ਬਹੁਤ ਮੁਸ਼ਕਿਲ ਵਿੱਚ ਪਾ ਲਿਆ ਹੈ।

10ਚੰਗੇ ਲੋਕਾਂ ਨੂੰ ਦੱਸੋ ਕਿ ਉਨ੍ਹਾਂ ਨਾਲ ਚੰਗੀਆਂ ਗੱਲਾਂ
ਵਾਪਰਨਗੀਆਂ। ਉਨ੍ਹਾਂ ਨੂੰ ਆਪਣੀ ਨੇਕੀ ਦਾ ਇਨਾਮ ਮਿਲੇਗਾ।
11ਪਰ ਬਦੀ ਕਰਨ ਵਾਲਿਆਂ ਲਈ ਬਹੁਤ ਬੁਰਾ ਹੋਵੇਗਾ। ਉਨ੍ਹਾਂ
ਨੂੰ ਬਹੁਤ ਮੁਸੀਬਤਾਂ ਮਿਲਣਗੀਆਂ। ਉਨ੍ਹਾਂ ਨੂੰ ਉਨ੍ਹਾਂ ਦੇ ਸਾਰੇ
ਗ਼ਲਤ ਕੰਮਾਂ ਦੀ ਸਜ਼ਾ ਮਿਲੇਗੀ। 12ਬੱਚੇ ਮੇਰੇ ਲੋਕਾਂ ਨੂੰ ਹਰਾ
ਦੇਣਗੇ। ਔਰਤਾਂ ਮੇਰੇ ਲੋਕਾਂ ਉੱਤੇ ਹਕੂਮਤ ਕਰਨਗੀਆਂ। ਮੇਰੇ
ਲੋਕੋ, ਤੁਹਾਡੇ ਆਗੂ ਤੁਹਾਨੂੰ ਕੁਰਾਹੇ ਪਾਉਂਦੇ ਹਨ। ਉਹ ਤੁਹਾਨੂੰ
ਸਹੀ ਰਸਤੇ ਤੋਂ ਭਟਕਾਉਂਦੇ ਹਨ।

### ਪਰਮੇਸ਼ੁਰ ਦਾ ਆਪਣੇ ਲੋਕਾਂ ਬਾਰੇ ਫ਼ੈਸਲਾ

13ਯਹੋਵਾਹ ਲੋਕਾਂ ਦਾ ਨਿਆਂ ਕਰਨ ਲਈ ਖਲੋਵੇਗਾ।
14ਯਹੋਵਾਹ ਉਨ੍ਹਾਂ ਬਜ਼ੁਰਗਾਂ ਅਤੇ ਆਗੂਆਂ ਦੇ ਖਿਲਾਫ਼ ਆਪਣਾ
ਨਿਰਣਾ ਦੇਵੇਗਾ ਜਿਨ੍ਹਾਂ ਨੇ ਗ਼ਲਤ ਕੰਮ ਕੀਤੇ ਹਨ।
ਯਹੋਵਾਹ ਆਖਦਾ ਹੈ, “ਤੁਸਾਂ ਲੋਕਾਂ ਨੇ (ਯਹੂਦਾਹ ਦੇ) ਅੰਗੂਰਾਂ
ਦੇ ਬਾਗ਼ ਜਲਾ ਦਿੱਤੇ ਹਨ। ਤੁਸੀਂ ਗਰੀਬਾਂ ਕੋਲੋਂ ਚੀਜ਼ਾਂ ਖੋਹ
ਲਈਆਂ, ਅਤੇ ਉਹ ਚੀਜ਼ਾਂ ਹਾਲੇ ਵੀ ਤੁਹਾਡੇ ਘਰਾਂ ਅੰਦਰ ਹਨ।
15ਮੇਰੇ ਲੋਕਾਂ ਨੂੰ ਦੁੱਖ ਦੇਣ ਦਾ ਅਧਿਕਾਰ ਤੁਹਾਨੂੰ ਕੌਣ ਦਿੰਦਾ
ਹੈ? ਗਰੀਬ ਲੋਕਾਂ ਦੇ ਚਿਹਰਿਆਂ ਨੂੰ ਮਿੱਟੀ ਵਿੱਚ ਧੱਕਣ ਦਾ
ਅਧਿਕਾਰ ਤੁਹਾਨੂੰ ਕਿਵੇਂ ਹੈ?” ਮੇਰੇ ਪ੍ਰਭੂ, ਸਰਬ ਸ਼ਕਤੀਮਾਨ
ਯਹੋਵਾਹ ਨੇ ਇਹ ਸਾਰੀਆਂ ਗੱਲਾਂ ਆਖੀਆਂ।

16ਯਹੋਵਾਹ ਆਖਦਾ ਹੈ, “ਸੀਯੋਨ ਦੀਆਂ ਔਰਤਾਂ ਬਹੁਤ
ਗੁਮਾਨੀ ਹੋ ਗਈਆਂ ਹਨ। ਉਹ ਆਪਣੇ ਸਿਰ ਉੱਚੇ ਕਰਕੇ
ਤੁਰਦੀਆਂ ਹਨ ਅਤੇ ਇਸ ਤਰ੍ਹਾਂ ਦਿਖਾਵਾ ਕਰਦੀਆਂ ਹਨ
ਜਿਵੇਂ ਉਹ ਹੋਰਾਂ ਲੋਕਾਂ ਨਾਲੋਂ ਬਿਹਤਰ ਹੋਣ। ਉਹ ਔਰਤਾਂ
ਪਰਾਏ ਮਰਦਾਂ ਨਾਲ ਅੱਖ-ਮਟੱਕੇ ਲਾਉਂਦੀਆਂ ਹਨ। ਅਤੇ ਉਹ
ਆਪਣੇ ਪੈਰਾਂ ਦੀਆਂ ਝਾਂਜਰਾਂ ਛਣਕਾਉਂਦੀਆਂ ਨੱਚ ਰਹੀਆਂ
ਹਨ।”

17ਮੇਰਾ ਪ੍ਰਭੂ ਸੀਯੋਨ ਦੀਆਂ ਇਨ੍ਹਾਂ ਔਰਤਾਂ ਦੇ ਸਿਰਾਂ ਨੂੰ ਫ਼ੋੜਿਆਂ
ਨਾਲ ਭਰ ਦੇਵੇਗਾ। ਯਹੋਵਾਹ ਉਨ੍ਹਾਂ ਦੇ ਸਿਰ ਦੇ ਸਾਰੇ ਵਾਲ
ਝਾੜ ਦੇਵੇਗਾ।

18ਉਸ ਸਮੇਂ ਯਹੋਵਾਹ ਉਹ ਸਾਰੀਆਂ ਵਸਤਾਂ ਉਨ੍ਹਾਂ ਕੋਲੋਂ ਖੋਹ
ਲਵੇਗਾ ਜਿਨ੍ਹਾਂ ਉੱਤੇ ਉਨ੍ਹਾਂ ਨੂੰ ਗੁਮਾਨ ਹੈ: ਸੁੰਦਰ ਹੰਸਲੀਆਂ,
ਸੂਰਜ ਚੰਨ ਵਾਂਗ ਚਮਕਦੇ ਹਾਰ, 19ਵਾਲੀਆਂ, ਕੜੇ ਅਤੇ ਚਿਹਰੇ
ਦੇ ਨਕਾਬ, 20ਰੁਮਾਲ, ਪੈਰਾਂ ਵਿੱਚ ਪਾਉਣ ਵਾਲੀਆਂ ਝਾਂਜਰਾਂ,
ਕਮਰਬੰਦ, 21ਅਤਰ ਦੀਆਂ ਸ਼ੀਸ਼ੀਆਂ, ਤਵੀਤ, ਨਿਸ਼ਾਨੀ ਵਾਲੀਆਂ
ਮੁੰਦਰੀਆਂ, ਨਥਨੀਆਂ, 22ਸੁੰਦਰ ਚੋਲੇ, ਸ਼ਾਲ, ਬਟੂਏ, 23ਸ਼ੀਸ਼ੇ,
ਜ਼ਰੀ ਦੇ ਕੱਪੜੇ, ਸਾਫ਼ੇ ਅਤੇ ਕੰਬਲੀਆਂ।

24ਉਨ੍ਹਾਂ ਔਰਤਾਂ ਕੋਲ ਹੁਣ ਮਿੱਠੀ ਸੁਗੰਧ ਵਾਲਾ ਅਤਰ ਹੈ,
ਪਰ ਉਸ ਸਮੇਂ ਉਨ੍ਹਾਂ ਦੀ ਸੁਗੰਧੀ ਬੁਸ ਜਾਵੇਗੀ ਅਤੇ ਖਰਾਬ ਹੋ
ਜਾਵੇਗੀ। ਹੁਣ ਉਹ ਪਹਿਨਦੀਆਂ ਹਨ ਪੇਟੀਆਂ। ਪਰ ਉਸ ਸਮੇਂ
ਉਨ੍ਹਾਂ ਕੋਲ ਹੋਣਗੇ ਸਿਰਫ਼ ਰੱਸੇ ਹੀ ਹੋਣਗੇ ਪਹਿਨਣ ਲਈ। ਹੁਣ
ਉਨ੍ਹਾਂ ਦੇ ਕੇਸ ਸ਼ਿੰਗਾਰੇ ਹੋਏ ਹਨ ਪਰ ਉਸ ਸਮੇਂ ਉਨ੍ਹਾਂ ਦੇ ਸਿਰ
ਮੁੰਨੇ ਹੋਣਗੇ ਗੁਲਾਮਾਂ ਵਾਂਗ। ਹੁਣ ਉਨ੍ਹਾਂ ਕੋਲ ਹਨ ਦਾਅਵਤਾਂ
ਵਾਲੇ ਵਸਤਰ। ਪਰ ਉਸ ਸਮੇਂ ਉਨ੍ਹਾਂ ਕੋਲ ਹੋਣਗੇ। ਸਿਰਫ਼
ਉਦਾਸੀ ਵਾਲੇ ਵਸਤਰ। ਹੁਣ ਉਨ੍ਹਾਂ ਦੇ ਚਿਹਰਿਆਂ ਉੱਤੇ
ਖੂਬਸੂਰਤੀ ਦੇ ਚਿਨ੍ਹ ਹਨ। ਪਰ ਉਸ ਸਮੇਂ ਉਨ੍ਹਾਂ ਉੱਤੇ ਸਿਰਫ਼
ਇੱਕੋ ਨਿਸ਼ਾਨ ਹੋਵੇਗਾ। ਇਹ ਨਿਸ਼ਾਨ ਉਨ੍ਹਾਂ ਦੀ ਚਮੜੀ ਉੱਤੇ
ਜਲਾ ਕੇ ਬਣਾਇਆ ਗਿਆ ਹੋਵੇਗਾ।

25ਉਸ ਸਮੇਂ ਤੁਹਾਡੇ ਆਦਮੀ ਤਲਵਾਰਾਂ ਨਾਲ ਕਤਲ ਹੋਣਗੇ।
ਤੁਹਾਡੇ ਨਾਇਕ ਯੁੱਧ ਵਿੱਚ ਮਾਰੇ ਜਾਣਗੇ। 26ਉਸ ਸਮੇਂ ਸ਼ਹਿਰ
ਦੇ ਫ਼ਾਟਕਾਂ ਉੱਤੇ ਸਭਾਵਾਂ ਵਿੱਚ ਰੋਣ-ਧੋਣ ਅਤੇ ਉਦਾਸੀ ਹੀ
ਹੋਵੇਗੀ। ਯਰੂਸ਼ਲਮ ਜ਼ਮੀਨ ਤੇ ਉਦਾਸ ਹੋਕੇ ਬੈਠੀ ਹੋਵੇਗੀ ਅਤੇ
ਇੱਕ ਮੁਥਾਜ ਵਾਂਗ ਰੋ ਰਹੀ ਹੋਵੇਗੀ।

4 ਉਸ ਸਮੇਂ, ਸੱਤ ਔਰਤਾਂ ਇੱਕ ਬੰਦੇ ਨੂੰ ਫ਼ੜ ਲੈਣਗੀਆਂ।
ਔਰਤਾਂ ਆਖਣਗੀਆਂ, “ਅਸੀਂ ਆਪਣੀ ਰੋਟੀ ਖੁਦ
ਬਣਾਵਾਂਗੀਆਂ, ਖਾਣ ਲਈ। ਅਸੀਂ ਆਪਣੇ ਪਹਿਨਣ ਲਈ ਖੁਦ
ਕੱਪੜੇ ਬਣਾਵਾਂਗੀਆਂ। ਅਸੀਂ ਇਹ ਸਾਰੀਆਂ ਗੱਲਾਂ ਆਪਣੇ ਲਈ
ਕਰਾਂਗੀਆਂ ਜੇ ਸਿਰਫ਼ ਤੁਸੀਂ ਸਾਡੇ ਨਾਲ ਵਿਆਹ ਕਰ ਲਵੋ।
ਸਾਨੂੰ ਆਪਣਾ ਨਾਮ ਦਿਓ। ਮਿਹਰਬਾਨੀ ਕਰਕੇ ਸਾਡੀ ਸ਼ਰਮ
ਸਾਡੇ ਕੋਲੋਂ ਲੈ ਲਵੋ।”

2ਯਹੋਵਾਹ ਦੀ ਟਹਿਣੀ ਬਹੁਤ ਸੁੰਦਰ ਅਤੇ ਮਹਾਨ ਹੋਵੇਗੀ।
ਅਤੇ ਇਸਰਾਏਲ ਵਿੱਚ ਬਚੇ ਹੋਏ ਉਸ ਧਰਤੀ ਵਿੱਚ ਉੱਗੀਆਂ
ਚੀਜਾਂ ਬਾਰੇ ਬੜੇ ਗੁਮਾਨੀ ਹੋਣਗੇ। 3ਉਸ ਸਮੇਂ, ਉਹ ਸਾਰੇ ਲੋਕ
ਜਿਹੜੇ ਹਾਲੇ ਸੀਯੋਨ ਵਿੱਚ ਅਤੇ ਯਰੂਸ਼ਲਮ ਵਿੱਚ ਜਿਉਂ ਰਹੇ
ਹੋਣਗੇ, ਪਵਿੱਤਰ (ਖਾਸ) ਲੋਕ ਅਖਵਾਣਗੇ। ਇਹ ਗੱਲ ਉਨ੍ਹਾਂ
ਸਾਰੇ ਲੋਕਾਂ ਨਾਲ ਵਾਪਰੇਗੀ ਜਿਨ੍ਹਾਂ ਦੇ ਨਾਮ ਖਾਸ ਸੂਚੀ ਵਿੱਚ
ਹੋਣਗੇ, ਉਨ੍ਹਾਂ ਲੋਕਾਂ ਦੀ ਸੂਚੀ ਵਿੱਚ ਜਿਨ੍ਹਾਂ ਨੂੰ ਜਿਉਂਦੇ ਰਹਿਣ
ਦੀ ਇੱਜ਼ਤ ਮਿਲੀ ਹੋਈ ਹੋਵੇਗੀ।

4ਯਹੋਵਾਹ ਸੀਯੋਨ ਦੀਆਂ ਔਰਤਾਂ ਨੂੰ ਖੂਨ ਤੋਂ ਪਾਕ ਕਰ ਦੇਵੇਗਾ।
ਯਹੋਵਾਹ ਯਰੂਸ਼ਲਮ ਤੋਂ ਸਾਰਾ ਖੂਨ ਧੋ ਦੇਵੇਗਾ। ਪਰਮੇਸ਼ੁਰ
ਇਨਸਾਫ਼ ਦੀ ਰੂਹ ਦੀ ਵਰਤੋਂ ਕਰੇਗਾ ਸੱਚਾ ਇਨਸਾਫ਼ ਕਰੇਗਾ।
ਅਤੇ ਉਹ ਅਗਨੀ ਦੇ ਆਤਮੇ ਦੀ ਵਰਤੋਂ ਕਰੇਗਾ, ਅਤੇ ਹਰ
ਚੀਜ਼ ਨੂੰ ਪਾਕ ਕਰ ਦੇਵੇਗਾ।

5ਉਸ ਸਮੇਂ ਪਰਮੇਸ਼ੁਰ ਸਾਬਤ ਕਰ ਦੇਵੇਗਾ ਕਿ ਉਹ ਆਪਣੇ
ਲੋਕਾਂ ਦੇ ਨਾਲ ਹੈ। ਦਿਨ ਵੇਲੇ, ਪਰਮੇਸ਼ੁਰ ਧੂਏਂ ਦਾ ਬੱਦਲ ਪੈਦਾ
ਕਰੇਗਾ। ਅਤੇ ਰਾਤ ਵੇਲੇ ਪਰਮੇਸ਼ੁਰ ਚਮਕਦਾਰ ਅਗਨੀ ਦੀ
ਲਾਟ ਬਣਾਵੇਗਾ। ਇਹ ਸਾਰੇ ਸਬੂਤ ਅਕਾਸ਼ ਵਿੱਚ ਹੋਣਗੇ, ਹਰ
ਮਕਾਨ ਉੱਤੇ ਅਤੇ ਸੀਯੋਨ ਪਰਬਤ ਉੱਤੇ ਲੋਕਾਂ ਦੀ ਹਰ ਮਜਲਿਸ
ਉੱਤੇ। ਹਰ ਬੰਦੇ ਉੱਤੇ ਸੁਰੱਖਿਆ ਦਾ ਪਰਦਾ ਹੋਵੇਗਾ। 6ਇਹ
ਪਰਦਾ ਸੁਰੱਖਿਆ ਦਾ ਸਥਾਨ ਹੋਵੇਗਾ। ਇਹ ਪਰਦਾ ਲੋਕਾਂ ਨੂੰ
ਸੂਰਜ ਦੀ ਗਰਮੀ ਤੋਂ ਬਚਾਵੇਗਾ। ਇਹ ਪਰਦਾ ਹਰ ਤਰ੍ਹਾਂ ਦੇ
ਹੜ੍ਹ ਅਤੇ ਬਰਖਾ ਤੋਂ ਬਚਾ ਲਈ ਹੋਵੇਗਾ।

### ਇਸਰਾਏਲ, ਪਰਮੇਸ਼ੁਰ ਦਾ ਖਾਸ ਬਾਗ਼

5 ਹੁਣ, ਮੈਂ ਆਪਣੇ ਮਿੱਤਰ (ਪਰਮੇਸ਼ੁਰ) ਵਾਸਤੇ ਇੱਕ ਗੀਤ
ਗਾਵਾਂਗਾ। ਇਹ ਗੀਤ ਉਸ ਪਿਆਰ ਲਈ ਹੈ ਜਿਹੜਾ
ਮੇਰਾ ਮਿੱਤਰ ਆਪਣੇ ਅੰਗੂਰਾਂ ਦੇ ਬਾਗ਼ (ਇਸਰਾਏਲ) ਲਈ ਰੱਖਦਾ
ਹੈ। ਬਹੁਤ ਉਪਜਾਉ ਖੇਤ ਅੰਦਰ ਮੇਰੇ ਮਿੱਤਰ ਦਾ ਇੱਕ ਅੰਗੂਰਾਂ
ਦਾ ਬਾਗ਼ ਹੈ।

2ਮੇਰੇ ਮਿੱਤਰ ਨੇ ਖੇਤ ਨੂੰ ਵਾਹ ਕੇ ਸਾਫ਼ ਕਰ ਦਿੱਤਾ ਹੈ। ਉਸਨੇ
ਸਭ ਤੋਂ ਚੰਗੀਆਂ ਅੰਗੂਰਾਂ ਦੀਆਂ ਵੇਲਾਂ ਓਥੇ ਬੀਜੀਆਂ ਹਨ।
ਉਸਨੇ ਖੇਤ ਦੇ ਵਿਚਕਾਰ ਇੱਕ ਮੁਨਾਰਾ ਉਸਾਰਿਆ ਅਤੇ ਇੱਕ
ਚੁਬੱਚਾ ਬਣਾਇਆ। ਉਸਨੂੰ ਆਸ ਸੀ ਕਿ ਇੱਥੇ ਚੰਗੇ ਅੰਗੂਰ
ਪੈਦਾ ਹੋਣਗੇ। ਪਰ ਇੱਥੇ ਸਿਰਫ਼ ਖਰਾਬ ਅੰਗੂਰ ਸਨ।

3ਇਸ ਲਈ ਪਰਮੇਸ਼ੁਰ ਨੇ ਆਖਿਆ: “ਯਰੂਸ਼ਲਮ ਵਿੱਚ ਰਹਿਣ
ਵਾਲੇ ਲੋਕੋ ਤੁਸੀਂ, ਅਤੇ ਯਹੂਦਾਹ ਦੇ ਵਸਨੀਕ ਬੰਦੇ, ਮੇਰੇ ਬਾਰੇ
ਅਤੇ ਮੇਰੇ ਅੰਗੂਰਾਂ ਦੇ ਬਾਗ਼ ਬਾਰੇ ਸੋਚੋ।

4ਆਪਣੇ ਅੰਗੂਰਾਂ ਦੇ ਖੇਤ ਲਈ ਮੈਂ ਹੋਰ ਕੀ ਕਰ ਸਕਦਾ ਸਾਂ।
ਮੈਂ ਹਰ ਸੰਭਵ ਕੰਮ ਕੀਤਾ। ਮੈਨੂੰ ਆਸ ਸੀ ਚੰਗੇ ਅੰਗੂਰਾਂ ਦੀ।
ਪਰ ਇੱਥੇ ਸਿਰਫ਼ ਖਰਾਬ ਅੰਗੂਰ ਹੋਏ। ਇਹ ਕਿਉਂ ਵਾਪਰਿਆ?
5ਹੁਣ, ਮੈਂ ਦੱਸਦਾ ਹਾਂ ਕਿ ਮੈਂ ਆਪਣੇ ਅੰਗੂਰਾਂ ਦੇ ਬਾਗ਼ ਬਾਰੇ
ਕੀ ਕਰਾਂਗਾ:

ਮੈਂ ਉਨ੍ਹਾਂ ਕੰਡਿਆਲੀਆਂ ਝਾੜੀਆਂ ਨੂੰ ਪੁੱਟ ਦੇਵਾਂਗਾ ਜਿਹੜੀਆਂ ਖੇਤਾਂ ਦੀ ਰੱਖਿਆ ਕਰ ਰਹੀਆਂ ਹਨ, ਅਤੇ ਮੈਂ ਉਨ੍ਹਾਂ ਨੂੰ ਸਾੜ ਦੇਵਾਂਗਾ। ਮੈਂ ਪੱਥਰਾਂ ਦੀ ਕੰਧ ਨੂੰ ਤੋੜ ਦੇਵਾਂਗਾ। ਅਤੇ ਪੱਥਰ ਪੈਰਾਂ ਹੇਠਾਂ ਹੋਣਗੇ।

6ਮੈਂ ਆਪਣੇ ਅੰਗੂਰਾਂ ਦੇ ਬਾਗ ਨੂੰ ਸੱਖਣਾ ਕਰ ਦੇਵਾਂਗਾ । ਕੋਈ ਵੀ ਬੰਦਾ ਪੌਦਿਆਂ ਦੀ ਰਾਖੀ ਨਹੀਂ ਕਰੇਗਾ। ਕੋਈ ਵੀ ਖੇਤਾਂ ਵਿੱਚ ਕੰਮ ਨਹੀਂ ਕਰੇਗਾ। ਖੁਦਰੌ ਪੌਦੇ ਅਤੇ ਕੰਡੇ ਉੱਥੇ ਉੱਗ ਆਉਣਗੇ। ਮੈਂ ਬੱਦਲਾਂ ਨੂੰ ਆਦੇਸ਼ ਦੇਵਾਂਗਾ ਕਿ ਖੇਤਾਂ ਉੱਤੇ ਮੀਂਹ ਨਾ ਵਰ੍ਹਾਉਣ।"

7ਅੰਗੂਰਾਂ ਦਾ ਖੇਤ, ਜਿਹੜਾ ਯਹੋਵਾਹ ਸਰਬ ਸ਼ਕਤੀਮਾਨ ਦਾ ਹੈ, ਉਹ ਇਸਰਾਇਲ ਦੀ ਕੌਮ ਹੈ। ਅੰਗੂਰਾਂ ਦੇ ਪੌਦੇ ਜਿਨ੍ਹਾਂ ਨੂੰ ਯਹੋਵਾਹ ਪਿਆਰ ਕਰਦਾ ਹੈ, ਯਹੂਦਾਹ ਦੇ ਲੋਕ ਹਨ।

ਯਹੋਵਾਹ ਨੂੰ ਇਨਸਾਫ਼ ਦੀ ਉਮੀਦ ਸੀ ਪਰ ਉੱਥੇ ਸਿਰਫ਼ ਕਤਲ ਹੀ ਸਨ। ਯਹੋਵਾਹ ਨੇ ਨਿਰਪੱਖਤਾ ਦੀ, ਉਮੀਦ ਕੀਤੀ ਪਰ ਓਥੇ ਸਿਰਫ਼ ਉਨ੍ਹਾਂ ਲੋਕਾਂ ਦੀਆਂ ਚੀਕਾਂ ਸਨ ਜਿਨ੍ਹਾਂ ਨਾਲ ਬੁਰਾ ਸਲੂਕ ਹੁੰਦਾ ਸੀ।

8ਤੁਹਾਡੇ ਤੇ ਹਾਏ, ਜਿਹੜੇ ਘਰ ਉਸਾਰਦੇ ਹੋਂ ਅਤੇ ਜਦੋਂ ਤੀਕ
ਹੋਰ ਕਾਸੇ ਲਈ ਜਗ੍ਹਾ ਨਹੀਂ ਰਹਿੰਦੀ ਵੱਧ ਤੋਂ ਵੱਧ ਜ਼ਮੀਨ ਲੈਂਦੇ
ਰਹਿੰਦੇ ਹੋ। ਤੁਹਾਨੂੰ ਇਕੱਲਿਆਂ ਰਹਿਣ ਲਈ ਮਜਬੂਰ ਕੀਤਾ
ਜਾਵੇਗਾ। 9ਯਹੋਵਾਹ ਸਰਬ ਸ਼ਕਤੀਮਾਨ ਨੇ ਇਹ ਮੈਨੂੰ ਆਖਿਆ
ਤੇ ਮੈਂ ਉਸਨੂੰ ਸੁਣਿਆ, "ਹੁਣ ਇੱਥੇ ਬਹੁਤ ਮਕਾਨ ਹਨ। ਪਰ ਮੈਂ
ਇਕਰਾਰ ਕਰਦਾ ਹਾਂ ਕਿ ਇਹ ਸਾਰੇ ਮਕਾਨ ਤਬਾਹ ਹੋ ਜਾਣਗੇ।
ਹੁਣ ਇੱਥੇ ਸੁੰਦਰ ਤੇ ਵੱਡੇ ਮਕਾਨ ਹਨ। ਪਰ ਉਹ ਮਕਾਨ ਖਾਲੀ
ਹੋਣਗੇ। 10ਉਸ ਸਮੇਂ ਦਸ ਏਕੜ ਅੰਗੂਰਾਂ ਦਾ ਖੇਤ ਸਿਰਫ਼ ਥੋੜੀ
ਜਿਹੀ ਸ਼ਰਾਬ ਪੈਦਾ ਕਰੇਗਾ। ਅਤੇ ਬੀਜਾਂ ਦੇ ਬਹੁਤ ਸਾਰੇ ਬੋਰਿਆਂ
ਵਿੱਚੋਂ ਥੋੜਾ ਜਿਹਾ ਹੀ ਅਨਾਜ਼ ਪੈਦਾ ਹੋਵੇਗਾ।"

11ਤੁਸੀਂ ਲੋਕ ਬਹੁਤ ਸਵੇਰੇ ਉੱਠਦੇ ਹੋ ਅਤੇ ਪੀਣ ਲਈ ਬੀਅਰ
ਭਾਲਦੇ ਹੋ। ਤੁਸੀਂ ਦੇਰ ਰਾਤ ਤੱਕ ਜਾਗਦੇ ਹੋ, ਸ਼ਰਾਬ ਨਾਲ
ਮਧਹੋਸ਼ ਹੁੰਦੇ ਹੋ। 12ਤੁਸੀਂ ਦਾਅਵਤਾਂ ਕਰਦੇ ਹੋ, ਸ਼ਰਾਬਾਂ, ਰਬਾਬਾਂ,
ਢੋਲਾਂ, ਬੰਸਰੀਆਂ ਅਤੇ ਹੋਰ ਸੰਗੀਤਕ ਸਾਜ਼ਾਂ ਨਾਲ। ਅਤੇ ਤੁਸੀਂ
ਉਨ੍ਹਾਂ ਗੱਲਾਂ ਨੂੰ ਦੇਖਦੇ ਹੀ ਨਹੀਂ ਜੋ ਯਹੋਵਾਹ ਨੇ ਕੀਤੀਆਂ ਹਨ।
ਯਹੋਵਾਹ ਦੇ ਹੱਥਾਂ ਨੇ ਬਹੁਤ ਸਾਰੀਆਂ ਚੀਜ਼ਾਂ ਬਣਾਈਆਂ ਹਨ –
ਪਰ ਤੁਸੀਂ ਉਨ੍ਹਾਂ ਚੀਜ਼ਾਂ ਵੱਲ ਧਿਆਨ ਹੀ ਨਹੀਂ ਦਿੰਦੇ। ਇਸ
ਲਈ ਤੁਹਾਡੇ ਲੋਕਾਂ ਨਾਲ ਬਹੁਤ ਬੁਰਾ ਹੋਵੇਗਾ।

13ਯਹੋਵਾਹ ਆਖਦਾ ਹੈ, "ਮੇਰੇ ਲੋਕਾਂ ਨੂੰ ਫੜ ਲਿਆ ਜਾਵੇਗਾ
ਅਤੇ ਦੂਰ ਲਿਜਾਇਆ ਜਾਵੇਗਾ। ਕਿਉਂ? ਕਿਉਂ ਕਿ ਉਹ ਅਸਲ
ਵਿੱਚ ਮੈਨੂੰ ਜਾਣਦੇ ਨਹੀਂ। ਇਸਰਾਇਲ ਵਿੱਚ ਹੁਣ ਰਹਿਣ ਵਾਲੇ
ਕੁਝ ਲੋਕ ਬਹੁਤ ਮਹੱਤਵਪੂਰਣ ਹਨ। ਉਹ ਆਪਣੇ ਸੁਖੀ ਜੀਵਨ
ਨਾਲ ਬਹੁਤ ਪ੍ਰਸੰਨ ਹਨ। ਪਰ ਉਹ ਸਾਰੇ ਮਹਾਨ ਲੋਕ ਬਹੁਤ
ਭੁੱਖੇ ਪਿਆਸੇ ਹੋ ਜਾਣਗੇ। 14ਫ਼ੇਰ ਉਹ ਮਰ ਜਾਣਗੇ ਅਤੇ ਸ਼ਿਓਲ
ਮੌਤ ਦਾ ਸਥਾਨ ਹੋਰ-ਹੋਰ ਲੋਕਾਂ ਨਾਲ ਭਰ ਜਾਵੇਗਾ। ਉਹ ਮੌਤ
ਦਾ ਸਥਾਨ ਆਪਣਾ ਅਸੀਮ ਮੂੰਹ ਖੋਲ੍ਹ ਦੇਵੇਗਾ। ਅਤੇ ਉਹ ਸਾਰੇ
ਲੋਕ ਸ਼ਿਉਲ ਵਿੱਚ ਚਲੇ ਜਾਣਗੇ।"

15ਉਹ ਨਿਮਾਣੇ ਬਣਾਏ ਜਾਣਗੇ। ਉਹ ਮਹਾਨ ਲੋਕ ਆਪਣੇ
ਸਿਰ ਝੁਕਾ ਕੇ ਧਰਤੀ ਵੱਲ ਝਾਕਣਗੇ। 16ਯਹੋਵਾਹ, ਸਰਬ
ਸ਼ਕਤੀਮਾਨ, ਨਿਰਪੱਖਤਾ ਨਾਲ ਨਿਆਂ ਕਰੇਗਾ, ਅਤੇ ਲੋਕ ਜਾਣ
ਲੈਣਗੇ ਕਿ ਉਹ ਮਹਾਨ ਹੈ। ਪਵਿੱਤਰ ਪਰਮੇਸ਼ੁਰ ਉਹੀ ਗੱਲਾਂ
ਕਰੇਗਾ ਜੋ ਸਹੀ ਹਨ, ਅਤੇ ਲੋਕ ਉਸਦਾ ਆਦਰ ਕਰਨਗੇ।
17ਪਰਮੇਸ਼ੁਰ ਇਸਰਾਏਲ ਦੇ ਲੋਕਾਂ ਨੂੰ ਆਪਣਾ ਦੇਸ ਛੱਡਣ ਲਈ
ਮਜ਼ਬੂਰ ਕਰ ਦੇਵੇਗਾ, ਧਰਤੀ ਸੱਖਣੀ ਹੋ ਜਾਵੇਗੀ। ਭੇਡਾਂ ਜਿੱਧਰ
ਚਾਹੁੰਣਗੀਆਂ ਚਲੀਆਂ ਜਾਣਗੀਆਂ। ਜਿਸ ਧਰਤੀ ਉੱਤੇ ਕਦੇ
ਅਮੀਰ ਲੋਕਾਂ ਦੀ ਮਾਲਕੀ ਸੀ ਹੁਣ ਉੱਥੇ ਲੇਲੇ ਘੁੰਮਣਗੇ।

18ਉਨ੍ਹਾਂ ਲੋਕਾਂ ਵੱਲ ਦੇਖੋ! ਉਹ ਆਪਣੇ ਪਿੱਛੇ ਦੋਸ਼ ਅਤੇ ਪਾਪ
ਨੂੰ ਖਿੱਚ ਰਹੇ ਹਨ ਜਿਵੇਂ ਲੋਕੀ ਰੱਸਿਆਂ ਨਾਲ ਗੱਡਿਆਂ ਨੂੰ ਖਿੱਚਦੇ
ਹਨ। 19ਉਹ ਬੰਦੇ ਆਖਦੇ ਹਨ, "ਅਸੀਂ ਚਾਹੁੰਦੇ ਹਾਂ ਕਿ ਯਹੋਵਾਹ
ਜੋ ਕਰਨਾ ਚਾਹੁੰਦਾ ਹੈ ਛੇਤੀ ਕਰੇ। ਫ਼ੇਰ ਅਸੀਂ ਜਾਣ ਲਵਾਂਗੇ ਕਿ
ਕੀ ਵਾਪਰੇਗਾ। ਅਸੀਂ ਚਾਹੁੰਦੇ ਹਾਂ ਕਿ ਯਹੋਵਾਹ ਦੀ ਯੋਜਨਾ ਛੇਤੀ
ਵਾਪਰੇ। ਫ਼ੇਰ ਅਸੀਂ ਜਾਣ ਜਾਵਾਂਗੇ ਕਿ ਉਸਦੀ ਯੋਜਨਾ ਕੀ
ਹੈ।"

20ਉਨ੍ਹਾਂ ਲੋਕਾਂ ਤੇ ਹਾਏ ਜਿਹੜੇ ਆਖਦੇ ਹਨ ਕਿ ਚੰਗੀਆਂ
ਚੀਜ਼ਾਂ ਮੰਦੀਆਂ ਹਨ ਅਤੇ ਮੰਦੀਆਂ ਚੀਜ਼ਾਂ ਚੰਗੀਆਂ ਹਨ। ਉਹ
ਲੋਕ ਸਮਝਦੇ ਹਨ ਕਿ ਰੌਸ਼ਨੀ ਹਨੇਰਾ ਹੈ ਅਤੇ ਹਨੇਰਾ ਰੌਸ਼ਨੀ ਹੈ।
ਉਹ ਲੋਕ ਸਮਝਦੇ ਹਨ ਕਿ ਖੱਟਾ ਮਿੱਠਾ ਹੈ ਅਤੇ ਮਿੱਠਾ ਖੱਟਾ ਹੈ।
21ਉਹ ਲੋਕ ਸਮਝਦੇ ਹਨ ਕਿ ਉਹ ਬਹੁਤ ਚਤੁਰ ਹਨ। ਉਹ
ਸਮਝਦੇ ਹਨ ਕਿ ਉਹ ਬਹੁਤ ਬੁੱਧੀਮਾਨ ਹਨ। 22ਉਹ ਲੋਕ
ਸ਼ਰਾਬ ਪੀਣ ਲਈ ਮਸ਼ਹੂਰ ਹਨ। ਉਹ ਸ਼ਰਾਬਾਂ ਨੂੰ ਇੱਕ ਦੂਸਰੇ
ਵਿੱਚ ਮਿਲਾਉਣ ਵਿੱਚ ਮਾਹਰ ਹਨ। 23ਅਤੇ ਜੇ ਤੁਸੀਂ ਉਨ੍ਹਾਂ
ਲੋਕਾਂ ਨੂੰ ਪੈਸੇ ਦੇ ਦੇਵੋਗੇ ਤਾਂ ਉਹ ਮੁਜਰਿਮ ਨੂੰ ਵੀ ਮਾਫ਼ ਕਰ
ਦੇਣਗੇ। ਪਰ ਉਹ ਨੇਕ ਲੋਕਾਂ ਨੂੰ ਨਿਰਪੱਖਤਾ ਨਾਲ ਇਨਸਾਫ਼
ਨਹੀਂ ਦੇਣ ਦਿੰਦੇ।

24ਉਨ੍ਹਾਂ ਲੋਕਾਂ ਨਾਲ ਬੁਰੀਆਂ ਗੱਲਾਂ ਵਾਪਰਨਗੀਆਂ। ਉਨ੍ਹਾਂ ਦੇ ਉੱਤਰਾਧਿਕਾਰੀ ਪੂਰੀ ਤਰ੍ਹਾਂ ਤਬਾਹ ਹੋ ਜਾਣਗੇ – ਜਿਵੇਂ ਤਿਨਕੇ ਅੱਗ ਵਿੱਚ ਸੜਕੇ ਸੁਆਹ ਹੋ ਜਾਂਦੇ ਹਨ। ਉਨ੍ਹਾਂ ਦੇ ਉੱਤਰਾਧਿਕਾਰੀ ਜੜ੍ਹ ਵਾਂਗ ਤਬਾਹ ਹੋ ਜਾਣਗੇ ਜਿਹੜੀ ਖਰਾਬ ਹੋ ਜਾਂਦੀ ਹੈ। ਉਨ੍ਹਾਂ ਦੇ ਉੱਤਰਾਧਿਕਾਰੀ ਉਸੇ ਤਰ੍ਹਾਂ ਤਬਾਹ ਹੋ ਜਾਣਗੇ ਜਿਵੇਂ ਅੱਗ ਫ਼ੁੱਲ ਨੂੰ ਸਾੜ ਦਿੰਦੀ ਹੈ – ਤੇ ਉਸਦੀ ਰਾਖ ਹਵਾ ਵਿੱਚ ਬਿਖਰ ਜਾਂਦੀ ਹੈ।

ਉਨ੍ਹਾਂ ਲੋਕਾਂ ਨੇ ਯਹੋਵਾਹ ਸਰਬ ਸ਼ਕਤੀਮਾਨ ਦੀ ਬਿਵਸਥਾ ਨੂੰ
ਨਾਮੰਜ਼ੂਰ ਕਰ ਦਿੱਤਾ ਹੈ ਅਤੇ ਇਸਰਾਏਲ ਦੀ ਪਵਿੱਤਰ ਹਸਤੀ
ਦੇ ਸੰਦੇਸ਼ ਵੱਲ ਨਫ਼ਰਤ ਦਰਸਾਈ ਹੈ। 25ਇਸ ਲਈ ਯਹੋਵਾਹ
ਉਨ੍ਹਾਂ ਉੱਪਰ ਬਹੁਤ ਕਹਿਰਵਾਨ ਹੋ ਗਿਆ ਹੈ। ਅਤੇ ਯਹੋਵਾਹ
ਉਨ੍ਹਾਂ ਨੂੰ ਸਜ਼ਾ ਦੇਣ ਲਈ ਹੱਥ ਚੁੱਕੇਗਾ। ਪਹਾੜ ਵੀ ਭੈਭੀਤ ਹੋ
ਜਾਣਗੇ। ਗਲੀਆਂ ਵਿੱਚ ਲਾਸ਼ਾਂ ਕੂੜੇ ਵਾਂਗ ਰੁਲਣਗੀਆਂ। ਪਰ

ਪਰਮੇਸ਼ੁਰ ਹਾਲੇ ਵੀ ਕਹਿਰਵਾਨ ਹੋਵੇਗਾ। ਉਸਦਾ ਹੱਥ ਹਾਲੇ ਵੀ
ਉੱਠਿਆ ਹੋਵੇਗਾ ਲੋਕਾਂ ਨੂੰ ਸਜ਼ਾ ਦੇਣ ਲਈ।

### ਪਰਮੇਸ਼ੁਰ ਇਜ਼ਰਾਏਲ ਨੂੰ ਸਜ਼ਾ ਦੇਣ ਲਈ ਫ਼ੌਜਾਂ ਘੱਲੇਗਾ

26ਦੇਖੋ! ਪਰਮੇਸ਼ੁਰ ਦੂਰ ਦੁਰਾਡੇ ਦੇਸ਼ ਦੀਆਂ ਕੌਮਾਂ ਨੂੰ ਸੰਕੇਤ
ਦੇ ਰਿਹਾ ਹੈ। ਪਰਮੇਸ਼ੁਰ ਝੰਡਾ ਲਹਿਰਾ ਰਿਹਾ ਹੈ, ਅਤੇ ਉਹ ਉਨ੍ਹਾਂ
ਲੋਕਾਂ ਨੂੰ ਸੀਟੀ ਮਾਰ ਕੇ ਬੁਲਾ ਰਿਹਾ ਹੈ। ਦੂਰ ਦੇਸੋਂ ਦੁਸ਼ਮਣ ਆ
ਰਿਹਾ ਹੈ। ਦੁਸ਼ਮਣ ਛੇਤੀ ਹੀ ਦੇਸ਼ ਵਿੱਚ ਦਾਖਲ ਹੋ ਜਾਵੇਗਾ।
ਉਹ ਬਹੁਤ ਤੇਜ਼ੀ ਨਾਲ ਆ ਰਿਹਾ ਹੈ। 27 ਦੁਸ਼ਮਣ ਕਦੇ ਥੱਕਦਾ
ਨਹੀਂ ਅਤੇ ਕਦੇ ਡਿਗਦਾ ਨਹੀਂ। ਉਹ ਕਦੇ ਉਣੀਂਦਰਾ ਮਹਿਸੂਸ
ਨਹੀਂ ਕਰਦੇ ਅਤੇ ਸੌਂਦੇ ਨਹੀਂ। ਉਨ੍ਹਾਂ ਦੇ ਹਥਿਆਰ ਹਮੇਸ਼ਾ ਤਿਆਰ
ਬਰ ਤਿਆਰ ਰਹਿੰਦੇ ਹਨ। ਉਨ੍ਹਾਂ ਦੇ ਤਸਮੇ ਕਦੇ ਟੁੱਟਦੇ ਨਹੀਂ।
28ਦੁਸ਼ਮਣ ਦੇ ਤੀਰ ਤਿੱਖੇ ਹਨ। ਉਨ੍ਹਾਂ ਦੀਆਂ ਸਾਰੀਆਂ ਕਮਾਨਾਂ
ਤੀਰ ਚਲਾਉਣ ਲਈ ਤਿਆਰ ਹਨ। ਘੋੜਿਆਂ ਦੇ ਪੌੜ ਚੱਟਾਨ
ਜਿੰਨੇ ਸਖ਼ਤ ਹਨ ਅਤੇ ਉਨ੍ਹਾਂ ਦੇ ਰੱਥਾਂ ਦੇ ਮਗਰ ਧੂੜ ਦੇ ਬੱਦਲ
ਆਉਂਦੇ ਹਨ।

29ਦੁਸ਼ਮਣ ਨਾਹਰੇ ਲਾ ਰਿਹਾ ਹੈ ਅਤੇ ਉਨ੍ਹਾਂ ਦੇ ਨਾਹਰੇ ਸ਼ੇਰ
ਦੀ ਦਹਾੜ ਵਰਗੇ ਹਨ। ਇਹ ਜਵਾਨ ਸ਼ੇਰ ਵਾਂਗ ਉੱਚੇ ਹਨ।
ਦੁਸ਼ਮਣ ਜਿਨ੍ਹਾਂ ਲੋਕਾਂ ਦੇ ਖਿਲਾਫ਼ ਲੜ ਰਿਹਾ ਹੈ ਉਨ੍ਹਾਂ ਨੂੰ ਘੁਰਕਦਾ
ਤੇ ਫ਼ੜਦਾ ਹੈ। ਲੋਕ ਬਚ ਨਿਕਲਣ ਲਈ ਸੰਘਰਸ਼ ਕਰਦੇ ਹਨ।
ਪਰ ਉਨ੍ਹਾਂ ਨੂੰ ਬਚਾਉਣ ਵਾਲਾ ਕੋਈ ਨਹੀਂ। 30ਇਸ ਲਈ, ਸ਼ੇਰ
ਸਮੁੰਦਰ ਦੀਆਂ ਲਹਿਰਾਂ ਵਾਂਗ ਉੱਚਾ ਗਰਜਦਾ ਹੈ। ਅਤੇ ਬੰਦੀ
ਬਣਾਏ ਹੋਏ ਲੋਕ ਧਰਤੀ ਵੱਲ ਦੇਖਦੇ ਹਨ ਫ਼ੇਰ ਓਥੇ ਹਨੇਰਾ ਹੀ
ਨਜ਼ਰ ਆਉਂਦਾ ਹੈ। ਸਾਰੀ ਰੌਸ਼ਨੀ, ਇਸ ਸੰਘਣੇ ਬੱਦਲ ਵਿੱਚ,
ਹਨੇਰਾ ਬਣ ਜਾਂਦੀ ਹੈ।

### ਪਰਮੇਸ਼ੁਰ ਯਸਾਯਾਹ ਨੂੰ ਨਬੀ ਬਣਾਉਂਦਾ ਹੈ

6 ਜਿਸ ਸਾਲ ਰਾਜਾ ਉੱਜ਼ੀਯਾਹ ਮਰਿਆ ਸੀ, ਮੈਂ ਆਪਣੇ ਪ੍ਰਭੂ
ਨੂੰ ਦੇਖਿਆ ਸੀ। ਉਹ ਬਹੁਤ ਉੱਚੀ ਥਾਵੇਂ ਬੜੇ ਅਦਭੁਤ
ਤਖ਼ਤ ਉੱਤੇ ਬੈਠਾ ਸੀ। ਉਸਦਾ ਲੰਮਾ ਚੋਲਾ ਮੰਦਰ ਵਿੱਚ ਫ਼ੈਲਿਆ
ਹੋਇਆ ਸੀ। 2ਸਰਾਫ਼ੀਮ ਫ਼ਰਿਸ਼ਤੇ ਯਹੋਵਾਹ ਦੇ ਆਲੇ-ਦੁਆਲੇ
ਖਲੋਤੇ ਸਨ। ਹਰ ਸਰਾਫ਼ੀਮ ਫ਼ਰਿਸ਼ਤੇ ਦੇ ਛੇ ਖੰਭ ਸਨ। ਉਹ
ਆਪਣੇ ਦੋ ਖੰਭਾਂ ਨੂੰ ਚਿਹਰਾ ਕੱਜਣ ਲਈ, ਦੋ ਖੰਭਾਂ ਨੂੰ ਆਪਣੇ
ਪੈਰ ਕੱਜਣ ਲਈ ਅਤੇ ਦੋ ਖੰਭਾਂ ਨੂੰ ਉੱਡਣ ਲਈ ਵਰਤਦੇ ਸਨ।
3ਹਰ ਦੂਤ ਹੋਰਾਂ ਦੂਤਾਂ ਨੂੰ ਬੁਲਾ ਰਿਹਾ ਸੀ। ਦੂਤਾਂ ਨੇ ਆਖਿਆ,
"ਪਵਿੱਤਰ, ਪਵਿੱਤਰ, ਪਵਿੱਤਰ ਸਰਬ ਸ਼ਕਤੀਮਾਨ ਯਹੋਵਾਹ
ਬਹੁਤ ਪਵਿੱਤਰ ਹੈ। ਉਸਦਾ ਪਰਤਾਪ ਸਾਰੀ ਧਰਤੀ ਉੱਤੇ ਫ਼ੈਲਿਆ
ਹੋਇਆ ਹੈ।" ਦੂਤਾਂ ਦੀਆਂ ਆਵਾਜ਼ਾਂ ਬਹੁਤ ਉੱਚੀਆਂ ਸਨ।
4ਉਨ੍ਹਾਂ ਦੀਆਂ ਆਵਾਜ਼ਾਂ ਨਾਲ ਦਰਵਾਜ਼ੇ ਦੀ ਚੁਗਾਠ ਹਿੱਲ ਗਈ।
ਫ਼ੇਰ ਮੰਦਰ ਵਿੱਚ ਧੂਆਂ ਫ਼ੈਲਣਾ ਸ਼ੁਰੂ ਹੋ ਗਿਆ।

5ਮੈਂ ਬਹੁਤ ਡਰ ਗਿਆ। ਮੈਂ ਆਖਿਆ, "ਓਏ, ਨਹੀਂ! ਮੈਂ
ਤਬਾਹ ਹੋ ਜਾਵਾਂਗਾ। ਮੈਂ ਪਰਮੇਸ਼ੁਰ ਨਾਲ ਗੱਲ ਕਰਨ ਲਈ
ਕਾਫ਼ੀ ਸ਼ੁਧ ਨਹੀਂ ਹਾਂ। ਮੈਂ ਉਨ੍ਹਾਂ ਲੋਕਾਂ ਵਿਚਕਾਰ ਰਹਿ ਰਿਹਾ ਹਾਂ
ਜਿਹੜੇ ਪਰਮੇਸ਼ੁਰ ਨਾਲ ਗੱਲ ਕਰਨ ਲਈ ਕਾਫ਼ੀ ਸ਼ੁਧ ਨਹੀਂ
ਹਨ, ਤਾਂ ਵੀ ਮੈਂ ਰਾਜੇ, ਯਹੋਵਾਹ ਸਰਬ ਸ਼ਕਤੀਮਾਨ ਨੂੰ ਦੇਖਿਆ
ਹੈ।"

6ਜਗਵੇਦੀ ਉੱਤੇ ਅਗਨੀ ਸੀ। ਸਰਾਫ਼ੀਮ ਫ਼ਰਿਸ਼ਤਿਆਂ ਵਿੱਚੋਂ
ਇੱਕ ਨੇ ਅੱਗ ਵਿੱਚੋਂ ਮਘਦੇ ਕੋਲੇ ਨੂੰ ਕੱਢਣ ਲਈ ਚਿਮਟੇ ਦੀ
ਵਰਤੋਂ ਕੀਤੀ। ਫ਼ੇਰ ਆਪਣੇ ਚਿਮਟਿਆਂ ਵਿੱਚ ਮਘਦੇ ਕੋਲੇ ਨੂੰ
ਫ਼ੜੀ, ਉਹ ਮੇਰੇ ਵੱਲ ਉੱਡਿਆ। 7ਸਰਾਫ਼ੀਮ ਫ਼ਰਿਸ਼ਤੇ ਨੇ ਮਘਦਾ
ਕੋਲਾ ਮੇਰੇ ਬੁਲ੍ਹਾਂ ਨੂੰ ਛੁਹਾਇਆ। ਫ਼ੇਰ ਦੂਤ ਨੇ ਆਖਿਆ, "ਦੇਖੋ!
ਕਿਉਂ ਕਿ ਇਹ ਮਘਦਾ ਹੋਇਆ ਕੋਲਾ ਤੇਰੇ ਬੁਲ੍ਹਾਂ ਨੂੰ ਲੱਗ ਗਿਆ
ਹੈ, ਤੇਰੇ ਸਾਰੇ ਮੰਦੇ ਅਮਲ ਤੇਰੇ ਕੋਲੋਂ ਦੂਰ ਹੋ ਗਏ ਹਨ। ਅਤੇ ਤੇਰੇ
ਪਾਪਾਂ ਲਈ ਪ੍ਰਾਸਚਿਤ ਹੋ ਗਿਆ ਹੈ।"

8ਫ਼ੇਰ ਮੈਂ ਆਪਣੇ ਯਹੋਵਾਹ ਦੀ ਆਵਾਜ਼ ਸੁਣੀ। ਯਹੋਵਾਹ ਨੇ
ਆਖਿਆ, "ਕਿਸਨੂੰ ਭੇਜ ਸਕਦੇ ਹਾਂ ਅਸੀਂ? ਸਾਡੇ ਲਈ ਕੌਣ
ਜਾਵੇਗਾ?"

ਇਸ ਲਈ ਮੈਂ ਆਖਿਆ, "ਮੈਂ ਇੱਥੇ ਹਾਂ। ਮੈਨੂੰ ਭੇਜੋ!"

9ਫ਼ੇਰ ਯਹੋਵਾਹ ਨੇ ਆਖਿਆ, "ਜਾਓ ਅਤੇ ਲੋਕਾਂ ਨੂੰ ਇਹ
ਦੱਸੋ: 'ਧਿਆਨ ਨਾਲ ਸੁਣੋ, ਪਰ ਸਮਝੋ ਨਾ! ਧਿਆਨ ਨਾਲ ਦੇਖੋ,
ਪਰ ਸਿੱਖੋ ਨਾ!' 10ਲੋਕਾਂ ਨੂੰ ਭੰਬਲ ਭੂਸੇ ਵਿੱਚ ਪਾ ਦਿਓ। ਲੋਕਾਂ ਨੂੰ
ਇਸ ਯੋਗ ਬਣਾ ਦਿਓ ਕਿ ਉਹ ਦੇਖੀਆਂ ਸੁਣੀਆਂ ਗੱਲਾਂ ਨੂੰ
ਸਮਝ ਨਾ ਸਕਣ। ਜੇ ਤੁਸੀਂ ਅਜਿਹਾ ਨਹੀਂ ਕਰੋਗੇ, ਤਾਂ ਲੋਕ
ਸ਼ਾਇਦ ਕੰਨਾਂ ਨਾਲ ਸੁਣੀਆਂ ਗੱਲਾਂ ਨੂੰ ਸੱਚਮੁੱਚ ਸਮਝ ਜਾਣ।
ਲੋਕ ਸ਼ਾਇਦ ਆਪਣੇ ਮਨਾਂ ਵਿੱਚ ਸੱਚਮੁੱਚ ਸਮਝ ਲੈਣ। ਜੇ
ਉਨ੍ਹਾਂ ਨੇ ਅਜਿਹਾ ਕੀਤਾ ਤਾਂ ਸ਼ਾਇਦ ਉਹ ਮੇਰੇ ਵੱਲ ਪਰਤ
ਆਉਣ ਅਤੇ ਬਖਸ਼ੇ ਜਾਣ।"

11ਫ਼ੇਰ ਮੈਂ ਪੁੱਛਿਆ, "ਪ੍ਰਭੂ ਇਹ ਮੈਂ ਕਿੰਨਾ ਕੁ ਚਿਰ ਕਰਾਂ?"

ਯਹੋਵਾਹ ਨੇ ਜਵਾਬ ਦਿੱਤਾ, "ਜਿੰਨਾ ਚਿਰ ਤੱਕ ਸ਼ਹਿਰ ਤਬਾਹ
ਨਹੀਂ ਹੋ ਜਾਂਦੇ ਅਤੇ ਲੋਕ ਗੁਜ਼ਰ ਨਹੀਂ ਜਾਂਦੇ ਉਨਾਂ ਚਿਰ ਤੱਕ
ਇਹ ਕਰੋ। ਇਹੋ ਕਰੋ ਜਿੰਨਾਂ ਚਿਰ ਤੱਕ ਘਰਾਂ ਵਿੱਚ ਰਹਿੰਦੇ ਲੋਕਾਂ
ਵਿੱਚੋਂ ਕੋਈ ਨਾ ਬਚੇ। ਉਨਾਂ ਚਿਰ ਤੱਕ ਇਹੋ ਕਰੋ ਜਿੰਨਾ ਚਿਰ
ਤੱਕ ਕਿ ਧਰਤੀ ਤਬਾਹ ਨਹੀਂ ਹੋ ਜਾਂਦੀ ਅਤੇ ਸੱਖਣੀ ਨਹੀਂ ਹੋ
ਜਾਂਦੀ।"

12ਯਹੋਵਾਹ ਲੋਕਾਂ ਨੂੰ ਦੂਰ ਭਜਾ ਦੇਵੇਗਾ। ਦੇਸ਼ ਵਿੱਚ ਵੱਡੇ-ਵੱਡੇ
ਖਾਲੀ ਖੇਤਰ ਹੋਣਗੇ। 13ਪਰ ਲੋਕਾਂ ਦੇ ਦਸਵੇਂ ਹਿੱਸੇ ਨੂੰ ਧਰਤੀ ਤੇ
ਰਹਿਣ ਦੀ ਇਜਾਜ਼ਤ ਹੋਵੇਗੀ। ਇਹ ਲੋਕ ਯਹੋਵਾਹ ਵੱਲ
ਪਰਤਣਗੇ ਭਾਵੇਂ ਉਨ੍ਹਾਂ ਨੇ ਤਬਾਹ ਹੋਣਾ ਸੀ। ਇਹ ਲੋਕ ਬਲੂਤ
ਦੇ ਰੁੱਖ ਵਾਂਗ ਹੋਣਗੇ। ਜਦੋਂ ਰੁੱਖਾਂ ਨੂੰ ਕੱਟਿਆ ਜਾਂਦਾ ਹੈ ਤਾਂ ਮੁੱਢ
ਬਚ ਰਹਿੰਦਾ ਹੈ। ਇਹੀ ਮੁੱਢ (ਬਚੇ ਹੋਏ ਲੋਕ) ਬਹੁਤ ਖਾਸ ਤਰ੍ਹਾਂ
ਦਾ ਤੁਖਮ ਹੈ।

### ਆਰਾਮ ਦੀ ਮੁਸ਼ਕਿਲ

7 ਆਹਾਜ਼ ਯੋਥਾਮ ਦਾ ਪੁੱਤਰ ਸੀ। ਯੋਥਾਮ ਉੱਜ਼ੀਯਾਹ ਦਾ
ਪੁੱਤਰ ਸੀ। ਰਸੀਨ ਅਰਾਮ ਦਾ ਰਾਜਾ ਸੀ, ਰਮਲਯਾਹ ਦਾ
ਪੁੱਤਰ ਫਕਹ ਇਸਰਾਏਲ ਦਾ ਰਾਜਾ ਸੀ। ਜਿਸ ਸਮੇਂ ਆਹਾਜ਼
ਯਹੂਦਾਹ ਦਾ ਰਾਜਾ ਸੀ, ਰਸੀਨ ਅਤੇ ਫਕਹ ਯਰੂਸ਼ਲਮ ਦੇ ਖਿਲਾਫ਼
ਜੰਗ ਕਰਨ ਲਈ ਓਥੇ ਗਏ। ਪਰ ਉਹ ਸ਼ਹਿਰ ਨੂੰ ਹਰਾ ਨਹੀਂ

ਸਕੇ। 2ਦਾਊਦ ਦੇ ਪਰਿਵਾਰ ਨੂੰ ਇੱਕ ਸੁਨੇਹਾ ਦਿੱਤਾ ਗਿਆ। ਸੁਨੇਹੇ ਵਿੱਚ ਆਖਿਆ ਗਿਆ ਸੀ, "ਅਰਾਮ ਦੀ ਫ਼ੌਜ ਅਤੇ ਇਫ਼ਰਾਈਮ (ਇਸਰਾਏਲ) ਦੀ ਫ਼ੌਜ ਇਕੱਠੀ ਹੋ ਗਈ ਹੈ। ਇਨ੍ਹਾਂ ਦੋਹਾਂ ਫ਼ੌਜਾਂ ਨੇ ਗੱਠਜੋੜ ਕਰ ਲਿਆ ਹੈ।"

ਜਦੋਂ ਰਾਜੇ ਆਹਾਜ਼ ਨੇ ਇਹ ਸੁਨੇਹਾ ਸੁਣਿਆ ਤਾਂ ਉਹ ਅਤੇ ਲੋਕ ਬਹੁਤ ਡਰ ਗਏ। ਉਹ ਭੈਭੀਤ ਹੋ ਕੇ ਇਸ ਤਰ੍ਹਾਂ ਕੰਬ ਰਹੇ ਸਨ ਜਿਵੇਂ ਜੰਗਲ ਦੇ ਰੁੱਖ ਹਵਾ ਨਾਲ ਹਿਲਦੇ ਹਨ।

3ਫ਼ੇਰ ਯਹੋਵਾਹ ਨੇ ਯਸਾਯਾਹ ਨੂੰ ਆਖਿਆ, "ਤੈਨੂੰ ਅਤੇ ਤੇਰੇ ਪੁੱਤਰ ਸ਼ਆਰ ਯਾਸ਼ੂਬ ਨੂੰ ਬਾਹਰ ਜਾ ਕੇ ਆਹਾਜ਼ ਨਾਲ ਗੱਲ ਕਰਨੀ ਚਾਹੀਦੀ ਹੈ। ਉਸ ਥਾਂ ਵੱਲ ਜਾਓ ਜਿੱਥੇ ਪਾਣੀ ਉੱਪਰਲੇ ਤਲਾ ਵਿੱਚ ਵਗਦਾ ਹੈ। ਇਹ ਧੋਬੀਘਾਟ ਵੱਲ ਜਾਂਦੀ ਗਲੀ ਉੱਤੇ ਹੈ।

4"ਆਹਾਜ਼ ਨੂੰ ਆਖੋ, 'ਸਾਵਧਾਨ ਅਤੇ ਸ਼ਾਂਤ ਰਹਿ। ਭੈਭੀਤ ਨਾ ਹੋ। ਉਨ੍ਹਾਂ ਦੋ ਬੰਦਿਆਂ, ਰਸੀਨ ਅਤੇ ਰਮਲਯਾਹ ਦੇ ਪੁੱਤਰ ਤੋਂ ਡਰਨ ਦੀ ਲੋੜ ਨਹੀਂ! ਉਹ ਦੋਵੇਂ ਬੰਦੇ ਦੋ ਜਲੀਆਂ ਹੋਈਆਂ ਸੋਟੀਆਂ ਵਰਗੇ ਹਨ। ਪਿਛਲੇ ਸਮੇਂ ਵਿੱਚ ਉਹ ਅੱਗ ਵਾਂਗ ਬਲਦੇ ਸਨ। ਪਰ ਹੁਣ ਉਹ ਨਿਰਾ ਧੂੰਆਂ ਹਨ। ਰਸੀਨ, ਅਰਾਮ ਅਤੇ ਰਮਲਯਾਹ ਦਾ ਪੁੱਤਰ ਗੁੱਸੇ ਵਿੱਚ ਹਨ। 5ਉਨ੍ਹਾਂ ਨੇ ਤੁਹਾਡੇ ਖਿਲਾਫ਼ ਵਿਉਂਤਾਂ ਘੜੀਆਂ ਹਨ। ਉਨ੍ਹਾਂ ਆਖਿਆ ਸੀ: 6ਸਾਨੂੰ ਯਹੂਦਾਹ ਦੇ ਵਿਰੁੱਧ ਜਾ ਕੇ ਲੜਨਾ ਚਾਹੀਦਾ ਹੈ। ਅਸੀਂ ਯਹੂਦਾਹ ਨੂੰ ਆਪਸ ਵਿੱਚ ਵੰਡ ਲਵਾਂਗੇ। ਅਸੀਂ ਟਾਬਲ ਦੇ ਪੁੱਤਰ ਨੂੰ ਯਹੂਦਾਹ ਦਾ ਨਵਾਂ ਰਾਜਾ ਬਣਾ ਦਿਆਂਗੇ।'"

7ਮੇਰਾ ਮਾਲਕ ਯਹੋਵਾਹ ਆਖਦਾ ਹੈ, "ਉਨ੍ਹਾਂ ਦੀ ਯੋਜਨਾ ਸਫ਼ਲ ਨਹੀਂ ਹੋਵੇਗੀ। ਇਹ ਗੱਲ ਨਹੀਂ ਵਾਪਰੇਗੀ। 8ਜਿੰਨਾ ਚਿਰ ਤੱਕ ਰਸੀਨ ਦੰਮਿਸ਼ਕ ਦਾ ਹਾਕਮ ਹੈ ਇਹ ਗੱਲ ਨਹੀਂ ਵਾਪਰੇਗੀ। ਇਫ਼ਰਾਈਮ (ਇਸਰਾਏਲ) ਹੁਣ ਇੱਕ ਕੌਮ ਹੈ ਪਰ ਆਉਣ ਵਾਲੇ 65 ਵਰ੍ਹਿਆਂ ਵਿੱਚ ਇਫ਼ਰਾਈਮ ਇੱਕ ਕੌਮ ਨਹੀਂ ਹੋਵੇਗੀ। 9ਜਿੰਨਾ ਚਿਰ ਇਫ਼ਰਾਈਮ ਦੀ ਰਾਜਧਾਨੀ ਸਾਮਰਿਯਾ ਹੈ ਅਤੇ ਸਾਮਰਿਯਾ ਦਾ ਹਾਕਮ ਰਮਲਯਾਹ ਦਾ ਪੁੱਤਰ ਹੈ, ਇਹ ਯੋਜਨਾ ਸਫ਼ਲ ਨਹੀਂ ਹੋਵੇਗੀ। ਜੇ ਤੁਸੀਂ ਇਸ ਸੰਦੇਸ਼ ਵਿੱਚ ਵਿਸ਼ਵਾਸ ਨਹੀਂ ਕਰੋਗੇ ਤਾਂ ਲੋਕਾਂ ਨੂੰ ਤੁਹਾਡੇ ਉੱਤੇ ਵਿਸ਼ਵਾਸ ਨਹੀਂ ਕਰਨਾ ਚਾਹੀਦਾ।"

## ਇਮਾਨੂਏਲ – ਪਰਮੇਸ਼ੁਰ ਸਾਡੇ ਨਾਲ ਹੈ

10ਫ਼ੇਰ ਯਹੋਵਾਹ ਨੇ ਆਹਾਜ਼ ਨਾਲ ਗੱਲ ਜਾਰੀ ਰੱਖੀ। 11ਯਹੋਵਾਹ ਨੇ ਆਖਿਆ, "ਕੋਈ ਸੰਕੇਤ ਮੰਗ ਤਾਂ ਜੋ ਤੂੰ ਆਪਣੇ-ਆਪ ਨੂੰ ਇਨ੍ਹਾਂ ਗੱਲਾਂ ਦੀ ਸਚਾਈ ਦਾ ਸਬੂਤ ਦੇ ਸਕੇਂ। ਤੂੰ ਜੋ ਚਾਹੇਂ ਉਹ ਸੰਕੇਤ ਮੰਗ ਸਕਦਾ ਹੈਂ। ਇਹ ਸੰਕੇਤ ਸ਼ਿਓਲ ਜਿੰਨੀ ਗਹਿਰੀ ਥਾਂ ਤੋਂ ਵੀ ਆ ਸਕਦਾ ਹੈ ਜਾਂ ਇਹ ਸੰਕੇਤ ਅਕਾਸ਼ ਜਿੰਨੀ ਉੱਚੀ ਥਾਂ ਤੋਂ ਵੀ ਆ ਸਕਦਾ ਹੈ।"

12ਪਰ ਆਹਾਜ਼ ਨੇ ਆਖਿਆ, "ਮੈਂ ਸਬੂਤ ਲਈ ਕਿਸੇ ਵੀ ਸੰਕੇਤ ਦੀ ਮੰਗ ਨਹੀਂ ਕਰਾਂਗਾ। ਮੈਂ ਯਹੋਵਾਹ ਦੀ ਪਰਖ ਨਹੀਂ ਕਰਾਂਗਾ।"

13ਫ਼ੇਰ ਯਸਾਯਾਹ ਨੇ ਆਖਿਆ, "ਡੇਵਿਡ ਦੇ ਪਰਿਵਾਰ ਵਾਲਿਓ, ਬਹੁਤ ਧਿਆਨ ਨਾਲ ਸੁਣੋ! ਤੁਸੀਂ ਲੋਕਾਂ ਦਾ ਸਬਰ ਅਜ਼ਮਾ ਰਹੇ ਹੋ – ਅਤੇ ਇਹ ਗੱਲ ਤੁਹਾਡੇ ਲਈ ਮਹੱਤਵਪੂਰਣ ਨਹੀਂ। ਇਸ ਲਈ, ਹੁਣ ਤੁਸੀਂ ਮੇਰੇ ਪਰਮੇਸ਼ੁਰ ਦਾ ਸਬਰ ਅਜ਼ਮਾ ਰਹੇ ਹੋ। 14ਪਰ ਮੇਰਾ ਪ੍ਰਭੂ ਤੁਹਾਨੂੰ ਸੰਕੇਤ ਦਰਸਾਵੇਗਾ:

ਨੌਜਵਾਨ ਔਰਤ ਵੱਲ ਦੇਖੋ। ਉਹ ਗਰਭਵਤੀ ਹੈ, ਤੇ ਉਹ ਇੱਕ ਪੁੱਤਰ ਨੂੰ ਜਨਮ ਦੇਵੇਗੀ। ਉਹ ਉਸਦਾ ਨਾਮ ਇਮਾਨੂਏਲ ਰੱਖੇਗੀ।

15ਇਮਾਨੂਏਲ ਘਿਓ ਅਤੇ ਸ਼ਹਿਦ ਖਾਵੇਗਾ। ਉਹ ਇਸ ਤਰ੍ਹਾਂ ਰਹੇਗਾ ਇਹ ਸਿਖਣ ਲਈ ਕਿ ਨੇਕੀ ਕਰਨ ਦੀ ਚੋਣ ਕਰਨੀ ਹੈ ਕਿ ਬਦੀ ਕਰਨ ਤੋਂ ਇਨਕਾਰ ਕਰਨਾ ਹੈ।

16ਪਰ ਇਸਤੋਂ ਪਹਿਲਾਂ ਕਿ ਬੱਚਾ ਇੰਨਾ ਵੱਡਾ ਹੋ ਜਾਵੇ ਕਿ ਉਹ ਨੇਕੀ ਅਤੇ ਬਦੀ ਬਾਰੇ ਜਾਣ ਸਕੇ, ਉਨ੍ਹਾਂ ਦੋਹਾਂ ਰਾਜਿਆਂ ਦੀਆਂ ਜ਼ਮੀਨਾਂ ਸੱਖਣੀਆਂ ਹੋ ਜਾਣਗੀਆਂ ਜਿਨ੍ਹਾਂ ਤੋਂ ਹੁਣ ਤੁਸੀਂ ਡਰਦੇ ਹੋ।

17ਪਰ ਤੁਹਾਨੂੰ ਯਹੋਵਾਹ ਤੋਂ ਡਰਨਾ ਚਾਹੀਦਾ ਹੈ। ਕਿਉਂ ਕਿ ਯਹੋਵਾਹ ਤੁਹਾਡੇ ਉੱਤੇ ਉਨ੍ਹਾਂ ਦਿਨਾਂ ਵਰਗੀਆ ਮੁਸ਼ਕਿਲਾਂ ਲੈ ਕੇ ਆਵੇਗਾ ਜਦੋਂ ਇਫ਼ਰਾਈਮ ਯਹੂਦਾਹ ਤੋਂ ਅਲੱਗ ਕੀਤਾ ਗਿਆ ਸੀ । ਉਹ ਮੁਸ਼ਕਿਲਾਂ ਤੁਹਾਡੇ ਲੋਕਾਂ ਉੱਤੇ ਅਤੇ ਤੁਹਾਡੇ ਪਿਤਾ ਦੇ ਪਰਿਵਾਰ ਉੱਤੇ ਪੈਣਗੀਆਂ। ਪਰਮੇਸ਼ੁਰ ਕੀ ਕਰੇਗਾ। ਪਰਮੇਸ਼ੁਰ ਅੱਸ਼ੂਰ ਦੇ ਰਾਜੇ ਨੂੰ ਤੁਹਾਡੇ ਖਿਲਾਫ਼ ਜੰਗ ਕਰਨ ਲਈ ਲਿਆਵੇਗਾ।

18"ਉਸ ਵੇਲੇ ਯਹੋਵਾਹ 'ਮੱਖੀ' ਨੂੰ ਸੱਦੇਗਾ। (ਮੱਖੀ ਹੁਣ ਮਿਸਰ ਦੀਆਂ ਨਦੀਆਂ ਦੇ ਨੇੜੇ ਹੈ) ਅਤੇ ਯਹੋਵਾਹ 'ਮਧੂਮੱਖੀ' ਨੂੰ ਸੱਦੇਗਾ। (ਮਧੂਮੱਖੀ ਹੁਣ ਅੱਸ਼ੂਰ ਦੇ ਦੇਸ਼ ਵਿੱਚ ਹੈ।) ਇਹ ਦੁਸ਼ਮਣ ਤੁਹਾਡੇ ਦੇਸ਼ ਵੱਲ ਆਉਣਗੇ। 19ਇਹ ਦੁਸ਼ਮਣ ਮਾਰੂਥਲ ਦੀਆਂ ਨਦੀਆਂ ਦੇ ਨਜ਼ਦੀਕ ਪਥਰੀਲੀਆਂ ਘਾਟੀਆਂ ਵਿੱਚ ਅਤੇ ਪਾਣੀ ਦੇ ਚਸਮਿਆਂ ਅਤੇ ਝਾੜੀਆਂ ਵਿੱਚ ਡੇਰੇ ਲਾਉਣਗੀਆਂ। 20ਯਹੋਵਾਹ ਯਹੂਦਾਹ ਨੂੰ ਸਜ਼ਾ ਦੇਣ ਲਈ ਅੱਸ਼ੂਰ ਦੀ ਵਰਤੋਂ ਕਰੇਗਾ। ਅੱਸ਼ੂਰ ਕਿਰਾਏ ਤੇ ਲਿਆ ਜਾਵੇਗਾ ਤਿੱਖੇ ਉਸਤਰੇ ਵਾਂਗ ਵਰਤਿਆ ਜਾਵੇਗਾ। ਇਹ ਇਸ ਤਰ੍ਹਾਂ ਹੋਵੇਗਾ ਜਿਵੇਂ ਯਹੋਵਾਹ ਯਹੂਦਾਹ ਦੇ ਸਿਰ ਅਤੇ ਲੱਤਾਂ ਤੋਂ ਵਾਲ ਮੁੰਨ ਰਿਹਾ ਹੋਵੇ। ਇਹ ਇਸ ਤਰ੍ਹਾਂ ਹੋਵੇਗਾ ਜਿਵੇਂ ਯਹੋਵਾਹ ਯਹੂਦਾਹ ਦੇ ਦਾੜ੍ਹੀ ਮੁੰਨ ਰਿਹਾ ਹੋਵੇ।

21"ਉਸ ਵੇਲੇ ਇੱਕ ਬੰਦਾ ਸਿਰਫ਼ ਇੱਕ ਵਹਿੜਕੀ ਅਤੇ ਦੋ ਭੇਡਾਂ ਨੂੰ ਜੀਵਿਤ ਰੱਖਣ ਦੇ ਯੋਗ ਹੋਵੇਗਾ। 22ਉਦੋਂ ਉਸ ਬੰਦੇ ਲਈ ਸਿਰਫ਼ ਇੰਨਾ ਹੀ ਦੁੱਧ ਹੋਵੇਗਾ ਕਿ ਉਹ ਮੱਖਣ ਖਾ ਸਕੇ। ਦੇਸ਼ ਦਾ ਹਰ ਬੰਦਾ ਮੱਖਣ ਅਤੇ ਸ਼ਹਿਦ ਖਾਵੇਗਾ।

23"ਇਸ ਦੇਸ਼ ਵਿੱਚ ਹੁਣ 1,000 ਅੰਗੂਰਾਂ ਦੀਆਂ ਵੇਲਾਂ ਦੇ ਖੇਤ ਹਨ। ਅੰਗੂਰ ਦੀ ਹਰ ਵੇਲ ਚਾਂਦੀ ਦੇ 1,000 ਸਿੱਕਿਆਂ ਦੇ ਮੁੱਲ ਦੀ ਹੈ। ਪਰ ਇਹ ਖੇਤ ਖੁਦਰੌ ਪੌਦਿਆਂ ਅਤੇ ਕੰਡਿਆਂ ਨਾਲ ਭਰ ਜਾਣਗੇ। 24ਧਰਤੀ ਬੰਜਰ ਹੋ ਜਾਵੇਗੀ ਅਤੇ ਸਿਰਫ਼ ਸ਼ਿਕਾਰ ਦੇ ਕੰਮ ਆਵੇਗੀ।

25"ਕਿਸੇ ਵੇਲੇ ਲੋਕ ਇਨ੍ਹਾਂ ਪਹਾੜੀਆਂ ਤੇ ਕੰਮ ਕਰਦੇ ਸਨ ਅਤੇ ਅਨਾਜ਼ ਉਗਾਉਂਦੇ ਸਨ। ਪਰ ਉਸ ਸਮੇਂ ਲੋਕ ਉੱਥੇ ਨਹੀਂ ਜਾਣਗੇ। ਧਰਤੀ ਖੁਦਰੌ ਪੌਦਿਆਂ ਅਤੇ ਕੰਡਿਆਲੀਆਂ ਝਾੜੀਆਂ ਨਾਲ ਭਰ ਜਾਵੇਗੀ। ਸਿਰਫ਼ ਭੇਡਾਂ ਅਤੇ ਪਸ਼ੂ ਹੀ ਉਨ੍ਹਾਂ ਥਾਵਾਂ ਉੱਤੇ ਜਾਣਗੇ।"

### ਅੱਸ਼ੂਰ ਛੇਤੀ ਆਵੇਗਾ

8 ਯਹੋਵਾਹ ਨੇ ਮੈਨੂੰ ਆਖਿਆ, "ਇੱਕ ਵੱਡੀ ਤਖ਼ਤੀ ਲਵੋ ਅਤੇ
ਕਲਮ ਨਾਲ ਇਹ ਸ਼ਬਦ ਲਿਖੋ: 'ਇਹ ਮਾਹੇਰ ਸ਼ਲਾਲ
ਹਸ਼ਬਾਜ਼ ਲਈ ਹੈ' (ਇਸਦਾ ਅਰਥ ਹੈ 'ਇੱਥੇ ਬਹੁਤ ਹੀ ਛੇਤੀ
ਲੁੱਟ ਹੋਵੇਗੀ!')"
2ਮੈਂ ਕੁਝ ਅਜਿਹੇ ਲੋਕਾਂ ਨੂੰ ਇਕੱਤ੍ਰ ਕੀਤਾ ਜਿਨ੍ਹਾਂ ਉੱਤੇ ਗਵਾਹ
ਵਜੋਂ ਇਤਬਾਰ ਕੀਤਾ ਜਾ ਸਕਦਾ ਸੀ। (ਇਹ ਲੋਕ ਸਨ ਜਾਜਕ
ਊਰੀਯਾਹ, ਅਤੇ ਯਬਰਕਯਾਹ ਦਾ ਪੁੱਤਰ ਜ਼ਕਰਯਾਹ।) ਇਨ੍ਹਾਂ
ਲੋਕਾਂ ਨੇ ਮੈਨੂੰ ਉਹ ਸ਼ਬਦ ਲਿਖਦਿਆਂ ਦੇਖਿਆ। 3ਫ਼ੇਰ ਮੈਂ ਔਰਤ
ਨਬੀ ਕੋਲ ਗਿਆ। ਉਹ ਗਰਭਵਤੀ ਹੋ ਗਈ ਅਤੇ ਉਸਦੇ ਇੱਕ
ਪੁੱਤਰ ਜੰਮਿਆ। ਫ਼ੇਰ ਯਹੋਵਾਹ ਨੇ ਮੈਨੂੰ ਆਖਿਆ, "ਲੜਕੇ ਦਾ
ਨਾਂ ਮਾਹੇਰ ਸ਼ਲਾਲ ਹਸ਼ਬਾਜ਼ ਰੱਖੋ। 4ਕਿਉਂ ਕਿ ਇਸਤੋਂ ਪਹਿਲਾਂ
ਕਿ ਲੜਕਾ 'ਅੰਮਾ' 'ਅੱਬਾ' ਆਖਣਾ ਸਿੱਖੇ, ਪਰਮੇਸ਼ੁਰ ਦਮਿਸ਼ਕ
ਅਤੇ ਸਾਮਰਿਯਾ ਤੋਂ ਸਾਰਾ ਧਨ ਦੌਲਤ ਖੋਹ ਲਵੇਗਾ, ਅਤੇ ਪਰਮੇਸ਼ੁਰ
ਉਨ੍ਹਾਂ ਚੀਜ਼ਾਂ ਨੂੰ ਅੱਸ਼ੂਰ ਦੇ ਰਾਜੇ ਨੂੰ ਦੇ ਦੇਵੇਗਾ।"
5ਫ਼ੇਰ ਇੱਕ ਵਾਰ ਯਹੋਵਾਹ ਨੇ ਮੇਰੇ ਨਾਲ ਗੱਲ ਕੀਤੀ। 6ਮੇਰੇ
ਯਹੋਵਾਹ ਨੇ ਆਖਿਆ, "ਇਹ ਲੋਕ ਸ਼ਿਲੋਆਹ ਦੇ ਤਲਾ ਦੇ ਧੀਮੀ
ਗਤੀ ਨਾਲ ਚੱਲਣ ਵਾਲੇ ਪਾਣੀਆਂ ਨੂੰ ਪ੍ਰਵਾਨ ਕਰਨ ਤੋਂ ਇਨਕਾਰ
ਕਰਦੇ ਹਨ। ਇਹ ਲੋਕ ਰਸੀਨ ਅਤੇ ਰਮਲਯਾਹ ਦੇ ਪੁੱਤਰ (ਪੇਕਾਹ)
ਨਾਲ ਪ੍ਰਸੰਨ ਹਨ। 7ਪਰ ਮੈਂ, ਯਹੋਵਾਹ, ਅੱਸ਼ੂਰ ਦੇ ਰਾਜੇ ਨੂੰ
ਲਿਆਵਾਂਗਾ ਅਤੇ ਉਸਦੀ ਸਾਰੀ ਤਾਕਤ ਤੁਹਾਡੇ ਖਿਲਾਫ਼
ਵਰਤਾਂਗਾ। ਉਹ ਫ਼ਰਾਤ ਨਦੀ ਤੋਂ ਤੇਜ਼ ਹੜ੍ਹ ਵਾਂਗ ਆਉਣਗੇ।
ਇਸ ਤਰ੍ਹਾਂ ਹੋਵੇਗਾ ਜਿਵੇਂ ਪਾਣੀ ਨਦੀ ਦੇ ਕੰਢਿਆਂ ਤੋਂ ਉੱਪਰ
ਚੜ੍ਹ ਰਿਹਾ ਹੋਵੇ। 8ਉਹ ਪਾਣੀ ਉਸ ਨਦੀ ਵਿੱਚੋਂ ਬਾਹਰ ਵਗਦਾ
ਹੋਇਆ ਯਹੂਦਾਹ ਵਿੱਚ ਦਾਖਲ ਹੋ ਜਾਵੇਗਾ। ਇਹ ਯਹੂਦਾਹ ਦੀ
ਧੌਣ ਤਾਈ ਚੜ੍ਹ ਜਾਵੇਗਾ। ਇਹ ਯਹੂਦਾਹ ਨੂੰ ਤਕਰੀਬਨ ਡੋਬ
ਹੀ ਦੇਵੇਗਾ।
"ਇਮੈਨੂਏਲ, ਇਹ ਹੜ੍ਹ ਇੰਨਾ ਫ਼ੈਲ ਜਾਵੇਗਾ ਕਿ ਤੇਰੇ ਸਾਰੇ
ਦੇਸ਼ ਉੱਤੇ ਫ਼ੈਲ ਜਾਵੇਗਾ।"

### ਯਹੋਵਾਹ ਆਪਣੇ ਸੇਵਕਾਂ ਦੀ ਰੱਖਿਆ ਕਰਦਾ ਹੈ

9ਤੁਸੀਂ ਸਾਰੀਆਂ ਕੌਮਾਂ ਦੇ ਲੋਕੋ, ਜੰਗ ਲਈ ਤਿਆਰ ਹੋ ਜਾਵੋ!
ਤੁਸੀਂ ਹਾਰ ਜਾਵੋਂਗੇ। ਦੂਰ ਦੁਰਾਡੇ ਦੇ ਦੇਸੋ, ਤੁਸੀਂ ਸਾਰੇ ਸੁਣੋ!
ਜੰਗ ਲਈ ਤਿਆਰੀ ਕਰੋ! ਤੁਸੀਂ ਹਾਰ ਜਾਵੋਗੇ!
10ਲੜਾਈ ਲਈ ਆਪਣੀਆਂ ਵਿਉਂਤਾਂ ਬਣਾਓ ! ਤੁਹਾਡੀਆਂ
ਵਿਉਂਤਾਂ ਨਿਸਫ਼ਲ ਹੋ ਜਾਣਗੀਆਂ। ਆਪਣੀਆਂ ਫ਼ੌਜਾਂ ਨੂੰ ਹੁਕਮ
ਦਿਓ! ਤੁਹਾਡੇ ਹੁਕਮ ਫ਼ਿਜ਼ੂਲ ਹੋਣਗੇ। ਕਿਉਂ ਕਿ ਪਰਮੇਸ਼ੁਰ ਸਾਡੇ
ਨਾਲ ਹੈ!

### ਯਸਾਯਾਹ ਨੂੰ ਚੇਤਾਵਨੀ

11ਯਹੋਵਾਹ ਨੇ ਆਪਣੀ ਮਹਾਨ ਸ਼ਕਤੀ ਨਾਲ ਮੇਰੇ ਨਾਲ ਗੱਲ
ਕੀਤੀ। ਯਹੋਵਾਹ ਨੇ ਮੈਨੂੰ ਇਨ੍ਹਾਂ ਦੂਸਰੇ ਲੋਕਾਂ ਵਾਂਗ ਨਾ ਹੋਣ ਦੀ
ਚੇਤਾਵਨੀ ਦਿੱਤੀ। ਯਹੋਵਾਹ ਨੇ ਆਖਿਆ, 12"ਹਰ ਬੰਦਾ ਆਖ
ਰਿਹਾ ਹੈ ਕਿ ਦੂਸਰੇ ਲੋਕ ਉਸਦੇ ਖਿਲਾਫ਼ ਵਿਉਂਤਾਂ ਬਣਾ ਰਹੇ
ਹਨ। ਤੁਹਾਨੂੰ ਉਨ੍ਹਾਂ ਗੱਲਾਂ ਉੱਤੇ ਵਿਸ਼ਵਾਸ ਨਹੀਂ ਕਰਨਾ ਚਾਹੀਦਾ।
ਉਨ੍ਹਾਂ ਚੀਜ਼ਾਂ ਤੋਂ ਨਾ ਡਰੋ ਜਿਨ੍ਹਾਂ ਤੋਂ ਉਹ ਲੋਕ ਡਰਦੇ ਹਨ। ਉਨ੍ਹਾਂ
ਚੀਜ਼ਾਂ ਤੋਂ ਨਾ ਡਰੋ।"
13ਸਰਬ ਸ਼ਕਤੀਮਾਨ ਯਹੋਵਾਹ ਹੀ ਉਹ ਹਸਤੀ ਹੈ ਜਿਸ ਪਾਸੋਂ
ਤੁਹਾਨੂੰ ਡਰਨਾ ਚਾਹੀਦਾ ਹੈ। 14ਜੇ ਤੁਸੀਂ ਯਹੋਵਾਹ ਦਾ ਆਦਰ
ਕਰੋਗੇ ਅਤੇ ਉਸਨੂੰ ਪਵਿੱਤਰ ਜਾਣੋਗੇ ਤਾਂ ਉਹ ਤੁਹਾਡੇ ਲਈ
ਸੁਰੱਖਿਅਤ ਟਿਕਾਣਾ ਹੋਵੇਗਾ। ਪਰ ਤੁਸੀਂ ਉਸਦਾ ਆਦਰ ਨਹੀਂ
ਕਰਦੇ। ਇਸ ਲਈ ਪਰਮੇਸ਼ੁਰ ਉਸ ਚੱਟਾਨ ਵਰਗਾ ਹੈ ਜਿਸਤੋਂ
ਤੁਸੀਂ ਲੋਕ ਠੋਕਰ ਖਾਂਦੇ ਹੋ। ਉਹ ਅਜਿਹੀ ਚੱਟਾਨ ਹੈ ਜਿਹੜੀ
ਇਸਰਾਏਲ ਦੇ ਦੋ ਪਰਿਵਾਰਾਂ ਨੂੰ ਡੇਗਦੀ ਹੈ। ਯਹੋਵਾਹ ਸਾਰੇ
ਯਰੂਸ਼ਲਮ ਦੇ ਲੋਕਾਂ ਨੂੰ ਫ਼ੜਨ ਲਈ ਇੱਕ ਜਾਲ ਹੈ। 15(ਬਹੁਤ
ਸਾਰੇ ਲੋਕ ਇਸ ਚੱਟਾਨ ਦੀ ਠੋਕਰ ਖਾਣਗੇ। ਉਹ ਲੋਕ ਡਿੱਗ
ਪੈਣਗੇ ਅਤੇ ਟੁੱਟ ਜਾਣਗੇ। ਉਹ ਪੂਰੀ ਤਰ੍ਹਾਂ ਜਾਲ ਵਿੱਚ ਫ਼ਸ
ਜਾਣਗੇ।) 16ਇਕਰਾਰਨਾਮਾ ਨੂੰ ਬੰਨੋ ਅਤੇ ਇਸ ਨੂੰ ਮੁਹਰਬੰਦ
ਕਰ ਦਿਓ। ਮੇਰੀ ਬਿਵਸਥਾ ਨੂੰ ਭਵਿੱਖ ਲਈ ਬਚਾ ਲਵੋ। ਇਹ
ਉਦੋਂ ਕਰੋ ਜਦੋਂ ਮੇਰੇ ਚੇਲੇ ਦੇਖ ਰਹੇ ਹੋਣ।
17ਇਹ ਇੱਕ ਇਕਰਾਰਨਾਮਾ ਹੈ ਮੈਂ ਸਾਡੀ ਸਹਾਇਤਾ ਕਰਨ
ਲਈ ਯਹੋਵਾਹ ਦਾ ਇੰਤਜ਼ਾਰ ਕਰਾਂਗਾ ਅਤੇ ਯਹੋਵਾਹ ਯਾਕੂਬ ਦੇ
ਪਰਿਵਾਰ ਤੋਂ ਸ਼ਰਮਸਾਰ ਹੈ। ਉਹ ਉਨ੍ਹਾਂ ਵੱਲ ਦੇਖਣ ਤੋਂ ਇਨਕਾਰ
ਕਰਦਾ ਹੈ। ਪਰ ਮੈਂ ਯਹੋਵਾਹ ਦੀ ਭਾਲ ਕਰਾਂਗਾ ਅਤੇ ਉਹ ਸਾਨੂੰ
ਬਚਾਵੇਗਾ।
18ਮੇਰੇ ਬੱਚੇ ਅਤੇ ਮੈਂ ਇਸਰਾਏਲ ਦੇ ਲੋਕਾਂ ਲਈ ਸੰਕੇਤ ਅਤੇ
ਸਬੂਤ ਹਾਂ। ਸਾਨੂੰ ਸਰਬ ਸ਼ਕਤੀਮਾਨ ਯਹੋਵਾਹ ਨੇ ਭੇਜਿਆ ਹੈ –
ਉਹ ਯਹੋਵਾਹ ਜਿਹੜਾ ਸੀਯੋਨ ਪਰਵਤ ਉੱਤੇ ਰਹਿੰਦਾ ਹੈ।"
19ਕੁਝ ਲੋਕ ਆਖਦੇ ਹਨ, "ਜੋਤਸ਼ੀਆਂ ਅਤੇ ਬੁੱਧੀਮਾਨਾਂ ਨੂੰ
ਪੁਛੋ ਕਿ ਕੀ ਕਰਨਾ ਹੈ।" (ਇਹ ਭਵਿੱਖ ਦੱਸਣ ਵਾਲੇ ਅਤੇ
ਬੁੱਧੀਮਾਨ ਪੰਛੀਆਂ ਦੀਆਂ ਆਵਾਜ਼ਾਂ ਵਾਂਗ ਫ਼ੁਸਫ਼ੁਸਾਉਂਦੇ ਹਨ
ਅਤੇ ਲੋਕਾਂ ਨੂੰ ਯਕੀਨ ਦਿਵਾਉਂਦੇ ਹਨ ਕਿ ਉਹ ਗੁੱਝੀਆਂ ਗੱਲਾਂ
ਦਾ ਗਿਆਨ ਰੱਖਦੇ ਹਨ।) ਪਰ ਮੈਂ ਤੁਹਾਨੂੰ ਦੱਸਦਾ ਹਾਂ ਕਿ ਲੋਕਾਂ
ਨੂੰ ਸਹਾਇਤਾ ਲਈ ਆਪਣੇ ਪਰਮੇਸ਼ੁਰ ਨੂੰ ਆਵਾਜ਼ ਦੇਣੀ ਚਾਹੀਦੀ
ਹੈ। ਉਹ ਜੋਤਸ਼ੀ ਅਤੇ ਬੁੱਧੀਮਾਨ ਮੁਰਦਿਆਂ ਨੂੰ ਪੁੱਛਦੇ ਹਨ ਕਿ
ਕੀ ਕਰਨਾ ਹੈ। ਜਿਉਂਦੇ ਬੰਦੇ ਭਲਾ ਮੁਰਦਿਆਂ ਕੋਲੋਂ ਕੋਈ ਚੀਜ਼
ਕਿਉਂ ਮੰਗਣ?
20ਤੁਹਾਨੂੰ ਇਕਰਾਰਨਾਮੇ ਅਤੇ ਬਿਵਸਥਾ ਨੂੰ ਮੰਨਣਾ ਚਾਹੀਦਾ
ਹੈ। ਜੇ ਤੁਸੀਂ ਇਨ੍ਹਾਂ ਹੁਕਮਾਂ ਨੂੰ ਨਹੀਂ ਮੰਨੋਗੇ, ਤਾਂ ਸ਼ਾਇਦ ਤੁਸੀਂ
ਗ਼ਲਤ ਹੁਕਮਾਂ ਦੀ ਪਾਲਣਾ ਨਹੀਂ ਕਰ ਰਹੇ ਹੋਵੋਗੇ। (ਗ਼ਲਤ
ਹੁਕਮ ਉਹ ਹਨ ਜਿਹੜੇ ਜੋਤਸ਼ੀਆਂ ਅਤੇ ਭਵਿੱਖਵਕਤਾਵਾਂ ਦੁਆਰਾ
ਦਿੱਤੇ ਜਾਂਦੇ ਹਨ। ਉਹ ਹੁਕਮ ਫ਼ਿਜ਼ੂਲ ਹਨ ਤੁਹਾਨੂੰ ਉਨ੍ਹਾਂ ਹੁਕਮਾਂ
ਦੀ ਪਾਲਣਾ ਦਾ ਕੋਈ ਲਾਭ ਨਹੀਂ ਹੋਵੇਗਾ।
21ਜੇ ਤੁਸੀਂ ਉਨ੍ਹਾਂ ਗ਼ਲਤ ਆਦੇਸ਼ਾਂ ਦੀ ਪਾਲਣਾ ਕਰੋਗੇ ਤਾਂ
ਦੇਸ਼ ਵਿੱਚ ਭੁੱਖਮਰੀ ਅਤੇ ਮੁਸੀਬਤਾਂ ਹੋਣਗੀਆਂ। ਲੋਕ ਭੁੱਖੇ
ਮਰਨਗੇ। ਫ਼ੇਰ ਉਹ ਗੁੱਸੇ ਵਿੱਚ ਆ ਜਾਣਗੇ ਅਤੇ ਉੱਪਰ ਤੱਕਦਿਆਂ
ਹੋਇਆਂ ਆਪਣੇ ਰਾਜੇ ਅਤੇ ਆਪਣੇ ਪਰਮੇਸ਼ੁਰ ਨੂੰ ਸਰਾਪਣਗੇ।
22ਜੇ ਉਹ ਆਪਣੇ ਦੇਸ਼ ਵੱਲ ਦੇਖਣਗੇ ਉਨ੍ਹਾਂ ਨੂੰ ਸਿਰਫ਼ ਮੁਸੀਬਤ

ਅਤੇ ਨਿਰਾਸ਼ਾ ਭਰਿਆ ਅੰਧਕਾਰ ਹੀ ਨਜ਼ਰ ਆਵੇਗਾ – ਆਪਣੇ ਦੇਸ਼ ਨੂੰ ਛੱਡਣ ਲਈ ਮਜ਼ਬੂਰ ਹੋਣ ਵਾਲੇ ਲੋਕਾਂ ਦੀ ਹਨੇਰੀ ਨਿਰਾਸ਼ਾ। ਅਤੇ ਜਿਹੜੇ ਲੋਕ ਅੰਧਕਾਰ ਵਿੱਚ ਫ਼ਸੇ ਹੋਣਗੇ ਉਹ ਆਪਣੇ-ਆਪ ਨੂੰ ਮੁਕਤ ਨਹੀਂ ਕਰ ਸ਼ਕਣਗੇ।

### ਇੱਕ ਨਵਾਂ ਦਿਵਸ ਆ ਰਿਹਾ ਹੈ

9 ਪਿਛਲੇ ਸਮੇਂ ਵਿੱਚ, ਲੋਕ ਸੋਚਦੇ ਸਨ ਕਿ ਜ਼ੇਬੁਲੁਨ ਦਾ ਦੇਸ਼
ਅਤੇ ਨਾਫ਼ਤਾਲੀ ਦਾ ਦੇਸ਼ ਮਹੱਤਵਪੂਰਣ ਨਹੀਂ ਹਨ। ਪਰ
ਬਾਅਦ ਵਿੱਚ, ਪਰਮੇਸ਼ੁਰ ਉਨ੍ਹਾਂ ਦੇ ਦਰਦ ਦਾ ਅੰਤ ਕਰ ਦੇਵੇਗਾ
ਅਤੇ ਇਨ੍ਹਾਂ ਜ਼ਮੀਨਾਂ ਨੂੰ ਮਹੱਤਵਪੂਰਣ ਬਣਾਵੇਗਾ: ਸਮੁੰਦਰ ਦੇ
ਕੰਢੇ ਦਾ ਦੇਸ਼, ਯੋਰਡਨ ਨਦੀ ਦਾ ਦੇਸ ਅਤੇ ਗਲੀਲੀ ਜਿਥੇ ਗ਼ੈਰ
ਯਹੂਦੀ ਰਹਿੰਦੇ ਹਨ। 2ਇਹ ਲੋਕ ਹਨੇਰੇ ਵਿੱਚ ਰਹਿੰਦੇ ਸਨ।
ਪਰ ਹੁਣ ਉਹ ਇੱਕ ਮਹਾਨ ਰੌਸ਼ਨੀ ਵੇਖਣਗੇ। ਉਹ ਮੌਤ ਦੇ
ਸਾਏ ਜਿੰਨੀ ਹਨੇਰੇ, ਸਥਾਨ ਵਿੱਚ ਰਹਿੰਦੇ ਸਨ ਪਰ ਹੁਣ, ਉਨ੍ਹਾਂ
ਉੱਤੇ 'ਮਹਾਨ ਰੌਸ਼ਨੀ' ਲਿਸ਼ਕੇਗੀ।

3ਹੇ ਪਰਮੇਸ਼ੁਰ, ਤੁਸੀਂ ਕੌਮ ਨੂੰ ਵਿਕਸਿਤ ਹੋਣ ਵਿੱਚ ਮਦਦ
ਕਰੋਗੇ। ਤੁਸੀਂ ਲੋਕਾਂ ਨੂੰ ਖੁਸ਼ੀ ਪ੍ਰਦਾਨ ਕਰੋਗੇ। ਅਤੇ ਲੋਕ ਆਪਣੀ
ਪ੍ਰਸੰਨਤਾ ਤੁਹਾਡੇ ਸਾਮ੍ਹਣੇ ਪ੍ਰਗਟ ਕਰਨਗੇ। ਇਹ ਉਹੋ ਜਿਹੀ ਹੀ
ਖੁਸ਼ੀ ਹੋਵੇਗੀ ਜਿਹੋ ਜਿਹੀ ਵਾਢੀਆਂ ਦੇ ਵੇਲੇ ਹੁੰਦੀ ਹੈ। ਇਹ ਉਸੇ
ਤਰ੍ਹਾਂ ਦੀ ਖੁਸ਼ੀ ਹੋਵੇਗੀ ਜਿਹੋ ਜਿਹੀ ਲੋਕਾਂ ਨੂੰ ਉਦੋਂ ਮਿਲਦੀ ਹੈ
ਜਦੋਂ ਉਹ ਜੰਗ ਵਿੱਚ ਜਿੱਤਿਆ ਮਾਲ ਦਾ ਹਿੱਸਾ ਪ੍ਰਾਪਤ ਕਰਦੇ
ਹਨ। 4ਕਿਉਂ ਕਿ ਤੁਸੀਂ ਬਹੁਤ ਵੱਢਾ ਭਾਰ ਲਾਹ ਸੁੱਟੋਗੇ। ਤੁਸੀਂ
ਲੋਕਾਂ ਦੀਆਂ ਪਿੱਠਾਂ ਉੱਤੋਂ ਭਾਰੇ ਸ਼ਤੀਰ ਦਾ ਬੋਝ ਉਤਾਰ ਦਿਓਗੇ।
ਤੁਸੀਂ ਉਸ ਭਾਰੇ ਸ਼ਤੀਰ ਨੂੰ ਲਾਹ ਸੁੱਟੋਗੇ ਜਿਸ ਰਾਹੀਂ ਦੁਸ਼ਮਣ
ਤੁਹਾਡੇ ਲੋਕਾਂ ਨੂੰ ਸਜ਼ਾ ਦਿੰਦਾ ਹੈ। ਇਹ ਸਮਾਂ ਉਹੋ ਜਿਹਾ ਹੋਵੇਗਾ
ਜਿਸ ਸਮੇਂ ਕਿ ਤੁਸੀਂ ਮਿਦਯਾਨ ਨੂੰ ਹਰਾਇਆ ਸੀ।

5ਜੰਗ ਲਈ ਉਠਿਆ ਹਰ ਬੂਟ ਅਤੇ ਖੂਨ ਨਾਲ ਰੰਗੀ ਹਰ
ਵਰਦੀ ਤਬਾਹ ਕਰ ਦਿੱਤੀ ਜਾਵੇਗੀ। ਇਹ ਚੀਜ਼ਾਂ ਅੱਗ ਵਿੱਚ
ਸੁੱਟ ਦਿੱਤੀਆਂ ਜਾਣਗੀਆਂ। 6ਇਹ ਗੱਲਾਂ ਉਦੋਂ ਵਾਪਰਨਗੀਆਂ
ਜਦੋਂ ਕਿਸੇ ਖਾਸ ਬੱਚੇ ਦਾ ਜਨਮ ਹੋਵੇਗਾ। ਪਰਮੇਸ਼ੁਰ ਸਾਨੂੰ ਇੱਕ
ਪੁੱਤਰ ਦੇਵੇਗਾ। ਇਹ ਪੁੱਤਰ ਲੋਕਾਂ ਦੀ ਅਗਵਾਈ ਕਰਨ ਦਾ
ਜਿੰਮਾ ਲਵੇਗਾ। ਉਸਦਾ ਨਾਮ ਹੋਵੇਗਾ, "ਅਦਭੁੱਤ ਸਲਾਹਕਾਰ,
ਸ਼ਕਤੀਮਾਨ ਪਰਮੇਸ਼ੁਰ, ਉਹ ਪਿਤਾ ਜਿਹੜਾ ਸਦਾ ਜਿਉਂਦਾ ਹੈ,
ਅਮਨ ਦਾ ਸਹਿਜ਼ਾਦਾ।" 7ਉਸਦੇ ਰਾਜ ਵਿੱਚ ਸ਼ਾਂਤੀ ਅਤੇ ਸ਼ਕਤੀ
ਹੋਵੇਗੀ। ਦਾਊਦ ਦੇ ਪਰਿਵਾਰ ਦੇ ਰਾਜੇ ਲਈ ਇਹ ਵਧਦੀ
ਜਾਵੇਗੀ। ਇਹ ਰਾਜਾ ਨੇਕੀ ਅਤੇ ਨਿਰਪੱਖ ਨਿਆਂ ਨਾਲ ਸਦਾ-
ਸਦਾ ਲਈ ਰਾਜ ਕਰੇਗਾ।

ਸਰਬ ਸ਼ਕਤੀਮਾਨ ਯਹੋਵਾਹ ਆਪਣੇ ਲੋਕਾਂ ਲਈ ਬਹੁਤ ਤੀਬਰ ਪਿਆਰ ਰੱਖਦਾ ਹੈ ਅਤੇ ਇਹ ਤੀਬਰ ਪਿਆਰ ਹੀ ਇਸ ਨੂੰ ਸਫ਼ਲਤਾ ਪੂਰਵਕ ਸੰਪੰਨ ਕਰੇਗਾ।

### ਪਰਮੇਸ਼ੁਰ ਇਸਰਾਏਲ ਨੂੰ ਸਜ਼ਾ ਦੇਵੇਗਾ

8ਮੇਰੇ ਯਹੋਵਾਹ ਨੇ ਮੈਨੂੰ ਯਾਕੂਬ (ਇਸਰਾਏਲ) ਦੇ ਲੋਕਾਂ ਦੇ
ਖਿਲਾਫ਼ ਆਦੇਸ਼ ਦਿੱਤਾ ਸੀ। ਇਸਰਾਏਲ ਦੇ ਖਿਲਾਫ਼ ਇਸ ਆਦੇਸ਼
ਦੀ ਪਾਲਣਾ ਹੋਵੇਗੀ। 9ਫ਼ੇਰ ਇਫ਼ਰਾਈਮ (ਇਸਰਾਏਲ) ਦਾ ਹਰ
ਬੰਦਾ, ਸਾਮਰਿਯਾ ਦੇ ਆਗੂ ਵੀ, ਜਾਣ ਲੈਣਗੇ ਕਿ ਪਰਮੇਸ਼ੁਰ ਨੇ
ਉਨ੍ਹਾਂ ਨੂੰ ਸਜ਼ਾ ਦਿੱਤੀ ਹੈ।

ਹੁਣ ਉਹ ਲੋਕ ਬਹੁਤ ਗੁਮਾਨੀ ਹਨ ਅਤੇ ਹੰਕਾਰੀ ਹਨ। ਉਹ
ਲੋਕ ਆਖਦੇ ਹਨ। 10"ਇਹ ਇੱਟਾਂ ਭਾਵੇਂ ਢਹਿ ਜਾਣਗੀਆਂ ਪਰ
ਅਸੀਂ ਫ਼ੇਰ ਉਸਾਰੀ ਕਰ ਲਵਾਂਗੇ। ਅਤੇ ਅਸੀਂ ਮਜ਼ਬੂਤ ਪੱਥਰ
ਦੀ ਉਸਾਰੀ ਕਰ ਲਵਾਂਗੇ। ਇਹ ਛੋਟੇ ਰੁੱਖ ਭਾਵੇਂ ਕੱਟੇ ਜਾਣਗੇ।
ਪਰ ਅਸੀਂ ਇੱਥੇ ਹੋਰ ਰੁੱਖ ਲਾ ਲਵਾਂਗੇ। ਅਤੇ ਨਵੇਂ ਰੁੱਖ ਲੰਮੇ ਅਤੇ
ਮਜ਼ਬੂਤ ਹੋਣਗੇ।"

11ਇਸ ਲਈ ਯਹੋਵਾਹ ਇਸਰਾਏਲ ਦੇ ਖਿਲਾਫ਼ ਲੜਨ
ਵਾਲਿਆਂ ਨੂੰ ਲੱਭ ਲਵੇਗਾ। ਯਹੋਵਾਹ ਉਨ੍ਹਾਂ ਦੇ ਖਿਲਾਫ਼ ਰਸੀਨ
ਦੀਆਂ ਫ਼ੌਜਾਂ ਲੈ ਆਵੇਗਾ। 12ਯਹੋਵਾਹ ਪੂਰਬ ਵਿੱਚ ਅਰਾਮੀਆਂ
ਨੂੰ ਲਿਆਵੇਗਾ ਅਤੇ ਪੱਛਮ ਵਿੱਚੋਂ ਫ਼ਲਿਸਤੀਨੀਆਂ ਨੂੰ ਲਿਆਵੇਗਾ।
ਉਹ ਦੁਸ਼ਮਣ ਆਪਣੀਆਂ ਫ਼ੌਜਾਂ ਨਾਲ ਇਸਰਾਏਲ ਨੂੰ ਹਰਾ
ਦੇਣਗੇ। ਪਰ ਯਹੋਵਾਹ ਫ਼ੇਰ ਵੀ ਇਸਰਾਏਲ ਨਾਲ ਨਾਰਾਜ਼
ਹੋਵੇਗਾ। ਯਹੋਵਾਹ ਫ਼ੇਰ ਵੀ ਲੋਕਾਂ ਨੂੰ ਸਜ਼ਾ ਦੇਣ ਲਈ ਤਿਆਰ
ਹੋਵੇਗਾ।

13ਪਰਮੇਸ਼ੁਰ ਲੋਕਾਂ ਨੂੰ ਸਜ਼ਾ ਦੇਵੇਗਾ ਪਰ ਉਹ ਪਾਪ ਕਰਨ ਤੋਂ
ਨਹੀਂ ਹਟਣਗੇ। ਉਹ ਉਸ ਵੱਲ ਨਹੀਂ ਪਰਤਣਗੇ। ਉਹ ਸਰਬ
ਸ਼ਕਤੀਮਾਨ ਯਹੋਵਾਹ ਦੇ ਅਨੁਸਾਰ ਚੱਲਣਗੇ। 14ਇਸ ਲਈ
ਯਹੋਵਾਹ ਇਸਰਾਏਲ ਦਾ ਸਿਰ ਤੇ ਪੂਛ ਕੱਟ ਦੇਵੇਗਾ। ਯਹੋਵਾਹ
ਇੱਕ ਦਿਨ ਵਿੱਚ ਹੀ ਟਾਹਣੀਆਂ ਅਤੇ ਤਣਿਆਂ ਨੂੰ ਖੋਹ ਲਵੇਗਾ।
15ਸਿਰ ਦਾ ਅਰਥ ਹੈ ਬਜ਼ੁਰਗ ਅਤੇ ਮਹੱਤਵਪੂਰਣ ਆਗੂ। ਪੂਛ
ਦਾ ਅਰਥ ਹੈ ਉਹ ਨਬੀ ਜਿਹੜੇ ਝੂਠ ਬੋਲਦੇ ਹਨ।

16ਜਿਹੜੇ ਬੰਦੇ ਲੋਕਾਂ ਦੀ ਅਗਵਾਈ ਕਰਦੇ ਹਨ ਉਹ ਉਨ੍ਹਾਂ
ਨੂੰ ਕੁਰਾਹੇ ਪਾਉਂਦੇ ਹਨ। ਅਤੇ ਜਿਹੜੇ ਲੋਕ ਉਨ੍ਹਾਂ ਦੇ ਪਿੱਛੇ
ਲੱਗਣਗੇ ਉਹ ਤਬਾਹ ਹੋ ਜਾਣਗੇ। 17ਸਾਰੇ ਬੰਦੇ ਬੁਰੇ ਹਨ।
ਇਸ ਲਈ ਯਹੋਵਾਹ ਯੋਜਨਾਵਾਂ ਨਾਲ ਵੀ ਪ੍ਰਸੰਨ ਨਹੀਂ ਹੈ। ਅਤੇ
ਯਹੋਵਾਹ ਉਨ੍ਹਾਂ ਦੀਆਂ ਵਿਧਵਾਵਾਂ ਅਤੇ ਉਨ੍ਹਾਂ ਦੇ ਯਤੀਮਾਂ ਉੱਤੇ
ਵੀ ਰਹਿਮ ਨਹੀਂ ਕਰੇਗਾ। ਕਿਉਂਕਿ ਸਾਰੇ ਹੀ ਬੰਦੇ ਬੁਰੇ ਹਨ।
ਲੋਕ ਉਹ ਗੱਲਾਂ ਕਰਦੇ ਹਨ ਜਿਹੜੀਆਂ ਪਰਮੇਸ਼ੁਰ ਦੇ ਖਿਲਾਫ਼
ਹਨ। ਲੋਕ ਝੂਠ ਬੋਲਦੇ ਹਨ। ਇਸ ਲਈ ਪਰਮੇਸ਼ੁਰ ਲੋਕਾਂ ਨਾਲ
ਨਾਰਾਜ਼ ਰਹੇਗਾ। ਪਰਮੇਸ਼ੁਰ ਲੋਕਾਂ ਨੂੰ ਸਜ਼ਾ ਦਿੰਦਾ ਰਹੇਗਾ।

18ਦੁਸ਼ਟਤਾ ਬਿਲਕੁਲ ਇੱਕ ਛੋਟੀ ਜਿਹੀ ਅੱਗ ਵਾਂਗ ਹੈ। ਪਹਿਲਾਂ
ਅੱਗ ਘਾਹ ਫ਼ੂਸ ਅਤੇ ਕੰਡਿਆਂ ਨੂੰ ਸਾੜਦੀ ਹੈ। ਇਸਤੋਂ ਮਗਰੋਂ
ਅੱਗ ਜੰਗਲ ਦੀਆਂ ਵੱਡੀਆਂ ਝਾੜੀਆਂ ਨੂੰ ਸਾੜਦੀ ਹੈ। ਅਤੇ ਅੰਤ
ਵਿੱਚ ਇਹ ਭਿਆਨਕ ਅੱਗ ਬਣ ਜਾਂਦੀ ਹੈ – ਅਤੇ ਹਰ ਇੱਕ
ਚੀਜ਼ ਸੜ ਕੇ ਸੁਆਹ ਹੋ ਜਾਂਦੀ ਹੈ। 19ਸਰਬ ਸ਼ਕਤੀਮਾਨ ਯਹੋਵਾਹ
ਨਾਰਾਜ਼ ਹੈ, ਇਸ ਲਈ ਜ਼ਮੀਨ ਸਾੜੀ ਜਾਵੇਗੀ। ਅਤੇ ਹਰ ਕੋਈ
ਇਸ ਅੱਗ ਵਿੱਚ ਮਰ ਜਾਵੇਗਾ। ਕੋਈ ਬੰਦਾ ਵੀ ਆਪਣੇ ਭਰਾ ਨੂੰ
ਬਚਾਉਣ ਦੀ ਕੋਸ਼ਿਸ਼ ਨਹੀਂ ਕਰੇਗਾ। 20ਲੋਕ ਸੱਜੇ ਪਾਸੇ ਦੀ
ਕਿਸੇ ਚੀਜ਼ ਨੂੰ ਫ਼ੜਣਗੇ, ਪਰ ਉਹ ਫ਼ੇਰ ਵੀ ਭੁੱਖੇ ਹੋਣਗੇ। ਉਹ
ਖੱਬੇ ਪਾਸੇ ਦੀ ਕਿਸੇ ਚੀਜ਼ ਨੂੰ ਖਾਣਗੇ, ਪਰ ਉਹ ਰੱਜਣਗੇ ਨਹੀਂ।
ਹਰ ਬੰਦਾ ਮੁੜ ਕੇ ਆਪਣੇ ਹੀ ਸ਼ਰੀਰ ਨੂੰ ਲਾਵੇਗਾ। 21(ਇਸਦਾ

ਅਰਥ ਹੈ ਮਾਨਾਸੇਹ ਇਫ਼ਰਾਈਮ ਦੇ ਖਿਲਾਫ਼ ਲੜੇਗਾ, ਅਤੇ
ਇਫ਼ਰਾਈਮ ਮਨੱਸ਼ਹ ਦੇ ਖਿਲਾਫ਼ ਲੜੇਗਾ। ਅਤੇ ਫ਼ੇਰ ਦੋਵੇਂ
ਯਹੂਦਾਹ ਦੇ ਖਿਲਾਫ਼ ਹੋ ਜਾਣਗੇ।) ਯਹੋਵਾਹ ਹਾਲੇ ਵੀ ਇਸਰਾਏਲ
ਦੇ ਨਾਲ ਨਾਰਾਜ਼ ਹੈ। ਯਹੋਵਾਹ ਹਾਲੇ ਵੀ ਆਪਣੇ ਲੋਕਾਂ ਨੂੰ ਸਜ਼ਾ
ਦੇਣ ਲਈ ਤਤਪਰ ਹੈ।

10 ਉਨ੍ਹਾਂ ਵੱਲ ਦੇਖੋ ਜਿਹੜੇ ਬੁਰੀਆਂ ਬਿਧੀਆਂ ਬਣਾਉਂਦੇ
ਹਨ ਅਤੇ ਅਨਿਆਂਈ ਫ਼ੈਸਲੇ ਕਰਦੇ ਹਨ। 2ਉਹ ਗਰੀਬ
ਲੋਕਾਂ ਨਾਲ ਨਿਰਪੱਖ ਨਹੀਂ ਹਨ। ਉਹ ਗਰੀਬ ਲੋਕਾਂ ਦੇ ਹੱਕ
ਖੋਹ ਲੈਂਦੇ ਹਨ। ਉਹ ਲੋਕਾਂ ਨੂੰ ਇਸ ਗੱਲ ਦੀ ਇਜਾਜ਼ਤ ਦਿੰਦੇ
ਹਨ ਕਿ ਉਹ ਵਿਧਵਾਵਾਂ ਅਤੇ ਯਤੀਮਾਂ ਦੀ ਚੋਰੀ ਕਰ ਸਕਣ।

3ਤੁਹਾਨੂੰ ਆਪਣੇ ਅਮਲਾਂ ਦਾ ਲੇਖਾ ਦੇਣਾ ਪਵੇਗਾ। ਉਸ ਵੇਲੇ
ਤੁਸੀਂ ਕੀ ਕਰੋਗੇ? ਤੁਹਾਡੀ ਤਬਾਹੀ ਦੂਰ ਦੁਰਾਡੇ ਦੇਸ਼ੋਂ ਆ ਰਹੀ
ਹੈ, ਤੁਸੀਂ ਸਹਾਇਤਾ ਲਈ ਕਿੱਥੇ ਭੱਜੋਗੇ। ਤੁਹਾਡਾ ਧਨ ਦੌਲਤ
ਤੁਹਾਡੀ ਸਹਾਇਤਾ ਨਹੀਂ ਕਰੇਗਾ। 4ਤੁਹਾਨੂੰ ਇੱਕ ਕੈਦੀ ਵਾਂਗ
ਝੁਕਣਾ ਪਵੇਗਾ। ਤੁਸੀਂ ਇੱਕ ਮਰੇ ਹੋਏ ਬੰਦੇ ਵਾਂਗ ਡਿੱਗ ਪਵੋਗੇ।
ਪਰ ਇਸ ਨਾਲ ਵੀ ਤੁਹਾਡੀ ਕੋਈ ਸਹਾਇਤਾ ਨਹੀਂ ਹੋਵੇਗੀ!
ਪਰਮੇਸ਼ੁਰ ਫ਼ੇਰ ਵੀ ਤੁਹਾਡੇ ਨਾਲ ਨਾਰਾਜ਼ ਹੋਵੇਗਾ। ਪਰਮੇਸ਼ੁਰ
ਫ਼ੇਰ ਵੀ ਤੁਹਾਨੂੰ ਸਜ਼ਾ ਦੇਣ ਲਈ ਤਿਆਰ ਹੋਵੇਗਾ।

5ਪਰਮੇਸ਼ੁਰ ਆਖੇਗਾ, "ਮੈਂ ਅੱਸ਼ੂਰ ਨੂੰ ਇੱਕ ਸੋਟੀ ਵਾਂਗ
ਵਰਤਾਂਗਾ। ਗੁੱਸੇ ਵਿੱਚ, ਮੈਂ ਅੱਸ਼ੂਰ ਨੂੰ ਇਸਰਾਏਲ ਨੂੰ ਸਜ਼ਾ ਦੇਣ
ਲਈ ਵਰਤਾਂਗਾ। 6ਮੈਂ ਅੱਸ਼ੂਰ ਨੂੰ ਉਨ੍ਹਾਂ ਲੋਕਾਂ ਨੂੰ ਸਜ਼ਾ ਦੇਣ ਲਈ
ਭੇਜਾਂਗਾ ਜਿਹੜੇ ਮੰਦੇ ਕੰਮ ਕਰਦੇ ਹਨ। ਮੈਂ ਉਨ੍ਹਾਂ ਲੋਕਾਂ ਨਾਲ
ਨਾਰਾਜ਼ ਹਾਂ, ਮੈਂ ਅੱਸ਼ੂਰ ਨੂੰ ਆਦੇਸ਼ ਦੇਵਾਂਗਾ ਕਿ ਉਨ੍ਹਾਂ ਦੇ ਖਿਲਾਫ਼
ਲੜਨ। ਅੱਸ਼ੂਰ ਉਨ੍ਹਾਂ ਨੂੰ ਹਰਾ ਦੇਵੇਗਾ ਅਤੇ ਅੱਸ਼ੂਰ ਉਨ੍ਹਾਂ ਪਾਸੋਂ
ਉਨ੍ਹਾਂ ਦੀ ਦੌਲਤ ਖੋਹ ਲਵੇਗਾ। ਇਸਰਾਏਲ ਖਾਕ ਵਾਂਗ ਹੋ ਜਾਵੇਗਾ
ਅਤੇ ਅੱਸ਼ੂਰ ਉਸਨੂੰ ਪੈਰਾਂ ਹੇਠਾਂ ਲਿਤਾੜੇਗਾ।

7"ਪਰ ਅੱਸ਼ੂਰ ਇਹ ਨਹੀਂ ਸਮਝਦਾ ਕਿ ਮੈਂ ਉਸਦੀ ਵਰਤੋਂ
ਕਰਾਂਗਾ। ਉਹ ਇਹ ਨਹੀਂ ਜਾਣਦਾ ਕਿ ਉਹ ਮੇਰੇ ਲਈ ਇੱਕ
ਸੰਦ ਹੈ। ਅੱਸ਼ੂਰ ਸਿਰਫ਼ ਹੋਰਾਂ ਲੋਕਾਂ ਨੂੰ ਤਬਾਹ ਕਰਨਾ ਚਾਹੁੰਦਾ
ਹੈ। ਅੱਸ਼ੂਰ ਕੁਝ ਕੌਮਾਂ ਨੂੰ ਤਬਾਹ ਕਰਨ ਦੀ ਯੋਜਨਾ ਬਣਾ ਰਿਹਾ
ਹੈ। 8ਅੱਸ਼ੂਰ ਆਪਣੇ-ਆਪ ਨੂੰ ਆਖਦਾ ਹੈ, 'ਮੇਰੇ ਸਾਰੇ ਆਗੂ
ਰਾਜਿਆਂ ਵਰਗੇ ਹਨ! 9ਕਾਲਨੋ ਦਾ ਸ਼ਹਿਰ ਕਰਕਮੀਸ਼ ਸ਼ਹਿਰ
ਵਰਗਾ ਹੈ। ਅਤੇ ਅਰਪਦ ਸ਼ਹਿਰ ਹਮਾਥ ਸ਼ਹਿਰ ਵਰਗਾ ਹੈ।
ਸਾਮਰਿਯਾ ਸ਼ਹਿਰ ਦੰਮਿਸ਼ਕ ਸ਼ਹਿਰ ਵਰਗਾ ਹੈ। 10ਮੈਂ ਉਨ੍ਹਾਂ
ਮੰਦੇ ਰਾਜਾਂ ਨੂੰ ਹਰਾ ਦਿੱਤਾ ਸੀ ਅਤੇ ਹੁਣ ਉਹ ਮੇਰੇ ਅਧੀਨ ਹਨ।
ਜਿਨ੍ਹਾਂ ਬੁੱਤਾਂ ਦੀ ਉਹ ਉਪਾਸਨਾ ਕਰਦੇ ਹਨ ਉਹ ਯਰੂਸ਼ਲਮ
ਅਤੇ ਸਾਮਰਿਯਾ ਦੇ ਬੁੱਤਾਂ ਨਾਲੋਂ ਬਿਹਤਰ ਹਨ। 11ਮੈਂ ਸਾਮਰਿਯਾ
ਨੂੰ ਅਤੇ ਉਸਦੇ ਬੁੱਤਾਂ ਨੂੰ ਹਰਾ ਦਿੱਤਾ ਸੀ। ਮੈਂ ਯਰੂਸ਼ਲਮ ਅਤੇ
ਉਸਦੇ ਲੋਕਾਂ ਦੇ ਬਣਾਏ ਹੋਏ ਬੁੱਤਾਂ ਨੂੰ ਵੀ ਹਰਾ ਦਿਆਂਗਾ।"

12ਮੇਰਾ ਪ੍ਰਭੂ ਉਨ੍ਹਾਂ ਗੱਲਾਂ ਨੂੰ ਪੂਰਾ ਕਰੇਗਾ ਜਿਸਦੀ ਯੋਜਨਾ
ਉਸਨੇ ਯਰੂਸ਼ਲਮ ਅਤੇ ਸੀਯੋਨ ਪਰਬਤ ਲਈ ਬਣਾਈ ਸੀ। ਫ਼ੇਰ
ਯਹੋਵਾਹ ਅੱਸ਼ੂਰ ਨੂੰ ਸਜ਼ਾ ਦੇਵੇਗਾ। ਅੱਸ਼ੂਰ ਦਾ ਰਾਜ ਬਹੁਤ ਗੁਮਾਨੀ
ਹੈ। ਉਸਦੇ ਹੰਕਾਰ ਨੇ ਉਸ ਕੋਲੋਂ ਬਹੁਤ ਮੰਦੇ ਕੰਮ ਕਰਵਾਏ
ਹਨ। ਇਸ ਲਈ ਪਰਮੇਸ਼ੁਰ ਉਸਨੂੰ ਸਜ਼ਾ ਦੇਵੇਗਾ।

13ਅੱਸ਼ੂਰ ਦਾ ਰਾਜਾ ਆਖਦਾ ਹੈ, "ਮੈਂ ਬਹੁਤ ਸਿਆਣਾ ਹਾਂ।
ਮੈਂ ਆਪਣੀ ਸਿਆਣਪ ਅਤੇ ਸ਼ਕਤੀ ਨਾਲ ਬਹੁਤ ਮਹਾਨ ਗੱਲਾਂ
ਕੀਤੀਆਂ ਹਨ। ਮੈਂ ਬਹੁਤ ਕੌਮਾਂ ਨੂੰ ਹਰਾਇਆ ਹੈ। ਮੈਂ ਉਨ੍ਹਾਂ ਦੀ
ਦੌਲਤ ਲੁੱਟ ਲਈ ਹੈ। ਅਤੇ ਮੈਂ ਉਨ੍ਹਾਂ ਦੇ ਲੋਕਾਂ ਨੂੰ ਗੁਲਾਮ ਬਣਾ
ਲਿਆ ਹੈ। ਮੈਂ ਬਹੁਤ ਸ਼ਕਤੀਸ਼ਾਲੀ ਬੰਦਾ ਹਾਂ। 14ਮੈਂ ਆਪਣੇ ਹੱਥਾਂ
ਨਾਲ ਉਨ੍ਹਾਂ ਸਾਰੇ ਲੋਕਾਂ ਦੀ ਦੌਲਤ ਲੁੱਟੀ ਹੈ। ਜਿਵੇਂ ਕੋਈ ਬੰਦਾ
ਕਿਸੇ ਪੰਛੀ ਦੇ ਆਲ੍ਹਣੇ ਵਿੱਚੋਂ ਆਂਡੇ ਚੁੱਕ ਲੈਂਦਾ ਹੈ। ਪੰਛੀ ਬਹੁਤ
ਵਾਰੀ ਆਪਣੇ ਆਲ੍ਹਣੇ ਅਤੇ ਅੰਡਿਆਂ ਨੂੰ ਇਕੱਲਿਆਂ ਛੱਡ ਦਿੰਦਾ
ਹੈ। ਅਤੇ ਉਸਦੇ ਆਲ੍ਹਣੇ ਦੀ ਰਾਖੀ ਕਰਨ ਵਾਲਾ ਕੋਈ ਨਹੀਂ
ਹੁੰਦਾ। ਓਥੇ ਕੋਈ ਵੀ ਪੰਛੀ ਆਪਣੇ ਖੰਭਾਂ ਅਤੇ ਆਪਣੀ ਚੁੰਝ
ਨਾਲ ਚੀਕ ਚਿਹਾੜਾ ਕਰਨ ਅਤੇ ਲੜਨ ਲਈ ਮੌਜੂਦ ਨਹੀਂ
ਹੁੰਦਾ। ਇਸ ਲਈ ਲੋਕ ਆਂਡੇ ਚੁੱਕ ਲੈਂਦੇ ਹਨ। ਇਸੇ ਤਰ੍ਹਾਂ ਹੀ
ਓਥੇ ਕੋਈ ਵੀ ਬੰਦਾ ਮੈਨੂੰ ਧਰਤੀ ਦੇ ਸਾਰੇ ਲੋਕਾਂ ਨੂੰ ਲੁੱਟਣ ਤੋਂ
ਰੋਕਣ ਵਾਲਾ ਨਹੀਂ ਸੀ।"

## ਪਰਮੇਸ਼ੁਰ ਅੱਸ਼ੂਰ ਦੀ ਤਾਕਤ ਉੱਤੇ ਕਾਬੂ ਪਾਉਂਦਾ ਹੈ

15ਕੋਈ ਵੀ ਕੁਹਾੜਾ ਉਸ ਬੰਦੇ ਨਾਲੋਂ ਬਿਹਤਰ ਨਹੀਂ ਜਿਹੜਾ
ਉਸਨੂੰ ਕੱਟਣ ਲਈ ਵਰਤਦਾ ਹੈ। ਕੋਈ ਵੀ ਕੁਹਾੜਾ ਉਸ ਬੰਦੇ
ਨਾਲੋਂ ਬਿਹਤਰ ਨਹੀਂ ਜਿਹੜਾ ਉਸਨੂੰ ਚੀਰਨ ਲਈ ਵਰਤਦਾ
ਹੈ। ਇਹ ਇਸੇ ਤਰ੍ਹਾਂ ਦੀ ਗੱਲ ਹੈ ਕਿ ਜਿਵੇਂ ਉਹ ਡੰਡਾ ਉਸ ਬੰਦੇ
ਨਾਲੋਂ ਵਧੇਰੇ ਮਹੱਤਵਪੂਰਣ ਅਤੇ ਤਾਕਤਵਰ ਹੋਵੇ ਜਿਹੜਾ ਉਸਨੂੰ
ਕਿਸੇ ਨੂੰ ਸਜ਼ਾ ਦੇਣ ਲਈ ਵਰਤਦਾ ਹੈ,

16ਪਰ ਸਰਬ ਸ਼ਕਤੀਮਾਨ ਯਹੋਵਾਹ ਅੱਸ਼ੂਰ ਦੇ ਜੋਧਿਆਂ ਦੇ
ਵਿਰੁੱਧ ਭਿਆਨਕ ਮਹਾਮਾਰੀ ਭੇਜੇਗਾ। ਅੱਸ਼ੂਰ ਓਸੇ ਤਰ੍ਹਾਂ ਆਪਣੀ
ਦੌਲਤ ਅਤੇ ਸ਼ਕਤੀ ਗਵਾ ਲਵੇਗਾ ਜਿਵੇਂ ਕੋਈ ਬੀਮਾਰ ਆਦਮੀ
ਆਪਣਾ ਭਾਰ ਘਟਾ ਲੈਂਦਾ ਹੈ। ਫ਼ੇਰ ਅੱਸ਼ੂਰ ਦਾ ਪਰਤਾਪ ਤਬਾਹ
ਹੋ ਜਾਵੇਗੀ। ਇਹ ਇਸ ਤਰ੍ਹਾਂ ਦੀ ਗੱਲ ਹੋਵੇਗੀ ਜਿਵੇਂ ਅੱਗ
ਉਦੋਂ ਤੱਕ ਬਲਦੀ ਹੈ। ਜਦੋਂ ਤੱਕ ਕਿ ਚੀਜ਼ ਸੜ ਨਹੀਂ ਜਾਂਦੀ।
17ਇਸਰਾਏਲ ਦੀ ਰੌਸ਼ਨੀ (ਪਰਮੇਸ਼ੁਰ) ਅੱਗ ਵਾਂਗ ਹੋਵੇਗੀ।
ਪਵਿੱਤਰ ਪੁਰਖ ਅੱਗ ਦੀ ਲਾਟ ਵਰਗੀ ਹੋਵੇਗੀ। ਉਹ ਉਸ ਅੱਗ
ਵਾਂਗ ਹੋਵੇਗੀ ਜਿਹੜੀ ਪਹਿਲਾਂ ਘਾਹ ਫ਼ੂਸ ਅਤੇ ਕੰਡਿਆਂ ਨੂੰ ਸਾੜਦੀ
ਹੈ। 18ਫ਼ੇਰ ਅੱਗ ਫ਼ੈਲ ਜਾਂਦੀ ਹੈ ਅਤੇ ਵੱਡੇ-ਵੱਡੇ ਰੁੱਖਾਂ ਅਤੇ ਵੇਲਾਂ
ਨੂੰ ਸਾੜ ਦਿੰਦੀ ਹੈ। ਅੰਤ ਵਿੱਚ ਹਰ ਚੀਜ਼ ਤਬਾਹ ਹੋ ਜਾਂਦੀ ਹੈ –
ਲੋਕ ਵੀ। ਇਹ ਇਸੇ ਤਰ੍ਹਾਂ ਹੋਵੇਗਾ ਜਦੋਂ ਪਰਮੇਸ਼ੁਰ ਅੱਸ਼ੂਰ ਨੂੰ
ਤਬਾਹ ਕਰੇਗਾ। ਅੱਸ਼ੂਰ ਇੱਕ ਗਲ ਰਹੀ ਸ਼ਤੀਰੀ ਵਾਂਗ ਹੋਵੇਗਾ।
19ਜੰਗਲ ਵਿੱਚ ਬਹੁਤ ਘੱਟ ਰੁੱਖ ਬਚੇ ਰਹਿਣਗੇ। ਪਰ ਇੱਕ
ਬੱਚਾ ਵੀ ਉਨ੍ਹਾਂ ਦੀ ਗਿਣਤੀ ਕਰ ਸਕੇਗਾ।

20ਉਸ ਵੇਲੇ, ਜਿਹੜੇ ਲੋਕ ਇਸਰਾਏਲ ਵਿੱਚ ਬਚੇ ਰਹਿ ਜਾਣਗੇ,
ਯਾਕੂਬ ਦੇ ਪਰਿਵਾਰ ਦੇ ਲੋਕ, ਉਸ ਬੰਦੇ ਉੱਤੇ ਨਿਰਭਰ ਨਹੀਂ
ਰਹਿਣਗੇ ਜਿਹੜਾ ਉਨ੍ਹਾਂ ਨੂੰ ਕੁੱਟਦਾ ਹੈ। ਉਹ ਯਹੋਵਾਹ ਉੱਤੇ,
ਇਸਰਾਏਲ ਦੇ ਪਵਿੱਤਰ ਪੁਰਖ ਉੱਤੇ, ਸੱਚਮੁੱਚ ਨਿਰਭਰ ਰਹਿਣਾ
ਸਿਖ ਲੈਣਗੇ। 21ਜਿਹੜੇ ਬੰਦੇ ਯਾਕੂਬ ਦੇ ਪਰਿਵਾਰ ਵਿੱਚੋਂ ਬਚੇ
ਰਹਿਣਗੇ ਉਹ ਇੱਕ ਵਾਰ ਫ਼ੇਰ ਸ਼ਕਤੀਮਾਨ ਪਰਮੇਸ਼ੁਰ ਦੇ
ਅਨੁਯਾਈ ਹੋ ਜਾਣਗੇ।

22ਤੁਹਾਡੇ ਲੋਕ ਬਹੁਤ ਗਿਣਤੀ ਵਿੱਚ ਹਨ। ਉਹ ਸਮੁੰਦਰ ਦੀ ਰੇਤ ਵਾਂਗ ਹਨ। ਪਰ ਸਿਰਫ਼ ਕੁਝ ਲੋਕ ਹੀ ਯਹੋਵਾਹ ਵੱਲ ਵਾਪਸ ਪਰਤਣ ਲਈ ਬਚੇ ਰਹਿ ਜਾਣਗੇ। ਉਹ ਲੋਕ ਪਰਮੇਸ਼ੁਰ ਵੱਲ ਪਰਤ ਆਉਣਗੇ, ਪਰ ਪਹਿਲਾਂ ਤੁਹਾਡਾ ਦੇਸ਼ ਤਬਾਹ ਹੋ ਜਾਵੇਗਾ। ਪਰਮੇਸ਼ੁਰ ਨੇ ਘੋਸ਼ਣਾ ਕਰ ਦਿੱਤੀ ਹੈ ਕਿ ਉਹ ਧਰਤੀ ਨੂੰ ਤਬਾਹ ਕਰ ਦੇਵੇਗਾ। ਅਤੇ ਫ਼ੇਰ ਧਰਤੀ ਉੱਤੇ ਨੇਕੀ ਦਾ ਅਗਮਾਨ ਹੋਵੇਗਾ। ਇਹ ਉਸ ਨਦੀ ਵਰਗੀ ਗੱਲ ਹੋਵੇਗੀ ਜਿਹੜੀ ਪੂਰੀ ਤਰ੍ਹਾਂ ਭਰੀ ਹੋਈ ਵਗਦੀ ਹੈ। 23ਮੇਰੇ ਪ੍ਰਭੂ, ਯਹੋਵਾਹ, ਸਰਬ ਸ਼ਕਤੀਮਾਨ ਨੇ ਇਹ ਫ਼ੁਰਮਾਇਆ ਹੈ ਅਤੇ ਉਹ ਅਵੱਸ ਹੀ ਇਸ ਧਰਤੀ ਨੂੰ ਤਬਾਹ ਕਰੇਗਾ।

24ਮੇਰਾ ਪ੍ਰਭੂ, ਸਰਬ ਸ਼ਕਤੀਮਾਨ ਯਹੋਵਾਹ ਆਖਦਾ ਹੈ, “ਸੀਯੋਨ ਵਿੱਚ ਰਹਿਣ ਵਾਲੇ ਮੇਰੇ ਲੋਕੋ, ਅੱਸ਼ੂਰ ਤੋਂ ਭੈਭੀਤ ਨਾ ਹੋਵੋ! ਉਹ ਤੁਹਾਨੂੰ ਉਸੇ ਤਰ੍ਹਾਂ ਮਾਰੇਗਾ ਜਿਵੇਂ ਅਤੀਤ ਵਿੱਚ ਤੁਹਾਨੂੰ ਮਿਸਰ ਨੇ ਮਾਰਿਆ ਸੀ। ਇਹ ਇਸ ਤਰ੍ਹਾਂ ਹੋਵੇਗਾ ਜਿਵੇਂ ਅੱਸ਼ੂਰ ਤੁਹਾਨੂੰ ਤਸੀਹੇ ਦੇਣ ਲਈ ਕਿਸੇ ਸੋਟੀ ਦੀ ਵਰਤੋਂ ਕਰ ਰਿਹਾ ਹੋਵੇ। 25ਪਰ ਕੁਝ ਸਮੇਂ ਬਾਦ ਮੇਰਾ ਗੁੱਸਾ ਠੰਡਾ ਹੋ ਜਾਵੇਗਾ। ਮੈਨੂੰ ਇਸ ਗੱਲ ਦੀ ਤਸੱਲੀ ਹੋ ਜਾਵੇਗੀ ਕਿ ਅੱਸ਼ੂਰ ਨੇ ਤੁਹਾਨੂੰ ਕਾਫ਼ੀ ਸਜ਼ਾ ਦੇ ਦਿੱਤੀ ਹੈ।”

26ਫ਼ੇਰ ਸਰਬ ਸ਼ਕਤੀਮਾਨ ਯਹੋਵਾਹ ਅੱਸ਼ੂਰ ਨੂੰ ਕੋਰੜੇ ਨਾਲ ਕੁੱਟੇਗਾ। ਪਿਛਲੇ ਵਕਤਾਂ ਵਿੱਚ ਯਹੋਵਾਹ ਨੇ ਓਰੇਬ ਦੀ ਚੱਟਾਨ ਉੱਤੇ ਮਿਦਯਾਨ ਨੂੰ ਹਰਾਇਆ ਸੀ। ਜਦੋਂ ਯਹੋਵਾਹ ਅੱਸ਼ੂਰ ਉੱਤੇ ਹਮਲਾ ਕਰੇਗਾ ਤਾਂ ਉਹੋ ਜਿਹੀ ਗੱਲ ਹੀ ਹੋਵੇਗੀ। ਪਿਛਲੇ ਵਕਤਾਂ ਵਿੱਚ, ਯਹੋਵਾਹ ਨੇ ਮਿਸਰ ਨੂੰ ਸਜ਼ਾ ਦਿੱਤੀ ਸੀ। ਉਸਨੇ ਸਮੁੰਦਰ ਉੱਤੇ ਲਾਠੀ ਚੁੱਕੀ ਸੀ, ਅਤੇ ਆਪਣੇ ਲੋਕਾਂ ਦੀ ਮਿਸਰ ਤੋਂ ਬਾਹਰ ਜਾਣ ਲਈ ਅਗਵਾਈ ਕੀਤੀ ਸੀ। ਜਦੋਂ ਯਹੋਵਾਹ ਆਪਣੇ ਲੋਕਾਂ ਨੂੰ ਅੱਸ਼ੂਰ ਤੋਂ ਬਚਾਵੇਗਾ ਤਾਂ ਓਹੋ ਜਿਹੀ ਗੱਲ ਹੀ ਹੋਵੇਗੀ।

27ਅੱਸ਼ੂਰ ਤੁਹਾਡੇ ਲਈ ਮੁਸੀਬਤਾਂ ਖੜੀਆਂ ਕਰੇਗਾ ਇਹ ਮੁਸੀਬਤਾਂ ਉਸ ਭਾਰ ਵਾਂਗ ਹੋਣਗੀਆਂ ਜਿਨ੍ਹਾਂ ਨੂੰ ਤੁਹਾਨੂੰ ਚੁੱਕਣਾ ਪੈਣਾ ਹੈ। ਤੁਹਾਡੇ ਮੋਢਿਆਂ ਉੱਤੇ ਇੱਕ ਲੱਠ ਵਾਂਗ। ਪਰ ਉਹ ਲੱਠ ਤੁਹਾਡੀ ਗਰਦਨ ਉੱਤੋਂ ਚੁੱਕ ਲਈ ਜਾਵੇਗੀ। ਅਤੇ ਤੁਹਾਡੀ ਤਾਕਤ ਨਾਲ ਤੋੜ ਦਿੱਤੀ ਜਾਵੇਗੀ।

### ਅੱਸ਼ੂਰ ਦੀ ਫ਼ੌਜ ਇਸਰਾਏਲ ਉੱਤੇ ਹਮਲਾ ਕਰਦੀ ਹੈ

28ਫ਼ੌਜ (ਅੱਯਾਥ) ਖੰਡਰਾਂ ਨੇੜੇ ਦਾਖਲ ਹੋਵੇਗੀ। ਫ਼ੌਜ “ਸੁਹਾਗੇ ਵਾਲੀ ਥਾਂ” (ਮਿਗਰੋਨ) ਉੱਤੇ ਕਦਮ ਵਧਾਵੇਗੀ। ਫ਼ੌਜ “ਮੋਦੀ ਖਾਨੇ” ਮਿਕਮਾਸ਼ ਵਿੱਚ ਆਪਣਾ ਭੋਜਨ ਰੱਖੇਗੀ। 29ਫ਼ੌਜ ਨਦੀ ਨੂੰ “ਚੌਰਾਹੇ” (ਰਾਮਾਹ) ਦੇ ਸਥਾਨ ਉੱਤੇ ਪਾਰ ਕਰੇਗੀ। ਫ਼ੌਜ ਗਬਾ ਵਿਖੇ ਸੌਵੇਂਗੀ। ਰਾਮਾਹ ਭੈਭੀਤ ਹੋ ਜਾਵੇਗਾ। ਸਾਊਲ ਦੇ ਗਿਬਿਆਹ ਤੋਂ ਲੋਕ ਭੱਜ ਜਾਣਗੇ।

30ਰੋਵੋ, ਬਾਥ ਗਾਲਿਮ! ਲਾਇਸ਼ਾਹ, ਸੁਣੋ! ਅਨਾਥੋਥ ਮੈਨੂੰ ਜਵਾਬ ਦੇਵੋ! 31ਮਾਦਮੇਨਾਹ ਦੇ ਲੋਕ ਭੱਜ ਰਹੇ ਹਨ। ਗੇਬਿਮ ਦੇ ਲੋਕ ਛੁਪ ਰਹੇ ਹਨ। 32ਇਸ ਦਿਨ ਫ਼ੌਜ ਨੋਬ ਦੇ ਸਥਾਨ ਤੇ ਰੁੱਕ ਜਾਵੇਗੀ, ਅਤੇ ਫ਼ੌਜ ਸੀਯੋਨ ਪਰਬਤ, ਯਰੂਸ਼ਲਮ ਦੀ ਪਹਾੜੀ, ਦੇ ਖਿਲਾਫ਼ ਲੜਨ ਦੀ ਤਿਆਰੀ ਕਰੇਗੀ।

33ਦੇਖੋ! ਸਾਡਾ ਪ੍ਰਭੂ, ਸਰਬ ਸ਼ਕਤੀਮਾਨ ਯਹੋਵਾਹ, ਉਸ ਵੱਡੇ ਰੁੱਖ (ਅੱਸ਼ੂਰ) ਨੂੰ ਕੱਟ ਕੇ ਸੁੱਟ ਦੇਵੇਗਾ। ਇਹ ਗੱਲ ਯਹੋਵਾਹ ਆਪਣੀ ਮਹਾਨ ਸ਼ਕਤੀ ਨਾਲ ਕਰੇਗਾ। ਵੱਡੇ ਅਤੇ ਮਹੱਤਵਪੂਰਣ ਲੋਕ ਕੱਟ ਸੁੱਟੇ ਜਾਣਗੇ – ਉਹ ਗ਼ੈਰ ਮਹੱਤਵਪੂਰਨ ਬਣ ਜਾਣਗੇ। 34ਯਹੋਵਾਹ ਜੰਗਲ ਨੂੰ ਆਪਣੇ ਕੁਹਾੜੇ ਨਾਲ ਕੱਟ ਸੁੱਟੇਗਾ। ਅਤੇ ਲਿਬਾਨ ਦੇ ਰੁੱਖ (ਮਹੱਤਵਪੂਰਣ ਲੋਕ) ਡਿੱਗ ਪੈਣਗੇ।

### ਅਮਨ ਦਾ ਰਾਜਾ ਆ ਰਿਹਾ ਹੈ

11 ਇੱਕ ਛੋਟਾ ਰੁੱਖ (ਬੱਚਾ) ਯੱਸੀ ਦੇ ਮੁੱਢੇ (ਪਰਿਵਾਰ) ਵਿੱਚੋਂ ਉੱਗਣਾ ਸ਼ੁਰੂ ਹੋ ਜਾਵੇਗਾ। ਉਹ ਸ਼ਾਖ ਯੱਸੀ ਦੀਆਂ ਜੜ੍ਹਾਂ ਤੋਂ ਉੱਗੇਗੀ। 2ਯਹੋਵਾਹ ਦਾ ਆਤਮਾ ਉਸ ਬੱਚੇ ਵਿੱਚ ਹੋਵੇਗੀ। ਆਤਮਾ ਸਿਆਣਪ, ਸਮਝਦਾਰੀ, ਅਗਵਾਈ ਅਤੇ ਸ਼ਕਤੀ ਪ੍ਰਦਾਨ ਕਰਦਾ ਹੈ। ਅਤੇ ਆਤਮਾ ਇਸ ਬੱਚੇ ਦੀ ਸਹਾਇਤਾ ਕਰੇਗਾ ਉਸਨੂੰ ਜਾਣੇਗਾ ਅਤੇ ਯਹੋਵਾਹ ਦਾ ਆਦਰ ਕਰੇਗਾ। 3ਇਹ ਬੱਚਾ ਡਰੇਗਾ ਅਤੇ ਯਹੋਵਾਹ ਦੀ ਇੱਜ਼ਤ ਕਰੇਗਾ, ਅਤੇ ਇਹ ਉਸ ਨੂੰ ਉਸ ਆਧਾਰ ਤੇ ਨਿਰਣਾ ਨਾ ਕਰਨ ਲਈ ਪ੍ਰੇਰੇਗਾ ਜੋ ਉਹ ਵੇਖਦਾ ਹੈ ਜਾਂ ਜੋ ਉਹ ਸੁਣਦਾ। 4-5ਉਹ ਗਰੀਬ ਲੋਕਾਂ ਨਾਲ ਨਿਰਪੱਖਤਾ ਅਤੇ ਇਮਾਨਦਾਰੀ ਨਾਲ ਨਿਆਂ ਕਰੇਗਾ। ਜਦੋਂ ਉਹ ਧਰਤੀ ਦੇ ਗਰੀਬ ਲੋਕਾਂ ਲਈ ਕੁੱਝ ਕਰਨ ਦਾ ਨਿਰਣਾ ਕਰੇਗਾ ਤਾਂ ਬੇਲਾਗ ਹੋਵੇਗਾ। ਜੇ ਉਹ ਇਹ ਨਿਰਣਾ ਕਰਦਾ ਹੈ ਕਿ ਉਨ੍ਹਾਂ ਨੂੰ ਮਾਰ ਪੈਣੀ ਚਾਹੀਦੀ ਹੈ ਫ਼ੇਰ ਉਹ ਆਦੇਸ਼ ਦੇਵੇਗਾ ਤੇ ਉਨ੍ਹਾਂ ਲੋਕਾਂ ਨੂੰ ਮਾਰ ਪਵੇਗੀ। ਜੇ ਉਹ ਇਹ ਨਿਰਣਾ ਕਰਦਾ ਹੈ ਕਿ ਲੋਕਾਂ ਨੂੰ ਮਰਨਾ ਚਾਹੀਦਾ ਹੈ, ਤਾਂ ਉਹ ਆਦੇਸ਼ ਦੇਵੇਗਾ ਅਤੇ ਮੰਦੇ ਲੋਕ ਮਾਰੇ ਜਾਣਗੇ। ਨੇਕੀ ਅਤੇ ਨਿਰਪੱਖਤਾ ਇਸ ਬੱਚੇ ਨੂੰ ਸ਼ਕਤੀ ਦੇਵੇਗੀ। ਇਹ ਚੀਜ਼ਾਂ ਉਸਦੇ ਕਮਰ ਕੱਸੇ ਵਾਂਗ ਹੋਣਗੀਆਂ। 6ਉਸ ਸਮੇਂ ਬਘਿਆੜ ਵੀ ਲੇਲਿਆਂ ਨਾਲ ਸ਼ਾਂਤੀ ਨਾਲ ਰਹਿਣਗੇ। ਅਤੇ ਸ਼ੇਰ ਵੀ ਬੱਕਰੀਆਂ ਕੋਲ ਸ਼ਾਂਤੀ ਨਾਲ ਲੇਟੇ ਹੋਣਗੇ। ਵੱਛੇ, ਸ਼ੇਰ ਅਤੇ ਬਲਦ ਆਪਸ ਵਿੱਚ ਸ਼ਾਂਤੀ ਨਾਲ ਰਹਿਣਗੇ। ਇੱਕ ਛੋਟਾ ਬੱਚਾ ਉਨ੍ਹਾਂ ਦੀ ਅਗਵਾਈ ਕਰੇਗਾ। 7ਗਾਵਾਂ ਅਤੇ ਰਿੱਛ ਪਸਪਰ ਸ਼ਾਂਤੀ ਨਾਲ ਰਹਿਣਗੇ। ਉਨ੍ਹਾਂ ਦੇ ਸਾਰੇ ਬੱਚੇ ਇਕੱਠੇ ਲੇਟੇ ਹੋਣਗੇ ਅਤੇ ਇੱਕ ਦੂਸਰੇ ਨੂੰ ਕੋਈ ਨੁਕਸਾਨ ਨਹੀਂ ਪੁਚਾਣਗੇ। ਸ਼ੇਰ ਗਾਵਾਂ ਵਾਂਗ ਘਾਹ ਖਾਣਗੇ। 8ਇੱਕ ਬੱਚਾ ਵੀ ਫ਼ਨੀਅਰ ਸੱਪ ਦੀ ਖੱਡ ਕੋਲ ਖੇਡ ਸਕੇਗਾ। ਬੱਚਾ ਜ਼ਹਿਰੀਲੇ ਸੱਪ ਦੀ ਖੱਡ ਵਿੱਚ ਆਪਣਾ ਹੱਥ ਪਾ ਸਕੇਗਾ।

9ਇਹ ਸਾਰੀਆਂ ਗੱਲਾਂ ਇਹ ਦਰਸਾਉਂਦੀਆਂ ਹਨ ਕਿ ਇੱਥੇ ਸ਼ਾਂਤੀ ਹੋਵੇਗੀ – ਕੋਈ ਬੰਦਾ ਵੀ ਕਿਸੇ ਦੂਸਰੇ ਨੂੰ ਨੁਕਸਾਨ ਨਹੀਂ ਪੁਚਾਵੇਗਾ। ਮੇਰੇ ਪਵਿੱਤਰ ਪਰਬਤ ਦੇ ਲੋਕ ਚੀਜ਼ਾਂ ਨੂੰ ਤਬਾਹ ਕਰਨਾ ਨਹੀਂ ਲੋਚਣਗੇ। ਕਿਉਂ ਕਿ ਲੋਕ ਸੱਚਮੁੱਚ ਯਹੋਵਾਹ ਨੂੰ ਜਾਣ ਲੈਣਗੇ। ਉਨ੍ਹਾਂ ਅੰਦਰ ਉਸਦਾ ਪੂਰਾ ਗਿਆਨ ਹੋਵੇਗਾ ਜਿਵੇਂ ਸਮੁੰਦਰ ਪਾਣੀ ਨਾਲ ਭਰਪੂਰ ਹੁੰਦਾ ਹੈ।

10ਉਸ ਸਮੇਂ, ਉੱਥੇ ਯੱਸੀ ਦੇ ਪਰਿਵਾਰ ਦਾ ਇੱਕ ਖਾਸ ਵਿਅਕਤੀ ਹੋਵੇਗਾ। ਇਹ ਬੰਦਾ ਇੱਕ ਝੰਡੇ ਵਰਗਾ ਹੋਵੇਗਾ। ਇਹ “ਝੰਡਾ” ਸਮੂਹ ਕੌਮਾਂ ਨੂੰ ਇਹ ਦਰਸਾਏਗਾ ਕਿ ਉਨ੍ਹਾਂ ਨੂੰ ਉਸਦੇ ਆਲੇ-ਦੁਆਲੇ ਇਕੱਤ੍ਰ ਹੋ ਜਾਣਾ ਚਾਹੀਦਾ ਹੈ। ਕੌਮਾਂ ਉਸ ਕੋਲੋਂ

ਪੁੱਛਣਗੀਆਂ ਕਿ ਉਨ੍ਹਾਂ ਨੂੰ ਕਿਹੜੀਆਂ ਗੱਲਾਂ ਕਰਨੀਆਂ ਚਾਹੀਦੀਆਂ ਹਨ। ਅਤੇ ਉਹ ਸਥਾਨ ਜਿੱਥੇ ਉਹ ਰਹਿੰਦਾ ਹੈ, ਪਰਤਾਪ ਨਾਲ ਭਰ ਜਾਵੇਗਾ।

11ਉਸ ਸਮੇਂ, ਮੇਰਾ ਪ੍ਰਭੂ ਫ਼ੇਰ ਇੱਕ ਵਾਰੀ ਉਨ੍ਹਾਂ ਲੋਕਾਂ ਕੋਲੋ ਪਹੁੰਚੇਗਾ ਜਿਹੜੇ ਪਿੱਛੇ ਰਹਿ ਗਏ ਹਨ। ਅਜਿਹਾ ਦੂਸਰੀ ਵਾਰ ਹੋਵੇਗਾ ਜਦੋਂ ਪਰਮੇਸ਼ੁਰ ਨੇ ਅਜਿਹੀ ਗੱਲ ਕੀਤੀ ਹੈ। ਇਹ ਪਰਮੇਸ਼ੁਰ ਦੇ ਉਹ ਲੋਕ ਹਨ ਜਿਹੜੇ ਅੱਸ਼ੂਰ, ਉੱਤਰੀ ਮਿਸਰ, ਦੱਖਣੀ ਮਿਸਰ, ਇਥੋਪੀਆ, ਏਲਾਮ, ਬਾਬਲ, ਹਮਾਥ ਅਤੇ ਦੁਨੀਆਂ ਦੇ ਸਾਰੇ ਦੂਰ ਦੁਰਾਡੇ ਦੇਸ਼ਾਂ ਵਿੱਚ ਬਚੇ ਹੋਏ ਹਨ।

12ਪਰਮੇਸ਼ੁਰ ਇਸ ਝੰਡੇ ਨੂੰ ਸਮੂਹ ਲੋਕਾਂ ਲਈ ਇੱਕ ਸੰਕੇਤ ਵਜੋਂ ਉੱਚਾ ਕਰੇਗਾ। ਇਸਰਾਏਲ ਅਤੇ ਯਹੂਦਾਹ ਦੇ ਲੋਕਾਂ ਨੂੰ ਆਪਣਾ ਦੇਸ਼ ਛੱਡਣ ਲਈ ਮਜ਼ਬੂਰ ਹੋਣਾ ਪਿਆ ਸੀ। ਲੋਕ ਧਰਤੀ ਦੇ ਦੂਰ ਦੁਰਾਡੇ ਦੇਸ਼ਾਂ ਵਿੱਚ ਖਿਲਰ ਗਏ ਸਨ। ਪਰ ਪਰਮੇਸ਼ੁਰ ਉਨ੍ਹਾਂ ਸਾਰਿਆਂ ਨੂੰ ਇਕੱਠਾ ਕਰੇਗਾ।

13ਉਸ ਸਮੇਂ, ਇਫ਼ਰਾਈਮ ਯਹੂਦਾਹ ਨਾਲ ਈਰਖਾ ਨਹੀਂ ਕਰੇਗਾ। ਯਹੂਦਾਹ ਦੇ ਕੋਈ ਦੁਸ਼ਮਣ ਨਹੀਂ ਹੋਣਗੇ ਯਹੂਦਾਹ ਇਫ਼ਰਾਈਮ ਨੂੰ ਦੁੱਖ ਨਹੀਂ ਦੇਵੇਗਾ। 14ਪਰ ਇਫ਼ਰਾਈਮ ਅਤੇ ਯਹੂਦਾਹ ਫ਼ਿਲਸਤੀਨੀਆਂ ਉੱਤੇ ਹਮਲਾ ਕਰਨਗੇ।ਉਹ ਇਕੱਠੇ ਪੂਰਬੀਆਂ ਦੀ ਦੌਲਤ ਲੁੱਟਣਗੇ। ਇਫ਼ਰਾਈਮ ਅਤੇ ਯਹੂਦਾਹ, ਅਦੋਮ, ਮੋਆਬ ਅਤੇ ਅੰਮੋਨ ਦੇ ਲੋਕਾਂ ਉੱਤੇ ਹਕੂਮਤ ਕਰਨਗੇ।

15ਯਹੋਵਾਹ ਕਹਿਰਵਾਨ ਹੋ ਗਿਆ ਅਤੇ ਉਸਨੇ ਮਿਸਰ ਦੇ ਸਮੁੰਦਰ ਨੂੰ ਵੰਡ ਦਿੱਤਾ। ਉਸੇ ਤਰ੍ਹਾਂ, ਯਹੋਵਾਹ ਫ਼ਰਾਤ ਨਦੀ ਉੱਤੇ ਆਪਣੀ ਬਾਂਹ ਲਹਿਰਾਏਗਾ। ਉਹ ਨਦੀ ਉੱਤੇ ਵਾਰ ਕਰੇਗਾ ਅਤੇ ਨਦੀ ਸੱਤ ਛੋਟੇ ਨਾਲਿਆਂ ਵਿੱਚ ਵੰਡੀ ਜਾਵੇਗੀ। ਇਹ ਛੋਟੀਆਂ ਨਦੀਆਂ ਡੂੰਘੀਆਂ ਨਹੀਂ ਹੋਣਗੀਆਂ ਲੋਕੀਂ ਇਨ੍ਹਾਂ ਨਦੀਆਂ ਨੂੰ ਜੁੱਤੀਆਂ ਸਮੇਤ ਪਾਰ ਕਰ ਸਕਿਆ ਕਰਨਗੇ। 16ਪਰਮੇਸ਼ੁਰ ਦੇ ਉਹ ਲੋਕ ਜਿਹੜੇ ਬਚ ਗਏ ਹਨ, ਅੱਸ਼ੂਰ ਵਿੱਚੋਂ ਨਿਕਲਣ ਦਾ ਰਾਹ ਲੱਭ ਲੈਣਗੇ। ਇਹ ਸਮਾਂ ਉਹੋ ਜਿਹਾ ਹੋਵੇਗਾ ਜਦੋਂ ਪਰਮੇਸ਼ੁਰ ਲੋਕਾਂ ਨੂੰ ਮਿਸਰ ਤੋਂ ਬਾਹਰ ਲੈ ਗਿਆ ਸੀ।

## ਪਰਮੇਸ਼ੁਰ ਦੀ ਉਸਤਤ ਦਾ ਗੀਤ

12 ਉਸ ਸਮੇਂ ਤੁਸੀਂ ਆਖੋਗੇ: "ਯਹੋਵਾਹ ਮੈਂ ਤੇਰਾ ਧੰਨਵਾਦ ਅਤੇ ਉਸਤਤ ਕਰਦਾ ਹਾਂ। ਭਾਵੇਂ ਤੂੰ ਮੇਰੇ ਨਾਲ ਨਾਰਾਜ਼ ਰਿਹਾ ਹੈਂ ਹੁਣ ਤੇਰਾ ਗੁੱਸਾ ਜਾ ਚੁੱਕਿਆ ਹੈ ਅਤੇ ਤੂੰ ਮੈਨੂੰ ਅਰਾਮ ਦੇ ਅਤੇ ਮੈਨੂੰ ਆਪਣਾ ਪਿਆਰ ਦਰਸਾ।"

2ਮੈਨੂੰ ਉਸ ਉੱਤੇ ਭਰੋਸਾ ਹੈ। ਮੈਂ ਭੈਭੀਤ ਨਹੀਂ ਹਾਂ। ਉਹ ਮੈਨੂੰ ਬਚਾਉਂਦਾ ਹੈ। ਯਹੋਵਾਹ ਯਾਹ ਮੇਰੀ ਸ਼ਕਤੀ ਹੈ। ਉਹ ਮੈਨੂੰ ਬਚਾਉਂਦਾ ਹੈ। ਅਤੇ ਮੈਂ ਉਸ ਬਾਰੇ ਉਸਤਤ ਦੇ ਗੀਤ ਗਾਉਂਦਾ ਹਾਂ।

3ਮੁਕਤੀ ਦੇ ਚਸ਼ਮੇ ਤੋਂ ਆਪਣਾ ਪਾਣੀ ਭਰ ਲਵੋ। ਫ਼ੇਰ ਤੁਸੀਂ ਖੁਸ਼ ਹੋਵੋਂਗੇ।

4ਫ਼ੇਰ ਤੁਸੀਂ ਆਖੋਗੇ, "ਯਹੋਵਾਹ ਦੀ ਉਸਤਤ ਹੋਵੇ! ਉਸਦੇ ਨਾਮ ਦੀ ਉਪਾਸਨਾ ਕਰੋ! ਉਸਦੇ ਕਾਰਨਾਮਿਆਂ ਬਾਰੇ ਸਮੂਹ ਲੋਕਾਂ ਨੂੰ ਦੱਸੋ!"

5ਯਹੋਵਾਹ ਦੀ ਉਸਤਤ ਦੇ ਗੀਤ ਗਾਵੋ! ਕਿਉਂ ਕਿ ਉਸਨੇ ਮਹਾਨ ਕੰਮ ਕੀਤੇ ਹਨ! ਪਰਮੇਸ਼ੁਰ ਬਾਰੇ ਇਹ ਖ਼ਬਰ ਸਾਰੀ ਦੁਨੀਆਂ ਅੰਦਰ ਫ਼ੈਲਾ ਦੇਵੋ। ਸਾਰੇ ਲੋਕ ਇਹ ਗੱਲਾਂ ਜਾਣ ਲੈਣ।

6ਸੀਯੋਨ ਦੇ ਲੋਕੋ, ਇਨ੍ਹਾਂ ਗੱਲਾਂ ਬਾਰੇ ਨਾਹਰੇ ਮਾਰੋ! ਇਸਰਾਏਲ ਦਾ ਪਵਿੱਤਰ ਪੁਰਖ ਸ਼ਕਤੀਸ਼ਾਲੀ ਢੰਗ ਨਾਲ ਤੁਹਾਡੇ ਨਾਲ ਹੈ। ਏਸ ਲਈ ਪ੍ਰਸੰਨ ਹੋਵੋ!

## ਬਾਬਲ ਲਈ ਪਰਮੇਸ਼ੁਰ ਦਾ ਸੰਦੇਸ਼

13 ਅਮੋਜ਼ ਦੇ ਪੁੱਤਰ ਯਸਾਯਾਹ ਨੂੰ ਪਰਮੇਸ਼ੁਰ ਨੇ ਬਾਬਲ ਬਾਰੇ ਇਹ ਉਦਾਸੀ ਭਰਿਆ ਸੰਦੇਸ਼ ਦਰਸਾਇਆ।
2ਪਰਮੇਸ਼ੁਰ ਨੇ ਆਖਿਆ:

"ਉਸ ਪਰਬਤ ਉੱਤੇ ਝੰਡਾ ਉੱਚਾ ਕਰੋ ਜਿੱਥੇ ਕੁੱਝ ਵੀ ਨਹੀਂ ਉੱਗਦਾ। ਲੋਕਾਂ ਨੂੰ ਸੱਦੋ। ਆਪਣੀਆਂ ਬਾਹਵਾਂ ਲਹਿਰਾਵੋ। ਉਨ੍ਹਾਂ ਨੂੰ ਉਨ੍ਹਾਂ ਫ਼ਾਟਕਾਂ ਰਾਹੀਂ ਦਾਖਲ ਹੋਣ ਲਈ ਆਖੋ ਜਿਹੜੇ ਮਹੱਤਵਪੂਰਣ ਲੋਕਾਂ ਲਈ ਹਨ।"

3ਪਰਮੇਸ਼ੁਰ ਨੇ ਆਖਿਆ, "ਮੈਂ ਇਨ੍ਹਾਂ ਬੰਦਿਆਂ ਨੂੰ ਲੋਕਾਂ ਨਾਲੋਂ ਵੱਖ ਕਰ ਲਿਆ ਹੈ ਅਤੇ ਮੈਂ ਖੁਦ ਉਨ੍ਹਾਂ ਨੂੰ ਆਦੇਸ਼ ਦੇਵਾਂਗਾ ਮੈਂ ਗੁੱਸੇ ਹਾਂ ਅਤੇ ਮੈਂ ਆਪਣੇ ਸਭ ਤੋਂ ਚੰਗੇ ਯੋਧੇ ਇਕੱਤ੍ਰ ਕੀਤੇ ਹਨ ਜਿਹੜੇ ਮੇਰਾ ਕਹਿਰ ਵਰਸਾਉਣ ਦੇ ਮੰਤਵ ਨਾਲ ਮੇਰੀ ਫ਼ਤਿਹ ਵਿੱਚ ਆਨੰਦ ਮਾਣਦੇ ਹਨ!

4ਪਰਬਤਾਂ ਅੰਦਰ ਉੱਚਾ ਸ਼ੋਰ ਹੈ। ਇਸ ਸ਼ੋਰ ਨੂੰ ਸੁਣੋ! ਇਹ ਬਹੁਤ ਸਾਰੇ ਲੋਕਾਂ ਦੇ ਸ਼ੋਰ ਵਾਂਗ ਜਾਪਦਾ ਹੈ। ਅਨੇਕਾਂ ਰਾਜਾਂ ਦੇ ਲੋਕ ਇਕੱਠੇ ਹੋ ਰਹੇ ਹਨ। ਸਰਬ ਸ਼ਕਤੀਮਾਨ ਯਹੋਵਾਹ ਆਪਣੀ ਫ਼ੌਜ ਨੂੰ ਇਕੱਠਾ ਕਰਨ ਲਈ ਹੋਕਾ ਦੇ ਰਿਹਾ ਹੈ।

5ਯਹੋਵਾਹ ਅਤੇ ਓਸਦੀ ਫ਼ੌਜ ਦੂਰ ਦੁਰਾਡੇ ਦੇਸ਼ ਵੱਲੋਂ ਆ ਰਹੇ ਹਨ। ਉਹ ਦੁਮੇਲੋਂ ਪਾਰ ਤੋਂ ਆ ਰਹੇ ਹਨ। ਯਹੋਵਾਹ ਕਹਿਰ ਆਪਣਾ ਦਰਸਾਉਣ ਲਈ ਆਪਣੀ ਫ਼ੌਜ ਨੂੰ ਹਥਿਆਰ ਵਾਂਗ ਵਰਤੇਗਾ। ਇਹ ਫ਼ੌਜ ਸਾਰੇ ਦੇਸ਼ ਨੂੰ ਤਬਾਹ ਕਰ ਦੇਵੇਗੀ।"

6ਯਹੋਵਾਹ ਦਾ ਖਾਸ ਦਿਹਾੜਾ ਨੇੜੇ ਹੈ। ਇਸ ਲਈ ਰੋਵੋ ਅਤੇ ਆਪਣੇ-ਆਪ ਲਈ ਸੋਗ ਮਨਾਓ। ਇਹ ਯਹੋਵਾਹ ਸਰਬ-ਸ਼ਕਤੀਮਾਨ ਵੱਲੋਂ ਤਬਾਹੀ ਵਾਂਗ ਆਵੇਗਾ। 7ਲੋਕਾਂ ਦਾ ਹੌਸਲਾ ਟੁੱਟ ਜਾਵੇਗਾ। ਡਰ ਨਾਲ ਲੋਕ ਨਿਰਬਲ ਹੋ ਜਾਣਗੇ। 8ਹਰ ਬੰਦਾ ਭੈਭੀਤ ਹੋ ਜਾਵੇਗਾ। ਡਰ ਨਾਲ ਉਨ੍ਹਾਂ ਦੇ ਪੇਟ ਓਸੇ ਤਰ੍ਹਾਂ ਦੁਖਣਗੇ ਜਿਵੇਂ ਕੋਈ ਔਰਤ ਬੱਚੇ ਨੂੰ ਜਨਮ ਦੇ ਰਹੀ ਹੁੰਦੀ ਹੈ। ਉਨ੍ਹਾਂ ਦੇ ਚਿਹਰੇ ਅੱਗ ਵਾਂਗ ਲਾਲ ਹੋ ਜਾਣਗੇ। ਲੋਕ ਹੈਰਾਨ ਹੋ ਜਾਣਗੇ ਕਿਉਂਕਿ ਇਸੇ ਤਰ੍ਹਾਂ ਦੇ ਡਰ ਦਾ ਪ੍ਰਛਾਵਾਂ ਉਨ੍ਹਾਂ ਦੇ ਸਮੂਹ ਗਵਾਂਢੀਆਂ ਦੇ ਚਿਹਰਿਆਂ ਉੱਤੇ ਵੀ ਹੋਵੇਗਾ।

## ਬਾਬਲ ਦੇ ਖਿਲਾਫ਼ ਪਰਮੇਸ਼ੁਰ ਦਾ ਨਿਰਣਾ

9ਦੇਖੋ, ਯਹੋਵਾਹ ਖਾਸ ਦਿਨ ਆ ਰਿਹਾ ਹੈ! ਇਹ ਬਹੁਤ ਭਿਆਨਕ ਦਿਨ ਹੋਵੇਗਾ। ਪਰਮੇਸ਼ੁਰ ਕਹਿਰਵਾਨ ਹੋ ਜਾਵੇਗਾ ਅਤੇ ਉਹ ਦੇਸ ਨੂੰ ਤਬਾਹ ਕਰ ਦੇਵੇਗਾ। ਪਰਮੇਸ਼ੁਰ ਹਰੇਕ ਨੂੰ ਜਿਹੜਾ ਪਾਪ ਕਰਦਾ ਹੈ। ਦੇਸ ਛੱਡਣ ਲਈ ਮਜ਼ਬੂਰ ਕਰ ਦੇਵੇਗਾ। 10ਅਕਾਸ਼ ਹਨੇਰਾ ਹੋਵੇਗਾ। ਸੂਰਜ, ਚੰਨ ਅਤੇ ਤਾਰੇ ਨਹੀਂ ਚਮਕਣਗੇ।

11ਪਰਮੇਸ਼ੁਰ ਆਖਦਾ ਹੈ, “ਮੈਂ ਦੁਨੀਆਂ ਉੱਤੇ ਆਫਤਾਂ ਭੇਜਾਂਗਾ।
ਮੈਂ ਬੁਰੇ ਬੰਦਿਆਂ ਨੂੰ ਉਨ੍ਹਾਂ ਦੇ ਪਾਪ ਦੀ ਸਜ਼ਾ ਦੇਵਾਂਗਾ। ਮੈਂ
ਗੁਮਾਨੀ ਲੋਕਾਂ ਤੋਂ ਉਨ੍ਹਾਂ ਦਾ ਗੁਮਾਨ ਖੋਹ ਲਵਾਂਗਾ। ਮੈਂ ਉਨ੍ਹਾਂ
ਲੋਕਾਂ ਦੀਆਂ ਫ਼ੜ੍ਹਾਂ ਨੂੰ ਰੋਕ ਦਿਆਂਗਾ ਜਿਹੜੇ ਹੋਰਨਾਂ ਨਾਲ
ਕਮੀਨਗੀ ਭਰਿਆ ਸਲੂਕ ਕਰਦੇ ਹਨ। 12ਲੋਕ ਖਰੇ ਸੋਨੇ ਨਾਲੋਂ
ਵੀ ਵਧੇਰੇ ਨਾਯਾਬ ਹੋਣਗੇ। 13ਆਪਣੇ ਕਹਿਰ ਨਾਲ ਮੈਂ ਅਕਾਸ਼
ਨੂੰ ਹਿਲਾ ਦਿਆਂਗਾ। ਅਤੇ ਧਰਤੀ ਆਪਣੀ ਥਾਂ ਤੋਂ ਹਿੱਲ ਜਾਵੇਗੀ।”

ਇਹ ਉਸ ਦਿਨ ਵਾਪਰੇਗਾ ਜਦੋਂ ਸਰਬ ਸ਼ਕਤੀਮਾਨ ਯਹੋਵਾਹ
ਆਪਣਾ ਕਹਿਰ ਦਰਸਾਵੇਗਾ। 14ਫ਼ੇਰ ਲੋਕੀ ਓਸੇ ਤਰ੍ਹਾਂ ਭੱਜ
ਉੱਠਣਗੇ ਜਿਵੇਂ ਕੋਈ ਜ਼ਖਮੀ ਹਿਰਨ ਹੁੰਦਾ ਹੈ। ਉਹ ਬਿਨਾਂ
ਆਜੜੀ ਤੋਂ ਭੇਡਾਂ ਵਾਂਗ ਭੱਜ ਉੱਠਣਗੇ। ਹਰ ਬੰਦਾ ਮੂੰਹ ਮੋੜ
ਲਵੇਗਾ ਅਤੇ ਪਿਛਾਂਹ ਆਪਣੇ ਦੇਸ਼ ਅਤੇ ਲੋਕਾਂ ਵੱਲ ਭੱਜ ਪਵੇਗਾ।
15ਜੋ ਕੋਈ ਵੀ ਫੜਿਆ ਜਾਵੇਗਾ, ਦੁਸ਼ਮਣ ਉਸ ਵਿਅਕਤੀ ਨੂੰ
ਉਸੇ ਦੀ ਤਲਵਾਰ ਨਾਲ ਹੀ ਮਾਰ ਦੇਵੇਗਾ। 16ਉਨ੍ਹਾਂ ਦੇ ਘਰ ਦੀ
ਹਰ ਚੀਜ਼ ਲੁੱਟ ਲਈ ਜਾਵੇਗੀ। ਉਨ੍ਹਾਂ ਦੀਆਂ ਪਤਨੀਆਂ ਨਾਲ
ਬਲਾਤਕਾਰ ਹੋਵੇਗਾ। ਅਤੇ ਉਨ੍ਹਾਂ ਦੇ ਛੋਟੇ-ਛੋਟੇ ਬੱਚੇ ਲੋਕਾਂ ਦੇ
ਦੇਖਦਿਆਂ ਕੁੱਟ-ਕੁੱਟ ਕੇ ਮਾਰ ਦਿੱਤੇ ਜਾਣਗੇ।

17ਪਰਮੇਸ਼ੁਰ ਆਖਦਾ ਹੈ, “ਦੇਖੋ, ਮੈਂ ਮਿਦੀਆਂ ਦੀਆਂ ਫ਼ੌਜਾਂ ਤੋਂ
ਬਾਬਲ ਉੱਤੇ ਹਮਲਾ ਕਰਾਵਾਂਗਾ। ਮਿਦੀਆਂ ਦੀਆਂ ਫ਼ੌਜਾਂ ਹਮਲੇ
ਕਰਨ ਤੋਂ ਨਹੀਂ ਹਟਣਗੀਆਂ। ਭਾਵੇਂ ਉਨ੍ਹਾਂ ਨੂੰ ਚਾਂਦੀ ਅਤੇ ਸੋਨਾ
ਹੀ ਕਿਉਂ ਨਾ ਅਦਾ ਕਰ ਦਿੱਤਾ ਜਾਵੇ। 18ਫ਼ੌਜੀ ਬਾਬਲ ਦੇ
ਨੌਜਵਾਨਾਂ ਉੱਪਰ ਹਮਲਾ ਕਰਨਗੇ ਅਤੇ ਉਨ੍ਹਾਂ ਨੂੰ ਮਾਰ ਸੁੱਟਣਗੇ।
ਫ਼ੌਜੀ ਨਿੱਕੇ ਨਿਆਣਿਆਂ ਉੱਤੇ ਵੀ ਤਰਸ ਨਹੀਂ ਕਰਨਗੇ। ਫ਼ੌਜੀ
ਬੱਚਿਆਂ ਉੱਪਰ ਵੀ ਤਰਸ ਨਹੀਂ ਕਰਨਗੇ।

19“ਬਾਬਲ ਤਬਾਹ ਹੋ ਜਾਵੇਗਾ। ਇਹ ਤਬਾਹੀ ਸਦੂਮ ਅਤੇ
ਅਮੂਰਾਹ ਵਰਗੀ ਹੋਵੇਗੀ। ਪਰਮੇਸ਼ੁਰ ਇਹ ਤਬਾਹੀ ਲਿਆਵੇਗਾ
ਅਤੇ ਓਥੇ ਕੁਝ ਵੀ ਨਹੀਂ ਬਚੇਗਾ। “ਬਾਬਲ ਸਮੂਹ ਰਾਜਧਾਨੀਆਂ
ਨਾਲੋਂ ਸਭ ਤੋਂ ਸੁੰਦਰ ਹੈ। ਬਾਬਲ ਦੇ ਲੋਕ ਆਪਣੇ ਸ਼ਹਿਰ ਉੱਤੇ
ਬਹੁਤ ਗੁਮਾਨ ਕਰਦੇ ਹਨ। ਪਰ ਬਾਬਲ ਆਪਣੀ ਮਹਿਮਾ ਕਾਇਮ
ਨਹੀਂ ਰੱਖ ਸਕੇਗਾ। 20ਭਵਿੱਖ ਵਿੱਚ ਓਥੇ ਕੋਈ ਨਹੀਂ ਰਹੇਗਾ।
ਅਰਬ ਲੋਕ ਓਥੇ ਆਪਣੇ ਤੰਬੂ ਨਹੀਂ ਲਗਾਉਣਗੇ। ਆਜੜੀ
ਓਥੇ ਭੇਡਾਂ ਚਾਰਨ ਨਹੀਂ ਆਉਣਗੇ। 21ਉੱਥੇ ਸਿਰਫ਼ ਮਾਰੂਥਲ
ਦੇ ਜੰਗਲੀ ਜਾਨਵਰ ਹੀ ਰਹਿ ਰਹੇ ਹੋਣਗੇ। ਬਾਬਲ ਵਿੱਚ ਲੋਕ
ਆਪਣੇ ਘਰਾਂ ਅੰਦਰ ਨਹੀਂ ਰਹਿ ਰਹੇ ਹੋਣਗੇ। ਘਰ ਉੱਲੂਆਂ
ਅਤੇ ਵੱਡੇ ਪੰਛੀਆਂ ਨਾਲ ਭਰੇ ਹੋਣਗੇ। ਜੰਗਲੀ ਬੱਕਰੀਆਂ ਘਰਾਂ
ਵਿੱਚ ਖੇਡ ਰਹੀਆਂ ਹੋਣਗੀਆਂ। 22ਆਵਾਰਾ ਕੁੱਤੇ ਅਤੇ ਬਘਿਆੜ
ਬਾਬਲ ਦੇ ਉਨ੍ਹਾਂ ਸੁੰਦਰ ਅਤੇ ਮਹਾਨ ਘਰਾਂ ਵਿੱਚ ਭੌਂਕ ਰਹੇ
ਹੋਣਗੇ। ਬਾਬਲ ਖ਼ਤਮ ਹੋ ਜਾਵੇਗਾ। ਬਾਬਲ ਦਾ ਅੰਤ ਨੇੜੇ ਹੈ।
ਹੁਣ ਮੈਂ ਬਾਬਲ ਦੀ ਤਬਾਹੀ ਨੂੰ ਹੋਰ ਨਹੀਂ ਰੋਕਾਂਗਾ।”

## ਇਸਰਾਏਲ ਘਰ ਵਾਪਸ ਪਰਤੇਗਾ

14 ਭਵਿੱਖ ਵਿੱਚ ਯਹੋਵਾਹ ਯਾਕੂਬ ਨੂੰ ਆਪਣਾ ਪਿਆਰ
ਫ਼ੇਰ ਦਰਸਾਵੇਗਾ। ਯਹੋਵਾਹ ਫ਼ੇਰ ਇਸਰਾਏਲ ਦੇ ਲੋਕਾਂ
ਦੀ ਚੋਣ ਕਰੇਗਾ। ਉਸ ਸਮੇਂ ਯਹੋਵਾਹ ਉਨ੍ਹਾਂ ਲੋਕਾਂ ਨੂੰ ਆਪਣੀ
ਧਰਤੀ ਦੇ ਦੇਵੇਗਾ। ਫ਼ੇਰ ਗ਼ੈਰ-ਯਹੂਦੀ ਲੋਕ ਯਹੂਦੀ ਲੋਕਾਂ ਨਾਲ
ਰਲ ਜਾਣਗੇ। ਦੋਵੇਂ ਲੋਕ ਇਕੱਠੇ ਹੋ ਕੇ ਇੱਕ ਪਰਿਵਾਰ ਬਣ
ਜਾਣਗੇ – ਯਾਕੂਬ ਦਾ ਪਰਿਵਾਰ। 2ਉਹ ਕੌਮਾਂ ਇਸਰਾਏਲ ਦੇ
ਲੋਕਾਂ ਨੂੰ ਇਸਰਾਏਲ ਦੇ ਦੇਸ ਵਾਪਸ ਲੈ ਜਾਣਗੀਆਂ। ਹੋਰਨਾਂ
ਕੌਮਾਂ ਦੇ ਮਰਦ ਤੇ ਔਰਤਾਂ ਇਸਰਾਏਲ ਦੇ ਗੁਲਾਮ ਬਣ ਜਾਣਗੇ।
ਅਤੀਤ ਵਿੱਚ ਉਨ੍ਹਾਂ ਲੋਕਾਂ ਨੇ ਇਸਰਾਏਲ ਦੇ ਲੋਕਾਂ ਨੂੰ ਆਪਣੇ
ਗੁਲਾਮ ਬਣਨ ਲਈ ਮਜ਼ਬੂਰ ਕੀਤਾ ਸੀ। ਪਰ ਇਸ ਸਮੇਂ
ਇਸਰਾਏਲ ਦੇ ਲੋਕ ਉਨ੍ਹਾਂ ਕੌਮਾਂ ਨੂੰ ਹਰਾ ਦੇਣਗੇ ਅਤੇ ਉਦੋਂ
ਇਸਰਾਏਲ ਉਨ੍ਹਾਂ ਉੱਤੇ ਹਕੂਮਤ ਕਰੇਗਾ। 3ਯਹੋਵਾਹ ਤੁਹਾਡੀ
ਸਖ਼ਤ ਮਿਹਨਤ ਨੂੰ ਤੁਹਾਡੇ ਪਾਸੋਂ ਲੈ ਲਵੇਗਾ, ਅਤੇ ਉਹ ਤੁਹਾਨੂੰ
ਆਰਾਮ ਦੇਵੇਗਾ। ਅਤੀਤ ਵਿੱਚ ਤੁਸੀਂ ਗੁਲਾਮ ਸੀ। ਬੰਦਿਆਂ ਨੇ
ਤੁਹਾਨੂੰ ਸਖ਼ਤ ਮਿਹਨਤ ਕਰਨ ਲਈ ਮਜ਼ਬੂਰ ਕੀਤਾ ਸੀ। ਪਰ
ਯਹੋਵਾਹ ਤੁਹਾਡੀ ਇਸ ਸਖ਼ਤ ਮਿਹਨਤ ਨੂੰ ਖ਼ਤਮ ਕਰ ਦੇਵੇਗਾ।

## ਬਾਬਲ ਦੇ ਰਾਜੇ ਬਾਰੇ ਗੀਤ

4ਉਸ ਸਮੇਂ, ਤੁਸੀਂ ਬਾਬਲ ਦੇ ਰਾਜੇ ਬਾਰੇ ਇਹ ਗੀਤ ਗਾਉਣਾ
ਸ਼ੁਰੂ ਕਰ ਦੇਵੋਗੇ:

ਜਦੋਂ ਰਾਜਾ ਸਾਡੇ ਉੱਤੇ ਰਾਜ ਕਰਦਾ ਸੀ, ਬੜਾ ਕਮੀਨਾ ਸੀ।
ਪਰ ਹੁਣ ਉਸਦੀ ਹਕੂਮਤ ਖ਼ਤਮ ਹੋ ਚੁੱਕੀ ਹੈ।

5ਯਹੋਵਾਹ ਬੁਰੇ ਹਾਕਮ ਦੇ ਅਧਿਕਾਰ ਦੀ ਛੜੀ ਨੂੰ ਤੋੜਦਾ ਹੈ।
ਯਹੋਵਾਹ ਉਨ੍ਹਾਂ ਦੀ ਸ਼ਕਤੀ ਖੋਹ ਲੈਂਦਾ ਹੈ।

6ਗੁੱਸੇ ਵਿੱਚ ਆ ਕੇ, ਬਾਬਲ ਦੇ ਰਾਜੇ ਨੇ ਲੋਕਾਂ ਨੂੰ ਮਾਰਿਆ।
ਉਹ ਲੋਕਾਂ ਨੂੰ ਮਾਰਨੋ ਕਦੇ ਨਹੀਂ ਹਟਿਆ। ਉਸ ਬੁਰੇ ਹਾਕਮ ਨੇ
ਲੋਕਾਂ ਉੱਤੇ ਗੁੱਸੇ ਨਾਲ ਹਕੂਮਤ ਕੀਤੀ। ਉਹ ਲੋਕਾਂ ਨੂੰ ਦੁੱਖ ਦੇਣ
ਤੋਂ ਨਹੀਂ ਟਲਿਆ।

7ਪਰ ਹੁਣ, ਸਾਰਾ ਦੇਸ ਆਰਾਮ ਵਿੱਚ ਹੈ। ਦੇਸ਼ ਸ਼ਾਂਤ ਹੈ। ਹੁਣ
ਲੋਕ ਜਸ਼ਨ ਮਨਾਉਣਾ ਸ਼ੁਰੂ ਕਰਦੇ ਨੇ।

8ਤੂੰ ਬੁਰਾ ਰਾਜੇ ਸੀ, ਤੇ ਹੁਣ ਤੂੰ ਖ਼ਤਮ ਹੋ ਚੁੱਕਿਆ ਹੈਂ। ਦਿਆਰ
ਦੇ ਰੁੱਖ ਵੀ ਪ੍ਰਸੰਨ ਨੇ। ਦਿਆਰ ਦੇ ਰੁੱਖ ਵੀ ਪ੍ਰਸੰਨ ਨੇ। ਰੁੱਖ
ਆਖਦੇ ਨੇ, “ਰਾਜੇ ਨੇ ਸਾਨੂੰ ਚੀਰ ਸੁੱਟਿਆ ਸੀ। ਪਰ ਹੁਣ ਰਾਜਾ
ਡਿੱਗ ਪਿਆ, ਅਤੇ ਉਹ ਦੋਬਾਰਾ ਕਦੀ ਖੜਾ ਨਹੀਂ ਹੋਵੇਗਾ।”

9ਸ਼ਿਓਲ ਮੌਤ ਦਾ ਸਥਾਨ ਉਤੇਜਿਤ ਹੈ ਕਿਉਂ ਕਿ ਤੂੰ ਆ
ਰਿਹਾ ਹੈਂ। ਸ਼ਿਓਲ ਸਾਰਿਆਂ ਦੀਆਂ ਰੂਹਾਂ ਨੂੰ ਜਗਾ ਰਿਹਾ ਹੈ, ਤੇਰੇ
ਲਈ ਧਰਤੀ ਦੇ ਆਗੂਆਂ ਨੂੰ। ਸ਼ਿਓਲ ਰਾਜਿਆਂ ਨੂੰ ਆਪਣੇ
ਤਖਤਾਂ ਤੋਂ ਖੜ੍ਹੇ ਕਰ ਰਿਹਾ ਹੈ। ਉਹ ਤੇਰਾ ਸੁਆਗਤ ਕਰਨ ਲਈ
ਤਿਆਰ ਹੋ ਜਾਣਗੇ।

10ਇਹ ਸਾਰੇ ਆਗੂ ਤੇਰਾ ਮਜ਼ਾਕ ਉਡਾਣਗੇ। ਉਹ ਆਖਣਗੇ,
“ਤੂੰ ਹੁਣ ਸਾਡੇ ਵਾਂਗ ਹੀ ਮੁਰਦਾ ਜਿਸਮ ਹੈਂ। ਹੁਣ ਤੂੰ ਬਸ ਸਾਡੇ
ਜਿਹਾ ਹੀ ਹੈਂ।”

11ਤੇਰੇ ਗੁਮਾਨ ਨੂੰ ਸ਼ਿਓਲ ਵੱਲ ਭੇਜ ਦਿੱਤਾ ਗਿਆ ਹੈ। ਤੇਰੀਆਂ
ਸਾਰੰਗੀਆਂ ਦਾ ਸੰਗੀਤ ਤੇਰੀ ਮਾਣ ਭਰੀ ਰੂਹ ਦੀ ਆਮਦ ਦੀ
ਸੂਚਨਾ ਦਿੰਦਾ ਹੈ। ਮੱਖੀਆਂ ਤੇਰੇ ਜਿਸਮ ਨੂੰ ਖਾ ਜਾਣਗੀਆਂ। ਤੂੰ
ਉਨ੍ਹਾਂ ਉੱਤੇ ਬਿਸਤਰੇ ਵਾਂਗ ਲੇਟਿਆਂ ਹੋਵੇਂਗਾ। ਕੀੜੇ ਤੇਰੇ ਜਿਸਮ
ਨੂੰ ਰਜ਼ਾਈ ਵਾਂਗ ਕੱਜਣ।

12ਤੂੰ ਪ੍ਰਭਾਤ ਦੇ ਤਾਰੇ ਵਾਂਗ ਸੀ ਪਰ ਤੂੰ ਅਕਾਸ਼ ਵਿੱਚੋਂ ਡਿੱਗ
ਚੁੱਕਿਆ ਹੈਂ। ਅਤੀਤ ਵਿੱਚ, ਧਰਤੀ ਦੀਆਂ ਸਾਰੀਆਂ ਕੌਮਾਂ ਤੇਰੇ
ਸਾਮ੍ਹਣੇ ਝੁਕਦੀਆਂ ਸਨ। ਪਰ ਹੁਣ ਤੂੰ ਕੱਟ ਕੇ ਸੁੱਟ ਦਿੱਤਾ ਗਿਆ
ਹੈਂ।
13ਤੂੰ ਹਮੇਸ਼ਾ ਆਪਣੇ-ਆਪ ਨੂੰ ਆਖਿਆ, "ਮੈਂ ਸਭ ਤੋਂ ਉੱਚੇ
ਪਰਮੇਸ਼ੁਰ ਵਾਂਗ ਹੋਵਾਂਗਾ। ਮੈਂ ਉੱਪਰ ਅਕਾਸ਼ ਵੱਲ ਜਾਵਾਂਗਾ।
ਮੈਂ ਆਪਣਾ ਤਖਤ ਪਰਮੇਸ਼ੁਰ ਦੇ ਤਾਰਿਆਂ ਦੇ ਉੱਪਰ ਸਥਾਪਿਤ
ਕਰਾਂਗਾ। ਮੈਂ ਜ਼ਫੋਨ ਦੇ ਪਵਿੱਤਰ ਪਰਬਤ ਉੱਤੇ ਬੈਠਾਂਗਾ। ਉਸ
ਪਰਬਤ ਉੱਤੇ ਮੈਂ ਦੇਵਤਿਆਂ ਨੂੰ ਮਿਲਾਂਗਾ।
14ਮੈਂ ਬੱਦਲਾਂ ਵਿਚਲੀ ਜਗਵੇਦੀ ਤੱਕ ਜਾਵਾਂਗਾ। ਮੈਂ ਸਭ ਤੋਂ
ਉੱਚੇ ਪਰਮੇਸ਼ੁਰ ਵਾਂਗ ਹੋਵਾਂਗਾ।"
15ਪਰ ਇਉਂ ਹੋਇਆ ਨਹੀਂ। ਤੂੰ ਪਰਮੇਸ਼ੁਰ ਨਾਲ ਅਕਾਸ਼
ਵੱਲ ਨਹੀਂ ਗਿਆ। ਤੈਨੂੰ ਡੂੰਘੀ ਖੱਡ ਵਿੱਚ, ਸ਼ਿਓਲ, ਮੌਤ ਦੇ
ਸਥਾਨ ਉੱਤੇ ਡੇਗਿਆ ਗਿਆ ਸੀ।
16ਲੋਕ ਤੇਰੇ ਵੱਲ ਦੇਖਦੇ ਹਨ ਅਤੇ ਤੇਰੇ ਬਾਰੇ ਸੋਚਦੇ ਹਨ।
ਉਹ ਦੇਖਦੇ ਹਨ ਕਿ ਤੂੰ ਤਾਂ ਬਸ ਮੁਰਦਾ ਜਿਸਮ ਹੀ ਹੈਂ, ਤੇ ਲੋਕ
ਆਖਦੇ ਨੇ , "ਕੀ ਇਹ ਉਹੀ ਬੰਦਾ ਹੈ ਜਿਸਨੇ ਧਰਤੀ ਦੀਆਂ
ਸਾਰੀਆਂ ਰਾਜਧਾਨੀਆਂ ਨੂੰ ਭੈਭੀਤ ਕੀਤਾ ਸੀ?
17ਕੀ ਇਹੀ ਉਹ ਆਦਮੀ ਹੈ ਜਿਸਨੇ ਸ਼ਹਿਰਾਂ ਨੂੰ ਤਬਾਹ
ਕੀਤਾ ਸੀ ਅਤੇ ਜਿਸਨੇ ਧਰਤੀ ਨੂੰ ਮਾਰੂਥਲ ਵਿੱਚ ਬਦਲ ਦਿੱਤਾ
ਸੀ? ਕੀ ਇਹ ਉਹੀ ਆਦਮੀ ਹੈ ਜਿਸਨੇ ਲੋਕਾਂ ਨੂੰ ਜੰਗ ਵਿੱਚ
ਫ਼ੜਿਆ ਸੀ ਪਰ ਉਨ੍ਹਾਂ ਨੂੰ ਜਾਣ ਨਹੀਂ ਦਿੱਤਾ ਸੀ?"
18ਧਰਤੀ ਦਾ ਹਰ ਰਾਜਾ ਸ਼ਾਨ ਨਾਲ ਮਰਿਆ ਹੈ। ਹਰ ਰਾਜੇ
ਦੀ ਆਪਣੀ ਕਬਰ ਹੈ।
19ਪਰ ਤੂੰ, ਹੇ ਬੁਰੇ ਰਾਜੇ, ਤੈਨੂੰ ਤੇਰੀ ਕਬਰ ਵਿੱਚੋਂ ਕੱਢ ਸੁੱਟਿਆ
ਗਿਆ ਹੈ। ਤੂੰ ਰੁੱਖ ਦੀ ਕੱਟੀ ਹੋਈ ਟਾਹਣੀ ਵਾਂਗਰਾਂ ਹੈਂ। ਉਸ
ਟਾਹਣੀ ਨੂੰ ਕੱਟ ਕੇ ਸੁੱਟ ਦਿੱਤਾ ਜਾਂਦਾ ਹੈ। ਤੂੰ ਉਸ ਮੁਰਦਾ ਲਾਸ਼
ਵਾਂਗ ਹੈ ਜਿਹੜੀ ਲੜਾਈ ਅੰਦਰ ਡਿੱਗੀ ਸੀ, ਤੇ ਜਿਸ ਨੂੰ ਹੋਰਨਾਂ
ਫ਼ੌਜੀਆਂ ਨੇ ਦਰੜ ਦਿੱਤਾ ਸੀ। ਹੁਣ, ਤੂੰ ਹੋਰਨਾਂ ਮੁਰਦਾ ਬੰਦਿਆਂ
ਵਰਗਾ ਲੱਗਦਾ ਹੈਂ। ਤੂੰ ਕਫ਼ਨ ਵਿੱਚ ਲਿਪਟਿਆ ਹੋਇਆ ਹੈਂ।
20ਹੋਰ ਬਹੁਤ ਸਾਰੇ ਰਾਜੇ ਮਰ ਚੁੱਕੇ ਹਨ। ਅਤੇ ਉਨ੍ਹਾਂ ਦੀਆਂ
ਆਪੋ-ਆਪਣੀਆਂ ਕਬਰਾਂ ਹਨ। ਪਰ ਤੂੰ ਉਨ੍ਹਾਂ ਨਾਲ ਸ਼ਾਮਿਲ
ਨਹੀਂ ਹੋਵੇਂਗਾ। ਕਿਉਂ ਕਿ ਤੂੰ ਆਪਣੇ ਹੀ ਦੇਸ਼ ਨੂੰ ਤਬਾਹ ਕਰ
ਦਿੱਤਾ ਸੀ। ਤੂੰ ਆਪਣੇ ਹੀ ਲੋਕਾਂ ਨੂੰ ਮਾਰ ਦਿੱਤਾ ਸੀ। ਤੇਰੇ ਬੱਚੇ
ਤੇਰੇ ਵਾਂਗ ਤਬਾਹ ਨਹੀਂ ਕਰਦੇ ਰਹਿਣਗੇ। ਤੇਰੇ ਬੱਚਿਆਂ ਨੂੰ ਰੋਕ
ਦਿੱਤਾ ਜਾਵੇਗਾ।
21ਉਸਦੇ ਬੱਚਿਆਂ ਨੂੰ ਮਾਰਨ ਲਈ ਤਿਆਰ ਰਹੋ। ਉਨ੍ਹਾਂ ਨੂੰ
ਮਾਰ ਦਿਓ ਕਿਉਂ ਕਿ ਉਨ੍ਹਾਂ ਦਾ ਪਿਤਾ ਗੁਨਾਹਗਾਰ ਹੈ। ਉਸਦੇ
ਬੱਚੇ ਫ਼ੇਰ ਕਦੇ ਵੀ ਧਰਤੀ ਉੱਤੇ ਹਕੂਮਤ ਨਹੀਂ ਕਰਨਗੇ। ਫ਼ੇਰ
ਉਹ ਕਦੇ ਵੀ ਧਰਤੀ ਨੂੰ ਆਪਣੇ ਸ਼ਹਿਰਾਂ ਨਾਲ ਨਹੀਂ ਭਰਨਗੇ।
22ਸਰਬ ਸ਼ਕਤੀਮਾਨ ਯਹੋਵਾਹ ਨੇ ਆਖਿਆ, "ਮੈਂ ਖਲੋਵਾਂਗਾ
ਤੇ ਉਨ੍ਹਾਂ ਲੋਕਾਂ ਵਿਰੁੱਧ ਲੜਾਂਗਾ। ਮੈਂ ਬਾਬਲ ਦੇ ਮਸ਼ਹੂਰ ਸ਼ਹਿਰ
ਨੂੰ ਤਬਾਹ ਕਰ ਦਿਆਂਗਾ। ਮੈਂ ਬਾਬਲ ਦੇ ਸਾਰੇ ਲੋਕਾਂ ਨੂੰ ਤਬਾਹ
ਕਰ ਦਿਆਂਗਾ। ਮੈਂ ਉਨ੍ਹਾਂ ਦੇ ਪੁੱਤ ਪੋਤਿਆਂ ਅਤੇ ਪੜਪੋਤਿਆਂ ਨੂੰ
ਤਬਾਹ ਕਰ ਦਿਆਂਗਾ।" ਯਹੋਵਾਹ ਨੇ ਖੁੱਦ ਇਹ ਗੱਲਾਂ ਆਖੀਆਂ।
23ਯਹੋਵਾਹ ਨੇ ਆਖਿਆ, "ਮੈਂ ਬਾਬਲ ਨੂੰ ਬਦਲ ਦਿਆਂਗਾ।
ਉਹ ਥਾਂ ਜਾਨਵਰਾਂ ਲਈ ਹੋਵੇਗੀ ਲੋਕਾਂ ਲਈ ਨਹੀਂ। ਉਹ ਥਾਂ
ਇੱਕ ਦਲਦਲ ਹੋਵੇਗੀ। ਮੈਂ 'ਬਰਬਾਦੀ ਦੇ ਝਾੜੂ' ਨੂੰ ਵਰਤਾਂਗਾ
ਤੇ ਬਾਬਲ ਉੱਤੇ ਝਾੜੂ ਫ਼ੇਰ ਦਿਆਂਗਾ।" ਸਰਬ ਸ਼ਕਤੀਮਾਨ
ਯਹੋਵਾਹ ਨੇ ਇਹ ਗੱਲਾਂ ਆਖੀਆਂ।

## ਪਰਮੇਸ਼ੁਰ ਅੱਸ਼ੂਰ ਨੂੰ ਵੀ ਸਜ਼ਾ ਦੇਵੇਗਾ

24ਸਰਬ ਸ਼ਕਤੀਮਾਨ ਯਹੋਵਾਹ ਨੇ ਇੱਕ ਇਕਰਾਰ ਕੀਤਾ ਹੈ।
ਯਹੋਵਾਹ ਨੇ ਆਖਿਆ ਸੀ, "ਮੈਂ ਇਕਰਾਰ ਕਰਦਾ ਹਾਂ, ਇਹ
ਗੱਲਾਂ ਓਵੇਂ ਵਾਪਰਨਗੀਆਂ ਜਿਵੇਂ ਮੈਂ ਸੋਚਿਆ ਸੀ। ਇਹ ਗੱਲਾਂ
ਉਵੇਂ ਵਾਪਰਨਗੀਆਂ ਜਿਵੇਂ ਮੈਂ ਯੋਜਨਾ ਬਣਾਈ ਸੀ। 25ਮੈਂ
ਆਪਣੇ ਦੇਸ਼ ਵਿੱਚ ਅੱਸ਼ੂਰ ਦੇ ਰਾਜੇ ਨੂੰ ਤਬਾਹ ਕਰ ਦਿਆਂਗਾ।
ਮੈਂ ਉਸ ਰਾਜੇ ਨੂੰ ਆਪਣੇ ਪਰਬਤਾਂ ਉੱਤੇ ਪੈਰਾਂ ਹੇਠ ਕੁਚਲ
ਦਿਆਂਗਾ। ਉਸ ਰਾਜੇ ਨੇ ਮੇਰੇ ਲੋਕਾਂ ਨੂੰ ਆਪਣਾ ਗੁਲਾਮ
ਬਣਾਇਆ, ਉਸਨੇ ਉਨ੍ਹਾਂ ਦੇ ਗਲਾਂ ਵਿੱਚ ਜ਼ੰਜ਼ੀਰਾਂ ਪਾਈਆਂ।
ਯਹੂਦਾਹ ਦੀ ਗਰਦਨਾਂ ਉੱਤੋਂ ਉਸ ਲੱਠ ਨੂੰ ਹਟਾ ਦਿੱਤਾ ਜਾਵੇਗਾ।
ਉਸ ਬੋਲ ਨੂੰ ਦੂਰ ਕਰ ਦਿੱਤਾ ਜਾਵੇਗਾ। 26ਇਹੀ ਗੱਲ ਹੈ ਜਿਸਦੀ
ਮੈਂ ਆਪਣੇ ਲੋਕਾਂ ਲਈ ਯੋਜਨਾ ਬਣਾਈ ਹੈ। ਅਤੇ ਮੈਂ ਆਪਣੀ
ਬਾਂਹ (ਸ਼ਕਤੀ) ਦੀ ਵਰਤੋਂ ਸਾਰੀਆਂ ਕੌਮਾਂ ਨੂੰ ਸਜ਼ਾ ਦੇਣ ਲਈ
ਕਰਾਂਗਾ।"
27ਜਦੋਂ ਯਹੋਵਾਹ ਕੋਈ ਯੋਜਨਾ ਬਣਾਉਂਦਾ ਹੈ, ਇਸਨੂੰ ਕੋਈ
ਨਹੀਂ ਰੋਕ ਸਕਦਾ। ਜਦੋਂ ਯਹੋਵਾਹ ਲੋਕਾਂ ਨੂੰ ਸਜ਼ਾ ਦੇਣ ਲਈ
ਹੱਥ ਚੁੱਕਦਾ ਹੈ, ਕੋਈ ਬੰਦਾ ਉਸਨੂੰ ਰੋਕ ਨਹੀਂ ਸਕਦਾ।

## ਪਰਮੇਸ਼ੁਰ ਦਾ ਸੰਦੇਸ਼ ਫ਼ਿਲਿਸ਼ਤੀਆਂ ਨੂੰ

28ਇਹ ਸੰਦੇਸ਼ ਉਸ ਸਾਲ ਦਿੱਤਾ ਗਿਆ ਜਦੋਂ ਰਾਜਾ ਅਹਾਦ
ਮਰਿਆ ਸੀ।
29ਫ਼ਿਲਿਸਤੀਆਂ ਦੇ ਦੇਸ, ਤੂੰ ਬਹੁਤ ਖੁਸ਼ ਹੈਂ ਕਿਉਂ ਕਿ ਜਿਸ
ਰਾਜੇ ਨੇ ਤੈਨੂੰ ਮਾਰਿਆ ਸੀ ਉਹ ਹੁਣ ਮਰ ਗਿਆ ਹੈ। ਪਰ ਤੈਨੂੰ
ਸੱਚਮੁੱਚ ਖੁਸ਼ ਨਹੀਂ ਹੋਣਾ ਚਾਹੀਦਾ। ਇਹ ਠੀਕ ਹੈ ਕਿ ਉਸਦਾ
ਰਾਜ ਖ਼ਤਮ ਹੋ ਗਿਆ ਹੈ। ਪਰ ਰਾਜੇ ਦਾ ਪੁੱਤਰ ਆਵੇਗਾ ਤੇ ਰਾਜ
ਕਰੇਗਾ। ਇਹ ਓਸੇ ਤਰ੍ਹਾਂ ਦੀ ਗੱਲ ਹੈ ਜਿਵੇਂ ਇੱਕ ਸੱਪ ਹੋਰ
ਵਧੇਰੇ ਜ਼ਹਿਰੀਲੇ ਸੱਪ ਨੂੰ ਜਨਮ ਦਿੰਦਾ ਹੈ। ਇਹ ਨਵਾਂ ਰਾਜਾ
ਤੁਹਾਡੇ ਲਈ ਬਹੁਤ ਤੇਜ਼ ਫ਼ਨੀਅਰ ਵਰਗਾ ਹੋਵੇਗਾ। 30ਪਰ ਮੇਰੇ
ਗਰੀਬ ਬੰਦੇ ਸੁਰੱਖਿਅਤ ਹੋ ਕੇ ਭੋਜਨ ਕਰ ਸਕਣਗੇ। ਉਨ੍ਹਾਂ ਦੇ
ਬੱਚੇ ਸੁਰੱਖਿਅਤ ਹੋਣਗੇ। ਮੇਰੇ ਗਰੀਬ ਬੰਦੇ ਆਰਾਮ ਨਾਲ ਲੇਟ
ਸਕਣਗੇ ਤੇ ਸੁਰੱਖਿਅਤ ਮਹਿਸੂਸ ਕਰਨਗੇ। ਪਰ ਮੈਂ ਤੁਹਾਡੇ
ਪਰਿਵਾਰ ਨੂੰ ਭੁੱਖ ਨਾਲ ਮਾਰ ਦਿਆਂਗਾ। ਅਤੇ ਤੁਹਾਡੇ ਸਾਰੇ
ਰਹਿੰਦੇ ਬੰਦੇ ਮਰ ਜਾਣਗੇ।
31ਸ਼ਹਿਰ ਦੇ ਦਰਵਾਜ਼ਿਆਂ ਨੇੜੇ ਰਹਿਣ ਵਾਲਿਓ, ਰੋਵੋ! ਸ਼ਹਿਰ
ਵਾਸੀਓ, ਰੋਵੋ! ਤੁਸੀਂ, ਫ਼ਿਲਿਸਤੀਆਂ ਦੇ ਸਮੂਹ ਲੋਕੋ ਭੈਭੀਤ ਹੋ
ਜਾਵੋਂਗੇ। ਤੁਹਾਡਾ ਹੌਸਲਾ ਮੋਮ ਵਾਂਗ ਪਿਘਲ ਜਾਵੇਗਾ। ਉੱਤਰ
ਵੱਲ ਦੇਖੋ! ਧੂੜ ਦਾ ਬੱਦਲ ਉਠਿਆ ਹੈ! ਅੱਸ਼ੂਰ ਦੀ ਫ਼ੌਜ ਆ ਰਹੀ

ਹੈ! ਉਸ ਫ਼ੌਜ ਦੇ ਸਾਰੇ ਬੰਦੇ ਤਾਕਤਵਰ ਹਨ। 32ਉਹ ਫ਼ੌਜ ਤੁਹਾਡੇ
ਦੇਸ ਅੰਦਰ ਸੰਦੇਸ਼ਵਾਹਕਾਂ ਨੂੰ ਭੇਜੇਗੀ। ਉਹ ਸੰਦੇਸ਼ਵਾਹਕ ਆਪਣੇ ਲੋਕਾਂ ਨੂੰ ਕੀ ਆਖਣਗੇ? ਉਹ ਸੂਚਿਤ ਕਰਨਗੇ: ਫ਼ਿਲਿਸਤੀਆਂ ਨੂੰ ਹਰਾ ਦਿੱਤਾ ਗਿਆ ਸੀ, ਪਰ ਯਹੋਵਾਹ ਨੇ ਸੀਯੋਨ ਨੂੰ ਤਾਕਤ ਦਿੱਤੀ ਸੀ। ਉਸਦੇ ਸਾਰੇ ਬੰਦੇ ਓਥੇ ਸੁਰੱਖਿਆ ਲਈ ਗਏ ਸਨ।

## ਮੋਆਬ ਨੂੰ ਪਰਮੇਸ਼ੁਰ ਦਾ ਸੰਦੇਸ਼

15 ਇਹ ਉਦਾਸ ਸੁਨੇਹਾ ਮੋਆਬ ਬਾਰੇ ਹੈ: ਇੱਕ ਰਾਤ ਵਿੱਚ ਫ਼ੌਜਾਂ ਨੇ ਆਰ ਮੋਆਬ ਦੀ ਦੌਲਤ ਲੁੱਟ ਲਈ। ਉਸ ਰਾਤ, ਸ਼ਹਿਰ ਤਬਾਹ ਕੀਤਾ ਗਿਆ ਸੀ। ਇੱਕ ਰਾਤ ਵਿੱਚ ਫ਼ੌਜ ਨੇ ਕੀਰ ਮੋਆਬ ਦੀ ਦੌਲਤ ਲੁੱਟ ਲਈ। ਉਸ ਰਾਤ ਸ਼ਹਿਰ ਤਬਾਹ ਕੀਤਾ ਗਿਆ ਸੀ।

2ਰਾਜੇ ਦੇ ਪਰਿਵਾਰ ਤੇ ਦੀਬੋਨ ਦੇ ਲੋਕ ਨੇ ਉਪਾਸਨਾ ਸਥਾਨਾਂ ਉੱਤੇ ਰੋਣ ਲਈ ਜਾ ਰਹੇ ਮੋਆਬ ਦੇ ਲੋਕ ਨਬੋ ਅਤੇ ਮੇਦਬਾ ਲਈ ਰੋ ਰਹੇ ਹਨ। ਲੋਕਾਂ ਨੇ ਇਹ ਦਰਸਾਉਣ ਲਈ ਕਿ ਉਹ ਉਦਾਸ ਹਨ ਮੂੰਹ ਸਿਰ ਮੁਨਾ ਦਿੱਤੇ।

3ਮੋਆਬ ਵਿੱਚ ਹਰ ਥਾਂ, ਛੱਤਾਂ ਉੱਤੇ ਅਤੇ ਗਲੀਆਂ ਵਿੱਚ, ਲੋਕਾਂ ਨੇ ਕਾਲੇ ਕੱਪੜੇ ਪਹਿਨੇ ਹੋਏ ਨੇ ਲੋਕ ਰੋ ਰਹੇ ਹਨ।

4ਹਸ਼ਬੋਨ ਅਤੇ ਅਲਾਲੇਹ ਸ਼ਹਿਰਾਂ ਦੇ ਲੋਕ ਉੱਚੀ-ਉੱਚੀ ਰੋ ਰਹੇ ਹਨ। ਤੁਸੀਂ ਉਨ੍ਹਾਂ ਦੀਆਂ ਆਵਾਜ਼ਾਂ ਯਹਸ ਸ਼ਹਿਰ ਅੰਦਰ ਦੂਰੋਂ ਹੀ ਸੁਣ ਸਕਦੇ ਹੋ। ਫ਼ੌਜੀ ਵੀ ਡਰੇ ਹੋਏ ਹਨ। ਫ਼ੌਜੀ ਡਰ ਨਾਲ ਕੰਬ ਰਹੇ ਨੇ।

5ਮੇਰਾ ਦਿਲ ਮੋਆਬ ਲਈ ਉਦਾਸੀ ਵਿੱਚ ਰੋ ਰਿਹਾ ਹੈ। ਇਸ ਦੇ ਲੋਕ ਸੁਰੱਖਿਆ ਲਈ ਸੋਆਰ ਅਤੇ ਅਗਲਥ ਸ਼ਲੀਸ਼ੀਯਹ ਜਿੰਨੀ ਦੂਰ ਭੱਜ ਰਹੇ ਹਨ। ਲੋਕ ਲੂਹੀਥ ਦੇ ਪਹਾੜੀ ਰਾਹ ਉੱਤੇ ਰੋਂਦੇ-ਰੋਂਦੇ ਜਾ ਰਹੇ ਹਨ। ਲੋਕ ਬਹੁਤ ਉੱਚੀ-ਉੱਚੀ ਰੋ ਰਹੇ ਹਨ। ਹੋਰੋਨਾਈਮ ਨੂੰ ਜਾਂਦੇ ਰਾਹ ਉੱਤੇ ਤੁਰਦੇ ਹੋਏ।

6ਪਰ ਨਿਮਰੀਮ ਦਾ ਚਸ਼ਮਾ ਮਾਰੂਥਲ ਵਾਂਗ ਸੁੱਕਾ ਹੈ। ਸਾਰੇ ਪੌਦੇ ਮੁਰਝਾ ਗਏ ਹਨ। ਕਿਤੇ ਵੀ ਹਰਿਆਵਲ ਨਹੀਂ।

7ਇਸ ਲਈ ਲੋਕ ਆਪਣੀਆਂ ਚੀਜ਼ਾਂ ਇਕੱਠੀਆਂ ਕਰਦੇ ਨੇ ਅਤੇ ਉਹ ਮੋਆਬ ਨੂੰ ਛੱਡ ਰਹੇ ਨੇ। ਉਹ ਆਪਣਾ ਸਾਮਾਨ ਚੁੱਕੀ ਜਾਂਦੇ ਹਨ, ਅਤੇ ਪਪੋਲਾਰ ਦੇ ਰੁੱਖਾਂ ਦੀ ਨਦੀ ਉੱਤੇ ਸਰਹੱਦ ਨੂੰ ਪਾਰ ਕਰਦੇ ਹਨ।

8ਹਰ ਥਾਂ ਮੋਆਬ ਵਿੱਚ ਰੋਣਾ ਸੁਣਿਆ ਜਾ ਸਕਦਾ ਹੈ। ਉਨ੍ਹਾਂ ਦੀਆਂ ਚੀਕਾ ਬਏਰ ਏਲੀਮ ਜਿੰਨੀ ਦੂਰ ਤਾਈਂ ਅਤੇ ਅਗਲਇਮ ਜਿੰਨੀ ਦੂਰ ਤਾਈਂ ਸੁਣੀਆਂ ਜਾ ਸਕਦੀਆਂ ਹਨ।

9ਦੀਮੋਨ ਦਾ ਪਾਣੀ ਖੂਨ ਨਾਲ ਭਰਿਆ ਹੈ। ਅਤੇ ਮੈਂ ਦੀਮੋਨ ਲਈ ਹੋਰ ਵੀ ਆਫ਼ਤਾਂ ਲੈ ਕੇ ਆਵਾਂਗਾ। ਮੋਆਬ ਵਿੱਚ ਰਹਿਣ ਵਾਲੇ ਕੁਝ ਹੀ ਲੋਕ ਦੁਸ਼ਮਣ ਕੋਲੋਂ ਬਚੇ ਹਨ। ਪਰ ਮੈਂ ਉਨ੍ਹਾਂ ਲੋਕਾਂ ਨੂੰ ਖਾਣ ਲਈ ਸ਼ੇਰ ਭੇਜਾਂਗਾ।

16 ਤੁਹਾਨੂੰ ਲੋਕਾਂ ਨੂੰ ਦੇਸ਼ ਦੇ ਰਾਜੇ ਲਈ ਸੌਗਾਤ ਭੇਜਣੀ ਚਾਹੀਦੀ ਹੈ। ਤੁਹਾਨੂੰ ਸੀਯੋਨ ਦੀ ਪੁੱਤਰੀ ਦੇ ਪਰਬਤ ਨੂੰ ਮਾਰੂਥਲ ਰਾਹੀਂ ਸੇਲਾ ਤੋਂ ਇੱਕ ਲੇਲਾ ਭੇਜਣਾ ਚਾਹੀਦਾ ਹੈ।

2ਮੋਆਬ ਦੀਆਂ ਔਰਤਾਂ ਅਰਨੋਨ ਨਦੀ ਨੂੰ ਪਾਰ ਕਰਨ ਦੀ ਕੋਸ਼ਿਸ਼ ਕਰਦੀਆਂ ਹਨ। ਉਹ ਸਹਾਇਤਾ ਲਈ ਤਕਦੀਆਂ ਹੋਈਆਂ ਇੱਕ ਥਾਂ ਤੋਂ ਦੂਜੀ ਥਾਂ ਵੱਲ ਭੱਜਦੀਆਂ ਹਨ। ਉਹ ਧਰਤੀ ਉੱਤੇ ਗੁਆਚੀਆਂ ਪੰਛੀਆਂ ਦੇ ਬੋਟਾਂ ਵਾਂਗ ਹਨ ਜਦੋਂ ਉਨ੍ਹਾਂ ਦਾ ਆਲ੍ਹਣਾ ਰੁੱਖ ਉੱਤੋਂ ਡਿੱਗ ਪਿਆ ਹੈ।

3ਉਹ ਆਖਦੀਆਂ ਹਨ, "ਸਾਡੀ ਮਦਦ ਕਰੋ! ਦੱਸੋ ਅਸੀਂ ਕੀ ਕਰੀਏ! ਸਾਨੂੰ ਸਾਡੇ ਦੁਸ਼ਮਣਾਂ ਕੋਲੋਂ ਬਚਾਓ। ਛਾਂ ਵਾਂਗ ਸਾਨੂੰ ਸਿਖਰ ਦੁਪਹਿਰੀ ਧੁੱਪ ਕੋਲੋਂ ਬਚਾਓ। ਅਸੀਂ ਆਪਣੇ ਦੁਸ਼ਮਣਾਂ ਤੋਂ ਭੱਜ ਰਹੀਆਂ ਹਾਂ। ਸਾਨੂੰ ਛੁਪਾ ਲਵੋ! ਸਾਨੂੰ ਸਾਡੇ ਦੁਸ਼ਮਣਾਂ ਦੇ ਹਵਾਲੇ ਨਾ ਕਰੋ।"

4ਮੋਆਬ ਦੇ ਉਨ੍ਹਾਂ ਲੋਕਾਂ ਨੂੰ ਆਪਣੇ ਘਰ ਛੱਡਣ ਲਈ ਮਜ਼ਬੂਰ ਕੀਤਾ ਗਿਆ ਸੀ। ਇਸ ਲਈ ਉਨ੍ਹਾਂ ਨੂੰ ਆਪਣੇ ਦੇਸ ਅੰਦਰ ਰਹਿਣ ਦਿਓ। ਉਨ੍ਹਾਂ ਨੂੰ ਉਨ੍ਹਾਂ ਦੇ ਦੁਸਮਣਾਂ ਤੋਂ ਛੁਪਾ ਲਵੋ ਲੁੱਟ ਮਾਰ ਰੁਕ ਜਾਵੇਗੀ। ਦੁਸ਼ਮਣ ਹਾਰ ਜਾਵੇਗਾ। ਉਹ ਲੋਕ ਜਿਨ੍ਹਾਂ ਹੋਰਾਂ ਨੂੰ ਦੁੱਖ ਦਿੱਤਾ ਸੀ ਦੇਸ਼ ਵਿੱਚੋ ਚਲੇ ਜਾਣਗੇ।

5ਫ਼ੇਰ ਇੱਕ ਨਵਾਂ ਰਾਜਾ ਆਵੇਗਾ। ਇਹ ਰਾਜਾ ਦਾਊਦ ਦੇ ਪਰਿਵਾਰ ਵਿੱਚੋਂ ਹੋਵੇਗਾ। ਉਹ ਵਫ਼ਾਦਾਰ ਹੋਵੇਗਾ, ਉਹ ਪਿਆਰ ਕਰਨ ਵਾਲਾ ਅਤੇ ਮਿਹਰਬਾਨ ਹੋਵੇਗਾ। ਇਹ ਰਾਜਾ ਨਿਰਪੱਖ ਹੋ ਕੇ ਇਨਸਾਫ ਕਰੇਗਾ। ਉਹ ਓਹੀ ਗੱਲਾਂ ਕਰੇਗਾ ਜਿਹੜੀਆਂ ਸਹੀ ਅਤੇ ਚੰਗੀਆਂ ਹਨ।

6ਅਸੀਂ ਸੁਣਿਆ ਹੈ ਕਿ ਮੋਆਬ ਦੇ ਲੋਕ ਬਹੁਤ ਗੁਮਾਨੀ ਅਤੇ ਹੰਕਾਰੀ ਹਨ। ਇਹ ਲੋਕ ਬਹੁਤ ਹਿੰਸਕ ਹਨ ਅਤੇ ਫ਼ੜ੍ਹਾਂ ਮਾਰਦੇ ਹਨ। ਪਰ ਉਨ੍ਹਾਂ ਦੀਆਂ ਫ਼ੜ੍ਹਾਂ ਫ਼ੋਕੇ ਸ਼ਬਦ ਹੀ ਹਨ।

7ਉਸ ਗੁਮਾਨ ਕਾਰਣ ਮੋਆਬ ਦਾ ਸਾਰਾ ਦੇਸ਼ ਦੁੱਖ ਭੋਗੇਗਾ। ਮੋਆਬ ਦੇ ਸਾਰੇ ਲੋਕ ਰੋਣਗੇ। ਲੋਕ ਉਦਾਸ ਹੋਣਗੇ। ਉਹ ਅਜਿਹੀਆਂ ਗੱਲਾਂ ਚਾਹੁਣਗੇ ਜਿਹੜੀਆਂ ਅਤੀਤ ਵਿੱਚ ਉਨ੍ਹਾਂ ਕੋਲ ਸਨ। ਉਹ ਕੀਰ ਹਰਸਥ ਵਿੱਚ ਬਣੇ ਹੋਏ ਅੰਜੀਰ ਦੇ ਕੇਕ
ਚਾਹੁਣਗੇ। 8ਲੋਕ ਉਦਾਸ ਹੋਣਗੇ ਕਿਉਂਕਿ ਹਸ਼ਬੋਨ ਦੇ ਖੇਤ
ਅਤੇ ਸਿਬਮਾਹ ਦੀਆਂ ਅੰਗੂਰੀ ਵੇਲਾਂ ਅੰਗੂਰ ਉਗਾਉਣ ਦੇ ਯੋਗ ਨਹੀਂ ਹੋਣਗੇ। ਵਿਦੇਸ਼ੀ ਹਾਕਮਾਂ ਨੇ ਅੰਗੂਰੀ ਵੇਲਾਂ ਕੱਟ ਸੁੱਟੀਆਂ ਹਨ। ਦੁਸ਼ਮਣ ਦੀਆਂ ਫ਼ੌਜਾਂ ਯਾਜ਼ੇਰ ਦੇ ਸ਼ਹਿਰ ਅਤੇ ਦੂਰ ਮਾਰੂਥਲ ਤੱਕ ਫ਼ੈਲ ਗਈਆਂ ਹਨ। ਅਤੇ ਉਹ ਸਮੁੰਦਰ ਤੱਕ ਫ਼ੈਲ ਗਈਆਂ ਹਨ।

## ਮੋਆਬ ਬਾਰੇ ਉਦਾਸ ਗੀਤ

9"ਮੈਂ ਯਾਜ਼ੇਰ ਅਤੇ ਯਿਬਮਾਹ ਦੇ ਲੋਕਾਂ ਨਾਲ ਮਿਲਕੇ ਰੋਵਾਂਗਾ ਕਿਉਂਕਿ ਅੰਗੂਰ ਤਬਾਹ ਕਰ ਦਿੱਤੇ ਗਏ ਹਨ। ਮੈਂ ਹਸ਼ਬੋਨ ਅਤੇ ਅਲਾਲੇਹ ਦੇ ਲੋਕਾਂ ਸੰਗ ਰੋਵਾਂਗਾ ਕਿਉਂਕਿ ਓਥੇ ਕੋਈ ਫ਼ਸਲ ਨਹੀਂ ਉੱਗੇਗੀ। ਓਥੇ ਕੋਈ ਗਰਮੀ ਦੀ ਰੁੱਤ ਦਾ ਫ਼ਲ ਨਹੀਂ ਹੋਵੇਗਾ। ਅਤੇ ਓਥੇ ਖੁਸ਼ੀ ਦੀਆਂ ਕਿਲਕਾਰੀਆਂ ਨਹੀਂ ਹੋਣਗੀਆਂ।

10ਬਗੀਚਿਆਂ ਵਿੱਚ ਖੁਸ਼ੀ ਅਤੇ ਗੀਤ ਨਹੀਂ ਹੋਣਗੇ। ਵਾਢੀਆਂ ਸਮੇਂ ਮੈਂ ਖੁਸ਼ੀ ਦਾ ਅੰਤ ਕਰ ਦਿਆਂਗਾ। ਸ਼ਰਾਬ ਬਣਨ ਲਈ ਅੰਗੂਰ ਤਿਆਰ ਹਨ। ਪਰ ਉਹ ਸਾਰੇ ਹੀ ਬਰਬਾਦ ਹੋ ਜਾਣਗੇ।

11ਇਸ ਲਈ, ਮੈਂ ਮੋਆਬ ਲਈ ਉਦਾਸ ਬਹੁਤ ਹਾਂ। ਮੈਂ ਕੀਰ

ਹਾਰਸ ਲਈ ਬਹੁਤ ਉਦਾਸ ਹਾਂ। ਮੈਂ ਇਨ੍ਹਾਂ ਸ਼ਹਿਰਾਂ ਲਈ ਬਹੁਤ-
ਬਹੁਤ ਉਦਾਸ ਹਾਂ।
12ਮੋਆਬ ਦੇ ਲੋਕ ਆਪਣੇ ਉਪਾਸਨਾ ਸਥਾਨਾਂ ਉੱਤੇ ਜਾਣਗੇ।
ਲੋਕ ਪ੍ਰਾਰਥਨਾ ਕਰਨ ਦੀ ਕੋਸ਼ਿਸ਼ ਕਰਨਗੇ। ਪਰ ਉਹ ਦੇਖਣਗੇ
ਕਿ ਕੀ ਵਾਪਰਿਆ ਹੈ, ਅਤੇ ਉਹ ਪ੍ਰਾਰਥਨਾ ਲਈ ਬਹੁਤ ਨਿਢਾਲ
ਹੋਣਗੇ।"
13ਯਹੋਵਾਹ ਨੇ ਇਹ ਗੱਲਾਂ ਮੋਆਬ ਬਾਰੇ ਅਨੇਕਾਂ ਵਾਰੀ
ਆਖੀਆਂ। 14ਅਤੇ ਹੁਣ ਯਹੋਵਾਹ ਆਖਦਾ ਹੈ, "ਤਿੰਨਾਂ ਸਾਲਾਂ
ਅੰਦਰ, ਜਿਵੇਂ ਕਰਾਏ ਦਾ ਸਹਿਯੋਗੀ ਸਮਾਂ ਗਿਣਦਾ ਹੈ। ਉਹ
ਸਾਰੇ ਲੋਕ ਅਤੇ ਉਹ ਸਾਰੀਆਂ ਚੀਜ਼ਾਂ ਜਿਨ੍ਹਾਂ ਦਾ ਉਹ ਗੁਮਾਨ
ਕਰਦੇ ਹਨ, ਚਲੀਆਂ ਜਾਣਗੀਆਂ। ਬਹੁਤ ਥੋੜੇ ਲੋਕ ਪਿੱਛੇ ਰਹਿ
ਜਾਣਗੇ, ਉਥੇ ਬਹੁਤ ਸਾਰੇ ਲੋਕ ਨਹੀਂ ਹੋਣਗੇ।"

## ਪਰਮੇਸ਼ੁਰ ਦਾ ਆਰਾਮ ਨੂੰ ਸੰਦੇਸ਼

17 ਇਹ ਦਮਿਸ਼ਕ ਲਈ ਉਦਾਸ ਸੰਦੇਸ਼ ਹੈ। ਯਹੋਵਾਹ
ਆਖਦਾ ਹੈ ਕਿ ਦਮਿਸ਼ਕ ਨਾਲ ਇਹ ਗੱਲਾਂ
ਵਾਪਰਨਗੀਆਂ: "ਦਮਿਸ਼ਕ ਹੁਣ ਇੱਕ ਸ਼ਹਿਰ ਹੈ। ਪਰ ਦਮਿਸ਼ਕ
ਤਬਾਹ ਕਰ ਦਿੱਤਾ ਜਾਵੇਗਾ। ਦਮਿਸ਼ਕ ਅੰਦਰ ਸਿਰਫ਼ ਤਬਾਹ
ਹੋਈਆਂ ਇਮਾਰਤਾਂ ਹੀ ਬਚਣਗੀਆਂ।
2ਲੋਕ ਅਰੋਏਰ ਦੇ ਸ਼ਹਿਰਾਂ ਨੂੰ ਛੱਡ ਦੇਣਗੇ। ਭੇਡਾਂ ਦੇ ਇੱਜੜ
ਉਨ੍ਹਾਂ ਖਾਲੀ ਸ਼ਹਿਰਾਂ ਅੰਦਰ ਅਵਾਰਾ ਘੁੰਮਣਗੇ। ਉਨ੍ਹਾਂ ਨੂੰ ਤੰਗ
ਕਰਨ ਵਾਲਾ ਕੋਈ ਵੀ ਬੰਦਾ ਨਹੀਂ ਹੋਵੇਗਾ।
3ਇਫ਼ਰਾਈਮ (ਇਸਰਾਏਲ) ਦੇ ਕਿਲਾਨੁਮਾ ਸ਼ਹਿਰ ਤਬਾਹ
ਕਰ ਦਿੱਤੇ ਜਾਣਗੇ। ਦਮਿਸ਼ਕ ਦੀ ਸਰਕਾਰ ਖ਼ਤਮ ਕਰ ਦਿੱਤੀ
ਜਾਵੇਗੀ। ਓਹੀ ਗੱਲ ਜਿਹੜੀ ਇਸਰਾਏਲ ਨਾਲ ਵਾਪਰੇਗੀ,
ਅਰਾਮ ਨਾਲ ਵੀ ਵਾਪਰੇਗੀ। ਸਾਰੇ ਹੀ ਮਹੱਤਵਪੂਰਣ ਲੋਕ ਦੂਰ
ਲਿਜਾਏ ਜਾਣਗੇ।" ਸਰਬ ਸ਼ਕਤੀਮਾਨ ਯਹੋਵਾਹ ਨੇ ਆਖਿਆ
ਕਿ ਇਹ ਗੱਲਾਂ ਵਾਪਰਨਗੀਆਂ।
4ਉਸ ਸਮੇਂ, ਯਾਕੂਬ ਦੀ (ਇਸਰਾਏਲ) ਦੌਲਤ ਚਲੀ ਜਾਵੇਗੀ।
ਯਾਕੂਬ ਉਸ ਬੰਦੇ ਵਰਗਾ ਹੋਵੇਗਾ ਜਿਹੜਾ ਬਿਮਾਰ ਸੀ ਅਤੇ
ਬਹੁਤ ਕਮਜ਼ੋਰ ਅਤੇ ਪਤਲਾ ਹੋ ਗਿਆ ਸੀ।
5ਉਹ ਸਮਾਂ ਰਫ਼ਾਈਮ ਵਾਦੀ ਵਿੱਚ ਅਨਾਜ਼ ਦੀਆਂ ਵਾਢੀਆਂ
ਵਰਗਾ ਹੋਵੇਗਾ। ਕਾਮੇ ਉਨ੍ਹਾਂ ਬੂਟਿਆਂ ਨੂੰ ਇਕੱਠਾ ਕਰਦੇ ਹਨ
ਜਿਹੜੇ ਖੇਤ ਵਿੱਚ ਉਗਦੇ ਹਨ। ਫ਼ੇਰ ਉਹ ਕਣਕ ਦੀਆਂ ਬਲੀਆਂ
ਕੱਟ ਲੈਂਦੇ ਹਨ। ਅਤੇ ਉਹ ਅਨਾਜ਼ ਜਮ੍ਹਾਂ ਕਰਦੇ ਹਨ।
6ਉਹ ਸਮਾਂ ਓਹੋ ਜਿਹਾ ਹੋਵੇਗਾ ਜਿਹੋ ਜਿਹਾ ਲੋਕਾਂ ਦੇ ਜ਼ੈਤੂਨ
ਦੀ ਫ਼ਸਲ ਕੱਟਣ ਵੇਲੇ ਹੁੰਦਾ ਹੈ, ਲੋਕ ਜ਼ੈਤੂਨ ਦੇ ਰੁੱਖਾਂ ਉੱਤੋਂ
ਜ਼ੈਤੂਨ ਦੇ ਫ਼ਲਾਂ ਨੂੰ ਝਾੜਦੇ ਹਨ। ਪਰ ਕੁਝ ਜ਼ੈਤੂਨ ਆਮ ਤੌਰ ਤੇ
ਰੁੱਖ ਦੀ ਸਿਖਰ ਉੱਤੇ ਬਚੇ ਰਹਿ ਜਾਂਦੇ ਹਨ। ਚਾਰ ਪੰਜ ਜ਼ੈਤੂਨ
ਕਈ ਉੱਤਲੀਆਂ ਟਾਹਣੀਆਂ ਵਿੱਚ ਬਚੇ ਰਹਿ ਜਾਂਦੇ ਹਨ। ਉਨ੍ਹਾਂ
ਸ਼ਹਿਰਾਂ ਨਾਲ ਵੀ ਅਜਿਹਾ ਹੀ ਹੋਵੇਗਾ। ਸਰਬ ਸ਼ਕਤੀਮਾਨ
ਯਹੋਵਾਹ ਨੇ ਇਹ ਗੱਲਾਂ ਆਖੀਆਂ।
7ਉਸ ਸਮੇਂ, ਲੋਕ ਪਰਮੇਸ਼ੁਰ ਵੱਲ ਤੱਕਣਗੇ, ਉਸ ਵੱਲ ਜਿਸਨੇ
ਉਨ੍ਹਾਂ ਨੂੰ ਸਾਜਿਆ ਸੀ। ਉਨ੍ਹਾਂ ਦੀਆਂ ਅੱਖਾਂ ਇਸਰਾਏਲ ਦੀ
ਪਵਿੱਤਰ ਪੁਰਖ ਨੂੰ ਦੇਖਣਗੀਆਂ। 8ਲੋਕੀਂ ਆਪਣੇ ਹੱਥਾਂ ਦੁਆਰਾ
ਬਣਾਈਆਂ ਗਈਆਂ ਜਗਵੇਦੀਆਂ ਵੱਲ ਨਹੀਂ ਪਰਤਨਗੇ,
ਅਸ਼ੇਰਾਹ ਦੇ ਥੰਮਾਂ ਜਾਂ ਧੂਫ ਵਾਲੀ ਜਗਵੇਦੀਆਂ ਵੱਲ ਵੀ ਨਹੀਂ,
ਜੋ ਉਨ੍ਹਾਂ ਦੀਆਂ ਉਂਗਲਾਂ ਨੇ ਬਣਾਈਆਂ ਹਨ।
9ਉਸ ਸਮੇਂ, ਸਾਰੇ ਕਿਲਾਬੰਦ ਸ਼ਹਿਰ ਖਾਲੀ ਹੋ ਜਾਣਗੇ। ਉਹ
ਸ਼ਹਿਰ ਉਸ ਧਰਤੀ ਉੱਤੇ ਲੋਕਾਂ ਦੇ ਇਸਰਾਏਲ ਆਉਣ ਤੋਂ
ਪਹਿਲਾਂ ਦੇ ਸਮੇਂ ਵਾਂਗ ਪਰਬਤਾਂ ਅਤੇ ਜੰਗਲਾਂ ਵਰਗੇ ਹੋਣਗੇ।
ਅਤੀਤ ਵਿੱਚ ਸਾਰੇ ਲੋਕ ਭੱਜ ਗਏ ਸਨ ਕਿਉਂ ਕਿ ਇਸਰਾਏਲ
ਦੇ ਲੋਕ ਆ ਰਹੇ ਸਨ। ਭਵਿੱਖ ਵਿੱਚ ਦੇਸ਼ ਫ਼ੇਰ ਇੱਕ ਵਾਰੀ ਖਾਲੀ
ਹੋ ਜਾਵੇਗਾ। 10ਇਹ ਇਸ ਲਈ ਵਾਪਰੇਗਾ ਕਿਉਂ ਕਿ ਤੁਸੀਂ
ਉਸ ਪਰਮੇਸ਼ੁਰ ਨੂੰ ਭੁੱਲ ਗਏ ਹੋ ਜਿਹੜਾ ਤੁਹਾਡੀ ਰਾਖੀ ਕਰਦਾ
ਹੈ। ਤੁਸੀਂ ਆਪਣੀ ਸੁਰੱਖਿਅਤ ਥਾਂ ਉੱਤੇ ਉਸ ਪਰਮੇਸ਼ੁਰ ਨੂੰ ਚੇਤੇ
ਨਹੀਂ ਕੀਤਾ। ਤੁਸੀਂ ਕੁਝ ਬਹੁਤ ਚੰਗੀਆਂ ਅੰਗੂਰੀ ਵੇਲਾਂ ਦੂਰ
ਦੁਰਾਡੀਆਂ ਥਾਵਾਂ ਤੋਂ ਲਿਆਂਦੀਆਂ। ਤੁਸੀਂ ਉਨ੍ਹਾਂ ਅੰਗੂਰੀ ਵੇਲਾਂ
ਨੂੰ ਬੀਜ ਸਕਦੇ ਹੋ, ਪਰ ਉਹ ਪੌਦੇ ਉੱਗਣਗੇ ਨਹੀਂ। 11ਤੁਸੀਂ
ਇੱਕ ਦਿਨ ਆਪਣੀਆਂ ਵੇਲਾਂ ਨੂੰ ਬੀਜੋਗੇ ਅਤੇ ਕੋਸ਼ਿਸ਼ ਕਰੋਗੇ
ਉਨ੍ਹਾਂ ਨੂੰ ਉਗਾਉਣ ਦੀ। ਅਗਲੇ ਦਿਨ ਪੌਦੇ ਉੱਗਣ ਲੱਗ ਪੈਣਗੇ।
ਪਰ ਵਾਢੀ ਵੇਲੇ, ਤੁਸੀਂ ਪੌਦਿਆਂ ਤੋਂ ਫ਼ਲ ਇਕੱਠਾ ਕਰਨ ਲਈ
ਜਾਵੋਗੇ ਅਤੇ ਤੁਸੀਂ ਦੇਖੋਗੇ ਕਿ ਹਰ ਚੀਜ਼ ਮਰ ਚੁੱਕੀ ਹੈ। ਇੱਕ
ਬਿਮਾਰੀ ਸਾਰੇ ਪੌਦਿਆਂ ਨੂੰ ਬਰਬਾਦ ਕਰ ਦੇਵੇਗੀ।
12ਬਹੁਤ ਸਾਰੇ ਲੋਕਾਂ ਨੂੰ ਸੁਣੋ! ਉਹ ਉੱਚੀ-ਉੱਚੀ ਸਮੁੰਦਰ ਦੇ
ਸ਼ੋਰ ਵਾਂਗ ਰੋ ਰਹੇ ਹਨ। ਸ਼ੋਰ ਨੂੰ ਸੁਣੋ! ਇਹ ਸਮੁੰਦਰ ਦੀਆਂ
ਲਹਿਰਾਂ ਦੇ ਥਪੇੜਿਆਂ ਵਰਗਾ ਹੈ।
13ਅਤੇ ਲੋਕ ਉਨ੍ਹਾਂ ਲਹਿਰਾਂ ਵਾਂਗ ਹੋਣਗੇ। ਪਰਮੇਸ਼ੁਰ ਲੋਕਾਂ
ਨਾਲ ਕੁਰਖਤ ਆਵਾਜ਼ ਵਿੱਚ ਬੋਲੇਗਾ, ਤੇ ਉਹ ਭੱਜ ਜਾਣਗੇ।
ਲੋਕ ਹੋਣਗੇ ਤੂੜੀ ਦੇ ਤਿਣਕਿਆਂ ਵਾਂਗ ਹਵਾ ਵਿੱਚ ਉਡਦੇ ਹੋਏ।
ਖੁਦਰੌ ਪੌਦਿਆਂ ਵਰਗੇ ਹੋਣਗੇ ਲੋਕ ਜਿਨ੍ਹਾਂ ਦਾ ਤੂਫ਼ਾਨ ਪਿੱਛਾ
ਕਰਦਾ ਹੈ। ਹਵਾ ਵਗਦੀ ਹੈ ਅਤੇ ਖੁਦਰੌ ਪੌਦੇ ਦੂਰ ਚਲੇ ਜਾਂਦੇ
ਹਨ।
14ਉਸ ਰਾਤ ਲੋਕ ਭੈਭੀਤ ਹੋ ਜਾਣਗੇ। ਸਵੇਰ ਤੋਂ ਪਹਿਲਾਂ,
ਕੁਝ ਵੀ ਨਹੀਂ ਬਚੇਗਾ। ਇਸ ਲਈ ਸਾਡੇ ਦੁਸ਼ਮਣਾਂ ਨੂੰ ਕੁਝ
ਨਹੀਂ ਮਿਲੇਗਾ। ਉਹ ਸਾਡੀ ਧਰਤੀ ਵੱਲ, ਆਉਣਗੇ ਪਰ ਉਥੇ
ਕੁਝ ਵੀ ਨਹੀਂ ਹੋਵੇਗਾ।

## ਪਰਮੇਸ਼ੁਰ ਦਾ ਸੰਦੇਸ਼ ਇਥੋਪੀਆ ਨੂੰ

18 ਇਥੋਪੀਆ ਦੀਆਂ ਨਦੀਆਂ ਕੰਢੇ ਦੇ ਦੇਸ ਵੱਲ ਦੇਖੋ।
ਧਰਤੀ ਕੀੜਿਆਂ ਨਾਲ ਭਰੀ ਹੋਈ ਹੈ, ਤੁਸੀਂ ਸੁਣ ਸਕਦੇ
ਹੋ ਉਨ੍ਹਾਂ ਦੇ ਫ਼ਰਫ਼ਰਾਂਦੇ ਖੰਭਾਂ ਨੂੰ। 2ਉਹ ਧਰਤੀ ਲੋਕਾਂ ਨੂੰ ਕਾਨਿਆਂ
ਦੀਆਂ ਕਿਸ਼ਤੀਆਂ ਵਿੱਚ ਸਮੁੰਦਰ ਪਾਰ ਭੇਜਦੀ ਹੈ।
ਤੇਜ਼ ਸੰਦੇਸ਼ਵਾਹਕੋ, ਉਨ੍ਹਾਂ ਲੋਕਾਂ ਵੱਲ ਜਾਓ ਜਿਹੜੇ ਲੰਮੇ ਅਤੇ
ਤਾਕਤਵਰ ਹਨ! ਸਭ ਥਾਵਾਂ ਦੇ ਲੋਕ ਇਨ੍ਹਾਂ ਲੰਮੇ ਅਤੇ ਤਾਕਤਵਰ
ਲੋਕਾਂ ਤੋਂ ਡਰਦੇ ਹਨ। ਉਹ ਬਹੁਤ ਤਾਕਤਵਰ ਕੌਮ ਹਨ। ਉਨ੍ਹਾਂ
ਦੀ ਕੌਮ ਹੋਰਨਾਂ ਕੌਮਾਂ ਨੂੰ ਹਰਾ ਦਿੰਦੀ ਹੈ। ਉਹ ਉਸ ਦੇਸ਼ ਵਿੱਚ
ਹਨ ਜਿੱਥੇ ਨਦੀਆਂ ਦਾ ਜਾਲ ਵਿਛਿਆ ਹੋਇਆ ਹੈ। 3ਉਨ੍ਹਾਂ

ਲੋਕਾਂ ਨੂੰ ਚੇਤਾਨਵੀ ਦਿਓ ਕਿ ਉਨ੍ਹਾਂ ਨਾਲ ਕੁਝ ਮੰਦਾ ਵਾਪਰੇਗਾ। ਦੁਨੀਆਂ ਦੇ ਸਾਰੇ ਲੋਕ ਉਸ ਕੌਮ ਨਾਲ ਵਾਪਰਨ ਵਾਲੀ ਇਸ ਗੱਲ ਨੂੰ ਦੇਖਣਗੇ। ਇਸਨੂੰ ਲੋਕ ਪਹਾੜ ਉੱਤੇ ਲਹਿਰਾਏ ਝੰਡੇ ਵਾਂਗ ਸਾਫ਼-ਸਾਫ਼ ਦੇਖ ਲੈਣਗੇ। ਧਰਤੀ ਉੱਤੇ ਰਹਿਣ ਵਾਲੇ ਸਾਰੇ ਲੋਕ ਉਨ੍ਹਾਂ ਲੰਮੇ ਲੋਕਾਂ ਨਾਲ ਵਾਪਰਨ ਵਾਲੀ ਹਰ ਗੱਲ ਨੂੰ ਸੁਣਨਗੇ। ਉਹ ਇਸਨੂੰ ਜੰਗ ਸ਼ੁਰੂ ਹੋਣ ਵੇਲੇ ਬਿਗਲ ਦੇ ਸ਼ੋਰ ਵਾਂਗ ਸਾਫ਼ ਸੁਣਨਗੇ।

4ਯਹੋਵਾਹ ਨੇ ਆਖਿਆ, "ਮੈਂ ਆਪਣੇ ਲਈ ਤਿਆਰ ਕੀਤੀ ਗਈ ਥਾਂ ਉੱਤੇ ਹੋਵਾਂਗਾ। ਮੈਂ ਇਨ੍ਹਾਂ ਗੱਲਾਂ ਨੂੰ ਵਾਪਰਦਿਆਂ ਦੇਖਾਂਗਾ। 5ਗਰਮੀਆਂ ਦੇ ਇੱਕ ਸੁਹਣੇ ਦਿਨ, ਦੁਪਿਹਰ ਵੇਲੇ, ਲੋਕ ਆਰਾਮ ਕਰ ਰਹੇ ਹੋਣਗੇ। ਇਹ ਵੇਲਾ ਗਰਮੀਆਂ ਦੀਆਂ ਵਾਢੀਆਂ ਦਾ ਹੋਵੇਗਾ ਜਦੋਂ ਬਾਰਸ਼ ਨਹੀਂ ਪੈਂਦੀ, ਪਰ ਸਿਰਫ਼ ਸਵੇਰ ਦੀ ਤ੍ਰੇਲ ਹੀ ਹੁੰਦੀ। ਫ਼ੇਰ ਇੱਕ ਭਿਆਨਕ ਗੱਲ ਵਾਪਰੇਗੀ। ਇਹ ਫ਼ੁੱਲਾਂ ਦੇ ਖਿੜੇ ਹੋਣ ਤੋਂ ਬਾਅਦ ਦਾ ਸਮਾਂ ਹੋਵੇਗਾ ਨਵੇਂ ਅੰਗੂਰ ਨਿਕਲ ਰਹੇ ਹੋਣਗੇ ਅਤੇ ਵਧ ਫ਼ੁਲ ਰਹੇ ਹੋਣਗੇ। ਪਰ ਵਾਢੀ ਤੋਂ ਪਹਿਲਾਂ ਹੀ, ਦੁਸ਼ਮਣ ਆਵੇਗਾ ਤੇ ਪੌਦਿਆਂ ਨੂੰ ਕੱਟ ਸੁੱਟੇਗਾ। ਦੁਸ਼ਮਣ ਵੇਲਾਂ ਨੂੰ ਤੋੜ ਕੇ ਸੁੱਟ ਦੇਵੇਗਾ। 6ਵੇਲਾਂ ਪਹਾੜੀ ਪੰਛੀਆਂ ਅਤੇ ਜੰਗਲੀ ਜਾਨਵਰਾਂ ਦੇ ਖਾਣ ਲਈ ਹੀ ਰਹਿ ਜਾਣਗੀਆਂ। ਗਰਮੀਆਂ ਦੇ ਦਿਨਾਂ ਵਿੱਚ ਪੰਛੀ ਵੇਲਾਂ ਉੱਤੇ ਗੁਜ਼ਾਰਾ ਕਰਨਗੇ। ਅਤੇ ਉਸ ਸਰਦੀ ਨੂੰ ਜੰਗਲੀ ਜਾਨਵਰ ਵੇਲਾਂ ਨੂੰ ਖਾਣਗੇ।"

7ਉਸ ਸਮੇਂ, ਸਰਬ ਸ਼ਕਤੀਮਾਨ ਯਹੋਵਾਹ ਲਈ ਇੱਕ ਖਾਸ ਭੇਟ ਲਿਆਂਦੀ ਜਾਵੇਗੀ। ਉਹ ਭੇਟ ਉਨ੍ਹਾਂ ਲੋਕਾਂ ਵੱਲੋਂ ਆਵੇਗੀ ਜਿਹੜੇ ਲੰਮੇ ਤਕੜੇ ਹਨ। ਸਾਰੇ ਪਾਸਿਆਂ ਦੇ ਲੋਕ ਇਨ੍ਹਾਂ ਲੰਮੇ ਤਕੜੇ ਲੋਕਾਂ ਤੋਂ ਡਰਦੇ ਹਨ। ਉਹ ਬਹੁਤ ਤਾਕਤਵਰ ਕੌਮ ਹਨ। ਉਨ੍ਹਾਂ ਦੀ ਕੌਮ ਹੋਰਾਂ ਕੌਮਾਂ ਨੂੰ ਹਰਾ ਦਿੰਦੀ ਹੈ। ਉਹ ਦਰਿਆਵਾਂ ਵੰਡੇ ਦੇਸ ਵਿੱਚ ਹਨ। ਇਹ ਭੇਟ ਯਹੋਵਾਹ ਦੇ ਸੀਯੋਨ ਪਰਬਤ ਸਥਾਨ ਤੇ ਲਿਆਂਦੀ ਜਾਵੇਗੀ।

## ਪਰਮੇਸ਼ੁਰ ਦਾ ਮਿਸਰ ਨੂੰ ਸੰਦੇਸ਼

19 ਮਿਸਰ ਬਾਰੇ ਉਦਾਸ ਸੰਦੇਸ਼: ਦੇਖੋ! ਯਹੋਵਾਹ ਤੇਜ਼ ਬੱਦਲ ਉੱਤੇ ਸਵਾਰ ਹੋ ਕੇ ਆ ਰਿਹਾ ਹੈ। ਯਹੋਵਾਹ ਮਿਸਰ ਵਿੱਚ ਦਾਖਲ ਹੋਵੇਗਾ, ਅਤੇ ਮਿਸਰ ਦੇ ਸਾਰੇ ਝੂਠੇ ਦੇਵਤੇ ਡਰ ਨਾਲ ਕੰਬਣਗੇ। ਮਿਸਰ ਬਹਾਦਰ ਸੀ, ਪਰ ਇਸਦਾ ਹੌਸਲਾ ਪਿਘਲ ਜਾਵੇਗਾ।

2ਪਰਮੇਸ਼ੁਰ ਆਖਦਾ ਹੈ, "ਮੈਂ ਮਿਸਰ ਦੇ ਲੋਕਾਂ ਨੂੰ ਆਪਸ ਵਿੱਚ ਲੜਾ ਦਿਆਂਗਾ। ਲੋਕ ਆਪਣੇ ਭਰਾਵਾਂ ਨਾਲ ਲੜਨਗੇ। ਗੁਆਂਢੀ ਗੁਆਂਢੀਆਂ ਨਾਲ ਲੜਨਗੇ। ਸ਼ਹਿਰ ਸ਼ਹਿਰਾਂ ਦੇ ਵਿਰੁੱਧ ਹੋਣਗੇ। ਰਾਜ ਰਾਜਾਂ ਦੇ ਵਿਰੁੱਧ ਹੋਣਗੇ। 3ਮਿਸਰ ਦੇ ਲੋਕ ਭੰਬਲ ਭੂਸੇ ਵਿੱਚ ਪੈ ਜਾਣਗੇ। ਲੋਕ ਆਪਣੇ ਝੂਠੇ ਦੇਵਤਿਆਂ ਨੂੰ ਪੁੱਛਣਗੇ ਕਿ ਕੀ ਕੀਤਾ ਜਾਵੇ। ਲੋਕ ਆਪਣੇ ਬੁੱਧੀਮਾਨਾਂ ਅਤੇ ਜਾਦੂਗਰਾਂ ਨੂੰ ਪੁੱਛਣਗੇ। ਪਰ ਉਨ੍ਹਾਂ ਦੀ ਨਸੀਹਤ ਬੇਕਾਰ ਹੋਵੇਗੀ।"

4ਮਾਲਿਕ, ਸਰਬ ਸ਼ਕਤੀਮਾਨ ਯਹੋਵਾਹ, ਆਖਦਾ ਹੈ, "ਮੈਂ (ਪਰਮੇਸ਼ੁਰ) ਮਿਸਰ ਨੂੰ ਸਖ਼ਤ ਹਾਕਮ ਦੇ ਹਵਾਲੇ ਕਰ ਦਿਆਂਗਾ। ਇੱਕ ਤਾਕਤਵਰ ਰਾਜਾ ਲੋਕਾਂ ਉੱਤੇ ਰਾਜ ਕਰੇਗਾ। 5ਨੀਲ ਨਦੀ ਸੁੱਕ ਜਾਵੇਗੀ। ਸਮੁੰਦਰ ਵਿੱਚੋਂ ਪਾਣੀ ਮੁੱਕ ਜਾਵੇਗਾ। 6ਸਾਰੀਆਂ ਨਦੀਆਂ ਸੁੱਕ ਜਾਣਗੀਆਂ। ਮਿਸਰ ਦੀਆਂ ਨਹਿਰਾਂ ਵੀ ਸੁੱਕ ਜਾਣਗੀਆਂ ਅਤੇ ਉਨ੍ਹਾਂ ਵਿੱਚੋਂ ਪਾਣੀ ਮੁੱਕ ਜਾਵੇਗਾ ਪਾਣੀ ਦੇ ਸਾਰੇ ਪੌਦੇ ਸੜ ਜਾਣਗੇ। 7ਨਦੀ ਕੰਢੇ ਦੇ ਸਾਰੇ ਪੌਦੇ ਮਰ ਜਾਣਗੇ ਅਤੇ ਉੱਡ ਪੁੱਡ ਜਾਣਗੇ। ਦਰਿਆ ਦੇ ਸਭ ਤੋਂ ਵੱਡੇ ਪਾਟ ਵਾਲੀ ਥਾਂ ਦੇ ਪੌਦੇ ਵੀ ਮਰ ਜਾਣਗੇ।

8"ਮਛੇਰੇ, ਉਹ ਸਾਰੇ ਲੋਕ ਜਿਹੜੇ ਨੀਲ ਨਦੀ ਤੋਂ ਮੱਛੀਆਂ ਫ਼ੜਦੇ ਹਨ, ਉਦਾਸ ਹੋ ਜਾਣਗੇ ਅਤੇ ਉਹ ਰੋਣ ਲੱਗ ਪੈਣਗੇ। ਉਹ ਆਪਣੇ ਭੋਜਨ ਲਈ ਨੀਲ ਨਦੀ ਉੱਤੇ ਨਿਰਭਰ ਕਰਦੇ ਹਨ ਪਰ ਇਹ ਸੁੱਕ ਜਾਵੇਗੀ। 9ਉਹ ਸਾਰੇ ਲੋਕ ਜਿਹੜੇ ਕੱਪੜਾ ਬਣਾਉਂਦੇ ਹਨ ਉਹ ਵੀ ਬਹੁਤ ਹੀ ਉਦਾਸ ਹੋਣਗੇ। ਇਨ੍ਹਾਂ ਲੋਕਾਂ ਨੂੰ ਲਿਨਨ ਬਨਾਉਣ ਲਈ ਸਣ ਦੀ ਲੋੜ ਪੈਂਦੀ ਹੈ। 10ਉਨ੍ਹਾਂ ਲੋਕਾਂ ਕੋਲ ਕੋਈ ਕੰਮ ਨਹੀਂ ਹੋਵੇਗਾ ਜਿਹੜੇ ਪਾਣੀ ਬਚਾਉਣ ਲਈ ਬੰਨ ਬਣਾਉਂਦੇ ਹਨ, ਇਸ ਲਈ ਉਹ ਉਦਾਸ ਹੋਣਗੇ।

11"ਸੋਆਨ ਸ਼ਹਿਰ ਦੇ ਆਗੂ ਮੂਰਖ ਹਨ। ਫ਼ਿਰਊਨ ਦੇ 'ਸਿਆਣੇ ਸਲਾਹਕਾਰ' ਗ਼ਲਤ ਸਲਾਹ ਦਿੰਦੇ ਹਨ। ਉਹ ਆਗੂ ਆਖਦੇ ਹਨ ਕਿ ਉਹ ਸਿਆਣੇ ਹਨ। ਉਹ ਆਖਦੇ ਹਨ ਕਿ ਉਹ ਰਾਜਿਆਂ ਦੇ ਪੁਰਾਣੇ ਖਾਨਦਾਨ ਵਿੱਚੋਂ ਹਨ। ਪਰ ਜਿਵੇਂ ਉਹ ਸੋਚਦੇ ਹਨ ਉਹ ਸਿਆਣੇ ਨਹੀਂ ਹਨ।"

12ਹੇ ਮਿਸਰ, ਕਿਥੇ ਨੇ ਤੇਰੇ ਸਿਆਣੇ ਬੰਦੇ? ਉਨ੍ਹਾਂ ਸਿਆਣੇ ਬੰਦਿਆਂ ਨੂੰ ਜਾਨਣਾ ਚਾਹੀਦਾ ਹੈ ਕਿ ਯਹੋਵਾਹ ਸਰਬ ਸ਼ਕਤੀਮਾਨ ਨੇ ਮਿਸਰ ਲਈ ਕੀ ਯੋਜਨਾ ਬਣਾਈ ਹੈ। ਇਨ੍ਹਾਂ ਨੂੰ ਤੈਨੂੰ ਦੱਸ ਲੈਣਦੇ ਕਿ ਕੀ ਵਾਪਰੇਗਾ।

13ਸੋਆਨ ਦੇ ਆਗੂ ਮੂਰਖ ਬਣ ਗਏ ਹਨ। ਨੋਫ਼ ਦੇ ਆਗੂਆਂ ਨੇ ਝੂਠਾਂ ਵਿੱਚ ਵਿਸ਼ਵਾਸ ਕੀਤਾ ਹੈ। ਇਸ ਲਈ ਆਗੂਆਂ ਨੇ ਮਿਸਰ ਨੂੰ ਕੁਰਾਹੇ ਪਾਇਆ ਹੈ। 14ਯਹੋਵਾਹ ਨੇ ਇਨ੍ਹਾਂ ਆਗੂਆਂ ਨੂੰ ਭੰਬਲ ਭੂਸੇ ਵਿੱਚ ਪਾਇਆ ਹੈ। ਉਹ ਆਵਾਰਾ ਘੁੰਮਦੇ ਹਨ ਤੇ ਮਿਸਰ ਨੂੰ ਕੁਰਾਹੇ ਪਾਉਂਦੇ ਹਨ। ਹਰ ਉਹ ਗੱਲ ਜਿਹੜੀ ਇਹ ਆਗੂ ਕਰਦੇ ਹਨ, ਗ਼ਲਤ ਹੈ। ਉਹ ਸ਼ਰਾਬੀ ਲੋਕਾਂ ਵਾਂਗ ਧਰਤੀ ਉੱਤੇ ਲਿਟਦੇ ਹਨ। 15ਅਜਿਹਾ ਕਰਨ ਲਈ ਕੁਝ ਨਹੀਂ ਜੋ ਮਿਸਰ ਦੇ ਆਗੂ ਕਰ ਸਕਦੇ ਹਨ। (ਇਹ ਆਗੂ "ਸਿਰ ਤੇ ਪੂਛ" ਸਨ। ਉਹ ਪੌਦਿਆਂ ਦੀਆਂ "ਸਿਰੀਆਂ ਅਤੇ ਤਣੇ ਹਨ।")

16ਉਸ ਸਮੇਂ, ਮਿਸਰ ਦੇ ਲੋਕ ਭੈਭੀਤ ਔਰਤਾਂ ਵਰਗੇ ਹੋਣਗੇ। ਉਹ ਯਹੋਵਾਹ ਸਰਬ ਸ਼ਕਤੀਮਾਨ ਤੋਂ ਭੈਭੀਤ ਹੋਣਗੇ। ਯਹੋਵਾਹ ਲੋਕਾਂ ਨੂੰ ਸਜ਼ਾ ਦੇਣ ਲਈ ਹੱਥ ਉਠਾਏਗਾ, ਅਤੇ ਉਹ ਡਰ ਜਾਣਗੇ। 17ਯਹੂਦਾਹ ਦੀ ਧਰਤੀ ਮਿਸਰ ਦੇ ਸਾਰੇ ਲੋਕਾਂ ਲਈ ਡਰਨ ਵਾਲੀ ਥਾਂ ਹੋਵੇਗੀ। ਮਿਸਰ ਦਾ ਕੋਈ ਵੀ ਬੰਦਾ ਜਿਹੜਾ ਯਹੂਦਾਹ ਦਾ ਨਾਮ ਸੁਣੇਗਾ, ਡਰ ਜਾਵੇਗਾ। ਇਹ ਗੱਲ ਇਸ ਲਈ ਵਾਪਰੇਗੀ ਕਿਉਂ ਕਿ ਸਰਬ ਸ਼ਕਤੀਮਾਨ ਯਹੋਵਾਹ ਨੇ ਮਿਸਰ ਉੱਤੇ ਵਾਪਰਨ ਵਾਲੀਆਂ ਭਿਆਨਕ ਗੱਲਾਂ ਦੀ ਯੋਜਨਾ ਬਣਾਈ ਹੈ। 18ਉਸ ਸਮੇਂ, ਮਿਸਰ ਵਿੱਚ ਪੰਜ ਸ਼ਹਿਰ ਅਜਿਹੇ ਹੋਣਗੇ ਜਿੱਥੇ ਲੋਕ ਕਾਨਾਨ (ਯਹੂਦੀ ਭਾਸ਼ਾ) ਬੋਲਦੇ ਹੋਣਗੇ। ਇਨ੍ਹਾਂ ਵਿੱਚੋਂ ਇੱਕ ਸ਼ਹਿਰ ਦਾ ਨਾਮ 'ਤਬਾਹੀ ਦਾ ਸ਼ਹਿਰ' ਰੱਖ ਦਿੱਤਾ ਜਾਵੇਗਾ।

ਲੋਕ ਸਰਬ ਸ਼ਕਤੀਮਾਨ ਯਹੋਵਾਹ ਦੇ ਅਨੁਯਾਈ ਹੋਣ ਦਾ
ਇਕਰਾਰ ਕਰਨਗੇ। 19ਉਸ ਸਮੇਂ, ਮਿਸਰ ਦੇ ਮੱਧ ਵਿੱਚ ਯਹੋਵਾਹ
ਲਈ ਇੱਕ ਜਗਵੇਦੀ ਹੋਵੇਗੀ। ਮਿਸਰ ਦੀ ਸਰਹੱਦ ਉੱਤੇ ਯਹੋਵਾਹ
ਲਈ ਆਦਰ ਦਰਸਾਉਣ ਵਾਲੀ ਇਮਾਰਤ ਹੋਵੇਗੀ। 20ਇਹ
ਇਸ ਗੱਲ ਨੂੰ ਦਰਸਾਉਣ ਦਾ ਸੰਕੇਤ ਹੋਵੇਗਾ ਕਿ ਸਰਬ
ਸ਼ਕਤੀਮਾਨ ਯਹੋਵਾਹ ਬਹੁਤ ਸ਼ਕਤੀਸ਼ਾਲੀ ਗੱਲਾਂ ਕਰਦਾ ਹੈ।
ਕਿਸੇ ਵੀ ਸਮੇਂ ਜਦੋਂ ਲੋਕ ਯਹੋਵਾਹ ਅੱਗੇ ਸਹਾਇਤਾ ਦੀ ਪੁਕਾਰ
ਕਰਨਗੇ, ਯਹੋਵਾਹ ਸਹਾਇਤਾ ਭੇਜੇਗਾ। ਯਹੋਵਾਹ ਲੋਕਾਂ ਨੂੰ
ਬਚਾਉਣ ਲਈ ਅਤੇ ਉਨ੍ਹਾਂ ਦੀ ਰੱਖਿਆ ਕਰਨ ਲਈ, ਕਿਸੇ ਬੰਦੇ
ਨੂੰ ਭੇਜੇਗਾ। ਉਹ ਬੰਦਾ ਲੋਕਾਂ ਨੂੰ ਉਨ੍ਹਾਂ ਹੋਰ ਲੋਕਾਂ ਤੋਂ ਬਚਾਵੇਗਾ
ਜਿਹੜੇ ਉਨ੍ਹਾਂ ਨਾਲ ਬੁਰਾ ਵਰਤਾਉ ਕਰਦੇ ਹਨ।

21ਉਸ ਸਮੇਂ, ਮਿਸਰ ਦੇ ਲੋਕ ਸੱਚਮੁੱਚ ਯਹੋਵਾਹ ਨੂੰ ਜਾਣ
ਲੈਣਗੇ। ਮਿਸਰ ਦੇ ਲੋਕ ਪਰਮੇਸ਼ੁਰ ਨੂੰ ਪ੍ਰੇਮ ਕਰਨਗੇ। ਲੋਕ
ਪਰਮੇਸ਼ੁਰ ਦੀ ਸੇਵਾ ਕਰਨਗੇ ਅਤੇ ਉਹ ਅਨੇਕਾਂ ਬਲੀਆਂ
ਚੜ੍ਹਾਉਣਗੇ। ਉਹ ਯਹੋਵਾਹ ਨਾਲ ਇਕਰਾਰ ਕਰਨਗੇ ਅਤੇ ਉਨ੍ਹਾਂ
ਇਕਰਾਰਾਂ ਨੂੰ ਪੂਰਾ ਕਰਨਗੇ।

22ਯਹੋਵਾਹ ਮਿਸਰ ਦੇ ਲੋਕਾਂ ਨੂੰ ਸਜ਼ਾ ਦੇਵੇਗਾ। ਅਤੇ ਫ਼ੇਰ
ਯਹੋਵਾਹ ਉਨ੍ਹਾਂ ਨੂੰ ਮਾਫ਼ ਕਰ ਦੇਵੇਗਾ ਅਤੇ ਉਹ ਯਹੋਵਾਹ ਵੱਲ
ਵਾਪਸ ਪਰਤ ਆਉਣਗੇ। ਯਹੋਵਾਹ ਉਨ੍ਹਾਂ ਦੀਆਂ ਪ੍ਰਾਰਥਨਾਵਾਂ
ਸੁਣੇਗਾ ਅਤੇ ਉਨ੍ਹਾਂ ਨੂੰ ਮਾਫ਼ੀ ਦੇ ਦੇਵੇਗਾ।

23ਉਸ ਸਮੇਂ, ਮਿਸਰ ਤੋਂ ਅੱਸ਼ੂਰ ਨੂੰ ਆਉਂਦੀ ਇੱਕ ਸ਼ਾਹਰਾਹ
ਹੋਵੇਗੀ। ਫ਼ੇਰ ਅੱਸ਼ੂਰ ਦੇ ਲੋਕ ਮਿਸਰ ਜਾਣਗੇ ਅਤੇ ਮਿਸਰ ਦੇ
ਲੋਕ ਅੱਸ਼ੂਰ ਜਾਣਗੇ। ਮਿਸਰ ਅੱਸ਼ੂਰ ਦੇ ਨਾਲ ਰਲਕੇ ਕੰਮ ਕਰੇਗਾ।

24ਉਸ ਸਮੇਂ, ਇਸਰਾਏਲ, ਅੱਸ਼ੂਰ ਅਤੇ ਮਿਸਰ ਇਕੱਠੇ ਹੋ
ਜਾਣਗੇ ਅਤੇ ਇਸ ਧਰਤੀ ਉੱਤੇ ਹਕੂਮਤ ਕਰਨਗੇ। ਇਹ ਇਸ
ਧਰਤੀ ਲਈ ਸੁਭਾਗੀ ਗੱਲ ਹੋਵੇਗੀ। 25ਸਰਬ ਸ਼ਕਤੀਮਾਨ
ਯਹੋਵਾਹ ਇਨ੍ਹਾਂ ਦੇਸ਼ਾਂ ਨੂੰ ਅਸੀਸ ਦੇਵੇਗਾ। ਉਹ ਆਖੇਗਾ, "ਹੇ
ਮਿਸਰ ਤੂੰ ਮੇਰਾ ਹੀ ਬੰਦਾ ਹੈਂ, ਹੇ ਅੱਸ਼ੂਰ, ਮੈਂ ਤੈਨੂੰ ਸਾਜਿਆ ਸੀ। ਹੇ
ਇਸਰਾਏਲ ਮੈਂ ਤੈਨੂੰ ਅਪਨਾਉਂਦਾ ਹਾਂ। ਤੁਸੀਂ ਸਾਰੇ ਹੀ ਸੁਭਾਗੇ
ਹੋ!"

## ਅੱਸ਼ੂਰ ਮਿਸਰ ਅਤੇ ਇਥੋਪੀਆ ਨੂੰ ਹਰਾਵੇਗਾ

20 ਸਰਗੋਨ ਅੱਸ਼ੂਰ ਦਾ ਰਾਜਾ ਸੀ। ਸਰਗੋਨ ਨੇ ਤਾਰਤੋਨ
ਨੂੰ ਅਸ਼ਦੋਦ ਭੇਜਿਆ ਉਸ ਸ਼ਹਿਰ ਦੇ ਖਿਲਾਫ਼ ਜੰਗ
ਕਰਨ ਲਈ। ਤਾਰਤੋਨ ਉੱਥੇ ਗਿਆ ਅਤੇ ਸ਼ਹਿਰ ਤੇ ਕਬਜ਼ਾ ਕਰ
ਲਿਆ। 2ਉਸ ਸਮੇਂ, ਯਹੋਵਾਹ ਨੇ ਆਮੋਜ਼ ਦੇ ਪੁੱਤਰ ਯਸਾਯਾਹ
ਰਾਹੀਂ ਗੱਲ ਕੀਤੀ। ਯਹੋਵਾਹ ਨੇ ਆਖਿਆ, "ਜਾਓ, ਆਪਣੇ ਤੋਂ
ਉਦਾਸੀ ਦੇ ਵਸਤਰ ਲਾਹ ਸੁੱਟੋ। ਆਪਣੇ ਬੂਟਾਂ ਨੂੰ ਆਪਣੇ ਪੈਰਾਂ
ਵਿੱਚੋਂ ਉਤਾਰ ਦਿਓ।" ਯਸਾਯਾਹ ਨੇ ਯਹੋਵਾਹ ਦਾ ਹੁਕਮ ਮੰਨ
ਲਿਆ। ਯਸਾਯਾਹ ਬਿਨਾ ਵਸਤਰਾਂ ਅਤੇ ਬਿਨਾ ਬੂਟਾਂ ਦੇ ਉੱਥੇ
ਘੁੰਮਣ ਲੱਗਾ।

3ਫ਼ੇਰ ਯਹੋਵਾਹ ਨੇ ਆਖਿਆ, "ਯਸਾਯਾਹ ਤਿੰਨ ਸਾਲ ਤੱਕ
ਬਿਨਾਂ ਵਸਤਰਾਂ ਅਤੇ ਬਿਨਾਂ ਬੂਟਾਂ ਦੇ ਆਲੇ-ਦੁਆਲੇ ਘੁੰਮਿਆ ਹੈ।
ਇਹ ਮਿਸਰ ਅਤੇ ਇਥੋਪੀਆ ਲਈ ਇੱਕ ਸੰਕੇਤ ਹੈ। 4ਅੱਸ਼ੂਰ ਦਾ
ਰਾਜਾ ਮਿਸਰ ਅਤੇ ਇਥੋਪੀਆ ਨੂੰ ਹਰਾਵੇਗਾ। ਅੱਸ਼ੂਰ ਕੈਦੀ
ਬਣਾਵੇਗਾ ਅਤੇ ਉਨ੍ਹਾਂ ਨੂੰ ਉਨ੍ਹਾਂ ਦੇ ਦੇਸਾਂ ਤੋਂ ਦੂਰ ਲੈ ਜਾਵੇਗਾ।
ਬੁੱਢੇ ਅਤੇ ਜਵਾਨ ਲੋਕ ਬਿਨਾਂ ਵਸਤਰਾਂ ਅਤੇ ਜੁਤੀਆਂ ਦੇ ਲਿਜਾਏ
ਜਾਣਗੇ। ਉਹ ਬਿਲਕੁਲ ਨੰਗੇ ਹੋਣਗੇ। ਮਿਸਰ ਦੇ ਲੋਕ ਸ਼ਰਮਸਾਰ
ਹੋਣਗੇ। 5ਲੋਕ ਇਥੋਪੀਆ ਵੱਲ ਸਹਾਇਤਾ ਲਈ ਤੱਕਦੇ ਸਨ।
ਉਹ ਲੋਕ ਟੁੱਟ ਜਾਣਗੇ। ਲੋਕ ਮਿਸਰ ਦੀ ਸ਼ਾਨ ਤੋਂ ਹੈਰਾਨ ਸਨ।
ਉਹ ਲੋਕ ਸ਼ਰਮਸਾਰ ਹੋਣਗੇ।"

6ਜਿਹੜੇ ਲੋਕ ਸਮੁੰਦਰ ਦੇ ਨੇੜੇ ਰਹਿੰਦੇ ਹਨ ਉਹ ਆਖਣਗੇ,
"ਅਸੀਂ ਉਨ੍ਹਾਂ ਮੁਲਕਾਂ ਉੱਤੇ ਸਹਾਇਤਾ ਲਈ ਭਰੋਸਾ ਕੀਤਾ।
ਅਸੀਂ ਭੱਜ ਕੇ ਉਨ੍ਹਾਂ ਵੱਲ ਗਏ ਤਾਂ ਉਹ ਸਾਨੂੰ ਅੱਸ਼ੂਰ ਦੇ ਰਾਜੇ ਤੋਂ
ਬਚਾ ਲੈਣ। ਪਰ ਉਨ੍ਹਾਂ ਵੱਲ ਦੇਖੋ। ਉਨ੍ਹਾਂ ਦੇਸਾਂ ਉੱਤੇ ਕਬਜ਼ਾ ਹੋ
ਚੁੱਕਿਆ ਹੈ, ਇਸ ਲਈ ਅਸੀਂ ਬਚ ਨਿਕਲਣ ਵਿੱਚ ਕਿਵੇਂ ਕਾਮਯਾਬ
ਹੋ ਸਕਾਂਗੇ?"

## ਪਰਮੇਸ਼ੁਰ ਦਾ ਬਾਬਲ ਨੂੰ ਸੰਦੇਸ਼

21 ਮਾਰੂਥਲ ਦੇ ਸਮੁੰਦਰ ਬਾਰੇ ਉਦਾਸ ਸੁਨੇਹਾ: ਕੋਈ
ਚੀਜ਼ ਮਾਰੂਥਲ ਵੱਲੋਂ ਆ ਰਹੀ ਹੈ। ਇਹ ਹਵਾ ਵਾਂਗ
ਆ ਰਹੀ ਹੈ ਜਿਵੇਂ ਨਿਜੀਬ ਤੋਂ ਹਵਾ ਵਗਦੀ ਹੈ। ਇਹ ਭਿਆਨ
ਦੇਸ ਵੱਲੋਂ ਆ ਰਹੀ ਹੈ।

2ਮੈਂ ਕੁਝ ਬਹੁਤ ਭਿਆਨਕ ਦੇਖਿਆ ਹੈ, ਜਿਹੜਾ ਕਿ ਹੋ ਕੇ
ਰਹੇਗਾ। ਮੈਂ ਦੇਸ਼ ਧ੍ਰੋਹੀਆਂ ਨੂੰ ਤੁਹਾਡੇ ਵਿਰੁੱਧ ਹੋ ਰਹੇ ਦੇਖ ਰਿਹਾ
ਹਾਂ। ਮੈਂ ਲੋਕਾਂ ਨੂੰ ਤੁਹਾਡੀ ਦੌਲਤ ਲੁੱਟਦੇ ਦੇਖ ਰਿਹਾ ਹਾਂ। ਏਲਾਮ,
ਜਾਓ ਅਤੇ ਲੋਕਾਂ ਦੇ ਵਿਰੁੱਧ ਲੜੋ! ਮਦਾਈ, ਆਪਣੀਆਂ ਫ਼ੌਜਾਂ
ਨਾਲ ਸ਼ਹਿਰ ਨੂੰ ਘੇਰਾ ਪਾ ਲਵੋ ਅਤੇ ਉਸਨੂੰ ਹਰਾ ਦਿਓ! ਮੈਂ
ਸਾਰੀਆਂ ਬਦੀਆਂ ਉਸ ਸ਼ਹਿਰ ਵਿੱਚੋਂ ਮੁਕਾ ਦਿਆਂਗਾ।

3ਮੈਂ ਉਹ ਭਿਆਨਕ ਗੱਲਾਂ ਦੇਖੀਆਂ ਸਨ, ਤੇ ਹੁਣ ਮੈਂ ਭੈਭੀਤ
ਹਾਂ। ਡਰ ਨਾਲ ਮੇਰਾ ਪੇਟ ਦੁਖ ਰਿਹਾ ਹੈ। ਇਹ ਦਰਦ ਬੱਚੇ ਨੂੰ
ਜਨਮ ਦੇਣ ਵਰਗਾ ਦਰਦ ਹੈ। ਜਿਹੜੀਆਂ ਗੱਲਾਂ ਮੈਂ ਸੁਣਦਾ
ਹਾਂ ਉਹ ਮੈਨੂੰ ਬਹੁਤ ਭੈਭੀਤ ਕਰਦੀਆਂ ਹਨ। ਜਿਹੜੀਆਂ ਗੱਲਾਂ
ਮੈਂ ਦੇਖਦਾ ਹਾਂ ਉਹ ਮੈਨੂੰ ਡਰ ਨਾਲ ਕੰਬਾਉਂਦੀਆਂ ਹਨ। 4ਮੈਂ
ਫ਼ਿਕਰਮੰਦ ਹਾਂ ਅਤੇ ਡਰ ਨਾਲ ਕੰਬ ਰਿਹਾ ਹਾਂ। ਮੇਰੀ ਪ੍ਰਸ਼ੰਨ ਸ਼ਾਮ
ਡਰ ਦੀ ਰਾਤ ਵਿੱਚ ਵਟ ਗਈ ਹੈ।

5ਲੋਕ ਸਮਝਦੇ ਨੇ ਕਿ ਸਭ ਕੁਝ ਠੀਕ ਠਾਕ ਹੈ। "ਅਤੇ ਖਾ
ਪੀਕੇ ਆਪਣੇ- ਆਪ ਆਨੰਦ ਮਾਣ ਰਹੇ ਹਨ ।" ਉਸੇ ਸਮੇਂ ਫ਼ੌਜੀ
ਆਖ ਰਹੇ ਹਨ, "ਪਹਿਰਾ ਬਿਠਾ ਦਿਓ! ਅਧਿਕਾਰੀਓ ਉੱਠ ਪਵੋ
ਅਤੇ ਆਪਣੀਆਂ ਢਾਲਾਂ ਨੂੰ ਚਮਕਾ ਲਵੋ!"

6ਮੇਰੇ ਮਾਲਿਕ ਨੇ ਮੈਨੂੰ ਆਖਿਆ, "ਜਾਓ ਇਸ ਸ਼ਹਿਰ ਦੀ
ਰੱਖਿਆ ਕਰਨ ਲਈ ਕਿਸੇ ਬੰਦੇ ਨੂੰ ਲੱਭੋ। ਉਸਨੂੰ ਉਹ ਕੁਝ
ਜ਼ਰੂਰ ਦੱਸਣਾ ਚਾਹੀਦਾ ਹੈ ਜੋ ਉਹ ਦੇਖਦਾ ਹੈ। 7ਜੇ ਪਹਿਰੇਦਾਰ
ਗਧਿਆਂ ਜਾਂ ਘੋੜਸਵਾਰਾਂ ਦੀਆਂ ਕਤਾਰਾਂ ਦੇਖਦਾ ਹੈ ਊਠਾਂ ਨੂੰ
ਦੇਖਦਾ ਹੈ ਤਾਂ ਪਹਿਰੇਦਾਰ ਨੂੰ ਧਿਆਨ ਨਾਲ – ਬਹੁਤ ਧਿਆਨ
ਨਾਲ ਸੁਣਨਾ ਚਾਹੀਦਾ ਹੈ।"

8ਫ਼ੇਰ ਇੱਕ ਦਿਨ, ਪਹਿਰੇਦਾਰ ਨੇ ਚੇਤਾਵਨੀ ਦਿੱਤੀ, 'ਸ਼ੇਰ'
ਪਹਿਰੇਦਾਰ ਆਖ ਰਿਹਾ ਸੀ। "ਮੇਰੇ ਮਾਲਿਕ ਮੈਂ ਹਰ ਰੋਜ਼

ਪਹਿਰੇਦਾਰੀ ਵਾਲੇ ਮੁਨਾਰੇ ਵਿੱਚ ਖਲੋਤਾ ਰਿਹਾ ਹਾਂ ਤੇ ਦੇਖਦਾ ਰਿਹਾ ਹਾਂ। ਮੈਂ ਹਰ ਰਾਤ ਖਲੋਤਾ ਰਿਹਾ ਹਾਂ ਤੇ ਪਹਿਰਾ ਦਿੰਦਾ ਰਿਹਾ ਹਾਂ, ਪਰ ... 9ਦੇਖੋ! ਉਹ ਆ ਰਹੇ ਹਨ! ਮੈਂ ਲੋਕਾਂ ਅਤੇ ਘੋੜਸਵਾਰਾਂ ਦੀਆਂ ਕਤਾਰਾਂ ਦੇਖਦਾ ਹਾਂ।"

ਫ਼ੇਰ ਇੱਕ ਸੰਦੇਸ਼ਵਾਹਕ ਨੇ ਆਖਿਆ, "ਬਾਬਲ ਹਰਾ ਦਿੱਤਾ ਗਿਆ ਹੈ। ਬਾਬਲ ਧਰਤੀ ਉੱਤੇ ਢਹਿ ਢੇਰੀ ਹੋ ਗਿਆ ਹੈ। ਉਸਦੇ ਝੂਠੇ ਦੇਵਤਿਆਂ ਦੇ ਸਾਰੇ ਬੁੱਤ ਧਰਤੀ ਉੱਤੇ ਸੁੱਟ ਦਿੱਤੇ ਗਏ ਹਨ ਅਤੇ ਉਨ੍ਹਾਂ ਦੇ ਟੋਟੇ-ਟੋਟੇ ਕਰ ਦਿੱਤੇ ਗਏ ਹਨ।"

10"ਮੇਰੇ ਲੋਕੋ, ਮੈਂ ਤੁਹਾਨੂੰ ਉਹ ਸਭ ਕੁਝ ਦੱਸ ਚੁੱਕਾ ਹਾਂ ਜਿਹੜੀ ਮੈਂ ਸਰਬ ਸ਼ਕਤੀਮਾਨ ਯਹੋਵਾਹ ਇਸਰਾਏਲ ਦੇ ਪਰਮੇਸ਼ੁਰ ਪਾਸੋਂ ਸੁਣੀ ਹੈ। ਤੁਸੀਂ ਕਣਕ ਦੀਆਂ ਬੱਲੀਆਂ ਵਾਂਗ ਕੁਚਲ ਦਿੱਤੇ ਜਾਓਗੇ।"

### ਪਰਮੇਸ਼ੁਰ ਦਾ ਅਦੋਮ ਨੂੰ ਸੰਦੇਸ਼

11ਦੂਮਾਹ ਬਾਰੇ ਉਦਾਸ ਸੰਦੇਸ਼। ਕਿਸੇ ਬੰਦੇ ਨੇ ਮੈਨੂੰ ਸੇਈਰ (ਅਦੋਮ) ਤੋਂ ਬੁਲਾਇਆ। ਉਸਨੇ ਆਖਿਆ, "ਪਹਿਰੇਦਾਰ, ਕਿੰਨੀ ਕੁ ਰਾਤ ਰਹਿੰਦੀ ਹੈ? ਰਾਤ ਪੈਣ ਵਿੱਚ ਕਿੰਨੀ ਕੁ ਦੇਰ ਹੈ।

12ਪਹਿਰੇਦਾਰ ਨੇ ਉੱਤਰ ਦਿੱਤਾ, "ਸਵੇਰ ਆ ਰਹੀ ਹੈ, ਪਰ ਫ਼ੇਰ ਦੁਬਾਰਾ ਰਾਤ ਵੀ ਆਵੇਗੀ। ਜੇ ਤੁਸੀਂ ਕੁਝ ਪੁੱਛਣਾ ਹੈ, ਤਾਂ ਮੁੜ ਕੇ ਆਉਣਾ ਤੇ ਪੁੱਛਣਾ।"

### ਪਰਮੇਸ਼ੁਰ ਦਾ ਅਰਬ ਨੂੰ ਸੰਦੇਸ਼

13ਅਰਬ ਬਾਰੇ ਉਦਾਸ ਸੰਦੇਸ਼। ਦਦਾਨ ਦੇ ਇਕ ਕਾਰਵਾਨਾਂ ਨੇ, ਅਰਬ ਮਾਰੂਥਲ ਵਿੱਚ ਕੁਝ ਰੁੱਖਾਂ ਹੇਠਾਂ ਰਾਤ ਗੁਜ਼ਾਰੀ।

14ਪਿਆਸਿਆਂ ਨੂੰ ਪਾਣੀ ਦਿਓ ਤੇਮਾ ਦੇ ਲੋਕੋ ਮੁਸਾਫ਼ਿਰਾਂ ਨੂੰ ਭੋਜਨ ਦਿਓ।

15ਉਹ ਲੋਕ ਉਨ੍ਹਾਂ ਤਲਵਾਰਾਂ ਕੋਲੋਂ ਭੱਜ ਰਹੇ ਸਨ ਜਿਹੜੀਆਂ ਕਤਲ ਕਰਨ ਲਈ ਤਿਆਰ ਸਨ। ਉਹ ਉਨ੍ਹਾਂ ਕਮਾਨਾਂ ਕੋਲੋਂ ਭੱਜ ਰਹੇ ਸਨ ਜਿਹੜੇ ਤੀਰ ਛੱਡਣ ਲਈ ਤਿਆਰ ਸਨ। ਉਹ ਤੱਤੇ ਰਣ ਵਿੱਚੋਂ ਭੱਜ ਰਹੇ ਸਨ।

16ਯਹੋਵਾਹ, ਮੇਰੇ ਮਾਲਿਕ ਨੇ ਮੈਨੂੰ ਦੱਸਿਆ ਕਿ ਇਹ ਗੱਲਾਂ ਵਾਪਰਨਗੀਆਂ। ਯਹੋਵਾਹ ਨੇ ਆਖਿਆ, "ਇੱਕ ਸਾਲ ਅੰਦਰ, ਜਿਵੇਂ ਕਿ ਕੋਈ ਭਾੜੇ ਦਾ ਸਹਾਇਕ ਸਮਾਂ ਗਿਣਦਾ ਹੈ। ਕੇਦਰ ਦੀ ਸਾਰੀ ਸ਼ਾਨ ਮੁੱਕ ਜਾਵੇਗੀ। 17ਉਸ ਸਮੇਂ, ਸਿਰਫ਼ ਕੁਝ ਹੀ ਨਿਸ਼ਾਨਚੀ ਕੇਦਾਰ ਦੇ ਮਹਾਨ ਫ਼ੌਜੀ ਹੀ ਜਿਉਂਦੇ ਛੱਡੇ ਜਾਣਗੇ।" ਇਸਰਾਏਲ ਦੇ ਪਰਮੇਸ਼ੁਰ, ਯਹੋਵਾਹ ਨੇ ਮੈਨੂੰ ਇਹ ਗੱਲਾਂ ਦੱਸੀਆਂ।

### ਪਰਮੇਸ਼ੁਰ ਦਾ ਯਰੂਸ਼ਲਮ ਨੂੰ ਸੰਦੇਸ਼

22 ਦਰਸ਼ਨ ਦੀ ਵਾਦੀ ਬਾਰੇ ਉਦਾਸ ਸੰਦੇਸ਼: ਤੁਹਾਨੂੰ, ਲੋਕਾਂ ਨੂੰ ਕੀ ਤਕਲੀਫ਼ ਹੈ? ਤੁਸੀਂ ਆਪਣੀਆਂ ਛੱਤਾਂ ਉੱਤੇ ਕਿਉਂ ਛੁਪ ਰਹੇ ਹੋ?

2ਅਤੀਤ ਵਿੱਚ ਇਹ ਸ਼ਹਿਰ ਬਹੁਤ ਭੀੜ ਭੜੱਕੇ ਵਾਲਾ ਸੀ। ਇਹ ਸ਼ਹਿਰ ਬਹੁਤ ਸ਼ੋਰੀਲਾ ਸੀ ਤੇ ਬਹੁਤ ਪ੍ਰਸੰਨ ਸੀ। ਪਰ ਹੁਣ ਸਭ ਕੁਝ ਬਦਲ ਗਿਆ ਹੈ। ਤੁਹਾਡੇ ਲੋਕ ਮਾਰੇ ਜਾ ਚੁੱਕੇ ਹਨ ਪਰ ਲੋਕ ਤਲਵਾਰਾਂ ਨਾਲ ਲੜਦਿਆਂ ਹੋਇਆਂ ਨਹੀਂ ਮਾਰੇ ਗਏ ਸਨ।

3ਤੁਹਾਡੇ ਸਾਰੇ ਆਗੂ ਇਕੱਠੇ ਹੀ ਭੱਜ ਗਏ ਸਨ। ਪਰ ਉਹ ਸਾਰੇ ਹੀ ਬਿਨਾ ਕਮਾਨਾਂ ਤੋਂ ਫ਼ੜ ਲਏ ਗਏ ਹਨ। ਸਾਰੇ ਹੀ ਆਗੂ ਇਕੱਠੇ ਭੱਜ ਗਏ ਸਨ ਪਰ ਉਹ ਫ਼ੜ ਲਏ ਗਏ ਸਨ।

4ਇਸ ਲਈ ਮੈਂ ਆਖਦਾ ਹਾਂ, "ਮੇਰੇ ਵੱਲ ਨਾ ਵੇਖੋ! ਮੈਨੂੰ ਰੋਣ ਦਿਓ! ਯਰੂਸ਼ਲਮ ਦੀ ਤਬਾਹੀ ਬਾਰੇ ਮੈਨੂੰ ਹੌਸਲਾ ਦੇਣ ਦੀ ਕਾਹਲੀ ਨਾ ਕਰੋ।"

5ਯਹੋਵਾਹ ਨੇ ਇੱਕ ਖਾਸ ਦਿਨ ਚੁਣਿਆ ਹੈ। ਉਸ ਦਿਨ ਦੰਗੇ ਭੜਕਣਗੇ ਅਤੇ ਅਫ਼ਰਾਤਫ਼ਰੀ ਮੱਚੇਗੀ। ਗਿਆਨ ਦੀ ਵਾਦੀ* ਵਿੱਚ ਲੋਕ ਇੱਕ ਦੂਜੇ ਨੂੰ ਪੈਰਾਂ ਹੇਠਾਂ ਲਤਾੜਨਗੇ। ਸ਼ਹਿਰ ਦੀਆਂ ਕੰਧਾਂ ਢਾਹ ਦਿੱਤ ਿਆਂ ਜਾਣਗੀਆਂ। ਵਾਦੀ ਦੇ ਲੋਕ ਪਹਾੜੀ ਉਤਲੇ ਸ਼ਹਿਰ ਵਾਲਿਆਂ ਉੱਤੇ ਚੀਖ ਰਹੇ ਹੋਣਗੇ। 6ਏਲਾਮ ਦੇ ਘੋੜਸਵਾਰ ਫ਼ੌਜੀ ਆਪਣੇ ਤੀਰਾਂ ਦੇ ਭੱਥੇ ਲੈ ਕੇ ਜੰਗ ਲਈ ਚੱਲ ਪੈਣਗੇ। ਕੀਰ ਦੇ ਲੋਕ ਆਪਣੀਆਂ ਢਾਲਾਂ ਨਾਲ ਸ਼ੋਰ ਮਚਾਉਣਗੇ। 7ਤੁਹਾਡੀ ਖਾਸ ਵਾਦੀ ਵਿੱਚ ਫ਼ੌਜਾਂ ਦੀ ਮੁਠਭੇੜ ਹੋਵੇਗੀ। ਵਾਦੀ ਰੱਥਾਂ ਨਾਲ ਭਰ ਜਾਵੇਗੀ। ਘੋੜਸਵਾਰ ਫ਼ੌਜੀਆਂ ਨੂੰ ਸ਼ਹਿਰ ਦੇ ਦਰਵਾਜ਼ਿਆਂ ਉੱਤੇ ਤੈਨਾਤ ਕੀਤਾ ਜਾਵੇਗਾ। 8ਉਸ ਸਮੇਂ, ਯਹੂਦਾਹ ਦੇ ਲੋਕ ਉਨ੍ਹਾਂ ਹਥਿਆਰਾਂ ਦੀ ਵਰਤੋਂ ਕਰਨਾ ਚਾਹੁੰਣਗੇ ਜਿਹੜੇ ਉਨ੍ਹਾਂ ਨੇ ਮਹਿਲ, ਜੰਗਲ ਦੇ ਘਰ ਵਿੱਚ ਰੱਖੇ ਹੋਏ ਸਨ, ਕਿਉਂ ਕਿ ਉਸਨੇ ਯਹੂਦਾਹ ਦੀ ਸੁਰੱਖਿਆ ਹਟਾ ਦਿੱਤੀ। 9-11ਦਾਊਦ ਦੇ ਸ਼ਹਿਰ ਦੀਆਂ ਕੰਧਾਂ ਤਿੜਕਣੀਆਂ ਸ਼ੁਰੂ ਹੋ ਜਾਣਗੀਆਂ ਅਤੇ ਤੁਸੀਂ ਉਨ੍ਹਾਂ ਤ੍ਰੇੜਾਂ ਨੂੰ ਦੇਖ ਸਕੋਗੇ। ਇਸ ਲਈ, ਤੁਸੀਂ ਘਰਾਂ ਦੀ ਗਿਣਤੀ ਕਰੋਗੇ ਅਤੇ ਤੁਸੀਂ ਘਰਾਂ ਵਿੱਚੋਂ ਪੱਥਰ ਲੈ ਕੇ ਦੀਵਾਰਾਂ ਦੀ ਮੁਰੰਮਤ ਕਰਨ ਦੀ ਕੋਸ਼ਿਸ਼ ਕਰੋਗੇ। ਤੁਸੀਂ ਦੂਹਰੀਆਂ ਕੰਧਾਂ ਦੇ ਵਿਚਕਾਰ ਪੁਰਾਣੀ ਨਦੀ ਤੋਂ ਪਾਣੀ ਬਚਾਉਣ ਲਈ ਥਾਂ ਤਿਆਰ ਕਰੋਗੇ, ਅਤੇ ਪਾਣੀ ਨੂੰ ਬਚਾ ਲਵੋਗੇ।

ਅਜਿਹਾ ਤੁਸੀਂ ਆਪਣੇ-ਆਪ ਨੂੰ ਬਚਾਉਣ ਲਈ ਕਰੋਗੇ। ਪਰ ਤੁਸੀਂ ਉਸ ਇੱਕ ਉੱਤੇ ਭਰੋਸਾ ਨਹੀਂ ਕਰੋਗੇ ਜਿਸਨੇ ਇਹ ਸਾਰੀਆਂ ਚੀਜ਼ਾਂ ਬਣਾਈਆਂ। ਤੁਸੀਂ ਉਸ ਇੱਕ ਨੂੰ ਨਹੀਂ ਸਮਝੋਂਗੇ ਜਿਸਨੇ ਬਹੁਤ ਪਹਿਲਾਂ ਇਹ ਸਾਰੀਆਂ ਚੀਜ਼ਾਂ ਬਣਾਈਆਂ।

12ਇਸ ਲਈ ਮੇਰੇ ਮਾਲਿਕ ਸਰਬ ਸ਼ਕਤੀਮਾਨ ਯਹੋਵਾਹ ਲੋਕਾਂ ਨੂੰ ਰੋਣ ਅਤੇ ਉਦਾਸ ਹੋਣ ਲਈ ਆਖੇਗਾ ਆਪਣੇ ਮਰੇ ਹੋਏ ਮਿੱਤਰਾਂ ਲਈ। ਲੋਕ ਆਪਣੇ ਸਿਰ ਮੁਨਾ ਦੇਣਗੇ ਅਤੇ ਉਦਾਸੀ ਦੇ ਵਸਤਰ ਪਾ ਲੈਣਗੇ।

13ਪਰ ਦੇਖੋ! ਲੋਕ ਹੁਣ ਖੁਸ਼ ਹਨ। ਲੋਕ ਖੁਸ਼ੀ ਮਨਾ ਰਹੇ ਹਨ।

ਲੋਕ ਪਸ਼ੂਆਂ ਅਤੇ ਭੇਡਾਂ ਨੂੰ ਮਾਰ ਰਹੇ ਹਨ, ਉਹ ਇਹ ਆਖਦਿਆਂ ਹੋਇਆਂ ਮਾਸ ਖਾ ਰਹੇ ਹਨ ਅਤੇ ਮੈਅ ਪੀ ਰਹੇ ਹਨ, ਆਪਾਂ ਖਾਈਏ ਪੀਈਏ ਕਿਉਂ ਕਿ ਕੱਲ੍ਹ ਨੂੰ ਅਸਾਂ ਮਰ ਜਾਣਾ ਹੈ।

14ਸਰਬ ਸ਼ਕਤੀਮਾਨ ਯਹੋਵਾਹ ਨੇ ਮੈਨੂੰ ਇਹ ਗੱਲਾਂ ਆਖੀਆਂ ਤੇ ਮੈਂ ਆਪਣੇ ਕੰਨਾਂ ਨਾਲ ਇਨ੍ਹਾਂ ਨੂੰ ਸੁਣਿਆ: "ਤੁਸੀਂ ਗ਼ਲਤ ਗੱਲਾਂ ਕਰਨ ਦੇ ਦੋਸ਼ੀ ਹੋ। ਅਤੇ ਮੈਂ ਇਕਰਾਰ ਕਰਦਾ ਹਾਂ। ਤੁਸੀਂ

**ਗਿਆਨ ਦੀ ਵਾਦੀ** ਸੰਭਵਤਾ ਇਸਦਾ ਭਾਵ ਹੈ ਯਰੂਸ਼ਲਮ ਦੇ ਨੇੜੇ ਦੀਆਂ ਵਾਦੀਆਂ ਵਿੱਚੋਂ ਇੱਕ।

ਇਸ ਦੇਸ਼ ਤੋਂ ਬਖਸ਼ੇ ਜਾਣ ਤੋਂ ਪਹਿਲਾਂ ਮਰ ਜਾਓਗੇ।" ਮੇਰੇ ਮਾਲਿਕ ਸਰਬ ਸ਼ਕਤੀਮਾਨ ਯਹੋਵਾਹ ਨੇ ਇਹ ਗੱਲਾਂ ਆਖੀਆਂ।

## ਪਰਮੇਸ਼ੁਰ ਦਾ ਸ਼ਬਨਾ ਨੂੰ ਸੰਦੇਸ਼

15ਮੇਰੇ ਪ੍ਰਭੂ ਸਰਬ ਸ਼ਕਤੀਮਾਨ ਯਹੋਵਾਹ ਨੇ ਮੈਨੂੰ ਇਹ ਗੱਲਾਂ ਆਖੀਆਂ: "ਉਸ ਸੇਵਕ ਸ਼ਬਨਾ ਪਾਸ ਜਾਓ। ਉਹ ਸੇਵਕ ਮਹਿਲਾਂ ਦਾ ਪ੍ਰਬੰਧਕ ਹੈ। 16ਉਸ ਸੇਵਕ ਨੂੰ ਪੁੱਛੋ, 'ਤੂੰ ਇੱਥੇ ਕੀ ਕਰ ਰਿਹਾ ਹੈਂ? ਤੈਨੂੰ ਖੁਦ ਲਈ ਕਬਰ ਬਨਾਉਣ ਦੀ ਅਤੇ ਚੱਟਾਨ ਵਿੱਚ ਆਪਣੇ ਲਈ ਆਰਾਮ ਕਰਨ ਦੀ ਜਗ੍ਹਾ ਤਰਾਸ਼ਣ ਦੀ ਆਗਿਆ ਕਿਸਨੇ ਦਿੱਤੀ ਹੈ?" 17-18"ਬੰਦਿਆ, ਯਹੋਵਾਹ ਤੈਨੂੰ ਕੁਚਲ ਦੇਵੇਗਾ। ਯਹੋਵਾਹ ਤੇਰੀ ਇੱਕ ਛੋਟੀ ਜਿਹੀ ਗੇਂਦ ਬਣਾ ਦੇਵੇਗਾ ਅਤੇ ਤੈਨੂੰ ਦੂਰ ਕਿਸੇ ਹੋਰ ਦੇਸ਼ ਦੀਆਂ ਖੁਲ੍ਹੀਆਂ ਬਾਹਾਂ ਵਿੱਚ ਸੁੱਟ ਦੇਵੇਗਾ। ਅਤੇ ਓਥੇ ਤੂੰ ਮਰ ਜਾਵੇਂਗਾ।"

ਯਹੋਵਾਹ ਨੇ ਆਖਿਆ, "ਤੈਨੂੰ ਆਪਣੇ ਰੱਥਾਂ ਉੱਤੇ ਬਹੁਤ ਗੁਮਾਨ ਹੈ। ਪਰ ਉਸ ਦੂਰ ਦੁਰਾਡੇ ਦੇਸ਼ ਵਿੱਚ ਤੇਰੇ ਨਵੇਂ ਹਾਕਮ ਕੋਲ ਬਿਹਤਰ ਰਥ ਹੋਣਗੇ। ਅਤੇ ਤੇਰੇ ਰੱਥ ਉਸਦੇ ਮਹਿਲਾਂ ਅੰਦਰ ਮਹੱਤਵਪੂਰਣ ਨਹੀਂ ਲੱਗਣਗੇ। 19ਮੈਂ ਤੈਨੂੰ ਤੇਰੇ ਇੱਥੋਂ ਦੇ ਮਹੱਤਵਪੂਰਣ ਕੰਮ ਤੋਂ ਧੱਕ ਕੇ ਬਾਹਰ ਕਰ ਦਿਆਂਗਾ। ਤੇਰਾ ਨਵਾਂ ਆਗੂ ਤੈਨੂੰ ਤੇਰੇ ਮਹੱਤਵਪੂਰਣ ਕੰਮ ਤੋਂ ਹਟਾ ਦੇਵੇਗਾ। 20ਉਸ ਸਮੇਂ, ਮੈਂ ਆਪਣੇ ਸੇਵਕ ਹਿਲਕੀਆਹ ਦੇ ਪੁੱਤਰ ਅਲਯਾਕੀਮ ਨੂੰ ਬੁਲਾਵਾਂਗਾ। 21ਮੈਂ ਤੇਰਾ ਚੋਲਾ ਲਾਹ ਕੇ ਉਸ ਸੇਵਕ ਦੇ ਉੱਤੇ ਪਹਿਨਾ ਦਿਆਂਗਾ। ਮੈਂ ਉਸ ਨੂੰ ਤੇਰਾ ਹਾਕਮ ਵਾਲਾ ਡੰਡਾ ਦੇ ਦੇਵਾਂਗਾ। ਮੈਂ ਉਸ ਨੂੰ ਤੇਰੇ ਵਾਲਾ ਮਹੱਤਵਪੂਰਣ ਕੰਮ ਦੇ ਦਿਆਂਗਾ। ਉਹ ਸੇਵਕ ਯਰੂਸ਼ਲਮ ਅਤੇ ਯਹੂਦਾਹ ਦੇ ਪਰਿਵਾਰ ਦੇ ਬੰਦਿਆਂ ਲਈ ਪਿਤਾ ਵਾਂਗ ਹੋਵੇਗਾ।

22"ਮੈਂ ਉਸ ਬੰਦੇ ਦੇ ਗਲੇ ਵਿੱਚ ਦਾਊਦ ਦੇ ਘਰ ਦੀਆਂ ਕੁੰਜੀਆਂ ਪਾ ਦਿਆਂਗਾ। ਜੇ ਉਹ ਕੋਈ ਦਰਵਾਜ਼ਾ ਖੋਲ੍ਹੇਗਾ ਤਾਂ ਉਹ ਦਰਵਾਜ਼ਾ ਖੁਲ੍ਹਿਆ ਰਹੇਗਾ। ਕੋਈ ਬੰਦਾ ਵੀ ਉਸਨੂੰ ਬੰਦ ਨਹੀਂ ਕਰ ਸਕੇਗਾ। ਜੇ ਉਹ ਕਿਸੇ ਦਰਵਾਜ਼ੇ ਨੂੰ ਬੰਦ ਕਰ ਦੇਵੇਗਾ ਤਾਂ ਉਹ ਦਰਵਾਜ਼ਾ ਬੰਦ ਰਹੇਗਾ। ਕੋਈ ਬੰਦਾ ਉਸਨੂੰ ਖੋਲ੍ਹ ਨਹੀਂ ਸਕੇਗਾ। ਉਹ ਸੇਵਕ ਆਪਣੇ ਪਿਤਾ ਦੇ ਘਰ ਵਿਚਲੀ ਬਹੁਤ ਇੱਜ਼ਤ ਵਾਲੀ ਕੁਰਸੀ ਸਮਾਨ ਹੋਵੇਗਾ।

23"ਮੈਂ ਉਸਨੂੰ ਉਸ ਮਜ਼ਬੂਤ ਕਿੱਲ ਵਾਂਗ ਬਣਾ ਦਿਆਂਗਾ ਜਿਹੜੀ ਕਿਸੇ ਬਹੁਤ ਮਜ਼ਬੂਤ ਤਖ਼ਤੇ ਵਿੱਚ ਠੋਕੀ ਗਈ ਹੁੰਦੀ ਹੈ। 24ਉਸਦੇ ਪਿਤਾ ਦੇ ਘਰ ਦੀਆਂ ਸਮੂਹ ਇੱਜ਼ਤ ਵਾਲੀਆਂ ਅਤੇ ਮਹੱਤਵਪੂਰਣ ਚੀਜ਼ਾਂ ਉਸਦੇ ਸਹਾਰੇ ਹੋਣਗੀਆਂ। ਸਾਰੇ ਬਾਲਗ਼ ਅਤੇ ਬੱਚੇ ਉਸ ਉੱਤੇ ਨਿਰਭਰ ਕਰਨਗੇ। ਉਹ ਲੋਕ, ਛੋਟੀਆਂ ਪਲੇਟਾਂ ਅਤੇ ਪਾਣੀਆਂ ਦੀਆਂ ਵੱਡੀਆਂ ਬੋਤਲਾਂ ਵਾਂਗ, ਉਸ ਉੱਪਰ ਟਿਕੇ ਹੋਣਗੇ।

25"ਉਸ ਸਮੇਂ, ਉਹ ਕਿੱਲ (ਸ਼ਬਨਾ) ਜਿਹੜੀ ਹੁਣ ਬਹੁਤ ਮਜ਼ਬੂਤ ਤਖ਼ਤੇ ਵਿੱਚ ਠੁਕੀ ਹੋਈ ਹੈ, ਕਮਜ਼ੋਰ ਹੋ ਜਾਵੇਗੀ ਅਤੇ ਟੁੱਟ ਜਾਵੇਗੀ। ਉਹ ਕਿੱਲ ਧਰਤੀ ਉੱਤੇ ਡਿੱਗ ਪਵੇਗੀ ਅਤੇ ਉਸ ਕਿੱਲ ਨਾਲ ਲਟਕਦੀਆਂ ਸਾਰੀਆਂ ਚੀਜ਼ਾਂ ਤਬਾਹ ਹੋ ਜਾਣਗੀਆਂ। ਫ਼ੇਰ ਉਹ ਹਰ ਗੱਲ ਜਿਹੜੀ ਮੈਂ ਇਸ ਸੰਦੇਸ਼ ਵਿੱਚ ਆਖੀ ਹੈ, ਵਾਪਰੇਗੀ।" (ਉਹ ਗੱਲਾਂ ਵਾਪਰਨਗੀਆਂ ਕਿਉਂ ਕਿ ਉਹ ਯਹੋਵਾਹ ਨੇ ਆਖੀਆਂ ਹਨ।)

## ਪਰਮੇਸ਼ੁਰ ਦਾ ਲਬਾਨੋਨ ਨੂੰ ਸੰਦੇਸ਼

23 ਸੂਰ ਦੇ ਬਾਰੇ ਉਦਾਸ ਸੰਦੇਸ਼: ਤਰਸ਼ੀਸ਼ ਦੇ ਜਹਾਜ਼ੋ, ਉਦਾਸ ਹੋ ਜਾਵੋ! ਤੁਹਾਡੀ ਬੰਦਰਗਾਹ ਤਬਾਹ ਹੋ ਚੁੱਕੀ ਹੈ। ਇਨ੍ਹਾਂ ਜਹਾਜ਼ਾਂ ਉੱਤੇ ਸਵਾਰ ਲੋਕਾਂ ਨੂੰ ਇਹ ਸੂਚਨਾ ਉਦੋਂ ਦਿੱਤੀ ਗਈ ਜਦੋਂ ਉਹ ਕਿੱਤਮ ਦੇ ਦੇਸ਼ ਵੱਲੋਂ ਆ ਰਹੇ ਸਨ।

2ਤੁਸੀਂ ਸਮੁੰਦਰ ਦੇ ਨੇੜੇ ਰਹਿੰਦੇ ਲੋਕੋ ਚੁੱਪ ਰਹੋ। ਸੂਰ "ਸੀਦੋਨ ਦਾ ਵਪਾਰੀ" ਸੀ। ਸਮੁੰਦਰ ਕੰਢੇ ਵਸੇ ਉਸ ਸ਼ਹਿਰ ਨੇ ਵਪਾਰੀਆਂ ਨੂੰ ਸਮੁੰਦਰ ਪਾਰ ਭੇਜਿਆ, ਅਤੇ ਉਨ੍ਹਾਂ ਲੋਕਾਂ ਨੇ ਤੈਨੂੰ ਦੌਲਤ ਨਾਲ ਮਾਲਾਮਾਲ ਕਰ ਦਿੱਤਾ। 3ਉਹ ਲੋਕ ਸਮੁੰਦਰੀ ਯਾਤਰਾ ਕਰਦੇ ਸਨ ਅਤੇ ਲਾਭ ਤਕਦੇ ਸਨ। ਸੂਰ ਦੇ ਉਨ੍ਹਾਂ ਲੋਕਾਂ ਨੇ ਉਹ ਅਨਾਜ਼ ਲਿਆਂਦਾ ਜਿਹੜਾ ਨੀਲ ਨਦੀ ਦੇ ਨੇੜੇ ਉਗਦਾ ਹੈ, ਅਤੇ ਉਨ੍ਹਾਂ ਨੇ ਹੋਰਾਂ ਕੌਮਾਂ ਨੂੰ ਅਨਾਜ਼ ਵੇਚਿਆ।

4ਸੀਦੋਨ, ਤੈਨੂੰ ਬਹੁਤ ਉਦਾਸ ਹੋ ਜਾਣਾ ਚਾਹੀਦਾ ਹੈ। ਕਿਉਂ ਕਿ ਹੁਣ ਸਮੁੰਦਰ, ਅਤੇ ਸਮੁੰਦਰ ਦਾ ਕਿਲਾ ਆਖਦੇ ਹਨ:

ਮੇਰੇ ਕੋਈ ਬੱਚੇ ਨਹੀਂ। ਮੈਂ ਜਨਮ ਪੀੜਾਂ ਅਨੁਭਵ ਨਹੀਂ ਕੀਤੀਆਂ। ਮੈਂ ਬੱਚਿਆਂ ਨੂੰ ਜਨਮ ਨਹੀਂ ਦਿੱਤਾ। ਮੈਂ ਜਵਾਨ ਮਰਦਾਂ ਅਤੇ ਔਰਤਾਂ ਦੀ ਪਰਵਰਿਸ਼ ਨਹੀਂ ਕੀਤੀ।

5ਮਿਸਰ ਸੂਰ ਬਾਰੇ ਇਹ ਖ਼ਬਰ ਸੁਣੇਗਾ ਅਤੇ ਉਦਾਸ਼ ਹੋ ਜਾਵੇਗਾ।

6ਜਹਾਜ਼ੋ, ਤੁਸੀਂ ਤਰਸ਼ੀਸ਼ ਵੱਲ ਪਰਤ ਜਾਵੋ। ਤੁਸੀਂ ਲੋਕ, ਜਿਹੜੇ ਸਮੁੰਦਰ ਦੇ ਕੰਢੇ ਰਹਿੰਦੇ ਹੋ ਤੁਹਾਨੂੰ ਉਦਾਸ ਹੋਣਾ ਚਾਹੀਦਾ ਹੈ।

7ਅਤੀਤ ਵਿੱਚ, ਤੁਸੀਂ ਸੂਰ ਸ਼ਹਿਰ ਵਿੱਚ ਖੁਸ਼ੀ ਮਾਣੀ। ਉਹ ਸ਼ਹਿਰ ਸ਼ੁਰੂ ਤੋਂ ਹੀ ਵਧਦਾ ਫ਼ੁੱਲਦਾ ਰਿਹਾ ਹੈ। ਉਸ ਸ਼ਹਿਰ ਦੇ ਲੋਕਾਂ ਨੇ ਰਹਿਣ ਲਈ ਦੂਰ-ਦੂਰ ਦੀ ਯਾਤਰਾ ਕੀਤੀ ਹੈ,

8ਸੂਰ ਦੇ ਸ਼ਹਿਰ ਨੇ ਬਹੁਤ ਆਗੂ ਪੈਦਾ ਕੀਤੇ ਨੇ। ਵਪਾਰੀ ਓਸ ਸ਼ਹਿਰ ਦੇ ਨੇ ਸ਼ਹਿਜ਼ਾਦਿਆਂ ਵਰਗੇ। ਉਹ ਲੋਕ ਜਿਹੜੇ ਚੀਜ਼ਾਂ ਦੀ ਖਰੀਦੋ ਫ਼ਰੋਖਤ ਕਰਦੇ ਨੇ ਹਰ ਥਾਂ ਸਤਕਾਰੇ ਜਾਂਦੇ ਨੇ। ਕੌਣ ਅਜਿਹੇ ਸ਼ਹਿਰ ਦੇ ਖਿਲਾਫ਼ ਇਹ ਵਿਉਂਤ ਰਿਹਾ ਹੈ।?

9ਇਹ ਸੀ ਸਰਬ ਸ਼ਕਤੀਮਾਨ ਯਹੋਵਾਹ। ਨਿਰਣਾ ਕੀਤਾ ਓਸਨੇ ਸੀ ਉਨ੍ਹਾਂ ਨੂੰ ਗ਼ੈਰ-ਜ਼ਰੂਰੀ ਬਣਾਉਣ ਦਾ।

10ਤਰਸ਼ੀਸ਼ ਦੇ ਜਹਾਜ਼ੋ, ਪਰਤ ਜਾਣਾ ਚਾਹੀਦਾ ਹੈ ਤੁਹਾਨੂੰ ਵਾਪਸ ਆਪਣੇ ਦੇਸ਼ ਨੂੰ। ਪਾਰ ਕਰੋ ਸਮੁੰਦਰ ਨੂੰ, ਇਹ ਹੈ ਛੋਟੀ ਨਦੀ ਜਿਹਾ। ਰੋਕ ਸਕੇਗਾ ਨਹੀਂ ਕੋਈ ਵੀ ਹੁਣ ਤੁਹਾਨੂੰ।

11ਯਹੋਵਾਹ ਨੇ ਸਮੁੰਦਰ ਉੱਤੇ ਆਪਣਾ ਹੱਥ ਫ਼ੈਲਾ ਦਿੱਤਾ ਹੈ। ਯਹੋਵਾਹ ਸੂਰ ਦੇ ਖਿਲਾਫ਼ ਲੜਨ ਲਈ ਰਿਆਸਤਾਂ ਇਕੱਠੀਆਂ ਕਰ ਰਿਹਾ ਹੈ। ਆਦੇਸ਼ ਦਿੰਦਾ ਹੈ ਯਹੋਵਾਹ ਕਨਾਨ ਨੂੰ ਤਬਾਹ ਕਰਨ ਲਈ (ਸੂਰ ਨੂੰ) ਉਸਦੀ ਸੁਰੱਖਿਅਤ ਥਾਂ ਨੂੰ।

12ਯਹੋਵਾਹ ਆਖਦਾ ਹੈ, "ਸੀਦੋਨ ਦੀਏ ਕੁਆਰੀ ਧੀਏ, ਤਬਾਹ ਕਰ ਦਿੱਤੀ ਜਾਵੇਂਗੀ ਤੂੰ। ਖੁਸ਼ੀ ਮਨਾਵੇਂਗੀ ਨਹੀਂ ਹੋਰ ਹੁਣ ਤੂੰ।" ਪਰ ਸੂਰ ਦੇ ਲੋਕ ਆਖਦੇ ਹਨ, "ਕਿੱਤੀਮ ਸਾਡੀ ਸਹਾਇਤਾ ਕਰੇਗਾ!"

ਪਰ ਜੇ ਤੁਸੀਂ ਸਮੁੰਦਰ ਪਾਰ ਕਰਕੇ ਕਿੱਤੀਮ ਨੂੰ ਜਾਓਗੇ, ਤੁਹਾਨੂੰ
ਆਰਾਮ ਕਰਨ ਲਈ ਕੋਈ ਟਿਕਾਣਾ ਨਹੀਂ ਮਿਲੇਗਾ।
13ਇਸ ਲਈ ਆਖਦੇ ਨੇ ਸੂਰ ਦੇ ਲੋਕ, "ਬਾਬਲ ਦੇ ਲੋਕ
ਕਰਨਗੇ ਸਾਡੀ ਸਹਾਇਤਾ!" ਪਰ ਕਸਦੀਆਂ ਦੀ ਧਰਤੀ ਵੱਲ
ਤੱਕੋ! ਬਾਬਲ ਹੁਣ ਕੋਈ ਦੇਸ਼ ਨਹੀਂ। ਅੱਸ਼ੂਰ ਨੇ ਬਾਬਲ ਉੱਤੇ
ਹਮਲਾ ਕੀਤਾ ਹੈ ਅਤੇ ਇਸਦੇ ਆਲੇ-ਦੁਆਲੇ ਮੁਨਾਰੇ ਉਸਾਰੇ
ਹਨ। ਫ਼ੌਜੀਆਂ ਨੇ ਲੁੱਟ ਲਿਆ ਹੈ ਸਭ ਕੁਝ ਇਸਦੇ ਸੁਹਣੇ ਘਰਾਂ
ਚੋਂ। ਬਣਾ ਦਿੱਤਾ ਹੈ ਅੱਸ਼ੂਰ ਨੇ ਬਾਬਲ ਨੂੰ ਜੰਗਲੀ ਜਾਨਵਰਾਂ ਦਾ
ਟਿਕਾਣਾ। ਉਨ੍ਹਾਂ ਨੇ ਬਦਲ ਦਿੱਤਾ ਹੈ ਬਾਬਲ ਨੂੰ ਖੰਡਰਾਂ ਵਿੱਚ।
14ਇਸ ਲਈ, ਉਦਾਸ ਹੋ ਜਾਵੋ, ਤਰਸ਼ੀਸ਼ ਦੇ ਜਹਾਜ਼ੋ। ਤੁਹਾਡਾ
ਸੁਰੱਖਿਅਤ ਟਿਕਾਣਾ (ਸੂਰ) ਹੋ ਜਾਵੇਗਾ ਤਬਾਹ।
15ਲੋਕੀ ਤਕਰੀਬਨ 70 ਸਾਲਾਂ ਤੱਕ ਸੂਰ ਨੂੰ ਭੁੱਲ ਜਾਣਗੇ।
(ਇਹ ਤਕਰੀਬਨ ਕਿਸੇ ਰਾਜੇ ਦੇ ਰਾਜ ਦਾ ਸਮਾਂ ਹੈ।) ਸੱਤਰ
ਸਾਲਾਂ ਬਾਦ ਸੂਰ ਇਸ ਗੀਤ ਵਿਚਲੀ ਵੇਸਵਾ ਵਰਗਾ ਹੋਵੇਗਾ:
16ਐ ਔਰਤ, ਜਿਸਨੂੰ ਭੁਲਾ ਦਿੱਤਾ ਹੈ ਆਦਮੀਆਂ ਨੇ, ਫ਼ੜ ਲੈ
ਆਪਣੇ ਇਕਤਾਰਾ ਤੇ ਗੁਜ਼ਰ ਜਾ ਸ਼ਹਿਰ ਵਿੱਚੋਂ। ਚੰਗੀ ਤਰ੍ਹਾਂ
ਵਜਾ ਆਪਣਾ ਇਕਤਾਰਾ। ਗਾ ਆਪਣਾ ਗੀਤ ਬਾਰ-ਬਾਰ। ਫ਼ੇਰ
ਸ਼ਾਇਦ ਲੋਕ ਤੈਨੂੰ ਚੇਤੇ ਕਰ ਸਕਣ।
17ਸੱਤਰ ਸਾਲਾਂ ਬਾਦ, ਯਹੋਵਾਹ ਸੂਰ ਬਾਰੇ ਫ਼ੇਰ ਵਿਚਾਰ ਕਰੇਗਾ,
ਅਤੇ ਉਹ ਉਸਨੂੰ ਫ਼ੈਸਲਾ ਸੁਣਾਏਗਾ। ਸੂਰ ਫ਼ੇਰ ਵਪਾਰ ਕਰੇਗਾ।
ਸੂਰ ਧਰਤੀ ਦੀਆਂ ਸਾਰੀਆਂ ਕੌਮਾਂ ਲਈ ਇੱਕ ਵੇਸਵਾ ਵਾਂਗ
ਹੋਵੇਗਾ। 18ਪਰ ਸੂਰ ਉਸ ਦੌਲਤ ਨੂੰ ਨਹੀਂ ਰੱਖ ਸਕੇਗਾ ਜਿਸਨੂੰ
ਉਹ ਕਮਾਵੇਗਾ। ਸੂਰ ਦੇ ਵਪਾਰ ਦਾ ਮੁਨਾਫ਼ਾ ਯਹੋਵਾਹ ਲਈ
ਬਚਾਇਆ ਜਾਵੇਗਾ। ਸੂਰ ਉਹ ਮੁਨਾਫ਼ਾ ਉਨ੍ਹਾਂ ਨੂੰ ਦੇਵੇਗਾ ਜਿਹੜੇ
ਯਹੋਵਾਹ ਦੀ ਸੇਵਾ ਕਰਦੇ ਹਨ। ਇਸ ਲਈ ਯਹੋਵਾਹ ਦੇ ਸੇਵਕ
ਰੱਜ ਕੇ ਖਾਣਗੇ ਅਤੇ ਸੁੰਦਰ ਵਸਤਰ ਪਹਿਨਣਗੇ।

## ਪਰਮੇਸ਼ੁਰ ਇਸਰਾਏਲ ਨੂੰ ਸਜ਼ਾ ਦੇਵੇਗਾ

24 ਦੇਖੋ! ਯਹੋਵਾਹ ਇਸ ਧਰਤੀ ਨੂੰ ਤਬਾਹ ਕਰ ਦੇਵੇਗਾ।
ਯਹੋਵਾਹ ਧਰਤੀ ਤੋਂ ਹਰ ਚੀਜ਼ ਨੂੰ ਪੂਰੀ ਤਰ੍ਹਾਂ ਪਾਕ
ਕਰ ਦੇਵੇਗਾ। ਯਹੋਵਾਹ ਲੋਕਾਂ ਨੂੰ ਦੂਰ ਜਾਣ ਲਈ ਮਜ਼ਬੂਰ ਕਰ
ਦੇਵੇਗਾ। 2ਉਸ ਸਮੇਂ, ਸਧਾਰਣ ਬੰਦੇ ਅਤੇ ਜਾਜਕ ਇੱਕੋ ਜਿਹੇ
ਹੋਣਗੇ। ਗੁਲਾਮ ਅਤੇ ਮਾਲਿਕ ਇੱਕੋ ਜਿਹੇ ਹੋਣਗੇ। ਦਾਸੀਆਂ
ਅਤੇ ਉਨ੍ਹਾਂ ਦੀਆਂ ਮਾਲਕਣਾਂ ਇੱਕੋ ਜਿਹੀਆਂ ਹੋਣਗੀਆਂ।
ਖਰੀਦਣ ਵਾਲੇ ਅਤੇ ਵੇਚਣ ਵਾਲੇ ਇੱਕੋ ਜਿਹੇ ਹੋਣਗੇ। ਕਰਜ਼ਾ
ਲੈਣ ਵਾਲੇ ਅਤੇ ਕਰਜ਼ਾ ਦੇਣ ਵਾਲੇ ਇਕੋ ਜਿਹੇ ਹੋਣਗੇ। ਬੈਂਕਰ
ਅਤੇ ਬੈਂਕ ਤੋਂ ਕਰਜ਼ਾ ਲੈਣ ਵਾਲੇ ਇੱਕੋ ਜਿਹੇ ਹੋਣਗੇ। 3ਸਾਰੇ ਹੀ
ਲੋਕ ਧਰਤੀ ਤੋਂ ਧੱਕ ਦਿੱਤੇ ਜਾਣਗੇ। ਸਾਰੀ ਦੌਲਤ ਖੋਹ ਲਈ
ਜਾਵੇਗੀ। ਇਹ ਇਸ ਲਈ ਵਾਪਰੇਗਾ ਕਿਉਂ ਕਿ ਇਹ ਯਹੋਵਾਹ
ਦਾ ਆਦੇਸ਼ ਸੀ। 4ਦੇਸ਼ ਸੱਖਣਾ ਅਤੇ ਉਦਾਸ ਹੋ ਜਾਵੇਗਾ। ਦੁਨੀਆਂ
ਖਾਲੀ ਅਤੇ ਕਮਜ਼ੋਰ ਹੋ ਜਾਵੇਗੀ। ਇਸ ਧਰਤੀ ਦੇ ਮਹਾਨ ਆਗੂ
ਕਮਜ਼ੋਰ ਹੋ ਜਾਣਗੇ।
5ਧਰਤੀ ਦੇ ਲੋਕਾਂ ਨੇ ਧਰਤੀ ਨੂੰ ਨਾਪਾਕ ਕਰ ਦਿੱਤਾ ਹੈ। ਇਹ
ਕਿਵੇਂ ਹੋਵੇਗਾ? ਲੋਕਾਂ ਨੇ ਪਰਮੇਸ਼ੁਰ ਦੀਆਂ ਸਾਖੀਆਂ ਦੇ ਖਿਲਾਫ਼
ਗ਼ਲਤ ਗੱਲਾਂ ਕੀਤੀਆਂ। ਲੋਕਾਂ ਨੇ ਪਰਮੇਸ਼ੁਰ ਦੇ ਬਿਵਸਥਾ ਨੂੰ
ਨਹੀਂ ਮੰਨਿਆ। ਲੋਕਾਂ ਨੇ ਬਹੁਤ ਚਿਰ ਪਹਿਲਾਂ ਪਰਮੇਸ਼ੁਰ ਨਾਲ
ਇੱਕ ਇਕਰਾਰਨਾਮਾ ਕੀਤਾ ਸੀ, ਪਰ ਉਨ੍ਹਾਂ ਲੋਕਾਂ ਨੇ ਪਰਮੇਸ਼ੁਰ
ਨਾਲ ਕੀਤੇ ਉਸ ਇਕਰਾਰ ਨੂੰ ਤੋੜ ਦਿੱਤਾ। 6ਇਸ ਧਰਤੀ ਤੇ
ਰਹਿਣ ਵਾਲੇ ਲੋਕ ਗ਼ਲਤ ਕੰਮ ਕਰਨ ਦੇ ਦੋਸ਼ੀ ਹਨ ਇਸ ਲਈ
ਪਰਮੇਸ਼ੁਰ ਨੇ ਧਰਤੀ ਨੂੰ ਤਬਾਹ ਕਰਨ ਦਾ ਇਕਰਾਰ ਕੀਤਾ।
ਲੋਕਾਂ ਨੂੰ ਸਜ਼ਾ ਦਿੱਤੀ ਜਾਵੇਗੀ। ਸਿਰਫ਼ ਥੋੜੇ ਜਿਹੇ ਲੋਕ ਹੀ
ਬਚਣਗੇ।
7ਅੰਗੂਰੀ ਵੇਲਾਂ ਮਰ ਰਹੀਆਂ ਹਨ। ਨਵੀਂ ਸ਼ਰਾਬ ਖਰਾਬ ਹੈ।
ਅਤੀਤ ਵਿੱਚ, ਲੋਕ ਪ੍ਰਸੰਨ ਸਨ। ਪਰ ਹੁਣ ਉਹ ਲੋਕ ਉਦਾਸ
ਹਨ। 8ਲੋਕਾਂ ਨੇ ਖੁਸ਼ੀ ਜ਼ਾਹਰ ਕਰਨੀ ਛੱਡ ਦਿੱਤੀ ਹੈ। ਸਾਰੀਆਂ
ਖੁਸ਼ੀ ਦੀਆਂ ਆਵਾਜ਼ਾਂ ਰੁਕ ਗਈਆਂ ਹਨ। ਢੋਲਾਂ ਅਤੇ
ਇਕਾਤਾਰਿਆਂ ਦਾ ਸੰਗੀਤ ਖ਼ਤਮ ਹੋ ਗਿਆ ਹੈ। 9ਹੁਣ ਲੋਕ
ਸ਼ਰਾਬ ਪੀਂਦੇ ਹੋਏ ਖੁਸ਼ੀ ਦੇ ਗੀਤ ਨਹੀਂ ਗਾਉਂਦੇ। ਬੀਅਰ ਪੀਣ
ਵਾਲੇ ਬੰਦੇ ਨੂੰ ਕੌੜੀ ਲਗਦੀ ਹੈ।
10"ਪੂਰਨ ਅਫ਼ਰਾਤਫ਼ਰੀ" ਹੀ ਇਸ ਸ਼ਹਿਰ ਦਾ ਢੁਕਵਾਂ ਨਾਮ
ਹੈ। ਸ਼ਹਿਰ ਤਬਾਹ ਕਰ ਦਿੱਤਾ ਗਿਆ ਹੈ। ਲੋਕ ਘਰਾਂ ਵਿੱਚ ਨਹੀਂ
ਵੜ ਸਕਦੇ। ਦਰਵਾਜ਼ਿਆਂ ਉੱਤੇ ਰੋਕਾਂ ਲੱਗ ਗਈਆਂ ਹਨ।
11ਲੋਕ ਹਾਲੇ ਵੀ ਬਾਜ਼ਾਰ ਵਿੱਚ ਸ਼ਰਾਬ ਤਲਾਸ਼ ਕਰਦੇ ਹਨ।
ਪਰ ਸਾਰੀ ਖੁਸ਼ੀ ਕਿਧਰੇ ਚਲੀ ਗਈ ਹੈ। ਆਨੰਦ ਉੱਡ ਪੁੱਡ
ਗਿਆ ਹੈ।
12ਸ਼ਹਿਰ ਵਿੱਚ ਸਿਰਫ਼ ਤਬਾਹੀ ਹੀ ਰਹਿ ਗਈ ਹੈ। ਦਰਵਾਜ਼ੇ
ਵੀ ਚਿਕਨਾਚੂਰ ਹੋ ਗਏ ਹਨ।
13ਵਾਢੀਆਂ ਵੇਲੇ, ਤੋੜਦੇ ਹਨ ਲੋਕ ਜ਼ੈਤੂਨ, ਜ਼ੈਤੂਨ ਦਿਆਂ
ਰੁੱਖਾਂ ਤੋਂ। ਪਰ ਟਹਿਣੀਆਂ ਉੱਤੇ ਕੁਝ ਜੈਤੂਨ ਬਚੇ ਹਨ। ਇਸ
ਧਰਤੀ ਉਤਲੀਆਂ ਕੌਮਾਂ ਨਾਲ ਕੁਝ ਅਜਿਹਾ ਹੀ ਵਾਪਰੇਗਾ।
14ਬਚੇ ਹੋਏ ਲੋਕ ਚੀਖਣਾ ਸ਼ੁਰੂ ਕਰ ਦੇਣਗੇ। ਉੱਚੀਆਂ
ਹੋਣਗੀਆਂ ਚੀਖਾਂ ਉਨ੍ਹਾਂ ਦੀਆਂ ਸਮੁੰਦਰ ਦੇ ਵੀ ਸ਼ੋਰ ਤੋਂ। ਖੁਸ਼
ਹੋਣਗੇ ਉਹ ਯਹੋਵਾਹ ਦੀ ਮਹਾਨਤਾ ਕਾਰਣ।
15ਉਹ ਲੋਕ ਆਖਣਗੇ, "ਪੂਰਬ ਦੇ ਲੋਕੋ, ਯਹੋਵਾਹ ਦੀ ਉਸਤਤ
ਕਰੋ! ਦੂਰ ਦੁਰਾਡੇ ਦੇਸ਼ਾਂ ਦੇ ਲੋਕੋ, ਇਸਰਾਏਲ ਦੇ ਯਹੋਵਾਹ
ਪਰਮੇਸ਼ੁਰ ਦੇ ਨਾਮ ਦੀ ਉਸਤਤ ਕਰੋ।"
16ਅਸੀਂ ਧਰਤੀ ਦੇ ਹਰ ਸਥਾਨ ਤੋਂ ਪਰਮੇਸ਼ੁਰ ਦੀ ਉਸਤਤ ਦੇ
ਗੀਤ ਸੁਣਾਂਗੇ। ਇਹ ਗੀਤ ਸ਼ੁਭ ਪਰਮੇਸ਼ੁਰ ਦੀ ਉਸਤਤ ਕਰਨਗੇ।
ਪਰ ਮੈਂ ਆਖਦਾ ਹਾਂ, "ਕਾਫ਼ੀ ਹੈ! ਮੈਂ ਬਹੁਤ ਕੁਝ ਦੇਖ ਲਿਆ ਹੈ।
ਜੋ ਗੱਲਾਂ ਮੈਂ ਦੇਖਦਾ ਹਾਂ, ਭਿਆਨਕ ਹਨ। ਗਦਾਰ ਲੋਕਾਂ ਦੇ
ਖ਼ਿਲਾਫ਼ ਹੋ ਰਹੇ ਨੇ ਅਤੇ ਉਨ੍ਹਾਂ ਨੂੰ ਦੁੱਖ ਦੇ ਰਹੇ ਨੇ।
17ਮੈਂ ਉਨ੍ਹਾਂ ਲੋਕਾਂ ਲਈ ਖਤਰਾ ਦੇਖਦਾ ਹਾਂ ਜੋ ਇਸ ਧਰਤੀ
ਉੱਤੇ ਰਹਿ ਰਹੇ ਨੇ। ਮੈਂ ਡਰ, ਖੱਡਾਂ ਅਤੇ ਜਾਲ ਦੇਖਦਾ ਹਾਂ।
18ਲੋਕ ਖਤਰੇ ਬਾਰੇ ਸੁਣਨਗੇ ਅਤੇ ਉਹ ਭੈਭੀਤ ਹੋ ਜਾਣਗੇ।
ਕੁਝ ਲੋਕ ਦੂਰ ਨੱਸ ਜਾਣਗੇ। ਪਰ ਉਹ ਲੋਕ ਖੱਡਾਂ ਵਿੱਚ ਡਿੱਗ
ਪੈਣਗੇ ਅਤੇ ਓਥੇ ਫ਼ਸ ਜਾਣਗੇ। ਉਨ੍ਹਾਂ ਵਿੱਚੋਂ ਕੁਝ ਲੋਕ ਖਿੱਡਾਂ
ਵਿੱਚੋਂ ਬਾਹਰ ਨਿਕਲ ਆਉਣਗੇ ਪਰ ਉਹ ਕਿਸੇ ਹੋਰ ਜਾਲ
ਵਿੱਚ ਫ਼ਸ ਜਾਣਗੇ।" ਅਕਾਸ਼ ਦੇ ਤੂਫ਼ਾਨੀ ਦਰਵਾਜ਼ੇ ਖੁੱਲ੍ਹ ਜਾਣਗੇ,

ਅਤੇ ਤੂਫ਼ਾਨ ਸ਼ੁਰੂ ਹੋ ਜਾਣਗੇ। ਧਰਤੀ ਦੀਆਂ ਬੁਨਿਆਦਾਂ ਕੰਬ ਜਾਣਗੀਆਂ।

19ਭੁਚਾਲ ਆਉਣਗੇ ਅਤੇ ਧਰਤੀ ਪਾਟ ਜਾਵੇਗੀ।

20ਦੁਨੀਆਂ ਦੇ ਪਾਪ ਬਹੁਤ ਭਾਰੇ ਹਨ। ਇਸ ਲਈ ਧਰਤੀ ਇਸ ਭਾਰ ਹੇਠਾਂ ਦੱਬ ਜਾਵੇਗੀ। ਧਰਤੀ ਕਿਸੇ ਪੁਰਾਣੇ ਮਕਾਨ ਵਾਂਗ ਹਿਲੇਗੀ। ਧਰਤੀ ਕਿਸੇ ਸ਼ਰਾਬੀ ਵਾਂਗ ਡਿੱਗ ਪਵੇਗੀ। ਧਰਤੀ ਆਪਣਾ ਸਫ਼ਰ ਜਾਰੀ ਨਹੀਂ ਰੱਖ ਸਕੇਗੀ।

21ਉਸ ਸਮੇਂ, ਯਹੋਵਾਹ ਅਸਮਾਨੀ ਫ਼ੌਜਾਂ ਨੂੰ ਅਤੇ ਧਰਤੀ ਉਤਲੇ ਰਾਜਿਆਂ ਨੂੰ ਸਜ਼ਾ ਦੇਵੇਗਾ।

22ਬਹੁਤ ਸਾਰੇ ਲੋਕ ਇਕੱਠੇ ਕੀਤੇ ਜਾਣਗੇ, ਉਨ੍ਹਾਂ ਵਿੱਚ ਕੁੱਝ ਖਾਈ ਅੰਦਰ ਅਤੇ ਕੁਝ ਕੈਦਖਾਨੇ ਵਿੱਚ ਬੰਦ ਕਰ ਦਿੱਤੇ ਗਏ ਹਨ। ਪਰ ਆਖਰਕਾਰ ਲੰਮੇ ਸਮੇਂ ਬਾਦ, ਉਨ੍ਹਾਂ ਨੂੰ ਸਜ਼ਾ ਦਿੱਤੀ ਜਾਵੇਗੀ।

23ਯਹੋਵਾਹ ਰਾਜੇ ਵਾਂਗ ਯਰੂਸ਼ਲਮ ਅੰਦਰ ਸੀਯੋਨ ਪਰਬਤ ਉੱਤੇ ਹਕੂਮਤ ਕਰੇਗਾ। ਉਸਦਾ ਪਰਤਾਪ ਵਡਕਿਆਂ ਸਾਮ੍ਹਣੇ ਚਮਕੇਗਾ। ਉਸਦਾ ਪਰਤਾਪ ਇੰਨਾ ਚਮਕੀਲਾ ਹੋਵੇਗਾ ਕਿ ਚੰਨ ਵੀ ਸ਼ਰਮਾ ਜਾਵੇਗਾ। ਸੂਰਜ ਸ਼ਰਮਸਾਰ ਹੋ ਜਾਵੇਗਾ।

### ਪਰਮੇਸ਼ੁਰ ਦੀ ਉਸਤਤ ਦਾ ਗੀਤ

25 ਯਹੋਵਾਹ ਜੀ, ਤੁਸੀਂ ਮੇਰੇ ਪਰਮੇਸ਼ੁਰ ਹੋ। ਮੈਂ ਤੁਹਾਡਾ ਅਤੇ ਤੁਹਾਡੇ ਨਾਮ ਦਾ ਆਦਰ ਕਰਦਾ ਹਾਂ। ਤੁਸੀਂ ਅਦਭੁਤ ਗੱਲਾਂ ਕੀਤੀਆਂ ਹਨ ਜਿਹੜੇ ਸ਼ਬਦ ਤੁਸੀਂ ਬਹੁਤ ਪਹਿਲਾਂ ਆਖੇ ਸੀ ਉਹ ਪੂਰੀ ਤਰ੍ਹਾਂ ਸੱਚ ਹਨ। ਹਰ ਗੱਲ ਸੱਚਮੁੱਚ ਉਵੇਂ ਹੀ ਵਾਪਰੀ ਹੈ ਜਿਵੇਂ ਤੁਸੀਂ ਆਖਿਆ ਸੀ ਕਿ ਇਹ ਵਾਪਰੇਗੀ।

2ਤੁਸ਼ਾਂ ਸ਼ਹਿਰ ਨੂੰ ਤਬਾਹ ਕਰ ਦਿੱਤਾ ਹੈ। ਇਹ ਸ਼ਹਿਰ ਮਜ਼ਬੂਤ ਦੀਵਾਰਾਂ ਦੀ ਰਾਖੀ ਵਿੱਚ ਸ਼ੀ। ਪਰ ਹੁਣ ਇਹ ਸਿਰਫ਼ ਮਲਬੇ ਦਾ ਢੇਰ ਹੈ। ਵਿਦੇਸ਼ੀ ਮਹਿਲ ਤਬਾਹ ਕਰ ਦਿੱਤਾ ਗਿਆ ਹੈ। ਇਹ ਫ਼ੇਰ ਕਦੇ ਨਹੀਂ ਉਸਾਰਿਆ ਜਾਵੇਗਾ।

3ਤਾਕਤਵਰ ਕੌਮਾਂ ਦੇ ਲੋਕ ਤੁਹਾਡਾ ਸਨਮਾਨ ਕਰਨਗੇ। ਮਜ਼ਬੂਤ ਸ਼ਹਿਰਾਂ ਦੇ ਸ਼ਕਤੀਸ਼ਾਲੀ ਲੋਕ ਤੁਹਾਡੇ ਕੋਲੋਂ ਭੈਭੀਤ ਹੋਣਗੇ।

4ਯਹੋਵਾਹ ਜੀ ਤੁਸੀਂ ਗਰੀਬਾਂ ਦਾ ਸੁਰੱਖਿਅਤ ਟਿਕਾਣਾ ਹੋ, ਜਿਨ੍ਹਾਂ ਦੀਆਂ ਲੋੜਾਂ ਹਨ। ਇਨ੍ਹਾਂ ਲੋਕਾਂ ਨੂੰ ਕਈ ਮੁਸ਼ਕਿਲਾਂ ਹਰਾਉਣ ਲੱਗਦੀਆਂ ਹਨ ਤੁਸੀਂ ਇਨ੍ਹਾਂ ਨੂੰ ਬਚਾਉਂਦੇ ਹੋ। ਯਹੋਵਾਹ ਜੀ ਤੁਸੀਂ ਉਸ ਘਰ ਵਰਗੇ ਹੋ ਜਿਹੜਾ ਲੋਕਾਂ ਨੂੰ ਹੜ੍ਹ ਅਤੇ ਗਰਮੀ ਤੋਂ ਬਚਾਉਂਦਾ ਹੈ। ਮੁਸੀਬਤਾਂ ਭਿਆਨਕ ਹਵਾਵਾਂ ਅਤੇ ਬਰਖਾ ਵਰਗੀਆਂ ਹਨ। ਬਰਖਾ ਦੇ ਥਪੇੜੇ ਕੰਧ ਉਤੇ ਪੈਂਦੇ ਹਨ ਪਰ ਘਰ ਅੰਦਰਲੇ ਲੋਕਾਂ ਦਾ ਨੁਕਸਾਨ ਨਹੀਂ ਹੁੰਦਾ।

5ਦੁਸ਼ਮਣ ਚੀਖਦਾ ਹੈ ਤੇ ਸ਼ੋਰ ਮਚਾਉਂਦਾ ਹੈ। ਮਹਾਨ ਦੁਸ਼ਮਣ ਪੁਕਾਰਦਾ ਅਤੇ ਵੰਗਾਰਦਾ, ਪਰ ਤੁਸੀਂ ਉਨ੍ਹਾਂ ਨੂੰ ਰੋਕ ਦੇਵੋਂਗੇ। ਗਰਮੀ ਵੇਲੇ, ਮਾਰੂਥਲ ਵਿੱਚ ਪੌਦੇ ਮਰ ਜਾਣਗੇ ਅਤੇ ਧਰਤੀ ਉਤੇ ਡਿੱਗ ਪੈਣਗੇ। ਇਸੇ ਤਰ੍ਹਾਂ, ਤੁਸੀਂ ਦੁਸ਼ਮਣ ਨੂੰ ਹਰਾ ਦਿਓਗੇ ਅਤੇ ਉਨ੍ਹਾਂ ਨੂੰ ਗੋਡਿਆਂ ਪਰਨੇ ਝੁਕਾ ਦਿਓਗੇ। ਮੋਟੇ ਬੱਦਲ ਹੁਨਾਲ ਦੀ ਗਰਮੀ ਨੂੰ ਰੋਕਦੇ ਹਨ। ਇਸੇ ਤਰ੍ਹਾਂ ਤੁਸੀਂ ਦੁਸ਼ਮਣ ਦੀਆਂ ਭਿਆਨਕ ਚੀਖਾਂ ਰੋਕ ਦਿਓਗੇ।

### ਪਰਮੇਸ਼ੁਰ ਦੀ ਦਾਅਵਤ ਆਪਣੇ ਸੇਵਕਾਂ ਲਈ

6ਉਸ ਸਮੇਂ, ਸਰਬ ਸ਼ਕਤੀਮਾਨ ਯਹੋਵਾਹ ਇੱਕ ਪਰਬਤ ਉਤਲੇ ਸਮੂਹ ਲੋਕਾਂ ਨੂੰ ਦਾਅਵਤ ਦੇਵੇਗਾ। ਦਾਅਵਤ ਉੱਤੇ ਬਹੁਤ ਉੱਤਮ ਖਾਣੇ ਅਤੇ ਸ਼ਰਾਬਾਂ ਹੋਣਗੀਆਂ। ਮਾਸ ਬਹੁਤ ਨਰਮ ਅਤੇ ਚੰਗਾ ਹੋਵੇਗਾ।

7ਪਰ ਹੁਣ, ਸਾਰੀਆਂ ਕੌਮਾਂ ਅਤੇ ਲੋਕਾਂ ਨੂੰ ਇੱਕ ਪਰਦੇ ਨੇ ਕੱਜਿਆ ਹੋਇਆ ਹੈ। ਇਸ ਪਰਦੇ ਦਾ ਨਾਮ ਹੈ "ਮੌਤ" ਉਹ
(ਯਹੋਵਾਹ) ਇਸ ਪਰਬਤ ਉੱਤੋਂ ਇਹ ਕੱਜਣ ਹਟਾਏਗਾ। 8ਪਰ
ਮੌਤ ਨੂੰ ਸਦਾ ਲਈ ਤਬਾਹ ਕਰ ਦਿੱਤਾ ਜਾਵੇਗਾ। ਅਤੇ ਯਹੋਵਾਹ, ਮੇਰਾ ਮਾਲਿਕ, ਹਰ ਚਿਹਰੇ ਤੋਂ ਹਰ ਅਥਰੂ ਪੂੰਝ ਦੇਵੇਗਾ। ਅਤੀਤ ਵਿੱਚ ਉਸਦੇ ਸਾਰੇ ਲੋਕ ਉਦਾਸ ਸਨ। ਪਰ ਪਰਮੇਸ਼ੁਰ ਇਸ ਧਰਤੀ ਦੀ ਉਦਾਸੀ ਨੂੰ ਦੂਰ ਕਰ ਦੇਵੇਗਾ। ਇਹ ਸਾਰਾ ਕੁਝ ਵਾਪਰੇਗਾ ਕਿਉਂ ਕਿ ਯਹੋਵਾਹ ਨੇ ਆਖਿਆ ਸੀ ਕਿ ਇਹ ਵਾਪਰੇਗਾ।

9ਉਸ ਸਮੇਂ, ਆਖਣਗੇ ਲੋਕ, "ਇੱਥੇ ਹੈ ਸਾਡਾ ਪਰਮੇਸ਼ੁਰ! ਉਹੀ ਹੈ ਉਹ ਜਿਸਦੀ ਸਾਨੂੰ ਉਡੀਕ ਸੀ ਉਹ ਸਾਨੂੰ ਬਚਾਉਣ ਲਈ ਆ ਗਿਆ ਹੈ। ਅਸੀਂ ਆਪਣੇ ਯਹੋਵਾਹ ਨੂੰ ਉਡੀਕਦੇ ਰਹੇ ਹਾਂ। ਇਸ ਲਈ ਅਸੀਂ ਖੁਸ਼ੀ ਮਨਾਵਾਂਗੇ ਤੇ ਪ੍ਰਸੰਨ ਹੋਵਾਂਗੇ ਜਦੋਂ ਯਹੋਵਾਹ ਅਸਾਂ ਨੂੰ ਬਚਾਵੇਗਾ।"

10ਯਹੋਵਾਹ ਦੀ ਸ਼ਕਤੀ ਇਸ ਪਰਬਤ ਉੱਤੇ ਹੈ। ਅਤੇ ਮੋਆਬ ਨੂੰ ਹਰਾ ਦਿੱਤਾ ਜਾਵੇਗਾ। ਯਹੋਵਾਹ ਦੁਸ਼ਮਣ ਨੂੰ ਲਿਤਾੜ ਦੇਵੇਗਾ। ਇਹ ਕੂੜੇ ਕਰਕਟ ਦੇ ਤੀਲਿਆਂ ਦੇ ਢੇਰ ਉੱਤੇ ਤੁਰਨ ਵਾਂਗ
ਹੋਵੇਗਾ। 11ਯਹੋਵਾਹ ਆਪਣੀਆਂ ਬਾਹਾਂ ਫ਼ੈਲਾਵੇਗਾ।ਤੈਰਨ ਵਾਲੇ
ਬੰਦੇ ਵਾਂਗ। ਫ਼ੇਰ ਯਹੋਵਾਹ ਉਨ੍ਹਾਂ ਸਾਰੀਆਂ ਚੀਜ਼ਾਂ ਨੂੰ ਇਕੱਠੀਆਂ ਕਰੇਗਾ ਜਿਨ੍ਹਾਂ ਉੱਤੇ ਲੋਕਾਂ ਨੂੰ ਗੁਮਾਨ ਹੈ। ਯਹੋਵਾਹ ਉਨ੍ਹਾਂ ਸਮੂਹ ਖੂਬਸੂਰਤ ਚੀਜ਼ਾਂ ਨੂੰ ਇਕੱਠੀਆਂ ਕਰੇਗਾ ਜਿਹੜੀਆਂ ਉਨ੍ਹਾਂ ਨੇ ਬਣਾਈਆਂ। ਅਤੇ ਉਹ ਇਨ੍ਹਾਂ ਚੀਜ਼ਾਂ ਨੂੰ ਦੂਰ ਸੁੱਟ ਦੇਵੇਗਾ।

12ਯਹੋਵਾਹ ਲੋਕਾਂ ਦੀਆਂ ਉੱਚੀਆਂ ਦੀਵਾਰਾਂ ਅਤੇ ਸੁਰੱਖਿਅਤ ਟਿਕਾਣਿਆਂ ਨੂੰ ਤਬਾਹ ਕਰ ਦੇਵੇਗਾ। ਯਹੋਵਾਹ ਉਨ੍ਹਾਂ ਨੂੰ ਧਰਤੀ ਉੱਤੇ ਧੂੜ ਅੰਦਰ ਹੇਠਾਂ ਸੁੱਟ ਦੇਵੇਗਾ।

### ਪਰਮੇਸ਼ੁਰ ਦੀ ਉਸਤਤ ਦਾ ਗੀਤ

26 ਉਸ ਸਮੇਂ ਯਹੂਦਾਹ ਦੇ ਲੋਕ ਇਹ ਗੀਤ ਗਾਉਣਗੇ: ਯਹੋਵਾਹ ਸਾਨੂੰ ਸਾਡੀ ਮੁਕਤੀ ਦਿੰਦਾ ਹੈ। ਸਾਡਾ ਸ਼ਹਿਰ ਬਹੁਤ ਮਜ਼ਬੂਤ ਹੈ। ਸਾਡੇ ਸ਼ਹਿਰ ਦੀਆਂ ਕੰਧਾਂ ਤੇ ਸੁਰੱਖਿਆਵਾਂ ਮਜ਼ਬੂਤ ਨੇ।

2ਦਰਾਂ ਨੂੰ ਖੋਲ੍ਹ ਦਿਓ ਅਤੇ ਨੇਕ ਬੰਦੇ ਦਖਲ ਹੋਣਗੇ। ਉਹ ਬੰਦੇ ਪਰਮੇਸ਼ੁਰ ਦੀਆਂ ਸ਼ੁਭ ਸਾਖੀਆਂ ਨੂੰ ਮੰਨਦੇ ਨੇ।

3ਯਹੋਵਾਹ ਜੀ, ਤਸੀਂ ਉਨ੍ਹਾਂ ਲੋਕਾਂ ਨੂੰ, ਜਿਹੜੇ ਤੁਹਾਡੇ ਉੱਤੇ ਨਿਰਭਰ ਕਰਦੇ ਨੇ ਅਤੇ ਜਿਹੜੇ ਤੁਹਾਡੇ ਉੱਤੇ ਭਰੋਸਾ ਕਰਦੇ ਨੇ ਸੱਚਾ ਅਮਨ ਦਿੰਦੇ ਹੋ।

4ਇਸ ਲਈ, ਯਹੋਵਾਹ ਉੱਤੇ ਸਦਾ ਹੀ ਭਰੋਸਾ ਰੱਖੋ। ਕਿਉਂ ਕਿ ਤੁਹਾਡਾ ਸੁਰੱਖਿਅਤ ਟਿਕਾਣਾ ਸਦਾ ਲਈ ਯਹੋਵਾਹ ਯਾਹ ਅੰਦਰ ਹੈ!

5ਪਰ ਯਹੋਵਾਹ ਗੁਮਾਨੀ ਸ਼ਹਿਰ ਨੂੰ ਤਬਾਹ ਕਰ ਦੇਵੇਗਾ। ਅਤੇ ਉਹ ਉੱਥੇ ਰਹਿੰਦੇ ਲੋਕਾਂ ਨੂੰ ਸਜ਼ਾ ਦੇਵੇਗਾ। ਯਹੋਵਾਹ ਉਸ ਉੱਚੇ ਸ਼ਹਿਰ ਨੂੰ ਹੇਠਾਂ ਧਰਤੀ ਉੱਤੇ ਸੁੱਟ ਦੇਵੇਗਾ ਇਹ ਧੂੜ ਅੰਦਰ ਮਿਲ ਜਾਵੇਗਾ।

6ਫ਼ੇਰ ਗਰੀਬ ਅਤੇ ਨਿਮਾਣੇ ਲੋਕ ਉਨ੍ਹਾਂ ਖੰਡਰਾਂ ਉੱਤੇ ਤੁਰਨਗੇ।

7ਨੇਕ ਲੋਕਾਂ ਲਈ ਇਮਾਨਦਾਰੀ ਹੀ ਜੀਵਨ ਢੰਗ ਹੈ। ਨੇਕ ਬੰਦੇ ਉਸ ਰਾਹ ਉੱਤੇ ਤੁਰਦੇ ਨੇ ਜਿਹੜਾ ਸਿੱਧਾ ਤੇ ਸੱਚਾ ਹੈ ਅਤੇ ਹੇ ਪਰਮੇਸ਼ੁਰ, ਤੁਸੀਂ ਉਸ ਰਾਹ ਨੂੰ ਤੁਰਨ ਲਈ ਪੱਧਰਾ ਅਤੇ ਆਸਾਨ ਬਣਾ ਦਿੰਦੇ ਹੋ।

8ਪਰ ਯਹੋਵਾਹ ਜੀ, ਅਸੀਂ ਤੁਹਾਡੇ ਇਨਸਾਫ਼ ਦੇ ਢੰਗ ਨੂੰ ਉਡੀਕ ਰਹੇ ਹਾਂ। ਸਾਡੀਆਂ ਰੂਹਾਂ ਤੁਹਾਨੂੰ ਅਤੇ ਤੁਹਾਡੇ ਨਾਮ ਨੂੰ ਚੇਤੇ ਕਰਨਾ ਚਾਹੁੰਦੀਆਂ ਨੇ।

9ਮੇਰੀ ਰੂਹ ਰਾਤ ਵੇਲੇ, ਤੁਹਾਡਾ ਸੰਗ ਚਾਹੁੰਦੀ ਹੈ। ਅਤੇ ਮੇਰਾ ਆਤਮਾ ਹਰ ਨਵੇਂ ਦਿਨ ਦੀ ਸਵੇਰ ਨੂੰ ਤੁਹਾਡੇ ਨਾਲ ਹੋਣਾ ਚਾਹੁੰਦਾ ਹੈ। ਜਦੋਂ ਤੁਹਾਡਾ ਇਨਸਾਫ਼ ਕਰਨ ਦਾ ਢੰਗ ਧਰਤੀ ਉੱਤੇ ਆਵੇਗਾ ਲੋਕ ਜਿਉਣ ਦਾ ਸਹੀ ਢੰਗ ਸਿੱਖ ਜਾਣਗੇ।

10ਬੁਰਾ ਬੰਦਾ ਨੇਕੀ ਕਰਨਾ ਨਹੀਂ ਸਿੱਖੇਗਾ। ਜੇ ਤੁਸੀਂ ਓਸ ਲਈ ਸਿਰਫ਼ ਮਿਹਰਬਾਨੀ ਦਰਸਾਓਗੇ। ਬੁਰਾ ਬੰਦਾ ਮੰਦੇ ਅਮਲ ਕਰੇਗਾ ਭਾਵੇਂ ਉਹ ਨੇਕੀ ਭਰੀ ਦੁਨੀਆਂ ਅੰਦਰ ਰਹਿੰਦਾ ਹੋਵੇ। ਉਹ ਬੁਰਾ ਬੰਦਾ ਯਹੋਵਾਹ ਦੀ ਮਹਾਨਤਾ ਨੂੰ ਸ਼ਾਇਦ ਕਦੇ ਨਾ ਦੇਖ ਸਕੇ।

11ਪਰ ਹੇ ਯਹੋਵਾਹ ਤੂੰ ਇਨ੍ਹਾਂ ਲੋਕਾਂ ਨੂੰ ਸਜ਼ਾ ਦੇਣ ਲਈ ਤਿਆਰ ਹੈਂ, ਪਰ ਉਹ ਇਹ ਨਹੀ ਵੇਖਦੇ। ਹੇ ਯਹੋਵਾਹ, ਉਨ੍ਹਾਂ ਬਦ ਲੋਕਾਂ ਨੂੰ ਆਪਣਾ ਤਕੜਾ ਪਿਆਰ ਦਰਸਾ ਜਿਹੜਾ ਤੈਨੂੰ ਤੇਰੇ ਲੋਕਾਂ ਨਾਲ ਹੈ। ਅਵੱਸ਼ ਹੀ ਮੰਦੇ ਲੋਕ ਸ਼ਰਮਿੰਦਾ ਹੋਣਗੇ। ਅਵੱਸ਼ ਹੀ ਤੁਹਾਡੇ ਦੁਸ਼ਮਣ ਉਨ੍ਹਾਂ ਦੀ ਆਪਣੀ ਅੱਗ (ਬਦੀ) ਅੰਦਰ ਸਾੜੇ ਜਾਣਗੇ।

12ਯਹੋਵਾਹ, ਤੂੰ ਉਹ ਸਭ ਕੁਝ ਕਰਨ ਵਿੱਚ ਸਫ਼ਲ ਹੋਇਆ ਹੈਂ ਜਿਨ੍ਹਾਂ ਨੂੰ ਅਸੀਂ ਕਰਨ ਦੀ ਕੋਸ਼ਿਸ਼ ਕੀਤੀ ਸੀ। ਇਸ ਲਈ ਸਾਨੂੰ ਸ਼ਾਂਤੀ ਦੇ।

### ਪਰਮੇਸ਼ੁਰ ਆਪਣੇ ਲੋਕਾਂ ਨੂੰ ਨਵਾਂ ਜੀਵਨ ਦੇਵੇਗਾ

13ਯਹੋਵਾਹ ਜੀ ਤੁਸੀਂ ਹੋ ਸਾਡੇ ਪਰਮੇਸ਼ੁਰ। ਪਰ ਅਤੀਤ ਵਿੱਚ, ਅਸੀਂ ਪਿੱਛੇ ਲੱਗੇ ਸਾਂ ਹੋਰਨਾਂ ਪ੍ਰਭੂਆਂ ਦੇ। ਅਸੀਂ ਸਾਂ ਦਾਸ ਹੋਰਨਾਂ ਮਾਲਕਾਂ ਦੇ। ਪਰ ਹੁਣ ਅਸੀਂ ਚਾਹੁੰਦੇ ਹਾਂ ਕਿ ਚੇਤੇ ਰੱਖਣ ਲੋਕ ਇੱਕ ਹੀ ਨਾਮ, ਤੁਹਾਡਾ ਨਾਮ!

14ਉਹ ਮੁਰਦਾ (ਪ੍ਰਭੂ) ਕਦੇ ਜਿਉਂਦੇ ਨਹੀਂ ਹੋਣਗੇ। ਉਹ ਭੂਤ ਕਦੇ ਮੌਤ ਤੋਂ ਨਹੀਂ ਉਭਰਨਗੇ, ਤੁਸੀਂ ਨਿਰਣਾ ਕੀਤਾ ਸੀ ਉਨ੍ਹਾਂ ਨੂੰ ਤਬਾਹ ਕਰਨ ਦਾ। ਅਤੇ ਤੁਸੀਂ ਤਬਾਹ ਕਰ ਦਿੱਤੀ ਹਰ ਉਹ ਚੀਜ਼ ਜਿਹੜੀ ਸਾਨੂੰ ਉਨ੍ਹਾਂ ਬਾਰੇ ਸੋਚਣ ਵੱਲ ਪ੍ਰੇਰਦੀ ਹੈ।

15ਹੇ ਯਹੋਵਾਹ, ਤੂੰ ਉਸ ਕੌਮ ਦੀ ਸਹਾਇਤਾ ਕੀਤੀ ਹੈ, ਤੂੰ ਉਸਦੀਆਂ ਸਰਹੱਦਾ ਵਧਾ ਦਿੱਤੀਆਂ ਅਤੇ ਆਪਣੇ ਲਈ ਸਤਿਕਾਰ ਪ੍ਰਾਪਤ ਕੀਤਾ।

16ਯਹੋਵਾਹ ਜੀ, ਲੋਕ ਤੁਹਾਨੂੰ ਚੇਤੇ ਕਰਦੇ ਹਨ ਉਹ ਜਦੋਂ ਵੀ ਮੁਸੀਬਤ ਵਿੱਚ ਹੁੰਦੇ ਨੇ। ਲੋਕ ਖਾਮੋਸ਼ੀ ਨਾਲ ਤੁਹਾਡੇ ਅੱਗੇ ਪ੍ਰਾਰਥਨਾ ਕਰਦੇ ਨੇ ਜਦੋਂ ਤੁਸੀਂ ਉਨ੍ਹਾਂ ਨੂੰ ਸਜ਼ਾ ਦਿੰਦੇ ਹੋ।

17ਯਹੋਵਾਹ ਜੀ, ਜਦੋਂ ਅਸੀਂ ਤੁਹਾਡੇ ਸੰਗ ਨਹੀਂ ਹੁੰਦੇ ਅਸੀਂ ਉਸ ਔਰਤ ਵਰਗੇ ਹੁੰਦੇ ਹਾਂ ਜਿਹੜੀ ਬੱਚੇ ਨੂੰ ਜਨਮ ਦੇਣ ਵਾਲੀ ਹੁੰਦੀ ਹੈ। ਉਹ ਜਨਮ ਪੀੜਾਂ ਨਾਲ ਚੀਖਦੀ ਹੈ।

18ਸਾਨੂੰ ਉਸੇ ਤਰ੍ਹਾਂ, ਦਰਦ ਹੁੰਦਾ ਹੈ। ਅਸੀਂ ਜਨਮ ਦਿੰਦੇ ਹਾਂ, ਪਰ ਸਿਰਫ਼ ਹਵਾ ਨੂੰ। ਅਸੀਂ ਨਵੇਂ ਲੋਕ ਦੁਨੀਆਂ ਲਈ ਪੈਦਾ ਨਹੀਂ ਕਰਦੇ। ਅਸੀਂ ਧਰਤੀ ਨੂੰ ਮੁਕਤੀ ਨਹੀਂ ਦਿੰਦੇ।

19ਪਰ ਪਰਮੇਸ਼ੁਰ ਆਖਦਾ ਹੈ, "ਤੁਸੀਂ ਲੋਕ ਮਰ ਚੁੱਕੇ ਹੋ, ਪਰ ਉਹ ਦੋਬਾਰਾ ਜਿਉਣਗੇ। ਮੇਰੇ ਲੋਕਾਂ ਦੇ ਜਿਸਮ ਮੌਤ ਤੋਂ ਉਭਰਨਗੇ। ਧਰਤੀ ਵਿੱਚ ਮੁਰਦਾ ਪਏ ਲੋਕੋ, ਉੱਠੋ ਤੇ ਪ੍ਰਸੰਨ ਹੋ ਜਾਵੋ! ਤੁਹਾਡੇ ਉੱਪਰ ਪਈ ਹੋਈ ਤ੍ਰੇਲ ਉਸ ਹਰ ਨਵੀਂ ਸਵੇਰ ਦੀ ਲੋਅ ਵਿੱਚ ਚਮਕਦੀ ਹੋਈ ਤ੍ਰੇਲ ਵਰਗੀ ਹੈ। ਇਹ ਦਰਸਾਉਂਦੀ ਹੈ ਕਿ ਅਜਿਹਾ ਨਵਾਂ ਸਮਾਂ ਆ ਰਿਹਾ ਹੈ ਜਦੋਂ ਧਰਤੀ ਮੁਰਦਾ ਲੋਕਾਂ ਨੂੰ ਉਗਲ ਦੇਵੇਗੀ ਜਿਹੜੇ ਏਸ ਅੰਦਰ ਲੇਟੇ ਨੇ।"

### ਨਿਰਣਾ: ਇਨਾਮ ਜਾਂ ਸਜ਼ਾ

20ਮੇਰੇ ਲੋਕੋ, ਆਪਣੇ ਕਮਰਿਆਂ ਵਿੱਚ ਜਾਓ। ਆਪਣੇ ਦਰਵਾਜ਼ੇ ਬੰਦ ਕਰ ਲਵੋ। ਥੋੜੇ ਸਮੇਂ ਲਈ ਆਪਣੇ ਕਮਰਿਆਂ ਵਿੱਚ ਛੁਪ ਜਾਓ। ਉਦੋਂ ਤੱਕ ਛੁਪੇ ਰਹੋ ਜਦੋਂ ਤੱਕ ਪਰਮੇਸ਼ੁਰ ਦਾ ਕਹਿਰ ਸ਼ਾਂਤ ਨਹੀਂ ਹੁੰਦਾ।

21ਯਹੋਵਾਹ ਦੁਨੀਆਂ ਦੇ ਲੋਕਾਂ ਦਾ ਨਿਰਣਾ ਕਰਨ ਲਈ ਆਪਣਾ ਸਥਾਨ ਛੱਡ ਦੇਵੇਗਾ ਜੋ ਵੀ ਮੰਦੇ ਕੰਮ ਉਨ੍ਹਾਂ ਨੇ ਕੀਤੇ ਹਨ। ਧਰਤੀ ਉਨ੍ਹਾਂ ਲੋਕਾਂ ਦੇ ਖੂਨ ਨੂੰ ਜ਼ਾਹਰ ਕਰੇਗੀ ਜਿਹੜੇ ਮਾਰੇ ਗਏ ਹਨ। ਧਰਤੀ ਮਰੇ ਹੋਏ ਲੋਕਾਂ ਨੂੰ ਹੋਰ ਨਹੀਂ ਕੱਜੇਗੀ।

27 ਉਸ ਸਮੇਂ, ਯਹੋਵਾਹ ਕਮੀਨੇ ਸੱਪ, ਲਿਵਯਾਥਾਨ ਬਾਰੇ ਨਿਰਣਾ ਕਰੇਗਾ। ਯਹੋਵਾਹ ਆਪਣੀ ਮਹਾਨ ਤਲਵਾਰ ਨੂੰ, ਆਪਣੀ ਸਖ਼ਤ ਅਤੇ ਸ਼ਕਤੀਸ਼ਾਲੀ ਤਲਵਾਰ ਨੂੰ, ਕਮੀਨੇ ਸੱਪ ਲਿਵਯਾਥਾਨ ਨੂੰ ਸਜ਼ਾ ਦੇਣ ਲਈ ਵਰਤੇਗਾ। ਯਹੋਵਾਹ ਸਮੁੰਦਰ ਵਿਚਲੇ ਵੱਡੇ ਜੀਵ ਨੂੰ ਮਾਰ ਸੁੱਟੇਗਾ।

2ਉਸ ਸਮੇਂ, ਲੋਕ ਖੁਸ਼ਗਵਾਰ ਅੰਗੂਰੀ ਬਾਗ਼ ਦੇ ਗੀਤ ਗਾਉਣਗੇ।

3"ਮੈਂ, ਯਹੋਵਾਹ, ਉਸ ਬਾਗ਼ ਦੀ ਦੇਖ ਭਾਲ ਕਰਾਂਗਾ। ਮੈਂ ਸਮੇਂ ਸਿਰ ਉਸ ਬਾਗ਼ ਨੂੰ ਪਾਣੀ ਦੇਵਾਂਗਾ। ਮੈਂ ਉਸ ਬਾਗ਼ ਦੀ ਦਿਨ-ਰਾਤ ਰਾਖੀ ਕਰਾਂਗਾ। ਕੋਈ ਉਸ ਬਾਗ਼ ਨੂੰ ਨੁਕਸਾਨ ਨਹੀਂ ਪੁਚਾਵੇਗਾ।
4ਮੈਂ ਕਹਿਰਵਾਨ ਨਹੀਂ ਹਾਂ। ਪਰ ਜੇ ਕਿਤੇ ਜੰਗ ਹੁੰਦੀ ਹੈ ਅਤੇ ਕੋਈ ਜਣਾ ਕੰਡਿਆਲੀਆਂ ਝਾੜੀਆਂ ਦੀ ਕੰਧ ਉਸਾਰਦਾ ਹੈ, ਤਾਂ ਮੈਂ ਇਸ ਉੱਤੇ ਧਾਵਾ ਕਰਾਂਗਾ ਅਤੇ ਇਸ ਨੂੰ ਜਲਾ ਦਿਆਂਗਾ।

5ਪਰ ਜੇ ਕੋਈ ਬੰਦਾ ਮੇਰੇ ਕੋਲ ਸੁਰੱਖਿਆ ਲਈ ਆਉਂਦਾ ਹੈ ਅਤੇ ਮੇਰੇ ਨਾਲ ਅਮਨ ਕਰਨਾ ਚਾਹੁੰਦਾ ਹੈ, ਤਾਂ ਉਹ ਬੇਸ਼ਕ ਆਵੇ, ਅਤੇ ਮੇਰੇ ਨਾਲ ਅਮਨ ਸਥਾਪਿਤ ਕਰੇ।

6ਉਨ੍ਹਾਂ ਦਿਨਾਂ ਵਿੱਚ, ਯਾਕੂਬ ਮਜ਼ਬੂਤ ਜੜ੍ਹਾਂ ਵਾਲੇ ਪੌਦੇ ਵਾਂਗ ਪੂਰੇ ਬਲ ਨਾਲ ਵਧੇਗਾ। ਇਸਰਾਏਲ ਪੂਰੀ ਸੁੰਦਰਤਾ ਵਿੱਚ ਹੋਵੇਗਾ। ਫ਼ੇਰ ਧਰਤੀ, ਫ਼ਲਾਂ ਨਾਲ ਭਰੇ ਰੁੱਖ ਵਾਂਗ ਇਸਰਾਏਲ ਦੇ ਸੱਚੇ ਲੋਕਾਂ ਨਾਲ ਭਰ ਜਾਵੇਗੀ।"

## ਪਰਮੇਸ਼ੁਰ ਇਸਰਾਏਲ ਨੂੰ ਦੂਰ ਭੇਜੇਗਾ

7ਯਹੋਵਾਹ ਆਪਣੇ ਲੋਕਾਂ ਨੂੰ ਸਜ਼ਾ ਕਿਵੇਂ ਦੇਵੇਗਾ? ਅਤੀਤ ਵਿੱਚ ਦੁਸ਼ਮਣਾਂ ਦੁੱਖ ਦਿੱਤਾ ਸੀ ਲੋਕਾਂ ਨੂੰ। ਕੀ ਯਹੋਵਾਹ ਵੀ ਉਸੇ ਤਰ੍ਹਾਂ ਉਨ੍ਹਾਂ ਨੂੰ ਦੁੱਖ ਦੇਵੇਗਾ? ਅਤੀਤ ਵਿੱਚ ਬਹੁਤ ਬੰਦੇ ਮਾਰੇ ਗਏ ਸਨ। ਕੀ ਯਹੋਵਾਹ ਵੀ ਇਸੇ ਤਰ੍ਹਾਂ ਕਰੇਗਾ ਅਤੇ ਬਹੁਤ ਬੰਦਿਆਂ ਨੂੰ ਮਾਰ ਦੇਵੇਗਾ? 8ਯਹੋਵਾਹ ਇਸਰਾਏਲ ਨਾਲ ਆਪਣਾ ਝਗੜਾ ਉਸਨੂੰ ਦੂਰ ਭਜਾ ਕੇ ਮੁਕਾਵੇਗਾ। ਯਹੋਵਾਹ ਸਖ਼ਤੀ ਨਾਲ ਗੱਲ ਕਰੇਗਾ ਇਸਰਾਏਲ ਨਾਲ। ਉਸਦੇ ਸ਼ਬਦ ਤਪਦੇ ਮਾਰੂਥਲ ਦੀ ਹਵਾ ਵਾਂਗ ਬਲਦੇ ਹੋਣਗੇ।

9ਯਾਕੂਬ ਦਾ ਦੋਸ਼ ਕਿਵੇਂ ਬਖਸ਼ਿਆ ਜਾਵੇਗਾ? ਕੀ ਵਾਪਰੇਗਾ ਤਾਂ ਜੋ ਉਸਦੇ ਪਾਪ ਦੂਰ ਕੀਤੇ ਜਾ ਸਕਣ? ਇਹ ਗੱਲਾਂ ਵਾਪਰਨਗੀਆਂ: ਜਗਵੇਦੀ ਦੇ ਪੱਥਰ ਚੂਰ-ਚੂਰ ਹੋ ਜਾਣਗੇ, ਝੂਠੇ ਦੇਵਤਿਆਂ ਦੀ ਉਪਾਸਨਾ ਕਰਨ ਵਾਲੇ ਸਾਰੇ ਬੁੱਤ ਅਤੇ ਜਗਵੇਦੀਆਂ ਤਬਾਹ ਕੀਤੇ ਜਾਣਗੇ। 10ਉਸ ਸਮੇਂ, ਮਹਾਨ ਸ਼ਹਿਰ ਖਾਲੀ ਹੋ ਜਾਵੇਗਾ ਇਹ ਮਾਰੂਥਲ ਵਾਂਗ ਹੋ ਜਾਵੇਗਾ। ਸਾਰੇ ਲੋਕ ਅਲੋਪ ਹੋ ਜਾਣਗੇ। ਉਹ ਭੱਜ ਜਾਣਗੇ। ਸ਼ਹਿਰ ਇੱਕ ਖੁਲ੍ਹੀ ਚਰਾਂਦ ਵਰਗਾ ਹੋਵੇਗਾ। ਜਵਾਨ ਪਸ਼ੂ ਉੱਤੇ ਘਾਹ ਚੁਗਣਗੇ। ਪਸ਼ੂ ਵੇਲਾਂ ਦੀਆਂ ਟਾਹਣੀਆਂ ਦੇ ਪੱਤੇ ਖਾਣਗੇ। 11ਵੇਲਾਂ ਸੁੱਕ ਜਾਣਗੀਆਂ। ਸਾਰੀਆਂ ਟਾਹਣੀਆਂ ਟੁੱਟ ਜਾਣਗੀਆਂ ਔਰਤਾਂ ਇਨ੍ਹਾਂ ਟਾਹਣੀਆਂ ਨੂੰ ਬਾਲਣ ਲਈ ਵਰਤਣਗੀਆਂ।

ਲੋਕ ਸਮਝਣ ਤੋਂ ਇਨਕਾਰ ਕਰਦੇ ਹਨ। ਇਸ ਲਈ ਪਰਮੇਸ਼ੁਰ ਉਨ੍ਹਾਂ ਦਾ ਮਾਲਿਕ, ਉਨ੍ਹਾਂ ਨੂੰ ਹੌਸਲਾ ਨਹੀਂ ਦੇਵੇਗਾ। ਉਨ੍ਹਾਂ ਦਾ ਸਿਰਜਣਹਾਰ ਉਨ੍ਹਾਂ ਉੱਤੇ ਮਿਹਰਬਾਨ ਨਹੀਂ ਹੋਵੇਗਾ।

12ਉਸ ਸਮੇਂ, ਯਹੋਵਾਹ ਆਪਣੇ ਲੋਕਾਂ ਨੂੰ ਹੋਰਾਂ ਨਾਲੋਂ ਵੱਖ ਕਰਨਾ ਸ਼ੁਰੂ ਕਰ ਦੇਵੇਗਾ। ਉਹ ਫ਼ਰਾਤ ਨਦੀ ਤੋਂ ਸ਼ੁਰੂ ਕਰੇਗਾ। ਯਹੋਵਾਹ ਫ਼ਰਾਤ ਨਦੀ ਤੋਂ ਮਿਸਰ ਦੀ ਨਦੀ ਤੱਕ ਆਪਣੇ ਲੋਕਾਂ ਨੂੰ ਇਕੱਠਾ ਕਰੇਗਾ। ਤੁਸੀਂ ਇਸਰਾਏਲ ਲੋਕੋ, ਇੱਕ-ਇੱਕ ਕਰਕੇ ਇਕੱਠੇ ਕੀਤੇ ਜਾਵੋਂਗੇ। 13ਮੇਰੇ ਬਹੁਤ ਸਾਰੇ ਬੰਦੇ ਹੁਣ ਅੱਸ਼ੂਰ ਵਿੱਚ ਗੁਆਚ ਗਏ ਹਨ। ਮੇਰੇ ਕੁਝ ਬੰਦੇ ਮਿਸਰ ਵੱਲ ਭੱਜ ਗਏ ਹਨ। ਪਰ ਉਸ ਸਮੇਂ, ਇੱਕ ਵੱਡਾ ਬਿਗਲ ਵੱਜੇਗਾ। ਉਹ ਸਾਰੇ ਲੋਕ ਯਰੂਸ਼ਲਮ ਵਾਪਸ ਪਰਤ ਆਉਣਗੇ। ਉਹ ਲੋਕ ਉਸ ਪਵਿੱਤਰ ਪਰਬਤ ਉੱਤੇ ਯਹੋਵਾਹ ਅੱਗੇ ਝੁਕ ਜਾਣਗੇ।

## ਉੱਤਰੀ ਇਸਰਾਏਲ ਨੂੰ ਚੇਤਾਵਨੀ

28 ਸਾਮਰਿਯਾ ਵੱਲ ਦੇਖੋ! ਇਫ਼ਰਾਈਮ ਦੇ ਸ਼ਰਾਬੀ ਲੋਕ ਉਸ ਸ਼ਹਿਰ ਉੱਤੇ ਗੁਮਾਨ ਕਰਦੇ ਨੇ। ਉਹ ਸ਼ਹਿਰ ਹੈ ਪਹਾੜੀ ਉੱਤੇ ਵਸਿਆ ਹੋਇਆ ਜਿਸਦੇ ਆਲੇ-ਦੁਆਲੇ ਅਮੀਰ ਵਾਦੀ ਹੈ। ਸਾਮਰਿਯਾ ਦੇ ਲੋਕ ਆਪਣੇ ਸ਼ਹਿਰ ਨੂੰ ਖੂਬਸੂਰਤ ਫ਼ੁੱਲਾਂ ਦੇ ਤਾਜ ਵਰਗਾ ਸਮਝਦੇ ਨੇ। ਪਰ ਉਹ ਮੈਅ ਨਾਲ ਸ਼ਰਾਬੀ ਹੋਏ ਹਨ। ਅਤੇ ਇਹ "ਖੂਬਸੂਰਤ ਤਾਜ" ਬਸ ਮਰ ਰਿਹਾ ਪੌਦਾ ਹੈ। 2ਦੇਖੋ, ਮੇਰੇ ਸੁਆਮੀ ਕੋਲ ਇੱਕ ਬੰਦਾ ਹੈ ਜਿਹੜਾ ਤਾਕਤਵਰ ਤੇ ਬਹਾਦਰ ਹੈ। ਉਹ ਆਦਮੀ ਦੇਸ ਅੰਦਰ ਤੂਫ਼ਾਨ, ਓਲਿਆਂ ਅਤੇ ਬਰਖਾ ਵਾਂਗ ਆਵੇਗਾ। ਉਹ ਤੂਫ਼ਾਨ ਵਾਂਗ ਦੇਸ ਅੰਦਰ ਆਵੇਗਾ। ਉਹ ਪਾਣੀ ਦੀ ਤਾਕਤਵਰ ਨਦੀ ਵਾਂਗ, ਦੇਸ ਅੰਦਰ ਹੜ੍ਹ ਲਿਆਉਂਦਾ ਹੋਵੇਗਾ। ਉਹ ਉਸ ਤਾਜ (ਸਾਮਰਿਯਾ) ਨੂੰ ਧਰਤੀ ਉੱਤੇ ਸੁੱਟ ਦੇਵੇਗਾ।

3ਇਫ਼ਰਾਈਮ ਦੇ ਸ਼ਰਾਬੀ ਲੋਕ ਆਪਣੇ "ਖੂਬਸੂਰਤ ਤਾਜ" ਬਾਰੇ ਸ਼ੇਖੀ ਮਾਰਦੇ ਹਨ। ਪਰ ਉਹ ਸ਼ਹਿਰ ਪੈਰਾਂ ਨਾਲ ਕੁਚਲਿਆ ਜਾਵੇਗਾ।

4ਉਹ ਸ਼ਹਿਰ ਪਹਾੜੀ ਉੱਤੇ ਵਸਿਆ ਹੈ ਜਿਸਦੇ ਚੌਗਿਰਦ ਅਮੀਰ ਵਾਦੀ ਹੈ। ਅਤੇ ਉਹ "ਖੂਬਸੂਰਤ ਫ਼ੁੱਲਾਂ ਦਾ ਤਾਜ" ਸਿਰਫ਼ ਮਰ ਰਹੇ ਪੌਦੇ ਵਰਗਾ ਹੈ। ਉਹ ਸ਼ਹਿਰ ਗਰਮੀਆਂ ਦੀਆਂ ਪਹਿਲੀਆਂ ਅੰਜੀਰਾਂ ਵਰਗਾ ਹੋਵੇਗਾ। ਜਦੋਂ ਵੀ ਕੋਈ ਬੰਦਾ ਉਨ੍ਹਾਂ ਅੰਜੀਰਾਂ ਨੂੰ ਦੇਖਦਾ ਹੈ ਉਹ ਉਨ੍ਹਾਂ ਨੂੰ ਛੇਤੀ ਨਾਲ ਚੁੱਕ ਲੈਂਦਾ ਹੈ ਤੇ ਖਾ ਲੈਂਦਾ ਹੈ।

5ਉਸ ਸਮੇਂ, ਸਰਬ ਸ਼ਕਤੀਮਾਨ ਯਹੋਵਾਹ "ਖੂਬਸੂਰਤ ਤਾਜ" ਬਣ ਜਾਵੇਗਾ। ਉਹ ਆਪਣੇ ਲੋਕਾਂ ਲਈ "ਫੁੱਲਾਂ ਦਾ ਅਦਭੁਤ ਤਾਜ" ਹੋਵੇਗਾ, ਜਿਹੜੇ ਬਚ ਜਾਣਗੇ। 6ਯਹੋਵਾਹ ਉਨ੍ਹਾਂ ਨਿਆਂ ਪਾਲਕਾਂ ਨੂੰ ਫ਼ੇਰ ਸਿਆਣਪ ਦੇਵੇਗਾ ਜਿਹੜੇ ਉਸਦੇ ਲੋਕਾਂ ਉੱਤੇ ਹਕੂਮਤ ਕਰਦੇ ਨੇ। ਯਹੋਵਾਹ ਸ਼ਹਿਰ ਦੇ ਦਰਵਾਜ਼ਿਆਂ ਉੱਤੇ ਲੜਨ ਵਾਲੇ ਲੋਕਾਂ ਨੂੰ ਸ਼ਕਤੀ ਦੇਵੇਗਾ। 7ਪਰ ਹੁਣ ਉਹ ਆਗੂ ਸ਼ਰਾਬੀ ਹਨ। ਸਾਰੇ ਜਾਜਕਾਂ ਅਤੇ ਨਬੀਆਂ ਕੋਲ ਪੀਣ ਲਈ ਮੈਅ ਅਤੇ ਬੀਅਰ ਬਹੁਤ ਜ਼ਿਆਦੇ ਹੈ। ਉਹ ਛਛੋਪੰਚ ਵਿੱਚ ਡਗਮਗਾ ਕੇ ਡਿੱਗ ਰਹੇ ਹਨ। ਨਬੀ ਉਦੋਂ ਸ਼ਰਾਬੀ ਹੁੰਦੇ ਹਨ ਜਦੋਂ ਉਹ ਸੁਪਨੇ ਦੇਖਦੇ ਨੇ। ਅਤੇ ਨਿਆਂਕਾਰ ਉਦੋਂ ਸ਼ਰਾਬੀ ਹੁੰਦੇ ਹਨ ਜਦੋਂ ਉਹ ਨਿਰਣੇ ਦਿੰਦੇ ਹਨ। 8ਹਰ ਮੇਜ਼ ਉੱਤੇ ਉਲਟੀ ਕੀਤੀ ਹੋਈ ਹੈ। ਸਾਫ਼ ਥਾਂ ਕਿਧਰੇ ਵੀ ਨਹੀਂ।

## ਪਰਮੇਸ਼ੁਰ ਆਪਣੇ ਲੋਕਾਂ ਦੀ ਸਹਾਇਤਾ ਕਰਨੀ ਚਾਹੁੰਦਾ ਹੈ

9ਯਹੋਵਾਹ ਲੋਕਾਂ ਨੂੰ ਸਬਕ ਸਿਖਾਉਣ ਦੀ ਕੋਸ਼ਿਸ਼ ਕਰ ਰਿਹਾ ਹੈ। ਯਹੋਵਾਹ ਲੋਕਾਂ ਨੂੰ ਆਪਣੀਆਂ ਸਾਖੀਆਂ ਸਮਝਾਉਣ ਦੀ ਕੋਸ਼ਿਸ਼ ਕਰ ਰਿਹਾ ਹੈ। ਪਰ ਲੋਕ ਅਬੋਧ ਬਾਲਕਾਂ ਵਰਗੇ ਹਨ। ਉਹ ਉਨ੍ਹਾਂ ਬੱਚਿਆਂ ਵਰਗੇ ਹਨ ਜਿਹੜੇ ਥੋੜਾ ਚਿਰ ਪਹਿਲਾਂ ਹੀ ਆਪਣੀ ਮਾਂ ਦਾ ਦੁੱਧ ਚੁੰਘ ਰਹੇ ਸਨ। 10ਇਸ ਲਈ ਯਹੋਵਾਹ ਉਨ੍ਹਾਂ ਨਾਲ ਇਸ ਤਰ੍ਹਾਂ ਗੱਲ ਕਰਦਾ ਹੈ ਜਿਵੇਂ ਉਹ ਬੱਚੇ ਹੋਣ: ਇੱਥੇ ਆਦੇਸ਼, ਓਥੇ ਆਦੇਸ਼। ਇਥੇ ਨੇਮ, ਓਥੇ ਨੇਮ। ਇੱਥੇ ਸਬਕ, ਓਥੇ ਸਬਕ। *"

---

**"ਇੱਥੇ ਆਦੇਸ਼ ... ਓਥੇ ਸਬਕ।"** ਬੱਚਿਆਂ ਨੂੰ ਲਿਖਣਾ ਸਿਖਾਉਣ ਬਾਰੇ ਸੰਭਵਤਾ ਇਹ ਇੱਕ ਹਿਬਰੂ ਗੀਤ ਹੈ। ਇੱਕ ਨਿਆਣੇ ਦੀਆਂ ਗੱਲਾਂ ਜਾਂ ਕਿਸੇ ਵਿਦੇਸ਼ੀ ਭਾਸ਼ਾ ਵਾਂਗ ਲਗਦਾ ਹੈ, ਪਰ ਇਹ ਇੰਝ ਵੀ ਅਨੁਵਾਦਿਤ ਕੀਤਾ ਜਾ ਸਕਦਾ, "ਇੱਕ ਹੁਮ ਇੱਥੇ, ਇੱਕ ਹੁਕਮ ਓਥੇ। ਇੱਕ ਆਦੇਸ਼ ਇੱਥੇ, ਇੱਕ ਆਦੇਸ਼ ਓਥੇ। ਇੱਕ ਪਾਠ ਇੱਥੇ, ਇੱਕ ਪਾਠ ਓਥੇ।"

11ਯਹੋਵਾਹ ਗੱਲ ਕਰਨ ਦੇ ਇਸ ਅਜੀਬ ਢੰਗ ਦੀ ਵਰਤੋਂ
ਕਰੇਗਾ ਅਤੇ ਉਹ ਇਨ੍ਹਾਂ ਲੋਕਾਂ ਨਾਲ ਗੱਲ ਕਰਨ ਲਈ ਹੋਰ-ਹੋਰ
ਭਾਸ਼ਾਵਾਂ ਦੀ ਵਰਤੋਂ ਕਰੇਗਾ।

12ਅਤੀਤ ਵਿੱਚ ਪਰਮੇਸ਼ੁਰ ਨੇ ਉਨ੍ਹਾਂ ਲੋਕਾਂ ਨਾਲ ਗੱਲ ਕੀਤੀ
ਸੀ ਅਤੇ ਉਸਨੇ ਆਖਿਆ ਸੀ, "ਇਹ ਅਰਾਮ ਕਰਨ ਦੀ ਥਾਂ ਹੈ।
ਇਹ ਅਮਨ ਚੈਨ ਵਾਲੀ ਥਾਂ ਹੈ। ਥੱਕੇ ਹੋਏ ਲੋਕ ਇੱਥੇ ਆਉਣ
ਅਤੇ ਆਰਾਮ ਕਰਨ। ਇਹ ਅਮਨ ਵਾਲੀ ਥਾਂ ਹੈ।"

ਪਰ ਲੋਕ ਪਰਮੇਸ਼ੁਰ ਦੀ ਗੱਲ ਨਹੀਂ ਸੁਣਨਾ ਚਾਹੁੰਦੇ ਸਨ।
13ਇਸ ਲਈ ਪਰਮੇਸ਼ੁਰ ਦੇ ਸ਼ਬਦ ਸਾਧਾਰਣ ਹੋਣੇ ਚਾਹੀਦੇ ਹਨ:
"ਇੱਥੇ ਆਦੇਸ਼, ਓਥੇ ਆਦੇਸ਼। ਇੱਥੇ ਨੇਮ, ਓਥੇ ਨੇਮ। ਇੱਥੇ ਸਬਕ,
ਓਥੇ ਸਬਕ।

ਲੋਕਾਂ ਨੇ ਉਸੇ ਤਰ੍ਹਾਂ ਕੀਤਾ ਜਿਸ ਤਰ੍ਹਾਂ ਉਹ ਕਰਨਾ ਚਾਹੁੰਦੇ
ਸਨ। ਇਸ ਲਈ ਲੋਕ ਪਿਛਾਂਹ ਡਿੱਗ ਪਏ ਅਤੇ ਫ਼ਸ ਗਏ। ਲੋਕਾਂ
ਨੂੰ ਫ਼ਾਹ ਲਿਆ ਗਿਆ ਅਤੇ ਫ਼ੜ ਲਿਆ ਗਿਆ।

### ਕੋਈ ਬੰਦਾ ਵੀ ਪਰਮੇਸ਼ੁਰ ਦੇ ਨਿਆਂ ਤੋਂ ਬਚ ਨਹੀਂ ਸਕਦਾ

14ਤੁਸੀਂ ਮਖੌਲੀਓ ਜੋ ਯਰੂਸ਼ਲਮ ਦੇ ਲੋਕਾਂ ਉੱਪਰ ਸ਼ਾਸ਼ਨ
ਕਰਦੇ ਹੋ, ਯਹੋਵਾਹ ਦੇ ਸੰਦੇਸ਼ ਨੂੰ ਸੁਣੋ। 15ਤੁਸੀਂ ਲੋਕੀ ਆਖਦੇ
ਹੋ, "ਅਸੀਂ ਮੌਤ ਨਾਲ ਇਕਰਾਰਨਾਮਾ ਕੀਤਾ ਹੋਇਆ ਹੈ। ਅਸੀਂ
ਸ਼ਿਓਲ (ਮੌਤ ਦੇ ਸਥਾਨ) ਨਾਲ ਇੱਕ ਸਮਝੌਤਾ ਕੀਤਾ ਹੈ। ਇਸ
ਲਈ ਸਾਨੂੰ ਸਜ਼ਾ ਨਹੀਂ ਮਿਲੇਗੀ। ਸਜ਼ਾ ਸਾਡੇ ਕੋਲੋਂ ਬਿਨਾ ਨੁਕਸਾਨ
ਕੀਤੇ ਲੰਘ ਜਾਵੇਗੀ। ਅਸੀਂ ਆਪਣੀਆਂ ਚੁਸਤ ਚਲਾਕੀਆਂ ਅਤੇ
ਝੂਠਾਂ ਦੇ ਓਹਲੇ ਛੁਪ ਜਾਵਾਂਗੇ।"

16ਉਨ੍ਹਾਂ ਗੱਲਾਂ ਕਾਰਣ, ਮੇਰਾ ਮਾਲਿਕ, ਯਹੋਵਾਹ ਆਖਦਾ ਹੈ,
"ਮੈਂ ਸੀਯੋਨ ਦੀ ਧਰਤੀ ਉੱਤੇ ਇੱਕ ਚੱਟਾਨ ਰੱਖ ਦਿਆਂਗਾ ਇੱਕ
ਬੁਨਿਆਦ ਵਾਲਾ ਪੱਥਰ। ਇਹ ਬਹੁਤ ਕੀਮਤੀ ਪੱਥਰ ਹੋਵੇਗਾ।
ਹਰ ਚੀਜ਼ ਇਸ ਮਹੱਤਵਪੂਰਣ ਪੱਥਰ ਉੱਤੇ ਉਸਾਰੀ ਜਾਵੇਗੀ।
ਜਿਹੜਾ ਬੰਦਾ ਵੀ ਉਸ ਪੱਥਰ ਉੱਤੇ ਭਰੋਸਾ ਕਰਦਾ ਹੈ, ਉਹ
ਨਿਰਾਸ਼ ਨਹੀਂ ਹੋਵੇਗਾ।

17"ਲੋਕੀ ਸਾਹਲ ਦਾ ਇਸਤੇਮਾਲ ਕਰਦੇ ਹਨ ਇਹ ਦਰਸਾਉਣ
ਲਈ ਕਿ ਦੀਵਾਰ ਸਿੱਧੀ ਹੈ। ਇਸੇ ਤਰ੍ਹਾਂ ਹੀ ਮੈਂ ਇਨਸਾਫ਼ ਅਤੇ
ਚੰਗਿਆਈ ਦੀ ਵਰਤੋਂ ਕਰਾਂਗਾ ਇਹ ਦਰਸਾਉਣ ਲਈ ਕਿ ਕੀ
ਸਹੀ ਹੈ।

"ਤੁਸੀਂ ਮੰਦੇ ਲੋਕ ਆਪਣੇ ਝੂਠਾਂ ਅਤੇ ਚਲਾਕੀਆਂ ਦੇ ਉਹਲੇ
ਛੁਪਣ ਦੀ ਕੋਸ਼ਿਸ਼ ਕਰ ਰਹੇ ਹੋ। ਪਰ ਤੁਹਾਨੂੰ ਸਜ਼ਾ ਮਿਲੇਗੀ।
ਇਹ ਇਸ ਤਰ੍ਹਾਂ ਹੋਵੇਗਾ ਜਿਵੇਂ ਕੋਈ ਤੂਫ਼ਾਨ ਜਾਂ ਹੜ੍ਹ ਤੁਹਾਡੀਆਂ
ਛੁਪਣਗਾਹਾਂ ਨੂੰ ਤਬਾਹ ਕਰਨ ਲਈ ਆ ਰਿਹਾ ਹੈ। 18ਤੁਹਾਡਾ
ਮੌਤ ਨਾਲ ਇਕਰਾਰਨਾਮਾ ਮਿਟ ਜਾਵੇਗਾ। ਤੁਹਾਡਾ ਸ਼ਿਓਲ ਨਾਲ
ਸਮਝੌਤਾ ਤੁਹਾਨੂੰ ਕੋਈ ਸਹਾਇਤਾ ਨਹੀਂ ਦੇਵੇਗਾ।

"ਕੋਈ ਬੰਦਾ ਆਵੇਗਾ ਅਤੇ ਤੁਹਾਨੂੰ ਸਜ਼ਾ ਦੇਵੇਗਾ। ਉਹ ਤੁਹਾਨੂੰ
ਉਸ ਧੂੜ ਵਾਂਗ ਬਣਾ ਦੇਵੇਗਾ ਜਿਸ ਉੱਤੇ ਉਹ ਤੁਰਦਾ ਹੈ।
19ਉਹ ਬੰਦਾ ਆਵੇਗਾ ਅਤੇ ਤੁਹਾਨੂੰ ਦੂਰ ਲੈ ਜਾਵੇਗਾ। ਤੁਹਾਡੀ
ਸਜ਼ਾ ਭਿਆਨਕ ਹੋਵੇਗੀ। ਤੁਹਾਡੀ ਸਜ਼ਾ ਬਹੁਤ ਸਵੇਰੇ ਆਵੇਗੀ
ਅਤੇ ਇਹ ਦੇਰ ਰਾਤ ਤੱਕ ਰਹੇਗੀ।

20"ਫ਼ੇਰ ਤੁਸੀਂ ਇਸ ਕਹਾਣੀ ਨੂੰ ਸਮਝ ਸਕੋਗੇ: ਇੱਕ ਬੰਦੇ ਨੇ
ਉਸ ਮੰਜੇ ਉੱਤੇ ਸੌਣ ਦੀ ਕੋਸ਼ਿਸ਼ ਕੀਤੀ ਜਿਹੜਾ ਉਸਦੇ ਮੇਚ ਦਾ
ਨਹੀਂ ਸੀ। ਅਤੇ ਉਸ ਕੋਲ ਇੱਕ ਕੰਬਲ ਸੀ ਜਿਹੜਾ ਉਸਨੂੰ ਪੂਰੀ
ਤਰ੍ਹਾਂ ਕੱਜ ਨਹੀਂ ਸੀ ਸਕਦਾ। ਮੰਜਾ ਅਤੇ ਕੰਬਲ ਬੇਕਾਰ ਸਨ,
ਅਤੇ ਇਸੇ ਤਰ੍ਹਾਂ ਤੁਹਾਡੇ ਇਕਰਾਰਨਾਮੇ ਵੀ।"

21ਯਹੋਵਾਹ ਉਸੇ ਤਰ੍ਹਾਂ ਲੜੇਗਾ ਜਿਵੇਂ ਉਹ ਫਰਾਸੀਮ ਦੇ
ਪਰਬਤ ਉੱਤੇ ਲੜਿਆ ਸੀ। ਯਹੋਵਾਹ ਉਸੇ ਤਰ੍ਹਾਂ ਕਹਿਰਵਾਨ
ਹੋਵੇਗਾ ਜਿਵੇਂ ਉਹ ਗਿਬਓਨ ਵਾਦੀ ਵਿੱਚ ਹੋਇਆ ਸੀ। ਫ਼ੇਰ
ਯਹੋਵਾਹ ਉਹੀ ਗੱਲਾਂ ਕਰੇਗਾ ਜੋ ਉਸਨੇ ਅਵੱਸ਼ ਕਰਨੀਆਂ ਹਨ।
ਯਹੋਵਾਹ ਕੁਝ ਅਜੀਬ ਗੱਲਾਂ ਕਰੇਗਾ। ਪਰ ਉਹ ਆਪਣਾ ਕੰਮ
ਖ਼ਤਮ ਕਰੇਗਾ। ਉਸਦਾ ਕੰਮ ਇੱਕ ਅਜਨਬੀ ਦਾ ਕੰਮ ਹੈ। 22ਹੁਣ,
ਤੁਹਾਨੂੰ ਉਨ੍ਹਾਂ ਗੱਲਾਂ ਦੇ ਵਿਰੁੱਧ ਨਹੀਂ ਲੜਨਾ ਚਾਹੀਦਾ। ਜੇ
ਤੁਸੀਂ ਅਜਿਹਾ ਕਰੋਗੇ, ਤਾਂ ਤੁਹਾਡੇ ਆਲੇ-ਦੁਆਲੇ ਦੇ ਰੱਸੇ ਹੋਰ
ਕਸੇ ਜਾਣਗੇ।

ਜਿਹੜੇ ਸ਼ਬਦ ਮੈਂ ਸੁਣੇ ਸਨ ਉਹ ਨਹੀਂ ਬਦਲਣਗੇ। ਉਹ
ਸ਼ਬਦ ਸਰਬ ਸ਼ਕਤੀਮਾਨ ਯਹੋਵਾਹ ਦੇ ਸਨ, ਸਾਰੀ ਧਰਤੀ ਦੇ
ਹਾਕਮ ਦੇ। ਅਤੇ ਉਹ ਗੱਲਾਂ ਹੋ ਕੇ ਰਹਿਣਗੀਆਂ।

### ਯਹੋਵਾਹ ਬੇਲਾਗ ਹੋ ਕੇ ਸਜ਼ਾ ਦਿੰਦਾ ਹੈ

23ਧਿਆਨ ਨਾਲ ਉਸ ਸੰਦੇਸ਼ ਨੂੰ ਸੁਣੋ ਜਿਹੜਾ ਮੈਂ ਤੁਹਾਨੂੰ ਦੇ
ਰਿਹਾ ਹਾਂ।

24ਕੀ ਕੋਈ ਕਿਸਾਨ ਹਰ ਵੇਲੇ ਹਲ ਚਲਾਉਂਦਾ ਹੈ? ਨਹੀਂ!
ਕੀ ਉਹ ਹਰ ਵੇਲੇ ਜ਼ਮੀਨ ਉੱਤੇ ਕੰਮ ਕਰਦਾ ਹੈ? ਨਹੀਂ! 25ਕਿਸਾਨ
ਧਰਤੀ ਤਿਆਰ ਕਰਦਾ ਹੈ, ਅਤੇ ਫ਼ੇਰ ਉਹ ਬੀਜ ਬੀਜਦਾ ਹੈ।
ਕਿਸਾਨ ਵੱਖੋ ਵੱਖਰੇ ਬੀਜ ਵੱਖੋ ਵੱਖਰੇ ਢੰਗਾਂ ਨਾਲ ਬੀਜਦਾ ਹੈ।
ਕਿਸਾਨ ਸੌਂਫ਼ ਦੇ ਬੀਜਾਂ ਦਾ ਛਿੱਟਾ ਦਿੰਦਾ ਹੈ। ਕਿਸਾਨ ਜੀਰਾ ਦੇ
ਬੀਜਾਂ ਨੂੰ ਧਰਤੀ ਉੱਤੇ ਖਿਲਾਰਦਾ ਹੈ। ਅਤੇ ਕਿਸਾਨ ਕਣਕ ਦੇ
ਬੀਜਾਂ ਨੂੰ ਕਤਾਰਾਂ ਵਿੱਚ ਬੀਜਦਾ ਹੈ। ਕਿਸਾਨ ਜੌਆਂ ਨੂੰ ਖਾਸ ਥਾਂ
ਉੱਤੇ ਬੀਜਦਾ ਹੈ ਅਤੇ ਮਸਰਾਂ ਦੇ ਬੀਜਾਂ ਨੂੰ ਖੇਤ ਦੇ ਕੰਢੇ ਉੱਤੇ
ਬੀਜਦਾ ਹੈ।

26ਪਰਮੇਸ਼ੁਰ ਉਸਨੂੰ ਤਸੀਹਿਆਂ ਨਾਲ ਕਸ਼ਟ ਦੇਕੇ ਉਸਨੂੰ ਇੱਕ
ਸਬਕ ਸਿਖਾਉਂਦਾ ਹੈ ਅਤੇ ਉਸਨੂੰ ਸਹੀ ਰਾਹ ਦਰਸਾਉਂਦਾ ਹੈ।
27ਕੀ ਕਿਸਾਨ ਤਿੱਖੇ ਦੰਦਿਆਂ ਵਾਲੇ ਲੰਮੇ ਫ਼ੱਟਿਆਂ ਨੂੰ ਸੌਂਫ਼ ਦੇ
ਬੀਜਾਂ ਨੂੰ ਕੁਚਲਣ ਲਈ ਵਰਤਦਾ ਹੈ? ਨਹੀਂ! ਕੀ ਕੋਈ ਕਿਸਾਨ
ਗਡੇ ਨੂੰ ਜੀਰਾ ਦੇ ਬੀਜਾਂ ਨੂੰ ਕੁਚਲਣ ਲਈ ਵਰਤਦਾ ਹੈ? ਨਹੀਂ!
ਕਿਸਾਨ ਇਨ੍ਹਾਂ ਬੀਜਾਂ ਦਾ ਛਿੜਕਾ ਉਤਾਰਨ ਲਈ ਛੋਟੇ ਜਿਹੇ
ਡੰਡੇ ਦੀ ਵਰਤੋਂ ਕਰਦਾ ਹੈ।

28ਰੋਟੀ ਬਨਾਉਣ ਲੱਗਿਆਂ, ਅਨਾਜ਼ ਗਾਹੁਣਾ ਖ਼ਤਮ ਹੋ ਜਾਂਦਾ
ਹੈ। ਪਰ ਅਨਾਜ਼ ਲਗਾਤਾਰ ਹਮੇਸ਼ਾ ਲਈ ਨਹੀਂ ਪੀਸਿਆ ਜਾਂਦਾ
ਕਿਉਂ ਕਿ ਗਡੇ ਦੇ ਪਹੀਏ ਇਸਨੂੰ ਖਰਾਬ ਕਰ ਸਕਦੇ ਹਨ।
29ਇਹ ਸਬਕ ਸਰਬ ਸ਼ਕਤੀਮਾਨ ਯਹੋਵਾਹ ਵੱਲੋਂ ਆਇਆ ਹੈ।
ਯਹੋਵਾਹ ਅਦਭੁਤ ਸਲਾਹ ਦਿੰਦਾ ਹੈ। ਯਹੋਵਾਹ ਸੱਚਮੁੱਚ ਸਿਆਣਾ
ਹੈ।

## ਪਰਮੇਸ਼ੁਰ ਦਾ ਯਰੂਸ਼ਲਮ ਲਈ ਪਿਆਰ

29 ਪਰਮੇਸ਼ੁਰ ਆਖਦਾ ਹੈ, “ਅਰੀਏਲ ਵੱਲ ਦੇਖੋ! ਉਹ
ਸ਼ਹਿਰ ਅਰੀਏਲ ਜਿੱਥੇ ਦਾਊਦ ਨੇ ਡੇਰਾ ਲਾਇਆ
ਸੀ। ਉਸ ਦੀਆਂ ਛੁੱਟੀਆਂ ਸਾਲ ਦਰ ਸਾਲ ਜਾਰੀ ਰਹੀਆਂ ਹਨ।
2ਮੈਂ ਅਰੀਏਲ ਨੂੰ ਸਜ਼ਾ ਦਿੱਤੀ ਹੈ। ਸ਼ਹਿਰ ਨੂੰ ਰੋਣੇ ਅਤੇ ਉਦਾਸੀ
ਨਾਲ ਭਰ ਦਿੱਤਾ ਗਿਆ ਹੈ। ਪਰ ਉਹ ਹਮੇਸ਼ਾ ਹੀ ਮੇਰੀ ਅਰੀਏਲ
ਰਹੀ ਹੈ। 3“ਅਰੀਏਲ, ਮੈਂ ਤੇਰੇ ਆਲੇ-ਦੁਆਲੇ ਫ਼ੌਜਾਂ ਲਿਆ
ਖਲ੍ਹਾਰੀਆਂ ਹਨ। ਮੈਂ ਲੜਾਈ ਦੇ ਮੁਨਾਰੇ ਤੇਰੇ ਖਿਲਾਫ਼ ਉਸਾਰੇ।
4ਤੈਨੂੰ ਹਰਾਇਆ ਗਿਆ ਅਤੇ ਧਰਤੀ ਉੱਤੇ ਸੁੱਟਿਆ ਗਿਆ।
ਹੁਣ ਮੈਂ ਤੇਰੀ ਆਵਾਜ਼ ਨੂੰ ਧਰਤੀ ਵਿੱਚੋਂ ਭੂਤ ਦੀ ਆਵਾਜ਼ ਵਾਂਗ
ਉਠਦਿਆਂ ਸੁਣ ਰਿਹਾ ਹਾਂ। ਤੇਰੇ ਸ਼ਬਦ ਮਿੱਟੀ ਵਿੱਚੋਂ ਸ਼ਾਂਤ ਆਵਾਜ਼
ਵਾਂਗ ਆ ਰਹੇ ਹਨ।”

5ਤੁਹਾਡੇ ਬਹੁਤ ਸਾਰੇ ਦੁਸ਼ਮਣ ਧੂੜ ਵਾਂਗ ਬਣ ਜਾਣਗੇ।
ਬਹੁਤ ਸਾਰੇ ਜ਼ੁਲਮੀ ਲੋਕ ਉਸ ਤੂੜੀ ਵਰਗੇ ਹੋਣਗੇ ਜੋ ਉੱਡ
ਜਾਂਦੀ ਹੈ ਅਤੇ ਅਚਾਨਕ, ਤੁਰੰਤ ਹੀ। 6ਸਰਬ ਸ਼ਕਤੀਮਾਨ ਯਹੋਵਾਹ
ਨੇ ਤੁਹਾਨੂੰ ਭੂਚਾਲਾਂ ਬਦਲਾਂ ਦੀ ਗਰਜ ਅਤੇ ਉੱਚੇ ਸ਼ੋਰ ਨਾਲ
ਸਜ਼ਾ ਦਿੱਤੀ। ਇੱਥੇ ਤੂਫ਼ਾਨ ਆਏ, ਤੇਜ਼ ਹਵਾਵਾਂ ਵਗੀਆਂ ਅਤੇ
ਅੱਗਾਂ ਲੱਗੀਆਂ ਜਿਨ੍ਹਾਂ ਨੇ ਸਾੜ ਕੇ ਸਭ ਕੁੱਝ ਤਬਾਹ ਕਰ ਦਿੱਤਾ।
7ਬਹੁਤ-ਬਹੁਤ ਕੌਮਾਂ ਅਰੀਏਲ ਦੇ ਵਿਰੁੱਧ ਲੜੀਆਂ। ਇਹ ਰਾਤ
ਵੇਲੇ ਦੇ ਭਿਆਨਕ ਸੁਪਨੇ ਵਰਗੀ ਗੱਲ ਸੀ। ਫ਼ੌਜਾਂ ਨੇ ਅਰੀਏਲ
ਨੂੰ ਘੇਰਾ ਪਾ ਲਿਆ ਹੈ ਅਤੇ ਉਸਨੂੰ ਸਜ਼ਾ ਦਿੱਤੀ ਹੈ। 8ਪਰ ਉਨ੍ਹਾਂ
ਫ਼ੌਜਾਂ ਲਈ ਵੀ ਇਹ ਸੁਪਨੇ ਵਰਗੀ ਗੱਲ ਹੋਵੇਗੀ। ਉਹ ਸੰਤੁਸ਼ਟ
ਨਹੀਂ ਹੋਣਗੇ। ਇਹ ਭੁੱਖੇ ਬੰਦੇ ਦੇ ਰੋਟੀ ਦਾ ਸੁਪਨਾ ਲੈਣ ਵਰਗੀ
ਗੱਲ ਹੋਵੇਗੀ। ਜਦੋਂ ਉਹ ਬੰਦਾ ਜਾਗਦਾ ਹੈ ਤਾਂ ਫ਼ੇਰ ਵੀ ਭੁੱਖਾ
ਹੁੰਦਾ ਹੈ। ਇਹ ਪਿਆਸੇ ਬੰਦੇ ਦੇ ਪਾਣੀ ਦਾ ਸੁਪਨਾ ਲੈਣ ਵਾਲੀ
ਗੱਲ ਹੋਵੇਗੀ। ਉਹ ਬੰਦਾ ਜਦੋਂ ਜਾਗਦਾ ਹੈ ਤਾਂ ਫ਼ੇਰ ਵੀ ਪਿਆਸਾ
ਹੁੰਦਾ ਹੈ।

ਉਹੀ ਗੱਲ ਸੱਚ ਹੈ ਉਨ੍ਹਾਂ ਸਾਰੀਆਂ ਕੌਮਾਂ ਬਾਰੇ ਲੜ ਰਹੀਆਂ
ਨੇ ਜੋ ਸੀਯੋਨ ਦੇ ਵਿਰੁੱਧ। ਉਹ ਸੰਤੁਸ਼ਟ ਨਹੀਂ ਹੋਣਗੀਆਂ।

9ਹੈਰਾਨ ਹੋਵੋ ਅਤੇ ਅਚੰਭਾ ਕਰੋ! ਤੁਸੀਂ ਸ਼ਰਾਬੀ ਹੋ ਜਾਓਗੇ –
ਪਰ ਸ਼ਰਾਬ ਨਾਲ ਨਹੀਂ। ਦੇਖੋ ਅਤੇ ਅਚੰਭਾ ਕਰੋ। ਤੁਸੀਂ ਠੋਕਰ
ਖਾਓਗੇ ਤੇ ਡਿੱਗ ਪਵੋਗੇ ਪਰ ਬੀਅਰ ਪੀ ਕੇ ਨਹੀਂ।

10ਯਹੋਵਾਹ ਤੁਹਾਡੇ ਉੱਪਰ ਗਹਿਰੀ ਨੀਂਦ ਲਿਆਇਆ ਹੈ।
ਯਹੋਵਾਹ ਤੁਹਾਡੀਆਂ ਅੱਖਾਂ ਬੰਦ ਕਰ ਦੇਵੇਗਾ। (ਤੁਹਾਡੀਆਂ ਅੱਖਾਂ
ਨਬੀ ਹਨ।) ਯਹੋਵਾਹ ਤੁਹਾਡੇ ਚਿਹਰੇ ਕੱਜ ਦੇਵੇਗਾ। ਤੁਹਾਡੇ
ਮੁਖੀਏ ਨਬੀ ਹਨ।

11ਮੈਂ ਤੁਹਾਨੂੰ ਇਹ ਗੱਲਾਂ ਦੱਸਦਾ ਹਾਂ ਜੋ ਵਾਪਰਨਗੀਆਂ, ਪਰ
ਤੁਸੀਂ ਮੇਰੀ ਗੱਲ ਨਹੀਂ ਸਮਝਦੇ। ਮੇਰੇ ਸ਼ਬਦ ਉਸ ਕਿਤਾਬ ਦੇ
ਸ਼ਬਦਾਂ ਵਰਗੇ ਹਨ ਜਿਸਨੂੰ ਬੰਦ ਕਰਕੇ ਸੀਲ ਕਰ ਦਿੱਤਾ ਗਿਆ
ਹੈ। ਤੁਸੀਂ ਉਹ ਕਿਤਾਬ ਕਿਸੇ ਉਸ ਬੰਦੇ ਨੂੰ ਦੇ ਸਕਦੇ ਹੋ ਜਿਹੜਾ
ਪੜ੍ਹ ਸਕਦਾ ਹੈ ਅਤੇ ਉਸਨੂੰ ਕਿਤਾਬ ਪੜ੍ਹਨ ਲਈ ਆਖ ਸਕਦੇ
ਹੋ। ਪਰ ਉਹ ਬੰਦਾ ਆਖੇਗਾ, “ਮੈਂ ਇਹ ਕਿਤਾਬ ਨਹੀਂ ਪੜ੍ਹ
ਸਕਦਾ। ਇਹ ਬੰਦ ਹੈ ਅਤੇ ਮੈਂ ਇਸਨੂੰ ਖੋਲ੍ਹ ਨਹੀਂ ਸਕਦਾ।”
12ਜਾਂ ਤੁਸੀਂ ਉਹ ਕਿਤਾਬ ਕਿਸੇ ਅਨਪੜ੍ਹ ਬੰਦੇ ਨੂੰ ਦੇ ਸਕਦੇ ਹੋ
ਅਤੇ ਉਸਨੂੰ ਕਿਤਾਬ ਪੜ੍ਹਨ ਲਈ ਆਖ ਸਕਦੇ ਹੋ। ਉਹ ਬੰਦਾ
ਆਖੇਗਾ, “ਮੈਂ ਇਹ ਕਿਤਾਬ ਨਹੀਂ ਪੜ੍ਹ ਸਕਦਾ ਕਿਉਂ ਕਿ ਮੈਨੂੰ
ਪੜ੍ਹਨਾ ਨਹੀਂ ਆਉਂਦਾ।”

13ਮੇਰਾ ਮਾਲਿਕ ਆਖਦਾ ਹੈ, “ਇਹ ਲੋਕ ਆਖਦੇ ਨੇ ਕਿ ਇਹ
ਮੈਨੂੰ ਪਿਆਰ ਕਰਦੇ ਨੇ। ਇਹ ਆਪਣੇ ਮੂੰਹੋਂ ਨਿਕਲਦੇ ਸ਼ਬਦਾਂ
ਰਾਹੀਂ ਮੇਰੇ ਲਈ ਆਦਰ ਪ੍ਰਗਟ ਕਰਦੇ ਹਨ। ਪਰ ਉਨ੍ਹਾਂ ਦੇ
ਦਿਲ ਮੇਰੇ ਤੋਂ ਬਹੁਤ ਦੂਰ ਹਨ। ਜਿਹੜਾ ਆਦਰ ਉਹ ਮੈਨੂੰ
ਦਰਸਾਉਂਦੇ ਹਨ ਉਹ ਕੁਝ ਵੀ ਨਹੀਂ ਸਿਰਫ਼ ਰਟੇ-ਰਟਾਏ ਮਨੁੱਖੀ
ਅਸੂਲ ਹਨ। 14ਇਸ ਲਈ ਮੈਂ ਸ਼ਕਤੀਸ਼ਾਲੀ ਅਤੇ ਅਦਭੁਤ ਗੱਲਾਂ
ਕਰ -ਕਰਕੇ ਹੈਰਾਨ ਕਰਦਾ ਰਹਾਂਗਾ। ਉਨ੍ਹਾਂ ਦੇ ਸਿਆਣੇ ਬੰਦੇ
ਆਪਣੀ ਸਿਆਣਪ ਗੁਆ ਲੈਣਗੇ। ਉਨ੍ਹਾਂ ਦੇ ਸਿਆਣੇ ਬੰਦੇ ਸਮਝ
ਨਹੀਂ ਸਕਣਗੇ।”

15ਇਹ ਲੋਕ ਯਹੋਵਾਹ ਕੋਲੋਂ ਗੱਲਾਂ ਛੁਪਾਉਣ ਦੀ ਕੋਸ਼ਿਸ਼
ਕਰਦੇ ਹਨ। ਉਹ ਸੋਚਦੇ ਹਨ ਕਿ ਯਹੋਵਾਹ ਸਮਝ ਨਹੀਂ ਸਕੇਗਾ।
ਉਹ ਲੋਕ ਹਨੇਰੇ ਵਿੱਚ ਮੰਦੇ ਕੰਮ ਕਰਦੇ ਹਨ। ਉਹ ਬੰਦੇ ਆਪਣੇ
-ਆਪ ਨੂੰ ਆਖਦੇ ਹਨ, “ਕੋਈ ਬੰਦਾ ਵੀ ਸਾਨੂੰ ਦੇਖ ਨਹੀਂ ਸਕਦਾ।
ਕਿਸੇ ਬੰਦੇ ਨੂੰ ਪਤਾ ਨਹੀਂ ਚੱਲੇਗਾ ਕਿ ਅਸੀਂ ਕੌਣ ਹਾਂ।”

16ਤੁਸੀਂ ਉਲਝੇ ਹੋਏ ਹੋ। ਤੁਸੀਂ ਸਮਝਦੇ ਹੋ ਕਿ ਮਿੱਟੀ ਘੁਮਿਆਰ
ਦੇ ਬਰਾਬਰ ਹੈ। ਤੁਸੀਂ ਸੋਚਦੇ ਹੋ ਸਿਰਜਣਾ ਸਿਰਜਣਹਾਰ ਨੂੰ
ਆਖ ਸਕਦੀ ਹੈ, “ਤੁਸੀਂ ਮੈਨੂੰ ਨਹੀਂ ਸਾਜਿਆ!” ਇਹ ਭਾਂਡੇ ਦੇ
ਘੁਮਿਆਰ ਨੂੰ ਇਹ ਆਖਣ ਵਰਗੀ ਗੱਲ ਹੈ, “ਤੁਸੀਂ ਨਹੀਂ
ਸਮਝਦੇ।”

## ਬਿਹਤਰ ਸਮਾਂ ਆ ਰਿਹਾ ਹੈ

17ਇਹ ਸੱਚ ਹੈ, ਥੋੜੇ ਸਮੇਂ ਵਿੱਚ, ਲਬਾਨੋਨ ਕੋਲ ਸਭ ਤੋਂ
ਉਪਜਾਊ ਖੇਤਾਂ ਵਾਂਗ ਕਾਫ਼ੀ ਉਪਜਾਊ ਜ਼ਮੀਨ ਹੋਵੇਗੀ। ਉਪਜਾਊ
ਖੇਤ ਘਣੇ ਜੰਗਲ ਵਾਂਗ ਬਣ ਜਾਣਗੀਆਂ। 18ਬੋਲੇ ਆਦਮੀ
ਕਿਤਾਬ ਦੇ ਸ਼ਬਦ ਸੁਣਨਗੇ। ਅੰਨ੍ਹੇ ਬੰਦੇ ਹਨੇਰੇ ਅਤੇ ਧੁੰਦ ਵਿੱਚੋਂ
ਦੇਖ ਸਕਣਗੇ। 19ਯਹੋਵਾਹ ਗਰੀਬਾਂ ਨੂੰ ਬਹੁਤ ਖੁਸ਼ੀ ਪ੍ਰਦਾਨ
ਕਰੇਗਾ। ਗਰੀਬ ਲੋਕ ਇਸਰਾਏਲ ਦੀ ਪਵਿੱਤਰ ਪੁਰਖ ਵਿੱਚ
ਆਨੰਦ ਮਾਨਣਗੇ।

20ਜਦੋਂ ਕਮੀਨੇ ਅਤੇ ਜ਼ਾਲਮ ਲੋਕ ਖ਼ਤਮ ਹੋ ਜਾਣਗੇ ਤਾਂ ਇਹ
ਗੱਲ ਵਾਪਰੇਗੀ। ਇਹ ਗੱਲ ਉਦੋਂ ਵਾਪਰੇਗੀ ਜਦੋਂ ਉਹ ਲੋਕ
ਜਿਹੜੇ ਬਦੀ ਕਰਕੇ ਖੁਸ਼ ਹੁੰਦੇ ਹਨ, ਚਲੇ ਜਾਣਗੇ। 21(ਉਹ ਲੋਕ
ਨੇਕ ਬੰਦਿਆਂ ਬਾਰੇ ਝੂਠ ਬੋਲਦੇ ਹਨ। ਉਹ ਲੋਕਾਂ ਨੂੰ ਕਚਿਹਰੀ
ਵਿੱਚ ਉਲਝਾਉਣਾ ਚਾਹੁੰਦੇ ਹਨ। ਉਹ ਮਾਸੂਮ ਲੋਕਾਂ ਨੂੰ ਤਬਾਹ
ਕਰਨ ਦੀ ਕੋਸ਼ਿਸ਼ ਕਰਦੇ ਹਨ।)

22ਇਸ ਲਈ ਯਹੋਵਾਹ ਯਾਕੂਬ ਦੇ ਪਰਿਵਾਰ ਨਾਲ ਗੱਲ ਕਰਦਾ
ਹੈ। (ਇਹ ਯਹੋਵਾਹ ਹੀ ਸੀ ਜਿਸਨੇ ਅਬਰਾਹਾਮ ਨੂੰ ਮੁਕਤ ਕੀਤਾ।)
ਯਹੋਵਾਹ ਆਖਦਾ ਹੈ, “ਹੁਣ ਯਾਕੂਬ (ਇਸਰਾਏਲ ਦੇ ਲੋਕ)
ਸ਼ਰਮਿੰਦਾ ਅਤੇ ਨਮੋਸ਼ੀ ਭਰਿਆ ਨਹੀਂ ਹੋਵੇਗਾ। 23ਉਹ ਆਪਣੇ
ਸਾਰੇ ਬੱਚਿਆਂ ਨੂੰ ਮਿਲੇਗਾ ਅਤੇ ਆਖੇਗਾ ਕਿ ਮੇਰਾ ਨਾਮ ਪਵਿੱਤਰ
ਹੈ। ਇਨ੍ਹ ਬੱਚਿਆਂ ਨੂੰ ਮੈਂ ਆਪਣੇ ਹੱਥੀਂ ਸਾਜਿਆ। ਅਤੇ ਇਹ
ਬੱਚੇ ਆਖਣਗੇ ਕਿ ਯਾਕੂਬ ਦੀ ਪਵਿੱਤਰ ਪੁਰਖ (ਪਰਮੇਸ਼ੁਰ)

ਬਹੁਤ ਹੀ ਖਾਸ ਹੈ। ਇਹ ਬੱਚੇ ਇਸਰਾਏਲ ਦੇ ਪਰਮੇਸ਼ੁਰ ਦਾ
ਆਦਰ ਕਰਨਗੇ। 24ਇਨ੍ਹਾਂ ਲੋਕਾਂ ਵਿੱਚੋਂ ਬਹੁਤਿਆਂ ਨੇ ਇਹ ਗੱਲ
ਨਹੀਂ ਸਮਝੀ ਇਸ ਲਈ ਉਨ੍ਹਾਂ ਨੇ ਮੰਦੇ ਅਮਲ ਕੀਤੇ। ਇਨ੍ਹਾਂ
ਲੋਕਾਂ ਨੇ ਸਮਝਿਆ ਨਹੀਂ ਸੀ ਪਰ ਉਹ ਆਪਣਾ ਸਬਕ ਸਿਖਣਗੇ।"

## ਇਸਰਾਏਲ ਨੂੰ ਪਰਮੇਸ਼ੁਰ ਉੱਤੇ ਭਰੋਸਾ ਹੋਣਾ ਚਾਹੀਦਾ ਹੈ ਮਿਸਰ ਉੱਤੇ ਨਹੀਂ

30 ਯਹੋਵਾਹ ਨੇ ਆਖਿਆ, "ਇਨ੍ਹਾਂ ਬੱਚਿਆਂ ਵੱਲ ਦੇਖੋ।
ਇਹ ਮੇਰਾ ਹੁਕਮ ਨਹੀਂ ਮੰਨਦੇ। ਇਹ ਯੋਜਨਾਵਾਂ
ਬਣਾਉਂਦੇ ਹਨ, ਪਰ ਮੇਰੇ ਪਾਸੋਂ ਸਹਾਇਤਾ ਦੀ ਮੰਗ ਨਹੀਂ ਕਰਦੇ।
ਇਹ ਹੋਰਨਾਂ ਕੌਮਾਂ ਨਾਲ ਇਕਰਾਰਨਾਮਾ ਕਰਦੇ ਹਨ ਪਰ ਮੇਰੀ
ਆਤਮਾ ਉਹ ਇਕਰਾਰਨਾਮਾ ਨਹੀਂ ਚਾਹੁੰਦੀ। ਇਹ ਲੋਕ ਆਪਣੇ
ਗੁਨਾਹਾਂ ਵਿੱਚ ਹੋਰ-ਹੋਰ ਗੁਨਾਹ ਸ਼ਾਮਿਲ ਕਰ ਰਹੇ ਹਨ। 2ਇਹ
ਬੱਚੇ ਮਿਸਰ ਵੱਲ ਸਹਾਇਤਾ ਲਈ ਜਾ ਰਹੇ ਹਨ ਪਰ ਉਨ੍ਹਾਂ ਨੇ
ਮੈਨੂੰ ਇਹ ਨਹੀਂ ਪੁੱਛਿਆ ਕਿ ਕੀ ਇਹ ਗੱਲ ਸਹੀ ਸੀ। ਉਹ
ਉਮੀਦ ਕਰਦੇ ਹਨ ਕਿ ਫ਼ਿਰਊਨ ਉਨ੍ਹਾਂ ਦੀ ਸਹਾਇਤਾ ਕਰੇਗਾ।
ਉਹ ਚਾਹੁੰਦੇ ਹਨ ਕਿ ਮਿਸਰ ਉਨ੍ਹਾਂ ਦੀ ਰਾਖੀ ਕਰੇਗਾ।

3"ਪਰ ਮੈਂ ਤੁਹਾਨੂੰ ਦੱਸਦਾ ਹਾਂ ਕਿ ਮਿਸਰ ਵਿੱਚ ਲੁੱਕਣ ਨਾਲ
ਤੁਹਾਡੀ ਸਹਾਇਤਾ ਨਹੀਂ ਹੋਵੇਗੀ। ਮਿਸਰ ਤੁਹਾਡੀ ਰਾਖੀ ਨਹੀਂ
ਕਰ ਸਕੇਗਾ। 4ਤੁਹਾਡੇ ਆਗੂ ਸੋਆਨ ਨੂੰ ਚਲੇ ਗਏ ਹਨ ਅਤੇ
ਤੁਹਾਡੇ ਦੂਤ ਹਾਨੇਸ ਨੂੰ ਚਲੇ ਗਏ ਹਨ। 5ਪਰ ਉਹ ਨਾ ਉਮੀਦ
ਹੋਣਗੇ। ਉਹ ਉਸ ਕੌਮ ਉੱਤੇ ਨਿਰਭਰ ਕਰ ਰਹੇ ਹਨ ਜਿਹੜੀ
ਉਨ੍ਹਾਂ ਦੀ ਸਹਾਇਤਾ ਨਹੀਂ ਕਰ ਸਕਦੀ। ਮਿਸਰ ਬੇਕਾਰ ਹੈ –
ਮਿਸਰ ਉਨ੍ਹਾਂ ਨੂੰ ਕੋਈ ਸਹਾਇਤਾ ਨਹੀਂ ਦੇਵੇਗਾ। ਮਿਸਰ ਉਨ੍ਹਾਂ
ਨੂੰ ਸਿਰਫ਼ ਨਮੋਸ਼ੀ ਅਤੇ ਸ਼ਰਮਸਾਰੀ ਦੇਵੇਗਾ।"

## ਪਰਮੇਸ਼ੁਰ ਦਾ ਯਹੂਦਾਹ ਨੂੰ ਸੰਦੇਸ਼

6ਨਿਜੀਵ ਦੇ ਜਾਨਵਰਾਂ ਬਾਰੇ ਉਦਾਸ ਸੰਦੇਸ਼: ਨਿਜੀਵ ਇੱਕ
ਖ਼ਤਰਨਾਕ ਜਗ੍ਹਾ ਹੈ। ਇਹ ਸ਼ੇਰਾਂ, ਜ਼ਹਿਰੀਲੇ ਸੱਪਾਂ ਅਤੇ ਫ਼ਨੀਅਰ
ਸੱਪਾਂ ਨਾਲ ਭਰੀ ਹੋਈ ਹੈ। ਪਰ ਕੁਝ ਲੋਕ ਨਿਜੀਵ ਵਿੱਚੋਂ ਹੋ ਕੇ
ਯਾਤਰਾ ਕਰ ਰਹੇ ਹਨ ਉਹ ਇੱਕ ਅਜਿਹੀ ਕੌਮ ਵੱਲ ਜਾ ਰਹੇ
ਹਨ ਜੋ ਉਨ੍ਹਾਂ ਦੀ ਮਦਦ ਨਹੀਂ ਕਰ ਸਕਦੀ। ਉਨ੍ਹਾਂ ਲੋਕਾਂ ਨੇ
ਆਪਣਾ ਖਜ਼ਾਨਾ ਊਠਾਂ ਦੀਆਂ ਪਿੱਠਾਂ ਉੱਤੇ ਲੱਦਿਆ ਹੋਇਆ
ਹੈ। ਇਸਦਾ ਅਰਥ ਇਹ ਹੈ ਕਿ ਲੋਕ ਉਸ ਕੌਮ ਉੱਤੇ ਨਿਰਭਰ
ਕਰ ਰਹੇ ਹਨ ਜਿਹੜੀ ਸਹਾਇਤਾ ਨਹੀਂ ਕਰ ਸਕਦੀ। 7ਇਹ
ਬੇਕਾਰ ਕੌਮ ਮਿਸਰ ਹੈ। ਮਿਸਰ ਦੀ ਸਹਾਇਤਾ ਕਿਸੇ ਕੰਮ ਦੀ
ਨਹੀਂ ਹੋਵੇਗੀ। ਇਸ ਲਈ ਮੈਂ ਮਿਸਰ ਨੂੰ "ਨਿਕੰਮਾ ਅਜਗਰ"
ਆਖਦਾ ਹਾਂ।

8ਹੁਣ ਇਸ ਗੱਲ ਨੂੰ ਕਿਸੇ ਸੰਕੇਤ ਉੱਤੇ ਲਿਖ ਲਵੋ ਤਾਂ ਜੋ ਸਾਰੇ
ਲੋਕ ਇਸ ਨੂੰ ਦੇਖ ਸਕਣ। ਭਵਿੱਖ ਵਾਸਤੇ, ਇਸਨੂੰ ਇੱਕ ਕਿਤਾਬ
ਵਿੱਚ ਲਿਖ ਲਵੋ ਆਖਰੀ ਦਿਨਾਂ ਵਾਸਤੇ ਇੱਕ ਯਾਦਗਾਰੀ ਵਜੋਂ
ਕਿ ਮੈਂ ਇਨ੍ਹਾਂ ਘਟਨਾਵਾਂ ਬਾਰੇ ਭਵਿੱਖਬਾਣੀ ਕੀਤੀ ਸੀ।

9ਇਹ ਲੋਕ ਉਨ੍ਹਾਂ ਬੱਚਿਆਂ ਵਰਗੇ ਹਨ ਜਿਹੜੇ ਆਪਣੇ
ਮਾਪਿਆਂ ਦਾ ਆਖਾ ਨਹੀਂ ਮੰਨਦੇ। ਉਹ ਪਏ ਰਹਿੰਦੇ ਨੇ
ਅਤੇ ਯਹੋਵਾਹ ਦੀਆਂ ਸਿੱਖਿਆਵਾਂ ਨੂੰ ਸੁਣਨ ਤੋਂ ਇਨਕਾਰ
ਕਰਦੇ ਹਨ। 10ਉਹ ਨਬੀਆਂ ਨੂੰ ਆਖਦੇ ਹਨ, "ਉਨ੍ਹਾਂ ਗੱਲਾਂ
ਬਾਰੇ ਸੁਪਨੇ ਨਾ ਲਵੋ ਜਿਹੜੀਆਂ ਸਾਨੂੰ ਕਰਨੀਆਂ ਚਾਹੀਦੀਆਂ
ਹਨ! ਸਾਨੂੰ ਸੱਚ ਨਾ ਦੱਸੋ! ਸਾਨੂੰ ਚੰਗੀਆਂ-ਚੰਗੀਆਂ ਗੱਲਾਂ
ਸੁਣਾਓ ਅਤੇ ਸਾਨੂੰ ਚੰਗਾ ਮਹਿਸੂਸ ਕਰਨ ਦਿਓ! ਸਾਡੇ ਲਈ
ਸਿਰਫ਼ ਚੰਗੀਆਂ ਗੱਲਾਂ ਹੀ ਦੇਖੋ! 11ਉਨ੍ਹਾਂ ਚੀਜ਼ਾਂ ਨੂੰ ਦੇਖਣ
ਤੋਂ ਹੱਟ ਜਾਵੋ ਜਿਹੜੀਆਂ ਸੱਚਮੁੱਚ ਵਾਪਰਨਗੀਆਂ! ਸਾਡੇ
ਰਸਤੇ ਵਿੱਚੋਂ ਹੱਟ ਜਾਵੋ! ਸਾਨੂੰ ਇਸਰਾਏਲ ਦੇ ਪਵਿੱਤਰ
ਪੁਰਖ ਬਾਰੇ ਦੱਸਣੋ ਹਟ ਜਾਵੋ।"

## ਯਹੂਦਾਹ ਦੀ ਸਹਾਇਤਾ ਸਿਰਫ਼ ਪਰਮੇਸ਼ੁਰ ਵੱਲੋਂ ਆਉਂਦੀ ਹੈ

12ਇਸਰਾਏਲ ਦਾ ਪਵਿੱਤਰ ਪੁਰਖ (ਪਰਮੇਸ਼ੁਰ) ਆਖਦੀ ਹੈ।
"ਤੁਸਾਂ ਲੋਕਾਂ ਨੇ ਯਹੋਵਾਹ ਦੇ ਇਸ ਸੰਦੇਸ਼ ਨੂੰ ਪ੍ਰਵਾਨ ਕਰਨ ਤੋਂ
ਇਨਕਾਰ ਕਰ ਦਿੱਤਾ ਹੈ। ਤੁਸੀਂ ਲੋਕ ਸਹਾਇਤਾ ਲਈ ਸਿਰਫ਼
ਲੜਾਈ ਝਗੜੇ ਅਤੇ ਝੂਠ ਉੱਤੇ ਨਿਰਭਰ ਕਰਨਾ ਚਾਹੁੰਦੇ ਹੋ।
13ਤੁਸੀਂ ਇਨ੍ਹਾਂ ਗੱਲਾਂ ਦੇ ਦੋਸ਼ੀ ਹੋ ਇਸ ਲਈ ਤੁਸੀਂ ਉਸ ਉੱਚੀ
ਕੰਧ ਵਰਗੇ ਹੋ ਜਿਸ ਵਿੱਚ ਤ੍ਰੇੜਾਂ ਹਨ। ਉਹ ਕੰਧ ਅਚਾਨਕ ਢਹਿ
ਜਾਵੇਗੀ ਅਤੇ ਟੁਕੜੇ-ਟੁਕੜੇ ਹੋ ਜਾਵੇਗੀ। 14ਤੁਸੀਂ ਮਿੱਟੀ ਦੇ
ਉਸ ਘੜੇ ਵਰਗੇ ਹੋਣਗੇ ਜਿਹੜਾ ਟੁੱਟ ਕੇ ਅਨੇਕਾਂ ਠੀਕਰੀਆਂ
ਵਿੱਚ ਬਿਖਰ ਜਾਂਦਾ ਹੈ। ਇਹ ਠੀਕਰੀਆਂ ਬੇਕਾਰ ਹੁੰਦੀਆਂ ਹਨ।
ਤੁਸੀਂ ਇਨ੍ਹਾਂ ਠੀਕਰੀਆਂ ਨਾਲ ਅੱਗ ਵਿੱਚੋਂ ਜਲਦੇ ਹੋਏ ਕੋਲੇ
ਨਹੀਂ ਚੁੱਕ ਸਕਦੇ ਜਾਂ ਧਰਤੀ ਉੱਤਲੇ ਤਲਾਬ ਵਿੱਚੋਂ ਪਾਣੀ ਨਹੀਂ
ਕੱਢ ਸਕਦੇ।"

15ਮੇਰਾ ਪ੍ਰਭੂ ਯਹੋਵਾਹ, ਇਸਰਾਏਲ ਦਾ ਪਵਿੱਤਰ ਪੁਰਖ,
ਆਖਦਾ ਹੈ, "ਜੇ ਤੁਸੀਂ ਮੇਰੇ ਵੱਲ ਪਰਤ ਆਓਗੇ ਤਾਂ ਤੁਸੀਂ ਬਚ
ਜਾਓਗੇ। ਤੁਹਾਨੂੰ ਤਾਕਤ ਤਾਂ ਹੀ ਪ੍ਰਾਪਤ ਹੋਵੇਗੀ ਜੇਕਰ ਤੁਹਾਨੂੰ
ਮੇਰੇ ਵਿੱਚ ਭਰੋਸਾ ਹੋਵੇਗਾ ਅਤੇ ਸ਼ਾਤ ਹੋਵੋਂਗੇ।"

ਪਰ ਤੁਸੀਂ ਅਜਿਹਾ ਨਹੀਂ ਕਰਨਾ ਚਾਹੁੰਦੇ! ਤੁਸੀਂ ਆਖਦੇ ਹੋ,
"ਸਾਨੂੰ ਅਗਾਂਹ ਵੱਲ ਭੱਜ ਜਾਣ ਲਈ ਘੋੜੇ ਚਾਹੀਦੇ ਨੇ!" ਇਹ
ਠੀਕ ਹੈ – 16ਤੁਸੀਂ ਘੋੜਿਆਂ ਉੱਤੇ ਸਵਾਰ ਹੋ ਕੇ ਭੱਜ ਜਾਵੋਗੇ।
ਪਰ ਦੁਸ਼ਮਣ ਤੁਹਾਡਾ ਪਿੱਛਾ ਕਰੇਗਾ। ਅਤੇ ਦੁਸ਼ਮਣ ਤੁਹਾਡੇ
ਘੋੜਿਆਂ ਨਾਲੋਂ ਤੇਜ਼ ਹੋਵੇਗਾ।

17ਇੱਕ ਦੁਸ਼ਮਣ ਧਮਕੀਆਂ ਦੇਵੇਗਾ ਅਤੇ ਤੁਹਾਡੇ ਹਜ਼ਾਰਾਂ
ਬੰਦੇ ਭੱਜ ਜਾਣਗੇ। ਪੰਜ ਦੁਸ਼ਮਣ ਤੁਹਾਨੂੰ ਧਮਕੀਆਂ ਦੇਣਗੇ
ਅਤੇ ਤੁਸੀਂ ਸਾਰੇ ਉਨ੍ਹਾਂ ਕੋਲੋਂ ਭੱਜ ਜਾਵੋਂਗੇ ਜਿੰਨਾਂ ਚਿਰ ਤੱਕ ਕਿ
ਤੁਸੀਂ ਪਰਬਤ ਦੀ ਚੋਟੀ ਗੱਡੇ ਝੰਡੇ, ਪਹਾੜੀ ਉੱਤੇ ਇੱਕ ਬੈਨਰ
ਵਾਂਗ ਇਕੱਲੇ ਰਹਿ ਜਾਵੋ।

18ਯਹੋਵਾਹ ਤੁਹਾਡੇ ਲਈ ਆਪਣੀ ਮਿਹਰ ਦਰਸਾਉਣੀ
ਚਾਹੁੰਦਾ ਹੈ। ਯਹੋਵਾਹ ਇੰਤਜ਼ਾਰ ਕਰ ਰਿਹਾ ਹੈ। ਯਹੋਵਾਹ ਉੱਠਣਾ
ਚਾਹੁੰਦਾ ਹੈ ਅਤੇ ਤੁਹਾਨੂੰ ਆਰਾਮ ਦੇਣਾ ਚਾਹੁੰਦਾ ਹੈ। ਯਹੋਵਾਹ
ਪਰਮੇਸ਼ੁਰ ਬੇਲਾਗ ਹੈ ਅਤੇ ਹਰ ਉਹ ਬੰਦਾ ਜਿਹੜਾ ਯਹੋਵਾਹ ਦੀ
ਸਹਾਇਤਾ ਦਾ ਇੰਤਜ਼ਾਰ ਕਰੇਗਾ ਉਸ ਨੂੰ ਅਸੀਸ ਮਿਲੇਗੀ।

19ਯਹੋਵਾਹ ਦੇ ਲੋਕ ਸੀਯੋਨ ਪਰਬਤ ਉੱਤੇ ਯਰੂਸ਼ਲਮ ਵਿੱਚ
ਰਹਿਣਗੇ। ਤੁਸੀਂ ਲੋਕ ਰੋਂਦੇ ਨਹੀਂ ਰਹੋਗੇ। ਯਹੋਵਾਹ ਤੁਹਾਡਾ

ਵਿਰਲਾਪ ਸੁਣੇਗਾ ਅਤੇ ਤੁਹਾਨੂੰ ਹੌਸਲਾ ਦੇਵੇਗਾ। ਯਹੋਵਾਹ ਤੁਹਾਨੂੰ ਸੁਣੇਗਾ ਅਤੇ ਤੁਹਾਡੀ ਸਹਾਇਤਾ ਕਰੇਗਾ।

### ਪਰਮੇਸ਼ੁਰ ਆਪਣੇ ਬੰਦਿਆਂ ਦੀ ਸਹਾਇਤਾ ਕਰੇਗਾ

20ਅਤੀਤ ਵਿੱਚ ਮੇਰੇ ਪ੍ਰਭੂ ਪਰਮੇਸ਼ੁਰ ਨੇ ਤੁਹਾਨੂੰ ਉਦਾਸੀ ਅਤੇ ਦੁੱਖ ਦਿੱਤਾ ਸੀ ਇਹ ਉਸ ਰੋਟੀ ਅਤੇ ਪਾਣੀ ਵਰਗਾ ਸੀ ਜਿਸਨੂੰ ਤੁਸੀਂ ਰੋਜ਼ ਖਾਧਾ ਸੀ। ਪਰ ਪਰਮੇਸ਼ੁਰ ਤੁਹਾਡਾ ਗੁਰੂ ਹੈ ਅਤੇ ਤੁਹਾਡੇ ਕੋਲੋਂ ਛੁਪਿਆ ਨਹੀਂ ਰਹੇਗਾ। ਤੁਸੀਂ ਆਪਣੇ ਗੁਰੂ ਨੂੰ ਆਪਣੀਆਂ ਅੱਖਾਂ ਨਾਲ ਦੇਖੋਗੇ। 21ਫ਼ੇਰ, ਜੇ ਤੁਸੀਂ ਬੁਰਾ ਕਰੋਗੇ ਅਤੇ ਗ਼ਲਤ ਢੰਗ ਨਾਲ ਜੀਵੋਗੇ। (ਸੱਜੇ ਜਾਂ ਖੱਬੇ ਪਾਸੇ,) ਤਾਂ ਤੁਸੀਂ ਆਪਣੇ ਪਿੱਛੇ ਇਹ ਆਖਦੀ ਹੋਈ ਆਵਾਜ਼ ਸੁਣੋਗੇ, "ਇਹ ਰਸਤਾ ਠੀਕ ਹੈ। ਤੁਹਾਨੂੰ ਇਸੇ ਰਸਤੇ ਜਾਣਾ ਚਾਹੀਦਾ ਹੈ!"

22ਤੁਹਾਡੇ ਕੋਲ ਸੋਨੇ ਅਤੇ ਚਾਂਦੀ ਨਾਲ ਮੜ੍ਹੀਆਂ ਹੋਈਆਂ ਮੂਰਤੀਆਂ ਹਨ। ਉਨ੍ਹਾਂ ਝੂਠੇ ਦੇਵਤਿਆਂ ਨੇ ਤੁਹਾਨੂੰ ਪਾਪੀ ਬਣਾ ਦਿੱਤਾ ਹੈ। ਪਰ ਤੁਸੀਂ ਉਨ੍ਹਾਂ ਝੂਠੇ ਦੇਵਤਿਆਂ ਦੀ ਸੇਵਾ ਕਰਨੀ ਬੰਦ ਕਰ ਦਿਓਗੇ। ਤੁਸੀਂ ਉਨ੍ਹਾਂ ਝੂਠੇ ਦੇਵਤਿਆਂ ਨੂੰ ਰੱਦੀ ਕਪੜਿਆਂ ਵਾਂਗ ਪਰ੍ਹਾਂ ਸੁੱਟ ਦਿਓਗੇ।

23ਉਸ ਸਮੇਂ, ਯਹੋਵਾਹ ਤੁਹਾਡੇ ਲਈ ਵਰਖਾ ਭੇਜੇਗਾ। ਤੁਸੀਂ ਧਰਤੀ ਵਿੱਚ ਬੀਜ ਬੀਜੋਗੇ ਅਤੇ ਧਰਤੀ ਤੁਹਾਡੇ ਲਈ ਅਨਾਜ਼ ਉਗਾਵੇਗੀ। ਤੁਹਾਨੂੰ ਬਹੁਤ ਚੰਗੀ ਫ਼ਸਲ ਪ੍ਰਾਪਤ ਹੋਵੇਗੀ। ਤੁਹਾਡੇ ਪਾਸ ਖੇਤਾਂ ਅੰਦਰ ਤੁਹਾਡੇ ਪਸ਼ੂਆਂ ਵਾਸਤੇ ਕਾਫ਼ੀ ਚਾਰਾ ਹੋਵੇਗਾ। ਤੁਹਾਡੀਆਂ ਭੇਡਾਂ ਲਈ ਵੱਡੇ-ਵੱਡੇ ਮੈਦਾਨ ਹੋਣਗੇ। 24ਤੁਹਾਡੇ ਪਸ਼ੂ ਅਤੇ ਗਧੇ ਆਪਣਾ ਪੂਰਾ ਭੋਜਨ ਪ੍ਰਾਪਤ ਕਰਨਗੇ। ਉਹ ਬਹੁਤ ਭੋਜਨ ਹੋਵੇਗਾ। ਤੁਹਾਨੂੰ ਆਪਣੇ ਪਸ਼ੂਆਂ ਦੇ ਖਾਣ ਵਾਲੇ ਭੋਜਨ ਨੂੰ ਖਿਲਾਰਨ ਲਈ ਕਹੀਆਂ ਅਤੇ ਸਲੰਗਾਂ ਦੀ ਲੋੜ ਪਵੇਗੀ। 25ਹਰ ਪਰਬਤ ਅਤੇ ਪਹਾੜੀ ਉੱਤੇ ਪਾਣੀ ਨਾਲ ਭਰੇ ਹੋਏ ਝਰਨੇ ਹੋਣਗੇ। ਇਹ ਗੱਲਾਂ ਉਦੋਂ ਵਾਪਰਨਗੀਆਂ ਜਦੋਂ ਬਹੁਤ ਸਾਰੇ ਲੋਕ ਮਾਰੇ ਜਾਣਗੇ ਅਤੇ ਮੁਨਾਰੇ ਢਾਹ ਦਿੱਤੇ ਜਾਣਗੇ।

26ਉਸ ਸਮੇਂ, ਚੰਦਰਮਾਂ ਦੀ ਰੌਸ਼ਨੀ ਸੂਰਜ ਵਰਗੀ ਚਮਕੀਲੀ ਹੋਵੇਗੀ। ਸੂਰਜ ਦੀ ਰੌਸ਼ਨੀ ਹੁਣ ਨਾਲੋਂ ਸੱਤ ਗੁਣਾ ਵੱਧ ਚਮਕਦਾਰ ਹੋਵੇਗੀ। ਸੂਰਜ ਦੀ ਇੱਕ ਦਿਨ ਦੀ ਰੌਸ਼ਨੀ ਸੱਤਾਂ ਦਿਨਾਂ ਦੇ ਬਰਾਬਰ ਹੋਵੇਗੀ। ਇਹ ਸਭ ਕੁਝ ਉਦੋਂ ਵਾਪਰੇਗਾ ਜਦੋਂ ਯਹੋਵਾਹ ਆਪਣੇ ਫ਼ੱਟੜ ਹੋਏ ਲੋਕਾਂ ਦੀਆਂ ਪੱਟੀਆਂ ਕਰੇਗਾ ਅਤੇ ਉਨ੍ਹਾਂ ਦੇ ਜ਼ਖਮਾਂ ਨੂੰ ਰਾਜ਼ੀ ਕਰੇਗਾ।

27ਦੇਖੋ, ਯਹੋਵਾਹ ਦਾ ਨਾਮ ਦੂਰੋਂ ਆ ਰਿਹਾ ਹੈ। ਉਸਦਾ ਕਹਿਰ ਧੂਏਂ ਦੇ ਮੋਟੇ ਬੱਦਲਾਂ ਵਾਲੀ ਅੱਗ ਵਰਗਾ ਹੈ। ਯਹੋਵਾਹ ਦਾ ਮੁੱਖ ਕਰੋਧ ਨਾਲ ਭਰਿਆ ਹੋਇਆ ਹੈ ਅਤੇ ਉਸਦੀ ਜੀਭ ਬਲਦੀ ਅੱਗ ਵਰਗੀ ਹੈ। 28ਯਹੋਵਾਹ ਦਾ ਆਤਮਾ ਇੱਕ ਮਹਾਂ ਨਦੀ ਵਰਗਾ ਹੈ। ਗਲ-ਗਲ ਤਾਂਈਂ ਚੜ੍ਹਦਾ ਹੋਇਆ। ਯਹੋਵਾਹ ਕੌਮਾਂ ਦਾ ਨਿਰਣਾ ਕਰੇਗਾ। ਇਹ ਉਨ੍ਹਾਂ ਨੂੰ ਇੱਕ ਬੇਕਾਰ ਛਾਨਣੀ ਰਾਹੀਂ ਜਾਂਚਣ ਵਾਂਗ ਹੋਵੇਗਾ। ਉਹ ਇੱਕ ਨੱਥ, ਕੌਮਾਂ ਦੇ ਜਬਾੜਿਆਂ ਵਿੱਚ ਪਾਵੇਗਾ, ਜੋ ਜਾਨਵਰਾਂ ਤੇ ਕਾਬੂ ਰੱਖਦੀ ਹੈ ਅਤੇ ਉਹ ਉਨ੍ਹਾਂ ਦੀ ਤਬਾਹੀ ਵੱਲ ਅਗਵਾਈ ਕਰੇਗਾ। 29ਉਸ ਸਮੇਂ, ਤੁਸੀਂ ਖੁਸ਼ੀ ਦੇ ਗੀਤ ਗਾਓਗੇ। ਉਹ ਸਮਾਂ ਉਨ੍ਹਾਂ ਰਾਤਾਂ ਵਰਗਾ ਹੋਵੇਗਾ ਜਦੋਂ ਤੁਸੀਂ ਛੁੱਟੀ ਤੇ ਜਾਂਦੇ ਹੋ। ਯਹੋਵਾਹ ਦੇ ਪਰਬਤ ਵੱਲ ਤੁਰੇ ਜਾਂਦੇ ਤੁਸੀਂ ਬਹੁਤ ਪ੍ਰਸੰਨ ਹੋ। ਤੁਸੀਂ ਇਸਰਾਏਲ ਦੀ ਚੱਟਾਨ ਵੱਲ ਯਹੋਵਾਹ ਦੀ ਉਪਾਸਨਾ ਲਈ ਜਾਂਦੇ ਹੋਏ ਤੇ ਵੰਝਲੀ ਨੂੰ ਸੁਣਦੇ ਹੋਏ ਬਹੁਤ ਪ੍ਰਸੰਨ ਹੋ।

30ਯਹੋਵਾਹ ਸਮੂਹ ਲੋਕਾਂ ਨੂੰ ਆਪਣੀ ਮਹਾਨ ਆਵਾਜ਼ ਸੁਣਾਵੇਗਾ। ਯਹੋਵਾਹ ਸਮੂਹ ਲੋਕਾਂ ਨੂੰ ਗੁੱਸੇ ਨਾਲ ਹੇਠਾਂ ਆਉਂਦਾ ਹੋਇਆ ਆਪਣਾ ਬਾਜ਼ੂ ਦਿਖਾਵੇਗਾ। ਉਹ ਬਾਜ਼ੂ ਉਸ ਮਹਾ ਅਗਨੀ ਵਰਗਾ ਹੋਵੇਗਾ ਜਿਹੜੀ ਸਭ ਕੁੱਝ ਸਾੜ ਦਿੰਦੀ ਹੈ। ਯਹੋਵਾਹ ਦੀ ਸ਼ਕਤੀ ਵਰਖਾ ਅਤੇ ਗੜਿਆਂ ਵਾਲੇ ਮਹਾ ਤੂਫ਼ਾਨ ਵਰਗੀ ਹੋਵੇਗੀ। 31ਅੱਸ਼ੂਰ ਜਦੋਂ ਯਹੋਵਾਹ ਦੀ ਆਵਾਜ਼ ਸੁਣੇਗਾ ਤਾਂ ਭੈਭੀਤ ਹੋ ਜਾਵੇਗਾ। ਯਹੋਵਾਹ ਅੱਸ਼ੂਰ ਨੂੰ ਸੋਟੀ ਨਾਲ ਮਾਰੇਗਾ। 32ਯਹੋਵਾਹ ਅੱਸ਼ੂਰ ਨੂੰ ਮਾਰੇਗਾ ਅਤੇ ਇਹ ਗੱਲ ਢੋਲ ਨਗਾਰਿਆਂ ਦੇ ਸੰਗੀਤ ਵਰਗੀ ਹੋਵੇਗੀ ਯਹੋਵਾਹ ਅੱਸ਼ੂਰ ਨੂੰ ਆਪਣੇ ਸ਼ਕਤੀਸ਼ਾਲੀ ਬਾਜ਼ੂ ਨਾਲ ਹਰਾ ਦੇਵੇਗਾ।

33ਸਿਵਾ ਨੂੰ ਕਾਫ਼ੀ ਚਿਰ ਪਹਿਲਾਂ ਹੀ ਤਿਆਰ ਕਰ ਦਿੱਤਾ ਗਿਆ ਹੈ। ਇਹ ਰਾਜੇ ਲਈ ਤਿਆਰ ਹੈ। ਇਸਨੂੰ ਬਹੁਤ ਡੂੰਘਾ ਅਤੇ ਚੌੜਾ ਬਣਾਇਆ ਗਿਆ ਸੀ। ਓਥੇ ਲੱਕੜੀਆਂ ਅਤੇ ਅੱਗ ਦਾ ਵੱਡਾ ਢੇਰ ਹੈ। ਅਤੇ ਯਹੋਵਾਹ ਦਾ ਆਤਮਾ ਬਲਦੀ ਹੋਈ ਗੰਧਕ ਦੀ ਨਦੀ ਵਾਂਗ ਆਵੇਗਾ ਅਤੇ ਇਸਨੂੰ ਸਾੜ ਸੁੱਟੇਗਾ।

### ਇਸਰਾਏਲ ਨੂੰ ਪਰਮੇਸ਼ੁਰ ਦੀ ਸ਼ਕਤੀ ਉੱਤੇ ਨਿਰਭਰ ਕਰਨਾ ਚਾਹੀਦਾ ਹੈ

31 ਸਹਾਇਤਾ ਲਈ ਮਿਸਰ ਵੱਲ ਜਾਂਦੇ ਲੋਕਾਂ ਨੂੰ ਦੇਖੋ। ਲੋਕ ਘੋੜੇ ਮੰਗਦੇ ਹਨ। ਉਹ ਸੋਚਦੇ ਨੇ ਕਿ ਘੋੜੇ ਉਨ੍ਹਾਂ ਨੂੰ ਬਚਾ ਲੈਣਗੇ। ਲੋਕਾਂ ਨੂੰ ਉਮੀਦ ਹੈ ਕਿ ਮਿਸਰ ਦੇ ਰੱਥ ਅਤੇ ਘੋੜਸਵਾਰ ਫ਼ੌਜੀ ਉਨ੍ਹਾਂ ਦੀ ਰਾਖੀ ਕਰਨਗੇ। ਲੋਕ ਸੋਚਦੇ ਹਨ ਕਿ ਉਹ ਸੁਰੱਖਿਅਤ ਹਨ ਕਿਉਂ ਕਿ ਉਹ ਫ਼ੌਜ ਬਹੁਤ ਵੱਡੀ ਹੈ। ਲੋਕ ਇਸਰਾਏਲ ਦੇ ਪਵਿੱਤਰ ਪੁਰਖ (ਪਰਮੇਸ਼ੁਰ) ਉੱਤੇ ਭਰੋਸਾ ਨਹੀਂ ਕਰਦੇ। ਲੋਕ ਯਹੋਵਾਹ ਪਾਸੋਂ ਸਹਾਇਤਾ ਨਹੀਂ ਮੰਗਦੇ।

2ਪਰ, ਇਹ ਯਹੋਵਾਹ ਹੀ ਹੈ ਜੋ ਸਿਆਣਾ ਹੈ। ਅਤੇ ਇਹ ਯਹੋਵਾਹ ਹੀ ਹੈ ਜਿਹੜਾ ਉਨ੍ਹਾਂ ਦੇ ਵਿਰੁੱਧ ਮੁਸੀਬਤ ਲੈ ਕੇ ਆਵੇਗਾ। ਲੋਕ ਯਹੋਵਾਹ ਦੇ ਆਦੇਸ਼ ਨੂੰ ਬਦਲਣ ਦੇ ਕਾਬਲ ਨਹੀਂ ਹੋਣਗੇ। ਯਹੋਵਾਹ ਉੱਠ ਕੇ ਬਦ ਲੋਕਾਂ ਦੇ ਖਿਲਾਫ਼ ਅਤੇ ਉਨ੍ਹਾਂ ਦੁਸ਼ਟ ਲੋਕਾਂ ਦੇ ਖਿਲਾਫ਼ ਲੜੇਗਾ ਜੋ ਉਨ੍ਹਾਂ ਦੀ ਮਦਦ ਲਰਨ ਦੀ ਕੋਸ਼ਿਸ਼ ਕਰਦੇ ਹਨ।

3ਮਿਸਰ ਦੇ ਲੋਕ ਤਾਂ ਸਿਰਫ਼ ਇਨਸਾਨ ਹਨ – ਪਰਮੇਸ਼ੁਰ ਨਹੀਂ। ਮਿਸਰ ਦੇ ਘੋੜੇ ਸਿਰਫ਼ ਜਾਨਵਰ ਹਨ – ਆਤਮਾ ਨਹੀਂ। ਯਹੋਵਾਹ ਆਪਣਾ ਬਾਜ਼ੂ ਫ਼ੈਲਾਵੇਗਾ ਅਤੇ ਸਹਾਇਕ (ਮਿਸਰ) ਹਰਾ ਦਿੱਤਾ ਜਾਵੇਗਾ। ਅਤੇ ਉਹ ਲੋਕ ਜਿਹੜੇ ਸਹਾਇਤਾ ਚਾਹੁੰਦੇ ਸਨ (ਯਹੂਦਾਹ) ਢਹਿ ਪੈਣਗੇ। ਉਹ ਸਾਰੇ ਲੋਕ ਇਕੱਠੇ ਹੀ ਤਬਾਹ ਹੋ ਜਾਣਗੇ।

4ਯਹੋਵਾਹ ਨੇ ਮੈਨੂੰ ਦੱਸਿਆ, "ਜਦੋਂ ਕੋਈ ਸ਼ੇਰ ਜਾਂ ਸ਼ੇਰ ਦਾ ਬੱਚਾ ਕਿਸੇ ਜਾਨਵਰ ਨੂੰ ਖਾਣ ਲਈ ਫੜਦਾ ਹੈ ਤਾਂ ਸ਼ੇਰ ਮਰੇ ਹੋਏ ਜਾਨਵਰ ਉੱਤੇ ਖੜ੍ਹਾ ਹੋ ਜਾਂਦਾ ਹੈ ਅਤੇ ਗਰਜਦਾ ਹੈ। ਉਸ ਸਮੇਂ

ਕੋਈ ਵੀ ਚੀਜ਼ ਉਸ ਮਹਾਨ ਸ਼ੇਰ ਨੂੰ ਭੈਭੀਤ ਨਹੀਂ ਕਰ ਸਕਦੀ। ਜੇ ਬੰਦੇ ਆ ਕੇ ਸ਼ੇਰ ਉੱਤੇ ਚੀਖਦੇ ਹਨ ਤਾਂ ਵੀ ਸ਼ੇਰ ਨਹੀਂ ਡਰਦਾ। ਲੋਕ ਭਾਵੇਂ ਬਹੁਤ ਵੱਡਾ ਸ਼ੋਰ ਮਚਾਉਣ ਪਰ ਸ਼ੇਰ ਨਹੀਂ ਭੱਜੇਗਾ।"

ਓਸ ਤਰ੍ਹਾਂ, ਸਰਬ ਸ਼ਕਤੀਮਾਨ ਯਹੋਵਾਹ ਸੀਯੋਨ ਪਰਬਤ ਉੱਤੇ ਉਤਰੇਗਾ। ਯਹੋਵਾਹ ਉਸ ਪਹਾੜੀ ਉੱਤੇ ਲੜੇਗਾ। 5ਸਰਬ ਸ਼ਕਤੀਮਾਨ ਯਹੋਵਾਹ ਯਰੂਸ਼ਲਮ ਦੀ ਰੱਖਿਆ ਕਰੇਗਾ — ਜਿਵੇਂ ਪੰਛੀ ਆਪਣੇ ਆਲ੍ਹਣਿਆਂ ਉੱਤੇ ਉੱਡਦੇ ਹਨ। ਯਹੋਵਾਹ ਉਸਨੂੰ ਬਚਾ ਲਵੇਗਾ। ਯਹੋਵਾਹ ਉੱਥੋਂ ਗੁਜ਼ਰ ਜਾਵੇਗਾ ਅਤੇ ਯਰੂਸ਼ਲਮ ਨੂੰ ਬਚਾ ਲਵੇਗਾ।

6ਇਸਰਾਏਲ ਦੇ ਬੱਚਿਓ, ਤੁਸੀਂ ਪਰਮੇਸ਼ੁਰ ਦੇ ਵਿਰੁੱਧ ਹੋ ਗਏ ਸੀ। ਤੁਹਾਨੂੰ ਪਰਮੇਸ਼ੁਰ ਵੱਲ ਵਾਪਸ ਪਰਤ ਆਉਣਾ ਚਾਹੀਦਾ ਹੈ। 7ਫ਼ੇਰ ਲੋਕ ਉਨ੍ਹਾਂ ਸੋਨੇ ਚਾਂਦੀ ਦੀਆਂ ਮੂਰਤੀਆਂ ਦੀ ਉਪਾਸਨਾ ਕਰਨੀ ਛੱਡ ਦੇਣਗੇ ਜਿਹੜੀਆਂ ਤੁਸੀਂ ਬਣਾਈਆਂ ਸਨ। ਤੁਸੀਂ ਸੱਚਮੁੱਚ ਉਦੋਂ ਪਾਪ ਕੀਤਾ ਸੀ ਜਦੋਂ ਤੁਸੀਂ ਉਹ ਮੂਰਤੀਆਂ ਬਣਾਈਆਂ ਸਨ।

8ਇਹ ਸੱਚ ਹੈ ਕਿ ਅੱਸ਼ੂਰ ਨੂੰ ਤਲਵਾਰ ਨਾਲ ਹਰਾ ਦਿੱਤਾ ਜਾਵੇਗਾ। ਪਰ ਉਹ ਤਲਵਾਰ ਕਿਸੇ ਇਨਸ਼ਾਨ ਦੀ ਤਲਵਾਰ ਨਹੀਂ ਹੋਵੇਗੀ। ਅੱਸ਼ੂਰ ਪਰਮੇਸ਼ੁਰ ਦੀ ਤਲਵਾਰ ਕੋਲੋਂ ਭੱਜੇਗਾ। ਪਰ ਨੌਜਵਾਨ ਬੰਦੇ ਫ਼ੜ ਲਏ ਜਾਣਗੇ ਅਤੇ ਗੁਲਾਮ ਬਣਾ ਲਏ ਜਾਣਗੇ। 9ਉਨ੍ਹਾਂ ਦਾ ਸੁਰੱਖਿਅਤ ਟਿਕਾਣਾ ਤਬਾਹ ਕਰ ਦਿੱਤਾ ਜਾਵੇਗਾ। ਉਨ੍ਹਾਂ ਦੇ ਆਗੂ ਹਾਰ ਜਾਣਗੇ ਅਤੇ ਆਪਣੇ ਝੰਡੇ ਪਿੱਛੇ ਛੱਡ ਜਾਣਗੇ।

ਯਹੋਵਾਹ ਨੇ ਇਹ ਸਾਰੀਆਂ ਗੱਲਾਂ ਆਖੀਆਂ। ਯਹੋਵਾਹ ਦੀ ਅੱਗ ਸੀਯੋਨ ਵਿੱਚ ਹੈ ਅਤੇ ਉਸ ਦੀ ਭੱਠੀ ਯਰੂਸ਼ਲਮ ਵਿੱਚ ਹੈ।

## ਆਗੂਆਂ ਨੂੰ ਨੇਕ ਅਤੇ ਨਿਰਪੱਖ ਹੋਣਾ ਚਾਹੀਦਾ ਹੈ

32 ਉਨ੍ਹਾਂ ਗੱਲਾਂ ਨੂੰ ਸੁਣੋ ਜਿਹੜੀਆਂ ਮੈਂ ਆਖਦਾ ਹਾਂ! ਇੱਕ ਰਾਜੇ ਨੂੰ ਇਸ ਤਰ੍ਹਾਂ ਹਕੂਮਤ ਕਰਨੀ ਚਾਹੀਦੀ ਹੈ ਜਿਸ ਨਾਲ ਨੇਕ ਮਿਲੇ। ਆਗੂਆਂ ਨੂੰ ਚਾਹੀਦਾ ਹੈ ਕਿ ਉਹ ਲੋਕਾਂ ਦੀ ਅਗਵਾਈ ਸਮੇਂ ਨਿਰਪੱਖ ਨਿਰਣੇ ਕਰਨ। 2ਜੇ ਇਉਂ ਹੋਵੇਗਾ ਤਾਂ ਰਾਜਾ ਮੀਂਹ ਹਨੇਰੀ ਤੋਂ ਬਚਣ ਵਾਲੀ ਥਾਂ ਵਾਂਗ ਹੋਵੇਗਾ ਇਹ ਗੱਲ ਖੁਸ਼ਕ ਧਰਤੀ ਉੱਤੇ ਪਾਣੀ ਦੀਆਂ ਨਹਿਰਾਂ ਵਾਂਗ ਹੋਵੇਗੀ। ਇਹ ਗੱਲ ਕਿਸੇ ਗਰਮੀ ਵਾਲੀ ਧਰਤੀ ਉੱਤੇ ਵੱਡੀ ਚੱਟਾਨ ਦੀ ਛਾਂ ਵਾਂਗ ਹੋਵੇਗੀ। 3ਲੋਕੀ ਰਾਜੇ ਕੋਲ ਸਹਾਇਤਾ ਲਈ ਆਉਣਗੇ ਅਤੇ ਲੋਕ ਉਸ ਦੀਆਂ ਆਖੀਆਂ ਗੱਲਾਂ ਨੂੰ ਸੱਚਮੁੱਚ ਧਿਆਨ ਨਾਲ ਸੁਣਨਗੇ। 4ਉਹ ਲੋਕ ਜਿਹੜੇ ਹੁਣ ਉਲਝਣ ਵਿੱਚ ਹਨ ਸਮਝਣ ਦੇ ਯੋਗ ਹੋ ਜਾਣਗੇ। ਉਹ ਲੋਕ ਜਿਹੜੇ ਸਾਫ਼-ਸਾਫ਼ ਗੱਲ ਨਹੀਂ ਕਰ ਸਕਦੇ, ਹੁਣ ਸਾਫ਼-ਸਾਫ਼ ਅਤੇ ਤੇਜ਼ੀ ਨਾਲ ਗੱਲ ਕਰਨ ਦੇ ਯੋਗ ਹੋ ਜਾਣਗੇ। 5ਦੁਸ਼ਟ ਆਦਮੀਆਂ ਨੂੰ ਹੋਰ ਵਧੇਰੇ ਮਹਾਨ ਆਦਮੀ ਨਹੀਂ ਆਖਿਆ ਜਾਵੇਗਾ। ਲਫ਼ੰਗਿਆਂ ਨੂੰ ਸੱਜਣ ਆਦਮੀ ਨਹੀਂ ਆਖਿਆ ਜਾਵੇਗਾ।

6ਮੂਰਖ ਬੰਦਾ ਮੂਰਖਤਾਪੂਰਣ ਗੱਲਾਂ ਕਰਦਾ ਹੈ ਅਤੇ ਆਪਣੇ ਦਿਲ (ਮਨ) ਵਿੱਚ ਮੰਦੇ ਕੰਮਾਂ ਦੀ ਯੋਜਨਾ ਬਣਾਉਂਦਾ ਹੈ। ਮੂਰਖ ਬੰਦਾ ਮੰਦੇ ਕੰਮ ਕਰਨੇ ਲੋਚਦਾ ਹੈ। ਮੂਰਖ ਬੰਦਾ ਯਹੋਵਾਹ ਦੇ ਖਿਲਾਫ਼ ਮੰਦੇ ਬਚਨ ਬੋਲਦਾ ਹੈ। ਮੂਰਖ ਬੰਦਾ ਭੁੱਖਿਆਂ ਨੂੰ ਰੋਟੀ ਨਹੀਂ ਖਾਣ ਦਿੰਦਾ। ਮੂਰਖ ਬੰਦਾ ਪਿਆਸਿਆਂ ਨੂੰ ਪਾਣੀ ਨਹੀਂ ਪੀਣ ਦਿੰਦਾ। 7ਉਹ ਮੂਰਖ ਬੰਦਾ ਬਦੀ ਨੂੰ ਸੰਦ ਵਾਂਗ ਇਸਤੇਮਾਲ ਕਰਦਾ ਹੈ। ਉਹ ਲੋਕਾਂ ਤੋਂ ਹਰ ਚੀਜ਼ ਖੋਹਣ ਦੀਆਂ ਵਿਉਂਤਾਂ ਬਣਾਉਂਦਾ ਹੈ। ਉਹ ਮੂਰਖ ਬੰਦਾ ਗਰੀਬਾਂ ਬਾਰੇ ਝੂਠ ਬੋਲਦਾ ਹੈ। ਅਤੇ ਉਸਦੇ ਝੂਠ ਕਾਰਣ ਗਰੀਬਾਂ ਨੂੰ ਨਿਰਪੱਖ ਇਨਸਾਫ਼ ਨਹੀਂ ਮਿਲਦਾ।

8ਪਰ ਇੱਕ ਨੇਕ ਆਗੂ ਚੰਗੀਆਂ ਗੱਲਾਂ ਦੀਆਂ ਵਿਉਂਤਾਂ ਬਣਾਉਂਦਾ ਹੈ। ਅਤੇ ਉਹ ਚੰਗੀਆਂ ਗੱਲਾਂ ਉਸਨੂੰ ਚੰਗਾ ਨੇਤਾ ਬਣਾਉਂਦੀਆਂ ਹਨ।

## ਮੁਸ਼ਕਲ ਸਮਾਂ ਆ ਰਿਹਾ ਹੈ

9ਔਰਤੋ, ਤੁਹਾਡੇ ਵਿੱਚੋਂ ਕੁੱਝ ਹੁਣ ਸ਼ਾਂਤ ਹੋ। ਤੁਸੀਂ ਆਪਣੇ -ਆਪ ਨੂੰ ਸੁਰੱਖਿਅਤ ਮਹਿਸੂਸ ਕਰਦੀਆਂ ਹੋ। ਪਰ ਤੁਹਾਨੂੰ ਖਲੋਕੇ ਮੇਰੇ ਸ਼ਬਦਾਂ ਨੂੰ ਧਿਆਨ ਨਾਲ ਸੁਣਨਾ ਚਾਹੀਦਾ ਹੈ। 10ਤੁਸੀ, ਔਰਤੋ, ਹੁਣ ਆਪਣੇ-ਆਪ ਨੂੰ ਸੁਰੱਖਿਅਤ ਮਹਿਸੂਸ ਕਰਦੀਆਂ ਹੋ ਪਰ ਇੱਕ ਸਾਲ ਬਾਦ ਤੁਸੀਂ ਮੁਸ਼ਕਿਲ ਵਿੱਚ ਹੋਵੋਂਗੀਆਂ। ਕਿਉਂ ਕਿ ਅਗਲੇ ਸਾਲ ਤੁਸੀਂ ਅੰਗੂਰ ਇਕੱਠੇ ਨਹੀਂ ਕਰੋਗੀਆਂ- ਇਕੱਠੇ ਕਰਨ ਲਈ ਅੰਗੂਰ ਹੋਣਗੇ ਹੀ ਨਹੀਂ।

11ਔਰਤੋ, ਤੁਸੀਂ ਹੁਣ ਸ਼ਾਂਤ ਹੋ, ਪਰ ਤੁਹਾਨੂੰ ਭੈਭੀਤ ਹੋ ਜਾਣਾ ਚਾਹੀਦਾ ਹੈ! ਔਰਤੋ, ਤੁਸੀਂ ਹੁਣ ਸੁਰੱਖਿਅਤ ਮਹਿਸੂਸ ਕਰਦੀਆਂ ਹੋ ਪਰ ਤੁਹਾਨੂੰ ਫ਼ਿਕਰ ਕਰਨਾ ਚਾਹੀਦਾ ਹੈ! ਆਪਣੇ ਸੁੰਦਰ ਕੱਪੜੇ ਲਾਹ ਕੇ ਉਦਾਸੀ ਦੇ ਵਸਤਰ ਪਾ ਲਵੋ। ਆਪਣੀ ਕਮਰ ਦੁਆਲੇ ਉਨ੍ਹਾਂ ਕੱਪੜਿਆਂ ਨੂੰ ਲਪੇਟ ਲਵੋ। 12ਉਨ੍ਹਾਂ ਉਦਾਸੀ ਭਰੇ ਕੱਪੜਿਆਂ ਨੂੰ ਆਪਣੀਆਂ ਗ਼ਮ ਨਾਲ ਭਰੀਆਂ ਛਾਤੀਆਂ ਉੱਪਰ ਪਹਿਨ ਲਵੋ।

ਰੋਵੋ, ਕਿਉਂ ਕਿ ਤੁਹਾਡੇ ਖੇਤ ਖ਼ਾਲੀ ਹਨ। ਤੁਹਾਡੇ ਅੰਗੂਰੀ ਬਾਗ਼ ਕਦੇ ਅੰਗੂਰ ਪੈਦਾ ਕਰਦੇ ਸਨ – ਪਰ ਹੁਣ ਉਹ ਸੱਖਣੇ ਹਨ। 13ਮੇਰੇ ਲੋਕਾਂ ਦੀ ਧਰਤੀ ਲਈ ਰੋਵੋ। ਰੋਵੋ, ਕਿਉਂ ਕਿ ਹੁਣ ਓਥੇ ਸਿਰਫ਼ ਕੰਡਿਆਲੀਆਂ ਝਾੜੀਆਂ ਹੀ ਉੱਗਣਗੀਆਂ। ਉਸ ਸ਼ਹਿਰ ਲਈ ਅਤੇ ਉਨ੍ਹਾਂ ਸਾਰੇ ਘਰਾਂ ਲਈ ਰੋਵੋ ਜਿਹੜੇ ਕਦੇ ਖੁਸ਼ੀ ਨਾਲ ਭਰੇ ਹੁੰਦੇ ਸਨ।

14ਲੋਕ ਰਾਜਧਾਨੀ ਨੂੰ ਛੱਡ ਜਾਣਗੇ। ਮਹਿਲ ਅਤੇ ਮੁਨਾਰੇ ਖਾਲੀ ਛੱਡ ਦਿੱਤੇ ਜਾਣਗੇ। ਲੋਕ ਉਨ੍ਹਾਂ ਘਰਾਂ ਵਿੱਚ ਨਹੀਂ ਰਹਿਣਗੇ-ਉਹ ਗੁਫ਼ਾਵਾਂ ਵਿੱਚ ਰਹਿਣਗੇ। ਆਵਾਰਾ ਗਧੇ ਅਤੇ ਭੇਡਾਂ ਸ਼ਹਿਰ ਵਿੱਚ ਰਹਿਣਗੇ – ਜਾਨਵਰ ਓਥੇ ਘਾਹ ਖਾਣ ਲਈ ਜਾਣਗੇ।

15-16ਇਹ ਗੱਲਾਂ ਪਰਮੇਸ਼ੁਰ ਦੇ ਸਾਡੇ ਉੱਪਰ ਆਪਣਾ ਆਤਮਾ ਭੇਜਣ ਦੇ ਸਮੇਂ ਤੀਕ ਜਾਰੀ ਰਹਿਣਗੀਆਂ। ਹੁਣ ਧਰਤੀ ਉੱਤੇ ਕੋਈ ਨੇਕੀ ਨਹੀਂ – ਇਹ ਮਾਰੂਥਲ ਵਾਂਗ ਹੈ। ਪਰ ਭਵਿੱਖ ਵਿੱਚ ਮਾਰੂਥਲ ਉਪਜਾਊ ਖੇਤਾਂ ਵਾਂਗ ਹੋਵੇਗਾ – ਬੇਲਾਗ ਨਿਰਣੇ ਓਥੇ ਰਹਿਣਗੇ ਅਤੇ ਉਪਜਾਊ ਖੇਤ ਹਰੇ ਭਰੇ ਜੰਗਲ ਵਾਂਗ ਹੋਣਗੇ ਉੱਥੇ ਨੇਕੀ ਨਿਵਾਸ ਕਰੇਗੀ। 17ਚੰਗਿਆਈ ਸਦਾ ਲਈ ਸ਼ਾਂਤੀ ਅਤੇ ਸੁਰੱਖਿਆ ਲਿਆਵੇਗੀ। 18ਮੇਰੇ ਬੰਦੇ ਅਮਨ ਦੇ ਖੂਬਸੂਰਤ

ਮੈਦਾਨ ਵਿੱਚ ਰਹਿਣਗੇ। ਮੇਰੇ ਬੰਦੇ ਸੁਰੱਖਿਆ ਦੇ ਤੰਬੂਆਂ ਵਿੱਚ
ਰਹਿਣਗੇ। ਉਹ ਸ਼ਾਂਤ ਅਤੇ ਅਮਨ ਭਰਪੂਰ ਥਾਵਾਂ ਉੱਤੇ ਰਹਿਣਗੇ।
19ਪਰ ਇਸਤੋਂ ਪਹਿਲਾਂ ਕਿ ਇਹ ਗੱਲਾਂ ਵਾਪਰਨ ਜੰਗਲ
ਅਵੱਸ਼ ਢੱਠੇਗਾ। ਸ਼ਹਿਰ ਅਵੱਸ਼ ਹਾਰੇਗਾ। 20ਤੁਹਾਡੇ ਵਿੱਚੋਂ ਕੁਝ
ਲੋਕ ਪਾਣੀ ਦੀ ਹਰ ਨਹਿਰ ਨੇੜੇ ਬੀਜ ਬੀਜਦੇ ਹੋ। ਤੁਸੀਂ ਆਪਣੇ
ਪਸ਼ੂਆਂ ਅਤੇ ਗਧਿਆਂ ਨੂੰ ਆਜ਼ਾਦੀ ਨਾਲ ਘੁੰਮਣ ਅਤੇ ਚਰਨ
ਦਿੰਦੇ ਹੋ। ਤੁਸੀਂ ਲੋਕ ਪ੍ਰਸੰਨ ਹੋਵੋਗੇ।

### ਬਦੀ ਸਿਰਫ਼ ਹੋਰ ਬਦੀ ਪੈਦਾ ਕਰਦੀ ਹੈ

33 ਦੇਖੋ, ਤੁਸੀਂ ਲੋਕ ਲੜਾਈਆਂ ਕਰਦੇ ਹੋ ਅਤੇ ਲੋਕਾਂ
ਦੀਆਂ ਚੀਜ਼ਾਂ ਚੁਰਾਉਂਦੇ ਹੋ, ਅਤੇ ਉਨ੍ਹਾਂ ਲੋਕਾਂ ਨੇ
ਕਦੇ ਵੀ ਤੁਹਾਡਾ ਕੁੱਝ ਨਹੀਂ ਚੁਰਾਇਆ। ਤੁਸੀਂ ਲੋਕਾਂ ਦੇ ਖਿਲਾਫ਼
ਹੋ ਜਾਂਦੇ ਹੋ, ਅਤੇ ਉਹ ਲੋਕ ਵੀ ਤੁਹਾਡੇ ਖਿਲਾਫ਼ ਨਹੀਂ ਹੋਏ। ਇਸ
ਲਈ ਜਦੋਂ ਤੁਸੀਂ ਚੋਰੀ ਕਰਨੋ ਹਟ ਜਾਵੋਂਗੇ, ਹੋਰ ਲੋਕ ਤੁਹਾਡੀਆਂ
ਚੀਜ਼ਾਂ ਦੀ ਚੋਰੀ ਕਰਨ ਲੱਗ ਪੈਣਗੇ। ਜਦੋਂ ਤੁਸੀਂ ਲੋਕਾਂ ਦੇ
ਵਿਰੁੱਧ ਹੋਣੋ ਹੱਟ ਜਾਵੋਗੇ, ਤਾਂ ਹੋਰ ਲੋਕ ਤੁਹਾਡੇ ਵਿਰੁੱਧ ਹੋਣਾ
ਸ਼ੁਰੂ ਕਰ ਦੇਣਗੇ।
2“ਹੇ ਯਹੋਵਾਹ, ਕਿਰਪਾ ਕਰਕੇ ਸਾਡੇ ਉੱਪਰ ਮਿਹਰਬਾਨ ਹੋ।
ਅਸੀਂ ਤੁਹਾਡੀ ਸਹਾਇਤਾ ਲਈ ਇੰਤਜ਼ਾਰ ਕੀਤਾ ਹੈ। ਯਹੋਵਾਹ
ਜੀ, ਸਾਨੂੰ ਹਰ ਸਵੇਰੇ ਤਾਕਤ ਦਿਓ। ਸਾਨੂੰ ਬਚਾਓ ਜਦੋਂ ਵੀ
ਅਸੀਂ ਮੁਸੀਬਤ ਵਿੱਚ ਹੋਈਏ।
3ਤੁਹਾਡੀ ਸ਼ਕਤੀਸ਼ਾਲੀ ਆਵਾਜ਼ ਲੋਕਾਂ ਨੂੰ ਭੈਭੀਤ ਕਰਦੀ ਹੈ,
ਅਤੇ ਉਹ ਤੁਹਾਡੇ ਕੋਲੋਂ ਦੂਰ ਭੱਜਦੇ ਨੇ। ਤੁਹਾਡੀ ਮਹਾਨਤਾ ਕੌਮਾਂ
ਨੂੰ ਦੂਰ ਭਜਾਉਂਦੀ ਹੈ।”
4ਤੁਸੀਂ ਲੋਕਾਂ ਨੇ ਲੜਾਈ ਵਿੱਚ ਚੀਜ਼ਾਂ ਚੁਰਾਈਆਂ। ਉਹ ਚੀਜ਼ਾਂ
ਤੁਹਾਡੇ ਕੋਲੋਂ ਖੋਹ ਲਈਆਂ ਜਾਣਗੀਆਂ। ਬਹੁਤ ਸਾਰੇ ਲੋਕ
ਆਉਣਗੇ ਅਤੇ ਤੁਹਾਡੀ ਦੌਲਤ ਲੁੱਟ ਕੇ ਲੈ ਜਾਣਗੇ। ਇਹ ਓਹੋ
ਜਿਹਾ ਸਮਾਂ ਹੋਵੇਗਾ ਜਦੋਂ ਟਿੱਡੀਦਲ ਆਉਂਦਾ ਹੈ ਅਤੇ ਤੁਹਾਡੀਆਂ
ਸਾਰੀਆਂ ਫ਼ਸਲਾਂ ਨੂੰ ਖਾ ਜਾਂਦਾ ਹੈ।
5ਯਹੋਵਾਹ ਬਹੁਤ ਮਹਾਨ ਹੈ। ਉਹ ਬਹੁਤ ਉੱਚੀ ਥਾਂ ਉੱਤੇ
ਰਹਿੰਦਾ ਹੈ। ਯਹੋਵਾਹ ਸੀਯੋਨ ਨੂੰ ਨਿਰਪੱਖਤਾ ਅਤੇ ਨੇਕੀ ਨਾਲ
ਭਰਦਾ ਹੈ।
6ਉਹ ਲੋਕਾਂ ਨੂੰ ਪਰਮੇਸ਼ੁਰ ਦੀ ਸਿਆਣਪ ਅਤੇ ਗਿਆਨ ਨਾਲ
ਅਮੀਰ ਬਣਾਉਦਾ ਹੈ। ਤੂੰ ਮੁਕਤੀ ਨਾਲ ਅਮੀਰ ਹੈਂ। ਤੂੰ ਯਹੋਵਾਹ
ਦਾ ਆਦਰ ਕਰਦਾ ਹੈਂ ਅਤੇ ਇਹੀ ਗੱਲ ਤੈਨੂੰ ਅਮੀਰ ਬਣਾਉਂਦੀ
ਹੈ, ਇਸ ਲਈ ਤੂੰ ਜਾਣ ਸਕਦਾ ਹੈਂ ਕਿ ਤੂੰ ਨਿਰੰਤਰ ਰਹੇਂਗਾ।
7ਪਰ ਧਿਆਨ ਨਾਲ ਸੁਣ! ਸੰਦੇਸ਼ਵਾਹਕ ਬਾਹਰ ਖੜੇ ਚੀਖ
ਰਹੇ ਹਨ। ਉਹ ਸੰਦੇਸ਼ਵਾਹਕ ਜਿਹੜੇ ਅਮਨ ਲੈ ਕੇ ਆਉਂਦੇ ਨੇ,
ਜ਼ੋਰ-ਜ਼ੋਰ ਦੀ ਰੋ ਰਹੇ ਨੇ। 8ਸੜਕਾਂ ਤਬਾਹ ਹੋ ਗਈਆਂ ਹਨ।
ਗਲੀਆਂ ਵਿੱਚ ਕੋਈ ਵੀ ਨਹੀਂ ਤੁਰ ਫ਼ਿਰ ਰਿਹਾ। ਲੋਕਾਂ ਨੇ ਆਪਣੇ
ਕੀਤੇ ਇਕਰਾਰਨਾਮੇ ਤੋੜ ਦਿੱਤੇ ਹਨ। ਲੋਕ ਗਵਾਹਾਂ ਦੀ ਸ਼ਹਾਦਤ
ਵਿੱਚ ਭਰੋਸਾ ਨਹੀਂ ਕਰਦੇ। ਕੋਈ ਬੰਦਾ ਵੀ ਦੂਸਰਿਆਂ ਦਾ ਆਦਰ
ਨਹੀਂ ਕਰਦਾ। 9ਧਰਤੀ ਬੀਮਾਰ ਹੈ ਅਤੇ ਮਰ ਰਹੀ ਹੈ। ਲਬਾਨੋਨ
ਮਰ ਰਿਹਾ ਹੈ ਅਤੇ ਸ਼ਾਰੋਨ ਵਾਦੀ ਖੁਸ਼ਕ ਅਤੇ ਸੱਖਣੀ ਹੈ। ਬਾਸ਼ਾਮ
ਅਤੇ ਕਰਮਲ ਕਿਸੇ ਵੇਲੇ ਖ਼ੂਬਸੂਰਤ ਪੌਦੇ ਉਗਾਉਂਦੇ ਸਨ ਪਰ
ਹੁਣ ਉਹ ਪੌਦੇ ਉਗਣੋਂ ਹਟ ਗਏ ਹਨ।
10ਯਹੋਵਾਹ ਆਖਦਾ ਹੈ, “ਹੁਣ ਮੈਂ ਖਲੋਵਾਂਗਾ ਅਤੇ ਆਪਣੀ
ਮਹਾਨਤਾ ਦਰਸਾਵਾਂਗਾ। ਹੁਣ, ਮੈਂ ਲੋਕਾਂ ਲਈ ਮਹੱਤਵਪੂਰਣ
ਬਣ ਜਾਵਾਂਗਾ। 11ਤੁਸੀਂ ਲੋਕਾਂ ਨੇ ਫ਼ਿਜ਼ੂਲ ਗੱਲਾਂ ਕੀਤੀਆਂ ਹਨ।
ਉਹ ਗੱਲਾਂ ਘਾਹ ਫ਼ੂਸ ਵਰਗੀਆਂ ਹਨ। ਉਹ ਕਿਸੇ ਵੀ ਕੰਮ
ਦੀਆਂ ਨਹੀਂ ਹਨ! ਤੁਹਾਡੇ ਆਪਣੇ ਆਤਮੇ ਅੱਗ ਵਾਂਗ ਹੋਣਗੇ
ਜੋ ਤੁਹਾਨੂੰ ਸਾੜ ਦੇਣਗੇ। 12ਲੋਕ ਉਦੋਂ ਤੱਕ ਸੜਨਗੇ ਜਦੋਂ ਤੱਕ
ਕਿ ਉਨ੍ਹਾਂ ਦੀਆਂ ਹੱਡੀਆਂ ਚੂਨਾ ਨਹੀਂ ਬਣ ਜਾਂਦੀਆਂ। ਲੋਕ
ਕੰਡਿਆਲੀਆਂ ਝਾੜੀਆਂ ਵਾਂਗ ਛੇਤੀ ਹੀ ਸੜ ਜਾਣਗੇ।
13“ਤੁਸੀਂ, ਦੂਰ ਦੁਰਾਡੇ ਦੇ ਲੋਕੋ, ਉਨ੍ਹਾਂ ਗੱਲਾਂ ਬਾਰੇ ਸੁਣੋ
ਜਿਹੜੀਆਂ ਮੈਂ ਕੀਤੀਆਂ ਹਨ। ਤੁਸੀਂ ਲੋਕ, ਜਿਹੜੇ ਮੇਰੇ ਨੇੜੇ ਹੋ,
ਮੇਰੀ ਤਾਕਤ ਨੂੰ ਜਾਣੋ।”
14ਸੀਯੋਨ ਦੇ ਪਾਪੀ ਭੈਭੀਤ ਹਨ। ਜਿਹੜੇ ਲੋਕ ਮੰਦੀਆਂ ਗੱਲਾਂ
ਕਰਦੇ ਹਨ ਡਰ ਨਾਲ ਕੰਬ ਰਹੇ ਹਨ। ਉਹ ਆਖਦੇ ਹਨ, “ਕੀ
ਸਾਡੇ ਵਿੱਚੋਂ ਕੋਈ ਇਸ ਤਬਾਹ ਕਰਨ ਵਾਲੀ ਅਗਨੀ ਵਿੱਚੋਂ
ਜਿਉਂਦਾ ਬਚ ਸਕਦਾ ਹੈ? ਇਸ ਅੱਗ ਦੇ ਨੇੜੇ ਕੌਣ ਰਹਿ ਸਕਦਾ
ਹੈ, ਜਿਹੜੀ ਸਦਾ ਬਲਦੀ ਰਹਿੰਦੀ ਹੈ?”
15ਨੇਕ ਅਤੇ ਇਮਾਨਦਾਰ ਬੰਦੇ ਜਿਹੜੇ ਪੈਸੇ ਲਈ ਹੋਰਾਂ ਨੂੰ
ਨੁਕਸਾਨ ਪਹੁੰਚਾਣ ਤੋਂ ਇਨਕਾਰ ਕਰਦੇ ਹਨ ਉਹੀ ਇਸ ਅਗਨੀ
ਵਿੱਚੋਂ ਸਲਾਮਤ ਬਚਣਗੇ। ਉਹ ਲੋਕ ਰਿਸ਼ਵਤ ਲੈਣ ਤੋਂ ਇਨਕਾਰ
ਕਰਦੇ ਹਨ। ਉਹ ਲੋਕ ਹੋਰਾਂ ਲੋਕਾਂ ਨੂੰ ਕਤਲ ਕਰਨ ਦੀਆਂ
ਵਿਉਂਤਾਂ ਨੂੰ ਸੁਣਨ ਤੋਂ ਇਨਕਾਰ ਕਰਦੇ ਹਨ। ਉਹ ਲੋਕ ਮੰਦੇ
ਕੰਮਾਂ ਦੀਆਂ ਯੋਜਨਾਵਾਂ ਵੱਲ ਝਾਕਣ ਤੋਂ ਵੀ ਇਨਕਾਰ ਕਰਦੇ
ਹਨ। 16ਉਹ ਲੋਕ ਉੱਚੀਆਂ ਥਾਵਾਂ ਉੱਤੇ ਸੁਰੱਖਿਅਤ ਰਹਿਣਗੇ।
ਉਨ੍ਹਾਂ ਦੀ ਉੱਚੀ ਕਿਲਿਆਂ ਵਿੱਚ ਰੱਖਿਆ ਕੀਤੀ ਜਾਵੇਗੀ। ਉਨ੍ਹਾਂ
ਲੋਕਾਂ ਕੋਲ ਹਮੇਸ਼ਾ ਅੰਨ ਪਾਣੀ ਹੋਵੇਗਾ।
17ਤੁਹਾਡੀਆਂ ਅੱਖਾਂ ਰਾਜੇ (ਪਰਮੇਸ਼ੁਰ) ਨੂੰ ਆਪਣੇ ਪੂਰੇ ਜਲਾਲ
ਵਿੱਚ ਦੇਖਣਗੀਆਂ। ਤੁਸੀਂ ਉਸ ਮਹਾਨ ਧਰਤੀ ਨੂੰ ਦੇਖੋਗੇ। 18-
19ਤੁਸੀਂ ਆਪਣੀਆਂ ਅਤੀਤ ਦੀਆਂ ਮੁਸੀਬਤਾਂ ਬਾਰੇ ਸੋਚੋਗੇ।
ਤੁਸੀਂ ਸੋਚੋਗੇ, “ਦੂਸਰੇ ਦੇਸ਼ਾਂ ਦੇ ਉਹ ਲੋਕ ਕਿੱਥੇ ਹਨ? ਉਹ ਲੋਕ
ਅਜਿਹੀਆਂ ਭਾਸ਼ਾਵਾਂ ਬੋਲਦੇ ਸਨ ਜਿਨ੍ਹਾਂ ਨੂੰ ਅਸੀਂ ਸਮਝ ਨਹੀਂ
ਸਕਦੇ ਸਾਂ। ਹੋਰਨਾਂ ਧਰਤੀਆਂ ਦੇ ਉਹ ਅਧਿਕਾਰੀ ਅਤੇ ਕਰ
ਉਗਰਾਹੁਣ ਵਾਲੇ ਕਿੱਥੇ ਹਨ? ਕਿੱਥੇ ਨੇ ਉਹ ਜਾਸੂਸ ਜਿਹੜੇ
ਸਾਡੇ ਸੁਰੱਖਿਆ ਮੁਨਾਰਿਆਂ ਦੀ ਗਿਣਤੀ ਕਰਦੇ ਸਨ? ਉਹ
ਸਾਰੇ ਹੀ ਚਲੇ ਗਏ ਹਨ ਅਤੇ ਤੁਸੀਂ ਉਨ੍ਹਾਂ ਨੂੰ ਹੋਰ ਵਧੇਰੇ ਨਹੀਂ
ਵੇਖੋਂਗੇ।”

### ਪਰਮੇਸ਼ੁਰ ਯਰੂਸ਼ਲਮ ਦੀ ਰਾਖੀ ਕਰੇਗਾ

20ਸਾਡੇ ਧਾਰਮਿਕ ਉਤਸਵਾਂ ਦੇ ਸ਼ਹਿਰ ਸੀਯੋਨ ਵੱਲ ਦੇਖੋ।
ਯਰੂਸ਼ਲਮ ਵੱਲ ਦੇਖੋ – ਆਰਾਮ ਕਰਨ ਦੀ ਉਸ ਖ਼ੂਬਸੂਰਤ ਥਾਂ
ਵੱਲ। ਯਰੂਸ਼ਲਮ ਇੱਕ ਅਜਿਹੇ ਤੰਬੂ ਵਰਗਾ ਹੈ ਜਿਹੜਾ ਕਦੇ
ਨਹੀਂ ਹਿਲੇਗਾ। ਜਿਹੜੀਆਂ ਕਿੱਲੀਆਂ ਨੇ ਉਸਨੂੰ ਰੋਕਿਆ ਹੋਇਆ
ਹੈ ਉਹ ਕਦੇ ਨਹੀਂ ਪੁੱਟੀਆਂ ਜਾਣਗੀਆਂ। ਉਸਦੇ ਰੱਸੇ ਕਦੇ

ਨਹੀਂ ਟੁੱਟਣਗੇ। 21-23ਕਿਉਂਕਿ ਸ਼ਕਤੀਸ਼ਾਲੀ ਯਹੋਵਾਹ ਓਥੇ
ਹੈ। ਉਹ ਧਰਤੀ ਚਸ਼ਮਿਆਂ ਅਤੇ ਚੌੜੀਆਂ ਨਦੀਆਂ ਦੀ ਧਰਤੀ
ਹੈ। ਪਰ ਉਨ੍ਹਾਂ ਨਦੀਆਂ ਵਿੱਚ ਦੁਸ਼ਮਣ ਦੀਆਂ ਕਿਸ਼ਤੀਆਂ ਜਾਂ
ਤਾਕਤਵਰ ਜਹਾਜ਼ ਨਹੀਂ ਹੋਣਗੇ। ਤੁਸੀਂ ਲੋਕ ਜਿਹੜੇ ਉਨ੍ਹਾਂ
ਕਿਸ਼ਤੀਆਂ ਉੱਤੇ ਕੰਮ ਕਰਦੇ ਹੋ ਰੱਸਿਆਂ ਨਾਲ ਆਪਣਾ ਕੰਮ
ਛੱਡ ਸਕਦੇ ਹੋ। ਤੁਸੀਂ ਇੰਨਾ ਮਜ਼ਬੂਤ ਮਸਤੂਲ ਨਹੀਂ ਬਣਾ
ਸਕਦੇ ਅਤੇ ਤੁਸੀਂ ਆਪਣੀ ਯਾਤਰਾ ਆਰੰਭ ਨਹੀਂ ਕਰ ਸਕੋਗੇ।
ਕਿਉਂ ਕਿ ਯਹੋਵਾਹ ਸਾਡਾ ਨਿਆਂਪਾਲਕ ਹੈ ਅਤੇ ਉਹ ਸਾਡੇ ਨੇਮ
ਬਣਾਉਂਦਾ ਹੈ। ਯਹੋਵਾਹ ਸਾਡਾ ਰਾਜਾ ਹੈ। ਉਹ ਸਾਨੂੰ ਬਚਾਉਂਦਾ
ਹੈ। ਇਸ ਲਈ ਯਹੋਵਾਹ ਸਾਨੂੰ ਕਾਫ਼ੀ ਦੌਲਤ ਦੇਵੇਗਾ। ਵਿਕਲਾਂਗ
ਬੰਦੇ ਵੀ ਲੜਾਈ ਵਿੱਚ ਵੱਡੀ ਦੌਲਤ ਜਿੱਤਣਗੇ। 24ਇੱਥੇ ਰਹਿਣ
ਵਾਲਾ ਕੋਈ ਬੰਦਾ ਵੀ ਇਹ ਨਹੀਂ ਆਖੇਗਾ, "ਮੈਂ ਬਿਮਾਰ ਹਾਂ।"
ਇੱਥੇ ਰਹਿਣ ਵਾਲੇ ਲੋਕ ਅਜਿਹੇ ਹਨ ਜਿਨ੍ਹਾਂ ਦੇ ਪਾਪ ਬਖਸ਼ੇ ਗਏ
ਹਨ।

## ਪਰਮੇਸ਼ੁਰ ਆਪਣੇ ਦੁਸਮਣਾਂ ਨੂੰ ਸਜ਼ਾ ਦੇਵੇਗਾ

34 ਸਾਰੀਆਂ ਕੌਮਾਂ ਦੇ ਲੋਕੋ, ਨੇੜੇ ਆਓ ਤੇ ਸੁਣੋ! ਤੁਹਾਨੂੰ
ਸਮੂਹ ਲੋਕਾਂ ਨੂੰ ਧਿਆਨ ਨਾਲ ਸੁਣਨਾ ਚਾਹੀਦਾ ਹੈ।
ਧਰਤੀ ਅਤੇ ਧਰਤੀ ਉੱਤੇ ਰਹਿਣ ਵਾਲੇ ਸਮੂਹ ਲੋਕਾਂ ਨੂੰ ਇਹ
ਗੱਲਾਂ ਸੁਣਨੀਆਂ ਚਾਹੀਦੀਆਂ ਹਨ। 2ਯਹੋਵਾਹ ਸਮੂਹ ਕੌਮਾਂ ਅਤੇ
ਉਨ੍ਹਾਂ ਦੀਆਂ ਫ਼ੌਜਾਂ ਨਾਲ ਨਾਰਾਜ਼ ਹੈ। ਯੋਹਵਾਹ ਉਨ੍ਹਾਂ ਸਭਨਾਂ ਨੂੰ
ਤਬਾਹ ਕਰ ਦੇਵੇਗਾ। ਉਹ ਉਨ੍ਹਾਂ ਸਾਰਿਆਂ ਨੂੰ ਮਾਰ ਮੁਕਾਵੇਗਾ।
3ਉਨ੍ਹਾਂ ਦੀਆਂ ਲਾਸ਼ਾਂ ਬਾਹਰ ਸੁੱਟ ਦਿੱਤੀਆਂ ਜਾਣਗੀਆਂ। ਲਾਸ਼ਾਂ
ਵਿੱਚੋਂ ਦੁਰਗੰਧ ਉੱਠੇਗੀ ਅਤੇ ਪਹਾੜਾਂ ਤੋਂ ਖੂਨ ਵਗੇਗਾ। 4ਅਕਾਸ਼
ਕਿਸੇ ਪੱਤ੍ਰੀ ਵਾਂਗ ਲਪੇਟ ਦਿੱਤੇ ਜਾਣਗੇ। ਅਤੇ ਸਿਤਾਰੇ ਮਰ ਜਾਣਗੇ
ਅਤੇ ਕਿਸੇ ਵੇਲ ਜਾਂ ਅੰਜੀਰ ਦੇ ਰੁੱਖ ਦੇ ਸੁੱਕੇ ਪੱਤਿਆਂ ਵਾਂਗ ਡਿੱਗ
ਪੈਣਗੇ। ਅਕਾਸ਼ ਦੇ ਸਭ ਤਾਰੇ ਪਿਘਲ ਜਾਣਗੇ। 5ਯਹੋਵਾਹ
ਆਖਦਾ ਹੈ, "ਅਜਿਹਾ ਓਦੋਂ ਵਾਪਰੇਗਾ ਜਦੋਂ ਅਕਾਸ਼ ਵਿੱਚ ਮੇਰੀ
ਤਲਵਾਰ ਖੂਨ ਨਾਲ ਲਥਪਥ ਹੋ ਜਾਵੇਗੀ।"

ਦੇਖੋ! ਯਹੋਵਾਹ ਦੀ ਤਲਵਾਰ ਅਦੋਮ ਦੇ ਆਰ-ਪਾਰ ਹੋ ਜਾਵੇਗੀ।
ਯਹੋਵਾਹ ਨੇ ਉਨ੍ਹਾਂ ਲੋਕਾਂ ਨੂੰ ਦੋਸ਼ੀ ਠਹਿਰਾਇਆ ਹੈ ਅਤੇ ਉਨ੍ਹਾਂ
ਨੂੰ ਮਰਨਾ ਪੈਣਾ ਹੈ। 6ਕਿਉਂ ਕਿ ਯਹੋਵਾਹ ਕੋਲ ਭੇਡਾਂ ਅਤੇ ਬੱਕਰੀਆਂ
ਦੀਆਂ ਕਾਫ਼ੀ ਬਲੀਆਂ ਸਨ ਅਤੇ ਉਸ ਨੇ ਨਿਰਣਾ ਕੀਤਾ ਸੀ ਕਿ
ਬਾਸਰਾਹ ਅਤੇ ਅਦੋਮ ਵਿੱਚ ਬਲੀਆਂ ਦਾ ਇੱਕ ਸਮਾਂ ਹੋਵੇਗਾ।
7ਇਸ ਲਈ ਭੇਡੂ, ਪਸ਼ੂ ਅਤੇ ਤਾਕਤਵਰ ਬਲਦ ਮਾਰੇ ਜਾਣਗੇ।
ਧਰਤੀ ਉੱਤੇ ਉਨ੍ਹਾਂ ਦਾ ਖੂਨ ਫ਼ੈਲ ਜਾਵੇਗਾ। ਮਿੱਟੀ ਉਨ੍ਹਾਂ ਦੀ
ਚਰਬੀ ਨਾਲ ਭਰ ਜਾਵੇਗੀ।

8ਉਹ ਗੱਲਾਂ ਵਾਪਰਨਗੀਆਂ ਕਿਉਂ ਕਿ ਯਹੋਵਾਹ ਨੇ ਸਜ਼ਾ ਦਾ
ਸਮਾਂ ਚੁਣ ਲਿਆ ਹੈ। ਯਹੋਵਾਹ ਨੇ ਉਸ ਸਾਲ ਦੀ ਚੋਣ ਕਰ
ਲਈ ਹੈ ਜਦੋਂ ਲੋਕਾਂ ਨੂੰ ਸੀਯੋਨ ਨਾਲ ਕੀਤੀਆਂ ਵਧੀਕੀਆਂ ਦਾ
ਮੁੱਲ ਤਾਰਨਾ ਪਵੇਗਾ। 9ਅਦੋਮ ਦੀਆਂ ਨਦੀਆਂ ਲੁੱਕ ਵਰਗੀਆਂ
ਗਰਮ ਹੋਣਗੀਆਂ। ਅਦੋਮ ਦੀ ਧਰਤੀ ਬਲਦੀ ਗੰਧਕ ਵਾਂਗ
ਹੋਵੇਗੀ। 10ਅੱਗਾਂ ਦਿਨ ਰਾਤ ਬਲਣਗੀਆਂ – ਕੋਈ ਵੀ ਬੰਦਾ
ਅੱਗ ਨੂੰ ਰੋਕ ਨਹੀਂ ਸਕੇਗਾ। ਅਦੋਮ ਤੋਂ ਹਮੇਸ਼ਾ ਲਈ ਧੂੰਆਂ
ਉੱਠੇਗਾ। ਧਰਤੀ ਨੂੰ ਹਮੇਸ਼ਾ-ਹਮੇਸ਼ਾ ਲਈ ਤਬਾਹ ਕਰ ਦਿੱਤਾ
ਜਾਵੇਗਾ। ਕੋਈ ਵੀ ਬੰਦਾ ਕਦੇ ਉਸ ਧਰਤੀ ਵਿੱਚੋਂ ਹੋ ਕੇ ਨਹੀਂ
ਲੰਘੇਗਾ। 11ਪੰਛੀ ਅਤੇ ਛੋਟੇ ਜਾਨਵਰ ਉਸ ਧਰਤੀ ਦੇ ਮਾਲਕ
ਹੋਣਗੇ। ਉੱਲੂ ਅਤੇ ਨਿਸ਼ਾਚਰ ਓਥੇ ਰਹਿਣਗੇ। ਉਸ ਧਰਤੀ ਨੂੰ
"ਸੱਖਣਾ ਮਾਰੂਥਲ" ਆਖਿਆ ਜਾਵੇਗਾ। 12ਕੁੱਲੀਨ ਲੋਕ ਅਤੇ
ਆਗੂ ਸਾਰੇ ਹੀ ਚਲੇ ਜਾਣਗੇ। ਅਤੇ ਉਨ੍ਹਾਂ ਕੋਲ ਰਾਜ ਕਰਨ
ਵਾਸਤੇ ਕੁੱਝ ਵੀ ਨਹੀਂ ਬਚੇਗਾ।

13ਉੱਥੋਂ ਦੇ ਸਾਰੇ ਖੂਬਸੂਰਤ ਘਰਾਂ ਵਿੱਚ ਕੰਡੇ ਅਤੇ ਜੰਗਲੀ
ਬੂਟੀਆਂ ਉੱਗਣਗੀਆਂ। ਉਨ੍ਹਾਂ ਘਰਾਂ ਵਿੱਚ ਅਵਾਰਾ ਕੁੱਤੇ ਅਤੇ
ਉੱਲੂ ਰਹਿਣਗੇ। ਜੰਗਲੀ ਜਾਨਵਰ ਓਥੇ ਆਪਣੇ ਘਰ ਬਣਾ
ਲੈਣਗੇ। ਵੱਡੇ ਪੰਛੀ ਉੱਥੇ ਉੱਗਦੀ ਘਾਹ ਵਿੱਚ ਰਹਿਣਗੇ।
14ਅਵਾਰਾ ਬਿੱਲੀਆਂ ਓਥੇ ਲੂੰਬੜੀਆਂ ਨਾਲ ਰਹਿਣਗੀਆਂ। ਅਤੇ
ਜੰਗਲੀ ਬੱਕਰੀਆਂ ਆਪਣੇ ਮਿੱਤਰਾਂ ਨੂੰ ਉੱਥੇ ਸੱਦ ਲੈਣਗੀਆਂ।
ਉੱਥੇ ਰਾਤ ਦੇ ਜਾਨਵਰ ਅਰਾਮ ਕਰਨ ਲਈ ਥਾਂ ਲੱਭਣਗੇ।
15ਸੱਪ ਓਥੇ ਆਪਣੀਆਂ ਖੁੱਡਾਂ ਬਣਾ ਲੈਣਗੇ। ਓਥੇ ਸਪਣੀਆਂ
ਅੰਡੇ ਦੇਣਗੀਆਂ। ਅੰਡੇ ਪੱਕ ਜਾਣਗੇ ਅਤੇ ਉਨ੍ਹਾਂ ਵਿੱਚੋਂ ਸਪੋਲੀਏ
ਨਿਕਲ ਕੇ ਹਨੇਰੀਆਂ ਥਾਵਾਂ ਉੱਤੇ ਘੁੰਮਣਗੇ। ਮੁਰਦਿਆਂ ਨੂੰ ਖਾਣ
ਵਾਲੇ ਪੰਛੀ ਓਥੇ ਇਸ ਤਰ੍ਹਾਂ ਇਕੱਠੇ ਹੋ ਜਾਣਗੇ ਜਿਵੇਂ ਔਰਤਾਂ
ਆਪਣੀਆਂ ਸਹੇਲੀਆਂ ਦੇ ਘਰੀਂ ਜਾਂਦੀਆਂ ਹਨ।

16ਯਹੋਵਾਹ ਦੀ ਪੱਤ੍ਰੀ ਵੱਲ ਦੇਖੋ। ਪੜ੍ਹੋ ਉੱਥੇ ਕੀ ਲਿਖਿਆ
ਹੋਇਆ ਹੈ। ਕੁੱਝ ਵੀ ਮਿੱਟਿਆ ਹੋਇਆ ਨਹੀਂ ਹੈ। ਉਸ ਪੱਤ੍ਰੀ
ਵਿੱਚ ਇਹ ਲਿਖਿਆ ਹੈ ਕਿ ਉਹ ਜਾਨਵਰ ਸਾਰੇ ਇਕੱਠੇ ਹੋ
ਜਾਣਗੇ। ਪਰਮੇਸ਼ੁਰ ਨੇ ਆਖਿਆ ਸੀ ਕਿ ਉਹ ਉਨ੍ਹਾਂ ਨੂੰ ਇਕੱਠਿਆਂ
ਕਰੇਗਾ। ਇਸ ਲਈ ਪਰਮੇਸ਼ੁਰ ਦਾ ਆਤਮਾ ਉਨ੍ਹਾਂ ਨੂੰ ਇਕੱਠਿਆਂ
ਕਰੇਗਾ। 17ਪਰਮੇਸ਼ੁਰ ਨੇ ਨਿਰਣਾ ਕੀਤਾ ਕਿ ਉਸਨੂੰ ਉਨ੍ਹਾਂ ਨਾਲ
ਕੀ ਕਰਨਾ ਚਾਹੀਦਾ ਹੈ। ਫ਼ੇਰ ਪਰਮੇਸ਼ੁਰ ਨੇ ਉਨ੍ਹਾਂ ਲਈ ਇੱਕ ਥਾਂ
ਚੁਣੀ। ਪਰਮੇਸ਼ੁਰ ਨੇ ਇੱਕ ਲਕੀਰ ਖਿੱਚੀ ਅਤੇ ਉਨ੍ਹਾਂ ਨੂੰ ਆਪਣੀ
ਧਰਤੀ ਦਿਖਾਈ। ਇਸ ਲਈ ਜਾਨਵਰ ਹਮੇਸ਼ਾ ਲਈ ਉਸ ਧਰਤੀ
ਦੇ ਮਾਲਕ ਹੋਣਗੇ। ਉਹ ਉੱਥੇ ਵਰ੍ਹਿਆਂ ਬੱਧੀ ਰਹਿਣਗੇ।

## ਪਰਮੇਸ਼ੁਰ ਆਪਣੇ ਲੋਕਾਂ ਨੂੰ ਹੌਸਲਾ ਦੇਵੇਗਾ

35 ਖੁਸ਼ਕ ਮਾਰੂਥਲ ਬਹੁਤ ਪ੍ਰਸੰਨ ਹੋ ਜਾਵੇਗਾ। ਮਾਰੂਥਲ
ਖੁਸ਼ ਹੋਵੇਗਾ ਅਤੇ ਫ਼ੁੱਲ ਵਾਂਗ ਵਧੇ-ਫ਼ੁੱਲੇਗਾ। 2ਮਾਰੂਥਲ
ਖਿੜੇ ਹੋਏ ਫ਼ੁੱਲਾਂ ਨਾਲ ਭਰਪੂਰ ਹੋਵੇਗਾ ਅਤੇ ਆਪਣੀ ਖੁਸ਼ੀ ਜ਼ਾਹਰ
ਕਰਨ ਲੱਗੇਗਾ। ਇਉਂ ਲੱਗੇਗਾ ਜਿਵੇਂ ਮਾਰੂਥਲ ਖੁਸ਼ੀ ਨਾਲ
ਨੱਚ ਰਿਹਾ ਹੈ। ਮਾਰੂਥਲ ਲਬਾਨੋਨ ਦੇ ਜੰਗਲ, ਕਰਮਲ ਦੀ
ਪਹਾੜੀ ਅਤੇ ਸ਼ਾਰੋਨ ਦੀ ਵਾਦੀ ਵਰਗਾ ਖੂਬਸੂਰਤ ਹੋਵੇਗਾ।
ਇਹ ਇਸ ਲਈ ਵਾਪਰੇਗਾ ਕਿਉਂ ਕਿ ਸਮੂਹ ਲੋਕ ਯਹੋਵਾਹ ਦੀ
ਪਰਤਾਪ ਦੇਖਣਗੇ। ਲੋਕ ਸਾਡੇ ਪਰਮੇਸ਼ੁਰ ਦੀ ਖੂਬਸੂਰਤੀ ਨੂੰ
ਦੇਖਣਗੇ।

3ਕਮਜ਼ੋਰ ਬਾਜ਼ੂਆਂ ਨੂੰ ਫ਼ੇਰ ਤਾਕਤਵਰ ਬਣਾਓ। ਕਮਜ਼ੋਰ
ਗੋਡਿਆਂ ਨੂੰ ਫ਼ੇਰ ਮਜ਼ਬੂਤ ਬਣਾਓ। 4ਲੋਕ ਭੈਭੀਤ ਹਨ ਅਤੇ
ਉਲਝੇ ਹੋਏ ਹਨ। ਉਨ੍ਹਾਂ ਲੋਕਾਂ ਨੂੰ ਆਖੋ, "ਤਕੜੇ ਬਣੋ! ਭੈਭੀਤ
ਨਾ ਹੋਵੋ!" ਦੇਖੋ ਤੁਹਾਡਾ ਪਰਮੇਸ਼ੁਰ ਤੁਹਾਡੇ ਦੁਸ਼ਮਣਾਂ ਨੂੰ ਸਜ਼ਾ

ਦੇਣ ਲਈ ਆਵੇਗਾ। ਉਹ ਆਵੇਗਾ ਅਤੇ ਤੁਹਾਨੂੰ ਤੁਹਾਡਾ ਇਨਾਮ ਦੇਵੇਗਾ। ਯਹੋਵਾਹ ਤੁਹਾਨੂੰ ਬਚਾਵੇਗਾ। 5ਫ਼ੇਰ ਅੰਨ੍ਹੇ ਲੋਕ ਦੋਬਾਰਾ ਦੇਖ ਸਕਣਗੇ। ਉਨ੍ਹਾਂ ਦੀਆਂ ਅੱਖਾਂ ਖੁੱਲ੍ਹ ਜਾਣਗੀਆਂ। ਫ਼ੇਰ ਬੋਲੇ ਲੋਕ ਸੁਣ ਸਕਣਗੇ। ਉਨ੍ਹਾਂ ਦੇ ਕੰਨ ਖੁੱਲ੍ਹ ਜਾਣਗੇ। 6ਵਿਕਲਾਂਗ ਲੋਕ ਹਿਰਨ ਵਾਂਗ ਨੱਚਣਗੇ। ਅਤੇ ਉਹ ਲੋਕ ਜਿਹੜੇ ਹੁਣ ਗੱਲ ਨਹੀਂ ਕਰ ਸਕਦੇ ਉਹ ਆਪਣੀ ਆਵਾਜ਼ ਵਿੱਚ ਖੁਸ਼ੀ ਦੇ ਗੀਤ ਗਾਉਣਗੇ। ਇਹ ਗੱਲ ਉਦੋਂ ਵਾਪਰੇਗੀ ਜਦੋਂ ਮਾਰੂਥਲ ਵਿੱਚ ਪਾਣੀ ਦੇ ਝਰਨੇ ਵਗ ਤੁਰਨਗੇ। ਸੁੱਕੀ ਧਰਤੀ ਉੱਤੇ ਪਾਣੀ ਦੇ ਚਸ਼ਮੇ ਵਗ ਪੈਣਗੇ। 7ਉਸ ਸਮੇਂ, ਝੁਲਸੀ ਹੋਈ ਜ਼ਮੀਨ ਵਿੱਚ, ਅਸਲੀ ਪਾਣੀ ਦੇ ਤਲਾਅ ਹੋਣਗੇ। ਸੁੱਕੀ ਧਰਤੀ ਉੱਤੇ ਪਾਣੀ ਦੇ ਖੂਹ ਹੋਣਗੇ। ਧਰਤੀ ਵਿੱਚੋਂ ਪਾਣੀ ਵਗੇਗਾ। ਪਾਣੀ ਦੇ ਲੰਮੇ ਪੌਦੇ ਉੱਥੇ ਉੱਗ ਪੈਣਗੇ ਜਿੱਥੇ ਕਦੇ ਜੰਗਲੀ ਜਾਨਵਰਾਂ ਦਾ ਰਾਜ ਸੀ।

8ਉਸ ਸਮੇਂ ਓਥੇ ਇੱਕ ਸੜਕ ਹੋਵੇਗੀ। ਇਸ ਸ਼ਾਹ ਰਾਹ ਦਾ ਨਾਮ ਹੋਵੇਗਾ "ਪਵਿੱਤਰ ਮਾਰਗ" ਬੁਰੇ ਬੰਦਿਆਂ ਨੂੰ ਇਸ ਸੜਕ ਉੱਤੇ ਤੁਰਨ ਦੀ ਇਜਾਜ਼ਤ ਨਹੀਂ ਹੋਵੇਗੀ ਕੋਈ ਮੂਰਖ ਉਸ ਸੜਕ ਉੱਤੇ ਨਹੀਂ ਚੱਲੇਗਾ। ਸਿਰਫ਼ ਨੇਕ ਬੰਦੇ ਹੀ ਉਸ ਸੜਕ ਉੱਤੇ ਚੱਲਣਗੇ। 9ਉਸ ਸੜਕ ਉੱਤੇ ਕੋਈ ਖ਼ਤਰਾ ਨਹੀਂ ਹੋਵੇਗਾ। ਉਸ ਸੜਕ ਉੱਤੇ ਲੋਕਾਂ ਨੂੰ ਦੁੱਖ ਪਹੁੰਚਾਣ ਵਾਲੇ ਸ਼ੇਰ ਨਹੀਂ ਹੋਣਗੇ। ਉਸ ਸੜਕ ਉੱਤੇ ਖਤਰਨਾਕ ਜਾਨਵਰ ਨਹੀਂ ਹੋਣਗੇ। ਉਹ ਸੜਕ ਉਨ੍ਹਾਂ ਲੋਕਾਂ ਲਈ ਹੋਵੇਗੀ ਜਿਨ੍ਹਾਂ ਨੂੰ ਪਰਮੇਸ਼ੁਰ ਬਚਾਉਂਦਾ ਹੈ।

10ਪਰਮੇਸ਼ੁਰ ਆਪਣੇ ਲੋਕਾਂ ਨੂੰ ਆਜ਼ਾਦ ਕਰ ਦੇਵੇਗਾ! ਅਤੇ ਉਹ ਲੋਕ ਪਰਤ ਕੇ ਉਸ ਕੋਲ ਆ ਜਾਣਗੇ। ਜਦੋਂ ਲੋਕ ਸੀਯੋਨ ਵਿੱਚ ਆਉਣਗੇ ਤਾਂ ਖੁਸ਼ ਹੋਣਗੇ। ਉਹ ਲੋਕ ਸਦਾ ਲਈ ਖੁਸ਼ ਹੋਣਗੇ। ਉਨ੍ਹਾਂ ਦੀ ਖੁਸ਼ੀ ਉਨ੍ਹਾਂ ਦੇ ਸਿਰ ਉੱਤੇ ਤਾਜ ਵਾਂਗ ਹੋਵੇਗੀ। ਉਨ੍ਹਾਂ ਦੀ ਖੁਸ਼ੀ ਅਤੇ ਆਨੰਦ ਉਨ੍ਹਾਂ ਨੂੰ ਪੂਰੀ ਤਰ੍ਹਾਂ ਭਰਪੂਰ ਕਰ ਦੇਣਗੇ। ਦੁੱਖ ਤੇ ਉਦਾਸੀ ਦੂਰ ਬਹੁਤ ਦੂਰ ਚਲੀ ਜਾਵੇਗੀ।

### ਅੱਸ਼ੂਰ ਦੇ ਲੋਕ ਯਹੂਦਾਹ ਉੱਤੇ ਹਮਲਾ ਕਰਦੇ ਹਨ

36 ਰਾਜੇ ਹਿਜ਼ਕੀਯਾਹ ਦੇ ਰਾਜ ਦੇ ਚੌਦ੍ਹਵੇਂ ਵਰ੍ਹੇ ਵਿੱਚ ਅੱਸ਼ੂਰ ਦਾ ਰਾਜਾ ਸਨਹੇਰੀਬ ਯਹੂਦਾਹ ਦੇ ਸਾਰੇ ਮਜ਼ਬੂਤ ਸ਼ਹਿਰਾਂ ਦੇ ਵਿਰੁੱਧ ਲੜਨ ਲਈ ਗਿਆ। ਸਨਹੇਰੀਬ ਨੇ ਉਨ੍ਹਾਂ ਸ਼ਹਿਰਾਂ ਨੂੰ ਹਰਾ ਦਿੱਤਾ। 2ਸਨਹੇਰੀਬ ਨੇ ਯਰੂਸ਼ਲਮ ਦੇ ਰਾਜੇ ਹਿਜ਼ਕੀਯਾਹ ਵੱਲ ਇੱਕ ਵੱਡੀ ਫ਼ੌਜ ਦੇ ਨਾਲ ਆਪਣੇ ਕਮਾਂਡਰ ਨੂੰ ਭੇਜਿਆ। ਕਮਾਂਡਰ ਅਤੇ ਉਸਦੀ ਫ਼ੌਜ ਲਾਕੀਸ਼ ਤੋਂ ਯਰੂਸ਼ਲਮ ਨੂੰ ਰਵਾਨਾ ਹੋ ਗਈ। ਉਹ ਪਾਣੀ ਵਾਲੀ ਇੱਕ ਖਾਈ ਨੇੜੇ ਉੱਪਰਲੇ ਤਲਾਅ ਉੱਤੇ ਰੁਕ ਗਏ। ਉੱਪਰਲਾ ਤਲਾਅ ਧੋਬੀਘਾਟ ਵਾਲੀ ਸੜਕ ਉੱਤੇ ਹੈ। 3ਯਰੂਸ਼ਲਮ ਵਿੱਚੋਂ ਤਿੰਨ ਬੰਦੇ ਕਮਾਂਡਰ ਨਾਲ ਗੱਲ ਬਾਤ ਕਰਨ ਲਈ ਗਏ। ਇਹ ਬੰਦੇ ਸਨ ਹਿਲਕੀਆਹ ਦਾ ਪੁੱਤਰ ਅਲਯਾਕੀਮ, ਆਸਾਫ਼ ਦਾ ਪੁੱਤਰ ਯੋਆਹ ਅਤੇ ਸ਼ਬਨਾ। ਅਲਯਾਕੀਮ ਮਹਿਲਾਂ ਦਾ ਪ੍ਰਬੰਧਕ ਸੀ ਯੋਆਹ ਲੇਖਕਾਰ ਸੀ। ਅਤੇ ਸ਼ਬਨਾ ਸ਼ਾਹੀ ਸਕੱਤਰ ਸੀ।

4ਕਮਾਂਡਰ ਨੇ ਉਨ੍ਹਾਂ ਨੂੰ ਆਖਿਆ, "ਹਿਜ਼ਕੀਯਾਹ ਨੂੰ ਆਖੋ ਕਿ ਅੱਸ਼ੂਰ ਦਾ ਮਹਾਨ ਰਾਜਾ ਇਹ ਆਖਦਾ ਹੈ,

ਆਪਣੀ ਸਹਾਇਤਾ ਲਈ ਤੂੰ ਕਿਸ ਉੱਤੇ ਭਰੋਸਾ ਕਰ ਰਿਹਾ ਹੈਂ। 5ਮੈਂ ਤੈਨੂੰ ਦੱਸਦਾ ਹਾਂ ਕਿ ਜੇ ਤੂੰ ਸ਼ਕਤੀ ਅਤੇ ਲੜਾਈ ਲਈ ਚੁਸਤ ਯੋਜਨਾਬੰਦੀ ਉੱਤੇ ਭਰੋਸਾ ਕਰ ਰਿਹਾ ਹੈਂ ਤਾਂ ਇਹ ਬੇਕਾਰ ਹੈ। ਇਹ ਹੋਰ ਕੁੱਝ ਨਹੀਂ ਸਿਰਫ਼ ਕੋਰੇ ਸ਼ਬਦ ਹਨ। ਹੁਣ ਮੈਂ ਤੈਨੂੰ ਪੁੱਛਦਾ ਹਾਂ ਕਿ ਤੂੰ ਕਿਸ ਉੱਤੇ ਇੰਨਾ ਭਰੋਸਾ ਕਰ ਰਿਹਾ ਹੈਂ ਕਿ ਤੂੰ ਮੇਰੇ ਖਿਲਾਫ਼ ਬਗ਼ਾਵਤ ਕਰਨ ਲਈ ਤਿਆਰ ਹੈਂ? 6ਕੀ ਤੂੰ ਮਿਸਰ ਉੱਤੇ ਸਹਾਇਤਾ ਲਈ ਨਿਰਭਰ ਕਰ ਰਿਹਾ ਹੈਂ? ਮਿਸਰ ਤਾਂ ਟੁੱਟੀ ਹੋਈ ਸੋਟੀ ਵਰਗਾ ਹੈ। ਜੇ ਤੂੰ ਇਸਦੇ ਸਹਾਰੇ ਖੜਾ ਹੋਵੇਂਗਾ ਤਾਂ ਇਹ ਸਿਰਫ਼ ਤੈਨੂੰ ਨੁਕਸਾਨ ਪਹੁੰਚਾਵੇਗੀ ਅਤੇ ਤੇਰੇ ਹੱਥ ਵਿੱਚ ਛੇਕ ਕਰ ਦੇਵੇਗੀ। ਮਿਸਰ ਦੇ ਰਾਜੇ ਫ਼ਿਰਊਨ ਨੂੰ ਉੱਤੇ ਕੋਈ ਵੀ ਉਹ ਬੰਦੇ ਭਰੋਸਾ ਨਹੀਂ ਕਰ ਸਕਦੇ ਜਿਹੜੇ ਉਸ ਉੱਤੇ ਸਹਾਇਤਾ ਲਈ ਨਿਰਭਰ ਕਰਦੇ ਹਨ।

7ਪਰ ਸ਼ਾਇਦ ਤੁਸੀਂ ਆਖੋ, "ਅਸੀਂ ਆਪਣੇ ਯਹੋਵਾਹ ਪਰਮੇਸ਼ੁਰ ਉੱਤੇ ਸਹਾਇਤਾ ਲਈ ਭਰੋਸਾ ਕਰ ਰਹੇ ਹਾਂ।" ਪਰ ਮੈਂ ਜਾਣਦਾ ਹਾਂ ਕਿ ਹਿਜ਼ਕੀਯਾਹ ਨੇ ਉਹਨ੍ਹਾਂ ਜਗਵੇਦੀਆਂ ਅਤੇ ਉੱਚੀਆਂ ਥਾਵਾਂ ਨੂੰ ਤਬਾਹ ਕੀਤਾ ਸੀ ਜਿੱਥੇ ਲੋਕ ਯਹੋਵਾਹ ਦੀ ਉਪਾਸਨਾ ਕਰਦੇ ਸਨ ਅਤੇ ਹਿਜ਼ਕੀਯਾਹ ਨੇ ਯਹੂਦਾਹ ਅਤੇ ਯਰੂਸ਼ਲਮ ਦੇ ਲੋਕਾਂ ਨੂੰ ਆਖਿਆ ਸੀ, "ਤੁਹਾਨੂੰ ਯਰੂਸ਼ਲਮ ਦੀ ਸਿਰਫ਼ ਇਸੇ ਹੀ ਇੱਕ ਜਗਵੇਦੀ ਉੱਤੇ ਉਪਾਸਨਾ ਕਰਨੀ ਚਾਹੀਦੀ ਹੈ।"

8ਜੇ ਤੁਸੀਂ ਹਾਲੇ ਵੀ ਲੜਨਾ ਚਾਹੁੰਦੇ ਹੋ ਤਾਂ ਅੱਸ਼ੂਰ ਦਾ ਰਾਜਾ, ਮੇਰਾ ਮਾਲਿਕ ਤੁਹਾਡੇ ਨਾਲ ਇਹ ਇਕਰਾਰਨਾਮਾ ਕਰੇਗਾ। ਮੈਂ ਇਕਰਾਰ ਕਰਦਾ ਹਾਂ ਕਿ ਮੈਂ ਤੁਹਾਨੂੰ 2,000 ਘੋੜੇ ਦੇਵਾਂਗਾ ਜੇ ਤੁਸੀਂ ਉਨ੍ਹਾਂ ਘੋੜਿਆਂ ਉੱਤੇ ਸਵਾਰ ਹੋ ਕੇ ਲੜਾਈ ਜਾਣ ਵਾਲੇ ਇੰਨੇ ਬੰਦੇ ਲੱਭ ਸਕੋ। 9ਪਰ ਫ਼ੇਰ ਵੀ ਤੁਸੀਂ ਮੇਰੇ ਮਾਲਕ ਦੇ ਸਭ ਤੋਂ ਛੋਟੇ ਦਰਜੇ ਦੇ ਅਧਿਕਾਰੀਆਂ ਵਿੱਚੋਂ ਕਿਸੇ ਇੱਕ ਨੂੰ ਵੀ ਨਹੀਂ ਹਰਾ ਸਕੋਗੇ! ਇਸ ਲਈ ਤੁਸੀਂ ਮਿਸਰ ਦੇ ਰੱਥਾਂ ਅਤੇ ਘੋੜਸਵਾਰ ਫ਼ੌਜੀਆਂ ਉੱਤੇ ਇੰਨਾ ਕਿਉਂ ਨਿਰਭਰ ਕਰ ਰਹੇ ਹੋ!

10ਹੁਣ, ਕੀ ਤੁਸੀਂ ਇਹ ਸੋਚਦੇ ਹੋ ਕਿ ਮੈਂ ਇਸ ਦੇਸ਼ ਨੂੰ ਯਹੋਵਾਹ ਦੀ ਸਹਾਇਤਾ ਤੋਂ ਬਿਨਾਂ ਹੀ ਤਬਾਹ ਕਰਨ ਆਇਆ ਸਾਂ! ਨਹੀਂ! ਯਹੋਵਾਹ ਨੇ ਮੈਨੂੰ ਆਖਿਆ ਸੀ, "ਇਸ ਦੇਸ ਦੇ ਖਿਲਾਫ਼ ਚੜ੍ਹਾਈ ਕਰੋ ਅਤੇ ਇਸਨੂੰ ਤਬਾਹ ਕਰ ਦਿਓ।"

11ਫ਼ੇਰ ਅਲਯਾਕੀਮ, ਸ਼ਬਨਾ ਅਤੇ ਯੋਆਹ ਨੇ ਕਮਾਂਡਰ ਨੂੰ ਆਖਿਆ, "ਮਿਹਰਬਾਨੀ ਕਰਕੇ ਸਾਡੇ ਨਾਲ ਅਰਾਮੀ ਭਾਸ਼ਾ ਵਿੱਚ ਗੱਲ ਕਰੋ। ਅਸੀਂ ਉਸ ਭਾਸ਼ਾ ਨੂੰ ਸਮਝਦੇ ਹਾਂ। ਸਾਡੇ ਨਾਲ ਯਹੂਦਾਹ ਦੀ ਭਾਸ਼ਾ ਵਿੱਚ ਗੱਲ ਨਾ ਕਰੋ। ਕਿਉਂ ਕਿ ਫ਼ੇਰ ਸ਼ਹਿਰ ਦੀਆਂ ਦੀਵਾਰਾਂ ਉੱਤੇ ਖਲੋਤੇ ਲੋਕ ਤੁਹਾਡੀ ਗੱਲ ਸਮਝ ਜਾਣਗੇ।"

12ਪਰ ਕਮਾਂਡਰ ਨੇ ਆਖਿਆ, "ਮੇਰੇ ਮਾਲਿਕ ਨੇ ਮੈਨੂੰ ਸਿਰਫ਼ ਤੁਹਾਡੇ ਨਾਲ ਅਤੇ ਤੁਹਾਡੇ ਮਾਲਿਕ ਨਾਲ ਹੀ ਗੱਲ ਕਰਨ ਵਾਸਤੇ ਨਹੀਂ ਭੇਜਿਆ। ਮੇਰੇ ਮਾਲਿਕ ਨੇ ਮੈਨੂੰ ਉਨ੍ਹਾਂ ਲੋਕਾਂ ਨਾਲ ਗੱਲ ਕਰਨ ਲਈ ਭੇਜਿਆ ਹੈ ਜਿਹੜੇ ਦੀਵਾਰ ਉੱਤੇ ਬੈਠੇ ਹੋਏ ਹਨ!

ਉਨ੍ਹਾਂ ਬੰਦਿਆਂ ਕੋਲ ਖਾਣ ਪੀਣ ਲਈ ਕਾਫ਼ੀ ਨਹੀਂ ਹੋਵੇਗਾ ਉਹ ਵੀ ਤੁਹਾਡੇ ਵਾਂਗ ਹੀ ਆਪਣਾ ਗੂੰਹ ਮੂਤ ਖਾਣ ਪੀਣਗੇ।"

13ਫ਼ੇਰ ਕਮਾਂਡਰ ਨੇ ਯਹੂਦੀ ਭਾਸ਼ਾ ਵਿੱਚ ਉੱਚੀ ਉੱਚੀ ਰੌਲਾ ਪਾਇਆ, 14"ਅੱਸ਼ੂਰ ਦੇ ਰਾਜੇ, ਮਹਾਨ ਰਾਜੇ ਵੱਲੋਂ ਇਹ ਸੰਦੇਸ਼ ਸੁਣੋ:

ਹਿਜ਼ਕੀਯਾਹ ਤੋਂ ਮੂਰਖ ਨਾ ਬਣੋ! ਉਹ ਤੁਹਾਨੂੰ ਮੇਰੀ ਸ਼ਕਤੀ ਤੋਂ ਨਹੀਂ ਬਚਾ ਸਕਦਾ! 15ਹਿਜ਼ਕੀਯਾਹ ਵਿੱਚ ਵਿਸ਼ਵਾਸ ਨਾ ਕਰੋ ਜਦੋਂ ਉਹ ਇਹ ਕਹਿੰਦਾ ਹੈ, 'ਯਹੋਵਾਹ ਵਿੱਚ ਭਰੋਸਾ ਕਰੋ! ਯਹੋਵਾਹ ਸਾਨੂੰ ਬਚਾਵੇਗਾ। ਯਹੋਵਾਹ ਅੱਸ਼ੂਰ ਦੇ ਰਾਜੇ ਕੋਲੋਂ ਸ਼ਹਿਰ ਨੂੰ ਨਹੀਂ ਹਰਾਵੇਗਾ।'

16ਹਿਜ਼ਕੀਯਾਹ ਦੇ ਇਨ੍ਹਾਂ ਸ਼ਬਦਾਂ ਵੱਲ ਧਿਆਨ ਨਾ ਦਿਓ। ਅੱਸ਼ੂਰ ਦੇ ਰਾਜੇ ਨੂੰ ਸੁਣੋ। ਅੱਸ਼ੂਰ ਦਾ ਰਾਜਾ ਆਖਦਾ ਹੈ, "ਸਾਨੂੰ ਇੱਕ ਇਕਰਾਰਨਾਮਾ ਕਰਨਾ ਚਾਹੀਦਾ ਹੈ। ਤੁਹਾਨੂੰ ਲੋਕਾਂ ਨੂੰ ਸ਼ਹਿਰ ਵਿੱਚੋਂ ਬਾਹਰ ਨਿਕਲ ਕੇ ਮੇਰੇ ਕੋਲ ਆ ਜਾਣਾ ਚਾਹੀਦਾ ਹੈ। ਫ਼ੇਰ ਹਰ ਬੰਦਾ ਘਰ ਜਾਣ ਲਈ ਆਜ਼ਾਦ ਹੋਵੇਗਾ। ਹਰ ਬੰਦਾ ਆਪਣੀ ਵੇਲ ਦੇ ਅੰਗੂਰ ਖਾਣ ਲਈ ਸੁਤੰਤਰ ਹੋਵੇਗਾ। ਅਤੇ ਹਰ ਬੰਦਾ ਆਪਣੇ ਅੰਜੀਰ ਦੇ ਰੁੱਖ ਤੋਂ ਅੰਜੀਰ ਖਾਣ ਲਈ ਸੁਤੰਤਰ ਹੋਵੇਗਾ। ਹਰ ਬੰਦਾ ਆਪਣੇ ਖੂਹ ਦਾ ਪਾਣੀ ਪੀਣ ਲਈ ਸੁਤੰਤਰ ਹੋਵੇਗਾ। 17ਇਹ ਗੱਲ ਤੁਸੀਂ ਓਦੋਂ ਤੱਕ ਕਰ ਸਕਦੇ ਹੋ ਜਦੋਂ ਤੱਕ ਕਿ ਮੈਂ ਤੁਹਾਨੂੰ ਹਰ ਇੱਕ ਨੂੰ ਤੁਹਾਡੇ ਆਪਣੇ ਹੀ ਵਰਗੇ ਦੇਸ਼ ਵਿੱਚ ਨਹੀਂ ਲੈ ਜਾਂਦਾ। ਉਸ ਨਵੇਂ ਦੇਸ਼ ਵਿੱਚ ਤੁਹਾਡੇ ਕੋਲ ਚੰਗਾ ਅਨਾਜ਼ ਹੋਵੇਗਾ, ਨਵੀਂ ਸ਼ਰਾਬ ਰੋਟੀ ਅਤੇ ਅੰਗੂਰਾਂ ਦਾ ਬਾਗ਼ ਹੋਵੇਗਾ।"

18ਹਿਜ਼ਕੀਯਾਹ ਨੂੰ ਆਪਣੇ ਲਈ ਮੁਸੀਬਤ ਖੜੀ ਨਾ ਕਰਨ ਦਿਓ। ਉਹ ਆਖਦਾ ਹੈ, "ਯਹੋਵਾਹ ਸਾਡੀ ਰੱਖਿਆ ਕਰੇਗਾ।" ਪਰ ਮੈਂ ਤੁਹਾਨੂੰ ਪੁੱਛਦਾ ਹਾਂ ਕਿ ਕਿਸੇ ਹੋਰ ਕੌਮ ਦੇ ਦੇਵਤਿਆਂ ਨੇ ਅੱਸ਼ੂਰ ਦੇ ਰਾਜੇ ਕੋਲੋਂ ਆਪਣੇ ਦੇਸ਼ ਨੂੰ ਬਚਾਇਆ ਸੀ? ਨਹੀਂ! 19ਹਮਾਥ ਅਤੇ ਅਰਪਾਦ ਦੇ ਦੇਵਤੇ ਕਿੱਥੇ ਨੇ? ਉਹ ਹਾਰ ਗਏ ਨੇ! ਸਫ਼ਰਵਾਇਮ ਦੇ ਦੇਵਤੇ ਕਿੱਥੇ ਨੇ? ਉਹ ਹਾਰ ਗਏ ਨੇ! ਕੀ ਉਹ ਸਾਮਰਿਯਾ ਨੂੰ ਮੇਰੀ ਸ਼ਕਤੀ ਤੋਂ ਬਚਾ ਸਕੇ? ਨਹੀਂ! 20ਕੀ ਹੋਰਨਾਂ ਦੇਸ਼ਾਂ ਦੇ ਦੇਵਤਿਆਂ ਨੇ ਉਨ੍ਹਾਂ ਦੀ ਧਰਤੀ ਨੂੰ ਮੇਰੇ ਤੋਂ ਬਚਾਇਆ? ਨਹੀਂ! ਕੀ ਯਹੋਵਾਹ ਯਰੂਸ਼ਲਮ ਨੂੰ ਮੇਰੇ ਕੋਲੋਂ ਬਚਾ ਸਕਦਾ ਹੈ? ਨਹੀਂ!

21ਪਰ ਯਰੂਸ਼ਲਮ ਦੇ ਲੋਕ ਬਹੁਤ ਸ਼ਾਂਤ ਸਨ। ਉਨ੍ਹਾਂ ਨੇ ਕਮਾਂਡਰ ਨੂੰ ਇੱਕ ਵੀ ਸ਼ਬਦ ਨਹੀਂ ਆਖਿਆ ਕਿਉਂਕਿ ਹਿਜ਼ਕੀਯਾਹ ਨੇ ਉਨ੍ਹਾਂ ਨੂੰ ਆਦੇਸ਼ ਦਿੱਤਾ ਸੀ ਉਸਨੇ ਆਖਿਆ ਸੀ, "ਉਸਨੂੰ ਕੁਝ ਨਾ ਆਖਣਾ।"

22ਫ਼ੇਰ ਮਹਿਲਾਂ ਦੇ ਪ੍ਰਬੰਧਕ (ਹਿਲਕੀਯਾਹ ਦੇ ਪੁੱਤਰ ਅਲਯਾਕੀਮ) ਸ਼ਾਹੀ ਸਕੱਤਰ (ਸ਼ਬਨਾ) ਅਤੇ ਲੇਖਾਕਰ (ਅਸਾਫ਼ ਦੇ ਪੁੱਤਰ ਯੋਆਹ) ਹਿਜ਼ਕੀਯਾਹ ਵੱਲ ਗਏ। ਉਨ੍ਹਾਂ ਦੇ ਕੱਪੜੇ ਪਾਟੇ ਹੋਏ ਸਨ ਇਹ ਦਰਸਾਉਣ ਲਈ ਕਿ ਉਹ ਉਦਾਸ ਸਨ। ਉਨ੍ਹਾਂ ਨੇ ਹਿਜ਼ਕੀਯਾਹ ਨੂੰ ਉਹ ਸਾਰੀਆਂ ਗੱਲਾਂ ਦੱਸੀਆਂ ਜਿਹੜੀਆਂ ਅੱਸ਼ੂਰ ਦੇ ਕਮਾਂਡਰ ਨੇ ਆਖੀਆਂ ਸਨ।

## ਹਿਜ਼ਕੀਯਾਹ ਪਰਮੇਸ਼ੁਰ ਪਾਸੋਂ ਸਹਾਇਤਾ ਮੰਗਦਾ ਹੈ

37 ਰਾਜੇ ਹਿਜ਼ਕੀਯਾਹ ਨੇ ਇਹ ਗੱਲਾਂ ਸੁਣੀਆਂ। ਫ਼ੇਰ ਹਿਜ਼ਕੀਯਾਹ ਨੇ ਆਪਣੇ ਕੱਪੜੇ ਪਾੜ ਲਏ ਇਹ ਦਰਸਾਉਣ ਲਈ ਕਿ ਉਹ ਬਹੁਤ ਦੁੱਖੀ ਸੀ। ਫ਼ੇਰ ਹਿਜ਼ਕੀਯਾਹ ਨੇ ਸੋਗ ਦੇ ਖਾਸ ਵਸਤਰ ਪਹਿਨੇ ਅਤੇ ਯਹੋਵਾਹ ਦੇ ਮੰਦਰ ਵੱਲ ਗਿਆ। 2ਹਿਜ਼ਕੀਯਾਹ ਨੇ ਮਹਿਲਾਂ ਦੇ ਪ੍ਰਬੰਧਕ ਅਲਯਾਕੀਮ, ਸ਼ਾਹੀ ਸਕੱਤਰ ਸ਼ਬਨਾ ਅਤੇ ਜਾਜਕਾਂ ਦੇ ਆਗੂਆਂ ਨੂੰ ਅਮੋਸ ਦੇ ਪੁੱਤਰ ਨਬੀ ਯਸਾਯਾਹ ਵੱਲ ਭੇਜਿਆ। ਉਨ੍ਹਾਂ ਨੇ ਅਜਿਹੇ ਖਾਸ ਕੱਪੜੇ ਪਹਿਨੇ ਹੋਏ ਸਨ ਜਿਹੜੇ ਦਰਸਾਉਂਦੇ ਸਨ ਕਿ ਉਹ ਉਦਾਸ ਅਤੇ ਦੁੱਖੀ ਸਨ।

3ਇਨ੍ਹਾਂ ਬੰਦਿਆਂ ਨੇ ਯਸਾਯਾਹ ਨੂੰ ਆਖਿਆ, "ਰਾਜੇ ਹਿਜ਼ਕੀਯਾਹ ਨੇ ਆਦੇਸ਼ ਦਿੱਤਾ ਹੈ ਕਿ ਅੱਜ ਦਾ ਦਿਨ ਗ਼ਮ ਅਤੇ ਉਦਾਸੀ ਦਾ ਖਾਸ ਦਿਨ ਹੋਵੇਗਾ। ਇਹ ਬਹੁਤ ਉਦਾਸ ਦਿਨ ਹੋਵੇਗਾ। ਇਹ ਉਸ ਦਿਨ ਵਰਗਾ ਹੋਵੇਗਾ ਜਦੋਂ ਬੱਚੇ ਦਾ ਜਨਮ ਤਾਂ ਹੋਣਾ ਹੁੰਦਾ ਹੈ ਪਰ ਉਹ ਬੱਚਾ ਮਾਤਾ ਦੇ ਗਰਭ ਵਿੱਚ ਬਾਹਰ ਆ ਸਕਣ ਦੀ ਸ਼ਕਤੀ ਨਹੀਂ ਰੱਖਦਾ।

4"ਕਮਾਂਡਰ ਦੇ ਮਾਲਿਕ, ਅੱਸ਼ੂਰ ਦੇ ਰਾਜੇ ਨੇ ਉਸਨੂੰ ਜੀਵਿਤ ਪਰਮੇਸ਼ੁਰ ਬਾਰੇ ਬੁਰਾ ਭਲਾ ਆਖਣ ਲਈ ਘੱਲਿਆ ਹੈ। ਸ਼ਾਇਦ ਤੁਹਾਡਾ ਯਹੋਵਾਹ ਪਰਮੇਸ਼ੁਰ ਉਨ੍ਹਾਂ ਸਾਰੀਆਂ ਗੱਲਾਂ ਨੂੰ ਸੁਣੇ। ਸ਼ਾਇਦ ਯਹੋਵਾਹ ਇਹ ਸਾਬਤ ਕਰ ਦੇਵੇ ਕਿ ਦੁਸਮਣ ਗ਼ਲਤ ਹੈ! ਇਸ ਲਈ ਉਨ੍ਹਾਂ ਬੰਦਿਆਂ ਲਈ ਪ੍ਰਾਰਥਨਾ ਕਰੋ ਜਿਹੜੇ ਹਾਲੇ ਤੱਕ ਜੀਵਿਤ ਹਨ।"

5-6ਰਾਜੇ ਹਿਜ਼ਕੀਯਾਹ ਦੇ ਅਧਿਕਾਰੀ ਯਸਾਯਾਹ ਵੱਲ ਗਏ। ਯਸਾਯਾਹ ਨੇ ਉਨ੍ਹਾਂ ਨੂੰ ਆਖਿਆ, "ਆਪਣੇ ਮਾਲਿਕ ਹਿਜ਼ਕੀਯਾਹ ਨੂੰ ਇਹ ਸੰਦੇਸ਼ ਦਿਓ: ਯਹੋਵਾਹ ਆਖਦਾ ਹੈ, 'ਉਨ੍ਹਾਂ ਗੱਲਾਂ ਤੋਂ ਨਾ ਡਰੋ ਜਿਹੜੀਆਂ ਤੁਸੀਂ ਕਮਾਂਡਰਾਂ ਤੋਂ ਸੁਣੀਆਂ ਹਨ! ਉਨ੍ਹਾਂ ਮੰਦੀਆਂ ਗੱਲਾਂ ਉੱਤੇ ਯਕੀਨ ਨਾ ਕਰੋ ਜਿਹੜੀਆਂ ਅੱਸ਼ੂਰ ਦੇ ਰਾਜੇ ਦੇ ਉਨ੍ਹਾਂ "ਮੁੰਡਿਆਂ" ਨੇ ਮੇਰੇ ਬਾਰੇ ਆਖੀਆਂ ਹਨ। 7ਦੇਖੋ, ਮੈਂ ਅੱਸ਼ੂਰ ਦੇ ਖਿਲਾਫ਼ ਇੱਕ ਆਤਮਾ ਨੂੰ ਭੇਜਾਂਗਾ ਅੱਸ਼ੂਰ ਦਾ ਰਾਜਾ ਆਪਣੇ ਦੇਸ਼ ਉੱਤੇ ਮੰਡਲਾਉਂਦੇ ਖਤਰੇ ਬਾਰੇ ਇੱਕ ਚੇਤਾਵਨੀ ਪ੍ਰਾਪਤ ਕਰੇਗਾ। ਇਸ ਲਈ ਉਹ ਆਪਣੇ ਦੇਸ਼ ਨੂੰ ਪਰਤ ਜਾਵੇਗਾ। ਉਸ ਸਮੇਂ ਮੈਂ ਉਸਨੂੰ ਉਸਦੇ ਆਪਣੇ ਦੇਸ਼ ਅੰਦਰ ਤਲਵਾਰ ਨਾਲ ਮਾਰ ਦਿਆਂਗਾ।'"

## ਅੱਸ਼ੂਰ ਦੀ ਫ਼ੌਜ ਯਰੂਸ਼ਲਮ ਨੂੰ ਛੱਡ ਜਾਂਦੀ ਹੈ

8-9ਅੱਸ਼ੂਰ ਦੇ ਰਾਜੇ ਨੂੰ ਖ਼ਬਰ ਮਿਲੀ। ਖ਼ਬਰ ਵਿੱਚ ਆਖਿਆ ਗਿਆ ਸੀ, "ਇਥੋਪੀਆ ਦਾ ਰਾਜਾ ਤਿਰਹਾਕਾਹ ਤੇਰੇ ਨਾਲ ਲੜਨ ਲਈ ਆ ਰਿਹਾ ਹੈ।" ਇਸ ਲਈ ਅੱਸ਼ੂਰ ਦਾ ਰਾਜਾ ਲਾਕੀਸ਼ ਨੂੰ ਛੱਡ ਕੇ ਲਿਬਨਾਹ ਚਲਾ ਗਿਆ। ਕਮਾਂਡਰ ਨੇ ਇਹ ਗੱਲ ਸੁਣੀ, ਅਤੇ ਉਹ ਵੀ ਲਿਬਨਾਹ ਸ਼ਹਿਰ ਨੂੰ ਚਲਾ ਗਿਆ, ਜਿੱਥੇ ਅੱਸ਼ੂਰ ਦਾ ਰਾਜਾ ਯੁੱਧ ਕਰ ਰਿਹਾ ਸੀ। ਉਸਨੇ ਹਿਜ਼ਕੀਯਾਹ ਵੱਲ

ਸੰਦੇਸ਼ਵਾਹਕ ਭੇਜੇ। ਉਸਨੇ ਆਖਿਆ, 10"ਤੁਸੀਂ ਯਹੂਦਾਹ ਦੇ
ਰਾਜੇ ਹਿਜ਼ਕੀਯਾਹ ਨੂੰ ਇਹ ਗੱਲਾਂ ਜਾ ਕੇ ਦੱਸੋ:

ਆਪਣੇ ਉਸ ਦੇਵਤੇ ਤੋਂ ਮੂਰਖ ਨਾ ਬਣੋ ਜਿਸ ਉੱਤੇ ਤੁਸੀਂ ਭਰੋਸਾ ਕਰਦੇ ਹੋ। ਇਹ ਨਾ ਆਖੋ, "ਪਰਮੇਸ਼ੁਰ ਅੱਸ਼ੂਰ ਦੇ ਰਾਜੇ ਕੋਲੋਂ ਯਰੂਸ਼ਲਮ ਨੂੰ ਨਹੀਂ ਹਰਾਵੇਗਾ।"

11ਤੁਸੀਂ ਸੁਣਿਆ ਹੀ ਹੈ ਕਿ ਅੱਸ਼ੂਰ ਦੇ ਰਾਜਿਆਂ ਨੇ
ਹੋਰਨਾਂ ਸਾਰੇ ਦੇਸ਼ਾਂ ਦਾ ਕੀ ਹਾਲ ਕੀਤਾ ਹੈ! ਉਨ੍ਹਾਂ ਨੇ ਉਨ੍ਹਾਂ
ਨੂੰ ਪੂਰੀ ਤਰ੍ਹਾਂ ਤਬਾਹ ਕਰ ਦਿੱਤਾ ਹੈ! ਕੀ ਤੁਸੀਂ ਬਚੇ ਰਹਿ
ਸਕੋਂਗੇ? ਨਹੀਂ! 12ਕੀ ਉਨ੍ਹਾਂ ਲੋਕਾਂ ਦੇ ਦੇਵਤਿਆਂ ਨੇ ਉਨ੍ਹਾਂ
ਨੂੰ ਬਚਾਇਆ? ਨਹੀਂ! ਮੇਰੇ ਪੁਰਖਿਆਂ ਨੇ ਉਨ੍ਹਾਂ ਸਭਨਾਂ ਨੂੰ
ਤਬਾਹ ਕਰ ਦਿੱਤਾ। ਉਨ੍ਹਾਂ ਨੇ ਗੋਜ਼ਾਨ, ਹਾਰਾਨ, ਰਸਫ਼ ਅਤੇ
ਤੱਲਾਸਰ ਵਿੱਚ ਰਹਿਣ ਵਾਲੇ ਅਦਨ ਦੇ ਲੋਕਾਂ ਨੂੰ ਤਬਾਹ
ਕਰ ਦਿੱਤਾ। 13ਕਿੱਥੇ ਹਨ ਹਾਮਾਥ ਦਾ ਰਾਜਾ, ਅਰਪਦ ਦਾ
ਰਾਜਾ, ਸੇਫ਼ਾਰਵਾਈਮ ਸ਼ਹਿਰ ਦਾ ਰਾਜਾ ਅਤੇ ਹੇਨਾ ਅਤੇ
ਇੱਵਾਹ ਦੇ ਰਾਜੇ ਵੀ? ਉਹ ਸਭ ਮਰ ਚੁੱਕੇ ਹਨ! ਉਹ ਸਭ
ਤਬਾਹ ਹੋ ਗਏ ਹਨ?

### ਹਿਜ਼ਕੀਯਾਹ ਪਰਮੇਸ਼ੁਰ ਅੱਗੇ ਪ੍ਰਾਰਥਨਾ ਕਰਦਾ ਹੈ

14ਹਿਜ਼ਕੀਯਾਹ ਨੇ ਸੰਦੇਸ਼ਵਾਹਕਾਂ ਤੋਂ ਪੱਤਰ ਲੈ ਕੇ ਪੜ੍ਹੇ। ਫ਼ੇਰ
ਹਿਜ਼ਕੀਯਾਹ ਯਹੋਵਾਹ ਦੇ ਮੰਦਰ ਵਿੱਚ ਗਿਆ। ਹਿਜ਼ਕੀਯਾਹ ਨੇ
ਚਿੱਠੀਆਂ ਖੋਲ੍ਹੀਆਂ ਅਤੇ ਉਨ੍ਹਾਂ ਨੂੰ ਯਹੋਵਾਹ ਦੇ ਸਾਮ੍ਹਣੇ ਰੱਖ ਦਿੱਤਾ।
15ਹਿਜ਼ਕੀਯਾਹ ਨੇ ਯਹੋਵਾਹ ਦੀ ਪ੍ਰਾਰਥਨਾ ਕੀਤੀ ਅਤੇ ਆਖਿਆ:

16ਇਸਰਾਏਲ ਦੇ ਪਰਮੇਸ਼ੁਰ, ਸਰਬ ਸ਼ਕਤੀਮਾਨ
ਯਹੋਵਾਹ, ਤੁਸੀਂ ਕਰੂਬੀ ਫ਼ਰਿਸ਼ਤਿਆਂ ਉੱਪਰ ਰਾਜ ਕਰਦੇ
ਹੋ। ਤੁਸੀਂ ਅਤੇ ਸਿਰਫ਼ ਤੁਸੀਂ ਹੀ ਉਹ ਪਰਮੇਸ਼ੁਰ ਹੋ ਜਿਹੜੇ
ਧਰਤੀ ਦੀਆਂ ਸਾਰੀਆਂ ਹਕੂਮਤਾਂ ਉੱਤੇ ਰਾਜ ਕਰਦੇ ਹੋ!
17ਯਹੋਵਾਹ ਜੀ, ਮਿਹਰ ਕਰਕੇ ਮੇਰੀ ਬੇਨਤੀ ਸੁਣੋ! ਯਹੋਵਾਹ
ਜੀ, ਆਪਣੇ ਨੇਤਰ ਖੋਹਲੋ ਅਤੇ ਇਸ ਸੰਦੇਸ਼ ਨੂੰ ਦੇਖੋ। ਉਨ੍ਹਾਂ
ਸ਼ਬਦਾਂ ਨੂੰ ਸੁਣੋ ਜਿਹੜੇ ਸਨਹੇਰੀਬ ਨੇ ਤੁਹਾਡੀ, ਇੱਕ ਜੀਵਿਤ
ਪਰਮੇਸ਼ੁਰ ਦੀ, ਬੇਅਦਬੀ ਕਰਨ ਲਈ ਘੱਲੇ ਹਨ!

18ਇਹ ਸੱਚ ਹੈ ਯਹੋਵਾਹ ਜੀ। ਅੱਸ਼ੂਰ ਦੇ ਰਾਜਿਆਂ ਨੇ
ਉਨ੍ਹਾਂ ਸਾਰੀਆਂ ਕੌਮਾਂ ਨੂੰ ਜ਼ਰੂਰ ਤਬਾਹ ਕੀਤਾ! 19ਅੱਸ਼ੂਰ ਦੇ
ਰਾਜਿਆਂ ਨੇ ਉਨ੍ਹਾਂ ਕੌਮਾਂ ਦੇ ਦੇਵਤਿਆਂ ਨੂੰ ਸਾੜ ਦਿੱਤਾ ਹੈ।
ਪਰ ਉਹ ਅਸਲੀ ਦੇਵਤੇ ਨਹੀਂ ਸਨ। ਉਹ ਸਿਰਫ਼ ਲੱਕੜੀ
ਅਤੇ ਪੱਥਰ ਦੇ ਬੁੱਤ ਹੀ ਸਨ ਜਿਹੜੇ ਬੰਦਿਆਂ ਨੇ ਬਣਾਏ
ਸਨ। ਇਸੇ ਲਈ ਅੱਸ਼ੂਰ ਦਾ ਰਾਜਾ ਉਨ੍ਹਾਂ ਨੂੰ ਤਬਾਹ ਕਰ
ਸਕਿਆ! 20ਪਰ ਤੁਸੀਂ ਤਾਂ ਸਾਡੇ ਯਹੋਵਾਹ ਪਰਮੇਸ਼ੁਰ ਹੋ।
ਇਸ ਲਈ ਮਿਹਰ ਕਰਕੇ ਸਾਨੂੰ ਅੱਸ਼ੂਰ ਦੇ ਰਾਜੇ ਕੋਲੋਂ ਬਚਾਓ।
ਫ਼ੇਰ ਸਾਰੀਆਂ ਕੌਮਾਂ ਇਹ ਜਾਣ ਲੈਣਗੀਆਂ ਕਿ ਤੁਸੀਂ ਹੀ
ਯਹੋਵਾਹ ਹੋ, ਅਤੇ ਤੁਸੀਂ ਹੀ ਇੱਕੋ ਇੱਕ ਪਰਮੇਸ਼ੁਰ ਹੋ।

### ਪਰਮੇਸ਼ੁਰ ਦਾ ਹਿਜ਼ਕੀਯਾਹ ਨੂੰ ਜਵਾਬ

21ਫ਼ੇਰ ਆਮੋਸ ਦੇ ਪੁੱਤਰ ਯਸਾਯਾਹ ਨੇ ਹਿਜ਼ਕੀਯਾਹ ਨੂੰ ਇਹ
ਸੰਦੇਸ਼ ਘੱਲਿਆ। ਯਸਾਯਾਹ ਨੇ ਆਖਿਆ, "ਇਸਰਾਏਲ ਦਾ
ਪਰਮੇਸ਼ੁਰ, ਯਹੋਵਾਹ ਆਖਦਾ ਹੈ, 'ਤੁਸੀਂ ਮੇਰੇ ਅੱਗੇ ਅੱਸ਼ੂਰ ਦੇ
ਰਾਜੇ ਸਨਹੇਰੀਬ ਵੱਲੋਂ ਆਏ ਸੰਦੇਸ਼ ਬਾਰੇ ਪ੍ਰਾਰਥਨਾ ਕੀਤੀ। ਮੈਂ
ਤੁਹਾਡੀ ਪ੍ਰਾਰਥਨਾ ਸੁਣ ਲਈ ਹੈ।'

22"ਸਨਹੇਰੀਬ ਬਾਰੇ ਯਹੋਵਾਹ ਦਾ ਸੰਦੇਸ਼ ਇਉਂ ਹੈ: 'ਅੱਸ਼ੂਰ
ਦੇ ਰਾਜੇ, ਸੀਯੋਨ ਯਰੂਸ਼ਲਮ ਦੀ ਕੰਵਾਰੀ ਪੁੱਤਰੀ ਤੈਨੂੰ
ਮਹੱਤਵਪੂਰਣ ਨਹੀਂ ਸਮਝਦੀ। ਉਹ ਤੇਰੇ ਉੱਤੇ ਹੱਸਦੀ ਹੈ।
ਯਰੂਸ਼ਲਮ ਦੀ ਪੁੱਤਰੀ ਮਜ਼ਾਕ ਤੇਰਾ ਉਡਾਉਂਦੀ ਹੈ।

23ਪਰ ਤੂੰ ਕਿਸਦੀ ਬੇਅਦਬੀ ਕੀਤੀ ਅਤੇ ਕਿਸਦਾ ਮਜ਼ਾਕ
ਉਡਾਇਆ ਸੀ? ਤੂੰ ਕਿਸਦੇ ਖਿਲਾਫ਼ ਬੋਲਿਆ ਸੀ? ਤੂੰ ਇਸਰਾਏਲ
ਦੇ ਪਵਿੱਤਰ ਪੁਰਖ ਦੇ ਵਿਰੁੱਧ ਸੀ! ਤੂੰ ਉਸ ਤੋਂ ਬਿਹਤਰ ਹੋਣ ਦਾ
ਵਿਖਾਵਾ ਕੀਤਾ ਸੀ।

24ਤੂੰ ਆਪਣੇ ਅਧਿਕਾਰੀਆਂ ਨੂੰ ਮੇਰੇ ਪ੍ਰਭੂ, ਯਹੋਵਾਹ ਦਾ ਅਪਮਾਨ
ਕਰਨ ਲਈ ਭੇਜਿਆ। ਤੂੰ ਆਖਿਆ ਸੀ, "ਮੈਂ ਬਹੁਤ ਤਾਕਤਵਰ
ਹਾਂ! ਮੇਰੇ ਕੋਲ ਬਹੁਤ ਸਾਰੇ ਰੱਥ ਨੇ। ਮੈਂ ਲਬਾਨੋਨ ਨੂੰ ਆਪਣੀ
ਸ਼ਕਤੀ ਨਾਲ ਹਰਾਇਆ ਸੀ ਮੈਂ ਲਬਾਨੋਨ ਦੇ ਸਭ ਤੋਂ ਉੱਚੇ
ਪਰਬਤ ਉੱਤੇ ਚੜ੍ਹ ਗਿਆ ਸਾਂ। ਮੈਂ ਲਬਾਨੋਨ ਦੇ ਸਾਰੇ ਵੱਡੇ ਰੁੱਖ
ਛਾਂਗ ਸੁੱਟੇ ਸਨ।। ਮੈਂ ਸਭ ਤੋਂ ਉੱਚੇ ਪਰਬਤ ਉੱਤੇ ਅਤੇ ਸਭ ਤੋਂ
ਸੰਘਣੇ ਉਸ ਜੰਗਲ ਅੰਦਰ ਪਹੁੰਚਿਆ ਹਾਂ।

25ਮੈਂ ਖੂਹ ਪੁੱਟੇ ਤੇ ਨਵੀਆਂ ਥਾਵਾਂ ਦਾ ਪਾਣੀ ਪੀਤਾ। ਮੈਂ
ਮਿਸਰ ਦੀਆਂ ਨਦੀਆਂ ਸੁਕਾ ਦਿੱਤੀਆਂ ਸਨ ਤੇ ਉਸ ਦੇਸ਼ ਨੂੰ
ਲਿਤਾੜ ਦਿੱਤਾ ਸੀ।"

26ਇਹੀ ਸੀ ਜੋ ਤੂੰ ਆਖਿਆ ਸੀ ਪਰ ਕੀ ਤੂੰ ਨਹੀਂ ਸੁਣਿਆ ਜੋ
ਮੈਂ ਆਖਿਆ ਸੀ? "ਮੈਂ ਇਹ ਯੋਜਨਾ ਬਹੁਤ ਪਹਿਲਾਂ ਬਣਾਈ
ਸੀ, ਪੁਰਾਤਨ ਸਮਿਆਂ ਤੋਂ ਹੀ ਮੇਰੀ ਇਹ ਯੋਜਨਾ ਸੀ। ਤੇ ਹੁਣ ਮੈਂ
ਇਸਨੂੰ ਵਾਪਰਨ ਦਾ ਹੁਕਮ ਦਿੱਤਾ ਹੈ। ਮੈਂ ਤੈਨੂੰ ਮਜ਼ਬੂਤ ਸ਼ਹਿਰਾਂ
ਨੂੰ ਤਹਿਸ ਨਹਿਸ ਕਰਨ ਦਿੱਤਾ ਅਤੇ ਉਨ੍ਹਾਂ ਨੂੰ ਮਲਬੇ ਦੇ ਢੇਰਾਂ
ਵਿੱਚ ਤਬਦੀਲ ਕਰਨ ਦਿੱਤਾ।

27ਸ਼ਹਿਰ ਦੇ ਲੋਕਾਂ ਕੋਲ ਕੋਈ ਸ਼ਕਤੀ ਨਹੀਂ ਸੀ। ਉਹ ਲੋਕ
ਡਰੇ ਹੋਏ ਅਤੇ ਘਬਰਾਏ ਹੋਏ ਸਨ। ਉਹ ਕੱਟੇ ਜਾਣ ਵਾਲੇ ਸਨ
ਖੇਤਾਂ ਦੇ ਘਾਹ ਵਾਂਗ। ਉਹ ਘਰਾਂ ਦੀਆਂ ਛੱਤਾਂ ਉੱਤੇ ਉੱਗੇ ਘਾਹ
ਵਾਂਗ ਸਨ। ਵਧਣ ਫ਼ੁੱਲਣ ਤੋਂ ਪਹਿਲਾਂ ਹੀ ਮਰ ਜਾਂਦਾ ਹੈ ਜਿਹੜਾ।

28ਮੈਨੂੰ ਤੇਰੀਆਂ ਸਾਰੀਆਂ ਲੜਾਈਆਂ ਦਾ ਪਤਾ ਹੈ। ਮੈਂ ਜਾਣਦਾ
ਤੂੰ ਕਦੋਂ ਅਰਾਮ ਕਰਦਾ ਸੈਂ। ਮੈਂ ਜਾਣਦਾ ਜਦੋਂ ਤੂੰ ਜੰਗ ਕਰਨ
ਜਾਂਦਾ ਸੀ। ਮੈਂ ਜਾਣਦਾ ਜਦੋਂ ਤੂੰ ਯੁੱਧ ਤੋਂ ਮਗਰੋਂ, ਘਰ ਪਰਤਦਾ
ਸੀ। ਮੈਂ ਇਹ ਵੀ ਜਾਣਦਾ ਤੂੰ ਕਦੋਂ ਮੇਰੇ ਕੋਲੋਂ ਉਪਰਾਮ ਹੁੰਦਾ
ਸੈਂ। 29ਹਾਂ, ਤੂੰ ਉਪਰਾਮ ਮੇਰੇ ਕੋਲੋਂ ਸੈਂ। ਮੈਂ ਤੇਰੀਆਂ ਬੇ-ਅਦਬ
ਗੁਮਾਨੀ ਗੱਲਾਂ ਸੁਣੀਆਂ ਹਨ। ਇਸ ਲਈ ਮੈਂ ਤੇਰੇ ਨੱਕ ਵਿੱਚ
ਨੱਥ ਪਾਵਾਂਗਾ। ਅਤੇ ਮੈਂ ਤੇਰੇ ਮੂੰਹ ਅੰਦਰ ਲਗਾਮ ਪਾਵਾਂਗਾ। ਤੇ
ਫ਼ੇਰ ਮੈਂ ਤੈਨੂੰ ਭੁਆਟਣੀਆਂ ਦੇਵਾਂਗਾ ਤੇ ਤੈਨੂੰ ਓਸ ਰਾਹ ਵਾਪਸ
ਭੇਜ ਦੇਵਾਂਗਾ।'"

### ਯਹੋਵਾਹ ਦਾ ਹਿਜ਼ਕੀਯਾਹ ਲਈ ਸੰਦੇਸ਼

30ਫ਼ੇਰ ਯਹੋਵਾਹ ਨੇ ਹਿਜ਼ਕੀਯਾਹ ਨੂੰ ਆਖਿਆ, "ਮੈਂ ਤੈਨੂੰ ਸੰਕੇਤ
ਦੇਵਾਂਗਾ ਇਹ ਦਰਸਾਉਣ ਲਈ ਕਿ ਇਹ ਸ਼ਬਦ ਸਹੀ ਨੇ। ਤੂੰ

ਬੀਜ ਬੀਜਣ ਦੇ ਯੋਗ ਨਹੀਂ ਸੈਂ। ਇਸ ਲਈ ਤੂੰ ਉਹੀ ਅਨਾਜ਼ ਖਾਵੇਂਗਾ ਜਿਹੜਾ ਪਿਛਲੀ ਫ਼ਸਲ ਤੋਂ ਖੁਦਰੌ ਢੰਗ ਨਾਲ ਉਗਿਆ ਸੀ। ਪਰ ਤਿੰਨਾਂ ਸਾਲਾਂ ਅੰਦਰ ਤੂੰ ਉਹ ਅਨਾਜ਼ ਖਾਵੇਗਾ ਜਿਹੜਾ ਤੂੰ ਬੀਜਿਆ ਸੀ। ਤੂੰ ਉਨ੍ਹਾਂ ਫ਼ਸਲਾਂ ਨੂੰ ਵੱਢੇਂਗਾ ਅਤੇ ਤੇਰੇ ਕੋਲ ਖਾਣ ਲਈ ਕਾਫ਼ੀ ਅਨਾਜ਼ ਹੋਵੇਗਾ। ਤੂੰ ਅੰਗੂਰੀ ਵੇਲਾਂ ਬੀਜੇਂਗਾ ਅਤੇ ਉਨ੍ਹਾਂ ਦਾ ਫ਼ਲ ਖਾਵੇਂਗਾ।

31"ਯਹੂਦਾਹ ਦੇ ਪਰਿਵਾਰ ਦਾ ਅਵਸ਼ੇਸ਼ ਫ਼ਿਰ ਤੋਂ ਵਧਣਾ
ਸ਼ੁਰੂ ਕਰੇਗਾ। ਇਹ ਲੋਕ ਉਨ੍ਹਾਂ ਪੌਦਿਆਂ ਵਰਗੇ ਹੋਣਗੇ। ਜਿਹੜੇ
ਆਪਣੀਆਂ ਜੜ੍ਹਾਂ ਧਰਤੀ ਵਿੱਚ ਡੂੰਘੀਆਂ ਲਾ ਦਿੰਦੇ ਹਨ ਅਤੇ
ਧਰਤੀ ਦੇ ਉੱਪਰ ਫ਼ਲ ਪੈਦਾ ਕਰਦੇ ਹਨ। 32ਕੁਝ ਲੋਕ ਜੋ ਜਿਉਂਦੇ
ਬਚ ਜਾਣਗੇ ਯਰੂਸ਼ਲਮ ਤੋਂ ਬਾਹਰ ਜਾਣਗੇ। ਅਤੇ ਕੁਝ ਬਚੇ
ਹੋਏ ਸਿਯੋਕ ਪਰਬਤ ਤੋਂ ਬਾਹਰ ਆਉਣਗੇ।" ਯਹੋਵਾਹ ਸਰਬ-
ਸ਼ਕਤੀਮਾਨ ਦਾ ਮਜ਼ਬੂਤ ਪਿਆਰ ਇੰਝ ਕਰੇਗਾ।

33ਇਸ ਲਈ ਯਹੋਵਾਹ ਅੱਸ਼ੂਰ ਦੇ ਰਾਜੇ ਬਾਰੇ ਇਹ ਆਖਦਾ
ਹੈ: "ਉਹ ਇਸ ਸ਼ਹਿਰ ਵਿੱਚ ਨਹੀਂ ਆਵੇਗਾ। ਉਹ ਇਸ ਸ਼ਹਿਰ
ਉੱਤੇ ਤੀਰ ਨਹੀਂ ਚਲਾਵੇਗਾ। ਉਹ ਇਸ ਸ਼ਹਿਰ ਅੰਦਰ ਢਾਲਾਂ
ਨਹੀਂ ਲਿਆਵੇਗਾ। ਉਹ ਇਸ ਸ਼ਹਿਰ ਦੀਆਂ ਦੀਵਾਰਾਂ ਉੱਤੇ
ਹਮਲਾ ਕਰਨ ਲਈ, ਮਿੱਟੀ ਦੀ ਢੇਰੀ ਨਹੀਂ ਉਸਾਰੇਗਾ।

34ਉਹ ਵਾਪਸ ਓਸੇ ਰਾਹ ਮੁੜ ਜਾਵੇਗਾ ਜਿਧਰੋਂ ਉਹ ਆਇਆ
ਸੀ। ਉਹ ਇਸ ਸ਼ਹਿਰ ਅੰਦਰ ਨਹੀਂ ਆਵੇਗਾ। ਯਹੋਵਾਹ ਇਹੀ
ਆਖਦਾ ਹੈ!

35ਮੈਂ ਇਸ ਸ਼ਹਿਰ ਨੂੰ ਬਚਾਵਾਂਗਾ ਤੇ ਇਸ ਦੀ ਰਾਖੀ ਕਰਾਂਗਾ।"
ਇਹ ਗੱਲ ਮੈਂ ਆਪਣੇ ਲਈ ਅਤੇ ਆਪਣੇ ਸੇਵਕ ਦਾਊਦ ਲਈ
ਕਰਾਂਗਾ।

36ਉਸ ਰਾਤ ਯਹੋਵਾਹ ਦਾ ਦੂਤ ਬਾਹਰ ਗਿਆ ਅਤੇ ਉਸਨੇ
ਅੱਸ਼ੂਰ ਦੇ ਡੇਰੇ ਦੇ 1,85,000 ਬੰਦੇ ਮਾਰ ਦਿੱਤੇ। ਸਵੇਰੇ ਜਦੋਂ
ਲੋਕ ਉੱਠੇ ਤਾਂ ਉਨ੍ਹਾਂ ਨੇ ਆਪਣੇ ਹਰ ਪਾਸੇ ਲਾਸ਼ਾਂ ਡਿੱਠੀਆਂ।
37ਇਸ ਲਈ ਅੱਸ਼ੂਰ ਦਾ ਰਾਜਾ ਸਨਹੇਰੀਬ, ਨੀਨਵਾਹ ਵਾਪਸ
ਚਲਾ ਗਿਆ ਅਤੇ ਉੱਥੇ ਹੀ ਰਿਹਾ।

38ਇੱਕ ਦਿਨ, ਸਨਹੇਰੀਬ ਆਪਣੇ ਦੇਵਤੇ, ਨਿਸਰੋਕ ਦੇ ਮੰਦਰ
ਵਿੱਚ ਸੀ ਅਤੇ ਉਸਦੀ ਉਪਾਸਨਾ ਕਰ ਰਿਹਾ ਸੀ ਉਸ ਵੇਲੇ
ਉਸਦੇ ਦੋ ਪੁੱਤਰਾਂ, ਅਦਰੰਮਲਕ ਅਤੇ ਸਰਸਰ ਨੇ ਉਸਨੂੰ ਤਲਵਾਰ
ਨਾਲ ਕਤਲ ਕਰ ਦਿੱਤਾ। ਫ਼ੇਰ ਉਹ ਪੁੱਤਰ ਅਰਾਰਾਤ ਨੂੰ ਭੱਜ
ਗਏ। ਇਸ ਲਈ ਸਨਹੇਰੀਬ ਦਾ ਪੁੱਤਰ ਏਸਰ-ਹੱਦੋਨ ਅੱਸ਼ੂਰ
ਦਾ ਨਵਾਂ ਰਾਜਾ ਬਣ ਗਿਆ।

## ਹਿਜ਼ਕੀਯਾਹ ਦੀ ਬੀਮਾਰੀ

38 ਉਸ ਸਮੇਂ, ਹਿਜ਼ਕੀਯਾਹ ਬੀਮਾਰ ਹੋ ਗਿਆ ਅਤੇ
ਮਰਨ ਕੰਢੇ ਪਹੁੰਚ ਗਿਆ। ਅਮੋਸ ਦਾ ਪੁੱਤਰ ਨਬੀ
ਯਸਾਯਾਹ ਉਸਨੂੰ ਦੇਖਣ ਲਈ ਆਇਆ। ਯਸ਼ਾਯਾਹ ਨੇ ਰਾਜੇ ਨੂੰ
ਆਖਿਆ, "ਯਹੋਵਾਹ ਨੇ ਮੈਨੂੰ ਇਹ ਗੱਲਾਂ ਤੈਨੂੰ ਦੱਸਣ ਲਈ
ਆਖਿਆ ਸੀ: 'ਤੂੰ ਛੇਤੀ ਹੀ ਮਰ ਜਾਵੇਂਗਾ। ਇਸ ਲਈ ਤੈਨੂੰ
ਆਪਣੇ ਪਰਿਵਾਰ ਨੂੰ ਇਹ ਦੱਸ ਦੇਣਾ ਚਾਹੀਦਾ ਹੈ ਕਿ ਉਹ ਤੇਰੇ
ਮਰਨ ਉਪਰੰਤ ਕੀ ਕਰਨ। ਤੂੰ ਫ਼ੇਰ ਰਾਜ਼ੀ ਨਹੀਂ ਹੋਵੇਂਗਾ।'"

2ਹਿਜ਼ਕੀਯਾਹ ਕੰਧ ਵੱਲ ਮੁੜਿਆ ਜਿਹੜੀ ਮੰਦਰ ਦੇ ਸਾਮ੍ਹਣੇ
ਸੀ ਅਤੇ ਪ੍ਰਾਰਥਨਾ ਕਰਨ ਲੱਗਾ। ਉਸਨੇ ਆਖਿਆ, 3"ਯਹੋਵਾਹ
ਜੀ, ਯਾਦ ਰੱਖਣਾ ਕਿ ਮੈਂ ਸੱਚੇ ਦਿਲੋਂ ਤੁਹਾਡੀ ਸੇਵਾ ਕੀਤੀ ਹੈ। ਮੈਂ
ਓਹੀ ਗੱਲਾਂ ਕੀਤੀਆਂ ਹਨ ਜਿਹੜੀਆਂ ਤੁਹਾਡੇ ਕਹਿਣ ਅਨੁਸਾਰ
ਸਹੀ ਹਨ।" ਫ਼ੇਰ ਹਿਜ਼ਕੀਯਾਹ ਬਹੁਤ ਜ਼ੋਰ ਦੀ ਰੋਣ ਲੱਗਿਆ।

4ਯਸਾਯਾਹ ਨੇ ਯਹੋਵਾਹ ਤੋਂ ਇਹ ਸੰਦੇਸ਼ ਪ੍ਰਾਪਤ ਕੀਤਾ:
5"ਹਿਜ਼ਕੀਯਾਹ ਵੱਲ ਜਾਓ ਅਤੇ ਉਸਨੂੰ ਦੱਸੋ ਕਿ ਤੁਹਾਡੇ ਪੁਰਖਿਆਂ
ਦਾਊਦ ਦਾ ਪਰਮੇਸ਼ੁਰ, ਯਹੋਵਾਹ ਆਖਦਾ ਹੈ, 'ਮੈਂ ਤੇਰੀ ਪ੍ਰਾਰਥਨਾ
ਸੁਣ ਲਈ ਹੈ, ਅਤੇ ਮੈਂ ਤੇਰੇ ਅੱਥਰੂ ਦੇਖ ਲਏ ਹਨ। ਮੈਂ ਤੇਰੀ
ਉਮਰ ਵਿੱਚ ਪੰਦਰ੍ਹਾਂ ਸਾਲਾਂ ਦਾ ਵਾਧਾ ਕਰ ਦਿਆਂਗਾ। 6ਮੈਂ ਤੈਨੂੰ
ਅਤੇ ਇਸ ਸ਼ਹਿਰ ਨੂੰ ਅੱਸ਼ੂਰ ਦੇ ਰਾਜੇ ਤੋਂ ਬਚਾ ਲਵਾਂਗਾ। ਮੈਂ
ਇਸ ਸ਼ਹਿਰ ਦੀ ਰਾਖੀ ਕਰਾਂਗਾ।" ਪਰ ਹਿਜ਼ਕੀਯਾਹ ਨੇ ਯਸਾਯਾਹ
ਨੂੰ ਪੁੱਛਿਆ, "ਯਹੋਵਾਹ ਵੱਲੋਂ ਉਹ ਸੰਕੇਤ ਕਿਹੜਾ ਹੈ ਜਿਹੜਾ
ਇਹ ਸਿੱਧ ਕਰਦਾ ਹੈ ਕਿ ਮੈਂ ਠੀਕ ਹੋ ਜਾਵਾਂਗਾ?

22*"ਉਹ ਕਿਹੜਾ ਸੰਕੇਤ ਹੈ ਜਿਹੜਾ ਸਿੱਧ ਕਰਦਾ ਹੈ ਕਿ ਮੈਂ
ਯਹੋਵਾਹ ਦੇ ਮੰਦਰ ਵਿੱਚ ਜਾ ਸਕਾਂਗਾ?"

7ਯਹੋਵਾਹ ਵੱਲੋਂ ਤੈਨੂੰ ਇਹ ਦਰਸਾਉਣ ਲਈ ਕਿ ਉਹ ਓਹੀ
ਗੱਲਾਂ ਕਰੇਗਾ ਜਿਹੜੀਆਂ ਉਹ ਆਖਦਾ ਹੈ, ਇਹ ਸੰਕੇਤ ਹੈ:
8"ਦੇਖੋ, ਮੈਂ ਆਹਾਜ਼ ਦੀਆਂ ਪੌੜੀਆਂ ਉਤਲੇ ਪਰਛਾਵੇਂ ਨੂੰ ਦਸ
ਕਦਮ ਪਿਛਾਂਹ ਧੱਕ ਰਿਹਾ ਹਾਂ। ਸੂਰਜ ਦਾ ਪਰਛਾਵਾਂ ਜਿੱਥੇ ਹੁਣ
ਹੈ ਉਸ ਨਾਲੋਂ ਦਸ ਕਦਮ ਪਿੱਛੇ ਚਲਾ ਜਾਵੇਗਾ।"

21*ਫ਼ੇਰ ਯਸਾਯਾਹ ਨੇ ਹਿਜ਼ਕੀਯਾਹ ਨੂੰ ਆਖਿਆ, "ਤੈਨੂੰ
ਚਾਹੀਦਾ ਹੈ ਕਿ ਅੰਜੀਰਾਂ ਨੂੰ ਰਗੜ ਕੇ ਆਪਣੇ ਜ਼ਖਮ ਉੱਤੇ ਲਗਾ
ਲਵੇਂ ਫ਼ੇਰ ਤੂੰ ਠੀਕ ਹੋ ਜਾਵੇਂਗਾ।"

9ਇਹ ਹਿਜ਼ਕੀਯਾਹ ਦਾ ਉਸ ਵੇਲੇ ਦਾ ਖ਼ਤ ਹੈ ਜਦੋਂ ਉਹ
ਬਿਮਾਰੀ ਤੋਂ ਠੀਕ ਹੋਇਆ:

10ਮੈਂ ਆਪਣੇ-ਆਪ ਨੂੰ ਆਖਿਆ ਕਿ ਮੈਂ ਬਿਰਧ ਅਵਸਥਾ
ਤੱਕ ਜੀਆਂਗਾ। ਪਰ ਫ਼ੇਰ ਮੇਰਾ ਵੇਲਾ ਸੀ ਸ਼ਿਓਲ ਦੇ ਦਰਾਂ ਵਿੱਚ
ਜਾਣ ਦਾ। ਹੁਣ ਮੈਂ ਆਪਣਾ ਸਾਰਾ ਸਮਾਂ ਓਥੇ ਹੀ ਗੁਜ਼ਾਰਾਂਗਾ।

11ਇਸ ਲਈ ਮੈਂ ਆਖਿਆ, "ਮੈਂ ਯਹੋਵਾਹ ਯਾਹ ਨੂੰ ਜਿਉਂਦਿਆਂ
ਦੀ ਦੁਨੀਆਂ ਵਿੱਚ ਦੋਬਾਰਾ ਨਹੀਂ ਦੇਖਾਂਗਾ। ਮੈਂ ਧਰਤੀ ਉੱਤੇ
ਜਿਉਂਦੇ ਬੰਦਿਆਂ ਨੂੰ ਨਹੀਂ ਦੇਖਾਂਗਾ।

12ਮੇਰਾ ਘਰ, ਮੇਰਾ ਆਜੜੀ ਵਾਲਾ ਤੰਬੂ ਪੁੱਟਿਆ ਜਾ ਰਿਹਾ ਹੈ
ਤੇ ਮੇਰੇ ਕੋਲੋਂ ਖੋਹਿਆ ਜਾ ਰਿਹਾ ਹੈ। ਮੈਂ ਉਸ ਕੱਪੜੇ ਵਾਂਗ ਖ਼ਤਮ
ਹੋ ਗਿਆ ਹਾਂ ਜਿਸਨੂੰ ਕੋਈ ਬੰਦਾ ਖੱਡੀ ਉੱਤੋਂ ਕੱਟ ਕੇ ਲਪੇਟ
ਲੈਂਦਾ ਹੈ। ਤੁਸਾਂ ਇੰਨੀ ਛੇਤੀ ਮੇਰੀ ਜ਼ਿੰਦਗੀ ਨੂੰ ਖਤਮ ਕਰ ਦਿੱਤਾ
ਹੈ!

13ਸਾਰੀ ਰਾਤ ਮੈਂ ਸ਼ੇਰ ਵਾਂਗ ਉੱਚੀ ਰੋਂਦਾ ਰਿਹਾ। ਪਰ ਮੇਰੀਆਂ
ਉਮੀਦਾਂ ਕੁਚਲੀਆਂ ਗਈਆਂ ਸਨ ਜਿਵੇਂ ਕੋਈ ਸ਼ੇਰ ਹੱਡੀਆਂ
ਚਬਾਂਦਾ ਹੈ। ਤੁਸਾਂ ਇੰਨੀ ਛੇਤੀ ਮੇਰੀ ਜ਼ਿੰਦਗੀ ਨੂੰ ਖਤਮ ਕਰ
ਦਿੱਤਾ ਹੈ!

---

**ਪਦ** 22 ਛਪੀ ਹੋਈ ਹਿਬਰੂ ਪੱਤ੍ਰੀ ਵਿੱਚ ਇਹ ਪਦ ਅਖੀਰ ਵਿੱਚ ਹੈ।

**ਪਦ** 21 ਛਪੀ ਹੋਈ ਹਿਬਰੂ ਪੱਤ੍ਰੀ ਵਿੱਚ ਇਹ ਪਦ ਅਖੀਰ ਵਿੱਚ ਹੈ।

14ਮੈਂ ਇੱਕ ਘੁੱਗੀ ਵਾਂਗਰਾਂ ਰੋਇਆ। ਮੈਂ ਇੱਕ ਪੰਛੀ ਵਾਂਗਰਾਂ ਰੋਇਆ। ਮੇਰੀਆਂ ਅੱਖਾਂ ਥੱਕ ਗਈਆਂ ਪਰ ਮੈਂ ਅਕਾਸ਼ਾਂ ਵੱਲ ਦੇਖਦਾ ਰਿਹਾ। ਮੇਰੇ ਪ੍ਰਭੂ, ਮੈਂ ਇੰਨਾ ਹਾਰਿਆ ਹੋਇਆ ਹਾਂ। ਮੇਰੀ ਸਹਾਇਤਾ ਲਈ ਇਕਰਾਰ ਕਰੋ।"

15ਮੈਂ ਕੀ ਆਖ ਸਕਦਾ ਹਾਂ? ਮੇਰੇ ਸੁਆਮੀ ਨੇ ਦੱਸਿਆ ਕਿ ਕੀ ਵਾਪਰੇਗਾ ਅਤੇ ਮੇਰਾ ਸੁਆਮੀ ਉਸ ਨੂੰ ਵਾਪਰਨ ਦੇਵੇਗਾ। ਮੇਰੀ ਰੂਹ ਅੰਦਰ ਇਹੀ ਮੁਸੀਬਤਾਂ ਸਨ। ਇਸ ਲਈ ਹੁਣ ਮੈਂ ਸਾਰੀ ਜ਼ਿੰਦਗੀ ਨਿਮਾਣਾ ਹੋਵਾਂਗਾ।

16ਮੇਰੇ ਸੁਆਮੀ, ਮੇਰੀ ਰੂਹ ਨੂੰ ਜਿਉਂਦਾ ਰਹਿਣ ਲਈ ਫ਼ਿਰ ਇਸ ਮੁਸ਼ਕਿਲ ਸਮੇਂ ਨੂੰ ਵਰਤੋ। ਮੇਰੇ ਆਤਮੇ ਦੀ, ਫ਼ੇਰ ਇੱਕ ਵਾਰੀ ਤਕੜਾ ਅਤੇ ਸਿਹਤਮੰਦ ਹੋਣ ਦੀ ਸਹਾਇਤਾ ਕਰੋ। ਠੀਕ ਹੋਣ ਵਿੱਚ ਮੇਰੀ ਸਹਾਇਤਾ ਕਰੋ! ਫ਼ੇਰ ਜਿਉਣ ਵਿੱਚ ਮੇਰੀ ਸਹਾਇਤਾ ਕਰੋ!

17ਦੇਖੋ, ਮੇਰੀਆਂ ਮੁਸੀਬਤਾਂ ਮੁੱਕ ਗਈਆਂ ਹਨ! ਹੁਣ ਮੈਂ ਅਮਨ ਵਿੱਚ ਹਾਂ। ਤੂੰ ਮੈਨੂੰ ਬਹੁਤ ਪਿਆਰ ਕਰਦਾ ਹੈਂ। ਤੂੰ ਮੈਨੂੰ ਕਬਰ ਅੰਦਰ ਨਹੀਂ ਸੜਨ ਦਿੱਤਾ। ਤੂੰ ਮੇਰੇ ਸਾਰੇ ਪਾਪ ਬਖਸ਼ ਦਿੱਤੇ। ਤੂੰ ਮੇਰੇ ਪਾਪਾਂ ਨੂੰ ਦੂਰ ਸੁੱਟ ਦਿੱਤਾ।

18ਮੁਰਦਾ ਲੋਕ ਤੇਰੀ ਉਸਤਤ ਦੇ ਗੀਤ ਨਹੀਂ ਗਾਉਂਦੇ। ਸ਼ਿਓਲ ਵਿਚਲੇ ਲੋਕ ਤੇਰੀ ਉਸਤਤ ਨਹੀਂ ਕਰਦੇ। ਮੁਰਦੇ ਤੇਰੀ ਸਹਾਇਤਾ ਦੀ ਆਸ ਨਹੀਂ ਰੱਖਦੇ। ਉਹ ਧਰਤੀ ਦੀ ਮੋਰੀ ਅੰਦਰ ਚਲੇ ਜਾਂਦੇ ਨੇ ਤੇ ਉਹ ਮੁੜ ਕਦੇ ਵੀ ਨਹੀਂ ਬੋਲਦੇ।

19ਜਿਹੜੇ ਬੰਦੇ ਜਿਉਂਦੇ ਨੇ ਜਿਵੇਂ ਅੱਜ ਮੈਂ ਹਾਂ ਓਹੀ ਲੋਕ ਤੇਰੀ ਉਸਤਤ ਕਰਦੇ ਨੇ। ਇੱਕ ਪਿਤਾ ਨੂੰ ਆਪਣੇ ਬੱਚਿਆਂ ਨੂੰ ਦੱਸ ਦੇਣਾ ਚਾਹੀਦਾ ਹੈ ਕਿ ਤੁਹਾਡੇ ਉੱਤੇ ਭਰੋਸਾ ਕੀਤਾ ਜਾ ਸਕਦਾ ਹੈ। 20ਇਸ ਲਈ ਮੈਂ ਆਖਦਾ ਹਾਂ: "ਮੈਨੂੰ ਯਹੋਵਾਹ ਨੇ ਬਚਾਇਆ। ਇਸ ਲਈ ਅਸੀਂ ਸਾਰੀ ਜ਼ਿੰਦਗੀ ਯਹੋਵਾਹ ਦੇ ਮੰਦਰ ਵਿੱਚ ਗੀਤ ਗਾਵਾਂਗੇ।"

## ਬਾਬਲ ਦੇ ਸੰਦੇਸ਼ਵਾਹਕ

39 ਉਸ ਸਮੇਂ, ਬਾਲਦਾਨ ਦਾ ਪੁੱਤਰ ਮੇਰੋਦਾਚ ਬਾਲਦਾਨ ਬਾਬਲ ਦਾ ਰਾਜਾ ਸੀ। ਮੇਰੋਦਾਚ ਨੇ ਹਿਜ਼ਕੀਯਾਹ ਨੂੰ ਚਿੱਠੀਆਂ ਅਤੇ ਸੁਗਾਤਾਂ ਭੇਜੀਆਂ। ਮਰਦੋਕ ਨੇ ਅਜਿਹਾ ਇਸ ਲਈ ਕੀਤਾ ਸੀ ਕਿਉਂ ਕਿ ਉਸਨੇ ਹਿਜ਼ਕੀਯਾਹ ਦੀ ਬਿਮਾਰੀ ਬਾਰੇ ਸੁਣਿਆ ਸੀ। 2ਇਨ੍ਹਾਂ ਗੱਲਾਂ ਨੇ ਹਿਜ਼ਕੀਯਾਹ ਨੂੰ ਬਹੁਤ ਪ੍ਰਸੰਨ ਕੀਤਾ, ਇਸ ਲਈ ਉਸ ਨੇ ਲੋਕਾਂ ਨੂੰ ਆਪਣੇ ਖਜ਼ਾਨੇ ਦੀਆਂ ਸਾਰੀਆਂ ਕੀਮਤੀ ਚੀਜ਼ਾਂ ਦਿਖਾਈਆਂ। ਉਸ ਨੇ ਉਨ੍ਹਾਂ ਨੂੰ ਚਾਂਦੀ, ਸੋਨਾ, ਮਸਾਲੇ, ਮਹਿੰਗੇ ਅਤਰ, ਅਤੇ ਯੁੱਧ ਵਿੱਚ ਵਰਤੀਆਂ ਜਾਣ ਵਾਲੀਆਂ ਤਲਵਾਰਾਂ, ਬਰਛੇ ਅਤੇ ਉਹ ਸਾਰਾ ਕੁਝ ਦਿਖਾਇਆ ਜੋ ਉਸਨੇ ਆਪਣੇ ਘਰ ਅਤੇ ਰਾਜ ਵਿੱਚ ਬਚਾ ਕੇ ਰੱਖਿਆ ਹੋਇਆ ਸੀ।

3ਤਾਂ ਨਬੀ ਯਸਾਯਾਹ ਰਾਜੇ ਹਿਜ਼ਕੀਯਾਹ ਕੋਲ ਗਿਆ ਤੇ ਉਸਨੂੰ ਪੁੱਛਿਆ, "ਇਨ੍ਹਾਂ ਲੋਕਾਂ ਨੇ ਕੀ ਆਖਿਆ? ਇਹ ਕਿੱਥੋਂ ਆਏ ਸਨ?"

ਹਿਜ਼ਕੀਯਾਹ ਨੇ ਆਖਿਆ, "ਇਹ ਲੋਕ ਦੂਰ ਦੇਸੋਂ ਮੈਨੂੰ ਮਿਲਣ ਆਏ ਸਨ! ਇਹ ਬਾਬਲ ਵਿੱਚੋਂ ਆਏ ਸਨ!"

4ਇਸ ਲਈ ਯਸਾਯਾਹ ਨੇ ਉਸਨੂੰ ਪੁੱਛਿਆ, "ਉਨ੍ਹਾਂ ਨੇ ਤੁਹਾਡੇ ਘਰ ਵਿੱਚ ਕੀ ਦੇਖਿਆ?"

ਹਿਜ਼ਕੀਯਾਹ ਨੇ ਆਖਿਆ, "ਉਨ੍ਹਾਂ ਨੇ ਮੇਰੇ ਮਹਿਲਾਂ ਦੀ ਹਰ ਚੀਜ਼ ਦੇਖੀ। ਮੈਂ ਉਨ੍ਹਾਂ ਨੂੰ ਆਪਣੀ ਸਾਰੀ ਦੌਲਤ ਦਿਖਾਈ।"

5ਫ਼ੇਰ ਯਸਾਯਾਹ ਨੇ ਹਿਜ਼ਕੀਯਾਹ ਨੂੰ ਇਹ ਆਖਿਆ, "ਸਰਬ ਸ਼ਕਤੀਮਾਨ ਯਹੋਵਾਹ ਦੇ ਸ਼ਬਦਾਂ ਨੂੰ ਧਿਆਨ ਨਾਲ ਸੁਣੋ।

6"'ਉਹ ਸਮਾਂ ਆ ਰਿਹਾ ਹੈ ਜਦੋਂ ਤੇਰੇ ਘਰ ਵਿਚਲੀਆਂ ਸਾਰੀਆਂ ਚੀਜ਼ਾਂ ਅਤੇ ਤੇਰੇ ਪੁਰਖਿਆਂ ਦੀਆਂ ਬਚਾਈਆਂ ਹੋਈਆਂ ਸਾਰੀਆਂ ਚੀਜ਼ਾਂ ਬਾਬਲ ਨੂੰ ਲੈ ਜਾਈਆਂ ਜਾਣਗੀਆਂ। ਕੁਝ ਵੀ ਬਾਕੀ ਨਹੀਂ ਬਚੇਗਾ!' ਸਰਬ ਸ਼ਕਤੀਮਾਨ ਯਹੋਵਾਹ ਨੇ ਇਹ ਆਖਿਆ ਸੀ।

7"ਬਾਬਲ ਦੇ ਲੋਕ ਤੇਰੇ ਆਪਣੇ ਪੁੱਤਰਾਂ ਨੂੰ ਲੈ ਜਾਣਗੇ। ਅਤੇ ਤੇਰੇ ਪੁੱਤਰ ਬਾਬਲ ਦੇ ਰਾਜੇ ਦੇ ਮਹਿਲਾਂ ਦੇ ਅਧਿਕਾਰੀ ਬਣ ਜਾਣਗੇ।"

8ਹਿਜ਼ਕੀਯਾਹ ਨੇ ਯਸਾਯਾਹ ਨੂੰ ਆਖਿਆ, "ਯਹੋਵਾਹ ਦਾ ਇਹ ਸੰਦੇਸ਼ ਚੰਗਾ ਹੈ।" (ਹਿਜ਼ਕੀਯਾਹ ਨੇ ਅਜਿਹਾ ਇਸ ਲਈ ਆਖਿਆ ਕਿਉਂ ਕਿ ਉਸਨੇ ਸੋਚਿਆ, "ਜਿੰਨਾ ਚਿਰ ਮੈਂ ਰਾਜਾ ਹਾਂ ਇੱਥੇ ਅਸਲੀ ਅਮਨ ਅਤੇ ਸੁਰੱਖਿਆ ਰਹੇਗੀ।)"

## ਇਸਰਾਏਲ ਦੀ ਸਜ਼ਾ ਮੁੱਕ ਜਾਵੇਗੀ

40 ਤੁਹਾਡਾ ਪਰਮੇਸ਼ੁਰ ਆਖਦਾ ਹੈ, "ਹੌਸਲਾ ਦੇਵੋ, ਮੇਰੇ ਲੋਕਾਂ ਨੂੰ!

2ਯਰੂਸ਼ਲਮ ਨਾਲ ਪਿਆਰ ਨਾਲ ਗੱਲ ਕਰੋ! ਯਰੂਸ਼ਲਮ ਨੂੰ ਆਖੋ, 'ਤੇਰੀ ਸੇਵਾ ਦਾ ਸਮਾਂ ਮੁੱਕ ਗਿਆ ਹੈ। ਤੂੰ ਆਪਣੇ ਪਾਪਾਂ ਦੀ ਕੀਮਤ ਅਦਾ ਕਰ ਦਿੱਤੀ ਹੈ।' ਯਹੋਵਾਹ ਨੇ ਯਰੂਸ਼ਲਮ ਨੂੰ ਉਸਦੇ ਹਰ ਇੱਕ ਗੁਨਾਹ ਦੀ ਸਜ਼ਾ ਦੋ ਵਾਰ ਦਿੱਤੀ ਹੈ।

3ਸੁਣੋ, ਕੋਈ ਬੰਦਾ ਸ਼ੋਰ ਮਚਾ ਰਿਹਾ ਹੈ! "ਯਹੋਵਾਹ ਲਈ ਮਾਰੂਥਲ ਅੰਦਰ ਰਸਤਾ ਬਣਾਓ! ਸਾਡੇ ਪਰਮੇਸ਼ੁਰ ਲਈ ਮਾਰੂਥਲ ਦੀ ਸੜਕ ਪੱਧਰੀ ਕਰ ਦਿਓ!

4ਹਰ ਵਾਦੀ ਨੂੰ ਭਰ ਦਿਓ। ਹਰ ਪਰਬਤ ਪਹਾੜੀ ਨੂੰ ਪੱਧਰ ਕਰ ਦਿਓ। ਟੇਢਿਆਂ ਰਾਹਾਂ ਨੂੰ ਸਿੱਧਾ ਕਰੋ। ਖੁਦਦਰੀ ਥਾਂ ਨੂੰ ਪੱਧਰਾ ਕਰੋ।

5ਫ਼ੇਰ, ਸਾਡੇ ਯਹੋਵਾਹ ਦਾ ਪਰਤਾਪ ਪ੍ਰਗਟ ਹੋਵੇਗਾ। ਤੇ ਸਾਰੇ ਲੋਕ ਇਕੱਠੇ ਹੀ ਯਹੋਵਾਹ ਦੇ ਪਰਤਾਪ ਨੂੰ ਦੇਖਣਗੇ। ਹਾਂ, ਯਹੋਵਾਹ ਨੇ ਖੁਦ ਇਹ ਗੱਲਾਂ ਆਖੀਆਂ ਨੇ।"

6ਇੱਕ ਆਵਾਜ਼ ਨੇ ਆਖਿਆ, "ਬੋਲੋ!" ਇਸ ਲਈ ਇੱਕ ਬੰਦੇ ਨੇ ਪੁੱਛਿਆ, "ਮੈਂ ਕੀ ਆਖਾਂ?" ਆਵਾਜ਼ ਨੇ ਜਵਾਬ ਦਿੱਤਾ, "ਲੋਕ ਸਦਾ ਲਈ ਨਹੀਂ ਰਹਿੰਦੇ ਉਹ ਸਾਰੇ ਹੀ ਘਾਹ ਫ਼ੂਸ ਵਰਗੇ ਹਨ। ਅਤੇ ਉਨ੍ਹਾਂ ਦੀ ਚੰਗਿਆਈ ਜੰਗਲੀ ਫ਼ੁੱਲ ਵਰਗੀ ਹੈ।

7ਯਹੋਵਾਹ ਵੱਲੋਂ ਤਾਕਤਵਰ ਹਵਾ, ਘਾਹ ਉੱਤੇ ਵਗਦੀ ਹੈ, ਅਤੇ ਘਾਹ ਮਰ ਜਾਂਦਾ ਹੈ ਅਤੇ ਜੰਗਲੀ ਫ਼ੁੱਲ ਡਿੱਗ ਪੈਂਦਾ ਹੈ।" ਹਾਂ, ਸਭ ਲੋਕ ਘਾਹ ਵਰਗੇ ਨੇ।

8ਜੰਗਲੀ ਘਾਹ ਮਰ ਜਾਂਦਾ ਤੇ ਜੰਗਲੀ ਫ਼ੁੱਲ ਡਿੱਗ ਪੈਂਦੇ ਨੇ। ਪਰ ਸਾਡੇ ਪਰਮੇਸ਼ੁਰ ਦਾ ਸ਼ਬਦ ਸਦਾ-ਸਦਾ ਲਈ ਰਹਿੰਦਾ ਹੈ।"

### ਮੁਕਤੀ: ਪਰਮੇਸ਼ੁਰ ਦਾ ਸ਼ੁਭ ਸੰਦੇਸ਼

9ਸੀਯੋਨ, ਤੇਰੇ ਕੋਲ ਦੱਸਣ ਲਈ, ਸ਼ੁਭ ਸਮਾਚਾਰ ਹੈ। ਉੱਚੇ
ਪਰਬਤ ਉੱਤੇ ਜਾਓ ਅਤੇ ਉੱਚੀ ਸ਼ੁਭ ਸਮਾਚਾਰ ਸੁਣਾਓ!
ਯਰੂਸ਼ਲਮ, ਤੇਰੇ ਕੋਲ ਦੱਸਣ ਲਈ, ਸ਼ੁਭ ਸਮਾਚਾਰ ਹੈ। ਡਰੋ
ਨਹੀਂ, ਉੱਚੀ ਬੋਲੋ! ਇਹ ਖ਼ਬਰ ਯਹੂਦਾਹ ਦੇ ਸਾਰੇ ਸ਼ਹਿਰਾਂ ਨੂੰ
ਦੱਸੋ: "ਦੇਖੋ, ਤੁਹਾਡਾ ਪਰਮੇਸ਼ੁਰ ਇੱਥੇ ਹੈ!

10ਮੇਰਾ ਪ੍ਰਭੂ, ਯਹੋਵਾਹ ਸ਼ਕਤੀ ਨਾਲ ਆ ਰਿਹਾ ਹੈ। ਉਹ
ਆਪਣੀ ਸ਼ਕਤੀ ਨੂੰ ਸਮੂਹ ਲੋਕਾਂ ਤੇ ਹਕੂਮਤ ਕਰਨ ਲਈ ਵਰਤੇਗਾ।
ਉਹ ਆਪਣੇ ਲੋਕਾਂ ਲਈ ਇਨਾਮ ਲਿਆਵੇਗਾ ਅਤੇ ਉਨ੍ਹਾਂ ਨੂੰ
ਉਨ੍ਹਾਂ ਦੀਆਂ ਚੰਗੀਆਂ ਕਰਨੀਆਂ ਲਈ ਇਨਾਮ ਦੇਵੇਗਾ।

11ਯਹੋਵਾਹ ਆਪਣੇ ਲੋਕਾਂ ਦੀ ਅਗਵਾਈ ਕਰੇਗਾ ਜਿਵੇਂ
ਅਯਾਲੀ ਆਪਣੀਆਂ ਭੇਡਾਂ ਦੀ ਅਗਵਾਈ ਕਰਦਾ ਹੈ। ਯਹੋਵਾਹ
ਆਪਣੇ ਬਾਜ਼ੂ ਦੀ ਵਰਤੋਂ ਕਰੇਗਾ ਤੇ ਆਪਣੀਆਂ ਭੇਡਾਂ ਇਕੱਠੀਆਂ
ਕਰੇਗਾ। ਯਹੋਵਾਹ ਲੇਲਿਆਂ ਨੂੰ ਚੁੱਕ ਲਵੇਗਾ ਅਤੇ ਉਨ੍ਹਾਂ ਨੂੰ
ਆਪਣੀਆਂ ਬਾਹਾਂ ਵਿੱਚ ਫ਼ੜੀ ਰੱਖੇਗਾ। ਉਨ੍ਹਾਂ ਦੀਆਂ ਮਾਵਾਂ ਉਸਦੇ
ਨਾਲ-ਨਾਲ ਤੁਰਨਗੀਆਂ।

### ਪਰਮੇਸ਼ੁਰ ਨੇ ਦੁਨੀਆਂ ਸਾਜੀ, ਓਹੀ ਇਸਤੇ ਹਕੂਮਤ ਕਰਦਾ ਹੈ

12ਕਿਸਨੇ ਆਪਣੇ ਹੱਥ ਦੀ ਹਥੇਲੀ ਨਾਲ ਸਮੁੰਦਰ ਨੂੰ ਮਾਪਿਆ?
ਕਿਸਨੇ ਅਕਾਸ਼ ਨੂੰ ਮਾਪਣ ਲਈ ਆਪਣੇ ਹੱਥ ਦਾ ਇਸਤੇਮਾਲ
ਕੀਤਾ? ਕਿਸਨੇ ਖਾਲਸਾਰੀ ਧਰਤੀ ਨੂੰ ਮਾਪਣ ਲਈ ਪਿਆਲੇ ਨੂੰ
ਵਰਤਿਆ? ਕਿਸਨੇ ਪਰਬਤ ਅਤੇ ਪਹਾੜੀ ਨੂੰ ਤੋਲਣ ਲਈ ਤੱਕੜੀ
ਨੂੰ ਵਰਤਿਆ? ਇਹ ਯਹੋਵਾਹ ਹੀ ਸੀ!

13ਕਿਸੇ ਨੇ ਯਹੋਵਾਹ ਦੇ ਆਤਮੇ ਨੂੰ ਨਹੀਂ ਦੱਸਿਆ ਕਿ ਉਸਨੂੰ
ਕੀ ਕਰਨਾ ਚਾਹੀਦਾ ਹੈ। ਕਿਸੇ ਨੇ ਯਹੋਵਾਹ ਨੂੰ ਨਹੀਂ ਦੱਸਿਆ
ਕਿਵੇਂ ਉਹ ਗੱਲਾਂ ਕਰਨੀਆਂ ਹਨ ਜਿਹੜੀਆਂ ਓਸਨੇ ਕੀਤੀਆਂ।

14ਕੀ ਯਹੋਵਾਹ ਨੇ ਕਿਸੇ ਕੋਲੋਂ ਸਹਾਇਤਾ ਮੰਗੀ? ਕੀ ਕਿਸੇ ਨੇ
ਯਹੋਵਾਹ ਨੂੰ ਸਿਖਾਇਆ ਸੀ ਕਿ ਕਿਵੇਂ ਨਿਰਪੱਖ ਹੋਣਾ ਹੈ? ਕੀ
ਕਿਸਨੇ ਯਹੋਵਾਹ ਨੂੰ ਗਿਆਨ ਸਿਖਾਇਆ ਸੀ? ਕੀ ਕਿਸਨੇ
ਯਹੋਵਾਹ ਨੂੰ ਸਿਆਣਾ ਬਣਨਾ ਸਿਖਾਇਆ ਸੀ? ਨਹੀਂ! ਯਹੋਵਾਹ
ਪਹਿਲਾਂ ਹੀ ਇਹ ਗੱਲਾਂ ਜਾਣਦਾ ਸੀ।

15ਦੇਖੋ, ਦੁਨੀਆਂ ਦੀਆਂ ਸਾਰੀਆਂ ਕੌਮਾਂ ਪਾਣੀ ਦੀ ਬਾਲਟੀ
ਅੰਦਰ ਇੱਕ ਕਤਰੇ ਵਰਗੀਆਂ ਨੇ। ਜੇ ਕਿਧਰੇ ਯਹੋਵਾਹ ਸਾਰੀਆਂ
ਦੂਰ ਦੁਰਾਡੀਆਂ ਕੌਮਾਂ ਨੂੰ ਤੱਕੜੀ ਦੇ ਪਲੜਿਆਂ ਅੰਦਰ ਰੱਖ ਦੇਵੇ,
ਤਾਂ ਉਹ ਮਿੱਟੀ ਦੇ ਕਿਣਕਿਆਂ ਵਰਗੀਆਂ ਹੋਵਣਗੀਆਂ।

16ਲਬਾਨੋਨ ਦੇ ਸਾਰੇ ਰੁੱਖ ਯਹੋਵਾਹ ਵਾਸਤੇ ਸੜਨ ਲਈ ਕਾਫ਼ੀ
ਨਹੀਂ ਹਨ। ਅਤੇ ਲਬਾਨੋਨ ਦੇ ਸਾਰੇ ਜਾਨਵਰ ਕੁਰਬਾਨੀ ਲਈ
ਕਾਫ਼ੀ ਨਹੀਂ ਹਨ।

17ਪਰਮੇਸ਼ੁਰ ਦੇ ਮੁਕਾਬਲੇ ਵਿੱਚ ਦੁਨੀਆਂ ਦੀਆਂ ਸਾਰੀਆਂ
ਕੌਮਾਂ ਕੁਝ ਵੀ ਨਹੀਂ ਹਨ। ਪਰਮੇਸ਼ੁਰ ਦੇ ਮੁਕਾਬਲੇ ਵਿੱਚ ਸਾਰੀਆਂ
ਕੌਮਾਂ ਕਿਸੇ ਵੀ ਮੁੱਲ ਦੀਆਂ ਨਹੀਂ ਹਨ।

### ਲੋਕ ਕਲਪਨਾ ਨਹੀਂ ਕਰ ਸਕਦੇ ਕਿ ਪਰਮੇਸ਼ੁਰ ਕਿਹੋ ਜਿਹਾ ਹੈ

18ਕੀ ਤੁਸੀਂ ਪਰਮੇਸ਼ੁਰ ਦੀ ਕਿਸੇ ਚੀਜ਼ ਨਾਲ ਤੁਲਨਾ ਕਰ
ਸਕਦੇ ਹੋ? ਨਹੀਂ! ਕੀ ਤੁਸੀਂ ਪਰਮੇਸ਼ੁਰ ਦੀ ਤਸਵੀਰ ਬਣਾ ਸਕਦੇ
ਹੋ? ਨਹੀਂ!

19ਪਰ ਕੁਝ ਲੋਕ ਲੱਕੜ ਜਾਂ ਪੱਥਰਾਂ ਦੀਆਂ ਮੂਰਤੀਆਂ ਬਣਾਉਂਦੇ
ਨੇ ਤੇ ਉਨ੍ਹਾਂ ਨੂੰ ਦੇਵਤੇ ਆਖਦੇ ਨੇ। ਇੱਕ ਕਾਮਾ ਮੂਰਤੀ ਬਣਾਉਂਦਾ
ਹੈ। ਫ਼ੇਰ ਦੂਸਰਾ ਕਾਮਾ ਇਸ ਨੂੰ ਸੋਨੇ ਨਾਲ ਢਕ ਦਿੰਦਾ ਹੈ ਤੇ
ਇਸ ਲਈ ਚਾਂਦੀ ਦੀਆਂ ਜ਼ੰਜ਼ੀਰਾਂ ਬਣਾਉਂਦਾ ਹੈ।

20ਤੇ ਇਸਦੀ ਬੁਨਿਆਦ ਲਈ, ਉਹ ਖਾਸ ਕਿਸਮ ਦੀ ਲੱਕੜ
ਚੁਣਦਾ ਹੈ, ਉਸ ਕਿਸਮ ਦੀ ਜਿਹੜੀ ਗਲਦੀ ਨਹੀਂ। ਫ਼ੇਰ ਉਹ
ਕਿਸੇ ਲੱਕੜੀ ਦੇ ਕਾਰੀਗਰ ਨੂੰ ਲੱਭਦਾ ਹੈ ਅਤੇ ਉਹ ਕਾਮਾ ਇੱਕ
"ਦੇਵਤਾ" ਬਣਾਉਂਦਾ ਹੈ ਜਿਹੜਾ ਡਿੱਗਦਾ ਨਹੀਂ।

21ਤੁਸੀਂ ਅਵੱਸ਼ ਹੀ ਸੱਚ ਨੂੰ ਜਾਣਦੇ ਹੋ, ਕੀ ਨਹੀਂ? ਤੁਸੀਂ
ਅਵੱਸ਼ ਹੀ ਸੁਣਿਆ ਹੋਵੇਗਾ! ਅਵੱਸ਼ ਹੀ ਬਹੁਤ ਪਹਿਲਾਂ ਕਿਸੇ ਨੇ
ਤੁਹਾਨੂੰ ਦੱਸਿਆ ਹੋਵੇਗਾ! ਤੁਸੀਂ ਅਵੱਸ਼ ਹੀ ਜਾਣਦੇ ਹੋ ਕਿ ਕਿਸਨੇ
ਦੁਨੀਆਂ ਨੂੰ ਸਾਜਿਆ!

22ਯਹੋਵਾਹ ਹੀ ਸੱਚਾ ਪਰਮੇਸ਼ੁਰ ਹੈ! ਉਹ ਧਰਤੀ ਦੇ ਉੱਪਰ
ਬੈਠਾ ਹੈ ਤੇ ਉਸਦੀ ਤੁਲਨਾ ਵਿੱਚ ਲੋਕ ਹਨ ਟਿੱਡੀਦਲ ਵਰਗੇ
ਹਨ। ਉਸਨੇ ਅਕਾਸ਼ਾਂ ਨੂੰ ਕੱਪੜੇ ਦੇ ਥਾਨ ਵਾਂਗ ਖੋਲ੍ਹ ਦਿੱਤਾ।
ਉਸਨੇ ਅਕਾਸ਼ਾਂ ਨੂੰ ਤੰਬੂ ਵਾਂਗ ਬੈਠਣ ਲਈ ਉਸਦੇ ਹੇਠਾਂ ਫ਼ੈਲਾ
ਦਿੱਤਾ। 23ਉਹ ਹਾਕਮ ਨੂੰ ਮਹੱਤਵਹੀਣ ਬਣਾਉਂਦਾ ਹੈ। ਉਹ
ਇਸ ਦੁਨੀਆਂ ਦੇ ਨਿਆਂ ਪਾਲਕਾਂ ਨੂੰ ਪੂਰੀ ਤਰ੍ਹਾਂ ਨਿਕੰਮਾ ਬਣਾ
ਦਿੰਦਾ ਹੈ।

24ਉਹ ਹਾਕਮ ਪੌਦਿਆਂ ਵਰਗੇ ਹਨ,ਉਹ ਧਰਤੀ ਉੱਤੇ ਬੀਜੇ
ਹੁੰਦੇ ਹਨ ਪਰ ਇਸਤੋਂ ਪਹਿਲਾਂ ਕਿ ਉਹ ਜੜ੍ਹਾਂ ਆਪਣੀਆਂ ਧਰਤੀ
ਅੰਦਰ ਲਾ ਦੇਣ, ਪਰਮੇਸ਼ੁਰ ਉਨ੍ਹਾਂ "ਪੌਦਿਆਂ" ਉੱਤੇ ਵਗਦਾ ਹੈ
ਤੇ ਉਹ ਮੁਰਦਾ ਅਤੇ ਖੁਸ਼ਕ ਹੋ ਜਾਂਦੇ ਨੇ, ਤੇ ਹਵਾ ਉਨ੍ਹਾਂ ਨੂੰ ਲੈ
ਜਾਂਦੀ ਹੈ ਉਡਾਕੇ, ਤਿਨਕਿਆਂ ਵਾਂਗੂ ਦੂਰ।

25ਪਵਿੱਤਰ ਪੁਰਖ (ਪਰਮੇਸ਼ੁਰ) ਆਖਦੀ ਹੈ: "ਤੁਲਨਾ ਕਰ
ਸਕਦੇ ਹੋ ਕੀ ਤੁਸੀਂ ਕਿਸੇ ਨਾਲ ਮੇਰੀ? ਨਹੀਂ! ਕੋਈ ਨਹੀਂ ਹੈ
ਸਾਨੀ ਮੇਰਾ।

26ਦੇਖੋ ਅਕਾਸ਼ ਵੱਲ। ਕਿਸਨੇ ਸਾਜਿਆ ਉਨ੍ਹਾਂ ਸਮੂਹ ਤਾਰਿਆਂ
ਨੂੰ? ਕਿਸਨੇ ਸਾਜਿਆ ਉਨ੍ਹਾਂ ਸਮੂਹ 'ਫ਼ੌਜਾਂ' ਨੂੰ ਅਕਾਸ਼ ਅੰਦਰ?
ਕੌਣ ਜਾਣਦਾ ਹੈ ਹਰ ਤਾਰੇ ਨੂੰ ਉਸਦੇ ਨਾਮ ਨਾਲ? ਸੱਚਾ ਪਰਮੇਸ਼ੁਰ
ਹੈ ਬਹੁਤ ਮਜ਼ਬੂਤ ਅਤੇ ਸ਼ਕਤੀਵਾਨ। ਇਸ ਲਈ ਕੋਈ ਵੀ ਤਾਰਾ
ਇਨ੍ਹਾਂ ਵਿੱਚ ਨਹੀਂ ਗੁੰਮ ਹੁੰਦਾ।"

27ਯਾਕੂਬ ਦੇ ਲੋਕੋ, ਸੱਚ ਹੈ ਇਹ! ਇਸਰਾਏਲ, ਤੈਨੂੰ ਵਿਸ਼ਵਾਸ
ਕਰਨਾ ਚਾਹੀਦਾ ਹੈ ਏਸ ਉੱਤੇ! ਇਸ ਲਈ ਕਿਉਂ ਹੋ ਤੁਸੀਂ ਆਖਦੇ:
"ਦੇਖ ਨਹੀਂ ਸਕਦਾ ਯਹੋਵਾਹ ਜਿਵੇਂ ਜਿਉਂਦਾ ਹਾਂ ਮੈਂ। ਲੱਭ
ਨਹੀਂ ਸਕੇਗਾ ਪਰਮੇਸ਼ੁਰ ਮੈਨੂੰ ਅਤੇ ਸਜ਼ਾ ਨਹੀਂ ਦੇ ਸਕੇਗਾ।"

28ਅਵੱਸ਼ ਹੀ ਸੁਣਿਆ ਹੋਵੇਗਾ ਤੁਸੀਂ ਤੇ ਜਾਣਦੇ ਹੋਵੋਗੇ ਕਿ
ਯਹੋਵਾਹ ਪਰਮੇਸ਼ੁਰ ਹੈ ਬਹੁਤ ਸਿਆਣਾ। ਜਾਣ ਨਹੀਂ ਸਕਦੇ
ਲੋਕ ਉਸ ਸਭ ਕੁਝ ਨੂੰ ਜੋ ਹੈ ਜਾਣਦਾ ਉਹ। ਥੱਕਦਾ ਨਹੀਂ
ਯਹੋਵਾਹ ਅਤੇ ਲੋੜਦਾ ਨਹੀਂ ਆਰਾਮ ਨੂੰ। ਬਣਾਈਆਂ ਯਹੋਵਾਹ
ਨੇ ਸਮੂਹ ਦੂਰ ਦੁਰਾਡੀਆਂ ਥਾਵਾਂ ਧਰਤੀ ਦੀਆਂ। ਰਹਿੰਦਾ ਹੈ
ਯਹੋਵਾਹ ਸਦਾ-ਸਦਾ ਲਈ।

29ਸਹਾਇਤਾ ਕਰਦਾ ਹੈ ਯਹੋਵਾਹ ਕਮਜ਼ੋਰ ਲੋਕਾਂ ਦੀ ਮਜ਼ਬੂਤ ਹੋਣ ਵਿੱਚ। ਬਣਾਉਂਦਾ ਹੈ ਉਹ ਸ਼ਕਤੀਹੀਣਾਂ ਨੂੰ ਸ਼ਕਤੀਸ਼ਾਲੀ।
30ਨੌਜਵਾਨ ਬੰਦੇ ਥੱਕ ਜਾਂਦੇ ਹਨ ਤੇ ਉਨ੍ਹਾਂ ਲੋੜ ਪੈਂਦੀ ਹੈ ਆਰਾਮ ਦੀ। ਨੌਜਵਾਨ ਠੋਕਰਾਂ ਵੀ ਖਾਂਦੇ ਨੇ ਤੇ ਡਿੱਗ ਵੀ ਪੈਂਦੇ ਨੇ।

31ਪਰ ਉਹ ਲੋਕ ਜਿਹੜੇ ਯਹੋਵਾਹ ਤੇ ਭਰੋਸ਼ਾ ਰੱਖਦੇ ਹਨ ਫਿਰ ਤੋਂ ਮਜ਼ਬੂਤ ਹੋ ਜਾਂਦੇ ਨੇ ਅਤੇ ਬਾਜ ਵਾਂਗ ਉੱਚਾ ਉੱਡਦੇ ਨੇ ਉਹ ਬਿਨਾਂ ਕਮਜ਼ੋਰ ਹੋਇਆਂ ਦੌੜਦੇ ਨੇ ਅਤੇ ਬਿਨਾ ਥੱਕਿਆਂ ਤੁਰਦੇ ਹਨ

## ਯਹੋਵਾਹ ਸਦੀਵੀ ਸਿਰਜਣਹਾਰ ਹੈ

41 ਆਖਦਾ ਹੈ ਯਹੋਵਾਹ, "ਦੂਰ ਦੁਰਾਡੇ ਦੇ ਦੇਸ਼ੋ, ਹੋ ਜਾਵੋ ਸ਼ਾਂਤ ਅਤੇ ਆ ਜਾਵੋ ਮੇਰੇ ਵੱਲ! ਕੌਮੋ ਬਹਾਦੁਰ ਬਣੋ। ਮੇਰੇ ਵੱਲ ਆਵੋ ਤੇ ਗੱਲ ਕਰੋ। ਮਿਲਾਂਗੇ ਅਸੀਂ ਇੱਕ ਦੂਜੇ ਨਾਲ ਤੇ ਨਿਰਣਾ ਕਰਾਂਗੇ ਅਸੀਂ ਕਿ ਕੌਣ ਸਹੀ ਹੈ।
2ਦੇਵੋ ਮੈਨੂੰ ਜਵਾਬ ਇਨ੍ਹਾਂ ਸਵਾਲਾਂ ਦੇ: ਕਿਸ ਨੇ ਜਗਾਇਆ ਉਸ ਬੰਦੇ ਨੂੰ ਆ ਰਿਹਾ ਹੈ ਜੋ ਪੂਰਬ ਵੱਲੋਂ? ਨੇਕੀ ਉਸਦੇ ਨਾਲ ਤੁਰਦੀ ਹੈ। ਇਸਤੇਮਾਲ ਕਰਦਾ ਹੈ ਉਹ ਤਲਵਾਰ ਆਪਣੀ ਨੂੰ ਤੇ ਹਰਾ ਦਿੰਦਾ ਹੈ ਕੌਮਾਂ ਨੂੰ ਬਣ ਜਾਂਦੇ ਨੇ ਖਾਕ ਉਹ। ਇਸਤੇਮਾਲ ਕਰਦਾ ਹੈ ਉਹ ਆਪਣੀ ਕਮਾਨ ਦਾ ਤੇ ਜਿੱਤਦਾ ਹੈ ਰਾਜਿਆਂ ਨੂੰ ਭੱਜ ਜਾਂਦੇ ਨੇ ਉਹ ਹਵਾ ਦੇ ਉਡਾਏ ਤਿਨਕਿਆਂ ਵਾਂਗ।
3ਪਿੱਛਾ ਕਰਦਾ ਹੈ ਉਹ ਫ਼ੌਜਾਂ ਦਾ ਤੇ ਹੁੰਦਾ ਨਹੀਂ ਕਦੇ ਜ਼ਖਮੀ। ਜਾਂਦਾ ਹੈ ਉਹ ਉਨ੍ਹਾਂ ਥਾਵਾਂ ਉੱਤੇ ਜਿੱਥੇ ਗਿਆ ਨਹੀਂ ਪਹਿਲਾਂ ਕਦੇ ਵੀ ਉਹ।
4ਕੌਣ ਕਾਰਣ ਬਣਿਆ ਇਨ੍ਹਾਂ ਗੱਲਾਂ ਦੇ ਵਾਪਰਨ ਦਾ? ਕਿਸਨੇ ਕੀਤਾ ਇਹ ਸਭ? ਕਿਸਨੇ ਬੁਲਾਇਆ ਸਮੂਹ ਲੋਕਾਂ ਨੂੰ ਸ਼ੁਰੂਆਤ ਤੋਂ? ਮੈਂ, ਯਹੋਵਾਹ ਨੇ, ਇਹ ਗੱਲਾਂ ਕੀਤੀਆਂ! ਮੈਂ, ਯਹੋਵਾਹ, ਹੀ ਪਹਿਲਾ ਹਾਂ।ਮੈਂ ਸ਼ੁਰੂ ਤੋਂ ਹੀ ਇੱਥੇ ਸਾਂ ਅਤੇ ਮੈਂ ਇੱਥੇ ਸਾਰੀਆਂ ਚੀਜਾਂ ਖ਼ਤਮ ਹੋਣ ਤੋਂ ਬਾਅਦ ਵੀ ਰਹਾਂਗਾ।
5ਤੁਸੀਂ ਸਮੂਹ ਦੂਰ-ਦੁਰਾਡੇ ਸਥਾਨੋ ਦੇਖੋ, ਅਤੇ ਭੈਭੀਤ ਹੋ ਜਾਵੋ! ਤੁਸੀਂ ਧਰਤੀ ਦਿਓ ਸਮੂਹ ਦੂਰ-ਦੁਰਾਡੇ ਸਥਾਨੋ, ਡਰ ਨਾਲ ਕੰਬ ਜਾਵੋ! ਇੱਥੇ ਆਵੋ ਤੇ ਮੇਰੀ ਗੱਲ ਸੁਣੋ!" ਅਤੇ ਉਹ ਆ ਗਏ।

6"ਕਾਮੇ ਇੱਕ ਦੂਜੇ ਦੀ ਸਹਾਇਤਾ ਕਰਦੇ ਹਨ। ਉਹ ਇੱਕ ਦੂਜੇ ਨੂੰ ਮਜ਼ਬੂਤ ਹੋਣ ਲਈ ਉਤਸਾਹਿਤ ਕਰਦੇ ਹਨ। 7ਇੱਕ
ਕਾਮਾ ਤਰਾਸ਼ਦਾ ਹੈ ਲੱਕੜ ਨੂੰ ਮੂਰਤੀ ਬਨਾਉਣ ਲਈ ਉਹ ਉਤਸਾਹਿਤ ਕਰਦਾ ਹੈ ਉਸ ਬੰਦੇ ਨੂੰ ਜਿਹੜਾ ਸੋਨੇ ਦਾ ਕੰਮ ਕਰਦਾ ਹੈ। ਦੂਸਰਾ ਬੰਦਾ ਇਸਤੇਮਾਲ ਕਰਦਾ ਹੈ ਹਥੌੜੇ ਦਾ ਅਤੇ ਧਾਤ ਨੂੰ ਸਿੱਧਾ ਕਰਦਾ ਹੈ। ਫ਼ੇਰ ਉਹ ਕਾਮਾ ਆਹਰਣ ਉੱਤੇ ਕੰਮ ਕਰਦੇ ਬੰਦੇ ਨੂੰ ਉਤਸਾਹਿਤ ਕਰਦਾ ਹੈ। ਇਹ ਆਖਰੀ ਕਾਮਾ ਆਖਦਾ ਹੈ, 'ਇਹ ਕੰਮ ਚੰਗਾ ਹੈ, ਧਾਤ ਬਾਹਰ ਨਹੀਂ ਆਵੇਗੀ।' ਫ਼ੇਰ ਉਹ ਮੂਰਤੀ ਨੂੰ ਆਧਾਰ ਉੱਤੇ ਗੱਡਦਾ ਹੈ ਤਾਂ ਜੋ ਇਹ ਡਿੱਗੇ ਨਾ। ਅਤੇ ਇਹ ਕਦੇ ਨਹੀਂ ਹਿਲਦੀ!"

## ਸਿਰਫ਼ ਯਹੋਵਾਹ ਹੀ ਸਾਨੂੰ ਬਚਾ ਸਕਦਾ ਹੈ

8ਯਹੋਵਾਹ ਆਖਦਾ ਹੈ: "ਇਸਰਾਏਲ, ਤੂੰ ਮੇਰਾ ਸੇਵਕ ਹੈ। ਯਾਕੂਬ ਤੈਨੂੰ ਮੈਂ ਚੁਣਿਆ ਸੀ। ਤੂੰ ਅਬਰਾਹਾਮ ਦੇ ਪਰਿਵਾਰ ਵਿੱਚੋਂ ਹੈਂ। ਅਤੇ ਮੈਂ ਅਬਰਾਹਾਮ ਨੂੰ ਪਿਆਰ ਕਰਦਾ ਸਾਂ।
9ਤੂੰ ਦੂਰ-ਦੁਰਾਡੇ ਦੇਸ਼ ਵਿੱਚ ਸੈਂ, ਪਰ ਮੈਂ ਤੇਰੇ ਤੀਕ ਪਹੁੰਚਿਆ ਸਾਂ। ਮੈਂ ਤੈਨੂੰ ਉਸ ਦੂਰ-ਦੁਰਾਡੀ ਥਾਂ ਤੋਂ ਬੁਲਾਇਆ ਸੀ। ਮੈਂ ਆਖਿਆ ਸੀ, 'ਤੂੰ ਮੇਰਾ ਸੇਵਕ ਹੈਂ।' ਮੈਂ ਤੈਨੂੰ ਚੁਣਿਆ ਸੀ। ਅਤੇ ਮੈਂ ਤੈਨੂੰ ਨਹੀਂ ਤਿਆਗਿਆ ਹੈ।
10ਫ਼ਿਕਰ ਨਾ ਕਰ, ਮੈਂ ਤੇਰੇ ਨਾਲ ਹਾਂ। ਭੈਭੀਤ ਨਾ ਹੋ, ਮੈਂ ਤੇਰਾ ਪਰਮੇਸ਼ੁਰ ਹਾਂ। ਮੈਂ ਤੈਨੂੰ ਮਜ਼ਬੂਤ ਬਣਾਵਾਂਗਾ। ਮੈਂ ਤੇਰੀ ਸਹਾਇਤਾ ਕਰਾਂਗਾ। ਮੈਂ ਤੈਨੂੰ ਆਪਣੇ ਚੰਗੇ ਸੱਜੇ ਹੱਥ ਨਾਲ ਸਹਾਰਾ ਦਿਆਂਗਾ।
11ਦੇਖ, ਕੁਝ ਲੋਕੀ ਤੇਰੇ ਨਾਲ ਨਾਰਾਜ਼ ਹਨ। ਪਰ ਉਹ ਸ਼ਰਮਸਾਰ ਹੋਵਣਗੇ। ਤੇਰੇ ਦੁਸ਼ਮਣ ਗੁਆਚ ਜਾਵਣਗੇ ਅਤੇ ਗੁੰਮ ਜਾਣਗੇ।
12ਤੂੰ ਉਨ੍ਹਾਂ ਲੋਕਾਂ ਨੂੰ ਭਾਲੇਂਗਾ ਜਿਹੜੇ ਤੇਰੇ ਖ਼ਿਲਾਫ਼ ਹਨ, ਪਰ ਉਹ ਤੈਨੂੰ ਨਹੀਂ ਲੱਭਣਗੇ। ਜਿਹੜੇ ਲੋਕ ਤੇਰੇ ਵਿਰੁੱਧ ਲੜੇ ਸਨ ਪੂਰੀ ਤਰ੍ਹਾਂ ਅਲੋਪ ਹੋ ਜਾਣਗੇ।
13ਮੈਂ ਯਹੋਵਾਹ ਤੇਰਾ ਪਰਮੇਸ਼ੁਰ ਹਾਂ। ਮੈਂ ਤੇਰਾ ਸੱਜਾ ਹੱਥ ਫ਼ੜਿਆ ਹੋਇਆ ਹੈ। ਅਤੇ ਮੈਂ ਤੈਨੂੰ ਆਖਦਾ ਹਾਂ: ਭੈਭੀਤ ਨਾ ਹੋ। ਮੈਂ ਤੇਰੀ ਸਹਾਇਤਾ ਕਰਾਂਗਾ।
14ਮੁੱਲਵਾਨ ਯਹੂਦਾਹ, ਭੈਭੀਤ ਨਾ ਹੋ! ਮੇਰੇ ਪਿਆਰੇ ਇਸਰਾਏਲ ਦੇ ਬੰਦਿਓ, ਡਰੋ ਨਾ! ਮੈਂ ਸੱਚਮੁੱਚ ਤੁਹਾਡੀ ਸਹਾਇਤਾ ਕਰਾਂਗਾ।" ਯਹੋਵਾਹ ਨੇ ਖੁਦ ਆਖੀਆਂ ਇਹ ਗੱਲਾਂ। ਇਸਰਾਏਲ ਦਾ ਪਵਿੱਤਰ ਪੁਰਖ, ਉਹ ਜੋ ਤੁਹਾਨੂੰ ਬਚਾਉਂਦਾ ਹੈ, ਉਸਨੇ ਆਖੀਆਂ ਇਹ ਗੱਲਾਂ:
15"ਦੇਖੋ, ਮੈਂ ਤੁਹਾਨੂੰ ਫ਼ਸਲ ਕੁੱਟਣ ਵਾਲੇ ਤਖਤੇ ਵਾਂਗ ਬਣਾ ਦਿੱਤਾ ਹੈ। ਉਸ ਸੰਦ ਦੇ ਦੰਦ ਬਹੁਤ ਤਿੱਖੇ ਹਨ ਕਿਸਾਨ ਇਸ ਦਾ ਇਸਤੇਮਾਲ ਅਨਾਜ਼ ਦਾ ਛਿਲਕਾ ਲਾਹੁਣ ਲਈ ਕਰਦੇ ਹਨ। ਤੁਸੀਂ ਪਹਾੜਾਂ ਉੱਤੇ ਚੱਲੋਂਗੇ ਤੇ ਇਨ੍ਹਾਂ ਨੂੰ ਕੁਚਲ ਦਿਓਂਗੇ। ਤੁਸੀਂ ਪਹਾੜੀਆਂ ਨੂੰ ਉਸ ਤੂੜੀ ਵਾਂਗ ਬਣਾ ਦਿਓਂਗੇ।
16ਤੁਸੀਂ ਉਨ੍ਹਾਂ ਨੂੰ ਹਵਾ ਵਿੱਚ ਸੁੱਟ ਦਿਓਂਗੇ, ਤੇ ਹਵਾ ਉਨ੍ਹਾਂ ਨੂੰ ਉਡਾ ਕੇ ਖਿੰਡਾ ਦੇਵੇਗੀ। ਫ਼ੇਰ ਤੁਸੀਂ ਯਹੋਵਾਹ ਦੇ ਨਮਿੱਤ ਖੁਸ਼ ਹੋਵੋਂਗੇ। ਤੁਸੀਂ ਇਸਰਾਏਲ ਦੇ ਉਸ ਪਵਿੱਤਰ ਪੁਰਖ ਦਾ ਬਹੁਤ ਮਾਣ ਕਰੋਂਗੇ।"
17"ਗਰੀਬ ਤੇ ਲੋੜਵੰਦ ਪਾਣੀ ਦੀ ਤਲਾਸ਼ ਕਰਦੇ ਨੇ ਪਰ ਉਨ੍ਹਾਂ ਨੂੰ ਇਹ ਕਿਤੇ ਵੀ ਨਹੀਂ ਮਿਲਦਾ। ਉਹ ਪਿਆਸੇ ਨੇ। ਉਨ੍ਹਾਂ ਦੀਆਂ ਜੀਭਾਂ ਖੁਸ਼ਕ ਹਨ। ਮੈਂ ਉਨ੍ਹਾਂ ਦੀਆਂ ਪ੍ਰਾਰਥਨਾਵਾਂ ਨੂੰ ਸੁਣਾਂਗਾ। ਮੈਂ ਉਨ੍ਹਾਂ ਨੂੰ ਛੱਡਕੇ ਨਹੀਂ ਜਾਵਾਂਗਾ ਤੇ ਮਰਨ ਨਹੀਂ ਦਿਆਂਗਾ।
18ਮੈਂ ਸੁੱਕੀਆਂ ਪਹਾੜੀਆਂ ਉੱਤੇ ਨਦੀਆਂ ਵਗਾ ਦਿਆਂਗਾ, ਮੈਂ ਵਾਦੀਆਂ ਵਿੱਚੋਂ ਚਸ਼ਮੇ ਵਗਾ ਦਿਆਂਗਾ। ਮੈਂ ਮਾਰੂਥਲ ਨੂੰ ਪਾਣੀ ਦੀ ਭਰੀ ਹੋਈ ਝੀਲ ਵਿੱਚ ਬਦਲ ਦਿਆਂਗਾ। ਓਥੇ, ਉਸ ਖੁਸ਼ਕ ਧਰਤੀ ਵਿੱਚ ਪਾਣੀ ਦੇ ਚਸ਼ਮੇ ਹੋਣਗੇ।

19ਮਾਰੂਥਲ ਅੰਦਰ ਰੁੱਖ ਉੱਗਣਗੇ। ਓਥੇ ਦਿਆਰ, ਸ਼ਿੱਟਾਹ,
ਜ਼ੈਤੂਨ, ਸਰੂ, ਫ਼ਰ ਅਤੇ ਪਾਈਨ ਦੇ ਰੁੱਖ ਹੋਣਗੇ।
20ਲੋਕ ਇਨ੍ਹਾਂ ਗੱਲਾਂ ਨੂੰ ਦੇਖਣਗੇ ਤੇ ਉਹ ਜਾਣ ਲੈਣਗੇ ਕਿ
ਇਹ ਸਭ ਕੁਝ ਯਹੋਵਾਹ ਦੀ ਸ਼ਕਤੀ ਨੇ ਕੀਤਾ ਹੈ। ਲੋਕ ਇਨ੍ਹਾਂ
ਚੀਜ਼ਾਂ ਨੂੰ ਦੇਖਣਗੇ, ਤੇ ਉਹ ਜਾਨਣ ਲੱਗ ਪੈਣਗੇ ਕਿ ਇਸਰਾਏਲ
ਦੇ ਪਵਿੱਤਰ ਪੁਰਖ ਨੇ ਇਹ ਗੱਲਾਂ ਕੀਤੀਆਂ ਨੇ।”

### ਯਹੋਵਾਹ ਝੂਠੇ ਦੇਵਤਿਆਂ ਨੂੰ ਵੰਗਾਰਦਾ ਹੈ

21ਯਾਕੂਬ ਦਾ ਰਾਜਾ, ਯਹੋਵਾਹ ਆਖਦਾ ਹੈ, “ਆਓ ਦੱਸੋ
ਆਪਣੀਆਂ ਦਲੀਲਾਂ। ਦਿਖਾਓ ਮੈਨੂੰ ਆਪਣਾ ਸਬੂਤ, ਅਤੇ ਅਸੀਂ
ਨਿਰਣਾ ਕਰ ਲਵਾਂਗੇ ਕਿ ਕਿਹੜੀਆਂ ਗੱਲਾਂ ਸਹੀ ਹਨ।
22ਤੁਹਾਡੀਆਂ ਮੂਰਤੀਆਂ ਇੱਥੇ ਆਉਣ ਤੇ ਸਾਨੂੰ ਦੱਸਣ ਕਿ ਕੀ
ਹੋ ਰਿਹਾ ਹੈ।

“ਆਦਿ ਵਿੱਚ ਕੀ ਵਾਪਰਿਆ? ਭਵਿੱਖ ਵਿੱਚ ਕੀ ਵਾਪਰੇਗਾ?
ਦੱਸੋ ਸਾਨੂੰ! ਅਸੀਂ ਧਿਆਨ ਨਾਲ ਸੁਣਾਂਗੇ। ਫ਼ੇਰ ਅਸੀਂ ਜਾਣ
ਲਵਾਂਗੇ ਕਿ ਅੱਗੋਂ ਕੀ ਹੋਵੇਗਾ। 23ਸਾਨੂੰ ਉਹ ਗੱਲਾਂ ਦੱਸੋ ਜਿਨ੍ਹਾਂ
ਦੀ ਸਾਨੂੰ ਇਹ ਜਾਨਣ ਲਈ ਤਲਾਸ਼ ਕਰਨੀ ਚਾਹੀਦੀ ਹੈ ਕਿ ਕੀ
ਵਾਪਰੇਗਾ। ਫ਼ੇਰ ਅਸੀਂ ਵਿਸ਼ਵਾਸ ਕਰ ਲਵਾਂਗੇ ਕਿ ਤੁਸੀਂ ਸੱਚਮੁੱਚ
ਦੇਵਤੇ ਹੋ। ਕੁਝ ਕਰੋ! ਕੁਝ ਵੀ ਕਰੋ, ਚੰਗਾ ਜਾਂ ਬੁਰਾ! ਫ਼ੇਰ ਅਸੀਂ
ਦੇਖ ਸਕਾਂਗੇ ਕਿ ਤੁਸੀਂ ਜਿਉਂਦੇ ਹੋ। ਅਤੇ ਅਸੀਂ ਤੁਹਾਡੇ ਪਿੱਛੇ
ਲੱਗ ਪਵਾਂਗਾ।

24“ਦੇਖੋ, ਝੂਠੇ ਦੇਵਤਿਓ, ਤੁਸੀਂ ਕੁਝ ਵੀ ਨਹੀਂ ਨਾਲੋਂ ਵੀ
ਘੱਟ ਹੋ! ਤੁਸੀਂ ਕੁਝ ਵੀ ਨਹੀਂ ਕਰ ਸਕਦੇ! ਸਿਰਫ਼ ਨਿਕੰਮਾ ਬੰਦਾ
ਹੀ ਤੁਹਾਡੀ ਉਪਾਸਨਾ ਕਰਨੀ ਚਾਹੇਗਾ!”

### ਯਹੋਵਾਹ ਸਾਬਤ ਕਰਦਾ ਹੈ ਓਹੀ ਇੱਕੋ ਇੱਕ ਪਰਮੇਸ਼ੁਰ ਹੈ

25“ਉੱਤਰ ਵਿੱਚ ਮੈਂ ਇੱਕ ਬੰਦੇ ਨੂੰ ਜਗਾਇਆ। ਉਹ ਪੂਰਬ
ਵੱਲੋਂ, ਜਿੱਥੋਂ ਸੂਰਜ ਉੱਗਦਾ, ਆ ਰਿਹਾ ਹੈ। ਉਹ ਮੇਰੇ ਨਾਮ ਦੀ
ਉਪਾਸਨਾ ਕਰਦਾ ਹੈ। ਉਹ ਬੰਦਾ ਜਿਹੜਾ ਭਾਂਡੇ ਘੜਦਾ ਹੈ,
ਗਿੱਲੀ ਮਿੱਟੀ ਨੂੰ ਮਿੱਧਦਾ ਹੈ।” ਇਸੇ ਤਰ੍ਹਾਂ ਹੀ, ਇਹ ਖਾਸ ਬੰਦਾ
ਰਾਜਿਆਂ ਨੂੰ ਮਿੱਧੇਗਾ।

26ਇਸਦੇ ਵਾਪਰਨ ਤੋਂ ਪਹਿਲਾਂ ਹੀ ਸਾਨੂੰ ਇਸ ਬਾਰੇ ਕਿਸਨੇ
ਦੱਸਿਆ! ਉਸ ਨੂੰ, ਸਾਨੂੰ ਪਰਮੇਸ਼ੁਰ ਆਖਣਾ ਚਾਹੀਦਾ ਹੈ। ਕੀ
ਤੁਹਾਡੀਆਂ ਮੂਰਤੀਆਂ ਵਿੱਚੋਂ ਕਿਸੇ ਇੱਕ ਨੇ ਵੀ ਇਹ ਗੱਲਾਂ ਦੱਸੀਆਂ
ਸਨ? ਨਹੀਂ! ਉਨ੍ਹਾਂ ਮੂਰਤੀਆਂ ਵਿੱਚੋਂ ਸਾਨੂੰ ਕਿਸੇ ਨੇ ਵੀ ਇਹ
ਗੱਲਾਂ ਨਹੀਂ ਦੱਸੀਆਂ ਸਨ। ਉਨ੍ਹਾਂ ਮੂਰਤੀਆਂ ਨੇ ਇੱਕ ਵੀ ਸ਼ਬਦ
ਨਹੀਂ ਬੋਲਿਆ ਸੀ ਅਤੇ ਉਹ ਝੂਠੇ ਦੇਵਤੇ ਉਨ੍ਹਾਂ ਸ਼ਬਦਾਂ ਨੂੰ ਨਹੀਂ
ਸੁਣ ਸਕਦੇ ਜੋ ਤੁਸੀਂ ਬੋਲਦੇ ਹੋ।

27ਮੈਂ, ਯਹੋਵਾਹ, ਹੀ ਸੀਯੋਨ ਨੂੰ ਇਨ੍ਹਾਂ ਗੱਲਾਂ ਬਾਰੇ ਦੱਸਣ
ਵਾਲਾ ਉਹ ਪਹਿਲਾ ਵਿਅਕਤੀ ਸੀ। ਮੈਂ ਯਰੂਸ਼ਲਮ ਵੱਲ, ਇਸ
ਸੰਦੇਸ਼ ਨਾਲ ਇੱਕ ਹਲਕਾਰਾ ਭੇਜਿਆ ਸੀ: “ਦੇਖੋ, ਤੁਹਾਡੇ ਬੰਦੇ
ਵਾਪਸ ਪਰਤ ਰਹੇ ਹਨ!”

28ਮੈਂ ਉਨ੍ਹਾਂ ਝੂਠਿਆਂ ਦੇਵਤਿਆਂ ਵੱਲ ਦੇਖਿਆ ਹੈ। ਉਨ੍ਹਾਂ
ਵਿੱਚੋਂ ਕੋਈ ਵੀ ਇੰਨਾ ਸਿਆਣਾ ਨਹੀਂ ਸੀ ਕਿ ਕੁਝ ਵੀ ਆਖ
ਸਕੇ। ਮੈਂ ਉਨ੍ਹਾਂ ਨੂੰ ਸਵਾਲ ਪੁੱਛੇ, ਅਤੇ ਉਨ੍ਹਾਂ ਨੇ ਇੱਕ ਵੀ ਸ਼ਬਦ
ਨਹੀਂ ਬੋਲਿਆ!

29ਉਹ ਸਾਰੇ ਹੀ ਦੇਵਤੇ ਕੁਝ ਵੀ ਨਹੀਂ ਨਾਲੋਂ ਵੀ ਘੱਟ ਹਨ।
ਉਹ ਕੁਝ ਵੀ ਨਹੀਂ ਕਰ ਸਕਦੇ! ਉਹ ਮੂਰਤੀਆਂ ਬਿਲਕੁਲ ਹੀ
ਨਿਕੰਮੀਆਂ ਹਨ!

### ਯਹੋਵਾਹ ਦਾ ਖਾਸ ਸੇਵਕ

42 “ਮੇਰੇ ਸੇਵਕ ਵੱਲ ਵੇਖੋ! ਮੈਂ ਉਸ ਨੂੰ ਆਸਰਾ ਦਿੰਦਾ
ਹਾਂ। ਉਹੀ ਹੈ ਜਿਸਦੀ ਮੈਂ ਚੋਣ ਕੀਤੀ ਸੀ। ਤੇ ਮੈਂ
ਉਸ ਉੱਤੇ ਬਹੁਤ ਹੀ ਪ੍ਰਸੰਨ ਹਾਂ। ਮੈਂ ਆਪਣਾ ਆਤਮਾ ਉਸ
ਅੰਦਰ ਰੱਖ ਦਿੱਤਾ ਸੀ। ਉਹ ਨਿਰਪੱਖ ਹੋਕੇ ਕੌਮਾਂ ਦਾ ਨਿਰਣਾ
ਕਰੇਗਾ।

2ਉਹ ਗਲੀਆਂ ਵਿੱਚ ਉੱਚੀ ਨਹੀਂ ਬੋਲੇਗਾ। ਉਹ ਚੀਖੇਗਾ
ਨਹੀਂ ਤੇ ਨਾ ਹੀ ਚਾਂਗਰਾਂ ਮਾਰੇਗਾ।

3ਉਹ ਬਹੁਤ ਕੋਮਲ ਹੋਵੇਗਾ। ਉਹ ਕੁਚਲੇ ਹੋਏ ਤੀਲੇ ਨੂੰ ਵੀ
ਨਹੀਂ ਤੋੜੇਗਾ। ਉਹ ਕਿਸੇ ਮੱਧਮ ਲੋਅ ਨੂੰ ਵੀ ਨਹੀਂ ਬੁਝਾਵੇਗਾ।
ਉਹ ਨਿਰਪੱਖ ਹੋਕੇ ਨਿਰਣਾ ਕਰੇਗਾ ਤੇ ਸੱਚ ਨੂੰ ਲੱਭੇਗਾ।

4ਉਹ ਕਮਜ਼ੋਰ ਜਾਂ ਦੱਬਿਆ ਕੁਚਲਿਆ ਹੋਇਆ ਨਹੀਂ ਹੋਵੇਗਾ
ਜਦੋਂ ਤੀਕ ਉਹ ਦੁਨੀਆਂ ਅੰਦਰ ਇਨਸਾਫ਼ ਨਹੀਂ ਲਿਆਉਂਦਾ।
ਦੂਰ-ਦੁਰਾਡੇ ਦੇ ਲੋਕ ਉਸ ਦੀਆਂ ਸਾਖੀਆਂ ਵਿੱਚ ਭਰੋਸਾ
ਕਰਨਗੇ।”

### ਯਹੋਵਾਹ ਦੁਨੀਆਂ ਦਾ ਹਾਕਮ ਤੇ ਸਿਰਜਣਹਾਰਾ ਹੈ

5ਸੱਚੇ ਪਰਮੇਸ਼ੁਰ, ਯਹੋਵਾਹ ਨੇ ਇਹ ਗੱਲਾਂ ਆਖੀਆਂ। (ਯਹੋਵਾਹ
ਨੇ ਅਕਾਸ਼ਾਂ ਨੂੰ ਸਾਜਿਆ। ਯਹੋਵਾਹ ਨੇ ਅਕਾਸ਼ਾਂ ਨੂੰ ਧਰਤੀ ਉੱਤੇ
ਫ਼ੈਲਾਇਆ। ਉਸਨੇ ਧਰਤੀ ਉਤਲੀ ਹਰ ਚੀਜ਼ ਨੂੰ ਵੀ ਸਾਜਿਆ।
ਯਹੋਵਾਹ ਧਰਤੀ ਉੱਤੇ ਸਮੂਹ ਲੋਕਾਂ ਵਿੱਚ ਜੀਵਨ ਫ਼ੂਕਦਾ ਹੈ।
ਯਹੋਵਾਹ ਧਰਤੀ ਉੱਤੇ ਤੁਰਨ-ਫ਼ਿਰਨ ਵਾਲੇ ਹਰ ਬੰਦੇ ਨੂੰ ਰੂਹ
ਪ੍ਰਦਾਨ ਕਰਦਾ ਹੈ।)

6“ਮੈਂ, ਯਹੋਵਾਹ ਤੁਹਾਨੂੰ ਸਹੀ ਕੰਮ ਕਰਨ ਲਈ ਆਖਿਆ ਸੀ,
ਮੈਂ ਤੁਹਾਡਾ ਹੱਥ ਫ਼ੜਾਂਗਾ ਤੇ ਮੈਂ ਤੁਹਾਨੂੰ ਬਚਾਵਾਂਗਾ। ਤੁਸੀਂ ਉਹ
ਸੰਕੇਤ ਹੋਵੋਗੇ ਜਿਹੜਾ ਇਹ ਦਰਸਾਵੇਗਾ ਕਿ ਮੇਰਾ ਲੋਕਾਂ ਨਾਲ
ਇੱਕ ਇਕਰਾਰਨਾਮਾ ਹੈ। ਤੁਸੀਂ ਸਮੂਹ ਲੋਕਾਂ ਲਈ ਰੌਸ਼ਨੀ ਹੋਵੋਗੇ।

7ਤੁਸੀਂ ਅੰਨ੍ਹੇ ਲੋਕਾਂ ਦੀਆਂ ਅੱਖਾਂ ਖੋਲ੍ਹ ਦਿਓਗੇ ਤੇ ਉਹ ਦੇਖਣ
ਦੇ ਯੋਗ ਹੋ ਜਾਣਗੇ। ਬਹੁਤ ਲੋਕ ਕੈਦ ਅੰਦਰ ਹਨ, ਤੁਸੀਂ ਉਨ੍ਹਾਂ
ਲੋਕਾਂ ਨੂੰ ਮੁਕਤ ਕਰੋਂਗੇ। ਬਹੁਤ ਲੋਕ ਹਨੇਰੇ ਅੰਦਰ ਰਹਿੰਦੇ ਨੇ,
ਤੁਸੀਂ ਉਨ੍ਹਾਂ ਨੂੰ ਉਸ ਕੈਦ ਵਿੱਚੋਂ ਬਾਹਰ ਕੱਢੋਂਗੇ।

8ਮੈਂ ਯਹੋਵਾਹ ਹਾਂ। ਮੇਰਾ ਨਾਮ ਯਾਹਵੇਹ ਹੈ। ਮੈਂ ਆਪਣਾ
ਪਰਤਾਪ ਕਿਸੇ ਹੋਰ ਨੂੰ ਨਹੀਂ ਦੇਵਾਂਗਾ। ਮੈਂ ਮੂਰਤੀਆਂ ਨੂੰ ਉਹ
ਵਡਿਆਈ ਨਹੀਂ ਲੈਣ ਦੇਵਾਂਗਾ, ਜਿਹੜੀ ਮੇਰੇ ਲਈ ਹੋਣੀ
ਚਾਹੀਦੀ ਹੈ।”

9ਆਦਿ ਵਿੱਚ, ਮੈਂ ਆਖਿਆ ਸੀ ਕਿ ਕੁਝ ਗੱਲਾਂ ਵਾਪਰਨਗੀਆਂ
ਤੇ ਉਹ ਗੱਲਾਂ ਵਾਪਰ ਗਈਆਂ! ਤੇ ਹੁਣ ਇਸਤੋਂ ਪਹਿਲਾਂ ਕਿ

ਇਹ ਵਾਪਰਨ, ਮੈਂ ਤੁਹਾਨੂੰ ਕੁਝ ਗੱਲਾਂ ਬਾਰੇ ਦੱਸ ਰਿਹਾ ਹਾਂ, ਜੋ ਭਵਿੱਖ ਵਿੱਚ ਵਾਪਰਨਗੀਆਂ।

### ਯਹੋਵਾਹ ਦੀ ਉਸਤਤ ਦਾ ਗੀਤ

10ਯਹੋਵਾਹ ਲਈ, ਇੱਕ ਨਵਾਂ ਗੀਤ ਗਾਵੋ ਅਤੇ ਉਸਦੀ ਉਸਤਤ ਕਰੋ, ਤੁਸੀਂ ਦੂਰ-ਦੁਰਾਡੇ ਦੇਸਾਂ ਦੇ ਲੋਕੋ, ਤੁਸੀਂ ਜੋ ਸਮੁੰਦਰਾਂ ਤੇ ਸਫ਼ਰ ਕਰਦੇ ਹੋ, ਤੁਸੀਂ ਮਹਾਂਸਾਗਰ ਵਿੱਚ ਰਹਿਣ ਵਾਲੇ ਜੀਵੋ, ਤੁਸੀਂ ਦੂਰ ਦੁਰਾਡੀਆਂ ਥਾਵਾਂ ਦੇ ਲੋਕੋ ਯਹੋਵਾਹ ਦੀ ਉਸਤਤ ਕਰੋ!

11ਮਾਰੂਥਲੋ ਤੇ ਸ਼ਹਿਰੋ, ਕੇਦਾਰ ਦੇ ਪਿੰਡੋ, ਯਹੋਵਾਹ ਦੀ ਉਸਤਤ ਕਰੋ। ਸਲਾ ਵਿੱਚ ਰਹਿਣ ਵਾਲੇ ਲੋਕੋ, ਖੁਸ਼ੀ ਦੇ ਗੀਤ ਗਾਓ! ਆਪਣੇ ਪਰਬਤ ਦੇ ਸ਼ਿਖਰ ਉੱਤੇ ਗਾਵੋ।

12ਯਹੋਵਾਹ ਨੂੰ ਪਰਤਾਪ ਦੇਵੋ, ਤੁਸੀਂ ਦੂਰ-ਦੁਰਾਡੇ ਦੇਸ਼ਾਂ ਦੇ ਸਮੂਹ ਲੋਕੋ ਉਸ ਦੀ ਉਸਤਤ ਕਰੋ।

13ਯਹੋਵਾਹ ਤਾਕਤਵਰ ਫ਼ੌਜੀ ਵਾਂਗ ਬਾਹਰ ਜਾਵੇਗਾ। ਉਹ ਯੁੱਧ ਕਰਨ ਲਈ ਤਿਆਰ ਬਰ ਤਿਆਰ ਹੋਵੇਗਾ। ਉਹ ਬਹੁਤ ਉੱਤੇਜਿਤ ਹੋ ਜਾਵੇਗਾ। ਉਹ ਚਾਂਘਰਾਂ ਮਾਰੇਗਾ ਤੇ ਸ਼ੋਰ ਮਚਾਵੇਗਾ ਅਤੇ ਉਹ ਆਪਣੇ ਦੁਸ਼ਮਣ ਤਾਈਂ ਹਰਾ ਦੇਵੇਗਾ।

### ਬਹੁਤ ਧੀਰਜਵਾਨ ਹੈ ਪਰਮੇਸ਼ੁਰ

14"ਬੜੇ ਚਿਰਾਂ ਤੋਂ ਮੈਂ ਕੁਝ ਵੀ ਨਹੀਂ ਆਖਿਆ। ਮੈਂ ਆਪਣੇ-ਆਪ ਨੂੰ ਕਾਬੂ ਵਿੱਚ ਰੱਖਿਆ ਤੇ ਕੁਝ ਵੀ ਨਹੀਂ ਆਖਿਆ। ਪਰ ਹੁਣ ਮੈਂ ਉੱਚੀ ਚਾਂਘਰਾਂ ਮਾਰਾਂਗਾ, ਜਿਵੇਂ ਕੋਈ ਔਰਤ ਬੱਚਾ ਜਣਨ ਸਮੇਂ ਮਾਰਦੀ ਹੈ। ਮੈਂ ਬਹੁਤ ਜ਼ਾਰੋ-ਜ਼ਾਰ ਦੀ ਸਾਹ ਭਰਾਂਗਾ।

15ਮੈਂ ਪਹਾੜੀਆਂ ਅਤੇ ਪਰਬਤਾਂ ਨੂੰ ਤਬਾਹ ਕਰ ਦੇਵਾਂਗਾ। ਮੈਂ ਓਥੇ ਉਗਦੇ ਸਾਰਿਆਂ ਪੌਦਿਆਂ ਨੂੰ ਸੁਕਾ ਦਿਆਂਗਾ। ਮੈਂ ਨਦੀਆਂ ਨੂੰ ਮਾਰੂਥਲ ਅੰਦਰ ਬਦਲ ਦਿਆਂਗਾ। ਮੈਂ ਪਾਣੀ ਦੇ ਸਰੋਵਰ ਸੁਕਾ ਦੇਵਾਂਗਾ।

16ਫ਼ੇਰ ਮੈਂ ਅੰਨ੍ਹਿਆਂ ਲੋਕਾਂ ਦੀ ਅਗਵਾਈ ਉਸ ਰਾਹ ਕਰਾਂਗਾ ਜਿਸਨੂੰ ਉਹ ਕਦੇ ਨਹੀਂ ਜਾਣਦੇ ਸਨ। ਮੈਂ ਅੰਨ੍ਹੇ ਲੋਕਾਂ ਦੀ ਅਗਵਾਈ ਉਨ੍ਹਾਂ ਥਾਵਾਂ ਵੱਲ ਕਰਾਂਗਾ ਜਿੱਥੇ ਉਹ ਕਦੇ ਨਹੀਂ ਗਏ ਸਨ। ਮੈਂ ਉਨ੍ਹਾਂ ਲਈ ਅੰਧਕਾਰ ਨੂੰ ਰੌਸ਼ਨੀ ਵਿੱਚ ਬਦਲ ਦਿਆਂਗਾ ਤੇ ਮੁਸ਼ਕਿਲ ਰਸਤੇ ਨੂੰ ਪੱਧਰਾ ਬਣਾ ਦਿਆਂਗਾ। ਮੈਂ ਉਹੀ ਗੱਲਾਂ ਕਰਾਂਗਾ ਜਿਨ੍ਹਾਂ ਦਾ ਮੈਂ ਇਕਰਾਰ ਕੀਤਾ ਸੀ। ਤੇ ਮੈਂ ਆਪਣੇ ਬੰਦਿਆਂ ਨੂੰ ਛੱਡ ਕੇ ਨਹੀਂ ਜਾਵਾਂਗਾ।

17ਪਰ ਕੁਝ ਲੋਕਾਂ ਨੇ ਮੇਰੇ ਪਿੱਛੇ ਲੱਗਣਾ ਛੱਡ ਦਿੱਤਾ ਸੀ। ਉਨ੍ਹਾਂ ਕੋਲ ਮੂਰਤੀਆਂ ਨੇ ਜਿਹੜੀਆਂ ਸੋਨੇ ਨਾਲ ਮੜ੍ਹੀਆਂ ਨੇ। ਉਹ ਉਨ੍ਹਾਂ ਮੂਰਤੀਆਂ ਨੂੰ ਆਖਦੇ ਨੇ, 'ਤੁਸੀਂ ਸਾਡੇ ਦੇਵਤੇ ਹੋ।' ਉਹ ਲੋਕ ਆਪਣੇ ਝੂਠਿਆਂ ਦੇਵਤਿਆਂ ਉੱਤੇ ਭਰੋਸਾ ਕਰਦੇ ਨੇ ਪਰ ਉਹ ਲੋਕ ਨਿਰਾਸ਼ ਹੋਵਣਗੇ!

### ਇਸਰਾਏਲ ਨੇ ਪਰਮੇਸ਼ੁਰ ਵੱਲ ਧਿਆਨ ਦੇਣਾ ਛੱਡ ਦਿੱਤਾ

18"ਤੁਹਾਨੂੰ, ਬੋਲੇ ਲੋਕਾਂ ਨੂੰ, ਮੇਰੀ ਗੱਲ ਸੁਣਨੀ ਚਾਹੀਦੀ ਹੈ! ਤੁਹਾਨੂੰ, ਅੰਨ੍ਹੇ ਲੋਕਾਂ ਨੂੰ ਮੈਨੂੰ ਦੇਖਣਾ ਚਾਹੀਦਾ ਹੈ!

19ਸਾਰੀ ਦੁਨੀਆਂ ਵਿੱਚੋਂ, ਮੇਰਾ ਸੇਵਕ ਸਭ ਤੋਂ ਵੱਧ ਅੰਨ੍ਹਾ ਹੈ! ਜਿਸ ਸੰਦੇਸ਼ਵਾਹਕ ਨੂੰ ਮੈਂ ਦੁਨੀਆਂ ਲਈ ਭੇਜਦਾ ਹਾਂ ਉਹ ਸਭ ਤੋਂ ਵੱਧ ਬੋਲਾ ਹੈ। ਮੈਂ ਜਿਸ ਨਾਲ ਇਕਰਾਰਨਾਮਾ ਕੀਤਾ ਸੀ – ਯਹੋਵਾਹ ਦਾ ਸੇਵਕ – ਉਹ ਸਭ ਤੋਂ ਅੰਨ੍ਹਾ ਹੈ।

20ਮੇਰਾ ਸੇਵਕ ਦੇਖਦਾ ਕਿ ਉਸ ਨੂੰ ਕੀ ਕਰਨਾ ਚਾਹੀਦਾ ਹੈ, ਪਰ ਉਹ ਮੇਰੇ ਕਹਿਣੇ ਵਿੱਚ ਨਹੀਂ ਹੈ। ਉਹ ਆਪਣੇ ਕੰਨਾਂ ਨਾਲ ਸੁਣ ਸਕਦਾ ਹੈ, ਪਰ ਉਹ ਮੇਰੀ ਗੱਲ ਸੁਣਨ ਤੋਂ ਇਨਕਾਰ ਕਰਦਾ ਹੈ।"

21ਯਹੋਵਾਹ ਚਾਹੁੰਦਾ ਹੈ ਕਿ ਉਸਦਾ ਸੇਵਕ ਨੇਕ ਬਣੇ। ਯਹੋਵਾਹ ਚਾਹੁੰਦਾ ਹੈ ਕਿ ਉਹ ਉਸ ਦੀਆਂ ਅਦਭੁਤ ਸਿਖਿਆਵਾਂ ਦਾ ਆਦਰ ਕਰੇ।

22ਪਰ ਜ਼ਰਾ ਲੋਕਾਂ ਵੱਲ ਦੇਖੋ। ਹੋਰਨਾਂ ਲੋਕਾਂ ਨੇ ਉਨ੍ਹਾਂ ਨੂੰ ਹਰਾ ਦਿੱਤਾ ਹੈ ਤੇ ਉਨ੍ਹਾਂ ਪਾਸੋਂ ਉਨ੍ਹਾਂ ਦੀਆਂ ਚੀਜ਼ਾਂ ਖੋਹ ਲਈਆਂ ਹਨ। ਸਾਰੇ ਹੀ ਜਵਾਨ ਆਦਮੀ ਭੈਭੀਤ ਨੇ ਉਹ ਕੈਦਾਂ ਅੰਦਰ ਡੱਕ ਹੋਏ ਨੇ ਲੋਕਾਂ ਨੇ ਉਨ੍ਹਾਂ ਤੋਂ ਪੈਸੇ ਖੋਹ ਲਏ ਨੇ। ਤੇ ਉਨ੍ਹਾਂ ਨੂੰ ਬਚਾਉਣ ਵਾਲਾ ਕੋਈ ਨਹੀਂ। ਹੋਰਨਾਂ ਲੋਕਾਂ ਉਨ੍ਹਾਂ ਦਾ ਪੈਸਾ ਖੋਹਿਆ ਤੇ ਕਿਸੇ ਬੰਦੇ ਨੇ ਵੀ ਨਹੀਂ ਆਖਿਆ, "ਇਸਨੂੰ ਵਾਪਸ ਕਰੋ!"

23ਕੀ ਤੁਹਾਡੇ ਵਿੱਚੋਂ ਕਿਸੇ ਨੇ ਪਰਮੇਸ਼ੁਰ ਦੇ ਸ਼ਬਦਾਂ ਨੂੰ ਸੁਣਿਆ ਸੀ? ਨਹੀਂ! ਪਰ ਤੁਹਾਨੂੰ ਚਾਹੀਦਾ ਹੈ ਕਿ ਉਸਦੇ ਸ਼ਬਦਾਂ ਨੂੰ ਬਹੁਤ ਧਿਆਨ ਨਾਲ ਸੁਣੋ ਤੇ ਇਸ ਬਾਰੇ ਸੋਚੋ ਕਿ ਕੀ ਵਾਪਰਿਆ
ਹੈ। 24ਕਿਸ ਨੇ ਲੋਕਾਂ ਨੂੰ ਯਾਕੂਬ ਅਤੇ ਇਸਰਾਏਲ ਦੀ ਦੌਲਤ ਲੁੱਟਣ ਦਿੱਤੀ? ਇਸਦੀ ਇਜਾਜ਼ਤ ਉਨ੍ਹਾਂ ਨੂੰ ਪਰਮੇਸ਼ੁਰ ਨੇ ਦਿੱਤੀ! ਅਸੀਂ ਯਹੋਵਾਹ ਦੇ ਖਿਲਾਫ਼ ਪਾਪ ਕੀਤਾ। ਇਸ ਲਈ ਯਹੋਵਾਹ ਨੇ ਲੋਕਾਂ ਨੂੰ ਇਜਾਜ਼ਤ ਦੇ ਦਿੱਤੀ ਉਹ ਸਾਡੀ ਦੌਲਤ ਲੈ ਜਾਣ। ਇਸਰਾਏਲ ਦੇ ਲੋਕਾਂ ਨੇ ਉਸ ਤਰ੍ਹਾਂ ਜਿਉਣਾ ਨਹੀਂ ਚਾਹਿਆ ਜਿਵੇਂ ਯਹੋਵਾਹ ਦੀ ਰਜ਼ਾ ਸੀ। ਇਸਰਾਏਲ ਦੇ ਲੋਕਾਂ ਨੇ ਉਸਦੀ
ਸਿਖਿਆ ਨਹੀਂ ਸੁਣੀ। 25ਇਸ ਲਈ ਯਹੋਵਾਹ ਉਨ੍ਹਾਂ ਉੱਤੇ ਬਹੁਤ ਕਰੋਧਵਾਨ ਹੋ ਗਿਆ। ਯਹੋਵਾਹ ਨੇ ਉਨ੍ਹਾਂ ਦੇ ਵਿਰੁੱਧ ਸਖ਼ਤ ਲੜਾਈਆਂ ਕਰਾਈਆਂ। ਇਉਂ ਲਗਦਾ ਸੀ ਜਿਵੇਂ ਇਸਰਾਏਲ ਦੇ ਲੋਕ ਅੱਗ ਵਿੱਚ ਘਿਰੇ ਹੋਣ। ਪਰ ਉਨ੍ਹਾਂ ਨੂੰ ਕੋਈ ਪਤਾ ਨਹੀਂ ਸੀ ਕਿ ਕੀ ਵਾਪਰ ਰਿਹਾ ਸੀ। ਇਹ ਇਸ ਤਰ੍ਹਾਂ ਸੀ ਜਿਵੇਂ ਉਹ ਸੜ ਰਹੇ ਹੋਣ। ਪਰ ਉਨ੍ਹਾਂ ਨੇ ਇਸ ਗੱਲ ਨੂੰ ਸਮਝਣ ਦੀ ਕੋਸ਼ਿਸ਼ ਨਹੀਂ ਕੀਤੀ ਕਿ ਕੀ ਵਾਪਰ ਰਿਹਾ ਸੀ।

### ਪਰਮੇਸ਼ੁਰ ਹਮੇਸ਼ਾ ਆਪਣੇ ਬੰਦਿਆਂ ਦੇ ਅੰਗ-ਸੰਗ ਹੁੰਦਾ ਹੈ

43 ਯਾਕੂਬ, ਤੈਨੂੰ ਯਹੋਵਾਹ ਨੇ ਸਾਜਿਆ ਸੀ। ਇਸਰਾਏਲ, ਯਹੋਵਾਹ ਨੇ ਤੈਨੂੰ ਬਣਾਇਆ ਸੀ। ਅਤੇ ਹੁਣ ਯਹੋਵਾਹ ਆਖਦਾ ਹੈ, "ਭੈਭੀਤ ਨਾ ਹੋਵੋ! ਮੈਂ ਤੈਨੂੰ ਬਚਾਇਆ। ਮੈਂ ਤੈਨੂੰ
ਨਾਮ ਦਿੱਤਾ। ਤੂੰ ਮੇਰਾ ਹੈਂ। 2ਜਦੋਂ ਤੇਰੇ ਉੱਪਰ ਮੁਸੀਬਤ ਪੈਂਦੀ ਹੈ ਤਾਂ ਮੈਂ ਤੇਰੇ ਨਾਲ ਹੁੰਦਾ ਹਾਂ। ਜਦੋਂ ਤੂੰ ਨਦੀਆਂ ਪਾਰ ਕਰੇਂਗਾ ਤੈਨੂੰ ਕੋਈ ਨੁਕਸਾਨ ਨਹੀਂ ਪੁੱਜੇਗਾ। ਜਦੋਂ ਤੂੰ ਅੱਗ ਵਿੱਚੋਂ ਲੰਘੇਂਗਾ, ਤੂੰ ਸੜੇਂਗਾ ਨਹੀਂ ਲਾਟਾਂ ਤੈਨੂੰ ਨੁਕਸਾਨ ਨਹੀਂ ਪਹੁੰਚਾਣਗੀਆਂ।
3ਕਿਉਂਕਿ ਮੈਂ, ਯਹੋਵਾਹ ਤੇਰਾ ਪਰਮੇਸ਼ੁਰ ਹਾਂ। ਮੈਂ ਇਸਰਾਏਲ ਦਾ ਪਵਿੱਤਰ ਪੁਰਖ, ਤੇਰਾ ਰੱਖਿਅਕ ਹਾਂ। ਮੈਂ ਮਿਸਰ ਦੇ ਦਿੱਤਾ,

ਤੇਰੀ ਅਦਾਇਗੀ ਕਰਨ ਲਈ। ਮੈਂ ਇਥੋਪੀਆ ਤੇ ਸੇਬਾ ਦੇ ਦਿੱਤੇ
ਤੈਨੂੰ ਆਪਣਾ ਬਨਾਉਣ ਲਈ। 4ਤੁਸੀਂ ਮੇਰੇ ਲਈ ਬਹੁਤ
ਮਹੱਤਵਪੂਰਣ ਹੋ, ਇਸ ਲਈ ਮੈਂ ਤੁਹਾਡਾ ਆਦਰ ਕਰਾਂਗਾ। ਮੈਂ
ਤੁਹਾਨੂੰ ਪਿਆਰ ਕਰਦਾ ਹਾਂ ਅਤੇ ਮੈਂ ਸਾਰੇ ਲੋਕਾਂ ਅਤੇ ਕੌਮਾਂ ਦਾ
ਦਾਨ ਕਰ ਦਿਆਂਗਾ ਤਾਂ ਜੋ ਤੂੰ ਜਿਉਂ ਸਕੇਂ।"

## ਪਰਮੇਸ਼ੁਰ ਆਪਣੇ ਬੱਚਿਆਂ ਨੂੰ ਘਰ ਵਾਪਸ ਲਿਆਵੇਗਾ

5"ਇਸ ਲਈ ਡਰੋ ਨਾ! ਮੈਂ ਤੁਹਾਡੇ ਨਾਲ ਹਾਂ। ਮੈਂ ਤੁਹਾਡੇ
ਬੱਚਿਆਂ ਨੂੰ ਇਕੱਠਿਆਂ ਕਰਾਂਗਾ ਅਤੇ ਉਨ੍ਹਾਂ ਨੂੰ ਤੁਹਾਡੇ ਪਾਸ
ਲਿਆਵਾਂਗਾ। ਮੈਂ ਉਨ੍ਹਾਂ ਨੂੰ ਪੂਰਬ ਅਤੇ ਪੱਛਮ ਵੱਲੋਂ ਇਕੱਠਿਆਂ
ਕਰਾਂਗਾ । 6ਮੈਂ ਉੱਤਰ ਨੂੰ ਆਖਾਂਗਾ: ਮੇਰੇ ਬੰਦਿਆਂ ਨੂੰ ਮੇਰੇ
ਹਵਾਲੇ ਕਰ ਦਿਓ! ਮੈਂ ਦੱਖਣ ਨੂੰ ਆਖਾਂਗਾ: ਮੇਰੇ ਬੱਚਿਆਂ ਨੂੰ
ਕੈਦੀ ਬਣਾ ਕੇ ਨਾ ਰੱਖੋ! ਮੇਰੇ ਪੁੱਤਰਾਂ ਅਤੇ ਧੀਆਂ ਨੂੰ ਦੂਰ ਦੁਰਾਡੀਆਂ
ਥਾਵਾਂ ਤੋਂ ਮੇਰੇ ਪਾਸ ਲਿਆਵੋ! 7ਉਨ੍ਹਾਂ ਸਮੂਹ ਲੋਕਾਂ ਨੂੰ ਮੇਰੇ ਪਾਸ
ਲਿਆਵੋ ਜਿਹੜੇ ਮੇਰੇ ਹਨ ਉਹ ਲੋਕ ਜਿਨ੍ਹਾਂ ਨੂੰ ਮੇਰਾ ਨਾਮ ਮਿਲਿਆ
ਹੋਇਆ ਹੈ। ਮੈਂ ਉਨ੍ਹਾਂ ਲੋਕਾਂ ਨੂੰ ਆਪਣੇ ਲਈ ਸਾਜਿਆ ਸੀ। ਮੈਂ
ਉਨ੍ਹਾਂ ਲੋਕਾਂ ਨੂੰ ਸਾਜਿਆ ਸੀ, ਅਤੇ ਉਹ ਮੇਰੇ ਹਨ।"

## ਇਸਰਾਏਲ ਪਰਮੇਸ਼ੁਰ ਦਾ ਦੁਨੀਆਂ ਲਈ ਗਵਾਹ ਹੈ

8ਪਰਮੇਸ਼ੁਰ ਆਖਦਾ ਹੈ, "ਉਨ੍ਹਾਂ ਲੋਕਾਂ ਨੂੰ ਬਾਹਰ ਲਿਆਵੋ
ਜਿਨ੍ਹਾਂ ਦੀਆਂ ਅੱਖਾਂ ਤਾਂ ਹਨ ਪਰ ਉਹ ਅੰਨ੍ਹੇ ਹਨ। ਉਨ੍ਹਾਂ ਲੋਕਾਂ ਨੂੰ
ਬਾਹਰ ਲਿਆਵੋ ਜਿਨ੍ਹਾਂ ਦੇ ਕੰਨ ਹਨ ਪਰ ਉਹ ਬੋਲੇ ਹਨ। 9ਸਮੂਹ
ਲੋਕਾਂ ਨੂੰ ਅਤੇ ਸਮੂਹ ਕੌਮਾਂ ਨੂੰ ਵੀ ਇਕੱਠਿਆਂ ਕਰਨਾ ਚਾਹੀਦਾ
ਹੈ। ਸ਼ਾਇਦ ਉਨ੍ਹਾਂ ਦੇ ਝੂਠੇ ਦੇਵਤਿਆਂ ਵਿੱਚੋਂ ਕੋਈ ਆਦਿ ਵਿੱਚ
ਵਾਪਰੀਆਂ ਗੱਲਾਂ ਬਾਰੇ ਦੱਸਣਾ ਚਾਹੇ। ਉਨ੍ਹਾਂ ਨੂੰ ਆਪਣੇ ਗਵਾਹ
ਵੀ ਲਿਆਉਣੇ ਚਾਹੀਦੇ ਹਨ। ਗਵਾਹਾਂ ਨੂੰ ਸੱਚ ਬੋਲਣਾ ਚਾਹੀਦਾ
ਹੈ। ਇਸਤੋਂ ਪਤਾ ਚੱਲੇਗਾ ਕਿ ਉਹ ਸਹੀ ਹਨ।"

10ਯਹੋਵਾਹ ਆਖਦਾ ਹੈ, "ਤੁਸੀਂ ਲੋਕ ਮੇਰੇ ਗਵਾਹ ਹੋ। ਤੁਸੀਂ
ਹੀ ਉਹ ਸੇਵਕ ਹੋ ਜਿਨ੍ਹਾਂ ਦੀ ਮੈਂ ਚੋਣ ਕੀਤੀ ਸੀ। ਮੈਂ ਤੁਹਾਨੂੰ
ਇਸ ਲਈ ਚੁਣਿਆ ਸੀ ਤਾਂ ਜੋ ਤੁਸੀਂ ਲੋਕਾਂ ਦੀ ਮੇਰੇ ਉੱਪਰ
ਵਿਸ਼ਵਾਸ ਕਰਨ ਵਿੱਚ ਸਹਾਇਤਾ ਕਰ ਸਕੋ। ਮੈਂ ਤੁਹਾਨੂੰ ਇਸ
ਲਈ ਚੁਣਿਆ ਸੀ ਤਾਂ ਜੋ ਤੁਸੀਂ ਸਮਝ ਸਕੋਂ ਕਿ ਮੈਂ ਉਹ ਹਾਂ ਮੈਂ
ਹੀ ਸੱਚਾ ਪਰਮੇਸ਼ੁਰ ਹਾਂ। ਮੇਰੇ ਤੋਂ ਪਹਿਲਾਂ ਕੋਈ ਪਰਮੇਸ਼ੁਰ ਨਹੀਂ
ਸੀ। ਅਤੇ ਮੇਰੇ ਤੋਂ ਮਗਰੋਂ ਕੋਈ ਪਰਮੇਸ਼ੁਰ ਨਹੀਂ ਹੋਵੇਗਾ। 11ਮੈਂ
ਖੁਦ ਹੀ ਯਹੋਵਾਹ ਹਾਂ। ਅਤੇ ਇੱਥੇ ਕੋਈ ਹੋਰ ਰੱਖਿਅਕ ਨਹੀਂ ਹੈ
ਇੱਕੋ ਇੱਕ ਮੈਂ ਹੀ ਹਾਂ।

12"ਮੈਂ ਹੀ ਹਾਂ ਉਹ ਜਿਸਨੇ ਤੁਹਾਡੇ ਨਾਲ ਗੱਲ ਕੀਤੀ ਸੀ। ਮੈਂ
ਤੁਹਾਨੂੰ ਬਚਾਇਆ ਸੀ। ਮੈਂ ਤੁਹਾਨੂੰ ਉਹ ਗੱਲਾਂ ਦੱਸੀਆਂ ਸਨ।
ਇਹ ਕੋਈ ਅਜਨਬੀ ਨਹੀਂ ਸੀ ਜਿਹੜਾ ਤੁਹਾਡੇ ਨਾਲ ਸੀ। ਤੁਸੀਂ
ਮੇਰੇ ਗਵਾਹ ਹੋ, ਅਤੇ ਮੈਂ ਪਰਮੇਸ਼ੁਰ ਹਾਂ।" (ਯਹੋਵਾਹ ਨੇ ਖੁਦ
ਇਹ ਗੱਲਾਂ ਆਖੀਆਂ।) 13"ਮੈਂ ਹਮੇਸ਼ਾ ਹੀ ਪਰਮੇਸ਼ੁਰ ਰਿਹਾ ਹਾਂ।
ਜਦੋਂ ਮੈਂ ਕੁਝ ਕਰਦਾ ਹਾਂ ਤਾਂ ਕੋਈ ਵੀ ਬੰਦਾ ਉਸਨੂੰ ਤਬਦੀਲ
ਨਹੀਂ ਕਰ ਸਕਦਾ। ਅਤੇ ਕੋਈ ਬੰਦਾ ਵੀ ਲੋਕਾਂ ਨੂੰ ਮੇਰੀ ਤਾਕਤ
ਤੋਂ ਬਚਾ ਨਹੀਂ ਸਕਦਾ।"

14ਯਹੋਵਾਹ, ਇਸਰਾਏਲ ਦਾ ਪਵਿੱਤਰ ਪੁਰਖ, ਤੁਹਾਨੂੰ
ਬਚਾਉਂਦਾ ਹੈ। ਅਤੇ ਯਹੋਵਾਹ ਆਖਦਾ ਹੈ, "ਮੈਂ ਤੁਹਾਡੇ ਲਈ
ਬਾਬਲ ਨੂੰ ਫ਼ੌਜਾਂ ਘੱਲਾਂਗਾ। ਬਹੁਤ ਸਾਰੇ ਲੋਕ ਫ਼ੜ ਲਏ ਜਾਣਗੇ।
ਉਨ੍ਹਾਂ ਲੋਕਾਂ, ਕਸਦੀਆਂ ਨੂੰ ਆਪਣੀਆਂ ਹੀ ਕਿਸ਼ਤੀਆਂ ਵਿੱਚ
ਲਿਜਾਇਆ ਜਾਵੇਗਾ। ਕਸਦੀਆਂ ਉਨ੍ਹਾਂ ਕਿਸ਼ਤੀਆਂ ਦਾ ਬਹੁਤ
ਗੁਮਾਨ ਕਰਦੇ ਹਨ। 15ਮੈਂ ਹੀ ਯਹੋਵਾਹ ਹਾਂ, ਤੁਹਾਡੀ ਪਵਿੱਤਰ
ਹਸਤੀ। ਮੈਂ ਇਸਰਾਏਲ ਨੂੰ ਸਾਜਿਆ ਸੀ। ਮੈਂ ਤੁਹਾਡਾ ਰਾਜਾ
ਹਾਂ।"

## ਪਰਮੇਸ਼ੁਰ ਆਪਣੇ ਲੋਕਾਂ ਨੂੰ ਫ਼ੇਰ ਬਚਾਵੇਗਾ

16ਯਹੋਵਾਹ ਸਮੁੰਦਰ ਵਿੱਚ ਸੜਕਾਂ ਬਣਾਵੇਗਾ। ਡੋਲਦੇ
ਪਾਣੀਆਂ ਵਿੱਚੋਂ ਵੀ ਉਹ ਆਪਣੇ ਲੋਕਾਂ ਲਈ ਰਸਤਾ ਬਣਾਵੇਗਾ।
ਅਤੇ ਯਹੋਵਾਹ ਆਖਦਾ ਹੈ, 17"ਉਹ ਲੋਕ ਜਿਹੜੇ ਮੇਰੇ ਨਾਲ
ਆਪਣੇ ਰੱਥਾਂ, ਘੋੜਿਆਂ ਅਤੇ ਫ਼ੌਜਾਂ ਨਾਲ ਲੜਦੇ ਹਨ, ਹਾਰ
ਜਾਣਗੇ। ਉਹ ਫ਼ੇਰ ਕਦੇ ਨਹੀਂ ਉੱਠ ਸਕਣਗੇ। ਉਹ ਤਬਾਹ ਹੋ
ਜਾਣਗੇ। ਉਨ੍ਹਾਂ ਨੂੰ ਉਸੇ ਤਰ੍ਹਾਂ ਖ਼ਤਮ ਕਰ ਦਿੱਤਾ ਜਾਵੇਗਾ ਜਿਵੇਂ
ਮੋਮਬੱਤੀ ਦੀ ਲਾਟ ਬੁਝਾ ਦਿੱਤੀ ਜਾਂਦੀ ਹੈ। 18ਇਸ ਲਈ ਉਨ੍ਹਾਂ
ਗੱਲਾਂ ਨੂੰ ਚੇਤੇ ਨਾ ਕਰੋ ਜਿਹੜੀਆਂ ਆਦਿ ਵਿੱਚ ਵਾਪਰੀਆਂ ਸਨ।
ਉਨ੍ਹਾਂ ਚੀਜ਼ਾਂ ਬਾਰੇ ਨਾ ਸੋਚੋ ਜਿਹੜੀਆਂ ਬਹੁਤ ਸਮਾਂ ਪਹਿਲਾਂ
ਵਾਪਰੀਆਂ ਸਨ। 19ਕਿਉਂਕਿ ਮੈਂ ਨਵੀਆਂ ਗੱਲਾਂ ਕਰਾਂਗਾ! ਹੁਣ
ਤੁਸੀਂ ਨਵੇਂ ਪੌਦੇ ਵਾਂਗ ਉੱਗੋਂਗੇ ਅਵੱਸ਼ ਹੀ ਤੁਸੀਂ ਜਾਣਦੇ ਹੋ ਕਿ
ਇਹ ਸਹੀ ਹੈ। ਮੈਂ ਸੱਚਮੁੱਚ ਮਾਰੂਥਲ ਵਿੱਚ ਸੜਕ ਬਣਾਵਾਂਗਾ।
ਮੈਂ ਸੱਚਮੁੱਚ ਹੀ ਸੁੱਕੀ ਧਰਤੀ ਵਿੱਚ ਨਦੀਆਂ ਚਲਾ ਦਿਆਂਗਾ।
20ਜੰਗਲੀ ਜਾਨਵਰ ਵੀ ਮੇਰੇ ਸ਼ੁਕਰਗੁਜ਼ਾਰ ਹੋਣਗੇ। ਵੱਡੇ
ਜਾਨਵਰ ਅਤੇ ਪੰਛੀ ਮੇਰਾ ਆਦਰ ਕਰਨਗੇ। ਉਹ ਮੇਰਾ ਆਦਰ
ਕਰਨਗੇ ਜਦੋਂ ਮੈਂ ਮਾਰੂਥਲ ਵਿੱਚ ਪਾਣੀ ਚਲਾ ਦਿਆਂਗਾ। ਉਹ
ਮੇਰਾ ਆਦਰ ਕਰਨਗੇ ਜਦੋਂ ਮੈਂ ਸੁੱਕੀ ਧਰਤੀ ਵਿੱਚ ਨਦੀਆਂ
ਵਗਾ ਦਿਆਂਗਾ। ਇਹ ਗੱਲ ਮੈਂ ਆਪਣੇ ਬੰਦਿਆਂ ਨੂੰ ਪਾਣੀ ਦੇਣ
ਲਈ ਕਰਾਂਗਾ ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਨੂੰ ਮੈਂ ਚੁਣਿਆ ਸੀ। 21ਇਹੀ
ਹਨ ਉਹ ਲੋਕ ਜਿਨ੍ਹਾਂ ਨੂੰ ਮੈਂ ਸਾਜਿਆ ਸੀ। ਅਤੇ ਇਹ ਲੋਕ ਮੇਰੀ
ਉਸਤਤ ਕਰਨ ਲਈ ਗੀਤ ਗਾਉਣਗੇ।

22"ਯਾਕੂਬ, ਤੂੰ ਮੇਰੇ ਅੱਗੇ ਪ੍ਰਾਰਥਨਾ ਨਹੀਂ ਕੀਤੀ। ਕਿਉਂਕਿ
ਤੂੰ, ਇਸਰਾਏਲ ਮੇਰੇ ਕੋਲੋਂ ਥੱਕ ਗਿਆ ਹੈਂ। 23ਤੂੰ ਮੇਰੇ ਅੱਗੇ ਬਲੀ
ਚੜ੍ਹਾਉਣ ਲਈ ਆਪਣੀਆਂ ਭੇਡਾਂ ਨਹੀਂ ਲਿਆਂਦੀਆਂ। ਤੂੰ ਮੇਰਾ
ਆਦਰ ਨਹੀਂ ਕੀਤਾ। ਤੂੰ ਮੈਨੂੰ ਬਲੀਆਂ ਨਹੀਂ ਚੜ੍ਹਾਈਆਂ। ਮੈਂ
ਤੈਨੂੰ ਬਲੀਆਂ ਚੜ੍ਹਾਉਣ ਲਈ ਮਜ਼ਬੂਰ ਨਹੀਂ ਕੀਤਾ। ਮੈਂ ਤੈਨੂੰ
ਉਦੋਂ ਤੱਕ ਧੂਫ਼ ਧੁਖਾਉਣ ਲਈ ਮਜ਼ਬੂਰ ਨਹੀਂ ਕੀਤਾ ਜਦੋਂ ਤਕ
ਕਿ ਤੂੰ ਥੱਕ ਨਹੀਂ ਜਾਂਦਾ। 24ਤੂੰ ਮੇਰਾ ਆਦਰ ਕਰਨ ਲਈ ਆਪਣਾ
ਪੈਸਾ ਵਰਤ ਕੇ ਚੀਜ਼ਾਂ ਨਹੀਂ ਖਰੀਦੀਆਂ। ਪਰ ਸੱਚਮੁੱਚ ਮੈਨੂੰ
ਆਪਣੇ ਪਾਪਾਂ ਨਾਲ ਬੋਝਿਤ ਕੀਤਾ ਹੈ। ਤੂੰ ਉਦੋਂ ਤੱਕ ਪਾਪ ਕਰਦਾ
ਰਿਹਾ ਜਦੋਂ ਤੱਕ ਮੈਂ ਤੇਰੇ ਮੰਦੇ ਅਮਲਾਂ ਕਾਰਣ ਨਹੀਂ ਗਿਆ।

25"ਮੈਂ, ਮੈਂ ਹੀ ਹਾਂ ਉਹ ਜਿਹੜਾ ਤੇਰੇ ਸਾਰੇ ਪਾਪਾਂ ਨੂੰ ਸਾਫ਼
ਕਰਦਾ ਹੈ। ਇਹ ਗੱਲ ਮੈਂ ਆਪਣੇ-ਆਪ ਨੂੰ ਪ੍ਰਸੰਨ ਕਰਨ ਲਈ
ਕਰਦਾ ਹਾਂ। ਮੈਂ ਤੇਰੇ ਪਾਪਾਂ ਨੂੰ ਚੇਤੇ ਨਹੀਂ ਕਰਾਂਗਾ। 26ਪਰ ਤੈਨੂੰ

ਚਾਹੀਦਾ ਹੈ ਕਿ ਮੈਨੂੰ ਯਾਦ ਕਰੇਂ। ਮੈਂ ਇਕੱਠੇ ਹੋਣਾ ਚਾਹੀਦਾ ਹੈ ਅਤੇ ਇਹ ਨਿਰਣਾ ਕਰਨਾ ਚਾਹੀਦਾ ਹੈ ਕਿ ਕਿਹੜੀ ਗੱਲ ਸਹੀ ਹੈ। ਤੁਹਾਨੂੰ ਉਹ ਗੱਲਾਂ ਦੱਸ ਦੇਣੀਆਂ ਚਾਹੀਦੀਆਂ ਹਨ ਜੋ ਤੁਸੀਂ ਕੀਤੀਆਂ ਹਨ। ਅਤੇ ਇਹ ਦਰਸਾਉਣਾ ਚਾਹੀਦਾ ਹੈ ਕਿ ਤੁਸੀਂ
ਸਹੀ ਹੋ। 27ਤੁਹਾਡੇ ਪਹਿਲੇ ਪਿਤਾ ਨੇ ਪਾਪ ਕੀਤੇ। ਅਤੇ ਤੁਹਾਡੇ
ਵਕੀਲਾਂ ਨੇ ਮੇਰੇ ਵਿਰੁੱਧ ਗੱਲਾਂ ਕੀਤੀਆਂ ਹਨ। 28ਮੈਂ ਤੁਹਾਡੇ
ਪਵਿੱਤਰ ਹਾਕਮ ਨੂੰ ਅਪਵਿੱਤਰ ਬਣਾ ਦਿਆਂਗਾ। ਮੈਂ ਯਾਕੂਬ ਨੂੰ ਪੂਰੀ ਤਰ੍ਹਾਂ ਆਪਣਾ ਬਣਾ ਲਵਾਂਗਾ। ਬੁਰੀਆਂ ਗੱਲਾਂ ਇਸਰਾਏਲ ਨਾਲ ਵਾਪਰਨਗੀਆਂ।"

## ਯਹੋਵਾਹ ਹੀ ਕੇਵਲ ਇੱਕੋ-ਇੱਕ ਪਰਮੇਸ਼ੁਰ ਹੈ

44 "ਯਾਕੂਬ, ਤੂੰ ਮੇਰਾ ਸੇਵਕ ਹੈਂ। ਸੁਣ ਮੇਰੀ ਗੱਲ! ਇਸਰਾਏਲ, ਮੈਂ ਤੈਨੂੰ ਚੁਣਿਆ ਸੀ। ਸੁਣ ਉਹ ਗੱਲਾਂ
ਜਿਹੜੀਆਂ ਮੈਂ ਆਖਦਾ ਹਾਂ! 2ਮੈਂ ਯਹੋਵਾਹ ਹਾਂ, ਅਤੇ ਮੈਂ ਤੈਨੂੰ
ਸਾਜਿਆ ਸੀ। ਮੈਂ ਹੀ ਉਹ ਹਾਂ ਜਿਸਨੇ ਤੈਨੂੰ ਉਵੇਂ ਬਣਾਇਆ ਸੀ ਜਿਵੇਂ ਕਿ ਤੂੰ ਹੈਂ। ਮੈਂ ਉਦੋਂ ਤੋਂ ਤੇਰੀ ਸਹਾਇਤਾ ਕੀਤੀ ਜਦੋਂ ਤੋਂ ਤੂੰ ਆਪਣੀ ਮਾਤਾ ਦੇ ਗਰਭ ਵਿੱਚ ਸੀ। ਯਾਕੂਬ, ਮੇਰੇ ਸੇਵਕ, ਭੈਭੀਤ ਨਾ ਹੋਵੋ। ਯਿਸ਼ੁਰੂਨ, ਮੈਂ ਤੈਨੂੰ ਚੁਣਿਆ ਸੀ।

3"ਮੈਂ ਪਿਆਸੇ ਬੰਦਿਆਂ ਲਈ ਪਾਣੀ ਵਰ੍ਹਾਵਾਂਗਾ। ਮੈਂ ਸੁੱਕੀ ਧਰਤੀ ਉੱਤੇ ਨਦੀਆਂ ਵਗਾਵਾਂਗਾ। ਮੈਂ ਤੁਹਾਡੇ ਬੱਚਿਆਂ ਉੱਤੇ ਆਪਣੀ ਆਤਮਾ ਦੀ ਬੁਛਾੜ ਕਰਾਂਗਾ। ਇਹ ਤੁਹਾਡੇ ਪਰਿਵਾਰ
ਵੱਲ ਵਗਦੀ ਪਾਣੀ ਦੀ ਨਦੀ ਵਾਂਗ ਹੋਵੇਗੀ। 4ਉਹ ਦੁਨੀਆਂ ਦੇ
ਲੋਕਾਂ ਵਿਚਕਾਰ ਵਧਣ ਫ਼ੁੱਲਣਗੇ। ਉਹ ਪਾਣੀ ਦੀਆਂ ਨਹਿਰਾਂ ਕੰਢੇ ਉੱਗੇ ਹੋਏ ਰੁੱਖਾਂ ਵਰਗੇ ਹੋਣਗੇ।

5"ਇੱਕ ਬੰਦਾ ਆਖੇਗਾ, 'ਮੈਂ ਯਹੋਵਾਹ ਦਾ ਬੰਦਾ ਹਾਂ।' ਦੂਸਰਾ ਬੰਦਾ 'ਯਾਕੂਬ ਦਾ' ਨਾਮ ਇਸਤੇਮਾਲ ਕਰੇਗਾ। ਕੋਈ ਹੋਰ ਬੰਦਾ ਆਪਣਾ ਦਸਤਖਰ ਕਰੇਗਾ 'ਮੈਂ ਯਹੋਵਾਹ ਦਾ ਬੰਦਾ ਹਾਂ।' ਅਤੇ ਕੋਈ ਦੂਸਰਾ ਬੰਦਾ 'ਇਸਰਾਏਲ' ਨਾਮ ਦਾ ਇਸਤੇਮਾਲ ਕਰੇਗਾ।"

6ਯਹੋਵਾਹ ਇਸਰਾਏਲ ਦਾ ਰਾਜਾ ਹੈ। ਯਹੋਵਾਹ ਸਰਬ ਸ਼ਕਤੀਮਾਨ ਇਸਰਾਏਲ ਦੀ ਰੱਖਿਆ ਕਰਦਾ ਹੈ। ਯਹੋਵਾਹ ਆਖਦਾ ਹੈ, "ਮੈਂ ਹੀ ਇੱਕ ਪਰਮੇਸ਼ੁਰ ਹਾਂ। ਹੋਰ ਕੋਈ ਦੇਵਤੇ
ਨਹੀਂ ਹਨ। ਮੈਂ ਹੀ ਆਦਿ ਅਤੇ ਅੰਤ ਹਾਂ। 7ਇੱਥੇ ਮੇਰੇ ਵਰਗਾ
ਕੋਈ ਹੋਰ ਪਰਮੇਸ਼ੁਰ ਨਹੀਂ ਹੈ। ਜੇ ਇੱਥੇ ਹੈ, ਤਾਂ ਉਸ ਦੇਵਤੇ ਨੂੰ ਹੁਣ ਬੋਲਣਾ ਚਾਹੀਦਾ ਹੈ। ਉਸ ਦੇਵਤੇ ਨੂੰ ਆਉਣਾ ਚਾਹੀਦਾ ਹੈ ਅਤੇ ਇਹ ਸਬੂਤ ਦੇਣਾ ਚਾਹੀਦਾ ਹੈ ਕਿ ਉਹ ਮੇਰੇ ਵਰਗਾ ਹੈ। ਉਸ ਦੇਵਤੇ ਨੂੰ ਮੈਨੂੰ ਦੱਸਣਾ ਚਾਹੀਦਾ ਹੈ ਕਿ ਉਸ ਸਮੇਂ ਤੋਂ ਲੈਕੇ ਕੀ ਵਾਪਰਿਆ ਹੈ ਜਦੋਂ ਤੋਂ ਮੈਂ ਆਪਣੇ ਪ੍ਰਾਚੀਨ ਲੋਕਾਂ ਨੂੰ ਸਾਜਿਆ ਸੀ। ਉਸ ਦੇਵਤੇ ਨੂੰ ਇਹ ਦਰਸਾਉਣ ਲਈ ਸੰਕੇਤ ਦੇਣੇ ਚਾਹੀਦੇ
ਹਨ ਕਿ ਉਹ ਭਵਿੱਖ ਵਿੱਚ ਵਾਪਰਨ ਬਾਰੇ ਜਾਣਦਾ ਹੈ। 8ਭੈਭੀਤ
ਨਾ ਹੋਵੋ! ਫ਼ਿਕਰ ਨਾ ਕਰੋ। ਮੈਂ ਹਮੇਸ਼ਾ ਤੁਹਾਨੂੰ ਦੱਸਿਆ ਹੈ ਕਿ ਕੀ ਵਾਪਰੇਗਾ। ਤਸੀਂ ਮੇਰੇ ਗਵਾਹ ਹੋ। ਇੱਥੇ ਕੋਈ ਦੂਸਰਾ ਪਰਮੇਸ਼ੁਰ ਨਹੀਂ ਹੈ ਸਿਰਫ਼ ਮੈਂ ਹੀ ਹਾਂ ਇੱਕ। ਇੱਥੇ ਕੋਈ ਹੋਰ 'ਆਸਰਾ' ਨਹੀਂ ਹੈ ਮੈਂ ਜਾਣਦਾ ਹਾਂ ਕਿ ਸਿਰਫ਼ ਮੈਂ ਹੀ ਹਾਂ ਉਹ।"

## ਝੂਠੇ ਦੇਵਤੇ ਫ਼ਜ਼ੂਲ ਹਨ

9ਜਿਹੜੇ ਲੋਕ ਮੂਰਤੀਆਂ ਬਣਾਉਂਦੇ ਹਨ, ਬੇਕਾਰ ਹਨ। ਉਹ ਉਨ੍ਹਾਂ ਮੂਰਤੀਆਂ ਨੂੰ ਪਿਆਰ ਕਰਦੇ ਹਨ ਪਰ ਉਹ ਮੂਰਤੀਆਂ ਬੇਕਾਰ ਹਨ। ਉਹ ਮੂਰਤੀਆਂ ਖ਼ੁਦ ਸਾਬਤ ਕਰਦੀਆਂ ਹਨ ਕਿ ਉਹ ਵਿਅਰਥ ਹਨ। ਕਿਉਂ ਕਿ ਉਹ ਵੇਖ ਨਹੀਂ ਸਕਦੀਆਂ ਅਤੇ ਉਹ ਕੁਝ ਨਹੀਂ ਸਮਝਦੀਆਂ। ਇਸ ਲਈ ਜਿਨ੍ਹਾਂ ਨੇ ਉਨ੍ਹਾਂ ਨੂੰ ਬਣਾਇਆ ਸ਼ਰਮਸਾਰ ਹੋਣਗੇ।

10ਇਨ੍ਹਾਂ ਝੂਠੇ ਦੇਵਤਿਆਂ ਨੂੰ ਕਿਸਨੇ ਬਣਾਇਆ? ਕਿਸਨੇ
ਇਨ੍ਹਾਂ ਬੇਕਾਰ ਮੂਰਤੀਆਂ ਨੂੰ ਬਣਾਇਆ? 11ਉਨ੍ਹਾਂ ਦੇਵਤਿਆਂ
ਨੂੰ ਮਜ਼ਦੂਰਾਂ ਨੇ ਬਣਾਇਆ! ਅਤੇ ਉਹ ਸਾਰੇ ਮਜ਼ਦੂਰ ਬੰਦੇ ਹਨ – ਦੇਵਤੇ ਨਹੀਂ। ਜੇ ਉਹ ਸਾਰੇ ਬੰਦੇ ਇਕੱਠੇ ਹੋ ਜਾਣ ਅਤੇ ਇਨ੍ਹਾਂ ਗੱਲਾਂ ਬਾਰੇ ਚਰਚਾ ਕਰਨ, ਤਾਂ ਉਹ ਸਾਰੇ ਹੀ ਸ਼ਰਮਸਾਰ ਅਤੇ ਭੈਭੀਤ ਹੋਣਗੇ।

12ਇੱਕ ਮਜ਼ਦੂਰ ਲੋਹੇ ਨੂੰ ਕੋਲਿਆਂ ਉੱਤੇ ਗਰਮ ਕਰਨ ਲਈ ਆਪਣੇ ਸੰਦਾਂ ਦੀ ਵਰਤੋਂ ਕਰਦਾ ਹੈ। ਇਹ ਬੰਦਾ ਧਾਤ ਨੂੰ ਕੁੱਟਣ ਲਈ ਹਥੌੜੇ ਦੀ ਵਰਤੋਂ ਕਰਦਾ ਹੈ ਅਤੇ ਧਾਤ ਮੂਰਤੀ ਬਣ ਜਾਂਦੀ ਹੈ। ਇਹ ਬੰਦਾ ਆਪਣੇ ਹੀ ਮਜ਼ਬੂਤ ਬਾਜ਼ੂਆਂ ਦੀ ਵਰਤੋਂ ਕਰਦਾ ਹੈ। ਪਰ ਜਦੋਂ ਉਹ ਬੰਦਾ ਭੁੱਖਾ ਹੁੰਦਾ ਹੈ ਤਾਂ ਉਸਦੀ ਤਾਕਤ ਘਟ ਜਾਂਦੀ ਹੈ। ਜੇ ਉਹ ਬੰਦਾ ਪਾਣੀ ਨਹੀਂ ਪੀਂਦਾ ਤਾਂ ਉਹ ਕਮਜ਼ੋਰ ਹੋ ਜਾਂਦਾ ਹੈ।

13ਇੱਕ ਹੋਰ ਬੰਦਾ ਲੱਕੜ ਉੱਤੇ ਲਕੀਰਾਂ ਵਾਹੁਣ ਲਈ ਸੂਤਰ ਅਤੇ ਕੰਮਪਾਸ ਦੀ ਵਰਤੋਂ ਕਰਦਾ ਹੈ। ਇਸਤੋਂ ਇਹ ਪਤਾ ਚਲਦਾ ਹੈ ਕਿ ਉਸਨੂੰ ਕਿੱਥੋਂ ਕਟਾਈ ਕਰਨੀ ਚਾਹੀਦੀ ਹੈ। ਫ਼ੇਰ ਉਹ ਬੰਦਾ ਆਪਣੀਆਂ ਛੈਣੀਆਂ ਦੀ ਵਰਤੋਂ ਕਰਦਾ ਹੈ ਅਤੇ ਲਕੜੀ ਵਿੱਚੋਂ ਮੂਰਤੀ ਤਰਾਸ਼ ਲੈਂਦਾ ਹੈ। ਉਹ ਆਪਣੀ ਪ੍ਰਕਾਰ ਦੀ ਵਰਤੋਂ ਕਰਕੇ ਮੂਰਤੀ ਦੀ ਮਿਣਤੀ ਕਰਦਾ ਹੈ। ਇਸ ਢੰਗ ਨਾਲ ਉਹ ਮਜ਼ਦੂਰ ਲਕੜੀ ਨੂੰ ਬਿਲਕੁਲ ਆਦਮੀ ਦੀ ਸ਼ਕਲ ਦੇ ਦਿੰਦਾ ਹੈ। ਅਤੇ ਮਨੁੱਖ ਦੀ ਇਹ ਮੂਰਤੀ ਹੋਰ ਕੁਝ ਨਹੀਂ ਕਰਦੀ ਸਗੋਂ ਘਰ ਵਿੱਚ ਰੱਖੀ ਰਹਿੰਦੀ ਹੈ।

14ਇੱਕ ਬੰਦਾ ਦਿਆਰ, ਸਰੂ ਜਾਂ ਸ਼ਾਇਦ ਓਕ ਦੇ ਰੁੱਖ ਨੂੰ ਕੱਟਦਾ ਹੈ। ਉਸ ਬੰਦੇ ਨੇ ਰੁੱਖਾਂ ਨੂੰ ਨਹੀਂ ਉਗਾਇਆ – ਇਹ ਰੁੱਖ ਆਪਣੀ ਸ਼ਕਤੀ ਨਾਲ ਹੀ ਜੰਗਲ ਵਿੱਚ ਉੱਗੇ ਸਨ। ਜੇ ਕੋਈ ਬੰਦਾ ਚੀਲ੍ਹ ਦੇ ਰੁੱਖ ਬੀਜਦਾ ਹੈ ਤਾਂ ਬਾਰਿਸ਼ ਉਸਨੂੰ ਉਗਾਉਂਦੀ
ਹੈ।) 15ਫ਼ੇਰ ਉਹ ਬੰਦਾ ਉਸ ਰੁੱਖ ਦਾ ਇਸਤੇਮਾਲ ਆਪਣੀ ਅੱਗ
ਬਾਲਣ ਲਈ ਕਰਦਾ ਹੈ। ਉਹ ਬੰਦਾ ਰੁੱਖਾਂ ਨੂੰ ਛੋਟੇ-ਛੋਟੇ ਲਕੜੀ ਦੇ ਟੋਟਿਆਂ ਵਿੱਚ ਵੰਡ ਦਿੰਦਾ ਹੈ। ਅਤੇ ਉਹ ਉਸ ਲੱਕੜ ਨੂੰ ਭੋਜਨ ਪਕਾਉਣ ਲਈ ਅਤੇ ਆਪਣੇ-ਆਪ ਨੂੰ ਨਿੱਘਾ ਰੱਖਣ ਲਈ ਵਰਤਦਾ ਹੈ। ਬੰਦਾ ਥੋੜੀ ਜਿਹੀ ਲੱਕੜ ਨਾਲ ਅੱਗ ਜਲਾਉਂਦਾ ਹੈ ਅਤੇ ਆਪਣੀ ਰੋਟੀ ਸੇਕਦਾ ਹੈ। ਪਰ ਉਹ ਬੰਦਾ ਉਸ ਲੱਕੜ ਦੇ ਇੱਕ ਹਿੱਸੇ ਨੂੰ ਦੇਵਤਾ ਬਨਾਉਣ ਲਈ ਵੀ ਵਰਤਦਾ ਹੈ – ਅਤੇ ਬੰਦਾ ਉਸ ਦੇਵਤੇ ਦੀ ਉਪਾਸਨਾ ਵੀ ਕਰਦਾ ਹੈ! ਉਹ ਦੇਵਤਾ ਇੱਕ ਮੂਰਤੀ ਹੈ ਜਿਸਨੂੰ ਬੰਦੇ ਨੇ ਬਣਾਇਆ ਸੀ – ਪਰ
ਬੰਦਾ ਮੂਰਤੀ ਅੱਗੇ ਸਿਜਦਾ ਕਰਦਾ ਹੈ! 16ਬੰਦਾ ਅੱਧੀ ਲਕੜੀ ਨੂੰ
ਅੱਗ ਵਿੱਚ ਬਾਲਦਾ ਹੈ। ਬੰਦਾ ਅੱਗ ਦੀ ਵਰਤੋਂ ਆਪਣੇ ਲਈ

ਮਾਸ ਪਕਾਉਣ ਲਈ ਕਰਦਾ ਹੈ ਅਤੇ ਉਹ ਉਸ ਮਾਸ ਨੂੰ ਰੱਜ ਕੇ
ਖਾਂਦਾ ਹੈ। ਬੰਦਾ ਲੱਕੜ ਬਾਲ ਕੇ ਆਪਣੇ-ਆਪ ਨੂੰ ਨਿੱਘਾ ਰੱਖਦਾ
ਹੈ। ਬੰਦਾ ਆਖਦਾ ਹੈ, "ਠੀਕ ਹੈ! ਹੁਣ ਮੈਂ ਨਿੱਘਾ ਹੋ ਗਿਆ ਹਾਂ।
ਮੈਂ ਦੇਖ ਸਕਦਾ ਹਾਂ ਕਿਉਂਕਿ ਅੱਗ ਵਿੱਚੋਂ ਰੌਸ਼ਨੀ ਨਿਕਲ ਰਹੀ
ਹੈ!" 17ਪਰ ਥੋੜੀ ਜਿਹੀ ਲੱਕੜ ਬਚੀ ਰਹਿ ਗਈ ਹੈ ਇਸ ਲਈ
ਉਹ ਬੰਦਾ ਉਸ ਲੱਕੜ ਵਿੱਚੋਂ ਮੂਰਤੀ ਬਣਾਉਂਦਾ ਹੈ ਅਤੇ ਉਸਨੂੰ
ਆਪਣਾ ਦੇਵਤਾ ਬੁਲਾਉਂਦਾ ਹੈ। ਉਹ ਇਸ ਦੇਵਤੇ ਅੱਗੇ ਸਿਜਦਾ
ਕਰਦਾ ਹੈ ਅਤੇ ਆਖਦਾ ਹੈ, "ਤੂੰ ਮੇਰਾ ਦੇਵਤਾ ਹੈਂ, ਮੇਰੀ ਰੱਖਿਆ
ਕਰ!"

18ਉਹ ਬੰਦੇ ਇਹ ਨਹੀਂ ਜਾਣਦੇ ਕਿ ਉਹ ਕੀ ਕਰ ਰਹੇ ਹਨ।
ਉਹ ਸਮਝਦੇ ਹੀ ਨਹੀਂ! ਇਹ ਇਸ ਤਰ੍ਹਾਂ ਹੈ ਜਿਵੇਂ ਉਨ੍ਹਾਂ ਦੀਆਂ
ਅੱਖਾਂ ਢਕੀਆਂ ਹੋਈਆਂ ਹੋਣ ਅਤੇ ਇਸ ਲਈ ਉਹ ਦੇਖ ਨਹੀਂ
ਸਕਦੇ। ਉਨ੍ਹਾਂ ਦੇ ਦਿਲ (ਮਨ) ਸਮਝਣ ਦੀ ਚੇਸ਼ਟਾ ਨਹੀਂ ਕਰਦੇ।
19ਉਨ੍ਹਾਂ ਲੋਕਾਂ ਨੇ ਕਦੇ ਇਨ੍ਹਾਂ ਗੱਲਾਂ ਬਾਰੇ ਨਹੀਂ ਸੋਚਿਆ। ਲੋਕ
ਸਮਝਦੇ ਹੀ ਨਹੀਂ, ਇਸ ਲਈ ਉਨ੍ਹਾਂ ਨੇ ਕਦੇ ਇਹ ਦਿਲ ਵਿੱਚ
ਨਹੀਂ ਸੋਚਿਆ, "ਮੈਂ ਅੱਧੀ ਲਕੜੀ ਅੱਗ ਵਿੱਚ ਬਾਲ ਦਿੱਤੀ। ਮੈਂ
ਆਪਣੇ ਕੋਲਿਆਂ ਦੀ ਵਰਤੋਂ ਕਰਕੇ ਆਪਣੀ ਰੋਟੀ ਪਕਾਈ ਅਤੇ
ਮਾਸ ਰਿੰਨ੍ਹਿਆ। ਫ਼ੇਰ ਮੈਂ ਮਾਸ ਖਾਧਾ। ਅਤੇ ਮੈਂ ਬਚੀ ਹੋਈ ਲਕੜੀ
ਦੀ ਵਰਤੋਂ ਇਸ ਭਿਆਨਕ ਚੀਜ਼ ਨੂੰ ਬਨਾਉਣ ਲਈ ਕੀਤੀ। ਮੈਂ
ਤਾਂ ਲਕੜੀ ਦੇ ਇੱਕ ਟੁਕੜੇ ਦੀ ਉਪਾਸਨਾ ਕਰ ਰਿਹਾ ਹਾਂ!"

20ਉਹ ਬੰਦਾ ਇਹ ਨਹੀਂ ਜਾਣਦਾ ਕਿ ਉਹ ਕੀ ਕਰ ਰਿਹਾ
ਹੈ। ਉਹ ਉਲਝਣ ਵਿੱਚ ਹੈ, ਇਸ ਲਈ ਉਸਦਾ ਦਿਲ ਉਸਨੂੰ
ਕੁਰਾਹੇ ਪਾਉਂਦਾ ਹੈ। ਉਹ ਬੰਦਾ ਆਪਣੇ-ਆਪ ਨੂੰ ਨਹੀਂ ਬਚਾ
ਸਕਦਾ। ਅਤੇ ਉਹ ਇਹ ਨਹੀਂ ਦੇਖ ਸਕਦਾ ਕਿ ਉਹ ਗ਼ਲਤ
ਕੰਮ ਕਰ ਰਿਹਾ ਹੈ। ਉਹ ਬੰਦਾ ਇਹ ਨਹੀਂ ਆਖੇਗਾ, "ਇਹ
ਮੂਰਤੀ ਜਿਸਨੂੰ ਮੈਂ ਫ਼ੜਿਆ ਹੋਇਆ ਹੈ, ਇੱਕ ਝੂਠਾ ਦੇਵਤਾ ਹੈ।"

## ਯਹੋਵਾਹ, ਸੱਚਾ ਪਰਮੇਸ਼ੁਰ, ਇਸਰਾਏਲ ਦੀ ਮਦਦ ਕਰਦਾ ਹੈ

21"ਯਾਕੂਬ, ਇਹ ਗੱਲਾਂ ਚੇਤੇ ਰੱਖ: ਇਸਰਾਏਲ ਯਾਦ ਰੱਖ, ਤੂੰ
ਮੇਰਾ ਸੇਵਕ ਹੈਂ। ਮੈਂ ਤੈਨੂੰ ਸਾਜਿਆ ਸੀ। ਤੂੰ ਮੇਰਾ ਸੇਵਕ ਹੈਂ। ਮੈਨੂੰ
ਕਦੇ ਨਾ ਭੁੱਲੀਂ। 22ਤੁਹਾਡੇ ਪਾਪ ਵੱਡੇ ਬੱਦਲ ਵਰਗੇ ਸਨ। ਪਰ
ਮੈਂ ਉਹ ਪਾਪ ਮਿਟਾ ਦਿੱਤੇ। ਤੁਹਾਡੇ ਪਾਪ ਧੁੰਦ ਵਾਗ ਗਾਇਬ ਹੋ
ਗਏ ਨੇ। ਮੈਂ ਬਚਾਇਆ ਅਤੇ ਮੈਂ ਤੇਰੀ ਰਾਖੀ ਕੀਤੀ, ਇਸ ਲਈ
ਮੇਰੇ ਕੋਲ ਵਾਪਸ ਆ ਜਾ!"

23ਅਕਾਸ਼ ਖੁਸ਼ ਨੇ ਕਿਉਂ ਕਿ ਯਹੋਵਾਹ ਨੇ ਮਹਾਨ ਗੱਲਾਂ ਕੀਤੀਆਂ
ਨੇ। ਧਰਤੀ ਖੁਸ਼ ਹੈ, ਧਰਤੀ ਹੇਠਲੀ ਧੁਰ ਅੰਦਰਲੀ ਡੂੰਘ ਵੀ।
ਪਰਬਤ ਯਹੋਵਾਹ ਦੇ ਸ਼ੁਕਰਾਨੇ ਦੇ ਗੀਤ ਗਾਉਂਦੇ ਨੇ। ਜੰਗਲ ਦੇ
ਸਾਰੇ ਹੀ ਰੁੱਖ ਖੁਸ਼ ਨੇ! ਕਿਉਂ ਕਿ ਯਹੋਵਾਹ ਨੇ ਯਾਕੂਬ ਨੂੰ ਬਚਾਇਆ।
ਪਰਮੇਸ਼ੁਰ ਨੇ ਇਸਰਾਏਲ ਲਈ ਮਹਾਨ ਗੱਲਾਂ ਕੀਤੀਆਂ।

24ਯਹੋਵਾਹ ਨੇ ਤੁਹਾਨੂੰ ਸਾਜਿਆ, ਜਿਵੇਂ ਤੁਸੀਂ ਹੋ। ਯਹੋਵਾਹ
ਨੇ ਇਹ ਕਾਰਜ ਉਦੋਂ ਕੀਤਾ ਜਦੋਂ ਹਾਲੇ ਤੁਸੀਂ ਆਪਣੀ ਮਾਂ ਦੇ
ਗਰਭ ਅੰਦਰ ਸੀ। ਯਹੋਵਾਹ ਆਖਦਾ ਹੈ, "ਮੈਂ, ਯਹੋਵਾਹ ਨੇ, ਹਰ
ਸ਼ੈਅ ਸਾਜੀ! ਮੈਂ ਖੁਦ ਓਥੇ ਅਕਾਸ਼ ਰੱਖੇ ਸਨ! ਮੈਂ ਆਪਣੇ ਸਾਮ੍ਹਣੇ
ਧਰਤੀ ਵਿਛਾਈ।"

25ਨਕਲੀ ਨਬੀ ਝੂਠ ਬੋਲਦੇ ਹਨ, ਪਰ ਯਹੋਵਾਹ ਉਨ੍ਹਾਂ ਦੇ
ਝੂਠ ਨੂੰ ਗਲਤ ਸਿੱਧ ਕਰ ਦਿੰਦਾ ਹੈ। ਯਹੋਵਾਹ ਜਾਦੂ ਟੂਣੇ ਕਰਨ
ਵਾਲੇ ਲੋਕਾਂ ਨੂੰ ਮੂਰਖ ਬਣਾ ਦਿੰਦਾ ਹੈ। ਯਹੋਵਾਹ ਸਿਆਣਿਆਂ ਨੂੰ
ਉਲਝਣ ਵਿੱਚ ਪਾ ਦਿੰਦਾ ਹੈ। ਉਹ ਸੋਚਦੇ ਹਨ ਕਿ ਉਹ ਬਹੁਤ
ਕੁਝ ਜਾਣਦੇ ਹਨ ਪਰ ਯਹੋਵਾਹ ਉਨ੍ਹਾਂ ਨੂੰ ਮੂਰਖਾਂ ਵਰਗੇ ਬਣਾ
ਦਿੰਦਾ ਹੈ। 26ਯਹੋਵਾਹ ਲੋਕਾਂ ਨੂੰ ਸੰਦੇਸ਼ ਦੇਣ ਲਈ ਆਪਣੇ
ਸੇਵਕਾਂ ਨੂੰ ਭੇਜਦਾ ਹੈ। ਅਤੇ ਯਹੋਵਾਹ ਉਨ੍ਹਾਂ ਸੰਦੇਸ਼ਾਂ ਨੂੰ
ਸਚਿਆਉਂਦਾ ਹੈ। ਯਹੋਵਾਹ ਆਪਣੇ ਸੰਦੇਸ਼ਵਾਹਕਾਂ ਨੂੰ ਭੇਜਦਾ
ਹੈ ਤਾਂ ਜੋ ਉਹ ਲੋਕਾਂ ਨੂੰ ਇਹ ਦੱਸ ਸਕਣ ਕਿ ਉਨ੍ਹਾਂ ਨੂੰ ਕੀ
ਕਰਨਾ ਚਾਹੀਦਾ ਹੈ। ਅਤੇ ਯਹੋਵਾਹ ਇਹ ਦਰਸਾ ਦਿੰਦਾ ਹੈ ਕਿ
ਉਨ੍ਹਾਂ ਦੀ ਸਲਾਹ ਨੇਕ ਹੈ।

## ਪਰਮੇਸ਼ੁਰ ਯਹੂਦਾਹ ਦੇ ਪੁਨਰ ਨਿਰਮਾਣ ਲਈ ਖੋਰੁਸ ਨੂੰ ਚੁਣਦਾ ਹੈ

ਯਹੋਵਾਹ ਯਰੁਸ਼ਲਮ ਨੂੰ ਆਖਦਾ ਹੈ, "ਲੋਕ ਇੱਕ ਵਾਰ ਫ਼ੇਰ
ਤੇਰੇ ਅੰਦਰ ਰਹਿਣਗੇ! ਯਹੋਵਾਹ ਯਹੂਦਾਹ ਦੇ ਸ਼ਹਿਰਾਂ ਨੂੰ ਆਖਦਾ
ਹੈ, "ਤੂੰ ਇੱਕ ਵਾਰ ਫ਼ੇਰ ਉਸਾਰਿਆ ਜਾਵੇਂਗਾ।" ਯਹੋਵਾਹ ਉਨ੍ਹਾਂ
ਸ਼ਹਿਰਾਂ ਨੂੰ ਆਖਦਾ ਹੈ ਜਿਹੜੇ ਤਬਾਹ ਹੋ ਗਏ ਸਨ, "ਮੈਂ ਤੁਹਾਨੂੰ
ਫ਼ੇਰ ਸ਼ਹਿਰ ਬਣਾਵਾਂਗਾ।"

27ਯਹੋਵਾਹ ਡੂੰਘੇ ਪਾਣੀਆਂ ਨੂੰ ਆਖਦਾ ਹੈ, "ਸੁੱਕ ਜਾਵੋ! ਮੈਂ
ਤੇਰੀਆਂ ਨਦੀਆਂ ਨੂੰ ਵੀ ਸੁਕਾ ਦੇਵਾਂਗਾ!"

28ਯਹੋਵਾਹ ਖੋਰੁਸ ਨੂੰ ਆਖਦਾ ਹੈ, "ਤੂੰ ਮੇਰਾ ਆਜੜੀ ਹੈਂ, ਤੂੰ
ਓਹੀ ਗੱਲਾਂ ਕਰੇਂਗਾ ਜੋ ਮੈਂ ਚਾਹੁੰਦਾ ਹਾਂ। ਤੂੰ ਯਰੂਸ਼ਲਮ ਨੂੰ ਆਖੇਂਗਾ,
'ਤੂੰ ਫ਼ੇਰ ਉਸਾਰਿਆ ਜਾਵੇਂਗਾ!' ਤੂੰ ਮੰਦਰ ਨੂੰ ਆਖੇਂਗਾ, 'ਇੱਕ
ਵਾਰੀ ਫ਼ੇਰ ਤੇਰੀਆਂ ਬੁਨਿਆਦਾਂ ਉਸਾਰੀਆਂ ਜਾਣਗੀਆਂ!'"

## ਪਰਮੇਸ਼ੁਰ ਇਸਰਾਏਲ ਨੂੰ ਮੁਕਤ ਕਰਨ ਲਈ ਖੋਰੁਸ ਨੂੰ ਚੁਣਦਾ ਹੈ

45 ਇਹ ਉਹ ਗੱਲਾਂ ਹਨ ਜਿਹੜੀਆਂ ਯਹੋਵਾਹ ਆਪਣੇ
ਚੁਣੇ ਹੋਏ ਰਾਜੇ, ਖੋਰੁਸ, ਬਾਰੇ ਆਖਦਾ ਹੈ। "ਮੈਂ ਖੋਰੁਸ
ਦਾ ਸੱਜਾ ਹੱਥ ਫ਼ੜਾਂਗਾ। ਮੈਂ ਰਾਜਿਆਂ ਕੋਲੋਂ ਸ਼ਕਤੀ ਖੋਹਣ ਵਿੱਚ
ਉਸਦੀ ਸਹਾਇਤਾ ਕਰਾਂਗਾ। ਸ਼ਹਿਰ ਦੇ ਦਰਵਾਜ਼ੇ ਖੋਰੁਸ ਨੂੰ
ਨਹੀਂ ਰੋਕਣਗੇ। ਮੈਂ ਸ਼ਹਿਰ ਦੇ ਦਰਵਾਜ਼ੇ ਖੋਲ੍ਹ ਦਿਆਂਗਾ, ਅਤੇ
ਖੋਰੁਸ ਅੰਦਰ ਚਲਾ ਜਾਵੇਗਾ।"

2"ਖੋਰੁਸ ਤੇਰੀਆਂ ਫ਼ੌਜਾਂ ਧਾਵਾ ਬੋਲਣਗੀਆਂ ਅਤੇ ਮੈਂ ਤੇਰੇ
ਅੱਗੇ ਚੱਲਾਂਗਾ। ਮੈਂ ਪਰਬਤਾਂ ਨੂੰ ਪੱਧਰਾ ਕਰ ਦਿਆਂਗਾ। ਮੈਂ ਸ਼ਹਿਰ
ਦੇ ਤਾਂਬੇ ਦੇ ਦਰਵਾਜ਼ਿਆਂ ਨੂੰ ਭੰਨ ਦਿਆਂਗਾ। ਮੈਂ ਦਰਵਾਜ਼ਿਆਂ
ਤੇ ਲੱਗੀਆਂ ਲੋਹੇ ਦੀਆਂ ਛੜਾਂ ਨੂੰ ਤੋੜ ਦਿਆਂਗਾ।

3ਮੈਂ ਤੈਨੂੰ ਦੌਲਤ ਦਿਆਂਗਾ, ਜਿਹੜੀ ਹਨੇਰੇ ਵਿੱਚ ਬਚਾ ਕੇ
ਰੱਖੀ ਗਈ ਹੈ। ਮੈਂ ਤੈਨੂੰ ਉਹ ਲੁਕਵੀਆਂ ਦੌਲਤਾਂ ਦਿਆਂਗਾ। ਮੈਂ
ਇਹ ਇਸ ਲਈ ਕਰਾਂਗਾ ਤਾਂ ਜੋ ਤੂੰ ਜਾਣ ਜਾਵੇਂ ਕਿ ਮੈਂ ਹੀ
ਯਹੋਵਾਹ ਹਾਂ। ਮੈਂ ਇਸਰਾਏਲ ਦਾ ਪਰਮੇਸ਼ੁਰ ਹਾਂ, ਅਤੇ ਮੈਂ ਤੈਨੂੰ
ਤੇਰਾ ਨਾਮ ਲੈਕੇ ਬੁਲਾ ਰਿਹਾ ਹਾਂ! 4ਇਹ ਗੱਲਾਂ ਮੈਂ ਆਪਣੇ ਸੇਵਕ
ਯਾਕੂਬ ਲਈ ਕਰ ਰਿਹਾ ਹਾਂ। ਮੈਂ ਇਹ ਗੱਲਾਂ ਕਰਦਾ ਹਾਂ ਆਪਣੇ

ਚੁਣੇ ਹੋਏ ਲੋਕਾਂ ਲਈ, ਇਸਰਾਏਲ ਲਈ। (ਖੋਰੁਸ) ਮੈਂ ਤੈਨੂੰ ਤੇਰਾ ਨਾਮ ਲੈ ਕੇ ਬੁਲਾ ਰਿਹਾ ਹਾਂ। ਤੂੰ ਮੈਨੂੰ ਨਹੀਂ ਜਾਣਦਾ। ਪਰ ਮੈਂ ਤੈਨੂੰ ਤੇਰਾ ਨਾਮ ਲੈ ਕੇ ਬੁਲਾ ਰਿਹਾ ਹਾਂ।

5ਮੈਂ ਯਹੋਵਾਹ ਹਾਂ! ਮੈਂ ਹੀ ਇੱਕ ਪਰਮੇਸ਼ੁਰ ਹਾਂ। ਇੱਥੇ ਹੋਰ ਕੋਈ ਪਰਮੇਸ਼ੁਰ ਨਹੀਂ ਹੈ। ਮੈਂ ਤੈਨੂੰ ਤਾਕਤਵਰ ਬਣਾਵਾਂਗਾ, ਭਾਵੇਂ ਤੂੰ ਮੈਨੂੰ ਨਹੀਂ ਜਾਣਦਾ।

6ਮੈਂ ਇਹ ਗੱਲਾਂ ਇਸ ਲਈ ਕਰ ਰਿਹਾ ਹਾਂ ਤਾਂ ਜੋ ਸਾਰੇ ਲੋਕ ਜਾਣ ਲੈਣ ਕਿ ਮੈਂ ਹੀ ਇੱਕੋ ਇੱਕ ਪਰਮੇਸ਼ੁਰ ਹਾਂ। ਪੂਰਬ ਤੋਂ ਪੱਛਮ ਤੱਕ ਲੋਕ ਜਾਣ ਲੈਣਗੇ ਕਿ ਮੈਂ ਹੀ ਯਹੋਵਾਹ ਹਾਂ, ਅਤੇ ਇੱਥੇ ਹੋਰ ਕੋਈ ਪਰਮੇਸ਼ੁਰ ਨਹੀਂ ਹੈ।

7ਮੈਂ ਨੂਰ ਨੂੰ ਸਾਜਿਆ ਸੀ ਅਤੇ ਮੈਂ ਹਨੇਰੇ ਨੂੰ ਸਾਜਿਆ ਸੀ। ਮੈਂ ਅਮਨ ਸਥਾਪਿਤ ਕਰਦਾ ਹਾਂ, ਅਤੇ ਮੈਂ ਹੀ ਮੁਸੀਬਤਾਂ ਪੈਦਾ ਕਰਦਾ ਹਾਂ। ਮੈਂ ਹੀ ਯਹੋਵਾਹ ਹਾਂ – ਅਤੇ ਮੈਂ ਹੀ ਇਹ ਸਾਰੀਆਂ ਗੱਲਾਂ ਕਰਦਾ ਹਾਂ।

8"ਕਾਸ਼, ਉੱਪਰਲੇ ਅਕਾਸ਼ਾਂ ਦੇ ਬੱਦਲ ਧਰਤੀ ਉੱਤੇ ਨੇਕੀ, ਵਰਖਾ ਵਾਂਗ ਵਰ੍ਹਾਉਣ! ਕਾਸ਼, ਧਰਤੀ ਖੁਲ੍ਹ ਜਾਵੇ ਅਤੇ ਮੁਕਤੀ ਵਧੇ ਫ਼ੁੱਲੇ! ਮੈਂ, ਪਰਮੇਸ਼ਰ ਨੇ, ਇਹ ਸਭ ਕੁਝ ਸਾਜਿਆ।

## ਪਰਮੇਸ਼ੁਰ ਆਪਣੀ ਸ੍ਰਿਸ਼ਟੀ ਉੱਤੇ ਕਾਬੂ ਰੱਖਦਾ ਹੈ

9"ਇਨ੍ਹਾਂ ਲੋਕਾਂ ਵੱਲ ਦੇਖੋ! ਇਹ ਉਸ ਨਾਲ ਦਲੀਲਾਂ ਕਰ ਰਹੇ ਹਨ ਜਿਸਨੇ ਉਨ੍ਹਾਂ ਨੂੰ ਸਾਜਿਆ ਸੀ। ਉਨ੍ਹਾਂ ਨੂੰ ਮੇਰੇ ਨਾਲ ਦਲੀਲਾਂ ਕਰਦੇ ਹੋਏ ਦੇਖੋ! ਉਹ ਮਿੱਟੀ ਦੇ ਟੁੱਟੇ ਹੋਏ ਬਰਤਨ ਦੇ ਟੁਕੜਿਆਂ ਵਰਗੇ ਹਨ। ਬੰਦਾ ਨਰਮ ਅਤੇ ਗਿੱਲੀ ਮਿੱਟੀ ਨੂੰ ਬਰਤਨ ਬਨਾਉਣ ਲਈ ਇਸਤੇਮਾਲ ਕਰਦਾ ਹੈ। ਅਤੇ ਮਿੱਟੀ ਇਹ ਨਹੀਂ ਪੁੱਛਦੀ, 'ਬੰਦਿਆ, ਤੂੰ ਕੀ ਕਰ ਰਿਹਾ ਹੈਂ?' ਉਹ ਚੀਜ਼ਾਂ ਜਿਹੜੀਆਂ ਬਣਾਈਆਂ ਗਈਆਂ ਹੁੰਦੀਆਂ ਹਨ, ਉਨ੍ਹਾਂ ਕੋਲ ਇਹ ਪੁੱਛਣ ਦੀ ਸ਼ਕਤੀ ਨਹੀਂ ਹੁੰਦੀ ਕਿ ਉਨ੍ਹਾਂ ਨੂੰ ਕੌਣ ਬਣਾਉਂਦਾ ਹੈ। ਲੋਕ ਇਸ
ਮਿੱਟੀ ਵਰਗੇ ਹਨ। 10ਇੱਕ ਪਿਤਾ ਆਪਣੇ ਬੰਦਿਆਂ ਨੂੰ ਜਨਮ
ਦਿੰਦਾ ਹੈ। ਅਤੇ ਬੱਚੇ ਇਹ ਨਹੀਂ ਪੁੱਛ ਸਕਦੇ, 'ਤੁਸੀਂ ਮੈਨੂੰ ਜੀਵਨ ਕਿਉਂ ਦੇ ਰਹੇ ਹੋ?' ਬੱਚੇ ਆਪਣੀ ਮਾਂ ਨੂੰ ਇਹ ਪ੍ਰਸ਼ਨ ਨਹੀਂ ਕਰ ਸਕਦੇ, 'ਤੂੰ ਮੈਨੂੰ ਕਿਉਂ ਜਨਮ ਦੇ ਰਹੀ ਹੈਂ?'"

11ਯਹੋਵਾਹ ਪਰਮੇਸ਼ੁਰ ਇਸਰਾਏਲ ਦਾ ਪਵਿੱਤਰ ਪੁਰਖ ਹੈ। ਉਸਨੇ ਇਸਰਾਏਲ ਨੂੰ ਸਾਜਿਆ ਸੀ। ਅਤੇ ਯਹੋਵਾਹ ਆਖਦਾ ਹੈ,

"ਮੇਰੇ ਪੁੱਤਰੋ, ਤੁਸੀਂ ਮੈਨੂੰ ਸੰਕੇਤ ਦੇਣ ਲਈ ਆਖਿਆ ਸੀ। ਤੁਸੀਂ ਮੈਨੂੰ ਉਹ ਗੱਲਾਂ ਦਰਸਾਉਣ ਲਈ ਆਖਿਆ ਸੀ ਜਿਹੜੀਆਂ ਮੈਂ ਕੀਤੀਆਂ ਹਨ।

12ਇਸ ਲਈ ਦੇਖੋ! ਮੈਂ ਧਰਤੀ ਨੂੰ ਸਾਜਿਆ ਸੀ। ਅਤੇ ਮੈਂ ਇਸ ਵਿੱਚ ਰਹਿਣ ਵਾਲੇ ਲੋਕਾਂ ਨੂੰ ਸਾਜਿਆ ਸੀ। ਮੈਂ ਆਪਣੇ ਹੀ ਹੱਥਾਂ ਦੀ ਵਰਤੋਂ ਕੀਤੀ ਸੀ ਅਤੇ ਸਾਜਿਆ ਸੀ ਅਕਾਸ਼ਾਂ ਨੂੰ। ਅਤੇ ਮੈਂ ਆਦੇਸ਼ ਦਿੰਦਾ ਹਾਂ ਅਕਾਸ਼ ਦੀਆਂ ਸਮੂਹ ਫ਼ੌਜਾਂ ਨੂੰ।

13ਮੈਂ ਖੋਰੁਸ ਨੂੰ ਉਸਦੀ ਸ਼ਕਤੀ ਦਿੱਤੀ ਸੀ, ਤਾਂ ਜੋ ਉਹ ਨੇਕ ਗੱਲਾਂ ਕਰ ਸਕੇ। ਅਤੇ ਮੈਂ ਉਸਦੇ ਕਾਰਜ ਨੂੰ ਅਸਾਨ ਬਣਾ ਦਿਆਂਗਾ। ਖੋਰੁਸ ਫ਼ੇਰ ਮੇਰੇ ਸ਼ਹਿਰ ਨੂੰ ਉਸਾਰੇਗਾ। ਅਤੇ ਉਹ ਮੇਰੇ ਬੰਦਿਆਂ ਨੂੰ ਮੁਕਤੀ ਦੇਵੇਗਾ। ਖੋਰੁਸ ਮੇਰੇ ਬੰਦਿਆਂ ਨੂੰ ਮੈਨੂੰ ਨਹੀਂ ਵੇਚੇਗਾ। ਉਹ ਮੇਰੇ ਜਲਾਵਤਨੀ ਲੋਕਾਂ ਨੂੰ ਅਜ਼ਾਦ ਕਰ ਦੇਵੇਗਾ ਅਤੇ ਮੈਨੂੰ ਉਸ ਨੂੰ ਇਹ ਗੱਲਾਂ ਕਰਨ ਲਈ ਅਦਾਇਗੀ ਜਾਂ ਇਨਾਮ ਨਹੀਂ ਦੇਣਾ ਪਵੇਗਾ।" ਯਹੋਵਾਹ ਸਰਬ-ਸ਼ਕਤੀਮਾਨ ਨੇ ਇਹ ਗੱਲਾਂ ਆਖੀਆਂ ਸਨ।

14ਯਹੋਵਾਹ ਆਖਦਾ ਹੈ, "ਮਿਸਰ ਤੇ ਇਥੋਪੀਆ ਅਮੀਰ ਹਨ, ਪਰ ਹੇ ਇਸਰਾਏਲ ਇਹ ਦੌਲਤਾਂ ਤੈਨੂੰ ਮਿਲਣਗੀਆਂ। ਸ਼ੇਬਾ ਦੇ ਲੰਮੇ ਕੱਦ ਵਾਲੇ ਲੋਕ ਤੇਰੇ ਹੋਣਗੇ, ਉਹ ਆਪਣੀਆਂ ਗਰਦਨਾਂ ਵਿੱਚ ਪਾਈਆਂ ਹੋਈਆਂ ਜ਼ੰਜ਼ੀਰਾਂ ਸੰਗ ਚੱਲਣਗੇ। ਉਹ ਤੇਰੇ ਸਾਮ੍ਹਣੇ ਝੁਕਣਗੇ ਅਤੇ ਉਹ ਤੇਰੇ ਸਾਮ੍ਹਣੇ ਪ੍ਰਾਰਥਨਾ ਕਰਨਗੇ।" ਇਸਰਾਏਲ ਪਰਮੇਸ਼ੁਰ ਤੇਰੇ ਨਾਲ ਹੈ। ਅਤੇ ਇੱਥੇ ਹੋਰ ਕੋਈ ਪਰਮੇਸ਼ੁਰ ਨਹੀਂ।

15ਹੇ ਪਰਮੇਸ਼ੁਰ, ਤੁਸੀਂ ਹੀ ਉਹ ਪਰਮੇਸ਼ੁਰ ਹੋ ਜਿਸ ਨੂੰ ਲੋਕ ਨਹੀਂ ਦੇਖ ਸਕਦੇ। ਤੁਸੀਂ ਹੀ ਇਸਰਾਏਲ ਦੇ ਰੱਖਿਅਕ ਹੋ।

16ਬਹੁਤੇ ਲੋਕ ਝੂਠੇ ਦੇਵਤੇ ਬਣਾਉਂਦੇ ਨੇ। ਪਰ ਉਹ ਲੋਕ ਨਿਰਾਸ਼ ਹੋਣਗੇ। ਉਹ ਸਾਰੇ ਲੋਕ ਸ਼ਰਮਸਾਰ ਹੋਕੇ ਚਲੇ ਜਾਣਗੇ।

17ਪਰ ਯਹੋਵਾਹ ਇਸਰਾਏਲ ਨੂੰ ਬਚਾਵੇਗਾ ਉਹ ਮੁਕਤੀ ਸਦਾ ਵਾਸਤੇ ਹੋਵੇਗੀ। ਇਸਰਾਏਲ ਫ਼ੇਰ ਕਦੇ ਵੀ ਸ਼ਰਮਸਾਰ ਨਹੀਂ ਹੋਵੇਗਾ।

18ਯਹੋਵਾਹ ਪਰਮੇਸ਼ੁਰ ਹੈ। ਉਸਨੇ ਧਰਤੀ ਅਤੇ ਅਕਾਸ਼ਾਂ ਨੂੰ ਸਾਜਿਆ ਸੀ। ਯਹੋਵਾਹ ਨੇ ਧਰਤੀ ਨੂੰ ਉਸਦੀ ਥਾਵੇਂ ਰੱਖ ਦਿੱਤਾ ਸੀ। ਯਹੋਵਾਹ ਨੇ ਧਰਤੀ ਨੂੰ ਸੱਖਣਾ ਹੋਣਾ ਨਹੀਂ ਚਾਹਿਆ ਸੀ ਜਦੋਂ ਉਸ ਨੇ ਇਸਨੂੰ ਸਾਜਿਆ ਸੀ। ਉਸਨੇ ਇਸਨੂੰ ਸਦਾ ਜਿਉਣ ਲਈ ਸਾਜਿਆ ਸੀ। "ਮੈਂ ਹੀ ਯਹੋਵਾਹ ਹਾਂ, ਇੱਥੇ ਹੋਰ ਕੋਈ ਪਰਮੇਸ਼ੁਰ ਨਹੀਂ।

19ਮੈਂ ਗੁਪਰ ਰੂਪ ਵਿੱਚ ਨਹੀਂ ਬੋਲਿਆ ਸੀ। ਮੈਂ ਗੁਪਤ ਰੂਪ ਵਿੱਚ ਆਖਿਆ ਹੈ। ਮੈਂ ਖੁਲ੍ਹੇ-ਆਮ ਆਖਿਆ ਹੈ। ਮੈਂ ਆਪਣੇ ਸ਼ਬਦ, ਦੁਨੀਆਂ ਦੀ ਹਨੇਰੀ ਥਾਵੇਂ ਨਹੀਂ ਛੁਪਾਏ ਸਨ। ਮੈਂ ਯਾਕੂਬ ਦੇ ਲੋਕਾਂ ਨੂੰ ਨਹੀਂ ਆਖਿਆ ਸੀ ਕਿ ਉਹ ਮੈਨੂੰ ਖਾਲੀ ਥਾਵਾਂ ਅੰਦਰ ਦੇਖਣ। ਮੈਂ ਹੀ ਯਹੋਵਾਹ ਹਾਂ, ਅਤੇ ਮੈਂ ਸੱਚ ਬੋਲਦਾ ਹਾਂ। ਮੈਂ ਉਹੀ ਗੱਲਾਂ ਆਖਦਾ ਹਾਂ, ਜੋ ਸਹੀ ਹਨ।"

## ਯਹੋਵਾਹ ਪ੍ਰਮਾਣ ਦਿੰਦਾ ਹੈ ਕਿ ਉਹੀ ਇੱਕੋ ਇੱਕ ਪਰਮੇਸ਼ੁਰ ਹੈ

20"ਤੁਸੀਂ ਲੋਕ ਹੋਰਨਾਂ ਕੌਮਾਂ ਤੋਂ ਬਚ ਗਏ ਹੋ। ਇਸ ਲਈ ਇਕੱਠੇ ਹੋ ਜਾਓ ਅਤੇ ਮੇਰੇ ਪਾਸ ਆਓ। (ਇਨ੍ਹਾਂ ਲੋਕਾਂ ਨੇ ਝੂਠੇ ਦੇਵਤਿਆਂ ਦੀਆਂ ਮੂਰਤੀਆਂ ਰੱਖੀਆਂ ਹੋਈਆਂ ਹਨ। ਇਹ ਲੋਕ ਉਨ੍ਹਾਂ ਨਿਕੰਮੇ ਦੇਵਤਿਆਂ ਦੀ ਉਪਾਸਨਾ ਕਰਦੇ ਹਨ। ਪਰ ਉਹ
ਲੋਕ ਇਹ ਨਹੀਂ ਜਾਣਦੇ ਕਿ ਉਹ ਕੀ ਕਰ ਰਹੇ ਹਨ। 21ਇਨ੍ਹਾਂ
ਲੋਕਾਂ ਨੂੰ ਆਖੋ ਕਿ ਮੇਰੇ ਕੋਲ ਆ ਜਾਣ। ਉਨ੍ਹਾਂ ਨੂੰ ਆਪਣਾ ਪੱਖ ਦੱਸਣ ਦਿਓ ਅਤੇ ਇਨ੍ਹਾਂ ਗੱਲਾਂ ਬਾਰੇ ਬਹਿਸ ਕਰਨ ਦਿਓ।)

"ਬਹੁਤ ਚਿਰ ਪਹਿਲਾਂ ਵਾਪਰੀਆਂ ਗੱਲਾਂ ਬਾਰੇ ਤੁਹਾਨੂੰ ਕਿਸਨੇ ਦੱਸਿਆ? ਬਹੁਤ ਚਿਰ ਪਹਿਲਾਂ ਤੋਂ ਤੁਹਾਨੂੰ ਇਹ ਗੱਲਾਂ ਕੌਣ ਦਸਦਾ ਰਿਹਾ ਹੈ? ਮੈਂ, ਯਹੋਵਾਹ ਹੀ, ਉਹ ਹਾਂ ਜਿਸਨੇ ਇਹ ਗੱਲਾਂ ਆਖੀਆਂ। ਮੈਂ ਹੀ ਇੱਕੋ ਹੀ ਇੱਕ ਪਰਮੇਸ਼ੁਰ ਹਾਂ। ਕੀ ਇੱਥੇ ਮੇਰੇ ਵਰਗਾ ਕੋਈ ਹੋਰ ਪਰਮੇਸ਼ੁਰ ਹੈ? ਕੀ ਇੱਥੇ ਕੋਈ ਦੂਸਰਾ ਨੇਕ

ਪਰਮੇਸ਼ੁਰ ਹੈ? ਕੀ ਇੱਥੇ ਕੋਈ ਹੋਰ ਪਰਮੇਸ਼ੁਰ ਹੈ ਜਿਹੜਾ ਆਪਣੇ
ਬੰਦਿਆਂ ਨੂੰ ਬਚਾਉਂਦਾ ਹੈ? ਨਹੀਂ! ਇੱਥੇ ਕੋਈ ਹੋਰ ਪਰਮੇਸ਼ੁਰ
ਨਹੀਂ ਹੈ! 22ਦੂਰ-ਦੂਰ ਦੇ ਤੁਹਾਨੂੰ ਸਮੂਹ ਲੋਕਾਂ ਨੂੰ ਚਾਹੀਦਾ ਹੈ
ਕਿ ਉਨ੍ਹਾਂ ਝੂਠੇ ਦੇਵਤਿਆਂ ਦੇ ਪਿੱਛੇ ਲੱਗਣ ਤੋਂ ਹਟ ਜਾਓ।
ਤੁਹਾਨੂੰ ਚਾਹੀਦਾ ਹੈ ਕਿ ਮੇਰੇ ਪਿੱਛੇ ਲੱਗੋ ਅਤੇ ਬਚ ਜਾਓ। ਮੈਂ
ਪਰਮੇਸ਼ੁਰ ਹਾਂ। ਇੱਥੇ ਕੋਈ ਹੋਰ ਪਰਮੇਸ਼ੁਰ ਨਹੀਂ ਹੈ। ਮੈਂ ਹੀ ਇੱਕੋ
ਇੱਕ ਪਰਮੇਸ਼ੁਰ ਹਾਂ।

23"ਮੈਂ ਇਹ ਇਕਰਾਰ ਖੁਦ ਆਪਣੀ ਸ਼ਕਤੀ ਨਾਲ ਕਰਦਾ
ਹਾਂ। ਅਤੇ ਜਦੋਂ ਮੈਂ ਕੋਈ ਇਕਰਾਰ ਕਰਦਾ ਹਾਂ, ਉਹ ਇਕਰਾਰ
ਸੱਚਾ ਹੁੰਦਾ ਹੈ। ਜਿਹੜੀ ਗੱਲ ਦਾ ਮੈਂ ਇਕਰਾਰ ਕਰਦਾ ਹਾਂ ਉਹ
ਜ਼ਰੂਰ ਵਾਪਰੇਗੀ: ਅਤੇ ਮੈਂ ਇਕਰਾਰ ਕਰਦਾ ਹਾਂ ਕਿ ਹਰ ਬੰਦਾ
ਮੇਰੇ (ਪਰਮੇਸ਼ੁਰ ਦੇ) ਅੱਗੇ ਝੁਕੇਗਾ। ਅਤੇ ਹਰ ਬੰਦਾ ਮੇਰੇ ਪਿੱਛੇ
ਲੱਗਣ ਦਾ ਇਕਰਾਰ ਕਰੇਗਾ। 24ਲੋਕ ਆਖਣਗੇ, 'ਨੇਕੀ ਅਤੇ
ਸ਼ਕਤੀ ਸਿਰਫ਼ ਯਹੋਵਾਹ ਵੱਲੋਂ ਆਉਂਦੀ ਹੈ।'"

ਕੁਝ ਲੋਕ ਯਹੋਵਾਹ ਉੱਤੇ ਨਾਰਾਜ਼ ਹਨ। ਪਰ ਯਹੋਵਾਹ ਦੇ
ਗਵਾਹ ਆਉਣਗੇ ਅਤੇ ਉਨ੍ਹਾਂ ਗੱਲਾਂ ਬਾਰੇ ਦੱਸਣਗੇ ਜਿਹੜੀਆਂ
ਯਹੋਵਾਹ ਨੇ ਕੀਤੀਆਂ ਹਨ। ਇਸ ਲਈ ਉਹ ਨਾਰਾਜ਼ ਲੋਕ
ਸ਼ਰਮਸਾਰ ਹੋ ਜਾਣਗੇ। 25ਯਹੋਵਾਹ ਇਸਰਾਏਲ ਦੇ ਲੋਕਾਂ ਦੀ
ਨੇਕੀ ਕਰਨ ਵਿੱਚ ਸਹਾਇਤਾ ਕਰੇਗਾ, ਅਤੇ ਲੋਕ ਆਪਣੇ ਪਰਮੇਸ਼ੁਰ
ਉੱਤੇ ਬਹੁਤ ਮਾਣ ਕਰਨਗੇ।

## ਝੂਠੇ ਦੇਵਤੇ ਬੇਕਾਰ ਹਨ

46 ਬੇਲ ਅਤੇ ਨੇਬੋ ਮੇਰੇ ਅੱਗੇ ਝੁਕਣਗੇ। ਉਹ ਝੂਠੇ ਦੇਵਤੇ
ਸਿਰਫ਼ ਮੂਰਤੀਆਂ ਹੀ ਹਨ। ਲੋਕਾਂ ਨੇ ਉਨ੍ਹਾਂ ਮੂਰਤੀਆਂ
ਨੂੰ ਜਾਨਵਰਾਂ ਦੀਆਂ ਪਿੱਠਾਂ ਉੱਤੇ ਲੱਦਿਆ ਉਹ ਮੂਰਤੀਆਂ ਸਿਰਫ਼
ਚੁੱਕਣ ਵਾਲਾ ਵੱਡਾ ਭਾਰ ਹਨ। ਝੂਠੇ ਦੇਵਤੇ ਹੋਰ ਕੁਝ ਨਹੀਂ
ਕਰਦੇ ਸਿਰਫ਼ ਲੋਕਾਂ ਨੂੰ ਥਕਾਉਂਦੇ ਹਨ। 2ਉਹ ਸਾਰੇ ਝੂਠੇ ਦੇਵਤੇ
ਝੁਕ ਜਾਣਗੇ – ਉਹ ਸਾਰੇ ਹੀ ਡਿੱਗ ਪੈਣਗੇ। ਉਹ ਝੂਠੇ ਦੇਵਤੇ
ਬਚ ਕੇ ਨਹੀਂ ਜਾ ਸਕਦੇ – ਉਨ੍ਹਾਂ ਸਾਰਿਆਂ ਨੂੰ ਕੈਦੀਆਂ ਵਾਂਗ
ਲਿਜਾਇਆ ਜਾਵੇਗਾ।

3"ਯਾਕੂਬ ਦੇ ਪਰਿਵਾਰ ਵਾਲਿਓ, ਸੁਣੋ ਮੇਰੀ ਗੱਲ! ਇਸਰਾਏਲ
ਦੇ ਤੁਸੀਂ ਸਾਰੇ ਲੋਕੋ ਜਿਹੜੇ ਹਾਲੇ ਤੱਕ ਜਿਉਂਦੇ ਹੋ, ਸੁਣੋ! ਮੈਂ
ਤੁਹਾਨੂੰ ਚੁੱਕਦਾ ਰਿਹਾ ਹਾਂ। ਮੈਂ ਤੁਹਾਨੂੰ ਉਦੋਂ ਤੋਂ ਚੁੱਕਿਆ ਹੈ ਜਦੋਂ
ਤੁਸੀਂ ਆਪਣੀ ਮਾਂ ਦੇ ਗਰਭ ਵਿੱਚ ਸੀ। 4ਮੈਂ ਤੁਹਾਨੂੰ ਓਦੋਂ
ਚੁੱਕਿਆ ਜਦੋਂ ਤੁਸੀਂ ਜੰਮੇ ਸੀ, ਅਤੇ ਮੈਂ ਤੁਹਾਨੂੰ ਉਦੋਂ ਵੀ ਚੁੱਕਾਂਗਾ
ਜਦੋਂ ਤੁਸੀਂ ਬੁੱਢੇ ਹੋ ਜਾਵੋਗੇ। ਤੁਹਾਡੇ ਵਾਲ ਸਫ਼ੇਦ ਹੋ ਜਾਣਗੇ,
ਅਤੇ ਮੈਂ ਫ਼ੇਰ ਵੀ ਤੁਹਾਨੂੰ ਚੁੱਕਾਂਗਾ, ਕਿਉਂਕਿ ਮੈਂ ਹੀ ਤੁਹਾਨੂੰ
ਸਾਜਿਆ ਸੀ। ਮੈਂ ਤੁਹਾਨੂੰ ਚੁੱਕਦਾ ਰਹਾਂਗਾ ਅਤੇ ਮੈਂ ਤੁਹਾਨੂੰ
ਬਚਾਵਾਂਗਾ।

5"ਕੀ ਤੁਸੀਂ ਮੇਰਾ ਮੁਕਾਬਲਾ ਕਿਸੇ ਹੋਰ ਨਾਲ ਕਰ ਸਕਦੇ ਹੋ?
ਨਹੀਂ! ਕੋਈ ਬੰਦਾ ਮੇਰੇ ਬਰਾਬਰ ਨਹੀਂ ਹੈ। ਮੇਰੇ ਵਰਗਾ ਕੋਈ
ਨਹੀਂ। 6ਕੁਝ ਲੋਕ ਸੋਨੇ ਚਾਂਦੀ ਨਾਲ ਅਮੀਰ ਹੁੰਦੇ ਹਨ। ਸੋਨਾ
ਉਨ੍ਹਾਂ ਦੀਆਂ ਥੈਲੀਆਂ ਵਿੱਚੋਂ ਡਿਗਦਾ ਹੈ ਅਤੇ ਉਹ ਆਪਣੀ
ਚਾਂਦੀ ਨੂੰ ਤਕੜੀ ਵਿੱਚ ਤੋਲਦੇ ਹਨ। ਉਹ ਬੰਦੇ ਕਿਸੇ ਕਲਾਕਾਰ
ਨੂੰ ਮੁੱਲ ਤਾਰ ਕੇ ਲਕੜੀ ਦਾ ਝੂਠਾ ਦੇਵਤਾ ਬਣਵਾਉਂਦੇ ਹਨ।
ਫ਼ੇਰ ਉਹ ਲੋਕ ਸਿਜਦਾ ਕਰਦੇ ਹਨ ਅਤੇ ਉਸ ਝੂਠੇ ਦੇਵਤੇ ਦੀ
ਉਪਾਸਨਾ ਕਰਦੇ ਹਨ। 7ਉਹ ਲੋਕ ਉਸ ਝੂਠੇ ਦੇਵਤੇ ਨੂੰ ਆਪਣੇ
ਮੋਢਿਆਂ ਉੱਤੇ ਚੁੱਕਦੇ ਹਨ। ਉਹ ਝੂਠਾ ਦੇਵਤਾ ਬੇਕਾਰ ਹੈ –
ਲੋਕਾਂ ਨੂੰ ਉਸਨੂੰ ਚੁੱਕਣਾ ਪੈਂਦਾ ਹੈ! ਲੋਕ ਮੂਰਤੀ ਨੂੰ ਧਰਤੀ ਉੱਤੇ
ਸਥਾਪਤ ਕਰਦੇ ਹਨ, ਅਤੇ ਉਹ ਝੂਠਾ ਦੇਵਤਾ ਹਿੱਲ ਨਹੀਂ ਸਕਦਾ।
ਉਹ ਝੂਠਾ ਦੇਵਤਾ ਕਦੇ ਵੀ ਆਪਣੀ ਥਾਂ ਤੋਂ ਤੁਰਕੇ ਨਹੀਂ ਜਾਂਦਾ।
ਲੋਕ ਉਸਨੂੰ ਚੀਕਾਂ ਮਾਰ ਕੇ ਬੁਲਾ ਸਕਦੇ ਹਨ, ਪਰ ਇਹ ਜਵਾਬ
ਨਹੀਂ ਦੇਵੇਗਾ। ਉਹ ਝੂਠਾ ਦੇਵਤਾ ਸਿਰਫ਼ ਇੱਕ ਮੂਰਤੀ ਹੈ –
ਇਹ ਲੋਕਾਂ ਨੂੰ ਉਨ੍ਹਾਂ ਦੀਆਂ ਮੁਸੀਬਤਾਂ ਤੋਂ ਨਹੀਂ ਬਚਾ ਸਕਦਾ।

8"ਤੁਸੀਂ ਲੋਕਾਂ ਨੇ ਪਾਪ ਕੀਤਾ ਹੈ। ਤੁਹਾਨੂੰ ਇਨ੍ਹਾਂ ਗੱਲਾਂ ਬਾਰੇ
ਫ਼ੇਰ ਸੋਚਣਾ ਚਾਹੀਦਾ ਹੈ। ਇਨ੍ਹਾਂ ਗੱਲਾਂ ਨੂੰ ਚੇਤੇ ਕਰੋ ਅਤੇ ਮਜ਼ਬੂਤ
ਬਣੋ। 9ਉਨ੍ਹਾਂ ਗੱਲਾਂ ਨੂੰ ਚੇਤੇ ਕਰੋ ਜਿਹੜੀਆਂ ਬਹੁਤ ਪਹਿਲਾਂ
ਵਾਪਰੀਆਂ ਸਨ। ਚੇਤੇ ਰਖੋ ਕਿ ਮੈਂ ਪਰਮੇਸ਼ੁਰ ਹਾਂ। ਇੱਥੇ ਹੋਰ
ਕੋਈ ਪਰਮੇਸ਼ੁਰ ਨਹੀਂ ਹੈ। ਉਹ ਝੂਠੇ ਦੇਵਤੇ ਮੇਰੇ ਵਾਂਗ ਨਹੀਂ
ਹਨ।

10"ਆਦਿ ਵਿੱਚ, ਮੈਂ ਤੁਹਾਨੂੰ ਉਨ੍ਹਾਂ ਗੱਲਾਂ ਬਾਰੇ ਦੱਸਿਆ ਸੀ
ਜਿਹੜੀਆਂ ਅਖੀਰ ਵਿੱਚ ਵਾਪਰਨਗੀਆਂ। ਬਹੁਤ ਸਮਾਂ ਪਹਿਲਾਂ,
ਮੈਂ ਤੁਹਾਨੂੰ ਉਨ੍ਹਾਂ ਗੱਲਾਂ ਬਾਰੇ ਦੱਸਿਆ ਸੀ ਜਿਹੜੀਆਂ ਹਾਲੇ
ਨਹੀਂ ਵਾਪਰੀਆਂ ਸਨ। ਜਦੋਂ ਵੀ ਮੈਂ ਕਿਸੇ ਚੀਜ਼ ਦੀ ਯੋਜਨਾ
ਬਣਾਉਂਦਾ ਹਾਂ – ਉਹ ਚੀਜ਼ ਵਾਪਰਦੀ ਹੈ। ਮੈਂ ਉਹੀ ਗੱਲਾਂ
ਕਰਦਾ ਹਾਂ ਜਿਹੜੀਆਂ ਮੈਂ ਕਰਨੀਆਂ ਚਾਹੁੰਦਾ ਹਾਂ। 11ਅਤੇ ਮੈਂ
ਪੂਰਬ ਵੱਲੋਂ ਇੱਕ ਬੰਦੇ ਨੂੰ ਬੁਲਾ ਰਿਹਾ ਹਾਂ। ਉਹ ਬੰਦਾ ਬਾਜ਼
ਵਰਗਾ ਹੋਵੇਗਾ। ਉਹ ਦੂਰ ਦੁਰਾਡੇ ਦੇਸੋਂ ਆਵੇਗਾ, ਅਤੇ ਉਹ
ਉਹੀ ਗੱਲਾਂ ਕਰੇਗਾ ਜਿਹੜੀਆਂ ਮੈਂ ਕਰਨ ਦਾ ਨਿਰਣਾ ਕਰਾਂਗਾ।
ਮੈਂ ਤੁਹਾਨੂੰ ਦੱਸ ਰਿਹਾ ਹਾਂ ਕਿ ਮੈਂ ਇਹ ਕਰਾਂਗਾ, ਅਤੇ ਮੈਂ ਇਹ
ਕਰਾਂਗਾ। ਮੈਂ ਉਸਨੂੰ ਸਾਜਿਆ ਸੀ, ਅਤੇ ਮੈਂ ਉਸਨੂੰ ਲਿਆਵਾਂਗਾ!

12"ਤੁਹਾਡੇ ਵਿੱਚੋਂ ਕੁਝ ਇਹ ਸੋਚਦੇ ਹੋ ਕਿ ਤੁਹਾਡੇ ਕੋਲ ਬਹੁਤ
ਤਾਕਤ ਹੈ – ਪਰ ਤੁਸੀਂ ਨੇਕ ਕੰਮ ਨਹੀਂ ਕਰਦੇ। ਮੇਰੀ ਗੱਲ ਸੁਣੋ!
13ਮੈਂ ਨੇਕ ਕੰਮ ਕਰਾਂਗਾ। ਛੇਤੀ ਹੀ ਮੈਂ ਆਪਣੇ ਲੋਕਾਂ ਨੂੰ
ਬਚਾਵਾਂਗਾ। ਮੈਂ ਸੀਯੋਨ ਨੂੰ ਮੁਕਤੀ ਦਿਵਾਵਾਂਗਾ ਅਤੇ ਆਪਣੇ
ਅਦਭੁਤ ਇਸਰਾਏਲ ਨੂੰ ਵੀ।"

## ਪਰਮੇਸ਼ੁਰ ਦਾ ਬਾਬਲ ਨੂੰ ਸੰਦੇਸ਼

47 "ਮਿੱਟੀ ਵਿੱਚ ਢਹਿ ਪਵੋ ਤੇ ਓਥੇ ਹੀ ਬੈਠੇ ਰਹੋ! ਬਾਬਲ
ਦੀਏ ਕੁਆਰੀਏ ਧੀਏ, ਜ਼ਮੀਨ ਉੱਤੇ ਬੈਠ! ਹੇ ਕਸਦੀਆਂ
ਦੀਏ ਧੀਏ, ਹੁਣ ਸ਼ਹਿਜਾਦੀ ਨਹੀਂ ਹੈ। ਲੋਕ ਹੋਰ ਵਧੇਰੇ ਤੈਨੂੰ
ਨਰਮ ਜਾਂ ਨਾਜ਼ੁਕ ਜਵਾਨ ਨੱਢੀ ਨਹੀਂ ਸਮਝਣਗੇ।

2ਹੁਣ ਤੈਨੂੰ ਸਖ਼ਤ ਮਿਹਨਤ ਕਰਨੀ ਪਵੇਗੀ ਤੈਨੂੰ ਚੱਕੀ ਦੇ
ਪੁੜ ਲਿਆਉਣੇ ਪੈਣਗੇ ਅਤੇ ਆਟਾ ਬਨਾਉਣ ਲਈ ਅਨਾਜ਼
ਪੀਹਣਾ ਪਵੇਗਾ। ਆਪਣੇ ਚਿਹਰੇ ਦਾ ਨਕਾਬ ਲਾਹ ਦੇ ਅਤੇ
ਆਪਣੀ ਕੀਮਤੀ ਪੁਸ਼ਾਕ ਲਾਹ ਦੇ। ਤੈਨੂੰ ਆਪਣਾ ਦੇਸ਼ ਛੱਡ
ਦੇਣਾ ਚਾਹੀਦਾ ਹੈ ਆਪਣੀ ਘੱਗਰੀ ਉੱਥੋਂ ਤੱਕ ਚੱਕ ਕਿ ਲੋਕ
ਤੇਰੀਆਂ ਲੱਤਾਂ ਨੂੰ ਦੇਖ ਸਕਣ, ਤੇ ਨਦੀਆਂ ਨੂੰ ਪਾਰ ਕਰ ਜਾ।

3ਲੋਕ ਤੇਰੇ ਗੁਪਤ ਅੰਗਾਂ ਨੂੰ ਦੇਖਣਗੇ ਅਤੇ ਤੈਨੂੰ ਸ਼ਰਮਸਾਰ ਕੀਤਾ ਜਾਵੇਗਾ। ਮੈਂ ਤੇਰੇ ਕੋਲੋਂ ਮੁੱਲ ਅਦਾ ਕਰਾਵਾਂਗਾ, ਜੋ ਵੀ ਮਾੜੇ ਅਮਲ ਤੂੰ ਕੀਤੇ ਨੇ। ਤੇ ਤੇਰੀ ਸਹਾਇਤਾ ਲਈ ਕੋਈ ਵੀ ਨਹੀਂ ਆਵੇਗਾ। 4ਮੇਰੇ ਲੋਕ ਆਖਦੇ ਨੇ, 'ਪਰਮੇਸ਼ੁਰ ਸਾਨੂੰ ਬਚਾਉਂਦਾ ਹੈ। ਉਸਦਾ ਨਾਮ ਹੈ: ਸਰਬ-ਸ਼ਕਤੀਮਾਨ ਯਹੋਵਾਹ, ਇਸਰਾਏਲ ਦਾ ਪਵਿੱਤਰ ਪੁਰਖ।'"

5"ਇਸ ਲਈ ਹੇ ਬਾਬਲ, ਇੱਥੇ ਬੈਠ ਅਤੇ ਸ਼ਾਂਤ ਰਹਿ। ਹੇ ਕਸਦੀਆਂ ਦੀਏ ਧੀਏ, ਅੰਧਕਾਰ ਅੰਦਰ ਚਲੀ ਜਾ। ਕਿਉਂਕਿ ਹੁਣ ਤੂੰ 'ਰਾਜਧਾਨੀਆਂ ਦੀ ਰਾਣੀ ਨਹੀਂ ਰਹੇਂਗੀ।'

6"ਮੈਂ ਆਪਣੇ ਬੰਦਿਆਂ ਉੱਤੇ ਕਹਿਰਵਾਨ ਸਾਂ। ਉਹ ਮੇਰੇ ਬੰਦੇ ਹਨ, ਪਰ ਮੈਂ ਨਾਰਾਜ਼ ਸਾਂ ਇਸ ਲਈ ਮੈਂ ਉਨ੍ਹਾਂ ਨੂੰ ਗੈਰ ਜ਼ਰੂਰੀ ਬਣਾ ਦਿੱਤਾ ਸੀ। ਮੈਂ ਉਨ੍ਹਾਂ ਨੂੰ ਤੇਰੇ ਹਵਾਲੇ ਕਰ ਦਿੱਤਾ ਸੀ ਅਤੇ ਤੂੰ ਉਨ੍ਹਾਂ ਨੂੰ ਸਜ਼ਾ ਦਿੱਤੀ ਸੀ। ਪਰ ਤੂੰ ਉਨ੍ਹਾਂ ਨੂੰ ਕੋਈ ਦਇਆ ਨਹੀਂ ਦਰਸਾਈ। ਤੂੰ ਤਾਂ ਬੁਢਿਆਂ ਬੰਦਿਆਂ ਨੂੰ ਵੀ ਸਖ਼ਤ ਮਿਹਨਤ ਕਰਨ ਲਾ ਦਿੱਤਾ ਸੀ।

7ਤੂੰ ਆਖਿਆ ਸੀ, 'ਮੈਂ ਸਦਾ ਲਈ ਜੀਵਾਂਗੀ, ਮੈਂ ਹਮੇਸ਼ਾ ਮਹਾਰਾਣੀ ਰਹਾਂਗੀ।' ਤੂੰ ਉਨ੍ਹਾਂ ਮੰਦੀਆਂ ਗੱਲਾਂ ਵੱਲ ਧਿਆਨ ਨਹੀਂ ਦਿੱਤਾ। ਜਿਹੜੀਆਂ ਤੂੰ ਉਨ੍ਹਾਂ ਲੋਕਾਂ ਨਾਲ ਕੀਤੀਆਂ ਸਨ। ਤੂੰ ਸੋਚਿਆ ਸੀ ਕਿ ਕੀ ਵਾਪਰੇਗਾ।

8ਇਸ ਲਈ ਹੁਣ, 'ਭਲੀ ਸੁਆਣੀਏ' ਮੇਰੀ ਗੱਲ ਸੁਣ! ਤੂੰ ਆਪਣੇ-ਆਪ ਨੂੰ ਸੁਰਖਿਅਤ ਮਹਿਸੂਸ ਕਰਦੀ ਹੈਂ ਤੇ ਆਖਦੀ ਹੈਂ 'ਸਿਰਫ਼ ਮੈਂ ਹੀ ਮਹੱਤਵਪੂਰਣ ਵਿਅਕਤੀ ਹਾਂ। ਹੋਰ ਕੋਈ ਵੀ ਮੇਰੇ ਜਿੰਨਾ ਮਹੱਤਵਪੂਰਣ ਨਹੀਂ। ਮੈਂ ਕਦੇ ਵੀ ਵਿਧਵਾ ਨਹੀਂ ਹੋਵਾਂਗੀ। ਹਮੇਸ਼ਾ ਹੀ ਮੇਰੇ ਬੱਚੇ ਹੋਣਗੇ।'

9ਇਹ ਦੋ ਗੱਲਾਂ ਤੇਰੇ ਨਾਲ ਅਚਾਨਕ ਵਾਪਰਨਗੀਆਂ: ਪਹਿਲਾਂ, ਤੂੰ ਆਪਣੇ ਬੱਚੇ ਗੁਆ ਲਵੇਂਗੀ। ਤੇ ਫ਼ੇਰ ਤੂੰ ਆਪਣਾ ਪਤੀ ਗੁਆ ਲਵੇਂਗੀ। ਹਾਂ, ਇਹ ਗੱਲਾਂ ਸੱਚਮੁੱਚ ਤੇਰੇ ਨਾਲ ਵਾਪਰਨਗੀਆਂ। ਅਤੇ ਤੇਰਾ ਸਾਰਾ ਹੀ ਜਾਦੂ ਅਤੇ ਤੇਰੇ ਸਾਰੇ ਹੀ ਸ਼ਕਤੀਸ਼ਾਲੀ ਕਰਤੱਬ ਤੈਨੂੰ ਨਹੀਂ ਬਚਾਉਣਗੇ।

10ਤੂੰ ਮੰਦੀਆਂ ਗੱਲਾਂ ਕਰਦੀ ਹੈਂ ਤੇ ਫ਼ੇਰ ਵੀ ਆਪਣੇ-ਆਪ ਨੂੰ ਸੁਰਖਿਅਤ ਮਹਿਸੂਸ ਕਰਦੀ ਹੈਂ, ਤੂੰ ਦਿਲ ਅੰਦਰ ਸੋਚਦੀ ਹੈਂ, 'ਕੋਈ ਵੀ ਮੇਰੇ ਮੰਦੇ ਕੰਮਾਂ ਨੂੰ ਨਹੀਂ ਦੇਖਦਾ।' ਤੂੰ ਸੋਚਦੀ ਹੈਂ ਕਿ ਤੇਰੀ ਸਿਆਣਪ ਅਤੇ ਤੇਰਾ ਗਿਆਨ ਤੈਨੂੰ ਬਚਾ ਲੈਣਗੇ। ਤੂੰ ਦਿਲ ਅੰਦਰ ਸੋਚਦੀ ਹੈਂ, 'ਮੈਂ ਹੀ ਇੱਕੋ-ਇੱਕ ਹਾਂ। ਤੇਰੇ ਜਿਹਾ ਕੋਈ ਦੂਸਰਾ ਮਹੱਤਵਪੂਰਣ ਨਹੀਂ।'

11"ਪਰ ਤੇਰੇ ਉੱਤੇ ਮੁਸੀਬਤਾਂ ਪੈਣਗੀਆਂ। ਤੂੰ ਜਾਣਦੀ ਨਹੀਂ, ਕਦੋਂ ਵਾਪਰੇਗਾ ਪਰ ਘੋਰ ਸੰਕਟ ਆ ਰਿਹਾ ਹੈ। ਤੂੰ ਇਨ੍ਹਾਂ ਮੁਸੀਬਤਾਂ ਨੂੰ ਰੋਕਣ ਲਈ ਕੁਝ ਵੀ ਨਹੀਂ ਕਰ ਸਕੇਂਗੀ। ਤੂੰ ਇੰਨੀ ਛੇਤੀ ਤਬਾਹ ਹੋ ਜਾਵੇਂਗੀ ਕਿ ਤੈਨੂੰ ਪਤਾ ਵੀ ਨਹੀਂ ਚੱਲੇਗਾ ਕਿ ਕੀ ਵਾਪਰਿਆ ਹੈ!

12ਤੂੰ ਜਾਦੂ-ਟੂਣਿਆਂ ਨੂੰ ਸਿੱਖਣ ਲਈ ਸਾਰੀ ਜ਼ਿੰਦਗੀ ਸਖ਼ਤ ਮਿਹਨਤ ਕੀਤੀ ਸੀ। ਇਸ ਲਈ, ਹੁਣ ਆਪਣੇ ਜਾਦੂ-ਟੂਣਿਆਂ ਦੀ ਵਰਤੋਂ ਕਰ। ਸ਼ਇਦ ਉਹ ਤੇਰੀ ਸਹਾਇਤਾ ਕਰ ਸਕਣ, ਸ਼ਾਇਦ ਤੂੰ ਕਿਸੇ ਨੂੰ ਭੈਭੀਤ ਕਰ ਸਕੇਂ।

13ਤੇਰੇ ਸਲਾਹਕਾਰ ਬਹੁਤ-ਬਹੁਤ ਹਨ। ਕੀ ਤੂੰ ਉਨ੍ਹਾਂ ਦੀਆਂ ਦਿੱਤੀਆਂ ਸਲਾਹਾਂ ਤੋਂ ਥੱਕ ਗਈ ਹੈਂ? ਤਾਂ ਫ਼ੇਰ ਆਪਣੇ ਬੰਦਿਆਂ ਨੂੰ ਭੇਜ ਜੋ ਤਾਰਿਆਂ ਦਾ ਹਿਸਾਬ ਲਾਉਂਦੇ ਨੇ। ਉਹ ਦੱਸ ਸਕਦੇ ਨੇ ਕਿ ਮਹੀਨਾ ਕਦੋਂ ਸ਼ੁਰੂ ਹੁੰਦਾ ਹੈ। ਇਸ ਲਈ ਸ਼ਾਇਦ ਉਹ ਦੱਸ ਸਕਣ ਕਦੋਂ ਤੇਰੀਆਂ ਮੁਸੀਬਤਾਂ ਆਉਣਗੀਆਂ।

14ਪਰ ਉਹ ਬੰਦੇ ਆਪਣੇ-ਆਪ ਨੂੰ ਵੀ ਬਚਾਉਣ ਦੇ ਯੋਗ ਨਹੀਂ ਹੋਣਗੇ। ਉਹ ਤੂੜੀ ਵਾਂਗ ਹੋਣਗੇ। ਉਹ ਇੰਨੀ ਤੇਜ਼ੀ ਨਾਲ ਬਲਣਗੇ ਕਿ ਓਥੇ ਕੋਲੇ ਵੀ ਨਹੀਂ ਬਚਣਗੇ। ਓਥੇ ਸੇਕਣ ਲਈ ਅੱਗ ਵੀ ਨਹੀਂ ਬਚੀ ਰਹੇਗੀ।

15ਹਰ ਉਸ ਚੀਜ਼ ਨਾਲ ਇਹੀ ਕੁਝ ਵਾਪਰੇਗਾ ਜਿਸ ਲਈ ਤੂੰ ਇੰਨੀ ਸਖ਼ਤ ਮਿਹਨਤ ਕੀਤੀ ਸੀ। ਉਹ ਲੋਕ ਜਿਨ੍ਹਾਂ ਨਾਲ ਤੂੰ ਵਪਾਰ ਕੀਤਾ ਸੀ ਸਾਰੀ ਉਮਰ ਤੈਨੂੰ ਛੱਡ ਜਾਣਗੇ। ਹਰ ਬੰਦਾ ਆਪਣੇ ਰਾਹ ਚਲਾ ਜਾਵੇਗਾ। ਤੇ ਤੈਨੂੰ ਬਚਾਉਣ ਲਈ ਕੋਈ ਵੀ ਬਾਕੀ ਨਹੀਂ ਰਹੇਗਾ।"

## ਪਰਮੇਸ਼ੁਰ ਆਪਣੀ ਦੁਨੀਆਂ ਉੱਤੇ ਹਕੂਮਤ ਕਰਦਾ ਹੈ

48 ਯਹੋਵਾਹ ਆਖਦਾ ਹੈ, "ਯਾਕੂਬ ਦੇ ਪਰਿਵਾਰ ਵਾਲਿਓ, ਮੇਰੀ ਗੱਲ ਸੁਣੋ! ਤੁਸੀਂ ਲੋਕ ਆਪਣੇ-ਆਪ ਨੂੰ 'ਇਸਰਾਏਲ' ਅਖਵਾਉਂਦੇ ਹੋ। ਤੁਸੀਂ ਯਹੂਦਾਹ ਦੇ ਪਰਿਵਾਰ ਵਿੱਚ ਜਨਮ ਲਿਆ ਹੈ। ਤੁਸੀਂ ਇਕਰਾਰ ਕਰਨ ਲਈ ਯਹੋਵਾਹ ਦਾ ਨਾਮ ਵਰਤਦੇ ਹੋ। ਤੁਸੀਂ ਇਸਰਾਏਲ ਦੇ ਪਰਮੇਸ਼ੁਰ ਦੀ ਉਸਤਤ ਕਰਦੇ ਹੋ। ਪਰ ਇਮਾਨਦਾਰ ਤੇ ਸੁਹਿਰਦ ਨਹੀਂ ਹੁੰਦੇ ਤੁਸੀਂ, ਜਦੋਂ ਤੁਸੀਂ ਇਹ ਗੱਲਾਂ ਕਰਦੇ ਹੋ।"

2ਹਾਂ, ਉਹ ਪਵਿੱਤਰ ਸ਼ਹਿਰ ਦੇ ਨਾਗਰਿਕ ਹਨ। ਉਹ ਇਸਰਾਏਲ ਦੇ ਪਰਮੇਸ਼ੁਰ ਉੱਤੇ ਨਿਰਭਰ ਕਰਦੇ ਨੇ। ਉਸਦਾ ਨਾਮ ਸਰਬ-ਸ਼ਕਤੀਮਾਨ ਯਹੋਵਾਹ ਹੈ।

3"ਮੈਂ ਉਨ੍ਹਾਂ ਗੱਲਾਂ ਬਾਰੇ ਤੁਹਾਨੂੰ ਬਹੁਤ ਪਹਿਲਾਂ ਦੱਸਿਆ ਸੀ ਜਿਹੜੀਆਂ ਵਾਪਰਨਗੀਆਂ। ਮੈਂ ਤੁਹਾਨੂੰ ਉਨ੍ਹਾਂ ਗੱਲਾਂ ਬਾਰੇ ਦੱਸਿਆ ਸੀ। ਤੇ ਫ਼ੇਰ ਅਚਾਨਕ, ਮੈਂ ਉਨ੍ਹਾਂ ਨੂੰ ਵਾਪਰਨ ਦਿੱਤਾ।

4ਮੈਂ ਇਹ ਇਸ ਲਈ ਕੀਤਾ ਕਿਉਂਕਿ ਮੈਂ ਜਾਣਦਾ ਸਾਂ ਕਿ ਤੁਸੀਂ ਬਹੁਤ ਜ਼ਿੱਦੀ ਹੋ। ਲੋਹੇ ਵਾਂਗਰਾਂ, ਜਿਹੜਾ ਮੁੜ ਨਹੀਂ ਸਕਦਾ ਅਤੇ ਤਾਂਬੇ ਵਾਂਗਰਾਂ ਸਖ਼ਤ ਸੀ।

5ਇਸ ਲਈ, ਬਹੁਤ ਸਮਾਂ ਪਹਿਲਾਂ ਦੱਸਿਆ ਸੀ ਮੈਂ ਤੁਹਾਨੂੰ ਕਿ ਵਾਪਰੇਗਾ ਕੀ। ਮੈਂ ਤੁਹਾਨੂੰ ਉਨ੍ਹਾਂ ਗੱਲਾਂ ਦੇ ਵਾਪਰਨ ਤੋਂ ਬਹੁਤ ਪਹਿਲਾਂ ਹੀ ਉਨ੍ਹਾਂ ਬਾਰੇ ਦੱਸ ਦਿੱਤਾ ਸੀ ਤਾਂ ਜੋ ਤੁਸੀਂ ਇਹ ਨਾ ਆਖ ਸਕੋਂ, 'ਸਾਡੇ ਦੇਵਤਿਆਂ ਨੇ ਅਜਿਹਾ ਕੀਤਾ? ਸਡੀਆਂ ਮੂਰਤੀਆਂ ਅਤੇ ਸਾਡੇ ਬੁੱਤਾਂ ਨੇ ਇਹ ਸਭ ਗੱਲਾਂ ਕੀਤੀਆਂ ਹਨ।'"

## ਪਰਮੇਸ਼ੁਰ ਇਸਰਾਏਲ ਨੂੰ ਸ਼ੁੱਧ ਕਰਨ ਲਈ ਉਸਨੂੰ ਸਜ਼ਾ ਦਿੰਦਾ ਹੈ

6"ਤੁਸੀਂ ਦੇਖਿਆ ਤੇ ਸੁਣਿਆ ਜੋ ਵੀ ਵਾਪਰਿਆ। ਇਸ ਲਈ ਤੁਹਾਨੂੰ ਇਹ ਖ਼ਬਰ ਹੋਰਨਾਂ ਨੂੰ ਦੱਸਣੀ ਚਾਹੀਦੀ ਹੈ। ਹੁਣ ਮੈਂ ਤੁਹਾਨੂੰ ਨਵੀਆਂ ਗੱਲਾਂ ਬਾਰੇ ਦੱਸਾਂਗਾ – ਉਹ ਗੱਲਾਂ, ਜਿਹੜੀਆਂ ਤੁਸੀਂ ਹਾਲੇ ਤੱਕ ਨਹੀਂ ਜਾਣਦੇ।

7ਇਹ ਉਹ ਗੱਲਾਂ ਨਹੀਂ ਹਨ ਜਿਹੜੀਆਂ ਬਹੁਤ ਪਹਿਲਾਂ
ਵਾਪਰੀਆਂ ਸਨ। ਇਹ ਉਹ ਗੱਲਾਂ ਹਨ ਜਿਹੜੀਆਂ ਹੁਣ ਵਾਪਰ
ਰਹੀਆਂ ਹਨ। ਅੱਜ ਤੋਂ ਪਹਿਲਾਂ ਤੁਸੀਂ ਇਨ੍ਹਾਂ ਗੱਲਾਂ ਬਾਰੇ ਨਹੀਂ
ਸੁਣਿਆ। ਇਸ ਲਈ ਤੁਸੀਂ ਨਹੀਂ ਆਖ ਸਕਦੇ, 'ਅਸੀਂ ਪਹਿਲਾਂ
ਹੀ ਜਾਣਦੇ ਸਾਂ।'
8ਪਰ ਫ਼ੇਰ ਵੀ ਤੁਸੀਂ ਮੇਰੀ ਗੱਲ ਧਿਆਨ ਨਾਲ ਨਹੀਂ ਸੁਣੀ!
ਤੁਸੀਂ ਕੋਈ ਵੀ ਗੱਲ ਨਹੀਂ ਸਿੱਖੀ! ਤੁਸੀਂ ਉਸ ਨੂੰ ਸੁਣਨ ਤੋਂ
ਇਨਕਾਰ ਕੀਤਾ ਜੋ ਵੀ ਮੈਂ ਆਖਿਆ। ਮੈਂ ਆਦਿ ਤੋਂ ਹੀ ਜਾਣਦਾ
ਹਾਂ ਕਿ ਤੁਸੀਂ ਮੇਰੇ ਖ਼ਿਲਾਫ਼ ਹੋ ਜਾਵੋਂਗੇ। ਤੁਸੀਂ ਆਪਣੇ ਜੰਮਣ
ਸਮੇਂ ਤੋਂ ਹੀ ਮੇਰੇ ਖ਼ਿਲਾਫ਼ ਵਿਦਰੋਹ ਕੀਤਾ ਹੈ।
9ਪਰ ਮੈਂ ਧੀਰਜ ਰੱਖਾਂਗਾ ਅਜਿਹਾ ਮੈਂ ਆਪਣੇ ਵਾਸਤੇ ਕਰਾਂਗਾ।
ਲੋਕ ਮੇਰੀ ਕਹਿਰਵਾਨ ਨਾ ਹੋਣ ਅਤੇ ਤੁਹਾਨੂੰ ਤਬਾਹ ਨਾ ਕਰਨ
ਲਈ ਮੇਰੀ ਉਸਤਤ ਕਰਨਗੇ। ਇੰਤਜ਼ਾਰ ਕਰਨ ਲਈ ਤੁਸੀਂ
ਮੇਰੀ ਉਸਤਤ ਕਰੋਂਗੇ।
10ਦੇਖੋ, ਮੈਂ ਤੁਹਾਨੂੰ ਸ਼ੁੱਧ ਕਰ ਦਿਆਂਗਾ। ਲੋਕ ਚਾਂਦੀ ਨੂੰ ਸ਼ੁਧ
ਕਰਨ ਲਈ ਅੱਗ ਦੀ ਲਾਟ ਦਾ ਇਸਤੇਮਾਲ ਕਰਦੇ ਨੇ। ਪਰ ਮੈਂ
ਤੁਹਾਨੂੰ ਮੁਸੀਬਤਾਂ ਦੇਕੇ ਤੁਹਾਨੂੰ ਸ਼ੁਧ ਕਰਾਂਗਾ।
11ਅਜਿਹਾ ਮੈਂ ਆਪਣੇ ਵਾਸਤੇ ਕਰਾਂਗਾ – ਆਪਣੇ ਲਈ!
ਤੁਸੀਂ ਮੇਰੇ ਨਾਲ ਇੰਝ ਸਲੂਕ ਨਹੀਂ ਕਰੋਂਗੇ ਜਿਵੇਂ ਮੈਂ
ਮਹੱਤਵਪੂਰਣ ਨਹੀਂ ਹਾਂ! ਮੈਂ ਆਪਣਾ ਪਰਤਾਪ ਅਤੇ ਉਸਤਤ
ਕਿਸੇ ਝੂਠੇ ਦੇਵਤੇ ਨੂੰ ਨਹੀਂ ਲੈਣ ਦੇਵਾਂਗਾ।
12ਯਾਕੂਬ, ਮੇਰੀ ਗੱਲ ਸੁਣ! ਇਸਰਾਏਲ, ਮੈਂ ਤੈਨੂੰ ਆਪਣੇ
ਬੰਦਿਆਂ ਦੇ ਤੌਰ ਤੇ ਬੁਲਾਇਆ ਸੀ। ਇਸ ਲਈ ਸੁਣੋ ਮੇਰੀ
ਗੱਲ। ਮੈਂ ਹਾਂ ਆਦਿ! ਅਤੇ ਮੈਂ ਹੀ ਅੰਤ ਹਾਂ!
13ਮੈਂ ਆਪਣੇ ਹੱਥੀਂ ਧਰਤੀ ਸਾਜੀ ਸੀ। ਮੇਰੇ ਸੱਜੇ ਹੱਥ ਨੇ
ਅਕਾਸ਼ ਨੂੰ ਸਾਜਿਆ ਸੀ। ਤੇ ਜੇ ਮੈਂ ਉਨ੍ਹਾਂ ਨੂੰ ਬੁਲਾਵਾਂਗਾ, ਉਹ
ਇਕੱਠੇ ਹੋਕੇ ਮੇਰੇ ਸਾਮ੍ਹਣੇ ਆ ਜਾਣਗੇ।
14ਤੁਸੀਂ ਸਾਰੇ ਹੀ, ਇੱਥੇ ਆਵੋ ਤੇ ਮੇਰੀ ਗੱਲ ਨੂੰ ਸੁਣੋ! ਕੀ
ਕਿਸੇ ਇੱਕ ਵੀ ਝੂਠੇ ਦੇਵਤੇ ਨੇ ਆਖਿਆ ਸੀ ਕਿ ਇਹ ਗੱਲਾਂ
ਵਾਪਰਨਗੀਆਂ? ਨਹੀਂ!" ਉਹ ਬੰਦਾ ਜਿਸ ਨੂੰ ਯਹੋਵਾਹ ਨੇ
ਚੁਣਿਆ ਹੈ ਉਹੀ ਕੁਝ ਕਰੇਗਾ, ਜੋ ਉਹ ਬਾਬਲ ਅਤੇ ਕਸਦੀਆਂ
ਨਾਲ ਕਰਨਾ ਚਾਹੁੰਦਾ ਹੈ।
15ਯਹੋਵਾਹ ਆਖਦਾ ਹੈ, "ਮੈਂ ਤੁਹਾਨੂੰ ਦੱਸਿਆ ਸੀ ਕਿ ਮੈਂ
ਤੁਹਾਨੂੰ ਬੁਲਾਵਾਂਗਾ। ਅਤੇ ਮੈਂ ਉਸ ਨੂੰ ਲਿਆਵਾਂਗਾ। ਮੈਂ ਉਸ ਨੂੰ
ਸਫ਼ਲ ਬਣਾਵਾਂਗਾ!
16ਇੱਥੇ ਆ ਤੇ ਮੇਰੀ ਗੱਲ ਸੁਣ! ਮੈਂ ਓਥੇ ਹੀ ਸਾਂ ਜਦੋਂ ਬਾਬਲ
ਦਾ ਜਨਮ ਇੱਕ ਕੌਮ ਵਜੋਂ ਹੋਇਆ। ਤੇ ਆਦਿ ਤੋਂ ਹੀ, ਮੈਂ ਸਾਫ਼
ਤੌਰ ਤੇ ਆਖਿਆ ਸੀ ਤਾਂ ਜੋ ਲੋਕ ਜਾਣ ਸਕਣ ਕਿ ਮੈਂ ਕੀ ਆਖਿਆ
ਸੀ।"

ਫ਼ੇਰ ਯਸਾਯਾਹ ਨੇ ਆਖਿਆ, "ਹੁਣ, ਮੇਰਾ ਪ੍ਰਭੂ ਯਹੋਵਾਹ, ਮੈਨੂੰ
ਅਤੇ ਉਸਦੇ ਆਤਮੇ ਨੂੰ, ਤੁਹਾਨੂੰ ਇਹ ਗੱਲਾਂ ਦੱਸਣ ਲਈ ਭੇਜਦਾ
ਹੈ। 17ਯਹੋਵਾਹ, ਮੁਕਤੀਦਾਤਾ, ਇਸਰਾਏਲ ਦਾ ਪਵਿੱਤਰ ਪੁਰਖ,
ਆਖਦਾ ਹੈ, "ਮੈਂ ਤੁਹਾਡਾ ਯਹੋਵਾਹ ਪਰਮੇਸ਼ੁਰ ਹਾਂ। ਮੈਂ ਤੁਹਾਨੂੰ
ਉਹ ਗੱਲਾਂ ਸਿਖਾਉਂਦਾ ਹਾਂ, ਜਿਹੜੀਆਂ ਸਹਾਇਕ ਹਨ। ਮੈਂ ਉਸ
ਰਾਹ ਉੱਤੇ ਤੁਹਾਡੀ ਅਗਵਾਈ ਕਰਦਾ ਹਾਂ ਜਿੱਥੇ ਤੁਹਾਨੂੰ ਜਾਣਾ
ਚਾਹੀਦਾ ਹੈ।
18ਜੇ ਤੁਸੀਂ ਮੇਰੀ ਗੱਲ ਮੰਨੀ ਹੁੰਦੀ, ਤਾਂ ਅਮਨ ਤੁਹਾਡੇ ਵੱਲ
ਆ ਜਾਂਦਾ ਜਿਵੇਂ ਭਰੀ ਹੋਈ ਨਦੀ ਵਗਦੀ ਹੈ। ਸ਼ੁਭ ਗੱਲਾਂ ਤੁਹਾਡੇ
ਵੱਲ ਬਾਰ-ਬਾਰ ਆਉਂਦੀਆਂ ਜਿਵੇਂ ਸਮੁੰਦਰ ਦੀਆਂ ਲਹਿਰਾਂ।
19ਜੇ ਤੁਸੀਂ ਮੇਰੀ ਗਲ ਮੰਨੀ ਹੁੰਦੀ, ਤਾਂ ਤੁਹਾਡੇ ਬਹੁਤ ਬੱਚੇ
ਹੁੰਦੇ। ਉਹ ਰੇਤ ਦੇ ਅਨੇਕਾਂ ਕਣਾਂ ਜਿੰਨੇ ਹੁੰਦੇ। ਜੇ ਤੁਸੀਂ ਮੇਰੀ
ਗੱਲ ਮੰਨੀ ਹੁੰਦੀ ਤਾਂ ਤੁਸੀਂ ਤਬਾਹ ਨਹੀਂ ਹੁੰਦੇ। ਤੁਸੀਂ ਮੇਰੇ ਸੰਗ
ਜਿਉਂਦੇ ਰਹਿੰਦੇ।"
20ਮੇਰੇ ਬੰਦਿਓ, ਬਾਬਲ ਨੂੰ ਛੱਡ ਦਿਓ! ਮੇਰੇ ਲੋਕੋ, ਕਸਦ ਤੋਂ
ਨੱਸ ਜਾਵੋ! ਇਹ ਖਬਰ ਦੂਰ-ਦੂਰ ਤਾਈਂ ਧਰਤੀ ਉੱਤੇ ਫ਼ੈਲਾ
ਦੇਵੋ। ਲੋਕਾਂ ਨੂੰ ਦੱਸ ਦਿਓ, "ਯਹੋਵਾਹ ਨੇ ਆਪਣੇ ਸੇਵਕ, ਯਾਕੂਬ
ਨੂੰ ਬਚਾ ਲਿਆ!
21ਯਹੋਵਾਹ ਨੇ ਆਪਣੇ ਲੋਕਾਂ ਦੀ ਅਗਵਾਈ ਮਾਰੂਥਲ ਅੰਦਰ
ਕੀਤੀ ਅਤੇ ਉਨ੍ਹਾਂ ਨੂੰ ਕਦੇ ਪਿਆਸ ਨਹੀਂ ਲੱਗੀ। ਕਿਉਂ ਕਿ
ਉਸਨੇ ਆਪਣੇ ਲੋਕਾਂ ਲਈ ਚੱਟਾਨ ਵਿੱਚੋਂ ਪਾਣੀ ਪੈਦਾ ਕੀਤਾ!
ਉਸਨੇ ਚੱਟਾਨ ਤੋੜ ਦਿੱਤੀ, ਤੇ ਪਾਣੀ ਬਾਹਰ ਵੱਲ ਵਗ ਪਿਆ!"
22ਪਰ ਯਹੋਵਾਹ ਨੇ ਇਹ ਵੀ ਆਖਿਆ, "ਬਦ ਲੋਕਾਂ ਲਈ
ਸ਼ਾਂਤੀ ਨਹੀਂ ਹੰਦੀ।"

## ਪਰਮੇਸ਼ੁਰ ਆਪਣੇ ਖਾਸ ਸੇਵਕਾਂ ਨੂੰ ਬੁਲਾਉਂਦਾ ਹੈ

49 ਦੂਰ ਦੁਰਾਡੇ ਦੇ ਤੁਸੀਂ ਸਮੂਹ ਲੋਕੋ, ਸੁਣੋ ਮੇਰੀ ਗੱਲ!
ਧਰਤੀ ਉੱਤੇ ਰਹਿਣ ਵਾਲੇ ਸਮੂਹ ਲੋਕੋ, ਮੇਰੀ ਗੱਲ
ਸੁਣੋ! ਯਹੋਵਾਹ ਨੇ ਆਪਣੀ ਸੇਵਾ ਕਰਾਉਣ ਲਈ, ਮੇਰੇ ਜਨਮ
ਤੋਂ ਵੀ ਪਹਿਲਾਂ ਮੈਨੂੰ ਬੁਲਾਇਆ ਸੀ। ਯਹੋਵਾਹ ਨੇ ਮੇਰਾ ਨਾਮ
ਬੁਲਾਇਆ ਸੀ ਜਦੋਂ ਮੈਂ ਹਾਲੇ ਆਪਣੀ ਮਾਤਾ ਦੇ ਗਰਭ ਅੰਦਰ
ਸਾਂ। 2ਯਹੋਵਾਹ ਆਪਣੀ ਗੱਲ ਕਹਿਣ ਲਈ ਮੈਨੂੰ ਵਰਤਦਾ।
ਉਸਨੇ ਮੇਰਾ ਮੂੰਹ ਤਿੱਖੀ ਤਲਵਾਰ ਵਾਂਗ ਬਣਾ ਦਿੱਤਾ ਪਰ ਉਹ
ਮੈਨੂੰ ਆਪਣੇ ਹੱਥ ਦੀ ਛਾਵੇਂ ਲੁਕਾ ਕੇ ਮੇਰਾ ਬਚਾਉ ਕਰਦਾ ਹੈ।
ਯਹੋਵਾਹ ਨੇ ਮੈਨੂੰ ਇੱਕ ਤਿੱਖੇ ਤੀਰ ਵਾਂਗ ਬਣਾਇਆ ਅਤੇ ਉਸਨੇ
ਮੈਨੂੰ ਆਪਣੇ ਤਸ਼ਤਰ ਵਿੱਚ ਛੁਪਾ ਲਿਆ।
3ਯਹੋਵਾਹ ਨੇ ਮੈਨੂੰ ਆਖਿਆ, "ਇਸਰਾਏਲ, ਤੂੰ ਮੇਰਾ ਸੇਵਕ
ਹੈ। ਮੈਂ ਤੇਰੇ ਰਾਹੀਂ ਕੁਝ ਮਹਾਨ ਗੱਲਾਂ ਕਰਾਂਗਾ।"
4ਮੈਂ ਆਖਿਆ, "ਮੈਂ ਫ਼ਜ਼ੂਲ ਹੀ ਸਖ਼ਤ ਮਿਹਨਤ ਕੀਤੀ। ਮੈਂ
ਆਪਣੇ-ਆਪ ਨੂੰ ਥਕਾ ਲਿਆ ਪਰ ਕੋਈ ਲਾਹੇਵੰਦ ਕੰਮ ਨਹੀਂ
ਕੀਤਾ। ਮੈਂ ਆਪਣੀ ਸਾਰੀ ਸ਼ਕਤੀ ਦੀ ਵਰਤੋਂ ਕੀਤੀ, ਪਰ ਸੱਚਮੁੱਚ
ਕੋਈ ਵੀ ਗੱਲ ਨਹੀਂ ਕੀਤੀ। ਇਸ ਲਈ ਅਵੱਸ਼ ਹੀ ਯਹੋਵਾਹ
ਨਿਰਣਾ ਕਰੇਗਾ ਕਿ ਮੇਰੇ ਨਾਲ ਕੀ ਕਰਨਾ ਹੈ। ਪਰਮੇਸ਼ੁਰ, ਮੇਰੇ
ਇਨਾਮ ਬਾਰੇ ਅਵੱਸ਼ ਨਿਰਣਾ ਕਰੇਗਾ।
5ਯਹੋਵਾਹ ਨੇ ਮੈਨੂੰ ਆਪਣੀ ਮਾਂ ਦੇ ਗਰਭ ਅੰਦਰ ਸਾਜਿਆ
ਤਾਂ ਜੋ ਮੈਂ ਉਸਦਾ ਸੇਵਕ ਹੋ ਸਕਾਂ, ਅਤੇ ਯਾਕੂਬ ਅਤੇ ਇਸਰਾਏਲ
ਦੀ ਅਗਵਾਈ ਵਾਪਸ ਓਸ ਵੱਲ ਕਰ ਸਕਾਂ। ਯਹੋਵਾਹ ਮੈਨੂੰ
ਮਾਣ ਦੇਵੇਗਾ। ਮੈਂ ਆਪਣੀ ਤਾਕਤ ਆਪਣੇ ਪਰਮੇਸ਼ੁਰ ਪਾਸੋਂ
ਹਾਸਿਲ ਕਰਾਂਗਾ। ਯਹੋਵਾਹ ਨੇ ਮੈਨੂੰ ਆਖਿਆ,

6"ਤੂੰ ਮੇਰੇ ਲਈ ਇੱਕ ਬਹੁਤ ਮਹੱਤਵਪੂਰਣ ਸੇਵਕ ਹੈਂ। ਇਸਰਾਏਲ ਦੇ ਲੋਕ ਕੈਦੀ ਹਨ ਪਰ ਉਹ ਵਾਪਸ ਮੇਰੇ ਕੋਲ ਲਿਆਂਦੇ ਜਾਣਗੇ। ਯਾਕੂਬ ਦੇ ਪਰਿਵਾਰ ਦੇ ਲੋਕ ਮੇਰੇ ਕੋਲ ਪਰਤ ਆਉਣਗੇ। ਪਰ ਤੇਰੇ ਜ਼ਿੰਮੇ ਇੱਕ ਹੋਰ ਕੰਮ ਹੈ, ਇਹ ਇਸ ਨਾਲੋਂ ਹੋਰ ਵੀ ਮਹੱਤਵਪੂਰਣ ਹੈ! ਮੈਂ ਤੈਨੂੰ ਸਮੂਹ ਕੌਮਾਂ ਲਈ ਨੂਰ ਬਣਾ ਦਿਆਂਗਾ। ਤੂੰ ਧਰਤੀ ਦੇ ਸਮੂਹ ਲੋਕਾਂ ਲਈ ਮੇਰਾ ਮੋਖ ਦੁਆਰਾ ਹੋਵੇਂਗਾ।"

7ਯਹੋਵਾਹ, ਇਸਰਾਏਲ ਦਾ ਪਵਿੱਤਰ ਪੁਰਖ, ਇਸਰਾਏਲ ਦਾ ਰਾਖਾ ਆਖਦਾ ਹੈ, "ਮੇਰਾ ਸੇਵਕ ਨਿਮਾਣਾ ਹੈ। ਉਹ ਹਾਕਮਾਂ ਦੀ ਸੇਵਾ ਕਰਦਾ ਹੈ। ਪਰ ਲੋਕ ਉਸ ਨੂੰ ਨਫ਼ਰਤ ਕਰਦੇ ਨੇ। ਪਰ ਰਾਜੇ ਉਸ ਨੂੰ ਦੇਖਣਗੇ। ਤੇ ਉਸ ਦੇ ਆਦਰ ਵਿੱਚ ਖਲੋ ਜਾਣਗੇ। ਮਹਾਨ ਨੇਤਾ ਉਸਦੇ ਸਾਮ੍ਹਣੇ ਝੁਕਣਗੇ।" ਇਹ ਵਾਪਰੇਗਾ ਕਿਉਂ ਕਿ ਯਹੋਵਾਹ, ਇਸਰਾਏਲ ਦਾ ਪਵਿੱਤਰ ਪੁਰਖ, ਇਹ ਚਾਹੁੰਦਾ ਹੈ। ਅਤੇ ਯਹੋਵਾਹ ਉੱਤੇ ਭਰੋਸਾ ਕੀਤਾ ਜਾ ਸਕਦਾ ਹੈ। ਓਹੀ ਹੈ ਜਿਸਨੇ ਤੁਹਾਨੂੰ ਚੁਣਿਆ ਸੀ।

## ਮੁਕਤੀ ਦਾ ਦਿਨ

8ਯਹੋਵਾਹ ਆਖਦਾ ਹੈ, "ਇੱਥੇ ਖਾਸ ਸਮਾਂ ਹੋਵੇਗਾ ਜਦੋਂ ਮੈਂ ਆਪਣੀ ਮਿਹਰ ਦਰਸਾਵਾਂਗਾ। ਉਸ ਵੇਲੇ ਮੈਂ ਤੁਹਾਡੀਆਂ ਪ੍ਰਾਰਥਨਾਵਾਂ ਸੁਣ ਲਵਾਂਗਾ। ਉਹ ਖਾਸ ਦਿਹਾੜਾ ਹੋਵੇਗਾ ਜਦੋਂ ਮੈਂ ਤੁਹਾਨੂੰ ਬਚਾ ਲਵਾਂਗਾ। ਉਸ ਵੇਲੇ ਮੈਂ ਤੁਹਾਡੀ ਸਹਾਇਤਾ ਕਰਾਂਗਾ। ਮੈਂ ਤੁਹਾਡੀ ਰਾਖੀ ਕਰਾਂਗਾ। ਅਤੇ ਤੁਸੀਂ ਇਸਦਾ ਪ੍ਰਮਾਣ ਹੋਵੋਂਗੇ ਕਿ ਮੈਂ ਲੋਕਾਂ ਨਾਲ ਇਕਰਾਰਨਾਮਾ ਕੀਤਾ। ਹੁਣ ਦੇਸ਼ ਤਬਾਹ ਹੋ ਗਿਆ ਹੈ ਪਰ ਤੁਸੀਂ ਉਸ ਧਰਤ ਨੂੰ ਉਨ੍ਹਾਂ ਲੋਕਾਂ ਨੂੰ ਵਾਪਸ ਦੇ ਦਿਓਗੇ ਜੋ ਇਸਦੇ ਮਾਲਕ ਸਨ।

9ਤੁਸੀਂ ਕੈਦੀਆਂ ਨੂੰ ਆਖੋਂਗੇ, 'ਆਪਣੀ ਕੈਦ ਵਿੱਚੋਂ ਬਾਹਰ ਆ ਜਾਵੋ!' ਤੁਸੀਂ ਉਨ੍ਹਾਂ ਲੋਕਾਂ ਨੂੰ ਆਖੋਂਗੇ ਜੋ 'ਅੰਧਕਾਰ ਵਿੱਚ ਹਨ, 'ਅੰਧਕਾਰ ਵਿੱਚੋਂ ਬਾਹਰ ਨਿਕਲ ਆਵੋ!' ਯਾਤਰਾ ਸਮੇਂ ਲੋਕ ਭੋਜਨ ਕਰਨਗੇ। ਸੱਖਣੀਆਂ ਪਹਾੜੀਆਂ ਵਿੱਚ ਵੀ ਉਨ੍ਹਾਂ ਕੋਲ ਭੋਜਨ ਹੋਵੇਗਾ।
10ਲੋਕ ਭੁੱਖੇ ਨਹੀਂ ਹੋਣਗੇ। ਉਹ ਪਿਆਸੇ ਨਹੀਂ ਹੋਣਗੇ। ਧੁੱਪ ਅਤੇ ਹਵਾ ਉਨ੍ਹਾਂ ਨੂੰ ਨੁਕਸਾਨ ਨਹੀਂ ਪੁਚਾਵੇਗੀ। ਕਿਉਂ ਕਿ ਪਰਮੇਸ਼ੁਰ ਉਨ੍ਹਾਂ ਨੂੰ ਸਕੂਨ ਪਹੁੰਚਾਉਂਦਾ ਹੈ। ਅਤੇ ਪਰਮੇਸ਼ੁਰ ਹੀ ਉਨ੍ਹਾਂ ਦੀ ਅਗਵਾਈ ਕਰੇਗਾ। ਉਹ ਉਨ੍ਹਾਂ ਦੀ ਅਗਵਾਈ ਪਾਣੀ ਦੇ ਝਰਨਿਆਂ ਵੱਲ ਕਰੇਗਾ।

11ਮੈਂ ਆਪਣੇ ਲੋਕਾਂ ਲਈ ਰਾਹ ਬਣਾਵਾਂਗਾ। ਪਰਬਤ ਪੱਧਰੇ ਕੀਤੇ ਜਾਣਗੇ ਤੇ ਨੀਵੀਆਂ ਸੜਕਾਂ ਉੱਚੀਆਂ ਕੀਤੀਆਂ ਜਾਣਗੀਆਂ।

12ਦੇਖੋ! ਲੋਕ ਦੂਰ-ਦੁਰਾਡੀਆਂ ਥਾਵਾਂ ਤੋਂ ਮੇਰੇ ਵੱਲ ਆ ਰਹੇ ਨੇ। ਲੋਕ ਉੱਤਰ ਵੱਲੋਂ ਅਤੇ ਪੱਛਮ ਵੱਲੋਂ ਮੇਰੇ ਵੱਲ ਆ ਰਹੇ ਨੇ। ਲੋਕ ਮਿਸਰ ਵਿੱਚੋਂ ਅਸਵਾਨ ਤੋਂ ਮੇਰੇ ਕੋਲ ਆ ਰਹੇ ਨੇ।"

13ਹੇ ਅਕਾਸ਼ ਅਤੇ ਧਰਤੀਏ, ਪ੍ਰਸੰਨ ਹੋਵੋ! ਪਰਬਤੋ, ਖੁਸ਼ੀ ਦੇ ਨਾਹਰੇ ਮਾਰੋ! ਕਿਉਂ ਕਿ ਯਹੋਵਾਹ ਆਪਣੇ ਬੰਦਿਆਂ ਨੂੰ ਸਕੂਨ ਪਹੁੰਚਾਉਂਦਾ ਹੈ। ਯਹੋਵਾਹ ਆਪਣੇ ਗਰੀਬ ਲੋਕਾਂ ਨਾਲ ਨੇਕੀ ਕਰਦਾ ਹੈ।

## ਛੱਡੀ ਹੋਈ ਔਰਤ, ਸੀਯੋਨ

14ਪਰ ਸੀਯੋਨ ਹੁਣ ਆਖਦਾ ਹੈ, "ਯਹੋਵਾਹ ਨੇ ਮੈਨੂੰ ਛੱਡ ਦਿੱਤਾ ਹੈ। ਮੇਰਾ ਸੁਆਮੀ ਮੈਨੂੰ ਭੁੱਲ ਗਿਆ ਹੈ।"

15ਪਰ ਮੈਂ ਆਖਦਾ ਹਾਂ, "ਕੀ ਕੋਈ ਮਾਂ ਆਪਣੇ ਬੱਚੇ ਨੂੰ ਭੁੱਲ ਸਕਦੀ ਹੈ? ਨਹੀਂ ! ਭਾਵੇਂ ਉਹ ਭੁੱਲ ਜਾਵੇ ਮੈਂ ਤੁਹਾਨੂੰ ਨਹੀਂ ਭੁੱਲਾਂਗਾ।

16ਦੇਖੋ, ਮੈਂ ਤੁਹਾਡਾ ਨਾਮ ਆਪਣੀ ਹਥੇਲੀ ਉੱਤੇ ਉਕਰ ਲਿਆ ਹੈ। ਮੈਂ ਹਰ ਵੇਲੇ ਤੁਹਾਡੇ ਬਾਰੇ ਸੋਚਦਾ ਰਹਿੰਦਾ ਹਾਂ!

17ਤੁਹਾਡੇ ਬੱਚੇ ਤੁਹਾਡੇ ਕੋਲ ਪਰਤ ਆਉਣਗੇ। ਲੋਕਾਂ ਨੇ ਤੁਹਾਨੂੰ ਹਰਾਇਆ, ਪਰ ਉਹ ਲੋਕ ਤੁਹਾਨੂੰ ਇਕੱਲਿਆਂ ਛੱਡ ਦੇਣਗੇ।"

## ਇਸਰਾਏਲ ਦੇ ਲੋਕ ਵਾਪਸ ਆਉਂਦੇ ਹਨ

18ਓਧਰ ਦੇਖੋ! ਆਪਣੇ ਚਾਰ-ਚੁਫ਼ੇਰੇ ਦੇਖੋ! ਤੁਹਾਡੇ ਸਾਰੇ ਹੀ ਬੱਚੇ ਇਕੱਠੇ ਹੋ ਰਹੇ ਨੇ ਤੇ ਤੁਹਾਡੇ ਕੋਲ ਆ ਰਹੇ ਨੇ। ਯਹੋਵਾਹ ਆਖਦਾ ਹੈ,

"ਮੈਂ ਆਪਣੇ ਜੀਵਨ ਦੀ ਸਹੁੰ ਖਾਕੇ ਤੁਹਾਡੇ ਨਾਲ ਇਹ ਇਕਰਾਰ ਕਰਦਾ ਹਾਂ: ਤੁਹਾਡੇ ਬੱਚੇ ਮੋਤੀਆਂ ਵਰਗੇ ਹੋਣਗੇ ਜਿਨ੍ਹਾਂ ਨੂੰ ਤੁਸੀਂ ਆਪਣੇ ਗਲੇ ਵਿੱਚ ਪਾਉਂਦੇ ਹੋ। ਤੁਹਾਡੇ ਬੱਚੇ ਉਸ ਹਾਰ ਵਾਂਗ ਹੋਣਗੇ ਜਿਸ ਨੂੰ ਕੋਈ ਵਹੁਟੀ ਪਹਿਨਦੀ ਹੈ।

19ਹੁਣ ਤੁਸੀਂ ਤਬਾਹ ਅਤੇ ਹਾਰੇ ਹੋਏ ਹੋ। ਤੁਹਾਡੀ ਜ਼ਮੀਨ ਬੇਕਾਰ ਹੈ। ਪਰ ਥੋੜੇ ਸਮੇਂ ਮਗਰੋਂ, ਤੁਹਾਡੀ ਧਰਤੀ ਉੱਤੇ ਬਹੁਤ ਬੰਦੇ ਹੋਣਗੇ। ਅਤੇ ਉਹ ਲੋਕ, ਜਿਨ੍ਹਾਂ ਨੇ ਤੁਹਾਨੂੰ ਤਬਾਹ ਕੀਤਾ ਸੀ, ਬਹੁਤ ਦੂਰ ਹੋਣਗੇ।

20ਤੁਸੀਂ ਆਪਣੇ ਗੁਆਚੇ ਬੱਚਿਆਂ ਕਾਰਣ ਦੁਖੀ ਸੀ ਪਰ ਉਹ ਬੱਚੇ ਤੁਹਾਨੂੰ ਦੱਸਣਗੇ, 'ਇਹ ਜਗ੍ਹਾ ਬਹੁਤ ਛੋਟੀ ਹੈ!' ਸ਼ਾਨੂੰ ਰਹਿਣ ਲਈ ਵੱਡੀ ਜਗ੍ਹਾ ਦੇਵੋ।'

21ਫ਼ੇਰ ਤੁਸੀਂ ਇਹ ਆਪਣੇ-ਆਪ ਨੂੰ ਆਖੋਂਗੇ, 'ਕਿਸਨੇ ਮੈਨੂੰ ਇਹ ਸਾਰੇ ਬੱਚੇ ਦਿੱਤੇ? ਇਹ ਬਹੁਤ ਚੰਗੀ ਗੱਲ ਹੈ! ਮੈਂ ਉਦਾਸ ਤੇ ਇਕੱਲਾ ਸਾਂ। ਮੈਂ ਹਾਰਿਆ ਹੋਇਆ ਅਤੇ ਆਪਣੇ ਲੋਕਾਂ ਤੋਂ ਦੂਰ ਸਾਂ। ਇਸ ਲਈ ਕਿਸਨੇ ਮੈਨੂੰ ਇਹ ਬੱਚੇ ਦਿੱਤੇ ਹਨ? ਦੇਖੋ, ਮੈਂ ਇਕੱਲਾ ਰਹਿ ਗਿਆ ਸਾਂ। ਇਹ ਸਾਰੇ ਬੱਚੇ ਕਿੱਥੋਂ ਆ ਗਏ ਨੇ?'"

22ਮੇਰਾ ਪ੍ਰਭੂ, ਯਹੋਵਾਹ ਆਖਦਾ ਹੈ, "ਦੇਖੋ, ਮੈਂ ਕੌਮਾਂ ਲਈ ਆਪਣਾ ਹੱਥ ਹਿਲਾਵਾਂਗਾ। ਸਾਰੇ ਲੋਕਾਂ ਦੇ ਦੇਖਣ ਲਈ ਮੈਂ ਆਪਣਾ ਝੰਡਾ ਉੱਚਾ ਕਰਾਂਗਾ ਫੇਰ ਉਹ ਤੁਹਾਡੇ ਬੱਚਿਆਂ ਨੂੰ ਤੁਹਾਡੇ ਕੋਲ ਲੈਕੇ ਆ ਜਾਣਗੇ। ਉਹ ਲੋਕ ਤੁਹਾਡੇ ਬੱਚਿਆਂ ਨੂੰ ਮੋਢਿਆਂ ਉੱਪਰ ਚੁੱਕਣਗੇ, ਅਤੇ ਉਹ ਉਨ੍ਹਾਂ ਨੂੰ ਆਪਣੀਆਂ ਬਾਹਾਂ ਦਾ ਸਹਾਰਾ ਦੇਣਗੇ।

23ਰਾਜੇ ਤੁਹਾਡੇ ਬੱਚਿਆਂ ਦੇ ਗੁਰੂ ਹੋਣਗੇ। ਰਾਜੇ ਦੀਆਂ ਧੀਆਂ, ਉਨ੍ਹਾਂ ਦੀ ਦੇਖ-ਭਾਲ ਕਰਨਗੀਆਂ। ਉਹ ਰਾਜੇ ਅਤੇ ਉਨ੍ਹਾਂ ਦੀਆਂ ਧੀਆਂ ਤੁਹਾਡੇ ਅੱਗੇ ਝੁਕਣਗੀਆਂ। ਉਹ ਤੁਹਾਡੇ ਪੈਰਾਂ ਦੀ ਖਾਕ ਨੂੰ ਚੁੰਮਣਗੀਆਂ। ਫ਼ੇਰ ਤੁਸੀਂ ਜਾਣੋਗੇ ਕਿ ਮੈਂ ਯਹੋਵਾਹ ਹਾਂ। ਫੇਰ ਤੁਸੀਂ ਜਾਣੋਂਗੇ ਕਿ ਜਿਹੜਾ ਬੰਦਾ ਮੇਰੇ ਉੱਤੇ ਭਰੋਸਾ ਕਰਦਾ ਹੈ ਉਹ ਨਿਰਾਸ਼ ਨਹੀਂ ਹੋਵੇਗਾ।"

24ਜਦੋਂ ਕੋਈ ਤਕੜਾ ਸਿਪਾਹੀ ਜੰਗ ਵਿੱਚ ਦੌਲਤ ਜਿੱਤਦਾ ਹੈ,
ਤੁਸੀਂ ਉਹ ਦੌਲਤ ਉਸ ਕੋਲੋ ਨਹੀਂ ਖੋਹ ਸਕਦੇ। ਜਦੋਂ ਕੋਈ
ਤਕੜਾ ਸਿਪਾਹੀ ਕਿਸੇ ਕੈਦੀ ਦੀ ਰਾਖੀ ਕਰਦਾ, ਉਹ ਕੈਦੀ ਬਚਕੇ
ਨਹੀਂ ਨਿਕਲ ਸਕਦਾ।
25ਪਰ ਯਹੋਵਾਹ ਆਖਦਾ ਹੈ, “ਕੈਦੀ ਫ਼ਰਾਰ ਹੋ ਜਾਣਗੇ।
ਕੋਈ ਜਾਣਾ ਉਨ੍ਹਾਂ ਕੈਦੀਆਂ ਨੂੰ ਤਕੜੇ ਸਿਪਾਹੀ ਪਾਸੋਂ ਖੋਹ ਲਵੇਗਾ।
ਇਹ ਕਿਵੇਂ ਵਾਪਰੇਗਾ? ਮੈਂ ਤੁਹਾਡੀਆਂ ਲੜਾਈਆਂ ਲੜਾਂਗਾ। ਮੈਂ
ਤੁਹਾਡੇ ਬੱਚਿਆਂ ਨੂੰ ਬਚਾਵਾਂਗਾ।
26ਉਨ੍ਹਾਂ ਲੋਕਾਂ ਤੁਹਾਨੂੰ ਦੁੱਖ ਦਿੱਤਾ ਸੀ। ਪਰ ਮੈਂ ਉਨ੍ਹਾਂ ਲੋਕਾਂ
ਨੂੰ ਆਪਣੇ ਹੀ ਜਿਸਮ ਖਾਣ ਤੇ ਮਜ਼ਬੂਰ ਕਰ ਦਿਆਂਗਾ। ਉਨ੍ਹਾਂ
ਦਾ ਆਪਣਾ ਹੀ ਖੂਨ ਮੈਅ ਹੋਵੇਗਾ, ਜਿਹੜੀ ਉਨ੍ਹਾਂ ਨੂੰ ਬਦਮਸਤ
ਕਰਦੀ ਹੈ। ਫ਼ੇਰ ਹਰ ਬੰਦਾ ਜਾਣ ਜਾਵੇਗਾ ਕਿ ਯਹੋਵਾਹ ਨੇ
ਤੁਹਾਨੂੰ ਬਚਾਇਆ। ਸਾਰੇ ਹੀ ਬੰਦੇ ਜਾਣ ਲੈਣਗੇ ਕਿ ਤੁਹਾਨੂੰ
ਯਾਕੂਬ ਦੇ ਸ਼ਕਤੀਸ਼ਾਲੀ ਪੁਰਖ ਨੇ ਬਚਾਇਆ।”

### ਇਸਰਾਏਲ ਨੂੰ ਉਸਦੇ ਗੁਨਾਹ ਕਾਰਣ ਸਜ਼ਾ ਮਿਲੀ

50 ਯਹੋਵਾਹ ਆਖਦਾ ਹੈ, “ਇਸਰਾਏਲ ਦੇ ਲੋਕੋ, ਤੁਸੀਂ
ਆਖਦੇ ਹੋ ਕਿ ਮੈਂ ਤੁਹਾਡੀ ਮਾਤਾ, ਯਰੂਸ਼ਲਮ ਨੂੰ ਤਲਾਕ
ਦੇ ਦਿੱਤਾ ਹੈ। ਪਰ ਉਹ ਕਾਨੂੰਨੀ ਪਰਚਾ ਕਿੱਥੇ ਹੈ ਜਿਹੜਾ ਸਾਬਤ
ਕਰਦਾ ਹੈ ਕਿ ਮੈਂ ਉਸ ਨੂੰ ਤਲਾਕ ਦੇ ਦਿੱਤਾ ਹੈ? ਮੇਰੇ ਬੱਚਿਓ, ਕੀ
ਮੈਂ ਕਿਸੇ ਦਾ ਕਰਜ਼ਾ ਦੇਣਾ ਸੀ? ਕੀ ਮੈਂ ਕਰਜ਼ਾ ਦੇਣ ਲਈ ਕੁਝ
ਵੇਚ ਦਿੱਤਾ? ਨਹੀਂ! ਤੁਸੀਂ ਇਸ ਲਈ ਵੇਚੇ ਗਏ ਸੀ ਕਿਉਂ ਕਿ
ਤੁਸੀਂ ਮੰਦੇ ਕੰਮ ਕੀਤੇ ਸਨ। ਤੁਹਾਡੀ ਮਾਤਾ, ਯਰੂਸ਼ਲਮ ਨੂੰ ਤੁਹਾਡੇ
ਮੰਦੇ ਕੰਮਾਂ ਕਾਰਣ ਦੂਰ ਭੇਜਿਆ ਗਿਆ ਸੀ, ਜਿਹੜੇ ਤੁਸੀਂ ਕੀਤੇ
ਸਨ।
2ਮੈਂ ਘਰ ਆਇਆ ਸਾਂ ਅਤੇ ਮੈਨੂੰ ਓਥੇ ਕੋਈ ਨਹੀਂ ਮਿਲਿਆ।
ਮੈਂ ਬਾਰ-ਬਾਰ ਅਵਾਜ਼ਾਂ ਮਾਰੀਆਂ ਪਰ ਕਿਸੇ ਨੇ ਵੀ ਜਵਾਬ ਨਹੀਂ
ਦਿੱਤਾ। ਕੀ ਤੁਸੀਂ ਇਹ ਸੋਚਦੇ ਹੋ ਕਿ ਮੈਂ ਤੁਹਾਨੂੰ ਬਚਾਉਣ ਦੇ
ਕਾਬਿਲ ਨਹੀਂ। ਮੇਰੇ ਕੋਲ ਤੁਹਾਨੂੰ, ਤੁਹਾਡੀਆਂ ਸਾਰੀਆਂ ਮੁਸੀਬਤਾਂ
ਤੋਂ ਬਚਾਉਣ ਦੀ ਸ਼ਕਤੀ ਹੈ। ਦੇਖੋ, ਜੇ ਮੈਂ ਸਮੁੰਦਰ ਨੂੰ ਸੁੱਕ ਜਾਣ
ਦਾ ਹੁਕਮ ਦਿੰਦਾ ਹਾਂ, ਤਾਂ ਇਹ ਸੁੱਕ ਜਾਵੇਗਾ। ਮੱਛੀਆਂ ਬਿਨਾ
ਪਾਣੀ ਦੇ ਮਰ ਜਾਣਗੀਆਂ ਤੇ ਉਨ੍ਹਾਂ ਦੇ ਸ਼ਰੀਰ ਸੜ ਜਾਣਗੇ।
3ਮੈਂ ਅਕਾਸ਼ਾਂ ਨੂੰ ਕਾਲਾ ਬਣਾ ਸਕਦਾ ਹਾਂ। ਮੈਂ ਅਕਾਸ਼ਾਂ ਨੂੰ
ਅੰਧਕਾਰ ਵਿੱਚ ਢਕ ਸਕਦਾ ਹਾਂ, ਸੋਗੀ ਬਸਤਰਾਂ ਜਿੰਨਾ ਕਾਲਾ।”

### ਪਰਮੇਸ਼ੁਰ ਦਾ ਸੇਵਕ ਸੱਚਮੁਚ ਪਰਮੇਸ਼ੁਰ ਉੱਤੇ ਨਿਰਭਰ ਕਰਦਾ ਹੈ

4ਮੇਰੇ ਪ੍ਰਭੂ, ਯਹੋਵਾਹ ਨੇ ਮੈਨੂੰ ਸਿੱਖਿਆ ਦੇਣ ਦੀ ਯੋਗਤਾ
ਦਿੱਤੀ ਸੀ। ਇਸ ਲਈ ਮੈਂ ਇਨ੍ਹਾਂ ਉਦਾਸ ਲੋਕਾਂ ਨੂੰ ਸਿੱਖਿਆ
ਦਿੰਦਾ ਹਾਂ। ਉਹ ਹਰ ਸਵੇਰ ਮੈਨੂੰ ਜਗਾਉਂਦਾ ਹੈ ਅਤੇ ਮੈਨੂੰ ਇੱਕ
ਚੇਲੇ ਵਾਂਗ ਸਿੱਖਿਆ ਦਿੰਦਾ ਹੈ। 5ਮੇਰਾ ਪ੍ਰਭੂ, ਯਹੋਵਾਹ ਸਿੱਖਣ
ਵਿੱਚ ਮੇਰੀ ਸਹਾਇਤਾ ਕਰਦਾ ਹੈ, ਅਤੇ ਮੈਂ ਉਸਦੇ ਵਿਰੁੱਧ ਨਹੀਂ
ਹੋਇਆ ਹਾਂ। ਮੈਂ ਉਸਦੇ ਪਿੱਛੇ ਲੱਗਣ ਤੋਂ ਨਹੀਂ ਹਟਾਂਗਾ। 6ਮੈਂ
ਉਨ੍ਹਾਂ ਲੋਕਾਂ ਦੀ ਮਾਰ ਝੱਲਾਂਗਾ। ਮੈਂ ਉਨ੍ਹਾਂ ਵੱਲੋਂ ਆਪਣੀ ਦਾੜ੍ਹੀ
ਦੇ ਵਾਲਾਂ ਨੂੰ ਪੁੱਟਵਾ ਲਵਾਂਗਾ। ਜਦੋਂ ਉਹ ਮੈਨੂੰ ਬੁਰਾ ਭਲਾ
ਆਖਣਗੇ ਅਤੇ ਮੇਰੇ ਮੂੰਹ ਉੱਤੇ ਥੁੱਕਣਗੇ ਤਾਂ ਵੀ ਮੈਂ ਆਪਣਾ
ਮੂੰਹ ਨਹੀਂ ਛੁਪਾਵਾਂਗਾ। 7ਮੇਰਾ ਮਾਲਿਕ ਯਹੋਵਾਹ ਮੇਰੀ ਸਹਾਇਤਾ
ਕਰੇਗਾ। ਇਸ ਲਈ ਜਿਹੜਾ ਉਹ ਮੈਨੂੰ ਮੰਦਾ ਬੋਲਣਗੇ, ਉਸਦਾ
ਮੇਰੇ ਉੱਤੇ ਕੋਈ ਅਸਰ ਨਹੀਂ ਹੋਵੇਗਾ। ਮੈਂ ਮਜ਼ਬੂਤ ਬਣਾਂਗਾ।
ਮੈਂ ਜਾਣਦਾ ਹਾਂ ਕਿ ਮੈਂ ਨਿਰਾਸ਼ ਨਹੀਂ ਹੋਵਾਂਗਾ।
8ਯਹੋਵਾਹ ਮੇਰੇ ਨਾਲ ਹੈ। ਉਹ ਦਰਸਾਉਂਦਾ ਹੈ ਕਿ ਮੈਂ ਨਿਰਦੋਸ਼
ਹਾਂ। ਇਸ ਲਈ ਕੋਈ ਵੀ ਬੰਦਾ ਮੈਨੂੰ ਦੋਸ਼ੀ ਨਹੀਂ ਦਰਸਾ ਸਕੇਗਾ।
ਜੇ ਕੋਈ ਮੈਨੂੰ ਗਲਤ ਸਾਬਤ ਕਰਨ ਦੀ ਕੋਸ਼ਿਸ਼ ਕਰਨਾ ਚਾਹੁੰਦਾ
ਹੈ ਉਸ ਬੰਦੇ ਨੂੰ ਚਾਹੀਦਾ ਹੈ ਕਿ ਉਹ ਮੇਰੇ ਕੋਲ ਆਵੇ, ਅਤੇ
ਅਸੀਂ ਮੁਕੱਦਮਾ ਲੜਾਂਗੇ। 9ਪਰ ਦੇਖੋ, ਮੇਰਾ ਪ੍ਰਭੂ ਯਹੋਵਾਹ ਮੇਰੀ
ਸਹਾਇਤਾ ਕਰਦਾ ਹੈ। ਇਸ ਲਈ ਕੋਈ ਵੀ ਬੰਦਾ ਮੈਨੂੰ ਬੁਰਾ
ਨਹੀਂ ਸਿੱਧ ਕਰ ਸਕਦਾ। ਉਹ ਸਾਰੇ ਲੋਕ ਪੁਰਾਣੇ ਅਤੇ ਬੇਕਾਰ
ਕੱਪੜਿਆਂ ਵਾਂਗ ਹੋ ਜਾਣਗੇ। ਉਨ੍ਹਾਂ ਨੂੰ ਕੀੜੇ ਖਾ ਲੈਣਗੇ।
10ਉਹ ਸਾਰੇ ਲੋਕ ਜਿਹੜੇ ਡਰਦੇ ਹਨ ਅਤੇ ਯਹੋਵਾਹ ਦਾ
ਆਦਰ ਕਰਦੇ ਹਨ ਉਸਦੇ ਸੇਵਕ ਦੀ ਗੱਲ ਸੁਣੋ। ਉਸ ਦਾ
ਸੇਵਕ ਪੂਰੀ ਤਰ੍ਹਾਂ ਉਸ ਵਿੱਚ ਭਰੋਸਾ ਕਰਕੇ ਜਿਉਂਦਾ ਹੈ ਇਹ
ਜਾਣੇ ਬਗੈਰ ਕਿ ਅੱਗੋਂ ਕੀ ਵਾਪਰੇਗਾ। ਇਹ ਸੇਵਕ ਸੱਚਮੁੱਚ
ਯਹੋਵਾਹ ਦੇ ਨਾਮ ਵਿੱਚ ਭਰੋਸਾ ਰੱਖਦਾ ਹੈ ਅਤੇ ਆਪਣੇ ਪਰਮੇਸ਼ੁਰ
ਉੱਤੇ ਨਿਰਭਰ ਕਰਦਾ ਹੈ।
11“ਦੇਖੋ, ਤੁਸੀਂ ਲੋਕ ਆਪਣੇ ਢੰਗ ਨਾਲ ਜਿਉਣਾ ਚਾਹੁੰਦੇ ਹੋ
ਤੁਸੀਂ ਆਪਣੀਆਂ ਅੱਗਾਂ ਅਤੇ ਮਸ਼ਾਲਾਂ (ਰੌਸ਼ਨੀਆਂ) ਬਾਲਦੇ ਹੋ।
ਇਸ ਲਈ ਆਪਣੇ ਢੰਗ ਨਾਲ ਜੀਵੋ। ਪਰ, ਤੁਹਾਨੂੰ ਸਜ਼ਾ ਮਿਲੇਗੀ!
ਤੁਸੀਂ ਆਪਣੀਆਂ ਹੀ ਅੱਗਾਂ ਅਤੇ ਮਸ਼ਾਲਾਂ ਵਿੱਚ ਡਿੱਗ ਪਵੋਂਗੇ
ਅਤੇ ਤੁਸੀਂ ਸੜ ਜਾਵੋਗੇ। ਮੈਂ ਅਜਿਹਾ ਵਾਪਰਨ ਦੇਵਾਂਗਾ।”

### ਇਸਰਾਏਲ ਨੂੰ ਅਬਰਾਹਾਮ ਵਰਗਾ ਹੋਣਾ ਚਾਹੀਦਾ ਹੈ

51 “ਤੁਹਾਡੇ ਵਿੱਚੋਂ ਕੁਝ ਲੋਕ ਨੇਕੀ ਦਾ ਜੀਵਨ ਜਿਉਣ
ਦੀ ਸਖ਼ਤ ਕੋਸ਼ਿਸ਼ ਕਰਦੇ ਹੋ। ਤੁਸੀਂ ਯਹੋਵਾਹ ਕੋਲ
ਸਹਾਇਤਾ ਲਈ ਜਾਂਦੇ ਹੋ। ਸੁਣੋ ਮੇਰੀ ਗੱਲ। ਤੁਹਾਨੂੰ ਆਪਣੇ
ਪਿਤਾ ਅਬਰਾਹਾਮ ਵੱਲ ਦੇਖਣਾ ਚਾਹੀਦਾ ਹੈ। ਉਹੀ ਉਹ ਚੱਟਾਨ
ਹੈ ਜਿਸਤੋਂ ਤੁਸੀਂ ਕੱਟ ਕੇ ਬਣਾਏ ਗਏ ਸੀ। 2ਅਬਰਾਹਾਮ ਤੁਹਾਡਾ
ਪਿਤਾ ਹੈ ਅਤੇ ਤੁਹਾਨੂੰ ਉਸ ਵੱਲ ਦੇਖਣਾ ਚਾਹੀਦਾ ਹੈ। ਤੁਹਾਨੂੰ
ਸਰਾਹ ਵੱਲ ਦੇਖਣਾ ਚਾਹੀਦਾ ਹੈ–ਉਹ ਔਰਤ ਜਿਸਨੇ ਤੁਹਾਨੂੰ
ਜਨਮ ਦਿੱਤਾ ਸੀ। ਅਬਰਾਹਾਮ ਇਕੱਲਾ ਸੀ ਜਦੋਂ ਮੈਂ ਉਸਨੂੰ
ਬੁਲਾਇਆ ਸੀ। ਫ਼ੇਰ ਮੈਂ ਉਸਨੂੰ ਅਸੀਸ ਦਿੱਤੀ, ਤੇ ਉਸਨੇ ਵੱਡੇ
ਪਰਿਵਾਰ ਦੀ ਸ਼ੁਰੂਆਤ ਕੀਤੀ। ਅਨੇਕਾਂ ਲੋਕ ਉਸਤੋਂ ਪੈਦਾ ਹੋਏ।”
3ਇਸ ਤਰ੍ਹਾਂ ਯਹੋਵਾਹ ਸੀਯੋਨ ਨੂੰ ਅਸੀਸ ਦੇਵੇਗਾ। ਯਹੋਵਾਹ
ਉਸ ਦੇ ਲਈ ਅਤੇ ਉਸਦੇ ਲੋਕਾਂ ਲਈ ਅਫ਼ਸੋਸ ਦਾ ਅਨੁਭਵ
ਕਰੇਗਾ ਅਤੇ ਉਹ ਉਸ ਲਈ ਵੱਡੀ ਗੱਲ ਕਰੇਗਾ। ਯਹੋਵਾਹ
ਮਾਰੂਥਲ ਨੂੰ ਤਬਦੀਲ ਕਰ ਦੇਵੇਗਾ। ਮਾਰੂਥਲ ਬਾਗ਼ ਵਰਗਾ
ਬਣ ਜਾਵੇਗਾ, ਅਦਨ ਦੇ ਬਾਗ਼ ਵਰਗਾ। ਉਹ ਧਰਤੀ ਸੱਖਣੀ
ਸੀ ਪਰ ਇਹ ਯਹੋਵਾਹ ਦੇ ਬਾਗ਼ ਵਰਗੀ ਹੋ ਜਾਵੇਗੀ। ਓਥੇ ਲੋਕ

ਪ੍ਰਸੰਨ, ਬਹੁਤ ਪ੍ਰਸੰਨ ਹੋਣਗੇ। ਉੱਥੋਂ ਦੇ ਲੋਕ ਖੁਸ਼ੀ ਦਾ ਪ੍ਰਗਟਾਵਾ ਕਰਨਗੇ। ਉਹ ਸ਼ੁਕਰਾਨੇ ਅਤੇ ਜਿੱਤ ਦੇ ਗੀਤ ਗਾਉਣਗੇ।

4"ਮੇਰੇ ਲੋਕੋ, ਸੁਣੋ ਮੇਰੀ ਗੱਲ! ਮੇਰੇ ਨਿਰਣੇ ਉਨ੍ਹਾਂ ਰੌਸ਼ਨੀਆਂ ਵਾਂਗ ਹੋਣਗੇ ਦਰਸਾਉਣਗੇ ਜਿਹੜੇ ਕਿ ਕਿਵੇਂ ਜਿਉਣਾ ਹੈ।

5ਮੈਂ ਛੇਤੀ ਹੀ ਦਰਸਾ ਦੇਵਾਂਗਾ ਕਿ ਮੈਂ ਨਿਰਪੱਖ ਹਾਂ। ਛੇਤੀ ਹੀ ਮੈਂ ਤੁਹਾਨੂੰ ਬਚਾਵਾਂਗਾ। ਮੈਂ ਆਪਣੀ ਸ਼ਕਤੀ ਦਾ ਇਸਤੇਮਾਲ ਕਰਾਂਗਾ ਅਤੇ ਸਾਰੀਆਂ ਕੌਮਾਂ ਬਾਰੇ ਨਿਰਣਾ ਕਰਾਂਗਾ। ਦੂਰ-ਦੁਰਾਡੀਆਂ ਥਾਵਾਂ ਦੇ ਸਾਰੇ ਲੋਕ ਮੇਰਾ ਇੰਤਜ਼ਾਰ ਕਰ ਰਹੇ ਨੇ। ਸਹਾਈਤਾ ਲਈ, ਉਹ ਮੇਰੀ ਸ਼ਕਤੀ ਦਾ ਇੰਤਜ਼ਾਰ ਕਰ ਰਹੇ ਨੇ।

6ਅਕਾਸ਼ਾਂ ਵੱਲ ਦੇਖੋ! ਹੇਠਾਂ ਧਰਤੀ ਵੱਲ ਆਪਣੇ ਆਲੇ-ਦੁਆਲੇ ਦੇਖੋ! ਅਕਾਸ਼ ਧੂੰਏਂ ਦੇ ਬੱਦਲਾਂ ਵਾਂਗ ਅਲੋਪ ਹੋ ਜਾਣਗੇ। ਧਰਤੀ ਪਾਟੇ ਪੁਰਾਣੇ ਕੱਪੜਿਆਂ ਵਾਂਗ ਬਣ ਜਾਵੇਗੀ। ਲੋਕ ਧਰਤੀ ਉੱਤੇ ਮਰ ਜਾਣਗੇ, ਪਰ ਮੇਰੀ ਮੁਕਤੀ ਸਦਾ ਰਹੇਗੀ। ਮੇਰੀ ਨੇਕੀ ਕਦੇ ਖ਼ਤਮ ਨਹੀਂ ਹੋਵੇਗੀ।

7ਤੁਸੀਂ ਲੋਕ, ਜਿਹੜੇ ਨੇਕੀ ਨੂੰ ਸਮਝਦੇ ਹੋ, ਤੁਹਾਨੂੰ ਮੇਰੀ ਗੱਲ ਸੁਣਨੀ ਚਾਹੀਦੀ ਹੈ। ਤੁਸੀਂ ਲੋਕ ਜਿਹੜੇ ਮੇਰੀਆਂ ਸਿਖਿਆਵਾਂ ਉੱਤੇ ਚੱਲਦੇ ਹੋ, ਤੁਹਾਨੂੰ ਉਹ ਗੱਲਾਂ ਸੁਣਨੀਆਂ ਚਾਹੀਦੀਆਂ ਹਨ ਜਿਹੜੀਆਂ ਮੈਂ ਤੁਹਾਨੂੰ ਆਖਦਾ ਹਾਂ। ਬੁਰੇ ਬੰਦਿਆਂ ਕੋਲੋਂ ਭੈਭੀਤ ਨਾ ਹੋਵੋ। ਉਨ੍ਹਾਂ ਮੰਦੀਆਂ ਗੱਲਾਂ ਤੋਂ ਭੈਭੀਤ ਨਾ ਹੋਵੋ ਜਿਹੜੀਆਂ ਉਹ ਤੁਹਾਨੂੰ ਆਖਦੇ ਨੇ।

8ਕਿਉਂ ਕਿ ਉਹ ਫ਼ਟੇ-ਪੁਰਾਣੇ ਕੱਪੜਿਆਂ ਵਾਂਗ ਬਣ ਜਾਣਗੇ, ਉਨ੍ਹਾਂ ਨੂੰ ਕੀੜੇ ਖਾ ਲੈਣਗੇ। ਉਹ ਉੱਨ ਵਾਂਗ ਹੋ ਜਾਣਗੇ। ਪਰ ਮੇਰੀ ਨੇਕੀ ਸਦਾ ਲਈ ਰਹੇਗੀ। ਮੇਰੀ ਮੁਕਤੀ ਸਦਾ-ਸਦਾ ਲਈ ਰਹੇਗੀ।"

## ਪਰਮੇਸ਼ੁਰ ਦੀ ਆਪਣੀ ਸ਼ਕਤੀ ਉਸਦੇ ਬੰਦਿਆਂ ਨੂੰ ਬਚਾਵੇਗੀ

9ਯਹੋਵਾਹ ਦੇ ਬਾਜ਼ੂ (ਸ਼ਕਤੀ) ਜਾਗ ਪਓ! ਜਾਗ ਪਓ! ਤਕੜੇ ਬਣੋ! ਆਪਣੀ ਸ਼ਕਤੀ ਨੂੰ ਵਰਤੋ, ਜਿਹਾ ਕਿ ਤੁਸੀਂ ਬਹੁਤ ਪਹਿਲਾਂ ਕੀਤਾ ਸੀ, ਜਿਹਾ ਕਿ ਤੂੰ ਪ੍ਰਾਚੀਨ ਸਮਿਆਂ ਤੋਂ ਕੀਤਾ ਹੈ। ਤੁਸੀਂ ਹੀ ਉਹ ਸ਼ਕਤੀ ਹੋ, ਜਿਸਨੇ ਰਹਬ ਨੂੰ ਹਰਾਇਆ ਸੀ। ਤੁਸੀਂ ਅਜਗਰ ਨੂੰ ਹਰਾਇਆ ਸੀ।

10ਤੁਸੀਂ ਸਮੁੰਦਰ ਨੂੰ ਖੁਸ਼ਕ ਕਰ ਦਿੱਤਾ ਸੀ! ਤੁਸੀਂ ਮਹਾਂ ਡੂੰਘ ਦੇ ਪਾਣੀ ਸੁਕਾ ਦਿੱਤੇ ਸੀ! ਤੁਸੀਂ ਸਮੁੰਦਰ ਦੇ ਡੂੰਘੇ ਹਿੱਸੇ ਇੱਕ ਰਸਤੇ ਵਿੱਚ ਬਦਲ ਦਿੱਤੇ ਸਨ। ਤੁਹਾਡੇ ਲੋਕ ਉਸ ਰਾਹ ਨੂੰ ਪਾਰ ਕਰ ਗਏ ਸੀ ਅਤੇ ਬਚ ਗਏ ਸਨ।

11ਯਹੋਵਾਹ ਆਪਣੇ ਬੰਦਿਆਂ ਨੂੰ ਬਚਾਵੇਗਾ। ਉਹ ਖੁਸ਼ੀ-ਖੁਸ਼ੀ ਸੀਯੋਨ ਨੂੰ ਪਰਤਨਗੇ। ਉਹ ਬਹੁਤ-ਬਹੁਤ ਪ੍ਰਸੰਨ ਹੋਣਗੇ, ਉਨ੍ਹਾਂ ਦੀ ਖੁਸ਼ੀ ਉਨ੍ਹਾਂ ਦੇ ਸਿਰ ਤੇ ਸਦਾ-ਸਦਾ ਲਈ ਤਾਜ ਵਰਗੀ ਹੋਵੇਗੀ। ਉਹ ਖੁਸ਼ੀ ਨਾਲ ਗਾ ਰਹੇ ਹੋਣਗੇ। ਸਾਰੀ ਉਦਾਸੀ ਕਿਤੇ ਦੂਰ ਭੱਜ ਗਈ ਹੋਵੇਗੀ।

12ਯਹੋਵਾਹ ਆਖਦਾ ਹੈ, "ਮੈਂ ਹੀ ਉਹ ਹਾਂ, ਜਿਹੜਾ ਤੁਹਾਨੂੰ ਸਕੂਨ ਪਹੁੰਚਾਉਂਦਾ ਹੈ। ਇਸ ਲਈ ਤੁਸੀਂ ਲੋਕਾਂ ਕੋਲੋਂ ਕਿਉਂ ਭੈਭੀਤ ਹੋਵੋਂ? ਉਹ ਸਿਰਫ਼ ਬੰਦੇ ਹੀ ਹਨ ਜਿਹੜੇ ਜਿਉਂਦੇ ਹਨ ਤੇ ਮਰ ਜਾਂਦੇ ਹਨ। ਉਹ ਸਿਰਫ਼ ਇਨਸਾਨ ਹਨ – ਉਹ ਘਾਹ ਵਾਂਗ ਮਰ ਜਾਂਦੇ ਨੇ।"

13ਤੁਹਾਨੂੰ ਯਹੋਵਾਹ ਨੇ ਸਾਜਿਆ ਸੀ। ਉਸਨੇ ਆਪਣੀ ਸ਼ਕਤੀ ਨਾਲ ਧਰਤੀ ਨੂੰ ਸਾਜਿਆ ਸੀ! ਅਤੇ ਉਸ ਨੇ ਆਪਣੀ ਸ਼ਕਤੀ ਨਾਲ ਧਰਤੀ ਉੱਤੇ ਅਕਾਸ਼ ਵਿਛਾਏ ਸਨ! ਪਰ ਤੁਸੀਂ ਉਸ ਨੂੰ ਤੇ ਉਸ ਦੀ ਸ਼ਕਤੀ ਨੂੰ ਭੁੱਲ ਜਾਂਦੇ ਹੋ। ਇਸ ਲਈ ਤੁਸੀਂ ਉਨ੍ਹਾਂ ਗੁਸੈਲੇ ਲੋਕਾਂ ਕੋਲੋਂ ਸਦਾ ਭੈਭੀਤ ਹੋ ਜਾਂਦੇ ਹੋ ਜਿਹੜੇ ਤੁਹਾਨੂੰ ਦੁੱਖ ਦਿੰਦੇ ਨੇ। ਉਨ੍ਹਾਂ ਲੋਕਾਂ ਨੇ ਤੁਹਾਨੂੰ ਤਬਾਹ ਕਰਨ ਦੀ ਯੋਜਨਾ ਬਣਾਈ ਸੀ। ਪਰ ਹੁਣ ਉਹ ਕਿੱਥੇ ਨੇ? ਉਹ ਸਾਰੇ ਹੀ ਖਤਮ ਹੋ ਗਏ ਨੇ।

14ਕੈਦ ਵਿਚਲੇ ਲੋਕ ਛੇਤੀ ਹੀ ਰਿਹਾ ਹੋ ਜਾਣਗੇ। ਉਹ ਕੈਦ ਵਿੱਚ ਮਰਨਗੇ ਤੇ ਸੜਨਗੇ ਨਹੀਂ। ਉਨ੍ਹਾਂ ਲੋਕਾਂ ਕੋਲ ਕਾਫ਼ੀ ਭੋਜਨ ਹੋਵੇਗਾ।

15"ਮੈਂ, ਯਹੋਵਾਹ, ਤੁਹਾਡਾ ਪਰਮੇਸ਼ੁਰ ਹਾਂ। ਮੈਂ ਸਮੁੰਦਰ ਨੂੰ ਰਿੜਕ ਦਿੰਦਾ ਹਾਂ ਅਤੇ ਲਹਿਰਾਂ ਬੰਦ ਕਰ ਦਿੰਦਾ ਹਾਂ।" (ਉਸ ਦਾ ਨਾਮ ਸਰਬ-ਸ਼ਕਤੀਮਾਨ ਹੈ।)

16"ਮੇਰੇ ਸੇਵਕ, ਮੈਂ ਤੈਨੂੰ ਉਹ ਸ਼ਬਦ ਦੇਵਾਂਗਾ ਜੋ ਮੈਂ ਚਾਹੁੰਨਾ ਕਿ ਤੂੰ ਆਖੇਂ। ਅਤੇ ਮੈਂ ਤੈਨੂੰ ਆਪਣੇ ਹੱਥੀਂ ਛਾਵਾਂ ਕਰਾਂਗਾ ਅਤੇ ਤੇਰੀ ਰੱਖਿਆ ਕਰਾਂਗਾ। ਮੈਂ ਤੇਰਾ ਇਸਤੇਮਾਲ ਨਵੇਂ ਅਕਾਸ਼ ਅਤੇ ਨਵੀਂ ਧਰਤੀ ਸਾਜਣ ਲਈ ਕਰਾਂਗਾ। ਮੈਂ ਤੇਰੀ ਵਰਤੋਂ ਇਸਰਾਏਲ ਨੂੰ ਇਹ ਆਖਣ ਲਈ ਕਰਾਂਗਾ, 'ਤੁਸੀਂ ਮੇਰੇ ਲੋਕ ਹੋਂ।'"

## ਪਰਮੇਸ਼ੁਰ ਨੇ ਇਸਰਾਏਲ ਨੂੰ ਸਜ਼ਾ ਦਿੱਤੀ

17ਜਾਗੋ! ਜਾਗੋ! ਯਰੂਸ਼ਲਮ, ਉੱਠ ਪਵੋ! ਯਹੋਵਾਹ ਤੇਰੇ ਨਾਲ ਬਹੁਤ ਨਾਰਾਜ਼ ਸੀ। ਇਸੇ ਲਈ ਤੈਨੂੰ ਸਜ਼ਾ ਦਿੱਤੀ ਗਈ। ਇਹ ਸਜ਼ਾ ਜ਼ਹਿਰ ਦੇ ਪਿਆਲੇ ਵਾਂਗ ਸੀ, ਜੋ ਤੈਨੂੰ ਪੀਣਾ ਪੈਣਾ ਸੀ, ਤੇ ਤੂੰ ਇਹ ਪੀ ਲਿਆ।

18ਯਰੂਸ਼ਲਮ ਵਿੱਚ ਬਹੁਤ ਲੋਕ ਹਨ ਪਰ ਉਨ੍ਹਾਂ ਵਿੱਚੋਂ ਕੋਈ ਵੀ ਉਸਦਾ ਆਗੂ ਨਹੀਂ ਬਣਿਆ। ਉਸਦੇ ਪੈਦਾ ਕੀਤੇ ਬੱਚਿਆਂ ਵਿੱਚੋਂ ਕੋਈ ਵੀ ਉਸਦਾ ਪੱਥ ਪ੍ਰਦਰਸ਼ਕ ਨਹੀਂ ਬਣਿਆ।
19ਯਰੂਸ਼ਲਮ ਲਈ ਮੁਸੀਬਤਾਂ ਦੋ ਸਮੂਹਾਂ ਵਿੱਚ ਆਈਆਂ। ਚੋਰੀ ਅਤੇ ਭੋਜਨ ਦੀ ਰਾਸ਼ਨਿੰਗ, ਵੱਡੀ ਭੁੱਖਮਰੀ ਅਤੇ ਜੰਗ।

ਜਦੋਂ ਤੂੰ ਦੁੱਖ ਭੋਗ ਰਹੀ ਸੀ ਤਾਂ ਕਿਸੇ ਨੇ ਵੀ ਤੇਰੀ ਸਹਾਇਤਾ ਨਹੀਂ ਕੀਤੀ। ਕਿਸੇ ਬੰਦੇ ਨੇ ਤੇਰੇ ਉੱਤੇ ਦਇਆ ਨਹੀਂ ਕੀਤੀ।
20ਤੇਰੇ ਲੋਕ ਕਮਜ਼ੋਰ ਹੋ ਗਏ। ਉਹ ਧਰਤੀ ਤੇ ਡਿੱਗ ਪਏ ਤੇ ਉੱਥੇ ਹੀ ਪਏ ਰਹੇ। ਉਹ ਬੰਦੇ ਹਰ ਗਲੀ ਦੇ ਮੋੜ ਉੱਤੇ ਪਏ ਸਨ। ਉਹ ਜਾਲ ਵਿੱਚ ਫ਼ਸੇ ਜਾਨਵਰਾਂ ਵਰਗੇ ਸਨ। ਉਨ੍ਹਾਂ ਨੂੰ ਯਹੋਵਾਹ ਦੇ ਕਹਿਰ ਦੀ ਸਜ਼ਾ ਓਦੋਂ ਤੱਕ ਮਿਲੀ ਜਦੋਂ ਉਹ ਹੋਰ ਸਜ਼ਾ ਸਹਾਰਨ ਦੇ ਕਾਬਿਲ ਨਹੀਂ ਰਹੇ ਸਨ। ਜਦੋਂ ਪਰਮੇਸ਼ੁਰ ਨੇ ਆਖਿਆ ਕਿ ਉਹ ਉਨ੍ਹਾਂ ਨੂੰ ਹੋਰ ਸਜ਼ਾ ਦੇਵੇਗਾ, ਤਾਂ ਉਹ ਬਹੁਤ ਕਮਜ਼ੋਰ ਹੋ ਗਏ।

21ਗਰੀਬ ਯਰੂਸ਼ਲਮ, ਸੁਣ ਮੇਰੀ ਗੱਲ। ਤੂੰ ਸ਼ਰਾਬੀ ਆਦਮੀ ਦੀ ਤਰ੍ਹਾਂ ਕਮਜ਼ੋਰ ਹੈਂ ਪਰ ਤੈਨੂੰ ਸ਼ਰਾਬ ਦਾ ਨਸ਼ਾ ਨਹੀਂ ਹੈ। ਤੂੰ ਜ਼ਹਿਰ ਦੇ ਉਸ ਪਿਆਲੇ ਕਾਰਣ ਕਮਜ਼ੋਰ ਹੈ।

22ਤੁਹਾਡਾ ਪਰਮੇਸ਼ੁਰ ਅਤੇ ਮਾਲਿਕ, ਯਹੋਵਾਹ ਆਪਣੇ ਬੰਦਿਆਂ
ਲਈ ਜੰਗ ਕਰੇਗਾ। ਉਹ ਤੈਨੂੰ ਆਖਦਾ ਹੈ, "ਦੇਖ, ਮੈਂ ਤੇਰੇ ਕੋਲੋਂ
ਇਹ 'ਜ਼ਹਿਰ ਪਿਆਲਾ' ਖੋਹ ਰਿਹਾ ਹਾਂ। ਮੈਂ ਆਪਣਾ ਕਹਿਰ
ਤੇਰੇ ਕੋਲੋਂ ਦੂਰ ਹਟਾ ਰਿਹਾ ਹਾਂ। ਤੈਨੂੰ ਮੇਰੇ ਗੁੱਸੇ ਦੀ ਹੁਣ ਹੋਰ
ਸਜ਼ਾ ਨਹੀਂ ਮਿਲੇਗੀ। 23ਹੁਣ ਮੈਂ ਆਪਣੇ ਗੁੱਸੇ ਦੀ ਵਰਤੋਂ ਉਨ੍ਹਾਂ
ਲੋਕਾਂ ਨੂੰ ਸਜ਼ਾ ਦੇਣ ਲਈ ਕਰਾਂਗਾ ਜਿਨ੍ਹਾਂ ਨੇ ਤੈਨੂੰ ਦੁੱਖ ਦਿੱਤਾ
ਸੀ। ਉਨ੍ਹਾਂ ਲੋਕਾਂ ਨੇ ਤੈਨੂੰ ਮਾਰਨ ਦੀ ਕੋਸ਼ਿਸ਼ ਕੀਤੀ ਸੀ। ਉਨ੍ਹਾਂ
ਤੈਨੂੰ ਆਖਿਆ ਸੀ, "ਸਾਡੇ ਅੱਗੇ ਝੁਕੋ, ਅਤੇ ਅਸੀਂ ਤੈਨੂੰ ਕੁਚਲ
ਦਿਆਂਗੇ! ਉਨ੍ਹਾਂ ਨੇ ਤੈਨੂੰ ਉਨ੍ਹਾਂ ਅੱਗੇ ਝੁਕਣ ਲਈ ਮਜ਼ਬੂਰ ਕੀਤਾ।
ਅਤੇ ਫ਼ੇਰ ਉਹ ਤੇਰੀ ਪਿੱਠ ਨੂੰ ਮਿੱਟੀ ਵਾਂਗ ਲਿਤਾੜਨ ਲੱਗੇ। ਤੂੰ
ਉਨ੍ਹਾਂ ਲਈ ਚੱਲਣ ਵਾਲਾ ਇੱਕ ਰਸਤਾ ਸੀ।"

## ਇਸਰਾਏਲ ਬਚ ਜਾਵੇਗਾ

52 ਜਾਗੋ! ਜਾਗੋ ਸੀਯੋਨ! ਆਪਣੇ ਬਸਤਰ ਪਹਿਨ!
ਆਪਣੀ ਮਜ਼ਬੂਤੀ ਫ਼ੜ! ਪਵਿੱਤਰ ਯਰੂਸ਼ਲਮ ਉੱਠ
ਖੜ੍ਹਾ ਹੋ। ਫ਼ੇਰ ਤੇਰੇ ਅੰਦਰ ਉਹ ਲੋਕ ਦਾਖਲ ਨਹੀਂ ਹੋਣਗੇ
ਜਿਨ੍ਹਾਂ ਪਰਮੇਸ਼ੁਰ ਦੀ ਅਗਵਾਈ ਨਹੀਂ ਮੰਨੀ। ਉਹ ਲੋਕ ਸ਼ੁਧ
ਅਤੇ ਸਾਫ਼ ਨਹੀਂ ਹਨ।

2ਗਰਦ ਨੂੰ ਝਾੜ ਸੁੱਟ! ਆਪਣੀ ਅਦਭੁਤ ਪੁਸ਼ਾਕ ਪਹਿਨ ਲੈ!
ਹੇ ਯਰੂਸ਼ਲਮ, ਸੀਯੋਨ ਦੀਏ ਧੀਏ, ਤੂੰ ਕੈਦੀ ਸੀ ਪਰ ਹੁਣ ਆਪਣੇ-
ਆਪ ਨੂੰ ਉਨ੍ਹਾਂ ਜ਼ੰਜ਼ੀਰਾਂ ਤੋਂ ਅਜ਼ਾਦ ਕਰ ਲੈ ਜਿਹੜੀਆਂ ਤੇਰੀ
ਧੌਣ ਦੁਆਲੇ ਹਨ! 3ਯਹੋਵਾਹ ਆਖਦਾ ਹੈ, "ਤੁਹਾਨੂੰ ਪੈਸਿਆਂ
ਬਦਲੇ ਨਹੀਂ ਵੇਚਿਆ ਗਿਆ। ਇਸ ਲਈ ਮੈਂ ਤੁਹਾਨੂੰ ਸੁਤੰਤਰ
ਕਰਨ ਲਈ ਪੈਸੇ ਦਾ ਇਸਤੇਮਾਲ ਨਹੀਂ ਕਰਾਂਗਾ।"

4ਮੇਰਾ ਪ੍ਰਭੂ, ਯਹੋਵਾਹ ਆਖਦਾ ਹੈ, "ਮੇਰੇ ਲੋਕ ਪਹਿਲਾਂ ਮਿਸਰ
ਵੱਲ ਰਹਿਣ ਲਈ ਗਏ – ਤੇ ਫ਼ੇਰ ਉਹ ਗੁਲਾਮ ਬਣ ਗਏ। ਬਾਦ
ਵਿੱਚ ਅੱਸ਼ੂਰ ਨੇ ਉਨ੍ਹਾਂ ਨੂੰ ਗੁਲਾਮ ਬਣਾ ਲਿਆ। 5ਹੁਣ ਦੇਖੋ ਕੀ
ਵਾਪਰਿਆ ਹੈ! ਇੱਕ ਹੋਰ ਕੌਮ ਨੇ ਮੇਰੇ ਲੋਕਾਂ ਨੂੰ ਗੁਲਾਮ ਬਣਾ
ਲਿਆ ਹੈ। ਉਸ ਦੇਸ਼ ਨੂੰ ਮੇਰੇ ਲੋਕਾਂ ਨੂੰ ਗੁਲਾਮ ਬਨਾਉਣ ਲਈ
ਪੈਸਾ ਨਹੀਂ ਅਦਾ ਕਰਨਾ ਪਿਆ। ਇਹ ਕੌਮ ਮੇਰੇ ਲੋਕਾਂ ਉੱਤੇ
ਹਕੂਮਤ ਕਰਦੀ ਹੈ ਅਤੇ ਉਨ੍ਹਾਂ ਉੱਤੇ ਹੱਸਦੀ ਹੈ। ਉਹ ਲੋਕ
ਹਮੇਸ਼ਾ ਮੇਰੇ ਬਾਰੇ ਬੁਰਾ ਭਲਾ ਆਖਦੇ ਹਨ।"

6ਯਹੋਵਾਹ ਆਖਦਾ ਹੈ, "ਇਹ ਵਾਪਰਿਆ ਹੈ ਤਾਂ ਜੋ ਮੇਰੇ ਬੰਦੇ
ਮੇਰੇ ਬਾਰੇ ਗਿਆਨ ਲੈ ਸਕਣ। ਮੇਰੇ ਬੰਦੇ ਜਾਣ ਲੈਣਗੇ ਕਿ ਮੈਂ
ਕੀ ਹਾਂ। ਮੇਰੇ ਬੰਦੇ ਮੇਰਾ ਨਾਮ ਜਾਣ ਲੈਣਗੇ, ਅਤੇ ਉਹ ਜਾਣ
ਲੈਣਗੇ ਕਿ ਮੈਂ ਹੀ ਹਾਂ ਉਹ* ਜਿਹੜਾ ਉਨ੍ਹਾਂ ਨਾਲ ਗੱਲ ਕਰ
ਰਿਹਾ ਹੈ।"

7ਕਿਸੇ ਸੰਦੇਸ਼ਵਾਹਕ ਨੂੰ ਪਹਾੜੀ ਤੋਂ ਉੱਤਰ ਕੇ ਸ਼ੁਭ ਸਮਾਚਾਰ
ਲਿਆਉਂਦਿਆਂ ਦੇਖਣਾ ਕਿੰਨਾ ਅਦਭੁਤ ਹੈ। ਸੰਦੇਸ਼ ਵਾਹਕ ਕੋਲੋਂ
ਐਲਾਨ ਸੁਣਦਿਆਂ ਇਹ ਖੁਸ਼ੀ ਲਿਆਉਂਦਾ ਹੈ, "ਸੀਯੋਨ, ਇੱਥੇ
ਅਮਨ ਹੈ! ਅਸੀਂ ਬਚ ਗਏ ਹਾਂ! ਤੁਹਾਡਾ ਪਰਮੇਸ਼ੁਰ ਰਾਜਾ ਹੈ।"

8ਸ਼ਹਿਰ ਦੇ ਪਹਿਰੇਦਾਰ ਹੋਕਰੇ ਦੇਣਾ ਸ਼ੁਰੂ ਕਰਦੇ ਹਨ। ਉਹ
ਮਿਲਕੇ ਖੁਸ਼ੀ ਮਨਾ ਰਹੇ ਹਨ! ਕਿਉਂ ਕਿ ਉਨ੍ਹਾਂ ਵਿੱਚੋਂ ਹਰ ਕੋਈ,
ਯਹੋਵਾਹ ਨੂੰ ਸੀਯੋਨ ਪਰਤਦਿਆਂ ਦੇਖਦਾ ਹੈ।

9ਯਰੂਸ਼ਲਮ, ਤੇਰੇ ਤਬਾਹ ਹੋਏ ਭਵਨ ਫ਼ੇਰ ਖੁਸ਼ੀ ਨਾਲ ਭਰਪੂਰ
ਹੋਣਗੇ। ਤੁਸੀਂ ਸਾਰੇ ਮਿਲਕੇ ਖੁਸ਼ੀ ਮਨਾਓਗੇ, ਕਿਉਂ ਕਿ ਯਹੋਵਾਹ
ਯਰੂਸ਼ਲਮ ਉੱਤੇ ਮਿਹਰਬਾਨ ਹੋਵੇਗਾ। ਯਹੋਵਾਹ ਆਪਣੇ ਬੰਦਿਆਂ
ਨੂੰ ਬਚਾਵੇਗਾ।

10ਯਹੋਵਾਹ ਆਪਣੀ ਪਵਿੱਤਰ ਸ਼ਕਤੀ ਸਮੂਹ ਕੌਮਾਂ ਨੂੰ
ਦਰਸਾਏਗਾ। ਦੂਰ-ਦੁਰਾਡੇ ਦੇ ਸਾਰੇ ਦੇਸ਼ ਦੇਖਣਗੇ ਕਿ ਪਰਮੇਸ਼ੁਰ
ਆਪਣੇ ਬੰਦਿਆਂ ਨੂੰ ਕਿਵੇਂ ਬਚਾਉਂਦਾ ਹੈ।

11ਤੁਹਾਨੂੰ ਲੋਕਾਂ ਨੂੰ, ਓਥੋਂ ਚਲੇ ਜਾਣਾ ਚਾਹੀਦਾ ਹੈ ਆਪਣੀ
ਗੁਲਾਮੀ ਤੋਂ ਵੱਖ ਹੋ ਜਾਣਾ ਚਾਹੀਦਾ ਹੈ! ਜਾਜਕੋ, ਤੁਸੀਂ ਚੁੱਕੀਆਂ
ਹੋਈਆਂ ਨੇ ਉਹ ਵਸਤਾਂ ਜਿਹੜੀਆਂ ਉਪਾਸਨਾ ਲਈ ਵਰਤੀਆਂ
ਜਾਂਦੀਆਂ ਨੇ। ਇਸ ਲਈ ਆਪਣੇ-ਆਪ ਨੂੰ ਸ਼ੁਧ ਬਣਾਓ। ਓਸ
ਸ਼ੈਅ ਨੂੰ ਛੂਹੋ ਨਾ ਜਿਹੜੀ ਅਪਵਿੱਤਰ ਹੈ।

12ਤੁਸੀਂ ਆਪਣੀ ਅਧੀਨਗੀ ਨੂੰ ਛੱਡ ਦਿਓਗੇ। ਪਰ ਉਹ
ਛੱਡਣ ਲਈ ਮਜ਼ਬੂਰ ਨਹੀਂ ਕਰਨਗੇ ਉਹ ਕਾਹਲੀ ਵਿੱਚ। ਤੁਹਾਨੂੰ
ਭੱਜਣ ਲਈ ਮਜ਼ਬੂਰ ਨਹੀਂ ਕੀਤਾ ਜਾਵੇਗਾ। ਤੁਸੀਂ ਤੁਰ ਜਾਓਗੇ,
ਤੇ ਯਹੋਵਾਹ ਤੁਹਾਡੇ ਨਾਲ ਚੱਲੇਗਾ। ਯਹੋਵਾਹ ਤੁਹਾਡੇ ਅੱਗੇ-ਅੱਗੇ
ਹੋਵੇਗਾ, ਅਤੇ ਇਸਰਾਏਲ ਦਾ ਪਰਮੇਸ਼ੁਰ ਤੁਹਾਡੇ ਪਿੱਛੇ-ਪਿੱਛੇ
ਹੋਵੇਗਾ।

## ਪਰਮੇਸ਼ੁਰ ਦਾ ਦੁਖੀ ਸੇਵਕ

13"ਮੇਰੇ ਸੇਵਕ ਵੱਲ ਦੇਖੋ। ਉਹ ਬਹੁਤ ਕਾਮਯਾਬ ਹੋਵੇਗਾ।
ਉਹ ਬਹੁਤ ਮੱਹਤਵਪੂਰਣ ਹੋਵੇਗਾ, ਭਵਿੱਖ ਵਿੱਚ ਲੋਕ ਉਸਦਾ
ਆਦਰ ਕਰਨਗੇ ਅਤੇ ਉਸਨੂੰ ਇੱਜ਼ਤ ਦੇਣਗੇ।

14"ਪਰ ਬਹੁਤੇ ਲੋਕ ਪਰੇਸ਼ਾਨ ਹੋਏ ਸਨ ਜਦੋਂ ਉਨ੍ਹਾਂ ਨੇ ਮੇਰੇ
ਸੇਵਕ ਨੂੰ ਦੇਖਿਆ ਸੀ। ਉਹ ਇੰਨੀ ਬੁਰੀ ਤਰ੍ਹਾਂ ਦੁਖੀ ਸੀ ਕਿ ਉਹ
ਉਸਨੂੰ ਮਨੁੱਖ ਵਜੋਂ ਮੁਸ਼ਕਿਲ ਨਾਲ ਪਛਾਣ ਸਕਦੇ ਸਨ। 15ਪਰ
ਹੋਰ ਬਹੁਤ ਸਾਰੇ ਬੰਦੇ ਵੀ ਹੈਰਾਨ ਹੋਣਗੇ। ਰਾਜੇ ਉਸਨੂੰ ਦੇਖਣਗੇ,
ਹੈਰਾਨ ਹੋਣਗੇ, ਅਤੇ ਇੱਕ ਸ਼ਬਦ ਵੀ ਨਹੀਂ ਬੋਲ ਸਕਣਗੇ। ਉਹ
ਲੋਕ ਮੇਰੇ ਸੇਵਕ ਬਾਰੇ ਕਹਾਣੀ ਨਹੀਂ ਸੁਣਨਗੇ। ਉਨ੍ਹਾਂ ਨੇ ਦੇਖਿਆ
ਸੀ ਕਿ ਕੀ ਵਾਪਰਿਆ ਸੀ। ਉਨ੍ਹਾਂ ਨੇ ਕਹਾਣੀ ਨਹੀਂ ਸੁਣੀ ਸੀ
ਪਰ ਉਨ੍ਹਾਂ ਨੇ ਸਮਝ ਲਿਆ ਸੀ।"

53 ਜਿਨ੍ਹਾਂ ਗੱਲਾਂ ਦਾ ਅਸੀਂ ਐਲਾਨ ਕੀਤਾ ਸੀ ਉਨ੍ਹਾਂ ਬਾਰੇ
ਕਿਸਨੇ ਯਕੀਨ ਕੀਤਾ? ਕਿਸਨੇ ਸੱਚਮੁੱਚ ਯਹੋਵਾਹ
ਦੀ ਸਜ਼ਾ ਨੂੰ ਪ੍ਰਵਾਨ ਕੀਤਾ ਸੀ?

2ਉਹ ਪਰਮੇਸ਼ੁਰ ਦੇ ਸਾਮ੍ਹਣੇ ਇੱਕ ਛੋਟੇ ਪੌਦੇ ਵਾਂਗ ਉੱਗਿਆ
ਸੀ। ਉਹ ਖੁਸ਼ਕ ਧਰਤੀ ਉੱਤੇ ਉੱਗਣ ਵਾਲੀ ਜੜ੍ਹ ਵਾਂਗ ਸੀ।
ਉਹ ਮਹੱਤਵਪੂਰਣ ਦਿਖਾਈ ਨਹੀਂ ਦਿੰਦਾ ਸੀ। ਉਸਦਾ ਕੋਈ
ਖਾਸ ਪਰਤਾਪ ਨਹੀਂ ਸੀ। ਜੇ ਅਸੀਂ ਉਸ ਵੱਲ ਦੇਖਦੇ ਤਾਂ ਸਾਨੂੰ
ਕੋਈ ਅਜਿਹੀ ਖਾਸ ਗੱਲ ਨਹੀਂ ਦਿਖਾਈ ਨਹੀਂ ਸੀ ਦੇਣੀ ਜਿਹੜੀ
ਉਸਨੂੰ ਸਾਡੀ ਨਜ਼ਰ ਵਿੱਚ ਪਸੰਦ ਕਰਨ ਯੋਗ ਬਣਾਉਂਦੀ ਹੋਵੇ।
3ਲੋਕਾਂ ਨੇ ਉਸਦਾ ਮਜ਼ਾਕ ਉਡਾਇਆ, ਅਤੇ ਉਸਦੇ ਦੋਸਤ ਉਸਨੂੰ

---

**ਮੈਂ ਉਹ ਹਾਂ** ਇਹ ਪਰਮੇਸ਼ੁਰ ਲਈ ਹਿਬਰੂ ਦੇ ਨਾਮ ਵਾਂਗ ਹੈ।
ਪਰਮੇਸ਼ੁਰ ਸਦਾ ਲਈ ਰਹਿੰਦਾ ਹੈ, ਅਤੇ ਕਿ ਉਹ ਹਮੇਸ਼ਾ ਲੋਕਾਂ ਦੇ ਸੰਗ
ਰਹਿੰਦਾ। ਕੂਚ 3:13-17.

ਛੱਡ ਗਏ। ਉਹ ਅਜਿਹਾ ਆਦਮੀ ਸੀ ਜਿਸ ਨੂੰ ਵਧੇਰੇ ਦਰਦ ਸੀ। ਉਹ ਉਦਾਸੀ ਨੂੰ ਚੰਗੀ ਤਰ੍ਹਾਂ ਜਾਣਦਾ ਸੀ। ਲੋਕ ਉਸਨੂੰ ਇੰਨਾ ਆਦਰ ਵੀ ਨਹੀਂ ਸਨ ਦਿੰਦੇ ਕਿ ਉਸ ਵੱਲ ਧਿਆਨ ਨਾਲ ਦੇਖ ਸਕਣ। ਅਸੀਂ ਉਸ ਵੱਲ ਧਿਆਨ ਨਹੀਂ ਸੀ ਦਿੱਤਾ।

4ਪਰ ਉਸਨੇ ਸਾਡੀਆਂ ਮੁਸੀਬਤਾਂ ਲੈ ਲਈਆਂ ਅਤੇ ਉਨ੍ਹਾਂ ਨੂੰ ਅਪਣਾ ਲਿਆ। ਉਸਨੇ ਸਾਡੇ ਦੁੱਖ ਨੂੰ ਬਰਦਾਸ਼ਤ ਕੀਤਾ ਅਤੇ ਅਸੀਂ ਇਹ ਸੋਚਿਆ ਕਿ ਪਰਮੇਸ਼ੁਰ ਉਸਨੂੰ ਸਜ਼ਾ ਦੇ ਰਿਹਾ ਸੀ। ਅਸੀਂ ਸੋਚਿਆ ਕਿ ਪਰਮੇਸ਼ੁਰ ਉਸਨੂੰ ਉਸਦੇ ਅਮਲਾਂ ਦੀ ਸਜ਼ਾ ਦੇ ਰਿਹਾ ਸੀ। ਅਸੀਂ ਸੋਚਿਆ ਸੀ ਕਿ ਪਰਮੇਸ਼ੁਰ ਨੇ ਉਸਦੇ ਕੀਤੇ ਦੀ ਸਜ਼ਾ ਦਿੱਤੀ ਸੀ।
5ਪਰ ਉਸਨੂੰ ਸਾਡੀਆਂ ਬੁਰਿਆਈਆਂ ਦੀ ਸਜ਼ਾ ਮਿਲੀ ਸੀ। ਉਸਨੂੰ ਸਾਡੇ ਗੁਨਾਹ ਬਦਲੇ ਕੁਚਲਿਆ ਗਿਆ ਸੀ। ਉਹ ਕਰਜ਼ਾ ਜਿਹੜਾ ਸਾਡੇ ਸਿਰ ਸੀ-ਸਾਡੀ ਸਜ਼ਾ-ਉਹ ਉਸਨੂੰ ਮਿਲਿਆ ਸੀ। ਅਸੀਂ ਉਸਦੀ ਸਜ਼ਾ ਕਾਰਣ ਹੀ ਸਿਹਤਯਾਬ ਹੋਏ ਸਾਂ। ਸਾਨੂੰ ਅਰੋਗਤਾ ਮਿਲੀ (ਮਾਫ਼ੀ ਮਿਲੀ) ਤਾਂ ਉਸਦੇ ਦੁੱਖ ਕਾਰਣ।
6ਅਸੀਂ ਸਾਰੇ ਹੀ ਭੇਡਾਂ ਵਾਂਗ ਭਟਕ ਗਏ। ਅਸੀਂ ਸਾਰੇ ਆਪਣੇ-ਆਪਣੇ ਰਾਹ ਤੁਰ ਗਏ। ਅਸੀਂ ਅਜਿਹਾ ਉਦੋਂ ਕੀਤਾ ਜਦੋਂ ਯਹੋਵਾਹ ਨੇ ਸਾਨੂੰ ਸਾਡੇ ਪਾਪ ਤੋਂ ਮੁਕਤ ਕਰ ਦਿੱਤਾ ਅਤੇ ਸਾਡਾ ਸਾਰਾ ਪਾਪ ਆਪਣੇ ਜ਼ਿੰਮੇ ਲੈ ਲਿਆ।

7ਉਸ ਨੂੰ ਦੁੱਖ ਦਿੱਤਾ ਅਤੇ ਸਜ਼ਾ ਦਿੱਤੀ ਗਈ। ਪਰ ਉਸਨੇ ਕਦੇ ਸ਼ਿਕਾਇਤ ਨਹੀਂ ਕੀਤੀ। ਉਸਨੇ ਕੁਝ ਵੀ ਨਹੀਂ ਆਖਿਆ – ਜਿਵੇਂ ਭੇਡ ਜ਼ਿਬਾਹ ਕਰਨ ਲਿਜਾਈ ਜਾਂਦੀ ਹੈ। ਉਹ ਉਸ ਲੇਲੇ ਵਰਗਾ ਸੀ ਜਿਹੜਾ ਉਦੋਂ ਜ਼ਰਾ ਜਿੰਨਾ ਵੀ ਆਵਾਜ਼ ਨਹੀਂ ਕਰਦਾ ਜਦੋਂ ਕੋਈ ਉਸਦੀ ਉੱਨ ਲਾਹੁੰਦਾ ਹੈ। ਉਸਨੇ ਕਦੇ ਮੂੰਹ ਨਹੀਂ ਖੋਲ੍ਹਿਆ ਆਪਣੇ ਆਪ ਨੂੰ ਬਚਾਉਣ ਲਈ।
8ਲੋਕਾਂ ਨੇ ਤਾਕਤ ਦੀ ਵਰਤੋਂ ਕੀਤੀ ਅਤੇ ਉਸਨੂੰ ਲੈ ਗਏ – ਅਤੇ ਉਨ੍ਹਾਂ ਨੇ ਉਸ ਨਾਲ ਬੇਲਾਗ ਹੋ ਕੇ ਨਿਆਂ ਨਹੀਂ ਕੀਤਾ। ਕੋਈ ਵੀ ਬੰਦਾ ਉਸਦੇ ਭਵਿੱਖ ਦੇ ਪਰਿਵਾਰ ਬਾਰੇ ਨਹੀਂ ਦੱਸ ਸਕਦਾ ਕਿਉਂ ਕਿ ਉਸਨੂੰ ਜਿਉਂਦੇ ਬੰਦਿਆਂ ਦੀ ਦੁਨੀਆਂ ਤੋਂ ਦੂਰ ਲੈ ਜਾਇਆ ਗਿਆ। ਉਸਨੂੰ ਮੇਰੇ ਬੰਦਿਆਂ ਦੇ ਪਾਪਾਂ ਦੀ ਸਜ਼ਾ ਦਿੱਤੀ ਗਈ।

9ਉਹ ਮਰ ਗਿਆ ਅਤੇ ਉਸ ਨੂੰ ਅਮੀਰ ਲੋਕਾਂ ਦੇ ਨਾਲ ਦਫ਼ਨਾਇਆ ਗਿਆ। ਉਸ ਨੂੰ ਮੰਦੇ ਲੋਕਾਂ ਦੇ ਨਾਲ ਦਫ਼ਨਾਇਆ ਗਿਆ। ਉਸ ਨੇ ਕੁਝ ਵੀ ਗ਼ਲਤ ਨਹੀਂ ਸੀ ਕੀਤਾ ਉਸਨੇ ਕਦੇ ਝੂਠ ਨਹੀਂ ਸੀ ਬੋਲਿਆ – ਪਰ ਫ਼ੇਰ ਵੀ ਇਹ ਗੱਲਾਂ ਉਸ ਨਾਲ ਵਾਪਰੀਆ।

10ਯਹੋਵਾਹ ਨੇ ਉਸਨੂੰ ਕੁਚਲਣ ਦਾ ਫ਼ੈਸਲਾ ਕੀਤਾ ਯਹੋਵਾਹ ਨੇ ਫ਼ੈਸਲਾ ਕੀਤਾ ਕਿ ਉਸਨੂੰ ਦੁੱਖ ਮਿਲਣਾ ਚਾਹੀਦਾ ਹੈ ਇਸ ਲਈ ਸੇਵਕ ਨੇ ਆਪਣੇ-ਆਪ ਨੂੰ ਮੌਤ ਦੇ ਹਵਾਲੇ ਕਰ ਦਿੱਤਾ। ਪਰ ਉਹ ਬਹੁਤ ਲੰਮੇ ਸਮੇਂ ਤੱਕ ਨਵਾਂ ਜੀਵਨ ਜੀਵੇਗਾ। ਉਹ ਆਪਣੇ ਲੋਕਾਂ ਨੂੰ ਮਿਲੇਗਾ। ਉਹ ਉਨ੍ਹਾਂ ਗੱਲਾਂ ਨੂੰ ਪੂਰਿਆਂ ਕਰੇਗਾ ਜਿਹੜੀਆਂ ਯਹੋਵਾਹ ਉਸ ਪਾਸੋਂ ਕਰਵਾਉਣੀਆਂ ਚਾਹੁੰਦਾ ਹੈ।

11ਉਹ ਆਪਣੇ ਆਤਮੇ ਵਿੱਚ ਬਹੁਤ ਕਸ਼ਟ ਭੋਗੇਗਾ, ਪਰ ਉਹ ਉਨ੍ਹਾਂ ਚੰਗੀਆਂ ਗੱਲਾਂ ਨੂੰ ਦੇਖੇਗਾ ਜਿਹੜੀਆਂ ਵਾਪਰਨਗੀਆਂ। ਉਹ ਆਪਣੀਆਂ ਸਿੱਖੀਆਂ ਹੋਈਆਂ ਗੱਲਾਂ ਨਾਲ ਸੰਤੁਸ਼ਟ ਹੋਵੇਗਾ। ਮੇਰਾ ਚੰਗਾ ਸੇਵਕ ਬਹੁਤ ਸਾਰੇ ਲੋਕਾਂ ਨੂੰ ਬੇਗੁਨਾਹ ਬਣਾ ਦੇਵੇਗਾ, ਉਹ ਉਨ੍ਹਾਂ ਦਾ ਪਾਪ ਦੂਰ ਲੈ ਜਾਵੇਗਾ।
12ਇਸ ਕਾਰਣ ਮੈਂ ਆਪਣੇ ਬੰਦਿਆਂ ਵਿੱਚੋਂ ਉਸਨੂੰ ਇਨਾਮ ਦੇਵਾਂਗਾ। ਉਹ ਉਨ੍ਹਾਂ ਲੋਕਾਂ ਦੀਆਂ ਸਾਰੀਆਂ ਚੀਜ਼ਾਂ ਵਿੱਚੋਂ ਹਿੱਸਾ ਲਵੇਗਾ ਜਿਹੜੇ ਤਾਕਤਵਰ ਹਨ। ਮੈਂ ਉਸਦੇ ਲਈ ਹੀ ਅਜਿਹਾ ਕਰਾਂਗਾ ਕਿਉਂ ਕਿ ਉਹ ਮਰ ਗਿਆ ਅਤੇ ਲੋਕਾਂ ਨੂੰ ਆਪਣਾ ਜੀਵਨ ਦੇ ਦਿੱਤਾ।

ਲੋਕਾਂ ਨੇ ਆਖਿਆ ਕਿ ਉਹ ਮੁਜਰਿਮ ਸੀ। ਪਰ ਸੱਚ ਇਹ ਹੈ ਕਿ ਉਸਨੇ ਬਹੁਤ ਸਾਰੇ ਲੋਕਾਂ ਦੇ ਪਾਪ ਆਪਣੇ ਉੱਤੇ ਲੈ ਲਏ। ਅਤੇ ਹੁਣ ਉਹ ਉਨ੍ਹਾਂ ਲੋਕਾਂ ਲਈ ਗੱਲ ਕਰਦਾ ਹੈ ਜਿਨ੍ਹਾਂ ਨੇ ਪਾਪ ਕੀਤੇ ਹਨ।"

## ਪਰਮੇਸ਼ੁਰ ਆਪਣੇ ਬੰਦਿਆਂ ਨੂੰ ਘਰ ਲਿਆਉਂਦਾ ਹੈ

54 ਹੇ ਬਾਂਝ ਔਰਤ, ਖੁਸ਼ ਹੋ! ਤੂੰ ਬੱਚੇ ਨਹੀਂ ਜਣੇ। ਪਰ ਤੈਨੂੰ ਬਹੁਤ ਖੁਸ਼ ਹੋਣਾ ਚਾਹੀਦਾ ਹੈ!

ਯਹੋਵਾਹ ਆਖਦਾ ਹੈ, "ਉਸ ਔਰਤ ਦੇ ਹੋਰ ਵੀ ਵਧੇਰੇ ਬੱਚੇ ਹੋਣਗੇ ਜਿਹੜੀ ਇਕੱਲੀ ਹੈ, ਉਸ ਔਰਤ ਦੇ ਮੁਕਾਬਲੇ, ਜਿਹੜੀ ਪਤੀ ਦੇ ਨਾਲ ਰਹਿੰਦੀ ਹੈ।"

2ਆਪਣਾ ਤੰਬੂ ਵਡੇਰਾ ਕਰ ਲੈ। ਆਪਣੇ ਦਰਵਾਜ਼ੇ ਚੌੜੇ ਕਰ ਲੈ। ਆਪਣੇ ਘਰ ਵਿੱਚ ਵਾਧਾ ਕਰਨ ਤੋਂ ਨਾ ਹਟ। ਆਪਣੇ ਤੰਬੂ ਨੂੰ ਵੱਡਾ ਤੇ ਮਜ਼ਬੂਤ ਬਣਾ ਲੈ।

3ਕਿਉਂਕਿ ਤੂੰ ਬਹੁਤ ਵਧੇਂ ਫ਼ੁਲੇਂਗੀ। ਤੇਰੇ ਬੱਚੇ ਬਹੁਤ ਸਾਰੀਆਂ ਕੌਮਾਂ ਕੋਲੋਂ ਲੋਕਾਂ ਨੂੰ ਹਾਸਿਲ ਕਰਨਗੇ। ਤੇਰੇ ਬੱਚੇ ਫ਼ੇਰ ਉਨ੍ਹਾਂ ਸ਼ਹਿਰਾਂ ਅੰਦਰ ਰਹਿਣਗੇ, ਜਿਹੜੇ ਤਬਾਹ ਹੋ ਗਏ ਸਨ।

4ਭੈਭੀਤ ਨਾ ਹੋ! ਤੂੰ ਨਿਰਾਸ਼ ਨਹੀਂ ਹੋਵੇਂਗੀ, ਲੋਕ ਤੇਰੇ ਵਿਰੁੱਧ ਮੰਦੀਆਂ ਗੱਲਾਂ ਨਹੀਂ ਕਰਨਗੇ। ਤੂੰ ਸ਼ਰਮਸਾਰ ਨਹੀਂ ਹੋਵੇਂਗੀ, ਤੂੰ ਸ਼ਰਮ ਮਹਿਸੂਸ ਕੀਤੀ ਸੀ, ਜਦੋਂ ਤੂੰ ਜਵਾਨ ਸੀ। ਪਰ ਹੁਣ ਤੂੰ ਉਸ ਸ਼ਰਮ ਨੂੰ ਭੁੱਲ ਜਾਵੇਂਗੀ। ਤੂੰ ਉਸ ਸ਼ਰਮਿੰਦਗੀ ਨੂੰ ਚੇਤੇ ਨਹੀਂ ਕਰੇਂਗੀ ਜਿਹੜੀ ਤੂੰ ਉਦੋਂ ਅਨੁਭਵ ਕੀਤੀ ਸੀ ਜਦੋਂ ਤੇਰਾ ਪਤੀ ਖੁੱਸਿਆ ਸੀ।

5ਕਿਉਂ ਕਿ ਤੇਰਾ ਪਤੀ ਓਹੀ ਇੱਕ ਹੈ ਜਿਸਨੇ ਤੈਨੂੰ ਸਾਜਿਆ ਸੀ। ਉਸਦਾ ਨਾਮ ਸਰਬ-ਸ਼ਕਤੀਮਾਨ ਯਹੋਵਾਹ ਹੈ। ਉਹ ਇਸਰਾਏਲ ਦਾ ਰਾਖਾ ਹੈ। ਉਹ ਇਸਰਾਏਲ ਦਾ ਪਵਿੱਤਰ ਪੁਰਖ ਹੈ। ਅਤੇ ਉਸਨੂੰ ਸਾਰੀ ਧਰਤੀ ਦਾ ਪਰਮੇਸ਼ੁਰ ਸੱਦਿਆ ਜਾਵੇਗਾ!

6ਤੂੰ ਉਸ ਔਰਤ ਵਰਗੀ ਸੈਂ ਜਿਸ ਨੂੰ ਉਸਦੇ ਪਤੀ ਨੇ ਛੱਡ ਦਿੱਤਾ ਹੋਵੇ। ਤੂੰ ਆਪਣੇ ਰੂਹ ਵਿੱਚ ਬਹੁਤ ਉਦਾਸ ਸੈਂ, ਪਰ ਯਹੋਵਾਹ ਨੇ ਤੈਨੂੰ ਆਪਣਾ ਬਨਾਉਣ ਲਈ ਸੱਦਿਆ ਸੀ। ਤੂੰ ਉਸ ਔਰਤ ਵਰਗੀ ਸੈਂ, ਜੋ ਜਵਾਨੀ ਵੇਲੇ ਵਿਆਹੀ ਗਈ ਸੀ ਤੇ ਉਸਦਾ ਪਤੀ ਛੱਡ ਗਿਆ ਸੀ। ਪਰ ਪਰਮੇਸ਼ੁਰ ਨੇ ਤੈਨੂੰ ਆਪਣਾ ਬਨਾਉਣ ਲਈ ਸੱਦਿਆ ਸੀ।

7ਪਰਮੇਸ਼ੁਰ ਆਖਦਾ ਹੈ, "ਮੈਂ ਤੈਨੂੰ ਛੱਡ ਦਿੱਤਾ ਸੀ, ਪਰ ਸਿਰਫ਼ ਥੋੜੇ ਸਮੇਂ ਲਈ। ਮੈਂ ਫ਼ੇਰ ਤੈਨੂੰ ਆਪਣੇ ਕੋਲ ਬੁਲਾਵਾਂਗਾ। ਅਤੇ ਮੈਂ ਤੇਰੇ ਉੱਤੇ ਬਹੁਤ ਵੱਡੀ ਮਿਹਰ ਕਰਾਂਗਾ।
8ਮੈਂ ਬਹੁਤ ਨਾਰਾਜ਼ ਹੋ ਗਿਆ ਸਾਂ ਤੇ ਥੋੜੇ ਸਮੇਂ ਲਈ ਤੇਰੇ ਕੋਲੋਂ ਛੁਪ ਗਿਆ ਸਾਂ। ਪਰ ਮੈਂ ਤੈਨੂੰ ਸਦਾ ਲਈ ਮਿਹਰ ਭਰਿਆ ਸਕੂਨ ਦੇਵਾਂਗਾ।" ਤੇਰੇ ਮੁਕਤੀਦਾਤੇ, ਯਹੋਵਾਹ ਨੇ ਇਹ ਆਖਿਆ ਸੀ।

### ਪਰਮੇਸ਼ੁਰ ਹਮੇਸ਼ਾ ਆਪਣੇ ਬੰਦਿਆਂ ਨੂੰ ਪਿਆਰ ਕਰਦਾ ਹੈ

9ਪਰਮੇਸ਼ੁਰ ਆਖਦਾ ਹੈ, "ਯਾਦ ਕਰੋ, ਨੂਹ ਦੇ ਸਮੇਂ ਵਿੱਚ ਮੈਂ ਦੁਨੀਆਂ ਨੂੰ ਹੜ੍ਹਾਂ ਦੀ ਸਜ਼ਾ ਦਿੱਤੀ ਸੀ। ਪਰ ਮੈਂ ਨੂਹ ਨਾਲ ਇਕਰਾਰ ਕੀਤਾ ਸੀ ਕਿ ਮੈਂ ਫ਼ੇਰ ਕਦੇ ਵੀ ਹੜ੍ਹਾਂ ਨਾਲ ਦੁਨੀਆਂ ਨੂੰ ਤਬਾਹ ਨਹੀਂ ਕਰਾਂਗਾ। ਓਸੇ ਤਰ੍ਹਾਂ ਹੀ ਮੈਂ ਤੇਰੇ ਨਾਲ ਇਕਰਾਰ ਕਰਦਾ ਹਾਂ ਕਿ ਮੈਂ ਫ਼ੇਰ ਕਦੇ ਵੀ ਨਾਰਾਜ਼ ਨਹੀਂ ਹੋਵਾਂਗਾ, ਤੇ ਤੈਨੂੰ ਬੁਰਾ ਭਲਾ ਨਹੀਂ ਆਖਾਂਗਾ।"

10ਯਹੋਵਾਹ ਆਖਦਾ ਹਾਂ, "ਭਾਵੇਂ ਪਰਬਤ ਅਲੋਪ ਹੋ ਜਾਣ ਤੇ ਭਾਵੇਂ ਪਹਾੜੀਆਂ ਖਾਕ ਹੋ ਜਾਣ। ਪਰ ਕਦੇ ਵੀ ਮੇਰੀ ਮਿਹਰ ਤੇਰੇ ਕੋਲੋਂ ਦੂਰ ਨਹੀਂ ਹੋਵੇਗੀ। ਮੈਂ ਤੇਰੇ ਨਾਲ ਅਮਨ ਕਾਇਮ ਕਰਾਂਗਾ ਤੇ ਇਹ ਕਦੇ ਖਤਮ ਨਹੀਂ ਹੋਵੇਗਾ।" ਯਹੋਵਾਹ ਤੇਰੇ ਉੱਤੇ ਮਿਹਰ ਕਰਦਾ ਹੈ। ਅਤੇ ਉਹੀ ਸੀ ਜਿਸਨੇ ਇਹ ਗੱਲਾਂ ਆਖੀਆਂ ਸਨ।

11"ਤੂੰ, ਹੇ ਗਰੀਬ ਨਗਰੀਏ! ਦੁਸ਼ਮਣਾਂ ਤੇਰੇ ਉੱਤੇ ਤੂਫ਼ਾਨ ਵਾਂਗ ਧਾਵਾ ਕੀਤਾ ਸੀ। ਪਰ ਕਿਸੇ ਨੇ ਵੀ ਤੈਨੂੰ ਸਕੂਨ ਨਹੀਂ ਪਹੁੰਚਾਇਆ। ਪਰ ਮੈਂ ਤੈਨੂੰ ਫ਼ੇਰ ਉਸਾਰਾਂਗਾ। ਮੈਂ ਤੇਰੀਆਂ ਕੰਧਾਂ ਦੀ ਬੁਨਿਆਦ ਰੱਖਣ ਲਈ ਖੂਬਸੂਰਤ ਮਸਾਲਾ ਵਰਤਾਂਗਾ। ਮੈਂ ਕੀਮਤੀ ਪੱਥਰਾਂ ਦਾ ਇਸਤੇਮਾਲ ਕਰਾਂਗਾ, ਜਦੋਂ ਮੈਂ ਤੇਰੀ ਬੁਨਿਆਦ ਰੱਖਾਂਗਾ।

12ਕੰਧ ਦੇ ਉਤਲੇ ਪੱਥਰ ਲਾਲ ਹੀਰਿਆਂ ਨਾਲ ਅਤੇ ਤੇਰੇ ਫਾਟਕ ਚਮਕਦਿਆਂ ਜਵਾਹਰਾਤਾਂ ਨਾਲ ਬਣਾਏ ਜਾਣਗੇ। ਮੈਂ ਕੀਮਤੀ ਪੱਥਰਾਂ ਨੂੰ ਤੇਰੀਆਂ ਆਲੇ-ਦੁਆਲੇ ਦੀਆਂ ਕੰਧਾਂ ਲਈ ਵਰਤਾਂਗਾ।

13ਤੇਰੇ ਬੱਚੇ ਪਰਮੇਸ਼ੁਰ ਦੇ ਅਨੁਯਾਈ ਹੋਣਗੇ ਅਤੇ ਉਹ ਉਨ੍ਹਾਂ ਨੂੰ ਸਿੱਖਿਆ ਦੇਵੇਗਾ। ਤੇਰੇ ਬੱਚਿਆਂ ਨੂੰ ਸੱਚਮੁੱਚ ਸ਼ਾਂਤੀ ਮਿਲੇਗੀ।

14ਤੇਰੀ ਉਸਾਰੀ ਨੇਕੀ ਉੱਤੇ ਹੋਵੇਗੀ। ਇਸ ਲਈ ਤੂੰ ਜ਼ੁਲਮ ਅਤੇ ਭੈ ਤੋਂ ਸੁਰਖਿਅਤ ਹੋਵੇਂਗੀ। ਤੈਨੂੰ ਕੋਈ ਵੀ ਡਰ ਨਹੀਂ ਹੋਵੇਗਾ। ਤੈਨੂੰ ਦੁੱਖ ਦੇਣ ਲਈ ਕੁਝ ਵੀ ਨਹੀਂ ਵਾਪਰੇਗਾ।

15ਮੇਰੀਆਂ ਫ਼ੌਜਾਂ ਵਿੱਚੋਂ ਕੋਈ ਵੀ ਤੇਰੇ ਵਿਰੁੱਧ ਨਹੀਂ ਲੜੇਗੀ। ਤੇ ਜੇ ਕੋਈ ਫ਼ੌਜ ਤੇਰੇ ਉੱਤੇ ਹਮਲਾ ਕਰਨ ਦੀ ਕੋਸ਼ਿਸ਼ ਕਰਦੀ ਹੈ, ਤਾਂ ਤੂੰ ਉਸ ਫ਼ੌਜ ਨੂੰ ਹਰਾ ਦੇਵੇਂਗੀ।

16"ਦੇਖੋ, ਮੈਂ ਲੋਹਾਰ ਨੂੰ ਸਾਜਿਆ ਸੀ। ਉਹ ਅੱਗ ਉੱਤੇ ਧੌਂਖਣੀ ਚਲਾਉਂਦਾ, ਇਸਨੂੰ ਹੋਰ ਤੇਜ਼ ਕਰਨ ਲਈ ਅਤੇ ਹਥਿਆਰ ਨੂੰ ਇਸ ਦੇ ਕੰਮ ਲਈ ਉਚਿਤ ਬਣਾਉਂਦਾ ਹੈ। ਇਸੇ ਤਰ੍ਹਾਂ ਹੀ ਮੈਂ 'ਤਬਾਹੀ' ਨੂੰ ਸਾਜਿਆ ਸੀ ਜਿਹੜੀ ਚੀਜ਼ਾਂ ਨੂੰ ਤਬਾਹ ਕਰਦੀ ਹੈ।

17"ਲੋਕ ਤੇਰੇ ਵਿਰੁੱਧ ਲੜਨ ਲਈ ਹਥਿਆਰ ਬਨਾਉਣਗੇ, ਪਰ ਉਹ ਹਥਿਆਰ ਤੈਨੂੰ ਨਹੀਂ ਹਰਾਉਣਗੇ। ਕੁਝ ਲੋਕ ਤੇਰੇ ਵਿਰੁੱਧ ਬੋਲਣਗੇ। ਪਰ ਹਰ ਉਹ ਬੰਦਾ ਜਿਹੜਾ ਤੇਰੇ ਵਿਰੁੱਧ ਬੋਲੇਗਾ, ਗ਼ਲਤ ਸਿੱਧ ਹੋਵੇਗਾ।" ਯਹੋਵਾਹ ਆਖਦਾ ਹੈ, "ਯਹੋਵਾਹ ਦੇ ਸੇਵਕਾਂ ਨੂੰ ਕੀ ਮਿਲਦਾ ਹੈ? ਉਨ੍ਹਾਂ ਨੂੰ ਉਹ ਦੋਸ਼-ਮੁਕਤੀ ਮਿਲਦੀ ਹੈ ਜਿਹੜੀ ਮੇਰੇ ਪਾਸੋਂ ਆਉਂਦੀ ਹੈ!"

### ਪਰਮੇਸ਼ੁਰ ਉਹ ਭੋਜਨ ਦਿੰਦਾ ਹੈ ਜੋ ਸੱਚਮੁੱਚ ਸੰਤੁਸ਼ਟ ਕਰਦਾ ਹੈ

55 "ਤੁਸੀਂ ਸਾਰੇ, ਪਿਆਸੇ ਲੋਕੋ, ਆਓ ਪਾਣੀ ਪੀਵੋ! ਫ਼ਿਕਰ ਨਾ ਕਰੋ ਜੇ ਪੈਸਾ ਨਹੀਂ ਹੈ ਤੁਹਾਡੇ ਕੋਲ। ਆਓ, ਖਾਵੋ ਪੀਵੋ ਜਦੋਂ ਤੱਕ ਤੁਸੀਂ ਰੱਜ ਨਹੀਂ ਜਾਂਦੇ! ਤੁਹਾਨੂੰ ਪੈਸੇ ਦੀ ਲੋੜ ਨਹੀਂ, ਰੱਜ ਕੇ ਖਾਵੋ ਪੀਵੋ। ਭੋਜਨ ਤੇ ਮੈਅ ਦਾ ਕੋਈ ਮੁੱਲ ਨਹੀਂ!

2ਪੈਸੇ ਨੂੰ ਓਸ ਚੀਜ਼ ਉੱਤੇ ਕਿਉਂ ਜ਼ਾਇਆ ਕਰਦੇ ਹੋ ਜਿਹੜੀ ਅਸਲੀ ਭੋਜਨ ਨਹੀਂ ਹੈ। ਉਸ ਸ਼ੈਅ ਲਈ ਕਿਉਂ ਮਿਹਨਤ ਕਰਦੇ ਹੋ ਜਿਹੜੀ ਸੱਚਮੁੱਚ ਤੁਹਾਨੂੰ ਸੰਤੁਸ਼ਟ ਨਹੀਂ ਕਰਦੀ? ਮੇਰੀ ਗੱਲ ਨੂੰ ਧਿਆਨ ਨਾਲ ਸੁਣੋ, ਤੇ ਤੁਸੀਂ ਚੰਗਾ ਭੋਜਨ ਖਾਵੋਂਗੇ। ਤੁਸੀਂ ਉਸ ਭੋਜਨ ਦਾ ਆਨੰਦ ਮਾਣੋਗੇ ਜਿਹੜਾ ਤੁਹਾਡੀ ਰੂਹ ਨੂੰ ਸੰਤੁਸ਼ਟ ਕਰੇਗਾ।

3ਉਨ੍ਹਾਂ ਗੱਲਾਂ ਨੂੰ ਗੌਰ ਨਾਲ ਸੁਣੋ ਜੋ ਮੈਂ ਆਖਦਾ ਹਾਂ। ਮੇਰੀ ਗੱਲ ਸੁਣੋ ਤਾਂ ਜੋ ਤੁਹਾਡੀਆਂ ਰੂਹਾਂ ਜਿਉਂ ਸਕਣ। ਮੇਰੇ ਕੋਲ ਆਓ ਤੇ ਮੈਂ ਤੁਹਾਡੇ ਨਾਲ ਇੱਕ ਇਕਰਾਰਨਾਮਾ ਕਰਾਂਗਾ, ਜਿਹੜਾ ਸਦਾ-ਸਦਾ ਰਹੇਗਾ। ਇਹ ਉਹੋ ਜਿਹਾ ਇਕਰਾਰਨਾਮਾ ਹੋਵੇਗਾ ਜਿਹੜਾ ਮੈਂ ਦਾਊਦ ਨਾਲ ਕੀਤਾ ਸੀ। ਮੈਂ ਦਾਊਦ ਨਾਲ ਇਕਰਾਰ ਕੀਤਾ ਸੀ ਕਿ ਮੈਂ ਉਸ ਨੂੰ ਪਿਆਰ ਕਰਾਂਗਾ ਅਤੇ ਸਦਾ ਲਈ ਉਸਦਾ ਵਫ਼ਾਦਾਰ ਹੋਵਾਂਗਾ। ਤੇ ਤੁਸੀਂ ਉਸ ਇਕਰਾਰ ਉੱਤੇ ਯਕੀਨ ਕਰ ਸਕਦੇ ਹੋ।

4ਮੈਂ ਸਾਰੀਆਂ ਕੌਮਾਂ ਵਾਸਤੇ ਦਾਊਦ ਨੂੰ ਆਪਣੀ ਸ਼ਕਤੀ ਦਾ ਗਵਾਹ ਬਣਾਇਆ ਸੀ। ਮੈਂ ਦਾਊਦ ਨਾਲ ਇਕਰਾਰ ਕੀਤਾ ਸੀ ਕਿ ਉਹ ਹਾਕਮ ਅਤੇ ਬਹੁਤ ਸਾਰੀਆਂ ਕੌਮਾਂ ਦਾ ਨੇਤਾ ਬਣ ਜਾਵੇਗਾ।"

5ਇਹ ਕੌਮਾਂ ਉਨ੍ਹਾਂ ਥਾਵਾਂ ਦੀਆਂ ਹਨ, ਜਿਨ੍ਹਾਂ ਨੂੰ ਤੁਸੀਂ ਨਹੀਂ ਜਾਣਦੇ ਪਰ ਤੁਸੀਂ ਉਨ੍ਹਾਂ ਕੌਮਾਂ ਨੂੰ ਸੱਦਾ ਦਿਓਗੇ। ਉਹ ਕੌਮਾਂ ਤੁਹਾਨੂੰ ਨਹੀਂ ਜਾਣਦੀਆਂ ਪਰ ਉਹ ਤੁਹਾਡੇ ਵੱਲ ਭੱਜਦੀਆਂ ਆਉਣਗੀਆਂ। ਅਜਿਹਾ ਵਾਪਰੇਗਾ ਕਿਉਂ ਕਿ ਇਹ ਯਹੋਵਾਹ ਤੁਹਾਡੇ ਪਰਮੇਸ਼ੁਰ ਦੀ ਰਜ਼ਾ ਹੈ। ਇਹ ਇਸ ਲਈ ਵਾਪਰੇਗਾ ਕਿਉਂ ਕਿ ਇਸਰਾਏਲ ਦੇ ਪਵਿੱਤਰ ਪੁਰਖ ਨੇ ਤੁਹਾਨੂੰ ਆਦਰ ਅਤੇ ਪਰਤਾਪ ਦਿੱਤਾ ਹੈ।

6ਇਸ ਲਈ ਤੁਹਾਨੂੰ ਯਹੋਵਾਹ ਵੱਲ ਤੱਕਣਾ ਚਾਹੀਦਾ ਹੈ ਇਸਤੋਂ ਪਹਿਲਾਂ ਕਿ ਇਸ ਲਈ ਬਹੁਤ ਦੇਰ ਹੋ ਜਾਵੇ। ਤੁਹਾਨੂੰ ਹੁਣੇ ਹੀ, ਉਸਨੂੰ ਸੱਦਾ ਦੇਣਾ ਚਾਹੀਦਾ ਜਦੋਂ ਕਿ ਉਹ ਨੇੜੇ ਹੈ।

7ਮੰਦੇ ਲੋਕਾਂ ਨੂੰ ਬਦੀ ਦੇ ਜੀਵਨ ਛੱਡ ਦੇਣੇ ਚਾਹੀਦੇ ਹਨ। ਉਨ੍ਹਾਂ ਨੂੰ ਮੰਦੇ ਵਿਚਾਰ ਸੋਚਣੇ ਛੱਡ ਦੇਣੇ ਚਾਹੀਦੇ ਨੇ। ਉਨ੍ਹਾਂ ਨੂੰ ਯਹੋਵਾਹ ਵੱਲ ਇੱਕ ਵਾਰੀ ਫ਼ੇਰ ਪਰਤ ਆਉਣਾ ਚਾਹੀਦਾ ਹੈ ਤਦ ਹੀ ਯਹੋਵਾਹ ਉਨ੍ਹਾਂ ਨੂੰ ਸਕੂਨ ਪਹੁੰਚਾਵੇਗਾ। ਉਨ੍ਹਾਂ ਲੋਕਾਂ ਨੂੰ ਯਹੋਵਾਹ ਵੱਲ ਆਉਣਾ ਚਾਹੀਦਾ ਹੈ ਕਿਉਂ ਕਿ ਅਸਾਡਾ ਯਹੋਵਾਹ ਬਖਸ਼ਣਹਾਰ ਹੈ।

### ਲੋਕ ਪਰਮੇਸ਼ੁਰ ਨੂੰ ਨਹੀਂ ਸਮਝ ਸਕਦੇ

8ਯਹੋਵਾਹ ਆਖਦਾ ਹੈ, "ਤੁਹਾਡੇ ਵਿਚਾਰ ਮੇਰੇ ਵਿਚਾਰਾਂ ਵਰਗੇ ਨਹੀਂ ਹਨ। ਤੁਹਾਡੇ ਰਸਤੇ ਮੇਰੇ ਰਸਤਿਆਂ ਵਰਗੇ ਨਹੀਂ ਹਨ।

9ਅਕਾਸ਼ ਧਰਤੀ ਨਾਲੋਂ ਉਚੇਰੇ ਹਨ। ਇਸੇ ਤਰ੍ਹਾਂ ਹੀ ਮੇਰੇ ਰਾਹ ਤੁਹਾਡੇ ਰਾਹਾਂ ਨਾਲੋਂ ਉਚੇਰੇ ਹਨ। ਅਤੇ ਮੇਰੇ ਵਿਚਾਰ ਤੁਹਾਡੇ ਵਿਚਾਰਾਂ ਨਾਲੋਂ ਉਚੇਰੇ ਹਨ।" ਯਹੋਵਾਹ ਨੇ ਖੁਦ ਇਹ ਗੱਲਾਂ ਆਖੀਆਂ।

10"ਅਕਾਸ਼ਾਂ ਉੱਤੋਂ ਮੀਂਹ ਅਤੇ ਬਰਫ਼ ਵਰ੍ਹਦੀ ਹੈ। ਅਤੇ ਉਹ ਵਾਪਸ ਅਕਾਸ਼ਾਂ ਵੱਲ ਨਹੀਂ ਜਾਂਦੀ, ਉਦੋਂ ਤੱਕ ਜਦੋਂ ਤੱਕ ਕਿ ਉਹ ਧਰਤੀ ਨੂੰ ਨਹੀਂ ਛੂਂਹਦੀ ਅਤੇ ਧਰਤੀ ਨੂੰ ਭਿਉਂ ਨਹੀਂ ਦਿੰਦੀ। ਫ਼ੇਰ ਧਰਤੀ ਪੌਦਿਆਂ ਨੂੰ ਉਗਾਉਂਦੀ ਹੈ ਤੇ ਵਧਾਉਂਦੀ ਹੈ। ਇਹ ਪੌਦੇ ਕਿਸਾਨਾਂ ਲਈ ਬੀਜ ਤਿਆਰ ਕਰਦੇ ਨੇ। ਅਤੇ ਲੋਕ ਇਨ੍ਹਾਂ ਬੀਜ਼ਾਂ ਨੂੰ ਰੋਟੀ ਖਾਣ ਲਈ ਵਰਤਦੇ ਨੇ।

11ਇਸੇ ਤਰ੍ਹਾਂ ਹੀ, ਮੇਰੇ ਮੁਖ ਵਿੱਚੋਂ ਸ਼ਬਦ ਨਿਕਲਦੇ ਨੇ, ਅਤੇ ਉਹ ਉਦੋਂ ਤੱਕ ਵਾਪਸ ਨਹੀਂ ਪਰਤਦੇ ਜਦੋਂ ਤੱਕ ਕਿ ਉਹ ਗੱਲਾਂ ਦੇ ਵਾਪਰਨ ਦਾ ਕਾਰਣ ਨਹੀਂ ਬਣਦੇ। ਮੇਰੇ ਸ਼ਬਦ ਉਨ੍ਹਾਂ ਗੱਲਾਂ ਦੇ ਵਾਪਰਨ ਦਾ ਕਾਰਣ ਬਣਦੇ ਨੇ ਜੋ ਵੀ ਮੈਂ ਚਾਹੁੰਦਾ ਹਾਂ। ਮੇਰੇ ਸ਼ਬਦ ਉਹੀ ਕੁਝ ਕਰਨ ਵਿੱਚ ਸਫ਼ਲ ਹੁੰਦੇ ਨੇ ਜਿਸ ਲਈ ਮੈਂ ਉਨ੍ਹਾਂ ਨੂੰ ਭੇਜਿਆ ਸੀ।

12ਤੁਸੀਂ ਖੁਸ਼ੀ ਨਾਲ ਬਾਹਰ ਜਾਵੋਂਗੇ ਅਤੇ ਸਾਂਤੀ ਨਾਲ ਪਰਤੋਂਗੇ। ਪਹਾੜੀਆਂ ਅਤੇ ਪਰਬਤ ਤੁਹਾਡੇ ਅੱਗੇ ਗਾਉਣ ਲੱਗ ਪੈਣਗੇ ਅਤੇ ਖੇਤਾਂ ਵਿਚਲੇ ਰੁੱਖ ਤਾਲੀਆਂ ਵਜਾਉਣਗੇ।

13ਸਰੂ ਦੇ ਵੱਡੇ ਰੁੱਖ ਵਧਣ ਫ਼ੁੱਲਣਗੇ ਜਿੱਥੇ ਝਾੜੀਆਂ ਹੁੰਦੀਆਂ ਸਨ। ਓਥੇ ਮਹਿੰਦੀ ਦੇ ਰੁੱਖ ਉੱਗਣਗੇ, ਜਿੱਥੇ ਜੰਗਲੀ ਬੂਟੀਆਂ ਹੁੰਦੀਆਂ ਸਨ। ਇਹ ਗੱਲਾਂ ਯਹੋਵਾਹ ਨੂੰ ਮਸ਼ਹੂਰ ਕਰ ਦੇਣਗੀਆਂ। ਇਹ ਗੱਲਾਂ ਪ੍ਰਮਾਣ ਹੋਣਗੀਆਂ ਕਿ ਯਹੋਵਾਹ ਸ਼ਕਤੀਸ਼ਾਲੀ ਹੈ ਇਹ ਪ੍ਰਮਾਣ ਕਦੇ ਵੀ ਖਤਮ ਨਹੀਂ ਹੋਵੇਗਾ।

### ਸਾਰੀਆਂ ਕੌਮਾਂ ਯਹੋਵਾਹ ਦੀਆਂ ਅਨੁਯਾਈ ਬਣਨਗੀਆਂ

56 ਯਹੋਵਾਹ ਨੇ ਇਹ ਗੱਲਾਂ ਆਖੀਆਂ, "ਸਮੂਹ ਲੋਕਾਂ ਲਈ ਬੇਲਾਗ ਹੋਵੋ। ਉਹੀ ਗੱਲਾਂ ਕਰੋ ਜੋ ਸਹੀ ਹਨ! ਕਿਉਂ ਕਿ ਛੇਤੀ ਹੀ ਮੇਰੀ ਮੁਕਤੀ ਤੁਹਾਡੇ ਪਾਸ ਆਵੇਗੀ। ਮੇਰੀ ਨੇਕੀ ਛੇਤੀ ਹੀ ਸਾਰੀ ਦੁਨੀਆਂ ਨੂੰ ਦਿਖਾਈ ਦੇਵੇਗੀ।"

2ਧੰਨ ਹੈ ਉਹ ਬੰਦਾ ਜਿਹੜਾ ਸਬਾਤ ਦੇ ਦਿਨ ਪਰਮੇਸ਼ੁਰ ਦੇ ਨੇਮ ਦੀ ਪਾਲਣਾ ਕਰਦਾ ਹੈ। ਅਤੇ ਉਹ ਬੰਦਾ ਜਿਹੜਾ ਬਦੀ ਨਹੀਂ ਕਰਦਾ, ਪ੍ਰਸੰਨ ਹੋਵੇਗਾ। 3ਕੁਝ ਅਜਿਹੇ ਲੋਕ ਜਿਹੜੇ ਯਹੂਦੀ ਨਹੀਂ ਹਨ ਯਹੋਵਾਹ ਦੇ ਨਾਲ ਆਪਣੇ-ਆਪ ਨੂੰ ਜੋੜ ਲੈਣਗੇ। ਉਨ੍ਹਾਂ ਬੰਦਿਆਂ ਨੂੰ ਇਹ ਨਹੀਂ ਆਖਣਾ ਚਾਹੀਦਾ, "ਯਹੋਵਾਹ ਮੈਨੂੰ ਆਪਣੇ ਲੋਕਾਂ ਨਾਲ ਪ੍ਰਵਾਨ ਨਹੀਂ ਕਰੇਗਾ।" ਇੱਕ ਖੁਸਰੇ ਨੂੰ ਇਹ ਨਹੀਂ ਆਖਣਾ ਚਾਹੀਦਾ, "ਮੈਂ ਸੁੱਕੀ ਹੋਈ ਲੱਕੜ ਵਰਗਾ ਹਾਂ।"

4-5ਇਨ੍ਹਾਂ ਖੁਸਰਿਆਂ ਨੂੰ ਇਹ ਗੱਲਾਂ ਨਹੀਂ ਆਖਣੀਆਂ ਚਾਹੀਦੀਆਂ ਕਿਉਂ ਕਿ ਯਹੋਵਾਹ ਆਖਦਾ ਹੈ, "ਉਨ੍ਹਾਂ ਖੁਸਰਿਆਂ ਵਿੱਚੋਂ ਕੁਝ ਸਬਾਤ ਦੇ ਨੇਮਾਂ ਦੀ ਪਾਲਣਾ ਕਰਦੇ ਹਨ। ਅਤੇ ਉਹ ਉਨ੍ਹਾਂ ਗੱਲਾਂ ਨੂੰ ਕਰਨ ਦੀ ਚੋਣ ਕਰਦੇ ਹਨ ਜੋ ਮੈਂ ਚਾਹੁੰਦਾ ਹਾਂ। ਅਤੇ ਉਹ ਸੱਚਮੁੱਚ ਮੇਰੇ ਇਕਰਾਰਨਾਮੇ ਅਨੁਸਾਰ ਚਲਦੇ ਹਨ। ਇਸ ਲਈ ਮੈਂ ਆਪਣੇ ਮੰਦਰ ਵਿੱਚ ਉਨ੍ਹਾਂ ਦੀ ਯਾਦ ਦੀ ਤਖਤੀ ਲਗਾਵਾਂਗਾ। ਉਨ੍ਹਾਂ ਦਾ ਨਾਮ ਮੇਰੇ ਸ਼ਹਿਰ ਵਿੱਚ ਚੇਤੇ ਕੀਤਾ ਜਾਵੇਗਾ! ਹਾਂ, ਮੈਂ ਉਨ੍ਹਾਂ ਖੁਸਰਿਆਂ ਨੂੰ ਧੀਆਂ ਪੁੱਤਰਾਂ ਨਾਲੋਂ ਕੁਝ ਬਿਹਤਰ ਦਿਆਂਗਾ। ਮੈਂ ਉਨ੍ਹਾਂ ਨੂੰ ਅਜਿਹਾ ਨਾਮ ਦਿਆਂਗਾ ਜਿਹੜਾ ਸਦਾ ਰਹੇਗਾ। ਉਹ ਮੇਰੇ ਲੋਕਾਂ ਤੋਂ ਟੁੱਟੇ ਹੋਏ ਨਹੀਂ ਰਹਿਣਗੇ।"

6ਕੁਝ ਲੋਕ ਜਿਹੜੇ ਯਹੂਦੀ ਨਹੀਂ ਹਨ ਯਹੋਵਾਹ ਨਾਲ ਆ ਮਿਲਣਗੇ। ਉਹ ਅਜਿਹਾ ਇਸ ਲਈ ਕਰਨਗੇ ਤਾਂ ਜੋ ਉਹ ਉਸਦੀ ਸੇਵਾ ਕਰ ਸਕਣ ਅਤੇ ਯਹੋਵਾਹ ਦੇ ਨਾਮ ਨੂੰ ਪਿਆਰ ਕਰ ਸਕਣ। ਉਹ ਯਹੋਵਾਹ ਨਾਲ ਉਸਦੇ ਸੇਵਕ ਬਣਨ ਲਈ ਆ ਮਿਲਣਗੇ। ਉਹ ਸਬਾਤ ਉਪਾਸਨਾ ਦਾ ਖਾਸ ਦਿਹਾੜਾ ਰੱਖਣਗੇ ਅਤੇ ਪੂਰੀ ਤਰ੍ਹਾਂ ਮੇਰੇ ਇਕਰਾਰਨਾਮੇ ਦੀ ਪਾਲਣਾ ਕਰਨਗੇ।

7ਯਹੋਵਾਹ ਆਖਦਾ ਹੈ, "ਮੈਂ ਉਨ੍ਹਾਂ ਲੋਕਾਂ ਨੂੰ ਆਪਣੇ ਪਵਿੱਤਰ ਪਰਬਤ ਉੱਤੇ ਲੈ ਆਵਾਂਗਾ। ਮੈਂ ਉਨ੍ਹਾਂ ਨੂੰ ਆਪਣੀ ਉਪਾਸਨਾ ਦੇ ਘਰ ਵਿੱਚ ਪ੍ਰਸੰਨ ਕਰ ਦਿਆਂਗਾ। ਉਹ ਬਲੀਆਂ ਅਤੇ ਦਾਤਾਂ ਜਿਹੜੀਆਂ ਉਹ ਦੇਣਗੇ ਮੈਨੂੰ ਪ੍ਰਸੰਨ ਕਰਨਗੀਆਂ। ਕਿਉਂ? ਕਿਉਂ ਕਿ ਮੇਰੇ ਮੰਦਰ ਸਾਰੀਆਂ ਕੌਮਾਂ ਲਈ ਉਪਾਸਨਾ ਸਥਾਨ ਮੰਨਿਆ ਜਾਵੇਗਾ।" 8ਯਹੋਵਾਹ, ਮੇਰੇ ਮਾਲਿਕ, ਨੇ ਇਹ ਗੱਲਾਂ ਇਸਰਾਏਲ ਦੇ ਲੋਕਾਂ ਨੂੰ ਆਖੀਆਂ ਜਿਨ੍ਹਾਂ ਨੂੰ ਆਪਣਾ ਦੇਸ਼ ਛੱਡਣ ਲਈ ਮਜ਼ਬੂਰ ਕੀਤਾ ਗਿਆ ਸੀ। ਪਰ ਯਹੋਵਾਹ ਉਨ੍ਹਾਂ ਨੂੰ ਇਕੱਠਿਆਂ ਕਰੇਗਾ, ਫ਼ੇਰ ਇੱਕ ਵਾਰੀ। ਯਹੋਵਾਹ ਆਖਦਾ ਹੈ, "ਮੈਂ ਇਨ੍ਹਾਂ ਲੋਕਾਂ ਨੂੰ ਇੱਕ ਵਾਰੀ ਫ਼ੇਰ ਇਕੱਠਿਆਂ ਕਰਾਂਗਾ।"

### ਪਰਮੇਸ਼ੁਰ ਸਮੂਹ ਲੋਕਾਂ ਨੂੰ ਆਪਣੀ ਸੇਵਾ ਦਾ ਸੱਦਾ ਦਿੰਦਾ ਹੈ

9ਜੰਗਲ ਦੇ ਆਵਾਰਾ ਜਾਨਵਰੋ, ਆਓ ਅਤੇ ਭੋਜਨ ਕਰੋ!

10ਸਾਰੇ ਨਬੀ ਹੀ ਨੇਤਰਹੀਣ ਨੇ। ਉਹ ਨਹੀਂ ਜਾਣਦੇ ਕਿ ਉਹ ਕੀ ਕਰ ਰਹੇ ਨੇ। ਉਹ ਕੁੱਤਿਆਂ ਦੇ ਸਮਾਨ ਨੇ ਜਿਹੜੇ ਭੌਂਕਦੇ ਨਹੀਂ। ਉਹ ਧਰਤੀ ਤੇ ਲੇਟ ਜਾਂਦੇ ਨੇ ਅਤੇ ਸੌਂ ਜਾਂਦੇ ਨੇ। ਹਾਂ, ਉਹ ਸੌਂ ਜਾਣਾ ਪਸੰਦ ਕਰਦੇ ਨੇ।

11ਉਹ ਭੁੱਖੇ ਕੁੱਤਿਆਂ ਵਰਗੇ ਨੇ। ਉਹ ਕਦੇ ਨਹੀਂ ਰੱਜਦੇ। ਅਯਾਲੀ ਨਹੀਂ ਜਾਣਦੇ ਕਿ ਉਹ ਕੀ ਕਰ ਰਹੇ ਨੇ। ਉਹ ਆਪਣੀਆਂ ਭੇਡਾਂ ਸਮਾਨ ਹੀ ਹਨ ਜਿਹੜੀਆਂ ਸਾਰੀਆਂ ਹੀ ਭਟਕ ਗਈਆਂ ਨੇ। ਉਹ ਲਾਲਚੀ ਨੇ, ਉਹ ਸਿਰਫ਼ ਆਪਣੇ-ਆਪ ਨੂੰ ਹੀ ਸੰਤੁਸ਼ਟ ਕਰਨਾ ਜਾਣਦੇ ਨੇ।

12ਉਹ ਆਉਂਦੇ ਨੇ ਤੇ ਆਖਦੇ ਨੇ, "ਮੈਂ ਥੋੜੀ ਜਿਹੀ ਮੈਅ ਪੀਵਾਂਗਾ। ਮੈਂ ਥੋੜੀ ਜਿਹੀ ਬੀਅਰ ਪੀਵਾਂਗਾ। ਮੈਂ ਕੱਲ੍ਹ ਨੂੰ ਵੀ ਇਹੀ ਗੱਲਾਂ ਕਰਾਂਗਾ, ਮੈਂ ਹੋਰ ਵੀ ਵਧੇਰੇ ਪੀਵਾਂਗਾ।"

### ਇਸਰਾਏਲ ਪਰਮੇਸ਼ੁਰ ਦਾ ਅਨੁਯਾਈ ਨਹੀਂ

57 ਸਾਰੇ ਹੀ ਨੇਕ ਬੰਦੇ ਚਲੇ ਗਏ ਨੇ ਤੇ ਕਿਸੇ ਦਾ ਵੀ ਧਿਆਨ ਨਹੀਂ ਗਿਆ। ਸਭ ਚੰਗੇ ਬੰਦੇ ਲੈ ਲਏ ਗਏ ਹਨ ਪਰ ਕੋਈ ਵੀ ਇਸ ਦਾ ਕਾਰਣ ਨਹੀਂ ਜਾਣਦਾ। ਉਹ ਉਸ ਕਸ਼ਟ ਤੋਂ ਦੂਰ ਕਰ ਦਿੱਤੇ ਗਏ ਸਨ ਜਿਹੜਾ ਆ ਰਿਹਾ ਹੈ।

2ਪਰ ਇਨ੍ਹਾਂ ਵਾਸਤੇ ਸ਼ਾਂਤੀ ਆਵੇਗੀ ਅਤੇ ਉਹ ਆਪਣੇ ਹੀ ਬਿਸਤਰਿਆਂ ਉੱਤੇ ਆਰਾਮ ਕਰਨਗੇ ਕਿਉਂਕਿ ਉਹ ਉਵੇਂ ਰਹੇ ਜਿਵੇਂ ਪਰਮੇਸ਼ੁਰ ਚਾਹੁੰਦਾ ਸੀ ਕਿ ਉਹ ਜਿਉਣ।

3"ਜਾਦੂਗਰਨੀਆਂ ਦੇ ਬੱਚਿਓ ਇੱਥੇ ਆਓ। ਤੁਹਾਡਾ ਪਿਤਾ ਵਿਭਚਾਰ ਦਾ ਪਾਪੀ ਹੈ ਤੇ ਤੁਹਾਡੀ ਮਾਂ ਆਪਣਾ ਸ਼ਰੀਰ ਕਾਮ ਲਈ ਵੇਚਦੀ ਹੈ। ਇੱਥੇ ਆਓ!

4ਤੁਸੀਂ ਬਦ ਤੇ ਝੂਠ ਬੋਲਣ ਵਾਲੇ ਬੱਚੇ ਹੋ। ਤੁਸੀਂ ਮੇਰਾ ਮਜ਼ਾਕ ਉਡਾਉਂਦੇ ਹੋ। ਤੁਸੀਂ ਮੇਰਾ ਮੂੰਹ ਚਿੜਾਉਂਦੇ ਹੋ। ਤੁਸੀਂ ਮੇਰੇ ਸਾਮ੍ਹਣੇ ਜੀਭਾਂ ਕੱਢਦੇ ਹੋ। ਤੁਸੀਂ ਵਿਦ੍ਰੋਹੀ ਮਾਪਿਆਂ ਦੇ ਬੱਚੇ ਹੋ।

5ਤੁਸੀਂ ਹਰੇਕ ਹਰੇ ਰੁੱਖ ਹੇਠਾਂ ਸਿਰਫ਼ ਝੂਠੇ ਦੇਵਤਿਆਂ ਦੀ ਉਪਾਸਨਾ ਕਰਨੀ ਚਾਹੁੰਦੇ ਹੋ। ਤੁਸੀਂ ਹਰ ਨਦੀ ਕੰਢੇ ਬੱਚਿਆਂ ਨੂੰ ਮਾਰ ਦਿੰਦੇ ਹੋ ਤੇ ਪਥਰੀਲੀਆਂ ਥਾਵਾਂ ਉੱਤੇ ਉਨ੍ਹਾਂ ਦੀ ਬਲੀ ਚੜ੍ਹਾਉਂਦੇ ਹੋ।

6ਤੁਹਾਨੂੰ ਨਦੀ ਦੇ ਕੂਲੇ ਪੱਥਰਾਂ ਦੀ ਉਪਾਸਨਾ ਕਰਨੀ ਪਸੰਦ ਹੈ। ਤੁਸੀਂ ਉਨ੍ਹਾਂ ਦੀ ਉਪਾਸਨਾ ਕਰਨ ਲਈ ਉਨ੍ਹਾਂ ਉੱਤੇ ਮੈਅ ਛਿੜਕਦੇ ਹੋ। ਤੁਸੀਂ ਉਨ੍ਹਾਂ ਉੱਤੇ ਬਲੀਆਂ ਚੜ੍ਹਾਉਂਦੇ ਹੋ ਪਰ ਤੁਹਾਨੂੰ ਸਿਰਫ਼ ਪੱਥਰ ਹੀ ਮਿਲਦੇ ਨੇ। ਤੁਸੀਂ ਕੀ ਸੋਚਦੇ ਹੋ ਕਿ ਇਸ ਨਾਲ ਮੈਨੂੰ ਪ੍ਰਸੰਨਤਾ ਮਿਲਦੀ ਹੈ? ਨਹੀਂ! ਇਸ ਨਾਲ ਮੈਨੂੰ ਪ੍ਰਸੰਨਤਾ ਨਹੀਂ ਮਿਲਦੀ।

7ਤੁਸੀਂ ਸਾਰੀਆਂ ਪਹਾੜੀਆਂ ਅਤੇ ਪਰਬਤਾਂ ਉੱਪਰ ਆਪਣੇ ਬਿਸਤਰੇ ਬਣਾਉਂਦੇ ਹੋ। ਤੁਸੀਂ ਉਨ੍ਹਾਂ ਥਾਵਾਂ ਉੱਪਰ ਬਲੀਆਂ ਚੜ੍ਹਾਉਣ ਲਈ ਜਾਂਦੇ ਹੋ।

8ਤੁਸੀਂ ਫ਼ੇਰ ਉਨ੍ਹਾਂ ਬਿਸਤਰਿਆਂ ਅੰਦਰ ਲੇਟ ਜਾਂਦੇ ਹੋ ਅਤੇ ਉਨ੍ਹਾਂ ਦੇਵਤਿਆਂ ਨੂੰ ਪਿਆਰ ਕਰਕੇ ਮੇਰੇ ਵਿਰੁੱਧ ਪਾਪ ਕਰਦੇ ਹੋ। ਤੁਸੀਂ ਉਨ੍ਹਾਂ ਦੇਵਤਿਆਂ ਨੂੰ ਪਿਆਰ ਕਰਦੇ ਹੋ, ਤੁਸੀਂ ਉਨ੍ਹਾਂ ਦੇ ਨਗਨ ਸ਼ਰੀਰਾਂ ਨੂੰ ਤੱਕ ਕੇ ਖੁਸ਼ ਹੁੰਦੇ ਹੋ। ਤੁਸੀਂ ਮੇਰੇ ਨਾਲ ਸੀ, ਪਰ ਤੁਸੀਂ ਮੈਨੂੰ ਉਨ੍ਹਾਂ ਕੋਲ ਜਾਣ ਲਈ ਛੱਡ ਦਿੱਤਾ। ਤੁਸੀਂ ਉਨ੍ਹਾਂ ਗੱਲਾਂ ਨੂੰ ਛੁਪਾਂਦੇ ਹੋ ਜਿਹੜੀਆਂ ਮੈਨੂੰ ਚੇਤੇ ਕਰਨ ਵਿੱਚ ਸਹਾਇਤਾ ਕਰਦੀਆਂ ਨੇ। ਤੁਸੀਂ ਉਨ੍ਹਾਂ ਚੀਜ਼ਾਂ ਨੂੰ ਦਰਵਾਜ਼ਿਆਂ ਅਤੇ ਦਰਵਾਜ਼ਿਆਂ ਦੇ ਰਖਨਿਆਂ ਓਹਲੇ ਛੁਪਾ ਦਿੰਦੇ ਹੋ। ਅਤੇ ਤੁਸੀਂ ਫ਼ੇਰ ਜਾਂਦੇ ਹੋ ਅਤੇ ਉਨ੍ਹਾਂ ਝੂਠੇ ਦੇਵਤਿਆਂ ਨਾਲ ਇਕਰਾਰਨਾਮੇ ਕਰਦੇ ਹੋ।

9ਤੁਸੀਂ ਮੋਲਕ ਦੇਵਤੇ ਨੂੰ ਚੰਗਾ ਲੱਗਣ ਲਈ ਅਤਰ-ਫ਼ੁਲੇਲਾਂ ਦੀ ਵਰਤੋਂ ਕਰਦੇ ਹੋ। ਤੁਸੀਂ ਦੂਰ-ਦੁਰਾਡੇ ਦੇਸ਼ਾਂ ਅੰਦਰ ਸੰਦੇਸ਼ਵਾਹਕ ਭੇਜੇ ਸਨ। ਇਹ ਗੱਲਾਂ ਤੁਹਾਨੂੰ ਹੇਠਾਂ ਸ਼ਿਓਲ ਤੀਕ ਲੈ ਜਾਣਗੀਆਂ।

### ਇਸਰਾਏਲ ਨੂੰ ਪਰਮੇਸ਼ੁਰ ਉੱਤੇ ਭਰੋਸਾ ਕਰਨਾ ਚਾਹੀਦਾ ਹੈ ਮੂਰਤੀਆਂ ਉੱਤੇ ਨਹੀਂ

10"ਇਹ ਗੱਲਾਂ ਕਰਨ ਲਈ ਤੁਸੀਂ ਸਖ਼ਤ ਮਿਹਨਤ ਕੀਤੀ ਹੈ, ਪਰ ਤੁਸੀਂ ਕਦੇ ਵੀ ਨਹੀਂ ਥੱਕਦੇ। ਤੁਹਾਨੂੰ ਨਵੀਂ ਸ਼ਕਤੀ ਮਿਲੀ ਸੀ, ਕਿਉਂ ਕਿ ਤੁਸੀਂ ਇਹ ਗੱਲਾਂ ਮਾਣੀਆਂ ਸਨ।

11ਤੁਸੀਂ ਮੈਨੂੰ ਯਾਦ ਨਹੀਂ ਕੀਤਾ। ਤੁਸੀਂ ਮੇਰੇ ਵੱਲ ਧਿਆਨ ਵੀ ਨਹੀਂ ਕੀਤਾ! ਇਸ ਲਈ, ਤੁਸੀਂ ਕਿਸ ਬਾਰੇ ਚਿੰਤਾ ਕਰ ਰਹੇ ਸੀ? ਤੁਸੀਂ ਕਿਸ ਕੋਲੋਂ ਭੈਭੀਤ ਸੀ? ਤੁਸੀਂ ਝੂਠ ਕਿਉਂ ਬੋਲਿਆ? ਦੇਖੋ, ਚੁੱਪ ਰਿਹਾ ਹਾਂ ਮੈਂ ਲੰਮੇ ਸਮੇਂ ਤੀਕ – ਤੇ ਆਦਰ ਕੀਤਾ ਨਹੀਂ ਤੁਸੀਂ ਮੇਰਾ।

12ਮੈਂ ਤੁਹਾਨੂੰ ਤੁਹਾਡੇ ਨੇਕ ਕੰਮਾਂ ਬਾਰੇ ਅਤੇ ਉਨ੍ਹਾਂ ਸਾਰੀਆਂ ਧਾਰਮਿਕ ਗੱਲਾਂ ਬਾਰੇ ਦੱਸ ਸਕਦਾ ਸਾਂ, ਜਿਹੜੀਆਂ ਤੁਸੀਂ ਕਰਦੇ ਹੋ, ਪਰ ਇਹ ਗੱਲਾਂ ਬੇਕਾਰ ਨੇ!

13ਜਦੋਂ ਤੁਹਾਨੂੰ ਸਹਾਇਤਾ ਦੀ ਲੋੜ ਹੁੰਦੀ ਹੈ, ਤੁਸੀਂ ਉਨ੍ਹਾਂ ਝੂਠੇ ਦੇਵਤਿਆਂ ਅੱਗੇ ਪੁਕਾਰ ਕਰਦੇ ਹੋ, ਜਿਹੜੇ ਤੁਸੀਂ ਆਪਣੇ ਦੁਆਲੇ ਜਮ੍ਹਾਂ ਕੀਤੇ ਨੇ। ਉਨ੍ਹਾਂ ਨੂੰ ਤੁਹਾਡੀ ਸਹਾਇਤਾ ਕਰਨ ਦਿਓ। ਪਰ ਮੈਂ ਤੁਹਾਨੂੰ ਦੱਸਦਾ ਹਾਂ, ਵਗਦੀ ਹਵਾ ਉਨ੍ਹਾਂ ਨੂੰ ਦੂਰ ਲੈ ਜਾਵੇਗੀ। ਹਵਾ ਦਾ ਇੱਕ ਬੁੱਲਾ ਉਨ੍ਹਾਂ ਸਾਰਿਆਂ ਨੂੰ ਦੂਰ ਵਗ੍ਹਾ ਮਾਰੇਗਾ। ਪਰ ਜੋ ਵੀ ਬੰਦਾ ਮੇਰੇ ਉੱਤੇ ਨਿਰਭਰ ਕਰਦਾ ਹੈ, ਉਹ ਧਰਤੀ ਪ੍ਰਾਪਤ ਕਰੇਗਾ ਜਿਸਦਾ ਮੈਂ ਇਕਰਾਰ ਕੀਤਾ ਸੀ। ਮੇਰਾ ਪਵਿੱਤਰ ਪਰਬਤ, ਉਸ ਬੰਦੇ ਦਾ ਹੋਵੇਗਾ।

### ਯਹੋਵਾਹ ਆਪਣੇ ਬੰਦਿਆਂ ਨੂੰ ਬਚਾਵੇਗਾ

14ਰਸਤਾ ਸਾਫ਼ ਕਰ ਦਿਓ! ਰਸਤਾ ਸਾਫ਼ ਕਰ ਦਿਓ! ਮੇਰੇ ਬੰਦਿਆਂ ਲਈ ਰਸਤਾ ਸਾਫ਼ ਕਰ ਦਿਓ!

15ਪਰਮੇਸ਼ੁਰ ਉੱਚਾ ਅਤੇ ਉੱਠਿਆ ਹੋਇਆ ਹੈ। ਪਰਮੇਸ਼ੁਰ ਸਦਾ ਜਿਉਂਦਾ ਹੈ। ਪਰਮੇਸ਼ੁਰ ਦਾ ਨਾਮ ਪਵਿੱਤਰ ਹੈ। ਪਰਮੇਸ਼ੁਰ ਆਖਦਾ ਹੈ, ਮੈਂ ਉੱਚੀ ਪਵਿੱਤਰ ਥਾਂ ਉੱਤੇ ਰਹਿੰਦਾ ਹਾਂ, ਪਰ ਉਨ੍ਹਾਂ ਲੋਕਾਂ ਨਾਲ ਵੀ ਜਿਹੜੇ ਉਦਾਸ ਅਤੇ ਨਿਮਾਣੇ ਹਨ। ਮੈਂ ਉਨ੍ਹਾਂ ਲੋਕਾਂ ਨੂੰ ਨਵਾਂ ਜੀਵਨ ਦੇਵਾਂਗਾ ਜਿਹੜੇ ਆਪਣੇ ਆਤਮੇ ਵਿੱਚ ਨਿਮਾਣੇ ਹਨ। ਮੈਂ ਉਨ੍ਹਾਂ ਲੋਕਾਂ ਨੂੰ ਜੀਵਨ ਦੇਵਾਂਗਾ, ਜਿਹੜੇ ਆਪਣੇ ਦਿਲਾਂ ਅੰਦਰ ਉਦਾਸ ਨੇ।

16ਮੈਂ ਸਦਾ ਹੀ ਲੜਦਾ ਨਹੀਂ ਰਹਾਂਗਾ, ਮੈਂ ਹਮੇਸ਼ਾ ਕਹਿਰਵਾਨ ਨਹੀਂ ਹੋਵਾਂਗਾ। ਜੇ ਮੈਂ ਕਹਿਰਵਾਨ ਹੋਇਆ ਰਿਹਾ ਤਾਂ ਮੇਰੇ ਸਾਮ੍ਹਣੇ ਆਦਮੀ ਦੀ ਰੂਹ ਮਰ ਜਾਵੇਗੀ, ਉਹ ਜੀਵਨ ਜਿਹੜਾ ਮੈਂ ਦਿੱਤਾ
ਸੀ। 17ਇਨ੍ਹਾਂ ਲੋਕਾਂ ਨੇ ਮੰਦੇ ਕੰਮ ਕੀਤੇ ਨੇ, ਤੇ ਇਨ੍ਹਾਂ ਨੇ ਮੇਰਾ ਰੋਹ
ਜਗਾਇਆ ਹੈ। ਇਸ ਵਾਸਤੇ ਮੈਂ ਇਸਰਾਏਲ ਨੂੰ ਸਜ਼ਾ ਦਿੱਤੀ। ਮੈਂ ਉਸ ਕੋਲੋਂ ਮੂੰਹ ਮੋੜ ਲਿਆ ਕਿਉਂ ਕਿ ਮੈਂ ਕਹਿਰਵਾਨ ਸਾਂ। ਅਤੇ ਇਸਰਾਏਲ ਨੇ ਮੈਨੂੰ ਛੱਡ ਦਿੱਤਾ। ਉਹ ਉਧਰ ਚਲਾ ਗਿਆ ਜਿੱਧਰ ਉਸਦਾ ਮਨ ਕੀਤਾ।

18ਮੈਂ ਦੇਖ ਲਿਆ ਜਿੱਧਰ ਇਸਰਾਏਲ ਗਿਆ ਸੀ। ਇਸ ਲਈ ਮੈਂ ਉਸ ਨੂੰ ਅਰੋਗ ਕਰ ਦਿਆਂਗਾ। ਮੈਂ ਉਸ ਨੂੰ ਸਕੂਨ ਪਹੁੰਚਾਵਾਂਗਾ ਅਤੇ ਉਸ ਨੂੰ ਬਿਹਤਰ ਮਹਿਸੂਸ ਕਰਨ ਵਾਲੇ ਸ਼ਬਦ ਆਖਾਂਗਾ। ਫ਼ੇਰ ਉਹ ਤੇ ਉਸਦੇ ਲੋਕ ਉਦਾਸ ਨਹੀਂ ਹੋਣਗੇ।

19ਮੈਂ ਉਨ੍ਹਾਂ ਨੂੰ ਇੱਕ ਨਵਾਂ ਸ਼ਬਦ 'ਅਮਨ' ਸਿਖਾਵਾਂਗਾ। ਮੈਂ ਆਪਣੇ ਨਜ਼ਦੀਕੀ ਲੋਕਾਂ ਨੂੰ ਅਤੇ ਉਨ੍ਹਾਂ ਲੋਕਾਂ ਨੂੰ ਅਮਨ ਦੇਵਾਂਗਾ ਜਿਹੜੇ ਬਹੁਤ ਦੂਰ ਨੇ। ਮੈਂ ਉਨ੍ਹਾਂ ਲੋਕਾਂ ਨੂੰ ਅਰੋਗ ਕਰਾਂਗਾ!" ਯਹੋਵਾਹ ਨੇ ਖੁਦ ਇਹ ਗੱਲਾਂ ਆਖੀਆਂ ਨੇ।

20ਪਰ ਮੰਦੇ ਲੋਕ ਗੁਸੈਲੇ ਸਮੁੰਦਰ ਵਰਗੇ ਹਨ। ਉਹ ਸ਼ਾਂਤ ਅਤੇ ਸ਼ਾਂਤੀ ਭਰਪੂਰ ਨਹੀਂ ਹੋ ਸਕਦੇ। ਉਹ ਗੁੱਸੇ ਵਿੱਚ ਹਨ, ਅਤੇ ਸਮੁੰਦਰ ਵਾਂਗ ਗਾਰੇ ਨੂੰ ਰਿੜਕਦੇ ਨੇ। ਮੇਰਾ ਪਰਮੇਸ਼ੁਰ ਆਖਦਾ
ਹੈ, 21"ਮੰਦੇ ਲੋਕਾਂ ਲਈ ਅਮਨ ਨਹੀਂ ਹੈ।"

### ਲੋਕਾਂ ਨੂੰ ਪਰਮੇਸ਼ੁਰ ਦੇ ਅਨੁਯਾਈ ਹੋਣ ਬਾਰੇ ਅਵੱਸ਼ ਦੱਸਿਆ ਜਾਵੇ

58 ਜਿੰਨੀ ਉੱਚੀ ਤੁਸੀਂ ਕਰ ਸਕਦੇ ਹੋ ਪੁਕਾਰ ਕਰੋ! ਆਪਣੇ-ਆਪ ਨੂੰ ਰੋਕੋ ਨਾ। ਤੂਰ੍ਹੀ ਦੀ ਤਰ੍ਹਾਂ ਉੱਚੀ

ਅਵਾਜ਼ ਕਰੋ। ਲੋਕਾਂ ਨੂੰ ਉਨ੍ਹਾਂ ਮੰਦੇ ਕੰਮਾਂ ਬਾਰੇ ਦੱਸੋ, ਜੋ ਉਨ੍ਹਾਂ ਨੇ ਕੀਤੇ ਨੇ। ਯਾਕੂਬ ਦੇ ਪਰਿਵਾਰ ਨੂੰ ਉਸਦੇ ਪਾਪਾਂ ਬਾਰੇ ਦੱਸੋ।

2ਉਹ ਹਾਲੇ ਵੀ ਹਰ ਰੋਜ਼ ਮੈਨੂੰ ਭਾਲਣ ਲਈ ਆਉਂਦੇ ਹਨ। ਤੇ ਉਹ ਮੇਰੇ ਰਸਤਿਆਂ ਨੂੰ ਸਿਖਣ ਦਾ ਦਿਖਾਵਾ ਕਰਦੇ ਹਨ ਜਿਵੇਂ ਕਿ ਉਹ ਇੱਕ ਕੌਮ ਹੋਣ ਜੋ ਪਰਮੇਸ਼ੁਰ ਦੇ ਹੁਕਮਾਂ ਨੂੰ ਮੰਨ ਕੇ ਸਹੀ ਢੰਗ ਨਾਲ ਰਹਿ ਰਹੀ ਹੋਵੇ। ਉਹ ਮੈਨੂੰ ਉਨ੍ਹਾਂ ਦਾ ਨਿਰਣਾ ਕਰਨ ਲਈ ਆਖਦੇ ਹਨ। ਉਹ ਪਰਮੇਸ਼ੁਰ ਵੱਲ ਜਾਣ ਦੇ ਲਈ ਉਤਾਵਲੇ ਲੱਗਦੇ ਹਨ।

3ਹੁਣ ਉਹ ਲੋਕ ਆਖਦੇ ਹਨ, "ਅਸੀਂ ਤੁਹਾਡਾ ਆਦਰ ਕਰਨ ਲਈ ਵਰਤ ਰਖਦੇ ਹਾਂ। ਤੁਸੀਂ ਸਾਨੂੰ ਕਿਉਂ ਨਹੀਂ ਦੇਖਦੇ? ਅਸੀਂ ਤੁਹਾਡਾ ਆਦਰ ਕਰਨ ਲਈ ਆਪਣੇ ਸ਼ਰੀਰਾਂ ਨੂੰ ਕਸ਼ਟ ਦਿੰਦੇ ਹਾਂ। ਤੁਸੀਂ ਸਾਡੇ ਵੱਲ ਧਿਆਨ ਕਿਉਂ ਨਹੀਂ ਦਿੰਦੇ?"

ਪਰ ਯਹੋਵਾਹ ਆਖਦਾ ਹੈ, "ਤੁਸੀਂ ਆਪਣੇ ਆਪ ਨੂੰ ਪ੍ਰਸੰਨ ਕਰਨ ਲਈ ਉਨ੍ਹਾਂ ਖਾਸ ਮੌਕਿਆਂ ਉੱਤੇ ਵਰਤ ਰਖਦੇ ਹੋ। ਅਤੇ ਤੁਸੀਂ ਆਪਣੇ ਸੇਵਕਾਂ ਨੂੰ ਸਤਾਉਂਦੇ ਅਤੇ ਤਸੀਹੇ ਦਿੰਦੇ ਹੋ ਨਾ ਕਿ
ਆਪਣੇ ਸ਼ਰੀਰਾਂ ਨੂੰ। 4ਤੁਸੀਂ ਭੁੱਖੇ ਹੁੰਦੇ ਹੋ, ਪਰ ਰੋਟੀ ਲਈ ਨਹੀਂ।
ਤੁਸੀਂ ਭੁੱਖੇ ਹੁੰਦੇ ਹੋ ਲੜਨ ਝਗੜਨ ਲਈ, ਰੋਟੀ ਲਈ ਨਹੀਂ। ਤੁਸੀਂ ਆਪਣੇ ਮੰਦੇ ਹੱਥਾਂ ਨਾਲ ਲੋਕਾਂ ਨੂੰ ਦੁੱਖ ਦੇਣ ਦੇ ਭੁੱਖੇ ਹੁੰਦੇ ਹੋ। ਜਦੋਂ ਤੁਸੀਂ ਵਰਤ ਰੱਖਦੇ ਹੋ ਤਾਂ ਇਹ ਮੇਰੇ ਲਈ ਨਹੀਂ ਹੁੰਦਾ। ਤੁਸੀਂ ਮੇਰੀ ਉਸਤਤ ਕਰਨ ਲਈ ਆਪਣੀ ਅਵਾਜ਼ ਦੀ
ਵਰਤੋਂ ਕਰਨੀ ਨਹੀਂ ਚਾਹੁੰਦੇ। 5ਕੀ ਤੁਸੀਂ ਇਹ ਸੋਚਦੇ ਹੋ ਕਿ
ਇਨ੍ਹਾਂ ਖਾਸ ਮੌਕਿਆਂ ਉੱਤੇ ਵਰਤ ਰੱਖ ਕੇ ਕਿ ਮੈਂ ਸਿਰਫ਼ ਲੋਕਾਂ ਨੂੰ ਆਪਣੇ ਸ਼ਰੀਰਾਂ ਨੂੰ ਕਸ਼ਟ ਦਿੰਦਿਆਂ ਹੀ ਦੇਖਣਾ ਚਾਹੁੰਦਾ ਹਾਂ? ਕੀ ਤੁਸੀਂ ਇਹ ਸੋਚਦੇ ਹੋ ਕਿ ਮੈਂ ਇਹ ਚਾਹੁੰਦਾ ਹਾਂ ਕਿ ਲੋਕ ਮੁਰਦਾ ਪੌਦਿਆਂ ਵਾਂਗ ਆਪਣੇ ਸਿਰ ਝੁਕਾਉਣ ਅਤੇ ਗ਼ਮ ਦੇ ਵਸਤਰ ਪਾਉਣ? ਕੀ ਤੁਸੀਂ ਸੋਚਦੇ ਹੋ ਕਿ ਮੈਂ ਇਹ ਚਾਹੁੰਦਾ ਹਾਂ ਕਿ ਲੋਕ ਰਾਖ ਉੱਤੇ ਬੈਠ ਕੇ ਉਦਾਸੀ ਪ੍ਰਗਟਾਉਣ। ਤੁਸੀਂ ਆਪਣੇ ਖਾਸ ਮੌਕਿਆਂ ਉੱਤੇ ਵਰਤ ਰੱਖ ਕੇ ਅਜਿਹਾ ਹੀ ਕਰਦੇ ਹੋ। ਕੀ ਤੁਸੀਂ ਸੋਚਦੇ ਹੋ ਇਹੀ ਹੈ ਜੋ ਯਹੋਵਾਹ ਚਾਹੁੰਦਾ ਹੈ?

6ਮੈਂ ਤੁਹਾਨੂੰ ਉਸ ਖਾਸ ਦਿਹਾੜੇ ਬਾਰੇ ਦੱਸਾਂਗਾ ਜੋ ਮੈਂ ਚਾਹੁੰਦਾ ਹਾਂ – ਲੋਕਾਂ ਨੂੰ ਮੁਕਤ ਕਰਨ ਵਾਲਾ ਦਿਹਾੜਾ। ਮੈਂ ਉਹ ਦਿਨ ਚਾਹੁੰਦਾ ਹਾਂ ਜਦੋਂ ਤੁਸੀਂ ਮੁਸੀਬਤ ਦੇ ਮਾਰੇ ਬੰਦਿਆਂ ਨੂੰ ਮੁਕਤ ਕਰੋ। ਮੈਂ ਉਹ ਦਿਹਾੜਾ ਚਾਹੁੰਦਾ ਹਾਂ ਜਦੋਂ ਤੁਸੀਂ ਉਨ੍ਹਾਂ ਦੇ ਮੋਢਿਆਂ
ਤੋਂ ਭਾਰ ਲਾਹ ਦਿਓ। 7ਮੈਂ ਚਾਹੁੰਦਾ ਹਾਂ ਕਿ ਤੁਸੀਂ ਭੁੱਖੇ ਲੋਕਾਂ
ਨਾਲ ਆਪਣਾ ਭੋਜਨ ਸਾਂਝਾ ਕਰੋ। ਮੈਂ ਚਾਹੁੰਦਾ ਹਾਂ ਕਿ ਤੁਸੀਂ ਉਨ੍ਹਾਂ ਲੋਕਾਂ ਦੀ ਤਲਾਸ਼ ਕਰੋ ਜਿਨ੍ਹਾਂ ਦੇ ਘਰ ਨਹੀਂ ਹਨ, ਅਤੇ ਮੈਂ ਚਾਹੁੰਦਾ ਹਾਂ ਕਿ ਤੁਸੀਂ ਉਨ੍ਹਾਂ ਨੂੰ ਆਪਣੇ ਘਰਾਂ ਵਿੱਚ ਲਿਆਵੋ। ਜਦੋਂ ਤੁਸੀਂ ਕੋਈ ਅਜਿਹਾ ਬੰਦਾ ਦੇਖੋ ਜਿਸ ਕੋਲ ਕੱਪੜੇ ਨਹੀਂ ਹਨ – ਤਾਂ ਉਸਨੂੰ ਆਪਣੇ ਕੱਪੜੇ ਦਿਓ! ਉਨ੍ਹਾਂ ਲੋਕਾਂ ਦੀ ਸਹਾਇਤਾ ਕਰਨ ਤੋਂ ਭੱਜੋ ਨਾ। ਉਹ ਤੁਹਾਡੇ ਵਰਗੇ ਹੀ ਹਨ।"

8ਜੇ ਤੁਸੀਂ ਇਹ ਗੱਲਾਂ ਕਰੋਗੇ, ਤੁਹਾਡੀ ਰੌਸ਼ਨੀ ਚਮਕਣ ਲੱਗ ਪਵੇਗੀ ਜਿਵੇਂ ਸਵੇਰੇ ਦੀ ਲੋਅ ਚਮਕਣ ਲਗਦੀ ਹੈ। ਫ਼ੇਰ ਤੁਹਾਡੇ ਜ਼ਖਮ ਭਰ ਜਾਣਗੇ। ਤੁਹਾਡੀ ਨੇਕੀ (ਪਰਮੇਸ਼ੁਰ) ਤੁਹਾਡੇ ਅੱਗੇ-ਅੱਗੇ ਤੁਰੇਗੀ ਅਤੇ ਯਹੋਵਾਹ ਦੀ ਸ਼ਾਨ ਤੁਹਾਡੇ ਪਿੱਛੇ-ਪਿੱਛੇ
ਆਵੇਗੀ। 9ਫ਼ੇਰ ਤੁਸੀਂ ਯਹੋਵਾਹ ਨੂੰ ਸੱਦੋਗੇ, ਅਤੇ ਯਹੋਵਾਹ ਤੁਹਾਨੂੰ ਉੱਤਰ ਦੇਵੇਗਾ। ਤੁਸੀਂ ਯਹੋਵਾਹ ਅੱਗੇ ਪੁਕਾਰ ਕਰੋਗੇ ਅਤੇ ਉਹ ਆਖੇਗਾ, "ਮੈਂ ਇੱਥੇ ਹਾਂ।"

### ਪਰਮੇਸ਼ੁਰ ਦੇ ਬੰਦਿਆਂ ਨੂੰ ਅਵੱਸ਼ ਸਹੀ ਕੰਮ ਕਰਨਾ ਚਾਹੀਦਾ ਹੈ

ਤੁਹਾਨੂੰ ਚਾਹੀਦਾ ਹੈ ਕਿ ਲੋਕਾਂ ਨੂੰ ਮਸੀਬਤਾਂ ਅਤੇ ਬੋਝ ਦੇਣ ਤੋਂ ਹੱਟ ਜਾਓ। ਤੁਹਾਨੂੰ ਕੌੜੇ ਬੋਲ ਬੋਲਣੇ ਛੱਡ ਦੇਣੇ ਚਾਹੀਦੇ ਹਨ ਅਤੇ ਲੋਕਾਂ ਉੱਤੇ ਇਲਜ਼ਾਮ ਧਰਨਾ ਛੱਡ ਦੇਣਾ ਚਾਹੀਦਾ ਹੈ।
10ਤੁਹਾਨੂੰ ਭੁੱਖੇ ਲੋਕਾਂ ਉੱਤੇ ਦੁੱਖ ਮਹਿਸੂਸ ਕਰਨਾ ਚਾਹੀਦਾ ਹੈ ਅਤੇ ਉਨ੍ਹਾਂ ਨੂੰ ਭੋਜਨ ਦੇਣਾ ਚਾਹੀਦਾ ਹੈ। ਤੁਹਾਨੂੰ ਮੁਸੀਬਤ ਵਿੱਚ ਫ਼ਸੇ ਲੋਕਾਂ ਦੀ ਸਹਾਇਤਾ ਕਰਨੀ ਚਾਹੀਦੀ ਹੈ – ਅਤੇ ਉਨ੍ਹਾਂ ਦੀਆਂ ਲੋੜਾਂ ਪੂਰੀਆਂ ਕਰਨੀਆਂ ਚਾਹੀਦੀਆਂ ਹਨ। ਫ਼ੇਰ ਤੁਹਾਡੀ ਰੌਸ਼ਨੀ ਹਨੇਰੇ ਵਿੱਚ ਵੀ ਚਮਕੇਗੀ, ਅਤੇ ਤੁਹਾਨੂੰ ਕੋਈ ਉਦਾਸੀ ਮਹਿਸੂਸ ਨਹੀਂ ਹੋਵੇਗੀ। ਤੁਸੀਂ ਸਿਖਰ ਦੁਪਿਹਰੇ ਦੀ ਧੁੱਪ ਵਾਂਗ ਚਮਕੋਗੇ।

11ਯਹੋਵਾਹ ਹਮੇਸ਼ਾ ਤੁਹਾਡੀ ਅਗਵਾਈ ਕਰੇਗਾ। ਉਹ ਖੁਸ਼ਕ ਧਰਤੀਆਂ ਵਿੱਚ ਤੁਹਾਡੀ ਰੂਹ ਨੂੰ ਸੰਤੁਸ਼ਟ ਕਰੇਗਾ। ਯਹੋਵਾਹ ਤੁਹਾਡੀਆਂ ਹੱਡੀਆਂ ਵਿੱਚ ਤਾਕਤ ਭਰੇਗਾ। ਤੁਸੀਂ ਉਸ ਬਾਗ਼ ਵਰਗੇ ਹੋਵੋਗੇ ਜਿਸਨੂੰ ਬਹੁਤ ਪਾਣੀ ਮਿਲਦਾ ਹੈ। ਤੁਸੀਂ ਉਸ ਝਰਨੇ ਵਾਂਗ ਹੋਵੋਗੇ ਜਿੱਥੇ ਹਮੇਸ਼ਾ ਪਾਣੀ ਰਹਿੰਦਾ ਹੈ।

12ਕਈ ਸਾਲਾਂ ਤੱਕ ਤੁਹਾਡੇ ਸ਼ਹਿਰ ਤਬਾਹ ਹੁੰਦੇ ਰਹੇ ਹਨ। ਪਰ ਨਵੇਂ ਸ਼ਹਿਰ ਉਸਾਰੇ ਜਾਣਗੇ ਅਤੇ ਇਨ੍ਹਾਂ ਸ਼ਹਿਰਾਂ ਦੀਆਂ ਬੁਨਿਆਦਾਂ ਬਹੁਤ ਸਾਰੇ ਸਾਲਾਂ ਤੱਕ ਕਾਇਮ ਰਹਿਣਗੀਆਂ। ਤੁਹਾਨੂੰ ਸੱਦਿਆ ਜਾਵੇਗਾ, "ਉਹ ਜਿਹੜਾ ਕੰਧਾਂ ਦੀ ਮੁਰੰਮਤ ਕਰਦਾ ਹੈ।" ਅਤੇ ਤੁਹਾਨੂੰ ਬੁਲਾਇਆ ਜਾਵੇਗਾ, ਉਹ ਜਿਹੜਾ ਰਾਹਾਂ ਅਤੇ ਮਕਾਨਾਂ ਦੀ ਉਸਾਰੀ ਕਰਦਾ ਹੈ।"

13ਇਹ ਗੱਲ ਓਦੋਂ ਵਾਪਰੇਗੀ ਜਦੋਂ ਤੁਸੀਂ ਸਬਾਤ ਬਾਰੇ ਪਰਮੇਸ਼ੁਰ ਦੇ ਨੇਮ ਦੇ ਖਿਲਾਫ਼ ਪਾਪ ਕਰਨਾ ਛੱਡ ਦਿਓਗੇ। ਅਤੇ ਇਹ ਓਦੋਂ ਵਾਪਰੇਗਾ ਜਦੋਂ ਤੁਸੀਂ ਉਸ ਖਾਸ ਦਿਹਾੜੇ ਆਪਣੇ ਆਪ ਨੂੰ ਪ੍ਰਸੰਨ ਕਰਨ ਵਾਲੇ ਕੰਮ ਕਰਨੇ ਛੱਡ ਦਿਓਗੇ। ਤੁਹਾਨੂੰ ਚਾਹੀਦਾ ਹੈ ਕਿ ਸਬਾਤ ਨੂੰ ਪ੍ਰਸੰਨਤਾ ਦਾ ਦਿਨ ਆਖੋ। ਤੁਹਾਨੂੰ ਯਹੋਵਾਹ ਦੇ ਖਾਸ ਦਿਨ ਦਾ ਆਦਰ ਕਰਨਾ ਚਾਹੀਦਾ ਹੈ। ਤੁਹਾਨੂੰ ਚਾਹੀਦਾ ਹੈ ਕਿ ਉਸ ਦਿਨ ਦਾ ਆਦਰ ਉਹ ਗੱਲਾਂ ਨਾ ਕਰਕੇ ਜਾਂ ਆਖ ਕੇ ਕਰੋ ਜਿਹੜੀਆਂ ਤੁਸੀਂ ਹਰ ਰੋਜ਼ ਕਰਦੇ ਹੋ।

14ਫ਼ੇਰ ਤੁਸੀਂ ਯਹੋਵਾਹ ਨੂੰ ਆਪਣੇ ਉੱਤੇ ਮਿਹਰ ਕਰਨ ਲਈ ਆਖ ਸਕਦੇ ਹੋ। ਅਤੇ ਉਹ ਤੁਹਾਨੂੰ ਧਰਤੀ ਤੋਂ ਬਹੁਤ ਉੱਚੀਆਂ ਥਾਵਾਂ ਤੇ ਲੈ ਜਾਵੇਗਾ। ਅਤੇ ਉਹ ਤੁਹਾਨੂੰ ਉਹ ਸਾਰੀਆਂ ਚੀਜ਼ਾਂ ਦੇ ਦੇਵੇਗਾ ਜਿਹੜੀਆਂ ਤੁਹਾਡੇ ਪਿਤਾ ਯਾਕੂਬ ਦੀ ਮਲਕੀਅਤ ਸਨ। ਯਹੋਵਾਹ ਨੇ ਖੁਦ ਇਹ ਗੱਲਾਂ ਆਖੀਆਂ ਨੇ।

### ਮੰਦੇ ਲੋਕਾਂ ਨੂੰ ਆਪਣੇ ਜੀਵਨ ਬਦਲਣੇ ਚਾਹੀਦੇ ਹਨ

59 ਦੇਖੋ, ਯਹੋਵਾਹ ਵਿੱਚ ਤੁਹਾਨੂੰ ਬਚਾਉਣ ਲਈ ਕਾਫ਼ੀ ਤਾਕਤ ਹੈ। ਜਦੋਂ ਤੁਸੀਂ ਉਸਤੋਂ ਸਹਾਇਤਾ ਮੰਗਦੇ ਹੋ ਉਹ ਤੁਹਾਡੀ ਗੱਲ ਸੁਣ ਸਕਦਾ ਹੈ। 2ਪਰ ਤੁਹਾਡੇ ਪਾਪ ਤੁਹਾਨੂੰ

ਤੁਹਾਡੇ ਪਰਮੇਸ਼ੁਰ ਕੋਲੋਂ ਦੂਰ ਰੱਖਦੇ ਹਨ। ਯਹੋਵਾਹ ਤੁਹਾਡੇ ਪਾਪ
ਨੂੰ ਦੇਖਦਾ ਹੈ, ਅਤੇ ਉਹ ਤੁਹਾਡੇ ਕੋਲੋਂ ਮੂੰਹ ਮੋੜ ਲੈਂਦਾ ਹੈ।

**3**ਤੁਹਾਡੇ ਹੱਥ ਨਾਪਾਕ ਹਨ: ਉਹ ਖੂਨ ਨਾਲ ਰੰਗੇ ਹੋਏ ਹਨ।
ਤੁਹਾਡੀਆਂ ਉਂਗਲਾਂ ਪਾਪ ਨਾਲ ਲਿਬੜੀਆਂ ਹੋਈਆਂ ਹਨ। ਤੁਸੀਂ
ਆਪਣੇ ਮੂੰਹ ਨਾਲ ਝੂਠ ਬੋਲਦੇ ਹੋ। ਤੁਹਾਡੀ ਜ਼ਬਾਨ ਮੰਦਾ ਬੋਲਦੀ
ਹੈ। **4**ਕੋਈ ਵੀ ਬੰਦਾ ਹੋਰਾਂ ਲੋਕਾਂ ਬਾਰੇ ਸੱਚ ਨਹੀਂ ਬੋਲਦਾ। ਲੋਕ
ਅਜਿਹੇ ਲੋਕਾਂ ਉੱਪਰ ਕਚਿਹਰੀ ਵਿੱਚ ਮੁਕੱਦਮਾ ਕਰਦੇ ਹਨ,
ਅਤੇ ਉਹ ਆਪਣਾ ਮੁਕੱਦਮਾ ਜਿੱਤਣ ਲਈ ਝੂਠੀਆਂ ਦਲੀਲਾਂ
ਦਾ ਸਹਾਰਾ ਲੈਂਦੇ ਹਨ। ਉਹ ਇੱਕ ਦੂਜੇ ਬਾਰੇ ਝੂਠ ਬੋਲਦੇ ਹਨ।
ਉਹ ਮੁਸੀਬਤ ਨਾਲ ਭਰੇ ਹੋਏ ਹਨ ਅਤੇ ਬਦੀ ਨੂੰ ਜਨਮ ਦਿੰਦੇ
ਹਨ। **5**ਉਹ (ਬਦੀ ਵਾਂਗ) ਜ਼ਹਿਰੀਲੇ ਸੱਪਾਂ ਦੇ ਅੰਡਿਆਂ ਨੂੰ ਸੇਕਦੇ
ਹਨ। ਜੇ ਕਿਧਰੇ ਤੁਸੀਂ ਅਜਿਹਾ ਇੱਕ ਵੀ ਅੰਡਾ ਖਾ ਲਵੋ ਤਾਂ ਮਰ
ਜਾਓਗੇ। ਅਤੇ ਜੇ ਕਿਤੇ ਤੁਸੀਂ ਉਨ੍ਹਾਂ ਵਿੱਚੋਂ ਕਿਸੇ ਇੱਕ ਅੰਡੇ ਨੂੰ
ਤੋੜੋਗੇ ਤਾਂ ਉਸ ਵਿੱਚੋਂ ਜ਼ਹਿਰੀਲਾ ਸੱਪ ਬਾਹਰ ਨਿਕਲ ਆਵੇਗਾ।

ਉਹ ਝੂਠ; ਜਿਹੜੇ ਝੂਠ ਲੋਕ ਬੋਲਦੇ ਹਨ, ਮੱਕੜੀ ਦੇ ਜਾਲਿਆਂ
ਵਰਗੇ ਹਨ। **6**ਇਨ੍ਹਾਂ ਮੱਕੜੀ ਜਾਲਾਂ ਦੇ ਕੱਪੜੇ ਨਹੀਂ ਬਣਾਏ ਜਾ
ਸਕਦੇ। ਤੁਸੀਂ ਇਨ੍ਹਾਂ ਜਾਲਾਂ ਨਾਲ ਆਪਣੇ ਆਪ ਨੂੰ ਕੱਜ ਨਹੀਂ
ਸਕਦੇ।

ਕੁਝ ਲੋਕ ਮੰਦੇ ਕੰਮ ਕਰਦੇ ਹਨ ਅਤੇ ਆਪਣੇ ਹੱਥਾਂ ਦਾ
ਇਸਤੇਮਾਲ ਦੂਜਿਆਂ ਨੂੰ ਦੁੱਖ ਦੇਣ ਲਈ ਕਰਦੇ ਹਨ। **7**ਉਹ
ਲੋਕ ਆਪਣੇ ਪੈਰਾਂ ਦਾ ਇਸਤੇਮਾਲ ਬਦੀ ਵੱਲ ਭੱਜਣ ਲਈ
ਕਰਦੇ ਹਨ। ਉਹ ਉਨ੍ਹਾਂ ਲੋਕਾਂ ਨੂੰ ਮਾਰਨ ਲਈ ਦੌੜਦੇ ਹਨ
ਜਿਨ੍ਹਾਂ ਨੇ ਕੁਝ ਵੀ ਗ਼ਲਤ ਨਹੀਂ ਕੀਤਾ ਹੁੰਦਾ। ਉਹ ਮੰਦੀਆਂ
ਸੋਚਾਂ ਸੋਚਦੇ ਹਨ। ਦੰਗਾ ਅਤੇ ਚੋਰੀ ਉਨ੍ਹਾਂ ਦਾ ਜੀਵਨ-ਢੰਗ
ਹੁੰਦਾ ਹੈ।

**8**ਉਹ ਲੋਕ ਅਮਨ ਦਾ ਰਸਤਾ ਨਹੀਂ ਜਾਣਦੇ। ਉਹ ਲੋਕ
ਨਿਰਪੱਖ ਨਹੀਂ ਹੁੰਦੇ। ਉਹ ਬਹੁਤ ਛਲ ਕਪਟ ਵਾਲੀ ਜ਼ਿੰਦਗੀ
ਜਿਉਂਦੇ ਹਨ। ਅਤੇ ਉਹ ਲੋਕ ਜਿਹੜੇ ਉਨ੍ਹਾਂ ਦੀ ਤਰ੍ਹਾਂ ਜਿਉਂਦੇ
ਹਨ ਉਨ੍ਹਾਂ ਨੂੰ ਕਦੇ ਵੀ ਆਪਣੀ ਜ਼ਿੰਦਗੀ ਵਿੱਚ ਸ਼ਾਂਤੀ ਨਹੀਂ
ਮਿਲਦੀ।

### ਇਸਰਾਏਲ ਦਾ ਪਾਪ ਮੁਸੀਬਤ ਲਿਆਉਂਦਾ ਹੈ

**9**ਸਾਰੀ ਨੇਕੀ ਅਤੇ ਨਿਰਪੱਖਤਾ ਖਤਮ ਹੋ ਗਈ ਹੈ। ਸਾਡੇ
ਨਜ਼ਦੀਕ ਸਿਰਫ਼ ਹਨੇਰਾ ਹੈ, ਇਸ ਲਈ ਸਾਨੂੰ ਰੌਸ਼ਨੀ ਦਾ ਇੰਤਜ਼ਾਰ
ਕਰਨਾ ਪਵੇਗਾ। ਅਸੀਂ ਤੇਜ਼ ਰੌਸ਼ਨੀ ਦੀ ਆਸ ਰੱਖਦੇ ਹਾਂ ਪਰ
ਸਾਨੂੰ ਸਿਰਫ਼ ਹਨੇਰਾ ਮਿਲਦਾ ਹੈ।

**10**ਅਸੀਂ ਨੇਤਰਹੀਣ ਬੰਦਿਆਂ ਵਰਗੇ ਹਾਂ। ਅਸੀਂ ਇਨ੍ਹਾਂ ਕੰਧਾਂ
ਨਾਲ ਅੰਨ੍ਹਿਆਂ ਵਾਂਗ ਠੋਕਰਾਂ ਖਾਂਦੇ ਹਾਂ। ਅਸੀਂ ਡਿੱਗਦੇ-ਢਹਿੰਦੇ
ਫ਼ਿਰਦੇ ਹਾਂ ਜਿਵੇਂ ਰਾਤ ਹੋਵੇ। ਦਿਨ ਦੇ ਚਾਨਣ ਵਿੱਚ ਵੀ ਅਸੀਂ
ਨਹੀਂ ਦੇਖ ਸਕਦੇ। ਦੁਪਿਹਰ ਵੇਲੇ ਵੀ ਅਸੀਂ ਮੁਰਦਿਆਂ ਵਾਂਗ
ਡਿੱਗ ਪੈਂਦੇ ਹਾਂ।

**11**ਅਸੀਂ ਸਾਰੇ ਬਹੁਤ ਉਦਾਸ ਹਾਂ, ਅਸੀਂ ਘੁੱਗੀਆਂ ਅਤੇ ਰਿੱਛਾਂ
ਵਾਂਗ ਉਦਾਸ ਅਵਾਜ਼ਾਂ ਕੱਢ ਰਹੇ ਹਾਂ। ਅਸੀਂ ਉਸ ਸਮੇਂ ਦਾ
ਇੰਤਜ਼ਾਰ ਕਰ ਰਹੇ ਹਾਂ ਜਦੋਂ ਸਾਰੇ ਲੋਕੀਂ ਨਿਰਪੱਖ ਹੋਣਗੇ। ਪਰ
ਇੱਥੇ ਹਾਲੇ ਨਿਰਪੱਖਤਾ ਨਹੀਂ। ਅਸੀਂ ਬਚਾਏ ਜਾਣ ਦਾ ਇੰਤਜ਼ਾਰ
ਕਰ ਰਹੇ ਹਾਂ ਪਰ ਮੁਕਤੀ ਹਾਲੇ ਤੱਕ ਬਹੁਤ ਦੂਰ ਹੈ।

**12**ਕਿਉਂ ਕਿ ਅਸੀਂ ਆਪਣੇ ਪਰਮੇਸ਼ੁਰ ਦੇ ਖ਼ਿਲਾਫ਼ ਕਈ ਮੰਦੀਆਂ
ਗੱਲਾਂ ਕੀਤੀਆਂ ਹਨ। ਸਾਡੇ ਪਾਪ ਦਰਸਾਉਂਦੇ ਨੇ ਕਿ ਅਸੀਂ
ਗ਼ਲਤ ਹਾਂ। ਅਸੀਂ ਜਾਣਦੇ ਹਾਂ ਕਿ ਅਸੀਂ ਇਹ ਗੱਲਾਂ ਕਰਨ ਦੇ
ਦੋਸ਼ੀ ਹਾਂ।

**13**ਅਸੀਂ ਪਾਪ ਕੀਤੇ ਅਤੇ ਯਹੋਵਾਹ ਦੇ ਖ਼ਿਲਾਫ਼ ਹੋ ਗਏ ਸਾਂ।
ਅਸੀਂ ਉਸ ਕੋਲੋਂ ਮੋੜ ਲਿਆ ਸੀ ਅਤੇ ਉਸ ਨੂੰ ਛੱਡ ਦਿੱਤਾ ਸੀ।
ਅਸੀਂ ਬਦੀ ਦੀਆਂ ਯੋਜਨਾਵਾਂ ਬਣਾਈਆਂ। ਅਸੀਂ ਉਨ੍ਹਾਂ ਗੱਲਾਂ
ਦੀਆਂ ਯੋਜਨਾਵਾਂ ਬਣਾਈਆਂ ਜੋ ਪਰਮੇਸ਼ੁਰ ਦੇ ਵਿਰੁੱਧ ਨੇ। ਅਸੀਂ
ਇਨ੍ਹਾਂ ਗੱਲਾਂ ਬਾਰੇ ਸੋਚਿਆ ਅਤੇ ਆਪਣੇ ਦਿਲਾਂ ਅੰਦਰ ਇਨ੍ਹਾਂ
ਦੀਆਂ ਯੋਜਨਾਵਾਂ ਬਣਾਈਆਂ।

**14**ਇਨਸਾਫ਼ ਸਾਡੇ ਕੋਲੋਂ ਦੂਰ ਹੋ ਗਿਆ ਹੈ। ਨਿਰਪੱਖਤਾ ਬਹੁਤ
ਦੂਰ ਖੜੀ ਹੈ। ਸੱਚਾਈ ਗਲੀਆਂ ਅੰਦਰ ਡਿੱਗ ਪਈ ਹੈ। ਨੇਕੀ ਨੂੰ
ਸ਼ਹਿਰ ਵਿੱਚ ਵੜਨ ਦੀ ਇਜ਼ਾਜ਼ਤ ਨਹੀਂ। **15**ਸੱਚਾਈ ਚਲੀ
ਗਈ ਹੈ। ਅਤੇ ਉਹ ਲੋਕ ਜਿਹੜੇ ਨੇਕੀ ਕਰਨਾ ਚਾਹੁੰਦੇ ਨੇ, ਲੁੱਟੇ
ਜਾਂਦੇ ਨੇ। ਯਹੋਵਾਹ ਨੇ ਦੇਖਿਆ, ਤੇ ਉਸ ਨੂੰ ਕਿਤੇ ਵੀ ਨੇਕੀ
ਨਹੀਂ ਮਿਲੀ। ਯਹੋਵਾਹ ਨੂੰ ਇਹ ਚੰਗਾ ਨਹੀਂ ਲੱਗਿਆ।

**16**ਯਹੋਵਾਹ ਨੇ ਦੇਖਿਆ ਤੇ ਉਹ ਹੈਰਾਨ ਹੋ ਗਿਆ ਕਿ ਉਸ ਨੂੰ
ਕੋਈ ਅਜਿਹਾ ਬੰਦਾ ਨਹੀਂ ਮਿਲ ਸਕਿਆ ਜਿਹੜਾ ਖਲੋ ਸਕੇ ਅਤੇ
ਲੋਕਾਂ ਲਈ ਬੋਲ ਸਕੇ। ਇਸ ਲਈ, ਯਹੋਵਾਹ ਨੇ ਆਪਣੀ ਤਾਕਤ
ਤੇ ਆਪਣੀ ਨੇਕੀ ਵਰਤੀ ਅਤੇ ਯਹੋਵਾਹ ਨੇ ਲੋਕਾਂ ਨੂੰ ਬਚਾ ਲਿਆ।

**17**ਯਹੋਵਾਹ ਨੇ ਲੜਾਈ ਦੀ ਤਿਆਰੀ ਕੀਤੀ। ਯਹੋਵਾਹ ਨੇ
ਨੇਕੀ ਦਾ ਜ਼ਰਾਬਕਤ, ਮੁਕਤ ਦਾ ਟੋਪ, ਸਜ਼ਾ ਦੇ ਕੱਪੜੇ ਅਤੇ
ਸ਼ਕਤੀਸ਼ਾਲੀ ਪਿਆਰ ਦਾ ਕੋਟ ਪਹਿਨ ਲਿਆ।

**18**ਯਹੋਵਾਹ ਆਪਣੇ ਦੁਸ਼ਮਣਾਂ ਨਾਲ ਨਾਰਾਜ਼ ਹੈ। ਇਸ ਲਈ
ਯਹੋਵਾਹ ਉਨ੍ਹਾਂ ਨੂੰ ਸਜ਼ਾ ਦੇਵੇਗਾ ਜਿਸਦੇ ਉਹ ਅਧਿਕਾਰੀ ਹਨ।
ਯਹੋਵਾਹ ਆਪਣੇ ਦੁਸ਼ਮਣਾਂ ਨਾਲ ਨਾਰਾਜ਼ ਹੈ। ਇਸ ਲਈ
ਯਹੋਵਾਹ ਦੂਰ-ਦੁਰਾਡੇ ਦੇ ਸਾਰੇ ਲੋਕਾਂ ਨੂੰ ਸਜ਼ਾ ਦੇਵੇਗਾ। ਯਹੋਵਾਹ
ਉਨ੍ਹਾਂ ਨੂੰ ਸਜ਼ਾ ਦੇਵੇਗਾ ਜਿਸਦੇ ਉਹ ਅਧਿਕਾਰੀ ਨੇ।

**19**ਪੱਛਮ ਦੇ ਲੋਕ ਭੈਭੀਤ ਹੋਣਗੇ ਅਤੇ ਯਹੋਵਾਹ ਦੇ ਨਾਮ ਦਾ
ਆਦਰ ਕਰਨਗੇ। ਪੂਰਬ ਦੇ ਲੋਕ ਭੈਭੀਤ ਹੋਣਗੇ ਅਤੇ ਉਸਦੇ
ਪਰਤਾਪ ਦਾ ਆਦਰ ਕਰਨਗੇ। ਯਹੋਵਾਹ ਤੇਜ਼ੀ ਨਾਲ ਆਵੇਗਾ
ਜਿਵੇਂ, ਯਹੋਵਾਹ ਵੱਲੋਂ ਆਉਂਦੇ ਤੇਜ਼ ਹਵਾ ਦਾ ਵਗਾਇਆ ਹੋਇਆ,
ਤੇਜ਼ ਵਗਦਾ ਦਰਿਆ ਹੁੰਦਾ ਹੈ।

**20**ਮੁਕਤੀਦਾਤਾ ਇੱਕ ਵਾਰ ਫ਼ੇਰ ਸੀਯੋਨ ਵੱਲੋਂ ਆਵੇਗਾ। ਉਹ
ਯਾਕੂਬ ਦੇ ਲੋਕਾਂ ਕੋਲ ਆਵੇਗਾ ਜਿਨ੍ਹਾਂ ਨੇ ਪਾਪ ਕੀਤਾ ਸੀ ਪਰ
ਉਹ ਪਰਮੇਸ਼ੁਰ ਕੋਲ ਆ ਗਏ ਸਨ।

**21**ਯਹੋਵਾਹ ਆਖਦਾ ਹੈ, "ਮੈਂ ਉਨ੍ਹਾਂ ਲੋਕਾਂ ਨਾਲ ਇੱਕ
ਇਕਰਾਰਨਾਮਾ ਕਰਾਂਗਾ। ਮੇਰਾ ਵਾਅਦਾ ਹੈ ਕਿ ਮੇਰੀ ਰੂਹ ਤੇ ਮੇਰੇ
ਸ਼ਬਦ ਜਿਨ੍ਹਾਂ ਨੂੰ ਮੈਂ ਤੁਹਾਡੇ ਮੂੰਹ ਵਿੱਚ ਪਾਉਂਦਾ ਹਾਂ, ਤੁਹਾਨੂੰ ਕਦੇ
ਨਹੀਂ ਛੱਡ ਕੇ ਜਾਣਗੇ। ਉਹ ਤੁਹਾਡੇ ਬੱਚਿਆਂ ਅਤੇ ਤੁਹਾਡੇ ਬੱਚਿਆਂ
ਦੇ ਬੱਚਿਆਂ ਸੰਗ ਰਹਿਣਗੇ। ਉਹ ਤੁਹਾਡੇ ਨਾਲ ਹੁਣ ਅਤੇ ਸਦਾ
ਲਈ ਰਹਿਣਗੇ।"

## ਪਰਮੇਸ਼ੁਰ ਆ ਰਿਹਾ ਹੈ

60 “ਹੇ ਯਰੂਸ਼ਲਮ, ਮੇਰੇ ਨੂਰ, ਉੱਠ। ਤੁਹਾਡਾ ਨੂਰ
(ਯਹੋਵਾਹ) ਆ ਰਿਹਾ ਹੈ। ਯਹੋਵਾਹ ਦਾ ਪਰਤਾਪ
ਤੁਹਾਡੇ ਉੱਤੇ ਚਮਕੇਗਾ। 2ਹੁਣ ਹਨੇਰੇ ਨੇ ਧਰਤੀ ਨੂੰ ਕੱਜਿਆ
ਅਤੇ ਲੋਕ ਅੰਧਕਾਰ ਅੰਦਰ ਨੇ। ਪਰ ਯਹੋਵਾਹ ਤੁਹਾਡੇ ਉੱਤੇ
ਚਮਕੇਗਾ, ਅਤੇ ਉਸਦਾ ਪਰਤਾਪ ਤੁਹਾਡੇ ਉੱਤੇ ਦਿਖਾਈ ਦੇਵੇਗਾ।

3ਕੌਮਾਂ ਤੁਹਾਡੇ ਨੂਰ ਵੱਲ ਆਉਣਗੀਆਂ। ਰਾਜੇ ਤੁਹਾਡੇ ਤੇਜ਼ ਚਾਨਣ ਕੋਲ ਆਉਣਗੇ।

4ਆਪਣੇ ਆਲੇ-ਦੁਆਲੇ ਦੇਖੋ। ਦੇਖੋ ਚਾਰ-ਚੁਫ਼ੇਰੇ ਲੋਕ ਇਕੱਠੇ ਹੋ ਰਹੇ ਨੇ ਅਤੇ ਤੁਹਾਡੇ ਵੱਲ ਆ ਰਹੇ ਨੇ। ਉਹ ਦੂਰ-ਦੁਰਾਡਿਓਂ ਆ ਰਹੇ ਹਨ ਤੁਹਾਡੇ ਪੁੱਤਰ ਨੇ। ਅਤੇ ਉਨ੍ਹਾਂ ਦੇ ਨਾਲ ਤੁਹਾਡੀਆਂ ਧੀਆਂ ਆ ਰਹੀਆਂ ਨੇ।

5ਇਹ ਭਵਿੱਖ ਵਿੱਚ ਵਾਪਰੇਗਾ। ਤੇ ਓਸ ਵੇਲੇ, ਤੁਸੀਂ ਆਪਣੇ ਲੋਕਾਂ ਨੂੰ ਅਤੇ ਆਪਣਿਆਂ ਚਿਹਰਿਆਂ ਨੂੰ ਖੁਸ਼ੀ ਨਾਲ ਚਮਕਦਿਆਂ ਦੇਖੋਂਗੇ। ਤੁਸੀਂ ਪਹਿਲਾਂ ਭੈਭੀਤ ਹੋਵੋਂਗੇ ਪਰ ਫ਼ੇਰ ਤੁਸੀਂ ਉੱਤੇਜਿਤ ਹੋਵੋਂਗੇ! ਸਮੁੰਦਰੋ ਪਾਰ ਦੀਆਂ ਸਮੂਹ ਦੌਲਤਾਂ ਤੁਹਾਡੇ ਸਾਮ੍ਹਣੇ ਰੱਖ ਦਿੱਤੀਆਂ ਜਾਣਗੀਆਂ। ਕੌਮਾਂ ਦੀਆਂ ਦੌਲਤਾਂ ਤੁਹਾਡੇ ਕੋਲ ਆਉਣਗੀਆਂ।

6ਮਿਦਯਾਨ ਅਤੇ ਏਫ਼ਾਹ ਤੋਂ ਊਠਾਂ ਦੇ ਝੁੰਡ ਤੁਹਾਡੇ ਦੇਸ ਵਿੱਚੋਂ ਲੰਘਣਗੇ। ਸ਼ਬਾ ਤੋਂ ਊਠਾਂ ਦੀਆਂ ਲੰਮੀਆਂ ਕਤਾਰਾਂ ਆਉਣਗੀਆਂ। ਉਹ ਸੋਨਾ ਅਤੇ ਸੁਗੰਧੀਆਂ ਲਿਆਉਣਗੇ। ਲੋਕ, ਯਹੋਵਾਹ ਦੀ ਉਸਤਤ ਦੇ ਗੀਤ ਗਾਉਣਗੇ।

7ਲੋਕ ਕੇਦਾਰ ਤੋਂ ਸਾਰੀਆਂ ਭੇਡਾਂ ਇਕੱਠੀਆਂ ਕਰਨਗੇ ਅਤੇ ਉਹ ਤੁਹਾਨੂੰ ਦੇ ਦੇਵਣਗੇ। ਉਹ ਨਬਾਯੋਥ ਵਿੱਚੋਂ ਦੁੰਬੇ ਲੈਕੇ ਆਉਣਗੇ। ਤੁਸੀਂ ਮੇਰੀ ਜਗਵੇਦੀ ਉੱਤੇ ਉਨ੍ਹਾਂ ਜਾਨਵਰਾਂ ਦੀ ਭੇਟ ਚੜ੍ਹਾਵੋਂਗੇ। ਅਤੇ ਮੈਂ ਉਨ੍ਹਾਂ ਨੂੰ ਪ੍ਰਵਾਨ ਕਰਾਂਗਾ। ਮੈਂ ਆਪਣੇ ਅਦਭੁਤ ਮੰਦਰ ਨੂੰ ਹੋਰ ਵੀ ਖੂਬਸੂਰਤ ਬਣਾਵਾਂਗਾ।

8ਲੋਕਾਂ ਵੱਲ ਦੇਖੋ! ਉਹ ਕਾਹਲੀ-ਕਾਹਲੀ ਤੁਹਾਡੇ ਕੋਲ ਆ ਰਹੇ ਨੇ ਜਿਵੇਂ ਅਕਾਸ਼ ਵਿੱਚੋਂ ਬੱਦਲ ਲੰਘਦੇ ਨੇ। ਉਹ ਅਲ੍ਹਣਿਆਂ ਵੱਲ ਪਰਤਦੀਆਂ ਘੁੱਗੀਆਂ ਵਾਂਗ ਹਨ।

9ਦੂਰ-ਦੁਰਾਡੇ ਦੇ ਦੇਸ਼ ਮੇਰਾ ਇੰਤਜ਼ਾਰ ਕਰ ਰਹੇ ਨੇ। ਵੱਡੇ ਮਾਲ ਵਾਹਕ ਜਹਾਜ਼ ਚੱਲਣ ਲਈ ਤਿਆਰ ਨੇ। ਉਹ ਜਹਾਜ਼ ਤੁਹਾਡੇ ਬੱਚਿਆਂ ਨੂੰ ਦੂਰ-ਦੁਰਾਡੇ ਦੇਸ਼ਾਂ ਤੋਂ ਲਿਆਉਣ ਲਈ ਤਿਆਰ ਨੇ। ਉਹ ਯਹੋਵਾਹ ਤੁਹਾਡੇ ਪਰਮੇਸ਼ੁਰ, ਇਸਰਾਏਲ ਦੇ ਪਵਿੱਤਰ ਪੁਰਖ ਦਾ ਆਦਰ ਕਰਨ ਲਈ ਆਪਣੇ ਨਾਲ ਚਾਂਦੀ ਅਤੇ ਸੋਨਾ ਲਿਆਉਣਗੇ। ਯਹੋਵਾਹ ਤੁਹਾਡੇ ਲਈ ਅਦਭੁਤ ਗੱਲਾਂ ਕਰਦਾ ਹੈ।

10ਹੋਰਨਾਂ ਦੇਸ਼ਾਂ ਦੇ ਬੱਚੇ ਮੁੜਕੇ ਤੁਹਾਡੀਆਂ ਕੰਧਾਂ ਉਸਾਰਨਗੇ। ਉਨ੍ਹਾਂ ਦੇ ਰਾਜੇ ਤੁਹਾਡੀ ਸੇਵਾ ਕਰਨਗੇ। ਜਦੋਂ ਮੈਂ ਭੁੱਖਾ ਸਾਂ, ਮੈਂ ਤੁਹਾਨੂੰ ਦੁੱਖ ਦਿੱਤਾ। ਪਰ ਹੁਣ, ਮੈਂ ਤੁਹਾਡੇ ਉੱਤੇ ਮਿਹਰ ਕਰਨਾ ਚਾਹੁੰਦਾ ਹਾਂ ਇਸ ਲਈ ਮੈਂ ਤੁਹਾਨੂੰ ਸਕੂਨ ਦੇਵਾਂਗਾ।

11ਤੁਹਾਡੇ ਦਰ ਹਮੇਸ਼ਾ ਖੁਲ੍ਹੇ ਰਹਿਣਗੇ। ਉਹ ਦਿਨ ਜਾਂ ਰਾਤ ਵੇਲੇ ਬੰਦ ਨਹੀਂ ਕੀਤੇ ਜਾਣਗੇ। ਕੌਮਾਂ ਅਤੇ ਉਨ੍ਹਾਂ ਦੇ ਰਾਜੇ ਆਪਣੀ ਦੌਲਤ ਤੁਹਾਡੇ ਕੋਲ ਲੈਕੇ ਆਉਣਗੇ।

12ਕੋਈ ਵੀ ਕੌਮ ਜਾਂ ਰਾਜਧਾਨੀ ਜਿਹੜੀ ਤੁਹਾਡੀ ਸੇਵਾ ਨਹੀਂ ਕਰਦੀ, ਤਬਾਹ ਹੋ ਜਾਵੇਗੀ।

13ਤੁਹਾਨੂੰ ਲਬਾਨੋਨ ਦੀਆਂ ਸਾਰੀਆਂ ਮਹਾਨ ਚੀਜ਼ਾਂ ਦਿੱਤੀਆਂ ਜਾਣਗੀਆਂ। ਲੋਕ ਤੁਹਾਡੇ ਲਈ ਚੀਲ੍ਹ ਦੇ ਰੁੱਖ, ਚਨਾਰ ਦੇ ਰੁੱਖ ਅਤੇ ਸਰੂ ਦੇ ਰੁੱਖ ਲੈ ਕੇ ਆਉਣਗੇ। ਇਹ ਰੁੱਖ, ਮੇਰੇ ਪਵਿੱਤਰ ਸਥਾਨ ਨੂੰ ਹੋਰ ਸੁੰਦਰ ਬਨਾਉਣ ਲਈ ਲੱਕੜ ਦੇ ਕੰਮ ਲਈ ਵਰਤੇ ਜਾਣਗੇ। ਇਹ ਸਥਾਨ ਮੇਰੇ ਸਿੰਘਾਸਣ ਦੇ ਸਾਮ੍ਹਣੇ ਇੱਕ ਮੇਜ਼ ਵਰਗਾ ਹੈ ਅਤੇ ਮੈਂ ਇਸ ਨੂੰ ਬਹੁਤ ਮਾਣ ਦਿਆਂਗਾ।

14ਅਤੀਤ ਵਿੱਚ, ਲੋਕਾਂ ਨੇ ਤੁਹਾਨੂੰ ਦੁੱਖ ਦਿੱਤਾ ਸੀ। ਉਹ ਲੋਕ ਤੁਹਾਡੇ ਸਾਮ੍ਹਣੇ ਝੁਕਣਗੇ। ਅਤੀਤ ਵਿੱਚ, ਲੋਕਾਂ ਨੇ ਤੁਹਾਡੇ ਨਾਲ ਨਫ਼ਰਤ ਕੀਤੀ, ਉਹ ਲੋਕ ਤੁਹਾਡੇ ਪੈਰਾਂ ਉੱਤੇ ਝੁਕਣਗੇ। ਉਹ ਲੋਕ ਤੁਹਾਨੂੰ ‘ਯਹੋਵਾਹ ਦਾ ਸ਼ਹਿਰ’ ‘ਇਸਰਾਏਲ ਦੇ ਪਵਿੱਤਰ ਪੁਰਖ ਦਾ ਸੀਯੋਨ ਬੁਲਾਉਣਗੇ।’”

## ਨਵਾਂ ਇਸਰਾਏਲ: ਅਮਨ ਦਾ ਦੇਸ

15“ਤੁਸੀਂ ਫ਼ੇਰ ਕਦੇ ਵੀ ਇਕੱਲੇ ਨਹੀਂ ਛੱਡੇ ਜਾਵੋਂਗੇ। ਫ਼ੇਰ ਕਦੇ ਵੀ ਤੁਹਾਡੇ ਨਾਲ ਨਫ਼ਰਤ ਨਹੀਂ ਕੀਤੀ ਜਾਵੇਗੀ। ਤੁਸੀਂ ਫ਼ੇਰ ਕਦੇ ਵੀ ਸੱਖਣੇ ਨਹੀਂ ਹੋਵੋਂਗੇ। ਮੈਂ ਸਦਾ ਲਈ ਤੁਹਾਨੂੰ ਮਹਾਨ ਬਣਾ ਦੇਵਾਂਗਾ। ਤੁਸੀਂ ਸਦਾ-ਸਦਾ ਲਈ ਪ੍ਰਸੰਨ ਹੋਵੋ।

16ਕੌਮਾਂ ਤੁਹਾਨੂੰ ਉਹ ਸਭ ਕੁਝ ਦੇਣਗੀਆਂ ਜਿਸਦੀ ਤੁਹਾਨੂੰ ਲੋੜ ਹੈ। ਇਹ ਉਸ ਬੱਚੇ ਵਰਗਾ ਹੋਵੇਗਾ ਜਿਹੜਾ ਆਪਣੀ ਮਾਂ ਦੀ ਛਾਤੀ ਦਾ ਦੁੱਧ ਪੀਂਦਾ ਹੈ। ਪਰ ਤੁਸੀਂ ਰਾਜਿਆਂ ਦੀਆਂ ਦੌਲਤਾਂ ਪੀਵੋਂਗੇ। ਫ਼ੇਰ ਤੁਸੀਂ ਜਾਣ ਲਵੋਂਗੇ ਕਿ ਇਹ ਮੈਂ, ਯਹੋਵਾਹ ਹੀ ਹਾਂ, ਜਿਹੜਾ ਤੁਹਾਨੂੰ ਬਣਾਉਂਦਾ ਹਾਂ। ਤੁਸੀਂ ਜਾਣ ਜਾਵੋਂਗੇ ਕਿ ਯਾਕੂਬ ਦਾ ਮਹਾਨ ਪਰਮੇਸ਼ੁਰ ਤੁਹਾਡੀ ਰਾਖੀ ਕਰਦਾ ਹੈ।

17ਹੁਣ ਤੁਹਾਡੇ ਕੋਲ ਪਿੱਤਲ ਹੈ, ਮੈਂ ਤੁਹਾਡੇ ਲਈ ਸੋਨਾ ਲਿਆਵਾਂਗਾ। ਹੁਣ ਤੁਹਾਡੇ ਕੋਲ ਲੋਹਾ ਹੈ, ਮੈਂ ਤੁਹਾਡੇ ਲਈ ਚਾਂਦੀ ਲਿਆਵਾਂਗਾ। ਮੈਂ ਤੁਹਾਡੀ ਲੱਕੜ ਨੂੰ ਪਿੱਤਲ ਵਿੱਚ ਬਦਲ ਦਿਆਂਗਾ। ਮੈਂ ਤੁਹਾਡੀ ਸਜ਼ਾ ਨੂੰ ਅਮਨ ਵਿੱਚ ਬਦਲ ਦਿਆਂਗਾ। ਹੁਣ ਤੁਹਾਨੂੰ ਲੋਕ ਦੁੱਖ ਦਿੰਦੇ ਹਨ ਪਰ ਲੋਕ ਤੁਹਾਡੇ ਲਈ ਚੰਗੀਆਂ ਗੱਲਾਂ ਕਰਨਗੇ।

18ਤੁਹਾਡੇ ਦੇਸ਼ ਅੰਦਰ ਫ਼ੇਰ ਕਦੇ ਹਿੰਸਾ ਦੀਆਂ ਖਬਰਾਂ ਨਹੀਂ ਹੋਣਗੀਆਂ। ਲੋਕ ਕਦੇ ਵੀ ਤੁਹਾਡੇ ਦੇਸ਼ ਉੱਤੇ ਹਮਲਾ ਨਹੀਂ ਕਰਨਗੇ ਅਤੇ ਨਾ ਕਦੇ ਤੁਹਾਡੀ ਚੋਰੀ ਕਰਨਗੇ। ਤੁਸੀਂ ਆਪਣੀਆਂ ਕੰਧਾਂ ਨੂੰ ‘ਮੁਕਤੀ’ ਦਾ ਨਾਮ ਦਿਓਗੇ। ਤੁਸੀਂ ਆਪਣੇ ਦਰਾਂ ਦਾ ਨਾਮ ‘ਉਸਤਤ’ ਰੱਖੋਂਗੇ।

19ਦਿਨ ਵੇਲੇ ਫ਼ੇਰ ਸੂਰਜ ਤੁਹਾਡੀ ਰੋਸ਼ਨੀ ਨਹੀਂ ਹੋਵੇਗਾ। ਫ਼ੇਰ ਚੰਨ ਦੀ ਰੋਸ਼ਨੀ ਤੁਹਾਡੀ ਰਾਤ ਦੀ ਰੋਸ਼ਨੀ ਨਹੀਂ ਹੋਵੇਗੀ। ਕਿਉਂ ਕਿ ਯਹੋਵਾਹ ਸਦਾ ਲਈ ਤੁਹਾਡੀ ਰੋਸ਼ਨੀ ਹੋਵੇਗਾ। ਤੁਹਾਡਾ ਪਰਮੇਸ਼ੁਰ ਤੁਹਾਡਾ ਪਰਤਾਪ ਹੋਵੇਗਾ।

20ਤੁਹਾਡਾ ਸੂਰਜ ਫ਼ੇਰ ਕਦੇ ਵੀ ਨਹੀਂ ਛੁਪੇਗਾ। ਤੁਹਾਡਾ ਚੰਨ ਫ਼ੇਰ ਕਦੇ ਹਨੇਰਾ ਨਹੀਂ ਹੋਵੇਗਾ। ਕਿਉਂ ਕਿ ਯਹੋਵਾਹ ਸਦਾ ਲਈ ਤੁਹਾਡੀ ਰੋਸ਼ਨੀ ਹੋਵੇਗਾ। ਅਤੇ ਤੁਹਾਡੀ ਉਦਾਸੀ ਦਾ ਸਮਾਂ ਖਤਮ ਹੋ ਜਾਵੇਗਾ।

21ਤੁਹਾਡੇ ਸਾਰੇ ਲੋਕ ਨੇਕ ਹੋਣਗੇ। ਉਨ੍ਹਾਂ ਲੋਕਾਂ ਨੂੰ ਸਦਾ ਲਈ ਧਰਤੀ ਮਿਲੇਗੀ। ਮੈਂ ਉਨ੍ਹਾਂ ਲੋਕਾਂ ਨੂੰ ਸਾਜਿਆ ਸੀ। ਉਹ ਇੱਕ ਅਦਭੁਤ ਪੌਦਾ ਹਨ, ਜਿਸ ਨੂੰ ਮੈਂ ਆਪਣੇ ਹੱਥੀਂ ਸਾਜਿਆ ਸੀ।

22ਛੋਟੇ ਤੋਂ ਛੋਟਾ ਪਰਿਵਾਰ ਵੀ ਵੱਡਾ ਪਰਿਵਾਰ-ਸਮੂਹ ਬਣ ਜਾਵੇਗਾ। ਛੋਟੇ ਤੋਂ ਛੋਟਾ ਪਰਿਵਾਰ ਵੀ ਸ਼ਕਤੀਸ਼ਾਲੀ ਕੌਮ ਬਣ ਜਾਵੇਗਾ। ਜਦੋਂ ਢੁਕਵਾਂ ਸਮਾਂ ਹੋਵੇਗਾਂ, ਮੈਂ, ਯਹੋਵਾਹ ਛੇਤੀ ਹੀ ਆਵਾਂਗਾ। ਮੈਂ ਇਨ੍ਹਾਂ ਗੱਲਾਂ ਨੂੰ ਵਾਪਰਨ ਦੇਵਾਂਗਾ।"

### ਯਹੋਵਾਹ ਦਾ ਆਜ਼ਾਦੀ ਦਾ ਸੰਦੇਸ਼

61 "ਮੇਰੇ ਪ੍ਰਭੂ, ਯਹੋਵਾਹ ਨੇ ਆਪਣੀ ਰੂਹ ਮੇਰੇ ਅੰਦਰ ਰੱਖ ਦਿੱਤੀ ਸੀ। ਯਹੋਵਾਹ ਨੇ ਮੇਰੀ ਚੋਣ ਗਰੀਬ ਲੋਕਾਂ ਨੂੰ ਸ਼ੁਭ ਸਮਾਚਾਰ ਦੇਣ ਲਈ ਅਤੇ ਉਦਾਸ ਲੋਕਾਂ ਨੂੰ ਸਕੂਨ ਦੇਣ ਲਈ ਕੀਤੀ ਸੀ। ਯਹੋਵਾਹ ਨੇ ਮੈਨੂੰ ਬੰਦੀਵਾਨਾਂ ਨੂੰ ਇਹ ਆਖਣ ਲਈ ਕਿ ਉਹ ਆਜ਼ਾਦ ਹਨ ਅਤੇ ਗੁਲਾਮਾਂ ਨੂੰ ਇਹ ਕਿ ਉਨ੍ਹਾਂ ਨੂੰ ਅਜ਼ਾਦ ਕਰ ਦਿੱਤਾ ਜਾਵੇਗਾ, ਆਖਣ ਲਈ ਭੇਜਿਆ
ਸੀ। 2ਯਹੋਵਾਹ ਨੇ ਮੈਨੂੰ ਉਸ ਸਮੇਂ ਦਾ ਐਲਾਨ ਕਰਨ ਲਈ
ਭੇਜਿਆ ਸੀ ਕਿ ਉਹ ਕਦੋਂ ਆਪਣੀ ਮਿਹਰ ਦਰਸਾਵੇਗਾ। ਯਹੋਵਾਹ ਨੇ ਮੈਨੂੰ ਇਹ ਐਲਾਨ ਕਰਨ ਲਈ ਭੇਜਿਆ ਸੀ ਕਿ ਕਦੋਂ ਸਾਡਾ ਪਰਮੇਸ਼ੁਰ ਮੰਦੇ ਲੋਕਾਂ ਨੂੰ ਸਜ਼ਾ ਦੇਵੇਗਾ। ਯਹੋਵਾਹ ਨੇ ਮੈਨੂੰ ਉਦਾਸ
ਲੋਕਾਂ ਨੂੰ ਸਕੂਨ ਦੇਣ ਲਈ ਭੇਜਿਆ ਸੀ। 3ਯਹੋਵਾਹ ਨੇ ਮੈਨੂੰ
ਸੀਯੋਨ ਦੇ ਉਦਾਸ ਲੋਕਾਂ ਵੱਲ ਭੇਜਿਆ ਸੀ। ਮੈਂ ਉਨ੍ਹਾਂ ਨੂੰ ਜਸ਼ਨ ਲਈ ਤਿਆਰ ਕਰਾਂਗਾ। ਮੈਂ ਉਨ੍ਹਾਂ ਦੇ ਮੱਥੇ ਉੱਤੋਂ ਰਾਖ ਨੂੰ ਪੂੰਝ ਦਿਆਂਗਾ ਅਤੇ ਉਨ੍ਹਾਂ ਨੂੰ ਇੱਕ ਤਾਜ ਦਿਆਂਗਾ। ਮੈਂ ਉਨ੍ਹਾਂ ਦੀ ਉਦਾਸੀ ਲੈ ਲਵਾਂਗਾ ਅਤੇ ਉਨ੍ਹਾਂ ਨੂੰ ਖੁਸ਼ੀ ਦਾ ਤੇਲ ਦੇ ਦਿਆਂਗਾ। ਮੈਂ ਉਨ੍ਹਾਂ ਦਾ ਗਮ ਲੈ ਲਵਾਂਗਾ ਅਤੇ ਉਨ੍ਹਾਂ ਨੂੰ ਜਸ਼ਨ ਦੀ ਪੋਸ਼ਾਕ ਦਿਆਂਗਾ। ਪਰਮੇਸ਼ੁਰ ਨੇ ਮੈਨੂੰ ਉਨ੍ਹਾਂ ਲੋਕਾਂ ਨੂੰ ਇੱਕ ਨਾਮ ਦੇਣ ਲਈ ਭੇਜਿਆ ਸੀ 'ਚੰਗੇ ਰੁੱਖ' ਅਤੇ 'ਯਹੋਵਾਹ ਦਾ ਅਦਭੁਤ ਪੌਦਾ।'

4"ਉਸ ਸਮੇਂ, ਉਹ ਪੁਰਾਣੇ ਸ਼ਹਿਰ ਜਿਹੜੇ ਤਬਾਹ ਹੋ ਗਏ ਸਨ, ਫ਼ੇਰ ਉਸਾਰੇ ਜਾਣਗੇ। ਉਨ੍ਹਾਂ ਸ਼ਹਿਰਾਂ ਨੂੰ ਇਸ ਤਰ੍ਹਾਂ ਨਵਾਂ ਬਣਾ ਦਿੱਤਾ ਜਾਵੇਗਾ ਜਿਵੇਂ ਉਹ ਆਦਿ ਵਿੱਚ ਸਨ। ਉਹ ਸ਼ਹਿਰ ਜਿਹੜੇ ਬਹੁਤ ਸਾਰੇ ਸਾਲਾਂ ਤੀਕ ਤਬਾਹ ਕੀਤੇ ਜਾਂਦੇ ਰਹੇ ਸੀ, ਨਵੇਂ ਬਣਾਏ ਜਾਣਗੇ।

5"ਫ਼ੇਰ ਤੁਹਾਡੇ ਦੁਸਮਣ ਤੁਹਾਡੇ ਕੋਲ ਆਉਣਗੇ ਅਤੇ ਤੁਹਾਡੀਆਂ ਭੇਡਾਂ ਦੀ ਦੇਖਭਾਲ ਕਰਨਗੇ। ਤੁਹਾਡੇ ਦੁਸ਼ਮਣਾਂ ਦੇ ਬਚੇ ਤੁਹਾਡੇ ਖੇਤਾਂ ਅਤੇ ਤੁਹਾਡੇ ਬਾਗਾਂ ਵਿੱਚ ਕੰਮ ਕਰਨਗੇ।
6ਤੁਹਾਨੂੰ ਬੁਲਾਇਆ ਜਾਵੇਗਾ, 'ਯਹੋਵਾਹ ਦੇ ਜਾਜਕ!' 'ਸਾਡੇ ਪਰਮੇਸ਼ੁਰ ਦੇ ਸੇਵਕ।' ਤੁਹਾਨੂੰ ਉਹ ਦੌਲਤਾਂ ਮਿਲਣਗੀਆਂ ਜਿਹੜੀਆਂ ਧਰਤੀ ਦੀਆਂ ਸਮੂਹ ਕੌਮਾਂ ਤੋਂ ਆਉਣਗੀਆਂ। ਅਤੇ ਫ਼ੇਰ ਤੁਸੀਂ ਇਨ੍ਹਾਂ ਨੂੰ ਹਾਸਿਲ ਕਰਕੇ ਮਾਣ ਕਰੋਗੇ।

7"ਅਤੀਤ ਵਿੱਚ ਹੋਰਨਾਂ ਲੋਕਾਂ ਨੇ ਤੁਹਾਨੂੰ ਸ਼ਰਮਸਾਰ ਕੀਤਾ ਸੀ ਅਤੇ ਤੁਹਾਨੂੰ ਬੁਰਾ ਭਲਾ ਆਖਿਆ ਸੀ। ਤੁਹਾਨੂੰ ਹੋਰਨਾਂ ਸਾਰਿਆਂ ਨਾਲੋਂ ਵਧੇਰੇ ਸ਼ਰਮਿੰਦਾ ਕੀਤਾ ਗਿਆ ਸੀ। ਇਸ ਲਈ ਤੁਹਾਨੂੰ ਆਪਣੇ ਦੇਸ਼ ਵਿੱਚ ਹੋਰਨਾਂ ਲੋਕਾਂ ਨਾਲੋਂ ਦੋ ਗੁਣਾ ਵਧੇਰੇ ਪ੍ਰਾਪਤ ਹੋਵੇਗਾ। ਤੁਹਾਨੂੰ ਉਹ ਖੁਸ਼ੀ ਮਿਲੇਗੀ ਜਿਹੜੀ ਸਦਾ ਰਹੇਗੀ।
8ਇਹ ਇਉਂ ਵਾਪਰੇਗਾ? ਕਿਉਂਕਿ ਮੈਂ ਯਹੋਵਾਹ ਹਾਂ ਅਤੇ ਮੈਂ ਨਿਰਪੱਖਤਾ ਨੂੰ ਪਸੰਦ ਕਰਦਾ ਹਾਂ। ਮੈਂ ਚੋਰੀ ਕਰਨ ਨੂੰ ਨਫ਼ਰਤ ਕਰਦਾ ਹਾਂ ਅਤੇ ਹਰ ਉਸ ਗੱਲ ਨੂੰ ਜਿਹੜੀ ਗ਼ਲਤ ਹੈ। ਇਸ ਲਈ ਮੈਂ ਲੋਕਾਂ ਨੂੰ ਉਹ ਧਨ ਦਿਆਂਗਾ ਜਿਹੜਾ ਉਨ੍ਹਾਂ ਨੂੰ ਮਿਲਣਾ ਚਾਹੀਦਾ ਹੈ। ਮੈਂ ਆਪਣੇ ਲੋਕਾਂ ਨਾਲ ਸਦਾ ਲਈ ਇੱਕ
ਇਕਰਾਰਨਾਮਾ ਕਰਾਂਗਾ। 9ਸਾਰੀਆਂ ਕੌਮਾਂ ਦਾ ਹਰ ਕੋਈ ਬੰਦਾ
ਮੇਰੇ ਬੰਦਿਆਂ ਨੂੰ ਜਾਣੇਗਾ। ਹਰ ਕੋਈ ਮੇਰੀ ਕੌਮ ਦੇ ਬੱਚਿਆਂ ਨੂੰ ਜਾਣੇਗਾ। ਕੋਈ ਵੀ ਬੰਦਾ ਜਿਹੜਾ ਉਨ੍ਹਾਂ ਨੂੰ ਦੇਖੇਗਾ ਇਹ ਜਾਣ ਜਾਵੇਗਾ ਕਿ ਯਹੋਵਾਹ ਉਨ੍ਹਾਂ ਨੂੰ ਅਸੀਸ ਦਿੰਦਾ ਹੈ।"

### ਪਰਮੇਸ਼ੁਰ ਦਾ ਸੇਵਕ ਮੁਕਤੀ ਲੈ ਕੇ ਆਉਂਦਾ ਹੈ

10"ਯਹੋਵਾਹ ਮੈਨੂੰ ਬਹੁਤ-ਬਹੁਤ ਪ੍ਰਸੰਨ ਕਰਦਾ ਹੈ। ਮੇਰਾ ਸਾਰਾ ਆਪਾ ਪਰਮੇਸ਼ੁਰ ਲਈ ਪ੍ਰਸੰਨ ਹੈ। ਯਹੋਵਾਹ ਨੇ ਮੈਨੂੰ ਮੁਕਤੀ ਦੇ ਬਸਤਰ ਪੁਆਏ। ਇਹ ਬਸਤਰ ਉਨ੍ਹਾਂ ਸੁੰਦਰ ਬਸਤਰਾਂ ਵਰਗੇ ਹਨ ਜਿਹੜੇ ਕੋਈ ਆਪਣੀ ਸ਼ਾਦੀ ਉੱਤੇ ਪਹਿਨਦਾ ਹੈ। ਯਹੋਵਾਹ ਨੇ ਮੈਨੂੰ ਆਪਣੀ ਨੇਕੀ ਦਾ ਕੋਟ ਪਹਿਨਾਇਆ। ਇਹ ਕੋਟ ਉਨ੍ਹਾਂ ਬਸਤਰਾਂ ਵਰਗਾ ਹੈ ਜਿਹੜੇ ਕੋਈ ਔਰਤ ਆਪਣੀ ਸ਼ਾਦੀ ਉੱਤੇ ਪਹਿਨਦੀ ਹੈ।

11ਧਰਤੀ ਪੌਦਿਆਂ ਨੂੰ ਉਗਾਉਂਦੀ ਹੈ। ਲੋਕੀ ਬਾਗ਼ ਅੰਦਰ ਬੀਜ ਬੀਜਦੇ ਨੇ, ਅਤੇ ਬਾਗ ਉਨ੍ਹਾਂ ਨੂੰ ਉਗਾਉਂਦਾ ਹੈ। ਇਸੇ ਤਰ੍ਹਾਂ, ਯਹੋਵਾਹ ਨੇਕੀ ਨੂੰ ਉਗਾਵੇਗਾ। ਯਹੋਵਾਹ ਸਾਰੀਆਂ ਕੌਮਾਂ ਅੰਦਰ ਉਸਤਤ ਨੂੰ ਉਗਾਵੇਗਾ।"

### ਨਵਾਂ ਯਰੂਸ਼ਲਮ: ਨੇਕੀ ਨਾਲ ਭਰਪੂਰ ਨਗਰੀ

62 "ਮੈਂ ਸੀਯੋਨ ਨੂੰ ਪਿਆਰ ਕਰਦਾ ਹਾਂ, ਇਸ ਲਈ ਮੈਂ ਸਦਾ ਉਸ ਦੇ ਪੱਖ ਵਿੱਚ ਬੋਲਦਾ ਰਹਾਂਗਾ। ਮੈਂ ਸੀਯੋਨ ਨੂੰ ਪਿਆਰ ਕਰਦਾ ਹਾਂ, ਇਸ ਲਈ ਮੈਂ ਬੋਲਣੋ ਨਹੀਂ ਹਟਾਂਗਾ। ਮੈਂ ਉਦੋਂ ਤੀਕ ਬੋਲਦਾ ਰਹਾਂਗਾ ਜਦੋਂ ਤੱਕ ਕਿ ਨੇਕੀ ਤੇਜ਼ ਰੌਸ਼ਨੀ ਵਾਂਗ ਨਾ ਚਮਕ ਪਵੇ। ਮੈਂ ਉਦੋਂ ਤੀਕ ਬੋਲਦਾ ਰਹਾਂਗਾ ਜਦੋਂ ਤੀਕ ਕਿ ਮੁਕਤੀ ਲਾਟ ਵਾਂਗ ਬਲ ਨਹੀਂ ਪੈਂਦੀ।

2ਫ਼ੇਰ ਸਾਰੀਆਂ ਕੌਮਾਂ ਤੇਰੀ ਨੇਕੀ ਨੂੰ ਦੇਖ ਲੈਣਗੀਆਂ। ਸਾਰੇ ਰਾਜੇ ਤੇਰੇ ਮਾਣ ਨੂੰ ਦੇਖਣਗੇ ਤੇਰਾ ਨਾਮ ਫ਼ੇਰ ਨਵਾਂ ਹੋਵੇਗਾ। ਯਹੋਵਾਹ ਖੁਦ ਉਹ ਨਵਾਂ ਨਾਮ ਤੈਨੂੰ ਦੇਵੇਗਾ।

3ਯਹੋਵਾਹ ਤੇਰੇ ਉੱਤੇ ਬਹੁਤ ਮਾਣ ਕਰੇਗਾ। ਤੂੰ ਯਹੋਵਾਹ ਦੇ ਹੱਥਾਂ ਵਿੱਚ ਫ਼ੜਿਆ ਇੱਕ ਖੂਬਸੂਰਤ ਤਾਜ ਹੋਵੇਗਾ।

4ਤੈਨੂੰ ਫ਼ੇਰ ਕਦੇ ਵੀ 'ਉਹ ਲੋਕ ਜਿਨ੍ਹਾਂ ਨੂੰ ਯਹੋਵਾਹ ਨੇ ਛੱਡ ਦਿੱਤਾ ਸੀ' ਨਹੀਂ ਸੱਦਿਆ ਜਾਵੇਗਾ। ਫ਼ੇਰ ਕਦੇ ਵੀ ਤੇਰੀ ਧਰਤੀ 'ਉਹ ਧਰਤੀ ਜਿਸ ਨੂੰ ਯਹੋਵਾਹ ਨੇ ਤਬਾਹ ਕੀਤਾ ਸੀ' ਨਹੀਂ ਸੱਦੀ ਜਾਵੇਗੀ। ਤੈਨੂੰ 'ਉਹ ਲੋਕ ਜਿਨ੍ਹਾਂ ਨੂੰ ਪਰਮੇਸ਼ੁਰ ਪਿਆਰ ਕਰਦਾ ਹੈ' ਸੱਦਿਆ ਜਾਵੇਗਾ। ਤੇਰੀ ਧਰਤੀ ਨੂੰ 'ਪਰਮੇਸ਼ੁਰ ਦੀ ਵਹੁਟੀ' ਸੱਦਿਆ ਜਾਵੇਗਾ। ਕਿਉਂ ਕਿ ਯਹੋਵਾਹ ਤੈਨੂੰ ਪਿਆਰ ਕਰਦਾ ਹੈ। ਅਤੇ ਤੇਰੀ ਧਰਤੀ ਉਸ ਦੀ ਹੋਵੇਗੀ।

5ਜਦੋਂ ਕੋਈ ਗੱਭਰੂ ਕਿਸੇ ਮੁਟਿਆਰ ਨੂੰ ਪਿਆਰ ਕਰਦਾ ਹੈ ਉਹ ਉਸ ਨਾਲ ਸ਼ਾਦੀ ਕਰਦਾ ਹੈ ਤੇ ਉਹ ਉਸ ਦੀ ਪਤਨੀ ਬਣ ਜਾਂਦੀ ਹੈ। ਇਸੇ ਤਰ੍ਹਾਂ ਹੀ, ਤੁਹਾਡਾ ਮੁਕਤੀਦਾਤਾ ਤੁਹਾਡਾ ਪਤੀ ਹੋਵੇਗਾ। ਬੰਦਾ ਆਪਣੀ ਨਵੀਂ-ਨਵੇਲੀ ਵਹੁਟੀ ਨਾਲ ਬਹੁਤ ਪ੍ਰਸੰਨ ਹੁੰਦਾ ਹੈ। ਇਸੇ ਤਰ੍ਹਾਂ ਹੀ, ਸਾਡਾ ਪਰਮੇਸ਼ੁਰ ਤੇਰੇ ਨਾਲ ਬਹੁਤ ਪ੍ਰਸੰਨ ਹੋਵੇਗਾ।"

### ਪਰਮੇਸ਼ੁਰ ਆਪਣੇ ਇਕਰਾਰ ਪੂਰੇ ਕਰੇਗਾ

6"ਹੇ ਯਰੂਸ਼ਲਮ, ਮੈਂ ਪਹਿਰੇਦਾਰ (ਨਬੀ) ਤੇਰੀ ਕੰਧ ਉੱਤੇ ਬਿਠਾਉਂਦਾ ਹਾਂ। ਉਹ ਪਹਿਰੇਦਾਰ ਚੁੱਪ ਨਹੀਂ ਹੋਣਗੇ। ਉਹ ਦਿਨ ਰਾਤ ਪ੍ਰਾਰਥਨਾ ਕਰਦੇ ਰਹਿਣਗੇ। ਰਾਖਿਓ, ਤੁਹਾਨੂੰ ਯਹੋਵਾਹ ਅੱਗੇ ਪ੍ਰਾਰਥਨਾ ਕਰਦੇ ਰਹਿਣਾ ਚਾਹੀਦਾ ਹੈ। ਤੁਹਾਨੂੰ ਚਾਹੀਦਾ ਕਿ ਉਸ ਨੂੰ ਉਸ ਦਾ ਇਕਰਾਰ ਚੇਤੇ ਕਰਾਉ। ਪ੍ਰਾਰਥਨਾ ਕਰਨੋ ਨਾ ਹਟੋ।

7ਤੁਹਾਨੂੰ ਯਹੋਵਾਹ ਅੱਗੇ ਅਵੱਸ਼ ਪ੍ਰਾਰਥਨਾ ਕਰਨੀ ਚਾਹੀਦੀ ਹੈ ਜਦੋਂ ਤੱਕ ਉਹ ਯਰੂਸ਼ਲਮ ਨੂੰ ਅਜਿਹਾ ਸ਼ਹਿਰ ਨਹੀਂ ਬਣਾਉਂਦਾ ਜਿਸ ਨੂੰ ਦੁਨੀਆਂ ਦੇ ਸਾਰੇ ਲੋਕ ਵਡਿਆਉਣ।

8ਯਹੋਵਾਹ ਨੇ ਇਕਰਾਰ ਕੀਤਾ। ਯਹੋਵਾਹ ਨੇ ਪ੍ਰਮਾਣ ਵਜੋਂ ਆਪਣੀ ਸ਼ਕਤੀ ਦਾ ਇਸਤੇਮਾਲ ਕੀਤਾ। ਅਤੇ ਯਹੋਵਾਹ ਆਪਣੀ ਸ਼ਕਤੀ ਦਾ ਇਸਤੇਮਾਲ ਇਸ ਇਕਰਾਰ ਨੂੰ ਪੂਰਾ ਕਰਨ ਵਿੱਚ ਕਰੇਗਾ। ਯਹੋਵਾਹ ਨੇ ਆਖਿਆ, "ਮੈਂ ਇਕਰਾਰ ਕਰਦਾ ਹਾਂ ਕਿ ਫ਼ੇਰ ਕਦੇ ਵੀ ਤੁਹਾਡਾ ਭੋਜਨ ਤੁਹਾਡੇ ਦੁਸ਼ਮਣਾਂ ਨੂੰ ਨਹੀਂ ਦੇਵਾਂਗਾ। ਮੈਂ ਇਕਰਾਰ ਕਰਦਾ ਹਾਂ ਕਿ ਤੁਹਾਡੇ ਦੁਸ਼ਮਣ ਫ਼ੇਰ ਕਦੇ ਵੀ ਉਹ ਮੈਅ ਨਹੀਂ ਖੋਣਗੇ ਜਿਹੜੀ ਤੁਸੀਂ ਬਣਾਉਂਦੇ ਹੋ।

9ਜਿਹੜਾ ਬੰਦਾ ਭੋਜਨ ਇਕੱਠਾ ਕਰਦਾ ਹੈ ਉਹੀ ਇਸਨੂੰ ਖਾਵੇਗਾ, ਅਤੇ ਉਹ ਬੰਦਾ ਯਹੋਵਾਹ ਦੀ ਉਸਤਤ ਕਰੇਗਾ। ਜਿਹੜਾ ਬੰਦਾ ਅੰਗੂਰ ਤੋੜਦਾ ਹੈ, ਉਹੀ ਉਨ੍ਹਾਂ ਅੰਗੂਰਾਂ ਦੀ ਮੈਅ ਪੀਵੇਗਾ। ਅਤੇ ਇਹ ਗੱਲਾਂ ਮੇਰੀ ਪਵਿੱਤਰ ਧਰਤੀ ਉੱਤੇ ਵਾਪਰਨਗੀਆਂ।

10ਦਰਾਂ ਥਾਣੀਂ ਲੰਘ ਜਾਓ! ਲੋਕਾਂ ਨੂੰ ਰਸਤਾ ਦਿਓ! ਸੜਕ ਨੂੰ ਤਿਆਰ ਕਰੋ! ਸੜਕ ਤੋਂ ਸਾਰੇ ਕੰਕਰ-ਪੱਥਰ ਚੁੱਕ ਦਿਓ! ਲੋਕਾਂ ਨੂੰ ਸੰਕੇਤ ਲਈ ਝੰਡਾ ਉੱਚਾ ਕਰੋ!

11ਸੁਣੋ, ਯਹੋਵਾਹ ਸਾਰੇ ਦੂਰ-ਦੁਰਾਡੇ ਦੇਸ਼ਾਂ ਨਾਲ ਗੱਲ ਕਰ ਰਿਹਾ ਹੈ: "ਸੀਯੋਨ ਦੇ ਲੋਕਾਂ ਨੂੰ ਦੱਸ ਦਿਓ, ਦੇਖੋ, ਤੁਹਾਡਾ ਮੁਕਤੀਦਾਤਾ ਆ ਰਿਹਾ ਹੈ। ਉਹ ਤੁਹਾਡੇ ਲਈ ਤੁਹਾਡਾ ਇਨਾਮ ਲਿਆ ਰਿਹਾ ਹੈ। ਉਹ ਆਪਣੇ ਨਾਲ ਇਨਾਮ ਲਿਆ ਰਿਹਾ ਹੈ।"

12ਉਸਦੇ ਬੰਦੇ "ਪਵਿੱਤਰ ਲੋਕ", ਅਤੇ 'ਯਹੋਵਾਹ ਦੇ ਬਖਸ਼ੇ ਹੋਏ ਬੰਦੇ' ਸੱਦੇ ਜਾਣਗੇ। ਅਤੇ ਯਰੂਸ਼ਲਮ ਨੂੰ 'ਨਗਰੀ, ਜਿਸ ਨੂੰ ਪਰਮੇਸ਼ੁਰ ਚਾਹੁੰਦਾ ਹੈ", "ਨਗਰੀ, ਜਿਸਦੇ ਨਾਲ ਪਰਮੇਸ਼ੁਰ ਹੈ" ਸੱਦਿਆ ਜਾਵੇਗਾ।

### ਯਹੋਵਾਹ ਆਪਣੇ ਲੋਕਾਂ ਬਾਰੇ ਨਿਰਣਾ ਕਰਦਾ ਹੈ

63 ਅਦੋਮ ਤੋਂ ਇਹ ਕੌਣ ਆ ਰਿਹਾ ਹੈ? ਉਹ ਬਸਾਰਾਹ ਤੋਂ ਆਉਂਦਾ ਹੈ। ਅਤੇ ਉਸਦੇ ਬਸਤਰ ਸੂਹੇ ਰੰਗ ਵਿੱਚ ਰੰਗੇ ਹੋਏ ਨੇ। ਉਹ ਆਪਣੀ ਪੋਸ਼ਾਕ ਵਿੱਚ ਸ਼ਾਨਦਾਰ ਦਿਸਦਾ ਹੈ। ਉਹ ਆਪਣੀ ਮਹਾਨ ਸ਼ਕਤੀ ਨਾਲ ਸਿਰ ਝੁਕਾ ਕੇ ਤੁਰ ਰਿਹਾ ਹੈ। ਉਹ ਆਖਦਾ ਹੈ, "ਮੇਰੇ ਕੋਲ ਤੁਹਾਨੂੰ ਬਚਾਉਣ ਦੀ ਸ਼ਕਤੀ ਹੈ, ਅਤੇ ਮੈਂ ਸੱਚ ਬੋਲਦਾ ਹਾਂ।"

2"ਤੁਹਾਡੇ ਬਸਤਰ ਲਾਲ ਸੂਹੇ ਕਿਉਂ ਨੇ? ਉਹ ਬਸਤਰ ਉਸ ਬੰਦੇ ਵਰਗੇ ਨੇ ਜਿਹੜਾ ਅੰਗੂਰਾਂ ਨੂੰ ਮੈਅ ਬਨਾਉਣ ਲਈ ਕੁਚਲਦਾ ਹੈ।"
3ਉਹ ਜਵਾਬ ਦਿੰਦਾ ਹੈ, "ਮੈਂ ਇਕੱਲਾ ਹੀ ਵਾਈਨਪ੍ਰੈਸ ਅੰਦਰ ਤੁਰਿਆ ਹਾਂ। ਕਿਸੇ ਨੇ ਮੇਰੀ ਸਹਾਇਤਾ ਨਹੀਂ ਕੀਤੀ। ਮੈਂ ਨਰਾਜ਼ ਸਾਂ ਅਤੇ ਅੰਗੂਰਾਂ ਉੱਤੇ ਤੁਰਦਾ ਰਿਹਾ। ਦੁਸ਼ਮਣਾਂ ਦਾ ਲਹੂ ਮੇਰੇ ਕੱਪੜਿਆਂ ਉੱਤੇ ਡੁਲ੍ਹਿਆ। ਇਸ ਲਈ ਮੇਰੇ ਕੱਪੜੇ ਗੰਦੇ ਹਨ।

4ਮੈਂ ਲੋਕਾਂ ਨੂੰ ਸਜ਼ਾ ਦੇਣ ਲਈ ਇੱਕ ਸਮਾਂ ਚੁਣਿਆ। ਹੁਣ ਮੇਰਾ, ਆਪਣੇ ਬੰਦਿਆਂ ਨੂੰ ਬਚਾਉਣ ਅਤੇ ਉਨ੍ਹਾਂ ਦੀ ਰਾਖੀ ਕਰਨ ਦਾ ਸਮਾਂ ਆ ਰਿਹਾ ਹੈ।

5ਮੈਂ ਚਾਰ-ਚੁਫ਼ੇਰੇ ਦੇਖਿਆ, ਪਰ ਮੈਨੂੰ ਮੇਰੀ ਸਹਾਇਤਾ ਕਰਨ ਵਾਲਾ ਕੋਈ ਵੀ ਵਿਅਕਤੀ ਨਹੀਂ ਦਿਸਿਆ। ਮੈਂ ਹੈਰਾਨ ਸਾਂ ਕਿ ਕਿਸੇ ਨੇ ਵੀ ਮੇਰਾ ਪੱਖ ਨਹੀਂ ਲਿਆ ਸੀ। ਇਸ ਲਈ ਮੈਂ ਆਪਣੇ ਬੰਦਿਆਂ ਨੂੰ ਬਚਾਉਣ ਲਈ ਆਪਣੀ ਸ਼ਕਤੀ ਵਰਤੀ। ਮੇਰੇ ਆਪਣੇ ਰੋਹ ਨੇ ਮੈਨੂੰ ਆਸਰਾ ਦਿੱਤਾ।

6ਜਦੋਂ ਮੈਂ ਗੁੱਸੇ ਸਾਂ, ਮੈਂ ਲੋਕਾਂ ਨੂੰ ਕੁਚਲਦਾ ਰਿਹਾ ਮੈਂ ਉਨ੍ਹਾਂ ਨੂੰ ਆਪਣੀ ਤੈਸ਼ ਵਿੱਚ ਸਜ਼ਾ ਦਿੱਤੀ ਮੈਂ ਉਨ੍ਹਾਂ ਦਾ ਲਹੂ ਧਰਤੀ ਉੱਤੇ ਡੋਲ੍ਹਿਆ।"

### ਯਹੋਵਾਹ ਆਪਣੇ ਲੋਕਾਂ ਉੱਤੇ ਮਿਹਰਬਾਨ ਰਿਹਾ ਹੈ

7ਮੈਂ ਚੇਤੇ ਰੱਖਾਂਗਾ ਕਿ ਯਹੋਵਾਹ ਮਿਹਰਬਾਨ ਹੈ। ਅਤੇ ਮੈਂ ਯਹੋਵਾਹ ਦੀ ਉਸਤਤ ਕਰਨੀ ਚੇਤੇ ਰੱਖਾਂਗਾ। ਯਹੋਵਾਹ ਨੇ ਇਸਰਾਏਲ ਦੇ ਲੋਕਾਂ ਨੂੰ ਬਹੁਤ ਚੰਗੀਆਂ ਚੀਜ਼ਾਂ ਦਿੱਤੀਆਂ! ਯਹੋਵਾਹ ਸਾਡੇ ਉੱਪਰ ਬਹੁਤ ਮਿਹਰਬਾਨ ਰਿਹਾ ਹੈ। ਯਹੋਵਾਹ ਨੇ ਸਾਡੇ ਲਈ ਦਇਆ ਦਰਸਾਈ।

8ਯਹੋਵਾਹ ਨੇ ਆਖਿਆ, "ਇਹ ਮੇਰੇ ਲੋਕ ਹਨ। ਇਹ ਮੇਰੇ ਅਸਲੀ ਬੱਚੇ ਹਨ।" ਇਸ ਲਈ ਯਹੋਵਾਹ ਨੇ ਉਨ੍ਹਾਂ ਲੋਕਾਂ ਨੂੰ ਬਚਾ ਲਿਆ।

9ਲੋਕਾਂ ਲਈ ਬਹੁਤ ਮੁਸੀਬਤ ਸਨ, ਪਰ ਯਹੋਵਾਹ ਉਨ੍ਹਾਂ ਦੇ ਖ਼ਿਲਾਫ਼ ਨਹੀਂ ਸੀ। ਯਹੋਵਾਹ ਨੇ ਲੋਕਾਂ ਨਾਲ ਪਿਆਰ ਕੀਤਾ ਅਤੇ ਉਨ੍ਹਾਂ ਲਈ ਦੁੱਖ ਮਹਿਸੂਸ ਕੀਤਾ। ਇਸ ਲਈ ਯਹੋਵਾਹ ਨੇ ਉਨ੍ਹਾਂ ਨੂੰ ਬਚਾਇਆ। ਯਹੋਵਾਹ ਨੇ ਉਨ੍ਹਾਂ ਨੂੰ ਬਚਾਉਣ ਲਈ ਆਪਣਾ ਖਾਸ ਦੂਤ ਭੇਜਿਆ। ਉਸਨੇ ਉਨ੍ਹਾਂ ਨੂੰ ਉੱਪਰ ਚੁੱਕ ਲਿਆ ਅਤੇ ਲੈ ਗਿਆ। ਅਤੇ ਉਹ ਉਨ੍ਹਾਂ ਦੀ ਸਦਾ ਲਈ ਦੇਖ-ਭਾਲ ਕਰੇਗਾ।

10ਪਰ ਲੋਕ ਯਹੋਵਾਹ ਦੇ ਖ਼ਿਲਾਫ਼ ਹੋ ਗਏ ਸਨ। ਉਨ੍ਹਾਂ ਨੇ ਉਸਦੇ ਪਵਿੱਤਰ ਆਤਮੇ ਨੂੰ ਬਹੁਤ ਉਦਾਸ ਕਰ ਦਿੱਤਾ। ਇਸ ਲਈ ਯਹੋਵਾਹ ਉਨ੍ਹਾਂ ਦਾ ਦੁਸ਼ਮਣ ਹੋ ਗਿਆ। ਯਹੋਵਾਹ ਉਨ੍ਹਾਂ ਲੋਕਾਂ ਦੇ ਖ਼ਿਲਾਫ਼ ਲੜਿਆ।

11ਪਰ ਯਹੋਵਾਹ ਨੂੰ ਹੁਣ ਤੱਕ ਚੇਤੇ ਹੈ ਕਿ ਬਹੁਤ ਪਹਿਲਾਂ ਕੀ ਵਾਪਰਿਆ ਸੀ। ਉਸ ਨੂੰ ਮੂਸਾ ਅਤੇ ਉਸਦੇ ਲੋਕਾਂ ਦੀ ਯਾਦ ਹੈ। ਯਹੋਵਾਹ ਹੀ ਸੀ ਜਿਸ ਨੇ ਉਨ੍ਹਾਂ ਲੋਕਾਂ ਨੂੰ ਸਮੁੰਦਰੋਂ ਪਾਰ

ਲੰਘਾਇਆ ਸੀ। ਉਸ ਨੇ ਆਪਣੇ ਇੱਜੜ ਦੀ ਅਗਵਾਈ ਕਰਨ
ਲਈ, ਆਪਣੇ ਅਜੜੀਆਂ ਦਾ ਇਸਤੇਮਾਲ ਕੀਤਾ ਸੀ। ਪਰ ਹੁਣ
ਯਹੋਵਾਹ ਕਿੱਥੇ ਹੈ, ਉਹ ਜਿਸਨੇ ਉਨ੍ਹਾਂ ਦਰਮਿਆਨ ਆਪਣਾ
ਆਤਮਾ ਪਾਇਆ।

12ਯਹੋਵਾਹ ਨੇ ਮੂਸਾ ਦਾ ਸੱਜਾ ਹੱਥ ਫ਼ੜਕੇ ਅਗਵਾਈ ਕੀਤੀ।
ਯਹੋਵਾਹ ਨੇ ਮੂਸਾ ਦੀ ਅਗਵਾਈ ਲਈ ਆਪਣੀ ਅਦਭੁਤ ਸ਼ਕਤੀ
ਦਾ ਇਸਤੇਮਾਲ ਕੀਤਾ। ਯਹੋਵਾਹ ਨੇ ਪਾਣੀ ਨੂੰ ਵੰਡ ਦਿੱਤਾ ਤਾਂ
ਜੋ ਲੋਕ ਸਮੁੰਦਰ ਵਿੱਚੋਂ ਲੰਘ ਸਕਣ। ਯਹੋਵਾਹ ਨੇ ਇਹ ਮਹਾਨ
ਗੱਲਾਂ ਕਰਕੇ ਆਪਣਾ ਨਾਮ ਮਸ਼ਹੂਰ ਕਰ ਦਿੱਤਾ।

13ਯਹੋਵਾਹ ਨੇ ਡੂੰਘੇ ਸਮੁੰਦਰਾਂ ਵਿੱਚੋਂ ਲੋਕਾਂ ਦੀ ਅਗਵਾਈ
ਕੀਤੀ। ਲੋਕੀ ਬਿਨਾ ਡੋਲੇ ਤੁਰਦੇ ਗਏ ਜਿਵੇਂ ਘੋੜਾ ਮਾਰੂਥਲ
ਵਿੱਚ ਤੁਰਦਾ ਹੈ।

14ਖੇਤਾਂ ਵਿੱਚੋਂ ਲੰਘਦਿਆਂ ਹੋਇਆਂ ਕੋਈ ਪਸ਼ੂ ਨਹੀਂ ਡਿੱਗਦਾ।
ਇਸੇ ਤਰ੍ਹਾਂ ਹੀ, ਲੋਕ ਸਮੁੰਦਰ ਵਿੱਚੋਂ ਲੰਘਣ ਸਮੇਂ ਨਹੀਂ ਡਿੱਗੇ।
ਯਹੋਵਾਹ ਦੇ ਆਤਮੇ ਨੇ, ਲੋਕਾਂ ਦੀ ਅਰਾਮ ਕਰਨ ਵਾਲੀ ਥਾਂ ਵੱਲ
ਅਗਵਾਈ ਕੀਤੀ। ਲੋਕ ਸਾਰਾ ਸਮਾਂ ਸੁਰਖਿਅਤ ਰਹੇ। ਯਹੋਵਾਹ
ਜੀ, ਇਹੀ ਢੰਗ ਸੀ ਜਿਸ ਨਾਲ ਤੁਸੀਂ ਆਪਣੇ ਲੋਕਾਂ ਦੀ ਅਗਵਾਈ
ਕੀਤੀ। ਤੁਸੀਂ ਲੋਕਾਂ ਦੀ ਅਗਵਾਈ ਕੀਤੀ ਅਤੇ ਤੁਸੀਂ ਆਪਣੇ-ਆਪ
ਨੂੰ ਅਦਭੁਤ ਬਣਾ ਲਿਆ।

### ਪਰਮੇਸ਼ੁਰ ਅੱਗੇ ਪ੍ਰਾਰਥਨਾ ਆਪਣੇ ਲੋਕਾਂ ਦੀ ਸਹਾਇਤਾ ਲਈ

15ਯਹੋਵਾਹ ਜੀ, ਆਪਣੇ ਉੱਚੇ ਅਕਾਸ਼ਾਂ ਤੋਂ ਹੇਠਾਂ ਵੱਲ ਦੇਖੋ।
ਦੇਖੋ ਕਿ ਹੁਣ ਕਿਹੜੀਆਂ ਗੱਲਾਂ ਵਾਪਰ ਰਹੀਆਂ ਨੇ! ਅਕਾਸ਼
ਵਿਚਲੇ ਆਪਣੇ ਮਹਾਨ ਅਤੇ ਪਵਿੱਤਰ ਘਰ ਵਿੱਚੋਂ, ਸਾਡੇ ਵੱਲ
ਦੇਖੋ। ਸਾਡੇ ਲਈ ਤੁਹਾਡਾ ਗੂਹੜਾ ਪਿਆਰ ਕਿੱਥੇ ਹੈ? ਤੁਹਾਡੇ
ਤਾਕਤਵਰ ਕੰਮ ਕਿੱਥੇ ਨੇ ਜਿਹੜੇ ਤੁਹਾਡੇ ਧੁਰ ਅੰਦਰੋਂ ਆਉਂਦੇ
ਨੇ? ਮੇਰੇ ਲਈ ਤੁਹਾਡੀ ਦਇਆ ਕਿੱਥੇ ਹੈ? ਤੁਸੀਂ ਆਪਣੇ ਮਿਹਰ
ਭਰੇ ਪਿਆਰ ਨੂੰ ਮੇਰੇ ਕੋਲੋਂ ਕਿੱਥੇ ਛੁਪਾ ਰਹੇ ਹੋ?

16ਦੇਖੋ, ਤੁਸੀਂ ਸਾਡੇ ਪਿਤਾ ਹੋ! ਅਬਰਾਹਾਮ ਸਾਨੂੰ ਨਹੀਂ
ਜਾਣਦਾ। ਇਸਰਾਏਲ (ਯਾਕੂਬ) ਸਾਨੂੰ ਨਹੀਂ ਪਛਾਣਦਾ।
ਯਹੋਵਾਹ ਜੀ, ਤੁਸੀਂ ਸਾਡੇ ਪਿਤਾ ਹੋ, ਤੁਸੀਂ ਹੀ ਹੋ ਜਿਸਨੇ ਸਾਨੂੰ
ਸਦਾ ਬਚਾਇਆ ਹੈ।

17ਯਹੋਵਾਹ ਜੀ, ਤੁਸੀਂ ਸਾਨੂੰ ਆਪਣੇ ਤੋਂ ਦੂਰ ਕਿਉਂ ਧੱਕ ਰਹੇ
ਹੋਂ? ਸਾਡੇ ਲਈ ਤੁਹਾਡੇ ਪੈਰੋਕਾਰ ਬਣਨ ਨੂੰ ਮੁਸ਼ਕਿਲ ਕਿਉਂ
ਬਣਾ ਰਹੇ ਹੋ? ਯਹੋਵਾਹ ਜੀ, ਸਾਡੇ ਵੱਲ ਪਰਤ ਆਓ! ਅਸੀਂ
ਤੁਹਾਡੇ ਸੇਵਕ ਹਾਂ। ਸਾਡੇ ਵੱਲ ਆ ਜਾਓ ਅਤੇ ਸਾਡੇ ਸਹਾਇਤਾ
ਕਰੋ! ਤੁਹਾਡੇ ਪਰਿਵਾਰ ਹੀ ਸਾਡੇ ਨੇ।

18ਤੁਹਾਡੇ ਲੋਕਾਂ ਨੇ ਤੁਹਾਡੀ ਪਵਿੱਤਰ ਜ਼ਮੀਨ ਉੱਤੇ ਸਿਰਫ
ਥੋੜੇ ਹੀ ਸਮੇਂ ਲਈ ਕਬਜ਼ਾ ਕੀਤਾ ਅਤੇ ਹੁਣ ਸਾਡੇ ਦੁਸ਼ਮਣਾ ਨੇ
ਤੁਹਾਡੇ ਮੰਦਰ ਨੂੰ ਮਿੱਧਿਆ ਹੈ।

19ਕੁਝ ਲੋਕਾਂ ਉੱਤੇ ਤੇਰਾ ਸ਼ਾਸਨ ਨਹੀਂ ਸੀ। ਉਹ ਤੁਹਾਡਾ
ਨਾਮ ਕਬੂਲ ਨਹੀਂ ਕਰਦੇ। ਅਤੇ ਅਸੀਂ ਵੀ ਉਨ੍ਹਾਂ ਲੋਕਾਂ ਵਰਗੇ
ਸਾਂ।

64 ਜੇ ਕਿਤੇ ਤੁਸੀਂ ਅਕਾਸ਼ਾਂ ਨੂੰ ਚੀਰਕੇ ਖੋਲ੍ਹ ਦਿੰਦੇ ਅਤੇ
ਹੇਠਾਂ ਧਰਤੀ ਉੱਤੇ ਆ ਜਾਂਦੇ, ਫ਼ੇਰ ਹਰ ਸ਼ੈਅ ਬਦਲ
ਜਾਂਦੀ। ਤੁਹਾਡੇ ਸਾਮ੍ਹਣੇ ਪਰਬਤ ਪਿਘਲ ਜਾਂਦੇ।

2ਪਰਬਤ ਬਲਦੀਆਂ ਝਾੜੀਆਂ ਵਾਂਗ ਲ-ਲਟ ਕਰਕੇ ਬਲਦੇ
ਨੇ। ਜਿਵੇਂ ਪਾਣੀ ਨੂੰ ਅੱਗ ਲੱਗੀ ਹੋਵੇ ਪਰਬਤ ਉਬਲਦੇ ਨੇ। ਫ਼ੇਰ
ਤੁਹਾਡੇ ਦੁਸ਼ਮਣ ਤੁਹਾਡੇ ਬਾਰੇ ਜਾਣ ਜਾਂਦੇ। ਫ਼ੇਰ ਸਾਰੀਆਂ ਕੌਮਾਂ
ਡਰ ਨਾਲ ਕੰਬਦੀਆਂ, ਜਦੋਂ ਉਹ ਤੁਹਾਨੂੰ ਦੇਖਦੀਆਂ।

3ਜਦੋਂ ਤੂੰ ਭੈ-ਦਾਇਕ ਕਰਨੀਆਂ ਕੀਤੀਆਂ ਜਿਨ੍ਹਾਂ ਦੀ ਅਸੀਂ
ਆਸ ਨਹੀਂ ਕੀਤੀ ਸੀ, ਪਰਬਤ ਤੇਰੇ ਅੱਗੇ ਪਿਘਲ ਗਏ।

4ਤੁਹਾਡੇ ਲੋਕਾਂ ਨੇ ਅਸਲ ਵਿੱਚ ਕਦੇ ਤੁਹਾਡੀ ਗੱਲ ਸੁਣੀ
ਨਹੀਂ। ਤੁਹਾਡੇ ਲੋਕਾਂ ਨੇ ਕਦੇ ਵੀ ਨਹੀਂ ਸੁਣੀਆਂ ਜੋ ਗੱਲਾਂ ਤੁਸੀਂ
ਆਖੀਆਂ। ਕਿਸੇ ਨੇ ਵੀ ਤੁਹਾਡੇ ਜਿਹਾ ਪਰਮੇਸ਼ੁਰ ਨਹੀਂ ਦੇਖਿਆ
ਹੈ। ਤੁਹਾਡੇ ਸਿਵਾ ਕੋਈ ਹੋਰ ਪਰਮੇਸ਼ੁਰ ਨਹੀਂ ਹੈ। ਜੇ ਲੋਕ
ਧੀਰਜਵਾਨ ਹੋਣ ਅਤੇ ਸਹਾਇਤਾ ਲਈ ਤੁਹਾਡਾ ਇੰਤਜ਼ਾਰ ਕਰਨ,
ਫ਼ੇਰ ਤੁਸੀਂ ਉਨ੍ਹਾਂ ਲਈ ਮਹਾਨ ਗੱਲਾਂ ਕਰੋਂਗੇ।

5ਤੁਸੀਂ ਉਨ੍ਹਾਂ ਲੋਕਾਂ ਸੰਗ ਹੋ ਜਿਹੜੇ ਨੇਕੀ ਕਰਨੀ ਪਸੰਦ ਕਰਦੇ
ਨੇ। ਉਹ ਲੋਕ ਉਸ ਢੰਗ ਨਾਲ ਜਿਉਂਦੇ ਹੋਏ, ਜਿਹੋ ਜਿਹਾ ਤੁਸੀਂ
ਚਾਹੁੰਦੇ ਹੋ, ਤੁਹਾਨੂੰ ਚੇਤੇ ਕਰਦੇ ਨੇ। ਪਰ ਅਤੀਤ ਵਿੱਚ ਅਸੀਂ
ਤੁਹਾਡੇ ਖ਼ਿਲਾਫ਼ ਪਾਪ ਕੀਤਾ ਸੀ। ਤੁਸੀਂ ਸਾਡੇ ਉੱਤੇ ਕਹਿਰਵਾਨ
ਹੋ ਗਏ ਸੀ, ਇਸ ਲਈ ਹੁਣ ਅਸੀਂ ਕਿਵੇਂ ਬਚਾਂਗੇ?

6ਅਸੀਂ ਸਾਰੇ ਹੀ ਪਾਪ ਨਾਲ ਨਾਪਾਕ ਹਾਂ। ਸਾਡੇ ਨੇਕ ਅਮਲ
ਵੀ ਪਵਿੱਤਰ ਨਹੀਂ ਹਨ ਉਹ ਖ਼ੂਨ ਨਾਲ ਭਰੇ ਗੋਦੜੇ ਵਰਗੇ
ਹਨ। ਅਸੀਂ ਸਾਰੇ ਹੀ ਮੁਰਦਾ ਪੱਤਿਆਂ ਵਰਗੇ ਹਾਂ। ਸਾਡੇ ਪਾਪਾਂ
ਨੇ ਸਾਨੂੰ ਹਵਾ ਵਾਂਗ ਉਡਾਇਆ ਹੈ।

7ਅਸੀਂ ਤੁਹਾਡੀ ਉਪਾਸਨਾ ਨਹੀਂ ਕਰਦੇ। ਅਸੀਂ ਤੁਹਾਡੇ ਨਾਮ
ਉੱਤੇ ਯਕੀਨ ਨਹੀਂ ਕਰਦੇ। ਸਾਡੇ ਅੰਦਰ ਤੁਹਾਡੇ ਪੈਰੋਕਾਰ ਬਣਨ
ਦਾ ਉਤਸਾਹ ਨਹੀਂ। ਇਸ ਲਈ ਤੁਸੀਂ ਸਾਡੇ ਕੋਲੋਂ ਮੂੰਹ ਮੋੜ
ਲਿਆ ਹੈ। ਅਸੀਂ ਤੁਹਾਡੇ ਸਾਮ੍ਹਣੇ ਮਜ਼ਬੂਰ ਹਾਂ ਕਿਉਂ ਕਿ ਅਸੀਂ
ਪਾਪ ਨਾਲ ਭਰੇ ਹੋਏ ਹਾਂ।

8ਪਰ ਯਹੋਵਾਹ ਜੀ, ਤੁਸੀਂ ਸਾਡੇ ਪਿਤਾ ਹੋ। ਅਸੀਂ ਮਿੱਟੀ ਵਾਂਗ
ਹਾਂ ਅਤੇ ਤੁਸੀਂ ਕੁੰਭਕਾਰ ਹੋ। ਸਾਨੂੰ ਸਾਰਿਆਂ ਨੂੰ ਤੁਹਾਡੇ ਹੱਥਾਂ ਨੇ
ਸਾਜਿਆ। 9ਯਹੋਵਾਹ ਜੀ, ਸਾਡੇ ਨਾਲ ਨਾਰਾਜ਼ ਨਾ ਰਹੋ! ਸਾਡੇ
ਪਾਪ ਸਦਾ ਲਈ ਚੇਤੇ ਨਾ ਰੱਖੋ! ਮਿਹਰ ਕਰਕੇ ਸਾਡੇ ਵੱਲ ਦੇਖੋ!
ਅਸੀਂ ਤੁਹਾਡੇ ਬੰਦੇ ਹਾਂ।

10ਤੁਹਾਡੇ ਪਵਿੱਤਰ ਸ਼ਹਿਰ ਸੱਖਣੇ ਨੇ। ਉਹ ਸ਼ਹਿਰ
ਹੁਣ ਮਾਰੂਥਲ ਵਾਂਗ ਨੇ। ਸੀਯੋਨ ਮਾਰੂਥਲ ਹੈ! ਯਰੂਸ਼ਲਮ ਤਬਾਹ
ਹੈ!

11ਸਾਡੇ ਪੁਰਖਿਆਂ ਨੇ ਸਾਡੇ ਪਵਿੱਤਰ ਮੰਦਰ ਵਿੱਚ ਤੁਹਾਡੀ
ਉਪਾਸਨਾ ਕੀਤੀ। ਸਾਡਾ ਮੰਦਰ ਕਿੰਨਾ ਅਦਭੁਤ ਸੀ ਪਰ ਹੁਣ
ਉਹ ਅੱਗ ਅੰਦਰ ਸੜ ਚੁੱਕਿਆ ਹੈ। ਸਾਡੀਆਂ ਸਾਰੀਆਂ ਕੀਮਤੀ
ਚੀਜ਼ਾਂ ਤਬਾਹ ਹੋ ਗਈਆਂ ਨੇ।

12ਕੀ ਇਹ ਸਾਰੀਆਂ ਚੀਜ਼ਾਂ, ਤੁਹਾਨੂੰ ਸਾਡੇ ਨਾਲ ਪਿਆਰ
ਦਰਸਾਉਣ ਤੋਂ ਦੂਰ ਰੱਖਣਗੀਆਂ? ਕੀ ਤੁਸੀਂ ਲਗਾਤਾਰ ਕੁਝ
ਨਹੀਂ ਕਰੋਂਗੇ? ਕੀ ਤੁਸੀਂ ਸਾਨੂੰ ਹਮੇਸ਼ਾ ਹੀ ਸਜ਼ਾ ਦਿਓਗੇ?

## ਸਾਰੇ ਲੋਕ ਪਰਮੇਸ਼ੁਰ ਬਾਰੇ ਜਾਨਣਗੇ

65 ਯਹੋਵਾਹ ਆਖਦਾ ਹੈ, “ਮੈਂ ਉਨ੍ਹਾਂ ਲੋਕਾਂ ਦੀ ਸਹਾਇਤਾ
ਵੀ ਕੀਤੀ ਜਿਹੜੇ ਮੇਰੇ ਕੋਲ ਸਲਾਹ ਲੈਣ ਨਹੀਂ ਆਏ
ਸਨ। ਉਹ ਲੋਕ ਜਿਨ੍ਹਾਂ ਮੈਨੂੰ ਲੱਭਿਆ ਉਹ ਮੇਰੀ ਤਲਾਸ਼ ਨਹੀਂ
ਕਰ ਰਹੇ ਸਨ। ਮੈਂ ਉਸ ਕੌਮ ਨਾਲ ਗੱਲ ਕੀਤੀ ਜਿਹੜੀ ਮੇਰੇ
ਨਾਮ ਦੀ ਧਾਰਨੀ ਨਹੀਂ ਹੈ। ਮੈਂ ਆਖਿਆ, ‘ਮੈਂ ਇੱਥੇ ਹਾਂ! ਮੈਂ
ਇੱਥੇ ਹਾਂ!’

2“ਮੈਂ ਉਨ੍ਹਾਂ ਲੋਕਾਂ ਨੂੰ ਪ੍ਰਵਾਨ ਕਰਨ ਲਈ ਤਿਆਰ ਖੜ੍ਹਾ ਸਾਂ
ਜਿਹੜੇ ਮੇਰੇ ਖਿਲਾਫ਼ ਹੋ ਗਏ ਸਨ। ਮੈਂ ਉਨ੍ਹਾਂ ਲੋਕਾਂ ਦੀ ਉਡੀਕ
ਕਰ ਰਿਹਾ ਸਾਂ ਕਿ ਉਹ ਮੇਰੇ ਵੱਲ ਆਉਣ। ਪਰ ਉਨ੍ਹਾਂ ਨੇ ਅਜਿਹੇ
ਢੰਗ ਨਾਲ ਜਿਉਣਾ ਜਾਰੀ ਰੱਖਿਆ ਜਿਹੜਾ ਠੀਕ ਨਹੀਂ। ਉਨ੍ਹਾਂ
ਨੇ ਹਰ ਉਹ ਗੱਲ ਕੀਤੀ ਜਿਹੜੀ ਉਨ੍ਹਾਂ ਦਾ ਦਿਲ ਚਾਹੁੰਦਾ ਸੀ।
3ਉਹ ਲੋਕ ਮੇਰੇ ਸਾਮ੍ਹਣੇ ਹਨ ਤੇ ਮੈਨੂੰ ਹਮੇਸ਼ਾ ਗੁੱਸਾ ਦਿਵਾਉਂਦੇ
ਰਹਿੰਦੇ ਹਨ। ਉਹ ਲੋਕ ਬਲੀਆਂ ਚੜ੍ਹਾਉਂਦੇ ਹਨ ਅਤੇ ਆਪਣੇ
ਖਾਸ ਬਾਗਾਂ ਅੰਦਰ ਧੂਫ਼ਾਂ ਬੁਖਾਉਂਦੇ ਹਨ। 4ਉਹ ਲੋਕ ਕਬਰਾਂ ਦੇ
ਦਰਮਿਆਨ ਬੈਠਦੇ ਹਨ। ਉਹ ਮੁਰਦਾ ਲੋਕਾਂ ਪਾਸੋਂ ਸੰਦੇਸ਼ ਦਾ
ਇੰਤਜ਼ਾਰ ਕਰਦੇ ਰਹਿੰਦੇ ਹਨ। ਉਹ ਮੁਰਦਾ ਲਾਸ਼ਾਂ ਨਾਲ ਰਹਿੰਦੇ
ਵੀ ਹਨ। ਉਹ ਸੂਰ ਦਾ ਮਾਸ ਖਾਂਦੇ ਹਨ। ਉਨ੍ਹਾਂ ਦੇ ਛੁਰੀ ਕਾਂਟੇ
ਸੜੇ ਹੋਏ ਮਾਸ ਨਾਲ ਲਿਬੜੇ ਹੁੰਦੇ ਹਨ।

5“ਪਰ ਉਹ ਲੋਕ ਹੋਰਨਾਂ ਨੂੰ ਆਖਦੇ ਹਨ, ‘ਮੇਰੇ ਨੇੜੇ ਨਾ
ਆਉਣਾ! ਜਿੰਨਾ ਚਿਰ ਮੈਂ ਤੁਹਾਨੂੰ ਸ਼ੁੱਧ ਨਹੀਂ ਕਰ ਲੈਂਦਾ, ਮੈਨੂੰ
ਛੂਹਣਾ ਨਹੀਂ! ਉਹ ਮੇਰੇ ਨੱਕ ਵਿੱਚ ਧੂਏਂ ਵਾਂਗ ਹਨ। ਅਤੇ
ਉਨ੍ਹਾਂ ਦੀ ਅੱਗ ਹਰ ਸਮੇਂ ਬਲਦੀ ਰਹਿੰਦੀ ਹੈ।”

## ਇਸਰਾਏਲ ਨੂੰ ਅਵੱਸ਼ ਸਜ਼ਾ ਮਿਲੇਗੀ

6“ਦੇਖੋ, ਇੱਥੇ ਇੱਕ ਬਿੱਲ ਹੈ ਜਿਸਨੂੰ ਅਦਾ ਕਰਨਾ ਜ਼ਰੂਰੀ ਹੈ।
ਇਹ ਬਿੱਲ ਦਰਸਾਉਂਦਾ ਹੈ ਕਿ ਤੁਸੀਂ ਆਪਣੇ ਪਾਪ ਲਈ ਦੋਸ਼ੀ
ਹੋ। ਮੈਂ ਉਦੋਂ ਤੀਕ ਸ਼ਾਂਤ ਨਹੀਂ ਹੋਵਾਂਗਾ ਜਿੰਨਾ ਚਿਰ ਮੈਂ ਇਹ
ਬਿੱਲ ਅਦਾ ਨਹੀਂ ਕਰਦਾ, ਅਤੇ ਮੈਂ ਇਸ ਬਿੱਲ ਨੂੰ ਤੁਹਾਨੂੰ ਸਜ਼ਾ
ਦੇ ਕੇ ਅਦਾ ਕਰਾਂਗਾ।

7“ਤੁਹਾਡੇ ਅਤੇ ਤੁਹਾਡੇ ਪੁਰਖਿਆਂ ਦੇ ਪਾਪ ਇੱਕੋ ਜਿਹੇ ਹਨ।”
ਯਹੋਵਾਹ ਨੇ ਇਹ ਆਖਿਆ, “ਤੁਹਾਡੇ ਪੁਰਖਿਆਂ ਨੇ ਉਦੋਂ ਪਾਪ
ਕੀਤਾ ਜਦੋਂ ਉਨ੍ਹਾਂ ਨੇ ਪਰਬਤ ਵਿੱਚ ਧੂਫ਼ਾਂ ਧੁਖਾਈਆਂ। ਉਨ੍ਹਾਂ ਨੇ
ਉਨ੍ਹਾਂ ਪਹਾੜੀਆਂ ਉੱਤੇ ਮੈਨੂੰ ਅਪਮਾਨਿਤ ਕੀਤਾ ਅਤੇ ਮੈਂ ਉਨ੍ਹਾਂ
ਨੂੰ ਪਹਿਲਾਂ ਸਜ਼ਾ ਦਿੱਤੀ। ਜਿਸਦੇ ਉਹ ਅਧਿਕਾਰੀ ਸਨ।”

## ਪਰਮੇਸ਼ੁਰ ਇਸਰਾਏਲ ਨੂੰ ਪੂਰੀ ਤਰ੍ਹਾਂ ਤਬਾਹ ਨਹੀਂ ਕਰੇਗਾ

8ਯਹੋਵਾਹ ਆਖਦਾ ਹੈ, “ਜਦੋਂ ਅੰਗੂਰਾਂ ਵਿੱਚ ਨਵੀਂ ਸ਼ਰਾਬ
ਹੁੰਦੀ ਹੈ, ਲੋਕ ਨਚੋੜ ਕੇ ਸ਼ਰਾਬ ਕੱਢ ਲੈਂਦੇ ਹਨ। ਪਰ ਉਹ
ਅੰਗੂਰਾਂ ਨੂੰ ਪੂਰੀ ਤਰ੍ਹਾਂ ਬਰਬਾਦ ਨਹੀਂ ਕਰਦੇ। ਉਹ ਅਜਿਹਾ
ਕਰਦੇ ਹਨ ਕਿਉਂਕਿ ਅੰਗੂਰਾਂ ਨੂੰ ਫ਼ੇਰ ਵੀ ਇਸਤੇਮਾਲ ਕੀਤਾ ਜਾ
ਸਕਦਾ ਹੈ। ਇਹੀ ਗੱਲ ਮੈਂ ਆਪਣੇ ਸੇਵਕਾਂ ਨਾਲ ਕਰਾਂਗਾ। ਮੈਂ
ਉਨ੍ਹਾਂ ਨੂੰ ਪੂਰੀ ਤਰ੍ਹਾਂ ਤਬਾਹ ਨਹੀਂ ਕਰਾਂਗਾ। 9ਮੈਂ ਯਾਕੂਬ
(ਇਸਰਾਏਲ) ਦੇ ਕੁਝ ਬੰਦਿਆਂ ਨੂੰ ਰੱਖ ਲਵਾਂਗਾ। ਯਹੂਦਾਹ ਦੇ
ਕੁਝ ਬੰਦੇ ਮੇਰੇ ਪਰਬਤ ਦੇ ਮਾਲਕ ਹੋਣਗੇ। ਮੇਰੇ ਸੇਵਕ ਓਥੇ
ਰਹਿਣਗੇ। ਮੈਂ ਉਨ੍ਹਾਂ ਲੋਕਾਂ ਦੀ ਚੋਣ ਕਰਾਂਗਾ ਜਿਹੜੇ ਓਥੇ
ਰਹਿਣਗੇ। 10ਫੇਰ ਸ਼ਾਰੋਨ ਵਾਦੀ ਭੇਡਾਂ ਲਈ ਚਾਰਗਾਹ ਹੋਵੇਗੀ।
ਆਕੋਰ ਦੀ ਵਾਦੀ ਪਸ਼ੂਆਂ ਦੇ ਆਰਾਮ ਕਰਨ ਦੀ ਥਾਂ ਹੋਵੇਗੀ।
ਇਹ ਸਾਰੀਆਂ ਚੀਜ਼ਾਂ ਮੇਰੇ ਲੋਕਾਂ ਲਈ ਹੋਣਗੀਆਂ। ਉਹ ਲੋਕ
ਜਿਹੜੇ ਮੈਨੂੰ ਤਲਾਸ਼ ਕਰਦੇ ਹਨ।

11“ਪਰ ਤੁਸੀਂ ਲੋਕਾਂ ਨੇ ਯਹੋਵਾਹ ਨੂੰ ਛੱਡ ਦਿੱਤਾ। ਇਸ ਲਈ
ਤੁਹਾਨੂੰ ਸਜ਼ਾ ਮਿਲੇਗੀ। ਤੁਸੀਂ ਲੋਕਾਂ ਨੇ ਮੇਰੇ ਪਵਿੱਤਰ ਪਰਬਤ ਨੂੰ
ਵਿਸਾਰ ਦਿੱਤਾ। ਤੁਸੀਂ ਕਿਸਮਤ ਦੀ ਉਪਾਸਨਾ ਕਰਨੀ ਸ਼ੁਰੂ ਕਰ
ਦਿੱਤੀ। ਤੁਸੀਂ ਝੂਠੀ ਦੇਵੀ, ਹੋਣੀ, ਉੱਤੇ ਨਿਰਭਰ ਕਰਦੇ ਹੋ।
12ਪਰ ਮੈਂ ਤੁਹਾਡੇ ਭਵਿੱਖ ਦਾ ਨਿਰਣਾ ਕਰਦਾ ਹਾਂ। ਅਤੇ ਮੈਂ
ਨਿਰਣਾ ਕੀਤਾ ਸੀ ਕਿ ਤੁਹਾਨੂੰ ਤਲਵਾਰ ਦੇ ਘਾਟ ਉਤਾਰ ਦਿੱਤਾ
ਜਾਵੇਗਾ। ਤੁਹਾਨੂੰ ਸਾਰਿਆਂ ਨੂੰ ਕਤਲ ਕੀਤਾ ਜਾਵੇਗਾ। ਕਿਉਂ
ਕਿ ਮੈਂ ਤੁਹਾਨੂੰ ਸੱਦਿਆ ਸੀ ਅਤੇ ਤੁਸੀਂ ਮੈਨੂੰ ਜਵਾਬ ਦੇਣ ਤੋਂ
ਇਨਕਾਰ ਕਰ ਦਿੱਤਾ ਸੀ! ਮੈਂ ਤੁਹਾਡੇ ਨਾਲ ਗੱਲ ਕੀਤੀ ਅਤੇ
ਤੁਸੀਂ ਸੁਣਦੇ ਨਹੀਂ ਸੀ। ਤੁਸੀਂ ਓਹੋ ਗੱਲਾਂ ਕੀਤੀਆਂ ਜਿਨ੍ਹਾਂ ਨੂੰ
ਮੈਂ ਮੰਦਾ ਆਖਦਾ ਹਾਂ। ਤੁਸੀਂ ਉਨ੍ਹਾਂ ਗੱਲਾਂ ਨੂੰ ਕਰਨ ਦਾ ਨਿਰਣਾ
ਕੀਤਾ ਜਿਨ੍ਹਾਂ ਨੂੰ ਮੈਂ ਪਸੰਦ ਨਹੀਂ ਕਰਦਾ।”

13ਇਸ ਲਈ, ਮੇਰੇ ਮਾਲਿਕ, ਯਹੋਵਾਹ ਨੇ ਇਹ ਗੱਲਾਂ ਆਖੀਆਂ,
“ਮੇਰੇ ਸੇਵਕ ਖਾਣਗੇ ਪਰ ਤੁਸੀਂ ਮੰਦੇ ਲੋਕ, ਭੁਖੇ ਹੋਵੋਗੇ। ਮੇਰੇ
ਸੇਵਕ ਪੀਣਗੇ, ਪਰ ਤੁਸੀਂ ਮੰਦੇ ਲੋਕ, ਪਿਆਸੇ ਹੋਵੋਗੇ। ਮੇਰੇ
ਸੇਵਕ ਪ੍ਰਸੰਨ ਹੋਣਗੇ, ਪਰ ਤੁਸੀਂ ਮੰਦੇ ਲੋਕ, ਸ਼ਰਮਸਾਰ ਹੋਵੋਗੇ।

14ਮੇਰੇ ਸੇਵਕ ਆਨੰਦ ਨਾਲ ਪ੍ਰਸੰਨ ਹੋਣਗੇ ਪਰ ਤੁਸੀਂ ਮੰਦੇ
ਲੋਕ, ਰੋਵੋਗੇ ਉਦਾਸੀ ਨਾਲ। ਤੁਹਾਡੇ ਹੌਸਲੇ ਟੁੱਟ ਜਾਣਗੇ ਅਤੇ
ਤੁਸੀਂ ਬਹੁਤ ਉਦਾਸ ਹੋਵੋਗੇ।

15ਮੇਰੇ ਸੇਵਕਾਂ ਲਈ ਤੁਹਾਡੇ ਨਾਮ ਮੰਦੇ ਸ਼ਬਦਾਂ ਵਰਗੇ
ਹੋਣਗੇ।” ਮੇਰਾ ਪ੍ਰਭੂ ਯਹੋਵਾਹ ਤੁਹਾਨੂੰ ਮਾਰ ਦੇਵੇਗਾ। ਅਤੇ ਉਹ
ਆਪਣੇ ਸੇਵਕਾਂ ਨੂੰ ਨਵੇਂ ਨਾਮਾਂ ਨਾਲ ਸੱਦੇਗਾ।

16ਜਿਹੜੇ ਲੋਕ ਜ਼ਮੀਨ ਪਾਸੋਂ ਅਸੀਸਾਂ ਮੰਗਦੇ ਹਨ, ਉਹ
ਵਫ਼ਾਦਾਰ ਪਰਮੇਸ਼ੁਰ ਕੋਲੋਂ ਅਸੀਸਾਂ ਮੰਗਣਗੇ। ਜਿਹੜੇ ਲੋਕੀ
ਹੁਣ ਧਰਤੀ ਦੀ ਸ਼ਕਤੀ ਦੀਆਂ ਸੌਹਾਂ ਖਾਂਦੇ ਹਨ ਉਹ ਵਫ਼ਾਦਾਰ
ਪਰਮੇਸ਼ੁਰ ਦੀਆਂ ਸੌਹਾਂ ਖਾਣਗੇ। ਕਿਉਂਕਿ ਅਤੀਤ ਦੀਆਂ ਸਾਰੀਆਂ
ਮੁਸੀਬਤਾਂ ਭੁੱਲ ਜਾਣਗੀਆਂ। ਮੇਰੇ ਲੋਕ ਫ਼ੇਰ ਕਦੇ ਵੀ ਉਨ੍ਹਾਂ
ਮੁਸੀਬਤਾਂ ਨੂੰ ਯਾਦ ਨਹੀਂ ਕਰਨਗੇ।

## ਇੱਕ ਨਵਾਂ ਸਮਾਂ ਆ ਰਿਹਾ ਹੈ

17“ਮੈਂ ਇੱਕ ਨਵਾਂ ਅਕਾਸ਼ ਅਤੇ ਇੱਕ ਨਵੀਂ ਧਰਤੀ ਸਾਜਾਂਗਾ।
ਲੋਕੀ ਅਤੀਤ ਨੂੰ ਯਾਦ ਨਹੀਂ ਕਰਨਗੇ। ਉਹ ਉਨ੍ਹਾਂ ਵਿੱਚੋਂ ਕਿਸੇ
ਚੀਜ਼ ਨੂੰ ਵੀ ਯਾਦ ਨਹੀਂ ਕਰਨਗੇ।

18ਮੇਰੇ ਬੰਦੇ ਪ੍ਰਸੰਨ ਹੋਣਗੇ। ਉਹ ਸਦਾ-ਸਦਾ ਲਈ ਖੁਸ਼ੀ
ਮਨਾਉਣਗੇ। ਕਿਉਂ? ਉਸ ਕਾਰਣ ਜੋ ਮੈਂ ਸਾਜਾਂਗਾ। ਮੈਂ ਖੁਸ਼ੀ
ਨਾਲ ਭਰਪੂਰ ਇੱਕ ਨਵਾਂ ਯਰੂਸ਼ਲਮ ਬਣਾਵਾਂਗਾ ਅਤੇ ਮੈਂ ਉਨ੍ਹਾਂ
ਨੂੰ ਪ੍ਰਸੰਨ ਲੋਕ ਬਣਾਵਾਂਗਾ।

19“ਫ਼ੇਰ ਮੈਂ ਯਰੂਸ਼ਲਮ ਨਾਲ ਪ੍ਰਸੰਨ ਹੋਵਾਂਗਾ। ਮੈਂ ਆਪਣੇ ਬੰਦਿਆਂ ਨਾਲ ਪ੍ਰਸੰਨ ਹੋਵਾਂਗਾ। ਉਸ ਸ਼ਹਿਰ ਵਿੱਚ ਫ਼ੇਰ ਕਦੇ ਰੋਣਾ ਅਤੇ ਉਦਾਸੀ ਨਹੀਂ ਹੋਵੇਗੀ।

20ਉਸ ਸ਼ਹਿਰ ਵਿੱਚ ਅਜਿਹਾ ਕੋਈ ਵੀ ਬੱਚਾ ਨਹੀਂ ਹੋਵੇਗਾ, ਜਿਹੜਾ ਜੰਮਦਾ ਅਤੇ ਸਿਰਫ਼ ਕੁਝ ਦਿਨਾਂ ਲਈ ਰਹਿੰਦਾ। ਉਸ ਸ਼ਹਿਰ ਦਾ ਕੋਈ ਵੀ ਬੰਦਾ ਛੋਟੀ ਉਮਰ ਵਿੱਚ ਨਹੀਂ ਮਰੇਗਾ। ਹਰ ਬੱਚਾ ਲੰਮੀ ਉਮਰ ਤੱਕ ਜੀਵੇਗਾ, ਅਤੇ ਹਰ ਬੁੱਢਾ ਲੰਮੇ ਸਮੇਂ ਤੱਕ ਜੀਵੇਗਾ। ਉਹ ਬੰਦਾ ਜਿਹੜਾ 100 ਵਰ੍ਹਿਆਂ ਤੱਕ ਜਿਉਂਦਾ, ਜਵਾਨ ਸੱਦਿਆ ਜਾਵੇਗਾ। ਅਤੇ ਲੋਕ ਸੋਚਣਗੇ ਕਿ ਜਿਹੜਾ ਬੰਦਾ 100 ਵਰ੍ਹਿਆਂ ਤੀਕ ਨਹੀਂ ਜਿਉਂਦਾ, ਉਹ ਸਰਾਪਿਆ ਹੋਇਆ ਹੈ।

21ਉਸ ਸ਼ਹਿਰ ਅੰਦਰ, ਜੇ ਕੋਈ ਬੰਦਾ ਘਰ ਉਸਾਰਦਾ ਹੈ ਉਹੀ ਬੰਦਾ ਓਥੇ ਰਹੇਗਾ। ਜੇ ਕੋਈ ਬੰਦਾ ਅੰਗੂਰਾਂ ਦਾ ਬਾਗ਼ ਲਗਾਉਂਦਾ ਹੈ, ਉਹੀ ਬੰਦਾ ਉਸ ਬਾਗ਼ ਦੇ ਅੰਗੂਰ ਖਾਵੇਗਾ।

22ਫ਼ੇਰ ਕਦੇ ਕੋਈ ਬੰਦਾ ਅਜਿਹਾ ਮਕਾਨ ਨਹੀਂ ਉਸਾਰੇਗਾ ਜਿੱਥੇ ਕੋਈ ਹੋਰ ਬੰਦਾ ਰਹੇਗਾ। ਫ਼ੇਰ ਕਦੇ ਕੋਈ ਅਜਿਹਾ ਬਾਗ਼ ਨਹੀਂ ਲਗਾਵੇਗਾ, ਕਿ ਉਸਦੇ ਫ਼ਲ ਹੋਰ ਕੋਈ ਖਾਵੇ। ਮੇਰੇ ਲੋਕ ਰੁੱਖਾਂ ਜਿੰਨੀ ਉਮਰ ਜਿਉਣਗੇ। ਮੇਰੇ ਚੁਣੇ ਹੋਏ ਲੋਕ ਉਨ੍ਹਾਂ ਚੀਜ਼ਾਂ ਨੂੰ ਮਾਨਣਗੇ ਜਿਹੜੀਆਂ ਉਹ ਬਨਾਉਣਗੇ।

23ਔਰਤਾਂ ਫ਼ੇਰ ਸਿਰਫ਼ ਮਰੇ ਹੋਏ ਬੱਚੇ ਨੂੰ ਜੰਨਮ ਦੇਣ ਲਈ ਜੰਮਣ ਪੀੜਾਂ ਨਹੀਂ ਸਹਿਣਗੀਆਂ, ਔਰਤਾਂ ਫ਼ੇਰ ਕਦੇ ਵੀ ਭੈਭੀਤ ਨਹੀਂ ਹੋਣਗੀਆਂ ਕਿ ਬੱਚੇ ਦੇ ਜਨਮ ਸਮੇਂ ਕੀ ਹੋਵੇਗਾ। ਮੇਰੇ ਸਾਰੇ ਬੰਦੇ ਅਤੇ ਉਨ੍ਹਾਂ ਦੇ ਬੱਚੇ ਯਹੋਵਾਹ ਵੱਲੋਂ ਸੁਭਾਗੇ ਹੋਣਗੇ।

24ਮੈਂ ਉਨ੍ਹਾਂ ਦੇ ਮੰਗਣ ਤੋਂ ਵੀ ਪਹਿਲਾਂ ਜਾਣ ਲਵਾਂਗਾ ਕਿ ਉਨ੍ਹਾਂ ਦੀ ਕੀ ਲੋੜ ਹੈ। ਅਤੇ ਮੈਂ ਉਨ੍ਹਾਂ ਦੇ ਮੰਗਣ ਤੋਂ ਵੀ ਪਹਿਲਾਂ ਉਨ੍ਹਾਂ ਦੀ ਸਹਾਇਤਾ ਕਰਾਂਗਾ।

25ਬਘਿਆੜ ਅਤੇ ਲੇਲਾ ਇਕੱਠੇ ਭੋਜਨ ਕਰਨਗੇ। ਸ਼ੇਰ ਬਲਦ ਦੇ ਸੰਗ ਘਾਹ-ਫ਼ੂਸ ਖਾਵੇਗਾ। ਪਰ ਸੱਪ ਧੂੜ ਖਾਵੇਗਾ। ਮੇਰੇ ਪਵਿੱਤਰ ਪਰਬਤ ਉੱਤੇ ਕਿਸੇ ਨੂੰ ਨੁਕਸਾਨ ਨਹੀਂ ਪਹੁੰਚਾਉਣਗੇ ਜਾਂ ਤਬਾਹ ਨਹੀਂ ਕਰਨਗੇ। ” ਯਹੋਵਾਹ ਨੇ ਇਹ ਸਾਰੀਆਂ ਗੱਲਾਂ ਆਖੀਆਂ।

## ਪਰਮੇਸ਼ੁਰ ਸਮੂਹ ਕੌਮਾਂ ਦਾ ਨਿਰਣਾ ਕਰੇਗਾ

66 ਇਹੀ ਹੈ ਜੋ ਪਰਮੇਸ਼ੁਰ ਆਖਦਾ ਹੈ, “ਅਕਾਸ਼ ਮੇਰਾ ਸਿੰਘਾਸਣ ਨੇ। ਧਰਤੀ ਮੇਰਾ ਪੈਰ ਟਿਕਾਣਾ ਹੈ। ਇਸ ਲਈ ਤੁਸੀਂ ਕੀ ਸੋਚਦੇ ਹੋ ਕਿ ਤੁਸੀਂ ਮੇਰੇ ਲਈ ਇੱਕ ਘਰ ਬਣਾ ਸਕਦੇ ਹੋ? ਨਹੀਂ! ਤੁਸੀਂ ਨਹੀਂ ਬਣਾ ਸਕਦੇ! ਕੀ ਤੁਸੀਂ ਮੇਰੇ ਅਰਾਮ ਕਰਨ ਲਈ ਕੋਈ ਥਾਂ ਦੇ ਸਕਦੇ ਹੋ? ਨਹੀਂ! ਤੁਸੀਂ ਨਹੀਂ ਦੇ ਸਕਦੇ!

2ਮੈਂ ਖੁਦ ਸਭ ਚੀਜ਼ਾਂ ਬਣਾਈਆਂ। ਇੱਥੇ ਸਾਰੀਆਂ ਚੀਜ਼ਾਂ ਨੇ ਕਿਉਂ ਕਿ ਇਹ ਮੈਂ ਸਾਜੀਆਂ ਨੇ।” ਯਹੋਵਾਹ ਨੇ ਖੁਦ ਇਹ ਗੱਲਾਂ ਆਖੀਆਂ। “ਮੈਨੂੰ ਦੱਸੋ, ਮੈਂ ਕਿਨ੍ਹਾਂ ਲੋਕਾਂ ਦੀ ਪਾਲਣਾ ਕਰਦਾ ਹਾਂ? ਮੈਂ ਗਰੀਬ ਲੋਕਾਂ ਦੀ ਪਾਲਣਾ ਕਰਦਾ ਹਾਂ। ਮੈਂ ਉਨ੍ਹਾਂ ਲੋਕਾਂ ਦੀ ਪਾਲਣਾ ਕਰਦਾ ਹਾਂ ਜੋ ਬਹੁਤ ਉਦਾਸ ਹਨ। ਮੈਂ ਉਨ੍ਹਾਂ ਲੋਕਾਂ ਦੀ ਪਾਲਣਾ ਕਰਦਾ ਹਾਂ ਜੋ ਮੇਰੇ ਸ਼ਬਦਾਂ ਨੂੰ ਮੰਨਦੇ ਨੇ।

3ਕੁਝ ਲੋਕ ਬਲੀ ਲਈ ਬਲਦਾਂ ਨੂੰ ਮਾਰਦੇ ਨੇ ਪਰ ਉਹ ਲੋਕਾਂ ਨੂੰ ਵੀ ਕੱਟਦੇ ਨੇ। ਉਹ ਲੋਕ ਬਲੀ ਲਈ ਭੇਡਾਂ ਨੂੰ ਮਾਰਦੇ ਨੇ ਪਰ ਉਹ ਕੁੱਤਿਆਂ ਦੀਆਂ ਵੀ ਗਰਦਨਾਂ ਤੋੜਦੇ ਨੇ! ਉਹ ਲੋਕ ਅਨਾਜ਼ ਦੀ ਭੇਟ ਚੜ੍ਹਾਉਂਦੇ ਨੇ ਪਰ ਉਹ ਸੂਰਾਂ ਦਾ ਖੂਨ ਵੀ ਚੜ੍ਹਾਉਂਦੇ ਨੇ। ਉਹ ਧੂਫ਼ ਧੁਖਾਉਂਦੇ ਨੇ, ਪਰ ਉਹ ਆਪਣੀਆਂ ਨਿਕੰਮੀਆਂ ਮੂਰਤੀਆਂ ਨੂੰ ਵੀ ਪਿਆਰ ਕਰਦੇ ਨੇ। ਉਹ ਲੋਕ ਆਪਣੇ ਰਸਤੇ ਚੁਣਦੇ ਨੇ। ਅਤੇ ਉਹ ਆਪਣੇ ਭਿਆਨਕ ਬੁੱਤਾਂ ਨੂੰ ਵੀ ਪਿਆਰ ਕਰਦੇ ਨੇ।

4ਇਸ ਲਈ ਮੈਂ ਉਨ੍ਹਾਂ ਦੀਆਂ ਚਲਾਕੀਆਂ ਨੂੰ ਹੀ ਵਰਤਣ ਦਾ ਨਿਰਣਾ ਕੀਤਾ ਹੈ! ਮੇਰਾ ਭਾਵ ਹੈ ਕਿ ਮੈਂ ਉਨ੍ਹਾਂ ਨੂੰ ਉਨ੍ਹਾਂ ਚੀਜ਼ਾਂ ਦੀ ਵਰਤੋਂ ਰਾਹੀਂ ਸਜ਼ਾ ਦਿਆਂਗਾ ਜਿਨ੍ਹਾਂ ਤੋਂ ਉਹ ਬਹੁਤ ਭੈਭੀਤ ਨੇ। ਮੈਂ ਉਨ੍ਹਾਂ ਲੋਕਾਂ ਨੂੰ ਸੱਦਿਆ ਪਰ ਉਨ੍ਹਾਂ ਨੇ ਨਹੀਂ ਸੁਣਿਆ। ਮੈਂ ਉਨ੍ਹਾਂ ਨਾਲ ਗੱਲ ਕੀਤੀ। ਪਰ ਉਨ੍ਹਾਂ ਨੇ ਮੇਰੀ ਗੱਲ ਨਹੀਂ ਸੁਣੀ। ਇਸ ਲਈ ਮੈਂ ਉਨ੍ਹਾਂ ਨਾਲ ਉਹੀ ਗੱਲ ਕਰਾਂਗਾ। ਉਨ੍ਹਾਂ ਲੋਕਾਂ ਨੇ ਉਹੀ ਗੱਲਾਂ ਕੀਤੀਆਂ ਜਿਹੜੀਆਂ ਮੈਂ ਆਖੀਆਂ ਸਨ ਕਿ ਮੰਦੀਆਂ ਨੇ। ਉਨ੍ਹਾਂ ਨੇ ਉਹੀ ਗੱਲਾਂ ਕਰਨ ਦੀ ਚੋਣ ਕੀਤੀ ਜਿਹੜੀਆਂ ਮੈਨੂੰ ਪਸੰਦ ਨਹੀਂ।”

5ਤੁਸੀਂ ਲੋਕੀ, ਜਿਹੜੇ ਯਹੋਵਾਹ ਦੇ ਅਦੇਸ਼ਾਂ ਨੂੰ ਮੰਨਦੇ ਹੋ, ਤੁਹਾਨੂੰ ਉਹ ਗੱਲਾਂ ਸੁਣਨੀਆਂ ਚਾਹੀਦੀਆਂ ਨੇ ਜਿਹੜੀਆਂ ਯਹੋਵਾਹ ਆਖਦਾ ਹੈ, “ਤੁਹਾਡੇ ਭਰਾਵਾਂ ਨੇ ਤੁਹਾਨੂੰ ਨਫ਼ਰਤ ਕੀਤੀ। ਉਹ ਤੁਹਾਡੇ ਖ਼ਿਲਾਫ਼ ਹੋ ਗਏ ਸਨ, ਕਿਉਂ ਕਿ ਤੁਸੀਂ ਮੇਰੇ ਪੈਰੋਕਾਰ ਬਣੇ। ਤੁਹਾਡੇ ਭਰਾਵਾਂ ਨੇ ਆਖਿਆ, ‘ਅਸੀਂ ਪਰਤ ਕੇ ਤੁਹਾਡੇ ਕੋਲ ਆਵਾਂਗੇ, ਜਦੋਂ ਯਹੋਵਾਹ ਦਾ ਆਦਰ ਹੋਵੇਗਾ। ਫ਼ੇਰ ਅਸੀਂ ਤੁਹਾਡੇ ਨਾਲ ਪ੍ਰਸੰਨ ਹੋਵਾਂਗੇ।’ ਉਨ੍ਹਾਂ ਮੰਦੇ ਲੋਕਾਂ ਨੂੰ ਸਜ਼ਾ ਮਿਲੇਗੀ।

## ਸਜ਼ਾ ਅਤੇ ਇੱਕ ਨਵੀਂ ਕੌਮ

6ਸੁਣੋ! ਸ਼ਹਿਰ ਅਤੇ ਮੰਦਰ ਵਿੱਚੋਂ ਇੱਕ ਉੱਚੀ ਆਵਾਜ਼ ਆ ਰਹੀ ਹੈ। ਇਹ ਸ਼ੋਰ ਯਹੋਵਾਹ ਵੱਲੋਂ ਆਪਣੇ ਦੁਸ਼ਮਣਾਂ ਨੂੰ ਸਜ਼ਾ ਦੇਣ ਦਾ ਹੈ। ਯਹੋਵਾਹ ਉਨ੍ਹਾਂ ਨੂੰ ਓਹੀ ਸਜ਼ਾ ਦੇ ਰਿਹਾ ਹੈ ਜਿਸਦੇ ਉਹ ਅਧਿਕਾਰੀ ਹਨ।

7-8“ਕੋਈ ਔਰਤ ਜਿੰਨਾ ਚਿਰ ਦਰਦ ਮਹਿਸੂਸ ਨਹੀਂ ਕਰਦੀ ਉਹ ਬੱਚੇ ਨੂੰ ਜਨਮ ਨਹੀਂ ਦੇ ਸਕਦੀ। ਔਰਤ ਨੂੰ ਆਪਣੇ ਨਵ ਜਨਮੇ ਲੜਕੇ ਦਾ ਮੂੰਹ ਦੇਖਣ ਤੋਂ ਪਹਿਲਾਂ ਜੰਮਣ ਪੀੜਾਂ ਅਨੁਭਵ ਕਰਨੀ ਪੈਂਦੀ ਹੈ। ਇਸੇ ਤਰ੍ਹਾਂ ਹੀ ਕਿਸੇ ਬੰਦੇ ਨੇ ਵੀ ਨਵੀਂ ਦੁਨੀਆਂ ਨੂੰ ਇੱਕ ਦਿਨ ਵਿੱਚ ਉਸਰਦਿਆਂ ਨਹੀਂ ਦੇਖਿਆ। ਕਿਸੇ ਬੰਦੇ ਨੇ ਵੀ ਅਜਿਹੀ ਕੌਮ ਨਹੀਂ ਦੇਖੀ ਜਿਹੜੀ ਇੱਕ ਦਿਨ ਵਿੱਚ ਸ਼ੁਰੂ ਹੋ ਗਈ ਹੋਵੇ। ਦੇਸ ਨੂੰ ਪਹਿਲਾਂ ਜਨਮ ਪੀੜਾਂ ਵਾਂਗ ਦਰਦ ਸਹਾਰਨਾ ਪੈਂਦਾ ਹੈ। ਜਨਮ ਪੀੜ ਤੋਂ ਬਾਅਦ ਦੇਸ ਆਪਣੇ ਬੱਚਿਆਂ –
ਨਵੀਂ ਕੌਮ – ਨੂੰ ਜਨਮ ਦੇਵੇਗਾ। 9ਇਸੇ ਤਰ੍ਹਾਂ ਹੀ, ਮੈਂ ਕੁਝ ਨਵਾਂ
ਜੰਮਣ ਤੋਂ ਬਿਨਾਂ ਪੀੜਾਂ ਨਹੀਂ ਦਿਆਂਗਾ।”

ਯਹੋਵਾਹ ਇਹ ਆਖਦਾ ਹੈ, “ਮੈਂ ਇਕਰਾਰ ਕਰਦਾ ਹਾਂ ਕਿ ਜੇ ਮੈਂ ਤੁਹਾਨੂੰ ਜਨਮ ਪੀੜਾਂ ਦਿੰਦਾ ਹਾਂ ਤਾਂ ਮੈਂ ਤੁਹਾਨੂੰ ਆਪਣੀ

ਨਵੀਂ ਕੌਮ ਸਾਜਣ ਤੋਂ ਨਹੀਂ ਰੋਕਾਂਗਾ।” ਤੁਹਾਡੇ ਪਰਮੇਸ਼ੁਰ ਨੇ
ਇਹ ਆਖਿਆ।

10ਹੇ ਯਰੂਸ਼ਲਮ, ਖੁਸ਼ ਹੋ! ਤੁਸੀਂ ਸਾਰੇ ਲੋਕੋ, ਜਿਹੜੇ ਯਰੂਸ਼ਲਮ
ਨੂੰ ਪਿਆਰ ਕਰਦੇ ਹੋ, ਪ੍ਰਸੰਨ ਹੋਵੋ! ਯਰੂਸ਼ਲਮ ਨਾਲ, ਉਦਾਸ
ਗੱਲਾਂ ਵਾਪਰੀਆਂ ਸਨ, ਇਸ ਲਈ ਤੁਹਾਡੇ ਵਿੱਚੋਂ ਕੁਝ ਲੋਕ ਉਦਾਸ
ਨੇ। ਪਰ ਹੁਣ ਤੁਹਾਨੂੰ ਲੋਕਾਂ ਨੂੰ ਖੁਸ਼ ਹੋ ਜਾਣਾ ਚਾਹੀਦਾ ਹੈ।

11ਕਿਉਂਕਿ ਤੁਹਾਡੇ ਉੱਪਰ ਦਇਆ ਹੋਵੇਗੀ ਜਿਵੇਂ ਉਸਦੀ
ਛਾਤੀ ਵਿੱਚੋਂ ਦੁੱਧ ਉਤਰਦਾ ਹੈ। ਉਹ ‘ਦੁੱਧ’ ਸੱਚਮੁੱਚ ਤੁਹਾਨੂੰ
ਸੰਤੁਸਟ ਕਰੇਗਾ! ਤੁਸੀਂ ਲੋਕ ਦੁੱਧ ਪੀਵੋਗੇ, ਅਤੇ ਤੁਸੀਂ ਸੱਚਮੁੱਚ
ਮਾਣੋਗੇ ਸ਼ਾਨ ਯਰੂਸ਼ਲਮ ਦੀ।

12ਯਹੋਵਾਹ ਆਖਦਾ ਹੈ, “ਦੇਖੋ, ਮੈਂ ਤੁਹਾਨੂੰ ਦੇਵਾਂਗਾ ਅਮਨ।
ਇਹ ਅਮਨ ਤੁਹਾਡੇ ਵੱਲ ਵਗਦੇ ਦਰਿਆ ਵਾਂਗ ਆਵੇਗਾ। ਧਰਤੀ
ਦੀਆਂ ਸਾਰੀਆਂ ਕੌਮਾਂ ਦੀ ਦੌਲਤ ਤੁਹਾਡੇ ਵੱਲ ਵਗਦੀ ਆਵੇਗੀ।
ਉਹ ਦੌਲਤ ਇੱਕ ਹੜ੍ਹ ਵਾਂਗ ਆਵੇਗੀ। ਤੁਸੀਂ ਛੋਟੇ ਬੱਚਿਆਂ
ਵਰਗੇ ਹੋਵੋਂਗੇ। ਤੁਸੀਂ ਉਹ ਦੁੱਧ ਪੀਵੋਗੇ । ਮੈਂ ਤੁਹਾਨੂੰ ਚੁੱਕ
ਲਵਾਂਗਾ ਅਤੇ ਆਪਣੀਆਂ ਬਾਹਾਂ ਵਿੱਚ ਰੱਖਾਂਗਾ ਅਤੇ ਮੈਂ ਤੁਹਾਨੂੰ
ਆਪਣੇ ਗੋਡਿਆਂ ਦੇ ਝੂਟੇ ਦਿਆਂਗਾ।

13ਮੈਂ ਤੁਹਾਨੂੰ ਸਕੂਨ ਦੇਵਾਂਗਾ ਜਿਵੇਂ ਮਾਂ ਆਪਣੇ ਬੱਚੇ ਨੂੰ
ਦਿੰਦੀ ਹੈ। ਅਤੇ ਤੁਸੀਂ ਹੋਵੋਗੇ ਯਰੂਸ਼ਲਮ ਅੰਦਰ ਜਦੋਂ ਸਕੂਨ
ਦੇਵਾਂਗਾ ਮੈਂ ਤੁਹਾਨੂੰ!”

14ਤੁਸੀਂ ਉਹ ਚੀਜ਼ਾਂ ਦੇਖੋਂਗੇ, ਜਿਨ੍ਹਾਂ ਨੂੰ ਤੁਸੀਂ ਸੱਚਮੁੱਚ ਮਾਣੋਗੇ।
ਤੁਸੀਂ ਆਜ਼ਾਦ ਹੋਵੋਂਗੇ ਅਤੇ ਘਾਹ ਵਾਂਗ ਉੱਗੋਂਗੇ। ਯਹੋਵਾਹ ਦੇ
ਸੇਵਕ ਉਸ ਦੀ ਸ਼ਕਤੀ ਨੂੰ ਦੇਖਣਗੇ, ਪਰ ਯਹੋਵਾਹ ਦੇ ਦੁਸ਼ਮਣ
ਉਸਦੇ ਕਹਿਰ ਨੂੰ ਦੇਖਣਗੇ।

15ਦੇਖੋ, ਯਹੋਵਾਹ ਅੱਗ ਦੇ ਸੰਗ ਆ ਰਿਹਾ ਹੈ। ਯਹੋਵਾਹ ਦੀਆਂ
ਫ਼ੌਜਾਂ ਮਿੱਟੀ ਘੱਟੇ ਦੇ ਬਦਲਾਂ ਸੰਗ ਆ ਰਹੀਆਂ ਹਨ। ਯਹੋਵਾਹ
ਉਨ੍ਹਾਂ ਲੋਕਾਂ ਨੂੰ ਆਪਣੇ ਕਹਿਰ ਨਾਲ ਸਜ਼ਾ ਦੇਵੇਗਾ। ਯਹੋਵਾਹ
ਅੱਗ ਦੀਆਂ ਲਾਟਾਂ ਦਾ ਇਸਤੇਮਾਲ ਕਰਕੇ ਉਨ੍ਹਾਂ ਨੂੰ ਸਜ਼ਾ ਦੇਵੇਗਾ
ਜਦੋਂ ਤੀਕ ਕਿ ਉਹ ਗੁੱਸੇ ਵਿੱਚ ਹੈ। 16ਯਹੋਵਾਹ ਲੋਕਾਂ ਬਾਰੇ
ਨਿਰਣਾ ਕਰੇਗਾ। ਫ਼ੇਰ ਯਹੋਵਾਹ ਲੋਕਾਂ ਨੂੰ ਅੱਗ ਨਾਲ ਅਤੇ ਆਪਣੀ
ਤਲਵਾਰ ਨਾਲ ਤਬਾਹ ਕਰ ਦੇਵੇਗਾ। ਯਹੋਵਾਹ ਬਹੁਤ ਸਾਰੇ
ਲੋਕਾਂ ਨੂੰ ਤਬਾਹ ਕਰ ਦੇਵੇਗਾ।

17ਉਹ ਲੋਕ ਆਪਣੇ ਖਾਸ ਬਾਗ਼ਾਂ ਵਿੱਚ ਉਪਾਸਨਾ ਕਰਨ
ਲਈ ਆਪਣੇ-ਆਪ ਨੂੰ ਪਾਣੀ ਨਾਲ ਸ਼ੁਧ ਕਰਦੇ ਹਨ। ਇਹ ਲੋਕ
ਇੱਕ ਦੂਜੇ ਦੇ ਪਿੱਛੇ ਆਪਣੇ ਖਾਸ ਬਾਗ਼ਾਂ ਅੰਦਰ ਜਾਂਦੇ ਹਨ। ਫ਼ੇਰ
ਉਹ ਆਪਣੀਆਂ ਮੂਰਤੀਆਂ ਦੀ ਉਪਾਸਨਾ ਕਰਦੇ ਹਨ। ਪਰ,
ਯਹੋਵਾਹ ਉਨ੍ਹਾਂ ਸਾਰੇ ਲੋਕਾਂ ਨੂੰ ਤਬਾਹ ਕਰ ਦੇਵੇਗਾ।

“ਉਹ ਲੋਕ ਸੂਰਾਂ ਚੂਹਿਆਂ ਅਤੇ ਹੋਰ ਨਾਪਾਕ ਚੀਜ਼ਾਂ ਦਾ ਮਾਸ
ਖਾਂਦੇ ਹਨ। ਪਰ ਉਹ ਸਾਰੇ ਲੋਕ ਇਕੱਠੇ ਹੀ ਤਬਾਹ ਹੋ ਜਾਣਗੇ।”
(ਯਹੋਵਾਹ ਨੇ ਖੁਦ ਇਹ ਗੱਲਾਂ ਆਖੀਆਂ।)

18“ਕਿਉਂ ਕਿ ਮੈਂ ਉਨ੍ਹਾਂ ਦੀਆਂ ਸੋਚਾਂ ਅਤੇ ਕਰਨੀਆਂ ਨੂੰ ਜਾਣਦਾ
ਹਾਂ। ਮੈਂ ਉਨ੍ਹਾਂ ਨੂੰ ਸਜ਼ਾ ਦੇਣ ਲਈ ਆ ਰਿਹਾ ਹਾਂ। ਮੈਂ ਸਮੂਹ
ਲੋਕਾਂ ਅਤੇ ਸਮੂਹ ਕੌਮਾਂ ਨੂੰ ਇਕੱਠਿਆਂ ਕਰਾਂਗਾ। ਉਹ ਆਉਣਗੇ
ਅਤੇ ਮੇਰੀ ਮਹਿਮਾ ਨੂੰ ਦੇਖਣਗੇ। 19ਮੈਂ ਉਨ੍ਹਾਂ ਵਿੱਚੋਂ ਕੁਝ ਇੱਕ
ਉੱਤੇ ਨਿਸ਼ਾਨ ਲਗਾ ਦਿਆਂਗਾ – ਮੈਂ ਉਨ੍ਹਾਂ ਨੂੰ ਬਚਾ ਲਵਾਂਗਾ।
ਮੈਂ ਇਨ੍ਹਾਂ ਬਚਾਏ ਹੋਏ ਲੋਕਾਂ ਵਿੱਚੋਂ ਕੁਝ ਇਕਨਾਂ ਨੂੰ ਤਰਸ਼ੀਸ਼,
ਪੂਲ, ਲੂਦ (ਨਿਸ਼ਾਨੇਬਾਜ਼ਾਂ ਦਾ ਦੇਸ) ਤੂਬਕ, ਯਾਵਨ ਅਤੇ ਹੋਰ
ਦੂਰ ਦੁਰਾਡੇ ਦੇਸ਼ਾਂ ਵੱਲ ਭੇਜਾਂਗਾ। ਉਨ੍ਹਾਂ ਲੋਕਾਂ ਨੇ ਕਦੇ ਵੀ ਮੇਰੀਆਂ
ਸਿੱਖਿਆਵਾਂ ਬਾਰੇ ਨਹੀਂ ਸੁਣਿਆ ਹੋਵੇਗਾ। ਉਨ੍ਹਾਂ ਲੋਕਾਂ ਨੇ ਕਦੇ
ਵੀ ਮੇਰੀ ਸ਼ਾਨ ਨੂੰ ਨਹੀਂ ਦੇਖਿਆ। ਇਸ ਲਈ ਬਚਾਏ ਗਏ ਲੋਕ
ਮੇਰੀ ਸ਼ਾਨ ਬਾਰੇ ਉਨ੍ਹਾਂ ਕੌਮਾਂ ਨੂੰ ਦੱਸਣਗੇ। 20ਅਤੇ ਉਹ ਲੋਕ
ਸਾਰੀਆਂ ਕੌਮਾਂ ਤੋਂ ਤੁਹਾਡੇ ਸਾਰੇ ਭਰਾਵਾਂ ਅਤੇ ਸਾਰੀਆਂ ਭੈਣਾਂ ਨੂੰ
ਲੈ ਕੇ ਆਉਣਗੇ। ਉਹ ਤੁਹਾਡੇ ਭੈਣ ਭਰਾਵਾਂ ਨੂੰ ਮੇਰੇ ਪਵਿੱਤਰ
ਪਰਬਤ, ਯਰੂਸ਼ਲਮ ਲੈ ਕੇ ਆਉਣਗੇ। ਤੁਹਾਡੇ ਭਰਾ ਅਤੇ ਭੈਣਾਂ
ਘੋੜਿਆਂ, ਖੋਤਿਆਂ, ਊਠਾਂ ਉੱਤੇ ਅਤੇ ਰੱਥਾਂ ਅਤੇ ਬੱਘੀਆਂ ਵਿੱਚ
ਆਉਣਗੇ। ਤੁਹਾਡੇ ਭੈਣ ਭਰਾ ਉਨ੍ਹਾਂ ਸੁਗਾਤਾਂ ਵਰਗੇ ਹੋਣਗੇ
ਜਿਹੜੀਆਂ ਇਸਰਾਏਲ ਦੇ ਲੋਕ ਯਹੋਵਾਹ ਦੇ ਮੰਦਰ ਵਿੱਚ ਸਾਫ਼
ਬਰਤਨਾਂ ਵਿੱਚ ਲੈ ਕੇ ਆਉਂਦੇ ਹਨ। 21ਮੈਂ ਇਨ੍ਹਾਂ ਲੋਕਾਂ ਵਿੱਚੋਂ
ਕੁਝ ਇੱਕ ਨੂੰ ਜਾਜਕ ਅਤੇ ਲੇਵੀ ਵਜੋਂ ਚੁਣਾਂਗਾ।” ਯਹੋਵਾਹ ਨੇ
ਖੁਦ ਇਹ ਗੱਲਾਂ ਆਖੀਆਂ!

## ਨਵਾਂ ਸਵਰਗ ਅਤੇ ਨਵੀਂ ਧਰਤੀ

22“ਮੈਂ ਇੱਕ ਨਵੀਂ ਦੁਨੀਆਂ ਸਾਜਾਂਗਾ – ਅਤੇ ਇੱਕ ਨਵਾਂ
ਸਵਰਗ ਅਤੇ ਨਵੀਂ ਧਰਤੀ ਸਾਜਾਂਗਾ (ਜਿਹੜੀ ਸਦਾ ਰਹੇਗੀ)
ਉਸੇ ਤਰ੍ਹਾਂ, ਤੁਹਾਡੇ ਨਾਮ ਅਤੇ ਤੁਹਾਡੇ ਬੱਚੇ ਹਮੇਸ਼ਾ ਮੇਰੇ ਨਾਲ
ਰਹਿਣਗੇ। 23ਉਪਾਸਨਾ ਦੇ ਦਿਨ ਸਾਰੇ ਲੋਕ ਮੇਰੀ ਉਪਾਸਨਾ
ਕਰਨ ਆਉਣਗੇ। ਉਹ ਹਰ ਸਬਤ ਦੇ ਦਿਨ ਆਉਣਗੇ ਅਤੇ
ਹਰ ਮਹੀਨੇ ਦੀ ਪਹਿਲੀ ਤਰੀਕ ਨੂੰ ਵੀ।

24“ਇਹ ਲੋਕ ਮੇਰੇ ਪਵਿੱਤਰ ਸ਼ਹਿਰ ਵਿੱਚ ਹੋਣਗੇ ਅਤੇ ਜੇ
ਉਹ ਸ਼ਹਿਰ ਤੋਂ ਬਾਹਰ ਜਾਣਗੇ ਤਾਂ ਉਹ ਉਨ੍ਹਾਂ ਸਾਰੇ ਬੰਦਿਆਂ
ਦੀਆਂ ਲਾਸ਼ਾਂ ਦੇਖਣਗੇ ਜਿਨ੍ਹਾਂ ਨੇ ਮੇਰੇ ਵਿਰੁੱਧ ਪਾਪ ਕੀਤਾ ਸੀ।
ਉਨ੍ਹਾਂ ਲਾਸ਼ਾਂ ਵਿੱਚ ਕੀੜੇ ਚਲ ਰਹੇ ਹੋਣਗੇ – ਅਤੇ ਕੀੜੇ ਕਦੇ
ਮਰਨਗੇ ਨਹੀਂ। ਅੱਗਾਂ ਉਨ੍ਹਾਂ ਲਾਸ਼ਾਂ ਨੂੰ ਸਾੜ ਦੇਣਗੀਆਂ ਅਤੇ
ਅੱਗਾਂ ਕਦੇ ਨਹੀਂ ਬੁਝਣਗੀਆਂ।”

# ਯਿਰਮਿਯਾਹ

**1** ਇਹ ਯਿਰਮਿਯਾਹ ਦੇ ਸੰਦੇਸ਼ ਹਨ। ਯਿਰਮਿਯਾਹ ਹਿਲਕੀਯਾਹ
ਨਾਂ ਦੇ ਇੱਕ ਵਿਅਕਤੀ ਦਾ ਪੁੱਤਰ ਸੀ। ਯਿਰਮਿਯਾਹ ਜਾਜਕਾਂ
ਦੇ ਉਸ ਪਰਿਵਾਰ ਵਿੱਚੋਂ ਸੀ ਜਿਹੜਾ ਅਨਾਥੋਥ ਸ਼ਹਿਰ ਵਿੱਚ
ਰਹਿੰਦਾ ਸਨ।* ਇਹ ਸ਼ਹਿਰ ਉਸ ਦੇਸ ਵਿੱਚ ਹੈ ਜਿਹੜਾ
ਬਿਨਯਾਮੀਨ ਦੇ ਪਰਿਵਾਰ-ਸਮੂਹ ਦੇ ਅਧੀਨ ਹੈ। **2**ਯਹੋਵਾਹ ਨੇ
ਯਿਰਮਿਯਾਹ ਨਾਲ ਉਦੋਂ ਗੱਲ ਕਰਨੀ ਸ਼ੁਰੂ ਕੀਤੀ ਜਿਨ੍ਹਾਂ ਦਿਨਾਂ
ਵਿੱਚੋਂ ਯੋਸ਼ੀਯਾਹ ਯਹੂਦਾਹ ਦੀ ਕੌਮ ਦਾ ਰਾਜਾ ਸੀ। ਯੋਸ਼ੀਯਾਹ
ਆਮੋਨ ਨਾਂ ਦੇ ਵਿਅਕਤੀ ਦਾ ਪੁੱਤਰ ਸੀ। ਯਹੋਵਾਹ ਨੇ ਯਿਰਮਿਯਾਹ
ਨਾਲ ਰਾਜੇ ਯੋਸ਼ੀਯਾਹ ਦੇ ਰਾਜ ਦੇ ਤੇਰ੍ਹਵੇਂ ਵਰ੍ਹੇ* ਵਿੱਚ ਗੱਲ
ਕਰਨੀ ਸ਼ੁਰੂ ਕੀਤੀ। **3**ਯਹੋਵਾਹ ਨੇ ਯਿਰਮਿਯਾਹ ਨਾਲ ਯਹੋਯਾਕੀਮ
ਦੇ ਸ਼ਾਸਨਕਾਲ ਰਾਹੀਂ ਗੱਲ ਕਰਨੀ ਜਾਰੀ ਰੱਖੀ। ਯਹੋਯਾਕੀਮ
ਯੋਸ਼ੀਯਾਹ ਦਾ ਪੁੱਤਰ ਸੀ। ਯਹੋਵਾਹ ਨੇ ਯੋਸ਼ੀਯਾਹ ਦੇ ਪੁੱਤਰ
ਸਿਦਕੀਯਾਹ ਦੇ ਸ਼ਾਸਨਕਾਲ ਦੇ ਗਿਆਰਵੇਂ ਵਰ੍ਹੇ ਦੇ ਅੰਤ ਤੱਕ
ਯਿਰਮਿਯਾਹ ਨਾਲ ਗੱਲ ਕਰਨੀ ਜਾਰੀ ਰੱਖੀ, ਜਦੋਂ ਤੱਕ ਪੰਜਵੇਂ
ਮਹੀਨੇ ਵਿੱਚ ਯਰੂਸ਼ਲਮ ਦੇ ਲੋਕਾਂ ਨੂੰ ਦੇਸ਼ ਨਿਕਾਲਾ ਦਿੱਤਾ ਗਿਆ
ਸੀ।

### ਪਰਮੇਸ਼ੁਰ ਦਾ ਯਿਰਮਿਯਾਹ ਨੂੰ ਬੁਲਾਉਣਾ

**4**ਯਿਰਮਿਯਾਹ ਨੂੰ ਯਹੋਵਾਹ ਦਾ ਸੰਦੇਸ਼ ਮਿਲਿਆ। ਯਹੋਵਾਹ
ਵੱਲੋਂ ਸੰਦੇਸ਼ ਇਹ ਸੀ:
**5**"ਇਸਤੋਂ ਪਹਿਲਾਂ ਕਿ ਮੈਂ ਤੈਨੂੰ ਤੇਰੀ ਮਾਤਾ ਦੇ ਗਰਭ ਅੰਦਰ
ਸਾਜਿਆ, ਮੈਂ ਤੈਨੂੰ ਜਾਣਦਾ ਸਾਂ। ਤੇਰੇ ਜਨਮ ਤੋਂ ਪਹਿਲਾਂ ਹੀ, ਮੈਂ
ਤੈਨੂੰ, ਖਾਸ ਕਾਰਜ ਲਈ ਚੁਣਿਆ ਸੀ। ਮੈਂ ਤੇਰੀ ਚੋਣ, ਸਾਰੀਆਂ
ਕੌਮਾਂ ਲਈ ਨਬੀ ਵਜੋਂ ਕੀਤੀ ਸੀ।"
**6**ਫ਼ੇਰ ਯਿਰਮਿਯਾਹ ਨੇ ਆਖਿਆ, "ਪਰ ਸਰਬ ਸ਼ਕਤੀਮਾਨ
ਯਹੋਵਾਹ ਸੀ, ਮੈਨੂੰ ਬੋਲਣਾ ਨਹੀਂ ਆਉਂਦਾ। ਮੈਂ ਤਾਂ ਸਿਰਫ਼ ਇੱਕ
ਮੁੰਡਾ ਹਾਂ।"
**7**ਪਰ ਯਹੋਵਾਹ ਨੇ ਮੈਨੂੰ ਆਖਿਆ, "ਇਹ ਨਾ ਆਖ, 'ਮੈਂ ਇੱਕ
ਮੁੰਡਾ ਹੀ ਹਾਂ।' ਤੈਨੂੰ ਓਥੇ ਜ਼ਰੂਰ ਜਾਣਾ ਚਾਹੀਦਾ ਹੈ ਜਿੱਥੇ ਮੈਂ
ਭੇਜਾਂ। ਤੈਨੂੰ ਹਰ ਉਹ ਗੱਲ ਆਖਣੀ ਚਾਹੀਦੀ ਹੈ ਜੋ ਮੈਂ ਤੈਨੂੰ
ਕਹਿਣ ਲਈ ਆਖਦਾ ਹਾਂ।
**8**ਕਿਸੇ ਕੋਲੋਂ ਭੈਭੀਤ ਨਾ ਹੋ। ਮੈਂ ਤੇਰੇ ਨਾਲ ਹਾਂ, ਮੈਂ ਤੇਰੀ ਅਤੇ
ਰਾਖੀ ਕਰਾਂਗਾ।" ਇਹ ਸੰਦੇਸ਼ ਯਹੋਵਾਹ ਵੱਲੋਂ ਹੈ।
**9**ਫ਼ੇਰ ਯਹੋਵਾਹ ਨੇ ਆਪਣਾ ਹੱਥ ਵਧਾਇਆ ਅਤੇ ਮੇਰੇ ਮੂੰਹ ਨੂੰ
ਛੁਹਿਆ। ਅਤੇ ਮੈਨੂੰ ਆਖਿਆ, "ਯਿਰਮਿਯਾਹ, ਮੈਂ ਆਪਣੇ ਸ਼ਬਦ
ਤੇਰੇ ਮੂੰਹ ਅੰਦਰ ਰੱਖ ਰਿਹਾ ਹਾਂ।
**10**ਅੱਜ, ਮੈਂ ਤੈਨੂੰ ਕੌਮਾਂ ਅਤੇ ਰਾਜਾਂ ਉੱਪਰ ਨਿਯੁਕਤ ਕੀਤਾ
ਹੈ। ਤੂੰ ਉਖਾੜ ਦੇਵੇਂਗਾ ਅਤੇ ਢਾਹ ਦੇਵੇਂਗਾ। ਤੂੰ ਤਬਾਹ ਕਰ
ਦੇਵੇਂਗਾ। ਤੂੰ ਉਸਾਰੇਂਗਾ ਅਤੇ ਉਗਾਵੇਂਗਾ।"

### ਦੋ ਦਰਸ਼ਨ

**11**ਯਹੋਵਾਹ ਦਾ ਸੰਦੇਸ਼ ਮੈਨੂੰ ਪ੍ਰਾਪਤ ਹੋਇਆ। ਇਹ ਸੰਦੇਸ਼
ਯਹੋਵਾਹ ਵੱਲੋਂ ਸੀ: "ਯਿਰਮਿਯਾਹ ਤੂੰ ਕੀ ਦੇਖਦਾ ਹੈਂ?"
ਮੈਂ ਯਹੋਵਾਹ ਨੂੰ ਉੱਤਰ ਦਿੱਤਾ, "ਮੈਂ ਬਾਦਾਮ ਦੇ ਰੁੱਖ ਤੋਂ ਇੱਕ
ਟਾਹਣੀ ਦੇਖ ਸਕਦਾ ਹਾਂ।"
**12**ਯਹੋਵਾਹ ਨੇ ਮੈਨੂੰ ਆਖਿਆ, "ਤੂੰ ਬਹੁਤ ਠੀਕ-ਠੀਕ ਦੇਖਿਆ
ਹੈ। ਮੈਂ ਇਹ ਵੇਖਣ ਲਈ ਤੱਕ ਰਿਹਾ ਹਾਂ ਕਿ ਜੋ ਮੈਂ ਐਲਾਨਿਆ
ਸੀ ਵਾਪਰੇਗਾ।"
**13**ਯਹੋਵਾਹ ਦਾ ਸੰਦੇਸ਼ ਮੇਰੇ ਕੋਲ ਫ਼ੇਰ ਆਇਆ। ਯਹੋਵਾਹ
ਦਾ ਸੰਦੇਸ਼ ਇਹ ਸੀ: "ਯਿਰਮਿਯਾਹ ਤੂੰ ਕੀ ਦੇਖਦਾ ਹੈਂ?"
ਮੈਂ ਯਹੋਵਾਹ ਨੂੰ ਉੱਤਰ ਦਿੱਤਾ ਤੇ ਆਖਿਆ, "ਮੈਂ ਉਬਲਦੇ
ਹੋਏ ਪਾਣੀ ਦਾ ਇੱਕ ਬਰਤਨ ਦੇਖ ਰਿਹਾ ਹਾਂ। ਇਹ ਬਰਤਨ
ਉੱਤਰ ਵਾਲੇ ਪਾਸੇ ਤੋਂ ਟੇਢਾ ਹੈ।"
**14**ਯਹੋਵਾਹ ਨੇ ਮੈਨੂੰ ਆਖਿਆ, "ਉੱਤਰ ਵੱਲੋਂ ਇੱਕ ਭਿਆਨਕ
ਆਫ਼ਤ ਆਵੇਗੀ। ਇਹ ਸਮੂਹ ਲੋਕਾਂ ਨਾਲ ਵਾਪਰੇਗੀ ਜਿਹੜੇ
ਇਸ ਦੇਸ਼ ਅੰਦਰ ਰਹਿੰਦੇ ਨੇ।
**15**ਥੋੜੇ ਸਮੇਂ ਬਾਦ ਹੀ, ਮੈਂ ਉੱਤਰ ਦੇ ਰਾਜਾਂ ਦੇ ਸਮੂਹ ਲੋਕਾਂ ਨੂੰ
ਸੱਦਾਂਗਾ। ਯਹੋਵਾਹ ਨੇ ਇਹ ਗੱਲਾਂ ਆਖੀਆਂ। ਉਨ੍ਹਾਂ ਮੁਲਕਾਂ ਦੇ
ਰਾਜੇ ਆਵਣਗੇ ਅਤੇ ਯਰੂਸ਼ਲਮ ਦੇ ਦਰਾਂ ਦੇ ਨੇੜੇ ਆਪਣੇ ਤਖਤ
ਸਥਾਪਤ ਕਰਨਗੇ। ਉਹ ਯਰੂਸ਼ਲਮ ਦੀਆਂ ਕੰਧਾਂ ਉੱਤੇ ਹਮਲਾ
ਕਰਨਗੇ ਉਹ ਯਹੂਦਾਹ ਦੇ ਸਾਰੇ ਸ਼ਹਿਰਾਂ ਉੱਤੇ ਹਮਲਾ ਕਰਨਗੇ।
**16**ਅਤੇ ਮੈਂ ਆਪਣੇ ਲੋਕਾਂ ਵਿਰੁੱਧ ਆਪਣੇ ਨਿਰਣੇ ਦਾ ਐਲਾਨ
ਕਰਾਂਗਾ, ਇਹ ਗੱਲ ਮੈਂ ਇਸ ਲਈ ਕਰਾਂਗਾ ਕਿਉਂ ਕਿ ਉਹ ਮੰਦੇ
ਲੋਕ ਹਨ ਅਤੇ ਉਹ ਮੇਰੇ ਵਿਰੁੱਧ ਹੋ ਗਏ ਨੇ। ਮੇਰੇ ਲੋਕਾਂ ਨੇ ਮੈਨੂੰ

---

**ਜਿਹੜੇ ਜਾਜਕ ਅਨਾਥੋਥ ਸ਼ਹਿਰ ਵਿੱਚ ਰਹਿੰਦੇ ਸਨ** ਇਹ ਜਾਜਕ ਸੰਭਵਤਾ ਜਾਜਕ ਅਬਯਾਥਾਰ ਦੇ ਪਰਿਵਾਰ ਨਾਲ ਸੰਬੰਧਿਤ ਸਨ। ਅਬਯਾਥਾਰ ਯਰੂਸ਼ਲਮ ਵਿੱਚ ਪਰਧਾਨ ਜਾਜਕ ਸੀ ਜਦੋਂ ਦਾਊਦ ਪਾਤਸ਼ਾਹ ਸੀ। ਉਹ ਪਾਤਸ਼ਾਹ ਸੁਲੇਮਾਨ ਦੁਆਰਾ ਅਨਾਥੋਥ ਨੂੰ ਭੇਜ ਦਿੱਤਾ ਗਿਆ ਸੀ।

**ਯੋਸ਼ੀਯਾਹ ਦੇ ਰਾਜ ਦੇ ਤੇਰ੍ਹਵੇਂ ਵਰ੍ਹੇ** 627 B.C.

ਛੱਡ ਦਿੱਤਾ। ਉਨ੍ਹਾਂ ਨੇ ਹੋਰਨਾਂ ਦੇਵਤਿਆਂ ਨੂੰ ਬਲੀਆਂ ਚੜ੍ਹਾਈਆਂ। ਉਨ੍ਹਾਂ ਨੇ ਉਨ੍ਹ ਬੁੱਤਾਂ ਦੀ ਉਪਾਸਨਾ ਕੀਤੀ ਜਿਨ੍ਹਾਂ ਨੂੰ ਉਨ੍ਹਾਂ ਨੇ ਆਪਣੇ ਹੱਥੀਂ ਘੜਿਆ ਸੀ।

17"ਜਿੱਥੋਂ ਤੱਕ ਮੇਰਾ ਸੰਬੰਧ ਹੈ ਯਿਰਮਿਯਾਹ, ਤਿਆਰ ਹੋ ਜਾ।
ਖਲੋ ਜਾ ਅਤੇ ਲੋਕਾਂ ਨਾਲ ਗੱਲ ਕਰ। ਉਨ੍ਹਾਂ ਨੂੰ ਹਰ ਉਹ ਗੱਲ
ਆਖ ਜਿਹੜੀਆਂ ਮੈਂ ਤੈਨੂੰ ਆਖਣ ਲਈ ਕਹਿੰਦਾ ਹਾਂ। ਲੋਕਾਂ ਕੋਲੋਂ
ਭੈਭੀਤ ਨਾ ਹੋ। ਜੇ ਤੂੰ ਲੋਕਾਂ ਕੋਲੋਂ ਭੈਭੀਤ ਹੋਵੇਂਗਾ ਫ਼ੇਰ ਮੈਂ ਤੈਨੂੰ
ਉਨ੍ਹਾਂ ਕੋਲੋਂ ਭੈਭੀਤ ਹੋਣ ਦਾ ਇੱਕ ਚੰਗਾ ਕਾਰਣ ਦਿਆਂਗਾ।
18ਜਿੱਥੋਂ ਤੀਕ ਮੇਰਾ ਸੰਬਧ ਹੈ, ਮੈਂ ਅੱਜ ਤੈਨੂੰ ਇੱਕ ਮਜ਼ਬੂਤ
ਸ਼ਹਿਰ ਵਾਂਗ ਬਣਾ ਦਿਆਂਗਾ, ਇੱਕ ਲੋਹੇ ਦੀ ਲੱਠ ਵਾਂਗ, ਇੱਕ
ਤਾਂਬੇ ਦੀ ਕੰਧ ਵਾਂਗ। ਤੂੰ ਯਹੂਦਾਹ ਦੇ ਦੇਸ਼ ਦੇ ਰਾਜਿਆਂ, ਆਗੂਆਂ,
ਜਾਜਕਾਂ ਅਤੇ ਸਾਧਾਰਣ ਲੋਕ ਦੇ ਹਰ ਇੱਕ ਦੇ ਖ਼ਿਲਾਫ਼ ਖਲੋ
ਸਕਣ ਦੇ ਯੋਗ ਹੋਵੇਂਗਾ।
19ਉਹ ਸਾਰੇ ਲੋਕ, ਤੇਰੇ ਵਿਰੁੱਧ ਲੜਨਗੇ ਪਰ ਉਹ ਤੈਨੂੰ ਨਹੀਂ
ਹਰਾਉਣਗੇ। ਕਿਉਂ? ਕਿਉਂ ਕਿ ਮੈਂ ਤੇਰੇ ਸੰਗ ਹਾਂ, ਅਤੇ ਮੈਂ ਤੈਨੂੰ
ਬਚਾਵਾਂਗਾ।" ਇਹ ਸੰਦੇਸ਼ ਯਹੋਵਾਹ ਵੱਲੋਂ ਹੈ।

### ਯਹੂਦਾਹ ਵਫ਼ਾਦਾਰ ਨਹੀਂ ਸੀ

2 ਯਹੋਵਾਹ ਦਾ ਸੰਦੇਸ਼ ਯਿਰਮਿਯਾਹ ਨੂੰ ਮਿਲਿਆ। ਯਹੋਵਾਹ
ਵੱਲੋਂ ਸੰਦੇਸ਼ ਇਹ ਸੀ: 2ਯਿਰਮਿਯਾਹ ਯਰੂਸ਼ਲਮ ਦੇ ਲੋਕਾਂ
ਵੱਲ ਜਾਹ ਅਤੇ ਉਨ੍ਹਾਂ ਨਾਲ ਗੱਲ ਕਰ। ਉਨ੍ਹਾਂ ਨੂੰ ਆਖ:

"ਉਸ ਸਮੇਂ ਜਦੋਂ ਤੂੰ ਇੱਕ ਨੌਜਵਾਨ ਕੌਮ ਸੀ, ਤੂੰ ਮੇਰੇ ਵੱਲ ਵਫ਼ਾਦਾਰ ਸੀ। ਤੂੰ ਇੱਕ ਮੁਟਿਆਰ ਵਹੁਟੀ ਵਾਂਗ ਮੇਰੇ ਪਿੱਛੇ ਲੱਗਿਆ। ਤੂੰ ਮਾਰੂਥਲ ਅੰਦਰ ਉਸ ਧਰਤੀ ਉੱਤੇ ਮੇਰੇ ਪਿੱਛੇ-ਪਿੱਛੇ ਸੀ ਜਿਸਨੂੰ ਕਦੇ ਵੀ ਨਹੀਂ ਵਾਹਿਆ ਗਿਆ ਸੀ।
3ਇਸਰਾਏਲ ਦੇ ਲੋਕ ਯਹੋਵਾਹ ਲਈ ਇੱਕ ਪਵਿੱਤਰ ਸੁਗਾਤ
ਵਾਂਗ ਸਨ। ਉਹ ਉਸ ਪਹਿਲੇ ਫ਼ਲ ਵਰਗੇ ਸਨ ਜੋ ਯਹੋਵਾਹ
ਵੱਲੋਂ ਤੋੜਿਆ ਗਿਆ ਸੀ। ਅਤੇ ਉਹ ਲੋਕ, ਜਿਨ੍ਹਾਂ ਨੇ ਉਨ੍ਹਾਂ ਨੂੰ
ਦੁੱਖ ਦੇਣ ਦੀ ਕੋਸ਼ਿਸ਼ ਕੀਤੀ ਸੀ ਦੋਸ਼ੀ ਠਹਿਰਾਏ ਗਏ ਸਨ।
ਉਨ੍ਹਾਂ ਮੰਦੇ ਲੋਕਾਂ ਨਾਲ ਬੁਰੀਆਂ ਗੱਲਾਂ ਵਾਪਰੀਆਂ ਸਨ।" ਇਹ
ਸੰਦੇਸ਼ ਯਹੋਵਾਹ ਵੱਲੋਂ ਸੀ।
4ਹੇ ਯਾਕੂਬ ਦੇ ਪਰਿਵਾਰ, ਯਹੋਵਾਹ ਦਾ ਸੰਦੇਸ਼ ਸੁਣ।
ਇਸਰਾਏਲ ਦੇ ਪਰਿਵਾਰ-ਸਮੂਹੋ, ਸੰਦੇਸ਼ ਨੂੰ ਸੁਣੋ।
5ਇਹ ਹੈ ਜੋ ਯਹੋਵਾਹ ਆਖਦਾ ਹੈ:
"ਤੁਹਾਡੇ ਪੁਰਖਿਆਂ ਨੂੰ ਮੇਰੇ ਨਾਲ ਕੀ ਗ਼ਲਤ ਲੱਗਾ ਜਿਸਨੇ ਉਨ੍ਹਾਂ ਨੂੰ ਮੇਰੇ ਕੋਲੋਂ ਦੂਰ ਕਰ ਦਿੱਤਾ। ਤੁਹਾਡੇ ਪੁਰਖੇ ਨਿਕੰਮੇ ਬੁੱਤਾਂ ਦੀ ਉਪਾਸਨਾ ਕਰਦੇ ਸਨ ਅਤੇ ਉਹ ਖੁਦ ਵੀ ਨਿਕੰਮੇ ਬਣ ਗਏ।
6ਤੁਹਾਡੇ ਪੁਰਖਿਆਂ ਇਹ ਨਹੀਂ ਆਖਿਆ, 'ਯਹੋਵਾਹ ਨੇ ਸਾਨੂੰ
ਮਿਸਰ ਵਿੱਚੋਂ ਲਿਆਂਦਾ।' ਯਹੋਵਾਹ ਨੇ ਮਾਰੂਥਲ ਅੰਦਰ ਸਾਡੀ ਅਗਵਾਈ ਕੀਤੀ। ਯਹੋਵਾਹ ਨੇ ਖੁਸ਼ਕ ਪਥਰੀਲੀ ਧਰਤੀ ਅੰਦਰ ਸਾਡੀ ਅਗਵਾਈ ਕੀਤੀ। ਯਹੋਵਾਹ ਨੇ ਹਨੇਰੀ ਅਤੇ ਖਤਰਨਾਕ ਧਰਤੀ ਵਿੱਚੋਂ ਸਾਡੀ ਅਗਵਾਈ ਕੀਤੀ। ਉੱਥੇ ਕੋਈ ਵੀ ਲੋਕ ਨਹੀਂ ਰਹਿੰਦੇ। ਲੋਕ ਉਸ ਧਰਤੀ ਵਿੱਚੋਂ ਸਫ਼ਰ ਵੀ ਨਹੀਂ ਕਰਦੇ। ਪਰ ਯਹੋਵਾਹ ਨੇ ਉਸ ਧਰਤੀ ਅੰਦਰ ਸਾਡੀ ਅਗਵਾਈ ਕੀਤੀ, ਇਸ ਲਈ ਹੁਣ ਯਹੋਵਾਹ ਕਿੱਥੇ ਹੈ?'"
7ਯਹੋਵਾਹ ਆਖਦਾ ਹੈ, "ਮੈਂ ਤੁਹਾਨੂੰ ਚੰਗੀ ਫ਼ਸਲ ਵਾਲੀ ਜ਼ਮੀਨ
ਤੇ ਲਿਆਂਦਾ ਅਤੇ ਉਸ ਜ਼ਮੀਨ ਵਿੱਚ ਬਹੁਤ ਸਾਰੀਆਂ ਚੰਗੀਆਂ ਚੀਜ਼ਾਂ ਸਨ। ਅਜਿਹਾ ਮੈਂ ਇਸ ਵਾਸਤੇ ਕੀਤਾ, ਤਾਂ ਜੋ ਤੁਸੀਂ ਉਹ ਫ਼ਲ ਅਤੇ ਫ਼ਸਲਾਂ ਖਾ ਸਕੋ ਜਿਹੜੀਆਂ ਓਥੇ ਉਗਦੀਆਂ ਹਨ। ਪਰ ਤੁਸੀਂ ਮੇਰੀ ਜ਼ਮੀਨ ਨੂੰ 'ਨਾਪਾਕ' ਹੀ ਕੀਤਾ ਸੀ। ਮੈਂ ਤੈਨੂੰ ਇੱਕ ਚੰਗੀ ਜ਼ਮੀਨ ਦਿੱਤੀ ਪਰ ਤੂੰ ਇਸ ਨੂੰ ਮੰਦੀ ਜਗ੍ਹਾ ਬਣਾ ਦਿੱਤਾ।
8"ਜਾਜਕਾਂ ਨੇ ਨਹੀਂ ਪੁੱਛਿਆ, 'ਯਹੋਵਾਹ ਕਿੱਥੇ ਹੈ?' ਜਿਹੜੇ
ਲੋਕ ਬਿਵਸਥਾ ਨੂੰ ਜਾਣਦੇ ਸਨ ਉਹ ਮੈਨੂੰ ਜਾਨਣਾ ਨਹੀਂ ਚਾਹੁੰਦੇ ਸਨ। ਇਸਰਾਏਲ ਦੇ ਲੋਕਾਂ ਦੇ ਆਗੂ ਮੇਰੇ ਖਿਲਾਫ਼ ਹੋ ਗਏ। ਨਬੀ ਝੂਠੇ ਦੇਵਤੇ ਬਆਲ ਦੇ ਨਾਮ ਉੱਤੇ ਭਵਿੱਖਬਾਣੀ ਕਰਦੇ ਸਨ। ਉਹ ਨਿਕੰਮੇ ਬੁੱਤਾਂ ਦੀ ਉਪਾਸਨਾ ਕਰਦੇ ਸਨ।"
9ਯਹੋਵਾਹ ਆਖਦਾ ਹੈ, "ਇਸ ਲਈ ਹੁਣ ਮੈਂ ਤੁਹਾਨੂੰ ਫ਼ੇਰ
ਦੋਸ਼ ਦੇਵਾਂਗਾ, ਅਤੇ ਮੈਂ ਤੁਹਾਡੇ ਪੋਤਿਆਂ ਨੂੰ ਵੀ ਦੋਸ਼ ਦਿਆਂਗਾ।
10ਸਮੁੰਦਰ ਪਾਰ ਕਰਕੇ ਕਿੱਤੀਮ ਦੇ ਟਾਪੂਆਂ ਵੱਲ ਜਾਓ।
ਕਿਸੇ ਨੂੰ ਕੇਦਾਰ ਦੀ ਧਰਤੀ ਉੱਤੇ ਭੇਜੋ। ਧਿਆਨ ਨਾਲ ਦੇਖੋ।
ਦੇਖੋ ਕਿ ਕੀ ਕਿਸੇ ਬੰਦੇ ਨੇ ਕਦੇ ਅਜਿਹਾ ਕੀਤਾ ਹੈ।
11ਕੀ ਕਿਸੇ ਕੌਮ ਨੇ ਕਦੇ ਵੀ ਆਪਣੇ ਪੁਰਾਣੇ ਦੇਵਤਿਆਂ ਦੀ
ਉਪਾਸਨਾ ਛੱਡੀ ਹੈ, ਤਾਂ ਜੋ ਉਹ ਨਵੇਂ ਦੇਵਤਿਆਂ ਦੀ ਉਪਾਸਨਾ ਕਰ ਸਕਣ, ਜਿਹੜੇ ਅਸਲੀ ਨਹੀਂ ਹਨ? ਮੇਰੇ ਲੋਕਾਂ ਨੇ ਆਪਣੇ ਪਰਤਾਪਮਈ ਪਰਮੇਸ਼ੁਰ ਦੀ ਉਪਾਸਨਾ ਛੱਡ ਦਿੱਤੀ ਅਤੇ ਬੁੱਤਾਂ ਦੀ ਉਪਾਸਨਾ ਕਰਨ ਲੱਗ ਪਏ ਜਿਹੜੇ ਬਿਲਕੁਲ ਨਿਕੰਮੇ ਹਨ।
12"ਅਕਾਸ਼ੋ, ਉਨ੍ਹਾਂ ਗੱਲਾਂ ਉੱਤੇ ਸਦਮਾ ਮਹਿਸੂਸ ਕਰੋ,
ਜਿਹੜੀਆਂ ਵਾਪਰੀਆਂ ਹਨ। ਮਹਾਂ ਭੈ ਨਾਲ ਕੰਬ ਜਾਵੋ!" ਇਹ ਸੰਦੇਸ਼ ਯਹੋਵਾਹ ਵੱਲੋਂ ਸੀ।
13"ਮੇਰੇ ਲੋਕਾਂ ਨੇ ਦੋ ਮੰਦੀਆਂ ਗੱਲਾਂ ਕੀਤੀਆਂ ਨੇ। ਉਨ੍ਹਾਂ ਮੇਰੇ
ਵੱਲੋਂ ਮੂੰਹ ਮੋੜ ਲਿਆ ਹੈ, ਮੈਂ ਸਜੀਵ ਪਾਣੀ ਦਾ ਚਸ਼ਮਾ ਹਾਂ, ਅਤੇ ਉਨ੍ਹਾਂ ਨੇ ਆਪਣੇ ਪਾਣੀ ਦੇ ਹੌਦ ਖੋਦ ਲਏ ਨੇ। ਉਹ ਹੋਰਨਾਂ ਦੇਵਤਿਆਂ ਵੱਲ ਚਲੇ ਗਏ ਨੇ, ਪਰ ਉਨ੍ਹਾਂ ਦੇ ਪਾਣੀ ਦੇ ਹੌਦ ਟੁੱਟੇ ਹੋਏ ਨੇ। ਉਨ੍ਹਾਂ ਹੌਦਾਂ ਵਿੱਚ ਪਾਣੀ ਨਹੀਂ ਰੁਕ ਸਕਦਾ।
14"ਕੀ ਇਸਰਾਏਲ ਦੇ ਲੋਕ ਗੁਲਾਮ ਬਣ ਗਏ ਨੇ? ਕੀ ਉਹ
ਉਸ ਬੁਰੇ ਬੰਦੇ ਵਰਗੇ ਬਣ ਗਏ ਨੇ, ਜਿਹੜਾ ਗੁਲਾਮ ਜੰਮਿਆ ਸੀ? ਲੋਕਾਂ ਨੇ ਇਸਰਾਏਲ ਦੇ ਲੋਕਾਂ ਦੀ ਦੌਲਤ ਕਿਉਂ ਲੁੱਟੀ?
15ਜਵਾਨ ਸ਼ੇਰ (ਦੁਸ਼ਮਣ) ਇਸਰਾਏਲ ਉੱਤੇ ਦਹਾੜਦੇ ਨੇ।
ਸ਼ੇਰ ਗੁਰਾਂਦੇ ਨੇ। ਸ਼ੇਰਾ ਨੇ ਇਸਰਾਏਲ ਦੀ ਧਰਤੀ ਤਬਾਹ ਕਰ ਦਿੱਤੀ ਹੈ। ਇਸਰਾਏਲ ਦੇ ਸ਼ਹਿਰ ਸਾੜ ਦਿੱਤੇ ਗਏ ਨੇ। ਉੱਥੇ ਕੋਈ ਵੀ ਬੰਦਾ ਨਹੀਂ ਬਚਿਆ।
16ਨੋਫ਼ ਅਤੇ ਤਹਪਨੇਸ* ਦੇ ਲੋਕਾਂ ਨੇ ਤੁਹਾਡੀ ਖੋਪੜੀ ਭੰਨ
ਦਿੱਤੀ ਹੈ।

**ਮੇਂਫ਼ੀਸ ਅਤੇ ਤਹਪਨੇਸ** ਮਿਸਰ ਵਿਚਲੇ ਦੋ ਸ਼ਹਿਰ।

17ਇਸ ਮੁਸ਼ਕਿਲ ਲਈ ਤੁਸੀਂ ਹੀ ਕਸੂਰਵਾਰ ਹੋ! ਯਹੋਵਾਹ
ਤੁਹਾਡਾ ਪਰਮੇਸ਼ੁਰ ਸਹੀ ਮਾਰਗ ਉੱਤੇ ਤੁਹਾਡੀ ਅਗਵਾਈ ਕਰ
ਰਿਹਾ ਸੀ* ਪਰ ਤੁਸੀਂ ਉਸ ਕੋਲੋਂ ਦੂਰ ਹੋ ਗਏ।

18ਯਹੂਦਾਹ ਦੇ ਲੋਕੋ, ਇਸ ਬਾਰੇ ਸੋਚੋ, ਕੀ ਮਿਸਰ ਜਾਣ ਨਾਲ
ਕੋਈ ਸਹਾਇਤਾ ਮਿਲੀ? ਕੀ ਨੀਲ ਨਦੀ ਦਾ ਪਾਣੀ ਪੀਣ ਨਾਲ
ਸਹਾਇਤਾ ਮਿਲੀ? ਨਹੀਂ! ਕੀ ਅੱਸ਼ੂਰ ਜਾਣ ਨਾਲ ਸਹਾਇਤਾ
ਮਿਲੀ? ਕੀ ਫ਼ਰਾਤ ਨਦੀ ਦਾ ਪਾਣੀ ਪੀਣ ਨਾਲ ਸਹਾਇਤਾ
ਮਿਲੀ? ਨਹੀਂ!

19ਤੁਸੀਂ ਮੰਦੀਆਂ ਗੱਲਾਂ ਕੀਤੀਆਂ, ਅਤੇ ਉਨ੍ਹਾਂ ਮੰਦੀਆਂ ਗੱਲਾਂ
ਕਾਰਣ ਤੁਹਾਨੂੰ ਸਿਰਫ਼ ਸਜ਼ਾ ਹੀ ਮਿਲੇਗੀ। ਤੁਹਾਡੇ ਉੱਤੇ ਮੁਸੀਬਤ
ਆਵੇਗੀ। ਅਤੇ ਉਹ ਮੁਸੀਬਤ ਤੁਹਾਨੂੰ ਸਬਕ ਸਿਖਾਵੇਗੀ। ਇਸ
ਬਾਰੇ ਸੋਚੋ! ਫ਼ੇਰ ਤੁਸੀਂ ਜਾਣ ਜਾਵੋਂਗੇ ਕਿ ਆਪਣੇ ਪਰਮੇਸ਼ੁਰ ਕੋਲ
ਮੁਖ ਮੋੜਨਾ ਕਿੰਨਾ ਮੰਦਾ ਹੈ। ਭੈਭੀਤ ਨਾ ਹੋਣਾ ਅਤੇ ਮੇਰਾ ਆਦਰ
ਨਾ ਕਰਨਾ ਗ਼ਲਤ ਹੈ। “ਇਹ ਸੰਦੇਸ਼ ਪ੍ਰਭੂ, ਸਰਬ-ਸ਼ਕਤੀਮਾਨ
ਪਰਮੇਸ਼ੁਰ ਵੱਲੋਂ ਸੀ।

20“ਯਹੂਦਾਹ, ਬਹੁਤ ਚਿਰ ਪਹਿਲਾਂ ਤੂੰ ਆਪਣਾ ਗੁਲਾਮੀ ਦਾ
ਜੂਲਾ ਲਾਹ ਸੁੱਟਿਆ ਸੀ। ਤੂੰ ਰੱਸੇ ਤੋੜ ਦਿੱਤੇ ਸਨ, ਜਿਨ੍ਹਾਂ ਰਾਹੀਂ
ਮੈਂ ਤੈਨੂੰ ਕਾਬੂ ਕਰਦਾ ਸੀ। ਤੂੰ ਮੈਨੂੰ ਆਖਿਆ ਸੀ, ‘ਮੈਂ ਤੁਹਾਡੀ
ਸੇਵਾ ਨਹੀਂ ਕਰਾਂਗਾ!’ ਤੂੰ ਉਸ ਵੇਸਵਾ ਸੀ ਜਿਹੜੀ ਹਰ ਉੱਚੀ
ਪਹਾੜੀ ਉੱਤੇ ਅਤੇ ਹਰ ਹਰੇ ਰੁੱਖ ਹੇਠਾਂ ਖੜੀ ਹੁੰਦੀ ਹੈ।*

21ਯਹੂਦਾਹ, ਮੈਂ ਤੈਨੂੰ ਖਾਸ ਅੰਗੂਰੀ ਵੇਲ ਵਾਂਗ ਬੀਜਿਆ ਸੀ।
ਤੁਸੀਂ ਸਾਰੇ ਹੀ ਚੰਗੇ ਬੀਜ ਵਰਗੇ ਸੀ। ਤੁਸੀਂ ਵੱਖਰੀ ਵੇਲ ਕਿਵੇਂ
ਬਣ ਗਏ ਜਿਹੜੀ ਮੰਦੇ ਫ਼ਲ ਉਗਾਉਂਦੀ ਹੈ?

22ਜੇ ਤੁਸੀਂ ਆਪਣੇ-ਆਪ ਨੂੰ ਸੱਜੀ ਨਾਲ ਧੋ ਲਵੋਂ, ਤੁਸੀਂ
ਭਾਵੇਂ ਕਿੰਨਾ ਵੀ ਸਾਬਣ ਵਰਤ ਲਵੋਂ, ਫ਼ੇਰ ਵੀ ਮੈਂ ਤੁਹਾਡਾ ਦੋਸ਼
ਦੇਖ ਲਵਾਂਗਾ।” ਇਹ ਸੰਦੇਸ਼ ਯਹੋਵਾਹ ਪਰਮੇਸ਼ੁਰ ਵੱਲੋਂ ਸੀ।

23“ਯਹੂਦਾਹ, ਤੂੰ ਮੈਨੂੰ ਕਿਵੇਂ ਆਖ ਸਕਦਾ ਹੈਂ, ‘ਮੈਂ ਗੁਨਾਹਗਾਰ
ਨਹੀਂ ਹਾਂ, ਮੈਂ ਬਆਲ ਦੇ ਬੁੱਤਾਂ ਦੀ ਉਪਾਸਨਾ ਨਹੀਂ ਕੀਤੀ?’
ਉਨ੍ਹਾਂ ਗੱਲਾਂ ਬਾਰੇ ਸੋਚ ਜੋ ਤੂੰ ਵਾਦੀ ਅੰਦਰ ਕੀਤੀਆਂ ਸਨ। ਉਸ
ਬਾਰੇ ਸੋਚ ਜੋ ਤੂੰ ਕੀਤਾ ਹੈ। ਤੂੰ ਇੱਕ ਤੇਜ਼ ਤਰਾਰ ਊਠਣੀ ਵਰਗਾ
ਹੈਂ ਜਿਹੜੀ ਇੱਕ ਥਾਂ ਤੋਂ ਦੂਜੀ ਥਾਂ ਵੱਲ ਭੱਜਦੀ ਹੈ।

24ਤੂੰ ਉਸ ਅਵਾਰਾ ਗਧੇ ਵਰਗਾ ਹੈਂ ਜਿਹੜਾ ਮਾਰੂਥਲ ਅੰਦਰ
ਰਹਿੰਦਾ ਹੈ। ਮੇਲ ਸਮੇਂ, ਉਹ ਹਵਾ ਨੂੰ ਸੁੰਘਦੀ ਹੈ। ਉਸ ਨੂੰ ਕੋਈ
ਵੀ ਬੰਦਾ ਵਾਪਸ ਨਹੀਂ ਲਿਆ ਸਕਦਾ ਜਦੋਂ ਉਹ ਕਾਮ ਚੇਸ਼ਟਾ
ਅੰਦਰ ਹੁੰਦੀ ਹੈ। ਕਾਮ ਚੇਸ਼ਟਾ ਵੇਲੇ ਹਰ ਕੋਈ ਗਧਾ, ਜਿਹੜਾ
ਚਾਹੇ ਉਸ ਨਾਲ ਮਿਲਾਪ ਕਰ ਲੈਂਦਾ ਹੈ। ਉਸਨੂੰ ਲੱਭਣਾ ਅਸਾਨ
ਹੁੰਦਾ ਹੈ।

25ਯਹੂਦਾਹ, ਬੁੱਤਾਂ ਦੇ ਪਿੱਛੇ ਭੱਜਣਾ ਛੱਡ ਦੇ! ਹੋਰਨਾਂ ਦੇਵਤਿਆਂ
ਦੀ ਪਿਆਸ ਨੂੰ ਛੱਡ ਦੇ, ਪਰ ਤੂੰ ਆਖਦਾ ਹੈਂ, ‘ਇਸਦਾ ਕੋਈ
ਫ਼ਾਇਦਾ ਨਹੀਂ, ਮੈਂ ਨਹੀਂ ਛੱਡ ਸਕਦਾ! ਮੈਂ ਉਨ੍ਹਾਂ ਹੋਰਨਾਂ ਦੇਵਤਿਆਂ
ਨੂੰ ਪਿਆਰ ਕਰਦਾ ਹਾਂ। ਮੈਂ ਉਨ੍ਹਾਂ ਦੀ ਉਪਾਸਨਾ ਕਰਨੀ ਚਾਹੁੰਦਾ
ਹਾਂ।’

26ਚੋਰ ਸ਼ਰਮਸਾਰ ਹੁੰਦਾ ਹੈ ਜਦੋਂ ਲੋਕ ਉਸ ਨੂੰ ਫ਼ੜ ਲੈਂਦੇ
ਹਨ। ਇਸੇ ਤਰ੍ਹਾਂ, ਇਸਰਾਏਲ ਦੇ ਲੋਕ ਸ਼ਰਮਸਾਰ ਹਨ, ਰਾਜੇ
ਅਤੇ ਆਗੂ ਸ਼ਰਮਸਾਰ ਹਨ, ਜਾਜਕ ਅਤੇ ਨਬੀ ਸ਼ਰਮਸਾਰ ਹਨ।

27ਉਹ ਲੱਕੜ ਦੇ ਟੁਕੜਿਆਂ ਨਾਲ ਗੱਲਾਂ ਕਰਦੇ ਨੇ! ਉਹ
ਆਖਦੇ ਨੇ, ‘ਤੂੰ ਮੇਰਾ ਪਿਤਾ ਹੈਂ।’ ਉਹ ਪੱਥਰ ਦੇ ਟੁਕੜੇ ਨਾਲ
ਗੱਲਾਂ ਕਰਦੇ ਨੇ। ਉਹ ਆਖਦੇ ਨੇ, ‘ਤੂੰ ਮੈਨੂੰ ਜਨਮ ਦਿੱਤਾ ਸੀ।’
ਉਹ ਸਾਰੇ ਹੀ ਲੋਕ ਸ਼ਰਮਸਾਰ ਹੋਣਗੇ। ਉਹ ਲੋਕ ਮੇਰੇ ਵੱਲ
ਨਹੀਂ ਦੇਖਦੇ। ਉਨ੍ਹਾਂ ਨੇ ਮੇਰੇ ਵੱਲ ਪਿੱਠਾ ਕਰ ਲਈਆਂ ਨੇ। ਪਰ
ਜਦੋਂ ਯਹੂਦਾਹ ਦੇ ਲੋਕ ਮੁਸੀਬਤ ਵਿੱਚ ਹੁੰਦੇ ਨੇ, ਉਹ ਮੈਨੂੰ ਆਖਦੇ
ਨੇ, ‘ਆਓ! ਸਾਨੂੰ ਬਚਾਓ!’

28ਉਨ੍ਹਾਂ ਬੁੱਤਾਂ ਨੂੰ ਆਕੇ ਤੁਹਾਡੀ ਰੱਖਿਆ ਕਰਨ ਦਿਓ। ਉਹ
ਬੁੱਤ ਕਿੱਥੇ ਨੇ ਜਿਹੜੇ ਤੁਸੀਂ ਆਪਣੇ ਲਈ ਸਾਜੇ ਨੇ? ਆਓ ਦੇਖੀਏ
ਕੀ ਉਹ ਬੁੱਤ ਆਉਂਦੇ ਨੇ ਅਤੇ ਤੁਹਾਨੂੰ ਬਚਾਉਂਦੇ ਨੇ ਜਦੋਂ ਤੁਸੀਂ
ਮੁਸੀਬਤ ਵਿੱਚ ਹੁੰਦੇ ਹੋ। ਯਹੂਦਾਹ, ਤੇਰੇ ਕੋਲ ਬਹੁਤ ਸਾਰੇ ਸ਼ਹਿਰਾਂ
ਜਿੰਨੇ ਹੀ ਬੁੱਤ ਨੇ!

29“ਤੁਸੀਂ ਮੇਰੇ ਲਈ ਬਹਿਸ ਕਿਉਂ ਕਰਦੇ ਹੋ? ਤੁਸੀਂ ਸਾਰੇ ਹੀ
ਮੇਰੇ ਖ਼ਿਲਾਫ਼ ਹੋ ਗਏ ਹੋ।” ਇਹ ਸੰਦੇਸ਼ ਯਹੋਵਾਹ ਵੱਲੋਂ ਸੀ।

30“ਤੁਹਾਨੂੰ, ਯਹੂਦਾਹ ਦੇ ਲੋਕਾਂ ਨੂੰ, ਮੈਂ ਸਜ਼ਾ ਦਿੱਤੀ ਸੀ ਪਰ
ਇਸਦਾ ਕੋਈ ਫ਼ਾਇਦਾ ਨਹੀਂ ਹੋਇਆ। ਤੁਸੀਂ ਮੇਰੇ ਵੱਲ ਵਾਪਸ
ਨਹੀਂ ਪਰਤੇ, ਜਦੋਂ ਤੁਹਾਨੂੰ ਸਜ਼ਾ ਦਿੱਤੀ ਗਈ ਸੀ। ਤੁਸੀਂ ਉਹ
ਨਬੀ ਕਤਲ ਕਰ ਦਿੱਤੇ ਸਨ ਜੋ ਤੁਹਾਡੇ ਕੋਲ ਆਏ। ਤੁਸੀਂ ਸ਼ੇਰਾਂ
ਵਰਗੇ ਖਤਰਨਾਕ ਸੀ ਅਤੇ ਤੁਸੀਂ ਨਬੀ ਕਤਲ ਕਰ ਦਿੱਤੇ।”

31ਇਸ ਪੀੜ੍ਹੀ ਦੇ ਲੋਕੋ, ਯਹੋਵਾਹ ਦੇ ਸੰਦੇਸ਼ ਵੱਲ ਧਿਆਨ
ਦੇਵੋ! “ਕੀ ਮੈਂ ਇਸਰਾਏਲ ਦੇ ਲੋਕਾਂ ਲਈ ਮਾਰੂਥਲ ਵਰਗਾ ਸਾਂ?
ਕੀ ਮੈਂ ਉਨ੍ਹਾਂ ਲਈ ਕਿਸੇ ਹਨੇਰੀ ਅਤੇ ਖਤਰਨਾਕ ਧਰਤੀ ਵਰਗਾ
ਸੀ? ਮੇਰੇ ਲੋਕ ਆਖਦੇ ਨੇ, ‘ਅਸੀਂ ਆਪਣੀ ਰਾਹ ਤੇ ਤੁਰਨ ਲਈ
ਅਜ਼ਾਦ ਹਾਂ। ਅਸੀਂ ਤੁਹਾਡੇ ਵੱਲ ਨਹੀਂ ਪਰਤਾਂਗੇ, ਯਹੋਵਾਹ!’
ਉਨ੍ਹਾਂ ਨੇ ਇਹ ਗੱਲਾਂ ਕਿਉਂ ਆਖੀਆਂ?

32ਕੋਈ ਮੁਟਿਆਰ ਆਪਣੇ ਗਹਿਣਿਆਂ ਨੂੰ ਨਹੀਂ ਭੁੱਲਦੀ।
ਕੋਈ ਵਹੁਟੀ ਆਪਣੀ ਪੁਸ਼ਾਕ ਦੀ ਕਸੀਦਾਕਾਰੀ ਨਹੀਂ
ਭੁੱਲਦੀ। ਪਰ ਮੇਰੇ ਬੰਦਿਆਂ ਨੇ ਮੈਨੂੰ ਅਣਗਿਣਤ ਵਾਰੀ ਭੁਲਾ
ਦਿੱਤਾ ਹੈ।

33“ਯਹੂਦਾਹ, ਤੂੰ ਸੱਚਮੁਚ ਜਾਣਦਾ ਹੈਂ ਕਿ ਪ੍ਰੇਮੀਆਂ ਦੇ ਪਿੱਛੇ
ਕਿਵੇਂ ਭੱਜਣਾ ਹੈ, ਤੂੰ ਸੱਚਮੁਚ ਮੰਦੀਆਂ ਗੱਲਾਂ ਸਿੱਖ ਲਈਆਂ
ਹਨ।

34ਤੇਰੇ ਹੱਥਾਂ ਉੱਤੇ ਖੂਨ ਹੈ! ਇਹ ਗਰੀਬਾਂ, ਮਾਸੂਮ ਲੋਕਾਂ ਦਾ
ਖੂਨ ਹੈ। ਤੂੰ ਉਨ੍ਹਾਂ ਲੋਕਾਂ ਨੂੰ ਆਪਣੇ ਘਰ ਲੁੱਟਣ ਆਇਆਂ ਨੂੰ
ਨਹੀਂ ਫ਼ੜਿਆ! ਤੂੰ ਉਨ੍ਹਾਂ ਨੂੰ ਬਿਨਾ ਕਾਰਣ ਮਾਰ ਮੁਕਾਇਆ!

35ਪਰ ਹਾਲੇ ਵੀ ਤੂੰ ਆਖਦਾ ਹੈਂ, ‘ਮੈਂ ਨਿਰਦੋਸ਼ ਹਾਂ। ਪਰਮੇਸ਼ੁਰ
ਮੇਰੇ ਨਾਲ ਨਾਰਾਜ਼ ਨਹੀਂ।’ ਇਸ ਲਈ ਮੈਂ ਤੇਰੇ ਦੋਸ਼ੀ ਹੋਣ ਬਾਰੇ
ਵੀ ਨਿਰਣਾ ਕਰਾਂਗਾ। ਕਿਉਂ ਕਿ ਤੁਸੀਂ ਆਖਦੇ ਹੋ, ‘ਮੈਂ ਕੋਈ
ਗ਼ਲਤੀ ਨਹੀਂ ਕੀਤੀ।’

---

**ਯਹੋਵਾਹ ... ਰਿਹਾ ਸੀ** ਇਹ ਲਾਈਨ ਯੂਨਾਨੀ ਅਨੁਵਾਦ ਵਿੱਚ ਨਹੀਂ ਹੈ।

**ਤੂੰ ਉਸ ਵੇਸਵਾ ... ਖੜੀ ਹੁੰਦੀ ਹੈ** ਇਸ ਦਾ ਭਾਵ ਹੈ ਕਿ ਲੋਕਾਂ ਨੇ ਇਨ੍ਹਾਂ ਥਾਵਾਂ ਤੇ ਆਪਣੇ ਝੂਠੇ ਦੇਵਤਿਆਂ ਦੀ ਉਪਾਸਨਾ ਕੀਤੀ।

36ਤੁਹਾਡੇ ਲਈ ਆਪਣੇ ਮਨ ਨੂੰ ਬਦਲਣਾ ਕਿੰਨਾ ਅਸਾਨ ਹੈ। ਅੱਸ਼ੂਰ ਨੇ ਤੁਹਾਨੂੰ ਨਿਰਾਸ਼ ਕੀਤਾ, 'ਇਸ ਲਈ ਤੁਸੀਂ ਅੱਸ਼ੂਰ ਨੂੰ ਛੱਡ ਦਿੱਤਾ ਅਤੇ ਸਹਾਇਤਾ ਲਈ, ਮਿਸਰ ਕੋਲ ਚਲੇ ਗਏ। ਪਰ ਮਿਸਰ ਵੀ ਤੁਹਾਨੂੰ ਨਿਰਾਸ਼ ਕਰੇਗਾ।

37ਇਸ ਲਈ ਆਖਰਕਾਰ ਤੁਸੀਂ ਮਿਸਰ ਨੂੰ ਵੀ ਛੱਡ ਦੇਵੋਂਗੇ। ਅਤੇ ਤੁਸੀਂ ਸ਼ਰਮ ਨਾਲ ਆਪਣਾ ਚਿਹਰਾ ਛੁਪਾ ਲਵੋਂਗੇ। ਤੁਸੀਂ ਉਨ੍ਹਾਂ ਮਾਲਕਾਂ ਉੱਤੇ ਵਿਸ਼ਵਾਸ ਕੀਤਾ। ਪਰ ਯਹੋਵਾਹ ਨੇ ਉਨ੍ਹਾਂ ਦੇਸ਼ਾਂ ਨੂੰ ਰੱਦ ਕਰ ਦਿੱਤਾ ਹੈ, ਇਸ ਲਈ ਜਿੱਤ ਲਈ ਉਹ ਤੁਹਾਡੀ ਸਹਾਈਤਾ ਨਹੀਂ ਕਰ ਸਕਦੇ।

3 "ਜੇ ਕੋਈ ਬੰਦਾ ਆਪਣੀ ਪਤਨੀ ਨੂੰ ਤਲਾਕ ਦਿੰਦਾ, ਅਤੇ ਉਹ ਉਸ ਨੂੰ ਛੱਡ ਦਿੰਦੀ ਹੈ ਅਤੇ ਉਹ ਕਿਸੇ ਹੋਰ ਨਾਲ ਵਿਆਹ ਕਰ ਲੈਂਦੀ ਹੈ, ਕੀ ਉਹ ਬੰਦਾ ਫ਼ੇਰ ਵੀ ਆਪਣੀ ਪਤਨੀ ਵੱਲ ਆ ਸਕਦਾ ਹੈ? ਨਹੀਂ! ਜੇ ਉਹ ਬੰਦਾ ਉਸ ਔਰਤ ਕੋਲ ਵਾਪਸ ਜਾਂਦਾ ਹੈ, ਤਾਂ ਉਹ ਜ਼ਮੀਨ ਪਰਦੂਸ਼ਿਤ ਹੋ ਜਾਵੇਗੀ। ਯਹੂਦਾਹ, ਤੂੰ ਆਪਣੇ ਅਨੇਕਾਂ ਪ੍ਰੇਮੀਆਂ ਨਾਲ ਵੇਸਵਾ ਵਰਗਾ ਵਿਹਾਰ ਕੀਤਾ ਸੀ। ਅਤੇ ਹੁਣ ਤੂੰ ਮੇਰੇ ਕੋਲ ਵਾਪਸ ਆਉਣਾ ਚਾਹੁੰਦਾ ਹੈਂ!' ਇਹ ਸੰਦੇਸ਼ ਯਹੋਵਾਹ ਵੱਲੋਂ ਸੀ।

2ਨੰਗੀਆਂ ਪਹਾੜੀਆਂ ਦੀਆਂ ਸਿਖਰਾਂ ਵੱਲ ਦੇਖ, ਯਹੂਦਾਹ। ਕੀ ਉੱਥੇ ਕੋਈ ਅਜਿਹੀ ਥਾਂ ਹੈ, ਜਿੱਥੇ ਤੂੰ ਆਪਣੇ ਪ੍ਰੇਮੀਆਂ ਨਾਲ ਭੋਗ ਨਹੀਂ ਕੀਤਾ? ਤੂੰ ਆਪਣੇ ਪ੍ਰੇਮੀਆਂ ਦੇ ਇੰਤਜ਼ਾਰ ਵਿੱਚ ਸੜਕ ਕੰਢੇ ਬੈਠ ਰਿਹਾ ਹੈਂ, ਜਿਵੇਂ ਕੋਈ ਅਰਬ ਵਾਸੀ ਮਾਰੂਥਲ ਅੰਦਰ ਇੰਤਜ਼ਾਰ ਕਰਦਾ ਹੈ। ਤੂੰ ਉਹ ਧਰਤੀ ਨਾਪਾਕ ਕਰ ਦਿੱਤੀ! ਕਿਵੇਂ? ਤੂੰ ਬਹੁਤ ਸਾਰੀਆਂ ਮੰਦੀਆਂ ਗੱਲਾਂ ਕੀਤੀਆਂ ਅਤੇ ਤੂੰ ਮੇਰੇ ਨਾਲ ਬੇਵਫ਼ਾ ਸੈਂ।

3ਤੂੰ ਪਾਪ ਕੀਤਾ, ਇਸ ਲਈ ਬਰਖਾ ਨਹੀਂ ਹੋਈ। ਬਰਖਾ ਰੁੱਤ ਵਿੱਚ ਕੋਈ ਬਹਾਰ ਦਾ ਮੌਸਮ ਨਹੀਂ ਸੀ। ਪਰ ਫ਼ੇਰ ਵੀ ਤੈਨੂੰ ਸ਼ਰਮਿੰਦਗੀ ਤੋਂ ਇਨਕਾਰ ਹੈ। ਤੇਰੇ ਚਿਹਰੇ ਦੀ ਤੱਕਣੀ ਕਿਸੇ ਵੇਸਵਾ ਦੀ ਤੱਕਣੀ ਵਰਗੀ ਹੈ। ਉਦੋਂ ਜਦੋਂ ਉਹ ਸ਼ਰਮਿੰਦਗੀ ਤੋਂ ਇਨਕਾਰ ਕਰਦੀ ਹੈ। ਤੈਨੂੰ ਆਪਣੇ ਕੀਤੇ ਉੱਤੇ ਸ਼ਰਮਸਾਰ ਹੋਣ ਤੋਂ ਇਨਕਾਰ ਹੈ।

4ਪਰ ਹੁਣ ਤੂੰ 'ਬਾਪੂ' ਬੁਲਾ ਰਿਹਾ ਹੈਂ, ਤੂੰ ਆਖਿਆ ਸੀ, 'ਮੇਰੇ ਬਚਪਨ ਤੋਂ ਹੀ ਤੁਸੀਂ ਮੇਰੇ ਮਿੱਤਰ ਸੀ।'

5ਤੂੰ ਇਹ ਵੀ ਆਖਿਆ, 'ਪਰਮੇਸ਼ੁਰ ਹਮੇਸ਼ਾ ਤੇਰੇ ਨਾਲ ਨਰਾਜ਼ ਨਹੀਂ ਹੋਵੇਗਾ। ਪਰਮੇਸ਼ੁਰ ਦਾ ਕਹਿਰ ਸਦਾ ਲਈ ਨਹੀਂ ਰਹੇਗਾ।' "ਯਹੂਦਾਹ, ਤੂੰ ਇਹ ਗੱਲਾਂ ਆਖਦਾ ਹੈਂ, ਪਰ ਤੂੰ ਬਦੀ ਕਰਦਾ ਹੈਂ, ਜਿੰਨੀ ਤੂੰ ਕਰ ਸਕਦਾ ਹੈਂ।"

### ਦੋ ਬੁਰੀਆਂ ਭੈਣਾਂ: ਇਸਰਾਏਲ ਅਤੇ ਯਹੂਦਾਹ

6ਯਹੋਵਾਹ ਨੇ ਰਾਜੇ ਯੋਸ਼ੀਯਾਹ ਦੇ ਸ਼ਾਸਨਕਾਲ ਦੇ ਸਮੇਂ ਦੌਰਾਨ ਮੈਨੂੰ ਆਖਿਆ, "ਯਿਰਮਿਯਾਹ ਕੀ ਤੂੰ ਦੇਖੀਆਂ ਨੇ ਉਹ ਮੰਦੀਆਂ ਗੱਲਾਂ ਜਿਹੜੀਆਂ ਇਸਰਾਏਲ ਨੇ ਕੀਤੀਆਂ ਨੇ? ਤੂੰ ਦੇਖਿਆ ਹੀ ਹੈ ਕਿਵੇਂ ਉਸਨੇ ਮੇਰੇ ਨਾਲ ਬੇਵਫ਼ਾਈ ਕੀਤੀ ਹੈ। ਉਸਨੇ ਹਰ ਪਹਾੜੀ ਉੱਤੇ ਅਤੇ ਹਰ ਹਰੇ ਰੁੱਖ ਦੀ ਛਾਂ ਹੇਠਾਂ ਵਿਭਚਾਰ ਕੀਤਾ ਹੈ। 7ਮੈਂ ਆਪਣੇ-ਆਪ ਨੂੰ ਆਖਿਆ, 'ਇਸਰਾਏਲ ਇਹ ਮੰਦੀਆਂ ਗੱਲਾਂ ਕਰਨ ਤੋਂ ਮਗਰੋਂ ਮੇਰੇ ਵੱਲ ਪਰਤ ਆਵੇਗਾ।' ਪਰ ਨਹੀਂ ਪਰਤਿਆ ਉਹ ਮੇਰੇ ਕੋਲ। ਅਤੇ ਇਸਰਾਏਲ ਦੀ ਬੇਵਫ਼ਾ ਭੈਣ, ਯਹੂਦਾਹ ਨੇ ਉਸਦੇ ਅਮਲਾਂ ਨੂੰ ਦੇਖਿਆ। 8ਇਸਰਾਏਲ ਬੇਵਫ਼ਾ ਸੀ ਅਤੇ ਇਸਰਾਏਲ ਨੂੰ ਪਤਾ ਸੀ ਕਿ ਮੈਂ ਕਿਉਂ ਉਸਨੂੰ ਦੂਰ ਕੀਤਾ ਹੈ। ਇਸਰਾਏਲ ਨੂੰ ਪਤਾ ਸੀ ਕਿ ਮੈਂ ਉਸਨੂੰ ਤਲਾਕ ਦੇ ਦਿੱਤਾ ਹੈ ਕਿਉਂ ਕਿ ਉਸਨੇ ਵਿਭਚਾਰ ਦਾ ਪਾਪ ਕੀਤਾ ਹੈ। ਪਰ ਇਸ ਗੱਲ ਨੇ ਉਸਦੀ ਬੇਵਫ਼ਾ ਭੈਣ ਨੂੰ ਭੈਭੀਤ ਨਹੀਂ ਕੀਤਾ। ਯਹੂਦਾਹ ਭੈਭੀਤ ਨਹੀਂ ਹੋਈ। ਯਹੂਦਾਹ ਨੇ ਵੀ ਬਾਹਰ ਜਾਕੇ ਵੇਸਵਾ ਵਾਲੇ ਕਰਮ ਕੀਤੇ। 9ਯਹੂਦਾਹ ਨੇ ਇਸ ਗੱਲ ਦੀ ਕੋਈ ਪ੍ਰਵਾਹ ਨਹੀਂ ਕੀਤੀ ਕਿ ਉਹ ਵੇਸਵਾ ਵਰਗੇ ਕੰਮ ਕਰ ਰਹੀ ਸੀ। ਇਸ ਲਈ ਉਸਨੇ ਆਪਣੇ ਦੇਸ ਨੂੰ 'ਨਾਪਾਕ' ਕਰ ਦਿੱਤਾ। ਉਸਨੇ ਪੱਥਰ ਅਤੇ ਲਕੜੀ ਦੇ ਬਣੇ ਬੁੱਤਾਂ ਦੀ ਉਪਾਸਨਾ ਕਰਕੇ ਵਿਭਚਾਰ ਦਾ ਪਾਪ ਕੀਤਾ। 10ਇਸਰਾਏਲ ਦੀ ਬੇਵਫ਼ਾ ਭੈਣ (ਯਹੂਦਾਹ) ਪੂਰੇ ਦਿਲ ਨਾਲ ਮੇਰੇ ਕੋਲ ਵਾਪਸ ਨਹੀਂ ਪਰਤੀ। ਉਸਨੇ ਕੇਵਲ ਪਰਤਣ ਦਾ ਦਿਖਾਵਾ ਕੀਤਾ।" ਇਹ ਸੰਦੇਸ਼ ਯਹੋਵਾਹ ਵੱਲੋਂ ਸੀ।

11ਯਹੋਵਾਹ ਨੇ ਮੈਨੂੰ ਆਖਿਆ, "ਇਸਰਾਏਲ ਨੇ ਮੇਰੇ ਨਾਲ ਵਫ਼ਾ ਨਹੀਂ ਕੀਤੀ। ਪਰ ਉਸਦੇ ਕੋਲ ਬੇਵਫ਼ਾ ਯਹੂਦਾਹ ਨਾਲੋਂ ਬਿਹਤਰ ਬਹਾਨਾ ਸੀ। 12ਯਿਰਮਿਯਾਹ, ਉੱਤਰ ਵੱਲ ਦੇਖ ਅਤੇ ਇਹ ਸੰਦੇਸ਼ ਸੁਣਾ:

'ਇਸਰਾਏਲ ਦੇ ਬੇਵਫ਼ਾ ਲੋਕੋ, ਤੁਸੀਂ ਵਾਪਸ ਪਰਤ ਆਓ।' ਇਹ ਸੰਦੇਸ਼ ਯਹੋਵਾਹ ਵੱਲੋਂ ਸੀ। 'ਮੈਂ ਤੁਹਾਡੇ ਨਾਲ ਨਰਾਜ਼ ਹੋਣਾ ਛੱਡ ਦਿਆਂਗਾ। ਮੈਂ ਰਹਿਮ ਨਾਲ ਭਰਪੂਰ ਹਾਂ।' ਇਹ ਸੰਦੇਸ਼ ਯਹੋਵਾਹ ਵੱਲੋਂ ਸੀ। ਮੈਂ ਹਮੇਸ਼ਾ ਲਈ ਤੁਹਾਡੇ ਨਾਲ ਨਰਾਜ਼ ਨਹੀਂ ਹੋਵਾਂਗਾ।

13ਪਰ ਤੁਹਾਨੂੰ ਆਪਣੇ-ਆਪ ਨੂੰ ਪਛਾਣ ਲੈਣਾ ਚਾਹੀਦਾ ਹੈ। ਤੁਸੀਂ ਯਹੋਵਾਹ ਆਪਣੇ ਪਰਮੇਸ਼ੁਰ ਦੇ ਖ਼ਿਲਾਫ਼ ਹੋ ਗਏ ਸੀ। ਇਹ ਤੁਹਾਡਾ ਪਾਪ ਹੈ। ਤੁਸੀਂ ਹੋਰਨਾਂ ਕੌਮਾਂ ਦੇ ਲੋਕਾਂ ਦੇ ਬੁੱਤਾਂ ਦੀ ਉਪਾਸਨਾ ਕੀਤੀ ਸੀ। ਹਰੇਕ ਹਰੇ ਰੁੱਖ ਹੇਠਾਂ ਤੁਸੀਂ ਉਨ੍ਹਾਂ ਬੁੱਤਾਂ ਦੀ ਉਪਾਸਨਾ ਕੀਤੀ ਸੀ। ਤੁਸੀਂ ਮੇਰਾ ਹੁਕਮ ਨਹੀਂ ਮੰਨਿਆ ਸੀ।'" ਇਹ ਸੰਦੇਸ਼ ਯਹੋਵਾਹ ਵੱਲੋਂ ਸੀ।

14"ਤੁਸੀਂ ਲੋਕੀ ਬੇਵਫ਼ਾ ਹੋ। ਪਰ ਮੇਰੇ ਵੱਲ ਵਾਪਸ ਪਰਤ ਆਓ!" ਇਹ ਸੰਦੇਸ਼ ਯਹੋਵਾਹ ਵੱਲੋਂ ਸੀ।

"ਮੈਂ ਤੁਹਾਡਾ ਮਾਲਕ ਹਾਂ। ਮੈਂ ਹਰ ਸ਼ਹਿਰ ਵਿੱਚੋਂ ਇੱਕ ਬੰਦਾ ਅਤੇ ਹਰ ਪਰਿਵਾਰ ਵਿੱਚੋਂ ਦੋ ਬੰਦੇ ਲਵਾਂਗਾ ਅਤੇ ਤੁਹਾਨੂੰ ਸੀਯੋਨ ਵਾਪਸ ਲਿਆਵਾਂਗਾ। 15ਫ਼ੇਰ ਮੈਂ ਤੁਹਾਨੂੰ ਨਵੇਂ ਹਾਕਮ ਦੇਵਾਂਗਾ। ਉਹ ਹਾਕਮ ਮੇਰੇ ਵਫ਼ਾਦਾਰ ਹੋਣਗੇ। ਉਹ ਤੁਹਾਡੀ ਗਿਆਨ ਅਤੇ ਸਮਝਦਾਰੀ ਨਾਲ ਅਗਵਾਈ ਕਰਨਗੇ। 16ਉਨ੍ਹਾਂ ਦਿਨਾਂ ਅੰਦਰ, ਦੇਸ਼ ਵਿੱਚ ਤੁਸੀਂ ਬਹੁਤ ਗਿਣਤੀ ਵਿੱਚ ਹੋਵੋਂਗੇ।" ਇਹ ਯਹੋਵਾਹ ਵੱਲੋਂ ਸੰਦੇਸ਼ ਸੀ।

"ਉਸ ਸਮੇਂ ਲੋਕ ਇਹ ਕਦੇ ਨਹੀਂ ਆਖਣਗੇ, 'ਮੈਨੂੰ ਉਹ ਦਿਨ ਯਾਦ ਹਨ ਜਦੋਂ ਸਾਡੇ ਕੋਲ ਯਹੋਵਾਹ ਦੇ ਨੇਮ ਦਾ ਸੰਦੂਕ ਸੀ।' ਉਹ ਪਵਿੱਤਰ ਸੰਦੂਕ ਬਾਰੇ ਮੁੜਕੇ ਸੋਚਣਗੇ ਵੀ ਨਹੀਂ।

ਉਹ ਉਸਨੂੰ ਚੇਤੇ ਵੀ ਨਹੀਂ ਕਰਨਗੇ ਅਤੇ ਨਾ ਉਸਦਾ ਵਿਗੋਚਾ
ਮਹਿਸੂਸ ਕਰਨਗੇ। ਉਹ ਫ਼ੇਰ ਕਦੇ ਪਵਿੱਤਰ ਸੰਦੂਕ ਨਹੀਂ
ਬਨਾਉਣਗੇ। 17ਉਸ ਸਮੇਂ, ਯਰੂਸ਼ਲਮ ਦਾ ਸ਼ਹਿਰ ‘ਯਹੋਵਾਹ
ਦਾ ਸਿੰਘਾਸਣ’ ਸਦਾਵੇਗਾ। ਸਾਰੀਆਂ ਕੌਮਾਂ ਇਕੱਠੀਆਂ ਹੋਕੇ
ਯਰੂਸ਼ਲਮ ਸ਼ਹਿਰ ਵਿੱਚ ਯਹੋਵਾਹ ਦੇ ਨਾਮ ਦਾ ਆਦਰ ਕਰਨ
ਲਈ ਆਉਣਗੀਆਂ। ਉਹ ਹੁਣ ਆਪਣੇ ਜ਼ਿੱਦੀ ਮੰਦੇ ਦਿਲਾਂ ਦੇ
ਪਿੱਛੇ ਨਹੀਂ ਲੱਗਣਗੇ। 18ਉਨ੍ਹਾਂ ਦਿਨਾਂ ਅੰਦਰ, ਯਹੂਦਾਹ ਦਾ
ਪਰਿਵਾਰ ਇਸਰਾਏਲ ਦੇ ਪਰਿਵਾਰ ਨਾਲ ਆ ਮਿਲੇਗਾ। ਉਹ
ਉੱਤਰ ਦੇ ਕਿਸੇ ਦੇਸ ਵੱਲੋਂ ਇਕੱਠੇ ਹੋਕੇ ਆਉਣਗੇ। ਉਹ ਉਸ
ਧਰਤੀ ਉੱਤੇ ਆਉਣਗੇ ਜਿਹੜੀ ਮੈਂ ਉਨ੍ਹਾਂ ਦੇ ਪੁਰਖਿਆਂ ਨੂੰ
ਦਿੱਤੀ ਸੀ।

19“ਮੈਂ, ਯਹੋਵਾਹ ਨੇ, ਆਪਣੇ-ਆਪ ਨੂੰ ਆਖਿਆ, ‘ਮੈਂ ਤੁਹਾਡੇ
ਨਾਲ ਆਪਣੇ ਬੱਚਿਆਂ ਵਰਗਾ ਸਲੂਕ ਕਰਨਾ ਚਾਹੁੰਦਾ ਹਾਂ। ਮੈਂ
ਤੁਹਾਨੂੰ ਇੱਕ ਪ੍ਰਸੰਨ ਧਰਤੀ ਦੇਣਾ ਚਾਹੁੰਦਾ ਹਾਂ, ਅਜਿਹੀ ਧਰਤੀ
ਜਿਹੜੀ ਕਿਸੇ ਵੀ ਹੋਰ ਕੌਮ ਨਾਲੋਂ ਵਧੇਰੇ ਖੂਬਸੂਰਤ ਹੋਵੇਗੀ।’
ਮੈਂ ਸੋਚਿਆ ਸੀ ਕਿ ਤੁਸੀਂ ਮੈਨੂੰ ‘ਪਿਤਾ’ ਆਖਕੇ ਸੱਦੋਂਗੇ। ਮੈਂ
ਸੋਚਿਆ ਸੀ ਕਿ ਤੁਸੀਂ ਹਮੇਸ਼ਾ ਮੇਰੇ ਅਨੁਯਾਈ ਹੋਵੋਂਗੇ।

20ਪਰ ਤੁਸੀਂ ਉਸ ਔਰਤ ਵਰਗੇ ਰਹੇ ਹੋ ਜਿਹੜੀ ਆਪਣੇ
ਪਤੀ ਨਾਲ ਬੇਵਫ਼ਾਈ ਕਰਦੀ ਹੈ। ਇਸਰਾਏਲ ਦੇ ਪਰਿਵਾਰ, ਤੂੰ
ਮੇਰੇ ਨਾਲ ਬੇਵਫ਼ਾਈ ਕੀਤੀ ਹੈ!” ਇਹ ਸੰਦੇਸ਼ ਯਹੋਵਾਹ ਵੱਲੋਂ ਹੈ।

21ਤੁਸੀਂ ਨੰਗੀਆਂ ਪਹਾੜੀਆਂ ਉੱਤੇ ਰੋਣਾ-ਧੋਣਾ ਸੁਣ ਸਕਦੇ
ਹੋ। ਇਸਰਾਏਲ ਦੇ ਲੋਕ ਰੋ ਰਹੇ ਨੇ ਅਤੇ ਰਹਿਮ ਲਈ ਪ੍ਰਾਰਥਨਾ
ਕਰ ਰਹੇ ਨੇ। ਉਹ ਬਹੁਤ ਮੰਦੇ ਬਣ ਗਏ ਸਨ। ਉਹ ਯਹੋਵਾਹ
ਆਪਣੇ ਪਰਮੇਸ਼ੁਰ ਨੂੰ ਭੁੱਲ ਗਏ ਸਨ।

22ਯਹੋਵਾਹ ਨੇ ਇਹ ਵੀ ਆਖਿਆ, “ਇਸਰਾਏਲ ਦੇ ਲੋਕੋ,
ਤੁਸੀਂ ਮੇਰੇ ਨਾਲ ਬੇਵਫ਼ਾ ਹੋ। ਪਰ ਮੇਰੇ ਵੱਲ ਪਰਤ ਕੇ ਆ ਜਾਓ!
ਪਰਤ ਆਓ ਅਤੇ ਮੈਂ ਤੁਹਾਨੂੰ ਮੇਰੇ ਨਾਲ ਬੇਵਫ਼ਾਈ ਕਰਨ ਲਈ
ਮਾਫ਼ ਕਰ ਦਿਆਂਗਾ।” ਲੋਕਾਂ ਨੂੰ ਆਖਣਾ ਚਾਹੀਦਾ ਹੈ, “ਹਾਂ,
ਅਸੀਂ ਤੁਹਾਡੇ ਕੋਲ ਪਰਤ ਆਵਾਂਗੇ। ਤੁਸੀਂ ਹੀ ਯਹੋਵਾਹ ਸਾਡੇ
ਪਰਮੇਸ਼ੁਰ ਹੋ।

23ਪਹਾੜੀਆਂ ਉੱਤੇ ਬੁੱਤਾਂ ਦੀ ਉਪਾਸਨਾ ਕਰਨਾ ਮੂਰਖਤਾਈ
ਸੀ। ਪਹਾੜੀਆਂ ਉੱਤੇ ਸ਼ੋਰ-ਸ਼ਰਾਬੇ ਦੀਆਂ ਸਮੂਹ ਦਾਵਤਾਂ ਗ਼ਲਤ
ਸਨ। ਅਵੱਸ਼ ਹੀ ਇਸਰਾਏਲ ਦੀ ਮੁਕਤੀ ਯਹੋਵਾਹ ਸਾਡੇ ਪਰਮੇਸ਼ੁਰ
ਵੱਲੋਂ ਆਉਂਦੀ ਹੈ।

24ਭਿਆਨਕ ਝੂਠੇ ਦੇਵਤੇ ਬਆਲ ਨੇ ਹਰ ਉਹ ਚੀਜ਼ ਖਾ ਲਈ
ਹੈ ਜਿਹੜੀ ਸਾਡੇ ਪੁਰਖਿਆਂ ਦੀ ਮਲਕੀਅਤ ਸੀ। ਇਹ ਉਦੋਂ ਤੋਂ
ਵਾਪਰਿਆ ਜਦੋਂ ਅਸੀਂ ਬੱਚੇ ਸਾਂ।” ਉਸ ਭਿਆਨਕ ਝੂਠੇ ਦੇਵਤੇ
ਨੇ ਸਾਡੇ ਪੁਰਖਿਆਂ ਦੀਆਂ ਭੇਡਾਂ ਅਤੇ ਪਸ਼ੂਆਂ ਨੂੰ ਅਤੇ ਉਨ੍ਹਾਂ ਦੇ
ਪੁੱਤਰਾਂ ਅਤੇ ਧੀਆਂ ਨੂੰ ਖੋਹ ਲਿਆ।

25ਆਓ ਆਪਾਂ ਸ਼ਰਮਿੰਦਗੀ ਨਾਲ ਲੇਟ ਜਾਈਏ, ਸ਼ਰਮਿੰਦਗੀ
ਸਾਨੂੰ ਰਜਾਈ ਵਾਂਗ ਢਕ ਲਵੇ। ਅਸੀਂ ਯਹੋਵਾਹ ਆਪਣੇ ਪਰਮੇਸ਼ੁਰ
ਦੇ ਖ਼ਿਲਾਫ਼ ਪਾਪ ਕੀਤਾ ਹੈ। ਅਸੀਂ ਅਤੇ ਸਾਡੇ ਪੁਰਖਿਆਂ ਨੇ ਪਾਪ
ਕੀਤਾ ਹੈ। ਅਸੀਂ ਆਪਣੇ ਬਚਪਨ ਦੇ ਸਮੇਂ ਤੋਂ ਹੀ ਯਹੋਵਾਹ
ਆਪਣੇ ਪਰਮੇਸ਼ੁਰ ਦਾ ਹੁਕਮ ਨਹੀਂ ਮੰਨਿਆ।”

4 ਇਹ ਸੰਦੇਸ਼ ਯਹੋਵਾਹ ਵੱਲੋਂ ਸੀ। “ਇਸਰਾਏਲ, ਜੇ ਤੂੰ ਪਰਤ
ਆਉਣਾ ਚਾਹੁੰਦਾ ਹੈਂ, ਤਾਂ ਮੇਰੇ ਵੱਲ ਪਰਤ ਆ। ਆਪਣੇ
ਬੁੱਤਾਂ ਨੂੰ ਸੁੱਟ ਦੇ। ਮੇਰੇ ਤੋਂ ਦੂਰ ਭਟਕ ਨਾ।

2ਜੇ ਤੂੰ ਇਹ ਆਖਦਿਆਂ ਹੋਇਆਂ ਇਕਰਾਰ ਕਰਨ ਲਈ ਮੇਰੇ
ਨਾਮ ਦਾ ਇਸਤੇਮਾਲ ਸੱਚਾਈ, ਇਮਾਨਦਾਰੀ ਅਤੇ ਸਹੀ ਢੰਗ
ਨਾਲ ਕਰੇਂਗਾ, ‘ਯਹੋਵਾਹ ਦੀ ਜ਼ਿੰਦਗੀ ਦੁਆਰਾ,’ ਤਾਂ ਕੌਮਾਂ ਨੂੰ
ਯਹੋਵਾਹ ਵੱਲੋਂ ਅਸੀਸ ਮਿਲੇਗੀ। ਉਹ ਉਨ੍ਹਾਂ ਗੱਲਾਂ ਬਾਰੇ ਚਰਚਾ
ਕਰਨਗੇ ਜਿਹੜੀਆਂ ਯਹੋਵਾਹ ਨੇ ਕੀਤੀਆਂ ਨੇ।”

3ਇਹੀ ਹੈ ਜੋ ਯਹੋਵਾਹ ਯਹੂਦਾਹ ਅਤੇ ਯਰੂਸ਼ਲਮ ਦੇ ਲੋਕਾਂ ਨੂੰ
ਕਹਿੰਦਾ ਹੈ:

“ਆਪਣੇ ਖੇਤਾਂ ਨੂੰ ਵਾਹੋ ਜਿਹੜੇ ਵਾਹੇ ਨਹੀਂ ਗਏ ਹਨ ਅਤੇ
ਕੰਡਿਆਂ ਵਿਚਕਾਰ ਬੀਜ ਨਾ ਬੀਜੋ।

4ਯਹੋਵਾਹ ਦੇ ਬੰਦੇ ਬਣ ਜਾਓ। ਆਪਣੇ ਦਿਲਾਂ ਨੂੰ ਬਦਲ
ਦਿਓ! ਯਹੂਦਾਹ ਦੇ ਬੰਦਿਓ ਅਤੇ ਯਰੂਸ਼ਲਮ ਦੇ ਲੋਕੋ, ਜੇ ਤੁਸੀਂ
ਨਹੀਂ ਬਦਲੋਂਗੇ ਤਾਂ ਮੈਂ ਬਹੁਤ ਕਹਿਰਵਾਨ ਹੋ ਜਾਵਾਂਗਾ। ਮੇਰਾ
ਕਹਿਰ ਅੱਗ ਵਾਂਗ, ਤੇਜ਼ੀ ਨਾਲ ਫ਼ੈਲ ਜਾਵੇਗਾ, ਅਤੇ ਮੇਰਾ ਕਹਿਰ
ਤੁਹਾਨੂੰ ਸਾੜ ਕੇ ਸੁਆਹ ਕਰ ਦੇਵੇਗਾ। ਅਤੇ ਉਸ ਅੱਗ ਨੂੰ ਕੋਈ
ਵੀ ਨਹੀਂ ਬੁਝਾ ਸਕੇਗਾ। ਇਹ ਕਿਉਂ ਵਾਪਰੇਗਾ? ਕਿਉਂ ਕਿ
ਤੁਸੀਂ ਮੰਦੀਆਂ ਗੱਲਾਂ ਕੀਤੀਆਂ ਨੇ।”

### ਉੱਤਰ ਵੱਲੋਂ ਆਉਂਦੀ ਤਬਾਹੀ

5“ਇਸ ਸੰਦੇਸ਼ ਯਹੂਦਾਹ ਦੇ ਲੋਕਾਂ ਨੂੰ ਦੇਵੋ ਯਰੂਸ਼ਲਮ ਸ਼ਹਿਰ
ਦੇ ਹਰ ਬੰਦੇ ਨੂੰ ਦੱਸ ਦਿਓ, ‘ਸਾਰੇ ਦੇਸ਼ ਅੰਦਰ ਤੁਰ੍ਹੀ ਵਜਾ
ਦਿਓ।’ ਉੱਚੀ-ਉੱਚੀ ਪੁਕਾਰੋ ਤੇ ਆਖੋ, ‘ਇਕੱਠੇ ਹੋਕੇ ਆਓ!
ਆਓ ਸੁਰਖਿਆ ਲਈ ਮਜ਼ਬੂਤ ਸ਼ਹਿਰ ਵੱਲ ਬਚ ਨਿਕਲੀਏ।’

6ਸੀਯੋਨ ਵੱਲ ਸੰਕੇਤ ਦਾ ਝੰਡਾ ਉੱਚਾ ਕਰੋ। ਆਪਣੀਆਂ ਜਾਨਾਂ
ਬਚਾਉਣ ਲਈ ਭੱਜੋ! ਇੰਤਜ਼ਾਰ ਨਾ ਕਰੋ! ਇਹੀ ਕਰੋ ਕਿਉਂ ਕਿ
ਮੈਂ ਉੱਤਰ ਵੱਲੋਂ ਤਬਾਹੀ ਲਿਆ ਰਿਹਾ ਹਾਂ। ਮੈਂ ਭਿਆਨਕ ਤਬਾਹੀ
ਲਿਆ ਰਿਹਾ ਹਾਂ।”

7ਸ਼ੇਰ ਆਪਣੀ ਗੁਫ਼ਾ ਵਿੱਚੋਂ ਬਾਹਰ ਆ ਰਿਹਾ ਹੈ। ਕੌਮਾਂ ਦੀ
ਤਬਾਹੀ ਕਰਨ ਵਾਲੇ ਨੇ ਕੂਚ ਕਰ ਦਿੱਤਾ ਹੈ। ਉਹ ਤੁਹਾਡੇ ਦੇਸ਼
ਨੂੰ ਤਬਾਹ ਕਰਨ ਲਈ ਆਪਣੇ ਘਰੋਂ ਚੱਲ ਪਿਆ ਹੈ। ਤੁਹਾਡੇ
ਕਸਬੇ ਤਬਾਹ ਹੋ ਜਾਣਗੇ। ਉਨ੍ਹਾਂ ਵਿੱਚ ਰਹਿਣ ਵਾਲੇ ਲੋਕ ਨਹੀਂ
ਬਚਣਗੇ।

8ਸੋਗ ਦੇ ਬਸਤਰ ਪਹਿਨ ਲਵੋ ਅਤੇ ਉੱਚੀ-ਉੱਚੀ ਰੋਵੋ! ਕਿਉਂ
ਕਿ ਯਹੋਵਾਹ ਸਾਡੇ ਨਾਲ ਨਾਰਾਜ਼ ਹੈ।”

9ਯਹੋਵਾਹ ਆਖਦਾ ਹੈ, “ਉਸ ਸਮੇਂ, ਜਦੋਂ ਇਹ ਵਾਪਰੇਗਾ,
ਰਾਜਾ ਅਤੇ ਉਸਦੇ ਅਧਿਕਾਰੀ ਆਪਣਾ ਹੌਸਲਾ ਛੱਡ ਜਾਣਗੇ,
ਜਾਜਕ ਭੈਭੀਤ ਹੋ ਜਾਣਗੇ, ਨਬੀ ਤ੍ਰੈਹ ਜਾਣਗੇ।”

10ਫ਼ੇਰ ਮੈਂ, ਯਿਰਮਿਯਾਹ ਨੇ ਆਖਿਆ, “ਪ੍ਰਭੂ ਮੇਰੇ ਯਹੋਵਾਹ,
ਤੁਸੀਂ ਯਹੂਦਾਹ ਅਤੇ ਯਰੂਸ਼ਲਮ ਦੇ ਲੋਕਾਂ ਨੂੰ ਸੱਚਮੁੱਚ ਧੋਖਾ ਦਿੱਤਾ
ਹੈ। ਤੁਸੀਂ ਉਨ੍ਹਾਂ ਨੂੰ ਆਖਿਆ ਸੀ, ‘ਤੁਹਾਨੂੰ ਸ਼ਾਂਤੀ ਮਿਲੇਗੀ।’ ਪਰ
ਹੁਣ ਉਨ੍ਹਾਂ ਦੇ ਸਿਰਾਂ ਉੱਤੇ ਤਲਵਾਰ ਲਟਕ ਰਹੀ ਹੈ।”

11ਉਸ ਸਮੇਂ ਯਹੂਦਾਹ ਅਤੇ ਯਰੂਸ਼ਲਮ ਦੇ ਲੋਕਾਂ ਨੂੰ ਇੱਕ ਸੰਦੇਸ਼ ਦਿੱਤਾ ਜਾਵੇਗਾ, "ਨੰਗੀਆਂ ਪਹਾੜੀਆਂ ਤੋਂ ਇੱਕ ਹਵਾ ਵਗ ਰਹੀ ਹੈ। ਇਹ ਮਾਰੂਥਲ ਵਿੱਚੋਂ ਮੇਰੇ ਲੋਕਾਂ ਲਈ ਆਉਂਦੀ ਹੈ। ਇਹ ਕੋਮਲ ਹਵਾ ਨਹੀਂ ਜਿਸਦਾ ਇਸਤੇਮਾਲ ਕਿਸਾਨ ਤੂੜੀ ਉਡਾਉਣ ਲਈ ਕਰਦੇ ਹਨ।
12ਇਹ ਇੱਕ ਤਕੜੀ ਹਵਾ ਹੈ ਜੋ ਮੈਥੋਂ ਆਉਂਦੀ ਹੈ। ਹੁਣ ਮੈਂ ਯਹੂਦਾਹ ਦੇ ਖਿਲਾਫ਼ ਆਪਣਾ ਨਿਆਂ ਘੋਸ਼ਿਤ ਕਰਾਂਗਾ।"
13ਦੇਖੋ! ਦੁਸ਼ਮਣ ਬੱਦਲ ਵਾਂਗ ਉੱਠ ਰਿਹਾ ਹੈ। ਉਸਦੇ ਰੱਥ ਵਾਵਰੋਲੇ ਵਾਂਗ ਆਉਂਦੇ ਨੇ। ਉਸਦੇ ਘੋੜੇ ਬਾਜ਼ਾਂ ਨਾਲੋਂ ਵੀ ਤੇਜ਼ ਤਰਾਰ ਨੇ। ਸਾਡੇ ਲਈ ਇਹ ਬਹੁਤ ਬੁਰਾ ਹੋਵੇਗਾ! ਅਸੀਂ ਬਰਬਾਦ ਹੋ ਗਏ ਹਾਂ!
14ਯਰੂਸ਼ਲਮ ਦੇ ਲੋਕੋ, ਬਦੀ ਨੂੰ ਆਪਣੇ ਦਿਲਾਂ ਉੱਤੋਂ ਧੋ ਦਿਓ। ਆਪਣੇ ਦਿਲਾਂ ਨੂੰ ਪਾਕ ਬਣਾ ਲਵੋ ਤਾਂ ਜੋ ਤੁਸੀਂ ਬਚ ਸਕੋ। ਮੰਦੀਆਂ ਯੋਜਨਾਵਾਂ ਨਾ ਬਣਾਉਂਦੇ ਰਹੋ।
15ਸੰਦੇਸ਼ਵਾਹਕ ਦੀ ਅਵਾਜ਼ ਨੂੰ ਸੁਣੋ ਜਿਹੜੀ ਦਾਨ ਦੇ ਦੇਸ ਅੰਦਰੋਂ ਆ ਰਹੀ ਹੈ। ਇੱਕ ਬੰਦਾ ਇਫ਼ਰਾਈਮ ਦੇ ਪਹਾੜੀ ਦੇਸ਼ ਵਿੱਚੋਂ ਮੰਦੀ ਖਬਰ ਲਿਆ ਰਿਹਾ ਹੈ।
16"ਇਸਦੀ ਸੂਚਨਾ ਇਸ ਕੌਮ ਨੂੰ ਦੇਵੋ। ਇਹ ਖਬਰ ਯਰੂਸ਼ਲਮ ਦੇ ਲੋਕਾਂ ਅੰਦਰ ਫ਼ੈਲਾ ਦਿਓ। ਇੱਕ ਦੂਰ-ਦੁਰਾਡੇ ਦੇਸ਼ ਵਿੱਚੋਂ ਦੁਸ਼ਮਣ ਆ ਰਹੇ ਨੇ। ਉਹ ਦੁਸ਼ਮਣ ਯਹੂਦਾਹ ਦੇ ਸ਼ਹਿਰਾਂ ਦੇ ਖ਼ਿਲਾਫ਼ ਜੰਗ ਦੇ ਨਾਹਰੇ ਮਾਰ ਰਹੇ ਨੇ।
17ਦੁਸ਼ਮਣ ਨੇ ਯਰੂਸ਼ਲਮ ਨੂੰ ਖੇਤ ਦੀ ਰਾਖੀ ਕਰਨ ਵਾਲੇ ਬੰਦਿਆਂ ਵਾਂਗ ਘੇਰ ਲਿਆ ਹੈ। ਯਹੂਦਾਹ, ਤੂੰ ਮੇਰੇ ਖ਼ਿਲਾਫ਼ ਹੋ ਗਿਆ ਸੀ! ਇਸ ਲਈ ਦੁਸ਼ਮਣ ਤੇਰੇ ਵਿਰੁੱਧ ਆ ਰਿਹਾ ਹੈ।" ਇਹ ਸੰਦੇਸ਼ ਯਹੋਵਾਹ ਵੱਲੋਂ ਹੈ।
18"ਜਿਸ ਢੰਗ ਨਾਲ ਤੁਸੀਂ ਰਹਿੰਦੇ ਸੀ ਅਤੇ ਜਿਹੜੀਆਂ ਗੱਲਾਂ ਤੁਸੀਂ ਕਰਦੇ ਸੀ ਉਨ੍ਹਾਂ ਨੇ ਹੀ ਤੁਹਾਡੇ ਲਈ ਇਹ ਮੁਸੀਬਤ ਲਿਆਂਦੀ ਹੈ। ਇਹ ਤੁਹਾਡੀ ਬਦੀ ਹੀ ਸੀ ਜਿਸਨੇ ਤੁਹਾਡਾ ਜੀਵਨ ਇੰਨਾ ਮੁਸ਼ਕਿਲ ਕਰ ਦਿੱਤਾ ਸੀ। ਤੁਹਾਡੇ ਬਦੀ ਭਰੇ ਜੀਵਨ ਨੇ ਦੁੱਖ ਲਿਆਂਦਾ ਜਿਹੜਾ ਤੁਹਾਡੇ ਦਿਲ ਦੇ ਧੁਰ ਅੰਦਰ ਰਿੜਕਦਾ ਹੈ।"

### ਯਿਰਮਿਯਾਹ ਦੀ ਪੁਕਾਰ

19ਆਹ, ਮੇਰੀ ਉਦਾਸੀ ਅਤੇ ਮੇਰੀ ਚਿੰਤਾ ਮੇਰੇ ਪੇਟ ਨੂੰ ਦੁਖਾ ਰਹੀ ਹੈ। ਮੈਂ ਦਰਦ ਨਾਲ ਦੂਹਰਾ ਹੋ ਰਿਹਾ ਹਾਂ। ਆਹ, ਮੈਂ ਕਿੰਨਾ ਭੈਭੀਤ ਹਾਂ। ਮੇਰਾ ਦਿਲ ਅੰਦਰ ਜ਼ੋਰ-ਜ਼ੋਰ ਨਾਲ ਧੜਕ ਰਿਹਾ ਹੈ। ਮੈਂ ਸ਼ਾਂਤ ਨਹੀਂ ਹੋ ਸਕਦਾ। ਕਿਉਂ ਕਿ ਮੈਂ ਵੱਜਦੀ ਹੋਈ ਤੂਰ੍ਹੀ ਦੀ ਅਵਾਜ਼ ਸੁਣ ਲਈ ਹੈ। ਤੂਰ੍ਹੀ ਫ਼ੌਜ ਨੂੰ ਜੰਗ ਲਈ ਸੱਦਾ ਦੇ ਰਹੀ ਹੈ!
20ਤਬਾਹੀ ਉੱਤੇ ਤਬਾਹੀ ਆ ਰਹੀ ਹੈ! ਸਾਰਾ ਦੇਸ਼ ਤਬਾਹ ਹੋ ਗਿਆ ਹੈ! ਅਚਾਨਕ ਹੀ ਮੇਰੇ ਤੰਬੂ ਨਸ਼ਟ ਹੋਏ ਨੇ! ਮੇਰੇ ਪਰਦੇ ਪਾਟ ਗਏ ਨੇ!
21ਯਹੋਵਾਹ, ਹੋਰ ਕਿੰਨਾ ਕੁ ਚਿਰ ਮੈਂ ਜੰਗ ਦੇ ਝੰਡਿਆਂ ਨੂੰ ਦੇਖਾਂਗਾ? ਹੋਰ ਕਿੰਨਾ ਕੁ ਚਿਰ ਮੈਨੂੰ ਜੰਗ ਦੀਆਂ ਤੂਰ੍ਹੀਆਂ ਨੂੰ
ਸੁਣਨਾ ਪਵੇਗਾ? 22ਪਰਮੇਸ਼ੁਰ ਨੇ ਆਖਿਆ, "ਮੇਰੇ ਲੋਕ ਮੂਰਖ ਨੇ। ਉਹ ਮੈਨੂੰ ਨਹੀਂ ਜਾਣਦੇ। ਉਹ ਮੂਰਖ ਬੱਚੇ ਹਨ। ਉਹ ਨਹੀਂ ਸਮਝਦੇ। ਉਹ ਬਦੀ ਕਰਨ ਵਿੱਚ ਮਾਹਰ ਹਨ, ਪਰ ਉਹ ਨੇਕੀ ਕਰਨੀ ਨਹੀਂ ਜਾਣਦੇ।"

### ਤਬਾਹੀ ਆ ਰਹੀ ਹੈ

23ਮੈਂ ਧਰਤੀ ਵੱਲ ਦੇਖਿਆ। ਧਰਤੀ ਖਾਲੀ ਸੀ, ਧਰਤੀ ਉੱਤੇ ਕੁਝ ਵੀ ਨਹੀਂ ਸੀ। ਮੈਂ ਅਕਾਸ਼ ਵੱਲ ਦੇਖਿਆ। ਅਤੇ ਇਸਦੀ ਰੌਸ਼ਨੀ ਚਲੀ ਗਈ ਸੀ।
24ਮੈਂ ਪਹਾੜਾਂ ਵੱਲ ਦੇਖਿਆ, ਅਤੇ ਉਹ ਹਿੱਲ ਰਹੇ ਸਨ। ਸਾਰੀਆਂ ਪਹਾੜੀਆਂ ਕੰਬ ਰਹੀਆਂ ਸਨ।
25ਮੈਂ ਦੇਖਿਆ, ਪਰ ਓਥੇ ਕੋਈ ਲੋਕ ਨਹੀਂ ਸਨ। ਅਕਾਸ਼ ਦੇ ਸਾਰੇ ਪੰਛੀ ਉੱਡ ਗਏ ਸਨ।
26ਮੈਂ ਦੇਖਿਆ, ਅਤੇ ਚੰਗੀ ਧਰਤੀ ਮਾਰੂਥਲ ਹੋ ਗਈ ਸੀ। ਉਸ ਦੇਸ਼ ਦੇ ਸਾਰੇ ਹੀ ਸ਼ਹਿਰ ਤਬਾਹ ਹੋ ਗਏ ਸਨ। ਇਹ ਯਹੋਵਾਹ ਨੇ ਕੀਤਾ ਸੀ। ਯਹੋਵਾਹ ਨੇ, ਉਸਦੇ ਕਹਿਰ ਨੇ ਇਹ ਕੀਤਾ ਸੀ।
27ਯਹੋਵਾਹ ਇਹ ਗੱਲਾਂ ਆਖਦਾ ਹੈ: "ਸਾਰਾ ਦੇਸ਼ ਤਬਾਹ ਹੋ ਜਾਵੇਗਾ। ਪਰ ਦੇਸ਼ ਨੂੰ ਪੂਰੀ ਤਰ੍ਹਾਂ ਤਬਾਹ ਨਹੀਂ ਕਰਾਂਗਾ।
28ਇਸ ਦੇ ਕਾਰਣ, ਧਰਤੀ ਪਿੱਟੇਗੀ ਅਤੇ ਹੇਨਰਾ ਅਕਾਸ਼ ਉੱਤੇ ਛਾ ਜਾਵੇਗਾ। ਮੈਂ ਬੋਲ ਦਿੱਤਾ ਹੈ ਅਤੇ ਇਹ ਬਦਲੇਗਾ ਨਹੀਂ। ਮੈਂ ਇੱਕ ਨਿਰਣਾ ਕਰ ਦਿੱਤਾ ਹੈ ਅਤੇ ਮੈਂ ਆਪਣੇ ਇਰਾਦੇ ਨੂੰ ਨਹੀਂ ਬਦਲਾਂਗਾ।"
29ਯਹੂਦਾਹ ਦੇ ਲੋਕ ਘੋੜਸਵਾਰਾਂ ਅਤੇ ਤੀਰਅੰਦਾਜ਼ਾਂ ਦੀ ਅਵਾਜ਼ ਸੁਣਨਗੇ ਅਤੇ ਲੋਕ ਭੱਜ ਜਾਣਗੇ! ਕੁਝ ਲੋਕ ਗੁਫ਼ਾਵਾਂ ਅੰਦਰ ਛੁਪ ਜਾਣਗੇ, ਕੁਝ ਲੋਕ ਝਾੜੀਆਂ ਅੰਦਰ ਛੁਪ ਜਾਣਗੇ, ਕੁਝ ਲੋਕ ਚੱਟਾਨਾਂ ਉੱਤੇ ਚੜ੍ਹ ਜਾਣਗੇ। ਯਹੂਦਾਹ ਦੇ ਸਾਰੇ ਸ਼ਹਿਰ ਸੱਖਣੇ ਹੋ ਜਾਣਗੇ। ਉਨ੍ਹਾਂ ਅੰਦਰ ਕੋਈ ਵੀ ਬੰਦਾ ਨਹੀਂ ਰਹੇਗਾ।
30ਯਹੂਦਾਹ, ਤੂੰ ਤਬਾਹ ਕੀਤਾ ਗਿਆ ਹੈਂ। ਇਸ ਲਈ ਹੁਣ ਤੂੰ ਕੀ ਕਰ ਰਿਹਾ ਹੈਂ? ਤੂੰ ਆਪਣੀ ਸਭ ਤੋਂ ਸੋਹਣੀ ਲਾਲ ਪੋਸ਼ਾਕ ਕਿਉਂ ਪਾਈ ਹੋਈ ਹੈ? ਤੂੰ ਸੋਨੇ ਦੇ ਗਹਿਣੇ ਕਿਉਂ ਪਹਿਨੇ ਹੋਏ ਨੇ? ਤੂੰ ਆਪਣੀਆਂ ਅੱਖਾਂ ਕਿਉਂ ਸ਼ਿੰਗਾਰੀਆਂ ਨੇ? ਤੂੰ ਆਪਣੇ-ਆਪ ਨੂੰ ਸੁੰਦਰ ਬਣਾਇਆ ਪਰ ਇਹ ਸਿਰਫ਼ ਵਕਤ ਦੀ ਬਰਬਾਦੀ ਹੈ। ਤੈਨੂੰ ਤੇਰੇ ਪ੍ਰੇਮੀ ਨਫ਼ਰਤ ਕਰਦੇ ਨੇ। ਉਹ ਤੈਨੂੰ ਮਾਰ ਮੁਕਾਉਣ ਦੀ ਕੋਸ਼ਿਸ਼ ਕਰ ਰਹੇ ਨੇ।
31ਮੈਂ ਕਿਸੇ ਬੱਚਾ ਜੰਮਦੀ ਔਰਤ ਦੀ ਅਵਾਜ਼ ਸੁਣ ਰਿਹਾ ਹਾਂ। ਇਹ ਚੀਖ ਉਸ ਔਰਤ ਵਰਗੀ ਹੈ ਜਿਹੜੀ ਪਲੇਠੇ ਬੱਚੇ ਨੂੰ ਜੰਮ ਰਹੀ ਹੋਵੇ। ਇਹ ਸੀਯੋਨ ਦੀ ਧੀ ਦੀ ਚੀਖ ਹੈ। ਉਹ ਇਹ ਆਖਦੀ ਹੋਈ ਪ੍ਰਾਰਥਨਾ ਵਿੱਚ ਆਪਣੇ ਹੱਥ ਉਠਾ ਰਹੀ ਹੈ, "ਆਹ! ਮੈਂ ਬੇਹੋਸ਼ ਹੋਣ ਵਾਲੀ ਹਾਂ! ਮੇਰੇ ਚੌਗਿਰਦੇ ਕਾਤਲ ਖਲੋਤੇ ਨੇ!"

### ਯਹੂਦਾਹ ਦੇ ਲੋਕਾਂ ਦੀ ਬਦੀ

5 ਯਹੋਵਾਹ ਆਖਦਾ ਹੈ, "ਯਰੂਸ਼ਲਮ ਦੀਆਂ ਗਲੀਆਂ ਵਿੱਚ ਘੁੰਮੋ। ਆਲੇ-ਦੁਆਲੇ ਦੇਖੋ ਅਤੇ ਇਨ੍ਹਾਂ ਗੱਲਾਂ ਬਾਰੇ ਸੋਚੋ। ਸ਼ਹਿਰ ਦੀਆਂ ਜਨਤਕ ਥਾਵਾਂ ਦੀ ਖੋਜ ਕਰੋ। ਦੇਖੋ ਕਿ ਕੀ ਤੁਸੀਂ ਇੱਕ ਵੀ ਨੇਕ ਬੰਦਾ ਲੱਭ ਸਕਦੇ ਹੋ, ਅਜਿਹਾ ਬੰਦਾ ਜਿਹੜਾ

ਇਮਾਨਦਾਰੀ ਕਰਦਾ ਹੈ, ਜਿਹੜਾ ਸੱਚ ਦੀ ਤਲਾਸ਼ ਕਰਦਾ ਹੈ। ਜੇ ਤੁਸੀਂ ਇੱਕ ਵੀ ਨੇਕ ਬੰਦਾ ਲੱਭ ਲਵੋਂਗੇ ਤਾਂ ਮੈਂ ਯਰੂਸ਼ਲਮ ਨੂੰ ਮਾਫ਼ ਕਰ ਦਿਆਂਗਾ!
2ਲੋਕੀ ਇਕਰਾਰ ਕਰਦੇ ਨੇ ਤੇ ਆਖਦੇ ਨੇ, 'ਜਿਵੇਂ ਕਿ ਯਹੋਵਾਹ ਹਾਜ਼ਰ ਨਾਜ਼ਰ ਹੈ।' ਪਰ ਅਸਲ ਵਿੱਚ ਉਨ੍ਹਾਂ ਦਾ ਭਾਵ ਅਜਿਹਾ ਨਹੀਂ ਹੁੰਦਾ।"

3ਯਹੋਵਾਹ ਜੀ, ਮੈਂ ਜਾਣਦਾ ਹਾਂ ਕਿ ਤੁਸੀਂ ਚਾਹੁੰਦੇ ਹੋ ਕਿ ਲੋਕ ਤੁਹਾਡੇ ਵਫ਼ਾਦਾਰ ਹੋਣ। ਤੁਸੀਂ ਯਹੂਦਾਹ ਦੇ ਲੋਕਾਂ ਨੂੰ ਸੱਟ ਮਾਰੀ ਪਰ ਉਨ੍ਹਾਂ ਨੇ ਕੋਈ ਦਰਦ ਮਹਿਸੂਸ ਨਹੀਂ ਕੀਤਾ। ਤੁਸੀਂ ਉਨ੍ਹਾਂ ਨੂੰ ਤਬਾਹ ਕਰ ਦਿੱਤਾ। ਪਰ ਉਨ੍ਹਾਂ ਨੇ ਸਬਕ ਸਿੱਖਣ ਤੋਂ ਇਨਕਾਰ ਕਰ ਦਿੱਤਾ। ਉਹ ਬਹੁਤ ਜ਼ਿੱਦੀ ਬਣ ਗਏ। ਉਨ੍ਹਾਂ ਆਪਣੇ ਮੰਦੇ ਅਮਲਾਂ ਉੱਤੇ ਅਫ਼ਸੋਸ ਕਰਨ ਤੋਂ ਇਨਕਾਰ ਕੀਤਾ।

4ਪਰ ਮੈਂ ਆਪਣੇ ਦਿਲ ਵਿੱਚ ਆਖਿਆ, "ਅਵੱਸ਼ ਹੀ ਸਿਰਫ਼ ਗਰੀਬ ਲੋਕ ਅਜਿਹੇ ਹੋਣਗੇ ਜਿਹੜੇ ਇੰਨੇ ਮੂਰਖ ਹਨ। ਗਰੀਬ ਲੋਕਾਂ ਨੇ ਯਹੋਵਾਹ ਦੇ ਮਾਰਗ ਦੀ ਸਿੱਖਿਆ ਨਹੀਂ ਲਈ। ਗਰੀਬ ਲੋਕ ਆਪਣੇ ਪਰਮੇਸ਼ੁਰ ਦੀ ਬਿਵਸਥਾ ਨਹੀਂ ਜਾਣਦੇ।"

5ਇਸ ਲਈ ਮੈਂ ਯਹੂਦਾਹ ਦੇ ਆਗੂਆਂ ਕੋਲ ਜਾਵਾਂਗਾ। ਮੈਂ ਉਨ੍ਹਾਂ ਨਾਲ ਗੱਲ ਕਰਾਂਗਾ। ਅਵੱਸ਼ ਹੀ, ਆਗੂ ਯਹੋਵਾਹ ਦੇ ਮਾਰਗ ਬਾਰੇ ਜਾਣਦੇ ਹਨ। ਮੈਨੂੰ ਪੱਕ ਹੈ ਕਿ ਉਹ ਪਰਮੇਸ਼ੁਰ ਦੇ ਨੇਮ ਬਾਰੇ ਜਾਣਦੇ ਨੇ।" ਪਰ ਸਾਰੇ ਹੀ ਆਗੂ ਯਹੋਵਾਹ ਦੀ ਸੇਵਾ ਤੋਂ ਦੂਰ ਹੋ ਜਾਣ ਲਈ ਇਕੱਠੇ ਹੋ ਗਏ ਸਨ।

6ਉਹ ਪਰਮੇਸ਼ੁਰ ਦੇ ਖ਼ਿਲਾਫ਼ ਹੋ ਗਏ ਸਨ। ਇਸ ਲਈ ਜੰਗਲ ਦਾ ਇੱਕ ਸ਼ੇਰ ਉਨ੍ਹਾਂ ਉੱਤੇ ਹਮਲਾ ਕਰੇਗਾ। ਮਾਰੂਥਲ ਦਾ ਇੱਕ ਬਘਿਆੜ ਉਨ੍ਹਾਂ ਨੂੰ ਮਾਰ ਸੁੱਟੇਗਾ। ਉਨ੍ਹਾਂ ਦੇ ਸ਼ਹਿਰ ਨੇੜੇ ਇੱਕ ਚੀਤਾ ਲੁਕਿਆ ਹੋਇਆ ਹੈ। ਚੀਤਾ ਹਰ ਉਸ ਬੰਦੇ ਨੂੰ ਚੀਰ ਦੇਵੇਗਾ ਜਿਹੜਾ ਸ਼ਹਿਰ ਵਿੱਚੋਂ ਬਾਹਰ ਆਵੇਗਾ। ਅਜਿਹਾ ਇਸ ਲਈ ਵਾਪਰੇਗਾ ਕਿਉਂ ਕਿ ਯਹੂਦਾਹ ਦੇ ਲੋਕਾਂ ਨੇ ਬਾਰ-ਬਾਰ ਪਾਪ ਕੀਤਾ ਹੈ। ਉਹ ਅਨੇਕਾਂ ਵਾਰੀ ਯਹੋਵਾਹ ਤੋਂ ਭਟਕ ਗਏ ਹਨ।

7ਪਰਮੇਸ਼ੁਰ ਨੇ ਆਖਿਆ, "ਯਹੂਦਾਹ, ਮੈਨੂੰ ਇੱਕ ਵਾਰੀ ਵੀ ਚੰਗਾ ਜਿਹਾ ਕਾਰਣ ਦੱਸ ਕਿ ਮੈਨੂੰ ਤੈਨੂੰ ਮਾਫ਼ ਕਿਉਂ ਕਰ ਦੇਣਾ ਚਾਹੀਦਾ ਸੀ। ਤੇਰੇ ਬੱਚਿਆਂ ਨੇ ਮੈਨੂੰ ਛੱਡ ਦਿੱਤਾ ਹੈ। ਉਨ੍ਹਾਂ ਨੇ ਬੁੱਤਾਂ ਨਾਲ ਇਕਰਾਰ ਕੀਤੇ ਹਨ ਅਤੇ ਉਹ ਬੁੱਤ ਸੱਚਮੁੱਚ ਦੇਵਤੇ ਨਹੀਂ ਹਨ! ਮੈਂ ਤੇਰੇ ਬੱਚਿਆਂ ਨੂੰ ਹਰ ਚੀਜ਼ ਦਿੱਤੀ ਜਿਸਦੀ ਉਨ੍ਹਾਂ ਨੂੰ ਲੋੜ ਸੀ। ਪਰ ਫ਼ੇਰ ਵੀ ਉਹ ਮੇਰੇ ਨਾਲ ਬੇਵਫ਼ਾ ਰਹੇ! ਉਨ੍ਹਾਂ ਵਧੇਰੇ ਸਮਾਂ ਵੇਸਵਾਵਾਂ ਨਾਲ ਗੁਜ਼ਾਰਿਆ।

8ਉਹ ਅਜਿਹੇ ਘੋੜਿਆਂ ਵਰਗੇ ਹਨ ਜਿਨ੍ਹਾਂ ਕੋਲ ਖਾਣ ਲਈ ਬਹੁਤ ਕੁਝ ਸੀ ਅਤੇ ਉਹ ਜਿਨਸੀ ਮਿਲਾਪ ਲਈ ਤਿਆਰ ਹਨ। ਉਹ ਉਸ ਘੋੜੇ ਵਰਗੇ ਹਨ ਜਿਹੜਾ ਆਪਣੇ ਗੁਆਂਢੀ ਦੀ ਪਤਨੀ ਨੂੰ ਸੱਦ ਰਿਹਾ ਹੈ।

9ਕੀ ਮੈਨੂੰ ਯਹੂਦਾਹ ਦੇ ਲੋਕਾਂ ਨੂੰ ਅਜਿਹੀਆਂ ਗੱਲਾਂ ਕਰਨ ਲਈ

10"ਯਹੂਦਾਹ ਦੀਆਂ ਅੰਗੂਰੀ ਵੇਲਾਂ ਦੀਆਂ ਕਿਆਰੀਆਂ ਦੇ ਨਾਲ-ਨਾਲ ਜਾਵੋ। ਵੇਲਾਂ ਨੂੰ ਕੱਟ ਸੁੱਟੋ। (ਪਰ ਪੂਰੀ ਤਰ੍ਹਾਂ ਬਰਬਾਦ ਨਾ ਕਰੋ ਉਨ੍ਹਾਂ ਨੂੰ।) ਕੱਟ ਦੇਵੋ ਉਨ੍ਹਾਂ ਦੀਆਂ ਸਾਰੀਆਂ ਟਾਹਣੀਆਂ। ਕਿਉਂ ਕਿ ਇਹ ਟਾਹਣੀਆਂ ਯਹੋਵਾਹ ਦੀ ਮਲਕੀਅਤ ਨਹੀਂ ਹਨ।

11ਇਸਰਾਏਲ ਦਾ ਪਰਿਵਾਰ ਅਤੇ ਯਹੂਦਾਹ ਦਾ ਪਰਿਵਾਰ ਰਿਹਾ ਹੈ ਬੇਵਫ਼ਾ ਮੇਰੇ ਨਾਲ ਹਰ ਤਰ੍ਹਾਂ।" ਸੰਦੇਸ਼ ਹੈ ਇਹ ਯਹੋਵਾਹ ਵੱਲੋਂ।

12"ਉਨ੍ਹਾਂ ਲੋਕਾਂ ਯਹੋਵਾਹ ਬਾਰੇ ਝੂਠ ਬੋਲਿਆ ਹੈ। ਉਨ੍ਹਾਂ ਆਖਿਆ ਹੈ, 'ਯਹੋਵਾਹ ਸਾਡੇ ਨਾਲ ਕੁਝ ਨਹੀਂ ਕਰੇਗਾ। ਸਾਡੇ ਨਾਲ ਕੁਝ ਵੀ ਨਹੀਂ ਵਾਪਰੇਗਾ। ਅਸੀਂ ਕਿਸੇ ਦੁਸ਼ਮਣ ਨੂੰ ਸਾਡੇ ਉੱਤੇ ਹਮਲਾ ਕਰਦਿਆਂ ਨਹੀਂ ਦੇਖਾਂਗੇ। ਅਸੀਂ ਕਦੇ ਵੀ ਭੁੱਖੇ ਨਹੀਂ ਮਰਾਂਗੇ।'

13ਇਹ ਝੂਠੇ ਨਬੀ ਸਿਰਫ਼ ਫ਼ੋਕੀ ਹਵਾ ਹਨ। ਪਰਮੇਸ਼ੁਰ ਦਾ ਬਚਨ ਉਨ੍ਹਾਂ ਅੰਦਰ ਨਹੀਂ। ਉਨ੍ਹਾਂ ਨਾਲ ਮੰਦੀਆਂ ਗੱਲਾਂ ਵਾਪਰਨਗੀਆਂ।"

14ਸਰਬ ਸ਼ਕਤੀਮਾਨ ਯਹੋਵਾਹ ਪਰਮੇਸ਼ੁਰ ਨੇ ਇਹ ਗੱਲਾਂ ਆਖੀਆਂ: "ਉਨ੍ਹਾਂ ਲੋਕਾਂ ਆਖਿਆ ਸੀ ਕਿ ਮੈਂ ਉਨ੍ਹਾਂ ਨੂੰ ਸਜ਼ਾ ਨਹੀਂ ਦਿਆਂਗਾ। ਇਸ ਲਈ ਯਿਰਮਿਯਾਹ, ਜਿਹੜੇ ਸ਼ਬਦ ਮੈਂ ਤੈਨੂੰ ਦਿੰਦਾ ਹਾਂ ਉਹ ਅੱਗ ਵਰਗੇ ਹੋਣਗੇ, ਅਤੇ ਉਹ ਲੋਕ ਲੱਕੜ ਵਰਗੇ ਹੋਣਗੇ। ਉਹ ਅੱਗ ਉਨ੍ਹਾਂ ਨੂੰ ਪੂਰੀ ਤਰ੍ਹਾਂ ਸ਼ਾੜ ਦੇਵੇਗੀ!"

15ਇਸਰਾਏਲ ਦੇ ਪਰਿਵਾਰ, ਇਹ ਸੰਦੇਸ਼ ਹੈ ਯਹੋਵਾਹ ਵੱਲੋਂ, "ਮੈਂ ਤੁਹਾਡੇ ਉੱਤੇ ਹਮਲਾ ਕਰਨ ਲਈ ਇੱਕ ਕੌਮ ਨੂੰ ਦੂਰ-ਦੁਰਾਡਿਓ ਲਿਆਵਾਂਗਾ। ਇਹ ਪੁਰਾਣੀ ਕੌਮ ਹੈ, ਇਹ ਪੁਰਾਤਨ ਕੌਮ ਹੈ। ਉਸ ਕੌਮ ਦੇ ਲੋਕ ਅਜਿਹੀ ਭਾਸ਼ਾ ਬੋਲਦੇ ਹਨ ਜਿਸ ਨੂੰ ਤੁਸੀਂ ਨਹੀਂ ਜਾਣਦੇ। ਤੁਸੀਂ ਨਹੀਂ ਸਮਝਦੇ, ਉਹ ਕੀ ਆਖਦੇ ਨੇ।

16ਉਨ੍ਹਾਂ ਦੇ ਤੀਰਾਂ ਦੇ ਭੱਥੇ ਖੁੱਲ੍ਹੀਆਂ ਕਬਰਾਂ ਵਰਗੇ ਨੇ। ਉਨ੍ਹਾਂ ਦੇ ਸਾਰੇ ਹੀ ਆਦਮੀ ਮਜ਼ਬੂਤ ਸਿਪਾਹੀ ਨੇ।

17ਉਹ ਸਿਪਾਹੀ ਉਨ੍ਹਾਂ ਸਮੂਹ ਫ਼ਸਲਾਂ ਨੂੰ ਖਾ ਜਾਣਗੇ, ਜਿਨ੍ਹਾਂ ਦੀ ਤੁਸੀਂ ਵਾਢੀ ਕੀਤੀ ਹੈ। ਉਹ ਤੁਹਾਡਾ ਸਾਰਾ ਭੋਜਨ ਖਾ ਜਾਣਗੇ। ਉਹ ਤੁਹਾਡੇ ਧੀਆਂ ਪੁੱਤਰਾਂ ਨੂੰ ਖਾ ਜਾਣਗੇ। ਉਹ ਤੁਹਾਡੇ ਵੱਗਾਂ ਅਤੇ ਇੱਜੜਾਂ ਨੂੰ ਖਾ ਜਾਣਗੇ, ਉਹ ਤੁਹਾਡੇ ਅੰਗੂਰਾਂ ਅਤੇ ਤੁਹਾਡੇ ਅੰਜੀਰਾਂ ਨੂੰ ਖਾ ਜਾਣਗੇ।"

18ਇਹ ਸੰਦੇਸ਼ ਯਹੋਵਾਹ ਵੱਲੋਂ ਹੈ, "ਪਰ ਯਹੂਦਾਹ, ਜਦੋਂ ਇਹ ਭਿਆਨਕ ਦਿਨ ਆਉਣਗੇ, ਮੈਂ ਤੈਨੂੰ ਪੂਰੀ ਤਰ੍ਹਾਂ ਤਬਾਹ ਨਹੀਂ ਕਰਾਂਗਾ।

19ਯਹੂਦਾਹ ਦੇ ਲੋਕ ਤੈਨੂੰ ਪੁੱਛਣਗੇ, 'ਯਿਰਮਿਯਾਹ, ਯਹੋਵਾਹ ਸਾਡੇ ਪਰਮੇਸ਼ੁਰ ਨੇ ਸਾਡੇ ਨਾਲ ਇਹ ਮੰਦੀ ਗੱਲ ਕਿਉਂ ਕੀਤੀ ਹੈ?' ਉਨ੍ਹਾਂ ਨੂੰ ਇਹ ਜਵਾਬ ਦੇਣਾ: 'ਯਹੂਦਾਹ ਦੇ ਲੋਕੋ, ਤੁਸੀਂ ਯਹੋਵਾਹ ਨੂੰ ਛੱਡ ਦਿੱਤਾ ਹੈ, ਅਤੇ ਤੁਸੀਂ ਆਪਣੀ ਹੀ ਧਰਤੀ ਉੱਤੇ ਵਿਦੇਸ਼ੀ ਬੁੱਤਾਂ ਦੀ ਸੇਵਾ ਕੀਤੀ ਹੈ। ਤੁਸੀਂ ਇਹ ਗੱਲਾਂ ਕੀਤੀਆਂ ਨੇ, ਇਸ ਲਈ ਹੁਣ ਤੁਸੀਂ ਉਸ ਧਰਤੀ ਵਿੱਚ ਵਿਦੇਸ਼ੀਆਂ ਦੀ ਸੇਵਾ ਕਰੋਂਗੇ, ਜਿਹੜੀ ਤੁਹਾਡੀ ਨਹੀਂ ਹੈ।'"

20ਯਹੋਵਾਹ ਨੇ ਆਖਿਆ, "ਯਾਕੂਬ ਦੇ ਪਰਿਵਾਰ ਨੂੰ ਇਹ ਸੰਦੇਸ਼ ਦੇਵੋ। ਇਹ ਸੰਦੇਸ਼ ਯਹੂਦਾਹ ਦੀ ਕੌਮ ਅੰਦਰ ਦੇਵੋ,

21ਇਹ ਸੰਦੇਸ਼ ਸੁਣੋ: 'ਮੂਰਖ ਲੋਕੋ ਤੁਹਾਨੂੰ ਕੋਈ ਸਮਝ ਨਹੀਂ ਹੈ, ਤੁਹਾਡੀਆਂ ਅੱਖਾਂ ਹਨ ਪਰ ਤੁਸੀਂ ਨਹੀਂ ਦੇਖ ਸਕਦੇ! ਤੁਹਾਡੇ ਕੰਨ ਹਨ ਪਰ ਤੁਸੀਂ ਸੁਣਦੇ ਨਹੀਂ!

22ਅਵੱਸ਼ ਹੀ ਤੁਸੀਂ ਮੇਰੇ ਕੋਲੋਂ ਭੈਭੀਤ ਹੋ।'" ਇਹ ਸੰਦੇਸ਼ ਯਹੋਵਾਹ ਵੱਲੋਂ ਸੀ। "ਤੁਹਾਨੂੰ ਮੇਰੇ ਸਾਮ੍ਹਣੇ ਡਰ ਨਾਲ ਕੰਬ ਜਾਣਾ ਚਾਹੀਦਾ ਹੈ। ਮੈਂ ਹੀ ਉਹ ਹਾਂ ਜਿਸਨੇ ਸਮੁੰਦਰ ਦੀ ਹੱਦ ਬਨਾਉਣ ਲਈ ਕੰਢਿਆਂ ਨੂੰ ਬਣਾਇਆ ਸੀ। ਮੈਂ ਇਸ ਨੂੰ, ਪਾਣੀ ਨੂੰ ਹਮੇਸ਼ਾ ਵਾਸਤੇ ਇਸਦੇ ਸਿਰ ਥਾਂ ਰੱਖਣ ਵਾਸਤੇ ਸਾਜਿਆ ਸੀ। ਭਾਵੇਂ ਲਹਿਰਾਂ ਕੰਢਿਆਂ ਨਾਲ ਟਕਰਾਉਣ, ਪਰ ਉਹ ਇਸ ਨੂੰ ਤਬਾਹ ਨਹੀਂ ਕਰਨਗੀਆਂ। ਭਾਵੇਂ ਆਉਂਦੀਆਂ ਹੋਈਆਂ ਲਹਿਰਾਂ ਗਰਜਣ, ਪਰ ਉਹ ਕੰਢਿਆਂ ਤੋਂ ਪਾਰ ਨਹੀਂ ਜਾ ਸਕਦੀਆਂ।

23ਪਰ ਯਹੂਦਾਹ ਦੇ ਲੋਕ ਜ਼ਿੱਦੀ ਨੇ। ਉਹ ਸਦਾ ਮੇਰੇ ਵਿਰੁੱਧ ਹੋਣ ਦੀਆਂ ਯੋਜਨਾਵਾਂ ਬਣਾਉਂਦੇ ਰਹਿੰਦੇ ਨੇ। ਉਨ੍ਹਾਂ ਮੇਰੇ ਕੋਲੋਂ ਮੁੱਖ ਮੋੜ ਲਿਆ ਅਤੇ ਉਨ੍ਹਾਂ ਮੈਨੂੰ ਛੱਡ ਦਿੱਤਾ ਸੀ।

24ਯਹੂਦਾਹ ਦੇ ਲੋਕ ਕਦੇ ਵੀ ਆਪਣੇ-ਆਪ ਨੂੰ ਨਹੀਂ ਆਖਦੇ, 'ਆਓ ਡਰੀਏ ਅਤੇ ਯਹੋਵਾਹ ਆਪਣੇ ਪਰਮੇਸ਼ੁਰ ਦਾ ਆਦਰ ਕਰੀਏ। ਉਹ ਬਿਲਕੁਲ ਸਹੀ ਸਮੇਂ ਉੱਤੇ ਖਿਜ਼ਾ ਅਤੇ ਬਹਾਰ ਦੀ ਬਰਖਾ ਦਿੰਦਾ ਹੈ। ਉਹ ਪੱਕ ਕਰਦਾ ਹੈ ਕਿ ਸਾਡੀ ਫ਼ਸਲ ਸਹੀ ਸਮੇਂ ਸਿਰ ਹੋਵੇ।'

25ਯਹੂਦਾਹ ਦੇ ਲੋਕੋ, ਤੁਸੀਂ ਗ਼ਲਤ ਕੰਮ ਕੀਤਾ ਹੈ। ਇਸ ਲਈ ਬਰਖਾ ਅਤੇ ਫ਼ਸਲਾਂ ਨਹੀਂ ਆਈਆਂ। ਤੁਹਾਡੇ ਪਾਪਾਂ ਨੇ ਤੁਹਾਨੂੰ ਯਹੋਵਾਹ ਤੋਂ ਮਿਲਣ ਵਾਲੀਆਂ ਚੰਗੀਆਂ ਚੀਜ਼ਾਂ ਨੂੰ ਮਾਨਣ ਤੋਂ ਦੂਰ ਰੱਖਿਆ ਹੈ।

26ਮੇਰੇ ਲੋਕਾਂ ਅੰਦਰ ਮੰਦੇ ਆਦਮੀ ਨੇ। ਉਹ ਮੰਦੇ ਲੋਕ ਉਨ੍ਹਾਂ ਆਦਮੀਆਂ ਵਰਗੇ ਹਨ, ਜਿਹੜੇ ਪੰਛੀਆਂ ਨੂੰ ਫ਼ਾਹੁਣ ਲਈ ਜਾਲ ਵਿਛਾਉਂਦੇ ਨੇ। ਉਹ ਲੋਕ ਆਪਣੇ ਜਾਲ ਵਿਛਾਉਂਦੇ ਨੇ ਪਰ ਉਹ ਪੰਛੀਆਂ ਦੀ ਥਾਵੇਂ ਬੰਦਿਆਂ ਨੂੰ ਫ਼ਾਹੁੰਦੇ ਹਨ।

27ਇਨ੍ਹਾਂ ਮੰਦੇ ਲੋਕਾਂ ਦੇ ਘਰ ਝੂਠ ਨਾਲ ਭਰੇ ਹੋਏ ਹਨ, ਜਿਵੇਂ ਪਿੰਜਰਾ ਪੰਛੀਆਂ ਨਾਲ ਭਰਿਆ ਹੁੰਦਾ ਹੈ। ਉਨ੍ਹਾਂ ਦੇ ਝੂਠ ਨੇ ਉਨ੍ਹਾਂ ਨੂੰ ਅਮੀਰ ਅਤੇ ਤਾਕਤਵਰ ਬਣਾ ਦਿੱਤਾ ਹੈ।

28ਉਹ ਆਪਣੇ ਮੰਦੇ ਅਮਲਾਂ ਕਾਰਣ ਮੋਟੇ-ਤਾਜ਼ੇ ਹੋ ਗਏ ਨੇ। ਉਨ੍ਹਾਂ ਦੇ ਮੰਦੇ ਅਮਲਾਂ ਦਾ ਕੋਈ ਅੰਤ ਨਹੀਂ। ਉਹ ਯਤੀਮਾਂ ਦੀ ਸਹਾਇਤਾ ਨਹੀਂ ਕਰਦੇ ਅਤੇ ਉਹ ਗਰੀਬ ਲੋਕਾਂ ਬਾਰੇ ਨਿਰਪੱਖ ਨਿਰਣਾ ਨਹੀਂ ਕਰਦੇ।

29ਕੀ ਯਹੂਦਾਹ ਦੇ ਲੋਕਾਂ ਨੂੰ ਮੈਨੂੰ ਇਹ ਗੱਲਾਂ ਕਰਨ ਲਈ ਇਹ ਸਜ਼ਾ ਦੇਣੀ ਚਾਹੀਦੀ ਹੈ?" ਇਹ ਸੰਦੇਸ਼ ਯਹੋਵਾਹ ਵੱਲੋਂ ਸੀ। "ਤੁਸੀਂ ਜਾਣਦੇ ਸੀ ਕਿ ਮੈਨੂੰ ਇਹੋ ਜਿਹੀ ਕੌਮ ਨੂੰ ਸਜ਼ਾ ਦੇਣੀ ਚਾਹੀਦੀ ਹੈ। ਮੈਨੂੰ ਉਨ੍ਹਾਂ ਨੂੰ ਸਜ਼ਾ ਦੇਣੀ ਚਾਹੀਦੀ ਹੈ ਜਿਸਦੇ ਉਹ ਅਧਿਕਾਰੀ ਨੇ।"

30ਯਹੋਵਾਹ ਆਖਦਾ ਹੈ, "ਯਹੂਦਾਹ ਦੇ ਦੇਸ ਅੰਦਰ ਇੱਕ ਭਿਆਨਕ ਅਤੇ ਭੈਭੀਤ ਕਰਨ ਵਾਲੀ ਗੱਲ ਵਾਪਰ ਗਈ ਹੈ।

31ਨਬੀ ਝੂਠ ਬੋਲਦੇ ਨੇ। ਜਾਜਕ ਉਹ ਗੱਲਾਂ ਨਹੀਂ ਕਰਨਗੇ, ਜਿਨ੍ਹਾਂ ਲਈ ਉਨ੍ਹਾਂ ਨੂੰ ਚੁਣਿਆ ਗਿਆ ਸੀ। ਅਤੇ ਮੇਰੇ ਲੋਕ ਇਸ ਰਸਤੇ ਨੂੰ ਪਿਆਰ ਕਰਦੇ ਨੇ! ਪਰ ਤੁਸੀਂ ਲੋਕ ਕੀ ਕਰੋਂਗੇ ਜਦੋਂ ਤੁਹਾਨੂੰ ਤੁਹਾਡੀ ਸਜ਼ਾ ਮਿਲੇਗੀ?"

### ਦੁਸ਼ਮਣ ਯਰੂਸ਼ਲਮ ਨੂੰ ਘੇਰ ਲੈਂਦਾ

6 ਬਿਨਯਾਮੀਨ ਦੇ ਲੋਕੋ, ਜਾਨ ਬਚਾਉਣ ਲਈ ਭੱਜ ਜਾਓ, ਯਰੂਸ਼ਲਮ ਸ਼ਹਿਰ ਤੋਂ ਭੱਜ ਜਾਓ! ਤਿਕੂਓ ਸ਼ਹਿਰ ਵਿੱਚ ਜੰਗ ਦੀ ਤੂਰ੍ਹੀ ਵਜਾ ਦਿਓ। ਬੈਤ-ਹੱਕਰਮ ਦੇ ਸ਼ਹਿਰ ਵਿੱਚ ਚਿਤਾਵਨੀ ਦਾ ਝੰਡਾ ਉੱਚਾ ਕਰ ਦਿਓ! ਇਹੀ ਗੱਲਾਂ ਕਰੋ ਕਿਉਂ ਕਿ ਉੱਤਰ ਵੱਲੋਂ ਤਬਾਹੀ ਆਉਣ ਵਾਲੀ ਹੈ। ਤੁਹਾਡੇ ਲਈ ਭਿਆਨਕ ਤਬਾਹੀ ਆ ਰਹੀ ਹੈ।

2ਸੀਯੋਨ ਦੀਏ ਧੀਏ, ਤੂੰ ਇੱਕ ਖੂਬਸੂਰਤ ਚਰਾਂਦ ਵਰਗੀ ਹੈਂ।

3ਅਯਾਲੀ ਯਰੂਸ਼ਲਮ ਵਿੱਚ ਆਉਂਦੇ ਨੇ ਅਤੇ ਆਪਣੇ ਇੱਜੜਾਂ ਨੂੰ ਲਿਆਉਂਦੇ ਨੇ। ਉਹ ਉਸਦੇ ਆਲੇ-ਦੁਆਲੇ ਡੇਰਾ ਲਾ ਦਿੰਦੇ ਨੇ। ਹਰ ਅਯਾਲੀ ਆਪਣੇ ਇੱਜੜ ਦੀ ਦੇਖ-ਭਾਲ ਕਰਦਾ ਹੈ।

4"ਯਰੂਸ਼ਲਮ ਨਾਲ ਲੜਨ ਲਈ ਤਿਆਰ ਹੋ ਜਾਓ। ਉੱਠੋ! ਅਸੀਂ ਦੁਪਿਹਰ ਵੇਲੇ ਸ਼ਹਿਰ ਉੱਤੇ ਹਮਲਾ ਕਰਾਂਗੇ। "ਨਹੀਂ! ਪਰ ਪਹਿਲਾਂ ਹੀ ਦੇਰ ਹੋ ਚੁੱਕੀ ਹੈ, ਅਤੇ ਤ੍ਰਿਕਾਲਾਂ ਦੀਆਂ ਛਾਵਾਂ ਲੰਮੀਆਂ ਹੋ ਰਹੀਆਂ ਨੇ।

5ਇਸ ਲਈ ਉੱਠ ਖਲੋਵੋ! ਅਸੀਂ ਸ਼ਹਿਰ ਉੱਤੇ ਰਾਤ ਵੇਲੇ ਹਮਲਾ ਕਰਾਂਗੇ! ਆਓ ਮਜ਼ਬੂਤ ਕੰਧਾਂ ਨੂੰ ਮਜ਼ਬੂਤ ਕਰ ਦੇਈਏ, ਜਿਹੜੀਆਂ ਯਰੂਸ਼ਲਮ ਦੇ ਚਾਰ-ਚੁਫ਼ੇਰੇ ਹਨ।"

6ਇਹੀ ਹੈ ਜੋ ਸਰਬ ਸ਼ਕਤੀਮਾਨ ਯਹੋਵਾਹ ਆਖਦਾ ਹੈ: "ਯਰੂਸ਼ਲਮ ਦੁਆਲੇ ਦੇ ਰੁੱਖਾਂ ਨੂੰ ਮਿਣ ਲਵੋ। ਇਸਦੇ ਸਾਮ੍ਹਣੇ ਮਿੱਟੀ ਦਾ ਬੰਨ੍ਹ ਉਸਾਰ ਦਿਓ। ਇਸ ਸ਼ਹਿਰ ਅੰਦਰ ਦਮਨ ਤੋਂ ਇਲਾਵਾ ਹੋਰ ਕੁਝ ਵੀ ਨਹੀਂ ਹੈ, ਅਤੇ ਇਸ ਨੂੰ ਸਜ਼ਾ ਮਿਲਣੀ ਚਾਹੀਦੀ ਹੈ!

7ਖੂਹ ਦਾ ਪਾਣੀ ਤਾਜ਼ਾ ਰਹਿੰਦਾ ਹੈ। ਇਸੇ ਤਰ੍ਹਾਂ ਹੀ, ਯਰੂਸ਼ਲਮ ਆਪਣੇ ਪਾਪ ਨੂੰ ਤਾਜ਼ਾ ਰੱਖਦਾ ਹੈ। ਮੈਂ ਹਰ ਵੇਲੇ ਇਸ ਸ਼ਹਿਰ ਵਿੱਚ ਲੁੱਟ-ਮਾਰ ਅਤੇ ਹਿੰਸਾ ਬਾਰੇ ਸੁਣਦਾ ਹਾਂ। ਅਤੇ ਯਰੂਸ਼ਲਮ ਵਿੱਚ ਹਮੇਸ਼ਾ ਬਿਮਾਰੀ ਅਤੇ ਜ਼ਖਮ ਵੇਖਦਾ ਹਾਂ।

8ਯਰੂਸ਼ਲਮ, ਇਸ ਚਿਤਾਵਨੀ ਨੂੰ ਪ੍ਰਵਾਨ ਕਰ। ਜੇ ਤੂੰ ਇਸ ਨੂੰ ਨਾ ਸੁਣਿਆ ਤਾਂ ਮੈਂ ਤੇਰੇ ਕੋਲੋਂ ਮੂੰਹ ਮੋੜ ਲਵਾਂਗਾ। ਮੈਂ ਤੇਰੀ ਧਰਤੀ ਨੂੰ ਮਾਰੂਥਲ ਬਣਾ ਦਿਆਂਗਾ। ਓਥੇ ਕੋਈ ਵੀ ਬੰਦਾ ਨਹੀਂ ਰਹਿ ਸਕੇਗਾ।"

9ਇਹੀ ਹੈ ਜੋ ਸਰਬ ਸ਼ਕਤੀਮਾਨ ਯਹੋਵਾਹ ਆਖਦਾ ਹੈ: "ਇਸਰਾਏਲ ਦੇ ਲੋਕਾਂ ਨੂੰ ਇਕੱਠਿਆਂ ਕਰੋ,* ਜਿਹੜੇ ਆਪਣੀ ਧਰਤੀ ਉੱਤੇ ਬਚ ਗਏ ਸਨ। ਉਨ੍ਹਾਂ ਨੂੰ ਓਸੇ ਤਰ੍ਹਾਂ ਇਕੱਠਿਆਂ ਕਰੋ ਜਿਵੇਂ ਤੁਸੀਂ ਅੰਗੂਰੀ ਵੇਲ ਤੋਂ ਬਚੇ-ਖੁਚੇ ਅੰਗੂਰ ਤੋੜਦੇ ਹੋ।

---

**ਇਕੱਠਿਆਂ ਕਰੋ** ਜਾਂ, "ਸਿੱਟੇ ਚੁਣਨ।" ਕਿਸਾਨਾਂ ਨੂੰ ਆਪਣਾ ਥੋੜਾ ਜਿਹਾ ਅਨਾਜ਼ ਅਤੇ ਹੋਰ ਫ਼ਸਲਾਂ ਖੇਤ ਵਿੱਚ ਛੱਡਣੀਆਂ ਪੈਂਦੀਆਂ ਸਨ। ਇਸ ਤਰ੍ਹਾਂ, ਗਰੀਬ ਲੋਕਾਂ ਅਤੇ ਮੁਸਾਫ਼ਿਰਾਂ ਨੂੰ ਹਮੇਸ਼ਾ ਖਾਣ ਲਈ ਕੁਝ ਮਿਲ ਜਾਂਦਾ। ਇਸ ਬਚੇ ਹੋਏ ਅਨਾਜ਼ ਨੂੰ ਇਕੱਠਾ ਕਰਨਾ ਹੀ ਸਿੱਟੇ ਚੁਣਨਾ ਕਹਿੰਦੇ ਹਨ।

ਹਰ ਵੇਲ ਦੀ ਜਾਂਚ ਕਰੋ ਜਿਵੇਂ ਕਾਮਾ ਹਰ ਵੇਲ ਦੀ ਜਾਂਚ ਕਰਦਾ ਹੈ, ਜਦੋਂ ਉਹ ਅੰਗੂਰ ਤੋੜਦਾ ਹੈ।"

10ਮੈਂ ਕਿਸ ਨਾਲ ਗੱਲ ਕਰ ਸਕਦਾ ਹਾਂ? ਮੈਂ ਕਿਸ ਨੂੰ ਚਿਤਾਵਨੀ ਦੇ ਸਕਦਾ ਹਾਂ? ਮੇਰੀ ਗੱਲ ਕੌਣ ਸੁਣੇਗਾ? ਇਸਰਾਏਲ ਦੇ ਲੋਕਾਂ ਨੇ ਆਪਣੇ ਕੰਨ ਬੰਦ ਕਰ ਲਏ ਨੇ, ਇਸ ਲਈ ਉਹ ਮੇਰੀਆਂ ਚਿਤਾਵਨੀਆਂ ਨਹੀਂ ਸੁਣਦੇ। ਲੋਕ ਯਹੋਵਾਹ ਦੀਆਂ ਸਾਖੀਆਂ ਨੂੰ ਪਸੰਦ ਨਹੀਂ ਕਰਦੇ। ਉਹ ਉਸਦੇ ਸੰਦੇਸ਼ ਨੂੰ ਨਹੀਂ ਸੁਣਨਾ ਚਾਹੁੰਦੇ।

11ਪਰ ਮੈਂ ਯਹੋਵਾਹ ਦੇ ਕਹਿਰ ਨਾਲ ਭਰਿਆ ਹੋਇਆ ਹਾਂ! ਮੈਂ ਇਸ ਨੂੰ ਅੰਦਰ ਸਾਂਭ ਕੇ ਥੱਕ ਗਿਆ ਹਾਂ! "ਯਹੋਵਾਹ ਦਾ ਕਹਿਰ ਉਨ੍ਹਾਂ ਬੱਚਿਆਂ ਉੱਤੇ ਡੋਲ੍ਹ ਦੇਵੋ, ਜੋ ਗਲੀਆਂ ਅੰਦਰ ਖੇਡਦੇ ਨੇ। ਯਹੋਵਾਹ ਦੇ ਕਹਿਰ ਨੂੰ ਇਕੱਠੇ ਹੋਕੇ ਮਿਲ ਬੈਠੇ ਨੌਜਵਾਨਾਂ ਉੱਤੇ ਡੋਲ੍ਹ ਦੇਵੋ। ਪਤੀ ਅਤੇ ਪਤਨੀ ਦੋਹਾਂ ਨੂੰ ਹੀ ਫ਼ੜ ਲਿਆ ਜਾਵੇਗਾ। ਸਾਰੇ ਬਿਰਧ ਲੋਕਾਂ ਨੂੰ ਵੀ ਫ਼ੜ ਲਿਆ ਜਾਵੇਗਾ।

12ਉਨ੍ਹਾਂ ਦੇ ਘਰ ਹੋਰਨਾਂ ਲੋਕਾਂ ਨੂੰ ਦੇ ਦਿੱਤੇ ਜਾਣਗੇ। ਉਨ੍ਹਾਂ ਦੇ ਖੇਤ ਅਤੇ ਉਨ੍ਹਾਂ ਦੀਆਂ ਪਤਨੀਆਂ ਹੋਰਨਾਂ ਲੋਕਾਂ ਨੂੰ ਦੇ ਦਿੱਤੀਆਂ ਜਾਣਗੀਆਂ। ਮੈਂ ਆਪਣੇ ਹੱਥ ਚੁੱਕਾਂਗਾ ਅਤੇ ਯਹੂਦਾਹ ਦੇ ਲੋਕਾਂ ਨੂੰ ਸਜ਼ਾ ਦੇਵਾਂਗਾ।" ਇਹ ਸੰਦੇਸ਼ ਯਹੋਵਾਹ ਵੱਲੋਂ ਸੀ।

13"ਇਸਰਾਏਲ ਦੇ ਸਾਰੇ ਹੀ ਲੋਕ ਹੋਰ-ਹੋਰ ਪੈਸਾ ਚਾਹੁੰਦੇ ਨੇ। ਸਾਰੇ ਹੀ ਲੋਕ, ਸਭ ਤੋਂ ਨਿਗੂਣਿਆਂ ਤੋਂ ਲੈਕੇ ਸਭ ਤੋਂ ਮਹੱਤਵਪੂਰਣ ਲੋਕਾਂ ਤੀਕ ਇਹੋ ਜਿਹੇ ਹੀ ਹਨ। ਸਾਰੇ ਹੀ ਲੋਕ, ਨਬੀਆਂ ਤੋਂ ਲੈਕੇ ਜਾਜਕਾਂ ਤੀਕ, ਬੋਲਦੇ ਨੇ ਝੂਠ।

14ਉਹ ਮੇਰੇ ਲੋਕਾਂ ਦੇ ਗੰਭੀਰ ਜ਼ਖਮਾਂ ਦਾ ਇੰਝ ਇਲਾਜ ਕਰਦੇ ਹਨ ਜਿਵੇਂ ਕਿ ਉਹ ਹਲਕੀਆਂ ਜਿਹੀਆਂ ਝਰੀਟਾਂ ਹੋਣ। ਆਖਦੇ ਨੇ ਉਹ, 'ਇਹ ਸਭ ਠੀਕ ਹੈ, ਹਰ ਚੀਜ਼ ਵਧੀਆ ਹੈ!' ਪਰ ਠੀਕ ਨਹੀਂ ਹੈ ਸਭ ਕੁਝ!

15ਜਾਜਕਾਂ ਅਤੇ ਨਬੀਆਂ ਨੂੰ ਆਪਣੇ ਮੰਦੇ ਅਮਲਾਂ ਕਾਰਣ ਸ਼ਰਮਸਾਰ ਹੋਣਾ ਚਾਹੀਦਾ ਹੈ। ਪਰ ਉਹ ਬਿਲਕੁਲ ਹੀ ਸ਼ਰਮਸਾਰ ਨਹੀਂ ਹਨ। ਉਹ ਆਪਣੇ ਪਾਪਾਂ ਕਾਰਣ ਸ਼ਰਮ ਮਹਿਸੂਸ ਕਰਨਾ ਨਹੀਂ ਜਾਣਦੇ। ਇਸ ਲਈ ਉਨ੍ਹਾਂ ਨੂੰ ਹੋਰਨਾਂ ਦੇ ਨਾਲ ਹੀ ਸਜ਼ਾ ਮਿਲੇਗੀ। ਉਹ ਜ਼ਮੀਨ ਉੱਤੇ ਸੁੱਟ ਦਿੱਤੇ ਜਾਣਗੇ, ਜਦੋਂ ਮੈਂ ਲੋਕਾਂ ਨੂੰ ਸਜ਼ਾ ਦੇਵਾਂਗਾ।" ਯਹੋਵਾਹ ਨੇ ਇਹ ਗੱਲਾਂ ਆਖੀਆਂ।

16ਯਹੋਵਾਹ ਇਹ ਗੱਲਾਂ ਆਖਦਾ ਹੈ: "ਚੁਰਾਹਿਆਂ ਉੱਤੇ ਖਲੋ ਜਾਵੋ ਅਤੇ ਦੇਖੋ। ਪੁੱਛੋ ਕਿ ਪੁਰਾਣੀ ਰਾਹ ਕਿੱਥੇ ਹੈ। ਪੁੱਛੋ ਕਿ ਚੰਗੀ ਰਾਹ ਕਿਹੜੀ ਹੈ ਅਤੇ ਓਸੇ ਰਾਹ ਉੱਤੇ ਤੁਰੋ। ਜੇ ਤੁਸੀਂ ਅਜਿਹਾ ਕਰੋਂਗੇ, ਤੁਹਾਨੂੰ ਆਪਣੇ ਲਈ ਅਰਾਮ ਮਿਲੇਗਾ। ਪਰ ਤੁਸੀਂ ਲੋਕਾਂ ਨੇ ਆਖਿਆ ਹੈ, 'ਅਸੀਂ ਨੇਕੀ ਦੇ ਰਾਹ ਉੱਤੇ ਨਹੀਂ ਤੁਰਾਂਗੇ!'

17ਮੈਂ ਤੁਹਾਡੀ ਨਿਗਰਾਨੀ ਕਰਨ ਲਈ, ਪਹਿਰੇਦਾਰਾਂ ਨੂੰ ਚੁਣਿਆ ਸੀ। ਮੈਂ ਉਨ੍ਹਾਂ ਨੂੰ ਆਖਿਆ ਸੀ, 'ਜੰਗੀ ਤੂਰ੍ਹੀਆਂ ਦੀਆਂ ਅਵਾਜ਼ਾਂ ਨੂੰ ਧਿਆਨ ਨਾਲ ਸੁਣਦੇ ਰਹਿਣਾ।' ਪਰ ਉਨ੍ਹਾਂ ਨੇ ਆਖਿਆ, 'ਅਸੀਂ ਨਹੀਂ ਸੁਣਾਂਗੇ!'

18ਇਸ ਲਈ, ਤੁਸੀਂ ਸਮੂਹ ਕੌਮਾਂ ਦੇ ਲੋਕੋ ਸੁਣੋ! ਉਨ੍ਹਾਂ ਦੇਸ਼ਾਂ ਦੇ ਤੁਸੀਂ ਲੋਕੋ, ਧਿਆਨ ਦੇਵੋ!

19ਧਰਤੀ ਦੇ ਲੋਕੋ, ਇਸਨੂੰ ਸੁਣੋ। ਮੈਂ ਯਹੂਦਾਹ ਦੇ ਲੋਕਾਂ ਲਈ ਤਬਾਹੀ ਲਿਆਉਣ ਜਾ ਰਿਹਾ ਹਾਂ। ਉਨ੍ਹਾਂ ਸਾਰੀਆਂ ਮੰਦੀਆਂ ਯੋਜਨਾਵਾਂ ਕਾਰਣ ਜਿਹੜੀਆਂ ਉਨ੍ਹਾਂ ਨੇ ਬਣਾਈਆਂ ਸਨ। ਅਤੇ ਇਸ ਲਈ ਕਿ ਉਨ੍ਹਾਂ ਨੇ ਮੇਰੇ ਸੰਦੇਸ਼ਾਂ ਨੂੰ ਅਣਸੁਣਿਆਂ ਕਰ ਦਿੱਤਾ ਸੀ। ਉਨ੍ਹਾਂ ਲੋਕਾਂ ਨੇ ਮੇਰੀ ਬਿਵਸਥਾ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ ਸੀ।"

20ਯਹੋਵਾਹ ਆਖਦਾ ਹੈ, "ਤੁਸੀਂ ਸ਼ਬਾ ਦੇ ਦੇਸ਼ ਤੋਂ ਮੇਰੇ ਲਈ ਧੂਫ਼ ਕਿਉਂ ਲੈਕੇ ਆਉਂਦੇ ਹੋ? ਤੁਸੀਂ ਦੂਰ-ਦੁਰਾਡੇ ਦੇਸ਼ਾਂ ਤੋਂ ਮੇਰੇ ਲਈ ਗੰਨੇ ਕਿਉਂ ਲੈਕੇ ਆਉਂਦੇ ਹੋ? ਤੁਹਾਡੀਆਂ ਹੋਮ ਦੀਆਂ ਭੇਟਾਂ ਮੈਨੂੰ ਖੁਸ਼ੀ ਨਹੀਂ ਦਿੰਦੀਆਂ। ਤੁਹਾਡੀਆਂ ਬਲੀਆਂ ਮੈਨੂੰ ਪ੍ਰਸੰਨ ਨਹੀਂ ਕਰਦੀਆਂ।"

21ਇਸ ਲਈ ਇਹੀ ਹੈ ਜੋ ਯਹੋਵਾਹ ਆਖਦਾ ਹੈ, "ਮੈਂ ਯਹੂਦਾਹ ਦੇ ਲੋਕਾਂ ਨੂੰ ਮੁਸ਼ਕਲਾਂ ਦੇਵਾਂਗਾ, ਉਹ ਉਨ੍ਹਾਂ ਪੱਥਰਾਂ ਵਰਗੇ ਹੋਣਗੇ, ਜਿਨ੍ਹਾਂ ਤੋਂ ਲੋਕ ਠੋਕਰ ਖਾਕੇ ਡਿੱਗਦੇ ਨੇ। ਪਿਤਾ ਅਤੇ ਪੁੱਤਰ ਉਨ੍ਹਾਂ ਤੋਂ ਠੋਕਰ ਖਾਣਗੇ। ਮਿੱਤਰ ਅਤੇ ਗੁਆਂਢੀ ਮਾਰੇ ਜਾਣਗੇ।"

22ਇਹੀ ਹੈ ਜੋ ਯਹੋਵਾਹ ਆਖਦਾ ਹੈ: "ਉੱਤਰ ਵੱਲੋਂ ਕੋਈ ਫ਼ੌਜ ਆ ਰਹੀ ਹੈ। ਧਰਤੀ ਦੀਆਂ ਦੂਰ-ਦੁਰਾਡੀਆਂ ਥਾਵਾਂ ਉੱਤੋਂ ਇੱਕ ਮਹਾਨ ਕੌਮ ਆ ਰਹੀ ਹੈ।

23ਸਿਪਾਹੀਆਂ ਨੇ ਤੀਰ-ਕਮਾਨ ਅਤੇ ਬਰਛੇ ਚੁੱਕੇ ਹਨ, ਉਹ ਜ਼ਾਲਮ ਹਨ। ਉਨ੍ਹਾਂ ਕੋਲ ਕੋਈ ਰਹਿਮ ਨਹੀਂ। ਉਹ ਇੰਨੇ ਤਾਕਤਵਰ ਨੇ। ਉਹ ਸਮੁੰਦਰ ਵਰਗੀ ਗਰਜ ਪੈਦਾ ਕਰਦੇ ਨੇ, ਜਦੋਂ ਵੀ ਉਹ ਘੋੜਸਵਾਰੀ ਕਰਦੇ ਨੇ। ਉਹ ਫ਼ੌਜ ਲੜਾਈ ਲਈ ਤਿਆਰ ਹੋਕੇ ਆ ਰਹੀ ਹੈ। ਉਹ ਫ਼ੌਜ ਤੇਰੇ ਉੱਤੇ, ਸੀਯੋਨ ਦੀਏ ਧੀਏ, ਹਮਲਾ ਕਰਨ ਲਈ ਆ ਰਹੀ ਹੈ।"

24ਅਸਾਂ ਉਸ ਫ਼ੌਜ ਦੀ ਖ਼ਬਰ ਸੁਣੀ ਹੈ। ਅਸੀਂ ਆਪਣੀਆਂ ਮੁਸੀਬਤਾਂ ਅੰਦਰ ਘਿਰੇ ਹੋਏ ਮਹਿਸੂਸ ਕਰਦੇ ਹਾਂ। ਅਸੀਂ ਡਰ ਕਾਰਣ ਬੇਸਹਾਰਾ ਹਾਂ। ਅਸੀਂ ਉਸ ਔਰਤ ਵਰਗੇ ਹਾਂ, ਜਿਹੜੀ ਬਾਲਕ ਨੂੰ ਜੰਮ ਰਹੀ ਹੈ।

25ਖੇਤਾਂ ਅੰਦਰ ਨਾ ਜਾਵੋ। ਸੜਕਾਂ ਉੱਤੇ ਨਾ ਜਾਓ। ਕਿਉਂ ਕਿ ਦੁਸ਼ਮਣ ਕੋਲ ਤਲਵਾਰਾਂ ਨੇ ਅਤੇ ਹਰ ਥਾਂ ਖਤਰਾ ਮੰਡਲਾ ਰਿਹਾ ਹੈ।

26ਮੇਰੇ ਲੋਕੋ, ਸੋਗ ਦੇ ਬਸਤਰ ਪਹਿਨ ਲਵੋ ਅਤੇ ਰਾਖ ਅੰਦਰ ਲਿਟੋ। ਮੋਏ ਲੋਕਾਂ ਲਈ ਉੱਚੀ-ਉੱਚੀ ਰੋਵੋ। ਇਸ ਤਰ੍ਹਾਂ ਰੋਵੋ ਜਿਵੇਂ ਅਸੀਂ ਇੱਕਲੌਤਾ ਪੁੱਤਰ ਗੁਆ ਲਿਆ ਹੋਵੇ। ਇਹੀ ਗੱਲਾਂ ਕਰੋ ਕਿਉਂ ਕਿ ਤਬਾਹੀ ਲਿਆਉਣ ਵਾਲਾ ਬਹੁਤ ਛੇਤੀ ਸਾਡੇ ਵੱਲ ਆਵੇਗਾ।

27"ਯਿਰਮਿਯਾਹ, ਮੈਂ, ਯਹੋਵਾਹ ਨੇ ਤੈਨੂੰ ਉਸ ਕਾਰੀਗਰ ਵਾਂਗੂ ਸਾਜਿਆ ਸੀ ਜਿਹੜਾ ਧਾਤਾਂ ਨੂੰ ਪਰਖਦਾ ਹੈ। ਤੂੰ ਮੇਰੇ ਲੋਕਾਂ ਦੀ ਪਰਖ ਕਰੇਂਗਾ ਅਤੇ ਉਨ੍ਹਾਂ ਦੇ ਜੀਵਨ ਢੰਗ ਦੀ ਨਿਗਰਾਨੀ ਕਰੇਂਗਾ।

28ਉਹ ਸਾਰੇ ਹੀ ਮੇਰੇ ਖ਼ਿਲਾਫ਼ ਹੋ ਗਏ ਨੇ, ਅਤੇ ਉਹ ਬਹੁਤ ਜ਼ਿੱਦੀ ਹਨ। ਉਹ ਲੋਕਾਂ ਬਾਰੇ ਮੰਦਾ ਬੋਲਦੇ ਨੇ। ਉਹ ਉਸ ਤਾਂਬੇ ਅਤੇ ਲੋਹੇ ਵਰਗੇ ਹਨ। ਜਿਨ੍ਹਾਂ ਉੱਤੇ ਜੰਗ ਲੱਗਿਆ ਹੁੰਦਾ ਹੈ।

29ਉਹ ਉਸ ਕਾਰੀਗਰ ਵਰਗੇ ਹਨ ਜਿਸਨੇ ਚਾਂਦੀ ਨੂੰ ਸ਼ੁਧ ਕਰਨ ਦੀ ਕੋਸ਼ਿਸ਼ ਕੀਤੀ ਸੀ। ਧੌਂਖਣੀ ਨੇ ਬਹੁਤ ਤੇਜ਼ ਹਵਾ ਦਿੱਤੀ ਅਤੇ ਅੱਗ ਬਹੁਤ ਤਿਖੇਰੀ ਹੋ ਗਈ, ਪਰ ਅੱਗ ਵਿੱਚੋਂ ਸਿਰਫ਼ ਸਿੱਕਾ ਹੀ ਨਿਕਲਿਆ! ਕਾਰੀਗਰ ਨੇ ਉਸ ਚਾਂਦੀ ਨੂੰ ਸ਼ੁਧ ਕਰਨ ਦੀ ਕੋਸ਼ਿਸ਼ ਵਿੱਚ ਆਪਣਾ ਵਕਤ ਜ਼ਾਇਆ ਕੀਤਾ। ਇਸੇ ਤਰ੍ਹਾਂ ਹੀ, ਮੇਰੇ ਬੰਦਿਆਂ ਅੰਦਰੋਂ ਬਦੀ ਦੂਰ ਨਹੀਂ ਕੀਤੀ ਜਾ ਸਕਦੀ।

30ਮੇਰੇ ਬੰਦਿਆਂ ਨੂੰ ਸੱਦਿਆ ਜਾਵੇਗਾ, 'ਰੱਦ ਕੀਤੀ ਗਈ ਚਾਂਦੀ' ਉਨ੍ਹਾਂ ਨੂੰ ਇਹ ਨਾਮ ਦਿੱਤਾ ਜਾਵੇਗਾ ਕਿਉਂ ਕਿ ਉਨ੍ਹਾਂ ਨੇ ਯਹੋਵਾਹ ਨੂੰ ਪ੍ਰਵਾਨ ਨਹੀਂ ਕੀਤਾ ਸੀ।"

## ਯਿਰਮਿਯਾਹ ਦਾ ਮੰਦਰ ਦਾ ਪ੍ਰਵਚਨ

7 ਯਿਰਮਿਯਾਹ ਲਈ ਯਹੋਵਾਹ ਦਾ ਇਹ ਸੰਦੇਸ਼ ਹੈ: 2ਯਿਰਮਿਯਾਹ, ਯਹੋਵਾਹ ਦੇ ਘਰ ਦੇ ਦਰਵਾਜ਼ੇ ਦੇ ਸਾਮ੍ਹਣੇ ਖਲੋ ਜਾ, ਦਰਵਾਜ਼ੇ ਉੱਤੇ ਇਸ ਸੰਦੇਸ਼ ਦੀ ਸਿੱਖਿਆ ਦੇ:

"ਯਹੂਦਾਹ ਦੀ ਕੌਮ ਦੇ ਸਮੂਹ ਲੋਕੋ, ਯਹੋਵਾਹ ਵੱਲੋਂ ਸੰਦੇਸ਼ ਨੂੰ ਸੁਣੋ। ਤੁਸੀਂ ਸਾਰੇ ਉਹ ਲੋਕ ਜਿਹੜੇ ਇਨ੍ਹਾਂ ਦਰਵਾਜ਼ਿਆਂ ਵਿੱਚੋਂ ਯਹੋਵਾਹ ਦੀ ਉਪਾਸਨਾ ਕਰਨ ਲਈ ਆਏ ਹੋ, ਇਹ ਸੰਦੇਸ਼ ਸੁਣੋ। 3ਯਹੋਵਾਹ ਇਸਰਾਏਲ ਦੇ ਲੋਕਾਂ ਦਾ ਪਰਮੇਸ਼ੁਰ ਹੈ। ਇਹੀ ਹੈ ਜਿਹੜਾ ਸਰਬ ਸ਼ਕਤੀਮਾਨ ਯਹੋਵਾਹ ਆਖਦਾ ਹੈ: 'ਆਪਣੇ ਜੀਵਨ ਨੂੰ ਬਦਲੋ ਅਤੇ ਨੇਕੀ ਕਰੋ। ਜੇ ਤੁਸੀਂ ਅਜਿਹਾ ਕਰੋਂਗੇ ਤਾਂ ਮੈਂ ਤੁਹਾਨੂੰ ਇਸ ਤਾਂ ਉੱਤੇ ਰਹਿਣ ਦੇਵਾਂਗਾ। 4ਉਨ੍ਹਾਂ ਝੂਠੇ ਬੋਲਾਂ ਉੱਤੇ ਭਰੋਸਾ ਨਾ ਕਰੋ ਜੋ ਕੁਝ ਲੋਕ ਬੋਲਦੇ ਹਨ। ਉਹ ਆਖਦੇ ਹਨ, "ਇਹ ਹੈ ਯਹੋਵਾਹ ਦਾ ਮੰਦਰ, ਯਹੋਵਾਹ ਦਾ ਮੰਦਰ, ਯਹੋਵਾਹ ਦਾ ਮੰਦਰ!"

5ਜੇ ਤੁਸੀਂ ਆਪਣੀ ਜ਼ਿੰਦਗੀ ਨੂੰ ਬਦਲ ਦਿਓਗੇ ਅਤੇ ਨੇਕੀ ਕਰੋਗੇ ਤਾਂ ਮੈਂ ਤੁਹਾਨੂੰ ਇਸ ਥਾਂ ਉੱਤੇ ਰਹਿਣ ਦੇਵਾਂਗਾ। ਤੁਹਾਨੂੰ ਉਹੀ ਕਰਨਾ ਚਾਹੀਦਾ ਜੋ ਇੱਕ ਦੂਸਰੇ ਲਈ ਸਹੀ ਹੋਵੇ। 6ਤੁਹਾਨੂੰ ਅਜਨਬੀਆਂ ਨਾਲ ਚੰਗਾ ਸਲੂਕ ਕਰਨਾ ਚਾਹੀਦਾ ਹੈ। ਤੁਹਾਨੂੰ ਵਿਧਵਾਵਾਂ ਅਤੇ ਯਤੀਮਾਂ ਨਾਲ ਚੰਗਾ ਵਿਹਾਰ ਕਰਨਾ ਚਾਹੀਦਾ ਹੈ। ਮਾਸੂਮ ਲੋਕਾਂ ਨੂੰ ਕਦੇ ਨਾ ਮਾਰੋ! ਹੋਰਨਾਂ ਦੇਵਤੇ ਦੇ ਪਿੱਛੇ ਨਾ ਲੱਗੋ! ਕਿਉਂ? ਕਿਉਂ ਕਿ ਉਹ ਤੁਹਾਡੀਆਂ ਜ਼ਿੰਦਗੀਆਂ ਤਬਾਹ ਕਰ ਦੇਣਗੇ। 7ਜੇ ਤੁਸੀਂ ਮੇਰੀ ਗੱਲ ਮੰਨੋਗੇ, ਤਾਂ ਮੈਂ ਤੁਹਾਨੂੰ ਇਸ ਥਾਂ ਉੱਤੇ ਰਹਿਣ ਦੇਵਾਂਗਾ। ਮੈਂ ਇਹ ਥਾਂ ਤੁਹਾਡੇ ਪੁਰਖਿਆ ਨੂੰ ਦਿੱਤੀ ਸੀ, ਹਮੇਸ਼ਾ ਵਾਸਤੇ ਰਖਣ ਲਈ।

8"ਪਰ ਤੁਸੀਂ ਝੂਠ ਵਿੱਚ ਵਿਸ਼ਵਾਸ ਕਰ ਰਹੇ ਹੋ ਜੋ ਤੁਹਾਡੀ ਮਦਦ ਨਹੀਂ ਕਰੇਗਾ। 9ਕੀ ਤੁਸੀਂ ਚੋਰੀ ਕਰੋਂਗੇ ਅਤੇ ਕਤਲ ਕਰੋਂਗੇ? ਕੀ ਤੁਸੀਂ ਵਿਭਚਾਰ ਦਾ ਪਾਪ ਕਰੋਗੇ? ਕੀ ਤੁਸੀਂ ਹੋਰਨਾਂ ਲੋਕਾਂ ਨੂੰ ਝੂਠੇ ਮੁਕਦਮੇ ਵਿੱਚ ਫ਼ਸਾਓਂਗੇ? ਕੀ ਤੁਸੀਂ ਝੂਠੇ ਦੇਵਤੇ ਬਾਲ ਦੀ ਉਪਾਸਨਾ ਕਰੋਗੇ ਅਤੇ ਹੋਰਨਾਂ ਦੇਵਤਿਆਂ ਦੇ ਪਿੱਛੇ ਲਗੋਗੇ ਜਿਨ੍ਹਾਂ ਨੂੰ ਤੁਸੀਂ ਜਾਣਦੇ ਵੀ ਨਹੀਂ ਸੀ? 10ਜੇ ਤੁਸੀਂ ਇਹ ਪਾਪ ਕਰੋਗੇ, ਤਾਂ ਤੁਹਾਡਾ ਕੀ ਖਿਆਲ ਹੈ ਕਿ ਤੁਸੀਂ ਮੇਰੇ ਨਾਮ ਨਾਲ ਜਾਣੇ ਜਾਣ ਵਾਲੇ ਇਸ ਘਰ ਵਿੱਚ ਮੇਰੇ ਸਾਮ੍ਹਣੇ ਖਲੋ ਸਕੋਗੇ? ਤੁਹਾਡਾ ਕੀ ਖਿਆਲ ਹੈ ਕਿ ਤੁਸੀਂ ਮੇਰੇ ਸਾਮ੍ਹਣੇ ਖਲੋ ਸਕਦੇ ਹੋ ਅਤੇ ਇਹ ਆਖ ਸਕਦੇ ਹੋ, "ਅਸੀਂ ਸੁਰਖਿਅਤ ਹਾਂ।" ਸਿਰਫ਼ ਇਸ ਲਈ ਕਿ ਤੁਸੀਂ ਉਹ ਸਾਰੀਆਂ ਭਿਆਨਕ ਗੱਲਾਂ ਕਰ ਸਕੋ? 11ਇਹ ਮੰਦਰ ਮੇਰੇ ਨਾਮ ਨਾਲ ਜਾਣਿਆ ਜਾਂਦਾ ਹੈ! ਕੀ ਤੁਹਾਡੇ ਲਈ ਇਹ ਮੰਦਰ ਡਾਕੂਆਂ ਦੀ ਛੁਪਣਗਾਹ ਤੋਂ ਵਧੇਰੇ ਕੁਝ ਨਹੀਂ? ਮੈਂ ਤੁਹਾਡੀ ਨਿਗਰਾਨੀ ਕਰਦਾ ਰਿਹਾ ਹਾਂ!'" ਇਹ ਸੰਦੇਸ਼ ਯਹੋਵਾਹ ਵੱਲੋਂ ਸੀ।

12"ਯਹੂਦਾਹ ਦੇ ਲੋਕੋ, ਹੁਣ ਸ਼ੀਲੋਹ ਦੇ ਕਸਬੇ ਵੱਲ ਨੂੰ ਜਾਓ। ਉਸ ਥਾਂ ਉੱਤੇ ਜਾਓ ਜਿੱਥੇ ਮੈਂ ਆਪਣੇ ਨਾਮ ਲਈ ਪਹਿਲਾ ਘਰ ਬਣਾਇਆ ਸੀ। ਇਸਰਾਏਲ ਦੇ ਲੋਕਾਂ ਨੇ ਵੀ ਮੰਦੀਆਂ ਗੱਲਾਂ ਕੀਤੀਆਂ। ਜਾਓ ਅਤੇ ਦੇਖੋ ਮੈਂ ਉਨ੍ਹਾਂ ਦੇ ਮੰਦੇ ਅਮਲਾਂ ਕਾਰਣ ਉਸ ਥਾਂ ਦਾ ਕੀ ਹਾਲ ਕੀਤਾ ਸੀ।

13ਇਸਰਾਏਲ ਦੇ ਲੋਕ ਇਹ ਸਾਰੀਆਂ ਬਦੀਆਂ ਕਰ ਰਹੇ ਸੀ – ਇਹ ਸੰਦੇਸ਼ ਯਹੋਵਾਹ ਵੱਲੋਂ ਹੈ।" ਮੈਂ ਤੁਹਾਡੇ ਨਾਲ ਬਾਰ-ਬਾਰ ਗੱਲ ਕੀਤੀ ਹੈ ਪਰ ਤੁਸੀਂ ਮੇਰੀ ਗੱਲ ਸੁਣਨ ਤੋਂ ਇਨਕਾਰ ਕੀਤਾ ਹੈ। ਮੈਂ ਤੁਹਾਨੂੰ ਬੁਲਾਇਆ ਪਰ ਤੁਸੀਂ ਕੋਈ ਜਵਾਬ ਨਹੀਂ ਦਿੱਤਾ। 14ਇਸ ਲਈ ਮੈਂ ਉਸ ਘਰ ਨੂੰ ਤਬਾਹ ਕਰ ਦਿਆਂਗਾ ਜਿਹੜਾ ਯਰੂਸ਼ਲਮ ਵਿੱਚ ਮੇਰੇ ਨਾਮ ਨਾਲ ਜਾਣਿਆ ਜਾਂਦਾ ਹੈ। ਮੈਂ ਉਸ ਮੰਦਰ ਨੂੰ ਉਸੇ ਤਰ੍ਹਾਂ ਤਬਾਹ ਕਰ ਦਿਆਂਗਾ ਜਿਵੇਂ ਮੈਂ ਸ਼ੀਲੋਹ ਨੂੰ ਤਬਾਹ ਕੀਤਾ ਸੀ। ਅਤੇ ਯਰੂਸ਼ਲਮ ਦਾ ਉਹ ਘਰ ਜਿਹੜਾ ਮੇਰੇ ਨਾਮ ਨਾਲ ਜਾਣਿਆ ਜਾਂਦਾ ਹੈ ਉਹੀ ਮੰਦਰ ਹੈ ਜਿਸ ਵਿੱਚ ਤੁਸੀਂ ਭਰੋਸਾ ਕਰਦੇ ਹੋ। ਇਹ ਥਾਂ ਮੈਂ ਤੁਹਾਨੂੰ ਅਤੇ ਤੁਹਾਡੇ ਪੁਰਖਿਆਂ ਨੂੰ ਦੇ ਦਿੱਤੀ ਸੀ। 15ਮੈਂ ਤੁਹਾਨੂੰ ਆਪਣੇ ਘਰ ਤੋਂ ਦੂਰ ਸੁੱਟ ਦਿਆਂਗਾ ਜਿਵੇਂ ਮੈਂ ਇਫ਼ਰਾਈਮ ਦੇ ਤੁਹਾਡੇ ਸਾਰੇ ਭਰਾਵਾਂ ਨੂੰ ਦੂਰ ਸੁੱਟ ਦਿੱਤਾ ਸੀ।'

16"ਜਿੱਥੋਂ ਤੱਕ ਤੇਰਾ ਸਵਾਲ ਹੈ, ਯਿਰਮਿਯਾਹ, ਯਹੂਦਾਹ ਦੇ ਇਨ੍ਹਾਂ ਲੋਕਾਂ ਲਈ ਪ੍ਰਾਰਥਨਾ ਨਾ ਕਰ। ਉਨ੍ਹਾਂ ਲਈ ਕੁਝ ਨਾ ਮੰਗੀਂ ਅਤੇ ਨਾ ਹੀ ਪ੍ਰਾਰਥਨਾ ਕਰੀਂ ਉਨ੍ਹਾਂ ਲਈ। ਮੇਰੇ ਕੋਲੋਂ ਉਨ੍ਹਾਂ ਲਈ ਸਹਾਇਤਾ ਨਾ ਮੰਗੀਂ। ਮੈਂ ਉਨ੍ਹਾਂ ਲਈ ਕੀਤੀ ਗਈ ਤੇਰੀ ਪ੍ਰਾਰਥਨਾ ਨੂੰ ਨਹੀਂ ਸੁਣਾਂਗਾ। 17ਮੈਂ ਜਾਣਦਾ ਹਾਂ ਕਿ ਤੂੰ ਦੇਖਦਾ ਹੈਂ ਕਿ ਉਹ ਲੋਕ ਯਹੂਦਾਹ ਦੇ ਕਸਬਿਆਂ ਕੀ ਕਰ ਰਹੇ ਹਨ। ਤੂੰ ਦੇਖ ਸਕਦਾ ਹੈ ਕਿ ਉਹ ਯਰੂਸ਼ਲਮ ਸ਼ਹਿਰ ਦੇ ਗਲੀਆਂ ਬਾਜ਼ਾਰਾਂ ਵਿੱਚ ਕੀ ਕਰ ਰਹੇ ਹਨ। 18ਇਹ ਹੈ ਜੋ ਯਹੂਦਾਹ ਦੇ ਲੋਕ ਕਰ ਰਹੇ ਹਨ: ਬੱਚੇ ਲਕੜਾਂ ਇਕੱਠੀਆਂ ਕਰਦੇ ਹਨ। ਪਿਤਾ ਲਕੜੀ ਨੂੰ ਅੱਗ ਬਾਲਣ ਲਈ ਇਸਤੇਮਾਲ ਕਰਦੇ ਹਨ। ਔਰਤਾਂ ਆਟਾ ਗੁਨ੍ਹ ਕੇ ਤੌਣ ਬਣਾਉਂਦੀਆਂ ਹਨ ਅਤੇ ਰੋਟੀਆਂ ਬਣਾਕੇ ਅਕਾਸ਼ ਦੀ ਰਾਣੀ (ਝੂਠੀ ਦੇਵੀ) ਨੂੰ ਚੜ੍ਹਾਉਂਦੀਆਂ ਹਨ। ਯਹੂਦਾਹ ਦੇ ਉਹ ਲੋਕ ਹੋਰਨਾਂ ਦੇਵਤਿਆਂ ਦੀ ਪੀਣ ਦੀ ਭੇਟ ਚੜ੍ਹਾ ਕੇ ਉਪਾਸਨਾ ਕਰਦੇ ਹਨ। ਉਹ ਇਹ ਗੱਲਾਂ ਕਰਕੇ ਮੈਨੂੰ ਗੁੱਸਾ ਦਿਵਾਉਂਦੇ ਹਨ। 19ਪਰ ਯਹੂਦਾਹ ਦੇ ਲੋਕ ਜਿਸਨੂੰ ਸੱਚਮੁੱਚ ਨੁਕਸਾਨ ਪੁਚਾ ਰਹੇ ਹਨ ਉਹ ਮੈਂ ਨਹੀਂ – ਯਹੋਵਾਹ ਵੱਲੋਂ ਇਹ ਸੰਦੇਸ਼ ਹੈ – "ਉਹ ਸਿਰਫ਼ ਆਪਣੇ ਆਪ ਨੂੰ ਹੀ ਦੁਖ ਪੁਚਾ ਰਹੇ ਹਨ। ਉਹ ਖੁਦ ਆਪਣੇ ਆਪ ਨੂੰ ਸ਼ਰਮਸਾਰ ਕਰ ਰਹੇ ਹਨ।"

20ਇਸ ਲਈ ਯਹੋਵਾਹ ਇਹ ਆਖਦਾ ਹੈ: "ਮੈਂ ਇਸ ਥਾਂ ਦੇ ਵਿਰੁੱਧ ਆਪਣਾ ਕਹਿਰ ਦਰਸਾਵਾਂਗਾ। ਮੈਂ ਲੋਕਾਂ ਅਤੇ ਪਸ਼ੂਆਂ ਨੂੰ

ਸਜ਼ਾ ਦੇਵਾਂਗਾ। ਮੈਂ ਖੇਤਾਂ ਦੇ ਰੁੱਖਾਂ ਨੂੰ ਸਜ਼ਾ ਦਿਆਂਗਾ ਅਤੇ ਜ਼ਮੀਨ
ਉੱਤੇ ਉੱਗਣ ਵਾਲੀਆਂ ਫ਼ਸਲਾਂ ਨੂੰ ਸਜ਼ਾ ਦਿਆਂਗਾ। ਮੇਰਾ ਗੁੱਸਾ
ਤੇਜ਼ ਅੱਗ ਵਰਗਾ ਹੋਵੇਗਾ – ਅਤੇ ਕੋਈ ਵੀ ਬੰਦਾ ਉਸ ਨੂੰ ਰੋਕ
ਨਹੀਂ ਸਕੇਗਾ।"

### ਯਹੋਵਾਹ ਬਲੀ ਨਾਲੋਂ ਵਧੇਰੇ ਆਗਿਆਕਰਤਾ ਚਾਹੁੰਦਾ ਹੈ

21ਸਰਬ ਸ਼ਕਤੀਮਾਨ ਯਹੋਵਾਹ, ਇਸਰਾਏਲ ਦਾ ਪਰਮੇਸ਼ੁਰ
ਇਹ ਗੱਲਾਂ ਆਖਦਾ ਹੈ, "ਜਾਓ ਅਤੇ ਜਿੰਨੀਆਂ ਮਰਜ਼ੀ ਹੋਮ
ਦੀਆਂ ਭੇਟਾਂ ਅਤੇ ਬਲੀਆਂ ਚੜ੍ਹਾਓ। ਉਨ੍ਹਾਂ ਬਲੀਆਂ ਦਾ ਮਾਸ
ਖੁਦ ਖਾਓ।

22"ਮੈਂ ਤੁਹਾਡੇ ਪੁਰਖਿਆਂ ਨੂੰ ਮਿਸਰ ਤੋਂ ਬਾਹਰ ਲਿਆਂਦਾ ਸੀ।
ਮੈਂ ਉਨ੍ਹਾਂ ਨਾਲ ਗੱਲ ਕੀਤੀ ਸੀ, ਪਰ ਮੈਂ ਉਨ੍ਹਾਂ ਨੂੰ ਹੋਮ ਦੀਆਂ
ਭੇਟਾਂ ਅਤੇ ਬਲੀਆਂ ਬਾਰੇ ਕੋਈ ਆਦੇਸ਼ ਨਹੀਂ ਦਿੱਤਾ ਸੀ। 23ਮੈਂ
ਉਨ੍ਹਾਂ ਨੂੰ ਸਿਰਫ਼ ਇਹੀ ਆਦੇਸ਼ ਦਿੱਤਾ ਸੀ: "ਮੇਰਾ ਹੁਕਮ ਮੰਨੋ
ਅਤੇ ਮੈਂ ਤੁਹਾਡਾ ਪਰਮੇਸ਼ੁਰ ਹੋਵਾਂਗਾ, ਅਤੇ ਤੁਸੀਂ ਮੇਰੇ ਬੰਦੇ ਹੋਵੋਗੇ।
ਉਹ ਸਭ ਕੁਝ ਕਰੋ ਜਿਸਦਾ ਮੈਂ ਆਦੇਸ਼ ਦਿੰਦਾ ਹਾਂ ਅਤੇ ਤੁਹਾਡੇ
ਨਾਲ ਚੰਗੀਆਂ ਗੱਲਾਂ ਵਾਪਰਨਗੀਆਂ।"

24"ਪਰ ਤੁਹਾਡੇ ਪੁਰਖਿਆਂ ਨੇ ਮੇਰੀ ਗੱਲ ਨਹੀਂ ਸੁਣੀ। ਉਨ੍ਹਾਂ
ਨੇ ਮੇਰੇ ਵੱਲ ਧਿਆਨ ਨਹੀਂ ਦਿੱਤਾ। ਉਹ ਜ਼ਿੱਦੀ ਸਨ ਅਤੇ ਮਨ
ਆਈਆਂ ਕਰਦੇ ਸਨ। ਉਹ ਨੇਕ ਨਹੀਂ ਬਣੇ। ਉਹ ਹੋਰ ਵੀ ਮੰਦੇ
ਬਣ ਗਏ – ਉਹ ਪਿਛਾਂਹ ਮੁੜ ਗਏ, ਅਗਾਂਹ ਨਹੀਂ ਵਧੇ। 25ਉਸ
ਦਿਨ ਤੋਂ ਜਦੋਂ ਤੁਹਾਡੇ ਪੁਰਖਿਆਂ ਨੇ ਮਿਸਰ ਛੱਡਿਆ, ਅੱਜ ਦਿਨ
ਤੱਕ ਮੈਂ ਆਪਣੇ ਸੇਵਕਾਂ ਨੂੰ ਤੁਹਾਡੇ ਵੱਲ ਭੇਜਿਆ ਹੈ। ਮੇਰੇ ਸੇਵਕ
ਨਬੀ ਸਨ। ਮੈਂ ਉਨ੍ਹਾਂ ਨੂੰ ਬਾਰ-ਬਾਰ ਤੁਹਾਡੇ ਵੱਲ ਘੱਲਿਆ।
26ਪਰ ਤੁਹਾਡੇ ਪੁਰਖਿਆਂ ਨੇ ਮੇਰੀ ਗੱਲ ਨਹੀਂ ਸੁਣੀ। ਉਨ੍ਹਾਂ ਨੇ
ਮੇਰੇ ਵੱਲ ਧਿਆਨ ਨਹੀਂ ਦਿੱਤਾ। ਉਹ ਬਹੁਤ ਜ਼ਿੱਦੀ ਸਨ ਅਤੇ
ਉਨ੍ਹਾਂ ਨੇ ਆਪਣੇ ਮਾਪਿਆਂ ਨਾਲੋਂ ਵੀ ਮੰਦੇ ਕੰਮ ਕੀਤੇ।

27"ਯਿਰਮਿਯਾਹ, ਤੂੰ ਇਹ ਗੱਲਾਂ ਯਹੂਦਾਹ ਦੇ ਲੋਕਾਂ ਨੂੰ ਦੱਸੇਂਗਾ।
ਪਰ ਉਹ ਤੇਰੀ ਗੱਲ ਨਹੀਂ ਸੁਣਨ ਲੱਗੇ। ਤੂੰ ਉਨ੍ਹਾਂ ਨੂੰ ਬੁਲਾਵੇਂਗਾ
ਪਰ ਉਹ ਤੈਨੂੰ ਜਵਾਬ ਨਹੀਂ ਦੇਣਗੇ। 28ਇਸ ਲਈ ਤੈਨੂੰ ਇਹ
ਗੱਲਾਂ ਉਨ੍ਹਾਂ ਨੂੰ ਜ਼ਰੂਰ ਦੱਸਣੀਆਂ ਚਾਹੀਦੀਆਂ ਹਨ: ਇਹੀ ਉਹ
ਕੌਮ ਹੈ ਜਿਸਨੇ ਯਹੋਵਾਹ ਆਪਣੇ ਪਰਮੇਸ਼ੁਰ ਦਾ ਹੁਕਮ ਨਹੀਂ
ਮੰਨਿਆ। ਉਨ੍ਹਾਂ ਲੋਕਾਂ ਨੇ ਪਰਮੇਸ਼ੁਰ ਦੀ ਬਿਵਸਥਾ ਨੂੰ ਨਹੀਂ
ਸੁਣਿਆ। ਇਹ ਲੋਕ ਸੱਚੀ ਬਿਵਸਥਾ ਨੂੰ ਜਾਣਦੇ ਹੀ ਨਹੀਂ।

### ਕਤਲ ਦੀ ਵਾਦੀ

29"ਯਿਰਮਿਯਾਹ, ਆਪਣੇ ਵਾਲਾਂ ਨੂੰ ਕੱਟ ਕੇ ਪਰ੍ਹਾਂ ਸੁੱਟ ਦੇਹ।
ਬੰਜਰ ਪਹਾੜੀ ਦੀ ਚੋਟੀ ਉੱਤੇ ਜਾਹ ਅਤੇ ਵਿਰਲਾਪ ਕਰ, ਕਿਉਂ
ਕਿ ਯਹੋਵਾਹ ਨੇ ਇਸ ਪੀੜ੍ਹੀ ਦੇ ਲੋਕਾਂ ਨੂੰ ਨਾਮੰਜ਼ੂਰ ਕਰ ਦਿੱਤਾ ਹੈ
ਅਤੇ ਉਨ੍ਹਾਂ ਵੱਲ ਆਪਣੀ ਪਿੱਠ ਭੁਆ ਲਈ ਹੈ। ਉਹ ਆਪਣੇ
ਗੁੱਸੇ ਵਿੱਚ ਉਨ੍ਹਾਂ ਨੂੰ ਸਜ਼ਾ ਦੇਵੇਗਾ। 30ਅਜਿਹਾ ਹੀ ਕਰ ਕਿਉਂ
ਕਿ ਮੈਂ ਯਹੂਦਾਹ ਦੇ ਲੋਕਾਂ ਨੂੰ ਇਹ ਮੰਦੇ ਕੰਮ ਕਰਦਿਆਂ ਦੇਖ
ਲਿਆ ਹੈ।" ਇਹ ਸੰਦੇਸ਼ ਯਹੋਵਾਹ ਵੱਲੋਂ ਹੈ – ਉਨ੍ਹਾਂ ਨੇ ਆਪਣੇ
ਬੁੱਤ ਸਥਾਪਿਤ ਕਰ ਲਏ ਹਨ! ਅਤੇ ਮੈਂ ਉਨ੍ਹਾਂ ਬੁੱਤਾਂ ਨੂੰ ਨਫ਼ਰਤ
ਕਰਦਾ ਹਾਂ। ਉਨ੍ਹਾਂ ਨੇ ਮੇਰੇ ਨਾਮ ਨਾਲ ਸੱਦੇ ਜਾਂਦੇ ਮੰਦਰ ਵਿੱਚ
ਬੁੱਤ ਸਥਾਪਿਤ ਕਰ ਲਏ ਹਨ। ਉਨ੍ਹਾਂ ਨੇ ਮੇਰੇ ਘਰ ਨੂੰ 'ਨਾਪਾਕ'
ਕਰ ਦਿੱਤਾ ਹੈ! 31ਯਹੂਦਾਹ ਦੇ ਲੋਕਾਂ ਨੇ ਬਨ-ਹਿੰਨੋਮ ਦੀ ਵਾਦੀ
ਅੰਦਰ ਤੋਫਥ ਦੀਆਂ ਉੱਚੀਆਂ ਥਾਵਾਂ ਉਸਾਰ ਲਈਆਂ ਹਨ।
ਉਨ੍ਹਾਂ ਥਾਵਾਂ ਉੱਤੇ ਲੋਕਾਂ ਨੇ ਆਪਣੇ ਹੀ ਧੀਆਂ ਪੁੱਤਰਾਂ ਨੂੰ ਕਤਲ
ਕਰ ਦਿੱਤਾ ਹੈ – ਉਨ੍ਹਾਂ ਨੇ ਉਨ੍ਹਾਂ ਨੂੰ ਬਲੀਆਂ ਵਜੋਂ ਚੜ੍ਹਾ ਦਿੱਤਾ
ਹੈ। ਇਹ ਉਹ ਗੱਲ ਹੈ ਜਿਸਦਾ ਮੈਂ ਕਦੇ ਆਦੇਸ਼ ਨਹੀਂ ਦਿੱਤਾ
ਸੀ। ਇਹੋ ਜਿਹੀ ਗੱਲ ਤਾਂ ਮੇਰੇ ਮਨ ਵਿੱਚ ਵੀ ਕਦੇ ਨਹੀਂ ਸੀ
ਆਈ!

32"ਇਸ ਲਈ ਮੈਂ ਤੁਹਾਨੂੰ ਚੇਤਾਵਨੀ ਦਿੰਦਾ ਹਾਂ। ਉਹ ਦਿਨ
ਆ ਰਹੇ ਹਨ, "ਇਹ ਸੰਦੇਸ਼ ਯਹੋਵਾਹ ਵੱਲੋਂ ਹੈ, 'ਜਦੋਂ ਲੋਕ ਇਸ
ਥਾਂ ਨੂੰ ਫ਼ੇਰ ਕਦੇ ਵੀ ਤੋਫਥ ਜਾਂ ਬਨ-ਹਿੰਨੋਮ ਦੀ ਵਾਦੀ ਨਹੀਂ
ਸੱਦਣਗੇ। ਨਹੀਂ, ਉਹ ਇਸਨੂੰ ਕਤਲ ਦੀ ਵਾਦੀ ਸੱਦਣਗੇ।
ਉਹ ਇਸਨੂੰ ਅਜਿਹਾ ਨਾਮ ਇਸ ਲਈ ਦੇਣਗੇ ਕਿਉਂ ਕਿ ਉਹ
ਤੋਫਥ ਵਿੱਚ ਉਦੋਂ ਤੱਕ ਮੁਰਦਿਆਂ ਨੂੰ ਦਫ਼ਨ ਕਰਦੇ ਰਹਿਣਗੇ
ਜਦੋਂ ਹੋਰ ਕਿਸੇ ਨੂੰ ਦਫ਼ਨ ਕਰਨ ਦੀ ਥਾਂ ਹੀ ਨਹੀਂ ਬਚੇਗੀ।
33ਫ਼ੇਰ ਮੁਰਦਿਆਂ ਦੀਆਂ ਲਾਸ਼ਾਂ (ਧਰਤੀ ਉੱਤੇ ਪਈਆਂ
ਰਹਿਣਗੀਆਂ ਅਤੇ ਅਕਾਸ਼ ਦੇ ਪੰਛੀਆਂ ਦਾ ਭੋਜਨ ਬਣ
ਜਾਣਗੀਆਂ। ਜੰਗਲੀ ਜਾਨਵਰ ਉਨ੍ਹਾਂ ਲੋਕਾਂ ਦੀਆਂ ਲਾਸ਼ਾਂ ਨੂੰ
ਖਾਣਗੇ। ਪੰਛੀਆਂ ਅਤੇ ਜਾਨਵਰਾਂ ਨੂੰ ਡਰਾਉਣ ਵਾਸਤੇ ਉੱਥੇ
ਕੋਈ ਵੀ ਜਿਉਂਦਾ ਨਹੀਂ ਬਚੇਗਾ। 34ਯਹੂਦਾਹ ਦੇ ਕਸਬਿਆਂ
ਵਿੱਚ ਅਤੇ ਯਰੂਸ਼ਲਮ ਦੀਆਂ ਗਲੀਆਂ ਅੰਦਰ ਮੈਂ ਖੁਸ਼ੀ ਅਤੇ
ਪ੍ਰਸੰਨਤਾ ਦੀਆਂ ਕਿਲਕਾਰੀਆਂ ਦਾ ਅੰਤ ਕਰ ਦਿਆਂਗਾ। ਯਹੂਦਾਹ
ਜਾਂ ਯਰੂਸ਼ਲਮ ਅੰਦਰ ਫ਼ੇਰ ਕਦੇ ਵੀ ਲਾੜੇ ਲਾੜੀਆਂ ਦੀਆਂ ਆਵਾਜ਼ਾਂ
ਨਹੀਂ ਸੁਣੀਆਂ ਜਾਣਗੀਆਂ। ਸਾਰੀ ਜ਼ਮੀਨ ਸਖਣਾ ਮਾਰੂਥਲ
ਬਣ ਜਾਵੇਗੀ।"

8 ਇਹ ਸੰਦੇਸ਼ ਯਹੋਵਾਹ ਵੱਲੋਂ ਹੈ: "ਉਸ ਸਮੇਂ, ਲੋਕ ਯਹੂਦਾਹ
ਦੇ ਰਾਜਿਆਂ ਦੀਆਂ ਹੱਡੀਆਂ, ਮਹੱਤਵਪੂਰਣ ਲੋਕਾਂ ਦੀਆਂ
ਹੱਡੀਆਂ, ਜਾਜਕਾਂ ਦੀਆਂ ਅਤੇ ਨਬੀਆਂ ਦੀਆਂ ਹੱਡੀਆਂ ਅਤੇ
ਯਰੂਸ਼ਲਮ ਦੇ ਸਾਰੇ ਲੋਕਾਂ ਦੀਆਂ ਹੱਡੀਆਂ ਕੱਢ ਲੈਣਗੇ। 2ਉਹ
ਲੋਕ ਉਨ੍ਹਾਂ ਹੱਡੀਆਂ ਨੂੰ ਸੂਰਜ, ਚੰਨ ਅਤੇ ਤਾਰਿਆਂ ਦੀ ਛਾਂ ਵਿੱਚ
ਧਰਤੀ ਉੱਤੇ ਫ਼ੈਲਾ ਦੇਣਗੇ। ਯਰੂਸ਼ਲਮ ਦੇ ਲੋਕਾਂ ਨੇ ਸੂਰਜ, ਚੰਨ
ਅਤੇ ਤਾਰਿਆਂ ਨੂੰ ਪਿਆਰ ਕੀਤਾ ਸੀ – ਉਨ੍ਹਾਂ ਨੇ ਉਨ੍ਹਾਂ ਦੀ ਸੇਵਾ
ਕੀਤੀ ਸੀ, ਅਤੇ ਉਨ੍ਹਾਂ ਦੇ ਪਿੱਛੇ ਲੱਗੇ ਸਨ ਅਤੇ ਉਨ੍ਹਾਂ ਦੀ ਸਲਾਹ
ਮੰਗੀ ਸੀ ਅਤੇ ਝੁਕ ਕੇ ਉਨ੍ਹਾਂ ਦੀ ਉਪਾਸਨਾ ਕੀਤੀ ਸੀ। ਪਰ ਕੋਈ
ਵੀ ਬੰਦਾ ਉਨ੍ਹਾਂ ਹੱਡੀਆਂ ਨੂੰ ਇਕੱਠਿਆਂ ਨਹੀਂ ਕਰੇਗਾ ਅਤੇ ਉਨ੍ਹਾਂ
ਨੂੰ ਦੁਬਾਰਾ ਦਫ਼ਨ ਨਹੀਂ ਕਰੇਗਾ। ਇਸ ਲਈ ਉਹ ਹੱਡੀਆਂ
ਜ਼ਮੀਨ ਉੱਤੇ ਖਿਲਰੇ ਗੋਹੇ ਵਰਗੀਆਂ ਹੋਣਗੀਆਂ।

3"ਮੈਂ ਯਹੂਦਾਹ ਦੇ ਲੋਕਾਂ ਨੂੰ ਆਪਣੇ ਘਰ ਅਤੇ ਆਪਣੀ ਧਰਤੀ
ਛੱਡਣ ਲਈ ਮਜ਼ਬੂਰ ਕਰ ਦਿਆਂਗਾ। ਲੋਕਾਂ ਨੂੰ ਬਾਹਰਲੇ ਦੇਸ਼ਾਂ
ਵਿੱਚ ਲੈ ਜਾਇਆ ਜਾਵੇਗਾ। ਯਹੂਦਾਹ ਦੇ ਉਹ ਕੁਝ ਲੋਕ ਜਿਹੜੇ
ਜੰਗ ਵਿੱਚ ਨਹੀਂ ਮਾਰੇ ਗਏ ਸਨ ਇਹ ਇੱਛਾ ਕਰਨਗੇ ਕਿ ਉਹ
ਮਰ ਜਾਂਦੇ।" ਇਹ ਸੰਦੇਸ਼ ਯਹੋਵਾਹ ਵੱਲੋਂ ਸੀ।

### ਪਾਪ ਅਤੇ ਸਜ਼ਾ

4ਯਿਰਮਿਯਾਹ, ਯਹੂਦਾਹ ਦੇ ਲੋਕਾਂ ਨੂੰ ਇਹ ਆਖ: ਯਹੋਵਾਹ ਇਹ ਗੱਲਾਂ ਆਖਦਾ ਹੈ: "ਤੁਸੀਂ ਜਾਣਦੇ ਹੋ ਕਿ ਜੇ ਕੋਈ ਬੰਦਾ ਡਿਗ ਪੈਂਦਾ ਹੈ ਤਾਂ ਉਹ ਫ਼ੇਰ ਉੱਠ ਖਲੋਂਦਾ ਹੈ। ਅਤੇ ਜੇ ਕੋਈ ਬੰਦਾ ਗ਼ਲਤ ਰਾਹ ਪੈ ਜਾਂਦਾ ਹੈ, ਤਾਂ ਉਹ ਮੁੜ ਕੇ ਵਾਪਸ ਪਰਤ ਆਉਂਦਾ ਹੈ।

5ਯਹੂਦਾਹ ਦੇ ਲੋਕਾਂ ਨੇ ਜਿਉਣ ਦਾ ਗ਼ਲਤ ਢੰਗ ਅਪਣਾਇਆ ਸੀ। ਪਰ ਯਰੂਸ਼ਲਮ ਦੇ ਉਹ ਲੋਕ ਗ਼ਲਤ ਪਾਸੇ ਕਿਉਂ ਜਾਈ ਜਾਂਦੇ ਨੇ? ਉਹ ਆਪਣੇ ਝੂਠ ਵਿੱਚ ਵਿਸ਼ਵਾਸ ਕਰਦੇ ਨੇ। ਉਹ ਪਰਤ ਕੇ ਮੇਰੇ ਵੱਲ ਵਾਪਸ ਆਉਣ ਤੋਂ ਇਨਕਾਰ ਕਰਦੇ ਨੇ।

6ਮੈਂ ਉਨ੍ਹਾਂ ਨੂੰ ਬਹੁਤ ਧਿਆਨ ਨਾਲ ਸੁਣਿਆ ਹੈ। ਪਰ ਉਹ, ਜੋ ਸਹੀ ਹੈ ਨਹੀਂ ਆਖਦੇ। ਲੋਕ ਆਪਣੇ ਪਾਪਾਂ ਉੱਤੇ ਅਫ਼ਸੋਸ ਨਹੀਂ ਕਰਦੇ, ਲੋਕ ਆਪਣੇ ਕੀਤੇ ਮੰਦੇ ਕੰਮਾਂ ਬਾਰੇ ਨਹੀਂ ਸੋਚਦੇ। ਲੋਕ ਬਿਨਾਂ ਸੋਚਿਆਂ ਗੱਲਾਂ ਕਰਦੇ ਨੇ। ਉਹ ਜੰਗ ਵੱਲ ਨੂੰ ਭੱਜਦੇ ਘੋੜਿਆਂ ਵਰਗੇ ਨੇ।

7ਅਕਾਸ਼ ਦੇ ਪੰਛੀ ਵੀ ਗੱਲਾਂ ਕਰਨ ਦੇ ਸਹੀ ਸਮੇਂ ਨੂੰ ਜਾਣਦੇ ਨੇ। ਬਗਲੇ, ਘੁੱਗੀਆਂ ਤੇ ਤੇਜ਼-ਤਰਾਰ ਪੰਛੀ ਵੀ ਜਾਣਦੇ ਨੇ ਜਦੋਂ ਕਿ ਨਵੇਂ ਘਰਾਂ ਨੂੰ ਜਾਣ ਦਾ ਸਮਾਂ ਹੁੰਦਾ ਹੈ। ਪਰ ਮੇਰੇ ਲੋਕ ਨਹੀਂ ਜਾਣਦੇ ਕਿ, ਉਨ੍ਹਾਂ ਦਾ ਯਹੋਵਾਹ ਉਨ੍ਹਾਂ ਕੋਲੋਂ ਕੀ ਕਰਾਉਣਾ ਚਾਹੁੰਦਾ ਹੈ।

8"ਤੁਸੀਂ ਆਖੀ ਜਾ ਰਹੇ ਹੋ, ਸਾਡੇ ਕੋਲ ਯਹੋਵਾਹ ਦੀਆਂ ਸਾਖੀਆਂ ਹਨ! ਇਸ ਲਈ ਅਸੀਂ ਸਿਆਣੇ ਹਾਂ!' ਪਰ ਇਹ ਠੀਕ ਨਹੀਂ ਹੈ। ਕਿਉਂ ਕਿ ਲਿਖਾਰੀਆਂ ਨੇ ਆਪਣੀ ਕਲਮ ਨਾਲ ਝੂਠ ਆਖਿਆ ਹੈ।

9ਇਹ 'ਸਿਆਣੇ ਲੋਕ' ਫ਼ੰਦੇ ਵਿੱਚ ਫ਼ਸ ਚੁੱਕੇ ਹਨ। ਉਹ ਡਰ ਗਏ ਹਨ ਅਤੇ ਸ਼ਰਮਸਾਰ ਹੋ ਗਏ ਹਨ। ਇਨ੍ਹਾਂ 'ਸਿਆਣੇ ਲੋਕਾਂ' ਨੇ ਯਹੋਵਾਹ ਦੀ ਬਿਵਸਥਾ ਨੂੰ ਸੁਣਨ ਤੋਂ ਇਨਕਾਰ ਕਰ ਦਿੱਤਾ, ਇਸ ਲਈ ਉਹ ਸੱਚੀਂ ਹੀ ਸਿਆਣੇ ਨਹੀਂ ਹਨ।

10ਇਸ ਲਈ ਮੈਂ ਉਨ੍ਹਾਂ ਲੋਕਾਂ ਦੀਆਂ ਪਤਨੀਆਂ ਨੂੰ ਹੋਰਨਾਂ ਬੰਦਿਆਂ ਨੂੰ ਦੇ ਦੇਵਾਂਗਾ। ਮੈਂ ਉਨ੍ਹਾਂ ਦੇ ਖੇਤਾਂ ਨੂੰ ਨਵੇਂ ਮਾਲਕਾਂ ਨੂੰ ਦੇ ਦੇਵਾਂਗਾ। ਇਸਰਾਏਲ ਦੇ ਸਾਰੇ ਹੀ ਲੋਕ ਹੋਰ-ਹੋਰ ਪੈਸਾ ਚਾਹੁੰਦੇ ਨੇ। ਸਾਰੇ ਹੀ ਲੋਕ। ਸਾਰੇ ਹੀ ਲੋਕ, ਸਭ ਤੋਂ ਘੱਟ ਮਹੱਤਵਪੂਰਣ ਤੋਂ ਲੈਕੇ ਸਭ ਤੋਂ ਵੱਧ ਮਹੱਤਵਪੂਰਣ ਲੋਕਾਂ ਤੀਕ, ਇਸੇ ਤਰ੍ਹਾਂ ਦੇ ਹਨ। ਸਾਰੇ ਹੀ ਲੋਕ, ਨਬੀਆਂ ਤੋਂ ਲੈਕੇ ਜਾਜਕਾਂ ਤੀਕ ਝੂਠ ਬੋਲਦੇ ਨੇ।

11ਮੇਰੇ ਲੋਕਾਂ ਨੂੰ ਬੁਰੀ ਤਰ੍ਹਾਂ ਜ਼ਖਮ ਮਿਲੇ ਨੇ, ਨਬੀਆਂ ਅਤੇ ਜਾਜਕਾਂ ਨੂੰ ਉਨ੍ਹਾਂ ਜ਼ਖਮਾਂ ਦੀ ਮੱਲ੍ਹਮ ਪੱਟੀ ਕਰਨੀ ਚਾਹੀਦੀ ਹੈ। ਪਰ ਉਹ ਉਨ੍ਹਾਂ ਜ਼ਖਮਾਂ ਦਾ ਇਲਾਜ਼ ਕਰਦੇ ਨੇ ਜਿਵੇਂ ਉਹ ਮਮੂਲੀ ਝਰੀਟਾਂ ਹੀ ਹੋਣ। ਉਹ ਆਖਦੇ ਨੇ, 'ਇਹ ਠੀਕ-ਠਾਕ ਹੈ, ਹਰ ਚੀਜ਼ ਬਹੁਤ ਚੰਗੀ ਹੈ!' ਪਰ ਅਸਲ ਵਿੱਚ ਇਹ ਠੀਕ ਨਹੀਂ ਹੈ!

12ਉਨ੍ਹਾਂ ਨੂੰ ਉਨ੍ਹਾਂ ਮੰਦੇ ਕੰਮਾਂ ਤੋਂ ਸ਼ਰਮਸਾਰ ਹੋਣਾ ਚਾਹੀਦਾ ਹੈ ਜੋ ਉਹ ਕਰਦੇ ਨੇ। ਪਰ ਉਹ ਬਿਲਕੁਲ ਵੀ ਸ਼ਰਮਸਾਰ ਨਹੀਂ ਹਨ। ਉਹ ਆਪਣੇ ਪਾਪਾਂ ਦਾ ਪਰਾਸਚਿਤ ਕਰਨਾ ਨਹੀਂ ਜਾਣਦੇ। ਇਸ ਲਈ ਉਨ੍ਹਾਂ ਨੂੰ ਹੋਰਨਾਂ ਸਾਰਿਆਂ ਨਾਲ ਸਜ਼ਾ ਮਿਲੇਗੀ। ਉਹ ਧਰਤੀ ਉੱਤੇ ਸੁੱਟੇ ਜਾਣਗੇ ਜਦੋਂ ਮੈਂ ਉਨ੍ਹਾਂ ਲੋਕਾਂ ਨੂੰ ਸਜ਼ਾ ਦਿਆਂਗਾ।" ਯਹੋਵਾਹ ਨੇ ਇਹ ਗੱਲਾਂ ਆਖੀਆਂ।

13ਮੈਂ ਉਨ੍ਹਾਂ ਨੂੰ ਪੂਰਨ ਤੌਰ ਤੇ ਤਬਾਹ ਕਰ ਦਿਆਂਗਾ।" ਇਹ ਸੰਦੇਸ਼ ਯਹੋਵਾਹ ਵੱਲੋਂ ਸੀ। "ਵੇਲ ਉੱਤੇ ਕੋਈ ਅੰਗੂਰ ਨਹੀਂ ਹੋਣਗੇ। ਅੰਜੀਰ ਦੇ ਰੁੱਖ ਉੱਤੇ ਕੋਈ ਅੰਜੀਰ ਨਹੀਂ ਹੋਵੇਗਾ। ਉਨ੍ਹਾਂ ਦੇ ਪੱਤੇ ਵੀ ਸੁੱਕ ਕੇ ਝੜ ਜਾਣਗੇ। ਜੋ ਮੈਂ ਉਨ੍ਹਾਂ ਨੂੰ ਦਿੰਦਾ ਹਾਂ ਲੰਘ ਜਾਵੇਗਾ।

14ਅਸੀਂ ਇੱਥੇ ਸਿਰਫ਼ ਕਿਉਂ ਬੈਠੇ ਹੋਏ ਹਾਂ? ਆਓ ਮਜ਼ਬੂਤ ਸ਼ਹਿਰ ਵੱਲ ਨੱਸ ਚੱਲੀਏ। ਜੇ ਯਹੋਵਾਹ ਸਾਡਾ ਪਰਮੇਸ਼ੁਰ ਸਾਨੂੰ ਮਾਰ ਦੇਣਾ ਹੀ ਲੋਚਦਾ ਹੈ ਤਾਂ ਆਓ ਅਸੀਂ ਓਥੇ ਹੀ ਮਰੀਏ। ਅਸੀਂ ਯਹੋਵਾਹ ਦੇ ਵਿਰੁੱਧ ਪਾਪ ਕੀਤਾ ਹੈ, ਇਸ ਲਈ ਯਹੋਵਾਹ ਨੇ ਸਾਨੂੰ ਪੀਣ ਲਈ ਜ਼ਹਿਰ ਪਿਆਲਾ ਦਿੱਤਾ ਹੈ।

15ਅਸੀਂ ਸ਼ਾਂਤੀ ਦੀ ਆਸ ਕੀਤੀ ਸੀ, ਪਰ ਅਜੇ ਤੀਕ ਕੁਝ ਵੀ ਚੰਗਾ ਨਹੀਂ ਵਾਪਰਿਆ। ਸਾਨੂੰ ਉਮੀਦ ਸੀ ਕਿ ਉਹ ਮਾਫ਼ ਕਰ ਦੇਵੇਗਾ, ਪਰ ਸਿਰਫ਼ ਤਬਾਹੀ ਹੀ ਆਈ।

16ਦਾਨ ਦੇ ਪਰਿਵਾਰ-ਸਮੂਹ ਦੇ ਦੇਸ਼ ਵੱਲੋਂ ਅਸੀਂ ਦੁਸ਼ਮਣ ਦੇ ਘੋੜਿਆਂ ਦੇ ਖੁੱਰਾਟੇ ਸੁਣ ਰਹੇ ਹਾਂ। ਧਰਤੀ ਉਨ੍ਹਾਂ ਦੇ ਸੁੰਮਾਂ ਦੀ ਟਾਪ ਤੋਂ ਕੰਬਦੀ ਹੈ। ਉਹ ਧਰਤੀ ਨੂੰ ਅਤੇ ਉਸਦੀ ਹਰ ਸ਼ੈਅ ਨੂੰ ਤਬਾਹ ਕਰਨ ਲਈ ਆਏ ਨੇ। ਉਹ ਸ਼ਹਿਰ ਨੂੰ ਅਤੇ ਉਨ੍ਹਾਂ ਸਾਰੇ ਲੋਕਾਂ ਨੂੰ ਤਬਾਹ ਕਰਨ ਲਈ ਆਏ ਨੇ, ਜਿਹੜੇ ਓਥੇ ਰਹਿੰਦੇ ਨੇ।

17ਯਹੂਦਾਹ ਦੇ ਲੋਕੋ, ਮੈਂ ਤੁਹਾਡੇ ਉੱਤੇ ਹਮਲਾ ਕਰਨ ਲਈ ਜ਼ਹਿਰੀਲੇ ਸੱਪ ਭੇਜ ਰਿਹਾ ਹਾਂ। ਉਨ੍ਹਾਂ ਸੱਪਾਂ ਨੂੰ ਕਾਬੂ ਵਿੱਚ ਨਹੀਂ ਕੀਤਾ ਜਾ ਸਕਦਾ, ਉਹ ਸੱਪ ਤੁਹਾਨੂੰ ਡੰਗ ਮਾਰਨਗੇ।" ਇਹ ਸੰਦੇਸ਼ ਯਹੋਵਾਹ ਵੱਲੋਂ ਸੀ।

18ਹੇ ਪਰਮੇਸ਼ੁਰ, ਮੈਂ ਉਦਾਸੀ ਨਾਲ ਦੱਬਿਆ ਗਿਆ ਹਾਂ, ਮੇਰਾ ਦਿਲ ਬਿਮਾਰ ਹੈ, ਪਰ ਮੈਨੂੰ ਕੋਈ ਸੁਖ ਨਹੀਂ ਮਿਲਦਾ।

19ਮੇਰੇ ਲੋਕਾਂ ਨੂੰ ਸੁਣੋ। ਇਸ ਦੇਸ਼ ਅੰਦਰ ਲੋਕ ਹਰ ਥਾਂ ਸਹਾਇਤਾ ਲਈ ਪੁਕਾਰ ਕਰ ਰਹੇ ਨੇ। ਉਹ ਆਖਦੇ ਨੇ, 'ਕੀ ਹਾਲੇ ਵੀ ਯਹੋਵਾਹ ਸੀਯੋਨ ਉੱਤੇ ਹੈ? ਕੀ ਸੀਯੋਨ ਦਾ ਰਾਜਾ ਹਾਲੇ ਵੀ ਓਥੇ ਹੈ?' ਪਰ ਪਰਮੇਸ਼ੁਰ ਆਖਦਾ ਹੈ, "ਯਹੂਦਾਹ ਦੇ ਲੋਕਾਂ ਨੇ ਨਿਕੰਮੇ ਵਿਦੇਸ਼ੀ ਬੁੱਤਾਂ ਦੀ ਉਪਾਸਨਾ ਕੀਤੀ ਸੀ। ਇਸ ਨੇ ਮੈਨੂੰ ਬਹੁਤ ਕਰੋਧਵਾਨ ਕੀਤਾ ਸੀ! ਉਨ੍ਹਾਂ ਨੇ ਅਜਿਹਾ ਕਿਉਂ ਕੀਤਾ ਸੀ?"

20ਅਤੇ ਲੋਕ ਆਖਦੇ ਨੇ, ਵਾਢੀ ਦਾ ਸਮਾਂ ਬੀਤ ਗਿਆ ਹੈ। ਗਰਮੀ ਚਲੀ ਗਈ ਹੈ। ਅਤੇ ਅਸੀਂ ਹਾਲੇ ਵੀ ਨਹੀਂ ਬਚਾਏ ਗਏ ਹਾਂ।"

21ਮੇਰੇ ਲੋਕ ਜ਼ਖਮੀ ਨੇ, ਇਸ ਲਈ ਮੈਂ ਜ਼ਖਮੀ ਹਾਂ। ਮੈਂ ਬੋਲਣ ਲਈ ਬਹੁਤ ਉਦਾਸ ਹਾਂ।

22ਅਵੱਸ਼ ਹੀ ਗਿਲਆਦ ਵਿੱਚ ਕੋਈ ਦਵਾ ਅਤੇ ਚਿਕਿਤਸਕ ਹੈ। ਇਸ ਲਈ ਮੇਰੇ ਲੋਕਾਂ ਦੇ ਜ਼ਖਮ ਰਾਜ਼ੀ ਕਿਉਂ ਨਹੀਂ ਹੋਏ?

9 ਜੇ ਮੇਰਾ ਸਿਰ ਸਿਰਫ਼ ਪਾਣੀ ਨਾਲ ਹੀ ਭਰਿਆ ਹੁੰਦਾ, ਅਤੇ ਜੇ ਕਿਧਰੇ ਮੇਰੀਆਂ ਅੱਖਾਂ ਹੰਝੂਆਂ ਦਾ ਫ਼ੁਹਾਰਾ ਹੁੰਦੀਆਂ, ਮੈਂ ਆਪਣੇ ਲੋਕਾਂ ਲਈ ਦਿਨ-ਰਾਤ ਰੋਂਦਾ, ਜਿਹੜੇ ਤਬਾਹ ਹੋ ਗਏ ਨੇ।

2ਜੇ ਕਿਧਰੇ ਮਾਰੂਥਲ ਵਿੱਚ ਮੇਰੀ ਕੋਈ ਥਾਂ, ਇੱਕ ਮਕਾਨ
ਹੁੰਦਾ, ਜਿੱਥੇ ਮੁਸਾਫ਼ਰ ਰਾਤ ਕੱਟ ਲੈਂਦੇ, ਮੈਂ ਆਪਣੇ ਲੋਕਾਂ ਨੂੰ ਛੱਡ
ਸਕਦਾ ਸਾਂ। ਮੈਂ ਉਨ੍ਹਾਂ ਲੋਕਾਂ ਕੋਲੋਂ ਦੂਰ ਜਾ ਸਕਦਾ ਸਾਂ। ਕਿਉਂ
ਕਿ ਉਹ ਸਾਰੇ ਹੀ ਪਰਮੇਸ਼ੁਰ ਨਾਲ ਬੇਵਫ਼ਾ ਹਨ। ਉਹ ਸਾਰੇ ਹੀ
ਉਸਦੇ ਖ਼ਿਲਾਫ਼ ਹੋ ਗਏ ਨੇ।

3ਉਨ੍ਹਾਂ ਲੋਕਾਂ ਆਪਣੀਆਂ ਜੀਭਾਂ ਕਮਾਨ ਵਾਂਗ ਇਸਤੇਮਾਲ
ਕੀਤੀਆਂ, ਉਨ੍ਹਾਂ ਦੇ ਮੂੰਹ ਵਿੱਚੋਂ ਝੂਠ ਤੀਰਾਂ ਵਾਂਗ ਉਡਦੇ ਨੇ।
ਇਸ ਸ਼ਹਿਰ ਵਿੱਚ ਝੂਠ ਹੀ ਮਜ਼ਬੂਤ ਹੋ ਗਿਆ ਹੈ, ਸੱਚ ਨਹੀਂ।
ਇਹ ਲੋਕ ਇੱਕ ਪਾਪ ਤੋਂ ਦੂਜੇ ਪਾਪ ਵੱਲ ਜਾਂਦੇ ਨੇ। ਉਹ ਮੈਨੂੰ
ਨਹੀਂ ਜਾਣਦੇ।" ਇਹ ਗੱਲਾਂ ਯਹੋਵਾਹ ਨੇ ਆਖੀਆਂ।

4"ਆਪਣੇ ਗੁਆਂਢੀ ਦੀ ਨਿਗਰਾਨੀ ਕਰੋ! ਆਪਣੇ ਭਰਾਵਾਂ
ਉੱਤੇ ਵੀ ਭਰੋਸਾ ਨਾ ਕਰੋ! ਕਿਉਂ ਕਿ ਹਰ ਭਰਾ ਧੋਖੇਬਾਜ਼ ਹੁੰਦਾ
ਹੈ। ਹਰ ਗੁਆਂਢੀ ਤੁਹਾਡੀ ਪਿੱਠ ਪਿੱਛੇ ਚੁਗਲੀਆਂ ਕਰਦਾ ਹੈ।

5ਹਰ ਬੰਦਾ ਆਪਣੇ ਗੁਆਂਢੀ ਨਾਲ ਝੂਠ ਬੋਲਦਾ ਹੈ। ਕੋਈ
ਵੀ ਸੱਚ ਨਹੀਂ ਬੋਲਦਾ। ਯਹੂਦਾਹ ਦੇ ਲੋਕਾਂ ਨੇ ਆਪਣੀਆਂ ਜੀਭਾਂ
ਨੂੰ ਝੂਠ ਬੋਲਣਾ ਸਿਖਾਇਆ ਹੈ। ਉਨ੍ਹਾਂ ਨੇ ਉਦੋਂ ਤੀਕ ਪਾਪ
ਕੀਤਾ, ਜਦੋਂ ਤੀਕ ਕਿ ਉਹ ਇੰਨੇ ਨਹੀਂ ਥੱਕ ਗਏ ਕਿ ਉਹ
ਵਾਪਸ ਨਾ ਪਰਤ ਸਕਣ।

6ਇੱਕ ਬੁਰੀ ਗੱਲ ਦੂਸਰੀ ਦੇ ਪਿੱਛੇ ਤੁਰੀ। ਅਤੇ ਝੂਠਾਂ ਦੇ ਪਿੱਛੇ
ਝੂਠ ਤੁਰੇ। ਲੋਕਾਂ ਨੇ ਮੈਨੂੰ ਜਾਨਣ ਤੋਂ ਇਨਕਾਰ ਕੀਤਾ।" ਇਹ
ਗੱਲਾਂ ਯਹੋਵਾਹ ਨੇ ਆਖੀਆਂ।

7ਇਸ ਲਈ, ਸਰਬ ਸ਼ਕਤੀਮਾਨ ਯਹੋਵਾਹ ਆਖਦਾ ਹੈ,
"ਕਾਰੀਗਰ ਧਾਤ ਨੂੰ, ਇਸਦੀ ਸ਼ੁਧਤਾ ਨੂੰ ਪਰਖਣ ਲਈ ਅੱਗ
ਵਿੱਚ ਗਰਮ ਕਰਦਾ ਹੈ। ਇਸੇ ਤਰ੍ਹਾਂ ਮੈਂ ਯਹੂਦਾਹ ਦੇ ਲੋਕਾਂ ਨੂੰ ਵੀ
ਪਰਖਾਂਗਾ। ਮੇਰੇ ਕੋਲ ਹੋਰ ਕੋਈ ਚੋਣ ਨਹੀਂ। ਮੇਰੇ ਲੋਕਾਂ ਨੇ ਪਾਪ
ਕੀਤਾ ਹੈ।

8ਯਹੂਦਾਹ ਦੇ ਲੋਕਾਂ ਦੀਆਂ ਜੀਭਾਂ ਤੇਜ਼ ਤੀਰਾਂ ਵਰਗੀਆਂ ਹਨ।
ਉਨ੍ਹਾਂ ਦੇ ਮੂੰਹ ਝੂਠ ਬੋਲਦੇ ਨੇ। ਹਰ ਬੰਦਾ ਆਪਣੇ ਗੁਆਂਢੀ ਨਾਲ
ਮਿੱਠਾ ਬੋਲਦਾ ਹੈ। ਪਰ ਉਹ ਚੋਰੀ-ਛੁਪੇ ਆਪਣੇ ਗੁਆਂਢੀ ਉੱਤੇ
ਹਮਲਾ ਕਰਨ ਦੀਆਂ ਯੋਜਨਾਵਾਂ ਬਣਾ ਰਿਹਾ ਹੁੰਦਾ ਹੈ।

9ਮੈਨੂੰ ਯਹੂਦਾਹ ਦੇ ਲੋਕਾਂ ਨੂੰ ਸਜ਼ਾ ਦੇਣੀ ਚਾਹੀਦੀ ਹੈ।" ਇਸ
ਸੰਦੇਸ਼ ਯਹੋਵਾਹ ਵੱਲੋਂ ਹੈ, "ਤੁਸੀਂ ਜਾਣਦੇ ਹੋ ਕਿ ਮੈਨੂੰ ਉਸ
ਕਿਸਮ ਦੇ ਲੋਕਾਂ ਨੂੰ ਸਜ਼ਾ ਦੇਣੀ ਚਾਹੀਦੀ ਹੈ। ਮੈਨੂੰ ਚਾਹੀਦਾ ਹੈ
ਕਿ ਮੈਂ ਉਨ੍ਹਾਂ ਲੋਕਾਂ ਨੂੰ ਓਹੀ ਸਜ਼ਾ ਦੇਵਾਂ, ਜਿਸਦੇ ਉਹ ਅਧਿਕਾਰੀ
ਹਨ।"

10ਮੈਂ ਪਹਾੜਾਂ ਲਈ ਧਾਹਾਂ ਮਾਰਕੇ ਰੋਵਾਂਗਾ। ਮੈਂ ਸੱਖਣੇ ਖੇਤਾਂ
ਲਈ ਵੈਣ ਪਾਵਾਂਗਾ। ਕਿਉਂ ਕਿ ਜਿਉਂਦੀਆਂ ਚੀਜ਼ਾਂ ਮੁਕਾ ਦਿੱਤੀਆਂ
ਗਈਆਂ ਸਨ। ਹੁਣ ਕੋਈ ਵੀ ਓਥੇ ਸਫ਼ਰ ਨਹੀਂ ਕਰਦਾ। ਓਥੇ
ਪਸ਼ੂਆਂ ਦੀਆਂ ਅਵਾਜ਼ਾਂ ਨਹੀਂ ਸੁਣੀਂਦੀਆਂ। ਪੰਛੀ ਕਿਤੇ ਦੂਰ
ਉੱਡ ਗਏ ਨੇ ਅਤੇ ਜਾਨਵਰ ਚਲੇ ਗਏ ਹਨ।

11"ਮੈਂ ਯਰੂਸ਼ਲਮ ਸ਼ਹਿਰ ਨੂੰ ਇੱਕ ਕੂੜੇ ਦਾ ਢੇਰ ਬਣਾ
ਦਿਆਂਗਾ। ਇਹ ਗਿੱਦੜਾਂ ਦੇ ਰਹਿਣ ਦੀ ਥਾਂ ਹੋਵੇਗੀ। ਮੈਂ ਯਹੂਦਾਹ
ਸਹਿਰ ਦੇ ਦੇਸ਼ਾਂ ਨੂੰ ਤਬਾਹ ਕਰ ਦਿਆਂਗਾ, ਇਸ ਲਈ ਓਥੇ ਕੋਈ
ਵੀ ਨਹੀਂ ਰਹੇਗਾ।"

12ਕੀ ਇੱਥੇ ਕੋਈ ਅਜਿਹਾ ਸਿਆਣਾ ਬੰਦਾ ਹੈ ਜੋ ਇਨ੍ਹਾਂ
ਗੱਲਾਂ ਨੂੰ ਸਮਝ ਸਕੇ? ਕੀ ਇੱਥੇ ਕੋਈ ਅਜਿਹਾ ਬੰਦਾ ਹੈ ਜਿਸ ਨੂੰ
ਯਹੋਵਾਹ ਪਾਸੋਂ ਸਿਖਿਆ ਮਿਲੀ ਹੋਵੇ? ਕੀ ਕੋਈ ਯਹੋਵਾਹ ਦੇ
ਸੰਦੇਸ਼ ਨੂੰ ਸਮਝਾ ਸਕਦਾ ਹੈ? ਧਰਤੀ ਤਬਾਹ ਕਿਉਂ ਹੋਈ? ਸੱਖਣੇ
ਮਾਰੂਥਲ ਵਰਗੀ ਕਿਉਂ ਬਣਾ ਦਿੱਤੀ ਗਈ, ਜਿੱਥੇ ਕੋਈ ਵੀ
ਨਹੀਂ ਜਾਂਦਾ?

13ਯਹੋਵਾਹ ਨੇ ਇਨ੍ਹਾਂ ਸਵਾਲਾਂ ਦਾ ਜਬਾਵ ਦਿੱਤਾ ਉਸਨੇ
ਆਖਿਆ, "ਇਹ ਇਸ ਲਈ ਹੈ ਕਿਉਂ ਕਿ ਯਹੂਦਾਹ ਦੇ ਲੋਕਾਂ ਨੇ
ਮੇਰੀ ਬਿਵਸਥਾ ਉੱਤੇ ਚੱਲਣਾ ਛੱਡ ਦਿੱਤਾ ਹੈ। ਮੈਂ ਉਨ੍ਹਾਂ ਨੂੰ
ਆਪਣੀ ਬਿਵਸਥਾ ਦਿੱਤੀ ਸੀ, ਪਰ ਉਨ੍ਹਾਂ ਨੇ ਮੇਰੀ ਗੱਲ ਸੁਣਨ
ਤੋਂ ਇਨਕਾਰ ਕੀਤਾ। ਉਹ ਮੇਰੀ ਬਿਵਸਥਾ ਉੱਤੇ ਨਹੀਂ ਚੱਲੇ,

14ਯਹੂਦਾਹ ਦੇ ਲੋਕਾਂ ਦਾ ਆਪਣਾ ਹੀ ਢੰਗ ਸੀ। ਉਹ ਜ਼ਿੱਦੀ
ਸਨ। ਉਹ ਝੂਠੇ ਦੇਵਤੇ ਬਆਲ ਦੇ ਅਨੁਯਾਈ ਸਨ। ਉਨ੍ਹਾਂ ਦੇ
ਮਾਪਿਆਂ ਨੇ ਉਨ੍ਹਾਂ ਦੇਵਤਿਆਂ ਦੇ ਅਨੁਯਾਈ ਹੋਣਾ ਸਿਖਾਇਆ
ਸੀ।"

15ਇਸ ਲਈ ਯਹੋਵਾਹ ਸਰਬ ਸ਼ਕਤੀਮਾਨ, ਇਸਰਾਏਲ ਦਾ
ਪਰਮੇਸ਼ੁਰ, ਆਖਦਾ ਹੈ, "ਮੈਂ ਉਨ੍ਹਾਂ ਨੂੰ ਕੌੜਾ ਭੋਜਨ ਖੁਆਵਾਂਗਾ
ਅਤੇ ਜ਼ਹਿਰ ਪਿਲਾਵਾਂਗਾ।

16ਮੈਂ ਯਹੂਦਾਹ ਦੇ ਲੋਕਾਂ ਨੂੰ ਹੋਰਨਾਂ ਕੌਮਾਂ ਵਿਚਕਾਰ ਖਿੰਡਾ
ਦਿਆਂਗਾ। ਉਹ ਅਜੀਬ ਕੌਮਾਂ ਦਰਮਿਆਨ ਰਹਿਣਗੇ। ਉਨ੍ਹਾਂ
ਅਤੇ ਉਨ੍ਹਾਂ ਦੇ ਮਾਪਿਆਂ ਨੇ ਕਦੇ ਵੀ ਇਨ੍ਹਾਂ ਦੇਸਾਂ ਬਾਰੇ ਨਹੀਂ
ਜਾਣਿਆ ਸੀ। ਮੈਂ ਤਲਵਾਰਧਾਰੀ ਲੋਕਾਂ ਨੂੰ ਭੇਜਾਂਗਾ। ਉਹ ਲੋਕ
ਯਹੂਦਾਹ ਦੇ ਲੋਕਾਂ ਨੂੰ ਮਾਰ ਦੇਣਗੇ। ਉਹ ਉਨ੍ਹਾਂ ਨੂੰ ਉਦੋਂ ਤੀਕ
ਮਾਰਨਗੇ, ਜਦੋਂ ਤੀਕ ਲੋਕ ਖਤਮ ਨਹੀਂ ਹੋ ਜਾਂਦੇ।"

17ਇਹੀ ਹੈ ਜੋ ਯਹੋਵਾਹ ਸਰਬ-ਸ਼ਕਤੀਮਾਨ ਆਖਦਾ ਹੈ: "ਹੁਣ,
ਇਨ੍ਹਾਂ ਗੱਲਾਂ ਬਾਰੇ ਸੋਚੋ! ਉਨ੍ਹਾਂ ਔਰਤਾਂ ਨੂੰ ਸੱਦੋ ਜਿਹੜੀਆਂ ਪੈਸੇ
ਲੈਕੇ ਨੜੋਇਆਂ ਉੱਤੇ ਵੈਣ ਪਾਉਂਦੀਆਂ ਨੇ। ਉਨ੍ਹਾਂ ਔਰਤਾਂ ਨੂੰ
ਸੱਦੋ, ਜਿਹੜੀਆਂ ਇਸ ਕੰਮ ਵਿੱਚ ਮਾਹਰ ਨੇ।

18ਲੋਕੀ ਆਖਦੇ ਨੇ, ਇਨ੍ਹਾਂ ਔਰਤਾਂ ਨੂੰ ਛੇਤੀ ਸਾਡੇ ਲਈ ਵੈਣ
ਪਾਉਣ ਲਈ ਆਉਣ ਦਿਓ। ਫ਼ੇਰ ਸਾਡੀਆਂ ਅੱਖਾਂ ਹੰਝੂਆਂ ਨਾਲ
ਭਰ ਜਾਣਗੀਆਂ ਅਤੇ ਸਾਡੀਆਂ ਅੱਖਾਂ ਵਿੱਚੋਂ ਹੰਝੂਆਂ ਦੀਆਂ ਧਾਰਾਂ
ਵਗ ਪੈਣਗੀਆਂ।"

19ਸੀਯੋਨ ਤੋਂ ਰੋਣ ਦੀਆਂ ਉੱਚੀਆਂ ਅਵਾਜ਼ਾਂ ਆ ਰਹੀਆਂ ਨੇ।
'ਅਸੀਂ ਸੱਚਮੁੱਚ ਤਬਾਹ ਹੋ ਰਹੇ ਹਾਂ! ਅਸੀਂ ਸੱਚਮੁੱਚ ਸ਼ਰਮਸਾਰ
ਹਾਂ! ਸਾਨੂੰ ਆਪਣੀ ਧਰਤੀ ਛੱਡਣੀ ਪੈਣੀ ਹੈ ਕਿਉਂ ਕਿ ਸਾਡੇ ਘਰ
ਤਬਾਹ ਹੋ ਗਏ ਹਨ। ਸਾਡੇ ਘਰ ਮਲਵੇ ਦੇ ਢੇਰ ਹਨ।

20ਯਹੂਦਾਹ ਦੀਓ ਔਰਤੋ, ਹੁਣ, ਯਹੋਵਾਹ ਦੇ ਸੰਦੇਸ਼ ਨੂੰ ਸੁਣੋ।
ਯਹੋਵਾਹ ਦੇ ਮੂੰਹ ਤੋਂ ਨਿਕਲਦੇ ਸ਼ਬਦਾਂ ਨੂੰ ਸੁਣ ਲਵੋ! ਯਹੋਵਾਹ
ਆਖਦਾ ਹੈ, "ਆਪਣੀਆਂ ਧੀਆਂ ਨੂੰ ਸਿਖਾਉ ਕਿ ਉੱਚੀ ਰੋਣਾ ਹੈ
ਜਿਵੇਂ ਹਰ ਔਰਤ ਨੂੰ ਇਹ ਅਲਾਹੁਣੀ ਸਿੱਖਣੀ ਚਾਹੀਦੀ ਹੈ।

21'ਮੌਤ ਆ ਗਈ ਹੈ। ਮੌਤ ਸਾਡੀਆਂ ਖਿੜਕੀਆਂ ਥਾਣੀਂ ਚੜ੍ਹ
ਗਈ ਹੈ। ਮੌਤ ਸਾਡੇ ਮਹਿਲਾਂ ਅੰਦਰ ਆਈ। ਮੌਤ ਗਲੀ ਵਿੱਚ
ਖੇਡਦਿਆਂ ਸਾਡੇ ਬੱਚਿਆਂ ਨੂੰ ਆਈ ਹੈ। ਮੌਤ ਸਾਡੇ ਗੱਭਰੂਆਂ ਨੂੰ
ਆਈ ਹੈ ਜਿਹੜੇ ਪਰ੍ਹਿਆਂ ਅੰਦਰ ਮਿਲਦੇ ਨੇ।

22"ਯਹੋਵਾਹ ਆਖਦਾ ਹੈ, "ਮੁਰਦਾ ਲਾਸ਼ਾਂ ਖੇਤਾਂ ਅੰਦਰ ਗੋਹੇ ਵਾਂਗਰਾਂ, ਕਿਸਾਨਾਂ ਦੁਆਰਾ ਮੈਦਾਨਾਂ ਉੱਤੇ ਵੱਢੇ ਹੋਏ ਛੱਡੇ ਗਏ ਅਨਾਜ਼ ਵਾਂਗ ਪਈਆਂ ਹੋਣਗੀਆਂ। ਪਰ ਓਥੇ ਉਨ੍ਹਾਂ ਨੂੰ ਕੋਈ ਸਮੇਟਣ ਵਾਲਾ ਨਹੀਂ ਹੋਵੇਗਾ।'"

23ਯਹੋਵਾਹ ਆਖਦਾ ਹੈ: "ਸਿਆਣੇ ਲੋਕਾਂ ਨੂੰ ਆਪਣੀ ਸਿਆਣਪ ਦੀਆਂ ਫੜਾਂ ਨਹੀਂ ਮਾਰਨੀਆਂ ਚਾਹੀਦੀਆਂ। ਤਾਕਤਵਰ ਲੋਕਾਂ ਨੂੰ ਆਪਣੀ ਤਾਕਤ ਦੀਆਂ ਫੜ੍ਹਾਂ ਨਹੀਂ ਮਾਰਨੀਆਂ ਚਾਹੀਦੀਆਂ। ਅਮੀਰ ਲੋਕਾਂ ਨੂੰ ਆਪਣੀ ਦੌਲਤ ਦੀਆਂ ਫ਼ੜ੍ਹਾਂ ਨਹੀਂ ਮਾਰਨੀਆਂ ਚਾਹੀਦੀਆਂ।

24ਪਰ ਜੇ ਕੋਈ ਫ਼ੜ੍ਹਾਂ ਮਾਰਨਾ ਹੀ ਚਾਹੁੰਦਾ ਹੈ ਤਾਂ ਉਸਨੂੰ ਇਨ੍ਹਾਂ ਗੱਲਾਂ ਦੀਆਂ ਫ਼ੜ੍ਹਾਂ ਮਾਰਨ ਦਿਓ: ਉਸਨੂੰ ਫ਼ੜ੍ਹਾਂ ਮਾਰਨ ਦਿਓ ਕਿ ਉਸਨੇ ਮੈਨੂੰ ਜਾਨਣਾ ਸਿੱਖਿਆ। ਉਸਨੂੰ ਫੜ੍ਹਾਂ ਮਾਰਨ ਦਿਓ ਕਿ ਉਹ ਸਮਝਦਾ ਹੈ ਕਿ ਮੈਂ ਯਹੋਵਾਹ ਹਾਂ, ਕਿ ਮੈਂ ਮਿਹਰਬਾਨ ਅਤੇ ਨਿਰਪੱਖ ਹਾਂ, ਕਿ ਮੈਂ ਧਰਤੀ ਉੱਤੇ ਸ਼ੁਭ ਗੱਲਾਂ ਕਰਦਾ ਹਾਂ। ਮੈਂ ਇਨ੍ਹਾਂ ਗੱਲਾਂ ਨੂੰ ਪਿਆਰ ਕਰਦਾ ਹਾਂ। ਇਹ ਸੰਦੇਸ਼ ਯਹੋਵਾਹ ਵੱਲੋਂ ਸੀ।

25ਇਹ ਸੰਦੇਸ਼ ਯਹੋਵਾਹ ਵੱਲੋਂ ਹੈ। "ਸਮਾਂ ਆ ਰਿਹਾ ਹੈ ਜਦੋਂ
ਮੈਂ ਉਨ੍ਹਾਂ ਸਾਰੇ ਲੋਕਾਂ ਨੂੰ ਸਜ਼ਾ ਦੇਵਾਂਗਾ ਜਿਨ੍ਹਾਂ ਨੇ ਸਿਰਫ਼ ਸਰੀਰਕ
ਤੌਰ ਤੇ ਹੀ ਸੁੰਨਤ ਕਰਵਾਈ ਹੈ। 26ਮੈਂ ਮਿਸਰ, ਯਹੂਦਾਹ, ਅਦੋਮ,
ਅੰਮੋਨ, ਮੋਆਬ ਕੌਮਾਂ ਦੇ ਲੋਕਾਂ ਅਤੇ ਉਨ੍ਹਾਂ ਸਾਰੇ ਲੋਕਾਂ ਬਾਰੇ ਗੱਲਾਂ ਕਰ ਰਿਹਾ ਹਾਂ ਜਿਹੜੇ ਮਾਰੂਥਲ ਅੰਦਰ ਰਹਿੰਦੇ ਹਨ। ਉਨ੍ਹਾਂ ਮੁਲਕਾਂ ਦੇ ਲੋਕਾਂ ਦੀ ਸੱਚਮੁੱਚ ਸਰੀਰਕ ਤੌਰ ਤੇ ਸੁੰਨਤ ਕੀਤੀ ਗਈ ਸੀ। ਪਰ ਇਸਰਾਏਲ ਦੇ ਪਰਿਵਾਰ ਦੇ ਲੋਕਾਂ ਦੀ ਦਿਲਾਂ ਅੰਦਰ ਸੁੰਨਤ ਨਹੀਂ ਸੀ ਕੀਤੀ ਗਈ।"

### ਯਹੋਵਾਹ ਅਤੇ ਬੁੱਤ

10 ਇਸਰਾਏਲ ਦੇ ਪਰਿਵਾਰ, ਯਹੋਵਾਹ ਦੀ ਗੱਲ ਸੁਣ!
2ਇਹ ਹੈ ਜੋ ਯਹੋਵਾਹ ਆਖਦਾ ਹੈ:

"ਹੋਰਨਾਂ ਕੌਮਾਂ ਦੇ ਲੋਕਾਂ ਵਾਂਗ ਨਾ ਜੀਓ। ਅਕਾਸ਼ ਦੇ ਖਾਸ ਸੰਕੇਤਾਂ ਕੋਲੋਂ ਭੈਭੀਤ ਨਾ ਹੋਵੋ। ਹੋਰਨਾਂ ਕੌਮਾਂ ਦੇ ਲੋਕ ਇਨ੍ਹਾਂ ਚੀਜ਼ਾਂ ਤੋਂ ਭੈਭੀਤ ਨੇ ਜਿਹੜੀਆਂ ਉਹ ਅਕਾਸ਼ ਵਿੱਚ ਵੇਖਦੇ ਨੇ। ਪਰ ਤੁਹਾਨੂੰ ਇਨ੍ਹਾਂ ਚੀਜ਼ਾਂ ਤੋਂ ਭੈਭੀਤ ਨਹੀਂ ਹੋਣਾ ਚਾਹੀਦਾ।

3ਹੋਰਨਾਂ ਲੋਕਾਂ ਦੀਆਂ ਰਹੁਰੀਤਾਂ ਨਿਕੰਮੀਆਂ ਹਨ। ਕਿਉਂ ਕਿ ਉਨ੍ਹਾਂ ਦੇ ਦੇਵਤੇ ਸਿਰਫ਼ ਬੁੱਤ ਹੀ ਹਨ, ਜਿਹੜੇ ਉਨ੍ਹਾਂ ਨੇ ਬਣਾਏ ਨੇ। ਉਨ੍ਹਾਂ ਦੇ ਬੁੱਤ ਛੋਟੀ ਜਿਹੀ ਲੱਕੜ ਹਨ ਜਿਹੜੀ ਜੰਗਲ ਵਿੱਚੋਂ ਕੱਟੀ ਗਈ ਸੀ ਅਤੇ ਜਿਸ ਨੂੰ ਅਦਜ਼ ਦਾ ਦਾ ਅਕਾਰ ਦਿੱਤਾ ਗਿਆ ਸੀ।

4ਉਨ੍ਹਾਂ ਨੇ ਆਪਣੇ ਬੁੱਤਾਂ ਨੂੰ ਸ਼ਿੰਗਾਰਨ ਲਈ ਥੋੜੇ ਜਿਹੇ ਸੋਨੇ-ਚਾਂਦੀ ਦਾ ਇਸਤੇਮਾਲ ਕੀਤਾ ਹੈ। ਫ਼ੇਰ ਉਨ੍ਹਾਂ ਨੂੰ ਬੁੱਤਾਂ ਨੂੰ ਮਜ਼ਬੂਤੀ ਨਾਲ ਰੋਕਣ ਲਈ ਹਥੋੜਿਆਂ ਅਤੇ ਕਿੱਲਾਂ ਦਾ ਇਸਤੇਮਾਲ ਕਰਨਾ ਪਿਆ ਸੀ, ਤਾਂ ਜੋ ਉਹ ਡਿੱਗ ਨਾ ਪੈਣ।

5ਉਨ੍ਹਾਂ ਹੋਰਨਾਂ ਕੌਮਾਂ ਦੇ ਬੁੱਤ ਡਰਨਿਆਂ ਵਰਗੇ ਹਨ, ਜਿਹੜੀ ਕਕੜੀਆਂ ਦੇ ਖੇਤ ਅੰਦਰ ਹੁੰਦੇ ਨੇ। ਉਹ ਬੁੱਤ ਬੋਲ ਨਹੀਂ ਸਕਦੇ। ਅਤੇ ਉਨ੍ਹਾਂ ਨੂੰ ਲੋਕਾਂ ਨੂੰ ਚੁੱਕਣਾ ਪੈਂਦਾ ਹੈ ਕਿਉਂ ਕਿ ਉਹ ਤੁਰ ਨਹੀਂ ਸਕਦੇ। ਇਸ ਲਈ ਇਨ੍ਹਾਂ ਬੁੱਤਾਂ ਕੋਲੋਂ ਭੈਭੀਤ ਨਾ ਹੋਵੋ। ਉਹ ਤੁਹਾਨੂੰ ਜ਼ਖਮੀ ਨਹੀਂ ਕਰ ਸਕਦੇ। ਅਤੇ ਉਹ ਤੁਹਾਡੀ ਸਹਾਇਤਾ ਵੀ ਨਹੀਂ ਕਰ ਸਕਦੇ।"

6ਯਹੋਵਾਹ ਜੀ, ਇੱਥੇ ਤੁਹਾਡਾ ਜਿਹਾ ਕੋਈ ਨਹੀਂ! ਤੁਸੀਂ ਮਹਾਨ ਹੋ। ਤੁਹਾਡਾ ਨਾਮ ਮਹਾਨ ਅਤੇ ਸ਼ਕਤੀਸ਼ਾਲੀ ਹੈ!

7ਪਰਮੇਸ਼ੁਰ ਜੀ, ਹਰ ਬੰਦੇ ਨੂੰ ਤੁਹਾਡਾ ਆਦਰ ਕਰਨਾ ਚਾਹੀਦਾ ਹੈ। ਤੁਸੀਂ ਸਾਰੀਆਂ ਕੌਮਾਂ ਦੇ ਸ਼ਹਿਨਸ਼ਾਹ ਹੋ। ਤੁਸੀਂ ਉਨ੍ਹਾਂ ਦੇ ਆਦਰ ਦੇ ਅਧਿਕਾਰੀ ਹੋ। ਹੋਰਨਾਂ ਕੌਮਾਂ ਅੰਦਰ ਬਹੁਤ ਸਿਆਣੇ ਲੋਕ ਹਨ। ਪਰ ਉਨ੍ਹਾਂ ਵਿੱਚੋਂ ਤੁਹਾਡੇ ਜਿਹਾ ਸਿਆਣਾ ਕੋਈ ਨਹੀਂ।

8ਹੋਰਨਾਂ ਕੌਮਾਂ ਦੇ ਸਾਰੇ ਲੋਕ ਮੂਰਖ ਅਤੇ ਮੂੜ੍ਹ ਹਨ। ਉਨ੍ਹਾਂ ਦੀਆਂ ਸਾਖੀਆਂ ਨਿਕੰਮੀਆਂ ਹਨ, ਉਨ੍ਹਾਂ ਦੇ ਦੇਵਤੇ ਸਿਰਫ਼ ਲੱਕੜ ਦੀਆਂ ਮੂਰਤਾਂ ਹਨ।

9ਉਹ ਤਰਸ਼ਿਸ਼ ਸ਼ਹਿਰ ਦੀ ਚਾਂਦੀ ਅਤੇ ਉਫ਼ਾਜ਼ ਸ਼ਹਿਰ ਦਾ ਸੋਨਾ ਇਸਤੇਮਾਲ ਕਰਦੇ ਹਨ ਅਤੇ ਉਹ ਆਪਣੇ ਬੁੱਤ ਬਣਾਉਂਦੇ ਨੇ। ਤਰਖਾਣ ਅਤੇ ਸੁਨਿਆਰ ਇਨ੍ਹਾਂ ਬੁੱਤਾਂ ਨੂੰ ਘੜਦੇ ਨੇ। ਉਹ ਇਨ੍ਹਾਂ ਬੁੱਤਾਂ ਉੱਤੇ ਨੀਲੇ ਪੀਲੇ ਕੱਪੜੇ ਪਾਉਂਦੇ ਨੇ। ਸਿਆਣੇ ਬੰਦੇ ਇਨ੍ਹਾਂ ਬੁੱਤਾਂ ਨੂੰ ਬਣਾਉਂਦੇ ਨੇ।

10ਪਰ ਸਿਰਫ਼ ਯਹੋਵਾਹ ਹੀ ਸੱਚਾ ਪਰਮੇਸ਼ੁਰ ਹੈ। ਉਹੀ ਇੱਕੋ ਇੱਕ ਪਰਮੇਸ਼ੁਰ ਹੈ ਜਿਹੜਾ ਸੱਚਮੁੱਚ ਜੀਵਿਤ ਹੈ। ਉਹੀ ਸ਼ਹਿਨਸ਼ਾਹ ਹੈ ਜਿਹੜਾ ਸਦਾ ਲਈ ਹਕੀਮਤ ਕਰਦਾ ਹੈ। ਧਰਤੀ ਹਿੱਲਦੀ ਹੈ ਜਦੋਂ ਪਰਮੇਸ਼ੁਰ ਕਹਿਰਵਾਨ ਹੁੰਦਾ ਹੈ। ਅਤੇ ਉਹ ਵਿਦੇਸ਼ੀ ਉਸਦੇ ਕਹਿਰ ਨੂੰ ਨਹੀਂ ਰੋਕ ਸਕਦੇ।

11ਯਹੋਵਾਹ ਆਖਦਾ ਹੈ, ਇਹ ਸੰਦੇਸ਼ ਉਨ੍ਹਾਂ ਲੋਕਾਂ ਨੂੰ ਦੇਵੋ: 'ਉਨ੍ਹਾਂ ਝੂਠੇ ਦੇਵਤਿਆਂ ਨੇ ਧਰਤੀ ਅਤੇ ਅਕਾਸ਼ ਨਹੀਂ ਸਾਜੇ ਸਨ। ਉਹ ਤਬਾਹ ਹੋ ਜਾਣਗੇ, ਅਤੇ ਉਹ ਧਰਤੀ ਅਤੇ ਅਕਾਸ਼ ਵਿੱਚੋਂ ਅਲੋਪ ਹੋ ਜਾਣਗੇ।

12ਪਰਮੇਸ਼ੁਰ ਹੀ ਉਹ ਹੈ ਜਿਸ ਨੇ ਆਪਣੀ ਸ਼ਕਤੀ ਵਰਤੀ ਸੀ ਅਤੇ ਧਰਤੀ ਨੂੰ ਸਾਜਿਆ ਸੀ। ਪਰਮੇਸ਼ੁਰ ਨੇ ਆਪਣੇ ਸਿਆਣਪ ਵਰਤੀ ਸੀ ਅਤੇ ਦੁਨੀਆ ਸਾਜੀ ਸੀ। ਪਰਮੇਸ਼ੁਰ ਨੇ ਆਪਣੀ ਸਮਝ ਨਾਲ ਅਕਾਸ਼ ਨੂੰ ਧਰਤੀ ਉੱਤੇ ਫ਼ੈਲਾਇਆ ਸੀ।

13ਜਦੋਂ ਪਰਮੇਸ਼ੁਰ ਬੋਲਦਾ ਹੈ, ਪਾਣੀਆਂ ਦਾ ਮਹਾਂ ਹੜ੍ਹ ਅਕਾਸ਼ ਤੋਂ ਡਿਗਦਾ ਅਤੇ ਧਰਤੀ ਦੀਆਂ ਨੁੱਕਰਾਂ ਤੋਂ ਬੱਦਲ ਉਠਦੇ ਹਨ। ਉਹ ਆਪਣੇ ਖਜ਼ਾਨਿਆਂ ਵਿੱਚੋਂ ਮੀਂਹ ਅਤੇ ਹਨੇਰੀ ਨਾਲ ਬਿਜਲੀ ਭੇਜਦਾ ਹੈ।

14ਲੋਕ ਕਿੰਨੇ ਮੂਰਖ ਨੇ! ਧਾਤ ਦੇ ਕਾਮੇ ਧਾਤ ਦੇ ਬੁੱਤਾਂ ਦੁਆਰਾ ਮੂਰਖ ਬਣਾਏ ਜਾਂਦੇ ਹਨ। ਜਿਨ੍ਹਾਂ ਨੂੰ ਖੁਦ ਉਨ੍ਹਾਂ ਨੇ ਬਣਾਇਆ ਸੀ। ਉਹ ਬੁੱਤ ਝੂਠ ਤੋਂ ਇਲਾਵਾ ਕੁਝ ਨਹੀਂ ਹਨ ਅਤੇ ਉਨ੍ਹਾਂ ਵਿੱਚ ਜੀਵਨ ਨਹੀਂ ਹੈ। ਇਹ ਲੋਕ ਮੂਰਖ ਹਨ। *

---

**ਉਹ ਮੂਰਖ ਹਨ** ਮੂਲਅਰਥ, "ਉਨ੍ਹਾਂ 'ਚ ਆਤਮੇ ਨਹੀਂ ਹਨ। ਬਾਈਬਲ ਸਿਖਾਉਂਦਾ ਕਿ ਇਹ ਪਰਮੇਸ਼ੁਰ ਦਾ ਆਤਮਾ ਹੀ ਸੀ ਜੋ ਲੋਕਾਂ ਨੂੰ ਸਿਆਣਾ ਬਣਾਉਂਦਾ। ਇਸ ਦਾ ਭਾਵ ਇਹ ਵੀ ਹੋ ਸਕਦਾ ਹੈ "ਉਹ ਜਿਉਂਦੇ ਨਹੀਂ ਹਨ।"

15ਉਹ ਬੁੱਤ ਨਿਕੰਮੇ ਹਨ। ਉਹ ਮੌਜ ਉਡਾਉਣ ਯੋਗ ਹਨ।
ਹਸ਼ਰ ਦਿਹਾੜੇ ਉਹ ਬੁੱਤ ਤਬਾਹ ਹੋ ਜਾਣਗੇ।
16ਪਰ ਯਾਕੂਬ ਦਾ ਪਰਮੇਸ਼ੁਰ ਬੁੱਤਾਂ ਜਿਹਾ ਨਹੀਂ ਹੈ। ਪਰਮੇਸ਼ੁਰ
ਨੇ ਹਰ ਸ਼ੈਅ ਨੂੰ ਸਾਜਿਆ। ਅਤੇ ਇਸਰਾਏਲ ਉਹ ਪਰਿਵਾਰ ਹੈ,
ਜਿਸਦੀ ਚੋਣ ਪਰਮੇਸ਼ੁਰ ਨੇ ਆਪਣੇ ਬੰਦਿਆਂ ਵਜੋਂ ਕੀਤੀ ਸੀ।
ਪਰਮੇਸ਼ੁਰ ਦਾ ਨਾਮ “ਸਰਬ-ਸ਼ਕਤੀਮਾਨ ਯਹੋਵਾਹ” ਹੈ।”

### ਤਬਾਹੀ ਆ ਰਹੀ ਹੈ

17ਹਰ ਸ਼ੈਅ ਇਕੱਠੀ ਕਰ ਲਵੋ, ਜਿਹੜੀ ਤੁਹਾਡੀ ਹੈ ਅਤੇ
ਤਿਆਰ ਹੋ ਜਾਵੋ। ਯਹੂਦਾਹ ਅਤੇ ਤੁਸੀਂ ਸ਼ਹਿਰ ਅੰਦਰ ਫ਼ਸ ਗਏ
ਹੋ ਅਤੇ ਦੁਸ਼ਮਣ ਨੇ ਘੇਰਾ ਘੱਤ ਲਿਆ ਹੈ। 18ਯਹੋਵਾਹ ਆਖਦਾ
ਹੈ: “ਇਸ ਸਮੇਂ, ਮੈਂ ਯਹੂਦਾਹ ਦੇ ਲੋਕਾਂ ਨੂੰ ਉਨ੍ਹਾਂ ਦੀ ਜ਼ਮੀਨ
ਛੱਡਣ ਲਈ ਮਜ਼ਬੂਰ ਕਰ ਦਿਆਂਗਾ। ਮੈਂ ਉਨ੍ਹਾਂ ਲਈ ਮੁਸੀਬਤਾਂ
ਲਿਆਵਾਂਗਾ ਤਾਂ ਜੋ ਉਹ ਸ਼ਬਦ ਸਿੱਖ ਸਕਣ।”
19ਆਹ, ਮੈਂ ਬੁਰੀ ਤਰ੍ਹਾਂ ਜ਼ਖਮੀ ਹਾਂ। ਮੈਂ ਜ਼ਖਮੀ ਹਾਂ ਤੇ ਰਾਜ਼ੀ
ਨਹੀਂ ਹੋ ਸਕਦਾ। ਤਾਂ ਵੀ ਮੈਂ ਦਿਲ ਅੰਦਰ ਆਖਿਆ, “ਇਹ
ਮੇਰਾ ਰੋਗ ਹੈ, ਮੈਨੂੰ ਅਵੱਸ਼ ਇਸ ਨੂੰ ਭੋਗਣਾ ਪਵੇਗਾ।”
20ਮੇਰਾ ਤੰਬੂ ਬਰਬਾਦ ਹੋ ਗਿਆ ਹੈ। ਤੰਬੂ ਦੇ ਸਾਰੇ ਰੱਸੇ ਟੁੱਟੇ
ਹੋਏ ਨੇ। ਮੇਰੇ ਬੱਚਿਆਂ ਨੇ ਮੈਨੂੰ ਛੱਡ ਦਿੱਤਾ। ਉਹ ਚਲੇ ਗਏ ਨੇ।
ਮੇਰੇ ਤੰਬੂ ਨੂੰ ਖੜਾ ਕਰਨ ਵਾਲਾ ਕੋਈ ਬੰਦਾ ਨਹੀਂ ਬਚਿਆ।
ਮੇਰਾ ਆਸਰਾ ਬਨਾਉਣ ਵਾਲਾ ਕੋਈ ਬੰਦਾ ਨਹੀਂ ਬਚਿਆ।
21ਅਯਾਲੀ ਮੂਰਖ ਹਨ ਅਤੇ ਉਹ ਯਹੋਵਾਹ ਦੀ ਭਾਲ ਨਹੀਂ
ਕਰਦੇ, ਇਸੇ ਲਈ ਉਨ੍ਹਾਂ ਦੇ ਚੇਲੇ ਖਿੰਡਾ ਦਿੱਤੇ ਗਏ ਹਨ ਅਤੇ
ਉਹ ਵਧੇ ਫ਼ੁੱਲੇ ਨਹੀਂ।
22ਸੁਣੋ! ਉੱਚਾ ਸ਼ੋਰ ਉਠਿਆ ਹੈ! ਇਹ ਸ਼ੋਰ ਉੱਤਰ ਵੱਲੋਂ ਆ
ਰਿਹਾ ਹੈ। ਇਹ ਯਹੂਦਾਹ ਦੇ ਸ਼ਹਿਰ ਨੂੰ ਤਬਾਹ ਕਰ ਦੇਵੇਗਾ।
ਯਹੂਦਾਹ ਇੱਕ ਸੱਖਣਾ ਮਾਰੂਥਲ ਬਣ ਜਾਵੇਗਾ। ਇਹ ਗਿੱਦੜਾਂ
ਦਾ ਘਰ ਹੋਵੇਗਾ।
23ਯਹੋਵਾਹ ਜੀ, ਮੈਂ ਜਾਣਦਾ ਹਾਂ ਕਿ ਲੋਕ ਸੱਚਮੁੱਚ ਨਹੀਂ
ਜਾਣਦੇ ਹਨ ਕਿ ਆਪਣਾ ਜੀਵਨ ਕਿਵੇਂ ਜਿਉਣਾ ਹੈ। ਲੋਕ
ਸੱਚਮੁੱਚ ਜਿਉਣ ਦਾ ਸਹੀ ਤਰੀਕਾ ਨਹੀਂ ਜਾਣਦੇ ਹਨ।
24ਹੇ ਯਹੋਵਾਹ, ਸਾਨੂੰ ਅਨੁਸ਼ਾਸਤ ਕਰੋ, ਪਰ ਬੇਲਾਗ ਹੋਵੋ!
ਸਾਨੂੰ ਗੁੱਸੇ ਅੰਦਰ ਸਜ਼ਾ ਨਾ ਦੇਵੋ, ਨਹੀਂ ਤਾਂ ਅਸੀਂ ਪੂਰੀ ਤਰ੍ਹਾਂ
ਤਬਾਹ ਹੋ ਜਾਵਾਂਗੇ!
25ਜੇ ਤੂੰ ਕਹਿਰਵਾਨ ਹੈਂ, ਤਾਂ ਹੋਰਨਾਂ ਕੌਮਾਂ ਨੂੰ ਸਜ਼ਾ ਦੇ। ਉਹ
ਤੈਨੂੰ ਨਹੀਂ ਜਾਣਦੇ ਅਤੇ ਤੇਰਾ ਆਦਰ ਨਹੀਂ ਕਰਦੇ। ਉਹ ਲੋਕ
ਤੇਰੀ ਉਪਾਸਨਾ ਨਹੀਂ ਕਰਦੇ। ਉਨ੍ਹਾਂ ਕੌਮਾਂ ਨੇ ਯਾਕੂਬ ਦੇ ਪਰਿਵਾਰ
ਨੂੰ ਤਬਾਹ ਕੀਤਾ ਸੀ। ਉਨ੍ਹਾਂ ਨੇ ਪੂਰੀ ਤਰ੍ਹਾਂ ਇਸਰਾਏਲ ਨੂੰ ਤਬਾਹ
ਕਰ ਦਿੱਤਾ ਸੀ। ਉਨ੍ਹਾਂ ਨੇ ਇਸਰਾਏਲ ਦੀ ਮਾਤਭੂਮੀ ਨੂੰ ਤਬਾਹ
ਕਰ ਦਿੱਤਾ ਸੀ।

### ਇਕਰਾਰਨਾਮਾ ਟੁੱਟ ਗਿਆ

11 ਇਹ ਸੰਦੇਸ਼ ਹੈ ਜਿਹੜਾ ਯਿਰਮਿਯਾਹ ਵੱਲੋਂ ਆਇਆ
ਸੀ। ਇਹ ਸੰਦੇਸ਼ ਯਹੋਵਾਹ ਵੱਲੋਂ ਆਇਆ ਸੀ:
2“ਯਿਰਮਿਯਾਹ, ਇਸ ਇਕਰਾਰਨਾਮੇ ਦੇ ਸ਼ਬਦਾਂ ਨੂੰ ਸੁਣ।
ਯਹੂਦਾਹ ਦੇ ਲੋਕਾਂ ਨੂੰ ਇਨ੍ਹਾਂ ਗੱਲਾਂ ਬਾਰੇ ਦੱਸ। ਇਨ੍ਹਾਂ ਗੱਲਾਂ ਬਾਰੇ
ਯਰੂਸ਼ਲਮ ਵਿੱਚ ਰਹਿਣ ਵਾਲੇ ਲੋਕਾਂ ਨੂੰ ਦੱਸ। 3ਇਹੀ ਹੈ ਜੋ
ਯਹੋਵਾਹ, ਇਸਰਾਏਲ ਦਾ ਪਰਮੇਸ਼ੁਰ, ਆਖਦਾ ਹੈ, ‘ਉਸ ਬੰਦੇ
ਨਾਲ ਮੰਦੀਆਂ ਗੱਲਾਂ ਵਾਪਰਨਗੀਆਂ ਜਿਹੜਾ ਏਸ ਇਕਰਾਰਨਾਮੇ
ਨੂੰ ਨਹੀਂ ਮੰਨਦਾ।’ 4ਮੈਂ ਉਸ ਇਕਰਾਰਨਾਮੇ ਬਾਰੇ ਗੱਲ ਕਰ
ਰਿਹਾ ਹਾਂ ਜਿਹੜਾ ਮੈਂ ਤੇਰੇ ਪੁਰਖਿਆਂ ਨਾਲ ਉਸ ਵੇਲੇ ਕੀਤਾ ਸੀ
ਜਦੋਂ ਮੈਂ ਉਨ੍ਹਾਂ ਨੂੰ ਮਿਸਰ, ਮੁਸੀਬਤਾਂ ਦੀ ਧਰਤੀ ਤੋਂ ਬਾਹਰ
ਲਿਆਇਆ ਸੀ। ਇਹ ਲੋਹੇ ਨੂੰ ਵੀ ਪਿਘਲਾ ਦੇਣ ਵਾਲੀ ਭੱਠੀ
ਵਰਗਾ ਸੀ। ਮੈਂ ਉਨ੍ਹਾਂ ਲੋਕਾਂ ਨੂੰ ਆਖਿਆ ਸੀ: ਮੇਰੇ ਆਦੇਸ਼ ਮੰਨੋ
ਅਤੇ ਹਰ ਉਹ ਗੱਲ ਕਰੋ ਜਿਸਦਾ ਮੈਂ ਤੁਹਾਨੂੰ ਹੁਕਮ ਦਿੰਦਾ ਹਾਂ
ਫ਼ੇਰ ਤੁਸੀਂ ਮੇਰੇ ਲੋਕ ਹੋਵੋਗੇ ਅਤੇ ਮੈਂ ਤੁਹਾਡਾ ਪਰਮੇਸ਼ੁਰ ਹੋਵਾਂਗਾ।
5“ਅਜਿਹਾ ਮੈਂ ਉਸ ਇਕਰਾਰ ਨੂੰ ਪੂਰਾ ਕਰਨ ਲਈ ਕੀਤਾ ਸੀ
ਜਿਹੜਾ ਮੈਂ ਤੇਰੇ ਪੁਰਖਿਆਂ ਨਾਲ ਕੀਤਾ ਸੀ। ਮੈਂ ਉਨ੍ਹਾਂ ਨਾਲ
ਇੱਕ ਬਹੁਤ ਹੀ ਉਪਜਾਉ ਭੋਇ ਦੇਣ ਦਾ ਇਕਰਾਰ ਕੀਤਾ ਸੀ,
ਅਜਿਹੀ ਧਰਤੀ ਜਿੱਥੇ ਦੁੱਧ ਅਤੇ ਸ਼ਹਿਦ ਦੀਆਂ ਨਹਿਰਾਂ ਵਗ
ਰਹੀਆਂ ਹੋਣਗੀਆਂ। ਅਤੇ ਤੂੰ ਅੱਜ ਓਸ ਦੇਸ ਅੰਦਰ ਰਹਿ ਰਿਹਾ
ਹੈਂ।”
ਮੈਂ ਜਵਾਬ ਦਿੱਤਾ, “ਆਮੀਨ, ਯਹੋਵਾਹ।”
6ਯਹੋਵਾਹ ਨੇ ਮੈਨੂੰ ਆਖਿਆ, “ਯਿਰਮਿਯਾਹ ਇਸ ਸੰਦੇਸ਼ ਦਾ
ਯਹੂਦਾਹ ਦੇ ਕਸਬਿਆਂ ਅਤੇ ਯਰੂਸ਼ਲਮ ਦੀਆਂ ਗਲੀਆਂ ਵਿੱਚ
ਪ੍ਰਚਾਰ ਕਰ। ਸੰਦੇਸ਼ ਇਹ ਹੈ: ਇਸ ਇਕਰਾਰਨਾਮੇ ਦੇ ਸ਼ਬਦਾਂ ਨੂੰ
ਸੁਣੋ। ਅਤੇ ਫ਼ੇਰ ਉਨ੍ਹਾਂ ਨੇਮਾਂ ਦੀ ਪਾਲਣਾ ਕਰੋ। 7ਜਿਸ ਦਿਨ ਤੋਂ
ਮੈਂ ਤੇਰੇ ਪੁਰਖਿਆਂ ਨੂੰ ਮਿਸਰ ਤੋਂ ਬਾਹਰ ਲਿਆਇਆ, ਅੱਜ ਤਾਈਂ
ਮੈਂ ਉਨ੍ਹਾਂ ਨੂੰ ਬਾਰ-ਬਾਰ ਮੇਰੇ ਆਦੇਸ਼ਾਂ ਨੂੰ ਮੰਨਣ ਦੀ ਚਿਤਾਵਨੀ
ਦਿੱਤੀ ਸੀ। 8ਪਰ ਤੇਰੇ ਪੁਰਖਿਆਂ ਨੇ ਮੇਰੀ ਗੱਲ ਨਹੀਂ ਸੁਣੀ।
ਉਹ ਜ਼ਿੱਦੀ ਸਨ ਅਤੇ ਉਨ੍ਹਾਂ ਨੇ ਓਹੀ ਕੀਤਾ ਜੋ ਉਨ੍ਹਾਂ ਦੇ ਮੰਦੇ
ਦਿਲ ਲੋਚਦੇ ਸਨ। ਇਕਰਾਰਨਾਮਾ ਆਖਦਾ ਹੈ ਕਿ ਜੇ ਉਨ੍ਹਾਂ ਨੇ
ਹੁਕਮ ਨਹੀਂ ਮੰਨਿਆ ਤਾਂ ਉਨ੍ਹਾਂ ਨਾਲ ਮੰਦੀਆਂ ਗੱਲਾਂ
ਵਾਪਰਨਗੀਆਂ। ਇਸ ਲਈ ਮੈਂ ਉਨ੍ਹਾਂ ਉਪਰ ਉਹ ਸਾਰੀਆਂ
ਮੰਦੀਆਂ ਗੱਲਾਂ ਵਾਪਰਨ ਦਿੱਤੀਆਂ ਹਨ! ਮੈਂ ਉਨ੍ਹਾਂ ਨੂੰ ਆਦੇਸ਼
ਦਿੱਤਾ ਸੀ ਕਿ ਇਕਰਾਰਨਾਮੇ ਨੂੰ ਮੰਨਣ ਪਰ ਉਨ੍ਹਾਂ ਨੇ ਨਹੀਂ
ਮੰਨਿਆ।”
9ਯਹੋਵਾਹ ਨੇ ਮੈਨੂੰ ਆਖਿਆ, “ਯਿਰਮਿਯਾਹ, ਮੈਂ ਜਾਣਦਾ ਹਾਂ
ਕਿ ਯਹੂਦਾਹ ਦੇ ਲੋਕਾਂ ਅਤੇ ਯਰੂਸ਼ਲਮ ਵਿੱਚ ਰਹਿਣ ਵਾਲੇ ਲੋਕਾਂ
ਨੇ ਗੁਪਤ ਯੋਜਨਾਵਾਂ ਬਣਾਈਆਂ ਹਨ। 10ਉਹ ਲੋਕ ਉਹੋ ਹੀ
ਪਾਪ ਕਰ ਰਹੇ ਸਨ ਜਿਹੜੇ ਉਨ੍ਹਾਂ ਦੇ ਪਰੁਖਿਆਂ ਨੇ ਕੀਤੇ ਸਨ।
ਉਨ੍ਹਾਂ ਦੇ ਪੁਰਖਿਆਂ ਨੇ ਮੇਰਾ ਸੰਦੇਸ਼ ਸੁਣਨ ਤੋਂ ਇਨਕਾਰ ਕਰ
ਦਿੱਤਾ ਸੀ। ਉਹ ਹੋਰਨਾਂ ਦੇਵਤਿਆਂ ਦੇ ਪਿੱਛੇ ਲੱਗੇ ਅਤੇ ਉਨ੍ਹਾਂ ਦੀ
ਉਪਾਸਨਾ ਕੀਤੀ। ਇਸਰਾਏਲ ਦੇ ਪਰਿਵਾਰ ਅਤੇ ਯਹੂਦਾਹ ਦੇ
ਪਰਿਵਾਰ ਨੇ ਉਸ ਇਕਰਾਰਨਾਮੇ ਨੂੰ ਤੋੜ ਦਿੱਤਾ ਹੈ ਜਿਹੜਾ ਮੈਂ
ਉਨ੍ਹਾਂ ਦੇ ਪੁਰਖਿਆਂ ਨਾਲ ਕੀਤਾ ਸੀ।”
11ਇਸ ਲਈ ਯਹੋਵਾਹ ਆਖਦਾ ਹੈ, “ਛੇਤੀ ਮੈਂ ਯਹੂਦਾਹ ਦੇ
ਲੋਕਾਂ ਉੱਤੇ ਇੱਕ ਭਿਆਨਕ ਘਟਨਾ ਦਿਆਂਗਾ। ਉਹ ਬਚ ਨਹੀਂ

ਸਕਣਗੇ! ਉਹ ਅਫ਼ਸੋਸ ਕਰਨਗੇ। ਅਤੇ ਉਹ ਮੇਰੇ ਅੱਗੇ ਸਹਾਇਤਾ
ਲਈ ਪੁਕਾਰ ਕਰਨਗੇ। ਪਰ ਮੈਂ ਉਨ੍ਹਾਂ ਦੀ ਗੱਲ ਨਹੀਂ ਸੁਣਾਂਗਾ।
12ਯਹੂਦਾਹ ਦੇ ਕਸਬਿਆਂ ਦੇ ਲੋਕ ਅਤੇ ਇਸਰਾਏਲ ਸ਼ਹਿਰ ਦੇ
ਲੋਕ ਜਾਕੇ ਆਪਣੇ ਬੁੱਤਾਂ ਪਾਸ ਸਹਾਇਤਾ ਲਈ ਪ੍ਰਾਰਥਨਾ
ਕਰਨਗੇ। ਉਹ ਲੋਕ ਉਨ੍ਹਾਂ ਬੁੱਤਾਂ ਅੱਗੇ ਧੂਪ ਧੁਖਾਉਣਗੇ। ਪਰ
ਜਦੋਂ ਭਿਆਨਕ ਸਮਾਂ ਆਵੇਗਾ ਤਾਂ ਉਹ ਬੁੱਤ ਯਹੂਦਾਹ ਦੇ ਉਨ੍ਹਾਂ
ਲੋਕਾਂ ਦੀ ਸਹਾਇਤਾ ਨਹੀਂ ਕਰ ਸਕਣਗੇ।

13"ਯਹੂਦਾਹ ਦੇ ਲੋਕੋ, ਤੁਹਾਡੇ ਕੋਲ ਬਹੁਤ ਸਾਰੇ ਬੁੱਤ ਹਨ –
ਇਹ ਬੁੱਤ ਉਨੇ ਹੀ ਹਨ ਜਿੰਨੇ ਯਹੂਦਾਹ ਦੇ ਕਸਬੇ ਹਨ। ਤੁਸੀਂ
ਉਸ ਘਿਰਣਾ ਯੋਗ ਦੇਵਤੇ ਬਾਲ ਦੀ ਉਪਾਸਨਾ ਕਰਨ ਲਈ
ਬਹੁਤ ਸਾਰੀਆਂ ਜਗਵੇਦੀਆਂ ਉਸਾਰੀਆਂ ਹਨ – ਇਹ ਵੇਦੀਆਂ
ਉਨੀਆਂ ਹੀ ਹਨ ਜਿੰਨੀਆਂ ਯਰੂਸ਼ਲਮ ਵਿੱਚ ਗਲੀਆਂ ਹਨ।

14"ਯਿਰਮਿਯਾਹ, ਜਿੱਥੋਂ ਤੀਕ ਮੇਰਾ ਸੰਬੰਧ ਹੈ, ਯਹੂਦਾਹ ਦੇ
ਇਨ੍ਹਾਂ ਲੋਕਾਂ ਲਈ ਪ੍ਰਾਰਥਨਾ ਨਾ ਕਰੀਂ। ਉਨ੍ਹਾਂ ਲਈ ਭਿਖਿਆ ਨਾ
ਮੰਗੀ। ਉਨ੍ਹਾਂ ਲਈ ਪ੍ਰਾਰਥਨਾਂ ਨਾ ਕਰੀਂ। ਮੈਂ ਨਹੀਂ ਸੁਣਾਂਗਾ।
ਉਹ ਲੋਕ ਦੁੱਖ ਭੋਗਣ ਲਗਣਗੇ। ਅਤੇ ਫ਼ੇਰ ਉਹ ਮੇਰੇ ਕੋਲ
ਸਹਾਇਤਾ ਲਈ ਪੁਕਾਰ ਕਰਨਗੇ। ਪਰ ਮੈਂ ਨਹੀਂ ਸੁਣਾਂਗਾ।

15"ਮੇਰੀ ਮਹਿਬੂਬਾ (ਯਹੂਦਾਹ) ਮੇਰੇ ਘਰ (ਮੰਦਰ) ਅੰਦਰ
ਕਿਉਂ ਹੈ? ਉਸਨੂੰ ਇੱਥੇ ਹੋਣ ਦਾ ਕੋਈ ਅਧਿਕਾਰ ਨਹੀਂ। ਉਸਨੇ
ਬਹੁਤ ਮੰਦੀਆਂ ਗੱਲਾਂ ਕੀਤੀਆਂ ਨੇ। ਯਹੂਦਾਹ, ਕੀ ਤੂੰ ਸੋਚਦੀ ਹੈਂ
ਕਿ ਖਾਸ ਇਕਰਾਰ ਅਤੇ ਪਸ਼ੂ ਬਲੀਆਂ ਤੈਨੂੰ ਤਬਾਹ ਹੋਣ ਤੋਂ ਰੋਕ
ਲੈਣਗੀਆਂ? ਕੀ ਤੂੰ ਸੋਚਦੀ ਹੈਂ ਕਿ ਤੂੰ ਮੇਰੇ ਅੱਗੇ ਬਲੀਆਂ ਚੜ੍ਹਾਕੇ
ਸਜ਼ਾ ਤੋਂ ਬਚ ਸਕਦੀ ਹੈਂ?"

16ਯਹੋਵਾਹ ਨੇ ਤੈਨੂੰ ਇੱਕ ਨਾਮ ਦਿੱਤਾ ਸੀ। ਉਸਨੇ ਤੈਨੂੰ ਸੱਦਿਆ
ਸੀ, ਇੱਕ ਹਰਾ ਜ਼ੈਤੂਨ ਦਾ ਰੁੱਖ, ਜਿਹੜਾ ਦੇਖਣ ਨੂੰ ਖੂਬਸੂਰਤ
ਹੈ।' ਪਰ ਇੱਕ ਤੇਜ਼ ਤੂਫ਼ਾਨ ਨਾਲ, ਯਹੋਵਾਹ ਉਸ ਰੁੱਖ ਨੂੰ ਅੱਗ
ਲਾ ਦੇਵੇਗਾ ਅਤੇ ਇਸ ਦੀਆਂ ਟਹਿਣੀਆਂ ਸੜ ਜਾਣਗੀਆਂ।

17ਸਰਬ-ਸ਼ਕਤੀਮਾਨ ਯਹੋਵਾਹ ਨੇ ਤੈਨੂੰ ਬੀਜਿਆ ਸੀ। ਅਤੇ
ਉਸਨੇ ਆਖਿਆ ਸੀ ਤੇਰੇ ਲਈ ਇੱਕ ਤਬਾਹੀ ਆਵੇਗੀ। ਕਿਉਂ?
ਕਿਉਂ ਕਿ ਯਹੂਦਾਹ ਦੇ ਪਰਿਵਾਰ ਅਤੇ ਇਸਰਾਏਲ ਦੇ ਪਰਿਵਾਰ
ਨੇ ਮੰਦੀਆਂ ਗੱਲਾਂ ਕੀਤੀਆਂ ਨੇ। ਉਨ੍ਹਾਂ ਨੇ ਬਆਲ ਅੱਗੇ ਬਲੀਆਂ
ਚੜ੍ਹਾਈਆਂ ਨੇ।" ਅਤੇ ਇਸਨੇ ਮੈਨੂੰ ਕਹਿਰਵਾਨ ਕੀਤਾ ਸੀ।

## ਯਿਰਮਿਯਾਹ ਦੇ ਖਿਲਾਫ਼ ਬਦ ਯੋਜਨਾਵਾਂ

18ਯਹੋਵਾਹ ਨੇ ਮੈਨੂੰ ਦਰਸਾਇਆ ਕਿ ਲੋਕ ਮੇਰੇ ਵਿਰੁੱਧ ਮੰਦੀਆਂ
ਯੋਜਨਾਵਾਂ ਬਣਾ ਰਹੇ ਸਨ। ਯਹੋਵਾਹ ਨੇ ਮੈਨੂੰ ਉਹ ਚੀਜ਼ਾਂ
ਦਰਸਾਈਆਂ ਜਿਹੜੀਆਂ ਉਹ ਕਰ ਰਹੇ ਸਨ ਇਸ ਲਈ ਮੈਨੂੰ
ਪਤਾ ਲੱਗ ਗਿਆ ਕਿ ਉਹ ਮੇਰੇ ਵਿਰੁੱਧ ਸਨ। 19ਇਸ ਤੋਂ ਪਹਿਲਾਂ
ਕਿ ਯਹੋਵਾਹ ਮੈਨੂੰ ਇਹ ਦਰਸਾਵੇ ਕਿ ਲੋਕ ਮੇਰੇ ਖਿਲਾਫ਼ ਸਨ, ਮੈਂ
ਉਸ ਮਾਸੂਮ ਲੇਲੇ ਵਰਗਾ ਸਾਂ ਜਿਹੜਾ ਜ਼ਿਬਾਹ ਹੋਣ ਦੀ ਉਡੀਕ
ਕਰ ਰਿਹਾ ਹੁੰਦਾ ਹੈ। ਮੈਂ ਇਹ ਨਹੀਂ ਸੀ ਸਮਝਦਾ ਕਿ ਉਹ ਮੇਰੇ
ਖਿਲਾਫ਼ ਸਨ। ਉਹ ਮੇਰੇ ਬਾਰੇ ਇਹ ਗੱਲਾਂ ਕਰ ਰਹੇ ਸਨ: ਆਓ
ਅਸੀਂ ਰੁੱਖ ਨੂੰ ਅਤੇ ਉਸਦੇ ਫ਼ਲ ਨੂੰ ਬਰਬਾਦ ਕਰ ਦੇਈਏ। ਆਓ
ਅਸੀਂ ਉਸਨੂੰ ਮਾਰ ਦੇਈਏ! ਫ਼ੇਰ ਲੋਕੀ ਉਸਨੂੰ ਭੁੱਲ ਜਾਣਗੇ।"

20ਪਰ ਯਹੋਵਾਹ ਜੀ ਤੁਸੀਂ ਬੇਲਾਗ ਨਿਆਂਕਾਰ ਹੋ। ਤੁਸੀਂ
ਲੋਕਾਂ ਦੇ ਦਿਲਾਂ ਅਤੇ ਮਨਾਂ ਨੂੰ ਪਰਖਣਾ ਜਾਣਦੇ ਹੋ। ਮੈਂ ਤੁਹਾਨੂੰ
ਆਪਣੀਆਂ ਦਲੀਲਾਂ ਦੇਵਾਂਗਾ। ਅਤੇ ਮੈਂ ਤੁਹਾਡੇ ਵੱਲੋਂ ਉਨ੍ਹਾਂ ਨੂੰ
ਓਹੀ ਸਜ਼ਾ ਦੇਣ ਦੇਵਾਂਗਾ ਜਿਸਦੇ ਉਹ ਅਧਿਕਾਰੀ ਹਨ।

21ਅਨਾਥੋਥ ਦੇ ਲੋਕ ਯਿਰਮਿਯਾਹ ਨੂੰ ਮਾਰਨ ਦੀਆਂ ਵਿਉਂਤਾ
ਬਣਾ ਰਹੇ ਸਨ। ਉਨ੍ਹਾਂ ਲੋਕਾਂ ਨੇ ਯਿਰਮਿਯਾਹ ਨੂੰ ਆਖਿਆ,
"ਯਹੋਵਾਹ ਦੇ ਨਾਮ ਉੱਤੇ ਭਵਿੱਖਬਾਣੀ ਨਾ ਕਰ ਨਹੀਂ ਤਾਂ ਅਸੀਂ
ਤੈਨੂੰ ਕਤਲ ਕਰ ਦਿਆਂਗੇ।" ਫ਼ੇਰ ਯਹੋਵਾਹ ਨੇ ਅਨਾਥੋਥ ਦੇ
ਉਨ੍ਹਾਂ ਲੋਕਾਂ ਬਾਰੇ ਇੱਕ ਫ਼ੈਸਲਾ ਕੀਤਾ।

22ਸਰਬ ਸ਼ਕਤੀਮਾਨ ਯਹੋਵਾਹ ਨੇ ਆਖਿਆ, "ਮੈਂ ਅਨਾਥੋਥ
ਦੇ ਉਨ੍ਹਾਂ ਲੋਕਾਂ ਨੂੰ ਛੇਤੀ ਹੀ ਸਜ਼ਾ ਦੇਵਾਂਗਾ। ਉਨ੍ਹਾਂ ਦੇ ਗਭਰੂ
ਜੰਗ ਵਿੱਚ ਮਾਰੇ ਜਾਣਗੇ। ਉਨ੍ਹਾਂ ਦੇ ਧੀਆਂ ਪੁੱਤਰ ਭੁੱਖ ਨਾਲ
ਮਰਨਗੇ। 23ਅਨਾਥੋਥ ਸ਼ਹਿਰ ਦਾ ਕੋਈ ਵੀ ਬੰਦਾ ਬਾਕੀ ਨਹੀਂ
ਰਹੇਗਾ। ਕੋਈ ਵੀ ਨਹੀਂ ਬਚੇਗਾ। ਮੈਂ ਉਨ੍ਹਾਂ ਨੂੰ ਸਜ਼ਾ ਦਿਆਂਗਾ।
ਮੈਂ ਉਨ੍ਹਾਂ ਵੱਲ ਕੋਈ ਬਲਾ ਭੇਜਾਂਗਾ।"

## ਯਿਰਮਿਯਾਹ ਦੀ ਪਰਮੇਸ਼ੁਰ ਅੱਗੇ ਸ਼ਿਕਾਇਤ

12 ਯਹੋਵਾਹ, ਜੇ ਮੈਂ ਤੁਹਾਡੇ ਨਾਲ ਬਹਿਸ ਕਰਦਾ ਹਾਂ, ਤਾਂ
ਤੁਸੀਂ ਹੀ ਹਮੇਸ਼ਾ ਸਹੀ ਹੁੰਦੇ ਹੋ! ਪਰ ਮੈਂ ਤੁਹਾਡੇ ਕੋਲੋਂ
ਕੁਝ ਗੱਲਾਂ ਬਾਰੇ ਪੁੱਛਣਾ ਚਾਹੁੰਦਾ ਹਾਂ, ਜਿਹੜੀਆਂ ਸਹੀ ਨਹੀਂ
ਜਾਪਦੀਆਂ। ਮਾੜੇ ਬੰਦੇ ਸਫ਼ਲ ਕਿਉਂ ਹੁੰਦੇ ਨੇ? ਉਨ੍ਹਾਂ ਲੋਕਾਂ ਦਾ
ਜੀਵਨ ਸੌਖਾ ਕਿਉਂ ਹੁੰਦਾ ਹੈ, ਜਿਨ੍ਹਾਂ ਉੱਤੇ ਤੁਸੀਂ ਭਰੋਸਾ ਨਹੀਂ
ਕਰ ਸਕਦੇ?

2ਤੁਸੀਂ ਉਨ੍ਹਾਂ ਮੰਦੇ ਲੋਕਾਂ ਨੂੰ ਇੱਥੇ ਰੱਖ ਛੱਡਿਆ ਹੈ। ਉਹ
ਮਜ਼ਬੂਤ ਜੜ੍ਹਾਂ ਵਾਲੇ ਪੌਦਿਆਂ ਵਰਗੇ ਹਨ, ਉਹ ਉੱਗਦੇ ਨੇ ਤੇ
ਫ਼ਲਦੇ ਨੇ। ਉਹ ਆਪਣੀ ਜ਼ਬਾਨ ਨਾਲ ਆਖਦੇ ਨੇ ਕਿ ਤੁਸੀਂ
ਉਨ੍ਹਾਂ ਦੇ ਨੇੜੇ ਅਤੇ ਪਿਆਰੇ ਹੋਂ। ਪਰ ਦਿਲਾਂ ਅੰਦਰ ਉਹ ਸੱਚਮੁੱਚ
ਤੁਹਾਡੇ ਕੋਲੋਂ ਦੂਰ ਹਨ।

3ਪਰ ਹੇ ਯਹੋਵਾਹ, ਤੁਸੀਂ ਮੇਰੇ ਮਨ ਨੂੰ ਪਰਖੋ। ਤੁਸੀਂ ਮੈਨੂੰ ਵੇਖ
ਕੇ ਜਾਣ ਲਵੋ ਕਿ ਮੇਰਾ ਦਿਲ ਤੁਹਾਡੀ ਪਾਲਣਾ ਕਰਦਾ ਹੈ।
ਉਨ੍ਹਾਂ ਮੰਦੇ ਲੋਕਾਂ ਨੂੰ ਦੂਰ ਪਰ੍ਹਾਂ ਧੋ ਲੋਵ ਜਿਵੇਂ ਜਿਬਾਹ ਹੋਣ
ਵਾਲੀਆਂ ਭੇਡਾਂ ਹੁੰਦੀਆਂ ਹਨ। ਉਨ੍ਹਾਂ ਨੂੰ ਜਿਬਾਹ ਦੇ ਦਿਨ ਲਈ
ਚੁਣ ਲਵੋ।

4ਧਰਤੀ ਕਿੰਨਾ ਚਿਰ ਖੁਸ਼ਕ ਰਹੇਗੀ? ਹੋਰ ਕਿੰਨਾ ਚਿਰ, ਘਾਹ
ਸੁੱਕਾ ਅਤੇ ਮੁਰਝਾਇਆ ਰਹੇਗਾ? ਇਨ੍ਹਾਂ ਦੁਸ਼ਟ ਲੋਕਾਂ ਦੇ ਅਮਲਾਂ
ਕਾਰਣ, ਧਰਤੀ ਦੇ ਪੰਛੀ ਅਤੇ ਪਸ਼ੂ ਮਰ ਗਏ ਹਨ। ਫ਼ੇਰ ਵੀ ਉਹ
ਮੰਦੇ ਲੋਕ ਆਖ ਰਹੇ ਨੇ, "ਯਿਰਮਿਯਾਹ ਇਹ ਦੇਖਣ ਲਈ ਜਿਉਂਦਾ
ਨਹੀਂ ਰਹੇਗਾ ਕਿ ਸਾਡੇ ਨਾਲ ਕੀ ਵਾਪਰਦਾ ਹੈ।"

## ਪਰਮੇਸ਼ੁਰ ਦਾ ਯਿਰਮਿਯਾਹ ਨੂੰ ਜਵਾਬ

5"ਯਿਰਮਿਯਾਹ, ਜੇ ਤੂੰ ਲੋਕਾਂ ਨਾਲ ਦੌੜ ਵਿੱਚ ਦੌੜਦਾ ਹੋਇਆ
ਥੱਕ ਜਾਵੇਂਗਾ, ਤਾਂ ਤੂੰ ਘੋੜਿਆਂ ਦੀ ਦੌੜ ਅੰਦਰ ਕਿਵੇਂ ਜਿੱਤੇਂਗਾ?
ਜੇ ਤੂੰ ਸੁਰਖਿਅਤ ਥਾਂ ਉੱਤੇ ਥੱਕ ਜਾਂਦਾ ਹੈ, ਤਾਂ ਤੂੰ ਖਤਰਨਾਕ ਥਾਂ

ਉੱਤੇ ਕੀ ਕਰੇਂਗਾ? ਯਰਦਨ ਨਦੀ ਦੇ ਕੰਢੇ ਉੱਗੀਆਂ
ਕੰਡਿਆਲੀਆਂ ਅੰਦਰ ਤੂੰ ਕੀ ਕਰੇਂਗਾ?
6ਇਹ ਲੋਕ ਤੇਰੇ ਆਪਣੇ ਹੀ ਭਰਾ ਨੇ। ਤੇਰੇ ਆਪਣੇ ਹੀ ਪਰਿਵਾਰ
ਦੇ ਲੋਕ ਤੇਰੇ ਵਿਰੁੱਧ ਸਾਜਿਸ਼ਾਂ ਕਰ ਰਹੇ ਨੇ। ਤੇਰੇ ਆਪਣੇ ਹੀ
ਪਰਿਵਾਰ ਦੇ ਲੋਕ ਤੈਨੂੰ ਝਿੜਕਾਂ ਦੇ ਰਹੇ ਨੇ। ਉਨ੍ਹਾਂ ਉੱਤੇ, ਉਦੋਂ
ਵੀ ਭਰੋਸਾ ਨਾ ਕਰੀਂ ਜਦੋਂ ਉਹ ਤੇਰੇ ਨਾਲ ਦੋਸਤਾਂ ਵਾਂਗ ਗੱਲ
ਕਰਨ।"

### ਪਰਮੇਸ਼ੁਰ ਦਾ ਆਪਣੇ ਲੋਕਾਂ, ਯਹੂਦਾਹ ਨੂੰ ਰੱਦ ਕਰਨਾ

7"ਮੈਂ, (ਯਹੋਵਾਹ) ਆਪਣਾ ਘਰ ਛੱਡ ਦਿੱਤਾ ਹੈ। ਮੈਂ ਆਪਣੀ
ਜ਼ਾਇਦਾਦ ਛੱਡ ਦਿੱਤੀ ਹੈ। ਮੈਂ ਆਪਣੇ ਪਿਆਰ (ਯਹੂਦਾਹ) ਨੂੰ
ਦੁਸ਼ਮਣਾਂ ਦੇ ਹਵਾਲੇ ਕਰ ਦਿੱਤਾ ਹੈ।
8ਮੇਰੇ ਆਪਣੇ ਹੀ ਲੋਕ, ਜੰਗਲੀ ਸ਼ੇਰਾਂ ਵਾਂਗ ਮੇਰੇ ਵਿਰੁੱਧ ਹੋ
ਗਏ ਸਨ। ਉਨ੍ਹਾਂ ਨੇ ਮੇਰੇ ਉੱਤੇ ਦਹਾੜਿਆ ਇਸ ਲਈ ਮੈਂ ਉਨ੍ਹਾਂ
ਤੋਂ ਦੂਰ ਹੋ ਗਿਆ।
9ਮੇਰੇ ਆਪਣੇ ਹੀ ਲੋਕ ਉਸ ਮੁਰਦਾ ਜਾਨਵਰ ਵਰਗੇ ਬਣ
ਗਏ ਨੇ ਜਿਸ ਨੂੰ ਗਿਰਝਾਂ ਨੇ ਘੇਰਿਆ ਹੋਵੇ। ਉਹ ਪੰਛੀ ਉਸਦੇ
ਇਰਦ-ਗਿਰਦ ਮੰਡਲਾਉਂਦੇ ਨੇ। ਆਓ ਜੰਗਲੀ ਜਾਨਵਰੋ।
ਆਓ, ਖਾਣ ਲਈ ਕੁਝ ਲੈ ਲਵੋ।
10ਬਹੁਤ ਸਾਰੇ ਅਯਾਲੀਆਂ ਨੇ ਮੇਰੇ ਅੰਗੂਰਾਂ ਦੇ ਬਾਗ਼ ਨੂੰ ਤਬਾਹ
ਕਰ ਦਿੱਤਾ। ਉਨ੍ਹਾਂ ਅਯਾਲੀਆਂ ਨੇ ਮੇਰੇ ਖੇਤ ਦੇ ਬੂਟਿਆਂ ਨੂੰ ਪੈਰਾਂ
ਹੇਠਾਂ ਲਿਤਾੜ ਦਿੱਤਾ ਹੈ। ਉਨ੍ਹਾਂ ਅਯਾਲੀਆਂ ਨੇ ਮੇਰੇ ਸੋਹਣੇ ਖੇਤ
ਨੂੰ ਸੱਖਣੇ ਮਾਰੂਥਲ ਵਿੱਚ ਬਦਲ ਦਿੱਤਾ ਹੈ।
11ਉਨ੍ਹਾਂ ਨੇ ਮੇਰੇ ਖੇਤ ਨੂੰ ਮਾਰੂਥਲ ਵਿੱਚ ਤਬਦੀਲ ਕਰ ਦਿੱਤਾ
ਹੈ। ਇਹ ਸੁੱਕ ਸੜ ਗਿਆ ਹੈ। ਓਥੇ ਕੋਈ ਵੀ ਨਹੀਂ ਰਹਿੰਦਾ।
ਸਾਰਾ ਦੇਸ਼ ਹੀ ਸੱਖਣਾ ਮਾਰੂਥਲ ਹੈ। ਉਸ ਖੇਤ ਦੀ ਦੇਖ-ਭਾਲ
ਕਰਨ ਵਾਲਾ ਕੋਈ ਵੀ ਨਹੀਂ ਬਚਿਆ।
12ਫ਼ੌਜੀ ਮਾਰੂਥਲ ਦੀਆਂ ਚੀਜ਼ਾਂ ਖੋਹਣ ਲਈ ਬੰਜਰ ਪਹਾੜੀਆਂ
ਤੋਂ ਆਏ। ਯਹੋਵਾਹ ਨੇ ਉਨ੍ਹਾਂ ਫ਼ੌਜਾਂ ਦਾ ਇਸਤੇਮਾਲ ਉਸ ਧਰਤੀ
ਨੂੰ ਸਜ਼ਾ ਦੇਣ ਲਈ ਕੀਤਾ। ਧਰਤੀ ਦੇ ਇੱਕ ਸਿਰੇ ਤੋਂ ਲੈਕੇ ਦੂਜੇ
ਸਿਰੇ ਤੀਕ ਲੋਕਾਂ ਨੂੰ ਸਜ਼ਾ ਦਿੱਤੀ ਗਈ। ਕੋਈ ਵੀ ਬੰਦਾ ਸੁਰਖਿਅਤ
ਨਹੀਂ ਸੀ।
13ਲੋਕ ਕਣਕ ਬੀਜਣਗੇ ਪਰ ਉਹ ਸਿਰਫ ਕੰਢਿਆਂ ਦੀ ਵਾਢੀ
ਕਰਨਗੇ। ਉਹ ਹੱਡ ਭੰਨਵੀਂ ਮਿਹਨਤ ਕਰਨਗੇ, ਪਰ ਉਨ੍ਹਾਂ ਨੂੰ
ਆਪਣੀ ਸਾਰੀ ਮਿਹਨਤ ਤੋਂ ਕੁਝ ਵੀ ਹਾਸਿਲ ਨਹੀਂ ਹੋਵੇਗਾ।
ਉਹ ਆਪਣੀ ਖੇਤੀ ਤੋਂ ਸ਼ਰਮਸਾਰ ਹੋਣਗੇ। ਯਹੋਵਾਹ ਦੇ ਕਹਿਰ
ਨੇ ਇਹ ਗੱਲਾਂ ਕੀਤੀਆਂ।"

### ਇਸਰਾਏਲ ਦੇ ਗਵਾਂਢੀਆਂ ਨਾਲ ਯਹੋਵਾਹ ਦਾ ਇਕਰਾਰ

14ਇਹੀ ਹੈ ਜੋ ਯਹੋਵਾਹ ਆਖਦਾ ਹੈ: "ਮੈਂ ਤੁਹਾਨੂੰ ਦਸਦਾ ਹਾਂ
ਕਿ ਮੈਂ ਉਨ੍ਹਾਂ ਸਾਰੇ ਲੋਕਾਂ ਨਾਲ ਕੀ ਕਰਾਂਗਾ ਜਿਹੜੇ ਇਸਰਾਏਲ
ਦੀ ਧਰਤੀ ਦੇ ਆਲੇ-ਦੁਆਲੇ ਰਹਿੰਦੇ ਨੇ। ਉਹ ਲੋਕ ਬਹੁਤ ਕਮੀਨੇ
ਹਨ। ਉਨ੍ਹਾਂ ਨੇ ਉਸ ਧਰਤੀ ਨੂੰ ਤਬਾਹ ਕਰ ਦਿੱਤਾ ਹੈ ਜਿਹੜੀ ਮੈਂ
ਇਸਰਾਏਲ ਦੇ ਲੋਕਾਂ ਨੂੰ ਦਿੱਤੀ ਸੀ। ਮੈਂ ਉਨ੍ਹਾਂ ਮੰਦੇ ਲੋਕਾਂ ਨੂੰ ਧੂਹ
ਲਵਾਂਗਾ ਅਤੇ ਉਨ੍ਹਾਂ ਨੂੰ ਆਪਣੀ ਧਰਤੀ ਤੋਂ ਬਾਹਰ ਕੱਢਕੇ ਸੁੱਟ
ਦਿਆਂਗਾ। ਅਤੇ ਮੈਂ ਯਹੂਦਾਹ ਦੇ ਲੋਕਾਂ ਨੂੰ ਉਨ੍ਹਾਂ ਦੇ ਵਿਚਕਾਰੋਂ
ਉਖਾੜ ਦਿਆਂਗਾ। 15ਪਰ ਜਦੋਂ ਮੈਂ ਉਨ੍ਹਾਂ ਲੋਕਾਂ ਨੂੰ ਉਨ੍ਹਾਂ ਦੀ
ਧਰਤੀ ਤੋਂ ਧੂਕੇ ਬਾਹਰ ਕੱਢਾਂਗਾ, ਮੈਂ ਉਨ੍ਹਾਂ ਲਈ ਦੁੱਖ ਮਹਿਸੂਸ
ਕਰਾਂਗਾ। ਮੈਂ ਹਰ ਪਰਿਵਾਰ ਨੂੰ ਉਸਦੀ ਜ਼ਮੀਨ ਅਤੇ ਜਾਇਦਾਦ
ਉੱਤੇ ਵਾਪਸ ਲਿਆਵਾਂਗਾ। 16ਮੈਂ ਚਾਹੁੰਦਾ ਹਾਂ ਕਿ ਉਹ ਲੋਕ
ਆਪਣੇ ਸਬਕ ਚੰਗੀ ਤਰ੍ਹਾਂ ਸਿਖ ਲੈਣ। ਅਤੀਤ ਵਿੱਚ ਉਨ੍ਹਾਂ
ਲੋਕਾਂ ਨੇ ਮੇਰੇ ਲੋਕਾਂ ਨੂੰ ਬਾਲ ਦੀਆਂ ਸੌਂਹਾਂ ਖਾਣੀਆਂ ਸਿਖਾਈਆਂ।
ਹੁਣ ਮੈਂ ਇਹ ਚਾਹੁੰਦਾ ਹਾਂ ਕਿ ਉਹ ਲੋਕ ਆਪਣੇ ਸਬਕ ਉਨ੍ਹਾਂ
ਵਾਂਗ ਹੀ ਸਿਖ ਲੈਣ। ਮੈਂ ਚਾਹੁੰਦਾ ਹਾਂ ਕਿ ਲੋਕ ਮੇਰੇ ਨਾਮ ਦੀ
ਵਰਤੋਂ ਕਰਨੀ ਸਿਖ ਲੈਣ। ਮੈਂ ਚਾਹੁੰਦਾ ਹਾਂ ਕਿ ਉਹ ਲੋਕ ਇਹ
ਆਖਣ, 'ਜਿਵੇਂ ਕਿ ਯਹੋਵਾਹ ਸਾਖੀ ਹੈ ...' ਜੇ ਉਹ ਲੋਕ ਅਜਿਹਾ
ਕਰਦੇ ਹਨ ਤਾਂ ਮੈਂ ਉਨ੍ਹਾਂ ਨੂੰ ਸਫ਼ਲ ਹੋਣ ਦੀ ਇਜਾਜ਼ਤ ਦੇ
ਦੇਵਾਂਗਾ ਅਤੇ ਉਨ੍ਹਾਂ ਨੂੰ ਆਪਣੇ ਲੋਕਾਂ ਵਿੱਚ ਰਹਿਣ ਦੇਵਾਂਗਾ।
17ਪਰ ਜੇ ਕੋਈ ਕੌਮ ਮੇਰੇ ਸੰਦੇਸ਼ ਨੂੰ ਨਹੀਂ ਸੁਣਦੀ ਤਾਂ ਮੈਂ ਉਸਨੂੰ
ਪੂਰੀ ਤਰ੍ਹਾਂ ਤਬਾਹ ਕਰ ਦੇਵਾਂਗਾ। ਮੈਂ ਉਸਨੂੰ ਸੁੱਕੇ ਪੌਦੇ ਵਾਂਗ
ਪੁੱਟ ਸੁੱਟਾਂਗਾ।" ਇਹ ਯਹੋਵਾਹ ਵੱਲੋਂ ਸੰਦੇਸ਼ ਸੀ।

### ਲੰਗੋਟੀ ਦਾ ਨਿਸ਼ਾਨ

13 ਇਹੀ ਸੀ ਜੋ ਯਹੋਵਾਹ ਨੇ ਮੈਨੂੰ ਆਖਿਆ ਸੀ,
"ਯਿਰਮਿਯਾਹ ਜਾਹ ਜਾਕੇ ਕੱਪੜੇ ਦੀ ਲੰਗੋਟੀ ਖਰੀਦ।
ਫ਼ੇਰ ਇਸਨੂੰ ਆਪਣੇ ਲੱਕ ਦੁਆਲੇ ਲਪੇਟ। ਲੰਗੋਟੀ ਨੂੰ ਭਿੱਜਣ
ਨਾ ਦੇਵੀਂ।"
2ਇਸ ਲਈ ਮੈਂ ਕਪੜੇ ਦੀ ਲੰਗੋਟੀ ਖਰੀਦੀ ਜਿਹਾ ਕਿ ਯਹੋਵਾਹ
ਨੇ ਮੈਨੂੰ ਖਰੀਦਣ ਲਈ ਆਖਿਆ ਸੀ। ਅਤੇ ਮੈਂ ਇਸਨੂੰ ਆਪਣੇ
ਲੱਕ ਦੁਆਲੇ ਲਪੇਟ ਲਿਆ। 3ਫ਼ੇਰ ਮੈਨੂੰ ਯਹੋਵਾਹ ਦਾ ਸੰਦੇਸ਼
ਦੋਬਾਰਾ ਮਿਲਿਆ। 4ਸੰਦੇਸ਼ ਇਹ ਸੀ: "ਯਿਰਮਿਯਾਹ ਉਹ ਲੰਗੋਟੀ
ਲੈ ਜਾ ਜੋ ਤੂੰ ਖਰੀਦੀ ਅਤੇ ਪਹਿਨੀ ਹੋਈ ਹੈ, ਅਤੇ ਫਰਾਤ ਵੱਲ
ਜਾਹ। ਓਥੇ ਚੱਟਾਨਾਂ ਦੀਆਂ ਤ੍ਰੇੜਾਂ ਵਿੱਚ ਲੰਗੋਟੀ ਨੂੰ ਛੁਪਾ ਦੇਵੀਂ।"
5ਇਸ ਲਈ ਮੈਂ ਫਰਾਤ ਗਿਆ ਅਤੇ ਜਿਵੇਂ ਯਹੋਵਾਹ ਨੇ ਮੈਨੂੰ
ਆਖਿਆ ਸੀ ਮੈਂ ਲੰਗੋਟੀ ਛੁਪਾ ਦਿੱਤੀ। 6ਕਈ ਦਿਨਾਂ ਮਗਰੋਂ,
ਯਹੋਵਾਹ ਨੇ ਮੈਨੂੰ ਆਖਿਆ, "ਹੁਣ ਯਿਰਮਿਯਾਹ, ਫਰਾਤ ਨੂੰ ਜਾਹ।
ਉਸ ਲੰਗੋਟੀ ਨੂੰ ਲੈਕੇ ਆ ਜਿਹੜੀ ਮੈਂ ਤੈਨੂੰ ਓਥੇ ਛੁਪਾਉਣ ਲਈ
ਆਖਿਆ ਸੀ।"
7ਇਸ ਲਈ ਮੈਂ ਫਰਾਤ ਗਿਆ ਅਤੇ ਪੁੱਟ ਕੇ ਲੰਗੋਟੀ ਕੱਢ
ਲਈ। ਮੈਂ ਇਸਨੂੰ ਚੱਟਾਨਾਂ ਦੀਆਂ ਜਿਨ੍ਹਾਂ ਤ੍ਰੇੜਾਂ ਵਿੱਚ ਛੁਪਾਇਆ
ਸੀ ਉੱਥੋਂ ਕੱਢ ਲਿਆ। ਪਰ ਹੁਣ ਮੈਂ ਲੰਗੋਟੀ ਨੂੰ ਪਹਿਨ ਨਹੀਂ
ਸਕਦਾ ਸਾਂ ਕਿਉਂ ਕਿ ਇਹ ਬਰਬਾਦ ਹੋ ਚੁੱਕੀ ਸੀ। ਇਹ ਕਿਸੇ
ਕੰਮ ਦੀ ਨਹੀਂ ਸੀ।
8ਫ਼ੇਰ ਮੈਨੂੰ ਯਹੋਵਾਹ ਦਾ ਸੰਦੇਸ਼ ਮਿਲਿਆ। 9ਯਹੋਵਾਹ ਨੇ
ਇਹ ਆਖਿਆ, "ਜਿਵੇਂ ਕਿ ਲੰਗੋਟੀ ਖਰਾਬ ਹੋ ਜਾਂਦੀ ਹੈ ਅਤੇ
ਕਿਸੇ ਕੰਮ ਦੀ ਨਹੀਂ ਰਹਿੰਦੀ, ਮੈਂ ਯਹੂਦਾਹ ਅਤੇ ਯਰੂਸ਼ਲਮ ਦੇ
ਲੋਕਾਂ ਦਾ ਝੂਠਾ ਘੁਮੰਡ ਬਰਬਾਦ ਕਰ ਦਿਆਂਗਾ। 10ਮੈਂ ਯਹੂਦਾਹ
ਦੇ ਉਨ੍ਹਾਂ ਗੁਮਾਨੀ ਅਤੇ ਮੰਦੇ ਲੋਕਾਂ ਨੂੰ ਤਬਾਹ ਕਰ ਦਿਆਂਗਾ।

ਉਹ ਮੇਰੇ ਸੰਦੇਸ਼ਾਂ ਨੂੰ ਸੁਣਨ ਤੋਂ ਇਨਕਾਰ ਕਰਦੇ ਹਨ। ਉਹ ਜ਼ਿੱਦੀ ਹਨ ਅਤੇ ਸਿਰਫ਼ ਮਨ ਆਈਆਂ ਗੱਲਾਂ ਕਰਦੇ ਹਨ। ਉਹ ਹੋਰਨਾਂ ਦੇਵਤਿਆਂ ਦੇ ਅਨੁਯਾਈ ਹਨ ਅਤੇ ਉਨ੍ਹਾਂ ਦੀ ਉਪਾਸਨਾ ਕਰਦੇ ਹਨ। ਯਹੂਦਾਹ ਦੇ ਉਹ ਲੋਕ ਇਸ ਕਪੜੇ ਦੀ ਲੰਗੋਟੀ ਵਰਗੇ ਹੋ ਜਾਣਗੇ। ਉਹ ਤਬਾਹ ਹੋ ਜਾਣਗੇ ਅਤੇ ਕਿਸੇ ਵੀ ਕੰਮ ਦੇ ਨਹੀਂ ਰਹਿਣਗੇ।
11ਬੰਦਾ ਲੰਗੋਟੀ ਨੂੰ ਆਪਣੇ ਲੱਕ ਨਾਲ ਕਸਕੇ ਬੰਨ੍ਹਦਾ ਹੈ। ਓਸੇ ਤਰ੍ਹਾਂ ਮੈਂ ਇਸਰਾਏਲ ਦੇ ਸਾਰੇ ਪਰਿਵਾਰ ਅਤੇ ਯਹੂਦਾਹ ਦੇ ਸਾਰੇ ਪਰਿਵਾਰ ਨੂੰ ਆਪਣੇ ਦੁਆਲੇ ਕਸ ਕੇ ਬੰਨ੍ਹਿਆ ਸੀ।" ਇਹ ਸੰਦੇਸ਼ ਯਹੋਵਾਹ ਵੱਲੋਂ ਹੈ। "ਅਜਿਹਾ ਮੈਂ ਇਸ ਲਈ ਕੀਤਾ ਸੀ ਤਾਂ ਜੋ ਉਹ ਲੋਕ ਮੇਰੇ ਬੰਦੇ ਬਣਨ। ਫ਼ੇਰ ਮੇਰੇ ਬੰਦੇ ਮੇਰੇ ਲਈ ਪ੍ਰਸਿੱਧੀ, ਉਸਤਤ ਅਤੇ ਇੱਜ਼ਤ ਦਾ ਕਾਰਣ ਬਨਣਗੇ। ਪਰ ਮੇਰੇ ਬੰਦਿਆਂ ਨੇ ਮੇਰੀ ਗੱਲ ਨਹੀਂ ਸੁਣੀ।"

### ਯਹੂਦਾਹ ਨੂੰ ਚੇਤਾਵਨੀਆਂ

12"ਯਿਰਮਿਯਾਹ, ਯਹੂਦਾਹ ਦੇ ਲੋਕਾਂ ਨੂੰ ਆਖ: 'ਇਹੀ ਹੈ ਜੋ ਯਹੋਵਾਹ, ਇਸਰਾਏਲ ਦਾ ਪਰਮੇਸ਼ੁਰ, ਆਖਦਾ ਹੈ, ਸ਼ਰਾਬ ਦੀ ਹਰ ਮਸ਼ਕ ਸ਼ਰਾਬ ਨਾਲ ਭਰੀ ਹੋਣੀ ਚਾਹੀਦੀ ਹੈ।' ਉਹ ਬੰਦੇ ਹੱਸਣਗੇ ਅਤੇ ਤੈਨੂੰ ਆਖਣਗੇ, ਬੇਸ਼ਕ, ਅਸੀਂ ਜਾਣਦੇ ਹਾਂ ਕਿ ਹਰ ਸ਼ਰਾਬ ਦੀ ਮਸ਼ਕ ਸ਼ਰਾਬ ਨਾਲ ਭਰੀ ਹੋਣੀ ਚਾਹੀਦੀ"
13ਫ਼ੇਰ ਤੂੰ ਉਨ੍ਹਾਂ ਨੂੰ ਆਖੇਂਗਾ, 'ਇਹੀ ਹੈ ਜੋ ਯਹੋਵਾਹ ਆਖਦਾ ਹੈ: ਮੈਂ ਇਸ ਧਰਤੀ ਤੇ ਰਹਿਣ ਵਾਲੇ ਹਰ ਬੰਦੇ ਨੂੰ ਸ਼ਰਾਬੀ ਬੰਦੇ ਵਾਂਗ ਬਣਾ ਦੇਵਾਂਗਾ। ਮੈਂ ਉਨ੍ਹਾਂ ਰਾਜਿਆਂ ਬਾਰੇ ਗੱਲ ਕਰ ਰਿਹਾ ਹਾਂ ਜਿਹੜੇ ਦਾਊਦ ਦੇ ਤਖਤ ਉੱਤੇ ਬੈਠੇ ਹਨ। ਮੈਂ ਉਨ੍ਹਾਂ ਜਾਜਕਾਂ, ਜਾਜਕਾਂ ਅਤੇ ਯਰੂਸ਼ਲਮ ਵਿੱਚ ਰਹਿਣ ਵਾਲੇ ਸਾਰੇ ਲੋਕਾਂ ਬਾਰੇ ਵੀ ਆਖ ਰਿਹਾ ਹਾਂ।
14ਮੈਂ ਯਹੂਦਾਹ ਦੇ ਲੋਕਾਂ ਨੂੰ ਇੱਕ ਦੂਜੇ ਵਿੱਚ ਵੱਜ ਕੇ ਡਿੱਗਣ ਲਾ ਦਿਆਂਗਾ। ਪਿਤਾ ਅਤੇ ਪੁੱਤਰ ਇੱਕ ਦੂਜੇ ਨਾਲ ਟਕਰਾ ਕੇ ਡਿਗ ਪੈਣਗੇ।" ਇਹ ਸੰਦੇਸ਼ ਯਹੋਵਾਹ ਵੱਲੋਂ ਹੈ "'ਮੈਨੂੰ ਉਨ੍ਹਾਂ ਉੱਤੇ ਕੋਈ ਤਰਸ ਜਾਂ ਅਫ਼ਸੋਸ ਨਹੀਂ ਹੋਵੇਗਾ। ਮੈਂ ਆਪਣੇ ਰਹਿਮ ਕਾਰਣ ਯਹੂਦਾਹ ਦੇ ਲੋਕਾਂ ਨੂੰ ਤਬਾਹ ਕਰਨ ਤੋਂ ਨਹੀਂ ਹਟਾਂਗਾ।'"

15ਸੁਣੋ ਅਤੇ ਧਿਆਨ ਕਰੋ। ਯਹੋਵਾਹ ਨੇ ਤੁਹਾਨੂੰ ਆਖਿਆ ਹੈ, ਗੁਮਾਨੀ ਨਾ ਬਣੋ।

16ਯਹੋਵਾਹ ਆਪਣੇ ਪਰਮੇਸ਼ੁਰ ਦੀ ਇੱਜ਼ਤ ਕਰੋ। ਉਸਦੀ ਉਸਤਤ ਕਰੋ ਨਹੀਂ ਤਾਂ ਉਹ ਹਨੇਰਾ ਪਾ ਦੇਵੇਗਾ। ਇਸਤੋਂ ਪਹਿਲਾਂ ਕਿ ਤੁਸੀਂ ਉਨ੍ਹਾਂ ਪਹਾੜੀਆਂ ਉੱਤੋਂ ਡਿੱਗ ਪਵੋਂ ਜਿੱਥੇ ਤੁਸੀਂ ਖਲੋਤੇ ਹੋਏ ਰੌਸ਼ਨੀ ਦਾ ਇੰਤਜ਼ਾਰ ਕਰ ਰਹੇ ਹੋ, ਉਸਦੀ ਉਸਤਤ ਕਰੋ। ਪਰ ਯਹੋਵਾਹ ਭਿਆਨਕ ਅੰਧਕਾਰ ਲਿਆਵੇਗਾ। ਉਹ ਰੌਸ਼ਨੀ ਨੂੰ ਬਹੁਤ ਗੂੜ੍ਹੇ ਹਨੇਰੇ ਅੰਦਰ ਬਦਲ ਦੇਵੇਗਾ।

17ਜੇ ਤੁਸਾਂ ਲੋਕਾਂ ਯਹੋਵਾਹ ਦੀ ਗੱਲ ਨਾ ਸੁਣੀਂ, ਤੁਹਾਡਾ ਗੁਮਾਨ ਮੈਨੂੰ ਬਹੁਤ ਉਦਾਸ ਕਰ ਦੇਵੇਗਾ। ਮੈਂ ਆਪਣਾ ਮੁਖ ਛੁਪਾ ਲਵਾਂਗਾ ਅਤੇ ਜ਼ਾਰੋ-ਜ਼ਾਰ ਰੋਵਾਂਗਾ। ਮੇਰੀਆਂ ਅੱਖਾਂ ਵਿੱਚੋਂ ਹੰਝੂ ਵਗ ਤੁਰਨਗੇ। ਕਿਉਂ? ਕਿਉਂ ਕਿ ਯਹੋਵਾਹ ਦਾ ਇੱਜੜ* ਫ਼ਾਹ ਲਿਆ ਜਾਵੇਗਾ ਅਤੇ ਚੁੱਕ ਕੇ ਦੂਰ ਲਿਜਾਇਆ ਜਾਵੇਗਾ।

18ਇਹ ਗੱਲਾਂ ਰਾਜੇ ਅਤੇ ਉਸਦੀ ਰਾਣੀ ਨੂੰ ਦੱਸੋ, "ਆਪਣੇ ਤਖਤਾਂ ਉੱਪਰੋਂ ਉਤਰ ਆਵੋ। ਤੁਹਾਡੇ ਖੂਬਸੂਰਤ ਤਾਜ਼, ਤੁਹਾਡੇ ਸਿਰਾਂ ਉੱਤੋਂ ਡਿੱਗ ਪਏ ਨੇ।"

19ਨਜ਼ੀਬ ਮਾਰੂਥਲ ਦੇ ਸ਼ਹਿਰਾਂ ਦੇ ਦਰਵਾਜ਼ੇ ਬੰਦ ਹਨ, ਅਤੇ ਉਨ੍ਹਾਂ ਨੂੰ ਕੋਈ ਵੀ ਨਹੀਂ ਖੋਲ੍ਹ ਸਕਦਾ। ਯਹੂਦਾਹ ਦੇ ਸਾਰੇ ਹੀ ਲੋਕਾਂ ਨੂੰ ਦੇਸ਼-ਨਿਕਾਲਾ ਦਿੱਤਾ ਗਿਆ, ਉਨ੍ਹਾਂ ਨੂੰ ਕੈਦੀਆਂ ਵਾਂਗ ਲਿਜਾਇਆ ਗਿਆ ਸੀ।

20ਦੇਖ, ਯਰੂਸ਼ਲਮ! ਦੁਸ਼ਮਣ ਉੱਤਰ ਵੱਲੋਂ ਆ ਰਿਹਾ ਹੈ! ਤੇਰਾ ਇੱਜੜ ਕਿੱਥੇ ਹੈ, ਉਹ ਸੁੰਦਰ ਇੱਜੜ* ਜਿਹੜਾ ਪਰਮੇਸ਼ੁਰ ਨੇ ਤੈਨੂੰ ਸੌਂਪਿਆ ਸੀ।

21ਤੂੰ ਕੀ ਆਖੇਂਗਾ ਜਦੋਂ ਯਹੋਵਾਹ ਉਨ੍ਹਾਂ ਲੋਕਾਂ ਨੂੰ ਹੀ ਤੇਰੇ ਉੱਪਰ ਆਗੂਆਂ ਵਜੋਂ ਨਿਯੁਕਤ ਕਰੇਗਾ ਜਿਨ੍ਹਾਂ ਨੂੰ ਤੂੰ ਸਿਖਿਆ ਦਿੱਤੀ ਹੈ। ਇਸ ਲਈ ਬੱਚੇ ਨੂੰ ਜਣਨ ਵਾਲੀ ਔਰਤ ਵਾਂਗ ਤੇਰੇ ਉੱਪਰ ਬਹੁਤ ਸਾਰਾ ਦਰਦ ਆਵੇਗਾ।

22ਭਾਵੇਂ ਤੂੰ ਆਪਣੇ ਆਪ ਤੋਂ ਪੁੱਛੇਂ, "ਮੇਰੇ ਨਾਲ ਇਹ ਮੰਦੀ ਘਟਨਾ ਕਿਉਂ ਵਾਪਰੀ ਹੈ?" ਇਹ ਗੱਲਾਂ ਤੇਰੇ ਅਣਗਿਣਤ ਪਾਪਾਂ ਕਾਰਣ ਵਾਪਰੀਆਂ ਸਨ। ਤੇਰੇ ਪਾਪਾਂ ਕਾਰਣ ਹੀ ਤੇਰੀ ਘੱਗਰੀ ਪਾਟ ਗਈ ਸੀ ਅਤੇ ਤੇਰੀਆਂ ਜੁੱਤੀਆਂ ਖੋਹ ਲਈਆਂ ਗਈਆਂ ਸਨ। ਉਨ੍ਹਾਂ ਅਜਿਹਾ ਤੈਨੂੰ ਸ਼ਰਮਿੰਦਾ ਕਰਨ ਲਈ ਕੀਤਾ ਸੀ।

23ਕਾਲਾ ਆਦਮੀ ਆਪਣੀ ਚਮੜੀ ਦਾ ਰੰਗ ਨਹੀਂ ਬਦਲ ਸਕਦਾ। ਅਤੇ ਚੀਤਾ, ਆਪਣੇ ਦਾਗ ਨਹੀਂ ਬਦਲ ਸਕਦਾ। ਇਸੇ ਤਰ੍ਹਾਂ ਹੀ, ਯਰੂਸ਼ਲਮ, ਤੂੰ ਬਦਲ ਨਹੀਂ ਸਕਦਾ ਅਤੇ ਨੇਕੀ ਨਹੀਂ ਕਰ ਸਕਦਾ। ਤੁਹਾਨੂੰ ਸਿਰਫ਼ ਮੰਦੀਆਂ ਗੱਲਾਂ ਕਰਨੀਆਂ ਹੀ ਸਿਖਾਈਆਂ ਗਈਆਂ ਹਨ।

24"ਮੈਂ ਤੈਨੂੰ ਆਪਣੇ ਘਰੋਂ ਬਾਹਰ ਜਾਣ ਲਈ ਮਜ਼ਬੂਰ ਕਰ ਦਿਆਂਗਾ। ਤੂੰ ਚਾਰ-ਚੁਫ਼ੇਰੇ ਭੱਜੇਂਗਾ। ਤੂੰ ਮਾਰੂਥਲ ਦੀ ਹਵਾ ਦੇ ਉਡਾਏ ਤਿਨਕਿਆਂ ਵਾਂਗ ਹੋਵੇਂਗਾ।

25ਇਹੀ ਹੈ ਜਿਹੜਾ ਤੇਰੇ ਨਾਲ ਵਾਪਰੇਗਾ। ਮੇਰੀਆਂ ਯੋਜਨਾਵਾਂ ਅੰਦਰ ਇਹੀ ਤੇਰਾ ਹਿੱਸਾ ਹੈ।" ਇਹ ਸੰਦੇਸ਼ ਯਹੋਵਾਹ ਵੱਲੋਂ ਸੀ। "ਇਹ ਕਿਉਂ ਵਾਪਰੇਗਾ? ਕਿਉਂ ਕਿ ਤੂੰ ਮੈਨੂੰ ਭੁੱਲ ਗਿਆ ਸੈਂ। ਤੂੰ ਝੂਠੇ ਦੇਵਤਿਆਂ ਉੱਤੇ ਭਰੋਸਾ ਕੀਤਾ।

26ਯਰੂਸ਼ਲਮ, ਮੈਂ ਤੇਰੀ ਘੱਗਰੀ ਨੂੰ ਤੇਰੇ ਚਿਹਰੇ ਤੀਕ ਉੱਚੀ ਚੁੱਕ ਦਿਆਂਗਾ। ਹਰ ਕੋਈ ਤੈਨੂੰ ਦੇਖੇਗਾ ਅਤੇ ਤੂੰ ਸ਼ਰਮਸਾਰ ਹੋਵੇਂਗੀ।

27ਮੈਂ ਤੇਰੇ ਭਿਆਨਕ ਕਾਰੇ ਦੇਖੇ ਸਨ। ਮੈਂ ਤੈਨੂੰ ਹੱਸਦਿਆਂ ਹੋਇਆਂ ਅਤੇ ਆਪਣੇ ਪ੍ਰੇਮੀਆਂ ਨਾਲ ਸੰਭੋਗ ਕਰਦਿਆਂ ਹੋਇਆਂ ਦੇਖਿਆ ਸੀ। ਮੈਂ ਤੇਰੀਆਂ ਵੇਸਵਾ ਬਣਨ ਦੀਆਂ ਵਿਉਂਤਾਂ ਬਾਰੇ ਜਾਣਦਾ ਹਾਂ। ਮੈਂ ਤੈਨੂੰ ਪਹਾੜੀਆਂ ਉੱਤੇ ਅਤੇ ਖੇਤਾਂ ਅੰਦਰ ਦੇਖਿਆ

---

**ਪਰਮੇਸ਼ੁਰ ਦਾ ਇੱਜੜ** ਯਹੂਦਾਹ ਦੇ ਲੋਕਾਂ ਲਈ ਇਹ ਪ੍ਰਤੀਕਾਤਮਕ ਨਾਮ ਹੈ। ਯਹੋਵਹਾਹ ਨੂੰ ਇੱਕ ਆਜੜੀ ਵਜੋ ਬੁਲਾਈਆ ਗਿਆ, ਜਦ ਕਿ ਉਸਦੇ ਲੋਕਾਂ ਨੂੰ ਉਸਦੀਆਂ ਭੇਡਾਂ ਦੇ ਇਜ਼ੜ ਵਾਂਗ ਵੇਖਿਆ ਜਾਂਦਾਂ।

**ਇੱਜੜ** ਇੱਥੇ ਸ਼ਬਦ "ਇੱਜੜ" ਯਰੂਸ਼ਲਮ ਦੇ ਦੁਆਲੇ ਦੇ ਸਾਰੇ ਨਗਰਾਂ ਨਾਲ ਸੰਬੰਧਿਤ ਹੈ, ਜਿਵੇਂ ਕਿ ਯਰੂਸ਼ਲਮ ਆਜੜੀ ਸੀ ਅਤੇ ਯਹੂਦਾਹ ਦੇ ਨਗਰ ਉਸਦਾ ਇੱਜੜ ਸਨ।

ਹੈ। ਯਰੂਸ਼ਲਮ, ਇਹ ਤੇਰੇ ਲਈ ਬਹੁਤ ਬੁਰਾ ਹੈ। ਮੈਂ ਹੈਰਾਨ ਹਾਂ ਕਿ ਕਿੰਨਾ ਕੁ ਚਿਰ ਤੂੰ ਆਪਣੇ ਨਾਪਾਕ ਪਾਪ ਕਰੀ ਜਾਵੇਂਗੀ।"

### ਸੋਕਾ ਅਤੇ ਝੂਠੇ ਨਬੀ

14 ਇਹ ਸੰਦੇਸ਼ ਯਿਰਮਿਯਾਹ ਨੂੰ ਯਹੋਵਾਹ ਵੱਲੋਂ, ਅਕਾਲ ਬਾਰੇ ਹੈ:

2"ਯਹੂਦਾਹ ਦੀ ਕੌਮ ਉਨ੍ਹਾਂ ਲੋਕਾਂ ਲਈ ਰੋਂਦੀ ਹੈ, ਜੋ ਮਰ ਗਏ ਨੇ। ਯਹੂਦਾਹ ਦੇ ਸ਼ਹਿਰਾਂ ਦੇ ਲੋਕ ਕਮਜ਼ੋਰ ਤੋਂ ਕਮਜ਼ੋਰ ਹੋਈ ਜਾਂਦੇ ਨੇ। ਉਹ ਲੋਕ ਧਰਤੀ ਉੱਤੇ ਲੇਟ ਜਾਂਦੇ ਨੇ। ਯਰੂਸ਼ਲਮ ਦੇ ਲੋਕ ਪਰਮੇਸ਼ੁਰ ਅੱਗੇ ਸਹਾਇਤਾ ਲਈ ਪੁਕਾਰ ਕਰਦੇ ਨੇ।

3ਲੋਕਾਂ ਦੇ ਆਗੂ ਆਪਣੇ ਸੇਵਕਾਂ ਨੂੰ ਪਾਣੀ ਲਿਆਉਣ ਲਈ ਭੇਜਦੇ ਨੇ। ਸੇਵਕ ਪਾਣੀ ਦੇ ਭੰਡਾਰਾਂ ਵੱਲ ਜਾਂਦੇ ਨੇ, ਪਰ ਉਨ੍ਹਾਂ ਨੂੰ ਪਾਣੀ ਨਹੀਂ ਮਿਲਦਾ। ਉਹ ਖਾਲੀ ਘੜਿਆਂ ਨਾਲ ਵਾਪਸ ਆ ਜਾਂਦੇ ਹਨ। ਉਹ ਇਸੇ ਲਈ ਸ਼ਰਮਿੰਦੇ ਅਤੇ ਸੰਕੋਚੇ ਹੋਏ ਨੇ। ਉਹ ਸ਼ਰਮ ਨਾਲ ਆਪਣੇ ਸਿਰ ਢਕ ਲੈਂਦੇ ਨੇ।

4ਕੋਈ ਵੀ ਬੰਦਾ ਧਰਤੀ ਨੂੰ ਫ਼ਸਲਾਂ ਲਈ ਤਿਆਰ ਨਹੀਂ ਕਰਦਾ
ਧਰਤੀ ਉੱਤੇ ਵਰਖਾ ਨਹੀਂ ਪੈਂਦੀ। ਕਿਸਾਨ ਨਿਰਾਸ਼ ਹਨ। ਇਸੇ
ਲਈ ਉਹ ਸ਼ਰਮ ਨਾਲ ਆਪਣੇ ਸਿਰ ਢਕਦੇ ਨੇ। 5ਖੇਤਾਂ ਦੀ
ਹਿਰਨੀ ਵੀ ਆਪਣੇ ਨਵ-ਜਨਮੇ ਬੱਚੇ ਨੂੰ ਇਕੱਲਿਆਂ ਛੱਡ ਦਿੰਦੀ ਹੈ। ਉਹ ਅਜਿਹਾ ਇਸ ਲਈ ਕਰਦੀ ਹੈ ਕਿ ਓਥੇ ਘਾਹ ਨਹੀਂ ਹੈ।

6ਅਵਾਰਾ ਖੋਤੇ ਨੰਗੀਆਂ ਪਹਾੜੀਆਂ ਉੱਤੇ ਖਲੋਤੇ ਨੇ। ਉਹ ਹਵਾ ਨੂੰ ਗਿੱਦੜਾਂ ਵਾਂਗ ਸੁੰਘਦੇ ਨੇ। ਪਰ ਉਨ੍ਹਾਂ ਦੀਆਂ ਅੱਖਾਂ ਕੋਈ ਭੋਜਨ ਨਹੀਂ ਲੱਭ ਸਕਦੀਆਂ, ਕਿਉਂ ਕਿ ਓਥੇ ਖਾਣ ਵਾਸਤੇ ਕੋਈ ਪੌਦੇ ਨਹੀਂ ਹਨ।"

### ਪਰਮੇਸ਼ੁਰ ਕੋਲੋਂ ਸਹਾਇਤਾ ਲਈ ਅਰਦਾਸ

7"ਅਸੀਂ ਜਾਣਦੇ ਹਾਂ ਕਿ ਉਨ੍ਹਾਂ ਗੱਲਾਂ ਵਿੱਚ ਸਾਡਾ ਕਸੂਰ ਹੈ। ਹੁਣ ਅਸੀਂ ਆਪਣੇ ਪਾਪਾਂ ਕਾਰਣ ਦੁੱਖ ਭੋਗ ਰਹੇ ਹਾਂ। ਯਹੋਵਾਹ ਜੀ, ਸਾਡੇ ਲਈ ਕੋਈ, ਆਪਣੀ ਨੇਕ-ਨਾਮੀ ਵਾਸਤੇ ਚਾਰਾ ਕਰੋ। ਅਸੀਂ ਮੰਨਦੇ ਹਾਂ ਕਿ ਅਸੀਂ ਤੁਹਾਨੂੰ ਕਈ ਵਾਰੀ ਛੱਡ ਦਿੱਤਾ ਸੀ। ਅਸੀਂ ਤੁਹਾਡੇ ਖ਼ਿਲਾਫ਼ ਪਾਪ ਕੀਤੇ ਨੇ।

8ਹੇ ਪਰਮੇਸ਼ੁਰ, ਤੁਸੀਂ ਇਸਰਾਏਲ ਲਈ ਉਮੀਦ ਹੋ! ਤੁਸੀਂ ਇਸਰਾਏਲ ਨੂੰ ਮੁਸੀਬਤਾਂ ਵੇਲੇ ਬਚਾਉਂਦੇ ਹੋ। ਪਰ ਹੁਣ ਇਉਂ ਲੱਗਦਾ ਹੈ ਜਿਵੇਂ ਤੁਸੀਂ ਇਸ ਧਰਤੀ ਲਈ ਅਜਨਬੀ ਹੋ। ਇੰਝ ਜਾਪਦਾ ਹੈ ਜਿਵੇਂ ਤੁਸੀਂ ਰਾਤ ਕੱਟਣ ਵਾਲੇ ਇੱਕ ਮੁਸਾਫ਼ਿਰ ਹੋਵੋਂ।

9ਤੁਸੀਂ ਉਸ ਆਦਮੀ ਵਰਗੇ ਲੱਗਦੇ ਹੋ, ਜਿਸ ਉੱਤੇ ਘਾਤ ਲਾਕੇ ਹਮਲਾ ਕੀਤਾ ਗਿਆ ਹੋਵੇ। ਤੁਸੀਂ ਉਸ ਫ਼ੌਜੀ ਵਰਗੇ ਜਾਪਦੇ ਹੋ ਜਿਸ ਕੋਲ ਕਿਸੇ ਨੂੰ ਬਚਾਉਣ ਦੀ ਸ਼ਕਤੀ ਨਹੀਂ। ਪਰ ਯਹੋਵਾਹ ਜੀ ਤੁਸੀਂ ਸਾਡੇ ਸੰਗ ਹੋ। ਅਸੀਂ ਤੁਹਾਡੇ ਨਾਮ ਨਾਲ ਸੱਦੇ ਜਾਂਦੇ ਹਾਂ, ਇਸ ਲਈ ਸਾਨੂੰ ਬੇਸਹਾਰਾ ਨਾ ਛੱਡੋ!"

### ਯਹੂਦਾਹ ਲਈ ਪਰਮੇਸ਼ੁਰ ਦਾ ਸੰਦੇਸ਼

10ਇਹੀ ਹੈ ਜੋ ਯਹੋਵਾਹ ਯਹੂਦਾਹ ਦੇ ਲੋਕਾਂ ਲਈ ਆਖਦਾ ਹੈ, "ਸੱਚਮੁੱਚ ਯਹੂਦਾਹ ਦੇ ਲੋਕ ਮੈਨੂੰ ਛੱਡਣਾ ਪਸੰਦ ਕਰਦੇ ਨੇ, ਉਹ ਲੋਕ ਮੈਨੂੰ ਛੱਡਣ ਤੋਂ ਆਪਣੇ-ਆਪ ਨੂੰ ਨਹੀਂ ਰੋਕਦੇ। ਇਸ ਲਈ ਹੁਣ, ਯਹੋਵਾਹ ਉਨਾਂ ਨੂੰ ਪ੍ਰਵਾਨ ਨਹੀਂ ਕਰੇਗਾ। ਹੁਣ ਯਹੋਵਾਹ ਉਨ੍ਹਾਂ ਦੇ ਮੰਦੇ ਕਾਰਿਆਂ ਨੂੰ ਚੇਤੇ ਕਰੇਗਾ। ਯਹੋਵਾਹ ਉਨ੍ਹਾਂ ਨੂੰ ਉਨ੍ਹਾਂ ਦੇ ਪਾਪਾਂ ਦੀ ਸਜ਼ਾ ਦੇਵੇਗਾ।"

11ਫ਼ੇਰ ਯਹੋਵਾਹ ਨੇ ਮੈਨੂੰ ਆਖਿਆ, "ਯਿਰਮਿਯਾਹ, ਯਹੂਦਾਹ
ਦੇ ਲੋਕਾਂ ਨਾਲ ਚੰਗੀਆਂ ਗੱਲਾਂ ਵਾਪਰਨ ਲਈ ਪ੍ਰਾਰਥਨਾ ਨਾ
ਕਰ। 12ਭਾਵੇਂ ਯਹੂਦਾਹ ਦੇ ਲੋਕ ਰੋਜ਼ੇ ਰੱਖਣੇ ਸ਼ੁਰੂ ਕਰ ਦੇਣ,
ਅਤੇ ਮੇਰੇ ਅੱਗੇ ਪ੍ਰਾਰਥਨਾ ਵੀ ਕਰਨ ਪਰ ਮੈਂ ਉਨ੍ਹਾਂ ਦੀਆਂ ਪ੍ਰਾਰਥਨਾਵਾਂ ਨੂੰ ਨਹੀਂ ਸੁਣਾਂਗਾ। ਭਾਵੇਂ ਉਹ ਮੇਰੇ ਅੱਗੇ ਹੋਮ ਦੀਆਂ ਭੇਟਾਂ ਅਤੇ ਅਨਾਜ਼ ਦੀਆਂ ਭੇਟਾਂ ਚੜ੍ਹਾਉਣ, ਮੈਂ ਉਨ੍ਹਾਂ ਲੋਕਾਂ ਨੂੰ ਪ੍ਰਵਾਨ ਨਹੀਂ ਕਰਾਂਗਾ। ਮੈਂ ਯਹੂਦਾਹ ਦੇ ਲੋਕਾਂ ਨੂੰ ਜੰਗ ਨਾਲ ਤਬਾਹ ਕਰ ਦਿਆਂਗਾ। ਮੈਂ ਉਨ੍ਹਾਂ ਦਾ ਰਿਜ਼ਕ ਖੋਹ ਲਵਾਂਗਾ ਅਤੇ ਯਹੂਦਾਹ ਦੇ ਲੋਕ ਭੁੱਖੇ ਮਰਨਗੇ। ਅਤੇ ਮੈਂ ਉਨ੍ਹਾਂ ਨੂੰ ਭਿਆਨਕ ਬਿਮਾਰੀਆਂ ਨਾਲ ਤਬਾਹ ਕਰਾਂਗਾ।"

13ਪਰ ਮੈਂ ਯਹੋਵਾਹ ਨੂੰ ਆਖਿਆ, "ਯਹੋਵਾਹ, ਮੇਰੇ ਪ੍ਰਭੂ, ਨਬੀ ਤਾਂ ਲੋਕਾਂ ਨੂੰ ਬਿਲਕੁਲ ਵੱਖਰੀਆਂ ਗੱਲਾਂ ਦੱਸ ਰਹੇ ਸਨ। ਉਨ੍ਹਾਂ ਨੇ ਯਹੂਦਾਹ ਦੇ ਲੋਕਾਂ ਨੂੰ ਦੱਸਿਆ, 'ਤੁਸੀਂ ਲੋਕੀ ਕਿਸੇ ਦੁਸ਼ਮਣ ਦੀ ਤਲਵਾਰ ਦਾ ਵਾਰ ਨਹੀਂ ਸਹੋਂਗੇ। ਤੁਸੀਂ ਕਦੇ ਵੀ ਭੁੱਖੇ ਨਹੀਂ ਮਰੋਂਗੇ। ਯਹੋਵਾਹ ਤੁਹਾਨੂੰ ਇਸ ਧਰਤੀ ਉੱਤੇ ਸ਼ਾਂਤੀ ਦੇਵੇਗਾ।'"

14ਤਾਂ ਯਹੋਵਾਹ ਨੇ ਮੈਨੂੰ ਆਖਿਆ, "ਯਿਰਮਿਯਾਹ, ਉਹ ਨਬੀ ਮੇਰੇ ਨਾਂ ਉੱਤੇ ਝੂਠ ਦਾ ਪ੍ਰਚਾਰ ਕਰ ਰਹੇ ਹਨ। ਮੈਂ ਉਨ੍ਹਾਂ ਨਬੀਆਂ ਨੂੰ ਨਹੀਂ ਭੇਜਿਆ ਸੀ। ਮੈਂ ਉਨ੍ਹਾਂ ਨੂੰ ਨਾ ਕੋਈ ਆਦੇਸ਼ ਦਿੱਤਾ ਸੀ ਅਤੇ ਨਾ ਉਨ੍ਹਾਂ ਨਾਲ ਗੱਲ ਕੀਤੀ ਸੀ। ਉਹ ਨਬੀ ਝੂਠੇ ਦਰਸ਼ਨਾਂ, ਨਿਕੰਮੇ ਜਾਦੂ ਅਤੇ ਆਪਣੀਆਂ ਖੁਸ਼ਫ਼ਹਿਮੀਆਂ ਦਾ ਪ੍ਰਚਾਰ ਕਰਦੇ
ਰਹੇ ਹਨ। 15ਇਸ ਲਈ ਉਨ੍ਹਾਂ ਨਬੀਆਂ ਬਾਰੇ ਜਿਹੜੇ ਮੇਰੇ ਨਾਂ
ਉੱਤੇ ਪ੍ਰਚਾਰ ਕਰ ਰਹੇ ਹਨ, ਮੈਂ ਇਹ ਆਖਦਾ ਹਾਂ। ਮੈਂ ਉਨ੍ਹਾਂ ਨਬੀਆਂ ਨੂੰ ਨਹੀਂ ਸੀ ਭੇਜਿਆ। ਉਨ੍ਹਾਂ ਨਬੀਆਂ ਆਖਿਆ ਸੀ, 'ਕੋਈ ਦੁਸ਼ਮਣ ਕਦੇ ਇਸ ਦੇਸ਼ ਉੱਤੇ ਤਲਵਾਰ ਨਾਲ ਹਮਲਾ ਨਹੀਂ ਕਰੇਗਾ।' ਉਹ ਨਬੀ ਭੁੱਖੇ ਮਰ ਜਾਣਗੇ ਅਤੇ ਦੁਸ਼ਮਣ ਦੀ
ਤਲਵਾਰ ਉਨ੍ਹਾਂ ਨੂੰ ਕਤਲ ਕਰ ਦੇਵੇਗੀ। 16ਅਤੇ ਉਹ ਲੋਕ ਜਿਨ੍ਹਾਂ
ਨਾਲ ਉਨ੍ਹਾਂ ਨੇ ਗੱਲ ਕੀਤੀ ਸੀ, ਗਲੀਆਂ ਵਿੱਚ ਸੁੱਟੇ ਜਾਣਗੇ। ਉਹ ਲੋਕ ਭੁੱਖ ਨਾਲ ਮਰਨਗੇ ਅਤੇ ਦੁਸ਼ਮਣ ਦੀ ਤਲਵਾਰ ਨਾਲ ਮਰਨਗੇ। ਉਨ੍ਹਾਂ ਲੋਕਾਂ ਅਤੇ ਉਨ੍ਹਾਂ ਦੀਆਂ ਪਤਨੀਆਂ ਅਤੇ ਪੁੱਤਰਾਂ ਧੀਆਂ ਦੀਆਂ ਲਾਸ਼ਾਂ ਨੂੰ ਦਫ਼ਨਾਉਣ ਵਾਲਾ ਵੀ ਕੋਈ ਨਹੀਂ ਹੋਵੇਗਾ। ਮੈਂ ਉਨ੍ਹਾਂ ਨੂੰ ਸਜ਼ਾ ਦਿਆਂਗਾ।

17"ਯਿਰਮਿਯਾਹ, ਯਹੂਦਾਹ ਦੇ ਲੋਕਾਂ ਨੂੰ ਇਹ ਸੰਦੇਸ਼ ਸੁਣਾ: 'ਮੇਰੀਆਂ ਅੱਖਾਂ ਅੰਦਰ ਹੰਝੂ ਭਰੇ ਨੇ। ਮੈਂ ਦਿਨ-ਰਾਤ ਲਗਾਤਾਰ ਰੋਵਾਂਗਾ। ਮੈਂ ਆਪਣੀ ਕੁਆਰੀ ਪੁੱਤਰ (ਯਰੂਸ਼ਲਮ) ਲਈ ਰੋਵਾਂਗਾ। ਮੈਂ ਆਪਣੇ ਲੋਕਾਂ ਲਈ ਰੋਵਾਂਗਾ। ਕਿਉਂ? ਕਿਉਂ ਕਿ ਕਿਸੇ ਨੇ ਉਨ੍ਹਾਂ ਨੂੰ ਮਾਰਿਆ ਸੀ ਅਤੇ ਉਨ੍ਹਾਂ ਨੂੰ ਕੁਚਲ ਦਿੱਤਾ ਸੀ। ਉਹ ਬਹੁਤ ਬੁਰੀ ਤਰ੍ਹਾਂ ਜ਼ਖਮੀ ਹੋ ਗਏ ਨੇ।

18ਜੇ ਮੈਂ ਦੇਸ਼ ਅੰਦਰ ਜਾਂਦਾ ਹਾਂ, ਮੈਂ ਉਨ੍ਹਾਂ ਲੋਕਾਂ ਨੂੰ ਦੇਖਦਾ ਹਾਂ ਜਿਹੜੇ ਤਲਵਾਰਾਂ ਨਾਲ ਮਾਰੇ ਗਏ ਸਨ। ਜੇ ਮੈਂ ਸ਼ਹਿਰ ਅੰਦਰ ਜਾਂਦਾ ਹਾਂ। ਮੈਂ ਬਹੁਤ ਬਿਮਾਰੀਆਂ ਦੇਖਦਾ ਹਾਂ ਕਿਉਂ ਕਿ

ਲੋਕਾਂ ਕੋਲ ਭੋਜਨ ਨਹੀਂ। ਜਾਜਕ ਅਤੇ ਨਬੀ ਵਿਦੇਸ਼ਾਂ ਅੰਦਰ
ਭੇਜ ਦਿੱਤੇ ਗਏ ਨੇ।'"

19ਲੋਕ ਆਖਦੇ ਨੇ, "ਯਹੋਵਾਹ ਜੀ, ਕੀ ਤੁਸੀਂ ਪੂਰੀ ਤਰ੍ਹਾਂ
ਯਹੂਦਾਹ ਦੀ ਕੌਮ ਨੂੰ ਰੱਦ ਕਰ ਦਿੱਤਾ ਹੈ? ਯਹੋਵਾਹ ਜੀ, ਕੀ
ਤੁਸੀਂ ਸੀਯੋਨ ਨੂੰ ਨਫ਼ਰਤ ਕਰਦੇ ਹੋ? ਤੁਸੀਂ ਸਾਨੂੰ ਬੁਰੀ ਤਰ੍ਹਾਂ
ਮਾਰਿਆ ਹੈ ਕਿ ਅਸੀਂ ਫ਼ੇਰ ਤੋਂ ਰਾਜ਼ੀ ਨਹੀਂ ਹੋ ਸਕਦੇ। ਤੁਸੀਂ
ਇਸ ਤਰ੍ਹਾਂ ਕਿਉਂ ਕੀਤਾ? ਅਸੀਂ ਸ਼ਾਂਤੀ ਦੀ ਉਮੀਦ ਕਰ ਰਹੇ ਸਾਂ,
ਪਰ ਕੁਝ ਵੀ ਚੰਗਾ ਨਹੀਂ ਵਾਪਰਿਆ। ਅਸੀਂ ਸ਼ਫ਼ਾ ਦੇ ਵਕਤ ਦੀ
ਉਮੀਦ ਕਰ ਰਹੇ ਸਾਂ, ਪਰ ਸਾਨੂੰ ਆਤੰਕ ਹੀ ਮਿਲਿਆ।

20ਯਹੋਵਾਹ ਜੀ, ਅਸੀਂ ਜਾਣਦੇ ਹਾਂ ਕਿ ਅਸੀਂ ਬੁਰੇ ਲੋਕ ਹਾਂ,
ਅਸੀਂ ਜਾਣਦੇ ਹਾਂ ਕਿ ਸਾਡੇ ਪੁਰਖਿਆਂ ਨੇ ਮੰਦਾ ਕੀਤਾ ਸੀ। ਹਾਂ,
ਅਸਾਂ ਤੁਹਾਡੇ ਖ਼ਿਲਾਫ਼ ਪਾਪ ਕੀਤਾ ਸੀ।

21ਯਹੋਵਾਹ ਜੀ, ਆਪਣੀ ਨੇਕ-ਨਾਮੀ ਲਈ ਸਾਨੂੰ ਦੂਰ ਨਾ
ਧੱਕੋ। ਆਪਣੇ ਪਰਤਾਪਵਾਨ ਸਿੰਘਾਸਣ ਦੀ ਇੱਜ਼ਤ ਨਾ ਖੋਹਵੋ।
ਸਾਡੇ ਨਾਲ ਕੀਤੇ ਆਪਣੇ ਇਕਰਾਰ ਨੂੰ ਚੇਤੇ ਕਰੋ। ਉਸ ਇਕਰਾਰ
ਨੂੰ ਨਾ ਤੋੜੋ।

22ਵਿਦੇਸ਼ੀ ਬੁੱਤਾਂ ਕੋਲ ਵਰਖਾ ਲਿਆਉਣ ਦੀ ਸ਼ਕਤੀ ਨਹੀਂ।
ਅਕਾਸ਼ ਕੋਲ ਮੀਂਹ ਦੇ ਛਰਾਟੇ ਹੇਠਾਂ ਸੁੱਟਣ ਦੀ ਸ਼ਕਤੀ ਨਹੀਂ ਹੈ।
ਤੁਸੀਂ ਹੀ ਸਾਡੀ ਇੱਕ ਲੌਤੀ ਉਮੀਦ ਹੋ। ਤੁਸੀਂ ਹੀ ਹੋ ਜਿਸਨੇ
ਇਹ ਸਾਰੀਆਂ ਚੀਜ਼ਾਂ ਸਾਜੀਆਂ।"

15 ਯਹੋਵਾਹ ਨੇ ਮੈਨੂੰ ਆਖਿਆ, "ਯਿਰਮਿਯਾਹ, ਯਹੂਦਾਹ
ਦੇ ਲੋਕਾਂ ਲਈ ਪ੍ਰਾਰਥਨਾ ਕਰਨ ਵਾਸਤੇ ਭਾਵੇਂ ਮੂਸਾ
ਅਤੇ ਸਮੂਏਲ ਵੀ ਇੱਥੇ ਹੋਣ, ਮੈਨੂੰ ਇਨ੍ਹਾਂ ਲੋਕਾਂ ਉੱਤੇ ਕੋਈ ਅਫ਼ਸੋਸ
ਨਹੀਂ ਹੋਵੇਗਾ। ਯਹੂਦਾਹ ਦੇ ਲੋਕਾਂ ਨੂੰ ਮੇਰੇ ਕੋਲੋਂ ਦੂਰ ਭੇਜ ਦੇ।
ਉਨ੍ਹਾਂ ਨੂੰ ਚਲੇ ਜਾਣ ਲਈ ਆਖਦੇ। 2ਭਾਵੇਂ ਉਹ ਲੋਕ ਤੈਨੂੰ
ਪੁੱਛਣ, "ਅਸੀਂ ਕਿੱਧਰ ਜਾਵਾਂਗੇ?" ਤੂੰ ਉਨ੍ਹਾਂ ਨੂੰ ਇਹ ਦੱਸ,
ਇਹੀ ਹੈ ਜੋ ਯਹੋਵਾਹ ਆਖਦਾ ਹੈ,

'ਮੈਂ ਕੁਝ ਲੋਕਾਂ ਦੀ ਚੋਣ ਮਰਨ ਲਈ ਕੀਤੀ ਹੈ। ਉਹ ਲੋਕ
ਮਰ ਜਾਵਣਗੇ। ਮੈਂ ਕੁਝ ਲੋਕਾਂ ਨੂੰ ਤਲਵਾਰਾਂ ਨਾਲ ਮਾਰੇ ਜਾਣ
ਲਈ ਚੁਣਿਆ ਹੈ। ਉਹ ਲੋਕ ਤਲਵਾਰਾਂ ਨਾਲ ਮਾਰੇ ਜਾਣਗੇ।
ਕੁਝ ਲੋਕਾਂ ਨੂੰ ਮੈਂ ਭੁੱਖ ਨਾਲ ਮਰਨ ਲਈ ਚੁਣਿਆ ਹੈ। ਉਹ ਲੋਕ
ਭੁੱਖ ਨਾਲ ਮਰ ਜਾਣਗੇ। ਕੁਝ ਲੋਕਾਂ ਦੀ ਚੋਣ ਮੈਂ ਫੜੇ ਜਾਣ
ਲਈ ਅਤੇ ਬਾਹਰਲੇ ਦੇਸ਼ ਭੇਜੇ ਜਾਣ ਲਈ ਕੀਤੀ ਹੈ। ਉਹ ਲੋਕ
ਉਸ ਬਾਹਰਲੇ ਦੇਸ਼ ਅੰਦਰ ਕੈਦੀ ਬਣਨਗੇ।

3ਮੈਂ ਉਨ੍ਹਾਂ ਦੇ ਖ਼ਿਲਾਫ਼ ਚਾਰ ਤਰ੍ਹਾਂ ਦੀ ਤਬਾਹੀ ਲਿਆਉਣ
ਵਾਲਿਆਂ ਨੂੰ ਭੇਜਾਂਗਾ।' ਇਹ ਸੰਦੇਸ਼ ਯਹੋਵਾਹ ਵੱਲੋਂ ਹੈ — 'ਮੈਂ
ਦੁਸ਼ਮਣ ਨੂੰ ਤਲਵਾਰ ਨਾਲ ਮਾਰਨ ਲਈ ਭੇਜਾਂਗਾ। ਮੈਂ ਕੁੱਤਿਆਂ
ਨੂੰ ਉਨ੍ਹਾਂ ਦੀਆਂ ਲਾਸ਼ਾਂ ਘੜੀਸਨ ਲਈ ਭੇਜਾਂਗਾ। ਮੈਂ ਹਵਾ ਦੇ
ਪੰਛੀਆਂ ਅਤੇ ਜੰਗਲੀ ਜਾਨਵਰਾਂ ਨੂੰ ਉਨ੍ਹਾਂ ਦੀਆਂ ਲਾਸ਼ਾਂ ਖਾਣ
ਅਤੇ ਬਰਬਾਦ ਕਰਨ ਲਈ ਭੇਜਾਂਗਾ।

4ਮੈਂ ਯਹੂਦਾਹ ਦੇ ਲੋਕਾਂ ਨੂੰ ਧਰਤੀ ਦੇ ਸਾਰੇ ਲੋਕਾਂ ਲਈ ਕਿਸੇ
ਭਿਆਨਕ ਚੀਜ਼ ਦੀ ਇੱਕ ਮਿਸਾਲ ਬਣਾਵਾਂਗਾ। ਮੈਂ ਯਹੂਦਾਹ ਦੇ
ਲੋਕਾਂ ਨਾਲ ਮਨੱਸ਼ਹ ਦੇ ਯਰੂਸ਼ਲਮ ਵਿੱਚ ਕਰਨ ਬਦਲੇ ਇਹੀ
ਕਰਾਂਗਾ। ਮਨੱਸ਼ਹ ਪਾਤਸ਼ਾਹ ਹਿਜ਼ਕੀਯਾਹ ਦਾ ਪੁੱਤਰ ਸੀ। ਮਨੱਸ਼ਹ
ਯਹੂਦਾਹ ਦਾ ਪਾਤਸ਼ਾਹ ਸੀ।'

5ਯਰੂਸ਼ਲਮ ਦੇ ਸ਼ਹਿਰ, ਕੋਈ ਵੀ ਬੰਦਾ ਤੇਰੇ ਉੱਤੇ ਅਫ਼ਸੋਸ
ਨਹੀਂ ਕਰੇਗਾ। ਕੋਈ ਵੀ ਬੰਦਾ ਤੇਰੇ ਉੱਤੇ ਉਦਾਸ ਨਹੀਂ ਹੋਵੇਗਾ
ਅਤੇ ਨਾ ਤੇਰੇ ਲਈ ਰੋਵੇਗਾ। ਕੋਈ ਬੰਦਾ ਆਪਣੇ ਰਾਹ ਤੋਂ ਲਾਂਭੇ
ਜਾਕੇ ਤੈਨੂੰ ਨਹੀਂ ਪੁੱਛੇਗਾ ਕਿ ਤੇਰਾ ਕੀ ਹਾਲ ਹੈ!

6ਯਰੂਸ਼ਲਮ, ਤੂੰ ਮੈਨੂੰ ਛੱਡ ਦਿੱਤਾ ਸੀ।" ਇਹ ਸੰਦੇਸ਼ ਯਹੋਵਾਹ
ਵੱਲੋਂ ਸੀ। "ਬਾਰ-ਬਾਰ ਤੂੰ ਮੈਨੂੰ ਛੱਡਿਆ ਸੀ! ਇਸ ਲਈ ਮੈਂ ਤੈਨੂੰ
ਸਜ਼ਾ ਦੇਵਾਂਗਾ ਅਤੇ ਤੈਨੂੰ ਤਬਾਹ ਕਰ ਦਿਆਂਗਾ। ਮੈਂ ਤੇਰੀ ਸਜ਼ਾ
ਨੂੰ ਰੋਕਦਿਆਂ ਥੱਕ ਗਿਆ ਹਾਂ!

7ਮੈਂ ਯਹੂਦਾਹ ਦੇ ਲੋਕਾਂ ਨੂੰ ਇੰਝ ਖਿੰਡਾ ਦਿਆਂਗਾ ਜਿਵੇਂ ਇੱਕ
ਆਦਮੀ ਤੰਗਲੀ ਨਾਲ ਅਨਾਜ਼ ਨੂੰ ਖਿਲਾਰਦਾ ਹੈ। ਮੈਂ ਉਨ੍ਹਾਂ ਨੂੰ
ਸਾਰੀ ਧਰਤੀ ਵਿੱਚ ਖਿੰਡਾ ਦਿਆਂਗਾ। ਮੇਰੇ ਲੋਕ ਨਹੀਂ ਬਦਲੇ
ਹਨ। ਇਸ ਲਈ ਮੈਂ ਉਨ੍ਹਾਂ ਨੂੰ ਤਬਾਹ ਕਰ ਦਿਆਂਗਾ। ਮੈਂ ਉਨ੍ਹਾਂ
ਤੋਂ ਉਨ੍ਹਾਂ ਦੇ ਬੱਚੇ ਖੋਹ ਲਵਾਂਗਾ।

8ਬਹੁਤ ਸਾਰੀਆਂ ਔਰਤਾਂ ਆਪਣੇ ਪਤੀਆਂ ਨੂੰ ਗੁਆ
ਲੈਣਗੀਆਂ। ਇੱਥੇ ਸਮੁੰਦਰ ਵਿਚਲੀ ਰੇਤ ਨਾਲੋਂ ਵੀ ਵਧੇਰੇ
ਵਿਧਵਾਵਾਂ ਹੋਣਗੀਆਂ। ਮੈਂ ਤਬਾਹ ਕਰਨ ਵਾਲੇ ਨੂੰ ਸਿਖਰ
ਦੁਪਿਹਰੇ ਲਿਆਵਾਂਗਾ। ਤਬਾਹ ਕਰਨ ਵਾਲਾ ਯਹੂਦਾਹ ਦੇ
ਨੌਜਵਾਨਾਂ ਦੀਆਂ ਮਾਵਾਂ ਉੱਤੇ ਹਮਲਾ ਕਰੇਗਾ। ਮੈਂ ਯਹੂਦਾਹ ਦੇ
ਲੋਕਾਂ ਲਈ ਦੁੱਖ ਅਤੇ ਭੈ ਲਿਆਵਾਂਗਾ। ਮੈਂ ਛੇਤੀ ਹੀ ਅਜਿਹਾ
ਵਾਪਰਨ ਦੇਵਾਂਗਾ।

9ਦੁਸ਼ਮਣ ਤਲਵਾਰਾਂ ਨਾਲ ਹਮਲਾ ਕਰੇਗਾ, ਤੇ ਲੋਕਾਂ ਨੂੰ
ਮਾਰੇਗਾ। ਉਹ ਯਹੂਦਾਹ ਦੇ ਬਚੇ ਹੋਏ ਲੋਕਾਂ ਨੂੰ ਮਾਰ ਦੇਣਗੇ।
ਭਾਵੇਂ ਕਿਸੇ ਔਰਤ ਦੇ ਸੱਤ ਪੁੱਤਰ ਵੀ ਹੋਣ, ਪਰ ਉਹ ਸਾਰੇ ਹੀ
ਮਰ ਜਾਣਗੇ। ਉਹ ਜ਼ਾਰ-ਜ਼ਾਰ ਰੋਵੇਗੀ ਜਦੋਂ ਤੀਕ ਉਹ ਸਾਹ
ਲੈਣ ਤੋਂ ਵੀ ਨਿਤਾਣੀ ਨਹੀਂ ਹੋ ਜਾਂਦੀ। ਉਹ ਬਹੁਤ ਉਪਰਾਮ ਤੇ
ਉਲਝੀ ਹੋਈ ਹੋਵੇਗੀ। ਉਸਦਾ ਚਮਕੀਲਾ ਦਿਨ ਉਦਾਸੀ ਨਾਲ,
ਹਨੇਰਾ ਹੋ ਜਾਵੇਗਾ।"

### ਯਿਰਮਿਯਾਹ ਦੀ ਪਰਮੇਸ਼ੁਰ ਅੱਗੇ ਫ਼ਿਰ ਤੋਂ ਸ਼ਿਕਾਇਤ

10ਮਾਂ ਮੈਂ, (ਯਿਰਮਿਯਾਹ) ਬਹੁਤ ਉਦਾਸ ਹਾਂ ਕਿ ਤੂੰ ਮੈਨੂੰ ਜਨਮ
ਦਿੱਤਾ। ਮੈਂ ਉਹ ਬੰਦਾ ਹਾਂ ਕਿ ਜਿਸ ਨੂੰ ਸਾਰੇ ਦੇਸ਼ ਦੀ ਅਲੋਚਨਾ
ਕਰਨੀ ਪੈਣੀ ਹੈ। ਮੈਂ ਕੁਝ ਵੀ ਦਿੱਤਾ-ਲਿਆ ਨਹੀਂ। ਪਰ ਮੈਨੂੰ
ਹਰ ਕੋਈ ਸਰਾਪ ਦਿੰਦਾ ਹੈ।

11ਸੱਚਮੁੱਚ, ਯਹੋਵਾਹ ਜੀ, ਮੈਂ ਚੰਗੀ ਤਰ੍ਹਾਂ ਤੇਰੀ ਸੇਵਾ ਕੀਤੀ
ਹੈ। ਮੁਸੀਬਤ ਦੇ ਦਿਨਾਂ ਵਿੱਚ ਮੈਂ ਤੇਰੇ ਅੱਗੇ ਆਪਣੇ ਦੁਸ਼ਮਣਾਂ
ਲਈ ਵੀ ਪ੍ਰਾਰਥਨਾ ਕੀਤੀ।

### ਪਰਮੇਸ਼ੁਰ ਦਾ ਯਿਰਮਿਯਾਹ ਨੂੰ ਉੱਤਰ ਦੇਣਾ

12"ਯਿਰਮਿਯਾਹ, ਤੂੰ ਜਾਣਦਾ ਹੈਂ ਕਿ ਕੋਈ ਵੀ ਬੰਦਾ ਲੋਹੇ ਦੇ
ਟੁਕੜੇ ਨੂੰ ਚੂਰ-ਚੂਰ ਨਹੀਂ ਕਰ ਸਕਦਾ। ਮੇਰਾ ਭਾਵ ਉਸ ਲੋਹੇ ਤੋਂ

ਹੈ ਜਿਹੜਾ ਉੱਤਰ* ਤੋਂ ਮਿਲਦਾ ਹੈ। ਅਤੇ ਕੋਈ ਵੀ ਬੰਦਾ ਤਾਂਬੇ
ਨੂੰ ਵੀ ਚੂਰ-ਚੂਰ ਨਹੀਂ ਕਰ ਸਕਦਾ।
13ਯਹੂਦਾਹ ਦੇ ਲੋਕਾਂ ਕੋਲ ਬਹੁਤ ਸਾਰੇ ਖਜ਼ਾਨੇ ਨੇ। ਮੈਂ ਉਹ
ਦੌਲਤਾਂ ਹੋਰਨਾਂ ਕੌਮਾਂ ਨੂੰ ਦੇ ਦੇਵਾਂਗਾ। ਉਨ੍ਹਾਂ ਹੋਰਨਾਂ ਲੋਕਾਂ ਨੂੰ
ਉਨ੍ਹਾਂ ਨੂੰ ਖਰੀਦਣਾ ਨਹੀਂ ਪਵੇਗਾ। ਮੈਂ ਇਹ ਦੌਲਤਾਂ ਉਨ੍ਹਾਂ ਨੂੰ
ਦੇ ਦੇਵਾਂਗਾ। ਕਿਉਂ? ਕਿਉਂ ਕਿ ਯਹੂਦਾਹ ਨੇ ਕਈ ਸਾਰੇ ਪਾਪ
ਕੀਤੇ ਨੇ। ਯਹੂਦਾਹ ਦੇ ਹਰ ਭਾਗ ਵਿੱਚ ਲੋਕਾਂ ਨੇ ਪਾਪ ਕੀਤੇ ਨੇ।
14ਯਹੂਦਾਹ ਦੇ ਲੋਕੋ, ਮੈਂ ਤੁਹਾਡੇ ਦੁਸ਼ਮਣਾਂ ਨੂੰ ਤੁਹਾਡੇ ਉੱਪਰ
ਲਿਆਵਾਂਗਾ। ਉਹ ਉਸ ਦੇਸ਼ ਤੋਂ ਆਵਣਗੇ ਜਿਸਨੂੰ ਤੁਸੀਂ ਕਦੇ
ਵੀ ਨਹੀਂ ਜਾਣਦੇ ਸੀ। ਮੈਂ ਬਹੁਤ ਕਹਿਰਵਾਨ ਹਾਂ। ਮੇਰਾ ਕਹਿਰ
ਭਖਦੀ ਅੱਗ ਵਰਗਾ ਹੈ ਅਤੇ ਤੁਸੀਂ ਸੜ ਜਾਵੋਂਗੇ।”
15ਯਹੋਵਾਹ ਜੀ, ਤੁਸੀਂ ਮੈਨੂੰ ਸਮਝਦੇ ਹੋ। ਮੈਨੂੰ ਚੇਤੇ ਰੱਖੋ ਅਤੇ
ਮੇਰੀ ਦੇਖ-ਭਾਲ ਕਰੋ। ਲੋਕ ਮੈਨੂੰ ਦੁਖੀ ਕਰ ਰਹੇ ਨੇ। ਉਨ੍ਹਾਂ ਲੋਕਾਂ
ਨੂੰ ਸਜ਼ਾ ਦੇਵੋ ਜਿਸਦੇ ਉਹ ਅਧਿਕਾਰੀ ਹਨ। ਤੁਸੀਂ ਉਨ੍ਹਾਂ ਲੋਕਾਂ
ਬਾਰੇ ਸਬਰ ਰੱਖ ਰਹੇ ਹੋ। ਪਰ ਮੈਨੂੰ ਤਬਾਹ ਨਾ ਕਰੋ ਜਦ ਕਿ
ਤੁਸੀਂ ਉਨ੍ਹਾਂ ਲਈ ਸਬਰ ਵਾਲੇ ਹੋ। ਮੇਰੇ ਬਾਰੇ ਸੋਚੋ। ਉਸ ਦੁੱਖ
ਬਾਰੇ ਸੋਚੋ, ਯਹੋਵਾਹ ਜੀ, ਜਿਹੜਾ ਮੈਂ ਤੁਹਾਡੇ ਲਈ ਸਹਿੰਦਾ ਹਾਂ।
16ਤੁਹਾਡਾ ਸੰਦੇਸ਼ ਮੇਰੇ ਵੱਲ ਆਇਆ ਅਤੇ ਮੈਂ ਤੁਹਾਡੇ ਸ਼ਬਦ
ਖਾ ਗਿਆ। ਤੁਹਾਡੇ ਸੰਦੇਸ਼ ਨੇ ਮੈਨੂੰ ਬਹੁਤ ਪ੍ਰਸੰਨ ਬਣਾਇਆ। ਮੈਂ
ਤੁਹਾਡੇ ਨਾਮ ਉੱਤੇ ਸੱਦੇ ਜਾਣ ਲਈ ਬਹੁਤ ਖੁਸ਼ ਸਾਂ, ਤੁਹਾਡਾ
ਨਾਮ ਸਰਬ-ਸ਼ਕਤੀਮਾਨ ਯਹੋਵਾਹ ਹੈ।
17ਮੈਂ ਕਦੇ ਵੀ ਭੀੜ ਸੰਗ ਨਹੀਂ ਬੈਠਿਆ, ਜਦੋਂ ਉਹ ਹੱਸਦੀ
ਅਤੇ ਮੌਜ ਮਨਾਉਂਦੀ ਸੀ। ਮੈਂ, ਮੇਰੇ ਉੱਤੇ ਤੁਹਾਡੇ ਪ੍ਰਭਾਵ ਕਾਰਣ,
ਇਕੱਲਾ ਬੈਠਾ ਰਹਿੰਦਾ ਸਾਂ। ਤੁਸਾਂ ਮੈਨੂੰ ਆਲੇ-ਦੁਆਲੇ ਦੀ ਬਦੀ
ਨਾਲ ਮੈਨੂੰ ਕਰੋਧ ਨਾਲ ਭਰ ਦਿੱਤਾ ਸੀ।
18ਮੈਂ ਸਮਝ ਨਹੀਂ ਸਕਦਾ ਕਿ ਮੈਂ ਫ਼ੇਰ ਵੀ ਕਿਉਂ ਦੁਖੀ ਹਾਂ।
ਮੈਂ ਨਹੀਂ ਸਮਝਦਾ ਕਿ ਮੇਰਾ ਜ਼ਖਮ ਰਾਜ਼ੀ ਕਿਉਂ ਨਹੀਂ ਹੁੰਦਾ
ਅਤੇ ਠੀਕ ਨਹੀਂ ਹੋ ਸਕਦਾ। ਯਹੋਵਾਹ ਜੀ, ਮੈਂ ਸੋਚਦਾ ਹਾਂ ਕਿ
ਤੁਸੀਂ ਬਦਲ ਗਏ ਹੋ। ਤੁਸੀਂ ਪਾਣੀ ਦੇ ਉਸ ਸੋਮੇ ਵਰਗੇ ਹੋ,
ਜਿਹੜਾ ਸੁੱਕ ਗਿਆ ਹੈ। ਤੁਸੀਂ ਪਾਣੀ ਦੇ ਉਸ ਚਸ਼ਮੇ ਵਰਗੇ ਹੋ,
ਜਿਸਦਾ ਪਾਣੀ ਵਗਣ ਤੋਂ ਰੁਕ ਗਿਆ ਹੈ।
19ਫ਼ੇਰ ਯਹੋਵਾਹ ਨੇ ਆਖਿਆ, “ਯਿਰਮਿਯਾਹ, ਜੇ ਤੂੰ ਬਦਲ
ਜਾਵੇਂ ਅਤੇ ਪਰਤ ਕੇ ਮੇਰੇ ਵੱਲ ਆ ਜਾਵੇਂ, ਫ਼ੇਰ ਮੈਂ ਤੈਨੂੰ ਸਜ਼ਾ
ਨਹੀਂ ਦੇਵਾਂਗਾ। ਜੇ ਤੂੰ ਬਦਲ ਜਾਵੇਂ ਅਤੇ ਮੇਰੇ ਵੱਲ ਪਰਤ ਆਵੇਂ,
ਫ਼ੇਰ ਤੂੰ ਮੇਰੀ ਸੇਵਾ ਕਰ ਸਕੇਂਗਾ। ਜੇ ਤੂੰ ਮਹੱਤਵਪੂਰਣ ਗੱਲਾਂ
ਬਾਰੇ ਬੋਲੇਂ, ਨਾ ਕਿ ਉਨ੍ਹਾਂ ਨਿਕੰਮੇ ਸ਼ਬਦਾਂ ਬਾਰੇ ਫ਼ੇਰ ਤੂੰ ਮੇਰੇ ਲਈ
ਬੋਲ ਸਕਦਾ ਹੈਂ। ਯਹੂਦਾਹ ਦੇ ਲੋਕਾਂ ਨੂੰ ਬਦਲਣਾ ਚਾਹੀਦਾ ਹੈ
ਅਤੇ ਪਰਤ ਕੇ ਮੇਰੇ (ਯਿਰਮਿਯਾਹ) ਵੱਲ ਜਾਣਾ ਚਾਹੀਦਾ ਹੈ।
ਪਰ ਬਦਲ ਕੇ ਉਨ੍ਹਾਂ ਵਰਗਾ ਨਾ ਬਣੀਂ।
20ਮੈਂ ਤੈਨੂੰ ਮਜ਼ਬੂਤ ਬਣਾ ਦਿਆਂਗਾ। ਉਹ ਲੋਕ ਸੋਚਣਗੇ ਕਿ
ਤੂੰ ਤਾਂਬੇ ਦੀ ਬਣੀ ਮਜ਼ਬੂਤ ਕੰਧ ਵਰਗਾ ਹੈਂ। ਯਹੂਦਾਹ ਦੇ ਲੋਕ
ਤੇਰੇ ਖ਼ਿਲਾਫ਼ ਲੜਨਗੇ। ਪਰ ਉਹ ਤੈਨੂੰ ਨਹੀਂ ਹਰਾਉਣਗੇ। ਕਿਉਂ
ਕਿ ਮੈਂ ਤੇਰੇ ਨਾਲ ਹਾਂ। ਮੈਂ ਤੇਰੀ ਸਹਾਇਤਾ ਕਰਾਂਗਾ ਅਤੇ ਮੈਂ ਤੈਨੂੰ
ਬਚਾਵਾਂਗਾ।” ਇਹ ਸੰਦੇਸ਼ ਯਹੋਵਾਹ ਵੱਲੋਂ ਸੀ।
21“ਮੈਂ ਤੈਨੂੰ ਉਨ੍ਹਾਂ ਲੋਕਾਂ ਤੋਂ ਬਚਾਵਾਂਗਾ। ਉਹ ਲੋਕ ਤੈਨੂੰ
ਭੈਭੀਤ ਕਰਦੇ ਨੇ। ਪਰ ਮੈਂ ਤੈਨੂੰ ਉਨ੍ਹਾਂ ਲੋਕਾਂ ਤੋਂ ਬਚਾਵਾਂਗਾ।

## ਬਿਪਤਾ ਦਾ ਦਿਨ

16 ਮੇਰੇ ਵੱਲ ਯਹੋਵਾਹ ਦਾ ਸੰਦੇਸ਼ ਆਇਆ:
2“ਯਿਰਮਿਯਾਹ ਤੈਨੂੰ ਵਿਆਹ ਨਹੀਂ ਕਰਾਉਣਾ
ਚਾਹੀਦਾ। ਇਸ ਥਾਂ ਤੇਰੇ ਧੀਆਂ ਪੁੱਤਰ ਨਹੀਂ ਹੋਣੇ ਚਾਹੀਦੇ।”
3ਯਹੋਵਾਹ ਇਹ ਗੱਲਾਂ ਉਨ੍ਹਾਂ ਧੀਆਂ ਪੁੱਤਰਾਂ ਬਾਰੇ ਆਖਦਾ ਹੈ
ਜਿਹੜੇ ਯਹੂਦਾਹ ਦੀ ਧਰਤੀ ਉੱਤੇ ਜੰਮਦੇ ਹਨ। ਅਤੇ ਯਹੋਵਾਹ
ਉਨ੍ਹਾਂ ਬੱਚਿਆਂ ਦੇ ਮਾਤਾ-ਪਿਤਾ ਬਾਰੇ ਇਹ ਆਖਦਾ ਹੈ:
4“ਉਹ ਲੋਕ ਭਿਆਨਕ ਮੌਤ ਮਰਨਗੇ। ਕੋਈ ਬੰਦਾ ਉਨ੍ਹਾਂ
ਲਈ ਰੋਣ ਵਾਲਾ ਨਹੀਂ ਹੋਵੇਗਾ। ਕੋਈ ਵੀ ਉਨ੍ਹਾਂ ਨੂੰ ਦਫ਼ਨ
ਨਹੀਂ ਕਰੇਗਾ। ਉਨ੍ਹਾਂ ਦੇ ਮੁਰਦਾ ਸਰੀਰ ਧਰਤੀ ਉੱਤੇ ਗੋਹੇ ਵਾਂਗ
ਪਏ ਹੋਣਗੇ। ਉਹ ਲੋਕ ਦੁਸਮਣ ਦੀ ਤਲਵਾਰ ਨਾਲ ਮਾਰੇ ਜਾਣਗੇ,
ਜਾਂ ਉਹ ਭੁੱਖ ਨਾਲ ਮਰ ਜਾਣਗੇ। ਉਨ੍ਹਾਂ ਦੇ ਮੁਰਦਾ ਸਰੀਰ
ਆਕਾਸ਼ ਦੇ ਪੰਛੀਆਂ ਅਤੇ ਧਰਤੀ ਦੇ ਜੰਗਲੀ ਜਾਨਵਰਾਂ ਦਾ
ਭੋਜਨ ਬਣਨਗੇ।”
5ਇਸ ਲਈ ਯਹੋਵਾਹ ਆਖਦਾ ਹੈ: “ਯਿਰਮਿਯਾਹ, ਉਸ ਘਰ
ਵਿੱਚ ਨਾ ਜਾਵੀਂ ਜਿੱਥੇ ਲੋਕ ਅੰਤਿਮ ਸੰਸਾਰ ਦਾ ਭੋਜਨ ਖਾ ਰਹੇ
ਹੋਣ। ਓਥੇ ਮਰੇ ਹੋਏ ਲਈ ਰੋਣ ਨਾ ਜਾਵੀਂ ਅਤੇ ਨਾ ਸੋਗ ਕਰਨ
ਜਾਵੀਂ। ਇਹ ਗੱਲਾਂ ਨਾ ਕਰੀਂ। ਕਿਉਂ? ਕਿਉਂ ਕਿ ਮੈਂ ਆਪਣੀਆਂ
ਅਸੀਸਾਂ ਵਾਪਸ ਲੈ ਲਈਆਂ ਹਨ। ਮੈਂ ਯਹੂਦਾਹ ਦੇ ਇਨ੍ਹਾਂ ਲੋਕਾਂ
ਉੱਪਰ ਮਿਹਰ ਨਹੀਂ ਕਰਾਂਗਾ। ਮੈਂ ਉਨ੍ਹਾਂ ਲਈ ਅਫ਼ਸੋਸ ਨਹੀਂ
ਕਰਾਂਗਾ।” ਇਹ ਸੰਦੇਸ਼ ਯਹੋਵਾਹ ਵੱਲੋਂ ਸੀ।
6“ਉੱਘੇ ਬੰਦੇ ਅਤੇ ਸਾਧਾਰਣ ਬੰਦੇ ਯਹੂਦਾਹ ਦੀ ਧਰਤੀ ਵਿੱਚ
ਮਰ ਜਾਣਗੇ। ਕੋਈ ਵੀ ਬੰਦਾ ਇਨ੍ਹਾਂ ਲੋਕਾਂ ਨੂੰ ਦਫ਼ਨ ਨਹੀਂ
ਕਰੇਗਾ ਅਤੇ ਨਾ ਹੀ ਉਨ੍ਹਾਂ ਲਈ ਰੋਵੇਗਾ। ਕੋਈ ਵੀ ਬੰਦਾ ਆਪਣੇ
ਆਪ ਨੂੰ ਉਨ੍ਹਾਂ ਲੋਕਾਂ ਲਈ ਸੋਗ ਮਨਾਉਣ ਲਈ ਨਾ ਤਾਂ ਆਪਣੇ
ਆਪ ਨੂੰ ਜ਼ਖਮੀ ਕਰੇਗਾ ਅਤੇ ਨਾ ਸਿਰ ਮੁਨਾਵੇਗਾ। 7ਕੋਈ ਵੀ
ਬੰਦਾ ਮੁਰਦਿਆਂ ਲਈ ਰੋਣ ਵਾਲੇ ਬੰਦਿਆਂ ਲਈ ਭੋਜਨ ਨਹੀਂ
ਲਿਆਵੇਗਾ। ਕੋਈ ਵੀ ਬੰਦਾ ਉਨ੍ਹਾਂ ਲੋਕਾਂ ਨੂੰ ਧੀਰਜ ਨਹੀਂ
ਧਰਾਏਗਾ ਜਿਸਦੇ ਮਾਤਾ ਜਾਂ ਪਿਤਾ ਦੀ ਮੌਤ ਹੋ ਚੁੱਕੀ ਹੈ। ਕੋਈ
ਵੀ ਬੰਦਾ ਮੋਇਆਂ ਲਈ ਰੋਣ ਵਾਲਿਆਂ ਵਾਸਤੇ ਪਾਣੀ ਨਹੀਂ
ਲਿਆਵੇਗਾ।
8“ਯਿਰਮਿਯਾਹ, ਉਸ ਘਰ ਵਿੱਚ ਨਾ ਜਾਵੀਂ ਜਿੱਥੇ ਲੋਕ ਦਾਵਤ
ਕਰ ਰਹੇ ਹੋਣ। ਉਸ ਘਰ ਵਿੱਚ ਜਾਕੇ ਖਾਣ ਪੀਣ ਲਈ ਨਾ ਬੈਠ
ਜਾਵੀਂ। 9ਯਹੋਵਾਹ ਸਰਬ ਸ਼ਕਤੀਮਾਨ, ਇਸਰਾਏਲ ਦਾ ਪਰਮੇਸ਼ੁਰ
ਇਹ ਗੱਲਾਂ ਆਖਦਾ ਹੈ: ‘ਮੈਂ ਜਸ਼ਨ ਮਨਾਉਣ ਵਾਲੇ ਬੰਦਿਆਂ
ਦਾ ਸ਼ੋਰ ਬੰਦ ਕਰ ਦਿਆਂਗਾ। ਮੈਂ ਵਿਆਹ ਦੀ ਦਾਵਤ ਵਿੱਚ
ਇਕੱਠੇ ਹੋਏ ਲੋਕਾਂ ਦੀਆਂ ਖੁਸ਼ੀ ਭਰੀਆਂ ਆਵਾਜ਼ਾਂ ਬੰਦ ਕਰ
ਦਿਆਂਗਾ। ਇਹ ਗੱਲ ਤੇਰੇ ਜੀਵਨ ਕਾਲ ਵਿੱਚ ਹੀ ਵਾਪਰੇਗੀ।
ਮੈਂ ਇਹ ਗੱਲਾਂ ਛੇਤੀ ਕਰਾਂਗਾ।’

**ਉੱਤਰ** ਇਹ ਯਹੂਦਾਹ ਦੀ ਕੌਮ ਤੇ ਹਮਲਾ ਕਰਨ ਆ ਰਹੀ ਉੱਤੇ ਵੱਲੋਂ ਬਾਬਲ ਦੀ ਸੈਨਾ ਨਾਲ ਸੰਬੰਧਿਤ ਹੈ।

10"ਯਿਰਮਿਯਾਹ, ਤੂੰ ਇਹ ਗੱਲਾਂ ਯਹੂਦਾਹ ਦੇ ਲੋਕਾਂ ਨੂੰ ਦੱਸੇਂਗਾ।
ਅਤੇ ਲੋਕ ਤੈਨੂੰ ਪੁੱਛਣਗੇ, 'ਯਹੋਵਾਹ ਨੇ ਸਾਡੇ ਬਾਰੇ ਇਹ ਭਿਆਨਕ
ਗੱਲਾਂ ਕਿਉਂ ਆਖੀਆਂ ਹਨ? ਅਸੀਂ ਕੀ ਕਸੂਰ ਕੀਤਾ ਹੈ? ਅਸੀਂ
ਯਹੋਵਾਹ ਆਪਣੇ ਪਰਮੇਸ਼ੁਰ ਦੇ ਖਿਲਾਫ਼ ਕਿਹੜਾ ਪਾਪ ਕੀਤਾ ਹੈ?
11ਤੂੰ ਉਨ੍ਹਾਂ ਲੋਕਾਂ ਨੂੰ ਇਹ ਗੱਲਾਂ ਜ਼ਰੂਰ ਆਖੀ, ਤੁਹਾਡੇ ਨਾਲ
ਭਿਆਨਕ ਗੱਲਾਂ ਇਸ ਲਈ ਵਾਪਰਨਗੀਆਂ ਕਿਉਂ ਕਿ ਤੁਹਾਡੇ
ਪੁਰਖਿਆਂ ਨੇ ਮੇਰੇ ਮਾਰਗ ਉੱਤੇ ਚਲਣਾ ਛੱਡ ਦਿੱਤਾ ਸੀ।" ਇਹ
ਸੰਦੇਸ਼ ਯਹੋਵਾਹ ਵੱਲੋਂ ਹੈ – 'ਉਨ੍ਹਾਂ ਨੇ ਮੇਰੇ ਅਨੁਸਾਰ ਚੱਲਣਾ
ਛੱਡ ਦਿੱਤਾ ਅਤੇ ਹੋਰਨਾਂ ਦੇਵਤਿਆਂ ਦੇ ਪਿੱਛੇ ਲੱਗ ਗਏ ਸਨ
ਅਤੇ ਉਨ੍ਹਾਂ ਦੀ ਸੇਵਾ ਕਰਨ ਲੱਗੇ ਸਨ। ਉਹ ਉਨ੍ਹਾਂ ਹੋਰ ਦੇਵਤਿਆਂ
ਦੀ ਉਪਾਸਨਾ ਕਰਦੇ ਸਨ। ਤੁਹਾਡੇ ਪੁਰਖਿਆਂ ਨੇ ਮੈਨੂੰ ਛੱਡ
ਦਿੱਤਾ ਅਤੇ ਮੇਰੇ ਨੇਮ ਦੀ ਪਾਲਨਾ ਛੱਡ ਦਿੱਤੀ। 12ਪਰ ਤੁਸੀਂ
ਲੋਕਾਂ ਨੇ ਤਾਂ ਆਪਣੇ ਪੁਰਖਿਆਂ ਨਾਲੋਂ ਵੀ ਵਧੇਰੇ ਪਾਪ ਕੀਤਾ ਹੈ।
ਤੁਸੀਂ ਬਹੁਤ ਜ਼ਿੱਦੀ ਹੋ। ਅਤੇ ਤੁਸੀਂ ਸਿਰਫ਼ ਓਹੀ ਗੱਲਾਂ ਕਰ ਰਹੇ
ਹੋ ਜੋ ਤੁਹਾਡੇ ਮਨ ਨੂੰ ਭਾਉਂਦੀਆਂ ਹਨ। ਤੁਸੀਂ ਮੇਰਾ ਹੁਕਮ ਨਹੀਂ
ਮੰਨ ਰਹੇ। ਤੁਸੀਂ ਸਿਰਫ਼ ਓਹੀ ਕਰਦੇ ਹੋ ਜੋ ਕਰਨਾ ਚਾਹੁੰਦੇ ਹੋ।
13ਇਸ ਲਈ ਮੈਂ ਤੁਹਾਨੂੰ ਇਸ ਦੇਸ ਵਿੱਚੋਂ ਬਾਹਰ ਸੁੱਟ ਦਿਆਂਗਾ!
ਮੈਂ ਤੁਹਾਨੂੰ ਕਿਸੇ ਬਗਾਨੇ ਦੇਸ ਵਿੱਚ ਜਾਣ ਲਈ ਮਜ਼ਬੂਰ ਕਰ
ਦਿਆਂਗਾ। ਤੁਸੀਂ ਉਸ ਦੇਸ਼ ਵਿੱਚ ਜਾਵੋਂਗੇ ਜਿਸ ਨੂੰ ਤੁਸੀਂ ਅਤੇ
ਤੁਹਾਡੇ ਪਰੁਖਿਆਂ ਨੂੰ ਕਦੇ ਵੀ ਨਹੀਂ ਜਾਣਦੇ ਸੀ। ਉਸ ਦੇਸ
ਵਿੱਚ ਤੁਸੀਂ ਉਨ੍ਹਾਂ ਸਾਰੇ ਝੂਠੇ ਦੇਵਤਿਆਂ ਦੀ ਸੇਵਾ ਕਰ ਸਕਦੇ ਹੋ
ਜੋ ਤੁਸੀਂ ਚਾਹੁੰਦੇ ਹੋ। ਮੈਂ ਤੁਹਾਡੀ ਕੋਈ ਸਹਾਇਤਾ ਨਹੀਂ ਕਰਾਂਗਾ
ਅਤੇ ਨਾ ਕੋਈ ਰਿਆਇਤ ਕਰਾਂਗਾ।'

14"ਲੋਕੀ ਇਕਰਾਰ ਕਰਦੇ ਹਨ ਅਤੇ ਆਖਦੇ ਹਨ, 'ਜਿਵੇਂ
ਕਿ ਯਹੋਵਾਹ ਸਾਖੀ ਹੈ। ਯਹੋਵਾਹ ਓਹੀ ਹੈ ਜਿਸ ਨੇ ਇਸਰਾਏਲ
ਦੇ ਲੋਕਾਂ ਨੂੰ ਮਿਸਰ ਤੋਂ ਬਾਹਰ ਲਿਆਂਦਾ ਸੀ।' ਪਰ ਸਮਾਂ ਆ
ਰਿਹਾ ਹੈ, "ਇਹ ਸੰਦੇਸ਼ ਯਹੋਵਾਹ ਵੱਲੋਂ ਹੈ, ਜਦੋਂ ਲੋਕ ਇਹ ਗੱਲਾਂ
ਨਹੀਂ ਆਖਣਗੇ। 15ਲੋਕ ਕੁਝ ਨਵਾਂ ਆਖਣਗੇ। ਉਹ ਆਖਣਗੇ,
'ਜਿਵੇਂ ਕਿ ਯਹੋਵਾਹ ਸਾਖੀ ਹੈ। ਯਹੋਵਾਹ ਓਹੀ ਹੈ ਜਿਸਨੇ
ਇਸਰਾਏਲ ਦੇ ਲੋਕਾਂ ਨੂੰ ਉੱਤਰੀ ਦੇਸ਼ ਵਿੱਚੋਂ ਬਾਹਰ ਲਿਆਂਦਾ।
ਉਸਨੇ ਉਨ੍ਹਾਂ ਨੂੰ ਉਨ੍ਹਾਂ ਸਾਰੇ ਮੁਲਕਾਂ ਵਿੱਚੋਂ ਬਾਹਰ ਲਿਆਂਦਾ
ਜਿੱਥੇ-ਜਿੱਥੇ ਉਸਨੇ ਉਨ੍ਹਾਂ ਨੂੰ ਭੇਜਿਆ ਸੀ।' ਲੋਕ ਇਹ ਗੱਲਾਂ
ਕਿਉਂ ਆਖਣਗੇ? ਕਿਉਂ ਕਿ ਮੈਂ ਇਸਰਾਏਲ ਦੇ ਲੋਕਾਂ ਨੂੰ ਉਸ
ਧਰਤੀ ਉੱਤੇ ਵਾਪਸ ਲਿਆਵਾਂਗਾ ਜਿਹੜੀ ਮੈਂ ਉਨ੍ਹਾਂ ਦੇ ਪੁਰਖਿਆਂ
ਨੂੰ ਦਿੱਤੀ ਸੀ।

16"ਮੈਂ ਛੇਤੀ ਹੀ ਬਹੁਤ ਸਾਰੇ ਮਛੇਰਿਆਂ ਨੂੰ ਇਸ ਧਰਤੀ ਤੇ
ਬੁਲਾਵਾਂਗਾ।" ਇਹ ਸੰਦੇਸ਼ ਯਹੋਵਾਹ ਵੱਲੋਂ ਹੈ – "ਉਹ ਮਛੇਰੇ
ਯਹੂਦਾਹ ਦੇ ਲੋਕਾਂ ਨੂੰ ਫ਼ੜ ਲੈਣਗੇ। ਇਸ ਗੱਲ ਦੇ ਵਾਪਰਨ ਤੋਂ
ਮਗਰੋਂ ਮੈਂ ਬਹੁਤ ਸਾਰੇ ਸ਼ਿਕਾਰੀਆਂ ਨੂੰ ਇਸ ਦੇਸ਼ ਵਿੱਚ ਦੱਸਾਂਗਾ।
ਉਹ ਸ਼ਿਕਾਰੀ* ਯਹੂਦਾਹ ਦੇ ਲੋਕਾਂ ਦਾ ਹਰ ਪਰਬਤ ਅਤੇ
ਪਹਾੜੀ ਉੱਤੇ ਅਤੇ ਚੱਟਾਨਾਂ ਦੀਆਂ ਝੀਥਾਂ ਵਿੱਚ ਸ਼ਿਕਾਰ ਕਰਨਗੇ।
17ਮੈਂ ਹਰ ਉਹ ਗੱਲ ਦੇਖਦਾ ਹਾਂ ਜੋ ਉਹ ਕਰਦੇ ਹਨ। ਯਹੂਦਾਹ
ਦੇ ਲੋਕ ਮੇਰੇ ਕੋਲੋਂ ਛੁਪ ਨਹੀਂ ਸਕਦੇ ਅਤੇ ਉਨ੍ਹਾਂ ਦੇ ਕੰਮ ਵੀ ਮੇਰੇ
ਕੋਲੋਂ ਨਹੀਂ ਛੁਪ ਸਕਦੇ। ਉਨ੍ਹਾਂ ਦਾ ਪਾਪ ਮੇਰੇ ਕੋਲੋਂ ਲੁਕਿਆ
ਹੋਇਆ ਨਹੀਂ ਹੈ। 18ਮੈਂ ਯਹੂਦਾਹ ਦੇ ਲੋਕਾਂ ਨੂੰ ਉਨ੍ਹਾਂ ਦੇ ਮੰਦੇ
ਕਾਰਿਆਂ ਦਾ ਸਿਲਾ ਦਿਆਂਗਾ – ਮੈਂ ਉਨ੍ਹਾਂ ਦੇ ਹਰ ਪਾਪ ਦੀ ਦੋ
ਵਾਰ ਸਜ਼ਾ ਦਿਆਂਗਾ। ਅਜਿਹਾ ਮੈਂ ਇਸ ਲਈ ਕਰਾਂਗਾ ਕਿਉਂ
ਕਿ ਉਨ੍ਹਾਂ ਨੇ ਮੇਰੇ ਦੇਸ਼ ਨੂੰ 'ਨਾਪਾਕ' ਕਰ ਦਿੱਤਾ ਹੈ। ਉਨ੍ਹਾਂ ਨੇ
ਆਪਣੇ ਭਿਆਨਕ ਬੁੱਤਾਂ ਨਾਲ ਮੇਰੇ ਦੇਸ਼ ਨੂੰ ਨਾਪਾਕ ਬਣਾਇਆ
ਹੈ। ਮੈਂ ਉਨ੍ਹਾਂ ਬੁੱਤਾਂ ਨੂੰ ਨਫ਼ਰਤ ਕਰਦਾ ਹਾਂ। ਪਰ ਉਨ੍ਹਾਂ ਨੇ ਮੇਰੇ
ਦੇਸ਼ ਨੂੰ ਆਪਣੇ ਬੁੱਤਾਂ ਨਾਲ ਭਰ ਦਿੱਤਾ ਹੈ।"

## ਪਰਮੇਸ਼ੁਰ ਅੱਗੇ ਅਰਦਾਸ

19ਯਹੋਵਾਹ ਜੀ, ਤੁਸੀਂ ਹੀ ਮੇਰੀ ਸ਼ਕਤੀ ਅਤੇ ਮੇਰੀ ਸੁਰਖਿਆ
ਵੀ ਹੋ। ਮੁਸੀਬਤ ਦੇ ਸਮੇਂ ਤੁਸੀਂ ਸੁਰਖਿਅਤ ਸਥਾਨ ਹੋ। ਦੁਨੀਆਂ
ਦੇ ਕੋਨੇ-ਕੋਨੇ ਤੋਂ ਕੌਮਾਂ ਤੁਹਾਡੇ ਕੋਲ ਆਉਣਗੀਆਂ। ਉਹ
ਆਖਣਗੀਆਂ, "ਸਾਡੇ ਪੁਰਖਿਆਂ ਦੇ ਦੇਵਤੇ ਝੂਠੇ ਸਨ। ਉਹ
ਉਨ੍ਹਾਂ ਨਿਕੰਮੇ ਬੁੱਤਾਂ ਦੀ ਉਪਾਸਨਾ ਕਰਦੇ ਸਨ, ਪਰ ਬੁੱਤ ਉਨ੍ਹਾਂ
ਦੀ ਕੋਈ ਸਹਾਇਤਾ ਨਹੀਂ ਕਰਦੇ ਸਨ।"

20ਕੀ ਲੋਕ ਆਪਣੇ ਲਈ ਸੱਚਮੁੱਚ ਦੇ ਦੇਵਤੇ ਬਣਾ ਸਕਦੇ
ਹਨ? ਨਹੀਂ! ਉਹ ਸਿਰਫ਼ ਬੁੱਤ ਹੀ ਬਣਾ ਸਕਦੇ ਹਨ, ਪਰ ਬੁੱਤ
ਸੱਚਮੁੱਚ ਦੇ ਦੇਵਤੇ ਨਹੀਂ ਹਨ।

21ਯਹੋਵਾਹ ਆਖਦਾ ਹੈ, "ਇਸ ਲਈ ਮੈਂ ਉਨ੍ਹਾਂ ਲੋਕਾਂ ਨੂੰ ਸਿਖਿਆ
ਦੇਵਾਂਗਾ ਜਿਹੜੇ ਬੁੱਤ ਬਣਾਉਂਦੇ ਹਨ। ਹਾਲੇ ਤਾਂ ਮੈਂ ਉਨ੍ਹਾਂ ਨੂੰ
ਆਪਣੀ ਸ਼ਕਤੀ ਅਤੇ ਤਾਕਤ ਬਾਰੇ ਸਿਖਿਆ ਦੇਵਾਂਗਾ। ਫ਼ੇਰ ਉਹ
ਜਾਣ ਲੈਣਗੇ ਕਿ ਮੈਂ ਪਰਮੇਸ਼ੁਰ ਹਾਂ। ਉਹ ਜਾਣ ਲੈਣਗੇ ਕਿ ਮੈਂ
ਯਹੋਵਾਹ ਹਾਂ।"

## ਦਿਲ ਤੇ ਉਕਰਿਆ ਦੋਸ਼

17 "ਯਹੂਦਾਹ ਦੇ ਲੋਕਾਂ ਦੇ ਪਾਪ ਲੋਹੇ ਦੀਆਂ ਕਲਮਾਂ ਨਾਲ
ਪੱਥਰਾਂ ਉੱਤੇ ਲਿਖੇ ਗਏ ਸਨ। ਉਨ੍ਹਾਂ ਦੇ ਪਾਪ ਨੂੰ ਲਿਖਿਆ
ਗਿਆ ਸੀ ਪੱਥਰ ਉੱਤੇ ਹੀਰੇ ਦੀ ਨੋਕ ਵਾਲੀ ਕਲਮ ਨਾਲ। ਅਤੇ
ਉਹ ਪੱਥਰ ਉਨ੍ਹਾਂ ਦਾ ਦਿਲ ਹੈ। ਉਹ ਪਾਪ ਉਨ੍ਹਾਂ ਦੀਆਂ
ਜਗਵੇਦੀਆਂ ਦੇ ਸਿੰਗਾਂ ਉੱਤੇ ਉਕਰੇ ਗਏ ਸਨ।

2ਉਨ੍ਹਾਂ ਦੇ ਬੱਚੇ ਜਾਣਦੇ ਨੇ ਉਨ੍ਹਾਂ ਜਗਵੇਦੀਆਂ ਬਾਰੇ ਜਿਹੜੀਆਂ
ਸਮਰਪਿਤ ਕੀਤੀਆਂ ਗਈਆਂ ਸਨ ਝੂਠੇ ਦੇਵਤਿਆਂ ਨੂੰ। ਉਹ
ਉਨ੍ਹਾਂ ਥੰਮਾਂ ਨੂੰ ਯਾਦ ਕਰਦੇ ਹਨ ਜਿਹੜੇ ਦੇਵੀ ਅਸ਼ੇਰਾਹ ਲਈ
ਰੁੱਖਾਂ ਦਰਮਿਆਨ ਅਤੇ ਪਹਾੜੀਆਂ ਦੇ ਉੱਪਰ ਉਸਾਰੇ ਗਏ ਸਨ।

3ਉਹ ਇਹ ਗੱਲਾਂ ਖੁਲ੍ਹੇ ਦੇਸ਼ ਅੰਦਰ ਪਹਾੜਾਂ ਉੱਤੇ ਯਾਦ ਕਰਦੇ
ਨੇ। ਯਹੂਦਾਹ ਦੇ ਲੋਕਾਂ ਕੋਲ ਬਹੁਤ ਖਜ਼ਾਨੇ ਨੇ। ਇਹ ਚੀਜ਼ਾਂ ਮੈਂ
ਹੋਰਨਾਂ ਲੋਕਾਂ ਨੂੰ ਦੇ ਦੇਵਾਂਗਾ। ਲੋਕ ਤੁਹਾਡੇ ਦੇਸ਼ ਦੀਆਂ ਸਾਰੀਆਂ
ਉੱਚੀਆਂ ਥਾਵਾਂ ਨੂੰ ਤਬਾਹ ਕਰ ਦੇਣਗੇ। ਤੁਸੀਂ ਉਨ੍ਹਾਂ ਥਾਵਾਂ
ਉੱਤੇ ਉਪਾਸਨਾ ਕੀਤੀ ਸੀ ਅਤੇ ਇਹ ਪਾਪ ਸੀ।

4ਤੁਸੀਂ ਉਹ ਧਰਤੀਗਵਾ ਲਵੋਂਗੇ ਜਿਹੜੀ ਮੈਂ ਤੁਹਾਨੂੰ ਤੁਹਾਡੇ
ਆਪਣੇ ਹੀ ਅਮਲਾਂ ਕਾਰਣ ਦਿੱਤੀ ਸੀ। ਮੈਂ ਤੁਹਾਨੂੰ ਉਸ ਜ਼ਮੀਨ
ਉੱਤੇ ਦੁਸ਼ਮਣਾਂ ਦਾ ਗੁਲਾਮ ਬਣਾ ਦਿਆਂਗਾ ਜਿਸ ਨੂੰ ਤੁਸੀਂ

---

**ਉਹ ਮਛੇਰੇ ... ਸ਼ਿਕਾਰੀ** ਇਸ ਦਾ ਅਰਥ ਹੈ ਬਾਬਲ ਤੋਂ ਦੁਸ਼ਮਣ ਸਿਪਾਹੀ।

ਜਾਣਦੇ ਵੀ ਨਹੀਂ। ਕਿਉਂ ਕਿ ਤੁਹਾਡੇ ਅਮਲਾਂ ਨੇ ਮੈਨੂੰ ਗੁੱਸੇ ਕਰ ਦਿੱਤਾ ਹੈ। ਮੇਰਾ ਕਹਿਰ ਮਘਦੀ ਅੱਗ ਵਾਂਗ ਹੈ ਅਤੇ ਤੁਸੀਂ ਹਮੇਸ਼ਾ ਲਈ ਸੜ ਜਾਵੋਂਗੇ।"

### ਲੋਕਾਂ ਤੇ ਭਰੋਸਾ, ਅਤੇ ਪਰਮੇਸ਼ੁਰ ਤੇ ਭਰੋਸਾ

5ਯਹੋਵਾਹ ਇਹ ਗੱਲਾਂ ਆਖਦਾ ਹੈ, "ਉਨ੍ਹਾਂ ਲੋਕਾਂ ਨਾਲ ਬੁਰੀਆਂ ਗੱਲਾਂ ਵਾਪਰਨਗੀਆਂ ਜਿਹੜੇ ਸਿਰਫ਼ ਹੋਰਨਾਂ ਲੋਕਾਂ ਉੱਤੇ ਭਰੋਸਾ ਕਰਦੇ ਨੇ, ਉਨ੍ਹਾਂ ਲੋਕਾਂ ਨਾਲ ਬੁਰੀਆਂ ਗੱਲਾਂ ਵਾਪਰਨਗੀਆਂ ਜਿਹੜੇ ਸ਼ਕਤੀ ਲਈ, ਹੋਰਨਾਂ ਲੋਕਾਂ ਉੱਤੇ ਨਿਰਭਰ ਕਰਦੇ ਨੇ। ਕਿਉਂ? ਕਿਉਂ ਕਿ ਉਨ੍ਹਾਂ ਲੋਕਾਂ ਨੇ ਯਹੋਵਾਹ ਉੱਤੇ ਭਰੋਸਾ ਕਰਨਾ ਛੱਡ ਦਿੱਤਾ ਹੈ।

6ਉਹ ਮੰਦੇ ਲੋਕ ਮਾਰੂਥਲ ਦੀ ਉਸ ਝਾੜੀ ਵਰਗੇ ਹਨ, ਜਿੱਥੇ ਕੋਈ ਬੰਦਾ ਨਹੀਂ ਰਹਿੰਦਾ, ਗਰਮ ਅਤੇ ਖੁਸ਼ਕ ਧਰਤੀ ਉੱਤੇ ਜਿਸਦੀ ਜ਼ਮੀਨ ਮੰਦੀ ਹੈ। ਉਹ ਝਾੜੀ ਉਨ੍ਹਾਂ ਸ਼ੁਭ ਗੱਲਾਂ ਬਾਰੇ ਨਹੀਂ ਜਾਣਦੀ ਜਿਹੜੀਆਂ ਪਰਮੇਸ਼ੁਰ ਦੇ ਸਕਦਾ ਹੈ।

7ਪਰ ਜਿਹੜਾ ਖੁਦਦਾਰ ਬੰਦਾ ਯਹੋਵਾਹ ਵਿੱਚ ਭਰੋਸਾ ਰੱਖਦਾ ਧੰਨ ਹੈ। ਕਿਉਂ ਕਿ ਯਹੋਵਾਹ ਉਸਨੂੰ ਦਰਸਾ ਦੇਵੇਗਾ ਕਿ ਯਹੋਵਾਹ ਉੱਤੇ ਭਰੋਸਾ ਕੀਤਾ ਜਾ ਸਕਦਾ ਹੈ।

8ਉਹ ਬੰਦਾ ਉਸ ਰੁੱਖ ਵਰਗਾ ਤਾਕਤਵਰ ਹੋਵੇਗਾ, ਜਿਹੜਾ ਪਾਣੀ ਦੇ ਨੇੜੇ ਉਗਾਇਆ ਹੁੰਦਾ ਹੈ। ਉਸ ਰੁੱਖ ਦੀਆਂ ਜੜ੍ਹਾਂ ਵੱਡੀਆਂ ਹੁੰਦੀਆਂ ਹਨ ਜਿਹੜੀਆਂ ਪਾਣੀ ਲੱਭ ਲੈਂਦੀਆਂ ਹਨ। ਉਹ ਰੁੱਖ ਭੈਭੀਤ ਨਹੀਂ ਹੁੰਦਾ ਉਦੋਂ ਜਦੋਂ ਦਿਨ ਗਰਮ ਹੁੰਦੇ ਹਨ। ਇਸ ਦੀਆਂ ਪੱਤੀਆਂ ਸਦਾ ਹਰੀਆਂ ਹੁੰਦੀਆਂ ਨੇ। ਉਸਨੂੰ ਉਸ ਵਰ੍ਹੇ ਦਾ ਫ਼ਿਕਰ ਨਹੀਂ ਹੁੰਦਾ ਜਦੋਂ ਵਰਖਾ ਨਹੀਂ ਹੁੰਦੀ। ਉਹ ਰੁੱਖ ਸਦਾ ਹੀ ਫ਼ਲ ਪੈਦਾ ਕਰਦਾ ਹੈ।

9"ਬੰਦੇ ਦਾ ਮਨ ਬਹੁਤ ਚਲਾਕ ਹੁੰਦਾ ਹੈ! ਹੋ ਸਕਦਾ ਹੈ ਕਿ ਮਨ ਰੋਗੀ ਹੋਵੇ ਅਤੇ ਕੋਈ ਸੱਚਮੁੱਚ ਇਸ ਨੂੰ ਨਾ ਸਮਝੇ।

10ਪਰ ਮੈਂ, ਯਹੋਵਾਹ ਹਾਂ, ਤੇ ਮੈਂ ਬੰਦੇ ਦੇ ਦਿਲ ਅੰਦਰ ਦੇਖ ਸਕਦਾ ਹਾਂ। ਮੈਂ ਬੰਦੇ ਦੇ ਮਨ ਨੂੰ ਪਰਖ ਸਕਦਾ ਹਾਂ। ਮੈਂ ਨਿਰਣਾ ਕਰ ਸਕਦਾ ਹਾਂ ਕਿ ਹਰ ਬੰਦੇ ਨੂੰ ਕੀ ਚਾਹੀਦਾ ਹੈ। ਮੈਂ ਹਰ ਬੰਦੇ ਨੂੰ, ਉਸਦੇ ਕੰਮਾਂ ਬਦਲੇ ਢੁਕਵੀਂ ਅਦਾਇਗੀ ਕਰ ਸਕਦਾ ਹਾਂ।

11ਕਦੇ-ਕਦੇ ਕੋਈ ਪੰਛੀ ਉਸ ਅੰਡੇ ਨੂੰ ਸੇਂਹਦਾ ਹੈ ਜੋ ਉਸਨੇ ਨਹੀਂ ਦਿੱਤਾ ਹੁੰਦਾ। ਉਹ ਬੰਦਾ ਜਿਹੜਾ ਧੋਖੇ ਨਾਲ ਧਨ ਹਾਸਿਲ ਕਰਦਾ ਹੈ ਉਹ ਉਸੇ ਪੰਛੀ ਵਰਗਾ ਹੈ। ਉਹ ਆਦਮੀ ਅਧਖੜ ਉਮਰ ਵਿੱਚ ਹੀ ਆਪਣੀ ਦੌਲਤ ਗਵਾ ਲਵੇਗਾ। ਅਤੇ ਜੀਵਨ ਦੇ ਅੰਤ ਉੱਤੇ ਇਹ ਸਪਸ਼ਟ ਹੋ ਜਾਵੇਗਾ ਕਿ ਉਹ ਬੰਦਾ ਮੂਰਖ ਸੀ।"

12ਆਦਿ ਤੋਂ ਹੀ, ਸਾਡਾ ਮੰਦਰ ਪਰਮੇਸ਼ੁਰ ਦਾ ਸ਼ਾਨਦਾਰ ਸਿੰਘਾਸਣ ਰਿਹਾ ਹੈ। ਇਹ ਬਹੁਤ ਉੱਚੀ ਥਾਂ ਹੈ।

13ਹੇ ਯਹੋਵਾਹ, ਤੂੰ ਇਸਰਾਏਲ ਦੀ ਉਮੀਦ ਹੈਂ। ਜੋ ਬੰਦਾ ਤੈਨੂੰ ਛੱਡ ਦਿੰਦਾ ਹੈ, ਬਹੁਤ ਸ਼ਰਮਸਾਰ ਹੋ ਜਾਂਦਾ ਹੈ। ਹੇ ਯਹੋਵਾਹ, ਤੂੰ ਪਾਣੀ ਦੇ ਚਸ਼ਮੇ ਵਰਗਾ ਜੀਵੰਤ ਹੈਂ। ਜੇ ਕੋਈ ਬੰਦਾ ਯਹੋਵਾਹ ਦੇ ਰਾਹ ਨੂੰ ਛੱਡ ਦਿੰਦਾ ਹੈ, ਤਾਂ ਉਸ ਦਾ ਜੀਵਨ ਬਹੁਤ ਥੋੜਾ ਹੋਵੇਗਾ।

### ਯਿਰਮਿਯਾਹ ਦੀ ਤੀਜੀ ਸ਼ਿਕਾਇਤ

14ਯਹੋਵਾਹ ਜੀ, ਜੇ ਤੁਸੀਂ ਮੈਨੂੰ ਅਰੋਗ ਕਰਦੇ ਹੋ ਤਾਂ ਮੈਂ ਸੱਚਮੁੱਚ ਅਰੋਗ ਹੋਵਾਂਗਾ। ਜੇ ਤੁਸੀਂ ਮੈਨੂੰ ਬਚਾਵੋਂਗੇ, ਤਾਂ ਮੈਂ ਸੱਚਮੁੱਚ ਬਚ ਜਾਵਾਂਗਾ। ਯਹੋਵਾਹ ਜੀ, ਮੈਂ ਤੁਹਾਡੀ ਉਸਤਤ ਕਰਦਾ ਹਾਂ!

15ਯਹੂਦਾਹ ਦੇ ਲੋਕ ਮੇਰੇ ਕੋਲੋਂ ਸਵਾਲ ਪੁੱਛੀ ਜਾਂਦੇ ਨੇ। ਉਹ ਆਖਦੇ ਨੇ, "ਯਿਰਮਿਯਾਹ, ਯਹੋਵਾਹ ਦੇ ਸੰਦੇਸ਼ ਦਾ ਕੀ ਬਣਿਆ? ਉਹ ਸੰਦੇਸ਼ ਕਦੋਂ ਪੂਰਾ ਹੋਵੇਗਾ? ਇਸ ਨੂੰ ਛੇਤੀ ਹੀ ਆਉਣ ਦਿਓ?"

16ਯਹੋਵਾਹ ਜੀ, ਮੈਂ ਤੁਹਾਡੇ ਕੋਲੋਂ ਨਹੀਂ ਭੱਜਿਆ ਸਾਂ। ਮੈਂ ਤੁਹਾਡੇ ਰਾਹ ਉੱਤੇ ਚੱਲਿਆ ਸਾਂ। ਮੈਂ ਓਸੇ ਤਰ੍ਹਾਂ ਦਾ ਅਯਾਲੀ ਬਣ ਗਿਆ, ਜਿਹੜਾ ਤੁਸੀਂ ਚਾਹੁੰਦੇ ਸੀ। ਮੈਂ ਨਹੀਂ ਚਾਹੁੰਦਾ ਸਾਂ ਕਿ ਭਿਆਨਕ ਦਿਨ ਆਵੇ। ਯਹੋਵਾਹ ਜੀ, ਤੁਸੀਂ ਉਨ੍ਹਾਂ ਗੱਲਾਂ ਬਾਰੇ ਜਾਣਦੇ ਹੋ, ਜੋ ਮੈਂ ਆਖੀਆਂ। ਤੁਸੀਂ ਸਭ ਕੁਝ ਦੇਖਦੇ ਹੋ, ਜੋ ਵਾਪਰ ਰਿਹਾ ਹੈ।

17ਯਹੋਵਾਹ ਜੀ, ਮੈਨੂੰ ਬਰਬਾਦ ਨਾ ਕਰੋ। ਮੁਸੀਬਤ ਦੇ ਦਿਨਾਂ ਵਿੱਚ ਮੈਂ ਤੁਹਾਡੇ ਉੱਤੇ ਨਿਰਭਰ ਕਰਦਾ ਹਾਂ।

18ਲੋਕ ਮੈਨੂੰ ਦੁੱਖ ਦੇ ਰਹੇ ਹਨ। ਉਨ੍ਹਾਂ ਲੋਕਾਂ ਨੂੰ ਸ਼ਰਮਸਾਰ ਕਰ ਦਿਓ। ਪਰ ਮੈਨੂੰ ਨਿਰਾਸ਼ ਨਾ ਕਰੋ। ਉਨ੍ਹਾਂ ਲੋਕਾਂ ਨੂੰ ਭੈਭੀਤ ਕਰ ਦਿਓ। ਪਰ ਮੈਨੂੰ ਭੈਭੀਤ ਨਾ ਕਰੋ। ਮੇਰੇ ਦੁਸ਼ਮਣਾਂ ਲਈ ਕਿਆਮਤ ਦਾ ਦਿਨ ਲਿਆਵੋ। ਉਨ੍ਹਾਂ ਦੇ ਟੋਟੇ ਕਰ ਦਿਓ, ਉਨ੍ਹਾਂ ਦੇ ਬਾਰ-ਬਾਰ ਟੋਟੇ ਕਰੋ।

### ਸਬਤ ਦੇ ਦਿਨ ਨੂੰ ਪਵਿੱਤਰ ਰੱਖਣਾ

19ਯਹੋਵਾਹ ਨੇ ਮੈਨੂੰ ਇਹ ਗੱਲਾਂ ਆਖੀਆਂ: "ਯਿਰਮਿਯਾਹ, ਜਾਹ ਅਤੇ "ਲੋਕਾਂ ਦੇ ਦਰਵਾਜ਼ੇ"* ਉੱਤੇ ਖਲੋ ਜਾ, ਜਿੱਥੋਂ ਯਹੂਦਾਹ ਦੇ ਰਾਜੇ ਆਉਂਦੇ ਜਾਂਦੇ ਹਨ। ਲੋਕਾਂ ਨੂੰ ਮੇਰਾ ਸੰਦੇਸ਼ ਸੁਣਾ, ਅਤੇ ਫ਼ੇਰ ਯਰੂਸ਼ਲਮ ਦੇ ਹੋਰ ਸਾਰੇ ਦਰਵਾਜ਼ਿਆਂ ਤੇ ਜਾਹ ਅਤੇ ਉਹੋ ਗੱਲਾਂ ਕਰ।

20"ਉਨ੍ਹਾਂ ਲੋਕਾਂ ਨੂੰ ਆਖ, 'ਯਹੋਵਾਹ ਦੇ ਸੰਦੇਸ਼ ਨੂੰ ਸੁਣੋ। ਸੁਣੋ, ਸੁਣੋ ਯਹੂਦਾਹ ਦੇ ਰਾਜਿਓ। ਸੁਣੋ, ਸੁਣੋ ਯਹੂਦਾਹ ਦੇ ਤੁਸੀਂ ਸਾਰੇ ਲੋਕੋ। ਤੁਸੀਂ ਸਾਰੇ ਲੋਕੋ, ਜਿਹੜੇ ਇਨ੍ਹਾਂ ਦਰਵਾਜ਼ਿਆਂ ਥਾਣੀਂ ਯਰੂਸ਼ਲਮ ਵਿੱਚ ਆਉਂਦੇ ਹੋ, ਸੁਣੋ ਮੇਰੀ ਗੱਲ! 21ਯਹੋਵਹ ਇਹ
ਗੱਲਾਂ ਆਖਦਾ ਹੈ: 'ਧਿਆਨ ਰੱਖੋ ਕਿ ਸਬਤ ਦੇ ਦਿਨ ਤੁਸੀਂ ਕੋਈ ਭਾਰ ਨਾ ਚੁੱਕੋਂ। ਅਤੇ ਸਬਤ ਦਿਨ ਯਰੂਸ਼ਲਮ ਦੇ ਦਰਵਾਜ਼ਿਆਂ ਥਾਣੀਂ ਕੋਈ ਭਾਰ ਲੈਕੇ ਨਾ ਆਓ। 22ਸਬਤ ਦੇ ਦਿਨ ਆਪਣੇ
ਘਰਾਂ ਤੋਂ ਕੋਈ ਬੋਝ ਲੈਕੇ ਬਾਹਰ ਨਾ ਆਓ। ਉਸ ਦਿਨ ਕੋਈ ਕੰਮ ਨਾ ਕਰੋ। ਤੁਹਾਨੂੰ ਸਬਤ ਦੇ ਦਿਨ ਨੂੰ ਪੂਰੀ ਤਰ੍ਹਾਂ ਛੁੱਟੀ ਦਾ ਦਿਨ ਬਨਾਉਣਾ ਚਾਹੀਦਾ ਹੈ। ਇਹੀ ਆਦੇਸ਼ ਹੈ ਮੈਂ ਤੁਹਾਡੇ ਪੁਰਖਿਆਂ ਨੂੰ ਦਿੱਤਾ ਸੀ। 23ਪਰ ਤੁਹਾਡੇ ਪੁਰਖਿਆਂ ਨੇ ਮੇਰੀ ਗੱਲ
ਨਹੀਂ ਮੰਨੀ। ਉਨ੍ਹਾਂ ਨੇ ਮੇਰੇ ਵੱਲ ਧਿਆਨ ਨਹੀਂ ਦਿੱਤਾ। ਤੁਹਾਡੇ ਪੁਰਖੇ ਬਹੁਤ ਜ਼ਿੱਦੀ ਸਨ। ਮੈਂ ਉਨ੍ਹਾਂ ਨੂੰ ਸਜ਼ਾ ਦਿੱਤੀ ਪਰ ਇਸ

**"ਲੋਕਾਂ ਦੇ ਦਰਵਾਜ਼ੇ"** ਇਹ ਯਰੂਸ਼ਲਮ ਵਿਚਲੇ ਫ਼ਾਟਕਾਂ ਵਿੱਚੋਂ ਇੱਕ ਜਾਂ ਸ਼ਾਇਦ ਦੱਖਣੀ ਫ਼ਾਟਕਾਂ ਵਿੱਚੋਂ ਇੱਕ ਹੋਵੇ ਜਿਨ੍ਹਾਂ ਨੂੰ ਅਨ-ਜਾਜਕ ਮੰਦਰ ਦੇ ਅੰਦਰ ਜਾਣ ਲਈ ਇਸਤੇਮਾਲ ਕਰਦੇ ਸਨ।

ਨਾਲ ਉਨ੍ਹਾਂ ਕੋਈ ਫ਼ਰਕ ਨਹੀਂ ਪਿਆ। ਉਨ੍ਹਾਂ ਨੇ ਮੇਰੀ ਗੱਲ
ਨਹੀਂ ਸੁਣੀ। 24ਪਰ ਤੁਹਾਨੂੰ ਬਹੁਤ ਹੁਸ਼ਿਆਰ ਰਹਿਣਾ ਚਾਹੀਦਾ
ਹੈ ਮੇਰਾ ਹੁਕਮ ਮੰਨਣ ਬਾਰੇ।'" ਇਹ ਸੰਦੇਸ਼ ਯਹੋਵਾਹ ਵੱਲੋਂ ਹੈ –
"'ਤੁਹਾਨੂੰ ਸਬਤ ਦੇ ਦਿਨ ਯਰੂਸ਼ਲਮ ਦੇ ਦਰਵਾਜ਼ਿਆਂ ਰਾਹੀਂ ਕੋਈ ਬੋਝ ਲੈਕੇ ਨਹੀਂ ਆਉਣਾ ਚਾਹੀਦਾ। ਤੁਹਾਨੂੰ ਸਬਤ ਦੇ ਦਿਨ ਨੂੰ ਪਵਿੱਤਰ ਦਿਨ ਬਨਾਉਣਾ ਚਾਹੀਦਾ ਹੈ। ਅਜਿਹਾ ਤੁਸੀਂ ਉਸ ਦਿਨ ਕੋਈ ਕੰਮ ਨਾ ਕਰਕੇ ਬਣਾਓਗੇ।

25"'ਜੇ ਤੁਸੀਂ ਇਹ ਆਦੇਸ਼ ਮੰਨੋਗੇ, ਤਾਂ ਉਹ ਰਾਜੇ ਜਿਹੜੇ
ਦਾਊਦ ਦੇ ਤਖਤ ਉੱਤੇ ਬੈਠਦੇ ਨੇ ਉਹ ਯਰੂਸ਼ਲਮ ਦੇ ਦਰਵਾਜ਼ਿਆਂ ਰਾਹੀਂ ਆਉਣਗੇ। ਉਹ ਰਾਜੇ ਰਥਾਂ ਅਤੇ ਘੋੜਿਆਂ ਉੱਤੇ ਸਵਾਰ ਹੋਕੇ ਆਉਣਗੇ। ਯਹੂਦਾਹ ਅਤੇ ਯਰੂਸ਼ਲਮ ਦੇ ਲੋਕਾਂ ਦੇ ਆਗੂ ਉਨ੍ਹਾਂ ਰਾਜਿਆਂ ਦੇ ਨਾਲ ਹੋਣਗੇ। ਅਤੇ ਯਰੂਸ਼ਲਮ ਹਮੇਸ਼ਾ ਵਸਦਾ
ਰਸਦਾ ਰਹੇਗਾ! 26ਲੋਕ ਯਹੂਦਾਹ ਦੇ ਕਸਬਿਆਂ ਵਿੱਚੋਂ ਯਰੂਸ਼ਲਮ ਵਿੱਚ ਆਉਣਗੇ। ਲੋਕ ਆਲੇ-ਦੁਆਲੇ ਦੇ ਛੋਟੇ-ਛੋਟੇ ਪਿੰਡਾਂ ਵਿੱਚੋਂ ਯਰੂਸ਼ਲਮ ਵਿੱਚ ਆਉਣਗੇ। ਲੋਕ ਉਸ ਧਰਤੀ ਤੋਂ ਆਉਣਗੇ ਜਿੱਥੇ ਬਿਨਯਾਮੀਨ ਦਾ ਪਰਿਵਾਰ-ਸਮੂਹ ਰਹਿੰਦਾ ਹੈ ਅਤੇ ਪੱਛਮੀ ਪਹਾੜੀਆਂ ਦੀਆਂ ਵਾਦੀਆਂ ਤੋਂ ਅਤੇ ਪਹਾੜੀ ਪ੍ਰਦੇਸ਼ ਤੋਂ ਆਉਣਗੇ। ਅਤੇ ਲੋਕ ਨਿਜੀਵ ਤੋਂ ਆਉਣਗੇ। ਉਪਾਸਨਾ ਲਈ, ਉਹ ਸਾਰੇ ਲੋਕ ਹੋਮ ਦੀਆਂ ਭੇਟਾਂ, ਬਲੀਆਂ, ਅਨਾਜ਼ ਦੀਆਂ ਭੇਟਾਂ, ਧੂਪ ਅਤੇ ਸ਼ੁਕਰਾਨੇ ਦੇ ਚੜ੍ਹਾਵੇ ਲਿਆਉਣਗੇ।

27"'ਪਰ ਜੇ ਤੁਸੀਂ ਮੇਰੀ ਗੱਲ ਨਹੀਂ ਸੁਣੋਗੇ ਅਤੇ ਮੇਰਾ ਹੁਕਮ ਨਹੀਂ ਮੰਨੋਗੇ, ਤਾਂ ਮਾੜੀਆਂ ਘਟਨਾਵਾਂ ਵਾਪਰਨਗੀਆਂ। ਜੇ ਤੁਸੀਂ ਸਬਾਤ ਦੇ ਦਿਨ ਯਰੂਸ਼ਲਮ ਵਿੱਚ ਬੋਝਾ ਲੈਕੇ ਜਾਓਗੇ, ਤਾਂ ਤੁਸੀਂ ਉਸਨੂੰ ਪਵਿੱਤਰ ਦਿਨ ਵਜੋਂ ਨਹੀਂ ਮੰਨ ਰਹੇ। ਇਸ ਲਈ ਮੈਂ ਅਜਿਹੀ ਅੱਗ ਲਗਾਵਾਂਗਾ ਜਿਹੜੀ ਬੁਝਾਈ ਨਹੀਂ ਜਾ ਸਕੇਗੀ। ਉਹ ਅੱਗ ਯਰੂਸ਼ਲਮ ਦੇ ਦਰਵਾਜ਼ਿਆਂ ਤੋਂ ਸ਼ੁਰੂ ਹੋਵੇਗੀ ਅਤੇ ਉਦੋਂ ਤੀਕ ਬਲਦੀ ਰਹੇਗੀ ਜਦੋਂ ਤੀਕ ਕਿ ਸਾਰੇ ਮਹਿਲ ਸੜ ਨਹੀਂ ਜਾਂਦੇ।'"

## ਘੁਮਿਆਰ ਅਤੇ ਮਿੱਟੀ

18 ਇਹ ਉਹ ਸੰਦੇਸ਼ ਹੈ ਜਿਹੜਾ ਯਹੋਵਾਹ ਵੱਲੋਂ
ਯਿਰਮਿਯਾਹ ਨੂੰ ਮਿਲਿਆ: 2"ਯਿਰਮਿਯਾਹ, ਘੁਮਿਆਰ
ਦੇ ਘਰ ਤੀਕ ਜਾਹ। ਮੈਂ ਤੈਨੂੰ ਆਪਣਾ ਸੰਦੇਸ਼ ਘੁਮਿਆਰ ਦੇ ਘਰ ਵਿੱਚ ਦੇਵਾਂਗਾ।"

3ਇਸ ਲਈ ਮੈਂ ਘੁਮਿਆਰ ਦੇ ਘਰ ਗਿਆ। ਮੈਂ ਦੇਖਿਆ ਕਿ
ਘੁਮਿਆਰ ਚੱਕ ਉੱਤੇ ਮਿੱਟੀ ਦਾ ਕੰਮ ਕਰ ਰਿਹਾ ਸੀ। 4ਉਹ
ਮਿੱਟੀ ਤੋਂ ਇੱਕ ਬਰਤਨ ਬਣਾ ਰਿਹਾ ਸੀ। ਪਰ ਬਰਤਨ ਵਿੱਚ ਕੁਝ ਖਰਾਬੀ ਸੀ। ਇਸ ਲਈ ਘੁਮਿਆਰ ਨੇ ਉਸੇ ਮਿੱਟੀ ਨੂੰ ਫ਼ੇਰ ਇਸਤੇਮਾਲ ਕੀਤਾ ਅਤੇ ਦੂਸਰਾ ਬਰਤਨ ਬਣਾਇਆ। ਉਸਨੇ ਆਪਣੇ ਹੱਥਾਂ ਦੀ ਵਰਤੋਂ ਕਰਦਿਆਂ ਆਪਣੀ ਇੱਛਾ ਅਨੁਸਾਰ ਬਰਤਨ ਨੂੰ ਸ਼ਕਲ ਦਿੱਤੀ।

5ਫ਼ੇਰ ਯਹੋਵਾਹ ਵੱਲੋਂ ਮੈਨੂੰ ਸੰਦੇਸ਼ ਮਿਲਿਆ! 6"ਇਸਰਾਏਲ
ਦੇ ਪਰਿਵਾਰ, ਤੂੰ ਜਾਣਦਾ ਹੈਂ ਕਿ ਮੈਂ (ਪਰਮੇਸ਼ੁਰ) ਤੇਰੇ ਨਾਲ ਵੀ ਉਹੀ ਗੱਲ ਕਰ ਸਕਦਾ ਹਾਂ। ਤੂੰ ਘੁਮਿਆਰ ਦੇ ਹੱਥਾਂ ਵਿਚਲੀ ਮਿੱਟੀ ਵਾਂਗ ਹੈਂ। ਅਤੇ ਮੈਂ ਘੁਮਿਆਰ ਵਾਂਗ ਹਾਂ! 7ਸ਼ਾਇਦ ਇੱਕ
ਸਮਾਂ ਆਵੇਗਾ ਜਦੋਂ ਮੈਂ ਇੱਕ ਕੌਮ ਜਾਂ ਇੱਕ ਰਾਜ ਬਾਰੇ ਗੱਲ ਕਰਾਂਗਾ। ਸ਼ਾਇਦ ਮੈਂ ਆਖਾਂ ਕਿ ਮੈਂ ਉਸ ਕੌਮ ਨੂੰ ਉਤਾਂਹ ਉਠਾਵਾਂ। ਅਤੇ ਜਾਂ ਸ਼ਾਇਦ ਮੈਂ ਆਖਾਂ ਕਿ ਮੈਂ ਉਸ ਕੌਮ ਨੂੰ ਜਾਂ ਉਸ ਰਾਜ ਨੂੰ ਨੀਵਾਂ ਦਿਖਾਵਾਂਗਾ ਅਤੇ ਤਬਾਹ ਕਰ ਦਿਆਂਗਾ। 8ਪਰ ਉਸ ਕੌਮ
ਦੇ ਲੋਕ ਸ਼ਾਇਦ ਆਪਣੇ ਦਿਲਾਂ ਅਤੇ ਜ਼ਿੰਦਗੀਆਂ ਨੂੰ ਬਦਲ ਲੈਣ। ਉਸ ਕੌਮ ਦੇ ਲੋਕ ਸ਼ਾਇਦ ਬਦੀ ਕਰਨ ਤੋਂ ਹਟ ਜਾਣ। ਫ਼ੇਰ ਮੈਂ ਵੀ ਆਪਣਾ ਮਨ ਬਦਲ ਲਵਾਂਗਾ। ਫ਼ੇਰ ਮੈਂ ਉਸ ਕੌਮ ਦੀ ਤਬਾਹੀ ਦੀਆਂ ਯੋਜਨਾਵਾਂ ਉੱਤੇ ਅਮਲ ਨਹੀਂ ਕਰਾਂਗਾ।
9ਓਥੇ ਸ਼ਾਇਦ ਇੱਕ ਹੋਰ ਸਮਾਂ ਵੀ ਆਵੇ ਜਦੋਂ ਮੈਂ ਇੱਕ ਕੌਮ ਬਾਰੇ ਗੱਲ ਕਰਾਂ। ਮੈਂ ਸ਼ਾਇਦ ਇਹ ਆਖਾਂ ਕਿ ਮੈਂ ਉਸ ਕੌਮ ਦੀ ਉਸਾਰੀ ਕਰਾਂਗਾ ਅਤੇ ਉਸ ਕੌਮ ਦੀ ਨੀਂਹ ਰੱਖਾਂਗਾ। 10ਪਰ
ਸ਼ਾਇਦ ਮੈਂ ਉਸ ਕੌਮ ਨੂੰ ਬਦੀ ਕਰਦਿਆਂ ਅਤੇ ਆਪਣਾ ਹੁਕਮ ਨਾ ਮੰਨਦਿਆਂ ਦੇਖਾਂ। ਤਾਂ ਮੈਂ ਉਸ ਕੌਮ ਨਾਲ ਨੇਕੀ ਕਰਨ ਦੀ ਵਿਉਂਤ ਬਾਰੇ ਇੱਕ ਵਾਰੀ ਫ਼ੇਰ ਸੋਚਾਂਗਾ।

11"ਇਸ ਲਈ ਯਿਰਮਿਯਾਹ, ਯਹੂਦਾਹ ਦੇ ਲੋਕਾਂ ਨੂੰ ਆਖ,
ਅਤੇ ਉਨ੍ਹਾਂ ਲੋਕਾਂ ਨੂੰ ਵੀ ਜਿਹੜੇ ਯਰੂਸ਼ਲਮ ਵਿੱਚ ਰਹਿੰਦੇ ਨੇ, 'ਇਹੀ ਹੈ ਜੋ ਯਹੋਵਾਹ ਆਖਦਾ ਹੈ: ਮੈਂ ਤੁਹਾਡੇ ਬਾਰੇ ਹੁਣੇ ਹੀ ਮੁਸੀਬਤਾਂ ਦੀਆਂ ਤਿਆਰੀਆਂ ਕਰ ਰਿਹਾ ਹਾਂ। ਮੈਂ ਤੁਹਾਡੇ ਵਿਰੁੱਧ ਵਿਉਂਤਾਂ ਬਣਾ ਰਿਹਾ ਹਾਂ। ਇਸ ਲਈ ਬਦੀ ਕਰਨਾ ਛੱਡ ਦਿਓ। ਹਰ ਬੰਦੇ ਨੂੰ ਬਦਲਨਾ ਚਾਹੀਦਾ ਹੈ ਅਤੇ ਨੇਕੀ ਕਰਨੀ ਆਰੰਭ ਕਰਨੀ ਚਾਹੀਦੀ ਹੈ!

12"ਪਰ ਯਹੂਦਾਹ ਦੇ ਲੋਕ ਜਵਾਬ ਦੇਣਗੇ, 'ਅਜਿਹੀ ਕੋਸ਼ਿਸ਼ ਕਰਨ ਦਾ ਕੋਈ ਲਾਭ ਨਹੀਂ ਹੋਵੇਗਾ। ਅਸੀਂ ਉਹੀ ਕੁਝ ਕਰਦੇ ਰਹਾਂਗੇ ਜੋ ਕਰਨਾ ਚਾਹੁੰਦੇ ਹਾਂ। ਸਾਡੇ ਵਿੱਚੋਂ ਹਰੇਕ ਜਣਾ ਓਹੀ ਗੱਲਾਂ ਕਰੇਗਾ ਜਿਹੜਾ ਉਸਦਾ ਜ਼ਿੱਦੀ ਅਤੇ ਮੰਦਾ ਦਿਲ ਲੋਚਦਾ ਹੈ।'"

13ਉਨ੍ਹਾਂ ਗੱਲਾਂ ਨੂੰ ਸੁਣੋ, ਜੋ ਯਹੋਵਾਹ ਆਖਦਾ ਹੈ: "ਹੋਰਨਾਂ ਕੌਮਾਂ ਨੂੰ ਇਹ ਪ੍ਰਸ਼ਨ ਪੁੱਛੋ, 'ਕੀ ਤੁਸੀਂ ਕਦੇ ਕਿਸੇ ਬਾਰੇ ਉਹ ਮੰਦੀਆਂ ਗੱਲਾਂ ਕਰਦਿਆਂ ਸੁਣਿਆ, ਜਿਹੜੀਆਂ ਇਸਰਾਏਲ ਨੇ ਕੀਤੀਆਂ ਨੇ?' ਅਤੇ ਇਸਰਾਏਲ ਪਰਮੇਸ਼ੁਰ ਵਾਸਤੇ ਖਾਸ ਹੈ। ਇਸਰਾਏਲ ਤਾਂ ਪਰਮੇਸ਼ੁਰ ਦੀ ਵਹੁਟੀ ਵਰਗਾ ਹੈ!

14ਤੁਸੀਂ ਜਾਣਦੇ ਹੋ ਕਿ ਕਦੇ ਵੀ ਲਬਾਨੋਨ ਪਰਬਤ ਦੀਆਂ ਚੋਟੀਆਂ ਤੋਂ ਬਰਫ਼ ਨਹੀਂ ਪਿਘਲਦੀ। * ਤੁਸੀਂ ਜਾਣਦੇ ਹੋ ਕਿ ਸੀਤਲ ਵਰਗੇ ਝਰਨੇ ਕਦੇ ਖੁਸ਼ਕ ਨਹੀਂ ਹੁੰਦੇ।

15ਪਰ ਮਰਿਆਂ ਲੋਕਾਂ ਨੇ ਮੈਨੂੰ ਭੁਲਾ ਦਿੱਤਾ ਹੈ। ਉਹ ਨਿਕੰਮੇ ਬੁੱਤਾਂ ਨੂੰ ਭੇਟਾਂ ਚੜ੍ਹਾਉਂਦੇ ਨੇ। ਲੋਕ ਮੇਰੇ ਆਪਣੇ ਅਮਲਾਂ ਵਿੱਚ ਠੋਕਰਾਂ ਖਾਂਦੇ ਨੇ। ਉਹ ਆਪਣੇ ਪੁਰਖਿਆਂ ਦੇ ਕਦੀਮੀ ਰਾਹਾਂ

---

**ਤੁਸੀਂ ਜਾਣਦੇ ਹੋ … ਪਿਘਲਦੀ** ਸੰਭਵਤਾ ਇਹ ਇੱਕ ਸ਼ਬਦ "ਖੇਡ" ਹੈ। ਹਿਬਰੂ ਵਿੱਚ ਇਹ "ਕੀ ਕੋਈ ਚੱਟਾਨ, ਸ਼ੱਦਈ ਨੂੰ ਛੱਡ ਸਕਦਾ?" ਵਾਂਗ ਲਗਦਾ ਹੈ। ਇਹ ਯਹੋਵਾਹ ਲਈ ਦੋ ਨਾਮ ਹਨ। ਪਰ ਇਹ ਇੰਝ ਅਨੁਵਾਦਿਤ ਕੀਤਾ ਹੋ ਸਕਦਾ, "ਕੀ ਕਦੇ ਵੀ ਸ਼ੱਦਈ ਦੇ ਪਰਬਤ ਤੋਂ ਲਬਾਨੋਨ ਦੀ ਬਰਫ਼ ਪਿਘਲਦੀ ਹੈ?" ਸੰਭਵਤਾ ਇਹ "ਪਰਬਤ ਹਰਮੋਨ" ਨਾਲ ਸੰਬੰਧਿਤ ਹੋ ਸਕਦਾ ਹੈ।

ਵਿੱਚ ਠੋਕਰਾਂ ਖਾਂਦੇ ਨੇ। ਮੇਰੇ ਲੋਕ ਪਿਛਲੀਆਂ ਗ਼ਲਤੀਆਂ ਅਤੇ
ਟੁੱਟੀਆਂ ਸੜਕਾਂ ਉੱਤੇ ਚੱਲਣਾ ਪਸੰਦ ਕਰਦੇ ਨੇ।

16ਇਸ ਲਈ ਯਹੂਦਾਹ ਦੇਸ਼ ਸੱਖਣਾ ਮਾਰੂਥਲ ਹੋ ਜਾਵੇਗਾ।
ਲੋਕ ਹਰ ਵਾਰੀ ਲੰਘਣ ਸਮੇਂ ਸੀਟੀਆਂ ਮਾਰਨਗੇ ਅਤੇ ਆਪਣੇ
ਸਿਰ ਹਿਲਾਉਣਗੇ। ਉਹ ਹੈਰਾਨ ਹੋਣਗੇ ਕਿ ਦੇਸ਼ ਕਿਵੇਂ ਤਬਾਹ
ਹੋ ਗਿਆ।

17ਮੈਂ ਯਹੂਦਾਹ ਦੇ ਲੋਕਾਂ ਨੂੰ ਖਿੰਡਾ ਦਿਆਂਗਾ। ਉਹ ਆਪਣੇ
ਦੁਸ਼ਮਣਾਂ ਕੋਲੋਂ ਭੱਜਣਗੇ। ਮੈਂ ਉਨ੍ਹਾਂ ਨੂੰ ਇੰਝ ਖਿੰਡਾ ਦਿਆਂਗਾ
ਜਿਵੇਂ ਪੂਰਬੀ ਹਵਾ ਚੀਜ਼ਾਂ ਨੂੰ ਖਿੰਡਾ ਦਿੰਦੀ ਹੈ। ਮੈਂ ਉਨ੍ਹਾਂ ਲੋਕਾਂ
ਨੂੰ ਤਬਾਹ ਕਰ ਦਿਆਂਗਾ। ਉਹ ਮੈਨੂੰ ਕਦੇ ਵੀ ਉਨ੍ਹਾਂ ਦੀ ਸਹਾਇਤਾ
ਲਈ ਬਹੁੜਦਿਆਂ ਨਹੀਂ ਦੇਖਣਗੇ। ਨਹੀਂ! ਉਹ ਮੈਨੂੰ ਛੱਡਕੇ
ਜਾਂਦਿਆਂ ਹੋਇਆਂ ਦੇਖਣਗੇ।"

## ਯਿਰਮਿਯਾਹ ਦੀ ਚੌਥੀ ਸ਼ਿਕਾਇਤ

18ਫ਼ੇਰ ਯਿਰਮਿਯਾਹ ਦੇ ਦੁਸ਼ਮਣਾਂ ਨੇ ਆਖਿਆ, "ਆਓ
ਯਿਰਮਿਯਾਹ ਦੇ ਖਿਲਾਫ਼ ਸਾਜ਼ਿਸ਼ਾਂ ਘੜੀਏ। ਯਕੀਨਨ ਜਾਜਕ
ਵੱਲੋਂ ਬਿਵਸਥਾ ਗੁੰਮ ਨਹੀਂ ਹੋਵੇਗੀ। ਅਤੇ ਸਿਆਣੇ ਬੰਦਿਆਂ ਦੀ
ਨਸੀਹਤ ਹਾਲੇ ਵੀ ਸਾਡੇ ਅੰਗ-ਸੰਗ ਹੋਵੇਗੀ। ਸਾਡੇ ਕੋਲ ਹਾਲੇ
ਵੀ ਨਬੀਆਂ ਦੇ ਸ਼ਬਦ ਹੋਣਗੇ। ਇਸ ਲਈ ਆਓ ਅਸੀਂ ਉਸ
ਬਾਰੇ ਝੂਠ ਆਖੀਏ। ਇਹ ਉਸਨੂੰ ਤਬਾਹ ਕਰ ਦੇਵੇਗਾ। ਜੋ ਕੁਝ
ਉਹ ਆਖਦਾ ਹੈ ਅਸੀਂ ਉਸ ਵੱਲ ਕੋਈ ਧਿਆਨ ਨਹੀਂ ਦੇਵਾਂਗੇ।"

19ਯਹੋਵਾਹ ਜੀ, ਮੇਰੀ ਗੱਲ ਸੁਣੋ! ਮੇਰੀਆਂ ਦਲੀਲਾਂ ਨੂੰ ਸੁਣੋ
ਅਤੇ ਨਿਰਣਾ ਕਰੋ, ਕੌਣ ਸਹੀ ਹੈ।

20ਕੀ ਲੋਕਾਂ ਨੂੰ ਨੇਕੀ ਦਾ ਬਦਲਾ ਬਦੀ ਨਾਲ ਦੇਣਾ ਚਾਹੀਦਾ
ਹੈ? ਨਹੀਂ! ਯਾਦ ਰੱਖੋ, ਮੈਂ ਤੁਹਾਡੇ ਸਾਮ੍ਹਣੇ ਖਲੋਤਾ ਸਾਂ ਅਤੇ ਉਨ੍ਹਾਂ
ਬਾਰੇ ਉਹ ਚੰਗੀਆਂ ਗੱਲਾਂ ਆਖੀਆਂ ਤਾਂ ਜੋ ਤੁਸੀਂ ਉਨ੍ਹਾਂ ਉੱਤੇ
ਗੁੱਸੇ ਹੋਣੋ ਹਟ ਜਾਵੋਂ। ਪਰ ਉਹ ਮੈਨੂੰ ਫ਼ਸਾਉਣ ਦੀ ਅਤੇ ਮਾਰਨ
ਦੀ ਕੋਸ਼ਿਸ਼ ਕਰ ਰਹੇ ਨੇ।

21ਇਸ ਲਈ ਉਨ੍ਹਾਂ ਦੇ ਬੱਚਿਆਂ ਨੂੰ ਭੁੱਕ ਅਕਾਲ ਵਿੱਚ ਮਰਨ
ਦਿਓ। ਉਨ੍ਹਾਂ ਦੇ ਦੁਸ਼ਮਣਾਂ ਨੂੰ ਉਨ੍ਹਾਂ ਨੂੰ ਤਲਵਾਰਾਂ ਨਾਲ ਹਰਾ
ਦੇਣ ਦਿਓ। ਉਨ੍ਹਾਂ ਦੀਆਂ ਪਤਨੀਆਂ ਨੂੰ ਬਾਂਝ ਰਹਿਣ ਦਿਓ।
ਯਹੂਦਾਹ ਦੇ ਬੰਦਿਆਂ ਨੂੰ ਮਾਰੇ ਜਾਣ ਦਿਓ। ਉਨ੍ਹਾਂ ਦੀਆਂ
ਪਤਨੀਆਂ ਨੂੰ ਵਿਧਵਾਵਾਂ ਬਣਾ ਦਿਓ। ਯਹੂਦਾਹ ਦੇ ਬੰਦਿਆਂ ਨੂੰ
ਮਾਰੇ ਜਾਣ ਦਿਓ। ਜਵਾਨ ਬੰਦਿਆਂ ਨੂੰ ਜੰਗ ਵਿੱਚ ਮਾਰੇ ਜਾਣ
ਦਿਓ।

22ਉਨ੍ਹਾਂ ਦੇ ਘਰਾਂ ਅੰਦਰ ਰੋਣਾ-ਪਿੱਟਣਾ ਪਾ ਦਿਓ। ਉਨ੍ਹਾਂ ਨੂੰ
ਰੁਆ ਦਿਓ ਜਦੋਂ ਤੁਸੀਂ ਦੁਸ਼ਮਣ ਨੂੰ ਅਚਾਨਕ ਉਨ੍ਹਾਂ ਦੇ ਖ਼ਿਲਾਫ਼
ਲਿਆਵੋ। ਇਹ ਸਾਰਾ ਕੁਝ ਵਾਪਰਨ ਦਿਓ, ਕਿਉਂ ਦੁਸ਼ਮਣਾਂ ਨੇ
ਮੈਨੂੰ ਫ਼ਸਾਉਣ ਦੀ ਕੋਸ਼ਿਸ਼ ਕੀਤੀ ਸੀ। ਉਨ੍ਹਾਂ ਫ਼ਸਣ ਵਾਸਤੇ ਮੇਰੇ
ਲਈ ਜਾਲ ਵਿਛਾ ਕੇ ਰੱਖੇ।

23ਯਹੋਵਾਹ ਜੀ, ਤੁਸੀਂ ਉਨ੍ਹਾਂ ਦੀਆਂ ਮੈਨੂੰ ਮਾਰਨ ਦੀਆਂ
ਸਾਜਿਸ਼ਾਂ ਨੂੰ ਜਾਣਦੇ ਹੋ। ਉਨ੍ਹਾਂ ਦੇ ਜੁਰਮ ਬਖਸ਼ੋ ਨਾ। ਉਨ੍ਹਾਂ ਦੇ
ਪਾਪ ਮਿਟਾਓ ਨਾ। ਮੇਰੇ ਦੁਸ਼ਮਣਾਂ ਨੂੰ ਤਬਾਹ ਕਰ ਦਿਓ! ਉਨ੍ਹਾਂ
ਲੋਕਾਂ ਨੂੰ ਸਜ਼ਾ ਦਿਓ ਜਦੋਂ ਕਿ ਤੁਸੀਂ ਕਹਿਰਵਾਨ ਹੋ।

## ਟੁੱਟਿਆ ਘੜਾ

19 ਯਹੋਵਾਹ ਨੇ ਮੈਨੂੰ ਆਖਿਆ, "ਯਿਰਮਿਯਾਹ, ਜਾਹ ਅਤੇ
ਘੁਮਿਆਰ ਤੋਂ ਮਿੱਟੀ ਦਾ ਘੜਾ ਖਰੀਦ ਕੇ ਲਿਆ। ਕੁਝ
ਆਗੂਆਂ ਅਤੇ ਜਾਜਕਾਂ ਨੂੰ ਲੈ ਅਤੇ ਉਥੇ ਜਾਹ। 2ਠੀਕਰੀਆਂ ਦੇ
ਫ਼ਾਟਕ* ਸਾਮ੍ਹਣੇ ਬਨ-ਹਿੰਨੋਮ ਦੀ ਵਾਦੀ ਵੱਲ ਜਾਹ ਅਤੇ ਉਨ੍ਹਾਂ
ਲੋਕਾਂ ਨੂੰ ਉਹ ਗੱਲਾਂ ਦੱਸ ਜਿਹੜੀਆਂ ਮੈਂ ਤੈਨੂੰ ਦੱਸਦਾ ਹਾਂ। 3ਆਪਣੇ
ਨਾਲ ਦੇ ਬੰਦਿਆਂ ਨੂੰ ਆਖ, 'ਯਹੂਦਾਹ ਦੇ ਰਾਜੇ ਅਤੇ ਯਰੂਸ਼ਲਮ
ਦੇ ਲੋਕੋ ਯਹੋਵਾਹ ਦੇ ਇਸ ਸੰਦੇਸ਼ ਨੂੰ ਸੁਣੋ! ਇਹੀ ਹੈ ਜੋ ਸਰਬ
ਸ਼ਕਤੀਮਾਨ ਯਹੋਵਾਹ ਇਸਰਾਏਲ ਦੇ ਲੋਕਾਂ ਦਾ ਪਰਮੇਸ਼ੁਰ,
ਆਖਦਾ ਹੈ: ਛੇਤੀ ਹੀ ਮੈਂ ਇੱਥੇ ਇੱਕ ਭਿਆਨਕ ਚੀਜ਼ ਨੂੰ ਵਾਪਰਨ
ਦਿਆਂਗਾ। ਹਰ ਉਹ ਬੰਦਾ ਜਿਹੜਾ ਇਸ ਬਾਰੇ ਸੁਣੇਗਾ ਹੈਰਾਨ
ਹੋ ਜਾਵੇਗਾ ਅਤੇ ਭੈਭੀਤ ਹੋ ਜਾਵੇਗਾ।

4"ਮੈਂ ਇਹ ਗੱਲਾਂ ਇਸ ਲਈ ਕਰਾਂਗਾ ਕਿਉਂ ਕਿ ਯਹੂਦਾਹ ਦੇ
ਲੋਕਾਂ ਨੇ ਮੇਰੇ ਅਨੁਯਾਈ ਹੋਣਾ ਛੱਡ ਦਿੱਤਾ ਹੈ। ਉਨ੍ਹਾਂ ਨੇ ਇਸਨੂੰ
ਵਿਦੇਸ਼ੀ ਦੇਵਤਿਆਂ ਦੀ ਥਾਂ ਬਣਾ ਦਿੱਤਾ ਹੈ। ਯਹੂਦਾਹ ਦੇ ਲੋਕਾਂ
ਨੇ ਇਸ ਥਾਂ ਉੱਤੇ ਹੋਰਨਾਂ ਦੇਵਤਿਆਂ ਲਈ ਬਲੀਆਂ ਚੜ੍ਹਾਈਆਂ
ਹਨ। ਬਹੁਤ ਪਹਿਲਾਂ ਲੋਕ ਉਨ੍ਹਾਂ ਦੇਵਤਿਆਂ ਦੀ ਉਪਾਸਨਾ ਨਹੀਂ
ਕਰਦੇ ਸਨ। ਉਨ੍ਹਾਂ ਦੇ ਪੁਰਖੇ ਉਨ੍ਹਾਂ ਦੇਵਤਿਆਂ ਦੀ ਉਪਾਸਨਾ
ਨਹੀਂ ਕਰਦੇ ਸਨ। ਇਹ ਹੋਰਨਾਂ ਦੇਸ਼ਾਂ ਦੇ ਨਵੇਂ ਦੇਵਤੇ ਹਨ।
ਯਹੂਦਾਹ ਦੇ ਰਾਜਿਆਂ ਨੇ ਇਸ ਥਾਂ ਨੂੰ ਮਾਸੂਮ ਬੱਚਿਆਂ ਦੇ ਲਹੂ
ਨਾਲ ਪਲੀਤ ਕਰ ਦਿੱਤਾ। 5ਯਹੂਦਾਹ ਦੇ ਰਾਜਿਆਂ ਨੇ ਬਾਲ
ਦੇਵਤੇ ਲਈ ਉੱਚੀਆਂ ਥਾਵਾਂ ਉਸਾਰੀਆਂ। ਉਹ ਉਨ੍ਹਾਂ ਥਾਵਾਂ ਦੀ
ਵਰਤੋਂ ਅੱਗ ਵਿੱਚ ਆਪਣੇ ਪੁੱਤਰ ਸਾੜਨ ਲਈ ਕਰਦੇ ਹਨ।
ਉਨ੍ਹਾਂ ਨੇ ਆਪਣੇ ਬੱਚਿਆਂ ਨੂੰ ਹੋਮ ਦੀ ਭੇਟ ਵਜੋਂ ਬਆਲ ਦੇਵਤੇ
ਨੂੰ ਬਲੀ ਚੜ੍ਹਾਈ ਸੀ। ਮੈ ਅਜਿਹਾ ਕਦੇ ਸੋਚਿਆ ਵੀ ਨਹੀਂ ਸੀ।
6ਹੁਣ ਲੋਕ ਇਸ ਥਾਂ ਨੂੰ ਤੋਫਥ ਅਤੇ ਬਨ-ਹਿੰਨੋਮ ਦੀ ਵਾਦੀ
ਸੱਦਦੇ ਹਨ। ਪਰ ਮੈਂ ਤੁਹਾਨੂੰ ਇਹ ਚੇਤਾਵਨੀ ਦਿੰਦਾ ਹਾਂ। ਇਹ
ਸੰਦੇਸ਼ ਯਹੋਵਾਹ ਵੱਲੋਂ ਹੈ: ਉਹ ਦਿਨ ਆ ਰਹੇ ਹਨ ਜਦੋਂ ਲੋਕ
ਇਸ ਥਾਂ ਨੂੰ ਕਤਲ ਦੀ ਵਾਦੀ ਆਖਣਗੇ।

7"ਇਸ ਥਾਂ ਉੱਤੇ ਮੈਂ ਯਹੂਦਾਹ ਅਤੇ ਯਰੂਸ਼ਲਮ ਦੇ ਲੋਕਾਂ ਦੀਆਂ
ਵਿਉਂਤਾਂ ਤਬਾਹ ਕਰ ਦਿਆਂਗਾ। ਦੁਸ਼ਮਣ ਇਨ੍ਹਾਂ ਲੋਕਾਂ ਦਾ ਪਿੱਛਾ
ਕਰੇਗਾ। ਅਤੇ ਮੈਂ ਯਹੂਦਾਹ ਦੇ ਲੋਕਾਂ ਨੂੰ ਇਸ ਥਾਂ ਉੱਤੇ ਤਲਵਾਰ
ਨਾਲ ਮਰਵਾ ਦਿਆਂਗਾ। ਅਤੇ ਮੈਂ ਉਨ੍ਹਾਂ ਦੀਆਂ ਲਾਸ਼ਾਂ ਨੂੰ ਪੰਛੀਆਂ
ਅਤੇ ਜੰਗਲੀ ਜਾਨਵਰਾਂ ਦਾ ਭੋਜਨ ਬਣਾ ਦਿਆਂਗਾ। 8ਮੈਂ ਇਸ
ਸ਼ਹਿਰ ਨੂੰ ਪੂਰੀ ਤਰ੍ਹਾਂ ਤਬਾਹ ਕਰ ਦਿਆਂਗਾ। ਲੋਕੀ ਯਰੂਸ਼ਲਮ
ਕੋਲੋਂ ਲੰਘਦੇ ਹੋਏ ਸੀਟੀਆਂ ਵਜਾਉਣਗੇ ਅਤੇ ਆਪਣੇ ਸਿਰ
ਹਿਲਾਉਣਗੇ। ਉਹ ਸ਼ਹਿਰ ਦੀ ਤਬਾਹੀ ਨੂੰ ਦੇਖਕੇ ਭੈਭੀਤ ਹੋ
ਜਾਣਗੇ। 9ਦੁਸ਼ਮਣ ਆਪਣੀ ਫ਼ੌਜ ਸ਼ਹਿਰ ਦੇ ਆਲੇ-ਦੁਆਲੇ ਲੈ
ਆਵੇਗਾ। ਉਹ ਫ਼ੌਜ ਲੋਕਾਂ ਨੂੰ ਭੋਜਨ ਲੈਣ ਲਈ ਬਾਹਰ ਨਹੀਂ
ਜਾਣ ਦੇਵੇਗੀ। ਇਸ ਲਈ ਸ਼ਹਿਰ ਦੇ ਲੋਕ ਭੁੱਖੇ ਮਰਨਗੇ। ਉਹ
ਇਤਨੇ ਭੁੱਖੇ ਹੋਣਗੇ ਕਿ ਆਪਣੇ ਹੀ ਧੀਆਂ ਪੁੱਤਰਾਂ ਦੀਆਂ ਲਾਸ਼ਾਂ
ਖਾ ਜਾਣਗੇ। ਅਤੇ ਉਹ ਇੱਕ ਦੂਸਰੇ ਨੂੰ ਖਾਣ ਲੱਗ ਜਾਣਗੇ।'

---

**ਠੀਕਰੀਆਂ ਦੇ ਫ਼ਾਟਕ** ਇਸ ਫ਼ਾਟਕ ਦੀ ਸਹੀ ਸਥਿਤੀ ਦਾ ਨਹੀਂ
ਪਤਾ, ਭਾਵੇਂ ਇਹ ਸੰਭਵਤਾ ਸ਼ਹਿਰ ਦੇ ਦੱਖਣ ਪੱਛਮੀ ਹਿੱਸੇ 'ਚ ਸੀ।

10"ਯਿਰਮਿਯਾਹ, ਇਹ ਗੱਲਾਂ ਤੂੰ ਲੋਕਾਂ ਨੂੰ ਦੱਸੇਂਗਾ। ਅਤੇ
ਉਨ੍ਹਾਂ ਦੇ ਦੇਖਦਿਆਂ ਤੂੰ ਘੜਾ ਭੰਨ ਦੇਵੇਂਗਾ। 11ਉਸ ਸਮੇਂ ਇਹ
ਗੱਲਾਂ ਆਖੀ: 'ਸਰਬ ਸ਼ਕਤੀਮਾਨ ਯਹੋਵਾਹ ਆਖਦਾ ਹੈ, ਮੈਂ ਯਹੂਦਾਹ ਦੀ ਕੌਮ ਨੂੰ ਅਤੇ ਯਰੂਸ਼ਲਮ ਦੇ ਸ਼ਹਿਰ ਨੂੰ ਉਸੇ ਤਰ੍ਹਾਂ ਭੰਨ ਦਿਆਂਗਾ ਜਿਵੇਂ ਕੋਈ ਮਿੱਟੀ ਦਾ ਘੜਾ ਭੰਨਦਾ ਹੈ! ਇਹ ਘੜਾ ਮੁੜ ਕੇ ਸਾਬਤ ਨਹੀਂ ਹੋ ਸਕਦਾ। ਯਹੂਦਾਹ ਦੀ ਕੌਮ ਨਾਲ ਵੀ ਅਜਿਹਾ ਹੀ ਹੋਵੇਗਾ। ਮੁਰਦਾ ਲੋਕ ਤੋਫੇਥ ਵਿੱਚ ਦੱਬੇ ਜਾਣਗੇ ਜਿੰਨਾ ਚਿਰ ਉੱਥੇ ਲੋਕਾਂ ਨੂੰ ਦੱਬਣ ਲਈ ਹੋਰ ਕਮਰੇ ਨਾ ਰਹਿ
ਜਾਣ। 12ਅਜਿਹਾ ਮੈਂ ਇਨ੍ਹਾਂ ਲੋਕਾਂ ਅਤੇ ਇਸ ਥਾਂ ਨਾਲ ਕਰਾਂਗਾ।
ਮੈਂ ਇਸ ਸ਼ਹਿਰ ਨੂੰ ਤੋਫਥ ਵਾਂਗ ਬਣਾ ਦਿਆਂਗਾ।' ਇਹ ਸੰਦੇਸ਼
ਯਹੋਵਾਹ ਵੱਲੋਂ ਹੈ। 13'ਯਰੂਸ਼ਲਮ ਦੇ ਘਰ ਇਸ ਥਾਂ ਤੋਫਥ ਜਿੰਨੇ
ਹੀ 'ਨਾਪਾਕ' ਹੋਣਗੇ। ਰਾਜਿਆਂ ਦੇ ਮਹੱਲ ਇਸ ਥਾਂ, ਤੋਫਥ ਵਾਂਗ ਬਰਬਾਦ ਹੋ ਜਾਣਗੇ। ਕਿਉਂ ਕਿ ਲੋਕਾਂ ਨੇ ਝੂਠੇ ਦੇਵਤਿਆਂ ਦੀ ਇਨ੍ਹਾਂ ਘਰਾਂ ਦੀਆਂ ਛੱਤਾਂ ਉੱਤੇ ਉਪਾਸਨਾ ਕੀਤੀ ਸੀ। ਉਨ੍ਹਾਂ ਨੇ ਤਾਰਿਆਂ ਦੀ ਉਪਾਸਨਾ ਕੀਤੀ ਸੀ ਅਤੇ ਉਨ੍ਹਾਂ ਦੀ ਇੱਜ਼ਤ ਲਈ ਬਲੀਆਂ ਚੜ੍ਹਾਈਆਂ ਸਨ। ਉਨ੍ਹਾਂ ਨੇ ਝੂਠੇ ਦੇਵਤਿਆਂ ਨੂੰ ਪੀਣ ਦੀਆਂ ਭੇਟਾਂ ਚੜ੍ਹਾਈਆਂ ਸਨ।'"

14ਫ਼ੇਰ ਯਿਰਮਿਯਾਹ ਨੇ ਤੋਫਥ ਨੂੰ ਛੱਡ ਦਿੱਤਾ ਜਿੱਥੇ ਯਹੋਵਾਹ
ਨੇ ਉਸਨੂੰ ਪ੍ਰਚਾਰ ਕਰਨ ਲਈ ਆਖਿਆ ਸੀ। ਯਿਰਮਿਯਾਹ ਯਹੋਵਾਹ ਦੇ ਮੰਦਰ ਵਿੱਚ ਗਿਆ ਅਤੇ ਮੰਦਰ ਦੇ ਵਰਾਂਡੇ ਵਿੱਚ
ਖਲੋ ਗਿਆ। ਯਿਰਮਿਯਾਹ ਨੇ ਸਾਰੇ ਲੋਕਾਂ ਨੂੰ ਆਖਿਆ: 15"ਇਹੀ
ਹੈ ਜੋ ਸਰਬ ਸ਼ਕਤੀਮਾਨ ਯਹੋਵਾਹ, ਇਸਰਾਏਲ ਦਾ ਪਰਮੇਸ਼ੁਰ, ਆਖਦਾ ਹੈ: ਮੈਂ ਆਖਿਆ ਸੀ ਕਿ ਮੈਂ ਯਰੂਸ਼ਲਮ ਅਤੇ ਇਸਦੇ ਆਲੇ-ਦੁਆਲੇ ਦੇ ਪਿੰਡਾਂ ਲਈ ਬਹੁਤ ਬਿਪਤਾਵਾਂ ਲਿਆਵਾਂਗਾ। ਮੈਂ ਇਹ ਗੱਲਾਂ ਛੇਤੀ ਕਰਾਂਗਾ। ਕਿਉਂ? ਕਿਉਂ ਕਿ ਲੋਕ ਬਹੁਤ ਜ਼ਿੱਦੀ ਹਨ – ਉਨ੍ਹਾਂ ਨੇ ਮੈਨੂੰ ਸੁਣਨ ਅਤੇ ਮੰਨਣ ਤੋਂ ਇਨਕਾਰ ਕਰ ਦਿੱਤਾ ਸੀ।'"

## ਯਿਰਮਿਯਾਹ ਅਤੇ ਪਸ਼ਹੂਰ

20 ਪਸ਼ਹੂਰ ਨਾਂ ਦਾ ਇੱਕ ਜਾਜਕ ਸੀ। ਉਹ ਯਹੋਵਾਹ ਦੇ ਮੰਦਰ ਦਾ ਸਰਬ ਉੱਚ ਅਧਿਕਾਰੀ ਸੀ। ਪਸ਼ਹੂਰ ਇੰਮੇਰ ਨਾਂ ਦੇ ਬੰਦੇ ਦਾ ਪੁੱਤਰ ਸੀ। ਪਸ਼ਹੂਰ ਨੇ ਯਿਰਮਿਯਾਹ ਨੂੰ ਮੰਦਰ ਦੇ ਵਰਾਂਡੇ ਵਿੱਚ ਉਨ੍ਹਾਂ ਗੱਲਾਂ ਦਾ ਪ੍ਰਚਾਰ ਕਰਦਿਆਂ
ਸੁਣਿਆ। 2ਇਸ ਲਈ ਉਸਨੇ ਨਬੀ ਯਿਰਮਿਯਾਹ ਨੂੰ ਕੁਟਵਾ
ਦਿੱਤਾ। ਅਤੇ ਉਸਨੇ ਯਿਰਮਿਯਾਹ ਦੇ ਹੱਥਾਂ ਪੈਰਾਂ ਨੂੰ ਲੱਕੜੀ ਦੇ ਵੱਡੇ ਫ਼ੱਟਿਆਂ ਵਿਚਕਾਰ ਬੰਨ੍ਹਵਾ ਦਿੱਤਾ। ਇਹ ਘਟਨਾ ਬਿਨਯਾਮੀਨ ਮੰਦਰ ਦੇ ਉੱਪਰ ਵੱਲ ਦੇ ਦਰਵਾਜ਼ੇ ਤੇ ਵਾਪਰੀ।
3ਅਗਲੇ ਦਿਨ ਪਸ਼ਹੂਰ ਨੇ ਯਿਰਮਿਯਾਹ ਨੂੰ ਲੱਕੜ ਦੇ ਫ਼ੱਟਿਆਂ
ਵਿੱਚੋਂ ਬਾਹਰ ਕੱਢਿਆ। ਤਾਂ ਯਿਰਮਿਯਾਹ ਨੇ ਪਸ਼ਹੂਰ ਨੂੰ ਆਖਿਆ, "ਤੇਰੇ ਲਈ ਯਹੋਵਾਹ ਦਾ ਨਾਮ ਪਸ਼ਹੂਰ ਨਹੀਂ। ਹੁਣ ਯਹੋਵਾਹ
ਦਾ ਤੇਰੇ ਲਈ ਨਾਮ ਹੈ 'ਚੁਫ਼ੇਰੇ ਦਾ ਆਤੰਕ।' 4ਇਹੀ ਤੇਰਾ ਨਾਮ
ਹੈ, ਕਿਉਂ ਕਿ ਯਹੋਵਾਹ ਆਖਦਾ ਹੈ, 'ਮੈਂ ਛੇਤੀ ਤੈਨੂੰ ਤੇਰੇ ਆਪਣੇ ਲਈ ਆਤੰਕ ਬਣਾ ਦਿਆਂਗਾ। ਛੇਤੀ ਹੀ ਮੈਂ ਤੈਨੂੰ ਤੇਰੇ ਸਾਰੇ ਦੋਸਤਾਂ ਲਈ ਆਤੰਕ ਬਣਾ ਦਿਆਂਗਾ। ਤੂੰ ਦੁਸ਼ਮਣਾਂ ਨੂੰ ਆਪਣੇ ਦੋਸਤਾਂ ਨੂੰ ਤਲਵਾਰ ਨਾਲ ਮਾਰਦਿਆਂ ਦੇਖੇਂਗਾ। ਮੈਂ ਯਹੂਦਾਹ ਦੇ ਸਾਰੇ ਲੋਕਾਂ ਨੂੰ ਬਾਬਲ ਦੇ ਰਾਜੇ ਨੂੰ ਸੌਂਪ ਦਿਆਂਗਾ। ਉਹ ਯਹੂਦਾਹ ਦੇ ਲੋਕਾਂ ਨੂੰ ਦੂਰ ਬਾਬਲ ਦੇਸ਼ ਵਿੱਚ ਲੈ ਜਾਵੇਗਾ। ਅਤੇ ਉਸਦੀ ਫ਼ੌਜ ਯਹੂਦਾਹ ਦੇ ਲੋਕਾਂ ਨੂੰ ਆਪਣੀਆਂ ਤਲਵਾਰਾਂ ਨਾਲ ਮਾਰ
ਦੇਵੇਗੀ। 5ਯਰੂਸ਼ਲਮ ਦੇ ਲੋਕਾਂ ਨੇ ਸਖਤ ਮਿਹਨਤ ਕਰਕੇ ਚੀਜ਼ਾਂ
ਬਣਾਈਆਂ ਸਨ ਅਤੇ ਅਮੀਰ ਹੋ ਗਏ ਸਨ। ਪਰ ਮੈਂ ਉਹ ਸਾਰੀਆਂ ਚੀਜ਼ਾਂ ਉਨ੍ਹਾਂ ਦੇ ਦੁਸ਼ਮਣਾਂ ਦੇ ਹਵਾਲੇ ਕਰ ਦਿਆਂਗਾ। ਯਰੂਸ਼ਲਮ ਦੇ ਰਾਜੇ ਕੋਲ ਬਹੁਤ ਖਜ਼ਾਨੇ ਹਨ। ਪਰ ਮੈਂ ਉਹ ਸਾਰੇ ਖਜ਼ਾਨੇ ਦੁਸ਼ਮਣ ਨੂੰ ਦੇ ਦਿਆਂਗਾ। ਦੁਸ਼ਮਣ ਉਨ੍ਹਾਂ ਚੀਜ਼ਾਂ ਨੂੰ ਖੋਹ ਲਵੇਗਾ
ਅਤੇ ਉਨ੍ਹਾਂ ਨੂੰ ਦੂਰ ਬਾਬਲ ਦੇ ਦੇਸ਼ ਵਿੱਚ ਲੈ ਜਾਵੇਗਾ। 6ਅਤੇ
ਪਸ਼ਹੂਰ, ਤੂੰ ਅਤੇ ਤੇਰੇ ਘਰ ਵਿੱਚ ਰਹਿਣ ਵਾਲੇ ਸਾਰੇ ਬੰਦੇ ਫ਼ੜ ਲਏ ਜਾਣਗੇ। ਤੁਹਾਨੂੰ ਬਾਬਲ ਦੇਸ਼ ਵਿੱਚ ਜਾਕੇ ਰਹਿਣ ਲਈ ਮਜ਼ਬੂਰ ਕੀਤਾ ਜਾਵੇਗਾ। ਤੁਸੀਂ ਬਾਬਲ ਵਿੱਚ ਮਰੋਂਗੇ। ਅਤੇ ਤੁਹਾਨੂੰ ਉਸੇ ਬਾਹਰਲੇ ਦੇਸ਼ ਵਿੱਚ ਦਫ਼ਨਾਇਆ ਜਾਵੇਗਾ। ਤੂੰ ਆਪਣੇ ਦੋਸਤਾਂ ਨੂੰ ਝੂਠ ਦਾ ਪ੍ਰਚਾਰ ਕੀਤਾ। ਤੂੰ ਆਖਿਆ ਸੀ ਕਿ ਇਹ ਗੱਲਾਂ ਨਹੀਂ ਵਾਪਰਨਗੀਆਂ। ਪਰ ਤੇਰੇ ਸਾਰੇ ਦੋਸਤ ਵੀ ਛੇਤੀ ਹੀ ਮਰ ਜਾਣਗੇ ਅਤੇ ਬਾਬਲ ਵਿੱਚ ਦਫ਼ਨਾਏ ਜਾਣਗੇ।'"

## ਯਿਰਮਿਯਾਹ ਦੀ ਪੰਜਵੀਂ ਸ਼ਿਕਾਇਤ

7ਯਹੋਵਾਹ ਜੀ, ਤੁਸੀਂ ਮੇਰੇ ਨਾਲ ਚਲਾਕੀ ਕੀਤੀ, ਅਤੇ ਯਕੀਨਨ
ਮੈਂ ਮੂਰਖ ਬਣਿਆ। ਤੁਸੀਂ ਮੇਰੇ ਨਾਲੋਂ ਤਾਕਤਵਰ ਹੋ ਇਸ ਲਈ ਤੁਸੀਂ ਜਿੱਤ ਗਏ। ਮੈਂ ਇੱਕ ਮਜ਼ਾਕ ਬਣ ਗਿਆ ਹਾਂ। ਲੋਕ ਮੇਰੇ ਉੱਤੇ ਹੱਸਦੇ ਨੇ ਅਤੇ ਦਿਨ ਭਰ ਮੇਰਾ ਮਜ਼ਾਕ ਉਡਾਉਂਦੇ ਨੇ।

8ਹਰ ਵਾਰੀ ਜਦੋਂ ਮੈਂ ਬੋਲਦਾ ਹਾਂ, ਮੈਂ ਕੂਕਦਾ ਹਾਂ। ਮੈਂ ਹਮੇਸ਼ਾ,
ਹਿੰਸਾ ਅਤੇ ਤਬਾਹੀ ਬਾਰੇ ਕੂਕਦਾ ਰਹਿੰਦਾ ਹਾਂ। ਮੈਂ ਲੋਕਾਂ ਨੂੰ ਉਸ ਸੰਦੇਸ਼ ਬਾਰੇ ਦੱਸਦਾ ਹਾਂ, ਜਿਹੜਾ ਮੈਨੂੰ ਯਹੋਵਾਹ ਕੋਲੋਂ ਮਿਲਿਆ ਸੀ। ਪਰ ਲੋਕ ਸਿਰਫ਼ ਮੈਨੂੰ ਬੇਇੱਜ਼ਤ ਕਰਦੇ ਨੇ ਅਤੇ ਮੇਰਾ ਮਜ਼ਾਕ ਉਡਾਉਂਦੇ ਨੇ।

9ਕਦੇ-ਕਦੇ ਮੈਂ ਆਪਣੇ-ਆਪ ਨੂੰ ਆਖਦਾ ਹਾਂ, ਮੈਂ ਯਹੋਵਾਹ
ਬਾਰੇ ਭੁੱਲ ਜਾਵਾਂਗਾ। ਮੈਂ ਫ਼ੇਰ ਕਦੇ ਯਹੋਵਾਹ ਦੇ ਨਾਮ ਉੱਤੇ ਨਹੀਂ ਬੋਲਾਂਗਾ।" ਪਰ ਜਦੋਂ ਮੈਂ ਇਹ ਆਖਦਾ ਹਾਂ, ਯਹੋਵਾਹ ਦਾ ਸੰਦੇਸ਼, ਮੇਰੇ ਅੰਦਰ ਅੱਗ ਵਰਗਾ ਬਲਦਾ ਹੋਇਆ ਹੁੰਦਾ ਹੈ! ਇਹ ਇਵੇਂ ਮਹਿਸੂਸ ਹੁੰਦਾ ਹੈ ਜਿਵੇਂ ਇਹ ਮੇਰੀਆਂ ਹੱਡੀਆਂ ਅੰਦਰ ਡੂੰਘਾ ਬਲ ਰਿਹਾ ਹੋਵੇ! ਮੈਂ ਯਹੋਵਾਹ ਦੇ ਸੰਦੇਸ਼ ਨੂੰ ਆਪਣੇ ਅੰਦਰ ਰੋਕ ਕੇ ਰੱਖਦਿਆਂ ਥੱਕ ਜਾਂਦਾ ਹਾਂ। ਅਤੇ ਆਖਰਕਾਰ ਮੈਂ ਇਸ ਨੂੰ ਅੰਦਰ ਨਹੀਂ ਰੋਕ ਸਕਦਾ।

10ਮੈਂ ਲੋਕਾਂ ਨੂੰ ਮੇਰੇ ਵਿਰੁੱਧ ਕਾਨਾਫ਼ੂਸੀ ਕਰਦਿਆਂ ਸੁਣਦਾ
ਹਾਂ। ਮੈਂ ਹਰ ਥਾਂ ਉਹ ਗੱਲਾਂ ਸੁਣਦਾ ਹਾਂ, ਜੋ ਮੈਨੂੰ ਭੈਭੀਤ ਕਰਦੀਆਂ ਨੇ। ਮੇਰੇ ਦੋਸਤ ਵੀ ਮੇਰੇ ਖ਼ਿਲਾਫ਼ ਗੱਲਾਂ ਕਰ ਰਹੇ ਨੇ। ਲੋਕ ਬਸ ਮੇਰੇ ਕੋਲੋਂ ਕਿਸੇ ਗੱਲ ਦੀ ਭੁੱਲ ਕਰਨ ਦੀ ਉਡੀਕ ਕਰ ਰਹੇ ਨੇ। ਉਹ ਆਖ ਰਹੇ ਨੇ, "ਆਓ ਝੂਠ ਬੋਲੀਏ ਅਤੇ ਆਖੀਏ ਕਿ ਉਸਨੇ ਕੁਝ ਮੰਦਾ ਕੀਤਾ ਸੀ, ਸ਼ਾਇਦ ਅਸੀਂ ਯਿਰਮਿਯਾਹ ਨਾਲ ਚਲਾਕੀ ਕਰ ਲਈਏ। ਫ਼ੇਰ ਅਸੀਂ ਉਸ ਨੂੰ ਕਾਬੂ ਕਰ ਲਵਾਂਗੇ। ਆਖਰਕਾਰ

ਅਸੀਂ ਉਸ ਕੋਲੋਂ ਛੁਟਕਾਰਾ ਪਾ ਲਵਾਂਗੇ। ਫ਼ੇਰ ਅਸੀਂ ਉਸ ਨੂੰ ਫ਼ੜ
ਲਵਾਂਗੇ ਅਤੇ ਉਸ ਕੋਲੋਂ ਬਦਲਾ ਲਵਾਂਗੇ।"

11ਪਰ ਯਹੋਵਾਹ ਮੇਰੇ ਅੰਗ-ਸੰਗ ਹੈ। ਯਹੋਵਾਹ ਮਜ਼ਬੂਤ
ਸਿਪਾਹੀ ਵਰਗਾ ਹੈ। ਇਸ ਲਈ ਉਹ ਲੋਕ ਡਿੱਗ ਪੈਣਗੇ ਜਿਹੜੇ
ਮੇਰਾ ਪਿੱਛਾ ਕਰ ਰਹੇ ਨੇ। ਉਹ ਲੋਕ ਮੈਨੂੰ ਹਰਾਉਣਗੇ ਨਹੀਂ।
ਉਹ ਲੋਕ ਅਸਫ਼ਲ ਹੋ ਜਾਣਗੇ। ਉਹ ਲੋਕ ਨਿਰਾਸ਼ ਹੋਣਗੇ।
ਉਹ ਲੋਕ ਸ਼ਰਮਸਾਰ ਹੋ ਜਾਣਗੇ। ਅਤੇ ਲੋਕ ਉਸ ਸ਼ਰਮਿੰਦਗੀ
ਨੂੰ ਕਦੇ ਵੀ ਨਹੀਂ ਭੁੱਲਣਗੇ।

12ਸਰਬ-ਸ਼ਕਤੀਮਾਨ ਯਹੋਵਾਹ ਤੁਸੀਂ ਨੇਕ ਬੰਦਿਆਂ ਦਾ
ਇਮਤਿਹਾਨ ਲੈਂਦੇ ਹੋ। ਤੁਸੀਂ ਬੰਦੇ ਦੇ ਮਨ ਅੰਦਰ ਧੁਰ ਵੇਖਦੇ
ਹੋ। ਮੈਂ ਤੁਹਾਨੂੰ ਉਨ੍ਹਾਂ ਲੋਕਾਂ ਵਿਰੁੱਧ ਆਪਣੀਆਂ ਦਲੀਲਾਂ ਦੱਸ
ਦਿੱਤੀਆਂ। ਇਸ ਲਈ ਮੈਨੂੰ ਦੇਖਣ ਦਿਓ ਕਿ ਤੁਸੀਂ ਉਨ੍ਹਾਂ ਨੂੰ
ਸਜ਼ਾ ਦਿੰਦੇ ਹੋ, ਜਿਸਦੇ ਉਹ ਅਧਿਕਾਰੀ ਹਨ।

13ਯਹੋਵਾਹ ਲਈ ਗੀਤ ਗਾਓ! ਯਹੋਵਾਹ ਦੀ ਉਸਤਤ ਕਰੋ!
ਯਹੋਵਾਹ ਗਰੀਬ ਲੋਕਾਂ ਦੀਆਂ ਜਾਨਾਂ ਬਚਾਉਂਦਾ ਹੈ। ਉਹ ਉਨ੍ਹਾਂ
ਨੂੰ ਮੰਦੇ ਲੋਕਾਂ ਕੋਲੋਂ ਬਚਾਉਂਦਾ ਹੈ!

### ਯਿਰਮਿਯਾਹ ਦੀ ਛੇਵੀਂ ਸ਼ਿਕਾਇਤ

14ਉਸ ਦਿਨ ਨੂੰ ਸਰਾਪ ਦਿਓ ਜਿਸ ਦਿਨ ਮੈਂ ਜੰਮਿਆ ਸਾਂ!
ਉਸ ਦਿਨ ਨੂੰ ਅਸੀਸ ਨਾ ਦਿਓ, ਜਦੋਂ ਮੇਰੀ ਮਾਂ ਨੇ ਮੈਨੂੰ ਜੰਮਿਆ।
15ਉਸ ਬੰਦੇ ਨੂੰ ਸਰਾਪ ਦਿਓ ਜਿਸਨੇ ਮੇਰੇ ਪਿਤਾ ਨੂੰ ਖਬਰ
ਦਿੱਤੀ ਕਿ ਮੈਂ ਜੰਮਿਆ ਹਾਂ। "ਤੁਹਾਡੇ ਘਰ ਪੁੱਤਰ ਜੰਮਿਆ ਹੈ",
ਉਸਨੇ ਆਖਿਆ ਸੀ। "ਇਹ ਮੁੰਡਾ ਹੈ!" ਉਸਨੇ ਮੇਰੇ ਪਿਤਾ ਨੂੰ
ਬਹੁਤ ਖੁਸ਼ ਕੀਤਾ, ਜਦੋਂ ਉਸ ਨੂੰ ਇਹ ਖ਼ਬਰ ਦਿੱਤੀ।

16ਉਸ ਬੰਦੇ ਨੂੰ ਵੀ ਉਨ੍ਹਾਂ ਸ਼ਹਿਰਾਂ ਵਰਗਾ ਹੋਣ ਦਿਓ, ਜਿਨ੍ਹਾਂ
ਨੂੰ ਯਹੋਵਾਹ ਨੇ ਤਬਾਹ ਕੀਤਾ ਸੀ। ਯਹੋਵਾਹ ਨੇ ਉਨ੍ਹਾਂ ਸ਼ਹਿਰਾਂ
ਉੱਤੇ ਕੋਈ ਰਹਿਮ ਨਹੀਂ ਕੀਤਾ। ਉਸ ਬੰਦੇ ਨੂੰ ਸੁਬਹ-ਸਵੇਰੇ
ਜੰਗ ਦਾ ਸ਼ੋਰ ਸੁਣਨ ਦਿਓ। ਅਤੇ ਉਸ ਨੂੰ ਦੁਪਿਹਰ ਨੂੰ ਜੰਗ ਦੇ
ਲਲਕਾਰੇ ਸੁਣਨ ਦਿਓ।

17ਕਿਉਂ? ਕਿਉਂ ਕਿ ਉਸ ਬੰਦੇ ਨੇ ਮੈਨੂੰ ਨਹੀਂ ਮਾਰਿਆ ਜਦੋਂ
ਮੈਂ ਆਪਣੀ ਮਾਤਾ ਦੇ ਗਰਭ ਵਿੱਚ ਸਾਂ। ਜੇ ਉਹ ਮੈਨੂੰ ਉਸ ਵੇਲੇ
ਮਾਰ ਦਿੰਦਾ, ਮੇਰੀ ਮਾਤਾ ਹੀ ਮੇਰੀ ਕਬਰ ਹੁੰਦੀ ਅਤੇ ਮੈਂ ਕਦੇ ਵੀ
ਨਾ ਜੰਮਦਾ।

18ਮੈਨੂੰ ਗਰਭ ਵਿੱਚੋਂ ਬਾਹਰ ਆਉਣ ਦੀ ਕੀ ਲੋੜ ਪਈ? ਮੈਂ
ਤਾਂ ਸਿਰਫ਼ ਦੁੱਖ-ਤਕਲੀਫ਼ਾਂ ਹੀ ਦੇਖੀਆਂ ਨੇ। ਅਤੇ ਮੇਰੀ ਜ਼ਿੰਦਗੀ
ਸ਼ਰਮਿੰਦਗੀ ਨਾਲ ਮੁੱਕ ਜਾਵੇਗੀ।

### ਪਰਮੇਸ਼ੁਰ ਦਾ ਪਾਤਸ਼ਾਹ ਸਿਦਕੀਯਾਹ ਦੀ ਬੇਨਤੀ ਨੂੰ ਰੱਦ ਕਰਨਾ

21 ਇਹੀ ਉਹ ਸੰਦੇਸ਼ ਹੈ ਜਿਹੜਾ ਯਿਰਮਿਯਾਹ ਨੂੰ ਯਹੋਵਾਹ
ਵੱਲੋਂ ਮਿਲਿਆ। ਇਹ ਸੰਦੇਸ਼ ਉਦੋਂ ਆਇਆ ਜਦੋਂ
ਯਹੂਦਾਹ ਦੇ ਰਾਜੇ ਸਿਦਕੀਯਾਹ ਨੇ ਪਸ਼ਹੂਰ ਨਾਂ ਦੇ ਬੰਦੇ ਅਤੇ
ਜਾਜਕ ਸਫ਼ਨਯਾਹ ਨੂੰ ਯਿਰਮਿਯਾਹ ਕੋਲ ਭੇਜਿਆ। ਪਸ਼ਹੂਰ
ਮਲਕੀਯਾਹ ਨਾਂ ਦੇ ਬੰਦੇ ਦਾ ਪੁੱਤਰ ਸੀ ਅਤੇ ਸਫ਼ਨਯਾਹ ਮਅਸੇਯਾਹ
ਦਾ ਪੁੱਤਰ ਸੀ। ਪਸ਼ਹੂਰ ਅਤੇ ਸਫ਼ਨਯਾਹ ਯਿਰਮਿਯਾਹ ਕੋਲ ਸੰਦੇਸ਼
ਲੈਕੇ ਆਏ। 2ਪਸ਼ਹੂਰ ਅਤੇ ਸਫ਼ਨਯਾਹ ਨੇ ਯਿਰਮਿਯਾਹ ਨੂੰ
ਆਖਿਆ, "ਸਾਡੇ ਲਈ ਯਹੋਵਾਹ ਅੱਗੇ ਪ੍ਰਾਰਥਨਾ ਕਰੋ। ਯਹੋਵਾਹ
ਨੂੰ ਪੁੱਛੋ ਕਿ ਕੀ ਵਾਪਰੇਗਾ। ਅਸੀਂ ਜਾਣਨਾ ਚਾਹੁੰਦੇ ਹਾਂ ਕਿਉਂ ਕਿ
ਬਾਬਲ ਦਾ ਰਾਜਾ ਨਬੂਕਦਨੱਸਰ ਸਾਡੇ ਉੱਪਰ ਹਮਲਾ ਕਰ ਰਿਹਾ
ਹੈ। ਸ਼ਾਇਦ ਯਹੋਵਾਹ ਸਾਡੇ ਲਈ ਮਹਾਨ ਗੱਲਾਂ ਕਰੇ, ਜਿਵੇਂ ਉਸ
ਨੇ ਅਤੀਤ ਵਿੱਚ ਕੀਤੀਆਂ ਸਨ। ਸ਼ਾਇਦ ਯਹੋਵਾਹ ਨਬੂਕਦਨੱਸਰ
ਨੂੰ ਸਾਡੇ ਉੱਪਰ ਹਮਲਾ ਕਰਨ ਤੋਂ ਰੋਕ ਦੇਵੇ ਅਤੇ ਵਾਪਸ ਭੇਜ
ਦੇਵੇ।"

3ਤਾਂ ਯਿਰਮਿਯਾਹ ਨੇ ਪਸ਼ਹੂਰ ਅਤੇ ਸਫ਼ਨਯਾਹ ਨੂੰ ਜਵਾਬ
ਦਿੱਤਾ। ਉਸਨੇ ਆਖਿਆ, "ਰਾਜੇ ਸਿਦਕੀਯਾਹ ਨੂੰ ਆਖੋ: 4ਇਹੀ
ਹੈ ਜੋ ਯਹੋਵਾਹ, ਇਸਰਾਏਲ ਦਾ ਪਰਮੇਸ਼ੁਰ ਆਖਦਾ ਹੈ: 'ਤੁਹਾਡੇ
ਹੱਥਾਂ ਵਿੱਚ ਲੜਾਈ ਦੇ ਹਥਿਆਰ ਨੇ। ਤੁਸੀਂ ਉਨ੍ਹਾਂ ਹਥਿਆਰਾਂ
ਦਾ ਇਸਤੇਮਾਲ ਆਪਣੇ ਆਪ ਨੂੰ ਬਾਬਲ ਦੇ ਰਾਜੇ ਅਤੇ ਬਾਬਲ
ਦੇ ਲੋਕਾਂ ਤੋਂ ਰੱਖਿਆ ਕਰਨ ਲਈ ਕਰ ਰਹੇ ਹੋ। ਪਰ ਮੈਂ ਉਨ੍ਹਾਂ
ਹਥਿਆਰਾਂ ਨੂੰ ਨਕਾਰਾ ਕਰ ਦਿਆਂਗਾ।

"'ਬਾਬਲ ਦੀ ਫ਼ੌਜ ਸ਼ਹਿਰ ਦੀ ਫ਼ਸੀਲ ਦੇ ਬਾਹਰ ਹੈ। ਉਹ
ਫ਼ੌਜ ਸ਼ਹਿਰ ਦੇ ਆਲੇ-ਦੁਆਲੇ ਹੈ। ਛੇਤੀ ਹੀ ਮੈਂ ਉਸ ਫ਼ੌਜ ਨੂੰ
ਯਰੂਸ਼ਲਮ ਦੇ ਅੰਦਰ ਲਿਆਵਾਂਗਾ। 5ਮੈਂ ਖੁਦ ਤੁਹਾਡੇ ਯਹੂਦਾਹ
ਦੇ ਲੋਕਾਂ, ਦੇ ਖਿਲਾਫ਼ ਲੜਾਂਗਾ। ਮੈਂ ਤੁਹਾਡੇ ਖਿਲਾਫ਼ ਆਪਣੇ
ਤਾਕਤਵਰ ਹੱਥ ਨਾਲ ਲੜਾਂਗਾ। ਮੈਂ ਬਹੁਤ ਕਹਿਰਵਾਨ ਹਾਂ ਤੁਹਾਡੇ
ਉੱਤੇ, ਇਸ ਲਈ ਮੈਂ ਆਪਣੇ ਤਾਕਤਵਰ ਹੱਥ ਨਾਲ ਤੁਹਾਡੇ
ਖਿਲਾਫ਼ ਲੜਾਂਗਾ। ਮੈਂ ਤੁਹਾਡੇ ਖਿਲਾਫ਼ ਸਖਤੀ ਨਾਲ ਲੜਾਂਗਾ
ਅਤੇ ਦਿਖਾ ਦੇਵਾਂਗਾ ਕਿ ਮੈਂ ਕਿਤਨਾ ਕਹਿਰਵਾਨ ਹਾਂ। 6ਮੈਂ
ਯਰੂਸ਼ਲਮ ਵਿੱਚ ਰਹਿਣ ਵਾਲੇ ਲੋਕਾਂ ਨੂੰ ਮਾਰ ਦਿਆਂਗਾ। ਮੈਂ
ਬੰਦਿਆਂ ਅਤੇ ਜਾਨਵਰਾਂ ਨੂੰ ਮਾਰ ਦਿਆਂਗਾ। ਉਹ ਭਿਆਨਕ
ਪਲੇਗ ਨਾਲ ਮਰਨਗੇ ਜਿਹੜੀ ਸਾਰੇ ਸ਼ਹਿਰ ਵਿੱਚ ਫ਼ੈਲ ਜਾਵੇਗੀ।
7ਅਜਿਹਾ ਵਾਪਰਨ ਤੋਂ ਮਗਰੋਂ, ਇਹ ਸੰਦੇਸ਼ ਯਹੋਵਾਹ ਵੱਲੋਂ ਹੈ,
"'ਮੈਂ ਯਹੂਦਾਹ ਦੇ ਰਾਜੇ ਸਿਦਕੀਯਾਹ ਨੂੰ ਬਾਬਲ ਦੇ ਰਾਜੇ
ਨਬੂਕਦਨੱਸਰ ਦੇ ਹਵਾਲੇ ਕਰ ਦਿਆਂਗਾ। ਮੈਂ ਸਿਦਕੀਯਾਹ ਦੇ
ਅਧਿਕਾਰੀਆਂ ਨੂੰ ਵੀ ਨਬੂਕਦਨੱਸਰ ਦੇ ਹਵਾਲੇ ਕਰ ਦਿਆਂਗਾ।
ਇਸ ਭਿਆਨਕ ਪਲੇਗ ਵਿੱਚ ਯਰੂਸ਼ਲਮ ਦੇ ਕੁਝ ਬੰਦੇ ਨਹੀਂ
ਮਰਨਗੇ। ਕੁਝ ਲੋਕ ਤਲਵਾਰਾਂ ਨਾਲ ਨਹੀਂ ਮਾਰੇ ਜਾਣਗੇ। ਉਨ੍ਹਾਂ
ਵਿੱਚੋਂ ਕੁਝ ਲੋਕ ਭੁੱਖ ਨਾਲ ਨਹੀਂ ਮਰਨਗੇ। ਪਰ ਮੈਂ ਉਨ੍ਹਾਂ ਲੋਕਾਂ
ਨੂੰ ਨਬੂਕਦਨੱਸਰ ਦੇ ਹਵਾਲੇ ਕਰ ਦਿਆਂਗਾ। ਮੈਂ ਯਹੂਦਾਹ ਦੇ
ਦੁਸ਼ਮਣ ਦੀ ਜਿੱਤ ਕਰਾਵਾਂਗਾ। ਨਬੂਕਦਨੱਸਰ ਦੀ ਫ਼ੌਜ ਯਹੂਦਾਹ
ਦੇ ਲੋਕਾਂ ਨੂੰ ਮਾਰਨਾ ਚਾਹੁੰਦੀ ਹੈ। ਇਸ ਲਈ ਯਹੂਦਾਹ ਅਤੇ
ਯਰੂਸ਼ਲਮ ਦੇ ਲੋਕ ਤਲਵਾਰਾਂ ਨਾਲ ਮਾਰੇ ਜਾਣਗੇ। ਨਬੂਕਦਨੱਸਰ
ਕੋਈ ਰਹਿਮ ਨਹੀਂ ਦਿਖਾਏਗਾ। ਉਹ ਉਨ੍ਹਾਂ ਲੋਕਾਂ ਉੱਪਰ ਅਫ਼ਸੋਸ
ਨਹੀਂ ਕਰੇਗਾ।'

8"ਯਰੂਸ਼ਲਮ ਦੇ ਲੋਕਾਂ ਨੂੰ ਇਹ ਗੱਲਾਂ ਵੀ ਦੱਸੋ। ਯਹੋਵਾਹ
ਇਹ ਗੱਲਾਂ ਆਖਦਾ ਹੈ: 'ਸਮਝ ਲਵੋ ਕਿ ਮੈਂ ਤੁਹਾਨੂੰ ਜੀਣ ਅਤੇ
ਮਰਨ ਵਿਚਕਾਰ ਚੋਣ ਕਰਨ ਦਿਆਂਗਾ। 9ਕੋਈ ਵੀ ਬੰਦਾ ਜਿਹੜਾ
ਯਰੂਸ਼ਲਮ ਵਿੱਚ ਰਹੇਗਾ, ਮਾਰਿਆ ਜਾਵੇਗਾ। ਉਹ ਬੰਦਾ ਤਲਵਾਰ

ਨਾਲ, ਭੁੱਖ ਨਾਲ ਜਾਂ ਕਿਸੇ ਭਿਆਨਕ ਬਿਮਾਰੀ ਨਾਲ ਮਾਰਿਆ ਜਾਵੇਗਾ। ਪਰ ਜਿਹੜਾ ਵੀ ਬੰਦਾ ਯਰੂਸ਼ਲਮ ਤੋਂ ਬਾਹਰ ਨਿਕਲ ਕੇ ਬਾਬਲ ਦੀ ਫ਼ੌਜ ਸਾਮ੍ਹਣੇ ਆਤਮ ਸਮਰਪਨ ਕਰੇਗਾ, ਜਿਉਂਦਾ ਰਹੇਗਾ! ਉਸ ਫ਼ੌਜ ਨੇ ਸ਼ਹਿਰ ਨੂੰ ਘੇਰਾ ਪਾ ਲਿਆ ਹੈ। ਇਸ ਲਈ ਕੋਈ ਵੀ ਬੰਦਾ ਸ਼ਹਿਰ ਵਿੱਚ ਭੋਜਨ ਲੈਕੇ ਨਹੀਂ ਆ ਸਕਦਾ। ਪਰ ਜਿਹੜਾ ਕੋਈ ਬੰਦਾ ਸ਼ਹਿਰ ਨੂੰ ਛੱਡ ਜਾਂਦਾ ਹੈ, ਆਪਣੀ ਜਾਨ ਬਚਾ ਲਵੇਗਾ।
10ਮੈਂ ਯਰੂਸ਼ਲਮ ਦੇ ਸ਼ਹਿਰ ਲਈ ਮੁਸੀਬਤ ਪੈਦਾ ਕਰਨ ਦਾ ਨਿਰਣਾ ਕਰ ਲਿਆ ਹੈ। ਮੈਂ ਸ਼ਹਿਰ ਦੀ ਸਹਾਇਤਾ ਨਹੀਂ ਕਰਾਂਗਾ।'" ਇਹ ਸੰਦੇਸ਼ ਯਹੋਵਾਹ ਵੱਲੋਂ ਹੈ – "'ਮੈਂ ਯਰੂਸ਼ਲਮ ਦੇ ਸ਼ਹਿਰ ਨੂੰ ਬਾਬਲ ਦੇ ਰਾਜੇ ਦੇ ਹਵਾਲੇ ਕਰ ਦਿਆਂਗਾ। ਉਹ ਇਸਨੂੰ ਅੱਗ ਨਾਲ ਸਾੜ ਦੇਵੇਗਾ।'

11"ਇਹ ਗੱਲਾਂ ਯਹੂਦਾਹ ਦੇ ਸ਼ਾਹੀ ਪਰਿਵਾਰ ਨੂੰ ਦੱਸੋ: ਯਹੋਵਾਹ ਦੇ ਸੰਦੇਸ਼ ਨੂੰ ਸੁਣੋ।

12ਦਾਊਦ ਦੇ ਪਰਿਵਾਰ, ਯਹੋਵਾਹ ਇਹ ਗੱਲਾਂ ਆਖਦਾ ਹੈ: 'ਤੁਹਾਨੂੰ ਚਾਹੀਦਾ ਹੈ ਕਿ ਹਰ ਰੋਜ਼ ਨਿਰਪੱਖਤਾ ਨਾਲ ਲੋਕਾਂ ਬਾਰੇ ਨਿਰਣਾ ਕਰੋ। ਮੁਜਰਿਮਾਂ ਕੋਲੋਂ ਉਨ੍ਹਾਂ ਦੇ ਸ਼ਿਕਾਰ ਬੰਦਿਆਂ ਨੂੰ ਬਚਾਓ। ਜੇ ਤੁਸੀਂ ਅਜਿਹਾ ਨਹੀਂ ਕਰੋਗੇ, ਤਾਂ ਮੈਂ ਬਹੁਤ ਹੀ ਕਹਿਰਵਾਨ ਹੋ ਜਾਵਾਂਗਾ। ਮੇਰਾ ਕਹਿਰ ਉਸ ਅੱਗ ਵਰਗਾ ਹੋਵੇਗਾ, ਜਿਸ ਨੂੰ ਕੋਈ ਵੀ ਬੰਦਾ ਨਹੀਂ ਬੁਝਾ ਸਕਦਾ। ਅਜਿਹਾ ਇਸ ਲਈ ਵਾਪਰੇਗਾ ਕਿਉਂ ਕਿ ਤੁਸੀਂ ਮੰਦੀਆਂ ਗੱਲਾਂ ਕੀਤੀਆਂ ਨੇ!'

13ਯਰੂਸ਼ਲਮ, ਮੈਂ ਤੇਰੇ ਵਿਰੁੱਧ ਹਾਂ। ਤੂੰ ਪਰਬਤ ਦੇ ਸਿਖਰ ਉੱਤੇ ਬੈਠਾ ਹੋਇਆ ਹੈਂ ਜਿਵੇਂ ਕੋਈ ਚੱਟਾਨ ਵਾਦੀ ਨੂੰ ਦੇਖਦੀ ਹੋਵੇ। ਤੁਸੀਂ, ਯਰੂਸ਼ਲਮ ਦੇ ਲੋਕ ਆਖਦੇ ਹੋ, 'ਕੋਈ ਵੀ ਬੰਦਾ ਸਾਡੇ ਉੱਤੇ ਹਮਲਾ ਨਹੀਂ ਕਰ ਸਕਦਾ। ਕੋਈ ਵੀ ਬੰਦਾ ਸਾਡੇ ਮਜ਼ਬੂਤ ਸ਼ਹਿਰ ਨੂੰ ਹਰਾ ਨਹੀਂ ਸਕਦਾ।' ਪਰ ਯਹੋਵਾਹ ਦੇ ਇਸ ਸੰਦੇਸ਼ ਨੂੰ ਸੁਣੋ।

14ਤੁਸੀਂ ਉਹੀ ਸਜ਼ਾ ਪਾਵੋਂਗੇ, ਜਿਸਦੇ ਤੁਸੀਂ ਅਧਿਕਾਰੀ ਹੋ। ਮੈਂ ਤੁਹਾਡੇ ਜੰਗਲਾਂ ਅੰਦਰ ਅੱਗ ਲਾ ਦਿਆਂਗਾ। ਉਹ ਅੱਗ ਤੁਹਾਡੇ ਚਾਰ-ਚੁਫ਼ੇਰੇ ਦੀ ਹਰ ਸ਼ੈਅ ਨੂੰ ਸਾੜ ਦੇਵੇਗੀ।"

### ਮੰਦੇ ਪਾਤਸ਼ਾਹਾਂ ਵਿਰੁੱਧ ਨਿਰਣਾ

22 ਯਹੋਵਾਹ ਨੇ ਆਖਿਆ, "ਯਿਰਮਿਯਾਹ, ਰਾਜੇ ਦੇ ਮਹੱਲ ਵਿੱਚ ਜਾਹ। ਯਹੂਦਾਹ ਦੇ ਰਾਜੇ ਕੋਲ ਜਾਹ ਅਤੇ ਇਸ ਸੰਦੇਸ਼ ਦਾ ਓਥੇ ਪ੍ਰਚਾਰ ਕਰ:
2'ਯਹੂਦਾਹ ਦੇ ਰਾਜੇ, ਯਹੋਵਾਹ ਦੇ ਸੰਦੇਸ਼ ਨੂੰ ਸੁਣ। ਤੂੰ ਦਾਊਦ ਦੇ ਤਖਤ ਤੋਂ ਰਾਜ ਕਰਦਾ ਹੈਂ, ਇਸ ਲਈ ਸੁਣ। ਹੇ ਰਾਜੇ, ਤੈਨੂੰ ਅਤੇ ਤੇਰੇ ਅਧਿਕਾਰੀਆਂ ਨੂੰ ਧਿਆਨ ਨਾਲ ਸੁਣਨਾ ਚਾਹੀਦਾ ਹੈ। ਤੁਸੀਂ ਸਾਰੇ ਲੋਕ ਜਿਹੜੇ ਯਰੂਸ਼ਲਮ ਦੇ ਦਰਵਾਜ਼ਿਆਂ ਥਾਣੀਂ ਲੰਘਦੇ ਹੋ, ਯਹੋਵਾਹ ਦੇ ਸੰਦੇਸ਼ ਨੂੰ ਧਿਆਨ ਨਾਲ ਜ਼ਰੂਰ ਸੁਣਨਾ ਚਾਹੀਦਾ ਹੈ।
3ਯਹੋਵਾਹ ਆਖਦਾ ਹੈ: ਓਹੀ ਗੱਲਾਂ ਕਰੋ ਜਿਹੜੀਆਂ ਨਿਰਪੱਖ ਅਤੇ ਸਹੀ ਹਨ। ਉਸ ਬੰਦੇ ਨੂੰ ਲੁਟੇਰੇ ਕੋਲੋਂ ਬਚਾਓ ਜਿਹੜਾ ਲੁਟੇਰੇ ਪਾਸੋਂ ਲੁੱਟਿਆ ਗਿਆ ਹੈ। ਯਤੀਮਾਂ ਅਤੇ ਵਿਧਵਾਵਾਂ ਨੂੰ ਦੁੱਖ ਨਾ ਦਿਓ ਅਤੇ ਨਾ ਕੋਈ ਗ਼ਲਤ ਗੱਲ ਕਰੋ ਉਨ੍ਹਾਂ ਨਾਲ। ਮਾਸੂਮ ਲੋਕਾਂ ਦਾ ਕਤਲ ਨਾ ਕਰੋ।
4ਜੇ ਤੁਸੀਂ ਇਨ੍ਹਾਂ ਆਦੇਸ਼ਾਂ ਦਾ ਪਾਲਣ ਕਰੋਗੇ ਤਾਂ ਅਜਿਹਾ ਵਾਪਰੇਗਾ: ਦਾਊਦ ਦੇ ਉਤਰਾਧਿਕਾਰੀ ਜਿਹੜੇ ਉਸਦੇ ਤਖਤ ਉੱਤੇ ਬੈਠੇ ਹਨ, ਇਹ ਮਹਿਲ ਦੇ ਦਰਵਾਜ਼ਿਆਂ ਥਾਣੀਂ ਲੰਘਦੇ ਰਹਿਣਗੇ। ਉਹ ਰਾਜੇ ਆਪਣੇ ਅਧਿਕਾਰੀ ਸੰਗ ਦਰਵਾਜ਼ਿਆਂ ਵਿੱਚੋਂ ਆਉਣਗੇ। ਉਹ ਰਾਜੇ, ਉਨ੍ਹਾਂ ਦੇ ਅਧਿਕਾਰੀ, ਅਤੇ ਉਨ੍ਹਾਂ ਦੇ ਬੰਦੇ ਰਥਾਂ ਅਤੇ ਘੋੜਿਆਂ ਤੇ ਸਵਾਰ ਹੋਕੇ ਲੰਘਣਗੇ।
5ਪਰ ਜੇ ਤੁਸੀਂ ਇਨ੍ਹਾਂ ਆਦੇਸ਼ਾਂ ਨੂੰ ਨਹੀਂ ਮੰਨੋਗੇ, ਤਾਂ ਇਹੀ ਹੈ ਜੋ ਯਹੋਵਾਹ ਆਖਦਾ ਹੈ: ਮੈਂ, ਯਹੋਵਾਹ ਇਕਰਾਰ ਕਰਦਾ ਹਾਂ ਕਿ ਰਾਜੇ ਦਾ ਇਹ ਮਹਿਲ ਤਬਾਹ ਹੋ ਜਾਵੇਗਾ – ਇਹ ਮਲਵੇ ਦਾ ਢੇਰ ਬਣ ਜਾਵੇਗਾ।'"

6ਇਹੀ ਹੈ ਜੋ ਯਹੋਵਾਹ ਉਸ ਮਹੱਲ ਬਾਰੇ ਆਖਦਾ ਹੈ ਜਿੱਥੇ ਯਹੂਦਾਹ ਦਾ ਰਾਜਾ ਰਹਿੰਦਾ ਹੈ:

"ਇਹ ਮਹਿਲ ਮੇਰੇ ਵਾਸਤੇ ਗਿਲਆਦ ਦੇ ਜੰਗਲਾਂ ਅਤੇ ਲਬਾਨੋਨ ਦੇ ਪਰਬਤਾਂ ਵਾਂਗ ਇੱਕ ਖੂਬਸੂਰਤ ਖਜ਼ਾਨਾ ਹੈ। ਪਰ ਮੈਂ ਇਸ ਨੂੰ ਮਾਰੂਥਲ ਵਰਗਾ ਬਣਾ ਦਿਆਂਗਾ। ਇਹ ਮਹਿਲ ਉਸ ਸ਼ਹਿਰ ਵਾਂਗ ਸੱਖਣਾ ਹੋਵੇਗਾ, ਜਿੱਥੇ ਕੋਈ ਨਹੀਂ ਰਹਿੰਦਾ।

7ਮੈਂ ਮਹਿਲ ਨੂੰ ਤਬਾਹ ਕਰਨ ਲਈ ਬੰਦੇ ਭੇਜਾਂਗਾ। ਹਰ ਬੰਦੇ ਲੋਕ ਹਥਿਆਰ ਹੋਣਗੇ ਜਿਨ੍ਹਾਂ ਦਾ ਇਸਤੇਮਾਲ ਉਹ ਉਸ ਘਰ ਨੂੰ ਢਾਹੁਣ ਲਈ ਕਰੇਗਾ। ਉਹ ਲੋਕ ਤੁਹਾਡੇ ਮਜ਼ਬੂਤ ਅਤੇ ਸੁੰਦਰ ਦਿਓਦਾਰ ਦੇ ਸ਼ਤੀਰਾਂ ਨੂੰ ਕੱਟ ਦੇਣਗੇ। ਉਹ ਲੋਕ ਉਨ੍ਹਾਂ ਸ਼ਤੀਰਾਂ ਨੂੰ ਅੱਗ ਅੰਦਰ ਸੁੱਟ ਦੇਣਗੇ।

8"ਬਹੁਤ ਸਾਰੀਆਂ ਕੌਮਾਂ ਦੇ ਲੋਕ ਉਸ ਸ਼ਹਿਰ ਕੋਲੋਂ ਲੰਘਣਗੇ। ਉਹ ਇੱਕ ਦੂਜੇ ਨੂੰ ਪੁੱਛਣਗੇ; ਯਹੋਵਾਹ ਨੇ ਯਰੂਸ਼ਲਮ ਨਾਲ ਇਹ ਭਿਆਨਕ ਗੱਲ ਕਿਉਂ ਕੀਤੀ ਹੈ? ਯਰੂਸ਼ਲਮ ਕਿੰਨਾ ਮਹਾਨ ਸ਼ਹਿਰ ਸੀ।'
9ਉਸ ਪ੍ਰਸ਼ਨ ਦਾ ਉੱਤਰ ਇਹ ਹੋਵੇਗਾ: ਪਰਮੇਸ਼ੁਰ ਨੇ ਯਰੂਸ਼ਲਮ ਨੂੰ ਇਸ ਲਈ ਤਬਾਹ ਕੀਤਾ ਕਿਉਂ ਕਿ ਯਹੂਦਾਹ ਦੇ ਲੋਕਾਂ ਨੇ ਯਹੋਵਾਹ ਆਪਣੇ ਪਰਮੇਸ਼ੁਰ ਦੇ ਇਕਰਾਰਨਾਮੇ ਉੱਪਰ ਅਮਲ ਕਰਨਾ ਛੱਡ ਦਿੱਤਾ ਸੀ। ਉਨ੍ਹਾਂ ਲੋਕਾਂ ਨੇ ਹੋਰਨਾਂ ਦੇਵਤਿਆਂ ਦੀ ਉਪਾਸਨਾ ਅਤੇ ਸੇਵਾ ਕੀਤੀ।'"

### ਪਾਤਸ਼ਾਹ ਯਹੋਆਹਾਜ਼ ਦੇ ਵਿਰੁੱਧ ਨਿਰਣਾ

10ਮਰੇ ਹੋਏ ਰਾਜੇ ਲਈ ਨਾ ਰੋਵੋ ਉਸ ਲਈ ਸੋਗ ਨਾ ਮਨਾਵੋ। ਪਰ ਉਸ ਰਾਜੇ ਲਈ ਰੱਜ ਕੇ ਰੋਵੋ ਜਿਸਨੂੰ ਇਹ ਥਾਂ ਛੱਡਣੀ ਪੈਣੀ ਹੈ। ਉਸ ਲਈ ਰੋਵੋ ਕਿਉਂ ਕਿ ਉਹ ਕਦੇ ਪਰਤ ਕੇ ਨਹੀਂ ਆਵੇਗਾ। ਫ਼ੇਰ ਕਦੇ ਵੀ ਉਹ ਆਪਣੀ ਮਾਤਭੂਮੀ ਨਹੀਂ ਦੇਖੇਗਾ।

11ਇਹੀ ਹੈ ਜੋ ਯਹੋਵਾਹ ਯੋਸ਼ੀਯਾਹ ਦੇ ਪੁੱਤਰ ਸ਼ੱਲੂਮ (ਯਹੋਆਹਾਜ਼) ਬਾਰੇ ਆਖਦਾ ਹੈ। (ਸ਼ੱਲੂਮ ਆਪਣੇ ਪਿਤਾ ਯੋਸ਼ੀਯਾਹ ਤੋਂ ਬਾਦ ਯਹੂਦਾਹ ਦਾ ਰਾਜਾ ਬਣਿਆ।) "ਯੋਸ਼ੀਯਾਹ ਯਰੂਸ਼ਲਮ ਤੋਂ ਦੂਰ ਚਲਿਆ ਗਿਆ ਹੈ। ਉਹ ਫ਼ੇਰ ਕਦੇ ਵੀ ਯਰੂਸ਼ਲਮ ਵਿੱਚ ਨਹੀਂ ਆਵੇਗਾ।
12ਯਹੋਆਹਾਜ਼ ਉਸੇ ਥਾਂ ਜਾਕੇ ਮਰੇਗਾ ਜਿੱਥੇ ਮਿਸਰ ਦੇ ਲੋਕ ਉਸਨੂੰ ਲੈਕੇ ਗਏ ਹਨ। ਉਹ ਇਸ ਧਰਤੀ ਨੂੰ ਫ਼ੇਰ ਕਦੇ ਨਹੀਂ ਦੇਖੇਗਾ।"

### ਪਾਤਸ਼ਾਹ ਯਹੋਯਾਕੀਮ ਦੇ ਵਿਰੁੱਧ ਨਿਰਣਾ

13ਉਸ ਰਾਜੇ ਤੇ ਲਾਹਨਤ ਜਿਹੜਾ ਅਨਿਆਂ ਨਾਲ ਆਪਣੇ ਮਹਿਲ ਉਸਾਰਦਾ ਹੈ। ਉਹ ਉਪਰਲੀ ਮੰਜਿਲ ਤੇ, ਜੋ ਧਰਮੀ

ਨਹੀਂ ਹੈ ਕਰਕੇ ਕਮਰੇ ਬਣਾ ਰਿਹਾ ਹੈ। ਉਹ ਆਪਣੇ ਲੋਕਾਂ ਤੋਂ, ਉਨ੍ਹਾਂ ਨੂੰ ਬਿਨਾ ਅਦਾਇਗੀ ਕੀਤਿਆਂ ਕੰਮ ਕਰਵਾ ਰਿਹਾ ਹੈ।

14ਯਹੋਯਾਕੀਮ ਆਖਦਾ ਹੈ, "ਮੈਂ ਆਪਣੇ ਲਈ ਇੱਕ ਵੱਡਾ ਮਹਿਲ ਉਸਾਰਾਂਗਾ, ਇਸ ਵਿੱਚ ਵੱਡੇ ਚੁਬਾਰੇ ਵੀ ਹੋਣਗੇ।" ਇਸ ਲਈ ਉਸਨੇ ਇੱਕ ਵੱਡੀਆਂ ਬਾਰੀਆਂ ਵਾਲਾ ਮਕਾਨ ਉਸਾਰਿਆ। ਉਸਨੇ ਤਖਤਿਆਂ ਲਈ ਦਿਆਰ ਦੀ ਲੱਕੜ ਇਸਤੇਮਾਲ ਕੀਤੀ ਅਤੇ ਉਸ ਉੱਤੇ ਲਾਲ ਰੰਗ ਕੀਤਾ।

15ਯਹੋਯਾਕੀਮ, ਆਪਣੇ ਘਰ ਵਿੱਚ ਵੱਡੀ ਮਾਤਰਾ ਵਿੱਚ ਦਿਆਰ ਰੱਖਣ ਨਾਲ ਤੂੰ ਮਹਾਨ ਰਾਜਾ ਨਹੀਂ ਬਣਦਾ। ਤੇਰਾ ਪਿਤਾ ਭੋਜਨ ਅਤੇ ਪਾਣੀ ਨਾਲ ਹੀ ਸੰਤੁਸ਼ਟ ਸੀ। ਉਸ ਨੇ ਉਹੀ ਕੀਤਾ ਜੋ ਜਾਇਜ਼ ਅਤੇ ਧਰਮੀ ਸੀ। ਇਸ ਲਈ ਉਸ ਨਾਲ ਸਭ ਕੁਝ ਠੀਕ-ਠਾਕ ਹੋਇਆ।

16ਯੋਸ਼ੀਯਾਹ ਨੇ ਗਰੀਬਾਂ ਅਤੇ ਲੋੜਵੰਦਾਂ ਦੇ ਮੁਕੱਦਮਿਆਂ ਦਾ ਨਿਰਣਾ ਕੀਤਾ। ਇਸ ਲਈ ਉਸ ਨਾਲ ਸਭ ਕੁਝ ਠੀਕ-ਠਾਕ ਹੋਇਆ। ਇਹੀ ਹੈ ਜੋ ਲੋਕ ਕਰਦੇ ਹਨ, ਜੇਕਰ ਉਹ ਮੈਨੂੰ ਜਾਣਦੇ ਹਨ।

17ਯਹੋਯਾਕੀਮ, ਤੇਰੀਆਂ ਅੱਖਾਂ ਸਿਰਫ ਓਸੇ ਚੀਜ਼ ਵੱਲ ਦੇਖਦੀਆਂ ਨੇ, ਜਿਸਤੋਂ ਤੈਨੂੰ ਲਾਭ ਹੁੰਦਾ ਹੈ। ਤੂੰ ਹਰ ਵੇਲੇ ਆਪਣੇ ਲਈ ਹੋਰ ਵਧੇਰੇ ਪ੍ਰਾਪਤ ਕਰਨ ਲਈ ਸੋਚਦਾ ਹੈਂ। ਤੂੰ ਮਸੂਮਾਂ ਨੂੰ ਕਤਲ ਕਰਨ ਲਈ ਤਿਆਰ ਹੈਂ। ਤੂੰ ਹੋਰਨਾਂ ਲੋਕਾਂ ਦੀਆਂ ਚੀਜ਼ਾਂ ਚੋਰੀ ਕਰਨ ਲਈ ਤਿਆਰ ਹੈਂ।

18ਇਸ ਲਈ ਇਹੀ ਹੈ ਜੋ ਯਹੋਵਾਹ ਯੋਸ਼ੀਯਾਹ ਦੇ ਪੁੱਤਰ ਰਾਜੇ ਯਹੋਯਾਕੀਮ ਨੂੰ ਆਖਦਾ ਹੈ: "ਯਹੂਦਾਹ ਦੇ ਲੋਕ ਯਹੋਯਾਕੀਮ ਲਈ ਨਹੀਂ ਰੋਣਗੇ। ਉਹ ਇੱਕ-ਦੂਜੇ ਨੂੰ ਨਹੀਂ ਆਖਣਗੇ, ਹਾਏ ਮੇਰਿਆ ਭਰਾਵਾ, ਮੈਨੂੰ ਯਹੋਯਾਕੀਮ ਦਾ ਬਹੁਤ ਅਫ਼ਸੋਸ ਹੈ, ਹਾਏ ਮੇਰੀਏ ਭੈਣੇ ਮੈਨੂੰ ਯਹੋਯਾਕੀਮ ਦਾ ਬਹੁਤ ਅਫਸੋਸ ਹੈ! ਯਹੂਦਾਹ ਦੇ ਲੋਕ ਯਹੋਯਾਕੀਮ ਲਈ ਨਹੀਂ ਰੋਣਗੇ। ਉਹ ਉਸ ਬਾਰੇ ਨਹੀਂ ਆਖਣਗੇ, 'ਹਾਏ ਮਾਲਕ ਮੈਨੂੰ ਬਹੁਤ ਅਫ਼ਸੋਸ ਹੈ, ਹਾਏ ਪਾਤਸ਼ਾਹ ਮੈਨੂੰ ਬਹੁਤ ਅਫ਼ਸੋਸ ਹੈ!'

19ਯਰੂਸ਼ਲਮ ਦੇ ਲੋਕ ਯਹੋਯਾਕੀਮ ਨੂੰ ਦਫ਼ਨ ਕਰ ਦੇਣਗੇ, ਜਿਵੇਂ ਉਹ ਕਿਸੇ ਖੋਤੇ ਨੂੰ ਦਫ਼ਨ ਕਰਦੇ ਨੇ। ਉਹ ਉਸਦੀ ਲਾਸ਼ ਨੂੰ ਧੂਹ ਕੇ ਲੈ ਜਾਣਗੇ। ਅਤੇ ਉਹ ਉਸਦੀ ਲਾਸ਼ ਨੂੰ ਯਰੂਸ਼ਲਮ ਦੇ ਦਰਾਂ ਤੋਂ ਬਾਹਰ ਸੁੱਟ ਦੇਣਗੇ।

20"ਯਹੂਦਾਹ, ਲਬਾਨੋਨ ਦੇ ਪਰਬਤਾਂ ਤੇ ਜਾਹ, ਅਤੇ ਰੋ। ਆਪਣੀ ਅਵਾਜ਼ ਨੂੰ ਬਾਸ਼ਾਨ ਦੇ ਪਰਬਤਾਂ ਅੰਦਰ ਸੁਣਨ ਦੇ। ਅਬਾਰੀਮ ਦੇ ਪਰਬਤਾਂ ਵਿੱਚ ਜਾਕੇ ਰੋ। ਕਿਉਂ ਕਿ 'ਪ੍ਰੇਮੀ' ਤੇਰੇ ਸਾਰੇ ਤਬਾਹ ਹੋ ਜਾਣਗੇ।

21ਯਹੂਦਾਹ, ਤੂੰ ਖੁਦ ਨੂੰ ਸੁਰਖਿਅਤ ਮਹਿਸੂਸ ਕੀਤਾ। ਪਰ ਮੈਂ ਤੈਨੂੰ ਚਿਤਾਵਨੀ ਦਿੱਤੀ ਸੀ! ਮੈਂ ਤੈਨੂੰ ਚਿਤਾਵਨ ਦਿੱਤੀ ਸੀ, ਪਰ ਤੂੰ ਸੁਣਨ ਤੋਂ ਇਨਕਾਰ ਕੀਤਾ ਸੀ। ਆਪਣੀ ਜਵਾਨੀ ਦੇ ਦਿਨਾਂ ਤੋਂ ਹੀ ਤੂੰ ਇਸ ਤਰ੍ਹਾਂ ਰਹੀ ਹੈਂ। ਅਤੇ ਆਪਣੀ ਜਵਾਨੀ ਵੇਲੇ ਤੋਂ ਹੀ ਤੂੰ, ਯਹੂਦਾਹ ਮੇਰਾ ਹੁਕਮ ਨਹੀਂ ਮੰਨਿਆ।

22ਯਹੂਦਾਹ, ਜੋ ਸਜ਼ਾ ਮੈਂ ਤੈਨੂੰ ਦਿਆਂਗਾ, ਤੂਫ਼ਾਨੀ ਹਵਾ ਵਾਂਗ ਆਵੇਗੀ। ਅਤੇ ਇਹ ਤੇਰੇ ਸਾਰੇ ਅਯਾਲੀਆਂ ਨੂੰ ਉਡਾ ਕੇ ਲੈ ਜਾਵੇਗੀ। ਅਤੇ ਤੇਰੇ ਪ੍ਰੇਮੀ ਅਧੀਨ ਹੋ ਜਾਣਗੇ। ਫ਼ੇਰ ਤੂੰ ਆਪਣੀਆਂ ਕਰਨੀਆਂ ਕਾਰਣ ਸੱਚਮੁੱਚ ਅਪਮਾਨਿਤ ਅਤੇ ਸ਼ਰਮਸਾਰ ਹੋਵੇਂਗੀ।

23"ਰਾਜੇ, ਤੂੰ ਉੱਚੇ ਪਰਬਤਾਂ ਉੱਤੇ ਦਿਆਰ ਨਾਲ ਬਣੇ ਆਪਣੇ ਘਰਾਂ ਅੰਦਰ ਰਹਿੰਦਾ ਹੈਂ। ਇਹ ਲਗਦਾ ਹੈ ਜਿਵੇਂ ਤੂੰ ਲੱਗਭਗ ਲਬਾਨੋਨ ਵਿੱਚ ਰਹਿੰਦਾ ਹੋਵੇਂ, ਜਿੱਥੋਂ ਉਹ ਲੱਕੜ ਆਈ ਸੀ। ਤੂੰ ਸੋਚਦਾ ਹੈਂ ਕਿ ਤੂੰ ਉੱਚੇ ਪਰਬਤਾਂ ਉੱਤੇ ਆਪਣੇ ਮਕਾਨ ਅੰਦਰ ਸੁਰਖਿਅਤ ਹੈਂ, ਪਰ ਤੂੰ ਸੱਚਮੁੱਚ ਕੁਰਲਾਵੇਂਗਾ ਜਦੋਂ ਤੈਨੂੰ ਸਜ਼ਾ ਮਿਲੇਗੀ। ਤੂੰ ਉਸ ਔਰਤ ਵਾਂਗ ਦੁਖੀ ਹੋਵੇਂਗਾ ਜਿਹੜੀ ਬਾਲਕ ਨੂੰ ਜੰਮ ਰਹੀ ਹੁੰਦੀ ਹੈ।"

### ਪਾਤਸ਼ਾਹ ਯੇਹੋਇਆਚਿਨ ਦੇ ਵਿਰੁੱਧ ਨਿਰਣਾ

24"ਜਿਵੇਂ ਕਿ ਸਾਖੀ ਹਾਂ ਮੈਂ", ਯਹੋਵਾਹ ਵੱਲੋਂ ਇਹ ਸੰਦੇਸ਼ ਹੈ, "ਯੇਹੋਇਆਚਿਨ* , ਯਹੂਦਾਹ ਦੇ ਰਾਜੇ ਯੇਹੋਇਆਚਿਨ ਦੇ ਪੁੱਤਰ ਮੈਂ ਤੇਰੇ ਨਾਲ ਇਹ ਕਰਾਂਗਾ: ਭਾਵੇਂ ਤੂੰ ਹੁੰਦਾ ਸ਼ਾਹੀ ਨਿਸ਼ਾਨ ਵਾਲੀ ਅੰਗੂਠੀ ਮੇਰੇ ਸੱਜੇ ਹੱਥ ਦੀ, ਫ਼ੇਰ ਵੀ ਮੈਂ ਤੈਨੂੰ ਸੁੱਟ ਦਿੰਦਾ।
25ਯਹੋਯਾਕੀਮ, ਸੌਂਪ ਦੇਵਾਂਗਾ ਮੈਂ ਤੈਨੂੰ ਬਾਬਲ ਦੇ ਰਾਜੇ ਨਬੂਕਦਨੱਸਰ ਅਤੇ ਬਾਬਲ ਦੇ ਲੋਕਾਂ ਨੂੰ। ਉਹੀ ਲੋਕ ਨੇ ਜਿਨ੍ਹਾਂ ਤੋਂ ਡਰਦਾ ਹੈਂ ਤੂੰ। ਉਹ ਲੋਕ ਤੈਨੂੰ ਮਾਰਨਾ ਚਾਹੁੰਦੇ ਹਨ। 26ਮੈਂ
ਤੈਨੂੰ ਅਤੇ ਤੇਰੀ ਮਾਂ ਨੂੰ ਕਿਸੇ ਅਜਿਹੇ ਦੇਸ਼ ਅੰਦਰ ਸੁੱਟ ਦਿਆਂਗਾ ਜਿੱਥੇ ਤੁਹਾਡੇ ਦੋਹਾਂ ਵਿੱਚੋਂ ਕੋਈ ਵੀ ਜੰਮਿਆ ਨਹੀਂ ਸੀ। ਤੂੰ ਅਤੇ ਤੇਰੀ ਮਾਂ ਉਸੇ ਦੇਸ਼ ਵਿੱਚ ਮਰੋਗੇ। 27ਯੇਹੋਇਆਚਿਨ, ਤੂੰ ਆਪਣੇ
ਦੇਸ਼ ਵਿੱਚ ਆਉਣਾ ਚਾਹੁੰਦਾ ਹੈ – ਪਰ ਤੈਨੂੰ ਵਾਪਸ ਆਉਣ ਦੀ ਕਦੇ ਵੀ ਇਜਾਜ਼ਤ ਨਹੀਂ ਮਿਲੇਗੀ।"

28ਕਨਾਯਾਹ (ਯੇਹੋਇਆਚਿਨ) ਉਸ ਟੁੱਟੇ ਹੋਏ ਭਾਂਡੇ ਵਰਗਾ ਹੈ ਜਿਸਨੂੰ ਕਿਸੇ ਨੇ ਬਾਹਰ ਸੁੱਟ ਦਿੱਤਾ ਹੈ। ਉਹ ਉਸ ਭਾਂਡੇ ਵਰਗਾ ਹੈ ਜਿਸਨੂੰ ਕੋਈ ਨਹੀਂ ਲੋੜਦਾ, ਯੇਹੋਇਆਚਿਨ ਅਤੇ ਉਸਦੇ ਬੱਚਿਆਂ ਨੂੰ ਬਾਹਰ ਕਿਉਂ ਸੁੱਟਿਆ ਜਾਵੇਗਾ? ਉਨ੍ਹਾਂ ਨੂੰ ਪਰਦੇਸਾਂ ਅੰਦਰ ਕਿਉਂ ਸੁੱਟਿਆ ਜਾਵੇਗਾ।

29ਯਹੂਦਾਹ ਦੀਏ ਧਰਤੀਏ, ਧਰਤੀਏ, ਧਰਤੀਏ! ਯਹੋਵਾਹ ਦੇ ਸੰਦੇਸ਼ ਨੂੰ ਸੁਣ!

30ਯਹੋਵਾਹ ਆਖਦਾ ਹੈ, "ਯੇਹੋਇਆਚਿਨ ਬਾਰੇ ਇਸ ਨੂੰ ਲਿਖ ਲਵੋ: 'ਉਹ ਅਜਿਹਾ ਬੰਦਾ ਹੈ, ਜਿਸਦੇ ਹੁਣ ਬੱਚੇ ਨਹੀਂ ਹਨ! ਯੇਹੋਇਆਚਿਨ ਆਪਣੇ ਜੀਵਨ ਕਾਲ ਵਿੱਚ ਸਫ਼ਲ ਨਹੀਂ ਹੋਵੇਗਾ। ਅਤੇ ਉਸਦੇ ਬੱਚਿਆਂ ਵਿੱਚੋਂ ਕੋਈ ਵੀ ਦਾਊਦ ਦੇ ਸਿੰਘਾਸਣ ਉੱਤੇ ਨਹੀਂ ਬੈਠੇਗਾ। ਉਸਦੇ ਬੱਚਿਆਂ ਵਿੱਚੋਂ ਕੋਈ ਵੀ ਯਹੂਦਾਹ ਅੰਦਰ ਰਾਜ ਨਹੀਂ ਕਰੇਗਾ।'"

23 "ਯਹੂਦਾਹ ਦੇ ਲੋਕਾਂ ਦੇ ਅਯਾਲੀਆਂ (ਆਗੂਆਂ) ਲਈ ਇਹ ਬਹੁਤ ਬੁਰਾ ਹੋਵੇਗਾ। ਉਹ ਅਯਾਲੀ ਭੇਡਾਂ ਨੂੰ ਤਬਾਹ ਕਰ ਰਹੇ ਹਨ। ਉਹ ਭੇਡਾਂ ਨੂੰ ਮੇਰੀ ਚਰਾਗਾਹ ਤੋਂ ਭੱਜ ਕੇ ਸਾਰੀਆਂ ਦਿਸ਼ਾਵਾਂ ਵੱਲ ਜਾਣ ਲਈ ਮਜ਼ਬੂਰ ਕਰ ਰਹੇ ਹਨ।" ਇਹ ਸੰਦੇਸ਼ ਸੀ ਯਹੋਵਾਹ ਵੱਲੋਂ।

---

**ਯੇਹੋਇਆਚਿਨ** ਯੇਹੋਇਆਚਿਨ ਯਕਾਨਯਾਹ ਵੀ ਕਹਾਉਂਦਾ ਸੀ।

2ਉਹ ਅਯਾਲੀ ਮੇਰੇ ਬੰਦਿਆਂ ਲਈ ਜ਼ਿੰਮੇਵਾਰ ਹਨ। ਅਤੇ
ਯਹੋਵਾਹ, ਇਸਰਾਏਲ ਦਾ ਪਰਮੇਸ਼ੁਰ, ਇਹ ਗੱਲਾਂ ਉਨ੍ਹਾਂ
ਅਯਾਲੀਆਂ ਨੂੰ ਆਖਦਾ ਹੈ: "ਅਯਾਲੀਆਂ ਤੁਸੀਂ ਮੇਰੀਆਂ ਭੇਡਾਂ ਨੂੰ
ਹਰ ਪਾਸੇ ਖਿੰਡਾ ਦਿੱਤਾ ਹੈ। ਤੁਸੀਂ ਉਨ੍ਹਾਂ ਨੂੰ ਦੂਰ ਜਾਣ ਲਈ
ਮਜ਼ਬੂਰ ਕਰ ਦਿੱਤਾ ਹੈ। ਅਤੇ ਤੁਸੀਂ ਉਨ੍ਹਾਂ ਦਾ ਧਿਆਨ ਨਹੀਂ
ਰਖਿਆ। ਪਰ ਮੈਂ ਤੁਹਾਡਾ ਧਿਆਨ ਰੱਖਾਂਗਾ – ਮੈਂ ਤੁਹਾਨੂੰ ਤੁਹਾਡੇ
ਮੰਦੇ ਕੰਮਾਂ ਦੀ ਸਜ਼ਾ ਦਿਆਂਗਾ।" ਇਹ ਸੰਦੇਸ਼ ਯਹੋਵਾਹ ਵੱਲੋਂ
ਹੈ। 3"ਆਪਣੀਆਂ ਭੇਡਾਂ ਨੂੰ ਹੋਰਨਾਂ ਦੇਸਾਂ ਅੰਦਰ ਭੇਜਿਆ। ਪਰ
ਮੈਂ ਆਪਣੀਆਂ ਬਚੀਆਂ ਹੋਈਆਂ ਭੇਡਾਂ ਨੂੰ ਇਕੱਠਿਆਂ ਕਰਾਂਗਾ।
ਅਤੇ ਮੈਂ ਉਨ੍ਹਾਂ ਨੂੰ ਵਾਪਸ ਉਨ੍ਹਾਂ ਦੀ ਚਰਾਗਾਹ ਵਿੱਚ ਲਿਆਵਾਂਗਾ।
ਜਦੋਂ ਮੇਰੀਆਂ ਭੇਡਾਂ ਆਪਣੀ ਚਰਾਗਾਹ ਵਿੱਚ ਵਾਪਸ ਆ
ਜਾਣਗੀਆਂ, ਉਨ੍ਹਾਂ ਦੇ ਬਹੁਤ ਬੱਚੇ ਹੋਣਗੇ ਅਤੇ ਉਹ ਗਿਣਤੀ
ਵਿੱਚ ਵਧ ਜਾਣਗੀਆਂ। 4ਮੈਂ ਆਪਣੀਆਂ ਭੇਡਾਂ ਲਈ ਨਵੇਂ ਅਯਾਲੀ
ਰੱਖਾਂਗਾ। ਉਹ ਅਯਾਲੀ ਮੇਰੀਆਂ ਭੇਡਾਂ ਦਾ ਧਿਆਨ ਰੱਖਣਗੇ।
ਅਤੇ ਮੇਰੀਆਂ ਭੇਡਾਂ ਭੈਭੀਤ ਨਹੀਂ ਹੋਣਗੀਆਂ। ਮੇਰੀਆਂ ਭੇਡਾਂ
ਵਿੱਚੋਂ ਕੋਈ ਵੀ ਗੁਆਚੇਗੀ ਨਹੀਂ। ਇਹ ਸੰਦੇਸ਼ ਯਹੋਵਾਹ ਵੱਲੋਂ
ਸੀ।

## ਧਰਤੀ ਅੰਕੁਰ

5ਇਹ ਸੰਦੇਸ਼ ਯਹੋਵਾਹ ਵੱਲੋਂ ਹੈ, "ਸਮਾਂ ਆ ਰਿਹਾ ਹੈ ਜਦੋਂ ਮੈਂ
ਦਾਊਦ ਦੇ ਉੱਤਰਾਧਿਕਾਰੀਆਂ ਵਿੱਚੋਂ ਇੱਕ ਧਰਮੀ ਟਹਿਣੀ
ਲਿਆਵਾਂਗਾ। ਉਹ ਰਾਜਾ ਬਣੇਗਾ, ਜਿਹੜਾ ਸਿਆਣਪ ਨਾਲ
ਰਾਜ ਕਰੇਗਾ। ਉਹ ਉਹੀ ਕਰੇਗਾ ਜੋ ਜਾਇਜ਼ ਅਤੇ ਦੇਸ਼ ਲਈ
ਸਹੀ ਹੈ।

6ਉਸ ਨੇਕ 'ਅੰਕੁਰ' ਦੇ ਸਮੇਂ ਵਿੱਚ, ਯਹੂਦਾਹ ਦੇ ਲੋਕ ਬਚ
ਜਾਣਗੇ। ਅਤੇ ਇਸਰਾਏਲ ਸੁਰਖਿਅਤ ਰਹੇਗਾ। ਇਹ ਉਸਦਾ
ਨਾਮ ਹੋਵੇਗਾ: ਯਹੋਵਾਹ ਹੀ ਸਾਡੀ ਨੇਕੀ ਹੈ।

7"ਇਸ ਲਈ ਸਮਾਂ ਆ ਰਿਹਾ ਹੈ, ਇਹ ਸੰਦੇਸ਼ ਯਹੋਵਾਹ ਵੱਲੋਂ
ਹੈ, "ਜਦੋਂ ਲੋਕ ਫ਼ੇਰ ਕਦੇ ਯਹੋਵਾਹ ਦਾ ਪੁਰਾਣਾ ਇਕਰਾਰ ਨਹੀਂ
ਦੁਹਰਾਉਣਗੇ। ਪੁਰਾਣਾ ਇਕਰਾਰ ਹੈ: 'ਜਿਵੇਂ ਕਿ ਯਹੋਵਾਹ ਸਾਖੀ
ਹੈ, ਯਹੋਵਾਹ ਹੀ ਹੈ ਜਿਸ ਨੇ ਇਸਰਾਏਲ ਦੇ ਲੋਕਾਂ ਨੂੰ ਮਿਸਰ ਦੀ
ਧਰਤੀ ਤੋਂ ਬਾਹਰ ਲਿਆਂਦਾ ਸੀ।' 8ਪਰ ਲੋਕ ਕੁਝ ਨਵਾਂ ਆਖਣਗੇ।
ਉਹ ਆਖਣਗੇ, 'ਜਿਵੇਂ ਕਿ ਯਹੋਵਾਹ ਸਾਖੀ ਹੈ, ਯਹੋਵਾਹ ਹੀ ਹੈ
ਜਿਸਨੇ ਇਸਰਾਏਲ ਦੇ ਲੋਕਾਂ ਨੂੰ ਉੱਤਰ ਦੀ ਧਰਤੀ ਤੋਂ ਬਾਹਰ
ਲਿਆਂਦਾ। ਉਸਨੇ ਉਨ੍ਹਾਂ ਲੋਕਾਂ ਨੂੰ ਉਨ੍ਹਾਂ ਸਾਰੇ ਮੁਲਕਾਂ ਤੋਂ ਬਾਹਰ
ਲਿਆਂਦਾ ਜਿੱਥੇ ਉਸਨੇ ਉਨ੍ਹਾਂ ਨੂੰ ਭੇਜਿਆ ਸੀ।' ਫ਼ੇਰ ਇਸਰਾਏਲ
ਦੇ ਲੋਕ ਆਪਣੀ ਹੀ ਧਰਤੀ ਉੱਤੇ ਰਹਿਣਗੇ।"

## ਝੂਠੇ ਨਬੀਆਂ ਦੇ ਵਿਰੁੱਧ ਨਿਰਣਾ

9ਨਬੀਆਂ ਨੂੰ ਇੱਕ ਸੰਦੇਸ਼: ਮੈਂ ਬਹੁਤ ਉਦਾਸ ਹਾਂ – ਮੇਰਾ
ਦਿਲ ਟੁੱਟ ਗਿਆ ਹੈ। ਮੇਰੀਆਂ ਸਾਰੀਆਂ ਹੱਡੀਆਂ ਕੰਬ ਰਹੀਆਂ
ਹਨ। ਮੈਂ (ਯਿਰਮਿਯਾਹ) ਉਸ ਬੰਦੇ ਵਰਗਾ ਹਾਂ ਜਿਹੜਾ ਸ਼ਰਾਬੀ
ਹੋਵੇ। ਕਿਉਂ? ਯਹੋਵਾਹ ਅਤੇ ਉਸਦੇ ਪਵਿੱਤਰ ਸ਼ਬਦਾਂ
ਕਾਰਣ।

10ਯਹੂਦਾਹ ਦਾ ਦੇਸ਼ ਉਨ੍ਹਾਂ ਲੋਕਾਂ ਨਾਲ ਭਰਿਆ ਹੋਇਆ ਹੈ
ਜਿਹੜੇ ਕਰਦੇ ਨੇ ਜਿਨਸੀ ਪਾਪ। ਉਹ ਕਈ ਤਰ੍ਹਾਂ ਨਾਲ ਬੇਵਫ਼ਾ
ਹਨ। ਯਹੋਵਾਹ ਨੇ ਧਰਤੀ ਨੂੰ ਸਰਾਪ ਦਿੱਤਾ ਸੀ ਅਤੇ ਇਹ ਬਹੁਤ
ਖੁਸ਼ਕ ਹੋ ਗਈ ਸੀ। ਚਰਾਂਦਾਂ ਅੰਦਰ, ਸੁੱਕੇ ਹੋਏ ਪੌਦੇ ਮਰ ਰਹੇ ਨੇ।
ਖੇਤ ਮਾਰੂਥਲ ਵਾਂਗ ਬਣ ਗਏ ਨੇ। ਨਬੀ ਬੁਰੇ ਨੇ। ਉਹ ਨਬੀ
ਆਪਣੇ ਪ੍ਰਭਾਵ ਅਤੇ ਸ਼ਕਤੀ ਨੂੰ ਗ਼ਲਤ ਢੰਗ ਨਾਲ ਇਸਤੇਮਾਲ
ਕਰਦੇ ਨੇ।

11"ਨਬੀ ਅਤੇ ਜਾਜਕ ਵੀ ਮੰਦੇ ਹਨ। ਮੈਂ ਉਨ੍ਹਾਂ ਨੂੰ ਆਪਣੇ
ਮੰਦਰ ਵਿੱਚ ਵੀ, ਮੰਦੇ ਕੰਮ ਕਰਦਿਆਂ ਦੇਖਿਆ ਹੈ।" ਇਹ ਸੰਦੇਸ਼
ਯਹੋਵਾਹ ਵੱਲੋਂ ਸੀ।

12"ਮੈਂ ਆਪਣੇ ਸੰਦੇਸ਼ ਉਨ੍ਹਾਂ ਨੂੰ ਦੇਵੋ ਰੋਕ ਦਿਆਂਗਾ। ਇਹ
ਉਨ੍ਹਾਂ ਲਈ ਹਨੇਰੇ ਵਿੱਚ ਚੱਲਣ ਵਾਂਗ ਹੋਵੇਗਾ। ਇਹ ਹੋਵੇਗਾ
ਜਿਵੇਂ ਉਨ੍ਹਾਂ ਨਬੀਆਂ ਅਤੇ ਜਾਜਕਾਂ ਲਈ ਤਿਲਕਣ ਵਾਲੀ ਸੜਕ
ਹੋਵੇ। ਅਤੇ ਉਹ ਉਸ ਅੰਧਕਾਰ ਵਿੱਚ ਡਿੱਗ ਪੈਣਗੇ। ਮੈਂ ਉਨ੍ਹਾਂ
ਲਈ ਬਿਪਤਾ ਲਿਆਵਾਂਗਾ। ਮੈਂ ਉਨ੍ਹਾਂ ਨਬੀਆਂ ਅਤੇ ਜਾਜਕਾਂ ਨੂੰ
ਸਜ਼ਾ ਦੇਵਾਂਗਾ।" ਇਹ ਸੰਦੇਸ਼ ਯਹੋਵਾਹ ਵੱਲੋਂ ਸੀ।

13"ਮੈਂ ਸਾਮਰਿਯਾ ਦੇ ਨਬੀਆਂ ਨੂੰ ਮੰਦੇ ਕੰਮ ਕਰਦਿਆਂ ਦੇਖਿਆ
ਸੀ। ਮੈਂ ਉਨ੍ਹਾਂ ਨਬੀਆਂ ਨੂੰ ਝੂਠੇ ਦੇਵਤੇ ਬਆਲ ਦੇ ਨਾਮ ਉੱਤੇ
ਭਵਿੱਖਬਾਣੀਆਂ ਕਰਦਿਆਂ ਦੇਖਿਆ ਸੀ। ਉਨ੍ਹਾਂ ਨਬੀਆਂ ਨੇ
ਇਸਰਾਏਲ ਦੇ ਲੋਕਾਂ ਨੂੰ, ਯਹੋਵਾਹ ਤੋਂ ਦੂਰ ਹੋਣ ਲਈ, ਕੁਰਾਹੇ
ਪਾਇਆ ਸੀ। 14ਹੁਣ ਮੈਂ ਯਹੂਦਾਹ ਦੇ ਨਬੀਆਂ ਨੂੰ ਯਰੂਸ਼ਲਮ
ਅੰਦਰ ਭਿਆਨਕ ਗੱਲਾਂ ਕਰਦਿਆਂ ਦੇਖ ਲਿਆ ਹੈ। ਉਹ ਨਬੀ
ਜਿਨਸੀ ਪਾਪ ਕਰਦੇ ਨੇ। ਉਨ੍ਹਾਂ ਨੇ ਝੂਠ ਨੂੰ ਸੁਣਿਆ — ਅਤੇ
ਉਨ੍ਹਾਂ ਨੇ ਉਸ ਝੂਠੀ ਬਿਵਸਥਾ ਨੂੰ ਮੰਨਿਆ। ਉਹ ਮੰਦੇ ਲੋਕਾਂ ਨੂੰ
ਮੰਦੀਆਂ ਗੱਲਾਂ ਕਰਦੇ ਰਹਿਣ ਲਈ ਪ੍ਰੋਤਸਾਹਨ ਦਿੰਦੇ ਨੇ। ਇਸ
ਲਈ ਲੋਕ ਪਾਪ ਕਰਨ ਤੋਂ ਨਹੀਂ ਹਟੇ। ਉਹ ਸਦੂਮ ਦੇ ਲੋਕਾਂ
ਵਰਗੇ ਹਨ। ਹੁਣ ਯਰੂਸ਼ਲਮ ਮੇਰੇ ਲਈ ਅਮੂਰਾਹ ਵਰਗਾ ਹੈ।"

15ਇਸ ਲਈ ਇਹੀ ਹੈ ਜੋ ਸਰਬ ਸ਼ਕਤੀਮਾਨ ਯਹੋਵਾਹ ਨਬੀਆਂ
ਵਾਸਤੇ ਆਖਦਾ ਹੈ: "ਮੈਂ ਉਨ੍ਹਾਂ ਨਬੀਆਂ ਨੂੰ ਸਜ਼ਾ ਦੇਵਾਂਗਾ।
ਇਹ ਸਜ਼ਾ ਹੋਵੇਗੀ ਜਿਵੇਂ ਜ਼ਹਿਰੀਲਾ ਭੋਜਨ-ਪਾਣੀ ਕਰੀਦਾ ਹੈ।
ਨਬੀਆਂ ਨੇ ਆਤਮਕ ਬਿਮਾਰੀ ਸ਼ੁਰੂ ਕੀਤੀ ਸੀ। ਇਹ ਬਿਮਾਰੀ
ਸੀ, ਜਿਹੜੀ ਸਾਰੇ ਮੁਲਕ ਅੰਦਰ ਫ਼ੈਲ ਗਈ ਸੀ। ਇਸ ਲਈ ਮੈਂ
ਉਨ੍ਹਾਂ ਨਬੀਆਂ ਨੂੰ ਸਜ਼ਾ ਦੇਵਾਂਗਾ। ਇਹ ਬਿਮਾਰੀ ਯਰੂਸ਼ਲਮ ਦੇ
ਨਬੀਆਂ ਤੋਂ ਆਈ ਸੀ।"

16ਯਹੋਵਾਹ ਸਰਬ ਸ਼ਕਤੀਮਾਨ ਇਹ ਗੱਲਾਂ ਆਖਦਾ ਹੈ: "ਉਨ੍ਹਾਂ
ਗੱਲਾਂ ਵੱਲ ਧਿਆਨ ਨਾ ਦਿਓ, ਜਿਹੜੀਆਂ ਝੂਠੇ ਨਬੀ ਤੁਹਾਨੂੰ
ਆਖ ਰਹੇ ਹਨ। ਉਹ ਲੋਕ ਤੁਹਾਨੂੰ ਮੂਰਖ ਬਣਾ ਰਹੇ ਨੇ। ਉਹ
ਨਬੀ ਦਰਸ਼ਨਾਂ ਬਾਰੇ ਗੱਲਾਂ ਕਰਦੇ ਨੇ। ਪਰ ਉਹ ਇਹ ਦਰਸ਼ਨ
ਮੇਰੇ ਕੋਲੋਂ ਪ੍ਰਾਪਤ ਨਹੀਂ ਕਰਦੇ। ਉਨ੍ਹਾਂ ਦੇ ਦਰਸ਼ਨ ਆਪਣੇ ਮਨਾਂ
ਵਿੱਚੋਂ ਆਉਂਦੇ ਨੇ।

17ਕੁਝ ਲੋਕ ਯਹੋਵਾਹ ਦੇ ਸੱਚੇ ਸੰਦੇਸ਼ ਨੂੰ ਨਫ਼ਰਤ ਕਰਦੇ ਨੇ।
ਇਸ ਲਈ ਉਹ ਨਬੀ, ਉਨ੍ਹਾਂ ਲੋਕਾਂ ਨੂੰ ਹੋਰ ਸੰਦੇਸ਼ ਦਿੰਦੇ ਨੇ।
ਉਹ ਆਖਦੇ ਨੇ, 'ਤੁਹਾਨੂੰ ਸ਼ਾਂਤੀ ਮਿਲੇਗੀ।' ਕੁਝ ਲੋਕ ਬਹੁਤ
ਜ਼ਿੱਦੀ ਹਨ। ਉਹ ਮਨ ਭਾਉਂਦੀਆਂ ਗੱਲਾਂ ਕਰਦੇ ਨੇ। ਇਸ ਲਈ

ਉਹ ਨਬੀ ਆਖਦੇ ਨੇ, 'ਤੁਹਾਡੇ ਨਾਲ ਕੋਈ ਵੀ ਮੰਦੀ ਘਟਨਾ
ਨਹੀਂ ਵਾਪਰੇਗੀ!'
18ਪਰ ਉਨ੍ਹਾਂ ਨਬੀਆਂ ਵਿੱਚੋਂ ਕੋਈ ਵੀ ਯਹੋਵਾਹ ਦੀ ਸੰਗਤ
ਵਿੱਚ ਸ਼ਾਮਿਲ ਨਹੀਂ ਹੈ। ਉਨ੍ਹਾਂ ਵਿੱਚੋਂ ਕਿਸੇ ਨੇ ਵੀ ਯਹੋਵਾਹ ਦੇ
ਸੰਦੇਸ਼ ਨੂੰ ਦੇਖਿਆ ਸੁਣਿਆ ਨਹੀਂ। ਉਨ੍ਹਾਂ ਵਿੱਚੋਂ ਕਿਸੇ ਨੇ ਵੀ
ਯਹੋਵਾਹ ਦੇ ਸੰਦੇਸ਼ ਵੱਲ ਧਿਆਨ ਨਹੀਂ ਦਿੱਤਾ ਹੈ।
19ਹੁਣ ਯਹੋਵਾਹ ਵੱਲੋਂ ਭੇਜੀ ਗਈ ਸਜ਼ਾ, ਤੂਫ਼ਾਨ ਵਾਂਗ
ਆਵੇਗੀ, ਯਹੋਵਾਹ ਦਾ ਕਹਿਰ ਵਾਵਰੋਲੇ ਵਰਗਾ ਹੋਵੇਗਾ। ਇਹ
ਮੰਦੇ ਲੋਕਾਂ ਦੇ ਸਿਰਾਂ ਉੱਤੇ ਟੁੱਟ ਪਵੇਗਾ।
20ਯਹੋਵਾਹ ਦਾ ਕਹਿਰ, ਉਦੋਂ ਤੀਕ ਨਹੀਂ ਰੁਕੇਗਾ ਜਦੋਂ ਤੀਕ
ਉਹ ਆਪਣੀਆਂ ਯੋਜਨਾਵਾਂ ਨੂੰ ਪੂਰਾ ਨਹੀਂ ਕਰ ਲੈਂਦਾ। ਜਦੋਂ
ਉਹ ਦਿਨ ਖਤਮ ਹੋ ਜਾਵੇਗਾ, ਤੁਸੀਂ ਸਾਫ਼-ਸਾਫ਼ ਸਮਝ
ਲਵੋਂਗੇ।
21ਮੈਂ ਉਨ੍ਹਾਂ ਨਬੀਆਂ ਨੂੰ ਨਹੀਂ ਭੇਜਿਆ ਸੀ। ਪਰ ਉਹ ਆਪਣੇ
ਸੰਦੇਸ਼ ਦੇਣ ਲਈ ਦੌੜੇ ਆਏ। ਮੈਂ ਉਨ੍ਹਾਂ ਨਾਲ ਨਹੀਂ ਬੋਲਿਆ
ਪਰ ਉਨ੍ਹਾਂ ਮੇਰੇ ਨਾਮ ਉੱਤੇ ਪ੍ਰਚਾਰ ਕੀਤਾ।
22ਜੇ ਉਹ ਮੇਰੀ ਸੰਗਤ ਵਿੱਚ ਖਲੋਤੇ ਹੁੰਦੇ, ਫ਼ੇਰ ਉਹ ਯਹੂਦਾਹ
ਦੇ ਲੋਕਾਂ ਨੂੰ ਮੇਰੇ ਸੰਦੇਸ਼ ਦੱਸਦੇ। ਉਹ ਲੋਕਾਂ ਨੂੰ ਮੰਦੇ ਅਮਲਾਂ ਤੋਂ
ਰੋਕ ਦਿੰਦੇ। ਉਹ ਉਨ੍ਹਾਂ ਨੂੰ ਬਦੀ ਤੋਂ ਰੋਕ ਦਿੰਦੇ।"
23"ਮੈਂ ਪਰਮੇਸ਼ੁਰ ਹਾਂ, ਅਤੇ ਮੈਂ ਸਦਾ ਨੇੜੇ ਹਾਂ!" ਇਹ ਸੰਦੇਸ਼
ਯਹੋਵਾਹ ਵੱਲੋਂ ਹੈ। "ਮੈਂ ਦੂਰ ਨਹੀਂ ਹਾਂ!"
24ਬੇਸ਼ਕ ਕੋਈ ਲੁਕਣ ਵਾਲੀ ਥਾਂ ਉੱਤੇ ਮੇਰੇ ਕੋਲੋਂ ਛੁਪਣ ਦੀ
ਕੋਸ਼ਿਸ਼ ਕਰੇ। ਪਰ ਮੇਰੇ ਲਈ ਉਸ ਨੂੰ ਦੇਖਣਾ ਆਸਾਨ ਹੈ। ਕਿਉਂ?
ਕਿਉਂ ਕਿ ਮੈਂ, ਅਕਾਸ਼ ਵਿੱਚ ਅਤੇ ਧਰਤੀ ਉੱਤੇ ਹਰ ਥਾਂ ਹਾਂ।"
ਯਹੋਵਾਹ ਨੇ ਇਹ ਗੱਲਾਂ ਆਖੀਆਂ।
25"ਇੱਥੇ ਕੁਝ ਨਬੀ ਹਨ ਜਿਹੜੇ ਮੇਰੇ ਨਾਮ ਉੱਤੇ ਝੂਠ ਦਾ
ਪ੍ਰਚਾਰ ਕਰਦੇ ਨੇ। ਉਹ ਆਖਦੇ ਨੇ, 'ਮੈਨੂੰ ਇੱਕ ਸੁਪਨਾ ਆਇਆ
ਹੈ! ਮੈਨੂੰ ਇੱਕ ਸੁਪਨਾ ਆਇਆ ਹੈ!' ਮੈਂ ਉਨ੍ਹਾਂ ਨੂੰ ਇਹ ਗੱਲਾਂ
ਆਖਦਿਆਂ ਸੁਣਿਆ। 26ਕਿੰਨਾ ਕੁ ਚਿਰ ਇਹ ਜਾਰੀ ਰਹੇਗਾ?
ਉਹ ਨਬੀ ਝੂਠ ਸੋਚਦੇ ਨੇ। ਅਤੇ ਫ਼ੇਰ ਉਹ ਉਨ੍ਹਾਂ ਝੂਠਾਂ ਦਾ ਲੋਕਾਂ
ਅੰਦਰ ਪ੍ਰਚਾਰ ਕਰਦੇ ਨੇ। 27ਇਹ ਨਬੀ ਯਹੂਦਾਹ ਦੇ ਲੋਕਾਂ ਨੂੰ
ਮੇਰਾ ਨਾਮ ਭੁਲਾਣ ਦੀ ਕੋਸ਼ਿਸ਼ ਕਰ ਰਹੇ ਹਨ। ਉਹ ਅਜਿਹਾ
ਇੱਕ ਦੂਜੇ ਨੂੰ ਇਹ ਝੂਠੇ ਸੁਪਨੇ ਸੁਣਾਕੇ ਕਰ ਰਹੇ ਹਨ। ਉਹ ਮੇਰੇ
ਲੋਕਾਂ ਨੂੰ ਮੇਰੇ ਨਾਲ ਉਸੇ ਤਰ੍ਹਾਂ ਭੁਲਾਣ ਦੀ ਕੋਸ਼ਿਸ਼ ਕਰ ਰਹੇ ਨੇ
ਜਿਵੇਂ ਉਨ੍ਹਾਂ ਦੇ ਪੁਰਖੇ ਮੈਨੂੰ ਭੁੱਲ ਗਏ ਸਨ। ਉਨ੍ਹਾਂ ਦੇ ਪੁਰਖੇ ਮੈਨੂੰ
ਭੁੱਲ ਗਏ ਸਨ ਅਤੇ ਝੂਠੇ ਦੇਵਤੇ ਬਾਲ ਦੀ ਉਪਾਸਨਾ ਕਰਦੇ
ਸਨ। 28ਤੂੜੀ ਕਣਕ ਵਰਗੀ ਨਹੀਂ ਹੁੰਦੀ! ਓਸੇ ਤਰ੍ਹਾਂ ਉਨ੍ਹਾਂ
ਨਬੀਆਂ ਦੇ ਸੁਪਨੇ ਮੇਰੇ ਵੱਲੋਂ ਸੰਦੇਸ਼ ਨਹੀਂ ਹਨ। ਜੇ ਕੋਈ ਬੰਦਾ
ਆਪਣੇ ਸੁਪਨੇ ਸੁਣਾਉਣਾ ਚਾਹੁੰਦਾ ਹੈ, ਤਾਂ ਉਸ ਨੂੰ ਅਜਿਹਾ
ਕਰਨ ਦਿਓ। ਪਰ ਜਿਹੜਾ ਬੰਦਾ ਮੇਰੇ ਸੰਦੇਸ਼ ਸੁਣਦਾ ਹੈ ਉਸਨੂੰ
ਸਚਾਈ ਨਾਲ ਮੇਰਾ ਸੰਦੇਸ਼ ਸੁਣਾਉਣਾ ਚਾਹੀਦਾ ਹੈ। 29ਮੇਰਾ
ਸੰਦੇਸ਼ ਅੱਗ ਵਰਗਾ ਹੈ।" ਇਹ ਸੰਦੇਸ਼ ਯਹੋਵਾਹ ਵੱਲੋਂ ਹੈ ਇਹ
ਉਸ ਹਥੌੜੇ ਵਰਗਾ ਹੈ ਜਿਹੜਾ ਪੱਥਰ ਨੂੰ ਵੀ ਚੂਰ-ਚੂਰ ਕਰ
ਦਿੰਦਾ ਹੈ।
30ਇਸ ਲਈ ਮੈਂ ਉਨ੍ਹਾਂ ਝੂਠੇ ਨਬੀਆਂ ਦੇ ਵਿਰੁੱਧ ਹਾਂ ਇਹ
ਸੰਦੇਸ਼ ਯਹੋਵਾਹ ਵੱਲੋਂ ਹੈ, "ਇਹ ਨਬੀ ਇੱਕ ਦੂਜੇ ਕੋਲੋਂ ਮੇਰੇ
ਸ਼ਬਦ ਚੋਰੀ ਕਰਦੇ ਰਹਿੰਦੇ ਹਨ। 31ਮੈਂ ਝੂਠੇ ਨਬੀਆਂ ਦੇ ਵਿਰੁੱਧ
ਹਾਂ।" ਇਹ ਸੰਦੇਸ਼ ਯਹੋਵਾਹ ਵੱਲੋਂ ਹੈ – "ਉਹ ਆਪਣੇ ਸ਼ਬਦਾਂ
ਦਾ ਇਸਤੇਮਾਲ ਕਰਦੇ ਨੇ ਅਤੇ ਬਹਾਨਾ ਕਰਦੇ ਨੇ ਇਹ ਮੇਰੇ
ਵੱਲੋਂ ਸੰਦੇਸ਼ ਹੈ। 32ਮੈਂ ਉਨ੍ਹਾਂ ਝੂਠੇ ਨਬੀਆਂ ਦੇ ਵਿਰੁੱਧ ਹਾਂ ਜਿਹੜੇ
ਨਕਲੀ ਸੁਪਨਿਆਂ ਦਾ ਪ੍ਰਚਾਰ ਕਰਦੇ ਹਨ।" ਇਹ ਸੰਦੇਸ਼ ਯਹੋਵਾਹ
ਵੱਲੋਂ ਹੈ – "ਉਨ੍ਹਾਂ ਨੇ ਮੇਰੇ ਬੰਦਿਆਂ ਨੂੰ ਆਪਣੇ ਝੂਠਾਂ ਅਤੇ ਝੂਠੀਆਂ
ਸਿਖਿਆਵਾਂ ਰਾਹੀਂ ਗੁਮਰਾਹ ਕੀਤਾ। ਮੈਂ ਉਨ੍ਹਾਂ ਨਬੀਆਂ ਨੂੰ ਲੋਕਾਂ
ਨੂੰ ਸਿਖਿਆ ਦੇਣ ਲਈ ਨਹੀਂ ਸੀ ਭੇਜਿਆ। ਮੈਂ ਉਨ੍ਹਾਂ ਨੂੰ ਕਦੇ
ਵੀ ਆਦੇਸ਼ ਨਹੀਂ ਸੀ ਦਿੱਤਾ ਕਿ ਉਹ ਮੇਰੇ ਲਈ ਕੁਝ ਕਰਨ।
ਉਹ ਯਹੂਦਾਹ ਦੇ ਲੋਕਾਂ ਦੀ ਬਿਲਕੁਲ ਕੋਈ ਸਹਾਇਤਾ ਨਹੀਂ
ਕਰ ਸਕਦੇ।" ਇਹ ਸੰਦੇਸ਼ ਯਹੋਵਾਹ ਵੱਲੋਂ ਹੈ।

## ਯਹੋਵਾਹ ਵੱਲੋਂ ਉਦਾਸ ਸੰਦੇਸ਼

33ਯਹੂਦਾਹ ਦੇ ਲੋਕ, ਕੋਈ ਨਬੀ ਜਾਂ ਕੋਈ ਜਾਜਕ ਤੈਨੂੰ ਪੁੱਛ
ਸਕਦਾ ਹੈ, "ਯਿਰਮਿਯਾਹ, ਯਹੋਵਾਹ ਦਾ ਬੋਝ ਕੀ ਹੈ? ਤੂੰ ਉਨ੍ਹਾਂ
ਨੂੰ ਜਵਾਬ ਦੇਵੇਂਗਾ ਅਤੇ ਆਖੇਂਗਾ, 'ਤੁਸੀਂ ਯਹੋਵਾਹ ਲਈ ਭਾਰੀ
ਬੋਝ* ਹੋ। ਅਤੇ ਮੈਂ ਇਹ ਬੋਝ ਲਾਹ ਕੇ ਸੁੱਟ ਦੇਵਾਂਗਾ।'" ਇਹ
ਸੰਦੇਸ਼ ਯਹੋਵਾਹ ਵੱਲੋਂ ਹੈ।
34"ਕੋਈ ਨਬੀ, ਕੋਈ ਜਾਜਕ ਜਾਂ ਹੋ ਸਕਦਾ ਹੈ ਕਿ ਲੋਕਾਂ
ਵਿੱਚੋਂ ਕੋਈ ਇਹ ਆਖੇ, ਇਹ ਬੋਝ ਯਹੋਵਾਹ ਵੱਲੋਂ ਹੈ।' ਉਸ
ਬੰਦੇ ਨੇ ਝੂਠ ਬੋਲਿਆ ਸੀ, ਇਸ ਲਈ ਮੈਂ ਉਸ ਬੰਦੇ ਨੂੰ ਅਤੇ
ਉਸਦੇ ਪੂਰੇ ਪਰਿਵਾਰ ਨੂੰ ਸਜ਼ਾ ਦੇਵਾਂਗਾ। 35ਤੁਸੀਂ ਇੱਕ ਦੂਸਰੇ
ਨੂੰ ਇਹ ਆਖੋਗੇ, 'ਯਹੋਵਾਹ ਨੇ ਕੀ ਜਵਾਬ ਦਿੱਤਾ?' ਜਾਂ 'ਯਹੋਵਾਹ
ਨੇ ਕੀ ਆਖਿਆ?'
36ਪਰ ਤੁਸੀਂ ਇਸ ਤਰ੍ਹਾਂ ਦੀ ਗੱਲ ਕਦੇ ਨਹੀਂ ਆਖੋਗੇ, 'ਯਹੋਵਾਹ
ਦਾ ਬੋਝ। ਇਹ ਇਸ ਲਈ ਹੈ ਕਿਉਂ ਕਿ ਯਹੋਵਾਹ ਦਾ ਸੰਦੇਸ਼
ਕਿਸੇ ਲਈ ਬੋਝ ਨਹੀਂ ਹੋਣਾ ਚਾਹੀਦਾ। ਪਰ ਤੁਸੀਂ ਆਪਣੇ
ਪਰਮੇਸ਼ੁਰ ਦੇ ਸ਼ਬਦਾਂ ਨੂੰ ਬਦਲ ਦਿੱਤਾ। ਉਹ ਜੀਵਿਤ ਪਰਮੇਸ਼ੁਰ
ਹੈ, ਸਰਬ ਸ਼ਕਤੀਮਾਨ ਯਹੋਵਾਹ!
37ਜੇ ਤੁਸੀਂ ਪਰਮੇਸ਼ੁਰ ਦੇ ਸੰਦੇਸ਼ ਬਾਰੇ ਜਾਣਨਾ ਚਾਹੁੰਦੇ ਹੋ,
ਤਾਂ ਕਿਸੇ ਨਬੀ ਨੂੰ ਪੁੱਛੋ, 'ਯਹੋਵਾਹ ਨੇ ਤੈਨੂੰ ਕੀ ਜਵਾਬ ਦਿੱਤਾ?'
ਜਾਂ 'ਯਹੋਵਾਹ ਨੇ ਕੀ ਆਖਿਆ?' 38ਪਰ ਇਹ ਨਾ ਆਖੋ, 'ਯਹੋਵਾਹ
ਵੱਲੋਂ ਬੋਝ ਕੀ ਸੀ?' ਜੇ ਤੁਸੀਂ ਇਨ੍ਹਾਂ ਸ਼ਬਦਾਂ ਦੀ ਵਰਤੋਂ ਕਰੋਂਗੇ
ਤਾਂ ਯਹੋਵਾਹ ਤੁਹਾਨੂੰ ਇਹ ਗੱਲਾਂ ਆਖੇਗਾ: 'ਤੁਹਾਨੂੰ ਮੇਰੇ ਸੰਦੇਸ਼
ਨੂੰ 'ਮੇਰੇ ਵੱਲੋਂ ਬੋਝ' ਨਹੀਂ ਆਖਣਾ ਚਾਹੀਦਾ ਸੀ।' ਮੈਂ ਤੁਹਾਨੂੰ
ਇਨ੍ਹਾਂ ਸ਼ਬਦਾਂ ਦੀ ਵਰਤੋਂ ਨਹੀਂ ਕਰਨ ਲਈ ਆਖਿਆ ਸੀ।
39ਪਰ ਤੁਸੀਂ ਮੇਰੇ ਸੰਦੇਸ਼ ਨੂੰ ਬੋਝ ਆਖਿਆ, ਇਸ ਲਈ ਮੈਂ ਤੁਹਾਨੂੰ
ਬੋਝ ਵਾਂਗ ਚੁੱਕਾਂਗਾ ਅਤੇ ਆਪਣੇ ਤੋਂ ਦੂਰ ਸੁੱਟ ਦਿਆਂਗਾ। ਮੈਂ
ਯਰੂਸ਼ਲਮ ਦਾ ਸ਼ਹਿਰ ਤੁਹਾਡੇ ਪੁਰਖਿਆਂ ਨੂੰ ਦਿੱਤਾ ਸੀ। ਪਰ ਮੈਂ
ਤੁਹਾਨੂੰ ਅਤੇ ਉਸ ਸ਼ਹਿਰ ਨੂੰ ਆਪਣੇ ਕੋਲੋਂ ਦੂਰ ਸੁੱਟ ਦਿਆਂਗਾ।

---

**ਭਾਰੀ ਬੋਝ** ਇਹ ਇੱਕ ਸ਼ਬਦ ਖੇਡ ਹੈ। ਹਿਬਰੂ ਦੇ ਸ਼ਬਦ ਲਈ "ਐਲਾਨ" "ਭਾਰੀ ਬੋਝ" ਵਾਂਗ ਅਨੁਵਾਦਿਤ ਕੀਤਾ ਗਿਆ ਹੈ।

40ਅਤੇ ਮੈਂ ਤੁਹਾਨੂੰ ਸਦਾ ਲਈ ਸ਼ਰਮਸਾਰ ਕਰ ਦਿਆਂਗਾ। ਤੁਸੀਂ
ਕਦੇ ਵੀ ਆਪਣੀ ਨਮੋਸ਼ੀ ਨੂੰ ਭੁੱਲ ਨਹੀਂ ਸਕੋਗੇ।'"

### ਚੰਗੇ ਅੰਜੀਰ ਅਤੇ ਬੁਰੇ ਅੰਜੀਰ

24 ਯਹੋਵਾਹ ਨੇ ਮੈਨੂੰ ਇਹ ਚੀਜ਼ਾਂ ਦਰਸਾਈਆਂ: ਮੈਂ
ਯਹੋਵਾਹ ਦੇ ਮੰਦਰ ਦੇ ਸਾਮ੍ਹਣੇ ਅੰਜੀਰਾਂ ਦੇ ਸਜਾਏ
ਹੋਏ ਦੋ ਟੋਕਰੇ ਦੇਖੇ। (ਮੈਂ ਇਹ ਦਰਸ਼ਨ ਉਦੋਂ ਦੇਖਿਆ ਜਦੋਂ
ਬਾਬਲ ਦੇ ਰਾਜੇ ਨਬੂਕਦਨੱਸਰ ਨੇ ਯਕਾਨਯਾਹ ਨੂੰ ਕੈਦੀ
ਬਣਾਇਆ ਸੀ। ਯਕਾਨਯਾਹ ਰਾਜੇ ਯਹੋਯਾਕੀਮ ਦਾ ਪੁੱਤਰ ਸੀ।
ਯਕਾਨਯਾਹ ਅਤੇ ਉਸ ਦੇ ਮਹੱਤਵਪੂਰਣ ਅਧਿਕਾਰੀਆਂ ਨੂੰ
ਯਰੂਸ਼ਲਮ ਤੋਂ ਬਾਹਰ ਲਿਜਾਇਆ ਗਿਆ ਸੀ। ਉਨ੍ਹਾਂ ਨੂੰ ਬਾਬਲ
ਲਿਜਾਇਆ ਗਿਆ ਸੀ ਨਬੂਕਦਨੱਸਰ ਯਹੂਦਾਹ ਦੇ ਸਾਰੇ
ਤਰਖਾਣਾਂ ਅਤੇ ਧਾਤ ਦੇ ਕਾਮਿਆਂ ਨੂੰ ਵੀ ਲੈ ਗਿਆ ਸੀ।) 2ਇੱਕ
ਟੋਕਰੀ ਵਿੱਚ ਬਹੁਤ ਚੰਗੇ ਅੰਜੀਰ ਸਨ। ਉਹ ਅੰਜੀਰ ਉਹੋ ਜਿਹੇ
ਸਨ ਜਿਹੜੇ ਰੁੱਤ ਵਿੱਚ ਅਗੇਤੇ ਪੱਕ ਜਾਂਦੇ ਹਨ। ਪਰ ਦੂਸਰੇ
ਟੋਕਰੇ ਅੰਦਰ ਸੜੇ ਹੋਏ ਅੰਜੀਰ ਪਏ ਸਨ ਉਹ ਇੰਨੇ ਸੜੇ ਹੋਏ
ਸਨ ਕਿ ਖਾਣ ਦੇ ਯੋਗ ਨਹੀਂ ਸਨ।

3ਯਹੋਵਾਹ ਨੇ ਮੈਨੂੰ ਆਖਿਆ, "ਯਿਰਮਿਯਾਹ ਤੈਨੂੰ ਕੀ ਦਿਖਾਈ
ਦਿੰਦਾ ਹੈ?" ਮੈਂ ਜਵਾਬ ਦਿੱਤਾ, "ਮੈਨੂੰ ਅੰਜੀਰ ਦਿਖਾਈ ਦਿੰਦੇ
ਹਨ। ਚੰਗੇ ਅੰਜੀਰ ਬਹੁਤ ਚੰਗੇ ਹਨ। ਅਤੇ ਸੜੇ ਹੋਏ ਅੰਜੀਰ
ਬਹੁਤ ਸੜੇ ਹੋਏ ਹਨ। ਉਹ ਇੰਨੇ ਸੜੇ ਹੋਏ ਹਨ ਕਿ ਖਾਧੇ ਨਹੀਂ
ਜਾ ਸਕਦੇ।"

4ਫ਼ੇਰ ਯਹੋਵਾਹ ਦਾ ਸੰਦੇਸ਼ ਮੈਨੂੰ ਮਿਲਿਆ। 5ਯਹੋਵਾਹ,
ਇਸਰਾਏਲ ਦੇ ਪਰਮੇਸ਼ੁਰ ਨੇ ਆਖਿਆ, "ਯਹੂਦਾਹ ਦੇ ਲੋਕਾਂ ਨੂੰ
ਉਨ੍ਹਾਂ ਦੇ ਦੇਸ਼ ਤੋਂ ਬਾਹਰ ਲਿਜਾਇਆ ਗਿਆ। ਉਨ੍ਹਾਂ ਦਾ ਦੁਸ਼ਮਣ
ਉਨ੍ਹਾਂ ਨੂੰ ਬਾਬਲ ਲੈ ਗਿਆ। ਉਹ ਲੋਕ ਇਨ੍ਹਾਂ ਚੰਗੇ ਅੰਜੀਰਾਂ
ਵਰਗੇ ਹੋਣਗੇ। ਮੈਂ ਉਨ੍ਹਾਂ ਲੋਕਾਂ ਉੱਪਰ ਮਿਹਰ ਕਰਾਂਗਾ। 6ਮੈਂ
ਉਨ੍ਹਾਂ ਦੀ ਰੱਖਿਆ ਕਰਾਂਗਾ। ਮੈਂ ਉਨ੍ਹਾਂ ਨੂੰ ਯਹੂਦਾਹ ਦੀ ਧਰਤੀ
ਉੱਤੇ ਵਾਪਸ ਲਿਆਵਾਂਗਾ। ਮੈਂ ਉਨ੍ਹਾਂ ਨੂੰ ਚੀਰਾਂਗਾ ਨਹੀਂ – ਮੈਂ
ਉਨ੍ਹਾਂ ਦੀ ਉਸਾਰੀ ਕਰਾਂਗਾ। ਮੈਂ ਉਨ੍ਹਾਂ ਨੂੰ ਖਿੱਚਾਂਗਾ ਨਹੀਂ – ਮੈਂ
ਉਨ੍ਹਾਂ ਨੂੰ ਬੀਜਾਂਗਾ ਤਾਂ ਜੋ ਵਧ ਸਕਣ। 7ਮੈਂ ਉਨ੍ਹਾਂ ਦੇ ਅੰਦਰ
ਮੈਨੂੰ ਜਾਨਣ ਦੀ ਇੱਛਾ ਪੈਦਾ ਕਰ ਦਿਆਂਗਾ। ਉਹ ਜਾਣ ਲੈਣਗੇ
ਕਿ ਮੈਂ ਯਹੋਵਾਹ ਹਾਂ। ਉਹ ਮੇਰੇ ਬੰਦੇ ਹੋਣਗੇ ਅਤੇ ਮੈਂ ਉਨ੍ਹਾਂ ਦਾ
ਪਰਮੇਸ਼ੁਰ ਹੋਵਾਂਗਾ। ਅਜਿਹਾ ਮੈਂ ਇਸ ਲਈ ਕਰਾਂਗਾ ਕਿਉਂ ਕਿ
ਬਾਬਲ ਵਿਚਲੇ ਉਹ ਕੈਦੀ ਆਪਣੇ ਪੂਰੇ ਮਨਾਂ ਨਾਲ ਮੇਰੇ ਵੱਲ
ਮੁੜਨਗੇ।

8"ਪਰ ਯਹੂਦਾਹ ਦਾ ਰਾਜਾ ਸਿਦਕੀਯਾਹ ਉਨ੍ਹਾਂ ਸੜੇ ਹੋਏ
ਅੰਜੀਰਾਂ ਵਰਗਾ ਹੋਵੇਗਾ ਜੋ ਖਾਣ ਦੇ ਯੋਗ ਨਹੀਂ ਹਨ।
ਸਿਦਕੀਯਾਹ, ਉਸਦੇ ਉੱਚ ਅਧਿਕਾਰੀ, ਉਹ ਸਾਰੇ ਲੋਕ ਜਿਹੜੇ
ਯਰੂਸ਼ਲਮ ਵਿੱਚ ਬਚ ਜਾਣਗੇ ਅਤੇ ਯਹੂਦਾਹ ਦੇ ਉਹ ਲੋਕ ਜਿਹੜੇ
ਮਿਸਰ ਵਿੱਚ ਰਹਿ ਰਹੇ ਹਨ, ਉਹ ਉਨ੍ਹਾਂ ਸੜੇ ਹੋਏ ਅੰਜੀਰਾਂ
ਵਰਗੇ ਹੋਣਗੇ।

9"ਮੈਂ ਉਨ੍ਹਾਂ ਲੋਕਾਂ ਨੂੰ ਸਜ਼ਾ ਦਿਆਂਗਾ। ਉਹ ਸਜ਼ਾ ਸਾਰੀ ਧਰਤੀ
ਦੇ ਲੋਕਾਂ ਨੂੰ ਭੈਭੀਤ ਕਰ ਦੇਵੇਗੀ। ਲੋਕ ਯਹੂਦਾਹ ਦੇ ਉਨ੍ਹਾਂ ਲੋਕਾਂ
ਦਾ ਮਜ਼ਾਕ ਉਡਾਉਣਗੇ। ਲੋਕ ਉਨ੍ਹਾਂ ਬਾਰੇ ਚੁਟਕਲੇ ਜੋੜਨਗੇ।
ਜਿਨ੍ਹਾਂ ਥਾਵਾਂ ਉੱਤੇ ਵੀ ਮੈਂ ਉਨ੍ਹਾਂ ਨੂੰ ਖਿੰਡਾਵਾਂਗਾ, ਲੋਕ ਉਨ੍ਹਾਂ ਨੂੰ
ਸਰਾਪ ਦੇਣਗੇ। 10ਮੈਂ ਉਨ੍ਹਾਂ ਦੇ ਖਿਲਾਫ਼ ਤਲਵਾਰ, ਭੁੱਖ ਅਤੇ
ਬਿਮਾਰੀ ਭੇਜਾਂਗਾ। ਮੈਂ ਉਨ੍ਹਾਂ ਉੱਤੇ ਉਦੋਂ ਤੀਕ ਹਮਲਾ ਕਰਾਂਗਾ
ਜਦੋਂ ਤੀਕ ਉਹ ਸਾਰੇ ਮਰ ਨਹੀਂ ਜਾਂਦੇ। ਫ਼ੇਰ ਉਹ ਉਸ ਧਰਤੀ
ਉੱਤੇ ਨਹੀਂ ਹੋਣਗੇ ਜਿਹੜੀ ਮੈਂ ਉਨ੍ਹਾਂ ਦੇ ਪੁਰਖਿਆਂ ਨੂੰ ਦਿੱਤੀ
ਸੀ।"

### ਯਿਰਮਿਯਾਹ ਦੇ ਪ੍ਰਚਾਰ ਦਾ ਸਾਰ

25 ਇਹ ਉਹ ਸੰਦੇਸ਼ ਹੈ ਜਿਹੜਾ ਯਿਰਮਿਯਾਹ ਨੂੰ ਯਹੂਦਾਹ
ਦੇ ਸਾਰੇ ਲੋਕਾਂ ਨਾਲ ਸੰਬੰਧਿਤ ਮਿਲਿਆ। ਇਹ ਸੰਦੇਸ਼
ਯਹੂਦਾਹ ਦੇ ਰਾਜੇ ਯਹੋਯਾਕੀਮ ਦੇ ਰਾਜ ਦੇ ਚੌਥੇ ਵਰ੍ਹੇ ਵਿੱਚ
ਆਇਆ। ਯਹੋਯਾਕੀਮ ਯੋਸ਼ੀਯਾਹ ਦਾ ਪੁੱਤਰ ਸੀ। ਉਸਦੇ ਰਾਜ
ਦਾ ਚੌਥਾ ਵਰ੍ਹਾ ਬਾਬਲ ਦੇ ਰਾਜੇ ਨਬੂਕਦਨੱਸਰ ਦੇ ਰਾਜ ਦਾ
ਪਹਿਲਾ ਵਰ੍ਹਾ ਸੀ। 2ਇਹ ਸੰਦੇਸ਼ ਸੀ ਜਿਹੜਾ ਨਬੀ ਯਿਰਮਿਯਾਹ
ਨੇ ਯਹੂਦਾਹ ਦੇ ਸਮੂਹ ਲੋਕਾਂ ਅਤੇ ਯਰੂਸ਼ਲਮ ਦੇ ਸਮੂਹ ਲੋਕਾਂ ਨੂੰ
ਸੁਣਾਇਆ।

3ਮੈਂ ਤੁਹਾਨੂੰ ਇਨ੍ਹਾਂ 23 ਸਾਲਾਂ ਦੌਰਾਨ ਬਾਰ-ਬਾਰ ਯਹੋਵਾਹ
ਦੇ ਸੰਦੇਸ਼ ਦਿੰਦਾ ਰਿਹਾ ਹਾਂ। ਮੈਂ ਯਹੂਦਾਹ ਦੇ ਰਾਜੇ, ਆਮੋਨ ਦੇ
ਪੁੱਤਰ ਯੋਸ਼ੀਯਾਹ ਦੇ ਰਾਜ ਦੇ 13 ਵੇਂ ਵਰ੍ਹੇ ਤੋਂ ਨਬੀ ਰਿਹਾ ਹਾਂ।
ਉਦੋਂ ਤੋਂ ਲੈਕੇ ਹੁਣ ਤੀਕ ਮੈਂ ਤੁਹਾਨੂੰ ਯਹੋਵਾਹ ਦੇ ਸੰਦੇਸ਼ ਦਿੰਦਾ
ਰਿਹਾ ਹਾਂ। ਪਰ ਤੁਸੀਂ ਸੁਣਿਆ ਨਹੀਂ। 4ਯਹੋਵਾਹ ਨੇ ਤੁਹਾਡੇ
ਵੱਲ ਆਪਣੇ ਸੇਵਕ ਨਬੀ ਬਾਰ-ਬਾਰ ਭੇਜੇ ਹਨ। ਪਰ ਤੁਸੀਂ
ਉਨ੍ਹਾਂ ਦੀ ਗੱਲ ਨਹੀਂ ਸੁਣੀ। ਤੁਸੀਂ ਉਨ੍ਹਾਂ ਵੱਲ ਕੋਈ ਧਿਆਨ
ਨਹੀਂ ਦਿੱਤਾ।

5ਉਨ੍ਹਾਂ ਨਬੀਆਂ ਨੇ ਆਖਿਆ ਸੀ, "ਬਦਲੋ ਆਪਣੀਆਂ
ਜ਼ਿੰਦਗੀਆਂ! ਹਟ ਜਾਓ ਮੰਦੀਆਂ ਗੱਲਾਂ ਕਰਨ ਤੋਂ! ਜੇ ਤੁਸੀਂ
ਬਦਲ ਜਾਓਗੇ, ਤਾਂ ਤੁਸੀਂ ਉਸ ਧਰਤੀ ਉੱਤੇ ਵਾਪਸ ਪਰਤ
ਸਕੋਗੇ ਜਿਹੜੀ ਯਹੋਵਾਹ ਨੇ ਬਹੁਤ ਸਮਾਂ ਪਹਿਲਾਂ ਤੁਹਾਨੂੰ ਅਤੇ
ਤੁਹਾਡੇ ਪੁਰਖਿਆਂ ਨੂੰ ਦਿੱਤੀ ਸੀ। ਉਸਨੇ ਇਹ ਧਰਤੀ ਤੁਹਾਨੂੰ
ਰਹਿਣ ਵਾਸਤੇ ਸਦਾ ਲਈ ਦਿੱਤੀ ਸੀ। 6ਹੋਰਨਾਂ ਦੇਵਤਿਆਂ ਦੇ
ਅਨੁਯਾਈ ਨਾ ਬਣੋ। ਉਨ੍ਹਾਂ ਦੀ ਸੇਵਾ ਜਾਂ ਉਪਾਸਨਾ ਨਾ ਕਰੋ।
ਉਨ੍ਹਾਂ ਬੁੱਤਾਂ ਦੀ ਉਪਾਸਨਾ ਨਾ ਕਰੋ ਜਿਨ੍ਹਾਂ ਨੂੰ ਕਿਸੇ ਬੰਦੇ ਨੇ
ਬਣਾਇਆ ਹੈ। ਇਹ ਗੱਲ ਸਿਰਫ਼ ਮੈਨੂੰ ਤੁਹਾਡੇ ਲਈ ਗੁੱਸਾ
ਦਿਵਾਉਂਦੀ ਹੈ। ਇਹ ਗੱਲ ਕਰਕੇ ਤੁਸੀਂ ਸਿਰਫ਼ ਆਪਣੇ ਆਪ
ਨੂੰ ਦੁੱਖ ਦਿੰਦੇ ਹੋ।"

7"ਪਰ ਤੁਸੀਂ ਮੇਰੀ ਗੱਲ ਨਹੀਂ ਸੁਣੀ" – ਇਹ ਸੰਦੇਸ਼ ਯਹੋਵਾਹ
ਵੱਲੋਂ ਹੈ – "ਤੁਸੀਂ ਉਨ੍ਹਾਂ ਬੁੱਤਾਂ ਦੀ ਉਪਾਸਨਾ ਕੀਤੀ ਜਿਨ੍ਹਾਂ ਨੂੰ
ਕਿਸੇ ਨੇ ਬਣਾਇਆ ਸੀ। ਅਤੇ ਇਸ ਨਾਲ ਮੈਨੂੰ ਗੁੱਸਾ ਚੜ੍ਹਿਆ।
ਅਤੇ ਇਸਨੇ ਸਿਰਫ਼ ਤੁਹਾਨੂੰ ਦੁੱਖ ਦਿੱਤਾ।"

8ਇਸ ਲਈ, ਇਹੀ ਹੈ ਜੋ ਸਰਬ ਸ਼ਕਤੀਮਾਨ ਯਹੋਵਾਹ ਆਖਦਾ
ਹੈ, "ਤੁਸੀਂ ਮੇਰੇ ਸੰਦੇਸ਼ਾਂ ਨੂੰ ਨਹੀਂ ਸੁਣਿਆ। 9ਇਸ ਲਈ ਛੇਤੀ
ਹੀ ਮੈਂ ਉੱਤਰ ਦੇ ਸਾਰੇ ਪਰਿਵਾਰ-ਸਮੂਹਾਂ ਨੂੰ ਸੱਦਾਂਗਾ" ਇਹ
ਸੰਦੇਸ਼ ਯਹੋਵਾਹ ਵੱਲੋਂ ਹੈ – "ਛੇਤੀ ਹੀ ਮੈਂ ਬਾਬਲ ਦੇ ਰਾਜੇ

ਨਬੂਕਦਨੱਸਰ ਨੂੰ ਸੱਦਾਂਗਾ। ਉਹ ਮੇਰਾ ਸੇਵਕ ਹੈ। ਮੈਂ ਉਨ੍ਹਾਂ ਲੋਕਾਂ ਨੂੰ ਯਹੂਦਾਹ ਦੀ ਧਰਤੀ ਅਤੇ ਯਹੂਦਾਹ ਦੇ ਲੋਕਾਂ ਦੇ ਖਿਲਾਫ਼ ਸੱਦ ਲਿਆਵਾਂਗਾ। ਮੈਂ ਉਨ੍ਹਾਂ ਨੂੰ ਤੁਹਾਡੇ ਆਲੇ-ਦੁਆਲੇ ਦੀਆਂ ਸਾਰੀਆਂ ਕੌਮਾਂ ਦੇ ਵਿਰੁੱਧ ਵੀ ਸੱਦ ਬੁਲਾਵਾਂਗਾ। ਮੈਂ ਉਨ੍ਹਾਂ ਸਾਰੇ ਦੇਸ਼ਾਂ ਨੂੰ ਤਬਾਹ ਕਰ ਦਿਆਂਗਾ। ਮੈਂ ਉਨ੍ਹਾਂ ਧਰਤੀਆਂ ਨੂੰ ਹਮੇਸ਼ਾ ਲਈ ਸਖਣੇ ਮਾਰੂਥਲ ਵਾਂਗ ਬਣਾ ਦਿਆਂਗਾ। ਲੋਕ ਉਨ੍ਹਾਂ ਦੇਸ਼ਾਂ ਨੂੰ ਦੇਖਣਗੇ, ਅਤੇ ਇਹ ਦੇਖਕੇ ਸੀਟੀਆਂ ਮਾਰਨਗੇ ਕਿ ਉਹ
ਕਿੰਨੀ ਬੁਰੀ ਤਰ੍ਹਾਂ ਤਬਾਹ ਹੋ ਗਏ ਸਨ। 10ਮੈਂ ਉਨ੍ਹਾਂ ਥਾਵਾਂ ਉੱਤੇ
ਖੁਸ਼ੀ ਮਨਾਉਣ ਦੀਆਂ ਆਵਾਜ਼ਾਂ ਨੂੰ ਖਤਮ ਕਰ ਦਿਆਂਗਾ। ਉੱਥੇ ਲਾੜੇ ਲਾੜੀ ਦੀਆਂ ਖੁਸ਼ੀ ਭਰੀਆਂ ਆਵਾਜ਼ਾਂ ਫ਼ੇਰ ਨਹੀਂ ਸੁਣਾਈ ਦੇਣਗੀਆਂ। ਮੈਂ ਲੋਕਾਂ ਦੇ ਆਟਾ ਪੀਹਣ ਦੀਆਂ ਆਵਾਜ਼ਾਂ ਨੂੰ ਦੂਰ
ਕਰ ਦਿਆਂਗਾ। ਮੈਂ ਦੀਵੇ ਵਿੱਚੋਂ ਰੌਸ਼ਨੀ ਖੋਹ ਲਵਾਂਗਾ। 11ਉਹ
ਸਾਰਾ ਇਲਾਕਾ ਸਖਣਾ ਮਾਰੂਥਲ ਹੋਵੇਗਾ। ਉਹ ਸਾਰੇ ਲੋਕ 70 ਵਰ੍ਹਿਆਂ ਤੀਕ ਬਾਬਲ ਦੇ ਰਾਜੇ ਦੇ ਗੁਲਾਮ ਬਣੇ ਰਹਿਣਗੇ।

12"ਪਰ ਜਦੋਂ 70 ਵਰ੍ਹੇ ਬੀਤ ਜਾਣਗੇ, ਮੈਂ ਬਾਬਲ ਦੇ ਰਾਜੇ ਨੂੰ ਸਜ਼ਾ ਦਿਆਂਗਾ। ਮੈਂ ਬਾਬਲ ਦੀ ਕੌਮ ਨੂੰ ਸਜ਼ਾ ਦਿਆਂਗਾ।" ਇਹ ਯਹੋਵਾਹ ਵੱਲੋਂ ਸੰਦੇਸ਼ ਹੈ – "ਮੈਂ ਬਾਬਲ ਵਾਸੀਆਂ ਦੀ ਧਰਤੀ ਨੂੰ ਉਨ੍ਹਾਂ ਦੇ ਪਾਪਾਂ ਦੀ ਸਜ਼ਾ ਦਿਆਂਗਾ। ਮੈਂ ਉਸ ਧਰਤੀ ਨੂੰ ਸਦਾ
ਲਈ ਮਾਰੂਥਲ ਬਣਾ ਦਿਆਂਗਾ। 13ਮੈਂ ਆਖਿਆ ਹੈ ਕਿ ਬਾਬਲ
ਉੱਤੇ ਬਹੁਤ ਸਾਰੀਆਂ ਮਾੜੀਆਂ ਗੱਲਾਂ ਵਾਪਰਨਗੀਆਂ। ਉਹ ਸਾਰੀਆਂ ਗੱਲਾਂ ਵਾਪਰਨਗੀਆਂ। ਯਿਰਮਿਯਾਹ ਨੇ ਉਨ੍ਹਾਂ ਵਿਦੇਸ਼ੀ ਕੌਮਾਂ ਬਾਰੇ ਪ੍ਰਚਾਰ ਕੀਤਾ ਸੀ। ਅਤੇ ਉਹ ਸਾਰੀਆਂ ਚੇਤਾਵਨੀਆਂ
ਇਸ ਪੁਸਤਕ ਅੰਦਰ ਲਿਖੀਆਂ ਹੋਈਆਂ ਹਨ। 14ਹਾਂ, ਬਾਬਲ ਦੇ
ਲੋਕਾਂ ਨੂੰ ਬਹੁਤ ਕੌਮਾਂ ਅਤੇ ਬਹੁਤ ਮਹਾਨ ਰਾਜਿਆਂ ਦੀ ਸੇਵਾ ਕਰਨੀ ਪਵੇਗੀ। ਉਨ੍ਹਾਂ ਨੂੰ ਉਨ੍ਹਾਂ ਦੇ ਅਮਲਾਂ ਦੀ ਉਹ ਸਜ਼ਾ ਦਿਆਂਗਾ ਜਿਸਦੇ ਉਹ ਅਧਿਕਾਰੀ ਹਨ।"

### ਦੁਨੀਆਂ ਦੀਆਂ ਕੌਮਾਂ ਬਾਰੇ ਨਿਰਣਾ

15ਯਹੋਵਾਹ, ਇਸਰਾਏਲ ਦੇ ਪਰਮੇਸ਼ੁਰ, ਨੇ ਮੈਨੂੰ ਇਹ ਗੱਲਾਂ
ਆਖੀਆਂ, "ਯਿਰਮਿਯਾਹ, ਮੇਰੇ ਹੱਥ ਵਿੱਚੋਂ ਮੇਰੇ ਗੁੱਸੇ ਦੀ ਮੈਅ ਨਾਲ ਭਰਿਆ ਹੋਇਆ ਇਹ ਪਿਆਲਾ ਫ਼ੜ ਲੈ। ਮੈਂ ਇਸ ਨੂੰ ਤੇਰੇ
ਕੋਲ ਭੇਜੇ ਗਏ ਦੇਸਾਂ ਨੂੰ ਪਿਲਾਵਾਂਗਾ। 16ਉਹ ਇਹ ਸ਼ਰਾਬ
ਪੀਣਗੇ। ਫ਼ੇਰ ਉਹ ਉਲਟੀਆਂ ਕਰਨਗੇ ਅਤੇ ਪਾਗਲਾਂ ਵਾਲੀਆਂ ਹਰਕਤਾਂ ਕਰਨਗੇ। ਅਜਿਹਾ ਉਹ ਉਸ ਤਲਵਾਰ ਕਾਰਣ ਕਰਨਗੇ ਜਿਹੜੀ ਮੈਂ ਉਨ੍ਹਾਂ ਦੇ ਖਿਲਾਫ਼ ਭੇਜਾਂਗਾ।"

17ਇਸ ਲਈ ਮੈਂ ਯਹੋਵਾਹ ਦੇ ਹੱਥੋਂ ਸ਼ਰਾਬ ਦਾ ਪਿਆਲਾ ਫ਼ੜ
ਲਿਆ। ਮੈਂ ਉਨ੍ਹਾਂ ਕੌਮਾਂ ਵੱਲ ਗਿਆ ਅਤੇ ਉਨ੍ਹਾਂ ਲੋਕਾਂ ਨੂੰ ਉਸ
ਪਿਆਲੇ ਵਿੱਚੋਂ ਸ਼ਰਾਬ ਪਿਲਾਈ। 18ਇਹ ਸ਼ਰਾਬ ਮੈਂ ਯਰੂਸ਼ਲਮ
ਅਤੇ ਯਹੂਦਾਹ ਦੇ ਲੋਕਾਂ ਲਈ ਪਾਕੇ ਦਿੱਤੀ। ਮੈਂ ਯਹੂਦਾਹ ਦੇ ਰਾਜਿਆਂ ਅਤੇ ਆਗੂਆਂ ਨੂੰ ਇਸ ਪਿਆਲੇ ਦੀ ਸ਼ਰਾਬ ਪਿਲਾਈ। ਅਜਿਹਾ ਮੈਂ ਇਸ ਲਈ ਕੀਤਾ ਤਾਂ ਜੋ ਉਹ ਸੱਖਣਾ ਮਾਰੂਥਲ ਬਣ ਜਾਣ। ਅਜਿਹਾ ਮੈਂ ਇਸ ਲਈ ਕੀਤਾ ਤਾਂ ਜੋ ਇਹ ਥਾਂ ਇੰਨੀ ਬੁਰੀ ਤਰ੍ਹਾਂ ਤਬਾਹ ਹੋ ਜਾਵੇ ਕਿ ਲੋਕ ਇਸਨੂੰ ਦੇਖਕੇ ਸੀਟੀਆਂ ਮਾਰਨ ਅਤੇ ਉਸ ਥਾਂ ਨੂੰ ਸਰਾਪ ਦੇਣ। ਅਤੇ ਅਜਿਹਾ ਹੀ ਵਾਪਰਿਆ
– ਯਹੂਦਾਹ ਹੁਣ ਓਸੇ ਵਰਗਾ ਹੀ ਹੈ! 19ਮੈਂ ਮਿਸਰ ਦੇ ਫਿਰਊਨ
ਰਾਜੇ ਨੂੰ ਵੀ ਪਿਆਲੇ ਦੀ ਸ਼ਰਾਬ ਪਿਲਾਈ। ਮੈਂ ਉਸਦੇ ਅਧਿਕਾਰੀਆਂ, ਮਹੱਤਵਪੂਰਣ ਆਗੂਆਂ ਅਤੇ ਉਸਦੇ ਸਾਰੇ ਬੰਦਿਆਂ ਨੂੰ ਵੀ ਯਹੋਵਾਹ ਦੇ ਕਹਿਰ ਦੇ ਪਿਆਲੇ ਦੀ ਸ਼ਰਾਬ ਪਿਲਾਈ।

20ਮੈਂ ਉਜ਼ ਦੇ ਸਾਰੇ ਮਿਸ਼ਰਿਤ ਲੋਕਾਂ ਨੂੰ ਅਤੇ ਸਾਰੇ ਰਾਜਿਆਂ
ਨੂੰ ਉਸ ਪਿਆਲੇ ਦੀ ਸ਼ਰਾਬ ਪਿਲਾਈ।

ਮੈਂ ਫ਼ਿਲਸਤੀਨ ਦੇਸ ਦੇ ਰਾਜਿਆਂ ਨੂੰ ਪਿਆਲੇ ਦੀ ਸ਼ਰਾਬ ਪਿਲਾਈ। ਇਹ ਅਸ਼ਕਲੋਨ, ਅੱਜ਼ਾਹ, ਅਕਰੋਨ ਅਤੇ ਹੁਣ ਦੇ ਬਚੇ ਖੁਚੇ ਸ਼ਹਿਰ ਅਸ਼ਦੋਦ ਦੇ ਰਾਜੇ ਸਨ।

21ਫ਼ੇਰ ਮੈਂ ਅਦੋਮ, ਮੋਆਬ ਅਤੇ ਅੰਮੋਨ ਦੇ ਲੋਕਾਂ ਨੂੰ ਪਿਆਲਾ
ਪਿਲਾਇਆ।

22ਮੈਂ ਸੂਰ ਅਤੇ ਸੀਦੋਨ ਦੇ ਰਾਜਿਆਂ ਨੂੰ ਪਿਆਲਾ ਪਿਲਾਇਆ।

ਮੈਂ ਦੂਰ ਦੁਰਾਡੇ ਦੇਸਾਂ ਦੇ ਸਾਰੇ ਰਾਜਿਆਂ ਨੂੰ ਵੀ ਪਿਆਲਾ
ਪਿਲਾਇਆ। 23ਮੈਂ ਦਦਾਨ, ਤੇਮਾ ਅਤੇ ਬੂਜ਼ ਦੇ ਲੋਕਾਂ ਨੂੰ ਪਿਆਲਾ
ਪਿਲਾਇਆ ਮੈਂ ਉਨ੍ਹਾਂ ਸਾਰਿਆਂ ਨੂੰ ਵੀ ਪਿਆਲਾ ਪਿਲਾਇਆ
ਜਿਹੜੇ ਆਪਣੀਆਂ ਪੁੜਪੁੜੀਆਂ ਦੇ ਵਾਲ ਕਟਦੇ ਨੇ। 24ਮੈਂ ਅਰਬ
ਦੇ ਸਾਰੇ ਰਾਜਿਆਂ ਨੂੰ ਪਿਆਲਾ ਪਿਲਾਇਆ। ਇਹ ਰਾਜੇ ਮਾਰੂਥਲ
ਵਿੱਚ ਰਹਿੰਦੇ ਨੇ। 25ਮੈਂ ਜ਼ਿਮਰੀ, ਏਲਾਮ ਅਤੇ ਮਾਦਾ ਦੇ ਸਾਰੇ
ਰਾਜਿਆਂ ਨੂੰ ਪਿਆਲਾ ਪਿਲਾਇਆ। 26ਮੈਂ ਉੱਤਰ ਦੇ ਸਾਰੇ
ਰਾਜਿਆਂ, ਜਿਹੜੇ ਦੂਰ ਨੇੜੇ ਸਨ, ਨੂੰ ਪਿਆਲਾ ਪਿਲਾਇਆ। ਮੈਂ ਉਨ੍ਹਾਂ ਨੂੰ ਇੱਕ ਦੂਜੇ ਤੋਂ ਬਾਦ ਪਿਆਲਾ ਪਿਲਾਇਆ। ਮੈਂ ਉਨ੍ਹਾਂ ਸਾਰੇ ਰਾਜਾਂ ਨੂੰ ਯਹੋਵਾਹ ਦੇ ਕਹਿਰ ਦਾ ਪਿਆਲਾ ਪਿਲਾਇਆ ਜਿਹੜੇ ਧਰਤੀ ਉੱਤੇ ਹਨ। ਪਰ "ਸ਼ੇਸ਼ਾਕ" ਦਾ ਰਾਜਾ ਇਹ ਪਿਆਲਾ ਉਦੋਂ ਪੀਵੇਗਾ ਜਦੋਂ ਇਹ ਸਾਰੀਆਂ ਕੌਮਾਂ ਪੀਚੁਕਣਗੀਆਂ।

27"ਯਿਰਮਿਯਾਹ, ਉਨ੍ਹਾਂ ਕੌਮਾਂ ਨੂੰ ਆਖ, ਇਹੀ ਹੈ ਜੋ ਸਰਬ
ਸ਼ਕਤੀਮਾਨ ਯਹੋਵਾਹ, ਇਸਰਾਏਲ ਦੇ ਲੋਕਾਂ ਦਾ ਪਰਮੇਸ਼ੁਰ ਆਖਦਾ ਹੈ, 'ਮੇਰੇ ਕਹਿਰ ਦੇ ਇਸ ਪਿਆਲੇ ਨੂੰ ਪੀਵੋ। ਇਸਨੂੰ ਪੀਕੇ ਬਦਮਸਤ ਹੋ ਜਾਵੋ ਅਤੇ ਉਲਟੀਆਂ ਕਰੋ! ਢਹਿ ਪਵੋ ਅਤੇ ਫ਼ੇਰ ਉਠੋ ਨਾ। ਉਠੋ ਨਾ ਕਿਉਂ ਕਿ ਮੈਂ ਤੁਹਾਡੇ ਮਾਰਨ ਲਈ ਤਲਵਾਰ ਭੇਜ ਰਿਹਾ ਹਾਂ।'

28"ਉਹ ਲੋਕ ਤੁਹਾਡੇ ਹੱਥੋਂ ਪਿਆਲਾ ਲੈਣ ਤੋਂ ਇਨਕਾਰ ਕਰ
ਦੇਣਗੇ। ਉਹ ਇਸ ਨੂੰ ਪੀਣ ਤੋਂ ਇਨਕਾਰ ਕਰ ਦੇਣਗੇ। ਪਰ ਤੁਸੀਂ ਉਨ੍ਹਾਂ ਨੂੰ ਆਖੋਗੇ, 'ਸਰਬ ਸ਼ਕਤੀਮਾਨ ਯਹੋਵਾਹ ਇਹ
ਗੱਲਾਂ ਆਖਦਾ ਹੈ: ਤੁਸੀਂ ਅਵੱਸ਼ ਇਸ ਪਿਆਲੇ ਨੂੰ ਪੀਵੋਗੇ! 29ਮੈਂ
ਪਹਿਲਾਂ ਹੀ ਯਰੂਸ਼ਲਮ, ਉੱਤੇ ਇਹ ਮਾੜੀਆਂ ਘਟਨਾਵਾਂ ਦੇ ਵਾਪਰਨ ਦਾ ਹੁਕਮ ਦੇ ਰਿਹਾ ਹਾਂ, ਉਸ ਸ਼ਹਿਰ ਉੱਤੇ ਜਿਹੜਾ ਮੇਰੇ ਨਾਮ ਨਾਲ ਸੱਦਿਆ ਜਾਂਦਾ ਹੈ। ਸ਼ਾਇਦ ਤੁਸੀਂ ਲੋਕ ਸੋਚੋ ਕਿ ਤੁਹਾਨੂੰ ਸਜ਼ਾ ਨਹੀਂ ਮਿਲੇਗੀ। ਪਰ ਤੁਸੀਂ ਗ਼ਲਤ ਹੋ। ਤੁਹਾਨੂੰ ਸਜ਼ਾ ਮਿਲੇਗੀ। ਮੈਂ ਧਰਤੀ ਦੇ ਸਾਰੇ ਲੋਕਾਂ ਉੱਤੇ ਹਮਲਾ ਕਰਨ ਲਈ ਤਲਵਾਰ ਨੂੰ ਸੱਦਾ ਦੇ ਰਿਹਾ ਹਾਂ।'" ਇਹ ਸੰਦੇਸ਼ ਯਹੋਵਾਹ ਵੱਲੋਂ ਸੀ।

30ਯਿਰਮਿਯਾਹ, ਤੁਸੀਂ ਉਨ੍ਹਾਂ ਨੂੰ ਇਹ ਸੰਦੇਸ਼ ਦੇਵੋਗੇ: 'ਯਹੋਵਾਹ
ਉੱਪਰੋਂ ਕੂਕਦਾ ਹੈ। ਉਹ ਆਪਣੇ ਪਵਿੱਤਰ ਮੰਦਰ ਤੋਂ ਕੂਕਦਾ ਹੈ! ਯਹੋਵਾਹ ਆਪਣੇ ਲੋਕਾਂ ਉੱਤੇ ਕੂਕਦਾ ਹੈ! ਉਸ ਦੀਆਂ ਕੂਕਾਂ

ਉਨ੍ਹਾਂ ਲੋਕਾਂ ਦੇ ਗੀਤ ਵਰਗੀਆਂ ਉੱਚੀਆਂ ਨੇ ਜਿਹੜੇ ਮੈਅ ਲਈ,
ਅੰਗੂਰਾਂ ਦੀ ਘਾਣੀ ਕਰਦੇ ਨੇ।

31ਧਰਤੀ ਦੇ ਸਾਰੇ ਲੋਕਾਂ ਤੀਕ ਸ਼ੋਰ ਫ਼ੈਲਦਾ ਹੈ। ਇਹ ਸ਼ੋਰ
ਕਿਸ ਬਾਰੇ ਹੈ? ਯਹੋਵਾਹ ਸਾਰੀਆਂ ਕੌਮਾਂ ਦੇ ਲੋਕਾਂ ਨੂੰ ਸਜ਼ਾ ਦੇ
ਰਿਹਾ ਹੈ। ਯਹੋਵਾਹ ਸਾਰੇ ਲੋਕਾਂ ਦੇ ਦੇਸ਼ਾਂ ਵਿਰੁੱਧ ਮੁਕੱਦਮਾਂ ਦਾਖਿਲ
ਕਰ ਰਿਹਾ ਹੈ। ਉਸਨੇ ਲੋਕਾਂ ਦਾ ਨਿਰਣਾ ਕੀਤਾ ਹੈ। ਅਤੇ ਉਹ
ਦੋਸ਼ੀ ਲੋਕਾਂ ਨੂੰ ਤਲਵਾਰ ਨਾਲ ਮਾਰ ਰਿਹਾ ਹੈ।'" ਇਹ ਸੰਦੇਸ਼
ਯਹੋਵਾਹ ਵੱਲੋਂ ਸੀ।

32ਇਹੀ ਹੈ ਜੋ ਸਰਬ ਸ਼ਕਤੀਮਾਨ ਯਹੋਵਾਹ ਆਖਦਾ ਹੈ,
"ਬਿਪਤਾਵਾਂ ਛੇਤੀ ਹੀ ਇੱਕ ਦੇਸ਼ ਤੋਂ ਦੂਸਰੇ ਦੇਸ਼ ਵੱਲ
ਫ਼ੈਲਣਗੀਆਂ। ਉਹ ਧਰਤੀ ਦੇ ਸਾਰੇ ਦੂਰ-ਦੁਰਾਡੇ ਥਾਂਵਾਂ ਉੱਤੇ
ਤਾਕਤਵਰ ਤੂਫ਼ਾਨ ਵਾਂਗ ਆਉਣਗੀਆਂ!"

33ਉਨ੍ਹਾਂ ਲੋਕਾਂ ਦੀਆਂ ਲਾਸ਼ਾਂ ਦੇਸ਼ ਦੇ ਇੱਕ ਕੋਨੇ ਤੋਂ ਲੈਕੇ
ਦੂਸਰੇ ਕੋਨੇ ਤੀਕ ਪਹੁੰਚ ਜਾਣਗੀਆਂ। ਕੋਈ ਬੰਦਾ ਵੀ ਉਨ੍ਹਾਂ ਮਰੇ
ਹੋਇਆਂ ਲਈ ਨਹੀਂ ਰੋਵੇਗਾ। ਕੋਈ ਵੀ ਬੰਦਾ ਉਨ੍ਹਾਂ ਦੀਆਂ ਲਾਸ਼ਾਂ
ਨੂੰ ਨਹੀਂ ਸਮੇਟੇਗਾ ਅਤੇ ਦਫ਼ਨ ਨਹੀਂ ਕਰੇਗਾ। ਉਹ ਗੋਹੇ ਵਾਂਗ
ਧਰਤੀ ਉੱਤੇ ਪਈਆਂ ਰਹਿਣਗੀਆਂ।

34ਅਯਾਲੀਓ ਤੁਹਾਨੂੰ ਭੇਡਾਂ (ਲੋਕਾਂ) ਦੀ ਅਗਵਾਈ ਕਰਨੀ
ਚਾਹੀਦੀ ਹੈ। ਵੱਡੇ ਆਗੂਓ ਰੋਣਾ ਸ਼ੁਰੂ ਕਰ ਦਿਓ! ਤੁਸੀਂ ਭੇਡਾਂ
(ਲੋਕਾਂ) ਦੇ ਆਗੂਓ ਦਰਦ ਨਾਲ ਧਰਤੀ ਉੱਤੇ ਲੇਟਣੀਆਂ ਖਾਓ।
ਕਿਉਂ? ਕਿਉਂ ਕਿ ਹੁਣ ਤੁਹਾਡੇ ਕਤਲ ਦਾ ਸਮਾਂ ਆ ਗਿਆ ਹੈ।
ਯਹੋਵਾਹ ਤੁਹਾਡੀਆਂ ਭੇਡਾਂ ਨੂੰ ਖਿੰਡਾ ਦੇਵੇਗਾ। ਉਹ ਹਰ ਥਾਂ, ਟੁੱਟੇ
ਘੜੇ ਦੀਆਂ ਠੀਕਰੀਆਂ ਵਾਂਗ ਖਿੰਡ ਜਾਣਗੇ।

35ਅਯਾਲੀਆਂ ਲਈ ਲੁਕਣ ਦੀ ਕੋਈ ਥਾਂ ਨਹੀਂ ਹੋਵੇਗੀ।
ਉਹ ਆਗੂ ਬਚਕੇ ਨਹੀਂ ਜਾਣਗੇ।

36ਮੈਂ ਅਯਾਲੀਆਂ (ਆਗੂਆਂ) ਦਾ ਸ਼ੋਰ ਸੁਣਦਾ ਹਾਂ। ਮੈਂ ਭੇਡਾਂ
ਦੇ ਆਗੂਆਂ ਨੂੰ ਰੋਂਦਿਆਂ ਸੁਣਦਾ ਹਾਂ। ਯਹੋਵਾਹ ਉਨ੍ਹਾਂ ਦੀਆਂ
ਚਰਾਂਦਾਂ (ਦੇਸ਼) ਨੂੰ ਤਬਾਹ ਕਰ ਰਿਹਾ ਹੈ।

37ਉਹ ਸ਼ਾਂਤੀ ਭਰੀਆਂ ਚਰਾਂਦਾਂ ਸੱਖਣੇ ਮਾਰੂਥਲ ਵਰਗੀਆਂ
ਹਨ। ਇਹ ਇਸ ਲਈ ਵਾਪਰਿਆ ਕਿ ਯਹੋਵਾਹ ਕਹਿਰਵਾਨ ਹੈ।

38ਯਹੋਵਾਹ ਖਤਰਨਾਕ ਸ਼ੇਰ ਵਰਗਾ ਹੈ, ਆਪਣੇ ਮਾਂਦ ਵਿੱਚੋਂ
ਨਿਕਲ ਰਿਹਾ, ਯਹੋਵਾਹ ਕਹਿਰਵਾਨ ਹੈ! ਇਹ ਕਹਿਰ ਉਨ੍ਹਾਂ
ਲੋਕਾਂ ਨੂੰ ਜ਼ਖਮੀ ਕਰੇਗਾ। ਉਨ੍ਹਾਂ ਦਾ ਦੇਸ਼ ਸੱਖਣਾ ਮਾਰੂਥਲ ਹੋਵੇਗਾ।

## ਮੰਦਰ ਵਿਖੇ ਯਿਰਮਿਯਾਹ ਦਾ ਸਬਕ

26 ਯਹੋਵਾਹ ਵੱਲੋਂ ਇਹ ਸੰਦੇਸ਼ ਉਦੋਂ ਆਇਆ ਜਦੋਂ
ਯਹੂਦਾਹ ਦੇ ਰਾਜੇ ਯਹੋਯਾਕੀਮ ਦੇ ਰਾਜ ਦਾ ਪਹਿਲਾ
ਵਰ੍ਹਾ ਸੀ। ਯਹੋਯਾਕੀਮ ਰਾਜੇ ਯੋਸ਼ੀਯਾਹ ਦਾ ਪੁੱਤਰ ਸੀ। 2ਯਹੋਵਾਹ
ਨੇ ਆਖਿਆ, "ਯਿਰਮਿਯਾਹ, ਯਹੋਵਾਹ ਦੇ ਮੰਦਰ ਦੇ ਵਿਹੜੇ ਵਿੱਚ
ਖਲੋ ਜਾ। ਯਹੂਦਾਹ ਦੇ ਉਨ੍ਹਾਂ ਸਾਰੇ ਲੋਕਾਂ ਨੂੰ ਇਹ ਸੰਦੇਸ਼ ਦੇਵੀਂ
ਜਿਹੜੇ ਯਹੋਵਾਹ ਦੇ ਮੰਦਰ ਵਿੱਚ ਉਪਾਸਨਾ ਲਈ ਆ ਰਹੇ ਹਨ।
ਉਨ੍ਹਾਂ ਨੂੰ ਉਹ ਹਰ ਗੱਲ ਆਖੀਂ ਜਿਹੜੀ ਮੈਂ ਤੈਨੂੰ ਆਖਣ ਲਈ
ਕਹਿੰਦਾ ਹਾਂ। ਸੰਦੇਸ਼ ਦਾ ਕੋਈ ਵੀ ਹਿੱਸਾ ਛੱਡੀ ਨਾ। 3ਸ਼ਾਇਦ
ਉਹ ਲੋਕ ਮੇਰਾ ਸੰਦੇਸ਼ ਸੁਣਨ ਅਤੇ ਇਸਨੂੰ ਮੰਨ ਲੈਣ। ਸ਼ਾਇਦ
ਉਹ ਇਹੋ ਜਿਹਾ ਮੰਦਾ ਜੀਵਨ ਜਿਉਣਾ ਛੱਡ ਦੇਣ। ਜੇ ਉਹ
ਬਦਲ ਜਾਂਦੇ ਹਨ ਤਾਂ ਸ਼ਾਇਦ ਮੈਂ ਵੀ ਉਨ੍ਹਾਂ ਨੂੰ ਸਜ਼ਾ ਦੇਣ
ਦੀਆਂ ਵਿਉਂਤਾ ਬਾਰੇ ਆਪਣਾ ਮਨ ਬਦਲ ਲਵਾਂ। ਮੈਂ ਇਸ
ਸਜ਼ਾ ਦੀ ਯੋਜਨਾ ਇਸ ਲਈ ਬਣਾ ਰਿਹਾ ਹਾਂ ਕਿਉਂ ਕਿ ਉਨ੍ਹਾਂ
ਲੋਕਾਂ ਨੇ ਬਹੁਤ ਮੰਦੇ ਕੰਮ ਕੀਤੇ ਹਨ। 4ਤੂੰ ਉਨ੍ਹਾਂ ਨੂੰ ਆਖੀਂ,
'ਇਹੀ ਹੈ ਜੋ ਯਹੋਵਾਹ ਆਖਦਾ ਹੈ: ਮੈਂ ਤੁਹਾਨੂੰ ਆਪਣੀ ਬਿਵਸਥਾ
ਦਿੱਤੀ ਸੀ। ਤੁਹਾਨੂੰ ਮੇਰਾ ਹੁਕਮ ਮੰਨਣਾ ਚਾਹੀਦਾ ਹੈ ਅਤੇ ਮੇਰੀ
ਬਿਵਸਥਾ ਉੱਤੇ ਅਮਲ ਕਰਨਾ ਚਾਹੀਦਾ ਹੈ। 5ਤੁਹਾਨੂੰ ਉਹ ਗੱਲਾਂ
ਜ਼ਰੂਰ ਸੁਣਨੀਆਂ ਚਾਹੀਦੀਆਂ ਹਨ ਜੋ ਮੇਰੇ ਸੇਵਕ ਤੁਹਾਨੂੰ ਆਖਦੇ
ਹਨ। (ਨਬੀ ਮੇਰੇ ਸੇਵਕ ਹਨ।) ਮੈਂ ਤੁਹਾਡੇ ਵੱਲ ਬਾਰ-ਬਾਰ
ਨਬੀ ਭੇਜੇ, ਪਰ ਤੁਸੀਂ ਉਨ੍ਹਾਂ ਦੀ ਗੱਲ ਨਹੀਂ ਸੁਣੀ। 6ਜੇ ਤੁਸੀਂ
ਮੇਰਾ ਹੁਕਮ ਨਹੀਂ ਮੰਨੋਗੇ ਤਾਂ ਮੈਂ ਯਰੂਸ਼ਲਮ ਵਿਚਲੇ ਆਪਣੇ
ਮੰਦਰ ਨੂੰ ਸ਼ੀਲੋਹ ਦੇ ਆਪਣੇ ਪਵਿੱਤਰ ਤੰਬੂ ਵਰਗਾ ਬਣਾ
ਦਿਆਂਗਾ। ਸਾਰੀ ਦੁਨੀਆਂ ਦੇ ਲੋਕ ਯਰੂਸ਼ਲਮ ਬਾਰੇ ਸੋਚਣਗੇ
ਜਦੋਂ ਉਹ ਹੋਰਨਾਂ ਸ਼ਹਿਰਾਂ ਉੱਤੇ ਮੰਦੀਆਂ ਗੱਲਾਂ ਵਾਪਰਨ ਦੀ
ਮੰਗ ਕਰਨਗੇ।'"

7ਜਾਜਕਾਂ, ਨਬੀਆਂ ਅਤੇ ਹੋਰ ਸਾਰੇ ਲੋਕਾਂ ਨੇ ਯਹੋਵਾਹ ਦੇ
ਮੰਦਰ ਵਿੱਚ ਯਿਰਮਿਯਾਹ ਨੂੰ ਇਹ ਸ਼ਬਦ ਆਖਦਿਆਂ ਸੁਣਿਆ।
8ਯਿਰਮਿਯਾਹ ਨੇ ਉਹ ਹਰ ਗੱਲ ਲੋਕਾਂ ਨੂੰ ਆਖਕੇ ਮੁਕਾਈ ਜਿਸ
ਬਾਰੇ ਯਹੋਵਾਹ ਨੇ ਉਸਨੂੰ ਲੋਕਾਂ ਨੂੰ ਆਖਣ ਦਾ ਸੰਦੇਸ਼ ਦਿੱਤਾ
ਸੀ। ਤਾਂ ਜਾਜਕਾਂ, ਨਬੀਆਂ ਅਤੇ ਹੋਰ ਸਾਰੇ ਲੋਕਾਂ ਨੇ ਯਿਰਮਿਯਾਹ
ਨੂੰ ਫ਼ੜ ਲਿਆ। ਉਨ੍ਹਾਂ ਨੇ ਆਖਿਆ, "ਇਹ ਗੱਲਾਂ ਆਖਣ ਲਈ
ਤੈਨੂੰ ਮੌਤ ਮਿਲੇਗੀ! 9ਤੂੰ ਹੌਸਲਾ ਕਿਵੇਂ ਕੀਤਾ ਯਹੋਵਾਹ ਦੇ ਨਾਮ
ਉੱਤੇ ਅਜਿਹਾ ਪ੍ਰਚਾਰ ਕਰਨ ਦਾ! ਤੂੰ ਇਹ ਆਖਣ ਦਾ ਹੌਸਲਾ
ਕਿਵੇਂ ਕੀਤਾ ਕਿ ਇਹ ਮੰਦਰ ਸ਼ੀਲੋਹ ਵਾਲੇ ਮੰਦਰ ਵਾਂਗ ਤਬਾਹ
ਹੋ ਜਾਵੇਗਾ! ਤੂੰ ਇਹ ਆਖਣ ਦਾ ਹੌਸਲਾ ਕਿਵੇਂ ਕੀਤਾ ਕਿ ਯਰੂਸ਼ਲਮ
ਮਾਰੂਥਲ ਬਣ ਜਾਵੇਗਾ ਜਿੱਥੇ ਕੋਈ ਵੀ ਨਹੀਂ ਰਹੇਗਾ।" ਯਹੋਵਾਹ
ਦੇ ਮੰਦਰ ਵਿੱਚ ਸਾਰੇ ਲੋਕ ਯਿਰਮਿਯਾਹ ਦੇ ਆਲੇ-ਦੁਆਲੇ ਇਕੱਠੇ
ਹੋ ਗਏ।

10ਹੁਣ ਯਹੂਦਾਹ ਦੇ ਹਾਕਮਾਂ ਨੇ ਇਨ੍ਹਾਂ ਗੱਲਾਂ ਬਾਰੇ ਸੁਣਿਆ
ਜੋ ਇੱਥੇ ਵਾਪਰ ਰਹੀਆਂ ਸਨ। ਇਸ ਲਈ ਉਹ ਰਾਜੇ ਦੇ ਮਹਿਲ
ਵਿੱਚੋਂ ਬਾਹਰ ਆ ਗਏ। ਉਹ ਯਹੋਵਾਹ ਦੇ ਮੰਦਰ ਵੱਲ ਗਏ।
ਉੱਥੇ ਉਨ੍ਹਾਂ ਨੇ ਨਵੇਂ ਦਰਵਾਜ਼ੇ ਕੋਲ ਆਪਣੇ ਸਥਾਨ ਗ੍ਰਹਿਣ ਕਰ
ਲਏ। ਨਵਾਂ ਦਰਵਾਜ਼ਾ ਯਹੋਵਾਹ ਦੇ ਮੰਦਰ ਵੱਲ ਜਾਣ ਵਾਲਾ
ਦਰਵਾਜ਼ਾ ਹੈ। 11ਤਾਂ ਜਾਜਕਾਂ ਅਤੇ ਨਬੀਆਂ ਨੇ ਹਾਕਮਾਂ ਅਤੇ
ਹੋਰ ਸਾਰੇ ਲੋਕਾਂ ਨਾਲ ਗੱਲ ਕੀਤੀ। ਉਨ੍ਹਾਂ ਨੇ ਆਖਿਆ,
"ਯਿਰਮਿਯਾਹ ਨੂੰ ਮਾਰ ਦੇਣਾ ਚਾਹੀਦਾ ਹੈ। ਉਸਨੇ ਯਰੂਸ਼ਲਮ
ਬਾਰੇ ਮੰਦੀਆਂ ਗੱਲਾਂ ਆਖੀਆਂ ਹਨ। ਤੁਸੀਂ ਉਸ ਨੂੰ ਇਹ ਗੱਲਾਂ
ਆਖਦਿਆਂ ਸੁਣਿਆ।"

12ਤਾਂ ਯਿਰਮਿਯਾਹ ਨੇ ਯਹੂਦਾਹ ਦੇ ਸਾਰੇ ਹਾਕਮਾਂ ਅਤੇ ਹੋਰ
ਸਾਰੇ ਲੋਕਾਂ ਨਾਲ ਗੱਲ ਕੀਤੀ। ਉਸ ਨੇ ਆਖਿਆ, "ਯਹੋਵਾਹ ਨੇ
ਮੈਨੂੰ ਇਸ ਮੰਦਰ ਅਤੇ ਇਸ ਸ਼ਹਿਰ ਬਾਰੇ ਇਹ ਗੱਲਾਂ ਆਖਣ
ਲਈ ਭੇਜਿਆ ਹੈ। ਹਰ ਉਹ ਗੱਲ ਜਿਹੜੀ ਤੁਸੀਂ ਸੁਣੀ ਹੈ ਉਹ
ਯਹੋਵਾਹ ਵੱਲੋਂ ਹੈ। 13ਤੁਹਾਨੂੰ ਲੋਕਾਂ ਨੂੰ ਅਵੱਸ਼ ਹੀ ਆਪਣੇ ਜੀਵਨ

ਬਦਲਣੇ ਚਾਹੀਦੇ ਹਨ! ਤੁਹਾਨੂੰ ਨੇਕੀ ਕਰਨੀ ਸ਼ੁਰੂ ਕਰ ਦੇਣੀ
ਚਾਹੀਦੀ ਹੈ। ਤੁਹਾਨੂੰ ਚਾਹੀਦਾ ਹੈ ਕਿ ਯਹੋਵਾਹ ਆਪਣੇ ਪਰਮੇਸ਼ੁਰ
ਦਾ ਹੁਕਮ ਮੰਨੋ। ਜੇ ਤੁਸੀਂ ਅਜਿਹਾ ਕਰੋਗੇ ਤਾਂ ਯਹੋਵਾਹ ਆਪਣਾ
ਮਨ ਬਦਲ ਲਵੇਗਾ। ਯਹੋਵਾਹ ਉਹ ਮੰਦੀਆਂ ਗੱਲਾਂ ਨਹੀਂ ਕਰੇਗਾ
ਜਿਨ੍ਹਾਂ ਬਾਰੇ ਉਸਨੇ ਤੁਹਾਨੂੰ ਆਖਿਆ ਹੈ। **14**ਜਿੱਥੋਂ ਤੀਕ ਮੇਰੀ
ਗੱਲ ਹੈ, ਮੈਂ ਤੁਹਾਡੇ ਕਬਜ਼ੇ ਵਿੱਚ ਹਾਂ। ਮੇਰੇ ਨਾਲ ਓਹੀ ਸਲੂਕ
ਕਰੋ ਜਿਹੜਾ ਤੁਸੀਂ ਚੰਗਾ ਅਤੇ ਠੀਕ ਸਮਝਦੇ ਹੋ। **15**ਪਰ ਜੇ
ਤੁਸੀਂ ਮੈਨੂੰ ਮਾਰ ਦਿਓਗੇ, ਤਾਂ ਇੱਕ ਗੱਲ ਬਾਰੇ ਯਕੀਨ ਰਖਣਾ।
ਤੁਸੀਂ ਇੱਕ ਬੇਗੁਨਾਹ ਬੰਦੇ ਨੂੰ ਮਾਰਨ ਦੇ ਦੋਸ਼ੀ ਹੋਵੋਗੇ। ਤੁਸੀਂ
ਇਸ ਸ਼ਹਿਰ ਨੂੰ ਅਤੇ ਇਸਦੇ ਹਰ ਵਾਸੀ ਨੂੰ ਵੀ ਦੋਸ਼ੀ ਬਣਾ
ਦਿਓਗੇ। ਯਹੋਵਾਹ ਨੇ ਸੱਚਮੁੱਚ ਮੈਨੂੰ ਤੁਹਾਡੇ ਵੱਲ ਭੇਜਿਆ ਹੈ।
ਜਿਹੜਾ ਸੰਦੇਸ਼ ਤੁਸੀਂ ਸੁਣਿਆ ਹੈ ਓਹ ਯਹੋਵਾਹ ਵੱਲੋਂ ਹੀ ਹੈ।"

**16**ਤਾਂ ਹਾਕਮ ਅਤੇ ਹੋਰ ਸਾਰੇ ਲੋਕ ਬੋਲੇ। ਉਨ੍ਹਾਂ ਲੋਕਾਂ ਨੇ
ਜਾਜਕਾਂ ਅਤੇ ਨਬੀਆਂ ਨੂੰ ਆਖਿਆ, "ਯਿਰਮਿਯਾਹ ਨੂੰ ਮਾਰਨਾ
ਨਹੀਂ ਚਾਹੀਦਾ। ਜਿਹੜੀਆਂ ਗੱਲਾਂ ਯਿਰਮਿਯਾਹ ਨੇ ਸਾਨੂੰ ਆਖੀਆਂ
ਹਨ ਉਹ ਯਹੋਵਾਹ ਸਾਡੇ ਪਰਮੇਸ਼ੁਰ ਵੱਲੋਂ ਹੀ ਹਨ।"

**17**ਤਾਂ ਕੁਝ ਬਜ਼ੁਰਗ ਖੜੇ ਹੋ ਗਏ ਅਤੇ ਲੋਕਾਂ ਨੂੰ ਕਹਿਣ ਲੱਗੇ।
**18**ਉਨ੍ਹਾਂ ਨੇ ਆਖਿਆ, "ਨਬੀ ਮੀਕਾਹ ਮੋਰਸ਼ਤ ਸ਼ਹਿਰ ਦਾ ਸੀ।
ਮੀਕਾਹ ਯਹੂਦਾਹ ਦੇ ਰਾਜਾ ਹਿਜ਼ਕੀਯਾਹ ਦੇ ਰਾਜ ਵੇਲੇ ਦਾ ਨਬੀ
ਸੀ। ਮੀਕਾਹ ਨੇ ਯਹੂਦਾਹ ਦੇ ਸਾਰੇ ਲੋਕਾਂ ਨੂੰ ਇਹ ਗੱਲਾਂ ਆਖੀਆਂ:

ਸਰਬ-ਸ਼ਕਤੀਮਾਨ ਯਹੋਵਾਹ ਆਖਦਾ ਹੈ:

"ਸੀਯੋਨ ਤਬਾਹ ਹੋ ਜਾਵੇਗਾ, ਇਹ ਵਾਹਿਆ ਹੋਇਆ ਖੇਤ
ਬਣ ਜਾਵੇਗਾ। ਯਰੂਸ਼ਲਮ ਪੱਥਰਾਂ ਦਾ ਢੇਰ ਬਣ ਜਾਵੇਗਾ। ਮੰਦਰ
ਵਾਲੀ ਪਹਾੜੀ ਸੱਖਣੀ ਪਹਾੜੀ ਹੋਵੇਗੀ, ਜਿਸ ਉੱਪਰ ਝਾੜੀਆਂ
ਉੱਗੀਆਂ ਹੋਣਗੀਆਂ। ਮੀਕਾਹ 3:12

**19**"ਹਿਜ਼ਕੀਯਾਹ ਯਹੂਦਾਹ ਦਾ ਰਾਜਾ ਸੀ। ਅਤੇ ਹਿਜ਼ਕੀਯਾਹ
ਨੇ ਮੀਕਾਹ ਨੂੰ ਨਹੀਂ ਸੀ ਮਾਰਿਆ। ਯਹੂਦਾਹ ਦੇ ਕਿਸੇ ਬੰਦੇ ਨੇ
ਵੀ ਮੀਕਾਹ ਨੂੰ ਨਹੀਂ ਸੀ ਮਾਰਿਆ। ਤੁਸੀਂ ਜਾਣਦੇ ਹੋ ਕਿ
ਹਿਜ਼ਕੀਯਾਹ ਯਹੋਵਾਹ ਦੀ ਇੱਜ਼ਤ ਕਰਦਾ ਸੀ। ਉਹ ਯਹੋਵਾਹ
ਨੂੰ ਪ੍ਰਸੰਨ ਕਰਨਾ ਚਾਹੁੰਦਾ ਸੀ। ਯਹੋਵਾਹ ਨੇ ਆਖਿਆ ਸੀ ਕਿ
ਉਹ ਯਹੂਦਾਹ ਲਈ ਮੰਦੀਆਂ ਗੱਲਾਂ ਕਰੇਗਾ। ਪਰ ਹਿਜ਼ਕੀਯਾਹ
ਨੇ ਯਹੋਵਾਹ ਅੱਗੇ ਪ੍ਰਾਰਥਨਾ ਕੀਤੀ ਅਤੇ ਯਹੋਵਾਹ ਨੇ ਆਪਣਾ
ਇਰਾਦਾ ਬਦਲ ਲਿਆ। ਯਹੋਵਾਹ ਨੇ ਉਹ ਮੰਦੀਆਂ ਗੱਲਾਂ ਨਹੀਂ
ਕੀਤੀਆਂ। ਜੇ ਅਸੀਂ ਯਿਰਮਿਯਾਹ ਨੂੰ ਦੁੱਖ ਪੁਚਾਵਾਂਗੇ, ਤਾਂ ਅਸੀਂ
ਆਪਣੇ ਲਈ ਬਹੁਤ ਮੁਸੀਬਤਾਂ ਖੜੀਆਂ ਕਰ ਲਵਾਂਗੇ। ਅਤੇ ਉਹ
ਮੁਸੀਬਤਾਂ ਸਾਡੇ ਆਪਣੇ ਕਸੂਰ ਕਰਕੇ ਆਉਣਗੀਆਂ।"

**20**ਅਤੀਤ ਵਿੱਚ, ਇੱਕ ਹੋਰ ਬੰਦਾ ਸੀ ਜਿਹੜਾ ਯਹੋਵਾਹ ਦੇ
ਸੰਦੇਸ਼ ਦਾ ਪ੍ਰਚਾਰ ਕਰਦਾ ਸੀ। ਉਸਦਾ ਨਾਮ ਸੀ ਊਰੀਯਾਹ।
ਉਹ ਸ਼ਮਅਯਾਹ ਨਾਮ ਦੇ ਬੰਦੇ ਦਾ ਪੁੱਤਰ ਸੀ। ਊਰੀਯਾਹ ਕਿਰਯਥ-
ਯਆਰੀਮ ਸ਼ਹਿਰ ਦਾ ਸੀ। ਊਰੀਯਾਹ ਨੇ ਵੀ ਇੱਕ ਸ਼ਹਿਰ ਦੇ
ਵਿਰੁੱਧ ਉਨ੍ਹਾਂ ਗੱਲਾਂ ਦਾ ਹੀ ਪ੍ਰਚਾਰ ਕੀਤਾ ਸੀ ਜਿਸਦਾ ਯਿਰਮਿਯਾਹ
ਨੇ ਕੀਤਾ ਹੈ। **21**ਰਾਜੇ ਯਹੋਯਾਕੀਮ ਅਤੇ ਉਸਦੇ ਫ਼ੌਜੀ ਅਫ਼ਸਰਾਂ
ਅਤੇ ਯਹੂਦਾਹ ਦੇ ਆਗੂਆਂ ਨੇ ਊਰੀਯਾਹ ਦੇ ਪ੍ਰਚਾਰ ਨੂੰ
ਸੁਣਿਆ। ਉਹ ਬਹੁਤ ਗੁੱਸੇ ਹੋਏ। ਰਾਜਾ ਯਹੋਯਾਕੀਮ ਊਰੀਯਾਹ
ਨੂੰ ਮਾਰਨਾ ਚਾਹੁੰਦਾ ਸੀ। ਊਰੀਯਾਹ ਭੈਭੀਤ ਸੀ ਇਸ ਲਈ ਉਹ
ਬਚਕੇ ਮਿਸਰ ਦੇਸ਼ ਨੂੰ ਭੱਜ ਗਿਆ। **22**ਪਰ ਰਾਜੇ ਯਹੋਯਾਕੀਮ ਨੇ
ਇੱਕ ਅਲਨਾਥਾਨ ਨਾਮ ਦੇ ਬੰਦੇ ਅਤੇ ਕੁਝ ਹੋਰ ਲੋਕਾਂ ਨੂੰ ਮਿਸਰ
ਭੇਜਿਆ। ਅਲਨਾਥਾਨ ਅਕਬੋਰ ਨਾਂ ਦੇ ਇੱਕ ਬੰਦੇ ਦਾ ਪੁੱਤਰ
ਸੀ। **23**ਉਨ੍ਹਾਂ ਲੋਕਾਂ ਨੇ ਊਰੀਯਾਹ ਨੂੰ ਮਿਸਰ ਵਿੱਚੋਂ ਲਿਆਂਦਾ।
ਫ਼ੇਰ ਉਹ ਲੋਕ ਊਰੀਯਾਹ ਨੂੰ ਰਾਜੇ ਯਹੋਯਾਕੀਮ ਕੋਲ ਲੈ ਗਏ।
ਯਹੋਯਾਕੀਮ ਨੇ ਊਰੀਯਾਹ ਨੂੰ ਤਲਵਾਰ ਨਾਲ ਕਤਲ ਕਰਨ ਦਾ
ਹੁਕਮ ਦੇ ਦਿੱਤਾ। ਊਰੀਯਾਹ ਦੀ ਲਾਸ਼ ਨੂੰ ਉਸ ਕਬਰਿਸਤਾਨ
ਵਿੱਚ ਸੁੱਟ ਦਿੱਤਾ ਗਿਆ ਜਿੱਥੇ ਗਰੀਬ ਲੋਕਾਂ ਨੂੰ ਦਫ਼ਨ ਕੀਤਾ
ਜਾਂਦਾ ਸੀ।

**24**ਉੱਥੇ ਇੱਕ ਮਹੱਤਵਪੂਰਣ ਆਦਮੀ ਸੀ ਜਿਸਦਾ ਨਾਮ ਸੀ
ਸ਼ਾਫ਼ਾਨ ਦਾ ਪੁੱਤਰ ਅਹੀਕਾਮ। ਅਹੀਕਾਮ ਨੇ ਯਿਰਮਿਯਾਹ ਦੀ
ਸਹਾਇਤਾ ਕੀਤੀ। ਇਸ ਲਈ ਅਹੀਕਾਮ ਨੇ ਯਿਰਮਿਯਾਹ ਨੂੰ
ਜਾਜਕਾਂ ਅਤੇ ਨਬੀਆਂ ਹੱਥੋਂ ਕਤਲ ਹੋਣ ਤੋਂ ਬਚਾਇਆ।

## ਯਹੋਵਾਹ ਨੇ ਨਬੂਕਦਨੱਸਰ ਨੂੰ ਹਾਕਮ ਬਣਾਇਆ

**27** ਯਹੋਵਾਹ ਵੱਲੋਂ ਇੱਹ ਸੰਦੇਸ਼ ਯਿਰਮਿਯਾਹ ਨੂੰ ਯਹੂਦਾਹ
ਦੇ ਰਾਜੇ ਸਿਦਕੀਯਾਹ ਦੇ ਸ਼ਾਸਨ ਦੇ ਸ਼ੁਰੂਆਤ ਵਿੱਚ
ਮਿਲਿਆ। * ਸਿਦਕੀਯਾਹ ਰਾਜੇ ਯੋਸ਼ੀਯਾਹ ਦਾ ਪੁੱਤਰ ਸੀ। **2**ਇਹ
ਸੀ ਜੋ ਯਹੋਵਾਹ ਨੇ ਮੈਨੂੰ ਆਖਿਆ, "ਯਿਰਮਿਯਾਹ, ਡੰਡਿਆਂ ਅਤੇ
ਰੱਸੀਆਂ ਤੋਂ ਇੱਕ ਜੂਲਾ ਬਣਾ ਅਤੇ ਇਸ ਨੂੰ ਆਪਣੀ ਗਰਦਨ
ਉੱਤੇ ਰੱਖ। **3**ਫ਼ੇਰ ਹੋਰਨਾਂ ਹਲਾਂ ਨੂੰ ਅਦੋਮ, ਮੋਆਬ ਅਤੇ ਅੰਮੋਨ,
ਸੂਰ ਅਤੇ ਸੈਦਾ ਦੇ ਰਾਜਿਆਂ ਨੂੰ ਘੱਲ ਦੇ। ਉਨ੍ਹਾਂ ਰਾਜਿਆਂ ਨੂੰ
ਜਿਹੜੇ ਯਰੂਸ਼ਲਮ ਵਿੱਚ ਯਹੂਦਾਹ ਦੇ ਰਾਜੇ ਸਿਦਕੀਯਾਹ ਨੂੰ
ਮਿਲਣ ਆਏ ਨੇ, ਸੰਦੇਸ਼ਵਾਹਕਾਂ ਹੱਥ ਸੰਦੇਸ਼ ਭੇਜ। **4**ਉਨ੍ਹਾਂ
ਸੰਦੇਸ਼ਵਾਹਕਾਂ ਨੂੰ ਆਖ ਕਿ ਉਹ ਆਪਣੇ ਮਾਲਕਾਂ ਨੂੰ ਇਹ ਸੰਦੇਸ਼
ਦੇਣ। ਉਨ੍ਹਾਂ ਨੂੰ ਆਖੀਂ, 'ਯਹੋਵਾਹ ਸਰਬ ਸ਼ਕਤੀਮਾਨ, ਇਸਰਾਏਲ
ਦਾ ਪਰਮੇਸ਼ੁਰ ਆਖਦਾ ਹੈ, ਆਪਣੇ ਮਾਲਕਾਂ ਨੂੰ ਆਖੋ ਕਿ ਮੈਂ ਇਸ
ਧਰਤੀ ਨੂੰ ਅਤੇ ਇਸ ਉੱਤੇ ਵਸਣ ਵਾਲਿਆਂ ਨੂੰ ਆਖ ਕਿ **5**ਮੈਂ
ਧਰਤੀ ਨੂੰ ਅਤੇ ਇਸ ਉੱਤੇ ਰਹਿਣ ਵਾਲੇ ਸਾਰੇ ਲੋਕਾਂ ਨੂੰ ਸਾਜਿਆ
ਸੀ। ਮੈਂ ਧਰਤੀ ਉਤਲੇ ਸਾਰੇ ਜਾਨਵਰਾਂ ਨੂੰ ਸਾਜਿਆ ਸੀ। ਇਹ
ਸਾਰਾ ਕੁਝ ਮੈਂ ਆਪਣੀ ਵੱਡੀ ਸ਼ਕਤੀ ਨਾਲ ਅਤੇ ਤਾਕਤਵਰ ਹੱਥ
ਨਾਲ ਕੀਤਾ। ਮੈਂ ਜਿਸ ਕਿਸੇ ਨੂੰ ਚਾਹਾਂ ਇਹ ਧਰਤੀ ਦੇ ਸਕਦਾ
ਹਾਂ। **6**ਹੁਣ ਮੈਂ ਤੁਹਾਡੇ ਸਾਰੇ ਦੇਸ਼ਾਂ ਨੂੰ ਬਾਬਲ ਦੇ ਰਾਜੇ ਨਬੂਕਦਨੱਸਰ
ਨੂੰ ਦੇ ਦਿੱਤਾ ਹੈ। ਉਹ ਮੇਰਾ ਸੇਵਕ ਹੈ। ਮੈਂ ਜੰਗਲੀ ਜਾਨਵਰਾਂ
ਕੋਲੋਂ ਵੀ ਉਸਦਾ ਆਗਿਆ ਪਾਲਨ ਕਰਾਵਾਂਗਾ। **7**ਸਾਰੀਆਂ ਕੌਮਾਂ
ਨਬੂਕਦਨੱਸਰ ਉਸਦੇ ਪੁੱਤਰ ਅਤੇ ਉਸਦੇ ਪੋਤਰੇ ਦੀ ਸੇਵਾ
ਕਰਨਗੀਆਂ। ਫ਼ੇਰ ਇੱਕ ਸਮਾਂ ਆਵੇਗਾ ਜਦੋਂ ਬਾਬਲ ਹਾਰ
ਜਾਵੇਗਾ। ਬਹੁਤ ਸਾਰੀਆਂ ਕੌਮਾਂ ਅਤੇ ਮਹਾਨ ਰਾਜੇ ਬਾਬਲ ਨੂੰ
ਆਪਣਾ ਸੇਵਕ ਬਣਾ ਲੈਣਗੇ।

---

**ਯਿਰਮਿਯਾਹ ਨੂੰ ... ਵਿੱਚ ਮਿਲਿਆ** ਹਿਬਰੂ ਵਿੱਚ ਹੈ, "ਯੋਹੋਇਯਾਕਿਮ ਦੇ ਰਾਜ ਸ਼ੁਰੂ ਹੋਣ ਦੇ ਸਮੇਂ।" ਇਹ ਸੰਭਵਤਾ ਲਿਖਾਰੀ ਦੀ ਗ਼ਲਤੀ ਹੈ। ਪਦ ਤਿੰਨ ਵਿੱਚ ਸਿਦਕੀਯਾਹ ਬਾਰੇ ਵਰਣਨ ਹੈ। ਯਿਰਮਿਯਾਹ 28:1 ਵਿੱਚ 594-593 B.C. ਦਾ ਜ਼ਿਕਰ ਹੈ।

8“ਪਰ ਜੇਕਰ ਕੋਈ ਕੌਮ ਜਾਂ ਰਾਜ ਬਾਬਲ ਦੇ ਰਾਜੇ
ਨਬੂਕਦਨੱਸਰ ਦੀ ਸੇਵਾ ਕਰਨ ਤੋਂ ਅਤੇ ਉਸ ਦਾ ਜੂਲਾ ਆਪਣੀ
ਗਰਦਨ ਤੇ ਪਾਉਣ ਤੋਂ ਇਨਕਾਰ ਕਰਦਾ, ਮੈਂ ਉਸ ਕੌਮ ਨੂੰ
ਤਲਵਾਰ, ਭੁੱਖ ਅਤੇ ਭਿਆਨਕ ਬਿਮਾਰੀ ਨਾਲ ਸਜ਼ਾ ਦਿਆਂਗਾ।’”
ਇਹ ਸੰਦੇਸ਼ ਯਹੋਵਾਹ ਵੱਲੋਂ ਹੈ। “‘ਇਹ ਗੱਲ ਮੈਂ ਉਦੋਂ ਤੀਕ
ਕਰਾਂਗਾ ਜਦੋਂ ਤੀਕ ਕਿ ਮੈਂ ਉਸ ਕੌਮ ਨੂੰ ਤਬਾਹ ਨਹੀਂ ਕਰ
ਦਿੰਦਾ। ਮੈਂ ਨਬੂਕਦਨੱਸਰ ਦੀ ਵਰਤੋਂ ਉਸ ਕੌਮ ਨੂੰ ਤਬਾਹ ਕਰਨ
ਲਈ ਕਰਾਂਗਾ ਜਿਹੜੀ ਉਸਦੇ ਖਿਲਾਫ਼ ਲੜਦੀ ਹੈ। 9ਇਸ ਲਈ
ਆਪਣੇ ਨਬੀਆਂ ਦੀ ਗੱਲ ਨਾ ਸੁਣੋ, ਉਨ੍ਹਾਂ ਲੋਕਾਂ ਦੀ ਗੱਲ ਨਾ
ਸੁਣੋ ਜਿਹੜੇ ਜਾਦੂ ਦੇ ਪ੍ਰਭਾਵ ਨਾਲ ਭਵਿੱਖ ਬਾਣੀ ਕਰਦੇ ਹਨ।
ਉਨ੍ਹਾਂ ਲੋਕਾਂ ਨੂੰ ਨਾ ਸੁਣੋ ਜਿਹੜੇ ਆਖਦੇ ਨੇ ਕਿ ਉਹ ਸੁਪਨਿਆਂ
ਦੀ ਵਿਆਖਿਆ ਕਰ ਸਕਦੇ ਹਨ। ਉਨ੍ਹਾਂ ਲੋਕਾਂ ਨਾਲ ਗੱਲ ਨਾ
ਕਰੋ ਜਿਹੜੇ ਮੁਰਦਿਆਂ ਨਾਲ ਗੱਲਾਂ ਕਰਦੇ ਨੇ ਜਾਂ ਜਿਹੜੇ ਜਾਦੂ-
ਟੂਣੇ ਕਰਦੇ ਨੇ। ਉਹ ਸਾਰੇ ਲੋਕ ਤੁਹਾਨੂੰ ਦੱਸਦੇ ਹਨ, “ਤੁਸੀਂ
ਬਾਬਲ ਦੇ ਰਾਜੇ ਦੇ ਗੁਲਾਮ ਨਹੀਂ ਬਣੋਗੇ।” 10ਪਰ ਉਹ ਲੋਕ
ਤੁਹਾਡੇ ਨਾਲ ਝੂਠ ਬੋਲ ਰਹੇ ਹਨ। ਉਹ ਲੋਕ ਸਿਰਫ਼ ਤੁਹਾਨੂੰ
ਵਤਨੋ ਦੂਰ ਲਿਜਾਣ ਦਾ ਕਾਰਣ ਬਣਨਗੇ। ਮੈਂ ਤੁਹਾਨੂੰ ਆਪਣੇ
ਘਰ ਛੱਡਣ ਲਈ ਮਜ਼ਬੂਰ ਕਰਾਂਗਾ। ਅਤੇ ਤੁਸੀਂ ਪਰਾਏ ਦੇਸ਼
ਵਿੱਚ ਜਾਕੇ ਮਰੋਗੇ।

11“‘ਪਰ ਉਹ ਕੌਮਾਂ ਜਿਨ੍ਹਾਂ ਨੇ ਬਾਬਲ ਦੇ ਰਾਜੇ ਦੀ ਅਧੀਨਗੀ
ਕਬੂਲ ਕਰ ਲਈ ਹੋਵੇਗੀ ਉਹ ਜਿਉਣਗੀਆਂ। ਮੈਂ ਉਨ੍ਹਾਂ ਕੌਮਾਂ
ਨੂੰ ਆਪਣੇ ਦੇਸ਼ ਵਿੱਚ ਰਹਿਣ ਅਤੇ ਬਾਬਲ ਦੇ ਰਾਜੇ ਦੀ ਸੇਵਾ
ਕਰਨ ਦਿਆਂਗਾ।’” ਇਹ ਸੰਦੇਸ਼ ਯਹੋਵਾਹ ਵੱਲੋਂ ਹੈ। “‘ਉਨ੍ਹਾਂ
ਕੌਮਾਂ ਦੇ ਲੋਕ ਆਪਣੀ ਧਰਤੀ ਅੰਦਰ ਰਹਿਣਗੇ ਅਤੇ ਉਸੇ ਦੀ
ਖੇਤੀ ਕਰਨਗੇ।

12“‘ਮੈਂ ਯਹੂਦਾਹ ਦੇ ਰਾਜੇ ਸਿਦਕੀਯਾਹ ਨੂੰ ਵੀ ਇਹੀ ਸੰਦੇਸ਼
ਦਿੱਤਾ ਸੀ। ਮੈਂ ਆਖਿਆ ਸੀ, “ਸਿਦਕੀਯਾਹ, ਤੈਨੂੰ ਆਪਣੀ
ਗਰਦਨ ਬਾਬਲ ਦੇ ਰਾਜੇ ਦੇ ਜੂਲੇ ਹੇਠਾਂ ਪਾ ਦੇਣੀ ਚਾਹੀਦੀ ਹੈ
ਅਤੇ ਉਸਦਾ ਹੁਕਮ ਮੰਨਣਾ ਚਾਹੀਦਾ ਹੈ। ਜੇ ਤੂੰ ਬਾਬਲ ਦੇ ਰਾਜੇ
ਅਤੇ ਉਸਦੇ ਲੋਕਾਂ ਦੀ ਸੇਵਾ ਕਰੇਗਾ, ਤਾਂ ਤੂੰ ਜੀਵੇਗਾ। 13ਜੇ ਤੂੰ
ਬਾਬਲ ਦੇ ਰਾਜੇ ਦੀ ਸੇਵਾ ਕਰਨੀ ਨਹੀਂ ਮੰਨੇਂਗਾ ਤਾਂ ਤੂੰ ਅਤੇ
ਤੇਰੇ ਲੋਕ ਦੁਸ਼ਮਣ ਦੀ ਤਲਵਾਰ, ਭੁੱਖ ਨੰਗ ਅਤੇ ਭਿਆਨਕ
ਬਿਮਾਰੀਆਂ ਹੱਥੋਂ ਮਾਰੇ ਜਾਓਗੇ। ਯਹੋਵਾਹ ਨੇ ਆਖਿਆ ਸੀ ਕਿ
ਇਹ ਗੱਲਾਂ ਵਾਪਰਨਗੀਆਂ। 14ਪਰ ਝੂਠੇ ਨਬੀ ਆਖ ਰਹੇ ਹਨ:
ਤੁਸੀਂ ਕਦੇ ਵੀ ਬਾਬਲ ਦੇ ਰਾਜੇ ਦੇ ਗੁਲਾਮ ਨਹੀਂ ਹੋਵੋਗੇ।

“‘ਉਨ੍ਹਾਂ ਨਬੀਆਂ ਦੀ ਗੱਲ ਨਾ ਸੁਣੋ ਕਿਉਂ ਕਿ ਉਹ ਤੁਹਾਡੇ
ਅੱਗੇ ਝੂਠ ਦਾ ਪ੍ਰਚਾਰ ਕਰ ਰਹੇ ਹਨ। 15ਮੈਂ ਉਨ੍ਹਾਂ ਨਬੀਆਂ ਨੂੰ
ਨਹੀਂ ਸੀ ਭੇਜਿਆ।’” ਇਹ ਸੰਦੇਸ਼ ਯਹੋਵਾਹ ਵੱਲੋਂ ਹੈ। “‘ਉਹ
ਝੂਠ ਦਾ ਪ੍ਰਚਾਰ ਕਰ ਰਹੇ ਨੇ ਅਤੇ ਆਖ ਰਹੇ ਨੇ ਕਿ ਸੰਦੇਸ਼ ਮੇਰੇ
ਵੱਲੋਂ ਹੈ। ਇਸ ਲਈ ਮੈਂ ਤੁਹਾਨੂੰ ਯਹੂਦਾਹ ਦੇ ਲੋਕਾਂ ਨੂੰ ਦੂਰ ਭੇਜ
ਦਿਆਂਗਾ ਤੁਸੀਂ ਮਰ ਜਾਵੋਗੇ। ਅਤੇ ਉਹ ਨਬੀ ਜਿਹੜੇ ਤੁਹਾਡੇ
ਅੱਗੇ ਪ੍ਰਚਾਰ ਕਰ ਰਹੇ ਨੇ ਉਹ ਵੀ ਮਰ ਜਾਣਗੇ।”

16ਫ਼ੇਰ ਮੈਂ ਉਨ੍ਹਾਂ ਜਾਜਕਾਂ ਅਤੇ ਹੋਰ ਸਾਰੇ ਲੋਕਾਂ ਨੂੰ ਆਖਿਆ,
“ਯਹੋਵਾਹ ਆਖਦਾ ਹੈ: ਉਹ ਝੂਠੇ ਨਬੀ ਆਖ ਰਹੇ ਹਨ, ‘ਬਾਬਲ
ਵਾਲਿਆਂ ਨੇ ਯਹੋਵਾਹ ਦੇ ਮੰਦਰ ਵਿੱਚੋਂ ਬਹੁਤ ਸਾਰੀਆਂ ਚੀਜ਼ਾਂ
ਚੁੱਕ ਲਈਆਂ ਹਨ। ਉਹ ਚੀਜ਼ਾਂ ਛੇਤੀ ਵਾਪਸ ਲਿਆਂਦੀਆਂ
ਜਾਣਗੀਆਂ।’ ਉਨ੍ਹਾਂ ਨਬੀਆਂ ਦੀ ਗੱਲ ਨਾ ਸੁਣੋ ਕਿਉਂ ਕਿ ਉਹ
ਤੁਹਾਡੇ ਸਾਮ੍ਹਣੇ ਝੂਠ ਦਾ ਪ੍ਰਚਾਰ ਕਰ ਰਹੇ ਨੇ। 17ਉਨ੍ਹਾਂ ਨਬੀਆਂ
ਦੀ ਗੱਲ ਨਾ ਸੁਣੋ। ਬਾਬਲ ਦੇ ਰਾਜੇ ਦੀ ਸੇਵਾ ਕਰੋ। ਆਪਣੀ
ਸਜ਼ਾ ਨੂੰ ਪ੍ਰਵਾਨ ਕਰ ਲਵੋ ਅਤੇ ਤੁਸੀਂ ਜਿਉਂਦੇ ਰਹੋਗੇ। ਤੁਹਾਡੇ
ਲਈ ਯਰੂਸ਼ਲਮ ਦੇ ਇਸ ਸ਼ਹਿਰ ਦੇ ਤਬਾਹ ਕੀਤੇ ਜਾਣ ਦਾ ਕੋਈ
ਕਾਰਣ ਨਹੀਂ ਹੈ। 18ਜੇ ਉਹ ਲੋਕ ਨਬੀ ਹਨ ਅਤੇ ਯਹੋਵਾਹ
ਵੱਲੋਂ ਸੰਦੇਸ਼ ਪ੍ਰਾਪਤ ਕਰਦੇ ਹਨ ਤਾਂ ਉਨ੍ਹਾਂ ਨੂੰ ਪ੍ਰਾਰਥਨਾ ਕਰਨ
ਦਿਓ। ਉਨ੍ਹਾਂ ਨੂੰ ਉਨ੍ਹਾਂ ਚੀਜ਼ਾਂ ਬਾਰੇ ਪ੍ਰਾਰਥਨਾ ਕਰਨ ਦਿਓ
ਜਿਹੜੀਆਂ ਹਾਲੇ ਵੀ ਮੰਦਰ ਵਿੱਚ ਹਨ। ਉਨ੍ਹਾਂ ਨੂੰ ਉਨ੍ਹਾਂ ਚੀਜ਼ਾਂ
ਬਾਰੇ ਪ੍ਰਾਰਥਨਾ ਕਰਨ ਦਿਓ ਜਿਹੜੀਆਂ ਹਾਲੇ ਵੀ ਰਾਜੇ ਦੇ
ਮਹਿਲ ਅੰਦਰ ਹਨ। ਅਤੇ ਉਨ੍ਹਾਂ ਨੂੰ ਉਨ੍ਹਾਂ ਚੀਜ਼ਾਂ ਬਾਰੇ ਪ੍ਰਾਰਥਨਾ
ਕਰਨ ਦਿਓ ਜਿਹੜੀਆਂ ਹਾਲੇ ਵੀ ਯਰੂਸ਼ਲਮ ਅੰਦਰ ਹਨ। ਉਨ੍ਹਾਂ
ਨਬੀਆਂ ਨੂੰ ਪ੍ਰਾਰਥਨਾ ਕਰਨ ਦਿਓ ਕਿ ਉਹ ਸਾਰੀਆਂ ਚੀਜ਼ਾਂ
ਬਾਬਲ ਲਿਜਾਈਆਂ ਜਾਣ।”

19ਸਰਬ ਸ਼ਕਤੀਮਾਨ ਯਹੋਵਾਹ ਉਨ੍ਹਾਂ ਚੀਜ਼ਾਂ ਬਾਰੇ ਇਹ
ਆਖਦਾ ਹੈ ਜਿਹੜੀਆਂ ਹਾਲੇ ਵੀ ਯਰੂਸ਼ਲਮ ਵਿੱਚ ਬਚੀਆਂ ਹੋਈਆਂ
ਹਨ। ਮੰਦਰ ਵਿੱਚ ਥਮਲੇ ਹਨ, ਕਾਂਸੀ ਦਾ ਸਮੁੰਦਰ ਹੈ, ਹਿਲਣ
ਵਾਲੇ ਸਟੈਂਡ ਅਤੇ ਹੋਰ ਚੀਜ਼ਾਂ ਹਨ। ਬਾਬਲ ਦੇ ਰਾਜੇ ਨਬੂਕਦਨੱਸਰ
ਨੇ ਉਹ ਚੀਜ਼ਾਂ ਯਰੂਸ਼ਲਮ ਵਿੱਚ ਛੱਡ ਦਿੱਤੀਆਂ। 20ਨਬੂਕਦਨੱਸਰ
ਉਦੋਂ ਉਨ੍ਹਾਂ ਚੀਜ਼ਾਂ ਨੂੰ ਲੈਕੇ ਨਹੀਂ ਗਿਆ ਜਦੋਂ ਉਸਨੇ ਯਹੂਦਾਹ
ਦੇ ਰਾਜੇ ਯੇਹੋਇਆਚਿਨ ਨੂੰ ਕੈਦੀ ਬਣਾ ਕੇ ਲੈ ਗਿਆ ਸੀ।
ਯੇਹੋਇਆਚਿਨ ਰਾਜੇ ਯਹੋਯਾਕੀਮ ਦਾ ਪੁੱਤਰ ਸੀ। ਨਬੂਕਦਨੱਸਰ
ਯਹੂਦਾਹ ਅਤੇ ਯਰੂਸ਼ਲਮ ਦੇ ਹੋਰ ਵੀ ਕਈ ਮਹੱਤਵਪੂਰਣ ਬੰਦਿਆਂ
ਨੂੰ ਲੈ ਗਿਆ ਸੀ। 21ਸਰਬ ਸ਼ਕਤੀਮਾਨ ਯਹੋਵਾਹ, ਇਸਰਾਏਲ
ਦਾ ਪਰਮੇਸ਼ੁਰ ਉਨ੍ਹਾਂ ਚੀਜ਼ਾਂ ਬਾਰੇ ਜਿਹੜੀਆਂ ਹਾਲੇ ਵੀ ਮੰਦਰ
ਵਿੱਚ ਅਤੇ ਯਰੂਸ਼ਲਮ ਦੇ ਰਾਜੇ ਦੇ ਮਹਿਲ ਅੰਦਰ ਹਾਲੇ ਵੀ ਰਹਿ
ਗਈਆਂ ਹਨ। 22ਉਹ ਸਾਰੀਆਂ ਚੀਜ਼ਾਂ ਬਾਬਲ ਲਿਜਾਈਆਂ
ਜਾਣਗੀਆਂ ਜਦੋਂ ਤੀਕ ਕਿ ਮੈਂ ਇੱਕ ਦਿਨ ਉਨ੍ਹਾਂ ਨੂੰ ਵਾਪਸ
ਨਹੀਂ ਲਿਆਉਂਦਾ। ਇਹ ਸੰਦੇਸ਼ ਯਹੋਵਾਹ ਵੱਲੋਂ ਹੈ। “ਫ਼ੇਰ ਮੈਂ
ਉਨ੍ਹਾਂ ਚੀਜ਼ਾਂ ਨੂੰ ਵਾਪਸ ਲਿਆਵਾਂਗਾ। ਮੈਂ ਉਨ੍ਹਾਂ ਚੀਜ਼ਾਂ ਨੂੰ ਇਸ
ਥਾਂ ਫ਼ੇਰ ਰੱਖ ਦਿਆਂਗਾ।”

### ਝੂਠਾ ਨਬੀ ਹਨਨਯਾਹ

28 ਯਹੂਦਾਹ ਵਿੱਚ ਰਾਜੇ ਸਿਦਕੀਯਾਹ ਦੇ ਸ਼ਾਸਨ ਦੇ
ਚੌਥੇ ਵਰ੍ਹੇ ਦੇ ਪੰਜਵੇਂ ਮਹੀਨੇ ਵਿੱਚ, ਗਿਬਓਨ ਸ਼ਹਿਰ
ਤੋਂ ਅੱਜ਼ੂਰ ਦੇ ਪੁੱਤਰ ਨਬੀ ਹਨਨਯਾਹ ਨੇ ਮੇਰੇ ਨਾਲ ਗੱਲ ਕੀਤੀ।
ਉਸਨੇ ਜਾਜਕਾਂ ਅਤੇ ਸਾਰੇ ਲੋਕਾਂ ਦੀ ਹਾਜਰੀ ਵਿੱਚ ਪਰਮੇਸ਼ੁਰ ਦੇ
ਮੰਦਰ ਵਿੱਚ ਮੇਰੇ ਨਾਲ ਗੱਲ ਕੀਤੀ। ਉਸਨੇ ਆਖਿਆ, 2“ਸਰਬ
ਸ਼ਕਤੀਮਾਨ ਯਹੋਵਾਹ, ਇਸਰਾਏਲ ਦਾ ਪਰਮੇਸ਼ੁਰ ਆਖਦਾ ਹੈ,
ਮੈਂ ਉਸ ਜੂਲੇ ਨੂੰ ਤੋੜ ਦਿਆਂਗਾ ਜਿਹੜਾ ਬਾਬਲ ਦੇ ਰਾਜੇ ਨੇ
ਯਹੂਦਾਹ ਦੇ ਲੋਕਾਂ ਦੇ ਗਲ ਵਿੱਚ ਪਾਇਆ ਹੈ। 3ਦੋ ਸਾਲਾਂ ਦੇ
ਖਤਮ ਹੋਣ ਤੋਂ ਪਹਿਲਾਂ ਹੀ ਮੈਂ ਉਹ ਸਾਰੀਆਂ ਚੀਜ਼ਾਂ ਵਾਪਸ ਲੈ

ਆਵਾਂਗਾ ਜਿਹੜੀਆਂ ਬਾਬਲ ਦਾ ਰਾਜਾ ਨਬੂਕਦਨੱਸਰ ਯਹੋਵਾਹ
ਦੇ ਮੰਦਰ ਵਿੱਚੋਂ ਚੁੱਕ ਕੇ ਬਾਬਲ ਲੈ ਗਿਆ ਹੈ। ਮੈਂ ਉਨ੍ਹਾਂ ਚੀਜ਼ਾਂ
ਨੂੰ ਇੱਥੇ ਯਰੂਸ਼ਲਮ ਵਿੱਚ ਵਾਪਸ ਲਿਆਵਾਂਗਾ। 4ਮੈਂ ਯਹੂਦਾਹ
ਦੇ ਰਾਜੇ ਯੇਹੋਇਆਚਿਨ ਨੂੰ ਵੀ ਉਸ ਥਾਂ ਵਾਪਸ ਲਿਆਵਾਂਗਾ।
ਯੇਹੋਇਆਚਿਨ ਯਹੋਯਾਕੀਮ ਦਾ ਪੁੱਤਰ ਹੈ। ਅਤੇ ਮੈਂ ਯਹੂਦਾਹ ਦੇ
ਉਨ੍ਹਾਂ ਸਾਰੇ ਲੋਕਾਂ ਨੂੰ ਵਾਪਸ ਲਿਆਵਾਂਗਾ ਜਿਨ੍ਹਾਂ ਨੂੰ ਨਬੂਕਦਨੱਸਰ
ਨੇ ਆਪਣੇ ਘਰਾਂ ਛੱਡ ਕੇ ਬਾਬਲ ਜਾਣ ਲਈ ਮਜ਼ਬੂਰ ਕੀਤਾ
ਸੀ।" ਇਹ ਸੰਦੇਸ਼ ਯਹੋਵਾਹ ਵੱਲੋਂ ਹੈ – 'ਇਸ ਲਈ ਮੈਂ ਉਸ
ਜੂਲੇ ਨੂੰ ਤੋੜ ਦਿਆਂਗਾ ਜਿਹੜਾ ਬਾਬਲ ਦੇ ਰਾਜੇ ਨੇ ਯਹੂਦਾਹ ਦੇ
ਲੋਕਾਂ ਦੇ ਗਲ ਪਾਇਆ ਹੈ!'"

5ਫ਼ੇਰ ਨਬੀ ਯਿਰਮਿਯਾਹ ਨੇ ਨਬੀ ਹਨਨਯਾਹ ਨੂੰ ਜਵਾਬ
ਦਿੱਤਾ। ਉਹ ਯਹੋਵਾਹ ਦੇ ਮੰਦਰ ਵਿੱਚ ਖਲੋਤੇ ਸਨ। ਜਾਜਕ
ਅਤੇ ਉੱਥੋਂ ਦੇ ਸਾਰੇ ਲੋਕ ਯਿਰਮਿਯਾਹ ਦਾ ਜਵਾਬ ਸੁਣ ਸਕਦੇ
ਸਨ। 6ਯਿਰਮਿਯਾਹ ਨੇ ਹਨਨਯਾਹ ਨੂੰ ਆਖਿਆ, "ਆਮੀਨ! ਮੈਨੂੰ
ਉਮੀਦ ਹੈ ਕਿ ਯਹੋਵਾਹ ਸੱਚਮੁੱਚ ਅਜਿਹਾ ਹੀ ਕਰੇਗਾ! ਮੈਨੂੰ
ਉਮੀਦ ਹੈ ਕਿ ਤੂੰ ਜਿਸ ਸੰਦੇਸ਼ ਦਾ ਪ੍ਰਚਾਰ ਕਰਦਾ ਹੈਂ ਯਹੋਵਾਹ
ਉਸਨੂੰ ਸੱਚ ਕਰ ਦੇਵੇਗਾ! ਮੈਨੂੰ ਉਮੀਦ ਹੈ ਕਿ ਯਹੋਵਾਹ ਬਾਬਲ
ਤੋਂ ਯਹੋਵਾਹ ਦੇ ਮੰਦਰ ਦੀਆਂ ਚੀਜ਼ਾਂ ਨੂੰ ਇਸ ਥਾਂ ਵਾਪਸ
ਲਿਆਵੇਗਾ। ਅਤੇ ਮੈਨੂੰ ਉਮੀਦ ਹੈ ਕਿ ਯਹੋਵਾਹ ਉਨ੍ਹਾਂ ਸਾਰੇ
ਲੋਕਾਂ ਨੂੰ ਇੱਥੇ ਵਾਪਸ ਲਿਆਵੇਗਾ ਜਿਨ੍ਹਾਂ ਨੂੰ ਮਜ਼ਬੂਰ ਹੋਕੇ ਆਪਣੇ
ਘਰ ਛੱਡਣੇ ਪਏ ਸਨ।

7"ਪਰ ਜੋ ਮੈਂ ਆਖਦਾ ਹਾਂ ਉਸਨੂੰ ਧਿਆਨ ਨਾਲ ਸੁਣੋ,
ਹਨਨਯਾਹ। ਜੋ ਮੈਂ ਤੁਹਾਨੂੰ, ਸਾਰੇ ਲੋਕਾਂ ਨੂੰ, ਆਖਦਾ ਹਾਂ ਉਸਨੂੰ
ਧਿਆਨ ਨਾਲ ਸੁਣੋ। 8ਹਨਨਯਾਹ, ਤੇਰੇ ਅਤੇ ਮੇਰੇ ਨਬੀ ਬਣਨ
ਤੋਂ ਪਹਿਲਾਂ ਵੀ ਇੱਥੇ ਨਬੀ ਸਨ। ਉਨ੍ਹਾਂ ਨੇ ਪ੍ਰਚਾਰ ਕੀਤਾ ਸੀ ਕਿ
ਜੰਗ, ਭੁੱਖਮਰੀ ਅਤੇ ਭਿਆਨਕ ਬੀਮਾਰੀਆਂ ਬਹੁਤ ਸਾਰੇ ਦੇਸ਼ਾਂ
ਅਤੇ ਮਹਾਨ ਰਾਜਧਾਨੀਆਂ ਅੰਦਰ ਆਉਣਗੀਆਂ। 9ਪਰ ਜਿਹੜਾ
ਨਬੀ ਇਹ ਪ੍ਰਚਾਰ ਕਰਦਾ ਹੈ ਕਿ ਸਾਨੂੰ ਅਮਨ ਮਿਲੇਗਾ ਉਸਦੀ
ਪਰੀਖਿਆ ਅਵੱਸ਼ ਹੋਣੀ ਚਾਹੀਦੀ ਹੈ ਕਿ ਕੀ ਉਸ ਨੂੰ ਯਹੋਵਾਹ
ਵੱਲੋਂ ਭੇਜਿਆ ਗਿਆ ਸੀ। ਜੇ ਉਸ ਨਬੀ ਦਾ ਸੰਦੇਸ਼ ਸੱਚ ਨਿਕਲਦਾ
ਹੈ ਤਾਂ ਲੋਕ ਜਾਣ ਸਕਣਗੇ ਕਿ ਉਸਨੂੰ ਸੱਚਮੁੱਚ ਯਹੋਵਾਹ ਵੱਲੋਂ
ਭੇਜਿਆ ਗਿਆ ਸੀ।"

10ਯਿਰਮਿਯਾਹ ਨੇ ਆਪਣੀ ਗਰਦਨ ਵਿੱਚ ਜੂਲਾ ਪਾਇਆ
ਹੋਇਆ ਸੀ। ਤਾਂ ਨਬੀ ਹਨਨਯਾਹ ਨੇ ਉਸ ਜੂਲੇ ਨੂੰ ਯਿਰਮਿਯਾਹ
ਦੀ ਗਰਦਨ ਤੋਂ ਉਤਾਰ ਦਿੱਤਾ। ਹਨਨਯਾਹ ਨੇ ਉਸ ਜੂਲੇ ਨੂੰ
ਤੋੜ ਦਿੱਤਾ। 11ਫ਼ੇਰ ਹਨਨਯਾਹ ਉੱਚੀ ਆਵਾਜ਼ ਵਿੱਚ ਬੋਲਿਆ
ਤਾਂ ਜੋ ਸਾਰੇ ਲੋਕ ਉਸਨੂੰ ਸੁਣ ਸਕਣ। ਉਸਨੇ ਆਖਿਆ, "ਯਹੋਵਾਹ
ਆਖਦਾ ਹੈ: 'ਇਸੇ ਤਰ੍ਹਾਂ ਮੈਂ ਬਾਬਲ ਦੇ ਰਾਜੇ ਨਬੂਕਦਨੱਸਰ ਦਾ
ਜੂਲਾ ਤੋੜ ਦਿਆਂਗਾ। ਉਸਨੇ ਇਹ ਜੂਲਾ ਦੁਨੀਆਂ ਦੀਆਂ ਸਾਰੀਆਂ
ਕੌਮਾਂ ਨੂੰ ਪਹਿਨਾਇਆ ਹੋਇਆ ਹੈ। ਪਰ ਮੈਂ ਦੋ ਸਾਲ ਤੋਂ ਪਹਿਲਾਂ-
ਪਹਿਲਾਂ ਇਹ ਜੂਲਾ ਤੋੜ ਦਿਆਂਗਾ।"

ਹਨਨਯਾਹ ਦੇ ਇਹ ਆਖਣ ਤੋਂ ਮਗਰੋਂ, ਯਿਰਮਿਯਾਹ ਮੰਦਰ
ਵਿੱਚੋਂ ਬਾਹਰ ਚਲਾ ਗਿਆ। 12ਫ਼ੇਰ ਯਿਰਮਿਯਾਹ ਨੂੰ ਯਹੋਵਾਹ
ਦਾ ਸੰਦੇਸ਼ ਮਿਲਿਆ। ਇਹ ਗੱਲ ਉਦੋਂ ਵਾਪਰੀ ਜਦੋਂ ਹਨਨਯਾਹ
ਨੇ ਯਿਰਮਿਯਾਹ ਦੀ ਗਰਦਨ ਤੋਂ ਜੂਲਾ ਲਾਹ ਕੇ ਭੰਨ ਦਿੱਤਾ ਸੀ।
13ਯਹੋਵਾਹ ਨੇ ਯਿਰਮਿਯਾਹ ਨੂੰ ਆਖਿਆ, "ਜਾਓ ਅਤੇ ਹਨਨਯਾਹ
ਨੂੰ ਆਖੋ, 'ਯਹੋਵਾਹ ਇਹ ਆਖਦਾ ਹੈ: 'ਤੂੰ ਲੱਕੜੀ ਦਾ ਜੂਲਾ ਤਾਂ
ਤੋੜ ਦਿੱਤਾ ਹੈ। ਪਰ ਮੈਂ ਲੱਕੜੀ ਦੇ ਜੂਲੇ ਦੀ ਥਾਵੇਂ ਲੋਹੇ ਦਾ ਜੂਲਾ
ਬਣਾਵਾਂਗਾ।' 14ਸਰਬ ਸ਼ਕਤੀਮਾਨ ਯਹੋਵਾਹ, ਇਸਰਾਏਲ ਦਾ
ਪਰਮੇਸ਼ੁਰ ਆਖਦਾ ਹੈ, 'ਮੈਂ ਉਨ੍ਹਾਂ ਸਾਰੀਆਂ ਕੌਮਾਂ ਦੀਆਂ ਗਰਦਨਾਂ
ਵਿੱਚ ਲੋਹੇ ਦਾ ਜੂਲਾ ਪਾ ਦਿਆਂਗਾ। ਅਜਿਹਾ ਮੈਂ ਇਸ ਲਈ
ਕਰਾਂਗਾ ਤਾਂ ਜੋ ਉਹ ਬਾਬਲ ਦੇ ਰਾਜੇ ਨਬੂਕਦਨੱਸਰ ਦੀ ਸੇਵਾ
ਕਰ ਸਕਣ। ਅਤੇ ਉਹ ਉਸਦੇ ਗੁਲਾਮ ਬਨਣਗੇ। ਮੈਂ ਜੰਗਲੀ
ਜਾਨਵਰਾਂ ਨੂੰ ਵੀ ਨਬੂਕਦਨੱਸਰ ਦੇ ਅਧਿਕਾਰ ਹੇਠਾਂ ਕਰ
ਦਿਆਂਗਾ।'"

15ਫ਼ੇਰ ਨਬੀ ਯਿਰਮਿਯਾਹ ਨੇ ਨਬੀ ਹਨਨਯਾਹ ਨੂੰ ਆਖਿਆ,
"ਸੁਣੋ, ਹਨਨਯਾਹ! ਯਹੋਵਾਹ ਨੇ ਤੈਨੂੰ ਨਹੀਂ ਭੇਜਿਆ। ਪਰ ਤੂੰ
ਯਹੂਦਾਹ ਦੇ ਲੋਕਾਂ ਨੂੰ ਆਪਣੇ ਝੂਠ ਉੱਤੇ ਭਰੋਸਾ ਕਰਾ ਦਿੱਤਾ ਹੈ।
16ਇਸ ਲਈ ਯਹੋਵਾਹ ਇਹ ਆਖਦਾ ਹੈ, 'ਛੇਤੀ ਹੀ ਮੈਂ ਤੈਨੂੰ
ਇਸ ਦੁਨੀਆਂ ਵਿੱਚੋਂ ਚੁੱਕ ਲਵਾਂਗਾ, ਹਨਨਯਾਹ। ਤੂੰ ਇਸੇ ਸਾਲ
ਮਰ ਜਾਵੇਂਗਾ। ਕਿਉਂ? ਕਿਉਂ ਕਿ ਤੂੰ ਲੋਕਾਂ ਨੂੰ ਯਹੋਵਾਹ ਦੇ
ਖਿਲਾਫ਼ ਹੋਣ ਦੀ ਸਿਖਿਆ ਦਿੱਤੀ।'"

17ਹਨਨਯਾਹ ਉਸੇ ਸਾਲ ਦੇ ਸੱਤਵੇਂ ਮਹੀਨੇ ਵਿੱਚ ਮਰ ਗਿਆ।

## ਬਾਬਲ ਦੇ ਬੰਦੀਵਾਨਾਂ ਲਈ ਖਤ

29 ਯਿਰਮਿਯਾਹ ਨੇ ਬਾਬਲ ਦੇ ਯਹੂਦੀ ਕੈਦੀਆਂ ਨੂੰ ਇੱਕ
ਖਤ ਲਿਖ ਭੇਜਿਆ। ਉਸਨੇ ਇਹ ਖਤ ਬਜ਼ੁਰਗਾਂ,
ਜਾਜਕਾਂ, ਨਬੀਆਂ ਅਤੇ ਹੋਰ ਸਾਰੇ ਲੋਕਾਂ ਨੂੰ ਭੇਜਿਆ ਜਿਹੜੇ
ਬਾਬਲ ਵਿੱਚ ਰਹਿ ਰਹੇ ਸਨ। ਇਹ ਉਹੀ ਲੋਕ ਸਨ ਜਿਨ੍ਹਾਂ ਨੂੰ
ਨਬੂਕਦਨੱਸਰ ਯਰੂਸ਼ਲਮ ਵਿੱਚੋਂ ਫ਼ੜਕੇ ਬਾਬਲ ਵਿੱਚ ਲਿਆਂਦਾ
ਸੀ। 2(ਇਹ ਖਤ ਉਸ ਤੋਂ ਮਗਰੋਂ ਭੇਜਿਆ ਗਿਆ ਜਦੋਂ ਰਾਜਾ
ਯਹੋਯਾਕੀਮ, ਰਾਣੀ ਮਾਤਾ, ਅਧਿਕਾਰੀ ਅਤੇ ਯਹੂਦਾਹ ਅਤੇ
ਯਰੂਸ਼ਲਮ ਦੇ ਆਗੂ, ਤਰਖਾਣ ਅਤੇ ਧਾਤ ਦੇ ਕਾਮੇ ਯਰੂਸ਼ਲਮ
ਵਿੱਚੋਂ ਲਿਆਂਦੇ ਗਏ ਸਨ।) 3ਸਿਦਕੀਯਾਹ ਨੇ ਅਲਆਸਾਹ ਅਤੇ
ਗਮਰਯਾਹ ਨੂੰ ਰਾਜੇ ਨਬੂਕਦਨੱਸਰ ਵੱਲ ਘੱਲਿਆ। ਸਿਦਕੀਯਾਹ
ਯਹੂਦਾਹ ਦਾ ਰਾਜਾ ਸੀ। ਅਲਆਸਾਹ ਸ਼ਾਫ਼ਾਨ ਦਾ ਪੁੱਤਰ ਸੀ।
ਅਤੇ ਗਮਰਯਾਹ ਹਿਲਕੀਯਾਹ ਦਾ ਪੁੱਤਰ ਸੀ। ਯਿਰਮਿਯਾਹ ਨੇ
ਉਨ੍ਹਾਂ ਆਮਦੀਆਂ ਨੂੰ ਬਾਬਲ ਲਿਜਾਣ ਲਈ ਖਤ ਦਿੱਤਾ। ਖਤ
ਵਿੱਚ ਇਹ ਲਿਖਿਆ ਸੀ:

4ਸਰਬ ਸ਼ਕਤੀਮਾਨ ਯਹੋਵਾਹ, ਇਸਰਾਏਲ ਦੇ ਲੋਕਾਂ ਦਾ
ਪਰਮੇਸ਼ੁਰ ਇਹ ਗੱਲਾਂ ਉਨ੍ਹਾਂ ਲੋਕਾਂ ਨੂੰ ਆਖਦਾ ਹੈ ਜਿਨ੍ਹਾਂ ਨੂੰ
ਉਸਨੇ ਯਰੂਸ਼ਲਮ ਵਿੱਚੋਂ ਬਾਬਲ ਅੰਦਰ ਬੰਦੀ ਬਣਾਕੇ ਭੇਜਿਆ।
5"ਮਕਾਨ ਬਣਾਓ ਅਤੇ ਉਨ੍ਹਾਂ ਵਿੱਚ ਰਹੋ। ਧਰਤੀ ਉੱਤੇ ਟਿਕ
ਜਾਓ। ਬਾਗ਼ ਲਗਾਓ ਅਤੇ ਆਪਣੇ ਉਗਾਏ ਹੋਏ ਭੋਜਨ ਨੂੰ
ਖਾਓ। 6ਵਿਆਹ ਕਰਵਾਓ ਅਤੇ ਪੁੱਤਰਾਂ ਧੀਆਂ ਵਾਲੇ ਬਣੋ। ਆਪਣੇ
ਪੁੱਤਰਾਂ ਲਈ ਵਹੁਟੀਆਂ ਤਲਾਸ਼ ਕਰੋ। ਅਤੇ ਆਪਣੀਆਂ ਧੀਆਂ
ਦਾ ਵਿਆਹ ਵੀ ਕਰੋ। ਅਜਿਹਾ ਕਰੋ ਤਾਂ ਜੋ ਉਹ ਵੀ ਧੀਆਂ
ਪੁੱਤਰਾਂ ਵਾਲੇ ਹੋਣ। ਬਹੁਤ ਔਲਾਦ ਪੈਦਾ ਕਰੋ ਅਤੇ ਬਾਬਲ ਵਿੱਚ

ਆਪਣੀ ਗਿਣਤੀ ਵਧਾਓ। ਗਿਣਤੀ ਵਿੱਚ ਥੋੜੇ ਨਾ ਹੋਵੋ। 7ਅਤੇ
ਇਹ ਵੀ ਕਿ ਉਸ ਸ਼ਹਿਰ ਲਈ ਨੇਕ ਕੰਮ ਕਰੋ ਜਿੱਥੇ ਮੈਂ ਤੁਹਾਨੂੰ
ਭੇਜਿਆ ਸੀ। ਜਿਸ ਸ਼ਹਿਰ ਵਿੱਚ ਤੁਸੀਂ ਰਹਿ ਰਹੇ ਹੋ ਉਸ ਲਈ
ਯਹੋਵਾਹ ਅੱਗੇ ਪ੍ਰਾਰਥਨਾ ਕਰੋ। ਕਿਉਂ? ਕਿਉਂ ਕਿ ਜੇ ਉਸ ਸ਼ਹਿਰ
ਵਿੱਚ ਸ਼ਾਂਤੀ ਹੋਵੇਗੀ ਤਾਂ ਤੁਸੀਂ ਵੀ ਸ਼ਾਂਤੀ ਨਾਲ ਰਹੋਗੇ।” 8ਸਰਬ
ਸ਼ਕਤੀਮਾਨ ਯਹੋਵਾਹ, ਇਸਰਾਏਲ ਦੇ ਲੋਕਾਂ ਦਾ ਪਰਮੇਸ਼ੁਰ
ਆਖਦਾ ਹੈ, “ਆਪਣੇ ਨਬੀਆਂ ਅਤੇ ਉਨ੍ਹਾਂ ਲੋਕਾਂ ਕੋਲੋਂ ਮੂਰਖ ਨਾ
ਬਣੋ ਜਿਹੜੇ ਕਾਲਾ ਜਾਦੂ ਕਰਦੇ ਹਨ। ਉਨ੍ਹਾਂ ਦੇ ਸੁਪਨਿਆਂ ਨੂੰ
ਨਾ ਸੁਣੋ। 9ਉਹ ਝੂਠ ਦਾ ਪ੍ਰਚਾਰ ਕਰ ਰਹੇ ਹਨ। ਅਤੇ ਉਹ ਆਖ
ਰਹੇ ਹਨ ਕਿ ਉਨ੍ਹਾਂ ਦਾ ਸੰਦੇਸ਼ ਮੇਰੇ ਵੱਲੋਂ ਹੈ। ਪਰ ਮੈਂ ਉਨ੍ਹਾਂ ਨੂੰ
ਨਹੀਂ ਭੇਜਿਆ ਸੀ।” ਇਹ ਸੰਦੇਸ਼ ਯਹੋਵਾਹ ਵੱਲੋਂ ਸੀ।

10ਯਹੋਵਾਹ ਇਹ ਆਖਦਾ ਹੈ: ਬਾਬਲ 70 ਵਰ੍ਹਿਆਂ ਤੀਕ
ਸ਼ਕਤੀਸ਼ਾਲੀ ਰਹੇਗਾ। ਉਸ ਸਮੇਂ ਤੋਂ ਮਗਰੋਂ ਮੈਂ ਤੁਹਾਡੇ ਲੋਕਾਂ
ਕੋਲ ਆਵਾਂਗਾ ਜਿਹੜੇ ਬਾਬਲ ਵਿੱਚ ਰਹਿ ਰਹੇ ਹੋ। ਮੈਂ ਤੁਹਾਨੂੰ
ਯਰੂਸ਼ਲਮ ਵਾਪਸ ਲਿਆਉਣ ਦਾ ਆਪਣਾ ਸ਼ੁਭ ਇਕਰਾਰ ਪੂਰਾ
ਕਰਾਂਗਾ। 11ਇਹ ਮੈਂ ਇਸ ਲਈ ਆਖਦਾ ਹਾਂ ਕਿਉਂ ਕਿ ਮੈਂ
ਉਨ੍ਹਾਂ ਵਿਉਂਤਾਂ ਨੂੰ ਜਾਣਦਾ ਹਾਂ ਜਿਹੜੀਆਂ ਮੈਂ ਤੁਹਾਡੇ ਲਈ
ਬਣਾਈਆਂ।” ਇਹ ਸੰਦੇਸ਼ ਯਹੋਵਾਹ ਵੱਲੋਂ ਹੈ – “ਮੇਰੇ ਪਾਸ
ਤੁਹਾਡੇ ਲਈ ਚੰਗੀਆਂ ਵਿਉਂਤਾਂ ਹਨ। ਮੈਂ ਤੁਹਾਨੂੰ ਦੁੱਖ ਦੇਣ ਦੀ
ਵਿਉਂਤ ਨਹੀਂ ਬਣਾਉਂਦਾ। ਮੈਂ ਤੁਹਾਨੂੰ ਉਮੀਦ ਅਤੇ ਚੰਗਾ ਭਵਿੱਖ
ਦੇਣ ਦੀ ਵਿਉਂਤ ਬਣਾਉਂਦਾ ਹਾਂ। 12ਫ਼ੇਰ ਤੁਸੀਂ ਲੋਕ ਮੇਰਾ
ਨਾਮ ਲਵੋਗੇ। ਤੁਸੀਂ ਮੇਰੇ ਕੋਲ ਆਵੋਂਗੇ ਅਤੇ ਮੇਰੇ ਅੱਗੇ ਪ੍ਰਾਰਥਨਾ
ਕਰੋਗੇ। ਅਤੇ ਮੈਂ ਤੁਹਾਨੂੰ ਸੁਣਾਂਗਾ। 13ਤੁਸੀਂ ਲੋਕ ਮੇਰੀ ਤਲਾਸ਼
ਕਰੋਗੇ। ਅਤੇ ਜਦੋਂ ਤੁਸੀਂ ਪੂਰੇ ਦਿਲ ਨਾਲ ਮੇਰੀ ਤਲਾਸ਼ ਕਰੋਗੇ
ਤੁਸੀਂ ਮੈਨੂੰ ਲੱਭ ਲਵੋਗੇ। 14ਮੈਂ ਤੁਹਾਨੂੰ ਇਜ਼ਾਜ਼ਤ ਦਿਆਂਗਾ ਕਿ
ਤੁਸੀਂ ਮੈਨੂੰ ਲੱਭ ਲਵੋ।” ਇਹ ਸੰਦੇਸ਼ ਯਹੋਵਾਹ ਵੱਲੋਂ ਹੈ – “ਅਤੇ
ਮੈਂ ਤੁਹਾਨੂੰ ਤੁਹਾਡੀ ਕੈਦ ਵਿੱਚੋਂ ਵਾਪਸ ਲਿਆਵਾਂਗਾ। ਮੈਂ ਤੁਹਾਨੂੰ
ਇਹ ਥਾਂ ਛੱਡਣ ਲਈ ਮਜ਼ਬੂਰ ਕੀਤਾ ਸੀ। ਪਰ ਮੈਂ ਤੁਹਾਨੂੰ
ਸਾਰੀਆਂ ਕੌਮਾਂ ਵਿੱਚੋਂ ਅਤੇ ਉਨ੍ਹਾਂ ਥਾਵਾਂ ਵਿੱਚੋਂ ਇਕੱਠਿਆਂ ਕਰਾਂਗਾ
ਜਿੱਥੇ ਮੈਂ ਤੁਹਾਨੂੰ ਭੇਜਿਆ ਸੀ।” ਇਹ ਸੰਦੇਸ਼ ਯਹੋਵਾਹ ਵੱਲੋਂ ਹੈ –
“ਅਤੇ ਮੈਂ ਤੁਹਾਨੂੰ ਇਸ ਥਾਂ ਵਾਪਸ ਲਿਆਵਾਂਗਾ।”

15ਸ਼ਾਇਦ ਤੁਸੀਂ ਲੋਕ ਆਖੋ, “ਪਰ ਯਹੋਵਾਹ ਨੇ ਤਾਂ ਸਾਨੂੰ
ਇੱਥੇ ਬਾਬਲ ਵਿੱਚ ਨਬੀ ਦਿੱਤੇ ਹਨ।” 16ਪਰ ਯਹੋਵਾਹ ਇਹ
ਗੱਲਾਂ ਤੁਹਾਡੇ ਉਨ੍ਹਾਂ ਸੰਬੰਧੀਆਂ ਬਾਰੇ ਆਖਦਾ ਹੈ ਜਿਨ੍ਹਾਂ ਨੂੰ ਬਾਬਲ
ਲਿਆਂਦਾ ਗਿਆ ਸੀ। ਮੈਂ ਉਸ ਰਾਜੇ ਦੀ ਗੱਲ ਕਰ ਰਿਹਾ ਹਾਂ
ਜਿਹੜਾ ਦਾਉਦ ਦੇ ਤਖਤ ਉੱਤੇ ਹੁਣ ਬੈਠਾ ਹੈ ਅਤੇ ਉਨ੍ਹਾਂ ਸਾਰੇ
ਲੋਕਾਂ ਬਾਰੇ ਗੱਲ ਕਰ ਰਿਹਾ ਹਾਂ ਜਿਹੜੇ ਹਾਲੇ ਵੀ ਯਰੂਸ਼ਲਮ ਦੇ
ਸ਼ਹਿਰ ਵਿੱਚ ਹਨ। 17ਸਰਬ ਸ਼ਕਤੀਮਾਨ ਯਹੋਵਾਹ ਆਖਦਾ ਹੈ,
ਮੈਂ ਛੇਤੀ ਹੀ ਉਨ੍ਹਾਂ ਲੋਕਾਂ ਲਈ ਤਲਵਾਰ, ਭੁੱਖਮਰੀ ਅਤੇ ਭਿਆਨਕ
ਬਿਮਾਰੀਆਂ ਭੇਜਾਂਗਾ ਜਿਹੜੇ ਹਾਲੇ ਵੀ ਯਰੂਸ਼ਲਮ ਵਿੱਚ ਹਨ।
ਅਤੇ ਮੈਂ ਉਨ੍ਹਾਂ ਨੂੰ ਉਸੇ ਤਰ੍ਹਾਂ ਬਣਾ ਦਿਆਂਗਾ ਜਿਵੇਂ ਸੜੇ ਹੋਏ
ਅੰਜੀਰ ਹੁੰਦੇ ਹਨ ਜਿਹੜੇ ਖਾਣ ਦੇ ਕਾਬਿਲ ਨਹੀਂ ਹੁੰਦੇ। 18ਮੈਂ
ਉਨ੍ਹਾਂ ਲੋਕਾਂ ਦਾ ਤਲਵਾਰ, ਭੁੱਖਮਰੀ ਅਤੇ ਭਿਆਨਕ ਬਿਮਾਰੀ
ਨਾਲ ਪਿੱਛਾ ਕਰਾਂਗਾ ਜਿਹੜੇ ਹਾਲੇ ਵੀ ਯਰੂਸ਼ਲਮ ਵਿੱਚ ਹਨ।
ਅਤੇ ਮੈਂ ਇਸਨੂੰ ਇਉਂ ਬਣਾ ਦਿਆਂਗਾ ਕਿ ਧਰਤੀ ਦੀਆਂ ਸਾਰੀਆਂ
ਰਾਜਧਾਨੀਆਂ ਇਹ ਦੇਖਕੇ ਭੈਭੀਤ ਹੋ ਜਾਣਗੀਆਂ ਕਿ ਇਨ੍ਹਾਂ
ਲੋਕਾਂ ਨਾਲ ਕੀ ਵਾਪਰਿਆ ਹੈ। ਉਹ ਲੋਕ ਤਬਾਹ ਹੋ ਜਾਣਗੇ।
ਲੋਕੀ ਹੈਰਾਨੀ ਨਾਲ ਸੀਟੀਆਂ ਵਜਾਉਣਗੇ ਜਦੋਂ ਉਹ ਇਨ੍ਹਾਂ
ਵਾਪਰੀਆਂ ਹੋਈਆਂ ਗੱਲਾਂ ਬਾਰੇ ਸੁਣਨਗੇ। ਅਤੇ ਲੋਕ ਉਨ੍ਹਾਂ ਨੂੰ
ਮਿਸਾਲ ਦੇਣ ਲਈ ਵਰਤਣਗੇ ਜਦੋਂ ਉਹ ਲੋਕਾਂ ਨਾਲ ਮੰਦੀਆਂ
ਗੱਲਾਂ ਵਾਪਰਨ ਦੀ ਮੰਗ ਕਰਨਗੇ। ਮੈਂ ਉਨ੍ਹਾਂ ਨੂੰ ਜਿੱਥੇ ਵੀ ਜਾਣ
ਲਈ ਮਜ਼ਬੂਰ ਕਰਾਂਗਾ ਲੋਕ ਉਨ੍ਹਾਂ ਦੀ ਬੇਇੱਜ਼ਤੀ ਕਰਨਗੇ।
19ਮੈਂ ਇਹ ਸਾਰੀਆਂ ਗੱਲਾਂ ਵਾਪਰਨ ਦੇਵਾਂਗਾ ਕਿਉਂ ਕਿ ਯਰੂਸ਼ਲਮ
ਦੇ ਉਨ੍ਹਾਂ ਲੋਕਾਂ ਨੇ ਮੇਰੇ ਸੰਦੇਸ਼ ਨੂੰ ਨਹੀਂ ਸੁਣਿਆ।” ਇਹ ਸੰਦੇਸ਼
ਯਹੋਵਾਹ ਵੱਲੋਂ ਹੈ – “ਮੈਂ ਆਪਣਾ ਸੰਦੇਸ਼ ਉਨ੍ਹਾਂ ਨੂੰ ਬਾਰ-ਬਾਰ
ਭੇਜਿਆ। ਮੈਂ ਆਪਣੇ ਸੇਵਕਾਂ, ਨਬੀਆਂ, ਦੀ ਵਰਤੋਂ ਉਨ੍ਹਾਂ ਲੋਕਾਂ
ਨੂੰ ਆਪਣੇ ਸੰਦੇਸ਼ ਦੇਣ ਲਈ ਕੀਤੀ। ਪਰ ਲੋਕਾਂ ਨੇ ਨਹੀਂ
ਸੁਣਿਆ।” ਇਹ ਸੰਦੇਸ਼ ਯਹੋਵਾਹ ਵੱਲੋਂ ਹੈ। 20ਤੁਸੀਂ ਲੋਕ
ਬੰਦੀਵਾਨ ਹੋ। ਮੈਂ ਤੁਹਾਨੂੰ ਯਰੂਸ਼ਲਮ ਛੱਡ ਕੇ ਬਾਬਲ ਜਾਣ ਲਈ
ਮਜ਼ਬੂਰ ਕੀਤਾ। ਇਸ ਲਈ, ਯਹੋਵਾਹ ਦੇ ਸੰਦੇਸ਼ ਨੂੰ ਸੁਣੋ।”

21ਸਰਬ ਸ਼ਕਤੀਮਾਨ ਯਹੋਵਾਹ ਇਹ ਗੱਲਾਂ ਕੋਲਾਯਾਹ ਦੇ ਪੁੱਤਰ
ਅਹਾਬ ਅਤੇ ਮਆਸਯਾਹ ਦੇ ਪੁੱਤਰ ਸਿਦਕੀਯਾਹ ਬਾਰੇ ਆਖਦਾ
ਹੈ: “ਇਹ ਦੋਵੇਂ ਬੰਦੇ ਤੁਹਾਨੂੰ ਝੂਠ ਦਾ ਪ੍ਰਚਾਰ ਕਰਦੇ ਰਹੇ ਹਨ।
ਉਨ੍ਹਾਂ ਨੇ ਆਖਿਆ ਹੈ ਕਿ ਉਨ੍ਹਾਂ ਦਾ ਸੰਦੇਸ਼ ਮੇਰੇ ਵੱਲੋਂ ਹੈ। (ਪਰ
ਉਹ ਝੂਠ ਬੋਲ ਰਹੇ ਸਨ।) ਮੈਂ ਉਨ੍ਹਾਂ ਦੋਹਾਂ ਨਬੀਆਂ ਨੂੰ ਬਾਬਲ
ਦੇ ਰਾਜੇ ਨਬੂਕਦਨੱਸਰ ਦੇ ਹਵਾਲੇ ਕਰ ਦਿਆਂਗਾ। ਅਤੇ
ਨਬੂਕਦਨੱਸਰ ਉਨ੍ਹਾਂ ਨਬੀਆਂ ਨੂੰ ਤੁਹਾਡੇ ਲੋਕਾਂ ਦੇ ਸਾਮ੍ਹਣੇ ਮਾਰ
ਮੁਕਾਵੇਗਾ ਜਿਹੜੇ ਬਾਬਲ ਵਿੱਚ ਬੰਦੀਵਾਨ ਹੋ। 22ਸਾਰੇ ਯਹੂਦੀ
ਬੰਦੀਵਾਨ ਉਨ੍ਹਾਂ ਲੋਕਾਂ ਨੂੰ ਮਿਸਾਲ ਦੇ ਤੌਰ ਤੇ ਵਰਤਣਗੇ ਜਦੋਂ
ਉਹ ਹੋਰਨਾਂ ਲੋਕਾਂ ਨੂੰ ਸਰਾਪ ਦੇਣਗੇ। ਉਹ ਆਖਣਗੇ: ਯਹੋਵਾਹ
ਤੁਹਾਡੇ ਨਾਲ ਉਹੀ ਕਰੇ ਜੋ ਉਸਨੇ ਸਿਦਕੀਯਾਹ ਅਤੇ ਅਹਾਬ
ਨਾਲ ਕੀਤਾ ਸੀ, ਜੋ ਬਾਬਲ ਦੇ ਰਾਜੇ ਦੁਆਰਾ ਅੱਗ ਵਿੱਚ ਸਾੜ
ਦਿੱਤੇ ਗਏ ਸਨ! 23ਉਨ੍ਹਾਂ ਦੋਹਾਂ ਨਬੀਆਂ ਨੇ ਇਸਰਾਏਲ ਦੇ ਲੋਕਾਂ
ਅੰਦਰ ਬਹੁਤ ਮੰਦੀਆਂ ਗੱਲਾਂ ਕੀਤੀਆਂ ਸਨ। ਉਨ੍ਹਾਂ ਨੇ ਵਿਭਚਾਰ
ਦਾ ਪਾਪ ਕੀਤਾ, ਆਪਣੇ ਗੁਆਂਢੀਆਂ ਦੀਆਂ ਪਤਨੀਆਂ ਨਾਲ।
ਉਨ੍ਹਾਂ ਨੇ ਝੂਠ ਵੀ ਬੋਲਿਆ ਅਤੇ ਇਹ ਵੀ ਆਖਿਆ ਕਿ ਉਹ ਝੂਠ
ਮੇਰੇ ਵੱਲੋਂ, ਯਹੋਵਾਹ ਵੱਲੋਂ, ਸੰਦੇਸ਼ ਸਨ। ਮੈਂ ਉਨ੍ਹਾਂ ਨੂੰ ਇਹ ਗੱਲਾਂ
ਕਰਨ ਲਈ ਨਹੀਂ ਆਖਿਆ ਸੀ। ਮੈਂ ਜਾਣਦਾ ਹਾਂ ਕਿ ਉਨ੍ਹਾਂ ਨੇ
ਕੀ ਕੀਤਾ ਹੈ। ਮੈਂ ਸਾਖੀ ਹਾਂ।” ਇਹ ਸੰਦੇਸ਼ ਯਹੋਵਾਹ ਵੱਲੋਂ ਸੀ।

## ਪਰਮੇਸ਼ੁਰ ਦਾ ਸ਼ਮਅਯਾਹ ਨੂੰ ਸੰਦੇਸ਼

24ਸ਼ਮਅਯਾਹ ਨੂੰ ਵੀ ਸੰਦੇਸ਼ ਦੇਵੀਂ। ਸ਼ਮਅਯਾਹ ਨਹਲਾਮ
ਪਰਿਵਾਰ ਵਿੱਚੋਂ ਹੈ। 25ਸਰਬ ਸ਼ਕਤੀਮਾਨ ਯਹੋਵਾਹ, ਇਸਰਾਏਲ
ਦਾ ਪਰਮੇਸ਼ੁਰ ਆਖਦਾ ਹੈ, “ਸ਼ਮਅਯਾਹ, ਤੂੰ ਯਰੂਸ਼ਲਮ ਦੇ ਸਾਰੇ
ਲੋਕਾਂ ਨੂੰ ਚਿੱਠੀਆਂ ਭੇਜੀਆਂ। ਅਤੇ ਤੂੰ ਮਆਸੇਯਾਹ ਦੇ ਪੁੱਤਰ
ਜਾਜਕ ਸਫ਼ਨਯਾਹ ਨੂੰ ਚਿੱਠੀਆਂ ਭੇਜੀਆਂ। ਤੂੰ ਸਾਰੇ ਜਾਜਕਾਂ ਨੂੰ
ਵੀ ਚਿੱਠੀਆਂ ਪਾਈਆਂ। ਤੂੰ ਇਹ ਚਿੱਠੀਆਂ ਆਪਣੇ ਨਾਂ ਉੱਤੇ
ਪਾਇਆਂ ਅਤੇ ਯਹੋਵਾਹ ਦੇ ਅਧਿਕਾਰ ਨਾਲ ਨਹੀਂ। 26ਸ਼ਮਅਯਾਹ

ਤੂੰ ਸਫ਼ਨਯਾਹ ਨੂੰ ਲਿਖੀ ਆਪਣੀ ਚਿੱਠੀ ਵਿੱਚ ਇਹ ਆਖਿਆ
ਸੀ, 'ਸਫ਼ਨਯਾਹ ਯਹੋਵਾਹ ਨੇ ਤੈਨੂੰ ਯਹੋਯਾਦਾ ਦੀ ਥਾਵੇਂ ਜਾਜਕ
ਬਣਾਇਆ ਹੈ। ਤੂੰ ਯਹੋਵਾਹ ਦੇ ਮੰਦਰ ਦਾ ਸੰਚਾਲਕ ਹੋਣ ਵਾਲਾ
ਹੈਂ। ਤੈਨੂੰ ਚਾਹੀਦਾ ਹੈ ਕਿ ਤੂੰ ਹਰ ਉਸ ਬੰਦੇ ਨੂੰ ਗ੍ਰਿਫ਼ਤਾਰ ਕਰ
ਲਵੇਂ ਜਿਹੜਾ ਪਾਗਲਾਂ ਵਾਲੀਆਂ ਗੱਲਾਂ ਕਰਦਾ ਹੈ ਜਾਂ ਨਬੀ ਹੋਣ
ਦਾ ਸਾਂਗ ਕਰਦਾ ਹੈ। ਤੈਨੂੰ ਚਾਹੀਦਾ ਹੈ ਕਿ ਉਸ ਦੇ ਪੈਰਾਂ ਵਿੱਚ
ਲੱਕੜ ਦੀਆਂ ਬੇੜੀਆਂ ਅਤੇ ਗਲੇ ਵਿੱਚ ਲੋਹੇ ਦੇ ਸੰਗਲ ਪਾ ਦੇਵੇਂ।
27ਹੁਣ ਯਿਰਮਿਯਾਹ ਨਬੀ ਹੋਣ ਦਾ ਦਾਵ੍ਹਾ ਕਰ ਰਿਹਾ ਹੈ। ਇਸ
ਲਈ ਤੂੰ ਉਸ ਨੂੰ ਕਿਉਂ ਨਹੀਂ ਝਿੜਕਿਆ? 28ਯਿਰਮਿਯਾਹ ਨੇ
ਸਾਨੂੰ ਬਾਬਲ ਵਿੱਚ ਇਹ ਸੰਦੇਸ਼ ਭੇਜਿਆ ਹੈ: "ਤੁਸੀਂ ਲੋਕ ਬਾਬਲ
ਵਿੱਚ ਲੰਮਾਂ ਸਮਾਂ ਰਹੋਗੇ। ਇਸ ਲਈ ਘਰ ਬਣਾ ਕੇ ਟਿਕ ਜਾਵੋ।
ਬਾਗ਼ ਲਗਾਓ ਅਤੇ ਉਨ੍ਹਾਂ ਦੇ ਫ਼ਲ ਖਾਓ।'"

29ਜਾਜਕ ਸਫ਼ਨਯਾਹ ਨੇ ਨਬੀ ਯਿਰਮਿਯਾਹ ਨੂੰ ਚਿੱਠੀ ਪੜ੍ਹ ਕੇ
ਸੁਣਾਈ। 30ਤਾਂ ਯਿਰਮਿਯਾਹ ਨੂੰ ਯਹੋਵਾਹ ਦਾ ਸੰਦੇਸ਼ ਆਇਆ:
31ਯਿਰਮਿਯਾਹ, ਇਹ ਸੰਦੇਸ਼ ਬਾਬਲ ਦੇ ਸਾਰੇ ਬੰਦੀਵਾਨਾਂ ਨੂੰ
ਦੇਹ: 'ਯਹੋਵਾਹ ਨਹਲਾਮ ਪਰਿਵਾਰ ਦੇ ਬੰਦੇ ਸ਼ਮਅਯਾਹ ਬਾਰੇ
ਇਹ ਆਖਦਾ ਹੈ: ਸ਼ਮਅਯਾਹ ਨੇ ਤੁਹਾਨੂੰ ਪ੍ਰਚਾਰ ਕੀਤਾ ਹੈ, ਪਰ
ਮੈਂ ਉਸਨੂੰ ਨਹੀਂ ਸੀ ਭੇਜਿਆ। ਸ਼ਮਅਯਾਹ ਨੇ ਤੁਹਾਨੂੰ ਇੱਕ ਝੂਠ
ਉੱਤੇ ਵਿਸ਼ਵਾਸ ਦਿਵਾਇਆ ਹੈ। 32ਕਿਉਂ ਸ਼ਮਅਯਾਹ ਨੇ ਅਜਿਹਾ
ਕੀਤਾ ਹੈ, ਇਸ ਲਈ ਯਹੋਵਾਹ ਇਹ ਆਖਦਾ ਹੈ: ਮੈਂ ਨਹਲਾਮ
ਪਰਿਵਾਰ ਦੇ ਬੰਦੇ ਸ਼ਮਅਯਾਹ ਨੂੰ ਛੇਤੀ ਸਜ਼ਾ ਦੇਵਾਂਗਾ ਅਤੇ ਉਸ
ਦੇ ਪਰਿਵਾਰ ਨੂੰ ਪੂਰੀ ਤਰ੍ਹਾਂ ਨਸ਼ਟ ਕਰ ਦਿਆਂਗਾ। ਉਸਦੇ
ਪਰਿਵਾਰ ਵਿੱਚੋਂ ਕੋਈ ਵੀ ਜਿਉਂਦਾ ਨਹੀਂ ਬਚੇਗਾ। ਉਸ ਦਾ
ਉਨ੍ਹਾਂ ਚੰਗੀਆਂ ਚੀਜ਼ਾਂ ਵਿੱਚ ਕੋਈ ਹਿੱਸਾ ਨਹੀਂ ਹੋਵੇਗਾ ਜਿਹੜੀਆਂ
ਮੈਂ ਆਪਣੇ ਬੰਦਿਆਂ ਲਈ ਕਰਾਂਗਾ।'" ਇਹ ਸੰਦੇਸ਼ ਯਹੋਵਾਹ
ਵੱਲੋਂ ਹੈ – "'ਮੈਂ ਸ਼ਮਅਯਾਹ ਨੂੰ ਸਜ਼ਾ ਦੇਵਾਂਗਾ ਕਿਉਂ ਕਿ ਉਸਨੇ
ਲੋਕਾਂ ਨੂੰ ਯਹੋਵਾਹ ਦੇ ਖਿਲਾਫ਼ ਭੜਕਾਇਆ ਹੈ।'"

## ਉਮੀਦ ਦੇ ਇਕਰਾਰ

30 ਇਹ ਉਹ ਸੰਦੇਸ਼ ਹੈ ਜਿਹੜਾ ਯਹੋਵਾਹ ਵੱਲੋਂ
ਯਿਰਮਿਯਾਹ ਨੂੰ ਮਿਲਿਆ। 2ਯਹੋਵਾਹ ਇਸਰਾਏਲ
ਦੇ ਲੋਕਾਂ ਦੇ ਪਰਮੇਸ਼ੁਰ, ਨੇ ਆਖਿਆ ਸੀ, "ਯਿਰਮਿਯਾਹ, ਜਿਹੜੇ
ਸ਼ਬਦ ਮੈਂ ਤੈਨੂੰ ਆਖੇ ਨੇ ਉਨ੍ਹਾਂ ਨੂੰ ਇੱਕ ਕਿਤਾਬ ਵਿੱਚ ਲਿਖ ਲੈ।
ਇਹ ਕਿਤਾਬ ਖੁਦ ਆਪਣੇ ਲਈ ਲਿਖ। 3ਅਜਿਹਾ ਹੀ ਕਰ ਕਿਉਂ
ਕਿ ਉਹ ਦਿਨ ਆਉਣਗੇ।" ਇਹ ਸੰਦੇਸ਼ ਯਹੋਵਾਹ ਵੱਲੋਂ ਹੈ –
"ਜਦੋਂ ਮੈਂ ਆਪਣੇ ਲੋਕਾਂ ਨੂੰ ਜਲਾਵਤਨੀ ਵਿੱਚੋਂ ਵਾਪਸ ਇਸਰਾਏਲ
ਅਤੇ ਯਹੂਦਾਹ ਵਿੱਚ ਲਿਆਵਾਂਗਾ।" ਇਹ ਸੰਦੇਸ਼ ਯਹੋਵਾਹ ਵੱਲੋਂ
ਹੈ। ਮੈਂ ਉਨ੍ਹਾਂ ਲੋਕਾਂ ਨੂੰ ਉਸੇ ਧਰਤੀ ਉੱਤੇ ਵਸਾ ਦਿਆਂਗਾ ਜਿਹੜੀ
ਮੈਂ ਉਨ੍ਹਾਂ ਦੇ ਪੁਰਖਿਆਂ ਨੂੰ ਦਿੱਤੀ ਸੀ। ਫ਼ੇਰ ਮੇਰੇ ਬੰਦੇ ਉਸ
ਧਰਤੀ ਦੇ ਦੋਬਾਰਾ ਮਾਲਿਕ ਹੋਣਗੇ।"

4ਯਹੋਵਾਹ ਨੇ ਇਹ ਸੰਦੇਸ਼ ਇਸਰਾਏਲ ਅਤੇ ਯਹੂਦਾਹ ਦੇ
ਲੋਕਾਂ ਲਈ ਸੁਣਾਇਆ। 5ਇਹੀ ਹੈ ਜੋ ਯਹੋਵਾਹ ਨੇ ਆਖਿਆ:

"ਅਸੀਂ ਲੋਕਾਂ ਨੂੰ ਡਰ ਨਾਲ ਚੀਕਦਿਆਂ ਸੁਣਦੇ ਹਾਂ! ਲੋਕ
ਭੈਭੀਤ ਨੇ! ਇੱਥੇ ਕੋਈ ਸ਼ਾਂਤੀ ਨਹੀਂ!

6"ਇਹ ਸਵਾਲ ਪੁੱਛੋ ਅਤੇ ਇਸ ਬਾਰੇ ਸੋਚੋ: ਕੀ ਕੋਈ ਆਦਮੀ
ਬੱਚਾ ਪੈਦਾ ਕਰ ਸਕਦਾ ਹੈ? ਬੇਸ਼ਕ ਨਹੀਂ! ਫ਼ੇਰ ਮੈਂ ਹਰ ਤਾਕਤਵਰ
ਬੰਦੇ ਨੂੰ ਆਪਣੇ ਪੇਟ ਨੂੰ ਸਾਂਭਦਿਆਂ ਕਿਉਂ ਦੇਖਦਾ ਹਾਂ, ਜਿਵੇਂ
ਕੋਈ ਔਰਤ ਜਨਮ ਪੀੜਾਂ ਸਹਿ ਰਹੀ ਹੋਵੇ? ਹਰ ਬੰਦੇ ਦਾ ਚਿਹਰਾ
ਮਰੇ ਹੋਏ ਬੰਦੇ ਵਾਂਗ ਸਫ਼ੇਦ ਕਿਉਂ ਹੋ ਰਿਹਾ ਹੈ? ਕਿਉਂ ਲੋਕ ਡਰੇ
ਹੋਏ ਨੇ।

7ਯਾਕੂਬ ਲਈ ਇਹ ਬਹੁਤ ਮਹੱਤਵਪੂਰਣ ਸਮਾਂ ਹੈ। ਇਹ
ਸਮਾਂ ਵੱਡੀ ਬਿਪਤਾ ਵਾਲਾ ਹੈ। ਇਹੋ ਜਿਹਾ ਸਮਾਂ ਕਦੇ ਵੀ ਨਹੀਂ
ਹੋਵੇਗਾ। ਪਰ ਯਾਕੂਬ ਬਚ ਜਾਵੇਗਾ।

8ਉਸ ਸਮੇਂ, ਇਹ ਸੰਦੇਸ਼ ਸਰਬ ਸ਼ਕਤੀਮਾਨ ਯਹੋਵਾਹ ਵੱਲੋਂ
– "ਮੈਂ ਇਸਰਾਏਲ ਅਤੇ ਯਹੂਦਾਹ ਦੇ ਲੋਕਾਂ ਦੇ ਗਲਾਂ ਵਿੱਚ ਪਾਏ
ਹੋਏ ਜੂਲੇ ਨੂੰ ਤੋੜ ਦਿਆਂਗਾ। ਅਤੇ ਮੈਂ ਤੁਹਾਨੂੰ ਬੰਨ੍ਹਣ ਵਾਲੀਆਂ
ਰੱਸੀਆਂ ਨੂੰ ਤੋੜ ਦਿਆਂਗਾ। ਵਿਦੇਸ਼ੀ ਲੋਕ ਫ਼ੇਰ ਕਦੇ ਵੀ ਮੇਰੇ
ਲੋਕਾਂ ਨੂੰ ਗੁਲਾਮ ਬਣ ਜਾਣ ਲਈ ਮਜ਼ਬੂਰ ਨਹੀਂ ਕਰਨਗੇ।
9ਇਸਰਾਏਲ ਅਤੇ ਯਹੂਦਾਹ ਦੇ ਲੋਕ ਵਿਦੇਸ਼ੀ ਲੋਕਾਂ ਦੀ ਸੇਵਾ
ਨਹੀਂ ਕਰਨਗੇ। ਨਹੀਂ! ਉਹ ਯਹੋਵਾਹ ਆਪਣੇ ਪਰਮੇਸ਼ੁਰ ਦੀ
ਸੇਵਾ ਕਰਨਗੇ ਅਤੇ ਉਹ ਆਪਣੇ ਰਾਜੇ ਦਾਊਦ ਦੀ ਸੇਵਾ ਕਰਨਗੇ,
ਰਾਜੇ ਨੂੰ ਮੈਂ ਉਨ੍ਹਾਂ ਦੇ ਪਾਸ ਭੇਜ ਦਿਆਂਗਾ।

10"ਇਸ ਲਈ, ਯਾਕੂਬ, ਮੇਰੇ ਸੇਵਕ, ਭੈਭੀਤ ਨਾ ਹੋ!" ਇਹ
ਸੰਦੇਸ਼ ਯਹੋਵਾਹ ਵੱਲੋਂ ਹੈ। "ਹੇ ਇਸਰਾਏਲ ਇਸਦੇ ਕਾਰਣ ਭੈਭੀਤ
ਨਾ ਹੋ। ਮੈਂ ਤੈਨੂੰ ਉਨ੍ਹਾਂ ਦੂਰ ਦੁਰਾਡੀਆਂ ਥਾਵਾਂ ਤੋਂ ਬਚਾਵਾਂਗਾ।
ਮੈਂ ਤੇਰੇ ਉੱਤਰਾਧਿਕਾਰੀਆਂ ਨੂੰ ਉਸ ਦੂਰ-ਦੁਰਾਡੇ ਦੇਸ ਤੋਂ
ਬਚਾਵਾਂਗਾ ਜਿੱਥੇ ਉਹ ਬੰਦੀ ਹਨ ਅਤੇ ਉਨ੍ਹਾਂ ਨੂੰ ਵਾਪਸ
ਲਿਆਵਾਂਗਾ। ਯਾਕੂਬ ਨੂੰ ਫ਼ੇਰ ਸ਼ਾਂਤੀ ਮਿਲੇਗੀ। ਲੋਕ ਯਾਕੂਬ ਨੂੰ
ਤੰਗ ਨਹੀਂ ਕਰਨਗੇ। ਇੱਥੇ, ਮੇਰੇ ਲੋਕਾਂ ਨੂੰ ਭੈਭੀਤ ਕਰਨ ਵਾਲਾ
ਕੋਈ ਦੁਸ਼ਮਣ ਨਹੀਂ ਹੋਵੇਗਾ।

11ਇਸਰਾਏਲ ਅਤੇ ਯਹੂਦਾਹ ਦੇ ਲੋਕੋ, ਮੈਂ ਤੁਹਾਡੇ ਨਾਲ ਹਾਂ।"
ਇਹ ਸੰਦੇਸ਼ ਯਹੋਵਾਹ ਵੱਲੋਂ ਹੈ। "ਅਤੇ ਮੈਂ ਤੁਹਾਨੂੰ ਬਚਾਵਾਂਗਾ।
ਮੈਂ ਤੁਹਾਨੂੰ ਉਨ੍ਹਾਂ ਕੌਮਾਂ ਕੋਲ ਭੇਜਿਆ ਸੀ। ਪਰ ਮੈਂ ਉਨ੍ਹਾਂ
ਸਾਰੀਆਂ ਕੌਮਾਂ ਨੂੰ ਪੂਰੀ ਤਰ੍ਹਾਂ ਤਬਾਹ ਕਰ ਦਿਆਂਗਾ। ਇਹ ਠੀਕ
ਹੈ, ਮੈਂ ਉਨ੍ਹਾਂ ਕੌਮਾਂ ਨੂੰ ਤਬਾਹ ਕਰ ਦਿਆਂਗਾ। ਪਰ ਮੈਂ ਤੁਹਾਨੂੰ
ਤਬਾਹ ਨਹੀਂ ਕਰਾਂਗਾ। ਤੁਹਾਨੂੰ ਤੁਹਾਡੇ ਮੰਦੇ ਅਮਲਾਂ ਲਈ ਅਵੱਸ਼
ਸਜ਼ਾ ਮਿਲੇਗੀ। ਪਰ ਮੈਂ ਤੁਹਾਨੂੰ ਨਿਰਪੱਖ ਹੋਕੇ ਸਬਕ
ਸਿਖਾਵਾਂਗਾ।"

12ਯਹੋਵਾਹ ਆਖਦਾ ਹੈ: ਇਸਰਾਏਲ ਅਤੇ ਯਹੂਦਾਹ ਦੇ ਲੋਕੋ,
ਤੁਹਾਨੂੰ ਅਜਿਹਾ ਜ਼ਖਮ ਲੱਗਿਆ ਹੈ ਜਿਹੜਾ ਠੀਕ ਨਹੀਂ ਹੋ ਸਕਦਾ।
ਤੁਹਾਨੂੰ ਨਾ ਠੀਕ ਹੋਣ ਵਾਲੀ ਚੋਟ ਲੱਗੀ ਹੈ।

13ਇੱਥੇ ਤੁਹਾਡੇ ਜ਼ਖਮਾਂ ਨੂੰ ਦੇਖਣ ਵਾਲਾ ਕੋਈ ਬੰਦਾ ਨਹੀਂ।
ਇਸ ਲਈ ਤੁਸੀਂ ਰਾਜ਼ੀ ਨਹੀਂ ਹੋਵੋਂਗੇ।

14ਤੁਸੀਂ ਬਹੁਤ ਕੌਮਾਂ ਦੇ ਦੋਸਤ ਬਣ ਗਏ ਸੀ। ਪਰ ਉਹ
ਕੌਮਾਂ ਤੁਹਾਡਾ ਧਿਆਨ ਨਹੀਂ ਰੱਖਦੀਆਂ। ਦੋਸਤ ਤੁਹਾਨੂੰ ਭੁੱਲ
ਗਏ ਨੇ। ਮੈਂ ਤੁਹਾਨੂੰ ਦੁਸ਼ਮਣ ਵਾਂਗ ਚੋਟ ਪਹੁੰਚਾਈ। ਮੈਂ ਤੁਹਾਨੂੰ
ਬਹੁਤ ਸਖ਼ਤ ਸਜ਼ਾ ਦਿੱਤੀ। ਅਜਿਹਾ ਮੈਂ ਤੁਹਾਡੇ ਵੱਡੇ ਦੋਸ਼ ਕਰਕੇ
ਕੀਤਾ। ਅਜਿਹਾ ਮੈਂ ਤੁਹਾਡੇ ਬਹੁਤ ਸਾਰੇ ਪਾਪਾਂ ਕਰਕੇ ਕੀਤਾ।

15ਇਸਰਾਏਲ ਤੇ ਯਹੂਦਾਹ, ਤੁਸੀਂ ਆਪਣੇ ਜ਼ਖਮਾਂ ਬਾਰੇ ਚੀਕਾਂ
ਕਿਉਂ ਮਾਰ ਰਹੇ ਹੋ? ਤੁਹਾਡਾ ਜ਼ਖਮ ਬਹੁਤ ਕਸ਼ਟਦਾਇਕ ਹੈ,
ਅਤੇ ਇਸ ਦਾ ਕੋਈ ਇਲਾਜ਼ ਨਹੀਂ। ਮੈਂ, ਯਹੋਵਾਹ ਨੇ ਤੁਹਾਡੇ
ਵੱਡੇ ਦੋਸ਼ ਕਾਰਣ ਤੁਹਾਡੇ ਨਾਲ ਇਹ ਗੱਲਾਂ ਕੀਤੀਆਂ। ਇਹ
ਗੱਲਾਂ ਮੈਂ ਤੁਹਾਡੇ ਬਹੁਤ ਸਾਰੇ ਪਾਪਾਂ ਕਰਕੇ ਕੀਤੀਆਂ।
16ਉਨ੍ਹਾਂ ਕੌਮਾਂ ਤੁਹਾਨੂੰ ਤਬਾਹ ਕੀਤਾ ਸੀ ਪਰ ਉਹ ਖੁਦ ਤਬਾਹ
ਹੋ ਗਈਆਂ ਨੇ। ਇਸਰਾਏਲ ਤੇ ਯਹੂਦਾਹ, ਤੁਹਾਡੇ ਦੁਸ਼ਮਣ ਬੰਦੀ
ਬਣ ਜਾਣਗੇ। ਉਨ੍ਹਾਂ ਲੋਕਾਂ ਤੁਹਾਡੀਆਂ ਚੀਜ਼ਾਂ ਚੁਰਾਈਆਂ ਸਨ।
ਪਰ ਹੋਰ ਲੋਕੀਂ ਉਨ੍ਹਾਂ ਦੀ ਚੋਰੀ ਕਰਨਗੇ। ਉਨ੍ਹਾਂ ਲੋਕਾਂ ਜੰਗ
ਅੰਦਰ ਤੁਹਾਡੀਆਂ ਚੀਜ਼ਾਂ ਖੋਹੀਆਂ ਸਨ। ਪਰ ਹੁਣ ਦੂਸਰੇ ਲੋਕ
ਜੰਗ ਅੰਦਰ ਉਨ੍ਹਾਂ ਦੀਆਂ ਚੀਜ਼ਾਂ ਖੋਹਣਗੇ।
17ਅਤੇ ਮੈਂ ਤੁਹਾਡੀ ਸਿਹਤ ਵਾਪਸ ਪਰਤਾਵਾਂਗਾ। ਅਤੇ ਮੈਂ
ਤੁਹਾਡੇ ਜ਼ਖਮਾਂ ਦਾ ਇਲਾਜ਼ ਕਰਾਂਗਾ। ਇਹ ਸੰਦੇਸ਼ ਯਹੋਵਾਹ
ਵੱਲੋਂ ਹੈ। 'ਕਿਉਂ? ਕਿਉਂ ਕਿ ਹੋਰਨਾਂ ਲੋਕਾਂ ਤੁਹਾਨੂੰ ਅਛੂਤ
ਆਖਿਆ। ਉਨ੍ਹਾਂ ਲੋਕਾਂ ਨੇ ਆਖਿਆ, 'ਕੋਈ ਵੀ ਸੀਯੋਨ ਵੱਲ
ਧਿਆਨ ਨਹੀਂ ਦਿੰਦਾ।'"
18ਯਹੋਵਾਹ ਆਖਦਾ ਹੈ: ਹੁਣ ਯਾਕੂਬ ਦੇ ਬੰਦੇ ਬੰਦੀ ਨੇ। ਪਰ
ਉਹ ਵਾਪਸ ਪਰਤ ਕੇ ਆਉਣਗੇ। ਅਤੇ ਮੈਂ ਯਾਕੂਬ ਦੇ ਮਕਾਨਾਂ
ਉੱਤੇ ਤਰਸ ਕਰਾਂਗਾ। ਸ਼ਹਿਰ ਹੁਣ ਸਿਰਫ਼ ਖੰਡਰਾਂ ਨਾਲ ਢਕੀ
ਹੋਈ ਸੱਖਣੀ ਪਹਾੜੀ ਹੀ ਹੈ। ਪਰ ਸ਼ਹਿਰ ਨੂੰ ਇਸਦੀ ਪਹਾੜੀ
ਉੱਤੇ ਉਸਾਰਿਆ ਜਾਵੇਗਾ। ਅਤੇ ਪਾਤਸ਼ਾਹ ਦੇ ਮਹਿਲ ਨੂੰ
ਉਸਾਰਿਆ ਜਾਵੇਗਾ, ਜਿੱਥੋ ਇਸ ਨੂੰ ਹੋਣਾ ਚਾਹੀਦਾ ਹੈ।
19ਉਨ੍ਹਾਂ ਥਾਵਾਂ ਦੇ ਲੋਕ ਉਸਤਤ ਦੇ ਗੀਤ ਗਾਉਣਗੇ। ਅਤੇ
ਉੱਥੇ ਹਾਸਿਆਂ ਦਾ ਸ਼ੋਰ ਉੱਠੇਗਾ। ਮੈਂ ਉਨ੍ਹਾਂ ਨੂੰ ਢੇਰ ਸਾਰੇ ਬੱਚਿਆਂ
ਦਾ ਵਰਦਾਨ ਦੇਵਾਂਗਾ। ਇਸਰਾਏਲ ਅਤੇ ਯਹੂਦਾਹ ਛੋਟੇ ਨਹੀਂ
ਹੋਣਗੇ। ਮੈਂ ਉਨ੍ਹਾਂ ਨੂੰ ਇੱਜ਼ਤ ਬਖਸ਼ਾਂਗਾ। ਕੋਈ ਉਨ੍ਹਾਂ ਦੀ ਬੇਕਦਰੀ
ਨਹੀਂ ਕਰ ਸਕੇਗਾ।
20"ਯਾਕੂਬ ਦਾ ਪਰਿਵਾਰ ਹੋਵੇਗਾ ਜਿਸ ਤਰ੍ਹਾਂ ਬਹੁਤ ਪਹਿਲੋਂ,
ਇਸਰਾਏਲ ਦਾ ਪਰਿਵਾਰ ਹੁੰਦਾ ਸੀ ਮੈਂ ਇਸਰਾਏਲ ਤੇ ਯਹੂਦਾਹ
ਨੂੰ ਮਜ਼ਬੂਤ ਬਣਾਵਾਂਗਾ, ਅਤੇ ਮੈਂ ਉਨ੍ਹਾਂ ਲੋਕਾਂ ਨੂੰ ਸਜ਼ਾ ਦੇਵਾਂਗਾ,
ਜਿਨ੍ਹਾਂ ਉਨ੍ਹਾਂ ਨੂੰ ਦੁੱਖ ਦਿੱਤਾ ਸੀ।
21ਕੋਈ ਆਪਣਾ ਬੰਦਾ ਹੀ ਉਨ੍ਹਾਂ ਦੀ ਅਗਵਾਈ ਕਰੇਗਾ।
ਉਹ ਹਾਕਮ ਮੇਰੇ ਆਪਣੇ ਬੰਦਿਆਂ ਵਿੱਚੋਂ ਆਵੇਗਾ। ਲੋਕ ਮੇਰੇ
ਨਜ਼ਦੀਕ ਆ ਸਕਦੇ ਨੇ, ਜੇ ਸਿਰਫ਼ ਮੈਂ ਹੀ ਉਨ੍ਹਾਂ ਨੂੰ ਇਸ ਲਈ
ਆਖਾਂ। ਇਸ ਲਈ ਮੈਂ ਉਸ ਆਗੂ ਨੂੰ ਮੇਰੇ ਨਜ਼ਦੀਕ ਆਉਣ
ਲਈ ਆਖਾਂਗਾ। ਅਤੇ ਉਹ ਮੇਰੇ ਨਜ਼ਦੀਕ ਆਵੇਗਾ।
22ਤੁਸੀਂ ਮੇਰੇ ਬੰਦੇ ਹੋਵੋਂਗੇ। ਅਤੇ ਮੈਂ ਤੁਹਾਡਾ ਪਰਮੇਸ਼ੁਰ
ਹੋਵਾਂਗਾ।"
23"ਯਹੋਵਾਹ ਬਹੁਤ ਕਹਿਰਵਾਨ ਸੀ! ਉਸਨੇ ਲੋਕਾਂ ਨੂੰ ਸਜ਼ਾ
ਦਿੱਤੀ ਸੀ। ਸਜ਼ਾ ਤੂਫ਼ਾਨ ਵਾਂਗ ਆਈ ਸੀ, ਇਹ ਮੰਦੇ ਲੋਕਾਂ ਦੇ
ਵਿਰੁੱਧ ਚੱਕਰਵਾਤ ਵਾਂਗ ਆਈ ਸੀ।
24ਯਹੋਵਾਹ ਦਾ ਕਹਿਰ ਨਹੀਂ ਰੁਕੇਗਾ ਜਦੋਂ ਤੀਕ ਉਹ
ਆਪਣੀਆਂ ਵਿਉਂਤਾਂ ਖਤਮ ਨਹੀਂ ਕਰ ਲੈਂਦਾ। ਜਦੋਂ ਉਹ ਦਿਨ
ਖਤਮ ਹੋਵੇਗਾ, ਤੁਸੀਂ ਲੋਕ ਸਮਝ ਜਾਵੋਂਗੇ।"

## ਨਵਾਂ ਇਸਰਾਏਲ

31 ਯਹੋਵਾਹ ਨੇ ਇਹ ਗੱਲਾਂ ਆਖੀਆਂ, "ਉਸ ਸਮੇਂ, ਮੈਂ
ਇਸਰਾਏਲ ਦੇ ਸਮੂਹ ਪਰਿਵਾਰ-ਸਮੂਹਾਂ ਦਾ ਪਰਮੇਸ਼ੁਰ
ਹੋਵਾਂਗਾ। ਅਤੇ ਉਹ ਮੇਰੇ ਬੰਦੇ ਹੋਣਗੇ।"
2ਯਹੋਵਾਹ ਆਖਦਾ ਹੈ: "ਜੋ ਲੋਕ ਦੁਸ਼ਮਣ ਦੀ ਤਲਵਾਰ ਕੋਲੋਂ
ਬਚੇ ਸਨ, ਉਹ ਮਾਰੂਥਲ ਅੰਦਰ ਅਰਾਮ ਲੱਭਣਗੇ। ਇਸਰਾਏਲ
ਓਥੇ ਅਰਾਮ ਦੀ ਤਲਾਸ਼ ਵਿੱਚ ਜਾਵੇਗਾ।"
3ਦੂਰ ਦੁਰਾਡਿਓ, ਯਹੋਵਾਹ ਆਪਣੇ ਲੋਕਾਂ ਨੂੰ ਦਿਖਾਈ ਦੇਵੇਗਾ।
ਯਹੋਵਾਹ ਆਖਦਾ ਹੈ, "ਮੈਂ ਤੁਹਾਨੂੰ ਲੋਕਾਂ ਨੂੰ ਅਜਿਹਾ ਪਿਆਰ
ਕਰਦਾ ਹਾਂ ਜੋ ਸਦਾ ਲਈ ਰਹਿੰਦਾ ਹੈ। ਇਸੇ ਲਈ ਮੈਂ ਤੁਹਾਡੇ
ਉੱਤੇ ਮਿਹਰ ਦਰਸਾਉਣਾ ਜਾਰੀ ਰੱਖਿਆ।
4ਇਸਰਾਏਲ, ਮੇਰੀ ਵਹੁਟੀਏ, ਮੈਂ ਤੈਨੂੰ ਫ਼ੇਰ ਉਸਾਰਾਂਗਾ। ਤੂੰ
ਫ਼ੇਰ ਤੋਂ ਇੱਕ ਮੁਲਕ ਬਣੇਂਗੀ। ਤੂੰ ਫ਼ੇਰ ਤੋਂ ਆਪਣੀਆਂ ਤੰਬੂਰੀਆਂ
ਚੁੱਕੇਂਗੀ। ਫ਼ੇਰ ਤੂੰ ਉਨ੍ਹਾਂ ਸਾਰੇ ਲੋਕਾਂ ਨਾਲ ਨੱਚੇਂਗੀ, ਜਿਹੜੇ ਖੁਸ਼ੀ
ਮਨਾ ਰਹੇ ਨੇ।
5ਇਸਰਾਏਲ ਦੇ ਕਿਸਾਨੋ, ਤੁਸੀਂ ਫ਼ੇਰ ਅੰਗੂਰਾਂ ਦੇ ਬਗੀਚੇ
ਬੀਜੋਂਗੇ। ਤੁਸੀਂ ਸਾਮਰਿਯਾ ਸ਼ਹਿਰ ਦੀਆਂ ਪਹਾੜੀਆਂ ਦੁਆਲੇ
ਅੰਗੂਰਾਂ ਦੀਆਂ ਵੇਲਾਂ ਲਗਾਵੋਂਗੇ। ਅਤੇ ਉਹ ਕਿਸਾਨ ਉਨ੍ਹਾਂ ਵੇਲਾਂ
ਦੇ ਅੰਗੂਰ ਮਾਨਣਗੇ।
6ਉਹ ਅਜਿਹਾ ਸਮਾਂ ਹੋਵੇਗਾ ਜਦੋਂ ਚੌਕੀਦਾਰ ਕੂਕ ਕੇ ਇਹ
ਸੰਦੇਸ਼ ਸੁਣਾਵੇਗਾ: ਆਓ, ਅਸੀਂ ਸੀਯੋਨ ਉੱਤੇ ਯਹੋਵਾਹ ਆਪਣੇ
ਪਰਮੇਸ਼ੁਰ ਦੀ ਉਪਾਸਨਾ ਕਰਨ ਲਈ ਚੱਲੀਏ! ਅਫ਼ਰਾਈਮ ਦੇ
ਪਹਾੜੀ ਦੇਸ਼ ਅੰਦਰ ਵੀ ਚੌਕੀਦਾਰ ਉਹ ਸੰਦੇਸ਼ ਕੂਕ ਸੁਣਾਵੇਗਾ।"
7ਯਹੋਵਾਹ ਆਖਦਾ ਹੈ: "ਖੁਸ਼ ਹੋਵੋ ਅਤੇ ਯਾਕੂਬ ਲਈ ਗੀਤ
ਗਾਵੋ! ਇਸਰਾਏਲ, ਸਾਰੀਆਂ ਕੌਮਾਂ ਵਿੱਚੋਂ ਮਹਾਨ ਕੌਮ ਦੇ ਨਾਹਰੇ
ਮਾਰੋ! ਉਸਤਤ ਗਾਵੋ ਅਤੇ ਨਾਹਰੇ ਮਾਰੋ: 'ਯਹੋਵਾਹ ਨੇ ਆਪਣੇ
ਲੋਕਾਂ ਨੂੰ ਬਚਾਇਆ! ਉਸਨੇ ਉਨ੍ਹਾਂ ਲੋਕਾਂ ਨੂੰ ਬਚਾਇਆ ਹੈ, ਜਿਹੜੇ
ਇਸਰਾਏਲ ਦੀ ਕੌਮ ਵਿੱਚੋਂ ਜਿਉਂਦੇ ਰਹਿ ਗਏ ਨੇ।'
8ਚੇਤੇ ਰੱਖੋ, ਮੈਂ ਇਸਰਾਏਲ ਨੂੰ ਉੱਤਰ ਵੱਲ ਦੇ ਉਸ
ਦੇਸ਼ ਵਿੱਚੋਂ ਲਿਆਵਾਂਗਾ। ਮੈਂ ਇਸਰਾਏਲ ਦੇ ਲੋਕਾਂ ਨੂੰ ਧਰਤੀ
ਦੀਆਂ ਦੂਰ-ਦੁਰਾਡੀਆਂ ਥਾਵਾਂ ਤੋਂ ਇਕੱਠੇ ਕਰਾਂਗਾ। ਕੁਝ ਲੋਕ
ਅੰਨ੍ਹੇ ਜਾਂ ਵਿਕਲਾਂਗ ਹੋਣਗੇ। ਕੁਝ ਔਰਤਾਂ ਗਰਭਵਤੀ, ਬੱਚੇ
ਜਣਨ ਲਈ ਤਿਆਰ ਹੋਣਗੀਆਂ। ਪਰ ਬਹੁਤ ਸਾਰੇ ਲੋਕ ਵਾਪਸ
ਆਉਣਗੇ।
9ਉਹ ਲੋਕ ਰੋਂਦੇ ਹੋਏ ਆਉਣਗੇ। ਪਰ ਮੈਂ ਉਨ੍ਹਾਂ ਦੀ ਅਗਵਾਈ
ਕਰਾਂਗਾ ਅਤੇ ਉਨ੍ਹਾਂ ਨੂੰ ਸਕੂਨ ਦੇਵਾਂਗਾ। ਮੈਂ ਉਨ੍ਹਾਂ ਲੋਕਾਂ ਦੀ
ਅਗਵਾਈ ਪਾਣੀ ਦੀਆਂ ਨਦੀਆਂ ਦੇ ਨਾਲ-ਨਾਲ ਕਰਾਂਗਾ। ਮੈਂ
ਉਨ੍ਹਾਂ ਦੀ ਅਗਵਾਈ ਸੌਖੇ ਰਾਹ ਉੱਤੇ ਅਗਵਾਈ ਕਰਾਂਗਾ ਤਾਂ ਜੋ
ਉਹ ਠੋਕਰਾਂ ਨਾ ਖਾਣ। ਮੈਂ ਓਸੇ ਤਰ੍ਹਾਂ ਉਨ੍ਹਾਂ ਦੀ ਅਗਵਾਈ
ਕਰਾਂਗਾ ਕਿਉਂ ਕਿ ਮੈਂ ਇਸਰਾਏਲ ਦਾ ਪਿਤਾ ਹਾਂ। ਅਤੇ ਅਫ਼ਰਾਈਮ
ਮੇਰਾ ਪਲੇਠਾ ਪੁੱਤਰ ਹੈ।
10ਕੌਮੋ, ਯਹੋਵਾਹ ਵੱਲੋਂ, ਇਸ ਸੰਦੇਸ਼ ਨੂੰ ਸੁਣੋ! ਇਸ ਸੰਦੇਸ਼
ਬਾਰੇ ਸਮੁੰਦਰ ਕੰਢੇ ਦੇ ਦੂਰ-ਦੁਰਾਡੇ ਦੇ ਦੇਸ਼ਾਂ ਨੂੰ ਦੱਸੋ। 'ਪਰਮੇਸ਼ੁਰ
ਨੇ ਇਸਰਾਏਲ ਦੇ ਲੋਕਾਂ ਨੂੰ ਖਿੰਡਾਇਆ ਸੀ ਪਰ ਪਰਮੇਸ਼ੁਰ ਹੀ

ਉਨ੍ਹਾਂ ਨੂੰ ਵਾਪਸ ਇਕੱਠਿਆਂ ਲਿਆਵੇਗਾ ਅਤੇ ਉਹ ਇੱਕ ਅਯਾਲੀ ਵਾਂਗ ਆਪਣੇ ਇੱਜੜ (ਲੋਕਾਂ) ਦੀ ਨਿਗਰਾਨੀ ਕਰੇਗਾ।'

11ਯਹੋਵਾਹ ਯਾਕੂਬ ਨੂੰ ਵਾਪਸ ਲਿਆਵੇਗਾ। ਯਾਕੂਬ ਆਪਣੇ ਲੋਕਾਂ ਨੂੰ ਉਨ੍ਹਾਂ ਲੋਕਾਂ ਤੋਂ ਬਚਾਵੇਗਾ ਜਿਹੜੇ ਉਨ੍ਹਾਂ ਨਾਲੋਂ ਤਾਕਤਵਰ ਨੇ।

12ਇਸਰਾਏਲ ਦੇ ਲੋਕ ਸੀਯੋਨ ਦੀ ਚੋਟੀ ਉੱਤੇ ਆਉਣਗੇ ਅਤੇ ਉਹ ਖੁਸ਼ੀ ਦੇ ਨਾਹਰੇ ਮਾਰਨਗੇ। ਉਨ੍ਹਾਂ ਦੇ ਚਿਹਰੇ ਉਨ੍ਹਾਂ ਚੰਗੀਆਂ ਚੀਜ਼ਾਂ ਲਈ ਖੁਸ਼ੀ ਨਾਲ ਚਮਕਣਗੇ ਜੋ ਯਹੋਵਾਹ ਉਨ੍ਹਾਂ ਨੂੰ ਦੇਵੇਗਾ। ਯਹੋਵਾਹ ਉਨ੍ਹਾਂ ਨੂੰ ਅਨਾਜ਼, ਨਵੀਂ ਮੈਅ, ਜ਼ੈਤੂਨ ਦਾ ਤੇਲ, ਲੇਲੇ ਅਤੇ ਗਾਵਾਂ ਦੇਵੇਗਾ। ਉਹ ਉਸ ਬਾਗ਼ ਵਰਗੇ ਹੋਣਗੇ, ਜਿੱਥੇ ਪਾਣੀ ਬਹੁਤ ਹੁੰਦਾ ਹੈ। ਅਤੇ ਇਸਰਾਏਲ ਦੇ ਲੋਕ ਹੁਣ ਹੋਰ ਮੁਸ਼ਕਿਲ ਵਿੱਚ ਨਹੀਂ ਪੈਣਗੇ।

13ਫ਼ੇਰ ਇਸਰਾਏਲ ਦੀਆਂ ਮੁਟਿਆਰਾਂ ਖੁਸ਼ ਹੋਕੇ ਨੱਚਣਗੀਆਂ। ਅਤੇ ਨਾਚ ਵਿੱਚ ਬੁੱਢੇ ਅਤੇ ਗੱਭਰੂ ਸ਼ਾਮਿਲ ਹੋਣਗੇ। ਮੈਂ ਉਨ੍ਹਾਂ ਦੀ ਉਦਾਸੀ ਨੂੰ ਖੁਸ਼ੀ ਵਿੱਚ ਬਦਲ ਦਿਆਂਗਾ। ਮੈਂ ਇਸਰਾਏਲ ਦੇ ਲੋਕਾਂ ਨੂੰ ਸਕੂਨ ਪਹੁੰਚਾਵਾਂਗਾ। ਮੈਂ ਉਨ੍ਹਾਂ ਦੀ ਉਦਾਸੀ ਖੁਸ਼ੀ ਵਿੱਚ ਬਦਲ ਦਿਆਂਗਾ।

14ਮੈਂ ਜਾਜਕਾਂ ਨੂੰ ਚੋਖਾ ਭੋਜਨ ਦੇਵਾਂਗਾ। ਅਤੇ ਮੇਰੇ ਲੋਕ ਉਨ੍ਹਾਂ ਚੰਗੀਆਂ ਚੀਜ਼ਾਂ ਨਾਲ ਰੱਜੇ ਅਤੇ ਸੰਤੁਸ਼ਟ ਹੋਣਗੇ ਜੋ ਮੈਂ ਉਨ੍ਹਾਂ ਨੂੰ ਦੇਵਾਂਗਾ।" ਇਹ ਸੰਦੇਸ਼ ਯਹੋਵਾਹ ਵੱਲੋਂ ਸੀ।

15ਯਹੋਵਾਹ ਆਖਦਾ ਹੈ: "ਰਾਮਾਹ ਅੰਦਰ ਇੱਕ ਅਵਾਜ਼ ਸੁਣਾਈ ਦੇਵੇਗੀ। ਇਹ ਬਹੁਤ ਉਦਾਸੀ ਨਾਲ ਭਰੇ ਸਖਤ ਰੋਣ ਦੀ ਹੋਵੇਗੀ। ਰਾਖੇਲ ਆਪਣੇ ਬੱਚਿਆਂ ਲਈ ਰੋ ਰਹੀ ਹੋਵੇਗੀ। ਰਾਖੇਲ ਧੀਰਜ ਨਹੀਂ ਧਰੇਗੀ ਕਿਉਂ ਕਿ ਉਸਦੇ ਬੱਚੇ ਹਨ ਮਰ ਗਏ ਹੋਏ।"

16ਪਰ ਯਹੋਵਾਹ ਆਖਦਾ ਹੈ: "ਰੋਣ ਤੋਂ ਰੁਕ ਜਾਓ! ਆਪਣੀਆਂ ਅੱਖੀਆਂ ਵਿੱਚ ਹੰਝੂ ਨਾ ਭਰੋ! ਤੈਨੂੰ ਆਪਣੇ ਕੰਮ ਦਾ ਇਨਾਮ ਮਿਲੇਗਾ।" ਇਹ ਸੰਦੇਸ਼ ਯਹੋਵਾਹ ਵੱਲੋਂ ਸੀ। "ਇਸਰਾਏਲ ਦੇ ਲੋਕ ਆਪਣੇ ਦੁਸ਼ਮਣ ਦੀ ਧਰਤੀ ਤੋਂ ਵਾਪਸ ਪਰਤ ਆਉਣਗੇ।
17ਇਸਰਾਏਲ, ਤੇਰੇ ਲਈ ਅਜੇ ਉਮੀਦ ਹੈ।" ਇਹ ਸੰਦੇਸ਼ ਯਹੋਵਾਹ ਵੱਲੋਂ ਹੈ। ਤੇਰੇ ਬੱਚੇ ਵਾਪਸ ਆਪਣੀ ਧਰਤੀ ਉੱਤੇ ਆ ਜਾਣਗੇ।

18ਮੈਂ ਅਫ਼ਰਾਈਮ ਨੂੰ ਰੋਂਦਿਆਂ ਸੁਣਿਆ ਹੈ। ਮੈਂ ਅਫ਼ਰਾਈਮ ਨੂੰ ਇਹ ਗੱਲਾਂ ਆਖਦਿਆਂ ਸੁਣਿਆ ਹੈ: 'ਯਹੋਵਾਹ, ਤੂੰ ਸੱਚਮੁੱਚ ਮੈਨੂੰ ਸਜ਼ਾ ਦਿੱਤੀ! ਅਤੇ ਮੈਂ ਆਪਣਾ ਸਬਕ ਸਿੱਖ ਲਿਆ। ਮੈਂ ਉਸ ਵੱਛੇ ਵਰਗਾ ਸਾਂ, ਜਿਸ ਨੂੰ ਕਦੇ ਸਿਧਾਇਆ ਨਹੀਂ ਗਿਆ ਸੀ। ਮਿਹਰ ਕਰਕੇ ਮੈਨੂੰ ਸਜ਼ਾ ਦੇਣੋ ਰੁਕ ਜਾਓ, ਅਤੇ ਮੈਂ ਵਾਪਸ ਤੁਹਾਡੇ ਵੱਲ ਪਰਤ ਆਵਾਂਗਾ। ਤੁਸੀਂ ਸੱਚਮੁੱਚ ਯਹੋਵਾਹ ਮੇਰੇ ਪਰਮੇਸ਼ੁਰ ਹੋ।

19ਯਹੋਵਾਹ, ਮੈਂ ਤੁਹਾਡੇ ਕੋਲੋਂ ਦੂਰ ਭਟਕ ਗਿਆ ਸਾਂ। ਪਰ ਮੈਂ ਆਪਣੇ ਕੀਤੇ ਮੰਦੇ ਅਮਲਾਂ ਨੂੰ ਜਾਣ ਗਿਆ। ਇਸ ਲਈ ਮੈਂ ਆਪਣਾ ਦਿਲ ਤੇ ਜੀਵਨ ਬਦਲ ਲਿਆ। ਮੈਂ ਉਨ੍ਹਾਂ ਮੂਰਖਤਾ ਭਰੀਆਂ ਗੱਲਾਂ ਕਾਰਣ ਸ਼ਰਮਸਾਰ ਅਤੇ ਨਮੋਸ਼ੀ ਭਰਿਆ ਹਾਂ, ਜਿਹੜੀਆਂ ਮੈਂ ਜਵਾਨੀ ਵੇਲੇ ਕੀਤੀਆਂ ਸਨ।'"

20ਪਰਮੇਸ਼ੁਰ ਆਖਦਾ ਹੈ, "ਤੁਸੀਂ ਜਾਣਦੇ ਹੋ ਕਿ ਅਫ਼ਰਾਈਮ ਮੇਰਾ ਪਿਆਰਾ ਪੁੱਤਰ ਹੈ। ਮੈਂ ਉਸ ਬੱਚੇ ਨੂੰ ਪਿਆਰ ਕਰਦਾ ਹਾਂ। ਹਾਂ, ਮੈਂ ਉਸ ਨੂੰ ਬੜੀ ਵਾਰੀ ਨਿੰਦਿਆ ਪਰ ਹਾਲੇ ਵੀ ਮੈਨੂੰ ਉਸਦਾ ਖਿਆਲ ਹੈ। ਮੈਂ ਉਸ ਨੂੰ ਬਹੁਤ ਪਿਆਰ ਕਰਦਾ ਹਾਂ। ਅਤੇ ਸੱਚਮੁੱਚ ਮੈਂ ਉਸ ਨੂੰ ਤਸੱਲੀ ਦੇਣਾ ਚਾਹੁੰਦਾ ਹਾਂ।" ਇਹ ਸੰਦੇਸ਼ ਯਹੋਵਾਹ ਵੱਲੋਂ ਸੀ।

21"ਇਸਰਾਏਲ ਦੇ ਲੋਕੋ, ਸੜਕਾਂ ਦੇ ਨਿਸ਼ਾਨ ਲਗਾ ਦੇਵੋ। ਅਜਿਹੇ ਸੰਕੇਤ ਰੱਖ ਦਿਓ ਜਿਹੜੇ ਘਰ ਦਾ ਰਸਤਾ ਦਰਸਾਉਣ। ਰਸਤੇ ਦੀ ਨਿਗਰਾਨੀ ਕਰੋ। ਉਸ ਰਾਹ ਨੂੰ ਚੇਤੇ ਰੱਖੋ, ਜਿਸ ਉੱਤੇ ਤੁਸੀਂ ਤੁਰਦੇ ਜਾ ਰਹੇ ਹੋ। ਇਸਰਾਏਲ, ਮੇਰੀ ਵਹੁਟੀਏ, ਘਰ ਆ ਜਾ। ਆਪਣੇ ਕਸਬਿਆਂ ਨੂੰ ਵਾਪਸ ਆ ਜਾ।
22ਬੇਵਫ਼ਾ ਪੁੱਤਰੀਏ, ਤੂੰ ਕਿੰਨਾ ਕੁ ਚਿਰ ਇਧਰ ਉਧਰ ਭਟਕਦੀ ਰਹੇਂਗੀ? ਤੂੰ ਕਦੋਂ ਘਰ ਪਰਤ ਕੇ ਆਵੇਂਗ?" ਜਦੋਂ ਯਹੋਵਾਹ ਧਰਤੀ ਉੱਤੇ ਕੋਈ ਨਵੀਂ ਸਿਰਜਣਾ ਕਰਦਾ ਹੈ: ਆਦਮੀ ਦੁਆਲੇ ਔਰਤ।

23ਸਰਬ ਸ਼ਕਤੀਮਾਨ ਯਹੋਵਾਹ, ਇਸਰਾਏਲ ਦਾ ਪਰਮੇਸ਼ੁਰ ਆਖਦਾ ਹੈ, "ਮੈਂ ਯਹੂਦਾਹ ਦੇ ਲੋਕਾਂ ਲਈ ਫ਼ੇਰ ਚੰਗੀਆਂ ਗੱਲਾਂ ਕਰਾਂਗਾ। ਮੈਂ ਉਨ੍ਹਾਂ ਲੋਕਾਂ ਨੂੰ ਵਾਪਸ ਲਿਆਵਾਂਗਾ ਜਿਨ੍ਹਾਂ ਨੂੰ ਬੰਦੀ ਬਣਾ ਕੇ ਲਿਜਾਇਆ ਗਿਆ ਸੀ। ਉਸ ਸਮੇਂ, ਯਹੂਦਾਹ ਦੀ ਧਰਤੀ ਅਤੇ ਇਸ ਦੇ ਕਸਬਿਆਂ ਦੇ ਲੋਕ ਇੱਕ ਵਾਰੀ ਫ਼ੇਰ ਇਹ ਸ਼ਬਦ ਵਰਤਣਗੇ: ਯਹੋਵਾਹ ਤੁਹਾਨੂੰ ਅਸੀਸ ਦੇਵੇ, ਚੰਗੇ ਘਰ ਅਤੇ ਪਵਿੱਤਰ ਪਰਬਤ!"
24ਯਹੂਦਾਹ ਦੇ ਸਾਰੇ ਕਸਬਿਆਂ ਦੇ ਲੋਕ ਸ਼ਾਂਤੀ ਨਾਲ ਇਕੱਠੇ ਰਹਿਣਗੇ। ਕਿਸਾਨ ਅਤੇ ਉਹ ਲੋਕ ਜਿਹੜੇ ਆਪਣੇ ਇੱਜੜਾਂ ਦੇ ਨਾਲ ਇਧਰ ਉਧਰ ਤੁਰਦੇ ਫ਼ਿਰਦੇ ਨੇ, ਯਹੂਦਾਹ ਵਿੱਚ ਸ਼ਾਂਤੀ ਨਾਲ ਰਲ ਕੇ ਰਹਿਣਗੇ।
25ਮੈਂ ਥੱਕੇ ਹਾਰੇ ਲੋਕਾਂ ਨੂੰ ਆਰਾਮ ਅਤੇ ਤਾਕਤ ਦਿਆਂਗਾ।"

26ਇਹ ਸੁਣਨ ਤੋਂ ਮਗਰੋਂ, ਮੈਂ ਜਾਗ ਪਿਆ ਅਤੇ ਆਲੇ-ਦੁਆਲੇ ਦੇਖਣ ਲੱਗਾ। ਇਹ ਬਹੁਤ ਚੰਗੀ ਨੀਂਦ ਸੀ।

27"ਆ ਰਹੇ ਨੇ ਦਿਨ, 'ਇਹ ਸੰਦੇਸ਼ ਯਹੋਵਾਹ ਵੱਲੋਂ ਹੈ, ਜਦੋਂ ਮੈਂ ਇਸਰਾਏਲ ਅਤੇ ਯਹੂਦਾਹ ਦੇ ਪਰਿਵਾਰ ਨੂੰ ਵਧਣ ਫ਼ੁੱਲਣ ਵਿੱਚ ਸਹਾਇਤਾ ਕਰਾਂਗਾ। ਮੈਂ ਉਨ੍ਹਾਂ ਦੇ ਬੱਚਿਆਂ ਅਤੇ ਜਾਨਵਰਾਂ ਦੇ ਵਧਣ ਫ਼ੁੱਲਣ ਵਿੱਚ ਵੀ ਸਹਾਇਤਾ ਕਰਾਂਗਾ। ਇਹ ਕਿਸੇ ਬੂਟੇ ਨੂੰ ਬੀਜਣ ਅਤੇ ਉਸਦੀ ਨਿਗਰਾਨੀ ਕਰਨ ਵਾਲੀ ਗੱਲ ਹੋਵੇਗੀ।
28ਅਤੀਤ ਵਿੱਚ, ਮੈਂ ਇਸਰਾਏਲ ਅਤੇ ਯਹੂਦਾਹ ਦੀ ਨਿਗਰਾਨੀ ਕੀਤੀ ਸੀ ਪਰ ਮੈਂ ਉਨ੍ਹਾਂ ਦੀ ਖਿਚਾਈ ਕਰਨ ਦੇ ਸਮੇਂ ਦੀ ਵੀ ਨਿਗਰਾਨੀ ਕੀਤੀ ਸੀ। ਮੈਂ ਉਨ੍ਹਾਂ ਨੂੰ ਹੇਠਾਂ ਲਾਹ ਸੁੱਟਿਆ। ਮੈਂ ਉਨ੍ਹਾਂ ਨੂੰ ਤਬਾਹ ਕਰ ਦਿੱਤਾ। ਮੈਂ ਉਨ੍ਹਾਂ ਨੂੰ ਬਹੁਤ ਮੁਸੀਬਤਾਂ ਦਿੱਤੀਆਂ। ਪਰ ਹੁਣ ਮੈਂ ਉਨ੍ਹਾਂ ਦੀ ਨਿਗਰਾਨੀ ਉਨ੍ਹਾਂ ਨੂੰ ਉਸਾਰਨ ਲਈ ਅਤੇ ਉਨ੍ਹਾਂ ਨੂੰ ਮਜ਼ਬੂਤ ਬਨਾਉਣ ਲਈ ਕਰ ਰਿਹਾ ਹਾਂ।" ਇਹ ਸੰਦੇਸ਼ ਯਹੋਵਾਹ ਵੱਲੋਂ ਸੀ।
29ਲੋਕ ਹੋਰ ਵਧੇਰੇ ਇਸ ਕਹਾਉਤ ਦੀ ਵਰਤੋਂ ਨਹੀਂ ਕਰਨਗੇ:

ਮਾਪਿਆਂ ਨੇ ਖਾਧੇ ਖੱਟੇ ਅੰਗੂਰ, ਪਰ ਉਨ੍ਹਾਂ ਦੇ ਬੱਚਿਆਂ ਨੂੰ ਆਇਆ ਸੁਆਦ ਖੱਟਾ। *

---

**ਮਾਪਿਆਂ … ਸੁਆਦ ਖੱਟਾ।** ਇਸ ਦਾ ਅਰਥ ਹੈ ਕਿ ਬੱਚੇ ਆਪਣੇ ਮਾਪਿਆਂ ਦੀਆਂ ਕਰਨੀਆਂ ਭੁਗਤ ਰਹੇ ਸਨ।

30ਨਹੀਂ, ਹਰ ਬੰਦਾ ਆਪਣੇ ਗੁਨਾਹ ਲਈ ਮਰੇਗਾ। ਜਿਹੜਾ ਬੰਦਾ ਖੱਟੇ ਅੰਗੂਰ ਖਾਂਦਾ ਹੈ ਓਸੇ ਨੂੰ ਖੱਟਾ ਸੁਆਦ ਆਵੇਗਾ।"

### ਨਵਾਂ ਇਕਰਾਰਨਾਮਾ

31ਯਹੋਵਾਹ ਨੇ ਇਹ ਗੱਲਾਂ ਆਖੀਆਂ, "ਸਮਾਂ ਆ ਰਿਹਾ ਹੈ ਜਦੋਂ ਮੈਂ ਇਸਰਾਏਲ ਦੇ ਪਰਿਵਾਰ ਅਤੇ ਯਹੂਦਾਹ ਦੇ ਪਰਿਵਾਰ ਨਾਲ ਇੱਕ ਨਵਾਂ ਇਕਰਾਰਨਾਮਾ ਕਰਾਂਗਾ। 32ਇਹ ਓਸ ਤਰ੍ਹਾਂ ਦਾ ਇਕਰਾਰਨਾਮਾ ਨਹੀਂ ਹੋਵੇਗਾ ਜਿਹੜਾ ਮੈਂ ਉਨ੍ਹਾਂ ਦੇ ਪੁਰਖਿਆਂ ਨਾਲ ਕੀਤਾ ਸੀ। ਉਹ ਇਕਰਾਰਨਾਮਾ ਮੈਂ ਉਦੋਂ ਕੀਤਾ ਸੀ ਜਦੋਂ ਮੈਂ ਉਨ੍ਹਾਂ ਨੂੰ ਹੱਥ ਫ਼ੜ ਕੇ ਮਿਸਰ ਤੋਂ ਬਾਹਰ ਲੈ ਆਇਆ ਸੀ। ਮੈਂ ਉਨ੍ਹਾਂ ਦਾ ਮਾਲਕ ਸੀ ਪਰ ਉਨ੍ਹਾਂ ਨੇ ਉਹ ਇਕਰਾਰਨਾਮਾ ਤੋੜ ਦਿੱਤਾ।" ਇਹ ਸੰਦੇਸ਼ ਯਹੋਵਾਹ ਵੱਲੋਂ ਸੀ।

33"ਭਵਿੱਖ ਵਿੱਚ ਮੈਂ ਇਸਰਾਏਲ ਦੇ ਲੋਕਾਂ ਨਾਲ ਇਹ ਇਕਰਾਰਨਾਮਾ ਕਰਾਂਗਾ।" ਇਹ ਸੰਦੇਸ਼ ਯਹੋਵਾਹ ਵੱਲੋਂ ਹੈ – ਮੈਂ ਆਪਣੀ ਬਿਵਸਥਾ ਉਨ੍ਹਾਂ ਦੇ ਮਨਾਂ ਵਿੱਚ ਰੱਖ ਦਿਆਂਗਾ, ਅਤੇ ਮੈਂ ਉਨ੍ਹਾਂ ਨੂੰ ਉਨ੍ਹਾਂ ਦੇ ਦਿਲਾਂ ਉੱਤੇ ਲਿਖ ਦਿਆਂਗਾ। ਮੈਂ ਉਨ੍ਹਾਂ ਦਾ ਪਰਮੇਸ਼ੁਰ ਹੋਵਾਂਗਾ ਅਤੇ ਉਹ ਮੇਰੇ ਬੰਦੇ ਹੋਣਗੇ। 34ਯਹੋਵਾਹ ਨੂੰ ਜਾਣਨ ਲਈ ਲੋਕਾਂ ਨੂੰ ਆਪਣੀ ਗਵਾਂਢੀਆਂ ਅਤੇ ਰਿਸ਼ਤੇਦਾਰਾਂ ਨੂੰ ਸਿਖਿਆ ਨਹੀਂ ਦੇਣੀ ਪਵੇਗੀ। ਕਿਉਂ? ਕਿਉਂ ਕਿ ਛੋਟੇ ਤੋਂ ਛੋਟੇ ਤੋਂ ਲੈਕੇ ਵੱਡੇ ਤੋਂ ਵੱਡੇ ਤੀਕ ਸਾਰੇ ਲੋਕ ਮੈਨੂੰ ਜਾਣ ਲੈਣਗੇ।" ਇਹ ਸੰਦੇਸ਼ ਯਹੋਵਾਹ ਵੱਲੋਂ ਹੈ – "ਮੈਂ ਉਨ੍ਹਾਂ ਨੂੰ ਉਨ੍ਹਾਂ ਦੇ ਮੰਦੇ ਕੰਮਾਂ ਦੀ ਮਾਫ਼ੀ ਦੇ ਦਿਆਂਗਾ। ਮੈਂ ਉਨ੍ਹਾਂ ਦੇ ਪਾਪ ਚੇਤੇ ਨਹੀਂ ਰੱਖਾਂਗਾ।

### ਯਹੋਵਾਹ ਕਦੇ ਵੀ ਇਸਰਾਏਲ ਨੂੰ ਨਹੀਂ ਛੱਡੇਗਾ

35ਆਖਦਾ ਹੈ ਯਹੋਵਾਹ: "ਦਿਨ ਵੇਲੇ ਯਹੋਵਾਹ ਸੂਰਜ ਨੂੰ ਚਮਕਾਉਂਦਾ ਹੈ। ਅਤੇ ਯਹੋਵਾਹ ਰਾਤ ਵੇਲੇ ਚੰਨ ਤਾਰਿਆਂ ਨੂੰ ਚਮਕਾਉਂਦਾ ਹੈ। ਯਹੋਵਾਹ ਸਮੁੰਦਰ ਨੂੰ ਇਸ ਤਰ੍ਹਾਂ ਹਿਲਾਉਂਦਾ ਹੈ ਕਿ ਉਸ ਦੀਆਂ ਲਹਿਰਾਂ ਕੰਢਿਆਂ ਨਾਲ ਟਕਰਾਉਂਦੀਆਂ ਨੇ। ਉਸਦਾ ਨਾਮ ਸਰਬ-ਸ਼ਕਤੀਮਾਨ ਯਹੋਵਾਹ ਹੈ।"

36ਯਹੋਵਾਹ ਇਹ ਗੱਲਾਂ ਆਖਦਾ ਹੈ:

ਇਸਰਾਏਲ ਦੇ ਉੱਤਰਾਧਿਕਾਰੀ ਕਦੇ ਵੀ ਕੌਮ ਬਣੀ ਰਹਿਣ ਤੋਂ ਕਦੇ ਨਹੀਂ ਹਟਣਗੇ। ਇਹ ਉਦੋਂ ਹੀ ਵਾਪਰੇਗਾ ਜਦੋਂ ਸੂਰਜ, ਚੰਨ, ਤਾਰਿਆਂ ਅਤੇ ਸਮੁੰਦਰ ਉੱਤੋਂ ਮੇਰਾ ਕਾਬੂ ਹਟ ਗਿਆ।"

37ਯਹੋਵਾਹ ਆਖਦਾ ਹੈ: ਮੈਂ ਕਦੇ ਵੀ ਇਸਰਾਏਲ ਦੇ ਉੱਤਰਾਧਿਕਾਰੀਆਂ ਨੂੰ ਨਹੀਂ ਤਿਆਗਾਂਗਾ। ਉਹ ਉਦੋਂ ਹੀ ਵਾਪਰੇਗਾ, ਜੇ ਲੋਕ ਉੱਪਰਲੇ ਅਕਾਸ਼ ਨੂੰ ਮਾਪ ਲੈਣ ਅਤੇ ਹੇਠਾਂ ਧਰਤੀ ਦੇ ਸਾਰੇ ਭੇਤ ਜਾਣ ਲੈਣ। ਸਿਰਫ਼ ਉਦੋਂ ਹੀ ਮੈਂ ਇਸਰਾਏਲ ਦੇ ਉੱਤਰਾਧਿਕਾਰੀਆਂ ਨੂੰ ਤਿਆਗਾਂਗਾ। ਸਿਰਫ਼ ਉਦੋਂ ਹੀ ਮੈਂ ਉਨ੍ਹਾਂ ਨੂੰ ਉਨ੍ਹਾਂ ਦੇ ਕੀਤੇ ਮੰਦੇ ਕੰਮਾਂ ਖਾਤਰ ਤਿਆਗਾਂਗਾ।" ਇਹ ਸੰਦੇਸ਼ ਯਹੋਵਾਹ ਵੱਲੋਂ ਸੀ।

### ਨਵਾਂ ਯਰੂਸ਼ਲਮ

38ਇਹ ਸੰਦੇਸ਼ ਯਹੋਵਾਹ ਵੱਲੋਂ ਹੈ, "ਉਹ ਦਿਨ ਆ ਰਹੇ ਹਨ ਜਦੋਂ ਯਰੂਸ਼ਲਮ ਦੇ ਸ਼ਹਿਰ ਨੂੰ ਯਹੋਵਾਹ ਲਈ ਫ਼ੇਰ ਉਸਾਰਿਆ ਜਾਵੇਗਾ। ਸਾਰੇ ਸ਼ਹਿਰ ਨੂੰ ਫ਼ੇਰ ਉਸਾਰਿਆ ਜਾਵੇਗਾ – ਹਨਨਏਲ ਦੇ ਮੀਨਾਰ ਤੋਂ ਲੈਕੇ ਨੁਕਰ ਦੇ ਦਰਵਾਜ਼ੇ ਤੀਕ। 39ਨਾਪਣ ਵਾਲਾ ਫ਼ੀਤਾ ਨੁਕਰੇ ਦੇ ਦਰਵਾਜ਼ੇ ਤੋਂ ਸਿੱਧਾ ਗਾਰੇਬ ਦੀ ਪਹਾੜੀ ਤੀਕ ਅਤੇ ਫ਼ੇਰ ਮੁੜ ਕੇ ਗੋਆਹ ਨਾਮ ਦੀ ਥਾਂ ਤੱਕ ਫ਼ੈਲਾਇਆ ਜਾਵੇਗਾ। 40ਉਹ ਸਾਰੀ ਵਾਦੀ ਜਿੱਥੇ ਮੁਰਦਾ ਸਰੀਰ ਅਤੇ ਅਸਥੀਆਂ ਸੁੱਟੀਆਂ ਜਾਂਦੀਆਂ ਹਨ, ਯਹੋਵਾਹ ਲਈ ਪਵਿੱਤਰ ਹੋਵੇਗੀ। ਅਤੇ ਉਸ ਵਿੱਚ ਕਿਦਰੋਨ ਵਾਦੀ ਦੇ ਹੇਠਾਂ ਤਕ ਫ਼ੈਲੇ ਪੌੜੀਦਾਰ ਖੇਤ ਘੋੜ ਦਰਵਾਜ਼ੇ ਦੇ ਕੋਨੇ ਤੀਕ, ਸ਼ਾਮਿਲ ਕੀਤੇ ਜਾਣਗੇ। ਸਾਰਾ ਖੇਤਰ ਯਹੋਵਾਹ ਲਈ ਪਵਿੱਤਰ ਹੋਵੇਗਾ। ਯਰੂਸ਼ਲਮ ਦਾ ਸ਼ਹਿਰ ਫ਼ੇਰ ਕਦੇ ਵੀ ਢਾਹਿਆ ਜਾਂ ਤਬਾਹ ਨਹੀਂ ਕੀਤਾ ਜਾਵੇਗਾ।"

### ਯਿਰਮਿਯਾਹ ਇੱਕ ਖੇਤ ਖਰੀਦਦਾ ਹੈ

32 ਇਹ ਯਹੋਵਾਹ ਵੱਲੋਂ ਸੰਦੇਸ਼ ਹੈ ਜਿਹੜਾ ਯਿਰਮਿਯਾਹ ਨੂੰ ਉਦੋਂ ਮਿਲਿਆ ਜਦੋਂ ਯਹੂਦਾਹ ਦੇ ਰਾਜੇ ਸਿਦਕੀਯਾਹ ਦੇ ਰਾਜ ਦਾ ਦਸਵਾਂ ਵਰ੍ਹਾ ਸੀ।* ਸਿਦਕੀਯਾਹ ਦਾ ਦਸਵਾਂ ਵਰ੍ਹਾ ਨਬੂਕਦਨੱਸਰ ਦਾ ਅਠਾਰ੍ਹਵਾਂ ਵਰ੍ਹਾ ਸੀ। 2ਉਸ ਸਮੇਂ, ਬਾਬਲ ਦੇ ਰਾਜੇ ਦੀ ਫ਼ੌਜ ਨੇ ਯਰੂਸ਼ਲਮ ਸ਼ਹਿਰ ਨੂੰ ਘੇਰਾ ਪਾਇਆ ਹੋਇਆ ਸੀ। ਅਤੇ ਯਿਰਮਿਯਾਹ ਗਾਰਦ ਦੇ ਵਰਾਂਡੇ ਅੰਦਰ ਕੈਦ ਸੀ। ਇਹ ਵਰਾਂਡਾ ਯਹੂਦਾਹ ਦੇ ਰਾਜੇ ਦੇ ਮਹਿਲ ਦੇ ਅੰਦਰ ਸੀ। 3ਯਹੂਦਾਹ ਦੇ ਰਾਜੇ ਸਿਦਕੀਯਾਹ ਨੇ ਯਿਰਮਿਯਾਹ ਨੂੰ ਉਸ ਥਾਂ ਕੈਦ ਕਰਕੇ ਰੱਖਿਆ ਹੋਇਆ ਸੀ। ਸਿਦਕੀਯਾਹ ਨੂੰ ਉਹ ਗੱਲਾਂ ਪਸੰਦ ਨਹੀਂ ਸਨ ਜਿਨ੍ਹਾਂ ਦੀ ਭਵਿੱਖਬਾਣੀ ਯਿਰਮਿਯਾਹ ਨੇ ਕੀਤੀ ਸੀ। ਯਿਰਮਿਯਾਹ ਨੇ ਆਖਿਆ ਸੀ, "ਯਹੋਵਾਹ ਆਖਦਾ ਹੈ: 'ਮੈਂ ਛੇਤੀ ਹੀ ਯਰੂਸ਼ਲਮ ਦੇ ਸ਼ਹਿਰ ਨੂੰ ਬਾਬਲ ਦੇ ਰਾਜੇ ਨੂੰ ਸੌਂਪ ਦਿਆਂਗਾ। ਨਬੂਕਦਨੱਸਰ ਇਸ ਸ਼ਹਿਰ ਉੱਤੇ ਕਬਜ਼ਾ ਕਰ ਲਵੇਗਾ। 4ਯਹੂਦਾਹ ਦਾ ਰਾਜਾ ਸਿਦਕੀਯਾਹ ਬਾਬਲ ਦੀ ਫ਼ੌਜ ਤੋਂ ਬਚ ਕੇ ਨਹੀਂ ਨਿਕਲ ਸਕੇਗਾ। ਸਗੋਂ ਉਸ ਨੂੰ ਸੱਚਮੁੱਚ ਹੀ ਬਾਬਲ ਦੇ ਰਾਜੇ ਦੇ ਹਵਾਲੇ ਕਰ ਦਿੱਤਾ ਜਾਵੇਗਾ। ਅਤੇ ਸਿਦਕੀਯਾਹ ਬਾਬਲ ਦੇ ਰਾਜੇ ਦੇ ਸਾਮ੍ਹਣੇ ਹੋਕੇ ਗੱਲ ਕਰੇਗਾ। ਸਿਦਕੀਯਾਹ ਉਸ ਨੂੰ ਆਪਣੀਆਂ ਅੱਖਾਂ ਨਾਲ ਦੇਖੇਗਾ। 5ਬਾਬਲ ਦਾ ਰਾਜਾ ਸਿਦਕੀਯਾਹ ਨੂੰ ਬਾਬਲ ਲੈ ਜਾਵੇਗਾ। ਸਿਦਕੀਯਾਹ ਉਦੋਂ ਤੀਕ ਓਥੇ ਹੀ ਰਹੇਗਾ ਜਦੋਂ ਤੀਕ ਕਿ ਮੈਂ ਉਸਨੂੰ ਸਜ਼ਾ ਨਹੀਂ ਦੇ ਦਿੰਦਾ।' ਇਹ ਸੰਦੇਸ਼ ਯਹੋਵਾਹ ਵੱਲੋਂ ਹੈ – 'ਜੇ ਤੂੰ ਬਾਬਲ ਦੀਆਂ ਫ਼ੌਜਾਂ ਨਾਲ ਲੜੇਂਗਾ ਤਾਂ ਤੂੰ ਸਫ਼ਲ ਨਹੀਂ ਹੋਵੇਗਾ।'"

6ਜਦੋਂ ਯਿਰਮਿਯਾਹ ਹਾਲੇ ਬੰਦੀਵਾਨ ਸੀ, ਉਸਨੇ ਆਖਿਆ, "ਮੈਨੂੰ ਯਹੋਵਾਹ ਵੱਲੋਂ ਸੰਦੇਸ਼ ਆਇਆ ਸੀ। ਸੰਦੇਸ਼ ਇਹ ਸੀ: 7ਯਿਰਮਿਯਾਹ, ਤੇਰਾ ਚਚੇਰਾ ਭਰਾ ਹਨਮਏਲ, ਤੇਰੇ ਵੱਲ ਛੇਤੀ ਹੀ ਆਵੇਗਾ। ਉਹ ਤੇਰੇ ਚਾਚੇ ਸ਼ੱਲੂਮ ਦਾ ਪੁੱਤਰ ਹੈ। ਹਨਮਏਲ

---

**ਸਿਦਕੀਯਾਹ ... ਵਰ੍ਹਾ ਸੀ** ਇਹ 588-587 B.C ਸੀ। ਇਹ ਉਹ ਸਾਲ ਸੀ ਜਦੋਂ ਯਰੂਸ਼ਲਮ ਨਬੂਕਦਨੱਸਰ ਦੁਆਰਾ ਤਬਾਹ ਕੀਤਾ ਗਿਆ ਸੀ।

ਤੈਨੂੰ ਆਖੇਗਾ, 'ਯਿਰਮਿਯਾਹ, ਅਨਾਥੋਥ ਕਸਬੇ ਦੇ ਨੇੜੇ ਦਾ ਮੇਰਾ
ਖੇਤ ਖਰੀਦ ਲੈ। ਤੂੰ ਇਸ ਨੂੰ ਖਰੀਦ ਲੈ ਕਿਉਂ ਕਿ ਤੂੰ ਮੇਰਾ ਸਭ
ਤੋਂ ਨਜ਼ਦੀਕੀ ਰਿਸ਼ਤੇਦਾਰ ਹੈਂ। ਇਹ ਤੇਰਾ ਹੱਕ ਅਤੇ ਫ਼ਰਜ਼ ਹੈ
ਕਿ ਤੂੰ ਉਸ ਖੇਤ ਨੂੰ ਖਰੀਦੇਂ।'

**8**"ਤਾਂ ਜਿਵੇਂ ਯਹੋਵਾਹ ਨੇ ਆਖਿਆ ਸੀ ਓਵੇਂ ਹੀ ਵਾਪਰਿਆ।
ਮੇਰਾ ਚਚੇਰਾ ਭਰਾ ਹਨਮਏਲ ਮੇਰੇ ਕੋਲ ਗਾਰਦ ਦੇ ਵਰਾਂਡੇ ਵਿੱਚ
ਆਇਆ। ਹਨਮਏਲ ਨੇ ਮੈਨੂੰ ਆਖਿਆ, 'ਯਿਰਮਿਯਾਹ ਅਨਾਥੋਥ
ਕਸਬੇ ਦੇ ਨੇੜੇ ਵਾਲਾ ਮੇਰਾ ਖੇਤ ਖਰੀਦ ਲੈ, ਜਿਹੜਾ ਬਿਨਯਾਮੀਨ
ਦੇ ਪਰਿਵਾਰ-ਸਮੂਹ ਦੀ ਧਰਤੀ ਵਿੱਚ ਹੈ। ਉਸ ਧਰਤੀ ਨੂੰ ਆਪਣੇ
ਲਈ ਖਰੀਦ ਲੈ ਕਿਉਂ ਕਿ ਇਸਨੂੰ ਖਰੀਦਣਾ ਅਤੇ ਇਸਦਾ
ਮਾਲਕ ਹੋਣਾ ਤੇਰਾ ਹੱਕ ਹੈ।"

"ਇਸ ਲਈ, ਮੈਂ ਜਾਣਦਾ ਸਾਂ ਕਿ ਇਹ ਸੰਦੇਸ਼ ਯਹੋਵਾਹ ਵੱਲੋਂ
ਹੈ। **9**ਮੈਂ ਆਪਣੇ ਚਚੇਰੇ ਭਰਾ ਹਨਮਏਲ ਕੋਲੋਂ ਅਨਾਥੋਥ ਵਾਲਾ
ਖੇਤ ਖਰੀਦ ਲਿਆ। ਮੈਂ ਉਸਨੂੰ ਚਾਂਦੀ ਦੇ 17ਸ਼ੈਕਲ ਤੋਲਕੇ ਦੇ
ਦਿੱਤੇ। **10**ਮੈਂ ਸੌਦੇ ਉੱਤੇ ਹਸਤਾਖਰ ਕਰ ਦਿੱਤੇ। ਅਤੇ ਮੈਂ ਇਸ
ਸੌਦੇ ਦੀ ਇੱਕ ਨਕਲ ਮੁਹਰਬੰਦ ਕਰ ਦਿੱਤੀ। ਮੈਂ ਕੁਝ ਲੋਕਾਂ ਦੀ
ਉਨ੍ਹਾਂ ਚੀਜ਼ਾਂ ਉੱਪਰ ਗਵਾਹੀ ਪੁਆ ਲਈ ਜੋ ਮੈਂ ਕੀਤੀਆਂ ਸਨ।
ਅਤੇ ਮੈਂ ਤੱਕੜੀ ਉੱਤੇ ਰੱਖਕੇ ਚਾਂਦੀ ਨੂੰ ਤੋਲਿਆ। **11**ਫ਼ੇਰ ਮੈਂ ਉਹ
ਨਕਲ ਜਿਹੜੀ ਮੁਹਰਬੰਦ ਸੀ ਅਤੇ ਉਹ ਵੀ ਜਿਹੜੀ ਮੁਹਰਬੰਦ
ਨਹੀਂ, ਲੈ ਲਈ ਲਈਆਂ। **12**ਅਤੇ ਮੈਂ ਉਹ ਬਾਰੂਕ ਨੂੰ ਦੇ ਦਿੱਤੀਆਂ।
ਬਾਰੂਕ ਨੇਰੀਆਹ ਦਾ ਪੁੱਤਰ ਸੀ। ਨੇਰੀਆਹ ਮਹਸੇਯਾਹ ਦਾ
ਪੁੱਤਰ ਸੀ। ਮੁਹਰਬੰਦ ਨਕਲ ਉੱਤੇ ਮੇਰੀ ਖਰੀਦ ਦੀਆਂ ਸਾਰੀਆਂ
ਸ਼ਰਤਾਂ ਲਿਖੀਆਂ ਹੋਈਆਂ ਸਨ। ਮੈਂ ਇਹ ਸੌਦੇ ਦਾ ਕਾਗਜ਼ ਆਪਣੇ
ਚਚੇਰੇ ਭਰਾ ਹਨਮਏਲ ਅਤੇ ਹੋਰਨਾਂ ਗਵਾਹਾਂ ਦੇ ਸਾਮ੍ਹਣੇ ਬਾਰੂਕ
ਨੂੰ ਦੇ ਦਿੱਤਾ। ਉਨ੍ਹਾਂ ਗਵਾਹਾਂ ਨੇ ਵੀ ਸੌਦੇ ਉੱਤੇ ਹਸਤਾਖਰ ਕੀਤੇ
ਸਨ। ਉੱਥੇ ਬਹੁਤ ਸਾਰੇ ਹੋਰ ਲੋਕ ਵੀ ਵਰਾਂਡੇ ਅੰਦਰ ਬੈਠੇ ਹੋਏ
ਸਨ ਜਿਨ੍ਹਾਂ ਨੇ ਮੈਨੂੰ ਸੌਦਾ ਬਾਰੂਕ ਨੂੰ ਦਿੰਦਿਆਂ ਦੇਖਿਆ ਸੀ।

**13**"ਸਾਰੇ ਲੋਕਾਂ ਦੇ ਦੇਖਦਿਆਂ ਮੈਂ ਬਾਰੂਕ ਨੂੰ ਆਖਿਆ: **14**ਸਰਬ
ਸ਼ਕਤੀਮਾਨ ਯਹੋਵਾਹ, ਇਸਰਾਏਲ ਦਾ ਪਰਮੇਸ਼ੁਰ ਆਖਦਾ ਹੈ,
'ਸੌਦੇ ਦੀਆਂ ਦੋਵੇਂ ਨਕਲਾਂ ਲੈ ਲੈ – ਮੁਹਰਬੰਦ ਨਕਲ ਅਤੇ ਉਹ
ਨਕਲ ਜਿਹੜੀ ਮੁਹਰਬੰਦ ਨਹੀਂ ਹੈ – ਅਤੇ ਇਨ੍ਹਾਂ ਨੂੰ ਮਿੱਟੀ ਦੇ
ਬਰਤਨ ਵਿੱਚ ਰੱਖਦੇ। ਅਜਿਹਾ ਹੀ ਕਰ ਤਾਂ ਜੋ ਇਹ ਨਕਲਾਂ
ਦੇਰ ਤੱਕ ਸੁਰਖਿਅਤ ਰਹਿਣ। **15**ਸਰਬ ਸ਼ਕਤੀਮਾਨ ਯਹੋਵਾਹ,
ਇਸਰਾਏਲ ਦਾ ਪਰਮੇਸ਼ੁਰ ਆਖਦਾ ਹੈ, "ਭਵਿੱਖ ਵਿੱਚ ਮੇਰੇ ਲੋਕ
ਇੱਕ ਵਾਰੀ ਫ਼ੇਰ ਇਸਰਾਏਲ ਦੀ ਧਰਤੀ ਵਿੱਚ ਮਕਾਨ, ਖੇਤ ਅਤੇ
ਬਗੀਚੇ ਖਰੀਦਣਗੇ।'"

**16**ਮੈਂ ਸੌਦੇ ਦੀ ਨਕਲ ਨੇਰੀਆਹ ਦੇ ਪੁੱਤਰ ਬਾਰੂਕ ਨੂੰ ਦੇ ਦੇਣ
ਤੋਂ ਮਗਰੋਂ ਯਹੋਵਾਹ ਅੱਗੇ ਪ੍ਰਾਰਥਨਾ ਕੀਤੀ। ਮੈਂ ਆਖਿਆ:

**17**"ਯਹੋਵਾਹ ਪਰਮੇਸ਼ੁਰ, ਤੁਸੀਂ ਆਕਾਸ਼ਾਂ ਅਤੇ ਧਰਤੀ ਨੂੰ
ਸਾਜਿਆ ਹੈ। ਤੁਸੀਂ ਆਪਣੀ ਮਹਾਨ ਸ਼ਕਤੀ ਨਾਲ ਉਨ੍ਹਾਂ ਦੀ
ਸਾਜਨਾ ਕੀਤੀ ਹੈ। ਕੁਝ ਵੀ ਕਰਨਾ ਤੁਹਾਡੇ ਲਈ ਬਹੁਤੀ
ਹੈਰਾਨੀ ਵਾਲੀ ਗੱਲ ਨਹੀਂ। **18**ਹੇ ਯਹੋਵਾਹ, ਤੂੰ ਲੋਕਾਂ ਦੀਆਂ
ਹਜ਼ਾਰਾਂ ਪੀੜ੍ਹੀਆਂ ਪ੍ਰਤਿ ਵਫ਼ਾਦਾਰ ਅਤੇ ਮਿਹਰਬਾਨ ਹੈਂ।
ਪਰ ਤੂੰ ਬੱਚਿਆਂ ਨੂੰ ਵੀ ਉਨ੍ਹਾਂ ਦੇ ਮਾਪਿਆਂ ਦੇ ਪਾਪਾਂ ਦੀ
ਸਜ਼ਾ ਦਿੰਦਾ ਹੈ। ਮਹਾਨ ਅਤੇ ਸ਼ਕਤੀਸ਼ਾਲੀ ਪਰਮੇਸ਼ੁਰ, ਤੇਰਾ
ਨਾਮ ਸਰਬ ਸ਼ਕਤੀਮਾਨ ਯਹੋਵਾਹ ਹੈ। **19**ਯਹੋਵਾਹ ਜੀ ਤੁਸੀਂ
ਵਿਉਂਤਾਂ ਬਣਾਉਂਦੇ ਹੋ ਅਤੇ ਮਹਾਨ ਗੱਲਾਂ ਕਰਦੇ ਹੋ। ਤੁਸੀਂ
ਲੋਕਾਂ ਦੀ ਕੀਤੀ ਹਰ ਗੱਲ ਦੇਖਦੇ ਹੋ। ਤੁਸੀਂ ਨੇਕੀ ਕਰਨ
ਵਾਲਿਆਂ ਨੂੰ ਇਨਾਮ ਦਿੰਦੇ ਹੋ ਅਤੇ ਬਦੀ ਕਰਨ ਵਾਲਿਆਂ
ਨੂੰ ਸਜ਼ਾ ਦਿੰਦੇ ਹੋ – ਤੁਸੀਂ ਉਨ੍ਹਾਂ ਨੂੰ ਓਹੋ ਕੁਝ ਦਿੰਦੇ ਹੋ
ਜਿਸਦੇ ਉਹ ਅਧਿਕਾਰੀ ਹਨ। **20**ਯਹੋਵਾਹ ਜੀ ਤੁਸੀਂ ਮਿਸਰ
ਦੇਸ਼ ਅੰਦਰ ਤਾਕਤਵਰ ਚਮਤਕਾਰ ਕੀਤੇ ਸਨ। ਤੁਸੀਂ ਅੱਜ
ਦਿਨ ਤੱਕ ਵੀ ਤਾਕਤਵਰ ਚਮਤਕਾਰ ਕੀਤੇ ਹਨ। ਤੁਸੀਂ
ਉਹ ਗੱਲਾਂ ਇਸਰਾਏਲ ਵਿੱਚ ਕੀਤੀਆਂ ਅਤੇ ਓਥੇ ਵੀ ਕੀਤੀਆਂ
ਜਿੱਥੇ ਲੋਕ ਰਹਿੰਦੇ ਹਨ। ਤੁਸੀਂ ਇਨ੍ਹਾਂ ਗੱਲਾਂ ਕਾਰਣ ਮਸ਼ਹੂਰ
ਹੋ ਗਏ ਹੋ। **21**ਯਹੋਵਾਹ ਜੀ, ਤੁਸੀਂ ਤਾਕਤਵਰ ਚਮਤਕਾਰਾਂ
ਦੀ ਵਰਤੋਂ ਕੀਤੀ ਅਤੇ ਆਪਣੇ ਲੋਕਾਂ ਨੂੰ ਮਿਸਰ ਵਿੱਚੋਂ ਕੱਢ
ਕੇ ਇਸਰਾਏਲ ਲਿਆਂਦਾ। ਇਹ ਗੱਲਾਂ ਕਰਨ ਲਈ ਤੁਸੀਂ
ਆਪਣੇ ਤਾਕਤਵਰ ਹੱਥ ਦੀ ਵਰਤੋਂ ਕੀਤੀ। ਤੁਹਾਡੀ ਸ਼ਕਤੀ
ਹੈਰਾਨੀ ਭਰੀ ਸੀ!

**22**"ਯਹੋਵਾਹ ਜੀ, ਤੂੰ ਇਹ ਧਰਤੀ ਇਸਰਾਏਲ ਦੇ ਲੋਕਾਂ
ਨੂੰ ਦਿੱਤੀ, ਜਿਸ ਨੂੰ ਦੇਣ ਦਾ ਤੂੰ ਬਹੁਤ ਪਹਿਲਾਂ ਉਨ੍ਹਾਂ ਦੇ
ਪੁਰਖਿਆਂ ਨਾਲ ਇਕਰਾਰ ਕੀਤਾ ਸੀ। ਇਹ ਬਹੁਤ ਸਾਰੀਆਂ
ਚੰਗੀਆਂ ਚੀਜ਼ਾਂ ਨਾਲ ਭਰੀ ਹੋਈ ਜ਼ਮੀਨ ਹੈ। **23**ਇਸਰਾਏਲ
ਦੇ ਲੋਕ ਇਸ ਧਰਤੀ ਉੱਤੇ ਆਏ ਅਤੇ ਇਸਨੂੰ ਆਪਣੀ
ਧਰਤੀ ਵਾਂਗ ਸਮਝਿਆ। ਪਰ ਉਨ੍ਹਾਂ ਲੋਕਾਂ ਨੇ ਹੁਕਮ ਨਹੀਂ
ਮੰਨਿਆ। ਉਹ ਤੇਰੀ ਬਿਵਸਥਾ ਉੱਤੇ ਨਹੀਂ ਚੱਲੇ। ਉਨ੍ਹਾਂ ਨੇ
ਉਹ ਗੱਲਾਂ ਨਹੀਂ ਕੀਤੀਆਂ ਜਿਨ੍ਹਾਂ ਦਾ ਤੁਸੀਂ ਆਦੇਸ਼ ਦਿੱਤਾ
ਸੀ। ਇਸ ਲਈ ਤੁਸੀਂ ਇਸਰਾਏਲ ਦੇ ਲੋਕਾਂ ਉੱਤੇ ਇਹ
ਭਿਆਨਕ ਘਟਨਾਵਾਂ ਵਾਪਰਨ ਦਿੱਤੀਆਂ।

**24**"ਅਤੇ ਹੁਣ, ਦੁਸ਼ਮਣ ਨੇ ਸ਼ਹਿਰ ਨੂੰ ਘੇਰਾ ਪਾ ਲਿਆ
ਹੈ। ਉਹ ਟੀਲੇ ਬਣਾ ਰਹੇ ਹਨ ਤਾਂ ਜੋ ਉਹ ਯਰੂਸ਼ਲਮ ਦੀਆਂ
ਦੀਵਾਰਾਂ ਉੱਤੇ ਚੜ੍ਹ ਸਕਣ ਅਤੇ ਇਸ ਉੱਤੇ ਕਬਜ਼ਾ ਕਰ
ਸਕਣ। ਬਾਬਲ ਦੀ ਫ਼ੌਜ ਆਪਣੀਆਂ ਤਲਵਾਰਾਂ, ਅਤੇ
ਭੁਖਮਰੀ ਅਤੇ ਭਿਆਨਕ ਬਿਮਾਰੀ ਰਾਹੀਂ ਯਰੂਸ਼ਲਮ ਦੇ ਸ਼ਹਿਰ
ਨੂੰ ਹਰਾ ਦੇਵੇਗੀ। ਬਾਬਲ ਦੀ ਫ਼ੌਜ ਹੁਣ ਸ਼ਹਿਰ ਉੱਤੇ ਹਮਲਾ
ਕਰ ਰਹੀ ਹੈ। ਯਹੋਵਾਹ ਜੀ, ਤੁਸੀਂ ਆਖਿਆ ਸੀ ਕਿ ਇਉਂ
ਵਾਪਰੇਗਾ – ਅਤੇ ਹੁਣ ਤੁਸੀਂ ਇਸ ਨੂੰ ਵਾਪਰਦੇ ਹੋਏ ਦੇਖ
ਰਹੇ ਹੋ।

**25**"ਯਹੋਵਾਹ ਮੇਰੇ ਪ੍ਰਭੂ, ਉਹ ਸਾਰੀਆਂ ਹੀ ਬੁਰੀਆਂ ਗੱਲਾਂ
ਵਾਪਰ ਰਹੀਆਂ ਹਨ। ਪਰ ਹੁਣ ਤੁਸੀਂ ਮੈਨੂੰ ਆਖ ਰਹੇ ਹੋ,
'ਯਿਰਮਿਯਾਹ, ਚਾਂਦੀ ਬਦਲੇ ਖੇਤ ਖਰੀਦ ਲੈ ਅਤੇ ਕੁਝ ਬੰਦਿਆਂ
ਨੂੰ ਚੁਣਕੇ ਇਸ ਸੌਦੇ ਦੀ ਗਵਾਹੀ ਪੁਆ ਲੈ।' ਤੁਸੀਂ ਮੈਨੂੰ
ਇਹ ਗੱਲ ਉਦੋਂ ਆਖ ਰਹੇ ਹੋ ਜਦੋਂ ਬਾਬਲ ਦੀ ਫ਼ੌਜ ਸ਼ਹਿਰ
ਉੱਤੇ ਕਬਜ਼ਾ ਕਰਨ ਲਈ ਤਿਆਰ ਹੈ।

**26**ਫ਼ੇਰ ਯਹੋਵਾਹ ਵੱਲੋਂ ਯਿਰਮਿਯਾਹ ਨੂੰ ਸੰਦੇਸ਼ ਮਿਲਿਆ,
"ਯਿਰਮਿਯਾਹ, **27**ਮੈਂ ਯਹੋਵਾਹ ਹਾਂ। ਮੈਂ ਧਰਤੀ ਉਤਲੇ ਹਰ ਬੰਦੇ

ਦਾ ਪਰਮੇਸ਼ੁਰ ਹਾਂ। ਯਿਰਮਿਯਾਹ, ਤੂੰ ਜਾਣਦਾ ਹੈਂ ਕਿ ਮੇਰੇ ਲਈ
ਕੁਝ ਵੀ ਅਸੰਭਵ ਨਹੀਂ।” 28ਯਹੋਵਾਹ ਨੇ ਇਹ ਵੀ ਆਖਿਆ,
“ਛੇਤੀ ਹੀ ਮੈਂ ਯਰੂਸ਼ਲਮ ਦੇ ਸ਼ਹਿਰ ਨੂੰ ਬਾਬਲ ਦੀ ਫ਼ੌਜ ਅਤੇ
ਬਾਬਲ ਦੇ ਰਾਜੇ ਨਬੂਕਦਨੱਸਰ ਦੇ ਹਵਾਲੇ ਕਰ ਦਿਆਂਗਾ। ਉਹ
ਫ਼ੌਜ ਸਹਿਰ ਉੱਤੇ ਕਬਜ਼ਾ ਕਰ ਲਵੇਗੀ। 29ਬਾਬਲ ਦੀ ਫ਼ੌਜ
ਪਹਿਲਾਂ ਹੀ ਯਰੂਸ਼ਲਮ ਸ਼ਹਿਰ ਉੱਤੇ ਹਮਲਾ ਕਰ ਰਹੀ ਹੈ। ਉਹ
ਛੇਤੀ ਹੀ ਸ਼ਹਿਰ ਵਿੱਚ ਦਾਖਲ ਹੋ ਜਾਵੇਗੀ ਅਤੇ ਅੱਗਾਂ ਲਾ ਦੇਵੇਗੀ।
ਉਹ ਲੋਕ ਸ਼ਹਿਰ ਨੂੰ ਸਾੜ ਦੇਣਗੇ। ਇਸ ਸ਼ਹਿਰ ਵਿੱਚ ਅਜਿਹੇ
ਘਰ ਹਨ ਜਿੱਥੇ ਯਰੂਸ਼ਲਮ ਦੇ ਲੋਕਾਂ ਨੇ ਘਰਾਂ ਦੀਆਂ ਛੱਤਾਂ ਉੱਤੇ
ਝੂਠੇ ਦੇਵਤੇ ਬਾਲ ਨੂੰ ਬਲੀਆਂ ਚੜ੍ਹਾ ਕੇ ਮੈਨੂੰ ਕ੍ਰੋਧ ਚੜ੍ਹਾਇਆ ਸੀ।
ਅਤੇ ਲੋਕਾਂ ਨੇ ਹੋਰਨਾਂ ਬੁੱਤ ਦੇਵਤਿਆਂ ਅੱਗੇ ਪੀਣ ਦੀਆਂ ਭੇਟਾਂ
ਡੋਲ੍ਹੀਆਂ। ਬਾਬਲ ਦੀ ਫ਼ੌਜ ਉਨ੍ਹਾਂ ਘਰਾਂ ਨੂੰ ਸਾੜ ਕੇ ਸੁਆਹ ਕਰ
ਦੇਵੇਗੀ। 30ਮੈਂ ਇਸਰਾਏਲ ਦੇ ਲੋਕਾਂ ਨੂੰ ਅਤੇ ਯਹੂਦਾਹ ਦੇ ਲੋਕਾਂ
ਨੂੰ ਧਿਆਨ ਨਾਲ ਦੇਖਿਆ ਹੈ। ਜੋ ਕੁਝ ਵੀ ਉਹ ਕਰਦੇ ਨੇ ਉਹ
ਬਦੀ ਹੈ। ਉਨ੍ਹਾਂ ਨੇ ਆਪਣੀ ਜਵਾਨੀ ਵੇਲੇ ਤੋਂ ਹੀ ਮੰਦੇ ਕਾਰੇ
ਕੀਤੇ ਹਨ ਅਤੇ ਆਪਣੀਆਂ ਕਰਨੀਆਂ ਨਾਲ ਮੈਨੂੰ ਬਹੁਤ ਕ੍ਰੋਧਵਾਨ
ਕੀਤਾ ਹੈ।” ਇਹ ਸੰਦੇਸ਼ ਯਹੋਵਾਹ ਵੱਲੋਂ ਹੈ। 31“ਉਸ ਸਮੇਂ ਤੋਂ
ਲੈਕੇ, ਜਦੋਂ ਯਰੂਸ਼ਲਮ ਦੀ ਉਸਾਰੀ ਹੋਈ ਸੀ, ਹੁਣ ਤੱਕ, ਇਸ
ਸ਼ਹਿਰ ਦੇ ਲੋਕਾਂ ਨੇ ਮੈਨੂੰ ਕਹਿਰਵਾਨ ਕੀਤਾ ਹੈ। ਇਸ ਸ਼ਹਿਰ ਨੇ
ਮੈਨੂੰ ਇਤਨਾ ਕਹਿਰਵਾਨ ਕੀਤਾ ਹੈ ਕਿ ਮੈਂ ਅਵੱਸ਼ ਇਸਨੂੰ ਆਪਣੀ
ਨਜ਼ਰ ਤੋਂ ਦੂਰ ਕਰ ਦਿਆਂਗਾ। 32ਮੈਂ ਯਰੂਸ਼ਲਮ ਨੂੰ ਉਨ੍ਹਾਂ ਸਾਰੀਆਂ
ਮੰਦੀਆਂ ਗੱਲਾਂ ਕਾਰਣ ਤਬਾਹ ਕਰ ਦਿਆਂਗਾ ਜਿਹੜੀਆਂ
ਇਸਰਾਏਲ ਦੇ ਲੋਕਾਂ ਨੇ ਅਤੇ ਯਹੂਦਾਹ ਦੇ ਲੋਕਾਂ ਨੇ ਕੀਤੀਆਂ
ਹਨ। ਲੋਕਾਂ, ਉਨ੍ਹਾਂ ਦੇ ਰਾਜਿਆਂ, ਆਗੂਆਂ, ਉਨ੍ਹਾਂ ਦੇ ਜਾਜਕਾਂ
ਅਤੇ ਨਬੀਆਂ, ਯਹੂਦਾਹ ਦੇ ਲੋਕਾਂ ਅਤੇ ਯਰੂਸ਼ਲਮ ਦੇ ਲੋਕਾਂ,
ਸਾਰਿਆਂ ਨੇ ਮੈਨੂੰ ਕਹਿਰਵਾਨ ਕੀਤਾ ਹੈ।

33“ਉਨ੍ਹਾਂ ਲੋਕਾਂ ਨੂੰ ਸਹਾਇਤਾ ਲਈ ਮੇਰੇ ਪਾਸ ਆਉਣਾ
ਚਾਹੀਦਾ ਸੀ। ਪਰ ਉਨ੍ਹਾਂ ਨੇ ਮੇਰੇ ਕੋਲੋਂ ਮੂੰਹ ਮੋੜ ਲਿਆ। ਮੈਂ
ਉਨ੍ਹਾਂ ਲੋਕਾਂ ਨੂੰ ਸਿੱਖਿਆ ਦੇਣ ਦੀ ਬਾਰ-ਬਾਰ ਕੋਸ਼ਿਸ਼ ਕੀਤੀ।
ਪਰ ਉਨ੍ਹਾਂ ਨੇ ਮੇਰੀ ਗੱਲ ਨਹੀਂ ਸੁਣੀ। ਮੈਂ ਉਨ੍ਹਾਂ ਨੂੰ ਸੁਧਾਰਣ ਦੀ
ਕੋਸ਼ਿਸ਼ ਕੀਤੀ ਪਰ ਉਹ ਸੁਣਦੇ ਹੀ ਨਹੀਂ ਸਨ। 34ਉਨ੍ਹਾਂ ਲੋਕਾਂ
ਨੇ ਆਪਣੇ ਬੁੱਤ ਬਣਾਏ ਨੇ – ਅਤੇ ਮੈਂ ਉਨ੍ਹਾਂ ਬੁੱਤਾਂ ਨੂੰ ਨਫ਼ਰਤ
ਕਰਦਾ ਹਾਂ। ਉਨ੍ਹਾਂ ਲੋਕਾਂ ਨੇ ਉਹ ਬੁੱਤ ਮੇਰੇ ਨਾਮ ਨਾਲ ਸੱਦੇ
ਜਾਂਦੇ ਮੰਦਰ ਵਿੱਚ ਰਖੇ ਹਨ। ਇਸ ਤਰ੍ਹਾਂ ਉਨ੍ਹਾਂ ਨੇ ਮੇਰੇ ਮੰਦਰ ਨੂੰ
‘ਪਲੀਤ’ ਕਰ ਦਿੱਤਾ ਹੈ।

35“ਉਨ੍ਹਾਂ ਲੋਕਾਂ ਨੇ ਬਨ-ਹਿੰਨੋਮ ਦੀ ਵਾਦੀ ਅੰਦਰ ਝੂਠੇ ਦੇਵਤੇ
ਬਾਲ ਲਈ ਉੱਚੀਆਂ ਥਾਵਾਂ ਬਣਾਈਆਂ ਹਨ। ਉਨ੍ਹਾਂ ਨੇ ਇਹ
ਉਪਾਸਨਾ ਸਥਾਨ ਇਸ ਲਈ ਬਣਾਏ ਹਨ ਤਾਂ ਜੋ ਉਹ ਮੋਲਕ ਨੂੰ
ਆਪਣੇ ਧੀਆਂ ਪੁੱਤਰਾਂ ਦੀ ਬਲੀ ਦੇ ਸਕਣ। ਮੈਂ ਕਦੇ ਵੀ ਉਨ੍ਹਾਂ
ਨੂੰ ਇਹੋ ਜਿਹੀ ਭਿਆਨਕ ਗੱਲ ਕਰਨ ਦਾ ਆਦੇਸ਼ ਨਹੀਂ ਸੀ
ਦਿੱਤਾ। ਮੈਂ ਤਾਂ ਕਦੇ ਅਜਿਹੀਆਂ ਗੱਲਾਂ ਕਰਨ ਬਾਰੇ ਸੋਚਿਆ ਵੀ
ਨਹੀਂ ਸੀ, ਜੋ ਯਹੂਦਾਹ ਤੋਂ ਪਾਪ ਕਰਾਉਣ।

36“ਤੁਸੀਂ ਲੋਕ ਆਖ ਰਹੇ ਹੋ, ‘ਬਾਬਲ ਦਾ ਰਾਜਾ ਯਰੂਸ਼ਲਮ
ਉੱਤੇ ਕਬਜ਼ਾ ਕਰ ਲਵੇਗਾ। ਉਹ ਤਲਵਾਰਾਂ, ਭੁੱਖਮਰੀ ਅਤੇ
ਭਿਆਨਕ ਬਿਮਾਰੀਆਂ ਦੀ ਵਰਤੋਂ ਕਰਕੇ ਇਸ ਸ਼ਹਿਰ ਨੂੰ ਹਰਾ
ਦੇਵੇਗਾ।’ ਪਰ ਯਹੋਵਾਹ, ਇਸਰਾਏਲ ਦੇ ਲੋਕਾਂ ਦਾ ਪਰਮੇਸ਼ੁਰ,
ਆਖਦਾ ਹੈ: 37‘ਮੈਂ ਇਸਰਾਏਲ ਅਤੇ ਯਹੂਦਾਹ ਦੇ ਲੋਕਾਂ ਨੂੰ ਆਪਣੀ
ਧਰਤੀ ਛੱਡਣ ਲਈ ਮਜ਼ਬੂਰ ਕਰ ਦਿੱਤਾ ਹੈ। ਮੈਂ ਉਨ੍ਹਾਂ ਲੋਕਾਂ
ਨਾਲ ਬਹੁਤ ਨਾਰਾਜ਼ ਸਾਂ। ਪਰ ਮੈਂ ਉਨ੍ਹਾਂ ਨੂੰ ਵਾਪਸ ਇਸ ਥਾਂ
ਲਿਆਵਾਂਗਾ। ਮੈਂ ਉਨ੍ਹਾਂ ਲੋਕਾਂ ਨੂੰ ਉਨ੍ਹਾਂ ਥਾਵਾਂ ਉੱਤੋਂ ਇਕੱਠਿਆਂ
ਕਰਾਂਗਾ ਜਿੱਥੇ ਮੈਂ ਉਨ੍ਹਾਂ ਨੂੰ ਜਾਣ ਲਈ ਮਜ਼ਬੂਰ ਕੀਤਾ ਸੀ। ਮੈਂ
ਉਨ੍ਹਾਂ ਨੂੰ ਇਸ ਥਾਂ ਵਾਪਸ ਲਿਆਵਾਂਗਾ। ਮੈਂ ਉਨ੍ਹਾਂ ਨੂੰ ਸ਼ਾਂਤੀ
ਨਾਲ ਜਿਉਣ ਦਿਆਂਗਾ। 38ਇਸਰਾਏਲ ਅਤੇ ਯਹੂਦਾਹ ਦੇ ਲੋਕ
ਮੇਰੇ ਬੰਦੇ ਹੋਣਗੇ। ਅਤੇ ਮੈਂ ਉਨ੍ਹਾਂ ਦਾ ਪਰਮੇਸ਼ੁਰ ਹੋਵਾਂਗਾ। 39ਮੈਂ
ਉਨ੍ਹਾਂ ਲੋਕਾਂ ਅੰਦਰ ਸੱਚਮੁੱਚ ਵਿੱਚ ਇੱਕ ਹੋਣ ਦੀ ਲੋਚਾ ਪੈਦਾ
ਕਰਾਂਗਾ। ਉਨ੍ਹਾਂ ਦਾ ਟੀਚਾ ਇੱਕ ਹੋਵੇਗਾ – ਉਹ ਆਪਣੀ ਸਾਰੀ
ਜ਼ਿੰਦਗੀ ਸੱਚਮੁੱਚ ਮੇਰੀ ਹੀ ਉਪਾਸਨਾ ਕਰਨੀ ਚਾਹੁੰਣਗੇ। ਉਹ
ਸੱਚਮੁੱਚ ਅਜਿਹਾ ਕਰਨਾ ਲੋਚਣਗੇ ਅਤੇ ਇਹੋ ਗੱਲ ਉਨ੍ਹਾਂ ਦੀ
ਸੰਤਾਨ ਵੀ ਲੋਚੇਗੀ।

40“‘ਮੈਂ ਇਸਰਾਏਲ ਅਤੇ ਯਹੂਦਾਹ ਦੇ ਲੋਕਾਂ ਨਾਲ ਇੱਕ
ਇਕਰਾਰਨਾਮਾ ਕਰਾਂਗਾ। ਇਹ ਇਕਰਾਰਨਾਮਾ ਹਮੇਸ਼ਾ ਰਹੇਗਾ।
ਇਸ ਇਕਰਾਰਨਾਮੇ ਵਿੱਚ, ਮੈਂ ਕਦੇ ਵੀ ਉਨ੍ਹਾਂ ਲੋਕਾਂ ਤੋਂ ਮੂੰਹ
ਨਹੀਂ ਮੋੜਾਂਗਾ। ਮੈਂ ਹਮੇਸ਼ਾ ਉਨ੍ਹਾਂ ਨਾਲ ਨੇਕੀ ਕਰਾਂਗਾ। ਮੈਂ ਉਨ੍ਹਾਂ
ਅੰਦਰ ਲੋਚਾ ਪੈਦਾ ਕਰਾਂਗਾ ਕਿ ਮੇਰੀ ਇੱਜ਼ਤ ਕਰਨ। ਫ਼ੇਰ ਉਹ
ਕਦੇ ਵੀ ਮੇਰੇ ਕੋਲੋਂ ਮੂੰਹ ਨਹੀਂ ਮੋੜਨਗੇ। 41ਉਹ ਮੈਨੂੰ ਪ੍ਰਸੰਨ
ਕਰ ਦੇਣਗੇ। ਮੈਨੂੰ ਉਨ੍ਹਾਂ ਨਾਲ ਨੇਕੀ ਕਰਦਿਆਂ ਖੁਸ਼ੀ ਮਿਲੇਗੀ।
ਅਤੇ ਮੈਂ ਉਨ੍ਹਾਂ ਨੂੰ ਅਵੱਸ਼ ਇਸ ਧਰਤੀ ਵਿੱਚ ਬੀਜ ਦਿਆਂਗਾ ਅਤੇ
ਉਨ੍ਹਾਂ ਨੂੰ ਵਧਣ ਫ਼ੁੱਲਣ ਦਾ ਮੌਕਾ ਦਿਆਂਗਾ। ਇਹ ਮੈਂ ਆਪਣੇ
ਪੂਰੇ ਦਿਲ ਅਤੇ ਰੂਹ ਨਾਲ ਕਰਾਂਗਾ।’”

42ਇਹੀ ਹੈ ਜੋ ਯਹੋਵਾਹ ਆਖਦਾ ਹੈ, “ਮੈਂ ਇਸਰਾਏਲ ਅਤੇ
ਯਹੂਦਾਹ ਦੇ ਲੋਕਾਂ ਲਈ ਭਿਆਨਕ ਬਿਪਤਾ ਲੈਕੇ ਆਇਆ ਹਾਂ।
ਇਸੇ ਤਰ੍ਹਾਂ ਨਾਲ ਮੈਂ ਉਨ੍ਹਾਂ ਲਈ ਚੰਗੀਆਂ ਚੀਜ਼ਾਂ ਵੀ ਲਿਆਵਾਂਗਾ।
ਮੈਂ ਉਨ੍ਹਾਂ ਲਈ ਨੇਕੀ ਕਰਨ ਦਾ ਇਕਰਾਰ ਕਰਦਾ ਹਾਂ। 43ਤੁਸੀਂ
ਲੋਕ ਆਖ ਰਹੇ ਹੋ, ‘ਇਹ ਧਰਤੀ ਸਖਣਾ ਮਾਰੂਥਲ ਹੈ। ਇੱਥੇ
ਕੋਈ ਬੰਦੇ ਜਾਂ ਪਸ਼ੂ ਨਹੀਂ ਹਨ। ਬਾਬਲ ਦੀ ਫ਼ੌਜ ਨੇ ਇਸ ਦੇਸ਼ ਨੂੰ
ਹਰਾ ਦਿੱਤਾ ਸੀ।’ ਪਰ ਭਵਿੱਖ ਵਿੱਚ ਲੋਕ ਇੱਕ ਵਾਰ ਫ਼ੇਰ ਇਸ
ਧਰਤੀ ਵਿੱਚ ਖੇਤ ਖਰੀਦਣਗੇ। 44ਲੋਕੀ ਆਪਣੇ ਪੈਸੇ ਨਾਲ ਖੇਤ
ਖਰੀਦਣਗੇ। ਉਹ ਆਪਣੇ ਇਕਰਾਰਨਾਮਿਆਂ ਉੱਪਰ ਹਸਤਾਖਰ
ਕਰਨਗੇ ਅਤੇ ਉਨ੍ਹਾਂ ਨੂੰ ਮੁਹਰਬੰਦ ਕਰਨਗੇ। ਲੋਕ ਉਨ੍ਹਾਂ ਲੋਕਾਂ
ਨੂੰ ਆਪਣੇ ਸੌਦਿਆਂ ਉੱਤੇ ਹਸਤਾਖਰ ਕਰਦਿਆਂ ਦੀ ਗਵਾਹੀ
ਦੇਣਗੇ। ਲੋਕ ਫ਼ੇਰ ਉਸ ਧਰਤੀ ਅੰਦਰ ਖੇਤ ਖਰੀਦਣਗੇ ਜਿੱਥੇ
ਬਿਨਯਾਮੀਨ ਦਾ ਪਰਿਵਾਰ-ਸਮੂਹ ਰਹਿੰਦਾ ਹੈ। ਉਹ ਯਰੂਸ਼ਲਮ
ਦੇ ਇਲਾਕੇ ਦੇ ਇਰਦ-ਗਿਰਦ ਖੇਤ ਖਰੀਦਣਗੇ। ਉਹ ਯਹੂਦਾਹ
ਦੀ ਧਰਤੀ ਦੇ ਕਸਬਿਆਂ ਵਿੱਚ, ਪਹਾੜੀ ਇਲਾਕੇ ਵਿੱਚ, ਪੱਛਮੀ
ਪਹਾੜੀਆਂ ਦੇ ਪੈਰਾਂ ਵਿੱਚ ਅਤੇ ਦੱਖਣੀ ਮਾਰੂਥਲ ਦੇ ਇਲਾਕੇ
ਵਿੱਚ ਖੇਤ ਖਰੀਦਣਗੇ। ਅਜਿਹਾ ਇਸ ਲਈ ਵਾਪਰੇਗਾ ਕਿਉਂ
ਕਿ ਮੈਂ ਤੁਹਾਡੇ ਲੋਕਾਂ ਨੂੰ ਘਰ ਵਾਪਸ ਲਿਆਵਾਂਗਾ।” ਇਹ ਸੰਦੇਸ਼
ਯਹੋਵਾਹ ਵੱਲੋਂ ਸੀ।

### ਪਰਮੇਸ਼ੁਰ ਦਾ ਇਕਰਾਰ

33 ਯਿਰਮਿਯਾਹ ਨੂੰ ਯਹੋਵਾਹ ਦਾ ਸੰਦੇਸ਼ ਦੂਸਰੀ ਵਾਰੀ ਮਿਲਿਆ। ਯਿਰਮਿਯਾਹ ਹਾਲੇ ਤੱਕ ਗਾਰਦ ਦੇ ਵਰਾਂਡੇ ਅੰਦਰ ਕੈਦ ਸੀ।
2ਯਹੋਵਾਹ ਹੀ ਹੈ ਜਿਸ ਨੇ ਧਰਤੀ ਨੂੰ ਬਣਾਇਆ। ਉਸ ਨੇ ਇਸ ਨੂੰ ਸਿਰਜਿਆ ਅਤੇ ਇਸ ਦੀ ਬੁਨਿਆਦ ਉੱਤੇ ਸਥਾਪਿਤ ਕੀਤਾ ਹੈ। ਯਹੋਵਾਹ ਉਸਦਾ ਨਾਮ ਹੈ। ਯਹੋਵਾਹ ਆਖਦਾ ਹੈ,
3"ਯਹੂਦਾਹ, ਮੇਰੇ ਅੱਗੇ ਪ੍ਰਾਰਥਨਾ ਕਰ। ਮੈਂ ਤੇਰੀ ਪ੍ਰਾਰਥਨਾ ਸੁਣਾਂਗਾ। ਮੈਂ ਤੈਨੂੰ ਬਹੁਤ ਮਹੱਤਵਪੂਰਣ ਭੇਤ ਦੱਸਾਂਗਾ। ਤੂੰ ਇਹ ਗੱਲਾਂ ਪਹਿਲਾਂ ਕਦੇ ਨਹੀਂ ਸੁਣੀਆਂ।
4ਯਹੋਵਾਹ ਇਸਰਾਏਲ ਦਾ ਪਰਮੇਸ਼ੁਰ ਹੈ। ਯਹੋਵਾਹ ਇਹ ਗੱਲਾਂ ਯਰੂਸ਼ਲਮ ਦੇ ਘਰਾਂ ਬਾਰੇ ਅਤੇ ਯਹੂਦਾਹ ਦੇ ਰਾਜਿਆਂ ਦੇ ਮਹਿਲਾਂ ਬਾਰੇ ਆਖਦਾ ਹੈ। ਦੁਸ਼ਮਣ ਉਨ੍ਹਾਂ ਮਕਾਨਾਂ ਨੂੰ ਢਾਹ ਕੇ ਢੇਰੀ ਕਰ ਦੇਵੇਗਾ। ਦੁਸ਼ਮਣ ਸ਼ਹਿਰ ਦੀਆਂ ਕੰਧਾਂ ਦੇ ਸ਼ਿਖਰ ਤੱਕ ਅਪੜਨ ਵਾਲੇ ਥੜ੍ਹੇ ਉਸਾਰੇਗਾ। ਦੁਸ਼ਮਣ ਤਲਵਾਰ ਦੀ ਵਰਤੋਂ ਕਰੇਗਾ ਅਤੇ ਇਨ੍ਹਾਂ ਸ਼ਹਿਰਾਂ ਦੇ ਲੋਕਾਂ ਨਾਲ ਲੜੇਗਾ।

5"ਯਰੂਸ਼ਲਮ ਦੇ ਲੋਕਾਂ ਨੇ ਬਹੁਤ ਮੰਦੇ ਕੰਮ ਕੀਤੇ ਹਨ। ਮੈਂ ਉਨ੍ਹਾਂ ਲੋਕਾਂ ਨਾਲ ਨਾਰਾਜ਼ ਹਾਂ। ਮੈਂ ਉਨ੍ਹਾਂ ਦੇ ਵਿਰੁੱਧ ਹੋ ਗਿਆ ਹਾਂ। ਇਸ ਲਈ ਮੈਂ ਉੱਥੋਂ ਦੇ ਬਹੁਤ-ਬਹੁਤ ਸਾਰੇ ਬੰਦਿਆਂ ਨੂੰ ਮਾਰ ਮੁਕਾਵਾਂਗਾ। ਬਾਬਲ ਦੀ ਫ਼ੌਜ ਯਰੂਸ਼ਲਮ ਨਾਲ ਲੜਨ ਲਈ ਆਵੇਗੀ। ਯਰੂਸ਼ਲਮ ਦੇ ਘਰਾਂ ਅੰਦਰ ਬਹੁਤ-ਬਹੁਤ ਸਾਰੀਆਂ ਲਾਸ਼ਾਂ ਹੋਣਗੀਆਂ।

6"ਪਰ ਫ਼ੇਰ ਮੈਂ ਉਸ ਸ਼ਹਿਰ ਦੇ ਲੋਕਾਂ ਨੂੰ ਬਖਸ਼ ਦਿਆਂਗਾ। ਮੈਂ ਉਨ੍ਹਾਂ ਲੋਕਾਂ ਨੂੰ ਸ਼ਾਂਤੀ ਨਾਲ ਰਹਿਣ ਦਿਆਂਗਾ।
7ਮੈਂ ਯਹੂਦਾਹ ਅਤੇ ਇਸਰਾਏਲ ਉੱਤੇ ਚੰਗੀਆਂ ਗੱਲਾਂ ਫ਼ੇਰ ਵਾਪਰਨ ਦਿਆਂਗਾ। ਮੈਂ ਉਨ੍ਹਾਂ ਲੋਕਾਂ ਨੂੰ ਓਸੇ ਤਰ੍ਹਾਂ ਫ਼ੇਰ ਤਾਕਤਵਰ ਬਣਾ ਦਿਆਂਗਾ ਜਿਵੇਂ ਉਹ ਅਤੀਤ ਵਿੱਚ ਸਨ।
8ਉਨ੍ਹਾਂ ਨੇ ਮੇਰੇ ਖਿਲਾਫ਼ ਪਾਪ ਕੀਤਾ ਸੀ – ਪਰ ਮੈਂ ਉਸ ਪਾਪ ਨੂੰ ਧੋ ਸੁੱਟਾਂਗਾ। ਉਹ ਮੇਰੇ ਖਿਲਾਫ਼ ਲੜੇ ਸਨ – ਪਰ ਮੈਂ ਉਨ੍ਹਾਂ ਨੂੰ ਮਾਫ਼ ਕਰ ਦਿਆਂਗਾ।
9ਫ਼ੇਰ ਯਰੂਸ਼ਲਮ ਬੜੀ ਸ਼ਾਨਦਾਰ ਥਾਂ ਹੋਵੇਗੀ। ਲੋਕ ਪ੍ਰਸੰਨ ਹੋਣਗੇ। ਅਤੇ ਹੋਰਨਾਂ ਕੌਮਾਂ ਦੇ ਲੋਕ ਇਸਦੀ ਵਡਿਆਈ ਕਰਨਗੇ। ਇਹ ਗੱਲ ਉਦੋਂ ਵਾਪਰੇਗੀ ਜਦੋਂ ਉਹ ਲੋਕ ਇੱਥੇ ਵਾਪਰਨ ਵਾਲੀਆਂ ਚੰਗੀਆਂ ਗੱਲਾਂ ਬਾਰੇ ਸੁਣਨਗੇ।। ਉਹ ਉਨ੍ਹਾਂ ਚੰਗੀਆਂ ਗੱਲਾਂ ਬਾਰੇ ਸੁਣਨਗੇ ਜਿਹੜੀਆਂ ਮੈਂ ਯਰੂਸ਼ਲਮ ਲਈ ਕਰ ਰਿਹਾ ਹਾਂ।

10"ਤੁਸੀਂ ਲੋਕ ਆਖ ਰਹੇ ਹੋ, 'ਸਾਡਾ ਦੇਸ਼ ਸਖਣਾ ਮਾਰੂਥਲ ਹੈ। ਇੱਥੇ ਨਾ ਮਨੁੱਖ ਰਹਿੰਦੇ ਨੇ ਅਤੇ ਨਾ ਪਸ਼ੂ।' ਇੱਥੇ ਹੁਣ ਯਰੂਸ਼ਲਮ ਦੀਆਂ ਗਲੀਆਂ ਵਿੱਚ ਅਤੇ ਯਹੂਦਾਹ ਦੇ ਕਸਬਿਆਂ ਵਿੱਚ ਚੁੱਪ ਹੈ। ਪਰ ਛੇਤੀ ਹੀ ਇੱਥੇ ਸ਼ੋਰ ਹੋਵੇਗਾ।
11ਇੱਥੇ ਖੁਸ਼ੀ ਅਤੇ ਆਨੰਦ ਦੀਆਂ ਆਵਾਜ਼ਾਂ ਆਉਣਗੀਆਂ। ਇੱਥੇ ਲਾੜੇ ਲਾੜੀ ਦੀਆਂ ਖੁਸ਼ੀ ਭਰੀਆਂ ਆਵਾਜ਼ਾਂ ਸੁਣਨਗੀਆਂ। ਇੱਥੇ ਉਨ੍ਹਾਂ ਲੋਕਾਂ ਦੀਆਂ ਆਵਾਜ਼ਾਂ ਸੁਣਾਈ ਦੇਣਗੀਆਂ ਜਿਹੜੇ ਯਹੋਵਾਹ ਦੇ ਮੰਦਰ ਲਈ ਦਾਤਾਂ ਲਿਆ ਰਹੇ ਹੋਣਗੇ। ਉਹ ਲੋਕ ਆਖਣਗੇ, 'ਉਸਤਤ ਕਰੋ ਸਰਬ ਸ਼ਕਤੀਮਾਨ ਯਹੋਵਾਹ ਦੀ! ਯਹੋਵਾਹ ਨੇਕ ਹੈ! ਯਹੋਵਾਹ ਦੀ ਮਿਹਰ ਹਮੇਸ਼ਾ ਜਾਰੀ ਰਹਿੰਦੀ ਹੈ!' ਲੋਕ ਇਹ ਗੱਲਾਂ ਇਸ ਲਈ ਆਖਣਗੇ ਕਿਉਂ ਕਿ ਮੈਂ ਯਹੂਦਾਹ ਲਈ ਫ਼ੇਰ ਚੰਗੀਆਂ ਗੱਲਾਂ ਕਰਾਂਗਾ। ਇਹ ਉਸੇ ਤਰ੍ਹਾਂ ਹੋਵੇਗਾ ਜਿਵੇਂ ਆਦਿ ਵਿੱਚ ਸੀ।" ਯਹੋਵਾਹ ਨੇ ਇਹ ਗੱਲਾਂ ਆਖੀਆਂ।

12ਸਰਬ ਸ਼ਕਤੀਮਾਨ ਯਹੋਵਾਹ ਆਖਦਾ ਹੈ, "ਇਹ ਥਾਂ ਹੁਣ ਖਾਲੀ ਹੈ। ਇੱਥੇ ਬੰਦੇ ਅਤੇ ਪਸ਼ੂ ਨਹੀਂ ਰਹਿੰਦੇ ਹਨ। ਪਰ ਇੱਥੇ ਯਹੂਦਾਹ ਦੇ ਸਾਰੇ ਕਸਬਿਆਂ ਵਿੱਚ ਲੋਕ ਹੋਣਗੇ। ਇੱਥੇ ਆਜੜੀ ਹੋਣਗੇ, ਅਤੇ ਇੱਥੇ ਉਹ ਚਰਾਂਦਾ ਹੋਣਗੀਆਂ ਜਿੱਥੇ ਉਹ ਆਪਣੇ ਇੱਜੜਾਂ ਨੂੰ ਆਰਾਮ ਕਰਾਉਣਗੇ।
13ਜਦੋਂ ਭੇਡਾਂ ਸਾਮ੍ਹਣੇ ਚਲਦੀਆਂ ਹਨ ਤਾਂ ਆਜੜੀ ਆਪਣੀਆਂ ਭੇਡਾਂ ਦੀ ਗਿਣਤੀ ਕਰਦੇ ਹਨ। ਲੋਕੀ ਦੇਸ਼ ਵਿੱਚ ਸਭ ਥਾਈਂ ਆਪਣੀਆਂ ਭੇਡਾਂ ਦੀ ਗਿਣਤੀ ਕਰ ਰਹੇ ਹੋਣਗੇ – ਪਹਾੜੀ ਇਲਾਕੇ ਵਿੱਚ, ਪੱਛਮੀ ਤਰਾਈ ਵਿੱਚ, ਨਿਜੀਬ ਵਿੱਚ ਅਤੇ ਯਹੂਦਾਹ ਦੇ ਹੋਰ ਸਾਰੇ ਕਸਬਿਆਂ ਵਿੱਚ ਵੀ।"

### ਚੰਗੀ ਟਹਿਣੀ

14ਇਹ ਸੰਦੇਸ਼ ਯਹੋਵਾਹ ਵੱਲੋਂ ਹੈ: ਮੈਂ ਇਸਰਾਏਲ ਅਤੇ ਯਹੂਦਾਹ ਦੇ ਲੋਕਾਂ ਨਾਲ ਇੱਕ ਖਾਸ ਇਕਰਾਰ ਕੀਤਾ ਸੀ। ਉਹ ਸਮਾਂ ਆ ਰਿਹਾ ਹੈ ਜਦੋਂ ਮੈਂ ਓਹੀ ਗੱਲਾਂ ਕਰਾਂਗਾ ਜਿਨ੍ਹਾਂ ਦਾ ਮੈਂ ਇਕਰਾਰ ਕੀਤਾ ਸੀ।
15ਉਸ ਸਮੇਂ, ਮੈਂ ਦਾਊਦ ਦੇ ਪਰਿਵਾਰ ਵਿੱਚੋਂ ਇੱਕ ਚੰਗੀ 'ਟਹਿਣੀ' ਉਗਾਵਾਂਗਾ। ਉਹ ਚੰਗੀ 'ਟਹਿਣੀ' ਉਹੀ ਗੱਲਾਂ ਕਰੇਗੀ ਜਿਹੜੀਆਂ ਦੇਸ਼ ਲਈ ਚੰਗੀਆਂ ਅਤੇ ਸਹੀ ਹਨ।
16ਇਸ 'ਟਹਿਣੀ' ਦੇ ਸਮੇਂ ਵਿੱਚ, ਯਹੂਦਾਹ ਦੇ ਲੋਕ ਬਚ ਜਾਣਗੇ। ਲੋਕੀ ਯਰੂਸ਼ਲਮ ਵਿੱਚ ਨਿਸ਼ਚਿੰਤ ਹੋਕੇ ਰਹਿਣਗੇ। ਉਸ ਟਹਿਣੀ ਦਾ ਨਾਮ ਹੈ: ਸਾਡਾ ਯਹੋਵਾਹ ਨੇਕ ਹੈ।'"

17ਯਹੋਵਾਹ ਆਖਦਾ ਹੈ, "ਦਾਊਦ ਦੇ ਪਰਿਵਾਰ ਦਾ ਬੰਦਾ ਹੀ ਹਮੇਸ਼ਾ ਤਖਤ ਉੱਤੇ ਬੈਠੇਗਾ ਅਤੇ ਇਸਰਾਏਲ ਦੇ ਪਰਿਵਾਰ ਉੱਤੇ ਹਕੂਮਤ ਕਰੇਗਾ।
18ਅਤੇ ਇੱਥੇ ਹਮੇਸ਼ਾ ਲੇਵੀ ਦੇ ਪਰਿਵਾਰ ਵਿੱਚੋਂ ਜਾਜਕ ਹੋਣਗੇ। ਉਹ ਜਾਜਕ ਹਮੇਸ਼ਾ ਮੇਰੇ ਸਨਮੁਖ ਖਲੋਣਗੇ ਅਤੇ ਮੈਨੂੰ ਹੋਮ ਦੀਆਂ ਭੇਟਾਂ ਅਤੇ ਅਨਾਜ਼ ਦੀਆਂ ਭੇਟਾਂ ਦੀ ਬਲੀ ਅਤੇ ਬਲੀਆਂ ਚੜ੍ਹਾਉਣਗੇ।"

19ਯਹੋਵਾਹ ਦਾ ਇਹ ਸੰਦੇਸ਼ ਯਿਰਮਿਯਾਹ ਨੂੰ ਮਿਲਿਆ।
20ਯਹੋਵਾਹ ਆਖਦਾ ਹੈ, "ਮੇਰਾ ਦਿਨ ਅਤੇ ਰਾਤ ਨਾਲ ਇਕਰਾਰਨਾਮਾ ਹੈ। ਮੈਂ ਪ੍ਰਵਾਨ ਕੀਤਾ ਸੀ ਕਿ ਉਹ ਹਮੇਸ਼ਾ ਰਹਿਣਗੇ। ਤੁਸੀਂ ਇਸ ਇਕਰਾਰਨਾਮੇ ਨੂੰ ਨਹੀਂ ਬਦਲ ਸਕਦੇ। ਦਿਨ ਅਤੇ ਰਾਤ ਹਮੇਸ਼ਾ ਠੀਕ ਸਮੇਂ ਸਿਰ ਆਉਣਗੇ। ਜੇ ਕਿਤੇ ਤੁਸੀਂ ਇਸ ਇਕਰਾਰ ਨੂੰ ਬਦਲ ਸਕਦੇ
21ਤਾਂ ਤੁਸੀਂ ਮੇਰੇ ਦਾਊਦ ਅਤੇ ਲੇਵੀ ਨਾਲ ਇਕਰਾਰਨਾਮੇ ਨੂੰ ਵੀ ਬਦਲ ਸਕਦੇ। ਫ਼ੇਰ ਦਾਊਦ ਦੇ ਉਤਰਾਧਿਕਾਰੀਆਂ ਵਿੱਚੋਂ ਰਾਜੇ ਨਹੀਂ ਸੀ ਹੋਣੇ ਅਤੇ ਲੇਵੀ ਦੇ ਪਰਿਵਾਰ ਵਿੱਚੋਂ ਜਾਜਕ ਨਹੀਂ ਸੀ ਹੋਣੇ।
22ਪਰ ਮੈਂ ਆਪਣੇ ਸੇਵਕ ਦਾਊਦ ਨੂੰ ਅਤੇ ਲੇਵੀ ਦੇ ਪਰਿਵਾਰ-ਸਮੂਹ ਨੂੰ ਬਹੁਤ ਸਾਰੇ ਉੱਤਰਾਧਿਕਾਰੀ ਦਿਆਂਗਾ। ਉਹ ਉਤਨੇ ਹੀ ਹੋਣਗੇ ਜਿਤਨੇ ਆਕਾਸ਼ ਵਿੱਚ ਤਾਰੇ ਹਨ – ਕੋਈ ਵੀ ਬੰਦਾ ਉਨ੍ਹਾਂ ਸਾਰੇ ਤਾਰਿਆਂ ਦੀ ਗਿਣਤੀ ਨਹੀਂ ਕਰ ਸਕਦਾ। ਅਤੇ ਉਹ ਉਤਨੇ ਹੀ ਹੋਣਗੇ ਜਿਤਨੇ ਸਮੁੰਦਰ ਕੰਢੇ ਰੇਤ ਦੇ ਕਣ ਹੁੰਦੇ ਨੇ – ਕੋਈ ਵੀ ਬੰਦਾ ਰੇਤ ਦੇ ਉਨ੍ਹਾਂ ਕਣਾਂ ਨੂੰ ਗਿਣ ਨਹੀਂ ਸਕਦਾ।"

23ਯਿਰਮਿਯਾਹ ਨੂੰ ਇਹ ਸੰਦੇਸ਼ ਯਹੋਵਾਹ ਪਾਸੋਂ ਮਿਲਿਆ:
24"ਯਿਰਮਿਯਾਹ, ਕੀ ਤੂੰ ਸੁਣਿਆ ਹੈ ਕਿ ਲੋਕ ਕੀ ਆਖ ਰਹੇ ਨੇ?
ਉਹ ਲੋਕ ਆਖ ਰਹੇ ਨੇ, 'ਯਹੋਵਾਹ ਨੇ ਇਸਰਾਏਲ ਅਤੇ ਯਹੂਦਾਹ
ਦੇ ਦੋਹਾਂ ਪਰਿਵਾਰਾਂ ਤੋਂ ਮੁੱਖ ਮੋੜ ਲਿਆ। ਪਹਿਲਾਂ ਯਹੋਵਾਹ ਨੇ
ਉਨ੍ਹਾਂ ਦੀ ਚੋਣ ਕੀਤੀ ਅਤੇ ਫ਼ੇਰ ਉਨ੍ਹਾਂ ਨੂੰ ਤਿਆਗ ਦਿੱਤਾ।' ਉਹ
ਲੋਕ ਮੇਰੇ ਬੰਦਿਆਂ ਨੂੰ ਇੰਨੀ ਨਫ਼ਰਤ ਕਰਦੇ ਨੇ ਕਿ ਉਹ ਨਹੀਂ
ਚਾਹੁੰਦੇ ਕਿ ਉਹ ਇੱਕ ਕੌਮ ਬਣੇ ਰਹਿਣ।"

25ਯਹੋਵਾਹ ਆਖਦਾ ਹੈ, "ਜੇ ਮੇਰਾ ਦਿਨ ਤੇ ਰਾਤ ਨਾਲ ਇਕਰਾਰ
ਜਾਰੀ ਨਹੀਂ ਰਹਿੰਦਾ, ਅਤੇ ਜੇ ਮੈਂ ਆਕਾਸ਼ ਅਤੇ ਧਰਤੀ ਲਈ
ਕਨੂੰਨ ਨਹੀਂ ਬਣਾਏ, ਤਾਂ ਹੋ ਸਕਦਾ ਹੈ ਕਿ ਮੈਂ ਉਨ੍ਹਾਂ ਲੋਕਾਂ ਦਾ
ਤਿਆਗ ਕਰ ਦਿਆਂ। 26ਫ਼ੇਰ ਹੋ ਸਕਦਾ ਹੈ ਕਿ ਮੈਂ ਯਾਕੂਬ ਦੇ
ਉਤਰਾਧਿਕਾਰੀਆਂ ਕੋਲੋਂ ਮੁਖ ਮੋੜ ਲਵਾਂ। ਅਤੇ ਫ਼ੇਰ ਹੋ ਸਕਦਾ ਹੈ
ਕਿ ਮੈਂ ਦਾਊਦ ਦੇ ਉਤਰਾਧਿਕਾਰੀਆਂ ਨੂੰ ਅਬਰਾਹਾਮ, ਇਸਹਾਕ
ਅਤੇ ਯਾਕੂਬ ਦੇ ਉਤਰਾਧਿਕਾਰੀਆਂ ਉੱਤੇ ਰਾਜ ਨਾ ਕਰਨ ਦਿਆਂ।
ਪਰ ਦਾਊਦ ਮੇਰਾ ਸੇਵਕ ਹੈ। ਅਤੇ ਮੈਂ ਉਨ੍ਹਾਂ ਲੋਕਾਂ ਉੱਤੇ ਮਿਹਰਬਾਨ
ਹੋਵਾਂਗਾ। ਅਤੇ ਮੈਂ ਉਨ੍ਹਾਂ ਲੋਕਾਂ ਲਈ ਫ਼ੇਰ ਚੰਗੀਆਂ ਗੱਲਾਂ
ਕਰਾਂਗਾ।"

## ਯਹੂਦਾਹ ਦੇ ਪਾਤਸ਼ਾਹ ਸਿਦਕੀਯਾਹ ਨੂੰ ਚੇਤਾਵਨੀ

34 ਯਿਰਮਿਯਾਹ ਨੂੰ ਯਹੋਵਾਹ ਵੱਲੋਂ ਸੰਦੇਸ਼ ਮਿਲਿਆ।
ਇਹ ਸੰਦੇਸ਼ ਉਦੋਂ ਮਿਲਿਆ ਜਦੋਂ ਬਾਬਲ ਦਾ ਰਾਜਾ
ਨਬੂਕਦਨੱਸਰ ਯਰੂਸ਼ਲਮ ਅਤੇ ਇਸਦੇ ਆਲੇ-ਦੁਆਲੇ ਦੇ ਸਾਰੇ
ਕਸਬਿਆਂ ਵਿਰੁੱਧ ਜੰਗ ਕਰ ਰਿਹਾ ਸੀ। ਨਬੂਕਦਨੱਸਰ ਕੋਲ
ਆਪਣੀ ਫ਼ੌਜ ਵੀ ਸੀ ਅਤੇ ਉਨ੍ਹਾਂ ਰਾਜਾਂ ਦੀ ਫ਼ੌਜ ਵੀ ਸੀ ਜਿੱਥੇ
ਉਹ ਰਾਜ ਕਰਦਾ ਸੀ।

2ਸੰਦੇਸ਼ ਇਹ ਸੀ: "ਇਹੀ ਹੈ ਜੋ ਯਹੋਵਾਹ, ਇਸਰਾਏਲ ਦੇ
ਲੋਕਾਂ ਦਾ ਪਰਮੇਸ਼ੁਰ, ਆਖਦਾ ਹੈ: ਯਿਰਮਿਯਾਹ ਯਹੂਦਾਹ ਦੇ ਰਾਜੇ
ਸਿਦਕੀਯਾਹ ਕੋਲ ਜਾਹ ਅਤੇ ਉਸਨੂੰ ਇਹ ਸੰਦੇਸ਼ ਦੇ।
'ਸਿਦਕੀਯਾਹ, ਇਹੀ ਹੈ ਜੋ ਯਹੋਵਾਹ ਆਖਦਾ ਹੈ: ਛੇਤੀ ਹੀ ਮੈਂ
ਯਰੂਸ਼ਲਮ ਸ਼ਹਿਰ ਨੂੰ ਬਾਬਲ ਦੇ ਰਾਜੇ ਦੇ ਹਵਾਲੇ ਕਰ ਦਿਆਂਗਾ।
ਅਤੇ ਉਹ ਇਸਨੂੰ ਸਾੜ ਦੇਵੇਗਾ। 3ਸਿਦਕੀਯਾਹ, ਤੂੰ ਬਾਬਲ ਦੇ
ਰਾਜੇ ਕੋਲੋਂ ਨਹੀਂ ਬਚ ਸਕੇਂਗਾ। ਤੂੰ ਅਵੱਸ਼ ਫ਼ੜ ਲਿਆ ਜਾਵੇਂਗਾ
ਅਤੇ ਉਸਦੇ ਹਵਾਲੇ ਕਰ ਦਿੱਤਾ ਜਾਵੇਂਗਾ। ਤੂੰ ਬਾਬਲ ਦੇ ਰਾਜੇ
ਨੂੰ ਆਪਣੀਆਂ ਅੱਖਾਂ ਨਾਲ ਦੇਖੇਂਗਾ। ਉਹ ਤੇਰੇ ਨਾਲ ਰੂਬਰੂ
ਗੱਲ ਕਰੇਗਾ, ਅਤੇ ਤੂੰ ਬਾਬਲ ਜਾਵੇਂਗਾ। 4ਪਰ ਯਹੂਦਾਹ ਦੇ
ਰਾਜੇ ਸਿਦਕੀਯਾਹ, ਯਹੋਵਾਹ ਦੇ ਇਕਰਾਰ ਨੂੰ ਸੁਣ। ਜੋ ਯਹੋਵਾਹ
ਤੇਰੇ ਬਾਰੇ ਆਖਦਾ ਹੈ ਉਹ ਇਹ ਹੈ: ਤੂੰ ਤਲਵਾਰ ਨਾਲ ਨਹੀਂ
ਮਾਰਿਆ ਜਾਵੇਂਗਾ। 5ਤੂੰ ਸ਼ਾਂਤੀ ਨਾਲ ਮਰੇਂਗਾ। ਲੋਕਾਂ ਨੇ ਤੇਰੇ
ਪੁਰਖਿਆਂ, ਰਾਜਿਆਂ ਲਈ ਧੂਫ਼ਾਂ ਧੁਖਾਈਆਂ ਜਿਨ੍ਹਾਂ ਨੇ ਤੈਥੋਂ ਪਹਿਲਾਂ
ਰਾਜ ਕੀਤਾ ਸੀ। ਇਸ ਲਈ ਉਹ ਤੇਰੇ ਆਦਰ ਵਿੱਚ ਧੂਫ਼ਾਂ
ਧੁਖਾਉਣਗੇ। ਉਹ ਤੇਰੇ ਲਈ ਰੋਣਗੇ। ਉਹ ਉਦਾਸੀ ਨਾਲ
ਆਖਣਗੇ, "ਹਾਏ ਮਾਲਕ!" ਮੈਂ ਖੁਦ ਤੇਰੇ ਨਾਲ ਇਹ ਇਕਰਾਰ
ਕਰਦਾ ਹਾਂ।'" ਇਹ ਸੰਦੇਸ਼ ਯਹੋਵਾਹ ਵੱਲੋਂ ਸੀ।

6ਇਸ ਲਈ ਯਿਰਮਿਯਾਹ ਨੇ ਯਰੂਸ਼ਲਮ ਵਿੱਚ ਜਾਕੇ
ਸਿਦਕੀਯਾਹ ਨੂੰ ਯਹੋਵਾਹ ਦਾ ਸੰਦੇਸ਼ ਦਿੱਤਾ। 7ਇਹ ਉਦੋਂ ਦੀ
ਗੱਲ ਹੈ ਜਦੋਂ ਬਾਬਲ ਦੀ ਫ਼ੌਜ ਯਰੂਸ਼ਲਮ ਦੇ ਖਿਲਾਫ਼ ਲੜ ਰਹੀ
ਸੀ। ਬਾਬਲ ਦੀ ਫ਼ੌਜ ਯਹੂਦਾਹ ਦੇ ਉਨ੍ਹਾਂ ਸ਼ਹਿਰਾਂ ਦੇ ਖਿਲਾਫ਼ ਵੀ
ਲੜ ਰਹੀ ਸੀ ਜਿਨ੍ਹਾਂ ਉੱਪਰ ਹਾਲੇ ਤੀਕ ਕਬਜ਼ਾ ਨਹੀਂ ਸੀ ਹੋਇਆ।
ਉਹ ਸ਼ਹਿਰ ਸਨ ਲਾਕੀਸ਼ ਅਤੇ ਅਜ਼ੇਕਾਹ। ਸਿਰਫ਼ ਇਹੀ ਅਜਿਹੇ
ਕਿਲਾਬੰਦ ਸ਼ਹਿਰ ਸਨ ਜਿਹੜੇ ਯਹੂਦਾਹ ਦੀ ਧਰਤੀ ਉੱਤੇ ਬਚੇ
ਰਹਿ ਗਏ ਸਨ।

## ਲੋਕ ਆਪਣਾ ਇਕਰਾਰਨਾਮਾ ਤੋੜਦੇ ਹਨ

8ਰਾਜੇ ਸਿਦਕੀਯਾਹ ਨੇ ਯਰੂਸ਼ਲਮ ਦੇ ਸਾਰੇ ਲੋਕਾਂ ਨਾਲ
ਇਕਰਾਰਨਾਮਾ ਕੀਤਾ ਸੀ ਕਿ ਉਹ ਸਾਰੇ ਇਬਰਾਨੀ ਗੁਲਾਮਾਂ ਨੂੰ
ਆਜ਼ਾਦ ਕਰ ਦੇਵੇਗਾ। ਜਦੋਂ ਸਿਦਕੀਯਾਹ ਨੇ ਉਹ ਇਕਰਾਰਨਾਮਾ
ਕਰ ਲਿਆ ਤਾਂ ਯਿਰਮਿਯਾਹ ਨੂੰ ਯਹੋਵਾਹ ਦਾ ਸੰਦੇਸ਼ ਮਿਲਿਆ।
9ਹਰ ਕਿਸੇ ਨੂੰ ਆਪਣੇ ਇਬਰਾਨੀ ਗੁਲਾਮ ਨੂੰ ਆਜ਼ਾਦ ਕਰ
ਦੇਣਾ ਚਾਹੀਦਾ ਸੀ। ਸਾਰੇ ਇਬਰਾਨੀ ਮਰਦ ਅਤੇ ਔਰਤ ਗੁਲਾਮਾਂ
ਨੂੰ ਆਜ਼ਾਦ ਕੀਤਾ ਜਾਣਾ ਸੀ। ਕਿਸੇ ਬੰਦੇ ਕੋਲੋਂ ਵੀ ਯਹੂਦਾਹ ਦੇ
ਪਰਿਵਾਰ-ਸਮੂਹ ਦੇ ਕਿਸੇ ਬੰਦੇ ਨੂੰ ਗੁਲਾਮ ਬਣਾਕੇ ਰੱਖਣ ਦਾ
ਹੱਕ ਨਹੀਂ ਸੀ। 10ਇਸ ਲਈ ਯਹੂਦਾਹ ਦੇ ਸਾਰੇ ਆਗੂਆਂ ਅਤੇ
ਸਾਰੇ ਲੋਕਾਂ ਨੇ ਇਹ ਇਕਰਾਰਨਾਮਾ ਪ੍ਰਵਾਨ ਕਰ ਲਿਆ। ਹਰ
ਬੰਦੇ ਨੇ ਆਪਣੇ ਮਰਦ ਅਤੇ ਔਰਤ ਗੁਲਾਮਾਂ ਨੂੰ ਆਜ਼ਾਦ ਕਰ
ਦੇਣਾ ਸੀ ਅਤੇ ਉਨ੍ਹਾਂ ਨੂੰ ਗੁਲਾਮ ਬਣਾਈ ਨਹੀਂ ਰੱਖਣਾ ਸੀ।
ਹਰ ਬੰਦਾ ਮੰਨ ਗਿਆ ਇਸ ਲਈ ਸਾਰੇ ਗੁਲਾਮ ਆਜ਼ਾਦ ਕਰ
ਦਿੱਤੇ ਗਏ। 11ਪਰ ਉਸਤੋਂ ਮਗਰੋਂ, ਉਨ੍ਹਾਂ ਲੋਕਾਂ ਨੇ, ਜਿਨ੍ਹਾਂ ਕੋਲ
ਗੁਲਾਮ ਸਨ, ਆਪਣੇ ਇਰਾਦੇ ਬਦਲ ਲਏ। ਇਸ ਲਈ ਉਨ੍ਹਾਂ ਨੇ
ਜਿਨ੍ਹਾਂ ਲੋਕਾਂ ਨੂੰ ਆਜ਼ਾਦ ਕੀਤਾ ਸੀ ਉਨ੍ਹਾਂ ਨੂੰ ਫ਼ੜ ਲਿਆ ਅਤੇ
ਮੁੜ ਕੇ ਗੁਲਾਮ ਬਣਾ ਲਿਆ।

12ਫ਼ੇਰ ਯਹੋਵਾਹ ਵੱਲੋਂ ਯਿਰਮਿਯਾਹ ਨੂੰ ਸੰਦੇਸ਼ ਮਿਲਿਆ;
13ਯਿਰਮਿਯਾਹ ਇਹੀ ਹੈ ਜੋ ਯਹੋਵਾਹ, ਇਸਰਾਏਲ ਦੇ ਲੋਕਾਂ ਦਾ
ਪਰਮੇਸ਼ੁਰ, ਆਖਦਾ ਹੈ: "ਮੈਂ ਤੁਹਾਡੇ ਪੁਰਖਿਆਂ ਨੂੰ ਮਿਸਰ ਦੀ
ਧਰਤੀ ਤੋਂ ਬਾਹਰ ਲਿਆਂਦਾ ਜਿੱਥੇ ਉਹ ਗੁਲਾਮ ਸਨ। ਜਦੋਂ ਮੈਂ
ਅਜਿਹਾ ਕੀਤਾ ਤਾਂ ਮੈਂ ਉਨ੍ਹਾਂ ਨਾਲ ਇੱਕ ਇਕਰਾਰਨਾਮਾ ਕੀਤਾ।
14ਮੈਂ ਤੁਹਾਡੇ ਪੁਰਖਿਆਂ ਨੂੰ ਆਖਿਆ: ਹਰ ਸੱਤਾਂ ਸਾਲਾਂ ਦੇ ਅਖੀਰ
ਉੱਤੇ ਹਰ ਬੰਦੇ ਨੂੰ ਆਪਣੇ ਇਬਰਾਨੀ ਗੁਲਾਮ ਨੂੰ ਜ਼ਰੂਰ ਆਜ਼ਾਦ
ਕਰ ਦੇਣਾ ਚਾਹੀਦਾ ਹੈ। ਜੇ ਤੁਹਾਡੇ ਪਾਸ ਕੋਈ ਇਬਰਾਨੀ ਸਾਥੀ
ਹੈ ਜਿਸਨੇ ਆਪਣੇ ਆਪ ਨੂੰ ਤੁਹਾਡੇ ਹੱਥ ਵੇਚ ਦਿੱਤਾ ਹੈ ਤਾਂ
ਤੁਹਾਨੂੰ ਉਸਦੀ ਛੇ ਸਾਲਾਂ ਦੀ ਸੇਵਾ ਤੋਂ ਬਾਦ ਉਸਨੂੰ ਆਜ਼ਾਦ
ਕਰ ਦੇਣਾ ਚਾਹੀਦਾ ਹੈ।' ਪਰ ਤੁਹਾਡੇ ਪੁਰਿਖਆਂ ਨੇ ਮੇਰੀ ਗੱਲ
ਨਹੀਂ ਸੁਣੀ ਅਤੇ ਨਾ ਹੀ ਮੇਰੇ ਵੱਲ ਧਿਆਨ ਦਿੱਤਾ। 15ਕੁਝ ਸਮਾਂ
ਪਹਿਲਾਂ, ਤੁਸੀਂ ਆਪਣੇ ਇਰਾਦੇ ਬਦਲ ਲਏ ਅਤੇ ਉਹ ਕਰਨਾ
ਚਾਹਿਆ ਜੋ ਸਹੀ ਹੈ। ਤੁਹਾਡੇ ਵਿੱਚੋਂ ਹਰੇਕ ਨੇ ਆਪਣੇ ਉਨ੍ਹਾਂ
ਇਬਰਾਨੀ ਸਾਥੀਆਂ ਨੂੰ ਆਜ਼ਾਦੀ ਦੇ ਦਿੱਤੀ ਜੋ ਗੁਲਾਮ ਸਨ।
ਅਤੇ ਤੁਸੀਂ ਮੇਰੇ ਨਾਲ ਨਾਲ ਸੱਦੇ ਜਾਂਦੇ ਮੰਦਰ ਵਿੱਚ ਮੇਰੇ ਸਾਮ੍ਹਣੇ
ਇੱਕ ਇਕਰਾਰਨਾਮਾ ਕੀਤਾ। 16ਪਰ ਹੁਣ ਤੁਸੀਂ ਆਪਣੇ ਮਨ

ਬਦਲ ਲਏ ਹਨ। ਤੁਸੀਂ ਦਰਸਾ ਦਿੱਤਾ ਹੈ ਕਿ ਤੁਸੀਂ ਮੇਰੇ ਨਾਮ ਦਾ ਆਦਰ ਨਹੀਂ ਕਰਦੇ। ਇਹ ਤੁਸੀਂ ਕਿਵੇਂ ਕੀਤਾ? ਤੁਹਾਡੇ ਵਿੱਚੋਂ ਹਰੇਕ ਨੇ ਉਹ ਮਰਦ ਜਾਂ ਔਰਤ ਗੁਲਾਮ ਫ਼ੇਰ ਰੱਖ ਲਿਆ ਜਿਸਨੂੰ ਤੁਸੀਂ ਆਜ਼ਾਦ ਕਰ ਦਿੱਤਾ ਸੀ। ਤੁਸੀਂ ਉਨ੍ਹਾਂ ਨੂੰ ਫ਼ੇਰ ਗੁਲਾਮ ਬਣ ਜਾਣ ਲਈ ਮਜ਼ਬੂਰ ਕਰ ਦਿੱਤਾ।
17ਇਹੀ ਹੈ ਜੋ ਯਹੋਵਾਹ ਆਖਦਾ ਹੈ: 'ਤੁਸੀਂ ਲੋਕਾਂ ਨੇ ਮੇਰਾ ਹੁਕਮ ਨਹੀਂ ਮੰਨਿਆ। ਤੁਸੀਂ ਆਪਣੇ ਇਬਰਾਨੀ ਸਾਥੀਆਂ ਨੂੰ ਆਜ਼ਾਦੀ ਨਹੀਂ ਦਿੱਤੀ। ਕਿਉਂ ਕਿ ਤੁਸੀਂ ਇਕਰਾਰਨਾਮੇ ਦੀ ਪਾਲਨਾ ਨਹੀਂ ਕੀਤੀ, ਮੈਂ "ਆਜ਼ਾਦੀ" ਦੇਵਾਂਗਾ। ਇਹ ਸੰਦੇਸ਼ ਹੈ ਯਹੋਵਾਹ ਵੱਲੋਂ।' (ਮੈਂ "ਆਜ਼ਾਦੀ" ਦਿਆਂਗਾ।) ਤਲਵਾਰ ਨਾਲ, ਭੁੱਖਮਰੀ ਨਾਲ ਅਤੇ ਭਿਆਨਕ ਬਿਮਾਰੀ ਨਾਲ ਮਾਰੇ ਜਾਣ ਦੀ! ਮੈਂ ਤੁਹਾਨੂੰ ਇੱਕ ਅਜਿਹੀ ਸ਼ੈਅ ਬਣਾ ਦਿਆਂਗਾ ਜਿਹੜੀ ਧਰਤੀ ਦੇ ਸਾਰੇ ਰਾਜਾਂ ਨੂੰ ਭੈਭੀਤ ਕਰ ਦੇਵੇਗੀ ਜਦੋਂ ਉਹ ਤੁਹਾਡੇ ਬਾਰੇ ਸੁਣਨਗੇ।
18ਮੈਂ ਉਨ੍ਹਾਂ ਲੋਕਾਂ ਨੂੰ, ਜਿਨ੍ਹਾਂ ਨੇ ਮੇਰਾ ਇਕਰਾਰਨਾਮਾ ਤੋੜਿਆ ਹੈ ਅਤੇ ਮੇਰੇ ਅੱਗੇ ਕੀਤੇ ਹੋਏ ਇਕਰਾਰਾਂ ਦੀ ਪਾਲਨਾ ਨਹੀਂ ਕੀਤੀ, ਫ਼ੜਾ ਦਿਆਂਗਾ। ਮੈਂ ਉਨ੍ਹਾਂ ਨੂੰ ਉਸ ਵੱਛੇ ਵਾਂਗ ਬਣਾ ਦਿਆਂਗਾ ਜਿਸਨੂੰ ਉਹ ਮੇਰੇ ਸਾਮ੍ਹਣੇ ਦੋ ਹਿੱਸਿਆਂ ਵਿੱਚ ਕੱਟ ਦਿੰਦੇ ਹਨ ਅਤੇ ਦੋਹਾਂ ਟੁਕੜਿਆਂ ਦੇ ਵਿਚਕਾਰੋਂ ਗੁਜ਼ਰ ਜਾਂਦੇ ਹਨ।
19ਇਹੀ ਨੇ ਉਹ ਲੋਕ ਜਿਨ੍ਹਾਂ ਨੇ ਵੱਛੇ ਨੂੰ ਦੋ ਹਿੱਸਿਆਂ ਵਿੱਚ ਕੱਟ ਦਿੱਤਾ ਸੀ ਅਤੇ ਉਨ੍ਹਾਂ ਦੇ ਵਿਚਕਾਰੋਂ ਲੰਘੇ ਸਨ ਜਦੋਂ ਉਨ੍ਹਾਂ ਨੇ ਮੇਰੇ ਸਾਮ੍ਹਣੇ ਇਕਰਾਰਨਾਮਾ ਕੀਤਾ ਸੀ: ਯਹੂਦਾਹ ਅਤੇ ਯਰੂਸ਼ਲਮ ਦੇ ਆਗੂ, ਰਾਜ ਦਰਬਾਰ ਦੇ ਮਹੱਤਵਪੂਰਣ ਅਧਿਕਾਰੀ, ਜਾਜਕ ਅਤੇ ਧਰਤੀ ਦੇ ਲੋਕ।
20ਇਸ ਲਈ ਮੈਂ ਉਨ੍ਹਾਂ ਲੋਕਾਂ ਨੂੰ ਉਨ੍ਹਾਂ ਦੇ ਦੁਸ਼ਮਣਾਂ ਦੇ ਹਵਾਲੇ ਕਰ ਦਿਆਂਗਾ ਅਤੇ ਹਰ ਓਸ ਬੰਦੇ ਦੇ ਹਵਾਲੇ ਜਿਹੜੇ ਉਨ੍ਹਾਂ ਨੂੰ ਮਾਰਨਾ ਚਾਹੁੰਦਾ ਹੈ। ਉਨ੍ਹਾਂ ਲੋਕਾਂ ਦੀਆਂ ਲਾਸ਼ਾਂ ਆਕਾਸ਼ ਦੇ ਪੰਛੀਆਂ ਅਤੇ ਧਰਤੀ ਦੇ ਜੰਗਲੀ ਜਾਨਵਰਾਂ ਦੀ ਖੁਰਾਕ ਬਣਨਗੀਆਂ।
21ਮੈਂ ਯਹੂਦਾਹ ਦੇ ਰਾਜੇ ਸਿਦਕੀਯਾਹ ਅਤੇ ਉਸਦੇ ਲੋਕਾਂ ਨੂੰ ਬਾਬਲ ਦੇ ਰਾਜੇ ਦੀ ਫ਼ੌਜ ਦੇ ਹਵਾਲੇ ਕਰ ਦਿਆਂਗਾ ਭਾਵੇਂ ਉਹ ਫ਼ੌਜ ਯਰੂਸ਼ਲਮ ਨੂੰ ਛੱਡ ਚੁੱਕੀ ਹੋਵੇ। ਪਰ ਮੈਂ ਹੁਕਮ ਦਿਆਂਗਾ।' ਇਹ ਸੰਦੇਸ਼ ਯਹੋਵਾਹ ਵੱਲੋਂ ਹੈ, ਕਿ ਬਾਬਲ ਦੀ ਫ਼ੌਜ ਯਰੂਸ਼ਲਮ ਵਾਪਸ ਲਿਆਂਦੀ ਜਾਵੇ। ਉਹ ਫ਼ੌਜ ਯਰੂਸ਼ਲਮ ਦੇ ਖਿਲਾਫ਼ ਲੜੇਗੀ। ਉਹ ਇਸ ਉੱਤੇ ਕਬਜ਼ਾ ਕਰ ਲਵੇਗੀ ਅਤੇ ਇਸਨੂੰ ਅੱਗ ਲਾਕੇ ਸਾੜ ਦੇਵੇਗੀ। ਅਤੇ ਮੈਂ ਯਹੂਦਾਹ ਦੀ ਧਰਤੀ ਦੇ ਸ਼ਹਿਰਾਂ ਨੂੰ ਤਬਾਹ ਕਰ ਦਿਆਂਗਾ। ਉਹ ਸ਼ਹਿਰ ਸੱਖਣੇ ਮਾਰੂਥਲ ਹੋ ਜਾਣਗੇ। ਕੋਈ ਬੰਦਾ ਵੀ ਓਥੇ ਨਹੀਂ ਰਹੇਗਾ।'"

## ਰੇਕਾਬੀ ਪਰਿਵਾਰ ਦੀ ਚੰਗੀ ਮਿਸਾਲ

35 ਉਸ ਸਮੇਂ ਜਦੋਂ ਯਹੋਯਾਕੀਮ ਯਹੂਦਾਹ ਦਾ ਰਾਜਾ ਸੀ, ਯਿਰਮਿਯਾਹ ਨੂੰ ਯਹੋਵਾਹ ਵੱਲੋਂ ਸੰਦੇਸ਼ ਮਿਲਿਆ। ਯਹੋਯਾਕੀਮ ਰਾਜੇ ਯੋਸ਼ੀਯਾਹ ਦਾ ਪੁੱਤਰ ਸੀ। ਯਹੋਵਾਹ ਵੱਲੋਂ ਇਹ ਸੰਦੇਸ਼ ਸੀ:
2ਯਿਰਮਿਯਾਹ, ਰੇਕਾਬੀ ਪਰਿਵਾਰ ਕੋਲ ਜਾਹ। ਉਨ੍ਹਾਂ ਨੂੰ ਯਹੋਵਾਹ ਦੇ ਮੰਦਰ ਦੇ ਵੱਖੀ ਵਾਲੇ ਪਾਸੇ ਦੇ ਕਿਸੇ ਕਮਰੇ ਵਿੱਚ ਆਉਣ ਦਾ ਸੱਦਾ ਦੇਵੀਂ। ਉਨ੍ਹਾਂ ਨੂੰ ਪੀਣ ਲਈ ਸ਼ਰਾਬ ਦੇਵੀਂ।"

3ਇਸ ਲਈ ਮੈਂ ਯਅਜ਼ਨਯਾਹ ਨੂੰ ਲੈਣ ਲਈ ਗਿਆ। ਯਅਜ਼ਨਯਾਹ ਯਿਰਮਿਯਾਹ ਦਾ ਪੁੱਤਰ ਸੀ। ਯਿਰਮਿਯਾਹ ਹਬੱਸਿਨਯਾਹ ਦਾ ਪੁੱਤਰ ਸੀ। ਅਤੇ ਮੈਂ ਯਅਜ਼ਨਯਾਹ ਦੇ ਸਾਰੇ ਭਰਾਵਾਂ ਅਤੇ ਪੁੱਤਰਾਂ ਨੂੰ ਇਕੱਠਾ ਕਰ ਲੈ ਲਿਆ। ਮੈਂ ਰੇਕਾਬੀਆਂ ਦੇ ਪੂਰੇ ਪਰਿਵਾਰਾਂ ਨੂੰ ਇਕੱਠਾ ਕਰ ਲਿਆ।
4ਫ਼ੇਰ ਮੈਂ ਰੇਕਾਬੀ ਪਰਿਵਾਰ ਨੂੰ ਯਹੋਵਾਹ ਦੇ ਮੰਦਰ ਵਿੱਚ ਲੈ ਗਿਆ। ਅਸੀਂ ਉਸ ਕਮਰੇ ਵਿੱਚ ਗਏ ਜਿਸਨੂੰ ਹਾਨਾਨ ਦੇ ਪੁੱਤਰ ਦਾ ਕਮਰਾ ਸੱਦਿਆ ਜਾਂਦਾ ਸੀ। ਹਾਨਾਹ ਯਿਗਦਲਯਾਹ ਨਾਂ ਦੇ ਇੱਕ ਬੰਦੇ ਦਾ ਪੁੱਤਰ ਸੀ। ਹਾਨਾਨ ਪਰਮੇਸ਼ੁਰ ਦਾ ਬੰਦਾ* ਸੀ। ਇਹ ਕਮਰੇ ਉਸ ਕਮਰੇ ਦੇ ਨਾਲ ਦਾ ਸੀ ਜਿੱਥੇ ਯਹੂਦਾਹ ਦੇ ਰਾਜਕੁਮਾਰ ਠਹਿਰਦੇ ਹਨ। ਇਹ ਸ਼ੱਲੁਮ ਦੇ ਪੁੱਤਰ ਮਆਸੇਯਾਹ ਦੇ ਕਮਰੇ ਦੇ ਉੱਪਰ ਸੀ। ਮਆਸੇਯਾਹ ਮੰਦਰ ਦਾ ਚੌਕੀਦਾਰ ਸੀ।
5ਫ਼ੇਰ ਮੈਂ ਸ਼ਰਾਬ ਦੀਆਂ ਕੁਝ ਸੁਰਾਹੀਆਂ ਕੁਝ ਪਿਆਲਿਆਂ ਸਮੇਤ ਰੇਕਾਬੀ ਪਰਿਵਾਰ ਦੇ ਸਾਮ੍ਹਣੇ ਰਖ ਦਿੱਤੀਆਂ। ਅਤੇ ਮੈਂ ਉਨ੍ਹਾਂ ਨੂੰ ਆਖਿਆ, "ਥੋੜੀ ਜਿਹੀ ਸ਼ਰਾਬ ਪੀਵੋ।"

6ਪਰ ਰੇਕਾਬੀ ਦੇ ਪਰਿਵਾਰ ਵਾਲਿਆਂ ਨੇ ਆਖਿਆ, "ਅਸੀਂ ਸ਼ਰਾਬ ਬਿਲਕੁਲ ਨਹੀਂ ਪੀਂਦੇ। ਅਸੀਂ ਇਹ ਕਦੇ ਨਹੀਂ ਪੀਤੀ ਕਿਉਂ ਕਿ ਸਾਡੇ ਪੁਰਖੇ ਯੋਨਾਦਾਬ ਸਪੁੱਤਰ ਰੇਕਾਬ ਨੇ ਸਾਨੂੰ ਇਹ ਆਦੇਸ਼ ਦਿੱਤਾ ਸੀ: ਤੁਹਾਨੂੰ ਅਤੇ ਤੁਹਾਡੇ ਉਤਰਾਧਿਕਾਰੀਆਂ ਨੂੰ ਕਦੇ ਵੀ ਮੈ ਨਹੀਂ ਪੀਣੀ ਚਾਹੀਦੀ।
7ਅਤੇ ਇਹ ਵੀ ਕਿ ਤੁਹਾਨੂੰ ਕਦੇ ਵੀ ਮਕਾਨ ਨਹੀਂ ਉਸਾਰਨੇ ਚਾਹੀਦੇ, ਬੀਜ ਨਹੀਂ ਬੀਜਣੇ ਚਾਹੀਦੇ ਜਾਂ ਅੰਗੂਰਾਂ ਦੇ ਬਗੀਚੇ ਨਹੀਂ ਲਗਾਉਣੇ ਚਾਹੀਦੇ। ਤੁਹਾਨੂੰ ਇਨ੍ਹਾਂ ਵਿੱਚੋਂ ਕੋਈ ਵੀ ਗੱਲ ਨਹੀਂ ਕਰਨੀ ਚਾਹੀਦੀ। ਤੁਹਾਨੂੰ ਸਿਰਫ਼ ਤੰਬੂਆਂ ਵਿੱਚ ਰਹਿਣਾ ਚਾਹੀਦਾ ਹੈ। ਜੇ ਤੁਸੀਂ ਅਜਿਹਾ ਕਰੋਂਗੇ ਤਾਂ ਤੁਸੀਂ ਲੰਮੇ ਸਮੇਂ ਤੀਕ ਉਸ ਧਰਤੀ ਉੱਤੇ ਰਹੋਂਗੇ ਜਿੱਥੇ ਤੁਸੀਂ ਇੱਕ ਥਾਂ ਤੋਂ ਦੂਜੀ ਥਾਂ ਤੇ ਘੁੰਮਦੇ ਹੋ।'
8ਇਸ ਲਈ ਅਸੀਂ ਰੇਕਾਬੀਆਂ ਦੇ ਲੋਕਾਂ ਨੇ ਹਰ ਉਸ ਗੱਲ ਨੂੰ ਮੰਨਿਆ ਹੈ ਜਿਸਦਾ ਆਦੇਸ਼ ਸਾਡੇ ਪੁਰਖੇ ਯੋਨਾਦਾਬ ਨੇ ਸਾਡੇ ਲਈ ਕੀਤਾ ਸੀ। ਅਸੀਂ ਕਦੇ ਵੀ ਸ਼ਰਾਬ ਨਹੀਂ ਪੀਂਦੇ। ਅਤੇ ਸਾਡੀਆਂ ਪਤਨੀਆਂ, ਸਾਡੇ ਪੁੱਤਰ, ਅਤੇ ਧੀਆਂ ਵੀ ਕਦੇ ਸ਼ਰਾਬ ਨਹੀਂ ਪੀਂਦੇ।
9ਅਸੀਂ ਕਦੇ ਵੀ ਰਹਿਣ ਲਈ ਮਕਾਨ ਨਹੀਂ ਬਣਾਉਂਦੇ। ਅਤੇ ਅਸੀਂ ਕਦੇ ਵੀ ਬਗੀਚਿਆਂ ਜਾਂ ਖੇਤਾਂ ਦੇ ਮਾਲਕ ਨਹੀਂ ਬਣਦੇ। ਅਤੇ ਅਸੀਂ ਕਦੇ ਫ਼ਸਲਾਂ ਨਹੀਂ ਬੀਜਦੇ।

10"ਅਸੀਂ ਹਮੇਸ਼ਾ ਤੰਬੂਆਂ ਵਿੱਚ ਰਹੇ ਹਾਂ ਅਤੇ ਹਰ ਉਸ ਗੱਲ ਨੂੰ ਮੰਨਿਆ ਹੈ ਜਿਸ ਬਾਰੇ ਸਾਡੇ ਪੁਰਖੇ ਯੋਨਾਦਾਬ ਨੇ ਸਾਨੂੰ ਆਦੇਸ਼ ਦਿੱਤਾ ਸੀ।
11ਪਰ ਜਦੋਂ ਬਾਬਲ ਦੇ ਰਾਜੇ ਨਬੂਕਦਨੱਸਰ ਨੇ ਯਹੂਦਾਹ ਦੇ ਦੇਸ਼ ਉੱਤੇ ਹਮਲਾ ਕੀਤਾ ਸੀ ਤਾਂ ਅਸੀਂ ਯਰੂਸ਼ਲਮ ਵਿੱਚ ਜ਼ਰੂਰ ਗਏ ਸੀ। ਅਸੀਂ ਇੱਕ ਦੂਜੇ ਨੂੰ ਆਖਿਆ ਸੀ, 'ਆਓ ਅਸੀਂ ਯਰੂਸ਼ਲਮ ਦੇ ਸ਼ਹਿਰ ਵਿੱਚ ਜ਼ਰੂਰ ਦਾਖਲ ਹੋਈਏ ਤਾਂ ਜੋ ਅਸੀਂ ਬਾਬਲ ਦੀ ਫ਼ੌਜ ਅਤੇ ਆਰਾਮੀਆਂ ਦੀ ਫ਼ੌਜ ਕੋਲੋਂ ਬਚ ਸਕੀਏ।' ਇਸ ਲਈ ਅਸੀਂ ਯਰੂਸ਼ਲਮ ਵਿੱਚ ਠਹਿਰ ਗਏ ਸਾਂ।"

---

**ਪਰਮੇਸ਼ੁਰ ਦਾ ਬੰਦਾ** ਆਮ ਤੌਰ ਤੇ ਇਹ ਇੱਕ ਨਬੀ ਲਈ ਸਤਿਕਾਰਯੋਗ ਨਾਮ ਹੈ। ਅਸੀਂ ਹਾਨਾਨ ਬਾਰੇ ਹੋ ਕੁਝ ਵੀ ਨਹੀਂ ਜਾਣਦੇ।

12ਫ਼ੇਰ ਯਿਰਮਿਯਾਹ ਨੂੰ ਯਹੋਵਾਹ ਦਾ ਸੰਦੇਸ਼ ਮਿਲਿਆ, 13ਸਰਬ
ਸ਼ਕਤੀਮਾਨ ਯਹੋਵਾਹ, ਇਸਰਾਏਲ ਦਾ ਪਰਮੇਸ਼ੁਰ ਆਖਦਾ ਹੈ,
"ਯਿਰਮਿਯਾਹ, ਜਾਹ ਅਤੇ ਇਹ ਸੰਦੇਸ਼ ਯਹੂਦਾਹ ਦੇ ਬੰਦਿਆਂ
ਅਤੇ ਯਰੂਸ਼ਲਮ ਦੇ ਲੋਕਾਂ ਨੂੰ ਦੱਸ: ਤੁਹਾਨੂੰ ਲੋਕਾਂ ਨੂੰ ਸਬਕ ਸਿਖਣਾ
ਚਾਹੀਦਾ ਹੈ ਅਤੇ ਮੇਰੇ ਸੰਦੇਸ਼ ਨੂੰ ਮੰਨਣਾ ਚਾਹੀਦਾ ਹੈ।" ਇਹ
ਸੰਦੇਸ਼ ਯਹੋਵਾਹ ਵੱਲੋਂ ਹੈ। 14"ਰੇਕਾਬ ਦੇ ਪੁੱਤਰ ਯੋਨਾਦਾਬ ਨੇ
ਆਪਣੇ ਪੁੱਤਰਾਂ ਨੂੰ ਸ਼ਰਾਬ ਨਾ ਪੀਣ ਦਾ ਹੁਕਮ ਕੀਤਾ ਅਤੇ ਉਹ
ਆਦੇਸ਼ ਮੰਨਿਆ ਗਿਆ ਹੈ। ਅੱਜ ਦਿਨ ਤੀਕ ਯੋਨਾਦਾਬ ਦੇ
ਉਤਰਾਧਿਕਾਰੀਆਂ ਨੇ ਆਪਣੇ ਪੁਰਖੇ ਦਾ ਆਦੇਸ਼ ਮੰਨਿਆ ਹੈ।
ਉਹ ਸ਼ਰਾਬ ਨਹੀਂ ਪੀਂਦੇ। ਪਰ ਮੈਂ ਯਹੋਵਾਹ ਹਾਂ। ਅਤੇ ਮੈਂ ਯਹੂਦਾਹ
ਦੇ ਤੁਸਾਂ ਲੋਕਾਂ ਨੂੰ ਬਾਰ-ਬਾਰ ਸੰਦੇਸ਼ ਦਿੱਤੇ ਹਨ ਪਰ ਤੁਸੀਂ ਮੇਰਾ
ਹੁਕਮ ਨਹੀਂ ਮੰਨਿਆ। 15ਮੈਂ ਆਪਣੇ ਸੇਵਕਾਂ, ਨਬੀਆਂ, ਨੂੰ
ਇਸਰਾਏਲ ਅਤੇ ਯਹੂਦਾਹ ਦੇ ਤੁਸੀਂ ਲੋਕਾਂ ਕੋਲ ਭੇਜਿਆ। ਮੈਂ
ਉਨ੍ਹਾਂ ਨੂੰ ਤੁਹਾਡੇ ਵੱਲ ਬਾਰ-ਬਾਰ ਭੇਜਿਆ। ਉਨ੍ਹਾਂ ਨਬੀਆਂ ਨੇ
ਤੁਹਾਨੂੰ ਆਖਿਆ ਸੀ, 'ਤੁਹਾਨੂੰ ਇਸਰਾਏਲ ਅਤੇ ਯਹੂਦਾਹ ਦੇ
ਹਰ ਬੰਦੇ ਨੂੰ ਮੰਦੇ ਕੰਮ ਕਰਨੇ ਛੱਡ ਦੇਣੇ ਚਾਹੀਦੇ ਹਨ। ਤੁਹਾਨੂੰ
ਨੇਕੀ ਹੀ ਕਰਨੀ ਚਾਹੀਦੀ ਹੈ। ਹੋਰਨਾਂ ਦੇਵਤਿਆਂ ਦੇ ਪਿੱਛੇ ਨਾ
ਲੱਗੋ। ਉਨ੍ਹਾਂ ਦੀ ਉਪਾਸਨਾ ਜਾਂ ਸੇਵਾ ਨਾ ਕਰੋ। ਜੇ ਤੁਸੀਂ ਮੇਰਾ
ਹੁਕਮ ਮੰਨੋਗੇ, ਤਾਂ ਤੁਸੀਂ ਉਸ ਧਰਤੀ ਉੱਤੇ ਵਸੋਗੇ ਜਿਹੜੀ ਮੈਂ
ਤੁਹਾਨੂੰ ਅਤੇ ਤੁਹਾਡੇ ਪੁਰਖਿਆਂ ਨੂੰ ਦਿੱਤੀ ਹੋਈ ਹੈ।' ਪਰ ਤੁਸਾਂ
ਲੋਕਾਂ ਨੇ ਮੇਰੇ ਸੰਦੇਸ਼ ਵੱਲ ਕੋਈ ਧਿਆਨ ਹੀ ਨਹੀਂ ਦਿੱਤਾ।
16ਯੋਨਾਦਾਬ ਦੇ ਉਤਰਾਧਿਕਾਰੀਆਂ ਨੇ ਉਨ੍ਹਾਂ ਆਦੇਸ਼ਾਂ ਦਾ ਪਾਲਣ
ਕੀਤਾ ਜਿਹੜੇ ਉਨ੍ਹਾਂ ਦੇ ਪੁਰਖੇ ਨੇ ਉਨ੍ਹਾਂ ਨੂੰ ਦਿੱਤੇ। ਪਰ ਯਹੂਦਾਹ
ਦੇ ਲੋਕਾਂ ਨੇ ਮੇਰੀ ਗੱਲ ਨਹੀਂ ਮੰਨੀ।"

17ਇਸ ਲਈ ਸਰਬ ਸ਼ਕਤੀਮਾਨ ਯਹੋਵਾਹ ਪਰਮੇਸ਼ੁਰ,
ਇਸਰਾਏਲ ਦਾ ਪਰਮੇਸ਼ੁਰ ਆਖਦਾ ਹੈ, "ਮੈਂ ਆਖਿਆ ਸੀ ਕਿ
ਯਹੂਦਾਹ ਅਤੇ ਯਰੂਸ਼ਲਮ ਨਾਲ ਬਹੁਤ ਸਾਰੀਆਂ ਮਾੜੀਆਂ ਗੱਲਾਂ
ਵਾਪਰਨਗੀਆਂ। ਮੈਂ ਛੇਤੀ ਹੀ ਉਨ੍ਹਾਂ ਸਾਰੀਆਂ ਮਾੜੀਆਂ ਘਟਨਾਵਾਂ
ਨੂੰ ਵਾਪਰਨ ਦਿਆਂਗਾ। ਮੈਂ ਉਨ੍ਹਾਂ ਲੋਕਾਂ ਨਾਲ ਗੱਲ ਕੀਤੀ ਪਰ
ਉਨ੍ਹਾਂ ਸੁਣਨ ਤੋਂ ਇਨਕਾਰ ਕਰ ਦਿੱਤਾ। ਮੈਂ ਉਨ੍ਹਾਂ ਨੂੰ ਬੁਲਾਇਆ
ਪਰ ਉਨ੍ਹਾਂ ਨੇ ਮੈਨੂੰ ਕੋਈ ਜਵਾਬ ਨਹੀਂ ਦਿੱਤਾ।"

18ਫ਼ੇਰ ਯਿਰਮਿਯਾਹ ਨੇ ਰੇਕਾਬੀ ਲੋਕਾਂ ਦੇ ਪਰਿਵਾਰ ਨੂੰ ਆਖਿਆ,
"ਸਰਬ ਸ਼ਕਤੀਮਾਨ ਯਹੋਵਾਹ ਇਸਰਾਏਲ ਦਾ ਪਰਮੇਸ਼ੁਰ, ਆਖਦਾ
ਹੈ, 'ਤੁਸੀਂ ਲੋਕਾਂ ਨੇ ਆਪਣੇ ਪੁਰਖੇ ਯੋਨਾਦਾਬ ਦੇ ਆਦੇਸ਼ ਮੰਨੇ
ਹਨ। ਤੁਸੀਂ ਯੋਨਾਦਾਬ ਦੀਆਂ ਸਾਰੀਆਂ ਸਿਖਿਆਵਾਂ ਉੱਤੇ ਚੱਲੇ
ਹੋ। ਤੁਸੀਂ ਹਰ ਉਹ ਗੱਲ ਕੀਤੀ ਹੈ ਜਿਸਦਾ ਉਸਨੇ ਆਦੇਸ਼
ਦਿੱਤਾ ਸੀ। 19ਇਸ ਲਈ ਸਰਬ ਸ਼ਕਤੀਮਾਨ ਯਹੋਵਾਹ,
ਇਸਰਾਏਲ ਦਾ ਪਰਮੇਸ਼ੁਰ, ਆਖਦਾ ਹੈ, ਇੱਥੇ ਰੇਕਾਬ ਦੇ ਪੁੱਤਰ
ਯੋਨਾਦਾਬ ਦਾ ਕੋਈ ਨਾ ਕੋਈ ਉੱਤਰਾਧਿਕਾਰੀ ਮੇਰੀ ਸੇਵਾ ਕਰਨ
ਵਾਲਾ ਹਮੇਸ਼ਾ ਹੋਵੇਗਾ।'"

## ਪਾਤਸ਼ਾਹ ਯਹੋਯਾਕੀਮ ਦਾ ਯਿਰਮਿਯਾਹ ਦੀ ਪੱਤਰੀ ਨੂੰ ਸਾੜਨਾ

36 ਯਿਰਮਿਯਾਹ ਨੂੰ ਯਹੋਵਾਹ ਦਾ ਸੰਦੇਸ਼ ਮਿਲਿਆ। ਇਹ
ਗੱਲ ਉਦੋਂ ਦੀ ਹੈ ਜਦੋਂ ਯੋਸ਼ੀਯਾਹ ਦਾ ਪੁੱਤਰ
ਯਹੋਯਾਕੀਮ ਯਹੂਦਾਹ ਦਾ ਰਾਜਾ ਸੀ ਅਤੇ ਉਸਦੇ ਰਾਜ ਦਾ ਚੌਥਾ
ਵਰ੍ਹਾ ਸੀ। ਯਹੋਵਾਹ ਵੱਲੋਂ ਸੰਦੇਸ਼ ਇਹ ਸੀ: 2"ਯਿਰਮਿਯਾਹ,
ਇੱਕ ਪੱਤਰੀ ਲੈ ਅਤੇ ਉਸ ਉੱਤੇ ਉਨ੍ਹਾਂ ਸਮੂਹ ਸੰਦੇਸ਼ਾਂ ਨੂੰ ਲਿਖ ਲੈ
ਜਿਹੜੇ ਮੈਂ ਤੈਨੂੰ ਦਿੱਤੇ ਹਨ। ਮੈਂ ਤੇਰੇ ਨਾਲ ਇਸਰਾਏਲ ਅਤੇ
ਯਹੂਦਾਹ ਅਤੇ ਸਾਰੀਆਂ ਕੌਮਾਂ ਬਾਰੇ ਗੱਲ ਕੀਤੀ ਹੈ। ਉਸ ਸਮੇਂ
ਤੋਂ ਲੈਕੇ, ਜਦੋਂ ਯੋਸ਼ੀਯਾਹ ਰਾਜਾ ਸੀ, ਹੁਣ ਤੀਕ ਮੇਰੇ ਵੱਲੋਂ ਬੋਲੇ
ਗਏ ਸਾਰੇ ਸ਼ਬਦਾਂ ਨੂੰ ਲਿਖ ਲੈ। 3ਸ਼ਾਇਦ ਯਹੂਦਾਹ ਦਾ ਪਰਿਵਾਰ
ਉਸ ਬਾਰੇ ਸੁਣ ਲਵੇ ਜੋ ਕੁਝ ਮੈਂ ਉਨ੍ਹਾਂ ਨਾਲ ਕਰਨ ਦੀਆਂ
ਵਿਉਂਤਾਂ ਬਣਾ ਰਿਹਾ ਹਾਂ। ਅਤੇ ਸ਼ਾਇਦ ਉਹ ਮੰਦੇ ਕੰਮ ਕਰਨ
ਤੋਂ ਹਟ ਜਾਣ। ਜੇ ਉਹ ਅਜਿਹਾ ਕਰਨਗੇ ਤਾਂ ਮੈਂ ਉਨ੍ਹਾਂ ਦੇ ਕੀਤੇ
ਹੋਏ ਪਾਪ ਬਖਸ਼ ਦਿਆਂਗਾ।"

4ਇਸ ਲਈ ਯਿਰਮਿਯਾਹ ਨੇ ਬਾਰੂਕ ਨਾਂ ਦੇ ਇੱਕ ਬੰਦੇ ਨੂੰ
ਬੁਲਾਇਆ। ਬਾਰੂਕ ਨੇਰੀਯਾਹ ਦਾ ਪੁੱਤਰ ਸੀ। ਯਿਰਮਿਯਾਹ ਨੇ
ਉਸਨੂੰ ਉਹ ਸੰਦੇਸ਼ ਸੁਣਾਏ ਜਿਹੜੇ ਉਸਨੂੰ ਯਹੋਵਾਹ ਨੇ ਸੁਣਾਏ
ਸਨ। ਜਦੋਂ ਯਿਰਮਿਯਾਹ ਬੋਲ ਰਿਹਾ ਸੀ ਤਾਂ ਬਾਰੂਕ ਨੇ ਉਨ੍ਹਾਂ
ਸੰਦੇਸ਼ਾਂ ਨੂੰ ਪੱਤਰੀ ਉੱਤੇ ਲਿਖ ਲਿਆ।

5ਫ਼ੇਰ ਯਿਰਮਿਯਾਹ ਨੇ ਬਾਰੂਕ ਨੂੰ ਆਖਿਆ, ਮੈ ਯਹੋਵਾਹ ਦੇ
ਮੰਦਰ ਵਿੱਚ ਨਹੀਂ ਜਾ ਸਕਦਾ। ਮੈਨੂੰ ਓਥੇ ਜਾਣ ਦੀ ਇਜਾਜ਼ਤ
ਨਹੀ। 6ਇਸ ਲਈ ਮੈਂ ਚਾਹੁੰਦਾ ਹਾਂ ਕਿ ਤੂੰ ਯਹੋਵਾਹ ਦੇ ਮੰਦਰ
ਵੱਲ ਜਾਵੇਂ। ਓਥੇ ਰੋਜ਼ੇ ਦੇ ਦਿਨ ਜਾਵੀਂ ਅਤੇ ਲੋਕਾਂ ਨੂੰ ਉਹ
ਪੱਤਰੀ ਪੜ੍ਹ ਸੁਣਾਵੀਂ। ਲੋਕਾਂ ਨੂੰ ਯਹੋਵਾਹ ਦੇ ਉਹ ਸੰਦੇਸ਼ ਪੜ੍ਹ ਕੇ
ਸੁਣਾਵੀਂ ਜਿਹੜੇ ਤੂੰ ਮੇਰੇ ਪਾਸੋਂ ਸੁਣ ਕੇ ਪੱਤਰੀ ਵਿੱਚ ਲਿਖੇ ਹਨ।
ਯਹੂਦਾਹ ਦੇ ਉਨ੍ਹਾਂ ਸਾਰੇ ਲੋਕਾਂ ਨੂੰ ਜਿਹੜੇ ਆਪੋ-ਆਪਣੇ ਸ਼ਹਿਰਾਂ
ਵਿੱਚੋਂ ਚੱਲ ਕੇ ਯਰੂਸ਼ਲਮ ਆਏ ਹਨ, ਉਹ ਸੰਦੇਸ਼ ਪੜ੍ਹ ਕੇ ਸੁਣਾਈਂ।
7ਸ਼ਾਇਦ ਉਹ ਲੋਕ ਯਹੋਵਾਹ ਅੱਗੇ ਸਹਾਇਤਾ ਲਈ ਬੇਨਤੀ
ਕਰਨ। ਸ਼ਾਇਦ ਹਰੇਕ ਬੰਦਾ ਮੰਦੇ ਕੰਮ ਕਰਨ ਤੋਂ ਹਟ ਜਾਵੇ।
ਯਹੋਵਾਹ ਨੇ ਐਲਾਨ ਕੀਤਾ ਹੈ ਕਿ ਉਹ ਉਨ੍ਹਾਂ ਲੋਕਾਂ ਨਾਲ ਬਹੁਤ
ਨਾਰਾਜ਼ ਹੈ।"

8ਇਸ ਲਈ ਨੇਰੀਆਹ ਦੇ ਪੁੱਤਰ ਬਾਰੂਕ ਨੇ ਉਹ ਹਰ ਗੱਲ
ਕੀਤੀ ਜਿਹੜੀ ਨਬੀ ਯਿਰਮਿਯਾਹ ਨੇ ਉਸ ਨੂੰ ਕਰਨ ਲਈ ਆਖੀ
ਸੀ। ਬਾਰੂਕ ਨੇ ਉਹ ਪੱਤਰੀ ਉੱਚੀ ਆਵਾਜ਼ ਵਿੱਚ ਪੜ੍ਹ ਕੇ ਸੁਣਾਈ
ਜਿਸ ਉੱਤੇ ਯਹੋਵਾਹ ਦੇ ਸੰਦੇਸ਼ ਲਿਖੇ ਹੋਏ ਸਨ। ਉਸ ਨੇ ਇਸ ਨੂੰ
ਯਹੋਵਾਹ ਦੇ ਮੰਦਰ ਵਿੱਚ ਪੜ੍ਹ ਕੇ ਸੁਣਾਇਆ।

9ਯਹੋਯਾਕੀਮ ਦੇ ਰਾਜਕਾਲ ਦੇ ਪੰਦਰ੍ਹਵੇਂ ਵਰ੍ਹੇ ਦਾ ਨੌਵਾਂ ਮਹੀਨਾ
ਸੀ ਜਦੋਂ ਇੱਕ ਰੋਜ਼ੇ ਦਾ ਐਲਾਨ ਹੋਇਆ। ਉਹ ਸਾਰੇ ਲੋਕ ਜਿਹੜੇ
ਯਰੂਸ਼ਲਮ ਵਿੱਚ ਰਹਿੰਦੇ ਸਨ ਅਤੇ ਹਰ ਕੋਈ ਜਿਹੜਾ ਯਹੂਦਾਹ
ਦੇ ਕਸਬਿਆਂ ਵਿੱਚੋਂ ਯਰੂਸ਼ਲਮ ਆਇਆ ਸੀ ਸਾਰਿਆਂ ਨੂੰ ਯਹੋਵਾਹ
ਅੱਗੇ ਵਰਤ ਰੱਖਣਾ ਚਾਹੀਦਾ ਸੀ। 10ਉਸ ਸਮੇਂ, ਬਾਰੂਕ ਨੇ ਉਹ
ਪੱਤਰੀ ਪੜ੍ਹੀ ਜਿਸ ਵਿੱਚ ਯਿਰਮਿਯਾਹ ਦੇ ਸ਼ਬਦ ਸ਼ਾਮਿਲ ਸਨ।
ਉਸਨੇ ਪੱਤਰੀ ਨੂੰ ਯਹੋਵਾਹ ਦੇ ਮੰਦਰ ਵਿੱਚ ਪੜ੍ਹਿਆ। ਬਾਰੂਕ ਨੇ
ਉਨ੍ਹਾਂ ਸਾਰੇ ਲੋਕਾਂ ਨੂੰ ਪੱਤਰੀ ਪੜ੍ਹਕੇ ਸੁਣਾਈ ਜਿਹੜੇ ਯਹੋਵਾਹ ਦੇ
ਮੰਦਰ ਵਿੱਚ ਸਨ। ਬਾਰੂਕ ਨੇ ਜਦੋਂ ਪੱਤਰੀ ਪੜ੍ਹ ਕੇ ਸੁਣਾਈ ਤਾਂ
ਉਹ ਉੱਪਰਲੇ ਵਰਾਂਡੇ ਵਿੱਚ ਗਮਰਯਾਹ ਦੇ ਕਮਰੇ ਅੰਦਰ ਸੀ।
ਇਹ ਕਮਰਾ ਮੰਦਰ ਦੇ ਨਵੇਂ ਦਰਵਾਜ਼ੇ ਦੇ ਪ੍ਰਵੇਸ਼ ਦੇ ਨੇੜੇ ਸੀ।

ਗਮਰਯਾਹ ਸ਼ਾਫ਼ਾਨ ਦਾ ਪੁੱਤਰ ਸੀ। ਗਮਰਯਾਹ ਮੰਦਰ ਦਾ ਲਿਖਾਰੀ
ਸੀ।
11ਇੱਕ ਮੀਕਾਯਾਹ ਨਾਂ ਦੇ ਬੰਦੇ ਨੇ ਯਹੋਵਾਹ ਦੇ ਉਹ ਸਾਰੇ
ਸੰਦੇਸ਼ ਸੁਣੇ ਜਿਨ੍ਹਾਂ ਨੂੰ ਬਾਰੂਕ ਨੇ ਪੱਤਰੀ ਤੋਂ ਪੜ੍ਹ ਕੇ ਸੁਣਾਇਆ।
ਮੀਕਾਯਾਹ ਗਮਰਯਾਹ ਦਾ ਪੁੱਤਰ ਸੀ ਜਿਹੜਾ ਸ਼ਾਫ਼ਾਨ ਦਾ ਪੁੱਤਰ
ਸੀ। 12ਜਦੋਂ ਮੀਕਾਯਾਹ ਨੇ ਪੱਤਰੀ ਦੇ ਸੰਦੇਸ਼ਾਂ ਨੂੰ ਸੁਣਿਆ ਤਾਂ
ਉਹ ਰਾਜੇ ਦੇ ਮਹਿਲ ਵਿੱਚ ਸਕੱਤਰ ਦੇ ਕਮਰੇ ਵਿੱਚ ਚਲਾ ਗਿਆ।
ਸਾਰੇ ਸ਼ਾਹੀ ਅਧਿਕਾਰੀ ਰਾਜੇ ਦੇ ਮਹਿਲ ਵਿੱਚ ਓਥੇ ਬੈਠੇ ਹੋਏ
ਸਨ। ਉਨ੍ਹਾਂ ਅਧਿਕਾਰੀਆਂ ਦੇ ਨਾਮ ਇਹ ਹਨ: ਅਲੀਸ਼ਾਮਾ
ਲਿਖਾਰੀ, ਸਕੱਤਰ, ਸ਼ਮਅਯਾਹ ਦਾ ਪੁੱਤਰ ਦਲਾਯਾਹ, ਅਕਬੋਰ
ਦਾ ਪੁੱਤਰ ਅਲ-ਨਾਥਾਨ, ਸ਼ਾਫ਼ਾਨ ਦਾ ਪੁੱਤਰ ਗਮਰਯਾਹ,
ਹਨਨਯਾਹ ਦਾ ਪੁੱਤਰ ਸਿਦਕੀਯਾਹ ਅਤੇ ਹੋਰ ਸਾਰੇ ਸ਼ਾਹੀ
ਅਧਿਕਾਰੀ ਵੀ ਓਥੇ ਸਨ। 13ਮੀਕਾਯਾਹ ਨੇ ਉਨ੍ਹਾਂ ਅਧਿਕਾਰੀਆਂ
ਨੂੰ ਉਹ ਸਾਰਾ ਕੁਝ ਦੱਸਿਆ ਜਿਹੜਾ ਉਸਨੇ ਬਾਰੂਕ ਨੂੰ ਪੱਤਰੀ
ਵਿੱਚੋਂ ਪੜ੍ਹਦੇ ਸੁਣਿਆ ਸੀ।
14ਤਾਂ ਉਨ੍ਹਾਂ ਸਾਰੇ ਅਧਿਕਾਰੀਆਂ ਨੇ ਇੱਕ ਯਹੂਦੀ ਨਾਂ ਦੇ ਆਦਮੀ
ਨੂੰ ਬਾਰੂਕ ਵੱਲ ਘੱਲਿਆ। ਯਹੂਦੀ ਨਥਨਯਾਹ ਦਾ ਪੁੱਤਰ ਸੀ
ਜਿਹੜਾ ਕਿ ਸ਼ਲਮਯਾਹ ਦਾ ਪੁੱਤਰ ਸੀ। ਸ਼ਲਮਯਾਹ ਕੂਸ਼ੀ ਦਾ
ਪੁੱਤਰ ਸੀ। ਯਹੂਦੀ ਨੇ ਬਾਰੂਕ ਨੂੰ ਆਖਿਆ, "ਉਹ ਪੱਤਰੀ ਲਿਆ
ਜਿਸ ਤੋਂ ਤੂੰ ਪੜ੍ਹ ਕੇ ਸੁਣਾ ਰਿਹਾ ਹੈਂ ਅਤੇ ਮੇਰੇ ਨਾਲ ਆ ਜਾ।"
ਨੇਰੀਆਹ ਦੇ ਪੁੱਤਰ ਬਾਰੂਕ ਨੇ ਪੱਤਰੀ ਫ਼ੜੀ ਅਤੇ ਯੇਹੂਦੀ ਦੇ
ਨਾਲ ਅਧਿਕਾਰੀਆਂ ਵੱਲ ਚੱਲ ਪਿਆ।
15ਫ਼ੇਰ ਉਨ੍ਹਾਂ ਅਧਿਕਾਰੀਆਂ ਨੇ ਬਾਰੂਕ ਨੂੰ ਆਖਿਆ, "ਬੈਠ
ਜਾ ਅਤੇ ਸਾਨੂੰ ਇਹ ਪੱਤਰੀ ਪੜ੍ਹ ਕੇ ਸੁਣਾ।"
ਇਸ ਲਈ ਬਾਰੂਕ ਨੇ ਉਨ੍ਹਾਂ ਨੂੰ ਪੱਤਰੀ ਪੜ੍ਹ ਕੇ ਸੁਣਾਈ।
16ਉਨ੍ਹਾਂ ਸ਼ਾਹੀ ਅਧਿਕਾਰੀਆਂ ਨੇ ਪੱਤਰੀ ਤੋਂ ਸਾਰੇ ਸੰਦੇਸ਼ ਸੁਣੇ।
ਤਾਂ ਉਹ ਬਹੁਤ ਭੈਭੀਤ ਹੋ ਗਏ ਅਤੇ ਇੱਕ ਦੂਜੇ ਵੱਲ ਝਾਕਣ
ਲੱਗੇ। ਉਨ੍ਹਾਂ ਨੇ ਬਾਰੂਕ ਨੂੰ ਆਖਿਆ, "ਸਾਨੂੰ ਪੱਤਰੀ ਦੇ ਇਨ੍ਹਾਂ
ਸੰਦੇਸ਼ਾਂ ਬਾਰੇ ਰਾਜੇ ਯਹੋਯਾਕੀਮ ਨੂੰ ਜ਼ਰੂਰ ਦੱਸਣਾ ਚਾਹੀਦਾ ਹੈ।"
17ਫ਼ੇਰ ਅਧਿਕਾਰੀਆਂ ਨੇ ਬਾਰੂਕ ਤੋਂ ਇੱਕ ਸਵਾਲ ਪੁੱਛਿਆ। ਉਨ੍ਹਾਂ
ਨੇ ਆਖਿਆ, "ਬਾਰੂਕ ਸ਼ਾਨੂੰ ਇਹ ਦੱਸ ਕਿ ਜਿਨ੍ਹਾਂ ਸੰਦੇਸ਼ਾਂ ਨੂੰ ਤੂੰ
ਪੱਤਰੀ ਉੱਤੇ ਲਿਖਿਆ ਹੈ ਉਹ ਤੈਨੂੰ ਕਿੱਥੋਂ ਮਿਲੇ? ਕੀ ਤੂੰ ਉਹ
ਗੱਲਾਂ ਲਿਖ ਲਈਆਂ ਜਿਹੜੀਆਂ ਤੈਨੂੰ ਯਿਰਮਿਯਾਹ ਨੇ ਦੱਸੀਆਂ
ਸਨ?"
18"ਹਾਂ, ਬਾਰੂਕ ਨੇ ਜਵਾਬ ਦਿੱਤਾ। 'ਯਿਰਮਿਯਾਹ ਬੋਲਦਾ
ਗਿਆ ਅਤੇ ਮੈਂ ਸਾਰੇ ਸੰਦੇਸ਼ ਇਸ ਪੱਤਰੀ ਉੱਤੇ ਸਿਆਹੀ ਨਾਲ
ਲਿਖ ਲਏ।"
19ਤਾਂ ਫ਼ੇਰ ਸ਼ਾਹੀ ਅਧਿਕਾਰੀਆਂ ਨੇ ਬਾਰੂਕ ਨੂੰ ਆਖਿਆ, "ਤੈਨੂੰ
ਅਤੇ ਯਿਰਮਿਯਾਹ ਨੂੰ ਅਵੱਸ਼ ਕਿਤੇ ਜਾਕੇ ਛੁਪ ਜਾਣਾ ਚਾਹੀਦਾ
ਹੈ। ਕਿਸੇ ਨੂੰ ਇਹ ਨਹੀਂ ਦੱਸਣਾ ਕਿ ਤੁਸੀਂ ਕਿੱਥੇ ਛੁਪੇ ਹੋਏ ਹੋ।"
20ਫ਼ੇਰ ਸ਼ਾਹੀ ਅਧਿਕਾਰੀਆਂ ਨੇ ਪੱਤਰੀ ਲਿਖਾਰੀ ਅਲੀਸ਼ਾਮਾ
ਦੇ ਕਮਰੇ ਵਿੱਚ ਰੱਖ ਦਿੱਤੀ। ਉਹ ਰਾਜੇ ਯਹੋਯਾਕੀਮ ਕੋਲ ਗਏ
ਅਤੇ ਉਸਨੂੰ ਪੱਤਰੀ ਬਾਰੇ ਸਾਰਾ ਕੁਝ ਦੱਸ ਦਿੱਤਾ। 21ਇਸ ਲਈ
ਰਾਜੇ ਯਹੋਯਾਕੀਮ ਨੇ ਯੇਹੂਦੀ ਨੂੰ ਪੱਤਰੀ ਲਿਆਉਣ ਲਈ ਘੱਲਿਆ।
ਯੇਹੂਦੀ ਨੇ ਲਿਖਾਰੀ ਅਲੀਸ਼ਾਮਾ ਦੇ ਕਮਰੇ ਵਿੱਚੋਂ ਪੱਤਰੀ ਲੈ ਆਂਦੀ।
ਫ਼ੇਰ ਯੇਹੂਦੀ ਨੇ ਰਾਜੇ ਅਤੇ ਉਨ੍ਹਾਂ ਸਾਰੇ ਸੇਵਾਦਾਰਾਂ ਨੂੰ ਉਹ ਪੱਤਰੀ
ਪੜ੍ਹਕੇ ਸੁਣਾਈ ਜਿਹੜੇ ਰਾਜੇ ਦੇ ਆਲੇ-ਦੁਆਲੇ ਖਲੋਤੇ ਸਨ।
22ਜਿਸ ਸਮੇਂ ਇਹ ਘਟਨਾ ਵਾਪਰੀ ਉਹ 9ਵਾਂ ਮਹੀਨਾ ਸੀ, ਇਸ
ਲਈ ਰਾਜਾ ਯਹੋਯਾਕੀਮ ਆਪਣੇ ਸਰਦੀ ਦੇ ਮਹਿਲ ਵਿੱਚ ਬੈਠਾ
ਹੋਇਆ ਸੀ। ਰਾਜੇ ਦੇ ਸਾਮ੍ਹਣੇ ਇੱਕ ਛੋਟੇ ਜਿਹੇ ਚੁਲ੍ਹੇ ਵਿੱਚ ਅੱਗ
ਬਲ ਰਹੀ ਸੀ। 23ਯਹੂਦੀ ਨੇ ਪੱਤਰੀ ਨੂੰ ਪੜ੍ਹਨਾ ਸ਼ੁਰੂ ਕਰ ਦਿੱਤਾ
ਪਰ ਜਦੋਂ ਹੀ ਉਸਨੇ ਤਿੰਨ੍ਹ ਜਾਂ ਚਾਰ ਪੈਰੇ ਪੜ੍ਹੇ ਰਾਜੇ ਯਹੋਯਾਕੀਮ
ਨੇ ਪੱਤਰੀ ਖੋਹ ਲਈ। ਫ਼ੇਰ ਉਸਨੇ ਪੱਤਰੀ ਤੋਂ ਉਹ ਹਿੱਸੇ ਛੋਟੇ
ਜਿਹੇ ਚਾਕੂ ਨਾਲ ਕੱਟ ਦਿੱਤੇ ਅਤੇ ਉਨ੍ਹਾਂ ਨੂੰ ਅੱਗ ਵਿੱਚ ਸੁੱਟ
ਦਿੱਤਾ। ਆਖਿਰਕਾਰ ਸਾਰੀ ਪੱਤਰੀ ਅੱਗ ਵਿੱਚ ਸਾੜ ਦਿੱਤੀ ਗਈ।
24ਅਤੇ ਜਦੋਂ ਰਾਜੇ ਯਹੋਯਾਕੀਮ ਅਤੇ ਉਸਦੇ ਸੇਵਾਦਾਰਾਂ ਨੇ ਪੱਤਰੀ
ਦੇ ਸੰਦੇਸ਼ ਸੁਣੇ ਉਹ ਭੈਭੀਤ ਨਹੀਂ ਸਨ। ਉਨ੍ਹਾਂ ਨੇ ਆਪਣੇ ਕੀਤੇ
ਮੰਦੇ ਕੰਮਾਂ ਉੱਤੇ ਦੁੱਖ ਦਾ ਪ੍ਰਗਟਾਵਾ ਕਰਨ ਲਈ ਕਪੜੇ ਨਹੀਂ
ਪਾੜੇ।
25ਅਲ-ਨਾਥਾਨ, ਦਲਾਯਾਹ ਅਤੇ ਗਮਰਯਾਹ ਨੇ ਰਾਜੇ
ਯਹੋਯਾਕੀਮ ਨਾਲ ਪੱਤਰੀ ਨੂੰ ਨਾ ਸਾੜਨ ਬਾਰੇ ਗੱਲ ਕਰਨ ਦੀ
ਕੋਸ਼ਿਸ਼ ਕੀਤੀ। ਪਰ ਰਾਜੇ ਨੇ ਉਨ੍ਹਾਂ ਦੀ ਗੱਲ ਨਹੀਂ ਸੁਣੀ। 26ਅਤੇ
ਰਾਜੇ ਯਹੋਯਾਕੀਮ ਨੇ ਕੁਝ ਬੰਦਿਆਂ ਨੂੰ ਹੁਕਮ ਦਿੱਤਾ ਕਿ ਉਹ
ਲਿਖਾਰੀ ਬਾਰੂਕ ਅਤੇ ਨਬੀ ਯਿਰਮਿਯਾਹ ਨੂੰ ਗ੍ਰਿਫ਼ਤਾਰ ਕਰ ਲੈਣ।
ਉਹ ਬੰਦੇ ਸਨ, ਰਾਜੇ ਦਾ ਇੱਕ ਪੁੱਤਰ ਯਰਹਮਏਲ, ਅਜ਼ਰੀਏਲ
ਦਾ ਪੁੱਤਰ ਸਰਾਯਾਹ ਅਤੇ ਅਬਦਏਲ ਦਾ ਪੁੱਤਰ ਸ਼ਲਮਯਾਹ।
ਪਰ ਉਹ ਬੰਦੇ ਬਾਰੂਕ ਅਤੇ ਯਿਰਮਿਯਾਹ ਨੂੰ ਲੱਭ ਨਹੀਂ ਸਕੇ
ਕਿਉਂ ਕਿ ਯਹੋਵਾਹ ਨੇ ਉਨ੍ਹਾਂ ਨੂੰ ਛੁਪਾ ਦਿੱਤਾ ਸੀ।
27ਯਿਰਮਿਯਾਹ ਨੂੰ ਯਹੋਵਾਹ ਵੱਲੋਂ ਸੰਦੇਸ਼ ਮਿਲਿਆ। ਇਹ
ਗੱਲ ਓਦੋਂ ਵਾਪਰੀ ਜਦੋਂ ਰਾਜੇ ਯਹੋਯਾਕੀਮ ਨੇ ਉਸ ਪੱਤਰੀ ਨੂੰ
ਸਾੜ ਦਿੱਤਾ ਸੀ ਜਿਸ ਵਿੱਚ ਯਹੋਵਾਹ ਦੇ ਸਾਰੇ ਸੰਦੇਸ਼ ਸਨ।
ਯਿਰਮਿਯਾਹ ਨੇ ਬਾਰੂਕ ਨੂੰ ਲਿਖਵਾਇਆ ਸੀ ਅਤੇ ਬਾਰੂਕ ਨੇ
ਉਹ ਸੰਦੇਸ਼ ਪੱਤਰੀ ਉੱਤੇ ਲਿਖੇ ਸਨ। ਯਹੋਵਾਹ ਵੱਲੋਂ ਜੋ ਸੰਦੇਸ਼
ਯਿਰਮਿਯਾਹ ਨੂੰ ਮਿਲਿਆ ਉਹ ਇਹ ਸੀ:
28"ਯਿਰਮਿਯਾਹ, ਇੱਕ ਹੋਰ ਪੱਤਰੀ ਲਈ। ਇਸ ਉੱਤੇ ਉਹ
ਸਾਰੇ ਸੰਦੇਸ਼ ਲਿਖ ਲੈ ਜਿਹੜੇ ਪਹਿਲੀ ਪੱਤਰੀ ਉੱਤੇ ਲਿਖੇ ਸਨ।
ਇਹ ਓਹੀ ਪੱਤਰੀ ਸੀ ਜਿਸ ਨੂੰ ਯਹੂਦਾਹ ਦੇ ਰਾਜੇ ਯਹੋਯਾਕੀਮ
ਨੇ ਸਾੜ ਦਿੱਤਾ ਸੀ। 29ਯਿਰਮਿਯਾਹ, ਯਹੂਦਾਹ ਦੇ ਰਾਜੇ
ਯਹੋਯਾਕੀਮ ਨੂੰ ਇਹ ਵੀ ਆਖੀਂ, 'ਇਹੀ ਹੈ ਜੋ ਯਹੋਵਾਹ ਆਖਦਾ
ਹੈ। ਯਹੋਯਾਕੀਮ, ਤੂੰ ਉਸ ਪੱਤਰੀ ਨੂੰ ਸਾੜ ਦਿੱਤਾ ਸੀ। ਤੂੰ ਆਖਿਆ
ਸੀ, "ਯਿਰਮਿਯਾਹ ਨੇ ਇਹ ਕਿਉਂ ਲਿਖਿਆ ਕਿ ਬਾਬਲ ਦਾ
ਰਾਜਾ ਅਵੱਸ਼ ਆਵੇਗਾ ਅਤੇ ਇਸ ਧਰਤੀ ਨੂੰ ਤਬਾਹ ਕਰ ਦੇਵਾਂਗਾ?
ਉਸਨੇ ਇਹ ਕਿਉਂ ਆਖਿਆ ਕਿ ਬਾਬਲ ਦਾ ਰਾਜਾ ਇਸ ਧਰਤੀ
ਦੇ ਆਦਮੀਆਂ ਅਤੇ ਪਸ਼ੂਆਂ ਦੋਹਾਂ ਨੂੰ ਤਬਾਹ ਕਰ ਦੇਵੇਗਾ?"
30ਇਸ ਲਈ, ਯਹੋਵਾਹ ਯਹੂਦਾਹ ਦੇ ਰਾਜੇ ਯਹੋਯਾਕੀਮ ਬਾਰੇ ਜੋ
ਆਖਦਾ ਹੈ ਉਹ ਇਹ ਹੈ: ਯਹੋਯਾਕੀਮ ਦੇ ਉਤਰਾਧਿਕਾਰੀ ਦਾਊਦ
ਦੇ ਤਖਤ ਉੱਤੇ ਨਹੀਂ ਬੈਠਣਗੇ। ਜਦੋਂ ਯਹੋਯਾਕੀਮ ਮਰੇਗਾ ਤਾਂ
ਉਸਦਾ ਸ਼ਾਹੀ ਸਸਕਾਰ ਨਹੀਂ ਹੋਵੇਗਾ, ਸਗੋਂ ਉਸਦੀ ਲਾਸ਼ ਨੂੰ

ਬਾਹਰ ਧਰਤੀ ਉੱਤੇ ਸੁੱਟ ਦਿੱਤਾ ਜਾਵੇਗਾ। ਉਸਦੀ ਲਾਸ਼ ਨੂੰ ਦਿਨ ਦੀ ਗਰਮੀ ਅਤੇ ਰਾਤ ਦੀ ਕੋਹਰੇ ਭਰੀ ਸਰਦੀ ਵਿੱਚ ਪਿਆ ਰਹਿਣ ਦਿੱਤਾ ਜਾਵੇਗਾ। 31ਮੈਂ ਯਹੋਵਾਹ, ਯਹੋਯਾਕੀਮ ਅਤੇ ਉਸਦੇ ਬੱਚਿਆਂ ਨੂੰ ਸਜ਼ਾ ਦਿਆਂਗਾ। ਅਤੇ ਮੈਂ ਉਸਦੇ ਅਧਿਕਾਰੀਆਂ ਨੂੰ ਸਜ਼ਾ ਦਿਆਂਗਾ। ਮੈਂ ਅਜਿਹਾ ਇਸ ਲਈ ਕਰਾਂਗਾ ਕਿਉਂ ਕਿ ਉਹ ਮੰਦੇ ਹਨ। ਮੈਂ ਇਕਰਾਰ ਕੀਤਾ ਹੈ ਕਿ ਉਨ੍ਹਾਂ ਸਾਰਿਆਂ ਉੱਤੇ ਅਤੇ ਯਰੂਸ਼ਲਮ ਵਿੱਚ ਰਹਿਣ ਵਾਲੇ ਲੋਕਾਂ ਅਤੇ ਯਹੂਦਾਹ ਦੇ ਲੋਕਾਂ ਉੱਤੇ ਭਿਆਨਕ ਬਿਪਤਾਵਾਂ ਲਿਆਵਾਂਗਾ। ਮੈਂ ਉਨ੍ਹਾਂ ਲਈ ਆਪਣੇ ਇਕਰਾਰ ਅਨੁਸਾਰ ਉਹ ਸਾਰੀਆਂ ਮੰਦੀਆਂ ਗੱਲਾਂ ਵਾਪਰਨ ਦਿਆਂਗਾ ਕਿਉਂ ਕਿ ਉਨ੍ਹਾਂ ਨੇ ਮੇਰੀ ਗੱਲ ਨਹੀਂ ਸੁਣੀ।'"

32ਫ਼ੇਰ ਯਿਰਮਿਯਾਹ ਨੇ ਇੱਕ ਹੋਰ ਪੱਤਰੀ ਲਿਆਂਦੀ ਅਤੇ ਨੇਰੀਆਹ ਦੇ ਪੁੱਤਰ ਬਾਰੂਕ ਨੂੰ ਫ਼ੜਾ ਦਿੱਤੀ। ਜਿਵੇਂ-ਜਿਵੇਂ ਯਿਰਮਿਯਾਹ ਬੋਲਦਾ ਗਿਆ ਬਾਰੂਕ ਪੱਤਰੀ ਉੱਤੇ ਉਹ ਸਾਰੇ ਸੰਦੇਸ਼ ਲਿਖਦਾ ਗਿਆ ਜਿਹੜੇ ਉਸ ਪੱਤਰੀ ਉੱਤੇ ਸਨ ਜਿਸਨੂੰ ਰਾਜੇ ਯਹੋਯਾਕੀਮ ਨੇ ਅੱਗ ਵਿੱਚ ਸਾੜ ਦਿੱਤਾ ਸੀ। ਅਤੇ ਬਹੁਤ ਸਾਰੇ ਹੋਰ ਸ਼ਬਦ ਵੀ ਉਨ੍ਹਾਂ ਸੰਦੇਸ਼ਾਂ ਵਾਂਗ ਉਸ ਦੂਸਰੀ ਪੱਤਰੀ ਵਿੱਚ ਸ਼ਾਮਿਲ ਕਰ ਦਿੱਤੇ ਗਏ।

## ਯਿਰਮਿਯਾਹ ਨੂੰ ਕੈਦਖਾਨੇ ਵਿੱਚ ਪਾਇਆ ਗਿਆ

37 ਨਬੂਕਦਨੱਸਰ ਬਾਬਲ ਦਾ ਰਾਜਾ ਸੀ। ਨਬੂਕਦਨੱਸਰ ਨੇ ਸਿਦਕੀਯਾਹ ਨੂੰ ਯਹੋਯਾਕੀਮ ਦੇ ਪੁੱਤਰ ਯੇਹੋਇਆਚਿਨ ਦੀ ਥਾਵੇਂ ਯਹੂਦਾਹ ਦਾ ਰਾਜਾ ਥਾਪ ਦਿੱਤਾ। ਸਿਦਕੀਯਾਹ ਰਾਜੇ ਯੋਸ਼ੀਯਾਹ ਦਾ ਪੁੱਤਰ ਸੀ। 2ਪਰ ਸਿਦਕੀਯਾਹ ਨੇ ਉਨ੍ਹਾਂ ਸੰਦੇਸ਼ਾਂ ਵੱਲ ਧਿਆਨ ਨਹੀਂ ਦਿੱਤਾ ਜਿਹੜੇ ਯਹੋਵਾਹ ਨੇ ਨਬੀ ਯਿਰਮਿਯਾਹ ਨੂੰ ਪ੍ਰਚਾਰ ਕਰਨ ਵਾਸਤੇ ਦਿੱਤੇ ਸਨ। ਅਤੇ ਸਿਦਕੀਯਾਹ ਦੇ ਸੇਵਕਾਂ ਅਤੇ ਯਹੂਦਾਹ ਦੇ ਲੋਕਾਂ ਨੇ ਯਹੋਵਾਹ ਦੇ ਸੰਦੇਸ਼ਾਂ ਵੱਲ ਕੋਈ ਧਿਆਨ ਨਹੀਂ ਦਿੱਤਾ।

3ਰਾਜੇ ਸਿਦਕੀਯਾਹ ਨੇ ਸ਼ਲਮਯਾਹ ਦੇ ਪੁੱਤਰ ਯਹੂਕਲ ਨਾਂ ਦੇ ਇੱਕ ਬੰਦੇ ਅਤੇ ਮਅਸੇਯਾਹ ਦੇ ਪੁੱਤਰ ਜਾਜਕ ਸਫ਼ਨਯਾਹ ਨੂੰ ਨਬੀ ਯਿਰਮਿਯਾਹ ਵੱਲ ਇਹ ਸੰਦੇਸ਼ ਦੇਕੇ ਭੇਜਿਆ: "ਯਿਰਮਿਯਾਹ, ਯਹੋਵਾਹ ਸਾਡੇ ਪਰਮੇਸ਼ੁਰ ਅੱਗੇ ਸਾਡੇ ਲਈ ਪ੍ਰਾਰਥਨਾ ਕਰ।"

4(ਉਸ ਸਮੇਂ, ਯਿਰਮਿਯਾਹ ਨੂੰ ਹਾਲੀ ਕੈਦ ਵਿੱਚ ਨਹੀਂ ਸੀ ਸੁੱਟਿਆ ਗਿਆ, ਇਸ ਲਈ ਉਹ ਜਿੱਥੇ ਜੀ ਚਾਹੇ ਜਾਣ ਲਈ ਸੁਤੰਤਰ ਸੀ। 5ਅਤੇ ਉਸੇ ਸਮੇਂ ਹੀ, ਫਿਰਊਨ ਦੀ ਫ਼ੌਜ ਵੀ ਮਿਸਰ ਤੋਂ ਯਹੂਦਾਹ ਵੱਲ ਕੂਚ ਕਰ ਦਿੱਤਾ ਸੀ। ਬਾਬਲ ਦੀ ਫ਼ੌਜ ਨੇ ਯਰੂਸ਼ਲਮ ਦੇ ਸ਼ਹਿਰ ਨੂੰ ਹਰਾਉਣ ਲਈ ਘੇਰਾ ਪਾ ਲਿਆ ਸੀ। ਫ਼ੇਰ ਉਨ੍ਹਾਂ ਨੇ ਮਿਸਰ ਵੱਲੋਂ ਆ ਰਹੀ ਫ਼ੌਜ ਬਾਰੇ ਸੁਣਿਆ। ਇਸ ਲਈ ਬਾਬਲ ਦੀ ਫ਼ੌਜ ਮਿਸਰ ਦੀ ਫ਼ੌਜ ਨਾਲ ਲੜਨ ਲਈ ਚੱਲ ਚੁੱਕੀ ਸੀ।)

6ਯਹੋਵਾਹ ਵੱਲੋਂ ਨਬੀ ਯਿਰਮਿਯਾਹ ਨੂੰ ਸੰਦੇਸ਼ ਮਿਲਿਆ: 7"ਇਹੀ ਹੈ ਜੋ ਯਹੋਵਾਹ, ਇਸਰਾਏਲ ਦਾ ਪਰਮੇਸ਼ੁਰ, ਆਖਦਾ ਹੈ: ਯਹੂਕਲ ਅਤੇ ਸਫ਼ਨਯਾਹ, ਮੈਂ ਜਾਣਦਾ ਹਾਂ ਕਿ ਯਹੂਦਾਹ ਦੇ ਰਾਜੇ ਸਿਦਕੀਯਾਹ ਨੇ ਤੁਹਾਨੂੰ ਮੇਰੇ ਕੋਲੋਂ ਸਵਾਲ ਪੁੱਛਣ ਲਈ ਭੇਜਿਆ ਹੈ। ਰਾਜੇ ਸਿਦਕੀਯਾਹ ਨੂੰ ਇਹ ਆਖੋ: ਫਿਰਊਨ ਦੀ ਫ਼ੌਜ ਮਿਸਰ ਵਿੱਚੋਂ ਕੂਚ ਕਰਕੇ ਇੱਥੇ ਤੇਰੀ ਬਾਬਲ ਦੀ ਫ਼ੌਜ ਦੇ ਵਿਰੁੱਧ ਸਹਾਇਤਾ ਕਰਨ ਲਈ ਆ ਰਹੀ ਹੈ। ਪਰ ਫ਼ਿਰਊਨ ਦੀ ਫ਼ੌਜ ਵਾਪਸ ਮਿਸਰ ਚਲੀ ਜਾਵੇਗੀ। 8ਉਸਤੋਂ ਮਗਰੋਂ, ਬਾਬਲ ਦੀ ਫ਼ੌਜ ਇੱਥੇ ਵਾਪਸ ਆਵੇਗੀ। ਉਹ ਯਰੂਸ਼ਲਮ ਉੱਤੇ ਹਮਲਾ ਕਰੇਗੀ। ਫ਼ੇਰ ਬਾਬਲ ਦੀ ਉਹ ਫ਼ੌਜ ਯਰੂਸ਼ਲਮ ਉੱਤੇ ਕਬਜ਼ਾ ਕਰੇਗੀ ਅਤੇ ਸਾੜ ਦੇਵੇਗੀ।'

9ਯਹੋਵਾਹ ਇਹ ਆਖਦਾ ਹੈ: 'ਯਰੂਸ਼ਲਮ ਦੇ ਲੋਕੋ, ਆਪਣੇ-ਆਪ ਨੂੰ ਮੂਰਖ ਨਾ ਬਣਾਓ ਆਪਣੇ-ਆਪ ਨੂੰ ਇਹ ਨਾ ਆਖੋ, "ਬਾਬਲ ਦੀ ਫ਼ੌਜ ਸਾਨੂੰ ਅਵੱਸ਼ ਹੀ ਇਕੱਲਿਆਂ ਛੱਡ ਦੇਵੇਗੀ।" ਉਹ ਨਹੀਂ ਛੱਡੇਗੀ। 10ਯਰੂਸ਼ਲਮ ਦੇ ਲੋਕੋ, ਭਾਵੇਂ ਤੁਸੀਂ ਬਾਬਲ ਦੀ ਉਸ ਸਾਰੀ ਫ਼ੌਜ ਨੂੰ ਹਰਾਉਣ ਦੇ ਯੋਗ ਸੀ, ਜਿਹੜੀ ਤੁਹਾਡੇ ਉੱਤੇ ਹਮਲਾ ਕਰ ਰਹੀ ਹੈ, ਪਰ ਤਾਂ ਵੀ ਕੁਝ ਜ਼ਖਮੀ ਬੰਦੇ ਉਨ੍ਹਾਂ ਦੇ ਤੰਬੂਆਂ ਵਿੱਚ ਬਚੇ ਰਹਿਣਗੇ। ਉਹ ਕੁਝ ਜ਼ਖਮੀ ਬੰਦੇ ਵੀ ਆਪਣੇ ਤੰਬੂਆਂ ਵਿੱਚੋਂ ਬਾਹਰ ਨਿਕਲ ਆਉਣਗੇ ਅਤੇ ਯਰੂਸ਼ਲਮ ਨੂੰ ਸਾੜ ਸੁੱਟਣਗੇ।'

11ਜਦੋਂ ਬਾਬਲ ਦੀ ਫ਼ੌਜ ਯਰੂਸ਼ਲਮ ਤੋਂ ਮਿਸਰ ਦੇ ਫ਼ਿਰਊਨ ਦੀ ਫ਼ੌਜ ਨਾਲ ਜੰਗ ਕਰਨ ਲਈ ਚੱਲੀ, 12ਤਾਂ ਯਿਰਮਿਯਾਹ ਯਰੂਸ਼ਲਮ ਤੋਂ ਸਫ਼ਰ ਕਰਕੇ ਬਿਨਯਾਮੀਨ ਦੀ ਧਰਤੀ ਉੱਤੇ ਜਾਣਾ ਚਾਹੁੰਦਾ ਸੀ। ਉਹ ਓਥੇ ਆਪਣੇ ਪਰਿਵਾਰ ਦੀ ਜੈਦਾਦ ਦੇ ਵੰਡ ਦੇ ਮਸਲੇ ਨੂੰ ਹੱਲ ਕਰਨ ਜਾ ਰਿਹਾ ਸੀ। 13ਪਰ ਜਦੋਂ ਯਿਰਮਿਯਾਹ ਯਰੂਸ਼ਲਮ ਦੇ ਬਿਨਯਾਮੀਨ ਦਰਵਾਜ਼ੇ ਤੇ ਅਪੜਿਆ ਤਾਂ ਗਾਰਦ ਦੇ ਕਪਤਾਨ ਨੇ ਉਸਨੂੰ ਗ੍ਰਿਫ਼ਤਾਰ ਕਰ ਲਿਆ। ਕਪਤਾਨ ਦਾ ਨਾਮ ਯਿਰੀਯਾਹ ਸੀ। ਯਿਰੀਯਾਹ ਸ਼ਲਮਯਾਹ ਦਾ ਪੁੱਤਰ ਸੀ। ਸ਼ਲਮਯਾਹ ਹਨਨਯਾਹ ਦਾ ਪੁੱਤਰ ਸੀ। ਇਸ ਲਈ ਕਪਤਾਨ ਯਿਰੀਯਾਹ ਨੇ ਯਿਰਮਿਯਾਹ ਨੂੰ ਗ੍ਰਿਫ਼ਤਾਰ ਕਰ ਲਿਆ ਅਤੇ ਆਖਿਆ, "ਯਿਰਮਿਯਾਹ ਤੂੰ ਸਾਨੂੰ ਛੱਡ ਕੇ ਬਾਬਲ ਵਾਲਿਆਂ ਨਾਲ ਰਲਣ ਲਈ ਜਾ ਰਿਹਾ ਹੈਂ।"

14ਯਿਰਮਿਯਾਹ ਨੇ ਯਿਰੀਯਾਹ ਨੂੰ ਆਖਿਆ, "ਇਹ ਸੱਚ ਨਹੀਂ ਹੈ। ਮੈਂ ਇੱਥੋਂ ਬਾਬਲ ਵਾਲਿਆਂ ਨਾਲ ਰਲਣ ਲਈ ਨਹੀਂ ਜਾ ਰਿਹਾ।" ਪਰ ਯਿਰੀਯਾਹ ਨੇ ਯਿਰਮਿਯਾਹ ਦੀ ਗੱਲ ਸੁਣਨ ਤੋਂ ਇਨਕਾਰ ਕਰ ਦਿੱਤਾ। ਅਤੇ ਯਿਰੀਯਾਹ ਨੇ ਯਿਰਮਿਯਾਹ ਨੂੰ ਗ੍ਰਿਫ਼ਤਾਰ ਕਰ ਲਿਆ ਅਤੇ ਉਸਨੂੰ ਯਰੂਸ਼ਲਮ ਦੇ ਸ਼ਾਹੀ ਅਧਿਕਾਰੀਆਂ ਕੋਲ ਲੈ ਗਿਆ। 15ਉਹ ਅਧਿਕਾਰੀ ਯਿਰਮਿਯਾਹ ਨਾਲ ਬਹੁਤ ਨਾਰਾਜ਼ ਹੋਏ। ਉਨ੍ਹਾਂ ਨੇ ਯਿਰਮਿਯਾਹ ਨੂੰ ਜਿਸਮਾਨੀ ਸਜ਼ਾ ਦੇਣ ਦਾ ਹੁਕਮ ਦੇ ਦਿੱਤਾ। ਫ਼ੇਰ ਉਨ੍ਹਾਂ ਨੇ ਯਿਰਮਿਯਾਹ ਨੂੰ ਕੈਦਖਾਨੇ ਵਿੱਚ ਸੁੱਟ ਦਿੱਤਾ। ਕੈਦ ਯਹੋਨਾਥਾਨ ਨਾਂ ਦੇ ਇੱਕ ਬੰਦੇ ਦੇ ਮਕਾਨ ਅੰਦਰ ਸੀ। ਯਹੋਨਾਥਾਨ ਯਹੂਦਾਹ ਦੇ ਰਾਜੇ ਦਾ ਮੁਣਸ਼ੀ ਸੀ। ਯਹੋਨਾਥਾਨ ਦੇ ਮਕਾਨ ਨੂੰ ਕੈਦਖਾਨਾ ਬਣਾ ਦਿੱਤਾ ਗਿਆ ਸੀ। 16ਉਨ੍ਹਾਂ ਲੋਕਾਂ ਨੇ ਯਿਰਮਿਯਾਹ ਨੂੰ ਯਹੋਨਾਥਾਨ ਦੇ ਮਕਾਨ ਦੀ ਇੱਕ ਕੋਠੜੀ ਵਿੱਚ ਕੈਦ ਕਰ ਦਿੱਤਾ। ਕੋਠੜੀ ਜ਼ਮੀਨ ਦੇ ਅੰਦਰ ਬਣਿਆ ਇੱਕ ਭੋਰਾ ਸੀ। ਯਿਰਮਿਯਾਹ ਲੰਮੇ ਸਮੇਂ ਤੀਕ ਓਥੇ ਹੀ ਰਿਹਾ।

17ਫ਼ੇਰ ਰਾਜੇ ਸਿਦਕੀਯਾਹ ਨੇ ਯਿਰਮਿਯਾਹ ਨੂੰ ਸੱਦਿਆ ਅਤੇ ਉਸਨੂੰ ਰਾਜ ਮਹਿਲ ਵਿੱਚ ਲਿਆਂਦਾ ਗਿਆ। ਸਿਦਕੀਯਾਹ ਨੇ

ਯਿਰਮਿਯਾਹ ਨਾਲ ਇਕਾਂਤ ਵਿੱਚ ਗੱਲ ਕੀਤੀ। ਉਸਨੇ
ਯਿਰਮਿਯਾਹ ਨੂੰ ਪੁੱਛਿਆ, “ਕੀ ਯਹੋਵਾਹ ਵੱਲੋਂ ਕੋਈ ਸੰਦੇਸ਼ ਹੈ?”
ਯਿਰਮਿਯਾਹ ਨੇ ਜਵਾਬ ਦਿੱਤਾ, ‘ਹਾਂ, ਯਹੋਵਾਹ ਵੱਲੋਂ ਸੰਦੇਸ਼
ਹੈ। ਸਿਦਕੀਯਾਹ ਤੈਨੂੰ ਬਾਬਲ ਦੇ ਰਾਜੇ ਦੇ ਹਵਾਲੇ ਕੀਤਾ
ਜਾਵੇਗਾ।” 18ਤਾਂ ਯਿਰਮਿਯਾਹ ਨੇ ਰਾਜੇ ਸਿਦਕੀਯਾਹ ਨੂੰ ਆਖਿਆ,
“ਮੈਂ ਕੀ ਕਸੂਰ ਕੀਤਾ ਹੈ? ਮੈਂ ਤੇਰੇ ਜਾਂ ਤੇਰੇ ਅਧਿਕਾਰੀਆਂ ਜਾਂ
ਯਰੂਸ਼ਲਮ ਦੇ ਲੋਕਾਂ ਦੇ ਖਿਲਾਫ਼ ਕਿਹੜਾ ਜ਼ੁਰਮ ਕੀਤਾ ਹੈ? ਤੂੰ
ਮੈਨੂੰ ਕੈਦ ਵਿੱਚ ਕਿਉਂ ਸੁੱਟਿਆ ਹੈ? 19ਰਾਜੇ ਸਿਦਕੀਯਾਹ, ਕਿੱਥੇ
ਨੇ ਤੇਰੇ ਨਬੀ ਹੁਣ? ਉਨ੍ਹਾਂ ਨਬੀਆਂ ਨੇ ਤੈਨੂੰ ਝੂਠੇ ਸੰਦੇਸ਼ ਦਾ
ਪ੍ਰਚਾਰ ਕੀਤਾ। ਉਨ੍ਹਾਂ ਆਖਿਆ ਸੀ, ‘ਬਾਬਲ ਦਾ ਰਾਜਾ ਤੇਰੇ
ਉੱਤੇ ਜਾਂ ਯਹੂਦਾਹ ਦੀ ਇਸ ਧਰਤੀ ਉੱਤੇ ਹਮਲਾ ਨਹੀਂ ਕਰੇਗਾ।’
20ਪਰ ਹੁਣ, ਮੇਰੇ ਮਾਲਕ, ਯਹੂਦਾਹ ਦੇ ਪਾਤਸ਼ਾਹ, ਕਿਰਪਾ ਕਰਕੇ
ਮੇਰੀ ਗੱਲ ਸੁਣੋ। ਮੈਨੂੰ ਤੇਰੇ ਅੱਗੇ ਆਪਣੀ ਬੇਨਤੀ ਪੇਸ਼ ਕਰਨ
ਦੇ: ਮੈਨੂੰ ਲਿਖਾਰੀ ਯਹੋਨਾਥਾਨ ਦੇ ਘਰ ਵਾਪਸ ਨਾ ਭੇਜ। ਜੇ ਤੂੰ
ਮੈਨੂੰ ਵਾਪਸ ਭੇਜੇਂਗਾ ਮੈਂ ਓਥੇ ਮਰ ਜਾਵਾਂਗਾ।”

21ਇਸ ਲਈ ਰਾਜੇ ਸਿਦਕੀਯਾਹ ਨੇ ਹੁਕਮ ਦਿੱਤਾ ਕਿ
ਯਿਰਮਿਯਾਹ ਨੂੰ ਮੰਦਰ ਦੇ ਵਰਾਂਡੇ ਵਿੱਚ ਗਾਰਦ ਦੀ ਨਿਗਰਾਨੀ
ਵਿੱਚ ਰੱਖ ਦਿੱਤਾ ਜਾਵੇ। ਅਤੇ ਉਸਨੇ ਇਹ ਵੀ ਹੁਕਮ ਦਿੱਤਾ ਕਿ
ਯਿਰਮਿਯਾਹ ਨੂੰ ਗਲੀ ਦੇ ਨਾਨਬਾਈਆਂ ਦੀ ਰੋਟੀ ਦਿੱਤੀ ਜਾਵੇ।
ਯਿਰਮਿਯਾਹ ਨੂੰ ਉਦੋਂ ਤੀਕ ਰੋਟੀ ਦਿੱਤੀ ਗਈ ਜਦੋਂ ਤੀਕ ਕਿ
ਸ਼ਹਿਰ ਵਿੱਚੋਂ ਰੋਟੀ ਮੁੱਕ ਨਹੀਂ ਗਈ। ਇਸ ਲਈ ਯਿਰਮਿਯਾਹ
ਵਰਾਂਡੇ ਵਿੱਚ ਨਜ਼ਰ ਬੰਦ ਰਿਹਾ।

## ਯਿਰਮਿਯਾਹ ਨੂੰ ਕੂੰਡ ਵਿੱਚ ਸੁੱਟਿਆ ਗਿਆ

38 ਕੁਝ ਸ਼ਾਹੀ ਅਧਿਕਾਰੀਆਂ ਸੁਣ ਲਿਆ ਕਿ ਯਿਰਮਿਯਾਹ
ਕੀ ਪ੍ਰਚਾਰ ਕਰ ਰਿਹਾ ਸੀ। ਉਹ ਸਨ: ਮੱਤਾਨ ਦਾ
ਪੁੱਤਰ ਸ਼ਫਟਯਾਹ, ਪਸ਼ਹੂਰ ਦਾ ਪੁੱਤਰ ਗਦਲਯਾਹ, ਸ਼ਲਮਯਾਹ
ਦਾ ਪੁੱਤਰ ਯੂਕਲ ਅਤੇ ਮਲਕੀਯਾਹ ਦਾ ਪੁੱਤਰ ਪਸ਼ਹੂਰ।
ਯਿਰਮਿਯਾਹ ਸਾਰੇ ਲੋਕਾਂ ਨੂੰ ਇਹ ਸੰਦੇਸ਼ ਦੇ ਰਿਹਾ ਸੀ: 2“ਯਹੋਵਾਹ
ਇਹ ਆਖਦਾ ਹੈ: ‘ਜਿਹੜਾ ਵੀ ਯਰੂਸ਼ਲਮ ਵਿੱਚ ਠਹਿਰੇਗਾ ਉਹ
ਤਲਵਾਰ ਨਾਲ ਭੁੱਖ ਨਾਲ ਜਾਂ ਭਿਆਨਕ ਬਿਮਾਰੀ ਨਾਲ ਮਰੇਗਾ।
ਪਰ ਹਰ ਉਹ ਬੰਦਾ ਜਿਹੜਾ ਬਾਬਲ ਦੀ ਫ਼ੌਜ ਅੱਗੇ ਆਤਮ-
ਸਮਰਪਣ ਕਰੇਗਾ ਉਹ ਜੀਵੇਗਾ। ਉਹ ਬੰਦੇ ਆਪਣੀਆਂ ਜਾਨਾਂ
ਬਚਾਕੇ ਨਿਕਲ ਜਾਣਗੇ।’ 3ਅਤੇ ਇਹ ਹੈ ਜੋ ਯਹੋਵਾਹ ਆਖਦਾ
ਹੈ: ‘ਯਰੂਸ਼ਲਮ ਦਾ ਇਹ ਸ਼ਹਿਰ ਅਵੱਸ਼ ਹੀ ਬਾਬਲ ਦੇ ਰਾਜੇ ਦੀ
ਫ਼ੌਜ ਦੇ ਹਵਾਲੇ ਕੀਤਾ ਜਾਵੇਗਾ। ਉਹ ਇਸ ਸ਼ਹਿਰ ਉੱਤੇ ਕਬਜ਼ਾ
ਕਰੇਗਾ।’”

4ਫ਼ੇਰ ਉਹ ਸ਼ਾਹੀ ਅਧਿਕਾਰੀ ਜਿਨ੍ਹਾਂ ਨੇ ਉਹ ਗੱਲਾਂ ਸੁਣੀਆਂ
ਜਿਹੜੀਆਂ ਯਿਰਮਿਯਾਹ ਲੋਕਾਂ ਨੂੰ ਆਖ ਰਿਹਾ ਸੀ, ਰਾਜੇ
ਸਿਦਕੀਯਾਹ ਕੋਲ ਗਏ। ਉਨ੍ਹਾਂ ਨੇ ਰਾਜੇ ਨੂੰ ਆਖਿਆ,
“ਯਿਰਮਿਯਾਹ ਨੂੰ ਅਵੱਸ਼ ਹੀ ਮੌਤ ਦੀ ਸਜ਼ਾ ਮਿਲਣੀ ਚਾਹੀਦੀ
ਹੈ। ਉਹ ਉਨ੍ਹਾਂ ਫ਼ੌਜੀਆਂ ਦਾ ਹੌਸਲਾ ਢਾਹ ਰਿਹਾ ਹੈ ਜਿਹੜੇ ਹਾਲੇ
ਤੱਕ ਸ਼ਹਿਰ ਵਿੱਚ ਹਨ। ਯਿਰਮਿਯਾਹ ਹਰ ਬੰਦੇ ਦਾ, ਆਪਣੀਆਂ
ਗੱਲਾਂ ਰਾਹੀਂ ਹੌਸਲਾ ਢਾਹ ਰਿਹਾ ਹੈ। ਯਿਰਮਿਯਾਹ ਨਹੀਂ ਚਾਹੁੰਦਾ
ਕਿ ਸਾਡੇ ਨਾਲ ਚੰਗਾ ਵਾਪਰੇ। ਉਹ ਯਰੂਸ਼ਲਮ ਦੇ ਲੋਕਾਂ ਨੂੰ
ਬਰਬਾਦ ਕਰਨਾ ਚਾਹੁੰਦਾ ਹੈ।” 5ਇਸ ਲਈ ਰਾਜੇ ਨੇ ਉਨ੍ਹਾਂ
ਅਧਿਕਾਰੀਆਂ ਨੂੰ ਆਖਿਆ, “ਯਿਰਮਿਯਾਹ ਤੁਹਾਡੇ ਅਧਿਕਾਰ ਹੇਠਾਂ
ਹੈ। ਮੈਂ ਤੁਹਾਨੂੰ ਰੋਕਣ ਲਈ ਕੁਝ ਵੀ ਨਹੀਂ ਕਰ ਸਕਦਾ।”

6ਇਸ ਲਈ ਉਨ੍ਹਾਂ ਅਧਿਕਾਰੀਆਂ ਨੇ ਯਿਰਮਿਯਾਹ ਨੂੰ ਫ਼ੜ ਕੇ
ਮਲਕੀਯਾਹ ਦੇ ਟੋਏ ਵਿੱਚ ਸੁੱਟ ਦਿੱਤਾ। ਮਲਕੀਯਾਹ ਰਾਜੇ ਦਾ
ਪੁੱਤਰ ਸੀ। ਟੋਆ ਮੰਦਰ ਦੇ ਉਸ ਵਰਾਂਡੇ ਵਿੱਚ ਸੀ ਜਿੱਥੇ ਰਾਜੇ
ਦੀ ਸੁਰਖਿਆ ਗਾਰਦ ਤੈਨਾਤ ਸੀ। ਉਨ੍ਹਾਂ ਅਧਿਕਾਰੀਆਂ ਨੇ ਰੱਸੀਆਂ
ਦੀ ਵਰਤੋਂ ਕਰਕੇ ਯਿਰਮਿਯਾਹ ਨੂੰ ਟੋਏ ਵਿੱਚ ਸੁੱਟ ਦਿੱਤਾ। ਟੋਏ
ਵਿੱਚ ਪਾਣੀ ਨਹੀਂ ਸੀ ਸਗੋਂ ਸਿਰਫ਼ ਗਾਰਾ ਸੀ। ਅਤੇ ਯਿਰਮਿਯਾਹ
ਗਾਰੇ ਅੰਦਰ ਖੁਭ ਗਿਆ।

7ਪਰ ਅਬਦ-ਮਲਕ ਨਾਂ ਦੇ ਇੱਕ ਬੰਦੇ ਨੇ ਸੁਣਿਆ ਕਿ ਉਨ੍ਹਾਂ
ਅਧਿਕਾਰੀਆਂ ਨੇ ਯਿਰਮਿਯਾਹ ਨੂੰ ਟੋਏ ਵਿੱਚ ਸੁੱਟ ਦਿੱਤਾ ਹੈ।
ਅਬਦ-ਮਲਕ ਇਥੋਪੀਆ ਦਾ ਵਸਨੀਕ ਸੀ ਅਤੇ ਰਾਜ ਮਹਿਲ
ਦਾ ਇੱਕ ਹੀਜੜਾ ਸੀ। ਰਾਜਾ ਸਿਦਕੀਯਾਹ ਬਿਨਯਾਮੀਨ ਦਰਵਾਜ਼ੇ
ਤੇ ਬੈਠਾ ਹੋਇਆ ਸੀ। ਇਸ ਲਈ ਅਬਦ-ਮਲਕ ਰਾਜ ਮਹਿਲ
ਵਿੱਚੋਂ ਨਿਕਲ ਕੇ ਰਾਜੇ ਨਾਲ ਗੱਲ ਕਰਨ ਲਈ ਉਸ ਦਰਵਾਜ਼ੇ
ਉੱਤੇ ਆਇਆ। 8-9 ਅਬਦ-ਮਲਕ ਨੇ ਆਖਿਆ, “ਮੇਰੇ ਮਾਲਕ
ਅਤੇ ਪਾਤਸ਼ਾਹ ਜੀ, ਉਨ੍ਹਾਂ ਅਧਿਕਾਰੀਆਂ ਨੇ ਮੰਦਾ ਕੰਮ ਕੀਤਾ ਹੈ।
ਉਨ੍ਹਾਂ ਨੇ ਨਬੀ ਯਿਰਮਿਯਾਹ ਨਾਲ ਬੁਰਾ ਸਲੂਕ ਕੀਤਾ ਹੈ। ਉਨ੍ਹਾਂ
ਨੇ ਉਸ ਨੂੰ ਟੋਏ ਵਿੱਚ ਸੁੱਟ ਦਿੱਤਾ ਹੈ। ਉਨ੍ਹਾਂ ਨੇ ਉਸਨੂੰ ਓਥੇ
ਮਾਰਨ ਲਈ ਛੱਡ ਦਿੱਤਾ ਹੈ।” 10ਫ਼ੇਰ ਰਾਜੇ ਸਿਦਕੀਯਾਹ ਨੇ
ਇਥੋਪੀਆ ਵਾਸੀ ਅਬਦ-ਮਲਕ ਨੂੰ ਇੱਕ ਆਦੇਸ਼ ਦਿੱਤਾ। ਆਦੇਸ਼
ਇਹ ਸੀ: “ਅਬਦ-ਮਲਕ, ਰਾਜ ਮਹਿਲ ਵਿੱਚੋਂ ਤਿੰਨ ਆਦਮੀ
ਆਪਣੇ ਨਾਲ ਲੈ ਲੈ। ਜਾ ਜਾਕੇ ਯਿਰਮਿਯਾਹ ਨੂੰ ਉਸਦੇ ਮਰਨ
ਤੋਂ ਪਹਿਲਾਂ ਟੋਏ ਵਿੱਚੋਂ ਕੱਢ ਲੈ।”

11ਇਸ ਲਈ ਅਬਦ-ਮਲਕ ਨੇ ਆਪਣੇ ਨਾਲ ਆਦਮੀ ਲੈ
ਲਏ। ਪਰ ਪਹਿਲਾਂ ਉਹ ਰਾਜ ਮਹਿਲ ਦੇ ਗੁਦਾਮ ਦੇ ਹੇਠਲੇ
ਕਮਰੇ ਵਿੱਚ ਗਿਆ। ਉਸਨੇ ਉਸ ਕਮਰੇ ਵਿੱਚੋਂ ਕੁਝ ਫ਼ਟੇ ਪੁਰਾਣੇ
ਕਪੜੇ ਲਏ। ਫ਼ੇਰ ਉਸਨੇ ਉਨ੍ਹਾਂ ਫ਼ਟੇ ਪੁਰਾਣਿਆਂ ਕਪੜਿਆਂ ਨੂੰ
ਰੱਸਿਆਂ ਨਾਲ ਟੋਏ ਅੰਦਰ ਯਿਰਮਿਯਾਹ ਦੇ ਕੋਲ ਲਮਕਾਇਆ।
12ਇਥੋਪੀਆ ਦੇ ਅਬਦ-ਮਲਕ ਨੇ ਯਿਰਮਿਯਾਹ ਨੂੰ ਆਖਿਆ,
“ਇਨ੍ਹਾਂ ਫ਼ਟੇ ਪੁਰਾਣੇ ਕਪੜਿਆਂ ਨੂੰ ਆਪਣੀਆਂ ਕੱਛਾਂ ਵਿੱਚ ਰੱਖ
ਲੈ। ਜਦੋਂ ਅਸੀਂ ਤੈਨੂੰ ਬਾਹਰ ਖਿੱਚਾਂਗੇ ਤਾਂ ਇਹ ਚਿਥੜੇ ਤੇਰੀਆਂ
ਕੱਛਾਂ ਲਈ ਪੈਡ ਦਾ ਕੰਮ ਕਰਨਗੇ। ਫ਼ੇਰ ਰੱਸਿਆਂ ਨਾਲ ਤੈਨੂੰ
ਤਕਲੀਫ਼ ਨਹੀਂ ਹੋਵੇਗੀ।” ਇਸ ਤਰ੍ਹਾਂ ਯਿਰਮਿਯਾਹ ਨੇ ਓਵੇਂ ਹੀ
ਕੀਤਾ ਜਿਵੇਂ ਅਬਦ-ਮਲਕ ਨੇ ਆਖਿਆ ਸੀ। 13ਉਨ੍ਹਾਂ ਆਦਮੀਆਂ
ਨੇ ਯਿਰਮਿਯਾਹ ਨੂੰ ਰੱਸਿਆਂ ਨਾਲ ਉੱਪਰ ਖਿੱਚਿਆ ਅਤੇ ਟੋਏ
ਵਿੱਚੋਂ ਬਾਹਰ ਕੱਢਿਆ। ਅਤੇ ਯਿਰਮਿਯਾਹ ਮੰਦਰ ਦੀ ਗਾਰਦ
ਦੀ ਨਿਗਰਾਨੀ ਵਿੱਚ ਰਿਹਾ।

## ਸਿਦਕੀਯਾਹ ਦੇ ਯਿਰਮਿਯਾਹ ਨੂੰ ਹੋਰ ਸਵਾਲ ਪੁੱਛਣੇ

14ਫ਼ੇਰ ਰਾਜੇ ਸਿਦਕੀਯਾਹ ਨੇ ਕਿਸੇ ਨੂੰ ਨਬੀ ਯਿਰਮਿਯਾਹ ਨੂੰ
ਬੁਲਾਉਣ ਲਈ ਘੱਲਿਆ। ਉਸਨੇ ਯਿਰਮਿਯਾਹ ਨੂੰ ਯਹੋਵਾਹ ਦੇ

ਮੰਦਰ ਦੇ ਤੀਸਰੇ ਪ੍ਰਵੇਸ਼ ਦੁਆਰ ਕੋਲ ਬੁਲਾਇਆ। ਫ਼ੇਰ ਰਾਜੇ ਨੇ ਆਖਿਆ, "ਯਿਰਮਿਯਾਹ ਮੈਂ ਤੈਨੂੰ ਇੱਕ ਸਵਾਲ ਪੁੱਛ ਰਿਹਾ ਹਾਂ। ਮੇਰੇ ਕੋਲੋਂ ਕੁਝ ਵੀ ਨਾ ਛੁਪਾਈਂ ਸਗੋਂ ਹਰ ਗੱਲ ਈਮਾਨਦਾਰੀ ਨਾਲ ਦੱਸੀਂ।"

15ਯਿਰਮਿਯਾਹ ਨੇ ਸਿਦਕੀਯਾਹ ਨੂੰ ਆਖਿਆ, "ਜੇ ਮੈਂ ਤੈਨੂੰ ਜਵਾਬ ਦੇਵਾਂਗਾ ਤਾਂ ਸ਼ਾਇਦ ਤੂੰ ਮੈਨੂੰ ਮਾਰ ਦੇਵੇਂ। ਅਤੇ ਜੇ ਮੈਂ ਤੈਨੂੰ ਕੋਈ ਸਲਾਹ ਵੀ ਦੇਵਾਂਗਾ ਤਾਂ ਸ਼ਾਇਦ ਤੂੰ ਸੁਣੇਗਾ ਨਹੀਂ।"

16ਪਰ ਰਾਜੇ ਸਿਦਕੀਯਾਹ ਨੇ ਗੁਪਤ ਰੂਪ ਵਿੱਚ ਸੌਂਹ ਚੁੱਕਦਿਆਂ ਯਿਰਮਿਯਾਹ ਨੂੰ ਆਖਿਆ ਸਿਦਕੀਯਾਹ ਨੇ ਆਖਿਆ, "ਯਹੋਵਾਹ ਸਾਨੂੰ ਜੀਵਨ ਅਤੇ ਸੁਆਸ ਦਿੰਦਾ ਹੈ। ਜਿਵੇਂ ਕਿ ਯਹੋਵਾਹ ਸਾਖੀ ਹੈ, ਮੈਂ ਤੈਨੂੰ ਨਹੀਂ ਮਾਰਾਂਗਾ, ਯਿਰਮਿਯਾਹ। ਅਤੇ ਮੈਂ ਇਕਰਾਰ ਕਰਦਾ ਹਾਂ ਕਿ ਮੈਂ ਤੈਨੂੰ ਉਨ੍ਹਾਂ ਅਧਿਕਾਰੀਆਂ ਦੇ ਹਵਾਲੇ ਨਹੀਂ ਕਰਾਂਗਾ ਜਿਹੜੇ ਤੈਨੂੰ ਮਾਰ ਮੁਕਾਉਣਾ ਚਾਹੁੰਦੇ ਹਨ।"

17ਫ਼ੇਰ ਯਿਰਮਿਯਾਹ ਨੇ ਰਾਜੇ ਸਿਦਕੀਯਾਹ ਨੂੰ ਆਖਿਆ, "ਸਰਬ ਸ਼ਕਤੀਮਾਨ ਯਹੋਵਾਹ, ਇਸਰਾਏਲ ਦਾ ਪਰਮੇਸ਼ੁਰ ਹੈ। ਯਹੋਵਾਹ ਆਖਦਾ ਹੈ, 'ਜੇ ਤੂੰ ਬਾਬਲ ਦੇ ਰਾਜੇ ਦੇ ਅਧਿਕਾਰੀਆਂ ਅੱਗੇ ਆਤਮ ਸਮਰਪਣ ਕਰੇਂਗਾ, ਤੇਰੀ ਜਾਨ ਬਖਸ਼ ਦਿੱਤੀ ਜਾਵੇਗੀ ਅਤੇ ਯਰੂਸ਼ਲਮ ਨੂੰ ਸਾੜਿਆ ਨਹੀਂ ਜਾਵੇਗਾ। ਅਤੇ ਤੂੰ ਅਤੇ ਤੇਰਾ ਪਰਿਵਾਰ ਜਿਉਂਦਾ ਰਹੇਗਾ।
18ਪਰ ਜੇ ਤੂੰ ਆਤਮ ਸਮਰਪਣ ਕਰਨ ਤੋਂ ਇਨਕਾਰ ਕਰੇਂਗਾ ਤਾਂ ਯਰੂਸ਼ਲਮ ਬਾਬਲ ਦੀ ਫ਼ੌਜ ਦੇ ਹਵਾਲੇ ਕਰ ਦਿੱਤਾ ਜਾਵੇਗਾ। ਉਹ ਯਰੂਸ਼ਲਮ ਨੂੰ ਸਾੜ ਦੇਣਗੇ ਅਤੇ ਤੂੰ ਵੀ ਉਨ੍ਹਾਂ ਕੋਲੋਂ ਬਚ ਨਹੀਂ ਸਕੇਂਗਾ।'"

19ਪਰ ਰਾਜੇ ਸਿਦਕੀਯਾਹ ਨੇ ਯਿਰਮਿਯਾਹ ਨੂੰ ਆਖਿਆ, "ਪਰ ਮੈਂ ਤਾਂ ਯਹੂਦਾਹ ਦੇ ਉਨ੍ਹਾਂ ਬੰਦਿਆਂ ਕੋਲੋਂ ਭੈਭੀਤ ਹਾਂ ਜਿਹੜੇ ਪਹਿਲਾਂ ਹੀ ਬਾਬਲ ਦੀ ਫ਼ੌਜ ਵੱਲ ਹੋ ਚੁੱਕੇ ਨੇ। ਮੈਨੂੰ ਡਰ ਹੈ ਕਿ ਫ਼ੌਜੀ ਮੈਨੂੰ ਯਹੂਦਾਹ ਦੇ ਉਨ੍ਹਾਂ ਲੋਕਾਂ ਦੇ ਹਵਾਲੇ ਕਰ ਦੇਣਗੇ ਅਤੇ ਉਹ ਮੇਰੇ ਨਾਲ ਭੈੜਾ ਸਲੂਕ ਕਰਨਗੇ ਅਤੇ ਮੈਨੂੰ ਦੁੱਖ ਪਹੁੰਚਾਣਗੇ।'"

20ਪਰ ਯਿਰਮਿਯਾਹ ਨੇ ਜਵਾਬ ਦਿੱਤਾ, "ਫ਼ੌਜੀ ਤੈਨੂੰ ਯਹੂਦਾਹ ਦੇ ਉਨ੍ਹਾਂ ਬੰਦਿਆਂ ਦੇ ਹਵਾਲੇ ਨਹੀਂ ਕਰਨਗੇ। ਰਾਜੇ ਸਿਦਕੀਯਾਹ ਉਹ ਗੱਲਾਂ ਕਰਕੇ ਜੋ ਮੈਂ ਤੈਨੂੰ ਆਖ ਰਿਹਾ ਹਾਂ, ਯਹੋਵਾਹ ਦਾ ਹੁਕਮ ਮੰਨ। ਫ਼ੇਰ ਤੇਰੇ ਲਈ ਸਭ ਠੀਕ ਹੋਵੇਗਾ ਅਤੇ ਤੇਰਾ ਜੀਵਨ ਬਚ ਜਾਵੇਗਾ।
21ਪਰ ਜੇ ਤੂੰ ਬਾਬਲ ਦੀ ਫ਼ੌਜ ਅੱਗੇ ਆਤਮ-ਸਮਰਪਣ ਕਰਨ ਤੋਂ ਇਨਕਾਰ ਕਰੇਂਗਾ ਤਾਂ ਯਹੋਵਾਹ ਨੇ ਤੈਨੂੰ ਦਰਸਾ ਦਿੱਤਾ ਹੈ ਕਿ ਕੀ ਵਾਪਰੇਗਾ। ਇਹੀ ਹੈ ਜੋ ਯਹੋਵਾਹ ਨੇ ਮੈਨੂੰ ਆਖਿਆ ਹੈ।

22ਉਨ੍ਹਾਂ ਸਾਰੀਆਂ ਔਰਤਾਂ ਨੂੰ ਜਿਹੜੀਆਂ ਯਹੂਦਾਹ ਦੇ ਰਾਜੇ ਦੇ ਮਹਿਲ ਵਿੱਚ ਰਹਿ ਜਾਣਗੀਆਂ, ਬਾਹਰ ਲਿਆਂਦਾ ਜਾਵੇਗਾ। ਉਨ੍ਹਾਂ ਨੂੰ ਬਾਬਲ ਦੇ ਰਾਜੇ ਦੇ ਮਹੱਤਵਪੂਰਣ ਅਧਿਕਾਰੀਆਂ ਦੇ ਸਾਮ੍ਹਣੇ ਲਿਆਂਦਾ ਜਾਵੇਗਾ। ਤੁਹਾਡੀਆਂ ਔਰਤਾਂ ਇੱਕ ਗੀਤ ਰਾਹੀਂ ਤੁਹਾਡਾ ਮਜ਼ਾਕ ਉਡਾਉਣਗੀਆਂ। ਇਹੀ ਹੈ ਜੋ ਉਹ ਔਰਤਾਂ ਆਖਣਗੀਆਂ:

'ਤੁਹਾਡੇ ਸੰਗੀਆਂ ਚੰਗੇ ਮਿੱਤਰਾਂ ਨੇ ਚਲਾਕੀ ਕੀਤੀ ਤੁਹਾਡੇ ਨਾਲ ਅਤੇ ਯਕੀਨ ਦਵਾਇਆ ਤੁਹਾਨੂੰ ਮੰਦਾ ਕਰਨ ਦਾ। ਫ਼ਸ ਗਏ ਪੈਰ ਤੁਹਾਡੇ ਗਾਰੇ ਅੰਦਰ ਅਤੇ ਛੱਡ ਗਏ ਉਹ ਫ਼ੇਰ ਤੁਹਾਨੂੰ ਇਕੱਲਿਆਂ।'

23ਤੁਹਾਡੇ ਬੱਚਿਆਂ ਅਤੇ ਪਤਨੀਆਂ ਸਾਰਿਆਂ ਨੂੰ ਬਾਹਰ ਲਿਆਂਦਾ ਜਾਵੇਗਾ। ਉਨ੍ਹਾਂ ਨੂੰ ਬਾਬਲ ਦੀ ਫ਼ੌਜ ਦੇ ਹਵਾਲੇ ਕਰ ਦਿੱਤਾ ਜਾਵੇਗਾ। ਤੁਸੀਂ ਖੁਦ ਵੀ ਬਾਬਲ ਦੀ ਫ਼ੌਜ ਕੋਲੋਂ ਬਚ ਨਹੀਂ ਸਕੋਗੇ। ਤੁਹਾਨੂੰ ਬਾਬਲ ਦਾ ਰਾਜਾ ਫ਼ੜ ਲਵੇਗਾ ਅਤੇ ਯਰੂਸ਼ਲਮ ਨੂੰ ਸਾੜ ਦਿੱਤਾ ਜਾਵੇਗਾ।"

24ਫ਼ੇਰ ਸਿਦਕੀਯਾਹ ਨੇ ਯਿਰਮਿਯਾਹ ਨੂੰ ਆਖਿਆ ਕਿਸੇ ਬੰਦੇ ਨੂੰ ਇਹ ਨਾ ਦੱਸਣਾ ਕਿ ਮੈਂ ਤੁਹਾਡੇ ਨਾਲ ਗੱਲਾਂ ਕੀਤੀਆਂ ਹਨ। ਜੇ ਤੁਸੀਂ ਦੱਸੋਗੇ ਤਾਂ ਸ਼ਾਇਦ ਮਾਰੇ ਜਾਓਗੇ।
25ਉਹ ਅਧਿਕਾਰੀ ਸ਼ਾਇਦ ਇਹ ਸੂਹ ਕੱਢ ਲੈਣ ਕਿ ਮੈਂ ਤੁਹਾਡੇ ਨਾਲ ਗੱਲ ਕੀਤੀ ਹੈ। ਤਾਂ ਉਹ ਤੁਹਾਡੇ ਕੋਲ ਆਉਣਗੇ ਅਤੇ ਆਖਣਗੇ, "ਯਿਰਮਿਯਾਹ ਦੱਸ ਸਾਨੂੰ ਕੀ ਤੂੰ ਰਾਜੇ ਸਿਦਕੀਯਾਹ ਨੂੰ ਕੀ ਆਖਿਆ। ਅਤੇ ਸਾਨੂੰ ਇਹ ਵੀ ਦੱਸ ਕਿ ਰਾਜੇ ਸਿਦਕੀਯਾਹ ਨੇ ਤੈਨੂੰ ਕੀ ਆਖਿਆ। ਸਾਡੇ ਨਾਲ ਇਮਾਨਦਾਰੀ ਨਾਲ ਹਰ ਗੱਲ ਕਰੀਂ ਨਹੀਂ ਤਾਂ ਅਸੀਂ ਤੈਨੂੰ ਮਾਰ ਦਿਆਂਗੇ।"
26ਜੇ ਉਹ ਤੈਨੂੰ ਇਹ ਆਖਣ ਤਾਂ ਤੂੰ ਉਨ੍ਹਾਂ ਨੂੰ ਆਖੀਂ, "ਮੈਂ ਰਾਜੇ ਨੂੰ ਬੇਨਤੀ ਕਰ ਰਿਹਾ ਸੀ ਕਿ ਮੈਨੂੰ ਯਹੋਨਾਥਾਨ ਦੇ ਘਰ ਦੀ ਉਸ ਕਾਲ ਕੋਠੜੀ ਵਿੱਚ ਵਾਪਸ ਨਾ ਭੇਜਣਾ। ਜੇ ਮੈਨੂੰ ਓਥੇ ਜਾਣਾ ਪਿਆ ਤਾਂ ਮੈਂ ਮਰ ਜਾਵਾਂਗਾ।'"

27ਵਾਪਰਿਆ ਇਹ ਕਿ ਰਾਜੇ ਦੇ ਉਹ ਸ਼ਾਹੀ ਅਧਿਕਾਰੀ ਯਿਰਮਿਯਾਹ ਨੂੰ ਸਵਾਲ ਪੁੱਛਣ ਜ਼ਰੂਰ ਆਏ। ਇਸ ਲਈ ਯਿਰਮਿਯਾਹ ਨੇ ਉਨ੍ਹਾਂ ਨੂੰ ਹਰ ਉਹ ਗੱਲ ਦੱਸ ਦਿੱਤੀ ਜਿਸਦਾ ਰਾਜੇ ਨੇ ਆਦੇਸ਼ ਦਿੱਤਾ ਸੀ। ਤਾਂ ਫ਼ੇਰ ਉਨ੍ਹਾਂ ਅਧਿਕਾਰੀਆਂ ਨੇ ਯਿਰਮਿਯਾਹ ਨੂੰ ਇਕੱਲਿਆਂ ਛੱਡ ਦਿੱਤਾ। ਕਿਸੇ ਬੰਦੇ ਨੇ ਵੀ ਨਹੀਂ ਸੀ ਸੁਣਿਆ ਕਿ ਯਿਰਮਿਯਾਹ ਅਤੇ ਰਾਜੇ ਦੀ ਕੀ ਗੱਲ ਬਾਤ ਹੋਈ ਸੀ।
28ਇਸ ਯਿਰਮਿਯਾਹ ਮੰਦਰ ਵਿੱਚ ਉਦੋਂ ਤੀਕ ਨਜ਼ਰਬੰਦ ਰਿਹਾ ਜਿੰਨਾ ਚਿਰ ਤੀਕ ਕਿ ਯਰੂਸ਼ਲਮ ਉੱਤੇ ਕਬਜ਼ਾ ਨਹੀਂ ਹੋ ਗਿਆ।

### ਯਰੂਸ਼ਲਮ ਦਾ ਪਤਨ

39 ਯਰੂਸ਼ਲਮ ਉੱਤੇ ਇਸ ਤਰ੍ਹਾਂ ਕਬਜ਼ਾ ਹੋਇਆ: ਯਹੂਦਾਹ ਦੇ ਰਾਜੇ ਸਿਦਕੀਯਾਹ ਦੇ ਰਾਜਕਾਲ ਦੇ 9ਵੇਂ ਵਰ੍ਹੇ ਦੇ 10ਵੇਂ ਮਹੀਨੇ ਦੌਰਾਨ ਬਾਬਲ ਦੇ ਰਾਜੇ ਨਬੂਕਦਨੱਸਰ ਨੇ ਯਰੂਸ਼ਲਮ ਉੱਤੇ ਆਪਣੀ ਪੂਰੀ ਫ਼ੌਜ ਲੈਕੇ ਚੜ੍ਹਾਈ ਕਰ ਦਿੱਤੀ। ਉਸਨੇ ਸ਼ਹਿਰ ਨੂੰ ਹਰਾਉਣ ਲਈ ਇਸਦੇ ਦੁਆਲੇ ਘੇਰਾ ਪਾ ਲਿਆ।
2ਅਤੇ ਸਿਦਕੀਯਾਹ ਦੇ ਰਾਜ ਕਾਲ ਦੇ 11ਵੇਂ ਵਰ੍ਹੇ ਦੇ ਚੌਥੇ ਮਹੀਨੇ ਦੇ 9ਵੇਂ ਦਿਨ ਯਰੂਸ਼ਲਮ ਦੀ ਦੀਵਾਰ ਵਿੱਚ ਪਾੜ ਲਿਆ ਗਿਆ।
3ਫ਼ੇਰ ਬਾਬਲ ਦੇ ਰਾਜੇ ਦੇ ਸਾਰੇ ਸ਼ਾਹੀ ਅਧਿਕਾਰੀ ਯਰੂਸ਼ਲਮ ਸ਼ਹਿਰ ਵਿੱਚ ਆਏ। ਉਹ ਅੰਦਰ ਆਕੇ ਵਿਚਕਾਰਲੇ ਦਰਵਾਜ਼ੇ ਕੋਲ ਬੈਠ ਗਏ। ਉਨ੍ਹਾਂ ਅਧਿਕਾਰੀਆਂ ਦੇ ਨਾਮ ਇਹ ਹਨ: ਨੇਰਗਲ ਸ਼ਰਾਸਰ, ਜ਼ਿਲਾ ਸਮਗਰ-ਨਬੂ ਦਾ ਪ੍ਰਬੰਧਕ, ਇੱਕ ਬਹੁਤ ਉੱਚ ਅਧਿਕਾਰੀ, ਇੱਕ ਹੋਰ ਬਹੁਤ ਉੱਚ-ਅਧਿਕਾਰੀ, ਸਰਸਕੀਮ ਅਤੇ ਕਈ ਹੋਰ ਮਹੱਤਵਪੂਰਣ ਅਧਿਕਾਰੀ ਓਥੇ ਸਨ।

4ਯਹੂਦਾਹ ਦੇ ਰਾਜੇ ਸਿਦਕੀਯਾਹ ਨੇ ਬਾਬਲ ਦੇ ਉਨ੍ਹਾਂ
ਅਧਿਕਾਰੀਆਂ ਨੂੰ ਦੇਖਿਆ, ਇਸ ਲਈ ਉਹ ਆਪਣੇ ਸਿਪਾਹੀਆਂ
ਨਾਲ ਦੂਰ ਭੱਜ ਗਿਆ। ਉਨ੍ਹਾਂ ਨੇ ਰਾਤ ਵੇਲੇ ਯਰੂਸ਼ਲਮ ਨੂੰ
ਛੱਡਿਆ। ਉਹ ਰਾਜੇ ਦੇ ਬਾਗ਼ ਵਿੱਚੋਂ ਹੁੰਦੇ ਹੋਏ ਅਤੇ ਉਸ ਦਰਵਾਜ਼ੇ
ਵਿੱਚੋਂ ਹੁੰਦੇ ਹੋਏ ਬਾਹਰ ਚਲੇ ਗਏ ਜਿਹੜਾ ਦੋ ਦੀਵਾਰਾਂ ਦੇ
ਵਿਚਕਾਰ ਸੀ। ਫ਼ੇਰ ਉਹ ਮਾਰੂਥਲ ਵੱਲ ਚਲੇ ਗਏ। 5ਬਾਬਲ ਦੀ
ਫ਼ੌਜ ਨੇ ਸਿਦਕੀਯਾਹ ਅਤੇ ਉਸਦੇ ਸਿਪਾਹੀਆਂ ਦਾ ਪਿੱਛਾ ਕੀਤਾ।
ਉਨ੍ਹਾਂ ਫ਼ੌਜੀਆਂ ਨੇ ਸਿਦਕੀਯਾਹ ਨੂੰ ਯਰੀਹੋ ਦੇ ਮੈਦਾਨ ਵਿੱਚ ਜਾ
ਘੇਰਿਆ। ਉਨ੍ਹਾਂ ਨੇ ਸਿਦਕੀਯਾਹ ਨੂੰ ਫ਼ੜ ਲਿਆ ਅਤੇ ਉਸਨੂੰ
ਬਾਬਲ ਦੇ ਰਾਜੇ ਨਬੂਕਦਨੱਸਰ ਕੋਲ ਲੈ ਗਏ। ਨਬੂਕਦਨੱਸਰ
ਹਮਾਥ ਦੇ ਦੇਸ ਵਿੱਚ ਰਿਬਲਾਹ ਕਸਬੇ ਵਿੱਚ ਸੀ। ਉਸ ਸਥਾਨ
ਉੱਤੇ ਨਬੂਕਦਨੱਸਰ ਨੇ ਇਹ ਨਿਰਣਾ ਕੀਤਾ ਕਿ ਸਿਦਕੀਯਾਹ
ਨਾਲ ਕੀ ਸਲੂਕ ਕੀਤਾ ਜਾਵੇ। 6ਓਥੇ, ਰਿਬਲਾਹ ਦੇ ਕਸਬੇ ਵਿੱਚ
ਬਾਬਲ ਦੇ ਰਾਜੇ ਨੇ ਸਿਦਕੀਯਾਹ ਦੀਆਂ ਅੱਖਾਂ ਸਾਮ੍ਹਣੇ ਸਿਦਕੀਯਾਹ
ਦੇ ਪੁੱਤਰਾਂ ਨੂੰ ਮਾਰ ਦਿੱਤਾ। ਅਤੇ ਨਬੂਕਦਨੱਸਰ ਨੇ ਸਿਦਕੀਯਾਹ
ਦੀਆਂ ਨਜ਼ਰਾਂ ਸਾਮ੍ਹਣੇ ਯਹੂਦਾਹ ਦੇ ਸਾਰੇ ਸ਼ਾਹੀ ਅਧਿਕਾਰੀਆਂ
ਨੂੰ ਵੀ ਮਾਰ ਦਿੱਤਾ। 7ਫ਼ੇਰ ਨਬੂਕਦਨੱਸਰ ਨੇ ਸਿਦਕੀਯਾਹ ਦੀਆਂ
ਅੱਖਾਂ ਕੱਢ ਦਿੱਤੀਆਂ। ਉਸਨੇ ਸਿਦਕੀਯਾਹ ਨੂੰ ਤਾਂਬੇ ਦੀਆਂ ਜ਼ੰਜ਼ੀਰਾਂ
ਨਾਲ ਬੰਨ੍ਹ ਦਿੱਤਾ ਅਤੇ ਉਸਨੂੰ ਬਾਬਲ ਲੈ ਗਿਆ।

8ਬਾਬਲ ਦੀ ਫ਼ੌਜ ਨੇ ਰਾਜੇ ਦੇ ਮਹਿਲ ਅਤੇ ਯਰੂਸ਼ਲਮ ਦੇ
ਲੋਕਾਂ ਦੇ ਮਕਾਨਾਂ ਨੂੰ ਅੱਗਾਂ ਲਾ ਦਿੱਤੀਆਂ। ਅਤੇ ਉਨ੍ਹਾਂ ਨੇ ਯਰੂਸ਼ਲਮ
ਦੀਆਂ ਦੀਵਾਰਾਂ ਢਾਹ ਦਿੱਤੀਆਂ। 9ਨਬੂਜ਼ਰਦਾਨ ਨਾਂ ਦਾ ਬੰਦਾ
ਬਾਬਲ ਦੇ ਰਾਜੇ ਦੇ ਸੁਰਖਿਆ ਸੈਨਕਾਂ ਦਾ ਕਮਾਂਡਰ ਸੀ। ਉਸਨੇ
ਯਰੂਸ਼ਲਮ ਵਿੱਚ ਰਹਿ ਗਏ ਲੋਕਾਂ ਨੂੰ ਫ਼ੜ ਲਿਆ ਅਤੇ ਉਨ੍ਹਾਂ ਨੂੰ
ਬੰਦੀ ਬਣਾ ਲਿਆ। ਉਹ ਉਨ੍ਹਾਂ ਨੂੰ ਬਾਬਲ ਲੈ ਗਿਆ। ਨਬੂਜ਼ਰਦਾਨ
ਨੇ ਯਰੂਸ਼ਲਮ ਦੇ ਉਨ੍ਹਾਂ ਲੋਕਾਂ ਨੂੰ ਵੀ ਬੰਦੀ ਬਣਾ ਲਿਆ ਜਿਨ੍ਹਾਂ ਨੇ
ਪਹਿਲਾਂ ਹੀ ਉਸਦੇ ਅੱਗੇ ਆਤਮ-ਸਮਰਪਣ ਕਰ ਦਿੱਤਾ ਸੀ।
ਉਸਨੇ ਯਰੂਸ਼ਲਮ ਦੇ ਹੋਰ ਸਾਰੇ ਲੋਕਾਂ ਨੂੰ ਵੀ ਬੰਦੀ ਬਣਾ ਲਿਆ
ਅਤੇ ਉਨ੍ਹਾਂ ਨੂੰ ਬਾਬਲ ਲੈ ਗਿਆ। 10ਪਰ ਖਾਸ ਸੁਰਖਿਆ ਸੈਨਿਕਾਂ
ਦੇ ਕਮਾਂਡਰ ਨਬੂਜ਼ਰਦਾਨ ਨੇ ਯਹੂਦਾਹ ਦੇ ਕੁਝ ਲੋਕਾਂ ਨੂੰ ਪਿੱਛੇ
ਛੱਡ ਦਿੱਤਾ। ਇਹ ਉਹ ਲੋਕ ਸਨ ਜਿਨ੍ਹਾਂ ਕੋਲ ਕੁਝ ਵੀ ਨਹੀਂ
ਸੀ। ਇਸ ਲਈ ਉਸ ਦਿਨ ਨਬੂਜ਼ਰਦਾਨ ਨੇ ਯਹੂਦਾਹ ਦੇ ਉਨ੍ਹਾਂ
ਗਰੀਬ ਲੋਕਾਂ ਨੂੰ ਅੰਗੂਰਾਂ ਦੇ ਬਗੀਚੇ ਅਤੇ ਖੇਤ ਦੇ ਦਿੱਤੇ।

11ਪਰ ਨਬੂਕਦਨੱਸਰ ਨੇ ਨਬੂਜ਼ਰਦਾਨ ਨੂੰ ਯਿਰਮਿਯਾਹ ਬਾਰੇ
ਵੀ ਕੁਝ ਆਦੇਸ਼ ਦਿੱਤੇ। ਨਬੂਜ਼ਰਦਾਨ ਨਬੂਕਦਨੱਸਰ ਦੇ ਖਾਸ
ਦਸਤੇ ਦਾ ਕਮਾਂਡਰ ਸੀ। ਹੁਕਮ ਇਹ ਸਨ: 12"ਯਿਰਮਿਯਾਹ ਨੂੰ
ਲੱਭੋ ਅਤੇ ਅਤੇ ਉਸਦੀ ਦੇਖ ਭਾਲ ਕਰੋ। ਉਸਨੂੰ ਕੋਈ ਨੁਕਸਾਨ
ਨਾ ਪਹੁੰਚੇ। ਉਸਨੂੰ ਜੋ ਵੀ ਉਹ ਮੰਗਦਾ ਹੈ, ਦੇ ਦਿਓ।"

13ਇਸ ਲਈ ਰਾਜੇ ਦੇ ਖਾਸ ਦਸਤੇ ਦੇ ਕਮਾਂਡਰ ਨਬੂਜ਼ਰਦਾਨ,
ਬਾਬਲ ਦੀ ਫ਼ੌਜ ਦੇ ਇੱਕ ਮੁੱਖ ਅਧਿਕਾਰੀ ਨਬੂਸ਼ਜ਼ਬਾਜ਼, ਇੱਕ
ਉੱਚ ਅਧਿਕਾਰੀ, ਨੇਰਗਲ-ਸ਼ਰਾਸਰ ਅਤੇ ਬਾਬਲ ਦੀ ਫ਼ੌਜ ਦੇ
ਹੋਰ ਸਾਰੇ ਅਧਿਕਾਰੀਆਂ ਨੇ ਯਿਰਮਿਯਾਹ ਨੂੰ ਸੱਦ ਭੇਜਿਆ। 14ਉਨ੍ਹਾਂ
ਬੰਦਿਆਂ ਨੇ ਯਿਰਮਿਯਾਹ ਨੂੰ ਮੰਦਰ ਦੇ ਉਸ ਵਰਾਂਡੇ ਵਿੱਚੋਂ ਬਾਹਰ
ਲਿਆਂਦਾ ਜਿੱਥੇ ਯਹੂਦਾਹ ਦੀ ਗਾਰਦ ਦੀ ਨਿਗਰਾਨੀ ਹੇਠਾਂ ਸੀ।
ਬਾਬਲ ਦੀ ਫ਼ੌਜ ਦੇ ਉਨ੍ਹਾਂ ਅਧਿਕਾਰੀਆਂ ਨੇ ਯਿਰਮਿਯਾਹ ਨੂੰ
ਗਦਲਯਾਹ ਦੇ ਹਵਾਲੇ ਕਰ ਦਿੱਤਾ। ਗਦਲਯਾਹ ਅਹੀਕਾਮ ਦਾ
ਪੁੱਤਰ ਸੀ। ਅਹੀਕਾਮ ਸ਼ਾਫ਼ਾਨ ਦਾ ਪੁੱਤਰ ਸੀ। ਗਦਲਯਾਹ ਨੂੰ
ਆਦੇਸ਼ ਸੀ ਕਿ ਉਹ ਯਿਰਮਿਯਾਹ ਨੂੰ ਵਾਪਸ ਘਰ ਲੈ ਜਾਵੇ।
ਇਸ ਲਈ ਯਿਰਮਿਯਾਹ ਨੂੰ ਘਰ ਵਾਪਸ ਲਿਆਂਦਾ ਗਿਆ ਅਤੇ
ਉਹ ਆਪਣੇ ਲੋਕਾਂ ਵਿਚਕਾਰ ਰਿਹਾ।

### ਅਬਦ-ਮਲਕ ਨੂੰ ਯਹੋਵਾਹ ਦਾ ਇੱਕ ਸੰਦੇਸ਼

15ਜਦੋਂ ਗਾਰਦ ਯਿਰਮਿਯਾਹ ਨੂੰ ਮੰਦਰ ਦੇ ਵਰਾਂਡੇ ਵਿੱਚ ਦੇਖ
ਰਹੇ ਸਨ, ਉਸਨੂੰ ਯਹੋਵਾਹ ਵੱਲੋਂ ਇੱਕ ਸੰਦੇਸ਼ ਆਇਆ। ਸੰਦੇਸ਼
ਇਹ ਸੀ: 16"ਯਿਰਮਿਯਾਹ, ਜਾਹ ਅਤੇ ਕੂਸ਼ ਦੇ ਅਬਦ-ਮਲਕ
ਨੂੰ, ਇਹ ਸੰਦੇਸ਼ ਦੇਹ: 'ਇਹੀ ਹੈ ਜੋ ਸਰਬ-ਸ਼ਕਤੀਮਾਨ ਯਹੋਵਾਹ
ਇਸਰਾਏਲ ਦੇ ਲੋਕਾਂ ਦਾ ਪਰਮੇਸ਼ੁਰ, ਆਖਦਾ ਹੈ: ਛੇਤੀ ਹੀ ਮੈਂ
ਯਰੂਸ਼ਲਮ ਦੇ ਇਸ ਸ਼ਹਿਰ ਬਾਰੇ ਆਪਣੀਆਂ ਭਵਿੱਖਬਾਣੀਆਂ ਨੂੰ
ਸੱਚ ਸਿੱਧ ਕਰਾਂਗਾ। ਮੇਰੇ ਸੰਦੇਸ਼ ਚੰਗੀਆਂ ਘਟਨਾਵਾਂ ਨਾਲ ਨਹੀਂ
ਸਗੋਂ ਬਿਪਤਾਵਾਂ ਨਾਲ ਸੱਚ ਸਿਧ ਹੋਣਗੇ। ਤੁਸੀਂ ਆਪਣੀਆਂ
ਅੱਖਾਂ ਨਾਲ ਹਰ ਗੱਲ ਨੂੰ ਸੱਚ ਸਿਧ ਹੁੰਦਿਆਂ ਦੇਖੋਗੇ। 17ਪਰ ਮੈਂ
ਤੁਹਾਨੂੰ ਉਸ ਦਿਨ ਬਚਾ ਲਵਾਂਗਾ ਅਬਦ-ਮਲਕ।' ਯਹੋਵਾਹ ਦਾ
ਸੰਦੇਸ਼ ਹੈ ਇਹ। 'ਤੈਨੂੰ ਉਨ੍ਹਾਂ ਲੋਕਾਂ ਦੇ ਹਵਾਲੇ ਨਹੀਂ ਕੀਤਾ
ਜਾਵੇਗਾ ਜਿਨ੍ਹਾਂ ਕੋਲੋਂ ਤੂੰ ਭੈਭੀਤ ਹੈਂ। 18ਮੈਂ ਤੇਰੀ ਰੱਖਿਆ ਕਰਾਂਗਾ
ਅਬਦ-ਮਲਕ। ਤੂੰ ਤਲਵਾਰ ਨਾਲ ਨਹੀਂ ਮਰੇਂਗਾ ਸਗੋਂ ਤੂੰ ਬਚਕੇ
ਨਿਕਲ ਜਾਵੇਂਗਾ ਅਤੇ ਜੀਵੇਂਗਾ। ਅਜਿਹਾ ਇਸ ਲਈ ਵਾਪਰੇਗਾ
ਕਿਉਂ ਕਿ ਤੂੰ ਮੇਰੇ ਉੱਤੇ ਭਰੋਸਾ ਕੀਤਾ ਹੈ।'" ਇਹ ਸੰਦੇਸ਼ ਯਹੋਵਾਹ
ਵੱਲੋਂ ਸੀ।

### ਯਿਰਮਿਯਾਹ ਦੀ ਆਜ਼ਾਦੀ

40 ਯਹੋਵਾਹ ਦਾ ਸੰਦੇਸ਼ ਯਿਰਮਿਯਾਹ ਨੂੰ ਉਦੋਂ ਮਿਲਿਆ
ਜਦੋਂ ਉਹ ਰਾਮਾਹ ਸ਼ਹਿਰ ਵਿੱਚ ਆਜ਼ਾਦ ਕਰ ਦਿੱਤਾ
ਗਿਆ ਸੀ। ਬਾਬਲ ਦੇ ਰਾਜੇ ਦੇ ਖਾਸ ਗਾਰਦਾਂ ਦੇ ਕਮਾਂਡਰ
ਨਬੂਜ਼ਰਦਾਨ ਨੇ ਯਿਰਮਿਯਾਹ ਨੂੰ ਰਾਮਾਹ ਵਿੱਚ ਲੱਭ ਲਿਆ।
ਯਿਰਮਿਯਾਹ ਜ਼ੰਜ਼ੀਰਾਂ ਵਿੱਚ ਜਕੜਿਆ ਹੋਇਆ ਸੀ। ਉਹ
ਯਰੂਸ਼ਲਮ ਅਤੇ ਯਹੂਦਾਹ ਦੇ ਕੈਦੀਆਂ ਦੇ ਨਾਲ ਸੀ। ਉਨ੍ਹਾਂ ਕੈਦੀਆਂ
ਨੂੰ ਬਾਬਲ ਵਿੱਚ ਕੈਦ ਕਰਨ ਲਈ ਲਿਜਾਇਆ ਜਾ ਰਿਹਾ ਸੀ।
2ਜਦੋਂ ਕਮਾਂਡਰ ਨਬੂਜ਼ਰਦਾਨ ਨੇ ਯਿਰਮਿਯਾਹ ਨੂੰ ਲੱਭਿਆ ਤਾਂ
ਉਸਨੇ ਉਸਦੇ ਨਾਲ ਗੱਲ ਕੀਤੀ। ਉਸਨੇ ਆਖਿਆ, "ਯਿਰਮਿਯਾਹ,
ਯਹੋਵਾਹ ਤੇਰੇ ਪਰਮੇਸ਼ੁਰ ਨੇ ਐਲਾਨ ਕੀਤਾ ਸੀ ਕਿ ਇਸ ਜਗ੍ਹਾ
ਇਹ ਬਿਪਤਾ ਆਵੇਗੀ। 3ਅਤੇ ਹੁਣ ਯਹੋਵਾਹ ਨੇ ਬਿਲਕੁਲ ਉਵੇਂ
ਹੀ ਕੀਤਾ ਹੈ ਜਿਵੇਂ ਉਸਨੇ ਆਖਿਆ ਸੀ ਕਿ ਉਹ ਕਰੇਗਾ। ਇਹ
ਬਿਪਤਾ ਇਸ ਲਈ ਆਈ ਕਿਉਂ ਕਿ ਤੁਸੀਂ ਯਹੂਦਾਹ ਦੇ ਲੋਕਾਂ ਨੇ
ਯਹੋਵਾਹ ਦੇ ਖਿਲਾਫ਼ ਪਾਪ ਕੀਤੇ ਸਨ। ਤੁਸੀਂ ਲੋਕਾਂ ਨੇ ਯਹੋਵਾਹ
ਦਾ ਹੁਕਮ ਨਹੀਂ ਮੰਨਿਆ। 4ਪਰ ਹੁਣ, ਯਿਰਮਿਯਾਹ, ਮੈਂ ਤੈਨੂੰ
ਆਜ਼ਾਦ ਕਰ ਦਿਆਂਗਾ। ਮੈਂ ਤੇਰੀਆਂ ਹੱਥ ਕੜੀਆਂ ਖੋਲ੍ਹ ਰਿਹਾ
ਹਾਂ। ਜੇ ਤੂੰ ਚਾਹੇਂ ਤਾਂ ਮੇਰੇ ਨਾਲ ਬਾਬਲ ਆ ਜਾਹ, ਮੈਂ ਤੇਰੀ ਚੰਗੀ
ਸੇਵਾ ਕਰਾਂਗਾ। ਪਰ ਜੇ ਤੂੰ ਮੇਰੇ ਨਾਲ ਨਹੀਂ ਆਉਣਾ ਚਾਹੁੰਦਾ

ਤਾਂ ਨਾ ਆ। ਦੇਖ, ਸਾਰਾ ਦੇਸ਼ ਤੇਰੇ ਲਈ ਖੁਲ੍ਹਾ ਪਿਆ ਹੈ। ਜਿੱਥੇ
ਜੀ ਚਾਹੇ ਜਾਹ। 5ਜਾਂ ਫ਼ੇਰ ਅਹੀਕਾਮ ਦੇ ਪੁੱਤਰ ਅਤੇ ਸ਼ਾਫ਼ਾਨ ਦੇ
ਪੋਤਰੇ ਗਦਲਯਾਹ ਕੋਲ ਵਾਪਸ ਚਲਾ ਜਾ। ਬਾਬਲ ਦੇ ਰਾਜੇ ਨੇ
ਗਦਲਯਾਹ ਨੂੰ ਯਹੂਦਾਹ ਦੇ ਕਸਬਿਆਂ ਦਾ ਗਵਰਨਰ ਥਾਪਿਆ
ਹੈ। ਜਾਹ ਅਤੇ ਗਦਲਯਾਹ ਨਾਲ ਲੋਕਾਂ ਦੇ ਵਿਚਕਾਰ ਰਹਿ। ਜਾਂ
ਫ਼ੇਰ ਤੂੰ ਜਿੱਥੇ ਵੀ ਜੀ ਚਾਹੇ ਜਾ ਸਕਦਾ ਹੈਂ।"

ਫ਼ੇਰ ਨਬੂਜ਼ਰਦਾਨ ਨੇ ਯਿਰਮਿਯਾਹ ਨੂੰ ਕੁਝ ਭੋਜਨ ਅਤੇ ਇੱਕ
ਤੋਹਫ਼ਾ ਦਿੱਤਾ ਅਤੇ ਜਾਣ ਦਿੱਤਾ। 6ਇਸ ਲਈ ਯਿਰਮਿਯਾਹ
ਅਹੀਕਾਮ ਦੇ ਪੁੱਤਰ ਗਦਲਯਾਹ ਕੋਲ ਮਿਸਪਾਹ ਚਲਾ ਗਿਆ।
ਯਿਰਮਿਯਾਹ ਗਦਲਯਾਹ ਦੇ ਨਾਲ ਉਨ੍ਹਾਂ ਲੋਕਾਂ ਦਰਮਿਆਨ ਟਿਕ
ਗਿਆ ਜਿਹੜੇ ਯਹੂਦਾਹ ਦੀ ਧਰਤੀ ਉੱਤੇ ਪਿੱਛੇ ਰਹਿ ਗਏ ਸਨ।

### ਗਦਲਯਾਹ ਦਾ ਥੋੜੀ ਦੇਰ ਦਾ ਰਾਜ

7ਜਦੋਂ ਯਰੂਸ਼ਲਮ ਨੂੰ ਤਬਾਹ ਕੀਤਾ ਗਿਆ ਸੀ ਤਾਂ ਓਥੇ ਯਹੂਦਾਹ
ਦੀ ਫ਼ੌਜ ਦੇ ਕੁਝ ਸਿਪਾਹੀ, ਅਧਿਕਾਰੀ ਅਤੇ ਉਨ੍ਹਾਂ ਦੇ ਬੰਦੇ ਖੁਲ੍ਹੇ
ਇਲਾਕੇ ਵਿੱਚ ਹਾਲੇ ਵੀ ਬਾਹਰ ਸਨ। ਉਨ੍ਹਾਂ ਸਿਪਾਹੀਆਂ ਨੇ
ਸੁਣਿਆ ਕਿ ਬਾਬਲ ਦੇ ਰਾਜੇ ਨੇ ਦੇਸ਼ ਦੇ ਬਚੇ ਹੋਏ ਲੋਕਾਂ ਉੱਤੇ
ਰਾਜ ਕਰਨ ਲਈ ਅਹੀਕਾਮ ਦੇ ਪੁੱਤਰ ਗਦਲਯਾਹ ਨੂੰ ਮੁਖੀ
ਬਣਾ ਦਿੱਤਾ ਸੀ। ਜਿਹੜੇ ਲੋਕ ਰਹਿ ਗਏ ਸਨ ਉਹ ਅਜਿਹੇ
ਆਦਮੀ ਔਰਤਾਂ ਅਤੇ ਬੱਚੇ ਸਨ ਜਿਹੜੇ ਬਹੁਤ ਗਰੀਬ ਸਨ ਅਤੇ
ਜਿਨ੍ਹਾਂ ਨੂੰ ਬਾਬਲ ਵਿੱਚ ਬੰਦੀ ਬਣਾ ਕੇ ਨਹੀਂ ਲਿਜਾਇਆ ਗਿਆ
ਸੀ। 8ਇਸ ਲਈ ਉਹ ਸਿਪਾਹੀ ਗਦਲਯਾਹ ਕੋਲ ਮਿਸਪਾਹ ਆ
ਗਏ। ਉਹ ਸਨ: ਨਥਨਯਾਹ ਦਾ ਪੁੱਤਰ ਇਸ਼ਮਾਏਲ, ਕਰੇਅਹ
ਦੇ ਪੁੱਤਰ ਯੋਹਾਨਾਨ ਅਤੇ ਯਹੋਨਾਥਾਨ, ਤਨਹੁਮਥ ਦਾ ਪੁੱਤਰ
ਸਰਾਯਾਹ ਨਟੋਫ਼ਾਥ ਦੇ ਏਫ਼ਈ ਦੇ ਪੁੱਤਰ ਅਤੇ ਮਆਕਾਥੀ ਦਾ
ਪੁੱਤਰ ਯਜ਼ਨਯਾਹ ਅਤੇ ਉਸਦੇ ਨਾਲ ਦੇ ਆਦਮੀ।

9ਗਦਲਯਾਹ ਵਲਦ ਅਹੀਕਾਮ ਵਲਦ ਸ਼ਾਫ਼ਾਨ ਨੇ ਸੌਂਹ ਖਾਧੀ
ਕਿ ਉਹ ਉਨ੍ਹਾਂ ਸਿਪਾਹੀਆਂ ਅਤੇ ਉਨ੍ਹਾਂ ਦੇ ਬੰਦਿਆਂ ਦੇ ਜੀਵਨ ਨੂੰ
ਹੋਰ ਸੁਖ ਭਰਪੂਰ ਬਣਾਵੇਗਾ। ਗਲਦਯਾਹ ਨੇ ਇਹ ਆਖਿਆ
ਸੀ: "ਤੁਸੀਂ ਸਿਪਾਹੀਓ, ਬਾਬਲ ਦੇ ਲੋਕਾਂ ਦੀ ਸੇਵਾ ਕਰਨ ਤੋਂ ਨਾ
ਡਰੋ। ਧਰਤੀ ਉੱਤੇ ਟਿਕ ਜਾਓ ਅਤੇ ਬਾਬਲ ਦੇ ਰਾਜੇ ਦੀ ਸੇਵਾ
ਕਰੋ। ਜੇ ਤੁਸੀਂ ਅਜਿਹਾ ਕਰੋਗੇ ਤਾਂ ਤਹੁਾਡੇ ਚੰਗਾ ਵਾਪਰੇਗਾ।
10ਮੈਂ ਖੁਦ ਮਿਸਪਾਹ ਵਿੱਚ ਰਹਾਂਗਾ। ਮੈਂ ਕਸਦੀ ਲੋਕਾਂ ਨਾਲ
ਤੁਹਾਡੇ ਹੱਕ ਵਿੱਚ ਗੱਲ ਕਰਾਂਗਾ, ਜਦੋਂ ਉਹ ਇੱਥੇ ਆਉਣਗੇ।
ਤੁਹਾਨੂੰ ਲੋਕਾਂ ਨੂੰ ਇਹ ਕੰਮ ਮੇਰੇ ਲਈ ਛੱਡ ਦੇਣਾ ਚਾਹੀਦਾ ਹੈ।
ਤੁਹਾਨੂੰ ਸ਼ਰਾਬ, ਗਰਮੀਆਂ ਦੇ ਫ਼ਲਾਂ ਅਤੇ ਤੇਲ ਦੀ ਪੈਦਾਵਾਰ
ਕਰਨੀ ਚਾਹੀਦੀ ਹੈ। ਜੋ ਵੀ ਤੁਸੀਂ ਉਪਜ ਪੈਦਾ ਕਰੋ ਉਸਨੂੰ
ਆਪਣੇ ਜਮ੍ਹਾਂ ਕਰਨ ਵਾਲੇ ਘੜਿਆਂ ਵਿੱਚ ਰੱਖ ਦਿਓ। ਉਨ੍ਹਾਂ
ਕਸਬਿਆਂ ਵਿੱਚ ਰਹੋ ਜਿਨ੍ਹਾਂ ਨੂੰ ਤੁਸੀਂ ਆਪਣੇ ਅਧਿਕਾਰ ਹੇਠਾਂ ਲੈ
ਚੁੱਕੇ ਹੋ।"

11ਯਹੂਦਾਹ ਦੇ ਉਹ ਸਾਰੇ ਲੋਕਾਂ ਨੇ ਜਿਹੜੇ ਮੋਆਬ, ਅੰਮੋਨ,
ਅਦੋਮ ਅਤੇ ਹੋਰ ਸਾਰੇ ਦੇਸ਼ਾਂ ਵਿੱਚ ਰਹਿੰਦੇ ਸਨ, ਨੇ ਸੁਣਿਆ ਕਿ
ਬਾਬਲ ਦੇ ਰਾਜੇ ਨੇ ਯਹੂਦਾਹ ਦੇ ਕੁਝ ਲੋਕਾਂ ਨੂੰ ਉਸ ਧਰਤੀ ਤੇ
ਛੱਡ ਦਿੱਤਾ ਸੀ। ਅਤੇ ਉਨ੍ਹਾਂ ਨੇ ਇਹ ਵੀ ਸੁਣਿਆ ਕਿ ਬਾਬਲ ਦੇ
ਰਾਜੇ ਨੇ ਅਹੀਕਾਮ ਦੇ ਪੁੱਤਰ ਅਤੇ ਸ਼ਾਫ਼ਾਨ ਦੇ ਪੋਤਰੇ ਗਲਦਯਾਹ
ਨੂੰ ਉਨ੍ਹਾਂ ਉੱਪਰ ਹਕੂਮਤ ਕਰਨ ਲਈ ਚੁਣਿਆ ਸੀ। 12ਜਦੋਂ
ਯਹੂਦਾਹ ਦੇ ਉਨ੍ਹਾਂ ਲੋਕਾਂ ਨੇ ਇਹ ਖਬਰ ਸੁਣੀ, ਉਹ ਯਹੂਦਾਹ
ਦੀ ਧਰਤੀ ਉੱਤੇ ਵਾਪਸ ਪਰਤ ਆਏ। ਉਹ ਉਨ੍ਹਾਂ ਸਾਰੇ ਮੁਲਕਾਂ
ਵਿੱਚੋਂ ਗਦਲਯਾਹ ਕੋਲ ਮਿਸਪਾਹ ਵਾਪਸ ਆ ਗਏ ਜਿੱਥੇ ਕਿਤੇ
ਵੀ ਉਹ ਖਿਲਰ ਗਏ ਸਨ। ਇਸ ਲਈ ਉਹ ਵਾਪਸ ਆ ਗਏ
ਅਤੇ ਉਨ੍ਹਾਂ ਨੇ ਸ਼ਰਾਬ ਅਤੇ ਗਰਮੀਆਂ ਦੇ ਫ਼ਲਾਂ ਦੀ ਵੱਡੀ ਫ਼ਸਲ
ਇਕੱਤ੍ਰ ਕੀਤੀ।

13ਯੋਹਾਨਾਨ, ਵਲਦ ਕਾਰੇਆਹ, ਅਤੇ ਯਹੂਦਾਹ ਦੀ ਫ਼ੌਜ ਦੇ
ਹੋਰ ਸਾਰੇ ਅਧਿਕਾਰੀ ਜਿਹੜੇ ਹਾਲੇ ਵੀ ਖੇਤਾਂ ਵਿੱਚ ਸਨ,
ਗਦਲਯਾਹ ਕੋਲ ਆ ਗਏ। ਗਦਲਯਾਹ ਮਿਸਪਾਹ ਕਸਬੇ ਵਿੱਚ
ਸੀ। 14ਯੋਹਾਨਾਨ ਅਤੇ ਉਸਦੇ ਨਾਲ ਦੇ ਹੋਰਨਾਂ ਅਧਿਕਾਰੀਆਂ
ਨੇ ਗਦਲਯਾਹ ਨੂੰ ਆਖਿਆ, "ਕੀ ਤੁਸੀਂ ਜਾਣਦੇ ਹੋ ਕਿ ਅੰਮੋਨੀ
ਲੋਕਾਂ ਦਾ ਰਾਜਾ ਬਅਲੀਸ ਤੁਹਾਨੂੰ ਮਾਰਨਾ ਚਾਹੁੰਦਾ ਹੈ? ਉਸਨੇ
ਨਥਨਯਾਹ ਦੇ ਪੁੱਤਰ ਇਸ਼ਮਾਏਲ ਨੂੰ ਤੁਹਾਨੂੰ ਮਾਰਨ ਲਈ ਘੱਲਿਆ
ਹੈ।" ਪਰ ਅਹੀਕਾਮ ਦੇ ਪੁੱਤਰ ਗਦਲਯਾਹ ਨੇ ਉਨ੍ਹਾਂ ਉੱਤੇ
ਇਤਬਾਰ ਨਹੀਂ ਕੀਤਾ।

15ਫ਼ੇਰ ਕਾਰੇਆਹ ਦੇ ਪੁੱਤਰ ਯੋਹਾਨਾਨ ਨੇ ਮਿਸਪਾਹ ਵਿੱਚ
ਗਦਲਯਾਹ ਨਾਲ ਗੁਪਤ ਰੂਪ ਵਿੱਚ ਗੱਲ ਕੀਤੀ। ਯੋਹਾਨਾਨ ਨੇ
ਗਦਲਯਾਹ ਨੂੰ ਆਖਿਆ, "ਮੈਨੂੰ ਜਾਣ ਦਿਓ ਅਤੇ ਨਥਨਯਾਹ
ਦੇ ਪੁੱਤਰ ਇਸ਼ਮਾਏਲ ਨੂੰ ਕਤਲ ਕਰ ਲੈਣ ਦਿਓ। ਕੋਈ ਵੀ
ਬੰਦਾ ਇਸ ਬਾਰੇ ਨਹੀਂ ਜਾਣ ਸਕੇਗਾ। ਸਾਨੂੰ ਚਾਹੀਦਾ ਹੈ ਕਿ
ਇਸ਼ਮਾਏਲ ਨੂੰ ਤੁਹਾਨੂੰ ਮਾਰਨ ਨਾ ਦੇਈਏ। ਇਸ ਤਰ੍ਹਾਂ ਨਾਲ ਤਾਂ
ਯਹੂਦਾਹ ਦੇ ਉਹ ਸਾਰੇ ਲੋਕ ਜਿਹੜੇ ਤੁਹਾਡੇ ਆਲੇ-ਦੁਆਲੇ
ਇਕੱਠੇ ਹੋਏ ਨੇ ਫ਼ੇਰ ਇੱਕ ਵਾਰ ਵੱਖ-ਵੱਖ ਦੇਸ਼ਾਂ ਵਿੱਚ ਖਿੱਲਰ
ਜਾਣਗੇ। ਅਤੇ ਇਸਦਾ ਅਰਥ ਇਹ ਹੋਵੇਗਾ ਕਿ ਯਹੂਦਾਹ ਦੇ
ਥੋੜੇ ਜਿੰਨੇ ਬਚੇ ਹੋਏ ਲੋਕ ਵੀ ਖਤਮ ਹੋ ਜਾਣਗੇ।"

16ਪਰ ਅਹੀਕਾਮ ਦੇ ਪੁੱਤਰ ਗਦਲਯਾਹ ਨੇ ਕਾਰੇਆਹ ਦੇ
ਪੁੱਤਰ ਯੋਹਾਨਾਨ ਨੂੰ ਆਖਿਆ, "ਇਸ਼ਮਾਏਲ ਨਹੀਂ ਮਾਰਨਾ।
ਜਿਹੜੀਆਂ ਗੱਲਾਂ ਤੁਸੀਂ ਇਸ਼ਮਾਏਲ ਬਾਰੇ ਆਖ ਰਹੇ ਹੋ ਉਹ
ਠੀਕ ਨਹੀਂ ਹਨ।"

41 ਸੱਤਵੇਂ ਮਹੀਨੇ ਵਿੱਚ ਨਥਨਯਾਹ ਦਾ ਪੁੱਤਰ
ਇਸ਼ਮਾਏਲ (ਜੋ ਕਿ ਅਲੀਸ਼ਾਮਾ ਦਾ ਪੋਤਰਾ ਸੀ)
ਅਹੀਕਾਮ ਦੇ ਪੁੱਤਰ ਗਦਲਯਾਹ ਕੋਲ ਆਇਆ। ਇਸ਼ਮਾਏਲ
ਆਪਣੇ ਦਸ ਬੰਦਿਆਂ ਨਾਲ ਆਇਆ। ਉਹ ਬੰਦੇ ਮਿਸਪਾਹ
ਕਸਬੇ ਅੰਦਰ ਆਏ। ਇਸ਼ਮਾਏਲ ਰਾਜੇ ਦੇ ਪਰਿਵਾਰ ਦਾ ਮੈਂਬਰ
ਸੀ। ਉਹ ਯਹੂਦਾਹ ਦੇ ਰਾਜੇ ਦਾ ਇੱਕ ਅਧਿਕਾਰੀ ਰਹਿ ਚੁੱਕਿਆ
ਸੀ। ਇਸ਼ਮਾਏਲ ਅਤੇ ਉਸਦੇ ਆਦਮੀਆਂ ਨੇ ਗਦਲਯਾਹ ਨਾਲ
ਭੋਜਨ ਕੀਤਾ। 2ਜਦੋਂ ਉਹ ਇਕੱਠੇ ਭੋਜਨ ਕਰ ਰਹੇ ਸਨ,
ਇਸ਼ਮਾਏਲ ਅਤੇ ਉਸਦੇ ਦਸ ਬੰਦੇ ਉੱਠੇ ਅਤੇ ਉਨ੍ਹਾਂ ਨੇ ਅਹੀਕਾਮ
ਦੇ ਪੁੱਤਰ ਗਦਲਯਾਹ ਨੂੰ ਤਲਵਾਰ ਨਾਲ ਕਤਲ ਕਰ ਦਿੱਤਾ।
ਗਦਲਯਾਹ ਹੀ ਉਹ ਬੰਦਾ ਸੀ ਜਿਸਦੀ ਬਾਬਲ ਦੇ ਰਾਜੇ ਨੇ
ਯਹੂਦਾਹ ਦੇ ਗਵਰਨਰ ਵਜੋਂ ਚੋਣ ਕੀਤੀ ਸੀ। 3ਇਸ਼ਮਾਏਲ ਨੇ
ਯਹੂਦਾਹ ਦੇ ਉਨ੍ਹਾਂ ਸਾਰੇ ਬੰਦਿਆਂ ਨੂੰ ਮਾਰ ਦਿੱਤਾ ਜਿਹੜੇ ਮਿਸਪਾਹ

ਕਸਬੇ ਵਿੱਚ ਗਦਲਯਾਹ ਦੇ ਨਾਲ ਸਨ। ਇਸ਼ਮਾਏਲ ਨੇ ਬਾਬਲ
ਦੇ ਉਨ੍ਹਾਂ ਸਿਪਾਹੀਆਂ ਨੂੰ ਵੀ ਮਾਰ ਦਿੱਤਾ ਜਿਹੜੇ ਗਦਲਯਾਹ ਦੇ
ਨਾਲ ਸਨ।

4-5ਉਸ ਦਿਨ ਤੋਂ ਮਗਰੋਂ ਜਦੋਂ ਕਿ ਗਦਲਯਾਹ ਕਤਲ ਕੀਤਾ
ਗਿਆ ਸੀ, ਅੱਸੀ ਬੰਦੇ ਮਿਸਪਾਹ ਵਿੱਚ ਆਏ। ਉਹ ਯਹੋਵਾਹ ਦੇ
ਮੰਦਰ ਲਈ ਅਨਾਜ਼ ਦੀਆਂ ਭੇਟਾਂ ਅਤੇ ਧੂਪ ਲਿਆ ਰਹੇ ਸਨ
ਉਨ੍ਹਾਂ ਅੱਸੀ ਬੰਦਿਆਂ ਨੇ ਆਪਣੀਆਂ ਦਾੜ੍ਹੀਆਂ ਮੁਨਾਈਆਂ ਹੋਈਆਂ
ਸਨ, ਆਪਣੇ ਕਪੜੇ ਪਾੜੇ ਹੋਏ ਸਨ ਅਤੇ ਆਪਣੇ ਉੱਤੇ ਜ਼ਖਮ
ਕੀਤੇ ਹੋਏ ਸਨ। ਉਹ ਸ਼ਕਮ, ਸ਼ੀਲੋਹ ਅਤੇ ਸਮਾਰਿਯਾ ਤੋਂ ਆਏ
ਸਨ। ਉਨ੍ਹਾਂ ਵਿੱਚੋਂ ਕਿਸੇ ਨੂੰ ਵੀ ਇਲਮ ਨਹੀਂ ਸੀ ਕਿ ਗਦਲਯਾਹ
ਮਾਰਿਆ ਜਾ ਚੁੱਕਿਆ ਹੈ। 6ਇਸ਼ਮਾਏਲ ਮਿਸਪਾਹ ਨੂੰ ਛੱਡ ਕੇ
ਉਨ੍ਹਾਂ ਅੱਸੀ ਬੰਦਿਆਂ ਨੂੰ ਮਿਲਣ ਲਈ ਗਿਆ। ਜਦੋਂ ਉਹ ਉਨ੍ਹਾਂ
ਨੂੰ ਮਿਲਣ ਲਈ ਜਾ ਰਿਹਾ ਸੀ ਤਾਂ ਰੋਣ ਲੱਗ ਪਿਆ। ਇਸ਼ਮਾਏਲ
ਉਨ੍ਹਾਂ ਅੱਸੀ ਬੰਦਿਆਂ ਨੂੰ ਮਿਲਿਆ ਅਤੇ ਆਖਣ ਲੱਗਾ, "ਆਓ
ਮੇਰੇ ਨਾਲ ਅਹੀਕਾਮ ਦੇ ਪੁੱਤਰ ਗਦਲਯਾਹ ਨੂੰ ਮਿਲੋ।" 7-8ਜਦੋਂ
ਹੀ ਸ਼ਹਿਰ ਪਹੁੰਚੇ, ਇਸ਼ਮਾਏਲ ਅਤੇ ਉਸਦੇ ਨਾਲ ਦੇ ਬੰਦਿਆਂ ਨੇ
ਉਨ੍ਹਾਂ ਅੱਸੀ ਬੰਦਿਆਂ ਨੂੰ ਮਾਰਨਾ ਅਤੇ ਡੂੰਘੇ ਹੌਜ਼ ਵਿੱਚ ਸੁੱਟਣਾ
ਸ਼ੁਰੂ ਕਰ ਦਿੱਤਾ! ਪਰ ਉਨ੍ਹਾਂ ਬੰਦਿਆਂ ਵਿੱਚ ਦਸ ਜਾਣਿਆਂ ਨੇ
ਇਸ਼ਮਾਏਲ ਨੂੰ ਆਖਿਆ ਸਾਨੂੰ ਨਾ ਮਾਰੋ! ਅਸੀਂ ਕੁਝ ਚੀਜ਼ਾਂ ਇੱਕ
ਖੇਤ ਅੰਦਰ ਛੁਪਾਕੇ ਰੱਖੀਆਂ ਹੋਈਆਂ ਹਨ। ਸਾਡੇ ਕੋਲ ਕਣਕ,
ਜੌਂ, ਅਤੇ ਤੇਲ ਅਤੇ ਸ਼ਹਿਦ ਹੈ। ਅਸੀਂ ਉਹ ਚੀਜ਼ਾਂ ਤੈਨੂੰ ਦੇ
ਦੇਵਾਂਗੇ! ਇਸ ਲਈ ਇਸ਼ਮਾਏਲ ਰੁਕ ਗਿਆ ਅਤੇ ਉਨ੍ਹਾਂ ਨੂੰ
ਹੋਰਨਾਂ ਦੇ ਨਾਲ ਕਤਲ ਨਹੀਂ ਕੀਤਾ। 9(ਇਸ਼ਮਾਏਲ ਨੇ ਮੁਰਦਾ
ਲਾਸ਼ਾਂ ਨਾਲ ਹੌਜ਼ ਭਰ ਦਿੱਤਾ – ਅਤੇ ਉਹ ਹੌਜ਼ ਬਹੁਤ ਵੱਡਾ ਸੀ।
ਇਸਨੂੰ ਆਸਾ ਨਾਂ ਦੇ ਯਹੂਦਾਹ ਦੇ ਰਾਜੇ ਨੇ ਬਣਾਇਆ ਸੀ।
ਰਾਜੇ ਨੇ ਇਹ ਹੌਜ਼ ਇਸ ਲਈ ਬਣਵਾਇਆ ਸੀ ਤਾਂ ਜੋ ਲੜਾਈ
ਦੇ ਦਿਨਾਂ ਵਿੱਚ ਸ਼ਹਿਰ ਲਈ ਪਾਣੀ ਮਿਲ ਸਕੇ। ਆਸਾ ਨੇ ਅਜਿਹਾ
ਆਪਣੇ ਸ਼ਹਿਰ ਨੂੰ ਇਸਰਾਏਲ ਦੇ ਰਾਜੇ ਬਆਸ਼ਾ ਤੋਂ ਬਚਾਉਣ
ਲਈ ਕੀਤਾ ਸੀ।)

10ਇਸ਼ਮਾਏਲ ਨੇ ਮਿਸਪਾਹ ਕਸਬੇ ਦੇ ਹੋਰ ਸਾਰੇ ਬੰਦਿਆਂ ਨੂੰ
ਵੀ ਫ਼ੜ ਲਿਆ ਅਤੇ ਅੰਮੋਨੀ ਲੋਕਾਂ ਦੇ ਦੇਸ਼ ਅੰਦਰ ਜਾਣ ਦੀ
ਤਿਆਰੀ ਕਰਨ ਲੱਗਾ। (ਉਨ੍ਹਾਂ ਲੋਕਾਂ ਵਿੱਚ ਰਾਜੇ ਦੀਆਂ ਧੀਆਂ,
ਅਤੇ ਉਹ ਸਾਰੇ ਲੋਕ ਸਨ ਜਿਹੜੇ ਓਥੇ ਪਿੱਛੇ ਰਹਿ ਚੁੱਕੇ ਸਨ।
ਬਾਬਲ ਦੇ ਰਾਜੇ ਦੇ ਖਾਸ ਗਾਰਦਾਂ ਦੇ ਕਮਾਂਡਰ ਨਬੂਜ਼ਰਦਾਨ ਨੇ
ਗਦਲਯਾਹ ਨੂੰ ਉਨ੍ਹਾਂ ਲੋਕਾਂ ਦੀ ਨਿਗਰਾਨੀ ਲਈ ਚੁਣਿਆ ਸੀ।)

11ਯੋਹਾਨਾਨ, ਵਲਦ ਕਾਰੇਆਹ ਅਤੇ ਉਨ੍ਹਾਂ ਹੋਰ ਸਾਰੇ ਫ਼ੌਜੀ
ਅਧਿਕਾਰੀਆਂ, ਜਿਹੜੇ ਉਸਦੇ ਨਾਲ ਸਨ, ਨੇ ਇਸ਼ਮਾਏਲ ਦੇ
ਮੰਦੇ ਕਾਰਿਆਂ ਬਾਰੇ ਸੁਣਿਆ। 12ਇਸ ਲਈ ਯੋਹਾਨਾਨ ਅਤੇ
ਉਸਦੇ ਨਾਲ ਦੇ ਫ਼ੌਜੀ ਅਧਿਕਾਰੀਆਂ ਨੇ ਆਪਣੇ ਬੰਦੇ ਨਾਲ ਲਏ
ਅਤੇ ਨਥਨਯਾਹ ਦੇ ਪੁੱਤਰ ਇਸ਼ਮਾਏਲ ਨਾਲ ਲੜਨ ਲਈ ਚੱਲ
ਪਏ। ਉਨ੍ਹਾਂ ਨੇ ਇਸ਼ਮਾਏਲ ਨੂੰ ਪਾਣੀ ਦੇ ਉਸ ਵੱਡੇ ਤਲਾਅ ਨੇੜੇ
ਫ਼ੜ ਲਿਆ ਜਿਹੜਾ ਗਿਬਓਨ ਦੇ ਕਸਬੇ ਵਿੱਚ ਹੈ। 13ਉਨ੍ਹਾਂ
ਕੈਦੀਆਂ ਨੇ, ਜਿਨ੍ਹਾਂ ਨੂੰ ਇਸ਼ਮਾਏਲ ਨੂੰ ਬੰਦੀ ਬਣਾਇਆ ਸੀ,
ਯੋਹਾਨਾਨ ਅਤੇ ਉਸਦੇ ਫ਼ੌਜੀ ਅਧਿਕਾਰੀਆਂ ਨੂੰ ਦੇਖਿਆ। ਉਹ
ਲੋਕ ਬਹੁਤ ਖੁਸ਼ ਹੋਏ। 14ਤਾਂ ਉਹ ਸਾਰੇ ਲੋਕ, ਜਿਨ੍ਹਾਂ ਨੂੰ ਇਸ਼ਮਾਏਲ
ਨੇ ਮਿਸਪਾਹ ਵਿਖੇ ਬੰਦੀ ਬਣਾਇਆ ਸੀ, ਕਾਰੇਆਹ ਦੇ ਪੁੱਤਰ
ਯੋਹਾਨਾਨ ਵੱਲ ਦੌੜੇ। 15ਪਰ ਇਸ਼ਮਾਏਲ ਅਤੇ ਉਸਦੇ ਅੱਠ
ਸਾਥੀ ਯੋਹਾਨਾਨ ਕੋਲੋਂ ਬਚ ਕੇ ਅੰਮੋਨੀਆਂ ਕੋਲ ਨੱਠ ਗਏ।

16ਇਸ ਤਰ੍ਹਾਂ ਕਾਰੇਆਹ ਦੇ ਪੁੱਤਰ ਯੋਹਾਨਾਨ ਅਤੇ ਉਸਦੇ
ਸਾਰੇ ਫ਼ੌਜੀ ਅਧਿਕਾਰੀਆਂ ਨੇ ਬੰਦੀਵਾਨਾਂ ਨੂੰ ਛੁਡਾਇਆ।
ਇਸ਼ਮਾਏਲ ਨੇ ਗਦਲਯਾਹ ਨੂੰ ਕਤਲ ਕਰ ਦਿੱਤਾ ਸੀ ਅਤੇ ਫ਼ੇਰ
ਉਸਨੇ ਮਿਸਪਾਹ ਦੇ ਉਨ੍ਹਾਂ ਲੋਕਾਂ ਨੂੰ ਬੰਦੀ ਬਣਾ ਲਿਆ ਸੀ। ਬਚੇ
ਹੋਇਆਂ ਵਿੱਚ ਸਨ, ਸਿਪਾਹੀ, ਔਰਤਾਂ, ਬੱਚੇ ਅਤੇ ਸ਼ਾਹੀ ਅਧਿਕਾਰੀ।
ਯੋਹਾਨਾਨ ਉਨ੍ਹਾਂ ਨੂੰ ਗਿਬਓਨ ਸ਼ਹਿਰ ਤੋਂ ਵਾਪਸ ਲੈ ਆਇਆ।

### ਮਿਸਰ ਨੂੰ ਬਚ ਨਿਕਲਣਾ

17-18ਯੋਹਾਨਾਨ ਅਤੇ ਹੋਰ ਫ਼ੌਜੀ ਅਧਿਕਾਰੀ ਕਸਦੀਆਂ ਤੋਂ
ਭੈਭੀਤ ਸਨ। ਬਾਬਲ ਦੇ ਰਾਜੇ ਨੇ ਗਦਲਯਾਹ ਨੂੰ ਯਹੂਦਾਹ ਦੇ
ਗਵਰਨਰ ਵਜੋਂ ਚੁਣਿਆ ਸੀ। ਪਰ ਇਸ਼ਮਾਏਲ ਨੇ ਗਦਲਯਾਹ
ਨੂੰ ਕਤਲ ਕਰ ਦਿੱਤਾ ਸੀ, ਅਤੇ ਯੋਹਾਨਾਨ ਭੈਭੀਤ ਸੀ ਕਿ ਕਸਦੀ
ਗੁੱਸੇ ਹੋਣਗੇ। ਇਸ ਲਈ ਉਨ੍ਹਾਂ ਨੇ ਮਿਸਰ ਭੱਜ ਜਾਣ ਦਾ ਫ਼ੈਸਲਾ
ਕੀਤਾ। ਮਿਸਰ ਜਾਂਦਿਆਂ ਹੋਇਆਂ ਉਹ ਰਸਤੇ ਵਿੱਚ ਗੇਰੂਥ
ਕਿਮਹਾਮ ਰੁਕੇ। ਗੇਰੂਥ ਕਿਮਹਾਮ ਬੈਤਲਹਮ ਦੇ ਨੇੜੇ ਹੈ।

42 ਹਾਲੇ ਜਦੋਂ ਉਹ ਗੇਰੂਥ ਕਿਮਹਾਮ ਵਿੱਚ ਹੀ ਸਨ ਤਾਂ
ਯੋਹਾਨਾਨ ਅਤੇ ਹੋਸ਼ਅਯਾਹ ਦਾ ਇੱਕ ਪੁੱਤਰ ਜਿਸਦਾ
ਨਾਂ ਯਜ਼ਨਯਾਹ ਸੀ, ਨਬੀ ਯਿਰਮਿਯਾਹ ਵੱਲ ਗਏ। ਸਾਰੇ ਫ਼ੌਜੀ
ਅਧਿਕਾਰੀ ਯੋਹਾਨਾਨ ਅਤੇ ਯਜ਼ਨਯਾਹ ਦੇ ਨਾਲ ਗਏ। ਸਾਰੇ
ਬੰਦੇ ਛੋਟੇ ਤੋਂ ਲੈਕੇ ਵੱਡੇ ਤੱਕ, ਯਿਰਮਿਯਾਹ ਵੱਲ ਗਏ। 2ਉਨ੍ਹਾਂ
ਸਾਰੇ ਲੋਕਾਂ ਨੇ ਉਸਨੂੰ ਆਖਿਆ, "ਯਿਰਮਿਯਾਹ ਮਿਹਰਬਾਨੀ ਕਰਕੇ
ਜੋ ਅਸੀਂ ਆਖਦੇ ਹਾਂ ਉਸਨੂੰ ਧਿਆਨ ਨਾਲ ਸੁਣੋ। ਯਹੋਵਾਹ
ਆਪਣੇ ਪਰਮੇਸ਼ੁਰ ਅੱਗੇ ਉਨ੍ਹਾਂ ਸਾਰੇ ਲੋਕਾਂ ਲਈ, ਜਿਹੜੇ ਯਹੂਦਾਹ
ਦੇ ਪਰਿਵਾਰ ਵਿੱਚੋਂ ਬਚੇ ਰਹਿ ਗਏ ਹਨ, ਪ੍ਰਾਰਥਨਾ ਕਰੋ।
ਯਿਰਮਿਯਾਹ, ਇਹ ਤਾਂ ਤੁਸੀਂ ਦੇਖਦੇ ਹੀ ਹੋ ਕਿ ਸਾਡੇ ਵਿੱਚੋਂ
ਬਹੁਤੇ ਲੋਕ ਨਹੀਂ ਬਚੇ ਹੋਏ। ਇੱਕ ਵੇਲੇ ਅਸੀਂ ਬਹੁਤ ਸਾਂ।
3ਯਿਰਮਿਯਾਹ ਯਹੋਵਾਹ ਆਪਣੇ ਪਰਮੇਸ਼ੁਰ ਅੱਗੇ ਪ੍ਰਾਰਥਨਾ ਕਰ
ਕਿ ਉਹ ਸਾਨੂੰ ਦੱਸੇ ਕਿ ਅਸੀਂ ਕਿੱਧਰ ਜਾਈਏ ਅਤੇ ਕੀ ਕਰੀਏ।"

4ਤਦੋਂ ਨਬੀ ਯਿਰਮਿਯਾਹ ਨੇ ਜਵਾਬ ਦਿੱਤਾ, "ਮੈਂ ਉਨ੍ਹਾਂ ਗੱਲਾਂ
ਨੂੰ ਸਮਝਦਾ ਹਾਂ ਜੋ ਤੁਸੀਂ ਮੇਰੇ ਪਾਸੋਂ ਕਰਵਾਉਣਾ ਚਾਹੁੰਦੇ ਹੋ। ਮੈਂ
ਯਹੋਵਾਹ ਤੁਹਾਡੇ ਪਰਮੇਸ਼ੁਰ ਅੱਗੇ ਪ੍ਰਾਰਥਨਾ ਕਰਾਂਗਾ ਜਿਹੀ ਕਿ
ਤੁਸੀਂ ਮੈਂ ਕਰਨ ਲਈ ਆਖਿਆ ਹੈ। ਮੈਂ ਤੁਹਾਨੂੰ ਉਹ ਹਰ ਗੱਲ
ਦੱਸ ਦਿਆਂਗਾ ਜੋ ਯਹੋਵਾਹ ਆਖੇਗਾ। ਮੈਂ ਤੁਹਾਡੇ ਪਾਸੋਂ ਕੁਝ ਵੀ
ਨਹੀਂ ਛੁਪਾਵਾਂਗਾ।"

5ਫ਼ੇਰ ਉਨ੍ਹਾਂ ਲੋਕਾਂ ਨੇ ਯਿਰਮਿਯਾਹ ਨੂੰ ਆਖਿਆ, "ਅਸੀਂ ਹਰ
ਉਹ ਗੱਲ ਕਰਨ ਦਾ ਇਕਰਾਰ ਕਰਦੇ ਹਾਂ ਜਿਹੜੀ ਤੁਹਾਨੂੰ ਯਹੋਵਾਹ
ਤੁਹਾਡਾ ਪਰਮੇਸ਼ੁਰ ਸਾਨੂੰ ਦੱਸਣ ਲਈ ਭੇਜਦਾ ਹੈ, ਜੇਕਰ ਅਸੀਂ
ਨਹੀਂ ਕਰਾਂਗੇ, ਯਹੋਵਾਹ ਸਾਡੇ ਵਿਰੁੱਧ ਸੱਚਾ ਅਤੇ ਵਫ਼ਾਦਾਰ ਗਵਾਹ
ਹੋਵੇ। 6ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ ਕਿ ਅਸੀਂ ਸੰਦੇਸ਼ ਨੂੰ
ਪਸੰਦ ਕਰਦੇ ਹਾਂ ਜਾਂ ਨਹੀਂ ਕਰਦੇ। ਅਸੀਂ ਯਹੋਵਾਹ ਆਪਣੇ

ਪਰਮੇਸ਼ੁਰ ਦਾ ਹੁਕਮ ਮੰਨਾਂਗੇ। ਅਸੀਂ ਤੁਹਾਨੂੰ ਯਹੋਵਾਹ ਵੱਲ ਉਸਦੇ
ਸੰਦੇਸ਼ ਲਈ ਭੇਜ ਰਹੇ ਹਾਂ। ਜੋ ਵੀ ਉਹ ਆਖੇਗਾ ਅਸੀਂ ਮੰਨਾਂਗੇ।
ਫ਼ੇਰ ਸਾਡੇ ਨਾਲ ਚੰਗੀਆਂ ਗੱਲਾਂ ਵਾਪਰਨਗੀਆਂ। ਹਾਂ, ਅਸੀਂ
ਆਪਣੇ ਯਹੋਵਾਹ ਪਰਮੇਸ਼ੁਰ ਦਾ ਹੁਕਮ ਮੰਨਾਂਗੇ।"

7ਦਸਾਂ ਦਿਨਾਂ ਦੇ ਅੰਤ ਉੱਤੇ, ਯਿਰਮਿਯਾਹ ਨੂੰ 8ਯਹੋਵਾਹ ਦਾ
ਸੰਦੇਸ਼ ਮਿਲਿਆ। ਫ਼ੇਰ ਯਿਰਮਿਯਾਹ ਨੇ ਕਾਰੇਆਹ ਦੇ ਪੁੱਤਰ
ਯੋਹਾਨਾਨ ਅਤੇ ਉਸਦੇ ਨਾਲ ਦੇ ਫ਼ੌਜੀ ਅਧਿਕਾਰੀਆਂ ਨੂੰ ਇਕੱਠਿਆਂ
ਬੁਲਾਇਆ। ਯਿਰਮਿਯਾਹ ਨੇ ਛੋਟੇ ਤੋਂ ਲੈਕੇ ਵੱਡੇ ਤੀਕ ਹੋਰਨਾਂ
ਸਭ ਲੋਕਾਂ ਨੂੰ ਇਕੱਠੇ ਹੋਕੇ ਆਉਣ ਲਈ ਆਖਿਆ। 9ਫ਼ੇਰ
ਯਿਰਮਿਯਾਹ ਨੇ ਉਨ੍ਹਾਂ ਨੂੰ ਆਖਿਆ, "ਯਹੋਵਾਹ, ਇਸਰਾਏਲ ਦੇ
ਲੋਕਾਂ ਦਾ ਪਰਮੇਸ਼ੁਰ ਇਹ ਆਖਦਾ ਹੈ। ਤੁਸੀਂ ਮੈਨੂੰ ਉਸਦੇ ਕੋਲ
ਭੇਜਿਆ। ਮੈਂ ਯਹੋਵਾਹ ਓਹ ਗੱਲ ਪੁੱਛੀ ਜੋ ਤੁਸੀਂ ਮੈਨੂੰ ਪੁੱਛਣ
ਲਈ ਆਖਿਆ ਸੀ। ਇਹੀ ਹੈ ਜੋ ਯਹੋਵਾਹ ਆਖਦਾ ਹੈ: 10'ਜੇ
ਤੁਸੀਂ ਲੋਕ ਯਹੂਦਾਹ ਵਿੱਚ ਠਹਿਰੋਗੇ ਤਾਂ ਮੈਂ ਤੁਹਾਨੂੰ ਤਾਕਤਵਰ
ਬਣਾਵਾਂਗਾ – ਮੈਂ ਤੁਹਾਨੂੰ ਤਬਾਹ ਨਹੀਂ ਕਰਾਂਗਾ। ਮੈਂ ਤੁਹਾਨੂੰ
ਬੀਜਾਂਗਾ, ਪੁੱਟਾਂਗਾ ਨਹੀਂ। ਅਜਿਹਾ ਮੈਂ ਇਸ ਲਈ ਕਰਾਂਗਾ ਕਿਉਂ
ਕਿ ਮੈਂ ਉਨ੍ਹਾਂ ਭਿਆਨਕ ਗੱਲਾਂ ਕਰਕੇ ਬਹੁਤ ਉਦਾਸ ਹਾਂ ਜਿਹੜੀਆਂ
ਮੈਂ ਤੁਹਾਡੇ ਉੱਤੇ ਵਾਪਰਨ ਦਿੱਤੀਆਂ। 11ਹੁਣ ਤੁਸੀਂ ਬਾਬਲ ਦੇ
ਰਾਜੇ ਤੋਂ ਭੈਭੀਤ ਹੋ। ਪਰ ਉਸਤੋਂ ਭੈਭੀਤ ਨਾ ਹੋਵੋ। ਬਾਬਲ ਦੇ
ਰਾਜੇ ਤੋਂ ਡਰੋ ਨਾ', ਯਹੋਵਾਹ ਦਾ ਇਹ ਸੰਦੇਸ਼ ਹੈ, 'ਕਿਉਂ ਕਿ ਮੈਂ
ਤੁਹਾਡੇ ਨਾਲ ਹਾਂ। ਮੈਂ ਤੁਹਾਨੂੰ ਬਚਾਵਾਂਗਾ। ਮੈਂ ਤੁਹਾਨੂੰ ਮੁਸ਼ਕਿਲ
ਵਿੱਚੋਂ ਕੱਢਾਂਗਾ। ਉਹ ਤੁਹਾਡੇ ਉੱਪਰ ਹੱਥ ਨਹੀਂ ਪਾ ਸਕੇਗਾ।
12ਮੈਂ ਤੁਹਾਡੇ ਉੱਪਰ ਮਿਹਰਬਾਨ ਹੋਵਾਂਗਾ। ਅਤੇ ਬਾਬਲ ਦਾ
ਰਾਜਾ ਵੀ ਤੁਹਾਡੇ ਉੱਤੇ ਰਹਿਮ ਕਰੇਗਾ। ਅਤੇ ਉਹ ਤੁਹਾਨੂੰ ਤੁਹਾਡੀ
ਧਰਤੀ ਉੱਤੇ ਵਾਪਸ ਲਿਆਵੇਗਾ।' 13ਪਰ ਤੁਸੀਂ ਸ਼ਾਇਦ ਇਹ
ਆਖੋ, 'ਅਸੀਂ ਯਹੂਦਾਹ ਵਿੱਚ ਨਹੀਂ ਠਹਿਰਾਂਗੇ।' ਜੇ ਤੁਸੀਂ ਇਹ
ਆਖੋਗੇ, ਤਾਂ ਤੁਸੀਂ ਯਹੋਵਾਹ ਆਪਣੇ ਪਰਮੇਸ਼ੁਰ ਦੀ ਹੁਕਮ ਅਦੂਲੀ
ਕਰੋਗੇ। 14ਅਤੇ ਸ਼ਾਇਦ ਤੁਸੀਂ ਇਹ ਆਖੋ, 'ਨਹੀਂ, ਅਸੀਂ ਮਿਸਰ
ਵਿੱਚ ਜਾਕੇ ਰਹਾਂਗੇ। ਸਾਨੂੰ ਉਸ ਥਾਂ ਉੱਤੇ ਲੜਾਈ ਦੀ ਚਿੰਤਾ
ਨਹੀਂ ਹੋਵੇਗੀ। ਸਾਨੂੰ ਓਥੇ ਜੰਗ ਦੀਆਂ ਤੂਰ੍ਹੀਆਂ ਨਹੀਂ ਸੁਣਾਈ
ਦੇਣਗੀਆਂ। ਅਤੇ ਮਿਸਰ ਵਿੱਚ ਅਸੀਂ ਭੁੱਖੇ ਵੀ ਨਹੀਂ ਮਰਾਂਗੇ।'
15ਜੇ ਤੁਸੀਂ ਇਹ ਗੱਲਾਂ ਆਖੋਗੇ, ਤਾਂ ਯਹੂਦਾਹ ਦੇ ਬਾਕੀ ਬਚੇ
ਲੋਕੋ, ਤੁਸੀਂ ਯਹੋਵਾਹ ਦਾ ਸੰਦੇਸ਼ ਸੁਣ ਲਵੋ। ਇਹੀ ਹੈ ਜੋ ਯਹੋਵਾਹ
ਸਰਬ ਸ਼ਕਤੀਮਾਨ, ਇਸਰਾਏਲ ਦੇ ਲੋਕਾਂ ਦਾ ਪਰਮੇਸ਼ੁਰ ਆਖਦਾ
ਹੈ: 'ਜੇ ਤੁਸੀਂ ਮਿਸਰ ਵਿੱਚ ਜਾਕੇ ਰਹਿਣ ਦਾ ਫ਼ੈਸਲਾ ਕਰਦੇ ਹੋ
ਤਾਂ ਇਹ ਗੱਲਾਂ ਵਾਪਰਨਗੀਆਂ। 16ਤੁਸੀਂ ਜੰਗ ਦੀ ਤਲਵਾਰ ਤੋਂ
ਭੈਭੀਤ ਹੋ ਪਰ ਇਹ ਤੁਹਾਨੂੰ ਓਥੇ ਹਰਾਵੇਗੀ। ਅਤੇ ਤੁਸੀਂ ਭੁੱਖ
ਦੀ ਚਿੰਤਾ ਕਰ ਰਹੇ ਹੋ ਪਰ ਮਿਸਰ ਵਿੱਚ ਤੁਸੀਂ ਭੁੱਖੇ ਰਹੋਗੇ।
ਤੁਸੀਂ ਓਥੇ ਮਰੋਂਗੇ। 17ਹਰ ਉਹ ਬੰਦਾ ਜਿਹੜਾ ਮਿਸਰ ਵਿੱਚ
ਜਾਕੇ ਰਹਿਣ ਦਾ ਫ਼ੈਸਲਾ ਕਰਦਾ ਹੈ, ਉਹ ਤਲਵਾਰ ਨਾਲ, ਜਾਂ
ਭੁੱਖ ਨਾਲ ਜਾਂ ਭਿਆਨਕ ਬਿਮਾਰੀ ਨਾਲ ਮਰੇਗਾ। ਕੋਈ ਵੀ
ਬੰਦਾ ਜਿਹੜਾ ਮਿਸਰ ਜਾਵੇਗਾ, ਬਚੇਗਾ ਨਹੀਂ। ਉਨ੍ਹਾਂ ਵਿੱਚੋਂ
ਇੱਕ ਵੀ ਬੰਦਾ ਉਨ੍ਹਾਂ ਭਿਆਨਕ ਆਫ਼ਤਾਂ ਤੋਂ ਨਹੀਂ ਬਚ ਸਕੇਗਾ
ਜਿਹੜੀਆਂ ਮੈਂ ਉਨ੍ਹਾਂ ਲਈ ਲੈਕੇ ਆਵਾਂਗਾ।'

18"ਸਰਬ ਸ਼ਕਤੀਮਾਨ ਯਹੋਵਾਹ, ਇਸਰਾਏਲ ਦੇ ਲੋਕਾਂ ਦਾ
ਪਰਮੇਸ਼ੁਰ ਆਖਦਾ ਹੈ: 'ਮੈਂ ਯਰੂਸ਼ਲਮ ਦੇ ਖਿਲਾਫ਼ ਆਪਣਾ ਗੁੱਸਾ
ਦਿਖਾਇਆ। ਮੈਂ ਉਨ੍ਹਾਂ ਲੋਕਾਂ ਨੂੰ ਸਜ਼ਾ ਦਿੱਤੀ ਜਿਹੜੇ ਯਰੂਸ਼ਲਮ
ਵਿੱਚ ਰਹਿੰਦੇ ਸਨ। ਇਸੇ ਤਰ੍ਹਾਂ, ਮੈਂ ਹਰ ਓਸ ਬੰਦੇ ਦੇ ਖਿਲਾਫ਼
ਆਪਣਾ ਗੁੱਸਾ ਦਿਖਾਵਾਂਗਾ ਜਿਹੜਾ ਮਿਸਰ ਜਾਵੇਗਾ। ਹੋਰਨਾਂ
ਲੋਕਾਂ ਨੂੰ ਸਰਾਪ ਦੇਣ ਲਗਿਆ ਲੋਕ ਤੁਹਾਡੀ ਵਰਤੋਂ ਮਿਸਾਲ
ਦੇਣ ਲਈ ਕਰਨਗੇ। ਤੁਸੀਂ ਸਰਾਪ ਦੇ ਸ਼ਬਦ ਵਰਗੇ ਬਣ ਜਾਵੋਗੇ।
ਲੋਕ ਤੁਹਾਡੇ ਕੋਲੋਂ ਸ਼ਰਮਸਾਰ ਹੋਣਗੇ। ਲੋਕ ਤੁਹਾਡੀ ਬੇਇੱਜ਼ਤੀ
ਕਰਨਗੇ। ਅਤੇ ਤੁਸੀਂ ਫ਼ੇਰ ਕਦੇ ਵੀ ਯਹੂਦਾਹ ਨਹੀਂ ਦੇਖ ਸਕੋਗੇ।'

19"ਯਹੂਦਾਹ ਦੇ ਬਚੇ ਹੋਏ ਲੋਕੋ, ਯਹੋਵਾਹ ਨੇ ਤੁਹਾਨੂੰ ਆਖਿਆ
ਸੀ: 'ਮਿਸਰ ਨੂੰ ਨਾ ਜਾਓ।' ਮੈਂ ਤੁਹਾਨੂੰ ਹੁਣ, ਇਸੇ ਵੇਲੇ, ਚੇਤਾਵਨੀ
ਦਿੰਦਾ ਹਾਂ, 20ਤੁਸੀਂ ਲੋਕ ਅਜਿਹੀ ਗ਼ਲਤੀ ਕਰ ਰਹੇ ਹੋ ਜਿਹੜੀ
ਤੁਹਾਡੀ ਮੌਤ ਦਾ ਕਾਰਣ ਬਣੇਗੀ। ਤੁਸੀਂ ਲੋਕਾਂ ਨੂੰ ਮੈਨੂੰ ਯਹੋਵਾਹ
ਆਪਣੇ ਪਰਮੇਸ਼ੁਰ ਕੋਲ ਭੇਜਿਆ ਸੀ। ਤੁਸੀਂ ਮੈਨੂੰ ਆਖਿਆ ਸੀ,
'ਸਾਡੇ ਲਈ ਯਹੋਵਾਹ ਆਪਣੇ ਪਰਮੇਸ਼ੁਰ ਅੱਗੇ ਪ੍ਰਾਰਥਨਾ ਕਰੋ।
ਸਾਨੂੰ ਹਰ ਉਹ ਗੱਲ ਦੱਸੋ ਜੋ ਯਹੋਵਾਹ ਸਾਨੂੰ ਕਰਨ ਲਈ ਆਖਦਾ
ਹੈ। ਅਸੀਂ ਯਹੋਵਾਹ ਦਾ ਹੁਕਮ ਮੰਨਾਂਗੇ।' 21ਇਸ ਲਈ ਅੱਜ, ਮੈਂ
ਤੁਹਾਨੂੰ ਯਹੋਵਾਹ ਦਾ ਸੰਦੇਸ਼ ਦੇ ਦਿੱਤਾ ਹੈ। ਪਰ ਤੁਸੀਂ ਯਹੋਵਾਹ
ਆਪਣੇ ਪਰਮੇਸ਼ੁਰ ਦਾ ਹੁਕਮ ਨਹੀਂ ਮੰਨਿਆ। ਤੁਸੀਂ ਉਹ ਸਾਰੀਆਂ
ਗੱਲਾਂ ਨਹੀਂ ਕੀਤੀਆਂ ਜਿਹੜੀਆਂ ਉਸਨੇ ਮੇਰੇ ਰਾਹੀਂ ਤੁਹਾਨੂੰ
ਕਰਨ ਲਈ ਆਖੀਆਂ ਸਨ। 22ਇਸ ਲਈ ਹੁਣ, ਪੱਕਾ ਕਰੋ ਕਿ
ਤੁਸੀਂ ਇਹ ਗੱਲ ਸਮਝਦੇ ਹੋ: ਤੁਸੀਂ ਲੋਕ ਮਿਸਰ ਵਿੱਚ ਜਾਕੇ
ਰਹਿਣਾ ਚਾਹੁੰਦੇ ਹੋ। ਪਰ ਮਿਸਰ ਵਿੱਚ ਤੁਹਾਡੇ ਨਾਲ ਇਹ ਗੱਲਾਂ
ਵਾਪਰਨਗੀਆਂ। ਤੁਸੀਂ ਤਲਵਾਰ ਨਾਲ, ਜਾਂ ਭੁੱਖ ਨਾਲ, ਜਾਂ
ਭਿਆਨਕ ਬੀਮਾਰੀ ਨਾਲ ਮਰੋਗੇ।"

43 ਇਸ ਤਰ੍ਹਾਂ ਯਿਰਮਿਯਾਹ ਨੇ ਲੋਕਾਂ ਨੂੰ ਯਹੋਵਾਹ ਉਨ੍ਹਾਂ
ਦੇ ਪਰਮੇਸ਼ੁਰ ਦਾ ਸੰਦੇਸ਼ ਦੱਸ ਕੇ ਗੱਲ ਮੁਕਾਈ।
ਯਿਰਮਿਯਾਹ ਨੇ ਉਨ੍ਹਾਂ ਨੂੰ ਹਰ ਉਹ ਗੱਲ ਦੱਸ ਦਿੱਤੀ ਜਿਹੜੀ
ਯਹੋਵਾਹ ਨੇ ਲੋਕਾਂ ਨੂੰ ਦੱਸਣ ਲਈ ਉਸਨੂੰ ਭੇਜਿਆ ਸੀ।

2ਹੋਸ਼ਅਯਾਹ ਦਾ ਪੁੱਤਰ ਅਜ਼ਰਯਾਹ, ਕਾਰੇਆਹ ਦਾ ਪੁੱਤਰ
ਯੋਹਾਨਾਨ ਅਤੇ ਕੁਝ ਹੋਰ ਲੋਕ ਬੜੇ ਗੁਮਾਨੀ ਅਤੇ ਜ਼ਿੱਦੀ ਸਨ।
ਉਹ ਲੋਕ ਯਿਰਮਿਯਾਹ ਨਾਲ ਬਹੁਤ ਗੁੱਸੇ ਹੋ ਗਏ। ਉਨ੍ਹਾਂ ਲੋਕਾਂ
ਨੇ ਯਿਰਮਿਯਾਹ ਨੂੰ ਆਖਿਆ, "ਯਿਰਮਿਯਾਹ, ਤੂੰ ਝੂਠ ਬੋਲ ਰਿਹਾ
ਹੈਂ। ਯਹੋਵਾਹ ਸਾਡੇ ਪਰਮੇਸ਼ੁਰ ਨੇ ਇਹ ਗੱਲਾਂ ਆਖਣ ਲਈ
ਨਹੀਂ ਭੇਜਿਆ, 'ਤੁਹਾਨੂੰ ਲੋਕਾਂ ਨੂੰ ਮਿਸਰ ਵਿੱਚ ਜਾਕੇ ਬਿਲਕੁਲ
ਨਹੀਂ ਰਹਿਣਾ ਚਾਹੀਦਾ।' 3ਯਿਰਮਿਯਾਹ ਸਾਡਾ ਖਿਆਲ ਹੈ ਕਿ
ਨੇਰੀਯਾਹ ਦਾ ਪੁੱਤਰ ਬਾਰੂਕ ਤੈਨੂੰ ਸਾਡੇ ਖਿਲਾਫ਼ ਭੜਕਾ ਰਿਹਾ
ਹੈ। ਉਹ ਚਾਹੁੰਦਾ ਹੈ ਕਿ ਤੂੰ ਸਾਨੂੰ ਬਾਬਲ ਦੇ ਲੋਕਾਂ ਦੇ ਹਵਾਲੇ
ਕਰ ਦੇਵੇ। ਉਹ ਤੇਰੇ ਕੋਲੋਂ ਅਜਿਹਾ ਇਸ ਲਈ ਕਰਾਉਣਾ ਚਾਹੁੰਦਾ
ਹੈ ਤਾਂ ਜੋ ਉਹ ਸਾਨੂੰ ਮਾਰ ਸਕਣ। ਜਾਂ ਉਹ ਤੇਰੇ ਕੋਲੋਂ ਅਜਿਹਾ
ਇਸ ਲਈ ਕਰਾਉਣਾ ਚਾਹੁੰਦਾ ਹੈ ਤਾਂ ਜੋ ਉਹ ਸਾਨੂੰ ਬੰਦੀ ਬਣਾ
ਸਕਣ ਅਤੇ ਸਾਨੂੰ ਬਾਬਲ ਲੈ ਜਾਣ।"

4ਇਸ ਤਰ੍ਹਾਂ ਯੋਹਾਨਾਨ, ਫ਼ੌਜੀ ਅਧਿਕਾਰੀਆਂ ਅਤੇ ਹੋਰ ਸਾਰੇ
ਲੋਕਾਂ ਨੇ ਯਹੋਵਾਹ ਦੇ ਆਦੇਸ਼ ਨੂੰ ਅਪ੍ਰਵਾਨ ਕਰ ਦਿੱਤਾ। ਯਹੋਵਾਹ

ਨੇ ਉਨ੍ਹਾਂ ਨੂੰ ਯਹੂਦਾਹ ਵਿੱਚ ਠਹਿਰਨ ਦਾ ਆਦੇਸ਼ ਦਿੱਤਾ ਸੀ।
5ਪਰ ਯਹੋਵਾਹ ਦਾ ਹੁਕਮ ਮੰਨਣ ਦੀ ਬਜਾਇ ਯੋਹਾਨਾਨ ਅਤੇ
ਫ਼ੌਜੀ ਅਧਿਕਾਰੀ ਉਨ੍ਹਾਂ ਯਹੂਦਾਹ ਦੇ ਬਚੇ ਹੋਏ ਲੋਕਾਂ ਨੂੰ ਮਿਸਰ
ਲੈ ਗਏ। ਅਤੀਤ ਵਿੱਚ ਉਨ੍ਹਾਂ ਬਚੇ ਹੋਏ ਲੋਕਾਂ ਨੂੰ ਦੁਸ਼ਮਣ ਹੋਰਨਾਂ
ਦੇਸ਼ਾਂ ਵਿੱਚ ਲੈ ਗਿਆ ਸੀ। ਪਰ ਉਹ ਯਹੂਦਾਹ ਨੂੰ ਵਾਪਸ ਆ
ਗਏ ਸਨ। 6ਹੁਣ ਯੋਹਾਨਾਨ ਅਤੇ ਸਾਰੇ ਫ਼ੌਜੀ ਅਧਿਕਾਰੀਆਂ ਨੇ
ਸਾਰੇ ਆਦਮੀਆਂ, ਔਰਤਾਂ ਅਤੇ ਬੱਚਿਆਂ ਨੂੰ ਨਾਲ ਲਿਆ ਅਤੇ
ਉਨ੍ਹਾਂ ਨੂੰ ਮਿਸਰ ਲੈ ਗਏ। ਉਨ੍ਹਾਂ ਲੋਕਾਂ ਵਿੱਚ ਰਾਜੇ ਦੀਆਂ ਧੀਆਂ
ਵੀ ਸਨ। (ਨਬੂਜ਼ਰਦਾਨ ਨੇ ਗਦਲਯਾਹ ਨੂੰ ਉਨ੍ਹਾਂ ਲੋਕਾਂ ਦਾ
ਨਿਗਰਾਨ ਥਾਪਿਆ ਸੀ। ਨਬੂਜ਼ਰਦਾਨ ਬਾਬਲ ਦੇ ਰਾਜੇ ਦੇ ਖਾਸ
ਦਸਤੇ ਦਾ ਕਮਾਂਡਰ ਸੀ।) ਯੋਹਾਨਾਨ ਨੇ ਯਿਰਮਿਯਾਹ, ਨਬੀ
ਅਤੇ ਨੇਰੀਯਾਹ ਦੇ ਪੁੱਤਰ ਬਾਰੂਕ ਨੂੰ ਵੀ ਨਾਲ ਲਿਆ। 7ਉਨ੍ਹਾਂ
ਲੋਕਾਂ ਨੇ ਯਹੋਵਾਹ ਦੀ ਗੱਲ ਨਹੀਂ ਸੁਣੀ। ਇਸ ਲਈ ਉਹ ਸਾਰੇ
ਲੋਕ ਮਿਸਰ ਚਲੇ ਗਏ। ਉਹ ਤਹਪਨਹੇਸ ਕਸਬੇ ਵਿੱਚ ਗਏ।

8ਤਹਪਨਹੇਸ ਦੇ ਕਸਬੇ ਵਿੱਚ, ਯਿਰਮਿਯਾਹ ਨੂੰ ਯਹੋਵਾਹ ਦਾ
ਇਹ ਸੰਦੇਸ਼ ਮਿਲਿਆ: 9"ਯਿਰਮਿਯਾਹ, ਕੁਝ ਵੱਡੇ ਪੱਥਰ ਲੈ।
ਉਨ੍ਹਾਂ ਨੂੰ ਤਹਪਨਹੇਸ ਵਿੱਚ ਫ਼ਿਰਊਨ ਦੇ ਸਰਕਾਰੀ ਮਕਾਨ ਦੇ
ਸਾਮ੍ਹਣੇ ਮਿੱਟੀ ਇੱਟਾਂ ਦੇ ਬਣੇ ਹੋਏ ਲਾਂਘੇ ਵਿੱਚ ਦੱਬ ਦੇ। ਇਹ
ਗੱਲ ਉਦੋਂ ਕਰੀਂ ਜਦੋਂ ਯਹੂਦਾਹ ਦੇ ਲੋਕ ਤੇਰੇ ਵੱਲ ਦੇਖ ਰਹੇ
ਹੋਣ। 10ਫ਼ੇਰ ਉਨ੍ਹਾਂ ਯਹੂਦਾਹ ਦੇ ਲੋਕਾਂ ਨੂੰ, ਜਿਹੜੇ ਤੇਰੇ ਵੱਲ
ਦੇਖ ਰਹੇ ਹੋਣ, ਆਖੀਂ: 'ਇਹੀ ਹੈ ਜੋ ਸਰਬ ਸ਼ਕਤੀਮਾਨ ਯਹੋਵਾਹ
ਇਸਰਾਏਲ ਦਾ ਪਰਮੇਸ਼ੁਰ ਆਖਦਾ ਹੈ: ਮੈਂ ਬਾਬਲ ਦੇ ਰਾਜੇ
ਨਬੂਕਦਨੱਸਰ ਨੂੰ ਇੱਥੇ ਬੁਲਾਵਾਂਗਾ। ਉਹ ਮੇਰਾ ਸੇਵਕ ਹੈ। ਅਤੇ
ਮੈਂ ਉਸਦਾ ਤਖਤ ਇਨ੍ਹਾਂ ਪੱਥਰਾਂ ਉੱਪਰ ਸਥਾਪਿਤ ਕਰਾਂਗਾ ਜਿਨ੍ਹਾਂ
ਨੂੰ ਮੈਂ ਇੱਥੇ ਦੱਬਿਆ ਹੈ। ਨਬੂਕਦਨੱਸਰ ਇਨ੍ਹਾਂ ਪੱਥਰਾਂ ਉੱਪਰ
ਆਪਣੀ ਛਤਰੀ ਤਾਣੇਗਾ। 11ਉਹ ਇੱਥੇ ਆਵੇਗਾ ਅਤੇ ਮਿਸਰ
ਉੱਤੇ ਹਮਲਾ ਕਰੇਗਾ। ਉਹ ਉਨ੍ਹਾਂ ਲੋਕਾਂ ਨੂੰ ਮੌਤ ਦੇਵੇਗਾ ਜਿਨ੍ਹਾਂ
ਨੇ ਮਰਨਾ ਹੈ। ਉਹ ਉਨ੍ਹਾਂ ਨੂੰ ਬੰਦੀਵਾਨ ਬਣਾਵੇਗਾ ਜਿਨ੍ਹਾਂ ਨੇ
ਬੰਦੀ ਬਣਨਾ ਹੈ। ਅਤੇ ਉਹ ਉਨ੍ਹਾਂ ਲਈ ਤਲਵਾਰ ਲੈਕੇ ਆਵੇਗਾ
ਜਿਨ੍ਹਾਂ ਨੇ ਤਲਵਾਰ ਨਾਲ ਮਰਨਾ ਹੈ। 12ਨਬੂਕਦਨੱਸਰ ਮਿਸਰ
ਦੇ ਝੂਠੇ ਦੇਵਤਿਆਂ ਦੇ ਮੰਦਰਾਂ ਵਿੱਚ ਅੱਗ ਬਾਲੇਗਾ। ਉਹ ਉਨ੍ਹਾਂ
ਮੰਦਰਾਂ ਨੂੰ ਸਾੜ ਦੇਵੇਗਾ ਅਤੇ ਉਹ ਉਨ੍ਹਾਂ ਬੁੱਤਾਂ ਨੂੰ ਚੁੱਕ ਕੇ ਲੈ
ਜਾਵੇਗਾ। ਜਿਵੇਂ ਇੱਕ ਆਜੜੀ ਆਪਣੇ ਆਪ ਨੂੰ ਗਰਮ ਕਪੜਿਆਂ
ਵਿੱਚ ਲਪੇਟਦਾ ਹੈ, ਨਬੂਕਦਨੱਸਰ ਆਪਣੇ-ਆਪ ਨੂੰ ਮਿਸਰ ਦੀ
ਧਰਤੀ ਨਾਲ ਲਪੇਟੇਗਾ ਅਤੇ ਮਿਸਰ ਨੂੰ ਸੁਰਖਿਅਤ ਛੱਡ ਜਾਵੇਗਾ।
13ਨਬੂਕਦਨੱਸਰ ਉਨ੍ਹਾਂ ਯਾਦਗਾਰੀ ਪੱਥਰਾਂ ਨੂੰ ਤੋੜ ਦੇਵੇਗਾ
ਜਿਹੜੇ ਮਿਸਰ ਵਿੱਚ ਸੂਰਜ ਦੇਵਤੇ ਦੇ ਮੰਦਰ ਵਿੱਚ ਹਨ। ਅਤੇ
ਉਹ ਮਿਸਰ ਦੇ ਝੂਠੇ ਦੇਵਤਿਆਂ ਦੇ ਮੰਦਰਾਂ ਨੂੰ ਸਾੜ ਦੇਵੇਗਾ।'"

## ਮਿਸਰ ਵਿੱਚ ਯਹੂਦਾਹ ਦੇ ਲੋਕਾਂ ਨੂੰ ਯਹੋਵਾਹ ਦਾ ਸੰਦੇਸ਼

44 ਯਿਰਮਿਯਾਹ ਨੂੰ ਯਹੋਵਾਹ ਵੱਲੋਂ ਸੰਦੇਸ਼ ਮਿਲਿਆ।
ਇਹ ਸੰਦੇਸ਼ ਮਿਸਰ ਵਿੱਚ ਰਹਿਣ ਵਾਲੇ ਸਾਰੇ
ਯਹੂਦਾਹ ਦੇ ਲੋਕਾਂ ਲਈ ਸੀ। ਇਹ ਸੰਦੇਸ਼ ਮਿਗਦੋਲ, ਤਹਪਨਹੇਸ,
ਨੋਫ਼ ਅਤੇ ਦੱਖਣੀ ਮਿਸਰ ਦੇ ਕਸਬਿਆਂ ਵਿੱਚ ਰਹਿਣ ਵਾਲੇ
ਯਹੂਦਾਹ ਦੇ ਲੋਕਾਂ ਲਈ ਸੀ। ਸੰਦੇਸ਼ ਇਹ ਸੀ: 2ਸਰਬ ਸ਼ਕਤੀਮਾਨ
ਯਹੋਵਾਹ, ਇਸਰਾਏਲ ਦਾ ਪਰਮੇਸ਼ੁਰ ਆਖਦਾ ਹੈ, "ਤੁਸੀਂ ਲੋਕਾਂ
ਨੇ ਉਨ੍ਹਾਂ ਭਿਆਨਕ ਘਟਨਾਵਾਂ ਨੂੰ ਵਾਪਰਦਿਆਂ ਦੇਖਿਆ
ਜਿਹੜੀਆਂ ਮੈਂ ਯਰੂਸ਼ਲਮ ਸ਼ਹਿਰ ਅਤੇ ਯਹੂਦਾਹ ਦੇ ਸਾਰੇ ਕਸਬਿਆਂ
ਉੱਪਰ ਘਟਾਈਆਂ। ਉਹ ਕਸਬੇ ਹੁਣ ਪੱਥਰਾਂ ਦੇ ਸਖਣੇ ਢੇਰ
ਹਨ। 3ਉਨ੍ਹਾਂ ਥਾਵਾਂ ਨੂੰ ਇਸ ਲਈ ਤਬਾਹ ਕੀਤਾ ਗਿਆ ਸੀ
ਕਿਉਂ ਕਿ ਉਨ੍ਹਾਂ ਵਿੱਚ ਰਹਿਣ ਵਾਲੇ ਲੋਕਾਂ ਨੇ ਮੰਦੇ ਅਮਲ ਕੀਤੇ
ਸਨ। ਉਨ੍ਹਾਂ ਲੋਕਾਂ ਨੇ ਹੋਰਨਾਂ ਦੇਵਤਿਆਂ ਨੂੰ ਬਲੀਆਂ ਚੜ੍ਹਾਈਆਂ
– ਅਤੇ ਇਸ ਨਾਲ ਮੈਨੂੰ ਬਹੁਤ ਗੁੱਸਾ ਚੜ੍ਹਿਆ। ਤੁਸੀਂ ਲੋਕਾਂ ਨੇ
ਅਤੇ ਤੁਹਾਡੇ ਪੁਰਖਿਆਂ ਨੇ ਅਤੀਤ ਵਿੱਚ ਉਨ੍ਹਾਂ ਦੇਵਤਿਆਂ ਦੀ
ਉਪਾਸਨਾ ਨਹੀਂ ਸੀ ਕੀਤੀ। 4ਮੈਂ ਉਨ੍ਹਾਂ ਲੋਕਾਂ ਵੱਲ ਬਾਰ-ਬਾਰ
ਆਪਣੇ ਨਬੀ ਭੇਜੇ। ਉਹ ਨਬੀ ਮੇਰੇ ਸੇਵਾਦਾਰ ਸਨ। ਉਨ੍ਹਾਂ
ਨਬੀਆਂ ਨੇ ਮੇਰਾ ਸੰਦੇਸ਼ ਸੁਣਾਇਆ ਅਤੇ ਲੋਕਾਂ ਨੂੰ ਆਖਿਆ,
'ਇਹ ਭਿਆਨਕ ਗੱਲ ਨਾ ਕਰੋ। ਮੈਂ ਤੁਹਾਡੀ ਬੁੱਤ ਉਪਾਸਨਾ ਨੂੰ
ਨਫ਼ਰਤ ਕਰਦਾ ਹਾਂ।' 5ਪਰ ਉਨ੍ਹਾਂ ਲੋਕਾਂ ਨੇ ਨਬੀਆਂ ਦੀ ਗੱਲ
ਨਹੀਂ ਸੁਣੀ। ਉਨ੍ਹਾਂ ਨੇ ਉਨ੍ਹਾਂ ਨਬੀਆਂ ਵੱਲ ਧਿਆਨ ਨਹੀਂ ਦਿੱਤਾ।
ਉਹ ਲੋਕ ਮੰਦੇ ਕੰਮ ਕਰਨੋ ਨਹੀਂ ਹਟੇ। ਉਹ ਹੋਰਨਾਂ ਦੇਵਤਿਆਂ
ਨੂੰ ਬਲੀਆਂ ਚੜ੍ਹਾਉਣੋ ਨਾ ਹਟੇ। 6ਇਸ ਲਈ, ਮੈਂ ਉਨ੍ਹਾਂ ਲੋਕਾਂ ਦੇ
ਖਿਲਾਫ਼ ਕਹਿਰ ਪ੍ਰਗਟਾਇਆ। ਮੈਂ ਯਹੂਦਾਹ ਦੇ ਕਸਬਿਆਂ ਅਤੇ
ਯਰੂਸ਼ਲਮ ਦੀਆਂ ਗਲੀਆਂ ਨੂੰ ਸਜ਼ਾ ਦਿੱਤੀ। ਮੇਰੇ ਕਹਿਰ ਨੇ
ਯਰੂਸ਼ਲਮ ਅਤੇ ਯਹੂਦਾਹ ਦੇ ਕਸਬਿਆਂ ਨੂੰ ਅੱਜ ਦੇ ਪੱਥਰਾਂ ਦੇ
ਸਖਣੇ ਢੇਰ ਬਣਾ ਦਿੱਤਾ।"

7ਇਸ ਲਈ, ਸਰਬ ਸ਼ਕਤੀਮਾਨ ਯਹੋਵਾਹ, ਇਸਰਾਏਲ ਦਾ
ਪਰਮੇਸ਼ੁਰ, ਆਖਦਾ ਹੈ: "ਤੁਸੀਂ ਬੁੱਤਾਂ ਦੀ ਉਪਾਸਨਾ ਕਰਕੇ
ਆਪਣੇ-ਆਪ ਨੂੰ ਕਿਉਂ ਦੁਖ ਪਹੁੰਚਾ ਰਹੇ ਹੋ? ਤੁਸੀਂ ਆਦਮੀਆਂ,
ਔਰਤਾਂ ਬੱਚਿਆਂ ਅਤੇ ਨਿੱਕੇ ਨਿਆਣਿਆਂ ਨੂੰ ਯਹੂਦਾਹ ਦੇ ਪਰਿਵਾਰ
ਕੋਲੋਂ ਕਿਉਂ ਵੱਖ ਕਰ ਰਹੇ ਹੋ। ਅਤੇ ਇਸ ਤਰ੍ਹਾਂ ਤੁਸੀਂ ਆਪਣੇ
ਆਪ ਨੂੰ ਯਹੂਦਾਹ ਦੇ ਪਰਿਵਾਰ ਤੋਂ ਬਚੇ ਹੋਏ ਲੋਕਾਂ ਤੋਂ ਬਿਨਾ
ਰੱਖ ਰਹੇ ਹੋ। 8ਤੁਸੀਂ ਲੋਕ ਬੁੱਤ ਬਣਾਕੇ ਮੈਨੂੰ ਕਹਿਰਵਾਨ ਕਿਉਂ
ਕਰਨਾ ਚਾਹੁੰਦੇ ਹੋ? ਹੁਣ ਤੁਸੀਂ ਮਿਸਰ ਵਿੱਚ ਰਹਿ ਰਹੇ ਹੋ। ਅਤੇ
ਹੁਣ ਤੁਸੀਂ ਮਿਸਰ ਦੇ ਝੂਠੇ ਦੇਵਤਿਆਂ ਨੂੰ ਬਲੀਆਂ ਚੜ੍ਹਾਕੇ ਮੈਨੂੰ
ਕਿਉਂ ਕਹਿਰਵਾਨ ਬਣਾ ਰਹੇ ਹੋ। ਤੁਸੀਂ ਲੋਕ ਆਪਣੇ-ਆਪ ਨੂੰ
ਤਬਾਹ ਕਰ ਲਵੋਂਗੇ। ਇਹ ਤੁਹਾਡਾ ਆਪਣਾ ਹੀ ਕਸੂਰ ਹੋਵੇਗਾ।
ਤੁਸੀਂ ਆਪਣੇ-ਆਪ ਨੂੰ ਅਜਿਹੀ ਸ਼ੈਅ ਬਣਾ ਲਵੋਂਗੇ ਜਿਸਦੀ
ਹੋਰਨਾਂ ਕੌਮਾਂ ਦੇ ਲੋਕ ਨਿੰਦਿਆ ਕਰਨਗੇ। ਅਤੇ ਦੁਨੀਆਂ ਦੀਆਂ
ਹੋਰ ਸਾਰੀਆਂ ਕੌਮਾਂ ਤੁਹਾਡਾ ਮਜ਼ਾਕ ਉਡਾਉਣਗੀਆਂ। 9ਕੀ ਤੁਸੀਂ
ਉਨ੍ਹਾਂ ਮੰਦੀਆਂ ਗੱਲਾਂ ਨੂੰ ਭੁੱਲ ਗਏ ਹੋ ਜਿਹੜੀਆਂ ਤੁਹਾਡੇ ਪੁਰਖਿਆਂ
ਨੇ ਕੀਤੀ? ਅਤੇ ਕੀ ਤੁਸੀਂ ਉਨ੍ਹਾਂ ਮੰਦੀਆਂ ਗੱਲਾਂ ਨੂੰ ਭੁੱਲ ਗਏ ਹੋ
ਜਿਹੜੀਆਂ ਯਹੂਦਾਹ ਦੇ ਰਾਜਿਆਂ ਅਤੇ ਰਾਣੀਆਂ ਨੇ ਕੀਤੀ? ਕੀ
ਤੁਸੀਂ ਉਨ੍ਹਾਂ ਮੰਦੀਆਂ ਗੱਲਾਂ ਨੂੰ ਭੁੱਲ ਗਏ ਹੋ ਜਿਹੜੀਆਂ ਤੁਸੀਂ
ਅਤੇ ਤੁਹਾਡੀਆਂ ਪਤਨੀਆਂ ਨੇ ਯਹੂਦਾਹ ਵਿੱਚ ਅਤੇ ਯਰੂਸ਼ਲਮ
ਦੀਆਂ ਗਲੀਆਂ ਵਿੱਚ ਕੀਤੀਆਂ? 10ਅੱਜ ਦਿਨ ਤੱਕ ਵੀ ਯਹੂਦਾਹ
ਦੇ ਲੋਕਾਂ ਨੇ ਆਪਣੇ-ਆਪ ਨੂੰ ਨਿਗਰਾਣ ਨਹੀਂ ਬਣਾਇਆ।
ਉਨ੍ਹਾਂ ਨੇ ਮੇਰੇ ਲਈ ਆਦਰ ਦਾ ਪ੍ਰਗਟਾਵਾ ਨਹੀਂ ਕੀਤਾ। ਅਤੇ

ਉਹ ਲੋਕ ਮੇਰੀ ਬਿਵਸਥਾ ਉੱਤੇ ਨਹੀਂ ਚੱਲੇ। ਉਨ੍ਹਾਂ ਨੇ ਉਨ੍ਹਾਂ ਬਿਧੀਆਂ ਦਾ ਪਾਲਣ ਨਹੀਂ ਕੀਤਾ ਜਿਹੜੀਆਂ ਮੈਂ ਤਹਾਨੂੰ ਅਤੇ ਤੁਹਾਡੇ ਪੁਰਖਿਆਂ ਨੂੰ ਦਿੱਤੀਆਂ ਸਨ।"

11ਇਸ ਲਈ, ਇਹੀ ਹੀ ਜੋ ਸਰਬ ਸ਼ਕਤੀਮਾਨ ਯਹੋਵਾਹ, ਇਸਰਾਏਲ ਦਾ ਪਰਮੇਸ਼ੁਰ, ਆਖਦਾ ਹੈ: "ਮੈਂ ਤੁਹਾਡੇ ਉੱਤੇ ਭਿਆਨਕ ਘਟਨਾਵਾਂ ਵਾਪਰਨ ਲਈ ਨਿਰਣਾ ਕੀਤਾ ਹੈ। ਮੈਂ ਯਹੂਦਾਹ ਦੇ ਸਾਰੇ ਪਰਿਵਾਰ ਨੂੰ ਤਬਾਹ ਕਰ ਦੇਵਾਂਗਾ। 12ਯਹੂਦਾਹ ਵਿੱਚੋਂ ਥੋੜੇ ਜਿਹੇ ਲੋਕ ਹੀ ਬਚੇ ਸਨ। ਉਹ ਲੋਕ ਉੱਥੋਂ ਇੱਥੇ ਮਿਸਰ ਵਿੱਚ ਆ ਗਏ ਹਨ। ਪਰ ਮੈਂ ਯਹੂਦਾਹ ਦੇ ਪਰਿਵਾਰ ਦੇ ਉਨ੍ਹਾਂ ਥੋੜੇ ਜਿਹੇ ਬਚੇ ਹੋਏ ਲੋਕਾਂ ਨੂੰ ਵੀ ਤਬਾਹ ਕਰ ਦਿਆਂਗਾ। ਉਹ ਜਾਂ ਤਾਂ ਤਲਵਾਰ ਨਾਲ ਕਤਲ ਹੋਣਗੇ ਜਾਂ ਭੁੱਖ ਨਾਲ ਮਰਨਗੇ। ਉਹ ਅਜਿਹੀ ਸ਼ੈਅ ਹੋਣਗੇ ਕਿ ਹੋਰਨਾਂ ਕੌਮਾਂ ਦੇ ਲੋਕ ਜਿਨ੍ਹਾਂ ਬਾਰੇ ਮੰਦਾ ਬੋਲਣਗੇ। ਉਨ੍ਹਾਂ ਨਾਲ ਕੀ ਵਾਪਰਿਆ, ਹੋਰ ਕੌਮਾਂ ਇਸ ਗੱਲੋਂ ਭੈਭੀਤ ਹੋਣਗੀਆਂ। ਉਹ ਲੋਕ ਸਰਾਪ ਦਾ ਸ਼ਬਦ ਬਣ ਜਾਣਗੇ। ਹੋਰ ਕੌਮਾਂ ਯਹੂਦਾਹ ਦੇ ਉਨ੍ਹਾਂ ਲੋਕਾਂ ਦੀ ਬੇਇੱਜ਼ਤੀ ਕਰਨਗੀਆਂ। 13ਮੈਂ ਉਨ੍ਹਾਂ ਲੋਕਾਂ ਨੂੰ ਸਜ਼ਾ ਦੇਵਾਂਗਾ ਜਿਹੜੇ ਮਿਸਰ ਵਿੱਚ ਰਹਿਣ ਲਈ ਚਲੇ ਗਏ ਹਨ। ਮੈਂ ਤਲਵਾਰ, ਭੁੱਖ ਅਤੇ ਭਿਆਨਕ ਬੀਮਾਰੀ ਰਾਹੀਂ ਉਨ੍ਹਾਂ ਨੂੰ ਸਜ਼ਾ ਦਿਆਂਗਾ। ਮੈਂ ਉਨ੍ਹਾਂ ਲੋਕਾਂ ਨੂੰ ਉਸੇ ਤਰ੍ਹਾਂ ਸਜ਼ਾ ਦਿਆਂਗਾ ਜਿਵੇਂ ਮੈਂ ਯਰੂਸ਼ਲਮ ਸ਼ਹਿਰ ਨੂੰ ਸਜ਼ਾ ਦਿੱਤੀ ਸੀ। 14ਯਹੂਦਾਹ ਦੇ ਬਚੇ ਹੋਏ ਉਨ੍ਹਾਂ ਥੋੜੇ ਜਿਹੇ ਲੋਕਾਂ ਵਿੱਚੋਂ ਇੱਕ ਬੰਦਾ ਵੀ ਮੇਰੀ ਸਜ਼ਾ ਤੋਂ ਨਹੀਂ ਬਚੇਗਾ ਜਿਹੜੇ ਮਿਸਰ ਵਿੱਚ ਰਹਿਣ ਲਈ ਚਲੇ ਗਏ ਹਨ। ਉਨ੍ਹਾਂ ਵਿੱਚੋਂ ਕੋਈ ਵੀ ਯਹੂਦਾਹ ਵਿੱਚ ਵਾਪਸ ਆਉਣ ਲਈ ਨਹੀਂ ਬਚੇਗਾ। ਉਹ ਲੋਕ ਯਹੂਦਾਹ ਵਾਪਸ ਆਉਣਾ ਚਾਹੁੰਦੇ ਹਨ ਅਤੇ ਉੱਥੇ ਰਹਿਣਾ ਚਾਹੁੰਦੇ ਹਨ। ਪਰ ਉਨ੍ਹਾਂ ਲੋਕਾਂ ਵਿੱਚੋਂ ਕੋਈ ਵੀ ਯਹੂਦਾਹ ਵਾਪਸ ਨਹੀਂ ਜਾਵੇਗਾ, ਸ਼ਾਇਦ ਕੁਝ ਇੱਕ ਲੋਕ ਬਚਕੇ ਨਿਕਲ ਸਕਣ।"

15ਯਹੂਦਾਹ ਦੀਆਂ ਬਹੁਤ ਸਾਰੀਆਂ ਔਰਤਾਂ ਜਿਹੜੀਆਂ ਮਿਸਰ ਵਿੱਚ ਰਹਿੰਦੀਆਂ ਸਨ, ਹੋਰਨਾਂ ਦੇਵਤਿਆਂ ਨੂੰ ਬਲੀਆਂ ਚੜ੍ਹਾਉਂਦੀਆਂ ਰਹੀਆਂ ਸਨ। ਉਨ੍ਹਾਂ ਦੇ ਪਤੀ ਇਸ ਗੱਲ ਨੂੰ ਜਾਣਦੇ ਸਨ ਪਰ ਉਨ੍ਹਾਂ ਨੇ ਉਨ੍ਹਾਂ ਨੂੰ ਰੋਕਿਆ ਨਹੀਂ। ਓਥੇ ਯਹੂਦਾਹ ਦੇ ਲੋਕਾਂ ਦਾ ਵੱਡਾ ਸਮੂਹ ਜੁੜਿਆ ਹੋਇਆ ਸੀ। ਉਹ ਯਹੂਦਾਹ ਦੇ ਉਹ ਲੋਕ ਸਨ ਜਿਹੜੇ ਦੱਖਣੀ ਮਿਸਰ ਵਿੱਚ ਰਹਿ ਰਹੇ ਸਨ। ਉਨ੍ਹਾਂ ਔਰਤਾਂ ਦੇ ਪਤੀਆਂ ਨੇ, ਜਿਹੜੇ ਹੋਰਨਾਂ ਦੇਵਤਿਆਂ ਨੂੰ ਬਲੀਆਂ ਚੜ੍ਹਾਉਂਦੇ ਸਨ, ਯਿਰਮਿਯਾਹ ਨੂੰ ਆਖਿਆ, 16ਯਹੋਵਾਹ ਦੇ ਜਿਸ ਸੰਦੇਸ਼ ਦੀ ਤੂੰ ਸਾਡੇ ਨਾਲ ਗੱਲ ਕੀਤੀ ਹੈ ਅਸੀਂ ਉਸਨੂੰ ਨਹੀਂ ਸੁਣਾਂਗੇ।

17"ਅਸੀਂ ਅਕਾਸ਼ ਦੀ ਰਾਣੀ ਨੂੰ ਬਲੀਆਂ ਚੜ੍ਹਾਉਣ ਦਾ ਇਕਰਾਰ ਕੀਤਾ ਹੈ। ਅਤੇ ਅਸੀਂ ਹਰ ਉਹ ਗੱਲ ਕਰਾਂਗੇ ਜਿਸਦਾ ਅਸੀਂ ਇਕਰਾਰ ਕੀਤਾ ਹੈ। ਅਸੀਂ ਉਸਦੀ ਉਪਾਸਨਾ ਕਰਨ ਲਈ ਬਲੀਆਂ ਅਤੇ ਪੀਣ ਦੀਆਂ ਭੇਟਾਂ ਚੜ੍ਹਾਵਾਂਗੇ। ਅਸੀਂ ਅਤੀਤ ਵਿੱਚ ਇਸੇ ਤਰ੍ਹਾਂ ਕੀਤਾ ਸੀ। ਅਤੇ ਸਾਡੇ ਪੁਰਖਿਆਂ, ਸਾਡੇ ਰਾਜਿਆਂ ਅਤੇ ਸਾਡੇ ਅਧਿਕਾਰੀਆਂ ਨੇ ਵੀ ਅਤੀਤ ਵਿੱਚ ਇਵੇਂ ਹੀ ਕੀਤਾ ਸੀ। ਸਾਡੇ ਵਿੱਚੋਂ ਸਾਰਿਆਂ ਨੇ ਯਹੂਦਾਹ ਦੇ ਕਸਬਿਆਂ ਵਿੱਚ ਅਤੇ ਯਰੂਸ਼ਲਮ ਦੀਆਂ ਗਲੀਆਂ ਅੰਦਰ ਇਹੀ ਕੁਝ ਕੀਤਾ ਸੀ। ਉਸ ਸਮੇਂ ਜਦੋਂ ਅਸੀਂ ਅਕਾਸ਼ ਦੀ ਰਾਣੀ* ਦੀ ਉਪਾਸਨਾ ਕਰਦੇ ਸੀ ਤਾਂ ਸਾਡੇ ਪਾਸ ਭੋਜਨ ਦੀ ਕਮੀ ਨਹੀਂ ਸੀ। ਅਸੀਂ ਸਫ਼ਲ ਸਾਂ। ਕੋਈ ਵੀ ਮਾੜੀ ਘਟਨਾ ਸਾਡੇ ਨਾਲ ਨਹੀਂ ਸੀ ਵਾਪਰੀ। 18ਪਰ ਫ਼ੇਰ ਅਸੀਂ ਅਕਾਸ਼ ਦੀ ਰਾਣੀ ਨੂੰ ਬਲੀਆਂ ਚੜ੍ਹਾਉਣੀਆਂ ਬੰਦ ਕਰ ਦਿੱਤੀਆਂ। ਅਤੇ ਅਸੀਂ ਉਸ ਨੂੰ ਪੀਣ ਦੀ ਭੇਟ ਚੜ੍ਹਾਉਣੀ ਬੰਦ ਕਰ ਦਿੱਤੀ। ਜਦੋਂ ਤੋਂ ਅਸੀਂ ਉਸਦੀ ਉਪਾਸਨਾ ਲਈ ਇਹ ਗੱਲਾਂ ਕਰਨੀਆਂ ਛੱਡ ਦਿੱਤੀਆਂ ਹਨ ਤਾਂ ਅਸੀਂ ਸਮਸਿਆਵਾਂ ਵਿੱਚ ਘਿਰ ਗਏ ਹਾਂ। ਸਾਡੇ ਲੋਕ ਤਲਵਾਰ ਅਤੇ ਭੁੱਖ ਨਾਲ ਮਰੇ ਹਨ।"

19ਫ਼ੇਰ ਔਰਤਾਂ ਬੋਲੀਆਂ। ਉਨ੍ਹਾਂ ਨੇ ਯਿਰਮਿਯਾਹ ਨੂੰ ਆਖਿਆ, "ਸਾਡੇ ਪਤੀਆਂ ਨੂੰ ਪਤਾ ਸੀ ਕਿ ਅਸੀਂ ਕੀ ਕਰ ਰਹੀਆਂ ਸਾਂ। ਸਾਨੂੰ ਉਨ੍ਹਾਂ ਨੇ ਅਕਾਸ਼ ਦੀ ਰਾਣੀ ਨੂੰ ਬਲੀਆਂ ਚੜ੍ਹਾਉਣ ਦੀ ਇਜਾਜ਼ਤ ਦਿੱਤੀ ਹੋਈ ਸੀ। ਸਾਨੂੰ ਉਨ੍ਹਾਂ ਵੱਲੋਂ ਉਸਨੂੰ ਪੀਣ ਦੀ ਭੇਟ ਚੜ੍ਹਾਉਣ ਦੀ ਵੀ ਇਜਾਜ਼ਤ ਸੀ। ਸਾਡੇ ਪਤੀਆਂ ਨੂੰ ਪਤਾ ਸੀ ਕਿ ਉਸ ਵਰਗੇ ਲੱਗਣ ਵਾਲੇ ਕੇਕ ਬਣਾਉਂਦੀਆਂ ਸਾਂ।"

20ਫ਼ੇਰ ਯਿਰਮਿਯਾਹ ਨੇ ਉਨ੍ਹਾਂ ਸਾਰੇ ਆਦਮੀਆਂ ਅਤੇ ਔਰਤਾਂ ਨਾਲ ਗੱਲ ਕੀਤੀ। ਉਸਨੇ ਉਨ੍ਹਾਂ ਲੋਕਾਂ ਨਾਲ ਗੱਲ ਕੀਤੀ ਜਿਨ੍ਹਾਂ ਨੇ ਹੁਣੇ ਹੀ ਇਹ ਗੱਲਾਂ ਆਖੀਆਂ ਸਨ। 21ਯਿਰਮਿਯਾਹ ਨੇ ਉਨ੍ਹਾਂ ਲੋਕਾਂ ਨੂੰ ਆਖਿਆ, "ਯਹੋਵਾਹ ਨੂੰ ਯਾਦ ਸੀ ਕਿ ਤੁਸੀਂ ਯਹੂਦਾਹ ਦੇ ਕਸਬਿਆਂ ਅਤੇ ਯਰੂਸ਼ਲਮ ਦੀਆਂ ਗਲੀਆਂ ਅੰਦਰ ਬਲੀਆਂ ਚੜ੍ਹਾਈਆਂ ਸਨ। ਤੁਸੀਂ ਅਤੇ ਤੁਹਾਡੇ ਪੁਰਖਿਆਂ, ਤੁਹਾਡੇ ਰਾਜਿਆਂ ਅਤੇ ਉਸ ਧਰਤੀ ਦੇ ਲੋਕਾਂ ਨੇ ਅਜਿਹਾ ਕੀਤਾ ਸੀ। ਯਹੋਵਾਹ ਨੂੰ ਯਾਦ ਸੀ ਕਿ ਤੁਸੀਂ ਕੀ ਕੀਤਾ ਸੀ ਅਤੇ ਉਸ ਬਾਰੇ ਸੋਚਿਆ ਸੀ। 22ਫ਼ੇਰ ਯਹੋਵਾਹ ਤੁਹਾਡੇ ਬਾਰੇ ਹੋਰ ਧੀਰਜ ਨਹੀਂ ਸੀ ਰੱਖ ਸਕਦਾ। ਯਹੋਵਾਹ ਨੂੰ ਤੁਹਾਡੀਆਂ ਕੀਤੀਆਂ ਭਿਆਨਕ ਗੱਲਾਂ ਨਾਲ ਨਫ਼ਰਤ ਸੀ। ਇਸ ਲਈ ਯਹੋਵਾਹ ਨੇ ਤੁਹਾਡੇ ਦੇਸ਼ ਨੂੰ ਸੱਖਣਾ ਮਾਰੂਥਲ ਬਣਾ ਦਿੱਤਾ। ਹੁਣ ਉੱਥੇ ਕੋਈ ਨਹੀਂ ਰਹਿੰਦਾ। ਹੋਰ ਲੋਕ ਉਸ ਦੇਸ਼ ਦੀ ਨਿੰਦਿਆ ਕਰਦੇ ਨੇ। 23ਉਹ ਸਾਰੀਆਂ ਮੰਦੀਆਂ ਗੱਲਾਂ ਤੁਹਾਡੇ ਨਾਲ ਇਸ ਲਈ ਵਾਪਰੀਆਂ ਕਿਉਂ ਕਿ ਤੁਸੀਂ ਹੋਰਨਾਂ ਦੇਵਤਿਆਂ ਨੂੰ ਬਲੀਆਂ ਚੜ੍ਹਾਈਆਂ ਸਨ। ਤੁਸੀਂ ਯਹੋਵਾਹ ਦੇ ਵਿਰੁੱਧ ਪਾਪ ਕੀਤਾ। ਤੁਸੀਂ ਯਹੋਵਾਹ ਦਾ ਹੁਕਮ ਨਹੀਂ ਮੰਨਿਆ। ਤੁਸੀਂ ਉਸਦੀ ਬਿਵਸਥਾ ਉੱਤੇ ਜਾਂ ਉਸਦੀਆਂ ਦਿੱਤੀਆਂ ਬਿਧੀਆਂ ਉੱਤੇ ਨਹੀਂ ਚੱਲੇ। ਤੁਸੀਂ ਇਕਰਾਰਨਾਮੇ ਦਾ ਆਪਣੇ ਵਾਲਾ ਹਿੱਸਾ ਪੂਰਾ ਨਹੀਂ ਕੀਤਾ।"

24ਫ਼ੇਰ ਯਿਰਮਿਯਾਹ ਨੇ ਉਨ੍ਹਾਂ ਸਾਰੇ ਮਰਦਾਂ ਅਤੇ ਔਰਤਾਂ ਨਾਲ ਗੱਲ ਕੀਤੀ। ਯਿਰਮਿਯਾਹ ਨੇ ਆਖਿਆ, "ਯਹੂਦਾਹ ਦੇ ਤੁਸੀਂ ਸਾਰੇ ਲੋਕੋ, ਜਿਹੜੇ ਹੁਣ ਮਿਸਰ ਵਿੱਚ ਹੋ, ਯਹੋਵਾਹ ਦੇ ਸੰਦੇਸ਼ ਨੂੰ ਸੁਣੋ: 25ਸਰਬ ਸ਼ਕਤੀਮਾਨ ਯਹੋਵਾਹ, ਇਸਰਾਏਲ ਦੇ ਲੋਕਾਂ ਦਾ ਪਰਮੇਸ਼ੁਰ, ਆਖਦਾ ਹੈ: ਤੁਸਾਂ ਔਰਤਾਂ ਨੇ ਉਹੀ ਕੀਤਾ ਜੋ ਤੁਸੀਂ ਆਖਿਆ ਸੀ ਕਿ ਅਸੀਂ ਕਰਾਂਗੀਆਂ। ਤੁਸੀਂ ਆਖਿਆ ਸੀ, "ਅਸੀਂ

---

**ਅਕਾਸ਼ ਦੀ ਰਾਣੀ** ਸੰਭਵਤਾ ਇੱਕ ਝੂਠੀ ਦੇਵੀ। ਉਹ ਕਾਮ ਅਤੇ ਜੰਗ ਦੀ ਦੇਵੀ ਸੀ। ਮਸਾਪੋਤਾਮੀਆਂ ਵਿਚਲੇ ਲੋਕ ਉਸ ਦੀ ਉਪਾਸਨਾ ਕਰਦੇ ਸਨ। ਉਹ ਸੋਚਦੇ ਸਨ ਕਿ ਉਹ ਸ਼ੁੱਕਰ ਗ੍ਰਹਿ ਸੀ, ਜੋ ਕਿ ਅਕਾਸ਼ ਵਿੱਚ ਇੱਕ ਤਾਰੇ ਵਾਂਗ ਦਿਸਦਾ ਹੈ।

ਆਪਣੇ ਕੀਤੇ ਹੋਏ ਇਕਰਾਰਾਂ ਨੂੰ ਨਿਭਾਵਾਂਗੀਆਂ। ਅਸੀਂ ਅਕਾਸ਼
ਦੀ ਰਾਣੀ ਨੂੰ ਬਲੀਆਂ ਅਤੇ ਪੀਣ ਦੀਆਂ ਭੇਟਾਂ ਚੜ੍ਹਾਉਣ ਦਾ
ਇਕਰਾਰ ਕੀਤਾ ਸੀ।" ਇਸ ਲਈ ਅੱਗੇ ਵਧੋ। ਓਹੀ ਗੱਲਾਂ ਕਰੋ
ਜਿਨ੍ਹਾਂ ਦਾ ਤੁਸੀਂ ਇਕਰਾਰ ਕੀਤਾ ਸੀ ਕਿ ਤੁਸੀਂ ਕਰੋਂਗੀਆਂ।
ਆਪਣੇ ਇਕਰਾਰ ਨਿਭਾਓ। **26**ਪਰ ਮਿਸਰ ਵਿੱਚ ਰਹਿਣ ਵਾਲੇ
ਤੁਸੀਂ ਯਹੂਦਾਹ ਦੇ ਸਾਰੇ ਲੋਕੋ, ਯਹੋਵਾਹ ਦੇ ਸੰਦੇਸ਼ ਨੂੰ ਸੁਣੋ: ਮੈਂ
ਆਪਣੇ ਮਹਾਨ ਨਾਮ ਉੱਤੇ ਇਹ ਇਕਰਾਰ ਕਰਦਾ ਹਾਂ: ਮੈਂ
ਇਕਰਾਰ ਕਰਦਾ ਹਾਂ ਕਿ ਯਹੂਦਾਹ ਦਾ ਮਿਸਰ ਵਿੱਚ ਰਹਿਣ
ਵਾਲਾ ਕੋਈ ਵੀ ਬੰਦਾ ਇਕਰਾਰ ਕਰਨ ਲਈ ਮੇਰੇ ਨਾਮ ਦੀ
ਵਰਤੋਂ ਨਹੀਂ ਕਰੇਗਾ। ਉਹ ਕਦੇ ਵੀ ਨਹੀਂ ਆਖਣਗੇ "ਜਿਵੇਂ
ਕਿ ਯਹੋਵਾਹ ਸਾਖੀ ਹੈ, ..." **27**"'ਮੈਂ ਯਹੂਦਾਹ ਦੇ ਉਨ੍ਹਾਂ ਲੋਕਾਂ
ਉੱਤੇ ਨਜ਼ਰ ਰੱਖ ਰਿਹਾ ਹਾਂ। ਪਰ ਮੈਂ ਉਨ੍ਹਾਂ ਉੱਤੇ ਇਸ ਲਈ
ਨਜ਼ਰ ਨਹੀਂ ਰੱਖ ਰਿਹਾ ਕਿ ਉਨ੍ਹਾਂ ਦਾ ਧਿਆਨ ਰੱਖਾਂ। ਮਿਸਰ
ਵਿੱਚ ਰਹਿਣ ਵਾਲੇ ਯਹੂਦਾਹ ਦੇ ਲੋਕ ਭੁੱਖ ਨਾਲ ਮਰਨਗੇ ਅਤੇ
ਤਲਵਾਰਾਂ ਨਾਲ ਮਰਨਗੇ। ਉਹ ਉਨਾਂ ਚਿਰ ਤੱਕ ਮਰਦੇ ਰਹਿਣਗੇ
ਜਿੰਨਾ ਚਿਰ ਤੀਕ ਕਿ ਸਾਰੇ ਖ਼ਤਮ ਨਹੀਂ ਹੋ ਜਾਂਦੇ। **28**ਯਹੂਦਾਹ
ਦੇ ਕੁਝ ਲੋਕ ਤਲਵਾਰ ਰਾਹੀਂ ਮਰਨ ਤੋਂ ਬਚ ਜਾਣਗੇ। ਉਹ
ਮਿਸਰ ਤੋਂ ਯਹੂਦਾਹ ਵਾਪਸ ਆ ਜਾਣਗੇ। ਪਰ ਬਹੁਤ ਥੋੜੇ ਯਹੂਦਾਹ
ਦੇ ਲੋਕ ਹੋਣਗੇ ਜਿਹੜੇ ਬਚ ਰਹਿਣਗੇ। ਯਹੂਦਾਹ ਦੇ ਉਹ ਬਚੇ
ਹੋਏ ਲੋਕ ਜਿਹੜੇ ਮਿਸਰ ਵਿੱਚ ਰਹਿਣ ਲਈ ਆ ਗਏ ਸਨ,
ਜਾਣ ਲੈਣਗੇ ਕਿ ਕਿਸਦੇ ਬੋਲ ਸੱਚ ਨਿਕਲਦੇ ਨੇ। ਉਹ ਜਾਣ
ਲੈਣਗੇ ਕਿ ਕੀ ਮੇਰੇ ਬੋਲ ਸੱਚ ਨਿਕਲਦੇ ਨੇ ਜਾਂ ਉਨ੍ਹਾਂ ਦੇ। **29**ਮੈਂ
ਤੁਹਾਨੂੰ ਲੋਕਾਂ ਨੂੰ ਸਬੂਤ ਦੇਵਾਂਗਾ – ਇਹ ਸੰਦੇਸ਼ ਯਹੋਵਾਹ ਵੱਲੋਂ
ਹੈ – 'ਕਿ ਮੈਂ ਤੁਹਾਨੂੰ ਇੱਥੇ ਮਿਸਰ ਵਿੱਚ ਸਜ਼ਾ ਦਿਆਂਗਾ। ਫ਼ੇਰ
ਤੁਸੀਂ ਪੱਕੀ ਤਰ੍ਹਾਂ ਜਾਣ ਲਵੋਗੇ ਕਿ ਮੇਰੇ ਤੁਹਾਨੂੰ ਦੁਖ ਦੇਣ ਦੇ
ਇਕਰਾਰ ਸੱਚਮੁੱਚ ਵਾਪਰਨਗੇ। **30**ਇਹ ਤੁਹਾਡੇ ਲਈ ਸਬੂਤ
ਹੋਵੇਗਾ ਕਿ ਮੈਂ ਜੋ ਕਹਿੰਦਾ ਹਾਂ ਓਹੋ ਕਰਾਂਗਾ।' ਇਹੀ ਹੈ ਜੋ
ਯਹੋਵਾਹ ਆਖਦਾ ਹੈ: ਫ਼ਿਰਊਨ ਹਾਫ਼ਰਾ ਮਿਸਰ ਦਾ ਰਾਜਾ ਹੈ।
ਉਸਦੇ ਦੁਸ਼ਮਣ ਉਸਨੂੰ ਮਾਰਨਾ ਚਾਹੁੰਦੇ ਹਨ। ਮੈਂ ਫ਼ਿਰਊਨ
ਹਾਫ਼ਰਾ ਨੂੰ ਉਸਦੇ ਦੁਸ਼ਮਣਾਂ ਦੇ ਹਵਾਲੇ ਕਰ ਦਿਆਂਗਾ।
ਸਿਦਕੀਯਾਹ ਯਹੂਦਾਹ ਦਾ ਰਾਜਾ ਸੀ। ਨਬੂਕਦਨੱਸਰ
ਸਿਦਕੀਯਾਹ ਦਾ ਦੁਸ਼ਮਣ ਸੀ। ਅਤੇ ਮੈਂ ਸਿਦਕੀਯਾਹ ਨੂੰ ਉਸਦੇ
ਦੁਸ਼ਮਣ ਦੇ ਹਵਾਲੇ ਕੀਤਾ। ਇਸੇ ਤਰ੍ਹਾਂ, ਮੈਂ ਫ਼ਿਰਊਨ ਹਾਫ਼ਰਾ ਨੂੰ
ਉਸਦੇ ਦੁਸ਼ਮਣ ਦੇ ਹਵਾਲੇ ਕਰ ਦਿਆਂਗਾ।'"

### ਬਾਰੂਕ ਨੂੰ ਇੱਕ ਸੰਦੇਸ਼

**45** ਯਹੋਯਾਕੀਮ ਯੋਸ਼ੀਯਾਹ ਦਾ ਪੁੱਤਰ ਸੀ। ਜਦੋਂ ਯਹੂਦਾਹ
ਦੇ ਰਾਜੇ ਯਹੋਯਾਕੀਮ ਦੇ ਰਾਜ ਦਾ ਚੌਥਾ ਵਰ੍ਹਾ ਸੀ,
ਨਬੀ ਯਿਰਮਿਯਾਹ ਨੇ ਇਹ ਗੱਲਾਂ ਨੇਰੀਯਾਹ ਦੇ ਪੁੱਤਰ ਬਾਰੂਕ ਨੂੰ
ਆਖੀਆਂ। ਬਾਰੂਕ ਨੇ ਇਹ ਗੱਲਾਂ ਇੱਕ ਪੱਤਰੀ ਉੱਤੇ ਲਿਖ ਲਈਆਂ।
ਇਹ ਸੀ ਜੋ ਯਿਰਮਿਯਾਹ ਨੇ ਬਾਰੂਕ ਨੂੰ ਆਖਿਆ ਸੀ: **2**"ਇਹੀ ਹੈ
ਜੋ ਯਹੋਵਾਹ, ਇਸਰਾਏਲ ਦਾ ਪਰਮੇਸ਼ੁਰ ਤੈਨੂੰ ਆਖਦਾ ਹੈ:
**3**'ਬਾਰੂਕ, ਤੂੰ ਆਖਿਆ ਹੈ: ਇਹ ਮੇਰੇ ਲਈ ਬਹੁਤ ਮਾੜੀ ਗੱਲ
ਹੈ। ਯਹੋਵਾਹ ਨੇ ਮੇਰੇ ਦੁੱਖ ਦੇ ਨਾਲ ਮੈਨੂੰ ਗ਼ਮ ਵੀ ਦਿੱਤਾ ਹੈ। ਮੈਂ
ਬਹੁਤ ਥੱਕਿਆ ਹੋਇਆ ਹਾਂ। ਮੈਂ ਆਪਣੇ ਦੁੱਖਾਂ ਨਾਲ ਤਬਾਹ
ਹੋਇਆ ਪਿਆ ਹਾਂ। ਮੈਨੂੰ ਚੈਨ ਨਹੀਂ ਮਿਲਦਾ।'" **4**ਯਹੋਵਾਹ ਨੇ
ਆਖਿਆ, "ਯਿਰਮਿਯਾਹ, ਬਾਰੂਕ ਨੂੰ ਇਹ ਆਖ: 'ਇਹੀ ਹੈ ਜੋ
ਯਹੋਵਾਹ ਆਖਦਾ ਹੈ: ਜੋ ਕੁਝ ਵੀ ਮੈਂ ਉਸਾਰਿਆ ਹੈ ਮੈਂ ਉਸਨੂੰ
ਢਾਹ ਦਿਆਂਗਾ। ਜੋ ਵੀ ਮੈਂ ਬੀਜਿਆ ਹੈ ਮੈਂ ਉਸਨੂੰ ਪੁੱਟ ਦਿਆਂਗਾ।
ਇਹ ਗੱਲ ਮੈਂ ਯਹੂਦਾਹ ਵਿੱਚ ਹਰ ਥਾਂ ਕਰਾਂਗਾ। **5**ਬਾਰੂਕ, ਤੂੰ
ਆਪਣੇ ਲਈ ਮਹਾਨ ਗੱਲਾਂ ਦੀ ਤਾਕ ਵਿੱਚ ਹੈਂ। ਪਰ ਉਨ੍ਹਾਂ
ਗੱਲਾਂ ਦੀ ਤਾਕ ਨਾ ਰੱਖ, ਕਿਉਂ ਕਿ ਮੈਂ ਸਾਰੇ ਲੋਕਾਂ ਉੱਪਰ ਆਫ਼ਤਾਂ
ਭੇਜਾਂਗਾ।' ਯਹੋਵਾਹ ਨੇ ਇਹ ਗੱਲਾਂ ਆਖੀਆਂ 'ਤੈਨੂੰ ਬਹੁਤ ਸਾਰੀਆਂ
ਥਾਵਾਂ ਉੱਤੇ ਜਾਣਾ ਪਵੇਗਾ। ਪਰ ਮੈਂ ਤੈਨੂੰ ਹਰ ਥਾਂ ਤੋਂ ਜਿਉਂਦਿਆਂ
ਨਿਕਲਣ ਦੇਵਾਂਗਾ, ਜਿੱਥੇ ਵੀ ਤੂੰ ਜਾਵੇਂਗਾ।'"

### ਕੌਮਾਂ ਬਾਰੇ ਸੰਦੇਸ਼

**46** ਇਹ ਸੰਦੇਸ਼ ਨਬੀ ਯਿਰਮਿਯਾਹ ਨੂੰ ਮਿਲੇ। ਇਹ ਸੰਦੇਸ਼
ਵੱਖ-ਵੱਖ ਕੌਮਾਂ ਬਾਰੇ ਹਨ।

### ਮਿਸਰ ਬਾਰੇ ਸੰਦੇਸ਼

**2**ਇਹ ਸੰਦੇਸ਼ ਮਿਸਰ ਦੀ ਕੌਮ ਬਾਰੇ ਹੈ। ਇਹ ਸੰਦੇਸ਼ ਫ਼ਿਰਊਨ
ਨਕੋ ਦੀ ਫ਼ੌਜ ਬਾਰੇ ਹੈ। ਨਕੋ ਮਿਸਰ ਦਾ ਰਾਜਾ ਸੀ। ਉਸਦੀ ਫ਼ੌਜ
ਕਰਕਮਿਸ਼ ਦੇ ਕਸਬੇ ਵਿੱਚ ਹਾਰ ਗਈ ਸੀ। ਕਰਕਮਿਸ਼ ਫ਼ਰਾਤ
ਦਰਿਆ ਦੇ ਕੰਢੇ ਹੈ। ਨਬੂਕਦਨੱਸਰ, ਬਾਬਲ ਦੇ ਰਾਜੇ, ਨੇ
ਕਰਕਮਿਸ਼ ਵਿੱਚ ਫ਼ਿਰਊਨ ਨਕੋ ਦੀ ਫ਼ੌਜ ਨੂੰ ਉਦੋਂ ਹਰਾਇਆ
ਸੀ ਜਦੋਂ ਯਹੂਦਾਹ ਦੇ ਰਾਜੇ ਯਹੋਯਾਕੀਮ ਦੇ ਰਾਜ ਦਾ ਚੌਥਾ ਵਰ੍ਹਾ
ਸੀ। ਯਹੋਯਾਕੀਮ ਰਾਜੇ ਯੋਸ਼ੀਯਾਹ ਦਾ ਪੁੱਤਰ ਸੀ। ਇਹ ਯਹੋਵਾਹ
ਦਾ ਸੰਦੇਸ਼ ਮਿਸਰ ਨੂੰ ਹੈ:

**3**"ਆਪਣੀਆਂ ਨਿੱਕੀਆਂ ਤੇ ਵੱਡੀਆਂ ਢਾਲਾਂ ਤਿਆਰ ਕਰ ਲਓ
ਜੰਗ ਵੱਲ ਨੂੰ ਕੂਚ ਕਰੋ।

**4**ਆਪਣੇ ਘੋੜਿਆਂ ਉੱਤੇ ਕਾਠੀਆਂ ਪਾ ਲਵੋ। ਸਿਪਾਹੀਓ,
ਆਪਣਿਆਂ ਘੋੜਿਆ ਉੱਤੇ ਸਵਾਰ ਹੋ ਜਾਵੋ। ਮੈਦਾਨੇ ਜੰਗ ਵੱਲ
ਨੂੰ ਤੁਰ ਪਵੋ। ਆਪਣੇ ਟੋਪ ਪਹਿਨ ਲਵੋ। ਆਪਣੇ ਨੇਜਿਆਂ ਨੂੰ
ਤੇਜ਼ ਕਰ ਲਵੋ। ਆਪਣੇ ਉੱਤੇ ਜ਼ਰਾਬੱਕਤ ਪਾ ਲਵੋ।

**5**ਮੈਂ ਕੀ ਦੇਖਦਾ ਹਾਂ? ਇਹ ਫ਼ੌਜ ਡਰੀ ਹੋਈ ਹੈ। ਸਿਪਾਹੀ
ਮੈਦਾਨ ਵਿੱਚੋਂ ਭੱਜ ਰਹੇ ਨੇ। ਉਨ੍ਹਾਂ ਦੇ ਬਹਾਦਰ ਸਿਪਾਹੀ ਹਾਰੇ
ਹੋਏ ਨੇ। ਉਹ ਕਾਹਲ ਵਿੱਚ ਭੱਜ ਰਹੇ ਨੇ। ਉਹ ਪਿਛਾਂਹ ਮੁੜਕੇ
ਨਹੀਂ ਦੇਖਦੇ। ਹਰ ਥਾਂ ਖਤਰਾ ਮੰਡਲਾਉਂਦਾ ਹੈ।" ਇਹ ਗੱਲਾਂ
ਯਹੋਵਾਹ ਨੇ ਆਖੀਆਂ।

**6**ਤੇਜ਼ ਆਦਮੀ ਨਹੀਂ ਦੌੜ ਸਕਦੇ। ਮਜ਼ਬੂਤ ਸਿਪਾਹੀ ਬਚਕੇ
ਨਹੀਂ ਨਿਕਲ ਸਕਦੇ। ਉਹ ਠੇਢੇ ਖਾਣਗੇ ਤੇ ਸਾਰੇ ਹੀ ਡਿੱਗਣਗੇ।
ਇਹ ਉੱਤਰ ਵਿੱਚ ਫ਼ਰਾਤ ਨਦੀ ਕੰਢੇ ਵਾਪਰੇਗਾ।

**7**ਕੌਣ ਨੀਲ ਨਦੀ ਵਾਂਗ ਆ ਰਿਹਾ ਹੈ? ਕੌਣ ਨਦੀ ਦੇ ਹੜ੍ਹ
ਵਾਂਗ ਆ ਰਿਹਾ ਹੈ?

**8**ਇਹ ਮਿਸਰ ਹੈ, ਜਿਹੜੀ ਚੜ੍ਹਦੀ ਹੋਈ ਨੀਲ ਨਦੀ ਵਾਂਗ ਆ
ਰਿਹਾ ਹੈ। ਇਹ ਮਿਸਰ ਹੈ, ਜੋ ਨਦੀ ਦੇ ਤੇਜ਼ ਵੇਗ ਵਾਂਗ ਆ
ਰਿਹਾ ਹੈ। ਮਿਸਰ ਆਖਦਾ ਹੈ, ਮੈਂ ਆਵਾਂਗਾ ਤੇ ਧਰਤੀ ਨੂੰ ਕੱਜ

ਲਵਾਂਗਾ। ਮੈਂ ਸ਼ਹਿਰਾਂ ਨੂੰ ਅਤੇ ਉਨ੍ਹਾਂ ਦੇ ਵਸਨੀਕਾਂ ਨੂੰ ਤਬਾਹ
ਕਰ ਦਿਆਂਗਾ।'
9ਘੋੜ ਸਵਾਰ ਸਿਪਾਹੀਓ ਜੰਗ ਵਿੱਚ ਹਮਲਾ-ਹਮਲਾ।
ਰੱਥਵਾਨੋ, ਤੇਜ਼ੀ ਨਾਲ ਅੱਗੇ ਵਧੋ। ਬਹਾਦਰ ਯੋਧਿਓ, ਅੱਗੇ ਵਧੋ।
ਕੂਸ਼ ਅਤੇ ਫ਼ੂਟ ਦੇ ਸਿਪਾਹੀਓ, ਆਪਣੀਆਂ ਢਾਲਾਂ ਚੁੱਕ ਲਵੋ।
ਲੂਦੀ ਦੇ ਸਿਪਾਹੀਓ, ਆਪਣੀਆਂ ਕਮਾਨਾਂ ਨੂੰ ਵਰਤੋ।
10ਪਰ ਓਸ ਸਮੇਂ, ਸਾਡਾ ਪ੍ਰਭੂ, ਸਰਬ ਸ਼ਕਤੀਮਾਨ ਯਹੋਵਾਹ
ਹੀ ਜਿੱਤੇਗਾ। ਓਸ ਸਮੇਂ, ਉਹ ਸਜ਼ਾ ਦੇਵੇਗਾ ਜਿਸਦੇ ਉਹ
ਅਧਿਕਾਰੀ ਨੇ। ਯਹੋਵਾਹ ਦੇ ਦੁਸ਼ਮਣ ਸਜ਼ਾ ਪਾਉਣਗੇ ਜਿਸਦੇ
ਉਹ ਅਧਿਕਾਰੀ ਨੇ। ਉਸਦੇ ਖਤਮ ਹੋਣ ਤੀਕ ਤਲਵਾਰ ਮਾਰੇਗੀ।
ਤਲਵਾਰ ਆਪਣੀ ਖੂਨ ਦੀ ਪਿਆਸ ਬੁਝਾਉਣ ਲਈ ਮਾਰੇਗੀ।
ਇਹ ਇਸ ਲਈ ਵਾਪਰੇਗਾ ਕਿਉਂ ਕਿ ਇਹ ਬਲੀ ਸਾਡੇ ਪ੍ਰਭੂ,
ਸਰਬ-ਸ਼ਕਤੀਮਾਨ ਯਹੋਵਾਹ ਲਈ ਹੈ। ਉਹ ਬਲੀ ਮਿਸਰ ਫ਼ੌਜ
ਦੀ, ਉੱਤਰ ਦੀ ਧਰਤੀ ਉੱਤੇ ਫ਼ਰਾਤ ਨਦੀ ਕੰਢੇ ਹੈ।
11ਮਿਸਰ, ਗਿਲਆਦ ਨੂੰ ਜਾ ਅਤੇ ਕੋਈ ਦਵਾ-ਦਾਰੂ ਲਿਆ।
ਤੂੰ ਬਹੁਤ ਦਵਾ-ਦਾਰੂ ਕਰੇਂਗਾ, ਪਰ ਤੈਨੂੰ ਆਰਾਮ ਨਹੀਂ ਆਵੇਗਾ।
ਤੇਰਾ ਇਲਾਜ਼ ਨਹੀਂ ਹੋਵੇਗਾ।
12ਕੌਮਾਂ ਤੇਰੀਆਂ ਚੀਕਾਂ ਸੁਣਨਗੀਆਂ। ਤੇਰੀਆਂ ਚੀਕਾਂ ਸਾਰੀ
ਧਰਤੀ ਉੱਤੇ ਸੁਣਨਗੀਆਂ। ਇਹ 'ਬਹਾਦਰ ਯੋਧਾ' ਦੂਸਰੇ
'ਬਹਾਦਰ ਯੋਧੇ' ਨਾਲ ਭਿੜੇਗਾ। ਅਤੇ ਉਹ ਇਕੱਠੇ ਹੀ ਡਿੱਗ
ਪੈਣਗੇ।"
13ਇਹ ਸੰਦੇਸ਼ ਹੈ ਜਿਹੜਾ ਯਹੋਵਾਹ ਨੇ ਨਬੀ ਯਿਰਮਿਯਾਹ ਨੂੰ
ਸੁਣਾਇਆ। ਇਹ ਸੰਦੇਸ਼ ਮਿਸਰ ਉੱਤੇ ਹਮਲਾ ਕਰਨ ਆ ਰਹੇ
ਨਬੂਕਦਨੱਸਰ ਬਾਰੇ ਹੈ।
14"ਇਸ ਸੰਦੇਸ਼ ਦਾ ਮਿਸਰ ਅੰਦਰ ਐਲਾਨ ਕਰ ਦਿਓ। ਇਸ
ਬਾਰੇ ਮਿਗਦੋਲ ਦੇਸ਼ ਅੰਦਰ ਦੱਸੋ। ਇਸ ਬਾਰੇ ਨੋਫ਼ ਅਤੇ
ਤਹਪਨਹੇਸ ਵਿੱਚ ਦੱਸੋ। 'ਜੰਗ ਲਈ ਤਿਆਰ ਹੋ ਜਾਵੋ। ਕਿਉਂ?
ਕਿਉਂ ਕਿ ਤੁਹਾਡੇ ਆਲੇ-ਦੁਆਲੇ ਤਲਵਾਰਾਂ ਨਾਲ ਲੋਕ ਮਰ ਰਹੇ
ਹਨ।'
15ਮਿਸਰ, ਤੇਰੇ ਮਜ਼ਬੂਤ ਸਿਪਾਹੀ ਮਾਰੇ ਜਾਣਗੇ। ਉਹ ਖਲੋਤੇ
ਨਹੀਂ ਰਹਿ ਸਕਣਗੇ ਕਿਉਂ ਕਿ ਯਹੋਵਾਹ ਉਨ੍ਹਾਂ ਨੂੰ ਹੇਠਾਂ ਵੱਲ
ਧੱਕ ਦੇਵੇਗਾ।
16ਉਹ ਸਿਪਾਹੀ ਬਾਰ-ਬਾਰ ਠੋਕਰ ਖਾਣਗੇ। ਉਹ ਇੱਕ ਦੂਸਰੇ
ਉੱਤੇ ਡਿੱਗਣਗੇ। ਉਹ ਆਖਣਗੇ, 'ਉੱਠੋ, ਆਓ ਆਪਣੇ ਲੋਕਾਂ
ਕੋਲ ਵਾਪਸ ਚੱਲੀਏ। ਆਓ ਆਪਣੀ ਮਾਤਭੂਮੀ ਨੂੰ ਚੱਲੀਏ।
ਸਾਨੂੰ ਸਾਡਾ ਦੁਸ਼ਮਣ ਹਰਾ ਰਿਹਾ ਹੈ। ਸਾਨੂੰ ਅਵੱਸ਼ ਹੀ ਨਿਕਲ
ਜਾਣਾ ਚਾਹੀਦਾ ਹੈ।' 17ਉਹ ਸਿਪਾਹੀ ਆਪਣੀਆਂ ਮਾਤਭੂਮੀਆਂ
ਵਿੱਚ ਆਖਣਗੇ, 'ਮਿਸਰ ਦਾ ਰਾਜਾ, ਫ਼ਿਰਊਨ ਸਿਰਫ਼ ਸ਼ੋਰ-
ਸ਼ਰਾਬਾ ਹੀ ਹੈ। ਉਸਦਾ ਪਰਤਾਪ ਮੁੱਕ ਗਿਆ ਹੈ।'"
18ਇਹ ਸੰਦੇਸ਼ ਪਾਤਸ਼ਾਹ ਵੱਲੋਂ ਹੈ। ਸਰਬ-ਸ਼ਕਤੀਮਾਨ
ਯਹੋਵਾਹ ਪਾਤਸ਼ਾਹ ਹੈ। "ਮੈਂ ਆਪਣੇ ਜੀਵਨ ਦੀ ਸਹੁੰ ਖਾਂਦਾ ਹਾਂ,
ਇੱਕ ਬਹਾਦੁਰ ਆਗੂ ਆਵੇਗਾ। ਇਹ ਇੰਨੀ ਪ੍ਰਪੱਕਤਾ ਨਾਲ ਹੀ
ਵਾਪਰੇਗਾ ਜਿੰਨਾ ਕਿ ਤਾਬੋਰ ਇੱਕ ਮਹਾਨ ਪਰਬਤ ਅਤੇ ਕਾਰਮੇਲ
ਸਮੁੰਦਰ ਦੇ ਕੰਢੇ ਹੈ।
19ਮਿਸਰ ਦੇ ਲੋਕੋ, ਆਪਣਾ ਸਮਾਨ ਬੰਨ੍ਹ ਲਵੋ। ਬੰਦੀਵਾਨ
ਹੋਣ ਲਈ ਤਿਆਰ ਹੋ ਜਾਵੋ। ਕਿਉਂ? ਕਿਉਂ ਕਿ ਨੋਫ਼ ਇੱਕ
ਬਰਬਾਦ ਹੋਇਆ ਸੱਖਣਾ ਸਥਾਨ ਹੋਵੇਗਾ। ਉਹ ਸ਼ਹਿਰ ਤਬਾਹ
ਹੋ ਜਾਣਗੇ, ਓਥੇ ਰਹਿਣ ਵਾਲਾ ਕੋਈ ਨਹੀਂ ਹੋਵੇਗਾ।
20ਮਿਸਰ ਇੱਕ ਸੁੰਦਰ ਗਾਂ ਵਰਗਾ ਹੈ। ਪਰ ਉੱਤਰ ਵੱਲੋਂ,
ਉਸਨੂੰ ਸਤਾਉਣ ਲਈ ਮੱਖ ਉਸਦੇ ਪਿੱਛੇ ਆ ਰਿਹਾ ਹੈ।
21ਮਿਸਰ ਦੀ ਫ਼ੌਜ ਦੇ ਭਾੜੇ ਦੇ ਸਿਪਾਹੀ ਮੋਟੇ ਵੱਛਿਆਂ ਵਰਗੇ
ਹਨ। ਉਹ ਮੁੜਕੇ ਪਿਛਾਂਹ ਭੱਜ ਜਾਣਗੇ। ਉਹ ਹਮਲੇ ਦੇ ਖ਼ਿਲਾਫ਼
ਖਲੋਤੇ ਨਹੀਂ ਰਹਿ ਸਕਣਗੇ। ਉਨ੍ਹਾਂ ਦੀ ਬਰਬਾਦੀ ਦਾ ਸਮਾਂ ਆ
ਰਿਹਾ ਹੈ। ਉਨ੍ਹਾਂ ਨੂੰ ਛੇਤੀ ਹੀ ਸਜ਼ਾ ਮਿਲੇਗੀ।
22ਮਿਸਰ ਇੱਕ ਫ਼ੁੰਕਾਰੇ ਮਾਰਦੇ ਸੱਪ ਵਰਗਾ, ਬਚ ਨਿਕਲਣ
ਦੀ ਕੋਸ਼ਿਸ਼ ਵਿੱਚ ਹੈ। ਦੁਸ਼ਮਣ ਨੇੜੇ-ਨੇੜੇ ਆ ਰਿਹਾ ਹੈ ਅਤੇ
ਮਿਸਰ ਦੀ ਫ਼ੌਜ ਬਚ ਨਿਕਲਣ ਲਈ ਬੇਤਾਬ ਹੈ। ਦੁਸ਼ਮਣ ਮਿਸਰ
ਉੱਤੇ ਕੁਹਾੜੀਆਂ ਨਾਲ ਹਮਲਾ ਕਰੇਗਾ। ਉਹ ਉਨ੍ਹਾਂ ਆਦਮੀਆਂ
ਵਰਗੇ ਹਨ, ਜਿਹੜੇ ਰੁੱਖਾਂ ਨੂੰ ਕੱਟ ਦਿੰਦੇ ਹਨ।"
23ਯਹੋਵਾਹ ਇਹ ਗੱਲਾਂ ਆਖਦਾ ਹੈ। ਉਹ ਮਿਸਰ ਦੇ ਜੰਗਲ
(ਫ਼ੌਜ) ਨੂੰ ਵੱਢ ਸੁੱਟਣਗੇ। ਓਥੇ ਉਸ ਜੰਗਲ (ਫ਼ੌਜ) ਵਿੱਚ ਬਥੇਰੇ
ਰੁੱਖ (ਫ਼ੌਜੀ) ਹਨ, ਪਰ ਉਹ ਸਾਰੇ ਹੀ ਵੱਢੇ ਜਾਣਗੇ। ਦੁਸ਼ਮਣ ਦੇ
ਫ਼ੌਜੀ ਇੰਨੇ ਸਾਰੇ ਨੇ ਕਿ ਉਹ ਟਿੱਡੀ ਦਲ ਜਿਹੇ ਲੱਗਦੇ ਨੇ। ਇੱਥੇ
ਇੰਨੇ ਸਾਰੇ ਫ਼ੌਜੀ ਹਨ ਕਿ ਕੋਈ ਉਨ੍ਹਾਂ ਨੂੰ ਗਿਣ ਨਹੀਂ ਸਕਦਾ।
24ਮਿਸਰ ਸ਼ਰਮਸਾਰ ਹੋਵੇਗਾ। ਉੱਤਰ ਦੀ ਫ਼ੌਜ ਉਸ ਨੂੰ ਹਰਾ
ਦੇਵੇਗੀ।"
25ਸਰਬ ਸ਼ਕਤੀਮਾਨ ਯਹੋਵਾਹ, ਇਸਰਾਏਲ ਦਾ ਪਰਮੇਸ਼ੁਰ
ਆਖਦਾ ਹੈ: "ਬਹੁਤ ਛੇਤੀ ਹੀ ਮੈਂ ਸਜ਼ਾ ਦੇਵਾਂਗਾ ਥੀਬਜ਼ ਦੇ
ਦੇਵਤੇ ਅਮੋਨ ਨੂੰ। ਅਤੇ ਮੈਂ ਫ਼ਿਰਊਨ, ਮਿਸਰ ਅਤੇ ਉਸਦੇ
ਦੇਵਤਿਆਂ ਨੂੰ ਸਜ਼ਾ ਦਿਆਂਗਾ। ਮੈਂ ਮਿਸਰ ਦੇ ਰਾਜਿਆਂ ਨੂੰ ਸਜ਼ਾ
ਦਿਆਂਗਾ। ਅਤੇ ਮੈਂ ਉਨ੍ਹਾਂ ਲੋਕਾਂ ਨੂੰ ਸਜ਼ਾ ਦਿਆਂਗਾ ਜਿਹੜੇ
ਫ਼ਿਰਊਨ ਉੱਤੇ ਨਿਰਭਰ ਕਰਦੇ ਨੇ। 26ਮੈਂ ਉਨ੍ਹਾਂ ਸਾਰੇ ਲੋਕਾਂ ਨੂੰ
ਉਨ੍ਹਾਂ ਦੇ ਦੁਸ਼ਮਣਾਂ ਕੋਲੋਂ ਹਰਾਵਾਂਗਾ – ਅਤੇ ਉਹ ਦੁਸ਼ਮਣ ਨੂੰ
ਉਨ੍ਹਾਂ ਨੂੰ ਮਾਰਨਾ ਲੋਚਣਗੇ। ਮੈਂ ਉਨ੍ਹਾਂ ਲੋਕਾਂ ਨੂੰ ਬਾਬਲ ਦੇ ਰਾਜੇ
ਨਬੂਕਦਨੱਸਰ ਅਤੇ ਉਸਦੇ ਸੇਵਕਾਂ ਦੇ ਹਵਾਲੇ ਕਰ ਦਿਆਂਗਾ।"
"ਬਹੁਤ ਪਹਿਲਾਂ, ਮਿਸਰ ਸ਼ਾਂਤੀ ਨਾਲ ਰਹਿੰਦਾ ਸੀ। ਅਤੇ ਇਨ੍ਹਾਂ
ਸਾਰੀਆਂ ਮੁਸੀਬਤਾਂ ਮਗਰੋਂ ਮਿਸਰ ਫ਼ੇਰ ਇੱਕ ਵਾਰ ਸ਼ਾਂਤੀ ਨਾਲ
ਰਹੇਗਾ।" ਯਹੋਵਾਹ ਨੇ ਇਹ ਗੱਲਾਂ ਆਖੀਆਂ।

### ਉੱਤਰੀ ਇਸਰਾਏਲ ਲਈ ਇੱਕ ਸੰਦੇਸ਼

27"ਯਾਕੂਬ, ਮੇਰੇ ਸੇਵਕ, ਭੈਭੀਤ ਨਾ ਹੋ। ਇਸਰਾਏਲ ਡਰ
ਨਾ। ਮੈਂ ਤੁਹਨੂੰ ਉਨ੍ਹਾਂ ਦੂਰ-ਦੁਰਾਡੀਆਂ ਥਾਵਾਂ ਤੋਂ ਬਚਾਵਾਂਗਾ।
ਮੈਂ ਤੁਹਾਡੀ ਸੰਤਾਨ ਨੂੰ ਉਨ੍ਹਾਂ ਦੇਸ਼ਾਂ ਕੋਲੋਂ ਬਚਾਵਾਂਗਾ, ਜਿੱਥੇ ਉਹ
ਬੰਦੀਵਾਨ ਨੇ। ਯਾਕੂਬ ਨੂੰ ਫ਼ੇਰ ਅਮਨ ਅਤੇ ਸੁਰਖਿਆ ਮਿਲੇਗੀ।
ਅਤੇ ਕੋਈ ਵੀ ਉਸ ਨੂੰ ਭੈਭੀਤ ਨਹੀਂ ਕਰ ਸਕੇਗਾ।"
28ਯਹੋਵਾਹ ਇਹ ਗੱਲਾਂ ਆਖਦਾ ਹੈ। "ਯਾਕੂਬ, ਮੇਰੇ ਸੇਵਕ,
ਭੈਭੀਤ ਨਾ ਹੋ। ਮੈਂ ਤੇਰੇ ਨਾਲ ਹਾਂ। ਮੈਂ ਤੈਨੂੰ ਅਨੇਕਾਂ ਥਾਵਾਂ ਵੱਲ

ਭੇਜਿਆ ਸੀ। ਪਰ ਮੈਂ ਤੈਨੂੰ ਪੂਰੀ ਤਰ੍ਹਾਂ ਤਬਾਹ ਨਹੀਂ ਕਰਾਂਗਾ। ਪਰ ਮੈਂ ਉਨ੍ਹਾਂ ਸਾਰੀਆਂ ਕੌਮਾਂ ਨੂੰ ਤਬਾਹ ਕਰ ਦਿਆਂਗਾ। ਤੈਨੂੰ ਆਪਣੇ ਕੀਤੇ ਮੰਦੇ ਕੰਮਾਂ ਲਈ ਜ਼ੂਰਰ ਸਜ਼ਾ ਮਿਲੇਗੀ। ਇਸ ਲਈ ਮੈਂ ਤੈਨੂੰ ਤੇਰੀ ਸਜ਼ਾ ਤੋਂ ਬਚਕੇ ਨਿਕਲਣ ਨਹੀਂ ਦਿਆਂਗਾ। ਮੈਂ ਤੈਨੂੰ ਜ਼ਬਤ ਵਿੱਚ ਲਿਆਵਾਂਗਾ, ਪਰ ਮੈਂ ਬੇਲਾਗ ਹੋਵਾਂਗਾ।"

## ਫ਼ਿਲਿਸਤੀ ਲੋਕਾਂ ਬਾਰੇ ਇੱਕ ਸੰਦੇਸ਼

47 ਇਹ ਯਹੋਵਾਹ ਵੱਲੋਂ ਸੰਦੇਸ਼ ਹੈ ਜਿਹੜਾ ਯਿਰਮਿਯਾਹ ਨਬੀ ਨੂੰ ਮਿਲਿਆ। ਇਹ ਸੰਦੇਸ਼ ਫ਼ਿਲਿਸਤੀ ਲੋਕਾਂ ਬਾਰੇ ਹੈ। ਇਹ ਸੰਦੇਸ਼ ਫ਼ਿਰਊਨ ਦੇ ਅੱਜ਼ਾਹ ਸ਼ਹਿਰ ਉੱਤੇ ਹਮਲੇ ਤੋਂ ਪਹਿਲਾਂ ਮਿਲਿਆ।

2ਯਹੋਵਾਹ ਆਖਦਾ ਹੈ: "ਦੇਖੋ, ਦੁਸ਼ਮਣ ਦੇ ਫ਼ੌਜੀ, ਉੱਤਰ ਵੱਲ ਇਕੱਠੇ ਹੋ ਰਹੇ ਨੇ। ਉਹ ਕੰਢਿਆਂ ਤੋਂ ਵਗਦੇ ਹੋਏ, ਤੂਫ਼ਾਨੀ ਨਦੀ ਦੇ ਪਾਣੀ ਵਾਂਗ ਆਉਣਗੇ। ਉਹ ਸਾਰੀ ਧਰਤੀ ਨੂੰ ਹੜ੍ਹ ਵਾਂਗ ਢਕ ਲੈਣਗੇ। ਉਹ ਕਸਬਿਆਂ ਅੰਦਰ ਅਤੇ ਉਨ੍ਹਾਂ ਵਿੱਚ ਵੱਸਦੇ ਲੋਕਾਂ ਉੱਪਰ ਫ਼ੈਲ ਜਾਣਗੇ। ਉਸ ਦੇਸ਼ ਦਾ ਹਰ ਕੋਈ ਰਹਿਣ ਵਾਲਾ ਸਹਾਇਤਾ ਲਈ ਰੋਵੇਗਾ।

3"ਉਹ ਲੋਕ ਦੌੜਦੇ ਘੋੜਿਆਂ ਦੀਆਂ ਅਵਾਜ਼ਾਂ ਸੁਣਨਗੇ। ਉਨ੍ਹਾਂ ਨੂੰ ਸ਼ੋਰੀਲੇ ਰੱਥ ਸੁਣਾਈ ਦੇਣਗੇ। ਉਹ ਧੜਕਦੇ ਪਹੀਆਂ ਨੂੰ ਸੁਣਨਗੇ। ਪਿਤਾ ਆਪਣੇ ਬੱਚਿਆਂ ਨੂੰ ਬਚਾ ਨਹੀਂ ਸਕਣਗੇ। ਉਹ ਸਹਾਇਤਾ ਕਰਨ ਲਈ ਬਹੁਤ ਕਮਜ਼ੋਰ ਹੋਣਗੇ।

4"ਸਾਰੇ ਫ਼ਲਿਸਤੀ ਲੋਕਾਂ ਨੂੰ ਤਬਾਹ ਕਰਨ ਦਾ ਸਮਾਂ ਆ ਗਿਆ ਹੈ। ਸੂਰ ਅਤੇ ਸੈਦਾ ਦੇ ਬਚੇ ਹੋਏ ਸਹਾਇਕਾਂ ਨੂੰ ਤਬਾਹ ਕਰਨ ਦਾ ਸਮਾਂ ਆ ਗਿਆ ਹੈ। ਬਹੁਤ ਛੇਤੀ ਹੀ ਯਹੋਵਾਹ ਫ਼ਲਿਸਤੀ ਲੋਕਾਂ ਨੂੰ ਤਬਾਹ ਕਰ ਦੇਵੇਗਾ, ਉਹ ਜਿਹੜੇ ਕਫ਼ਤੋਰ ਟਾਪੂ ਤੋਂ ਬਚੇ ਹੋਏ ਹਨ।

5ਅੱਜ਼ਾਹ ਦੇ ਲੋਕ ਗ਼ਮਗੀਨ ਹੋਣਗੇ ਅਤੇ ਆਪਣੇ ਸਿਰ ਮਨਾਉਣਗੇ। ਅਸ਼ਕਲੋਨ ਦੇ ਲੋਕ ਖਾਮੋਸ਼ ਕਰ ਦਿੱਤੇ ਜਾਣਗੇ। ਵਾਦੀ ਦੇ ਬਚੇ ਹੋਏ ਲੋਕ, ਕਿੰਨਾ ਕੁ ਚਿਰ ਹੋਰ ਤੁਸੀਂ ਆਪਣੇ-ਆਪ ਨੂੰ ਵੱਢੋਂ-ਟੁੱਕੋਂਗੇ?

6ਯਹੋਵਾਹ ਦੀਏ ਤਲਵਾਰੇ, ਤੂੰ ਰੁਕੀ ਨਹੀਂ ਹੈਂ। ਤੂੰ ਕਿੰਨਾ ਕੁ ਚਿਰ ਲੜਦੀ ਰਹੇਂਗੀ? ਆਪਣੇ ਮਿਆਨ ਅੰਦਰ ਚਲੀ ਜਾਵੇਗੀ! ਰੁਕ ਜਾ! ਖਾਮੋਸ਼ ਹੋ ਜਾ!

7ਪਰ ਯਹੋਵਾਹ ਦੀ ਤਲਵਾਰ ਅਰਾਮ ਕਿਵੇਂ ਕਰ ਸਕਦੀ ਹੈ? ਯਹੋਵਾਹ ਨੇ ਇਸ ਨੂੰ ਆਦੇਸ਼ ਦਿੱਤਾ ਸੀ। ਯਹੋਵਾਹ ਨੇ ਇਸ ਨੂੰ ਅਸ਼ਕਲੋਨ ਸ਼ਹਿਰ ਅਤੇ ਸਮੁੰਦਰ ਕੰਢੇ ਉੱਤੇ ਹਮਲਾ ਕਰਨ ਦਾ ਆਦੇਸ਼ ਦਿੱਤਾ ਸੀ।"

## ਮੋਆਬ ਬਾਰੇ ਇੱਕ ਸੰਦੇਸ਼

48 ਇਹ ਸੰਦੇਸ਼ ਮੋਆਬ ਦੇ ਦੇਸ਼ ਬਾਰੇ ਹੈ। ਇਹੀ ਹੈ ਜੋ ਸਰਬ ਸ਼ਕਤੀਮਾਨ ਯਹੋਵਾਹ, ਇਸਰਾਏਲ ਦੇ ਲੋਕਾਂ ਦਾ ਪਰਮੇਸ਼ੁਰ ਆਖਦਾ ਹੈ:

"ਨਬੋ ਪਰਬਤ ਲਈ ਇਹ ਬਹੁਤ ਬੁਰਾ ਹੋਵੇਗਾ। ਨਬੋ ਪਰਬਤ ਨੂੰ ਤਬਾਹ ਕਰ ਦਿੱਤਾ ਜਾਵੇਗਾ। ਕਿਰਯਾਤਾਇਮ ਸ਼ਹਿਰ ਨੂੰ ਨਿਮਾਣਾ ਕੀਤਾ ਜਾਵੇਗਾ। ਇਸ ਉੱਤੇ ਕਬਜ਼ਾ ਕਰ ਲਿਆ ਜਾਵੇਗਾ। ਮਜ਼ਬੂਤ ਥਾਂ ਨੂੰ ਹੀਣਾ ਬਣਾ ਦਿੱਤਾ ਜਾਵੇਗਾ। ਇਸ ਉੱਤੇ ਸੱਟ ਮਾਰੀ ਜਾਵੇਗੀ।

2ਫ਼ੇਰ ਕਦੇ ਮੋਆਬ ਦੀ ਵਡਿਆਈ ਨਹੀਂ ਹੋਵੇਗੀ। ਹਸ਼ਬੋਨ ਦੇ ਲੋਕ ਮੋਆਬ ਦੀ ਹਾਰ ਦੀਆਂ ਵਿਉਂਤਾਂ ਬਨਾਉਣਗੇ। ਉਹ ਆਖਣਗੇ, 'ਆਓ ਉਸ ਕੌਮ ਦਾ ਖਾਤਮਾ ਕਰੀਏ।' ਮਦਮੇਨ, ਤੈਨੂੰ ਵੀ ਖਾਮੋਸ਼ ਕਰ ਦਿੱਤਾ ਜਾਵੇਗਾ, ਤਲਵਾਰ ਤੇਰਾ ਪਿੱਛਾ ਕਰੇਗੀ।

3ਹੋਰੋਨਾਇਮ ਦੀਆਂ ਚੀਕਾਂ ਨੂੰ ਸੁਣੋ। ਇਹ ਚੀਕਾਂ ਬਹੁਤ ਘਬਰਾਹਟ ਅਤੇ ਤਬਾਹੀ ਦੀਆਂ ਨੇ।

4ਮੋਆਬ ਤਬਾਹ ਹੋ ਜਾਵੇਗਾ। ਉਸਦੇ ਨਿੱਕੇ, ਸਿਆਣੇ ਸਹਾਇਤਾ ਲਈ ਰੋਣਗੇ।

5ਮੋਆਬ ਦੇ ਲੋਕ, ਲੁਹੀਥ ਦੇ ਰਾਹ ਉੱਤੇ ਜਾਂਦੇ ਨੇ। ਉਹ ਜਾਂਦੇ ਹੋਏ ਬੁਰੀ ਤਰ੍ਹਾਂ ਰੋ ਰਹੇ ਨੇ। ਹੋਰੋਨਾਇਮ ਕਸਬੇ ਨੂੰ ਜਾਂਦੇ ਰਾਹ ਉੱਤੇ, ਦੁੱਖ ਦਰਦ ਦੀਆਂ ਚੀਕਾਂ ਸੁਣਾਈ ਦਿੰਦੀਆਂ ਨੇ।

6ਦੌੜੋ! ਜਾਨ ਬਚਾਉਣ ਲਈ ਦੌੜੋ! ਦੌੜੋ, ਫ਼ੂਸ ਦੇ ਤਿਣਕਿਆਂ ਵਾਂਗ ਜੋ ਮਾਰੂਥਲ ਅੰਦਰ ਉਡਦੇ ਨੇ।

7ਤੁਸੀਂ ਆਪਣੀਆਂ ਬਣਾਈਆਂ ਚੀਜ਼ਾਂ ਅੰਦਰ ਅਤੇ ਆਪਣੀ ਦੌਲਤ ਵਿੱਚ ਭਰੋਸਾ ਕੀਤਾ ਸੀ। ਇਸ ਲਈ ਤੁਸੀਂ ਫ਼ੜੇ ਜਾਵੋਂਗੇ। ਕਮੋਸ਼ ਦੇਵਤੇ ਨੂੰ ਬੰਦੀ ਬਣਾ ਲਿਆ ਜਾਵੇਗਾ। ਅਤੇ ਉਸਦੇ ਨਾਲ ਉਸਦੇ ਜਾਜਕ ਅਤੇ ਅਧਿਕਾਰੀ ਵੀ ਫ਼ੜੇ ਜਾਣਗੇ।

8ਤਬਾਹ ਕਰਨ ਵਾਲਾ ਹਰ ਸ਼ਹਿਰ ਦੇ ਖ਼ਿਲਾਫ਼ ਲੜਨ ਲਈ ਆਵੇਗਾ। ਕੋਈ ਸ਼ਹਿਰ ਵੀ ਨਹੀਂ ਬਚੇਗਾ। ਵਾਦੀ ਤਬਾਹ ਹੋ ਜਾਵੇਗੀ। ਉੱਚੇ ਮੈਦਾਨ ਤਬਾਹ ਹੋ ਜਾਣਗੇ। ਯਹੋਵਾਹ ਨੇ ਆਖਿਆ ਸੀ ਕਿ ਇਹ ਵਾਪਰੇਗਾ, ਇਸ ਲਈ ਇਹ ਇਵੇਂ ਹੀ ਵਾਪਰੇਗਾ।

9ਮੋਆਬ ਨੂੰ ਖੰਭ ਦੇ ਕਿਉਂ ਕਿ ਉਸ ਨੂੰ ਆਪਣਾ ਦੇਸ਼ ਛੱਡਣਾ ਚਾਹੀਦਾ ਹੈ। ਸਾਰਾ ਦੇਸ਼ ਸੱਖਣਾ ਮਾਰੂਥਲ ਬਣ ਜਾਵੇਗਾ। ਮੋਆਬ ਦੇ ਸ਼ਹਿਰ ਸੱਖਣੇ ਹੋ ਜਾਣਗੇ। ਉਨ੍ਹਾਂ ਅੰਦਰ ਕੋਈ ਨਹੀਂ ਰਹੇਗਾ।

10ਜੇ ਕੋਈ ਬੰਦਾ ਯਹੋਵਾਹ ਦੇ ਆਖੇ ਅਨੁਸਾਰ ਨਹੀਂ ਕਰਦਾ, ਜੇ ਉਹ ਉਨ੍ਹਾਂ ਲੋਕਾਂ ਨੂੰ ਮਾਰਨ ਲਈ ਆਪਣੀ ਤਲਵਾਰ ਨਹੀਂ ਵਰਤਦਾ, ਤਾਂ ਉਸ ਬੰਦੇ ਨਾਲ ਮਾੜੀਆਂ ਗੱਲਾਂ ਵਾਪਰਨਗੀਆਂ।

11"ਮੋਆਬ ਨੇ ਕਦੇ ਮੁਸੀਬਤ ਨਹੀਂ ਦੇਖੀ। ਮੋਆਬ ਨਿੱਤਰੀ ਹੋਈ ਮੈਅ ਵਰਗਾ ਹੈ। ਮੋਆਬ ਨੂੰ ਇੱਕ ਸੁਰਾਹੀ ਵਿੱਚੋਂ ਦੂਸਰੀ ਸੁਰਾਹੀ ਅੰਦਰ ਨਹੀਂ ਪਾਇਆ ਗਿਆ। ਉਸਨੂੰ ਕਦੇ ਬੰਦੀਵਾਨ ਨਹੀਂ ਬਣਾਇਆ ਗਿਆ। ਇਸ ਲਈ ਉਸਦਾ ਸੁਆਦ ਪਹਿਲਾਂ ਵਰਗਾ ਹੀ ਹੈ। ਅਤੇ ਉਸਦੀ ਸੁਗੰਧੀ ਨਹੀਂ ਬਲਦੀ।"

12ਯਹੋਵਾਹ ਇਹ ਗੱਲਾਂ ਆਖਦਾ ਹੈ। "ਪਰ ਮੈਂ ਛੇਤੀ ਹੀ ਤੇਰੀਆਂ ਸੁਰਾਹੀਆਂ ਨੂੰ ਉਲਟਣ ਵਾਲੇ ਬੰਦੇ ਭੇਜਾਂਗਾ। ਫ਼ੇਰ ਉਹ ਸੁਰਾਹੀਆਂ ਖਾਲੀ ਕਰ ਦੇਣਗੇ ਅਤੇ ਫ਼ੇਰ ਉਨ੍ਹਾਂ ਦੇ ਟੁਕੜੇ-ਟੁਕੜੇ ਕਰ ਦੇਣਗੇ।

13ਫ਼ੇਰ ਮੋਆਬ ਦੇ ਲੋਕ ਸ਼ਰਮਸਾਰ ਹੋਣਗੇ ਆਪਣੇ ਝੂਠੇ ਦੇਵਤੇ ਕਮੋਸ਼ ਕਾਰਣ। ਇਸਰਾਏਲ ਦੇ ਲੋਕਾਂ ਨੇ ਬੈਤ-ਏਲ ਵਿੱਚ ਉਸ (ਝੂਠੇ ਦੇਵਤੇ) ਉੱਤੇ ਭਰੋਸਾ ਕੀਤਾ ਅਤੇ ਇਸਰਾਏਲ ਦੇ ਲੋਕਾਂ ਨੂੰ

ਉਦੋਂ ਨਮੋਸ਼ੀ ਹੋਈ ਜਦੋਂ ਉਸ ਝੂਠੇ ਦੇਵਤੇ ਨੇ ਉਨ੍ਹਾਂ ਦੀ ਕੋਈ
ਸਹਾਇਤਾ ਨਹੀਂ ਕੀਤੀ। ਮੋਆਬ ਇਸੇ ਤਰ੍ਹਾਂ ਹੋਵੇਗਾ।

14"ਤੁਸੀਂ ਨਹੀਂ ਆਖ ਸਕਦੇ, 'ਅਸੀਂ ਚੰਗੇ ਸਿਪਾਹੀ ਹਾਂ।
ਅਸੀਂ ਜੰਗ ਦੇ ਬਹਾਦਰ ਯੋਧੇ ਹਾਂ।'

15ਦੁਸ਼ਮਣ ਮੋਆਬ ਉੱਤੇ ਹਮਲਾ ਕਰੇਗਾ। ਦੁਸ਼ਮਣ ਉਨ੍ਹਾਂ
ਕਸਬਿਆਂ ਅੰਦਰ ਦਾਖਲ ਹੋਵੇਗਾ ਅਤੇ ਉਨ੍ਹਾਂ ਨੂੰ ਤਬਾਹ ਕਰ
ਦੇਵੇਗਾ। ਉਸਦੇ ਸਭ ਤੋਂ ਚੰਗੇ ਗੱਭਰੂ ਕਤਲੇਆਮ ਅੰਦਰ ਮਾਰੇ
ਜਾਣਗੇ।" ਇਹ ਸੰਦੇਸ਼ ਰਾਜੇ ਵੱਲੋਂ ਸੀ। ਰਾਜੇ ਦਾ ਨਾਂ ਸਰਬ-
ਸ਼ਕਤੀਮਾਨ ਯਹੋਵਾਹ ਹੈ।

16ਮੋਆਬ ਦਾ ਖਾਤਮਾ ਨੇੜੇ ਹੀ ਹੈ। ਮੋਆਬ ਛੇਤੀ ਹੀ ਤਬਾਹ
ਹੋ ਜਾਵੇਗਾ।

17ਮੋਆਬ ਦੇ ਆਲੇ-ਦੁਆਲੇ ਰਹਿਣ ਵਾਲੇ ਤੁਹਾਨੂੰ ਲੋਕਾਂ ਨੂੰ
ਉਸ ਦੇਸ਼ ਲਈ ਰੋਣਾ ਚਾਹੀਦਾ ਹੈ। ਤੁਸੀਂ ਲੋਕੀ ਜਾਣਦੇ ਹੋ ਕਿ
ਮੋਆਬ ਕਿੰਨਾ ਪ੍ਰਸਿੱਧ ਹੈ। ਇਸ ਲਈ ਉਸ ਵਾਸਤੇ ਰੋਵੋ। ਉਸਦੇ
ਲਈ ਇਹ ਸੋਗੀ ਗੀਤ ਗਾਵੋ: ਹਾਕਮ ਦੀ ਸ਼ਕਤੀ ਟੁੱਟ ਗਈ ਹੈ।
ਮੋਆਬ ਦੀ ਤਾਕਤ ਅਤੇ ਪਰਤਾਪ ਚਲਿਆ ਗਿਆ ਹੈ।

18ਦੀਬੋਨ ਵਿੱਚ ਰਹਿਣ ਵਾਲੇ ਤੁਸੀਂ ਲੋਕੋ, ਆਪਣੀ ਸਨਮਾਨ
ਵਾਲੀ ਥਾਂ ਉੱਤੋਂ ਹੇਠਾਂ ਆਓ। ਧਰਤੀ ਉੱਤੇ ਮਿੱਟੀ ਵਿੱਚ ਬੈਠ
ਜਾਓ। ਕਿਉਂ? ਕਿਉਂ ਕਿ ਤਬਾਹ ਕਰਨ ਵਾਲਾ ਆ ਰਿਹਾ ਹੈ।
ਅਤੇ ਉਹ ਤੁਹਾਡੇ ਮਜ਼ਬੂਤ ਸ਼ਹਿਰਾਂ ਨੂੰ ਤਬਾਹ ਕਰ ਦੇਵੇਗਾ।

19ਅਰੋਏਰ ਵਿੱਚ ਰਹਿਣ ਵਾਲੇ ਤੁਸੀਂ ਲੋਕੋ, ਸੜਕ ਕੰਢੇ ਖਲੋ
ਜਾਵੋ ਅਤੇ ਦੇਖੋ। ਦੂਰ ਭੱਜ ਰਹੇ ਬੰਦੇ ਨੂੰ ਦੇਖੋ। ਦੂਰ ਭੱਜ ਰਹੀ
ਔਰਤ ਨੂੰ ਦੇਖੋ। ਉਨ੍ਹਾਂ ਨੂੰ ਪੁੱਛੋ ਕਿ ਕੀ ਵਾਪਰਿਆ ਹੈ।

20ਮੋਆਬ ਬਰਬਾਦ ਹੋ ਜਾਵੇਗਾ ਅਤੇ ਸ਼ਰਮ ਨਾਲ ਭਰ
ਜਾਵੇਗਾ। ਮੋਆਬ ਰੋਵੇਗਾ, ਰੋਵੇਗਾ। ਅਰਨੋਨ ਵਾਦੀ ਉੱਤੇ ਐਲਾਨ
ਕਰ ਦੇਵੋ ਕਿ ਮੋਆਬ ਤਬਾਹ ਹੋ ਗਿਆ ਹੈ।

21ਉੱਚੇ ਮੈਦਾਨਾਂ ਦੇ ਲੋਕਾਂ ਨੂੰ ਸਜ਼ਾ ਮਿਲੀ ਹੈ, ਹੋਲੋਨ, ਯਹਸਾਹ
ਅਤੇ ਮੇਫ਼ਾਅਥ ਦੇ ਕਸਬਿਆਂ ਲਈ ਹਸਰ ਦਿਹਾੜਾ ਆ ਗਿਆ
ਹੈ।

22"ਦੀਬੋਨ, ਨਬੋ ਅਤੇ ਬੈਤ-ਦਿਬਲਾਤਇਮ ਦੇ ਕਸਬਿਆਂ ਲਈ
ਹਸ਼ਰ ਦਿਹਾੜਾ ਆ ਗਿਆ ਹੈ।

23ਕਿਰਿਯਾਤਾਇਮ, ਬੈਤ-ਗਾਮੂਲ ਅਤੇ ਬੈਤ-ਮਾਓਨ ਕਸਬਿਆਂ
ਲਈ ਹਸ਼ਰ ਦਿਹਾੜਾ ਆ ਗਿਆ ਹੈ।

24ਕਰੀਯੋਥ ਅਤੇ ਬਾਸਰਾਹ ਦੇ ਕਸਬਿਆਂ ਲਈ ਹਸ਼ਰ ਦਿਹਾੜਾ
ਆ ਗਿਆ ਹੈ। ਮੋਆਬ ਦੇ ਦੂਰ ਨੇੜੇ ਦੇ ਸਾਰੇ ਕਸਬਿਆਂ ਲਈ,
ਹਸ਼ਰ ਦਿਹਾੜਾ ਆ ਗਿਆ ਹੈ।

25ਮੋਆਬ ਦੀ ਤਾਕਤ ਤੋੜ ਦਿੱਤੀ ਗਈ ਹੈ। ਮੋਆਬ ਦਾ ਬਾਜ਼ੂ
ਟੁੱਟ ਗਿਆ ਹੈ।" ਯਹੋਵਾਹ ਨੇ ਇਹ ਗੱਲਾਂ ਆਖੀਆਂ।

26"ਮੋਆਬ ਨੇ ਸੋਚਿਆ ਸੀ ਕਿ ਉਹ ਯਹੋਵਾਹ ਨਾਲੋਂ ਵਧੇਰੇ
ਮਹੱਤਵਪੂਰਣ ਹੈ। ਇਸ ਲਈ ਮੋਆਬ ਨੂੰ ਸਜ਼ਾ ਦੇਵੋ ਜਦੋਂ ਤੀਕ
ਉਹ ਇੱਕ ਸ਼ਰਾਬੀ ਬੰਦੇ ਵਾਂਗ ਨਹੀਂ ਲੜਖੜਾਂਦਾ। ਉਹ ਡਿੱਗ
ਪਵੇਗਾ ਅਤੇ ਮੋਆਬ ਆਪਣੀ ਹੀ ਉਲਟੀ ਵਿੱਚ ਲਿਟੇਗਾ। ਲੋਕ
ਮੋਆਬ ਦਾ ਮਜ਼ਾਕ ਉਡਾਉਣਗੇ।

27"ਮੋਆਬ, ਤੂੰ ਇਸਰਾਏਲ ਦਾ ਮਜ਼ਾਕ ਉਡਾਇਆ ਸੀ। ਚੋਰਾਂ
ਦੇ ਇੱਕ ਗਿਰੋਹ ਨੇ ਇਸਰਾਏਲ ਨੂੰ ਫ਼ੜ ਲਿਆ ਸੀ। ਹਰ ਸਮੇਂ,
ਜਦੋਂ ਵੀ ਤੂੰ ਇਸਰਾਏ ਦੀ ਗੱਲ ਕੀਤੀ ਸੀ, ਤੂੰ ਸਿਰ ਹਿਲਾਇਆ
ਸੀ ਅਤੇ ਇਸ ਤਰ੍ਹਾਂ ਦਾ ਵਿਹਾਰ ਕੀਤਾ ਸੀ ਜਿਵੇਂ ਤੂੰ ਇਸਰਾਏਲ
ਨਾਲੋਂ ਬਿਹਤਰ ਹੋਵੇਂ।

28ਮੋਆਬ ਦੇ ਲੋਕੋ, ਆਪਣੇ ਕਸਬਿਆਂ ਨੂੰ ਛੱਡ ਜਾਓ। ਜਾਓ,
ਚੱਟਾਨਾਂ ਵਿਚਕਾਰ ਰਹੋ। ਉਸ ਘੁੱਗੀ ਵਾਂਗ ਬਣ ਜਾਓ, ਜਿਹੜੀ
ਗੁਫ਼ਾ ਦੇ ਪ੍ਰਵੇਸ਼ ਉੱਤੇ ਆਲ੍ਹਣਾ ਬਣਾਉਂਦੀ ਹੈ।"

29ਅਸੀਂ ਮੋਆਬ ਦੇ ਗੁਮਾਨ ਬਾਰੇ ਸੁਣਿਆ ਹੈ। ਉਹ ਬਹੁਤ
ਗੁਮਾਨੀ ਸੀ। ਉਹ ਸੋਚਦਾ ਸੀ ਕਿ ਉਹ ਬਹੁਤ ਮਹੱਤਵਪੂਰਣ
ਹੈ। ਉਹ ਹਮੇਸ਼ਾ ਹੀ ਫ਼ੜ੍ਹਾਂ ਮਾਰਦਾ ਸੀ। ਉਹ ਬਹੁਤ-ਬਹੁਤ ਗੁਮਾਨੀ
ਸੀ।"

30ਯਹੋਵਾਹ ਆਖਦਾ ਹੈ, "ਮੈਂ ਜਾਣਦਾ ਹਾਂ ਕਿ ਮੋਆਬ ਕਿੰਨਾ
ਗੁਸੈਲਾ ਹੋ ਸਕਦਾ ਹੈ। ਉਹ ਆਪਣੇ-ਆਪ ਬਾਰੇ ਫ਼ੜ੍ਹਾਂ ਮਾਰਦਾ
ਹੈ। ਪਰ ਉਸ ਦੀਆਂ ਗੁਮਾਨੀ ਗੱਲਾਂ ਝੂਠੀਆਂ ਹਨ। ਉਹ ਨਹੀਂ
ਕਰ ਸਕਦਾ ਜੋ ਉਹ ਆਖਦਾ ਹੈ।

31ਇਸ ਲਈ, ਮੋਆਬ ਲਈ ਰੋਵੋ। ਮੈਂ ਮੋਆਬ ਦੇ ਹਰ ਵਾਸੀ
ਲਈ ਰੋਂਦਾ ਹਾਂ। ਮੈਂ ਕੀਰ- ਹਰਸ ਦੇ ਲੋਕਾਂ ਲਈ ਰੋਂਦਾ ਹਾਂ।

32ਮੈਂ ਯਅਜ਼ੇਰ ਦੇ ਲੋਕਾਂ ਨਾਲ ਯਅਜ਼ੇਰ ਲਈ ਰੋਂਦਾ ਹਾਂ।
ਸਿਬਮਾਹ, ਅਤੀਤ ਵਿੱਚ ਤੇਰੀਆਂ ਜੜ੍ਹਾਂ ਧੁਰ ਸਮੁੰਦਰ ਤੀਕ ਫ਼ੈਲੀਆਂ
ਸਨ। ਉਹ ਯਅਜ਼ੇਰ ਕਸਬੇ ਤੀਕ ਫ਼ੈਲੀਆਂ ਸਨ। ਪਰ ਤਬਾਹ
ਕਰਨ ਵਾਲੇ ਨੇ ਤੁਹਾਡੇ ਫ਼ਲ ਅਤੇ ਅੰਗੂਰ ਖੋਹ ਲਏ ਨੇ।

33ਮੋਆਬ ਦੀਆਂ ਵੱਡੀਆਂ ਅੰਗੂਰੀ ਵੇਲਾਂ ਤੋਂ ਖੁਸ਼ੀ ਅਤੇ ਆਨੰਦ
ਮੁੱਕ ਗਏ ਹਨ। ਮੈਂ ਮੈਅ ਦੇ ਕੋਲੂ ਤੋਂ ਵਗਦੀ ਹੋਈ ਮੈਅ ਰੋਕ
ਦਿੱਤੀ ਹੈ। ਇੱਥੇ ਮੈਅ ਬਨਾਉਣ ਲਈ ਅੰਗੂਰਾਂ ਨੂੰ ਕੁਚਲਣ ਵਾਲੇ
ਲੋਕਾਂ ਦਾ ਗਾਉਣਾ ਅਤੇ ਨੱਚਣਾ ਨਹੀਂ ਹੈ। ਇੱਥੇ ਖੁਸ਼ੀ ਦੇ ਨਾਹਰੇ
ਨਹੀਂ ਹਨ।

34"ਹਸ਼ਬੋਨ ਅਤੇ ਅਲਆਲੇਹ ਦੇ ਕਸਬਿਆਂ ਦੇ ਲੋਕ ਰੋ ਰਹੇ
ਹਨ। ਉਨ੍ਹਾਂ ਦੇ ਰੋਣ ਦੀਆਂ ਆਵਾਜ਼ਾਂ ਯਹਸ ਕਸਬੇ ਤੀਕ ਵੀ
ਸੁਣੀਆਂ ਜਾ ਸਕਦੀਆਂ ਹਨ। ਉਨ੍ਹਾਂ ਦੇ ਰੋਣ ਦੀ ਆਵਾਜ਼ ਸੋਅਰ
ਦੇ ਕਸਬੇ ਤੋਂ ਹੋਰੋਨਾਯਿਮ ਅਤੇ ਅਲਗਥ-ਸ਼ਲੀਸ਼ੀਯਾਹ ਦੇ
ਕਸਬਿਆਂ ਤੀਕ ਵੀ ਸੁਣੀ ਜਾ ਸਕਦੀ ਹੈ। ਨਿਮਰੀਮ ਦੇ ਪਾਣੀ
ਵੀ ਸੁੱਕ ਗਏ ਹਨ। 35ਰੋਕ ਦਿਆਂਗਾ ਮੈਂ ਮੋਆਬ ਨੂੰ ਉੱਚੀਆਂ
ਥਾਵਾਂ ਉੱਤੇ ਹੋਮ ਬਲੀਆਂ ਚੜ੍ਹਾਉਣ ਤੋਂ। ਮੈਂ ਉਨ੍ਹਾਂ ਨੂੰ ਆਪਣੇ
ਦੇਵਤਿਆਂ ਨੂੰ ਬਲੀਆਂ ਚੜ੍ਹਾਉਣ ਤੋਂ ਰੋਕ ਦਿਆਂਗਾ।।" ਯਹੋਵਾਹ
ਨੇ ਇਹ ਗੱਲਾਂ ਆਖੀਆਂ ਸਨ।

36"ਮੋਆਬ ਲਈ ਮੈਂ ਬਹੁਤ ਉਦਾਸ ਹਾਂ। ਮੇਰਾ ਦਿਲ ਮੌਤ ਦੇ
ਗੀਤ ਦੀ ਧੁਨ ਛੇੜਦੀ ਬੰਸਰੀ ਦੀ ਤਰ੍ਹਾਂ ਰੋਂਦਾ ਹੈ। ਮੈਂ ਕੀਰ-ਹਰਸ
ਦੇ ਲੋਕਾਂ ਲਈ ਉਦਾਸ ਹਾਂ। ਉਨ੍ਹਾਂ ਦਾ ਪੈਸਾ ਅਤੇ ਦੌਲਤ ਸਾਰੇ ਹੀ
ਖੋਹ ਲਏ ਗਏ ਹਨ। 37ਹਰ ਕਿਸੇ ਨੇ ਆਪਣਾ ਸਿਰ ਮੁਨਾਇਆ
ਹੋਇਆ ਹੈ। ਹਰ ਕਿਸੇ ਦੀ ਦਾਹੜੀ ਕੱਟੀ ਹੋਈ ਹੈ। ਹਰ ਕਿਸੇ ਦੇ
ਹੱਥ ਕੱਟੇ ਹੋਏ ਹਨ ਅਤੇ ਖੂਨ ਨਾਲ ਭਰੇ ਹੋਏ ਨੇ। ਹਰ ਕਿਸੇ ਨੇ
ਲੱਕ ਦੁਆਲੇ ਸੋਗੀ ਵਸਤਰ ਪਹਿਨੇ ਹੋਏ ਨੇ। 38ਲੋਕ ਹਰ ਥਾਂ
ਮੋਆਬ ਵਿੱਚ ਮਰੇ ਹੋਇਆਂ ਲਈ ਰੋ ਰਹੇ ਨੇ – ਹਰ ਛੱਤ ਉੱਤੇ

ਅਤੇ ਹਰ ਚੌਰਾਹੇ ਉੱਤੇ। ਇੱਥੇ ਉਦਾਸੀ ਫ਼ੈਲੀ ਹੋਈ ਹੈ ਕਿਉਂ ਕਿ ਮੈਂ ਮੋਆਬ ਨੂੰ ਖਾਲੀ ਭਾਂਡੇ ਵਾਂਗ ਤੋੜ ਸੁੱਟਿਆ ਹੈ।" ਯਹੋਵਾਹ ਨੇ ਇਹ ਗੱਲਾਂ ਆਖੀਆਂ।

39ਟੁੱਟ ਭੱਜ ਚੁੱਕਿਆ ਹੈ ਮੋਆਬ। ਉਸ ਲਈ ਰੋਵੋ। ਆਤਮ-ਸਮਰਪਣ ਕਰ ਦਿੱਤਾ ਸੀ ਮੋਆਬ ਨੇ। ਹੁਣ ਮੋਆਬ ਸ਼ਰਮਸਾਰ ਹੈ। ਲੋਕ ਮੋਆਬ ਦਾ ਮਜ਼ਾਕ ਉਡਾਉਂਦੇ ਹਨ – ਪਰ ਜਿਹੜੀਆਂ ਗੱਲਾਂ ਵਾਪਰ ਚੁੱਕੀਆਂ ਹਨ ਉਹ ਉਨ੍ਹਾਂ ਨੂੰ ਭੈਭੀਤ ਕਰਦੀਆਂ ਹਨ।

40ਯਹੋਵਾਹ ਆਖਦਾ ਹੈ, "ਦੇਖੋ! ਬਾਜ਼ ਅਕਾਸ਼ ਉੱਤੋਂ ਝਪਟ ਰਿਹਾ ਹੈ। ਇਹ ਮੋਆਬ ਉੱਤੇ ਆਪਣੇ ਖੰਭ ਫ਼ੈਲਾ ਰਿਹਾ ਹੈ।

41ਕਿਰਿਓਥ ਉੱਤੇ ਕਬਜ਼ਾ ਹੋ ਜਾਵੇਗਾ। ਮਜ਼ਬੂਤ ਛੁਪਣਗਾਹਾਂ ਉੱਤੇ ਵੀ ਕਬਜ਼ਾ ਕਰ ਲਿਆ ਜਾਵੇਗਾ। ਉਸ ਸਮੇਂ, ਮੋਆਬ ਦੇ ਫ਼ੌਜੀ ਉਸ ਔਰਤ ਵਾਂਗ ਡਰੇ ਹੋਏ ਹੋਣਗੇ ਜਿਹੜੀ ਬੱਚਾ ਜਣ ਰਹੀ ਹੁੰਦੀ ਹੈ।

42ਮੋਆਬ ਦੀ ਕੌਮ ਤਬਾਹ ਹੋ ਜਾਵੇਗੀ। ਕਿਉਂ? ਕਿਉਂ ਕਿ ਉਨ੍ਹਾਂ ਨੇ ਸੋਚਿਆ ਸੀ ਕਿ ਉਹ ਯਹੋਵਾਹ ਨਾਲੋਂ ਵਧੇਰੇ ਮਹੱਤਵਪੂਰਣ ਹਨ।"

43ਯਹੋਵਾਹ ਇਹ ਗੱਲਾਂ ਆਖਦਾ ਹੈ: "ਮੋਆਬ ਦੇ ਲੋਕੋ, ਤੁਹਾਡੇ ਲਈ ਇੱਥੇ ਡਰ, ਡੂੰਘੀਆਂ ਖੱਡਾਂ ਅਤੇ ਜਾਲ ਹਨ।

44ਲੋਕ ਭੈਭੀਤ ਹੋਣਗੇ ਅਤੇ ਦੂਰ ਭੱਜ ਜਾਣਗੇ ਅਤੇ ਉਹ ਡੂੰਘਿਆਂ ਟੋਇਆਂ ਅੰਦਰ ਡਿੱਗ ਪੈਣਗੇ। ਜਿਹੜਾ ਡੂੰਘਿਆਂ ਟੋਇਆਂ ਵਿੱਚੋਂ ਬਾਹਰ ਆਵੇਗਾ, ਉਹ ਜਾਲਾਂ ਅੰਦਰ ਫ਼ੜਿਆ ਜਾਵੇਗਾ। ਮੈਂ ਮੋਆਬ ਲਈ ਸਜ਼ਾ ਦਾ ਸਾਲ ਲਿਆਵਾਂਗਾ। ਯਹੋਵਾਹ ਨੇ ਇਹ ਗੱਲਾਂ ਆਖੀਆਂ।

45ਲੋਕੀਂ ਤਾਕਤਵਰ ਦੁਸ਼ਮਣ ਕੋਲੋਂ ਦੂਰ ਭੱਜ ਗਏ ਨੇ। ਉਹ ਸੁਰਖਿਆ ਲਈ ਹਸ਼ਬੋਨ ਇਲਾਕੇ ਵਿੱਚ ਭੱਜ ਗਏ ਨੇ। ਪਰ ਓਥੇ ਕੋਈ ਸੁਰਖਿਆ ਨਹੀਂ ਸੀ। ਹਸ਼ਬੋਨ ਅੰਦਰ ਅੱਗ ਲੱਗੀ। ਉਹ ਅੱਗ ਸੀਹੋਨ ਦੇ ਕਸਬੇ ਅੰਦਰ ਲੱਗੀ। ਅਤੇ ਇਹ ਮੋਆਬ ਦੇ ਆਗੂਆਂ ਨੂੰ ਤਬਾਹ ਕਰ ਰਹੀ ਹੈ। ਇਹ ਉਨ੍ਹਾਂ ਗੁਮਾਨੀ ਲੋਕਾਂ ਨੂੰ ਤਬਾਹ ਕਰ ਰਹੀ ਹੈ।

46ਮੋਆਬ, ਤੇਰੇ ਲਈ ਬੁਰਾ ਹੋਵੇਗਾ। ਕਮੋਸ਼ ਦੇ ਲੋਕ ਤਬਾਹ ਹੋ ਗਏ ਨੇ। ਤੇਰੇ ਧੀਆਂ-ਪੁੱਤਰ ਬੰਦੀ ਬਣਾ ਕੇ ਦੂਰ ਲਿਜਾਏ ਜਾਣਗੇ।

47"ਮੋਆਬ ਦੇ ਲੋਕ ਬੰਦੀ ਬਣਾ ਕੇ ਲਿਜਾਏ ਜਾਣਗੇ। ਪਰ ਆਉਣ ਵਾਲੇ ਦਿਨਾਂ ਵਿੱਚ, ਮੈਂ ਮੋਆਬ ਦੇ ਬੰਦਿਆਂ ਨੂੰ ਵਾਪਸ ਲਿਆਵਾਂਗਾ।" ਇਹ ਸੰਦੇਸ਼ ਯਹੋਵਾਹ ਵੱਲੋਂ ਸੀ। ਇਸ ਨਾਲ ਮੋਆਬ ਬਾਰੇ ਨਿਰਣਾ ਖਤਮ ਹੁੰਦਾ ਹੈ।

## ਅੰਮੋਨ ਬਾਰੇ ਇੱਕ ਸੰਦੇਸ਼

49 ਇਹ ਸੰਦੇਸ਼ ਅੰਮੋਨੀ ਲੋਕਾਂ ਬਾਰੇ ਹੈ। ਯਹੋਵਾਹ ਆਖਦਾ ਹੈ: "ਅੰਮੋਨੀ ਲੋਕੋ, ਕੀ ਤੁਸੀਂ ਸੋਚਦੇ ਹੋ ਕਿ ਇਸਰਾਏਲ ਦੇ ਲੋਕਾਂ ਦੇ ਬੱਚੇ ਨਹੀਂ ਹਨ? ਕੀ ਸੋਚਦੇ ਹੋ ਤੁਸੀਂ ਕਿ ਇੱਥੇ ਬੱਚੇ ਨਹੀਂ ਹਨ ਆਪਣੇ ਮਾਪਿਆਂ ਦੀ ਮੌਤ ਮਗਰੋਂ ਧਰਤੀ ਸਾਂਭਣ ਵਾਲੇ? ਫ਼ੇਰ ਕਾਤੋਂ ਮਲਕਾਮ ਦੇ ਲੋਕਾਂ ਨੇ ਗਾਦ ਦੀ ਧਰਤੀ ਲਈ ਅਤੇ ਇਸ ਦੇ ਨਗਰਾਂ ਵਿੱਚ ਵਸ ਗਏ?"

2ਯਹੋਵਾਹ ਆਖਦਾ ਹੈ, "ਅੰਮੋਨ ਦੇ ਰੱਬਾਹ ਅੰਦਰ ਸਮਾਂ ਆਵੇਗਾ ਜਦੋਂ ਲੋਕੀਂ ਜੰਗ ਦੀਆਂ ਅਵਾਜ਼ਾਂ ਸੁਣਨਗੇ। ਅੰਮੋਨ ਦਾ ਰੱਬਾਹ* ਤਬਾਹ ਹੋ ਜਾਵੇਗਾ। ਸਿਰਫ਼ ਤਬਾਹ ਹੋਏ ਮਕਾਨਾਂ ਨਾਲ ਢਕੀਆਂ ਹੋਈਆਂ ਨੰਗੀਆਂ ਪਹਾੜੀਆਂ ਹੀ ਬਚਣਗੀਆਂ। ਅਤੇ ਉਨ੍ਹਾਂ ਦੇ ਆਲੇ-ਦੁਆਲੇ ਦੇ ਕਸਬੇ ਸਾੜ ਦਿੱਤੇ ਜਾਣਗੇ। ਉਨ੍ਹਾਂ ਲੋਕਾਂ ਨੇ ਇਸਰਾਏਲ ਦੇ ਲੋਕਾਂ ਨੂੰ ਆਪਣਾ ਦੇਸ਼ ਛੱਡ ਜਾਣ ਲਈ ਮਜ਼ਬੂਰ ਕੀਤਾ ਸੀ। ਪਰ ਬਾਦ ਵਿੱਚ ਇਸਰਾਏਲ ਉਨ੍ਹਾਂ ਨੂੰ ਛੱਡ ਜਾਣ ਲਈ ਮਜ਼ਬੂਰ ਕਰ ਦੇਵੇਗਾ।" ਯਹੋਵਾਹ ਨੇ ਇਹ ਗੱਲਾਂ ਆਖੀਆਂ।

3"ਹਸ਼ਬੋਨ ਦੇ ਲੋਕੋ ਰੋਵੋ, ਕਿਉਂ ਕਿ ਅਈ ਦਾ ਸ਼ਹਿਰ ਤਬਾਹ ਹੋ ਗਿਆ ਹੈ। ਅੰਮੋਨ ਦੇ ਰੱਬਾਹ ਦੀਓ ਔਰਤੋ, ਰੋਵੋ! ਆਪਣੇ ਸੋਗ ਦੇ ਬਸਤਰ ਪਹਿਨ ਲਵੋ ਅਤੇ ਰੋਵੋ। ਸੁਰਖਿਆ ਲਈ ਸ਼ਹਿਰ ਵੱਲ ਭੱਜੋ। ਕਿਉਂ ਕਿ ਦੁਸ਼ਮਣ ਆ ਰਿਹਾ ਹੈ। ਉਹ ਮਲਕਾਮ ਨੂੰ ਉਸਦੇ ਜਾਜਕਾਂ ਅਤੇ ਅਧਿਕਾਰੀਆਂ ਸਮੇਤ ਲੈ ਜਾਣਗੇ।

4ਤੁਸੀਂ ਆਪਣੀ ਤਾਕਤ ਦੀਆਂ ਫ਼ੜ੍ਹਾਂ ਮਾਰਦੇ ਹੋ। ਪਰ ਤੁਹਾਡੇ ਕੋਲੋਂ, ਤੁਹਾਡੀ ਤਾਕਤ ਖੁੱਸ ਰਹੀ ਹੈ। ਤੁਸੀਂ ਆਪਣੀ ਦੌਲਤ ਵਿੱਚ ਭਰੋਸਾ ਕਰਦੇ ਹੋ ਕਿ ਉਹ ਤੁਹਾਨੂੰ ਬਚਾ ਲਵੇਗੀ। ਤੁਸੀਂ ਸੋਚਦੇ ਹੋ ਕਿ ਕੋਈ ਤੁਹਾਡੇ ਉੱਤੇ ਹਮਲਾ ਕਰਨ ਦੀ ਗੱਲ ਵੀ ਨਹੀਂ ਸੋਚੇਗਾ।"

5ਪਰ ਸਰਬ-ਸ਼ਕਤੀਮਾਨ ਯਹੋਵਾਹ ਇਹ ਆਖਦਾ ਹੈ: "ਮੈਂ ਤੁਹਾਡੇ ਲਈ ਹਰ ਪਾਸਿਓਂ ਮੁਸੀਬਤਾਂ ਲਿਆਵਾਂਗਾ। ਤੁਸੀਂ ਸਾਰੇ ਹੀ ਭੱਜ ਜਾਓਗੇ। ਅਤੇ ਕੋਈ ਫ਼ੇਰ ਕਦੇ ਤੁਹਾਨੂੰ ਇਕੱਠਿਆਂ ਨਹੀਂ ਕਰ ਸਕੇਗਾ।"

6ਅੰਮੋਨੀ ਲੋਕਾਂ ਨੂੰ ਬੰਦੀ ਬਣਾ ਕੇ ਲੈ ਜਾਇਆ ਜਾਵੇਗਾ। ਪਰ ਸਮਾਂ ਆਵੇਗਾ ਜਦੋਂ ਮੈਂ ਅੰਮੋਨੀ ਲੋਕਾਂ ਨੂੰ ਵਾਪਸ ਲਿਆਵਾਂਗਾ।" ਇਹ ਸੰਦੇਸ਼ ਯਹੋਵਾਹ ਵੱਲੋਂ ਸੀ।

## ਅਦੋਮ ਬਾਰੇ ਇੱਕ ਸੰਦੇਸ਼

7ਇਹ ਸੰਦੇਸ਼ ਅਦੋਮ ਬਾਰੇ ਹੈ। ਸਰਬ ਸ਼ਕਤੀਮਾਨ ਯਹੋਵਾਹ ਆਖਦਾ ਹੈ:

"ਕੀ ਤੇਮਾਨ ਅੰਦਰ ਕੋਈ ਸਿਆਣਪ ਨਹੀਂ ਬਚੀ? ਕੀ ਅਦੋਮ ਦੇ ਸਿਆਣੇ ਲੋਕ ਸਲਾਹ ਦੇਣ ਦੇ ਕਾਬਲ ਨਹੀਂ ਰਹੇ? ਕੀ ਉਹ ਆਪਣੀ ਸਿਆਣਪ ਗੁਆ ਚੁੱਕੇ ਨੇ?

8ਦਦਾਨ ਵਿੱਚ ਰਹਿਣ ਵਾਲੇ ਤੁਸੀਂ ਲੋਕੋ, ਭੱਜ ਜਾਵੋ! ਛੁਪ ਜਾਵੋ! ਕਿਉਂ? ਕਿਉਂ ਕਿ ਮੈਂ ਏਸਾਓ ਨੂੰ ਉਸਦੇ ਮੰਦਿਆਂ ਕਾਰਿਆਂ ਲਈ ਸਜ਼ਾ ਦੇਵਾਂਗਾ।

9ਕਾਮੇ ਵੇਲਾਂ ਤੋਂ ਅੰਗੂਰ ਤੋੜਦੇ ਨੇ ਪਰ ਉਹ ਕੁਝ ਅੰਗੂਰ ਪੌਦਿਆਂ ਉੱਤੇ ਰਹਿਣ ਦਿੰਦੇ ਨੇ। ਜੇ ਰਾਤ ਵੇਲੇ ਚੋਰ ਪੈ ਜਾਣ, ਤਾਂ ਉਹ ਸਭ ਕੁਝ ਨਹੀਂ ਲਿਜਾ ਸਕਦੇ।

10ਪਰ ਮੈਂ ਏਸਾਓ ਕੋਲੋਂ ਸਭ ਕੁਝ ਲੈ ਜਾਵਾਂਗਾ। ਮੈਂ ਉਸਦੇ ਛੁਪਣ ਦੀਆਂ ਸਾਰੀਆਂ ਥਾਵਾਂ ਲੱਭ ਲਵਾਂਗਾ। ਉਹ ਮੇਰੇ ਪਾਸੋਂ

**ਅੰਮੋਨ ਤੋਂ ਰੱਬਾਹ** ਅੰਮੋਨੀ ਲੋਕਾਂ ਦਾ ਰਾਜਧਾਨੀ ਸ਼ਹਿਰ।

ਛੁਪ ਨਹੀਂ ਸਕੇਗਾ। ਉਸਦੇ ਬੱਚੇ, ਰਿਸ਼ਤੇਦਾਰ ਅਤੇ ਗੁਆਂਢੀ
ਸਾਰੇ ਹੀ ਮਾਰੇ ਜਾਣਗੇ।
11ਮੇਰੇ ਲੋਕੋ, ਆਪਣੇ ਯਤੀਮਾਂ ਦੀ ਚਿੰਤਾ ਨਾ ਕਰੋ। ਮੈਂ ਉਨ੍ਹਾਂ
ਨੂੰ ਜੀਵਤ ਰੱਖਾਂਗਾ। ਤੁਹਾਡੀਆਂ ਪਤਨੀਆਂ ਮੇਰੇ ਉੱਤੇ ਭਰੋਸਾ
ਕਰ ਸਕਦੀਆਂ ਨੇ!"
12ਇਹੀ ਹੈ ਜੋ ਯਹੋਵਾਹ ਆਖਦਾ ਹੈ, "ਕੁਝ ਲੋਕ ਸਜ਼ਾ ਦੇ
ਅਧਿਕਾਰੀ ਨਹੀਂ ਹੁੰਦੇ – ਪਰ ਉਹ ਦੁੱਖ ਭੋਗਦੇ ਨੇ। ਪਰ ਅਦੋਮ
ਤੂੰ ਸਜ਼ਾ ਦਾ ਅਧਿਕਾਰੀ ਹੈਂ – ਇਸ ਲਈ ਤੈਨੂੰ ਸੱਚਮੁੱਚ ਸਜ਼ਾ
ਮਿਲੇਗੀ। ਤੂੰ ਉਸ ਸਜ਼ਾ ਤੋਂ ਨਹੀਂ ਬਚ ਸਕੇਂਗਾ ਜਿਸਦਾ ਤੂੰ
ਅਧਿਕਾਰੀ ਹੈਂ। ਤੈਨੂੰ ਸਜ਼ਾ ਮਿਲੇਗੀ।" 13ਯਹੋਵਾਹ ਆਖਦਾ ਹੈ,
"ਮੈਂ ਆਪਣੀ ਸ਼ਕਤੀ ਨਾਲ ਮੈਂ ਇਹ ਇਕਰਾਰ ਕਰਦਾ ਹਾਂ: ਮੈਂ
ਇਕਰਾਰ ਕਰਦਾ ਹਾਂ ਕਿ ਬਾਸਰਾਹ ਦਾ ਸ਼ਹਿਰ ਤਬਾਹ ਕਰ ਦਿੱਤਾ
ਜਾਵੇਗਾ। ਉਹ ਸ਼ਹਿਰ ਮਲਬੇ ਦਾ ਢੇਰ ਬਣ ਜਾਵੇਗਾ। ਲੋਕੀ
ਹੋਰਨਾਂ ਸ਼ਹਿਰਾਂ ਨੂੰ ਬਦ-ਦੁਆ ਦੇਣ ਵੇਲੇ ਉਸਦੀ ਮਿਸਾਲ ਦੇ
ਤੌਰ ਤੇ ਵਰਤੋਂ ਕਰਨਗੇ। ਲੋਕ ਉਸ ਸ਼ਹਿਰ ਦੀ ਬੇਇੱਜ਼ਤੀ
ਕਰਨਗੇ। ਅਤੇ ਬਾਸਰਾਹ ਦੇ ਆਲੇ-ਦੁਆਲੇ ਦੇ ਸਾਰੇ ਕਸਬੇ ਹਮੇਸ਼ਾ
ਲਈ ਬਰਬਾਦ ਹੋ ਜਾਣਗੇ।"
14ਮੈਂ ਇਹ ਸੰਦੇਸ਼ ਯਹੋਵਾਹ ਪਾਸੋਂ ਸੁਣਿਆ ਸੀ। ਅਤੇ ਉਸਨੇ
ਇੱਕ ਸੰਦੇਸ਼ਵਾਹਕ ਨੂੰ ਕੌਮਾਂ ਵੱਲ ਇਹ ਸੰਦੇਸ਼ ਦੇਕੇ ਘੱਲਿਆ:
"ਆਪਣੀਆਂ ਫ਼ੌਜਾਂ ਇਕੱਠੀਆਂ ਕਰ ਲਵੋ! ਜੰਗ ਲਈ ਤਿਆਰ ਹੋ
ਜਾਵੋ! ਅਦੋਮ ਦੀ ਕੌਮ ਉੱਤੇ ਧਾਵਾ ਬੋਲ ਦਿਓ!
15ਅਦੋਮ, ਮੈਂ ਤੈਨੂੰ ਗ਼ੈਰ ਜ਼ਰੂਰੀ ਬਣਾ ਦਿਆਂਗਾ, ਹਰ ਬੰਦਾ
ਤੇਰੇ ਨਾਲ ਨਫ਼ਰਤ ਕਰੇਗਾ।
16ਅਦੋਮ, ਤੂੰ ਹੋਰਨਾਂ ਕੌਮਾਂ ਨੂੰ ਡਰਾ ਦਿੱਤਾ ਸੀ। ਇਸ ਲਈ ਤੂੰ
ਸੋਚਿਆ ਸੀ ਕਿ ਤੂੰ ਮਹੱਤਵਪੂਰਣ ਹੈਂ। ਪਰ ਤੂੰ ਮੂਰਖ ਬਣਾ
ਗਿਆ ਸੈਂ। ਅਦੋਮ, ਤੈਨੂੰ ਤੇਰੇ ਗੁਮਾਨ ਨੇ ਧੋਖਾ ਦਿੱਤਾ ਹੈ, ਤੂੰ
ਉੱਚਿਆਂ ਪਹਾੜਾਂ ਉੱਤੇ ਰਹਿੰਦਾ ਹੈਂ, ਜਿਹੜੇ ਵੱਡੀਆਂ ਚੱਟਾਨਾਂ
ਅਤੇ ਪਹਾੜੀਆਂ ਨਾਲ ਸੁਰਖਿਅਤ ਹੈ। ਪਰ ਜੇ ਤੂੰ ਆਪਣਾ ਮਕਾਨ
ਬਾਜ਼ ਦੇ ਆਲ੍ਹਣੇ ਜਿੰਨਾ ਉੱਚਾ ਵੀ ਬਣਾ ਲਵੇਂ, ਮੈਂ ਤੈਨੂੰ ਫ਼ੜ
ਲਵਾਂਗਾ ਅਤੇ ਮੈਂ ਤੈਨੂੰ ਓਥੋਂ ਧੂਹ ਲਿਆਵਾਂਗਾ।" ਯਹੋਵਾਹ ਨੇ
ਇਹ ਗੱਲਾਂ ਆਖੀਆਂ।
17"ਅਦੋਮ ਤਬਾਹ ਹੋ ਜਾਵੇਗਾ। ਲੋਕਾਂ ਨੂੰ, ਉੱਜੜੇ ਸ਼ਹਿਰਾਂ ਨੂੰ
ਦੇਖਕੇ ਧੱਕਾ ਲੱਗੇਗਾ। ਲੋਕ ਉੱਜੜੇ ਹੋਏ ਸ਼ਹਿਰ ਲਈ, ਹੈਰਾਨ
ਹੋਕੇ ਸੀਟੀਆਂ ਮਾਰਨਗੇ।
18ਅਦੋਮ, ਸਦੂਮ ਅਤੇ ਅਮੂਰਾਹ ਵਾਂਗ ਅਤੇ ਉਨ੍ਹਾਂ ਦੇ ਆਲੇ-
ਦੁਆਲੇ ਕਸਬਿਆਂ ਵਾਂਗ ਤਬਾਹ ਹੋ ਜਾਵੇਗਾ। ਓਥੇ ਕੋਈ ਵੀ
ਬੰਦਾ ਨਹੀਂ ਰਹਿੰਦਾ।" ਯਹੋਵਾਹ ਨੇ ਇਹ ਗੱਲਾਂ ਆਖੀਆਂ।
19ਕਦੇ-ਕਦੇ ਕੋਈ ਸ਼ੇਰ ਯਰਦਨ ਨਦੀ ਦੇ ਨੇੜੇ ਦੀਆਂ
ਸੰਘਣੀਆਂ ਝਾੜੀਆਂ ਵਿੱਚੋਂ ਨਿਕਲ ਆਵੇਗਾ। ਅਤੇ ਉਹ ਸ਼ੇਰ
ਉਨ੍ਹਾਂ ਖੇਤਾਂ ਅੰਦਰ ਚਲਾ ਜਾਵੇਗਾ ਜਿੱਥੇ ਲੋਕ ਆਪਣੇ ਪਾਸ਼ੂਆਂ
ਅਤੇ ਭੇਡਾਂ ਨੂੰ ਰੱਖਦੇ ਨੇ। ਮੈਂ ਉਸ ਸ਼ੇਰ ਵਰਗਾ ਹਾਂ। ਮੈਂ ਅਦੋਮ ਨੂੰ
ਜਾਵਾਂਗਾ। ਅਤੇ ਮੈਂ ਉਨ੍ਹਾਂ ਲੋਕਾਂ ਨੂੰ ਭੈਭੀਤ ਕਰ ਦਿਆਂਗਾ। ਮੈਂ
ਉਨ੍ਹਾਂ ਨੂੰ ਭਜਾ ਦਿਆਂਗਾ। ਉਨ੍ਹਾਂ ਗੱਭਰੂਆਂ ਵਿੱਚੋਂ ਕੋਈ ਵੀ ਮੈਨੂੰ
ਰੋਕ ਨਹੀਂ ਸਕੇਗਾ ਕੋਈ ਵੀ ਮੇਰੇ ਜਿਹਾ ਨਹੀਂ ਹੈ। ਕੋਈ ਵੀ ਮੈਨੂੰ
ਨਹੀਂ ਵੰਗਾਰ ਸਕੇਗਾ। ਉਨ੍ਹਾਂ ਦੇ ਆਜੜੀਆਂ ਵਿੱਚੋਂ ਕੋਈ ਵੀ
ਮੇਰੇ ਸਾਮ੍ਹਣੇ ਨਹੀਂ ਖਲੋ ਸਕੇਗਾ।"
20ਉਸ ਬਾਰੇ ਸੁਣੋ, ਜਿਸਦੀ ਵਿਉਂਤ ਯਹੋਵਾਹ ਨੇ ਅਦੋਮ ਦੇ
ਲੋਕਾਂ ਨਾਲ ਕਰਨ ਲਈ ਬਣਾਈ ਹੈ। ਸੁਣੋ ਕਿ ਯਹੋਵਾਹ ਨੇ
ਤੇਮਾਨ ਦੇ ਲੋਕਾਂ ਨਾਲ ਕਰਨ ਵਾਸਤੇ ਕੀ ਨਿਰਣਾ ਕੀਤਾ ਹੈ।
ਦੁਸ਼ਮਣ ਅਦੋਮ ਦੇ ਇੱਜੜ (ਲੋਕਾਂ) ਦੇ ਛੋਟੇ ਬੱਚਿਆਂ ਨੂੰ ਘਸੀਟੇਗਾ,
ਅਦੋਮ ਦੀਆਂ ਚਰਾਂਦਾਂ ਉਨ੍ਹਾਂ ਦੇ ਕੀਤੇ ਕਾਰਿਆਂ ਕਾਰਣ ਸੱਖਣੀਆਂ
ਹੋਣਗੀਆਂ।
21ਅਦਮੋ ਦੇ ਡਿੱਗਣ ਦੀ ਅਵਾਜ਼ ਉੱਤੇ ਧਰਤੀ ਕੰਬ ਜਾਵੇਗੀ।
ਲਾਲ ਸਾਗਰ ਤੀਕ ਉਨ੍ਹਾਂ ਦੀਆਂ ਚੀਕਾਂ ਸੁਣੀਆਂ ਜਾਣਗੀਆਂ।
22ਯਹੋਵਾਹ ਇੱਕ ਬਾਜ਼ ਵਾਂਗ ਹੋਵੇਗਾ, ਜੋ ਉਸ ਜਾਨਵਰ
ਉੱਤੇ ਉਡਦਾ ਹੈ, ਜਿਸ ਉੱਤੇ ਉਹ ਹਮਲਾ ਕਰਦਾ ਹੈ। ਯਹੋਵਾਹ,
ਬਾਸਰਾਹ ਉੱਤੇ ਆਪਣੇ ਖੰਭ ਫ਼ੈਲਾਏ ਹੋਏ, ਬਾਜ਼ ਵਾਂਗ ਹੋਵੇਗਾ।
ਉਸ ਸਮੇਂ, ਅਦੋਮ ਦੇ ਬਹੁਤ ਹੀ ਫ਼ੌਜੀ ਭੈਭੀਤ ਹੋ ਜਾਣਗੇ। ਉਹ
ਡਰ ਨਾਲ ਬੱਚਾ ਜਣਨ ਵਾਲੀ ਔਰਤ ਵਾਂਗਰਾਂ ਹੋਣਗੇ।

## ਦੰਮਿਸ਼ਕ ਲਈ ਇੱਕ ਸੰਦੇਸ਼

23ਇਹ ਸੰਦੇਸ਼ ਦੰਮਿਸ਼ਕ ਦੇ ਸ਼ਹਿਰ ਬਾਰੇ ਹੈ:
"ਹਮਾਥ ਅਤੇ ਅਰਪਾਦ ਦੇ ਕਸਬੇ ਸ਼ਰਮਸਾਰ ਨੇ। ਉਹ ਇਸ
ਲਈ ਭੈਭੀਤ ਨੇ ਕਿ ਉਨ੍ਹਾਂ ਬੁਰੀ ਖ਼ਬਰ ਸੁਣੀ ਹੈ। ਉਹ
ਨਿਰ-ਉਤਸਾਹੇ ਨੇ ਅਤੇ ਸਮੁੰਦਰ ਦੀ ਤਰ੍ਹਾਂ ਡਰ ਨਾਲ ਹਿਲਦੇ ਨੇ
ਜਿਹੜਾ ਅਰਾਮ ਨਹੀਂ ਕਰ ਸਕਦਾ।
24ਦੰਮਿਸ਼ਕ ਦਾ ਸ਼ਹਿਰ ਕਮਜ਼ੋਰ ਹੋ ਗਿਆ ਹੈ। ਲੋਕ ਉੱਥੋਂ
ਭੱਜ ਜਾਣਾ ਲੋਚਦੇ ਨੇ। ਲੋਕ ਆਤੰਕਿਤ ਹੋਣ ਲਈ ਤਿਆਰ ਨੇ।
ਲੋਕ ਬੱਚਾ ਜਣਨ ਵਾਲੀ ਔਰਤ ਵਾਂਗ ਦੁੱਖ ਅਤੇ ਦਰਦ ਮਹਿਸੂਸ
ਕਰਦੇ ਨੇ।
25ਦੰਮਿਸ਼ਕ ਇੱਕ ਪ੍ਰਸੰਨ ਸ਼ਹਿਰ ਹੈ। ਲੋਕ ਹਾਲੇ ਉਸ ਰੰਗੀਨ
ਸ਼ਹਿਰ ਨੂੰ ਛੱਡ ਕੇ ਨਹੀਂ ਗਏ।
26ਇਸ ਲਈ ਉਸ ਸ਼ਹਿਰ ਦੇ ਗੱਭਰੂ ਆਮ ਚੌਕਾਂ ਅੰਦਰ
ਮਰਨਗੇ। ਉਸ ਸਮੇਂ, ਉਸਦੇ ਸਾਰੇ ਸਿਪਾਹੀ ਮਾਰੇ ਜਾਣਗੇ।"
ਸਰਬ-ਸ਼ਕਤੀਮਾਨ ਯਹੋਵਾਹ ਨੇ ਇਹ ਗੱਲਾਂ ਆਖੀਆਂ।
27ਮੈਂ ਦੰਮਿਸ਼ਕ ਦੀਆਂ ਕੰਧਾਂ ਨੂੰ ਅੱਗ ਦਿਖਾ ਦੇਵਾਂਗਾ। ਉਹ
ਅੱਗ ਬਨ-ਹਦਦ ਦੇ ਮਜ਼ਬੂਤ ਕਿਲ੍ਹਿਆਂ ਨੂੰ ਪੂਰੀ ਤਰ੍ਹਾਂ ਸਾੜ
ਦੇਵੇਗੀ।"

## ਕੇਦਾਰ ਅਤੇ ਹਾਸੋਰ ਬਾਰੇ ਇੱਕ ਸੰਦੇਸ਼

28ਇਹ ਸੰਦੇਸ਼ ਕੇਦਾਰ ਦੇ ਕਬੀਲੇ ਅਤੇ ਹਾਸੋਰ ਦੇ ਹਾਕਮਾਂ
ਬਾਰੇ ਹੈ। ਨਬੂਕਦਨੱਸਰ, ਬਾਬਲ ਦੇ ਰਾਜੇ, ਨੇ ਉਨ੍ਹਾਂ ਨੂੰ ਹਰਾਇਆ
ਸੀ।
ਯਹੋਵਾਹ ਆਖਦਾ ਹੈ:
"ਜਾਓ ਅਤੇ ਕੇਦਾਰ ਦੇ ਪਰਿਵਾਰ-ਸਮੂਹ ਉੱਤੇ ਹਮਲਾ
ਕਰੋ।ਪੂਰਬ ਦੇ ਲੋਕਾਂ ਨੂੰ ਤਬਾਹ ਕਰ ਦਿਓ।
29ਉਨ੍ਹਾਂ ਦੇ ਤੰਬੂ ਅਤੇ ਇੱਜੜ ਖੋਹ ਲਏ ਜਾਣਗੇ। ਉਨ੍ਹਾਂ ਦੇ
ਤੰਬੂ ਅਤੇ ਸਾਰੀਆਂ ਦੌਲਤਾਂ ਲੁੱਟ ਲਈਆਂ ਜਾਣਗੀਆਂ। ਦੁਸ਼ਮਣ

ਉਨ੍ਹਾਂ ਦੇ ਊਠ ਲੁੱਟ ਲਵੇਗਾ। ਲੋਕ ਉੱਚੀ ਪੁਕਾਰ ਕੇ ਉਨ੍ਹਾਂ ਨੂੰ ਆਖਣਗੇ: 'ਸਾਡੇ ਹਰ ਪਾਸੇ ਭਿਆਨਕ ਗੱਲਾਂ ਵਾਪਰ ਰਹੀਆਂ ਨੇ।'

30ਛੇਤੀ ਭੱਜੋ! ਹਾਸੋਰ ਦੇ ਲੋਕੋ, ਛੁਪਣ ਦੀ ਕੋਈ ਚੰਗੀ ਥਾਂ ਲੱਭ ਲਵੋ।" ਇਹ ਸੰਦੇਸ਼ ਯਹੋਵਾਹ ਵੱਲੋਂ ਸੀ। ਨਬੂਕਦਨੱਸਰ ਨੇ ਤੁਹਾਡੇ ਖ਼ਿਲਾਫ਼ ਵਿਉਂਤਾਂ ਘੜੀਆਂ। ਉਸਨੇ ਤੁਹਾਨੂੰ ਹਰਾਉਣ ਦੀਆਂ ਚਲਾਕ ਯੋਜਨਾਵਾਂ ਸੋਚੀਆਂ।

31ਇੱਥੇ ਇੱਕ ਕੌਮ ਹੈ ਜਿਹੜੀ ਸੁਰਖਿਅਤ ਸਮਝਦੀ ਹੈ। ਉਹ ਕੌਮ ਆਪਣੇ-ਆਪ ਨੂੰ ਸੁਰਖਿਅਤ ਸਮਝਦੀ ਹੈ। ਉਸ ਕੋਲ, ਆਪਣੀ ਰਾਖੀ ਲਈ ਦਰਵਾਜ਼ੇ ਜਾਂ ਤਾਲੇ ਲੱਗੇ ਫ਼ਾਟਕ ਨਹੀਂ ਹਨ। ਉਨ੍ਹਾਂ ਦਾ ਕੋਈ ਗੁਆਂਢੀ ਨਹੀਂ ਹੈ। ਯਹੋਵਾਹ ਆਖਦਾ ਹੈ, "ਉਸ ਕੌਮ ਉੱਤੇ ਹਮਲਾ ਕਰੋ!"

32ਦੁਸ਼ਮਣ ਉਨ੍ਹਾਂ ਦੇ ਊਠ ਚੋਰੀ ਕਰ ਲਵੇਗਾ ਅਤੇ ਉਨ੍ਹਾਂ ਦੇ ਵੱਡੇ ਵੱਗ ਚੁੱਕ ਕੇ ਲੈ ਜਾਵੇਗਾ। ਉਹ ਲੋਕ ਆਪਣੀਆਂ ਦਾੜ੍ਹੀਆਂ ਦੇ ਕੋਨੇ ਕਤਰਦੇ ਨੇ। ਹਾਂ, ਮੈਂ ਉਨ੍ਹਾਂ ਨੂੰ ਧਰਤੀ ਦੀਆਂ ਚਾਰਾਂ ਦਿਸ਼ਾਵਾਂ ਵਿੱਚ ਭਜਾ ਦਿਆਂਗਾ। ਮੈਂ ਉਨ੍ਹਾਂ ਲਈ ਹਰ ਪਾਸਿਓ ਭਿਆਨਕ ਮੁਸੀਬਤਾਂ ਲਿਆਵਾਂਗਾ।" ਇਹ ਸੰਦੇਸ਼ ਯਹੋਵਾਹ ਵੱਲੋਂ ਸੀ।

33ਹਸੋਰ ਦੀ ਧਰਤੀ ਅਜਿਹੀ ਥਾਂ ਬਣ ਜਾਵੇਗੀ, ਜਿੱਥੇ ਅਵਾਰਾ ਕੁੱਤੇ ਹੀ ਰਹਿਣਗੇ। ਓਥੇ ਕੋਈ ਵੀ ਬੰਦਾ ਨਹੀਂ ਰਹੇਗਾ। ਓਸ ਥਾਂ ਕੋਈ ਵੀ ਬੰਦਾ ਨਹੀਂ ਰਹੇਗਾ। ਇਹ ਸਦਾ ਲਈ ਉਜਾੜ ਮਾਰੂਥਲ ਬਣ ਜਾਵੇਗਾ।"

## ਏਲਾਮ ਬਾਰੇ ਇੱਕ ਸੰਦੇਸ਼

34ਜਦੋਂ ਸਿਦਕੀਯਾਹ ਯਹੂਦਾਹ ਦਾ ਰਾਜਾ ਸੀ ਉਸਦੇ ਸ਼ੁਰੂ ਦੇ ਸਮੇਂ ਵਿੱਚ, ਨਬੀ ਯਿਰਮਿਯਾਹ ਨੂੰ ਯਹੋਵਾਹ ਵੱਲੋਂ ਇੱਕ ਸੰਦੇਸ਼ ਮਿਲਿਆ। ਇਹ ਸੰਦੇਸ਼ ਏਲਾਮ ਦੀ ਕੌਮ ਬਾਰੇ ਹੈ।

35ਸਰਬ ਸ਼ਕਤੀਮਾਨ ਯਹੋਵਾਹ ਆਖਦਾ ਹੈ, ਬਹੁਤ ਛੇਤੀ ਹੀ ਮੈਂ ਏਲਾਮ ਦੀ ਕਮਾਨ ਤੋੜ ਸੁੱਟਾਂਗਾ। ਕਮਾਨ ਹੀ ਏਲਾਮ ਦਾ ਸਭ ਤੋਂ ਤਾਕਤਵਰ ਹਥਿਆਰ ਹੈ।

36ਮੈਂ ਚਹੁੰਆਂ ਹਵਾਵਾਂ ਨੂੰ ਏਲਾਮ ਦੇ ਵਿਰੁੱਧ ਲਿਆਵਾਂਗਾ। ਮੈਂ ਊਨ੍ਹਾਂ ਨੂੰ ਅਕਾਸ਼ ਦੇ ਚਹੁੰਆਂ ਕੋਨਿਆਂ ਤੋਂ ਲਿਆਵਾਂਗਾ। ਮੈਂ ਏਲਾਮ ਦੇ ਲੋਕਾਂ ਨੂੰ ਧਰਤੀ ਦੇ ਹਰ ਓਸ ਪਾਸੇ ਭੇਜ ਦਿਆਂਗਾ ਜਿੱਥੇ ਕਿ ਚਾਰੇ ਹਵਾਵਾਂ ਵਗਦੀਆਂ ਨੇ। ਏਲਾਮ ਦੇ ਬੰਦੀ ਵੀ ਹਰ ਕੌਮ ਵੱਲ ਲਿਜਾਏ ਜਾਣਗੇ।

37ਮੈਂ ਏਲਾਮ ਦੇ ਟੋਟੇ ਕਰ ਦਿਆਂਗਾ, ਜਦੋਂ ਉਨ੍ਹਾਂ ਦੇ ਦੁਸ਼ਮਣ ਦੇਖ ਰਹੇ ਹੋਣਗੇ। ਮੈਂ ਏਲਾਮ ਨੂੰ ਉਨ੍ਹਾਂ ਲੋਕਾਂ ਸਾਮ੍ਹਣੇ ਤੋੜ ਦਿਆਂਗਾ, ਜਿਹੜੇ ਉਸਨੂੰ ਕਤਲ ਕਰਨਾ ਲੋਚਦੇ ਨੇ। ਮੈਂ ਉਨ੍ਹਾਂ ਲਈ ਭਿਆਨਕ ਮੁਸੀਬਤਾਂ ਲਿਆਵਾਂਗਾ। ਮੈਂ ਉਨ੍ਹਾਂ ਨੂੰ ਦਿਖਾ ਦਿਆਂਗਾ ਕਿ ਮੈਂ ਕਿੰਨਾ ਕਹਿਰਵਾਨ ਹਾਂ।" ਇਹ ਸੰਦੇਸ਼ ਯਹੋਵਾਹ ਵੱਲੋਂ ਸੀ। ਏਲਾਮ ਦਾ ਪਿੱਛਾ ਕਰਨ ਲਈ ਮੈਂ ਇੱਕ ਤਲਵਾਰ ਭੇਜਾਂਗਾ। ਇਹ ਤਲਵਾਰ ਉਨ੍ਹਾਂ ਨੂੰ ਭਜਾਏਗੀ ਜਦੋਂ ਤੀਕ ਕਿ ਮੈਂ ਉਨ੍ਹਾਂ ਸਾਰਿਆਂ ਨੂੰ ਮਾਰ ਨਹੀਂ ਮੁਕਾਉਂਦਾ।

38ਮੈਂ ਏਲਾਮ ਨੂੰ ਦਿਖਾ ਦਿਆਂਗਾ ਕਿ ਮੇਰਾ ਕਾਬੂ ਹੈ। ਅਤੇ ਮੈਂ ਉਸਦੇ ਰਾਜਿਆਂ ਅਤੇ ਅਧਿਕਾਰੀਆਂ ਨੂੰ ਤਬਾਹ ਕਰ ਦਿਆਂਗਾ। ਇਹ ਸੰਦੇਸ਼ ਯਹੋਵਾਹ ਵੱਲੋਂ ਸੀ।

39ਪਰ ਭਵਿੱਖ ਵਿੱਚ, ਮੈਂ ਏਲਾਮ ਲਈ ਚੰਗੀਆਂ ਘਟਨਾਵਾਂ ਵਾਪਰਨ ਦਿਆਂਗਾ।" ਇਹ ਸੰਦੇਸ਼ ਯਹੋਵਾਹ ਵੱਲੋਂ ਸੀ।

## ਬਾਬਲ ਬਾਰੇ ਇੱਕ ਸੰਦੇਸ਼

50 ਇਹ ਸੰਦੇਸ਼ ਉਹ ਹੈ ਜਿਹੜਾ ਯਹੋਵਾਹ ਨੇ ਬਾਬਲ ਅਤੇ ਕਸਦੀਆਂ ਦੇ ਦੇਸ ਦੇ ਵਿਰੁੱਧ ਯਿਰਮਿਯਾਹ ਦੇ ਰਾਹੀਂ ਦਿੱਤਾ।

2"ਸਾਰੀਆਂ ਕੌਮਾਂ ਨੂੰ ਇਹ ਐਲਾਨ ਕਰ ਦਿਓ! ਝੰਡਾ ਚੁੱਕੋ ਅਤੇ ਸੰਦੇਸ਼ ਦਾ ਐਲਾਨ ਕਰੋ! ਸਾਰਾ ਸੰਦੇਸ਼ ਬੋਲੋ ਅਤੇ ਆਖੋ, 'ਬਾਬਲ ਦੀ ਕੌਮ ਉੱਤੇ ਕਬਜ਼ਾ ਹੋ ਜਾਵੇਗਾ। ਬੇਲ ਦੇਵਤੇ ਨੂੰ ਸ਼ਰਮਸਾਰ ਕੀਤਾ ਜਾਵੇਗਾ। ਮਰੋਦਾਕ ਦੇਵਤਾ ਬਹੁਤ ਭੈਭੀਤ ਹੋਵੇਗਾ। ਬਾਬਲ ਦੇ ਬੁੱਤ ਸ਼ਰਮਸਾਰ ਕੀਤੇ ਜਾਣਗੇ। ਉਨ੍ਹਾਂ ਦੇ ਦੇਵਤਿਆਂ ਦੇ ਬੁੱਤ ਭੈਭੀਤ ਹੋ ਜਾਣਗੇ।'

3ਉੱਤਰ ਵੱਲੋਂ ਇੱਕ ਕੌਮ ਬਾਬਲ ਉੱਤੇ ਹਮਲਾ ਕਰੇਗੀ। ਉਹ ਕੌਮ ਬਾਬਲ ਨੂੰ ਉਜਾੜ ਮਾਰੂਥਲ ਵਾਂਗ ਬਣਾ ਦੇਵੇਗੀ। ਓਥੇ ਕੋਈ ਨਹੀਂ ਰਹੇਗਾ। ਓਥੋਂ ਸਾਰੇ ਆਦਮੀ ਅਤੇ ਜਾਨਵਰ ਭੱਜ ਖਲੋਣਗੇ।"

4ਯਹੋਵਾਹ ਆਖਦਾ ਹੈ, "ਉਸ ਸਮੇਂ, ਇਸਰਾਏਲ ਦੇ ਲੋਕ ਅਤੇ ਯਹੂਦਾਹ ਦੇ ਲੋਕ ਇਕੱਠੇ ਹੋਣਗੇ। ਉਹ ਰਲਕੇ ਇਕੱਠੇ ਰੋਣਗੇ, ਰੋਣਗੇ। ਅਤੇ ਇਕੱਠੇ ਹੀ ਜਾਕੇ ਯਹੋਵਾਹ ਆਪਣੇ ਪਰਮੇਸ਼ੁਰ ਨੂੰ ਲੱਭਣਗੇ।

5ਉਹ ਲੋਕ ਪੁੱਛਣਗੇ ਕਿ ਸੀਯੋਨ ਨੂੰ ਕਿਵੇਂ ਜਾਈਦਾ ਹੈ। ਉਹ ਉਸ ਤਰਫ਼ ਨੂੰ ਜਾਣਾ ਸ਼ੁਰੂ ਕਰਨਗੇ। ਲੋਕ ਆਖਣਗੇ, 'ਆਓ ਆਪਾਂ ਯਹੋਵਾਹ ਨਾਲ ਰਲ ਜਾਈਏ। ਆਓ ਇੱਕ ਇਕਰਾਰ ਕਰੀਏ ਜਿਹੜਾ ਸਦਾ ਲਈ ਰਹੇਗਾ। ਆਓ ਇੱਕ ਇਕਰਾਰ ਕਰੀਏ ਜਿਹੜਾ ਕਦੇ ਨਾ ਭੁੱਲੀਏ।'

6ਮੇਰੇ ਬੰਦੇ ਗੁਆਚੀਆਂ ਭੇਡਾਂ ਵਾਂਗ ਰਹੇ ਹਨ। ਉਨ੍ਹਾਂ ਦੇ ਅਯਾਲੀਆਂ ਨੇ ਉਨ੍ਹਾਂ ਨੂੰ ਕੁਰਾਹੇ ਪਾਇਆ। ਉਨ੍ਹਾਂ ਦੇ ਆਗੂਆਂ ਨੇ ਉਨ੍ਹਾਂ ਨੂੰ ਪਹਾੜਾਂ-ਪਰਬਤਾਂ ਉੱਤੇ ਭਟਕਾਇਆ। ਉਹ ਆਪਣੇ ਟਿਕਾਣੇ ਨੂੰ ਭੁੱਲ ਗਏ ਸਨ।

7ਜਿਸ ਨੇ ਵੀ ਮੇਰੇ ਬੰਦਿਆਂ ਨੂੰ ਲੱਭਿਆ, ਉਨ੍ਹਾਂ ਨੂੰ ਜ਼ਖਮੀ ਕੀਤਾ। ਅਤੇ ਉਨ੍ਹਾਂ ਦੁਸ਼ਮਣਾਂ ਨੇ ਆਖਿਆ, 'ਅਸੀਂ ਕੁਝ ਵੀ ਗ਼ਲਤ ਨਹੀਂ ਕੀਤਾ। ਉਨ੍ਹਾਂ ਲੋਕਾਂ ਨੇ ਯਹੋਵਾਹ ਦੇ ਖ਼ਿਲਾਫ਼ ਪਾਪ ਕੀਤਾ। ਯਹੋਵਾਹ ਹੀ ਉਨ੍ਹਾਂ ਦਾ ਸੱਚਾ ਟਿਕਾਣਾ ਸੀ। ਯਹੋਵਾਹ ਹੀ ਉਹ ਪਰਮੇਸ਼ੁਰ ਸੀ ਜਿਸ ਵਿੱਚ ਉਨ੍ਹਾਂ ਦੇ ਪੁਰਖਿਆਂ ਨੇ ਭਰੋਸਾ ਕੀਤਾ
ਸੀ। 8ਬਾਬਲ ਤੋਂ ਭੱਜ ਜਾਓ। ਬਾਬਲ ਵਾਲਿਆਂ ਦਾ ਦੇਸ਼ ਛੱਡ ਦਿਓ। ਉਨ੍ਹਾਂ ਬੱਕਰੀਆਂ ਵਰਗੇ ਬਣੋ ਜੋ ਇੱਜੜ ਦੀ ਅਗਵਾਈ ਕਰਦੀਆਂ ਨੇ।

9ਮੈਂ ਉੱਤਰ ਵਿੱਚ ਬਹੁਤ ਕੌਮਾਂ ਨੂੰ ਇਕੱਠਿਆਂ ਕਰਾਂਗਾ। ਇਨ੍ਹਾਂ ਕੌਮਾਂ ਦਾ ਸਮੂਹ ਬਾਬਲ ਦੇ ਖ਼ਿਲਾਫ਼ ਲੜਨ ਲਈ ਤਿਆਰ ਹੋ ਜਾਵੇਗਾ। ਉੱਤਰ ਦੇ ਲੋਕਾਂ ਵੱਲੋਂ ਬਾਬਲ ਉੱਤੇ ਕਬਜ਼ਾ ਕੀਤਾ

ਜਾਵੇਗਾ। ਉਹ ਕੌਮਾਂ ਬਾਬਲ ਉੱਤੇ ਬਹੁਤ ਤੀਰ ਛੱਡਣਗੀਆਂ ਉਹ ਤੀਰ ਉਨ੍ਹਾਂ ਫ਼ੌਜੀਆਂ ਵਰਗੇ ਹੋਣਗੇ, ਜਿਹੜੇ ਜੰਗ ਤੋਂ ਖਾਲੀ ਹਥੀਂ ਵਾਪਸ ਨਹੀਂ ਆਉਂਦੇ।

10ਦੁਸ਼ਮਣ ਕਸਦੀ ਦੇ ਲੋਕਾਂ ਕੋਲੋਂ ਸਾਰੀ ਦੌਲਤ ਖੋਹ ਲਵੇਗਾ। ਉਹ ਫ਼ੌਜੀ ਜੋ ਵੀ ਚਾਹੁਣਗੇ, ਖੋਹ ਲੈਣਗੇ।" ਯਹੋਵਾਹ ਨੇ ਇਹ ਗੱਲਾਂ ਆਖੀਆਂ।

11ਬਾਬਲ, ਤੂੰ ਉਤੇਜਿਤ ਅਤੇ ਪ੍ਰਸੰਨ ਹੈਂ। ਤੂੰ ਮੇਰੀ ਧਰਤੀ ਖੋਹ ਲਈ ਸੀ। ਤੂੰ ਅਨਾਜ਼ ਵਿੱਚ ਵੜੀ ਵੱਛੀ ਵਾਂਗ ਨੱਚਦੀ ਫ਼ਿਰੇਂ ਤੇਰਾ ਹਾਸਾ ਉਨ੍ਹਾਂ ਸੱਖਣੀਆਂ ਅਵਾਜ਼ਾਂ ਵਰਗਾ ਹੈ, ਜਿਹੜੀਆਂ ਘੋੜੇ ਕੱਢਦੇ ਨੇ।

12ਪਰ ਤੇਰੀ ਮਾਂ ਬਹੁਤ ਸ਼ਰਮਸਾਰ ਹੋਵੇਗੀ। ਜਿਸ ਔਰਤ ਨੇ ਤੈਨੂੰ ਜਨਮ ਦਿੱਤਾ ਸੀ, ਉਹ ਨਮੋਸ਼ੀ ਨਾਲ ਭਰ ਜਾਵੇਗੀ। ਬਾਬਲ ਸਾਰੀਆਂ ਕੌਮਾਂ ਵਿੱਚੋਂ ਸਭ ਤੋਂ ਵੱਧ ਮਹੱਤਵਹੀਣ ਹੋ ਜਾਵੇਗਾ। ਇਹ ਸੁੱਕਾ ਉਜਾੜ ਮਾਰੂਥਲ ਹੋਵੇਗਾ।

13ਯਹੋਵਾਹ ਆਪਣਾ ਕਹਿਰ ਦਿਖਾਵੇਗਾ, ਇਸ ਲਈ ਓਥੇ ਕੋਈ ਬੰਦਾ ਨਹੀਂ ਰਹੇਗਾ। ਬਾਬਲ ਪੂਰੀ ਤਰ੍ਹਾਂ ਸੱਖਣਾ ਹੋਵੇਗਾ। "ਹਰ ਕੋਈ ਜਿਹੜਾ ਬਾਬਲ ਕੋਲੋਂ ਦੀ ਲੰਘੇਗਾ, ਉਹ ਭੈਭੀਤ ਹੋਵੇਗਾ। ਉਹ ਆਪਣੇ ਸਿਰ ਹਿਲਾਉਣਗੇ ਜਦੋਂ ਉਹ ਦੇਖਣਗੇ ਕਿ ਇਹ ਕਿੰਨੀ ਬੁਰੀ ਤਰ੍ਹਾਂ ਤਬਾਹ ਹੋਇਆ ਹੈ।

14ਬਾਬਲ ਦੇ ਖ਼ਿਲਾਫ਼ ਜੰਗ ਦੀ ਤਿਆਰੀ ਕਰੋ। ਤੁਸੀਂ ਸਾਰੇ ਕਮਾਨਧਾਰੀ ਫ਼ੌਜੀਓ, ਬਾਬਲ ਉੱਤੇ ਆਪਣੇ ਤੀਰ ਚਲਾਓ। ਆਪਣਾ ਕੋਈ ਵੀ ਤੀਰ ਬਚਾ ਕੇ ਨਾ ਰੱਖੋ। ਬਾਬਲ ਨੇ ਯਹੋਵਾਹ ਦੇ ਖ਼ਿਲਾਫ਼ ਪਾਪ ਕੀਤਾ ਹੈ।

15ਬਾਬਲ ਦੇ ਆਲੇ-ਦੁਆਲੇ ਸਿਪਾਹੀ ਜਿੱਤ ਦਾ ਸ਼ੋਰ ਮਚਾਉਂਦੇ ਨੇ! ਬਾਬਲ ਨੇ ਆਤਮ-ਸਮਰਪਣ ਕਰ ਦਿੱਤਾ ਹੈ! ਉਸ ਦੀਆਂ ਕੰਧਾਂ ਅਤੇ ਮੁਨਾਰੇ ਢਹਿ ਗਏ ਹਨ! ਯਹੋਵਾਹ ਉਨ੍ਹਾਂ ਲੋਕਾਂ ਨੂੰ ਸਜ਼ਾ ਦੇ ਰਿਹਾ ਹੈ ਜਿਸਦੇ ਉਹ ਅਧਿਕਾਰੀ ਹਨ। ਕੌਮੋ, ਤੁਹਾਨੂੰ ਬਾਬਲ ਨੂੰ ਸਜ਼ਾ ਦੇਣੀ ਚਾਹੀਦੀ ਹੈ, ਜਿਸਦਾ ਉਹ ਅਧਿਕਾਰੀ ਹੈ। ਉਸਦੇ ਨਾਲ ਓਹੀ ਸਲੂਕ ਕਰੋ ਜੋ ਉਸਨੇ ਹੋਰਨਾਂ ਕੌਮਾਂ ਨਾਲ ਕੀਤਾ ਹੈ।

16ਬਾਬਲ ਦੇ ਲੋਕਾਂ ਨੂੰ ਆਪਣੀਆਂ ਫ਼ਸਲਾਂ ਨਾ ਬੀਜਣ ਦਿਓ। ਉਨ੍ਹਾਂ ਨੂੰ ਆਪਣੀਆਂ ਫ਼ਸਲਾਂ ਇਕੱਠੀਆਂ ਨਾ ਕਰਨ ਦਿਓ! ਬਾਬਲ ਦੇ ਫ਼ੌਜੀਆਂ ਨੇ ਬਹੁਤ ਸਾਰੇ ਕੈਦੀਆਂ ਨੂੰ ਆਪਣੇ ਸ਼ਹਿਰ ਵਿੱਚ ਲਿਆਂਦਾ ਸੀ। ਹੁਣ ਦੁਸ਼ਮਣ ਦੇ ਫ਼ੌਜੀ ਆ ਗਏ ਨੇ, ਇਸੇ ਲਈ ਕੈਦੀ ਪਰਤ ਕੇ ਆਪਣੇ ਘਰਾਂ ਨੂੰ ਜਾ ਰਹੇ ਨੇ। ਉਹ ਕੈਦੀ ਨੱਸਦੇ ਹੋਏ ਆਪਣਿਆਂ ਸ਼ਹਿਰਾਂ ਨੂੰ ਜਾ ਰਹੇ ਨੇ।

17ਇਸਰਾਏਲ ਭੇਡਾਂ ਦੇ ਓਸ ਇੱਜੜ ਵਰਗਾ ਹੈ ਜਿਹੜਾ ਸਾਰੇ ਦੇਸ਼ ਅੰਦਰ ਖਿੰਡ ਗਿਆ ਹੈ। ਇਸਰਾਏਲ ਉਨ੍ਹਾਂ ਭੇਡਾਂ ਵਰਗਾ ਹੈ, ਜਿਸ ਨੂੰ ਸ਼ੇਰਾਂ ਨੇ ਭਜਾ ਦਿੱਤਾ ਹੈ। ਪਹਿਲਾ ਸ਼ੇਰ ਜਿਸਨੇ ਹਮਲਾ ਕੀਤਾ ਸੀ ਉਹ ਅੱਸ਼ੂਰ ਦਾ ਰਾਜਾ ਸੀ। ਉਸ ਦੀਆਂ ਹੱਡੀਆਂ ਨੂੰ ਚੂਰ-ਚੂਰ ਕਰਨ ਵਾਲਾ ਆਖੀਰੀ ਸ਼ੇਰ ਬਾਬਲ ਦਾ ਰਾਜਾ, ਨਬੂਕਦਨੱਸਰ ਸੀ।"

18ਇਸ ਲਈ ਸਰਬ-ਸ਼ਕਤੀਮਾਨ ਯਹੋਵਾਹ, ਇਸਰਾਏਲ ਦਾ ਪਰਮੇਸ਼ੁਰ ਆਖਦਾ ਹੈ: "ਛੇਤੀ ਹੀ ਮੈਂ ਬਾਬਲ ਦੇ ਰਾਜੇ ਨੂੰ ਅਤੇ ਉਸਦੇ ਦੇਸ਼ ਨੂੰ ਸਜ਼ਾ ਦੇਵਾਂਗਾ। ਮੈਂ ਉਸ ਨੂੰ ਸਜ਼ਾ ਦੇਵਾਂਗਾ ਜਿਵੇਂ ਮੈਂ ਅੱਸ਼ੂਰ ਦੇ ਰਾਜੇ ਨੂੰ ਸਜ਼ਾ ਦਿੱਤੀ ਸੀ।

19ਮੈਂ ਇਸਰਾਏਲ ਨੂੰ ਵਾਪਸ ਆਪਣੇ ਖੇਤਾਂ ਵਿੱਚ ਲਿਆਵਾਂਗਾ। ਉਹ ਭੋਜਨ ਖਾਵੇਗਾ ਜੋ ਕਰਮਲ ਪਰਬਤ ਉੱਤੇ ਅਤੇ ਬਾਸ਼ਾਨ ਦੀ ਧਰਤੀ ਉੱਤੇ ਉੱਗਦਾ ਹੈ। ਉਹ ਰੱਜ ਕੇ ਖਾਵੇਗਾ। ਉਹ ਪਹਾੜੀਆਂ ਉੱਤੇ, ਅਫ਼ਰਾਈਮ ਅਤੇ ਗਿਲਆਦ ਦੀ ਜ਼ਮੀਨ ਉੱਤੇ ਖਾਵੇਗਾ।"

20ਯਹੋਵਾਹ ਆਖਦਾ ਹੈ, ਓਸ ਵੇਲੇ ਬਹੁਤ ਲੋਕ ਇਸਰਾਏਲ ਦਾ ਗੁਨਾਹ ਲੱਭਣ ਲਈ ਕੋਸ਼ਿਸ਼ ਕਰਨਗੇ। ਪਰ ਓਥੇ ਕੋਈ ਪਾਪ ਨਹੀਂ ਹੋਵੇਗਾ। ਲੋਕ ਯਹੂਦਾਹ ਦੇ ਪਾਪ ਲੱਭਣ ਦੀ ਕੋਸ਼ਿਸ਼ ਕਰਨਗੇ ਪਰ ਉਨ੍ਹਾਂ ਨੂੰ ਕੋਈ ਵੀ ਨਹੀਂ ਮਿਲ ਸਕੇਗਾ। ਕਿਉਂ ਕਿ ਮੈਂ ਇਸਰਾਏਲ ਅਤੇ ਯਹੂਦਾਹ ਦੇ ਕੁਝ ਬਚੇ ਹੋਏ ਲੋਕਾਂ ਨੂੰ ਬਚਾ ਰਿਹਾ ਹਾਂ। ਅਤੇ ਮੈਂ ਉਨ੍ਹਾਂ ਦੇ ਸਾਰੇ ਪਾਪ ਬਖਸ਼ ਰਿਹਾ ਹਾਂ।"

21ਯਹੋਵਾਹ ਆਖਦਾ ਹੈ, "ਮਰਾਥਇਮ ਦੇ ਦੇਸ਼ ਉੱਤੇ ਹਮਲਾ ਕਰੋ! ਪਕੋਦ ਵਿੱਚ ਰਹਿਣ ਵਾਲੇ ਲੋਕਾਂ ਉੱਤੇ ਹਮਲਾ ਕਰੋ! ਉਨ੍ਹਾਂ ਉੱਤੇ ਹਮਲਾ ਕਰੋ! ਮਾਰ ਦਿਓ ਅਤੇ ਉਨ੍ਹਾਂ ਨੂੰ ਪੂਰੀ ਤਰ੍ਹਾਂ ਤਬਾਹ ਕਰ ਦਿਓ! ਹਰ ਉਹ ਗੱਲ ਕਰੋ ਜਿਸਦਾ ਮੈਂ ਆਦੇਸ਼ ਦਿੰਦਾ ਹਾਂ!

22ਜੰਗ ਦਾ ਸ਼ੋਰ ਸਾਰੇ ਦੇਸ਼ ਅੰਦਰ ਸੁਣਿਆ ਜਾ ਸਕਦਾ ਹੈ। ਇਹ ਬਹੁਤ ਤਬਾਹੀ ਦਾ ਸ਼ੋਰ ਹੈ।

23ਬਾਬਲ ਨੂੰ 'ਸਾਰੀ ਦੁਨੀਆਂ ਦਾ ਹਥੌੜਾ' ਸੱਦਿਆ ਜਾਂਦਾ ਸੀ। ਪਰ ਹਥੌੜਾ ਹੁਣ ਚੂਰ-ਚੂਰ ਹੋ ਗਿਆ ਹੈ। ਬਾਬਲ ਸਭ ਕੌਮਾਂ ਤੋਂ ਵੱਧ ਬਰਬਾਦ ਹੈ।

24ਬਾਬਲ, ਮੈਂ ਤੇਰੇ ਲਈ ਜਾਲ ਸੁੱਟਿਆ ਸੀ, ਅਤੇ ਤੂੰ ਇਸ ਨੂੰ ਜਾਣ ਸਕਣ ਤੋਂ ਪਹਿਲਾਂ ਹੀ ਫ਼ਸ ਗਿਆ ਹੈਂ। ਤੂੰ ਯਹੋਵਾਹ ਦੇ ਖ਼ਿਲਾਫ਼ ਲੜਿਆ ਸੀ, ਇਸ ਲਈ ਤੈਨੂੰ ਲੱਭਿਆ ਗਿਆ ਅਤੇ ਫੜ ਲਿਆ ਗਿਆ।

25ਯਹੋਵਾਹ ਨੇ ਆਪਣਾ ਮਾਲ-ਖਾਨਾ ਖੋਲ੍ਹ ਦਿੱਤਾ ਹੈ। ਯਹੋਵਾਹ ਨੇ ਆਪਣੇ ਕਹਿਰ ਦੇ ਹਥਿਆਰ ਕੱਢ ਲਏ ਨੇ। ਸਰਬ-ਸ਼ਕਤੀਮਾਨ ਯਹੋਵਾਹ ਨੇ ਉਹ ਹਥਿਆਰ ਕੱਢੇ ਨੇ ਕਿਉਂ ਕਿ ਉਸਦੇ ਕੋਲ ਕਰਨ ਵਾਲਾ ਕੰਮ ਹੈ। ਉਸਦੇ ਕੋਲ ਕਸਦੀ ਲੋਕਾਂ ਦੇ ਦੇਸ਼ ਅੰਦਰ ਕਰਨ ਵਾਲਾ ਕੰਮ ਹੈ।

26ਦੂਰ-ਦੂਰ ਤੋਂ ਬਾਬਲ ਦੇ ਖ਼ਿਲਾਫ਼ ਆਓ। ਮਾਲ-ਖਾਨੇ ਤੋੜ ਦਿਓ, ਜਿੱਥੇ ਉਸਨੇ ਅਨਾਜ਼ ਰੱਖੇ ਨੇ। ਬਾਬਲ ਨੂੰ ਪੂਰੀ ਤਰ੍ਹਾਂ ਬਰਬਾਦ ਕਰ ਦਿਓ। ਕਿਸੇ ਨੂੰ ਵੀ ਜਿਉਂਦਿਆਂ ਨਾ ਛੱਡੋ। ਅਨਾਜ਼ ਦੀਆਂ ਵੱਡੀਆਂ ਬੋਰੀਆਂ ਦੇ ਵੱਡੇ ਢੇਰਾਂ ਵਾਂਗਰ ਲਾਸ਼ਾਂ ਦੀ ਢੇਰੀ ਲਾ ਦਿਓ।

27ਬਾਬਲ ਅੰਦਰ ਸਭ ਜਵਾਨ ਬਲਦਾਂ (ਆਦਮੀਆਂ) ਨੂੰ ਮਾਰ ਦਿਓ। ਉਨ੍ਹਾਂ ਦਾ ਕਤਲੇਆਮ ਕਰ ਦਿਓ। ਉਨ੍ਹਾਂ ਦੇ ਹਾਰ ਜਾਣ ਦਾ ਸਮਾਂ ਆ ਗਿਆ ਹੈ, ਇਸ ਲਈ ਉਨ੍ਹਾਂ ਲਈ ਬਹੁਤ ਬੁਰਾ ਹੋਵੇਗਾ। ਉਨ੍ਹਾਂ ਲਈ ਸਜ਼ਾ ਦਿੱਤੇ ਜਾਣ ਦਾ ਸਮਾਂ ਹੈ।

28ਲੋਕ ਬਾਬਲ ਤੋਂ ਬਾਹਰ ਭੱਜ ਰਹੇ ਨੇ। ਉਹ ਉਸ ਦੇਸ਼ ਵਿੱਚੋਂ ਬਚ ਰਹੇ ਨੇ। ਉਹ ਲੋਕ ਸੀਯੋਨ ਨੂੰ ਆ ਰਹੇ ਨੇ। ਅਤੇ ਉਹ ਲੋਕ ਹਰ ਕਿਸੇ ਨੂੰ ਉਨ੍ਹਾਂ ਗੱਲਾਂ ਬਾਰੇ ਦੱਸ ਰਹੇ ਨੇ ਜੋ ਯਹੋਵਾਹ ਕਰ ਰਿਹਾ ਹੈ। ਉਹ ਲੋਕਾਂ ਨੂੰ ਦੱਸ ਰਹੇ ਨੇ ਕਿ ਯਹੋਵਾਹ ਬਾਬਲ

ਨੂੰ ਸਜ਼ਾ ਦੇ ਰਿਹਾ ਹੈ, ਜਿਸਦਾ ਉਹ ਅਧਿਕਾਰੀ ਹੈ। ਬਾਬਲ ਨੇ ਯਹੋਵਾਹ ਦਾ ਮੰਦਰ ਢਾਹਿਆ ਸੀ, ਇਸ ਲਈ ਹੁਣ ਯਹੋਵਾਹ ਬਾਬਲ ਨੂੰ ਤਬਾਹ ਕਰ ਰਿਹਾ ਹੈ।

29ਉਨ੍ਹਾਂ ਬੰਦਿਆਂ ਨੂੰ ਬੁਲਾ ਲਵੋ, ਜੋ ਤੀਰ ਚਲਾਉਂਦੇ ਨੇ। ਉਨ੍ਹਾਂ ਨੂੰ ਬਾਬਲ ਉੱਤੇ ਹਮਲਾ ਕਰਨ ਲਈ ਆਖੋ। ਉਨ੍ਹਾਂ ਲੋਕਾਂ ਨੂੰ ਸ਼ਹਿਰ ਦੁਆਲੇ ਘੇਰਾ ਪਾਉਣ ਲਈ ਆਖੋ। ਕਿਸੇ ਨੂੰ ਵੀ ਬਚਕੇ ਨਾ ਜਾਣ ਦਿਓ। ਉਸ ਨੂੰ ਉਸਦੇ ਮੰਦੇ ਕਾਰਿਆਂ ਦਾ ਬਦਲਾ ਦਿਓ। ਉਸ ਨਾਲ ਓਹੀ ਕਰੋ ਜੋ ਉਸਨੇ ਹੋਰਨਾਂ ਕੌਮਾਂ ਨਾਲ ਕੀਤਾ ਹੈ। ਬਾਬਲ ਨੇ ਯਹੋਵਾਹ ਦਾ ਆਦਰ ਨਹੀਂ ਕੀਤਾ ਸੀ। ਬਾਬਲ ਦਾ ਇਸਰਾਏਲ ਦੇ ਪਵਿੱਤਰ ਪੁਰਖ ਬਾਰੇ ਬੜਾ ਰੁੱਖਾ ਵਿਹਾਰ ਸੀ। ਇਸ ਲਈ ਬਾਬਲ ਨੂੰ ਸਜ਼ਾ ਦਿਓ।

30ਬਾਬਲ ਦੇ ਗੱਭਰੂ ਗਲੀਆਂ ਅੰਦਰ ਮਾਰੇ ਜਾਣਗੇ। ਓਸ ਦਿਨ ਉਸਦੇ ਸਾਰੇ ਫ਼ੌਜੀ ਮਾਰੇ ਜਾਣਗੇ।” ਯਹੋਵਾਹ ਇਹ ਗੱਲਾਂ ਆਖਦਾ ਹੈ।

31“ਬਾਬਲ, ਤੂੰ ਬਹੁਤ ਗੁਮਾਨੀ ਹੈਂ। ਅਤੇ ਮੈਂ ਤੇਰੇ ਖ਼ਿਲਾਫ਼ ਹਾਂ।” ਸਾਡਾ ਪ੍ਰਭੂ, ਸਰਬ-ਸ਼ਕਤੀਮਾਨ ਯਹੋਵਾਹ ਇਹ ਗੱਲਾਂ ਆਖਦਾ ਹੈ। “ਮੈਂ ਤੇਰੇ ਖ਼ਿਲਾਫ਼ ਹਾਂ, ਅਤੇ ਤੇਰੇ ਲਈ ਸਜ਼ਾ ਪਾਉਣ ਦਾ ਸਮਾਂ ਆ ਗਿਆ ਹੈ।

32ਗੁਮਾਨੀ ਬਾਬਲ ਚੱਕਰ ਖਾਵੇਗਾ ਤੇ ਡਿੱਗੇਗਾ ਅਤੇ ਕੋਈ ਵੀ ਬੰਦਾ ਉੱਠਣ ਵਿੱਚ ਉਸਦੀ ਸਹਾਇਤਾ ਨਹੀਂ ਕਰੇਗਾ। ਮੈਂ ਉਸਦੇ ਕਸਬਿਆਂ ਵਿੱਚ ਅੱਗ ਲਾ ਦਿਆਂਗਾ। ਉਹ ਉਸਦੇ ਚੁਫ਼ੇਰੇ ਹਰ ਕਿਸੇ ਨੂੰ ਪੂਰੀ ਤਰ੍ਹਾਂ ਸਾੜ ਦੇਵੇਗੀ।”

33ਸਰਬ ਸ਼ਕਤੀਮਾਨ ਯਹੋਵਾਹ ਆਖਦਾ ਹੈ: “ਇਸਰਾਏਲ ਅਤੇ ਯਹੂਦਾਹ ਦੇ ਲੋਕ ਸਤਾਏ ਜਾਂਦੇ ਹਨ।” ਦੁਸ਼ਮਣ ਨੇ ਉਨ੍ਹਾਂ ਨੂੰ ਫ਼ੜ ਲਿਆ ਅਤੇ ਉਨ੍ਹਾਂ ਨੂੰ ਜਾਣ ਨਹੀਂ ਦੇਵੇਗਾ।

34ਪਰ ਪਰਮੇਸ਼ੁਰ ਉਨ੍ਹਾਂ ਲੋਕਾਂ ਨੂੰ ਵਾਪਸ ਲਿਆਵੇਗਾ। ਉਸਦਾ ਨਾਮ ਸਰਬ-ਸ਼ਕਤੀਮਾਨ ਯਹੋਵਾਹ ਹੈ। ਉਹ ਬਹੁਤ ਤਾਕਤ ਨਾਲ ਉਨ੍ਹਾਂ ਲੋਕਾਂ ਦੀ ਰਾਖੀ ਕਰੇਗਾ। ਉਹ ਉਨ੍ਹਾਂ ਦੀ ਰਾਖੀ ਕਰੇਗਾ, ਤਾਂ ਜੋ ਉਹ ਧਰਤੀ ਅਰਾਮ ਕਰ ਸਕੇ। ਪਰ ਓਥੇ ਬਾਬਲ ਵਿੱਚ ਰਹਿਣ ਵਾਲੇ ਲੋਕਾਂ ਲਈ ਅਰਾਮ ਨਹੀਂ ਹੋਵੇਗਾ।”

35ਯਹੋਵਾਹ ਆਖਦਾ ਹੈ, “ਹੇ ਤਲਵਾਰ, ਬਾਬਲ ਵਿੱਚ ਰਹਿੰਦੇ ਲੋਕਾਂ ਨੂੰ ਮਾਰ ਸੁੱਟ। ਹੇ ਤਲਵਾਰ, ਰਾਜੇ ਦੇ ਅਧਿਕਾਰੀਆਂ ਨੂੰ ਅਤੇ ਬਾਬਲ ਦੇ ਸਿਆਣੇ ਬੰਦਿਆਂ ਨੂੰ ਮਾਰ ਸੁੱਟ।

36ਹੇ ਤਲਵਾਰ, ਬਾਬਲ ਦੇ ਜਾਜਕਾਂ ਨੂੰ ਮਾਰ ਸੁੱਟ। ਉਹ ਜਾਜਕ ਮੂਰਖ ਬੰਦਿਆਂ ਵਰਗੇ ਹੋਣਗੇ। ਹੇ ਤਲਵਾਰ, ਬਾਬਲ ਦੇ ਫੌਜੀਆਂ ਨੂੰ ਮਾਰ ਸੁੱਟ। ਉਹ ਫ਼ੌਜੀ ਡਰ ਨਾਲ ਭਰੇ ਹੋਏ ਹੋਣਗੇ।

37ਹੇ ਤਲਵਾਰ, ਬਾਬਲ ਦੇ ਘੋੜਿਆਂ ਅਤੇ ਰੱਥਾਂ ਨੂੰ ਮਾਰ ਸੁੱਟ। ਹੇ ਤਲਵਾਰ, ਹੋਰਨਾਂ ਦੇਸ਼ਾਂ ਤੋਂ ਭਾੜੇ ਲਏ ਗਏ ਸਾਰੇ ਫ਼ੌਜੀਆਂ ਨੂੰ ਮਾਰ ਸੁੱਟ। ਉਹ ਫ਼ੌਜੀ ਡਰੀ ਹੋਈ ਔਰਤ ਵਰਗੇ ਹੋਣਗੇ। ਹੇ ਤਲਵਾਰ, ਬਾਬਲ ਦੇ ਖਜ਼ਾਨਿਆਂ ਨੂੰ ਤਬਾਹ ਕਰ ਦੇ, ਉਹ ਖਜ਼ਾਨੇ ਲੁੱਟ ਲਏ ਜਾਣਗੇ।

38ਹੇ ਤਲਵਾਰ, ਬਾਬਲ ਦੇ ਪਾਣੀਆਂ ਉੱਤੇ ਸੱਟ ਮਾਰ, ਉਹ ਪਾਣੀ ਸੁੱਕ ਜਾਣਗੇ। ਬਾਬਲ ਕੋਲ ਬੜੇ ਬੁੱਤ ਨੇ। ਉਹ ਬੁੱਤ ਦਰਸਾਉਂਦੇ ਨੇ ਕਿ ਬਾਬਲ ਦੇ ਲੋਕੀ ਕਿੰਨੇ ਮੂਰਖ ਨੇ। ਇਸ ਲਈ ਉਨ੍ਹਾਂ ਲੋਕਾਂ ਨਾਲ ਮੰਦੀਆਂ ਘਟਨਾਵਾਂ ਵਾਪਰਨਗੀਆਂ।

39ਬਾਬਲ ਕਦੇ ਵੀ ਲੋਕਾਂ ਨਾਲ ਭਰਿਆ ਨਹੀਂ ਹੋਵੇਗਾ। ਅਵਾਰਾ ਕੁੱਤੇ, ਸ਼ਤਰਮੁਰਗ ਅਤੇ ਮਾਰੂਥਲ ਦੇ ਹੋਰ ਜਾਨਵਰ ਓਥੇ ਰਹਿਣਗੇ। ਪਰ ਓਥੇ ਕਦੇ ਕੋਈ ਵੀ ਬੰਦਾ ਨਹੀਂ ਰਹੇਗਾ।

40ਪਰਮੇਸ਼ੁਰ ਨੇ ਸਦੂਮ ਅਤੇ ਅਮੂਰਾਹ ਨੂੰ ਅਤੇ ਉਨ੍ਹਾਂ ਦੇ ਦੁਆਲੇ ਦੇ ਕਸਬਿਆਂ ਨੂੰ ਪੂਰੀ ਤਰ੍ਹਾਂ ਤਬਾਹ ਕਰ ਦਿੱਤਾ ਸੀ। ਅਤੇ ਹੁਣ ਉਨ੍ਹਾਂ ਕਸਬਿਆਂ ਅੰਦਰ ਕੋਈ ਵੀ ਬੰਦਾ ਨਹੀਂ ਰਹਿੰਦਾ। ਓਸੇ ਤਰ੍ਹਾਂ, ਕੋਈ ਵੀ ਬੰਦਾ ਬਾਬਲ ਅੰਦਰ ਨਹੀਂ ਰਹੇਗਾ। ਅਤੇ ਕੋਈ ਵੀ ਬੰਦਾ ਓਥੇ ਰਹਿਣ ਲਈ ਨਹੀਂ ਜਾਵੇਗਾ।

41ਦੇਖੋ! ਉੱਤਰ ਵੱਲੋਂ ਲੋਕੀਂ ਇੱਥੇ ਆ ਰਹੇ ਨੇ। ਉਹ ਇੱਕ ਮਜ਼ਬੂਤ ਕੌਮ ਵੱਲੋਂ ਆ ਰਹੇ ਨੇ। ਸਾਰੀ ਦੁਨੀਆਂ ਦੇ ਬਹੁਤ ਸਾਰੇ ਰਾਜੇ, ਇਕੱਠੇ ਹੀ ਆ ਰਹੇ ਨੇ।

42ਉਨ੍ਹਾਂ ਦੀਆਂ ਫ਼ੌਜਾਂ ਕੋਲ ਕਮਾਨਾਂ ਅਤੇ ਬਰਛੀਆਂ ਨੇ। ਫ਼ੌਜੀ ਬਹੁਤ ਜ਼ਾਲਮ ਨੇ। ਉਨ੍ਹਾਂ ਕੋਲ ਕੋਈ ਰਹਿਮ ਨਹੀਂ। ਫ਼ੌਜੀ ਆਪਣੇ ਘੋੜਿਆਂ ਤੇ ਸਵਾਰ ਹੋਕੇ ਆ ਰਹੇ ਨੇ, ਅਤੇ ਉਨ੍ਹਾਂ ਦੀ ਅਵਾਜ਼ ਗਰਜਦੇ ਹੋਏ ਸਮੁੰਦਰ ਵਰਗੀ ਹੈ। ਉਹ ਆਪਣੀਆਂ ਥਾਵਾਂ ਉੱਤੇ, ਜੰਗ ਲਈ ਤਿਆਰ ਖਲੋਤੇ ਨੇ। ਬਾਬਲ ਦੇ ਸ਼ਹਿਰ, ਉਹ ਤੇਰੇ ਉੱਤੇ ਹਮਲਾ ਕਰਨ ਲਈ ਤਿਆਰ ਨੇ।

43ਬਾਬਲ ਦੇ ਰਾਜੇ ਨੇ ਇਨ੍ਹਾਂ ਫ਼ੌਜਾਂ ਬਾਰੇ ਸੁਣਿਆ। ਅਤੇ ਉਹ ਬਹੁਤ ਭੈਭੀਤ ਹੋ ਗਿਆ। ਉਹ ਇੰਨਾ ਡਰਿਆ ਹੋਇਆ ਹੈ ਕਿ ਉਸਦੇ ਹੱਥ ਨਹੀਂ ਹਿੱਲਦੇ। ਡਰ ਨਾਲ ਉਸਦਾ ਪੇਟ ਦੁਖਦਾ ਹੈ ਜਿਵੇਂ ਕੋਈ ਔਰਤ ਬੱਚਾ ਜਣਨ ਵਾਲੀ ਹੋਵੇ।”

44ਯਹੋਵਾਹ ਆਖਦਾ ਹੈ, “ਕਦੇ-ਕਦੇ ਕੋਈ ਸ਼ੇਰ ਯਰਦਨ ਨਦੀ ਦੇ ਕੰਢੇ ਦੀਆਂ ਸੰਘਣੀਆਂ ਝਾੜੀਆਂ ਵਿੱਚੋਂ ਨਿਕਲ ਆਵੇਗਾ। ਉਹ ਸ਼ੇਰ ਉਨ੍ਹਾਂ ਖੇਤਾਂ ਅੰਦਰ ਘੁੰਮੇਗਾ ਜਿੱਥੇ ਲੋਕ ਆਪਣੇ ਪਸ਼ੂਆਂ ਨੂੰ ਰੱਖਦੇ ਨੇ, ਅਤੇ ਉਹ ਸਾਰੇ ਹੀ ਪਸ਼ੂ ਨੱਸ ਜਾਣਗੇ। ਮੈਂ ਉਸ ਸ਼ੇਰ ਵਰਗਾ ਹੋਵਾਂਗਾ, ਮੈਂ ਬਾਬਲ ਨੂੰ ਉਸਦੀ ਧਰਤੀ ਉੱਤੋਂ ਭਜਾ ਦਿਆਂਗਾ। ਅਜਿਹਾ ਕਰਨ ਲਈ ਮੈਂ ਕਿਸ ਨੂੰ ਚੁਣਾਂ? ਇੱਥੇ ਮੇਰੇ ਜਿਹਾ ਕੋਈ ਨਹੀਂ। ਇੱਥੇ ਅਜਿਹਾ ਕੋਈ ਬੰਦਾ ਨਹੀਂ ਜੋ ਮੈਨੂੰ ਵੰਗਾਰ ਸਕੇ। ਇਸ ਲਈ ਮੈਂ ਅਜਿਹਾ ਹੀ ਕਰਾਂਗਾ। ਕੋਈ ਵੀ ਅਯਾਲੀ ਮੈਨੂੰ ਭਜਾਉਣ ਲਈ ਨਹੀਂ ਆਵੇਗਾ, ਮੈਂ ਬਾਬਲ ਦੇ ਲੋਕਾਂ ਨੂੰ ਦੂਰ ਭਜਾ ਦਿਆਂਗਾ।”

45ਉਸ ਬਾਰੇ ਸੁਣੋ ਜੋ ਵਿਉਂਤ ਯਹੋਵਾਹ ਨੇ ਬਾਬਲ ਨਾਲ ਕਰਨ ਲਈ ਬਣਾਈ ਹੈ। ਉਸ ਬਾਰੇ ਸੁਣੋ ਜਿਸਦਾ ਨਿਰਣਾ ਯਹੋਵਾਹ ਨੇ ਬਾਬਲ ਦੇ ਲੋਕਾਂ ਨਾਲ ਕਰਨ ਲਈ ਕੀਤਾ ਹੈ। ਦੁਸ਼ਮਣ ਬਾਬਲ ਦੇ ਇੱਜੜ (ਲੋਕਾਂ) ਦੇ ਲੇਲਿਆਂ ਨੂੰ ਧੂਹ ਕੇ ਲੈ ਜਾਵੇਗਾ। ਬਾਬਲ ਦੀਆਂ ਚਰਾਂਦਾਂ ਉਨ੍ਹਾਂ ਦੇ ਅਮਲਾਂ ਕਰਕੇ ਉਜਾੜ ਹੋ ਜਾਣਗੀਆਂ।

46ਬਾਬਲ ਢਹਿ ਪਵੇਗਾ ਅਤੇ ਉਸ ਪਤਨ ਨਾਲ ਧਰਤੀ ਹਿੱਲੇਗੀ। ਸਾਰੀਆਂ ਕੌਮਾਂ ਦੇ ਲੋਕ ਬਾਬਲ ਦੀ ਤਬਾਹੀ ਬਾਰੇ ਸੁਣਨਗੇ।

51 ਯਹੋਵਾਹ ਆਖਦਾ ਹੈ, “ਮੈਂ ਇੱਕ ਤਾਕਤਵਰ ਹਵਾ ਨੂੰ ਵਗਣ ਦਾ ਹੁਕਮ ਦੇਵਾਂਗਾ। ਮੈਂ ਇਸ ਨੂੰ ਬਾਬਲ ਦੇ

ਖ਼ਿਲਾਫ਼ ਅਤੇ ਲੇਥ ਕਾਮਾਈ ਦੇ ਆਗੂਆਂ ਦੇ ਖ਼ਿਲਾਫ਼ ਵਗਾਵਾਂਗਾ।”

2ਮੈਂ ਲੋਕਾਂ ਨੂੰ ਬਾਬਲ ਨੂੰ ਫ਼ੜਨ ਲਈ ਭੇਜਾਂਗਾ। ਉਹ ਬਾਬਲ ਨੂੰ ਫ਼ੜਨਗੇ। ਉਹ ਬਾਬਲ ਦੀ ਹਰ ਸ਼ੈਅ ਖੋਹ ਲੈਣਗੇ। ਫ਼ੌਜਾਂ ਸ਼ਹਿਰ ਦਾ ਘੇਰਾ ਪਾ ਲੈਣਗੀਆਂ ਅਤੇ ਫ਼ੇਰ ਭਿਆਨਕ ਤਬਾਹੀ ਹੋਵੇਗੀ।

3ਬਾਬਲ ਦੇ ਫ਼ੌਜੀ ਆਪਣੇ ਤੀਰ-ਕਮਾਨਾਂ ਦਾ ਇਸਤੇਮਾਲ ਨਹੀਂ ਕਰਨਗੇ। ਉਹ ਫ਼ੌਜੀ, ਆਪਣਾ ਜ਼ਰਾਬਕਤਰ ਵੀ ਨਹੀਂ ਪਾਉਣਗੇ। ਬਾਬਲ ਦੇ ਗੱਭਰੂਆਂ ਬਾਰੇ ਗ਼ਮ ਨਾ ਕਰੋ। ਉਸਦੀ ਫ਼ੌਜ ਨੂੰ ਪੂਰੀ ਤਰ੍ਹਾਂ ਤਬਾਹ ਕਰ ਦਿਓ।

4ਬਾਬਲ ਦੇ ਫ਼ੌਜੀ ਕਸਦੀਆਂ ਦੀ ਧਰਤੀ ਉੱਤੇ ਮਾਰੇ ਜਾਣਗੇ। ਉਹ ਬਾਬਲ ਦੀਆਂ ਗਲੀਆਂ ਅੰਦਰ ਬੁਰੀ ਤਰ੍ਹਾਂ ਜ਼ਖਮੀ ਹੋਣਗੇ।”

5ਸਰਬ-ਸ਼ਕਤੀਮਾਨ ਯਹੋਵਾਹ ਨੇ ਇਸਰਾਏਲ ਅਤੇ ਯਹੂਦਾਹ ਨੂੰ ਇਕੱਲਿਆਂ ਨਹੀਂ ਛੱਡਿਆ ਜਿਵੇਂ ਕੋਈ ਵਿਧਵਾ ਔਰਤ ਹੁੰਦੀ ਹੈ। ਪਰਮੇਸ਼ੁਰ ਨੇ ਉਨ੍ਹਾਂ ਲੋਕਾਂ ਨੂੰ ਨਹੀਂ ਛੱਡਿਆ। ਨਹੀਂ! ਉਹ ਲੋਕ ਇਸਰਾਏਲ ਦੇ ਪਵਿੱਤਰ ਪੁਰਖ ਨੂੰ ਛੱਡਣ ਦੇ ਦੋਸ਼ੀ ਨੇ। ਉਨ੍ਹਾਂ ਉਸ ਨੂੰ ਛੱਡ ਦਿੱਤਾ ਸੀ ਪਰ ਉਸਨੇ ਉਨ੍ਹਾਂ ਨੂੰ ਨਹੀਂ ਛੱਡਿਆ।

6ਬਾਬਲ ਤੋਂ ਭੱਜ ਜਾਵੋ। ਆਪਣੀਆਂ ਜਾਨਾਂ ਬਚਾਉਣ ਲਈ ਭੱਜੋ! ਇੱਥੇ ਠਹਿਰ ਕੇ ਬਾਬਲ ਦੇ ਪਾਪਾਂ ਕਾਰਣ ਨਾ ਮਾਰੇ ਜਾਓ! ਯਹੋਵਾਹ ਦਾ ਬਾਬਲ ਦੇ ਲੋਕਾਂ ਨੂੰ, ਉਨ੍ਹਾਂ ਦੇ ਮੰਦੇ ਕੰਮਾਂ ਲਈ ਸਜ਼ਾ ਦੇਣ ਦਾ ਸਮਾਂ ਆ ਗਿਆ ਹੈ। ਬਾਬਲ ਨੂੰ ਸਜ਼ਾ ਮਿਲੇਗੀ ਜਿਸਦਾ ਉਹ ਅਧਿਕਾਰੀ ਹੈ।

7ਬਾਬਲ ਯਹੋਵਾਹ ਦੇ ਹੱਥ ਵਿੱਚ ਇੱਕ ਸੁਨਿਹਰੀ ਪਿਆਲੇ
ਵਾਂਗ ਸੀ ਅਤੇ ਉਸ ਨੇ ਸਾਰੀ ਦੁਨੀਆਂ ਨੂੰ ਸ਼ਰਾਬੀ ਬਣਾਇਆ
ਸੀ। ਬਾਬਲ ਦੀ ਕੌਮ ਨੇ ਮੈਅ ਪੀਤੀ। ਇਸ ਲਈ ਉਹ ਬਦਮਸਤ
ਹੋ ਗਏ।8ਪਰ ਬਾਬਲ ਅਚਾਨਕ ਡਿੱਗ ਪਵੇਗਾ ਅਤੇ ਟੁੱਟ ਜਾਵੇਗਾ।
ਉਸ ਲਈ ਰੋਵੋ! ਉਸਦੇ ਦਰਦ ਦੀ ਦਾਰੂ ਕਰੋ! ਸ਼ਾਇਦ ਉਹ
ਠੀਕ ਹੋ ਸਕੇ!

9ਅਸੀਂ ਬਾਬਲ ਨੂੰ ਠੀਕ ਕਰਨਾ ਚਾਹਿਆ, ਪਰ ਉਹ ਠੀਕ ਨਹੀਂ ਹੋਇਆ। ਇਸ ਲਈ ਉਸਨੂੰ ਛੱਡ ਦੇਈਏ, ਅਤੇ ਸਾਡੇ ਵਿੱਚੋਂ ਹਰ ਕੋਈ ਆਪੋ-ਆਪਣੇ ਦੇਸ਼ ਨੂੰ ਜਾਵੇ। ਅਕਾਸ਼ ਦਾ ਪਰਮੇਸ਼ੁਰ ਹੀ ਬਾਬਲ ਦੀ ਸਜ਼ਾ ਬਾਰੇ ਨਿਰਣਾ ਕਰੇਗਾ। ਉਹੀ ਨਿਰਣਾ ਕਰੇਗਾ, ਕਿ ਬਾਬਲ ਨਾਲ ਕੀ ਵਾਪਰੇਗਾ।

10ਯਹੋਵਾਹ ਨੇ ਆਪਣਾ ਬਦਲਾ ਲੈ ਲਿਆ ਹੈ ਜੋ ਬਾਬਲ ਨੇ ਸਾਡੇ ਨਾਲ ਕੀਤਾ। ਆਓ, ਇਸ ਬਾਰੇ ਸੀਯੋਨ ਨੂੰ ਦੱਸੀਏ। ਆਓ ਉਨ੍ਹਾਂ ਗੱਲਾਂ ਬਾਰੇ ਦੱਸੀਏ, ਜਿਹੜੀਆਂ ਯਹੋਵਾਹ ਸਾਡੇ ਪਰਮੇਸ਼ੁਰ ਨੇ ਕੀਤੀਆਂ ਨੇ।

11ਆਪਣੇ ਤੀਰਾਂ ਨੂੰ ਤਿੱਖੇ ਕਰੋ, ਅਤੇ ਆਪਣੇ ਤਸ਼ਕਰਾਂ ਨੂੰ ਭਰ ਲਵੋ! ਯਹੋਵਾਹ ਨੇ ਮਾਦੀ ਦੇ ਰਾਜਿਆਂ ਨੂੰ ਹਲੂਣਾ ਦੇ ਦਿੱਤਾ ਹੈ। ਉਸਨੇ ਉਨ੍ਹ ਨੂੰ ਹਲੂਣਾ ਦੇ ਦਿੱਤਾ ਹੈ ਕਿਉਂ ਕਿ ਉਹ ਬਾਬਲ ਨੂੰ ਤਬਾਹ ਕਰਨਾ ਲੋਚਦਾ ਹੈ। ਯਹੋਵਾਹ ਬਾਬਲ ਦੇ ਲੋਕਾਂ ਨੂੰ ਸਜ਼ਾ ਦੇਵੇਗਾ ਜਿਸਦੇ ਉਹ ਅਧਿਕਾਰੀ ਹਨ। ਬਾਬਲ ਦੀ ਫ਼ੌਜ ਨੇ ਯਰੂਸ਼ਲਮ ਅੰਦਰ ਯਹੋਵਾਹ ਦਾ ਮੰਦਰ ਤਬਾਹ ਕੀਤਾ ਸੀ। ਇਸ ਲਈ ਯਹੋਵਾਹ ਉਨ੍ਹਾਂ ਨੂੰ ਸਜ਼ਾ ਦੇਵੇਗਾ ਜਿਸਦੇ ਉਹ ਅਧਿਕਾਰੀ ਹਨ।

12ਬਾਬਲ ਦੀਆਂ ਕੰਧਾਂ ਦੇ ਖ਼ਿਲਾਫ਼ ਝੰਡਾ ਚੁੱਕੋ। ਹੋਰ ਗਾਰਦ ਲਿਆਵੋ। ਪਹਿਰੇਦਾਰਾਂ ਨੂੰ ਉਨ੍ਹ ਦੀਆਂ ਥਾਵਾਂ ਉੱਤੇ ਤੈਨਾਤ ਕਰ ਦਿਓ। ਗੁਪਤ ਹਮਲੇ ਲਈ ਤਿਆਰ ਹੋ ਜਾਵੋ। ਯਹੋਵਾਹ ਓਹੀ ਕਰੇਗਾ, ਜਿਸ ਦੀ ਉਸਨੇ ਵਿਉਂਤ ਬਣਾਈ ਹੈ। ਉਹ ਉਹੀ ਕਰੇਗਾ, ਜੋ ਉਸਨੇ ਆਖਿਆ ਸੀ ਕਿ ਉਹ ਬਾਬਲ ਦੇ ਲੋਕਾਂ ਵਿਰੁੱਧ ਕਰੇਗਾ।

13ਬਾਬਲ, ਤੂੰ ਅਥਾਹ ਪਾਣੀ ਨੇੜੇ ਰਹਿੰਦਾ ਹੈਂ। ਤੂੰ ਖਜ਼ਾਨਿਆਂ ਨਾਲ ਅਮੀਰ ਹੈਂ। ਪਰ ਇੱਕ ਕੌਮ ਵਜੋਂ ਤੇਰਾ ਅੰਤ ਆ ਗਿਆ ਹੈ। ਤੇਰੀ ਬਰਬਾਦੀ ਦਾ ਸਮਾਂ ਆ ਗਿਆ ਹੈ।

14ਸਰਬ-ਸ਼ਕਤੀਮਾਨ ਯਹੋਵਾਹ ਨੇ ਇਹ ਇਕਰਾਰ ਕਰਨ ਲਈ ਆਪਣੇ ਨਾਮ ਦਾ ਇਸਤੇਮਾਲ ਕੀਤਾ: “ਬਾਬਲ, ਮੈਂ ਤੈਨੂੰ ਬਹੁਤ ਸਾਰੇ ਦੁਸ਼ਮਣ ਫ਼ੌਜੀਆਂ ਨਾਲ ਭਰ ਦਿਆਂਗਾ। ਉਹ ਟਿੱਡੀਦਲ ਵਾਂਗ ਹੋਣਗੇ। ਉਹ ਤੇਰੇ ਵਿਰੁੱਧ ਜੰਗ ਜਿੱਤ ਜਾਣਗੇ। ਅਤੇ ਉਹ ਜਿੱਤ ਦੇ ਨਾਹਰੇ ਲਾਉਂਦੇ ਹੋਏ, ਤੇਰੇ ਉੱਪਰ ਖਲੋ ਜਾਣਗੇ।”

15ਯਹੋਵਾਹ ਨੇ ਆਪਣੀ ਮਹਾ ਸ਼ਕਤੀ ਦਾ ਇਸਤੇਮਾਲ ਕੀਤਾ ਅਤੇ ਧਰਤੀ ਨੂੰ ਸਾਜਿਆ ਸੀ। ਉਸਨੇ ਦੁਨੀਆਂ ਸਾਜਣ ਲਈ ਆਪਣੀ ਸਿਆਣਪ ਦਾ ਇਸਤੇਮਾਲ ਕੀਤਾ ਸੀ। ਉਸਨੇ ਅਕਾਸ਼ ਨੂੰ ਫ਼ੈਲਾਉਣ ਲਈ ਆਪਣੀ ਸਮਝ ਦਾ ਇਸਤੇਮਾਲ ਕੀਤਾ ਸੀ।

16ਜਦੋਂ ਉਹ ਅਕਾਸ਼ਾਂ ਵਿੱਚ ਗੱਜਦਾ ਹੈ, ਪਾਣੀ ਗੜਗੜਾਉਂਦਾ ਹੈ। ਉਹ ਬੱਦਲਾਂ ਨੂੰ ਸਾਰੀ ਧਰਤੀ ਉੱਤੇ ਭੇਜਦਾ ਹੈ, ਉਹ ਬਿਜਲੀ ਨੂੰ ਮੀਂਹ ਦੇ ਨਾਲ ਭੇਜਦਾ ਹੈ। ਉਹ ਹਵਾ ਨੂੰ ਆਪਣੇ ਮਾਲ-ਖਾਨਿਆਂ ਵਿੱਚੋਂ ਲਿਆਉਂਦਾ ਹੈ।

17ਪਰ ਆਦਮੀ ਜਾਨਣ ਲਈ ਬਹੁਤ ਬੇਵਕੂਫ਼ ਹੈ। ਮਾਹਰ ਕਾਰੀਗਰ ਉਨ੍ਹਾਂ ਦੁਆਰਾ ਬਣਾਈਆਂ ਗਈਆਂ ਝੂਠੇ ਦੇਵਤਿਆਂ ਦੀਆਂ ਮੂਰਤੀਆਂ ਕਾਰਣ ਸ਼ਰਮਸਾਰ ਕੀਤੇ ਗਏ ਹਨ। ਇਹ ਬੁੱਤ ਝੂਠ ਹਨ। ਇਨ੍ਹਾਂ ਵਿੱਚ ਕੋਈ ਜੀਵਨ ਨਹੀਂ।

18ਉਹ ਬੁੱਤ ਨਿਕੰਮੇ ਨੇ ਲੋਕਾਂ ਨੇ ਉਨ੍ਹਾਂ ਬੁੱਤਾਂ ਨੂੰ ਬਣਾਇਆ, ਅਤੇ ਉਹ ਮਖੌਲ ਤੋਂ ਬਿਨਾ ਕੁਝ ਵੀ ਨਹੀਂ ਹਨ। ਉਨ੍ਹਾਂ ਦੇ ਨਿਰਣੇ ਦਾ ਸਮਾਂ ਆਵੇਗਾ, ਅਤੇ ਉਹ ਬੁੱਤ ਤਬਾਹ ਹੋ ਜਾਣਗੇ।

19ਪਰ ਯਾਕੂਬ ਦਾ ਉਹ ਹਿੱਸਾ (ਪਰਮੇਸ਼ੁਰ) ਉਨ੍ਹਾਂ ਨਿਕੰਮੇ ਬੁੱਤਾਂ ਵਾਂਗ ਨਹੀਂ ਹੈ, ਲੋਕਾਂ ਨੇ ਪਰਮੇਸ਼ੁਰ ਨੂੰ ਨਹੀਂ ਬਣਾਇਆ, ਪਰਮੇਸ਼ੁਰ ਨੇ ਆਪਣੇ ਬੰਦਿਆਂ ਨੂੰ ਬਣਾਇਆ, ਪਰਮੇਸ਼ੁਰ ਨੇ ਹਰ ਸ਼ੈਅ ਸਾਜੀ, ਉਸਦਾ ਨਾਮ ਸਰਬ-ਸ਼ਕਤੀਮਾਨ ਯਹੋਵਾਹ ਹੈ।

20ਯਹੋਵਾਹ ਆਖਦਾ ਹੈ, “ਬਾਬਲ, ਤੂੰ ਮੇਰੀ ਗਰਜ਼ ਹੈਂ, ਮੈਂ ਤੇਰਾ ਇਸਤੇਮਾਲ ਕੌਮਾਂ ਨੂੰ ਭੰਨਣ ਲਈ ਕੀਤਾ ਹੈ। ਮੈਂ ਤੇਰਾ ਇਸਤੇਮਾਲ ਕੌਮਾਂ ਨੂੰ ਤਬਾਹ ਕਰਨ ਲਈ ਕੀਤਾ ਹੈ।

21ਮੈਂ ਤੇਰਾ ਇਸਤੇਮਾਲ ਘੋੜੇ ਅਤੇ ਘੋੜਸਵਾਰ ਨੂੰ ਭੰਨਣ ਲਈ ਕੀਤਾ ਹੈ, ਮੈਂ ਤੇਰਾ ਇਸਤੇਮਾਲ ਰੱਥ ਅਤੇ ਰੱਥਵਾਨ ਨੂੰ ਭੰਨਣ ਲਈ ਕੀਤਾ ਹੈ।

22ਮੈਂ ਤੇਰਾ ਇਸਤੇਮਾਲ ਆਦਮੀ ਅਤੇ ਔਰਤ ਨੂੰ ਭੰਨਣ ਲਈ ਕੀਤਾ ਹੈ। ਮੈਂ ਤੇਰਾ ਇਸਤੇਮਾਲ ਬੁੱਢੇ ਅਤੇ ਜਵਾਨ ਲੋਕਾਂ ਨੂੰ ਭੰਨਣ ਲਈ ਕੀਤਾ ਹੈ। ਮੈਂ ਤੇਰਾ ਇਸਤੇਮਾਲ ਗੱਭਰੂਆਂ ਅਤੇ ਮੁਟਿਆਰਾਂ ਨੂੰ ਭੰਨਣ ਲਈ ਕੀਤਾ ਹੈ।

23ਮੈਂ ਤੇਰਾ ਇਸਤੇਮਾਨ ਅਯਾਲੀਆਂ ਅਤੇ ਇੱਜੜ ਨੂੰ ਭੰਨਣ ਲਈ ਕੀਤਾ ਹੈ। ਮੈਂ ਤੇਰਾ ਇਸਤੇਮਾਲ ਕਿਸਾਨਾਂ ਅਤੇ ਗਾਵਾਂ ਨੂੰ ਭੰਨਣ ਲਈ ਕੀਤਾ ਹੈ। ਮੈਂ ਤੇਰਾ ਇਸਤੇਮਾਲ ਹਾਕਮਾਂ ਅਤੇ ਮਹੱਤਵਪੂਰਣ ਅਧਿਕਾਰੀਆਂ ਨੂੰ ਭੰਨਣ ਲਈ ਕੀਤਾ ਹੈ।

24ਪਰ ਮੈਂ ਬਾਬਲ ਨੂੰ ਕੀਮਤ ਅਦਾ ਕਰਾਂਗਾ, ਮੈਂ ਬਾਬਲ ਵਾਲਿਆਂ ਨੂੰ ਉਨ੍ਹਾਂ ਮੰਦੇ ਕੰਮਾਂ ਲਈ ਸਜ਼ਾ ਦੇਵਾਂਗਾ ਜਿਹੜੇ ਉਨ੍ਹਾਂ ਸੀਯੋਨ ਨਾਲ ਕੀਤੇ ਸਨ। ਯਹੂਦਾਹ, ਮੈਂ ਉਨ੍ਹਾਂ ਨੂੰ ਤੇਰੇ ਸਾਮ੍ਹਣੇ ਸਜ਼ਾ ਦੇਵਾਂਗਾ।" ਯਹੋਵਾਹ ਨੇ ਇਹ ਗੱਲਾਂ ਆਖੀਆਂ।

25ਯਹੋਵਾਹ ਆਖਦਾ ਹੈ, "ਬਾਬਲ ਤੂੰ ਇੱਕ ਤਬਾਹ ਕਰਨ ਵਾਲਾ ਪਰਬਤ ਹੈਂ, ਅਤੇ ਬਾਬਲ, ਮੈਂ ਤੇਰੇ ਵਿਰੁੱਧ ਹਾਂ ਤੂੰ ਸਾਰੇ ਦੇਸ਼ ਨੂੰ ਤਬਾਹ ਕਰ ਦਿੱਤਾ ਸੀ, ਅਤੇ ਮੈਂ ਤੇਰੇ ਵਿਰੁੱਧ ਹਾਂ। ਮੈਂ ਆਪਣਾ ਹੱਥ ਤੇਰੇ ਵਿਰੁੱਧ ਰੱਖ ਦੇਵਾਂਗਾ ਮੈਂ ਤੈਨੂੰ ਸਿਖਰਾਂ ਤੋਂ ਧੱਕ ਦੇਵਾਂਗਾ ਮੈਂ ਤੈਨੂੰ ਇੱਕ ਸੜਿਆ ਹੋਇਆ ਪਰਬਤ ਬਣਾ ਦੇਵਾਂਗਾ।

26ਲੋਕ ਕਿਸੇ ਇਮਾਰਤ ਦੀ ਨੀਂਹ ਰੱਖਣ ਲਈ ਬਾਬਲ ਤੋਂ ਪੱਥਰ ਨਹੀਂ ਲਿਜਾਣਗੇ। ਲੋਕਾਂ ਨੂੰ ਇੱਡੇ ਵੱਡੇ ਪੱਥਰ ਨਹੀਂ ਮਿਲਣਗੇ ਜੋ ਕਿਨਾਰਿਆਂ ਲਈ ਵਰਤੇ ਜਾਣ। ਕਿਉਂ? ਕਿਉਂ ਕਿ ਤੁਹਾਡਾ ਸ਼ਹਿਰ ਸਦਾ ਲਈ ਟੁੱਟੀਆਂ ਚੱਟਾਨਾਂ ਦਾ ਇੱਕ ਢੇਰ ਹੋਵੇਗਾ।" ਯਹੋਵਾਹ ਨੇ ਇਹ ਗੱਲਾਂ ਆਖੀਆਂ।

27"ਦੇਸ਼ ਅੰਦਰ ਜੰਗ ਦਾ ਝੰਡਾ ਉੱਚਾ ਚੁੱਕੋ! ਸਾਰੀਆਂ ਕੌਮਾਂ ਅੰਦਰ ਤੂਰ੍ਹੀ ਵਜਾ ਦਿਓ! ਕੌਮਾਂ ਨੂੰ ਬਾਬਲ ਦੇ ਵਿਰੁੱਦ ਜੰਗ ਲਈ ਤਿਆਰ ਕਰੋ! ਅਰਾਰਤ, ਮਿੰਨੀ, ਅਸ਼ਕਨਜ਼ ਦੇ ਰਾਜਾਂ ਨੂੰ ਸੱਦਾ ਦਿਓ ਕਿ ਉਹ ਆਉਣ ਅਤੇ ਬਾਬਲ ਦੇ ਵਿਰੁੱਦ ਲੜਨ। ਉਸਦੇ ਵਿਰੁੱਧ ਫ਼ੌਜ ਦੀ ਅਗਵਾਈ ਕਰਨ ਲਈ ਕੋਈ ਕਮਾਂਡਰ ਚੁਣ ਲਵੋ। ਇੰਨੇ ਘੋੜੇ ਭੇਜੋ ਕਿ ਉਹ ਜਾਪਣ ਜਿਵੇਂ ਕੋਈ ਟਿੱਡੀਦਲ ਹੋਵੇ।

28ਕੌਮਾਂ ਨੂੰ ਉਸਦੇ ਖ਼ਿਲਾਫ਼ ਲੜਨ ਲਈ ਤਿਆਰ ਕਰੋ, ਮਾਦੀ ਦੇ ਰਾਜਿਆਂ ਨੂੰ ਤਿਆਰ ਕਰੋ, ਉਨ੍ਹਾਂ ਦੇ ਸਾਰੇ ਹਾਕਮਾਂ ਨੂੰ ਅਤੇ ਮਹੱਤਵਪੂਰਣ ਅਧਿਕਾਰੀਆਂ ਨੂੰ ਤਿਆਰ ਕਰੋ। ਉਨ੍ਹਾਂ ਸਾਰੇ ਦੇਸ਼ਾਂ ਨੂੰ ਤਿਆਰ ਕਰੋ ਜਿੱਥੇ ਉਹ ਰਾਜ ਕਰਦੇ ਨੇ, ਬਾਬਲ ਦੇ ਵਿਰੁੱਧ ਲੜਨ ਲਈ।

29ਧਰਤੀ ਕੰਬੇਗੀ ਜਿਵੇਂ ਇਹ ਬਹੁਤ ਤਕਲੀਫ਼ ਵਿੱਚ ਹੋਵੇ, ਇਹ ਉਦੋਂ ਹਿੱਲੇਗੀ ਜਦੋਂ ਯਹੋਵਾਹ, ਜੋ ਕੁਝ ਵੀ ਉਸਨੇ ਬਾਬਲ ਲਈ ਵਿਉਂਤਿਆ ਕਰੇਗਾ। ਯਹੋਵਾਹ ਦੀ ਵਿਉਂਤ ਬਾਬਲ ਨੂੰ ਇੱਕ ਉਜਾੜ ਮਾਰੂਥਲ ਵਿੱਚ ਬਦਲ ਦੇਣ ਦੀ ਵਿਉਂਤ ਹੈ, ਓਥੇ ਕੋਈ ਵੀ ਬੰਦਾ ਨਹੀਂ ਰਹੇਗਾ।

30ਬਾਬਲ ਦੇ ਫ਼ੌਜੀ ਲੜਨ ਤੋਂ ਰੁਕ ਗਏ ਨੇ ਉਹ ਆਪਣੇ ਕਿਲਿਆਂ ਅੰਦਰ ਠਹਿਰੇ ਹੋਏ ਨੇ, ਉਨ੍ਹਾਂ ਦੀ ਤਾਕਤ ਚਲੀ ਗਈ ਹੈ ਉਹ ਡਰੀਆਂ ਹੋਈਆਂ ਔਰਤਾਂ ਵਾਂਗ ਬਣ ਗਏ ਨੇ। ਬਾਬਲ ਦੇ ਘਰ ਸੜ ਰਹੇ ਹਨ। ਉਸਦੇ ਦਰਵਾਜ਼ਿਆਂ ਦੀਆਂ ਸਲਾਖਾਂ ਟੁੱਟੀਆਂ ਹੋਈਆਂ ਹਨ।

31ਇੱਕ ਸੰਦੇਸ਼ਵਾਹਕ ਦੇ ਪਿੱਛੇ ਦੂਸਰਾ ਸੰਦੇਸ਼ਵਾਹਕ, ਸੰਦੇਸ਼ਵਾਹਕ ਦੇ ਪਿੱਛੇ ਸੰਦੇਸ਼ਵਾਹਕ ਆਉਂਦਾ ਹੈ। ਉਹ ਬਾਬਲ ਦੇ ਰਾਜੇ ਨੂੰ, ਖਬਰ ਦਿੰਦੇ ਨੇ ਕਿ ਉਸਦੇ ਸ਼ਹਿਰ ਉੱਤੇ ਕਬਜ਼ਾ ਹੋ ਗਿਆ ਹੈ।

32ਜਿਹੜੀਆਂ ਥਾਵਾਂ ਤੋਂ ਦੀ ਲੋਕ ਨਦੀਆਂ ਪਾਰ ਲੰਘਦੇ ਨੇ, ਉਨ੍ਹਾਂ ਉੱਤੇ ਕਬਜ਼ਾ ਕਰ ਲਿਆ ਗਿਆ ਹੈ। ਸਾਰੀਆਂ ਦਲਦਲਾਂ ਸੜ ਰਹੀਆਂ ਨੇ, ਬਾਬਲ ਦੇ ਸਾਰੇ ਫ਼ੌਜੀ ਭੈਭੀਤ ਨੇ।

33ਯਹੋਵਾਹ ਸਰਬ ਸ਼ਕਤੀਮਾਨ, ਇਸਰਾਏਲ ਦੇ ਲੋਕਾਂ ਦਾ ਪਰਮੇਸ਼ੁਰ ਆਖਦਾ ਹੈ: "ਬਾਬਲ ਇੱਕ ਛੜਨ ਵਾਲਾ ਮੈਦਾਨ ਹੈ, ਫ਼ਸਲ ਵੇਲੇ ਲੋਕ ਦਾਣਿਆਂ ਤੋਂ ਤੂੜੀ ਨੂੰ ਵੱਖ ਕਰਨ ਲਈ ਅਨਾਜ਼ ਨੂੰ ਕੁੱਟਦੇ ਨੇ ਅਤੇ ਬਾਬਲ ਨੂੰ ਕੁੱਟਣ ਦਾ ਸਮਾਂ ਵੀ ਛੇਤੀ ਆ ਰਿਹਾ ਹੈ।

34ਸੀਯੋਨ ਦੇ ਲੋਕ ਆਖਣਗੇ, "ਬਾਬਲ ਦੇ ਰਾਜੇ ਨਬੂਕਦਨੱਸਰ ਨੇ ਅਤੀਤ ਵਿੱਚ ਸਾਨੂੰ ਤਬਾਹ ਕੀਤਾ, ਅਤੀਤ ਵਿੱਚ ਨਬੂਕਦਨੱਸਰ ਨੇ ਸਾਨੂੰ ਦੁੱਖ ਦਿੱਤਾ, ਅਤੀਤ ਵਿੱਚ ਉਹ ਸਾਡੇ ਲੋਕਾਂ ਨੂੰ ਫ਼ੜ੍ਹ ਕੇ ਦੂਰ ਲੈ ਗਿਆ ਅਤੇ ਅਸੀਂ ਸੱਖਣੇ ਘੜੇ ਵਾਂਗ ਬਣ ਗਏ। ਉਹ, ਜੋ ਸਾਡੇ ਕੋਲ ਸਭ ਤੋਂ ਚੰਗਾ ਸੀ ਲੈ ਗਿਆ ਅਤੇ ਉਹ ਇੱਕ ਵੱਡੇ ਅਜਗਰ ਵਰਗਾ ਸੀ। ਜੋ ਓਨੀ ਦੇਰ ਤੱਕ ਖਾਂਦਾ ਰਿਹਾ ਜਦੋਂ ਤੀਕ ਉਹ ਰੱਜ ਨਹੀਂ ਗਿਆ। ਉਸਨੇ, ਜੋ ਕੁਝ ਸਾਡੇ ਕੋਲ ਸਭ ਤੋਂ ਚੰਗਾ ਸੀ ਲੈ ਲਿਆ ਅਤੇ ਸਾਨੂੰ ਪਰ੍ਹਾਂ ਸੁੱਟ ਦਿੱਤਾ।

35ਬਾਬਲ ਨੇ ਸਾਨੂੰ ਦੁੱਖ ਦੇਣ ਲਈ ਭਿਆਨਕ ਗੱਲਾਂ ਕੀਤੀਆਂ। ਹੁਣ ਮੈਂ ਚਾਹੁੰਦਾ ਹਾਂ ਕਿ ਬਾਬਲ ਨਾਲ ਉਹੀ ਗੱਲਾਂ ਵਾਪਰਨ।" ਸੀਯੋਨ ਦੇ ਲੋਕ ਇਹ ਗੱਲਾਂ ਆਖਣਗੇ: "ਬਾਬਲ ਦੇ ਲੋਕ ਸਾਡੇ ਲੋਕਾਂ ਨੂੰ ਮਾਰਨ ਦੇ ਦੋਸ਼ੀ ਨੇ। ਉਨ੍ਹਾਂ ਨੂੰ ਹੁਣ ਉਨ੍ਹਾਂ ਦੇ ਮੰਦੇ ਅਮਲਾਂ ਦੀ ਸਜ਼ਾ ਮਿਲ ਰਹੀ ਹੈ।" ਯਰੂਸ਼ਲਮ ਦੇ ਲੋਕ ਇਹ ਗੱਲਾਂ ਆਖਣਗੇ।

36ਇਸ ਲਈ ਯਹੋਵਾਹ ਆਖਦਾ ਹੈ: ਯਹੂਦਾਹ, ਮੈਂ ਤੇਰੀ ਰੱਖਿਆ ਕਰਾਂਗਾ। ਮੈਂ ਇਸ ਗੱਲ ਨੂੰ ਪੱਕ ਕਰਾਂਗਾ ਕਿ ਬਾਬਲ ਨੂੰ ਸਜ਼ਾ ਮਿਲੇ। ਮੈਂ ਬਾਬਲ ਦਾ ਸਮੁੰਦਰ ਸੁਕਾ ਦਿਆਂਗਾ ਅਤੇ ਮੈਂ ਉਸਦੇ ਪਾਣੀ ਦੇਸ਼ਮਿਆਂ ਨੂੰ ਰੋਕ ਦਿਆਂਗਾ।

37ਬਾਬਲ ਬਰਬਾਦ ਇਮਾਰਤਾਂ ਦਾ ਢੇਰ ਬਣ ਜਾਵੇਗਾ। ਬਾਬਲ ਅਵਾਰਾ ਕੁੱਤਿਆਂ ਦੇ ਰਹਿਣ ਦੀ ਥਾਂ ਬਣ ਜਾਵੇਗਾ। ਲੋਕ ਮਲਬੇ ਦੇ ਢੇਰਾਂ ਨੂੰ ਦੇਖਣਗੇ ਅਤੇ ਹੈਰਾਨ ਹੋਣਗੇ। ਲੋਕੀਂ ਆਪਣੇ ਸਿਰ ਹਿਲਾਉਣਗੇ, ਜਦੋਂ ਉਹ ਬਾਬਲ ਬਾਰੇ ਸੋਚਣਗੇ। ਬਾਬਲ ਅਜਿਹੀ ਥਾਂ ਬਣ ਜਾਵੇਗਾ, ਜਿੱਥੇ ਕੋਈ ਵੀ ਬੰਦਾ ਨਹੀਂ ਰਹੇਗਾ।

38ਬਾਬਲ ਦੇ ਲੋਕ ਗਜਦੇ ਹੋਏ ਜਵਾਨ ਸ਼ੇਰਾਂ ਵਰਗੇ ਨੇ। ਉਹ ਸ਼ੇਰ ਦੇ ਬੱਚਿਆਂ ਵਾਂਗਰ ਗੁਰਾਂਦੇ ਨੇ।

39ਜਦੋਂ ਉਹ ਉਤੇਜਿਤ ਹੋ ਜਾਂਦੇ ਨੇ, ਮੈਂ ਉਨ੍ਹਾਂ ਨੂੰ ਦਾਅਵਤ ਦਿਆਂਗਾ ਅਤੇ ਮੈਂ ਉਨ੍ਹਾਂ ਨੂੰ ਸ਼ਰਾਬੀ ਬਣਾ ਦਿਆਂਗਾ। ਉਹ ਹੱਸਣਗੇ ਅਤੇ ਮੌਜ ਮਨਾਉਣਗੇ। ਅਤੇ ਫ਼ੇਰ ਉਹ ਸਦਾ ਲਈ ਸੌਂ ਜਾਣਗੇ। ਉਹ ਕਦੇ ਨਹੀਂ ਉੱਠਣਗੇ।" ਯਹੋਵਾਹ ਨੇ ਇਹ ਗੱਲਾਂ ਆਖੀਆਂ।

40"ਬਾਬਲ ਉਨ੍ਹਾਂ ਭੇਡਾਂ, ਦੁੰਬਿਆਂ ਅਤੇ ਬੱਕਰਿਆਂ ਵਰਗਾ ਹੋਵੇਗਾ, ਜੋ ਮਾਰੇ ਜਾਣ ਦਾ ਇੰਤਜ਼ਾਰ ਕਰਦੇ ਨੇ। ਮੈਂ ਉਨ੍ਹਾਂ ਦੀ ਅਗਵਾਈ ਕਤਲਗਾਹ ਵੱਲ ਨੂੰ ਕਰਾਂਗਾ।

41ਸ਼ੇਸ਼ਾਕ ਹਾਰ ਜਾਵੇਗਾ। ਸਾਰੀ ਧਰਤੀ ਦਾ ਸਭ ਤੋਂ ਉੱਤਮ ਅਤੇ ਗੁਮਾਨੀ ਦੇਸ਼ ਬੰਦੀਵਾਨ ਬਣਾ ਦਿੱਤਾ ਜਾਵੇਗਾ। ਹੋਰਨਾਂ

ਕੌਮਾਂ ਦੇ ਲੋਕ ਬਾਬਲ ਨੂੰ ਦੇਖਣਗੇ ਅਤੇ ਜਿਹੜੀਆਂ ਗੱਲਾਂ ਉਹ
ਦੇਖਣਗੇ, ਉਨ੍ਹਾਂ ਨੂੰ ਭੈਭੀਤ ਕਰ ਦੇਣਗੀਆਂ।
42ਸਮੁੰਦਰ ਬਾਬਲ ਉੱਤੇ ਚੜ੍ਹ ਜਾਵੇਗਾ। ਉਸਦੇ ਗੱਜਦੇ ਹੋਏ
ਪਾਣੀ ਉਸ ਨੂੰ ਢਕ ਲੈਣਗੇ।
43ਬਾਬਲ ਦੇ ਕਸਬੇ ਬਰਬਾਦ ਅਤੇ ਸੱਖਣੇ ਹੋਣਗੇ। ਬਾਬਲ
ਇੱਕ ਸੁੱਕਾ ਮਾਰੂਥਲ ਬਣ ਜਾਵੇਗਾ। ਇਹ ਅਜਿਹੀ ਧਰਤੀ ਬਣ
ਜਾਵੇਗਾ, ਜਿੱਥੇ ਕੋਈ ਲੋਕ ਨਹੀਂ ਰਹਿਣਗੇ। ਲੋਕ ਬਾਬਲ ਵਿੱਚੋਂ
ਲੰਘਣਗੇ ਵੀ ਨਹੀਂ।
44ਮੈਂ ਬਾਬਲ ਦੇ ਝੂਠੇ ਦੇਵਤੇ ਬਆਲ ਨੂੰ ਸਜ਼ਾ ਦੇਵਾਂਗਾ। ਮੈਂ
ਉਸ ਨੂੰ ਉਨ੍ਹਾਂ ਲੋਕਾਂ ਨੂੰ ਉਗਲ ਦੇਣ ਦਾ ਹੁਕਮ ਦੇਵਾਂਗਾ, ਜਿਨ੍ਹਾਂ
ਨੂੰ ਉਸਨੇ ਨਿਗਲਿਆ ਸੀ। ਬਾਬਲ ਦੀ ਕੰਧ ਢਹਿ ਢੇਰੀ ਹੋ
ਜਾਵੇਗੀ। ਅਤੇ ਕੌਮਾਂ ਬਾਬਲ ਨੂੰ ਆਉਣੋ ਰੁਕ ਜਾਣਗੀਆਂ।
45ਮੇਰੇ ਲੋਕੋ, ਬਾਬਲ ਸ਼ਹਿਰ ਵਿੱਚੋਂ ਨਿਕਲ ਜਾਵੋ। ਆਪਣੀਆਂ
ਜਾਨਾਂ ਬਚਾਉਣ ਲਈ ਭੱਜ ਜਾਵੋ। ਯਹੋਵਾਹ ਦੇ ਮਹਾ ਕਹਿਰ ਤੋਂ
ਭੱਜ ਜਾਵੋ।
46"ਮੇਰੇ ਬੰਦਿਓ, ਗ਼ਮਗੀਨ ਨਾ ਹੋਵੋ। ਅਫ਼ਵਾਹਾਂ ਫ਼ੈਲਣਗੀਆਂ,
ਪਰ ਭੈਭੀਤ ਨਾ ਹੋਵੋ। ਇਸ ਸਾਲ ਇੱਕ ਅਫ਼ਵਾਹ ਆਵੇਗੀ।
ਇੱਕ ਹੋਰ ਅਫ਼ਵਾਹ ਅਗਲੇ ਸਾਲ ਆਵੇਗੀ। ਅਤੇ ਇੱਥੇ ਦੇਸ਼
ਅੰਦਰ ਜੰਗ ਦੀਆਂ ਭਿਆਨਕ ਅਫ਼ਵਾਹਾਂ ਆਉਣਗੀਆਂ। ਇੱਥੇ
ਹਾਕਮਾਂ ਦੇ ਇੱਕ ਦੂਜੇ ਨਾਲ ਲੜਨ ਦੀਆਂ ਅਫਵਾਹਾਂ ਹੋਣਗੀਆਂ।
47ਇਹ ਸਮਾਂ ਅਵੱਸ਼ ਆਵੇਗਾ — ਜਦੋਂ ਮੈਂ ਬਾਬਲ ਦੇ ਝੂਠੇ
ਦੇਵਤਿਆਂ ਨੂੰ ਸਜ਼ਾ ਦੇਵਾਂਗਾ। ਅਤੇ ਬਾਬਲ ਦੀ ਸਾਰੀ ਧਰਤੀ
ਸ਼ਰਮਸਾਰ ਕਰ ਦਿੱਤੀ ਜਾਵੇਗੀ। ਓਥੇ, ਉਸ ਸ਼ਹਿਰ ਦੀਆਂ
ਗਲੀਆਂ ਅੰਦਰ ਬਹੁਤ ਸਾਰੇ ਮੁਰਦਾ ਲੋਕ ਪਏ ਹੋਣਗੇ।
48ਫ਼ੇਰ ਅਕਾਸ਼ ਅਤੇ ਧਰਤੀ ਅਤੇ ਹਰ ਉਹ ਸ਼ੈਅ ਜਿਹੜੀ ਹੈ,
ਬਾਬਲ ਬਾਰੇ ਉਨ੍ਹਾਂ ਅੰਦਰ ਖੁਸ਼ੀ ਦੀਆਂ ਕਿਲਕਾਰੀਆਂ ਮਾਰੇਗੀ।
ਉਹ ਸ਼ੋਰ ਮਚਾਉਣਗੇ ਕਿਉਂ ਕਿ ਉੱਤਰ ਵੱਲੋਂ ਇੱਕ ਫ਼ੌਜ ਆਈ
ਸੀ ਅਤੇ ਬਾਬਲ ਦੇ ਖ਼ਿਲਾਫ਼ ਲੜੀ ਸੀ।" ਯਹੋਵਾਹ ਨੇ ਇਹ ਗੱਲਾਂ
ਆਖੀਆਂ।
49ਬਾਬਲ ਨੇ ਇਸਰਾਏਲ ਦੇ ਲੋਕਾਂ ਨੂੰ ਮਾਰ ਮੁਕਾਇਆ। ਬਾਬਲ
ਨੇ ਧਰਤੀ ਦੀ ਹਰ ਥਾਂ ਬੰਦਿਆਂ ਨੂੰ ਮਾਰਿਆ। ਇਸ ਲਈ ਅਵੱਸ਼
ਬਾਬਲ ਦਾ ਪਤਨ ਹੋਵੇਗਾ!
50ਤੁਸੀਂ ਲੋਕੀਂ ਤਲਵਾਰ ਕੋਲੋਂ ਬਚ ਗਏ ਸੀ। ਤੁਹਾਨੂੰ ਬਾਬਲ
ਨੂੰ ਛੱਡਣ ਦੀ ਛੇਤੀ ਕਰਨੀ ਚਾਹੀਦੀ ਹੈ। ਹੁਣ ਇੰਤਜ਼ਾਰ ਨਾ
ਕਰੋ! ਤੁਸੀਂ ਦੂਰ-ਦੁਰਾਡੇ ਦੇਸ਼ ਅੰਦਰ ਹੋ। ਪਰ ਜਿੱਥੇ ਵੀ ਤੁਸੀਂ ਹੋ,
ਯਹੋਵਾਹ ਨੂੰ ਚੇਤੇ ਕਰੋ। ਅਤੇ ਯਰੂਸ਼ਲਮ ਨੂੰ ਚੇਤੇ ਰੱਖੋ।
51"ਅਸੀਂ, ਯਹੂਦਾਹ ਦੇ ਲੋਕ ਸ਼ਰਮਸਾਰ ਹਾਂ। ਅਸੀਂ ਬੇਇੱਜ਼ਤ
ਹੋਏ ਹਾਂ। ਕਿਉਂ? ਕਿਉਂ ਕਿ ਅਜਨਬੀ ਯਹੋਵਾਹ ਦੇ ਮੰਦਰ ਦੇ
ਪਵਿੱਤਰ ਸਥਾਨਾਂ ਉੱਤੇ ਚਲੇ ਗਏ ਨੇ।"
52ਯਹੋਵਾਹ ਆਖਦਾ ਹੈ, "ਸਮਾਂ ਆ ਰਿਹਾ ਹੈ, ਜਦੋਂ ਮੈਂ ਬਾਬਲ
ਦੇ ਬੁੱਤਾਂ ਨੂੰ ਸਜ਼ਾ ਦੇਵਾਂਗਾ। ਓਸ ਸਮੇਂ, ਉਸ ਮੁਲਕ ਅੰਦਰ
ਜ਼ਖਮੀ ਲੋਕ ਦਰਦ ਦੇ ਨਾਲ ਰੋਣਗੇ।
53ਭਾਵੇਂ ਬਾਬਲ ਇੰਨਾ ਪ੍ਰਫ਼ੁੱਲਤ ਹੋ ਜਾਵੇ ਕਿ ਉਹ ਅਕਾਸ਼ ਨੂੰ
ਛੂਹ ਲਵੇ। ਭਾਵੇਂ ਬਾਬਲ ਆਪਣੇ ਕਿਲ੍ਹਿਆਂ ਨੂੰ ਮਜ਼ਬੂਤ ਕਰ
ਲਵੇ। ਪਰ ਮੈਂ ਉਸ ਸ਼ਹਿਰ ਦੇ ਵਿਰੁੱਧ ਲੜਨ ਲਈ ਲੋਕਾਂ ਨੂੰ
ਭੇਜਾਂਗਾ। ਅਤੇ ਉਹ ਲੋਕ ਉਸ ਨੂੰ ਤਬਾਹ ਕਰ ਦੇਣਗੇ।" ਯਹੋਵਾਹ
ਨੇ ਇਹ ਗੱਲਾਂ ਆਖੀਆਂ।
54ਅਸੀਂ ਬਾਬਲ ਵਿੱਚ ਲੋਕਾਂ ਨੂੰ ਰੋਂਦਿਆਂ ਸੁਣ ਸਕਦੇ ਹਾਂ
ਅਤੇ ਕਸਦੀਆਂ ਦੀ ਧਰਤੀ ਤੇ ਲੋਕਾਂ ਦੇ ਚੀਜ਼ਾਂ ਤਬਾਹ ਕਰਨ
ਦੀਆਂ ਆਵਾਜ਼ਾਂ ਨੂੰ ਸੁਣ ਸਕਦੇ ਹਾਂ।
55ਯਹੋਵਾਹ ਛੇਤੀ ਹੀ ਬਾਬਲ ਨੂੰ ਤਬਾਹ ਕਰੇਗਾ। ਉਹ ਉਸ
ਸ਼ਹਿਰ ਦਾ ਉੱਚਾ ਸ਼ੋਰ ਬੰਦ ਕਰ ਦੇਵੇਗਾ। ਦੁਸ਼ਮਣ ਸਮੁੰਦਰ
ਦੀਆਂ ਲਹਿਰਾਂ ਵਾਂਗ ਗਰਜਦੇ ਹੋਏ ਆਉਣਗੇ। ਪਰ ਪਾਸੇ ਦੇ
ਲੋਕ ਉਸ ਗਰਜ ਨੂੰ ਸੁਣਨਗੇ।
56ਇੱਕ ਫ਼ੌਜ ਆਵੇਗੀ ਅਤੇ ਬਾਬਲ ਨੂੰ ਤਬਾਹ ਕਰ ਦੇਵੇਗੀ।
ਬਾਬਲ ਦੇ ਫ਼ੌਜੀ ਫ਼ੜੇ ਜਾਣਗੇ। ਉਨ੍ਹਾਂ ਦੀਆਂ ਕਮਾਨਾਂ ਟੁੱਟ
ਜਾਣਗੀਆਂ। ਕਿਉਂ ਯਹੋਵਾਹ ਲੋਕਾਂ ਨੂੰ ਉਨ੍ਹਾਂ ਦੇ ਮੰਦੇ ਅਮਲਾਂ
ਦੀ ਸਜ਼ਾ ਦਿੰਦਾ ਹੈ। ਯਹੋਵਾਹ ਉਨ੍ਹਾਂ ਨੂੰ ਪੂਰੀ ਸਜ਼ਾ ਦਿੰਦਾ ਹੈ,
ਜਿਸਦੇ ਉਹ ਅਧਿਕਾਰੀ ਹਨ।
57ਮੈਂ ਬਾਬਲ ਦੇ ਸਿਆਣੇ ਬੰਦਿਆਂ ਅਤੇ ਉੱਚੇ ਅਧਿਕਾਰੀਆਂ
ਨੂੰ ਸ਼ਰਾਬੀ ਬਣਾ ਦਿਆਂਗਾ। ਮੈਂ ਰਾਜਪਾਲਾਂ, ਅਧਿਕਾਰੀਆਂ, ਅਤੇ
ਫ਼ੌਜੀਆਂ ਨੂੰ ਵੀ ਸ਼ਰਾਬੀ ਬਣਾ ਦਿਆਂਗਾ, ਫ਼ੇਰ ਉਹ ਸਦਾ ਲਈ
ਸੌਂ ਜਾਣਗੇ। ਉਹ ਕਦੇ ਨਹੀਂ ਉੱਠਣਗੇ।" ਰਾਜੇ ਨੇ ਇਹ ਗੱਲਾਂ
ਆਖੀਆਂ, ਉਸਦਾ ਨਾਮ ਸਰਬ-ਸ਼ਕਤੀਮਾਨ ਯਹੋਵਾਹ ਹੈ।
58ਸਰਬ ਸ਼ਕਤੀਮਾਨ ਯਹੋਵਾਹ ਆਖਦਾ ਹੈ: "ਬਾਬਲ ਦੀ
ਮੋਟੀ ਅਤੇ ਮਜ਼ਬੂਤ ਕੰਧ ਢਾਹ ਦਿੱਤੀ ਜਾਵੇਗੀ। ਉਸਦੇ ਦਰਵਾਜ਼ੇ
ਸਾੜ ਦਿੱਤੇ ਜਾਣਗੇ। ਬਾਬਲ ਦੇ ਲੋਕ ਸਖ਼ਤ ਮਿਹਨਤ ਕਰਨਗੇ,
ਪਰ ਇਸ ਨਾਲ ਉਨ੍ਹਾਂ ਨੂੰ ਕੋਈ ਸਹਾਇਤਾ ਨਹੀਂ ਮਿਲੇਗੀ। ਉਹ
ਸ਼ਹਿਰ ਨੂੰ ਬਚਾਉਣ ਦੀ ਕੋਸ਼ਿਸ਼ ਕਰਦੇ ਹੋਏ ਬਹੁਤ ਥੱਕ ਜਾਣਗੇ।
ਪਰ ਉਹ ਸਿਰਫ਼ ਅੱਗ ਦੀਆਂ ਲਾਟਾਂ ਦਾ ਬਾਲਣ ਬਣਨਗੇ।"

### ਯਿਰਮਿਯਾਹ ਦਾ ਬਾਬਲ ਨੂੰ ਇੱਕ ਸੰਦੇਸ਼ ਭੇਜਣਾ

59ਇਹ ਸੰਦੇਸ਼ ਹੈ ਜਿਹੜਾ ਯਿਰਮਿਯਾਹ ਨੇ ਅਧਿਕਾਰੀ
ਸਰਾਯਾਹ ਨੂੰ ਦਿੱਤਾ। ਸਰਾਯਾਹ ਨੇਰੀਯਾਹ ਦਾ ਪੁੱਤਰ ਸੀ।
ਨੇਰੀਯਾਹ ਮਹਸੇਯਾਹ ਦਾ ਪੁੱਤਰ ਸੀ। ਸਰਾਯਾਹ ਯਹੂਦਾਹ ਦੇ
ਰਾਜੇ ਸਿਦਕੀਯਾਹ ਨਾਲ ਬਾਬਲ ਨੂੰ ਗਿਆ ਸੀ। ਇਹ ਗੱਲ
ਉਦੋਂ ਵਾਪਰੀ ਜਦੋਂ ਯਹੂਦਾਹ ਦੇ ਰਾਜੇ ਸਿਦਕੀਯਾਹ ਦੇ ਰਾਜ
ਦਾ ਚੌਥਾ ਵਰ੍ਹਾ ਸੀ। ਉਸ ਸਮੇਂ ਯਿਰਮਿਯਾਹ ਨੇ ਇਹ ਸੰਦੇਸ਼ ਇੱਕ
ਅਧਿਕਾਰੀ ਸਰਾਯਾਹ ਨੂੰ ਦਿੱਤਾ। 60ਯਿਰਮਿਯਾਹ ਨੇ ਇੱਕ ਪੱਤਰੀ
ਉੱਤੇ ਉਹ ਸਾਰੀਆਂ ਭਿਆਨਕ ਗੱਲਾਂ ਲਿਖੀਆਂ ਹੋਈਆਂ ਸਨ ਜੋ
ਬਾਬਲ ਨਾਲ ਵਾਪਰਨਗੀਆਂ। ਉਸਨੇ ਬਾਬਲ ਬਾਰੇ ਇਹ ਸਾਰੀਆਂ
ਗੱਲਾਂ ਲਿਖੀਆਂ ਸਨ।
61ਯਿਰਮਿਯਾਹ ਨੇ ਸਰਾਯਾਹ ਨੂੰ ਆਖਿਆ, "ਸਰਾਯਾਹ ਬਾਬਲ
ਨੂੰ ਜਾਹ। ਚੇਤੇ ਰਹੇ ਕਿ ਸਾਰੇ ਲੋਕ ਇਹ ਸੰਦੇਸ਼ ਸੁਣ ਸਕਦੇ ਹਨ।
62ਫ਼ਿਰ ਆਖੀਂ, "ਯਹੋਵਾਹ ਨੂੰ ਆਖਿਆ ਹੈ ਕਿ ਤੂੰ ਇਸ ਸਥਾਨ,
ਬਾਬਲ ਨੂੰ ਤਬਾਹ ਕਰ ਦੇਵੇਂਗਾ। ਤੂੰ ਇਸਨੂੰ ਇਸ ਤਰ੍ਹਾਂ ਤਬਾਹ
ਕਰੇਂਗਾ ਕਿ ਕੋਈ ਵੀ ਆਦਮੀ ਜਾਂ ਜਾਨਵਰ ਇੱਥੇ ਨਹੀਂ ਰਹੇਗਾ।
ਇਹ ਥਾਂ ਹਮੇਸ਼ਾ ਸੱਖਣੀ ਤੇ ਉਜਾੜ ਰਹੇਗਾ। 63ਜਦੋਂ ਤੂੰ ਇਹ

ਪੱਤਰੀ ਪੜ੍ਹ ਚੁੱਕੋਂ ਤਾਂ ਇਸਨੂੰ ਇੱਕ ਪੱਥਰ ਨਾਲ ਬੰਨ੍ਹ ਦੇਵੀਂ। ਤੇ
ਫ਼ਿਰ ਇਸ ਪੱਤਰੀ ਨੂੰ ਫ਼ਰਾਤ ਨਦੀ ਵਿੱਚ ਸੁੱਟ ਦੇਵੀਂ। ਫ਼ਿਰ
ਆਖੀਂ, 'ਇਸੇ ਤਰ੍ਹਾਂ ਹੀ ਬਾਬਲ ਵੀ ਡੁੱਬ ਜਾਵੇਗਾ। ਬਾਬਲ ਫ਼ੇਰ
ਕਦੇ ਨਹੀਂ ਉੱਭਰੇਗਾ। ਬਾਬਲ ਉਨ੍ਹਾਂ ਭਿਆਨਕ ਗੱਲਾਂ ਕਾਰਣ
ਡੁੱਬੇਗਾ ਜਿਹੜੀਆਂ ਮੇਰੇ ਕਾਰਣ ਉੱਥੇ ਵਾਪਰਨਗੀਆਂ।"
ਯਿਰਮਿਯਾਹ ਦੇ ਸ਼ਬਦ ਇੱਥੇ ਖ਼ਤਮ ਹੁੰਦੇ ਹਨ।

## ਯਰੂਸ਼ਲਮ ਦਾ ਪਤਨ

52 ਸਿਦਕੀਯਾਹ ਉਦੋਂ 21ਵਰ੍ਹਿਆਂ ਦਾ ਸੀ ਜਦੋਂ ਉਹ
ਯਹੂਦਾਹ ਦਾ ਰਾਜਾ ਬਣਿਆ। ਸਿਦਕੀਯਾਹ ਨੇ
ਯਰੂਸ਼ਲਮ ਵਿੱਚ 11ਸਾਲ ਰਾਜ ਕੀਤਾ। ਉਸਦੀ ਮਾਤਾ ਦਾ ਨਾਮ
ਹਮੂਟਲ ਸੀ ਜਿਹੜੀ ਕਿ ਯਿਰਮਿਯਾਹ ਦੀ ਧੀ ਸੀ। ਹਮੂਤਲ ਦਾ
ਪਰਿਵਾਰ ਲਿਬਨਾਹ ਕਸਬੇ ਦਾ ਸੀ। 2ਸਿਦਕੀਯਾਹ ਨੇ ਮੰਦੇ ਕੰਮ
ਕੀਤੇ ਜਿਵੇਂ ਕਿ ਯਹੋਯਾਕੀਮ ਨੇ ਕੀਤੇ ਸੀ। ਯਹੋਵਾਹ ਨੇ ਸਿਦਕੀਯਾਹ
ਨੂੰ ਇਹ ਮੰਦੇ ਕੰਮ ਕਰਦਿਆਂ ਪਸੰਦ ਨਹੀਂ ਕੀਤਾ। 3ਯਰੂਸ਼ਲਮ
ਅਤੇ ਯਹੂਦਾਹ ਨਾਲ ਭਿਆਨਕ ਗੱਲਾਂ ਵਾਪਰੀਆਂ ਕਿਉਂ ਕਿ
ਯਹੋਵਾਹ ਉਨ੍ਹਾਂ ਨਾਲ ਨਾਰਾਜ਼ ਸੀ। ਅੰਤ ਵਿੱਚ ਯਹੋਵਾਹ ਨੇ
ਯਰੂਸ਼ਲਮ ਤੇ ਯਹੂਦਾਹ ਦੇ ਲੋਕਾਂ ਨੂੰ ਆਪਣੀਆਂ ਨਜ਼ਰਾਂ ਤੋਂ ਦੂਰ
ਕਰ ਦਿੱਤਾ।

ਸਿਦਕੀਯਾਹ ਨੇ ਬਾਬਲ ਦੇ ਰਾਜੇ ਦੇ ਵਿਰੁੱਧ ਬਗਾਵਤ
ਕੀਤੀ। 4ਇਸ ਲਈ ਸਿਦਕੀਯਾਹ ਦੀ ਹਕੂਮਤ ਦੇ ਨੌਵੇਂ ਵਰ੍ਹੇ
ਵਿੱਚ ਦਸਵੇਂ ਮਹੀਨੇ* ਦੇ 10 ਵੇਂ ਦਿਨ ਬਾਬਲ ਦੇ ਰਾਜੇ
ਨਬੂਕਦਨੱਸਰ ਨੇ ਯਰੂਸ਼ਲਮ ਉੱਤੇ ਚੜ੍ਹਾਈ ਕਰ ਦਿੱਤੀ
ਨਬੂਕਦਨੱਸਰ ਦੇ ਨਾਲ ਉਸਦੀ ਸਾਰੀ ਫ਼ੌਜ ਸੀ। ਬਾਬਲ ਦੀ
ਫ਼ੌਜ ਨੇ ਯਰੂਸ਼ਲਮ ਦੇ ਬਾਹਰ ਡੇਰਾ ਲਾ ਲਿਆ। ਫ਼ਿਰ ਉਨ੍ਹਾਂ ਨੇ
ਸ਼ਹਿਰ ਦੀਆਂ ਦੀਵਾਰਾਂ ਦੁਆਲੇ ਢਾਲਾਂ ਬਣਾ ਲਈਆਂ ਤਾਂ ਜੋ
ਉਹ ਕੰਧਾਂ ਉੱਤੇ ਚੜ੍ਹ ਸਕਣ। 5ਯਰੂਸ਼ਲਮ ਦਾ ਸ਼ਹਿਰ ਬਾਬਲ
ਦੀ ਫ਼ੌਜ ਵੱਲੋਂ ਓਨਾ ਚਿਰ ਘੇਰੀ ਰਖਿਆ ਗਿਆ ਜਦੋਂ ਤੱਕ ਕਿ
ਰਾਜੇ ਸਿਦਕੀਯਾਹ ਦੇ ਰਾਜ ਦਾ ਗਿਆਰ੍ਹਵਾਂ ਵਰ੍ਹਾ ਸੀ। 6ਉਸ
ਵਰ੍ਹੇ ਦੇ ਚੌਥੇ ਮਹੀਨੇ ਦੇ 9ਵੇਂ ਦਿਨ ਤੱਕ ਸ਼ਹਿਰ ਵਿੱਚ ਭੁੱਖ ਦੀ
ਬਹੁਤ ਬੁਰੀ ਹਾਲਤ ਸੀ। ਸ਼ਹਿਰ ਦੇ ਲੋਕਾਂ ਕੋਲ ਖਾਣ ਲਈ ਕੁਝ
ਨਹੀਂ ਸੀ ਬਚਿਆ। 7ਉਸ ਦਿਨ ਬਾਬਲ ਦੀ ਫ਼ੌਜ ਨੇ ਯਰੂਸ਼ਲਮ
ਉੱਤੇ ਧਾਵਾ ਬੋਲ ਦਿੱਤਾ। ਯਰੂਸ਼ਲਮ ਦੇ ਫ਼ੌਜੀ ਭੱਜ ਗਏ। ਉਹ
ਰਾਤ ਵੇਲੇ ਸ਼ਹਿਰ 'ਚੋਂ ਨਿਕਲ ਗਏ। ਉਹ ਦੋ ਕੰਧਾਂ ਵਿਚਕਾਰਲੇ
ਦਰਵਾਜ਼ੇ ਰਾਹੀਂ ਬਾਹਰ ਨਿਕਲ ਗਏ। ਦਰਵਾਜ਼ਾ ਰਾਜੇ ਦੇ ਬਾਗ਼
ਨੇੜੇ ਸੀ। ਭਾਵੇਂ ਬਾਬਲ ਦੀ ਫ਼ੌਜ ਨੇ ਸ਼ਹਿਰ ਦੁਆਲੇ ਘੇਰਾ ਪਾਇਆ
ਹੋਇਆ ਸੀ ਪਰ ਯਰੂਸ਼ਲਮ ਦੇ ਫ਼ੌਜੀ ਤਾਂ ਵੀ ਭੱਜ ਗਏ। ਉਹ
ਮਾਰੂਥਲ ਵੱਲ ਦੌੜ ਗਏ।

8ਪਰ ਬਾਬਲ ਦੀ ਫ਼ੌਜ ਨੇ ਰਾਜੇ ਸਿਦਕੀਯਾਹ ਦਾ ਪਿੱਛਾ ਕੀਤਾ।
ਉਨ੍ਹਾਂ ਨੇ ਉਸਨੂੰ ਯਰੀਹੋ ਦੇ ਮੈਦਾਨਾਂ ਵਿੱਚ ਫ਼ੜ ਲਿਆ।
ਸਿਦਕੀਯਾਹ ਦੇ ਸਾਰੇ ਫ਼ੌਜੀ ਨੱਸ ਗਏ। 9ਬਾਬਲ ਦੀ ਫ਼ੌਜ ਨੇ
ਰਾਜੇ ਸਿਦਕੀਯਾਹ ਨੂੰ ਫ਼ੜ ਲਿਆ ਉਹ ਉਸਨੂੰ ਬਾਬਲ ਦੇ ਰਾਜੇ
ਕੋਲ ਰਿਬਲਾਹ ਸ਼ਹਿਰ ਲੈ ਗਏ। ਰਿਬਲਾਹ ਹਮਾਥ ਦੀ ਧਰਤੀ
ਉੱਤੇ ਹੈ। ਰਿਬਲਾਹ ਵਿਖੇ ਬਾਬਲ ਦੇ ਰਾਜੇ ਨੇ ਰਾਜੇ ਸਿਦਕੀਯਾਹ
ਬਾਰੇ ਆਪਣਾ ਨਿਰਣਾ ਸੁਣਾਇਆ। 10ਉੱਥੇ ਰਿਬਲਾਹ ਸ਼ਹਿਰ
ਵਿੱਚ ਬਾਬਲ ਦੇ ਰਾਜੇ ਨੇ ਸਿਦਕੀਯਾਹ ਦੇ ਪੁੱਤਰਾਂ ਨੂੰ ਕਤਲ ਕਰ
ਦਿੱਤਾ। ਸਿਦਕੀਯਾਹ ਨੂੰ ਆਪਣੇ ਪੁੱਤਰ ਕਤਲ ਹੁੰਦੇ ਦੇਖਣ ਲਈ
ਮਜ਼ਬੂਰ ਕੀਤਾ ਗਿਆ। ਬਾਬਲ ਦੇ ਰਾਜੇ ਨੇ ਯਹੂਦਾਹ ਦੇ ਸਾਰੇ
ਰਾਜ ਅਧਿਕਾਰੀਆਂ ਨੂੰ ਵੀ ਮਾਰ ਦਿੱਤਾ। 11ਫ਼ਿਰ ਬਾਬਲ ਦੇ
ਰਾਜੇ ਨੇ ਸਿਦਕੀਯਾਹ ਦੀਆਂ ਅੱਖਾਂ ਕੱਢ ਦਿੱਤੀਆਂ। ਉਸਨੇ ਉਸਨੂੰ
ਤਾਂਬੇ ਦੀਆਂ ਜ਼ੰਜੀਰਾਂ ਨਾਲ ਬੰਨ੍ਹ ਦਿੱਤਾ। ਫ਼ਿਰ ਉਹ ਸਿਦਕੀਯਾਹ
ਨੂੰ ਬਾਬਲ ਲੈ ਗਿਆ। ਬਾਬਲ ਵਿੱਚ ਉਸਨੇ ਸਿਦਕੀਯਾਹ ਨੂੰ
ਕੈਦਖਾਨੇ ਵਿੱਚ ਸੁੱਟ ਦਿੱਤਾ। ਸਿਦਕੀਯਾਹ ਉਸ ਕੈਦ ਵਿੱਚ ਆਪਣੇ
ਮਰਨ ਤੀਕ ਰਿਹਾ।

12ਬਾਬਲ ਦੇ ਰਾਜੇ ਦੇ ਖਾਸ ਦਸਤੇ ਦਾ ਕਮਾਂਡਰ ਨਬੂਜ਼ਰਦਾਨ
ਯਰੂਸ਼ਲਮ ਵਿੱਚ ਆਇਆ। ਇਹ ਗੱਲ ਰਾਜੇ ਨਬੂਕਦਨੱਸਰ ਦੇ
ਰਾਜ ਦੇ ਉੱਨੀਵੇਂ ਵਰ੍ਹੇ ਦੇ ਪੰਜਵੇਂ ਮਹੀਨੇ ਦੇ ਦਸਵੇਂ ਦਿਨ ਦੀ
ਹੈ। ਨਬੂਜ਼ਰਦਾਨ ਬਾਬਲ ਦਾ ਮਹੱਤਵਪੂਰਣ ਆਗੂ ਸੀ।
13ਨਬੂਜ਼ਰਦਾਨ ਨੇ ਯਹੋਵਾਹ ਦਾ ਮੰਦਰ ਜਲਾ ਦਿੱਤਾ। ਉਸਨੂੰ
ਰਾਜੇ ਦਾ ਮਹੱਲ ਅਤੇ ਯਰੂਸ਼ਲਮ ਦੇ ਸਾਰੇ ਘਰ ਵੀ ਸਾੜ ਦਿੱਤੇ।
ਉਸਨੇ ਯਰੂਸਲਮ ਦੀ ਹਰ ਮਹੱਤਵਪੂਰਣ ਇਮਾਰਤ ਸਾੜ ਦਿੱਤੀ।
14ਬਾਬਲ ਦੀ ਸਾਰੀ ਫ਼ੌਜ ਨੇ ਯਰੂਸ਼ਲਮ ਦੇ ਆਲੇ-ਦੁਆਲੇ ਦੀਆਂ
ਕੰਧਾਂ ਤੋੜ ਦਿੱਤੀਆਂ। ਉਹ ਫ਼ੌਜ ਰਾਜੇ ਦੇ ਖਾਸ ਦਸਤੇ ਦੇ ਕਮਾਂਡਰ
ਅਧੀਨ ਸੀ। 15ਕਮਾਂਡਰ ਨਬੂਜ਼ਰਦਾਨ ਨੇ ਉਨ੍ਹਾਂ ਬਾਕੀ ਸਾਰੇ
ਲੋਕਾਂ ਨੂੰ ਬੰਦੀ ਬਣਾ ਲਿਆ ਜਿਹੜੇ ਹਾਲੇ ਵੀ ਯਰੂਸ਼ਲਮ ਵਿੱਚ
ਸਨ। ਉਹ ਉਨ੍ਹਾਂ ਨੂੰ ਵੀ ਨਾਲ ਲੈ ਗਿਆ ਜਿੰਨ੍ਹਾਂ ਨੇ ਪਹਿਲਾਂ
ਬਾਬਲ ਦੇ ਰਾਜੇ ਦੇ ਨਾਲ ਆਤਮ ਸਮਰਪਣ ਕੀਤਾ ਸੀ। ਉਹ
ਯਰੂਸ਼ਲਮ ਵਿੱਚ ਰਹਿ ਗਏ ਮਾਹਰ ਕਾਰੀਗਰਾਂ ਨੂੰ ਵੀ ਲੈ ਗਿਆ।
16ਪਰ ਨਬੂਜ਼ਰਦਾਨ ਨੇ ਸਭ ਤੋਂ ਗ਼ਰੀਬ ਲੋਕਾਂ ਵਿੱਚੋਂ ਕੁਝ ਨੂੰ
ਉਸ ਧਰਤੀ ਉੱਤੇ ਪਿੱਛੇ ਛੱਡ ਦਿੱਤਾ। ਉਸਨੇ ਉਨ੍ਹਾਂ ਲੋਕਾਂ ਨੂੰ
ਅੰਗੂਰਾਂ ਦੇ ਬਗ਼ੀਚਿਆਂ ਅਤੇ ਖੇਤਾਂ ਵਿੱਚ ਕੰਮ ਕਰਨ ਲਈ ਛੱਡ
ਦਿੱਤਾ।

17ਬਾਬਲ ਦੀ ਫ਼ੌਜ ਨੇ ਮੰਦਰ ਦੇ ਕਾਂਸੀ ਦੇ ਥਮਲਿਆਂ ਨੂੰ ਤੋੜ
ਦਿੱਤਾ। ਉਨ੍ਹਾਂ ਨੇ ਉਨ੍ਹਾਂ ਕੁਰਸੀਆਂ ਅਤੇ ਕਾਂਸੀ ਦੇ ਹੌਦ ਨੂੰ ਵੀ
ਤੋੜ ਦਿੱਤਾ ਜਿਹੜੇ ਯਹੋਵਾਹ ਦੇ ਮੰਦਰ ਵਿੱਚ ਸਨ। ਉਹ ਸਾਰੀ
ਕਾਂਸੀ ਬਾਬਲ ਲੈ ਗਏ। 18ਬਾਬਲ ਦੀ ਫ਼ੌਜ ਮੰਦਰ ਵਿੱਚੋਂ ਇਹ
ਚੀਜ਼ਾਂ ਵੀ ਲੈ ਗਈ: ਬਾਟੇ, ਕੜਛੇ, ਗੁਲਤਰਾਸ਼, ਕੌਲੀਆਂ ਅਤੇ
ਕਾਂਸੀ ਦੇ ਉਹ ਸਾਰੇ ਭਾਂਡੇ ਜਿਨ੍ਹਾਂ ਨਾਲ ਮੰਦਰ ਵਿੱਚ ਸੇਵਾ ਕੀਤੀ
ਜਾਂਦੀ ਸੀ।

19ਰਾਜੇ ਦੇ ਖਾਸ ਦਸਤੇ ਦਾ ਕਮਾਂਡਰ ਇਨ੍ਹਾਂ ਚੀਜ਼ਾਂ ਨੂੰ ਵੀ ਲੈ
ਗਿਆ: ਕਟੋਰੇ, ਅੰਗੀਠੀਆਂ, ਬਾਟੇ, ਵਲਟੋਹੇ, ਸ਼ਮਾਦਾਨ, ਕੌਲੀਆਂ
ਅਤੇ ਕਟੋਰਦਾਨ ਜਿਨ੍ਹਾਂ ਦੀ ਵਰਤੋਂ ਪੀਣ ਦੀ ਭੇਟ ਚੜ੍ਹਾਉਣ
ਲਈ ਕੀਤੀ ਜਾਂਦੀ ਸੀ। ਉਹ ਸੋਨੇ ਅਤੇ ਚਾਂਦੀ ਦੀ ਬਣੀ ਹੋਈ
ਹਰ ਚੀਜ਼ ਲੈ ਗਏ। 20ਦੋ ਥੰਮ, ਵੱਡਾ ਹੌਦ ਉਨ੍ਹਾਂ ਦੇ ਹੇਠਾਂ ਦੇ
ਬਾਰਾਂ ਚੋਂ ਕਾਂਸੀ ਦੇ ਝੋਟੇ ਅਤੇ ਬਹੁਤ ਭਾਰੀ ਕੁਰਸੀਆਂ। ਰਾਜੇ
ਸੁਲੇਮਾਨ ਨੇ ਇਨ੍ਹਾਂ ਚੀਜ਼ਾਂ ਨੂੰ ਯਹੋਵਾਹ ਦੇ ਮੰਦਰ ਲਈ ਬਣਾਇਆ

**ਸਿਦਕੀਯਾਹ ਦੀ ... ਦਸਵੇਂ ਮਹੀਨ** ਭਾਵ, 588 B.C ਦੀ ਜਨਵਰੀ।

ਸੀ। ਉਹ ਕਾਂਸੀ ਜਿਨ੍ਹਾਂ ਦੀਆਂ ਇਹ ਚੀਜ਼ਾਂ ਬਣੀਆਂ ਹੋਈਆਂ
ਸਨ ਇੰਨੀ ਭਾਰੀ ਸੀ ਕਿ ਤੋਲੀ ਨਹੀਂ ਸੀ ਜਾ ਸਕਦੀ।

21ਕਾਂਸੀ ਦਾ ਹਰ ਥੰਮ ਇਕੱਤੀ ਫ਼ੁੱਟ ਉੱਚਾ ਸੀ। ਹਰ ਥੰਮ
ਇੱਕੀ ਫ਼ੁੱਟ ਘੇਰੇ ਵਾਲਾ ਸੀ। ਹਰ ਥੰਮ ਅੰਦਰੋਂ ਖੋਖਲਾ ਸੀ। ਹਰ
ਥੰਮ ਦੀਆਂ ਕੰਧਾਂ ਤਿੰਨ ਇੰਚ ਮੋਟੀਆਂ ਸਨ। 22ਹਰ ਥਮਲੇ ਉੱਤੇ
ਬਣਿਆ ਕਾਂਸੀ ਦਾ ਕਲਸ 8ਫ਼ੁੱਟ ਲੰਮਾ ਸੀ। ਅਤੇ ਉਸ ਕਲਸ
ਉੱਤੇ ਚੁਫ਼ੇਰੇ ਜਾਲੀ ਅਤੇ ਅਨਾਰ ਸਭ ਕਾਂਸੀ ਦੇ ਬਣੇ ਹੋਏ ਸਨ।
ਦੂਸਰੇ ਥੰਮ ਉੱਤੇ ਵੀ ਅਨਾਰ ਬਣੇ ਹੋਏ ਸਨ ਉਹ ਵੀ ਪਹਿਲੇ
ਥੰਮ ਵਰਗਾ ਸੀ। 23ਥੰਮਲਿਆਂ ਦੁਆਲੇ ਛਿਆਨਵੇ ਅਨਾਰ ਸਨ।
ਕੁਲ ਮਿਲਾਕੇ ਸੌ ਅਨਾਰ ਜਾਲੀਦਾਰ ਬਣੇ ਹੋਏ ਸਨ ਜਿਹੜੇ ਕਿ
ਥਮਲੇ ਦੇ ਆਲੇ-ਦੁਆਲੇ ਕੀਤੀ ਗਈ ਜਾਲੀਦਾਰ ਨਕਾਸ਼ੀ ਉੱਤੇ
ਬਣੇ ਹੋਏ ਸਨ।

24ਰਾਜੇ ਦੇ ਖਾਸ ਦਸਤੇ ਦੇ ਕਮਾਂਡਰ ਨੇ ਸਰਾਯਾਹ ਅਤੇ
ਸਫ਼ਨਯਾਹ ਨੂੰ ਬੰਦੀ ਬਣਾ ਲਿਆ। ਸਰਾਯਾਹ ਵੱਡਾ ਜਾਜਕ ਸੀ।
ਅਤੇ ਸਫ਼ਨਯਾਹ ਉਸਤੋਂ ਅਗਲਾ ਛੋਟਾ ਜਾਜਕ। ਉਸ ਨੇ ਮੰਦਰ
ਦੇ ਦਰਵਾਜ਼ਿਆਂ ਦੇ ਤਿੰਨ ਦਰਬਾਨਾਂ ਨੂੰ ਵੀ ਨਾਲ ਲੈ ਲਿਆ।
25ਰਾਜੇ ਦੇ ਖਾਸ ਦਸਤੇ ਦੇ ਕਮਾਂਡਰ ਨੇ ਲੜਾਕੂਆਂ ਦੇ ਅਧਿਕਾਰੀ
ਨੂੰ ਵੀ ਫ਼ੜ ਲਿਆ। ਉਸ ਨੇ ਰਾਜੇ ਦੇ ਸੱਤ ਸਲਾਹਕਾਰਾਂ ਨੂੰ ਵੀ
ਬੰਦੀ ਬਣਾ ਲਿਆ। ਉਹ ਲੋਕ ਹਾਲੇ ਵੀ ਯਰੂਸ਼ਲਮ ਵਿੱਚ ਸਨ।
ਉਸਨੇ ਉਸ ਮੁਣਸ਼ੀ ਨੂੰ ਵੀ ਫ਼ੜ ਲਿਆ ਜਿਹੜਾ ਕਿ ਲੋਕਾਂ ਨੂੰ ਫ਼ੌਜ
ਵਿੱਚ ਭਰਤੀ ਕਰਨ ਦਾ ਅਧਿਕਾਰੀ ਸੀ। ਅਤੇ ਉਸਨੇ ਸ਼ਹਿਰ ਦੇ
ਸੱਠ ਆਮ ਬੰਦਿਆਂ ਨੂੰ ਵੀ ਫ਼ੜ ਲਿਆ। 26-27ਕਮਾਂਡਰ
ਨਬੂਜ਼ਰਦਾਨ ਨੇ ਉਨ੍ਹਾਂ ਸਾਰੇ ਅਧਿਕਾਰੀਆਂ ਨੂੰ ਫ਼ੜ ਲਿਆ। ਉਹ
ਉਨ੍ਹਾਂ ਨੂੰ ਬਾਬਲ ਦੇ ਰਾਜੇ ਕੋਲ ਲੈ ਗਿਆ। ਬਾਬਲ ਦਾ ਰਾਜਾ
ਰਿਬਲਾਹ ਸ਼ਹਿਰ ਵਿੱਚ ਸੀ। ਰਿਬਲਾਹ ਹਮਾਥ ਦੇ ਦੇਸ਼ ਵਿੱਚ ਹੈ।
ਓਥੇ ਰਿਬਲਾਹ ਸ਼ਹਿਰ ਵਿੱਚ ਰਾਜੇ ਨੇ ਸਾਰੇ ਅਧਿਕਾਰੀਆਂ ਨੂੰ
ਮਾਰਨ ਦਾ ਹੁਕਮ ਦੇ ਦਿੱਤਾ। ਇਸ ਲਈ ਯਹੂਦਾਹ ਦੇ ਲੋਕਾਂ ਨੂੰ
ਆਪਣੇ ਦੇਸ਼ ਵਿੱਚੋਂ ਬਾਹਰ ਲਿਜਾਇਆ ਗਿਆ। 28ਨਬੂਕਦਨੱਸਰ
ਵੱਲੋਂ ਬੰਦੀ ਬਣਾਏ ਲੋਕਾਂ ਦੀ ਗਿਣਤੀ ਇਸ ਪ੍ਰਕਾਰ ਹੈ:

ਬਾਬਲ ਦੇ ਰਾਜੇ ਨਬੂਕਦਨੱਸਰ ਦੇ ਸੱਤਵੇਂ ਵਰ੍ਹੇ* ਵਿੱਚ
ਯਹੂਦਾਹ ਦੇ 3,023 ਬੰਦੇ ਫ਼ੜੇ ਗਏ।

29ਬਾਬਲ ਦੇ ਰਾਜੇ ਨਬੂਕਦਨੱਸਰ ਦੇ ਰਾਜ ਦੇ ਅਠਾਰ੍ਹਵੇਂ
ਵਰ੍ਹੇ ਵਿੱਚ ਯਰੂਸ਼ਲਮ ਵਿੱਚੋਂ 832 ਬੰਦੇ ਫ਼ੜੇ ਗਏ।

30ਨਬੂਕਦਨੱਸਰ ਦੇ ਰਾਜ ਦੇ ਤੇਈਵੇਂ ਵਰ੍ਹੇ ਵਿੱਚ ਨਬੂਜ਼ਰਦਾਨ
ਨੇ ਯਹੂਦਾਹ ਦੇ 745 ਬੰਦਿਆਂ ਨੂੰ ਬੰਦੀ ਬਣਾਇਆ। ਨਬੂਜ਼ਰਦਾਨ
ਰਾਜੇ ਦੇ ਖਾਸ ਦਸਤੇ ਦਾ ਕਮਾਂਡਰ ਸੀ।

ਕੁਲ ਮਿਲਾਕੇ 4,600 ਬੰਦੇ ਬੰਦੀ ਬਣਾਏ ਗਏ।

## ਯਹੋਇਚਿਨ ਨੂੰ ਆਜ਼ਾਦੀ ਮਿਲੀ

31ਯਹੂਦਾਹ ਦਾ ਰਾਜਾ ਯਹੋਇਚਿਨ ਬਾਬਲ ਵਿੱਚ ਸੈਂਤੀ ਵਰ੍ਹੇ
ਕੈਦ ਰਿਹਾ। ਉਸਦੀ ਕੈਦ ਦੇ 37 ਵੇਂ ਵਰ੍ਹੇ ਵਿੱਚ ਬਾਬਲ ਦਾ
ਰਾਜਾ ਅਵੀਲ-ਮਰੋਦਕ ਯਹੋਇਚਿਨ ਉੱਤੇ ਬਹੁਤ ਮਿਹਰਬਾਨ
ਸੀ। ਉਸਨੇ ਯਹੋਇਚਿਨ ਨੂੰ ਉਸੇ ਸਾਲ ਰਿਹਾਅ ਕਰ ਦਿੱਤਾ।
ਇਹ ਉਸੇ ਸਾਲ ਦੀ ਗੱਲ ਹੈ ਜਦੋਂ ਅਵੀਲ-ਮਰੋਦਕ ਬਾਬਲ ਦਾ
ਰਾਜਾ ਬਣਿਆ ਸੀ। ਅਵੀਲ-ਮਰੋਦਕ ਨੇ ਯਹੋਇਚਿਨ ਨੂੰ ਬਾਰ੍ਹਵੇਂ
ਮਹੀਨੇ ਦੇ ਪੱਚੀਵੇਂ ਦਿਨ ਕੈਦ ਤੋਂ ਰਿਹਾਅ ਕੀਤਾ। 32ਅਵੀਲ-
ਮਰੋਦਕ ਨੇ ਯਹੋਇਚਿਨ ਨਾਲ ਖਾਸ ਮਿਹਰਬਾਨੀ ਨਾਲ ਗੱਲ
ਕੀਤੀ। ਉਸਨੇ ਯਹੋਇਚਿਨ ਨੂੰ ਉਨ੍ਹਾਂ ਹੋਰਨਾਂ ਰਾਜਿਆਂ ਨਾਲੋਂ
ਵਧੇਰੇ ਇੱਜ਼ਤ ਦਾ ਰੁਤਬਾ ਦਿੱਤਾ ਜਿਹੜੇ ਉਸ ਵੇਲੇ ਉਸ ਨਾਲ
ਬਾਬਲ ਵਿੱਚ ਸਨ। 33ਇਸ ਲਈ ਯਹੋਇਚਿਨ ਨੇ ਆਪਣੇ ਕੈਦ
ਵਾਲੇ ਵਸਤਰ ਉਤਾਰ ਦਿੱਤੇ। ਆਪਣੀ ਬਾਕੀ ਦੀ ਉਮਰ ਵਿੱਚ
ਉਸਨੇ ਰਾਜੇ ਨਾਲ ਮਿਲਕੇ ਭੋਜਨ ਕੀਤਾ। 34ਬਾਬਲ ਦੇ ਰਾਜੇ ਨੇ
ਯਹੋਇਚਿਨ ਨੂੰ ਰੋਜ਼ਾਨਾ ਭੱਤਾ ਦਿੱਤਾ। ਇਹ ਯਹੋਇਚਿਨ ਦੇ ਮਰਨ
ਤੀਕ ਜਾਰੀ ਰਿਹਾ।

**ਨਬੂਕਦਨੱਸਰ ਦਾ ਸੱਤਵਾਂ ਵਰ੍ਹੇ** ਜੋ ਕਿ 598 B.C ਦੇ ਅੱਧ ਤੋਂ 597 B.C. ਦੇ ਅੱਧ ਤੀਕ ਹੈ।

# ਵਿਰਲਾਪ

### ਯਰੂਸ਼ਲਮ ਦਾ ਆਪਣੀ ਤਬਾਹੀ ਉੱਤੇ ਰੁਦਨ

1 ਇੱਕ ਵੇਲੇ, ਯਰੂਸ਼ਲਮ ਲੋਕਾਂ ਨਾਲ ਭਰਿਆ ਸ਼ਹਿਰ ਸੀ। ਪਰ ਹੁਣ ਇਹ ਸ਼ਹਿਰ ਕਿੰਨਾ ਸੱਖਣਾ ਤੇ ਉਜਾੜ ਹੈ! ਯਰੂਸ਼ਲਮ ਦੁਨੀਆਂ ਦੇ ਮਹਾਨਤਮ ਸ਼ਹਿਰਾਂ ਵਿੱਚੋਂ ਇੱਕ ਸੀ। ਪਰ ਹੁਣ ਇਹ ਇੱਕ ਵਿਧਵਾ ਵਰਗਾ ਬਣ ਗਿਆ ਹੈ। ਇੱਕ ਵੇਲੇ ਇਹ ਸ਼ਹਿਰਾਂ ਦੀ ਸ਼ਹਿਜ਼ਾਦੀ ਸੀ। ਪਰ ਹੁਣ ਇਸ ਨੂੰ ਇੱਕ ਗੁਲਾਮ ਬਣਾ ਦਿੱਤਾ ਗਿਆ ਹੈ।

2ਰਾਤ ਵੇਲੇ ਇਹ ਨਗਰੀ ਬੁਰੀ ਤਰ੍ਹਾਂ ਰੋਂਦੀ ਹੈ। ਇਸ ਦੀਆਂ ਗੱਲ੍ਹਾਂ ਉੱਤੇ ਹੰਝੂ ਹਨ। ਇਸ ਨੂੰ ਹੌਂਸਲਾ ਦੇਣ ਵਾਲਾ ਕੋਈ ਨਹੀਂ। ਬਹੁਤ ਕੌਮਾਂ ਇਸ ਦੀਆਂ ਮਿੱਤਰ ਸਨ। ਪਰ ਹੁਣ ਕੋਈ ਵੀ ਇਸ ਨੂੰ ਸਕੂਨ ਨਹੀਂ ਦਿੰਦੀ। ਸਾਰੇ ਮਿੱਤਰਾਂ ਨੇ ਇਸ ਵੱਲੋਂ ਮੂੰਹ ਮੋੜ ਲਿਆ ਹੈ। ਦੋਸਤ ਵੀ ਇਸਦੇ ਦੁਸ਼ਮਣ ਬਣ ਗਏ ਨੇ।

3ਯਹੂਦਾਹ ਨੂੰ ਮੁਸੀਬਤਾਂ ਅਤੇ ਸ਼ਖਤ ਗਲਾਮੀ ਤੋਂ ਮਗਰੋਂ ਬੰਦੀ ਬਣਾ ਲਿਆ ਗਿਆ। ਯਹੂਦਾਹ ਹੋਰਨਾਂ ਕੌਮਾਂ ਵਿਚਕਾਰ ਰਹਿੰਦਾ ਹੈ। ਪਰ ਇਸ ਨੂੰ ਕੋਈ ਅਰਾਮ ਨਹੀਂ ਮਿਲਿਆ। ਜਿਨ੍ਹਾਂ ਲੋਕਾਂ ਇਸ ਦਾ ਪਿੱਛਾ ਕੀਤਾ ਸੀ, ਫ਼ੜ ਲਿਆ। ਉਨ੍ਹਾਂ ਨੇ ਇਸ ਨੂੰ ਤੰਬ ਵਾਦੀਆਂ ਅੰਦਰ ਫ਼ੜ ਲਿਆ ਹੈ।

4ਸੀਯੋਨ ਦੇ ਰਸਤੇ ਬਹੁਤ ਉਦਾਸ ਨੇ। ਉਹ ਇਸ ਵਾਸਤੇ ਉਦਾਸ ਨੇ ਕਿਉਂ ਕਿ ਹੁਣ ਸੀਯੋਨ ਅੰਦਰ ਛੁੱਟੀਆਂ ਮਨਾਉਣ ਲਈ ਕੋਈ ਵੀ ਨਹੀਂ ਆਉਂਦਾ। ਸੀਯੋਨ ਦੇ ਯਮੂਹ ਦਰਵਾਜ਼ੇ ਤਬਾਹ ਹੋ ਗਏ ਨੇ। ਸੀਯੋਨ ਦੇ ਸਾਰੇ ਜਾਜਕ ਆਹਾਂ ਭਰਦੇ ਨੇ। ਸੀਯੋਨ ਦੀਆਂ ਮੁਟਿਆਰਾਂ ਚੁੱਕ ਲਈਆਂ ਗਈਆਂ ਹਨ। ਅਤੇ ਇਹ ਸਾਰਾ ਕੁਝ ਸੀਯੋਨ ਲਈ ਡੂੰਘੀ ਉਦਾਸੀ ਹੈ।

5ਯਰੂਸ਼ਲਮ ਦੇ ਦੁਸ਼ਮਣ ਜਿੱਤ ਗਏ ਨੇ। ਉਸਦੇ ਦੁਸ਼ਮਣ ਸਫ਼ਲ ਹੋ ਗਏ ਨੇ। ਇਹ ਇਸ ਲਈ ਵਾਪਰਿਆ ਕਿਉਂ ਕਿ ਯਹੋਵਾਹ ਨੇ ਇਸ ਨੂੰ ਸਜ਼ਾ ਦਿੱਤੀ ਸੀ। ਉਸਨੇ ਯਰੂਸ਼ਲਮ ਨੂੰ ਉਸਦੇ ਅਨੇਕਾਂ ਪਾਪਾਂ ਬਦਲੇ ਸਜ਼ਾ ਦਿੱਤੀ। ਉਸਦੇ ਬੱਚੇ ਦੂਰ ਚਲੇ ਗਏ ਹਨ। ਉਨ੍ਹਾਂ ਦੇ ਦੁਸ਼ਮਣਾਂ ਨੇ ਉਨ੍ਹਾਂ ਨੂੰ ਫ਼ੜ ਲਿਆ ਸੀ ਅਤੇ ਉਨ੍ਹਾਂ ਨੂੰ ਦੂਰ ਲੈ ਗਏ ਸਨ।

6ਸੀਯੋਨ ਦੀ ਧੀ ਦੀ ਖੂਬਸੂਰਤੀ ਚਲੀ ਗਈ ਹੈ। ਉਸਦੇ ਸ਼ਹਿਜ਼ਾਦੇ ਹਿਰਨਾਂ ਵਰਗੇ ਬਣ ਗਏ ਨੇ। ਉਹ ਅਜਿਹੇ ਹਿਰਨਾਂ ਵਰਗੇ ਸਨ ਜਿਹੜੇ ਚਰਨ ਲਈ ਕਿਆਰੀ ਨਹੀਂ ਲੱਭ ਸਕਦੇ। ਉਹ ਨਿਤਾਣੇ ਹੋਕੇ ਭੱਜ ਗਏ ਸਨ। ਉਹ ਉਨ੍ਹਾਂ ਲੋਕਾਂ ਕੋਲੋਂ ਭੱਜ ਗਏ ਸਨ ਜਿਨ੍ਹਾਂ ਨੇ ਉਨ੍ਹਾਂ ਦਾ ਪਿੱਛਾ ਕੀਤਾ ਸੀ।

7ਯਰੂਸ਼ਲਮ ਆਪਣਾ ਅਤੀਤ ਯਾਦ ਕਰਦੀ ਹੈ। ਉਹ ਉਸ ਸਮੇਂ ਬਾਰੇ ਯਾਦ ਕਰਦੀ ਹੈ, ਜਦੋਂ ਉਹ ਗਰੀਬ ਸੀ ਅਤੇ ਉਨ੍ਹਾਂ ਸਾਰੀਆਂ ਚੰਗੀਆਂ ਚੀਜਾਂ ਬਾਰੇ ਤੰਗ ਕੀਤੀ ਗਈ ਸੀ ਜੋ ਅਤੀਤ ਵਿੱਚ ਉਸ ਕੋਲ ਸਨ। ਉਹ ਯਾਦ ਕਰਦੀ ਹੈ ਜਦੋਂ ਉਸਦੇ ਲੋਕ ਦੁਸ਼ਮਣਾਂ ਦੁਆਰਾ ਫ਼ੜੇ ਗਏ ਸਨ। ਉਹ ਯਾਦ ਕਰਦੀ ਹੈ ਜਦੋਂ ਇੱਥੇ ਉਸਦੀ ਸਹਾਇਤਾ ਕਰਨ ਵਾਲਾ ਕੋਈ ਵੀ ਨਹੀਂ ਸੀ। ਜਦੋਂ ਉਸਦੇ ਦੁਸ਼ਮਣਾਂ ਉਸਨੂੰ ਦੇਖਿਆ ਸੀ, ਉਹ ਹੱਸੇ ਸਨ। ਉਹ ਇਸ ਲਈ ਹੱਸੇ ਸਨ ਕਿ ਉਹ ਬਰਬਾਦ ਹੋ ਗਈ ਸੀ।

8ਯਰੂਸ਼ਲਮ ਨੇ ਬੁਰੀ ਤਰ੍ਹਾਂ ਪਾਪ ਕੀਤਾ। ਇਸ ਲਈ ਉਹ ਨਾਪਾਕ ਔਰਤ ਵਾਂਗ ਬਣ ਗਈ ਹੈ। ਅਤੀਤ ਵਿੱਚ, ਲੋਕ ਉਸਦੀ ਇੱਜ਼ਤ ਕਰਦੇ ਸਨ, ਹੁਣ ਉਹ ਉਸ ਨਾਲ ਵਿਅਰਥ ਵਾਂਗ ਵਿਹਾਰ ਕਰਦੇ ਸਨ ਕਿਉਂ ਕਿ ਉਨ੍ਹਾਂ ਨੇ ਉਸਦਾ ਨੰਗੇਜ਼ ਵੇਖ ਲਿਆ ਹੈ। ਉਹ ਖੁਦ ਕਰਾਹੁਉਂਦੀ ਹੈ ਅਤੇ ਚਲੀ ਜਾਂਦੀ ਹੈ।

9ਯਰੂਸ਼ਲਮ ਦੀਆਂ ਘੱਗਰੀਆਂ ਨਾਪਾਕ ਹੋ ਗਈਆਂ ਹਨ। ਉਸਨੇ ਉਨ੍ਹਾਂ ਗੱਲਾਂ ਬਾਰੇ ਨਹੀਂ ਸੋਚਿਆ ਸੀ ਜਿਹੜੀਆਂ ਉਸਦੇ ਨਾਲ ਵਾਪਰਨਗੀਆਂ। ਉਸਦਾ ਪਤਨ ਹੈਰਾਨੀ ਭਰਿਆ ਸੀ। ਉਸਦੇ ਕੋਲ ਹੌਂਸਲਾ ਦੇਣ ਵਾਲਾ ਕੋਈ ਬੰਦਾ ਨਹੀਂ ਸੀ। ਉਹ ਆਖਦੀ ਹੈ, “ਯਹੋਵਾਹ, ਮੇਰੀ ਬਿਪਤਾ ਵੱਲ ਦੇਖ। ਦੇਖ ਮੇਰਾ ਦੁਸ਼ਮਣ ਕਿਵੇਂ ਸੋਚਦਾ ਹੈ ਕਿ ਉਹ ਕਿੰਨਾ ਮਹਾਨ ਹੈ!”

10ਦੁਸ਼ਮਣ ਨੇ ਆਪਣਾ ਹੱਥ ਫ਼ੈਲਾਇਆ। ਉਸਨੇ ਉਸ ਦੀਆਂ ਸਾਰੀਆਂ ਚੰਗੀਆਂ ਚੀਜ਼ਾਂ ਖੋਹ ਲਈਆਂ। ਦਰਅਸਲ, ਉਸਨੇ ਵਿਦੇਸ਼ੀ ਕੌਮਾਂ ਆਪਣੇ ਮੰਦਰ ਅੰਦਰ ਜਾਂਦੀਆਂ ਦੇਖੀਆਂ। ਅਤੇ ਯਹੋਵਾਹ ਜੀ, ਤੁਸੀਂ ਆਖਿਆ ਸੀ ਕਿ ਉਹ ਲੋਕ ਸਾਡੀ ਸਭਾ ਵਿੱਚ ਸ਼ਾਮਿਲ ਨਹੀਂ ਹੋ ਸਕਦੇ!

11ਯਰੂਸ਼ਲਮ ਦੇ ਸਾਰੇ ਹੀ ਲੋਕ ਆਹਾਂ ਭਰ ਰਹੇ ਹਨ। ਉਸਦੇ ਸਾਰੇ ਹੀ ਲੋਕ ਭੋਜਨ ਦੀ ਤਲਾਸ਼ ਕਰ ਰਹੇ ਹਨ। ਭੋਜਨ ਲਈ ਉਹ ਆਪਣੀਆਂ ਸਾਰੀਆਂ ਕੀਮਤੀ ਚੀਜ਼ਾਂ ਦੇ ਰਹੇ ਹਨ। ਅਜਿਹਾ ਉਹ ਜਿਉਂਦੇ ਰਹਿਣ ਲਈ ਕਰ ਰਹੇ ਨੇ। ਯਰੂਸ਼ਲਮ ਦੀ ਨਗਰੀ ਆਖਦੀ ਹੈ, “ਦੇਖੋ, ਯਹੋਵਾਹ ਜੀ! ਮੇਰੇ ਵੱਲ ਦੇਖੋ! ਦੇਖੋ, ਲੋਕ ਮੈਨੂੰ ਕਿੰਨੀ ਨਫ਼ਰਤ ਕਰਦੇ ਨੇ।

12ਤੁਸੀਂ ਸਾਰੇ ਲੋਕ ਜਿਹੜੇ ਇਨ੍ਹਾਂ ਰਾਹਾਂ ਤੋਂ ਲੰਘ ਰਹੇ ਹੋ ਤੁਸੀ ਕੋਈ ਪ੍ਰਵਾਹ ਨਹੀਂ ਕਰਦੇ ਜਾਪਦੇ। ਪਰ ਮੇਰੇ ਵੱਲ ਧਿਆਨ ਨਾਲ ਵੇਖੋ। ਕੀ ਮੇਰੇ ਦਰਦ ਵਰਗਾ, ਕੋਈ ਹੋਰ ਦਰਦ ਹੈ? ਕੀ ਉਸ ਦਰਦ ਵਰਗਾ ਕੋਈ ਅਜਿਹਾ ਦਰਦ ਹੈ, ਜਿਸ ਨਾਲ ਯਹੋਵਾਹ ਨੇ

ਮੈਨੂੰ ਸਜ਼ਾ ਦਿੱਤੀ ਹੈ? ਉਸ ਨੇ ਮੈਨੂੰ ਆਪਣੇ ਮਹਾਂ ਕਹਿਰ ਦੇ ਦਿਨ ਸਜ਼ਾ ਦਿੱਤੀ ਹੈ।

13ਯਹੋਵਾਹ ਨੇ ਉੱਪਰੋਂ ਅੱਗ ਭੇਜੀ। ਉਹ ਅੱਗ ਮੇਰੇ ਹੱਡਾਂ ਅੰਦਰ ਵੜ ਗਈ। ਉਸਨੇ ਮੈਨੂੰ ਫ਼ਸਾਉਣ ਲਈ ਜਾਲ ਵਿਛਾਇਆ ਉਸਨੇ ਮੈਨੂੰ ਪਿੱਛੇ ਭੁਆ ਦਿੱਤਾ। ਉਸਨੇ ਮੈਨੂੰ ਬੇਕਾਰ ਜ਼ਮੀਨ ਵਿੱਚ ਬਦਲ ਦਿੱਤਾ। ਦਿਨ ਭਰ ਰਹਿੰਦੀ ਹਾਂ ਬਿਮਾਰ ਮੈਂ।

14ਮੇਰੇ ਪਾਪ ਜੂਲੇ ਵਾਂਗ ਬੱਝ ਗਏ ਸਨ। ਮੇਰੇ ਪਾਪ ਯਹੋਵਾਹ ਦੇ ਹੱਥਾਂ ਨਾਲ ਬੱਝੇ ਹੋਏ ਸਨ। ਯਹੋਵਾਹ ਦਾ ਜੂਲਾ ਮੇਰੀ ਗਰਦਨ ਉੱਤੇ ਹੈ। ਯਹੋਵਾਹ ਨੇ ਮੈਨੂੰ ਕਮਜ਼ੋਰ ਬਣਾ ਦਿੱਤਾ ਹੈ। ਯਹੋਵਾਹ ਨੇ ਮੈਨੂੰ ਉਨ੍ਹਾਂ ਲੋਕਾਂ ਨੂੰ ਸੌਂਪ ਦਿੱਤਾ ਜਿਨ੍ਹਾਂ ਦੇ ਖ਼ਿਲਾਫ਼ ਮੈਂ ਖਲੋ ਨਹੀਂ ਸਕਦਾ।

15ਯਹੋਵਾਹ ਨੇ ਮੇਰੇ ਸਾਰੇ ਮਜ਼ਬੂਤ ਸਿਪਾਹੀਆਂ ਨੂੰ ਤਿਆਗ ਦਿੱਤਾ। ਇਹ ਸਿਪਾਹੀ ਸ਼ਹਿਰ ਦੇ ਅੰਦਰ ਸਨ। ਯਹੋਵਾਹ ਨੇ ਲੋਕਾਂ ਦੇ ਇੱਕ ਸਮੂਹ ਨੂੰ ਫ਼ੇਰ ਮੇਰੇ ਵਿਰੁੱਧ ਲੈ ਆਂਦਾ। ਉਸਨੇ ਉਨ੍ਹਾਂ ਲੋਕਾਂ ਨੂੰ ਮੇਰੇ ਜਵਾਨ ਸਿਪਾਹੀਆਂ ਨੂੰ ਮਾਰਨ ਲਈ ਲਿਆਂਦਾ। ਯਹੋਵਾਹ ਨੇ ਅੰਗੂਰਾਂ ਨੂੰ ਮੈਅ ਦੀ ਕੁਲਹਾੜੀ ਅੰਦਰ ਕੁਚਲਿਆ ਹੈ। ਪਾਪ ਦੀ ਕੁਲਹਾੜੀ ਯਰੂਸ਼ਲਮ ਦੀ ਕੁਆਰੀ ਧੀ* ਦੀ ਹੈ।

16"ਮੈਂ ਇਨ੍ਹਾਂ ਸਾਰੀਆਂ ਗੱਲਾਂ ਲਈ ਰੋਂਦੀ ਹਾਂ। ਮੇਰੀਆਂ ਅੱਖਾਂ ਹੰਝੂਆਂ ਨਾਲ ਭਰੀਆਂ ਹੋਈਆਂ ਹਨ। ਇੱਥੇ ਮੇਰੇ ਨਜ਼ਦੀਕ ਕੋਈ ਅਜਿਹਾ ਵਿਅਕਤੀ ਨਹੀਂ ਜੋ ਮੈਨੂੰ ਸੁੱਖ ਅਤੇ ਹੌਂਸਲਾ ਦੇ ਸਕੇ। ਮੇਰੇ ਬੱਚੇ ਬੰਜਰ ਧਰਤੀ ਵਾਂਗਰਾਂ ਨੇ। ਉਹ ਇਸ ਤਰ੍ਹਾਂ ਨੇ ਕਿਉਂ ਕਿ ਦੁਸ਼ਮਣ ਜਿੱਤ ਗਿਆ ਹੈ।"

17ਸੀਯੋਨ ਨੇ ਆਪਣੇ ਹੱਥ ਫ਼ੈਲਾਏ। ਉਥੇ ਉਸਨੂੰ ਹੌਂਸਲਾ ਦੇਣ ਵਾਲਾ ਕੋਈ ਬੰਦਾ ਨਹੀਂ। ਯਹੋਵਾਹ ਨੇ ਯਾਕੂਬ ਦੇ ਦੁਸ਼ਮਣਾਂ ਨੂੰ ਹੁਕਮ ਦਿੱਤਾ ਸੀ। ਯਹੋਵਾਹ ਨੇ ਯਾਕੂਬ ਦੇ ਦੁਸ਼ਮਣਾਂ ਨੂੰ ਸ਼ਹਿਰ ਨੂੰ ਘੇਰਾ ਪਾਉਣ ਦੇ ਆਦੇਸ਼ ਦਿੱਤੇ ਸਨ। ਯਰੂਸ਼ਲਮ ਉਨ੍ਹਾਂ ਦੁਸ਼ਮਣਾਂ ਦਰਮਿਆਨ ਇੱਕ ਨਾਪਾਕ ਔਰਤ ਵਾਂਗ ਬਣ ਗਈ ਹੈ।

18ਹੁਣ ਯਰੂਸ਼ਲਮ ਨਗਰੀ ਆਖਦੀ ਹੈ, "ਮੈਂ ਯਹੋਵਾਹ ਨੂੰ ਸੁਣਨ ਤੋਂ ਇਨਕਾਰ ਕੀਤਾ ਸੀ। ਇਸ ਲਈ ਯਹੋਵਾਹ ਦਾ ਇਹ ਗੱਲਾਂ ਕਰਨਾ ਉਚਿਤ ਹੈ। ਇਸ ਲਈ ਤੁਸੀਂ ਸਮੂਹ ਲੋਕੋ ਸੁਣੋ, ਮੇਰੇ ਦਰਦ ਵੱਲ ਦੇਖੋ! ਮੇਰੇ ਜਵਾਨ ਮਰਦ ਅਤੇ ਔਰਤਾਂ ਬੰਦੀ ਬਣਾ ਲਏ ਗਏ ਹਨ।

19ਮੈਂ ਆਪਣੇ ਪ੍ਰੇਮੀਆਂ ਨੂੰ ਆਵਾਜ਼ ਦਿੱਤੀ ਪਰ ਉਨ੍ਹਾਂ ਨੇ ਮੇਰੇ ਨਾਲ ਚਾਲਾਕੀ ਕੀਤੀ। ਮੇਰੇ ਜਾਜਕ ਅਤੇ ਮੇਰੇ ਬਜ਼ੁਰਗ ਸ਼ਹਿਰ ਅੰਦਰ ਮਰ ਗਏ ਨੇ। ਉਹ ਆਪਣੇ ਲਈ ਭੋਜਨ ਤਲਾਸ਼ ਕਰ ਰਹੇ ਸਨ। ਉਹ ਆਪਣੇ-ਆਪ ਨੂੰ ਜਿਉਂਦਾ ਰੱਖਣਾ ਚਾਹੁੰਦੇ ਸਨ।

20"ਮੇਰੇ ਵੱਲ ਦੇਖੋ, ਯਹੋਵਾਹ ਮੈਂ ਮੁਸ਼ਕਿਲ ਵਿੱਚ ਹਾਂ ਮੇਰਾ ਢਿੱਡ ਕੜ-ਕੜ ਕਰ ਰਿਹਾ ਹੈ। ਮੇਰਾ ਦਿਲ ਮੇਰੇ ਅੰਦਰ ਪੁੱਠਾ ਹੋਇਆ-ਹੋਇਆ ਮਹਿਸੂਸ ਕਰਦਾ ਹੈ। ਮੇਰ ਦਿਲ ਇੰਝ ਮਹਿਸੂਸ ਕਰਦਾ ਹੈ ਕਿਉਂ ਕਿ ਮੈਂ ਬਹੁਤ ਵਿਦ੍ਰੋਹੀ ਰਹਿ ਚੁੱਕਿਆ ਹਾਂ। ਬਾਹਰ ਮੇਰੇ ਬੱਚੇ ਤਲਵਾਰ ਨਾਲ ਕੱਟੇ ਗਏ ਸਨ। ਘਰ ਦੇ ਅੰਦਰ ਵੀ ਮੌਤ ਹੀ ਹੈ।

21"ਮੇਰੀ ਗੱਲ ਸੁਣੋ, ਕਿਉਂ ਕਿ ਮੈਂ ਆਹਾਂ ਭਰ ਰਿਹਾ ਹਾਂ! ਮੇਰੇ ਕੋਲ, ਮੈਨੂੰ ਹੌਂਸਲਾ ਦੇਣ ਵਾਲਾ ਕੋਈ ਨਹੀਂ। ਮੇਰੇ ਸਾਰੇ ਦੁਸ਼ਮਣਾਂ ਨੇ ਮੇਰੀ ਮੁਸੀਬਤ ਬਾਰੇ ਸੁਣ ਲਿਆ ਹੈ। ਉਹ ਖੁਸ਼ ਨੇ। ਉਹ ਖੁਸ਼ ਨੇ ਕਿ ਤੁਸੀਂ ਮੇਰੇ ਨਾਲ ਅਜਿਹਾ ਕੀਤਾ। ਤੁਸੀਂ ਆਖਿਆ ਸੀ ਕਿ ਸਜ਼ਾ ਦਾ ਵਕਤ ਆਵੇਗਾ। ਤੁਸੀਂ ਆਖਿਆ ਸੀ ਕਿ ਤੁਸੀਂ ਮੇਰੇ ਦੁਸ਼ਮਣਾਂ ਨੂੰ ਸਜ਼ਾ ਦੇਵੋਂਗੇ। ਹੁਣ ਉਹੀ ਕਰੋ ਜੋ ਤੁਸੀਂ ਆਖਿਆ ਸੀ। ਹੁਣ ਮੇਰੇ ਦੁਸ਼ਮਣਾਂ ਨੂੰ ਵੀ ਮੇਰੇ ਜਿਹਾ ਹੀ ਬਣ ਜਾਣ ਦਿਓ।

22"ਵੇਖ ਮੇਰੇ ਦੁਸ਼ਮਣ ਕਿੰਨੇ ਦੁਸ਼ਟ ਹਨ। ਫ਼ੇਰ ਤੁਸੀਂ ਸਲੂਕ ਕਰੋਗੇ ਉਨ੍ਹਾਂ ਨਾਲ ਉਸੇ ਤਰ੍ਹਾਂ ਦਾ ਸਲੂਕ ਕੀਤਾ ਸੀ ਜੋ ਤੁਸਾਂ ਮੇਰੇ ਪਾਪ ਕਾਰਣ ਮੇਰੇ ਨਾਲ। ਅਜਿਹਾ ਹੀ ਕਰੋ ਕਿਉਂ ਕਿ ਭਰ ਰਿਹਾ ਹਾਂ ਮੈਂ ਆਹਾਂ ਬਾਰ-ਬਾਰ। ਅਜਿਹਾ ਹੀ ਕਰੋ ਕਿਉਂ ਕਿ ਦਿਲ ਮੇਰਾ ਬਿਮਾਰ ਹੈ।"

### ਯਹੋਵਾਹ ਨੇ ਯਰੂਸ਼ਲਮ ਨੂੰ ਤਬਾਹ ਕੀਤਾ

2 ਵੇਖੋ ਕਿਵੇਂ ਯਹੋਵਾਹ ਨੇ ਆਪਣੇ ਕ੍ਰੋਧ ਵਿੱਚ ਸੀਯੋਨ ਦੀ ਧੀ ਨਾਲ, ਇੱਕ ਘ੍ਰਿਣਾਯੋਗ ਚੀਜ਼ ਵਾਂਗ ਵਿਹਾਰ ਕੀਤਾ ਹੈ। ਉਸਨੇ ਇਸਰਾਏਲ ਦੇ ਪਰਤਾਪ ਨੂੰ ਅਕਾਸ਼ ਤੋਂ ਧਰਤੀ ਤੇ ਸੁੱਟ ਦਿੱਤਾ ਹੈ। ਯਹੋਵਾਹ ਨੇ ਆਪਣੇ ਕਹਿਰ ਦੇ ਦਿਨ ਚੇਤੇ ਵਿੱਚ ਨਹੀਂ ਲਿਆਂਦਾ ਕਿ ਇਸਰਾਏਲ ਉਸਦੇ ਚਰਨਾਂ ਦਾ ਟਿਕਾਣਾ ਸੀ।

2ਯਹੋਵਾਹ ਨੇ ਯਾਕੂਬ ਦੇ ਘਰ ਤਬਾਹ ਕਰ ਦਿੱਤੇ। ਉਸਨੇ ਉਨ੍ਹਾਂ ਨੂੰ ਬੇਰਹਿਮੀ ਨਾਲ ਤਬਾਹ ਕਰ ਦਿੱਤਾ। ਉਸਨੇ ਆਪਣੇ ਕਹਿਰ ਵਿੱਚ, ਯਹੂਦਾਹ ਦੀ ਧੀ* ਦਾ ਕਿਲਾ ਤਬਾਹ ਕਰ ਦਿੱਤਾ। ਯਹੋਵਾਹ ਨੇ ਯਹੂਦਾਹ ਦੇ ਰਾਜ ਨੂੰ ਅਤੇ ਉਸਦੇ ਹਾਕਮਾਂ ਨੂੰ ਧਰਤੀ ਉੱਤੇ ਸੁੱਟ ਦਿੱਤਾ। ਉਸਨੇ ਯਹੂਦਾਹ ਦਾ ਰਾਜ ਤਬਾਹ ਕਰ ਦਿੱਤਾ।

3ਯਹੋਵਾਹ ਕਹਿਰਵਾਨ ਸੀ ਅਤੇ ਉਸਨੇ ਇਸਰਾਏਲ ਦੀ ਸਾਰੀ ਤਾਕਤ ਨੂੰ ਤਬਾਹ ਕਰ ਦਿੱਤਾ। ਉਸਨੇ ਇਸਰਾਏਲ ਤੋਂ ਆਪਣਾ ਸੱਜਾ ਹੱਥ ਖਿੱਚ ਲਿਆ। ਉਸਨੇ ਅਜਿਹਾ ਕੀਤਾ ਜਦੋਂ ਦੁਸ਼ਮਣ ਆਇਆ। ਉਹ ਯਾਕੂਬ ਵਿੱਚ ਅੱਗ ਦੇ ਭਾਂਬੜ ਵਾਂਗ ਮੱਚ ਪਿਆ। ਉਹ ਉਸ ਅੱਗ ਵਰਗਾ ਸੀ ਜੋ ਹਰ ਸ਼ੈਅ ਨੂੰ ਸਾੜ ਦਿੰਦੀ ਹੈ।

4ਯਹੋਵਾਹ ਨੇ ਇੱਕ ਦੁਸ਼ਮਣ ਵਾਂਗ ਆਪਣੀ ਕਮਾਨ ਨੂੰ ਖਿੱਚ ਲਿਆ। ਅਤੇ ਉਸਨੇ ਆਪਣੇ ਸੱਜੇ ਹੱਥ ਵਿੱਚ ਤਲਵਾਰ ਫ਼ੜ ਲਈ। ਉਸਨੇ ਯਹੂਦਾਹ ਦੇ ਸਾਰੇ ਵਧੀਆਂ ਦਿਖਣ ਵਾਲੇ ਆਦਮੀਆਂ ਨੂੰ ਮਾਰ ਦਿੱਤਾ। ਯਹੋਵਾਹ ਨੇ ਆਪਣਾ ਕਹਿਰ ਸੀਯੋਨ ਦੇ ਤੰਬੂਆਂ ਉੱਪਰ ਅੱਗ ਵਾਂਗ ਡੋਲ੍ਹ ਦਿੱਤਾ।

5ਯਹੋਵਾਹ ਦੁਸ਼ਮਣ ਵਾਂਗ ਬਣ ਗਿਆ ਹੈ। ਉਸ ਨੇ ਇਸਰਾਏਲ ਨੂੰ ਨਿਗਲ ਲਿਆ ਹੈ। ਉਸਨੇ ਉਸਦੇ ਸਾਰੇ ਮਹਿਲ ਨਿਗਲ ਲਏ ਹਨ। ਉਸਨੇ ਉਸਦੇ ਸਾਰੇ ਕਿਲੇ ਨਿਗਲ ਲਏ ਹਨ। ਉਸਨੇ

---

**ਯਰੂਸ਼ਲਮ ਦੀ ਕੁਆਰੀ ਧੀ** ਯਰੂਸ਼ਲਮ ਦੇ ਸ਼ਹਿਰ ਲਈ ਇਹ ਇੱਕ ਹੋਰ ਪ੍ਰਤੀਕਾਤਮਕ ਨਾਮ ਹੈ।

**ਯਹੂਦਾਹ ਦੀ ਧੀ** : ਯਹੂਦਾਹ ਦੀ ਕੌਮ ਲਈ ਇਹ ਇੱਕ ਪ੍ਰਤੀਕਾਤਮਕ ਨਾਮ ਹੈ।

ਯਹੂਦਾਹ ਦੀ ਧੀ ਨੂੰ ਬਹੁਤ ਗ਼ਮਗੀਨ ਅਤੇ ਆਪਣੇ ਮੁਰਦਿਆਂ
ਲਈ ਰੋਣ ਵਾਲੀ ਬਣਾ ਦਿੱਤਾ ਹੈ।
6ਯਹੋਵਾਹ ਨੇ ਆਪਣਾ ਹੀ ਤੰਬੂ ਢਾਹ ਦਿੱਤਾ ਹੈ ਜਿਵੇਂ ਇਹ
ਕੋਈ ਬਾਗ਼ ਹੋਵੇ। ਉਸਨੇ ਉਸ ਥਾਂ ਨੂੰ ਤਬਾਹ ਕਰ ਦਿੱਤਾ ਹੈ, ਜਿੱਥੇ
ਲੋਕ ਉਸ ਦੀ ਉਪਾਸਨਾ ਕਰਨ ਲਈ ਜਾਂਦੇ ਸਨ। ਯਹੋਵਾਹ ਨੇ
ਸੀਯੋਨ ਅੰਦਰ ਲੋਕਾਂ ਨੂੰ ਖਾਸ ਸਭਾਵਾਂ ਅਤੇ ਅਰਾਮ ਦੇ ਖਾਸ
ਦਿਹਾੜੇ ਭੁਲਾ ਦਿੱਤੇ ਹਨ। ਯਹੋਵਾਹ ਨੇ ਰਾਜੇ ਅਤੇ ਜਾਜਕਾਂ ਨੂੰ
ਤਿਆਗ ਦਿੱਤਾ ਹੈ। ਉਹ ਕਹਿਰਵਾਨ ਸੀ ਤੇ ਉਨ੍ਹਾਂ ਨੂੰ ਤਿਆਗ
ਦਿੱਤਾ।
7ਯਹੋਵਾਹ ਨੇ ਆਪਣੀ ਜਗਵੇਦੀ ਨੂੰ ਨਾਮੰਜ਼ੂਰ ਕਰ ਦਿੱਤਾ।
ਉਸਨੇ ਆਪਣੀ ਉਪਾਸਨਾ ਦੇ ਪਵਿੱਤਰ ਸਥਾਨ ਨੂੰ ਤਿਆਗ
ਦਿੱਤਾ। ਉਸਨੇ ਦੁਸ਼ਮਣਾਂ ਨੂੰ ਯਰੂਸ਼ਲਮ ਦੀਆਂ ਕੰਧਾਂ ਅਤੇ ਮਹਿਲ
ਮਾੜੀਆਂ ਢਾਹੁਣ ਦਿੱਤੀਆਂ। ਦੁਸ਼ਮਣ ਨੇ ਯਹੋਵਾਹ ਦੇ ਮੰਦਰ
ਵਿੱਚ, ਖੁਸ਼ੀ ਦੇ ਨਾਅਰੇ ਮਾਰੇ। ਉਨ੍ਹਾਂ ਨੇ ਛੁੱਟੀ ਦੇ ਦਿਨ ਵਰਗਾ
ਸ਼ੋਰ ਮਚਾਇਆ।
8ਯਹੋਵਾਹ ਨੇ ਸੀਯੋਨ ਦੀ ਧੀ ਦੀ ਕੰਧ ਢਾਹੁਣ ਦੀ ਵਿਉਂਤ
ਬਣਾਈ। ਉਸਨੇ ਨਿਸ਼ਚਾ ਕਰ ਲਿਆ ਕਿ ਕੀ ਢਾਹੁਣ ਦੀ ਜ਼ਰੂਰਤ
ਹੈ। ਫ਼ੇਰ ਉਹ ਅਗਾਂਹ ਵਧਿਆ ਅਤੇ ਇਸ ਨੂੰ ਤਬਾਹ ਕਰ ਦਿੱਤਾ।
ਇਸ ਲਈ ਉਸਨੇ ਸਾਰੀਆਂ ਕੰਧਾ ਨੂੰ ਉਦਾਸੀ ਨਾਲ ਰੁਆ ਦਿੱਤਾ।
ਉਹ ਇੱਕਠੀਆਂ ਹੀ ਬਰਬਾਦ ਹੋਈਆ ਸਨ।
9ਯਰੂਸ਼ਲਮ ਦੇ ਫ਼ਾਟਕ ਜ਼ਮੀਨ ਅੰਦਰ ਧਸ ਗਏ ਹਨ। ਉਸ
ਨੇ ਤਬਾਹ ਕਰ ਦਿੱਤੇ ਅਤੇ ਫ਼ਾਟਕਾਂ ਦੀਆਂ ਛੜਾਂ ਨੂੰ ਟੁਕੜਿਆਂ
ਵਿੱਚ ਤੋੜ ਦਿੱਤਾ। ਉਸਦਾ ਰਾਜਾ ਅਤੇ ਸ਼ਹਿਜ਼ਾਦੇ ਹੋਰਨਾਂ ਦੇਸ਼ਾਂ
ਅੰਦਰ ਜਲਾਵਤਨੀ ਹਨ। ਓਥੇ ਹੋਰ ਕੋਈ ਸਿਖਿਆ ਨਹੀਂ,
ਯਰੂਸ਼ਲਮ ਦੇ ਨਬੀ ਯਹੋਵਾਹ ਵੱਲੋਂ ਕੋਈ ਦਰਸ਼ਨ ਨਹੀਂ
ਵੇਖਦੇ।
10ਸੀਯੋਨ ਦੇ ਬਜ਼ੁਰਗ ਧਰਤੀ ਤੇ ਬੈਠੇ ਨੇ। ਉਹ ਧਰਤੀ ਉੱਤੇ
ਬੈਠੇ ਨੇ ਅਤੇ ਉਹ ਖਾਮੋਸ਼ ਨੇ। ਉਹ ਆਪਣੇ ਸਿਰਾਂ ਉੱਤੇ ਘੱਟਾ
ਪਾਉਂਦੇ ਨੇ। ਉਹ ਸੋਗੀ ਬਸਤਰ ਪਾਉਂਦੇ ਨੇ। ਯਰੂਸ਼ਲਮ ਦੀਆਂ
ਮੁਟਿਆਰਾਂ ਅਫ਼ਸੋਸ ਨਾਲ ਧਰਤੀ ਵੱਲ ਆਪਣੇ ਸਿਰ
ਝੁਕਾਉਂਦੀਆਂ ਨੇ।
11ਹੰਝੂਆਂ ਨਾਲ ਮੇਰੀਆਂ ਅੱਖਾਂ ਗਲ ਗਈਆਂ ਨੇ! ਮੈਂ ਅੰਦਰੇ-
ਅੰਦਰ ਦੁਖੀ ਹਾਂ। ਮੇਰਾ ਦਿਲ ਇਵੇਂ ਮਹਿਸੂਸ ਕਰਦਾ ਹੈ ਜਿਵੇਂ
ਇਹ ਜ਼ਮੀਨ ਉੱਤੇ ਡੁੱਲ੍ਹ ਗਿਆ ਹੋਵੇ! ਮੈਂ ਇਸ ਤਰ੍ਹਾਂ ਮਹਿਸੂਸ
ਕਰਦਾ ਹਾਂ ਕਿਉਂ ਕਿ ਮੇਰੇ ਲੋਕ ਬਰਬਾਦ ਹੋਏ ਨੇ। ਬੱਚੇ ਅਤੇ
ਨਿਆਣੇ ਸ਼ਹਿਰ ਦੇ ਰਾਹਾਂ ਤੇ ਬੇਹੋਸ਼ ਹੋ ਰਹੇ ਹਨ। ਉਹ ਸ਼ਹਿਰ ਦੇ
ਆਮ ਰਸਤਿਆਂ ਉੱਤੇ ਬੇਹੋਸ਼ ਹੋ ਰਹੇ ਨੇ।
12ਉਹ ਬੱਚੇ ਆਪਣੀਆਂ ਮਾਵਾਂ ਨੂੰ ਆਖਦੇ ਨੇ, “ਰੋਟੀ ਅਤੇ
ਮੈਅ ਕਿੱਥੇ ਹੈ?” ਉਹ, ਮਰਦੇ ਹੋਏ ਇਹੀ ਸਵਾਲ ਪੁੱਛਦੇ ਨੇ। ਉਹ
ਆਪਣੀਆਂ ਮਾਵਾਂ ਦੀਆਂ ਗੋਦੀਆਂ ਅੰਦਰ ਮਰ ਜਾਂਦੇ ਨੇ।
13ਯਰੂਸ਼ਲਮ ਦੀਏ ਧੀਏ, ਮੈਂ ਤੈਨੂੰ ਕੀ ਆਖਾਂ? ਸੀਯੋਨ ਦੀਏ
ਕੁਆਰੀਏ ਧੀਏ, ਮੈਂ ਤੇਰੀ ਤੁਲਨਾ ਕਿਸ ਨਾਲ ਕਰਾਂ? ਮੈਂ ਤੈਨੂੰ
ਕਿਵੇਂ ਸੁਖ ਦੇਵਾਂ? ਤੇਰੀ ਤਬਾਹੀ ਸਮੁੰਦਰ ਜਿੰਨੀ ਵਿਸ਼ਾਲ ਹੈ। ਮੈਂ
ਨਹੀਂ ਸਮਝਦਾ ਕਿ ਕੋਈ ਤੈਨੂੰ ਰਾਜੀ ਕਰ ਸਕਦਾ ਹੈ।
14ਤੇਰੇ ਨਬੀਆਂ ਨੇ ਤੇਰੇ ਲਈ ਦਰਸ਼ਨ ਵੇਖੇ। ਪਰ ਇਹ
ਤੇਰੇ ਲਈ ਬੇਕਾਰ ਝੂਠ ਸਨ। ਉਨ੍ਹਾਂ ਨੇ ਤੇਰੇ ਪਾਪਾਂ ਦੇ
ਵਿਰੁੱਧ ਪ੍ਰਚਾਰ ਨਹੀਂ ਕੀਤਾ। ਉਨ੍ਹਾਂ ਨੇ ਮਾਹੌਲ ਨੂੰ ਸੁਧਰਨ
ਦੀ ਕੋਸ਼ਿਸ਼ ਨਹੀ ਕੀਤੀ। ਉਨ੍ਹਾਂ ਨੇ ਤੇਰੇ ਲਈ ਸੰਦੇਸਾਂ ਦਾ
ਪ੍ਰਚਾਰ ਕੀਤਾ। ਪਰ ਇਹ ਝੂਠੇ, ਅਤੇ ਗੁਮਰਾਹ ਕਰਨ ਵਾਲੇ
ਸੰਦੇਸ਼ ਸਨ।
15ਰਾਹ ਉੱਤੋਂ ਲੰਘਦੇ ਲੋਕ ਤੇਰੇ ਤੇ ਹੈਰਾਨੀ ਨਾਲ ਤਾਲੀਆਂ
ਮਾਰਦੇ ਨੇ ਉਹ ਸਿਰ ਹਿਲਾਉਂਦੇ ਨੇ ਤੇ ਯਰੂਸ਼ਲਮ ਦੀ ਧੀ ਤੇ
ਸੀਟੀਆਂ ਮਾਰਦੇ ਨੇ। ਉਹ ਪੁੱਛਦੇ ਨੇ, “ਕੀ ਇਹੀ ਉਹ ਸ਼ਹਿਰ ਹੈ
ਜੋ ਅੱਤ ਖੂਬਸੂਰਤ ਸ਼ਹਿਰ” ਅਤੇ “ਸਾਰੀ ਧਰਤੀ ਦਾ ਆਨੰਦ
ਅਖਵਾਉਂਦਾ ਸੀ?’’
16ਤੇਰੇ ਸਾਰੇ ਦੁਸ਼ਮਣ ਤੇਰੇ ਉੱਤੇ ਹੱਸਦੇ ਨੇ। ਉਹ ਸੀਟੀਆਂ
ਮਾਰਦੇ ਨੇ ਤੇ ਤੇਰੇ ਉੱਤੇ ਦੰਦ ਕਰੀਚਦੇ ਨੇ। ਉਹ ਆਖਦੇ ਨੇ,
“ਅਸੀਂ ਉਨ੍ਹਾਂ ਨੂੰ ਪੂਰੀ ਤਰ੍ਹਾਂ ਨਿਗਲ ਲਿਆ ਹੈ। ਅਸੀਂ ਸੱਚਮੁੱਚ
ਅਜਿਹੇ ਦਿਨ ਦੀ ਉਡੀਕ ਕਰ ਰਹੇ ਸਾਂ, ਆਖਰਕਾਰ ਅਸੀਂ ਇਸ
ਨੂੰ ਵਾਪਰਦਿਆਂ ਦੇਖ ਲਿਆ ਹੈ।”
17ਯਹੋਵਾਹ ਨੇ ਉਹ ਕੀਤਾ, ਜਿਸਦੀ ਉਸਨੇ ਵਿਉਂਤ ਬਣਾਈ
ਸੀ। ਉਸਨੇ ਉਹ ਕੁਝ ਕੀਤਾ ਹੈ, ਜੋ ਕਰਨ ਲਈ ਆਖਿਆ ਸੀ।
ਉਸਨੇ ਉਹੀ ਕੀਤਾ ਹੈ, ਜਿਸਦਾ ਉਸਨੇ ਬਹੁਤ ਪਹਿਲਾਂ ਆਦੇਸ਼
ਦਿੱਤਾ ਸੀ। ਉਸਨੇ ਤਬਾਹ ਕਰ ਦਿੱਤੇ, ਅਤੇ ਕੋਈ ਰਹਿਮ ਨਹੀਂ
ਕੀਤਾ। ਉਸਨੇ, ਉਸ ਕਾਰਣ, ਤੇਰੇ ਦੁਸ਼ਮਣਾਂ ਨੂੰ ਖੁਸ਼ ਕਰ ਦਿੱਤਾ
ਹੈ ਜੋ ਤੇਰੇ ਨਾਲ ਵਾਪਰਿਆ ਹੈ। ਉਸਨੇ ਤੇਰੇ ਦੁਸ਼ਮਣਾਂ ਨੂੰ ਮਜ਼ਬੂਤ
ਬਣਾ ਦਿੱਤਾ ਹੈ।
18ਯਹੋਵਾਹ ਦੇ ਸਾਮ੍ਹਣੇ, ਪੂਰੇ ਦਿਲ ਨਾਲ ਰੋ ਲੈ! ਸੀਯੋਨ ਦੀ
ਧੀ ਦੀਏ ਕੰਧੇ, ਆਪਣੇ ਅੱਥਰੂ ਨਦੀ ਵਾਂਗ ਵਗਣ ਦੇ, ਆਪਣੇ
ਅੱਥਰੂ ਦਿਨ-ਰਾਤ ਵਗਣ ਦੇ। ਰੁਕ ਨਾ! ਆਪਣੀਆਂ ਅੱਖਾਂ ਨੂੰ
ਸ਼ਾਂਤ ਨਾ ਹੋਣ ਦੇ।
19ਉੱਠੋ! ਵੈਣ ਪਾ ਲੈ ਰਾਤ ਵੇਲੇ! ਰਾਤ ਦੇ ਹਰ ਪਹਿਰ ਦੇ ਸ਼ੁਰੂ
ਵਿੱਚ ਵੈਣ ਪਾ ਲੈ! ਆਪਣੇ ਦਿਲ ਨੂੰ ਪਾਣੀ ਵਾਂਗਰਾਂ ਉਲੱਦ ਦੇ!
ਆਪਣੇ ਦਿਲ ਨੂੰ ਯਹੋਵਾਹ ਦੇ ਸਾਮ੍ਹਣੇ ਉਲਟ ਦੇ! ਯਹੋਵਾਹ ਅੱਗੇ
ਪ੍ਰਾਰਥਨਾ ਲਈ ਆਪਣੇ ਹੱਥ ਚੁੱਕ। ਉਸਨੂੰ ਆਖ ਕਿ ਉਹ ਤੇਰੇ
ਬੱਚਿਆਂ ਨੂੰ ਬਚਾ ਲਵੇ। ਉਸ ਨੂੰ ਆਖ ਕਿ ਤੇਰੇ ਬੱਚਿਆਂ ਨੂੰ ਬਚਾ
ਲਵੇ ਜਿਹੜੇ, ਸ਼ਹਿਰ ਦੀਆਂ ਸਾਰੀਆਂ ਗਲੀਆਂ ਅੰਦਰ ਭੁੱਖ ਕਾਰਣ
ਬੇਹੋਸ਼ ਹੋ ਰਹੇ ਨੇ।
20ਯਹੋਵਾਹ, ਸਾਡੇ ਵੱਲ ਵੇਖ। ਉਨ੍ਹਾਂ ਲੋਕਾਂ ਵੱਲ ਵੇਖ ਜਿਨ੍ਹਾਂ
ਨਾਲ ਤੂੰ ਅਜਿਹਾ ਸਲੂਕ ਕੀਤਾ ਹੈ! ਮੈਂ ਇਹ ਸਵਾਲ ਪੁੱਛਣ
ਦਿਓ: ਕੀ ਔਰਤਾਂ ਨੂੰ ਆਪਣੇ ਹੀ ਬੱਚਿਆਂ ਨੂੰ ਖਾ ਲੈਣਾ ਚਾਹੀਦਾ
ਹੈ ਜਿਨ੍ਹਾਂ ਨੂੰ ਉਨ੍ਹਾਂ ਨੇ ਜਨਮ ਦਿੱਤਾ? ਕੀ ਔਰਤਾਂ ਨੂੰ ਆਪਣੇ ਹੀ
ਬੱਚਿਆਂ ਨੂੰ ਖਾ ਲੈਣਾ ਚਾਹੀਦਾ, ਜਿਨ੍ਹਾਂ ਨੂੰ ਉਨ੍ਹਾਂ ਨੇ ਪਾਲਿਆ
ਸੀ। ਕੀ ਜਾਜਕ ਅਤੇ ਨਬੀ ਯਹੋਵਾਹ ਦੇ ਮੰਦਰ ਵਿੱਚ ਮਾਰ ਦਿੱਤੇ
ਜਾਣੇ ਚਾਹੀਦੇ ਹਨ?
21ਨੌਜਵਾਨ ਅਤੇ ਬਜ਼ੁਰਗ ਬੰਦੇ ਸ਼ਹਿਰ ਦੀਆਂ ਗਲੀਆਂ ਅੰਦਰ
ਧਰਤੀ ਉੱਤੇ ਲੇਟੇ ਹੋਏ ਨੇ। ਮੇਰੀਆਂ ਮੁਟਿਆਰਾਂ ਅਤੇ ਮੇਰੇ ਗੱਭਰੂ
ਤਲਵਾਰ ਨਾਲ ਮਾਰੇ ਗਏ ਨੇ। ਤੁਸੀਂ ਯਹੋਵਾਹ ਜੀ, ਉਨ੍ਹਾਂ ਨੂੰ

ਆਪਣੇ ਕਹਿਰ ਵਾਲੇ ਦਿਨ ਮਾਰ ਦਿੱਤਾ ਸੀ। ਤੁਸੀਂ ਉਨ੍ਹਾਂ ਨੂੰ ਬੇਰਹਿਮੀ ਨਾਲ ਮਾਰ ਦਿੱਤਾ ਸੀ!

22ਤੁਸੀਂ ਮੇਰੇ ਲਈ ਆਤੰਕ ਨੂੰ ਚਾਰ-ਚੁਫ਼ੇਰਿਓਂ ਸੱਦਾ ਦਿੱਤਾ ਸੀ। ਤੁਸੀਂ ਆਤੰਕ ਨੂੰ ਸੱਦਾ ਦਿੱਤਾ ਸੀ ਜਿਵੇਂ ਤੁਸੀਂ ਇਸ ਨੂੰ ਛੁੱਟੀ ਮਨਾਉਣ ਲਈ ਸੱਦ ਰਹੇ ਹੋਵੋ। ਯਹੋਵਾਹ ਦੇ ਕਹਿਰ ਵਾਲੇ ਦਿਨ ਕੋਈ ਵੀ ਬੰਦਾ ਨਹੀਂ ਬਚਿਆ! ਮੇਰੇ ਦੁਸ਼ਮਣ ਨੇ ਉਨ੍ਹਾਂ ਨੂੰ ਮਾਰ ਦਿੱਤਾ ਹੈ ਜਿਨ੍ਹਾਂ ਨੂੰ ਮੈਂ ਪਾਲ ਕੇ ਵੱਡਾ ਕੀਤਾ ਸੀ।

### ਤਸੀਹਿਆਂ ਦਾ ਪ੍ਰਾਰਥਨਾ

3 ਮੈਂ ਇੱਕ ਆਦਮੀ ਹਾਂ ਜਿਸਨੇ ਬਹੁਤ ਸਾਰੀਆਂ ਮੁਸੀਬਤਾਂ ਵੇਖੀਆਂ ਹਨ। ਆਪਣੇ ਗੁੱਸੇ ਵਿੱਚ, ਯਹੋਵਾਹ ਨੇ ਸਾਨੂੰ ਆਪਣੇ ਆਸੇ (ਰਾਜ ਦੰਡ) ਨਾਲ ਕੁੱਟਿਆ। ਅਤੇ ਮੈਂ ਇਸ ਨੂੰ ਵਾਪਰਦਿਆਂ ਦੇਖਿਆ!

2ਯਹੋਵਾਹ ਨੇ ਮੇਰੀ ਅਗਵਾਈ ਕੀਤੀ ਅਤੇ ਮੈਨੂੰ ਰੋਸ਼ਨੀ ਵਿੱਚ ਨਹੀਂ, ਸਗੋਂ ਅੰਧਕਾਰ ਵਿੱਚ ਲਿਆਂਦਾ।

3ਯਹੋਵਾਹ ਨੇ ਆਪਣਾ ਹੱਥ ਮੇਰੇ ਵਿਰੁੱਦ ਮੋੜ ਲਿਆ ਹੈ। ਉਸਨੇ ਇਹੀ ਬਾਰ-ਬਾਰ ਸਾਰਾ ਦਿਨ ਕੀਤਾ।

4ਉਸਨੇ ਮੇਰੀ ਚਮੜੀ ਅਤੇ ਮੇਰਾ ਮਾਸ ਉਧੇੜ ਦਿੱਤਾ। ਉਸਨੇ ਮੇਰੀਆਂ ਹੱਡੀਆਂ ਤੋੜ ਦਿੱਤੀਆਂ।

5ਯਹੋਵਾਹ ਨੇ ਮੈਨੂੰ ਕੁੜੱਤਨ ਅਤੇ ਕਸ਼ਟਾਂ ਨਾਲ ਘੇਰਾ ਪਾ ਲਿਆ।

6ਉਸਨੇ ਮੈਨੂੰ ਹਨੇਰੇ ਵਿੱਚ ਬੈਠਣ ਲਈ ਮਜ਼ਬੂਰ ਕੀਤਾ। ਉਸਨੇ ਮੈਨੂੰ ਇੱਕ ਅਜਿਹੇ ਬੰਦੇ ਵਾਂਗ ਬਣਾ ਦਿੱਤਾ, ਜਿਹੜਾ ਬਹੁਤ ਪਹਿਲੋਂ ਮਰ ਚੁੱਕਿਆ ਹੋਵੇ।

7ਯਹੋਵਾਹ ਨੇ ਮੈਨੂੰ ਅੰਦਰ ਬੰਦ ਕਰ ਦਿੱਤਾ, ਇਸਲਈ ਮੈਂ ਬਾਹਰ ਨਹੀਂ ਆ ਸਕਦਾ ਸੀ। ਉਸਨੇ ਮੈਨੂੰ ਭਾਰੀ ਬੇੜੀਆਂ ਪਾ ਦਿੱਤੀਆਂ।

8ਜਦੋਂ ਮੈਂ ਰੋਂਦਾ ਅਤੇ ਸਹਾਇਤਾ ਲਈ ਪੁਕਾਰ ਵੀ ਕਰਦਾ ਹਾਂ ਯਹੋਵਾਹ ਮੇਰੀ ਪ੍ਰਾਰਥਨਾ ਨੂੰ ਨਹੀਂ ਸੁਣਦਾ।

9ਉਸਨੇ ਮੇਰੇ ਰਾਹਾਂ ਨੂੰ ਪੱਥਰਾਂ ਨਾਲ ਬੰਦ ਕਰ ਦਿੱਤਾ ਹੈ ਅਤੇ ਮੇਰੇ ਰਾਹਾਂ ਨੂੰ ਵਿੰਗ-ਤਲਿੰਗਾ ਬਣਾ ਦਿੱਤਾ ਹੈ।

10ਯਹੋਵਾਹ, ਮੇਰੇ ਉੱਤੇ ਹਮਲੇ ਲਈ ਤਿਆਰ ਇੱਕ ਰਿੱਛ ਵਾਂਗ ਹੈ। ਉਹ ਕਿਸੇ ਛੁਪੀ ਹੋਈ ਥਾਂ ਉੱਤੇ ਖਲੋਤੇ ਸ਼ੇਰ ਵਾਂਗ ਹੈ।

11ਯਹੋਵਾਹ ਨੇ ਮੈਨੂੰ ਮੇਰੇ ਰਾਹ ਤੋਂ ਭਟਕਾਇਆ। ਉਸਨੇ ਮੈਨੂੰ ਟੁਕੜਿਆਂ ਵਿੱਚ ਪਾੜ ਸੁਟਿਆਂ ਅਤੇ ਮੈਨੂੰ ਬਰਬਾਦ ਕਰ ਦਿੱਤਾ।

12ਉਸਨੇ ਆਪਣੀ ਕਮਾਨ ਤਿਆਰ ਕਰ ਲਈ। ਉਸਨੇ ਮੈਨੂੰ ਆਪਣੇ ਤੀਰਾਂ ਦਾ ਨਿਸ਼ਾਨਾ ਬਣਾ ਲਿਆ।

13ਉਸਨੇ ਮੇਰੇ ਪੇਟ ਅੰਦਰ ਤੀਰ ਮਾਰਿਆ। ਉਸਨੇ ਮੈਨੂੰ ਆਪਣੇ ਤੀਰਾਂ ਨਾਲ ਵਿੰਨ੍ਹਿਆ।

14ਮੈਂ ਆਪਣੇ ਸਾਰੇ ਲੋਕਾਂ ਲਈ ਇੱਕ ਮਜ਼ਾਕ ਬਣ ਗਿਆ ਹਾਂ। ਉਹ, ਮੇਰਾ ਮਜ਼ਾਕ ਉਡਾਉਣ ਲਈ ਸਾਰਾ ਦਿਨ ਮੇਰੇ ਬਾਰੇ ਗੀਤ ਗਾਉਂਦੇ ਰਹਿੰਦੇ ਨੇ।

15ਯਹੋਵਾਹ ਨੇ ਇਹ ਜ਼ਹਿਰ (ਸਜ਼ਾ) ਮੈਨੂੰ ਪੀਣ ਲਈ ਦਿੱਤਾ। ਉਸਨੇ ਮੈਨੂੰ ਇਸ ਕੌੜੇ ਜ਼ਹਿਰ ਨਾਲ ਭਰ ਦਿੱਤਾ ਹੈ।

16ਯਹੋਵਾਹ ਨੇ ਮੇਰੇ ਦੰਦਾਂ ਤੋਂ ਰੋੜ ਚਬਵਾਏ। ਉਸਨੇ ਮੈਨੂੰ ਧੂੜ ਅੰਦਰ ਮਿੱਧ ਦਿੱਤਾ।

17ਮੈਂ ਸੋਚਿਆ ਮੈਨੂੰ ਫ਼ੇਰ ਕਦੇ ਵੀ ਸ਼ਾਂਤੀ ਨਹੀਂ ਮਿਲੇਗੀ। ਮੈਂ ਚੰਗੀਆਂ ਚੀਜ਼ਾਂ ਬਾਰੇ ਭੁੱਲ ਗਿਆ।

18ਮੈਂ ਆਪਣੇ-ਆਪ ਨੂੰ ਆਖਿਆ, "ਮੇਰੇ ਕੋਲ ਹੁਣ ਕੋਈ ਵੀ ਉਮੀਦ ਨਹੀਂ ਕਿ ਯਹੋਵਾਹ ਮੇਰੀ ਸਹਾਇਤਾ ਕਰੇਗਾ।"

19ਯਹੋਵਾਹ, ਮੇਰੀ ਬਿਪਤਾ ਅਤੇ ਭਟਕਣ ਨੂੰ ਚੇਤੇ ਕਰੋ। ਉਸ ਕੌੜੀ ਜ਼ਹਿਰ ਨੂੰ ਯਾਦ ਕਰੋ ਜੋ ਤੁਸੀਂ ਮੈਨੂੰ ਦਿੱਤੀ ਸੀ।

20ਮੈਨੂੰ, ਮੇਰੀਆਂ ਸਾਰੀਆਂ ਮੁਸੀਬਤਾਂ ਚੰਗੀ ਤਰ੍ਹਾਂ ਯਾਦ ਨੇ। ਅਤੇ ਮੈਂ ਬਹੁਤ ਉਦਾਸ ਹਾਂ।

21ਪਰ ਫ਼ੇਰ ਮੈਂ ਕਿਸੇ ਹੋਰ ਚੀਜ਼ ਬਾਰੇ ਸੋਚਦਾ ਹਾਂ, ਮੈਨੂੰ ਫ਼ੇਰ ਉਮੀਦ ਹੁੰਦੀ ਹੈ। ਜੋ ਮੈਂ ਸੋਚਦਾ ਹਾਂ ਇਹ ਹੈ:

22ਯਹੋਵਾਹ ਦੀ ਪ੍ਰੀਤ ਅਤੇ ਮਿਹਰ ਕਦੇ ਵੀ ਨਹੀਂ ਖਤਮ ਹੁੰਦੀ। ਉਸ ਦੀ ਦਇਆ ਕਦੇ ਨਹੀਂ ਮੁੱਕਦੀ।

23ਹਰ ਸਵੇਰੇ ਉਹ ਇਸ ਨੂੰ ਨਵੇਂ ਤਰੀਕਿਆਂ ਨਾਲ ਦਰਸਾਉਂਦਾ ਹੈ! ਯਹੋਵਾਹ ਜੀ, ਤੁਸੀਂ ਕਿੰਨੇ ਸੱਚੇ ਅਤੇ ਵਫ਼ਾਦਾਰ ਹੋ।

24ਮੈਂ ਆਪਣੇ-ਆਪ ਨੂੰ ਆਖਦਾ ਹਾਂ, "ਯਹੋਵਾਹ ਮੇਰਾ ਪਰਮੇਸ਼ੁਰ ਹੈ ਅਤੇ ਮੈਂ ਉਸ ਵਿੱਚ ਭਰੋਸਾ ਕਰਦਾ ਹਾਂ।"

25ਯਹੋਵਾਹ ਉਨ੍ਹਾਂ ਲਈ ਨੇਕ ਹੈ ਜੋ ਉਸਦਾ ਇੰਤਜ਼ਾਰ ਕਰਦੇ ਨੇ। ਯਹੋਵਾਹ ਉਨ੍ਹਾਂ ਲੋਕਾਂ ਲਈ ਨੇਕ ਹੈ, ਜਿਹੜੇ ਉਸਦੀ ਉਡੀਕ ਕਰਦੇ ਹਨ।

26ਕਿਸੇ ਬੰਦੇ ਲਈ ਯਹੋਵਾਹ ਨੂੰ ਉਸਨੂੰ ਬਚਾਉਣ ਦਾ, ਖਾਮੋਸ਼ੀ ਨਾਲ ਇੰਤਜ਼ਾਰ ਕਰਨਾ ਚਾਹੀਦਾ ਹੈ।

27ਕਿਸੇ ਬੰਦੇ ਲਈ ਯਹੋਵਾਹ ਦਾ ਜੂਲਾ ਪਹਿਨਣਾ ਚੰਗਾ ਹੈ। ਕਿਸੇ ਬੰਦੇ ਲਈ ਜਵਾਨੀ ਵੇਲੇ ਤੋਂ ਹੀ ਉਸ ਜੂਲੇ ਨੂੰ ਪਹਿਨਣਾ ਚੰਗਾ ਹੈ।

28ਉਸ ਬੰਦੇ ਨੂੰ ਇਕੱਲਾ ਅਤੇ ਖਾਮੋਸ਼ ਬੈਠਣਾ ਚਾਹੀਦਾ ਹੈ ਜਦੋਂ ਯਹੋਵਾਹ ਆਪਣਾ ਜੂਲਾ ਉਸ ਉੱਤੇ ਪਾਵੇ।

29ਉਸ ਬੰਦੇ ਨੂੰ ਆਪਣਾ ਚਿਹਰ ਧਰਤ ਵੱਲ ਰੱਖਦੇ ਹੋਏ ਯਹੋਵਾਹ ਅੱਗੇ ਝੁਕਣਾ ਚਾਹੀਦਾ ਹੈ। ਸ਼ਾਇਦ ਫ਼ੇਰ ਵੀ ਕੋਈ ਉਮੀਦ ਹੋਵੇ।

30ਉਸਨੂੰ ਆਪਣੀ ਦੂਸਰੀ ਗੱਲ੍ਹ ਵੀ, ਥੱਪੜ ਮਾਰਨ ਵਾਲੇ ਵੱਲ ਭੁਆ ਦੇਣੀ ਚਾਹੀਦੀ ਹੈ। ਉਸ ਬੰਦੇ ਨੂੰ ਆਪਣੇ-ਆਪ ਨੂੰ ਲੋਕਾਂ ਦੁਆਰਾ ਬੇਇੱਜ਼ਤ ਹੋ ਲੈਣ ਦੇਣਾ ਚਾਹੀਦਾ ਹੈ।

31ਉਸ ਬੰਦੇ ਨੂੰ ਚੇਤੇ ਰੱਖਣਾ ਚਾਹੀਦਾ ਹੈ ਕਿ ਯਹੋਵਾਹ ਸਦਾ ਲਈ ਲੋਕਾਂ ਨੂੰ ਨਹੀਂ ਤਿਆਗਦਾ।

32ਯਹੋਵਾਹ ਸਜ਼ਾ ਦਿੰਦਾ ਹੈ, ਜਦੋਂ ਉਸਦੇ ਕੋਲ ਰਹਿਮ ਵੀ ਹੁੰਦਾ ਹੈ। ਉਸ ਕੋਲ ਆਪਣੇ ਮਹਾਨ ਪਿਆਰ ਅਤੇ ਉਦਾਰਤਾ ਕਾਰਣ ਕਿਰਪਾ ਹੈ।

33ਯਹੋਵਾਹ ਲੋਕਾਂ ਨੂੰ ਸਜ਼ਾ ਨਹੀਂ ਦੇਣੀ ਚਾਹੁੰਦਾ। ਉਹ ਲੋਕਾਂ ਨੂੰ ਨਾ-ਖੁਸ਼ ਨਹੀਂ ਕਰਨਾ ਚਾਹੁੰਦਾ।

34ਯਹੋਵਾਹ ਇਨ੍ਹਾਂ ਗੱਲਾਂ ਨੂੰ ਪਸੰਦ ਨਹੀਂ ਕਰਦਾ: ਉਹ ਪਸੰਦ ਨਹੀਂ ਕਰਦਾ ਕਿ ਕੋਈ ਜਣਾ ਧਰਤੀ ਦੇ ਸਾਰੇ ਬੰਦੀਵਾਨਾਂ ਨੂੰ ਆਪਣੇ ਪੈਰਾਂ ਹੇਠਾਂ ਕੁਚਲ ਦੇਵੇ।

35ਉਹ ਨਿਆਂ ਨੂੰ ਭ੍ਰਸ਼ਟ ਹੁੰਦਿਆਂ ਪਸੰਦ ਨਹੀਂ ਕਰਦਾ। ਪਰ
ਕੁਝ ਲੋਕ ਸਰਬ ਉੱਚ ਪਰਮੇਸ਼ੁਰ ਦੇ ਸਾਮ੍ਹਣੇ ਇਹ ਬਦ ਗੱਲਾਂ
ਕਰਦੇ ਹਨ।
36ਯਹੋਵਾਹ ਕਿਸੇ ਬੰਦੇ ਨੂੰ ਪਸੰਦ ਨਹੀਂ ਕਰਦਾ ਕਿ ਉਹ ਕਿਸੇ
ਦੂਸਰੇ ਬੰਦੇ ਨੂੰ ਧੋਖਾ ਦੇਵੇ। ਯਹੋਵਾਹ ਕਿਸੇ ਵੀ ਅਜਿਹੀ ਗੱਲ ਨੂੰ
ਪਸੰਦ ਨਹੀਂ ਕਰਦਾ।
37ਕੋਈ ਵੀ ਕੁਝ ਅਜਿਹਾ ਨਹੀਂ ਆਖ ਸਕਦਾ ਅਤੇ ਇਹ
ਵਾਪਰ ਜਾਵੇ, ਜਦੋਂ ਤੀਕ ਕਿ ਯਹੋਵਾਹ ਇਸਨੂੰ ਵਾਪਰਨ ਦਾ
ਹੁਕਮ ਨਹੀਂ ਦਿੰਦਾ।
38ਸਰਬ-ਉੱਚ ਪਰਮੇਸ਼ੁਰ ਚੰਗੀਆਂ ਅਤੇ ਮਾੜੀਆਂ ਦੋਹਾਂ ਗੱਲਾਂ
ਦੇ ਵਾਪਰਨ ਦਾ ਹੁਕਮ ਦਿੰਦਾ ਹੈ।
39ਕੋਈ ਵੀ ਜੀਵਿਤ ਬੰਦਾ ਸ਼ਿਕਾਇਤਾ ਨਹੀਂ ਕਰ ਸਕਦਾ,
ਜਦੋਂ ਯਹੋਵਾਹ ਉਸਦੇ ਪਾਪਾਂ ਲਈ ਸਜ਼ਾ ਦਿੰਦਾ ਹੈ।
40ਆਓ ਪੜਤਾਲ ਕਰੀਏ ਅਤੇ ਦੇਖੀਏ ਕਿ ਅਸਾਂ ਕੀ ਕੀਤਾ
ਹੈ। ਅਤੇ ਫ਼ੇਰ ਅਸੀਂ ਯਹੋਵਾਹ ਵੱਲ ਮੁੜ ਪਈਏ।
41ਆਓ ਅਸੀਂ ਆਪਣੇ ਦਿਲਾਂ ਅਤੇ ਹੱਥਾਂ ਨੂੰ ਅਕਾਸ਼ ਦੇ
ਪਰਮੇਸ਼ੁਰ ਵੱਲ ਉੱਚਾ ਚੁੱਕੀਏ।
42ਆਓ ਅਸੀਂ ਉਸ ਨੂੰ ਆਖੀਏ, "ਅਸੀਂ ਪਾਪ ਕੀਤੇ ਅਤੇ ਬੜੇ
ਜ਼ਿੱਦੀ ਰਹੇ ਹਾਂ। ਇਸੇ ਲਈ ਹੀ, ਤੁਸੀਂ ਸਾਨੂੰ ਮਾਫ਼ ਨਹੀਂ ਕੀਤਾ।
43ਤੂੰ ਆਪਣੇ-ਆਪ ਨੂੰ ਕਹਿਰ ਨਾਲ ਲਪੇਟ ਲਿਆ ਅਤੇ ਸਾਨੂੰ
ਭਜਾਇਆ, ਤੂੰ ਸਾਨੂੰ ਬੇਰਹਿਮੀ ਨਾਲ ਮਾਰ ਦਿੱਤਾ!
44ਤੁਸੀਂ ਆਪਣੇ ਆਪ ਨੂੰ ਬੱਦਲ ਅੰਦਰ ਲਪੇਟ ਲਿਆ। ਤੁਸੀਂ
ਅਜਿਹਾ ਕੀਤਾ ਤਾਂ ਜੋ ਕੋਈ ਵੀ ਪ੍ਰਾਰਥਨਾ ਤੁਹਾਡੇ ਤੀਕ ਨਾ
ਪਹੁੰਚ ਸਕੇ।
45ਤੁਸੀਂ ਸਾਨੂੰ ਹੋਰਨਾਂ ਕੌਮਾਂ ਲਈ ਕੂੜੇ ਕਰਕਟ ਵਾਂਗ ਬਣਾ
ਦਿੱਤਾ।
46ਸਾਡੇ ਸਾਰੇ ਹੀ ਦੁਸ਼ਮਣ ਸਾਡੇ ਨਾਲ ਗੁੱਸੇ ਵਿੱਚ ਭਰੇ ਹੋਏ
ਗੱਲ ਕਰਦੇ ਨੇ।
47ਅਸੀਂ ਭੈਭੀਤ ਹੋ ਗਏ ਹਾਂ। ਅਸੀਂ ਟੋਏ ਅੰਦਰ ਡਿੱਗ ਪਏ
ਹਾਂ। ਅਸੀਂ ਬੁਰੀ ਤਰ੍ਹਾਂ ਸੱਟ ਖਾਧੀ ਹੈ! ਅਸੀਂ ਟੁੱਟ ਗਏ ਹਾਂ!"
48ਮੇਰੀਆਂ ਅੱਖਾਂ ਵਿੱਚੋਂ ਹੰਝੂਆਂ ਦੇ ਦਰਿਆ ਵਗਦੇ ਨੇ! ਮੈਂ
ਆਪਣੇ ਲੋਕਾਂ ਦੀ ਤਬਾਹੀ ਉੱਤੇ ਵਿਰਲਾਪ ਕਰਦਾ ਹਾਂ!
49ਮੇਰੀਆਂ ਅੱਖਾਂ ਬਿਨਾ ਰੁਕੇ ਵਗਣਗੀਆਂ! ਮੈਂ ਵਿਰਲਾਪ
ਕਰਦਾ ਰਹਾਂਗਾ!
50ਯਹੋਵਾਹ ਜੀ, ਮੈਂ ਉਦੋਂ ਤੀਕ ਰੋਂਦਾ ਰਹਾਂਗਾ ਜਦੋਂ ਤੀਕ ਕਿ
ਤੁਸੀਂ ਹੇਠਾਂ ਸਾਡੇ ਵੱਲ ਨਹੀਂ ਤੱਕਦੇ। ਮੈਂ ਰੋਂਦਾ ਰਹਾਂਗਾ ਜਦੋਂ
ਤੀਕ ਕਿ ਤੁਸੀਂ ਸਾਨੂੰ ਅਕਾਸ਼ ਵਿੱਚੋਂ ਨਹੀਂ ਦੇਖਦੇ!
51ਮੇਰੀਆਂ ਅੱਖਾਂ ਮੈਨੂੰ ਗ਼ਮਗੀਨ ਬਣਾਉਂਦੀਆਂ ਨੇ, ਜਦੋਂ ਮੈਂ
ਦੇਖਦਾ ਹਾਂ ਕਿ ਮੇਰੇ ਸ਼ਹਿਰ ਦੀਆਂ ਕੁੜੀਆਂ ਨਾਲ ਕੀ ਵਾਪਰਿਆ
ਹੈ।
52ਉਹ ਲੋਕ ਬਿਨਾ ਕਾਰਣ ਹੀ ਮੇਰੇ ਦੁਸ਼ਮਣ ਸਨ ਪਰ ਉਨ੍ਹਾਂ
ਇੱਕ ਪੰਛੀ ਵਾਂਗ ਮੇਰਾ ਸ਼ਿਕਾਰ ਕੀਤਾ।
53ਉਨ੍ਹਾਂ ਮੈਨੂੰ ਇੱਕ ਟੋਏ ਅੰਦਰ ਸੁੱਟ ਦਿੱਤਾ, ਜਦੋਂ ਕਿ ਹਾਲੇ ਮੈਂ
ਜਿਉਂਦਾ ਹੀ ਸਾਂ। ਉਨ੍ਹਾਂ ਮੇਰੇ ਉੱਤੇ ਪੱਥਰ ਸੁੱਟੇ।
54ਪਾਣੀ ਮੇਰੇ ਸਿਰ ਤੀਕ ਆ ਗਿਆ। ਮੈਂ ਆਪਣੇ-ਆਪ ਨੂੰ
ਆਖਿਆ, "ਮੈਂ ਮੁੱਕ ਗਿਆ ਹਾਂ।"
55ਯਹੋਵਾਹ ਜੀ, ਮੈਂ ਟੋਏ ਦੀ ਡੂੰਘ ਵਿੱਚੋਂ, ਤੁਹਾਡਾ ਨਾਮ
ਪੁਕਾਰਿਆ।
56ਮੇਰੀ ਆਵਾਜ਼ ਸੁਣ, ਆਪਣੇ ਕੰਨ ਨਾ ਬੰਦ ਕਰ ਅਤੇ ਮੈਨੂੰ
ਬਚਾਉਣ ਤੋਂ ਇਨਕਾਰ ਨਾ ਕਰ।
57ਉਸ ਦਿਨ, ਤੁਸੀਂ ਮੇਰੇ ਕੋਲ ਆਏ ਜਦੋਂ ਮੈਂ ਤੁਹਾਨੂੰ
ਪੁਕਾਰਿਆ। ਤੁਸੀਂ ਮੈਨੂੰ ਆਖਿਆ, "ਭੈਭੀਤ ਨਾ ਹੋ।"
58ਯਹੋਵਾਹ, ਮੇਰਾ ਬਚਾਓ ਕਰ ਅਤੇ ਮੇਰੀ ਖਾਤਰ ਮੇਰਾ ਜੀਵਨ
ਵਾਪਸ ਲਿਆ।
59ਯਹੋਵਾਹ, ਮੇਰੀਆਂ ਸਮੱਸਿਆਵਾਂ ਵੱਲ ਵੇਖ ਅਤੇ ਹੁਣ ਮੇਰੇ
ਮਾਮਲੇ ਦਾ ਨਿਰਣਾ ਕਰ।
60ਵੇਖ ਕਿਵੇਂ ਮੇਰੇ ਦੁਸ਼ਮਣ ਨੇ ਮੈਨੂੰ ਦੁੱਖ ਦਿੱਤਾ। ਉਨ੍ਹਾਂ ਸਭ
ਬਦ ਵਿਉਂਤਾਂ ਨੂੰ ਸੁਣ, ਜੋ ਉਨ੍ਹਾਂ ਮੇਰੇ ਵਿਰੁੱਧ ਬਣਾਈਆਂ।
61ਤੁਸੀਂ ਉਨ੍ਹਾਂ ਨੂੰ ਮੇਰੀ ਬੇਇੱਜ਼ਤੀ ਕਰਦਿਆਂ ਸੁਣਿਆ ਸੀ,
ਯਹੋਵਾਹ ਜੀ ਤੁਸੀਂ ਉਹ ਸਾਰੀਆਂ ਮੰਦੀਆਂ ਵਿਉਂਤਾਂ ਸੁਣੀਆਂ ਨੇ
ਜੋ ਉਨ੍ਹਾਂ ਮੇਰੇ ਵਿਰੁੱਧ ਬਣਾਈਆਂ ਨੇ।
62ਮੇਰੇ ਦੁਸ਼ਮਣ ਦੇ ਸ਼ਬਦ ਅਤੇ ਸੋਚਾਂ ਹਮੇਸ਼ਾ ਮੇਰੇ ਵਿਰੁੱਧ
ਹਨ।
63ਯਹੋਵਾਹ, ਵੇਖ ਉਠਦੇ-ਬੈਠਦੇ ਉਹ ਕਿਵੇਂ ਮੇਰਾ ਮਜ਼ਾਕ
ਉਡਾਉਂਦੇ ਹਨ।
64ਯਹੋਵਾਹ, ਉਨ੍ਹਾਂ ਨੂੰ ਉਹ ਕੁਝ ਦੇਵੋ ਜਿਸਦੇ ਉਹ ਅਧਿਕਾਰੀ
ਨੇ! ਉਨ੍ਹਾਂ ਤੋਂ ਉਨ੍ਹਾਂ ਦੇ ਕੀਤੇ ਦਾ ਬਦਲਾ ਲੈ!
65ਉਨ੍ਹਾਂ ਦੇ ਦਿਲਾਂ ਨੂੰ ਜ਼ਿੱਦੀ ਬਣਾ ਦਿਓ ਅਤੇ ਫ਼ੇਰ ਉਨ੍ਹਾਂ ਨੂੰ
ਸਰਾਪ ਦਿਓ।
66ਉਨ੍ਹਾਂ ਨੂੰ ਆਪਣੇ ਕਹਿਰ ਨਾਲ ਭਜਾ! ਯਹੋਵਾਹ, ਉਨ੍ਹਾਂ ਨੂੰ
ਅਕਾਸ਼ ਹੇਠਾਂ ਤਬਾਹ ਕਰ ਦੇ!

## ਯਰੂਸ਼ਲਮ ਉੱਤੇ ਹਮਲੇ ਦੀ ਦਹਿਸ਼ਤ

4 ਦੇਖ, ਕਿਵੇਂ ਸੋਨੇ ਨੇ ਆਪਣੀ ਚਮਕ ਗੁਆ ਲਈ ਹੈ। ਦੇਖ,
ਕਿਵੇਂ ਖਰਾ ਸੋਨਾ ਬਦਲ ਗਿਆ ਹੈ। ਪਵਿੱਤਰ ਹੀਰੇ ਸਾਰੇ
ਪਾਸੇ ਬਿਖਰੇ ਹੋਏ ਨੇ। ਉਹ ਹਰ ਗਲੀ ਦੇ ਮੋੜ ਉੱਤੇ ਬਿਖਰੇ ਹੋਏ
ਨੇ।
2ਸੀਯੋਨ ਦੇ ਲੋਕ ਬਹੁਤ ਮੁੱਲਵਾਨ ਸਨ। ਉਹ ਆਪਣੇ ਭਾਰ
ਬਰਾਬਰ ਸੋਨੇ ਦੇ ਮੁੱਲਵਾਨ ਸਨ। ਪਰ ਹੁਣ ਦੁਸ਼ਮਣ ਉਨ੍ਹਾਂ
ਨਾਲ ਮਿੱਟੀ ਦੇ ਪੁਰਾਣੇ ਬਰਤਨਾਂ ਵਾਂਗ ਸਲੂਕ ਕਰਦਾ ਹੈ। ਦੁਸ਼ਮਣ
ਉਨ੍ਹਾਂ ਨਾਲ ਘੁਮਿਆਰ ਦੇ ਬਣਾਏ ਹੋਏ ਭਾਂਡਿਆਂ ਵਰਗਾ ਸਲੂਕ
ਕਰਦਾ ਹੈ।
3ਅਵਾਰਾ ਕੁੱਤੀ ਵੀ ਆਪਣੇ ਬੱਚਿਆਂ ਨੂੰ ਦੁੱਧ ਦਿੰਦੀ ਹੈ। ਗਿਦੜੀ
ਵੀ ਆਪਣੇ ਬੱਚਿਆਂ ਨੂੰ ਆਪਣੀਆਂ ਛਾਤੀਆਂ ਦਾ ਦੁੱਧ ਚੁਘਾਉਂਦੀ
ਹੈ। ਪਰ ਮੇਰੇ ਲੋਕਾਂ ਦੀ ਧੀ (ਯਰੂਸ਼ਲਮ) ਜ਼ਾਲਮ ਹੈ। ਉਹ ਸ਼ੁਤਰ
ਮੁਰਗੀ ਵਰਗੀ ਹੈ, ਜੋ ਮਾਰੂਥਲ ਅੰਦਰ ਰਹਿੰਦੀ ਹੈ।
4ਨਿਆਣੇ ਦੀ ਜੀਭ ਪਿਆਸ ਨਾਲ ਤਾਲੂ ਨਾਲ ਲੱਗ ਗਈ ਹੈ,
ਛੋਟੇ ਬੱਚੇ ਰੋਟੀ ਮੰਗ ਰਹੇ ਹਨ। ਪਰ ਕੋਈ ਉਨ੍ਹਾਂ ਨੂੰ ਨਹੀਂ ਦਿੰਦਾ।

5ਉਹ ਲੋਕ ਜਿਹੜੇ ਸਵਾਦਿਸ਼ਟ ਭੋਜਨ ਖਾਂਦੇ ਸਨ, ਹੁਣ ਸੜਕਾਂ ਉੱਤੇ ਮਰ ਰਹੇ ਹਨ। ਉਹ ਜਿਹੜੇ ਸੁੰਦਰ ਲਾਲ ਵਸਤਰ ਪਹਿਨਦੇ ਸਨ ਹੁਣ ਕਚਰੇ ਦੇ ਢੇਰਾਂ ਦੇ ਆਸੀਂ-ਪਾਸੀਂ ਰੁਲਦੇ ਫਿਰਦੇ ਹਨ।

6ਮੇਰੇ ਲੋਕਾਂ ਦੀ ਧੀ (ਯਰੂਸ਼ਲਮ) ਦਾ ਪਾਪ ਬਹੁਤ ਵੱਡਾ ਸੀ! ਉਨ੍ਹਾਂ ਦਾ ਪਾਪ ਸਦੂਮ ਅਤੇ ਅਮੂਰਾਹ ਦੇ ਪਾਪਾਂ ਨਾਲੋਂ ਵੀ ਵਡੇਰਾ ਸੀ। ਸਦੂਮ ਅਤੇ ਅਮੂਰਾਹ ਅਚਾਨਕ ਹੀ ਤਬਾਹ ਹੋ ਗਏ ਸਨ। ਉਹ ਤਬਾਹੀ ਕਿਸੇ ਇਨਸਾਨੀ ਹੱਥ ਨੇ ਨਹੀਂ ਲਿਆਂਦੀ ਸੀ।

7ਯਹੂਦਾਹ ਦੇ ਆਦਮੀ ਪਰਮੇਸ਼ੁਰ ਨੂੰ ਖਾਸ ਤਰ੍ਹਾਂ ਨਾਲ ਸਮਰਪਿਤ ਹੋਏ ਸਨ ਉਹ ਆਦਮੀ ਬਹੁਤ ਸ਼ੁਧ ਸਨ। ਉਹ ਬਰਫ਼ ਨਾਲੋਂ ਵੀ ਚਿੱਟੇ ਸਨ। ਉਹ ਦੁੱਧ ਨਾਲੋਂ ਵੀ ਚਿੱਟੇ ਸਨ। ਉਨ੍ਹਾਂ ਦੇ ਬਦਲ ਮੂੰਗਿਆਂ ਵਰਗੇ ਸੂਹੇ ਸਨ, ਉਨ੍ਹਾਂ ਦੀਆਂ ਦਾੜ੍ਹੀਆਂ ਨੀਲਮ ਵਰਗੀਆਂ ਸਨ।

8ਪਰ ਹੁਣ ਉਨ੍ਹਾਂ ਦੇ ਚਿਹਰੇ ਕਾਲਖ ਨਾਲੋਂ ਵੀ ਵੱਧ ਕਾਲੇ ਹਨ। ਉਨ੍ਹਾਂ ਨੂੰ ਗਲੀਆਂ ਅੰਦਰ ਤੱਕ ਕੋਈ ਨਹੀਂ ਪਛਾਣਦਾ। ਉਨ੍ਹਾਂ ਦੀਆਂ ਹੱਡੀਆਂ ਦੀ ਚਮੜੀ ਢਲਕ ਗਈ ਹੈ ਅਤੇ ਉਨ੍ਹਾਂ ਦੀ ਚਮੜੀ ਹੁਣ ਲੱਕੜ ਵਾਂਗ ਸੁੱਕੀ ਹੋਈ ਹੈ।

9ਉਨ੍ਹਾਂ ਲੋਕਾਂ ਕੋਲ ਜੋ ਤਲਵਾਰ ਨਾਲ ਮਾਰੇ ਗਏ ਸਨ ਉਨ੍ਹਾਂ ਲੋਕਾਂ ਨਾਲੋਂ ਵਧੀਆ ਸੀ ਜਿਹੜੇ ਅਕਾਲ ਕਾਰਣ ਮਾਰੇ ਗਏ ਸਨ। ਉਨ੍ਹਾਂ ਦੇ ਪ੍ਰਾਣ ਨਿਕਲ ਗਏ ਉਨ੍ਹਾਂ ਵਿੱਚੋਂ ਕਿਉਂ ਕਿ ਉਨ੍ਹਾਂ ਨੂੰ ਖੇਤ ਵਿੱਚੋਂ ਭੋਜਨ ਨਹੀਂ ਮਿਲਿਆ।

10ਉਸ ਸਮੇਂ ਬਹੁਤ ਚੰਗੀਆਂ ਸੁਆਣੀਆਂ ਨੇ ਵੀ ਆਪਣੇ ਬੱਚਿਆਂ ਦਾ ਮਾਸ ਰਿੰਨ੍ਹਿਆ। ਉਹ ਬੱਚੇ ਆਪਣੀਆਂ ਮਾਵਾਂ ਲਈ ਭੋਜਨ ਬਣ ਗਏ। ਇਹ ਉਦੋਂ ਵਾਪਰਿਆ ਜਦੋਂ ਮੇਰੇ ਲੋਕ ਤਬਾਹ ਹੋਏ ਸਨ।

11ਯਹੋਵਾਹ ਨੇ ਆਪਣਾ ਸਾਰਾ ਕਹਿਰ ਵਰਤਿਆ। ਉਸਨੇ ਆਪਣਾ ਸਾਰਾ ਕਹਿਰ ਉਲੱਦ ਦਿੱਤਾ। ਉਸਨੇ ਸੀਯੋਨ ਅੰਦਰ ਅੱਗ ਬਾਲੀ। ਉਸ ਅੱਗ ਨੇ ਸੀਯੋਨ ਨੂੰ ਨੀਹਾਂ ਤੱਕ ਸਾੜ ਦਿੱਤਾ।

12ਧਰਤੀ ਦੇ ਰਾਜੇ ਅਤੇ ਦੁਨੀਆਂ ਦੇ ਲੋਕ ਵਿਸ਼ਵਾਸ ਨਾ ਕਰ ਸਕੇ ਕਿ ਕੀ ਵਾਪਰਿਆ ਸੀ। ਉਨ੍ਹਾਂ ਨੇ ਵਿਸ਼ਵਾਸ ਨਾ ਕੀਤਾ ਕਿ ਯਰੂਸ਼ਲਮ ਦੇ ਦੁਸ਼ਮਣ ਸ਼ਹਿਰ ਦੇ ਫ਼ਾਟਕਾਂ ਰਾਹੀਂ ਆ ਸਕਦੇ ਸਨ।

13ਇਹ ਇਸ ਲਈ ਵਾਪਰਿਆ ਕਿਉਂ ਕਿ ਯਰੂਸ਼ਲਮ ਦੇ ਨਬੀਆਂ ਨੇ ਪਾਪ ਕੀਤਾ। ਇਹ ਇਸ ਲਈ ਵਾਪਰਿਆ ਕਿਉਂ ਕਿ ਯਰੂਸ਼ਲਮ ਦੇ ਜ਼ਾਜਕਾਂ ਨੇ ਦੁਸ਼ਟ ਗੱਲਾਂ ਕੀਤੀਆਂ। ਉਹ ਲੋਕ ਯਰੂਸ਼ਲਮ ਅੰਦਰ ਧਰਮੀ ਲੋਕਾਂ ਦਾ ਖੂਨ ਵਗਾ ਰਹੇ ਸਨ।

14ਨਬੀ ਅਤੇ ਜਾਜਕ, ਅੰਨ੍ਹਿਆਂ ਵਾਂਗਰਾਂ ਗਲੀਆਂ ਅੰਦਰ ਭਟਕਦੇ ਫ਼ਿਰਦੇ ਸਨ। ਉਹ ਖੂਨ ਨਾਲ ਕਲੰਕਤ ਹੋ ਗਏ ਸਨ, ਤਾਂ ਜੋ ਲੋਕ ਉਨ੍ਹਾਂ ਦੇ ਕੱਪੜੇ ਛੂਹ ਵੀ ਨਾ ਸਕਣ।

15ਲੋਕਾਂ ਨੇ ਸ਼ੋਰ ਮਚਾਇਆ, "ਚਲੇ ਜਾਓ! ਚਲੇ ਜਾਓ! ਸਾਨੂੰ ਹੱਥ ਨਾ ਲਾਓ, ਅਸੀਂ ਨਾਪਾਕ ਹਾਂ!" ਉਹ ਲੋਕ ਬੇਘਰ ਹੋਕੇ ਇੱਧਰ-ਉਧਰ ਭਟਕ ਰਹੇ ਸਨ। ਹੋਰਨਾਂ ਕੌਮਾਂ ਦੇ ਲੋਕਾਂ ਨੇ ਆਖਿਆ, "ਅਸੀਂ ਨਹੀਂ ਚਾਹੁੰਦੇ ਕਿ ਉਹ ਸਾਡੇ ਨਾਲ ਰਹਿਣ।"

16ਯਹੋਵਾਹ ਨੇ ਖੁਦ ਹੀ ਉਨ੍ਹਾਂ ਲੋਕਾਂ ਨੂੰ ਤਬਾਹ ਕੀਤਾ। ਜ਼ਾਜਕਾਂ ਨੂੰ ਕੋਈ ਆਦਰ ਨਹੀਂ ਦਰਸਾਇਆ ਗਿਆ ਅਤੇ ਬਜ਼ੁਰਗਾਂ ਨੂੰ ਕੋਈ ਦਇਆ ਨਹੀਂ ਦਰਸਾਈ ਗਈ ਸੀ।

17ਸਹਾਇਤਾ ਲਈ ਤੱਕਦਿਆਂ ਅਸੀਂ ਆਪਣੀਆਂ ਅੱਖਾਂ ਖਰਾਬ ਕਰ ਲਈਆਂ ਨੇ, ਪਰ ਕੋਈ ਸਹਾਇਤਾ ਨਹੀਂ ਮਿਲਦੀ। ਅਸੀਂ ਕਿਸੇ ਕੌਮ ਵੱਲ ਸਹਾਇਤਾ ਲਈ ਦੇਖਦੇ ਰਹੇ। ਅਸੀਂ ਆਪਣੇ ਮੁਨਾਰੇ ਤੋਂ ਨਿਗਾਹ ਰੱਖੀ, ਪਰ ਕੋਈ ਵੀ ਕੌਮ ਸਾਡੇ ਲਈ ਨਹੀਂ ਬੌਹੜੀ।

18ਸਾਡੇ ਦੁਸ਼ਮਣ ਸਾਨੂੰ ਹਰ ਸਮੇਂ ਤਲਾਸ਼ਦੇ ਰਹੇ। ਅਸੀਂ ਗਲੀਆਂ ਵਿੱਚ ਵੀ ਨਹੀਂ ਨਿਕਲ ਸਕਦੇ ਸਾਂ। ਸਾਡਾ ਅੰਤ ਨੇੜੇ ਆ ਗਿਆ। ਸਾਡਾ ਸਮਾਂ ਮੁੱਕ ਗਿਆ ਸੀ। ਸਾਡਾ ਅੰਤ ਆ ਗਿਆ!

19ਜਿਨ੍ਹਾਂ ਆਦਮੀਆਂ ਨੇ ਸਾਨੂੰ ਭਜਾਇਆ ਅਕਾਸ਼ ਦੇ ਬਾਜ਼ਾਂ ਨਾਲੋਂ ਵੀ ਤੇਜ਼ ਸਨ। ਉਨ੍ਹਾਂ ਨੇ ਪਹਾੜੀਆਂ ਤੀਕ ਸਾਡਾ ਪਿੱਛਾ ਕੀਤਾ। ਉਹ ਸਾਨੂੰ ਫ਼ੜਨ ਵਾਸਤੇ, ਮਾਰੂਥਲ ਅੰਦਰ ਛੁਪ ਗਏ।

20ਰਾਜਾ ਸਾਡੇ ਲਈ ਬਹੁਤ ਮਹੱਤਵਪੂਰਣ ਸੀ। ਉਹ ਸਾਡੇ ਲਈ ਸਾਹ ਵਾਂਗ ਸੀ ਜੋ ਅਸੀਂ ਜਿਉਣ ਲਈ ਲੈਂਦੇ ਹਾਂ। ਪਰ ਉਨ੍ਹਾਂ ਵੱਲੋਂ ਰਾਜੇ ਨੂੰ ਜਾਲ ਵਿੱਚ ਫ਼ਸਾ ਲਿਆ ਗਿਆ। ਯਹੋਵਾਹ ਨੇ ਖੁਦ ਰਾਜੇ ਦੀ ਚੋਣ ਕੀਤੀ ਸੀ। ਅਸੀਂ ਰਾਜੇ ਲਈ ਆਖਿਆ ਸੀ, "ਅਸੀਂ ਉਸਦੇ ਪ੍ਰਛਾਵੇਂ ਅੰਦਰ ਰਹਾਂਗੇ। ਉਹ ਸਾਨੂੰ ਕੌਮਾਂ ਕੋਲੋਂ ਬਚਾਉਂਦਾ ਹੈ।"

21ਖੁਸ਼ ਹੋਵੋ, ਅਦੋਨ ਦੇ ਲੋਕੋ। ਊਜ਼ ਦੀ ਧਰਤੀ ਤੇ ਰਹਿਣ ਵਾਲੇ ਤੁਸੀਂ ਲੋਕੋ, ਖੁਸ਼ ਹੋਵੋ। ਪਰ ਚੇਤੇ ਰੱਖੋ, ਯਹੋਵਾਹ ਦੇ ਕਹਿਰ ਦਾ ਪਿਆਲਾ ਛੇਤੀ ਹੀ ਤੁਹਾਡੇ ਲਈ ਵੀ ਆਵੇਗਾ। ਜਦੋਂ ਤੁਸੀਂ ਸਜ਼ਾ ਦਾ ਉਹ ਪਿਆਲਾ ਪੀਵੋਂਗੇ, ਤੁਸੀਂ ਸ਼ਰਾਬੀ ਹੋ ਜਾਵੋਂਗੇ ਅਤੇ ਆਪਣੇ-ਆਪ ਨੂੰ ਨਿਰ-ਬਸਤਰ ਕਰ ਲਵੋਂਗੇ

22ਸੀਯੋਨ, ਤੇਰੀ ਸਜ਼ਾ ਪੂਰੀ ਹੋ ਗਈ ਹੈ। ਉਹ ਫ਼ੇਰ ਤੋਂ ਤੈਨੂੰ ਦੇਸ਼ ਨਿਕਾਲਾ ਨਹੀਂ ਦੇਵੇਗਾ। ਪਰ ਅਦੋਨ ਦੇ ਲੋਕੋ, ਯਹੋਵਾਹ ਤੁਹਾਡੇ ਪਾਪਾਂ ਦੀ ਸਜ਼ਾ ਦੇਵੇਗਾ। ਉਹ ਤੁਹਾਡੇ ਪਾਪ ਨੰਗੇ ਕਰ ਦੇਵੇਗਾ।

### ਯਹੋਵਾਹ ਅੱਗੇ ਇੱਕ ਪ੍ਰਾਰਥਨਾ

5 ਯਹੋਵਾਹ ਜੀ, ਜੋ ਸਾਡੇ ਨਾਲ ਵਾਪਰਿਆ, ਚੇਤੇ ਕਰੋ। ਤੱਕੋ ਅਤੇ ਸਾਡੇ ਨਿਰਾਦਰ ਨੂੰ ਵੇਖੋ।

2ਸਾਡੀ ਧਰਤੀ ਅਜਨਬੀਆਂ ਨੂੰ ਸੌਂਪ ਦਿੱਤੀ ਗਈ ਹੈ। ਸਾਡੇ ਘਰ ਵਿਦੇਸ਼ੀਆਂ ਦੇ ਹਵਾਲੇ ਕਰ ਦਿੱਤੇ ਗਏ ਨੇ।

3ਅਸੀਂ ਯਤੀਮ ਬਣ ਗਏ ਹਾਂ, ਸਾਡਾ ਪਿਤਾ ਨਹੀਂ ਰਿਹਾ! ਸਾਡੀਆਂ ਮਾਵਾਂ ਵਿਧਵਾ ਵਰਗੀਆਂ ਬਣ ਗਈਆਂ ਨੇ।

4ਪੀਣ ਲਈ ਪਾਣੀ ਵੀ ਸਾਨੂੰ ਮੁੱਲ ਲੈਣਾ ਪੈ ਰਿਹਾ। ਬਾਲਣ ਲਈ ਲੱਕੜ ਵੀ ਸਾਨੂੰ ਖਰੀਦਣੀ ਪੈ ਰਹੀ।

5ਅਸੀਂ ਆਪਣੀਆਂ ਗਰਦਨਾਂ ਤੇ ਜੂਲਾ ਪਾਉਣ ਲਈ ਮਜਬੂਰ ਹਾਂ। ਥੱਕ ਗਏ ਹਾਂ ਅਸੀਂ, ਅਤੇ ਆਰਾਮ ਨਹੀਂ ਮਿਲਦਾ ਅਸਾਂ ਨੂੰ।

6ਅਸੀਂ ਮਿਸਰ ਨਾਲ ਇੱਕ ਇਕਰਾਰਨਾਮਾ ਕੀਤਾ ਸੀ। ਅਸੀਂ ਕਾਫ਼ੀ ਰੋਟੀ ਪ੍ਰਾਪਤ ਕਰਨ ਲਈ, ਅਸੀਰੀਆਂ ਨਾਲ ਵੀ ਇੱਕ ਇਕਰਾਰਨਾਮਾ ਕੀਤਾ ਸੀ।

7ਸਾਡੇ ਪੁਰਖਿਆਂ ਨੇ ਤੁਹਾਡੇ ਖ਼ਿਲਾਫ਼ ਪਾਪ ਕੀਤਾ ਸੀ। ਹੁਣ
ਉਹ ਮਰ ਚੁੱਕੇ ਨੇ। ਹੁਣ ਅਸੀਂ ਉਨ੍ਹਾਂ ਦੇ ਪਾਪਾਂ ਬਦਲੇ ਦੁੱਖ ਭੋਗ
ਰਹੇ ਹਾਂ। 8ਗੁਲਾਮ ਸਾਡੇ ਸ਼ਾਸ਼ਕ ਬਣ ਗਏ ਹਨ। ਸਾਨੂੰ ਉਨ੍ਹਾਂ
ਕੋਲੋਂ ਕੋਈ ਨਹੀਂ ਬਚਾ ਸਕਦਾ।

9ਭੋਜਨ ਲਈ ਅਸੀਂ ਆਪਣੇ ਜੀਵਨ ਖਤਰੇ ਵਿੱਚ ਪਾਉਂਦੇ
ਹਾਂ। ਇੱਥੇ, ਮਾਰੂਥਲ ਅੰਦਰ ਤਲਵਾਰਧਾਰੀ ਲੋਕ ਨੇ।

10ਸਾਡੀ ਚਮੜੀ ਭੱਠੀ ਵਾਂਗ ਭਖਦੀ ਹੈ। ਭੁੱਖ ਕਾਰਣ, ਸਾਨੂੰ
ਤੇਜ਼ ਬੁਖਾਰ ਹੈ।

11ਦੁਸ਼ਮਣ ਨੇ ਸੀਯੋਨ ਦੀਆਂ ਔਰਤਾਂ ਦਾ ਬਲਾਤਕਾਰ ਕੀਤਾ।
ਉਨ੍ਹਾਂ ਨੇ ਯਹੂਦਾਹ ਦੇ ਸ਼ਹਿਰਾਂ ਅੰਦਰ ਔਰਤਾਂ ਦਾ ਬਲਾਤਕਾਰ
ਕੀਤਾ ਹੈ।

12ਦੁਸ਼ਮਣ ਨੇ ਸਾਡੇ ਰਾਜਕੁਮਾਰਾਂ ਨੂੰ ਫ਼ਾਂਸੀ ਚੜ੍ਹਾਇਆ ਉਨ੍ਹਾਂ
ਸਾਡੇ ਬਜ਼ੁਰਗਾਂ ਨੂੰ ਇੱਜ਼ਤ ਨਹੀਂ ਦਿੱਤੀ।

13ਦੁਸ਼ਮਣ ਨੇ ਸਾਡੇ ਜਵਾਨਾਂ ਤੋਂ ਚੱਕੀ ਤੇ ਆਟਾ ਪਿਸਵਾਇਆ।
ਸਾਡੇ ਜਵਾਨ ਲੱਕੜਾਂ ਦੇ ਭਾਰ ਹੇਠਾਂ ਡਗਮਗਾਂ ਗਏ।

14ਸਾਡੇ ਜ਼ਾਜਕਾਂ ਹੋਰ ਵਧੇਰੇ ਸ਼ਹਿਰ ਦੇ ਦਰਵਾਜ਼ਿਆਂ ਤੇ ਨਹੀਂ
ਬੈਠਦੇ। ਨੌਜਵਾਨ ਹੋਰ ਵਧੇਰੇ ਸੰਗੀਤ ਨਹੀਂ ਬਣਾਉਂਦੇ।

15ਸਾਡੇ ਦਿਲਾਂ ਵਿੱਚ ਹੁਣ ਖੁਸ਼ੀ ਨਹੀਂ ਹੈ ਸਾਡਾ ਨਾਚ ਮਰਿਆ
ਓਧਰ ਰੋਣ ਵਿੱਚ ਬਦਲ ਗਿਆ।

16ਸਾਡੇ ਸਿਰ ਤੋਂ ਤਾਜ ਉਤਰ ਗਿਆ ਹੈ ਸਾਡੇ ਵਾਸਤੇ ਬੁਰੀ
ਗੱਲਾਂ ਹੋਇਆਂ ਹੈ ਕਿਉਂ ਕਿ ਅਸੀਂ ਪਾਪ ਕੀਤੇ ਸੀ।

17ਇਨ੍ਹਾਂ ਗੱਲਾਂ ਕਰਕੇ ਸਾਡੇ ਦਿਲ ਬਿਮਾਰ ਹੋ ਗਏ ਹਨ ਸਾਡੀ
ਅੱਖੀਆਂ ਨੂੰ ਠੀਕ ਤਰ੍ਹਾਂ ਨਾਲ ਦਿਖਦਾ ਨਹੀਂ।

18ਸੀਯੋਨ ਦਾ ਪਹਾੜ ਇੱਕ ਉਜਾੜ ਬਣ ਗਿਆ ਹੈ ਲੂੰਬੜੀਆਂ
ਸੀਯੋਨ ਦੇ ਪਹਾੜ ਉੱਤੇ ਨੱਸਦੀਆਂ ਹਨ।

19ਪਰ ਤੁਸੀਂ, ਯਹੋਵਾਹ ਜੀ ਹਮੇਸ਼ਾ ਲਈ ਰਾਜ ਕਰੋ ਤੁਹਾਡੀ
ਰਾਜਿਆਂ ਵਾਲੀ ਕੁਰਸੀ ਹਮੇਸ਼ਾ ਲਈ ਰਹੇਗੀ।

20ਯਹੋਵਾਹ ਜੀ, ਤੁਸੀਂ ਸਾਨੂੰ ਹਮੇਸ਼ਾ ਲਈ ਭੁੱਲ ਗਏ ਹੋ ਤੁਸੀਂ
ਸਾਨੂੰ ਬਹੁਤ ਦੇਰ ਤੋਂ ਇਕੱਲਿਆਂ ਛੱਡ ਦਿੱਤਾ ਹੈ।

21ਯਹੋਵਾਹ ਜੀ, ਸਾਨੂੰ ਆਪਣੇ ਪਾਸ ਵਾਪਸ ਲੈਕੇ ਆਵੋ ਅਸੀਂ
ਖੁਸ਼ੀ ਨਾਲ ਤੁਹਾਡੇ ਕੋਲ ਵਾਪਸ ਆ ਜਾਵਾਂਗੇ ਸਾਡੀ ਜ਼ਿੰਦਗੀ
ਪਹਿਲਾਂ ਵਰਗੀ ਹੀ ਬਣਾ ਦਿਓ।

22ਤੂੰ ਸਾਡੇ ਉੱਤੇ ਬਹੁਤ ਗੁੱਸੇ ਸੀ। ਕੀ ਤੂੰ ਸਾਨੂੰ ਪੂਰੀ ਤਰ੍ਹਾਂ
ਨਾਮੰਜ਼ੂਰ ਕਰ ਦਿੱਤਾ ਹੈ।

# ਹਿਜ਼ਕੀਏਲ

## ਭੂਮਿਕਾ

1 1-3ਮੈਂ ਬੂਜ਼ੀ ਦਾ ਪੁੱਤਰ ਜਾਜਕ ਹਿਜ਼ਕੀਏਲ ਹਾਂ। ਮੈਨੂੰ ਬਾਬਲ
ਵਿੱਚ ਕਬਾਰ ਨਹਿਰ ਲਾਗੇ ਦੇਸ ਨਿਕਾਲਾ ਮਿਲਿਆ ਸੀ।
ਜਦੋਂ ਆਸਮਾਨ ਫ਼ਟ ਗਏ ਅਤੇ ਮੈਂ ਪਰਮੇਸ਼ੁਰ ਦੇ ਦਰਸ਼ਨ ਵੇਖੇ।
ਇਹ ਗੱਲ ਤੇਰਵੇਂ ਵਰ੍ਹੇ ਦੇ ਚੌਥੇ ਮਹੀਨੇ ਦੇ ਪੰਜਵੇਂ ਦਿਨ ਦੀ ਹੈ।
ਰਾਜੇ ਯਹੋਯਾਕੀਨ ਦੇ ਦੇਸ਼ ਵਿੱਚੋਂ ਦੇਸ ਨਿਕਾਲੇ ਦੇ ਪੰਜਵੇਂ
ਵਰ੍ਹੇ ਵਿੱਚ ਮਹੀਨੇ ਦੇ ਪੰਜਵੇਂ ਦਿਨ ਹਿਜ਼ਕੀਏਲ ਨੂੰ ਯਹੋਵਾਹ ਦਾ
ਸ਼ਬਦ ਮਿਲਿਆ। ਉਸ ਥਾਵੇਂ ਯਹੋਵਾਹ ਦੀ ਸ਼ਕਤੀ ਉਸ ਉੱਤੇ
ਆਈ।

### ਯਹੋਵਾਹ ਦਾ ਰਥ – ਪਰਮੇਸ਼ੁਰ ਦਾ ਤਖਤ

4ਮੈਂ (ਹਿਜ਼ਕੀਏਲ) ਉੱਤਰ ਵੱਲੋਂ ਇੱਕ ਵੱਡਾ ਤੂਫ਼ਾਨ
ਆਉਂਦਿਆਂ ਦੇਖਿਆ। ਇੱਕ ਤੇਜ਼ ਹਵਾ ਵਾਲਾ ਇੱਕ ਵੱਡਾ ਬੱਦਲ
ਸੀ, ਅਤੇ ਇਸ ਵਿੱਚੋਂ ਅੱਗ ਚਮਕ ਰਹੀ ਸੀ। ਇਸਦੇ ਸਾਰੇ ਪਾਸੇ
ਰੌਸ਼ਨੀ ਲਿਸ਼ਕ ਰਹੀ ਸੀ ਅਤੇ ਇਸਦੇ ਅੰਦਰੋਂ ਕੁਝ ਗਰਮ ਧਾਤ
ਜਿਹਾ ਅੱਗ ਵਿਚ ਭਖ ਰਿਹਾ ਸੀ। 5ਬੱਦਲ ਦੇ ਅੰਦਰ, ਚਾਰ
ਜਾਨਵਰ ਸਨ ਜਿਹੜੇ ਬੰਦਿਆਂ ਵਰਗੇ ਦਿਖਾਈ ਦਿੰਦੇ ਸਨ।
6ਪਰ ਹਰੇਕ ਜਾਨਵਰ ਦੇ ਚਾਰ ਮੂੰਹ ਅਤੇ ਚਾਰ ਖੰਭ ਸਨ। 7ਉਨ੍ਹਾਂ
ਦੀਆਂ ਲੱਤਾਂ ਸਿੱਧੀਆਂ ਸਨ। ਉਨ੍ਹਾਂ ਦੇ ਪੈਰ ਗਾਂ ਦੇ ਪੈਰਾਂ ਵਰਗੇ
ਦਿਖਾਈ ਦਿੰਦੇ ਸਨ। ਅਤੇ ਉਹ ਲਿਸ਼ਕਾਏ ਹੋਏ ਪਿੱਤਲ ਵਾਂਗ
ਚਮਕਦੇ ਸਨ। 8ਉਨ੍ਹਾਂ ਦੇ ਖੰਭਾਂ ਹੇਠਾਂ ਮਨੁੱਖੀ ਬਾਹਾਂ ਸਨ। ਓਥੇ
ਚਾਰ ਜਾਨਵਰ ਸਨ। ਅਤੇ ਹਰ ਜਾਨਵਰ ਦੇ ਚਾਰ ਮੂੰਹ ਅਤੇ
ਚਾਰ ਖੰਭ ਸਨ। ਖੰਭ ਇੱਕ ਦੂਸਰੇ ਨਾਲ ਛੂੰਹਦੇ ਸਨ। ਹਿਲਣ
ਸਮੇਂ ਜਾਨਵਰ ਮੁੜਦੇ ਨਹੀਂ ਸਨ। 9ਉਹ ਉਸ ਦਿਸ਼ਾ ਵੱਲ ਤੁਰੇ
ਜਿੱਧਰ ਉਹ ਤੱਕ ਰਹੇ ਸਨ।
10ਹਰ ਜਾਨਵਰ ਦੇ ਚਾਰ ਮੂੰਹ ਸਨ। ਉਨ੍ਹਾਂ ਦੇ ਅੱਗੇ ਮਨੁੱਖ
ਦਾ ਚਿਹਰਾ ਸੀ। ਸੱਜੇ ਪਾਸੇ ਸ਼ੇਰ ਦਾ ਚਿਹਰਾ ਸੀ। ਖੱਬੇ ਪਾਸੇ
ਬਲਦ ਦਾ ਚਿਹਰਾ ਸੀ ਅਤੇ ਪਿਛਲਾ ਪਾਸਾਂ ਬਾਜ਼ ਦਾ ਚਿਹਰਾ
ਸੀ। 11ਜਾਨਵਰਾਂ ਦੇ ਖੰਭ ਉਨ੍ਹਾਂ ਦੇ ਉੱਪਰ ਵੱਲ ਫ਼ੈਲੇ ਹੋਏ ਹਨ।
ਆਪਣੇ ਦੋ ਖੰਭਾਂ ਨਾਲ ਹਰ ਜਾਨਵਰ ਆਪਣੇ ਨੇੜੇ ਦੇ ਜਾਨਵਰਾਂ
ਨੂੰ ਛੁਹੰਦਾ ਸੀ ਅਤੇ ਆਪਣੇ ਦੂਸਰੇ ਦੋ ਖੰਭਾਂ ਨਾਲ ਉਹ ਆਪਣੇ
ਸ਼ਰੀਰ ਨੂੰ ਢਕਦਾ ਸੀ। 12ਹਰ ਜਾਨਵਰ ਆਪਣੀ ਤੱਕਣ ਵਾਲੀ
ਦਿਸ਼ਾ ਵੱਲ ਤੁਰਿਆ। ਉਹ ਉੱਥੇ ਹੀ ਗਏ ਜਿੱਥੇ ਹਵਾ ਉਨ੍ਹਾਂ ਨੂੰ ਲੈ
ਗਈ। ਪਰ ਉਹ ਹਿਲਣ ਸਮੇਂ ਮੁੜੇ ਨਹੀਂ। 13ਜਾਨਵਰ ਇੰਝ
ਦਿਖਾਈ ਦਿੰਦੇ ਸਨ।
ਜਾਨਵਰਾਂ ਦੇ ਵਿਚਕਾਰਲੀ ਜਗ੍ਹਾ ਜਿਹੜੀ ਅੱਗ ਦੇ ਮਘਦੇ
ਕੋਲਿਆਂ ਵਾਂਗ ਦਿਖਾਈ ਦਿੰਦੀ ਸੀ ਅੱਗ ਜਾਨਵਰਾਂ ਦੇ ਦਰਮਿਆਨ
ਫ਼ਿਰਦੀਆਂ ਹੋਈਆਂ ਛੋਟੀਆਂ ਮਸਾਲਾਂ ਵਾਂਗ ਸੀ। ਅੱਗ ਤੇਜ਼ ਚਮਕ
ਵਾਲੀ ਸੀ ਅਤੇ ਇਸ ਵਿੱਚੋਂ ਬਿਜਲੀ ਲਿਸ਼ਕ ਰਹੀ ਸੀ! 14ਜਾਨਵਰ
ਅੱਗੇ ਪਿੱਛੇ ਦੌੜਦੇ ਸਨ – ਬਿਜਲੀ ਦੀ ਤੇਜ਼ੀ ਨਾਲ!
15-16ਮੈਂ ਉਨ੍ਹਾਂ ਜਾਨਵਰਾਂ ਵੱਲ ਦੇਖ ਰਿਹਾ ਸਾਂ ਜਦੋਂ ਮੇਰਾ
ਚਾਰ ਪਹੀਆਂ ਵੱਲ ਧਿਆਨ ਗਿਆ ਜਿਹੜੇ ਧਰਤੀ ਨੂੰ ਛੂਹੰਦੇ
ਸਨ। ਹਰ ਜਾਨਵਰ ਦੇ ਇੱਕ ਪਹੀਆ ਲੱਗਿਆ ਹੋਇਆ ਸੀ।
ਸਾਰੇ ਪਹੀਏ ਇੱਕੋ ਜਿਹੇ ਦਿਖਾਈ ਦਿੰਦੇ ਸਨ। ਪਹੀਏ ਇਸ ਤਰ੍ਹਾਂ
ਦਿਖਾਈ ਦਿੰਦੇ ਸਨ ਜਿਵੇਂ ਉਹ ਕਿਸੇ ਸਾਫ਼ ਪੀਲੇ ਜਵਾਹਰ ਨਾਲ
ਬਣਾਏ ਗਏ ਹੋਣ। ਉਹ ਇਸ ਤਰ੍ਹਾਂ ਦਿਖਾਈ ਦਿੰਦੇ ਸਨ ਜਿਵੇਂ
ਪਹੀਏ ਅੰਦਰ ਇੱਕ ਹੋਰ ਪਹੀਆ ਹੋਵੇ। 17ਪਹੀਏ ਹਰ ਦਿਸ਼ਾ
ਵੱਲ ਹਿੱਲ ਸਕਦੇ ਸਨ। ਪਰ ਚੱਲਣ ਸਮੇਂ, ਜਾਨਵਰ ਮੁੜਦੇ
ਨਹੀਂ ਸਨ!
18ਪਹੀਆਂ ਦੇ ਚੱਕੇ ਲੰਮੇ ਅਤੇ ਡਰਾਉਣੇ ਸਨ। ਚਹੁੰਆਂ ਪਹੀਆਂ
ਦੇ ਚੱਕੇ ਲੰਮੇ ਅਤੇ ਭੈਭੀਤ ਕਰਨ ਵਾਲੇ ਸਨ! ਚਹੁੰਆਂ ਚੱਕਿਆਂ ਦੇ
ਸਾਰੇ ਪਾਸੇ ਅੱਖਾਂ ਸਨ।
19ਪਹੀਏ ਹਮੇਸ਼ਾ ਜਾਨਵਰਾਂ ਨਾਲ ਹੀ ਹਿਲਦੇ ਸਨ। ਜੇ
ਜਾਨਵਰ ਹਵਾ ਵਿੱਚ ਉੱਚੇ ਜਾਂਦੇ ਪਹੀਏ ਵੀ ਉਨ੍ਹਾਂ ਦੇ ਨਾਲ
ਜਾਂਦੇ ਸਨ। 20ਉਹ ਉਧਰ ਹੀ ਜਾਂਦੇ ਸਨ ਜਿੱਧਰ ਹਵਾ ਉਨ੍ਹਾਂ ਨੂੰ
ਲੈ ਜਾਂਦੀ ਸੀ, ਅਤੇ ਪਹੀਏ ਵੀ ਨਾਲ ਹੀ ਜਾਂਦੇ ਸਨ। ਕਿਉਂ ਕਿ
ਜਾਨਵਰਾਂ ਦੀ ਹਵਾ ਪਹੀਆਂ ਅੰਦਰ ਸੀ। 21ਇਸ ਲਈ ਜੇ ਜਾਨਵਰ
ਹਿਲਦੇ ਸਨ ਤਾਂ ਪਹੀਏ ਵੀ ਹਿਲਦੇ ਸਨ। ਜੇ ਜਾਨਵਰ ਖਲੋ
ਜਾਂਦੇ ਸਨ ਤਾਂ ਪਹੀਏ ਵੀ ਰੁਕ ਜਾਂਦੇ ਸਨ। ਜੇ ਪਹੀਏ ਹਵਾ ਵਿੱਚ
ਉੱਚੇ ਜਾਂਦੇ, ਤਾਂ ਜਾਨਵਰ ਵੀ ਉਨ੍ਹਾਂ ਦੇ ਨਾਲ ਜਾਂਦੇ ਸਨ। ਕਿਉਂ
ਕਿ ਪਹੀਆਂ ਅੰਦਰ ਹਵਾ ਸੀ।
22ਜਾਨਵਰਾਂ ਦੇ ਸਿਰਾਂ ਉੱਪਰ ਬੜੀ ਅਜੀਬ ਚੀਜ਼ ਸੀ। ਇਹ
ਇਸ ਤਰ੍ਹਾਂ ਸੀ ਜਿਵੇਂ ਕੋਈ ਪਿਆਲਾ ਮੂਧਾ ਕੀਤਾ ਗਿਆ ਹੋਵੇ।
ਅਤੇ ਪਿਆਲਾ ਬਲੌਰ ਵਾਂਗ ਪਾਰਦਰਸ਼ੀ ਸੀ। 23ਇਸ ਪਿਆਲੇ
ਹੇਠਾਂ ਹਰ ਜਾਨਵਰ ਦੇ ਖੰਭ ਆਪਣੇ ਨਾਲ ਲਗਦੇ ਜਾਨਵਰਾਂ
ਤੀਕ ਪਹੁੰਚਦੇ ਸਨ। ਦੋ ਖੰਭ ਇੱਕ ਪਾਸੇ ਵੱਲ ਫ਼ੈਲੇ ਹੋਏ ਸਨ ਅਤੇ
ਦੋ ਖੰਭ ਦੂਸਰੇ ਪਾਸੇ ਵੱਲ, ਇਸਦੇ ਸ਼ਰੀਰ ਨੂੰ ਕੱਜਦੇ ਹੋਏ।
24ਫ਼ੇਰ ਮੈਂ ਖੰਭਾਂ ਦੀ ਸਰਸਰਾਹਟ ਸੁਣੀ। ਹਰ ਵਾਰੀ ਜਦੋਂ
ਉਹ ਜਾਨਵਰ ਹਿਲਦੇ ਸਨ, ਉਨ੍ਹਾਂ ਦੇ ਖੰਭ ਬਹੁਤ ਉੱਚੀ ਆਵਾਜ਼
ਕਰਦੇ ਸਨ। ਉਹ ਪਾਣੀ ਦੇ ਹੜ੍ਹ ਵਰਗੀ ਆਵਾਜ਼ ਕਰਦੇ ਸਨ।

ਉਹ ਪਰਮੇਸ਼ੁਰ ਸਰਬ ਸ਼ਕਤੀਮਾਨ ਵਾਂਗ ਸ਼ੋਰੀਲੇ ਸਨ। ਉਹ ਇੱਕ ਫ਼ੌਜ ਵਾਂਗ ਜਾਂ ਲੋਕਾਂ ਦੀ ਭੀੜ ਵਾਂਗ ਸ਼ੋਰੀਲੇ ਸਨ ਅਤੇ ਜਦੋਂ ਉਹ ਜਾਨਵਰ ਹਿਲਣੋ ਹਟ ਜਾਂਦੇ ਸਨ, ਉਹ ਆਪਣੇ ਖੰਭਾਂ ਨੂੰ ਆਪਣੇ ਪਾਸਿਆਂ ਤੇ ਸੁੱਟ ਲੈਂਦੇ ਸਨ।

25ਜਾਨਵਰਾਂ ਨੇ ਹਿਲਣਾ ਬੰਦ ਕਰ ਦਿੱਤਾ ਅਤੇ ਆਪਣੇ ਖੰਭ ਹੇਠਾਂ ਕਰ ਲਏ। ਅਤੇ ਇੱਕ ਹੋਰ ਉੱਚੀ ਆਵਾਜ਼ ਆਈ। ਇਹ ਆਵਾਜ਼ ਉਨ੍ਹਾਂ ਦੇ ਸਿਰ ਉਤਲੇ ਪਿਆਲੇ ਤੋਂ ਉੱਠੀ। 26ਉਸ ਪਿਆਲੇ ਦੇ ਸਿਖਰ ਉੱਤੇ ਇੱਕ ਚੀਜ਼ ਸੀ ਜਿਹੜੀ ਤਖਤ ਵਰਗੀ ਦਿਖਾਈ ਦਿੰਦੀ ਸੀ। ਇਹ ਨੀਲਮ ਦੇ ਪੱਥਰ ਵਰਗੀ ਨੀਲੀ ਸੀ। ਅਤੇ ਕੋਈ ਚੀਜ਼ ਸੀ ਜਿਹੜੀ ਉਸ ਤਖਤ ਉੱਤੇ ਬੈਠੇ ਬੰਦੇ ਵਰਗੀ ਦਿਖਾਈ ਦਿੰਦੀ ਸੀ! 27ਮੈਂ ਉਸਤੇ ਉਸਦੀ ਕਮਰ ਤੋਂ ਉਤਾਂਹ ਵੱਲ ਦੇਖਿਆ। ਉਹ ਗਰਮ ਧਾਤ ਵਾਂਗ ਦਿਖਾਈ ਦਿੰਦਾ ਸੀ। ਇਸ ਤਰ੍ਹਾਂ ਦਿਖਾਈ ਦਿੰਦਾ ਸੀ ਜਿਵੇਂ ਉਸਦੇ ਸਾਰੀ ਪਾਸੀਂ ਅੱਗ ਹੋਵੇ! ਅਤੇ ਮੈਂ ਉਸ ਵੱਲ ਕਮਰ ਤੋਂ ਹੇਠਾਂ ਦੇਖਿਆ। ਇਸ ਤਰ੍ਹਾਂ ਦਿਖਾਈ ਦਿੰਦਾ ਸੀ ਜਿਵੇਂ ਉਸਦੇ ਆਲੇ-ਦੁਆਲੇ ਅੱਗ ਦੀ ਚਮਕ ਹੋਵੇ। 28ਉਸਦੇ ਆਲੇ-ਦੁਆਲੇ ਚਮਕਦੀ ਅੱਗ ਬੱਦਲ ਵਿਚਲੀ ਸਤਰੰਗੀ ਪੀਂਘ ਵਰਗੀ ਸੀ। ਇਹ ਯਹੋਵਾਹ ਦਾ ਪਰਤਾਪ ਸੀ। ਜਿਵੇਂ ਹੀ ਮੈਂ ਇਸਨੂੰ ਦੇਖਿਆ, ਮੈਂ ਧਰਤੀ ਤੇ ਡਿੱਗ ਪਿਆ। ਮੈਂ ਧਰਤੀ ਵੱਲ ਆਪਣਾ ਮੂੰਹ ਕਰਕੇ ਝੁਕ ਗਿਆ। ਫ਼ੇਰ ਮੈਂ ਆਪਣੇ ਨਾਲ ਗੱਲ ਕਰਦੀ ਇੱਕ ਆਵਾਜ਼ ਸੁਣੀ।

2 ਆਵਾਜ਼ ਨੇ ਆਖਿਆ, "ਆਦਮੀ ਦੇ ਪੁੱਤਰ* , ਉੱਠ ਕੇ ਖਲੋ ਜਾ ਅਤੇ ਮੈਂ ਤੇਰੇ ਨਾਲ ਗੱਲ ਕਰਾਂਗਾ।"

2ਫ਼ੇਰ ਇੱਕ ਹਵਾ ਵਗੀ ਅਤੇ ਮੈਨੂੰ ਚੁੱਕ ਕੇ ਪੈਰਾਂ ਤੇ ਖੜਾ ਕਰ ਦਿੱਤਾ। ਅਤੇ ਮੈਂ ਉਸ ਵਿਅਕਤੀ (ਪਰਮੇਸ਼ੁਰ) ਨੂੰ ਸੁਣਿਆ ਜਿਸਨੇ ਮੇਰੇ ਨਾਲ ਗੱਲ ਕੀਤੀ ਸੀ। 3ਉਸਨੇ ਮੈਨੂੰ ਆਖਿਆ, "ਆਦਮੀ ਦੇ ਪੁੱਤਰ, ਮੈਂ ਤੈਨੂੰ ਇਸਰਾਏਲ ਦੇ ਪਰਿਵਾਰ ਨਾਲ ਗੱਲ ਕਰਨ ਲਈ ਭੇਜ ਰਿਹਾ ਹਾਂ। ਉਹ ਲੋਕ ਬਹੁਤ ਵਾਰੀ ਮੇਰੇ ਵਿਰੁੱਧ ਹੋਏ। ਅਤੇ ਉਨ੍ਹਾਂ ਦੇ ਪੁਰਖੇ ਮੇਰੇ ਵਿਰੁੱਧ ਹੋਏ। ਉਨ੍ਹਾਂ ਨੇ ਮੇਰੇ ਵਿਰੁੱਧ ਬਹੁਤ ਵਾਰੀ ਪਾਪ ਕੀਤਾ ਹੈ – ਅਤੇ ਉਹ ਅੱਜ ਦਿਨ ਤੱਕ ਵੀ ਮੇਰੇ ਖਿਲਾਫ਼ ਪਾਪ ਕਰੀ ਜਾ ਰਹੇ ਹਨ। 4ਮੈਂ ਤੈਨੂੰ ਉਨ੍ਹਾਂ ਲੋਕਾਂ ਨਾਲ ਗੱਲ ਕਰਨ ਲਈ ਭੇਜ ਰਿਹਾ ਹਾਂ। ਪਰ ਉਹ ਬਹੁਤ ਜ਼ਿੱਦੀ ਹਨ। ਉਹ ਬਹੁਤ ਸਖ਼ਤ ਦਿਲ ਹਨ। ਪਰ ਤੂੰ ਉਨ੍ਹਾਂ ਨਾਲ ਜ਼ਰੂਰ ਗੱਲ ਕਰੀਂ। ਤੂੰ ਇਹ ਜ਼ਰੂਰ ਆਖੀਂ, 'ਯਹੋਵਾਹ ਸਾਡਾ ਪ੍ਰਭੂ, ਇਹ ਗੱਲਾਂ ਆਖਦਾ ਹੈ।' 5ਪਰ ਉਹ ਲੋਕ ਤੇਰੀ ਗੱਲ ਨਹੀਂ ਸੁਣਨਗੇ। ਉਹ ਮੇਰੇ ਵਿਰੁੱਧ ਪਾਪ ਕਰਨ ਤੋਂ ਨਹੀਂ ਹਟਣਗੇ। ਕਿਉਂ ਕਿ ਉਹ ਲੋਕ ਬਹੁਤ ਵਿਦਰੋਹੀ ਹਨ – ਉਹ ਹਮੇਸ਼ਾ ਮੇਰੇ ਵਿਰੁੱਧ ਹੋ ਜਾਂਦੇ ਹਨ। ਪਰ ਤੂੰ ਉਨ੍ਹਾਂ ਨੂੰ ਇਹ ਗੱਲਾਂ ਜ਼ਰੂਰ ਆਖੀਂ ਤਾਂ ਜੋ ਉਹ ਜਾਣ ਲੈਣ ਕਿ ਉਨ੍ਹਾਂ ਦੇ ਦਰਮਿਆਨ ਇੱਕ ਨਬੀ ਰਹਿੰਦਾ ਹੈ।

6"ਆਦਮੀ ਦੇ ਪੁੱਤਰ, ਉਨ੍ਹਾਂ ਲੋਕਾਂ ਤੋਂ ਭੈਭੀਤ ਨਾ ਹੋਵੀਂ। ਉਨ੍ਹਾਂ ਦੀਆਂ ਆਖੀਆਂ ਗੱਲਾਂ ਤੋਂ ਭੈਭੀਤ ਨਾ ਹੋਵੀਂ। ਇਹ ਸੱਚ ਹੈ ਕਿ ਉਹ ਤੇਰੇ ਖਿਲਾਫ਼ ਹੋ ਜਾਣਗੇ ਅਤੇ ਤੈਨੂੰ ਨੁਕਸਾਨ ਪੁਚਾਉਣ ਦੀ ਕੋਸ਼ਿਸ਼ ਕਰਨਗੇ। ਉਹ ਕੰਡਿਆਂ ਵਰਗੇ ਹੋਣਗੇ। ਤੂੰ ਸੋਚੇਂਗਾ ਜਿਵੇਂ ਤੂੰ ਬਿਛੂਆਂ ਦੇ ਦਰਮਿਆਨ ਰਹਿ ਰਿਹਾ ਹੈ। ਪਰ ਉਨ੍ਹਾਂ ਦੀਆਂ ਆਖੀਆਂ ਗੱਲਾਂ ਤੋਂ ਭੈਭੀਤ ਨਾ ਹੋਵੀਂ। ਉਹ ਵਿਦਰੋਹੀ ਬੰਦੇ ਹਨ। ਪਰ ਉਨ੍ਹਾਂ ਤੋਂ ਭੈਭੀਤ ਨਾ ਹੋਵੀ। 7ਤੂੰ ਉਨ੍ਹਾਂ ਨੂੰ ਉਹ ਗੱਲਾਂ ਜ਼ਰੂਰ ਆਖੀਂ ਜੋ ਮੈਂ ਤੈਨੂੰ ਦੱਸਦਾ ਹਾਂ। ਮੈਂ ਜਾਣਦਾ ਹਾਂ ਕਿ ਉਹ ਤੇਰੀ ਗੱਲ ਨਹੀਂ ਸੁਣਨਗੇ। ਅਤੇ ਉਹ ਮੇਰੇ ਵਿਰੁੱਧ ਪਾਪ ਕਰਨ ਤੋਂ ਨਹੀਂ ਹਟਣਗੇ! ਕਿਉਂ? ਕਿਉਂ ਕਿ ਉਹ ਵਿਦਰੋਹੀ ਬੰਦੇ ਹਨ।

8"ਆਦਮੀ ਦੇ ਪੁੱਤਰ ਤੂੰ ਉਨ੍ਹਾਂ ਗੱਲਾਂ ਨੂੰ ਧਿਆਨ ਨਾਲ ਜ਼ਰੂਰ ਸੁਣ ਜੋ ਮੈਂ ਤੈਨੂੰ ਆਖਦਾ ਹਾਂ। ਉਨ੍ਹਾਂ ਵਿਦਰੋਹੀ ਬੰਦਿਆਂ ਵਾਂਗ ਮੇਰੇ ਵਿਰੁੱਧ ਨਾ ਹੋ ਜਾਵੀਂ। ਆਪਣਾ ਮੂੰਹ ਖੋਲ੍ਹ ਅਤੇ (ਉਨ੍ਹਾਂ ਸ਼ਬਦਾਂ ਨੂੰ ਪ੍ਰਵਾਨ ਕਰ ਜੋ ਮੈਂ ਤੈਨੂੰ ਦਿੰਦਾ ਹਾਂ ਅਤੇ ਫ਼ੇਰ ਉਹੀ ਸ਼ਬਦ ਉਨ੍ਹਾਂ ਲੋਕਾਂ ਨੂੰ ਸੁਣਾਈਂ) ਇਨ੍ਹਾਂ ਸ਼ਬਦਾਂ ਨੂੰ ਖਾ ਲੈ।"

9ਫ਼ੇਰ ਮੈਂ (ਹਿਜ਼ਕੀਏਲ) ਆਪਣੇ ਵੱਲ ਵੱਧਦਾ ਹੋਇਆ ਇੱਕ ਬਾਜ਼ੂ ਦੇਖਿਆ। ਇਸਨੇ ਇੱਕ ਪੱਤਰੀ ਫ਼ੜੀ ਹੋਈ ਸੀ ਜਿਸ ਉੱਤੇ ਸ਼ਬਦ ਲਿਖੇ ਹੋਏ ਸਨ। 10ਮੈਂ ਸੂਚੀ ਪੱਤਰ ਨੂੰ ਖੋਲ੍ਹਿਆ ਅਤੇ ਉੱਥੇ ਅੱਗੇ ਅਤੇ ਪਿੱਛੇ ਸ਼ਬਦ ਲਿਖੇ ਹੋਏ ਸਨ। ਓਥੇ ਹਰ ਤਰ੍ਹਾਂ ਦੇ ਸੋਗੀ ਗੀਤ, ਸੋਗੀ ਕਹਾਣੀਆਂ ਅਤੇ ਚੇਤਾਵਨੀਆਂ ਸਨ।

3 ਪਰਮੇਸ਼ੁਰ ਨੇ ਮੈਨੂੰ ਆਖਿਆ, "ਆਦਮੀ ਦੇ ਪੁੱਤਰ, ਜੋ ਤੂੰ ਦੇਖਦਾ ਹੈਂ ਉਸਨੂੰ ਖਾ ਜਾ। ਇਸ ਪੱਤਰੀ ਨੂੰ ਖਾ ਜਾ, ਅਤੇ ਫ਼ੇਰ ਜਾਕੇ ਇਹ ਗੱਲਾਂ ਇਸਰਾਏਲ ਦੇ ਪਰਿਵਾਰ ਨੂੰ ਦੱਸ।"

2ਇਸ ਲਈ ਮੈਂ ਆਪਣਾ ਮੂੰਹ ਖੋਲ੍ਹਿਆ ਅਤੇ ਪੱਤਰੀ ਨੂੰ ਆਪਣੇ ਮੂੰਹ ਵਿੱਚ ਰੱਖ ਲਿਆ। 3ਫ਼ੇਰ ਪਰਮੇਸ਼ੁਰ ਨੇ ਆਖਿਆ, "ਆਦਮੀ ਦੇ ਪੁੱਤਰ, ਮੈਂ ਤੈਨੂੰ ਇਹ ਪੱਤਰੀ ਦੇ ਰਿਹਾ ਹਾਂ। ਇਸਨੂੰ ਨਿਗਲ ਲੈ! ਇਸ ਪੱਤਰੀ ਨੂੰ ਆਪਣੇ ਸ਼ਰੀਰ ਵਿੱਚ ਭਰ ਜਾਣ ਦੇ।"

ਇਸ ਲਈ ਮੈਂ ਪੱਤਰੀ ਖਾ ਲਈ। ਇਹ ਮੇਰੇ ਮੂੰਹ ਵਿੱਚ ਸ਼ਹਿਦ ਵਰਗੀ ਮਿੱਠੀ ਲੱਗੀ ਸੀ।

4ਫ਼ੇਰ ਪਰਮੇਸ਼ੁਰ ਨੇ ਮੈਨੂੰ ਆਖਿਆ, "ਆਦਮੀ ਦੇ ਪੁੱਤਰ, ਇਸਰਾਏਲ ਦੇ ਪਰਿਵਾਰ ਵੱਲ ਜਾ। ਉਨ੍ਹਾਂ ਨੂੰ ਮੇਰੇ ਸ਼ਬਦ ਸੁਣਾ। 5ਮੈਂ ਤੈਨੂੰ ਕਿਸੇ ਵਿਦੇਸ਼ੀਆਂ ਕੋਲ ਨਹੀਂ ਭੇਜ ਰਿਹਾ ਜਿਹੜੇ ਤੈਨੂੰ ਸਮਝ ਨਹੀਂ ਸਕਦੇ। ਤੈਨੂੰ ਕਿਸੇ ਹੋਰ ਭਾਸ਼ਾ ਨੂੰ ਸਿੱਖਣ ਦੀ ਲੋੜ ਨਹੀਂ! ਮੈਂ ਤੈਨੂੰ ਇਸਰਾਏਲ ਦੇ ਪਰਿਵਾਰ ਵੱਲ ਭੇਜ ਰਿਹਾ ਹਾਂ! 6ਮੈਂ ਤੈਨੂੰ ਉਨ੍ਹਾਂ ਭਿੰਨ-ਭਿੰਨ ਦੇਸਾਂ ਵੱਲ ਨਹੀਂ ਭੇਜ ਰਿਹਾ ਜਿੱਥੇ ਲੋਕ ਅਜਿਹੀ ਭਾਸ਼ਾ ਬੋਲਦੇ ਨੇ ਜਿਸਨੂੰ ਤੂੰ ਸਮਝ ਨਹੀਂ ਸਕਦਾ। ਜੇ ਤੂੰ ਉਨ੍ਹਾਂ ਲੋਕਾਂ ਕੋਲ ਜਾ ਕੇ ਉਨ੍ਹਾਂ ਨਾਲ ਗੱਲ ਕੀਤੀ ਤਾਂ ਉਹ ਤੇਰੀ ਆਖੀ ਹੋਈ ਗੱਲ ਨੂੰ ਨਹੀਂ ਸੁਣਨਗੇ। 7ਨਹੀਂ! ਮੈਂ ਤੈਨੂੰ ਇਸਰਾਏਲ ਦੇ ਪਰਿਵਾਰ ਵੱਲ ਭੇਜ ਰਿਹਾ ਹਾਂ। ਸਿਰਫ਼, ਉਨ੍ਹਾਂ ਲੋਕਾਂ ਦੇ ਦਿਲ ਹੀ ਸਖ਼ਤ ਹਨ– ਉਹ ਬਹੁਤ ਜ਼ਿੱਦੀ ਨੇ। ਅਤੇ ਇਸਰਾਏਲ ਦੇ ਲੋਕ ਤੈਨੂੰ ਸੁਣਨ ਤੋਂ ਇਨਕਾਰ ਕਰਨਗੇ। ਉਹ ਮੈਨੂੰ ਸੁਣਨਾ ਨਹੀਂ ਚਾਹੁੰਦੇ? 8ਪਰ ਮੈਂ ਤੈਨੂੰ ਉਨ੍ਹਾਂ ਜਿੰਨਾ ਹੀ ਜ਼ਿੱਦੀ ਬਣਾ ਦਿਆਂਗਾ। ਤੇਰਾ ਸਿਰ ਵੀ ਉਨ੍ਹਾਂ ਵਰਗਾ ਹੀ ਪੱਕਾ ਹੋਵੇਗਾ! 9ਹੀਰਾ ਪੱਥਰ ਨਾਲੋਂ ਸਖ਼ਤ ਹੁੰਦਾ ਹੈ। ਇਸੇ ਤਰ੍ਹਾਂ ਤੇਰਾ ਸਿਰ ਉਨ੍ਹਾਂ ਦੇ ਸਿਰ ਨਾਲੋਂ ਪਕੇਰਾ ਹੋਵੇਗਾ! ਤੂੰ ਹੋਰ ਵਧੇਰੇ ਜ਼ਿੱਦੀ

---

**ਆਦਮੀ ਦੇ ਪੁੱਤਰ** ਆਮ ਤੌਰ ਤੇ ਇਹ ਸਿਰਫ਼ "ਵਿਅਕਤੀ" ਜਾਂ, "ਮਨੁੱਖ" ਕਹਿਣ ਧਾ ਤਰੀਕਾ ਹੈ। ਪਰ ਓਥੇ ਇਹ, ਏਜ਼ੇਕੀਏਲ ਲਈ ਟਾਈਟਲ ਹੈ।

ਹੋਵੇਂਗਾ, ਇਸ ਲਈ ਤੂੰ ਉਨ੍ਹਾਂ ਲੋਕਾਂ ਤੋਂ ਭੈਭੀਤ ਨਹੀਂ ਹੋਵੇਂਗਾ। ਤੂੰ ਉਨ੍ਹਾਂ ਲੋਕਾਂ ਤੋਂ ਭੈਭੀਤ ਨਹੀਂ ਹੋਵੇਂਗਾ ਜਿਹੜੇ ਹਮੇਸ਼ਾ ਮੇਰੇ ਖਿਲਾਫ਼ ਹੋ ਜਾਂਦੇ ਨੇ।"

10ਫ਼ੇਰ ਪਰਮੇਸ਼ੁਰ ਨੇ ਮੈਨੂੰ ਆਖਿਆ, "ਆਦਮੀ ਦੇ ਪੁੱਤਰ, ਤੈਨੂੰ ਉਨ੍ਹਾਂ ਸਾਰੇ ਸ਼ਬਦਾਂ ਨੂੰ ਜ਼ਰੂਰ ਸੁਣਨਾ ਚਾਹੀਦਾ ਹੈ ਜੋ ਮੈਂ ਤੈਨੂੰ ਆਖਦਾ ਹਾਂ। ਅਤੇ ਤੈਨੂੰ ਉਨ੍ਹਾਂ ਸ਼ਬਦਾਂ ਨੂੰ ਜ਼ਰੂਰ ਯਾਦ ਰੱਖਣਾ ਚਾਹੀਦਾ ਹੈ। 11ਫ਼ੇਰ ਆਪਣੇ ਉਨ੍ਹਾਂ ਸਾਰੇ ਲੋਕਾਂ ਕੋਲ ਜਾ ਜਿਨ੍ਹਾਂ ਨੂੰ ਦੇਸ ਨਿਕਾਲਾ ਮਿਲਿਆ ਹੋਇਆ ਹੈ। ਉਨ੍ਹਾਂ ਕੋਲ ਜਾ ਤੇ ਆਖ, 'ਯਹੋਵਾਹ ਸਾਡਾ ਪ੍ਰਭੂ, ਇਹ ਗੱਲਾਂ ਆਖਦਾ ਹੈ।' ਭਾਵੇਂ ਉਹ ਸੁਣਨ ਜਾਂ ਨਾ ਸੁਣਨ, ਤੈਨੂੰ ਇਹ ਗੱਲਾਂ ਜ਼ਰੂਰ ਆਖਣੀਆਂ ਚਾਹੀਦੀਆਂ ਹਨ।"

12ਫ਼ੇਰ ਹਵਾ ਨੇ ਮੈਨੂੰ ਉੱਪਰ ਚੁੱਕਿਆ ਅਤੇ ਮੈਂ ਆਪਣੇ ਪਿੱਛੇ ਇਹ ਆਵਾਜ਼ ਸੁਣੀ। ਇਹ ਬਹੁਤ ਉੱਚੀ, ਗੜਗੜਾਹਟ ਵਾਂਗ ਸੀ। ਉਸਨੇ ਆਖਿਆ, "ਉਸਦੀ ਜਗ੍ਹਾ ਤੋਂ ਯਹੋਵਾਹ ਦੇ ਪਰਤਾਪ ਦੀ ਉਸਤਤ ਹੋਵੇ!" 13ਫ਼ੇਰ ਜਾਨਵਰਾਂ ਦੇ ਖੰਭ ਹਿੱਲਣ ਲੱਗ ਪਏ। ਖੰਭਾਂ ਨੇ ਬਹੁਤ ਉੱਚੀ ਆਵਾਜ਼ ਕੀਤੀ ਜਦੋਂ ਉਹ ਇੱਕ ਦੂਜੇ ਨਾਲ ਵੱਜੇ। ਅਤੇ ਉਨ੍ਹਾਂ ਦੇ ਸਾਮ੍ਹਣੇ ਦੇ ਪਹੀਆਂ ਨੇ ਉੱਚਾ ਸ਼ੋਰ ਕਰਨਾ ਆਰੰਭ ਕਰ ਦਿੱਤਾ – ਇਹ ਗੜਗੜਾਹਟ ਜਿੰਨਾ ਉੱਚਾ ਸੀ। 14ਹਵਾ ਨੇ ਮੈਨੂੰ ਚੁੱਕਿਆ ਤੇ ਮੈਨੂੰ ਦੂਰ ਲੈ ਗਈ। ਮੈਂ ਉਸ ਥਾਂ ਨੂੰ ਛੱਡ ਦਿੱਤਾ, ਮੈਂ ਬਹੁਤ ਗ਼ਮਗੀਨ ਸਾਂ ਅਤੇ ਮੇਰੇ ਆਤਮੇ ਵਿੱਚ ਬਹੁਤ ਤੜਪ ਸੀ। ਪਰ ਮੈਂ ਯਹੋਵਾਹ ਦੀ ਸ਼ਕਤੀ ਨੂੰ ਆਪਣੇ ਉੱਪਰ ਬੜੀ ਮਜ਼ਬੂਤੀ ਨਾਲ ਪਾਇਆ। 15ਮੈਂ ਇਸਰਾਏਲ ਦੇ ਉਨ੍ਹਾਂ ਲੋਕਾਂ ਕੋਲ ਗਿਆ ਜਿਨ੍ਹਾਂ ਨੂੰ ਕਬਾਰ ਨਦੀ ਕੰਢੇ ਤੇ ਤੇਲ ਆਬੀਬ ਵਿੱਚ ਰਹਿਣ ਲਈ ਮਜ਼ਬੂਰ ਕੀਤਾ ਗਿਆ ਸੀ। ਮੈਂ ਉਨ੍ਹਾਂ ਕੋਲ ਸੱਤ ਦਿਨ ਤੱਕ ਹੈਰਾਨ ਪਰੇਸ਼ਾਨ ਅਤੇ ਖਾਮੋਸ਼ ਬੈਠਾ ਰਿਹਾ।

16ਸੱਤ ਦਿਨਾਂ ਮਗਰੋਂ, ਮੇਰੇ ਕੋਲ ਯਹੋਵਾਹ ਦਾ ਸ਼ਬਦ ਆਇਆ। ਉਸਨੇ ਆਖਿਆ, 17"ਆਦਮੀ ਦੇ ਪੁੱਤਰ, ਮੈਂ ਤੈਨੂੰ ਇਸਰਾਏਲ ਦਾ ਇੱਕ ਪਹਿਰੇਦਾਰ ਬਣਾ ਰਿਹਾ ਹਾਂ। ਮੈਂ ਤੈਨੂੰ ਉਹ ਗੱਲਾਂ ਦੱਸਾਂਗਾ ਜਿਹੜੀਆਂ ਉਨ੍ਹਾਂ ਨਾਲ ਵਾਪਰਨਗੀਆਂ। ਅਤੇ ਤੈਨੂੰ ਉਨ੍ਹਾਂ ਗੱਲਾਂ ਬਾਰੇ ਇਸਰਾਏਲ ਨੂੰ ਚੇਤਾਵਨੀ ਜ਼ਰੂਰ ਕਰਨੀ ਚਾਹੀਦੀ ਹੈ। 18ਜੇ ਮੈਂ ਇਹ ਆਖਾਂ, 'ਇਹ ਬੁਰਾ ਆਦਮੀ ਅਵੱਸ਼ ਮਰੇਗਾ!' ਤਾਂ ਫ਼ੇਰ ਤੈਨੂੰ ਉਸਨੂੰ ਚੇਤਾਵਨੀ ਜ਼ਰੂਰ ਕਰਨੀ ਚਾਹੀਦੀ ਹੈ! ਤੈਨੂੰ ਉਸਨੂੰ ਆਪਣੀ ਜ਼ਿੰਦਗੀ ਨੂੰ ਤਬਦੀਲ ਕਰਨ ਬਾਰੇ ਅਤੇ ਪਾਪਾਂ ਤੋਂ ਹਟਣ ਬਾਰੇ ਜ਼ਰੂਰ ਆਖਣਾ ਚਾਹੀਦਾ ਹੈ। ਜੇ ਤੂੰ ਉਸ ਬੰਦੇ ਨੂੰ ਚੇਤਾਵਨੀ ਨਹੀਂ ਦੇਵੇਂਗਾ ਤਾਂ ਉਹ ਜ਼ਰੂਰ ਮਰੇਗਾ। ਉਹ ਇਸ ਲਈ ਮਰੇਗਾ ਕਿਉਂ ਕਿ ਉਸਨੇ ਪਾਪ ਕੀਤਾ ਸੀ। ਪਰ ਮੈਂ ਤੈਨੂੰ ਵੀ ਉਸਦੀ ਮੌਤ ਦਾ ਜ਼ਿੰਮੇਵਾਰ ਠਹਿਰਾਵਾਂਗਾ! ਕਿਉਂ ਕਿ ਤੂੰ ਉਸ ਕੋਲ ਨਹੀਂ ਗਿਆ ਸੀ ਅਤੇ ਉਸ ਦੀ ਜਾਨ ਨਹੀਂ ਬਚਾਈ ਸੀ।

19"ਸ਼ਾਇਦ ਤੂੰ ਕਿਸੇ ਬੰਦੇ ਨੂੰ ਚੇਤਾਵਨੀ ਦੇਵੇਂ ਅਤੇ ਉਸਨੂੰ ਆਪਣਾ ਜੀਵਨ ਬਦਲਣ ਲਈ ਆਖੇਂ, ਅਤੇ ਮੰਦੀਆਂ ਗੱਲਾਂ ਕਰਨ ਤੋਂ ਹਟਾਵੇਂ। ਜੇ ਉਹ ਬੰਦਾ ਤੈਨੂੰ ਸੁਣਨ ਤੋਂ ਇਨਕਾਰ ਕਰਦਾ ਹੈ, ਤਾਂ ਉਹ ਬੰਦਾ ਮਰੇਗਾ। ਉਹ ਇਸ ਲਈ ਮਰੇਗਾ ਕਿਉਂ ਕਿ ਉਸਨੇ ਪਾਪ ਕੀਤਾ ਸੀ। ਪਰ ਤੂੰ ਉਸਨੂੰ ਚੇਤਾਵਨੀ ਦਿੱਤੀ ਸੀ, ਇਸ ਲਈ ਤੂੰ ਆਪਣੀ ਜ਼ਿੰਦਗੀ ਬਚਾ ਲਈ।

20"ਜਾਂ ਇੱਕ ਨੇਕ ਬੰਦਾ ਨੇਕ ਹੋਣਾ ਛੱਡ ਦੇਵੇ। ਹੋ ਸਕਦਾ ਕਿ ਮੈਂ ਉਸ ਅੱਗੇ ਕੁਝ ਅਜਿਹਾ ਰੱਖਾਂ ਜੋ ਉਸਨੂੰ ਪਾਪ ਵੱਲ ਲੈ ਜਾਵੇ। ਉਹ ਮੰਦੀਆਂ ਗੱਲਾਂ ਕਰਨੀਆਂ ਸ਼ੁਰੂ ਕਰ ਦੇਵੇਗਾ ਅਤੇ ਇਸ ਲਈ ਉਹ ਮਰ ਜਾਵੇਗਾ। ਉਹ ਇਸ ਲਈ ਮਰੇਗਾ ਕਿਉਂ ਕਿ ਉਹ ਪਾਪ ਕਰ ਰਿਹਾ ਹੈ ਅਤੇ ਤੂੰ ਉਸਨੂੰ ਚੇਤਾਵਨੀ ਨਹੀਂ ਦਿੱਤੀ ਸੀ। ਮੈਂ ਤੈਨੂੰ ਉਸਦੀ ਮੌਤ ਲਈ ਜ਼ਿੰਮੇਵਾਰ ਠਹਿਰਾਵਾਂਗਾ ਅਤੇ ਲੋਕ ਉਸਦੇ ਕੀਤੇ ਨੇਕ ਕੰਮਾਂ ਨੂੰ ਯਾਦ ਨਹੀਂ ਕਰਨਗੇ।

21"ਪਰ ਜੇ ਤੂੰ ਕਿਸੇ ਨੇਕ ਬੰਦੇ ਨੂੰ ਚੇਤਾਵਨੀ ਦੇਵੇਂ ਅਤੇ ਉਸਨੂੰ ਪਾਪ ਕਰਨ ਤੋਂ ਹਟ ਜਾਣ ਲਈ ਆਖੇਂ ਅਤੇ ਉਹ ਪਾਪ ਕਰਨੋ ਹਟ ਜਾਵੇ, ਤਾਂ ਉਹ ਨਹੀਂ ਮਰੇਗਾ। ਕਿਉਂ ਕਿ ਤੂੰ ਉਸਨੂੰ ਚੇਤਾਵਨੀ ਦਿੱਤੀ ਅਤੇ ਉਸਨੇ ਤੇਰੀ ਗੱਲ ਸੁਣੀ। ਇਸ ਤਰ੍ਹਾਂ ਤੂੰ ਆਪਣੀ ਜ਼ਿੰਦਗੀ ਵੀ ਬਚਾ ਲਈ।"

22ਯਹੋਵਾਹ ਦੀ ਸ਼ਕਤੀ ਮੇਰੇ ਕੋਲ ਆਈ। ਉਸਨੇ ਮੈਨੂੰ ਆਖਿਆ, "ਉੱਠ ਅਤੇ ਵਾਦੀ ਵਿੱਚ ਜਾ। ਮੈਂ ਤੇਰੇ ਨਾਲ ਉਸ ਥਾਂ ਗੱਲ ਕਰਾਂਗਾ।"

23ਇਸ ਲਈ ਮੈਂ ਉੱਠਿਆ ਅਤੇ ਵਾਦੀ ਨੂੰ ਚਲਾ ਗਿਆ। ਓਥੇ ਯਹੋਵਾਹ ਦਾ ਪਰਤਾਪ ਸੀ–ਬਿਲਕੁਲ ਉਵੇਂ ਦਾ ਜਿਹੋ ਜਿਹਾ ਮੈਂ ਕਬਾਰ ਨਹਿਰ ਕੋਲ ਵੇਖਿਆ ਸੀ। ਇਸ ਲਈ ਮੈਂ ਧਰਤੀ ਵੱਲ ਸਿਰ ਝੁਕਾਇਆ। 24ਪਰ ਇੱਕ ਹਵਾ ਵਗੀ ਅਤੇ ਮੈਨੂੰ ਚੁੱਕ ਕੇ ਪੈਰਾ ਤੇ ਖੜਾ ਕਰ ਦਿੱਤਾ। ਉਸਨੇ ਮੈਨੂੰ ਆਖਿਆ, "ਘਰ ਜਾ ਅਤੇ ਆਪਣੇ-ਆਪ ਨੂੰ ਘਰ ਵਿੱਚ ਬੰਦ ਕਰ ਲੈ। 25"ਆਦਮੀ ਦੇ ਪੁੱਤਰ, ਲੋਕ ਰੱਸੇ ਲੈਕੇ ਆਉਣਗੇ ਅਤੇ ਤੈਨੂੰ ਬੰਨ੍ਹ ਲੈਣਗੇ। ਉਹ ਤੈਨੂੰ ਲੋਕਾਂ ਵਿੱਚ ਬਾਹਰ ਨਹੀਂ ਜਾਣ ਦੇਣਗੇ। 26ਮੈਂ ਤੇਰੀ ਜ਼ਬਾਨ ਨੂੰ ਤਾਲੂ ਨਾਲ ਚਿਪਕਾ ਦਿਆਂਗਾ – ਤੂੰ ਗੱਲ ਨਹੀਂ ਕਰ ਸਕੇਂਗਾ। ਇਸ ਲਈ ਉਨ੍ਹਾਂ ਲੋਕਾਂ ਕੋਲ ਕੋਈ ਵੀ ਅਜਿਹਾ ਬੰਦਾ ਨਹੀਂ ਹੋਵੇਗਾ ਜਿਹੜਾ ਉਨ੍ਹਾਂ ਨੂੰ ਇਹ ਸਿਖਾਵੇ ਕਿ ਉਹ ਗ਼ਲਤ ਕੰਮ ਕਰ ਰਹੇ ਹਨ। ਕਿਉਂ? ਕਿਉਂ ਕਿ ਉਹ ਲੋਕ ਹਮੇਸ਼ਾ ਮੇਰੇ ਵਿਰੁੱਧ ਹੋ ਜਾਂਦੇ ਹਨ। 27ਪਰ ਮੈਂ ਤੇਰੇ ਨਾਲ ਗੱਲ ਕਰਾਂਗਾ। ਅਤੇ ਫ਼ੇਰ ਮੈਂ ਤੈਨੂੰ ਬੋਲਣ ਦੀ ਇਜਾਜ਼ਤ ਦਿਆਂਗਾ। ਪਰ ਤੂੰ ਉਨ੍ਹਾਂ ਨੂੰ ਇਹ ਜ਼ਰੂਰ ਆਖੀਂ, 'ਯਹੋਵਾਹ ਸਾਡਾ ਪ੍ਰਭੂ, ਇਹ ਗੱਲਾਂ ਆਖਦਾ ਹੈ।' ਜੇ ਕੋਈ ਬੰਦਾ ਸੁਣਨਾ ਚਾਹੁੰਦਾ ਹੈ, ਤਾਂ ਚੰਗੀ ਗੱਲ ਹੈ। ਜੇ ਕੋਈ ਬੰਦਾ ਨਹੀਂ ਸੁਣਨਾ ਚਾਹੁੰਦਾ, ਤਾਂ ਵੀ ਚੰਗੀ ਗੱਲ ਹੈ। ਪਰ ਉਹ ਲੋਕ ਹਮੇਸ਼ਾ ਮੇਰੇ ਵਿਰੁੱਧ ਹੋ ਜਾਂਦੇ ਹਨ।

4 "ਆਦਮੀ ਦੇ ਪੁੱਤਰ, ਇੱਕ ਇੱਟ ਲੈ। ਇਸ ਉੱਤੇ ਯਰੂਸ਼ਲਮ ਦੇ ਸ਼ਹਿਰ ਦੀ ਇੱਕ ਤਸਵੀਰ ਬਣਾ। 2ਫ਼ੇਰ ਇਸ ਤਰ੍ਹਾਂ ਦਾ ਵਿਹਾਰ ਕਰੀਂ ਜਿਵੇਂ ਤੂੰ ਸ਼ਹਿਰ ਨੂੰ ਘੇਰਾ ਪਾਈ ਹੋਈ ਇੱਕ ਫ਼ੌਜ ਹੋਵੇਂ। ਸ਼ਹਿਰ ਦੀ ਦੀਵਾਰ ਦੁਆਲੇ ਇੱਕ ਕੰਧ ਉਸਾਰ ਲਵੀਂ (ਇਸ ਉੱਤੇ ਹਮਲਾ ਕਰਨ ਵਿੱਚ ਸਹਾਇਤਾ ਲਈ।) ਕੰਧ ਉੱਤੇ ਜਾਂਦੀ ਇੱਕ ਢਲਵਾਨ ਉਸਾਰੀਂ। ਲੱਕੜੀ ਦੀਆਂ ਭਾਰੀਆਂ ਸ਼ਤੀਰਾਂ ਲਿਆਕੇ ਸ਼ਹਿਰ ਦੇ ਦੁਆਲੇ ਫ਼ੌਜੀ ਕੈਂਪ ਲਾ ਲਵੀਂ। 3ਫ਼ੇਰ ਇੱਕ ਲੋਹੇ ਦੀ ਕੜਾਹੀ ਲੈਕੇ ਇਸਨੂੰ ਆਪਣੇ ਅਤੇ ਸ਼ਹਿਰ ਦੇ ਵਿਚਕਾਰ ਰੱਖ ਲਵੀਂ। ਇਹ ਤੈਨੂੰ ਸ਼ਹਿਰ ਨਾਲੋਂ ਵੱਖ ਕਰਨ ਵਾਲੀ ਇੱਕ

ਲੋਹੇ ਦੀ ਦੀਵਾਰ ਬਣ ਜਾਵੇਗੀ। ਇਸ ਤਰ੍ਹਾਂ ਤੂੰ ਦਰਸਾ ਦੇਵੇਂਗਾ
ਕਿ ਤੂੰ ਉਸ ਸ਼ਹਿਰ ਦੇ ਵਿਰੁੱਧ ਹੈਂ। ਤੂੰ ਉਸ ਸ਼ਹਿਰ ਨੂੰ ਘੇਰ
ਲਵੇਂਗਾ ਅਤੇ ਉਸ ਉੱਤੇ ਹਮਲਾ ਕਰ ਦੇਵੇਂਗਾ। ਕਿਉਂ ਕਿ ਇਹ
ਇਸਰਾਏਲ ਦੇ ਪਰਿਵਾਰ ਲਈ ਇੱਕ ਨਿਸ਼ਾਨ ਹੈ। ਇਹ
ਦਰਸਾਵੇਗੀ ਕਿ ਮੈਂ (ਪਰਮੇਸ਼ੁਰ) ਯਰੂਸ਼ਲਮ ਨੂੰ ਤਬਾਹ ਕਰ
ਦਿਆਂਗਾ।

4“ਫ਼ੇਰ ਤੈਨੂੰ ਆਪਣੀ ਖੱਬੀ ਵੱਖੀ ਹੋਕੇ ਲੇਟ ਜਾਣਾ ਚਾਹੀਦਾ
ਹੈ। ਤੈਨੂੰ ਉਹ ਗੱਲ ਜ਼ਰੂਰ ਕਰਨੀ ਚਾਹੀਦੀ ਹੈ ਜਿਹੜੀ ਇਹ
ਦਰਸਾਵੇ ਕਿ ਤੂੰ ਇਸਰਾਏਲ ਦੇ ਲੋਕਾਂ ਦੇ ਪਾਪ ਆਪਣੇ ਸਿਰ ਲੈ
ਰਿਹਾ ਹੈਂ। ਜਿੰਨਾ ਚਿਰ ਵੀ ਤੂੰ ਖੱਬੇ ਪਾਸੇ ਲੇਟਿਆ ਰਹੇਂਗਾ ਤੂੰ
ਉਹ ਪਾਪ ਚੁਕੇਂਗਾ। 5ਤੈਨੂੰ ਤਿੰਨ ਸੌ ਨੱਬੇ ਦਿਨਾਂ ਤੱਕ ਇਸਰਾਏਲ
ਦੇ ਪਾਪਾਂ ਨੂੰ ਜ਼ਰੂਰ ਝੱਲਣਾ ਚਾਹੀਦਾ ਹੈ। ਇਸ ਤਰ੍ਹਾਂ, ਮੈਂ ਤੈਨੂੰ
ਦੱਸ ਰਿਹਾ ਹਾਂ ਕਿ ਕਿੰਨਾ ਚਿਰ ਤੀਕ ਇਸਰਾਏਲ ਨੂੰ ਸਜ਼ਾ ਮਿਲੇਗੀ,
ਇੱਕ ਦਿਨ ਇੱਕ ਸਾਲ ਦੇ ਬਰਾਬਰ ਹੋਵੇਗਾ।

6“ਇਸਤੋਂ ਮਗਰੋਂ ਤੂੰ ਚਾਲੀ ਦਿਨਾਂ ਤੱਕ ਆਪਣੇ ਸੱਜੇ ਪਾਸੇ
ਲੇਟੇਂਗਾ। ਇਸ ਸਮੇਂ ਤੂੰ ਚਾਲੀ ਦਿਨਾਂ ਤੱਕ ਯਹੂਦਾਹ ਦੇ ਪਾਪ ਨੂੰ
ਸਹਾਰੇਂਗਾ। ਇੱਕ ਦਿਨ ਇੱਕ ਸਾਲ ਦੇ ਬਰਾਬਰ ਹੋਵੇਗਾ। ਮੈਂ
ਤੈਨੂੰ ਇਹ ਦੱਸ ਰਿਹਾ ਹਾਂ ਕਿ ਕਿੰਨਾ ਚਿਰ ਤੀਕ ਯਹੂਦਾਹ ਨੂੰ
ਸਜ਼ਾ ਮਿਲੇਗੀ।”

7ਪਰਮੇਸ਼ੁਰ ਨੇ ਫ਼ੇਰ ਮੇਰੇ ਨਾਲ ਗੱਲ ਕੀਤੀ। ਉਸਨੇ ਆਖਿਆ,
“ਹੁਣ ਆਪਣੀ ਕਮੀਜ਼ ਦੀ ਬਾਹ ਚੜ੍ਹਾ ਲੈ ਅਤੇ ਆਪਣੀ ਬਾਂਹ ਨੂੰ
ਇੱਟ ਦੇ ਉੱਤੇ ਉਠਾ ਲੈ। ਇਸ ਤਰ੍ਹਾਂ ਦਾ ਵਿਹਾਰ ਕਰ ਜਿਵੇਂ ਤੂੰ
ਯਰੂਸ਼ਲਮ ਸ਼ਹਿਰ ਉੱਤੇ ਹਮਲਾ ਕਰ ਰਿਹਾ ਹੋਵੇਂ। ਅਜਿਹਾ ਇਹ
ਦਰਸਾਉਣ ਲਈ ਕਰੀਂ ਕਿ ਤੂੰ ਲੋਕਾਂ ਨਾਲ ਮੇਰੇ ਪੈਗੰਬਰ ਵਜੋਂ
ਗੱਲ ਕਰ ਰਿਹਾ ਹੈਂ। 8ਹੁਣ ਦੇਖ, ਮੈਂ ਤੈਨੂੰ ਰੱਸੀਆਂ ਬੰਨ੍ਹ ਰਿਹਾ
ਹਾਂ। ਤੂੰ ਉਨਾ ਚਿਰ ਤੀਕ ਇੱਕ ਪਾਸੇ ਤੋਂ ਦੂਜੇ ਪਾਸੇ ਵੱਲ ਨਹੀਂ
ਘੁੰਮ ਸਕੇਂਗਾ ਜਿੰਨਾ ਚਿਰ ਤੀਕ ਤੇਰਾ ਸ਼ਹਿਰ ਉੱਤੇ ਹਮਲਾ ਖ਼ਤਮ
ਨਹੀਂ ਹੋ ਜਾਂਦਾ।”

9ਪਰਮੇਸ਼ੁਰ ਨੇ ਇਹ ਵੀ ਆਖਿਆ, “ਤੈਨੂੰ ਰੋਟੀ ਬਨਾਉਣ
ਲਈ ਕੁਝ ਅਨਾਜ਼ ਲਿਆਉਣਾ ਚਾਹੀਦਾ ਹੈ। ਕੁਝ ਕਣਕ, ਜੌਂ,
ਫ਼ਲੀਆਂ, ਦਾਲਾਂ, ਬਾਜਰਾ ਲਵੀਂ। ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਇੱਕ
ਬਰਤਨ ਵਿੱਚ ਇਕੱਠੀਆਂ ਕਰ ਲੈ ਅਤੇ ਇਨ੍ਹਾਂ ਨੂੰ ਪੀਹ ਕੇ ਆਟਾ
ਬਣਾ ਲੈ। ਤੂੰ ਇਸ ਆਟੇ ਨੂੰ ਰੋਟੀ ਬਨਾਉਣ ਲਈ ਇਸਤੇਮਾਲ
ਕਰੇਂਗਾ। ਤੈਨੂੰ 390 ਦਿਨਾਂ ਤੀਕ ਆਪਣੇ ਪਾਸੇ ਪਰਨੇ ਲੇਟਿਆ
ਸਿਰਫ਼ ਇਹੀ ਰੋਟੀ ਖਾਣੀ ਚਾਹੀਦੀ ਹੈ। 10ਤੈਨੂੰ ਹਰ ਦਿਨ ਰੋਟੀ
ਬਨਾਉਣ ਲਈ ਉਸ ਆਟੇ ਦੇ ਸਿਰਫ਼ ਇੱਕ ਪਿਆਲੇ* ਦੀ ਵਰਤੋਂ
ਕਰਨ ਦੀ ਹੀ ਇਜਾਜ਼ਤ ਹੋਵੇਗੀ। ਸਾਰੇ ਦਿਨ ਵਿੱਚ ਸਮੇਂ-ਸਮੇਂ
ਤੂੰ ਉਹੀ ਰੋਟੀ ਖਾਵੇਂਗਾ। 11ਅਤੇ ਤੂੰ ਹਰ ਰੋਜ਼ ਪਾਣੀ ਦੇ ਸਿਰਫ਼
ਤਿੰਨ ਪਿਆਲੇ* ਪੀ ਸਕੇਂਗਾ। ਤੂੰ ਇਸਨੂੰ ਸਾਰੇ ਦਿਨ ਵਿੱਚ
ਸਮੇਂ-ਸਮੇਂ ਪੀ ਸਕੇਂਗਾ। 12ਤੈਨੂੰ ਹਰ ਰੋਜ਼ ਆਪਣੀ ਰੋਟੀ ਜ਼ਰੂਰ
ਬਨਾਉਣੀ ਚਾਹੀਦੀ ਹੈ। ਤੈਨੂੰ ਸੁੱਕਿਆ ਹੋਇਆ ਮਨੁੱਖੀ (ਗੋਹਾ)
ਗੂੰਹ ਲੈਕੇ ਬਾਲਣਾ ਚਾਹੀਦਾ ਹੈ। ਫ਼ੇਰ ਤੈਨੂੰ ਇਸ ਬਲਦੇ ਹੋਏ
ਗੋਹੇ ਉੱਤੇ ਆਪਣੀ ਰੋਟੀ ਪਕਾਉਣੀ ਚਾਹੀਦੀ ਹੈ। ਤੈਨੂੰ ਇਹ
ਰੋਟੀ ਲੋਕਾਂ ਦੇ ਸਾਮ੍ਹਣੇ ਖਾਣੀ ਚਾਹੀਦੀ ਹੈ।” 13ਫ਼ੇਰ ਯਹੋਵਾਹ ਨੇ
ਆਖਿਆ, “ਇਹ ਗੱਲ ਦਰਸਾਵੇਗੀ ਕਿ ਇਸਰਾਏਲ ਦੇ ਪਰਿਵਾਰ
ਨੂੰ ਵਿਦੇਸ਼ਾਂ ਵਿੱਚ ਨਾਪਾਕ ਰੋਟੀ ਖਾਣੀ ਪਵੇਗੀ। ਅਤੇ ਮੈਂ ਉਨ੍ਹਾਂ
ਨੂੰ ਇਸਰਾਏਲ ਛੱਡ ਕੇ ਉਨ੍ਹਾਂ ਮੁਲਕਾਂ ਵਿੱਚ ਜਾਣ ਲਈ ਮਜ਼ਬੂਰ
ਕੀਤਾ ਸੀ।”

14ਫ਼ੇਰ ਮੈਂ (ਹਿਜ਼ਕੀਏਲ) ਨੇ ਆਖਿਆ, “ਆਹ, ਪਰ ਯਹੋਵਾਹ
ਮੇਰੇ ਪ੍ਰਭੂ, ਮੈਂ ਤਾਂ ਕਦੇ ਵੀ ਨਾਪਾਕ ਭੋਜਨ ਨਹੀਂ ਕੀਤਾ। ਮੈਂ ਤਾਂ
ਕਿਸੇ ਅਜਿਹੇ ਜਾਨਵਰ ਦਾ ਮਾਸ ਵੀ ਨਹੀਂ ਖਾਧਾ ਜਿਹੜਾ ਬੀਮਾਰੀ
ਨਾਲ ਮਰਿਆ ਹੋਵੇ ਜਾਂ ਜਿਸਨੂੰ ਕਿਸੇ ਜੰਗਲੀ ਜਾਨਵਰ ਨੇ ਮਾਰਿਆ
ਹੋਵੇ। ਮੈਂ ਕਦੇ ਵੀ ਨਾਪਾਕ ਮਾਸ ਨਹੀਂ ਖਾਧਾ – ਆਪਣੇ ਬਚਪਨ
ਤੋਂ ਲੈਕੇ ਹੁਣ ਤੀਕ। ਉਸ ਤਰ੍ਹਾਂ ਦਾ ਮੰਦਾ ਮਾਸ ਕਦੇ ਵੀ ਮੇਰੇ ਮੂੰਹ
ਵਿੱਚ ਨਹੀਂ ਪਿਆ।”

15ਫ਼ੇਰ ਪਰਮੇਸ਼ੁਰ ਨੇ ਮੈਨੂੰ ਆਖਿਆ, “ਮੈਂ ਤੈਨੂੰ ਆਪਣੀ ਰੋਟੀ
ਪਕਾਉਣ ਲਈ ਗਾਂ ਦੇ ਸੁੱਕੇ ਗੋਹੇ ਦੀ ਵਰਤੋਂ ਕਰਨ ਦੇਵਾਂਗਾ।
ਤੈਨੂੰ ਸੁੱਕੇ ਹੋਏ ਮਨੁੱਖੀ ਗੋਹੇ ਦੀ ਵਰਤੋਂ ਕਰਨ ਦੀ ਲੋੜ ਨਹੀਂ।”

16ਫ਼ੇਰ ਮੈਨੂੰ ਪਰਮੇਸ਼ੁਰ ਨੇ ਆਖਿਆ, “ਆਦਮੀ ਦੇ ਪੁੱਤਰ, ਮੈਂ
ਯਰੂਸ਼ਲਮ ਲਈ ਰੋਟੀ ਦਾ ਭੰਡਾਰ ਨਸ਼ਟ ਕਰ ਰਿਹਾ ਹਾਂ। ਲੋਕਾਂ
ਨੂੰ ਭੋਜਨ ਦੀ ਮਿਣਤੀ ਕਰਨੀ ਪਵੇਗੀ। ਉਹ ਆਪਣੇ ਭੋਜਨ ਦੀ
ਸਾਮਗ੍ਰੀ ਬਾਰੇ ਬਹੁਤ ਫ਼ਿਕਰਮੰਦ ਹੋਣਗੇ। ਉਨ੍ਹਾਂ ਨੂੰ ਪਾਣੀ ਦੀ
ਮਿਣਤੀ ਕਰਨੀ ਪਵੇਗੀ। ਜਦੋਂ ਉਹ ਉਸ ਪਾਣੀ ਨੂੰ ਪੀਣਗੇ ਤਾਂ
ਬਹੁਤ ਭੈਭੀਤ ਹੋਣਗੇ। 17ਕਿਉਂ? ਕਿਉਂ ਕਿ ਓਥੇ ਲੋਕਾਂ ਕੋਲ
ਖਾਣ ਪੀਣ ਲਈ ਚੋਖਾ ਭੋਜਨ ਅਤੇ ਪਾਣੀ ਨਹੀਂ ਹੋਵੇਗਾ। ਲੋਕ
ਇੱਕ ਦੂਸਰੇ ਕੋਲੋਂ ਭੈਭੀਤ ਹੋ ਜਾਣਗੇ–ਉਹ ਆਪਣੇ ਪਾਪਾਂ ਕਾਰਣ
ਇੱਕ ਦੂਸਰੇ ਨੂੰ ਜ਼ਾਇਆ ਹੁੰਦਿਆਂ ਦੇਖਣਗੇ।

5 1-2“ਆਦਮੀ ਦੇ ਪੁੱਤਰ, ਆਪਣੇ ਭੁੱਖ ਦੇ ਦਿਨਾਂ ਮਗਰੋਂ
ਤੈਨੂੰ ਇਹ ਗੱਲਾਂ ਜ਼ਰੂਰ ਕਰਨੀਆਂ ਚਾਹੀਦੀਆਂ ਹਨ। ਤੈਨੂੰ
ਇੱਕ ਤੇਜ਼ ਧਾਰ ਵਾਲੀ ਤਲਵਾਰ ਲਿਆਉਣੀ ਚਾਹੀਦੀ ਹੈ। ਉਸ
ਤਲਵਾਰ ਨੂੰ ਨਾਈ ਦੇ ਉਸਤਰੇ ਵਾਂਗ ਵਰਤੀਂ। ਆਪਣੇ ਵਾਲ
ਅਤੇ ਦਾੜ੍ਹੀ ਮੁਨਵਾ ਲਵੀਂ। ਵਾਲਾਂ ਨੂੰ ਤੱਕੜੀ ਵਿੱਚ ਰੱਖ ਕੇ
ਤੋਲੀਂ। ਆਪਣੇ ਵਾਲਾਂ ਦੇ ਬਰਾਬਰ ਦੇ ਤਿੰਨ ਹਿੱਸੇ ਕਰ ਲਵੀਂ।
ਆਪਣੇ ਵਾਲਾਂ ਦਾ ਇਕ ਤਿਹਾਈ ਹਿੱਸਾ ਉਸ ਇੱਟ ਉੱਤੇ ਰੱਖ
ਦੇਵੀਂ ਜਿਸ ਉੱਤੇ ਸ਼ਹਿਰ ਦੀ ਤਸਵੀਰ ਬਣੀ ਹੋਈ ਹੈ। ਉਨ੍ਹਾਂ
ਵਾਲਾਂ ਨੂੰ ਉਸ ‘ਸ਼ਹਿਰ’ ਵਿੱਚ ਜਲਾ ਦੇਵੀਂ। (ਇਹ ਗੱਲ ਇਹ
ਦਰਸਾਵੇਗੀ ਕਿ ਕੁਝ ਲੋਕ ਸ਼ਹਿਰ ਦੇ ਅੰਦਰ ਮਰ ਜਾਣਗੇ।) ਫ਼ੇਰ
ਤਲਵਾਰ ਨਾਲ ਆਪਣੇ ਵਾਲਾਂ ਦੇ ਇੱਕ ਤਿਹਾਈ ਹਿੱਸੇ ਨੂੰ ਛੋਟੇ-ਛੋਟੇ
ਹਿੱਸਿਆਂ ਵਿੱਚ ਕੱਟ ਦੇਵੀਂ ਅਤੇ ਸ਼ਹਿਰ (ਇੱਟ) ਦੇ ਚਾਰੇ ਪਾਸੇ
ਖਿਲਾਰ ਦੇਵੀਂ। (ਇਹ ਗੱਲ ਦਰਸਾਵੇਗੀ ਕਿ ਕੁਝ ਲੋਕ ਸ਼ਹਿਰ
ਦੇ ਬਾਹਰ ਮਰ ਜਾਣਗੇ।) ਫ਼ੇਰ ਆਪਣੇ ਵਾਲਾਂ ਦਾ ਇੱਕ ਤਿਹਾਈ
ਹਿੱਸਾ ਹਵਾ ਵਿੱਚ ਖਿਲਾਰ ਦੇਵੀਂ – ਇਸ ਨੂੰ ਹਵਾ ਦੂਰ ਵਗਾ
ਦੇਵੇ। (ਇਹ ਗੱਲ ਦਰਸਾਵੇਗੀ) ਕਿ ਮੈਂ ਆਪਣੀ ਤਲਵਾਰ ਸੂਤ
ਕੇ ਕੁਝ ਲੋਕਾਂ ਨੂੰ ਦੂਰ ਦੁਰਾਡੇ ਦੇਸਾਂ ਵਿੱਚ ਭਜਾ ਦਿਆਂਗਾ। 3ਪਰ
ਫ਼ੇਰ ਤੈਨੂੰ ਉਨ੍ਹਾਂ ਵਾਲਾਂ ਵਿੱਚੋਂ ਕੁੱਝ ਵਾਲ ਲੈਕੇ ਆਪਣੇ ਚੋਲੇ ਵਿੱਚ

---

**ਇੱਕ ਪਿਆਲ** ਮੂਲਅਰਥ, 20 ਸ਼ੈਕਲ।
**ਤਿੰਨ ਪਿਆਲੇ** ਮੂਲਅਰਥ, 1/6 ਹਿੱਸਾ।

ਲਪੇਟ ਲੈਣੇ ਚਾਹੀਦੇ ਹਨ। (ਇਸਤੋਂ ਇਹ ਦਰਸਾਇਆ ਜਾਵੇਗਾ
ਕਿ ਮੈਂ ਆਪਣੇ ਲੋਕਾਂ ਵਿੱਚੋਂ ਕੁੱਝ ਨੂੰ ਬਚਾ ਲਵਾਂਗਾ।) 4ਤੈਨੂੰ
ਉਨ੍ਹਾਂ ਵਾਲਾਂ ਵਿੱਚੋਂ ਕੁਝ ਹੋਰ ਚੁੱਕ ਲੈਣੇ ਚਾਹੀਦੇ ਹਨ ਅਤੇ ਉਨ੍ਹਾਂ
ਨੂੰ ਅੱਗ ਵਿੱਚ ਸੁੱਟ ਦੇਣਾ ਚਾਹੀਦਾ ਹੈ। ਇਹ ਗੱਲ ਦਰਸਾਵੇਗੀ
ਕਿ ਓਥੇ ਅੱਗ ਲੱਗ ਜਾਵੇਗੀ ਅਤੇ ਇਸਰਾਏਲ ਦੇ ਸਾਰੇ ਘਰ ਨੂੰ
ਫ਼ਨਾਹ ਕਰ ਦੇਵੇਗੀ।”

5ਫ਼ੇਰ ਯਹੋਵਾਹ ਮੇਰੇ ਪ੍ਰਭੂ, ਨੇ ਮੈਨੂੰ ਆਖਿਆ, “ਔਹ (ਇੱਟ)
ਯਰੂਸ਼ਲਮ ਦੀ ਤਸਵੀਰ ਹੈ। ਮੈਂ ਯਰੂਸ਼ਲਮ ਨੂੰ ਹੋਰਨਾਂ ਕੌਮਾਂ ਦੇ
ਵਿਚਕਾਰ ਰੱਖਦਾ ਹਾਂ। ਅਤੇ ਉਸਦੇ ਆਲੇ ਦੁਆਲੇ ਦੇਸ ਹਨ।
6ਯਰੂਸ਼ਲਮ ਦੇ ਲੋਕਾਂ ਨੇ ਮੇਰੇ ਆਦੇਸ਼ਾਂ ਦੇ ਵਿਰੁੱਧ ਬਗਾਵਤ ਕੀਤੀ।
ਉਹ ਹੋਰਨਾਂ ਸਾਰੀਆਂ ਕੌਮਾਂ ਨਾਲੋਂ ਬਦਤਰ ਸਨ। ਉਨ੍ਹਾਂ ਨੇ ਆਪਣੇ
ਆਲੇ-ਦੁਆਲੇ ਦੇ ਦੇਸਾਂ ਦੇ ਕਿਸੇ ਵੀ ਲੋਕਾਂ ਨਾਲੋਂ ਮੇਰੀਆਂ ਬਿਧੀਆ
ਨੂੰ ਵਧੇਰੇ ਤੋੜਿਆ। ਉਨ੍ਹਾਂ ਨੇ ਮੇਰੇ ਆਦੇਸ਼ਾਂ ਨੂੰ ਸੁਣਨ ਤੋਂ ਇਨਕਾਰ
ਕੀਤਾ! ਉਨ੍ਹਾਂ ਨੇ ਮੇਰੇ ਕਨੂੰਨਾ ਦਾ ਪਾਲਣ ਨਹੀਂ ਕੀਤਾ!”

7ਇਸ ਲਈ, ਯਹੋਵਾਹ ਮੇਰਾ ਪ੍ਰਭੂ, ਆਖਦਾ ਹੈ, “ਮੈਂ ਤੁਹਾਨੂੰ
ਭਿਆਨਕ ਮੁਸੀਬਤਾਂ ਦਿਆਂਗਾ। ਕਿਉਂ ਕਿ ਤੁਸੀਂ ਮੇਰੇ ਕਨੂੰਨਾਂ
ਦਾ ਪਾਲਣ ਨਹੀਂ ਕੀਤਾ। ਤੁਸੀਂ ਮੇਰੇ ਹੁਕਮਾਂ ਦੀ ਪਾਲਣਾ ਨਹੀਂ
ਕੀਤੀ। ਤੁਸੀਂ ਆਪਣੇ ਆਲੇ-ਦੁਆਲੇ ਦੇ ਲੋਕਾਂ ਨਾਲੋਂ ਮੇਰੇ ਵਧੇਰੇ
ਕਨੂੰਨਾਂ ਨੂੰ ਤੋੜਿਆ! ਤੁਸੀਂ ਤਾਂ ਉਹ ਗੱਲਾਂ ਵੀ ਕੀਤੀਆਂ ਜਿਨ੍ਹਾਂ ਨੂੰ
ਉਹ ਲੋਕ ਮੰਦਾ ਆਖਦੇ ਹਨ!” 8ਇਸ ਲਈ, ਯਹੋਵਾਹ ਮੇਰਾ ਪ੍ਰਭੂ
ਆਖਦਾ ਹੈ, “ਇਸ ਲਈ ਹੁਣ ਮੈਂ ਵੀ ਤੁਹਾਡੇ ਖਿਲਾਫ਼ ਹਾਂ! ਅਤੇ
ਮੈਂ ਤੁਹਾਨੂੰ ਸਜ਼ਾ ਦੇਵਾਂਗਾ ਜਦੋਂ ਕਿ ਉਹ ਦੂਸਰੇ ਲੋਕ ਦੇਖਣਗੇ।
9ਮੈਂ ਤੁਹਾਡੇ ਨਾਲ ਉਹ ਗੱਲਾਂ ਕਰਾਂਗਾ ਜਿਹੜੀਆਂ ਮੈਂ ਪਹਿਲਾਂ
ਕਦੇ ਵੀ ਨਹੀਂ ਕੀਤੀਆਂ। ਅਤੇ ਮੈਂ ਫ਼ੇਰ ਕਦੇ ਵੀ ਉਹ ਭਿਆਨਕ
ਗੱਲਾਂ ਦੋਬਾਰਾ ਨਹੀਂ ਕਰਾਂਗਾ! ਕਿਉਂ? ਕਿਉਂ ਕਿ ਤੁਸੀਂ ਕਿੰਨੀਆਂ
ਹੀ ਭਿਆਨਕ ਗੱਲਾਂ ਕੀਤੀਆਂ ਸਨ। 10ਯਰੂਸ਼ਲਮ ਦੇ ਲੋਕ ਇੰਨੇ
ਭੁੱਖੇ ਹੋਣਗੇ ਕਿ ਮਾਪੇ ਆਪਣੇ ਬੱਚਿਆਂ ਨੂੰ ਖਾਣਗੇ ਅਤੇ ਬੱਚੇ
ਆਪਣੇ ਹੀ ਮਾਪਿਆਂ ਨੂੰ ਖਾਣਗੇ। ਮੈਂ ਤੁਹਾਨੂੰ ਕਈ ਤਰ੍ਹਾਂ ਨਾਲ
ਸਜ਼ਾ ਦਿਆਂਗਾ। ਅਤੇ ਉਹ ਲੋਕ ਜਿਹੜੇ ਬਚ ਰਹਿਣਗੇ, ਉਨ੍ਹਾਂ
ਨੂੰ ਮੈਂ ਹਵਾਵਾਂ ਵਿੱਚ ਖਿਲਾਰ ਦਿਆਂਗਾ।”

11ਯਹੋਵਾਹ ਮੇਰਾ ਪ੍ਰਭੂ ਆਖਦਾ ਹੈ, “ਯਰੂਸ਼ਲਮ, ਮੈਂ ਆਪਣੇ
ਜੀਵਨ ਨੂੰ ਸਾਖੀ ਰੱਖ ਕੇ ਇਕਰਾਰ ਕਰਦਾ ਹਾਂ ਕਿ ਮੈਂ ਤੈਨੂੰ ਸਜ਼ਾ
ਦਿਆਂਗਾ। ਮੈਂ ਇਕਰਾਰ ਕਰਦਾ ਹਾਂ ਕਿ ਤੈਨੂੰ ਸਜ਼ਾ ਦਿਆਂਗਾ।
ਕਿਉਂ ਕਿ ਤੂੰ ਮੇਰੇ ਪਵਿੱਤਰ ਸਥਾਨ ਉੱਤੇ ਭਿਆਨਕ ਗੱਲਾਂ ਕੀਤੀਆਂ
ਤੂੰ ਅਜਿਹੀਆਂ ਭਿਆਨਕ ਗੱਲਾਂ ਕੀਤੀਆਂ ਜਿਨ੍ਹਾਂ ਨੇ ਇਸਨੂੰ ਨਾਪਾਕ
ਕਰ ਦਿੱਤਾ! ਮੈਂ ਤੈਨੂੰ ਸਜ਼ਾ ਦਿਆਂਗਾ। ਮੈਂ ਕੋਈ ਰਹਿਮ ਨਹੀਂ
ਕਰਾਂਗਾ। ਮੈਨੂੰ ਤੇਰੇ ਉੱਤੇ ਕੋਈ ਅਫ਼ਸੋਸ ਨਹੀਂ ਹੋਵੇਗਾ! 12ਤੇਰੇ
ਲੋਕਾਂ ਵਿੱਚੋਂ ਤੀਜਾ ਹਿੱਸਾ ਲੋਕ ਸ਼ਹਿਰ ਅੰਦਰ ਬੀਮਾਰੀ ਅਤੇ ਭੁੱਖ
ਨਾਲ ਮਰ ਜਾਣਗੇ। ਤੇਰੇ ਲੋਕਾਂ ਵਿੱਚੋਂ ਤੀਜਾ ਹਿੱਸਾ ਲੋਕ ਸ਼ਹਿਰ
ਦੇ ਬਾਹਰ ਜੰਗ ਵਿੱਚ ਮਰ ਜਾਣਗੇ ਅਤੇ ਫ਼ੇਰ ਮੈਂ ਆਪਣੀ ਤਲਵਾਰ
ਸੂਤ ਲਵਾਂਗਾ ਅਤੇ ਤੇਰੇ ਲੋਕਾਂ ਦੇ ਤੀਜੇ ਹਿੱਸੇ ਨੂੰ ਦੂਰ ਦੁਰਾਡੇ
ਦੇਸਾਂ ਵਿੱਚ ਭਜਾ ਦਿਆਂਗਾ। 13ਸਿਰਫ਼ ਉਦੋਂ ਹੀ ਮੈਂ ਤੇਰੇ ਲੋਕਾਂ
ਉੱਤੇ ਕਹਿਰਵਾਨ ਹੋਣੋ ਹਟਾਂਗਾ। ਮੈਂ ਜਾਣ ਲਵਾਂਗਾ ਕਿ ਉਨ੍ਹਾਂ
ਨੂੰ ਉਨ੍ਹਾਂ ਮੰਦੀਆਂ ਗੱਲਾਂ ਦੀ ਸਜ਼ਾ ਮਿਲ ਗਈ ਹੈ ਜਿਹੜੀਆਂ
ਉਨ੍ਹਾਂ ਨੇ ਮੇਰੇ ਨਾਲ ਕੀਤੀਆਂ ਸਨ। ਅਤੇ ਉਹ ਜਾਣ ਲੈਣਗੇ ਕਿ
ਮੈਂ ਯਹੋਵਾਹ ਹਾਂ, ਅਤੇ ਮੈਂ ਉਨ੍ਹਾਂ ਨਾਲ ਆਪਣੀ ਈਰਖਾ ਕਾਰਣ
ਹੀ ਗੱਲ ਕੀਤੀ ਸੀ ਜਦੋਂ ਮੈਂ ਉਨ੍ਹਾਂ ਉੱਪਰ ਆਪਣਾ ਗੁੱਸਾ ਵਰਸਾ
ਹਟਿਆ ਸੀ!”

14ਪਰਮੇਸ਼ੁਰ ਨੇ ਆਖਿਆ, “ਯਰੂਸ਼ਲਮ, ਮੈਂ ਤੈਨੂੰ ਤਬਾਹ ਕਰ
ਦਿਆਂਗਾ – ਤੂੰ ਪੱਥਰਾਂ ਦੇ ਢੇਰ ਤੋਂ ਸਿਵਾ ਕੁੱਝ ਵੀ ਨਹੀਂ ਹੋਵੇਂਗਾ।
ਤੇਰੇ ਆਲੇ-ਦੁਆਲੇ ਦੇ ਲੋਕ ਤੇਰਾ ਮਜ਼ਾਕ ਉਡਾਉਣਗੇ। ਹਰ
ਤੁਰਨ ਫ਼ਿਰਨ ਵਾਲਾ ਬੰਦਾ ਤੇਰਾ ਮਜ਼ਾਕ ਉਡਾਵੇਗਾ। 15ਤੇਰੇ
ਆਲੇ-ਦੁਆਲੇ ਦੇ ਲੋਕ ਤੇਰਾ ਮਜ਼ਾਕ ਉਡਾਉਣਗੇ, ਪਰ ਤੂੰ ਉਨ੍ਹਾਂ
ਲਈ ਇੱਕ ਸਬਕ ਵੀ ਹੋਵੇਂਗਾ। ਉਹ ਦੇਖਣਗੇ ਕਿ ਮੈਂ ਕਹਿਰਵਾਨ
ਸੀ ਅਤੇ ਤੁਹਾਨੂੰ ਸਜ਼ਾ ਦਿੱਤੀ ਸੀ। ਮੈਂ ਬਹੁਤ ਕਹਿਰਵਾਨ ਸੀ। ਮੈਂ
ਤੈਨੂੰ ਚੇਤਾਵਨੀ ਦਿੱਤੀ ਸੀ। ਮੈਂ, ਯਹੋਵਾਹ ਨੇ, ਤੈਨੂੰ ਦੱਸਿਆ ਸੀ
ਕਿ ਮੈਂ ਕੀ ਕਰਾਂਗਾ! 16ਮੈਂ ਤੈਨੂੰ ਦੱਸਿਆ ਸੀ ਕਿ ਮੈਂ ਤੇਰੇ ਵੱਲ
ਭਿਆਨਕ ਭੁੱਖਮਰੀ ਦਾ ਸਮਾਂ ਭੇਜਾਂਗਾ। ਮੈਂ ਤੈਨੂੰ ਦੱਸਿਆ ਸੀ ਕਿ
ਮੈਂ ਤੇਰੇ ਵੱਲ ਚੀਜ਼ਾਂ ਭੇਜਾਂਗਾ ਜਿਹੜੀਆਂ ਤੈਨੂੰ ਤਬਾਹ ਕਰ
ਦੇਣਗੀਆਂ। ਮੈਂ ਤੈਨੂੰ ਦੱਸਿਆ ਸੀ ਕਿ ਮੈਂ ਤੇਰੀ ਭੋਜਨ ਸਾਮਗ੍ਰੀ
ਖੋਹ ਲਵਾਂਗਾ ਅਤੇ ਇਹ ਵੀ ਕਿ ਅਜਿਹੀ ਭੁੱਖਮਰੀ ਦੇ ਸਮੇਂ
ਬਾਰ-ਬਾਰ ਆਉਣਗੇ। 17ਮੈਂ ਤੈਨੂੰ ਦੱਸਿਆ ਸੀ ਕਿ ਤੇਰੇ ਵਿਰੁੱਧ
ਭੁੱਖ ਅਤੇ ਜੰਗਲੀ ਜਾਨਵਰ ਭੇਜਾਂਗਾ ਜਿਹੜੇ ਤੇਰਿਆਂ ਬੱਚਿਆਂ
ਨੂੰ ਮਾਰ ਦੇਣਗੇ। ਮੈਂ ਤੈਨੂੰ ਦੱਸਿਆ ਸੀ ਕਿ ਇੱਥੇ ਸ਼ਹਿਰ ਵਿੱਚ
ਹਰ ਥਾਂ ਬੀਮਾਰੀ ਅਤੇ ਮੌਤ ਹੋਵੇਗੀ। ਮੈਂ ਤੈਨੂੰ ਦੱਸਿਆ ਸੀ ਕਿ ਮੈਂ
ਤੇਰੇ ਵਿਰੁੱਧ ਲੜਨ ਲਈ ਉਨ੍ਹਾਂ ਦੁਸ਼ਮਣ ਸਿਪਾਹੀਆਂ ਨੂੰ
ਲਿਆਵਾਂਗਾ। ਮੈਂ, ਯਹੋਵਾਹ ਨੇ, ਤੈਨੂੰ ਇਹ ਸਾਰੀਆਂ ਗੱਲਾਂ ਦੱਸੀਆਂ
ਸਨ ਜੋ ਵਾਪਰਨਗੀਆਂ – ਅਤੇ ਉਹ ਜ਼ਰੂਰ ਵਾਪਰਨਗੀਆਂ।”

6 ਫ਼ੇਰ ਯਹੋਵਾਹ ਦਾ ਸ਼ਬਦ ਮੈਨੂੰ ਇੱਕ ਵਾਰ ਫ਼ੇਰ ਮਿਲਿਆ।
2ਉਸਨੇ ਆਖਿਆ, “ਆਦਮੀ ਦੇ ਪੁੱਤਰ, ਇਸਰਾਏਲ ਦੇ
ਪਰਬਤਾਂ ਵੱਲ ਮੁੜ। ਮੇਰੇ ਲਈ ਉਨ੍ਹਾਂ ਦੇ ਵਿਰੁੱਧ ਬੋਲ। 3ਉਨ੍ਹਾਂ
ਪਰਬਤਾਂ ਨੂੰ ਇਹ ਗੱਲਾਂ ਦੱਸ:

‘ਇਸਰਾਏਲ ਦੇ ਪਰਬਤੋ, ਯਹੋਵਾਹ ਮੇਰੇ ਪ੍ਰਭੂ ਦੇ ਇਸ ਸੰਦੇਸ਼
ਨੂੰ ਸੁਣੋ! ਯਹੋਵਾਹ ਮੇਰਾ ਪ੍ਰਭੂ ਇਹ ਗੱਲਾਂ ਪਹਾੜੀਆਂ ਪਰਬਤਾਂ
ਅਤੇ ਘਾਟੀਆਂ ਨੂੰ ਆਖਦਾ ਹੈ। ਦੇਖੋ! ਮੈਂ (ਪਰਮੇਸ਼ੁਰ) ਤੁਹਾਡੇ
ਵਿਰੁੱਧ ਲੜਨ ਲਈ ਦੁਸ਼ਮਣ ਨੂੰ ਲਿਆ ਰਿਹਾ ਹਾਂ। ਮੈ ਤੁਹਾਡੀਆਂ
ਉੱਚੀਆਂ ਥਾਵਾਂ ਨੂੰ ਨਸ਼ਟ ਕਰ ਦਿਆਂਗਾ। 4ਤੁਹਾਡੀਆਂ
ਜਗਵੇਦੀਆਂ ਢੱਠ ਹੋ ਜਾਣਗੀਆਂ! ਤੁਹਾਡੀਆਂ ਧੂਫ਼ ਦੀਆਂ
ਜਗਵੇਦੀਆਂ ਚੂਰ ਚੂਰ ਹੋ ਜਾਣਗੀਆਂ। ਮੈਂ ਤੁਹਾਡੀਆਂ ਲੋਥਾਂ ਨੂੰ
ਤੁਹਾਡੇ ਬੁੱਤਾਂ ਦੇ ਅੱਗੇ ਸੁੱਟ ਦਿਆਂਗਾ। 5ਅਤੇ ਮੈਂ ਤੁਹਾਡੀਆਂ
ਲੋਥਾਂ ਨੂੰ ਤੁਹਾਡੇ ਅਸ਼ਲੀਲ ਬੁੱਤਾਂ ਦੇ ਅੱਗੇ ਸੁੱਟ ਦਿਆਂਗਾ। ਮੈਂ
ਤੁਹਾਡੀਆਂ ਹੱਡੀਆਂ ਨੂੰ ਤੁਹਾਡੀਆਂ ਜਗਵੇਦੀਆਂ ਦੇ ਦੁਆਲੇ
ਖਿਲਾਰ ਦਿਆਂਗਾ। 6ਜਿੱਥੇ ਵੀ ਕਿਧਰ ਤੁਹਾਡੇ ਲੋਕ ਰਹਿੰਦੇ ਨੇ
ਉਨ੍ਹਾਂ ਨਾਲ ਮਾੜੀਆਂ ਗੱਲਾਂ ਵਾਪਰਨਗੀਆਂ। ਉਨ੍ਹਾਂ ਦੇ ਸ਼ਹਿਰ
ਮਲਬੇ ਦੇ ਢੇਰ ਬਣ ਜਾਣਗੇ। ਉਨ੍ਹਾਂ ਦੀਆਂ ਉੱਚੀਆਂ ਥਾਵਾਂ
ਤਬਾਹ ਹੋ ਜਾਣਗੀਆਂ। ਤਾਂ ਜੋ ਉਨ੍ਹਾਂ ਉਪਾਸਨਾ ਸਥਾਨਾਂ ਦੀ
ਵਰਤੋਂ ਫ਼ੇਰ ਕਦੇ ਨਾ ਹੋ ਸਕੇ- ਉਹ ਜਗਵੇਦੀਆਂ ਸਾਰੀਆਂ ਹੀ
ਤਬਾਹ ਹੋ ਜਾਣਗੀਆਂ। ਫ਼ੇਰ ਕਦੇ ਵੀ ਲੋਕ ਉਨ੍ਹਾਂ ਅਸ਼ਲੀਲ ਬੁੱਤਾਂ

ਦੀ ਉਪਾਸਨਾ ਨਹੀਂ ਕਰ ਸਕਣਗੇ। ਉਹ ਧੂਫ਼ ਦੀਆਂ ਜਗਵੇਦੀਆਂ
ਚੂਰ-ਚੂਰ ਹੋ ਜਾਣਗੀਆਂ। ਉਹ ਸਾਰੀਆਂ ਚੀਜ਼ਾਂ ਜਿਨ੍ਹਾਂ ਨੂੰ ਤੁਸੀਂ
ਬਣਾਇਆ ਸੀ, ਪੂਰੀ ਤਰ੍ਹਾਂ ਤਬਾਹ ਹੋ ਜਾਣਗੀਆਂ! 7ਤੁਹਾਡੀਆਂ
ਲੋਥਾਂ ਤੁਹਾਡੇ ਦਰਮਿਆਨ ਹੀ ਡਿੱਗਣਗੀਆਂ ਫ਼ੇਰ ਤੁਸੀਂ ਜਾਣੋਂਗੇ
ਕਿ ਮੈਂ ਹੀ ਯਹੋਵਾਹ ਹਾਂ!'

8ਪਰਮੇਸ਼ੁਰ ਨੇ ਆਖਿਆ, "ਪਰ ਮੈਂ ਤੁਹਾਡੇ ਵਿੱਚੋਂ ਕੁੱਝ ਲੋਕਾਂ
ਨੂੰ ਬਚ ਕੇ ਨਿਕਲ ਜਾਣ ਦਿਆਂਗਾ। ਉਹ ਕੁੱਝ ਸਮੇਂ ਲਈ ਹੋਰਨਾਂ
ਦੇਸਾਂ ਅੰਦਰ ਰਹਿਣਗੇ। ਮੈਂ ਉਨ੍ਹਾਂ ਨੂੰ ਖਿੰਡਾ ਦੇਵਾਂਗਾ ਅਤੇ ਉਨ੍ਹਾਂ
ਨੂੰ ਹੋਰਨਾਂ ਦੇਸਾਂ ਅੰਦਰ ਰਹਿਣ ਲਈ ਮਜ਼ਬੂਰ ਕਰ ਦਿਆਂਗਾ।
9ਫ਼ੇਰ ਉਹ ਬਚੇ ਹੋਏ ਲੋਕਾਂ ਨੂੰ ਬੰਦੀ ਬਣਾ ਲਿਆ ਜਾਵੇਗਾ।
ਉਨ੍ਹਾਂ ਨੂੰ ਹੋਰਨਾਂ ਦੇਸਾਂ ਅੰਦਰ ਰਹਿਣ ਲਈ ਮਜ਼ਬੂਰ ਹੋਣਾ ਪਵੇਗਾ।
ਪਰ ਉਹ ਬਚੇ ਹੋਏ ਲੋਕ ਮੈਨੂੰ ਚੇਤੇ ਕਰਨਗੇ। ਮੈਂ ਉਨ੍ਹਾਂ ਦਾ
ਬੇਵਫ਼ਾ ਆਤਮਾ ਤੋੜ ਦਿੱਤਾ ਸੀ। ਉਹ ਆਪਣੇ ਕੀਤੇ ਹੋਏ ਮੰਦੇ
ਕੰਮਾਂ ਲਈ ਖੁਦ ਨੂੰ ਨਫ਼ਰਤ ਕਰਨਗੇ। ਅਤੀਤ ਵਿੱਚ, ਉਨ੍ਹਾਂ ਨੇ
ਮੇਰੇ ਕੋਲੋਂ ਮੂੰਹ ਮੋੜ ਲਿਆ ਸੀ ਅਤੇ ਮੈਨੂੰ ਛੱਡ ਦਿੱਤਾ ਸੀ। ਉਹ
ਆਪਣੇ ਬੁੱਤਾਂ ਦੇ ਪਿੱਛੇ ਭੱਜੇ ਸਨ। ਉਹ ਉਸ ਔਰਤ ਵਾਂਗ ਸਨ
ਜਿਹੜੀ ਆਪਣੇ ਪਤੀ ਨੂੰ ਛੱਡ ਕੇ ਕਿਸੇ ਹੋਰ ਆਦਮੀ ਦੇ ਪਿੱਛੇ
ਭੱਜਦੀ ਹੈ। ਉਨ੍ਹਾਂ ਨੇ ਅਨੇਕਾਂ ਭਿਆਨਕ ਗੱਲਾਂ ਕੀਤੀਆਂ। 10ਪਰ
ਉਹ ਜਾਣ ਲੈਣਗੇ ਕਿ ਮੈਂ ਯਹੋਵਾਹ ਹਾਂ। ਅਤੇ ਉਹ ਜਾਣ ਲੈਣਗੇ
ਕਿ ਜੇ ਮੈਂ ਕੁਝ ਕਰਨ ਬਾਰੇ ਆਖਦਾ ਹਾਂ ਤਾਂ ਮੈਂ ਉਹ ਕਰਾਂਗਾ!
ਉਹ ਜਾਣ ਲੈਣਗੇ ਕਿ ਮੈਂ ਹੀ ਉਨ੍ਹਾਂ ਸਾਰੀਆਂ ਗੱਲਾਂ ਦਾ ਕਾਰਣ
ਸਾਂ ਜਿਹੜੀਆਂ ਉਨ੍ਹਾਂ ਨਾਲ ਵਾਪਰੀਆਂ ਸਨ।"

11ਫ਼ੇਰ ਯਹੋਵਾਹ ਮੇਰਾ ਪ੍ਰਭੂ, ਨੇ ਮੈਨੂੰ ਆਖਿਆ, "ਆਪਣੇ ਹੱਥ
ਵਜਾ ਅਤੇ ਆਪਣੇ ਪੈਰਾਂ ਨਾਲ ਧਰਤੀ ਠੋਕ। ਉਨ੍ਹਾਂ ਸਾਰੀਆਂ
ਭਿਆਨਕ ਗੱਲਾਂ ਦੇ ਵਿਰੁੱਧ ਬੋਲ ਜਿਹੜੀਆਂ ਇਸਰਾਏਲ ਦੇ
ਲੋਕਾਂ ਨੇ ਕੀਤੀਆਂ ਹਨ। ਉਨ੍ਹਾਂ ਨੂੰ ਚੇਤਾਵਨੀ ਦੇਹ ਕਿ ਉਹ
ਬੀਮਾਰੀ ਅਤੇ ਭੁੱਖ ਨਾਲ ਮਰਨਗੇ। ਉਨ੍ਹਾਂ ਨੂੰ ਆਖ ਕਿ ਉਹ ਜੰਗ
ਵਿੱਚ ਮਰਨਗੇ। 12ਦੂਰ ਦੇ ਲੋਕ ਬੀਮਾਰੀ ਨਾਲ ਮਰਨਗੇ ਇਸ
ਥਾਂ ਦੇ ਨੇੜੇ ਦੇ ਲੋਕ ਤਲਵਾਰਾਂ ਨਾਲ ਮਰਨਗੇ। ਅਤੇ ਸ਼ਹਿਰ ਦੇ
ਬਚੇ ਹੋਏ ਲੋਕ ਭੁੱਖ ਨਾਲ ਮਰਨਗੇ। ਸਿਰਫ਼ ਉਦੋਂ ਹੀ ਮੈਂ
ਕਹਿਰਵਾਨ ਹੋਣ ਤੋਂ ਹਟਾਂਗਾ। 13ਅਤੇ ਫ਼ੇਰ ਤੁਸੀਂ ਜਾਣੋਂਗੇ ਕਿ
ਮੈਂ ਯਹੋਵਾਹ ਹਾਂ। ਇਹ ਗੱਲ ਤੁਸੀਂ ਉਦੋਂ ਜਾਣੋਂਗੇ ਜਦੋਂ ਤੁਸੀਂ
ਆਪਣੀਆਂ ਲੋਥਾਂ ਨੂੰ ਆਪਣੇ ਬੁੱਤਾਂ ਦੇ ਸਾਮ੍ਹਣੇ ਅਤੇ ਉਨ੍ਹਾਂ ਦੀਆਂ
ਜਗਵੇਦੀਆਂ ਦੁਆਲੇ ਪਏ ਦੇਖੋਂਗੇ। ਉਹ ਲਾਸ਼ਾਂ ਤੁਹਾਡੇ ਹਰ
ਉਪਸਨਾ ਸਥਾਨ ਦੇ ਨੇੜੇ ਹੋਣਗੀਆਂ – ਹਰ ਪਹਾੜੀ ਅਤੇ ਪਰਬਤ
ਉੱਤੇ, ਹਰ ਹਰੇ ਰੁੱਖ ਹੇਠਾਂ ਅਤੇ ਪੱਤਿਆਂ ਵਾਲੇ ਹਰ ਓਕ ਦੇ ਰੁੱਖ
ਹੇਠਾਂ। ਉਨ੍ਹਾਂ ਸਾਰੀਆਂ ਥਾਵਾਂ ਉੱਤੇ ਤੁਸੀਂ ਆਪਣੇ ਬੁੱਤਾਂ ਲਈ
ਮਿੱਠੀ ਸੁਗੰਧ ਵਜੋਂ ਬਲੀਆਂ ਚੜ੍ਹਾਈਆਂ। 14ਪਰ ਮੈਂ ਤੁਹਾਡੇ ਲੋਕਾਂ
ਉੱਤੇ ਆਪਣਾ ਹੱਥ ਫੈਲਾਵਾਂਗਾ ਅਤੇ ਤੁਹਾਨੂੰ ਅਤੇ ਤੁਹਾਡੇ ਲੋਕਾਂ
ਨੂੰ, ਸਜ਼ਾ ਦੇਵਾਂਗਾ! ਮੈਂ ਤੁਹਾਡੇ ਦੇਸ ਨੂੰ ਤਬਾਹ ਕਰ ਦਿਆਂਗਾ।
ਇਹ ਦਿਬਲਾਹ ਦੇ ਮਾਰੂਥਲ ਨਾਲੋਂ ਵੀ ਵਧੇਰੇ ਖਾਲੀ ਹੋਵੇਗਾ।
ਫ਼ੇਰ ਉਹ ਜਾਣ ਲੈਣਗੇ ਕਿ ਮੈਂ ਯਹੋਵਾਹ ਹਾਂ!"

7 ਫ਼ੇਰ ਮੈਨੂੰ ਯਹੋਵਾਹ ਦਾ ਸ਼ਬਦ ਮਿਲਿਆ। 2ਉਸਨੇ ਆਖਿਆ,
"ਹੁਣ, ਆਦਮੀ ਦੇ ਪੁੱਤਰ, ਇੱਥੇ ਯਹੋਵਾਹ ਮੇਰੇ ਪ੍ਰਭੂ ਦਾ
ਇੱਕ ਸੰਦੇਸ਼ ਹੈ। ਇਹ ਸੰਦੇਸ਼ ਇਸਰਾਏਲ ਦੀ ਧਰਤੀ ਲਈ ਹੈ।
ਅੰਤ। ਅੰਤ ਆ ਰਿਹਾ ਹੈ। ਸਾਰਾ ਦੇਸ ਤਬਾਹ ਹੋ ਜਾਵੇਗਾ।

3ਤੁਹਾਡਾ ਅੰਤ ਆ ਰਿਹਾ ਹੈ! ਮੈਂ ਦਿਖਾ ਦਿਆਂਗਾ ਕਿ ਮੈਂ
ਤੁਹਾਡੇ ਉੱਤੇ ਕਿੰਨਾ ਕਹਿਰਵਾਨ ਹਾਂ। ਮੈਂ ਤਹਾਡੇ ਕੀਤੇ ਹੋਏ ਮੰਦੇ
ਕੰਮਾਂ ਲਈ ਸਜ਼ਾ ਦੇਵਾਂਗਾ। ਮੈਂ ਤੁਹਾਡੇ ਪਾਸੋਂ, ਤੁਹਾਡੀਆਂ ਉਨ੍ਹਾਂ
ਸਾਰੀਆਂ ਭਿਆਨਕ ਗੱਲਾਂ ਦਾ ਮੁੱਲ ਚੁਕਾਵਾਂਗਾ ਜੋ ਤੁਸੀਂ ਕੀਤੀਆਂ
ਨੇ।

4ਮੈਂ ਤੁਹਾਡੇ ਲਈ ਕੋਈ ਰਹਿਮ ਨਹੀਂ ਦਰਸਾਵਾਂਗਾ ।ਮੈਨੂੰ
ਤੁਹਾਡੇ ਲਈ ਅਫ਼ਸੋਸ ਨਹੀਂ ਹੋਵੇਗਾ । ਮੈਂ ਤੁਹਾਡੇ ਮੰਦੇ ਕਾਰਿਆਂ
ਲਈ ਸਜ਼ਾ ਦੇ ਰਿਹਾ ਹਾਂ। ਤੁਸੀਂ ਕਿੰਨੀਆਂ ਭਿਆਨਕ ਗੱਲਾਂ ਕੀਤੀਆਂ
ਨੇ। ਤੁਸੀਂ ਜਾਣ ਲਵੋਂਗੇ ਕਿ ਮੈਂ ਯਹੋਵਾਹ ਹਾਂ।"

5ਯਹੋਵਾਹ ਮੇਰਾ ਪ੍ਰਭੂ, ਨੇ ਇਹ ਗੱਲਾਂ ਆਖੀਆਂ। "ਉੱਥੇ ਇੱਕ
ਬਿਪਤਾ ਤੋਂ ਮਗਰੋਂ ਦੂਸਰੀ ਆਵੇਗੀ! 6ਅੰਤ ਨੇੜੇ ਆ ਰਿਹਾ ਹੈ,
ਅਤੇ ਇਹ ਛੇਤੀ ਹੀ ਆਵੇਗਾ! 7ਇਸਰਾਏਲ ਵਿੱਚ ਰਹਿਣ ਵਾਲੇ
ਲੋਕੋ, ਕੀ ਤੁਸੀਂ ਅਲਾਰਮ ਦੀ ਆਵਾਜ਼ ਸੁਣ ਸਕਦੇ ਹੋ? ਦੁਸ਼ਮਣ
ਆ ਰਿਹਾ ਹੈ। ਸਜ਼ਾ ਦਾ ਵਕਤ ਬਹੁਤ ਹੀ ਛੇਤੀ ਆ ਰਿਹਾ ਹੈ!
ਦੁਸ਼ਮਣ ਦਾ ਸ਼ੋਰ ਪਹਾੜਾਂ ਉੱਤੇ ਉੱਚੇ ਅਤੇ ਉੱਚਾ ਹੋ ਰਿਹਾ ਹੈ।
8ਬਹੁਤ ਛੇਤੀ ਹੀ ਹੁਣ, ਮੈਂ ਤੁਹਾਨੂੰ ਦਰਸਾ ਦਿਆਂਗਾ ਕਿ ਮੈਂ
ਕਿੰਨਾ ਕਹਿਰਵਾਨ ਹਾਂ। ਮੈਂ ਤੁਹਾਡੇ ਖਿਲਾਫ਼ ਆਪਣਾ ਸਾਰਾ ਕਹਿਰ
ਦਰਸਾ ਦਿਆਂਗਾ। ਮੈਂ ਤੁਹਾਡੇ ਮੰਦੇ ਕਾਰਿਆਂ ਲਈ ਤੁਹਾਨੂੰ ਸਜ਼ਾ
ਦਿਆਂਗਾ। ਮੈਂ ਤੁਹਾਡੇ ਪਾਸੋਂ ਤੁਹਾਡੀਆਂ ਸਾਰੀਆਂ ਭਿਆਨਕ ਗੱਲਾਂ
ਦਾ ਮੁੱਲਾਂ ਚੁਕਵਾਵਾਂਗਾ। 9ਮੈਂ ਤੁਹਾਡੇ ਉੱਪਰ ਕੋਈ ਰਹਿਮ ਨਹੀਂ
ਕਰਾਂਗਾ। ਮੈਨੂੰ ਤੁਹਾਡੇ ਉੱਤੇ ਕੋਈ ਅਫ਼ਸੋਸ ਨਹੀਂ ਹੋਵੇਗਾ। ਮੈਂ
ਤੁਹਾਨੂੰ ਤੁਹਾਡੇ ਕੀਤੇ ਮੰਦੇ ਕੰਮਾਂ ਦੀ ਸਜ਼ਾ ਦੇ ਰਿਹਾ ਹਾਂ। ਤੁਸੀਂ
ਕਿੰਨੀਆਂ ਭਿਆਨਕ ਗੱਲਾਂ ਕੀਤੀਆਂ ਹਨ। ਹੁਣ ਤੁਸੀਂ ਜਾਣ
ਜਾਵੋਂਗੇ ਕਿ ਮੈਂ ਯਹੋਵਾਹ ਹਾਂ ਜੋ ਤੁਹਾਨੂੰ ਸਜ਼ਾ ਦਿੰਦਾ ਹੈ।

10"ਸਜ਼ਾ ਦਾ ਉਹ ਸਮਾਂ ਆ ਚੁੱਕਿਆ ਹੈ, ਪਰਮੇਸ਼ੁਰ ਨੇ ਇਸ਼ਾਰਾ
ਕਰ ਦਿੱਤਾ ਹੈ, ਡੰਡੀ ਪੁੰਗਰ ਗਈ ਪਈ ਹੈ, ਹੰਕਾਰ ਦਾ ਫ਼ੱਲ ਪੂਰੇ
ਜੋਬਨ ਤੇ ਹੈ। 11ਉਹ ਹਿੰਸਕ ਆਦਮੀ ਉਨ੍ਹਾਂ ਮੰਦੇ ਲੋਕਾਂ ਨੂੰ ਸਜ਼ਾ
ਦੇਣ ਲਈ ਤਿਆਰ ਹੈ। ਇਸਰਾਏਲ ਵਿੱਚ ਬਹੁਤ ਸਾਰੇ ਲੋਕ ਹਨ
– ਪਰ ਉਹ ਉਨ੍ਹਾਂ ਵਿੱਚੋਂ ਨਹੀਂ ਹੈ। ਉਹ ਉਸ ਭੀੜ ਵਿਚਲਾ
ਬੰਦਾ ਨਹੀਂ ਹੈ। ਉਹ ਉਨ੍ਹਾਂ ਲੋਕਾਂ ਦੇ ਮਹੱਤਵਪੂਰਣ ਆਗੂਆਂ
ਵਿੱਚੋਂ ਕੋਈ ਇੱਕ ਨਹੀਂ ਹੈ।

12"ਸਜ਼ਾ ਦਾ ਉਹ ਸਮਾਂ ਆ ਗਿਆ ਹੈ। ਉਹ ਦਿਨ ਆ ਗਿਆ
ਹੈ। ਉਹ ਜਿਹੜੇ ਖਰੀਦਦੇ ਹਨ ਖੁਸ਼ ਨਾ ਹੋਣ, ਅਤੇ ਉਹ ਜਿਹੜੇ
ਵੇਚਦੇ ਹਨ ਉਦਾਸ ਨਾ ਹੋਣ। 13ਜਿਨ੍ਹਾਂ ਲੋਕਾਂ ਨੇ ਆਪਣੀ
ਜਾਇਦਾਦ ਵੇਚੀ ਸੀ ਉਹ ਕਦੇ ਵੀ ਉੱਥੇ ਵਾਪਸ ਨਹੀਂ ਜਾਣਗੇ।
ਜੇ ਕੋਈ ਬੰਦਾ ਜਿਉਂਦਾ ਬਚ ਕੇ ਨਿਕਲ ਵੀ ਜਾਵੇਗਾ ਤਾਂ ਉਹ
ਕਦੇ ਵੀ ਆਪਣੀ ਜਾਇਦਾਦ ਕੋਲ ਵਾਪਸ ਨਹੀਂ ਜਾਵੇਗਾ। ਕਿਉਂ
ਕਿ ਇਹ ਦਰਸ਼ਨ ਲੋਕਾਂ ਦੀ ਸਾਰੀ ਭੀੜ ਬਾਰੇ ਹੈ। ਇਸ ਲਈ ਜੇ
ਕੋਈ ਬੰਦਾ ਜਿਉਂਦਾ ਬਚਕੇ ਨਿਕਲ ਵੀ ਜਾਵੇਗਾ, ਇਸ ਨਾਲ
ਲੋਕ ਬਿਹਤਰ ਮਹਿਸੂਸ ਨਹੀਂ ਕਰਨਗੇ।

14"ਉਹ ਲੋਕਾਂ ਨੂੰ ਚੇਤਾਵਨੀ ਦੇਣ ਲਈ ਤੂਰ੍ਹੀ ਵਜਾਉਣਗੇ।
ਲੋਕ ਜੰਗ ਲਈ ਤਿਆਰ ਹੋ ਜਾਣਗੇ। ਪਰ ਉਹ ਲੜਨ ਲਈ

ਬਾਹਰ ਨਹੀਂ ਜਾਣਗੇ। ਕਿਉਂ? ਕਿਉਂ ਕਿ ਮੈਂ ਸਾਰੀ ਭੀੜ ਨੂੰ
ਦਿਖਾ ਦੇਵਾਂਗਾ ਕਿ ਮੈਂ ਕਿੰਨਾ ਕਹਿਰਵਾਨ ਹਾਂ। 15ਦੁਸ਼ਮਣ
ਆਪਣੀ ਤਲਵਾਰ ਨਾਲ ਸ਼ਹਿਰ ਦੇ ਬਾਹਰ ਖਲੋਤਾ ਹੈ। ਸ਼ਹਿਰ
ਦੇ ਅੰਦਰ ਬੀਮਾਰੀ ਅਤੇ ਮੌਤ ਹੈ। ਜੇ ਕੋਈ ਬੰਦਾ ਬਾਹਰ ਖੇਤਾਂ
ਵਿੱਚ ਜਾਵੇਗਾ, ਤਾਂ ਦੁਸ਼ਮਣ ਦਾ ਕੋਈ ਸਿਪਾਹੀ ਉਸਨੂੰ ਮਾਰ
ਦੇਵੇਗਾ। ਜੇ ਉਹ ਸ਼ਹਿਰ ਅੰਦਰ ਠਹਿਰੇਗਾ, ਤਾਂ ਭੁੱਖ ਅਤੇ ਬੀਮਾਰੀ
ਉਸਨੂੰ ਤਬਾਹ ਕਰ ਦੇਵੇਗੀ।

16“ਪਰ ਕੁਝ ਬੰਦੇ ਬਚ ਕੇ ਨਿਕਲ ਜਾਣਗੇ। ਉਹ ਬਚੇ ਹੋਏ
ਲੋਕ ਪਹਾੜਾਂ ਵੱਲ ਦੌੜ ਜਾਣਗੇ। ਪਰ ਉਹ ਲੋਕ ਖੁਸ਼ ਨਹੀਂ
ਹੋਣਗੇ। ਉਹ ਲੋਕ ਆਪਣੇ ਸਾਰੇ ਪਾਪਾਂ ਲਈ ਉਦਾਸ ਹੋਣਗੇ।
ਉਹ ਰੋਣਗੇ ਅਤੇ ਘੁੱਗੀਆਂ ਵਾਂਗ ਉਦਾਸ ਆਵਾਜ਼ਾਂ ਕੱਢਣਗੇ।
17ਲੋਕ ਇੰਨੇ ਥੱਕੇ ਹੋਏ ਅਤੇ ਉਦਾਸ ਹੋਣਗੇ ਕਿ ਆਪਣੇ ਹੱਥ ਵੀ
ਨਾ ਚੁੱਕ ਸਕਣਗੇ। ਉਨ੍ਹਾਂ ਦੀਆਂ ਲੱਤਾਂ ਪਾਣੀ ਵਾਂਗ ਬਣ
ਜਾਣਗੀਆਂ। 18ਉਹ ਉਦਾਸੀ ਦੇ ਵਸਤਰ ਪਹਿਨਣਗੇ ਅਤੇ
ਡਰ ਨਾਲ ਭਰ ਜਾਣਗੇ। ਤੁਸੀਂ ਹਰ ਚਿਹਰੇ ਉੱਤੇ ਸ਼ਰਮਸਾਰੀ
ਦੇਖੋਂਗੇ। ਉਹ ਲੋਕ ਆਪਣੇ ਸਿਰ ਮੁਨਾ ਦੇਣਗੇ। ਆਪਣੀ ਉਦਾਸੀ
ਨੂੰ ਦਰਸ਼ਾਉਣ ਲਈ। 19ਉਹ ਆਪਣੇ ਚਾਂਦੀ ਦੇ ਬੁੱਤਾਂ ਨੂੰ ਗਲੀਆਂ
ਵਿੱਚ ਸੁੱਟ ਦੇਣਗੇ। ਉਹ ਆਪਣੀਆਂ ਸੋਨੇ ਦੀਆਂ ਮੂਰਤਾਂ ਨਾਲ
ਕਿਸੇ ਨਾਪਾਕ ਔਰਤ ਵਰਗਾ ਵਿਹਾਰ ਕਰਨਗੇ। ਕਿਉਂ ਕਿ ਉਹ
ਚੀਜ਼ਾਂ ਉਸ ਵੇਲੇ ਉਨ੍ਹਾਂ ਨੂੰ ਬਚਾਉਣ ਦੇ ਸਮਰੱਥ ਨਹੀਂ ਹੋਣਗੀਆਂ
ਜਦੋਂ ਯਹੋਵਾਹ ਆਪਣਾ ਕਹਿਰ ਦਰਸਾਵੇਗਾ। ਉਹ ਚੀਜ਼ਾਂ ਉਸ
ਜਾਲ ਤੋਂ ਇਲਾਵਾ ਕੁੱਝ ਨਹੀਂ ਹੋਣਗੀਆਂ ਜੋ ਉਨ੍ਹਾਂ ਦੇ ਪਤਨ ਦਾ
ਕਾਰਣ ਬਣੀਆਂ। ਉਹ ਚੀਜ਼ਾਂ ਲੋਕਾਂ ਨੂੰ ਭੋਜਨ ਨਹੀਂ ਦੇਣਗੀਆਂ
ਅਤੇ ਉਹ ਉਨ੍ਹਾਂ ਦੇ ਢਿੱਡਾਂ ਨੂੰ ਭੋਜਨ ਨਹੀਂ ਦੇ ਸਕਣਗੀਆਂ।

20“ਉਨ੍ਹਾਂ ਲੋਕਾਂ ਨੇ ਆਪਣੇ ਖੂਬਸੂਰਤ ਗਹਿਣਿਆਂ ਨੂੰ ਬੁੱਤ
ਬਨਾਉਣ ਲਈ ਵਰਤਿਆ। ਉਹ ਉਸ ਬੁੱਤ ਉੱਤੇ ਮਾਣ ਕਰਦੇ
ਸਨ। ਉਨ੍ਹਾਂ ਨੇ ਆਪਣੇ ਭਿਆਨਕ ਬੁੱਤ ਬਣਾਏ। ਉਨ੍ਹਾਂ ਨੇ ਉਹ
ਚੀਜ਼ਾਂ ਬਣਾਈਆਂ। ਇਸ ਲਈ ਮੈਂ (ਪਰਮੇਸ਼ੁਰ) ਉਨ੍ਹਾਂ ਨੂੰ ਕਿਸੇ
ਨਾਪਾਕ ਔਰਤ ਵਾਂਗ ਪਰ੍ਹਾਂ ਸੁੱਟ ਦਿਆਂਗਾ। 21ਮੈਂ ਉਨ੍ਹਾਂ ਨੂੰ
ਅਜਨਬੀਆਂ ਨੂੰ ਚੁੱਕਵਾ ਦਿਆਂਗਾ। ਉਹ ਅਜਨਬੀ ਉਨ੍ਹਾਂ ਦਾ
ਮਜ਼ਾਕ ਉਡਾਉਣਗੇ। ਉਹ ਅਜਨਬੀ ਕੁਝ ਲੋਕਾਂ ਨੂੰ ਮਾਰ ਦੇਣਗੇ
ਅਤੇ ਹੋਰਨਾ ਨੂੰ ਬੰਦੀ ਬਣਾਕੇ ਲੈ ਜਾਣਗੇ। 22ਮੈਂ ਉਨ੍ਹਾਂ ਕੋਲੋਂ
ਮੂੰਹ ਮੋੜ ਲਵਾਂਗਾ – ਮੈਂ ਉਨ੍ਹਾਂ ਵੱਲ ਨਹੀਂ ਦੇਖਾਂਗਾ। ਉਹ ਅਜਨਬੀ
ਮੇਰੇ ਮੰਦਰ ਨੂੰ ਬਰਬਾਦ ਕਰ ਦੇਣਗੇ ਉਹ ਉਸ ਪਵਿੱਤਰ ਇਮਾਰਤ
ਦੇ ਖੁਫ਼ੀਆ ਹਿੱਸਿਆ ਵਿੱਚ ਜਾਣਗੇ ਅਤੇ ਉਸ ਨੂੰ ਅਪਵਿੱਤਰ
ਕਰ ਦੇਣਗੇ।

23“ਬੰਦੀਆਂ ਲਈ ਜ਼ੰਜੀਰਾਂ ਬਣਾਓ! ਕਿਉਂ? ਕਿਉਂ ਕਿ ਬਹੁਤ
ਸਾਰੇ ਲੋਕਾਂ ਨੂੰ ਹੋਰਾਂ ਲੋਕਾਂ ਨੂੰ ਮਾਰਨ ਲਈ ਸਜ਼ਾ ਮਿਲੇਗੀ। ਸ਼ਹਿਰ
ਵਿੱਚ ਹਰ ਥਾਂ ਹਿੰਸਾ ਹੋਵੇਗੀ। 24ਮੈਂ ਹੋਰਨਾਂ ਕੌਮਾਂ ਵਿੱਚੋਂ ਬੁਰੇ
ਲੋਕਾਂ ਨੂੰ ਲਿਆਵਾਂਗਾ। ਅਤੇ ਉਹ ਬੁਰੇ ਲੋਕ ਇਸਰਾਏਲ ਦੇ ਲੋਕਾਂ
ਦੇ ਸਾਰੇ ਮਕਾਨਾਂ ਉੱਤੇ ਕਬਜ਼ਾ ਕਰ ਲੈਣਗੇ। ਮੈਂ ਤੁਹਾਨੂੰ ਸਾਰੇ
ਤਾਕਤਵਰ ਲੋਕਾਂ ਨੂੰ ਇੰਨਾ ਗੁਮਾਨ ਕਰਨ ਤੋਂ ਰੋਕ ਦਿਆਂਗਾ।
ਹੋਰਨਾਂ ਕੌਮਾਂ ਦੇ ਉਹ ਲੋਕ ਤੁਹਾਡੇ ਸਾਰੇ ਉਪਾਸਨਾ ਸਥਾਨਾਂ ਨੂੰ
ਕਲੰਕਤ ਕਰ ਦੇਣਗੇ।

25“ਤੁਸੀਂ ਲੋਕ ਡਰ ਨਾਲ ਕੰਬੋਂਗੇ। ਤੁਸੀਂ ਅਮਨ ਦੀ ਭਾਲ
ਕਰੋਂਗੇ ਪਰ ਇੱਥੇ ਅਮਨ ਨਹੀਂ ਮਿਲੇਗਾ। 26ਤੁਸੀਂ ਇੱਕ ਤੋਂ
ਬਾਦ ਦੂਸਰੀ ਗ਼ਮਗੀਨ ਕਹਾਣੀ ਸੁਣੋਂਗੇ। ਤੁਸੀਂ ਬੁਰੀ ਖਬਰ ਤੋਂ
ਬਿਨਾ ਕੁੱਝ ਨਹੀਂ ਸੁਣੋਂਗੇ। ਤੁਸੀਂ ਕਿਸੇ ਨਬੀ ਦੀ ਤਲਾਸ਼ ਕਰੋਂਗੇ
ਅਤੇ ਉਸ ਤੋਂ ਦਰਸ਼ਨ ਦੀ ਮੰਗ ਕਰੋਂਗੇ। ਜਾਜਕਾਂ ਕੋਲ ਤੁਹਾਨੂੰ
ਸਿੱਖਿਆ ਦੇਣ ਲਈ ਕੁੱਝ ਵੀ ਨਹੀਂ ਹੋਵੇਗਾ। ਅਤੇ ਬਜ਼ੁਰਗਾਂ
ਕੋਲ ਤੁਹਾਨੂੰ ਦੇਣ ਲਈ ਕੋਈ ਮਸ਼ਵਰਾ ਨਹੀਂ ਹੋਵੇਗਾ। 27ਤੁਹਾਡਾ
ਰਾਜਾ ਉਨ੍ਹਾਂ ਲੋਕਾਂ ਲਈ ਰੋ ਰਿਹਾ ਹੋਵੇਗਾ ਜਿਹੜੇ ਮਰ ਚੁੱਕੇ
ਹੋਣਗੇ। ਆਗੂ ਸੋਗ ਦੇ ਵਸਤਰ ਪਹਿਨਣਗੇ। ਆਮ ਆਦਮੀ
ਬਹੁਤ ਡਰੇ ਹੋਏ ਹੋਣਗੇ। ਕਿਉਂ ਕਿ ਮੈਂ ਉਨ੍ਹਾਂ ਨੂੰ ਉਨ੍ਹਾਂ ਦੇ ਕੀਤੇ
ਕੰਮਾਂ ਦਾ ਮੁੱਲ ਦਿਆਂਗਾ। ਮੈਂ ਉਨ੍ਹਾਂ ਦੀ ਸਜ਼ਾ ਦਾ ਨਿਰਣਾ ਉਨ੍ਹਾਂ
ਦੀਆਂ ਆਪਣੀਆਂ ਹੀ ਕਰਨੀਆਂ ਅਨੁਸਾਰ ਕਰਾਂਗਾ। ਅਤੇ ਮੈਂ
ਉਨ੍ਹਾਂ ਨੂੰ ਸਜ਼ਾ ਦਿਆਂਗਾ। ਫ਼ੇਰ ਉਹ ਲੋਕ ਜਾਨਣਗੇ ਕਿ ਮੈਂ
ਯਹੋਵਾਹ ਹਾਂ।”

8 ਇੱਕ ਦਿਨ ਮੈਂ (ਹਿਜ਼ਕੀਏਲ) ਆਪਣੇ ਘਰ ਵਿੱਚ ਬੈਠਾ
ਹੋਇਆ ਸੀ ਅਤੇ ਯਹੂਦਾਹ ਦੇ ਬਜ਼ੁਰਗ (ਆਗੂ) ਮੇਰੇ ਸਾਮ੍ਹਣੇ
ਬੈਠੇ ਹੋਏ ਸਨ। ਇਹ ਗੱਲ (ਦੇਸ਼ ਨਿਕਾਲੇ ਦੇ) ਛੇਵੇਂ ਵਰ੍ਹੇ ਦੇ
ਛੇਵੇਂ ਮਹੀਨੇ (ਸਿਤੰਬਰ) ਦੇ ਪੰਜਵੇਂ ਦਿਨ ਦੀ ਹੈ। ਅਚਾਨਕ ਮੇਰੇ
ਉੱਤੇ ਯਹੋਵਾਹ ਮੇਰੇ ਪ੍ਰਭੂ, ਦੀ ਸ਼ਕਤੀ ਨਾਜ਼ਲ ਹੋਈ। 2ਮੈਂ ਇੱਕ
ਚੀਜ਼ ਦੇਖੀ ਜਿਹੜੀ ਅੱਗ ਵਰਗੀ ਦਿਖਾਈ ਦਿੰਦੀ ਸੀ। ਇਹ
ਮਨੁੱਖੀ ਸ਼ਰੀਰ ਵਰਗੀ ਦਿਖਾਈ ਦਿੰਦੀ ਸੀ। ਕਮਰ ਤੋਂ ਹੇਠਾਂ
ਵੱਲ ਉਹ ਅੱਗ ਵਰਗੀ ਸੀ। ਕਮਰ ਤੋਂ ਉਤਾਂਹ ਇਹ ਚਮਕਦਾਰ
ਅਤੇ ਲਿਸ਼ਕਵਾਂ ਸੀ ਜਿਵੇਂ ਕੋਈ ਧਾਤ ਅੱਗ ਵਿੱਚ ਗਰਮ ਕੀਤੀ
ਹੋਈ ਹੋਵੇ। 3ਫ਼ੇਰ ਮੈਂ ਇੱਕ ਚੀਜ਼ ਦੇਖੀ ਜਿਹੜੀ ਬਾਂਹ ਵਰਗੀ
ਦਿਖਾਈ ਦਿੰਦੀ ਸੀ। ਬਾਂਹ ਅਗੇ ਵਧੀ ਅਤੇ ਉਸਨੇ ਮੈਨੂੰ ਸਿਰ ਦੇ
ਵਾਲਾਂ ਤੋਂ ਫ਼ੜ ਲਿਆ। ਫ਼ੇਰ ਹਵਾ ਨੇ ਮੈਨੂੰ ਉੱਪਰ ਹਵਾ ਵਿੱਚ
ਉਠਾ ਦਿੱਤਾ। ਅਤੇ ਪਰਮੇਸ਼ੁਰ ਦੇ ਦਰਸ਼ਨ ਅੰਦਰ ਉਹ ਮੈਨੂੰ
ਯਰੂਸ਼ਲਮ ਲੈ ਗਿਆ। ਉਹ ਮੈਨੂੰ ਅੰਦਰਲੇ ਫ਼ਾਟਕ ਤੱਕ ਲੈ ਗਿਆ
– ਉਹ ਫ਼ਾਟਕ ਜਿਹੜਾ ਉੱਪਰ ਵੱਲ ਹੈ। ਉਹ ਬੁੱਤ ਜਿਹੜਾ
ਪਰਮੇਸ਼ੁਰ ਨੂੰ ਈਰਖਾਲੂ ਬਣਾਉਂਦਾ ਹੈ ਫ਼ਾਟਕ ਦੇ ਨਾਲ ਹੈ।
4ਪਰ ਇਸਰਾਏਲ ਦੇ ਪਰਮੇਸ਼ੁਰ ਦਾ ਪਰਤਾਪ ਓਥੇ ਸੀ। ਪਰਤਾਪ
ਉਸ ਦਰਸ਼ਨ ਵਰਗੀ ਜਾਪਦੀ ਸੀ ਜਿਹੜਾ ਮੈਂ (ਕਬਾਰ ਨਹਿਰ
ਦੇ ਕੰਢੇ) ਵਾਦੀ ਵਿੱਚ ਦੇਖਿਆ ਸੀ। 5ਪਰਮੇਸ਼ੁਰ ਨੇ ਮੇਰੇ ਨਾਲ
ਗੱਲ ਕੀਤੀ। ਉਸਨੇ ਆਖਿਆ, “ਆਦਮੀ ਦੇ ਪੁੱਤਰ, ਉੱਤਰ ਵੱਲ
ਵੇਖ!” ਇਸ ਲਈ ਮੈਂ ਉੱਤਰ ਵੱਲ ਵੇਖਿਆ। ਅਤੇ ਓਥੇ ਜਗਵੇਦੀ
ਦੇ ਫ਼ਾਟਕ ਦੇ ਦਾਖਲੇ ਦੇ ਉੱਤਰ ਵੱਲ ਉਹ ਬੁੱਤ ਸੀ ਜਿਸਨੇ
ਪਰਮੇਸ਼ੁਰ ਨੂੰ ਈਰਖਾਲੂ ਬਣਾ ਦਿੱਤਾ ਸੀ।

6ਫ਼ੇਰ ਪਰਮੇਸ਼ੁਰ ਨੇ ਮੈਨੂੰ ਆਖਿਆ, “ਆਦਮੀ ਦੇ ਪੁੱਤਰ, ਕੀ ਤੂੰ
ਉਹ ਭਿਆਨਕ ਗੱਲਾਂ ਦੇਖ ਰਿਹਾ ਹੈਂ ਜਿਹੜੀਆਂ ਇਸਰਾਏਲ ਦੇ
ਲੋਕ ਕਰ ਰਹੇ ਹਨ? ਉਨ੍ਹਾਂ ਨੇ ਉਹ ਚੀਜ਼ ਓਥੇ ਬਣਾਈ ਠੀਕ
ਮੇਰੇ ਮੰਦਰ ਦੇ ਨਾਲ! ਅਤੇ ਜੇ ਤੂੰ ਮੇਰੇ ਨਾਲ ਆਵੇਂ, ਤੂੰ ਹੋਰ ਵੀ
ਵਧੇਰੇ ਭਿਆਨਕ ਗੱਲਾਂ ਦੇਖੇਂਗਾ!”

7ਇਸ ਲਈ ਮੈਂ ਵਿਹੜੇ ਦੇ ਦਾਖਲੇ ਵੱਲ ਗਿਆ ਅਤੇ ਮੈਂ
ਦੀਵਾਰ ਵਿੱਚ ਇੱਕ ਸੁਰਾਖ ਦੇਖਿਆ। 8ਪਰਮੇਸ਼ੁਰ ਨੇ ਮੈਨੂੰ

ਆਖਿਆ, “ਆਦਮੀ ਦੇ ਪੁੱਤਰ, ਦੀਵਾਰ ਵਿੱਚ ਇੱਕ ਸੁਰਾਖ ਕਰ।”
ਇਸ ਲਈ ਮੈਂ ਦੀਵਾਰ ਵਿੱਚ ਇੱਕ ਸੁਰਾਖ ਕਰ ਦਿੱਤਾ। ਅਤੇ
ਉਥੇ ਮੈਂ ਇੱਕ ਫ਼ਾਟਕ ਦੇਖਿਆ।

**9**ਫ਼ੇਰ ਪਰਮੇਸ਼ੁਰ ਨੇ ਮੈਨੂੰ ਆਖਿਆ, “ਅੰਦਰ ਜਾ ਅਤੇ ਉਨ੍ਹਾਂ
ਭਿਆਨਕ ਅਤੇ ਬਦ ਗੱਲਾਂ ਵੱਲ ਵੇਖ ਜਿਹੜੀਆਂ ਲੋਕ ਇੱਥੇ ਕਰ
ਰਹੇ ਹਨ।” **10**ਇਸ ਲਈ ਮੈਂ ਅੰਦਰ ਗਿਆ ਅਤੇ ਦੇਖਿਆ। ਮੈਂ
ਵੱਖ-ਵੱਖ ਤਰ੍ਹਾਂ ਦੇ ਸੱਪਾਂ ਅਤੇ ਜਾਨਵਰਾਂ ਦੇ ਬੁੱਤ ਦੇਖੇ ਜਿਨ੍ਹਾਂ
ਬਾਰੇ ਸੋਚਣ ਨੂੰ ਵੀ ਤੁਸੀਂ ਨਫ਼ਰਤ ਕਰਦੇ ਹੋ। ਉਹ ਬੁੱਤਾਂ ਅਸ਼ਲੀਲ
ਬੁੱਤ ਸਨ ਜਿਨ੍ਹਾਂ ਦੀ ਇਸਰਾਏਲ ਦੇ ਲੋਕ ਉਪਾਸਨਾ ਕਰਦੇ ਸਨ।
ਉਥੇ ਹਰ ਦੀਵਾਰ ਉੱਤੇ ਉਨ੍ਹਾਂ ਜਾਨਵਰਾਂ ਦੀਆਂ ਤਸਵੀਰਾਂ
ਉਕਰੀਆਂ ਹੋਈਆਂ ਸਨ!

**11**ਫ਼ੇਰ ਮੈਂ ਸ਼ਾਫ਼ਨ ਦੇ ਪੁੱਤਰ ਯਅਜ਼ਨਯਾਹ ਅਤੇ ਇਸਰਾਏਲ
ਦੇ 70 ਬਜ਼ੁਰਗਾਂ (ਆਗੂਆਂ) ਵੱਲ ਧਿਆਨ ਕੀਤਾ ਜਿਹੜੇ ਉਸ
ਥਾਂ ਉੱਤੇ ਉਪਾਸਨਾ ਕਰਨ ਵਾਲੇ ਲੋਕਾਂ ਦੇ ਨਾਲ ਸਨ। ਉਹ
ਉੱਥੇ ਹੀ ਸਨ, ਠੀਕ ਲੋਕਾਂ ਦੇ ਸਾਮ੍ਹਣੇ! ਅਤੇ ਹਰ ਆਗੂ ਨੇ ਆਪਣੀ
ਧੂਫ਼ ਆਪਣੇ ਹੱਥ ਵਿੱਚ ਫ਼ੜੀ ਹੋਈ ਸੀ। ਧੁਖਦੀ ਹੋਈ ਧੂਫ਼ ਵਿੱਚੋਂ
ਧੂਆਂ ਹਵਾ ਵਿੱਚ ਉੱਠ ਰਿਹਾ ਸੀ। **12**ਫ਼ੇਰ ਪਰਮੇਸ਼ੁਰ ਨੇ ਮੈਨੂੰ
ਆਖਿਆ, “ਆਦਮੀ ਦੇ ਪੁੱਤਰ, ਕੀ ਤੂੰ ਦੇਖ ਰਿਹਾ ਹੈਂ ਜੋ ਇਸਰਾਏਲ
ਦੇ ਬਜ਼ੁਰਗਾਂ ਹਨੇਰੇ ਵਿੱਚ ਕਰ ਰਹੇ ਹਨ? ਹਰ ਬੰਦੇ ਦਾ ਆਪਣੇ
ਝੂਠੇ ਦੇਵਤੇ ਲਈ ਖਾਸ ਕਮਰਾ ਹੈ! ਉਹ ਬੰਦੇ ਆਪਣੇ ਆਪ ਨੂੰ
ਆਖਦੇ ਨੇ, ‘ਯਹੋਵਾਹ ਸਾਨੂੰ ਦੇਖ ਨਹੀਂ ਸਕਦਾ। ਯਹੋਵਾਹ ਨੇ
ਇਸ ਦੇਸ ਨੂੰ ਤਿਆਗ ਦਿੱਤਾ ਹੈ।’” **13**ਫ਼ੇਰ ਪਰਮੇਸ਼ੁਰ ਨੇ ਮੈਨੂੰ
ਆਖਿਆ, “ਜੇ ਤੂੰ ਮੇਰੇ ਨਾਲ ਆਵੇਂ ਤਾਂ ਉਨ੍ਹਾਂ ਬੰਦਿਆਂ ਨੂੰ ਹੋਰ
ਵੀ ਵਧੇਰੇ ਭਿਆਨਕ ਗੱਲਾਂ ਕਰਦਿਆਂ ਦੇਖੇਂਗਾ!”

**14**ਫ਼ੇਰ ਪਰਮੇਸ਼ੁਰ ਨੇ ਯਹੋਵਾਹ ਦੇ ਮੰਦਰ ਦੇ ਦਾਖਲੇ ਵੱਲ
ਮੇਰੀ ਅਗਵਾਈ ਕੀਤੀ। ਇਹ ਦਰਵਾਜ਼ਾ ਉੱਤਰ ਵਾਲੇ ਪਾਸੇ
ਸੀ। ਉੱਥੇ ਮੈਂ ਔਰਤਾਂ ਬੈਠੀਆਂ ਦੇਖੀਆਂ ਜਿਹੜੀਆਂ ਰੋ ਰਹੀਆਂ
ਸਨ। ਉਹ ਝੂਠੇ ਦੇਵਤੇ ਤੰਮੂਜ਼ ਦਾ ਸੋਗ ਮਨਾ ਰਹੀਆਂ ਸਨ!

**15**ਪਰਮੇਸ਼ੁਰ ਨੇ ਮੈਨੂੰ ਆਖਿਆ, “ਆਦਮੀ ਦੇ ਪੁੱਤਰ, ਕੀ ਤੂੰ
ਇਹ ਭਿਆਨਕ ਚੀਜ਼ਾਂ ਦੇਖ ਰਿਹਾ ਹੈਂ? ਮੇਰੇ ਨਾਲ ਆ ਅਤੇ ਤੂੰ
ਇਨ੍ਹਾਂ ਨਾਲੋਂ ਵੀ ਭਿਆਨਕ ਚੀਜ਼ਾਂ ਦੇਖੇਂਗਾ!” **16**ਫ਼ੇਰ ਉਸਨੇ
ਮੇਰੀ ਯਹੋਵਾਹ ਦੇ ਮੰਦਰ ਦੇ ਅੰਦਰਲੇ ਵਿਹੜੇ ਵੱਲ ਮੇਰੀ ਅਗਵਾਈ
ਕੀਤੀ। ਉਸ ਸਥਾਨ ਉੱਤੇ ਮੈਂ ਪੱਚੀ ਬੰਦਿਆਂ ਨੂੰ ਸਿਜਦੇ ਕਰਦੀਆਂ
ਅਤੇ ਉਪਾਸਨਾ ਕਰਦਿਆਂ ਦੇਖਿਆ। ਉਹ ਵਰਾਂਡੇ ਅਤੇ ਜਗਵੇਦੀ
ਦੇ ਵਿਚਕਾਰ ਸਨ – ਪਰ ਉਨ੍ਹਾਂ ਦਾ ਮੂੰਹ ਗ਼ਲਤ ਦਿਸ਼ਾ ਵੱਲ ਸੀ!
ਉਨ੍ਹਾਂ ਦੀਆਂ ਪਿੱਠਾਂ ਪਵਿੱਤਰ ਸਥਾਨ ਵੱਲ ਸਨ। ਉਹ ਝੁਕ ਕੇ
ਸੂਰਜ ਦੀ ਉਪਾਸਨਾ ਕਰ ਰਹੇ ਸਨ!

**17**ਫ਼ੇਰ ਪਰਮੇਸ਼ੁਰ ਨੇ ਆਖਿਆ, “ਆਦਮੀ ਦੇ ਪੁੱਤਰ, ਕੀ ਤੂੰ
ਇਹ ਦੇਖਦਾ ਹੈਂ? ਯਹੂਦਾਹ ਦੇ ਲੋਕ ਸੋਚਦੇ ਨੇ ਕਿ ਮੇਰਾ ਮੰਦਰ
ਇੰਨਾ ਗੈਰ ਜ਼ਰੂਰੀ ਹੈ ਕਿ ਉਹ ਇਹੋ ਜਿਹੀਆਂ ਭਿਆਨਕ ਗੱਲਾਂ
ਇੱਥੇ ਮੇਰੇ ਮੰਦਰ ਵਿੱਚ ਹੀ ਕਰਨਗੇ! ਇਹ ਦੇਸ ਹਿੰਸਾ ਨਾਲ
ਭਰਿਆ ਹੋਇਆ ਹੈ। ਅਤੇ ਉਹ ਲਗਾਤਾਰ ਮੈਨੂੰ ਪਾਗਲ ਬਨਾਉਣ
ਵਾਲੀਆਂ ਗੱਲਾਂ ਕਰਦੇ ਜਾ ਰਹੇ ਹਨ। ਦੇਖ, ਉਨ੍ਹਾਂ ਨੇ ਚੰਦਰਮਾ
ਨੂੰ ਇੱਕ ਝੂਠੇ ਦੇਵਤੇ ਵਜੋਂ ਸਤਿਕਾਰਨ ਲਈ, ਆਪਣੇ ਨੱਕਾਂ
ਵਿੱਚ ਨੱਥਾਂ ਪਾਈਆਂ ਹੋਈਆਂ ਹਨ! **18**ਮੈਂ ਉਨ੍ਹਾਂ ਨੂੰ ਆਪਣਾ
ਕਹਿਰ ਦਰਸਾਵਾਂਗਾ। ਮੈਂ ਉਨ੍ਹਾਂ ਉੱਤੇ ਕੋਈ ਰਹਿਮ ਨਹੀਂ ਕਰਾਂਗਾ!
ਮੈਨੂੰ ਉਨ੍ਹਾਂ ਬਾਰੇ ਕੋਈ ਅਫ਼ਸੋਸ ਨਹੀਂ ਹੋਵੇਗਾ! ਉਹ ਮੇਰੇ ਅੱਗੇ
ਉੱਚੀ-ਉੱਚੀ ਪੁਕਾਰ ਕਰਨਗੇ – ਪਰ ਮੈਂ ਉਨ੍ਹਾਂ ਦੀ ਪੁਕਾਰ ਸੁਣਨ
ਤੋਂ ਇਨਕਾਰ ਕਰਾਂਗਾ!”

**9** ਫ਼ੇਰ ਪਰਮੇਸ਼ੁਰ ਨੇ ਸ਼ਹਿਰ ਨੂੰ ਸਜ਼ਾ ਦੇਣ ਵਾਲੇ ਇੰਚਾਰਜ
ਆਗੂਆਂ ਨੂੰ ਉੱਚੀ ਆਵਾਜ਼ ਵਿੱਚ ਪੁਕਾਰਿਆ। ਹਰ ਆਗੂ
ਦੇ ਹੱਥ ਵਿੱਚ ਆਪਣਾ ਵਿਨਾਸ਼ਕਾਰੀ ਹਥਿਆਰ ਸੀ। **2**ਫ਼ੇਰ ਮੈਂ ਛੇ
ਬੰਦਿਆਂ ਨੂੰ ਉੱਪਰਲੇ ਫ਼ਾਟਕ ਵੱਲੋਂ ਸੜਕ ਤੇ ਤੁਰਦਿਆਂ ਦੇਖਿਆ।
ਇਹ ਦਰਵਾਜ਼ਾ ਉੱਤਰ ਵਾਲੇ ਪਾਸੇ ਹੈ। ਹਰ ਬੰਦੇ ਕੋਲ ਆਪਣਾ
ਮਾਰੂ ਹਥਿਆਰ ਸੀ। ਉਨ੍ਹਾਂ ਵਿੱਚੋਂ ਇਕ ਬੰਦੇ ਨੇ ਕਤਾਨੀ ਦੇ
ਕੱਪੜੇ ਪਾਏ ਹੋਏ ਸਨ। ਉਸ ਨੇ ਲਿਖਾਰੀ ਦੀ ਕਲਮ ਅਤੇ ਆਪਣੇ
ਲੱਕ ਉੱਤੇ ਸਿਆਹੀ ਪਹਿਨੀ ਹੋਈ ਸੀ। ਉਹ ਬੰਦੇ ਮੰਦਰ ਵਿੱਚ
ਤਾਂਬੇ ਦੀ ਜਗਵੇਦੀ ਕੋਲ ਗਏ ਅਤੇ ਉੱਥੇ ਖੜੇ ਹੋ ਗਏ। **3**ਤਾਂ
ਇਸਰਾਏਲ ਦੇ ਪਰਮੇਸ਼ੁਰ ਦਾ ਪਰਤਾਪ ਕਰੂਬੀ ਫ਼ਰਿਸ਼ਤਿਆਂ
ਉੱਪਰੋਂ ਉੱਠੀ, ਜਿੱਥੇ ਇਹ ਸੀ। ਫ਼ੇਰ ਪਰਤਾਪ ਮੰਦਰ ਦੇ ਫ਼ਾਟਕ
ਤੀਕ ਗਿਆ। ਉਹ ਉਦੋਂ ਰੁਕ ਗਿਆ ਜਦੋਂ ਉਹ ਦਹਿਲੀਜ਼ ਉੱਤੇ
ਸੀ। ਫ਼ੇਰ ਪਰਤਾਪ ਨੇ ਕਤਾਨੀ ਦੇ ਵਸਤਰਾਂ ਵਾਲੇ ਅਤੇ ਲਿਖਾਰੀ
ਦੀ ਕਲਮ ਅਤੇ ਸਿਆਹੀ ਵਾਲੇ ਬੰਦੇ ਨੂੰ ਆਵਾਜ਼ ਦਿੱਤੀ।

**4**ਫ਼ੇਰ ਯਹੋਵਾਹ ਪਰਤਾਪ ਨੇ ਉਸਨੂੰ ਆਖਿਆ, “ਯਰੂਸ਼ਲਮ ਦੇ
ਸ਼ਹਿਰ ਵਿੱਚੋਂ ਲੰਘ। ਅਤੇ ਹਰ ਉਸ ਬੰਦੇ ਦੇ ਮੱਥੇ ਉੱਤੇ ਨਿਸ਼ਾਨ
ਲਗਾ ਜਿਹੜਾ ਉਨ੍ਹਾਂ ਭਿਆਨਕ ਗੱਲਾਂ ਬਾਰੇ ਦੁਖੀ ਅਤੇ ਉਦਾਸ
ਹੈ ਜੋ ਲੋਕ ਇਸ ਸ਼ਹਿਰ ਵਿੱਚ ਕਰ ਰਹੇ ਹਨ।”

5-6ਫ਼ੇਰ ਮੈਂ ਪਰਮੇਸ਼ੁਰ ਨੂੰ ਹੋਰਨਾਂ ਆਦਮੀਆਂ ਨੂੰ ਆਖਦਿਆਂ
ਸੁਣਿਆ, “ਮੈਂ ਚਾਹੁੰਦਾ ਹਾਂ ਕਿ ਤੁਸੀਂ ਪਹਿਲੇ ਬੰਦੇ ਦੇ ਪਿੱਛੇ ਲੱਗੋ।
ਤੁਹਾਨੂੰ ਚਾਹੀਦਾ ਹੈ ਕਿ ਹਰ ਉਸ ਬੰਦੇ ਨੂੰ ਮਾਰ ਦਿਓ ਜਿਸਦੇ
ਮੱਥੇ ਉੱਤੇ ਨਿਸ਼ਾਨ ਨਹੀਂ ਲੱਗਿਆ ਹੋਇਆ। ਇਸ ਨਾਲ ਕੋਈ
ਫ਼ਰਕ ਨਹੀਂ ਪੈਂਦਾ ਕਿ ਉਹ ਬਜ਼ੁਰਗ ਹਨ, ਗੱਭਰੂ ਅਤੇ ਮੁਟਿਆਰ
ਹਨ, ਬੱਚੇ ਅਤੇ ਮਾਵਾਂ ਹਨ – ਤੁਹਾਨੂੰ ਆਪਣਾ ਹਥਿਆਰ ਵਰਤਕੇ
ਹਰ ਉਸ ਬੰਦੇ ਨੂੰ ਮਾਰ ਦੇਣਾ ਚਾਹੀਦਾ ਹੈ ਜਿਸਦੇ ਮੱਥੇ ਉੱਤੇ
ਨਿਸ਼ਾਨ ਨਹੀਂ ਹੈ। ਕੋਈ ਰਹਿਮ ਨਾ ਕਰੋ। ਕਿਸੇ ਬੰਦੇ ਲਈ
ਅਫ਼ਸੋਸ ਨਾ ਕਰੋ! ਇੱਥੋਂ ਮੇਰੇ ਮੰਦਰ ਤੋਂ ਸ਼ੁਰੂ ਕਰੋ।” ਇਸ ਲਈ
ਉਨ੍ਹਾਂ ਨੇ ਮੰਦਰ ਦੇ ਸਾਮ੍ਹਣੇ ਦੇ ਬਜ਼ੁਰਗਾਂ ਤੋਂ ਸ਼ੁਰੂਆਤ ਕੀਤੀ।

7ਪਰਮੇਸ਼ੁਰ ਨੇ ਉਨ੍ਹਾਂ ਨੂੰ ਆਖਿਆ, “ਇਸ ਮੰਦਰ ਨੂੰ ਨਾਪਾਕ
ਕਰ ਦਿਓ – ਇਸ ਵਿਹੜੇ ਨੂੰ ਲਾਸ਼ਾਂ ਨਾਲ ਭਰ ਦਿਓ! ਹੁਣ
ਜਾਓ!” ਇਸ ਲਈ ਉਹ ਗਏ ਅਤੇ ਸ਼ਹਿਰ ਦੇ ਲੋਕਾਂ ਨੂੰ ਮਾਰਨ
ਲੱਗੇ।

**8**ਮੈਂ ਉਥੇ ਹੀ ਰੁਕਿਆ ਰਿਹਾ ਜਦੋਂ ਕਿ ਉਹ ਬੰਦੇ ਲੋਕਾਂ ਨੂੰ
ਮਾਰਨ ਲਈ ਚਲੇ ਗਏ। ਮੈਂ ਧਰਤੀ ਵੱਲ ਝੁਕਕੇ ਸਿਜਦਾ ਕੀਤਾ
ਅਤੇ ਆਖਿਆ, “ਯਹੋਵਹਾਹ ਮੇਰੇ ਪ੍ਰਭੂ ਜੀ, ਯਰੂਸ਼ਲਮ ਦੇ ਖਿਆਫ਼
ਆਪਣਾ ਕਹਿਰ ਦਰਸਾਉਂਦਿਆਂ ਤੂੰ ਇਸਰਾਏਲ ਦੇ ਸਾਰੇ ਹੀ
ਬਚੇ ਹੋਏ ਬੰਦਿਆਂ ਨੂੰ ਮਾਰ ਰਿਹਾ ਹੈਂ?”

**9**ਪਰਮੇਸ਼ੁਰ ਨੇ ਆਖਿਆ, “ਇਸਰਾਏਲ ਅਤੇ ਯਹੂਦਾਹ ਦੇ
ਪਰਿਵਾਰ ਨੇ ਬਹੁਤ ਬਹੁਤ ਮਾੜੇ ਪਾਪ ਕੀਤੇ ਹਨ! ਇਸ ਦੇਸ਼

ਅੰਦਰ ਹਰ ਥਾਂ ਲੋਕ ਮਾਰੇ ਜਾ ਰਹੇ ਹਨ। ਅਤੇ ਇਹ ਸ਼ਹਿਰ
ਅਨਿਆਂ ਨਾਲ ਭਰਿਆ ਹੋਇਆ ਹੈ। ਕਿਉਂ ਕਿ ਲੋਕ ਆਪਣੇ
ਆਪ ਨੂੰ ਆਖਦੇ ਹਨ, 'ਯਹੋਵਾਹ ਨੇ ਇਸ ਦੇਸ ਨੂੰ ਛੱਡ ਦਿੱਤਾ
ਹੈ। ਉਹ ਨਹੀਂ ਦੇਖ ਸਕਦਾ ਕਿ ਅਸੀਂ ਕੀ ਕਰ ਰਹੇ ਹਾਂ?' 10ਅਤੇ
ਮੈਂ ਕੋਈ ਰਹਿਮ ਨਹੀਂ ਦਰਸਾਵਾਂਗਾ। ਮੈਂ ਇਨ੍ਹਾਂ ਲੋਕਾਂ ਲਈ
ਕੋਈ ਅਫ਼ਸੋਸ ਨਹੀਂ ਕਰਾਂਗਾ। ਉਨ੍ਹਾਂ ਨੇ ਇਸਨੂੰ ਖੁਦ ਸੱਦਾ ਦਿੱਤਾ
– ਮੈਂ ਤਾਂ ਇਨ੍ਹਾਂ ਲੋਕਾਂ ਨੂੰ ਸਿਰਫ਼ ਉਹੀ ਸਜ਼ਾ ਦੇ ਰਿਹਾ ਹਾਂ ਜਿਸਦੇ
ਉਹ ਅਧਿਕਾਰੀ ਹਨ!"

11ਫ਼ੇਰ ਕਤਾਨੀ ਦੇ ਵਸਤਰਾਂ ਅਤੇ ਲਿਖਾਰੀ ਵਾਲੀ ਕਲਮ
ਦਵਾਤ ਵਾਲਾ ਬੰਦਾ ਬੋਲਿਆ। ਉਸਨੇ ਆਖਿਆ, "ਮੈਂ ਉਹੀ ਕੁਝ
ਕੀਤਾ ਹੈ ਜਿਸਦਾ ਤੁਸੀਂ ਆਦੇਸ਼ ਦਿੱਤਾ ਸੀ।"

10 ਫ਼ੇਰ ਮੈਂ ਕਰੂਬੀ ਦੇ ਫ਼ਰਿਸਤਿਆਂ ਦੇ ਸਿਰਾਂ ਉੱਪਰਲੇ
ਮੂਧੇ ਭਾਂਡੇ ਵੱਲ ਦੇਖਿਆ। ਭਾਂਡਾ ਨੀਲਮ ਵਾਂਗ ਸਾਫ਼
ਨੀਲਾ ਦਿਖਾਈ ਦਿੰਦਾ ਸੀ। ਅਤੇ ਓਥੇ ਇੱਕ ਚੀਜ਼ ਸੀ ਜਿਹੜੀ
ਭਾਂਡੇ ਉੱਤੇ ਤਖਤ ਵਰਗੀ ਜਾਪਦੀ ਸੀ। 2ਫ਼ੇਰ ਤਖਤ ਉੱਤੇ ਬੈਠੇ
ਹੋਏ ਬੰਦੇ ਨੇ ਕਤਾਨੀ ਦੇ ਵਸਤਰਾਂ ਵਾਲੇ ਬੰਦੇ ਨੂੰ ਆਖਿਆ,
"ਕਰੂਬੀ ਫ਼ਰਿਸ਼ਤਿਆਂ ਦੇ ਹੇਠਾਂ ਪਹੀਆਂ ਦੇ ਵਿਚਲੀ ਥਾਂ ਉੱਤੇ
ਕਦਮ ਰੱਖ। ਕਰੂਬੀ ਫ਼ਰਿਸ਼ਤਿਆਂ ਦੇ ਦਰਮਿਆਨ ਬਲਦੇ ਹੋਏ
ਮੁੱਠੀ ਭਰ ਕੋਲੇ ਲੈ ਅਤੇ ਜਾਕੇ ਯਰੂਸ਼ਲਮ ਦੇ ਸ਼ਹਿਰ ਉੱਤੇ ਸੁੱਟ
ਦੇ।"

ਬੰਦਾ ਮੇਰੇ ਕੋਲੋਂ ਗੁਜ਼ਰਿਆ। 3ਕਰੂਬੀ ਫ਼ਰਿਸ਼ਤੇ ਮੰਦਰ ਦੇ
ਦੱਖਣ ਵਾਲੇ ਪਾਸੇ ਖਲੋਤੇ ਸਨ ਜਦੋਂ ਉਹ ਬੰਦਾ ਉਨ੍ਹਾਂ ਵੱਲ
ਚਲਕੇ ਗਿਆ। ਬੱਦਲ ਨੇ ਅੰਦਰਲੇ ਵਿਹੜੇ ਨੂੰ ਭਰ ਦਿੱਤਾ। 4ਫ਼ੇਰ
ਮੰਦਰ ਦੇ ਫ਼ਾਟਕ ਦੀ ਸਰਦਲ ਨੇੜਿਓ ਕਰੂਬੀ ਦੇ ਫ਼ਰਿਸ਼ਤਿਆਂ
ਵਿੱਚੋਂ ਯਹੋਵਾਹ ਦਾ ਪਰਤਾਪ ਉੱਠਿਆ। ਫ਼ੇਰ ਮੰਦਰ ਬੱਦਲ ਨਾਲ
ਭਰ ਗਿਆ। ਅਤੇ ਯਹੋਵਾਹ ਦੇ ਪਰਤਾਪ ਚੋਂ ਤੇਜ਼ ਰੋਸ਼ਨੀ ਪੂਰੇ
ਵਿਹੜੇ ਵਿੱਚ ਫ਼ੈਲ ਗਈ। 5ਕਰੂਬੀ ਫ਼ਰਿਸ਼ਤਿਆਂ ਦੇ ਖੰਭਾਂ ਦਾ
ਸ਼ੋਰ ਅੰਦਰੋਂ ਉੱਠਦਾ ਹੋਇਆ ਬਾਹਰਲੇ ਵਿਹੜੇ ਵਿੱਚ ਵੀ ਸੁਣਿਆ
ਜਾ ਸਕਦਾ ਸੀ। ਆਵਾਜ਼ ਬਹੁਤ ਉੱਚੀ ਸੀ – ਜਿਵੇਂ ਕਿ ਪਰਮੇਸ਼ੁਰ
ਸਰਬ ਸ਼ਕਤੀਮਾਨ ਦੇ ਬੋਲਣ ਦੀ ਗਰਜਦਾਰ ਆਵਾਜ਼ ਹੋਵੇ।

6ਪਰਮੇਸ਼ੁਰ ਨੇ ਕਤਾਨੀ ਦੇ ਵਸਤਰਾਂ ਵਾਲੇ ਬੰਦੇ ਨੂੰ ਇੱਕ ਆਦੇਸ਼
ਦਿੱਤਾ ਸੀ। ਪਰਮੇਸ਼ੁਰ ਨੇ ਉਸਨੂੰ ਆਖਿਆ ਸੀ ਕਿ ਉਹ ਕਰੂਬੀ
ਫ਼ਰਿਸ਼ਤਿਆਂ ਵਿਚਕਾਰ ਪਹੀਆਂ ਦੀ ਵਿਚਕਾਰਲੀ ਥਾਂ ਤੇ ਜਾਵੇ
ਅਤੇ ਕੁਝ ਗਰਮ ਕੋਲੇ ਲੈ ਆਵੇ। ਇਸ ਲਈ ਉਹ ਗਿਆ ਅਤੇ
ਪਹੀਏ ਨੇੜੇ ਖਲੋ ਗਿਆ। 7ਕਰੂਬੀ ਫਰਿਸ਼ਤਿਆਂ ਵਿੱਚੋਂ ਇੱਕ ਨੇ
ਆਪਣਾ ਹੱਥ ਵਧਾਇਆ ਅਤੇ ਕਰੂਬੀ ਫ਼ਰਿਸ਼ਤਿਆਂ ਦੇ ਵਿਚਕਾਰ
ਵਾਲੀ ਥਾਂ ਤੋਂ ਕੁਝ ਮਘਦੇ ਕੋਲੇ ਚੁੱਕ ਲਏ। ਉਸਨੇ ਉਹ ਕੋਲੇ ਉਸ
ਆਦਮੀ ਦੇ ਹੱਥਾਂ ਉੱਤੇ ਧਰ ਦਿੱਤੇ। ਅਤੇ ਆਦਮੀ ਚਲਾ ਗਿਆ।
8ਕਰੂਬੀ ਫ਼ਰਿਸ਼ਤਿਆਂ ਦੇ ਖੰਭਾਂ ਹੇਠਾਂ ਮਨੁੱਖੀ ਬਾਹਾਂ ਵਰਗੀ ਕੋਈ
ਚੀਜ਼ ਸੀ।

9ਮੈਂ ਧਿਆਨ ਦਿੱਤਾ ਕਿ ਓਥੇ ਚਾਰ ਪਹੀਏ ਸਨ। ਹਰੇਕ ਕਰੂਬੀ
ਫ਼ਰਿਸ਼ਤੇ ਨੇੜੇ ਇੱਕ ਪਹੀਆ ਸੀ। ਅਤੇ ਪਹੀਏ ਸਾਫ਼ ਪੀਲੇ ਜਵਾਹਰ
ਵਰਗੇ ਜਾਪਦੇ ਸਨ। 10ਚਾਰ ਪਹੀਏ ਸਨ ਅਤੇ ਉਹ ਸਾਰੇ ਹੀ
ਇੱਕੋ ਜਿਹੇ ਜਾਪਦੇ ਸਨ। ਉਹ ਇਸ ਤਰ੍ਹਾਂ ਦਿਖਾਈ ਦਿੰਦੇ ਸਨ
ਜਿਵੇਂ ਪਹੀਏ ਅੰਦਰ ਪਹੀਆ ਹੋਵੇ। 11ਜਦੋਂ ਉਹ ਹਿਲਦੇ ਸਨ
ਤਾਂ ਕਿਸੇ ਵੀ ਦਿਸ਼ਾ ਵੱਲ ਜਾ ਸਕਦੇ ਸਨ। ਪਰ ਕਰੂਬੀ ਫ਼ਰਿਸ਼ਤੇ
ਹਿਲਣ ਵੇਲੇ ਮੁੜਦੇ ਨਹੀਂ ਸਨ। ਉਹ ਉਸੇ ਦਿਸ਼ਾ ਵੱਲ ਜਾਂਦੇ
ਸਨ ਜਿਧਰ ਸਿਰ ਦੇਖ ਰਿਹਾ ਹੁੰਦਾ। ਜਦੋਂ ਉਹ ਹਿਲਦੇ ਸਨ ਤਾਂ
ਮੁੜਦੇ ਨਹੀਂ ਸਨ। 12ਉਨ੍ਹਾਂ ਦੇ ਸ਼ਰੀਰਾਂ ਉੱਤੇ ਹਰ ਪਾਸੇ ਅੱਖਾਂ
ਲੱਗੀਆਂ ਹੋਈਆਂ ਸਨ। ਉਨ੍ਹਾਂ ਦੀਆਂ ਪਿੱਠਾਂ ਉੱਤੇ ਉਨ੍ਹਾਂ ਦੀਆਂ
ਬਾਹਾਂ ਉੱਤੇ, ਉਨ੍ਹਾਂ ਦੇ ਖੰਭਾਂ ਉੱਤੇ ਅਤੇ ਉਨ੍ਹਾਂ ਦੇ ਪਹੀਆਂ ਉੱਤੇ
ਅੱਖਾਂ ਸਨ। ਹਾਂ ਸਾਰੇ ਚਹੁੰਆਂ ਪਹੀਆਂ ਉੱਤੇ ਅੱਖਾਂ ਸਨ। 13ਇਹ
ਪਹੀਏ ਉਂਝ ਸਨ ਜਿਵੇਂ ਮੈਂ ਆਖਿਆ ਸੁਣਿਆ ਸੀ, "ਪਹੀਆਂ ਦੇ
ਵਿਚਕਾਰਲੀ ਥਾਂ।"

14-15ਹਰੇਕ ਕਰੂਬੀ ਫ਼ਰਿਸ਼ਤੇ ਦੇ ਚਾਰ ਮੂੰਹ ਸਨ। ਇੱਕ ਮੂੰਹ
ਕਰੂਬੀ ਦਾ ਮੂੰਹ ਸੀ। ਦੂਸਰਾ ਮੂੰਹ ਆਦਮੀ ਦਾ ਮੂੰਹ ਸੀ। ਤੀਸਰਾ
ਮੂੰਹ ਸ਼ੇਰ ਦਾ ਮੂੰਹ ਸੀ। ਅਤੇ ਚੌਥਾ ਚਿਹਰਾ ਬਾਜ਼ ਦਾ ਚਿਹਰਾ ਸੀ।
ਫ਼ੇਰ ਮੈਨੂੰ ਕਿਬਾਰ ਨਹਿਰ ਵਿਖੇ ਦੇਖੇ ਜਾਨਵਰਾਂ ਦਾ ਚੇਤਾ ਆਇਆ।

ਫ਼ੇਰ ਕਰੂਬੀ ਫ਼ਰਿਸ਼ਤੇ ਹਵਾ ਵਿੱਚ ਉੱਪਰ ਉੱਠੇ। 16ਅਤੇ ਉਨ੍ਹਾਂ
ਦੇ ਨਾਲ ਹੀ ਪਹੀਏ ਵੀ ਉੱਠ ਗਏ। ਫ਼ੇਰ ਕਰੂਬੀ ਫ਼ਰਿਸ਼ਤਿਆਂ ਨੇ
ਆਪਣੇ ਖੰਭ ਚੁੱਕੇ ਅਤੇ ਹਵਾ ਵਿੱਚ ਉੱਡ ਗਏ, ਕੋਈ ਪਹੀਏ ਵੀ
ਮੁੜੇ ਨਹੀਂ। 17ਜੇ ਕਰੂਬੀ ਫ਼ਰਿਸ਼ਤੇ ਹਵਾ ਵਿੱਚ ਉਡਦੇ ਤਾਂ ਪਹੀਏ
ਵੀ ਉਨ੍ਹਾਂ ਦੇ ਨਾਲ ਹੀ ਗਏ। ਜੇ ਕਰੂਬੀ ਫ਼ਰਿਸ਼ਤੇ ਸਥਿਰ ਹੋਕੇ
ਖਲੋਂਦੇ ਸਨ ਤਾਂ ਇਸੇ ਤਰ੍ਹਾਂ ਹੀ ਪਹੀਏ ਵੀ ਕਰਦੇ ਸਨ। ਕਿਉਂ
ਕਿ ਜਾਨਵਰ ਦੀ ਹਵਾ ਉਨ੍ਹਾਂ ਵਿੱਚ ਸੀ।

18ਫ਼ੇਰ ਯਹੋਵਾਹ ਦਾ ਪਰਤਾਪ ਮੰਦਰ ਦੀ ਸਰਦਲ ਤੋਂ ਉੱਠੀ,
ਕਰੂਬੀ ਫ਼ਰਿਸ਼ਤਿਆਂ ਦੇ ਉੱਪਰ ਚਲੀ ਗਈ ਅਤੇ ਉੱਥੇ ਰੁਕ
ਗਈ। 19ਫ਼ੇਰ ਕਰੂਬੀ ਫ਼ਰਿਸ਼ਤਿਆਂ ਨੇ ਆਪਣੇ ਖੰਭ ਖੋਲ੍ਹੇ ਅਤੇ
ਹਵਾ ਵਿੱਚ ਉੱਡ ਗਏ। ਮੈਂ ਉਨ੍ਹਾਂ ਨੂੰ ਮੰਦਰ ਛੱਡ ਕੇ ਜਾਂਦਿਆ
ਦੇਖਿਆ। ਪਹੀਏ ਵੀ ਉਨ੍ਹਾਂ ਦੇ ਨਾਲ ਚਲੇ ਗਏ। ਫ਼ੇਰ ਉਹ
ਯਹੋਵਾਹ ਦੇ ਮੰਦਰ ਦੇ ਪੂਰਬੀ ਫ਼ਾਟਕ ਕੋਲ ਰੁਕ ਗਏ। ਇਸਰਾਏਲ
ਦੇ ਪਰਮੇਸ਼ੁਰ ਦਾ ਪਰਤਾਪ ਉਨ੍ਹਾਂ ਦੇ ਉੱਪਰ ਹਵਾ ਵਿੱਚ ਸੀ।

20ਫ਼ੇਰ ਮੈਨੂੰ ਕਿਬਾਰ ਨਹਿਰ ਦੇ ਕੰਢੇ ਦੇਖੇ ਯਹੋਵਾਹ ਦਾ ਪਰਤਾਪ
ਹੇਠਲੇ ਜਾਨਵਰਾਂ ਦਾ ਦਰਸ਼ਨ ਯਾਦ ਆਇਆ। ਅਤੇ ਮੈਨੂੰ ਯਾਦ
ਆਇਆ ਕਿ ਉਹ ਜਾਨਵਰ ਕਰੂਬੀ ਦੇ ਫ਼ਰਿਸ਼ਤੇ ਹੀ ਸਨ। 21ਮੇਰਾ
ਭਾਵ ਹੈ ਹਰ ਜਾਨਵਰ ਦੇ ਚਾਰ ਚਿਹਰੇ ਸਨ, ਚਾਰ ਖੰਭ ਸਨ,
ਅਤੇ ਕੁਝ ਅਜਿਹਾ ਉਨ੍ਹਾਂ ਨੇ ਖੰਭਾਂ ਹੇਠਾਂ ਆਦਮੀ ਦੀਆਂ ਬਾਹਾਂ
ਵਰਗਾ ਦਿਖਾਈ ਦਿੰਦਾ ਸੀ। 22ਕਰੂਬੀ ਫ਼ਰਿਸ਼ਤਿਆਂ ਦੇ ਮੂੰਹ ਵੀ
ਕਬਾਰ ਨਹਿਰ ਕੰਢੇ ਦੇਖੇ ਜਾਨਵਰਾਂ ਦੇ ਦਰਸ਼ਨ ਵਰਗੇ ਹੀ ਚਾਰ
ਮੂੰਹ ਸਨ। ਅਤੇ ਉਹ ਸਾਰੇ ਹੀ ਉਸ ਦਿਸ਼ਾ ਵੱਲ ਸਿੱਧਾ ਦੇਖਦੇ
ਸਨ ਜਿੱਧਰ ਉਹ ਜਾਂਦੇ ਸਨ।

11 ਫ਼ੇਰ ਮੈਨੂੰ ਹਵਾ ਚੁੱਕ ਕੇ ਯਹੋਵਾਹ ਦੇ ਮੰਦਰ ਦੇ ਪੂਰਬੀ
ਫ਼ਾਟਕ ਉੱਤੇ ਲੈ ਗਈ। ਇਹ ਫਾਟਕ ਪੂਰਬ ਵੱਲ ਖੁਲ੍ਹਦਾ
ਹੈ, ਜਿੱਧਰੋਂ ਸੂਰਜ ਚੜ੍ਹਦਾ ਹੈ। ਮੈਂ ਇਸ ਫਾਟਕ ਦੇ ਪ੍ਰਵੇਸ਼ ਉੱਤੇ
25 ਆਦਮੀ ਦੇਖੇ। ਅੱਜ਼ੂਰ ਦਾ ਪੁੱਤਰ ਯਅਜ਼ਨਯਾਹ ਉਨ੍ਹਾਂ
ਆਦਮੀਆਂ ਦੇ ਨਾਲ ਸੀ। ਅਤੇ ਬਨਾਯਾਹ ਦਾ ਪੁੱਤਰ ਫ਼ਲਟਯਾਹ
ਉਨ੍ਹਾਂ ਆਦਮੀਆਂ ਦੇ ਨਾਲ ਸੀ। ਉਹ ਲੋਕਾਂ ਦੇ ਆਗੂ ਸਨ।

2ਫ਼ੇਰ ਪਰਮੇਸ਼ੁਰ ਨੇ ਮੇਰੇ ਨਾਲ ਗੱਲ ਕੀਤੀ। ਉਸਨੇ ਆਖਿਆ,
“ਆਦਮੀ ਦੇ ਪੁੱਤਰ, “ਇਹੀ ਉਹ ਆਦਮੀ ਹਨ ਜਿਹੜੇ ਇਸ
ਸ਼ਹਿਰ ਦੇ ਵਿਰੁੱਧ ਬਦ ਵਿਉਂਤਾਂ ਬਣਾਉਂਦੇ ਹਨ। ਇਹ ਆਦਮੀ
ਲੋਕਾਂ ਨੂੰ ਹਮੇਸ਼ਾ ਮੰਦੇ ਕੰਮ ਕਰਨ ਲਈ ਆਖਦੇ ਨੇ। 3ਇਹ ਆਦਮੀ
ਆਖਦੇ ਨੇ, ‘ਅਸੀਂ ਬਹੁਤ ਛੇਤੀ ਹੀ ਆਪਣੇ ਘਰ ਫ਼ੇਰ ਉਸਾਰ
ਰਹੇ ਹੋਵਾਂਗੇ। ਅਸੀਂ ਇਸ ਸ਼ਹਿਰ ਵਿੱਚ ਓਸੇ ਤਰ੍ਹਾਂ ਸੁਰਖਿਅਤ
ਹਾਂ ਜਿਵੇਂ ਕੌਲੇ ਵਿੱਚ ਪਿਆ ਗੋਸ਼ਤ ਹੁੰਦਾ ਹੈ!’ 4ਉਹ ਇਹ ਝੂਠ
ਬੋਲ ਰਹੇ ਹਨ। ਇਸ ਲਈ ਤੈਨੂੰ ਮੇਰੇ ਲਈ ਲੋਕਾਂ ਨਾਲ ਜ਼ਰੂਰ
ਗੱਲ ਕਰਨੀ ਚਾਹੀਦੀ ਹੈ। ਆਦਮੀ ਦੇ ਪੁੱਤਰ, ਜਾਹ ਜਾਕੇ ਲੋਕਾਂ
ਨੂੰ ਭਵਿੱਖਬਾਣੀ ਕਰ।”

5ਫ਼ੇਰ ਯਹੋਵਾਹ ਦਾ ਆਤਮਾ ਮੇਰੇ ਉੱਤੇ ਆਇਆ। ਉਸਨੇ
ਮੈਨੂੰ ਆਖਿਆ, “ਉਨ੍ਹਾਂ ਨੂੰ ਦੱਸ ਕਿ ਯਹੋਵਾਹ ਨੇ ਇਹ ਗੱਲਾਂ
ਆਖੀਆਂ ਹਨ: ਇਸਰਾਏਲ ਦੇ ਪਰਿਵਾਰ ਤੂੰ ਵੱਡੀਆਂ ਚੀਜ਼ਾਂ
ਦੀਆਂ ਯੋਜਨਾਵਾਂ ਬਣਾ ਰਿਹਾ ਹੈਂ। ਪਰ ਮੈਂ ਜਾਣਦਾ ਹਾਂ ਕਿ ਤੂੰ
ਕੀ ਸੋਚ ਰਿਹਾ ਹੈਂ। 6ਤੂੰ ਇਸ ਸ਼ਹਿਰ ਅੰਦਰ ਬਹੁਤ ਲੋਕਾਂ ਨੂੰ
ਮਾਰਿਆ ਹੈ। ਤੂੰ ਗਲੀਆਂ ਵਿੱਚ ਲਾਸ਼ਾਂ ਦੇ ਢੇਰ ਲਾ ਦਿੱਤੇ ਹਨ।
7ਹੁਣ, ਯਹੋਵਾਹ ਸਾਡਾ ਪ੍ਰਭੂ, ਇਹ ਗੱਲਾਂ ਆਖਦਾ ਹੈ, ‘ਉਹ ਲੋਥਾਂ
ਮਾਸ ਹਨ। ਅਤੇ ਸ਼ਹਿਰ ਕੌਲੇ ਹੈ। ਪਰ ਨਬੂਕਦਨੱਸਰ ਆਵੇਗਾ
ਅਤੇ ਤੈਨੂੰ ਇਸ ਸੁਰਖਿਅਤ ਕੌਲੇ ਵਿੱਚੋਂ ਕੱਢ ਕੇ ਲੈ ਜਾਵੇਗਾ। 8ਤੂੰ
ਤਲਵਾਰ ਤੋਂ ਭੈਭੀਤ ਹੈਂ। ਪਰ ਮੈਂ ਤੇਰੇ ਵਿਰੁੱਧ ਤਲਵਾਰ ਲੈਕੇ ਆ
ਰਿਹਾ ਹਾਂ।’ ਯਹੋਵਾਹ ਸਾਡਾ ਪ੍ਰਭੂ, ਨੇ ਇਹ ਗੱਲਾਂ ਆਖੀਆਂ। ਇਸ
ਲਈ ਇਹ ਵਾਪਰਨਗੀਆਂ।

9ਪਰਮੇਸ਼ੁਰ ਨੇ ਇਹ ਵੀ ਆਖਿਆ, “ਮੈਂ ਤੁਹਾਨੂੰ ਲੋਕਾਂ ਨੂੰ ਇਸ
ਸ਼ਹਿਰ ਤੋਂ ਬਾਹਰ ਲੈ ਜਾਵਾਂਗਾ। ਅਤੇ ਮੈਂ ਤੁਹਾਨੂੰ ਅਜਨਬੀਆਂ
ਦੇ ਹਵਾਲੇ ਕਰ ਦਿਆਂਗਾ। ਮੈਂ ਤੁਹਾਨੂੰ ਸਜ਼ਾ ਦੇਵਾਂਗਾ! 10ਤੁਸੀਂ
ਤਲਵਾਰ ਨਾਲ ਮਾਰੇ ਜਾਓਗੇ। ਮੈਂ ਤੁਹਾਨੂੰ ਇੱਥੇ ਇਸਰਾਏਲ
ਵਿੱਚ ਸਜ਼ਾ ਦਿਆਂਗਾ ਤਾਂ ਜੋ ਤੁਹਾਨੂੰ ਪਤਾ ਲੱਗ ਜਾਵੇ ਕਿ ਤੁਹਾਨੂੰ
ਸਜ਼ਾ ਦੇਣ ਵਾਲਾ ਮੈਂ ਹੀ ਹਾਂ। ਮੈਂ ਯਹੋਵਾਹ ਹਾਂ। 11ਹਾਂ, ਇਹ
ਸਥਾਨ ਰਿੰਨ੍ਹਣ ਵਾਲਾ ਭਾਂਡਾ ਹੋਵੇਗਾ। ਅਤੇ ਤੁਸੀਂ ਇਸ ਵਿਚਲਾ
ਰਿੱਝਣ ਵਾਲਾ ਮਾਸ ਹੋਵੋਂਗੇ! ਮੈਂ ਤੁਹਾਨੂੰ ਇੱਥੇ, ਇਸਰਾਏਲ ਵਿੱਚ
ਸਜ਼ਾ ਦਿਆਂਗਾ। 12ਫ਼ੇਰ ਤੁਹਾਨੂੰ ਪਤਾ ਲੱਗੇਗਾ ਕਿ ਮੈਂ ਯਹੋਵਾਹ
ਹਾਂ। ਇਹ ਮੇਰਾ ਹੀ ਨੇਮ ਸੀ ਜਿਹੜਾ ਤੁਸੀਂ ਤੋੜਿਆ ਸੀ! ਤੁਸੀਂ
ਮੇਰੇ ਆਦੇਸ਼ਾਂ ਦਾ ਪਾਲਣ ਨਹੀਂ ਸੀ ਕੀਤਾ। ਤੁਸੀਂ ਆਪਣੇ ਆਲੇ-
ਦੁਆਲੇ ਦੀਆਂ ਕੌਮਾਂ ਵਾਂਗੂ ਹੀ ਜਿਉਣ ਦਾ ਨਿਰਣਾ ਕੀਤਾ ਸੀ।”

13ਜਿਵੇਂ ਹੀ ਮੈਂ ਪਰਮੇਸ਼ੁਰ ਲਈ ਗੱਲ ਕਰਨੀ ਖਤਮ ਕੀਤੀ,
ਬਨਾਯਾਹ ਦਾ ਪੁੱਤਰ ਫ਼ਲਟਯਾਹ ਮਰ ਗਿਆ! ਮੈਂ ਜ਼ਮੀਨ ਉੱਤੇ
ਡਿੱਗ ਪਿਆ। ਮੈਂ ਆਪਣਾ ਮੂੰਹ ਧਰਤੀ ਨਾਲ ਛੁਹਾਕੇ ਸਿਜਦਾ
ਕੀਤਾ ਅਤੇ ਆਖਿਆ, “ਯਹੋਵਾਹ ਮੇਰੇ ਪ੍ਰਭੂ, ਤੂੰ ਤਾਂ ਇਸਰਾਏਲ
ਦੇ ਸਾਰੇ ਬਚੇ ਹੋਇਆਂ ਨੂੰ ਤਬਾਹ ਕਰਨ ਜਾ ਰਿਹਾ ਹੈਂ!”

14ਪਰ ਫੇਰ ਯਹੋਵਾਹ ਦਾ ਸ਼ਬਦ ਮੈਨੂੰ ਮਿਲਿਆ। ਉਸਨੇ
ਆਖਿਆ, 15“ਆਦਮੀ ਦੇ ਪੁੱਤਰ, ਆਪਣੇ ਭਰਾਵਾਂ, ਇਸਰਾਏਲ
ਦੇ ਪਰਿਵਾਰ ਨੂੰ, ਚੇਤੇ ਕਰ। ਉਨ੍ਹਾਂ ਨੂੰ ਆਪਣੇ ਦੇਸ ਵਿੱਚੋਂ ਜਾਣ
ਲਈ ਮਜ਼ਬੂਰ ਹੋਣਾ ਪਿਆ ਸੀ, ਪਰ ਮੈਂ ਉਨ੍ਹਾਂ ਨੂੰ ਵਾਪਸ
ਲਿਆਵਾਂਗਾ! ਪਰ ਹੁਣ, ਯਰੂਸ਼ਲਮ ਵਿੱਚ ਰਹਿਣ ਵਾਲੇ ਲੋਕ
ਆਖ ਰਹੇ ਹਨ, ‘ਯਹੋਵਾਹ ਤੋਂ ਬਹੁਤ ਦੂਰ ਰਹੋ। ਇਹ ਧਰਤੀ
ਸਾਨੂੰ ਦਿੱਤੀ ਗਈ ਸੀ – ਇਹ ਸਾਡੀ ਹੈ!’

16“ਇਸ ਲਈ ਉਨ੍ਹਾਂ ਲੋਕਾਂ ਨੂੰ ਇਹ ਗੱਲਾਂ ਆਖ: ਯਹੋਵਾਹ
ਸਾਡਾ ਪ੍ਰਭੂ, ਆਖਦਾ ਹੈ, ‘ਇਹ ਸੱਚ ਹੈ, ਮੈਂ ਆਪਣੇ ਲੋਕਾਂ ਨੂੰ
ਹੋਰਨਾਂ ਕੌਮਾਂ ਵੱਲ ਦੂਰ ਦੁਰਾਡੇ ਜਾਣ ਲਈ ਮਜ਼ਬੂਰ ਕੀਤਾ। ਮੈਂ
ਉਨ੍ਹਾਂ ਨੂੰ ਅਵੱਸ਼ ਅਨੇਕਾਂ ਦੇਸਾਂ ਅੰਦਰ ਖਿੰਡਾਇਆ। ਪਰ ਉਸ
ਥੋੜੇ ਸਮੇਂ ਲਈ ਜਦੋਂ ਕਿ ਉਹ ਉਨ੍ਹਾਂ ਹੋਰਨਾਂ ਦੇਸਾਂ ਅੰਦਰ ਹਨ,
ਮੈਂ ਉਨ੍ਹਾਂ ਦਾ ਮੰਦਰ ਹੋਵਾਂਗਾ। 17ਪਰ ਤੂੰ ਉਨ੍ਹਾਂ ਲੋਕਾਂ ਨੂੰ ਇਹ
ਗੱਲ ਜ਼ਰੂਰ ਦੱਸ ਕਿ ਯਹੋਵਾਹ ਉਨ੍ਹਾਂ ਦਾ ਪ੍ਰਭੂ ਉਨ੍ਹਾਂ ਨੂੰ ਵਾਪਸ
ਲਿਆਵੇਗਾ। ਮੈਂ ਤੁਹਾਨੂੰ ਬਹੁਤ ਸਾਰੀਆਂ ਕੌਮਾਂ ਅੰਦਰ ਖਿੰਡਾਇਆ
ਹੈ। ਪਰ ਮੈਂ ਤੁਹਾਨੂੰ ਇਕੱਠਿਆਂ ਕਰਾਂਗਾ ਅਤੇ ਉਨ੍ਹਾਂ ਕੌਮਾਂ ਤੋਂ
ਵਾਪਸ ਲਿਆਵਾਂਗਾ। ਮੈਂ ਤੁਹਾਨੂੰ ਇਸਰਾਏਲ ਦੀ ਧਰਤੀ ਵਾਪਸ
ਦੇਵਾਂਗਾ। 18ਅਤੇ ਜਦੋਂ ਮੇਰੇ ਲੋਕ ਵਾਪਸ ਆਉਣਗੇ, ਉਹ ਉਨ੍ਹਾਂ
ਸਾਰੇ ਭਿਆਨਕ, ਬੁੱਤਾਂ ਨੂੰ ਤਬਾਹ ਕਰ ਦੇਣਗੇ ਜਿਹੜੇ ਹੁਣ ਇੱਥੇ
ਹਨ। 19ਮੈਂ ਉਨ੍ਹਾਂ ਨੂੰ ਲਿਆਕੇ ਇਕੱਠਿਆਂ ਕਰਾਂਗਾ ਅਤੇ ਉਨ੍ਹਾਂ
ਨੂੰ ਇੱਕ ਮੁੱਠ ਕਰਾਂਗਾ। ਮੈਂ ਉਨ੍ਹਾਂ ਅੰਦਰ ਨਵਾਂ ਆਤਮਾ ਪਾਵਾਂਗਾ।
ਮੈਂ ਉਨ੍ਹਾਂ ਦਾ ਪੱਥਰ ਦਾ ਦਿਲ ਲੈ ਲਵਾਂਗਾ ਅਤੇ ਉਸਦੀ ਥਾਵੇਂ
ਸੱਚਮੁੱਚ ਦਾ ਦਿਲ ਧਰ ਦਿਆਂਗਾ। 20ਮੈਂ ਅਜਿਹਾ ਕਰਾਂਗਾ ਤਾਂ
ਕਿ ਉਹ ਮੇਰੇ ਕਨੂੰਨਾਂ ਦੀ ਪਾਲਣਾ ਕਰਨਗੇ। ਉਹ ਮੇਰੇ ਆਦੇਸ਼ਾਂ
ਨੂੰ ਮੰਨਣਗੇ। ਉਹ ਉਹੀ ਗੱਲਾਂ ਕਰਨਗੇ ਜਿਹੜੀਆਂ ਮੈਂ ਉਨ੍ਹਾਂ
ਨੂੰ ਆਖਾਂਗਾ। ਉਹ ਸੱਚਮੁੱਚ ਮੇਰੇ ਬੰਦੇ ਹੋਣਗੇ ਅਤੇ ਮੈਂ ਉਨ੍ਹਾਂ ਦਾ
ਪਰਮੇਸ਼ੁਰ ਹੋਵਾਂਗਾ।’”

21ਫ਼ੇਰ ਪਰਮੇਸ਼ੁਰ ਨੇ ਮੈਨੂੰ ਆਖਿਆ, “ਪਰ ਹੁਣ ਉਨ੍ਹਾਂ ਦੇ
ਦਿਲ ਉਨ੍ਹਾਂ ਭਿਆਨਕ ਬੁੱਤਾਂ ਨਾਲ ਜੁੜੇ ਹੋਏ ਹਨ। ਅਤੇ ਮੈਂ
ਉਨ੍ਹਾਂ ਲੋਕਾਂ ਨੂੰ ਉਨ੍ਹਾਂ ਦੇ ਮੰਦੇ ਕੰਮਾਂ ਦੀ ਸਜ਼ਾ ਜ਼ਰੂਰ ਦਿਆਂਗਾ।”
ਯਹੋਵਾਹ ਮੇਰੇ ਪ੍ਰਭੂ, ਨੇ ਇਹ ਗੱਲਾਂ ਆਖੀਆਂ। 22ਅਤੇ ਫ਼ੇਰ ਕਰੂਬੀ
ਫ਼ਰਿਸ਼ਤਿਆਂ ਨੇ ਆਪਣੇ ਖੰਭ ਖਿਲਾਰੇ ਅਤੇ ਹਵਾ ਵਿੱਚ ਉੱਡ
ਗਏ। ਪਹੀਏ ਵੀ ਉਨ੍ਹਾਂ ਦੇ ਨਾਲ ਚਲੇ ਗਏ। ਅਤੇ ਇਸਰਾਏਲ
ਦੇ ਪਰਮੇਸ਼ੁਰ ਦਾ ਪਰਤਾਪ ਉਨ੍ਹਾਂ ਦੇ ਉੱਪਰ ਸੀ। 23ਯਹੋਵਾਹ ਦਾ
ਪਰਤਾਪ ਹਵਾ ਵਿੱਚ ਉੱਠਿਆ ਅਤੇ ਯਰੂਸ਼ਲਮ ਛੱਡ ਗਈ। ਉਹ
ਯਰੂਸ਼ਲਮ ਦੇ ਪੂਰਬ ਵੱਲ ਪਹਾੜੀ ਉੱਤੇ ਰੁਕ ਗਈ। 24ਫ਼ੇਰ ਰੂਹ
ਨੇ ਮੈਨੂੰ ਹਵਾ ਵਿੱਚ ਚੁੱਕ ਲਿਆ ਅਤੇ ਮੈਨੂੰ ਬਾਬਲ ਵਾਪਸ ਲੈ
ਆਈ। ਇਹ ਮੈਨੂੰ ਉਨ੍ਹਾਂ ਲੋਕਾਂ ਕੋਲ ਵਾਪਸ ਲੈ ਆਇਆ ਜਿਨ੍ਹਾਂ
ਨੂੰ ਇਸਰਾਏਲ ਛੱਡਣ ਲਈ ਮਜ਼ਬੂਰ ਹੋਣਾ ਪਿਆ ਸੀ। ਮੈਂ ਇਨ੍ਹਾਂ
ਸਾਰੀਆਂ ਚੀਜ਼ਾਂ ਨੂੰ ਪਰਮੇਸ਼ੁਰ ਦੇ ਦਰਸ਼ਨ ਅੰਦਰ ਦੇਖਿਆ। ਫ਼ੇਰ
(ਉਹ, ਜਿਸਨੂੰ ਮੈਂ ਦਰਸ਼ਨ ਅੰਦਰ ਦੇਖਿਆ ਸੀ।) ਹਵਾ ਵਿੱਚ
ਉੱਠਿਆ ਅਤੇ ਮੈਨੂੰ ਛੱਡ ਗਿਆ। 25ਫ਼ੇਰ ਮੈਂ ਦੇਸੋਂ ਨਿਕਾਲੇ ਲੋਕਾਂ
ਨਾਲ ਗੱਲ ਕੀਤੀ। ਮੈਂ ਉਨ੍ਹਾਂ ਨੂੰ ਉਹ ਸਾਰੀਆਂ ਗੱਲਾਂ ਦੱਸੀਆਂ
ਜਿਹੜੀਆਂ ਮੈਨੂੰ ਯਹੋਵਾਹ ਨੇ ਦਰਸਾਈਆਂ ਸਨ।

12 ਫ਼ੇਰ ਮੈਨੂੰ ਯਹੋਵਾਹ ਦਾ ਸ਼ਬਦ ਮਿਲਿਆ। ਉਸਨੇ
ਆਖਿਆ, 2“ਆਦਮੀ ਦੇ ਪੁੱਤਰ, ਤੂੰ ਬਾਗ਼ੀ ਲੋਕਾਂ
ਦਰਮਿਆਨ ਰਹਿੰਦਾ ਹੈਂ–ਉਹ ਹਮੇਸ਼ਾ ਮੇਰੇ ਖਿਲਾਫ਼ ਹੋ ਜਾਂਦੇ ਨੇ।
ਉਨ੍ਹਾਂ ਕੋਲ ਦੇਖਣ ਲਈ ਅੱਖਾਂ ਹਨ (ਉਹ ਚੀਜ਼ਾਂ ਵੇਖਣ ਲਈ ਜੋ

ਮੈਂ ਉਨ੍ਹਾਂ ਲਈ ਬਣਾਈਆਂ ਹਨ) ਪਰ ਉਹ ਉਨ੍ਹਾਂ ਚੀਜ਼ਾਂ ਨੂੰ
ਨਹੀਂ ਦੇਖਦੇ। ਉਨ੍ਹਾਂ ਕੋਲ ਸੁਣਨ ਲਈ ਕੰਨ ਹਨ (ਉਨ੍ਹਾਂ ਗੱਲਾਂ
ਨੂੰ ਸੁਣਨ ਲਈ ਜਿਹੜੀਆਂ ਮੈਂ ਉਨ੍ਹਾਂ ਨੂੰ ਕਰਨ ਲਈ ਆਖੀਆਂ
ਹਨ।) ਪਰ ਉਹ ਮੇਰੇ ਆਦੇਸ਼ ਨਹੀਂ ਸੁਣਦੇ। ਕਿ ਉਹ ਬਾਗ਼ੀ
ਲੋਕ ਹਨ। **3**ਇਸ ਲਈ, ਆਦਮੀ ਦੇ ਪੁੱਤਰ, ਆਪਣਾ ਬੋਰੀ
ਬਿਸਤਰਾ ਬੰਨ੍ਹ ਲੈ। ਇਸ ਤਰ੍ਹਾਂ ਦਰਸਾ ਜਿਵੇਂ ਤੂੰ ਕਿਸੇ ਦੂਰ ਦੇਸ
ਨੂੰ ਜਾ ਰਿਹਾ ਹੋਵੇਂ। ਅਜਿਹਾ ਕਰ ਤਾਂ ਜੋ ਲੋਕ ਤੈਨੂੰ ਦੇਖ ਸਕਣ।
ਸ਼ਾਇਦ ਉਹ ਤੈਨੂੰ ਦੇਖ ਲੈਣਗੇ – ਪਰ ਉਹ ਬਹੁਤ ਬਾਗ਼ੀ ਲੋਕ
ਹਨ।

**4**“ਦਿਨ ਵੇਲੇ ਆਪਣਾ ਸਮਾਨ ਬਾਹਰ ਲੈ ਆਵੀਂ ਤਾਂ ਜੋ ਲੋਕ
ਤੈਨੂੰ ਦੇਖ ਸਕਣ। ਫ਼ੇਰ ਸ਼ਾਮ ਵੇਲੇ, ਇਸ ਤਰ੍ਹਾਂ ਦਰਸਾਈਂ ਜਿਵੇਂ
ਤੂੰ ਕਿਸੇ ਬੰਦੀਵਾਨ ਵਾਂਗ ਦੂਰ ਦੇਸ ਨੂੰ ਜਾ ਰਿਹਾ ਹੋਵੇਂ। **5**ਜਦੋਂ
ਲੋਕ ਦੇਖ ਰਹੇ ਹੋਣ, ਕੰਧ ਵਿੱਚ ਪਾੜ ਲਾ ਲਵੀਂ। ਅਤੇ ਕੰਧ ਦੇ
ਉਸ ਪਾੜ ਵਿੱਚੋਂ ਬਾਹਰ ਨਿਕਲੀਂ। **6**ਰਾਤ ਵੇਲੇ, ਆਪਣਾ ਥੈਲਾ
ਮੋਢੇ ਉੱਤੇ ਚੁੱਕੀਂ ਅਤੇ ਚਲਾ ਜਾਵੀਂ। ਆਪਣਾ ਮੂੰਹ ਢਕ ਲਵੀਂ
ਤਾਂ ਜੋ ਤੂੰ ਇਹ ਨਾ ਦੇਖ ਸਕੇਂ ਕਿ ਤੂੰ ਕਿਧਰ ਜਾ ਰਿਹਾ ਹੈਂ। ਇਹ
ਗੱਲਾਂ ਤੂੰ ਜ਼ਰੂਰ ਕਰੀਂ ਤਾਂ ਜੋ ਲੋਕ ਤੈਨੂੰ ਦੇਖ ਸਕਣ। ਕਿਉਂ?
ਕਿਉਂ ਕਿ ਮੈਂ ਤੇਰੀ ਵਰਤੋਂ ਇਸਰਾਏਲ ਦੇ ਪਰਿਵਾਰ ਲਈ ਇੱਕ
ਮਿਸਾਲ ਵਜੋਂ ਕਰ ਰਿਹਾ ਹਾਂ।”

**7**ਇਸ ਲਈ ਮੈਂ (ਇਸਰਾਏਲ ਨੇ) ਉਹੀ ਕੀਤਾ ਜਿਸਦਾ ਮੈਨੂੰ
ਆਦੇਸ਼ ਦਿੱਤਾ ਗਿਆ ਸੀ। ਦਿਨ ਵੇਲੇ ਮੈਂ ਆਪਣੇ ਥੈਲੇ ਚੁੱਕੇ ਅਤੇ
ਇਸ ਤਰ੍ਹਾਂ ਦਰਸਾਇਆ ਜਿਵੇਂ ਮੈਂ ਕਿਸੇ ਦੂਰ ਦੇਸ ਵੱਲ ਜਾ
ਰਿਹਾ ਹੋਵਾਂ। ਉਸ ਸ਼ਾਮ ਨੂੰ ਮੈਂ ਆਪਣੇ ਹੱਥਾਂ ਨਾਲ ਕੰਧ ਵਿੱਚ
ਪਾੜ ਲਾਇਆ। ਰਾਤ ਵੇਲੇ ਮੈਂ ਆਪਣਾ ਥੈਲਾ ਮੋਢੇ ਉੱਤੇ ਚੁੱਕਿਆ
ਅਤੇ ਤੁਰ ਪਿਆ। ਅਜਿਹਾ ਮੈਂ ਇਸ ਤਰ੍ਹਾਂ ਕੀਤਾ ਤਾਂ ਜੋ ਸਾਰੇ ਲੋਕ
ਮੈਨੂੰ ਦੇਖ ਸਕਣ।

**8**ਦੂਸਰੀ ਸਵੇਰ ਮੈਨੂੰ ਯਹੋਵਾਹ ਦਾ ਸ਼ਬਦ ਮਿਲਿਆ। ਉਸਨੇ
ਮੈਨੂੰ ਆਖਿਆ, **9**“ਆਦਮੀ ਦੇ ਪੁੱਤਰ, ਕੀ ਤੈਨੂੰ ਇਸਰਾਏਲ ਦੇ
ਉਨ੍ਹਾਂ ਬਾਗ਼ੀ ਬੰਦਿਆਂ ਨੇ ਇਹ ਪੁੱਛਿਆ ਸੀ ਕਿ ਤੂੰ ਕੀ ਕਰ ਰਿਹਾ
ਹੈਂ? **10**ਉਨ੍ਹਾਂ ਨੂੰ ਆਖੀਂ ਕਿ ਯਹੋਵਾਹ ਉਨ੍ਹਾਂ ਦੇ ਪ੍ਰਭੂ ਨੇ ਇਹ
ਗੱਲਾਂ ਆਖੀਆਂ ਸਨ। ਇਹ ਉਦਾਸ ਸੰਦੇਸ਼ ਯਰੂਸ਼ਲਮ ਦੇ ਆਗੂ
ਅਤੇ ਉੱਥੇ ਰਹਿਣ ਵਾਲੇ ਇਸਰਾਏਲ ਦੇ ਸਾਰੇ ਲੋਕਾਂ ਬਾਰੇ ਹੈ।
**11**ਉਨ੍ਹਾਂ ਨੂੰ ਆਖੀਂ, ‘ਮੈਂ (ਹਿਜ਼ਕੀਏਲ) ਤੁਹਾਡੇ ਸਾਰੇ ਲੋਕਾਂ ਲਈ
ਇੱਕ ਮਿਸਾਲ ਹਾਂ। ਇਹ ਜਿਹੜੀਆਂ ਗੱਲਾਂ ਮੈਂ ਕੀਤੀਆਂ ਨੇ ਤੁਹਾਡੇ
ਨਾਲ ਸੱਚਮੁੱਚ ਵਾਪਰਨਗੀਆਂ।’ ਤੁਸੀਂ ਸੱਚਮੁੱਚ ਕਿਸੇ ਦੂਰ ਦੇਸ
ਨੂੰ ਬੰਦੀਆਂ ਵਜੋਂ ਜਾਣ ਲਈ ਮਜ਼ਬੂਰ ਕੀਤੇ ਜਾਵੋਂਗੇ। **12**ਅਤੇ
ਤੁਹਾਡਾ ਆਗੂ ਕੰਧ ਵਿੱਚ ਪਾੜ ਲਾਵੇਗਾ ਅਤੇ ਰਾਤ ਵੇਲੇ ਚੋਰੀ
ਛਿਪੇ ਨਿਕਲ ਜਾਵੇਗਾ। ਉਹ ਆਪਣਾ ਮੂੰਹ ਢਕ ਲਵੇਗਾ ਤਾਂ ਜੋ
ਲੋਕ ਉਸਨੂੰ ਪਹਿਚਾਣ ਨਾ ਸਕਣ ਉਸਦੀਆਂ ਅੱਖਾਂ ਇਹ ਨਹੀਂ
ਦੇਖ ਸਕਣਗੀਆਂ ਕਿ ਉਹ ਕਿੱਧਰ ਜਾ ਰਿਹਾ ਹੈ। **13**ਮੈਂ ਉਸ
ਉੱਪਰ ਆਪਣਾ ਜਾਲ ਫੈਲਾਵਾਂਗਾ। ਉਹ ਮੇਰੇ ਜਾਲ ਵਿੱਚ ਫ਼ਸ
ਜਾਵੇਗਾ। ਅਤੇ ਮੈਂ ਉਸਨੂੰ ਬਾਬਲ, ਚਾਲਡੀਨ ਲੋਕਾਂ ਦੀ ਧਰਤੀ
ਉੱਤੇ ਲਿਆਵਾਂਗਾ। ਪਰ ਉਹ ਇਸਨੂੰ ਦੇਖ ਨਹੀਂ ਸਕੇਗਾ ਉਹ
ਉੱਥੇ ਮਰ ਜਾਵੇਗਾ। **14**ਮੈਂ ਰਾਜੇ ਦੇ ਲੋਕਾਂ ਨੂੰ ਇਸਰਾਏਲ ਦੇ
ਆਲੇ-ਦੁਆਲੇ ਦੇ ਵਿਦੇਸਾਂ ਵਿੱਚ ਰਹਿਣ ਲਈ ਮਜ਼ਬੂਰ ਕਰ
ਦਿਆਂਗਾ। ਅਤੇ ਮੈਂ ਉਸਦੀ ਫ਼ੌਜ ਨੂੰ ਹਰ ਦਿਸ਼ਾ ਵਿੱਚ ਖਿੰਡਾ
ਦਿਆਂਗਾ ਅਤੇ ਦੁਸ਼ਮਣ ਦੇ ਸਿਪਾਹੀ ਉਸ ਨੂੰ ਭਜਾਉਣਗੇ।
**15**ਫ਼ੇਰ ਉਨ੍ਹਾਂ ਲੋਕਾਂ ਨੂੰ ਪਤਾ ਲਗੇਗਾ ਕਿ ਮੈਂ ਯਹੋਵਾਹ ਹਾਂ। ਉਹ
ਇਹ ਜਾਣ ਲੈਣਗੇ ਜਦੋਂ ਮੈਂ ਉਨ੍ਹਾਂ ਨੂੰ ਕੌਮਾਂ ਦਰਮਿਆਨ
ਖਿਡਾਉਂਦਾ। ਉਹ ਜਾਣ ਲੈਣਗੇ ਕਿ ਮੈਂ ਹੀ ਉਨ੍ਹਾਂ ਨੂੰ ਹੋਰਨਾਂ
ਦੇਸਾਂ ਵਿੱਚ ਜਾਣ ਲਈ ਮਜ਼ਬੂਰ ਕੀਤਾ ਸੀ।

**16**“ਪਰ ਮੈਂ ਕੁਝ ਲੋਕਾਂ ਨੂੰ ਜਿਉਂਦੇ ਰਹਿਣ ਦੇਵਾਂਗਾ। ਉਹ
ਬੀਮਾਰੀ, ਭੁੱਖ ਅਤੇ ਜੰਗ ਨਾਲ ਨਹੀਂ ਮਰਨਗੇ। ਮੈਂ ਉਨ੍ਹਾਂ ਲੋਕਾਂ
ਨੂੰ ਜਿਉਂਦਾ ਛੱਡ ਦਿਆਂਗਾ ਤਾਂ ਜੋ ਉਹ ਹੋਰਨਾਂ ਲੋਕਾਂ ਨੂੰ ਆਪਣੀਆਂ
ਉਨ੍ਹਾਂ ਭਿਆਨਕ ਗੱਲਾਂ ਬਾਰੇ ਦੱਸ ਸਕਣ ਜਿਹੜੀਆਂ ਉਨ੍ਹਾਂ ਨੇ
ਮੇਰੇ ਵਿਰੁੱਧ ਕੀਤੀਆਂ ਸਨ। ਅਤੇ ਫ਼ੇਰ ਉਨ੍ਹਾਂ ਨੂੰ ਪਤਾ ਲੱਗੇਗਾ ਕਿ
ਮੈਂ ਯਹੋਵਾਹ ਹਾਂ।”

**17**ਫ਼ੇਰ ਮੈਨੂੰ ਯਹੋਵਾਹ ਦਾ ਸ਼ਬਦ ਮਿਲਿਆ। ਉਸਨੇ ਆਖਿਆ,
**18**“ਆਦਮੀ ਦੇ ਪੁੱਤਰ, ਤੈਨੂੰ ਅਵੱਸ਼ ਹੀ ਇਸ ਤਰ੍ਹਾਂ ਦਰਸਾਉਣਾ
ਚਾਹੀਦਾ ਹੈ ਜਿਵੇਂ ਤੂੰ ਬਹੁਤ ਭੈਭੀਤ ਹੋਵੇਂ। ਤੈਨੂੰ ਭੋਜਨ ਕਰਦੇ
ਸਮੇਂ ਕੰਬਣਾ ਚਾਹੀਦਾ ਹੈ। ਤੈਨੂੰ ਪਾਣੀ ਪੀਣ ਵੇਲੇ ਫ਼ਿਕਰਮੰਦ
ਅਤੇ ਡਰਿਆ ਹੋਇਆ ਦਿਸਣਾ ਚਾਹੀਦਾ ਹੈ। **19**ਤੈਨੂੰ ਇਹ ਗੱਲਾਂ
ਆਮ ਬੰਦਿਆਂ ਨੂੰ ਜ਼ਰੂਰ ਦੱਸਣੀਆਂ ਚਾਹੀਦੀਆਂ ਹਨ। ਤੈਨੂੰ
ਜ਼ਰੂਰ ਆਖਣਾ ਚਾਹੀਦਾ ਹੈ, ‘ਯਹੋਵਾਹ ਸਾਡਾ ਪ੍ਰਭੂ, ਇਹ ਗੱਲਾਂ
ਯਰੂਸ਼ਲਮ ਦੇ ਲੋਕਾਂ ਨੂੰ ਅਤੇ ਇਸਰਾਏਲ ਦੇ ਹੋਰਨਾਂ ਹਿੱਸਿਆਂ
ਵਿੱਚ ਰਹਿਣ ਵਾਲੇ ਲੋਕਾਂ ਨੂੰ ਆਖਦਾ ਹੈ। ਤੁਸੀਂ ਲੋਕ ਜਦੋਂ
ਭੋਜਨ ਕਰੋਂਗੇ ਤਾਂ ਬਹੁਤ ਫ਼ਿਕਰਮੰਦ ਹੋਵੋਂਗੇ। ਤੁਸੀਂ ਲੋਕ ਜਦੋਂ
ਪਾਣੀ ਪੀਵੋਂਗੇ ਤਾਂ ਬਹੁਤ ਭੈਭੀਤ ਹੋਵੋਂਗੇ। ਕਿਉਂ? ਕਿਉਂ ਕਿ
ਤੁਹਾਡੇ ਦੇਸ ਵਿਚਲੀਆਂ ਸਾਰੀਆਂ ਚੀਜ਼ਾਂ ਤਬਾਹ ਹੋ ਜਾਣਗੀਆਂ!
ਇਹ ਓਥੇ ਰਹਿੰਦੇ ਲੋਕਾਂ ਦੀ ਹਿੰਸਾ ਕਾਰਣ ਹੈ। **20**ਹੁਣ, ਤੁਹਾਡੇ
ਸ਼ਹਿਰਾਂ ਵਿੱਚ ਬਹੁਤ ਬੰਦੇ ਰਹਿੰਦੇ ਹਨ – ਪਰ ਇਹ ਸ਼ਹਿਰ
ਤਬਾਹ ਹੋ ਜਾਣਗੇ ਅਤੇ ਜ਼ਮੀਨ ਵੀਰਾਨ ਹੋ ਜਾਵੇਗੀ! ਫ਼ੇਰ ਤੁਹਾਨੂੰ
ਪਤਾ ਲੱਗੇਗਾ ਕਿ ਮੈਂ ਯਹੋਵਾਹ ਹਾਂ।”

**21**ਫ਼ੇਰ ਯਹੋਵਾਹ ਦਾ ਸ਼ਬਦ ਮੇਰੇ ਕੋਲ ਆਇਆ। ਉਸਨੇ ਮੈਨੂੰ
ਆਖਿਆ, **22**“ਆਦਮੀ ਦੇ ਪੁੱਤਰ, ਲੋਕ ਇਸਰਾਏਲ ਦੀ ਧਰਤੀ
ਬਾਰੇ ਇਹ ਕਹਾਉਤ ਕਿਉਂ ਕਹਿੰਦੇ ਹਨ:

ਦਿਨ ਲੰਘੇ ਜਾ ਰਹੇ ਹਨ ਪਰ ਕੋਈ ਦਰਸ਼ਨ ਪੂਰਾ ਨਹੀਂ ਹੋ
ਰਿਹਾ।

**23**“ਉਨ੍ਹਾਂ ਲੋਕਾਂ ਨੂੰ ਆਖੀਂ ਕਿ ਯਹੋਵਾਹ ਉਨ੍ਹਾਂ ਦਾ ਪ੍ਰਭੂ ਉਸ
ਕਹਾਉਤ ਨੂੰ ਰੋਕ ਦੇਵੇਗਾ। ਉਹ ਲੋਕ ਇਸਰਾਏਲ ਬਾਰੇ ਇਹ
ਗੱਲਾਂ ਫ਼ੇਰ ਨਹੀਂ ਆਖਣਗੇ। ਹੁਣ ਉਹ ਇਹ ਕਹਾਉਤ ਕਹਿਣਗੇ:

ਛੇਤੀ ਆਵੇਗੀ ਮੁਸੀਬਤ, ਸਾਰੇ ਦਰਸ਼ਨ ਪੂਰੇ ਹੋਣਗੇ।

**24**“ਇਹ ਸੱਚ ਹੈ, ਕਿ ਇਸਰਾਏਲ ਵਿੱਚ ਝੂਠੇ ਦਰਸ਼ਨ ਫ਼ੇਰ
ਤੋਂ ਨਹੀਂ ਵਾਪਰਨਗੇ। ਇੱਥੋ ਹੋਰ ਜਾਦੂਗਰ ਅਜਿਹੀਆਂ ਗੱਲਾਂ
ਦੱਸਣ ਵਾਲੇ ਨਹੀਂ ਹੋਣਗੇ ਜਿਹੜੀਆਂ ਸੱਚ ਨਹੀਂ ਨਿਕਲਦੀਆਂ।
**25**ਕਿਉਂ ਕਿ ਮੈਂ ਯਹੋਵਾਹ ਹਾਂ। ਅਤੇ ਮੈਂ ਓਹੋ ਕੁਝ ਆਖਾਂਗਾ ਜੋ
ਮੈਂ ਆਖਣਾ ਚਾਹੁੰਦਾ ਹਾਂ ਅਤੇ ਉਹ ਗੱਲ ਵਾਪਰੇਗੀ! ਅਤੇ ਮੈਂ
ਵਕਤ ਨੂੰ ਫ਼ੈਲਣ ਨਹੀਂ ਦਿਆਂਗਾ। ਉਹ ਮੁਸੀਬਤਾਂ ਛੇਤੀ ਆ

ਰਹੀਆਂ ਹਨ – ਤੁਹਾਡੇ ਆਪਣੇ ਜੀਵਨ-ਕਾਲ ਵਿੱਚ। ਤੁਸੀਂ
ਬਾਗ਼ੀ ਲੋਕੋ, ਜਦੋਂ ਮੈਂ ਕੁਝ ਆਖਦਾ ਹਾਂ ਤਾਂ ਮੈਂ ਉਸਨੂੰ ਵਾਪਰਨ
ਦਿੰਦਾ ਹਾਂ।" ਯਹੋਵਾਹ ਮੇਰਾ ਪ੍ਰਭੂ ਨੇ ਇਹ ਗੱਲਾਂ ਆਖੀਆਂ।

26ਫ਼ੇਰ ਮੈਨੂੰ ਯਹੋਵਾਹ ਦਾ ਸ਼ਬਦ ਮਿਲਿਆ। ਉਸਨੇ ਆਖਿਆ,
27"ਆਦਮੀ ਦੇ ਪੁੱਤਰ, ਇਸਰਾਏਲ ਦੇ ਲੋਕ ਇਹ ਸੋਚਦੇ ਹਨ
ਕਿ ਜਿਹੜੇ ਵੀ ਦਰਸ਼ਨ ਮੈਂ ਤੈਨੂੰ ਦਿਖਾਉਂਦਾ ਹਾਂ ਉਹ ਦੂਰ
ਭਵਿੱਖ ਦੇ ਕਿਸੇ ਆਉਣ ਵਾਲੇ ਸਮੇਂ ਲਈ ਹਨ। ਉਹ ਸੋਚਦੇ
ਹਨ ਕਿ ਜੋ ਗੱਲਾਂ ਤੂੰ ਕਰ ਰਿਹਾ ਹੈਂ ਉਹ ਹੁਣ ਤੋਂ ਬਹੁਤ-ਬਹੁਤ
ਵਰ੍ਹੇ ਬਾਦ ਵਾਪਰਨਗੀਆਂ। 28ਇਸ ਲਈ ਤੈਨੂੰ ਉਨ੍ਹਾਂ ਨੂੰ ਇਹ
ਗੱਲਾਂ ਜ਼ਰੂਰ ਦੱਸ ਦੇਣੀਆਂ ਚਾਹੀਦੀਆਂ ਹਨ, 'ਯਹੋਵਾਹ ਮੇਰਾ
ਪ੍ਰਭੂ, ਆਖਦਾ ਹੈ: ਮੈਂ ਹੋਰ ਦੇਰੀ ਨਹੀਂ ਕਰਾਂਗਾ। ਜੇ ਮੈਂ ਆਖਦਾ
ਹਾਂ ਕਿ ਕੁੱਝ ਵਾਪਰੇਗਾ ਤਾਂ ਇਹ ਜ਼ਰੂਰ ਵਾਪਰੇਗਾ!'" ਯਹੋਵਾਹ
ਮੇਰੇ ਪ੍ਰਭੂ ਨੇ ਇਹ ਗੱਲਾਂ ਆਖੀਆਂ।

13 ਫ਼ੇਰ ਯਹੋਵਾਹ ਦਾ ਸਬਦ ਮੈਨੂੰ ਮਿਲਿਆ। ਉਸਨੇ
ਆਖਿਆ 2"ਆਦਮੀ ਦੇ ਪੁੱਤਰ, ਤੈਨੂੰ ਇਸਰਾਏਲ ਦੇ
ਨਬੀਆਂ ਨਾਲ ਮੇਰੇ ਲਈ ਜ਼ਰੂਰ ਗੱਲ ਕਰਨੀ ਚਾਹੀਦੀ ਹੈ। ਉਹ
ਨਬੀ ਸੱਚਮੁੱਚ ਮੇਰੇ ਲਈ ਨਹੀਂ ਬੋਲ ਰਹੇ। ਉਹ ਨਬੀ ਓਹੀ
ਗੱਲਾਂ ਆਖ ਰਹੇ ਨੇ ਜੋ ਉਹ ਆਖਣਾ ਚਾਹੁੰਦੇ ਹਨ। ਤੈਨੂੰ ਉਨ੍ਹਾਂ
ਨਾਲ ਜ਼ਰੂਰ ਗੱਲ ਕਰਨੀ ਚਾਹੀਦੀ ਹੈ। ਉਨ੍ਹਾਂ ਨੂੰ ਇਹ ਗੱਲਾਂ
ਆਖੀ, 'ਯਹੋਵਾਹ ਵੱਲੋਂ ਇਸ ਸੰਦੇਸ਼ ਨੂੰ ਸੁਣੋ! 3ਯਹੋਵਾਹ ਮੇਰਾ
ਪ੍ਰਭੂ ਇਹ ਗੱਲਾਂ ਆਖਦਾ ਹੈ। ਮੂਰਖ ਨਬੀਓ ਤੁਹਾਡੇ ਨਾਲ ਮਾੜੀਆਂ
ਗੱਲਾਂ ਵਾਪਰਨਗੀਆਂ। ਤੁਸੀਂ ਆਪਣੇ ਹੀ ਆਤਮਿਆਂ ਦੇ ਪਿੱਛੇ
ਲੱਗੇ ਹੋਏ ਹੋ। ਤੁਸੀਂ ਲੋਕਾਂ ਨੂੰ ਉਹ ਗੱਲ ਦੱਸ ਰਹੇ ਹੋਂ ਜੋ ਤੁਸੀਂ
ਦਰਸ਼ਨਾਂ ਵਿੱਚ ਨਹੀਂ ਦੇਖਦੇ।

4"'ਹੇ ਇਸਰਾਏਲ ਤੇਰੇ ਨਬੀ ਉਜੜੀਆਂ ਹੋਈਆਂ ਸੱਖਣੀਆਂ
ਇਮਾਰਤਾਂ ਵਿੱਚ ਦੌੜ ਭੱਜ ਕਰਦੇ ਲੂੰਬੜਾਂ ਵਰਗੇ ਹੋਣਗੇ। 5ਤੁਸੀਂ
ਸ਼ਹਿਰ ਦੀਆਂ ਟੁੱਟੀਆਂ ਹੋਈਆਂ ਕੰਧਾਂ ਨੇੜੇ ਸਿਪਾਹੀ ਤੈਨਾਤ ਨਹੀਂ
ਕੀਤੇ। ਤੁਸੀਂ ਇਸਰਾਏਲ ਦੇ ਪਰਿਵਾਰ ਦੀ ਸੁਰੱਖਿਆ ਲਈ
ਦੀਵਾਰਾਂ ਨਹੀਂ ਉਸਾਰੀਆਂ। ਇਸ ਲਈ ਜਦੋਂ ਯਹੋਵਾਹ ਦਾ
ਤੁਹਾਨੂੰ ਸਜ਼ਾ ਦੇਣ ਦਾ ਦਿਨ ਆਵੇਗਾ ਤਾਂ ਤੁਸੀਂ ਲੜਾਈ ਹਾਰ
ਜਾਵੋਂਗੇ!

6'ਝੂਠੇ ਨਬੀ ਨੇ ਆਖਿਆ ਸੀ ਕਿ ਉਨ੍ਹਾਂ ਨੇ ਦਰਸ਼ਨ ਦੇਖੇ।
ਉਨ੍ਹਾਂ ਨੇ ਜਾਦੂ ਕੀਤੇ ਅਤੇ ਆਖਿਆ ਕਿ ਇਹ ਗੱਲਾਂ ਵਾਪਰਨਗੀਆਂ
– ਪਰ ਉਨ੍ਹਾਂ ਨੇ ਝੂਠ ਬੋਲਿਆ। ਉਨ੍ਹਾਂ ਨੇ ਆਖਿਆ ਕਿ ਯਹੋਵਾਹ
ਨੇ ਉਨ੍ਹਾਂ ਨੂੰ ਭੇਜਿਆ ਸੀ – ਪਰ ਉਨ੍ਹਾਂ ਨੇ ਝੂਠ ਬੋਲਿਆ ਸੀ। ਉਹ
ਹਾਲੇ ਵੀ ਆਪਣੇ ਝੂਠਾਂ ਦੇ ਸੱਚ ਹੋਣ ਦਾ ਇੰਤਜ਼ਾਰ ਕਰ ਰਹੇ
ਹਨ।

7"'ਝੂਠੇ ਨਬੀਓ, ਜਿਹੜੇ ਦਰਸ਼ਨ ਤੁਸੀਂ ਦੇਖੇ ਸਨ ਉਹ ਸੱਚੇ
ਨਹੀਂ ਸਨ। ਤੁਸੀਂ ਜਾਦੂ ਕੀਤੇ ਅਤੇ ਆਖਿਆ ਕਿ ਚੀਜ਼ਾਂ
ਵਾਪਰਨਗੀਆਂ। ਪਰ ਤੁਸੀਂ ਝੂਠ ਬੋਲਿਆ। ਤੁਸੀਂ ਆਖਿਆ ਕਿ
ਯਹੋਵਾਹ ਨੇ ਉਹ ਗੱਲਾਂ ਆਖੀਆਂ। ਪਰ ਮੈਂ ਤੁਹਾਡੇ ਨਾਲ ਗੱਲ
ਨਹੀਂ ਕੀਤੀ ਸੀ।'"

8ਇਸ ਲਈ ਹੁਣ, ਯਹੋਵਾਹ ਮੇਰਾ ਪ੍ਰਭੂ, ਸੱਚਮੁੱਚ ਗੱਲ ਕਰੇਗਾ!
ਉਹ ਆਖਦਾ ਹੈ, "ਤੁਸੀਂ ਝੂਠ ਬੋਲਿਆ। ਤੁਸੀਂ ਉਹ ਦਰਸ਼ਨ
ਦੇਖੇ ਜਿਹੜੇ ਸੱਚ ਨਹੀਂ ਹਨ। ਇਸ ਲਈ ਹੁਣ ਮੈਂ (ਪਰਮੇਸ਼ੁਰ)
ਤੁਹਾਡੇ ਖਿਲਾਫ਼ ਹਾਂ!" ਯਹੋਵਾਹ ਮੇਰਾ ਪ੍ਰਭੂ, ਨੇ ਇਹ ਗੱਲਾਂ ਆਖੀਆਂ।
9ਯਹੋਵਾਹ ਆਖਦਾ ਹੈ, "ਮੈਂ ਉਨ੍ਹਾਂ ਨਬੀਆਂ ਨੂੰ ਸਜ਼ਾ ਦੇਵਾਂਗਾ
ਜਿਨ੍ਹਾਂ ਨੇ ਝੂਠੇ ਦਰਸ਼ਨ ਦੇਖੇ ਅਤੇ ਝੂਠ ਬੋਲਿਆ। ਮੈਂ ਉਨ੍ਹਾਂ ਨੂੰ
ਆਪਣੇ ਲੋਕਾਂ ਤੋਂ ਦੂਰ ਕਰ ਦਿਆਂਗਾ। ਉਨ੍ਹਾਂ ਦੇ ਨਾਲ ਇਸਰਾਏਲ
ਦੇ ਪਰਿਵਾਰ ਦੀ ਸੂਚੀ ਵਿੱਚ ਨਹੀਂ ਹੋਣਗੇ। ਉਹ ਫ਼ੇਰ ਕਦੇ ਵੀ
ਇਸਰਾਏਲ ਦੀ ਧਰਤੀ ਉੱਤੇ ਨਹੀਂ ਆਉਣਗੇ। ਫ਼ੇਰ ਤੁਹਾਨੂੰ
ਪਤਾ ਲੱਗੇਗਾ ਕਿ ਮੈਂ ਯਹੋਵਾਹ ਅਤੇ ਪ੍ਰਭੂ ਹਾਂ!

10"ਉਨ੍ਹਾਂ ਝੂਠੇ ਨਬੀਆਂ ਨੇ ਬਾਰ-ਬਾਰ ਮੇਰੇ ਲੋਕਾਂ ਨਾਲ ਝੂਠ
ਬੋਲਿਆ। ਉਨ੍ਹਾਂ ਨਬੀਆਂ ਨੇ ਆਖਿਆ ਕਿ ਇੱਥੇ ਸ਼ਾਂਤੀ ਹੋਵੇਗੀ।
ਅਤੇ ਇੱਥੇ ਸ਼ਾਂਤੀ ਨਹੀਂ ਹੈ। ਲੋਕਾਂ ਨੂੰ ਕੰਧਾਂ ਦੀ ਮੁਰੰਮਤ ਕਰਨ
ਅਤੇ ਲੜਾਈ ਲਈ ਤਿਆਰ ਰਹਿਣ ਦੀ ਲੋੜ ਹੈ। ਪਰ ਉਹ
ਟੁੱਟੀਆਂ ਕੰਧਾਂ ਉੱਤੇ ਪਲਸਤਰ ਦਾ ਪਤਲਾ ਜਿਹਾ ਪੋਚਾ ਹੀ ਫ਼ੇਰਦੇ
ਹਨ। 11ਉਨ੍ਹਾਂ ਲੋਕਾਂ ਨੂੰ ਦੱਸ ਜਿਹੜੇ ਕੰਧਾਂ ਤੇ ਕਲੀ ਕਰਾਉਂਦੇ
ਹਨ ਕਿ ਇਹ ਡਿੱਗ ਪਵੇਗੀ। ਉਨ੍ਹਾਂ ਲੋਕਾਂ ਨੂੰ ਆਖ ਕਿ ਮੈਂ ਗੜੇ
ਅਤੇ ਸਖਤ ਬਾਰਸ਼ ਭੇਜਾਂਗਾ। ਤੇਜ਼ ਹਵਾਵਾਂ ਵਗਣਗੀਆਂ ਅਤੇ
ਵਾਵਰੋਲਾ ਉੱਠੇਗਾ। 12ਕੰਧ ਡਿੱਗ ਪਵੇਗੀ। ਅਤੇ ਲੋਕ ਨਬੀਆਂ
ਨੂੰ ਪੁੱਛਣਗੇ, 'ਉਸ ਪਲਸਤਰ ਦਾ ਕੀ ਬਣਿਆ ਜਿਹੜਾ ਤੁਸੀਂ
ਕੰਧ ਉੱਤੇ ਥੱਪਿਆ ਸੀ?'" 13ਯਹੋਵਾਹ ਮੇਰਾ ਪ੍ਰਭੂ ਆਖਦਾ ਹੈ,
"ਮੈਂ ਕਹਿਰਵਾਨ ਹਾਂ, ਅਤੇ ਮੈਂ ਤੁਹਾਡੇ ਖਿਲਾਫ਼ ਤੂਫ਼ਾਨ ਭੇਜਾਂਗਾ।
ਮੈਂ ਕਹਿਰਵਾਨ ਹਾਂ ਅਤੇ ਮੈਂ ਤੁਹਾਡੇ ਖਿਲਾਫ਼ ਤੇਜ਼ ਬਾਰਿਸ਼ ਭੇਜਾਂਗਾ।
ਮੈਂ ਕਹਿਰਵਾਨ ਹਾਂ ਅਤੇ ਮੈਂ ਆਕਾਸ਼ ਤੋਂ ਗੜੇ ਵਰ੍ਹਾਵਾਂਗਾ ਅਤੇ
ਤੁਹਾਨੂੰ ਪੂਰੀ ਤਰ੍ਹਾਂ ਤਬਾਹ ਕਰ ਦਿਆਂਗਾ। 14ਤੁਸੀਂ ਕੰਧ ਉੱਤੇ
ਪਲਸਤਰ ਕੀਤਾ। ਪਰ ਮੈਂ ਪੂਰੀ ਕੰਧ ਨੂੰ ਤਬਾਹ ਕਰ ਦਿਆਂਗਾ।
ਮੈਂ ਇਸਨੂੰ ਧਰਤੀ ਉੱਤੇ ਡੇਗ ਦਿਆਂਗਾ ਜਦੋਂ ਤੀਕ ਕਿ ਇਸਦੀਆਂ
ਬੁਨਿਆਦਾਂ ਨਾ ਦਿਸ ਜਾਣ ਕੰਧ ਡਿੱਗ ਪਵੇਗੀ ਅਤੇ ਤੁਸੀਂ ਇਹ
ਅੰਦਰ ਤਬਾਹ ਹੋ ਜਾਵੋਂਗੇ। ਫ਼ੇਰ ਤੁਹਾਨੂੰ ਪਤਾ ਲੱਗੇਗਾ ਕਿ ਮੈਂ
ਯਹੋਵਾਹ ਹਾਂ। 15ਮੈਂ ਕੰਧ ਅਤੇ ਉਨ੍ਹਾਂ ਲੋਕਾਂ ਦੇ ਖਿਲਾਫ਼ ਆਪਣਾ
ਕਹਿਰ ਦਰਸਾਉਣਾ ਛੱਡ ਦਿਆਂਗਾ ਜਿਨ੍ਹਾਂ ਨੇ ਕੰਧ ਉੱਤੇ ਪਲਸਤਰ
ਕੀਤਾ ਸੀ। ਫ਼ੇਰ ਮੈਂ ਆਖਾਂਗਾ, 'ਇੱਥੇ ਕੋਈ ਕੰਧ ਨਹੀਂ। ਅਤੇ ਇਸ
ਉੱਤੇ ਪਲਸਤਰ ਕਰਨ ਵਾਲੇ ਕਾਮੇ ਵੀ ਨਹੀਂ ਹਨ।'

16"ਇਹ ਸਾਰੀਆਂ ਗੱਲਾਂ ਇਸਰਾਏਲ ਦੇ ਝੂਠੇ ਨਬੀ ਨਾਲ
ਵਾਪਰਨਗੀਆਂ। ਉਹ ਨਬੀ ਯਰੂਸ਼ਲਮ ਦੇ ਲੋਕਾਂ ਨਾਲ ਗੱਲ
ਕਰਦੇ ਹਨ। ਉਹ ਨਬੀ ਆਖਦੇ ਹਨ ਕਿ ਇੱਥੇ ਸ਼ਾਂਤੀ ਹੋਵੇਗੀ,
ਪਰ ਇੱਥੇ ਸ਼ਾਂਤੀ ਹੈ ਨਹੀਂ।" ਯਹੋਵਾਹ ਮੇਰਾ ਪ੍ਰਭੂ, ਨੇ ਇਹ ਗੱਲਾਂ
ਆਖੀਆਂ।

17ਪਰਮੇਸ਼ੁਰ ਨੇ ਆਖਿਆ, "ਆਦਮੀ ਦੇ ਪੁੱਤਰ, ਇਸਰਾਏਲ
ਦੀਆਂ ਨਬੀਆਂ ਵੱਲ ਦੇਖ। ਉਹ ਨਬੀਆਂ ਮੇਰੇ ਲਈ ਨਹੀਂ
ਬੋਲਦੀਆਂ। ਉਹ ਉਹੀ ਗੱਲਾਂ ਆਖਦੀਆਂ ਹਨ ਜੋ ਉਹ ਆਖਣਾ
ਚਾਹੁੰਦੀਆਂ ਹਨ। ਇਸ ਲਈ ਤੈਨੂੰ ਮੇਰੇ ਵਾਸਤੇ ਉਨ੍ਹਾਂ ਦੇ ਖਿਲਾਫ਼
ਵੀ ਬੋਲਣਾ ਚਾਹੀਦਾ ਹੈ। ਤੈਨੂੰ ਉਨ੍ਹਾਂ ਨੂੰ ਇਹ ਗੱਲਾਂ ਅਵੱਸ਼
ਆਖਣੀਆਂ ਚਾਹੀਦੀਆਂ ਹਨ। 18'ਯਹੋਵਾਹ ਮੇਰਾ ਪ੍ਰਭੂ, ਇਹ
ਗੱਲਾਂ ਆਖਦਾ ਹੈ, ਔਰਤੋ ਤੁਹਾਡੇ ਨਾਲ ਮੰਦੀਆਂ ਗੱਲਾਂ
ਵਾਪਰਨਗੀਆਂ, ਤੁਸੀਂ ਲੋਕਾਂ ਲਈ ਉਨ੍ਹਾਂ ਦੀਆਂ ਕਲਾਈਆਂ ਉੱਤੇ

ਪਹਿਨਣ ਲਈ ਕਪੜੇ ਦੇ ਬਾਜ਼ੂਬੰਦ ਸਿਉਂਦੀਆਂ ਹੋ। ਤੁਸੀਂ ਲੋਕਾਂ
ਲਈ ਸਿਰਾਂ ਤੇ ਪਹਿਨਣ ਵਾਲੇ ਖਾਸ ਪਟਕੇ ਬਣਾਉਂਦੀਆਂ ਹੋ।
ਤੁਸੀਂ ਆਖਦੀਆਂ ਹੋ ਕਿ ਇਨ੍ਹਾਂ ਚੀਜ਼ਾਂ ਵਿੱਚ ਜਾਦੂਈ ਸ਼ਕਤੀ ਹੈ,
ਲੋਕਾਂ ਦੇ ਜੀਵਨ ਨੂੰ ਕਾਬੂ ਕਰਨ ਦੀ। ਤੁਸੀਂ ਸਿਰਫ਼ ਆਪਣੇ-ਆਪਨੂੰ
ਜਿਉਂਦਾ ਰੱਖਣ ਲਈ ਉਨ੍ਹਾਂ ਲੋਕਾਂ ਨੂੰ ਜਾਲ ਵਿੱਚ ਫ਼ਸਾਉਂਦੀਆਂ
ਹੋ! **19**ਤੁਸੀਂ ਲੋਕਾਂ ਨੂੰ ਇਹ ਸੋਚਣ ਲਾ ਦਿੰਦੀਆਂ ਹੋ ਕਿ ਮੈ
ਮਹੱਤਵਪੂਰਣ ਨਹੀਂ ਹਾਂ। ਤੁਸੀਂ ਉਨ੍ਹਾਂ ਨੂੰ ਜੌਆਂ ਦੀਆਂ ਕੁੱਝ
ਮੁੱਠੀਆਂ ਅਤੇ ਰੋਟੀਆਂ ਦੇ ਕੁਝ ਟੁਕੜਿਆਂ ਬਦਲੇ ਮੇਰੇ ਖਿਲਾਫ਼
ਕਰ ਦਿੰਦੀਆਂ ਹੋ। ਤੁਸੀਂ ਮੇਰੇ ਲੋਕਾਂ ਨਾਲ ਝੂਠ ਬੋਲਦੀਆਂ ਹੋ।
ਉਹ ਲੋਕ ਉਨ੍ਹਾਂ ਝੂਠਾਂ ਨੂੰ ਸੁਣਨਾ ਪਸੰਦ ਕਰਦੇ ਹਨ। ਤੁਸੀਂ
ਉਨ੍ਹਾਂ ਲੋਕਾਂ ਨੂੰ ਮਾਰ ਦਿੰਦੀਆਂ ਹੋ ਜਿਨ੍ਹਾਂ ਨੂੰ ਜਿਉਣਾ ਚਾਹੀਦਾ
ਹੈ। ਅਤੇ ਤੁਸੀਂ ਉਨ੍ਹਾਂ ਲੋਕਾਂ ਨੂੰ ਜਿਉਣ ਦਿੰਦੀਆਂ ਹੋ ਜਿਨ੍ਹਾਂ ਨੂੰ
ਮਰਨਾ ਚਾਹੀਦਾ ਹੈ। **20**ਇਸ ਲਈ ਯਹੋਵਾਹ ਅਤੇ ਪ੍ਰਭੂ ਤੁਹਾਨੂੰ
ਇਹ ਗੱਲਾਂ ਆਖਦਾ ਹੈ: ਤੁਸੀਂ ਉਹ ਕੱਪੜੇ ਦੇ ਬਾਜ਼ੂਬੰਦ ਲੋਕਾਂ ਨੂੰ
ਫ਼ਸਾਉਣ ਲਈ ਬਣਾਉਂਦੀਆਂ ਹੋ – ਪਰ ਮੈਂ ਉਨ੍ਹਾਂ ਲੋਕਾਂ ਨੂੰ
ਆਜ਼ਾਦ ਕਰ ਦਿਆਂਗਾ। ਮੈਂ ਉਨ੍ਹਾਂ ਬਾਜ਼ੂਬੰਦਾਂ ਨੂੰ ਤੁਹਾਡੀਆਂ
ਬਾਹਾਂ ਉੱਤੋਂ ਪਾੜ ਸੁੱਟਾਂਗਾ ਅਤੇ ਲੋਕ ਤੁਹਾਡੇ ਕੋਲੋਂ ਆਜ਼ਾਦ ਹੋ
ਜਾਣਗੇ। ਉਹ ਉਨ੍ਹਾਂ ਪੰਛੀਆਂ ਵਰਗੇ ਹੋਣਗੇ ਜਿਹੜੇ ਜਾਲ ਵਿੱਚੋਂ
ਨਿਕਲ ਕੇ ਉੱਡ ਜਾਂਦੇ ਨੇ। **21**ਅਤੇ ਮੈਂ ਉਨ੍ਹਾਂ ਪਟਕਿਆਂ ਨੂੰ ਪਾੜ
ਦਿਆਂਗਾ ਅਤੇ ਆਪਣੇ ਬੰਦਿਆਂ ਨੂੰ ਤੁਹਾਡੀ ਸ਼ਕਤੀ ਤੋਂ ਬਚਾ
ਲਵਾਂਗਾ। ਉਹ ਲੋਕ ਤੁਹਾਡੇ ਜਾਲ ਵਿੱਚੋਂ ਬਚ ਨਿਕਲਣਗੇ।
ਅਤੇ ਤੁਹਾਨੂੰ ਪਤਾ ਲੱਗ ਜਾਵੇਗਾ ਕਿ ਮੈਂ ਯਹੋਵਾਹ ਹਾਂ।

**22**'ਨਬੀਓ, ਤੁਸੀਂ ਝੂਠ ਬੋਲਦੇ ਹੋ। ਤੁਹਾਡੇ ਝੂਠ ਨੇਕ ਬੰਦਿਆਂ
ਨੂੰ ਦੁੱਖ ਪਹੁੰਚਾਉਂਦੇ ਹਨ – ਮੈਂ ਉਨ੍ਹਾਂ ਨੇਕ ਬੰਦਿਆਂ ਨੂੰ ਨੁਕਸਾਨ
ਪਹੁੰਚਾਉਣਾ ਨਹੀਂ ਚਾਹਿਆ! ਤੁਸੀਂ ਮੰਦੇ ਲੋਕਾਂ ਦਾ ਪੱਖ ਲੈਂਦੇ ਹੋ
ਅਤੇ ਉਨ੍ਹਾਂ ਨੂੰ ਉਤਸਾਹਿਤ ਕਰਦੇ ਹੋ। ਤੁਸੀਂ ਉਨ੍ਹਾਂ ਨੂੰ ਆਪਣੀਆਂ
ਜ਼ਿੰਦਗੀਆਂ ਬਦਲਣ ਲਈ ਨਹੀਂ ਆਖਦੇ। ਤੁਸੀਂ ਉਨ੍ਹਾਂ ਦੀਆਂ
ਜ਼ਿੰਦਗੀਆਂ ਬਚਾਉਣ ਦੀ ਕੋਸ਼ਿਸ਼ ਨਹੀਂ ਕਰਦੀਆਂ! **23**ਇਸ
ਲਈ ਹੁਣ ਤੁਸੀਂ ਹੋਰ ਵਧੇਰੇ ਬੇਕਾਰ ਦਰਸ਼ਨ ਨਹੀਂ ਦੇਖੋਂਗੀਆਂ।
ਤੁਸੀਂ ਹੁਣ ਹੋਰ ਵਧੇਰੇ ਜਾਦੂ ਨਹੀਂ ਕਰੋਂਗੀਆਂ। ਮੈਂ ਆਪਣੇ
ਬੰਦਿਆਂ ਨੂੰ ਤੁਹਾਡੀ ਸ਼ਕਤੀ ਤੋਂ ਬਚਾ ਲਵਾਂਗਾ। ਅਤੇ ਤੁਹਾਨੂੰ
ਪਤਾ ਲੱਗ ਜਾਵੇਗਾ ਕਿ ਮੈਂ ਯਹੋਵਾਹ ਹਾਂ।'"

**14** ਇਸਰਾਏਲ ਦੇ ਕੁਝ ਆਗੂ ਮੇਰੇ ਕੋਲ ਆਏ ਉਹ ਮੇਰੇ
ਨਾਲ ਗੱਲ ਬਾਤ ਕਰਨ ਲਈ ਬੈਠ ਗਏ। **2**ਯਹੋਵਾਹ
ਦਾ ਸ਼ਬਦ ਮੈਨੂੰ ਮਿਲਿਆ। ਉਸਨੇ ਆਖਿਆ, **3**"ਆਦਮੀ ਦੇ ਪੁੱਤਰ,
ਇਹ ਲੋਕ ਤੇਰੇ ਨਾਲ ਗੱਲ ਕਰਨ ਲਈ ਆਏ ਹਨ। ਉਹ ਤੈਥੋਂ
ਮੇਰੀ ਸਲਾਹ ਲੈਣੀ ਚਾਹੁੰਦੇ ਹਨ। ਪਰ ਇਨ੍ਹਾਂ ਲੋਕਾਂ ਦੇ ਪਾਸ ਹਾਲੇ
ਤੀਕ ਗੰਦੇ ਬੁੱਤ ਹਨ। ਉਨ੍ਹਾਂ ਨੇ ਉਹ ਚੀਜ਼ਾਂ ਰੱਖੀਆਂ ਹੋਈਆਂ
ਹਨ ਜਿਨ੍ਹਾਂ ਨੇ ਇਨ੍ਹਾਂ ਤੋਂ ਪਾਪ ਕਰਵਾਏ। ਉਹ ਹਾਲੇ ਤੀਕ ਉਨ੍ਹਾਂ
ਬੁੱਤਾਂ ਦੀ ਉਪਾਸਨਾ ਕਰਦੇ ਹਨ। ਇਸ ਲਈ ਉਹ ਮੇਰੇ ਕੋਲ
ਸਲਾਹ ਲਈ ਕਿਉਂ ਆਉਂਦੇ ਹਨ? ਕੀ ਮੈਨੂੰ ਇਨ੍ਹਾਂ ਦੇ ਸਵਾਲਾਂ
ਦਾ ਜਵਾਬ ਦੇਣਾ ਚਾਹੀਦਾ ਹੈ? ਨਹੀਂ! **4**ਪਰ ਮੈਂ ਇਨ੍ਹਾਂ ਨੂੰ ਜਵਾਬ
ਦਿਆਂਗਾ। ਮੈਂ ਇਨ੍ਹਾਂ ਨੂੰ ਸਜ਼ਾ ਦਿਆਂਗਾ! ਤੈਨੂੰ ਚਾਹੀਦਾ ਹੈ ਕਿ
ਇਨ੍ਹਾਂ ਲੋਕਾਂ ਨੂੰ ਇਹ ਗੱਲਾਂ ਜ਼ਰੂਰ ਦੱਸੇਂ। 'ਯਹੋਵਾਹ ਮੇਰਾ ਪ੍ਰਭੂ
ਆਖਦਾ ਹੈ: ਜੇ ਕੋਈ ਇਸਰਾਏਲੀ ਕਿਸੇ ਨਬੀ ਪਾਸ ਆਉਂਦਾ ਹੈ
ਅਤੇ ਮੇਰੀ ਸਲਾਹ ਮੰਗਦਾ ਹੈ, ਤਾਂ ਨਬੀ ਉਸ ਬੰਦੇ ਨੂੰ ਜਵਾਬ
ਨਹੀਂ ਦੇਵੇਗਾ ਮੈਂ ਖੁਦ ਉਸ ਬੰਦੇ ਦੇ ਸਵਾਲ ਦਾ ਜਵਾਬ ਦੇਵਾਂਗਾ।
ਮੈਂ ਉਸਨੂੰ ਜਵਾਬ ਦੇਵਾਂਗਾ ਭਾਵੇਂ ਉਸਦੇ ਕੋਲ ਹਾਲੇ ਵੀ ਬੁੱਤ
ਹੋਣ, ਭਾਵੇਂ ਉਸਨੇ ਉਹ ਚੀਜ਼ਾਂ ਰੱਖੀਆਂ ਹੋਈਆਂ ਹੋਣ ਜਿਨ੍ਹਾਂ ਨੇ
ਉਸ ਕੋਲੋਂ ਪਾਪ ਕਰਵਾਏ, ਅਤੇ ਭਾਵੇਂ ਉਹ ਹਾਲੇ ਵੀ ਉਨ੍ਹਾਂ
ਮੂਰਤੀਆਂ ਦੀ ਉਪਾਸਨਾ ਕਰਦਾ ਹੋਵੇ। ਮੈਂ ਉਸ ਨਾਲ ਉਸਦੇ
ਇਨ੍ਹਾਂ ਸਾਰੇ ਬੁੱਤਾਂ ਦੇ ਬਾਵਜੂਦ ਗੱਲ ਕਰਾਂਗਾ। **5**ਕਿਉਂ ਕਿ ਮੈਂ
ਉਨ੍ਹਾਂ ਦੇ ਦਿਲਾਂ ਨੂੰ ਛੁਹਣਾ ਚਾਹੁੰਦਾ ਹਾਂ। ਮੈਂ ਉਨ੍ਹਾਂ ਨੂੰ ਇਹ
ਦਰਸਾਉਣਾ ਚਾਹੁੰਦਾ ਹਾਂ ਕਿ ਮੈਂ ਉਨ੍ਹਾਂ ਨੂੰ ਪਿਆਰ ਕਰਦਾ ਹਾਂ,
ਭਾਵੇਂ ਉਨ੍ਹਾਂ ਨੇ ਮੈਨੂੰ ਬੁੱਤਾਂ ਕਾਰਣ ਛੱਡ ਦਿੱਤਾ ਹੈ।'

**6**"ਇਸ ਲਈ ਇਸਰਾਏਲ ਦੇ ਪਰਿਵਾਰ ਨੂੰ ਇਹ ਗੱਲਾਂ ਦੱਸ।
ਉਨ੍ਹਾਂ ਨੂੰ ਦੱਸ, 'ਯਹੋਵਾਹ ਮੇਰਾ ਪ੍ਰਭੂ ਆਖਦਾ ਹੈ: ਵਾਪਸ ਆ
ਜਾਓ ਮੇਰੇ ਵੱਲ ਅਤੇ ਆਪਣੇ ਬੁੱਤਾਂ ਨੂੰ ਛੱਡ ਦਿਓ। ਉਨ੍ਹਾਂ ਭਿਆਨਕ
ਝੂਠੇ ਦੇਵਤਿਆਂ ਤੋਂ ਮੂੰਹ ਮੋੜ ਲਵੋ। **7**ਜੇ ਕੋਈ ਵੀ ਇਸਰਾਏਲੀ
ਜਾਂ ਇਸਰਾਏਲ ਵਿੱਚ ਰਹਿਣ ਵਾਲਾ ਵਿਦੇਸ਼ੀ ਮੇਰੇ ਕੋਲ ਸਲਾਹ
ਲੈਣ ਆਵੇਗਾ ਤਾਂ ਮੈਂ ਉਸਨੂੰ ਜਵਾਬ ਦਿਆਂਗਾ। ਮੈਂ ਉਸਨੂੰ
ਜਵਾਬ ਦਿਆਂਗਾ ਭਾਵੇਂ ਉਸਦੇ ਪਾਸ ਹਾਲੇ ਵੀ ਬੁੱਤ ਹੋਣ ਅਤੇ
ਭਾਵੇਂ ਉਸਨੇ ਉਨ੍ਹਾਂ ਚੀਜ਼ਾਂ ਨੂੰ ਰੱਖਿਆ ਹੋਇਆ ਹੋਵੇ ਜਿਨ੍ਹਾਂ ਨੇ
ਉਸ ਕੋਲੋਂ ਪਾਪ ਕਰਵਾਇਆ ਅਤੇ ਭਾਵੇਂ ਉਹ ਉਨ੍ਹਾਂ ਮੂਰਤੀਆਂ
ਦੀ ਉਪਾਸਨਾ ਕਰਦਾ ਹੋਵੇ। ਅਤੇ ਇਹ ਜਵਾਬ ਹੈ ਜੋ ਮੈਂ ਉਨ੍ਹਾਂ
ਨੂੰ ਦਿਆਂਗਾ: **8**ਮੈਂ ਉਸ ਬੰਦੇ ਦੇ ਖਿਲਾਫ਼ ਹੋ ਜਾਵਾਂਗਾ। ਮੈਂ ਉਸਨੂੰ
ਬਰਬਾਦ ਕਰ ਦਿਆਂਗਾ। ਉਹ ਹੋਰਨਾਂ ਲੋਕਾਂ ਲਈ ਇੱਕ ਮਿਸਾਲ
ਹੋਵੇਗਾ। ਲੋਕ ਉਸ ਉੱਤੇ ਹੱਸਣਗੇ। ਮੈਂ ਉਸਨੂੰ ਆਪਣੇ ਲੋਕਾਂ
ਵਿੱਚੋਂ ਕੱਢ ਦਿਆਂਗਾ। ਫ਼ੇਰ ਤੁਹਾਨੂੰ ਪਤਾ ਲੱਗੇਗਾ ਕਿ ਮੈਂ ਯਹੋਵਾਹ
ਹਾਂ! **9**ਅਤੇ ਜੇ ਕੋਈ ਨਬੀ ਗੁਮਰਾਹ ਹੋਇਆ ਹੈ ਤਾਂ ਕਿ ਆਪਣਾ
ਖੁਦ ਦਾ ਜਵਾਬ ਦੇ ਦੇਵੇ, ਤਾਂ ਮੈਂ ਉਸ ਨਬੀ ਨੂੰ ਗੁਮਰਾਹ ਕਰਾਂਗਾ।
ਮੈਂ ਉਸਦੇ ਵਿਰੁੱਧ ਆਪਣੀ ਸ਼ਕਤੀ ਵਰਤਾਂਗਾ। ਮੈਂ ਉਸਨੂੰ ਮੇਰੇ
ਲੋਕਾਂ, ਇਸਰਾਏਲ ਤਬਾਹ ਕਰ ਦਿਆਂਗਾ। **10**ਇਸ ਲਈ ਦੋਵੇਂ
ਜਣੇ, ਜਿਹੜਾ ਬੰਦਾ ਸਲਾਹ ਮੰਗਣ ਆਇਆ ਅਤੇ ਉਹ ਨਬੀ
ਜਿਸਨੇ ਜਵਾਬ ਦਿੱਤਾ, ਇੱਕੋ ਜਿਹੀ ਸਜ਼ਾ ਪਾਉਣਗੇ। **11**ਕਿਉਂ
ਕਿ ਉਹ ਨਬੀ ਲੋਕਾਂ ਨੂੰ ਮੇਰੇ ਕੋਲੋਂ ਦੂਰ ਕਰਨ ਤੋਂ ਹਟ ਜਾਣ।
ਅਤੇ ਇਸ ਲਈ ਕਿ ਮੇਰੇ ਬੰਦੇ ਆਪਣੇ ਪਾਪਾਂ ਨਾਲ ਨਾਪਾਕ ਹੋਣ
ਤੋਂ ਹਟ ਜਾਣ। ਫ਼ੇਰ ਉਹ ਮੇਰੇ ਖਾਸ ਬੰਦੇ ਬਣ ਜਾਣਗੇ। ਅਤੇ ਮੈਂ
ਉਨ੍ਹਾਂ ਦਾ ਪਰਮੇਸ਼ੁਰ ਹੋਵਾਂਗਾ।'" ਯਹੋਵਾਹ ਮੇਰਾ ਪ੍ਰਭੂ ਨੇ ਇਹ
ਗੱਲਾਂ ਆਖੀਆਂ।

**12**ਫਿਰ ਯਹੋਵਾਹ ਦਾ ਸ਼ਬਦ ਮੈਨੂੰ ਮਿਲਿਆ ਉਸ ਉੱਤੇ ਉਸ
ਨੇ ਆਖਿਆ, **13**"ਆਦਮੀ ਦੇ ਪੁੱਤਰ, 'ਮੈਂ ਉਸ ਕਿਸੇ ਵੀ ਕੌਮ ਨੂੰ
ਸਜ਼ਾ ਦਿਆਂਗਾ ਜਿਹੜੀ ਮੈਨੂੰ ਛੱਡ ਦੇਵੇਗੀ ਅਤੇ ਮੇਰੇ ਖਿਲਾਫ਼
ਪਾਪ ਕਰੇਗੀ ਮੈਂ ਉਨ੍ਹਾਂ ਦੇ ਭੋਜਨ ਦੀ ਪੂਰਤੀ ਰੋਕ ਦਿਆਂਗਾ।
ਸ਼ਾਇਦ ਮੈਂ ਭੁੱਖਮਰੀ ਪੈਦਾ ਕਰ ਦਿਆਂ ਅਤੇ ਉਸ ਦੇਸ ਵਿੱਚੋਂ
ਬੰਦਿਆਂ ਅਤੇ ਜਾਨਵਰਾਂ ਨੂੰ ਹਟਾ ਦਿਆਂ। **14**ਮੈਂ ਉਸ ਦੇਸ ਨੂੰ
ਸਜ਼ਾ ਦਿਆਂਗਾ ਭਾਵੇਂ ਉਥੇ ਨੂਹ, ਦਾਨੀਏਲ ਅਤੇ ਅੱਯੂਬ ਰਹਿ

ਰਹੇ ਹੁੰਦੇ। ਉਨ੍ਹਾਂ ਆਦਮੀਆਂ ਨੇ ਆਪਣੀ ਧਰਮੀਅਤਾ ਕਾਰਣ
ਆਪਣੀਆਂ ਜਾਨਾਂ ਬਚਾ ਲਈਆਂ ਹੋਣੀਆਂ ਸਨ।" ਯਹੋਵਾਹ
ਮੇਰਾ ਪ੍ਰਭੂ ਨੇ ਇਹ ਗੱਲਾਂ ਆਖੀਆਂ।

15ਪਰਮੇਸ਼ੁਰ ਨੇ ਆਖਿਆ, "ਜਾਂ ਸ਼ਾਇਦ ਮੈਂ ਉਸ ਦੇਸ ਵਿੱਚ
ਜੰਗਲੀ ਜਾਨਵਰਾਂ ਨੂੰ ਭੇਜ ਦਿਆਂ। ਅਤੇ ਹੋ ਸਕਦਾ ਹੈ ਕਿ ਉਹ
ਜਾਨਵਰ ਸਭ ਲੋਕਾਂ ਨੂੰ ਮਾਰ ਦੇਣ। ਉਨ੍ਹਾਂ ਜੰਗਲੀ ਜਾਨਵਰਾਂ
ਕਾਰਣ ਕੋਈ ਬੰਦਾ ਵੀ ਉਸ ਦੇਸ ਵਿੱਚੋਂ ਹੋਕੇ ਨਹੀਂ ਲੰਘੇਗਾ।
16ਜੇ ਨੂਹ, ਦਾਨੀਏਲ ਅਤੇ ਅੱਯੂਬ ਉੱਥੇ ਰਹਿੰਦੇ ਹੁੰਦੇ, (ਤਾਂ ਮੈਂ
ਉਨ੍ਹਾਂ ਤਿੰਨ ਨੇਕ ਬੰਦਿਆਂ ਨੂੰ ਬਚਾ ਲੈਣਾ ਸੀ।) ਉਹ ਤਿੰਨ ਬੰਦੇ
ਆਪਣੀਆਂ ਜਾਨਾਂ ਬਚਾ ਸਕਦੇ ਸਨ। ਪਰ ਮੈਂ ਆਪਣੀ ਜ਼ਿੰਦਗੀ
ਦੀ ਸਹੁੰ ਖਾਂਦਾ ਹਾਂ ਕਿ ਉਹ ਹੋਰਨਾਂ ਲੋਕਾਂ ਦੀਆਂ ਜ਼ਿੰਦਗੀਆਂ
ਨਹੀਂ ਬਚਾ ਸਕਦੇ ਸਨ – ਆਪਣੇ ਧੀਆਂ ਪੁੱਤਰਾਂ ਦੀਆਂ ਵੀ
ਨਹੀਂ! ਉਹ ਬਦੀ ਭਰਿਆ ਦੇਸ਼ ਤਬਾਹ ਹੋ ਜਾਵੇਗਾ!" ਯਹੋਵਾਹ
ਮੇਰਾ ਪ੍ਰਭੂ ਨੇ ਇਹ ਗੱਲਾਂ ਆਖੀਆਂ।

17ਪਰਮੇਸ਼ੁਰ ਨੇ ਆਖਿਆ, "ਜਾਂ ਸ਼ਾਇਦ ਮੈਂ ਉਸ ਦੇਸ ਨਾਲ
ਲੜਨ ਲਈ ਕੋਈ ਦੁਸ਼ਮਣ ਫ਼ੌਜ ਭੇਜਾਂ। ਉਹ ਫ਼ੌਜੀ ਉਸ ਦੇਸ ਨੂੰ
ਤਬਾਹ ਕਰ ਦੇਣਗੇ – ਮੈਂ ਉਸ ਦੇਸ ਵਿੱਚ ਸਾਰੇ ਬੰਦਿਆਂ ਅਤੇ
ਜਾਨਵਰਾਂ ਨੂੰ ਦੂਰ ਕਰ ਦਿਆਂਗਾ। 18ਜੇ ਨੂਹ, ਦਾਨੀਏਲ ਅਤੇ
ਅੱਯੂਬ ਓਥੇ ਰਹਿੰਦੇ ਹੁੰਦੇ ਤਾਂ ਮੈਂ ਉਨ੍ਹਾਂ ਤਿੰਨ ਨੇਕ ਬੰਦਿਆਂ ਨੂੰ
ਬਚਾ ਲੈਂਦਾ। ਉਹ ਤਿੰਨੇ ਬੰਦੇ ਆਪਣੀ ਜਾਨਾਂ ਬਚਾ ਸਕਦੇ ਸਨ।
ਪਰ ਮੈਂ ਆਪਣੀ ਜ਼ਿੰਦਗੀ ਨੂੰ ਸਾਖੀ ਰੱਖਕੇ ਇਕਰਾਰ ਕਰਦਾ ਹਾਂ
ਕਿ ਉਹ ਹੋਰਨਾਂ ਲੋਕਾਂ ਦੀਆਂ ਜਾਨਾਂ ਨਾ ਬਚਾ ਸਕਦੇ – ਆਪਣੇ
ਧੀਆਂ ਪੁੱਤਰਾਂ ਦੀਆਂ ਵੀ ਨਹੀਂ! ਉਹ ਮੰਦਾ ਦੇਸ ਤਬਾਹ ਹੋ
ਜਾਵੇਗਾ!" ਯਹੋਵਾਹ ਮੇਰਾ ਪ੍ਰਭੂ ਨੇ ਇਹ ਗੱਲਾਂ ਆਖੀਆਂ।

19ਪਰਮੇਸ਼ੁਰ ਨੇ ਆਖਿਆ, "ਹੋ ਸਕਦਾ ਮੈਂ ਉਸ ਦੇਸ ਦੇ ਵਿਰੁੱਧ
ਕੋਈ ਬੀਮਾਰੀ ਭੇਜਾਂ। ਮੈਂ ਉਨ੍ਹਾਂ ਲੋਕਾਂ ਉੱਤੇ ਆਪਣਾ ਕਹਿਰ
ਵਰਸਾਵਾਂਗਾ। ਮੈਂ ਉਸ ਦੇਸ ਵਿੱਚੋਂ ਸਾਰੇ ਲੋਕਾਂ ਅਤੇ ਜਾਨਵਰਾਂ
ਨੂੰ ਤਬਾਹ ਕਰ ਦਿਆਂਗਾ। 20ਜੇ ਨੂਹ, ਦਾਨੀਏਲ ਅਤੇ ਅੱਯੂਬ
ਓਥੇ ਰਹਿੰਦੇ ਹੁੰਦੇ (ਤਾਂ ਮੈਂ ਉਨ੍ਹਾਂ ਤਿੰਨਾਂ ਬੰਦਿਆਂ ਨੂੰ ਬਚਾ ਲੈਂਦਾ।)
ਕਿਉਂ ਕਿ ਉਹ ਨੇਕ ਬੰਦੇ ਹਨ। ਉਹ ਤਿੰਨੇ ਬੰਦੇ ਆਪਣੀਆਂ
ਜਾਨਾਂ ਬਚਾ ਲੈਂਦੇ। ਪਰ ਮੈਂ ਆਪਣੀ ਜ਼ਿੰਦਗੀ ਨੂੰ ਸਾਖੀ ਰੱਖਦਾ
ਹਾਂ ਕਿ ਉਹ ਹੋਰਨਾਂ ਲੋਕਾਂ ਦੀਆਂ ਜ਼ਿੰਦਗੀਆਂ ਨਹੀਂ ਬਚਾ ਸਕਦੇ
– ਆਪਣੇ ਪੁੱਤਰਾਂ ਜਾਂ ਧੀਆਂ ਦੀਆਂ ਵੀ ਨਹੀਂ!" ਯਹੋਵਾਹ ਮੇਰੇ
ਪ੍ਰਭੂ ਨੇ ਇਹ ਗੱਲਾਂ ਆਖੀਆਂ।

21ਫ਼ੇਰ ਯਹੋਵਾਹ ਮੇਰੇ ਪ੍ਰਭੂ ਨੇ ਆਖਿਆ, "ਇਸ ਲਈ ਸੋਚ ਕਿ
ਯਰੂਸ਼ਲਮ ਵਿੱਚ ਇਹ ਕਿੰਨੀ ਮਾੜੀ ਗੱਲ ਹੋਵੇਗੀ: ਮੈਂ ਉਸ ਸ਼ਹਿਰ
ਦੇ ਖਿਲਾਫ਼ ਉਹ ਚਾਰੇ ਸਜ਼ਾਵਾਂ ਭੇਜਾਂਗਾ! ਮੈਂ ਦੁਸ਼ਮਣ ਫ਼ੌਜੀਆਂ,
ਭੁੱਖਮਰੀ, ਬੀਮਾਰੀ ਅਤੇ ਜੰਗਲੀ ਜਾਨਵਰਾਂ ਨੂੰ ਉਸ ਸ਼ਹਿਰ ਦੇ
ਖਿਲਾਫ਼ ਭੇਜਾਂਗਾ। ਮੈਂ ਉਸ ਸ਼ਹਿਰ ਵਿੱਚੋਂ ਸਾਰੇ ਲੋਕਾਂ ਅਤੇ
ਜਾਨਵਰਾਂ ਨੂੰ ਹਟਾ ਦਿਆਂਗਾ! 22ਕੁਝ ਲੋਕ ਉਸ ਸ਼ਹਿਰ ਵਿੱਚੋਂ
ਬਚਕੇ ਨਿਕਲ ਜਾਣਗੇ! ਉਹ ਆਪਣੇ ਧੀਆਂ ਪੁੱਤਰਾਂ ਨੂੰ ਨਾਲ
ਲਿਆਉਣਗੇ ਅਤੇ ਤੇਰੇ ਪਾਸ ਸਹਾਇਤਾ ਲਈ ਆਉਣਗੇ। ਫ਼ੇਰ
ਤੂੰ ਦੇਖੇਂਗਾ ਕਿ ਉਹ ਸੱਚਮੁੱਚ ਕਿੰਨੇ ਬੁਰੇ ਹਨ। ਅਤੇ ਤੂੰ ਉਨ੍ਹਾਂ
ਸਾਰੀਆਂ ਮੁਸੀਬਤਾਂ ਬਾਰੇ ਚੰਗਾ ਮਹਿਸੂਸ ਕਰੇਂਗਾ ਜਿਹੜੀਆਂ ਮੈਂ
ਯਰੂਸ਼ਲਮ ਲਈ ਲਿਆਵਾਂਗਾ। 23ਤੂੰ ਦੇਖੇਂਗਾ ਕਿ ਉਹ ਕਿਵੇਂ
ਰਹਿੰਦੇ ਹਨ ਅਤੇ ਕਿਹੜੀਆਂ ਮੰਦੀਆਂ ਗੱਲਾਂ ਕਰਦੇ ਹਨ। ਅਤੇ
ਫ਼ੇਰ ਤੂੰ ਜਾਣ ਜਾਵੇਂਗਾ ਕਿ ਮੇਰੇ ਕੋਲ ਉਨ੍ਹਾਂ ਲੋਕਾਂ ਨੂੰ ਸਜ਼ਾ ਦੇਣ
ਦਾ ਚੰਗਾ ਕਾਰਣ ਸੀ।" ਯਹੋਵਾਹ ਮੇਰੇ ਪ੍ਰਭੂ ਨੇ ਇਹ ਗੱਲਾਂ
ਆਖੀਆਂ।

15 ਫ਼ੇਰ ਮੈਨੂੰ ਯਹੋਵਾਹ ਦਾ ਸ਼ਬਦ ਮਿਲਿਆ। ਉਸਨੇ
ਆਖਿਆ, 2"ਆਦਮੀ ਦੇ ਪੁੱਤਰ, ਕੀ ਅੰਗੂਰ ਦੀਆਂ
ਵੇਲਾਂ ਦੀ ਲੱਕੜੀ ਦੇ ਟੁਕੜੇ ਕਿਸੇ ਤਰ੍ਹਾਂ ਜੰਗਲ ਦੇ ਰੁੱਖਾਂ ਦੀਆਂ
ਕੱਟੀਆਂ ਹੋਈਆਂ ਛੋਟੀਆਂ ਟਾਹਣੀਆਂ ਨਾਲੋਂ ਬਿਹਤਰ ਹੁੰਦੇ ਹਨ?
ਨਹੀਂ! 3ਕੀ ਤੂੰ ਉਸ ਅੰਗੂਰ ਦੀ ਵੇਲ ਦੀ ਲੱਕੜੀ ਨੂੰ ਕੋਈ ਚੀਜ਼
ਬਨਾਉਣ ਲਈ ਵਰਤ ਸਕਦਾ ਹੈਂ? ਨਹੀਂ! ਕੀ ਤੂੰ ਉਸ ਲੱਕੜੀ
ਦੀਆਂ ਭਾਂਡੇ ਟੰਗਣ ਵਾਲੀਆਂ ਕੀਲੀਆਂ ਬਣਾ ਸਕਦਾ ਹੈਂ? ਨਹੀਂ!
4ਲੋਕ ਸਿਰਫ਼ ਉਸ ਲੱਕੜੀ ਨੂੰ ਅੱਗ ਵਿੱਚ ਸੁੱਟਦੇ ਹਨ। ਕੁਝ
ਸੋਟੀਆਂ ਸਿਰਿਆਂ ਤੋਂ ਬਲਣੀਆਂ ਸ਼ੁਰੂ ਹੋ ਜਾਂਦੀਆਂ ਹਨ,
ਵਿਚਕਾਰਲੇ ਹਿੱਸੇ ਅੱਗ ਨਾਲ ਕਾਲੇ ਹੋ ਜਾਂਦੇ ਹਨ, ਪਰ ਸੋਟੀਆਂ
ਪੂਰੀ ਤਰ੍ਹਾਂ ਸੜਦੀਆਂ ਨਹੀਂ ਕੀ ਤੂੰ ਉਸ ਸੜੀ ਹੋਈ ਸੋਟੀ ਤੋਂ
ਕੋਈ ਚੀਜ਼ ਬਣਾ ਸਕਦਾ ਹੈਂ? 5ਜੇ ਤੂੰ ਉਸ ਲੱਕੜੀ ਦੇ ਸੜਨ ਤੋਂ
ਪਹਿਲਾਂ ਕੋਈ ਚੀਜ਼ ਨਹੀਂ ਬਣਾ ਸਕਦਾ ਤਾਂ ਅਵੱਸ਼ ਹੀ ਉਸ
ਸੜੀ ਹੋਈ ਸੋਟੀ ਤੋਂ ਵੀ ਕੋਈ ਚੀਜ਼ ਨਹੀਂ ਬਣਾ ਸਕੇਂਗਾ! 6ਇਸ
ਲਈ ਅੰਗੂਰ ਦੀਆਂ ਵੇਲਾਂ ਦੇ ਲੱਕੜ ਦੇ ਟੋਟੇ ਜੰਗਲ ਦੇ ਰੁੱਖਾਂ ਦੇ
ਹੋਰ ਟੁੱਕੜਿਆਂ ਵਰਗੇ ਹੀ ਹਨ। ਲੋਕੀ ਲੱਕੜੀ ਦੇ ਟੁੱਕੜਿਆਂ ਨੂੰ
ਅੱਗ ਵਿੱਚ ਸੁੱਟਦੇ ਹਨ। ਅਤੇ ਅੱਗ ਉਨ੍ਹਾਂ ਨੂੰ ਪੂਰੀ ਤਰ੍ਹਾਂ ਸਾੜ
ਦਿੰਦੀ ਹੈ। ਓਸੇ ਤਰ੍ਹਾਂ ਮੈਂ ਯਰੂਸ਼ਲਮ ਦੇ ਰਹਿਣ ਵਾਲੇ ਲੋਕਾਂ ਨੂੰ
ਅੱਗ ਵਿੱਚ ਸੁੱਟ ਦਿਆਂਗਾ!" ਯਹੋਵਾਹ ਮੇਰਾ ਪ੍ਰਭੂ ਨੇ ਇਹ ਗੱਲਾਂ
ਆਖੀਆਂ। 7"ਮੈਂ ਉਨ੍ਹਾਂ ਲੋਕਾਂ ਨੂੰ ਸਜ਼ਾ ਦਿਆਂਗਾ। ਹੋ ਸਕਦਾ
ਕੁਝ ਅੱਗ ਤੋਂ ਬਚ ਨਿਕਲਣ, ਪਰ ਤਾਂ ਵੀ ਅੱਗ ਉਨ੍ਹਾਂ ਨੂੰ ਨਸ਼ਟ
ਕਰ ਦੇਵੇਗੀ। ਤੂੰ ਜਾਣ ਲਵੇਂਗਾ ਕਿ ਮੈਂ ਯਹੋਵਾਹ ਹਾਂ ਜਦੋਂ ਤੂੰ
ਵੇਖੇਂਗਾ ਕਿ ਮੈਂ ਉਨ੍ਹਾਂ ਨੂੰ ਕਿਵੇਂ ਸਜ਼ਾ ਦਿੱਤੀ ਹੈ। 8ਮੈਂ ਉਸ ਦੇਸ
ਨੂੰ ਤਬਾਹ ਕਰ ਦਿਆਂਗਾ ਕਿਉਂ ਕਿ ਲੋਕਾਂ ਨੇ ਮੈਨੂੰ ਛੱਡ ਦਿੱਤਾ ਹੈ
ਝੂਠੇ ਦੇਵਤਿਆਂ ਦੀ ਉਪਾਸਨਾ ਕਰਨ ਲਈ।" ਯਹੋਵਾਹ ਮੇਰੇ
ਪ੍ਰਭੂ ਨੇ ਇਹ ਗੱਲਾਂ ਆਖੀਆਂ।

16 ਫ਼ੇਰ ਮੈਨੂੰ ਯਹੋਵਾਹ ਦਾ ਸ਼ਬਦ ਮਿਲਿਆ। ਉਸਨੇ
ਆਖਿਆ, 2"ਆਦਮੀ ਦੇ ਪੁੱਤਰ, ਯਰੂਸ਼ਲਮ ਦੇ ਲੋਕਾਂ
ਨੂੰ ਉਨ੍ਹਾਂ ਭਿਆਨਕ ਗੱਲਾਂ ਬਾਬਤ ਦੱਸ ਜਿਹੜੀਆਂ ਉਨ੍ਹਾਂ ਨੇ
ਕੀਤੀਆਂ ਹਨ। 3ਤੈਨੂੰ ਜ਼ਰੂਰ ਆਖਣਾ ਚਾਹੀਦਾ ਹੈ, 'ਯਹੋਵਾਹ
ਮੇਰਾ ਪ੍ਰਭੂ, ਯਹੋਵਾਹ ਇਹ ਗੱਲਾਂ ਯਰੂਸ਼ਲਮ ਨੂੰ ਆਖਦਾ ਹੈ: ਆਪਣੇ
ਇਤਹਾਸ ਵੱਲ ਦੇਖ। ਤੂੰ ਕਾਨਾਨ ਵਿੱਚ ਜੰਮਿਆਂ ਸੀ। ਤੇਰਾ
ਪਿਤਾ ਇੱਕ ਅਮੂਰੀ ਸੀ। ਤੇਰੀ ਮਾਤਾ ਹਿੱਤੀ ਸੀ। 4ਯਰੂਸ਼ਲਮ
ਜਿਸ ਦਿਨ ਤੂੰ ਜੰਮਿਆ ਸੀ ਓਥੇ ਤੇਰੀ ਧੁੰਨੀ ਦੀ ਨੜ ਕੱਟਣ
ਵਾਲਾ ਕੋਈ ਨਹੀਂ ਸੀ। ਕਿਸੇ ਨੇ ਤੈਨੂੰ ਨਮਨ ਨਹੀਂ ਮਲਿਆ ਅਤੇ
ਨੁਹਾ ਕੇ ਸਾਫ਼ ਨਹੀਂ ਕੀਤਾ। ਕਿਸੇ ਨੇ ਤੈਨੂੰ ਕੱਪੜੇ ਵਿੱਚ ਨਹੀਂ
ਲਪੇਟਿਆ। 5ਯਰੂਸ਼ਲਮ ਤੂੰ ਬਿਲਕੁਲ ਇਕੱਲਾ ਸੀ। ਕਿਸੇ ਨੇ ਤੇਰੇ

ਲਈ ਦੁੱਖ ਮਹਿਸੂਸ ਨਹੀਂ ਕੀਤਾ ਅਤੇ ਨਾ ਕਿਸੇ ਨੇ ਤੇਰੀ ਦੇਖਭਾਲ
ਕੀਤੀ। ਯਰੂਸ਼ਲਮ ਜਿਸ ਦਿਨ ਤੂੰ ਜੰਮਿਆ ਸੀ ਤੇਰੇ ਮਾਪਿਆਂ ਨੇ
ਤੈਨੂੰ ਬਾਹਰ ਖੇਤਾਂ ਵਿੱਚ ਸੁੱਟ ਦਿੱਤਾ ਸੀ। ਤੂੰ ਹਾਲੇ ਵੀ ਜਨਮ ਦੇ
ਲਹੂ ਨਾਲ ਢੱਕਿਆ ਹੋਇਆ ਸੀ।

6“ਫ਼ੇਰ ਮੈਂ (ਪਰਮੇਸ਼ੁਰ) ਤੇਰੇ ਕੋਲੋਂ ਲੰਘਿਆ। ਮੈਂ ਤੈਨੂੰ ਓਥੇ
ਪਿਆਂ ਅਤੇ ਲਹੂ ਵਿੱਚ ਲੱਤਾਂ ਮਾਰਦਿਆਂ ਦੇਖਿਆ। ਤੂੰ ਲਹੂ ਨਾਲ
ਲਥਪਥ ਸੈਂ ਪਰ ਮੈਂ ਆਖਿਆ, “ਜਿਉਂ!” 7ਮੈਂ ਤੇਰੀ ਖੇਤ ਅੰਦਰ
ਪੌਦੇ ਦੇ ਵਾਂਗ ਵਧਣ ਵਿੱਚ ਸਹਾਇਤਾ ਕੀਤੀ। ਤੂੰ ਵਧਿਆ। ਤੂੰ
ਇੱਕ ਮੁਟਿਆਰ ਬਣ ਗਈ: ਤੇਰੀ ਮਹਾਵਾਰੀ ਸ਼ੁਰੂ ਹੋ ਗਈ।
ਤੇਰੀਆਂ ਛਾਤੀਆਂ ਭਰ ਗਈਆਂ ਅਤੇ ਵਾਲ ਉਗਣੇ ਸ਼ੁਰੂ ਹੋ ਗਏ।
ਪਰ ਤੂੰ ਹਾਲੇ ਵੀ ਨੰਗੀ ਅਤੇ ਨਿਰਬਸਤਰ ਸੀ। 8ਮੈਂ ਤੇਰੇ ਵੱਲ
ਦੇਖਿਆ। ਮੈਂ ਦੇਖਿਆ ਕਿ ਤੂੰ ਪਿਆਰ ਲਈ ਤਿਆਰ ਸੈਂ। ਇਸ
ਲਈ ਮੈਂ ਆਪਣੇ ਕੱਪੜੇ ਤੇਰੇ ਉੱਤੇ ਪਾ ਦਿੱਤੇ ਅਤੇ ਤੇਰਾ ਨੰਗੇਜ਼
ਢਕ ਦਿੱਤਾ। ਮੈਂ ਤੇਰੇ ਨਾਲ ਵਿਆਹ ਕਰਨ ਦਾ ਇਕਰਾਰ ਕੀਤਾ।
ਮੈਂ ਤੇਰੇ ਨਾਲ ਇਕਰਾਰਨਾਮਾ ਕੀਤਾ। ਅਤੇ ਤੂੰ ਮੇਰੀ ਬਣ ਗਈ।’
ਯਹੋਵਾਹ ਮੇਰੇ ਪ੍ਰਭੂ, ਨੇ ਇਹ ਗੱਲਾਂ ਆਖੀਆਂ। 9“‘ਮੈਂ ਤੈਨੂੰ ਪਾਣੀ
ਨਾਲ ਨੁਹਾਇਆ। ਮੈਂ ਤੇਰਾ ਖੂਨ ਸਾਫ਼ ਕੀਤਾ। ਅਤੇ ਮੈਂ ਤੇਰੇ ਪਿੰਡੇ
ਉੱਤੇ ਤੇਲ ਮਲਿਆ। 10ਮੈਂ ਤੈਨੂੰ ਸੁੰਦਰ ਪੁਸ਼ਾਕ ਦਿੱਤੀ ਅਤੇ ਨਰਮ
ਚਮੜੇ ਦੀ ਜੁੱਤੀ ਦਿੱਤੀ। ਮੈਂ ਤੈਨੂੰ ਕਸੀਦੇ ਦਾ ਪਟਕਾ ਅਤੇ ਰੇਸ਼ਮੀ
ਸਕਾਰਫ਼ ਦਿੱਤਾ। 11ਫ਼ਿਰ ਮੈਂ ਤੈਨੂੰ ਕੁਝ ਗਹਿਣੇ ਦਿੱਤੇ। ਮੈਂ ਤੇਰੀਆਂ
ਬਾਹਾਂ ਵਿੱਚ ਕੰਗਣ ਪਾਏ ਅਤੇ ਤੇਰੀ ਗਰਦਨ ਵਿੱਚ ਹਾਰ ਪਾਇਆ।
12ਮੈਂ ਤੈਨੂੰ ਨੱਥ ਲੈਕੇ ਦਿੱਤੀ, ਕੁੱਝ ਵਾਲੀਆਂ ਅਤੇ ਪਹਿਨਣ ਲਈ
ਇੱਕ ਸੁੰਦਰ ਤਾਜ ਦਿੱਤਾ। 13ਤੂੰ ਆਪਣੇ ਸੋਨੇ ਚਾਂਦੀ ਦੇ ਗਹਿਣਿਆਂ
ਵਿੱਚ ਆਪਣੇ ਲਿਨਨ ਅਤੇ ਰੇਸ਼ਮੀ ਕੱਪੜਿਆਂ ਵਿੱਚ ਅਤੇ ਕੱਢਾਈ
ਵਾਲੀ ਪੋਸ਼ਾਕ ਅੰਦਰ ਬਹੁਤ ਸੁੰਦਰ ਨਜ਼ਰ ਆਉਂਦੀ ਸੀ। ਤੂੰ ਸਭ
ਤੋਂ ਕੀਮਤੀ ਭੋਜਨ ਖਾਧਾ। ਤੂੰ ਬਹੁਤ ਹੀ ਸੁੰਦਰ ਸੀ। ਅਤੇ ਤੂੰ
ਰਾਣੀ ਬਣ ਗਈ! 14ਤੂੰ ਆਪਣੀ ਸੁੰਦਰਤਾ ਕਾਰਣ ਕੌਮਾਂ
ਦਰਮਿਆਨ ਮਸ਼ਹੂਰ ਹੋ ਗਈ। ਜਿਹੜਾ ਗੌਰਵ ਮੈਂ ਤੈਨੂੰ ਦਿੱਤਾ
ਇਸਨੇ ਤੈਨੂੰ ਇੰਨੀ ਪਿਆਰੀ ਬਣਾਇਆ।’ ਯਹੋਵਾਹ ਮੇਰੇ ਪ੍ਰਭੂ
ਨੇ ਇਹ ਗੱਲਾਂ ਆਖੀਆਂ।

15ਪਰਮੇਸ਼ੁਰ ਨੇ ਆਖਿਆ, “ਪਰ ਤੂੰ ਆਪਣੀ ਸੁੰਦਰਤਾ ਵਿੱਚ
ਵਿਸ਼ਵਾਸ ਕਰਨਾ ਸ਼ੁਰੂ ਕਰ ਦਿੱਤਾ। ਤੂੰ ਆਪਣੀ ਨੇਕ ਨਾਮੀ ਦੀ
ਵਰਤੋਂ ਕੀਤੀ ਜਿਹੜੀ ਤੇਰੇ ਪਾਸ ਸੀ ਅਤੇ ਮੇਰੇ ਨਾਲ ਬੇਵਫ਼ਾ ਹੋ
ਗਈ। ਤੂੰ ਹਰ ਆਉਂਦੇ ਜਾਂਦੇ ਬੰਦੇ ਨਾਲ ਵੇਸਵਾ ਵਾਲਾ ਵਿਹਾਰ
ਕੀਤਾ। ਤੂੰ ਆਪਣੇ ਆਪ ਨੂੰ ਉਨ੍ਹਾਂ ਸਾਰਿਆਂ ਨੂੰ ਦੇ ਦਿੱਤਾ! 16ਤੂੰ
ਆਪਣੇ ਸੁੰਦਰ ਕੱਪੜੇ ਉਤਾਰ ਲਏ ਅਤੇ ਉਨ੍ਹਾਂ ਨੂੰ ਆਪਣੇ
ਉਪਾਸਨਾ ਸਥਾਨਾਂ ਨੂੰ ਸ਼ਿੰਗਾਰਨ ਲਈ ਵਰਤਿਆ। ਅਤੇ ਤੂੰ ਉਨ੍ਹਾਂ
ਸਥਾਨਾਂ ਉੱਤੇ ਵੇਸਵਾ ਵਾਲਾ ਵਿਹਾਰ ਕੀਤਾ। ਤੂੰ ਹਰ ਆਉਣ
ਜਾਣ ਵਾਲੇ ਬੰਦੇ ਨੂੰ ਆਪਣਾ ਆਪ ਸੌਂਪ ਦਿੱਤਾ। 17ਫ਼ੇਰ ਤੂੰ
ਆਪਣੇ ਉਹ ਸੁੰਦਰ ਗਹਿਣੇ ਲਾਹ ਦਿੱਤੇ ਜਿਹੜੇ ਮੈਂ ਤੈਨੂੰ ਦਿੱਤੇ
ਸਨ। ਅਤੇ ਤੂੰ ਉਸ ਸੋਨੇ ਚਾਂਦੀ ਨੂੰ ਆਦਮੀਆਂ ਦੀਆਂ ਮੂਰਤੀਆਂ
ਬਨਾਉਣ ਲਈ ਵਰਤਿਆ। ਅਤੇ ਤੂੰ ਉਨ੍ਹਾਂ ਨਾਲ ਵੇਸਵਾ ਵਰਗਾ
ਵਿਹਾਰ ਕੀਤਾ। 18ਫ਼ੇਰ ਤੂੰ ਆਪਣੇ ਸੁੰਦਰ ਕੱਪੜੇ ਲਏ ਅਤੇ ਉਨ੍ਹਾਂ
ਬੁੱਤਾਂ ਲਈ ਵਸਤਰ ਬਣਾਏ। ਤੂੰ ਉਹ ਅਤਰ ਅਤੇ ਧੂਫ਼ ਲਈ ਜੋ
ਮੈਂ ਤੈਨੂੰ ਦਿੱਤੇ ਸਨ ਅਤੇ ਉਨ੍ਹਾਂ ਨੂੰ ਉਨ੍ਹਾਂ ਬੁੱਤਾਂ ਦੇ ਸਾਮ੍ਹਣੇ ਰੱਖ
ਦਿੱਤਾ। 19ਮੈਂ ਤੈਨੂੰ ਰੋਟੀ, ਸ਼ਹਿਦ ਅਤੇ ਤੇਲ ਦਿੱਤਾ ਸੀ। ਪਰ ਤੂੰ
ਉਹ ਭੋਜਨ ਆਪਣੇ ਬੁੱਤਾਂ ਨੂੰ ਚੜ੍ਹਾ ਦਿੱਤਾ। ਤੂੰ ਉਨ੍ਹਾਂ ਨੂੰ ਆਪਣੇ
ਝੂਠੇ ਦੇਵਤਿਆਂ ਨੂੰ ਪ੍ਰਸੰਨ ਕਰਨ ਲਈ ਮਿੱਠੀ ਸੁਗੰਧ ਵਜੋਂ ਪੇਸ਼
ਕਰ ਦਿੱਤਾ। ਤੂੰ ਉਨ੍ਹਾਂ ਝੂਠੇ ਦੇਵਤਿਆਂ ਨਾਲ ਵੀ ਵੇਸਵਾ ਵਾਲਾ
ਵਿਹਾਰ ਕੀਤਾ!” ਯਹੋਵਾਹ ਮੇਰੇ ਪ੍ਰਭੂ, ਨੇ ਇਹ ਗੱਲਾਂ ਆਖੀਆਂ।

20ਪਰਮੇਸ਼ੁਰ ਨੇ ਆਖਿਆ, “ਤੂੰ ਸਾਡੇ ਪੁੱਤਰਾਂ ਅਤੇ ਧੀਆਂ ਨੂੰ ਲੈ
ਗਈ ਜਿਨ੍ਹਾਂ ਨੂੰ ਤੂੰ ਮੇਰੀ ਖਾਤਰ ਜਨਮ ਦਿੱਤਾ ਸੀ ਅਤੇ ਤੂੰ ਉਨ੍ਹਾਂ
ਨੂੰ ਮਾਰ ਕੇ ਝੂਠੇ ਦੇਵਤਿਆਂ ਅੱਗੇ ਉਨ੍ਹਾਂ ਦੀ ਬਲੀ ਚੜ੍ਹਾ ਦਿੱਤੀ।
ਕੀ ਤੇਰੀ ਵੇਸਵਾਈ ਦਾ ਵਜਨ ਕਾਫ਼ੀ ਨਹੀਂ ਸੀ। 21ਤੂੰ ਮੇਰੇ
ਪੁੱਤਰਾਂ ਨੂੰ ਜਿਬਹ ਕਰ ਦਿੱਤਾ ਅਤੇ ਫ਼ੇਰ ਉਨ੍ਹਾਂ ਨੂੰ ਅਗਨੀ ਰਾਹੀਂ
ਉਨ੍ਹਾਂ ਝੂਠੇ ਦੇਵਤਿਆਂ ਨੂੰ ਬਲੀ ਚੜ੍ਹਾ ਦਿੱਤਾ। 22ਤੂੰ ਮੈਨੂੰ ਛੱਡ
ਦਿੱਤਾ ਅਤੇ ਇਹ ਸਾਰੀਆਂ ਭਿਆਨਕ ਗੱਲਾਂ ਕੀਤੀਆਂ। ਅਤੇ ਤੂੰ
ਕਦੇ ਵੀ ਉਹ ਵੇਲਾ ਯਾਦ ਨਹੀਂ ਕੀਤਾ ਜਦੋਂ ਤੂੰ ਜਵਾਨ ਸੀ।
ਤੈਨੂੰ ਚੇਤੇ ਨਹੀਂ ਰਿਹਾ ਜਦੋਂ ਮੈਂ ਤੈਨੂੰ ਲੱਭਿਆ ਸੀ ਤੂੰ ਨੰਗੀ ਸੈਂ
ਅਤੇ ਖੂਨ ਵਿੱਚ ਲੱਤਾਂ ਮਾਰ ਰਹੀ ਸੀ।

23“ਇਨ੍ਹਾਂ ਸਾਰੀਆਂ ਬਦੀਆਂ ਤੋਂ ਮਗਰੋਂ, ... ਹੇ ਯਰੂਸ਼ਲਮ
ਤੇਰੇ ਲਈ ਇਹ ਬਹੁਤ ਬੁਰਾ ਹੋਵੇਗਾ!” ਯਹੋਵਾਹ ਮੇਰੇ ਪ੍ਰਭੂ ਨੇ
ਇਹ ਗੱਲਾਂ ਆਖੀਆਂ। 24“ਇਨ੍ਹਾਂ ਸਾਰੀਆਂ ਗੱਲਾਂ ਤੋਂ ਬਾਦ ਤੂੰ
ਝੂਠੇ ਦੇਵਤੇ ਦੀ ਉਪਾਸਨਾ ਕਰਣ ਲਈ ਉਹ ਟਿੱਲਾ ਉਸਾਰਿਆ।
ਤੂੰ ਝੂਠੇ ਦੇਵਤਿਆਂ ਦੀ ਉਪਾਸਨਾ ਕਰਨ ਲਈ ਸੜਕ ਦੀ ਹਰ
ਨੁੱਕਰ ਤੇ ਉਹ ਸਥਾਨ ਬਣਾਏ। 25ਤੂੰ ਓਹੋ ਜਿਹੇ ਟਿੱਲੇ ਹਰ
ਸੜਕ ਦੇ ਅਖੀਰ ਤੇ ਬਣਾਏ। ਫ਼ੇਰ ਤੂੰ ਆਪਣੀ ਸੁੰਦਰਤਾ ਨੂੰ
ਬਦਨਾਮ ਕਰ ਲਿਆ। ਤੂੰ ਇਸ ਨੂੰ ਹਰ ਲੰਘਣ ਵਾਲੇ ਆਦਮੀ ਨੂੰ
ਫ਼ਸਾਉਣ ਲਈ ਵਰਤਿਆ। ਤੂੰ ਆਪਣੀ ਘੱਗਰੀ ਚੁੱਕ ਦਿੱਤੀ ਤਾਂ
ਜੋ ਉਹ ਤੇਰੀਆਂ ਲੱਤਾਂ ਦੇਖ ਸਕਣ, ਅਤੇ ਫ਼ੇਰ ਤੂੰ ਉਨ੍ਹਾਂ ਆਦਮੀਆਂ
ਲਈ ਵੇਸਵਾ ਵਰਗੀ ਸੈਂ। 26ਫ਼ੇਰ ਤੂੰ ਮਿਸਰ ਚਲੀ ਗਈ, ਆਪਣੇ
ਗੁਆਂਢੀ ਕੋਲ, ਜਿਸਦਾ ਲਿੰਗ ਵੱਡਾ ਸੀ। ਤੂੰ ਉਸਦੇ ਨਾਲ ਮੈਨੂੰ
ਕਹਿਰਵਾਨ ਕਰਨ ਲਈ ਅਨੇਕਾਂ ਵਾਰੀ ਭੋਗ ਕੀਤਾ। 27ਇਸ
ਲਈ ਮੈਂ ਤੈਨੂੰ ਸਜ਼ਾ ਦਿੱਤੀ! ਮੈਂ ਤੇਰੇ ਭੱਤੇ ਦਾ ਇੱਕ ਹਿੱਸਾ (ਜ਼ਮੀਨ)
ਖੋਹ ਲਿਆ ਮੈਂ ਤੇਰੇ ਦੁਸ਼ਮਣਾਂ ਨੂੰ ਫ਼ਲਿਸਤੀਆਂ ਦੀਆਂ ਧੀਆਂ
(ਸ਼ਹਿਰਾਂ) ਨੂੰ ਤੇਰੇ ਨਾਲ ਮਨ ਮਰਜ਼ੀ ਕਰਨ ਦਿੱਤੀ। ਉਹ ਵੀ
ਤੇਰੇ ਮੰਦਿਆਂ ਕਾਰਿਆਂ ਉੱਤੇ ਹੈਰਾਨ ਸਨ। 28ਫ਼ੇਰ ਤੂੰ ਅੱਸ਼ੂਰੀਆਂ
ਨਾਲ ਜਾਕੇ ਸੰਭੋਗ ਕੀਤਾ। ਤੂੰ ਰੱਜੀ ਨਹੀਂ। ਤੂੰ ਕਦੇ ਵੀ ਸੰਤੁਸ਼ਟ
ਨਹੀਂ ਹੋਈ। 29ਇਸ ਲਈ ਤੂੰ ਕਾਨਾਨ ਵੱਲ ਪਰਤੀ ਅਤੇ ਫ਼ੇਰ
ਬਾਬਲ ਵੱਲ। ਅਤੇ ਫ਼ੇਰ ਵੀ ਤੇਰੀ ਤਸੱਲੀ ਨਹੀਂ ਹੋਈ। 30ਤੂੰ
ਇੰਨੀ ਕਮਜ਼ੋਰ ਹੈਂ। ਤੂੰ ਉਨ੍ਹਾਂ ਸਾਰੇ ਆਦਮੀਆਂ (ਦੇਸਾਂ) ਨੂੰ ਪਾਪ
ਕਰਨ ਦਿੱਤਾ ਤੂੰ ਕਿਸੇ ਧੌਂਸ ਜਮਾਉਣ ਵਾਲੀ ਵੇਸਵਾ ਵਰਗਾ
ਵਿਹਾਰ ਕੀਤਾ।” ਯਹੋਵਾਹ ਮੇਰੇ ਪ੍ਰਭੂ ਨੇ ਇਹ ਗੱਲਾਂ ਆਖੀਆਂ।

31ਪਰਮੇਸ਼ੁਰ ਨੇ ਆਖਿਆ, “ਪਰ ਤੂੰ ਬਿਲਕੁਲ ਵੇਸਵਾ ਵਰਗੀ
ਨਹੀਂ ਸੀ। ਤੂੰ ਆਪਣੀਆਂ ਖਾਇਆਂ ਹਰ ਸੜਕ ਦੀ ਨੁੱਕਰ ਉੱਤੇ
ਬਣਾਏ, ਅਤੇ ਹਰ ਗਲੀ ਦੇ ਮੋੜ ਉੱਤੇ ਆਪਣੇ ਉਪਾਸਨਾ ਸਥਾਨ
ਉਸਾਰੇ। ਤੂੰ ਉਨ੍ਹਾਂ ਸਾਰੇ ਆਦਮੀਆਂ ਨਾਲ ਸੰਭੋਗ ਕੀਤਾ। ਪਰ ਤੂੰ
ਉਨ੍ਹਾਂ ਕੋਲੋਂ ਵੇਸਵਾ ਵਾਂਗ ਪੈਸੇ ਨਹੀਂ ਮੰਗੇ। 32ਤੂੰ ਵਿਭਚਾਰੀ

ਔਰਤ। ਤੂੰ ਆਪਣੇ ਪਤੀ ਨਾਲੋਂ ਅਜਨਬੀਆਂ ਨਾਲ ਸੰਭੋਗ ਕਰਕੇ
ਖੁਸ਼ ਹੈਂ। 33ਬਹੁਤੀਆਂ ਵੇਸਵਾਵਾਂ ਆਦਮੀਆਂ ਨੂੰ ਸੰਭੋਗ ਲਈ
ਪੈਸੇ ਦੇਣ ਤੇ ਮਜ਼ਬੂਰ ਕਰਦੀਆਂ ਹਨ। ਪਰ ਤੂੰ ਤਾਂ ਆਪਣੇ
ਅਨੇਕਾਂ ਪ੍ਰੇਮੀਆਂ ਨੂੰ ਪੈਸੇ ਦਿੱਤੇ। ਤੂੰ ਆਲੇ-ਦੁਆਲੇ ਦੇ ਸਾਰੇ
ਆਦਮੀਆਂ ਨੂੰ ਤੇਰੇ ਨਾਲ ਆਕੇ ਸੰਭੋਗ ਕਰਨ ਲਈ ਪੈਸੇ ਦਿੱਤੇ।
34ਤੂੰ ਤਾਂ ਬਹੁਤੀਆਂ ਵੇਸਵਾਵਾਂ ਨਾਲੋਂ ਬਿਲਕੁਲ ਉਲਟ ਹੈਂ। ਵਧੇਰੇ
ਵੇਸਵਾਵਾਂ ਲੋਕਾਂ ਨੂੰ ਪੈਸੇ ਦੇਣ ਲਈ ਮਜ਼ਬੂਰ ਕਰਦੀਆਂ ਹਨ।
ਪਰ ਤੂੰ ਆਦਮੀਆਂ ਨੂੰ ਆਪਣੇ ਨਾਲ ਸੰਭੋਗ ਕਰਨ ਲਈ ਪੈਸੇ
ਦਿੰਦੀ ਹੈਂ।”

35ਹੇ ਵੇਸਵਾ, ਯਹੋਵਾਹ ਦੇ ਸੰਦੇਸ਼ ਨੂੰ ਸੁਣ। 36 ਯਹੋਵਾਹ ਮੇਰੇ
ਪ੍ਰਭੂ ਇਹ ਗੱਲਾਂ ਆਖਦਾ ਹੈ: “ਤੂੰ ਆਪਣੇ ਪੈਸੇ ਖਰਚੇ ਹਨ ਅਤੇ
ਆਪਣੇ ਪ੍ਰੇਮੀਆਂ ਅਤੇ ਆਪਣੇ ਨਾਪਾਕ ਦੇਵਤਿਆਂ ਨੂੰ ਆਪਣਾ
ਨੰਗੇਜ਼ ਦਿਖਾਇਆ ਹੈ ਅਤੇ ਆਪਣੇ ਨਾਲ ਭੋਗ ਕਰਨ ਦਿੱਤਾ
ਹੈ। ਤੂੰ ਆਪਣੇ ਬੱਚਿਆਂ ਨੂੰ ਮਾਰ ਦਿੱਤਾ ਹੈ। ਅਤੇ ਉਨ੍ਹਾਂ ਦਾ ਖੂਨ
ਡੋਲ੍ਹਿਆ ਹੈ। ਇਹ ਤੇਰੀ ਉਨ੍ਹਾਂ ਝੂਠੇ ਦੇਵਤਿਆਂ ਲਈ ਸੁਗਾਤ
ਸੀ। 37ਇਸ ਲਈ ਮੈਂ ਤੇਰੇ ਸਾਰੇ ਪ੍ਰੇਮੀਆਂ ਨੂੰ ਇਕੱਠਿਆਂ ਕਰ
ਰਿਹਾ ਹਾਂ। ਮੈਂ ਉਨ੍ਹਾਂ ਸਾਰੇ ਆਦਮੀਆਂ ਨੂੰ ਲਿਆਵਾਂਗਾ ਜਿਨ੍ਹਾਂ ਨੂੰ
ਤੂੰ ਪਿਆਰ ਕੀਤਾ ਅਤੇ ਉਨ੍ਹਾਂ ਆਦਮੀਆਂ ਨੂੰ ਵੀ, ਜਿਨ੍ਹਾਂ ਨੂੰ ਤੂੰ
ਨਫ਼ਰਤ ਕੀਤੀ। ਮੈਂ ਉਨ੍ਹਾਂ ਸਾਰਿਆਂ ਨੂੰ ਇਕੱਠੇ ਕਰਕੇ ਲਿਆਵਾਂਗਾ
ਅਤੇ ਉਨ੍ਹਾਂ ਨੂੰ ਤੇਰਾ ਨੰਗੇਜ਼ ਦਿਖਾਵਾਂਗਾ। ਉਹ ਤੈਨੂੰ ਪੂਰੀ ਤਰ੍ਹਾਂ
ਨੰਗਿਆਂ ਦੇਖਣਗੇ।

38ਫ਼ੇਰ ਮੈਂ ਤੈਨੂੰ ਸਜ਼ਾ ਦੇਵਾਂਗਾ। ਮੈਂ ਤੈਨੂੰ ਉਹੀ ਸਜ਼ਾ ਦਿਆਂਗਾ
ਜੋ ਕਤਲ ਦੀ ਹੁੰਦੀ ਹੈ ਅਤੇ ਜੋ ਵਿਭਚਾਰਨ ਔਰਤ ਦੀ ਹੁੰਦੀ ਹੈ।
ਤੂੰ ਇਸ ਤਰ੍ਹਾਂ ਦੀ ਸਜ਼ਾ ਪਾਵੇਂਗੀ ਜਿਵੇਂ ਕੋਈ ਕ੍ਰੋਧੀ ਅਤੇ ਈਰਖਾਲੂ
ਪਤੀ ਦਿੰਦਾ ਹੈ। 39ਮੈਂ ਤੈਨੂੰ ਉਨ੍ਹਾਂ ਪ੍ਰੇਮੀਆਂ ਦੇ ਹਵਾਲੇ ਕਰ
ਦਿਆਂਗਾ। ਉਹ ਤੇਰੇ ਥੇਹਾਂ ਨੂੰ ਤਬਾਹ ਕਰ ਦੇਣਗੇ। ਉਹ ਤੇਰੇ
ਉਪਾਸਨਾ ਸਥਾਨਾਂ ਨੂੰ ਸਾੜ ਦੇਣਗੇ। ਉਹ ਤੇਰੇ ਕੱਪੜੇ ਪਾੜ
ਦੇਣਗੇ ਅਤੇ ਤੇਰੇ ਖੂਬਸੂਰਤ ਗਹਿਣੇ ਖੋਹ ਲੈਣਗੇ। ਉਹ ਤੈਨੂੰ
ਓਸੇ ਤਰ੍ਹਾਂ ਨੰਗੀ ਬੁੱਚੀ ਕਰਕੇ ਛੱਡ ਦੇਣਗੇ। ਜਿਵੇਂ ਮੈਂ ਤੈਨੂੰ
ਲੱਭਿਆ ਸੀ। 40ਉਹ ਲੋਕਾਂ ਦੀ ਭੀੜ ਲੈਕੇ ਆਉਣਗੇ ਅਤੇ ਤੈਨੂੰ
ਮਾਰਨ ਲਈ ਪੱਥਰ ਸੁੱਟਣਗੇ। ਫ਼ੇਰ ਉਹ ਆਪਣੀਆਂ ਤਲਵਾਰਾਂ
ਨਾਲ ਤੇਰੇ ਟੋਟੇ ਕਰ ਦੇਣਗੇ। 41ਉਹ ਤੇਰਾ ਘਰ ਸਾੜ ਦੇਣਗੇ।
ਉਹ ਤੈਨੂੰ ਇਸ ਤਰ੍ਹਾਂ ਦੀ ਸਜ਼ਾ ਦੇਣਗੇ ਕਿ ਹੋਰ ਸਾਰੀਆਂ ਔਰਤਾਂ
ਦੇਖ ਸਕਣ। ਮੈਂ ਤੈਨੂੰ ਵੇਸਵਾ ਦਾ ਜੀਵਨ ਜਿਉਣੋ ਰੋਕ ਦਿਆਂਗਾ।
ਮੈਂ ਤੈਨੂੰ ਆਪਣੇ ਪ੍ਰੇਮੀਆਂ ਨੂੰ ਪੈਸੇ ਦੇਣੋ ਹਟਾ ਦਿਆਂਗਾ। 42ਫ਼ੇਰ
ਮੈਂ ਕਹਿਰਵਾਨ ਅਤੇ ਈਰਖਾਲੂ ਹੋਣ ਤੋਂ ਹਟ ਜਾਵਾਂਗਾ। ਮੈਂ
ਸ਼ਾਂਤ ਹੋ ਜਾਵਾਂਗਾ। ਮੈਂ ਤੇਰੇ ਉੱਤੇ ਹੋਰ ਕਹਿਰਵਾਨ ਨਹੀਂ ਹੋਵਾਂਗਾ।
43ਇਹ ਸਾਰੀਆਂ ਗੱਲਾਂ ਕਿਉਂ ਵਾਪਰਨਗੀਆਂ? ਕਿਉਂ ਕਿ ਤੂੰ
ਉਨ੍ਹਾਂ ਗੱਲਾਂ ਨੂੰ ਚੇਤੇ ਨਹੀਂ ਰੱਖਿਆ ਜਿਹੜੀਆਂ ਉਦੋਂ ਵਾਪਰੀਆਂ
ਸਨ ਜਦੋਂ ਤੂੰ ਜਵਾਨ ਸੀ। ਤੂੰ ਉਹ ਸਾਰੀਆਂ ਮੰਦੀਆਂ ਗੱਲਾਂ
ਕੀਤੀਆਂ ਅਤੇ ਮੈਨੂੰ ਕਹਿਰਵਾਨ ਕੀਤਾ। ਇਸ ਲਈ ਮੈਨੂੰ ਤੇਰੇ
ਮੰਦੇ ਕਾਰਿਆਂ ਕਰਕੇ ਸਜ਼ਾ ਦੇਣੀ ਪਈ। ਪਰ ਤੂੰ ਤਾਂ ਹੋਰ ਵੀ
ਭਿਆਨਕ ਗੱਲਾਂ ਵਿਉਂਤੀਆਂ ਸਨ।” ਯਹੋਵਾਹ ਮੇਰੇ ਪ੍ਰਭੂ ਨੇ
ਇਹ ਗੱਲਾਂ ਆਖੀਆਂ।

44“ਉਹ ਸਾਰੇ ਬੰਦੇ ਜਿਹੜੇ ਤੇਰੇ ਬਾਰੇ ਗੱਲਾਂ ਕਰਦੇ ਹਨ ਹੁਣ
ਉਨ੍ਹਾਂ ਕੋਲ ਆਖਣ ਲਈ ਇੱਕ ਹੋਰ ਗੱਲ ਵੀ ਹੋਵੇਗੀ। ਉਹ
ਆਖਣਗੇ, ‘ਜਿਹੀ ਮਾਂ ਤੇਹੀ ਧੀ।’ 45ਤੂੰ ਆਪਣੀ ਮਾਂ ਦੀ ਧੀ ਹੈਂ।
ਤੂੰ ਆਪਣੇ ਪਤੀ ਜਾਂ ਆਪਣੇ ਬੱਚਿਆਂ ਦਾ ਕੋਈ ਧਿਆਨ ਨਹੀਂ
ਰੱਖਦੀ। ਤੂੰ ਬਿਲਕੁਲ ਆਪਣੀ ਭੈਣ ਵਰਗੀ ਹੈਂ। ਤੁਸੀਂ ਦੋਹਾਂ ਨੇ
ਆਪਣੇ ਪਤੀ ਅਤੇ ਆਪਣੇ ਬੱਚਿਆਂ ਨੂੰ ਨਫ਼ਰਤ ਕੀਤੀ। ਤੁਸੀਂ
ਬਿਲਕੁਲ ਆਪਣੇ ਮਾਪਿਆਂ ਵਰਗੀਆਂ ਹੋਂ।) ਤੁਹਾਡੀ ਮਾਂ ਹਿੱਤੀ
ਸੀ ਅਤੇ ਤੁਹਾਡਾ ਪਿਤਾ ਅਮੂਰੀ ਸੀ। 46ਤੇਰੀ ਵੱਡੀ ਭੈਣ ਸਾਮਰਿਯਾ
ਸੀ। ਉਹ ਤੇਰੇ ਉੱਤਰ ਵੱਲ ਆਪਣੀਆਂ ਧੀਆਂ (ਕਸਬਿਆਂ) ਸੰਗ
ਰਹਿੰਦੀ ਸੀ। ਅਤੇ ਤੇਰੀ ਛੋਟੀ ਭੈਣ ਸਦੂਮ ਸੀ।* ਉਹ ਤੇਰੇ
ਦੱਖਣ ਵੱਲ ਆਪਣੀਆਂ ਧੀਆਂ (ਕਸਬਿਆਂ) ਸੰਗ ਰਹਿੰਦੀ ਸੀ।
47ਤੂੰ ਉਨ੍ਹਾਂ ਵਰਗੀਆਂ ਹੀ ਭਿਆਨਕ ਗੱਲਾਂ ਕੀਤੀਆਂ। ਪਰ ਤੂੰ
ਤਾਂ ਉਨ੍ਹਾਂ ਨਾਲੋਂ ਵੀ ਵਧੇਰੇ ਮਾੜੀਆਂ ਗੱਲਾਂ ਕੀਤੀਆਂ! 48ਮੈਂ
ਯਹੋਵਾਹ ਅਤੇ ਪ੍ਰਭੂ ਹਾਂ। ਮੈਂ ਜੀਵਿਤ ਹਾਂ। ਅਤੇ ਮੈਂ ਆਪਣੀ
ਜ਼ਿੰਦਗੀ ਦੀ ਸਹੁੰ ਖਾਂਦਾ ਹਾਂ, ਤੇਰੀ ਭੈਣ ਸਦੂਮ ਅਤੇ ਉਸ ਦੀਆਂ
ਧੀਆਂ ਨੇ ਉਨੀਆਂ ਮਾੜੀਆਂ ਗੱਲਾਂ ਨਹੀਂ ਕੀਤੀਆਂ ਜੋ ਤੂੰ ਅਤੇ
ਤੇਰੀਆਂ ਧੀਆਂ ਨੇ ਕੀਤੀਆਂ ਹਨ।”

49ਪਰਮੇਸ਼ੁਰ ਨੇ ਆਖਿਆ, “ਤੇਰੀ ਭੈਣ ਸਦੂਮ ਅਤੇ ਉਸਦੀਆਂ
ਧੀਆਂ ਗੁਮਾਨੀ ਸਨ, ਉਨ੍ਹਾਂ ਕੋਲ ਖਾਣ ਨੂੰ ਬਹੁਤ ਕੁਝ ਸੀ ਅਤੇ
ਉਨ੍ਹਾਂ ਕੋਲ ਵਿਹਲਾ ਸਮਾਂ ਬਹੁਤ ਸੀ। ਅਤੇ ਉਨ੍ਹਾਂ ਨੇ ਗਰੀਬ
ਬੇਸਹਾਰਾ ਲੋਕਾਂ ਦੀ ਸਹਾਇਤਾ ਨਹੀਂ ਕੀਤੀ। 50ਸਦੂਮ ਅਤੇ
ਉਸਦੀਆਂ ਧੀਆਂ ਇੰਨੀਆਂ ਗੁਮਾਨੀ ਹੋ ਗਈਆਂ ਸਨ ਕਿ ਮੇਰੇ
ਸਾਮ੍ਹਣੇ ਹੀ ਭਿਆਨਕ ਗੱਲਾਂ ਕਰਨ ਲੱਗ ਪਈਆਂ ਸਨ। ਅਤੇ
ਜਦੋਂ ਮੈਂ ਉਨ੍ਹਾਂ ਨੂੰ ਉਹ ਗੱਲਾਂ ਕਰਦਿਆਂ ਦੇਖਿਆ ਤਾਂ ਮੈਂ ਉਨ੍ਹਾਂ
ਨੂੰ ਸਜ਼ਾ ਦਿੱਤੀ।”

51ਪਰਮੇਸ਼ੁਰ ਨੇ ਆਖਿਆ, “ਅਤੇ ਸਾਮਰੀਆਂ ਨੇ ਤੇਰੇ ਕੀਤੇ
ਮੰਦੇ ਕਾਰਿਆਂ ਨਾਲੋਂ ਸਿਰਫ਼ ਅੱਧੇ ਹੀ ਕੀਤੇ। ਤੂੰ ਸਾਮਰੀਆਂ ਨਾਲੋਂ
ਬਹੁਤ ਸਾਰੇ ਵਧੇਰੇ ਭਿਆਨਕ ਕਾਰੇ ਕੀਤੇ! ਤੂੰ ਆਪਣੀਆਂ ਭੈਣਾਂ
ਨਾਲੋਂ ਵਧੇਰੇ ਭਿਆਨਕ ਗੱਲਾਂ ਕੀਤੀਆਂ ਹਨ। ਤੇਰੇ ਮੁਕਾਬਲੇ
ਵਿੱਚ ਸਦੂਮ ਅਤੇ ਸਾਮਰੀਆਂ ਚੰਗੀਆਂ ਦਿਖਾਈ ਦਿੰਦੀਆਂ ਹਨ।
52ਇਸ ਲਈ ਤੈਨੂੰ ਆਪਣੀ ਸ਼ਰਮਿੰਦਗੀ ਸਹਾਰਨੀ ਪਵੇਗੀ। ਤੂੰ
ਆਪਣੇ ਮੁਕਾਬਲੇ ਆਪਣੀਆਂ ਭੈਣਾਂ ਨੂੰ ਸੋਹਣੀਆਂ ਬਣਾ ਦਿੱਤਾ
ਹੈ। ਤੂੰ ਭਿਆਨਕ ਗੱਲਾਂ ਕੀਤੀਆਂ ਹਨ ਇਸ ਲਈ ਤੈਨੂੰ ਸ਼ਰਮਸਾਰ
ਹੋਣਾ ਚਾਹੀਦਾ ਹੈ।”

53ਪਰਮੇਸ਼ੁਰ ਨੇ ਆਖਿਆ, “ਮੈਂ ਸਦੂਮ ਅਤੇ ਉਸਦੇ ਆਲੇ-
ਦੁਆਲੇ ਦੇ ਕਸਬਿਆਂ ਨੂੰ ਤਬਾਹ ਕਰ ਦਿੱਤਾ। ਅਤੇ ਮੈਂ ਇਸਦੇ
ਦੁਆਲੇ ਦੇ ਸਮਾਰੀਆਂ ਨੂੰ ਤਬਾਹ ਕਰ ਦਿੱਤਾ। ਅਤੇ (ਯਰੂਸ਼ਲਮ,)
ਮੈਂ ਤੈਨੂੰ ਤਬਾਹ ਕਰ ਦਿਆਂਗਾ। ਪਰ ਮੈਂ ਉਨ੍ਹਾਂ ਸ਼ਹਿਰਾਂ ਨੂੰ ਫ਼ੇਰ
ਉਸਾਰਾਂਗਾ। ਅਤੇ (ਯਰੂਸ਼ਲਮ,) ਮੈਂ ਤੈਨੂੰ ਵੀ ਫ਼ੇਰ ਉਸਾਰਾਂਗਾ।
54ਇਸ ਲਈ ਤੂੰ ਤੇਰੀਆਂ ਕੀਤੀਆਂ ਉਨ੍ਹਾਂ ਭਿਆਨਕ ਗੱਲਾਂ ਨੂੰ

---

**ਸਾਮਰਿਯਾ ... ਸਦੂਮ ਸੀ** ਹਿਜ਼ਕੀਏਲ ਆਖ ਰਿਹਾ ਹੈ ਕਿ ਯਹੂਦਾਹ ਵਿਚਲੇ ਲੋਕ ਓਨੇ ਹੀ ਦੁਸ਼ਟ ਹਨ ਜਿੰਨੇ ਕਿ ਸਾਮਰਿਯਾ ਅਤੇ ਸਦੂਮ ਵਿੱਚ ਰਹਿੰਦੇ ਲੋਕ ਹਨ — ਅਤੇ ਉਹ ਲੋਕ ਇੰਨੇ ਦੁਸ਼ਟ ਸਨ ਕਿ ਪਰਮੇਸ਼ੁਰ ਨੇ ਉਨ੍ਹਾਂ ਸ਼ਹਿਰਾਂ ਨੂੰ ਪੂਰੀ ਤਰ੍ਹਾਂ ਤਬਾਹ ਕਰ ਦਿੱਤਾ।

ਚੇਤੇ ਕਰੇਂਗੀ ਅਤੇ ਉਨ੍ਹਾਂ ਤੇ ਸ਼ਰਮਸਾਰ ਹੋਵੇਂਗੀ ਅਤੇ ਇਹ ਉਨ੍ਹਾਂ ਹੋਰਨਾਂ ਸ਼ਹਿਰਾਂ ਨੂੰ ਕੁਝ ਦਿਲਾਸਾ ਦੇਵੇਗੀ। 55ਇਸ ਲਈ ਤੈਨੂੰ ਅਤੇ ਤੇਰੀਆਂ ਭੈਣਾਂ ਨੂੰ ਫ਼ੇਰ ਉਸਾਰਿਆ ਜਾਵੇਗਾ। ਸਦੂਮ ਅਤੇ ਉਸਦੇ ਦੁਆਲੇ ਦੇ ਨਗਰਾਂ, ਸਾਮਰੀਆਂ ਅਤੇ ਉਸਦੇ ਦੁਆਲੇ ਦੇ ਨਗਰਾਂ ਅਤੇ ਤੈਨੂੰ ਅਤੇ ਤੇਰੇ ਦੁਆਲੇ ਦੇ ਨਗਰਾਂ ਨੂੰ ਫ਼ੇਰ ਉਸਾਰਿਆ ਜਾਵੇਗਾ।”

56ਪਰਮੇਸ਼ੁਰ ਨੇ ਆਖਿਆ, “ਅਤੀਤ ਵਿੱਚ ਤੂੰ ਗੁਮਾਨੀ ਸੀ ਅਤੇ ਆਪਣੀ ਭੈਣ ਸਦੂਮ ਦਾ ਮਜ਼ਾਕ ਉਡਾਉਂਦੀ ਸੀ। ਪਰ ਤੂੰ ਫੇਰ ਇਸ ਤਰ੍ਹਾਂ ਨਹੀਂ ਕਰੇਂਗੀ। 57ਅਜਿਹਾ ਤੂੰ ਸਜ਼ਾ ਮਿਲਣ ਤੋਂ ਪਹਿਲਾਂ ਕੀਤਾ ਸੀ, ਇਸਤੋਂ ਪਹਿਲਾਂ ਕਿ ਤੇਰੇ ਗਵਾਂਢੀ ਤੇਰਾ ਮਜ਼ਾਕ ਉਡਾਉਣਾ ਸ਼ੁਰੂ ਕਰ ਦੇਣ। ਅਦੋਮ ਅਤੇ ਫ਼ਿਲਿਸਤੀਆਂ ਦੇ ਨਗਰ ਹੁਣ ਤੇਰਾ ਮਜ਼ਾਕ ਉਡਾ ਰਹੇ ਹਨ। 58ਹੁਣ ਤੈਨੂੰ ਆਪਣੇ ਭਿਆਨਕ ਕਾਰਿਆਂ ਲਈ ਅਵੱਸ਼ ਦੁੱਖ ਭੋਗਣਾ ਪਵੇਗਾ।” ਯਹੋਵਾਹ ਨੇ ਇਹ ਗੱਲਾਂ ਆਖੀਆਂ।

59 ਯਹੋਵਾਹ ਮੇਰੇ ਪ੍ਰਭੂ ਨੇ ਇਹ ਗੱਲਾਂ ਆਖੀਆਂ। “ਮੈਂ ਤੇਰੇ ਨਾਲ ਓਹੋ ਜਿਹਾ ਵਿਹਾਰ ਕਰਾਂਗਾ ਜਿਹੋ ਜਿਹਾ ਤੂੰ ਮੇਰੇ ਨਾਲ ਕੀਤਾ ਸੀ! ਤੂੰ ਆਪਣੀ ਸ਼ਾਦੀ ਦੇ ਇਕਰਾਰਨਾਮੇ ਨੂੰ ਤੋੜਿਆ। ਤੂੰ ਸਾਡੇ ਇਕਰਾਰਨਾਮੇ ਦਾ ਆਦਰ ਨਹੀਂ ਕੀਤਾ। 60ਪਰ ਮੈਂ ਉਸ ਇਕਰਾਰਨਾਮੇ ਨੂੰ ਚੇਤੇ ਰੱਖਾਂਗਾ ਜਿਹੜਾ ਅਸੀਂ ਉਸ ਵੇਲੇ ਕੀਤਾ ਸੀ ਜਦੋਂ ਤੂੰ ਜਵਾਨ ਸੈਂ। ਮੈਂ ਤੇਰੇ ਨਾਲ ਇਕਰਾਰਨਾਮਾ ਕੀਤਾ ਸੀ ਅਤੇ ਉਹ ਹਮੇਸ਼ਾ ਰਹੇਗਾ! 61ਮੈਂ ਤੇਰੀਆਂ ਭੈਣਾਂ ਨੂੰ ਤੇਰੇ ਕੋਲ ਲਿਆਵਾਂਗਾ। ਅਤੇ ਮੈਂ ਉਨ੍ਹਾਂ ਨੂੰ ਤੇਰੀਆਂ ਧੀਆਂ ਬਣਾ ਦਿਆਂਗਾ। ਇਹ ਗੱਲ ਸਾਡੇ ਇਕਰਾਰਨਾਮੇ ਵਿੱਚ ਨਹੀਂ ਸੀ ਪਰ ਮੈਂ ਤੇਰੇ ਲਈ ਅਜਿਹਾ ਕਰਾਂਗਾ। ਫ਼ੇਰ ਤੂੰ ਉਨ੍ਹਾਂ ਭਿਆਨਕ ਗੱਲਾਂ ਨੂੰ ਚੇਤੇ ਕਰੇਂਗੀ ਜੋ ਤੂੰ ਕੀਤੀਆਂ ਸਨ ਅਤੇ ਤੂੰ ਸ਼ਰਮਸਾਰ ਹੋ ਜਾਵੇਂਗੀ। 62ਇਸ ਲਈ ਮੈਂ ਇਕਰਾਰਨਾਮਾ ਪੁਨਰ-ਸਥਾਪਤ ਕਰਾਂਗਾ ਅਤੇ ਤੂੰ ਜਾਣ ਲਵੇਂਗੀ ਕਿ ਮੈਂ ਯਹੋਵਾਹ ਹਾਂ। 63ਮੈਂ ਤੇਰੇ ਨਾਲ ਚੰਗਾ ਵਿਹਾਰ ਕਰਾਂਗਾ। ਇਸ ਲਈ ਤੂੰ ਮੈਨੂੰ ਚੇਤੇ ਕਰੇਂਗੀ ਅਤੇ ਤੂੰ ਆਪਣੇ ਕੀਤੇ ਮੰਦੇ ਕੰਮਾਂ ਤੋਂ ਇੰਨੀ ਸ਼ਰਮਸਾਰ ਹੋਵੇਂਗੀ ਕਿ ਤੂੰ ਕੁਝ ਵੀ ਨਹੀਂ ਆਖ ਸਕੇਂਗੀ। ਪਰ ਮੈਂ ਤੇਰੇ ਲਈ ਪ੍ਰਾਸਚਿਤ ਕਰਾਂਗਾ। ਤੂੰ ਫ਼ੇਰ ਤੋਂ ਕਦੇ ਵੀ ਸ਼ਰਮਸਾਰ ਨਹੀਂ ਹੋਵੇਂਗੀ!” ਯਹੋਵਾਹ ਮੇਰੇ ਪ੍ਰਭੂ, ਨੇ ਇਹ ਗੱਲਾਂ ਆਖੀਆਂ।

17 ਫ਼ੇਰ ਯਹੋਵਾਹ ਦਾ ਸ਼ਬਦ ਮੈਨੂੰ ਮਿਲਿਆ। ਉਸਨੇ ਆਖਿਆ, 2“ਆਦਮੀ ਦੇ ਪੁੱਤਰ, ਇਹ ਕਹਾਣੀ ਇਸਰਾਏਲ ਦੇ ਪਰਿਵਾਰ ਨੂੰ ਸੁਣਾ। ਉਨ੍ਹਾਂ ਨੂੰ ਪੁੱਛ ਕਿ ਇਸਦਾ ਕੀ ਅਰਥ ਹੈ। 3ਉਨ੍ਹਾਂ ਨੂੰ ਆਖ:

ਇੱਕ ਵੱਡੇ ਖੰਭਾਂ ਵਾਲਾ ਇੱਕ ਵੱਡਾ ਬਾਜ਼ (ਨਬੂਕਦਨੱਸਰ) ਲਬਾਨੋਨ ਅੰਦਰ ਆਇਆ। ਬਾਜ਼ ਦਤ ਝੰਭ ਤਿਤਰੇ ਬਿਤਰੇ ਸਨ ਉਹ ਲਬਾਨੋਨ ਨੂੰ ਅਇਆ ਅਤੇ ਦਿਆਰ ਦੀ ਟੀਸੀ ਤੇ ਆ ਕੇ ਟਿਕ ਗਿਆ।

4ਬਾਜ਼ ਨੇ ਵੱਡੇ ਦਿਆਰ ਦੇ ਰੁੱਖ (ਲਬਾਨੋਨ) ਦੀ ਸਿਖਰ ਦੀ ਟਾਹਣੀ ਤੋੜ ਦਿੱਤੀ ਅਤੇ ਇਸਨੂੰ ਕਾਨਾਨ ਅੰਦਰ ਲੈ ਆਇਆ। ਉਹ ਟਾਹਣੀ ਬਾਜ਼ ਨੇ ਵਪਾਰੀਆਂ ਦੇ ਸ਼ਹਿਰ ਅੰਦਰ ਰੱਖ ਦਿੱਤੀ।

5ਫ਼ੇਰ ਬਾਜ਼ ਨੇ ਕਾਨਾਨ ਤੋਂ ਕੁਝ ਬੀਜ਼ (ਲੋਕ) ਲਏ। ਉਸਨੇ ਉਨ੍ਹਾਂ ਨੂੰ ਚੰਗੀ ਜ਼ਮੀਨ ਅੰਦਰ ਬੀਜ਼ ਦਿੱਤਾ ਉਸਨੇ ਉਨ੍ਹਾਂ ਨੂੰ ਚੰਗੀ ਨਦੀ ਕੰਢੇ ਬੀਜ਼ ਦਿੱਤਾ।

6ਬੀਜ ਉੱਗੇ ਅਤੇ ਅੰਗੂਰੀ ਵੇਲ ਬਣ ਗਏ। ਇਹ ਚੰਗੀ ਵੇਲ ਸੀ। ਇਹ ਉੱਚੀ ਵੇਲ ਨਹੀਂ ਸੀ। ਪਰ ਦੂਰ ਤਾਈਂ ਫ਼ੈਲੀ ਹੋਈ ਸੀ। ਵੇਲ ਦੇ ਤਣੇ ਉੱਗੇ ਅਤੇ ਛੋਟੀਆਂ ਵੇਲਾਂ ਬਹੁਤ ਲੰਮੀਆਂ ਵਧ ਗਈਆਂ।

7ਫ਼ੇਰ ਵੱਡਿਆਂ ਖੰਭਾਂ ਵਾਲੇ ਦੂਸਰੇ ਬਾਜ਼ ਨੇ, ਵੇਲ ਨੂੰ ਦੇਖਿਆ। ਬਾਜ਼ ਦੇ ਫ਼ਰ ਬਹੁਤ ਸਨ। ਵੇਲ ਚਾਹੁੰਦੀ ਸੀ ਕਿ ਇਹ ਨਵਾਂ ਬਾਜ਼ ਉਸਦੀ ਦੇਖ ਭਾਲ ਕਰੇ। ਇਸ ਲਈ ਉਸਨੇ ਵਧਾਈਆਂ ਆਪਣੀਆਂ ਜੜ੍ਹਾਂ ਇਸ ਬਾਜ਼ ਵੱਲ। ਉਸਦੀਆਂ ਟਾਹਣੀਆਂ ਇਸ ਬਾਜ਼ ਵੱਲ ਫ਼ੈਲ ਗਈਆਂ। ਟਾਹਣੀਆਂ ਉੱਗ ਕੇ ਉਸ ਖੇਤ ਤੋਂ ਬਾਹਰ ਚਲੀਆਂ ਗਈਆਂ ਜਿੱਥੇ ਇਸਨੂੰ ਬੀਜਿਆ ਗੀਆਂ ਸੀ। ਵੇਲ ਚਾਹੁੰਦੀ ਸੀ ਕਿ ਨਵਾਂ ਬਾਜ਼ ਉਸ ਨੂੰ ਪਾਣੀ ਦੇਵੇ।

8ਵੇਲ ਚੰਗੀ ਜ਼ਮੀਨ ਅੰਦਰ ਉਗਾਈ ਗਈ ਸੀ। ਇਹ ਚੋਖੇ ਪਾਣੀ ਕੰਢੇ ਲਗਾਈ ਗਈ ਸੀ। ਇਸਨੇ ਟਾਹਣੀਆਂ ਅਤੇ ਫ਼ਲ ਪੈਦਾ ਕੀਤੇ ਹੋਣੇ ਸੀ। ਇਹ ਬਹੁਤ ਚੰਗੀ ਅੰਗੂਰੀ ਵੇਲ ਬਣ ਸਕਦੀ ਸੀ।”

9 ਯਹੋਵਾਹ ਮੇਰੇ ਪ੍ਰਭੂ ਨੇ ਇਹ ਗੱਲਾਂ ਆਖੀਆਂ। “ਕੀ ਤੁਸੀਂ ਸੋਚਦੇ ਹੋ ਕਿ ਪੌਦਾ ਸਫ਼ਲ ਹੋਵੇਗਾ? ਨਹੀਂ! ਨਵਾਂ ਬਾਜ਼ ਪੁੱਟ ਦੇਵੇਗਾ ਪੌਦੇ ਨੂੰ ਜ਼ਮੀਨ ਉੱਤੋਂ। ਅਤੇ ਪੰਛੀ ਪੌਦੇ ਦੀਆਂ ਜੜ੍ਹਾਂ ਪੁੱਟ ਦੇਵੇਗਾ। ਇਹ ਸਾਰੇ ਅੰਗੂਰਾਂ ਨੂੰ ਖਾ ਜਾਵੇਗਾ। ਫ਼ੇਰ ਨਵੇਂ ਪੱਤੇ ਕੁਮਲਾ ਜਾਣਗੇ। ਪੌਦਾ ਬਹੁਤ ਕਮਜ਼ੋਰ ਹੋਵੇਗਾ। ਉਸ ਪੌਦੇ ਨੂੰ ਜੜ੍ਹੋਂ ਪੁੱਟਣ ਲਈ ਤਕੜੇ ਹੱਥਾਂ ਦੀ ਜਾਂ ਤਾਕਤਵਰ ਕੌਮ ਦੀ ਲੋੜ ਨਹੀਂ ਪਵੇਗੀ।

10ਕੀ ਉੱਗੇਗਾ ਪੌਦਾ ਓਥੇ ਜਿੱਥੇ ਇਸਨੂੰ ਲਾਇਆ ਗਿਆ ਹੈ? ਨਹੀਂ! ਗਰਮ ਹਵਾ ਵਗੇਗੀ ਅਤੇ ਪੌਦਾ ਸੁੱਕ ਕੇ ਮੁਰਝਾ ਜਾਵੇਗਾ। ਮਰ ਜਾਵੇਗਾ ਇਹ ਓਥੇ ਹੀ ਜਿੱਥੇ ਇਸਨੂੰ ਲਾਇਆ ਗਿਆ ਸੀ।”

11ਮੈਨੂੰ ਯਹੋਵਾਹ ਦਾ ਸ਼ਬਦ ਮਿਲਿਆ। ਉਸਨੇ ਆਖਿਆ, 12“ਇਸ ਕਹਾਣੀ ਨੂੰ ਇਸਰਾਏਲ ਦੇ ਲੋਕਾਂ ਨੂੰ ਸਮਝਾਓ – ਉਹ ਹਮੇਸ਼ਾ ਮੇਰੇ ਖਿਲਾਫ਼ ਹੋ ਜਾਂਦੇ ਹਨ। ਉਨ੍ਹਾਂ ਨੂੰ ਇਹ ਗੱਲਾਂ ਦੱਸ: ਪਹਿਲਾ ਬਾਜ਼ (ਨਬੂਕਦਨੱਸਰ ਹੈ) ਬਾਬਲ ਦਾ ਰਾਜਾ ਹੈ। ਉਹ ਯਰੂਸ਼ਲਮ ਵਿੱਚ ਆਇਆ ਅਤੇ ਰਾਜੇ ਅਤੇ ਹੋਰਨਾਂ ਆਗੂਆਂ ਨੂੰ ਫ਼ੜ ਕੇ ਲੈ ਗਿਆ। ਉਹ ਉਨ੍ਹਾਂ ਨੂੰ ਬਾਬਲ ਲੈ ਆਇਆ। 13ਫ਼ੇਰ ਨਬੂਕਦਨੱਸਰ ਨੇ ਰਾਜੇ ਦੇ ਘਰਾਣੇ ਦੇ ਇੱਕ ਸਦੱਸ਼ ਨਾਲ ਇਕਰਾਰਨਾਮਾ ਕੀਤਾ। ਨਬੂਕਦਨੱਸਰ ਨੇ ਉਸਨੂੰ ਇੱਕ ਇਕਰਾਰ ਕਰਨ ਲਈ ਮਜ਼ਬੂਰ ਕਰ ਦਿੱਤਾ। ਇਸ ਲਈ ਉਸ ਬੰਦੇ ਨੇ ਨਬੂਕਦਨੱਸਰ ਨਾਲ ਵਫ਼ਾਦਾਰੀ ਦਾ ਇਕਰਾਰ ਕੀਤਾ। ਨਬੂਕਦਨੱਸਰ ਨੇ ਇਸਨੂੰ ਯਹੂਦਾਹ ਦਾ ਨਵਾਂ ਰਾਜਾ ਬਣਾ ਦਿੱਤਾ। ਫ਼ੇਰ ਉਹ ਸਾਰੇ ਤਾਕਤਵਰ ਲੋਕਾਂ ਨੂੰ ਯਹੂਦਾਹ ਤੋਂ ਬਾਹਰ ਲੈ ਗਿਆ। 14ਇਸ ਲਈ ਯਹੂਦਾਹ ਕਮਜ਼ੋਰ ਰਾਜ ਹੋ ਗਿਆ ਜਿਹੜਾ ਕਿ ਨਬੂਕਦਨੱਸਰ ਦੇ ਵਿਰੁੱਧ ਨਹੀਂ ਸੀ ਹੋ ਸਕਦਾ। ਲੋਕਾਂ ਨੂੰ ਉਸ ਇਕਰਾਰਨਾਮੇ ਦਾ ਪਾਲਨ ਕਰਨ ਲਈ ਮਜ਼ਬੂਰ ਕੀਤਾ ਗਿਆ। ਜਿਹੜਾ ਨਬੂਕਦਨੱਸਰ ਨੇ ਯਹੂਦਾਹ ਦੇ ਨਵੇਂ ਰਾਜੇ ਨਾਲ

ਕੀਤਾ ਸੀ। 15ਪਰ ਇਸ ਨਵੇਂ ਰਾਜੇ ਨੇ ਕਿਸੇ ਤਰ੍ਹਾਂ ਨਬੂਕਦਨੱਸਰ ਦੇ ਵਿਰੁੱਧ ਬਗਾਵਤ ਕਰਨ ਦੀ ਕੋਸ਼ਿਸ਼ ਕੀਤੀ। ਉਸਨੇ ਮਿਸਰ ਤੋਂ ਸਹਾਇਤਾ ਮੰਗਣ ਲਈ ਸੰਦੇਸ਼ਵਾਹਕ ਭੇਜੇ। ਨਵੇਂ ਰਾਜੇ ਨੇ ਬਹੁਤ ਸਾਰੇ ਘੋੜਿਆਂ ਅਤੇ ਫ਼ੌਜੀਆਂ ਦੀ ਮੰਗ ਕੀਤੀ। ਹੁਣ, ਕੀ ਤੁਹਾਡਾ ਖਿਆਲ ਹੈ ਕਿ ਯਹੂਦਾਹ ਦਾ ਨਵਾਂ ਰਾਜਾ ਸਫ਼ਲ ਹੋ ਜਾਵੇਗਾ? ਕੀ ਤੁਹਾਡਾ ਖਿਆਲ ਹੈ ਕਿ ਨਵੇਂ ਰਾਜੇ ਕੋਲ ਇੰਨੀ ਤਾਕਤ ਹੋਵੇਗੀ ਕਿ ਉਹ ਇਕਰਾਰਨਾਮੇ ਨੂੰ ਤੋੜ ਸਕੇ ਅਤੇ ਸਜ਼ਾ ਤੋਂ ਬਚ ਸਕੇ?"

16ਯਹੋਵਾਹ ਮੇਰਾ ਪ੍ਰਭੂ ਆਖਦਾ ਹੈ, "ਮੈਂ ਆਪਣੇ ਜੀਵਨ ਨੂੰ ਸਾਖੀ ਰੱਖ ਕੇ ਇਕਰਾਰ ਕਰਦਾ ਹਾਂ ਕਿ ਇਹ ਨਵਾਂ ਰਾਜਾ ਬਾਬਲ ਵਿੱਚ ਮਰ ਜਾਵੇਗਾ! ਨਬੂਕਦਨੱਸਰ ਨੇ ਇਸ ਬੰਦੇ ਨੂੰ ਯਹੂਦਾਹ ਦਾ ਰਾਜਾ ਬਣਾਇਆ। ਪਰ ਇਸ ਬੰਦੇ ਨੇ ਨਬੂਕਦਨੱਸਰ ਨਾਲ ਆਪਣਾ ਇਕਰਾਰ ਤੋੜ ਦਿੱਤਾ। ਇਸ ਨਵੇਂ ਰਾਜੇ ਨੇ ਉਸ ਇਕਰਾਰਨਾਮੇ ਨੂੰ ਅਣਡਿੱਠ ਕਰ ਦਿੱਤਾ। 17ਅਤੇ ਮਿਸਰ ਦਾ ਰਾਜਾ ਯਹੂਦਾਹ ਦੇ ਰਾਜੇ ਨੂੰ ਬਚਾ ਨਹੀਂ ਸਕੇਗਾ। ਭਾਵੇਂ ਉਹ ਬਹੁਤ ਸਾਰੇ ਫ਼ੌਜੀ ਭੇਜ ਦੇਵੇ ਪਰ ਮਿਸਰ ਦੀ ਮਹਾਂਸ਼ਕਤੀ ਵੀ ਯਹੂਦਾਹ ਨੂੰ ਬਚਾ ਨਹੀਂ ਸਕੇਗੀ। ਨਬੂਕਦਨੱਸਰ ਦੀ ਫ਼ੌਜ ਕੱਚੀਆਂ (ਮਿੱਟੀ ਦੀਆਂ) ਸੜਕਾਂ ਬਣਾਵੇਗੀ ਅਤੇ ਮਿੱਟੀ ਦੀਆਂ ਕੰਧਾਂ ਉਸਾਰੇਗੀ, ਸ਼ਹਿਰ ਉੱਤੇ ਕਬਜ਼ਾ ਕਰਨ ਲਈ। ਬਹੁਤ ਲੋਕ ਮਰਨਗੇ। 18ਪਰ ਯਹੂਦਾਹ ਦਾ ਰਾਜਾ ਬਚਕੇ ਨਿਕਲ ਸਕੇਗਾ। ਕਿਉਂ? ਕਿਉਂ ਕਿ ਉਸਨੇ ਆਪਣੇ ਇਕਰਾਰਨਾਮੇ ਨੂੰ ਅੱਖੋਂ ਪਰੋਖੇ ਕੀਤਾ। ਉਸਨੇ ਨਬੂਕਦਨੱਸਰ ਨਾਲ ਕੀਤਾ ਇਕਰਾਰਨਾਮਾ ਤੋੜਿਆ।" 19ਯਹੋਵਾਹ ਮੇਰੇ ਪ੍ਰਭੂ, ਇਹ ਇਕਰਾਰ ਕਰਦਾ ਹੈ: "ਮੈਂ ਆਪਣੇ ਜੀਵਨ ਦੀ ਸਹੁੰ ਖਾਕੇ ਆਖਦਾ ਹਾਂ ਕਿ ਮੈਂ ਯਹੂਦਾਹ ਦੇ ਰਾਜੇ ਨੂੰ ਸਜ਼ਾ ਦਿਆਂਗਾ। ਕਿਉਂ ਕਿ ਉਸਨੇ ਮੇਰੀਆਂ ਚੇਤਾਵਨੀਆਂ ਨੂੰ ਨਜ਼ਰ ਅੰਦਾਜ਼ ਕੀਤਾ। ਉਸਨੇ ਸਾਡਾ ਇਕਰਾਰਨਾਮਾ ਤੋੜਿਆ। 20ਮੈਂ ਆਪਣਾ ਜਾਲ ਵਛਾਵਾਂਗਾ, ਅਤੇ ਉਹ ਇਸ ਵਿੱਚ ਫ਼ਸ ਜਾਵੇਗਾ। ਅਤੇ ਮੈਂ ਉਸਨੂੰ ਬਾਬਲ ਲਿਆਵਾਂਗਾ। ਅਤੇ ਮੈਂ ਉਸਨੂੰ ਉਸ ਥਾਂ ਉੱਤੇ ਸਜ਼ਾ ਦਿਆਂਗਾ। ਮੈਂ ਉਸ ਨੂੰ ਸਜ਼ਾ ਦੇਵਾਂਗਾ ਕਿਉਂ ਕਿ ਉਹ ਮੇਰੇ ਵਿਰੁੱਧ ਹੋ ਗਿਆ ਸੀ। 21ਅਤੇ ਮੈਂ ਉਸਦੀ ਫ਼ੌਜ ਨੂੰ ਨਸ਼ਟ ਕਰ ਦਿਆਂਗਾ। ਮੈਂ ਉਸਦੇ ਬਿਹਤਰੀਨ ਸੈਨਿਕਾਂ ਨੂੰ ਤਬਾਹ ਕਰ ਦਿਆਂਗਾ। ਅਤੇ ਮੈਂ ਬਚੇ ਹੋਇਆਂ ਨੂੰ ਹਵਾ ਵਿੱਚ ਖਿਲਾਰ ਦਿਆਂਗਾ। ਫ਼ੇਰ ਤੈਨੂੰ ਪਤਾ ਲੱਗੇਗਾ ਕਿ ਮੈਂ ਯਹੋਵਾਹ ਹਾਂ। ਅਤੇ ਮੈਂ ਤੈਨੂੰ ਇਹ ਗੱਲਾਂ ਦੱਸੀਆਂ ਹਨ।"

22 ਯਹੋਵਾਹ ਮੇਰੇ ਪ੍ਰਭੂ, ਨੇ ਇਹ ਗੱਲਾਂ ਆਖੀਆਂ:

"ਮੈਂ ਇੱਕ ਉੱਚੇ ਲੰਮੇ ਦਿਆਰ ਦੀ ਟਾਹਣੀ ਲਵਾਂਗਾ। ਮੈਂ ਰੁੱਖ ਦੀ ਚੋਟੀ ਤੋਂ ਇੱਕ ਛੋਟੀ ਟਾਹਣੀ ਲਵਾਂਗਾ। ਅਤੇ ਮੈਂ ਖੁਦ ਇਸਨੂੰ ਬਹੁਤ ਉੱਚੇ ਪਰਬਤ ਉੱਤੇ ਬੀਜਾਂਗਾ।

23ਮੈਂ ਖੁਦ ਇਸਨੂੰ ਇਸਰਾਏਲ ਦੇ ਬਹੁਤ ਉੱਚੇ ਪਰਬਤ ਉੱਤੇ ਬੀਜਾਂਗਾ। ਉਹ ਟਾਹਣੀ ਵਧਕੇ ਰੁੱਖ ਬਣ ਜਾਵੇਗੀ। ਇਸਦੀਆਂ ਟਾਹਣੀਆਂ ਉੱਗਣਗੀਆਂ ਅਤੇ ਇਸਨੂੰ ਲੱਗੇਗਾ ਫ਼ਲ। ਇਹ ਦਿਆਰ ਦਾ ਇੱਕ ਖੂਬਸੂਰਤ ਰੁੱਖ ਬਣ ਜਾਵੇਗੀ। ਇਸ ਦੀਆਂ ਟਾਹਣੀਆਂ ਉੱਤੇ ਬਹੁਤ ਪੰਛੀ ਬੈਠਣਗੇ। ਬਹੁਤ ਪੰਛੀ ਇਸ ਦੀਆਂ ਟਾਹਣੀਆਂ ਦੀ ਛਾਂ ਅੰਦਰ ਰਹਿਣਗੇ। 24ਫ਼ੇਰ ਪਤਾ ਲੱਗ ਜਾਵੇਗਾ ਹੋਰਨਾਂ ਰੁੱਖਾਂ ਨੂੰ ਕਿ ਮੈਂ ਲੰਮੇ ਰੁੱਖਾਂ ਨੂੰ ਧਰਤ ਉੱਤੇ ਡਿੱਗਣ ਦਿੰਦਾ ਹਾਂ ਅਤੇ ਛੋਟੇ ਰੁੱਖਾਂ ਨੂੰ ਬਹੁਤ ਵੱਡੇ ਵਧਣ ਦਿੰਦਾ ਹਾਂ। ਮੈਂ ਹਰੇ ਰੁੱਖਾਂ ਨੂੰ ਸੁੱਕਾ ਦਿੰਦਾ ਹਾਂ, ਅਤੇ ਮੈਂ ਸੁਕੇ ਰੁੱਖਾਂ ਨੂੰ ਹਰਾ ਕਰ ਦਿੰਦਾ ਹਾਂ। ਮੈਂ ਯਹੋਵਾਹ ਹਾਂ। ਜੇ ਮੈਂ ਕੁੱਝ ਕਰਨ ਲਈ ਜੋ ਆਖਦਾ ਹਾਂ ਤਾਂ ਅਵੱਸ਼ ਮੈਂ ਓਹੀ ਕਰਾਂਗਾ।"

18 ਫ਼ੇਰ ਯਹੋਵਾਹ ਦਾ ਸ਼ਬਦ ਮੈਨੂੰ ਮਿਲਿਆ। ਉਸਨੇ ਆਖਿਆ,

2"ਤੁਸੀਂ ਲੋਕ ਇਹ ਮੁਹਾਵਰਾ ਦੁਹਰਾਉਂਦੇ ਰਹਿੰਦੇ ਹੋ। ਤੁਸੀਂ ਆਖਦੇ ਹੋ:

ਮਾਪਿਆਂ ਨੇ ਖਾਧੇ ਖੱਟੇ ਅੰਗੂਰ, ਪਰ ਬੱਚਿਆਂ ਨੂੰ ਆਇਆ ਖੱਟਾ ਸੁਆਦ।

ਤੁਸੀਂ ਸੋਚਦੇ ਹੋ ਕਿ ਤੁਸੀਂ ਪਾਪ ਕਰ ਸਕਦੇ ਹੋਂ, ਅਤੇ ਇਸ ਲਈ ਭਵਿੱਖ ਵਿੱਚ ਕਿਸੇ ਹੋਰ ਵਿਅਕਤੀ ਨੂੰ ਸਜ਼ਾ ਮਿਲੇਗੀ। 3ਪਰ ਯਹੋਵਾਹ ਮੇਰੇ ਪ੍ਰਭੂ ਆਖਦਾ ਹੈ, "ਮੈਂ ਆਪਣੇ ਜੀਵਨ ਨੂੰ ਸਾਮ੍ਹਣੇ ਰੱਖ ਕੇ ਇਕਰਾਰ ਕਰਦਾ ਹਾਂ ਕਿ ਇਸਰਾਏਲ ਦੇ ਲੋਕ ਹੋਰ ਵਧੇਰੇ ਇਹ ਆਖਣੀ ਨਹੀਂ ਵਰਤਣਗੇ। 4ਮੈਂ ਹਰ ਬੰਦੇ ਨਾਲ ਓਸੇ ਤਰ੍ਹਾਂ ਦਾ ਵਿਹਾਰ ਕਰਾਂਗਾ। ਇਸ ਨਾਲ ਕੋਈ ਫ਼ਰਕ ਨਹੀਂ ਪਵੇਗਾ ਕਿ ਉਹ ਬੰਦਾ ਮਾਪਾ ਹੈ ਜਾਂ ਬੱਚਾ। ਜਿਹੜਾ ਬੰਦਾ ਪਾਪ ਕਰਦਾ ਹੈ ਓਹੀ ਮਰੇਗਾ!

5"ਜੇ ਕੋਈ ਬੰਦਾ ਨੇਕ ਹੈ ਤਾਂ ਉਹ ਜੀਵੇਗਾ! ਉਹ ਨੇਕ ਬੰਦਾ ਲੋਕਾਂ ਨਾਲ ਨਿਰਪੱਖ ਹੋਕੇ ਵਿਹਾਰ ਕਰਦਾ ਹੈ। 6ਉਹ ਨੇਕ ਬੰਦਾ ਪਰਬਤਾਂ ਤੇ ਨਹੀਂ ਜਾਂਦਾ ਅਤੇ ਝੂਠੇ ਦੇਵਤਿਆਂ ਨੂੰ ਚੜ੍ਹਾਏ ਗਏ ਭੋਜਨ ਨੂੰ ਸਾਂਝਾ ਨਹੀਂ ਕਰਦਾ। ਉਹ ਇਸਰਾਏਲ ਵਿਚਲੇ ਉਨ੍ਹਾਂ ਬੁੱਤਾਂ ਅੱਗੇ ਪ੍ਰਾਰਥਨਾ ਨਹੀਂ ਕਰਦਾ। ਉਹ ਆਪਣੇ ਗੁਆਂਢੀ ਦੀ ਪਤਨੀ ਨਾਲ ਵਿਭਚਾਰ ਨਹੀਂ ਕਰਦਾ। ਉਹ ਮਹਾਵਾਰੀ ਸਮੇਂ ਆਪਣੀ ਪਤਨੀ ਨਾਲ ਸੰਭੋਗ ਨਹੀਂ ਕਰਦਾ। 7ਉਹ ਨੇਕ ਬੰਦਾ ਲੋਕਾਂ ਦਾ ਫ਼ਾਇਦਾ ਨਹੀਂ ਉਠਾਂਦਾ। ਜੇ ਕੋਈ ਬੰਦਾ ਉਸ ਪਾਸੋਂ ਪੈਸਾ ਉਧਾਰ ਲੈਂਦਾ ਹੈ ਉਹ ਬੰਦਾ ਕੋਈ ਚੀਜ਼ ਗਹਿਣੇ ਰੱਖ ਕੇ ਦੂਸਰੇ ਬੰਦੇ ਨੂੰ ਉਧਾਰ ਦੇ ਦਿੰਦਾ ਹੈ। ਅਤੇ ਜਦੋਂ ਉਹ ਬੰਦਾ ਉਧਾਰ ਚੁਕਾ ਦਿੰਦਾ ਹੈ ਤਾਂ ਉਹ ਉਹ ਗਹਿਣੇ ਧਰੀ ਚੀਜ਼ ਵਾਪਸ ਕਰ ਦਿੰਦਾ ਹੈ। ਉਹ ਨੇਕ ਬੰਦਾ ਭੁੱਖਿਆਂ ਨੂੰ ਭੋਜਨ ਦਿੰਦਾ ਹੈ। ਅਤੇ ਉਹ ਲੋੜਵੰਦਾਂ ਨੂੰ ਕੱਪੜੇ ਦਿੰਦਾ ਹੈ। 8ਜੇ ਕੋਈ ਬੰਦਾ ਪੈਸਾ ਉਧਾਰ ਲੈਣਾ ਚਾਹੁੰਦਾ ਹੈ ਤਾਂ ਨੇਕ ਬੰਦਾ ਉਸਨੂੰ ਪੈਸਾ ਉਧਾਰ ਦੇ ਦਿੰਦਾ ਹੈ। ਅਤੇ ਉਹ ਕਰਜ਼ੇ ਉੱਤੇ ਸੂਦ ਵਸੂਲ ਨਹੀਂ ਕਰਦਾ। ਉਹ ਨੇਕ ਬੰਦਾ ਧੋਖੇਬਾਜ਼ ਹੋਣ ਤੋਂ ਇਨਕਾਰ ਕਰਦਾ ਹੈ। ਉਹ ਹਰੇਕ ਬੰਦੇ ਨਾਲ ਬੇਲਾਗ ਹੁੰਦਾ ਹੈ। ਲੋਕ ਉਸ ਉੱਤੇ ਭਰੋਸਾ ਕਰ ਸਕਦੇ ਹਨ। 9ਉਹ ਮੇਰੀਆਂ ਬਿਧੀਆਂ ਦੀ ਪਾਲਣਾ ਕਰਦਾ ਹੈ। ਉਹ ਮੇਰੇ ਨਿਰਣਿਆਂ ਬਾਰੇ ਸੋਚਦਾ ਹੈ ਅਤੇ ਨਿਰਪੱਖ ਅਤੇ ਭਰੋਸੇਯੋਗ ਹੋਣਾ ਸਿੱਖਦਾ ਹੈ। ਉਹ ਨੇਕ ਬੰਦਾ ਹੈ ਇਸ ਲਈ ਜੀਵੇਗਾ।

10"ਪਰ ਹੋ ਸਕਦਾ ਹੈ ਕਿ ਉਸ ਨੇਕ ਬੰਦੇ ਦਾ ਕੋਈ ਪੁੱਤਰ ਅਜਿਹਾ ਹੋਵੇ ਜਿਹੜਾ ਇਹੋ ਜਿਹੀ ਕੋਈ ਵੀ ਚੰਗੀ ਗੱਲ ਨਹੀਂ

ਕਰਦਾ। ਉਹ ਪੁੱਤਰ ਭਾਵੇਂ ਚੀਜ਼ਾਂ ਚੁਰਾਂਦਾ ਹੋਵੇ ਅਤੇ ਲੋਕਾਂ ਨੂੰ ਮਾਰਦਾ ਹੋਵੇ। 11ਹੋ ਸਕਦਾ ਹੈ ਕਿ ਉਹ ਪੁੱਤਰ ਇਨ੍ਹਾਂ ਵਿੱਚੋਂ ਕੋਈ ਇੱਕ ਮਾੜੀ ਗੱਲ ਕਰਦਾ ਹੋਵੇ। ਹੋ ਸਕਦਾ ਹੈ ਉਹ ਪਰਬਤਾਂ ਉੱਤੇ ਜਾਂਦਾ ਹੋਵੇ ਅਤੇ ਝੂਠੇ ਦੇਵਤਿਆਂ ਨੂੰ ਚੜ੍ਹਾਏ ਭੋਜਨ ਨੂੰ ਸਾਂਝਾ ਕਰਦਾ ਹੋਵੇ। ਹੋ ਸਕਦਾ ਹੈ ਕਿ ਉਹ ਮਾੜਾ ਪੁੱਤਰ ਆਪਣੇ ਗੁਆਂਢੀ ਦੀ ਪਤਨੀ ਨਾਲ ਵਿਭਚਾਰ ਕਰਦਾ ਹੋਵੇ। 12ਹੋ ਸਕਦਾ ਹੈ ਕਿ ਉਹ ਗਰੀਬ ਨਿਆਸਰੇ ਲੋਕਾਂ ਨਾਲ ਬਦਸਲੂਕੀ ਕਰਦਾ ਹੋਵੇ। ਹੋ ਸਕਦਾ ਹੈ ਕਿ ਉਹ ਕਿਸੇ ਬੰਦੇ ਦੇ ਕਰਜ਼ੇ ਵਾਪਸ ਕਰਨ ਉੱਤੇ ਅਮਾਨਤੀ ਸਮਾਨ ਵਾਪਸ ਨਾ ਕਰਦਾ ਹੋਵੇ। ਹੋ ਸਕਦਾ ਹੈ ਕਿ ਉਹ ਮੰਦਾ ਪੁੱਤਰ ਉਨ੍ਹਾਂ ਬੁੱਤਾਂ ਦੀ ਉਪਾਸਨਾ ਕਰਦਾ ਹੋਵੇ ਅਤੇ ਹੋਰ ਭਿਆਨਕ ਗੱਲਾਂ ਕਰਦਾ ਹੋਵੇ। 13ਹੋ ਸਕਦਾ ਹੈ ਕਿ ਕਿਸੇ ਬੰਦੇ ਨੂੰ ਉਸ ਮੰਦੇ ਪੁੱਤਰ ਕੋਲੋਂ ਪੈਸਾ ਉਧਾਰ ਲੈਣ ਦੀ ਲੋੜ ਪੈ ਜਾਵੇ। ਹੋ ਸਕਦਾ ਹੈ ਕਿ ਉਹ ਪੁੱਤਰ ਉਸਨੂੰ ਪੈਸਾ ਉਧਾਰ ਦੇ ਦੇਵੇ ਪਰ ਉਹ ਉਸਨੂੰ ਉਸ ਉਧਾਰ ਉੱਤੇ ਸੂਦ ਅਦਾ ਕਰਨ ਲਈ ਮਜ਼ਬੂਰ ਕਰੇਗਾ। ਇਸ ਲਈ ਉਹ ਮੰਦਾ ਪੁੱਤਰ ਨਹੀਂ ਜੀਵੇਗਾ। ਉਸਨੇ ਭਿਆਨਕ ਗੱਲਾਂ ਕੀਤੀਆਂ ਸਨ, ਇਸ ਲਈ ਉਹ ਮਾਰ ਦਿੱਤਾ ਜਾਵੇਗਾ। ਅਤੇ ਉਹ ਆਪਣੀ ਮੌਤ ਦਾ ਖੁਦ ਹੀ ਜ਼ਿੰਮੇਵਾਰ ਹੈ।

14"ਹੁਣ, ਹੋ ਸਕਦਾ ਹੈ ਕਿ ਉਸ ਮੰਦੇ ਪੁੱਤਰ ਦਾ ਆਪਣਾ ਪੁੱਤਰ ਵੀ ਹੋਵੇ। ਹੋ ਸਕਦਾ ਹੈ ਕਿ ਇਹ ਪੁੱਤਰ ਆਪਣੇ ਪਿਤਾ ਦੇ ਮੰਦੇ ਕੰਮਾਂ ਨੂੰ ਦੇਖੇ ਅਤੇ ਆਪਣੇ ਪਿਤਾ ਵਾਂਗ ਜੀਵਨ ਜਿਉਣ ਤੋਂ ਇਨਕਾਰ ਕਰ ਦੇਵੇ। ਉਹ ਚੰਗਾ ਪੁੱਤਰ ਲੋਕਾਂ ਨਾਲ ਬੇਲਾਗ ਹੋਕੇ ਵਿਹਾਰ ਕਰਦਾ ਹੈ। 15ਉਹ ਚੰਗਾ ਪੁੱਤਰ ਪਰਬਤਾਂ ਵਿੱਚ ਜਾਕੇ ਝੂਠੇ ਦੇਵਤਿਆਂ ਨੂੰ ਚੜ੍ਹਾਏ ਗਏ ਭੋਜਨ ਨੂੰ ਸਾਂਝਾ ਨਹੀਂ ਕਰਦਾ। ਉਹ ਇਸਰਾਏਲ ਦੇ ਉਨ੍ਹਾਂ ਬੁੱਤਾਂ ਸਾਮ੍ਹਣੇ ਪ੍ਰਾਰਥਨਾ ਨਹੀਂ ਕਰਦਾ। ਉਹ ਆਪਣੇ ਗਵਾਂਢੀ ਦੀ ਪਤਨੀ ਨਾਲ ਵਿਭਚਾਰ ਨਹੀਂ ਕਰਦਾ। 16ਉਹ ਚੰਗਾ ਪੁੱਤਰ ਲੋਕਾਂ ਦਾ ਫ਼ਾਇਦਾ ਨਹੀਂ ਉਠਾਂਦਾ। ਜੇ ਕੋਈ ਬੰਦਾ ਉਸ ਕੋਲੋਂ ਉਧਾਰ ਲੈਂਦਾ ਹੈ ਉਹ ਚੰਗਾ ਪੁੱਤਰ ਅਮਾਨਤ ਰੱਖ ਕੇ ਉਸਨੂੰ ਉਧਾਰ ਦੇ ਦਿੰਦਾ ਹੈ। ਅਤੇ ਜਦੋਂ ਉਹ ਬੰਦਾ ਪੈਸਾ ਵਾਪਸ ਕਰ ਦਿੰਦਾ ਹੈ ਤਾਂ ਉਹ ਅਮਾਨਤ ਵਾਪਸ ਕਰ ਦਿੰਦਾ ਹੈ। ਚੰਗਾ ਪੁੱਤਰ ਭੁੱਖਿਆਂ ਨੂੰ ਭੋਜਨ ਦਿੰਦਾ ਹੈ। ਅਤੇ ਉਹ ਲੋੜਵੰਦ ਲੋਕਾਂ ਨੂੰ ਕਪੜੇ ਦਿੰਦਾ ਹੈ। 17ਉਹ ਗਰੀਬ ਲੋਕਾਂ ਦੀ ਸਹਾਇਤਾ ਕਰਦਾ ਹੈ। ਜੇ ਕੋਈ ਬੰਦਾ ਪੈਸਾ ਉਧਾਰ ਲੈਣਾ ਚਾਹੁੰਦਾ ਹੈ, ਉਹ ਚੰਗਾ ਪੁੱਤਰ ਉਸਨੂੰ ਪੈਸਾ ਉਧਾਰ ਦੇ ਦਿੰਦਾ ਹੈ। ਅਤੇ ਉਹ ਉਸ ਕਰਜ਼ੇ ਉੱਤੇ ਸੂਦ ਨਹੀਂ ਲੈਂਦਾ! ਉਹ ਚੰਗਾ ਪੁੱਤਰ ਮੇਰੇ ਕਨੂੰਨ ਨੂੰ ਕਬੂਲਦਾ ਹੈ ਅਤੇ ਮੇਰੇ ਕਨੂੰਨਾ ਦਾ ਪਾਲਣ ਕਰਦਾ ਹੈ। ਉਹ ਚੰਗਾ ਪੁੱਤਰ ਆਪਣੇ ਪਿਤਾ ਦੇ ਪਾਪਾਂ ਲਈ ਮਾਰਿਆ ਨਹੀਂ ਜਾਵੇਗਾ! ਉਹ ਚੰਗਾ ਪੁੱਤਰ ਜੀਵੇਗਾ। 18ਪਿਤਾ ਭਾਵੇਂ ਲੋਕਾਂ ਨੂੰ ਦੁੱਖ ਦਿੰਦਾ ਹੋਵੇ ਅਤੇ ਚੀਜ਼ਾਂ ਚੋਰੀ ਕਰਦਾ ਹੋਵੇ। ਉਹ ਭਾਵੇਂ ਮੇਰੇ ਬੰਦਿਆਂ ਲਈ ਕੋਈ ਵੀ ਚੰਗਾ ਕੰਮ ਨਾ ਕਰਦਾ ਹੋਵੇ! ਉਹ ਪਿਤਾ ਆਪਣੇ ਪਾਪਾਂ ਕਾਰਨ ਮਰ ਜਾਵੇਗਾ। ਪਰ ਪੁੱਤਰ ਨੂੰ ਉਸਦੇ ਪਿਤਾ ਦੇ ਪਾਪਾਂ ਦੀ ਸਜ਼ਾ ਨਹੀਂ ਮਿਲੇਗੀ।

19"ਤੁਸੀਂ ਪੁੱਛ ਸਕਦੇ ਹੋ, 'ਪੁੱਤਰ ਨੂੰ ਆਪਣੇ ਪਿਤਾ ਦੇ ਪਾਪਾਂ ਦੀ ਸਜ਼ਾ ਕਿਉਂ ਨਹੀਂ ਮਿਲੇਗੀ?' ਕਾਰਣ ਇਹ ਹੈ ਕਿ ਪੁੱਤਰ ਬੇਲਾਗ ਸੀ ਅਤੇ ਉਸਨੇ ਚੰਗੀਆਂ ਗੱਲਾਂ ਕੀਤੀਆਂ ਸਨ! ਉਸਨੇ ਬੜੇ ਧਿਆਨ ਨਾਲ ਮੇਰੇ ਕਨੂੰਨਾਂ ਪਾਲਣਾ ਕੀਤੀ ਸੀ। ਇਸ ਲਈ ਉਹ ਜੀਵੇਗਾ! 20ਜਿਹੜਾ ਬੰਦਾ ਪਾਪ ਕਰਦਾ ਹੈ ਉਹੀ ਮਾਰਿਆ ਜਾਵੇਗਾ! ਪੁੱਤਰ ਨੂੰ ਆਪਣੇ ਪਿਤਾ ਦੇ ਪਾਪਾਂ ਦੀ ਸਜ਼ਾ ਨਹੀਂ ਮਿਲੇਗੀ ਪਿਤਾ ਨੂੰ ਆਪਣੇ ਪੁੱਤਰ ਦੇ ਪਾਪਾਂ ਲਈ ਸਜ਼ਾ ਨਹੀਂ ਮਿਲੇਗੀ। ਨੇਕ ਬੰਦੇ ਦੀ ਨੇਕੀ ਸਿਰਫ਼ ਓਸੇ ਦੀ ਹੀ ਹੈ। ਅਤੇ ਮਾੜੇ ਬੰਦੇ ਦੀ ਬਦੀ ਸਿਰਫ਼ ਉਸੇ ਦੀ ਹੈ।

21"ਹੁਣ ਜੇ ਕੋਈ ਮੰਦਾ ਆਦਮੀ ਆਪਣੇ ਜੀਵਨ ਨੂੰ ਤਬਦੀਲ ਕਰ ਲੈਂਦਾ ਹੈ ਤਾਂ ਉਹ ਜੀਵੇਗਾ, ਮਰੇਗਾ ਨਹੀਂ। ਹੋ ਸਕਦਾ ਹੈ ਕਿ ਉਹ ਬੰਦਾ ਮੰਦੇ ਕਾਰਿਆਂ ਨੂੰ ਕਰਨੋ ਹਟ ਜਾਵੇ ਜੋ ਉਸਨੇ ਕੀਤੇ ਹਨ। ਹੋ ਸਕਦਾ ਹੈ ਕਿ ਉਹ ਮੇਰੇ ਸਾਰੇ ਕਨੂੰਨਾਂ ਨੂੰ ਧਿਆਨ ਨਾਲ ਮੰਨਣਾ ਸ਼ੁਰੂ ਕਰ ਦੇਵੇ। ਹੋ ਸਕਦਾ ਹੈ ਕਿ ਉਹ ਨਿਰਪੱਖ ਅਤੇ ਚੰਗਾ ਬਣ ਜਾਵੇ। 22ਪਰਮੇਸ਼ੁਰ ਉਸਦੇ ਕੀਤੇ ਮਾੜੇ ਸਾਰੇ ਕੰਮਾਂ ਨੂੰ ਚੇਤੇ ਨਹੀਂ ਕਰੇਗਾ। ਪਰਮੇਸ਼ੁਰ ਸਿਰਫ਼ ਉਸਦੀ ਨੇਕੀ ਨੂੰ ਚੇਤੇ ਰੱਖੇਗਾ! ਇਸ ਲਈ ਉਹ ਬੰਦਾ ਜੀਵੇਗਾ!"

23ਯਹੋਵਾਹ ਮੇਰਾ ਪ੍ਰਭੂ ਆਖਦਾ ਹੈ, "ਮੈਂ ਨਹੀਂ ਚਾਹੁੰਦਾ ਕਿ ਮੰਦੇ ਲੋਕ ਮਰਨ। ਮੈਂ ਚਾਹੁੰਦਾ ਹਾਂ ਕਿ ਉਹ ਆਪਣੀਆਂ ਜ਼ਿੰਦਗੀਆਂ ਤਬਦੀਲ ਕਰਨ ਤਾਂ ਜੋ ਉਹ ਜਿਉਂ ਸਕਣ!

24"ਹੁਣ, ਹੋ ਸਕਦਾ ਹੈ ਕਿ ਕੋਈ ਚੰਗਾ ਬੰਦਾ ਨੇਕੀ ਛੱਡ ਦੇਵੇ। ਹੋ ਸਕਦਾ ਹੈ ਕਿ ਉਹ ਆਪਣੀ ਜ਼ਿੰਦਗੀ ਤਬਦੀਲ ਕਰ ਲਏ ਅਤੇ ਉਹ ਸਾਰੀਆਂ ਭਿਆਨਕ ਗੱਲਾਂ ਕਰਨ ਲੱਗ ਜਾਵੇ ਜਿਹੜੀਆਂ ਮੰਦੇ ਬੰਦੇ ਨੇ ਅਤੀਤ ਵਿੱਚ ਕੀਤੀਆਂ ਸਨ, (ਉਹ ਮੰਦਾ ਬੰਦਾ ਤਾਂ ਤਬਦੀਲ ਹੋ ਗਿਆ ਸੀ ਇਸ ਲਈ ਉਹ ਜਿਉਂ ਸਕਦਾ ਹੈ!) ਇਸ ਲਈ ਜੇ ਕੋਈ ਚੰਗਾ ਬੰਦਾ ਬਦਲ ਜਾਂਦਾ ਹੈ ਅਤੇ ਬਦ ਬਣ ਜਾਂਦਾ ਹੈ, ਤਾਂ ਪਰਮੇਸ਼ੁਰ ਉਸਦੇ ਕੀਤੇ ਨੇਕ ਕੰਮਾਂ ਨੂੰ ਚੇਤੇ ਨਹੀਂ ਕਰੇਗਾ। ਪਰਮੇਸ਼ੁਰ ਇਹ ਗੱਲ ਚੇਤੇ ਰੱਖੇਗਾ ਕਿ ਉਹ ਉਸਦੇ ਵਿਰੁੱਧ ਹੋ ਗਿਆ ਸੀ ਅਤੇ ਪਾਪ ਕਰਨ ਲੱਗ ਪਿਆ ਸੀ। ਇਸ ਲਈ ਉਹ ਬੰਦਾ ਅਪਣੇ ਪਾਪਾਂ ਕਾਰਣ ਮਰੇਗਾ।"

25ਪਰਮੇਸ਼ੁਰ ਨੇ ਆਖਿਆ, "ਤੁਸੀਂ ਲੋਕ ਭਾਵੇਂ ਇਹ ਆਖੋ, 'ਪਰਮੇਸ਼ੁਰ ਮੇਰਾ ਪ੍ਰਭੂ ਨਿਆਂਈ ਨਹੀਂ ਹੈ!' ਪਰ ਇਸਰਾਏਲ ਦੇ ਪਰਿਵਾਰ, ਸੁਣ। ਮੈਂ ਨਿਆਈ ਹਾਂ। ਤੁਸੀਂ ਹੀ ਹੋ ਜਿਹੜੇ ਨਿਆਂਈ ਨਹੀਂ ਹੋ! 26ਜੇ ਕੋਈ ਚੰਗਾ ਬੰਦਾ ਬਦਲ ਜਾਂਦਾ ਹੈ ਅਤੇ ਬੁਰਾ ਬਣ ਜਾਂਦਾ ਹੈ, ਤਾਂ ਉਹ ਆਪਣੇ ਕੀਤੇ ਮੰਦੇ ਕੰਮਾਂ ਕਰਕੇ ਅਵੱਸ਼ ਮਰੇਗਾ। 27ਅਤੇ ਜੇ ਕੋਈ ਬੁਰਾ ਆਦਮੀ ਬਦਲ ਜਾਂਦਾ ਹੈ ਅਤੇ ਨੇਕ ਅਤੇ ਨਿਰਪੱਖ ਬਣ ਜਾਂਦਾ ਹੈ, ਤਾਂ ਉਹ ਆਪਣੀ ਜ਼ਿੰਦਗੀ ਬਚਾ ਲਵੇਗਾ। ਉਹ ਜੀਵੇਗਾ! 28ਉਸ ਬੰਦੇ ਨੇ ਇਹ ਦੇਖ ਲਿਆ ਕਿ ਉਹ ਕਿੰਨਾ ਬੁਰਾ ਸੀ ਅਤੇ ਮੇਰੇ ਵੱਲ ਵਾਪਸ ਪਰਤ ਆਇਆ। ਉਸਨੇ ਉਹ ਮਾੜੇ ਕੰਮ ਕਰਨੇ ਛੱਡ ਦਿੱਤੇ ਜਿਹੜੇ ਉਹ ਅਤੀਤ ਵਿੱਚ ਕਰਦਾ ਸੀ। ਇਸ ਲਈ ਉਹ ਜੀਵੇਗਾ! ਉਹ ਮਰੇਗਾ ਨਹੀਂ!"

29ਇਸਰਾਏਲ ਦੇ ਲੋਕਾਂ ਨੇ ਆਖਿਆ, "ਇਹ ਇਨਸਾਫ਼ ਵਾਲੀ ਗੱਲ ਨਹੀਂ ਹੈ! ਯਹੋਵਾਹ ਮੇਰਾ ਪ੍ਰਭੂ ਨਿਰਪੱਖ ਨਹੀਂ ਹੈ!"

ਪਰਮੇਸ਼ੁਰ ਨੇ ਆਖਿਆ, "ਮੈਂ ਨਿਰਪੱਖ ਹਾਂ! ਤੁਸੀਂ ਹੀ ਹੋ ਜਿਹੜੇ ਨਿਰਪੱਖ ਨਹੀਂ ਹੋ! 30ਕਿਉਂ ਕਿ ਇਸਰਾਏਲ ਦੇ ਪਰਿਵਾਰ, ਮੈਂ ਹਰ ਬੰਦੇ ਦਾ ਨਿਰਣਾ ਉਸਦੇ ਕੀਤੇ ਅਮਲਾਂ ਦੇ ਅਧਾਰ ਤੇ ਹੀ

ਕਰਗਾ!” ਯਹੋਵਾਹ ਮੇਰੇ ਪ੍ਰਭੂ ਨੇ ਇਹ ਗੱਲਾਂ ਆਖੀਆਂ। “ਇਸ
ਲਈ ਮੇਰੇ ਵੱਲ ਵਾਪਸ ਪਰਤ ਆਓ! ਬੁਰੇ ਕੰਮ ਕਰਨੇ ਛੱਡ
ਦਿਓ! ਤੁਹਾਡੇ ਪਾਧਾਂ ਨੂੰ ਤੁਹਾਨੂੰ ਬਰਬਾਦ ਨਾ ਕਰਨ ਦਿਓ।
31ਉਨ੍ਹਾਂ ਸਾਰੀਆਂ ਭਿਆਨਕ ਚੀਜ਼ਾਂ ਤੋਂ ਖਹਿੜਾ ਛੁਡਾ ਲਵੋ ਜੋ
ਤੁਸੀਂ ਕਰਦੇ ਰਹੇ ਹੋਂ। ਆਪਣੇ ਦਿਲ ਅਤੇ ਆਪਣੇ ਆਤਮੇ ਨੂੰ
ਬਦਲ ਦਿਓ! ਇਸਰਾਏਲ ਦੇ ਲੋਕੋ, ਤੁਸੀਂ ਆਪਣੇ ਆਪ ਲਈ
ਮੌਤ ਕਿਉਂ ਲਿਆਉਂਦੇ ਹੋਂ? 32ਮੈਂ ਤੁਹਾਨੂੰ ਮਾਰਨਾ ਨਹੀਂ ਚਾਹੁੰਦਾ!
ਮੇਰੇ ਵੱਲ ਵਾਪਸ ਪਰਤ ਆਵੋ ਅਤੇ ਜੀਵੋ!” ਯਹੋਵਾਹ ਮੇਰਾ ਪ੍ਰਭੂ
ਨੇ ਇਹ ਗੱਲਾਂ ਆਖੀਆਂ।

19 ਪਰਮੇਸ਼ੁਰ ਨੇ ਮੈਨੂੰ ਆਖਿਆ, “ਤੈਨੂੰ ਇਸਰਾਏਲ ਦੇ
ਆਗੂਆਂ ਬਾਰੇ ਇਹ ਸੋਗੀ ਗੀਤ ਅਵੱਸ਼ ਗਾਉਣਾ
ਚਾਹੀਦਾ ਹੈ।

2“‘ਤੁਹਾਡੀ ਮਾਂ ਉਸ ਸ਼ੇਰਨੀ ਵਰਗੀ ਹੈ ਜਿਹੜੀ ਸ਼ੇਰਾਂ ਨਾਲ
ਲੇਟੀ ਹੋਈ ਹੈ। ਉਹ ਉਥੇ ਜਵਾਨ ਸ਼ੇਰਾਂ ਨਾਲ ਲੇਟਣ ਲਈ ਗਈ
ਸੀ ਅਤੇ ਉਸਨੇ ਅਨੇਕਾਂ ਬੱਚੇ ਪੈਦਾ ਕੀਤੇ।

3ਉਸਦਾ ਇੱਕ ਬੱਚਾ ਉਠਦਾ ਹੈ। ਉਹ ਤਾਕਤਵਰ ਜਵਾਨ
ਸ਼ੇਰ ਬਣ ਗਿਆ ਹੈ। ਉਸਨੇ ਸ਼ਿਕਾਰ ਕਰਨਾ ਸਿੱਖ ਲਿਆ ਹੈ
ਉਸਨੇ ਇੱਕ ਆਦਮੀ ਨੂੰ ਮਾਰ ਦਿੱਤਾ ਅਤੇ ਖਾ ਲਿਆ।

4ਲੋਕਾਂ ਨੇ ਉਸਦੀ ਦਹਾੜ ਸੁਣੀ। ਅਤੇ ਉਸਨੂੰ ਉਨ੍ਹਾਂ ਆਪਣੇ
ਜਾਲ ਵਿੱਚ ਫ਼ੜ ਲਿਆ! ਉਨ੍ਹਾਂ ਉਸਦੇ ਮੂੰਹ ਅੰਦਰ ਲਗਾਮਾਂ ਪਾ
ਦਿੱਤੀਆਂ, ਅਤੇ ਉਸ ਜਵਾਨ ਸ਼ੇਰ ਨੂੰ ਮਿਸਰ ਅੰਦਰ ਲੈ ਗਏ।

5“‘ਮਾਂ ਸ਼ੇਰਨੀਨੇ ਆਸ ਲਈ ਕਿ ਉਸਦਾ ਬੱਚਾ ਆਗੂ ਬਣ
ਜਾਵੇਗਾ। ਪਰ ਹੁਣ ਉਸਦੀ ਸਾਰੀ ਆਸ ਟੁੱਟ ਗਈ ਹੈ। ਇਸ
ਲਈ ਉਸਨੇ ਆਪਣੇ ਇੱਕ ਹੋਰ ਬੱਚੇ ਨੂੰ ਲਿਆਂਦਾ। ਉਸਨੇ ਉਸਨੂੰ
ਸ਼ੇਰ ਬਣਨ ਦੀ ਸਿਖਲਾਈ ਦਿੱਤੀ।

6ਉਹ ਜਵਾਨ ਸ਼ੇਰ ਆਪਣਾ ਸ਼ਿਕਾਰ ਫ਼ੜਨ ਲਈ ਸ਼ੇਰਾਂ ਨਾਲ
ਗਿਆ। ਉਹ ਤਾਕਤਵਰ ਜਵਾਨ ਸ਼ੇਰ ਬਣ ਗਿਆ! ਉਸਨੇ ਸ਼ਿਕਾਰ
ਕਰਨਾ ਸਿੱਖ ਲਿਆ। ਉਸਨੇ ਇੱਕ ਆਦਮੀ ਨੂੰ ਮਾਰਕੇ ਖਾ ਲਿਆ।

7ਉਸਨੇ ਮਹਿਲਾਂ ਉੱਤੇ ਹਮਲਾ ਕੀਤਾ। ਉਸਨੇ ਸ਼ਹਿਰ ਤਬਾਹ
ਕਰ ਦਿੱਤੇ। ਉਸ ਦੇਸ ਦਾ ਹਰ ਬੰਦਾ ਇੰਨਾ ਭੈਭੀਤ ਸੀ ਕਿ ਉਹ
ਉਸਦੀ ਦਹਾੜ ਸੁਣ ਕੇ ਬੋਲ ਨਹੀਂ ਸਕਦਾ ਸੀ।

8ਫ਼ੇਰ ਉਸਦੇ ਦੁਆਲੇ ਰਹਿੰਦੇ ਲੋਕਾਂ ਨੇ ਉਸਦੇ ਲਈ ਇੱਕ
ਜਾਲ ਵਿਛਾਇਆ ਅਤੇ ਉਨ੍ਹਾਂ ਉਸਨੂੰ ਆਪਣੇ ਜਾਲ ਵਿੱਚ ਫ਼ਸਾ
ਲਿਆ। 9ਉਨ੍ਹਾਂ ਉਸਨੂੰ ਲਗਾਮਾਂ ਪਾ ਦਿੱਤੀਆਂ ਅਤੇ ਉਸਨੂੰ ਬੰਦ
ਕਰ ਦਿੱਤਾ। ਉਨ੍ਹਾਂ ਉਸਨੂੰ ਆਪਣੇ ਜਾਲ ਅੰਦਰ ਫ਼ਸਾ ਲਿਆ।
ਇਸ ਲਈ ਉਹ ਉਸਨੂੰ ਬਾਬਲ ਦੇ ਰਾਜੇ ਕੋਲ ਲੈ ਗਏ। ਅਤੇ
ਹੁਣ ਤੁਸੀਂ ਇਸਰਾਏਲ ਦੇ ਪਰਬਤਾਂ ਉੱਤੇ ਉਸਦੀ ਦਹਾੜ ਨਹੀਂ
ਸੁਣ ਸਕਦੇ।

10‘ਮਾਂ ਤੁਹਾਡੀ ਪਾਣੀ ਨੇੜੇ ਲਾਈ ਹੋਈ ਇੱਕ ਅੰਗੂਰੀ ਵੇਲ
ਵਰਗੀ ਹੈ। ਉਸਨੂੰ ਬਹੁਤ ਪਾਣੀ ਮਿਲਿਆ, ਇਸ ਲਈ ਉਸ ਨੇ
ਮਜ਼ਬੂਤ ਵੇਲਾਂ ਉਗਾ ਲਈਆਂ।

11ਫ਼ੇਰ ਉਗਾ ਲਈਆਂ ਉਸੇ ਲੰਮੀਆਂ ਟਾਹਣੀਆਂ ਮਜ਼ਬੂਤ
ਸਨ ਉਹ ਇੱਕ ਚੱਲਣ ਵਾਲੀ ਸੋਟੀ ਵਾਂਗ। ਮਜ਼ਬੂਤ ਸਨ ਉਹ
ਰਾਜੇ ਦੇ ਰਾਜ-ਦੰਡ ਵਾਂਗ। ਵੱਧਦੀ ਗਈ, ਵੱਧਦੀ ਗਈ ਵੇਲ
ਉਹ ਬਹੁਤ ਸਨ ਟਾਹਣੀਆਂ ਉਸਦੀਆਂ ਆਕਾਸ਼ ਵੱਲ ਨੂੰ
ਫ਼ੈਲਦੀਆਂ ਹੋਈਆਂ।

12ਪਰ ਪੁੱਟ ਦਿੱਤੀ ਗਈ ਵੇਲ ਉਹ ਜੜ੍ਹਾਂ ਤੋਂ, ਅਤੇ ਸੁੱਟ ਦਿੱਤੀ
ਗਈ ਸੀ ਧਰਤ ਉੱਤੇ। ਗਰਮ ਹਵਾ ਵਗੀ ਪੂਰੇ ਦੀ, ਅਤੇ ਸੁਕਾ
ਦਿੱਤੇ ਫ਼ਲ ਉਸਦੇ। ਟੁੱਟ ਗਈਆਂ ਮਜ਼ਬੂਤ ਟਾਹਣੀਆਂ। ਅਤੇ
ਸੁੱਟ ਦਿੱਤੀਆਂ ਗਈਆਂ ਉਹ ਅੱਗ ਅੰਦਰ।

13ਹੁਣ ਲਗਾਈ ਗਈ ਹੈ ਵੇਲ ਉਹ ਮਾਰੂਥਲ ਅੰਦਰ। ਬਹੁਤ
ਸੁੱਕੀ ਅਤੇ ਪਿਆਸੀ ਧਰਤੀ ਹੈ ਇਹ।

14ਅੱਗ ਲੱਗੀ ਵੱਡੀ ਟਾਹਣੀ ਨੂੰ ਅਤੇ ਫ਼ੈਲ ਗਈ ਸਾੜਦੀ
ਹੋਈ ਉਸਦੀਆਂ ਵੇਲਾਂ ਅਤੇ ਉਸਦੇ ਫ਼ਲਾਂ ਨੂੰ। ਇਸ ਲਈ ਨਹੀਂ
ਸੀ ਓਥੇ ਚੱਲਣ ਵਾਲੀ ਮਜ਼ਬੂਤ ਸੋਟੀ ਕੋਈ ਅਤੇ ਨਾ ਹੀ ਓਥੇ ਸੀ
ਰਾਜੇ ਦਾ ਰਾਜ-ਦੰਡ ਕੋਈ।’

ਇਹ ਸੋਗੀ ਗੀਤ ਮੌਤ ਬਾਰੇ ਸੀ, ਅਤੇ ਇਸਨੂੰ ਮੌਤ ਦੇ ਸੋਗੀ
ਗੀਤ ਵਾਂਗ ਹੀ ਗਾਇਆ ਗਿਆ।”

20 ਇੱਕ ਦਿਨ, ਇਸਰਾਏਲ ਦੇ ਕੁਝ ਬਜ਼ੁਰਗ ਮੇਰੇ ਪਾਸ
ਯਹੋਵਾਹ ਕੋਲੋ ਸਲਾਹ ਪੁੱਛਣ ਲਈ ਆਏ। ਇਹ
ਦੇਸ ਨਿਕਾਲੇ ਦੇ 7ਵੇਂ ਵਰ੍ਹੇ ਦੇ 5ਵੇਂ ਮਹੀਨੇ (ਅਗਸਤ) ਦਾ 10ਵਾਂ
ਦਿਨ ਸੀ। ਬਜ਼ੁਰਗ ਮੇਰੇ ਸਾਮ੍ਹਣੇ ਬੈਠ ਗਏ।

2ਤਾਂ ਮੈਨੂੰ ਯਹੋਵਾਹ ਦਾ ਸ਼ਬਦ ਮਿਲਿਆ। ਉਸਨੇ ਆਖਿਆ,
3“ਆਦਮੀ ਦੇ ਪੁੱਤਰ, ਇਸਰਾਏਲ ਦੇ ਬਜ਼ੁਰਗਾਂ ਨਾਲ ਗੱਲ ਕਰ।
ਉਨ੍ਹਾਂ ਨੂੰ ਦੱਸ ‘ਯਹੋਵਾਹ ਮੇਰਾ ਪ੍ਰਭੂ ਇਹ ਗੱਲਾਂ ਆਖਦਾ ਹੈ: ਕੀ
ਤੁਸੀਂ ਲੋਕ ਮੇਰੀ ਸਲਾਹ ਮੰਗਣ ਆਏ ਹੋ? ਜੇ ਤੁਸੀਂ ਅਜਿਹਾ
ਕਰਨ ਲਈ ਆਏ ਹੋ, ਤਾਂ ਮੈਂ ਤੁਹਾਨੂੰ ਇਹ ਨਹੀਂ ਦੇਵਾਂਗਾ।
ਯਹੋਵਾਹ ਮੇਰੇ ਪ੍ਰਭੂ ਨੇ ਇਹ ਗੱਲਾਂ ਆਖੀਆਂ।’ 4ਕੀ ਤੁਹਾਨੂੰ ਉਨ੍ਹਾਂ
ਬਾਰੇ ਨਿਰਣਾ ਕਰਨਾ ਚਾਹੀਦਾ ਹੈ? ਕੀ ਤੁਸੀਂ ਉਨ੍ਹਾਂ ਦਾ ਨਿਰਣਾ
ਕਰੋਂਗੇ, ਆਦਮੀ ਦੇ ਪੁੱਤਰ? ਤੁਹਾਨੂੰ ਉਨ੍ਹਾਂ ਨੂੰ ਉਹ ਭਿਆਨਕ
ਗੱਲਾਂ ਜ਼ਰੂਰ ਦੱਸਣੀਆਂ ਚਾਹੀਦੀਆਂ ਹਨ ਜਿਹੜੀਆਂ ਉਨ੍ਹਾਂ ਦੇ
ਪੁਰਖਿਆਂ ਨੇ ਕੀਤੀਆਂ ਹਨ। 5ਤੁਹਾਨੂੰ ਉਨ੍ਹਾਂ ਨੂੰ ਜ਼ਰੂਰ ਦੱਸਣਾ
ਚਾਹੀਦਾ ਹੈ, ‘ਯਹੋਵਾਹ ਮੇਰਾ ਪ੍ਰਭੂ, ਇਹ ਗੱਲਾਂ ਆਖਦਾ ਹੈ: ਜਿਸ
ਦਿਨ ਮੈ ਇਸਰਾਏਲ ਨੂੰ ਚੁਣਿਆ ਸੀ, ਮੈਂ ਯੱਕੂਬ ਦੇ ਪਰਿਵਾਰ
ਲਈ ਹੱਥ ਖੜ੍ਹਾ ਕੀਤਾ ਸੀ ਅਤੇ ਉਨ੍ਹਾਂ ਨਾਲ ਮਿਸਰ ਵਿੱਚ ਇੱਕ
ਇਕਰਾਰ ਕੀਤਾ ਸੀ। ਮੈਂ ਆਪਣਾ ਹੱਥ ਖੜ੍ਹਾ ਕੀਤਾ ਸੀ ਅਤੇ
ਆਖਿਆ ਸੀ, “ਮੈਂ ਤੁਹਾਡਾ ਯਹੋਵਾਹ ਪਰਮੇਸ਼ੁਰ ਹਾਂ। 6ਉਸ ਦਿਨ,
ਮੈਂ ਤੁਹਾਨੂੰ ਮਿਸਰ ਵਿੱਚੋਂ ਬਾਹਰ ਲਿਜਾਣ ਦਾ ਇਕਰਾਰ ਕੀਤਾ
ਸੀ ਉਸ ਧਰਤੀ ਵੱਲ ਤੁਹਾਡੀ ਅਗਵਾਈ ਕੀਤੀ ਸੀ ਜਿਹੜੀ ਮੈਂ
ਤੁਹਾਨੂੰ ਦੇ ਰਿਹਾ ਸਾਂ। ਉਹ ਬਹੁਤ ਸਾਰੀਆਂ ਚੰਗੀਆਂ ਚੀਜ਼ਾਂ
ਨਾਲ ਭਰੀ ਹੋਈ ਚੰਗੀ ਧਰਤੀ ਸੀ* । ਇਹ ਸਾਰੇ ਦੇਸਾਂ ਵਿੱਚੋਂ
ਸਭ ਤੋਂ ਸੁੰਦਰ ਸੀ!

7“ਮੈਂ ਇਸਰਾਏਲ ਦੇ ਪਰਿਵਾਰ ਨੂੰ ਆਖਿਆ ਸੀ ਕਿ ਉਹ
ਆਪਣੇ ਭਿਆਨਕ ਬੁੱਤਾਂ ਨੂੰ ਪਰ੍ਹਾਂ ਸੁੱਟ ਦੇਣ। ਮੈਂ ਉਨ੍ਹਾਂ ਨੂੰ ਆਖਿਆ
ਸੀ ਕਿ ਉਹ ਮਿਸਰ ਦੀਆਂ ਮੂਰਤੀਆਂ ਨਾਲ ਨਾਪਾਕ ਨਾ ਹੋਣ।

**ਚੰਗੀਆਂ ਚੀਜ਼ਾਂ ... ਚੰਗੀ ਧਰਤੀ ਸੀ** ਮੂਲਅਰਥ, “ਦੁੱਧ ਅਤੇ ਸ਼ਹਿਦ
ਨਾਲ ਵਹਿੰਦੀ ਇੱਕ ਧਰਤੀ।”

ਮੈਂ ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ।" 8ਪਰ ਉਹ ਮੇਰੇ ਵਿਰੁੱਧ ਹੋ
ਗਏ ਅਤੇ ਮੈਨੂੰ ਸੁਣਨ ਤੋਂ ਇਨਕਾਰ ਕਰ ਦਿੱਤਾ। ਉਨ੍ਹਾਂ ਨੇ
ਆਪਣੇ ਭਿਆਨਕ ਬੁੱਤਾਂ ਨੂੰ ਨਹੀਂ ਸੁੱਟਿਆ। ਉਨ੍ਹਾਂ ਨੇ ਆਪਣੀਆਂ
ਮੂਰਤੀਆਂ ਨੂੰ ਮਿਸਰ ਵਿੱਚ ਨਹੀਂ ਛੱਡਿਆ। ਇਸ ਲਈ ਮੈਂ
(ਪਰਮੇਸ਼ੁਰ ਨੇ) ਉਨ੍ਹਾਂ ਨੂੰ ਮਿਸਰ ਵਿੱਚ ਤਬਾਹ ਕਰਨ ਦਾ ਨਿਰਣਾ
ਕੀਤਾ – ਮੈਂ ਉਨ੍ਹਾਂ ਨੂੰ ਆਪਣੇ ਕਹਿਰ ਦੀ ਪੂਰੀ ਤਾਕਤ ਮਹਿਸੂਸ
ਕਰਨ ਦਿੱਤੀ। 9ਪਰ ਮੈਂ ਉਨ੍ਹਾਂ ਨੂੰ ਤਬਾਹ ਨਹੀਂ ਕੀਤਾ। ਮੈਂ ਉਨ੍ਹਾਂ
ਨੂੰ ਪਹਿਲਾਂ ਹੀ ਦੱਸ ਦਿੰਦਾ ਸੀ ਕਿ ਮੈਂ ਆਪਣੇ ਬੰਦਿਆਂ ਨੂੰ
ਮਿਸਰ ਤੋਂ ਬਾਹਰ ਲੈ ਜਾਵਾਂਗਾ। ਮੈਂ ਆਪਣੀ ਨੇਕ-ਨਾਮੀ ਨੂੰ
ਬਰਬਾਦ ਨਹੀਂ ਸੀ ਕਰਨਾ ਚਾਹੁੰਦਾ ਇਸ ਲਈ ਮੈਂ ਇਸਰਾਏਲ
ਨੂੰ ਉਨ੍ਹਾਂ ਹੋਰਨਾਂ ਲੋਕਾਂ ਦੇ ਸਾਮ੍ਹਣੇ ਬਰਬਾਦ ਨਹੀਂ ਕੀਤਾ, ਜਿਨ੍ਹਾਂ
ਦਰਮਿਆਨ ਇਸਰਾਏਲੀ ਰਹਿੰਦੇ ਸਨ। 10ਮੈਂ ਇਸਰਾਏਲ ਦੇ
ਪਰਿਵਾਰ ਨੂੰ ਮਿਸਰ ਤੋਂ ਬਾਹਰ ਲੈ ਆਇਆ। ਮੈਂ ਉਨ੍ਹਾਂ ਦੀ
ਮਾਰੂਥਲ ਵਿੱਚ ਅਗਵਾਈ ਕੀਤੀ। 11ਫ਼ੇਰ ਮੈਂ ਉਨ੍ਹਾਂ ਨੂੰ ਅਪਣੇ
ਕਨੂੰਨ ਦਿੱਤੇ। ਮੈਂ ਉਨ੍ਹਾਂ ਨੂੰ ਆਪਣੀਆਂ ਸਾਰੀਆਂ ਬਿਧੀਆਂ ਦੱਸ
ਦਿੱਤੀਆਂ। ਜੇ ਕੋਈ ਬੰਦਾ ਉਨ੍ਹਾਂ ਬਿਧੀਆਂ ਤੇ ਚੱਲੇਗਾ ਤਾਂ ਉਹ
ਜੀਵੇਗਾ। 12ਮੈਂ ਉਨ੍ਹਾਂ ਨੂੰ ਆਰਾਮ ਕਰਨ ਦੇ ਖਾਸ ਦਿਨਾਂ ਬਾਰੇ
ਵੀ ਦੱਸ ਦਿੱਤਾ ਸੀ। ਉਹ ਖਾਸ ਦਿਨ ਮੇਰੇ ਅਤੇ ਉਨ੍ਹਾਂ ਦੇ
ਦਰਮਿਆਨ ਖਾਸ ਨਿਸ਼ਾਨ ਸਨ। ਉਨ੍ਹਾਂ ਨੇ ਦਰਸਾਇਆ ਕਿ ਮੈਂ
ਯਹੋਵਾਹ ਹਾਂ ਅਤੇ ਉਨ੍ਹਾਂ ਨੂੰ ਆਪਣੇ ਲਈ ਖਾਸ ਬਣਾ ਰਿਹਾ ਸਾਂ।

13"'ਪਰ ਇਸਰਾਏਲ ਦਾ ਪਰਿਵਾਰ ਮਾਰੂਥਲ ਵਿੱਚ ਮੇਰੇ ਵਿਰੁੱਧ
ਹੋ ਗਿਆ। ਉਨ੍ਹਾਂ ਨੇ ਮੇਰੇ ਕਨੂੰਨ ਦੀ ਪਾਲਣਾ ਨਹੀਂ ਕੀਤੀ।
ਉਨ੍ਹਾਂ ਨੇ ਮੇਰੀਆਂ ਬਿਧੀਆਂ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ।
ਜੇ ਕੋਈ ਬੰਦਾ ਉਨ੍ਹਾਂ ਕਨੂੰਨ ਨੂੰ ਮੰਨੇਗਾ ਤਾਂ ਉਹ ਜੀਵੇਗਾ। ਉਨ੍ਹਾਂ
ਨੇ ਮੇਰੇ ਆਰਾਮ ਦੇ ਖਾਸ ਦਿਨਾਂ ਨਾਲ ਇੰਝ ਵਰਤਾਵਾ ਕੀਤਾ
ਜਿਵੇਂ ਉਹ ਮਹੱਤਵਪੂਰਨ ਨਾ ਹੋਣ। ਉਨ੍ਹਾਂ ਨੇ ਉਨ੍ਹਾਂ ਦਿਨਾਂ
ਵਿੱਚ ਕਈ ਵਾਰੀ ਕੰਮ ਕੀਤਾ। ਮੈਂ ਉਨ੍ਹਾਂ ਨੂੰ ਮਾਰੂਥਲ ਵਿੱਚ
ਬਰਬਾਦ ਕਰਨ ਦਾ ਨਿਰਣਾ ਕੀਤਾ – ਆਪਣੇ ਕਹਿਰ ਦੀ ਪੂਰੀ
ਤਾਕਤ ਉਨ੍ਹਾਂ ਨੂੰ ਮਹਿਸੂਸ ਕਰਨ ਦਿੱਤੀ। 14ਪਰ ਮੈਂ ਉਨ੍ਹਾਂ ਨੂੰ
ਬਰਬਾਦ ਨਹੀਂ ਕੀਤਾ। ਹੋਰਨਾਂ ਕੌਮਾਂ ਨੇ ਮੈਨੂੰ ਇਸਰਾਏਲ ਨੂੰ
ਮਿਸਰ ਤੋਂ ਬਾਹਰ ਲਿਆਉਂਦਿਆਂ ਦੇਖਿਆ। ਮੈਂ ਆਪਣੀ
ਨੇਕਨਾਮੀ ਨੂੰ ਬਰਬਾਦ ਨਹੀਂ ਸੀ ਕਰਨਾ ਚਾਹੁੰਦਾ, ਇਸ ਲਈ
ਮੈਂ ਇਸਰਾਏਲ ਨੂੰ ਉਨ੍ਹਾਂ ਹੋਰਨਾਂ ਲੋਕਾਂ ਦੇ ਸਾਮ੍ਹਣੇ ਤਬਾਹ ਨਹੀਂ
ਕੀਤਾ। 15ਮੈਂ ਉਨ੍ਹਾਂ ਲੋਕਾਂ ਨਾਲ ਮਾਰੂਥਲ ਵਿੱਚ ਇੱਕ ਹੋਰ ਇਕਰਾਰ
ਕੀਤਾ। ਮੈਂ ਇਕਰਾਰ ਕੀਤਾ ਕਿ ਮੈਂ ਉਨ੍ਹਾਂ ਨੂੰ ਉਸ ਧਰਤੀ ਤੇ ਲੈ
ਜਾਵਾਂਗਾ ਜਿਹੜੀ ਮੈਂ ਉਨ੍ਹਾਂ ਨੂੰ ਦੇ ਰਿਹਾ ਸਾਂ। ਉਹ ਬਹੁਤ ਸਾਰੀਆਂ
ਚੀਜ਼ਾਂ ਨਾਲ ਭਰੀ ਹੋਈ ਚੰਗੀ ਧਰਤੀ ਸੀ। ਉਹ ਸਾਰੇ ਦੇਸਾਂ
ਨਾਲੋਂ ਸੁੰਦਰ ਸੀ!

16'ਇਸਰਾਏਲ ਦੇ ਲੋਕਾਂ ਨੇ ਮੇਰੀਆਂ ਬਿਧੀਆਂ ਨੂੰ ਮੰਨਣ ਤੋਂ
ਇਨਕਾਰ ਕਰ ਦਿੱਤਾ। ਉਨ੍ਹਾਂ ਨੇ ਮੇਰੇ ਕਨੂੰਨ ਦਾ ਪਾਲਣ ਨਹੀਂ
ਕੀਤਾ। ਉਨ੍ਹਾਂ ਨੇ ਮੇਰੇ ਆਰਾਮ ਦੇ ਖਾਸ ਦਿਨਾਂ ਨਾਲ ਇੰਝ ਵਰਤਾਵਾ
ਕੀਤਾ ਜਿਵੇਂ ਉਹ ਮਹੱਤਵਪੂਰਨ ਨਾ ਹੋਣ। ਉਨ੍ਹਾਂ ਨੇ ਇਹ ਸਾਰੀਆਂ
ਗੱਲਾਂ ਇਸ ਲਈ ਕੀਤੀਆਂ ਕਿਉਂ ਕਿ ਉਨ੍ਹਾਂ ਦੇ ਦਿਲ ਬੁੱਤਾਂ ਨਾਲ
ਜੁੜੇ ਹੋਏ ਸਨ। 17ਪਰ ਮੈਂ ਉਨ੍ਹਾਂ ਲਈ ਦੁੱਖ ਮਹਿਸੂਸ ਕੀਤਾ,
ਇਸ ਲਈ ਮੈਂ ਉਨ੍ਹਾਂ ਨੂੰ ਤਬਾਹ ਨਹੀਂ ਕੀਤਾ। ਮੈਂ ਉਨ੍ਹਾਂ ਨੂੰ
ਮਾਰੂਥਲ ਅੰਦਰ ਪੂਰੀ ਤਰ੍ਹਾਂ ਤਬਾਹ ਨਹੀਂ ਕੀਤਾ। 18ਮੈਂ ਉਨ੍ਹਾਂ ਦੇ
ਬੱਚਿਆਂ ਨਾਲ ਗੱਲ ਕੀਤੀ। ਮੈਂ ਉਨ੍ਹਾਂ ਨੂੰ ਆਖਿਆ, "ਆਪਣੇ
ਮਾਪਿਆਂ ਵਰਗੇ ਨਾ ਬਣੋ। ਆਪਣੇ ਆਪਨੂੰ ਉਨ੍ਹਾਂ ਦੇ ਬੁੱਤਾਂ ਨਾਲ
ਨਾਪਾਕ ਨਾ ਹੋਣ ਦੇਣਾ। ਉਨ੍ਹਾਂ ਦੇ ਕਨੂੰਨਾਂ ਤੇ ਨਾ ਚੱਲਣਾ।
ਉਨ੍ਹਾਂ ਦੇ ਹੁਕਮ ਨਾ ਮੰਨਣਾ, 19ਮੈਂ ਯਹੋਵਾਹ ਹਾਂ। ਮੈਂ ਤੁਹਾਡਾ
ਪਰਮੇਸ਼ੁਰ ਹਾਂ। ਮੇਰੇ ਕਨੂੰਨ ਨੂੰ ਮੰਨਣਾ। ਮੇਰੇ ਹੁਕਮ ਦਾ ਪਾਲਣ
ਕਰਣਾ। ਉਹੀ ਗੱਲਾਂ ਕਰਨੀਆਂ ਜਿਹੜੀ ਮੈਂ ਤੁਹਾਨੂੰ ਆਖਦਾ
ਹਾਂ। 20ਇਹ ਦਰਸਾਉਣਾ ਕਿ ਮੇਰੇ ਆਰਾਮ ਦੇ ਦਿਨ ਤੁਹਾਡੇ
ਲਈ ਮਹੱਤਵਪੂਰਣ ਹਨ। ਯਾਦ ਰੱਖਣਾ ਕਿ ਉਹ ਮੇਰੇ ਅਤੇ
ਤੁਹਾਡੇ ਵਿਚਕਾਰ ਖਾਸ ਨਿਸ਼ਾਨ ਹਨ। ਮੈਂ ਯਹੋਵਾਹ ਹਾਂ। ਅਤੇ
ਉਹ ਛੁੱਟੀਆਂ ਦੇ ਦਿਨ ਤੁਹਾਨੂੰ ਦਰਸਾਉਂਦੇ ਹਨ ਕਿ ਮੈਂ ਤੁਹਾਡਾ
ਪਰਮੇਸ਼ੁਰ ਹਾਂ।"

21"'ਪਰ ਉਹ ਬੱਚੇ ਵੀ ਮੇਰੇ ਵਿਰੁੱਧ ਹੋ ਗਏ। ਉਨ੍ਹਾਂ ਨੇ ਮੇਰੇ
ਕਨੂੰਨ ਦੀ ਪਾਲਨਾ ਨਹੀਂ ਕੀਤੀ। ਉਨ੍ਹਾਂ ਨੇ ਮੇਰੇ ਆਦੇਸ਼ਾਂ ਦੀ
ਪਾਲਣਾ ਨਹੀਂ ਕੀਤੀ। ਉਨ੍ਹਾਂ ਨੇ ਉਹ ਗੱਲਾਂ ਨਹੀਂ ਕੀਤੀਆਂ
ਜਿਹੜੀਆਂ ਮੈਂ ਉਨ੍ਹਾਂ ਨੂੰ ਆਖੀਆਂ ਸਨ। ਅਤੇ ਉਹ ਚੰਗੇ ਕਨੂੰਨ
ਹਨ। ਜੇ ਕੋਈ ਬੰਦਾ ਉਨ੍ਹਾਂ ਦੀ ਪਾਲਣਾ ਕਰੇਗਾ ਤਾਂ ਉਹ ਜੀਵੇਗਾ।
ਉਨ੍ਹਾਂ ਨੇ ਮੇਰੇ ਆਰਾਮ ਦੇ ਦਿਨਾਂ ਨਾਲ ਅਜਿਹਾ ਵਿਹਾਰ ਕੀਤਾ
ਜਿਵੇਂ ਉਹ ਮਹੱਤਵਪੂਰਣ ਨਹੀਂ ਸਨ। ਇਸ ਲਈ ਮੈਂ ਉਨ੍ਹਾਂ ਨੂੰ
ਮਾਰੂਥਲ ਅੰਦਰ ਪੂਰੀ ਤਰ੍ਹਾਂ ਤਬਾਹ ਕਰਨ ਦਾ ਨਿਰਣਾ ਕੀਤਾ
ਅਤੇ ਆਪਣੇ ਕਹਿਰ ਨੂੰ ਪੂਰੀ ਤਰ੍ਹਾਂ ਮਹਿਸੂਸ ਕਰਵਾਇਆ। 22ਪਰ
ਮੈਂ ਆਪਣੇ ਆਪਨੂੰ ਰੋਕ ਲਿਆ। ਹੋਰਨਾਂ ਲੋਕਾਂ ਨੇ ਮੈਨੂੰ ਇਸਰਾਏਲ
ਨੂੰ ਮਿਸਰ ਤੋਂ ਬਾਹਰ ਲਿਆਉਂਦਿਆਂ ਦੇਖਿਆ। ਮੈਂ ਆਪਣੀ ਨੇਕ
ਨਾਮੀ ਨੂੰ ਬਰਬਾਦ ਨਹੀਂ ਕਰਨਾ ਚਾਹੁੰਦਾ ਸਾਂ ਇਸ ਲਈ ਮੈਂ
ਇਸਰਾਏਲ ਨੂੰ ਉਨ੍ਹਾਂ ਹੋਰਨਾਂ ਲੋਕਾਂ ਸਾਮ੍ਹਣੇ ਬਰਬਾਦ ਨਹੀਂ ਕੀਤਾ।
23ਇਸ ਲਈ ਮੈਂ ਉਨ੍ਹਾਂ ਲੋਕਾਂ ਨਾਲ ਮਾਰੂਥਲ ਅੰਦਰ ਇੱਕ ਹੋਰ
ਇਕਰਾਰ ਕੀਤਾ, ਮੈਂ ਉਨ੍ਹਾਂ ਨੂੰ ਹੋਰਾਂ ਕੌਮਾਂ ਅੰਦਰ ਖਿੰਡਾਉਣ ਦਾ
ਇਕਰਾਰ ਕੀਤਾ, ਉਨ੍ਹਾਂ ਨੂੰ ਬਹੁਤ ਸਾਰੇ ਵੱਖ-ਵੱਖ ਦੇਸ਼ਾਂ ਵਿੱਚ
ਭੇਜਣ ਦਾ ਨਿਰਣਾ ਕੀਤਾ।

24"'ਇਸਰਾਏਲ ਦੇ ਲੋਕਾਂ ਨੇ ਮੇਰੇ ਹੁਕਮਾਂ ਨੂੰ ਨਹੀਂ ਕਬੂਲਿਆ।
ਉਨ੍ਹਾਂ ਨੇ ਮੇਰੇ ਕਨੂੰਨ ਦਾ ਪਾਲਣ ਕਰਨ ਤੋਂ ਇਨਕਾਰ ਕਰ
ਦਿੱਤਾ। ਉਨ੍ਹਾਂ ਨੇ ਮੇਰੇ ਆਰਾਮ ਦੇ ਖ਼ਾਸ ਦਿਨਾਂ ਨਾਲ ਇੰਝ ਵਰਤਾਵਾ
ਕੀਤਾ ਜਿਵੇਂ ਉਹ ਮਹੱਤਵਪੂਰਨ ਨਾ ਹੋਣ। ਅਤੇ ਉਨ੍ਹਾਂ ਨੇ ਆਪਣੇ
ਮਾਪਿਆਂ ਦੇ ਬੁੱਤਾਂ ਦੀ ਉਪਾਸਨਾ ਕੀਤੀ। 25ਇਸ ਲਈ ਮੈਂ ਉਨ੍ਹਾਂ
ਨੂੰ ਅਜਿਹੇ ਕਨੂੰਨ ਦਿੱਤੇ ਜਿਹੜੇ ਚੰਗੇ ਨਹੀਂ ਸਨ। ਮੈਂ ਉਨ੍ਹਾਂ ਨੂੰ
ਅਜਿਹੇ ਆਦੇਸ ਦਿੱਤੇ ਜਿਹੜੇ ਜ਼ਿੰਦਗੀ ਨਹੀਂ ਦਿੰਦੇ ਸਨ। 26ਮੈਂ
ਉਨ੍ਹਾਂ ਨੂੰ ਉਨ੍ਹਾਂ ਦੀਆਂ ਸੁਗਾਤਾਂ ਨਾਲ ਨਾਪਾਕ ਹੋਣ ਦਿੱਤਾ।
ਉਨ੍ਹਾਂ ਨੇ ਆਪਣੇ ਜੇਠੇ ਪੁੱਤਰਾਂ ਦੀ ਬਲੀ ਚੜ੍ਹਾਉਣੀ ਵੀ ਸ਼ੁਰੂ ਕਰ
ਦਿੱਤੀ। ਇਸ ਤਰ੍ਹਾਂ, ਮੈਂ ਉਨ੍ਹਾਂ ਲੋਕਾਂ ਨੂੰ ਤਬਾਹ ਕਰ ਦਿਆਂਗਾ।
ਫ਼ੇਰ ਉਨ੍ਹਾਂ ਨੂੰ ਪਤਾ ਚੱਲੇਗਾ ਕਿ ਮੈਂ ਹੀ ਯਹੋਵਾਹ ਹਾਂ।' 27ਇਸ
ਲਈ ਹੁਣ, ਆਦਮੀ ਦੇ ਪੁੱਤਰ, ਇਸਰਾਏਲ ਦੇ ਪਰਿਵਾਰ ਨਾਲ
ਗੱਲ ਕਰ। ਉਨ੍ਹਾਂ ਨੂੰ ਦੱਸ, 'ਯਹੋਵਾਹ ਮੇਰਾ ਪ੍ਰਭੂ ਇਹ ਗੱਲਾਂ
ਆਖਦਾ ਹੈ: ਇਸਰਾਏਲ ਦੇ ਲੋਕਾਂ ਨੇ ਮੇਰੇ ਬਾਰੇ ਮੰਦਾ ਬੋਲਿਆ

ਅਤੇ ਮੈਨੂੰ ਧੋਖਾ ਦੇਣ ਦੀਆਂ ਵਿਉਂਤਾ ਬਣਾਈਆਂ। 28ਪਰ ਮੈਂ
ਫ਼ੇਰ ਵੀ ਉਨ੍ਹਾਂ ਨੂੰ ਉਸ ਧਰਤੀ ਤੇ ਲਿਆਂਦਾ ਜਿਸਨੂੰ ਦੇਣ ਦਾ ਮੈਂ
ਇਕਰਾਰ ਕੀਤਾ ਸੀ। ਉਨ੍ਹਾਂ ਨੇ ਸਾਰੀਆਂ ਪਹਾੜੀਆਂ ਅਤੇ ਹਰੇ
ਰੁੱਖਾਂ ਨੂੰ ਦੇਖਿਆ, ਇਸ ਲਈ ਉਹ ਉਨ੍ਹਾਂ ਸਾਰੀਆਂ ਥਾਵਾਂ ਉੱਤੇ
ਉਪਾਸਨਾ ਕਰਨ ਲਈ ਗਏ। ਅਤੇ ਉਹ ਉਨ੍ਹਾਂ ਥਾਵਾਂ ਉੱਤੇ
ਆਪਣੀਆਂ ਬਲੀਆਂ ਅਤੇ ਕ੍ਰੋਧ ਦਿਵਾਉਣ ਦੇ ਚੜ੍ਹਾਵੇ* ਲੈ
ਗਏ। ਉਨ੍ਹਾਂ ਨੇ ਅਜਿਹੀਆਂ ਬਲੀਆਂ ਚੜ੍ਹਾਈਆਂ ਜਿਹੜੀਆਂ ਮਿੱਠੀ
ਸੁਗੰਧ ਵਾਲੀਆਂ ਸਨ ਅਤੇ ਉਨ੍ਹਾਂ ਨੇ ਉਨ੍ਹਾਂ ਥਾਵਾਂ ਉੱਤੇ ਪੀਣ
ਦੀਆਂ ਭੇਟਾਂ ਵੀ ਦਿੱਤੀਆਂ। 29ਮੈਂ ਇਸਰਾਏਲ ਦੇ ਲੋਕਾਂ ਨੂੰ ਪੁੱਛਿਆ
ਕਿ ਉਹ ਇਨ੍ਹਾਂ ਉੱਚੀਆਂ ਥਾਵਾਂ ਉੱਤੇ ਕਿਉਂ ਜਾ ਰਹੇ ਸਨ। ਪਰ
ਉਹ ਉੱਚੀ ਥਾਂ ਹਾਲੇ ਵੀ ਓਥੇ ਹੀ ਹੈ।’”

30ਪਰਮੇਸ਼ੁਰ ਨੇ ਆਖਿਆ, “ਇਸਰਾਏਲ ਦੇ ਲੋਕਾਂ ਨੇ ਉਹ
ਸਾਰੀਆਂ ਮੰਦੀਆਂ ਗੱਲਾਂ ਕੀਤੀਆਂ। ਇਸ ਲਈ ਇਸਰਾਏਲ ਦੇ
ਪਰਿਵਾਰ ਨਾਲ ਗੱਲ ਕਰ। ਉਨ੍ਹਾਂ ਨੂੰ ਦੱਸ, ‘ਯਹੋਵਾਹ ਮੇਰਾ ਪ੍ਰਭੂ
ਇਹ ਗੱਲਾਂ ਆਖਦਾ ਹੈ: ਤੁਸੀਂ ਲੋਕਾਂ ਨੇ ਆਪਣੇ-ਆਪ ਨੂੰ ਉਹ
ਗੱਲਾਂ ਕਰਕੇ ਨਾਪਾਕ ਕਰ ਲਿਆ ਹੈ ਜੋ ਤੁਹਾਡੇ ਪੁਰਖੇ ਕਰਦੇ
ਸਨ। ਤੁਸੀਂ ਇੱਕ ਵੇਸਵਾ ਦੀ ਤਰ੍ਹਾਂ ਵਿਹਾਰ ਕੀਤਾ। ਤੁਸੀਂ ਮੈਨੂੰ
ਛੱਡਕੇ ਉਨ੍ਹਾਂ ਭਿਆਨਕ ਦੇਵਤਿਆਂ ਵੱਲ ਹੋ ਗਏ ਜਿਨ੍ਹਾਂ ਦੀ
ਤੁਹਾਡੇ ਪੁਰਖੇ ਉਪਾਸਨਾ ਕਰਦੇ ਸਨ। 31ਤੁਸੀਂ ਉਸੇ ਤਰ੍ਹਾਂ ਦੀਆਂ
ਸੁਗਾਤਾਂ ਦੇ ਰਹੇ ਹੋ। ਤੁਸੀਂ ਆਪਣੇ ਬੱਚਿਆਂ ਨੂੰ ਅੱਗ ਵਿੱਚ ਸੁੱਟ
ਰਹੇ ਹੋ। ਆਪਣੇ ਝੂਠੇ ਦੇਵਤਿਆਂ ਨੂੰ ਦਿੱਤੇ ਦਾਨ ਵਜੋਂ ਤੁਸੀਂ
ਅੱਜ ਤੱਕ ਵੀ ਆਪਣੇ ਆਪ ਨੂੰ ਉਨ੍ਹਾਂ ਬੁੱਤਾਂ ਨਾਲ ਨਾਪਾਕ ਬਣਾ
ਰਹੇ ਹੋ! ਕੀ ਤੁਸੀਂ ਸੱਚਮੁੱਚ ਸੋਚਦੇ ਹੋ ਕਿ ਮੈਨੂੰ ਇਹ ਚਾਹੀਦਾ ਹੈ
ਕਿ ਮੈਂ ਤੁਹਾਨੂੰ ਆਪਣੇ ਵੱਲ ਆਉਣ ਦਿਆਂ ਅਤੇ ਸਲਾਹ ਮੰਗਣ
ਦੇਵਾਂ? ਮੈਂ ਯਹੋਵਾਹ ਅਤੇ ਪ੍ਰਭੂ ਹਾਂ। ਮੈਂ ਆਪਣੇ ਜੀਵਨ ਨੂੰ ਸਾਖੀ
ਰੱਖਕੇ ਇਕਰਾਰ ਕਰਦਾ ਹਾਂ ਕਿ ਮੈਂ ਤੁਹਾਡੇ ਸਵਾਲਾਂ ਦੇ ਜਵਾਬ
ਨਹੀਂ ਦਿਆਂਗਾ ਅਤੇ ਤੁਹਾਨੂੰ ਸਲਾਹ ਨਹੀਂ ਦਿਆਂਗਾ! 32ਤੁਸੀਂ
ਆਖੀ ਜਾ ਰਹੇ ਹੋ ਕਿ ਤੁਸੀਂ ਹੋਰਨਾਂ ਕੌਮਾਂ ਵਾਂਗ ਹੋਣਾ ਚਾਹੁੰਦੇ ਹੋ।
ਤੁਸੀਂ ਹੋਰਨਾਂ ਕੌਮਾਂ ਦੇ ਲੋਕਾਂ ਵਾਂਗ ਜਿਉਂਦੇ ਹੋ। ਤੁਸੀਂ ਲੱਕੜੀ
ਅਤੇ ਪੱਥਰ ਦੇ ਟੁੱਕੜਿਆਂ ਦੀ ਸੇਵਾ ਕਰਦੇ ਹੋ!’”

33ਯਹੋਵਾਹ ਮੇਰਾ ਪ੍ਰਭੂ ਆਖਦਾ ਹੈ, “ਆਪਣੇ ਜੀਵਨ ਨੂੰ ਸਾਖੀ
ਕਰਕੇ ਮੈਂ ਇਕਰਾਰ ਕਰਦਾ ਹਾਂ ਕਿ ਮੈਂ ਤੁਹਾਡੇ ਉੱਤੇ ਇੱਕ ਰਾਜੇ
ਵਾਂਗ ਰਾਜ ਕਰਾਂਗਾ। ਪਰ ਮੈਂ ਆਪਣੇ ਤਾਕਤਵਰ ਹੱਥਾਂ ਨੂੰ ਚੁੱਕਾਂਗਾ
ਅਤੇ ਤੁਹਾਨੂੰ ਸਜ਼ਾ ਦੇਵਾਂਗਾ। ਮੈਂ ਆਪਣੇ ਕਹਿਰ ਤੁਹਾਡੇ ਲਈ
ਦਰਸਾਵਾਂਗਾ! 34ਮੈਂ ਤੁਹਾਨੂੰ ਉਨ੍ਹਾਂ ਹੋਰਨਾਂ ਕੌਮਾਂ ਤੋਂ ਬਾਹਰ ਲੈ
ਆਵਾਂਗਾ। ਮੈਂ ਤੁਹਾਨੂੰ ਉਨ੍ਹਾਂ ਕੌਮਾਂ ਵਿਚਕਾਰ ਖਿੰਡਾਇਆ ਸੀ।
ਪਰ ਮੈਂ ਤੁਹਾਨੂੰ ਇਕੱਠਿਆਂ ਕਰਾਂਗਾ ਅਤੇ ਤੁਹਾਨੂੰ ਉਨ੍ਹਾਂ ਦੇਸਾਂ ਤੋਂ
ਵਾਪਸ ਲਿਆਵਾਂਗਾ। ਪਰ ਮੈਂ ਆਪਣਾ ਤਾਕਤਵਰ ਹੱਥ
ਉਠਾਵਾਂਗਾ ਅਤੇ ਤੁਹਾਨੂੰ ਸਜ਼ਾ ਦਿਆਂਗਾ। ਮੈਂ ਤੁਹਾਡੇ ਵਿਰੁੱਧ
ਆਪਣਾ ਕਹਿਰ ਦਰਸਾਵਾਂਗਾ। 35ਮੈਂ ਤੁਹਾਨੂੰ ਇੱਕ ਮਾਰੂਥਲ
ਵਿੱਚ ਲੈ ਜਾਵਾਂਗਾ ਜਿਵੇਂ ਮੈਂ ਪਹਿਲਾਂ ਕੀਤਾ ਸੀ। ਪਰ ਇਹ ਥਾਂ
ਅਜਿਹੀ ਹੋਵੇਗੀ ਜਿੱਥੇ ਹੋਰ ਕੌਮਾਂ ਰਹਿੰਦੀਆਂ ਹੋਣਗੀਆਂ। ਅਸੀਂ
ਆਮ੍ਹੋ ਸਾਮ੍ਹਣੇ ਖੜ੍ਹੇ ਹੋਵਾਂਗੇ ਅਤੇ ਮੈਂ ਤੁਹਾਡੇ ਬਾਰੇ ਨਿਰਣਾ ਕਰਾਂਗ।
36ਮੈਂ ਤੁਹਾਡੇ ਬਾਰੇ ਓਸੇ ਤਰ੍ਹਾਂ ਨਿਰਣਾ ਕਰਾਂਗਾ ਜਿਵੇਂ ਮੈਂ ਤੁਹਾਡੇ
ਪੁਰਖਿਆਂ ਬਾਰੇ ਮਿਸਰ ਦੇ ਨਜ਼ਦੀਕ ਮਾਰੂਥਲ ਅੰਦਰ ਕੀਤਾ
ਸੀ।” ਯਹੋਵਾਹ ਮੇਰਾ ਪ੍ਰਭੂ ਨੇ ਇਹ ਗੱਲਾਂ ਆਖੀਆਂ।

37“ਮੈਂ ਤੁਹਾਡਾ ਦੋਸ਼ੀਆਂ ਵਜੋਂ ਨਿਰਣਾ ਕਰਾਂਗਾ ਅਤੇ
ਇਕਰਾਰਨਾਮੇ ਅਨੁਸਾਰ ਤੁਹਾਨੂੰ ਸਜ਼ਾ ਦੇਵਾਂਗਾ। 38ਮੈਂ ਉਨ੍ਹਾਂ
ਸਾਰੇ ਲੋਕਾਂ ਨੂੰ ਕੱਢ ਦਿਆਂਗਾ ਜਿਹੜੇ ਮੇਰੇ ਵਿਰੁੱਧ ਹੋ ਗਏ ਸਨ
ਅਤੇ ਜਿਨ੍ਹਾਂ ਨੇ ਮੇਰੇ ਵਿਰੁੱਧ ਪਾਪ ਕੀਤਾ ਸੀ। ਮੈਂ ਉਨ੍ਹਾਂ ਲੋਕਾਂ ਨੂੰ
ਤੁਹਾਡੀ ਮਾਤਭੂਮੀ ਵਿੱਚੋਂ ਕੱਢ ਦਿਆਂਗਾ। ਉਹ ਫ਼ੇਰ ਕਦੇ ਵੀ
ਇਸਰਾਏਲ ਦੀ ਧਰਤੀ ਉੱਤੇ ਨਹੀਂ ਆਉਣਗੇ। ਫ਼ੇਰ ਤੁਹਾਨੂੰ
ਪਤਾ ਲੱਗੇਗਾ ਕਿ ਮੈਂ ਯਹੋਵਾਹ ਹਾਂ।”

39ਹੁਣ, ਇਸਰਾਏਲ ਦੇ ਪਰਿਵਾਰ, ਯਹੋਵਾਹ ਮੇਰਾ ਪ੍ਰਭੂ ਇਹ
ਗੱਲਾਂ ਆਖਦਾ ਹੈ, “ਜੇ ਕੋਈ ਬੰਦਾ ਆਪਣੇ ਬੁੱਤਾਂ ਦੀ ਉਪਾਸਨਾ
ਕਰਨਾ ਚਾਹੁੰਦਾ ਹੈ ਤਾਂ ਉਸਨੂੰ ਜਾਣ ਦਿਓ ਅਤੇ ਕਰਨ ਦਿਓ
ਉਪਾਸਨਾ ਉਨ੍ਹਾਂ ਦੀ। ਪਰ ਬਾਦ ਵਿੱਚ, ਤੁਸੀਂ ਇਹ ਨਾ ਸੋਚਣਾ
ਕਿ ਤੁਸੀਂ ਮੇਰੇ ਕੋਲੋਂ ਸਲਾਹ ਪ੍ਰਾਪਤ ਕਰੋਂਗੇ! ਤੁਸੀਂ ਮੇਰੇ ਨਾਮ ਨੂੰ
ਹੋਰ ਵਧੇਰੇ ਬਰਬਾਦ ਨਹੀਂ ਕਰੋਂਗੇ! ਜਦੋਂ ਤੀਕ ਤੁਸੀਂ ਆਪਣੇ
ਬੁੱਤਾਂ ਨੂੰ ਚੜ੍ਹਾਵੇ ਚੜ੍ਹਾਉਂਦੇ ਰਹੋਂਗੇ।”

40ਯਹੋਵਾਹ ਮੇਰਾ ਪ੍ਰਭੂ, ਆਖਦਾ ਹੈ, “ਲੋਕਾਂ ਨੂੰ ਮੇਰੇ ਪਵਿੱਤਰ
ਪਰਬਤ ਵੱਲ ਜ਼ਰੂਰ ਆਉਣਾ ਚਾਹੀਦਾ ਹੈ – ਇਸਰਾਏਲ ਦੇ
ਉੱਚੇ ਪਰਬਤ ਵੱਲ–ਮੇਰੀ ਸੇਵਾ ਕਰਨ ਲਈ। ਇਸਰਾਏਲ ਦਾ
ਪੂਰਾ ਪਰਿਵਾਰ ਆਪਣੀ ਧਰਤੀ ਉੱਤੇ ਹੋਵੇਗਾ। ਉਹ ਉੱਥੇ ਆਪਣੇ
ਦੇਸ ਅੰਦਰ ਹੋਣਗੇ। ਉਹੀ ਉਹ ਥਾਂ ਹੈ ਜਿੱਥੇ ਤੁਸੀਂ ਮੇਰੇ ਕੋਲ
ਸਲਾਹ ਲੈਣ ਲਈ ਆ ਸਕਦੇ ਹੋ। ਅਤੇ ਤੁਹਾਨੂੰ ਮੇਰੇ ਕੋਲ ਉਸੇ
ਥਾਂ ਉੱਤੇ ਆਪਣੀਆਂ ਭੇਟਾਂ ਲੈਕੇ ਆਉਣਾ ਚਾਹੀਦਾ ਹੈ। ਤੁਹਾਨੂੰ
ਉਸੇ ਥਾਂ ਉੱਤੇ ਮੇਰੇ ਲਈ ਆਪਣੀਆਂ ਫ਼ਸਲਾਂ ਦਾ ਪਹਿਲਾ ਹਿੱਸਾ
ਲੈਕੇ ਆਉਣਾ ਚਾਹੀਦਾ ਹੈ। ਤੁਹਾਨੂੰ ਆਪਣੀਆਂ ਸਾਰੀਆਂ ਪਵਿੱਤਰ
ਸੁਗਾਤਾਂ ਮੇਰੇ ਲਈ ਓਸੇ ਥਾਂ ਲੈਕੇ ਆਉਣੀਆਂ ਚਾਹੀਦੀਆਂ ਹਨ।
41ਫ਼ੇਰ ਮੈਂ ਤੁਹਾਡੀਆਂ ਬਲੀਆਂ ਦੀ ਮਿੱਠੀ ਸੁਗੰਧ ਤੋਂ ਪ੍ਰਸੰਨ
ਹੋਵਾਂਗਾ। ਇਹ ਗੱਲ ਉਦੋਂ ਵਾਪਰੇਗੀ ਜਦੋਂ ਮੈਂ ਤੁਹਾਨੂੰ ਵਾਪਸ
ਲਿਆਵਾਂਗਾ। ਮੈਂ ਤੁਹਾਨੂੰ ਬਹੁਤ ਸਾਰੀਆਂ ਕੌਮਾਂ ਅੰਦਰ ਖਿੰਡਾ
ਦਿੱਤਾ ਸੀ। ਪਰ ਮੈਂ ਤੁਹਾਨੂੰ ਇਕੱਠਿਆਂ ਕਰਾਂਗਾ ਅਤੇ ਤੁਹਾਨੂੰ
ਮੁੜਕੇ ਆਪਣੇ ਖਾਸ ਬੰਦੇ ਬਣਾ ਲਵਾਂਗਾ। ਅਤੇ ਉਹ ਸਾਰੀਆਂ
ਕੌਮਾਂ ਇਸਨੂੰ ਦੇਖਣਗੀਆਂ। 42ਫ਼ੇਰ ਤੁਹਾਨੂੰ ਪਤਾ ਲੱਗੇਗਾ ਕਿ ਮੈਂ
ਯਹੋਵਾਹ ਹਾਂ। ਇਹ ਗੱਲ ਤੁਸੀਂ ਓਦੋਂ ਜਾਣੋਗੇ ਜਦੋਂ ਮੈਂ ਤੁਹਾਨੂੰ
ਇਸਰਾਏਲ ਦੀ ਧਰਤੀ ਉੱਤੇ ਵਾਪਸ ਲਿਆਵਾਂਗਾ। ਇਹ ਓਹੀ
ਥਾਂ ਹੈ ਜਿਸਨੂੰ ਤੁਹਾਡੇ ਪੁਰਖਿਆਂ ਨੂੰ ਦੇਣ ਦਾ ਮੈਂ ਇਕਰਾਰ ਕੀਤਾ
ਸੀ। 43ਉਸ ਦੇਸ਼ ਵਿੱਚ ਤੁਸੀਂ ਉਨ੍ਹਾਂ ਸਾਰੀਆਂ ਮੰਦੀਆਂ ਗੱਲਾਂ ਨੂੰ
ਚੇਤੇ ਕਰੋਂਗੇ ਜਿਹੜੀਆਂ ਤੁਸੀਂ ਕੀਤੀਆਂ ਸਨ ਅਤੇ ਜਿਨ੍ਹਾਂ ਨੇ
ਤੁਹਾਨੂੰ ਨਾਪਾਕ ਬਣਾਇਆ ਸੀ। ਅਤੇ ਤੁਸੀਂ ਆਪਣੀਆਂ ਕੀਤੀਆਂ
ਬਦ-ਗੱਲਾਂ ਕਾਰਣ ਆਪਣੇ-ਆਪ ਨਾਲ ਨਫ਼ਰਤ ਕਰੋਂਗੇ।
44ਇਸਰਾਏਲ ਦੇ ਪਰਿਵਾਰ, ਤੂੰ ਬਹੁਤ ਮੰਦੀਆਂ ਗੱਲਾਂ ਕੀਤੀਆਂ।
ਅਤੇ ਤੈਨੂੰ ਉਨ੍ਹਾਂ ਮੰਦੀਆਂ ਗੱਲਾਂ ਕਾਰਣ ਤਬਾਹ ਕਰ ਦਿੱਤਾ ਜਾਣਾ

---

**ਕ੍ਰੋਧ ਦਿਵਾਉਣ ਦੇ ਚੜ੍ਹਾਵੇ** ਲੋਕ ਇਨ੍ਹਾਂ ਭੋਜਨਾਂ ਨੂੰ “ਸੁਖ ਸਾਂਦ ਦੀਆਂ ਭੇਟਾਂ” ਆਖਦੇ ਸਨ, ਪਰ ਏਜ਼ੇਕੀਏਲ ਮਜ਼ਾਕ ਉਡਾਕੇ ਆਖਦਾ ਹੈ ਕਿ ਉਨ੍ਹਾਂ ਭੋਜਨਾਂ ਨੇ ਪਰਮੇਸ਼ੁਰ ਨੂੰ ਸਿਰਫ਼ ਗੁੱਸੇ ਹੀ ਕੀਤਾ।

ਚਾਹੀਦਾ ਹੈ। ਪਰ ਆਪਣੇ ਚੰਗੇ ਨਾਮ ਦਾ ਬਚਾਉ ਕਰਨ ਖਾਤਰ,
ਮੈਂ ਤੁਹਾਨੂੰ ਉਹ ਸਜ਼ਾ ਨਹੀਂ ਦੇਵਾਂਗਾ ਜਿਸਦੇ ਤੁਸੀਂ ਸੱਚਮੁੱਚ
ਅਧਿਕਾਰੀ ਹੋ। ਫ਼ੇਰ ਤੁਹਾਨੂੰ ਪਤਾ ਲੱਗੇਗਾ ਕਿ ਮੈਂ ਯਹੋਵਾਹ ਹਾਂ।"
ਯਹੋਵਾਹ ਮੇਰਾ ਪ੍ਰਭੂ, ਨੇ ਇਹ ਗੱਲਾਂ ਆਖੀਆਂ।
45ਫ਼ੇਰ ਮੈਨੂੰ ਯਹੋਵਾਹ ਦਾ ਸ਼ਬਦ ਮਿਲਿਆ। ਉਸਨੇ ਆਖਿਆ,
46"ਆਦਮੀ ਦੇ ਪੁੱਤਰ, ਦੱਖਣ ਵੱਲ ਵੇਖ, ਯਹੂਦਾਹ ਦੇ ਦੱਖਣੀ
ਭਾਗ ਵੱਲ। ਦੱਖਣ ਦੇ ਜੰਗਲ ਦੇ ਵਿਰੁੱਧ ਬੋਲ। 47ਦੱਖਣ ਦੇ
ਜੰਗਲ ਨੂੰ ਆਖ, 'ਯਹੋਵਾਹ ਦੇ ਸ਼ਬਦ ਨੂੰ ਸੁਣੋ। ਯਹੋਵਾਹ ਮੇਰਾ
ਪ੍ਰਭੂ ਨੇ ਇਹ ਗੱਲਾਂ ਆਖੀਆਂ: ਦੇਖੋ, ਮੈਂ ਤੁਹਾਡੇ ਜੰਗਲ ਵਿੱਚ
ਅੱਗ ਲਾਉਣ ਲਈ ਤਿਆਰ ਹਾਂ। ਅੱਗ ਹਰ ਹਰੇ ਤੇ ਸੁੱਕੇ ਰੁੱਖ ਨੂੰ
ਬਰਬਾਦ ਕਰ ਦੇਵੇਗੀ। ਬਲਦੀ ਲਾਟ ਬੁਝੇਗੀ ਨਹੀਂ। ਦੱਖਣ ਤੋਂ
ਉੱਤਰ ਤੀਕ ਦੀ ਸਾਰੀ ਧਰਤੀ ਅੱਗ ਵਿੱਚ ਸੜ ਜਾਵੇਗੀ। 48ਫ਼ੇਰ
ਸਾਰੇ ਲੋਕਾਂ ਨੂੰ ਪਤਾ ਲੱਗ ਜਾਵੇਗਾ ਕਿ ਮੈਂ, ਯਹੋਵਾਹ, ਨੇ ਅੱਗ
ਲਾਈ ਹੈ। ਅੱਗ ਬੁਝੇਗੀ ਨਹੀਂ।'"
49ਫ਼ੇਰ ਮੈਂ ਹਿਜ਼ਕੀਏਲ ਨੇ ਆਖਿਆ, "ਹੇ, ਯਹੋਵਾਹ ਮੇਰਾ
ਪ੍ਰਭੂ! ਜੇ ਮੈਂ ਇਹ ਗੱਲਾਂ ਆਖਾਂ,)ਤਾਂ ਲੋਕ ਇਹ ਆਖਣਗੇ ਕਿ ਮੈਂ
ਉਨ੍ਹਾਂ ਨੂੰ ਸਿਰਫ਼ ਕਹਾਣੀਆਂ ਸੁਣਾ ਰਿਹਾ ਹਾਂ। ਉਹ ਇਹ ਨਹੀਂ
ਸੋਚਣਗੇ ਕਿ ਇਹ ਗੱਲ ਸੱਚਮੁੱਚ ਵਾਪਰੇਗੀ!"

21 ਇਸ ਲਈ ਯਹੋਵਾਹ ਦਾ ਸ਼ਬਦ ਮੈਨੂੰ ਫ਼ੇਰ ਮਿਲਿਆ।
ਉਸਨੇ ਆਖਿਆ, 2"ਆਦਮੀ ਦੇ ਪੁੱਤਰ, ਯਰੂਸ਼ਲਮ
ਵੱਲ ਦੇਖ, ਅਤੇ ਉਸਦੇ ਪਵਿੱਤਰ ਸਥਾਨਾਂ ਦੇ ਵਿਰੁੱਧ ਬੋਲ। ਮੇਰੇ
ਲਈ, ਇਸਰਾਏਲ ਦੀ ਧਰਤੀ ਦੇ ਵਿਰੁੱਧ ਬੋਲ। 3ਇਸਰਾਏਲ ਦੀ
ਧਰਤੀ ਨੂੰ ਆਖ, 'ਯਹੋਵਾਹ ਨੇ ਇਹ ਗੱਲਾਂ ਆਖੀਆਂ: ਮੈਂ ਤੇਰੇ
ਵਿਰੁੱਧ ਹਾਂ! ਮੈਂ ਆਪਣੀ ਤਲਵਾਰ ਮਿਆਨ ਵਿੱਚੋਂ ਕੱਢ ਲਵਾਂਗਾ!
ਮੈਂ ਤੇਰੇ ਵਿਚਲੇਂ ਸਾਰੇ ਲੋਕਾਂ ਨੂੰ ਹਟਾ ਦਿਆਂਗਾ – ਚੰਗੇ ਬੰਦਿਆਂ
ਨੂੰ ਵੀ ਅਤੇ ਮੰਦੇ ਬੰਦਿਆਂ ਨੂੰ ਵੀ! 4ਮੈਂ ਚੰਗੇ ਲੋਕਾਂ ਅਤੇ ਬੁਰੇ ਲੋਕਾਂ
ਦੋਹਾਂ ਨੂੰ ਹਟਾ ਦਿਆਂਗਾ। ਮੈਂ ਆਪਣੀ ਤਲਵਾਰ ਨੂੰ ਮਿਆਨ
ਵਿੱਚੋਂ ਕੱਢ ਲਵਾਂਗਾ ਅਤੇ ਇਸਨੂੰ ਦੱਖਣ ਤੋਂ ਉੱਤਰ ਤੱਕ ਸਾਰੇ
ਲੋਕਾਂ ਦੇ ਵਿਰੁੱਧ ਵਰਤਾਂਗਾ। 5ਫ਼ੇਰ ਸਾਰੇ ਲੋਕਾਂ ਨੂੰ ਪਤਾ ਲੱਗ
ਜਾਵੇਗਾ ਕਿ ਮੈਂ ਯਹੋਵਾਹ ਹਾਂ। ਅਤੇ ਉਹ ਜਾਣ ਲੈਣਗੇ ਕਿ ਮੈਂ
ਆਪਣੀ ਤਲਵਾਰ ਨੂੰ ਮਿਆਨ ਵਿੱਚੋਂ ਕੱਢ ਲਿਆ ਹੈ। ਮੇਰੀ
ਤਲਵਾਰ ਸਾਰਾ ਕੁਝ ਖਤਮ ਕਰਨ ਤੋਂ ਪਹਿਲਾਂ ਫ਼ੇਰ ਮਿਆਨ
ਵਿੱਚ ਨਹੀਂ ਜਾਵੇਗੀ।'
6ਮੈਨੂੰ ਪਰਮੇਸ਼ੁਰ ਨੇ ਆਖਿਆ, "ਆਦਮੀ ਦੇ ਪੁੱਤਰ, ਟੁੱਟੇ ਹੋਏ
ਦਿਲ ਵਾਲੇ ਅਤੇ ਉਦਾਸ ਬੰਦੇ ਵਾਂਗ ਆਵਾਜ਼ਾਂ ਕੱਢ। ਇਹ
ਆਵਾਜ਼ਾਂ ਲੋਕਾਂ ਦੇ ਸਾਮ੍ਹਣੇ ਕੱਢ। 7ਫ਼ੇਰ ਉਹ ਤੈਨੂੰ ਪੁੱਛਣਗੇ, 'ਤੂੰ
ਇਹ ਸੋਗੀ ਆਵਾਜ਼ਾਂ ਕਿਉਂ ਕੱਢ ਰਿਹਾ ਹੈਂ?' ਤਾਂ ਤੈਨੂੰ ਇਹ
ਜ਼ਰੂਰ ਆਖਣਾ ਚਾਹੀਦਾ ਹੈ, 'ਉਸ ਉਦਾਸ ਖਬਰ ਦੇ ਕਾਰਣ
ਜਿਹੜੀ ਆਉਣ ਵਾਲੀ ਹੈ। ਹਰ ਹਿਰਦਾ ਡਰ ਨਾਲ ਪਿਘਲ
ਜਾਵੇਗਾ। ਸਾਰੇ ਹੱਥ ਕਮਜ਼ੋਰ ਹੋ ਜਾਣਗੇ। ਹਰ ਆਤਮਾ ਕਮਜ਼ੋਰ
ਹੋ ਜਾਵੇਗਾ। ਸਾਰੇ ਗੋਡੇ ਪਾਣੀ ਵਾਂਗ ਹੋ ਜਾਣਗੇ।' ਦੇਖੋ, ਉਹ
ਮਾੜੀ ਖਬਰ ਆ ਰਹੀ ਹੈ। ਇਹ ਗੱਲਾਂ ਵਾਪਰਨਗੀਆਂ!" ਯਹੋਵਾਹ
ਮੇਰਾ ਪ੍ਰਭੂ, ਨੇ ਇਹ ਗੱਲਾਂ ਆਖੀਆਂ।

### ਤਲਵਾਰ ਤਿਆਰ ਹੈ

8ਮੈਨੂੰ ਯਹੋਵਾਹ ਦਾ ਸ਼ਬਦ ਮਿਲਿਆ। ਉਸਨੇ ਆਖਿਆ,
9"ਆਦਮੀ ਦੇ ਪੁੱਤਰ, ਲੋਕਾਂ ਨਾਲ ਮੇਰੀ ਗੱਲ ਕਰ ਇਹ ਗੱਲਾਂ
ਆਖ, 'ਯਹੋਵਾਹ ਮੇਰਾ ਪ੍ਰਭੂ ਇਹ ਗੱਲਾਂ ਆਖਦਾ ਹੈ:
"ਦੇਖੋ, ਇੱਕ ਤਲਵਾਰ ਇੱਕ ਤਿੱਖੀ ਤਲਵਾਰ। ਅਤੇ ਚਮਕਾਈ
ਗਈ ਹੈ ਤਲਵਾਰ।
10ਤਿੱਖੀ ਕੀਤੀ ਗਈ ਸੀ ਤਲਵਾਰ ਕਤਲ ਕਰਨ ਲਈ।
ਚਮਕਾਈ ਗਈ ਸੀ ਇਹ ਬਿਜਲੀ ਦੀ ਲਿਸ਼ਕ ਵਾਂਗ। "'ਮੇਰੇ
ਪੁੱਤਰ, ਭੱਜ ਗਿਆ ਸੀ ਤੂੰ ਉਸ ਸੋਟੀ ਕੋਲੋਂ ਜਿਹੜੀ ਵਰਤੀ ਸੀ
ਮੈਂ ਤੈਨੂੰ ਸਜ਼ਾ ਦੇਣ ਲਈ। ਇਨਕਾਰ ਕੀਤਾ ਸੀ ਤੂੰ ਉਸ ਲੱਕੜੀ
ਦੀ ਸੋਟੀ ਤੋਂ ਸਜ਼ਾ ਲੈਣ ਤੋਂ।
11ਇਸ ਲਈ ਲਿਸ਼ਕਾਈ ਗਈ ਹੈ ਤਲਵਾਰ। ਵਰਤੀ ਜਾ
ਸਕਦੀ ਹੈ ਇਹ ਹੁਣ। ਤਿੱਖੀ ਕੀਤੀ ਗਈ ਸੀ ਅਤੇ ਲਿਸ਼ਕਾਈ
ਗਈ ਸੀ ਤਲਵਾਰ। ਦਿੱਤੀ ਜਾ ਸਕਦੀ ਹੈ ਇਹ ਹੁਣ ਕਾਤਲ ਦੇ
ਹੱਥਾਂ ਵਿੱਚ।
12"'ਉੱਚੀ ਪੁਕਾਰੀ ਅਤੇ ਚੀਕਾਂ ਮਾਰ, ਆਦਮੀ ਦੇ ਪੁੱਤਰ!
ਕਿਉਂ ਕਿ ਮੇਰੇ ਲੋਕਾਂ ਅਤੇ ਇਸਰਾਏਲ ਦੇ ਸਾਰੇ ਹਾਕਮਾਂ ਦੇ
ਵਿਰੁੱਧ ਤਲਵਾਰ ਵਰਤੀ ਜਾਵੇਗੀ! ਉਨ੍ਹਾਂ ਹਾਕਮਾਂ ਨੇ ਜੰਗ ਚਾਹੀ
ਸੀ – ਇਸ ਲਈ ਉਹ ਮੇਰੇ ਲੋਕਾਂ ਦੇ ਨਾਲ ਹੋਣਗੇ ਜਦੋਂ ਤਲਵਾਰ
ਆਵੇਗੀ! ਇਸ ਲਈ ਆਪਣੇ ਦੋਵੇ ਹੱਥ ਪੱਟਾਂ ਉੱਤੇ ਮਾਰ ਅਤੇ
ਆਪਣੇ ਸੋਗ ਨੂੰ ਦਰਸਾਉਣ ਲਈ ਉੱਚੀਆਂ ਆਵਾਜ਼ਾਂ ਕੱਢ!
13ਕਿਉਂ ਕਿ ਇਹ ਸਿਰਫ਼ ਇਮਤਿਹਾਨ ਨਹੀਂ ਹੈ! ਤੁਸੀਂ ਲੱਕੜੀ
ਦੀ ਸੋਟੀ ਦੀ ਸਜ਼ਾ ਤੋਂ ਇਨਕਾਰ ਕਰ ਦਿੱਤਾ ਸੀ, ਤਾਂ ਕੀ ਹੋਇਆ
ਮੈਨੂੰ ਤੁਹਾਨੂੰ ਸਜ਼ਾ ਦੇਣ ਲਈ ਕਿਸੇ ਹੋਰ ਚੀਜ਼ ਦੀ ਵਰਤੋਂ ਕਰਨੀ
ਚਾਹੀਦੀ ਹੈ? ਹਾਂ, ਤਲਵਾਰ ਦੀ।'" ਯਹੋਵਾਹ ਮੇਰਾ ਪ੍ਰਭੂ ਨੇ ਇਹ
ਗੱਲਾਂ ਆਖੀਆਂ।
14ਪਰਮੇਸ਼ੁਰ ਨੇ ਆਖਿਆ, "ਆਦਮੀ ਦੇ ਪੁੱਤਰ, ਹੱਥਾਂ ਨਾਲ
ਤਾੜੀ ਮਾਰ ਅਤੇ ਲੋਕਾਂ ਨਾਲ ਮੇਰੇ ਲਈ ਗੱਲ ਕਰ। ਦੋ ਵਾਰੀ
ਤਲਵਾਰ ਨੂੰ ਹੇਠਾਂ ਆਉਣ ਦਿਓ, ਹਾਂ ਤਿੰਨ ਵਾਰੀ! ਇਹ ਤਲਵਾਰ
ਮਾਰਨ ਲਈ ਹੈ ਲੋਕਾਂ ਨੂੰ। ਇਹ ਤਲਵਾਰ ਭਿਆਨਕ ਕਤਲ
ਕਰਨ ਲਈ ਹੈ! ਇਹ ਤਲਵਾਰ ਉਨ੍ਹਾਂ ਨੂੰ ਅੰਦਰੋਂ ਚੀਰ ਦੇਵੇਗੀ।
15ਪਿਘਲ ਜਾਣਗੇ ਦਿਲ ਉਨ੍ਹਾਂ ਦੇ ਡਰ ਨਾਲ। ਅਤੇ ਡਿੱਗ
ਪੈਣਗੇ ਬਹੁਤ ਲੋਕੀ। ਮਾਰ ਦੇਵੇਗੀ ਬਹੁਤ ਲੋਕਾਂ ਨੂੰ ਤਲਵਾਰ,
ਸ਼ਹਿਰ ਦੇ ਫ਼ਾਟਕ ਉੱਤੇ। ਹਾਂ, ਲਿਸ਼ਕੇਗੀ ਤਲਵਾਰ ਬਿਜਲੀ ਵਾਂਗੂ।
ਲਿਸ਼ਕਾਈ ਗਈ ਸੀ ਇਹ ਲੋਕਾਂ ਨੂੰ ਕਤਲ ਕਰਨ ਲਈ!
16ਹੇ ਤਲਵਾਰ, ਤਿੱਖੀ ਹੋ ਜਾ! ਚੀਰ ਸੱਜੇ ਪਾਸੇ ਵੱਲ। ਚੀਰ
ਸ਼ਾਹਮਣੇ ਵੱਲ, ਚੀਰ ਖੱਬੇ ਪਾਸੇ ਵੱਲ। ਹਰ ਓਸ ਥਾਂ ਪਹੁੰਚ ਜਿੱਥੇ
ਧਾਰ ਤੇਰੀ ਨੂੰ ਪਹੁੰਚਣ ਲਈ ਚੁਣਿਆ ਗਿਆ ਸੀ!
17"ਫ਼ੇਰ ਮੈਂ ਵੀ ਮਾਰਾਂਗਾ ਤਾੜੀ। ਅਤੇ ਹਟ ਜਾਵਾਂਗਾ ਆਪਣਾ
ਕਹਿਰ ਦਰਸਾਉਣੋ। ਮੈਂ, ਯਹੋਵਾਹ, ਬੋਲਿਆ ਹਾਂ!"

### ਯਰੂਸ਼ਲਮ ਦੇ ਰਾਹ ਦੀ ਚੋਣ

18ਫ਼ੇਰ ਯਹੋਵਾਹ ਦਾ ਸ਼ਬਦ ਮੈਨੂੰ ਮਿਲਿਆ। ਉਸਨੇ ਆਖਿਆ,
19"ਆਦਮੀ ਦੇ ਪੁੱਤਰ, ਦੋ ਰਸਤੇ ਉਲੀਕੋ ਜਿਸਦੀ ਵਰਤੋਂ ਬਾਬਲ

ਦੇ ਪਾਤਸ਼ਾਹ ਦੀ ਤਲਵਾਰ ਇਸਰਾਏਲ ਨੂੰ ਆਉਣ ਲਈ ਕਰ
ਸਕੇ। ਦੋਵੇਂ ਰਸਤੇ ਇੱਕੋ ਦੇਸ਼ (ਬਾਬਲ) ਵੱਲੋਂ ਆਉਣਗੇ। ਫ਼ੇਰ
ਸ਼ਹਿਰ ਵੱਲ ਜਾਣ ਵਾਲੀ ਸੜਕ ਦੇ ਅਖੀਰ ਉੱਤੇ ਇੱਕ ਨਿਸ਼ਾਨ
ਲਾਓ। 20ਨਿਸ਼ਾਨ ਦੀ ਵਰਤੋਂ ਇਹ ਦਰਸਾਉਣ ਲਈ ਕਰੋ ਕਿ
ਤਲਵਾਰ ਕਿਸ ਰਸਤੇ ਦੀ ਵਰਤੋਂ ਕਰੇਗੀ। ਇਹ ਸੜਕ ਅੰਮੋਨੀਆਂ
ਸ਼ਹਿਰ ਰੱਬਾਹ ਨੂੰ ਜਾਂਦੀ ਹੈ। ਦੂਸਰੀ ਸੜਕ ਯਹੂਦਾਹ ਨੂੰ ਜਾਂਦੀ
ਹੈ, ਯਰੂਸ਼ਲਮ ਦੇ ਕਿਲ੍ਹੇ ਬੰਦ ਸ਼ਹਿਰ ਨੂੰ! 21ਇਹ ਦਰਸਾਉਂਦੀ ਹੈ
ਕਿ ਬਾਬਲ ਦਾ ਰਾਜਾ ਉਸ ਰਸਤੇ ਦੀ ਵਿਉਂਤ ਬਣਾ ਰਿਹਾ ਹੈ
ਜਿਸ ਰਾਹੀ ਉਸ ਇਲਾਕੇ ਉੱਤੇ ਹਮਲਾ ਕਰੇਗਾ। ਬਾਬਲ ਦਾ
ਰਾਜਾ ਉਸ ਥਾਂ ਉੱਤੇ ਆ ਚੁੱਕਿਆ ਹੈ ਜਿੱਥੇਂ ਦੋ ਸੜਕਾਂ ਪਾਟਦੀਆਂ
ਨੇ। ਬਾਬਲ ਦੇ ਰਾਜੇ ਨੇ ਭਵਿੱਖ ਦੀ ਤਲਾਸ਼ ਲਈ ਸੰਕੇਤਾਂ (ਜਾਦੂ)
ਦੀ ਵਰਤੋਂ ਕੀਤੀ ਹੈ। ਉਸਨੇ ਕੁਝ ਤੀਰ ਮਾਰੇ। ਉਸਨੇ ਪਰਿਵਾਰਕ
ਬੁੱਤਾਂ ਕੋਲੋਂ ਕੁਝ ਸਵਾਲ ਪੁੱਛੇ। ਉਸ ਨੇ ਇੱਕ ਮਰੇ ਹੋਏ ਜਾਨਵਰ
ਦੇ ਜਿਗਰ ਵੱਲ ਦੇਖਿਆ।

22"ਸੰਕੇਤ ਉਸਨੂੰ ਆਪਣੇ ਸੱਜੇ ਹੱਥ ਵੱਲ ਦੀ ਸੜਕ ਫ਼ੜਨ
ਦਾ ਰਾਹ ਦਸਦੇ ਹਨ, ਯਰੂਸ਼ਲਮ ਵੱਲ ਜਾਂਦੀ ਸੜਕ ਨੂੰ! ਉਹ
ਲੱਕੜ ਦੀਆਂ ਭਾਰੀਆਂ ਸ਼ਤੀਰੀਆਂ ਨੂੰ ਲਿਆਉਣ ਦੀ ਵਿਉਂਤ
ਬਣਾਉਂਦਾ ਹੈ। ਉਹ ਆਦੇਸ਼ ਦੇਵੇਗਾ। ਅਤੇ ਉਸਦੇ ਫ਼ੌਜੀ ਕਤਲ
ਕਰਨਾ ਸ਼ੁਰੂ ਕਰ ਦੇਣਗੇ। ਉਹ ਜੰਗ ਦੇ ਨਾਹਰੇ ਮਾਰਨਗੇ। ਫ਼ੇਰ
ਉਹ ਸ਼ਹਿਰ ਦੇ ਦੁਆਲੇ ਮਿੱਟੀ ਦੀ ਕੰਧ ਉਸਾਰਨਗੇ। ਉਹ ਕੰਧਾਂ
ਤੱਕ ਜਾਣ ਵਾਲੀ ਮਿੱਟੀ ਦੀ ਢਲਵਾਨ ਬਨਾਉਣਗੇ। ਉਹ ਸ਼ਹਿਰ
ਉੱਤੇ ਹਮਲਾ ਕਰਨ ਲਈ ਲੱਕੜੀ ਦੇ ਮੁਨਾਰੇ ਬਨਾਉਣਗੇ। 23ਉਹ
ਸੰਕੇਤ ਇਸਰਾਏਲ ਦੇ ਲੋਕਾਂ ਲਈ ਕੋਈ ਅਰਥ ਨਹੀਂ ਰੱਖਦੇ।
ਉਨ੍ਹਾਂ ਕੋਲ ਉਹ ਇਕਰਾਰ ਹਨ ਜਿਹੜੇ ਉਨ੍ਹਾਂ ਨੇ ਕੀਤੇ ਸਨ। ਪਰ
ਯਹੋਵਾਹ ਉਨ੍ਹਾਂ ਦੇ ਪਾਪ ਯਾਦ ਰੱਖੇਗਾ! ਫ਼ੇਰ ਇਸਰਾਏਲੀਆਂ ਤੇ
ਕਬਜਾ ਕਰ ਲਿਆ ਜਾਵੇਗਾ।"

24ਯਹੋਵਾਹ ਮੇਰਾ ਪ੍ਰਭੂ ਇਹ ਆਖਦਾ ਹੈ, "ਤੁਸੀਂ ਬਹੁਤ ਮੰਦੇ
ਕੰਮ ਕੀਤੇ ਹਨ। ਤੁਹਾਡੇ ਪਾਪ ਬਹੁਤ ਸਪਸ਼ਟ ਹਨ। ਤੁਸੀਂ ਮੈਨੂੰ
ਇਹ ਯਾਦ ਕਰਨ ਲਈ ਮਜਬੂਤ ਕੀਤਾ ਕਿ ਤੁਸੀਂ ਦੋਸ਼ੀ ਹੋ। ਇਸ
ਲਈ ਦੁਸ਼ਮਣ ਤੁਹਾਨੂੰ ਆਪਣੇ ਹੱਥ ਵਿੱਚ ਫ਼ੜ ਲਵੇਗਾ। 25ਅਤੇ
ਤੁਸੀਂ, ਇਸਰਾਏਲ ਦੇ ਬਦ ਆਗੂਓ, ਤੁਸੀਂ ਮਾਰੇ ਜਾਵੋਂਗੇ। ਤੁਹਾਡੀ
ਸਜ਼ਾ ਦਾ ਵਕਤ ਆ ਗਿਆ ਹੈ! ਅੰਤ ਆ ਗਿਆ ਹੈ!"

26ਯਹੋਵਾਹ ਮੇਰਾ ਪ੍ਰਭੂ ਗੱਲਾਂ ਆਖਦਾ ਹੈ, "ਪਗੜੀ ਉਤਾਰ
ਦਿਓ! ਤਾਜ ਉਤਾਰ ਦਿਓ! ਬਦਲਣ ਦਾ ਸਮਾਂ ਆ ਗਿਆ ਹੈ।
ਮਹੱਤਵਪੂਰਣ ਆਗੂ ਨਿਮਾਣੇ ਬਣਾ ਦਿੱਤੇ ਜਾਣਗੇ। ਅਤੇ ਉਹ
ਲੋਕ ਜਿਹੜੇ ਹੁਣ ਮਹੱਤਵਪੂਰਣ ਨਹੀਂ ਹਨ ਉਹ ਮਹੱਤਵਪੂਰਣ
ਆਗੂ ਬਣ ਜਾਣਗੇ। 27ਮੈਂ ਉਸ ਸ਼ਹਿਰ ਨੂੰ ਪੂਰੀ ਤਰ੍ਹਾਂ ਤਬਾਹ
ਕਰ ਦੇਵਾਂਗਾ! ਪਰ ਇਹ ਗੱਲ ਕਿਸੇ ਧਰਮੀ ਆਦਮੀ ਦੇ ਨਵਾਂ
ਰਾਜਾ ਬਣਨ ਤੀਕ ਵਾਪਰੇਗੀ। ਫ਼ੇਰ ਮੈਂ ਉਸਦੇ (ਬਾਬਲ ਦੇ ਰਾਜੇ
ਦੇ) ਇਹ ਸ਼ਹਿਰ ਹਵਾਲੇ ਕਰ ਦੇਵਾਂਗਾ।"

## ਅੰਮੋਨੀਆਂ ਦੇ ਵਿਰੁੱਧ ਭਵਿੱਖਬਾਣੀ

28ਪਰਮੇਸ਼ੁਰ ਨੇ ਆਖਿਆ, "ਆਦਮੀ ਦੇ ਪੁੱਤਰ, ਲੋਕਾਂ ਨਾਲ
ਮੇਰੀ ਗੱਲ ਕਰ। ਇਹ ਗੱਲਾਂ ਆਖ, 'ਯਹੋਵਾਹ, ਮੇਰਾ ਪ੍ਰਭੂ ਅੰਮੋਨੀਆਂ
ਦੇ ਲੋਕਾਂ ਅਤੇ ਉਨ੍ਹਾਂ ਦੇ ਸ਼ਰਮਨਾਕ ਦੇਵਤੇ ਨੂੰ ਇਹ ਗੱਲਾਂ ਆਖਦਾ
ਹੈ: 'ਦੇਖੋ, ਇੱਕ ਤਲਵਾਰ! ਮਿਆਨ ਵਿੱਚੋਂ ਨਿਕਲੀ ਹੋਈ ਹੈ
ਤਲਵਾਰ। ਲਿਸ਼ਕਾਈ ਹੋਈ ਹੈ ਤਲਵਾਰ! ਤਿਆਰ ਹੈ ਕਤਲ
ਕਰਨ ਲਈ ਤਲਵਾਰ! ਲਿਸ਼ਕਾਈ ਗਈ ਸੀ ਇਹ ਬਿਜਲੀ
ਵਾਂਗਰਾਂ!

29ਤੁਹਾਡੇ ਦਰਸ਼ਨ ਫ਼ਿਜ਼ੂਲ ਹਨ। ਜਾਦੂ ਤੁਹਾਡਾ ਕਰੇਗਾ ਨਹੀਂ
ਸਹਾਇਤਾ ਤੁਹਾਡੀ। ਝੂਠ ਦਾ ਪੁਲੰਦਾ ਹੀ ਹੈ ਇਹ। ਬਦ ਲੋਕਾਂ
ਦੀ ਗਰਦਨ ਉੱਤੇ ਹੈ ਹੁਣ ਤਲਵਾਰ। ਬਣ ਜਾਵਣਗੇ ਛੇਤੀ ਹੀ
ਉਹ ਮੁਰਦਾ ਸ਼ਰੀਰ। ਵਕਤ ਉਨ੍ਹਾਂ ਦਾ ਹੈ ਆ ਗਿਆ। ਵਕਤ ਆ
ਗਿਆ ਹੈ ਉਨ੍ਹਾਂ ਦੀ ਬਦੀ ਦੇ ਮੁਕਣ ਦਾ।

## ਬਾਬਲ ਦੇ ਵਿਰੁੱਧ ਭਵਿੱਖਬਾਣੀ

30"'ਪਾ ਲਵੋ ਵਾਪਸ ਤਲਵਾਰ (ਬਾਬਲ) ਨੂੰ ਮਿਆਨ ਅੰਦਰ।
ਬਾਬਲ ਮੈਂ ਤੇਰਾ ਨਿਰਣਾ ਓਥੇ ਹੀ ਕਰਾਂਗਾ ਜਿੱਥੇ ਤੂੰ ਸਾਜਿਆ
ਗਿਆ ਸੀ, ਜਿਸ ਧਰਤੀ ਉੱਤੇ ਤੂੰ ਜੰਮਿਆ ਸੀ। 31ਮੈਂ ਆਪਣਾ
ਕਹਿਰ ਤੇਰੇ ਉੱਤੇ ਡੋਲ੍ਹਾਂਗਾ। ਮੇਰਾ ਕਹਿਰ ਤੈਨੂੰ ਗਰਮ ਹਵਾ
ਵਾਂਗ ਸਾੜ ਦੇਵੇਗਾ। ਮੈਂ ਤੈਨੂੰ ਜ਼ਾਲਮ ਲੋਕਾਂ ਦੇ ਹਵਾਲੇ ਕਰ
ਦਿਆਂਗਾ। ਉਹ ਲੋਕ ਲੋਕਾਂ ਨੂੰ ਕਤਲ ਕਰਨ ਵਿੱਚ ਮਾਹਰ ਹਨ।
32ਤੂੰ ਅੱਗ ਲਈ ਬਾਲਣ ਵਾਂਗ ਹੋਵੇਂਗਾ। ਤੇਰਾ ਖੂਨ ਧਰਤੀ
ਅੰਦਰ ਡੂੰਘਾ ਵਗ ਜਾਵੇਗਾ – ਲੋਕ ਤੈਨੂੰ ਫ਼ੇਰ ਕਦੇ ਵੀ ਯਾਦ
ਨਹੀਂ ਕਰਨਗੇ। ਮੈਂ, ਯਹੋਵਾਹ ਨੇ, ਬੋਲ ਦਿੱਤਾ ਹੈ!'"

## ਹਿਜ਼ਕੀਏਲ ਯਰੂਸ਼ਲਮ ਦੇ ਵਿਰੁੱਧ ਬੋਲਦਾ ਹੈ

22 ਮੈਨੂੰ ਯਹੋਵਾਹ ਦਾ ਸ਼ਬਦ ਮਿਲਿਆ। ਉਸਨੇ ਆਖਿਆ,
2"ਆਦਮੀ ਦੇ ਪੁੱਤਰ, ਕੀ ਤੂੰ ਕਾਤਲਾਂ ਦੇ ਸ਼ਹਿਰ
ਬਾਰੇ ਨਿਰਣਾ ਕਰੇਂਗਾ? ਕੀ ਤੂੰ ਉਸਨੂੰ ਉਨ੍ਹਾਂ ਸਾਰੀਆਂ ਭਿਆਨਕ
ਗੱਲਾਂ ਬਾਰੇ ਦੱਸੇਂਗਾ ਜਿਹੜੀਆਂ ਉਸਨੇ ਕੀਤੀਆਂ ਸਨ? 3ਤੈਨੂੰ
ਜ਼ਰੂਰ ਆਖਣਾ ਚਾਹੀਦਾ ਹੈ, 'ਯਹੋਵਾਹ ਮੇਰਾ ਪ੍ਰਭੂ ਇਹ ਆਖਦਾ
ਹੈ: ਸ਼ਹਿਰ ਕਾਤਲਾਂ ਨਾਲ ਭਰਿਆ ਹੋਇਆ ਹੈ। ਇਸ ਲਈ ਇਸਦੀ
ਸਜ਼ਾ ਦਾ ਸਮਾਂ ਆ ਗਿਆ ਹੈ! ਇਸਨੇ ਆਪਣੇ ਲਈ ਬੁੱਤ ਬਣਾਏ।
ਅਤੇ ਉਨ੍ਹਾਂ ਬੁੱਤਾਂ ਨੇ ਉਸ ਨੂੰ ਕਰ ਦਿੱਤਾ!

4"'ਯਰੂਸ਼ਲਮ ਦੇ ਲੋਕੋ, ਤੁਸੀਂ ਬਹੁਤ ਬੰਦਿਆਂ ਨੂੰ ਮਾਰਿਆ।
ਤੁਸੀਂ ਬੁੱਤ ਬਣਾਏ। ਤੁਸੀਂ ਦੋਸ਼ੀ ਹੋ, ਅਤੇ ਤੁਹਾਨੂੰ ਸਜ਼ਾ ਦੇਣ ਦਾ
ਸਮਾਂ ਆ ਗਿਆ ਹੈ। ਤੁਹਾਡਾ ਅੰਤ ਆ ਗਿਆ ਹੈ। ਦੂਸਰੀਆਂ
ਕੌਮਾਂ ਤੁਹਾਡਾ ਮਜ਼ਾਕ ਉਡਾਣਗੀਆਂ। ਉਹ ਦੇਸ ਤੁਹਾਡੇ ਉੱਤੇ
ਹੱਸਣਗੇ। 5ਦੂਰ ਨੇੜੇ ਦੇ ਲੋਕ ਤੁਹਾਡਾ ਮਜ਼ਾਕ ਉਡਾਉਣਗੇ।
ਤੁਸੀਂ ਆਪਣਾ ਨਾਮ ਬਦਨਾਮ ਕਰ ਲਿਆ ਹੈ। ਤੁਸੀਂ ਉੱਚਾ
ਹਾਸਾ ਸੁਣ ਸਕਦੇ ਹੋ।

6"'ਦੇਖੋ, ਯਰੂਸ਼ਲਮ ਵਿੱਚ, ਇਸਰਾਏਲ ਦੇ ਹਰ ਹਾਕਮ ਨੇ
ਆਪਣੇ ਆਪ ਨੂੰ ਇੰਨਾ ਮਜ਼ਬੂਤ ਬਣਾ ਲਿਆ ਸੀ ਕਿ ਉਹ ਹੋਰਨਾਂ
ਲੋਕਾਂ ਨੂੰ ਮਾਰ ਸਕਦਾ ਸੀ। 7ਯਰੂਸ਼ਲਮ ਦੇ ਲੋਕ ਆਪਣੇ ਮਾਪਿਆਂ
ਦਾ ਆਦਰ ਨਹੀਂ ਕਰਦੇ। ਉਹ ਅਜਨਬੀਆਂ ਨੂੰ ਇਸ ਸ਼ਹਿਰ
ਵਿੱਚ ਦੁੱਖ ਦਿੰਦੇ ਹਨ। ਉਹ ਉਸ ਥਾਵੇਂ ਯਤੀਮਾਂ ਅਤੇ ਵਿਧਵਾਵਾਂ
ਨੂੰ ਧੋਖਾ ਦਿੰਦੇ ਹਨ। 8ਤੁਸੀਂ ਲੋਕ ਮੇਰੀਆਂ ਪਵਿੱਤਰ ਵਸਤੂਆਂ ਨੂੰ

ਨਫ਼ਰਤ ਕਰਦੇ ਹੋ। ਤੁਸੀਂ ਮੇਰੇ ਆਰਾਮ ਕਰਨ ਦੇ ਖਾਸ ਦਿਨਾਂ
ਬਾਰੇ ਇਸ ਤਰ੍ਹਾਂ ਵਿਹਾਰ ਕਰਦੇ ਹੋ ਜਿਵੇਂ ਉਹ ਮਹੱਤਵਪੂਣ ਨਾ
ਹੋਣ। 9ਯਰੂਸ਼ਲਮ ਦੇ ਲੋਕ ਹੋਰਨਾਂ ਲੋਕਾਂ ਬਾਰੇ ਝੂਠ ਬੋਲਦੇ ਹਨ।
ਉਹ ਅਜਿਹਾ ਉਨ੍ਹਾਂ ਬੇਪਾਪਾਂ ਨੂੰ ਮਾਰਨ ਲਈ ਕਰਦੇ ਹਨ। ਲੋਕ
ਪਹਾੜਾਂ ਉੱਤੇ ਜਾਂਦੇ ਨੇ (ਝੂਠੇ ਦੇਵਤਿਆਂ ਦੀ ਉਪਾਸਨਾ ਕਰਨ
ਲਈ) ਅਤੇ ਫ਼ੇਰ ਯਰੂਸ਼ਲਮ ਵਾਪਸ ਆਉਂਦੇ ਨੇ (ਆਪਣੀ ਸੰਗਤ
ਦੇ ਭੋਜਨ ਨੂੰ) ਖਾਣ ਲਈ।

“ਯਰੂਸ਼ਲਮ ਵਿੱਚ ਲੋਕ ਬਹੁਤ ਸਾਰੇ ਜਿਨਸੀ ਪਾਪ ਕਰਦੇ
ਹਨ। 10ਯਰੂਸ਼ਲਮ ਵਿੱਚ ਲੋਕ ਆਪਣੇ ਪਿਤਾ ਦੀ ਪਤਨੀ ਨਾਲ
ਵੀ ਬਦਕਾਰੀ ਕਰਦੇ ਹਨ। ਯਰੂਸ਼ਲਮ ਵਿੱਚ ਆਦਮੀ ਔਰਤਾਂ
ਨਾਲ ਬਲਾਤਕਾਰ ਕਰਦੇ ਹਨ – ਉਨ੍ਹਾਂ ਦੇ ਮਾਹਵਾਰੀ ਦੇ ਦਿਨਾਂ
ਵਿੱਚ ਵੀ। 11ਕੋਈ ਇੱਕ ਬੰਦਾ ਆਪਣੇ ਹੀ ਗਵਾਂਢੀ ਦੀ ਪਤਨੀ
ਨਾਲ ਅਜਿਹਾ ਭਿਆਨਕ ਪਾਪ ਕਰਦਾ ਹੈ। ਕੋਈ ਦੂਸਰਾ ਬੰਦਾ
ਆਪਣੀ ਹੀ ਨੂੰਹ ਨਾਲ ਬਦਕਾਰੀ ਕਰਦਾ ਹੈ ਅਤੇ ਉਸਨੂੰ ਨਾਪਾਕ
ਬਣਾ ਦਿੰਦਾ ਹੈ। ਅਤੇ ਕੋਈ ਹੋਰ ਬੰਦਾ ਆਪਣੇ ਪਿਤਾ ਦੀ ਧੀ
ਨਾਲ – ਆਪਣੀ ਹੀ ਭੈਣ ਨਾਲ – ਬਲਾਤਕਾਰ ਕਰਦਾ ਹੈ।

12‘ਯਰੂਸ਼ਲਮ ਵਿੱਚ, ਤੁਸੀਂ ਲੋਕ ਲੋਕਾਂ ਨੂੰ ਮਾਰਨ ਲਈ ਪੈਸਾ
ਲੈਂਦੇ ਹੋ। ਤੁਸੀਂ ਲੋਕ ਪੈਸਾ ਉਧਾਰ ਦਿੰਦੇ ਹੋ ਅਤੇ ਉਨ੍ਹਾਂ ਕਰਜ਼ਿਆਂ
ਉੱਤੇ ਸੂਦ ਵਸੂਲ ਕਰਦੇ ਹੋ। ਤੁਸੀਂ ਲੋਕ ਥੋੜੇ ਜਿੰਨੇ ਪੈਸੇ ਲਈ
ਆਪਣੇ ਗੁਵਾਂਢੀਆਂ ਨੂੰ ਧੋਖਾ ਦਿੰਦੇ ਹੋ। ਅਤੇ ਤੁਸੀਂ ਲੋਕਾਂ ਨੇ ਮੈਨੂੰ
ਭੁਲਾ ਦਿੱਤਾ ਹੈ।’ ਯਹੋਵਾਹ ਮੇਰਾ ਪ੍ਰਭੂ ਨੇ ਇਹ ਗੱਲਾਂ ਆਖੀਆਂ।

13‘ਪਰਮੇਸ਼ੁਰ ਨੇ ਆਖਿਆ, ‘ਹੁਣ ਦੇਖ! ਅਵੱਸ਼ ਹੀ ਮੈਂ ਆਪਣਾ
ਹੱਥ ਹੇਠਾਂ ਮਾਰਾਂਗਾ ਅਤੇ ਤੁਹਾਨੂੰ ਰੋਕ ਦੇਵਾਂਗਾ! ਮੈਂ ਤੁਹਾਨੂੰ ਲੋਕਾਂ
ਨੂੰ ਧੋਖਾ ਦੇਣ ਲਈ ਅਤੇ ਮਾਰਨ ਲਈ ਸਜ਼ਾ ਦੇਵਾਂਗਾ। 14ਕੀ
ਤੁਸੀਂ ਉਦੋਂ ਬਹਾਦਰ ਬਣੋਂਗੇ? ਕੀ ਤੁਸੀਂ ਉਦੋਂ ਮਜ਼ਬੂਤ ਬਣੋਂਗੇ
ਜਿਸ ਵੇਲੇ ਮੈਂ ਤੁਹਾਨੂੰ ਸਜ਼ਾ ਦੇਣ ਲਈ ਆਵਾਂਗਾ! ਨਹੀਂ! ਮੈਂ
ਯਹੋਵਾਹ ਹਾਂ। ਮੈਂ ਬੋਲ ਦਿੱਤਾ ਹੈ। ਅਤੇ ਮੈਂ ਉਹੋ ਗੱਲਾਂ ਕਰਾਂਗਾ
ਜੋ ਮੈਂ ਆਖੀਆਂ ਸੀ! 15ਮੈਂ ਤੁਹਾਨੂੰ ਕੌਮਾਂ ਦਰਮਿਆਨ ਖਿੰਡਾ
ਦੇਵਾਂਗਾ। ਮੈਂ ਤੁਹਾਨੂੰ ਬਹੁਤ ਸਾਰੇ ਦੇਸਾਂ ਵਿੱਚ ਜਾਣ ਲਈ ਮਜ਼ਬੂਰ
ਕਰ ਦਿਆਂਗਾ। ਮੈਂ ਇਸ ਸ਼ਹਿਰ ਦੀਆਂ ਅਸ਼ੁਧਤਾਵਾਂ ਨੂੰ ਪੂਰੀ
ਤਰ੍ਹਾਂ ਬਰਬਾਦ ਕਰ ਦਿਆਂਗਾ। 16ਪਰ ਯਰੂਸ਼ਲਮ, ਤੂੰ ਅਪਵਿੱਤਰ
ਹੋ ਜਾਵੇਂਗਾ। ਅਤੇ ਹੋਰ ਕੌਮਾਂ ਇਨ੍ਹਾਂ ਗੱਲਾਂ ਨੂੰ ਵਾਪਰਦਿਆਂ
ਦੇਖਣਗੀਆਂ। ਫ਼ੇਰ ਤੁਹਾਨੂੰ ਪਤਾ ਲੱਗੇਗਾ ਕਿ ਮੈਂ ਯਹੋਵਾਹ ਹਾਂ।’”

## ਇਸਰਾਏਲ ਨਿਰਾਰਥਕ ਕੂੜੇ ਵਰਗਾ ਹੈ

17ਯਹੋਵਾਹ ਦਾ ਸ਼ਬਦ ਮੈਨੂੰ ਮਿਲਿਆ। ਉਸਨੇ ਆਖਿਆ,
18“ਆਦਮੀ ਦੇ ਪੁੱਤਰ, ਚਾਂਦੀ ਦੇ ਮੁਕਾਬਲੇ ਤੇ ਕਾਂਸੀ, ਲੋਹਾ,
ਸਿੱਕਾ ਅਤੇ ਟੀਨ ਨਿਕੰਮੇ ਹਨ। ਕਾਰੀਗਰ ਚਾਂਦੀ ਨੂੰ ਸ਼ੁੱਧ ਕਰਨ
ਲਈ ਉਸਨੂੰ ਅੱਗ ਵਿੱਚ ਸੁੱਟ ਦਿੰਦੇ ਹਨ। ਚਾਂਦੀ ਪਿਘਲ ਜਾਂਦੀ
ਹੈ ਅਤੇ ਕਾਰੀਗਰ ਉਸਨੂੰ ਕੂੜੇ ਤੋਂ ਵੱਖ ਕਰ ਲੈਂਦੇ ਹਨ। ਇਸਰਾਏਲ
ਦੀ ਕੌਮ ਉਸ ਨਿਕੰਮੇ ਕੂੜੇ ਵਰਗੀ ਬਣ ਗਈ ਹੈ। 19ਇਸ ਲਈ
ਯਹੋਵਾਹ ਮੇਰਾ ਪ੍ਰਭੂ ਇਹ ਗੱਲਾਂ ਆਖਦਾ ਹੈ, ‘ਤੁਸੀਂ ਸਾਰੇ ਲੋਕ
ਨਿਕੰਮੇ ਕੂੜੇ ਵਰਗੇ ਬਣ ਗਏ ਹੋ। ਇਸ ਲਈ ਮੈਂ ਤੁਹਾਨੂੰ ਯਰੂਸ਼ਲਮ
ਵਿੱਚ ਇਕੱਠਿਆਂ ਕਰਾਂਗਾ। 20ਕਾਰੀਗਰ ਚਾਂਦੀ, ਕਾਂਸੀ, ਲੋਹੇ,
ਸਿੱਕੇ ਅਤੇ ਟੀਨ ਨੂੰ ਅੱਗ ਵਿੱਚ ਸੁੱਟਦੇ ਹਨ। ਉਹ ਅੱਗ ਨੂੰ ਹੋਰ
ਤੇਜ਼ ਕਰਨ ਲਈ ਫ਼ੂਕਾਂ ਮਾਰਦੇ ਹਨ। ਫ਼ੇਰ ਧਾਤਾਂ ਪਿਘਲਣ
ਲਗਦੀਆਂ ਹਨ। ਇਸੇ ਤਰ੍ਹਾਂ ਹੀ, ਮੈਂ ਤੁਹਾਨੂੰ ਆਪਣੀ ਅੱਗ ਵਿੱਚ
ਸੁੱਟਾਂਗਾ ਅਤੇ ਪਿਘਲਾ ਦੇਵਾਂਗਾ। ਉਹ ਅੱਗ ਮੇਰਾ ਭਖਦਾ ਕਹਿਰ
ਹੈ। 21ਮੈਂ ਤੁਹਾਨੂੰ ਉਸ ਅੱਗ ਵਿੱਚ ਸੁੱਟਾਂਗਾ। ਮੈਂ ਆਪਣੇ ਕਹਿਰ
ਦੀ ਅੱਗ ਨੂੰ ਫ਼ੂਕਾਂ ਮਾਰਾਂਗਾ। ਅਤੇ ਤੁਸੀਂ ਪਿਘਲਣ ਲੱਗ ਪਵੋਂਗੇ।
22ਚਾਂਦੀ ਅੱਗ ਵਿੱਚ ਪਿਘਲ ਜਾਂਦੀ ਹੈ (ਅਤੇ ਕਾਰੀਗਰ ਚਾਂਦੀ
ਨੂੰ ਨਿਤਾਰ ਲੈਂਦੇ ਹਨ ਅਤੇ ਉਸਨੂੰ ਬਚਾ ਲੈਂਦੇ ਨੇ।) ਓਸੇ ਤਰ੍ਹਾਂ
ਤੁਸੀਂ ਸ਼ਹਿਰ ਵਿੱਚ ਪਿਘਲ ਜਾਵੋਂਗੇ। ਫ਼ੇਰ ਤੁਹਾਨੂੰ ਪਤਾ ਲੱਗੇਗਾ
ਕਿ ਮੈਂ ਯਹੋਵਾਹ ਹਾਂ। ਅਤੇ ਤੁਸੀਂ ਜਾਣ ਜਾਵੋਂਗੇ ਕਿ ਮੈਂ ਆਪਣਾ
ਕਹਿਰ ਤੁਹਾਡੇ ਵਿਰੁੱਧ ਢਾਲ ਦਿੱਤਾ ਹੈ।’”

## ਹਿਜ਼ਕੀਏਲ ਦਾ ਯਰੂਸ਼ਲਮ ਦੇ ਵਿਰੁੱਧ ਬੋਲਣਾ

23ਯਹੋਵਾਹ ਦਾ ਸ਼ਬਦ ਮੈਨੂੰ ਮਿਲਿਆ। ਉਸ ਨੇ ਆਖਿਆ,
24“ਆਦਮੀ ਦੇ ਪੁੱਤਰ, ਇਸਰਾਏਲ ਨਾਲ ਗੱਲ ਕਰ। ਉਸਨੂੰ
ਆਖ ਕਿ ਉਹ ਪਵਿੱਤਰ ਨਹੀਂ ਹੈ। ਮੈਂ ਉਸ ਦੇਸ ਨਾਲ ਨਾਰਾਜ਼
ਹਾਂ, ਇਸੇ ਲਈ ਉਸ ਦੇਸ ਵਿੱਚ ਬਾਰਿਸ਼ ਨਹੀਂ ਹੋਈ। 25ਯਰੂਸ਼ਲਮ
ਦੇ ਨਬੀ ਮੰਦੀਆਂ ਯੋਜਨਾਵਾਂ ਬਣਾ ਰਹੇ ਹਨ। ਉਹ ਸ਼ੇਰ ਵਾਂਗ
ਹਨ – ਜਿਹੜਾ ਆਪਣੇ ਸ਼ਿਕਾਰ ਕੀਤੇ ਜਾਨਵਰ ਨੂੰ ਖਾਣ ਲੱਗਿਆਂ
ਦਹਾੜਦਾ ਹੈ। ਉਨ੍ਹਾਂ ਨਬੀਆਂ ਨੇ ਬਹੁਤ ਜ਼ਿੰਦਗੀਆਂ ਤਬਾਹ ਕਰ
ਦਿੱਤੀਆਂ ਹਨ। ਉਨ੍ਹਾਂ ਨੇ ਬਹੁਤ ਸਾਰੀਆਂ ਕੀਮਤੀ ਚੀਜ਼ਾਂ ਖੋਹ
ਲਈਆਂ ਹਨ। ਉਨ੍ਹਾਂ ਕਾਰਣ ਯਰੂਸ਼ਲਮ ਦੀਆਂ ਬਹੁਤ ਸਾਰੀਆਂ
ਔਰਤਾਂ ਵਿਧਵਾ ਹੋ ਗਈਆਂ ਹਨ।

26“ਜਾਜਕ ਨੇ ਸੱਚਮੁੱਚ ਮੇਰੀਆਂ ਬਿਵਸਥਾ ਨੂੰ ਨੁਕਸਾਨ
ਪੁਚਾਇਆ ਹੈ। ਉਹ ਮੇਰੀਆਂ ਪਵਿੱਤਰ ਚੀਜ਼ਾਂ ਨਾਲ ਠੀਕ ਤਰ੍ਹਾਂ
ਵਿਹਾਰ ਨਹੀਂ ਕਰਦੇ – ਉਹ ਇਹ ਨਹੀਂ ਦਰਸਾਂਉਦੇ ਕਿ ਇਹ
ਮਹੱਤਵਪੂਰਣ ਹਨ। ਉਹ ਪਵਿੱਤਰ ਚੀਜ਼ਾਂ ਨਾਲ ਇਸ ਤਰ੍ਹਾਂ ਦਾ
ਵਿਹਾਰ ਕਰਦੇ ਹਨ ਜਿਵੇਂ ਉਹ ਪਵਿੱਤਰ ਨਾ ਹੋਣ। ਉਹ ਪਾਕ
ਚੀਜ਼ਾਂ ਨਾਲ ਨਾਪਾਕ ਚੀਜ਼ਾਂ ਵਰਗਾ ਵਿਹਾਰ ਕਰਦੇ ਹਨ। ਉਹ
ਲੋਕਾਂ ਨੂੰ ਇਨ੍ਹਾਂ ਗੱਲਾਂ ਬਾਰੇ ਸਿੱਖਿਆ ਨਹੀਂ ਦਿੰਦੇ। ਉਹ ਮੇਰੇ
ਆਰਾਮ ਕਰਨ ਦੇ ਖਾਸ ਦਿਨਾਂ ਨੂੰ ਆਦਰ ਦੇਣ ਤੋਂ ਇਨਕਾਰੀ
ਹਨ। ਉਹ ਮੇਰੇ ਨਾਲ ਇਸ ਤਰ੍ਹਾਂ ਦਾ ਵਿਹਾਰ ਕਰਦੇ ਨੇ ਜਿਵੇਂ
ਮੈਂ ਮਹੱਤਵਪੂਰਣ ਨਹੀਂ ਹਾਂ।

27“ਯਰੂਸ਼ਲਮ ਦੇ ਆਗੂ ਉਸ ਬਘਿਆੜ ਵਰਗੇ ਹਨ ਜਿਹੜਾ
ਆਪਣੇ ਸ਼ਿਕਾਰ ਕੀਤੇ ਜਾਨਵਰ ਨੂੰ ਖਾ ਰਿਹਾ ਹੋਵੇ। ਉਹ ਆਗੂ
ਸਿਰਫ਼ ਅਮੀਰ ਹੋਣ ਲਈ ਲੋਕਾਂ ਉੱਤੇ ਹਮਲਾ ਕਰਦੇ ਅਤੇ ਮਾਰਦੇ
ਹਨ।

28“ਨਬੀ ਲੋਕਾਂ ਨੂੰ ਚੇਤਾਵਨੀ ਨਹੀਂ ਦਿੰਦੇ–ਉਹ ਸੱਚ ਉੱਤੇ
ਪਰਦਾ ਪਾਉਂਦੇ ਹਨ। ਉਹ ਉਨ੍ਹਾਂ ਕਾਰੀਗਰਾਂ ਵਰਗੇ ਹਨ ਜਿਹੜੇ
ਸੱਚਮੁੱਚ ਦੀਵਾਰ ਨੂੰ ਠੀਕ ਨਹੀਂ ਕਰਦੇ। – ਉਹ ਸਿਰਫ਼ ਸੁਰਾਖਾਂ
ਉੱਤੇ ਪਲਸਤਰ ਫ਼ੇਰਦੇ ਹਨ। ਉਹ ਸਿਰਫ਼ ਝੂਠ ਹੀ ਦੇਖਦੇ ਹਨ।
ਉਹ ਆਪਣਾ ਜਾਦੂ ਕਰਕੇ ਭਵਿੱਖ ਦਾ ਹਾਲ ਜਾਨਣ ਦੀ ਕੋਸ਼ਿਸ਼
ਕਰਦੇ ਹਨ ਪਰ ਉਹ ਸਿਰਫ਼ ਝੂਠ ਬੋਲਦੇ ਹਨ। ਉਹ ਆਖਦੇ
ਹਨ, ‘ਯਹੋਵਾਹ ਮੇਰੇ ਪ੍ਰਭੂ ਨੇ ਇਹ ਗੱਲਾਂ ਆਖੀਆਂ।’ ਪਰ ਉਹ

ਸਿਰਫ਼ ਝੂਠ ਬੋਲ ਰਹੇ ਹਨ – ਯਹੋਵਾਹ ਨੇ ਉਨ੍ਹਾਂ ਨਾਲ ਗੱਲ
ਨਹੀਂ ਕੀਤੀ!

29“ਆਮ ਆਦਮੀ ਇੱਕ ਦੂਸਰੇ ਦਾ ਲਾਭ ਉਠਾਂਦੇ ਹਨ। ਉਹ
ਇੱਕ ਦੂਜੇ ਨੂੰ ਧੋਖਾ ਦਿੰਦੇ ਹਨ ਅਤੇ ਚੋਰੀ ਕਰਦੇ ਹਨ। ਉਹ
ਗਰੀਬ ਬੇਸਹਾਰਾ ਮੰਗਤਿਆਂ ਦਾ ਲਾਭ ਉਠਾਂਦੇ ਹੋਏ ਅਮੀਰ ਹੁੰਦੇ
ਹਨ। ਅਤੇ ਉਹ ਸੱਚਮੁੱਚ ਵਿਦੇਸ਼ੀ ਨਿਵਾਸੀਆਂ ਨੂੰ ਧੋਖਾ ਦਿੰਦੇ
ਹਨ – ਉਹ ਬਿਲਕੁਲ ਵੀ ਉਨ੍ਹਾਂ ਨਾਲ ਨਿਆਂਈ ਹਨ!

30“ਮੈਂ ਲੋਕਾਂ ਨੂੰ ਉਨ੍ਹਾਂ ਦਾ ਬਚਾਉ ਕਰਨ ਲਈ ਉਨ੍ਹਾਂ ਦੀਆਂ
ਜ਼ਿੰਦਗੀਆਂ ਬਦਲਣ ਲਈ ਆਖਿਆ ਸੀ। ਮੈਂ ਲੋਕਾਂ ਨੂੰ ਦੀਵਾਰਾਂ
ਦੀ ਮੁਰੰਮਤ ਕਰਨ ਲਈ ਆਖਿਆ ਸੀ। ਮੈਂ ਉਨ੍ਹਾਂ ਨੂੰ ਕੰਧਾਂ ਦੇ
ਉਨ੍ਹਾਂ ਸੁਰਾਖਾਂ ਕੋਲ ਖੜ੍ਹੇ ਹੋਣ ਲਈ ਆਖਿਆ ਸੀ ਅਤੇ ਆਪਣੇ
ਸ਼ਹਿਰ ਲਈ ਲੜਨ ਅਤੇ ਰੱਖਿਆ ਕਰਨ ਲਈ ਆਖਿਆ ਸੀ।
ਪਰ ਕੋਈ ਬੰਦਾ ਸਹਾਇਤਾ ਲਈ ਨਹੀਂ ਬਹੁੜਿਆ! 31ਇਸ ਲਈ
ਮੈਂ ਉਨ੍ਹਾਂ ਉੱਤੇ ਆਪਣਾ ਕਹਿਰ ਦਰਸਾਵਾਂਗਾ – ਮੈਂ ਉਨ੍ਹਾਂ ਨੂੰ
ਪੂਰੀ ਤਰ੍ਹਾਂ ਤਬਾਹ ਕਰ ਦਿਆਂਗਾ! ਮੈਂ ਉਨ੍ਹਾਂ ਨੂੰ ਉਨ੍ਹਾਂ ਦੇ ਮੰਦੇ
ਕਾਰਿਆਂ ਦੀ ਸਜ਼ਾ ਦਿਆਂਗਾ। ਇਹ ਸਾਰਾ ਉਨ੍ਹਾਂ ਦਾ ਕਸੂਰ ਹੈ!”
ਯਹੋਵਾਹ ਮੇਰੇ ਪ੍ਰਭੂ ਨੇ ਇਹ ਗੱਲਾਂ ਆਖੀਆਂ।

23 ਯਹੋਵਾਹ ਦਾ ਸ਼ਬਦ ਮੈਨੂੰ ਮਿਲਿਆ। ਉਸਨੇ ਆਖਿਆ,
2“ਆਦਮੀ ਦੇ ਪੁੱਤਰ, ਸਮਾਰੀਆਂ ਅਤੇ ਯਰੂਸ਼ਲਮ
ਬਾਰੇ ਇਹ ਕਹਾਣੀ ਸੁਣ। ਦੋ ਭੈਣਾਂ ਸਨ। ਉਹ ਇੱਕੋ ਮਾਂ ਦੀਆਂ
ਧੀਆਂ ਸਨ। 3ਜਦੋਂ ਉਹ ਹਾਲੀ ਜਵਾਨ ਸਨ ਉਹ ਮਿਸਰ ਵਿੱਚ
ਵੇਸਵਾਵਾਂ ਬਣ ਗਈਆਂ। ਮਿਸਰ ਵਿੱਚ, ਪਹਿਲਾਂ ਉਨ੍ਹਾਂ ਨੇ ਪਿਆਰ
ਕੀਤਾ ਅਤੇ ਆਦਮੀਆਂ ਨੂੰ ਆਪਣੇ ਨਿਪਲ ਛੂਹਣ ਦਿੱਤੇ ਅਤੇ
ਆਪਣੀਆਂ ਜਵਾਨ ਛਾਤੀਆਂ ਨੂੰ ਹੱਥ ਪਾਉਣ ਦਿੱਤਾ। 4ਵੱਡੀ ਧੀ
ਦਾ ਨਾਂ ਸੀ ਆਹਾਲਾਹ। ਅਤੇ ਉਸਦੀ ਭੈਣ ਦਾ ਨਾਂ ਵੀ
ਆਹਾਲੀਬਾਹ। ਉਹ ਭੈਣਾਂ ਮੇਰੀਆਂ ਪਤਨੀਆਂ ਬਣ ਗਈਆਂ।
ਅਤੇ ਸਾਡੇ ਬੱਚੇ ਹੋਏ। ਆਹਾਲਾਹ ਅਸਲ ਵਿੱਚ ਸਮਰਿਯਾ ਹੈ।
ਅਤੇ ਆਹਾਲੀਬਾਹ ਅਸਲ ਵਿੱਚ ਯਰੂਸ਼ਲਮ ਹੈ।

5“ਫ਼ੇਰ ਆਹਾਲਾਹ ਨੇ ਮੇਰੇ ਨਾਲ ਬੇਵਫ਼ਾਈ ਕੀਤੀ – ਉਹ
ਵੇਸਵਾ ਵਾਂਗ ਰਹਿਣ ਲੱਗੀ। ਉਹ ਆਪਣੇ ਪ੍ਰੇਮੀਆਂ ਨੂੰ ਚਾਹੁਣ
ਲੱਗੀ। ਉਸਨੇ ਅਸ਼ੂਰੀਆਂ ਦੇ ਸਿਪਾਹੀਆਂ ਨੂੰ 6ਉਨ੍ਹਾਂ ਦੀਆਂ
ਨੀਲੀਆਂ ਵਰਦੀਆਂ ਵਿੱਚ ਦੇਖਿਆ। ਉਹ ਸੋਹਣੇ ਗੱਭਰੂ ਜਵਾਨ
ਅਤੇ ਘੋੜ-ਸਵਾਰ ਸਨ। ਉਹ ਆਗੂ ਅਤੇ ਅਫ਼ਸਰ ਸਨ।
7ਆਹਾਲਾਹ ਨੇ ਆਪਣੇ ਆਪ ਨੂੰ ਉਨ੍ਹਾਂ ਸਾਰਿਆਂ ਆਦਮੀਆਂ ਨੂੰ
ਸੌਂਪ ਦਿੱਤਾ। ਉਹ ਸਾਰੇ ਹੀ ਅੱਸ਼ੂਰੀਆਂ ਦੀ ਫ਼ੌਜ ਦੇ ਚੁਣੇ ਹੋਏ
ਸਿਪਾਹੀ ਸਨ ਅਤੇ ਉਸਨੂੰ ਉਹ ਸਾਰੇ ਚਾਹੀਦੇ ਸਨ। ਉਹ ਉਨ੍ਹਾਂ
ਦੇ ਬੁੱਤਾਂ ਨਾਲ ਨਾਪਾਕ ਹੋ ਗਈ। 8ਇਸਤੋਂ ਇਲਾਵਾ, ਉਸਨੇ
ਕਦੇ ਵੀ ਮਿਸਰ ਨਾਲ ਆਪਣੀ ਆਸ਼ਕੀ ਨਹੀਂ ਛੱਡੀ। ਮਿਸਰ ਦਾ
ਉਸ ਨਾਲ ਪਿਆਰ ਦਾ ਮਾਮਲਾ ਸੀ ਜਦੋਂ ਉਹ ਜਵਾਨ ਕੁੜੀ
ਸੀ। ਮਿਸਰ ਉਸਦੀਆਂ ਜਵਾਨ ਛਾਤੀਆਂ ਨੂੰ ਛੂਹਣ ਵਾਲਾ ਪਹਿਲਾ
ਪ੍ਰੇਮੀ ਸੀ। ਮਿਸਰ ਨੇ ਆਪਣਾ ਝੂਠਾ ਪਿਆਰ ਉਸ ਉੱਤੇ ਡੋਲ੍ਹ
ਦਿੱਤਾ। 9ਇਸ ਲਈ ਮੈਂ ਉਸਦੇ ਪ੍ਰੇਮੀਆਂ ਨੂੰ ਉਸਨੂੰ ਹਾਸਿਲ ਕਰ
ਦਿੱਤਾ। ਉਹ ਅੱਸ਼ੂਰੀਆਂ ਨੂੰ ਚਾਹੁੰਦੀ ਸੀ, ਇਸ ਲਈ ਮੈਂ ਉਸਨੂੰ
ਉਨ੍ਹਾਂ ਦੇ ਹਵਾਲੇ ਕਰ ਦਿੱਤਾ! 10ਉਨ੍ਹਾਂ ਨੇ ਉਸ ਨਾਲ ਬਲਾਤਕਾਰ
ਕੀਤਾ। ਉਨ੍ਹਾਂ ਨੇ ਉਸਦੇ ਬੱਚੇ ਖੋਹ ਲਏ। ਅਤੇ ਉਨ੍ਹਾਂ ਨੇ ਆਪਣੀ
ਤਲਵਾਰ ਵਰਤੀ ਅਤੇ ਉਸਨੂੰ ਕਤਲ ਕਰ ਦਿੱਤਾ। ਉਨ੍ਹਾਂ ਨੇ
ਉਸਨੂੰ ਸਜ਼ਾ ਦਿੱਤੀ। ਅਤੇ ਔਰਤਾਂ ਹਾਲੇ ਵੀ ਉਸ ਬਾਰੇ ਗੱਲਾਂ
ਕਰਦੀਆਂ ਹਨ।

11“ਉਸਦੀ ਛੋਟੀ ਭੈਣ, ਆਹਾਲੀਬਾਹ ਨੇ ਇਹ ਸਾਰੀਆਂ ਗੱਲਾਂ
ਵਾਪਰਦੀਆਂ ਦੇਖੀਆਂ। ਪਰ ਆਹਾਲੀਬਾਹ ਨੇ ਆਪਣੀ ਭੈਣ
ਨਾਲੋਂ ਵੀ ਵਧੇਰੇ ਪਾਪ ਕੀਤੇ! ਉਹ ਆਹਾਲਾਹ ਨਾਲੋਂ ਵੀ ਵਧੇਰੇ
ਬੇਵਫ਼ਾ ਸੀ। 12ਉਸਨੂੰ ਅੱਸ਼ੂਰੀਆਂ ਦੇ ਆਗੂ ਅਤੇ ਅਫ਼ਸਰ ਚਾਹੀਦੇ
ਸਨ। ਉਸਨੂੰ ਉਹ ਨੀਲੀ ਵਰਦੀ ਵਾਲੇ ਘੋੜ-ਸਵਾਰ ਸਿਪਾਹੀ
ਚਾਹੀਦੇ ਸਨ। ਉਹ ਸਾਰੇ ਹੀ ਸੋਹਣੇ ਗੱਭਰੂ ਜਵਾਨ ਸਨ। 13ਮੈਂ
ਦੇਖਿਆ ਕਿ ਦੋਵੇ ਔਰਤਾਂ ਆਪਣੀਆਂ ਜ਼ਿੰਦਗੀਆਂ ਨੂੰ ਇੱਕੋ
ਜਿਹੀਆਂ ਗਲਤੀਆਂ ਨਾਲ ਬਰਬਾਦ ਕਰਨ ਜਾ ਰਹੀਆਂ ਸਨ।

14“ਆਹਾਲੀਬਾਹ ਮੇਰੇ ਨਾਲ ਬੇਵਫ਼ਾਈ ਕਰਦੀ ਰਹੀ। ਬਾਬਲ
ਵਿੱਚ ਉਸਨੇ ਕੰਧਾਂ ਉੱਤੇ ਉਕਰੀਆਂ ਆਦਮੀਆਂ ਦੀਆਂ ਤਸਵੀਰਾਂ
ਦੇਖੀਆਂ। ਉਹ ਤਸਵੀਰਾਂ ਆਪਣੀਆਂ ਲਾਲ ਵਰਦੀਆਂ ਪਾਈ
ਹੋਏ ਚਾਲਦੀ ਆਦਮੀਆਂ ਦੀਆਂ ਸਨ। 15ਉਨ੍ਹਾਂ ਨੇ ਆਪਣੀਆਂ
ਕਮਰਾਂ ਦੁਆਲੇ ਪੇਟੀਆਂ ਬੱਧੀਆਂ ਹੋਈਆਂ ਸਨ ਅਤੇ ਆਪਣੇ
ਸਿਰਾਂ ਉੱਤੇ ਲੰਮੀਆਂ ਪਗੜੀਆਂ ਪਹਿਨੀਆਂ ਹੋਈਆਂ ਸਨ। ਉਹ
ਸਾਰੇ ਆਦਮੀ ਰਥਵਾਨ ਅਫ਼ਸਰਾਂ ਵਰਗੇ ਨਜ਼ਰ ਆਉਂਦੇ ਸਨ।
ਉਹ ਸਾਰੇ ਹੀ ਬਾਬਲ ਦੇ ਵਸਨੀਕਾਂ ਵਰਗੇ ਜਾਪਦੇ ਸਨ। 16ਜਿਉਂ
ਹੀ ਆਹਾਲੀਬਾਹ ਨੇ ਉਨ੍ਹਾਂ ਨੂੰ ਵੇਖਿਆ, ਉਸਨੂੰ ਉਹ ਚਾਹੀਦੇ
ਸਨ, ਅਤੇ ਚਾਲਡੀਨਾਂ ਕੋਲ ਹਲਕਾਰੇ ਭੇਜੇ। 17ਇਸ ਲਈ ਬਾਬਲ
ਦੇ ਉਹ ਆਦਮੀ ਉਸਦੀ ਸੇਜ਼ ਉੱਤੇ ਉਸ ਨਾਲ ਸੰਭੋਗ ਕਰਨ
ਲਈ ਆਏ। ਉਸਨੂੰ ਨੇ ਉਸਨੂੰ ਵਰਤਿਆ ਅਤੇ ਉਸਨੂੰ ਇੰਨਾ
ਨਾਪਾਕ ਬਣਾ ਦਿੱਤਾ ਕਿ ਉਹ ਉਨ੍ਹਾਂ ਤੋਂ ਸਖਤ ਨਫ਼ਰਤ ਕਰਨ
ਲੱਗ ਪਈ!

18“ਆਹਾਲੀਬਾਹ ਨੇ ਹਰ ਕਿਸੇ ਨੂੰ ਦਰਸਾ ਦਿੱਤਾ ਕਿ ਉਹ
ਬੇਵਫ਼ਾ ਸੀ। ਇਸ ਲਈ ਉਸਨੇ ਇੰਨੇ ਸਾਰੇ ਬੰਦਿਆਂ ਨੂੰ ਆਪਣਾ
ਨਗਨ ਸ਼ਰੀਰ ਵੇਖਣ ਦਿੱਤਾ, ਕਿ ਮੈਨੂੰ ਉਸ ਨਾਲ ਸਖਤ ਨਫ਼ਰਤ
ਹੋ ਗਈ – ਓਸੇ ਤਰ੍ਹਾਂ ਜਿਵੇਂ ਮੈਨੂੰ ਉਸਦੀ ਭੈਣ ਨਾਲ ਸਖਤ
ਨਫ਼ਰਤ ਕੀਤੀ ਸੀ। 19ਬਾਰ-ਬਾਰ ਆਹਾਲੀਬਾਹ ਨੇ ਮੇਰੇ ਨਾਲ
ਬੇਵਫ਼ਾਈ ਕੀਤੀ। ਅਤੇ ਫ਼ੇਰ ਉਸਨੂੰ ਉਹ ਆਸ਼ਕੀ ਚੇਤੇ ਆਈ
ਜਿਹੜੀ ਉਸਨੇ ਮਿਸਰ ਵਿੱਚ ਆਪਣੀ ਜਵਾਨੀ ਵੇਲੇ ਕੀਤੀ ਸੀ।
20ਉਸ ਨੂੰ ਆਪਣਾ ਪ੍ਰੇਮੀ ਯਾਦ ਆਇਆ ਜਿਸਦਾ ਲਿੰਗ ਖੋਤੇ
ਵਰਗਾ ਅਤੇ ਘੋੜੇ ਵਾਂਗ ਵੀਰਜ ਦਾ ਹੜ੍ਹ ਸੀ।

21“ਆਹਾਲੀਬਾਹ, ਤੂੰ ਉਨ੍ਹਾਂ ਦਿਨਾਂ ਲਈ ਤਰਸ ਗਈ ਜਦੋਂ
ਤੂੰ ਸੀ; ਜਦੋਂ ਤੇਰੇ ਪ੍ਰੇਮੀ ਨੇ ਤੇਰੇ ਨਿਪਲ ਛੂਹੇ ਅਤੇ ਤੇਰੀਆਂ
ਛਾਤੀਆਂ ਫ਼ੜੀਆਂ ਸਨ। 22ਇਸ ਲਈ ਆਹਾਲੀਬਾਹ, ਯਹੋਵਾਹ
ਮੇਰਾ ਪ੍ਰਭੂ ਇਹ ਗੱਲਾਂ ਆਖਦਾ ਹੈ, ‘ਤੈਨੂੰ ਆਪਣੇ ਪ੍ਰੇਮੀਆਂ ਨਾਲ
ਸਖਤ ਨਫ਼ਰਤ ਹੋ ਗਈ। ਪਰ ਮੈਂ ਤੇਰੇ ਪ੍ਰੇਮੀਆਂ ਨੂੰ ਇੱਥੇ
ਲਿਆਵਾਂਗਾ। ਉਹ ਤੈਨੂੰ ਘੇਰ ਲੈਣਗੇ। 23ਮੈਂ ਉਨ੍ਹਾਂ ਸਾਰੇ
ਆਦਮੀਆਂ ਨੂੰ ਬਾਬਲ ਤੋਂ ਲਿਆਵਾਂਗਾ। ਖਾਸ ਤੌਰ ਤੇ ਕਸਦੀਆਂ
ਨੂੰ। ਮੈਂ ਫਿਕੋਦ, ਸ਼ੋਆ ਅਤੇ ਕੋਅ ਦੇ ਆਦਮੀਆਂ ਨੂੰ ਲਿਆਵਾਂਗਾ।

ਅਤੇ ਮੈਂ ਅਸ਼ੂਰੀਆਂ ਦੇ ਉਨ੍ਹਾਂ ਸਾਰੇ ਆਦਮੀਆਂ ਨੂੰ ਲਿਆਵਾਂਗਾ।
ਮੈਂ ਉਨ੍ਹਾਂ ਸਾਰੇ ਆਗੂਆਂ ਅਤੇ ਅਫ਼ਸਰਾਂ ਨੂੰ ਲਿਆਵਾਂਗਾ। ਉਹ
ਸਾਰੇ ਹੀ ਸੋਹਣੇ ਗੱਭਰੂ ਜਵਾਨ, ਰਥਵਾਨ ਅਫ਼ਸਰ ਅਤੇ ਉੱਚ
ਪਦ ਤੇ ਆਪਣੇ ਘੋੜਿਆਂ ਤੇ ਸਵਾਰੀ ਕਰਦੇ ਹੋਏ ਘੋੜਸਵਾਰ
ਸਨ। 24ਉਨ੍ਹਾਂ ਆਦਮੀਆਂ ਦੀ ਭੀੜ ਤੇਰੇ ਕੋਲ ਆਵੇਗੀ। ਉਹ
ਆਪਣੇ ਘੋੜਿਆਂ ਅਤੇ ਰਥਾਂ ਉੱਤੇ ਸਵਾਰ ਹੋਕੇ ਆਉਣਗੇ। ਉਹ
ਬਹੁਤ-ਬਹੁਤ ਸਾਰੇ ਆਦਮੀ ਹੋਣਗੇ। ਉਨ੍ਹਾਂ ਕੋਲ ਆਪਣੇ ਨੇਜ਼ੇ,
ਢਾਲਾਂ ਅਤੇ ਟੋਪ ਹੋਣਗੇ। ਉਹ ਸਾਰੇ ਤੇਰੇ ਦੁਆਲੇ ਇਕੱਠੇ ਹੋ
ਜਾਣਗੇ। ਮੈਂ ਉਨ੍ਹਾਂ ਨੂੰ ਓਹੋ ਕੁਝ ਦੱਸਾਂਗਾ ਜੋ ਤੂੰ ਮੇਰੇ ਨਾਲ ਕੀਤਾ
ਹੈ ਅਤੇ ਉਹ ਆਪਣੇ ਤਰੀਕੇ ਨਾਲ ਤੈਨੂੰ ਸਜ਼ਾ ਦੇਣਗੇ।

25“‘ਮੈਂ ਤੈਨੂੰ ਦਿਖਾ ਦਿਆਂਗਾ ਕਿ ਕਿੰਨਾ ਈਰਖਾਲੂ ਹਾਂ ਮੈਂ।
ਉਹ ਬਹੁਤ ਗੁੱਸੇ ਵਿੱਚ ਹੋਣਗੇ ਅਤੇ ਤੈਨੂੰ ਦੁੱਖ ਪਹੁੰਚਾਉਣਗੇ।
ਉਹ ਤੇਰਾ ਨੱਕ ਅਤੇ ਕੰਨ ਕੱਟ ਦੇਣਗੇ। ਉਹ ਤਲਵਾਰ ਲੈਕੇ
ਤੈਨੂੰ ਕਤਲ ਕਰ ਦੇਣਗੇ। ਫ਼ੇਰ ਉਹ ਤੇਰੇ ਬੱਚਿਆਂ ਨੂੰ ਖੋਹ ਲੈਣਗੇ
ਅਤੇ ਜੋ ਕੁਝ ਵੀ ਤੇਰਾ ਬਚਿਆ ਹੋਇਆ ਹੋਵੇਗਾ ਉਸਨੂੰ ਸਾੜ
ਦੇਣਗੇ।

26“‘ਉਹ ਤੇਰੇ ਸੁੰਦਰ ਕੱਪੜੇ ਅਤੇ ਗਹਿਣੇ ਖੋਹ ਲੈਣਗੇ। 27ਮੈਂ
ਤੇਰੇ ਮਿਸਰ ਨਾਲ ਆਸ਼ਕੀ ਦੇ ਸੁਪਨਿਆਂ ਨੂੰ ਭੰਗ ਕਰ ਦਿਆਂਗਾ।
ਤੂੰ ਫ਼ੇਰ ਕਦੇ ਵੀ ਉਨ੍ਹਾਂ ਨੂੰ ਨਹੀਂ ਭਾਲੇਂਗੀ। ਤੂੰ ਹੋਰ ਵਧੇਰੇ ਮਿਸਰ
ਨੂੰ ਯਾਦ ਨਹੀਂ ਕਰੇਂਗੀ।’”

28ਯਹੋਵਾਹ ਮੇਰਾ ਪ੍ਰਭੂ ਇਹ ਗੱਲਾਂ ਆਖਦਾ ਹੈ, “ਮੈਂ ਤੈਨੂੰ
ਉਨ੍ਹਾਂ ਲੋਕਾਂ ਦੇ ਹਵਾਲੇ ਕਰ ਰਿਹਾ ਹਾਂ ਜਿਨ੍ਹਾਂ ਨੂੰ ਤੂੰ ਨਫ਼ਰਤ
ਕਰਦੀ ਹੈਂ। ਮੈਂ ਤੈਨੂੰ ਉਨ੍ਹਾਂ ਲੋਕਾਂ ਦੇ ਹਵਾਲੇ ਕਰ ਰਿਹਾ ਹਾਂ ਜਿਨ੍ਹਾਂ
ਨੂੰ ਤੂੰ ਸਖਤ ਨਫ਼ਰਤ ਕਰਦੀ ਸੀ। 29ਉਹ ਤੈਨੂੰ ਦਿਖਾ ਦੇਣਗੇ
ਕਿ ਉਹ ਤੈਨੂੰ ਕਿੰਨੀ ਨਫ਼ਰਤ ਕਰਦੇ ਹਨ! ਉਹ ਤੇਰੇ ਪਾਸੋਂ ਹਰ
ਉਹ ਚੀਜ਼ ਖੋਹ ਲੈਣਗੇ ਜਿਸ ਲਈ ਤੂੰ ਕੰਮ ਕੀਤਾ ਸੀ। ਅਤੇ ਉਹ
ਤੈਨੂੰ ਨਿਰਬਸਤਰ ਅਤੇ ਨੰਗਿਆਂ ਕਰ ਛੱਡਣਗੇ! ਲੋਕੀ ਤੇਰੇ ਪਾਪਾਂ
ਨੂੰ ਚੰਗੀ ਤਰ੍ਹਾਂ ਦੇਖ ਲੈਣਗੇ। ਉਹ ਦੇਖ ਲੈਣਗੇ ਕਿ ਤੂੰ ਇੱਕ
ਵੇਸਵਾ ਦੀ ਤਰ੍ਹਾਂ ਵਿਹਾਰ ਕੀਤਾ ਸੀ ਅਤੇ ਬਦ ਸੁਪਨੇ ਲਏ ਸਨ।
30ਇਹ ਮੰਦੇ ਕੰਮ ਤੂੰ ਉਦੋਂ ਕੀਤੇ ਜਦੋਂ ਤੂੰ ਮੈਨੂੰ ਛੱਡ ਦਿੱਤਾ ਸੀ
ਅਤੇ ਉਨ੍ਹਾਂ ਹੋਰਨਾਂ ਕੌਮਾਂ ਦੇ ਪਿੱਛੇ ਭੱਜੀ ਸੀ। ਤੂੰ ਉਹ ਮੰਦੇ ਕੰਮ
ਕੀਤੇ ਸਨ ਜਦੋਂ ਤੂੰ ਉਨ੍ਹਾਂ ਦੇ ਬੁੱਤਾਂ ਨਾਲ ਆਪਣੇ-ਆਪ ਨੂੰ ਕਲੰਕਤ
ਕੀਤਾ ਸੀ। 31ਤੂੰ ਆਪਣੀ ਭੈਣ ਦੇ ਪਿੱਛੇ ਲੱਗੀ ਅਤੇ ਉਸੇ ਤਰ੍ਹਾਂ
ਦਾ ਜੀਵਨ ਜੀਵਿਆ। ਤੂੰ ਖੁਦ, ਉਸਦਾ ਜ਼ਹਿਰ ਨਾਲ ਭਰਿਆ
ਪਿਆਲਾ ਲਿਆ ਅਤੇ ਆਪਣੇ ਹੱਥਾਂ ਵਿੱਚ ਫੜ ਲਿਆ ਸੀ। ਤੂੰ
ਆਪਣੀ ਸਜ਼ਾ ਦਾ ਕਾਰਨ ਖੁਦ ਬਣੀ।” 32ਯਹੋਵਾਹ ਮੇਰਾ ਪ੍ਰਭੂ
ਇਹ ਗੱਲਾਂ ਆਖਦਾ ਹੈ:

“ਤੂੰ ਪੀਵੇਂਗੀ ਭੈਣ ਆਪਣੀ ਦਾ ਜ਼ਹਿਰ ਦਾ ਪਿਆਲਾ। ਇਹ
ਹੈ ਇੱਕ ਉੱਚਾ ਅਤੇ ਚੌੜਾ ਪਿਆਲਾ ਜ਼ਹਿਰ ਦਾ। ਪਿਆਲੇ ਵਿੱਚ
ਹੈ ਜ਼ਹਿਰ ਬਹੁਤ। ਹੱਸਣਗੇ ਲੋਕ ਤੇਰੇ ਉੱਤੇ ਅਤੇ ਉਡਾਉਣਗੇ
ਮਜ਼ਾਕ ਤੇਰਾ।

33ਲੜਖੜਾਵੇਂਗੀ ਤੂੰ ਸ਼ਰਾਬੀ ਬੰਦੇ ਵਾਂਗ। ਚਕਰਾਵੇਗਾ ਬਹੁਤ
ਸਿਰ ਤੇਰਾ। ਇਹ ਹੈ ਪਿਆਲਾ ਤਬਾਹੀ ਅਤੇ ਬਰਬਾਦੀ ਦਾ। ਇਹ
ਹੈ ਉਸ ਪਿਆਲੇ ਵਰਗਾ ਪੀਤਾ ਸੀ ਜਿਹੜਾ ਤੇਰੀ ਭੈਣ ਨੇ।

34ਪੀਵੇਂਗੀ ਤੂੰ ਜ਼ਹਿਰ ਉਸ ਪਿਆਲੇ ਵਿਚੋਂ। ਪੀਵੇਂਗੀ ਤੂੰ
ਇਸ ਨੂੰ ਆਖਰੀ ਬੂੰਦ ਤੀਕ। ਸੁੱਟ ਦੇਵੇਂਗੀ ਤੂੰ ਪਿਆਲੇ ਨੂੰ ਅਤੇ
ਕਰ ਦੇਵੇਂਗੀ ਇਸਨੂੰ ਚੂਰ-ਚੂਰ! ਅਤੇ ਨੋਚੇਂਗੀ ਤੂੰ ਛਾਤੀਆਂ
ਆਪਣੀਆਂ ਦਰਦ ਵਿੱਚ। ਵਾਪਰੇਗਾ ਇਵੇਂ ਹੀ ਕਿਉਂ ਕਿ ਮੈਂ ਹਾਂ
ਯਹੋਵਾਹ ਅਤੇ ਪ੍ਰਭੂ। ਅਤੇ ਆਖੀਆਂ ਸਨ ਮੈਂ ਇਹ ਗੱਲਾਂ।

35“ਇਸ ਲਈ ਯਹੋਵਾਹ ਮੇਰੇ ਪ੍ਰਭੂ ਨੇ ਇਹ ਗੱਲਾਂ ਆਖੀਆਂ,
‘ਯਰੂਸ਼ਲਮ ਭੁੱਲ ਗਈ ਤੂੰ ਮੈਨੂੰ। ਸੁੱਟ ਦਿੱਤਾ ਤੂੰ ਮੈਨੂੰ ਪਰਾਂ ਅਤੇ
ਛੱਡ ਦਿੱਤਾ ਪਿਛਾਂਹ। ਇਸ ਲਈ ਹੁਣ ਤੈਨੂੰ ਦੁੱਖ ਭੋਗਣਾ ਪਵੇਗਾ,
ਮੈਨੂੰ ਛੱਡਣ ਅਤੇ ਵੇਸਵਾ ਵਾਂਗ ਰਹਿਣ ਦਾ। ਤੈਨੂੰ ਤੇਰੇ ਦੁਸ਼ਟ
ਸੁਪਨਿਆਂ ਲਈ ਤਸੀਹੇ ਝੱਲਣੇ ਪੈਣਗੇ।’”

### ਆਹਾਲਾਹ ਅਤੇ ਆਹਾਲੀਬਾਹ ਦੇ ਵਿਰੁੱਧ ਨਿਰਣਾ

36ਯਹੋਵਾਹ ਮੇਰੇ ਪ੍ਰਭੂ ਨੇ ਮੈਨੂੰ ਆਖਿਆ, “ਆਦਮੀ ਦੇ ਪੁੱਤਰ,
ਕੀ ਤੂੰ ਆਹਾਲਾਹ ਅਤੇ ਆਹਾਲੀਬਾਹ ਦਾ ਨਿਰਣਾ ਕਰੇਂਗਾ? ਤਾਂ
ਫ਼ੇਰ ਉਨ੍ਹਾਂ ਨੂੰ ਦੱਸ ਕਿ ਉਨ੍ਹਾਂ ਨੇ ਕਿਹੋ ਜਿਹੀਆਂ ਭਿਆਨਕ ਗੱਲਾਂ
ਕੀਤੀਆਂ ਹਨ। 37ਉਨ੍ਹਾਂ ਨੇ ਵਿਭਚਾਰ ਕੀਤਾ ਹੈ। ਉਹ ਕਤਲ ਦੇ
ਦੋਸ਼ੀ ਹਨ। ਉਨ੍ਹਾਂ ਨੇ ਬਦਕਾਰਾਂ ਵਾਂਗ ਵਿਹਾਰ ਕੀਤਾ – ਉਹ
ਮੈਨੂੰ ਛੱਡਕੇ ਆਪਣੇ ਬੁੱਤਾਂ ਨਾਲ ਹੋ ਗਏ। ਉਨ੍ਹਾਂ ਨੇ ਮੇਰੇ ਬੱਚੇ
ਪੈਦਾ ਕੀਤੇ ਸਨ। ਪਰ ਉਨ੍ਹਾਂ ਨੇ ਉਨ੍ਹਾਂ ਨੂੰ ਅੱਗ ਵਿੱਚੋਂ ਗੁਜ਼ਰਨ
ਲਈ ਮਜ਼ਬੂਰ ਕਰ ਦਿੱਤਾ। ਉਨ੍ਹਾਂ ਨੇ ਅਜਿਹਾ ਆਪਣੇ ਬੁੱਤਾਂ ਨੂੰ
ਭੋਜਨ ਦੇਣ ਲਈ ਕੀਤਾ। 38ਉਨ੍ਹਾਂ ਨੇ ਮੇਰੇ ਆਰਾਮ ਦੇ ਖਾਸ
ਦਿਨਾਂ ਨਾਲ ਅਤੇ ਮੇਰੇ ਪਵਿੱਤਰ ਸਥਾਨਾਂ ਨਾਲ ਇੰਝ ਵਰਤਾਵਾ
ਕੀਤਾ ਜਿਵੇਂ ਉਹ ਮਹੱਤਵਪੂਰਣ ਨਾ ਹੋਣ। 39ਉਨ੍ਹਾਂ ਨੇ ਆਪਣੇ
ਬੁੱਤਾਂ ਲਈ ਆਪਣੇ ਬੱਚਿਆਂ ਨੂੰ ਕਤਲ ਕਰ ਦਿੱਤਾ, ਅਤੇ ਫ਼ੇਰ
ਉਹ ਮੇਰੇ ਪਵਿੱਤਰ ਸਥਾਨ ਵਿੱਚ ਗਏ ਅਤੇ ਉਸਨੂੰ ਵੀ ਕਲੰਕਤ
ਕਰ ਦਿੱਤਾ! ਉਨ੍ਹਾਂ ਨੇ ਅਜਿਹਾ ਮੇਰੇ ਮੰਦਰ ਦੇ ਅੰਦਰ ਕੀਤਾ।

40“ਉਨ੍ਹਾਂ ਨੇ ਦੂਰਾਡੀਆਂ ਥਾਵਾਂ ਤੋਂ ਆਦਮੀਆਂ ਨੂੰ ਸੱਦਾ ਦਿੱਤਾ।
ਤੁਸੀਂ ਉਨ੍ਹਾਂ ਲਈ ਇੱਕ ਸੰਦੇਸਵਾਹਕ ਭੇਜਿਆ ਸੀ ਅਤੇ ਉਹ
ਆਦਮੀ ਤੁਹਾਨੂੰ ਮਿਲਣ ਲਈ ਆ ਗਏ। ਤੁਸੀਂ ਉਨ੍ਹਾਂ ਲਈ
ਇਸ਼ਨਾਨ ਕੀਤਾ, ਆਪਣੀਆਂ ਅੱਖਾਂ ਰੰਗੀਆਂ, ਅਤੇ ਆਪਣੇ
ਗਹਿਣੇ ਪਾ ਲਏ। 41ਤੁਸੀਂ ਇੱਕ ਸੁੰਦਰ ਪਲੰਗ ਉੱਤੇ ਬੈਠ ਗਈਆਂ
ਜਿਸਦੇ ਸਾਮ੍ਹਣੇ ਇੱਕ ਮੇਜ਼ ਲੱਗਿਆ ਹੋਇਆ ਸੀ। ਤੁਸੀਂ ਇਸ
ਮੇਜ਼ ਉੱਤੇ ਮੇਰੀ ਧੂਫ਼ ਅਤੇ ਮੇਰਾ ਤੇਲ ਰੱਖ ਦਿੱਤਾ।

42“ਯਰੂਸਲਮ ਦਾ ਸ਼ੋਰ ਇਸ ਤਰ੍ਹਾਂ ਲਗਦਾ ਸੀ ਜਿਵੇਂ ਲੋਕ
ਜਸ਼ਨ ਮਨਾ ਰਹੇ ਹੋਣ। ਬਹੁਤ ਸਾਰੇ ਲੋਕ ਜਸ਼ਨ ਵਿੱਚ ਆਏ।
ਬਹੁਤ ਸਾਰੇ ਬੰਦੇ ਮਾਰੂਥਲ ਵਿੱਚੋਂ ਆਉਂਦੇ ਹੋਏ ਪਹਿਲਾਂ ਹੀ ਪੀ
ਰਹੇ ਸਨ। ਉਨ੍ਹਾਂ ਨੇ ਔਰਤਾਂ ਨੂੰ ਖੂਬਸੂਰਤ ਕੰਗਣ ਅਤੇ ਤਾਜ
ਦਿੱਤੇ। 43ਫ਼ੇਰ ਮੈਂ ਇੱਕ ਔਰਤ ਨਾਲ ਗੱਲ ਕੀਤੀ ਜਿਹੜੀ ਕਿ
ਆਪਣੀ ਬਦਕਾਰੀ ਕਾਰਣ ਬਰਬਾਦ ਹੋਈ ਪਈ ਸੀ। ਮੈਂ ਉਸਨੂੰ
ਆਖਿਆ, ‘ਕੀ ਉਹ ਉਸ ਨਾਲ ਬਦਕਾਰੀ ਕਰਦੇ ਰਹਿਣਗੇ,
ਅਤੇ ਉਹ ਉਨ੍ਹਾਂ ਨਾਲ?’ 44ਪਰ ਉਹ ਉਸ ਕੋਲ ਉਸੇ ਤਰ੍ਹਾਂ ਜਾਂਦੇ
ਰਹੇ ਜਿਵੇਂ ਕਿਸੇ ਵੇਸਵਾ ਕੋਲ ਜਾਂਦੇ ਹੋਣ। ਹਾਂ, ਉਹ ਉਨ੍ਹਾਂ ਬਦ
ਔਰਤਾਂ, ਆਹਾਲਾਹ ਅਤੇ ਆਹਾਲੀਬਾਹ ਕੋਲ ਬਾਰ-ਬਾਰ ਜਾਂਦੇ
ਰਹੇ।

45"ਪਰ ਨੇਕ ਆਦਮੀ ਉਨ੍ਹਾਂ ਦਾ ਦੋਸ਼ੀਆਂ ਵਜੋਂ ਨਿਰਣਾ ਕਰਨਗੇ। ਉਹ ਲੋਕ ਉਨ੍ਹਾਂ ਔਰਤਾਂ ਬਾਰੇ ਵਿਭਚਾਰ ਅਤੇ ਕਤਲ ਦੀਆਂ ਦੋਸ਼ੀ ਹੋਣ ਦਾ ਨਿਰਣਾ ਕਰਨਗੇ। ਕਿਉਂ? ਕਿਉਂ ਕਿ ਆਹਾਲਾਹ ਅਤੇ ਆਹਾਲੀਬਾਹ ਨੇ ਵਿਭਚਾਰ ਦਾ ਪਾਪ ਕੀਤਾ ਹੈ ਅਤੇ ਉਨ੍ਹਾਂ ਦੇ ਹੱਥ ਹਾਲੇ ਵੀ ਲੋਕਾਂ ਦੇ ਖੂਨ ਨਾਲ ਰੰਗੇ ਹੋਏ ਹਨ!"

46ਯਹੋਵਾਹ ਮੇਰਾ ਪ੍ਰਭੂ ਨੇ ਇਹ ਗੱਲਾਂ ਆਖੀਆਂ, "ਲੋਕਾਂ ਨੂੰ ਇਕੱਠਿਆਂ ਕਰੋ। ਅਤੇ ਫ਼ੇਰ ਉਨ੍ਹਾਂ ਲੋਕਾਂ ਨੂੰ ਆਹਾਲਾਹ ਅਤੇ ਆਹਾਲੀਬਾਹ ਨੂੰ ਸਜ਼ਾ ਦੇਣ ਦਿਓ। ਲੋਕਾਂ ਦੀ ਇਹ ਭੀੜ ਇਨ੍ਹਾਂ ਦੋਹਾਂ ਔਰਤਾਂ ਨੂੰ ਸਜ਼ਾ ਦੇਵੇਗੀ ਅਤੇ ਇਨ੍ਹਾਂ ਦਾ ਮਜ਼ਾਕ ਉਡਾਵੇਗੀ।
47ਫ਼ੇਰ ਉਹ ਭੀੜ ਇਨ੍ਹਾਂ ਉੱਤੇ ਪੱਥਰ ਸੁੱਟੇਗੀ ਅਤੇ ਇਨ੍ਹਾਂ ਨੂੰ ਮਾਰ ਦੇਵੇਗੀ। ਫ਼ੇਰ ਉਹ ਭੀੜ ਆਪਣੀਆਂ ਤਲਵਾਰਾਂ ਨਾਲ ਔਰਤਾਂ ਦੇ ਟੋਟੇ ਕਰ ਦੇਵੇਗੀ। ਉਹ ਉਨ੍ਹਾਂ ਦੇ ਬੱਚਿਆਂ ਨੂੰ ਮਾਰ ਦੇਵੇਗੀ ਅਤੇ ਉਨ੍ਹਾਂ ਦੇ ਘਰਾਂ ਨੂੰ ਜਲਾ ਦੇਵੇਗੀ। 48ਇਸ ਤਰ੍ਹਾਂ,
ਮੈਂ ਇਸ ਦੇਸ ਵਿੱਚੋਂ ਸ਼ਰਮਿੰਦਗੀ ਨੂੰ ਦੂਰ ਕਰ ਦਿਆਂਗਾ। ਅਤੇ ਹੋਰ ਸਾਰੀਆਂ ਔਰਤਾਂ ਨੂੰ ਚੇਤਾਵਨੀ ਮਿਲ ਜਾਵੇਗੀ ਕਿ ਉਹ ਓਹੋ ਜਿਹੀਆਂ ਸ਼ਰਮਸਾਰੀ ਵਾਲੀਆਂ ਗੱਲਾਂ ਨਾ ਕਰਨ ਜੋ ਤੁਸੀਂ ਕੀਤੀਆਂ
ਹਨ। 49ਉਹ ਤੁਹਾਨੂੰ ਤੁਹਾਡੇ ਮੰਦੇ ਕੰਮਾਂ ਦੀ ਸਜ਼ਾ ਦੇਣਗੇ। ਅਤੇ ਤੁਸੀਂ ਆਪਣੇ ਬੁੱਤਾਂ ਦੀ ਉਪਾਸਨਾ ਕਰਨ ਕਾਰਣ ਸਜ਼ਾ ਪਾਵੋਂਗੇ। ਫ਼ੇਰ ਤੁਹਾਨੂੰ ਪਤਾ ਲੱਗੇਗਾ ਕਿ ਮੈਂ ਯਹੋਵਾਹ ਅਤੇ ਪ੍ਰਭੂ ਹਾਂ।"

### ਹਾਂਡੀ ਅਤੇ ਮਾਸ

24 ਯਹੋਵਾਹ ਦਾ ਸ਼ਬਦ ਮੈਨੂੰ ਮਿਲਿਆ। ਇਹ ਜਲਾਵਤਨੀ ਦੇ 9ਵੇਂ ਵਰ੍ਹੇ ਦੇ 10ਵੇਂ ਮਹੀਨੇ ਦਾ
10ਵਾਂ ਦਿਨ ਸੀ। 2"ਆਦਮੀ ਦੇ ਪੁੱਤਰ, ਅੱਜ ਦੀ ਤਾਰੀਖ ਅਤੇ
ਇਹ ਨੋਟ ਲਿਖ ਲੈ: 'ਇਸ ਤਾਰੀਖ ਨੂੰ ਬਾਬਲ ਦੇ ਰਾਜੇ ਦੀ ਫ਼ੌਜ ਨੇ ਯਰੂਸ਼ਲਮ ਨੂੰ ਘੇਰਾ ਪਾਇਆ।' 3ਇਹ ਕਹਾਣੀ ਉਸ ਪਰਿਵਾਰ
(ਇਸਰਾਏਲ) ਨੂੰ ਸੁਣਾ ਜਿਹੜਾ ਮੰਨਣ ਤੋਂ ਇਨਕਾਰੀ ਹੈ। ਉਨ੍ਹਾਂ ਨੂੰ ਇਹ ਗੱਲਾਂ ਦੱਸ, 'ਯਹੋਵਾਹ ਮੇਰਾ ਪ੍ਰਭੂ ਇਹ ਆਖਦਾ ਹੈ:

"'ਹਾਂਡੀ ਨੂੰ ਅੱਗ ਤੇ ਰੱਖ ਦਿਓ। ਹਾਂਡੀ ਨੂੰ ਉੱਤੇ ਰੱਖੋ ਅਤੇ ਪਾਣੀ ਪਾਓ।

4ਇਸ ਵਿੱਚ ਪਾਓ ਮਾਸ ਦੇ ਟੁਕੜੇ ਹਰ ਚੰਗੇ ਟੁਕੜੇ ਨੂੰ ਵਿੱਚ ਪਾਓ, ਪੱਟਾਂ ਅਤੇ ਮੋਢਿਆਂ ਨੂੰ। ਸਭ ਤੋਂ ਵੱਧੀਆਂ ਹੱਡੀਆਂ ਨਾਲ ਭਰ ਦਿਓ ਹਾਂਡੀ ਨੂੰ।

5ਇੱਜੜ ਦੀ ਸਭ ਤੋਂ ਚੰਗੀ ਭੇਡ ਨੂੰ ਵਰਤੋ। ਲੱਕੜਾਂ ਰੱਖੋ ਹਾਂਡੀ ਹੇਠਾਂ ਅਤੇ ਮਾਸ ਦੇ ਟੁਕੜਿਆਂ ਨੂੰ ਉਬਾਲੋ। ਉਬਾਲੋ ਤਰੀ ਨੂੰ ਹੱਡੀਆ ਦੇ ਰਿੱਝ ਜਾਣ ਤੀਕ!'

6"ਇਸ ਲਈ ਯਹੋਵਾਹ ਮੇਰਾ ਪ੍ਰਭੂ, ਇਹ ਗੱਲਾਂ ਆਖਦਾ ਹੈ: 'ਬੁਰਾ ਹੋਵੇਗਾ ਇਹ ਯਰੂਸ਼ਲਮ ਲਈ ਬੁਰਾ ਹੋਵੇਗਾ ਕਾਤਲਾਂ ਦੇ ਉਸ ਸ਼ਹਿਰ ਲਈ। ਯਰੂਸ਼ਲਮ ਹੈ ਜੰਗਾਲੀ ਹਾਂਡੀ ਵਰਗਾ ਅਤੇ ਮਿਟਾਏ ਨਹੀਂ ਜਾ ਸਕਦੇ ਜੰਗ ਦੇ ਉਹ ਧੱਬੇ। ਸਾਫ਼ ਨਹੀਂ ਹੈ ਹਾਂਡੀ, ਇਸ ਲਈ ਚਾਹੀਦਾ ਹੈ ਤੁਹਾਨੂੰ ਕਿ ਕੱਢ ਲਵੋ ਮਾਸ ਦੀ ਬੋਟੀ ਉਸ ਹਾਂਡੀ ਵਿੱਚੋਂ! ਖਾਵੋ ਨਾ ਉਸ ਮਾਸ ਨੂੰ! ਅਤੇ ਜਾਜਕਾਂ ਨੂੰ ਚੁਨਣ ਨਾ ਦਿਓ ਕੁੱਝ ਵੀ ਉਸ ਉਜੜੇ ਹੋਏ ਮਾਸ ਵਿੱਚੋਂ।

7ਯਰੂਸ਼ਲਮ ਹੈ ਜੰਗਾਲੀ ਹਾਂਡੀ ਵਰਗਾ। ਕਿਉਂ ਕਿ ਕਤਲਾਂ ਦਾ ਖੂਨ ਹਾਲੇ ਤੀਕ ਹੈ ਓਥੇ! ਪਾਇਆ ਸੀ ਉਸਨੇ ਖੂਨ ਨੰਗੀ ਚੱਟਾਨ ਉੱਤੇ! ਡੋਲ੍ਹਿਆ ਨਹੀਂ ਸੀ ਖੂਨ ਉਸਨੇ ਧਰਤ ਉੱਤੇ ਅਤੇ ਢਕਿਆ ਨਹੀਂ ਸੀ ਇਸਨੂੰ ਗੰਦਗੀ ਨਾਲ।

8ਰੱਖ ਦਿੱਤਾ ਮੈਂ ਉਸਦਾ ਖੂਨ ਨੰਗੀ ਚੱਟਾਨ ਉੱਤੇ ਤਾਂ ਜੋ ਢਕਿਆ ਨਾ ਜਾ ਸਕੇ ਇਹ। ਕੀਤਾ ਸੀ ਮੈਂ ਇਹ ਇਸ ਲਈ ਤਾਂ ਜੋ ਗੁੱਸੇ ਵਿੱਚ ਆ ਜਾਣ ਲੋਕ। ਅਤੇ ਸਜ਼ਾ ਦੇਣ ਉਸਨੂੰ ਮਾਸੂਮ ਲੋਕਾਂ ਨੂੰ ਕਤਲ ਕਰਨ ਲਈ।'

9"ਇਸਲਈ ਯਹੋਵਾਹ ਮੇਰਾ ਪ੍ਰਭੂ ਆਖਦਾ ਹੈ ਇਹ ਗੱਲਾਂ: 'ਬੁਰਾ ਹੋਵੇਗਾ ਕਾਤਲਾਂ ਦੇ ਉਸ ਸ਼ਹਿਰ ਨਾਲ! ਇਕੱਠੀਆਂ ਕਰਾਂਗਾ ਮੈਂ ਕਾਫ਼ੀ ਲੱਕੜਾਂ ਅੱਗ ਲਈ।

10ਹਾਂਡੀ ਦੇ ਹੇਠਾਂ ਰੱਖੋ ਕਾਫ਼ੀ ਲੱਕੜੀ। ਅੱਗ ਬਾਲੋ ਚੰਗੀ ਤਰ੍ਹਾਂ ਰਿੰਨ੍ਹੋ ਮਾਸ ਨੂੰ! ਮਸਾਲੇ ਪਾਵੋ ਉਸ ਵਿੱਚ। ਅਤੇ ਹੱਡੀਆਂ ਨੂੰ ਸੜ ਜਾਣ ਦਿਓ।

11ਅਤੇ ਫ਼ੇਰ ਰੱਖਿਆ ਰਹਿਣ ਦਿਓ ਖਾਲੀ ਹਾਂਡੀ ਨੂੰ, ਕੋਲਿਆਂ ਉੱਤੇ। ਇਸਨੂੰ ਇੰਨੀ ਗਰਮ ਹੋ ਜਾਣ ਦਿਓ ਕਿ ਇਸਦੇ ਦਾਗ ਚਮਕਣ ਲੱਗ ਪੈਣ। ਪਿਘਲ ਜਾਣਗੇ ਉਹ ਦਾਗ਼। ਖਤਮ ਹੋ ਜਾਵੇਗਾ ਜੰਗਾਲ।

12"'ਯਰੂਸ਼ਲਮ ਭਾਵੇਂ ਮਿਹਨਤ ਕਰੇ ਸਖ਼ਤ ਆਪਣੇ ਦਾਗ਼ਾਂ ਨੂੰ ਦੂਰ ਕਰਨ ਲਈ। ਪਰ ਉਤਰੇਗਾ ਨਹੀਂ ਜੰਗਾਲ ਉਹ! ਸਿਰਫ਼ ਅੱਗ ਹੀ ਦੂਰ ਕਰੇਗੀ ਉਸ ਜੰਗਾਲ ਨੂੰ।

13"'ਪਾਪ ਕੀਤਾ ਸੀ ਤੁਸੀਂ ਮੇਰੇ ਵਿਰੁੱਧ ਅਤੇ ਹੋ ਗਏ ਸੀ ਦਾਗ਼ੀ ਪਾਪ ਨਾਲ। ਚਾਹੁੰਦਾ ਸੀ ਮੈਂ ਧੋਕੇ ਸਾਫ਼ ਕਰਨਾ ਤੁਹਾਨੂੰ। ਪਰ ਨਿਕਲਦੇ ਨਹੀਂ ਸਨ ਦਾਗ਼। ਹੁਣ ਮੇਰਾ ਪੂਰਾ ਗੁੱਸਾ ਤੁਹਾਡੇ ਉੱਤੇ ਡੋਲ੍ਹਣ ਤੀਕ ਤੁਸੀਂ ਪਾਕ ਨਹੀਂ ਹੋਵੋਂਗੇ!

14"'ਮੈਂ ਯਹੋਵਾਹ ਹਾਂ। ਮੈਂ ਆਖਿਆ ਸੀ ਕਿ ਤੁਹਾਡੀ ਸਜ਼ਾ ਆਵੇਗੀ, ਅਤੇ ਮੈਂ ਇਸਨੂੰ ਵਾਪਰਨ ਦੇਵਾਂਗਾ। ਰੋਕਾਂਗਾ ਨਹੀਂ ਮੈਂ ਸਜ਼ਾ ਨੂੰ। ਅਫ਼ਸੋਸ ਨਹੀਂ ਕਰਾਂਗਾ ਮੈਂ ਤੁਹਾਡੇ ਲਈ। ਮੈਂ ਤੁਹਾਡੇ ਮੰਦੇ ਕੰਮਾਂ ਦੀ ਤੁਹਾਨੂੰ ਸਜ਼ਾ ਦੇਵਾਂਗਾ।' ਯਹੋਵਾਹ ਮੇਰਾ ਪ੍ਰਭੂ ਨੇ ਇਹ ਗੱਲਾਂ ਆਖੀਆਂ।"

### ਹਿਜ਼ਕੀਏਲ ਦੀ ਪਤਨੀ ਦੀ ਮੌਤ

15ਫ਼ੇਰ ਯਹੋਵਾਹ ਦਾ ਸ਼ਬਦ ਮੈਨੂੰ ਮਿਲਿਆ। ਉਸਨੇ ਆਖਿਆ,
16"ਆਦਮੀ ਦੇ ਪੁੱਤਰ, ਤੂੰ ਆਪਣੀ ਪਤਨੀ ਨੂੰ ਬਹੁਤ ਪਿਆਰ ਕਰਦਾ ਹੈਂ, ਪਰ ਮੈਂ ਉਸਨੂੰ ਤੇਰੇ ਕੋਲੋਂ ਖੋਹਣ ਜਾ ਰਿਹਾ ਹਾਂ। ਤੇਰੀ ਪਤਨੀ ਅਚਾਨਕ ਮਰ ਜਾਵੇਗੀ। ਪਰ ਤੈਨੂੰ ਆਪਣੀ ਗ਼ਮੀ ਜ਼ਾਹਰ ਨਹੀਂ ਕਰਨੀ ਚਾਹੀਦੀ। ਤੈਨੂੰ ਉੱਚੀ ਰੋਣਾ ਨਹੀਂ ਚਾਹੀਦਾ। ਤੂੰ ਰੋਵੇਂਗਾ ਅਤੇ ਤੇਰੇ ਹੰਝੂ ਨਹੀਂ ਡਿਗਣਗੇ, 17ਪਰ ਤੈਨੂੰ ਆਪਣੀਆਂ
ਸੋਗੀ ਆਵਾਜ਼ਾਂ ਚੁੱਪ-ਚਾਪ ਕੱਢਣੀਆਂ ਚਾਹੀਦੀਆਂ ਹਨ। ਆਪਣੀ ਮਰੀ ਹੋਈ ਪਤਨੀ ਲਈ ਉੱਚੀ ਨਾ ਰੋਵੀ। ਤੈਨੂੰ ਉਹੀ ਕੱਪੜੇ ਪਹਿਨਣੇ ਚਾਹੀਦੇ ਹਨ ਜੋ ਤੂੰ ਆਮ ਤੌਰ ਤੇ ਪਹਿਨਦਾ ਹੈਂ। ਆਪਣੀ ਪਗੜੀ ਬੰਨ੍ਹੀਂ ਅਤੇ ਜੁੱਤੀ ਪਾਵੀਂ। ਆਪਣੀਆਂ ਮੁੱਛਾਂ ਨੂੰ ਇਹ ਦਰਸਾਉਣ ਲਈ ਨਾ ਢਕੀ ਕਿ ਤੂੰ ਉਦਾਸ ਹੈਂ। ਅਤੇ ਉਹ

ਭੋਜਨ ਨਾ ਖਾਵੀਂ ਜਿਹੜਾ ਲੋਕ ਉਦੋਂ ਖਾਂਦੇ ਹਨ ਜਦੋਂ ਕੋਈ ਮਰ
ਜਾਂਦਾ ਹੈ।"

18ਅਗਲੀ ਸਵੇਰ ਮੈਂ ਲੋਕਾਂ ਨੂੰ ਓਹੋ ਕੁਝ ਦੱਸ ਦਿੱਤਾ ਜੋ ਪਰਮੇਸ਼ੁਰ
ਨੇ ਆਖਿਆ ਸੀ। ਉਸ ਸ਼ਾਮ ਮੇਰੀ ਪਤਨੀ ਮਰ ਗਈ। ਅਗਲੀ
ਸਵੇਰ ਮੈਂ ਓਹੀ ਗੱਲਾਂ ਕੀਤੀਆਂ ਜਿਨ੍ਹਾਂ ਦਾ ਪਰਮੇਸ਼ੁਰ ਨੇ ਆਦੇਸ਼
ਦਿੱਤਾ ਸੀ। 19ਫ਼ੇਰ ਲੋਕਾਂ ਨੇ ਮੈਨੂੰ ਆਖਿਆ, "ਤੂੰ ਇਹ ਗੱਲਾਂ
ਕਿਉਂ ਕਰ ਰਿਹਾ ਹੈਂ? ਇਸਦਾ ਕੀ ਮਤਲਬ ਹੈ?"

20ਤਾਂ ਮੈਂ ਉਨ੍ਹਾਂ ਨੂੰ ਆਖਿਆ, "ਯਹੋਵਾਹ ਦਾ ਸ਼ਬਦ ਮੈਨੂੰ
ਮਿਲਿਆ ਸੀ। ਉਸਨੇ ਮੈਨੂੰ ਇਸਰਾਏਲ ਦੇ ਪਰਿਵਾਰ 21ਨਾਲ
ਗੱਲ ਕਰਨ ਲਈ ਆਖਿਆ ਸੀ। ਯਹੋਵਾਹ ਮੇਰਾ ਪ੍ਰਭੂ ਨੇ ਆਖਿਆ,
'ਦੇਖੋ, ਮੈਂ ਆਪਣੇ ਪਵਿੱਤਰ ਸਥਾਨ ਨੂੰ ਤਬਾਹ ਕਰ ਦਿਆਂਗਾ।
ਅਤੇ ਤੁਸੀਂ ਇਸ ਸਥਾਨ ਉੱਤੇ ਮਾਣ ਕਰਦੇ ਹੋ ਅਤੇ ਇਸਦੀ
ਉਸਤਤਿ ਦੇ ਗੀਤ ਗਾਉਂਦੇ ਹੋ। ਤੁਸੀਂ ਇਸ ਸਥਾਨ ਨੂੰ ਵੇਖਣ
ਨੂੰ ਪਿਆਰ ਕਰਦੇ ਹੋ। ਤੁਸੀਂ ਇਸ ਥਾਂ ਨੂੰ ਸੱਚਮੁੱਚ ਪਿਆਰ
ਕਰਦੇ ਹੋ। ਪਰ ਮੈਂ ਇਸ ਸਥਾਨ ਨੂੰ ਤਬਾਹ ਕਰ ਦੇਵਾਂਗਾ। ਅਤੇ
ਤੁਹਾਡੇ ਬੱਚੇ ਜਿਨ੍ਹਾਂ ਨੂੰ ਤੁਸੀਂ ਪਿੱਛੇ ਛੱਡ ਦਿੱਤਾ ਸੀ, ਜੰਗ ਵਿੱਚ
ਮਾਰੇ ਜਾਣਗੇ। 22ਪਰ ਤੁਸੀਂ ਵੀ ਓਹੀ ਗੱਲਾਂ ਕਰੋਂਗੇ ਜਿਹੜੀਆਂ
ਮੈਂ ਕੀਤੀਆਂ ਨੇ ਆਪਣੀ ਮਿਰਤ ਪਤਨੀ ਬਾਰੇ। ਤੁਸੀਂ ਆਪਣੀਆਂ
ਮੁੱਛਾਂ ਨਹੀਂ ਢਕੋਂਗੇ ਆਪਣੀ ਗ਼ਮੀ ਦਰਸਾਉਣ ਲਈ ਤੁਸੀਂ
ਉਹ ਭੋਜਨ ਨਹੀਂ ਖਾਵੋਂਗੇ ਜਿਹੜਾ ਲੋਕ ਕਿਸੇ ਦੇ ਮਰਨ ਤੇ ਖਾਂਦੇ
ਹਨ। 23ਤੁਸੀਂ ਆਪਣੀਆਂ ਪਗੜੀਆਂ ਅਤੇ ਜੁੱਤੀਆਂ ਪਹਿਨੋਂਗੇ।
ਤੁਸੀਂ ਆਪਣਾ ਗਮ ਨਹੀਂ ਦਰਸਾਓਗੇ। ਤੁਸੀਂ ਰੋਵੋਂਗੇ ਨਹੀਂ।
ਪਰ ਤੁਸੀਂ ਆਪਣੇ ਪਾਪਾਂ ਕਾਰਣ ਖਰਾਬ ਹੁੰਦੇ ਜਾਵੋਂਗੇ। ਤੁਸੀਂ
ਆਪਣੀਆਂ ਉਦਾਸ ਆਵਾਜ਼ਾਂ ਇੱਕ ਦੂਸਰੇ ਨੂੰ ਚੁੱਪ-ਚਪੀਤੇ
ਕਰੋਂਗੇ। 24ਇਸ ਲਈ ਹਿਜ਼ਕੀਏਲ ਤੁਹਾਡੇ ਵਾਸਤੇ ਇੱਕ ਮਿਸਾਲ
ਹੈ। ਤੁਸੀਂ ਉਹ ਸਾਰੀਆਂ ਗੱਲਾਂ ਕਰੋਂਗੇ ਜਿਹੜੀਆਂ ਉਸਨੇ ਕੀਤੀਆਂ
ਸਨ। ਸਜ਼ਾ ਦਾ ਉਹ ਸਮਾਂ ਆਵੇਗਾ। ਅਤੇ ਫ਼ੇਰ ਤੁਹਾਨੂੰ ਪਤਾ
ਲੱਗੇਗਾ ਕਿ ਮੈਂ ਯਹੋਵਾਹ ਹਾਂ।'"

25-26"ਆਦਮੀ ਦੇ ਪੁੱਤਰ, ਮੈਂ ਲੋਕਾਂ ਕੋਲੋਂ ਉਹ ਸੁਰਖਿਅਤ
ਥਾਂ (ਯਰੂਸ਼ਲਮ) ਖੋਹ ਲਵਾਂਗਾ। ਉਹ ਖੂਬਸੂਰਤ ਥਾਂ ਉਨ੍ਹਾਂ ਨੂੰ
ਖੁਸ਼ੀ ਦਿੰਦੀ ਹੈ। ਉਹ ਉਸ ਥਾਂ ਨੂੰ ਦੇਖਣਾ ਪਸੰਦ ਕਰਦੇ ਹਨ
ਉਹ ਸੱਚਮੁੱਚ ਉਸ ਥਾਂ ਨੂੰ ਪਿਆਰ ਕਰਦੇ ਹਨ। ਪਰ ਉਸ ਵੇਲੇ,
ਮੈਂ ਉਨ੍ਹਾਂ ਲੋਕਾਂ ਕੋਲੋਂ ਉਹ ਸ਼ਹਿਰ ਅਤੇ ਉਨ੍ਹਾਂ ਦੇ ਬੱਚਿਆਂ ਨੂੰ ਖੋਹ
ਲਵਾਂਗਾ। ਬਚਿਆਂ ਹੋਇਆਂ ਵਿੱਚੋਂ ਕੋਈ ਇੱਕ ਤੇਰੇ ਪਾਸ ਯਰੂਸ਼ਲਮ
ਬਾਰੇ ਮੰਦੀ ਖਬਰ ਲੈਕੇ ਆਵੇਗਾ। 27ਉਸ ਸਮੇਂ, ਤੂੰ ਉਸ ਬੰਦੇ
ਨਾਲ ਗੱਲ ਕਰ ਸਕੇਂਗਾ। ਤੂੰ ਹੋਰ ਖਾਮੋਸ਼ ਨਹੀਂ ਹੋਵੇਂਗਾ। ਇਸ
ਤਰ੍ਹਾਂ, ਤੂੰ ਉਨ੍ਹਾਂ ਲਈ ਇੱਕ ਮਿਸਾਲ ਹੋਵੇਂਗਾ। ਫ਼ੇਰ ਉਨ੍ਹਾਂ ਨੂੰ ਪਤਾ
ਲੱਗੇਗਾ ਕਿ ਮੈਂ ਯਹੋਵਾਹ ਹਾਂ।"

## ਅੰਮੋਨੀਆਂ ਦੇ ਵਿਰੁੱਧ ਭਵਿੱਖਬਾਣੀ

25 ਮੈਨੂੰ ਯਹੋਵਾਹ ਦਾ ਸ਼ਬਦ ਮਿਲਿਆ। ਉਸਨੇ ਆਖਿਆ,
2"ਆਦਮੀ ਦੇ ਪੁੱਤਰ, ਅੰਮੋਨੀਆਂ ਦੇ ਲੋਕਾਂ ਵੱਲ ਵੇਖ
ਅਤੇ ਮੇਰੇ ਲਈ ਉਨ੍ਹਾਂ ਦੇ ਖਿਲਾਫ਼ ਬੋਲ। 3ਅੰਮੋਨੀਆਂ ਦੇ ਲੋਕਾਂ ਨੂੰ
ਆਖ: 'ਯਹੋਵਾਹ ਮੇਰਾ ਪ੍ਰਭੂ ਦੇ ਸ਼ਬਦ ਨੂੰ ਸੁਣੋ! ਯਹੋਵਾਹ ਮੇਰਾ
ਪ੍ਰਭੂ ਇਹ ਆਖਦਾ ਹੈ: ਜਦੋਂ ਮੇਰਾ ਪਵਿੱਤਰ ਸਥਾਨ ਬਰਬਾਦ
ਹੋਇਆ ਤਾਂ ਤੁਸੀਂ ਖੁਸ਼ ਸੀ। ਤੁਸੀਂ ਇਸਰਾਏਲ ਦੀ ਧਰਤੀ ਦੇ
ਖਿਲਾਫ਼ ਸੀ ਜਦੋਂ ਇਹ ਪ੍ਰਦੂਸ਼ਿਤ ਸੀ। ਤੁਸੀਂ ਯਹੂਦਾਹ ਦੇ ਪਰਿਵਾਰ
ਦੇ ਖਿਲਾਫ਼ ਸੀ, ਜਦੋਂ ਲੋਕਾਂ ਨੂੰ ਬੰਦੀ ਬਣਾਕੇ ਦੂਰ ਲਿਜਾਇਆ
ਗਿਆ। 4ਇਸ ਲਈ ਮੈਂ ਤੈਨੂੰ ਪੂਰਬ ਦੇ ਲੋਕਾਂ ਦੇ ਹਵਾਲੇ ਕਰ
ਦਿਆਂਗਾ। ਉਹ ਤੇਰੀ ਧਰਤੀ ਖੋਹ ਲੈਣਗੇ। ਉਨ੍ਹਾਂ ਦੀਆਂ ਫ਼ੌਜਾਂ
ਤੇਰੇ ਦੇਸ਼ ਵਿੱਚ ਡੇਰਾ ਲਾ ਲੈਣਗੀਆਂ। ਉਹ ਤੁਹਾਡੇ ਦਰਮਿਆਨ
ਰਹਿਣਗੀਆਂ। ਉਹ ਤੁਹਾਡੇ ਫ਼ਲ ਖਾਣਗੀਆਂ ਅਤੇ ਤੁਹਾਡਾ ਦੁੱਧ
ਪੀਣਗੀਆਂ।

5"'ਮੈਂ ਰੱਬਾਹ ਸ਼ਹਿਰ ਨੂੰ ਊਠਾਂ ਦੀ ਚਰਾਂਦ ਬਣਾ ਦਿਆਂਗਾ।
ਅਤੇ ਅੰਮੋਨੀਆਂ ਦੇ ਦੇਸ਼ ਨੂੰ ਭੇਡਾਂ ਦਾ ਵਾੜਾ ਬਣਾ ਦਿਆਂਗਾ।
ਫ਼ੇਰ ਤੈਨੂੰ ਪਤਾ ਲੱਗੇਗਾ ਕਿ ਮੈਂ ਯਹੋਵਾਹ ਹਾਂ। 6ਯਹੋਵਾਹ ਇਹ
ਗੱਲਾਂ ਆਖਦਾ ਹੈ: ਤੁਸੀਂ ਖੁਸ਼ ਸੀ ਕਿ ਯਰੂਸ਼ਲਮ ਨੂੰ ਤਬਾਹ ਕਰ
ਦਿੱਤਾ ਗਿਆ। ਤੁਸੀਂ ਤਾੜੀਆਂ ਮਾਰੀਆਂ ਅਤੇ ਪੈਰ ਪਟਕਾਏ।
ਤੁਹਾਨੂੰ ਇਸਰਾਏਲ ਦੀ ਧਰਤੀ ਦੀ ਬੇਇੱਜ਼ਤੀ ਕਰਦਿਆਂ ਖੁਸ਼ੀ
ਮਿਲੀ। 7ਇਸ ਲਈ ਮੈਂ ਤੁਹਾਨੂੰ ਸਜ਼ਾ ਦਿਆਂਗਾ। ਤੁਸੀਂ ਉਨ੍ਹਾਂ
ਕੀਮਤੀ ਚੀਜ਼ਾਂ ਵਰਗੇ ਹੋਵੋਂਗੇ, ਜਿਨ੍ਹਾਂ ਨੂੰ ਫ਼ੌਜੀ ਜੰਗ ਵਿੱਚ ਹਾਸਿਲ
ਕਰਦੇ ਹਨ। ਤੁਸੀਂ ਆਪਣੀ ਵਿਰਾਸਤ ਗੁਆ ਲਵੋਂਗੇ। ਤੁਸੀਂ
ਦੂਰ ਦੁਰਾਡੀਆਂ ਧਰਤੀਆਂ ਵਿੱਚ ਮਰੋਂਗੇ। ਮੈਂ ਤੁਹਾਡੇ ਦੇਸ ਨੂੰ
ਤਬਾਹ ਕਰ ਦਿਆਂਗਾ। ਫ਼ੇਰ ਤੁਹਾਨੂੰ ਪਤਾ ਲੱਗੇਗਾ ਕਿ ਮੈਂ ਯਹੋਵਾਹ
ਹਾਂ।'"

## ਮੋਆਬ ਅਤੇ ਸ਼ੇਈਰ ਦੇ ਵਿਰੁੱਧ ਭਵਿੱਖਬਾਣੀ

8ਯਹੋਵਾਹ ਮੇਰਾ ਪ੍ਰਭੂ ਇਹ ਗੱਲਾਂ ਆਖਦਾ ਹੈ, "ਮੋਆਬ ਅਤੇ
ਸ਼ੇਈਰ ਆਖਦੇ ਹਨ, 'ਯਹੂਦਾਹ ਦਾ ਪਰਿਵਾਰ ਬਸ ਕਿਸੇ ਹੋਰ
ਕੌਮ ਵਰਗਾ ਹੀ ਹੈ।' 9ਮੈਂ ਮੋਆਬ ਦਾ ਮੋਢਾ ਵੱਢ ਸੁੱਟਾਂਗਾ – ਮੈਂ
ਇਸਦੇ ਉਨ੍ਹਾਂ ਸ਼ਹਿਰਾਂ ਨੂੰ ਲੈ ਲਵਾਂਗਾ ਜਿਹੜੇ ਸਰਹੱਦ ਉੱਤੇ
ਹਨ, ਧਰਤੀ ਦਾ ਪਰਤਾਪ, ਬੈਤ-ਯਸ਼ੀਮੋਥ, ਬਅਲ ਮਓਨ ਅਤੇ
ਕਿਰਿਯਾਥਇਮ। 10ਫ਼ੇਰ ਮੈਂ ਇਨ੍ਹਾਂ ਸ਼ਹਿਰਾਂ ਨੂੰ ਪੂਰਬ ਦੇ ਲੋਕਾਂ ਦੇ
ਹਵਾਲੇ ਕਰ ਦਿਆਂਗਾ। ਉਹ ਤੁਹਾਡੀ ਧਰਤੀ ਲੈ ਲੈਣਗੇ। ਅਤੇ
ਮੈਂ ਉਨ੍ਹਾਂ ਪੂਰਬ ਦੇ ਲੋਕਾਂ ਤੋਂ ਅੰਮੋਨੀ ਦੇ ਲੋਕਾਂ ਨੂੰ ਤਬਾਹ
ਕਰਵਾਵਾਂਗਾ। ਫ਼ੇਰ ਹਰ ਕੋਈ ਇਹ ਭੁੱਲ ਜਾਵੇਗਾ ਕਿ ਅੰਮੋਨੀਆਂ
ਦੇ ਲੋਕ ਕਦੇ ਇੱਕ ਕੌਮ ਹੁੰਦੇ ਸਨ। 11ਇਸ ਲਈ ਮੈਂ ਮੋਆਬ ਨੂੰ
ਸਜ਼ਾ ਦਿਆਂਗਾ। ਫ਼ੇਰ ਉਨ੍ਹਾਂ ਨੂੰ ਪਤਾ ਲੱਗੇਗਾ ਕਿ ਮੈਂ ਯਹੋਵਾਹ
ਹਾਂ।"

## ਅਦੋਮ ਦੇ ਵਿਰੁੱਧ ਭਵਿੱਖਬਾਣੀ

12ਯਹੋਵਾਹ ਮੇਰਾ ਪ੍ਰਭੂ, ਇਹ ਗੱਲਾਂ ਆਖਦਾ ਹੈ, "ਅਦੋਮ ਦੇ
ਲੋਕ ਯਹੂਦਾਹ ਦੇ ਪਰਿਵਾਰ ਦੇ ਵਿਰੁੱਧ ਹੋ ਗਏ ਅਤੇ ਉਨ੍ਹਾਂ ਤੋਂ
ਬਦਲਾ ਲੈਣ ਦੀ ਕੋਸ਼ਿਸ਼ ਕੀਤੀ। ਅਦੋਮ ਦੇ ਲੋਕੀ ਦੋਸ਼ੀ ਸਨ।"
13ਇਸ ਲਈ ਯਹੋਵਾਹ ਮੇਰਾ ਪ੍ਰਭੂ ਆਖਦਾ ਹੈ: "ਮੈਂ ਅਦੋਮ ਨੂੰ
ਸਜ਼ਾ ਦੇਵਾਂਗਾ। ਮੈਂ ਅਦੋਮ ਦੇ ਲੋਕਾਂ ਅਤੇ ਜਾਨਵਰਾਂ ਨੂੰ ਤਬਾਹ
ਕਰ ਦਿਆਂਗਾ। ਮੈਂ ਅਦੋਮ ਦੇ ਸਾਰੇ ਦੇਸ ਨੂੰ ਤਬਾਹ ਕਰ ਦਿਆਂਗਾ,
ਤੀਮਾਨ ਤੋਂ ਲੈਕੇ ਦਦਾਨ ਤੀਕਰ। ਅਦੋਮੀ ਲੋਕ ਜੰਗ ਵਿੱਚ ਮਾਰੇ

ਜਾਣਗੇ। 14ਮੈਂ ਇਸਰਾਏਲ ਦੇ ਆਪਣੇ ਲੋਕਾਂ ਦੀ ਵਰਤੋਂ ਕਰਾਂਗਾ
ਅਤੇ ਅਦੋਮ ਨਾਲ ਹਿਸਾਬ ਬਰਾਬਰ ਕਰਾਂਗਾ। ਇਸ ਤਰ੍ਹਾਂ,
ਇਸਰਾਏਲ ਦੇ ਲੋਕ ਅਦੋਮ ਦੇ ਖਿਲਾਫ਼ ਮੇਰਾ ਕਹਿਰ
ਦਰਸਾਉਣਗੇ। ਫ਼ੇਰ ਉਹ ਅਦੋਮ ਦੇ ਲੋਕ ਜਾਣ ਲੈਣਗੇ ਕਿ ਮੈਂ
ਉਨ੍ਹਾਂ ਨੂੰ ਸਜ਼ਾ ਦਿੱਤੀ ਹੈ।" ਯਹੋਵਾਹ ਮੇਰਾ ਪ੍ਰਭੂ ਨੇ ਇਹ ਗੱਲਾਂ
ਆਖੀਆਂ।

## ਫ਼ਿਲਿਸਤੀਆਂ ਦੇ ਵਿਰੁੱਧ ਭਵਿੱਖਬਾਣੀ

15ਯਹੋਵਾਹ ਮੇਰਾ ਪ੍ਰਭੂ ਇਹ ਗੱਲਾਂ ਆਖਦਾ ਹੈ, "ਫ਼ਿਲਿਸਤੀਆਂ
ਨੇ ਬਦਲਾ ਚੁਕਾਣ ਦੀ ਕੋਸ਼ਿਸ਼ ਕੀਤੀ। ਉਹ ਬਹੁਤ ਜ਼ਾਲਿਮ
ਸਨ। ਉਨ੍ਹਾਂ ਨੇ ਆਪਣੇ ਅੰਦਰ ਬਹੁਤ ਦੇਰ ਤੀਕ ਗੁੱਸੇ ਦੀ ਅੱਗ
ਮਘਦੀ ਰੱਖੀ!" 16ਇਸ ਲਈ ਯਹੋਵਾਹ ਮੇਰੇ ਪ੍ਰਭੂ ਨੇ ਆਖਿਆ,
"ਮੈਂ ਫਿਲਿਸਤੀਆਂ ਨੂੰ ਸਜ਼ਾ ਦੇਵਾਂਗਾ। ਹਾਂ, ਮੈਂ ਕਰੇਤੀਆਂ ਦੇ
ਉਨ੍ਹਾਂ ਲੋਕਾਂ ਨੂੰ ਤਬਾਹ ਕਰ ਦਿਆਂਗਾ। ਮੈਂ ਸਮੁੰਦਰ ਕੰਢੇ ਰਹਿੰਦੇ
ਉਨ੍ਹਾਂ ਲੋਕਾਂ ਨੂੰ ਪੂਰੀ ਤਰ੍ਹਾਂ ਤਬਾਹ ਕਰ ਦਿਆਂਗਾ। 17ਮੈਂ ਉਨ੍ਹਾਂ
ਲੋਕਾਂ ਨੂੰ ਸਜ਼ਾ ਦੇਵਾਂਗਾ – ਮੈਂ ਹਿਸਾਬ ਬਰਾਬਰ ਕਰਾਂਗਾ। ਮੈਂ
ਆਪਣੇ ਕਹਿਰ ਰਾਹੀਂ ਉਨ੍ਹਾਂ ਨੂੰ ਸਬਕ ਸਿਖਾਵਾਂਗਾ। ਫ਼ੇਰ ਉਨ੍ਹਾਂ
ਨੂੰ ਪਤਾ ਲੱਗੇਗਾ ਕਿ ਮੈਂ ਯਹੋਵਾਹ ਹਾਂ!"

## ਸੂਰ ਬਾਰੇ ਇੱਕ ਉਦਾਸ ਸੰਦੇਸ

26 ਜਲਾਵਤਨੀ ਦੇ 11ਵੇਂ ਵਰ੍ਹੇ ਵਿੱਚ ਮਹੀਨੇ ਦੇ ਪਹਿਲੇ
ਦਿਨ ਯਹੋਵਾਹ ਦਾ ਸ਼ਬਦ ਮੈਨੂੰ ਮਿਲਿਆ। ਉਸਨੇ
ਆਖਿਆ, 2"ਆਦਮੀ ਦੇ ਪੁੱਤਰ, ਸੂਰ ਨੇ ਯਰੂਸ਼ਲਮ ਦੇ ਵਿਰੁੱਧ
ਮੰਦਾ ਬੋਲਿਆ ਸੀ: 'ਆਹਾ! ਲੋਕਾਂ ਦੀ ਰੱਖਿਆ ਕਰਨ ਵਾਲਾ
ਫ਼ਾਟਕ ਤਬਾਹ ਹੋ ਗਿਆ ਹੈ! ਸ਼ਹਿਰ ਦਾ ਦਰਵਾਜ਼ਾ ਮੇਰੇ ਲਈ
ਖੁਲ੍ਹ ਗਿਆ ਹੈ। ਸ਼ਹਿਰ ਬਰਬਾਦ ਹੋ ਗਿਆ ਹੈ, ਤਾਂ ਜੋ ਮੈਂ ਉੱਥੋਂ ਜੋ
ਚਾਹਵਾਂ ਲੈ ਸਕਾਂ!'"

3ਇਸ ਲਈ ਮੇਰਾ ਪ੍ਰਭੂ ਯਹੋਵਾਹ ਆਖਦਾ ਹੈ: "ਮੈਂ ਤੇਰੇ ਵਿਰੁੱਧ
ਹਾਂ, ਸੂਰ! ਮੈਂ ਤੇਰੇ ਖਿਲਾਫ਼ ਜੰਗ ਕਰਨ ਲਈ ਬਹੁਤ ਸਾਰੀਆਂ
ਕੌਮਾਂ ਨੂੰ ਲਿਆਵਾਂਗਾ। ਉਹ ਬਾਰ-ਬਾਰ ਆਉਣਗੀਆਂ, ਜਿਵੇਂ
ਕੰਢੇ ਉੱਤੇ ਲਹਿਰਾਂ ਆਉਂਦੀਆਂ ਹਨ।"

4ਪਰਮੇਸ਼ੁਰ ਨੇ ਆਖਿਆ, "ਉਹ ਦੁਸ਼ਮਣ ਦੇ ਸਿਪਾਹੀ ਸੂਰ
ਦੀਆਂ ਕੰਧਾਂ ਢਾਹ ਦੇਣਗੇ ਅਤੇ ਮੁਨਾਰੇ ਢਾਹ ਦੇਣਗੇ। ਮੈਂ ਵੀ
ਉਸਦੀ ਧਰਤੀ ਦੀ ਉੱਪਰਲੀ ਮਿੱਟੀ ਖੁਰਚ ਦਿਆਂਗਾ। ਮੈਂ ਸੂਰ
ਨੂੰ ਨੰਗੀ ਚੱਟਾਨ ਬਣਾ ਦਿਆਂਗਾ। 5ਸੂਰ ਮੱਛੀਆਂ ਦੇ ਜਾਲਾਂ ਨੂੰ
ਠੀਕ ਕਰਨ ਵਾਲੀ ਜਗ੍ਹਾ ਬਣ ਜਾਵੇਗਾ। ਮੈਂ ਬੋਲ ਦਿੱਤਾ ਹੈ!"
ਯਹੋਵਾਹ ਮੇਰਾ ਪ੍ਰਭੂ ਆਖਦਾ ਹੈ, "ਸੂਰ ਹੋਰਨਾਂ ਕੌਮਾਂ ਦੀ ਲੁੱਟ
ਹੋਵੇਗਾ। 6ਉਸ ਦੇ ਨਗਰ ਖੇਤਾਂ ਵਿੱਚ, ਜੰਗ ਵਿੱਚ ਮਾਰੇ ਜਾਣਗੇ।
ਫ਼ੇਰ ਉਨ੍ਹਾਂ ਨੂੰ ਪਤਾ ਲੱਗੇਗਾ ਕਿ ਮੈਂ ਯਹੋਵਾਹ ਹਾਂ।"

## ਨਬੂਕਦਨੱਸਰ ਸੂਰ ਤੇ ਹਮਲਾ ਕਰੇਗਾ

7ਯਹੋਵਾਹ ਮੇਰਾ ਪ੍ਰਭੂ ਇਹ ਗੱਲਾਂ ਆਖਦਾ ਹੈ, "ਮੈਂ ਸੂਰ ਦੇ
ਵਿਰੁੱਧ ਉੱਤਰ ਵੱਲੋਂ ਇੱਕ ਦੁਸ਼ਮਣ ਨੂੰ ਲਿਆਵਾਂਗਾ। ਦੁਸ਼ਮਣ
ਬਾਬਲ ਦਾ ਮਹਾਨ ਰਾਜਾ, ਨਬੂਕਦਨੱਸਰ ਹੈ! ਉਹ ਬਹੁਤ ਵੱਡੀ
ਫ਼ੌਜ ਲੈਕੇ ਆਵੇਗਾ। ਇੱਥੇ ਬਹੁਤ ਸਾਰੇ ਘੋੜੇ, ਰੱਥ, ਘੋੜਸਵਾਰ,
ਅਤੇ ਵਿਸ਼ਾਲ ਅਤੇ ਸ਼ਕਤੀਸਾਲੀ ਫ਼ੌਜ ਹੋਵੇਗੀ। 8ਨਬੂਕਦਨੱਸਰ,
ਤੁਹਾਡੇ ਨਗਰਾਂ ਨੂੰ ਖੇਤਾਂ ਵਿੱਚ ਮਾਰ ਦੇਵੇਗਾ। ਉਹ ਤੁਹਾਡੇ ਸ਼ਹਿਰ
ਉੱਤੇ ਹਮਲਾ ਕਰਨ ਲਈ ਮੁਨਾਰੇ ਉਸਾਰੇਗਾ। ਉਹ ਤੁਹਾਡੇ ਸ਼ਹਿਰ
ਦੇ ਆਲੇ-ਦੁਆਲੇ ਕਿਲ੍ਹੇ ਬੰਦ ਦੀਵਾਰ ਬਣਾਵੇਗਾ। ਉਹ ਕੰਧਾਂ
ਤੱਕ ਪਹੁੰਚਣ ਵਾਲੀ ਢਲਵਾਨ ਬਣਾਵੇਗਾ। 9ਉਹ ਤੁਹਾਡੀਆਂ
ਕੰਧਾਂ ਨੂੰ ਢਾਹੁਣ ਲਈ ਲੱਕੜੀ ਦੀਆਂ ਭਾਰੀਆਂ ਸ਼ਤੀਰੀਆਂ
ਲਿਆਵੇਗਾ। ਉਹ ਤੁਹਾਡੇ ਮੁਨਾਰਿਆਂ ਨੂੰ ਢਾਹੁਣ ਲਈ ਛੜਾਂ ਦੀ
ਵਰਤੋਂ ਕਰੇਗਾ। 10ਉਸਦੇ ਘੋੜੇ ਇੰਨੇ ਜ਼ਿਆਦਾ ਹੋਣਗੇ ਕਿ ਉਨ੍ਹਾਂ
ਤੋਂ ਉੱਡਦੀ ਧੂੜ ਤੁਹਾਨੂੰ ਢੱਕ ਲਵੇਗੀ। ਤੁਹਾਡੀਆਂ ਕੰਧਾਂ
ਘੋੜਸਵਾਰ ਸਿਪਾਹੀਆਂ, ਰੱਥਾਂ ਅਤੇ ਗੱਡੀਆਂ ਦੇ ਸ਼ੋਰ ਨਾਲ ਕੰਬ
ਉੱਠਣਗੀਆਂ ਜਦੋਂ ਬਾਬਲ ਦਾ ਰਾਜਾ ਤੁਹਾਡੇ ਸ਼ਹਿਰ ਦੇ ਫ਼ਾਟਕਾਂ
ਰਾਹੀਂ ਆਦਮੀਆਂ ਦੇ ਕਿਸੇ ਢੱਠੀਆਂ ਕੰਧਾਂ ਵਾਲੇ ਸ਼ਹਿਰ ਵਿੱਚ
ਦਾਖਿਲ ਹੋਣ ਵਾਂਗ ਦਾਖਲ ਹੋਵੇਗਾ। 11ਬਾਬਲ ਦਾ ਰਾਜਾ ਤੁਹਾਡੇ
ਸ਼ਹਿਰ ਰਾਹੀਂ ਸਵਾਰ ਹੋਕੇ ਆਵੇਗਾ। ਉਸਦੇ ਘੋੜਿਆਂ ਦੇ ਸੁੰਮ
ਤੁਹਾਡੀਆਂ ਗਲੀਆਂ ਵਿੱਚ ਠਕ-ਠਕ ਕਰਦੇ ਆਉਣਗੇ। ਉਹ
ਤੁਹਾਡੇ ਲੋਕਾਂ ਨੂੰ ਤਲਵਾਰ ਨਾਲ ਮਾਰ ਦੇਵੇਗਾ। ਤੁਹਾਡੇ ਸ਼ਹਿਰ
ਦੇ ਮਜ਼ਬੂਤ ਥੰਮ ਧਰਤੀ ਉੱਤੇ ਢਹਿ ਢੇਰੀ ਹੋ ਜਾਣਗੇ।
12ਨਬੂਕਦਨੱਸਰ ਦੇ ਆਦਮੀ ਤੁਹਾਡੀਆਂ ਦੌਲਤਾਂ ਲੁੱਟ ਕੇ ਲੈ
ਜਾਣਗੇ। ਜਿਹੜੀਆਂ ਚੀਜ਼ਾਂ ਤੁਸੀਂ ਵੇਚਣੀਆਂ ਚਾਹੁੰਦੇ ਸੀ, ਉਹ
ਉਨ੍ਹਾਂ ਨੂੰ ਲੁੱਟ ਕੇ ਲੈ ਜਾਣਗੇ। ਉਹ ਤੁਹਾਡੀਆਂ ਕੰਧਾਂ ਢਾਹ ਦੇਣਗੇ
ਅਤੇ ਤੁਹਾਡੇ ਸੁੰਦਰ ਘਰਾਂ ਨੂੰ ਤਬਾਹ ਕਰ ਦੇਣਗੇ। ਉਹ ਤੁਹਾਡੇ
ਲੱਕੜੀ ਅਤੇ ਪੱਥਰ ਦੇ ਘਰਾਂ ਨੂੰ ਕੂੜੇ ਵਾਂਗ ਸਮੁੰਦਰ ਵਿੱਚ ਸੁੱਟ
ਦੇਣਗੇ। 13ਇਸ ਲਈ ਮੈਂ ਤੁਹਾਡੀ ਖੁਸ਼ੀ ਦੇ ਗੀਤਾਂ ਦੀ ਆਵਾਜ਼
ਬੰਦ ਕਰ ਦਿਆਂਗਾ। ਲੋਕ ਫ਼ੇਰ ਕਦੇ ਵੀ ਤੁਹਾਡੀਆਂ ਰਬਾਬਾਂ ਦੀ
ਆਵਾਜ਼ ਨਹੀਂ ਸੁਨਣਗੇ। 14ਮੈਂ ਤੁਹਾਨੂੰ ਨੰਗੀ ਚਟਾਨ ਬਣਾ
ਦਿਆਂਗਾ। ਮੈਂ ਸਮੁੰਦਰ ਕੰਢੇ ਅਜਿਹੀ ਥਾਂ ਬਣਾਵਾਂਗਾ ਜਿੱਥੇ
ਮੱਛੀਆਂ ਫ਼ੜਨ ਵਾਲੇ ਜਾਲ ਵਿਛਾਏ ਜਾਂਦੇ ਹਨ! ਤੁਹਾਨੂੰ ਫ਼ੇਰ
ਨਹੀਂ ਉਸਾਰਿਆ ਜਾਵੇਗਾ। ਕਿਉਂ? ਕਿਉਂ ਕਿ ਮੈਂ, ਯਹੋਵਾਹ ਨੇ,
ਬੋਲ ਦਿੱਤਾ ਹੈ!" ਮੇਰੇ ਪ੍ਰਭੂ ਯਹੋਵਾਹ ਨੇ ਇਹ ਗੱਲਾਂ ਆਖੀਆਂ।

## ਹੋਰ ਕੌਮਾਂ ਸੂਰ ਲਈ ਰੋਣਗੀਆਂ

15ਮੇਰਾ ਪ੍ਰਭੂ, ਯਹੋਵਾਹ ਸੂਰ ਨੂੰ ਇਹ ਆਖਦਾ ਹੈ:
"ਮੈਡੀਟੇਰੇਨੀਅਨ ਸਮੁੰਦਰ ਕੰਢੇ ਦੇ ਦੇਸ ਤੁਹਾਡੇ ਪਤਨ ਦੀ ਆਵਾਜ਼
ਨਾਲ ਕੰਬ ਉੱਠਣਗੇ। ਅਜਿਹਾ ਉਦੋਂ ਵਾਪਰੇਗਾ ਜਦੋਂ ਤੁਹਾਡੇ
ਲੋਕ ਜ਼ਖਮੀ ਹੋਣਗੇ ਅਤੇ ਮਾਰੇ ਜਾਣਗੇ। 16ਫ਼ੇਰ ਸਮੁੰਦਰ ਕੰਢੇ
ਦੇ ਸਾਰੇ ਦੇਸਾਂ ਦੇ ਸਾਰੇ ਆਗੂ ਆਪਣੇ ਤਖਤਾਂ ਤੋਂ ਹੇਠਾਂ ਉਤਰ
ਆਉਣਗੇ ਅਤੇ ਆਪਣਾ ਗ਼ਮ ਪ੍ਰਗਟ ਕਰਨਗੇ। ਉਹ ਆਪਣੇ
ਖੂਬਸੂਰਤ ਚੋਲੇ ਉਤਾਰ ਦੇਣਗੇ। ਉਹ ਆਪਣੇ ਖੂਬਸੂਰਤ ਬਸਤਰ
ਉਤਾਰ ਦੇਣਗੇ। ਫ਼ੇਰ ਉਹ ਆਪਣੇ ਡਰ ਵਾਲੇ ਬਸਤਰ ਪਾ ਲੈਣਗੇ।
ਉਹ ਧਰਤੀ ਉੱਤੇ ਬੈਠ ਜਾਣਗੇ ਅਤੇ ਡਰ ਨਾਲ ਕੰਬਣਗੇ। ਉਹ
ਇਸ ਤੱਥ ਤੋਂ ਹੈਰਾਨ ਹੋ ਜਾਣਗੇ ਕਿ ਤੁਸੀਂ ਕਿੰਨੀ ਛੇਤੀ ਨਾਲ
ਤਬਾਹ ਹੋ ਗਏ ਸੀ। 17ਉਹ ਤੁਹਾਡੇ ਬਾਰੇ ਇਹ ਸੋਗੀ ਗੀਤ
ਗਾਉਣਗੇ:

"'ਸੂਰ, ਤੂੰ ਸੀ ਇੱਕ ਮਸ਼ਹੂਰ ਸ਼ਹਿਰ। ਸਮੁੰਦਰ ਪਾਰੋ ਲੋਕ
ਆਉਂਦੇ ਸਨ ਤੇਰੇ ਅੰਦਰ ਰਹਿਣ ਲਈ। ਮਸ਼ਹੂਰ ਸੈਂ ਤੂੰ, ਪਰ
ਹੁਣ ਹੋਰ ਨਹੀਂ ਰਿਹਾ ਤੂੰ! ਤੂੰ ਸੀ ਮਜ਼ਬੂਤ ਸਮੁੰਦਰ ਉੱਤੇ, ਅਤੇ
ਇਸੇ ਤਰ੍ਹਾਂ ਦੇ ਸਨ ਲੋਕ ਤੇਰੇ ਅੰਦਰ ਰਹਿਣ ਵਾਲੇ। ਭੈਭੀਤ
ਕੀਤਾ ਸੀ ਤੂੰ ਸਮੁੰਦਰ ਕੰਢੇ ਦੀ ਜ਼ਮੀਨ ਉੱਤੇ ਰਹਿਣ ਵਾਲੇ ਸਾਰੇ
ਲੋਕਾਂ ਨੂੰ।

18ਹੁਣ, ਜਿਸ ਦਿਨ ਤੇਰਾ ਪਤਨ ਹੋਵੇਗਾ, ਸਮੁੰਦਰ ਕੰਢੇ ਦੇ,
ਲੋਕ ਕੰਬਣਗੇ ਡਰ ਨਾਲ। ਬਹੁਤ ਬਸਤੀਆਂ ਸ਼ੁਰੂ ਕੀਤੀਆਂ ਤੂੰ
ਸਮੁੰਦਰ ਕੰਢੇ। ਹੁਣ ਲੋਕ ਭੈਭੀਤ ਹੋ ਜਾਣਗੇ, ਜਦੋਂ ਤੂੰ ਹੋਰ
ਵਧੇਰੇ ਨਹੀਂ ਰਹੇਂਗਾ!'"

19ਮੇਰਾ ਪ੍ਰਭੂ ਯਹੋਵਾਹ ਇਹ ਗੱਲਾਂ ਆਖਦਾ ਹੈ, "ਸੂਰ, ਮੈਂ ਤੈਨੂੰ
ਤਬਾਹ ਕਰ ਦਿਆਂਗਾ। ਅਤੇ ਤੂੰ ਇੱਕ ਪੁਰਾਣਾ ਸੱਖਣਾ ਸ਼ਹਿਰ
ਬਣ ਜਾਵੇਂਗਾ। ਕੋਈ ਵੀ ਓਥੇ ਨਹੀਂ ਰਹੇਗਾ। ਮੈਂ ਸਮੁੰਦਰ ਨੂੰ
ਤੇਰੇ ਉੱਪਰੋਂ ਵਗਾ ਦਿਆਂਗਾ। ਉਹ ਮਹਾਨ ਸਮੁੰਦਰ ਤੈਨੂੰ ਢੱਕ
ਲਵੇਗਾ।

20"ਮੈਂ ਤੈਨੂੰ ਹੇਠਾਂ ਉਸ ਡੂੰਘੀ ਖੱਡ ਵਿੱਚ ਸੁੱਟ ਦਿਆਂਗਾ –
ਉਸ ਥਾਂ ਉੱਤੇ, ਜਿੱਥੇ ਮੁਰਦਾ ਲੋਕ ਹਨ। ਤੂੰ ਉਨ੍ਹਾਂ ਲੋਕਾਂ ਵਿੱਚ
ਸ਼ਾਮਿਲ ਹੋ ਜਾਵੇਂਗਾ ਜਿਹੜੇ ਬਹੁਤ ਪਹਿਲਾਂ ਮਰ ਗਏ ਸਨ। ਮੈਂ
ਤੈਨੂੰ ਹੋਰਨਾਂ ਪੁਰਾਣੇ ਖਾਲੀ ਸ਼ਹਿਰਾਂ ਵਾਂਗ ਹੇਠਲੀ ਦੁਨੀਆਂ ਵਿੱਚ
ਭੇਜ ਦਿਆਂਗਾ। ਤੂੰ ਉਨ੍ਹਾਂ ਹੋਰ ਸਾਰਿਆਂ ਨਾਲ ਹੋਵੇਂਗਾ ਜਿਹੜੇ
ਕਬਰ ਵਿੱਚ ਹੇਠਾਂ ਚਲੇ ਜਾਂਦੇ ਹਨ। ਫ਼ੇਰ ਕੋਈ ਵੀ ਤੇਰੇ ਅੰਦਰ
ਨਹੀਂ ਰਹੇਗਾ। ਤੂੰ ਫ਼ੇਰ ਕਦੇ ਵੀ ਜਿਉਂਦੇ ਲੋਕਾਂ ਦੀ ਧਰਤੀ ਵਿੱਚ
ਨਹੀਂ ਹੋਵੇਂਗਾ! 21ਹੋਰ ਲੋਕ ਇਸ ਗੱਲੋਂ ਭੈਭੀਤ ਹੋਣਗੇ ਕਿ ਤੁਹਾਡੇ
ਨਾਲ ਕੀ ਵਾਪਰਿਆ। ਤੂੰ ਖਤਮ ਹੋ ਜਾਵੇਂਗਾ! ਲੋਕ ਤੇਰੀ ਤਲਾਸ਼
ਕਰਨਗੇ ਪਰ ਉਹ ਤੈਨੂੰ ਫ਼ੇਰ ਕਦੇ ਵੀ ਨਹੀਂ ਲੱਭ ਸਕਣਗੇ!"
ਇਹੀ ਹੈ ਜੋ ਮੇਰਾ ਪ੍ਰਭੂ, ਯਹੋਵਾਹ ਆਖਦਾ ਹੈ।

## ਸਮੁੰਦਰਾਂ ਉੱਤੇ ਵਪਾਰ ਦਾ ਮਹਾਨ ਕੇਂਦਰ, ਸੂਰ

27 ਯਹੋਵਾਹ ਦਾ ਸ਼ਬਦ ਮੈਨੂੰ ਫ਼ੇਰ ਮਿਲਿਆ। ਉਸਨੇ
ਆਖਿਆ, 2"ਆਦਮੀ ਦੇ ਪੁੱਤਰ, ਸੂਰ ਬਾਰੇ ਇਹ ਸੋਗੀ
ਗੀਤ ਗਾ। 3ਸੂਰ ਬਾਰੇ ਇਹ ਗੱਲਾਂ ਆਖ:

"'ਸੂਰ, ਤੂੰ ਦਰਵਾਜ਼ਾ ਹੈਂ ਸਮੁੰਦਰ ਦਾ। ਤੂੰ ਵਪਾਰੀ ਹੈ ਬਹੁਤ
ਸਾਰੀਆਂ ਕੌਮਾਂ ਲਈ। ਤੂੰ ਸਫ਼ਰ ਕਰਦਾ ਹੈਂ ਸਮੁੰਦਰ ਕੰਢੇ ਦੇ
ਬਹੁਤ ਸਾਰੇ ਦੇਸਾਂ ਵੱਲ।' ਯਹੋਵਾਹ ਮੇਰਾ ਪ੍ਰਭੂ ਇਹ ਗੱਲਾਂ ਆਖਦਾ
ਹੈ: "'ਸੂਰ, ਤੂੰ ਸੋਚਦਾ ਹੈਂ ਕਿ ਤੂੰ ਬਹੁਤ ਸੁਹਣਾ ਹੈਂ। ਤੂੰ ਸੋਚਦਾ
ਹੈਂ ਕਿ ਤੂੰ ਪੂਰੀ ਤਰ੍ਹਾਂ ਖੂਬਸੂਰਤ ਹੈਂ!

4ਮੈਡੀਟੇਰੇਨੀਅਨ ਸਮੁੰਦਰ ਤੇਰੇ ਸ਼ਹਿਰ ਦੀ ਸੀਮਾ ਹੈ। ਤੇਰੇ
ਇਮਾਰਤਕਾਰਾਂ ਨੇ ਬਣਾਇਆ ਸੀ ਤੈਨੂੰ ਪੂਰਨ ਤੌਰ ਤੇ ਖੂਬਸੂਰਤ।"
ਜਿਵੇਂ ਉਹ ਜਹਾਜ਼ ਜਿਹੜੇ ਤੇਰੇ ਵੱਲੋਂ ਸਫ਼ਰ ਕਰਦੇ ਹਨ।

5ਤੇਰੇ ਇਮਾਰਤਕਾਰਾਂ ਨੇ ਸਨੀਰ ਪਰਬਤਾਂ ਦੇ ਚੀਲ ਦੇ ਰੁੱਖਾਂ
ਨੂੰ ਵਰਤਿਆ ਸੀ ਤੇਰੀਆਂ ਤਖਤੀਆਂ ਬਨਾਉਣ ਲਈ। ਉਨ੍ਹਾਂ ਨੇ
ਲਬਾਨੋਨ ਤੋਂ ਦਿਆਰ ਦੇ ਰੁੱਖਾਂ ਨੂੰ ਵਰਤਿਆ ਸੀ ਤੇਰੇ ਮਸਤੂਲ ਨੂੰ
ਬਣਾਉਣ ਲਈ।

6ਉਨ੍ਹਾਂ ਨੇ ਬਾਸ਼ਾਨ ਦੇ ਓਕ ਦੇ ਰੁੱਖਾਂ ਦੀ ਵਰਤੋਂ ਕੀਤੀ ਸੀ
ਤੁਹਾਡੇ ਪਤਵਾਰ ਬਨਾਉਣ ਲਈ। ਉਨ੍ਹਾਂ ਨੇ ਕਿੱਤੀਮ ਦੇ ਟਾਪੂਆਂ
ਦੇ ਰੁੱਖਾਂ ਨੂੰ ਵਰਤਿਆ ਸੀ ਤੁਹਾਡੇ ਡੈਕ ਉਤਲੇ ਸਨਬੋਰ ਲਈ।
ਸ਼ਿੰਗਾਰਿਆ ਸੀ ਉਨ੍ਹਾਂ ਨੇ ਉਸਨੂੰ ਹਾਥੀ ਦੰਦ ਨਾਲ।

7ਤੇਰੀ ਪਾਲ ਲਈ ਵਰਤੀ ਸੀ ਉਨ੍ਹਾਂ ਨੇ ਮਿਸਰ ਵਿੱਚ ਬਣੀ
ਰੰਗਦਾਰ ਕਤਾਨੀ। ਤੁਹਾਡੀ ਪਾਲ ਸੀ ਝੰਡਾ ਤੁਹਾਡਾ। ਤੁਹਾਡੇ
ਕੇਬਿਨ ਦੇ ਕੱਜਣ ਸਨ ਨੀਲੇ ਅਤੇ ਬੈਂਗਨੀ। ਲਿਆਂਦੇ ਸਨ ਓਹ
ਕਿਰਮਤੀ ਦੇ ਕੰਢੇ ਤੋਂ।

8ਸੀਦੋਨ ਅਤੇ ਅਰਵਦ ਦੇ ਲੋਕਾਂ ਨੇ ਤੁਹਾਡੀਆਂ ਕਿਸ਼ਤੀਆਂ ਦੇ
ਚੱਪੂ ਚਲਾਏ। ਸੂਰ, ਤੁਹਾਡੇ ਸਿਆਣੇ ਬੰਦੇ ਸਨ ਕਪਤਾਨ ਤੁਹਾਡੇ
ਜਹਾਜ਼ਾਂ ਦੇ।

9ਗਾਬਲ ਦੇ ਸਿਆਣੇ ਅਤੇ ਬਜ਼ੁਰਗ ਸਨ ਤੁਹਾਡੇ ਜਹਾਜ਼ ਉੱਤੇ,
ਤੁਹਾਡੇ ਜਹਾਜ਼ ਦੇ ਫ਼ੱਟਿਆਂ ਵਿਚਲੀਆਂ ਦਰਾੜਾਂ ਬੰਦ ਕਰਨ 'ਚ
ਮਦਦ ਕਰਨ ਲਈ। ਸਮੁੰਦਰ ਦੇ ਸਾਰੇ ਜ਼ਹਾਜ਼ ਅਤੇ ਉਨ੍ਹਾਂ ਦੇ
ਜਹਾਜ਼ੀ ਆਏ ਸਨ ਤੁਹਾਡੇ ਨਾਲ ਕਾਰੋਬਾਰ ਅਤੇ ਵਪਾਰ ਕਰਨ
ਲਈ।'

10'ਫ਼ਾਰਸ, ਲੂਦ ਅਤੇ ਫੂਟ ਦੇ ਬੰਦੇ ਸਨ ਤੁਹਾਡੀ ਫ਼ੌਜ ਵਿੱਚ।
ਉਹ ਸਨ ਤੁਹਾਡੇ ਜੰਗੀ ਲੜਾਕੇ। ਟੰਗੀਆਂ ਹੋਈਆਂ ਸਨ ਉਨ੍ਹਾਂ ਨੇ
ਆਪਣੀਆਂ ਢਾਲਾਂ ਅਤੇ ਆਪਣੇ ਟੋਪ ਤੁਹਾਡੀਆਂ ਕੰਧਾਂ ਉੱਤੇ।
ਉਨ੍ਹਾਂ ਨੇ ਤੁਹਾਡੇ ਸ਼ਹਿਰ ਲਈ ਸਤਿਕਾਰ ਅਤੇ ਪਰਤਾਪ ਲਿਆਂਦਾ।
11ਅਰਵਦ ਅਤੇ ਸਿਸਰੀਆ ਦੇ ਬੰਦੇ ਤੁਹਾਡੇ ਸੁਰਖਿਅਤ ਸੈਨਿਕ
ਸਨ, ਤੁਹਾਡੇ ਸ਼ਹਿਰ ਦੇ ਆਲੇ-ਦੁਆਲੇ ਦੀ ਦੀਵਾਰ ਉੱਤੇ ਖਲੋਤੇ
ਹੋਏ। ਤੁਹਾਡੇ ਮੁਨਾਰਿਆਂ ਵਿੱਚ ਗਾਮਾਦ ਦੇ ਲੋਕ ਸਨ। ਉਨ੍ਹਾਂ ਨੇ
ਆਪਣੀਆਂ ਢਾਲਾਂ ਤੁਹਾਡੇ ਸ਼ਹਿਰ ਦੁਆਲੇ ਕੰਧਾਂ ਉੱਤੇ ਟੰਗੀਆਂ
ਹੋਈਆਂ ਸਨ। ਉਨ੍ਹਾਂ ਨੇ ਤੁਹਾਡੀ ਸੁੰਦਰਤਾ ਨੂੰ ਪੂਰਨ ਬਣਾ ਦਿੱਤਾ
ਸੀ।

12"ਤਰਸ਼ੀਸ਼ ਤੁਹਾਡੇ ਸਭ ਤੋਂ ਚੰਗੇ ਗਾਹਕਾਂ ਵਿਚੋਂ ਸੀ। ਉਨ੍ਹਾਂ
ਨੇ ਚਾਂਦੀ, ਲੋਹੇ, ਟੀਨ ਅਤੇ ਸਿੱਕੇ ਦਾ ਤੁਹਾਡੀ ਵੇਚਣ ਵਾਲੀਆਂ
ਅਦਭੁਤ ਚੀਜ਼ਾਂ ਨਾਲ ਵਪਾਰ ਕੀਤਾ। 13ਯਾਵਾਨ, ਤੂਬਲ, ਅਤੇ
ਮਸ਼ਕ ਸਾਗਰ ਦੇ ਦੁਆਲੇ ਦਾ ਖੇਤਰ ਤੁਹਾਡੇ ਨਾਲ ਵਪਾਰ ਕਰਦਾ
ਸੀ। ਉਹ ਤੁਹਾਡੀਆਂ ਵੇਚਣ ਵਾਲੀਆਂ ਚੀਜ਼ਾਂ ਬਦਲੇ ਗੁਲਾਮਾਂ
ਅਤੇ ਕਾਂਸੀ ਦਾ ਵਪਾਰ ਕਰਦੇ ਸਨ। 14ਤੋਗਰਮਾਹ ਕੌਮ ਦੇ ਲੋਕ
ਤੁਹਾਡੀਆਂ ਵੇਚਣ ਵਾਲੀਆਂ ਚੀਜ਼ਾਂ ਨਾਲ ਘੋੜਿਆਂ, ਜੰਗੀ ਘੋੜਿਆਂ
ਅਤੇ ਖੱਚਰਾਂ ਦਾ ਵਪਾਰ ਕਰਦੇ ਸਨ। 15ਦਦਾਨੀ ਦੇ ਲੋਕ ਤੁਹਾਡੇ
ਨਾਲ ਵਪਾਰ ਕਰਦੇ ਸਨ। ਤੁਸੀਂ ਆਪਣੀਆਂ ਚੀਜ਼ਾਂ ਬਹੁਤ ਥਾਈਂ
ਵੇਚੀਆਂ। ਲੋਕੀਂ ਤੁਹਾਨੂੰ ਮੁੱਲ ਅਦਾ ਕਰਨ ਲਈ ਹਾਥੀ ਦੰਦ ਅਤੇ
ਆਬਨੂਸ ਦੀ ਲੱਕੜੀ ਲੈਕੇ ਆਏ। 16ਅਰਾਮੀ ਦਾ ਤੁਹਾਡੇ ਨਾਲ
ਵਪਾਰ ਸੀ ਕਿਉਂ ਕਿ ਤੁਹਾਡੇ ਕੋਲ ਬਹੁਤ ਸਾਰੀਆਂ ਚੰਗੀਆਂ
ਚੀਜ਼ਾਂ ਸਨ। ਉਨ੍ਹਾਂ ਪੰਨ, ਅਰਗਵਾਨੀ ਕੱਪੜੇ, ਕਢਾਈ ਦੇ ਕੰਮ,
ਮਹੀਨ ਕਸੀਦੇ, ਕਤਾਨ ਅਤੇ ਮੰਗਾ ਦਾ ਵਪਾਰ ਤੁਹਾਡੀਆਂ ਵੇਚਣ
ਵਾਲੀਆਂ ਚੀਜ਼ਾਂ ਨਾਲ ਕੀਤਾ।

17"ਯਹੂਦਾਹ ਅਤੇ ਇਸਰਾਏਲ ਦੇ ਲੋਕ ਤੁਹਾਡੇ ਨਾਲ ਵਪਾਰ
ਕਰਦੇ ਸਨ। ਉਨ੍ਹਾਂ ਨੇ ਤੁਹਾਡੀਆਂ ਵੇਚੀਆਂ ਹੋਈਆਂ ਚੀਜ਼ਾਂ ਦਾ
ਮੁੱਲ ਕਣਕ, ਜੈਤੂਨ, ਅਗੇਤੇ ਅੰਜੀਰਾਂ, ਸ਼ਹਿਦ, ਤੇਲ ਅਤੇ ਮਲਹਮ

ਨਾਲ ਤਾਰਿਆ। 18ਦੰਮਿਸ਼ਕ ਇੱਕ ਚੰਗਾ ਗਾਹਕ ਸੀ। ਉਸਨੇ
ਤੁਹਾਡੀਆਂ ਬਹੁਤ ਸਾਰੀਆਂ ਅਦਭੁਤ ਚੀਜ਼ਾਂ ਨਾਲ ਵਪਾਰ ਕੀਤਾ।
ਉਨ੍ਹਾਂ ਨੇ ਹਲਬੋਨ ਦੀ ਸ਼ਰਾਬ ਅਤੇ ਚਿੱਟੀ ਉਨ ਦਾ ਉਨ੍ਹਾਂ ਚੀਜ਼ਾਂ
ਨਾਲ ਵਪਾਰ ਕੀਤਾ। 19ਊਜ਼ਲ ਤੋਂ ਵਾਦਾਨ ਅਤੇ ਯਾਵਾਨ ਨੇ
ਤੁਹਾਡੀਆਂ ਵਸਤਾਂ ਨਾਲ ਵਪਾਰ ਕੀਤਾ। ਉਨ੍ਹਾਂ ਨੇ ਕਮਾਇਆ
ਹੋਇਆ ਲੋਹਾ, ਅਤਰ ਅਤੇ ਗੰਨੇ ਦਾ ਵਪਾਰ ਉਨ੍ਹਾਂ ਚੀਜ਼ਾਂ ਨਾਲ
ਕੀਤਾ। 20ਦਦਾਨ ਨੇ ਚੰਗਾ ਵਪਾਰ ਦਿੱਤਾ। ਉਨ੍ਹਾਂ ਨੇ ਤੁਹਾਡੇ
ਨਾਲ ਕਾਠੀ ਦੇ ਕੱਪੜੇ ਅਤੇ ਘੋੜ-ਸਵਾਰੀ ਦਾ ਵਪਾਰ ਕੀਤਾ।
21ਅਰਬ ਅਤੇ ਕੇਦਾਰ ਦੇ ਸਾਰੇ ਆਗੂਆਂ ਨੇ ਤੁਹਾਡੀਆਂ ਚੀਜ਼ਾਂ
ਨਾਲ ਲੇਲਿਆਂ, ਭੇਡੂਆਂ, ਬੱਕਰੀਆਂ ਦਾ ਵਪਾਰ ਕੀਤਾ। 22ਸ਼ਬਾ
ਅਤੇ ਰਅਮਾਹ ਦੇ ਵਪਾਰੀਆਂ ਨੇ ਤੁਹਾਡੇ ਨਾਲ ਵਪਾਰ ਕੀਤਾ।
ਉਨ੍ਹਾਂ ਨੇ ਸਭ ਤੋਂ ਚੰਗੇ ਮਸਾਲਿਆਂ ਅਤੇ ਹਰ ਤਰ੍ਹਾਂ ਦੇ ਬਹੁਮੁੱਲੇ
ਪੱਥਰਾਂ ਅਤੇ ਸੋਨੇ ਨਾਲ ਤੁਹਾਡੀਆਂ ਚੀਜ਼ਾਂ ਦਾ ਵਪਾਰ ਕੀਤਾ।
23ਹਾਰਾਨ, ਕੰਨੇਹ, ਅਦਨ, ਸ਼ਬਾ, ਅੱਸ਼ੂਰ ਅਤੇ ਕਿਲਮਦ ਦੇ
ਵਪਾਰੀਆਂ ਨੇ ਤੁਹਾਡੇ ਨਾਲ ਵਪਾਰ ਕੀਤਾ। 24ਉਨ੍ਹਾਂ ਨੇ ਸਭ ਤੋਂ
ਚੰਗੇ ਕੱਪੜਿਆਂ, ਨੀਲੇ ਅਤੇ ਸੁੰਦਰ ਕਢਾਈ ਦੇ ਕੰਮ ਵਾਲੇ
ਕੱਪੜਿਆਂ, ਅਨੇਕਾਂ ਰੰਗਾਂ ਦੇ ਗਲੀਚਿਆਂ, ਕਸ ਕੇ ਬੰਨ੍ਹੇ ਹੋਏ ਰੱਸਿਆਂ
ਅਤੇ ਦਿਆਰ ਦੀ ਲੱਕੜੀ ਤੋਂ ਬਣੀਆਂ ਚੀਜ਼ਾਂ ਨਾਲ ਅਦਾਇਗੀ
ਕੀਤੀ। ਇਹੀ ਚੀਜ਼ਾਂ ਸਨ ਜਿਨ੍ਹਾਂ ਨਾਲ ਉਹ ਤੁਹਾਡੇ ਨਾਲ ਵਪਾਰ
ਕਰਦੇ ਸਨ।

25ਤਰਸ਼ੀਸ਼ ਦੇ ਜਹਾਜ਼ ਤੁਹਾਡੀਆਂ ਵੇਚੀਆਂ ਚੀਜ਼ਾਂ ਨੂੰ ਲੈ ਜਾਂਦੇ
ਸਨ। "ਸੂਰ, ਤੂੰ ਹੈ ਉਨ੍ਹਾਂ ਮਾਲਵਾਹਕ ਜਹਾਜ਼ਾਂ ਵਿੱਚੋਂ ਕਿਸੇ ਇੱਕ
ਵਰਗਾ। ਤੂੰ ਸਮੁੰਦਰ ਉੱਤੇ ਹੈਂ, ਬਹੁਤ ਸਾਰੀਆਂ ਦੌਲਤਾਂ ਨਾਲ
ਮਾਲਾਮਾਲ।

26ਤੇਰੇ ਪਤਵਾਰ ਚਲਾਉਣ ਵਾਲੇ ਤੈਨੂੰ ਸਮੁੰਦਰ ਵਿੱਚ ਦੂਰ-
ਵਗਾ ਕੇ ਲੈ ਗਏ। ਪਰ ਪੂਰਬ ਦੀ ਇੱਕ ਤਾਕਤਵਰ ਹਵਾ ਤਬਾਹ
ਕਰ ਦੇਵੇਗੀ ਤੇਰੇ ਸਮੁੰਦਰ ਵਿਚਲੇ ਜਹਾਜ਼ਾਂ ਨੂੰ।

27ਅਤੇ ਡੁਲ੍ਹ ਜਾਵੇਗੀ ਤੇਰੀ ਸਾਰੀ ਦੌਲਤ ਸਮੁੰਦਰ ਵਿੱਚ।
ਤੇਰੀ ਦੌਲਤ – ਉਹ ਚੀਜ਼ਾਂ ਜਿਹੜੀਆਂ ਨੂੰ ਖਰੀਦਦਾ ਤੇ ਵੇਚਦਾ
ਹੈਂ – ਡੁਲ੍ਹ ਜਾਵੇਗੀ ਸਮੁੰਦਰ ਵਿੱਚ। ਤੇਰੇ ਸਾਰੇ ਮਾਝੀ–ਜਹਾਜਰਾਨਾਂ,
ਕਪਤਾਨਾਂ ਅਤੇ ਉਹ ਆਦਮੀ ਜਿਹੜੇ ਬੰਦ ਕਰਦੇ ਨੇ ਦਰਾੜਾਂ
ਤੇਰੇ ਜਹਾਜ਼ਾਂ ਦੇ ਫ਼ੱਟਿਆਂ ਵਿਚਲੀਆਂ – ਡੁਲ੍ਹ ਜਾਵੇਗਾ ਸਮੁੰਦਰ
ਅੰਦਰ। ਤੇਰੇ ਸ਼ਹਿਰ ਦੇ ਵਪਾਰੀ ਸਿਪਾਹੀ ਸਾਰੇ ਹੀ ਡੁੱਬ ਜਾਣਗੇ
ਸਮੁੰਦਰ ਵਿੱਚ। ਇਹੀ ਵਾਪਰੇਗਾ ਜਿਸ ਦਿਨ ਤੂੰ ਤਬਾਹ ਹੋਵੇਂਗਾ!

28ਪਿੰਡ ਡਰ ਨਾਲ ਕੰਬ ਜਾਣਗੇ ਜਦੋਂ ਉਹ ਤੁਹਾਡੇ ਕਪਤਾਨਾਂ
ਦੀਆਂ ਚੀਕਾਂ ਸੁਣਨਗੇ!

29ਤੁਹਾਡਾ ਪੂਰਾ ਮਲਾਹ ਛਾਲ ਮਾਰ ਦੇਵੇਗਾ ਜਹਾਜ਼ ਵਿੱਚੋਂ।
ਜਹਾਜ਼ਰਾਨ ਅਤੇ ਕਪਤਾਨ ਛਾਲ ਮਾਰ ਦੇਣਗੇ ਜਹਾਜ਼ ਵਿੱਚੋਂ
ਅਤੇ ਤਰ ਜਾਣਗੇ ਕੰਢੇ ਤਾਈਂ।

30ਬਹੁਤ ਉਦਾਸ ਹੋਵਣਗੇ ਉਹ ਤੇਰੇ ਬਾਰੇ। ਰੋਵਣਗੇ ਉਹ,
ਘੱਟਾ ਪਾਉਣਗੇ ਆਪਣੇ ਸਿਰਾਂ ਵਿੱਚ ਅਤੇ ਲੇਟਣਗੇ ਰਾਖ ਵਿੱਚ।

31ਸਿਰ ਮੁਨਾਵਣਗੇ ਉਹ ਤੇਰੇ ਲਈ। ਪਹਿਨਣਗੇ ਉਹ ਸੋਗੀ
ਵਸਤਰ। ਰੋਵਣਗੇ ਉਹ ਜਿਵੇਂ ਰੋਂਦਾ ਹੈ ਕੋਈ ਕਿਸੇ ਮਰ ਗਏ
ਬੰਦੇ ਲਈ।

32"ਉਨ੍ਹਾਂ ਦੇ ਭਾਰੀ ਰੋਣੇ ਅੰਦਰ ਉਹ ਤੇਰੇ ਲਈ ਇਹ ਉਦਾਸ
ਗੀਤ ਗਾਉਣਗੇ, ਅਤੇ ਤੇਰੇ ਲਈ ਰੋਣਗੇ।

"ਕੋਈ ਨਹੀਂ ਹੈ ਸੂਰ ਵਰਗਾ! ਬਰਬਾਦ ਹੋ ਗਿਆ ਹੈ ਸੂਰ ਅੱਧ
ਵਿਚਕਾਰ ਸਮੁੰਦਰ ਦੇ!

33ਤੁਹਾਡੇ ਵਪਾਰੀਆਂ ਨੇ ਸਫ਼ਰ ਕੀਤਾ ਸਮੁੰਦਰੋਂ ਪਾਰ! ਸੰਤੁਸ਼ਟ
ਕੀਤਾ ਤੁਸੀਂ ਬਹੁਤ ਲੋਕਾਂ ਨੂੰ ਆਪਣੀ ਵੱਡੀ ਦੌਲਤ ਨਾਲ ਅਤੇ
ਆਪਣੀਆਂ ਵੇਚੀਆਂ ਚੀਜ਼ਾਂ ਨਾਲ। ਬਣਾ ਦਿੱਤਾ ਤੁਸੀਂ ਧਰਤੀ ਦੇ
ਰਾਜਿਆਂ ਨੂੰ ਅਮੀਰ!

34ਪਰ ਤੁਸੀਂ ਭੰਨੇ ਪਏ ਹੋ ਸਮੁੰਦਰਾਂ ਦੇ ਅਤੇ ਡੂੰਘਿਆਂ ਪਾਣੀਆਂ
ਦੇ। ਉਹ ਸਾਰੀਆਂ ਚੀਜ਼ਾਂ ਜਿਹੜੀਆਂ ਤੁਸੀਂ ਵੇਚਦੇ ਹੋ, ਅਤੇ
ਤੁਹਾਡੇ ਸਾਰੇ ਲੋਕ ਡਿੱਗ ਪਏ ਹਨ!

35ਸਮੁੰਦਰੀ ਕੰਢੇ ਰਹਿੰਦੇ ਸਾਰੇ ਹੀ ਲੋਕ ਹਨ ਭੈਭੀਤ ਤੁਹਾਡੇ
ਬਾਰੇ। ਰਾਜੇ ਉਨ੍ਹਾਂ ਦੇ ਨੇ ਅੱਤ ਭੈਭੀਤ। ਚਿਹਰੇ ਉਨ੍ਹਾਂ ਦੇ
ਦਰਸਾਉਂਦੇ ਨੇ ਭੈ ਉਨ੍ਹਾਂ ਦਾ।

36ਹੋਰਨਾਂ ਕੌਮਾਂ ਦੇ ਵਪਾਰੀ ਸੀਟੀਆਂ ਮਾਰਦੇ ਨੇ ਤੁਹਾਡੇ ਉੱਤੇ।
ਵਪਾਰੀਆਂ ਨੇ ਜਿਹੜੀਆਂ ਗੱਲਾਂ ਤੁਹਾਡੇ ਨਾਲ ਭੈਭੀਤ ਕਰਨਗੀਆਂ
ਉਹ ਲੋਕਾਂ ਨੂੰ। ਕਿਉਂ? ਕਿਉਂ ਕਿ ਖਤਮ ਹੋ ਗਏ ਹੋ ਤੁਸੀਂ ਰੋਵੋਂਗੇ
ਨਹੀਂ ਤੁਸੀਂ ਫ਼ੇਰ ਹੁਣ।'"

## ਸੂਰ ਸੋਚਦਾ ਹੈ ਕਿ ਉਹ ਪਰਮੇਸ਼ੁਰ ਵਰਗਾ ਹੈ

28 ਯਹੋਵਾਹ ਦਾ ਸ਼ਬਦ ਮੈਨੂੰ ਮਿਲਿਆ। ਉਸਨੇ ਆਖਿਆ,
2"ਆਦਮੀ ਦੇ ਪੁੱਤਰ, ਸੂਰ ਦੇ ਹਾਕਮ ਨੂੰ ਆਖ, 'ਮੇਰਾ
ਪ੍ਰਭੂ ਯਹੋਵਾਹ ਇਹ ਗੱਲਾਂ ਆਖਦਾ ਹੈ:

"ਬਹੁਤ ਗੁਮਾਨੀ ਹੈਂ ਤੂੰ! ਅਤੇ ਤੂੰ ਆਖਦਾ ਹੈਂ। "ਮੈਂ ਹਾਂ ਇੱਕ
ਦੇਵਤਾ! ਬੈਠਾ ਹਾਂ ਮੈਂ ਦੇਵਤਿਆਂ ਦੇ ਆਸਨ ਉੱਤੇ ਸਮੁੰਦਰਾਂ ਦੇ
ਵਿਚਕਾਰ।" "ਪਰ ਆਦਮੀ ਹੈ ਤੂੰ ਪਰਮੇਸ਼ੁਰ ਨਹੀਂ! ਤੂੰ ਸਿਰਫ਼
ਸੋਚਦਾ ਹੈਂ ਕਿ ਤੂੰ ਦੇਵਤਾ ਹੈਂ।"

3"'ਤੂੰ ਸੋਚਦਾ ਹੈਂ ਕਿ ਤੂੰ ਸਿਆਣਾ ਹੈ ਦਾਨੀਏਲ ਨਾਲੋਂ! ਸੋਚਦਾ
ਹੈਂ ਤੂੰ ਕਿ ਭੇਤ ਲੱਭ ਲਵੇਂਗਾ ਤੂੰ ਸਾਰੇ।

4ਆਪਣੀ ਸਿਆਣਪ ਅਤੇ ਸਮਝ ਰਾਹੀਂ ਤੂੰ ਪ੍ਰਾਪਤ ਕੀਤੀਆਂ
ਨੇ ਤੂੰ ਦੌਲਤਾਂ ਆਪਣੇ ਲਈ। ਅਤੇ ਪਾਏ ਨੇ ਤੂੰ ਸੋਨਾ ਚਾਂਦੀ
ਆਪਣੇ ਖਜ਼ਾਨਿਆਂ ਵਿੱਚ।

5ਆਪਣੀ ਮਹਾਨ ਸਿਆਣਪ ਅਤੇ ਕਾਰੋਬਾਰ ਨਾਲ ਤੂੰ ਵਧਾ
ਲਈ ਹੈ ਦੌਲਤ ਆਪਣੀ। ਅਤੇ ਹੁਣ ਤੂੰ ਗੁਮਾਨੀ ਹੈਂ ਉਨ੍ਹਾਂ ਦੌਲਤਾਂ
ਕਾਰਣ।

6ਇਸ ਲਈ ਮੇਰਾ ਪ੍ਰਭੂ ਯਹੋਵਾਹ ਇਹ ਗੱਲਾਂ ਆਖਦਾ ਹੈ:
ਸੂਰ, ਸੋਚਿਆ ਸੀ ਤੂੰ ਕਿ ਤੂੰ ਹੈਂ ਇੱਕ ਦੇਵਤੇ ਵਰਗਾ।

7ਲਿਆਵਾਂਗਾ ਮੈਂ ਅਜਨਬੀਆਂ ਨੂੰ ਤੇਰੇ ਵਿਰੁੱਧ ਲੜਨ ਲਈ।
ਅੱਤ ਭਿਆਨਕ ਨੇ ਉਹ ਕੌਮਾਂ ਅੰਦਰ! ਧੂ ਲੈਣਗੇ ਉਹ ਤਲਵਾਰਾਂ
ਆਪਣੀਆਂ ਅਤੇ ਵਰਤਣਗੇ ਉਹ ਉਨ੍ਹਾਂ ਖੂਬਸੂਰਤ ਚੀਜ਼ਾਂ ਦੇ
ਵਿਰੁੱਧ ਹਾਸਿਲ ਕੀਤੀਆਂ ਜਿਹੜੀਆਂ ਤੇਰੀ ਸਿਆਣਪ ਨੇ।
ਬਰਬਾਦ ਕਰ ਦੇਣਗੇ ਉਹ ਤੇਰੀ ਸ਼ਾਨ ਨੂੰ।

8ਹੇਠਾਂ ਲੈ ਜਾਣਗੀਆਂ ਉਹ ਤੈਨੂੰ ਕਬਰ ਅੰਦਰ। ਹੋਵੇਂਗਾ ਤੂੰ
ਉਸ ਜਹਾਜ਼ੀ ਵਰਗਾ ਡੁੱਬ ਮੋਇਆ ਸੀ ਜੋ ਸਮੁੰਦਰ ਵਿੱਚ।

9ਮਾਰ ਦੇਵੇਗਾ ਉਹ ਬੰਦਾ ਤੈਨੂੰ। ਕੀ ਤੂੰ ਤਾਂ ਵੀ ਆਖੇਂਗਾ, "ਮੈਂ
ਹਾਂ ਦੇਵਤਾ!" ਨਹੀਂ! ਵਸ ਵਿੱਚ ਕਰ ਲਵੇਗਾ ਉਹ ਤੈਨੂੰ ਆਪਣੀ
ਤਾਕਤ ਦੇ। ਦੇਖ ਲਵੇਂਗਾ ਤੂੰ ਕਿ ਤੂੰ ਹੈਂ ਇੱਕ ਆਦਮੀ, ਪਰਮੇਸ਼ੁਰ
ਨਹੀਂ!

10ਤੂੰ ਇੱਕ ਅਸੁੰਨਤੀਏ ਵਿਦੇਸ਼ੀ ਵਾਂਗ ਮਰ ਜਾਵੇਂਗਾ। ਅਜਨਬੀ
ਤੈਨੂੰ ਮਾਰ ਦੇਣਗੇ। ਵਾਪਰਨਗੀਆਂ ਇਹ ਗੱਲਾਂ ਕਿਉਂ ਕਿ ਆਦੇਸ਼
ਦਿੱਤਾ ਸੀ ਮੈਂ!'" ਮੇਰੇ ਪ੍ਰਭੂ ਯਹੋਵਾਹ ਨੇ ਆਖੀਆਂ ਇਹ ਗੱਲਾਂ।

11ਯਹੋਵਾਹ ਦਾ ਸ਼ਬਦ ਮੈਨੂੰ ਮਿਲਿਆ। ਉਸਨੇ ਆਖਿਆ,
12"ਆਦਮੀ ਦੇ ਪੁੱਤਰ, ਸੂਰ ਦੇ ਰਾਜੇ ਲਈ ਇਹ ਉਦਾਸ ਗੀਤ
ਗਾ। ਉਸਨੂੰ ਆਖ, 'ਮੇਰਾ ਪ੍ਰਭੂ ਯਹੋਵਾਹ ਇਹ ਗੱਲਾਂ ਆਖਦਾ ਹੈ:

"'ਤੂੰ ਸੀ ਇੱਕ ਪ੍ਰਾਰਥਨਾ ਬੰਦਾ। ਭਰਪੂਰ ਸੀ ਤੂੰ ਸਿਆਣਪ
ਨਾਲ। ਪੂਰਨ ਤੌਰ ਤੇ ਖੂਬਸੂਰਤ ਸੀ ਤੂੰ।

13ਤੂੰ ਸੀ ਅਦਨ ਵਿੱਚ ਪਰਮੇਸ਼ੁਰ ਦੇ ਬਾਗ ਅੰਦਰ। ਤੇਰੇ ਕੋਲ
ਸੀ ਹਰ ਬਹੁਮੁੱਲਾ ਪੱਥ –ਲਾਲ ਅਕੀਕ-ਸ਼ੁਨਹਿਲਾ, ਦੁਧਿਯਾ,
ਬਿਲੌਰ, ਓਨੇਸ ਅਤੇ ਬੈਰੂਜ, ਸ਼ਲੇਮਾਨੀ, ਨੀਲਮ ਅਤੇ ਜਬਰਜਦ।
ਅਤੇ ਹਰ ਇੱਕ ਪੱਥਰ ਸੀ ਸੋਨੇ ਵਿੱਚ ਲਾਇਆ ਹੋਇਆ। ਦਿੱਤੀ
ਗਈ ਸੀ ਇਹ ਸੁੰਦਰਤਾ ਤੈਨੂੰ। ਉਸ ਦਿਨ ਜਦੋਂ ਸੀ ਤੈਨੂੰ ਸਾਜਿਆ
ਗਿਆ। ਪਰਮੇਸ਼ੁਰ ਬਣਾਇਆ ਸੀ ਤੈਨੂੰ ਤਾਕਤਵਰ।

14ਤੂੰ ਸੀ ਚੁਣੇ ਹੋਏ ਕਰੂਬੀਆਂ ਵਿੱਚੋਂ ਪੰਖ ਤੇਰੇ, ਫ਼ੈਲੇ ਹੋਏ ਸਨ
ਮੇਰੇ ਤਖਤ ਉੱਤੇ ਅਤੇ ਰੱਖਿਆ ਸੀ ਤੈਨੂੰ ਮੈਂ ਪਰਮੇਸ਼ੁਰ ਦੇ ਪਵਿੱਤਰ
ਪਰਬਤ ਉੱਤੇ। ਤੁਰਦਾ ਸੀ ਤੂੰ ਹੀਰਿਆਂ ਵਿਚਕਾਰ ਚਮਕਦੇ ਸਨ
ਜਿਹੜੇ ਅਗਨੀ ਵਾਂਗ।

15ਈਮਾਨਦਾਰ ਅਤੇ ਨੇਕ ਸੀ ਤੂੰ ਜਦੋਂ ਮੈਂ ਤੈਨੂੰ ਸਾਜਿਆ ਸੀ।
ਪਰ ਫ਼ੇਰ ਤੂੰ ਬਣ ਗਿਆ ਬਦ।

16ਵਪਾਰ ਤੇਰੇ ਨੇ ਲਿਆਂਦੀਆਂ ਬਹੁਤ ਦੌਲਤਾਂ ਤੇਰੇ ਲਈ।
ਪਰ ਰੱਖ ਦਿੱਤਾ ਸੀ ਜ਼ੁਲਮ ਵੀ ਉਨ੍ਹਾਂ ਤੇਰੇ ਅੰਦਰ। ਅਤੇ ਪਾਪ
ਕੀਤਾ ਤੂੰ। ਇਸ ਲਈ ਵਰਤਾਉ ਕੀਤਾ ਮੈਂ ਤੇਰੇ ਨਾਲ ਜਿਵੇਂ ਤੂੰ
ਹੋਵੇਂ ਕੋਈ ਅਪਵਿੱਤਰ ਚੀਜ਼। ਸੁੱਟ ਦਿੱਤਾ ਸੀ ਮੈਂ ਤੈਨੂੰ ਪਰਮੇਸ਼ੁਰ
ਦੇ ਪਰਬਤ ਤੋਂ ਬਾਹਰ। ਤੂੰ ਖਾਸ ਕਰੂਬੀ ਫ਼ਰਿਸ਼ਤਿਆਂ ਵਿੱਚ ਇੱਕ
ਸੀ–ਪੰਖ ਤੇਰੇ ਫ਼ੈਲੇ ਹੋਏ ਸਨ ਮੇਰੇ ਤਖਤ ਉੱਤੇ! ਪਰ ਮਜ਼ਬੂਰ ਕਰ
ਦਿੱਤਾ ਤੈਨੂੰ ਮੈਂ ਉਨ੍ਹਾਂ ਹੀਰਿਆਂ ਨੂੰ ਛੱਡ ਦੇਣ ਲਈ ਚਮਕਦੇ ਸਨ
ਜੋ ਅਗਨੀ ਵਾਂਗ।

17ਗੁਮਾਨੀ ਬਣਾਇਆ ਤੈਨੂੰ ਤੇਰੀ ਖੂਬਸੂਰਤੀ ਨੇ। ਤੇਰੀ ਸ਼ਾਨ
ਨੇ ਬਰਬਾਦ ਕਰ ਦਿੱਤਾ ਤੇਰੀ ਸਿਆਣਪ ਨੂੰ। ਇਸ ਲਈ ਸੁੱਟ
ਦਿੱਤਾ ਤੈਨੂੰ ਮੈਂ ਹੇਠਾਂ ਧਰਤ ਉੱਤੇ। ਅਤੇ ਹੁਣ ਹੋਰ ਰਾਜੇ ਤਕਦੇ
ਨੇ ਤੇਰੇ ਵੱਲ।

18ਕੀਤੀਆਂ ਤੂੰ ਬਹੁਤ ਖਰਾਬ ਗੱਲਾਂ। ਤੂੰ ਸੀ ਬਹੁਤ ਧੋਖੇਬਾਜ਼
ਵਪਾਰੀ। ਇਸ ਤਰ੍ਹਾਂ ਤੂੰ ਪਵਿੱਤਰ ਥਾਵਾਂ ਨੂੰ ਕਲੰਕਤ ਕਰ ਦਿੱਤਾ।
ਇਸ ਲਈ ਅੱਗ ਲਿਆਂਦੀ ਮੈਂ ਤੇਰੇ ਅੰਦਰੋਂ। ਇਸ ਨੇ ਸਾੜ ਦਿੱਤਾ
ਤੈਨੂੰ! ਸੜਕੇ ਸੁਆਹ ਹੋ ਗਿਆ ਤੂੰ ਧਰਤ ਉੱਤੇ। ਦੇਖ ਸਕਦਾ ਹੈ
ਹੁਣ ਹਰ ਕੋਈ ਤੇਰੀ ਸ਼ਰਮਿੰਦਗੀ ਨੂੰ।

19ਹੋਰਨਾਂ ਕੌਮਾਂ ਦੇ ਸਾਰੇ ਲੋਕ ਭੈਭੀਤ ਹੋ ਗਏ ਸਨ ਦੇਖਕੇ
ਵਾਪਰਿਆ ਸੀ ਜੋ ਤੇਰੇ ਨਾਲ। ਜੋ ਕੁੱਝ ਸੀ ਵਾਪਰਿਆ ਤੇਰੇ ਨਾਲ
ਬਹੁਤ ਭੈਭੀਤ ਕਰੇਗਾ ਉਹ ਲੋਕਾਂ ਨੂੰ। ਖਤਮ ਹੋ ਗਿਆ ਹੈਂ ਤੂੰ!'"

### ਸੈਦਾ ਦੇ ਵਿਰੁੱਧ ਸੰਦੇਸ਼

20ਯਹੋਵਾਹ ਦਾ ਸ਼ਬਦ ਮੈਨੂੰ ਮਿਲਿਆ। ਉਸਨੇ ਆਖਿਆ,
21"ਆਦਮੀ ਦੇ ਪੁੱਤਰ, ਸੈਦਾ ਵੱਲ ਦੇਖ ਅਤੇ ਉਸ ਥਾਂ ਦੇ ਖਿਲਾਫ਼
ਮੇਰੇ ਲਈ ਬੋਲ। 22ਆਖ, 'ਮੇਰਾ ਪ੍ਰਭੂ ਯਹੋਵਾਹ ਇਹ ਗੱਲਾਂ ਆਖਦਾ
ਹੈ: "'ਮੈਂ ਹਾਂ ਤੇਰੇ ਵਿਰੁੱਧ, ਸੈਦਾ! ਤੇਰੇ ਲੋਕ ਸਿੱਖ ਲੈਣਗੇ ਮੇਰਾ
ਆਦਰ ਕਰਨਾ! ਸਜ਼ਾ ਦੇਵਾਂਗਾ ਮੈਂ ਸੈਦਾ ਨੂੰ। ਫ਼ੇਰ ਪਤਾ ਲੱਗੇਗਾ
ਲੋਕਾਂ ਨੂੰ ਕਿ ਮੈਂ ਹਾਂ ਯਹੋਵਾਹ। ਫ਼ੇਰ ਪਤਾ ਲੱਗੇਗਾ ਉਨ੍ਹਾਂ ਨੂੰ ਕਿ
ਮੈਂ ਪਵਿੱਤਰ ਹਾਂ, ਅਤੇ ਵਿਹਾਰ ਕਰਨਗੇ ਉਹ ਮੇਰੇ ਨਾਲ ਓਹੋ
ਜਿਹਾ।

23ਭੇਜਾਂਗਾ ਮੈਂ ਬੀਮਾਰੀ ਅਤੇ ਮੌਤ ਸੈਦਾ ਵੱਲ ਅਤੇ ਬਹੁਤ ਲੋਕ
ਸ਼ਹਿਰ ਅੰਦਰ ਮਰ ਜਾਣਗੇ। ਤਲਵਾਰ (ਦੁਸ਼ਮਣ ਸਿਪਾਹੀ)
ਸ਼ਹਿਰੋਂ ਅੰਦਰ ਮਾਰ ਦੇਵੇਗੀ ਬਹੁਤ ਲੋਕਾਂ ਨੂੰ। ਫ਼ੇਰ ਪਤਾ ਲੱਗੇਗਾ
ਉਨ੍ਹਾਂ ਨੂੰ ਕਿ ਮੈਂ ਹਾਂ ਯਹੋਵਾਹ।'"

### ਕੌਮਾਂ ਇਸਰਾਏਲ ਉੱਤੇ ਹੱਸਣੋ ਹਟ ਜਾਣਗੀਆਂ

24"'ਇਸਰਾਏਲ ਦੇ ਆਲੇ-ਦੁਆਲੇ ਦੇ ਦੇਸ ਉਸਨੂੰ ਨਫ਼ਰਤ
ਕਰਦੇ ਸਨ। ਪਰ ਉਨ੍ਹਾਂ ਦੇਸਾਂ ਨਾਲ ਮਾੜੀਆਂ ਘਟਨਾਵਾਂ
ਵਾਪਰਨਗੀਆਂ। ਫ਼ੇਰ ਓਥੇ ਇਸਰਾਏਲ ਦੇ ਪਰਿਵਾਰ ਨੂੰ ਦੁੱਖ
ਦੇਣ ਵਾਲੇ ਨਸ਼ਤਰ ਜਾਂ ਕੰਡਿਆਲੀਆਂ ਝਾੜੀਆਂ ਨਹੀਂ
ਹੋਣਗੀਆਂ। ਅਤੇ ਉਨ੍ਹਾਂ ਨੂੰ ਪਤਾ ਲੱਗ ਜਾਵੇਗਾ ਕਿ ਮੈਂ ਉਨ੍ਹਾਂ ਦਾ
ਪ੍ਰਭੂ ਯਹੋਵਾਹ ਹਾਂ।'"

25ਮੇਰੇ ਪ੍ਰਭੂ ਯਹੋਵਾਹ ਨੇ ਇਹ ਗੱਲਾਂ ਆਖੀਆਂ, "ਮੈਂ ਇਸਰਾਏਲ
ਦੇ ਲੋਕਾਂ ਨੂੰ ਹੋਰਨਾਂ ਕੌਮਾਂ ਦਰਮਿਆਨ ਖਿੰਡਾ ਦਿੱਤਾ ਸੀ। ਪਰ ਮੈਂ
ਇਸਰਾਏਲ ਦੇ ਪਰਿਵਾਰ ਨੂੰ ਇੱਕ ਵਾਰੀ ਫ਼ੇਰ ਇਕੱਠਿਆਂ ਕਰਾਂਗਾ।
ਫ਼ੇਰ ਉਨ੍ਹਾਂ ਕੌਮਾਂ ਨੂੰ ਪਤਾ ਲੱਗੇਗਾ ਕਿ ਮੈਂ ਪਵਿੱਤਰ ਹਾਂ ਅਤੇ ਉਹ
ਮੇਰੇ ਨਾਲ ਓਸੇ ਤਰ੍ਹਾਂ ਦਾ ਵਿਹਾਰ ਕਰਨਗੀਆਂ। ਓਸ ਸਮੇਂ,
ਇਸਰਾਏਲ ਦੇ ਲੋਕ ਆਪਣੀ ਧਰਤੀ ਉੱਤੇ ਰਹਿਣਗੇ ਮੈਂ ਉਹ
ਧਰਤੀ ਆਪਣੇ ਸੇਵਕ ਯਾਕੂਬ ਨੂੰ ਦਿੱਤੀ ਸੀ। 26ਉਹ ਉਸ ਧਰਤੀ
ਉੱਤੇ ਸੁਰੱਖਿਅਤ ਰਹਿਣਗੇ। ਉਹ ਮਕਾਨ ਉਸਾਰਨਗੇ ਅਤੇ
ਅੰਗੂਰਾਂ ਦੇ ਬਗੀਚੇ ਲਾਉਣਗੇ। ਮੈਂ ਉਨ੍ਹਾਂ ਦੇ ਆਲੇ-ਦੁਆਲੇ
ਦੀਆਂ ਕੌਮਾਂ ਨੂੰ ਸਜ਼ਾ ਦਿਆਂਗਾ ਜਿਨ੍ਹਾਂ ਨੇ ਉਨ੍ਹਾਂ ਨਾਲ ਨਫ਼ਰਤ
ਕੀਤੀ ਸੀ। ਫ਼ੇਰ ਇਸਰਾਏਲ ਦੇ ਲੋਕ ਸੁਰੱਖਿਅਤ ਰਹਿਣਗੇ।
ਅਤੇ ਉਨ੍ਹਾਂ ਨੂੰ ਪਤਾ ਲੱਗ ਜਾਵੇਗਾ ਕਿ ਮੈਂ ਯਹੋਵਾਹ ਉਨ੍ਹਾਂ ਦਾ
ਪਰਮੇਸ਼ੁਰ, ਹਾਂ।"

### ਮਿਸਰ ਦੇ ਖਿਲਾਫ਼ ਸੰਦੇਸ਼

29 ਜਲਾਵਤਨੀ ਦੇ 10ਵੇਂ ਵਰ੍ਹੇ ਦੇ 10ਵੇਂ ਮਹੀਨੇ ਦੇ 12
ਵੇਂ ਦਿਨ ਮੈਨੂੰ ਯਹੋਵਾਹ ਦਾ ਸ਼ਬਦ ਮਿਲਿਆ। ਉਸਨੇ
ਆਖਿਆ, 2"ਆਦਮੀ ਦੇ ਪੁੱਤਰ, ਮਿਸਰ ਦੇ ਰਾਜੇ ਫਿਰਊਨ ਵੱਲ
ਵੇਖ। ਮੇਰੇ ਲਈ ਉਸਦੇ ਅਤੇ ਮਿਸਰ ਦੇ ਖਿਲਾਫ਼ ਬੋਲ। 3ਆਖ,
'ਮੇਰਾ ਪ੍ਰਭੂ ਯਹੋਵਾਹ ਇਹ ਗੱਲਾਂ ਆਖਦਾ ਹੈ:

"'ਮਿਸਰ ਦੇ ਰਾਜੇ ਫਿਰਊਨ, ਮੈਂ ਹਾਂ ਤੇਰੇ ਵਿਰੁੱਧ। ਤੂੰ ਹੈਂ
ਇੱਕ ਵਿਕਰਾਲ ਜੀਵ ਨੀਲ ਨਦੀ ਕੰਢੇ ਲੇਟਿਆ ਹੋਇਆ। ਆਖਦਾ
ਹੈਂ ਤੂੰ, "ਇਹ ਮੇਰੀ ਨਦੀ ਹੈ! ਮੈਂ ਬਣਾਈ ਸੀ ਇਹ ਨਦੀ!"

4-5"'ਪਰ ਮੈਂ ਤੇਰੇ ਜਬੜਿਆਂ ਵਿੱਚ ਕੁੰਡੀਆਂ ਪਾ ਦਿਆਂਗਾ।
ਨੀਲ ਨਦੀ ਦੀਆਂ ਮੱਛੀਆਂ ਚਿਪਕ ਜਾਣਗੀਆਂ ਤੇਰੇ ਕੰਡਿਆਂ
ਨਾਲ। ਮੈਂ ਤੈਨੂੰ ਅਤੇ ਤੇਰੀਆਂ ਮੱਛੀਆਂ ਨੂੰ ਤੇਰੀਆਂ ਨਦੀਆਂ
ਵਿੱਚੋਂ ਕੱਢਕੇ ਸੁੱਕੀ ਧਰਤੀ ਤੇ ਸੁੱਟ ਦਿਆਂਗਾ। ਡਿੱਗ ਪਵੇਂਗਾ ਤੂੰ
ਧਰਤੀ ਉੱਤੇ, ਅਤੇ ਕੋਈ ਵੀ ਨਹੀਂ ਚੁੱਕੇਗਾ ਤੈਨੂੰ ਜਾ ਦਫ਼ਨਾਏਗਾ।
ਮੈਂ ਤੈਨੂੰ ਜੰਗਲੀ ਜਾਨਵਰਾਂ ਅਤੇ ਪੰਛੀਆਂ ਦੇ ਹਵਾਲੇ ਕਰ
ਦਿਆਂਗਾ। ਤੂੰ ਉਨ੍ਹਾਂ ਦਾ ਭੋਜਨ ਬਣੇਂਗਾ।

6ਫ਼ੇਰ ਮਿਸਰ ਵਿੱਚ ਰਹਿਣ ਵਾਲੇ ਸਾਰੇ ਲੋਕਾਂ ਨੂੰ ਪਤਾ ਲੱਗ
ਜਾਵੇਗਾ ਕਿ ਮੈਂ ਹਾਂ ਯਹੋਵਾਹ! ਮੈਂ ਇਹ ਗੱਲਾਂ ਕਿਉਂ ਕਰਾਂਗਾ?
ਕਿਉਂ ਕਿ ਇਸਰਾਏਲ ਦੇ ਲੋਕ ਝੁਕੇ ਸਨ ਮਿਸਰ ਉੱਤੇ ਸਹਾਰੇ
ਲਈ। ਪਰ ਮਿਸਰ ਤਾਂ ਸੀ ਇੱਕ ਕਮਜ਼ੋਰ ਜਿਹਾ ਘਾਹ ਦਾ ਪੱਤਾ।

7ਇਸਰਾਏਲ ਦੇ ਲੋਕ ਝੁਕੇ ਸਨ ਮਿਸਰ ਵੱਲ, ਸਹਾਇਤਾ ਲਈ।
ਪਰ ਮਿਸਰ ਨੇ ਸਿਰਫ਼ ਉਨ੍ਹਾਂ ਦੇ ਹੱਥਾਂ ਅਤੇ ਮੋਢਿਆਂ ਨੂੰ ਸੀ
ਵਿੰਨ੍ਹਿਆ। ਝੁਕੇ ਸਨ ਉਹ ਮਿਸਰ ਉੱਤੇ, ਸਹਾਰੇ ਲਈ, ਪਰ ਤੂੰ
ਤੋੜ ਕੇ ਮਰੋੜ ਦਿੱਤੀ ਪਿੱਠ ਉਨ੍ਹਾਂ ਦੀ।'"

8ਇਸ ਲਈ ਮੇਰਾ ਪ੍ਰਭੂ ਯਹੋਵਾਹ ਆਖਦਾ ਹੈ ਇਹ ਗੱਲਾਂ: "ਮੈਂ
ਤੇਰੇ ਵਿਰੁੱਧ ਇੱਕ ਤਲਵਾਰ ਲਿਆਂਗਾ। ਤਬਾਹ ਕਰ ਦਿਆਂਗਾ
ਮੈਂ ਤੇਰੇ ਸਾਰੇ ਲੋਕਾਂ ਅਤੇ ਜਾਨਵਰਾਂ ਨੂੰ।

9ਵੀਰਾਨ ਅਤੇ ਤਬਾਹ ਹੋ ਜਾਵੇਗਾ ਮਿਸਰ। ਫ਼ੇਰ ਉਨ੍ਹਾਂ ਨੂੰ
ਪਤਾ ਲੱਗੇਗਾ ਕਿ ਮੈਂ ਹਾਂ ਯਹੋਵਾਹ।"

ਪਰਮੇਸ਼ੁਰ ਨੇ ਆਖਿਆ, "ਮੈਂ ਇਹ ਗੱਲਾਂ ਕਿਉਂ ਕਰਾਂਗਾ?
ਕਿਉਂ ਕਿ ਤੂੰ ਆਖਿਆ ਸੀ, 'ਇਹ ਮੇਰੀ ਨਦੀ ਹੈ। ਮੈਂ ਇਸ ਨਦੀ
ਨੂੰ ਬਣਾਇਆ ਸੀ।' 10ਇਸ ਲਈ, ਮੈਂ (ਪਰਮੇਸ਼ੁਰ) ਤੇਰੇ ਵਿਰੁੱਧ
ਹਾਂ। ਮੈਂ ਤੇਰੇ ਨੀਲ ਨਦੀ ਦੀਆਂ ਅਨੇਕਾਂ ਸ਼ਾਖਾਵਾਂ ਦੇ ਵਿਰੁੱਧ ਹਾਂ।
ਮੈਂ ਮਿਸਰ ਨੂੰ ਪੂਰੀ ਤਰ੍ਹਾਂ ਤਬਾਹ ਕਰ ਦਿਆਂਗਾ। ਮਿਗਦੋਲ ਤੋਂ
ਲੈਕੇ ਸਵੇਨੇਹ ਤੀਕ ਅਤੇ ਕੂਸ਼ ਦੀ ਸਰਹੱਦ ਤੀਕ ਸ਼ਹਿਰ ਵੀਰਾਨ
ਹੋ ਜਾਣਗੇ। 11ਕੋਈ ਵੀ ਬੰਦਾ ਜਾਂ ਜਾਨਵਰ ਮਿਸਰ ਵਿੱਚੋਂ ਨਹੀਂ
ਲੰਘੇਗਾ। ਚਾਲੀ ਸਾਲਾਂ ਤੀਕ ਕੁਝ ਵੀ ਓਥੋਂ ਨਹੀਂ ਲੰਘੇਗਾ ਜਾਂ
ਟਿਕੇਗਾ। 12ਮੈਂ ਮਿਸਰ ਨੂੰ ਬਰਬਾਦ ਕਰ ਦਿਆਂਗਾ। ਚਾਲੀ ਸਾਲਾਂ
ਤੀਕ ਸ਼ਹਿਰ ਵੀਰਾਨ ਰਹਿਣਗੇ! ਮੈਂ ਮਿਸਰ ਦੇ ਲੋਕਾਂ ਨੂੰ ਕੌਮਾਂ
ਦਰਮਿਆਨ ਖਿੰਡਾ ਦਿਆਂਗਾ। ਮੈਂ ਉਨ੍ਹਾਂ ਨੂੰ ਵਿਦੇਸ਼ੀ ਧਰਤੀਆਂ
ਉੱਤੇ ਅਜਨਬੀ ਬਣਾ ਦਿਆਂਗਾ।"

13ਮੇਰਾ ਪ੍ਰਭੂ ਯਹੋਵਾਹ ਇਹ ਗੱਲਾਂ ਆਖਦਾ ਹੈ, "ਮੈਂ ਮਿਸਰ ਦੇ
ਲੋਕਾਂ ਨੂੰ ਬਹੁਤ ਸਾਰੀਆਂ ਕੌਮਾਂ ਦਰਮਿਆਨ ਖਿੰਡਾ ਦਿਆਂਗਾ।
ਪਰ ਚਾਲੀ ਸਾਲਾਂ ਮਗਰੋਂ ਮੈ ਉਨ੍ਹਾਂ ਲੋਕਾਂ ਨੂੰ ਫ਼ੇਰ ਇਕੱਠਿਆਂ ਕਰ
ਦਿਆਂਗਾ। 14ਮੈਂ ਮਿਸਰੀ ਬੰਦਿਆਂ ਨੂੰ ਵਾਪਸ ਲਿਅਵਾਂਗਾ। ਮੈਂ
ਮਿਸਰੀਆਂ ਨੂੰ ਫਤਰੋਸ ਦੀ ਧਰਤੀ ਉੱਤੇ ਵਾਪਸ ਲਿਆਵਾਂਗਾ
ਜਿੱਥੇ ਉਹ ਜੰਮੇ ਸੀ। ਪਰ ਉਨ੍ਹਾਂ ਦਾ ਰਾਜ ਮਹੱਤਵਪੂਰਣ ਨਹੀਂ
ਹੋਵੇਗਾ। 15ਇਹ ਸਭ ਤੋਂ ਘੱਟ ਮਹੱਤਵਪੂਰਣ ਰਾਜ ਹੋਵੇਗਾ।
ਇਹ ਫ਼ੇਰ ਕਦੇ ਵੀ ਆਪਣੇ-ਆਪ ਨੂੰ ਹੋਰਨਾਂ ਕੌਮਾਂ ਤੋਂ ਉੱਚਾ
ਨਹੀਂ ਚੁੱਕ ਸਕੇਗਾ। ਮੈਂ ਉਨ੍ਹਾਂ ਨੂੰ ਇੰਨਾ ਛੋਟਾ ਬਣਾ ਦਿਆਂਗਾ
ਕਿ ਉਹ ਕੌਮਾਂ ਉੱਤੇ ਰਾਜ ਨਹੀਂ ਕਰ ਸਕਣਗੇ। 16ਅਤੇ ਇਸਰਾਏਲ
ਦਾ ਪਰਿਵਾਰ ਫ਼ੇਰ ਮਿਸਰ ਉੱਤੇ ਨਿਰਭਰ ਨਹੀਂ ਕਰੇਗਾ।
ਇਸਰਾਏਲੀ ਆਪਣਾ ਪਾਪ ਚੇਤੇ ਕਰਨਗੇ – ਉਹ ਯਾਦ ਕਰਨਗੇ
ਕਿ ਉਹ ਮਿਸਰ ਵੱਲ ਪਰਤੇ ਸਨ ਸਹਾਇਤਾ ਲਈ, ਪਰਮੇਸ਼ੁਰ
ਵੱਲ ਨਹੀਂ। ਅਤੇ ਉਨ੍ਹਾਂ ਨੂੰ ਪਤਾ ਲੱਗ ਜਾਵੇਗਾ ਕਿ ਮੈਂ ਪ੍ਰਭੂ ਅਤੇ
ਯਹੋਵਾਹ ਹਾਂ।"

## ਬਾਬਲ ਮਿਸਰ ਉੱਤੇ ਕਬਜ਼ਾ ਕਰੇਗਾ

17ਜਲਾਵਤਨੀ ਦੇ 27 ਵੇਂ ਵਰ੍ਹੇ ਦੇ ਪਹਿਲੇ ਮਹੀਨੇ ਦੇ ਪਹਿਲੇ
ਦਿਨ, ਮੈਨੂੰ ਯਹੋਵਾਹ ਦਾ ਸ਼ਬਦ ਮਿਲਿਆ। ਉਸਨੇ ਆਖਿਆ,
18"ਆਦਮੀ ਦੇ ਪੁੱਤਰ, ਬਾਬਲ ਦੇ ਰਾਜੇ ਨਬੂਕਦਨੱਸਰ ਨੇ ਸੂਰ
ਦੇ ਖਿਲਾਫ਼ ਆਪਣੀ ਫ਼ੌਜ ਤੋਂ ਸਖਤ ਜੰਗ ਕਰਾਈ। ਉਨ੍ਹਾਂ ਨੇ ਹਰ
ਸਿਪਾਹੀ ਦਾ ਸਿਰ ਮੁੰਨ ਦਿੱਤਾ। ਹਰ ਮੋਢਾ ਭਾਰੀ ਬੋਝ ਚੁੱਕਣ
ਕਾਰਣ ਰਗੜ ਕੇ ਨੰਗਾ ਕਰ ਦਿੱਤਾ ਗਿਆ ਨਬੂਕਦਨੱਸਰ ਅਤੇ
ਉਸਦੀ ਫ਼ੌਜ ਨੇ ਸੂਰ ਨੂੰ ਹਰਾਉਣ ਲਈ ਸਖਤ ਮਿਹਨਤ ਕੀਤੀ।
ਪਰ ਉਨ੍ਹਾਂ ਨੂੰ ਉਸ ਸਖ਼ਤ ਮਿਹਨਤ ਤੋਂ ਕੁਝ ਵੀ ਨਹੀਂ ਮਿਲਿਆ।"
19ਇਸ ਲਈ ਮੇਰਾ ਪ੍ਰਭੂ, ਯਹੋਵਾਹ ਇਹ ਗੱਲਾਂ ਆਖਦਾ ਹੈ, "ਮੈਂ
ਬਾਬਲ ਦੇ ਰਾਜੇ, ਨਬੂਕਦਨੱਸਰ ਨੂੰ ਮਿਸਰ ਦੀ ਧਰਤੀ ਦੇ
ਦਿਆਂਗਾ। ਅਤੇ ਨਬੂਕਦਨੱਸਰ ਮਿਸਰ ਦੇ ਲੋਕਾਂ ਨੂੰ ਦੂਰ ਲੈ
ਜਾਵੇਗਾ। ਨਬੂਕਦਨੱਸਰ ਮਿਸਰ ਦੀਆਂ ਬਹੁਤ ਸਾਰੀਆਂ ਕੀਮਤੀ
ਚੀਜ਼ਾਂ ਖੋਹ ਲਵੇਗਾ। ਇਹ ਨਬੂਕਦਨੱਸਰ ਦੀ ਫ਼ੌਜ ਲਈ ਤਨਖਾਹ
ਹੋਵੇਗੀ। 20ਮੈਂ ਨਬੂਕਦਨੱਸਰ ਨੂੰ ਮਿਸਰ ਦੀ ਧਰਤੀ ਉਸਦੀ
ਸਖਤ ਮਿਹਨਤ ਦੇ ਇਨਾਮ ਵਜੋਂ ਦਿੱਤੀ ਹੈ। ਕਿਉਂ ਕਿ ਉਨ੍ਹਾਂ ਨੇ
ਮੇਰੇ ਲਈ ਕੰਮ ਕੀਤਾ ਸੀ!" ਮੇਰੇ ਪ੍ਰਭੂ ਯਹੋਵਾਹ ਨੇ ਇਹ ਗੱਲਾਂ
ਆਖੀਆਂ! 21"ਉਸ ਦਿਨ ਮੈਂ ਇਸਰਾਏਲ ਦੇ ਪਰਿਵਾਰ ਨੂੰ ਮਜ਼ਬੂਤ
ਬਣਾ ਦਿਆਂਗਾ। ਫ਼ੇਰ (ਇਸਰਾਏਲ,) ਮੈਂ ਤੈਨੂੰ ਉਨ੍ਹਾਂ ਨਾਲ ਬੋਲਣ
ਦੇਵਾਂਗਾ ਤਾਂ ਜੋ ਉਨ੍ਹਾਂ ਨੂੰ ਪਤਾ ਲੱਗ ਜਾਵੇ ਕਿ ਮੈਂ ਯਹੋਵਾਹ
ਹਾਂ।"

## ਬਾਬਲ ਦੀ ਫ਼ੌਜ ਮਿਸਰ ਉੱਤੇ ਹਮਲਾ ਕਰੇਗੀ

30 ਯਹੋਵਾਹ ਦਾ ਸ਼ਬਦ ਮੈਨੂੰ ਫ਼ੇਰ ਮਿਲਿਆ। ਉਸਨੇ
ਆਖਿਆ, 2"ਆਦਮੀ ਦੇ ਪੁੱਤਰ, ਮੇਰੇ ਲਈ ਬੋਲ।
ਆਖ, 'ਮੇਰਾ ਪ੍ਰਭੂ ਯਹੋਵਾਹ ਇਹ ਗੱਲਾਂ ਆਖਦਾ ਹੈ:

"'ਰੋਵੋ ਅਤੇ ਆਖੋ, "ਆ ਰਿਹਾ ਹੈ ਉਹ ਭਿਆਨਕ ਦਿਨ।"

3ਨੇੜੇ ਹੈ ਉਹ ਦਿਨ! ਹਾਂ, ਯਹੋਵਾਹ ਦੇ ਨਿਰਣੇ ਦਾ ਦਿਨ ਨੇੜੇ
ਹੈ। ਇਹ ਬਦਲਵਾਈ ਦਾ ਦਿਨ ਹੋਵੇਗਾ। ਵਕਤ ਹੋਵੇਗਾ ਇਹ
ਕੌਮਾਂ ਦਾ ਨਿਰਣਾ ਕਰਨ ਦਾ!

4ਮਿਸਰ ਦੇ ਵਿਰੁੱਧ ਉੱਠੇਗੀ ਤਲਵਾਰ ਇੱਕ! ਕੂਸ਼ ਦੇ ਲੋਕ
ਕੰਬਣਗੇ ਡਰ ਨਾਲ, ਉਸ ਵੇਲੇ, ਜਦੋਂ ਮਿਸਰ ਦਾ ਪਤਨ ਹੋਵੇਗਾ।
ਬਾਬਲ ਦੀ ਫ਼ੌਜ ਲੈ ਜਾਵੇਗੀ ਮਿਸਰ ਦੇ ਲੋਕਾਂ ਨੂੰ ਬੰਦੀ ਬਣਾਕੇ।
ਢਾਹ ਦਿੱਤੀਆਂ ਜਾਣਗੀਆਂ ਬੁਨਿਆਦਾਂ ਮਿਸਰ ਦੀਆਂ!

5"'ਬਹੁਤ ਸਾਰੇ ਲੋਕਾਂ ਨੇ ਮਿਸਰ ਨਾਲ ਅਮਨ ਦੇ ਇਕਰਾਰਨਾਮੇ
ਕੀਤੇ। ਪਰ ਇਥੋਪੀਆ, ਫੂਟ, ਲੂਦ, ਸੰਪੂਰਣ ਅਰਬ ਅਤੇ ਲਿਬਿਆ
ਅਤੇ ਇਸਰਾਏਲ ਦੇ ਲੋਕ, ਬਰਬਾਦ ਕੀਤੇ ਜਾਣਗੇ!

6ਯਹੋਵਾਹ ਮੇਰਾ ਪ੍ਰਭੂ ਇਹ ਗੱਲਾਂ ਆਖਦਾ ਹੈ: "ਉਨ੍ਹਾਂ ਲੋਕਾਂ
ਦਾ ਪਤਨ ਹੋ ਜਾਵੇਗਾ ਜਿਹੜੇ ਮਿਸਰ ਨੂੰ ਆਸਰਾ ਦਿੰਦੇ ਹਨ,
ਉਸਦਾ ਤਾਕਤ ਦਾ ਗੁਮਾਨ ਖਤਮ ਹੋ ਜਾਵੇਗਾ। ਮਿਗਦੋਲ ਤੋਂ

ਲੈਕੇ ਅਸਵਾਨ ਤੀਕ ਮਿਸਰ ਦੇ ਲੋਕ ਮਾਰੇ ਜਾਣਗੇ ਜੰਗ ਵਿੱਚ।"
ਮੇਰੇ ਪ੍ਰਭੂ ਯਹੋਵਾਹ ਨੇ ਆਖੀਆਂ ਇਹ ਗੱਲਾਂ!
7ਮਿਸਰ ਉਨ੍ਹਾਂ ਦੇਸਾਂ ਵਿੱਚ ਸ਼ਾਮਿਲ ਹੋ ਜਾਵੇਗਾ ਜਿਹੜੇ ਤਬਾਹ
ਹੋ ਗਏ ਸਨ। ਮਿਸਰ ਉਨ੍ਹਾਂ ਵੀਰਾਨ ਧਰਤੀਆਂ ਵਿੱਚੋਂ ਇੱਕ
ਹੋਵੇਗਾ।
8ਮੈਂ ਮਿਸਰ ਵਿੱਚ ਇੱਕ ਅੱਗ ਲਾਵਾਂਗਾ, ਅਤੇ ਉਸਦੇ ਸਾਰੇ
ਸਹਾਇਕ ਤਬਾਹ ਹੋ ਜਾਣਗੇ। ਫ਼ੇਰ ਉਨ੍ਹਾਂ ਨੂੰ ਪਤਾ ਲੱਗੇਗਾ ਕਿ
ਮੈਂ ਯਹੋਵਾਹ ਹਾਂ!
9"'ਉਸ ਸਮੇਂ, ਮੈਂ ਸੰਦੇਸ਼ਵਾਹਕ ਭੇਜਾਂਗਾ। ਉਹ ਕੂਸ਼ ਨੂੰ ਬੁਰੀ
ਖਬਰ ਦੇਣ ਲਈ ਜਹਾਜ਼ਾਂ ਵਿੱਚ ਜਾਣਗੇ। ਕੂਸ਼ੀਆਂ ਹੁਣ
ਸੁਰੱਖਿਅਤ ਮਹਿਸੂਸ ਕਰਦਾ ਹੈ। ਪਰ ਜਦੋਂ ਮਿਸਰ ਖਤਮ ਹੋ
ਜਾਵੇਗਾ ਤਾਂ ਕੂਸ਼ ਦੇ ਲੋਕ ਡਰ ਨਾਲ ਕੰਬਣਗੇ। ਉਹ ਸਮਾਂ ਆ
ਰਿਹਾ ਹੈ।
10ਮੇਰਾ ਪ੍ਰਭੂ ਯਹੋਵਾਹ ਆਖਦਾ ਹੈ ਇਹ ਗੱਲਾਂ: "ਮੈਂ ਇਸਤੇਮਾਲ
ਕਰਾਂਗਾ ਬਾਬਲ ਦੇ ਰਾਜੇ ਦਾ। ਮੈਂ ਮਿਸਰ ਦੇ ਲੋਕਾਂ ਨੂੰ ਤਬਾਹ
ਕਰਨ ਲਈ ਨਬੂਕਦਨੱਸਰ ਦਾ ਇਸਤੇਮਾਲ ਕਰਾਂਗਾ।
11ਨਬੂਕਦਨੱਸਰ ਅਤੇ ਉਸਦੇ ਲੋਕ ਸਭ ਤੋਂ ਭਿਆਨਕ, ਕੌਮਾਂ
ਵਿੱਚੋਂ ਹਨ। ਅਤੇ ਮੈਂ ਉਨ੍ਹਾਂ ਨੂੰ ਲਿਆਵਾਂਗਾ ਮਿਸਰ ਨੂੰ ਤਬਾਹ
ਕਰਨ ਲਈ। ਸੂਤ ਲੈਣਗੇ ਉਹ ਤਲਵਾਰਾਂ ਆਪਣੀਆਂ ਮਿਸਰ
ਦੇ ਖਿਲਾਫ਼। ਭਰ ਦੇਣਗੇ ਉਹ ਧਰਤੀ ਨੂੰ ਲਾਸ਼ਾਂ ਨਾਲ।
12ਸੁੱਕੀ ਧਰਤੀ ਬਣਾ ਦਿਆਂਗਾ ਮੈਂ ਨੀਲ ਨਦੀ ਨੂੰ। ਫ਼ੇਰ ਵੇਚ
ਦਿਆਂਗਾ ਮੈਂ ਉਹ ਸੁੱਕੀ ਧਰਤੀ ਬਦ ਲੋਕਾਂ ਨੂੰ। ਇਸਤੇਮਾਲ
ਕਰਾਂਗਾ ਮੈਂ ਅਜਨਬੀਆਂ ਦਾ ਉਸ ਧਰਤੀ ਨੂੰ ਖਾਲੀ ਕਰਨ ਲਈ।
ਮੈਂ, ਯਹੋਵਾਹ ਨੇ ਬੋਲ ਦਿੱਤਾ ਹੈ!"

## ਮਿਸਰ ਦੇ ਬੁੱਤ ਤਬਾਹ ਹੋ ਜਾਣਗੇ

13ਮੇਰਾ ਪ੍ਰਭੂ ਯਹੋਵਾਹ ਆਖਦਾ ਹੈ ਇਹ ਗੱਲਾਂ: "ਤਬਾਹ ਕਰ
ਦਿਆਂਗਾ ਮੈਂ ਮਿਸਰ ਦੇ ਬੁੱਤਾਂ ਨੂੰ ਵੀ। ਦੂਰ ਕਰ ਦਿਆਂਗਾ ਮੈਂ
ਬੁੱਤਾਂ ਨੂੰ ਨੋਫ ਤੋਂ। ਹੋਵੇਗਾ ਨਹੀਂ ਕੋਈ ਵੀ ਆਗੂ ਫ਼ੇਰ ਕਦੇ
ਮਿਸਰ ਦੀ ਧਰਤੀ ਉੱਤੇ। ਅਤੇ ਪਾ ਦਿਆਂਗਾ ਡਰ ਮੈਂ, ਮਿਸਰ ਦੀ
ਧਰਤੀ ਅੰਦਰ।
14ਕਰ ਦਿਆਂਗਾ ਵੀਰਾਨ ਮੈਂ ਫਤਰੋਸ ਨੂੰ ਸੋਆਨ ਵਿੱਚ ਲਾ
ਦਿਆਂਗਾ ਅੱਗ ਮੈਂ। ਦੇਵਾਂਗਾ ਸਜ਼ਾ ਮੈਂ ਨੋ ਨੂੰ।
15ਅਤੇ ਵਰ੍ਹਾਵਾਂਗਾ ਮੈਂ ਕਹਿਰ ਆਪਣਾ, ਸੀਨ ਦੇ ਖਿਲਾਫ਼
ਕਿਲਾ ਹੈ ਜਿਹੜਾ ਮਿਸਰ ਦਾ! ਨੋ ਦੇ ਲੋਕਾਂ ਨੂੰ ਕਰ ਦੇਵਾਂਗਾ
ਤਬਾਹ ਮੈਂ।
16ਮਿਸਰ ਵਿੱਚ ਅੱਗ ਮੈਂ ਲਾ ਦਿਆਂਗਾ, ਡਰ ਨਾਲ ਦੁਖੀ
ਹੋਵੇਗਾ ਸ਼ਹਿਰ, ਸੀਨ ਜਿਸਦਾ ਨਾਮ ਹੈ। ਜਾ ਧਮਕਾਣਗੇ ਸਿਪਾਹੀ
ਨੋ ਸ਼ਹਿਰ ਅੰਦਰ, ਅਤੇ ਨੋਫ ਨੂੰ ਪੈਣਗੀਆਂ ਨਿਤ ਨਵੀਆਂ
ਮੁਸੀਬਤਾਂ।
17ਆਵਨ ਅਤੇ ਚੀ-ਬਸਖ ਦੇ ਗੱਭਰੂ ਮਾਰੇ ਜਾਣਗੇ ਜੰਗ
ਅੰਦਰ। ਅਤੇ ਔਰਤਾਂ ਨੂੰ ਕਰ ਲਿਆ ਜਾਵੇਗਾ ਅਗਵਾ।
18ਮਿਸਰ ਦਾ ਕਾਬੂ ਜਦੋਂ ਮੈਂ ਤੋੜਾਂਗਾ ਪੈ ਜਾਵੇਗਾ ਹਨੇਰ
ਤਹਫਨਹੇਸ ਅੰਦਰ। ਖਤਮ ਹੋ ਜਾਵੇਗੀ ਗੁਮਾਨੀ ਤਾਕਤ ਮਿਸਰ
ਦੀ! ਬਦਲ ਛਾ ਜਾਵੇਗਾ ਮਿਸਰ ਉੱਤੇ, ਅਤੇ ਧੀਆਂ ਓਸਦੀਆਂ
ਫ਼ੜਕੇ ਅਗਵਾ ਕਰ ਲਈਆਂ ਜਾਣਗੀਆਂ।
19ਇਸ ਲਈ ਮੈਂ ਸਜ਼ਾ ਦੇਵਾਂਗਾ ਮਿਸਰ ਨੂੰ। ਫ਼ੇਰ ਉਨ੍ਹਾਂ ਨੂੰ
ਪਤਾ ਲੱਗੇਗਾ ਕਿ ਮੈਂ ਹਾਂ ਯਹੋਵਾਹ!'"

## ਮਿਸਰ ਹਮੇਸ਼ਾ ਲਈ ਕਮਜ਼ੋਰ ਹੋ ਜਾਵੇਗਾ

20ਜਲਾਵਤਨੀ ਦੇ 11ਵੇਂ ਵਰ੍ਹੇ ਦੇ ਪਹਿਲੇ ਮਹੀਨੇ ਦੇ 7 ਵੇਂ
ਦਿਨ ਮੈਨੂੰ ਯਹੋਵਾਹ ਦਾ ਸ਼ਬਦ ਮਿਲਿਆ। ਉਸਨੇ ਆਖਿਆ,
21"ਆਦਮੀ ਦੇ ਪੁੱਤਰ, ਮੈਂ ਮਿਸਰ ਦੇ ਰਾਜੇ, ਫਿਰਊਨ ਦੀ ਬਾਂਹ
ਤੋੜ ਦਿੱਤੀ ਹੈ। ਕੋਈ ਵੀ ਉਸਦੀ ਬਾਂਹ ਉੱਤੇ ਪੱਟੀ ਨਹੀਂ ਬੰਨ੍ਹੇਗਾ।
ਇਹ ਤੰਦਰੁਸ਼ਤ ਨਹੀਂ ਹੋਵੇਗੀ। ਇਸ ਲਈ ਉਸਦੀ ਬਾਂਹ ਇੰਨੀ
ਮਜ਼ਬੂਤ ਨਹੀਂ ਹੋਵੇਗੀ ਕਿ ਤਲਵਾਰ ਚੁੱਕ ਸਕੇ।"
22ਮੇਰਾ ਪ੍ਰਭੂ ਯਹੋਵਾਹ ਇਹ ਗੱਲਾਂ ਆਖਦਾ ਹੈ, "ਮੈਂ ਮਿਸਰ ਦੇ
ਰਾਜੇ, ਫਿਰਊਨ ਦੇ ਖਿਲਾਫ਼ ਹਾਂ। ਮੈਂ ਉਸਦੀਆਂ ਦੋਵੇਂ ਬਾਹਾਂ ਭੰਨ
ਦਿਆਂਗਾ, ਮਜ਼ਬੂਤ ਬਾਂਹ ਅਤੇ ਉਹ ਬਾਂਹ ਵੀ ਜਿਹੜੀ ਪਹਿਲਾਂ
ਹੀ ਟੁੱਟੀ ਹੋਈ ਹੈ। ਮੈਂ ਉਸਦੀ ਤਲਵਾਰ ਉਸਦੇ ਹੱਥ ਵਿੱਚੋਂ ਡੇਗ
ਦਿਆਂਗਾ। 23ਮੈਂ ਮਿਸਰੀਆਂ ਨੂੰ ਕੌਮਾਂ ਵਿੱਚ ਖਿੰਡਾ ਦਿਆਂਗਾ।
24ਮੈਂ ਬਾਬਲ ਦੇ ਰਾਜੇ ਦੀਆਂ ਬਾਹਾਂ ਮਜ਼ਬੂਤ ਬਣਾ ਦਿਆਂਗਾ।
ਮੈਂ ਆਪਣੀ ਤਲਵਾਰ ਉਸਦੇ ਹੱਥ ਵਿੱਚ ਦੇ ਦਿਆਂਗਾ। ਪਰ ਮੈਂ
ਫਿਰਊਨ ਦੀਆਂ ਬਾਹਾਂ ਭੰਨ ਦਿਆਂਗਾ। ਫ਼ੇਰ ਫਿਰਊਨ ਦਰਦ
ਨਾਲ ਚੀਕਾਂ ਮਾਰੇਗਾ, ਅਜਿਹੀਆਂ ਚੀਕਾਂ ਜਿਹੜੀਆਂ ਮਰਨ ਵਾਲਾ
ਬੰਦਾ ਮਾਰਦਾ ਹੈ। 25ਇਸ ਲਈ ਮੈਂ ਬਾਬਲ ਦੇ ਰਾਜੇ ਦੀਆਂ
ਬਾਹਾਂ ਨੂੰ ਮਜ਼ਬੂਤ ਬਣਾ ਦਿਆਂਗਾ, ਪਰ ਫਿਰਊਨ ਦੀਆਂ ਬਾਹਾਂ
ਡਿੱਗ ਪੈਣਗੀਆਂ। ਫ਼ੇਰ ਉਨ੍ਹਾਂ ਨੂੰ ਪਤਾ ਲੱਗੇਗਾ ਕਿ ਮੈਂ ਯਹੋਵਾਹ
ਹਾਂ।'
"ਮੈਂ ਆਪਣੀ ਤਲਵਾਰ ਬਾਬਲ ਦੇ ਰਾਜੇ ਦੇ ਹੱਥ ਫ਼ੜਾ ਦਿਆਂਗਾ।
ਫ਼ੇਰ ਉਹ ਤਲਵਾਰ ਨੂੰ ਮਿਸਰ ਦੀ ਧਰਤੀ ਦੇ ਖਿਲਾਫ਼ ਫ਼ੈਲਾਏਗਾ।
26ਮੈਂ ਮਿਸਰੀਆਂ ਨੂੰ ਕੌਮਾਂ ਦੇ ਦਰਮਿਆਨ ਖਿੰਡਾ ਦੇਵਾਂਗਾ। ਫ਼ੇਰ
ਉਨ੍ਹਾਂ ਨੂੰ ਪਤਾ ਲੱਗੇਗਾ ਕਿ ਮੈਂ ਯਹੋਵਾਹ ਹਾਂ!"

## ਅੱਸ਼ੂਰੀਆ ਦਿਆਰ ਦੇ ਰੁੱਖ ਵਰਗਾ ਹੈ

31 ਜਲਾਵਤਨੀ ਦੇ 11 ਵੇਂ ਵਰ੍ਹੇ ਦੇ ਤੀਜੇ ਮਹੀਨੇ ਦੇ
ਪਹਿਲੇ ਦਿਨ, ਮੈਨੂੰ ਯਹੋਵਾਹ ਦਾ ਸ਼ਬਦ ਮਿਲਿਆ।
ਉਸਨੇ ਆਖਿਆ, 2"ਆਦਮੀ ਦੇ ਪੁੱਤਰ, ਇਹ ਗੱਲਾਂ ਮਿਸਰ ਦੇ
ਰਾਜੇ ਫਿਰਊਨ ਨੂੰ ਅਤੇ ਉਸਦੇ ਲੋਕਾਂ ਨੂੰ ਆਖ:
"ਤੁਸੀਂ ਮਹਾਨ ਹੋ ਇੰਨੇ! ਕਿਸ ਨਾਲ ਕਰਾਂ ਮੈਂ ਤੁਲਨਾ ਤੁਹਾਡੀ?
3ਅੱਸ਼ੂਰ ਸੀ ਇੱਕ ਰੁੱਖ ਦਿਆਰ ਦਾ ਲਬਾਨੋਨ ਅੰਦਰ ਖੂਬਸੂਰਤ
ਟਹਿਣੀਆਂ ਵਾਲਾ ਜੰਗਲੀ ਛਾਂ ਵਾਲਾ ਅਤੇ ਬਹੁਤ ਲੰਮਾ। ਟੀਸੀ
ਇਸਦੀ ਸੀ ਬੱਦਲਾਂ ਅੰਦਰ!
4ਪਾਣੀ ਨੇ ਉਗਾਇਆ ਰੁੱਖ ਨੂੰ। ਲੰਮਾ ਕੀਤਾ ਰੁੱਖ ਨੂੰ ਡੂੰਘੀ
ਨਦੀ ਨੇ। ਜਿੱਥੇ ਰੁੱਖ ਬੀਜਿਆ ਗਿਆ ਸੀ ਇਸਦੇ ਥਾਂ ਦੁਆਲੇ
ਨਦੀਆਂ ਵਗਦੀਆਂ ਸਨ। ਉਸੇ ਰੁੱਖ ਤੋਂ ਹੀ ਛੋਟੀਆਂ ਨਦੀਆਂ
ਖੇਤ ਵਿੱਚ ਹੋਰਨਾਂ ਰੁੱਖਾਂ ਵੱਲ ਵਗਦੀਆਂ ਸਨ।

5ਇਸ ਲਈ ਲੰਮੇਰਾ ਸੀ ਉਹ ਰੁੱਖ ਖੇਤ ਦੇ ਹੋਰ ਸਾਰੇ ਰੁੱਖਾਂ ਨਾਲੋਂ। ਅਤੇ ਉਗੀਆਂ ਇਸਦੀਆਂ ਅਨੇਕਾਂ ਟਾਹਣੀਆਂ। ਕਾਫ਼ੀ ਪਾਣੀ ਸੀ ਓਥੇ ਇਸ ਲਈ ਫ਼ੈਲ ਗਈਆਂ ਸਨ ਟਾਹਣੀਆਂ ਰੁੱਖ ਦੀਆਂ।

6ਆਕਾਸ਼ ਦੇ ਸਾਰੇ ਪੰਛੀਆਂ ਨੇ ਬਣਾਏ ਸਨ ਆਲ੍ਹਣੇ ਉਸ ਰੁੱਖ ਦੀਆਂ ਟਾਹਣੀਆਂ ਅੰਦਰ। ਅਤੇ ਖੇਤ ਦੇ ਸਾਰੇ ਜਾਨਵਰਾਂ ਨੇ ਜਨਮ ਦਿੱਤਾ ਬੱਚਿਆਂ ਨੂੰ, ਉਸ ਰੁੱਖ ਦੀਆਂ ਟਾਹਣੀਆਂ ਹੇਠਾਂ। ਸਾਰੀਆਂ ਮਹਾਨ ਕੌਮਾਂ ਸਨ ਰਹਿੰਦੀਆਂ ਉਸ ਰੁੱਖ ਦੀ ਛਾਂ ਹੇਠਾਂ।

7ਸੁੰਦਰ ਸੀ ਬਹੁਤ ਉਹ ਰੁੱਖ। ਕਿੰਨਾ ਵੱਡਾ ਸੀ ਉਹ! ਕਿੰਨੀਆਂ ਲੰਮੀਆਂ ਸਨ ਟਾਹਣੀਆਂ ਇਸ ਦੀਆਂ; ਜੜ੍ਹਾਂ ਇਸ ਦੀਆਂ ਨੂੰ ਮਿਲਦਾ ਸੀ ਕਾਫ਼ੀ ਪਾਣੀ।

8ਪਰਮੇਸ਼ੁਰ ਦੇ ਬਾਗ਼ ਦੇ ਦਿਉਦਾਰ ਦੇ ਰੁੱਖ ਵੀ ਨਹੀਂ ਸਨ ਇਸ ਰੁੱਖ ਨਾਲੋਂ ਵਡੇਰੇ। ਅਰਮੋਨ ਦੇ ਰੁੱਖਾਂ ਦੀਆਂ ਨਹੀਂ ਸਨ ਟਾਹਣੀਆਂ ਇੰਨੀਆਂ। ਪਰਮੇਸ਼ੁਰ ਦੇ ਬਾਗ਼ ਦਾ ਕੋਈ ਵੀ ਰੁੱਖ ਨਹੀਂ ਸੀ ਇਸ ਰੁੱਖ ਨਾਲੋਂ ਸੁਹਣਾ।

9ਦਿੱਤੀਆਂ ਸਨ ਮੈਂ ਇਸਨੂੰ ਬਹੁਤ ਸਾਰੀਆਂ ਟਾਹਣੀਆਂ ਅਤੇ ਬਣਾਇਆ ਸੀ ਸੁੰਦਰ ਇਸਨੂੰ। ਅਤੇ ਸਾਰੇ ਹੀ ਰੁੱਖ ਪਰਮੇਸ਼ੁਰ ਦੇ ਬਾਗ਼, ਅਦਨ ਦੇ ਕਰਦੇ ਸਨ ਈਰਖਾ ਇਸ ਨਾਲ!'"

10ਇਸ ਲਈ ਮੇਰਾ ਪ੍ਰਭੂ ਯਹੋਵਹ ਇਹ ਗੱਲਾਂ ਆਖਦਾ ਹੈ:
"ਉਹ ਰੁੱਖ ਵਧਕੇ ਲੰਮਾ ਹੋ ਗਿਆ। ਇਸਦੀ ਚੋਟੀ ਬੱਦਲਾਂ ਨੂੰ
ਛੂਹਣ ਲੱਗੀ। ਇਹ ਇੰਨਾ ਵੱਡਾ ਹੋ ਗਿਆ ਕਿ ਗੁਮਾਨੀ ਬਣ
ਗਿਆ! 11ਇਸ ਲਈ ਮੈਂ ਇੱਕ ਤਾਕਤਵਰ ਰਾਜੇ ਨੂੰ ਇਹ ਰੁੱਖ
ਲੈਣ ਦਿੱਤਾ। ਉਸ ਹਾਕਮ ਨੇ ਰੁੱਖ ਨੂੰ ਉਸਦੇ ਮੰਦੇ ਕਾਰਿਆਂ ਲਈ
ਸਜ਼ਾ ਦਿੱਤੀ। ਮੈਂ ਉਸ ਰੁੱਖ ਨੂੰ ਆਪਣੇ ਬਾਗ਼ ਵਿੱਚੋਂ ਬਾਹਰ ਕੱਢ
ਦਿੱਤਾ। 12ਅਜਨਬੀਆਂ – ਦੁਨੀਆਂ ਦੇ ਸਭ ਤੋਂ ਜ਼ੁਲਮੀ ਲੋਕਾਂ ਨੇ
ਇਸਨੂੰ ਵੱਢ ਕੇ ਇਸਦੀਆਂ ਟਾਹਣੀਆਂ ਨੂੰ ਪਰਬਤਾਂ ਉੱਤੇ ਅਤੇ
ਵਾਦੀਆਂ ਵਿੱਚ ਖਿੰਡਾ ਦਿੱਤਾ। ਇਸਦੇ ਟੁੱਟੇ ਅੰਗ ਉਸ ਧਰਤੀ
ਰਾਹੀਂ ਵਗਦੀਆਂ ਨਦੀਆਂ ਦੁਆਰਾ ਹੇਠਾਂ ਨੂੰ ਰੁੜ੍ਹ ਗਏ। ਹੁਣ
ਰੁੱਖ ਹੇਠਾਂ ਕੋਈ ਛਾਂ ਨਹੀਂ ਸੀ ਇਸ ਲਈ ਸਾਰੇ ਲੋਕ ਚਲੇ ਗਏ।
13ਹੁਣ ਉਸ ਡਿੱਗੇ ਹੋਏ ਰੁੱਖ ਤੇ ਪੰਛੀ ਰਹਿੰਦੇ ਨੇ। ਜੰਗਲੀ ਜਾਨਵਰ
ਇਸ ਦੀਆਂ ਟੁੱਟੀਆਂ ਹੋਈਆਂ ਟਾਹਣੀਆਂ ਉੱਤੇ ਚੱਲਦੇ ਹਨ।

14"ਹੁਣ ਉਸ ਪਾਣੀ ਦੇ ਕੰਢੇ ਦਾ ਕੋਈ ਵੀ ਰੁੱਖ ਗੁਮਾਨੀ ਨਹੀਂ ਹੋਵੇਗਾ। ਉਹ ਬੱਦਲਾਂ ਨੂੰ ਛੂਹਣ ਦਾ ਜਤਨ ਨਹੀਂ ਕਰਨਗੇ। ਉਨ੍ਹਾਂ ਮਜ਼ਬੂਤ ਰੁੱਖਾਂ ਵਿੱਚੋਂ ਜਿਹੜੇ ਪਾਣੀ ਪੀਂਦੇ ਹਨ, ਕੋਈ ਵੀ ਆਪਣੇ ਲੰਮੇ ਹੋਣ ਦੀਆਂ ਫ਼ੜ੍ਹਾਂ ਨਹੀਂ ਮਾਰੇਗਾ, ਕਿਉਂ ਕਿ ਉਨ੍ਹਾਂ ਸਾਰਿਆਂ ਨੂੰ ਮਾਰਨ ਲਈ ਨਿਯੁਕਤ ਕੀਤਾ ਗਿਆ ਹੈ। ਉਹ ਸਾਰੇ ਹੀ ਹੇਠਲੀ ਦੁਨੀਆਂ ਵਿੱਚ ਚਲੇ ਜਾਣਗੇ – ਮੌਤ ਦੇ ਸਥਾਨ, ਸ਼ਿਓਲ ਨੂੰ। ਉਹ ਉਨ੍ਹਾਂ ਹੋਰਨਾਂ ਲੋਕਾਂ ਵਿੱਚ ਸ਼ਾਮਿਲ ਹੋ ਜਾਣਗੇ ਜਿਹੜੇ ਮਰ ਗਏ ਸਨ ਅਤੇ ਹੇਠਾਂ ਡੂੰਘੀ ਮੋਰੀ ਵਿੱਚ ਚਲੇ ਗਏ ਹਨ।"

15ਮੇਰਾ ਪ੍ਰਭੂ, ਯਹੋਵਾਹ ਇਹ ਗੱਲਾਂ ਆਖਦਾ ਹੈ, "ਮੈਂ ਲੋਕਾਂ ਨੂੰ
ਉਸ ਦਿਨ ਰੁਆਇਆ ਸੀ ਜਦੋਂ ਰੁੱਖ ਹੇਠਾਂ ਸ਼ਿਓਲ ਨੂੰ ਚਲਾ
ਗਿਆ ਸੀ। ਮੈਂ ਉਸਨੂੰ ਡੂੰਘੇ ਸਮੁੰਦਰ ਨਾਲ ਕੱਜ ਦਿੱਤਾ ਸੀ, ਮੈਂ
ਇਸਦੀਆਂ ਨਦੀਆਂ ਨੂੰ ਰੋਕ ਦਿੱਤਾ ਸੀ ਅਤੇ ਸਾਰਾ ਪਾਣੀ ਵਗਣ
ਤੋਂ ਰੁਕ ਗਿਆ। ਮੈਂ ਲਬਾਨੋਨ ਨੂੰ ਇਸਦਾ ਸੋਗ ਮਨਾਉਣ ਦਿੱਤਾ।
ਖੇਤ ਦੇ ਸਾਰੇ ਰੁੱਖ ਉਸ ਵੱਡੇ ਰੁੱਖ ਦੇ ਸੋਗ ਵਿੱਚ ਬੀਮਾਰ ਪੈ ਗਏ।
16ਮੈਂ ਰੁੱਖ ਨੂੰ ਡੇਗ ਦਿੱਤਾ – ਅਤੇ ਕੌਮਾਂ ਉਸ ਰੁੱਖ ਦੇ ਡਿੱਗਣ ਦੀ
ਆਵਾਜ਼ ਸੁਣਕੇ ਡਰ ਨਾਲ ਕੰਬ ਉੱਠੀਆਂ। ਮੈਂ ਰੁੱਖ ਨੂੰ ਹੇਠਾਂ ਮੌਤ
ਦੇ ਸਥਾਨ ਭੇਜ ਦਿੱਤਾ, ਉਨ੍ਹਾਂ ਸਾਰੇ ਹੋਰਾਂ ਲੋਕਾਂ ਵਿੱਚ ਸ਼ਾਮਿਲ
ਹੋਣ ਲਈ ਜਿਹੜੇ ਉਸ ਡੂੰਘੀ ਮੋਰੀ ਵਿੱਚ ਹੇਠਾਂ ਚਲੇ ਗਏ ਸਨ।
ਅਤੀਤ ਵਿੱਚ, ਲਬਾਨੋਨ ਸਭ ਤੋਂ ਚੰਗੇ, ਰੁੱਖਾਂ, ਅਦਨ ਦੇ ਸਾਰੇ
ਰੁੱਖਾਂ ਨੇ ਉਹ ਪਾਣੀ ਪੀਤਾ। ਉਹ ਰੁੱਖ ਹੇਠਲੀ ਦੁਨੀਆਂ ਵਿੱਚ
ਸੁਖੀ ਸਨ। 17ਹਾਂ, ਉਹ ਰੁੱਖ ਵੀ ਉਸ ਵੱਡੇ ਰੁੱਖ ਦੇ ਨਾਲ ਹੀ
ਹੇਠਾਂ ਮੌਤ ਦੀ ਥਾਂ ਤੇ ਚਲੇ ਗਏ ਸਨ। ਉਹ ਉਨ੍ਹਾਂ ਲੋਕਾਂ ਵਿੱਚ
ਸ਼ਾਮਿਲ ਹੋ ਗਏ ਜਿਹੜੇ ਜੰਗ ਵਿੱਚ ਮਾਰੇ ਗਏ ਸਨ। ਉਸ ਵੱਡੇ
ਰੁੱਖ ਨੇ ਹੋਰਨਾਂ ਰੁੱਖਾਂ ਨੂੰ ਮਜ਼ਬੂਤ ਬਣਾਇਆ। ਉਹ ਰੁੱਖ ਕੌਮਾਂ
ਦਰਮਿਆਨ ਉਸ ਵੱਡੇ ਰੁੱਖ ਦੀ ਛਾਂ ਹੇਠਾਂ ਰਹੇ ਸਨ।

18"ਮਿਸਰ, ਉਥੇ ਅਦਨ ਵਿੱਚ ਬਹੁਤ ਸਾਰੇ ਵੱਡੇ ਅਤੇ ਤਾਕਤਵਰ ਰੁੱਖ ਸਨ। ਮੈਂ ਉਨ੍ਹਾਂ ਵਿੱਚੋਂ ਕਿਹੜੇ ਰੁੱਖ ਨਾਲ ਤੇਰਾ ਮੁਕਾਬਲਾ ਕਰਾਂ! ਉਹ ਸਾਰੇ ਹੀ ਹੇਠਾਂ ਹੇਠਲੀ ਧਰਤੀ ਵਿੱਚ ਚਲੇ ਗਏ ਅਤੇ ਤੂੰ ਵੀ ਜਾਕੇ ਉਨ੍ਹਾਂ ਵਿਦੇਸ਼ੀਆਂ ਨਾਲ ਮੌਤ ਦੀ ਥਾਂ ਤੇ ਸ਼ਾਮਿਲ ਹੋ ਜਾਵੇਂਗਾ। ਤੂੰ ਉਥੇ ਉਨ੍ਹਾਂ ਲੋਕਾਂ ਦਰਮਿਆਨ ਲੇਟਿਆ ਹੋਵੇਂਗਾ ਜਿਹੜੇ ਜੰਗ ਵਿੱਚ ਮਾਰੇ ਗਏ ਸਨ।

"ਹਾਂ, ਇਹ ਕੁਝ ਫਿਰਊਨ ਅਤੇ ਉਸਦੇ ਨਾਲ ਦੀ ਲੋਕਾਂ ਦੀ ਭੀੜ ਨਾਲ ਵਾਪਰੇਗਾ!" ਮੇਰੇ ਪ੍ਰਭੂ ਯਹੋਵਾਹ ਨੇ ਇਹ ਗੱਲਾਂ ਆਖੀਆਂ।

## ਫਿਰਊਨ: ਇੱਕ ਸ਼ੇਰ ਜਾਂ ਅਜਗਰ

32 ਜਲਾਵਤਨੀ ਦੇ 12ਵੇਂ ਵਰ੍ਹੇ ਦੇ 12ਵੇਂ ਮਹੀਨੇ ਦੇ
ਪਹਿਲੇ ਦਿਨ, ਮੈਨੂੰ ਯਹੋਵਾਹ ਦਾ ਸ਼ਬਦ ਮਿਲਿਆ।
ਉਸਨੇ ਆਖਿਆ, 2"ਆਦਮੀ ਦੇ ਪੁੱਤਰ, ਮਿਸਰ ਦੇ ਰਾਜੇ, ਫਿਰਊਨ
ਲਈ ਇਹ ਉਦਾਸ ਗੀਤ ਗਾ। ਉਸਨੂੰ ਆਖ:

"'ਤੂੰ ਸੋਚਿਆ ਕਿ ਤੂੰ ਸ਼ਕਤੀਸ਼ਾਲੀ ਸ਼ੇਰ ਵਰਗਾ ਹੈ ਜੋ ਕੌਮਾਂ ਅੰਦਰ ਗੁਮਾਨ ਨਾਲ ਚੱਲ ਰਿਹਾ ਹੋਵੇ। ਪਰ ਤੂੰ ਹੈਂ ਅਸਲ ਵਿੱਚ ਝੀਲਾਂ ਦੇ ਅਜਗਰ ਵਰਗਾ। ਤੂੰ ਨਾਲਿਆਂ ਰਾਹੀਂ ਆਪਣਾ ਰਾਹ ਬਣਾ ਲੈਂਦਾ ਹੈਂ। ਗੰਧਲਾ ਕਰਦਾ ਹੈਂ ਤੂੰ ਪਾਣੀ ਨੂੰ ਪੈਰਾਂ ਆਪਣਿਆਂ ਨਾਲ। ਤੂੰ ਮਿਸਰ ਦੇ ਦਰਿਆਵਾਂ ਨੂੰ ਭੜਕਾਉਂਦਾ।'"

3ਮੇਰਾ ਪ੍ਰਭੂ, ਯਹੋਵਾਹ ਆਖਦਾ ਹੈ ਇਹ ਗੱਲਾਂ: "ਇਕੱਠੇ ਕਰ ਲਏ ਨੇ ਮੈਂ ਬਹੁਤ ਲੋਕ। ਸੁੱਟਾਂਗਾ ਹੁਣ ਮੈਂ ਜਾਲ ਆਪਣਾ ਤੇਰੇ ਉੱਪਰ। ਖਿੱਚ ਲੈਣਗੇ ਉਹ ਲੋਕ ਫ਼ੇਰ ਤੈਨੂੰ ਅੰਦਰ।

4ਸੁੱਟ ਦਿਆਂਗਾ ਮੈਂ ਫ਼ੇਰ ਤੈਨੂੰ ਸੁੱਕੀ ਧਰਤ ਉੱਤੇ। ਸੁੱਟ ਦਿਆਂਗਾ ਮੈਂ ਤੈਨੂੰ ਖੇਤਾਂ ਅੰਦਰ। ਆਉਣ ਦਿਆਂਗਾ ਮੈਂ ਸਾਰੇ ਪੰਛੀਆਂ ਨੂੰ ਤੈਨੂੰ ਖਾਣ ਲਈ। ਜੰਗਲੀ ਜਾਨਵਰਾਂ ਨੂੰ ਮੈਂ ਆਉਣ ਦੇਵਾਂਗਾ ਹਰ ਥਾਂ ਤੋਂ ਅਤੇ ਰੱਜਕੇ ਖਾਣ ਦੇਵਾਂਗਾ ਤੈਨੂੰ।

5ਖਿੰਡਾ ਦਿਆਂਗਾ ਤੇਰੇ ਮਾਸ ਤੇਰੇ ਨੂੰ ਪਰਬਤਾਂ ਉੱਤੇ ਭਰ ਦੇਵਾਂਗਾ ਮੈਂ ਵਾਦੀਆਂ ਨੂੰ ਤੇਰੇ ਮੁਰਦਾ ਸਰੀਰ ਨਾਲ।

6ਛਿੜਕ ਦਿਆਂਗਾ ਮੈਂ ਖੂਨ ਤੇਰਾ ਪਰਬਤਾਂ ਉੱਤੇ, ਅਤੇ ਇਹ
ਹੇਠ ਧਰਤੀ ਵਿੱਚ ਸਿੰਮ ਜਾਵੇਗਾ। ਭਰ ਜਾਣਗੀਆਂ ਨਦੀਆਂ
ਤੇਰੇ ਨਾਲ।

7ਅਲੋਪ ਤੈਨੂੰ ਕਰ ਦਿਆਂਗਾ ਮੈਂ। ਆਕਾਸ਼ ਨੂੰ ਮੈਂ ਢਕ ਦਿਆਂਗਾ
ਅਤੇ ਬੁਝਾ ਦਿਆਂਗਾ ਤਾਰਿਆਂ ਦੀ ਰੋਸ਼ਨੀ ਨੂੰ। ਸੂਰਜ ਨੂੰ ਮੈਂ ਕੱਜ
ਲਵਾਂਗਾ ਬੱਦਲ ਨਾਲ, ਅਤੇ ਚਮਕੇਗਾ ਨਹੀਂ ਚੰਦਰਮਾ।

8ਹਨੇਰਾ ਕਰ ਦਿਆਂਗਾ ਮੈਂ ਤੇਰੇ ਲਈ ਆਕਾਸ਼ ਦੀਆਂ ਸਾਰੀਆਂ
ਚਮਕਦੀਆਂ ਰੋਸ਼ਨੀਆਂ ਨੂੰ ਬੁਝਾ ਕੇ। ਹਨੇਰ ਪਾ ਦਿਆਂਗਾ ਮੈਂ
ਤੇਰੇ ਸਾਰੇ ਦੇਸ ਅੰਦਰ।" ਮੇਰੇ ਪ੍ਰਭੂ ਯਹੋਵਾਹ ਨੇ ਆਖੀਆਂ ਇਹ
ਗੱਲਾਂ।

9"ਮੈਂ ਬਹੁਤ ਸਾਰੇ ਲੋਕਾਂ ਨੂੰ ਉਦਾਸ ਅਤੇ ਗੁੱਸੇ ਕਰ ਦਿਆਂਗਾ,
ਜਦੋਂ ਮੈਂ ਤੇਰੀ ਤਬਾਹੀ ਲਈ ਦੁਸ਼ਮਣ ਨੂੰ ਲੈਕੇ ਆਵਾਂਗਾ। ਉਹ
ਕੌਮਾਂ, ਜਿਨ੍ਹਾਂ ਨੂੰ ਜਾਣਦਾ ਵੀ ਨਹੀਂ, ਉਹ ਵੀ ਗੁੱਸੇ ਹੋ ਜਾਣਗੀਆਂ।
10ਮੈਂ ਬਹੁਤ ਸਾਰੇ ਲੋਕਾਂ ਨੂੰ ਤੇਰੇ ਬਾਰੇ ਹੈਰਾਨ ਕਰ ਦਿਆਂਗਾ।
ਉਨ੍ਹਾਂ ਦੇ ਰਾਜੇ ਤੇਰੇ ਲਈ ਬਹੁਤ ਡਰ ਜਾਣਗੇ ਜਦੋਂ ਮੈਂ ਉਨ੍ਹਾਂ ਦੇ
ਸਾਮ੍ਹਣੇ ਆਪਣੀ ਤਲਵਾਰ ਘੁਮਾਵਾਂਗਾ। ਜਿਸ ਦਿਨ ਤੂੰ ਡਿੱਗੇਂਗਾ,
ਰਾਜੇ ਹਰ ਪਲ ਡਰ ਨਾਲ ਕੰਬਣਗੇ। ਹਰ ਰਾਜਾ ਆਪਣੀ ਜ਼ਿੰਦਗੀ
ਲਈ ਭੈਭੀਤ ਹੋਵੇਗਾ।" 11ਕਿਉਂ ਕਿ ਮੇਰਾ ਪ੍ਰਭੂ ਯਹੋਵਾਹ ਇਹ
ਗੱਲਾਂ ਆਖਦਾ ਹੈ: "ਬਾਬਲ ਦੇ ਰਾਜੇ ਦੀ ਤਲਵਾਰ ਤੇਰੇ ਖਿਲਾਫ਼
ਲੜਨ ਲਈ ਆਵੇਗੀ। 12ਮੈਂ ਉਨ੍ਹਾਂ ਸਿਪਾਹੀਆਂ ਦੀ ਵਰਤੋਂ ਜੰਗ
ਵਿੱਚ ਤੇਰੇ ਲੋਕਾਂ ਨੂੰ ਮਾਰਨ ਲਈ ਕਰਾਂਗਾ। ਉਹ ਸਿਪਾਹੀ ਸਭ
ਤੋਂ ਭਿਆਨਕ ਕੌਮਾਂ ਵਿੱਚੋਂ ਹਨ। ਉਹ ਉਨ੍ਹਾਂ ਚੀਜ਼ਾਂ ਨੂੰ ਤਬਾਹ
ਕਰ ਦੇਣਗੇ ਜਿਨ੍ਹਾਂ ਉੱਤੇ ਮਿਸਰ ਮਾਣ ਕਰਦਾ ਹੈ। ਮਿਸਰ ਦੇ
ਲੋਕ ਤਬਾਹ ਹੋ ਜਾਣਗੇ।

13"ਮਿਸਰ ਦੀਆਂ ਨਦੀਆਂ ਕੰਢੇ ਬਹੁਤ ਸਾਰੇ ਜਾਨਵਰ ਹਨ।
ਮੈਂ ਉਨ੍ਹਾਂ ਸਾਰੇ ਜਾਨਵਰਾਂ ਨੂੰ ਵੀ ਤਬਾਹ ਕਰ ਦਿਆਂਗਾ! ਹੁਣ
ਲੋਕ ਫ਼ੇਰ ਕਦੇ ਵੀ ਆਪਣੇ ਪੈਰਾਂ ਨਾਲ ਪਾਣੀ ਨੂੰ ਗੰਧਲਾ ਨਹੀਂ
ਕਰਨਗੇ। ਗਾਵਾਂ ਦੇ ਖੁਰ ਪਾਣੀ ਨੂੰ ਫ਼ੇਰ ਗੰਧਲਾ ਨਹੀਂ ਕਰਨਗੇ।
14ਇਸ ਲਈ ਮੈਂ ਮਿਸਰ ਦੇ ਪਾਣੀ ਨੂੰ ਸ਼ਾਂਤ ਕਰ ਦਿਆਂਗਾ। ਮੈਂ
ਉਨ੍ਹਾਂ ਦੀਆਂ ਨਦੀਆਂ ਨੂੰ ਹੌਲੀ ਚਾਲ ਵਗਣ ਦਿਆਂਗਾ – ਉਹ
ਤੇਲ ਵਾਂਗ ਕੂਲੇ ਹੋਣਗੇ।" ਮੇਰੇ ਪ੍ਰਭੂ ਯਹੋਵਾਹ ਨੇ ਇਹ ਗੱਲਾਂ
ਆਖੀਆਂ। 15ਮੈਂ ਮਿਸਰ ਦੀ ਧਰਤੀ ਨੂੰ ਵੀਰਾਨ ਕਰ ਦਿਆਂਗਾ।
ਉਹ ਧਰਤੀ ਹਰ ਸ਼ੈਅ ਗਵਾ ਲਵੇਗੀ। ਮੈਂ ਮਿਸਰ ਵਿੱਚ ਰਹਿਣ
ਵਾਲੇ ਸਾਰੇ ਲੋਕਾਂ ਨੂੰ ਸਜ਼ਾ ਦਿਆਂਗਾ। ਫ਼ੇਰ ਉਨ੍ਹਾਂ ਨੂੰ ਪਤਾ ਲੱਗੇਗਾ
ਕਿ ਮੈਂ ਯਹੋਵਾਹ ਅਤੇ ਪ੍ਰਭੂ ਹਾਂ!

16"ਇਹ ਉਹ ਸੋਗੀ ਗੀਤ ਹੈ ਜਿਸਨੂੰ ਲੋਕ ਮਿਸਰ ਲਈ
ਗਾਉਣਗੇ। ਹੋਰਨਾਂ ਕੌਮਾਂ ਦੀਆਂ ਧੀਆਂ ਮਿਸਰ ਬਾਰੇ ਇਹ ਸੋਗੀ
ਗੀਤ ਗਾਉਣਗੀਆਂ। ਉਹ ਇਸਨੂੰ ਮਿਸਰ ਅਤੇ ਉਸਦੇ ਸਾਰੇ
ਲੋਕਾਂ ਬਾਰੇ ਉਦਾਸ ਗੀਤ ਵਜੋਂ ਗਾਉਣਗੀਆਂ।" ਮੇਰੇ ਪ੍ਰਭੂ
ਯਹੋਵਾਹ ਨੇ ਇਹ ਗੱਲਾਂ ਆਖੀਆਂ!

### ਮਿਸਰ ਦਾ ਤਬਾਹ ਹੋਣਾ

17ਜਲਾਵਤਨੀ ਦੇ 12ਵੇਂ ਵਰ੍ਹੇ ਵਿੱਚ ਉਸ ਮਹੀਨੇ ਦੇ 15ਵੇਂ
ਦਿਨ, ਮੈਨੂੰ ਯਹੋਵਾਹ ਦਾ ਸ਼ਬਦ ਮਿਲਿਆ। ਉਸਨੇ ਆਖਿਆ,
18"ਆਦਮੀ ਦੇ ਪੁੱਤਰ, ਮਿਸਰ ਦੇ ਲੋਕਾਂ ਲਈ ਰੋ। ਮਿਸਰ ਅਤੇ
ਤਾਕਤਵਰ ਕੌਮਾਂ ਦੀਆਂ ਉਨ੍ਹਾਂ ਧੀਆਂ ਦੀ ਕਬਰ ਵੱਲ ਅਗਵਾਈ
ਕਰ। ਉਨ੍ਹਾਂ ਦੀ ਹੇਠਲੀ ਦੁਨੀਆਂ ਵੱਲ ਅਗਵਾਈ ਕਰ ਜਿੱਥੇ
ਉਹ ਉਨ੍ਹਾਂ ਹੋਰਨਾਂ ਲੋਕਾਂ ਨਾਲ ਹੋਣਗੇ ਜਿਹੜੇ ਉਸ ਡੂੰਘੀ ਖੱਡ
ਵਿੱਚ ਹੇਠਾਂ ਚਲੇ ਗਏ ਸਨ।

19"ਮਿਸਰ, ਤੂੰ ਕਿਸੇ ਹੋਰ ਨਾਲੋਂ ਬਿਹਤਰ ਨਹੀਂ ਹੈਂ। ਮੌਤ ਦੇ
ਸਥਾਨ ਵਿੱਚ ਜਾ। ਜਾਕੇ ਉਨ੍ਹਾਂ ਅਸੁੰਨਤੀਆਂ ਸੰਗ ਲੇਟ।

20"ਮਿਸਰ ਉਨ੍ਹਾਂ ਹੋਰ ਸਾਰੇ ਲੋਕਾਂ ਨਾਲ ਰਲ ਜਾਵੇਗਾ ਜਿਹੜੇ
ਜੰਗ ਵਿੱਚ ਮਾਰੇ ਗਏ ਸਨ। ਦੁਸ਼ਮਣ ਨੇ ਉਸਨੂੰ ਅਤੇ ਉਸਦੇ
ਸਾਰੇ ਲੋਕਾਂ ਨੂੰ ਧੂ ਲਿਆ ਹੈ।

21"ਮਜ਼ਬੂਤ ਅਤੇ ਤਾਕਤਵਰ ਲੋਕ ਜੰਗ ਵਿੱਚ ਮਾਰੇ ਗਏ
ਸਨ। ਉਹ ਵਿਦੇਸ਼ੀ ਹੇਠਾਂ ਮੌਤ ਦੇ ਸਥਾਨ ਨੂੰ ਚਲੇ ਗਏ। ਅਤੇ
ਉਸ ਥਾਂ ਤੋਂ ਉਹ ਲੋਕ, ਜਿਹੜੇ ਮਾਰੇ ਗਏ ਸਨ, ਮਿਸਰ ਅਤੇ
ਉਸਦੇ ਹਿਮਾਇਤੀਆਂ ਨਾਲ ਗੱਲ ਕਰਨਗੇ।

22-23"ਅੱਸ਼ੂਰ ਅਤੇ ਉਸਦੀ ਸਾਰੀ ਫ਼ੌਜ ਓਥੇ ਮੌਤ ਦੇ ਸਥਾਨ
ਵਿੱਚ ਹਨ। ਉਨ੍ਹਾਂ ਦੀਆਂ ਕਬਰਾਂ ਉਸ ਡੂੰਘੀ ਖੱਡ ਵਿੱਚ ਹੇਠਾਂ
ਹਨ। ਉਹ ਸਾਰੇ ਅੱਸ਼ੂਰੀ ਸਿਪਾਹੀ ਜੰਗ ਵਿੱਚ ਮਾਰੇ ਗਏ ਸਨ।
ਉਨ੍ਹਾਂ ਦੀਆਂ ਕਬਰਾਂ ਉਸਦੀ ਕਬਰ ਦੇ ਆਲੇ-ਦੁਆਲੇ ਹਨ।
ਜਦੋਂ ਉਹ ਜਿਉਂਦੇ ਸਨ ਉਹ ਲੋਕਾਂ ਨੂੰ ਡਰਾਉਂਦੇ ਸਨ। ਪਰ
ਹੁਣ ਉਹ ਸਾਰੇ ਹੀ ਖਾਮੋਸ਼ ਹਨ – ਉਹ ਸਾਰੇ ਹੀ ਜੰਗ ਵਿੱਚ ਮਾਰੇ
ਗਏ ਸਨ।

24"ਏਲਾਮ ਵੀ ਓਥੇ ਹੀ ਹੈ ਅਤੇ ਉਸਦੀ ਸਾਰੀ ਫ਼ੌਜ ਉਸਦੀ
ਕਬਰ ਦੁਆਲੇ ਹੈ। ਉਹ ਸਾਰੇ ਹੀ ਜੰਗ ਵਿੱਚ ਮਾਰੇ ਗਏ ਸਨ।
ਉਹ ਵਿਦੇਸ਼ੀ ਧਰਤੀ ਹੇਠਾਂ ਡੂੰਘੇ ਚਲੇ ਗਏ। ਜਦੋਂ ਉਹ ਜਿਉਂਦੇ
ਸਨ ਤਾਂ ਉਹ ਲੋਕਾਂ ਨੂੰ ਡਰਾਉਂਦੇ ਸਨ। ਪਰ ਉਹ ਆਪਣੀ
ਸ਼ਰਮ ਲੈਕੇ ਉਸ ਡੂੰਘੀ ਖੱਡ ਵਿੱਚ ਹੇਠਾਂ ਚਲੇ ਗਏ।

25"ਉਨ੍ਹਾਂ ਨੇ ਏਲਾਮ ਅਤੇ ਉਸਦੇ ਉਨ੍ਹਾਂ ਸਾਰੇ ਸਿਪਾਹੀਆਂ
ਲਈ ਜਿਹੜੇ ਜੰਗ ਵਿਚ ਮਾਰੇ ਗਏ ਸਨ, ਇੱਕ ਬਿਸਤਰ ਵਿਛਾ
ਦਿੱਤਾ ਹੈ। ਏਲਾਮ ਦੀ ਫ਼ੌਜ ਉਸਦੀ ਕਬਰ ਦੇ ਸਾਰੇ ਪਾਸੇ ਹੈ।
ਉਹ ਸਾਰੇ ਵਿਦੇਸ਼ੀ ਜੰਗ ਵਿੱਚ ਮਾਰੇ ਗਏ ਸਨ। ਜਦੋਂ ਉਹ
ਜਿਉਂਦੇ ਸਨ ਤਾਂ ਉਹ ਲੋਕਾਂ ਨੂੰ ਭੈਭੀਤ ਕਰਦੇ ਸਨ। ਪਰ ਉਹ
ਆਪਣੀ ਸ਼ਰਮ ਲੈਕੇ ਉਸ ਡੂੰਘੀ ਖੱਡ ਵਿੱਚ ਹੇਠਾਂ ਚਲੇ ਗਏ।
ਉਨ੍ਹਾਂ ਨੂੰ ਉਨ੍ਹਾਂ ਸਾਰੇ ਲੋਕਾਂ ਨਾਲ ਪਾਇਆ ਗਿਆ ਸੀ ਜਿਹੜੇ
ਮਾਰੇ ਗਏ ਹਨ।

26"ਮਸ਼ਕ ਤੂਬਲ ਅਤੇ ਉਨ੍ਹਾਂ ਦੀਆਂ ਸਾਰੀਆਂ ਫ਼ੌਜਾਂ ਓਥੇ ਹਨ।
ਉਨ੍ਹਾਂ ਦੀਆਂ ਕਬਰਾਂ ਇਸਦੇ ਆਲੇ-ਦੁਆਲੇ ਹਨ। ਉਹ ਸਾਰੇ
ਵਿਦੇਸ਼ੀ ਜੰਗ ਵਿੱਚ ਮਾਰੇ ਗਏ ਸਨ। ਜਦੋਂ ਉਹ ਜਿਉਂਦੇ ਸਨ
ਤਾਂ ਲੋਕਾਂ ਨੂੰ ਡਰਾਉਂਦੇ ਸਨ। 27ਪਰ ਹੁਣ ਉਹ ਉਨ੍ਹਾਂ ਤਾਕਤਵਰ
ਲੋਕਾਂ ਨਾਲ ਹੇਠਾਂ ਲੇਟੇ ਹੋਏ ਹਨ ਜਿਹੜੇ ਬਹੁਤ-ਬਹੁਤ ਪਹਿਲਾਂ
ਮਾਰੇ ਗਏ ਸਨ! ਉਨ੍ਹਾਂ ਨੂੰ ਉਨ੍ਹਾਂ ਦੇ ਜੰਗੀ ਹਥਿਆਰਾਂ ਸਮੇਤ
ਦਫ਼ਨ ਕਰ ਦਿੱਤਾ ਗਿਆ ਸੀ। ਉਨ੍ਹਾਂ ਦੀਆਂ ਤਲਵਾਰਾਂ ਉਨ੍ਹਾਂ ਦੇ
ਸਿਰਾਂ ਹੇਠਾਂ ਹੋਣਗੀਆਂ। ਪਰ ਉਨ੍ਹਾਂ ਦੇ ਪਾਪ ਉਨ੍ਹਾਂ ਦੀਆਂ ਹੱਡੀਆਂ
ਉੱਤੇ ਹਨ। ਕਿਉਂ ਕਿ ਜਦੋਂ ਉਹ ਜਿਉਂਦੇ ਸਨ ਤਾਂ ਲੋਕਾਂ ਨੂੰ
ਡਰਾਉਂਦੇ ਸਨ।

28"ਮਿਸਰ, ਤੂੰ ਵੀ ਤਬਾਹ ਹੋ ਜਾਵੇਂਗਾ। ਅਤੇ ਤੂੰ ਵੀ ਹੇਠਾਂ ਉਨ੍ਹਾਂ ਅਸੁੰਨਤੀਆਂ ਨਾਲ ਲੇਟੇਂਗਾ। ਤੂੰ ਉਨ੍ਹਾਂ ਹੋਰਨਾਂ ਸਿਪਾਹੀਆਂ ਨਾਲ ਲੇਟੇਂਗਾ ਜਿਹੜੇ ਜੰਗ ਵਿੱਚ ਮਾਰੇ ਗਏ ਸਨ।

29"ਅਦੋਮ ਵੀ ਓਥੇ ਹੈ। ਉਸਦੇ ਰਾਜੇ ਅਤੇ ਬਾਕੀ ਆਗੂ ਵੀ ਓਥੇ ਉਸਦੇ ਨਾਲ ਹਨ। ਉਹ ਵੀ ਤਾਕਤਵਰ ਸਿਪਾਹੀ ਸਨ। ਪਰ ਹੁਣ ਉਹ ਓਥੇ ਹੋਰਨਾਂ ਲੋਕਾਂ ਨਾਲ ਲੇਟੇ ਹੋਏ ਹਨ ਜੋ ਜੰਗ ਵਿੱਚ ਮਾਰੇ ਗਏ ਸਨ। ਉਹ ਓਥੇ ਉਨ੍ਹਾਂ ਅਸੁੰਨਤੀਆਂ ਨਾਲ ਲੇਟੇ ਹੋਏ ਹਨ। ਉਹ ਓਥੇ ਹੋਰਨਾਂ ਲੋਕਾਂ ਨਾਲ ਹਨ ਜਿਹੜੇ ਉਸ ਡੂੰਘੀ ਖੱਡ ਅੰਦਰ ਚਲੇ ਗਏ ਸਨ।

30"ਉੱਤਰ ਦੇ ਹਾਕਮ ਓਥੇ ਹਨ, ਸਾਰੇ ਦੇ ਸਾਰੇ! ਅਤੇ ਓਥੇ ਸਿਦੋਨੀ ਦੇ ਸਾਰੇ ਸਿਪਾਹੀ ਵੀ ਹਨ। ਉਨ੍ਹਾਂ ਦੀ ਤਾਕਤ ਲੋਕਾਂ ਨੂੰ ਭੈਭੀਤ ਕਰਦੀ ਸੀ, ਪਰ ਉਹ ਪਰੇਸ਼ਾਨ ਹੋ ਗਏ ਹਨ। ਉਹ ਅਸੁੰਨਤੀਏ ਉਨ੍ਹਾਂ ਹੋਰਨਾਂ ਲੋਕਾਂ ਨਾਲ ਲੇਟੇ ਹੋਏ ਹਨ ਜਿਹੜੇ ਜੰਗ ਵਿੱਚ ਮਾਰੇ ਗਏ ਸਨ। ਉਹ ਆਪਣੀ ਸ਼ਰਮ ਨੂੰ ਉਸ ਡੂੰਘੀ ਖੱਡ ਵਿੱਚ ਹੇਠਾਂ ਲੈ ਗਏ ਸਨ।

31"ਫਿਰਊਨ ਉਨ੍ਹਾਂ ਲੋਕਾਂ ਨੂੰ ਦੇਖੇਗਾ ਜਿਹੜੇ ਹੇਠਾਂ ਮੌਤ ਦੇ ਸਥਾਨ ਗਏ ਸਨ। ਉਸਨੂੰ ਅਤੇ ਉਸਦੇ ਨਾਲ ਦੇ ਸਾਰੇ ਲੋਕਾਂ ਨੂੰ ਸਕੂਨ ਮਿਲੇਗਾ। ਹਾਂ, ਫਿਰਊਨ ਅਤੇ ਉਸਦੀ ਸਾਰੀ ਫ਼ੌਜ ਜੰਗ ਵਿੱਚ ਮਾਰੀ ਜਾਵੇਗੀ।" ਮੇਰੇ ਪ੍ਰਭੂ ਯਹੋਵਾਹ ਨੇ ਇਹ ਗੱਲਾਂ ਆਖੀਆਂ।

32"ਜਦੋਂ ਫਿਰਊਨ ਜਿਉਂਦਾ ਸੀ ਮੈਂ ਲੋਕਾਂ ਨੂੰ ਉਸਤੋਂ ਭੈਭੀਤ ਕੀਤਾ। ਪਰ ਹੁਣ, ਉਹ ਉਨ੍ਹਾਂ ਵਿਦੇਸ਼ੀਆਂ ਨਾਲ ਲੇਟੇਗਾ। ਫਿਰਊਨ ਅਤੇ ਉਸਦੀ ਫ਼ੌਜ ਉਨ੍ਹਾਂ ਹੋਰ ਸਾਰੇ ਸਿਪਾਹੀਆਂ ਨਾਲ ਲੇਟੇਗੀ ਜਿਹੜੇ ਜੰਗ ਵਿੱਚ ਮਾਰੇ ਗਏ ਸਨ।" ਮੇਰੇ ਪ੍ਰਭੂ ਯਹੋਵਾਹ ਨੇ ਇਹ ਗੱਲਾਂ ਆਖੀਆਂ।

## ਪਰਮੇਸ਼ੁਰ ਦਾ ਹਿਜ਼ਕੀਏਲ ਨੂੰ ਇਸਰਾਏਲ ਦਾ ਚੌਕੀਦਾਰ ਚੁਣਨਾ ਹੈ

33 ਮੈਨੂੰ ਯਹੋਵਾਹ ਦਾ ਸ਼ਬਦ ਮਿਲਿਆ। ਉਸਨੇ ਆਖਿਆ,
2"ਆਦਮੀ ਦੇ ਪੁੱਤਰ, ਆਪਣੇ ਲੋਕਾਂ ਨਾਲ ਗੱਲ ਕਰ।
ਉਨ੍ਹਾਂ ਨੂੰ ਆਖ, 'ਹੋ ਸਕਦਾ ਹੈ ਕਿ ਮੈਂ ਇਸ ਦੇਸ ਨਾਲ ਲੜਨ
ਲਈ ਦੁਸ਼ਮਣ ਸਿਪਾਹੀ ਲਿਆਵਾਂ। ਜਦੋਂ ਅਜਿਹਾ ਹੁੰਦਾ ਹੈ ਲੋਕ
ਕਿਸੇ ਬੰਦੇ ਨੂੰ ਚੌਕੀਚਾਰ ਵਜੋਂ ਚੁਣਦੇ ਹਨ। 3ਜਦੋਂ ਇਹ ਚੌਕੀਦਾਰ
ਦੁਸ਼ਮਣ ਦੇ ਸਿਪਾਹੀਆਂ ਨੂੰ ਆਉਂਦਿਆਂ ਦੇਖਦਾ ਹੈ ਤਾਂ ਉਹ
ਤੂਰ੍ਹੀ ਵਜਾ ਦਿੰਦਾ ਹੈ ਅਤੇ ਲੋਕਾਂ ਨੂੰ ਚੇਤਾਵਨੀ ਦਿੰਦਾ ਹੈ। 4ਜੇ
ਲੋਕ ਚੇਤਾਵਨੀ ਨੂੰ ਸੁਣ ਲੈਂਦੇ ਹਨ ਪਰ ਉਸਨੂੰ ਅਣਸੁਣਿਆਂ
ਕਰ ਦਿੰਦੇ ਹਨ ਤਾਂ ਦੁਸ਼ਮਣ ਉਨ੍ਹਾਂ ਨੂੰ ਫ਼ੜ ਲੈਂਦਾ ਹੈ ਅਤੇ ਬੰਦੀ
ਬਣਾਕੇ ਦੂਰ ਲੈ ਜਾਂਦਾ ਹੈ। ਉਹ ਬੰਦਾ ਆਪਣੀ ਮੌਤ ਦਾ ਖੁਦ
ਜ਼ਿੰਮੇਵਾਰ ਹੋਵੇਗਾ। 5ਉਸਨੇ ਤੂਰ੍ਹੀ ਦੀ ਆਵਾਜ਼ ਸੁਣੀ, ਪਰ ਉਸਨੇ
ਚੇਤਾਵਨੀ ਨੂੰ ਅਣਸੁਣਿਆਂ ਕਰ ਦਿੱਤਾ। ਇਸ ਲਈ ਆਪਣੀ
ਮੌਤ ਦਾ ਓਹੀ ਕਸੂਰਵਾਰ ਹੈ। ਜੇ ਉਸਨੇ ਚੇਤਾਨਵੀ ਵੱਲ ਧਿਆਨ
ਦਿੱਤਾ ਹੁੰਦਾ ਤਾਂ ਉਹ ਆਪਣੀ ਜਾਨ ਬਚਾ ਸਕਦਾ ਸੀ।
6"'ਪਰ ਸ਼ਾਇਦ ਉਹ ਚੌਕੀਦਾਰ ਦੁਸ਼ਮਣ ਦੇ ਸਿਪਾਹੀਆਂ ਨੂੰ
ਆਉਂਦਿਆਂ ਦੇਖਦਾ ਹੈ, ਪਰ ਤੂਰ੍ਹੀ ਨਹੀਂ ਵਜਾਉਂਦਾ। ਉਸ
ਚੌਕੀਚਾਰ ਨੇ ਲੋਕਾਂ ਨੂੰ ਚੇਤਾਵਨੀ ਨਹੀਂ ਦਿੱਤੀ। ਦੁਸ਼ਮਣ ਉਨ੍ਹਾਂ
ਨੂੰ ਫ਼ੜ ਲਵੇਗਾ ਅਤੇ ਬੰਦੀ ਬਣਾਕੇ ਲੈ ਜਾਵੇਗਾ। ਉਹ ਬੰਦਾ
ਪਰ੍ਹਾਂ ਲੈ ਲਿਆ ਜਾਵੇਗਾ ਕਿਉਂ ਕਿ ਉਸਨੇ ਪਾਪ ਕੀਤਾ ਸੀ। ਪਰ
ਚੌਕੀਦਾਰ ਉਸ ਬੰਦੇ ਦੀ ਮੌਤ ਲਈ ਵੀ ਜ਼ਿੰਮੇਵਾਰ ਹੋਵੇਗਾ।'
7"ਹੁਣ, ਆਦਮੀ ਦੇ ਪੁੱਤਰ, ਮੈਂ ਤੈਨੂੰ ਇਸਰਾਏਲ ਦੇ ਪਰਿਵਾਰ
ਵਾਸਤੇ ਚੌਕੀਦਾਰ ਵਜੋਂ ਚੁਣ ਰਿਹਾ ਹਾਂ। ਜੇ ਤੂੰ ਮੇਰੇ ਮੂੰਹੋਂ ਸੰਦੇਸ਼
ਸੁਣੇ ਤਾਂ ਤੈਨੂੰ ਲੋਕਾਂ ਨੂੰ ਮੇਰੇ ਲਈ ਅਵੱਸ਼ ਚੇਤਾਵਨੀ ਦੇਣੀ ਚਾਹੀਦੀ
ਹੈ। 8ਮੈਂ ਸ਼ਾਇਦ ਤੈਨੂੰ ਇਹ ਆਖਾਂ, 'ਇਹ ਬਦ ਬੰਦਾ ਮਰੇਗਾ।'
ਤਾਂ ਤੈਨੂੰ ਮੇਰੇ ਲਈ ਉਸ ਬੰਦੇ ਕੋਲ ਜਾਕੇ ਚੇਤਾਵਨੀ ਅਵੱਸ਼ ਦੇਣੀ
ਚਾਹੀਦੀ ਹੈ। ਜੇ ਤੂੰ ਉਸ ਬਦ ਬੰਦੇ ਨੂੰ ਚੇਤਾਵਨੀ ਨਹੀਂ ਦਿੰਦਾ
ਅਤੇ ਉਸਨੂੰ ਬਦਲਣ ਲਈ ਨਹੀਂ ਆਖਦਾ, ਤਾਂ ਉਹ ਬੰਦਾ ਮਰੇਗਾ
ਕਿਉਂ ਕਿ ਉਸਨੇ ਪਾਪ ਕੀਤਾ ਸੀ। ਪਰ ਮੈਂ ਉਸਦੀ ਮੌਤ ਲਈ
ਤੈਨੂੰ ਜ਼ਿੰਮੇਵਾਰ ਠਹਿਰਾਵਾਂਗਾ। 9ਜੇਕਰ ਤੂੰ ਉਸ ਬੰਦੇ ਨੂੰ ਆਪਣਾ
ਜੀਵਨ ਬਦਲਣ ਅਤੇ ਪਾਪ ਤੋਂ ਦੂਰ ਰਹਿਣ ਲਈ ਚੇਤਾਵਨੀ ਦੇ
ਦਿੰਦਾ ਹੈ, ਪਰ ਉਹ ਪਾਪ ਕਰਨੋਂ ਹਟਣ ਤੋਂ ਇਨਕਾਰ ਕਰਦਾ
ਹੈ, ਤਾਂ ਉਹ ਮਰੇਗਾ ਕਿਉਂ ਕਿ ਉਸਨੇ ਪਾਪ ਕੀਤਾ ਸੀ। ਪਰ ਤੂੰ
ਆਪਣੀ ਜਾਨ ਬਚਾ ਲਈ ਹੈ।

## ਪਰਮੇਸ਼ੁਰ ਲੋਕਾਂ ਨੂੰ ਤਬਾਹ ਨਹੀਂ ਕਰਨਾ ਚਾਹੁੰਦਾ

10"ਇਸ ਲਈ, ਆਦਮੀ ਦੇ ਪੁੱਤਰ, ਮੇਰੇ ਲਈ ਇਸਰਾਏਲ ਦੇ ਪਰਿਵਾਰ ਨਾਲ ਗੱਲ ਕਰ। ਸ਼ਾਇਦ ਉਹ ਲੋਕ ਆਖਣ, 'ਅਸੀਂ ਪਾਪ ਕੀਤਾ ਹੈ ਅਤੇ ਕਨੂੰਨ ਤੋੜਿਆ ਹੈ। ਸਾਡੇ ਪਾਪ ਬਰਦਾਸ਼ਤ ਕਰਨ ਨਾਲੋਂ ਜ਼ਿਆਦਾ ਭਾਰੇ ਹਨ। ਅਸੀਂ ਉਨ੍ਹਾਂ ਪਾਪਾਂ ਕਾਰਣ ਸੜਦੇ ਹਾਂ। ਅਸੀਂ ਜਿਉਣ ਲਈ ਕੀ ਕਰ ਸਕਦੇ ਹਾਂ?'

11"ਤੈਨੂੰ ਉਨ੍ਹਾਂ ਨੂੰ ਇਹ ਜ਼ਰੂਰ ਕਹਿਣਾ ਚਾਹੀਦਾ ਹੈ, 'ਮੇਰਾ ਪ੍ਰਭੂ ਯਹੋਵਾਹ ਇਹ ਆਖਦਾ ਹੈ: ਆਪਣੇ ਜੀਵਨ ਨੂੰ ਸਾਖੀ ਰੱਖਕੇ, ਮੈਂ ਇਕਰਾਰ ਕਰਦਾ ਹਾਂ, ਕਿ ਮੈਨੂੰ ਲੋਕਾਂ ਨੂੰ ਮਰਦਿਆਂ ਦੇਖਕੇ ਖੁਸ਼ੀ ਨਹੀਂ ਹੁੰਦੀ – ਬਦ ਲੋਕਾਂ ਨੂੰ ਦੇਖਕੇ ਵੀ! ਮੈਂ ਨਹੀਂ ਚਾਹੁੰਦਾ ਕਿ ਉਹ ਮਰਨ। ਮੈਂ ਚਾਹੁੰਦਾ ਹਾਂ ਕਿ ਉਹ ਮੰਦੇ ਲੋਕ ਮੇਰੇ ਵੱਲ ਵਾਪਸ ਪਰਤ ਆਉਣ। ਮੈਂ ਚਾਹੁੰਦਾ ਹਾਂ ਕਿ ਉਹ ਆਪਣਾ ਜੀਵਨ ਤਬਦੀਲ ਕਰ ਲੈਣ ਤਾਂ ਜੋ ਉਹ ਸੱਚਮੁੱਚ ਜਿਉਂ ਸਕਣ! ਇਸ ਲਈ ਪਰਤ ਆਓ ਮੇਰੇ ਵੱਲ! ਮੰਦੇ ਕੰਮ ਕਰਨੋ ਹਟ ਜਾਵੋ! ਇਸਰਾਏਲ ਦੇ ਪਰਿਵਾਰ, ਤੈਨੂੰ ਮਰਨਾ ਕਿਉਂ ਪਵੇ?'

12"ਅਤੇ ਆਦਮੀ ਦੇ ਪੁੱਤਰ, ਆਪਣੇ ਲੋਕਾਂ ਨੂੰ ਆਖ: 'ਕਿਸੇ ਬੰਦੇ ਦੇ ਅਤੀਤ ਵਿੱਚ ਕੀਤੇ ਨੇਕ ਕੰਮ ਉਸਨੂੰ ਨਹੀਂ ਬਚਾਉਣਗੇ, ਜੇ ਉਹ ਬੁਰਾ ਬਣ ਜਾਂਦਾ ਹੈ ਅਤੇ ਪਾਪ ਕਰਨ ਲੱਗ ਪੈਂਦਾ ਹੈ। ਅਤੇ ਕਿਸੇ ਬੰਦੇ ਦੇ ਅਤੀਤ ਵਿੱਚ ਕੀਤੇ ਮੰਦੇ ਕੰਮ ਉਸਨੂੰ ਤਬਾਹ ਨਹੀਂ ਕਰਨਗੇ, ਜੇ ਉਹ ਆਪਣੀ ਬਦੀ ਤੋਂ ਪਰਤ ਜਾਂਦਾ ਹੈ। ਇਸ ਲਈ ਚੇਤੇ ਰੱਖ, ਕਿਸੇ ਬੰਦੇ ਨੇ ਅਤੀਤ ਵਿੱਚ ਕੀਤੇ ਨੇਕ ਕੰਮ ਉਸਨੂੰ ਨਹੀਂ ਬਚਾਉਣਗੇ ਜੇ ਉਹ ਪਾਪ ਕਰਨ ਲੱਗ ਪੈਂਦਾ ਹੈ।'

13"ਸ਼ਾਇਦ ਮੈਂ ਕਿਸੇ ਨੇਕ ਬੰਦੇ ਨੂੰ ਆਖਾਂ ਕਿ ਉਹ ਜੀਵੇਗਾ। ਪਰ ਸ਼ਾਇਦ ਉਹ ਨੇਕ ਬੰਦਾ ਇਹ ਸੋਚਣਾ ਸ਼ੁਰੂ ਕਰ ਦੇਵੇ ਕਿ ਉਸਦੇ ਅਤੀਤ ਵਿੱਚ ਕੀਤੇ ਨੇਕ ਕੰਮ ਉਸਨੂੰ ਬਚਾ ਲੈਣਗੇ। ਇਸ ਲਈ, ਸ਼ਾਇਦ ਉਹ ਮੰਦੀਆਂ ਗੱਲਾਂ ਕਰਨ ਲੱਗ ਪਵੇ। ਪਰ ਮੈਂ

ਉਸ ਦੀਆਂ ਅਤੀਤ ਵਿੱਚ ਕੀਤੀਆਂ ਨੇਕ ਗੱਲਾਂ ਨੂੰ ਚੇਤੇ ਨਹੀਂ
ਕਰਾਂਗਾ! ਨਹੀਂ, ਉਹ ਉਨ੍ਹਾਂ ਮੰਦੀਆਂ ਗੱਲਾਂ ਕਾਰਣ ਮਰੇਗਾ
ਜਿਹੜੀਆਂ ਉਹ ਸ਼ੁਰੂ ਕਰਨ ਲੱਗ ਪੈਂਦਾ ਹੈ।

14"ਜਾਂ ਸ਼ਾਇਦ, ਮੈਂ ਕਿਸੇ ਬੁਰੇ ਬੰਦੇ ਨੂੰ ਆਖਾਂ ਕਿ ਉਹ ਮਰੇਗਾ।
ਪਰ ਸ਼ਾਇਦ ਉਹ ਆਪਣੀ ਜ਼ਿੰਦਗੀ ਤਬਦੀਲ ਕਰ ਲਵੇ। ਸ਼ਾਇਦ
ਉਹ ਪਾਪ ਕਰਨ ਤੋਂ ਹਟ ਜਾਵੇ ਅਤੇ ਸਹੀ ਢੰਗ ਨਾਲ ਜਿਉਣਾ
ਸ਼ੁਰੂ ਕਰ ਦੇਵੇ। ਸ਼ਾਇਦ ਉਹ ਨੇਕ ਅਤੇ ਨਿਰਪੱਖ ਬਣ ਜਾਵੇ।
15ਸ਼ਾਇਦ ਉਹ ਉਨ੍ਹਾਂ ਚੀਜ਼ਾਂ ਨੂੰ ਵਾਪਸ ਕਰ ਦੇਵੇ ਜਿਹੜੀਆਂ
ਉਸਨੂੰ ਪੈਸਾ ਉਧਾਰ ਦੇਣ ਵੇਲੇ ਲਈਆਂ ਸਨ। ਸ਼ਾਇਦ ਉਹ
ਆਪਣੀਆਂ ਚੋਰੀ ਕੀਤੀਆਂ ਚੀਜ਼ਾਂ ਦਾ ਮੁੱਲ ਤਾਰ ਦੇਵੇ। ਸ਼ਾਇਦ
ਉਹ ਉਨ੍ਹਾਂ ਨੇਮਾਂ ਉੱਤੇ ਚੱਲਣਾ ਸ਼ੁਰੂ ਕਰ ਦੇਵੇ ਜਿਹੜੇ ਜੀਵਨ
ਦਿੰਦੇ ਹਨ। ਉਹ ਮੰਦੇ ਕੰਮ ਕਰਨ ਤੋਂ ਹਟ ਜਾਂਦਾ ਹੈ। ਤਾਂ ਉਹ
ਬੰਦਾ ਅਵੱਸ਼ ਜੀਵੇਗਾ। ਉਹ ਮਰੇਗਾ ਨਹੀਂ। 16ਮੈਂ ਉਸਦੀਆਂ
ਅਤੀਤ ਵਿੱਚ ਕੀਤੀਆਂ ਬਦ ਕਰਨੀਆਂ ਨੂੰ ਚੇਤੇ ਨਹੀਂ ਕਰਾਂਗਾ।
ਕਿਉਂ? ਕਿਉਂ ਕਿ ਹੁਣ ਉਹ ਸਹੀ ਢੰਗ ਨਾਲ ਜਿਉਂ ਰਿਹਾ ਹੈ
ਅਤੇ ਨਿਰਪੱਖ ਹੈ। ਇਸ ਲਈ ਉਹ ਜੀਵੇਗਾ!

17"ਪਰ ਤੇਰੇ ਲੋਕ ਆਖਦੇ ਹਨ, 'ਇਹ ਗੱਲ ਠੀਕ ਨਹੀਂ!
ਯਹੋਵਾਹ ਮੇਰਾ ਪ੍ਰਭੂ ਇਸ ਤਰ੍ਹਾਂ ਦਾ ਨਹੀਂ ਹੋ ਸਕਦਾ!'

"ਪਰ ਉਹ ਅਜਿਹੇ ਲੋਕ ਹਨ ਜਿਹੜੇ ਨਿਰਪੱਖ ਨਹੀਂ ਹਨ!
ਉਹ ਅਜਿਹੇ ਲੋਕ ਹਨ ਜਿਨ੍ਹਾਂ ਜ਼ਰੂਰ ਬਦਲਣਾ ਚਾਹੀਦਾ ਹੈ!
18ਜੇ ਕੋਈ ਨੇਕ ਬੰਦਾ ਨੇਕੀ ਕਰਨਾ ਛੱਡ ਦਿੰਦਾ ਹੈ ਅਤੇ ਪਾਪ
ਕਰਨ ਲੱਗ ਪੈਂਦਾ ਹੈ, ਤਾਂ ਉਹ ਆਪਣੇ ਪਾਪਾਂ ਕਾਰਣ ਮਰੇਗਾ।
19ਅਤੇ ਜੇ ਕੋਈ ਬੁਰਾ ਬੰਦਾ ਬਦੀ ਕਰਨੀ ਛੱਡ ਦਿੰਦਾ ਹੈ ਅਤੇ
ਸਹੀ ਢੰਗ ਨਾਲ ਜਿਉਂਣਾ ਅਤੇ ਨਿਰਪੱਖ ਹੋਣਾ ਸ਼ੁਰੂ ਕਰ ਦਿੰਦਾ
ਹੈ ਤਾਂ ਉਹ ਜੀਵੇਗਾ! 20ਪਰ ਤੁਸੀਂ ਲੋਕ ਫ਼ੇਰ ਵੀ ਆਖਦੇ ਹੋ ਕਿ
ਮੈਂ ਨਿਰਪੱਖ ਨਹੀਂ ਹਾਂ। ਪਰ ਮੈਂ ਤੁਹਾਨੂੰ ਸੱਚ ਆਖ ਰਿਹਾ ਹਾਂ।
ਇਸਰਾਏਲ ਦੇ ਪਰਿਵਾਰ, ਹਰ ਬੰਦੇ ਦਾ ਨਿਰਣਾ ਉਸਦੇ ਅਮਲਾਂ
ਅਨੁਸਾਰ ਹੋਵੇਗਾ!"

## ਯਰੂਸ਼ਲਮ ਉੱਤੇ ਕਬਜ਼ਾ ਹੋ ਗਿਆ ਹੈ

21ਜਲਾਵਤਨੀ ਦੇ 12 ਵੇਂ ਵਰ੍ਹੇ ਦੇ 10 ਵੇਂ ਮਹੀਨੇ 5 ਵੇਂ
ਦਿਨ, ਯਰੂਸ਼ਲਮ ਤੋਂ ਮੇਰੇ ਕੋਲ ਇੱਕ ਬੰਦਾ ਆਇਆ। ਉਹ ਉੱਥੋਂ
ਲੜਾਈ ਵਿੱਚੋਂ ਬਚਕੇ ਆਇਆ ਸੀ। ਉਸਨੇ ਆਖਿਆ, "ਯਰੂਸ਼ਲਮ
ਸ਼ਹਿਰ ਉੱਤੇ ਕਬਜ਼ਾ ਹੋ ਗਿਆ ਹੈ!"

22ਹੁਣ ਮੇਰੇ ਪ੍ਰਭੂ ਯਹੋਵਾਹ ਦੀ ਸ਼ਕਤੀ ਉਸ ਬੰਦੇ ਦੇ ਆਉਣ
ਤੋਂ ਪਹਿਲਾਂ ਦੀ ਸ਼ਾਮ ਨੂੰ ਆਈ ਸੀ। ਪਰਮੇਸ਼ੁਰ ਨੇ ਮੈਨੂੰ ਨਾ ਬੋਲ
ਸਕਣ ਦੇ ਕਾਬਿਲ ਬਣਾ ਦਿੱਤਾ ਸੀ। ਉਸ ਸਮੇਂ ਜਦੋਂ ਉਹ ਬੰਦਾ
ਆਇਆ, ਯਹੋਵਾਹ ਨੇ ਮੇਰਾ ਮੂੰਹ ਖੋਲ੍ਹ ਦਿੱਤਾ ਅਤੇ ਮੈਨੂੰ ਫ਼ੇਰ
ਬੋਲਣ ਦਿੱਤਾ। 23ਫ਼ੇਰ ਯਹੋਵਾਹ ਦਾ ਸ਼ਬਦ ਮੇਰੇ ਕੋਲ ਆਇਆ।
ਉਸਨੇ ਆਖਿਆ, 24"ਆਦਮੀ ਦੇ ਪੁੱਤਰ, ਇਸਰਾਏਲ ਦੇ ਬਰਬਾਦ
ਹੋਏ ਸ਼ਹਿਰਾਂ ਵਿੱਚ ਕੁਝ ਇਸਰਾਏਲੀ ਲੋਕ ਰਹਿੰਦੇ ਹਨ। ਉਹ
ਲੋਕ ਆਖ ਰਹੇ ਹਨ, 'ਸਿਰਫ਼ ਅਬਰਾਹਾਮ ਇੱਕ ਹੀ ਆਦਮੀ ਸੀ,
ਅਤੇ ਪਰਮੇਸ਼ੁਰ ਨੇ ਉਸਨੂੰ ਇਹ ਸਾਰੀ ਧਰਤੀ ਦੇ ਦਿੱਤੀ ਸੀ।
ਹੁਣ ਅਸੀਂ ਬਹੁਤ ਲੋਕ ਹਾਂ, ਇਸ ਲਈ ਇਹ ਧਰਤੀ ਅਵੱਸ਼ ਹੀ
ਸਾਡੀ ਹੈ! ਇਹ ਸਾਡੀ ਧਰਤੀ ਹੈ!'

25"ਤੈਨੂੰ ਉਨ੍ਹਾਂ ਨੂੰ ਜ਼ਰੂਰ ਦੱਸ ਦੇਣਾ ਚਾਹੀਦਾ ਹੈ ਕਿ ਪ੍ਰਭੂ
ਅਤੇ ਯਹੋਵਾਹ ਇਹ ਗੱਲਾਂ ਆਖਦਾ ਹੈ, 'ਤੁਸੀਂ ਖੂਨ ਨਾਲ ਭਰਿਆ
ਹੋਇਆ ਮਾਸ ਖਾਂਦੇ ਹੋ। ਤੁਸੀਂ ਸਹਾਇਤਾ ਲਈ ਆਪਣੇ ਬੁੱਤਾਂ
ਵੱਲ ਦੇਖਦੇ ਹੋ। ਤੁਸੀਂ ਲੋਕਾਂ ਨੂੰ ਕਤਲ ਕਰਦੇ ਹੋ। ਇਸ ਲਈ ਮੈਂ
ਤੁਹਾਨੂੰ ਇਹ ਧਰਤੀ ਕਿਉਂ ਦੇਵਾਂ? 26ਤੁਸੀਂ ਆਪਣੀ ਹੀ ਤਲਵਾਰ
ਉੱਤੇ ਨਿਰਭਰ ਕਰਦੇ ਹੋ। ਤੁਹਾਡੇ ਵਿੱਚ ਹਰ ਕੋਈ ਭਿਆਨਕ
ਗੱਲਾਂ ਕਰਦਾ ਹੈ। ਤੁਹਾਡੇ ਵਿੱਚੋਂ ਹਰ ਕੋਈ ਆਪਣੇ ਗੁਵਾਂਢੀ ਦੀ
ਪਤਨੀ ਨਾਲ ਬਦਕਾਰੀ ਕਰਦਾ ਹੈ। ਤੁਹਾਨੂੰ ਧਰਤੀ ਨਹੀਂ ਮਿਲ
ਸਕਦੀ!'

27"ਤੈਨੂੰ ਉਨ੍ਹਾਂ ਨੂੰ ਜ਼ਰੂਰ ਦੱਸ ਦੇਣਾ ਚਾਹੀਦਾ ਹੈ ਕਿ ਯਹੋਵਾਹ
ਅਤੇ ਪ੍ਰਭੂ ਇਹ ਗੱਲਾਂ ਆਖਦਾ ਹੈ, "ਆਪਣੇ ਜੀਵਨ ਨੂੰ ਸਾਖੀ
ਰੱਖ ਕੇ ਮੈਂ ਇਕਰਾਰ ਕਰਦਾ ਹਾਂ, ਕਿ ਉਨ੍ਹਾਂ ਬਰਬਾਦ ਹੋਏ ਸ਼ਹਿਰਾਂ
ਵਿੱਚ ਰਹਿਣ ਵਾਲੇ ਉਹ ਲੋਕ ਤਲਵਾਰ ਨਾਲ ਮਾਰੇ ਜਾਣਗੇ! ਜੇ
ਕੋਈ ਸ਼ਹਿਰ ਤੋਂ ਬਾਹਰ ਹੈ ਤਾਂ ਮੈਂ ਉਸਨੂੰ ਜਾਨਵਰਾਂ ਤੋਂ
ਮਰਵਾਵਾਂਗਾ ਅਤੇ ਉਸਨੂੰ ਉਨ੍ਹਾਂ ਦਾ ਭੋਜਨ ਬਣਾਵਾਂਗਾ। ਜੇ
ਲੋਕ ਕਿਲਿਆਂ ਅਤੇ ਗੁਫ਼ਾਵਾਂ ਵਿੱਚ ਲੁਕੇ ਹੋਣਗੇ ਤਾਂ ਉਹ ਬੀਮਾਰੀ
ਨਾਲ ਮਰਨਗੇ। 28ਮੈਂ ਧਰਤੀ ਨੂੰ ਵੀਰਾਨ ਅਤੇ ਬੰਜਰ ਬਣਾ
ਦਿਆਂਗਾ। ਉਹ ਦੇਸ਼ ਸਾਰੀਆਂ ਚੀਜ਼ਾਂ ਗਵਾ ਲਵੇਗਾ ਜਿਨ੍ਹਾਂ ਉੱਤੇ
ਉਸਨੂੰ ਮਾਣ ਸੀ। ਇਸਰਾਏਲ ਦੇ ਪਰਬਤ ਵੀਰਾਨ ਹੋ ਜਾਣਗੇ।
ਕੋਈ ਵੀ ਉਸ ਥਾਂ ਤੋਂ ਨਹੀਂ ਲੰਘੇਗਾ। 29ਉਨ੍ਹਾਂ ਲੋਕਾਂ ਨੇ ਬਹੁਤ
ਸਾਰੇ ਭਿਆਨਕ ਕਾਰੇ ਕੀਤੇ ਹਨ। ਇਸ ਲਈ ਮੈਂ ਉਸ ਧਰਤੀ ਨੂੰ
ਵੀਰਾਨ ਅਤੇ ਬੰਜਰ ਬਣਾ ਦੇਵਾਂਗਾ। ਫ਼ੇਰ ਉਨ੍ਹਾਂ ਨੂੰ ਪਤਾ ਲੱਗੇਗਾ
ਕਿ ਮੈਂ ਯਹੋਵਾਹ ਹਾਂ।"

30"'ਅਤੇ ਹੁਣ, ਤੇਰੇ ਬਾਰੇ, ਆਦਮੀ ਦੇ ਪੁੱਤਰ। ਤੇਰੇ ਲੋਕ
ਕੰਧਾਂ ਨਾਲ ਝੁਕੇ ਹੋਏ ਅਤੇ ਆਪਣੇ ਦਰਵਾਜ਼ਿਆਂ ਤੇ ਖਲੋਤੇ ਹੋਏ
ਤੇਰੇ ਬਾਰੇ ਗੱਲਾਂ ਕਰ ਰਹੇ ਹਨ। ਉਹ ਇੱਕ ਦੂਸਰੇ ਨੂੰ ਆਖਦੇ
ਹਨ, "ਆਓ, ਆਓ ਅਸੀਂ ਜਾਕੇ ਸੁਣੀਏਂ ਯਹੋਵਾਹ ਕੀ ਆਖਦਾ
ਹੈ।"

31ਇਸ ਲਈ ਉਹ ਤੇਰੇ ਕੋਲ ਇਸ ਤਰ੍ਹਾਂ ਆਉਂਦੇ ਹਨ ਜਿਵੇਂ
ਉਹ ਮੇਰੇ ਬੰਦੇ ਹੋਣ। ਉਹ ਤੇਰੇ ਸਾਮ੍ਹਣੇ ਇਸ ਤਰ੍ਹਾਂ ਬੈਠਦੇ ਹਨ
ਜਿਵੇਂ ਉਹ ਮੇਰੇ ਬੰਦੇ ਹੋਣ। ਉਹ ਤੇਰੇ ਸ਼ਬਦ ਸੁਣਦੇ ਹਨ। ਪਰ
ਉਹ ਓਹੋ ਗੱਲਾਂ ਨਹੀਂ ਕਰਨਗੇ ਜਿਹੜੀਆਂ ਤੂੰ ਆਖਦਾ ਹੈਂ।
ਉਹ ਸਿਰਫ਼ ਓਹੀ ਕਰਨਾ ਚਾਹੁੰਦੇ ਹਨ ਜੋ ਚੰਗਾ ਮਹਿਸੂਸ ਹੁੰਦਾ
ਹੈ। ਉਹ ਸਿਰਫ਼ ਲੋਕਾਂ ਨੂੰ ਧੋਖਾ ਦੇਣਾ ਚਾਹੁੰਦੇ ਹਨ ਅਤੇ ਹੋਰ
ਪੈਸਾ ਬਨਾਉਣਾ ਚਾਹੁੰਦੇ ਹਨ।

32"'ਤੂੰ ਉਨ੍ਹਾਂ ਲੋਕਾਂ ਲਈ ਪਿਆਰ ਦੇ ਗੀਤ ਗਾਉਣ ਵਾਲੇ
ਗਾਇਕ ਤੋਂ ਇਲਾਵਾ ਕੁੱਝ ਵੀ ਨਹੀਂ। ਤੇਰੀ ਆਵਾਜ਼ ਚੰਗੀ ਹੈ।
ਤੂੰ ਆਪਣਾ ਸਾਜ਼ਾ ਚੰਗੀ ਤਰ੍ਹਾਂ ਵਜਾਉਂਦਾ ਹੈਂ। ਉਹ ਤੇਰੇ ਸ਼ਬਦ
ਸੁਣਦੇ ਹਨ, ਪਰ ਉਹ ਓਹੋ ਗੱਲਾਂ ਨਹੀਂ ਕਰਨਗੇ ਜੋ ਤੂੰ ਆਖਦਾ
ਹੈਂ। 33ਪਰ ਜਿਹੜੀਆਂ ਗੱਲਾਂ ਬਾਰੇ ਤੂੰ ਗੀਤ ਗਾਉਂਦਾ ਹੈਂ ਉਹ
ਸੱਚਮੁੱਚ ਵਾਪਰਨਗੀਆਂ। ਫ਼ੇਰ ਲੋਕਾਂ ਨੂੰ ਪਤਾ ਲੱਗੇਗਾ ਕਿ ਉਨ੍ਹਾਂ
ਦੇ ਵਿਚਕਾਰ ਸੱਚਮੁੱਚ ਇੱਕ ਨਬੀ ਰਹਿੰਦਾ ਸੀ।'"

### ਇਸਰਾਏਲ ਭੇਡਾਂ ਦੇ ਇੱਜੜ ਵਰਗਾ ਹੈ

**34** ਯਹੋਵਾਹ ਦਾ ਸ਼ਬਦ ਮੈਨੂੰ ਮਿਲਿਆ। ਉਸਨੇ ਆਖਿਆ,
**2**“ਆਦਮੀ ਦੇ ਪੁੱਤਰ, ਮੇਰੇ ਲਈ ਇਸਰਾਏਲ ਦੇ
ਆਜੜੀਆਂ ਦੇ ਵਿਰੁੱਧ ਬੋਲ। ਉਨ੍ਹਾਂ ਨਾਲ ਮੇਰੇ ਲਈ ਗੱਲ ਕਰ।
ਉਨ੍ਹਾਂ ਨੂੰ ਆਖ ਕਿ ਯਹੋਵਾਹ ਅਤੇ ਪ੍ਰਭੂ ਇਹ ਗੱਲਾਂ ਆਖਦਾ ਹੈ,
‘ਇਸਰਾਏਲ ਦੇ ਆਜੜੀਆਂ ਤੇ ਲਾਹਨਤ ਜੋ ਸਿਰਫ਼ ਆਪਣਾ
ਹੀ ਧਿਆਨ ਰੱਖਦੇ ਹਨ। ਕੀ ਆਜੜੀਆਂ ਨੂੰ ਇੱਜੜ ਦਾ ਧਿਆਨ
ਨਹੀਂ ਰੱਖਣਾ ਚਾਹੀਦਾ? **3**ਤੁਸੀਂ ਮੋਟੀਆਂ ਭੇਡਾਂ ਨੂੰ ਖਾ ਜਾਂਦੇ ਹੋ
ਅਤੇ ਉਨ੍ਹਾਂ ਦੀ ਉਨ ਦਾ ਆਪਣੇ ਕੱਪੜੇ ਬਨਾਉਣ ਲਈ
ਇਸਤੇਮਾਲ ਕਰਦੇ ਹੋ। ਤੁਸੀਂ ਮੋਟੀਆਂ ਭੇਡਾਂ ਨੂੰ ਮਾਰ ਦਿੰਦੇ ਹੋ
ਪਰ ਤੁਸੀਂ ਇੱਜੜ ਦਾ ਪੋਸ਼ਣ ਨਹੀਂ ਕਰਦੇ। **4**ਤੁਸੀਂ ਕਮਜ਼ੋਰਾਂ ਨੂੰ
ਮਜ਼ਬੂਤ ਨਹੀਂ ਕੀਤਾ। ਤੁਸੀਂ ਬੀਮਾਰ ਭੇਡਾਂ ਦੀ ਦੇਖਭਾਲ ਨਹੀਂ
ਕੀਤੀ। ਤੁਸੀਂ ਜ਼ਖਮੀ ਭੇਡਾਂ ਤੇ ਪੱਟੀਆਂ ਨਹੀਂ ਬੰਨ੍ਹੀਆਂ। ਕੁਝ
ਭੇਡਾਂ ਦੂਰ ਭਟਕ ਗਈਆਂ ਅਤੇ ਤੁਸੀਂ ਉਨ੍ਹਾਂ ਦੇ ਪਿੱਛੇ ਨਹੀਂ ਗਏ
ਅਤੇ ਉਨ੍ਹਾਂ ਨੂੰ ਵਾਪਸ ਨਹੀਂ ਲਿਆਂਦਾ। ਤੁਸੀਂ ਉਨ੍ਹਾਂ ਗੁਆਚੀਆਂ
ਭੇਡਾਂ ਦੀ ਭਾਲ ਨਹੀਂ ਕੀਤੀ। ਨਹੀਂ ਤੁਸੀਂ ਜ਼ਾਲਮ ਅਤੇ ਗੰਭੀਰ
ਸੀ – ਇਸੇ ਢੰਗ ਨਾਲ ਹੀ ਤੁਸੀਂ ਭੇਡਾਂ ਦੀ ਅਗਵਾਈ ਕਰਨ ਦੀ
ਕੋਸ਼ਿਸ਼ ਕੀਤੀ!

**5**“‘ਅਤੇ ਹੁਣ ਭੇਡਾਂ ਖਿਲਰ ਗਈਆਂ ਹਨ ਕਿਉਂ ਕਿ ਇੱਥੇ
ਕੋਈ ਵੀ ਆਜੜੀ ਨਹੀਂ ਸੀ। ਉਹ ਹਰ ਜੰਗਲੀ ਜਾਨਵਰ ਦੀ
ਖੁਰਾਕ ਬਣ ਗਈਆਂ। ਇਸ ਲਈ ਉਹ ਖਿੰਡ ਗਈਆਂ। **6**ਮੇਰਾ
ਇੱਜੜ ਸਾਰੇ ਪਰਬਤਾਂ ਅਤੇ ਹਰ ਉੱਚੀ ਪਹਾੜੀ ਉੱਤੇ ਭਟਕਿਆ।
ਮੇਰਾ ਇੱਜੜ ਧਰਤੀ ਤੇ ਹਰ ਪਾਸੇ ਖਿੰਡ ਗਿਆ। ਓਥੇ ਕੋਈ ਵੀ
ਉਨ੍ਹਾਂ ਦੇਖਣ ਵਾਲਾ ਅਤੇ ਉਨ੍ਹਾਂ ਨੂੰ ਲੱਭਣ ਵਾਲਾ ਨਹੀਂ ਸੀ।’”

**7**ਇਸ ਲਈ ਤੁਸੀਂ, ਆਜੜੀਓ, ਯਹੋਵਾਹ ਦਾ ਸ਼ਬਦ ਸੁਣੋ।
ਮੇਰਾ ਪ੍ਰਭੂ ਯਹੋਵਾਹ ਆਖਦਾ ਹੈ, **8**“ਮੈਂ ਆਪਣੇ ਜੀਵਨ ਨੂੰ ਸਾਖੀ
ਰੱਖਕੇ ਤੁਹਾਡੇ ਨਾਲ ਇਹ ਇਕਰਾਰ ਕਰਦਾ ਹਾਂ। ਜੰਗਲੀ ਜਾਨਵਰਾਂ
ਨੇ ਮੇਰੀਆਂ ਭੇਡਾਂ ਫ਼ੜ ਲਈਆਂ। ਹਾਂ, ਮੇਰਾ ਇੱਜੜ ਸਾਰੇ ਜੰਗਲੀ
ਜਾਨਵਰਾਂ ਦਾ ਭੋਜਨ ਬਣ ਗਿਆ ਹੈ। ਕਿਉਂ ਕਿ ਉਨ੍ਹਾਂ ਦਾ ਕੋਈ
ਅਸਲੀ ਆਜੜੀ ਨਹੀਂ ਸੀ। ਮੇਰੇ ਆਜੜੀਆਂ ਨੇ ਮੇਰੇ ਇੱਜੜ ਦੀ
ਭਾਲ ਨਹੀਂ ਕੀਤੀ। ਨਹੀਂ, ਇਨ੍ਹਾਂ ਆਜੜੀਆਂ ਨੇ ਸਿਰਫ਼ ਭੇਡਾਂ ਨੂੰ
ਮਾਰਿਆ ਅਤੇ ਆਪਣਾ ਪੋਸ਼ਣ ਕੀਤਾ। ਉਨ੍ਹਾਂ ਨੇ ਮੇਰੇ ਇੱਜੜ ਦਾ
ਪੋਸ਼ਣ ਨਹੀਂ ਕੀਤਾ।”

**9**ਇਸ ਲਈ, ਆਜੜੀਓ, ਤੁਸੀਂ ਯਹੋਵਾਹ ਦੇ ਸ਼ਬਦ ਨੂੰ ਸੁਣੋ!
**10**ਯਹੋਵਾਹ ਆਖਦਾ ਹੈ, “ਮੈਂ ਉਨ੍ਹਾਂ ਆਜੜੀਆਂ ਦੇ ਵਿਰੁੱਧ ਹਾਂ!
ਮੈਂ ਉਨ੍ਹਾਂ ਪਾਸੋਂ ਆਪਣੀਆਂ ਭੇਡਾਂ ਦੀ ਮੰਗ ਕਰਾਂਗਾ। ਮੈਂ ਉਨ੍ਹਾਂ
ਦੀ ਛੁੱਟੀ ਕਰ ਦਿਆਂਗਾ! ਉਹ ਹੋਰ ਵਧੇਰੇ ਮੇਰੇ ਆਜੜੀ ਨਹੀਂ
ਰਹਿਣਗੇ! ਫ਼ੇਰ ਆਜੜੀ ਆਪਣਾ ਪੋਸ਼ਣ ਨਹੀਂ ਕਰ ਸਕਣਗੇ।
ਅਤੇ ਮੈਂ ਆਪਣੇ ਇੱਜੜ ਨੂੰ ਉਨ੍ਹਾਂ ਦੇ ਮੂੰਹਾਂ ਤੋਂ ਬਚਾ ਲਵਾਂਗਾ।
ਫ਼ੇਰ ਮੇਰੀਆਂ ਭੇਡਾਂ ਉਨ੍ਹਾਂ ਦਾ ਭੋਜਨ ਨਹੀਂ ਹੋਣਗੀਆਂ।”

**11**ਮੇਰਾ ਪ੍ਰਭੂ ਯਹੋਵਾਹ ਆਖਦਾ ਹੈ, “ਮੈਂ, ਖੁਦ, ਉਨ੍ਹਾਂ ਦਾ
ਆਜੜੀ ਹੋਵਾਂਗਾ। ਮੈਂ ਆਪਣੀਆਂ ਭੇਡਾਂ ਦੀ ਭਾਲ ਕਰਾਂਗਾ, ਮੈਂ
ਉਨ੍ਹਾਂ ਨੂੰ ਲੱਭਾਂਗਾ। **12**ਜੇਕਰ ਕੋਈ ਆਜੜੀ ਆਪਣੀਆਂ ਭੇਡਾਂ ਦੇ
ਨਾਲ ਹੁੰਦਾ ਹੈ ਜਦੋਂ ਉਹ ਦੂਰ ਭਟਕਣ ਲਗਦੀਆਂ ਹਨ, ਤਾਂ
ਉਹ ਉਨ੍ਹਾਂ ਦੀ ਖੋਜ ਕਰਨ ਜਾਵੇਗਾ। ਇਸੇ ਤਰ੍ਹਾਂ, ਮੈਂ ਆਪਣੀਆਂ
ਭੇਡਾਂ ਦੀ ਤਲਾਸ਼ ਕਰਾਂਗਾ। ਮੈਂ ਆਪਣੀਆਂ ਭੇਡਾਂ ਨੂੰ ਬਚਾ ਲਵਾਂਗਾ।
ਮੈਂ ਉਨ੍ਹਾਂ ਨੂੰ ਉਨ੍ਹਾਂ ਸਾਰੀਆਂ ਥਾਵਾਂ ਤੋਂ ਵਾਪਸ ਲਿਆਵਾਂਗਾ ਜਿੱਧਰ
ਉਹ ਉਸ ਹਨੇਰੇ ਅਤੇ ਬਦਲਵਾਈ ਵਾਲੇ ਦਿਨ ਖਿੰਡ ਗਈਆਂ
ਸਨ। **13**ਮੈਂ ਉਨ੍ਹਾਂ ਨੂੰ ਉਨ੍ਹਾਂ ਕੌਮਾਂ ਤੋਂ ਵਾਪਸ ਲਿਆਵਾਂਗਾ। ਮੈਂ
ਉਨ੍ਹਾਂ ਨੂੰ ਉਨ੍ਹਾਂ ਦੇਸ਼ਾਂ ਵਿੱਚੋਂ ਇਕੱਠਿਆਂ ਕਰਾਂਗਾ। ਮੈਂ ਉਨ੍ਹਾਂ ਨੂੰ
ਉਨ੍ਹਾਂ ਦੀ ਆਪਣੀ ਧਰਤੀ ਤੇ ਲਿਆਵਾਂਗਾ। ਅਤੇ ਮੈਂ ਉਨ੍ਹਾਂ ਦਾ,
ਇਸਰਾਏਲ ਦੇ ਪਰਬਤਾਂ ਉੱਤੇ, ਨਦੀਆਂ ਕੰਢੇ, ਉਨ੍ਹਾਂ ਸਾਰੀਆਂ
ਥਾਵਾਂ ਉੱਤੇ ਜਿੱਥੇ ਲੋਕ ਰਹਿੰਦੇ ਹਨ, ਪੋਸ਼ਣ ਕਰਾਂਗਾ। **14**ਮੈਂ
ਉਨ੍ਹਾਂ ਦੀ ਘਾਹ ਦੇ ਮੈਦਾਨਾਂ ਵੱਲ ਅਗਵਾਈ ਕਰਾਂਗਾ। ਉਹ
ਇਸਰਾਏਲ ਦੇ ਪਰਬਤਾਂ ਦੀ ਉੱਚੀ ਥਾਂ ਉੱਤੇ ਜਾਣਗੀਆਂ। ਓਥੇ
ਉਹ ਚੰਗੀ ਧਰਤੀ ਉੱਤੇ ਲੇਟਣਗੀਆਂ ਅਤੇ ਘਾਹ ਖਾਣਗੀਆਂ।
ਉਹ ਇਸਰਾਏਲ ਦੇ ਪਰਬਤਾਂ ਉੱਤੇ ਵੱਧੀਆ ਘਾਹ ਦੇ ਮੈਦਾਨ
ਵਿੱਚ ਚਰਨਗੀਆਂ। **15**ਹਾਂ, ਮੈਂ ਆਪਣੇ ਇੱਜੜ ਦਾ ਪੋਸ਼ਣ ਕਰਾਂਗਾ
ਅਤੇ ਮੈਂ ਉਨ੍ਹਾਂ ਦੀ ਆਰਾਮ ਵਾਲੀ ਥਾਂ ਵੱਲ ਅਗਵਾਈ ਕਰਾਂਗਾ।”
ਮੇਰੇ ਪ੍ਰਭੂ ਯਹੋਵਾਹ ਨੇ ਇਹ ਗੱਲਾਂ ਆਖੀਆਂ।

**16**“ਮੈਂ ਆਪਣੀਆਂ ਗੁਆਚੀਆਂ ਭੇਡਾਂ ਦੀ ਤਲਾਸ਼ ਕਰਾਂਗਾ।
ਮੈਂ ਉਨ੍ਹਾਂ ਭੇਡਾਂ ਨੂੰ ਵਾਪਸ ਲਿਆਵਾਂਗਾ ਜਿਹੜੀਆਂ ਖਿੰਡ ਗਈਆਂ
ਸਨ। ਮੈਂ ਜ਼ਖਮੀ ਹੋਈਆਂ ਭੇਡਾਂ ਦੇ ਪੱਟੀਆਂ ਬੰਨ੍ਹਾਂਗਾ। ਮੈਂ ਕਮਜ਼ੋਰ
ਭੇਡਾਂ ਨੂੰ ਤਕੜੀਆਂ ਕਰਾਂਗਾ। ਪਰ ਮੈਂ ਉਨ੍ਹਾਂ ਮੋਟੇ ਅਤੇ ਤਾਕਤਵਰ
ਆਜੜੀਆਂ ਨੂੰ ਤਬਾਹ ਕਰ ਦਿਆਂਗਾ। ਮੈਂ ਉਨ੍ਹਾਂ ਨੂੰ ਓਸੇ ਤਰ੍ਹਾਂ
ਦੀ ਸਜ਼ਾ ਦੀ ਖੁਰਾਕ ਦਿਆਂਗਾ ਜਿਸਦੇ ਉਹ ਅਧਿਕਾਰੀ ਹਨ।”

**17**ਯਹੋਵਾਹ ਮੇਰਾ ਪ੍ਰਭੂ ਇਹ ਗੱਲਾਂ ਆਖਦਾ ਹੈ, “ਤੂੰ, ਮੇਰੇ
ਇੱਜੜ, ਮੈਂ ਇੱਕ ਭੇਡ ਅਤੇ ਦੂਜੀ ਭੇਡ ਵਿਚਕਾਰ ਨਿਰਣਾ ਕਰਾਂਗਾ।
ਮੈਂ ਭੇਡੂਆਂ ਅਤੇ ਬੱਕਰਿਆਂ ਵਿਚਕਾਰ ਨਿਰਣਾ ਕਰਾਂਗਾ। **18**ਤੁਸੀਂ
ਚੰਗੀ ਧਰਤੀ ਉੱਤੇ ਉੱਗਣ ਵਾਲੀ ਘਾਹ ਚਰ ਸਕਦੇ ਹੋ। ਇਸ
ਲਈ ਤੁਸੀਂ ਉਸ ਘਾਹ ਨੂੰ ਕਿਉਂ ਲਿਤਾੜਦੇ ਹੋ ਜਿਸਨੂੰ ਹੋਰ ਭੇਡਾਂ
ਖਾਣਾ ਚਾਹੁੰਦੀਆਂ ਹਨ? ਤੁਸੀਂ ਬਹੁਤ ਸਾਰਾ ਸਾਫ਼ ਪਾਣੀ ਪੀ
ਸਕਦੇ ਹੋ। ਇਸ ਲਈ ਤੁਸੀ ਉਸ ਪਾਣੀ ਨੂੰ ਕਿਉਂ ਗੰਧਲਾ ਕਰਦੇ
ਹੋ ਜਿਸਨੂੰ ਹੋਰ ਭੇਡਾਂ ਪੀਣਾ ਚਾਹੁੰਦੀਆਂ ਹਨ? **19**ਮੇਰੇ ਇੱਜੜ ਨੂੰ
ਉਹੀ ਘਾਹ ਖਾਣਾ ਪੈਣਾ ਹੈ ਜੋ ਤੁਸੀਂ ਆਪਣੇ ਪੈਰਾਂ ਹੇਠਾਂ ਮਿੱਧਿਆ
ਅਤੇ ਉਨ੍ਹਾਂ ਨੂੰ ਓਹੀ ਪਾਣੀ ਪੀਣਾ ਪਿਆ ਜਿਹੜਾ ਤੁਸੀਂ ਆਪਣੇ
ਪੈਰਾਂ ਨਾਲ ਗੰਧਲਾ ਕੀਤਾ!”

**20**ਇਸ ਲਈ ਮੇਰਾ ਪ੍ਰਭੂ ਯਹੋਵਾਹ ਉਨ੍ਹਾਂ ਨੂੰ ਆਖਦਾ ਹੈ: “ਮੈਂ,
ਖੁਦ, ਮੋਟੀਆਂ ਅਤੇ ਪਤਲੀਆਂ ਭੇਡਾਂ ਵਿਚਕਾਰ ਨਿਰਣਾ ਕਰਾਂਗਾ।
**21**ਤੁਸੀਂ ਆਪਣੇ ਪਾਸਿਆਂ ਅਤੇ ਮੋਢੇ ਨਾਲ ਧੱਕਾ ਦਿੰਦੇ ਹੋ। ਤੁਸੀਂ
ਸਾਰੀਆਂ ਕਮਜ਼ੋਰ ਭੇਡਾਂ ਨੂੰ ਆਪਣੇ ਸਿੰਗਾਂ ਨਾਲ ਹੇਠਾਂ ਡੇਗ
ਦਿੰਦੇ ਹੋ। ਤੁਸੀਂ ਉਨ੍ਹਾਂ ਨੂੰ ਬਾਹਰ ਕੱਢਣ ਤੀਕ ਧੱਕਦੇ ਰਹਿੰਦੇ ਹੋ।
**22**ਇਸ ਲਈ ਮੈਂ ਆਪਣੇ ਇੱਜੜ ਨੂੰ ਬਚਾਵਾਂਗਾ। ਉਹ ਹੁਣ
ਜੰਗਲੀ ਜਾਨਵਰਾਂ ਦਾ ਸ਼ਿਕਾਰ ਨਹੀਂ ਹੋਵੇਗਾ। ਮੈਂ ਇੱਕ ਭੇਡ
ਅਤੇ ਦੂਜੀ ਭੇਡ ਵਿਚਕਾਰ ਨਿਰਣਾ ਕਰਾਂਗਾ। **23**ਫ਼ੇਰ ਮੈਂ ਉਨ੍ਹਾਂ
ਉੱਤੇ ਇੱਕ ਆਜੜੀ, ਆਪਣੇ ਸੇਵਕ ਦਾਊਦ, ਨੂੰ ਲਵਾਂਗਾ। ਉਹ
ਉਨ੍ਹਾਂ ਦਾ ਪੋਸ਼ਣ ਕਰੇਗਾ ਅਤੇ ਉਨ੍ਹਾਂ ਦਾ ਆਜੜੀ ਬਣੇਗਾ।
**24**ਫ਼ੇਰ ਮੈਂ, ਪ੍ਰਭੂ ਅਤੇ ਯਹੋਵਾਹ, ਉਨ੍ਹਾਂ ਦਾ ਪਰਮੇਸ਼ੁਰ ਹੋਵਾਂਗਾ।

ਅਤੇ ਮੇਰਾ ਸੇਵਕ ਦਾਊਦ ਉਨ੍ਹਾਂ ਵਿੱਚ ਰਹਿਣ ਵਾਲਾ ਉਨ੍ਹਾਂ ਦਾ
ਹਾਕਮ ਹੋਵੇਗਾ। ਮੈਂ, ਯਹੋਵਾਹ ਨੇ, ਬੋਲ ਦਿੱਤਾ ਹੈ।
25"ਅਤੇ ਫ਼ੇਰ ਮੈਂ ਆਪਣੀਆਂ ਭੇਡਾਂ ਨਾਲ ਸ਼ਾਂਤੀ ਦਾ
ਇਕਰਾਰਨਾਮਾ ਕਰਾਂਗਾ। ਮੈਂ ਨੁਕਸਾਨਦਾਇਕ ਜਾਨਵਰਾਂ ਨੂੰ
ਇਸਰਾਏਲ ਦੀ ਧਰਤੀ ਤੋਂ ਦੂਰ ਕਰ ਦਿਆਂਗਾ। ਫ਼ੇਰ ਭੇਡਾਂ ਮਾਰੂਥਲ
ਵਿੱਚ ਸੁਰੱਖਿਅਤ ਹੋ ਸਕਦੀਆਂ ਹਨ ਅਤੇ ਜੰਗਲ ਵਿੱਚ ਸੌਂ
ਸਕਦੀਆਂ ਹਨ। 26ਮੈਂ ਆਪਣੀ ਪਹਾੜੀ ਦੇ ਇਰਦ-ਗਿਰਦ ਦੀਆਂ
ਭੇਡਾਂ ਅਤੇ ਥਾਵਾਂ ਨੂੰ ਅਸੀਸ ਦੇਵਾਂਗਾ। ਮੈਂ ਸਹੀ ਸਮੇਂ ਬਾਰਸ਼ਾਂ
ਹੋਣ ਦੇਵਾਂਗਾ। ਉਹ ਉਨ੍ਹਾਂ ਉੱਤੇ ਅਸੀਸਾਂ ਵਰ੍ਹਾਉਣਗੀਆਂ।
27ਖੇਤਾਂ ਵਿੱਚ ਉੱਗਣ ਵਾਲੇ ਰੁੱਖ ਫ਼ਲ ਪੈਦਾ ਕਰਨਗੇ। ਧਰਤੀ
ਆਪਣੀ ਫ਼ਸਲ ਦੇਵੇਗੀ। ਇਸ ਲਈ ਭੇਡਾਂ ਆਪਣੀ ਧਰਤੀ ਉੱਤੇ
ਸੁਰੱਖਿਅਤ ਹੋਣਗੀਆਂ। ਮੈਂ ਉਨ੍ਹਾਂ ਉਤਲੇ ਜੂਲੇ ਤੋੜ ਦਿਆਂਗਾ।
ਮੈਂ ਉਨ੍ਹਾਂ ਨੂੰ ਉਨ੍ਹਾਂ ਲੋਕਾਂ ਦੀ ਸ਼ਕਤੀ ਤੋਂ ਬਚਾਵਾਂਗਾ ਜਿਨ੍ਹਾਂ ਨੇ
ਉਨ੍ਹਾਂ ਨੂੰ ਗੁਲਾਮ ਬਣਾਇਆ ਸੀ। ਫ਼ੇਰ ਉਨ੍ਹਾਂ ਨੂੰ ਪਤਾ ਲੱਗ
ਜਾਵੇਗਾ ਕਿ ਮੈਂ ਯਹੋਵਾਹ ਹਾਂ। 28ਉਹ ਫ਼ੇਰ ਕਦੇ ਵੀ ਹੋਰਨਾਂ
ਕੌਮਾਂ ਕੋਲੋਂ ਜਾਨਵਰਾਂ ਵਾਂਗ ਨਹੀਂ ਫ਼ੜੇ ਜਾਣਗੇ। ਉਹ ਜਾਨਵਰ
ਉਨ੍ਹਾਂ ਨੂੰ ਫ਼ੇਰ ਨਹੀਂ ਖਾਣਗੇ। ਪਰ ਉਹ ਸੁਰੱਖਿਅਤ ਰਹਿਣਗੇ।
ਕੋਈ ਵੀ ਉਨ੍ਹਾਂ ਨੂੰ ਭੈਭੀਤ ਨਹੀਂ ਕਰੇਗਾ। 29ਮੈਂ ਉਨ੍ਹਾਂ ਨੂੰ ਕੁੱਝ
ਜ਼ਮੀਨ ਦਿਆਂਗਾ ਜਿਹੜਾ ਚੰਗਾ ਬਗੀਚਾ ਬਣ ਸਕੇਗੀ। ਫ਼ੇਰ
ਉਨ੍ਹਾਂ ਨੂੰ ਉਸ ਧਰਤੀ ਤੇ ਭੁੱਖ ਨਹੀਂ ਝੱਲਣੀ ਪਵੇਗੀ। ਉਹ ਫ਼ੇਰ
ਕਦੇ ਵੀ ਹੋਰਨਾਂ ਕੌਮਾਂ ਕੋਲੋਂ ਬੇਇੱਜ਼ਤ ਨਹੀਂ ਹੋਣਗੇ। 30ਫ਼ੇਰ
ਉਨ੍ਹਾਂ ਨੂੰ ਪਤਾ ਲੱਗ ਜਾਵੇਗਾ ਕਿ ਮੈਂ ਯਹੋਵਾਹ ਉਨ੍ਹਾਂ ਦਾ ਪਰਮੇਸ਼ੁਰ
ਹਾਂ। ਅਤੇ ਉਨ੍ਹਾਂ ਪਤਾ ਲੱਗ ਜਾਵੇਗਾ ਕਿ ਮੈਂ ਉਨ੍ਹਾਂ ਦੇ ਨਾਲ ਹਾਂ।
ਅਤੇ ਇਸਰਾਏਲ ਦਾ ਪਰਿਵਾਰ ਜਾਣ ਜਾਵੇਗਾ ਕਿ ਉਹ ਮੇਰੇ
ਬੰਦੇ ਹਨ!" ਮੇਰੇ ਪ੍ਰਭੂ ਯਹੋਵਾਹ ਨੇ ਇਹ ਗੱਲਾਂ ਆਖੀਆਂ!
31"ਤੁਸੀਂ ਮੇਰੀਆਂ ਭੇਡਾਂ ਹੋ, ਮੇਰੇ ਘਾਹ ਦੇ ਮੈਦਾਨ ਦੀਆਂ
ਭੇਡਾਂ। ਤੁਸੀਂ ਸਿਰਫ਼ ਮਨੁੱਖ ਹੋ। ਅਤੇ ਮੈਂ ਤੁਹਾਡਾ ਪਰਮੇਸ਼ੁਰ ਹਾਂ।"
ਮੇਰੇ ਪ੍ਰਭੂ ਯਹੋਵਾਹ ਨੇ ਇਹ ਗੱਲਾਂ ਆਖੀਆਂ।

## ਅਦੋਮ ਦੇ ਵਿਰੁੱਧ ਸੰਦੇਸ਼

35 ਯਹੋਵਾਹ ਦਾ ਸ਼ਬਦ ਮੈਨੂੰ ਮਿਲਿਆ। ਉਸਨੇ ਆਖਿਆ,
2"ਆਦਮੀ ਦੇ ਪੁੱਤਰ, ਸ਼ਈਰ ਪਰਬਤ ਵੱਲ ਵੇਖ,
ਅਤੇ ਮੇਰੇ ਲਈ ਇਸਦੇ ਵਿਰੁੱਧ ਬੋਲ। 3ਇਸਨੂੰ ਆਖ, 'ਮੇਰਾ ਪ੍ਰਭੂ
ਯਹੋਵਾਹ ਇਹ ਗੱਲਾਂ ਆਖਦਾ ਹੈ:
"'ਸ਼ਈਰ ਪਰਬਤ, ਮੈਂ ਹਾਂ ਤੇਰੇ ਵਿਰੁੱਧ! ਸਜ਼ਾ ਦੇਵਾਂਗਾ ਤੈਨੂੰ
ਮੈਂ। ਬਣਾ ਦਿਆਂਗਾ ਮੈਂ ਤੈਨੂੰ ਵੀਰਾਨ ਬੰਜਰ ਧਰਤੀ।
4ਤਬਾਹ ਕਰ ਦਿਆਂਗਾ ਮੈਂ ਤੇਰੇ ਸ਼ਹਿਰਾਂ ਨੂੰ। ਅਤੇ ਹੋ ਜਾਵੇਗਾ
ਵੀਰਾਨ ਤੂੰ। ਫ਼ੇਰ ਤੈਨੂੰ ਪਤਾ ਲੱਗ ਜਾਵੇਗਾ ਕਿ ਮੈਂ ਯਹੋਵਾਹ ਹਾਂ।
5ਕਿਉਂ ਕਿ ਤੂੰ ਹਮੇਸ਼ਾ ਰਿਹਾ ਹੈਂ ਖਿਲਾਫ਼ ਮੇਰੇ ਲੋਕਾਂ ਦੇ।
ਇਸਤੇਮਾਲ ਕੀਤੀ ਤੂੰ ਆਪਣੀ ਤਲਵਾਰ ਇਸਰਾਏਲ ਦੇ ਵਿਰੁੱਧ
ਉਨ੍ਹਾਂ ਦੇ ਮੁਸੀਬਤ ਵੇਲੇ। ਉਨ੍ਹਾਂ ਦੀ ਆਖਰੀ ਸਜ਼ਾ ਵੇਲੇ।'"
6ਇਸ ਲਈ ਮੇਰਾ ਪ੍ਰਭੂ ਯਹੋਵਾਹ ਆਖਦਾ ਹੈ, "ਆਪਣੇ ਜੀਵਨ
ਨੂੰ ਸਾਖੀ ਰੱਖ ਕੇ ਮੈਂ ਇਕਰਾਰ ਕਰਦਾ ਹਾਂ ਕਿ ਮੈਂ ਤੈਨੂੰ ਮੌਤ ਦੇ
ਹਵਾਲੇ ਕਰ ਦਿਆਂਗਾ। ਮੌਤ ਤੈਨੂੰ ਭਜਾਵੇਗੀ। ਤੂੰ ਲੋਕਾਂ ਨੂੰ ਮਾਰਨ
ਤੋਂ ਨਫ਼ਰਤ ਨਹੀਂ ਕੀਤੀ। ਇਸ ਲਈ ਮੌਤ ਤੈਨੂੰ ਭਜਾਵੇਗੀ।
7ਅਤੇ ਮੈਂ ਸ਼ਈਰ ਪਰਬਤ ਨੂੰ ਇੱਕ ਵੀਰਾਨ ਖੰਡਰ ਬਣਾ ਦਿਆਂਗਾ।
ਮੈਂ ਉਸ ਸ਼ਹਿਰ ਵਿੱਚੋਂ ਆਉਣ ਵਾਲੇ ਹਰ ਬੰਦੇ ਨੂੰ ਮਾਰ ਦਿਆਂਗਾ।
ਅਤੇ ਮੈਂ ਹਰ ਉਸ ਬੰਦੇ ਨੂੰ ਮਾਰ ਦਿਆਂਗਾ ਜਿਹੜਾ ਉਸ ਸ਼ਹਿਰ
ਵਿੱਚ ਜਾਣ ਦੀ ਕੋਸ਼ਿਸ਼ ਕਰੇਗਾ। 8ਮੈਂ ਇਸਦੇ ਪਰਬਤਾਂ ਨੂੰ ਲਾਸ਼ਾਂ
ਨਾਲ ਢੱਕ ਦਿਆਂਗਾ। ਉਹ ਲਾਸ਼ਾਂ ਤੇਰੀਆਂ ਸਾਰੀਆਂ ਪਹਾੜੀਆਂ,
ਵਾਦੀਆਂ ਤੇ ਤੇਰੀਆਂ ਸਾਰੀਆਂ ਘਾਟੀਆਂ ਵਿੱਚ ਹੋਣਗੀਆਂ। 9ਮੈਂ
ਤੈਨੂੰ ਹਮੇਸ਼ਾ ਲਈ ਵੀਰਾਨ ਕਰ ਦਿਆਂਗਾ। ਕੋਈ ਵੀ ਤੇਰੇ ਸ਼ਹਿਰਾਂ
ਵਿੱਚ ਨਹੀਂ ਰਹੇਗਾ। ਫ਼ੇਰ ਤੈਨੂੰ ਪਤਾ ਲੱਗੇਗਾ ਕਿ ਮੈਂ ਯਹੋਵਾਹ
ਹਾਂ।"
10ਤੂੰ ਆਖਿਆ ਸੀ, "ਇਹ ਦੋ ਕੌਮਾਂ ਅਤੇ ਦੇਸ਼ ਮੇਰੇ ਹੋਣਗੇ।
ਅਸੀਂ ਉਨ੍ਹਾਂ ਨੂੰ ਆਪਣੀ ਖਾਤਰ ਲਵਾਂਗੇ।"
ਪਰ ਯਹੋਵਾਹ ਇੱਥੇ ਹੈ! 11ਅਤੇ ਮੇਰਾ ਪ੍ਰਭੂ ਯਹੋਵਾਹ ਆਖਦਾ
ਹੈ, "ਤੁਸੀਂ ਮੇਰੇ ਲੋਕਾਂ ਨਾਲ ਈਰਖਾ ਕੀਤੀ। ਤੁਸੀਂ ਉਨ੍ਹਾਂ ਉੱਤੇ
ਗੁੱਸਾ ਕੀਤਾ ਅਤੇ ਕਿਉਂ ਕਿ ਤੁਸੀਂ ਉਨ੍ਹਾਂ ਨਾਲ ਨਫ਼ਰਤ ਕੀਤੀ।
ਇਸ ਲਈ ਮੈਂ ਆਪਣੇ ਜੀਵਨ ਨੂੰ ਸਾਖੀ ਰੱਖਕੇ ਇਕਰਾਰ ਕਰਦਾ
ਹਾਂ ਕਿ ਮੈਂ ਤੁਹਾਨੂੰ ਉਸੇ ਤਰ੍ਹਾਂ ਸਜ਼ਾ ਦੇਵਾਂਗਾ ਜਿਵੇਂ ਤੁਸੀਂ ਉਨ੍ਹਾਂ
ਨੂੰ ਨੁਕਸਾਨ ਪੁਚਾਇਆ ਸੀ! ਮੈਂ ਤੁਹਾਨੂੰ ਸਜ਼ਾ ਦੇਵਾਂਗਾ ਅਤੇ
ਆਪਣੇ ਲੋਕਾਂ ਨੂੰ ਇਹ ਜਾਣ ਲੈਣ ਦਿਆਂਗਾ ਕਿ ਮੈਂ ਉਨ੍ਹਾਂ ਦੇ
ਨਾਲ ਹਾਂ। 12ਅਤੇ ਫ਼ੇਰ ਤੁਹਾਨੂੰ ਵੀ ਪਤਾ ਲੱਗ ਜਾਵੇਗਾ ਕਿ ਮੈਂ
ਤੁਹਾਡੀਆਂ ਸਾਰੀਆਂ ਬੇਇੱਜ਼ਤੀਆਂ ਬਾਰੇ ਸੁਣ ਲਿਆ ਹੈ। ਤੁਸੀਂ
ਇਸਰਾਏਲ ਦੇ ਪਰਬਤ ਦੇ ਵਿਰੁੱਧ ਬਹੁਤ ਮੰਦਾ ਬੋਲਿਆ ਹੈ।
ਤੁਸੀਂ ਆਖਿਆ ਸੀ, 'ਇਸਰਾਏਲ ਤਬਾਹ ਹੋ ਗਿਆ ਹੈ! ਅਸੀਂ
ਉਨ੍ਹਾਂ ਨੂੰ ਭੋਜਨ ਵਾਂਗ ਚਬਾ ਜਾਵਾਂਗੇ!' 13ਅਤੇ ਤੁਸੀਂ ਗੁਮਾਨੀ
ਸੀ ਅਤੇ ਮੇਰੇ ਖਿਲਾਫ਼ ਗੱਲਾਂ ਕੀਤੀਆਂ ਸਨ। ਤੁਸੀਂ ਬਹੁਤ ਜ਼ਿਆਦਾ
ਵਾਰੀ ਬੋਲੇ ਸੀ ਅਤੇ ਮੈਂ ਤੁਹਾਡਾ ਆਖਿਆ ਹਰ ਸ਼ਬਦ ਸੁਣ
ਲਿਆ ਹੈ! ਹਾਂ, ਮੈਂ ਤੁਹਾਨੂੰ ਸੁਣ ਲਿਆ ਸੀ।"
14ਮੇਰਾ ਪ੍ਰਭੂ ਯਹੋਵਾਹ ਇਹ ਗੱਲਾਂ ਆਖਦਾ ਹੈ, "ਸਾਰੀ ਧਰਤੀ
ਉਦੋਂ ਪ੍ਰਸੰਨ ਹੋਵੇਗੀ ਜਦੋਂ ਮੈਂ ਤੁਹਾਨੂੰ ਤਬਾਹ ਕਰਾਂਗਾ। 15ਤੁਸੀਂ
ਖੁਸ਼ ਹੋਏ ਸੀ ਜਦੋਂ ਇਸਰਾਏਲ ਦਾ ਦੇਸ਼ ਤਬਾਹ ਹੋਇਆ ਸੀ। ਮੈਂ
ਤੁਹਾਡੇ ਨਾਲ ਵੀ ਉਸੇ ਤਰ੍ਹਾਂ ਦਾ ਸਲੂਕ ਕਰਾਂਗਾ। ਸ਼ਈਰ ਪਰਬਤ
ਅਤੇ ਅਦੋਮ ਦਾ ਪੂਰਾ ਦੇਸ ਤਬਾਹ ਹੋ ਜਾਵੇਗਾ। ਫ਼ੇਰ ਤੁਹਾਨੂੰ
ਪਤਾ ਲੱਗ ਜਾਵੇਗਾ ਕਿ ਮੈਂ ਯਹੋਵਾਹ ਹਾਂ।"

## ਇਸਰਾਏਲ ਦੀ ਧਰਤੀ ਫ਼ੇਰ ਉਸਾਰੀ ਜਾਵੇਗੀ

36 "ਆਦਮੀ ਦੇ ਪੁੱਤਰ, ਇਸਰਾਏਲ ਦੇ ਪਰਬਤਾਂ ਨਾਲ
ਮੇਰੇ ਲਈ ਗੱਲ ਕਰ। ਇਸਰਾਏਲ ਦੇ ਪਰਬਤਾਂ ਨੂੰ
ਯਹੋਵਾਹ ਦਾ ਸ਼ਬਦ ਸੁਣਨ ਲਈ ਆਖ! 2ਉਨ੍ਹਾਂ ਨੂੰ ਦੱਸ ਕਿ
ਮੇਰਾ ਪ੍ਰਭੂ ਯਹੋਵਾਹ ਇਹ ਗੱਲਾਂ ਆਖਦਾ ਹੈ, 'ਦੁਸ਼ਮਣ ਨੇ ਤੁਹਾਡੇ
ਵਿਰੁੱਧ ਮੰਦੀਆਂ ਗੱਲਾਂ ਆਖੀਆਂ। ਉਨ੍ਹਾਂ ਨੇ ਆਖਿਆ! ਆਹਾ!
ਹੁਣ ਪ੍ਰਾਚੀਨ ਪਰਬਤ ਸਾਡੇ ਹੋ ਜਾਣਗੇ।'
3"ਇਸ ਲਈ ਇਸਰਾਏਲ ਦੇ ਪਰਬਤਾਂ ਨਾਲ ਮੇਰੇ ਲਈ ਗੱਲ
ਕਰ। ਉਨ੍ਹਾਂ ਨੂੰ ਦੱਸ ਕਿ ਪ੍ਰਭੂ ਅਤੇ ਯਹੋਵਾਹ ਇਹ ਗੱਲਾਂ ਆਖਦਾ
ਹੈ। 'ਦੁਸ਼ਮਣ ਨੇ ਤੁਹਾਡੇ ਸ਼ਹਿਰਾਂ ਨੂੰ ਤਬਾਹ ਕੀਤਾ ਅਤੇ ਤੁਹਾਡੇ

ਉੱਤੇ ਹਰ ਪਾਸਿਓ ਹਮਲਾ ਕੀਤਾ। ਉਨ੍ਹਾਂ ਨੇ ਅਜਿਹਾ ਇਸ ਲਈ
ਕੀਤਾ ਤਾਂ ਜੋ ਤੁਸੀਂ ਹੋਰਨਾਂ ਕੌਮਾਂ ਦੇ ਹੋ ਜਾਓ। ਫ਼ੇਰ ਲੋਕਾਂ ਨੇ
ਕਾਨਾਫੂਸੀ ਕੀਤੀ ਅਤੇ ਤੁਹਾਡੇ ਬਾਰੇ ਮੰਦੀਆਂ ਗੱਲਾਂ ਆਖੀਆਂ।'"

4ਇਸ ਲਈ, ਇਸਰਾਏਲ ਦੇ ਪਰਬਤੋ, ਮੇਰੇ ਪ੍ਰਭੂ ਯਹੋਵਾਹ ਦੇ
ਸ਼ਬਦ ਨੂੰ ਸੁਣੋ! ਮੇਰਾ ਪ੍ਰਭੂ ਯਹੋਵਾਹ ਪਰਬਤਾਂ, ਪਹਾੜੀਆਂ,ਨਹਿਰਾਂ,
ਵਾਦੀਆਂ, ਵੀਰਾਨ ਉਜਾੜਾਂ ਅਤੇ ਉਨ੍ਹਾਂ ਛੱਡੇ ਹੋਏ ਸ਼ਹਿਰਾਂ ਬਾਰੇ
ਇਹ ਆਖਦਾ ਹੈ, ਜਿਨ੍ਹਾਂ ਨੂੰ ਆਲੇ-ਦੁਆਲੇ ਦੀਆਂ ਹੋਰਨਾਂ ਕੌਮਾਂ
ਵੱਲੋਂ ਲੁੱਟਿਆ ਗਿਆ ਹੈ ਅਤੇ ਉਨ੍ਹਾਂ ਉੱਪਰ ਹੱਸਿਆ ਗਿਆ ਹੈ।
5ਮੇਰਾ ਪ੍ਰਭੂ ਯਹੋਵਾਹ ਆਖਦਾ ਹੈ, "ਮੈਂ ਸਹੁੰ ਖਾਂਦਾ ਹਾਂ, ਮੈਂ
ਆਪਣੀਆਂ ਬਲਵਾਨ ਭਾਵਨਾਵਾਂ ਨੂੰ ਪ੍ਰਗਟ ਹੋਣ ਦਿਆਂਗਾ! ਮੈਂ
ਅਦੋਮ ਅਤੇ ਹੋਰਨਾਂ ਕੌਮਾਂ ਨੂੰ ਆਪਣਾ ਕਹਿਰ ਮਹਿਸੂਸ ਕਰਾਵਾਂਗਾ।
ਉਨ੍ਹਾਂ ਕੌਮਾਂ ਨੇ ਮੇਰੀ ਧਰਤੀ ਆਪਣੀ ਬਣਾ ਲਈ। ਉਨ੍ਹਾਂ ਕੋਲ
ਉਦੋਂ ਸੱਚਮੁੱਚ ਚੰਗਾ ਸਮਾਂ ਸੀ ਜਦੋਂ ਉਨ੍ਹਾਂ ਨੇ ਇਹ ਦਰਸਾਇਆ
ਸੀ ਕਿ ਉਹ ਇਸ ਧਰਤੀ ਨੂੰ ਕਿੰਨੀ ਨਫ਼ਰਤ ਕਰਦੇ ਸਨ। ਉਨ੍ਹਾਂ
ਨੇ ਧਰਤੀ ਆਪਣੀ ਖਾਤਰ ਲੈ ਲਈ ਤਾਂ ਜੋ ਇਸਨੂੰ ਤਬਾਹ ਕਰ
ਸਕਣ!"

6"ਇਸ ਲਈ, ਇਸਰਾਏਲ ਦੀ ਧਰਤੀ ਬਾਰੇ ਇਹ ਗੱਲਾਂ ਆਖ।
ਪਰਬਤਾਂ, ਪਹਾੜੀਆਂ, ਨਹਿਰਾਂ ਅਤੇ ਵਾਦੀਆਂ ਨਾਲ ਗੱਲ ਕਰ।
ਉਨ੍ਹਾਂ ਨੂੰ ਦੱਸ ਕਿ ਯਹੋਵਾਹ ਅਤੇ ਪ੍ਰਭੂ ਇਹ ਗੱਲਾਂ ਆਖਦਾ ਹੈ,
'ਮੈਂ ਆਪਣੀਆਂ ਬਲਵਾਨ ਭਾਵਨਾਵਾਂ ਅਤੇ ਕਹਿਰ ਨੂੰ ਜ਼ੁਬਾਨ
ਦਿਆਂਗਾ। ਕਿਉਂ? ਕਿਉਂ ਕਿ ਤੁਹਾਨੂੰ ਹੋਰਨਾਂ ਕੌਮਾਂ ਵੱਲੋਂ ਬੇਇੱਜ਼ਤੀ
ਝੱਲਣੀ ਪਈ।'"

7ਇਸ ਲਈ ਮੇਰਾ ਪ੍ਰਭੂ ਯਹੋਵਾਹ ਇਹ ਗੱਲਾਂ ਆਖਦਾ ਹੈ, "ਮੈਂ
ਹੀ ਹਾਂ ਜਿਹੜਾ ਇਹ ਇਕਰਾਰ ਕਰ ਰਿਹਾ ਹੈ! ਮੈਂ ਸੌਂਹ ਖਾਂਦਾ ਹਾਂ
ਕਿ ਤੇਰੇ ਆਲੇ-ਦੁਆਲੇ ਦੀਆਂ ਕੌਮਾਂ ਨੂੰ ਉਨ੍ਹਾਂ ਬੇਇੱਜ਼ਤੀਆਂ ਲਈ
ਦੁੱਖ ਭੋਗਣਾ ਪਵੇਗਾ।

8"ਪਰ ਇਸਰਾਏਲ ਦੇ ਪਰਬਤੋ, ਤੁਸੀਂ ਇਸਰਾਏਲ ਦੇ ਮੇਰੇ
ਲੋਕਾਂ ਲਈ ਨਵੇਂ ਰੁੱਖ ਉਗਾਵੋਂਗੇ ਅਤੇ ਫ਼ਲ ਪੈਦਾ ਕਰੋਗੇ। ਮੇਰੇ
ਲੋਕ ਛੇਤੀ ਹੀ ਵਾਪਸ ਆਉਣਗੇ। 9ਮੈਂ ਤੁਹਾਡੇ ਨਾਲ ਹਾਂ। ਮੈਂ
ਤੁਹਾਡੀ ਸਹਾਇਤਾ ਕਰਾਂਗਾ ਲੋਕ ਤੇਰੀ ਜ਼ਮੀਨ ਵਾਹੁਣਗੇ। ਲੋਕ
ਤੇਰੇ ਅੰਦਰ ਬੀਜ ਪਾਉਣਗੇ। 10ਤੇਰੇ ਉੱਤੇ ਰਹਿਣ ਵਾਲੇ ਬਹੁਤ-
ਬਹੁਤ ਸਾਰੇ ਲੋਕ ਹੋਣਗੇ। ਇਸਰਾਏਲ ਦਾ ਪੂਰਾ ਪਰਿਵਾਰ –
ਉਹ ਸਾਰੇ ਦਾ ਸਾਰਾ ਇੱਥੇ ਰਹੇਗਾ। ਸ਼ਹਿਰਾਂ ਵਿੱਚ ਰਹਿਣ ਵਾਲੇ
ਲੋਕ ਹੋਣਗੇ। ਬਰਬਾਦ ਹੋਈਆਂ ਥਾਵਾਂ ਨਵੀਆਂ ਵਾਂਗ ਫ਼ੇਰ
ਉਸਾਰੀਆਂ ਜਾਣਗੀਆਂ।

11"ਮੈਂ ਤੈਨੂੰ ਬਹੁਤ ਸਾਰੇ ਬੰਦੇ ਅਤੇ ਜਾਨਵਰ ਦੇਵਾਂਗਾ। ਅਤੇ
ਉਹ ਵੱਧਣ ਫੁੱਲਣਗੇ ਅਤੇ ਉਨ੍ਹਾਂ ਦੇ ਬਹੁਤ ਔਲਾਦ ਹੋਵੇਗੀ। ਮੈਂ
ਅਤੀਤ ਵਾਂਗ ਤੇਰੇ ਉੱਤੇ ਰਹਿਣ ਲਈ ਲੋਕਾਂ ਨੂੰ ਲਿਆਵਾਂਗਾ।
ਮੈਂ ਤੇਰੇ ਲਈ ਇਸਨੂੰ ਪਹਿਲਾਂ ਨਾਲੋਂ ਬਿਹਤਰ ਬਣਾ ਦਿਆਂਗਾ।
ਫ਼ੇਰ ਤੈਨੂੰ ਪਤਾ ਲੱਗ ਜਾਵੇਗਾ ਕਿ ਮੈਂ ਯਹੋਵਾਹ ਹਾਂ।

12"ਹਾਂ, ਮੈਂ ਬਹੁਤ ਸਾਰੇ ਲੋਕਾਂ, ਇਸਰਾਏਲ ਦੇ ਲੋਕਾਂ ਦੀ
ਅਗਵਾਈ ਤੇਰੀ ਧਰਤੀ ਵੱਲ ਕਰਾਂਗਾ। ਤੂੰ ਉਨ੍ਹਾਂ ਦੀ
ਜਾਇਦਾਦ ਹੋਵੇਂਗਾ। ਅਤੇ ਤੂੰ ਫ਼ੇਰ ਕਦੇ ਵੀ ਉਨ੍ਹਾਂ ਕੋਲੋਂ ਬੱਚੇ
ਨਹੀਂ ਖੋਹੇਂਗਾ।"

13ਮੇਰਾ ਪ੍ਰਭੂ ਯਹੋਵਾਹ ਇਹ ਗੱਲਾਂ ਆਖਦਾ ਹੈ, "ਇਸਰਾਏਲ
ਦੀ ਧਰਤੀ, ਲੋਕੀ ਤੈਨੂੰ ਮੰਦੀਆਂ ਗੱਲਾਂ ਆਖਦੇ ਹਨ। ਉਹ ਆਖਦੇ
ਨੇ ਕਿ ਤੂੰ ਆਪਣੇ ਲੋਕਾਂ ਨੂੰ ਤਬਾਹ ਕਰ ਦਿੱਤਾ। ਉਹ ਆਖਦੇ ਨੇ
ਕਿ ਤੂੰ ਆਪਣੇ ਲੋਕਾਂ ਕੋਲੋਂ ਬੱਚੇ ਖੋਹ ਲਏ। 14ਪਰ ਤੂੰ ਲੋਕਾਂ ਨੂੰ
ਹੁਣ ਫ਼ੇਰ ਨਹੀਂ ਤਬਾਹ ਕਰੇਂਗਾ। ਤੂੰ ਉਨ੍ਹਾਂ ਦੇ ਬੱਚਿਆਂ ਨੂੰ ਫੇਰ
ਨਹੀਂ ਖੋਹੇਂਗਾ।" ਯਹੋਵਾਹ ਮੇਰੇ ਪ੍ਰਭੂ ਨੇ ਇਹ ਗੱਲਾਂ ਆਖੀਆਂ।
15"ਮੈਂ ਉਨ੍ਹਾਂ ਹੋਰਨਾਂ ਕੌਮਾਂ ਨੂੰ ਹੋਰ ਵਧੇਰੇ ਤੈਨੂੰ ਬੇਇੱਜ਼ਤ ਨਹੀਂ
ਕਰਨ ਦਿਆਂਗਾ। ਤੂੰ ਉਨ੍ਹਾਂ ਲੋਕਾਂ ਦੁਆਰਾ ਹੋਰ ਵਧੇਰੇ ਨਹੀਂ
ਸਤਾਇਆ ਜਾਵੇਂਗਾ। ਤੁਸੀਂ ਫ਼ੇਰ ਤੋਂ ਆਪਣੇ ਲੋਕਾਂ ਪਾਸੋਂ ਬੱਚੇ
ਨਹੀਂ ਲਵੋਂਗੇ।" ਯਹੋਵਾਹ ਮੇਰੇ ਪ੍ਰਭੂ ਨੇ ਉਹ ਗੱਲਾਂ ਆਖੀਆਂ।

### ਯਹੋਵਾਹ ਆਪਣੀ ਨੇਕਨਾਮੀ ਦੀ ਰੱਖਿਆ ਕਰੇਗਾ

16ਫ਼ੇਰ ਯਹੋਵਾਹ ਦਾ ਸ਼ਬਦ ਮੈਨੂੰ ਮਿਲਿਆ। ਉਸਨੇ ਆਖਿਆ,
17"ਆਦਮੀ ਦੇ ਪੁੱਤਰ ਇਸਰਾਏਲ ਦਾ ਪਰਿਵਾਰ ਆਪਣੇ ਦੇਸ਼
ਵਿੱਚ ਰਹਿੰਦਾ ਸੀ। ਪਰ ਉਨ੍ਹਾਂ ਨੇ ਆਪਣੇ ਮੰਦੇ ਅਮਲਾਂ ਨਾਲ
ਉਸ ਧਰਤੀ ਨੂੰ ਨਾਪਾਕ ਕਰ ਦਿੱਤਾ। ਮੇਰੇ ਲਈ ਉਹ ਉਸ ਔਰਤ
ਵਰਗੇ ਸਨ ਜਿਹੜੀ ਆਪਣੀ ਮਾਹਵਾਰੀ ਆਉਣ ਤੇ ਪਲੀਤ ਹੋ
ਜਾਂਦੀ ਹੈ। 18ਉਨ੍ਹਾਂ ਨੇ ਧਰਤੀ ਉੱਤੇ ਖੂਨ ਡੋਲ੍ਹਿਆ ਜਦੋਂ ਉਨ੍ਹਾਂ ਨੇ
ਉਸ ਧਰਤੀ ਉੱਤੇ ਲੋਕਾਂ ਨੂੰ ਕਤਲ ਕੀਤਾ। ਉਨ੍ਹਾਂ ਨੇ ਆਪਣੇ
ਬੁੱਤਾਂ ਰਾਹੀਂ ਧਰਤੀ ਨੂੰ ਨਾਪਾਕ ਕੀਤਾ। ਇਸ ਲਈ ਮੈਂ ਉਨ੍ਹਾਂ ਨੂੰ
ਦਰਸਾਇਆ ਕਿ ਮੈਂ ਕਿੰਨਾ ਕਹਿਰਵਾਨ ਸਾਂ। 19ਮੈਂ ਉਨ੍ਹਾਂ ਨੂੰ
ਕੌਮਾਂ ਦਰਮਿਆਨ ਖਿੰਡਾ ਦਿੱਤਾ ਅਤੇ ਸਾਰੀਆਂ ਧਰਤੀਆਂ ਉੱਤੇ
ਫ਼ੈਲਾ ਦਿੱਤਾ। ਮੈਂ ਉਨ੍ਹਾਂ ਨੂੰ ਉਹ ਸਜ਼ਾ ਦਿੱਤੀ ਜਿਹੜੀ ਉਨ੍ਹਾਂ ਨੂੰ
ਉਨ੍ਹਾਂ ਦੇ ਮੰਦੇ ਕੰਮਾਂ ਕਰਕੇ ਮਿਲਣੀ ਚਾਹੀਦੀ ਸੀ। 20ਪਰ ਉਨ੍ਹਾਂ
ਨੇ ਉਨ੍ਹਾਂ ਹੋਰਨਾਂ ਕੌਮਾਂ ਅੰਦਰ ਵੀ ਮੇਰੀ ਨੇਕਨਾਮੀ ਨੂੰ ਬਰਬਾਦ
ਕਰ ਦਿੱਤਾ। ਕਿਵੇਂ? ਉਨ੍ਹਾਂ ਕੌਮਾਂ ਨੇ ਆਖਿਆ, 'ਇਹ ਯਹੋਵਾਹ
ਦੇ ਲੋਕ ਹਨ, ਪਰ ਇਨ੍ਹਾਂ ਨੇ ਉਸਦੀ ਧਰਤੀ ਛੱਡ ਦਿੱਤੀ। ਇਸ
ਲਈ ਅਵੱਸ਼ ਹੀ ਯਹੋਵਾਹ ਵਿੱਚ ਕੁਝ ਦੋਸ਼ ਹੋਵੇਗਾ!'

21"ਇਸਰਾਏਲ ਦੇ ਲੋਕਾਂ ਨੇ, ਜਿਹੜੀਆਂ ਥਾਵਾਂ ਉੱਤੇ ਵੀ
ਉਹ ਗਏ, ਮੇਰਾ ਪਵਿੱਤਰ ਨਾਮ ਬਦਨਾਮ ਕਰ ਦਿੱਤਾ। ਅਤੇ ਮੈਨੂੰ
ਆਪਣੇ ਨਾਮ ਉੱਤੇ ਅਫ਼ਸੋਸ ਹੋਇਆ। 22ਇਸ ਲਈ ਇਸਰਾਏਲ
ਦੇ ਪਰਿਵਾਰ ਨੂੰ ਦੱਸ ਕਿ ਯਹੋਵਾਹ ਅਤੇ ਪ੍ਰਭੂ ਇਹ ਗੱਲਾਂ ਆਖਦਾ
ਹੈ, 'ਇਸਰਾਏਲ ਦੇ ਪਰਿਵਾਰ, ਤੂੰ ਜਿੱਥੇ ਵੀ ਗਿਆ, ਮੇਰਾ ਪਵਿੱਤਰ
ਨਾਮ ਬਦਨਾਮ ਕਰ ਦਿੱਤਾ। ਮੈਂ ਇਸਨੂੰ ਰੋਕਣ ਲਈ ਕੁੱਝ ਕਰਨ
ਜਾ ਰਿਹਾ ਹਾਂ। ਇਸਰਾਏਲ, ਮੈਂ ਤੇਰੀ ਖਾਤਰ ਅਜਿਹਾ ਨਹੀਂ
ਕਰਾਂਗਾ! ਮੈਂ ਅਜਿਹਾ ਆਪਣੇ ਪਵਿੱਤਰ ਨਾਮ ਖਾਤਰ ਕਰਾਂਗਾ।
23ਮੈਂ ਉਨ੍ਹਾਂ ਕੌਮਾਂ ਨੂੰ ਦਰਸਾ ਦਿਆਂਗਾ ਕਿ ਮੇਰਾ ਮਹਾਨ ਨਾਮ
ਸੱਚਮੁੱਚ ਪਵਿੱਤਰ ਹੈ। ਤੂੰ ਉਨ੍ਹਾਂ ਕੌਮਾਂ ਵਿੱਚ ਮੇਰੀ ਨੇਕਨਾਮੀ
ਬਰਬਾਦ ਕਰ ਦਿੱਤੀ! ਪਰ ਮੈਂ ਤੈਨੂੰ ਦਰਸਾ ਦਿਆਂਗਾ ਕਿ ਮੈਂ
ਪਵਿੱਤਰ ਹਾਂ। ਮੈਂ ਤੈਨੂੰ ਮੇਰੇ ਨਾਮ ਦਾ ਆਦਰ ਕਰਨ ਲਈ ਮਜ਼ਬੂਰ
ਕਰਾਂਗਾ। ਅਤੇ ਫ਼ੇਰ ਉਨ੍ਹਾਂ ਕੌਮਾਂ ਨੂੰ ਪਤਾ ਲੱਗ ਜਾਵੇਗਾ ਕਿ ਮੈਂ
ਯਹੋਵਾਹ ਹਾਂ।'" ਮੇਰੇ ਪ੍ਰਭੂ ਯਹੋਵਾਹ ਨੇ ਇਹ ਗੱਲਾਂ ਆਖੀਆਂ।

24ਪਰਮੇਸ਼ੁਰ ਨੇ ਆਖਿਆ, "ਮੈਂ ਤੈਨੂੰ ਉਨ੍ਹਾਂ ਕੌਮਾਂ ਤੋਂ ਬਾਹਰ
ਕੱਢ ਲਵਾਂਗਾ, ਤੁਹਾਨੂੰ ਇਕੱਠਿਆਂ ਕਰਾਂਗਾ, ਅਤੇ ਤੁਹਾਨੂੰ ਤੁਹਾਡੀ

ਆਪਣੀ ਧਰਤੀ ਉੱਤੇ ਵਾਪਸ ਲਿਆਵਾਂਗਾ। 25ਫ਼ੇਰ ਮੈਂ ਤੁਹਾਡੇ
ਉੱਤੇ ਸ਼ੁੱਧ ਪਾਨੀ ਛਿੜਕਾਂਗਾ ਅਤੇ ਤੁਹਾਨੂੰ ਸ਼ੁੱਧ ਕਰਾਂਗਾ। ਮੈਂ
ਤੁਹਾਡੀ ਸਾਰੀ ਮੈਲ ਧੋ ਦਿਆਂਗਾ। ਮੈਂ ਉਨ੍ਹਾਂ ਘਿਰਣਿਤ ਬੁੱਤਾਂ ਦੀ
ਸਾਰੀ ਮੈਲ ਧੋ ਦਿਆਂਗਾ ਅਤੇ ਤੁਹਾਨੂੰ ਪਵਿੱਤਰ ਬਣਾ ਦਿਆਂਗਾ।"

26ਪਰਮੇਸ਼ੁਰ ਨੇ ਆਖਿਆ, "ਮੈਂ ਤੁਹਾਡੇ ਅੰਦਰ ਨਵਾਂ ਆਤਮਾ
ਪਾਵਾਂਗਾ ਅਤੇ ਤੁਹਾਡੇ ਸੋਚਣ ਦੇ ਢੰਗ ਨੂੰ ਬਦਲ ਦਿਆਂਗਾ। ਮੈਂ
ਤੁਹਾਡੇ ਸ਼ਰੀਰ ਵਿੱਚੋਂ ਪੱਥਰ ਦਾ ਦਿਲ ਕੱਢ ਲਵਾਂਗਾ ਅਤੇ ਤੁਹਾਨੂੰ
ਇੱਕ ਕੋਮਲ ਮਨੁੱਖੀ ਦਿਲ ਦੇਵਾਂਗਾ। 27ਅਤੇ ਮੈਂ ਆਪਣਾ ਆਤਮਾ
ਤੁਹਾਡੇ ਅੰਦਰ ਰੱਖ ਦਿਆਂਗਾ। ਮੈਂ ਤੁਹਾਨੂੰ ਇਸ ਤਰ੍ਹਾਂ ਬਦਲ
ਦਿਆਂਗਾ ਕਿ ਤੁਸੀਂ ਮੇਰੇ ਕਨੂੰਨਾ ਨੂੰ ਮੰਨੋਗੇ। ਤੁਸੀਂ ਮੇਰੇ ਆਦੇਸ਼ਾਂ
ਨੂੰ ਧਿਆਨ ਨਾਲ ਪ੍ਰਵਾਨ ਕਰੋਂਗੇ। 28ਫ਼ੇਰ ਤੁਸੀਂ ਉਸ ਧਰਤੀ
ਉੱਤੇ ਰਹੋਂਗੇ ਜਿਹੜੀ ਮੈਂ ਤੁਹਾਡੇ ਪੁਰਖਿਆਂ ਨੂੰ ਦਿੱਤੀ ਸੀ। ਤੁਸੀਂ
ਮੇਰੇ ਬੰਦੇ ਹੋਵੋਂਗੇ ਅਤੇ ਮੈਂ ਤੁਹਾਡਾ ਪਰਮੇਸ਼ੁਰ ਹੋਵਾਂਗਾ।"

29ਪਰਮੇਸ਼ੁਰ ਨੇ ਆਖਿਆ, "ਇਸਤੋਂ ਇਲਾਵਾ, ਮੈਂ ਤੁਹਾਨੂੰ
ਬਚਾਵਾਂਗਾ ਵੀ ਅਤੇ ਨਾਪਾਕ ਹੋ ਜਾਣ ਤੋਂ ਦੂਰ ਰੱਖਾਂਗਾ। ਮੈਂ
ਅਨਾਜ਼ ਨੂੰ ਉੱਗਣ ਦਾ ਆਦੇਸ਼ ਦੇਵਾਂਗਾ ਮੈਂ ਤੁਹਾਡੇ ਵਿਰੁੱਧ
ਭੁੱਖਮਾਰੀ ਦਾ ਸਮਾਂ ਨਹੀਂ ਲਿਆਵਾਂਗਾ। 30ਮੈਂ ਤੁਹਾਨੂੰ ਤੁਹਾਡੇ
ਰੁੱਖਾਂ ਤੇ ਫ਼ਲਾਂ ਦੀਆਂ ਵੱਡੀਆਂ ਫ਼ਸਲਾਂ ਅਤੇ ਤੁਹਾਡੇ ਖੇਤਾਂ ਵਿੱਚੋਂ
ਵਾਢੀਆਂ ਦੇਵਾਂਗਾ ਤਾਂ ਜੋ ਫ਼ੇਰ ਕਦੇ ਵੀ ਤੁਸੀਂ ਬਿਗਾਨੇ ਦੇਸ
ਵਿੱਚ ਭੁੱਖੇ ਹੋਣ ਦੀ ਸ਼ਰਮ ਮਹਿਸੂਸ ਨਾ ਕਰੋ। 31ਤੁਸੀਂ ਆਪਣੇ
ਮੰਦੇ ਕੰਮਾਂ ਨੂੰ ਯਾਦ ਕਰੋਂਗੇ। ਤੁਸੀਂ ਯਾਦ ਕਰੋਗੇ ਕਿ ਉਹ ਗੱਲਾਂ
ਚੰਗੀਆਂ ਨਹੀਂ ਸਨ। ਫ਼ੇਰ ਤੁਸੀਂ ਆਪਣੇ ਪਾਪਾਂ ਅਤੇ ਆਪਣੇ
ਭਿਆਨਕ ਕਾਰਿਆਂ ਕਾਰਣ ਆਪਣੇ ਆਪਨੂੰ ਨਫ਼ਰਤ ਕਰੋਂਗੇ।"

32ਮੇਰਾ ਪ੍ਰਭੂ ਯਹੋਵਾਹ ਆਖਦਾ ਹੈ, "ਮੈਂ ਚਾਹੁੰਦਾ ਹਾਂ ਕਿ ਤੁਸੀਂ
ਇਹ ਗੱਲਾਂ ਚੇਤੇ ਰੱਖੋ: ਮੈਂ ਇਹ ਗੱਲਾਂ ਤੁਹਾਡੇ ਭਲੇ ਵਾਸਤੇ ਨਹੀਂ
ਕਰ ਰਿਹਾ! ਮੈਂ ਇਹ ਆਪਣੀ ਨੇਕ ਨਾਮੀ ਲਈ ਕਰ ਰਿਹਾ ਹਾਂ!
ਇਸਰਾਏਲ ਦੇ ਪਰਿਵਾਰ, ਤੈਨੂੰ ਆਪਣੇ ਜੀਵਨ ਢੰਗ ਬਾਰੇ
ਸ਼ਰਮਸਾਰ ਅਤੇ ਨਮੋਸ਼ੀ ਭਰਿਆ ਹੋਣਾ ਚਾਹੀਦਾ ਹੈ!"

33ਮੇਰਾ ਪ੍ਰਭੂ ਯਹੋਵਾਹ ਇਹ ਗੱਲਾਂ ਆਖਦਾ ਹੈ, "ਉਸ ਦਿਨ,
ਜਦੋਂ ਮੈਂ ਤੁਹਾਡੇ ਪਾਪ ਧੋਵਾਂਗਾ। ਮੈਂ ਲੋਕਾਂ ਨੂੰ ਤੁਹਾਡੇ ਸ਼ਹਿਰ
ਵਿੱਚ ਵਾਪਸ ਲੈ ਆਵਾਂਗਾ। ਉਹ ਵੀਰਾਨ ਹੋਏ ਸ਼ਹਿਰ ਫ਼ੇਰ ਆਬਾਦ
ਹੋ ਜਾਣਗੇ।

34"ਲੋਕ ਫ਼ੇਰ ਜ਼ਮੀਨ ਉੱਤੇ ਕੰਮ ਕਰਨਾ ਸ਼ੁਰੂ ਕਰ ਦੇਣਗੇ ਤਾਂ
ਜੋ ਜਦੋਂ ਹੋਰ ਲੋਕ ਕੋਲੋਂ ਲੰਘਣ ਤਾਂ ਉਨ੍ਹਾਂ ਨੂੰ ਬਰਬਾਦੀ ਫ਼ੇਰ
ਨਜ਼ਰ ਨਾ ਆਵੇ। 35ਉਹ ਆਖਣਗੇ, 'ਅਤੀਤ ਵਿੱਚ ਇਹ ਧਰਤੀ
ਵੀਰਾਨ ਹੋ ਗਈ ਸੀ। ਪਰ ਹੁਣ ਇਹ ਬਾਗ਼ੇ ਅਦਨ ਵਾਂਗ ਹੈ।
ਸ਼ਹਿਰ ਤਬਾਹ ਹੋ ਗਏ ਸਨ। ਉਹ ਵੀਰਾਨ ਅਤੇ ਉਜਾੜ ਹੋ ਗਏ
ਸਨ। ਪਰ ਹੁਣ ਉਹ ਸੁਰੱਖਿਅਤ ਹਨ ਅਤੇ ਉਨ੍ਹਾਂ ਅੰਦਰ ਲੋਕ
ਬਚਾਉ ਕਰਦੇ ਹਨ।'"

36ਪਰਮੇਸ਼ੁਰ ਨੇ ਆਖਿਆ, "ਫ਼ੇਰ ਉਹ ਕੌਮਾਂ ਜਿਹੜੀਆਂ ਹਾਲੇ
ਵੀ ਤੁਹਾਡੇ ਆਲੇ-ਦੁਆਲੇ ਹਨ, ਜਾਣ ਲੈਣਗੀਆਂ ਕਿ ਮੈਂ ਯਹੋਵਾਹ
ਹਾਂ ਅਤੇ ਮੈਂ ਉਨ੍ਹਾਂ ਉਜੜੀਆਂ ਥਾਵਾਂ ਨੂੰ ਫ਼ੇਰ ਵਸਾ ਦਿੱਤਾ ਹੈ। ਮੈਂ
ਇਸ ਉਜਾੜ ਜ਼ਮੀਨ ਵਿੱਚ ਚੀਜ਼ਾਂ ਬੀਜੀਆਂ। ਮੈਂ ਯਹੋਵਾਹ ਹਾਂ।
ਮੈਂ ਇਹ ਗੱਲਾਂ ਆਖੀਆਂ ਅਤੇ ਮੈਂ ਇਨ੍ਹਾਂ ਨੂੰ ਵਾਪਰਨ ਦੇਵਾਂਗਾ!"

37ਯਹੋਵਾਹ ਮੇਰਾ ਪ੍ਰਭੂ, ਇਹ ਗੱਲਾਂ ਆਖਦਾ ਹੈ, "ਮੈਂ ਇਸਰਾਏਲ
ਦੇ ਪਰਿਵਾਰ ਨੂੰ ਵੀ ਆਪਣੇ ਕੋਲ ਆਉਣ ਦੇਵਾਂਗਾ ਅਤੇ ਉਨ੍ਹਾਂ
ਖਾਤਰ ਇਹ ਗੱਲਾਂ ਕਰਨ ਲਈ ਮੈਥੋਂ ਮੰਗ ਕਰਨ ਦੇਵਾਂਗਾ। ਮੈਂ
ਉਨ੍ਹਾਂ ਨੂੰ ਵੱਧਣ ਦੇਵਾਂਗਾ ਅਤੇ ਬਹੁਤ-ਬਹੁਤ ਸਾਰੇ ਲੋਕ ਬਨਣ
ਦਿਆਂਗਾ। ਉਹ ਭੇਡਾਂ ਦੇ ਇੱਜੜ ਵਾਂਗ ਹੋਣਗੇ। 38ਖਾਸ
ਤਿਉਹਾਰਾਂ ਦੇ ਮੌਕੇ ਤੇ ਯਰੂਸ਼ਲਮ ਉਨ੍ਹਾਂ ਭੇਡਾਂ ਅਤੇ ਬੱਕਰੀਆਂ ਦੇ
ਇੱਜੜ ਨਾਲ ਭਰਿਆ ਹੁੰਦਾ ਹੈ ਜਿਨ੍ਹਾਂ ਨੂੰ ਪਵਿੱਤਰ ਬਣਾਇਆ
ਗਿਆ ਹੁੰਦਾ ਹੈ। ਇਸੇ ਤਰ੍ਹਾਂ ਹੀ, ਸ਼ਹਿਰ ਅਤੇ ਉਜਾੜ ਥਾਵਾਂ
ਲੋਕਾਂ ਦੇ ਇੱਜੜਾਂ ਨਾਲ ਭਰ ਜਾਣਗੀਆਂ। ਫ਼ੇਰ ਉਨ੍ਹਾਂ ਨੂੰ ਪਤਾ
ਲੱਗੇਗਾ ਕਿ ਮੈਂ ਯਹੋਵਾਹ ਹਾਂ।"

## ਸੁੱਕੀਆਂ ਹੱਡੀਆਂ ਦਾ ਦਰਸ਼ਨ

37 ਯਹੋਵਾਹ ਦੀ ਸ਼ਕਤੀ ਮੇਰੇ ਉੱਪਰ ਆਈ। ਯਹੋਵਾਹ
ਦਾ ਆਤਮਾ ਮੈਨੂੰ ਚੁੱਕ ਕੇ (ਸ਼ਹਿਰ ਤੋਂ ਬਾਹਰ) ਲੈ
ਗਿਆ ਅਤੇ ਮੈਨੂੰ ਵਾਦੀ ਦੇ ਵਿਚਕਾਰ ਛੱਡ ਦਿੱਤਾ। ਵਾਦੀ ਮਰੇ
ਹੋਏ ਬੰਦਿਆਂ ਦੀਆਂ ਹੱਡੀਆਂ ਨਾਲ ਭਰੀ ਹੋਈ ਸੀ। 2ਵਾਦੀ
ਵਿੱਚ ਧਰਤੀ ਉੱਤੇ ਬਹੁਤ-ਬਹੁਤ ਸਾਰੀਆਂ ਹੱਡੀਆਂ ਪਈਆਂ
ਹੋਈਆਂ ਸਨ। ਯਹੋਵਾਹ ਨੇ ਮੈਨੂੰ ਉਨ੍ਹਾਂ ਹੱਡੀਆਂ ਦੇ ਆਲੇ-ਦੁਆਲੇ
ਤੁਰਨ ਲਈ ਮਜ਼ਬੂਰ ਕੀਤਾ। ਮੈਂ ਦੇਖਿਆ ਕਿ ਹੱਡੀਆਂ ਬਹੁਤ
ਖੁਸ਼ਕ ਸਨ।

3ਫ਼ੇਰ ਮੇਰੇ ਪ੍ਰਭੂ ਯਹੋਵਾਹ ਨੇ ਮੈਨੂੰ ਆਖਿਆ, "ਆਦਮੀ ਦੇ
ਪੁੱਤਰ, ਕੀ ਇਹ ਹੱਡੀਆਂ ਮੁੜਕੇ ਜਿਉਂਦੀਆਂ ਹੋ ਸਕਦੀਆਂ ਹਨ?"
ਮੈਂ ਜਵਾਬ ਦਿੱਤਾ, "ਯਹੋਵਾਹ ਮੇਰੇ ਪ੍ਰਭੂ, ਸਿਰਫ਼ ਤੁਸੀਂ ਹੀ
ਇਹ ਸਵਾਲ ਦਾ ਜਵਾਬ ਜਾਣਦੇ ਹੋ।"

4ਮੇਰੇ ਪ੍ਰਭੂ ਯਹੋਵਾਹ ਨੇ ਮੈਨੂੰ ਆਖਿਆ, "ਮੇਰੇ ਲਈ ਉਨ੍ਹਾਂ
ਹੱਡੀਆਂ ਨਾਲ ਗੱਲ ਕਰ। ਉਨ੍ਹਾਂ ਹੱਡੀਆਂ ਨੂੰ ਆਖ, 'ਖੁਸ਼ਕ ਹੱਡੀਓ,
ਯਹੋਵਾਹ ਦੇ ਸ਼ਬਦ ਨੂੰ ਸੁਣੋ! 5ਯਹੋਵਾਹ ਮੇਰਾ ਪ੍ਰਭੂ ਇਹ ਗੱਲਾਂ
ਇਨ੍ਹਾਂ ਹੱਡੀਆਂ ਨੂੰ ਆਖਦਾ ਹੈ; ਮੈਂ ਤੁਹਾਡੇ ਅੰਦਰ ਸਾਹ ਨੂੰ ਆਉਣ
ਦੇਵਾਂਗਾ, ਅਤੇ ਤੁਸੀਂ ਜਿਉਂਦੀਆਂ ਹੋ ਜਾਵੋਂਗੀਆਂ! 6ਮੈਂ ਤੁਹਾਡੇ
ਉੱਤੇ ਮਾਸ ਪੇਸ਼ੀਆਂ ਅਤੇ ਡੌਲਿਆਂ ਨੂੰ ਪਾਵਾਂਗਾ। ਅਤੇ ਮੈਂ ਤੁਹਾਨੂੰ
ਚਮੜੀ ਨਾਲ ਢੱਕ ਦਿਆਂਗਾ। ਫ਼ੇਰ ਮੈਂ ਤੁਹਾਡੇ ਅੰਦਰ ਸਾਹ ਭਰ
ਦਿਆਂਗਾ ਅਤੇ ਤੁਸੀਂ ਫ਼ੇਰ ਜਿਉਂਦਿਆਂ ਹੋ ਜਾਵੋਂਗੀਆਂ! ਫ਼ੇਰ
ਤੁਸੀਂ ਜਾਣ ਲਵੋਂਗੇ ਕਿ ਮੈਂ ਯਹੋਵਾਹ ਅਤੇ ਪ੍ਰਭੂ ਹਾਂ।'"

7ਇਸ ਲਈ ਮੈਂ ਹੱਡੀਆਂ ਨਾਲ ਯਹੋਵਾਹ ਦੇ ਹੁਕਮ ਅਨੁਸਾਰ
ਗੱਲ ਕੀਤੀ ਜਿਵੇਂ ਕਿ ਉਸਨੇ ਆਖਿਆ ਸੀ। ਮੈਂ ਹਾਲੇ ਗੱਲ ਹੀ
ਕਰ ਰਿਹਾ ਸੀ ਕਿ ਮੈਂ ਉੱਚਾ ਸ਼ੋਰ ਸੁਣਿਆ। ਹੱਡੀਆਂ ਕੜਕਣ
ਲੱਗੀਆਂ ਅਤੇ ਇੱਕ ਹੱਡੀ ਦੂਜੀ ਹੱਡੀ ਨਾਲ ਜੁੜਨ ਲੱਗੀ। 8ਓਥੇ
ਮੇਰੀਆਂ ਅੱਖਾਂ ਸਾਮ੍ਹਣੇ ਮੈਂ ਦੇਖਿਆ ਕਿ ਮਾਸਪੇਸ਼ੀਆਂ ਅਤੇ ਪੱਠੇ
ਹੱਡੀਆਂ ਨੂੰ ਢਕਣ ਲੱਗੇ। ਅਤੇ ਚਮੜੀ ਉਨ੍ਹਾਂ ਨੂੰ ਢਕਣ ਲੱਗ
ਪਈ। ਪਰ ਉਨ੍ਹਾਂ ਵਿੱਚ ਸਾਹ ਨਹੀਂ ਸਨ।

9ਫ਼ੇਰ ਮੇਰੇ ਪ੍ਰਭੂ ਯਹੋਵਾਹ ਨੇ ਮੈਨੂੰ ਆਖਿਆ, "ਹਵਾ ਨਾਲ
ਗੱਲ ਕਰ, ਮੇਰੇ ਲਈ। ਆਦਮੀ ਦੇ ਪੁੱਤਰ ਮੇਰੇ ਲਈ ਹਵਾ ਨਾਲ
ਗੱਲ ਕਰ। ਹਵਾ ਨੂੰ ਆਖ ਕਿ ਮੇਰਾ ਪ੍ਰਭੂ ਯਹੋਵਾਹ ਇਹ ਗੱਲਾਂ
ਆਖਦਾ ਹੈ: 'ਹਵਾਏ, ਹਰ ਦਿਸ਼ਾ ਵਿੱਚੋਂ ਆ ਅਤੇ ਇਨ੍ਹਾਂ ਮੁਰਦਾ

ਸ਼ਰੀਰਾਂ ਵਿੱਚ ਸਾਹ ਫ਼ੂਕ ਦੇ! ਉਨ੍ਹਾਂ ਵਿੱਚ ਸਾਹ ਫ਼ੂਕ ਅਤੇ ਉਹ ਫ਼ੇਰ ਜਿਉਂਦੀਆਂ ਹੋ ਜਾਣਗੀਆਂ!'"

10ਇਸ ਲਈ ਮੈਂ ਹਵਾ ਨਾਲ ਯਹੋਵਾਹ ਲਈ ਗੱਲ ਕੀਤੀ ਜਿਵੇਂ ਕਿ ਉਸਨੇ ਆਖਿਆ ਸੀ। ਅਤੇ ਸਾਹ ਮੁਰਦਾ ਸ਼ਰੀਰਾਂ ਵਿੱਚ ਆ ਗਿਆ। ਉਹ ਜਿਉਂ ਪਏ ਅਤੇ ਖੜੇ ਹੋ ਗਏ। ਓਥੇ ਬਹੁਤ, ਬਹੁਤ ਸਾਰੇ ਆਦਮੀ ਸਨ – ਉਹ ਇੱਕ ਬਹੁਤ ਵੱਡੀ ਫ਼ੌਜ ਸੀ।

11ਫ਼ੇਰ ਮੇਰੇ ਪ੍ਰਭੂ ਯਹੋਵਾਹ ਨੇ ਮੈਨੂੰ ਆਖਿਆ, "ਆਦਮੀ ਦੇ ਪੁੱਤਰ, ਇਹ ਹੱਡੀਆਂ ਇਸਰਾਏਲ ਦੇ ਸਾਰੇ ਪਰਿਵਾਰ ਵਾਂਗ ਹਨ। ਇਸਰਾਏਲ ਦੇ ਲੋਕ ਆਖਦੇ ਹਨ, 'ਸਾਡੀਆਂ ਹੱਡੀਆਂ ਖੁਸ਼ਕ ਹੋ ਗਈਆਂ ਹਨ, ਸਾਡੀ ਉਮੀਦ ਚਲੀ ਗਈ ਹੈ। ਅਸੀਂ ਪੂਰੀ ਤਰ੍ਹਾਂ ਤਬਾਹ ਹੋ ਗਏ ਹਾਂ!'
12ਇਸ ਲਈ ਉਨ੍ਹਾਂ ਨਾਲ ਮੇਰੇ ਲਈ ਗੱਲ ਕਰੀਂ। ਉਨ੍ਹਾਂ ਨੂੰ ਦੱਸ ਕਿ ਮੇਰਾ ਪ੍ਰਭੂ ਯਹੋਵਾਹ ਇਹ ਗੱਲਾਂ ਆਖਦਾ ਹੈ, 'ਮੇਰੇ ਲੋਕੋ, ਮੈਂ ਤੁਹਾਡੀਆਂ ਕਬਰਾਂ ਨੂੰ ਖੋਲ੍ਹ ਲਵਾਂਗਾ! ਅਤੇ ਤੁਹਾਨੂੰ ਤੁਹਾਡੀਆਂ ਕਬਰਾਂ ਵਿੱਚੋਂ ਬਾਹਰ ਕੱਢ ਲਵਾਂਗਾ। ਫ਼ੇਰ ਮੈਂ ਤੁਹਾਨੂੰ ਇਸਰਾਏਲ ਦੀ ਧਰਤੀ ਉੱਤੇ ਲਿਆਵਾਂਗਾ।
13ਮੇਰੇ ਲੋਕੋ, ਮੈਂ ਤੁਹਾਡੀਆਂ ਕਬਰਾਂ ਖੋਲ੍ਹ ਦਿਆਂਗਾ ਅਤੇ ਤੁਹਾਨੂੰ ਤੁਹਾਡੀਆਂ ਕਬਰਾਂ ਵਿੱਚੋਂ ਬਾਹਰ ਕੱਢ ਲਿਆਵਾਂਗਾ। ਅਤੇ ਫ਼ੇਰ ਤੁਹਾਨੂੰ ਪਤਾ ਲੱਗੇਗਾ ਕਿ ਮੈਂ ਯਹੋਵਾਹ ਹਾਂ।
14ਮੈਂ ਆਪਣਾ ਆਤਮਾ ਤੁਹਾਡੇ ਅੰਦਰ ਪਾ ਦਿਆਂਗਾ ਅਤੇ ਤੁਸੀਂ ਫ਼ੇਰ ਜਿਉਂਦੇ ਹੋ ਜਾਵੋਂਗੇ। ਫੇਰ ਮੈਂ ਤੁਹਾਨੂੰ ਤੁਹਾਡੀ ਆਪਣੀ ਧਰਤੀ ਉੱਤੇ ਵਾਪਸ ਲੈ ਜਾਵਾਂਗਾ। ਫ਼ੇਰ ਤੁਹਾਨੂੰ ਪਤਾ ਲੱਗੇਗਾ ਕਿ ਮੈਂ ਯਹੋਵਾਹ ਹਾਂ। ਤੁਸੀਂ ਜਾਣ ਜਾਵੋਂਗੇ ਕਿ ਮੈਂ ਇਹ ਗੱਲਾਂ ਆਖੀਆਂ ਅਤੇ ਇਨ੍ਹਾਂ ਨੂੰ ਵਾਪਰਨ ਦਿੱਤਾ ਸੀ।'" ਯਹੋਵਾਹ ਨੇ ਇਹ ਗੱਲਾਂ ਆਖੀਆਂ ਸਨ।

## ਯਹੂਦਾਹ ਅਤੇ ਇਸਰਾਏਲ ਫ਼ੇਰ ਇੱਕ ਹੋ ਜਾਂਦੇ ਹਨ

15ਯਹੋਵਾਹ ਦਾ ਸ਼ਬਦ ਫ਼ੇਰ ਮੇਰੇ ਕੋਲ ਆਇਆ। ਉਸਨੇ ਆਖਿਆ,
16"ਆਦਮੀ ਦੇ ਪੁੱਤਰ, ਇੱਕ ਸੋਟੀ ਲੈ ਲੈ ਅਤੇ ਇਸ ਉੱਤੇ ਇਹ ਸੰਦੇਸ਼ ਲਿਖ ਲੈ: 'ਇਹ ਸੋਟੀ ਯਹੂਦਾਹ ਅਤੇ ਉਸਦੇ ਦੋਸਤਾਂ, ਇਸਰਾਏਲ ਦੇ ਲੋਕਾਂ ਦੀ ਹੈ।' ਫ਼ੇਰ ਇੱਕ ਹੋਰ ਸੋਟੀ ਲੈ ਅਤੇ ਇਸ ਉੱਤੇ ਲਿਖ, 'ਇਹ ਅਫ਼ਰਾਈਮ ਦੀ ਸੋਟੀ ਯੂਸੁਫ਼ ਅਤੇ ਉਸਦੇ ਦੋਸਤਾਂ, ਇਸਰਾਏਲ ਦੇ ਲੋਕਾਂ, ਦੀ ਹੈ'
17ਫ਼ੇਰ ਇਨ੍ਹਾਂ ਦੋਹਾਂ ਸੋਟੀਆਂ ਨੂੰ ਜੋੜ ਦੇਵੀਂ। ਤੇਰੇ ਹੱਥ ਵਿੱਚ, ਉਹ ਇੱਕ ਸੋਟੀਆਂ ਹੋਣਗੀਆਂ।

18"ਤੇਰੇ ਲੋਕ ਤੈਨੂੰ ਇਹ ਸਮਝਾਉਣ ਲਈ ਆਖਣਗੇ ਕਿ ਇਸਦਾ ਕੀ ਅਰਥ ਹੈ।
19ਉਨ੍ਹਾਂ ਨੂੰ ਆਖ ਕਿ ਪ੍ਰਭੂ ਅਤੇ ਯਹੋਵਾਹ ਇਹ ਗੱਲਾਂ ਆਖਦਾ ਹੈ, 'ਮੈਂ ਯੂਸੁਫ਼ ਦੀ ਸੋਟੀ ਲਵਾਂਗਾ ਜਿਹੜੀ ਅਫ਼ਰਾਈਮ ਅਤੇ ਉਸਦੇ ਦੋਸਤਾਂ, ਇਸਰਾਏਲ ਦੇ ਲੋਕਾਂ ਦੇ ਹੱਥ ਵਿੱਚ ਹੈ। ਫ਼ੇਰ ਮੈਂ ਉਸ ਸੋਟੀ ਨੂੰ ਯਹੂਦਾਹ ਦੀ ਸੋਟੀ ਦੇ ਨਾਲ ਰੱਖ ਦਿਆਂਗਾ। ਅਤੇ ਉਨ੍ਹਾਂ ਨੂੰ ਇੱਕ ਸੋਟੀ ਬਣਾ ਦਿਆਂਗਾ। ਮੇਰੇ ਹੱਥ ਵਿੱਚ ਉਹ ਇੱਕ ਸੋਟੀ ਬਣ ਜਾਣਗੇ!'

20"ਉਨ੍ਹਾਂ ਸੋਟੀਆਂ ਨੂੰ ਆਪਣੇ ਸਾਮ੍ਹਣੇ ਕਰਕੇ ਆਪਣੇ ਹੱਥਾਂ ਵਿੱਚ ਫ਼ੜ। ਤੂੰ ਉਨ੍ਹਾਂ ਸੋਟੀਆਂ ਉੱਤੇ ਉਹ ਨਾਮ ਲਿਖੇ ਸਨ।
21ਲੋਕਾਂ ਨੂੰ ਦੱਸ ਕਿ ਯਹੋਵਾਹ ਅਤੇ ਪ੍ਰਭੂ ਇਹ ਗੱਲਾਂ ਆਖਦਾ ਹੈ: 'ਮੈਂ ਕੌਮਾਂ ਵਿੱਚੋਂ ਇਸਰਾਏਲ ਦੇ ਲੋਕਾਂ ਨੂੰ ਲਵਾਂਗਾ ਜਿੱਥੇ ਉਹ ਚਲੇ ਗਏ ਹਨ। ਮੈਂ ਉਨ੍ਹਾਂ ਨੂੰ ਹਰ ਪਾਸਿਓਂ ਇਕੱਠਿਆਂ ਕਰਾਂਗਾ, ਅਤੇ ਮੈਂ ਉਨ੍ਹਾਂ ਨੂੰ ਉਨ੍ਹਾਂ ਦੀ ਆਪਣੀ ਧਰਤੀ ਉੱਤੇ ਲਿਆਵਾਂਗਾ।
22ਮੈਂ ਉਨ੍ਹਾਂ ਨੂੰ ਇਸਰਾਏਲ ਦੇ ਪਰਬਤਾਂ ਉਤਲੀ ਧਰਤੀ ਉੱਤੇ ਇੱਕ ਕੌਮ ਬਣਾ ਦਿਆਂਗਾ। ਇੱਕ ਰਾਜਾ ਉਨ੍ਹਾਂ ਸਾਰਿਆਂ ਦਾ ਰਾਜਾ ਹੋਵੇਗਾ। ਉਹ ਦੋ ਕੌਮਾਂ ਨਹੀਂ ਬਣੀਆਂ ਰਹਿਣਗੀਆਂ ਉਹ ਫ਼ੇਰ ਹੋਰ ਵਧੇਰੇ ਦੋ ਰਾਜਾਂ ਵਿੱਚ ਨਹੀਂ ਵੰਡੀਆਂ ਰਹਿਣਗੀਆਂ।
23ਅਤੇ ਉਹ ਆਪਣੇ ਆਪਨੂੰ ਆਪਣੇ ਬੁੱਤਾਂ ਅਤੇ ਭਿਆਨਕ ਮੂਰਤੀਆਂ ਜਾਂ ਆਪਣੇ ਹੋਰਨਾਂ ਪਾਪਾਂ ਨਾਲ ਨਾਪਾਕ ਬਨਾਉਣਾ ਜਾਰੀ ਨਹੀਂ ਰੱਖਣਗੇ। ਪਰ ਮੈਂ ਉਨ੍ਹਾਂ ਨੂੰ ਉਨ੍ਹਾਂ ਸਾਰੀਆਂ ਥਾਵਾਂ ਤੋਂ ਬਚਾਵਾਂਗਾ ਜਿੱਥੇ ਉਨ੍ਹਾਂ ਨੇ ਪਾਪ ਕੀਤੇ ਸਨ। ਅਤੇ ਮੈਂ ਉਨ੍ਹਾਂ ਨੂੰ ਸ਼ੁਧ ਬਣਾ ਦਿਆਂਗਾ। ਅਤੇ ਉਹ ਮੇਰੇ ਬੰਦੇ ਹੋਣਗੇ ਅਤੇ ਮੈਂ ਉਨ੍ਹਾਂ ਦਾ ਪਰਮੇਸ਼ੁਰ ਹੋਵਾਂਗਾ।

24"'ਅਤੇ ਮੇਰਾ ਸੇਵਕ ਦਾਊਦ ਉਨ੍ਹਾਂ ਦਾ ਰਾਜਾ ਹੋਵੇਗਾ। ਉਨ੍ਹਾਂ ਸਾਰਿਆਂ ਦਾ ਓਥੇ ਸਿਰਫ਼ ਇੱਕ ਹੀ ਆਜੜੀ ਹੋਵੇਗਾ। ਉਹ ਮੇਰੇ ਕਨੂੰਨਾਂ ਅਨੁਸਾਰ ਜਿਉਣਗੇ ਅਤੇ ਮੇਰੇ ਕਨੂੰਨਾਂ ਨੂੰ ਮੰਨਣਗੇ। ਉਹ ਓਹੀ ਗੱਲਾਂ ਕਰਨਗੇ ਜਿਹੜੀਆਂ ਮੈਂ ਉਨ੍ਹਾਂ ਨੂੰ ਆਖਾਂਗਾ।
25ਉਹ ਉਸ ਧਰਤੀ ਉੱਤੇ ਰਹਿਣਗੇ ਜਿਹੜੀ ਮੈਂ ਆਪਣੇ ਸੇਵਕ ਯਾਕੂਬ ਨੂੰ ਦਿੱਤੀ ਸੀ ਤੁਹਾਡੇ ਪੁਰਖੇ ਉੱਥੇ ਰਹਿੰਦੇ ਸਨ ਅਤੇ ਮੇਰੇ ਲੋਕ ਓਥੇ ਰਹਿਣਗੇ। ਉਹ ਅਤੇ ਉਨ੍ਹਾਂ ਦੇ ਪੁੱਤ ਪੋਤੇ ਹਮੇਸ਼ਾ ਲਈ ਓਥੇ ਰਹਿਣਗੇ। ਅਤੇ ਮੇਰਾ ਸੇਵਕ ਦਾਊਦ ਸਦਾ ਲਈ ਉਨ੍ਹਾਂ ਦਾ ਆਗੂ ਹੋਵੇਗਾ।
26ਅਤੇ ਮੈਂ ਉਨ੍ਹਾਂ ਨਾਲ ਸ਼ਾਂਤੀ ਦਾ ਇਕਰਾਰਨਾਮਾ ਕਰਾਂਗਾ। ਇਹ ਇਕਰਾਰਨਾਮਾ ਸਦਾ ਜਾਰੀ ਰਹੇਗਾ। ਮੈਂ ਉਨ੍ਹਾਂ ਨੂੰ ਉਨ੍ਹਾਂ ਦੀ ਧਰਤੀ ਦੇਣ ਲਈ ਸਹਿਮਤ ਹਾਂ। ਮੈਂ ਉਨ੍ਹਾਂ ਨੂੰ ਬਹੁਤ, ਬਹੁਤ ਲੋਕ ਬਣ ਜਾਣ ਵਿੱਚ ਸਹਿਮਤ ਹਾਂ। ਅਤੇ ਮੈਂ ਆਪਣਾ ਪਵਿੱਤਰ ਸਥਾਨ ਹਮੇਸ਼ਾ ਲਈ ਉਨ੍ਹਾਂ ਦਰਮਿਆਨ ਰੱਖਣ ਲਈ ਸਹਿਮਤ ਹਾਂ।
27ਮੇਰਾ ਪਵਿੱਤਰ ਤੰਬੂ ਉਨ੍ਹਾਂ ਕੋਲ ਹੋਵੇਗਾ। ਹਾਂ ਮੈਂ ਉਨ੍ਹਾਂ ਦਾ ਪਰਮੇਸ਼ੁਰ ਹੋਵਾਂਗਾ ਅਤੇ ਉਹ ਮੇਰੇ ਬੰਦੇ ਹੋਣਗੇ।
28ਅਤੇ ਹੋਰਨਾਂ ਕੌਮਾਂ ਨੂੰ ਪਤਾ ਲੱਗ ਜਾਵੇਗਾ ਕਿ ਮੈਂ ਯਹੋਵਾਹ ਹਾਂ ਅਤੇ ਉਹ ਜਾਣ ਲੈਣਗੇ ਕਿ ਮੈਂ ਇਸਰਾਏਲ ਨੂੰ, ਉਨ੍ਹਾਂ ਦਰਮਿਆਨ ਸਦਾ ਲਈ ਆਪਣਾ ਪਵਿੱਤਰ ਸਥਾਨ ਰੱਖਕੇ, ਆਪਣੇ ਖਾਸ ਬੰਦੇ ਬਣਾਉਂਦਾ ਹਾਂ।'"

## ਗੋਗ ਦੇ ਵਿਰੁੱਧ ਸੰਦੇਸ਼

38 ਯਹੋਵਾਹ ਦਾ ਸੰਦੇਸ਼ ਮੈਨੂੰ ਮਿਲਿਆ। ਉਸਨੇ ਆਖਿਆ,
2"ਆਦਮੀ ਦੇ ਪੁੱਤਰ, ਗੋਗ ਦੀ ਧਰਤੀ ਉੱਤੇ ਗੋਗ ਵੱਲ ਵੇਖ। ਉਹ ਮਸ਼ਕ ਅਤੇ ਤੂਬਲ ਦੀਆਂ ਕੌਮਾਂ ਦਾ ਸਭ ਤੋਂ ਮਹੱਤਵਪੂਰਣ ਆਗੂ ਹੈ। ਮੇਰੇ ਲਈ ਗੋਗ ਦੇ ਵਿਰੁੱਧ ਬੋਲ।
3ਉਸਨੂੰ ਆਖ ਕਿ ਯਹੋਵਾਹ ਅਤੇ ਪ੍ਰਭੂ ਇਹ ਗੱਲਾਂ ਆਖਦਾ ਹੈ, 'ਗੋਗ ਤੂੰ ਮਸ਼ਕ ਅਤੇ ਤੂਬਲ ਦੀਆਂ ਕੌਮਾਂ ਦਾ ਸਭ ਤੋਂ ਮਹੱਤਵਪੂਰਣ ਆਗੂ ਹੈਂ! ਪਰ ਮੈਂ ਤੇਰੇ ਵਿਰੁੱਧ ਹਾਂ।
4ਮੈਂ ਤੈਨੂੰ ਫ਼ੜ ਲਵਾਂਗਾ ਅਤੇ ਤੈਨੂੰ ਵਾਪਸ ਲਿਆਵਾਂਗਾ। ਮੈਂ ਤੇਰੀ ਫ਼ੌਜ ਦੇ ਸਾਰੇ ਆਦਮੀਆਂ ਨੂੰ ਵਾਪਸ ਲਿਆਵਾਂਗਾ। ਮੈਂ ਸਾਰੇ ਘੋੜਿਆਂ ਅਤੇ ਘੋੜਸਵਾਰ ਸਿਪਾਹੀਆਂ ਨੂੰ ਵਾਪਸ ਲਿਆਵਾਂਗਾ। ਮੈਂ ਤੁਹਾਡੇ ਮੂੰਹਾਂ ਵਿੱਚ ਕੁੰਡੀਆਂ ਪਾਵਾਂਗਾ, ਅਤੇ ਤੁਹਾਨੂੰ ਸਾਰਿਆਂ ਨੂੰ ਵਾਪਸ ਲਿਆਵਾਂਗਾ।

ਸਾਰੇ ਸਿਪਾਹੀ, ਆਪਣੀਆਂ ਢਾਲਾਂ ਅਤੇ ਤਲਵਾਰਾਂ ਸਮੇਤ, ਆਪਣੀਆਂ ਵਰਦੀਆਂ ਪਹਿਨੇ ਹੋਣਗੇ। 5ਫ਼ਾਰਸ, ਕੂਸ਼ ਅਤੇ ਪੁੱਟ ਦੇ ਸਿਪਾਹੀ ਵੀ ਉਨ੍ਹਾਂ ਦੇ ਨਾਲ ਹੋਣਗੇ। ਉਨ੍ਹਾਂ ਸਭ ਨੇ ਆਪਣੀਆਂ ਢਾਲਾਂ ਅਤੇ ਟੋਪ ਪਹਿਨੇ ਹੋਣਗੇ। 6ਉਨ੍ਹਾਂ ਵਿੱਚ ਗੋਮਰ ਵੀ ਆਪਣੇ ਸਿਪਾਹੀਆਂ ਦੇ ਜਥਿਆਂ ਨਾਲ ਹੋਵੇਗਾ। ਉਨ੍ਹਾਂ ਦਰਮਿਆਨ ਦੂਰ-ਦੁਰਾਡੇ ਉੱਤਰ ਵੱਲੋਂ ਆਪਣੇ ਸਿਪਾਹੀਆਂ ਦੇ ਸਾਰੇ ਸਮੂਹਾਂ ਸਮੇਤ ਤੋਗਰਮਾ ਦੀ ਕੌਮ ਵੀ ਹੋਵੇਗੀ। ਬੰਦੀਵਾਨਾਂ ਦੀ ਉਸ ਪਰੇਡ ਵਿੱਚ ਬਹੁਤ ਸਾਰੇ ਲੋਕ ਹੋਣਗੇ।'

7"'ਤਿਆਰ ਰਹੀਂ। ਹਾਂ, ਆਪਣੇ ਆਪ ਨੂੰ ਅਤੇ ਉਨ੍ਹਾਂ ਫ਼ੌਜਾਂ ਨੂੰ ਤਿਆਰ ਕਰ, ਜਿਹੜੀਆਂ ਤੇਰੇ ਨਾਲ ਮਿਲ ਗਈਆਂ ਹਨ। ਤੈਨੂੰ ਅਵੱਸ਼ ਹੀ ਦੇਖਣਾ ਅਤੇ ਤਿਆਰ ਰਹਿਣਾ ਚਾਹੀਦਾ ਹੈ। 8ਕਾਫ਼ੀ ਸਮੇਂ ਬਾਦ ਤੈਨੂੰ ਫ਼ਰਜ ਲਈ ਸੱਦਾ ਮਿਲੇਗਾ। ਬਾਦ ਦੇ ਵਰ੍ਹਿਆਂ ਵਿੱਚ ਤੂੰ ਉਸ ਧਰਤੀ ਤੇ ਆਵੇਂਗਾ ਜਿਹੜੀ ਜੰਗ ਤੋਂ ਤੰਦਰੁਸਤ ਕੀਤੀ ਗਈ ਹੈ। ਉਸ ਧਰਤੀ ਦੇ ਲੋਕਾਂ ਨੂੰ ਬਹੁਤ ਸਾਰੀਆਂ ਕੌਮਾਂ ਵਿੱਚੋਂ ਇਕੱਠਾ ਕੀਤਾ ਗਿਆ ਸੀ ਅਤੇ ਇਸਰਾਏਲ ਦੇ ਪਰਬਤਾਂ ਵਿੱਚ ਵਾਪਸ ਲਿਆਂਦਾ ਗਿਆ ਸੀ। ਅਤੀਤ ਵਿੱਚ ਇਸਰਾਏਲ ਦੇ ਪਰਬਤਾਂ ਨੂੰ ਬਾਰ-ਬਾਰ ਤਬਾਹ ਕੀਤਾ ਗਿਆ ਸੀ। ਪਰ ਇਹ ਲੋਕ ਉਨ੍ਹਾਂ ਹੋਰਨਾਂ ਕੌਮਾਂ ਤੋਂ ਵਾਪਸ ਆ ਚੁੱਕੇ ਹੋਣਗੇ। ਉਹ ਸਾਰੇ ਸੁਰਖਿਆ ਵਿੱਚ ਰਹਿ ਚੁੱਕੇ ਹੋਣਗੇ। 9ਪਰ ਤੂੰ ਉਨ੍ਹਾਂ ਉੱਤੇ ਹਮਲਾ ਕਰਨ ਆਵੇਂਗਾ। ਤੂੰ ਇੱਕ ਤੂਫ਼ਾਨ ਵਾਂਗ ਆਵੇਂਗਾ। ਤੂੰ ਧਰਤੀ ਨੂੰ ਕੱਜਣ ਵਾਲੇ ਗਰਜਦਾਰ ਬੱਦਲ ਵਾਂਗ ਆਵੇਂਗਾ। ਤੂੰ ਅਤੇ ਬਹੁਤ ਸਾਰੀਆਂ ਕੌਮਾਂ ਦੇ ਤੇਰੇ ਸਿਪਾਹੀਆਂ ਦੇ ਸਾਰੇ ਜੱਥੇ ਇਨ੍ਹਾਂ ਲੋਕਾਂ ਉੱਤੇ ਹਮਲਾ ਕਰਨ ਆਉਣਗੇ।'"

10ਮੇਰਾ ਪ੍ਰਭੂ ਯਹੋਵਾਹ ਇਹ ਗੱਲਾਂ ਆਖਦਾ ਹੈ: "ਉਸ ਸਮੇਂ, ਤੇਰੇ ਮਨ ਵਿੱਚ ਇੱਕ ਫ਼ੁਰਨਾ ਫ਼ੁਰੇਗਾ। ਤੂੰ ਇੱਕ ਮੰਦੀ ਯੋਜਨਾ ਬਨਾਉਣ ਲੱਗ ਪਵੇਂਗਾ। 11ਤੂੰ ਆਖੇਂਗਾ, 'ਮੈਂ ਉਸ ਦੇਸ ਉੱਤੇ ਜਾਕੇ ਹਮਲਾ ਕਰਾਂਗਾ ਜਿਸਦੇ ਸ਼ਹਿਰ ਕੰਧਾਂ ਤੋਂ ਸੱਖਣੇ ਹਨ। ਉਹ ਲੋਕ ਸ਼ਾਂਤੀ ਨਾਲ ਰਹਿੰਦੇ ਹਨ। ਉਹ ਸੋਚਦੇ ਹਨ ਕਿ ਉਹ ਸੁਰੱਖਿਅਤ ਹਨ। ਉਨ੍ਹਾਂ ਦੀ ਰਾਖੀ ਕਰਨ ਲਈ ਉੱਥੇ ਸ਼ਹਿਰਾਂ ਦੇ ਆਲੇ-ਦੁਆਲੇ ਦੀਵਾਰਾਂ ਨਹੀਂ ਹਨ। ਉਨ੍ਹਾਂ ਕੋਲ ਆਪਣੇ ਫ਼ਾਟਕਾਂ ਨੂੰ ਬੰਦ ਕਰਨ ਲਈ ਤਾਲੇ ਨਹੀਂ ਹਨ – ਉਨ੍ਹਾਂ ਦੇ ਤਾਂ ਫ਼ਾਟਕ ਹੀ ਨਹੀਂ ਹਨ! 12ਮੈਂ ਉਨ੍ਹਾਂ ਨੂੰ ਹਰਾ ਦਿਆਂਗਾ ਅਤੇ ਉਨ੍ਹਾਂ ਦੀਆਂ ਸਾਰੀਆਂ ਕੀਮਤੀ ਚੀਜ਼ਾਂ ਉਨ੍ਹਾਂ ਪਾਸੋਂ ਖੋਹ ਲਵਾਂਗਾ। ਮੈਂ ਉਨ੍ਹਾਂ ਥਾਵਾਂ ਦੇ ਵਿਰੁੱਧ ਲੜਾਂਗਾ ਜਿਨ੍ਹਾਂ ਨੂੰ ਤਬਾਹ ਕਰ ਦਿੱਤਾ ਗਿਆ ਸੀ ਪਰ ਹੁਣ ਉਨ੍ਹਾਂ ਅੰਦਰ ਲੋਕ ਰਹਿੰਦੇ ਹਨ। ਮੈਂ ਉਨ੍ਹਾਂ ਲੋਕਾਂ ਦੇ ਵਿਰੁੱਧ ਲੜਾਂਗਾ ਜਿਨ੍ਹਾਂ ਨੂੰ ਹੋਰਨਾਂ ਕੌਮਾਂ ਤੋਂ ਇਕੱਠਿਆਂ ਕੀਤਾ ਗਿਆ ਸੀ। ਹੁਣ ਉਨ੍ਹਾਂ ਲੋਕਾਂ ਕੋਲ ਪਸ਼ੂ ਅਤੇ ਜਾਇਦਾਦ ਹੈ। ਉਹ ਦੁਨੀਆਂ ਦੇ ਚੌਰਾਹੇ ਉੱਤੇ ਰਹਿੰਦੇ ਹਨ – ਸ਼ਕਤੀਸ਼ਾਲੀ ਮੁਲਕਾਂ ਨੂੰ ਹੋਰਨਾਂ ਸ਼ਕਤੀਸ਼ਾਲੀ ਮੁਲਕ ਉੱਤੇ ਕਬਜ਼ਾ ਕਰਨ ਲਈ ਉਸ ਥਾਂ ਤੋਂ ਲੰਘਣਾ ਪੈਂਦਾ ਹੈ।'

13"ਸ਼ਬਾ, ਦਦਾਨ ਅਤੇ ਤਰਸ਼ੀਸ਼ ਦੇ ਵਪਾਰੀ ਅਤੇ ਉਹ ਸਾਰੇ ਸ਼ਹਿਰ ਜਿਹੜੇ ਤੇਰੇ ਨਾਲ ਵਪਾਰ ਕਰਦੇ ਹਨ, ਤੈਨੂੰ ਪੁੱਛਣਗੇ, 'ਕੀ ਤੂੰ ਮੁੱਲਵਾਨ ਚੀਜ਼ਾਂ ਲੁੱਟਣ ਆਇਆ ਹੈਂ? ਕੀ ਤੂੰ ਆਪਣੇ ਸਿਪਾਹੀਆਂ ਦੇ ਜੱਥੇ ਇਸੇ ਕਰਕੇ ਲਿਆਇਆ ਸੀ ਤਾਂ ਜੋ ਤੂੰ ਉਨ੍ਹਾਂ ਚੰਗੀਆਂ ਚੀਜ਼ਾਂ ਨੂੰ ਹੜਪ ਸਕੇਂ ਅਤੇ ਚਾਂਦੀ, ਸੋਨੇ, ਪਸ਼ੂ ਅਤੇ ਦੌਲਤ ਨੂੰ ਲਿਜਾ ਸਕੇਂ। ਕੀ ਤੂੰ ਇਨ੍ਹਾਂ ਸਾਰੀਆਂ ਕੀਮਤੀ ਚੀਜ਼ਾਂ ਨੂੰ ਲੁੱਟਣ ਆਇਆ ਸੀ?'"

14ਪਰਮੇਸ਼ੁਰ ਨੇ ਆਖਿਆ, "ਆਦਮੀ ਦੇ ਪੁੱਤਰ, ਮੇਰੇ ਲਈ ਗੋਗ ਨਾਲ ਗੱਲ ਕਰ। ਉਸਨੂੰ ਦੱਸ ਕਿ ਯਹੋਵਾਹ ਅਤੇ ਪ੍ਰਭੂ ਇਹ ਗੱਲਾਂ ਆਖਦਾ ਹੈ! 'ਤੂੰ ਮੇਰੇ ਲੋਕਾਂ ਉੱਤੇ ਉਦੋਂ ਹਮਲਾ ਕਰਨ ਲਈ ਆਵੇਂਗਾ ਜਦੋਂ ਉਹ ਸ਼ਾਂਤੀ ਅਤੇ ਸੁਰੱਖਿਆ ਨਾਲ ਰਹਿ ਰਹੇ ਹਨ। 15ਤੂੰ ਆਪਣੀ ਥਾਂ ਤੋਂ ਦੂਰ ਉੱਤਰ ਵੱਲੋਂ ਆਵੇਂਗਾ। ਅਤੇ ਤੂੰ ਆਪਣੇ ਨਾਲ ਬਹੁਤ ਸਾਰੇ ਲੋਕ ਲੈਕੇ ਆਵੇਂਗਾ। ਉਹ ਸਾਰੇ ਹੀ ਘੋੜਿਆਂ ਤੇ ਸਵਾਰ ਹੋਣਗੇ। ਤੂੰ ਇੱਕ ਵੱਡੀ ਅਤੇ ਤਾਕਤਵਰ ਫ਼ੌਜ ਹੋਵੇਂਗਾ। 16ਤੂੰ ਇਸਰਾਏਲ ਦੇ ਮੇਰੇ ਬੰਦਿਆਂ ਦੇ ਵਿਰੁੱਧ ਲੜਨ ਲਈ ਆਵੇਂਗਾ। ਤੂੰ ਜ਼ਮੀਨ ਨੂੰ ਕੱਜਣ ਵਾਲੇ ਤੂਫ਼ਾਨੀ ਬੱਦਲ ਵਾਂਗ ਹੋਵੇਂਗਾ। ਜਦੋਂ ਉਹ ਸਮਾਂ ਆਵੇਗਾ, ਮੈਂ ਤੈਨੂੰ ਆਪਣੀ ਧਰਤੀ ਦੇ ਖਿਲਾਫ਼ ਲੜਨ ਲਈ ਲਿਆਵਾਂਗਾ। ਫ਼ੇਰ, ਗੋਗ ਕੌਮਾਂ ਇਹ ਜਾਣ ਲੈਣਗੀਆਂ ਕਿ ਮੈਂ ਕਿੰਨਾ ਸ਼ਕਤੀਸ਼ਾਲੀ ਹਾਂ! ਉਹ ਮੇਰਾ ਆਦਰ ਕਰਨਾ ਸਿੱਖ ਲੈਣਗੇ ਅਤੇ ਜਾਣ ਲੈਣਗੇ ਕਿ ਮੈਂ ਪਵਿੱਤਰ ਹਾਂ। ਉਹ ਜਾਣ ਲੈਣਗੇ ਕਿ ਮੈਂ ਤੇਰੇ ਨਾਲ ਕੀ ਕਰਾਂਗਾ।'"

17ਯਹੋਵਾਹ ਮੇਰਾ ਪ੍ਰਭੂ ਇਹ ਗੱਲਾਂ ਆਖਦਾ ਹੈ, "ਉਸ ਸਮੇਂ ਲੋਕ ਯਾਦ ਕਰਨਗੇ ਕਿ ਮੈਂ ਅਤੀਤ ਵਿੱਚ ਤੇਰੇ ਬਾਰੇ ਗੱਲ ਕੀਤੀ ਸੀ। ਉਹ ਯਾਦ ਕਰਨਗੇ ਕਿ ਮੈਂ ਆਪਣੇ ਸੇਵਕਾਂ ਇਸਰਾਏਲ ਦੇ ਨਬੀਆਂ ਦੀ ਵਰਤੋਂ ਕੀਤੀ ਸੀ। ਉਹ ਜਾਣ ਲੈਣਗੇ ਕਿ ਇਸਰਾਏਲ ਦੇ ਨਬੀਆਂ ਨੇ ਅਤੀਤ ਵਿੱਚ ਮੇਰੇ ਲਈ ਗੱਲ ਕੀਤੀ ਸੀ ਅਤੇ ਆਖਿਆ ਸੀ ਕਿ ਮੈਂ ਤੈਨੂੰ ਉਨ੍ਹਾਂ ਦੇ ਖਿਲਾਫ਼ ਲੜਨ ਲਈ ਲਿਆਵਾਂਗਾ।"

18ਮੇਰੇ ਪ੍ਰਭੂ ਯਹੋਵਾਹ ਨੇ ਆਖਿਆ, "ਉਸ ਸਮੇਂ, ਗੋਗ ਇਸਰਾਏਲ ਦੀ ਧਰਤੀ ਦੇ ਖਿਲਾਫ਼ ਲੜਨ ਲਈ ਆਵੇਗਾ। ਮੈਂ ਆਪਣਾ ਕਹਿਰ ਦਰਸਾਵਾਂਗਾ। 19ਮੈਂ ਆਪਣੇ ਗੁੱਸੇ ਵਿੱਚ ਅਤੇ ਜੋਸ਼ ਵਿੱਚ ਸਹੁੰ ਖਾਂਦਾ ਹਾਂ: ਮੈਂ ਸਹੁੰ ਖਾਂਦਾ ਹਾਂ ਕਿ ਇਸਰਾਏਲ ਦੀ ਧਰਤੀ ਉੱਤੇ ਇੱਕ ਸਖਤ ਭੁਚਾਲ ਆਵੇਗਾ। 20ਉਸ ਸਮੇਂ, ਸਾਰੀਆਂ ਜਾਨਦਾਰ ਚੀਜ਼ਾਂ ਡਰ ਨਾਲ ਕੰਬ ਜਾਣਗੀਆਂ ਸਮੁੰਦਰ ਦੀਆਂ ਮੱਛੀਆਂ, ਹਵਾ ਦੇ ਪੰਛੀ, ਖੇਤਾਂ ਦੇ ਜੰਗਲੀ ਜਾਨਵਰ ਅਤੇ ਧਰਤੀ ਉੱਤੇ ਰੀਂਗਣ ਵਾਲੇ ਸਾਰੇ ਛੋਟੇ ਪ੍ਰਾਣੀ, ਸਾਰੇ ਡਰ ਨਾਲ ਕੰਬ ਜਾਣਗੇ। ਪਰਬਤ ਡਿੱਗਣਗੇ ਅਤੇ ਚੱਟਾਨਾਂ ਢਹਿ ਪੈਣਗੀਆਂ। ਹਰ ਕੰਧ ਧਰਤੀ ਤੇ ਡਿੱਗ ਪਵੇਗੀ!"

21ਮੇਰਾ ਪ੍ਰਭੂ ਯਹੋਵਾਹ ਆਖਦਾ ਹੈ, "ਅਤੇ ਇਸਰਾਏਲ ਦੇ ਪਰਬਤਾਂ ਉੱਤੇ ਮੈਂ ਗੋਗ ਦੇ ਖਿਲਾਫ਼ ਹਰ ਤਰ੍ਹਾਂ ਦੇ ਆਤੰਕ ਨੂੰ ਸੱਦਾ ਦਿਆਂਗਾ। ਉਸਦੇ ਸਿਪਾਹੀ ਇੰਨੇ ਭੈਭੀਤ ਹੋਣਗੇ ਕਿ ਉਹ ਇਕ ਦੂਸਰੇ ਉੱਤੇ ਹਮਲਾ ਕਰ ਦੇਣਗੇ ਅਤੇ ਇੱਕ ਦੂਸਰੇ ਨੂੰ ਆਪਣੀਆਂ ਤਲਾਵਾਰਾਂ ਨਾਲ ਮਾਰ ਦੇਣਗੇ। 22ਮੈਂ ਗੋਗ ਨੂੰ ਬੀਮਾਰੀ ਅਤੇ ਮੌਤ ਦੀ ਸਜ਼ਾ ਦਿਆਂਗਾ। ਮੈਂ ਗੋਗ ਅਤੇ ਉਸਦੇ ਬਹੁਤ ਸਾਰੀਆਂ ਕੌਮਾਂ ਤੋਂ ਉਸਦੇ ਸਿਪਾਹੀਆਂ ਦੇ ਜੱਥਿਆਂ ਉੱਤੇ ਗੜਿਆਂ, ਅੱਗ ਅਤੇ ਗੰਧਕ ਦੀ ਵਰਖਾ ਕਰ ਦਿਆਂਗਾ। 23ਫ਼ੇਰ ਮੈਂ ਦਿਖਾ ਦਿਆਂਗਾ ਕਿ ਮੈਂ ਕਿੰਨਾ ਮਹਾਨ ਹਾਂ। ਮੈਂ ਸਾਬਤ ਕਰ ਦਿਆਂਗਾ ਕਿ ਮੈਂ ਪਵਿੱਤਰ ਹਾਂ। ਬਹੁਤ ਸਾਰੀਆਂ ਕੌਮਾਂ ਮੈਨੂੰ ਅਜਿਹਾ

ਕਰਦਿਆਂ ਦੇਖਣਗੀਆਂ ਉਹ ਸਿੱਖ ਲੈਣਗੇ ਕਿ ਮੈਂ ਕੌਣ ਹਾਂ। ਫ਼ੇਰ ਉਨ੍ਹਾਂ ਨੂੰ ਪਤਾ ਲੱਗ ਜਾਵੇਗਾ ਕਿ ਮੈਂ ਯਹੋਵਾਹ ਹਾਂ।"

### ਗੋਗ ਅਤੇ ਉਸਦੀ ਫ਼ੌਜ ਦੀ ਮੌਤ

39 "ਆਦਮੀ ਦੇ ਪੁੱਤਰ, ਮੇਰੇ ਲਈ ਗੋਗ ਦੇ ਵਿਰੁੱਧ ਬੋਲ। ਉਸਨੂੰ ਦੱਸ ਕਿ ਪ੍ਰਭੂ ਅਤੇ ਯਹੋਵਾਹ ਇਹ ਗੱਲਾਂ ਆਖਦਾ ਹੈ, 'ਗੋਗ, ਤੂੰ ਮਸ਼ਕ ਅਤੇ ਤੂਬਲ ਦੇ ਦੇਸਾਂ ਦਾ ਸਭ ਤੋਂ ਮਹੱਤਵਪੂਰਣ ਆਗੂ ਹੈਂ! ਪਰ ਮੈਂ ਤੇਰੇ ਵਿਰੁੱਧ ਹਾਂ। 2ਮੈਂ ਤੈਨੂੰ ਫ਼ੜ ਲਵਾਂਗਾ ਅਤੇ ਤੈਨੂੰ ਵਾਪਸ ਲਿਆਵਾਂਗਾ। ਮੈਂ ਤੈਨੂੰ ਦੂਰ ਉੱਤਰ ਵੱਲੋਂ ਵਾਪਸ ਲਿਆਵਾਂਗਾ। ਮੈਂ ਤੈਨੂੰ ਇਸਰਾਏਲ ਦੇ ਪਰਬਤਾਂ ਦੇ ਖਿਲਾਫ਼ ਲੜਨ ਲਈ ਲਿਆਵਾਂਗਾ। 3ਪਰ ਮੈਂ ਤੇਰੇ ਖੱਬੇ ਹੱਥ ਵਿੱਚੋਂ ਤੇਰੀ ਕਮਾਨ ਸੁੱਟਵਾ ਦਿਆਂਗਾ। ਮੈਂ ਤੇਰੇ ਸੱਜੇ ਹੱਥ ਵਿੱਚੋਂ ਤੇਰੇ ਤੀਰਾਂ ਨੂੰ ਪਰ੍ਹਾਂ ਸੁਟਵਾ ਦਿਆਂਗਾ। 4ਤੂੰ ਇਸਰਾਏਲ ਦੇ ਪਰਬਤਾਂ ਉੱਤੇ ਮਾਰਿਆ ਜਾਵੇਂਗਾ। ਤੂੰ ਅਤੇ ਤੇਰੇ ਸਿਪਾਹੀਆਂ ਦੇ ਸਮੂਹ, ਅਤੇ ਤੇਰੇ ਨਾਲ ਦੀਆਂ ਹੋਰ ਸਾਰੀਆਂ ਕੌਮਾਂ ਜੰਗ ਵਿੱਚ ਮਾਰੀਆਂ ਜਾਣਗੀਆਂ। ਮੈਂ ਤੈਨੂੰ ਮਾਸ ਖਾਣ ਵਾਲੇ ਹਰ ਤਰ੍ਹਾਂ ਦੇ ਪੰਛੀ ਅਤੇ ਸਾਰੇ ਜੰਗਲੀ ਜਾਨਵਰਾਂ ਨੂੰ ਭੋਜਨ ਵਜੋਂ ਉਨ੍ਹਾਂ ਨੂੰ ਦੇ ਦਿਆਂਗਾ। 5ਤੂੰ ਸ਼ਹਿਰ ਵਿੱਚ ਦਾਖਲ ਨਹੀਂ ਹੋਵੇਂਗਾ। ਤੂੰ ਬਾਹਰ ਖੇਤਾਂ ਵਿੱਚ ਮਾਰਿਆ ਜਾਵੇਂਗਾ। ਮੈਂ ਬੋਲ ਦਿੱਤਾ ਹੈ!'" ਮੇਰੇ ਪ੍ਰਭੂ ਯਹੋਵਾਹ ਨੇ ਇਹ ਗੱਲਾਂ ਆਖੀਆਂ।

6ਪਰਮੇਸ਼ੁਰ ਨੇ ਆਖਿਆ, "ਮੈਂ ਮਾਗੋਗ ਅਤੇ ਸਮੁੰਦਰ ਕੰਢੇ ਰਹਿੰਦੇ ਉਨ੍ਹਾਂ ਲੋਕਾਂ ਦੇ ਵਿਰੁੱਧ ਅੱਗ ਭੇਜਾਂਗਾ। ਉਹ ਸੋਚਦੇ ਹਨ ਕਿ ਉਹ ਸੁਰੱਖਿਅਤ ਹਨ, ਪਰ ਉਨ੍ਹਾਂ ਨੂੰ ਪਤਾ ਲੱਗ ਜਾਵੇਗਾ ਕਿ ਮੈਂ ਯਹੋਵਾਹ ਹਾਂ। 7ਮੈਂ ਇਸਰਾਏਲ ਦੇ ਆਪਣੇ ਲੋਕਾਂ ਨੂੰ ਆਪਣੇ ਪਵਿੱਤਰ ਨਾਮ ਤੋਂ ਜਾਣੂ ਕਰਵਾਵਾਂਗਾ। ਮੈਂ ਆਪਣੇ ਪਵਿੱਤਰ ਨਾਮ ਨੂੰ ਲੋਕਾਂ ਵੱਲੋਂ ਹੋਰ ਬਰਬਾਦ ਨਹੀਂ ਹੋਣ ਦਿਆਂਗਾ। ਕੌਮਾਂ ਨੂੰ ਪਤਾ ਲੱਗ ਜਾਵੇਗਾ ਕਿ ਮੈਂ ਯਹੋਵਾਹ ਹਾਂ। ਉਹ ਜਾਣ ਲੈਣਗੇ ਕਿ ਮੈਂ ਇਸਰਾਏਲ ਦੀ ਪਵਿੱਤਰ ਹਸਤੀ ਹਾਂ। 8ਉਹ ਸਮਾਂ ਆ ਰਿਹਾ ਹੈ। ਇਹ ਵਾਪਰੇਗਾ!" ਯਹੋਵਾਹ ਨੇ ਇਹ ਗੱਲਾਂ ਆਖੀਆਂ। "ਇਹੀ ਉਹ ਦਿਨ ਹੈ ਜਿਸ ਬਾਰੇ ਮੈਂ ਗੱਲ ਕਰ ਰਿਹਾ ਹਾਂ।

9"ਉਸ ਸਮੇਂ, ਇਸਰਾਏਲ ਦੇ ਸ਼ਹਿਰਾਂ ਵਿੱਚ ਰਹਿਣ ਵਾਲੇ ਲੋਕ ਖੇਤਾਂ ਨੂੰ ਬਾਹਰ ਜਾਣਗੇ। ਉਹ ਦੁਸ਼ਮਣ ਦੇ ਹਥਿਆਰ ਜਮ੍ਹਾਂ ਕਰਨਗੇ ਅਤੇ ਉਨ੍ਹਾਂ ਨੂੰ ਸਾੜ ਦੇਣਗੇ। ਉਹ ਸਾਰੀਆਂ ਢਾਲਾਂ ਕਮਾਨਾਂ ਅਤੇ ਤੀਰਾਂ, ਗੁਰਜਾਂ ਅਤੇ ਬਰਛਿਆਂ ਨੂੰ ਸਾੜ ਦੇਣਗੇ। ਉਹ ਉਨ੍ਹਾਂ ਹਥਿਆਰਾਂ ਦੀ ਸੱਤਾਂ ਸਾਲਾਂ ਤੀਕ ਬਾਲਣ ਵਜੋਂ ਵਰਤੋਂ ਕਰਨਗੇ। 10ਉਨ੍ਹਾਂ ਨੂੰ ਖੇਤਾਂ ਵਿੱਚੋਂ ਲੱਕੜੀ ਲਿਆਉਣ ਦੀ ਜਾਂ ਜੰਗਲਾਂ ਵਿੱਚੋਂ ਲੱਕੜ ਕੱਟਣ ਦੀ ਲੋੜ ਨਹੀਂ ਹੋਵੇਗੀ ਕਿਉਂ ਕਿ ਉਹ ਹਥਿਆਰਾਂ ਨੂੰ ਬਾਲਣ ਵਜੋਂ ਵਰਤਣਗੇ। ਉਹ ਉਨ੍ਹਾਂ ਸਿਪਾਹੀਆਂ ਕੋਲੋਂ ਕੀਮਤੀ ਚੀਜ਼ਾਂ ਲੈ ਲੈਣਗੇ ਜਿਹੜੇ ਉਨ੍ਹਾਂ ਨੂੰ ਉਨ੍ਹਾਂ ਪਾਸੋਂ ਚੁਗਣਾ ਚਾਹੁੰਦੇ ਸਨ। ਉਹ ਸਿਪਾਹੀਆਂ ਕੋਲੋਂ ਉਹ ਚੰਗੀਆਂ ਚੀਜ਼ਾਂ ਖੋਹ ਲੈਣਗੇ ਜਿਨ੍ਹਾਂ ਨੇ ਉਨ੍ਹਾਂ ਕੋਲੋਂ ਚੰਗੀਆਂ ਚੀਜ਼ਾਂ ਖੋਹੀਆਂ ਸਨ।" ਮੇਰੇ ਪ੍ਰਭੂ ਯਹੋਵਾਹ ਨੇ ਇਹ ਗੱਲਾਂ ਆਖੀਆਂ।

11ਪਰਮੇਸ਼ੁਰ ਨੇ ਆਖਿਆ, "ਉਸ ਸਮੇਂ, ਮੈਂ ਗੋਗ ਨੂੰ ਦਫ਼ਨ ਕਰਨ ਲਈ ਇਸਰਾਏਲ ਵਿੱਚ ਕੋਈ ਜਗ੍ਹਾ ਚੁਣਾਂਗਾ। ਉਹ ਡੈਡ ਸੀ ਦੇ ਉੱਤਰ ਵੱਲ ਮੁਸਾਫ਼ਿਰਾਂ ਦੀ ਵਾਦੀ ਵਿੱਚ ਦਫ਼ਨਾਇਆ ਜਾਵੇਗਾ। ਇਸ ਨਾਲ ਮੁਸਾਫ਼ਰਾਂ ਦਾ ਰਸਤਾ ਰੁਕ ਜਾਵੇਗਾ। ਕਿਉਂ? ਕਿਉਂ ਕਿ ਗੋਗ ਅਤੇ ਉਸਦੀ ਸਾਰੀ ਫ਼ੌਜ ਉਸ ਥਾਂ ਦਫ਼ਨ ਹੋਵੇਗੀ। ਲੋਕ ਇਸਨੂੰ ਗੋਗ ਦੀ ਫ਼ੌਜ ਦੀ ਵਾਦੀ ਆਖਣਗੇ। 12ਇਸਰਾਏਲ ਦੇ ਪਰਿਵਾਰ ਨੂੰ ਉਨ੍ਹਾਂ ਨੂੰ ਦਫਨਾਉਣ ਲਈ ਸੱਤ ਮਹੀਨੇ ਲੱਗ ਜਾਣਗੇ। ਉਨ੍ਹਾਂ ਨੂੰ ਅਜਿਹਾ ਜ਼ਮੀਨ ਨੂੰ ਸ਼ੁਧ ਬਨਾਉਣ ਲਈ ਜ਼ਰੂਰ ਕਰਨਾ ਪਵੇਗਾ। 13ਆਮ ਆਦਮੀ ਦੁਸ਼ਮਣ ਦੇ ਉਨ੍ਹਾਂ ਸਿਪਾਹੀਆਂ ਨੂੰ ਦਫ਼ਨ ਕਰਨਗੇ। ਅਤੇ ਉਹ ਲੋਕ ਮਸ਼ਹੂਰ ਹੋ ਜਾਣਗੇ ਜਦੋਂ ਮੈਂ ਖੁਦ ਲਈ ਸਤਿਕਾਰ ਲਿਆਵਾਂਗਾ।" ਮੇਰੇ ਪ੍ਰਭੂ ਯਹੋਵਾਹ ਨੇ ਇਹ ਗੱਲਾਂ ਆਖੀਆਂ।

14ਪਰਮੇਸ਼ੁਰ ਨੇ ਆਖਿਆ, "ਉਨ੍ਹਾਂ ਮੁਰਦਾ ਸਿਪਾਹੀਆਂ ਨੂੰ ਦਫ਼ਨਾਉਣ ਅਤੇ ਜ਼ਮੀਨ ਨੂੰ ਸ਼ੁਧ ਬਨਾਉਣ ਲਈ ਕਾਮਿਆਂ ਨੂੰ ਪੂਰਾ ਸਮਾਂ ਕੰਮ ਮਿਲੇਗਾ। ਉਹ ਕਾਮੇ ਸੱਤ ਮਹੀਨੇ ਤੀਕ ਕੰਮ ਕਰਨਗੇ। ਉਹ ਆਲੇ-ਦੁਆਲੇ ਮੁਰਦਾ ਲਾਸ਼ਾਂ ਦੀ ਤਲਾਸ਼ ਕਰਨਗੇ। 15ਉਹ ਕਾਮੇ ਆਲੇ-ਦੁਆਲੇ ਦੇਖਣ ਜਾਣਗੇ। ਜੇ ਉਨ੍ਹਾਂ ਵਿੱਚੋਂ ਕਿਸੇ ਨੂੰ ਕੋਈ ਹੱਡੀ ਦਿਸ ਪੈਂਦੀ ਹੈ ਤਾਂ ਉਹ ਇਸਦੇ ਕੋਲ ਨਿਸ਼ਾਨ ਲਗਾ ਦੇਵੇਗਾ। ਉਹ ਨਿਸ਼ਾਨ ਉਨਾ ਚਿਰ ਤੀਕ ਰਹੇਗਾ ਜਦੋਂ ਤੀਕ ਕਿ ਕਬਰ ਖੋਦਣ ਵਾਲੇ ਉਸ ਹੱਡੀ ਨੂੰ 'ਗੋਗ ਦੀ ਫ਼ੌਦ ਦੀ ਵਾਦੀ' ਵਿੱਚ ਦਫ਼ਨ ਨਹੀਂ ਕਰ ਦਿੰਦੇ। 16ਮੁਰਦਾ ਲੋਕਾਂ ਦਾ ਉਹ ਸ਼ਹਿਰ (ਕਬਰਿਸਤਾਨ) ਹਮੋਨ ਅਖਵਾਏਗਾ। ਇਸ ਤਰ੍ਹਾਂ, ਉਹ ਦੇਸ਼ ਨੂੰ ਪਵਿੱਤਰ ਬਨਾਉਣਗੇ।"

17ਮੇਰੇ ਪ੍ਰਭੂ ਯਹੋਵਾਹ ਨੇ ਇਹ ਗੱਲਾਂ ਆਖੀਆਂ, "ਆਦਮੀ ਦੇ ਪੁੱਤਰ, ਮੇਰੇ ਲਈ ਸਾਰੇ ਪੰਛੀਆਂ ਅਤੇ ਜੰਗਲੀ ਜਾਨਵਰਾਂ ਲਈ ਗੱਲ ਕਰ। ਉਨ੍ਹਾਂ ਨੂੰ ਆਖ, 'ਇੱਥੇ ਆਓ! ਇੱਥੇ ਆਓ! ਇਕੱਠੇ ਹੋ ਜਾਵੋ। ਇਸ ਬਲੀ ਨੂੰ ਖਾਵੋ ਜਿਹੜੀ ਮੈਂ ਤੁਹਾਡੇ ਵਾਸਤੇ ਤਿਆਰ ਕਰ ਰਿਹਾ ਹਾਂ। ਇਸਰਾਏਲ ਦੇ ਪਰਬਤਾਂ ਉੱਤੇ ਬਹੁਤ ਵੱਡੀ ਬਲੀ ਹੋਵੇਗੀ। ਆਓ, ਮਾਸ ਖਾਵੋ ਅਤੇ ਖੂਨ ਪੀਵੋ। 18ਤੁਸੀਂ ਤਾਕਤਵਰ ਸਿਪਾਹੀਆਂ ਦੇ ਸ਼ਰੀਰਾਂ ਦਾ ਮਾਸ ਖਾਵੋਂਗੇ। ਤੁਸੀਂ ਦੁਨੀਆਂ ਦੇ ਆਗੂਆਂ ਦਾ ਖੂਨ ਪੀਵੋਂਗੇ। ਉਹ ਬਾਸ਼ਾਨ ਦੇ ਭੇਡੂਆਂ, ਲੇਲਿਆਂ, ਬੱਕਰਿਆਂ ਅਤੇ ਮੋਟੇ ਝੋਟਿਆਂ ਵਰਗੇ ਹੋਣਗੇ। 19ਕਿੰਨੀ ਵੀ ਚਰਬੀ ਤੁਸੀਂ ਚਾਹੋ, ਖਾ ਸਕਦੇ ਹੋ। ਤੁਸੀਂ ਰੱਜ ਕੇ ਖੂਨ ਪੀ ਸਕਦੇ ਹੋ। ਤੁਸੀਂ ਮੇਰੀ ਚੜ੍ਹਾਈ ਹੋਈ ਬਲੀ ਨੂੰ ਖਾਵੋ ਪੀਵੋਂਗੇ ਜਿਹੜੀ ਮੈਂ ਤੁਹਾਡੇ ਲਈ ਜਿਬਾਹ ਕਰਾਂਗਾ। 20ਤੁਹਾਡੇ ਪਾਸ ਮੇਰੀ ਮੇਜ਼ ਉੱਤੇ ਖਾਣ ਲਈ ਕਾਫ਼ੀ ਮਾਸ ਹੋਵੇਗਾ। ਓਥੇ ਘੋੜੇ ਅਤੇ ਰਥਵਾਨ, ਤਾਤਕਵਰ ਸਿਪਾਹੀ ਅਤੇ ਹੋਰ ਦੂਸਰੇ ਸਾਰੇ ਲੜਾਕੂ ਆਦਮੀ ਹੋਣਗੇ।'" ਮੇਰੇ ਪ੍ਰਭੂ ਯਹੋਵਾਹ ਨੇ ਇਹ ਗੱਲਾਂ ਆਖੀਆਂ।

21ਪਰਮੇਸ਼ੁਰ ਨੇ ਆਖਿਆ, "ਮੈਂ ਹੋਰਨਾਂ ਕੌਮਾਂ ਨੂੰ ਦਿਖਾ ਦਿਆਂਗਾ ਕਿ ਮੈਂ ਕੀ ਕੀਤਾ ਹੈ। ਅਤੇ ਉਹ ਕੌਮਾਂ ਮੇਰੀ ਇੱਜ਼ਤ ਕਰਨੀ ਸ਼ੁਰੂ ਕਰ ਦੇਣਗੀਆਂ! ਉਹ ਮੇਰੀ ਉਸ ਤਾਕਤ ਨੂੰ ਦੇਖ ਲੈਣਗੇ ਜਿਹੜੀ ਮੈਂ ਉਸ ਦੁਸ਼ਮਣ ਦੇ ਵਿਰੁੱਧ ਵਰਤੀ ਸੀ। 22ਫ਼ੇਰ ਉਸ ਦਿਨ ਤੋਂ, ਇਸਰਾਏਲ ਦੇ ਪਰਿਵਾਰ ਨੂੰ ਪਤਾ ਲੱਗ ਜਾਵੇਗਾ ਕਿ ਮੈਂ ਉਨ੍ਹਾਂ ਦਾ ਪਰਮੇਸ਼ੁਰ ਹਾਂ। 23ਅਤੇ ਕੌਮਾਂ ਨੂੰ ਪਤਾ ਲੱਗ ਜਾਵੇਗਾ ਕੀ ਇਸਰਾਏਲ ਦੇ ਪਰਿਵਾਰ ਨੂੰ ਹੋਰਨਾਂ ਦੇਸਾਂ ਵਿੱਚ ਬੰਦੀ ਬਣਾਕੇ ਕਿਉਂ ਲਿਜਾਂਦਾ ਗਿਆ ਸੀ ਉਨ੍ਹਾਂ ਨੂੰ ਪਤਾ ਲੱਗ ਜਾਵੇਗਾ ਕਿ ਮੇਰੇ

ਬੰਦੇ ਮੇਰੇ ਵਿਰੁੱਧ ਹੋ ਗਏ ਸਨ। ਇਸ ਲਈ ਮੈਂ ਵੀ ਉਨ੍ਹਾਂ ਤੋਂ ਦੂਰ ਹੋ ਗਿਆ ਸਾਂ। ਮੈਂ ਉਨ੍ਹਾਂ ਦੇ ਦੁਸ਼ਮਣਾਂ ਨੂੰ ਉਨ੍ਹਾਂ ਨੂੰ ਹਰਾਉਣ ਦਿੱਤਾ। ਇਸ ਲਈ ਮੇਰੇ ਬੰਦੇ ਜੰਗ ਵਿੱਚ ਮਾਰੇ ਗਏ ਸਨ। 24ਉਨ੍ਹਾਂ ਨੇ ਪਾਪ ਕੀਤਾ ਅਤੇ ਆਪਣੇ-ਆਪ ਨੂੰ ਨਾਪਾਕ ਕੀਤਾ। ਇਸ ਲਈ ਮੈਂ ਉਨ੍ਹਾਂ ਨੂੰ ਉਨ੍ਹਾਂ ਦੇ ਅਮਲਾਂ ਦੀ ਸਜ਼ਾ ਦਿੱਤੀ। ਮੈਂ ਉਨ੍ਹਾਂ ਤੋਂ ਦੂਰ ਹੋ ਗਿਆ ਅਤੇ ਉਨ੍ਹਾਂ ਦੀ ਸਹਾਇਤਾ ਕਰਨ ਤੋਂ ਇਨਕਾਰ ਕਰ ਦਿੱਤਾ।"

25ਇਸ ਲਈ ਮੇਰਾ ਪ੍ਰਭੂ ਯਹੋਵਾਹ ਇਹ ਗੱਲਾਂ ਆਖਦਾ ਹੈ: "ਹੁਣ ਮੈਂ ਯਾਕੂਬ ਦੇ ਪਰਿਵਾਰ ਨੂੰ ਕੈਦ ਵਿੱਚੋਂ ਵਾਪਸ ਲਿਆਵਾਂਗਾ। ਮੈਂ ਇਸਰਾਏਲ ਦੇ ਸਾਰੇ ਪਰਿਵਾਰ ਉੱਤੇ ਰਹਿਮ ਕਰਾਂਗਾ। ਮੈਂ ਆਪਣੇ ਪਵਿੱਤਰ ਨਾਮ ਲਈ ਆਪਣਾ ਜੋਸ਼ ਦਰਸਾਵਾਂਗਾ। 26ਲੋਕ ਆਪਣੀ ਸ਼ਰਮਸਾਰੀ ਨੂੰ ਭੁੱਲ ਜਾਣਗੇ ਅਤੇ ਉਨ੍ਹਾਂ ਸਾਰੇ ਸਮਿਆਂ ਨੂੰ ਵੀ, ਜਦੋਂ ਉਹ ਮੇਰੇ ਵਿਰੁੱਧ ਹੋ ਗਏ ਸਨ। ਉਹ ਆਪਣੀ ਧਰਤੀ ਉੱਤੇ ਸੁਰੱਖਿਅਤ ਰਹਿਣਗੇ। ਕੋਈ ਵੀ ਉਨ੍ਹਾਂ ਨੂੰ ਭੈਭੀਤ ਨਹੀਂ ਕਰੇਗਾ। 27ਮੈਂ ਆਪਣੇ ਲੋਕਾਂ ਨੂੰ ਹੋਰਨਾਂ ਦੇਸਾਂ ਤੋਂ ਵਾਪਸ ਲਿਆਵਾਂਗਾ। ਮੈਂ ਉਨ੍ਹਾਂ ਨੂੰ ਉਨ੍ਹਾਂ ਦੇ ਦੁਸ਼ਮਣਾਂ ਦੀਆਂ ਧਰਤੀਆਂ ਤੋਂ ਇਕੱਠਿਆਂ ਕਰਾਂਗਾ। ਫ਼ੇਰ ਬਹੁਤ ਸਾਰੀਆਂ ਕੌਮਾਂ ਦੇਖਣਗੀਆਂ ਕਿ ਮੈਂ ਪਵਿੱਤਰ ਹਾਂ। 28ਉਨ੍ਹਾਂ ਨੂੰ ਪਤਾ ਲੱਗ ਜਾਵੇਗਾ ਕਿ ਮੈਂ ਪਰਮੇਸ਼ੁਰ ਉਨ੍ਹਾਂ ਦਾ ਯਹੋਵਾਹ ਹਾਂ। ਕਿਉਂਕਿ ਮੈਂ ਉਨ੍ਹਾਂ ਨੂੰ ਆਪਣੇ ਘਰਾਂ ਨੂੰ ਛੱਡਣ ਲਈ ਮਜ਼ਬੂਰ ਕੀਤਾ ਅਤੇ ਹੋਰਨਾਂ ਦੇਸਾਂ ਵਿੱਚ ਬੰਦੀ ਬਣਕੇ ਜਾਣ ਲਈ ਮਜ਼ਬੂਰ ਕੀਤਾ। ਅਤੇ ਫ਼ੇਰ ਮੈਂ ਉਨ੍ਹਾਂ ਨੂੰ ਇਕੱਠਿਆਂ ਕੀਤਾ ਅਤੇ ਉਨ੍ਹਾਂ ਦੀ ਆਪਣੀ ਧਰਤੀ ਉੱਤੇ ਉਨ੍ਹਾਂ ਨੂੰ ਵਾਪਸ ਲਿਆਂਦਾ। 29ਮੈਂ ਆਪਣਾ ਆਤਮਾ ਇਸਰਾਏਲ ਦੇ ਪਰਿਵਾਰ ਵਿੱਚ ਪਾ ਦਿਆਂਗਾ। ਅਤੇ ਉਸ ਸਮੇਂ ਤੋਂ ਮਗਰੋਂ, ਮੈਂ ਫ਼ੇਰ ਕਦੇ ਵੀ ਆਪਣੇ ਬੰਦਿਆਂ ਤੋਂ ਮੂੰਹ ਨਹੀਂ ਮੋੜਾਂਗਾ।" ਮੇਰੇ ਪ੍ਰਭੂ ਯਹੋਵਾਹ ਨੇ ਇਹ ਗੱਲਾਂ ਆਖੀਆਂ।

## ਨਵਾਂ ਮੰਦਰ

40 ਸਾਨੂੰ ਬੰਦੀਵਾਨਾਂ ਵਜੋਂ ਲਿਜਾਏ ਜਾਣ ਤੋਂ ਬਾਅਦ 25 ਵੇਂ ਵਰ੍ਹੇ ਵਿੱਚ, ਸਾਲ ਦੇ ਸ਼ੁਰੂ ਵਿੱਚ, ਮਹੀਨੇ ਦੇ 10ਵੇਂ ਦਿਨ, ਯਹੋਵਾਹ ਦੀ ਸ਼ਕਤੀ ਮੇਰੇ ਉੱਤੇ ਆਈ। ਇਹ ਗੱਲ ਬਾਬਲ ਦੇ ਯਰੂਸ਼ਲਮ ਉੱਤੇ ਕਬਜ਼ੇ ਦੇ 14ਸਾਲ ਬਾਦ ਦੀ ਹੈ। ਉਸ ਦਿਨ, ਯਹੋਵਾਹ ਮੈਨੂੰ ਨਜ਼ਾਰੇ ਵਿੱਚ ਓਥੇ ਲੈ ਗਿਆ।

2ਦਰਸ਼ਨ ਵਿੱਚ, ਮੈਨੂੰ ਪਰਮੇਸ਼ੁਰ ਇਸਰਾਏਲ ਦੀ ਧਰਤੀ ਉੱਤੇ ਲੈ ਗਿਆ। ਉਸਨੇ ਮੈਨੂੰ ਇੱਕ ਬਹੁਤ ਉੱਚੇ ਪਰਬਤ ਦੇ ਨੇੜੇ ਹੇਠਾਂ ਉਤਾਰ ਦਿੱਤਾ। ਉਸ ਪਰਬਤ ਉੱਤੇ ਮੇਰੇ ਸਾਮ੍ਹਣੇ ਇੱਕ ਇਮਾਰਤ ਸੀ ਜਿਹੜੀ ਸ਼ਹਿਰ ਵਾਂਗ ਦਿਖਾਈ ਦਿੰਦੀ ਸੀ। 3ਯਹੋਵਾਹ ਮੈਨੂੰ ਓਥੇ ਲੈ ਗਿਆ। ਓਥੇ ਇੱਕ ਆਦਮੀ ਸੀ ਜਿਹੜਾ ਲਿਸ਼ਕਾਈ ਹੋਈ ਕਾਂਸੀ ਵਾਂਗ ਚਮਕੀਲਾ ਦਿਖਾਈ ਦਿੰਦਾ ਸੀ। ਉਸ ਆਦਮੀ ਕੋਲ ਕੱਪੜੇ ਦਾ ਇੱਕ ਫ਼ੀਤਾ ਅਤੇ ਇੱਕ ਪੈਮਾਨਾ ਹੱਥ ਵਿੱਚ ਫ਼ੜਿਆ ਹੋਇਆ ਸੀ। ਉਹ ਫ਼ਾਟਕ ਦੇ ਨੇੜੇ ਖਲੋਤਾ ਸੀ। 4ਆਦਮੀ ਨੇ ਮੈਨੂੰ ਆਖਿਆ, "ਆਦਮੀ ਦੇ ਪੁੱਤਰ, ਆਪਣੀਆਂ ਅੱਖਾਂ ਅਤੇ ਕੰਨਾਂ ਦੀ ਵਰਤੋਂ ਕਰ। ਇਨ੍ਹਾਂ ਚੀਜ਼ਾਂ ਵੱਲ ਵੇਖ ਅਤੇ ਮੇਰੀ ਗੱਲ ਧਿਆਨ ਨਾਲ ਸੁਣ। ਉਸ ਹਰ ਗੱਲ ਵੱਲ ਧਿਆਨ ਦੇਹ ਜਿਹੜੀ ਮੈ ਤੈਨੂੰ ਦਿਖਾਉਂਦਾ ਹਾਂ। ਕਿਉਂ ਕਿ ਤੈਨੂੰ ਇੱਥੇ ਇਸ ਲਈ ਲਿਆਂਦਾ ਗਿਆ ਹੈ ਤਾਂ ਜੋ ਮੈਂ ਤੈਨੂੰ ਇਹ ਚੀਜ਼ਾਂ ਦਿਖਾ ਸਕਾਂ। ਤੈਨੂੰ ਇਸਰਾਏਲ ਦੇ ਪਰਿਵਾਰ ਨੂੰ ਉਸ ਸਭ ਕਾਸੇ ਬਾਰੇ ਜ਼ਰੂਰ ਦੱਸ ਦੇਣਾ ਚਾਹੀਦਾ ਹੈ, ਜੋ ਤੂੰ ਦੇਖੇਂ।"

5ਮੈਂ ਇੱਕ ਅਜਿਹੀ ਕੰਧ ਦੇਖੀ ਜਿਹੜੀ ਮੰਦਰ ਦੇ ਬਾਹਰ ਚਹੁੰਆਂ ਪਾਸਿਆਂ ਵੱਲ ਜਾਂਦੀ ਸੀ। ਆਦਮੀ ਦੇ ਹੱਥ ਵਿੱਚ ਚੀਜ਼ਾਂ ਨਾਪਣ ਵਾਲਾ ਫ਼ੁੱਟਾ ਸੀ। ਉਸਦੇ ਹੱਥ ਵਿੱਚ 6 ਹੱਥ ਲੰਮਾ ਇੱਕ ਪੈਮਾਨਾ ਸੀ। ਇਸ ਤਰ੍ਹਾਂ ਆਦਮੀ ਨੇ ਕੰਧ ਦੀ ਮੋਟਾਈ ਨਾਪੀ। ਇਹ ਇੱਕ ਪੈਮਾਨੇ ਜਿੰਨੀ ਮੋਟੀ ਸੀ। ਆਦਮੀ ਨੇ ਕੰਧ ਦੀ ਉਚਾਈ ਨਾਪੀ। ਇਹ ਇੱਕ ਪੈਮਾਨੇ ਜਿੰਨੀ ਲੰਮੀ ਸੀ।

6ਫ਼ੇਰ ਉਹ ਆਦਮੀ ਪੂਰਬੀ ਫ਼ਾਟਕ ਕੋਲ ਗਿਆ। ਆਦਮੀ ਇਸਦੀਆਂ ਪੌੜੀਆਂ ਚੜ੍ਹ ਗਿਆ ਅਤੇ ਫ਼ਾਟਕ ਦੀ ਖੁਲ੍ਹੀ ਥਾਂ ਨੂੰ ਨਾਪਿਆ। ਇਹ ਇੱਕ ਪੈਮਾਨਾ* ਚੌੜੀ ਸੀ। 7ਪਹਿਰੇਦਾਰਾਂ ਦੇ ਕਮਰੇ ਇੱਕ ਪੈਮਾਨਾ ਲੰਮੇ ਅਤੇ ਇੱਕ ਪੈਮਾਨਾ ਚੌੜੇ ਸਨ। ਕਮਰਿਆਂ ਦੀਆਂ ਕੰਧਾਂ 5 ਹੱਥ ਮੋਟੀਆਂ ਸਨ। ਮੰਦਰ ਦੇ ਸਾਮ੍ਹਣੇ ਰਸਤੇ ਦੇ ਅਖੀਰ ਉੱਤੇ ਵਰਾਂਡੇ ਦਾ ਖੁਲ੍ਹਾ ਹਿੱਸਾ ਵੀ ਇੱਕ ਪੈਮਾਨਾ ਚੌੜਾ ਸੀ। 8ਫ਼ੇਰ ਆਦਮੀ ਨੇ ਵਰਾਂਡੇ ਨੂੰ ਨਾਪਿਆ। 9ਇਹ 8 ਹੱਥ ਚੌੜਾ ਸੀ। ਆਦਮੀ ਨੇ ਫ਼ਾਟਕ ਦੇ ਦੋਹਾਂ ਪਾਸਿਆਂ ਦੀਆਂ ਕੰਧਾਂ ਨੂੰ ਨਾਪਿਆ। ਹਰ ਪਾਸੇ ਦੀ ਕੰਧ 2 ਹੱਥ ਚੌੜੀ ਸੀ। ਵਰਾਂਡਾ ਮੰਦਰ ਦੇ ਸਾਹਮਣੇ, ਵਾਲੇ ਰਸਤੇ ਦੇ ਅਖੀਰ ਉੱਤੇ ਸੀ। 10ਰਸਤੇ ਦੇ ਦੋਹੀਂ ਪਾਸੀਂ ਤਿੰਨ ਛੋਟੇ ਕਮਰੇ ਸਨ। ਇਨ੍ਹਾਂ ਸਾਰੇ ਕਮਰਿਆਂ ਦਾ ਨਾਪ ਇੱਕੋ ਜਿਹਾ ਸੀ ਅਤੇ ਉਨ੍ਹਾਂ ਦੀਆਂ ਸਾਰੀਆਂ ਕੰਧਾਂ ਇੱਕੋ ਨਾਪ ਦੀਆਂ ਸਨ। 11ਆਦਮੀ ਨੇ ਰਸਤੇ ਦੇ ਪ੍ਰਵੇਸ਼ ਦੁਆਰ ਨੂੰ ਨਾਪਿਆ। ਇਹ 10 ਹੱਥ ਚੌੜਾ ਅਤੇ 13ਹੱਥ ਲੰਬਾ ਸੀ। 12ਹਰ ਕਮਰੇ ਦੇ ਸਾਮ੍ਹਣੇ ਇੱਕ ਨੀਵੀਂ ਕੰਧ ਸੀ। ਇਹ ਕੰਧ ਇੱਕ ਹੱਥ ਉੱਚੀ ਅਤੇ ਇੱਕ ਹੱਥ ਮੋਟੀ ਸੀ। ਕਮਰੇ ਵਰਗਾਕਾਰ ਸਨ ਅਤੇ ਹਰ ਕੱਧ 6 ਹੱਥ ਲੰਬੀ ਸੀ।

13ਆਦਮੀ ਨੇ ਇੱਕ ਕਮਰੇ ਦੀ ਛੱਤ ਦੇ ਬਾਹਰਲੇ ਸਿਰੇ ਤੋਂ ਸਾਮ੍ਹਣੇ ਵਾਲੇ ਕਮਰੇ ਦੀ ਛੱਤ ਦੇ ਬਾਹਰਲੇ ਸਿਰੇ ਤੀਕ ਦੇ ਰਸਤੇ ਨੂੰ ਨਾਪਿਆ। ਇਹ 25 ਹੱਥ ਸੀ। ਹਰ ਦਰਵਾਜੇ ਦੂਸਰੇ ਫ਼ਾਟਕ ਦੇ ਬਿਲਕੁਲ ਸਾਮ੍ਹਣੇ ਸੀ। 14ਆਦਮੀ ਨੇ ਵਿਹੜੇ ਦੇ ਵਰਾਂਡੇ ਦੇ ਹਰ ਪਾਸੇ ਦੀਆਂ ਦੀਵਾਰਾਂ ਸਮੇਤ ਪਾਸਿਆਂ ਦੀਆਂ ਸਾਰੀਆਂ ਕੰਧਾਂ ਦੇ ਮਥਿਆਂ ਨੂੰ ਨਾਪਿਆ। ਕੁਲ ਜੋੜ 60 ਹੱਥ ਸੀ। 15ਬਾਹਰਲੇ ਫ਼ਾਟਕ ਦੇ ਅੰਦਰਲੇ ਸਿਰੇ ਤੋਂ ਲੈਕੇ ਵਰਾਂਡੇ ਦੇ ਅਖੀਰ ਤੱਕ ਦਾ ਨਾਪ 50 ਹੱਥ ਸੀ। 16ਪਹਿਰੇਦਾਰ ਗਾਰਡਾਂ ਦੇ ਸਾਰੇ ਕਮਰਿਆਂ, ਪਾਸਿਆਂ ਦੀਆਂ ਕੰਧਾਂ ਅਤੇ ਵਰਾਂਡੇ ਦੇ ਉੱਪਰ ਛੋਟੀਆਂ ਖਿੜਕੀਆਂ ਸਨ। ਖਿੜਕੀਆਂ ਦਾ ਚੌੜਾਈ ਵਾਲਾ ਹਿੱਸਾ ਰਸਤੇ ਦੇ ਸਾਮ੍ਹਣੇ ਵੱਲ ਸੀ। ਰਸਤੇ ਦੇ ਦੋਹਾਂ ਪਾਸਿਆਂ ਦੀਆਂ ਕੰਧਾਂ ਉੱਤੇ ਖਜੂਰ ਦੇ ਰੁੱਖ ਉਕਰੇ ਹੋਏ ਸਨ।

## ਬਾਹਰਲਾ ਵਿਹੜਾ

17ਆਦਮੀ ਮੈਨੂੰ ਬਾਹਰਲੇ ਵਿਹੜੇ ਵਿੱਚ ਲੈ ਗਿਆ। ਮੈਂ ਓਥੇ ਤੀਹ ਕਮਰੇ ਅਤੇ ਇੱਕ ਪਟੜੀ ਦੇਖੀ ਜਿਹੜੀ ਵਿਹੜੇ ਦੇ ਆਲੇ-

**ਇੱਕ ਪੈਮਾਨਾ** ਭਾਵ, ਛੇ ਹੱਥ (10.4 ਸੇਨਟੀਮੀਟਰ ਜਾ 3.15 ਮੀਟਰ।)

ਦੁਆਲੇ ਫ਼ੈਲੀ ਹੋਈ ਸੀ। ਕਮਰੇ ਕੰਧ ਦੇ ਨਾਲ ਜੁੜੇ ਹੋਏ ਸਨ ਅਤੇ
ਉਨ੍ਹਾਂ ਦਾ ਰੁੱਖ ਪਟੜੀ ਵੱਲ ਸੀ।
18ਪਟੜੀ ਫ਼ਾਟਕਾਂ ਦੀ ਲੰਬਾਈ ਜਿੰਨੀ ਹੀ ਚੌੜੀ ਸੀ। ਪਟੜੀ
ਫ਼ਾਟਕ ਦੇ ਅੰਦਰਲੇ ਸਿਰੇ ਤੱਕ ਜਾਂਦੀ ਸੀ। ਇਹ ਨੀਵੀਂ ਪਟੜੀ
ਸੀ। 19ਆਦਮੀ ਨੇ ਹੇਠਲੇ ਰਸਤੇ ਦੇ ਅੰਦਰਲੇ ਸਿਰੇ ਤੋਂ ਅੰਦਰਲੇ
ਵਿਹੜੇ ਦੇ ਬਾਹਰਲੇ ਪਾਸੇ ਤਾਈਂ ਨਾਪ ਲਿਆ। ਇਹ ਪੂਰਬ ਦੇ
ਅਤੇ ਉੱਤਰ ਦੇ ਪਾਸੇ ਵੱਲ 100 ਹੱਥ ਸੀ।
20ਫ਼ੇਰ ਉਸਨੇ ਬਾਹਰਲੇ ਵਿਹੜੇ ਦੀ ਉੱਤਰ ਵਾਲੇ ਪਾਸੇ ਦੀ
ਫ਼ਾਟਕ ਦੀ ਲੰਬਾਈ ਅਤੇ ਚੌੜਾਈ ਮਿਣੀ। 21ਇਹ ਦਰਵਾਜ਼ੇ
ਅਤੇ ਉਸਦੀਆਂ ਕੋਠੜੀਆਂ, ਤਿੰਨ ਇਸ ਪਾਸੇ ਅਤੇ ਤਿੰਨ ਉਸ
ਪਾਸੇ ਸਨ ਅਤੇ ਉਸਦੇ ਥੰਮ ਤੇ ਡਾਟਾਂ ਪਹਿਲੇ ਦਰਵਾਜ਼ੇ ਦੇ ਮੇਚੇ
ਦੇ ਅਨੁਸਾਰ ਸਨ। ਉਸਦੀ ਲੰਬਾਈ 50 ਹੱਥ ਅਤੇ ਦਰਵਾਜ਼ਾ
50 ਹੱਥ ਲੰਮਾ ਅਤੇ 25 ਹੱਥ ਚੌੜਾ ਸੀ। 22ਇਸ ਦੀਆਂ ਖਿੜਕੀਆਂ
ਅਤੇ ਵਰਾਂਡਾ ਅਤੇ ਇਸ ਉੱਤੇ ਉਕਰੇ ਹੋਏ ਪਾਮ ਦੇ ਰੁੱਖ ਪੂਰਬ
ਵਾਲੇ ਫ਼ਾਟਕ ਦੇ ਨਾਪ ਦੇ ਸਨ। ਬਾਹਰ ਵਾਲੇ ਪਾਸੇ ਫ਼ਾਟਕ ਤੀਕ
ਜਾਂਦੀਆਂ ਸੱਤ ਪੌੜੀਆਂ ਸਨ। ਇਸਦਾ ਵਰਾਂਡਾ ਦਰਵਾਜ਼ੇ ਦੇ
ਅੰਦਰਲੇ ਸਿਰੇ ਤੇ ਸੀ। 23ਵਿਹੜੇ ਦੇ ਪਾਰ ਉਤਰੀ ਫ਼ਾਟਕ ਵੱਲੋਂ
ਅੰਦਰਲੇ ਵਿਹੜੇ ਦਾ ਦਰਵਾਜ਼ਾ ਸੀ। ਇਹ ਪੂਰਬ ਵਾਲੇ ਫ਼ਾਟਕ
ਵਰਗਾ ਸੀ। ਆਦਮੀ ਨੇ ਅੰਦਰਲੀ ਕੰਧ ਵਾਲੇ ਫ਼ਾਟਕ ਤੋਂ ਬਾਹਰਲੀ
ਕੰਧ ਵਾਲੇ ਫ਼ਾਟਕ ਤਾਈ ਨਾਪ ਲਿਆ। ਇਹ ਫ਼ਾਟਕ ਤੋਂ ਫ਼ਾਟਕ
ਤੱਕ 100 ਹੱਥ ਸੀ।
24ਫ਼ੇਰ ਆਦਮੀ ਮੈਨੂੰ ਦੱਖਣੀ ਕੰਧ ਵੱਲ ਲੈ ਗਿਆ। ਮੈਂ ਦੱਖਣੀ
ਕੰਧ ਵਿੱਚ ਇੱਕ ਫ਼ਾਟਕ ਦੇਖਿਆ। ਆਦਮੀ ਨੇ ਇਸ ਦੀਆਂ ਪਾਸੇ
ਦੀਆਂ ਕੰਧਾਂ ਅਤੇ ਵਰਾਂਡੇ ਨੂੰ ਨਾਪਿਆ। ਉਨ੍ਹਾਂ ਦੀ ਮਿਣਤੀ ਹੋਰਨਾਂ
ਫਾਟਕਾਂ ਦੇ ਬਰਾਬਰ ਦੀ ਸੀ। 25ਦਰਵਾਜ਼ੇ ਦੇ ਰਸਤੇ ਅਤੇ ਵਰਾਂਡੇ
ਦੇ ਸਾਰੀ ਪਾਸੀਂ ਹੋਰਨਾਂ ਫਾਟਕਾਂ ਵਾਂਗ ਖਿੜਕੀਆਂ ਸਨ। ਦਰਵਾਜ਼ੇ
ਦਾ ਰਸਤਾ 50 ਹੱਥ ਲੰਮਾ ਅਤੇ 25 ਹੱਥ ਚੌੜਾ ਸੀ। 26ਇਸ
ਫਾਟਕ ਤਾਈਂ ਜਾਣ ਵਾਲੀਆਂ ਸੱਤ ਪੌੜੀਆਂ ਸਨ। ਇਸਦਾ ਵਰਾਂਡਾ
ਦਰਵਾਜ਼ੇ ਦੇ ਰਸਤੇ ਦੇ ਅੰਦਰਲੇ ਸਿਰੇ ਤੇ ਸੀ। ਇਸ ਦੀਆਂ ਕੰਧਾਂ
ਉੱਤੇ ਪਾਮ ਦੇ ਰੁੱਖ ਉਕਰੇ ਹੋਏ ਸਨ ਜਿਹੜੀਆਂ ਕਿ ਦਰਵਾਜ਼ੇ ਦੇ
ਰਸਤੇ ਦੇ ਦੋਹੀਂ ਪਾਸੀਂ ਸਨ। 27ਅੰਦਰਲੇ ਵਿਹੜੇ ਦੇ ਦੱਖਣੀ
ਸਿਰੇ ਤੇ ਇੱਕ ਫਾਟਕ ਸੀ। ਆਦਮੀ ਨੇ ਅੰਦਰਲੀ ਕੰਧ ਦੇ ਫਾਟਕ
ਤੋਂ ਬਾਹਰਲੀ ਕੰਧ ਦੇ ਫਾਟਕ ਤੀਕ ਨਾਪ ਲਿਆ। ਇਹ ਫਾਟਕ
ਤੋਂ ਫਾਟਕ ਤੀਕ 100 ਹੱਥ ਸੀ।

### ਅੰਦਰਲਾ ਵਿਹੜਾ

28ਫ਼ੇਰ ਉਹ ਆਦਮੀ ਮੈਨੂੰ ਦੱਖਣੀ ਦਰਵਾਜ਼ੇ ਰਾਹੀਂ ਅੰਦਰਲੇ
ਵਿਹੜੇ ਤੀਕ ਲੈ ਗਿਆ। ਉਸਨੇ ਇਸ ਦਰਵਾਜ਼ੇ ਦਾ ਨਾਪ ਲਿਆ।
ਦਰਵਾਜ਼ੇ ਦਾ ਰਸਤਾ ਵੀ ਅੰਦਰਲੇ ਵਿਹੜੇ ਦੇ ਹੋਰਨਾਂ ਫਾਟਕਾਂ ਦੇ
ਨਾਪ ਜਿੰਨਾ ਹੀ ਸੀ। 29ਇਸਦੇ ਦਰਵਾਜ਼ਿਆਂ, ਪਾਸੇ ਦੀਆਂ ਕੰਧਾਂ
ਅਤੇ ਵਰਾਂਡਾ ਬਾਕੀ ਦੇ ਫਾਟਕਾਂ ਜਿੰਨਾ ਹੀ ਸੀ। ਦਰਵਾਜ਼ੇ ਦੇ
ਰਸਤੇ ਅਤੇ ਇਸਦੇ ਵਰਾਂਡੇ ਦੇ ਸਾਰੀਂ ਪਾਸੀਂ ਖਿੜਕੀਆਂ ਸਨ।
ਦਰਵਾਜ਼ੇ ਦਾ ਰਸਤਾ 50 ਹੱਥ ਲੰਮਾ ਅਤੇ 25 ਹੱਥ ਚੌੜਾ ਸੀ।
30ਵਰਾਂਡਾ 25 ਹੱਥ ਚੌੜਾ ਅਤੇ 5 ਹੱਥ ਲੰਮਾ ਸੀ। 31ਇਸਦਾ
ਵਰਾਂਡਾ ਬਾਹਰਲੇ ਵਿਹੜੇ ਦੇ ਨਾਲ ਲਗਦੇ ਦਰਵਾਜ਼ੇ ਦੇ ਰਸਤੇ
ਦੇ ਅਖੀਰ ਤੇ ਸੀ। ਪਾਮ ਦੇ ਰੁੱਖਾਂ ਦੀ ਸ਼ਿਲਪਕਾਰੀ ਫਾਟਕਾਂ ਵੱਲ
ਜਾਂਦੇ ਰਸਤੇ ਦੇ ਦੋਹੀਂ ਪਾਸੀਂ ਕੰਧਾਂ ਉੱਤੇ ਕੀਤੀ ਹੋਈ ਸੀ। ਫਾਟਕ
ਵੱਲ ਜਾਂਦੀਆਂ ਅੱਠ ਪੌੜੀਆਂ ਸਨ।
32ਫ਼ੇਰ ਮੈਨੂੰ ਉਹ ਆਦਮੀ ਪੂਰਬ ਦੀ ਵੱਖੀ ਦੇ ਅੰਦਰਲੇ ਵਿਹੜੇ
ਵਿੱਚ ਲੈ ਗਿਆ। ਉਸਨੇ ਫਾਟਕ ਦਾ ਨਾਪ ਲਿਆ। ਇਹ ਨਾਪ
ਵੀ ਹੋਰਨਾਂ ਦਰਵਾਜ਼ਿਆਂ ਜਿੰਨਾ ਹੀ ਸੀ। 33ਇਸਦੇ ਕਮਰੇ, ਪਾਸਿਆਂ
ਦੀਆਂ ਕੰਧਾਂ ਅਤੇ ਵਰਾਂਡਾ ਵੀ ਬਾਕੀ ਦੇ ਦਰਵਾਜ਼ਿਆਂ ਦੇ ਨਾਪ
ਦੇ ਸਨ। ਦਰਵਾਜ਼ੇ ਦੇ ਰਸਤੇ ਅਤੇ ਉਸਦੇ ਵਰਾਂਡੇ ਦੇ ਸਾਰੀ
ਪਾਸੀਂ ਖਿੜਕੀਆਂ ਸਨ। ਦਰਵਾਜ਼ੇ ਵੱਲ ਦਾ ਰਸਤਾ 50 ਹੱਥ
ਲੰਮਾ ਅਤੇ 25ਹੱਥ ਚੌੜਾ ਸੀ। 34ਅਤੇ ਇਸਦੀ ਡਿਉੜੀ ਬਾਹਰਲੇ
ਵਿਹੜੇ ਦੇ ਨਾਲ ਲਗਦੇ ਦਰਵਾਜ਼ੇ ਦੇ ਰਸਤੇ ਦੇ ਅਖੀਰ ਉੱਤੇ
ਸੀ। ਫਾਟਕ ਦੇ ਰਸਤੇ ਦੇ ਹਰ ਪਾਸੇ ਦੀਆਂ ਦੀਵਾਂਰਾਂ ਉੱਤੇ ਪਾਮ
ਦੇ ਰੁੱਖ ਉਕਰੇ ਹੋਏ ਸਨ। ਫਾਟਕ ਵੱਲ ਜਾਂਦੀਆਂ ਅੱਠ ਪੌੜੀਆਂ
ਸਨ।
35ਫ਼ੇਰ ਉਹ ਆਦਮੀ ਮੈਨੂੰ ਉੱਤਰੀ ਦਰਵਾਜ਼ੇ ਵੱਲ ਲੈ ਗਿਆ।
ਉਸਨੇ ਇਸਦਾ ਨਾਪ ਲਿਆ। ਇਸਦਾ ਨਾਪ ਵੀ ਹੋਰਨਾਂ
ਦਰਵਾਜ਼ਿਆਂ ਦੇ ਨਾਪ ਜਿੰਨਾ ਹੀ ਸੀ। 36ਇਸ ਦੇ ਕਮਰੇ, ਆਸੇ-
ਪਾਸੇ ਦੀਆਂ ਕੰਧਾਂ ਅਤੇ ਵਰਾਂਡਾ ਵੀ ਉਸੇ ਨਾਪ ਦਾ ਸੀ। ਦਰਵਾਜ਼ੇ
ਦੇ ਰਸਤੇ ਅਤੇ ਇਸਦੇ ਵਰਾਂਡੇ ਦੇ ਸਾਰੇ ਪਾਸੀਂ ਖਿੜਕੀਆਂ ਸਨ।
ਦਰਵਾਜ਼ੇ ਦਾ ਰਸਤਾ 50ਹੱਥ ਲੰਮਾ ਅਤੇ 25ਹੱਥ ਚੌੜਾ ਸੀ।
37ਇਸਦਾ ਵਰਾਂਡਾ ਬਾਹਰਲੇ ਵਿਹੜੇ ਦੇ ਨਾਲ ਲਗਦੇ ਦਰਵਾਜ਼ੇ
ਦੇ ਰਸਤੇ ਦੇ ਅਖੀਰ ਤੇ ਸੀ। ਦਰਵਾਜ਼ੇ ਵਾਲੇ ਰਸਤੇ ਦੇ ਹਰ ਪਾਸੇ
ਕੰਧਾਂ ਉੱਤੇ ਪਾਮ ਦੇ ਰੁੱਖ ਉਕਰੇ ਹੋਏ ਸਨ। ਫਾਟਕ ਵੱਲ ਜਾਂਦੀਆਂ
ਅੱਠ ਪੌੜੀਆਂ ਸਨ।

### ਬਲੀਆਂ ਦੀ ਤਿਆਰੀ ਲਈ ਕਮਰੇ

38ਉਥੇ ਇੱਕ ਕਮਰਾ ਸੀ ਜਿਸਦਾ ਦਰਵਾਜ਼ਾ ਇਸ ਫਾਟਕ ਦੇ
ਵਰਾਂਡੇ ਵੱਲ ਖੁਲ੍ਹਦਾ ਸੀ। ਇਹ ਓਹੀ ਥਾਂ ਸੀ ਜਿੱਥੇ ਜਾਜਕ ਹੋਮ
ਦੀਆਂ ਭੇਟਾਂ ਲਈ ਜਾਨਵਰਾਂ ਨੂੰ ਧੋਂਦੇ ਹਨ। 39ਇਸ ਵਰਾਂਡੇ ਦੇ
ਫਾਟਕ ਦੇ ਹਰ ਪਾਸੀ ਦੋ ਮੇਜ਼ ਲੱਗੇ ਹੋਏ ਸਨ। ਹੋਮ ਦੀਆਂ ਭੇਟਾਂ,
ਪਾਪ ਦੀਆਂ ਭੇਟਾਂ ਅਤੇ ਦੋਸ਼ ਦੀਆਂ ਭੇਟਾਂ ਵਜੋਂ ਚੜ੍ਹਾਏ ਜਾਣ
ਵਾਲੇ ਜਾਨਵਰ ਇਸੇ ਮੇਜ਼ ਉੱਤੇ ਮਾਰੇ ਜਾਂਦੇ ਸਨ। 40ਇਸ ਵਰਾਂਡੇ
ਦੀ ਬਾਹਰਲੀ ਕੰਧ ਦੇ ਦਰਵਾਜ਼ੇ ਦੇ ਹਰ ਪਾਸੇ ਵੀ, ਦੋ ਮੇਜ਼ ਲੱਗੇ
ਹੋਏ ਸਨ।
41ਇਸ ਤਰ੍ਹਾਂ ਅੰਦਰਲੀ ਕੰਧ ਨਾਲ ਚਾਰ ਮੇਜ਼ ਲੱਗੇ ਹੋਏ ਸਨ
ਅਤੇ ਬਾਹਰਲੀ ਕੰਧ ਨਾਲ ਚਾਰ ਮੇਜ਼ ਲੱਗੇ ਹੋਏ ਸਨ – ਅੱਠ
ਮੇਜ਼, ਜਿਨ੍ਹਾਂ ਦੀ ਵਰਤੋਂ ਜਾਜਕ ਜਾਨਵਰਾਂ ਦੀ ਬਲੀ ਚੜ੍ਹਾਉਣ
ਵੇਲੇ ਕਰਦੇ ਸਨ। 42ਹੋਮ ਦੀ ਭੇਟ ਚੜ੍ਹਾਉਣ ਲਈ ਵੀ ਉਥੇ
ਪੱਥਰ ਦੇ ਬਣੇ ਹੋਏ ਚਾਰ ਮੇਜ਼ ਸਨ। ਇਹ ਮੇਜ਼ 1-1/2ਹੱਥ ਲੰਮੇ
1-1/2ਹੱਥ ਚੌੜੇ ਅਤੇ। 1-1/2 ਹੱਥ ਉੱਚੇ ਸਨ। ਇਨ੍ਹਾਂ ਮੇਜ਼ਾਂ
ਉੱਤੇ ਜਾਜਕ ਆਪਣੇ ਉਹ ਔਜ਼ਾਰ ਰੱਖਦੇ ਸਨ ਜਿਨ੍ਹਾਂ ਦੀ ਵਰਤੋਂ
ਉਹ ਹੋਮ ਦੀਆਂ ਭੇਟਾਂ ਅਤੇ ਹੋਰਨਾਂ ਬਲੀਆਂ ਲਈਂ ਜਾਨਵਰਾਂ ਨੂੰ
ਮਾਰਨ ਲਈ ਕਰਦੇ ਸਨ। 43ਇਸ ਥਾਂ ਦੀਆਂ ਸਾਰੀਆਂ ਕੰਧਾਂ

ਉੱਤੇ, ਤਿੰਨ ਇੰਚ ਲੰਮੀਆਂ ਮਾਸ ਲਟਕਾਉਣ ਵਾਲੀਆਂ ਹੁੱਕਾਂ ਸਨ। ਭੇਟਾਂ ਦਾ ਮਾਸ ਮੇਜ਼ਾਂ ਉੱਤੇ ਰੱਖ ਦਿੱਤਾ ਜਾਂਦਾ ਸੀ।

### ਜਾਜਕਾਂ ਦੇ ਕਮਰੇ

44ਅੰਦਰਲੇ ਵਿਹੜੇ ਵਿੱਚ ਦੋ ਕਮਰੇ ਸਨ। ਇੱਕ ਉੱਤਰ ਵਾਲੇ
ਦਰਵਾਜ਼ੇ ਕੋਲ ਸੀ ਜਿਸਦਾ ਮੂੰਹ ਦੱਖਣ ਵੱਲ ਸੀ। ਦੂਸਰਾ ਕਮਰਾ
ਦੱਖਣੀ ਦਰਵਾਜ਼ੇ ਕੋਲ ਸੀ ਜਿਸਦਾ ਮੂੰਹ ਉੱਤਰ ਵੱਲ ਸੀ।
45ਆਦਮੀ ਨੇ ਮੈਨੂੰ ਆਖਿਆ, "ਉਹ ਕਮਰਾ ਜਿਸਦਾ ਮੂੰਹ ਦੱਖਣ
ਵੱਲ ਹੈ, ਉਨ੍ਹਾਂ ਜਾਜਕਾਂ ਲਈ ਹੈ ਜਿਹੜੇ ਮੰਦਰ ਦੇ ਖੇਤਰ ਵਿੱਚ
ਸੇਵਾ ਕਰਨ ਦਾ ਫ਼ਰਜ਼ ਨਿਭਾ ਰਹੇ ਹਨ।

46"ਪਰ ਉਹ ਕਮਰਾ ਜਿਸਦਾ ਮੂੰਹ ਉੱਤਰ ਵੱਲ ਹੈ, ਉਨ੍ਹਾਂ
ਜਾਜਕਾਂ ਲਈ ਹੈ ਜੋ ਜਗਵੇਦੀ ਉੱਤੇ ਸੇਵਾ ਕਰਨ ਦਾ ਫ਼ਰਜ਼
ਨਿਭਾ ਰਹੇ ਹਨ। ਜਾਜਕ ਲੇਵੀ ਦੇ ਪਰਿਵਾਰ ਸਮੂਹ ਵਿੱਚੋਂ ਹਨ।
ਪਰ ਜਾਜਕਾਂ ਦਾ ਇਹ ਦੂਸਰਾ ਸਮੂਹ ਸਦੋਕ ਦੇ ਉਤਰਾਧਿਕਾਰੀਆਂ
ਵਿੱਚੋਂ ਹੈ। ਸਿਰਫ਼ ਉਹੀ ਅਜਿਹੇ ਲੋਕ ਹਨ ਜਿਹੜੇ ਯਹੋਵਾਹ ਦੀ
ਸੇਵਾ ਕਰਨ ਲਈ ਜਗਵੇਦੀ ਬਲੀਆਂ ਚੜ੍ਹਾ ਸਕਦੇ ਹਨ।"
47ਆਦਮੀ ਨੇ ਅੰਦਰਲੇ ਵਿਹੜੇ ਦਾ ਨਾਪ ਲਿਆ। ਵਿਹੜਾ ਪੂਰਨ
ਚੌਕੋਰ ਸੀ। ਇਹ 100ਹੱਥ ਲੰਮਾ ਅਤੇ 100ਹੱਥ ਚੌੜਾ ਸੀ।
ਜਗਵੇਦੀ ਮੰਦਰ ਦੇ ਸਾਮ੍ਹਣੇ ਸੀ।

### ਮੰਦਰ ਦਾ ਵਰਾਂਡਾ

48ਫ਼ੇਰ ਆਦਮੀ ਮੈਨੂੰ ਮੰਦਰ ਦੇ ਵਰਾਂਡਾ ਵਿੱਚ ਲੈ ਗਿਆ ਅਤੇ
ਵਰਾਂਡਾ ਦੇ ਦੋਹਾਂ ਪਾਸਿਆਂ ਦੀਆਂ ਕੰਧਾਂ ਨੂੰ ਨਾਪਿਆ। ਹਰ ਕੰਧ
5ਹੱਥ ਮੋਟੀ ਅਤੇ 3ਹੱਥ ਚੌੜੀ ਸੀ। ਅਤੇ ਉਨ੍ਹਾਂ ਦੇ (ਵਿਚਕਾਰਲੀ)
ਖੁਲ੍ਹੀ ਥਾਂ 14ਹੱਥ ਸੀ। 49ਵਰਾਂਡਾ 20ਹੱਥ ਚੌੜਾ ਅਤੇ 12ਹੱਥ
ਲੰਮਾ ਸੀ। ਵਰਾਂਡਾ ਤੱਕ ਦਸ ਪੌੜੀਆਂ ਜਾਂਦੀਆਂ ਸਨ। ਵਰਾਂਡਾ
ਦੇ ਹਰ ਪਾਸੇ ਦੀਆਂ ਕੰਧਾਂ ਦੇ ਦੋ ਥਮਲੇ ਸਨ – ਹਰ ਕੰਧ ਲਈ
ਇੱਕ।

### ਮੰਦਰ ਦਾ ਪਵਿੱਤਰ ਸਥਾਨ

41 ਫ਼ੇਰ ਆਦਮੀ ਮੈਨੂੰ ਪਵਿੱਤਰ ਸਥਾਨ ਅੰਦਰ ਲੈ ਗਿਆ।
ਉਸਨੇ ਕਮਰੇ ਦੇ ਹਰ ਪਾਸੇ ਦੀਆਂ ਕੰਧਾਂ ਨੂੰ ਨਾਪਿਆ।
ਪਾਸਿਆਂ ਦੀਆਂ ਉਹ ਕੰਧਾਂ ਹਰ ਪਾਸਿਓਂ 6 ਹੱਥ ਮੋਟੀਆਂ ਸਨ।
2ਦਰਵਾਜ਼ਾ 10 ਹੱਥ ਚੌੜਾ ਸੀ। ਦਰਵਾਜ਼ੇ ਵਾਲੇ ਰਸਤੇ ਦੇ ਪਾਸੇ
ਹਰ ਪਾਸਿਓਂ 5 ਹੱਥ ਸਨ। ਆਦਮੀ ਨੇ ਉਸ ਕਮਰੇ ਨੂੰ ਨਾਪਿਆ।
ਇਹ 40 ਹੱਥ ਲੰਮਾ ਅਤੇ 20 ਹੱਥ ਚੌੜਾ ਸੀ।

### ਮੰਦਰ ਦਾ ਅੱਤ ਪਵਿੱਤਰ ਸਥਾਨ

3ਫ਼ੇਰ ਆਦਮੀ ਅੰਤਲੇ ਕਮਰੇ ਅੰਦਰ ਗਿਆ। ਉਸਨੇ ਦਰਵਾਜ਼ੇ
ਦੇ ਰਸਤੇ ਦੀਆਂ ਹਰ ਪਾਸੇ ਦੀਆਂ ਕੰਧਾਂ ਨੂੰ ਨਾਪਿਆ। ਹਰ ਵੱਖੀ
ਦੀ ਕੰਧ 2 ਹੱਥ ਮੋਟੀ ਅਤੇ 7 ਹੱਥ ਚੌੜੀ ਸੀ। ਦਰਵਾਜ਼ੇ ਦਾ
ਰਸਤਾ 6ਹੱਥ ਚੌੜਾ ਸੀ। 4ਫ਼ੇਰ ਆਦਮੀ ਨੇ ਕਮਰੇ ਦੀ ਲੰਬਾਈ
ਨਾਪੀ। ਇਹ 20 ਹੱਥ ਲੰਮੀ ਅਤੇ 20ਹੱਥ ਚੌੜੀ ਸੀ। ਆਦਮੀ ਨੇ
ਮੈਨੂੰ ਆਖਿਆ, "ਇਹ ਅੱਤ ਪਵਿੱਤਰ ਸਥਾਨ ਹੈ।"

### ਮੰਦਰ ਦੇ ਆਲੇ-ਦੁਆਲੇ ਦੇ ਹੋਰ ਕਮਰੇ

5ਫ਼ੇਰ ਆਦਮੀ ਨੇ ਮੰਦਰ ਦੀ ਕੰਧ ਨੂੰ ਨਾਪਿਆ। ਇਹ 6 ਹੱਥ
ਮੋਟੀ ਸੀ। ਮੰਦਰ ਦੇ ਆਲੇ-ਦੁਆਲੇ ਵੱਖੀ ਦੇ ਕਮਰੇ ਸਨ। ਇਹ
4 ਹੱਥ ਚੌੜੇ ਸਨ। 6ਪਾਸਿਆਂ ਦੇ ਕਮਰੇ ਇੱਕ ਦੇ ਉੱਪਰ ਇੱਕ,
ਤਿੰਨ ਵੱਖੋ-ਵੱਖ ਮੰਜ਼ਿਲਾਂ ਉੱਤੇ ਸਨ। ਹਰ ਮੰਜ਼ਿਲ ਉੱਤੇ 30
ਕਮਰੇ ਸਨ। ਮੰਦਰ ਦੀ ਕੰਧ ਛਜਿਆਂ ਨਾਲ ਬਣਾਈ ਗਈ ਸੀ।
ਪਾਸਿਆਂ ਦੇ ਕਮਰੇ ਇਨ੍ਹਾਂ ਛੱਜਿਆਂ ਉੱਤੇ ਟਿਕੇ ਹੋਏ ਸਨ ਪਰ
ਮੰਦਰ ਦੀ ਕੰਧ ਨਾਲ ਜੁੜੇ ਹੋਏ ਨਹੀਂ ਸਨ। 7ਵੱਖੀ ਦੇ ਕਮਰਿਆਂ
ਦੀ ਹਰ ਮੰਜ਼ਿਲ ਜਿਹੜੀ ਮੰਦਰ ਦੇ ਆਲੇ-ਦੁਆਲੇ ਸੀ, ਹੇਠਲੀ
ਮੰਜ਼ਿਲ ਨਾਲੋਂ ਚੌੜੀ ਸੀ। ਮੰਦਰ ਦੁਆਲੇ ਦੇ ਕਮਰਿਆਂ ਦੀਆਂ
ਕੰਧਾਂ ਜਿਵੇਂ ਜਿਵੇਂ ਉੱਚੀਆਂ ਜਾਂਦੀਆਂ ਸਨ ਤੰਗ ਹੁੰਦੀਆਂ ਜਾਂਦੀਆਂ
ਸਨ। ਇਸ ਲਈ ਉਪਰਲੀਆਂ ਮੰਜ਼ਲਾਂ ਦੇ ਕਮਰੇ ਚੌੜੇਰੇ ਸਨ।
ਹੇਠਲੀ ਮੰਜ਼ਿਲ ਤੋਂ ਸਭ ਤੋਂ ਉੱਚੀ ਮੰਜ਼ਿਲ ਤੱਕ ਵਿਚਕਾਰਲੀ
ਮੰਜ਼ਿਲ ਤੋਂ ਹੋਕੇ ਪੌੜੀਆਂ ਜਾਂਦੀਆਂ ਸਨ।

8ਮੈਂ ਇਹ ਵੀ ਦੇਖਿਆ ਕਿ ਮੰਦਰ ਦਾ ਆਧਾਰ ਇਸਦੇ ਸਾਰਿਆਂ
ਪਾਸਿਆਂ ਤੋਂ ਉੱਚਾ ਉਠਿਆ ਹੋਇਆ ਸੀ। ਇਹ ਪਾਸਿਆਂ ਦੇ
ਕਮਰਿਆਂ ਦੀ ਬੁਨਿਆਦ ਸੀ ਅਤੇ ਇਹ ਬਿਲਕੁਲ ਛੇ ਹੱਥ ਉੱਚਾ
ਸੀ। 9ਪਾਸਿਆਂ ਦੇ ਕਮਰਿਆਂ ਦੀ ਬਾਹਰਲੀ ਕੰਧ 5 ਹੱਥ ਮੋਟੀ
ਸੀ। ਮੰਦਰ ਦੀ ਪਾਸਿਆਂ ਦੇ ਕਮਰਿਆਂ 10ਅਤੇ ਜਾਜਕਾਂ ਦੇ
ਕਮਰਿਆਂ ਵਿਚਕਾਰ ਇੱਕ ਖੁਲ੍ਹੀ ਜਗ੍ਹਾ ਸੀ। ਇਹ 20 ਹੱਥ ਚੌੜੀ
ਸੀ ਅਤੇ ਮੰਦਰ ਦੇ ਆਲੇ-ਦੁਆਲੇ ਹਰ ਪਾਸੇ ਸੀ। 11ਪਾਸਿਆਂ ਦੇ
ਕਮਰਿਆਂ ਦੇ ਦਰਵਾਜ਼ੇ ਉੱਚੇ ਹੋਏ ਆਧਾਰ ਵੱਲ ਖੁਲ੍ਹਦੇ ਸਨ।
ਇੱਕ ਪ੍ਰਵੇਸ਼ ਦੁਆਰ ਉੱਤਰ ਵਾਲੇ ਪਾਸੇ ਸੀ ਅਤੇ ਇੱਕ ਪ੍ਰਵੇਸ਼
ਦੁਆਰ ਦੱਖਣ ਵਾਲੇ ਪਾਸੇ। ਉੱਠਿਆ ਹੋਇਆ ਆਧਾਰ ਸਾਰੇ
ਪਾਸਿਓਂ 5ਹੱਥ ਚੌੜਾ ਸੀ।

12ਸੀਮਾ ਬੱਧ ਖੇਤਰ ਦੇ ਪੱਛਮ ਵਾਲੇ ਪਾਸੇ ਤੇ ਇੱਕ ਇਮਾਰਤ
ਸੀ। ਇਹ ਇਮਾਰਤ 70 ਹੱਥ ਚੌੜੀ ਅਤੇ 90 ਹੱਥ ਲੰਮੀ ਸੀ।
ਇਮਾਰਤ ਦੀ ਕੰਧ ਹਰ ਪਾਸਿਓਂ 5 ਹੱਥ ਮੋਟੀ ਸੀ। 13ਫ਼ੇਰ ਆਦਮੀ
ਨੇ ਮੰਦਰ ਨੂੰ ਨਾਪਿਆ। ਮੰਦਰ 100 ਹੱਥ ਲੰਮਾ ਸੀ। ਇਮਾਰਤ
ਅਤੇ ਇਸ ਦੀਆਂ ਕੰਧਾਂ ਸਣੇ ਸੀਮਾਬੱਧ ਖੇਤਰ 100 ਹੱਥ ਲੰਮਾ
ਸੀ। 14ਪੂਰਬ ਵਾਲੇ ਪਾਸੇ ਦਾ ਸੀਮਾ ਬੱਧ ਖੇਤਰ, ਜਿਹੜਾ ਮੰਦਰ
ਦੇ ਸਾਮ੍ਹਣੇ ਸੀ, ਉਹ ਵੀ 100 ਹੱਥ ਲੰਮਾ ਸੀ।

15ਆਦਮੀ ਨੇ ਮੰਦਰ ਦੇ ਪਿਛਵਾੜੇ ਦੇ ਸੀਮਾਬੱਧ ਖੇਤਰ ਵਿਚਲੀ
ਇਮਾਰਤ ਦੀ ਲੰਬਾਈ ਨਾਪੀ। ਇਹ ਇੱਕ ਕੰਧ ਤੋਂ ਲੈਕੇ ਦੂਸਰੀ
ਕੰਧ ਤੀਕ 100 ਹੱਥ ਸੀ।

ਅੱਤ ਪਵਿੱਤਰ ਸਥਾਨ, ਪਵਿੱਤਰ ਸਥਾਨ ਅਤੇ ਵਰਾਂਡਾ ਜਿਸਦਾ
ਮੂੰਹ ਅੰਦਰਲੇ ਵਿਹੜੇ ਵੱਲ ਸੀ, 16ਉਸ ਦੀਆਂ ਸਾਰੀਆਂ ਕੰਧਾਂ
ਉੱਤੇ ਲੱਕੜੀ ਦੇ ਫ਼ੱਟੇ ਲੱਗੇ ਹੋਏ ਸਨ। ਸਾਰੀਆਂ ਖਿੜਕੀਆਂ ਅਤੇ
ਦਰਵਾਜ਼ਿਆਂ ਦੇ ਆਲੇ-ਦੁਆਲੇ ਲੱਕੜੀ ਦੀ ਝਾਲਰ ਲੱਗੀ ਹੋਈ
ਸੀ। ਮੰਦਰ ਵਿੱਚ, ਦਰਵਾਜ਼ੇ ਵਾਲੇ ਰਸਤੇ ਕੋਲ ਫ਼ਰਸ਼ ਤੋਂ ਉੱਪਰ
ਖਿੜਕੀਆਂ ਤੀਕ ਲੱਕੜੀ ਦੇ ਫ਼ੱਟੇ ਲੱਗੇ ਸਨ ਜਿਹੜੇ ਦਰਵਾਜ਼ੇ
ਉੱਪਰਲੀ 17ਕੰਧ ਦੇ ਇੱਕ ਹਿੱਸੇ ਤੱਕ ਜਾਂਦੇ ਸਨ।

ਮੰਦਰ ਦੇ ਅੰਦਰਲੇ ਕਮਰੇ ਅਤੇ ਬਾਹਰਲੇ ਕਮਰੇ ਦੀਆਂ ਕੰਧਾਂ
ਉੱਤੇ 18ਕਰੂਬੀ ਦੇ ਫ਼ਰਿਸ਼ਤਿਆਂ ਅਤੇ ਖਜ਼ੂਰ ਦੇ ਰੁੱਖਾਂ ਦੀ ਨਕਾਸ਼ੀ

ਕੀਤੀ ਗਈ ਸੀ। ਕਰੂਬੀ ਦੇ ਫਰਿਸ਼ਤਿਆਂ ਦੇ ਵਿਚਕਾਰ ਖਜ਼ੂਰ
ਦਾ ਰੁੱਖ ਸੀ। ਹਰ ਕਰੂਬੀ ਦੇ ਫ਼ਰਿਸ਼ਤੇ ਦੇ ਦੋ ਚਿਹਰੇ ਸਨ।
**19**ਇੱਕ ਚਿਹਰਾ ਆਦਮੀ ਦਾ ਚਿਹਰਾ ਸੀ ਜਿਹੜਾ ਇੱਕ ਪਾਸੇ ਦੇ
ਖਜ਼ੂਰ ਦੇ ਰੁੱਖ ਵੱਲ ਝਾਕਦਾ ਸੀ। ਦੂਸਰਾ ਚਿਹਰਾ ਸ਼ੇਰ ਦਾ ਚਿਹਰਾ
ਸੀ ਜਿਹੜਾ ਦੂਸਰੇ ਪਾਸੇ ਦੇ ਖਜ਼ੂਰ ਦੇ ਰੁੱਖ ਵੱਲ ਝਾਕਦਾ ਸੀ।
ਉਹ ਮੰਦਰ ਦੇ ਹਰ ਪਾਸੇ ਉਕਰੇ ਹੋਏ ਸਨ। **20**ਫ਼ਰਸ਼ ਤੋਂ ਲੈਕੇ
ਦਰਵਾਜ਼ੇ ਦੇ ਉਤਲੇ ਹਿੱਸੇ ਤੀਕ, ਪਵਿੱਤਰ ਸਥਾਨ ਦੀਆਂ ਸਾਰੀਆਂ
ਕੰਧਾਂ ਉੱਤੇ ਕਰੂਬੀ ਫ਼ਰਿਸ਼ਤੇ ਅਤੇ ਖਜ਼ੂਰ ਦੇ ਰੁੱਖ ਉਕਰੇ ਹੋਏ
ਸਨ।

**21**ਪਵਿੱਤਰ ਸਥਾਨ ਦੇ ਹਰ ਪਾਸੇ ਦੀਆਂ ਕੰਧਾਂ ਚੌਕੋਰ ਸਨ।
ਅੱਤ ਪਵਿੱਤਰ ਸਥਾਨ ਦੇ ਸਾਮ੍ਹਣੇ ਕੋਈ ਚੀਜ਼ ਸੀ ਜਿਹੜੀ **22**ਲੱਕੜੀ
ਦੀ ਬਣੀ ਜਗਵੇਦੀ ਵਰਗੀ ਨਜ਼ਰ ਆਉਂਦੀ ਸੀ। ਇਹ 3 ਹੱਥ
ਉੱਚੀ ਅਤੇ 2 ਹੱਥ ਲੰਮੀ ਸੀ। ਇਸਦੇ ਕੋਨੇ ਇਸਦਾ ਆਧਾਰ ਅਤੇ
ਇਸਦੇ ਪਾਸੇ ਲਕੜੀ ਦੇ ਸਨ। ਆਦਮੀ ਨੇ ਮੈਨੂੰ ਆਖਿਆ, "ਇਹੀ
ਉਹ ਮੇਜ਼ ਹੈ ਜਿਹੜਾ ਯਹੋਵਾਹ ਦੇ ਸਾਮ੍ਹਣੇ ਹੈ।"

**23**ਪਵਿੱਤਰ ਸਥਾਨ ਅਤੇ ਅੱਤ ਪਵਿੱਤਰ ਸਥਾਨ, ਦੋਹਾਂ ਦਾ
ਇੱਕ ਦੂਸਰਾ ਦਰਵਾਜ਼ਾ ਸੀ **24**ਹਰ ਦਰਵਾਜ਼ਾ ਦੋ ਛੋਟੇ
ਦਰਵਾਜ਼ਿਆਂ ਦਾ ਬਣਿਆ ਹੋਇਆ ਸੀ। ਹਰ ਦਰਵਾਜ਼ਾ ਅਸਲ
ਵਿੱਚ ਦੋ ਝੂਲਦੇ ਦਰਵਾਜ਼ੇ ਸਨ। **25**ਅਤੇ ਪਵਿੱਤਰ ਸਥਾਨ ਦੇ
ਦਰਵਾਜ਼ਿਆਂ ਉੱਤੇ ਵੀ ਕਰੂਬੀ ਫ਼ਰਿਸ਼ਤੇ ਅਤੇ ਖਜ਼ੂਰ ਦੇ ਰੁੱਖ
ਉਕਰੇ ਹੋਏ ਸਨ। ਉਹ ਉਨ੍ਹਾਂ ਵਰਗੇ ਹੀ ਸਨ ਜਿਹੜੇ ਕੰਧਾਂ ਉੱਤੇ
ਉਕਰੇ ਹੋਏ ਸਨ। ਵਰਾਂਡਾ ਦੇ ਸਾਮ੍ਹਣੇ ਵਾਲੇ ਪਾਸੇ ਉੱਪਰ ਲੱਕੜੀ
ਦੀ ਛੱਤ ਸੀ। **26**ਵਰਾਂਡਾ ਦੀਆਂ ਦੋਹਾਂ ਪਾਸਿਆਂ ਦੀਆਂ ਕੰਧਾਂ,
ਵਰਾਂਡਾ ਉਤਲੀ ਛੱਤ ਉੱਤੇ, ਅਤੇ ਮੰਦਰ ਦੇ ਦੁਆਲੇ ਦੇ ਕਮਰਿਆਂ
ਉੱਤੇ ਫ਼ਰੇਮ ਵਾਲੀਆਂ ਖਿੜਕੀਆਂ ਅਤੇ ਖਜ਼ੂਰ ਦੇ ਰੁੱਖ ਸਨ।

## ਜਾਜਕਾਂ ਦਾ ਕਮਰਾ

**42** ਫ਼ੇਰ ਉਹ ਆਦਮੀ ਮੈਨੂੰ ਉੱਤਰੀ ਫਾਟਕ ਰਾਹੀਂ
ਬਾਹਰਲੇ ਵਿਹੜੇ ਵਿੱਚ ਲੈ ਗਿਆ। ਉਸਨੇ ਪੱਛਮ
ਵੱਲ ਦੀ ਉਸ ਇਮਾਰਤ ਵੱਲ ਮੇਰੀ ਅਗਵਾਈ ਕੀਤੀ ਜਿਸਦੇ
ਕਈ ਕਮਰੇ ਸਨ ਜਿਹੜੀ ਉੱਤਰ ਵਾਲੇ ਪਾਸੇ ਦੀ ਇਮਾਰਤ ਅਤੇ
ਸੀਮਾਬੱਧ ਖੇਤਰ ਦੇ ਪੱਛਮ ਵੱਲ ਸੀ। **2**ਇਹ ਇਮਾਰਤ 100 ਹੱਥ
ਲੰਮੀ ਅਤੇ 50 ਹੱਥ ਚੌੜੀ ਸੀ। ਲੋਕੀ ਇਸ ਵਿੱਚ ਉੱਤਰ ਵਾਲੇ
ਪਾਸਿਓਂ ਵਿਹੜੇ ਵਿੱਚੋਂ ਦਾਖਲ ਹੁੰਦੇ ਸਨ। **3**ਇਮਾਰਤ ਤਿੰਨ
ਮੰਜ਼ਲੀ ਸੀ ਅਤੇ ਇਸਦੇ ਛੱਜੇ ਸਨ। 20 ਹੱਥ ਦਾ ਅੰਦਰਲਾ
ਵਿਹੜਾ ਇਮਾਰਤ ਅਤੇ ਮੰਦਰ ਦੇ ਵਿਚਕਾਰ ਸੀ। ਦੂਸਰੇ ਪਾਸੇ ਤੇ
ਕਮਰੇ ਬਾਹਰਲੇ ਵਿਹੜੇ ਦੀ ਪਟੜੀ ਵੱਲ ਸਾਮ੍ਹਣੇ ਸਨ। **4**ਇਮਾਰਤ
ਦੀ ਦੱਖਣੀ ਵੱਖੀ ਦੇ ਨਾਲ-ਨਾਲ ਇੱਕ 10 ਹੱਥ ਚੌੜਾ ਅਤੇ 100
ਹੱਥ ਲੰਮਾ ਰਸਤਾ ਜਾਂਦਾ ਸੀ, ਅਤੇ ਪ੍ਰਵੇਸ਼ ਦੁਆਰ ਉੱਤਰ ਵਾਲੇ
ਪਾਸੇ ਸੀ। **5-6**ਕਿਉਂਕਿ ਇਹ ਇਮਾਰਤ ਤਿੰਨ ਮੰਜ਼ਲੀ ਸੀ ਅਤੇ
ਇਸਦੇ ਬਾਹਰਲੇ ਵਿਹੜੇ ਦੇ ਥਮਲਿਆਂ ਵਰਗੇ ਥਮਲੇ ਨਹੀਂ ਸਨ,
ਇਸਦੇ ਉੱਪਰਲੇ ਕਮਰੇ ਵਿਚਕਾਰਲੀ ਅਤੇ ਹੇਠਲੀ ਮੰਜ਼ਿਲ ਦੇ
ਕਮਰਿਆਂ ਨਾਲੋਂ ਵਧੇਰੇ ਪਿੱਛੇ ਹਟਵੇਂ ਸਨ। ਉਪਰਲੀ ਮੰਜ਼ਿਲ
ਵਿਚਕਾਰਲੀ ਮੰਜ਼ਿਲ ਨਾਲੋਂ ਚੌੜਾਈ ਵਿੱਚ ਘੱਟ ਸੀ, ਜਿਹੜੀ ਕਿ
ਹੇਠਲੀ ਮੰਜ਼ਿਲ ਨਾਲੋਂ ਚੌੜਾਈ ਵਿੱਚ ਘੱਟ ਸੀ। ਕਿਉਂ ਕਿ ਇਸ
ਥਾਂ ਦੀ ਵਰਤੋਂ ਛੱਜਿਆਂ ਰਾਹੀਂ ਕੀਤੀ ਗਈ ਸੀ। **7**ਬਾਹਰਵਾਰ
ਇੱਕ ਕੰਧ ਸੀ ਜਿਹੜੀ ਬਾਹਰਲੇ ਵਿਹੜੇ ਦੇ ਨਾਲ-ਨਾਲ ਕਮਰਿਆਂ
ਦੇ ਸਮਾਨੰਤਰ ਜਾਂਦੀ ਸੀ। ਇਹ ਕਮਰਿਆਂ ਦੇ ਸਾਮ੍ਹਣੇ ਵੱਲ 50
ਹੱਥ ਤੱਕ ਵਧੀ ਹੋਈ ਸੀ। **8**ਉਨ੍ਹਾਂ ਕਮਰਿਆਂ ਦੀ ਕਤਾਰ ਜਿਹੜੇ
ਬਾਹਰਲੇ ਵਿਹੜੇ ਦੇ ਨਾਲ-ਨਾਲ ਜਾਂਦੀ ਸੀ, 50 ਹੱਥ ਲੰਮੀ ਸੀ,
ਭਾਵੇਂ ਮੰਦਰ ਵਾਲੇ ਪਾਸੇ ਵੱਲ ਇਮਾਰਤ ਦੀ ਕੁੱਲ ਲੰਬਾਈ 100
ਹੱਥ ਸੀ। **9**ਇਨ੍ਹਾਂ ਕਮਰਿਆਂ ਦੇ ਹੇਠਾਂ ਇਮਾਰਤ ਦੇ ਪੂਰਬੀ ਸਿਰੇ
ਉੱਤੇ ਪ੍ਰਵੇਸ਼ ਦੁਆਰ ਸੀ ਤਾਂ ਜੋ ਲੋਕੀ ਬਾਹਰਲੇ ਵਿਹੜੇ ਵਿੱਚੋਂ
ਇਸ ਵਿੱਚ ਦਾਖਲ ਹੋ ਸਕਣ। **10**ਪ੍ਰਵੇਸ਼ ਦੁਆਰ ਵਿਹੜੇ ਨਾਲ
ਲਗਦੀ ਕੰਧ ਦੇ ਸ਼ੁਰੂ ਵਿੱਚ ਸੀ। ਸੀਮਾ ਬੱਧ ਖੇਤਰ ਅਤੇ ਦੂਸਰੀ
ਇਮਾਰਤ ਤੋਂ ਅਗਾਂਹ।

ਓਥੇ ਦੱਖਣੀ ਪਾਸੇ ਤੇ ਕਮਰੇ ਸਨ। ਓਥੇ ਇੱਕ ਰਸਤਾ ਸੀ।
**11**ਇਨ੍ਹਾਂ ਕਮਰਿਆਂ ਦੇ ਸਾਹਮਣੇ। ਇਹ ਉੱਤਰ ਵਾਲੇ ਪਾਸੇ ਦੇ
ਕਮਰਿਆਂ ਵਰਗੇ ਸਨ। ਇਨ੍ਹਾਂ ਦੀ ਲੰਬਾਈ ਅਤੇ ਚੌੜਾਈ ਉਨੀ
ਹੀ ਸੀ ਅਤੇ ਓਹੋ ਜਿਹੇ ਹੀ ਦਰਵਾਜ਼ੇ ਸਨ। **12**ਦੱਖਣੀ ਕਮਰਿਆਂ
ਦਾ ਦਾਖਲਾ ਇਮਾਰਤ ਦੇ ਪੂਰਬੀ ਸਿਰੇ ਉੱਤੇ ਸੀ ਤਾਂ ਜੋ ਲੋਕ ਕੰਧ
ਦੇ ਨਾਲ ਲਗਦੇ ਰਸਤੇ ਦੇ ਖੁਲ੍ਹੇ ਸਿਰੇ ਵੱਲੋਂ ਦਾਖਲ ਹੋ ਸਕਣ।

**13**ਆਦਮੀ ਨੇ ਮੈਨੂੰ ਆਖਿਆ, "ਸੀਮਾ ਬੱਧ ਖੇਤਰ ਦੇ ਸਾਮ੍ਹਣੇ
ਉੱਤਰੀ ਕਮਰੇ ਅਤੇ ਦੱਖਣੀ ਕਮਰੇ ਪਵਿੱਤਰ ਹਨ। ਇਹ ਕਮਰੇ
ਉਨ੍ਹਾਂ ਜਾਜਕਾਂ ਲਈ ਹਨ ਜਿਹੜੇ ਯਹੋਵਾਹ ਅੱਗੇ ਬਲੀਆਂ
ਚੜ੍ਹਾਉਂਦੇ ਹਨ। ਇਹੀ ਥਾਂ ਹੈ ਜਿੱਥੇ ਜਾਜਕ ਸਭ ਤੋਂ ਪਵਿੱਤਰ
ਭੇਟਾਂ ਦਾ ਭੋਜਨ ਛਕਣਗੇ। ਅਤੇ ਉਹੀ ਥਾਂ ਹੈ ਜਿੱਥੇ ਉਹ ਅੱਤ
ਪਵਿੱਤਰ ਚੜ੍ਹਾਵਿਆਂ ਨੂੰ ਰੱਖਣਗੇ। ਕਿਉਂ ਕਿ ਇਹ ਥਾਂ ਪਵਿੱਤਰ
ਹੈ। ਅੱਤ ਪਵਿੱਤਰ ਭੇਟਾਂ ਹਨ: ਅਨਾਜ਼ ਦੀਆਂ ਭੇਟਾਂ, ਪਾਪ ਦੀਆਂ
ਭੇਟਾਂ, ਅਤੇ ਦੋਸ਼ ਦੀਆਂ ਭੇਟਾਂ।

**14**"ਜਿਹੜੇ ਜਾਜਕ ਉਸ ਪਵਿੱਤਰ ਖੇਤਰ ਵਿੱਚ ਦਾਖਲ ਹੁੰਦੇ
ਹਨ ਉਨ੍ਹਾਂ ਨੂੰ ਬਾਹਰਲੇ ਵਿਹੜੇ ਵਿੱਚ ਜਾਣ ਤੋਂ ਪਹਿਲਾਂ ਆਪਣੇ
ਸੇਵਾ ਵਾਲੇ ਕੱਪੜੇ ਉਸ ਪਵਿੱਤਰ ਸਥਾਨ ਵਿੱਚ ਹੀ ਛੱਡ ਦੇਣੇ
ਚਾਹੀਦੇ ਹਨ। ਕਿਉਂ ਕਿ ਇਹ ਕੱਪੜਾ ਪਵਿੱਤਰ ਹੈ। ਜੇ ਕੋਈ
ਜਾਜਕ ਮੰਦਰ ਦੇ ਉਸ ਹਿੱਸੇ ਵਿੱਚ ਜਾਣਾ ਚਾਹੁੰਦਾ ਹੈ ਜਿੱਥੇ ਹੋਰ
ਲੋਕ ਹਨ, ਤਾਂ ਉਸਨੂੰ ਇਨ੍ਹਾਂ ਕਮਰਿਆਂ ਵਿੱਚ ਜਾਕੇ ਹੋਰ ਕੱਪੜੇ
ਪਹਿਨਣੇ ਚਾਹੀਦੇ ਹਨ।

## ਬਾਹਰਲਾ ਵਿਹੜਾ

**15**ਆਦਮੀ ਨੇ ਮੰਦਰ ਦੇ ਅੰਦਰਲੇ ਖੇਤਰ ਨੂੰ ਨਾਪਣ ਦਾ ਕੰਮ
ਮੁਕਾ ਲਿਆ ਸੀ। ਫ਼ੇਰ ਉਹ ਮੈਨੂੰ ਪੂਰਬੀ ਫਾਟਕ ਤੋਂ ਬਾਹਰ ਲੈ
ਆਇਆ ਅਤੇ ਉਸ ਖੇਤਰ ਦਾ ਆਲਾ-ਦੁਆਲਾ ਨਾਪਿਆ।
**16**ਆਦਮੀ ਨੇ ਪੈਮਾਨੇ ਨਾਲ ਪੂਰਬ ਵਾਲੇ ਪਾਸੇ ਨੂੰ ਨਾਪਿਆ ਇਹ
500 ਹੱਥ ਲੰਮਾ ਸੀ। **17**ਉਸਨੇ ਉੱਤਰ ਵਾਲੇ ਪਾਸੇ ਨੂੰ ਨਾਪਿਆ।
ਇਹ 500 ਹੱਥ ਲੰਮਾ ਸੀ। **18**ਉਸਨੇ ਦੱਖਣ ਵੱਲ ਦੇ ਪਾਸੇ ਨੂੰ
ਨਾਪਿਆ। ਇਹ 500 ਹੱਥ ਲੰਮਾ ਸੀ। **19**ਉਹ ਪੱਛਮ ਵਾਲੇ ਪਾਸੇ
ਵੱਲ ਗਿਆ ਅਤੇ ਉਸਨੂੰ ਨਾਪਿਆ। ਇਹ 500 ਹੱਥ ਲੰਮਾ ਸੀ।
**20**ਉਸਨੇ ਉਨ੍ਹਾਂ ਚਹੁੰਆਂ ਕੰਧਾਂ ਨੂੰ ਨਾਪਿਆ ਜਿਹੜੀਆਂ ਮੰਦਰ ਦੇ

ਚਾਰੇ ਪਾਸੇ ਜਾਂਦੀਆਂ ਸਨ। ਕੰਧ 500 ਹੱਥ ਲੰਮੀ ਅਤੇ 500 ਹੱਥ ਚੌੜੀ ਸੀ। ਇਹ ਪਵਿੱਤਰ ਖੇਤਰ ਨੂੰ ਉਸ ਖੇਤਰ ਨਾਲੋਂ ਵੱਖ ਕਰਦੀ ਸੀ ਜਿਹੜਾ ਪਵਿੱਤਰ ਨਹੀਂ ਹੈ।

### ਯਹੋਵਾਹ ਆਪਣੇ ਲੋਕਾਂ ਦੇ ਦਰਮਿਆਨ ਰਹੇਗਾ

43 ਆਦਮੀ ਮੈਨੂੰ ਪੂਰਬੀ ਫਾਟਕ ਵੱਲ ਲੈ ਗਿਆ। 2ਉਥੇ
ਇਸਰਾਏਲ ਦੇ ਪਰਮੇਸ਼ੁਰ ਦਾ ਪਰਤਾਪ ਪੂਰਬ ਵੱਲੋਂ
ਆਇਆ। ਪਰਮੇਸ਼ੁਰ ਦੀ ਆਵਾਜ਼ ਸਮੁੰਦਰ ਦੀ ਆਵਾਜ਼ ਵਰਗੀ
ਉੱਚੀ ਸੀ। ਪਰਮੇਸ਼ੁਰ ਦੇ ਪਰਤਾਪ ਦੀ ਰੋਸ਼ਨੀ ਨਾਲ ਧਰਤੀ
ਚਮਕ ਰਹੀ ਸੀ। 3ਜੋ ਦਰਸ਼ਨ ਮੈਂ ਦੇਖਿਆ ਉਹ ਉਸੇ ਦਰਸ਼ਨ
ਵਰਗਾ ਸੀ ਜਿਹੜਾ ਕਬਾਰ ਨਹਿਰ ਦੇ ਕੰਢੇ ਦੇਖਿਆ ਸੀ। ਮੈਂ
ਧਰਤੀ ਉੱਤੇ ਝੁਕ ਕੇ ਸਿਜਦਾ ਕੀਤਾ। 4ਯਹੋਰਵਾਹ ਦਾ ਪਰਤਾਪ
ਪੂਰਬ ਵਾਲੇ ਫਾਟਕ ਰਾਹੀਂ ਮੰਦਰ ਦੇ ਅੰਦਰ ਆਇਆ।

5ਫ਼ੇਰ ਆਤਮਾ ਨੇ ਮੈਨੂੰ ਚੁੱਕ ਲਿਆ ਅਤੇ ਮੈਨੂੰ ਅੰਦਰਲੇ ਵਿਹੜੇ
ਵਿੱਚ ਲੈ ਆਂਦਾ। ਮੰਦਰ ਯਹੋਵਾਹ ਦੇ ਪਰਤਾਪ ਨਾਲ ਭਰਿਆ
ਹੋਇਆ ਸੀ। 6ਮੈਂ ਸੁਣਿਆ ਕਿ ਮੰਦਰ ਵਿੱਚੋਂ ਕੋਈ ਮੈਨੂੰ ਬੁਲਾ
ਰਿਹਾ ਸੀ। ਆਦਮੀ ਹਾਲੇ ਵੀ ਮੇਰੇ ਕੋਲ ਖੜ੍ਹਾ ਸੀ। 7ਮੰਦਰ ਵਿੱਚੋਂ
ਆਉਂਦੀ ਆਵਾਜ਼ ਨੇ ਮੈਨੂੰ ਆਖਿਆ, "ਆਦਮੀ ਦੇ ਪੁੱਤਰ, ਇਹ
ਮੇਰੇ ਤਖਤ ਅਤੇ ਪੈਰ ਚੌਂਕੀ ਦੀ ਥਾਂ ਹੈ। ਮੈਂ ਇੱਥੇ ਇਸਰਾਏਲ ਦੇ
ਲੋਕਾਂ ਵਿਚਕਾਰ ਸਦਾ ਲਈ ਰਹਾਂਗਾ। ਇਸਰਾਏਲ ਦਾ ਪਰਿਵਾਰ
ਫ਼ੇਰ ਕਦੇ ਵੀ ਮੇਰੇ ਪਵਿੱਤਰ ਨਾਮ ਨੂੰ ਬਦਨਾਮ ਨਹੀਂ ਕਰੇਗਾ।
ਰਾਜੇ ਅਤੇ ਉਨ੍ਹਾਂ ਦੀ ਪਰਜਾ, ਜਿਨਸੀ ਪਾਪਾਂ ਰਾਹੀਂ ਜਾਂ ਆਪਣੇ
ਮਰੇ ਹੋਏ ਰਾਜਿਆਂ ਨੂੰ ਇਸ ਥਾਂ ਦਫ਼ਨ ਕਰਕੇ, ਮੇਰੇ ਨਾਮ ਨੂੰ
ਸ਼ਰਮਿੰਦਿਆਂ ਨਹੀਂ ਕਰਨਗੇ।

8ਉਹ ਮੇਰੀ ਸਰਦਲ ਤੋਂ ਅਗਾਂਹ ਆਪਣੀ ਸਰਦਲ ਬਣਾਕੇ
ਅਤੇ ਮੇਰੀ ਚੁਗਾਠ ਤੋਂ ਅਗਾਂਹ ਆਪਣੀ ਚੁਗਾਠ ਬਣਾਕੇ ਮੇਰੇ
ਨਾਮ ਨੂੰ ਸ਼ਰਮਸਾਰ ਨਹੀਂ ਕਰਨਗੇ। ਅਤੀਤ ਵਿੱਚ, ਉਨ੍ਹਾਂ ਨੂੰ
ਮੇਰੇ ਕੋਲੋਂ ਸਿਰਫ਼ ਇੱਕ ਕੰਧ ਹੀ ਵੱਖਰਿਆਂ ਕਰਦੀ ਸੀ। ਇਸ
ਲਈ ਹਰ ਵਾਰ, ਜਦੋਂ ਉਹ ਪਾਪ ਕਰਦੇ ਜਾਂ ਉਹ ਭਿਆਨਕ
ਗੱਲਾਂ ਕਰਦੇ ਉਨ੍ਹਾਂ ਨੇ ਮੇਰੇ ਨਾਮ ਨੂੰ ਕਲੰਕਤ ਕੀਤਾ। ਇਸੇ ਲਈ
ਮੈਂ ਕਹਿਰਵਾਨ ਹੋਇਆ ਅਤੇ ਉਨ੍ਹਾਂ ਨੂੰ ਤਬਾਹ ਕੀਤਾ। 9ਮੈਂ ਉਨ੍ਹਾਂ
ਨੂੰ ਆਪਣੀ ਬਦਕਾਰੀ ਅਤੇ ਉਨ੍ਹਾਂ ਦੇ ਮਰੇ ਹੋਏ ਰਾਜਿਆਂ ਦੀਆਂ
ਦੇਹਾਂ ਨੂੰ ਆਪਣੇ ਕੋਲੋਂ ਦੂਰ ਲਿਜਾਣ ਦਿੱਤਾ ਹੈ। ਫ਼ੇਰ ਮੈਂ ਉਨ੍ਹਾਂ
ਵਿਚਕਾਰ ਸਦਾ ਲਈ ਰਹਾਂਗਾ।

10"ਹੁਣ, ਆਦਮੀ ਦੇ ਪੁੱਤਰ, ਇਸਰਾਏਲ ਦੇ ਪਰਿਵਾਰ ਨੂੰ
ਮੰਦਰ ਬਾਰੇ ਦੱਸ। ਫ਼ੇਰ ਜਦੋਂ ਉਹ ਮੰਦਰ ਦੇ ਨਕਸ਼ਿਆਂ ਨੂੰ
ਮਾਪਣਾ ਸ਼ੁਰੂ ਕਰਨਗੇ ਤਾਂ ਉਹ ਆਪਣੇ ਪਾਪਾਂ ਤੋਂ ਸ਼ਰਮਸਾਰ ਹੋ
ਜਾਣਗੇ।

11"ਫ਼ੇਰ ਜਦੋਂ ਉਹ ਉਨ੍ਹਾਂ ਸਾਰੀਆਂ ਮੰਦੀਆਂ ਗੱਲਾਂ ਤੋਂ ਸ਼ਰਮਿੰਦੇ
ਹੋਣਗੇ ਜੋ ਉਨ੍ਹਾਂ ਨੇ ਕੀਤੀਆਂ ਹਨ। ਉਨ੍ਹਾਂ ਨੂੰ ਮੰਦਰ ਦੇ ਨਕਸ਼ੇ
ਦੀ ਜਾਣਕਾਰੀ ਹਾਸਿਲ ਕਰਨ ਦਿਓ। ਉਨ੍ਹਾਂ ਨੂੰ ਜਾਣ ਲੈਣ
ਦਿਓ ਕਿ ਇਸਦੀ ਉਸਾਰੀ ਕਿਵੇਂ ਕਰਨੀ ਹੈ, ਇਸਦੇ ਪ੍ਰਵੇਸ਼ ਅਤੇ
ਨਿਕਾਸ ਕਿੱਥੇ ਹਨ ਅਤੇ ਇਸ ਉਤਲੀ ਸਾਰੀ ਨਕਾਸ਼ੀ ਬਾਰੇ ਵੀ
ਜਾਣ ਲੈਣ ਦਿਓ। ਉਨ੍ਹਾਂ ਨੂੰ ਇਸਦੇ ਸਾਰੇ ਕਨੂੰਨਾਂ ਅਤੇ ਬਿਧੀਆ
ਬਾਰੇ ਸਿੱਖਿਆ ਦਿਓ। ਅਤੇ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਲਿਖ
ਲਵੀ ਤਾਂ ਜੋ ਹਰ ਕੋਈ ਦੇਖ ਸਕੇ। ਇਸ ਤਰ੍ਹਾਂ ਉਹ ਮੰਦਰ ਦੇ
ਸਾਰੇ ਕਨੂੰਨਾਂ ਅਤੇ ਬਿਧੀਆਂ ਦੀ ਪਾਲਨਾ ਕਰ ਸਕਦੇ ਹਨ। 12ਮੰਦਰ
ਦਾ ਕਨੂੰਨ ਇਹ ਹੈ: ਇਨ੍ਹਾਂ ਹੱਦਾਂ ਦੇ ਵਿਚਕਾਰ ਪਰਬਤ ਦੇ ਉੱਪਰ
ਵਾਲਾ ਸਾਰਾ ਖੇਤਰ ਅੱਤ ਪਵਿੱਤਰ ਹੈ। ਮੰਦਰ ਦਾ ਕਨੂੰਨ ਇਹੀ
ਹੈ।

### ਜਗਵੇਦੀ

13"ਅਤੇ ਲੰਮੇ ਪੈਮਾਨੇ ਨੂੰ ਇਸਤੇਮਾਲ ਕਰਦਿਆਂ ਜਗਵੇਦੀ
ਦਾ ਹੱਥਾਂ ਵਿੱਚ ਨਾਪ ਇਸ ਤਰ੍ਹਾਂ ਹੈ। ਜਗਵੇਦੀ ਦੇ ਆਧਾਰ ਦੇ
ਆਲੇ-ਦੁਆਲੇ ਇੱਕ ਗੰਦੀ ਨਾਲੀ ਸੀ। ਇਹ ਇੱਕ ਹੱਥ ਡੂੰਘੀ
ਅਤੇ ਦੋਹਾਂ ਪਾਸਿਓ ਇੱਕ ਹੱਥ ਚੌੜੀ ਸੀ ਕਿਨਾਰੇ ਦੇ ਦੁਆਲੇ ਇੱਕ
ਕਿੰਗਰੀ ਸੀ ਜਿਹੜੀ ਇੱਕ ਗਿੱਠ ਉੱਚੀ ਸੀ। ਅਤੇ ਜਗਵੇਦੀ
ਇੰਨੀ ਉੱਚੀ ਸੀ:

14"ਧਰਤੀ ਤੋਂ ਲੈਕੇ ਹੇਠਲੀ ਨੁੱਕਰ ਤੀਕ, ਆਧਾਰ ਦਾ ਨਾਪ 2
ਹੱਥ ਹੈ। ਇਹ ਇੱਕ ਹੱਥ ਚੌੜਾ ਸੀ। ਇਸਦਾ ਨਾਪ, ਛੋਟੇ ਕਿੰਗਰੇ
ਤੋਂ ਵੱਡੇ ਕਿੰਗਰੇ ਤੀਕ, 4 ਹੱਥ ਹੈ। ਇਹ ਇੱਕ ਹੱਥ ਚੌੜਾ ਸੀ।
15ਜਗਵੇਦੀ ਉੱਪਰ ਅੱਗ ਲਈ ਸਥਾਨ 4ਹੱਥ ਉੱਚਾ ਸੀ। ਚਾਰੇ
ਕਿਨਾਰੇ ਸਿੰਗਾਂ ਦੀ ਸ਼ਕਲ ਦੇ ਸਨ। 16ਜਗਵੇਦੀ ਉੱਪਰ ਅੱਗ
ਲਈ ਸਥਾਨ 12ਹੱਥ ਲੰਮਾ ਅਤੇ 12ਹੱਥ ਚੌੜਾ ਸੀ। ਇਹ ਪੂਰਨ
ਚੌਕੋਰ ਸੀ। 17 ਕਿੰਗਰਾ ਵੀ ਚੌਕੋਰ ਸੀ, 14 ਹੱਥ ਲੰਮਾ ਅਤੇ 14
ਹੱਥ ਸਿਰਾ। ਇਸਦੇ ਆਲੇ-ਦੁਆਲੇ ਦਾ ਚੱਕਾ 1/2 ਹੱਥ ਚੌੜੀ
ਸੀ। ਆਧਾਰ ਦੇ ਦੁਆਲੇ ਦਾ ਗਟਰ ਇੱਕ ਹੱਥ ਚੌੜਾ ਸੀ। ਜਗਵੇਦੀ
ਵੱਲ ਜਾਣ ਵਾਲੀਆਂ ਪੌੜੀਆਂ ਪੂਰਬ ਵਾਲੇ ਪਾਸੇ ਸਨ।"

18ਫ਼ੇਰ ਆਦਮੀ ਨੇ ਮੈਨੂੰ ਆਖਿਆ, "ਆਦਮੀ ਦੇ ਪੁੱਤਰ, ਪ੍ਰਭੂ
ਅਤੇ ਯਹੋਵਾਹ ਇਹ ਗੱਲਾਂ ਆਖਦਾ ਹੈ: 'ਜਗਵੇਦੀ ਲਈ ਨੇਮ
ਇਹ ਹਨ: ਜਦੋਂ ਤੁਸੀਂ ਜਗਵੇਦੀ ਬਣਾਓ ਤਾਂ ਹੋਮ ਦੀਆਂ ਭੇਟਾਂ
ਚੜ੍ਹਾਉਣ ਲਈ ਅਤੇ ਇਸ ਉੱਤੇ ਖੂਨ ਛਿੜਕਣ ਲਈ ਇਨ੍ਹਾਂ
ਵਿਧੀਆਂ ਦੀ ਵਰਤੋਂ ਕਰੋ। 19ਤੁਸੀਂ ਸਦੋਕ ਦੇ ਪਰਿਵਾਰ ਦੇ
ਬੰਦਿਆਂ ਨੂੰ ਇੱਕ ਵਹਿੜਕੇ ਨੂੰ ਪਾਪ ਦੀਆਂ ਭੇਟਾਂ ਵਜੋਂ ਦੇਵੋਂਗੇ।
ਇਹ ਬੰਦੇ ਲੇਵੀ ਦੇ ਪਰਿਵਾਰ-ਸਮੂਹ ਵਿੱਚੋਂ ਜਾਜਕ ਹਨ। ਇਹ
ਓਹੀ ਬੰਦੇ ਹਨ ਜਿਹੜੇ ਮੇਰੇ ਲਈ ਭੇਟਾਂ ਲਿਆਕੇ ਮੇਰੀ ਸੇਵਾ
ਕਰਦੇ ਹਨ।'" ਮੇਰੇ ਪ੍ਰਭੂ ਯਹੋਵਾਹ ਨੇ ਇਹ ਗੱਲਾਂ ਆਖੀਆਂ।
20"ਤੁਸੀਂ ਵਹਿੜਕੇ ਦਾ ਕੁਝ ਖੂਨ ਲੈਕੇ ਇਸਨੂੰ ਜਗਵੇਦੀ ਦੇ
ਚਹੁੰਆਂ ਸਿੰਗਾਂ ਉੱਤੇ, ਕਿੰਗਰੇ ਦੇ ਚਹੁੰਆਂ ਕਿਨਾਰਿਆਂ ਅਤੇ ਆਲੇ-
ਦੁਆਲੇ ਦੇ ਰਿਮ ਉੱਤੇ ਛਿੜਕੋਂਗੇ। ਇਸ ਤਰ੍ਹਾਂ ਤੁਸੀਂ ਜਗਵੇਦੀ
ਲਈ ਪ੍ਰਾਸ਼ਚਿਤ ਕਰਕੇ ਇਸਨੂੰ ਪਾਪ ਦੀ ਭੇਟ ਪ੍ਰਾਪਤ ਕਰਨ ਲਈ
ਤਿਆਰ ਕਰ ਦੇਵੋਂਗੇ। 21ਫ਼ੇਰ ਵਹਿੜਕੇ ਨੂੰ ਪਾਪ ਦੇ ਚੜ੍ਹਾਵੇ
ਵਜੋਂ ਲਵੋ ਅਤੇ ਇਸਨੂੰ ਮੰਦਰ ਦੀ ਇਮਾਰਤ ਤੋਂ ਬਾਹਰ, ਮੰਦਰ
ਦੇ ਖੇਤਰ ਵਿਚਲੇ ਖਾਸ ਸਥਾਨ ਉੱਤੇ ਸਾੜੋ।

22"ਅਗਲੇ ਦਿਨ ਤੁਸੀਂ ਇੱਕ ਨਿਰਦੋਸ਼ ਰਹਿਤ ਬੱਕਰਾ ਭੇਟ
ਚੜ੍ਹਾਵੋਂਗੇ। ਇਹ ਪਾਪ ਦੀ ਭੇਟੇ ਵਜੋਂ ਹੋਵੇਗਾ। ਜਾਜਕ ਜਗਵੇਦੀ
ਨੂੰ ਓਸੇ ਤਰ੍ਹਾਂ ਤਿਆਰ ਕਰੋਂਗੇ ਜਿਵੇਂ ਉਨ੍ਹਾਂ ਨੇ ਇਸਨੂੰ ਵਹਿੜਕੇ
ਨਾਲ ਬਣਾਇਆ ਸੀ। 23ਜਦੋਂ ਤੁਸੀਂ ਜਗਵੇਦੀ ਨੂੰ ਪਵਿੱਤਰ

ਕਰ ਚੁੱਕੋਂਗੇ ਤਾਂ ਤੁਸੀਂ ਇੱਕ ਦੋਸ਼ ਰਹਿਤ ਵਹਿੜਕਾ ਅਤੇ ਇੱਜੜ
ਵਿੱਚੋਂ ਇੱਕ ਦੋਸ਼ ਰਹਿਤ ਭੇਡੂ ਚੜ੍ਹਾਵੋਂਗੇ।
24ਫ਼ੇਰ ਤੁਸੀਂ ਇਨ੍ਹਾਂ ਨੂੰ ਯਹੋਵਾਹ ਅੱਗੇ ਪੇਸ਼ ਕਰੋਂਗੇ। ਜਾਜਕ
ਇਨ੍ਹਾਂ ਉੱਪਰ ਨਮਕ ਛਿੜਕਣਗੇ। ਫ਼ੇਰ ਜਾਜਕ ਵਹਿੜਕੇ ਅਤੇ
ਭੇਡੂ ਨੂੰ ਯਹੋਵਾਹ ਅੱਗੇ ਹੋਮ ਦੀ ਭੇਟ ਵਜੋਂ ਚੜ੍ਹਾਉਣਗੇ। 25ਤੁਸੀਂ
ਸੱਤ ਦਿਨਾਂ ਤੱਕ ਹਰ ਰੋਜ਼ ਪਾਪ ਦੀ ਭੇਟ ਵਜੋਂ ਇੱਕ ਬੱਕਰਾ
ਤਿਆਰ ਕਰੋਗੇ। ਅਤੇ ਤੁਸੀਂ ਇੱਕ ਵਹਿੜਾ ਅਤੇ ਇੱਜੜ ਵਿੱਚੋਂ
ਇੱਕ ਭੇਡੂ ਵੀ ਤਿਆਰ ਕਰੋਂਗੇ। ਇਹ ਸਾਰੇ ਜਾਨਵਰ ਦੋਸ਼-ਰਹਿਤ
ਹੋਣੇ ਚਾਹੀਦੇ ਹਨ।
26"ਸੱਤ ਦਿਨ ਜਾਜਕ ਜਗਵੇਦੀ ਲਈ ਪ੍ਰਾਸ਼ਚਿਤ ਕਰਨਗੇ
ਅਤੇ ਇਸਨੂੰ ਸ਼ੁਧ ਕਰਨਗੇ ਅਤੇ ਇਸਨੂੰ ਉਪਾਸਨਾ ਲਈ
ਇਸਤੇਮਾਲ ਕਰਨ ਲਈ ਤਿਆਰ ਕਰਨਗੇ। 27ਸੱਤਾਂ ਦਿਨਾਂ ਬਾਦ,
ਅੱਠਵੇਂ ਦਿਨ ਜਾਜਕਾਂ ਨੂੰ ਤੁਹਾਡੀਆਂ ਹੋਮਦੀਆਂ ਭੇਟਾਂ ਅਤੇ ਸੁਖ-
ਸਾਂਦ ਦੀਆਂ ਭੇਟਾਂ ਜਗਵੇਦੀ ਉੱਤੇ ਅਵੱਸ਼ ਚੜ੍ਹਾਉਣੀਆਂ
ਚਾਹੀਦੀਆਂ ਹਨ। ਫ਼ੇਰ ਮੈਂ ਤੁਹਾਨੂੰ ਪ੍ਰਵਾਨ ਕਰ ਲਵਾਂਗਾ।"
ਯਹੋਵਾਹ ਮੇਰੇ ਪ੍ਰਭੂ ਨੇ ਇਹ ਗੱਲਾਂ ਆਖੀਆਂ।

### ਬਾਹਰਲਾ ਦਰਵਾਜ਼ਾ

44 ਫ਼ੇਰ ਆਦਮੀ ਮੈਨੂੰ ਮੰਦਰ ਦੇ ਖੇਤਰ ਵਿਚਲੇ ਪੂਰਬੀ
ਫ਼ਾਟਕ ਕੋਲ ਵਾਪਿਸ ਲੈ ਆਇਆ। ਅਸੀਂ ਫ਼ਾਟਕ ਤੋਂ
ਬਾਹਰ ਸਾਂ ਅਤੇ ਫ਼ਾਟਕ ਬੰਦ ਸੀ।
2ਯਹੋਵਾਹ ਨੇ ਮੈਨੂੰ ਆਖਿਆ, "ਇਹ ਫ਼ਾਟਕ ਬੰਦ ਰਹੇਗਾ।
ਇਹ ਖੋਲ੍ਹਿਆ ਨਹੀਂ ਜਾਵੇਗਾ। ਕੋਈ ਵੀ ਇਸ ਵਿੱਚੋਂ ਹੋਕੇ ਨਹੀਂ
ਲੰਘੇਗਾ। ਕਿਉਂ ਕਿ ਇਸਰਾਏਲ ਦਾ ਯਹੋਵਾਹ ਇਸ ਵਿੱਚੋਂ ਲੰਘ
ਚੁੱਕਿਆ ਹੈ। ਇਸ ਲਈ ਇਹ ਅਵੱਸ਼ ਹੀ ਬੰਦ ਰਹਿਣਾ ਚਾਹੀਦਾ।
3ਸਿਰਫ਼ ਲੋਕਾਂ ਦਾ ਹਾਕਮ ਹੀ ਇਥੇ ਬੈਠੇਗਾ ਜਦੋਂ ਉਹ ਯਹੋਵਾਹ
ਦੇ ਅੱਗੇ ਇੱਥੇ ਭੋਜਨ ਛਕੇਗਾ। ਉਸਨੂੰ ਦਰਵਾਜ਼ੇ ਦੇ ਰਸਤੇ ਦੇ
ਵਰਾਂਡਾ ਵੱਲੋਂ ਹੀ ਦਾਖਲ ਹੋਣਾ ਚਾਹੀਦਾ ਹੈ ਅਤੇ ਉਸੇ ਰਸਤੇ ਹੀ
ਬਾਹਰ ਜਾਣਾ ਚਾਹੀਦਾ ਹੈ।"

### ਮੰਦਰ ਦੀ ਪਵਿੱਤਰਤਾ

4ਫ਼ੇਰ ਉਹ ਆਦਮੀ ਮੈਨੂੰ ਉੱਤਰੀ ਫ਼ਾਟਕ ਵਿੱਚੋਂ ਮੰਦਰ ਦੇ
ਸਾਮ੍ਹਣੇ ਲੈ ਗਿਆ। ਮੈਂ ਤੱਕਿਆ ਅਤੇ ਯਹੋਵਾਹ ਦੇ ਮੰਦਰ ਨੂੰ
ਯਹੋਵਾਹ ਦੇ ਪਰਤਾਪ ਨਾਲ ਭਰਿਆ ਹੋਇਆ ਵੇਖਿਆ। ਮੈਂ ਆਪਣਾ
ਸਿਰ ਧਰਤੀ ਵੱਲ ਕਰਕੇ ਝੁਕ ਗਿਆ। 5ਯਹੋਵਾਹ ਨੇ ਮੈਨੂੰ ਆਖਿਆ,
"ਆਦਮੀ ਦੇ ਪੁੱਤਰ, ਧਿਆਨ ਨਾਲ ਦੇਖ! ਆਪਣੀਆਂ ਅੱਖਾਂ ਅਤੇ
ਕੰਨਾਂ ਦੀ ਵਰਤੋਂ ਕਰ। ਇਨ੍ਹਾਂ ਚੀਜ਼ਾਂ ਵੱਲ ਦੇਖ। ਅਤੇ ਹਰ ਓਸ
ਗੱਲ ਨੂੰ ਧਿਆਨ ਨਾਲ ਸੁਣ ਜਿਹੜੀ ਮੈਂ ਯਹੋਵਾਹ ਦੇ ਮੰਦਰ ਦੇ
ਕਨੂੰਨਾਂ ਅਤੇ ਬਿਧੀਆਂ ਬਾਰੇ ਦੱਸਦਾ ਹਾਂ। ਮੰਦਰ ਦੇ ਸਾਰੇ ਪ੍ਰਵੇਸ਼ਾਂ
ਅਤੇ ਪਵਿੱਤਰ ਸਥਾਨ ਦੇ ਸਾਰੇ ਨਿਕਾਸਾਂ ਵੱਲ ਧਿਆਨ ਨਾਲ
ਦੇਖ। 6ਫ਼ੇਰ ਇਸਰਾਏਲ ਦੇ ਉਨ੍ਹਾਂ ਸਾਰੇ ਲੋਕਾਂ ਨੂੰ ਇਹ ਸੰਦੇਸ਼
ਦੇਹ ਜਿਨ੍ਹਾਂ ਨੇ ਮੇਰਾ ਹੁਕਮ ਮੰਨਣ ਤੋਂ ਇਨਕਾਰ ਕੀਤਾ ਹੈ। ਉਨ੍ਹਾਂ
ਨੂੰ ਆਖ, "ਯਹੋਵਾਹ ਮੇਰਾ ਪ੍ਰਭੂ ਇਹ ਗੱਲਾਂ ਆਖਦਾ ਹੈ: ਇਸਰਾਏਲ
ਦੇ ਪਰਿਵਾਰ, ਮੈਂ ਤੁਹਾਡੀਆਂ ਕੀਤੀਆਂ ਬਹੁਤ ਸਾਰੀਆਂ ਭਿਆਨਕ
ਗੱਲਾਂ ਨੂੰ ਬਹੁਤ ਜਰ ਲਿਆ ਹੈ! 7ਤੁਸੀਂ ਮੇਰੇ ਮੰਦਰ ਵਿੱਚ
ਅਜਨਬੀਆਂ ਨੂੰ ਲਿਆਂਦਾ ਜੋ ਆਪਣੇ ਮਾਸ ਵਿੱਚ ਸੁੰਨਤੀਏ ਨਹੀਂ
ਸਨ ਅਤੇ ਆਪਣੇ ਦਿਲ ਵਿੱਚ ਸੁੰਨਤੀਏ ਨਹੀਂ ਸਨ। ਇਸ ਤਰ੍ਹਾਂ
ਤੁਸੀਂ ਮੇਰੇ ਮੰਦਰ ਨੂੰ ਕਲੰਕਤ ਕਰ ਦਿੱਤਾ। ਤੁਸੀਂ ਸਾਡੇ
ਇਕਰਾਰਨਾਮੇ ਨੂੰ ਤੋੜਿਆ ਅਤੇ ਭਿਆਨਕ ਗੱਲਾਂ ਕੀਤੀਆਂ, ਅਤੇ
ਫ਼ੇਰ ਤੁਸੀਂ ਮੇਰੇ ਅੱਗੇ ਰੋਟੀ, ਘਿਉ ਅਤੇ ਖੂਨ ਦੀਆਂ ਭੇਟਾਂ ਪੇਸ਼
ਕੀਤੀਆਂ। 8ਤੁਸੀਂ ਮੇਰੀਆਂ ਪਵਿੱਤਰ ਚੀਜ਼ਾਂ ਦਾ ਧਿਆਨ ਨਹੀਂ
ਰੱਖਿਆ। ਨਹੀਂ, ਤੁਸੀਂ ਉਨ੍ਹਾਂ ਅਸੁੰਨਤੀਆਂ ਨੂੰ ਮੇਰੇ ਪਵਿੱਤਰ ਸਥਾਨ
ਦੀ ਜ਼ਿੰਮੇਵਾਰੀ ਸੌਂਪੀ!'"
9ਯਹੋਵਾਹ ਮੇਰਾ ਪ੍ਰਭੂ ਇਹ ਗੱਲਾਂ ਆਖਦਾ ਹੈ, "ਉਹ ਵਿਦੇਸ਼ੀ
ਜਿਸਦੀ ਉਸ ਦੇ ਮਾਸ ਵਿੱਚ ਅਤੇ ਉਸ ਦੇ ਦਿਲ ਵਿੱਚ ਸੁੰਨਤ
ਨਹੀਂ ਹੋਈ, ਉਸ ਨੂੰ ਮੇਰੇ ਮੰਦਰ ਵਿੱਚ ਨਹੀਂ ਦਾਖਲ ਹੋਣਾ
ਚਾਹੀਦਾ – ਉਸ ਵਿਦੇਸ਼ੀ ਨੂੰ ਵੀ ਨਹੀਂ ਜਿਹੜਾ ਇਸਰਾਏਲ ਦੇ
ਲੋਕਾਂ ਵਿਚਕਾਰ ਪੱਕੇ ਤੌਰ ਤੇ ਰਹਿ ਰਿਹਾ ਹੈ। 10ਅਤੀਤ ਵਿੱਚ,
ਜਦੋਂ ਇਸਰਾਏਲ ਨੇ ਮੇਰੇ ਕੋਲੋਂ ਮੂੰਹ ਮੋੜ ਲਿਆ ਸੀ, ਲੇਵੀਆਂ ਨੇ
ਮੈਨੂੰ ਛੱਡ ਦਿੱਤਾ ਸੀ। ਇਸਰਾਏਲ ਨੇ ਆਪਣੇ ਬੁੱਤਾਂ ਪਿੱਛੇ ਲੱਗਣ
ਲਈ ਮੈਨੂੰ ਛੱਡ ਦਿੱਤਾ ਸੀ। ਲੇਵੀਆਂ ਨੂੰ ਉਨ੍ਹਾਂ ਦੇ ਪਾਪ ਦੀ ਸਜ਼ਾ
ਮਿਲੇਗੀ। 11ਲੇਵੀਆਂ ਦੀ ਚੋਣ ਮੇਰੇ ਪਵਿੱਤਰ ਸਥਾਨ ਵਿੱਚ ਸੇਵਾ
ਕਰਨ ਲਈ ਕੀਤੀ ਗਈ ਸੀ। ਉਨ੍ਹਾਂ ਨੇ ਮੰਦਰ ਦੇ ਫ਼ਾਟਕਾਂ ਦੀ
ਰੱਖਿਆ ਕੀਤੀ ਸੀ। ਉਨ੍ਹਾਂ ਨੇ ਮੰਦਰ ਵਿੱਚ ਸੇਵਾ ਕੀਤੀ ਸੀ।
ਉਨ੍ਹਾਂ ਨੇ ਲੋਕਾਂ ਲਈ ਜਾਨਵਰਾਂ ਨੂੰ ਬਲੀਆਂ ਅਤੇ ਹੋਮ ਦੀਆਂ
ਭੇਟਾਂ ਲਈ ਮਾਰਿਆ। ਉਨ੍ਹਾਂ ਨੂੰ ਲੋਕਾਂ ਦੀ ਸਹਾਇਤਾ ਅਤੇ ਸੇਵਾ
ਕਰਨ ਲਈ ਚੁਣਿਆ ਗਿਆ ਸੀ। 12ਪਰ ਇਨ੍ਹਾਂ ਲੇਵੀਆਂ ਨੇ
ਲੋਕਾਂ ਨੂੰ ਮੇਰੇ ਵਿਰੁੱਧ ਪਾਪ ਕਰਨ ਵਿੱਚ ਸਹਾਇਤਾ ਕੀਤੀ! ਉਨ੍ਹਾਂ
ਨੇ ਲੋਕਾਂ ਨੂੰ ਉਨ੍ਹਾਂ ਦੇ ਬੁੱਤਾਂ ਦੀ ਉਪਾਸਨਾ ਕਰਨ ਵਿੱਚ ਸਹਾਇਤਾ
ਦਿੱਤੀ! ਇਸ ਲਈ ਮੈਂ ਉਨ੍ਹਾਂ ਦੇ ਵਿਰੁੱਧ ਇਹ ਇਕਰਾਰ ਕਰ
ਰਿਹਾ ਹਾਂ: 'ਉਨ੍ਹਾਂ ਨੂੰ ਉਨ੍ਹਾਂ ਦੇ ਪਾਪਾਂ ਦੀ ਸਜ਼ਾ ਮਿਲੇਗੀ।'" ਮੇਰੇ
ਪ੍ਰਭੂ ਯਹੋਵਾਹ ਨੇ ਇਹ ਆਖਿਆ।
13"ਇਸ ਲਈ ਲੇਵੀਆਂ ਜਾਜਕਾਂ ਵਾਂਗ ਮੇਰੇ ਲਈ ਭੇਟਾਂ ਲੈਕੇ
ਨਹੀਂ ਆਉਣਗੇ। ਉਹ ਮੇਰੀਆਂ ਪਵਿੱਤਰ ਵਸਤਾਂ ਜਾਂ ਉਨ੍ਹਾਂ
ਚੀਜ਼ਾਂ ਦੇ ਨੇੜੇ ਨਹੀਂ ਆਉਣਗੇ ਜਿਹੜੀਆਂ ਅੱਤ ਪਵਿੱਤਰ ਹਨ।
ਉਨ੍ਹਾਂ ਨੂੰ ਆਪਣੀਆਂ ਕੀਤੀਆਂ ਭਿਆਨਕ ਗੱਲਾਂ ਦੇ ਕਾਰਣ
ਸ਼ਰਮਿੰਦਗੀ ਦਾ ਭਾਰ ਚੁੱਕਣਾ ਪਵੇਗਾ। 14ਪਰ ਮੈਂ ਉਨ੍ਹਾਂ ਨੂੰ
ਮੰਦਰ ਦੀ ਦੇਖਭਾਲ ਕਰਨ ਦੇਵਾਂਗਾ। ਉਹ ਮੰਦਰ ਵਿੱਚ ਉਹ
ਕੰਮ ਕਰਨਗੇ ਅਜਿਹੀਆਂ ਗੱਲਾਂ ਕਰਨਗੇ ਜੋ ਇਸ ਅੰਦਰ
ਕਰਨੀਆਂ ਜ਼ਰੂਰੀ ਹਨ।
15"ਜਾਜਕ ਸਾਰੇ ਹੀ ਲੇਵੀ ਦੇ ਪਰਿਵਾਰ-ਸਮੂਹ ਵਿੱਚੋਂ ਹਨ।
ਪਰ ਸਿਰਫ਼ ਸਦੋਕ ਦੇ ਪਰਿਵਾਰ ਦੇ ਜਾਜਕਾਂ ਨੇ ਹੀ ਮੇਰੇ ਪਵਿੱਤਰ
ਸਥਾਨ ਦੀ ਦੇਖਭਾਲ ਕੀਤੀ ਜਦੋਂ ਕਿ ਇਸਰਾਏਲ ਦੇ ਲੋਕ ਮੇਰੇ
ਵੱਲੋਂ ਮੂੰਹ ਮੋੜ ਗਏ ਸਨ। ਇਸ ਲਈ ਸਿਰਫ਼ ਸਦੋਕ ਦੇ
ਉੱਤਰਾਧਿਕਾਰੀ ਹੀ ਮੇਰੇ ਲਈ ਭੇਟਾਂ ਲਿਆਉਣਗੇ। ਉਹ ਮੇਰੇ
ਸਾਮ੍ਹਣੇ ਖਲੋ ਕੇ ਮੈਨੂੰ ਉਨ੍ਹਾਂ ਜਾਨਵਰਾਂ ਦੀ ਚਰਬੀ ਅਤੇ ਖੂਨ
ਚੜ੍ਹਾਉਣਗੇ ਜਿਨ੍ਹਾਂ ਦੀ ਉਹ ਬਲੀ ਦੇਣਗੇ।" ਮੇਰੇ ਪ੍ਰਭੂ ਯਹੋਵਾਹ
ਨੇ ਇਹ ਗੱਲਾਂ ਆਖੀਆਂ!"

16“ਉਹ ਮੇਰੇ ਪਵਿੱਤਰ ਸਥਾਨ ਵਿੱਚ ਦਾਖਲ ਹੋਣਗੇ। ਉਹ ਮੇਰੇ ਮੇਜ਼ ਦੇ ਨਜ਼ਦੀਕ ਮੇਰੀ ਸੇਵਾ ਕਰਨ ਲਈ ਆਉਣਗੇ। ਉਹ ਉਨ੍ਹਾਂ ਚੀਜ਼ਾਂ ਦੀ ਦੇਖਭਾਲ ਕਰਨਗੇ ਜਿਹੜੀਆਂ ਮੈਂ ਉਨ੍ਹਾਂ ਨੂੰ ਦਿੱਤੀਆਂ ਸਨ। 17ਜਦੋਂ ਉਹ ਅੰਦਰਲੇ ਵਿਹੜੇ ਦੇ ਦਰਵਾਜ਼ਿਆਂ ਵਿੱਚ ਦਾਖਲ ਹੋਣਗੇ, ਤਾਂ ਉਹ ਕਤਾਨੀ ਦੇ ਕੱਪੜੇ ਪਹਿਨਣਗੇ। ਜਦੋਂ ਉਹ ਅੰਦਰਲੇ ਵਿਹੜੇ ਦੇ ਫ਼ਾਟਕ ਤੇ ਸੇਵਾ ਕਰ ਰਹੇ ਹੋਣਗੇ, ਤਾਂ ਉਨ੍ਹਾਂ ਕੋਲ ਉਨ ਦੇ ਵਸਤਰ ਨਹੀਂ ਹੋਣਗੇ। 18ਉਹ ਆਪਣੇ ਸਿਰਾਂ ਉੱਤੇ ਕਤਾਨੀ ਦੀਆਂ ਪਗੜੀਆਂ ਪਹਿਨਣਗੇ। ਅਤੇ ਉਹ ਕਤਾਨੀ ਦੇ ਕੱਛੇ ਪਹਿਨਣਗੇ। ਉਹ ਕੋਈ ਵੀ ਅਜਿਹੀ ਚੀਜ਼ ਨਹੀਂ ਪਹਿਨਣਗੇ ਜਿਸ ਨਾਲ ਉਨ੍ਹਾਂ ਨੂੰ ਪਸੀਨਾ ਆਵੇ। 19ਇਸ ਤੋਂ ਪਹਿਲਾਂ ਕਿ ਉਹ ਲੋਕਾਂ ਕੋਲ ਬਾਹਰਲੇ ਵਿਹੜੇ ਅੰਦਰ ਜਾਣ, ਤਾਂ ਉਹ ਆਪਣੇ ਕਪੜਿਆਂ ਨੂੰ ਉਤਾਰ ਦੇਣਗੇ ਜਿਹੜੇ ਉਨ੍ਹਾਂ ਨੇ ਮੇਰੀ ਸੇਵਾ ਕਰਨ ਵੇਲੇ ਪਹਿਨੇ ਸਨ। ਉਹ ਇਨ੍ਹਾਂ ਕੱਪੜਿਆਂ ਨੂੰ ਪਵਿੱਤਰ ਕਮਰਿਆਂ ਵਿੱਚ ਰੱਖ ਦੇਣਗੇ। ਫ਼ੇਰ ਉਹ ਦੂਸਰੇ ਕੱਪੜੇ ਪਹਿਨ ਲੈਣਗੇ। ਇਸ ਤਰ੍ਹਾਂ ਉਹ ਲੋਕਾਂ ਨੂੰ ਉਨ੍ਹਾਂ ਪਵਿੱਤਰ ਕੱਪੜਿਆਂ ਨੂੰ ਨਹੀਂ ਛੂਹਣ ਦੇਣਗੇ।

20“ਇਹ ਜਾਜਕ ਆਪਣੇ ਸਿਰ ਨਹੀਂ ਮੁਨਾਉਣਗੇ ਅਤੇ ਨਾ ਹੀ ਲੰਮੇ ਵਾਲ ਉਗਾਣਗੇ। ਜਾਜਕਾਂ ਨੂੰ ਆਪਣੇ ਸਿਰਾਂ ਦੇ ਵਾਲਾਂ ਨੂੰ ਸਿਰਫ਼ ਕਤਰਨਾ ਹੀ ਚਾਹੀਦਾ ਹੈ। 21ਅੰਦਰਲੇ ਵਿਹੜੇ ਵਿੱਚ ਜਾਣ ਵੇਲੇ ਕੋਈ ਵੀ ਜਾਜਕ ਮੈਅ ਨਾ ਪੀਵੇ। 22ਜਾਜਕਾਂ ਨੂੰ ਕਿਸੇ ਵਿਧਵਾ ਜਾਂ ਤਲਾਕਸ਼ੁਦਾ ਔਰਤ ਨਾਲ ਸ਼ਾਦੀ ਨਹੀਂ ਕਰਨੀ ਚਾਹੀਦੀ। ਨਹੀਂ, ਉਨ੍ਹਾਂ ਨੂੰ ਸਿਰਫ਼ ਇਸਰਾਏਲ ਦੇ ਪਰਿਵਾਰ ਦੀ ਕਿਸੇ ਕੁਆਰੀ ਕੁੜੀ ਨਾਲ ਜਾਂ ਕਿਸੇ ਜਾਜਕ ਦੀ ਵਿਧਵਾ ਨਾਲ ਹੀ ਸ਼ਾਦੀ ਕਰਨੀ ਚਾਹੀਦੀ ਹੈ।

23“ਇਸਤੋਂ ਇਲਾਵਾ, ਜਾਜਕਾਂ ਨੂੰ ਮੇਰੇ ਲੋਕਾਂ ਨੂੰ ਪਵਿੱਤਰ ਚੀਜ਼ਾਂ ਅਤੇ ਅਪਵਿੱਤਰ ਚੀਜ਼ਾਂ ਵਿਚਲੇ ਫ਼ਰਕ ਬਾਰੇ ਵੀ ਸਿੱਖਿਆ ਦੇਣੀ ਚਾਹੀਦੀ ਹੈ। ਉਨ੍ਹਾਂ ਨੂੰ ਮੇਰੇ ਲੋਕਾਂ ਦੀ ਇਹ ਜਾਨਣ ਵਿੱਚ ਵੀ ਸਹਾਇਤਾ ਕਰਨੀ ਚਾਹੀਦੀ ਹੈ ਕਿ ਪਾਕ ਕੀ ਹੈ ਅਤੇ ਨਾਪਾਕ ਕੀ ਹੈ।

24“ਜਾਜਕ ਕਚਿਹਰੀ ਵਿੱਚ ਨਿਆਂਕਾਰ ਹੋਣਗੇ। ਉਹ ਲੋਕਾਂ ਬਾਰੇ ਨਿਰਣਾ ਕਰਨ ਲੱਗਿਆਂ ਮੇਰੇ ਕਨੂੰਨਾਂ ਉੱਤੇ ਚੱਲਣਗੇ। ਉਹ ਮੇਰੀਆਂ ਸਾਰੀਆਂ ਖਾਸ ਦਾਵਤਾਂ ਦੇ ਮੌਕਿਆਂ ਉੱਤੇ ਮੇਰੇ ਸਾਰੇ ਕਨੂੰਨਾਂ ਦਾ ਪਾਲਣ ਕਰਨਗੇ ਅਤੇ ਬਿਧੀਆਂ ਉੱਤੇ ਚੱਲਣਗੇ। ਉਹ ਮੇਰੇ ਆਰਾਮ ਦੇ ਖਾਸ ਦਿਨਾਂ ਦਾ ਆਦਰ ਕਰਨਗੇ ਅਤੇ ਉਨ੍ਹਾਂ ਦੀ ਪਵਿੱਤਰਤਾ ਬਣਾਈ ਰਖਣਗੇ। 25ਉਹ ਕਿਸੇ ਵੀ ਮੰਦੇ ਮੁਰਦਾ ਬੰਦੇ ਨੇੜੇ ਜਾਕੇ ਆਪਣੇ-ਆਪ ਨੂੰ ਨਾਪਾਕ ਨਹੀਂ ਬਨਾਉਣਗੇ। ਪਰ ਉਹ ਆਪਣੇ-ਆਪ ਨੂੰ ਨਾਪਾਕ ਬਣਾ ਸਕਦੇ ਹਨ ਜੇ ਮੁਰਦਾ ਵਿਅਕਤੀ ਉਨ੍ਹਾਂ ਦਾ ਪਿਤਾ, ਉਨ੍ਹਾਂ ਦੀ ਮਾਤਾ, ਪੁੱਤਰ, ਧੀ ਭਰਾ ਜਾਂ ਅਣਵਿਆਹੀ ਭੈਣ ਹੈ। 26ਇਹ ਗੱਲ ਜਾਜਕ ਨੂੰ ਨਾਪਾਕ ਬਣਾ ਦੇਵੇਗੀ ਜਦੋਂ ਜਾਜਕ ਨੂੰ ਪਾਕ ਬਣਾ ਦਿੱਤਾ ਗਿਆ ਹੋਵੇ, ਤਾਂ ਉਸਨੂੰ ਸੱਤ ਦਿਨ ਇੰਤਜ਼ਾਰ ਕਰਨਾ ਪਵੇਗਾ। 27ਫ਼ੇਰ ਉਹ ਪਵਿੱਤਰ ਸਥਾਨ ਉੱਤੇ ਵਾਪਸ ਜਾ ਸਕਦਾ ਹੈ। ਪਰ ਜਿਸ ਦਿਨ ਉਹ ਪਵਿੱਤਰ ਸਥਾਨ ਦੀ ਸੇਵਾ ਕਰਨ ਲਈ ਅੰਦਰਲੇ ਵਿਹੜੇ ਵਿੱਚ ਜਾਵੇ ਤਾਂ ਉਸਨੂੰ ਆਪਣੇ ਲਈ ਪਾਪ ਦੀ ਭੇਟਾਂ ਜ਼ਰੂਰ ਭੇਟ ਕਰਨਾ ਚਾਹੀਦਾ ਹੈ।” ਮੇਰੇ ਪ੍ਰਭੂ ਯਹੋਵਾਹ ਨੇ ਇਹ ਗੱਲਾਂ ਆਖੀਆਂ।

28“ਉਸ ਧਰਤੀ ਬਾਰੇ ਜਿਹੜੀ ਲੇਵੀਆਂ ਦੀ ਜੈਦਾਦ ਹੋਵੇਗੀ: ਮੈਂ ਹੀ ਉਨ੍ਹਾਂ ਦੀ ਦੌਲਤ ਹਾਂ। ਤੁਸੀਂ ਇਸਰਾਏਲ ਵਿੱਚ ਲੇਵੀਆਂ ਨੂੰ ਕੋਈ ਜੈਦਾਦ ਨਹੀਂ ਦੇਵੋਂਗੇ। ਮੈਂ ਹੀ ਉਨ੍ਹਾਂ ਦਾ ਇਸਰਾਏਲ ਵਿੱਚ ਹਿੱਸਾ ਹਾਂ! 29ਉਹ ਆਨਾਜ਼ ਦੀਆਂ ਭੇਟਾਂ, ਪਾਪ ਦੀਆਂ ਭੇਟਾਂ, ਅਤੇ ਦੋਸ਼ ਦੀਆਂ ਭੇਟਾਂ ਭੋਜਨ ਕਰਨਗੇ। ਹਰ ਉਹ ਚੀਜ਼ ਜਿਹੜੀ ਇਸਰਾਏਲ ਦੇ ਲੋਕ ਯਹੋਵਾਹ ਨੂੰ ਭੇਟ ਕਰਨਗੇ ਉਨ੍ਹਾਂ ਦੀ ਹੋਵੇਗੀ।

30“ਹਰ ਤਰ੍ਹਾਂ ਦੀ ਫ਼ਸਲ ਦੀ ਵਾਢੀ ਦਾ ਪਹਿਲਾ ਹਿੱਸਾ ਇਨ੍ਹਾਂ ਜਾਜਕਾਂ ਲਈ ਹੋਵੇਗਾ। ਤੁਸੀਂ ਆਪਣੀ ਤੌਣ ਦਾ ਪਹਿਲਾ ਹਿੱਸਾ ਵੀ ਜਾਜਕਾਂ ਨੂੰ ਦੇਵੋਂਗੇ। ਇਸ ਨਾਲ ਤੁਹਾਡੇ ਘਰ ਨੂੰ ਅਸੀਸ ਮਿਲੇਗੀ। 31ਜਾਜਕਾਂ ਨੂੰ ਚਾਹੀਦਾ ਹੈ ਕਿ ਉਹ ਕਿਸੇ ਵੀ ਉਸ ਪੰਛੀ ਜਾਂ ਜਾਨਵਰ ਨੂੰ ਨਾ ਖਾਣ ਜਿਹੜਾ ਕੁਦਰਤੀ ਮੌਤ ਮਰਿਆ ਹੈ ਜਾਂ ਜਿਸਨੂੰ ਕਿਸੇ ਜੰਗਲੀ ਜਾਨਵਰ ਨੇ ਮਾਰਕੇ ਟੁੱਕੜੇ ਕਰ ਦਿੱਤਾ ਹੈ।

## ਪਵਿੱਤਰ ਵਰਤੋਂ ਲਈ ਜ਼ਮੀਨ ਦੀ ਵੰਡ

45 “ਤੁਸੀਂ ਗੁਣੇ ਪਾਕੇ ਇਸਰਾਏਲੀ ਪਰਿਵਾਰ-ਸਮੂਹਾਂ ਵਿਚਕਾਰ ਜ਼ਮੀਨ ਦੀ ਵੰਡ ਕਰੋਂਗੇ। ਉਸ ਸਮੇਂ ਤੁਸੀਂ ਜ਼ਮੀਨ ਦੇ ਇੱਕ ਹਿੱਸੇ ਨੂੰ ਵੱਖ ਕਰ ਲਵੋਂਗੇ। ਇਹ ਯਹੋਵਾਹ ਲਈ ਜ਼ਮੀਨ ਦਾ ਪਵਿੱਤਰ ਹਿੱਸਾ ਹੋਵੇਗਾ। ਜ਼ਮੀਨ 25,000 ਹੱਥ ਲੰਮੀ ਅਤੇ 20,000 ਹੱਥ ਚੌੜੀ ਹੋਵੇਗੀ। ਇਹ ਸਾਰੀ ਜ਼ਮੀਨ ਪਵਿੱਤਰ ਹੋਵੇਗੀ। 2ਇੱਕ ਚੌਕੋਰ ਖੇਤਰ ਜਿਹੜਾ ਦੋਹਾਂ ਪਾਸਿਆਂ ਤੋਂ 500 ਹੱਥ ਲੰਮਾ ਹੋਵੇਗਾ ਉਹ ਮੰਦਰ ਲਈ ਹੋਵੇਗਾ। ਮੰਦਰ ਦੇ ਆਲੇ-ਦੁਆਲੇ ਇੱਕ ਖੁਲ੍ਹੀ ਥਾਂ ਹੋਵੇਗੀ ਜਿਹੜੀ 50 ਹੱਥ ਚੌੜੀ ਹੋਵੇਗੀ। 3ਪਵਿੱਤਰ ਖੇਤਰ ਵਿੱਚ ਤੁਸੀਂ 25,000 ਹੱਥ ਲੰਮੀ ਅਤੇ 10,000 ਹੱਥ ਚੌੜੀ ਥਾਂ ਨਾਪੋਗੇ: ਮੰਦਰ ਇਸ ਖੇਤਰ ਵਿੱਚ ਹੋਵੇਗਾ। ਮੰਦਰ ਦਾ ਖੇਤਰ ਅੱਤ ਪਵਿੱਤਰ ਸਥਾਨ ਹੋਵੇਗਾ।

4ਜ਼ਮੀਨ ਦਾ ਇਹ ਪਵਿੱਤਰ ਹਿੱਸਾ, ਜਾਜਕਾਂ, ਮੰਦਰ ਦੇ ਸੇਵਾਦਾਰਾਂ ਲਈ ਹੋਵੇਗਾ, ਜਿੱਥੇ ਉਹ ਯਹੋਵਾਹ ਦੀ ਸੇਵਾ ਕਰਨ ਲਈ ਨੇੜੇ ਆਉਣਗੇ। ਇਹ ਜਾਜਕਾਂ ਦੇ ਮਕਾਨਾਂ ਦੀ ਥਾਂ ਅਤੇ ਮੰਦਰ ਦਾ ਸਥਾਨ ਹੋਵੇਗਾ। 5ਇੱਕ ਹੋਰ 25,000 ਹੱਥ ਲੰਮਾ ਅਤੇ 10,000 ਹੱਥ ਚੌੜਾ ਸਥਾਨ ਲੇਵੀਆਂ ਲਈ ਹੋਵੇਗਾ ਜਿਹੜੇ ਮੰਦਰ ਵਿੱਚ ਆਪਣੇ ਅਧਿਕਾਰ ਕਾਰਣ ਸੇਵਾ ਕਰਦੇ ਹਨ। ਇਸ ਵਿੱਚ ਵੀਹ ਚੈਂਬਰ ਸ਼ਾਮਲ ਹੋਣੇ ਚਾਹੀਦੇ ਹਨ।

6“ਅਤੇ ਤੁਸੀਂ ਸ਼ਹਿਰ ਨੂੰ ਇੱਕ 5,000 ਹੱਥ ਚੌੜਾ ਅਤੇ 25,000 ਹੱਥ ਲੰਮਾ ਖੇਤਰ ਦਿਓਗੇ। ਇਹ ਪਵਿੱਤਰ ਖੇਤਰ ਦੀ ਵੱਖੀ ਨਾਲ ਲਗਦਾ ਹੋਵੇਗਾ। ਇਹ ਇਸਰਾਏਲ ਦੇ ਸਾਰੇ ਪਰਿਵਾਰ ਲਈ ਹੋਵੇਗਾ।

7“ਹਾਕਮ ਕੋਲ ਪਵਿੱਤਰ ਖੇਤਰ ਦੇ ਦੋਹੀਂ ਪਾਸੀਂ ਅਤੇ ਸ਼ਹਿਰ ਵਾਲੀ ਜ਼ਮੀਨ ਦੀ ਜਗ੍ਹਾ ਹੋਵੇਗੀ। ਇਹ ਜ਼ਮੀਨ ਪਵਿੱਤਰ ਖੇਤਰ ਅਤੇ ਸ਼ਹਿਰ ਦੇ ਖੇਤਰ ਦੇ ਵਿਚਕਾਰ ਹੋਵੇਗੀ। ਇਹ ਉਨੀ ਹੀ ਚੌੜਾਈ ਵਾਲੀ ਹੋਵੇਗੀ ਜਿਹੜੀ ਕਿ ਕਿਸੇ ਪਰਿਵਾਰ-ਸਮੂਹ ਦੀ

ਮਲਕੀਅਤ ਹੇਠਲੀ ਜ਼ਮੀਨ ਦੇ ਬਰਾਬਰ ਹੋਵੇਗੀ। ਇਹ ਧੁਰ
ਪੱਛਮੀ ਸਰਹੱਦ ਤੋਂ ਲੈਕੇ ਪੂਰਬੀ ਸਰਹੱਦ ਤੀਕ ਜਾਵੇਗੀ। 8ਇਹ
ਜ਼ਮੀਨ ਇਸਰਾਏਲ ਦੇ ਹਾਕਮ ਦੀ ਜੈਦਾਦ ਹੋਵੇਗੀ। ਇਸ ਲਈ
ਹਾਕਮ ਨੂੰ ਮੇਰੇ ਬੰਦਿਆਂ ਦੀ ਜ਼ਿੰਦਗੀ ਨੂੰ ਹੋਰ ਵਧੇਰੇ ਕਠਿਨ
ਨਹੀਂ ਬਣਾਵੇਗੀ। ਪਰ ਉਹ ਇਹ ਧਰਤੀ ਇਸਰਾਏਲੀਆਂ ਨੂੰ
ਉਨ੍ਹਾਂ ਦੇ ਪਰਿਵਾਰ-ਸਮੂਹਾਂ ਲਈ ਦੇਣਗੇ।"

9ਯਹੋਵਾਹ ਮੇਰੇ ਪ੍ਰਭੂ ਨੇ ਇਹ ਗੱਲਾਂ ਆਖੀਆਂ, "ਬਸ ਬਹੁਤ ਹੋ
ਚੁੱਕਿਆ, ਇਸਰਾਏਲ ਦੇ ਹਾਕਮੋ! ਜ਼ਾਲਮ ਬਨਣਾ ਅਤੇ ਲੋਕਾਂ ਤੋਂ
ਚੀਜ਼ਾਂ ਚੁਰਾਉਣੀਆਂ ਛੱਡ ਦਿਓ! ਬੇਲਾਗ ਹੋਵੋ ਅਤੇ ਚੰਗੀਆਂ
ਗੱਲਾਂ ਕਰੋ! ਮੇਰੇ ਬੰਦਿਆਂ ਨੂੰ ਉਨ੍ਹਾਂ ਦੇ ਘਰਾਂ ਵਿੱਚੋਂ ਬਾਹਰ ਕੱਢਣਾ
ਛੱਡ ਦਿਓ!" ਮੇਰੇ ਪ੍ਰਭੂ ਯਹੋਵਾਹ ਨੇ ਇਹ ਗੱਲਾਂ ਆਖੀਆਂ:

10"ਲੋਕਾਂ ਨਾਲ ਧੋਖਾ ਕਰਨਾ ਛੱਡ ਦਿਓ। ਸਹੀ ਤੱਕੜੀਆਂ
ਅਤੇ ਵੱਟਿਆਂ ਦੀ ਵਰਤੋਂ ਕਰੋ! 11ਏਫ਼ਾਹ (ਸੁੱਕਾ ਮਾਪ) ਅਤੇ ਬਥ
(ਤਰਲ ਮਾਪ) ਇੱਕੋ ਨਾਪ ਦਾ ਹੋਣਾ ਚਾਹੀਦਾ ਹੈ। ਇੱਕ ਬਾਥ
ਅਤੇ ਇੱਕ ਏਫਾ ਨੂੰ 1/10 ਹੋਮਰ ਦੇ ਬਰਾਬਰ ਹੋਣਾ ਚਾਹੀਦਾ ਹੈ।
ਇਹ ਮਾਪ ਹੋਮਰ ਉੱਤੇ ਆਧਾਰਿਤ ਹੋਣਗੇ। 12ਇੱਕ ਸ਼ੈਕਲ 20
ਗੇਰਾਹਾਂ ਦੇ ਬਰਾਬਰ ਹੋਣਾ ਚਾਹੀਦਾ ਹੈ। ਇੱਕ ਮੀਨਾ 60 ਸ਼ੈਕਲਾਂ
ਦੇ ਬਰਾਬਰ ਹੋਣਾ ਚਾਹੀਦਾ ਹੈ। ਇਸ ਨੂੰ 20 ਸ਼ੈਕਲ ਜਮ੍ਹਾਂ 25
ਸ਼ੈਕਲ ਜਮ੍ਹਾਂ 15 ਸ਼ੈਕਲ ਹੋਣਾ ਚਾਹੀਦਾ ਹੈ।

13"ਇਹ ਵਿਸ਼ੇਸ਼ ਭੇਟ ਹੈ ਜੋ ਤੁਹਾਨੂੰ ਅਵੱਸ਼ ਦੇਣੀ ਚਾਹੀਦੀ
ਹੈ: 1/6 ਏਫਾ ਕਣਕ, ਹਰ ਹੋਮਰ ਕਣਕ ਲਈ; 1/6 ਏਫਾ ਜੌਂ,
ਹਰ ਹੋਮਰ ਜੌਂ ਲਈ;

14 1/10 ਬਾਥ ਜੈਤੂਨ ਦਾ ਤੇਲ, ਜੈਤੂਨ ਦੇ ਤੇਲ ਦੇ ਹਰ ਕੋਰ
ਲਈ ਯਾਦ ਰਖੋ। ਦਸ ਬਾਥ ਦਾ ਇੱਕ ਹੋਮਰ ਬਣਦਾ ਹੈ। ਯਾਦ
ਰੱਖੋ: ਦਸ ਬਾਥ ਦਾ ਇੱਕ ਕੋਰ ਬਣਦਾ ਹੈ।

15ਅਤੇ ਇੱਕ ਭੇਡ ਹਰ 200 ਭੇਡਾਂ ਬਦਲੇ, ਇਸਰਾਏਲ ਦੇ
ਹਰ ਪਾਣੀ ਸੋਮਿਆਂ ਤੋਂ।

"ਇਹ ਖਾਸ ਭੇਟਾਂ, ਅਨਾਜ਼ ਦੀਆਂ ਭੇਟਾਂ ਲਈ, ਹੋਮ ਦੀਆਂ
ਭੇਟਾਂ ਲਈ ਅਤੇ ਸੁਖ-ਸਾਂਦ ਦੀਆਂ ਭੇਟਾਂ ਲਈ ਹਨ। ਇਹ ਭੇਟਾਂ
ਲੋਕਾਂ ਲਈ ਪ੍ਰਾਸਚਿਤ ਕਰਨ ਲਈ ਹਨ।" ਮੇਰੇ ਪ੍ਰਭੂ ਯਹੋਵਾਹ ਨੇ
ਇਹ ਗੱਲਾਂ ਆਖੀਆਂ।

16"ਦੇਸ ਦਾ ਹਰ ਵਿਅਕਤੀ ਇਸਰਾਏਲ ਦੇ ਹਾਕਮ ਨੂੰ ਇਹ
ਭੇਟਾਂ ਦੇਵੇਗਾ। 17ਪਰ ਹਾਕਮ ਨੂੰ ਖਾਸ ਪਵਿੱਤਰ ਦਿਨਾਂ ਲਈ
ਲੋੜੀਂਦੀਆਂ ਚੀਜ਼ਾਂ ਦੇਣੀਆਂ ਚਾਹੀਦੀਆਂ ਹਨ। ਹਾਕਮ ਨੂੰ
ਚਾਹੀਦਾ ਹੈ ਕਿ ਉਹ ਹੋਮ ਦੀਆਂ ਭੇਟਾਂ, ਅਨਾਜ਼ ਦੀਆਂ ਭੇਟਾਂ ਅਤੇ
ਦਾਵਤ ਦੇ ਦਿਨਾਂ ਲਈ ਪੀਣ ਦੀਆਂ ਭੇਟਾਂ, ਨਵੇਂ ਚੰਦ ਲਈ,
ਸਬਤ ਲਈ ਅਤੇ ਇਸਰਾਏਲ ਦੇ ਪਰਿਵਾਰ ਦੀਆਂ ਸਾਰੀਆਂ
ਖਾਸ ਦਾਵਤਾਂ ਲਈ, ਦੇਵੇ। ਹਾਕਮ ਨੂੰ ਚਾਹੀਦਾ ਹੈ ਕਿ ਉਹ ਸਾਰੇ
ਪਾਪ ਦੀਆਂ ਭੇਟਾਂ, ਅਨਾਜ਼ ਦੀਆਂ ਭੇਟਾਂ, ਹੋਮ ਦੀਆਂ ਭੇਟਾਂ ਅਤੇ
ਸੁਖ-ਸਾਂਦ ਦੀਆਂ ਭੇਟਾਂ ਚੜ੍ਹਾਵੇ। ਜਿਨ੍ਹਾਂ ਦੀ ਵਰਤੋਂ ਇਸਰਾਏਲ
ਦੇ ਪਰਿਵਾਰ ਖਾਤਰ ਪ੍ਰਾਸਚਿਤ ਕਰਨ ਲਈ ਕੀਤੀ ਜਾਂਦੀ ਹੈ।"

18ਮੇਰਾ ਪ੍ਰਭੂ ਯਹੋਵਾਹ ਇਹ ਗੱਲਾਂ ਆਖਦਾ ਹੈ, "ਪਹਿਲੇ ਮਹੀਨੇ
ਵਿਚ, ਮਹੀਨੇ ਦੀ ਪਹਿਲੀ ਤਾਰੀਖ ਨੂੰ ਤੁਸੀਂ ਇੱਕ ਦੋਸ਼ ਰਹਿਤ
ਵਹਿੜਕਾ ਲਵੋਗੇ। ਤੁਹਾਨੂੰ ਉਸ ਵਹਿੜਕੇ ਦੀ ਵਰਤੋਂ ਮੰਦਰ ਤੋਂ
ਪਾਪ ਦਾ ਪ੍ਰਭਾਵ ਹਟਾਉਣ ਲਈ ਕਰਨੀ ਚਾਹੀਦੀ ਹੈ। 19ਜਾਜਕ
ਪਾਪ ਦੀਆਂ ਭੇਟਾਂ ਤੋਂ ਕੁਝ ਖੂਨ ਲਵੇਗਾ ਅਤੇ ਇਸਨੂੰ ਮੰਦਰ
ਦੀਆਂ ਦਹਿਲੀਜ਼ਾਂ ਅਤੇ ਜਗਵੇਦੀ ਦੇ ਕਿੰਗਰੇ ਦੇ ਚਹੁੰਆਂ
ਕਿਨਾਰਿਆਂ, ਅਤੇ ਅੰਦਰਲੇ ਵਿਹੜੇ ਦੇ ਦਰਾਂ ਉੱਤੇ ਛਿੜਕੇਗਾ।
20ਉਸ ਮਹੀਨੇ ਦੇ 7ਵੇਂ ਦਿਨ ਤੁਸੀਂ ਇਹੀ ਗੱਲ ਕਿਸੇ ਉਸ ਬੰਦੇ
ਲਈ ਕਰੋਂਗੇ ਜਿਸ ਨੇ ਗ਼ਲਤੀ ਨਾਲ ਜਾਂ ਅਣਜਾਣਿਆਂ ਪਾਪ
ਕੀਤਾ ਹੈ। ਇਸ ਤਰ੍ਹਾਂ ਤੁਸੀਂ ਮੰਦਰ ਨੂੰ ਲਈ ਪ੍ਰਾਸਚਿਤ ਕਰ
ਦੇਵੋਂਗੇ।

## ਪਸਹ ਦੀ ਦਾਵਤ ਦੌਰਾਨ ਭੇਟਾਂ

21"ਪਹਿਲੇ ਮਹੀਨੇ ਦੇ 14ਵੇਂ ਦਿਨ ਤੁਹਾਨੂੰ ਪਸਹ ਦਾ ਜਸ਼ਨ
ਜ਼ਰੂਰ ਮਨਾਉਣਾ ਚਾਹੀਦਾ ਹੈ। ਇਸ ਸਮੇਂ ਪਤੀਰੀ ਰੋਟੀ ਦਾ
ਪਰਬ ਸ਼ੁਰੂ ਹੁੰਦਾ ਹੈ। ਇਹ ਤਿਉਹਾਰ ਸੱਤ ਦਿਨ ਜਾਰੀ ਰਹਿੰਦਾ
ਹੈ। 22ਉਸ ਸਮੇਂ ਹਾਕਮ ਆਪਣੇ ਲਈ ਅਤੇ ਇਸਰਾਏਲ ਦੇ ਸਾਰੇ
ਲੋਕਾਂ ਲਈ ਵੱਛਾ ਭੇਟ ਕਰੇਗਾ। ਵੱਛਾ ਪਾਪ ਦੀਆਂ ਭੇਟਾਂ ਵਜੋਂ
ਹੋਵੇਗਾ।

23"ਦਾਵਤ ਦੇ ਸੱਤਾਂ ਦਿਨਾਂ ਦੌਰਾਨ, ਹਾਕਮ ਸੱਤ ਦੋਸ਼ ਰਹਿਤ
ਬਲਦ ਅਤੇ ਸੱਤ ਦੋਸ਼ ਰਹਿਤ ਭੇਡੂ ਭੇਟ ਕਰੇਗੀਆਂ। ਇਹ ਯਹੋਵਾਹ
ਲਈ ਹੋਮ ਦੀਆਂ ਭੇਟਾਂ ਹੋਣਗੀਆਂ। ਹਾਕਮ, ਸੱਤਾਂ ਦਿਨਾਂ ਦੇ
ਪਰਬ ਦੇ ਹਰ ਦਿਨ ਇੱਕ ਬਲਦ ਦੇਵੇਗਾ। ਅਤੇ ਉਹ ਹਰ ਰੋਜ਼
ਪਾਪ ਦੀਆਂ ਭੇਟਾਂ ਵਜੋਂ ਇੱਕ ਬੱਕਰਾ ਭੇਟ ਕਰੇਗਾ। 24ਹਾਕਮ
ਜੌਆਂ ਦਾ ਇੱਕ ਏਫਾ ਹਰ ਬਲਦ ਦੇ ਨਾਲ ਅਨਾਜ਼ ਦੀ ਭੇਟ
ਵਜੋਂ, ਅਤੇ ਜੌਆਂ ਦਾ ਇੱਕ ਇਫ਼ਾਹ ਹਰ ਭੇਡੂ ਦੇ ਨਾਲ ਭੇਟ
ਕਰੇਗਾ। ਅਤੇ ਹਾਕਮ ਨੂੰ ਅਨਾਜ਼ ਦੇ ਹਰੇਕ ਇਫ਼ਾਹ ਨਾਲ ਤੇਲ
ਦਾ ਇੱਕ ਹੀਨ ਵੀ ਜ਼ਰੂਰ ਦੇਣਾ ਚਾਹੀਦਾ ਹੈ।

25"ਹਾਕਮ ਨੂੰ ਡੇਰਿਆਂ ਦੇ ਪਰਬ ਦੇ ਸੱਤਾਂ ਦਿਨਾਂ ਦੌਰਾਨ
ਇਹੋ ਗੱਲ ਜ਼ਰੂਰ ਕਰਨੀ ਚਾਹੀਦੀ ਹੈ। ਇਹ ਤਿਉਹਾਰ 7 ਵੇਂ
ਮਹੀਨੇ ਦੀ 15 ਵੇਂ ਦਿਨ ਨੂੰ ਸ਼ੁਰੂ ਹੁੰਦਾ ਹੈ। ਇਹ ਭੇਟਾਂ ਪਾਪ
ਦੀਆਂ ਭੇਟਾਂ, ਹੋਮ ਦੀਆਂ ਭੇਟਾਂ, ਅਨਾਜ਼ ਦੀਆਂ ਭੇਟਾਂ ਅਤੇ ਤੇਲ
ਦੀਆਂ ਭੇਟਾਂ ਹੋਣਗੀਆਂ।"

## ਹਾਕਮ ਅਤੇ ਪਰਬਾਂ

46 ਮੇਰਾ ਪ੍ਰਭੂ ਯਹੋਵਾਹ ਇਹ ਗੱਲਾਂ ਆਖਦਾ ਹੈ, "ਅੰਦਰਲੇ
ਵਿਹੜੇ ਦਾ ਪੂਰਬੀ ਦਰਵਾਜ਼ਾ ਕੰਮ ਦੇ ਛੇ ਦਿਨਾਂ
ਦੌਰਾਨ ਬੰਦ ਰਹੇਗਾ। ਪਰ ਇਸਨੂੰ ਸਬਤ ਦੇ ਦਿਨ ਅਤੇ ਨਵੇਂ
ਚੰਦ ਦੇ ਦਿਨ ਖੋਲ੍ਹਿਆ ਜਾਵੇਗਾ। 2ਹਾਕਮ ਇਸ ਫ਼ਾਟਕ ਦੇ ਵਰਾਂਡਾ
ਵਿੱਚ ਜਾਵੇਗਾ ਅਤੇ ਫ਼ਾਟਕ ਦੀ ਚੌਖਟ ਕੋਲ ਖਲੋਵੇਗਾ। ਫ਼ੇਰ
ਜਾਜਕ ਹਾਕਮ ਦੇ ਹੋਮ ਦੀਆਂ ਭੇਟਾਂ ਅਤੇ ਸੁਖ-ਸਾਂਦ ਦੀਆਂ ਭੇਟਾਂ
ਚੜ੍ਹਾਉਣਗੇ। ਹਾਕਮ ਫ਼ਾਟਕ ਦੀ ਸਰਦਲ ਉੱਤੇ ਉਪਾਸਨਾ
ਕਰੇਗਾ। ਫ਼ੇਰ ਉਹ ਬਾਹਰ ਜਾਵੇਗਾ। ਪਰ ਦਰਵਾਜ਼ਾ ਸ਼ਾਮ ਤੋਂ
ਪਹਿਲਾਂ ਬੰਦ ਨਹੀਂ ਕੀਤਾ ਜਾਵੇਗਾ। 3ਸਬਤ ਦੇ ਦਿਨ ਅਤੇ ਨਵੇਂ
ਚੰਨ ਦੇ ਦਿਨ, ਜ਼ਮੀਨ ਦੇ ਲੋਕ ਵੀ ਦਰਵਾਜ਼ੇ ਉੱਤੇ ਯਹੋਵਾਹ ਦੀ
ਉਪਾਸਨਾ ਕਰਨਗੇ।

4“ਸਬਤ ਦੇ ਦਿਨ, ਹਾਕਮ ਯਹੋਵਾਹ ਅੱਗੇ ਹੋਮ ਦੀ ਭੇਟ
ਚੜ੍ਹਵੇਗਾ। ਉਸਨੂੰ ਛੇ ਦੋਸ਼ ਰਹਿਤ ਲੇਲੇ ਅਤੇ ਇੱਕ ਦੋਸ਼ ਰਹਿਤ
ਭੇਡੂ ਜ਼ਰੂਰ ਭੇਂਟ ਕਰਨਾ ਚਾਹੀਦਾ ਹੈ। 5ਉਸ ਨੂੰ ਭੇਡੂ ਦੇ ਨਾਲ
ਅਨਾਜ਼ ਦੀ ਭੇਟ ਦਾ ਇੱਕ ਇਫ਼ਾਹ ਜ਼ਰੂਰ ਦੇਣਾ ਚਾਹੀਦਾ ਹੈ।
ਜਿੱਥੋਂ ਤੀਕ ਲੇਲਿਆਂ ਦੇ ਨਾਲ ਅਨਾਜ਼ ਦੀਆਂ ਭੇਟਾਂ ਦੀ ਗੱਲ ਹੈ,
ਹਾਕਮ ਜਿੰਨਾ ਚਾਹੇ ਦੇ ਸਕਦਾ ਹੈ। ਪਰ ਉਸਨੂੰ ਅਨਾਜ਼ ਦੇ ਇੱਕ
ਇਫ਼ਾਹ ਦੇ ਨਾਲ ਇੱਕ ਹੀਨ ਜੈਤੂਨ ਦਾ ਤੇਲ ਜ਼ਰੂਰ ਦੇਣਾ ਚਾਹੀਦਾ
ਹੈ।

6“ਨਵੇਂ ਚੰਦ ਦੇ ਦਿਨ ਉਸ ਨੂੰ ਇੱਕ ਦੋਸ਼ ਰਹਿਤ ਬਲਦ
ਜ਼ਰੂਰ ਭੇਟ ਕਰਨਾ ਚਾਹੀਦਾ ਹੈ। ਉਹ ਛੇ ਦੋਸ਼ ਰਹਿਤ ਲੇਲੇ ਅਤੇ
ਇੱਕ ਦੋਸ਼ ਰਹਿਤ ਭੇਡੂ ਵੀ ਭੇਟ ਕਰੇਗਾ। 7ਹਾਕਮ ਨੂੰ ਬਲਦ ਦੇ
ਨਾਲ ਇੱਕ ਏਫ਼ਾ ਅਨਾਜ਼ ਦੀ ਭੇਟ, ਅਤੇ ਦੁੰਬੇ ਦੇ ਨਾਲ ਇੱਕ ਏਫ਼ਾ
ਦੀ ਭੇਟ ਜ਼ਰੂਰ ਚੜ੍ਹਾਉਣੀ ਚਾਹੀਦੀ ਹੈ। ਜਿੱਥੋਂ ਤੀਕ ਲੇਲਿਆਂ ਦੇ
ਨਾਲ ਅਨਾਜ਼ ਦੀ ਭੇਟ ਦੀ ਗੱਲ ਹੈ, ਹਾਕਮ ਜਿੰਨਾ ਚਾਹੇ ਦੇ
ਸਕਦਾ ਹੈ। ਪਰ ਉਸਨੂੰ ਹਰ ਏਫ਼ਾ ਅਨਾਜ਼ ਲਈ ਜੈਤੂਨ ਦੇ ਤੇਲ
ਦਾ ਇੱਕ ਹੀਨ ਜ਼ਰੂਰ ਦੇਣਾ ਚਾਹੀਦਾ ਹੈ।

8“ਜਦੋਂ ਹਾਕਮ ਅੰਦਰ ਜਾਵੇ, ਉਸਨੂੰ ਪੂਰਬੀ ਫਾਟਕ ਦੇ ਵਰਾਂਡਾ
ਵੱਲੋਂ ਦਾਖਲ ਹੋਣਾ ਚਾਹੀਦਾ, ਅਤੇ ਉਸ ਨੂੰ ਇਸ ਨੂੰ ਉਵੇਂ ਹੀ
ਛੱਡ ਦੇਣਾ ਚਾਹੀਦਾ ਹੈ।

9“ਜਦੋਂ ਧਰਤੀ ਦੇ ਲੋਕ ਖਾਸ ਦਾਵਤਾਂ ਸਮੇਂ ਯਹੋਵਾਹ ਦਾ
ਦੀਦਾਰ ਕਰਨ ਆਉਣ, ਤਾਂ ਜਿਹੜਾ ਬੰਦਾ ਉਪਾਸਨਾ ਲਈ
ਉੱਤਰੀ ਫ਼ਾਟਕ ਵੱਲੋਂ ਦਾਖਲ ਹੁੰਦਾ ਉਹ ਦੱਖਣੀ ਫ਼ਾਟਕ
ਰਾਹੀਂ ਬਾਹਰ ਜਾਵੇਗਾ। ਜਿਹੜਾ ਬੰਦਾ ਦੱਖਣੀ ਫ਼ਾਟਕ ਰਾਹੀਂ
ਦਾਖਲ ਹੁੰਦਾ ਹੈ ਉਹ ਉੱਤਰੀ ਫ਼ਾਟਕ ਰਾਹੀਂ ਬਾਹਰ
ਜਾਵੇਗਾ। ਕੋਈ ਵੀ ਉਸੇ ਰਸਤੇ ਤੋਂ ਵਾਪਸ ਨਹੀਂ ਆਵੇਗਾ ਜਿਧਰੋਂ
ਉਹ ਦਾਖਲ ਹੋਇਆ ਸੀ। ਹਰ ਬੰਦੇ ਨੂੰ ਸਿੱਧਾ ਬਾਹਰ ਜਾਣਾ
ਚਾਹੀਦਾ ਹੈ।

10“ਹਾਕਮ ਨੂੰ ਲੋਕਾਂ ਦੇ ਨਾਲ ਓਥੇ ਹੋਣਾ ਚਾਹੀਦਾ ਹੈ। ਜਦੋਂ
ਲੋਕ ਅੰਦਰ ਜਾਣ ਤਾਂ ਹਾਕਮ ਉਨ੍ਹਾਂ ਦੇ ਨਾਲ ਜਾਵੇਗਾ। ਜਦੋਂ
ਉਹ ਬਾਹਰ ਆਉਣ ਤਾਂ ਹਾਕਮ ਵੀ ਬਾਹਰ ਆਵੇਗਾ।

11“ਦਾਵਤਾਂ ਦੇ ਮੌਕੇ ਅਤੇ ਹੋਰ ਖਾਸ ਸਮਾਗਮਾਂ ਸਮੇਂ ਹਰ
ਜਵਾਨ ਬਲਦ ਦੇ ਨਾਲ ਅਨਾਜ਼ ਚੜ੍ਹਾਵੇ ਦਾ ਇਕ ਇਫ਼ਾਹ ਜ਼ਰੂਰ
ਭੇਟ ਕੀਤਾ ਜਾਵੇ। ਅਤੇ ਹਰ ਦੁੰਬੇ ਦੇ ਨਾਲ ਇੱਕ ਏਫ਼ਾ ਅਨਾਜ਼
ਦੀ ਭੇਟ ਜ਼ਰੂਰ ਚੜ੍ਹਾਈ ਜਾਵੇ। ਜਿੱਥੋਂ ਤੀਕ ਲੇਲਿਆਂ ਦੇ ਨਾਲ
ਅਨਾਜ਼ ਦੀ ਭੇਟ ਦੀ ਗੱਲ ਹੈ, ਹਾਕਮ ਜਿੰਨਾ ਚਾਹੇ ਭੇਂਟ ਕਰ
ਸਕਦਾ ਹੈ। ਪਰ ਉਸ ਨੂੰ ਹਰ ਏਫ਼ਾ ਅਨਾਜ਼ ਲਈ ਜੈਤੂਨ ਦੇ ਤੇਲ
ਦਾ ਇੱਕ ਹੀਨ ਜ਼ਰੂਰ ਦੇਣਾ ਚਾਹੀਦਾ ਹੈ।

12“ਜਦੋਂ ਸ਼ਾਸਕ ਯਹੋਵਾਹ ਅੱਗੇ ਮਨਮਰਜ਼ੀ ਦੀ ਭੇਟ ਚੜ੍ਹਾਵੇ
ਇਹ ਹੋਮ ਦੀ ਭੇਟ ਵੀ ਹੋ ਸਕਦੀ ਹੈ ਅਤੇ ਸੁਖ ਸਾਂਦ ਦੀ ਭੇਟ ਜਾਂ
ਮਨਮਰਜ਼ੀ ਦੀ ਭੇਂਟ ਵੀ ਹੋ ਸਕਦੀ ਹੈ। ਉਸ ਲਈ ਪੂਰਬੀ
ਦਰਵਾਜ਼ਾ ਖੋਲ੍ਹਿਆ ਜਾਵੇਗਾ। ਫ਼ੇਰ ਉਹ ਉਸੇ ਤਰ੍ਹਾਂ ਆਪਣੇ ਹੋਮ
ਦੀਆਂ ਭੇਟਾਂ ਅਤੇ ਸੁਖ-ਸਾਂਦ ਦੀਆਂ ਭੇਟਾਂ ਚੜ੍ਹਾਵੇਗਾ ਜਿਵੇਂ ਉਹ
ਸਬਤ ਦੇ ਦਿਨ ਕਰਦਾ ਹੈ। ਜਦੋਂ ਉਹ ਜਾਵੇਗਾ ਤਾਂ ਦਰਵਾਜ਼ਾ
ਬੰਦ ਕਰ ਦਿੱਤਾ ਜਾਵੇਗਾ।

### ਰੋਜ਼ਾਨਾ ਦੀ ਭੇਂਟ

13“ਤੁਸੀਂ ਹਰ ਰੋਜ਼ ਇੱਕ ਸਾਲ ਦਾ ਦੋਸ਼ ਰਹਿਤ ਲੇਲਾ ਭੇਟ
ਕਰੋਗੇ। ਇਹ ਯਹੋਵਾਹ ਲਈ ਹੋਮ ਦੀ ਭੇਟ ਚੜ੍ਹਾਬੇਗੀ। ਤੁਸੀਂ
ਅਜਿਹਾ ਹਰ ਸਵੇਰ ਨੂੰ ਕਰੋਂਗੇ। 14ਇਸਦੇ ਨਾਲ ਹੀ ਤੁਸੀਂ ਹਰ
ਸਵੇਰ, ਲੇਲੇ ਦੇ ਨਾਲ ਅਨਾਜ਼ ਦੀਆਂ ਭੇਟਾਂ ਚੜ੍ਹਾਉਂਗੀ। ਤੁਸੀਂ
ਆਟੇ ਦਾ 1/6 ਏਫ਼ਾ ਅਤੇ ਮੈਦੇ ਨੂੰ ਥਿੰਦਾ ਕਰਨ ਲਈ 1/3 ਹੀਨ
ਤੇਲ ਭੇਟ ਕਰੋਗੇ। ਇਹ ਯਹੋਵਾਹ ਲਈ ਹਰ ਰੋਜ਼ ਦਾ ਅਨਾਜ਼
ਦੀਆਂ ਭੇਟਾਂ ਹੋਵੇਗੀ। 15ਇਸ ਲਈ ਉਹ ਹਮੇਸ਼ਾ ਲਈ ਹਰ
ਸਵੇਰ ਹੋਮ ਦੀ ਭੇਟ ਵਜੋਂ ਇੱਕ ਲੇਲਾ, ਅਨਾਜ਼ ਦੀ ਭੇਟ ਅਤੇ
ਤੇਲ ਚੜ੍ਹਾਉਣਗੇ।”

### ਹਾਕਮ ਲਈ ਵਿਰਾਸਤ ਦੇ ਕਨੂੰਨ

16ਮੇਰਾ ਪ੍ਰਭੂ ਯਹੋਵਾਹ ਇਹ ਗੱਲਾਂ ਆਖਦਾ ਹੈ, “ਜੇ ਕੋਈ
ਹਾਕਮ ਆਪਣੀ ਜ਼ਮੀਨ ਦੇ ਹਿੱਸੇ ਵਿੱਚ ਆਪਣੇ ਪੁੱਤਰਾਂ ਨੂੰ ਕੋਈ
ਸੁਗਾਤ ਦਿੰਦਾ ਹੈ, ਤਾਂ ਇਹ ਉਸਦੇ ਪੁੱਤਰਾਂ ਦੀ ਹੋਵੇਗੀ। ਇਹ
ਉਨ੍ਹਾਂ ਦੀ ਮਲਕੀਅਤ ਹੈ।

17“ਪਰ ਜੇ ਕੋਈ ਹਾਕਮ ਆਪਣੀ ਜ਼ਮੀਨ ਦਾ ਕੋਈ ਹਿੱਸਾ
ਆਪਣੇ ਕਿਸੇ ਗੁਲਾਮ ਨੂੰ ਸੁਗਾਤ ਵਜੋਂ ਦਿੰਦਾ ਹੈ, ਤਾਂ ਉਹ ਜ਼ਮੀਨ
ਆਜ਼ਾਦੀ ਦੇ ਵਰ੍ਹੇ ਤੀਕ ਉਸ ਗੁਲਾਮ ਦੀ ਮਲਕੀਅਤ ਰਹੇਗੀ।
ਫ਼ੇਰ ਇਹ ਸੁਗਾਤ ਹਾਕਮ ਕੋਲ ਵਾਪਸ ਚਲੀ ਜਾਵੇਗੀ। ਸਿਰਫ਼
ਹਾਕਮ ਦੇ ਪੁੱਤਰ ਹੀ ਹਾਕਮ ਵੱਲੋਂ ਦਿੱਤੀ ਜ਼ਮੀਨ ਦੀ ਸੁਗਾਤ ਨੂੰ
ਰੱਖਣਗੇ!

18“ਅਤੇ ਹਾਕਮ ਆਪਣੇ ਲੋਕਾਂ ਵਿੱਚੋਂ ਕਿਸੇ ਦੀ ਜ਼ਮੀਨ ਨਹੀਂ
ਖੋਹੇਗਾ ਅਤੇ ਨਾ ਉਨ੍ਹਾਂ ਨੂੰ ਆਪਣੀ ਜ਼ਮੀਨ ਛੱਡਣ ਲਈ ਮਜ਼ਬੂਰ
ਕਰੇਗਾ। ਉਸਨੂੰ ਆਪਣੇ ਪੁੱਤਰਾਂ ਨੂੰ ਆਪਣੀ ਹੀ ਜ਼ਮੀਨ ਦੇਣੀ
ਚਾਹੀਦੀ ਹੈ। ਇੰਝ ਮੇਰੇ ਲੋਕਾਂ ਨੂੰ ਆਪਣੀ ਜ਼ਮੀਨ ਗੁਆਉਣ
ਲਈ ਮਜ਼ਬੂਰ ਨਹੀਂ ਕੀਤਾ ਜਾਵੇਗਾ।”

### ਖਾਸ ਰਸੋਈਆ

19ਉਹ ਆਦਮੀ ਮੈਨੂੰ ਫ਼ਾਟਕ ਦੇ ਨਾਲ ਲੱਗਦੇ ਪ੍ਰਵੇਸ਼ ਦੁਆਰ
ਰਾਹੀਂ ਅੰਦਰ ਲੈ ਗਿਆ। ਉਹ ਮੈਨੂੰ ਉੱਤਰ ਵਾਲੇ ਪਾਸੇ ਬਣੇ ਹੋਏ
ਜਾਜਕਾਂ ਦੇ ਪਵਿੱਤਰ ਕਮਰਿਆਂ ਤੱਕ ਲੈ ਗਿਆ ਓਥੇ ਮੈਂ ਰਸਤੇ
ਦੇ ਪੱਛਮੀ ਕਿਨਾਰੇ ਤੇ ਇੱਕ ਸਥਾਨ ਦੇਖਿਆ। 20ਆਦਮੀ ਨੇ
ਮੈਨੂੰ ਆਖਿਆ, “ਇਹੀ ਉਹ ਥਾਂ ਹੈ ਜਿੱਥੇ ਜਾਜਕ ਦੋਸ਼ ਦੀਆਂ
ਭੇਟਾਂ ਅਤੇ ਪਾਪ ਦੀਆਂ ਭੇਟਾਂ ਨੂੰ ਪਕਾਉਣਗੇ। ਇੱਥੇ ਹੀ ਜਾਜਕ
ਅਨਾਜ਼ ਦੀਆਂ ਭੇਟਾਂ ਨੂੰ ਸੇਕਣਗੇ। ਤਾਂ ਜੋ ਉਨ੍ਹਾਂ ਨੂੰ ਇਨ੍ਹਾਂ ਭੇਟਾਂ
ਨੂੰ ਬਾਹਰਲੇ ਵਿਹੜੇ ਵਿੱਚ ਲਿਜਾਣ ਦੀ ਜ਼ਰੂਰਤ ਨਾ ਪਵੇ। ਇਸ
ਤਰ੍ਹਾਂ ਉਹ ਇਨ੍ਹਾਂ ਪਵਿੱਤਰ ਚੀਜ਼ਾਂ ਨੂੰ ਆਮ ਲੋਕਾਂ ਦੇ ਸਾਮ੍ਹਣੇ
ਬਾਹਰ ਨਹੀਂ ਲਿਆਉਣਗੇ।”

21ਫ਼ੇਰ ਉਹ ਆਦਮੀ ਮੈਨੂੰ ਬਾਹਰਲੇ ਵਿਹੜੇ ਵੱਲ ਬਾਹਰ ਲੈ
ਗਿਆ। ਉਹ ਮੈਨੂੰ ਵਿਹੜੇ ਦੇ ਚਾਰ ਕੋਨਿਆਂ ਕੋਲ ਲੈ ਗਿਆ। ਮੈਂ
ਵੱਡੇ ਵਿਹੜੇ ਦੇ ਹਰ ਕੋਨੇ ਵਿੱਚ ਛੋਟੇ ਵਿਹੜੇ ਦੇਖੇ। 22ਵਿਹੜੇ ਦੇ
ਹਰੇਕ ਕੋਨੇ ਵਿੱਚ ਇੱਕ ਛੋਟਾ ਬੰਦ ਖੇਤਰ ਸੀ। ਹਰੇਕ ਛੋਟਾ ਵਿਹੜਾ
40 ਹੱਥ ਲੰਮਾ ਅਤੇ 30 ਹੱਥ ਚੌੜਾ ਸੀ। ਚਾਰੇ ਖੇਤਰਾਂ ਦਾ ਨਾਪ

ਵੀ ਇਹੀ ਸੀ। 23ਹਰੇਕ ਛੋਟੇ ਵਿਹੜੇ ਦੇ ਆਲੇ-ਦੁਆਲੇ ਇੱਟਾਂ
ਦੀ ਕੰਧ ਸੀ। ਅਤੇ ਇੱਟਾਂ ਦੀ ਕੰਧ ਅੰਦਰ ਭੋਜਨ ਪਕਾਉਣ ਲਈ
ਥਾਵਾਂ ਬਣੀਆਂ ਹੋਈਆਂ ਸਨ। 24ਆਦਮੀ ਨੇ ਮੈਨੂੰ ਆਖਿਆ,
"ਇਹ ਉਹ ਰਸੋਈਆਂ ਹਨ ਜਿੱਥੇ ਮੰਦਰ ਵਿੱਚ ਸੇਵਾ ਕਰਨ ਵਾਲੇ
ਲੋਕ ਲੋਕਾਂ ਲਈ ਬਲੀ ਚੜ੍ਹਾਵਿਆਂ ਨੂੰ ਪਕਾਉਂਦੇ ਹਨ।"

## ਮੰਦਰ ਵਿੱਚੋਂ ਵਗਦਾ ਪਾਣੀ

47 ਉਹ ਆਦਮੀ ਮੈਨੂੰ ਮੰਦਰ ਦੇ ਪ੍ਰਵੇਸ਼ ਦੁਆਰ ਵੱਲ
ਵਾਪਸ ਲੈ ਗਿਆ ਮੈਂ ਮੰਦਰ ਦੇ ਪੂਰਬੀ ਦਰਵਾਜ਼ੇ ਦੇ
ਹੇਠੋਂ ਪਾਣੀ ਨਿਕਲਦਿਆਂ ਦੇਖਿਆ। ਮੰਦਰ ਦਾ ਮੱਥਾ ਪੂਰਬ
ਵਾਲੇ ਪਾਸੇ ਹੈ। ਪਾਣੀ ਮੰਦਰ ਦੇ ਦੱਖਣੀ ਸਿਰੇ ਦੇ ਹੇਠੋਂ ਵਗਦਾ
ਸੀ ਅਤੇ ਜਗਵੇਦੀ ਦੇ ਦੱਖਣ ਵੱਲ ਜਾਂਦਾ ਸੀ।

2ਆਦਮੀ ਮੈਨੂੰ ਉੱਤਰੀ ਫ਼ਾਟਕ ਥਾਣੀਂ ਬਾਹਰ ਲੈ ਗਿਆ ਅਤੇ
ਫ਼ੇਰ ਪੂਰਬ ਵਾਲੇ ਪਾਸੇ ਬਾਹਰਲੇ ਫ਼ਾਟਕ ਵੱਲ ਬਾਹਰਵਾਰ ਲੈ
ਗਿਆ। ਪਾਣੀ ਦਰਵਾਜ਼ੇ ਦੇ ਦੱਖਣ ਵਾਲੇ ਪਾਸੇ ਤੇ ਬਾਹਰ ਵੱਲ
ਵਗ ਰਿਹਾ ਸੀ।

3ਆਦਮੀ ਆਪਣੇ ਹੱਥ ਵਿੱਚ ਨਾਪਣ ਵਾਲਾ ਫ਼ੀਤਾ ਲੈਕੇ ਪੂਰਬ
ਵੱਲ ਚਲਾ ਗਿਆ। ਉਸਨੇ 1,000 ਹੱਥ ਨਾਪਿਆ। ਫ਼ੇਰ ਉਸਨੇ
ਮੈਨੂੰ ਉਸ ਸਥਾਨ ਉੱਤੇ ਪਾਣੀ ਵਿੱਚ ਚਲਣ ਲਈ ਆਖਿਆ।
ਪਾਣੀ ਗਿੱਟੇ ਜਿੰਨਾ ਡੂੰਘਾ ਸੀ। 4ਆਦਮੀ ਨੇ 1,000 ਹੱਥ ਹੋਰ
ਨਾਪਿਆ। ਫ਼ੇਰ ਉਸਨੇ ਮੈਨੂੰ ਉਸ ਥਾਂ ਉੱਤੇ ਪਾਣੀ ਵਿੱਚ ਚੱਲਣ
ਲਈ ਆਖਿਆ। ਓਥੇ ਪਾਣੀ ਮੇਰੇ ਗੋਡਿਆਂ ਤੀਕ ਆ ਗਿਆ।
ਉਸਨੇ ਫ਼ੇਰ 1,000 ਹੱਥ ਨਾਪਿਆ ਅਤੇ ਮੈਨੂੰ ਉਸ ਥਾਂ ਉੱਤੇ
ਪਾਣੀ ਵਿੱਚ ਚੱਲਣ ਲਈ ਆਖਿਆ। ਓਥੇ ਪਾਣੀ ਕਮਰ ਤੱਕ
ਡੂੰਘਾ ਸੀ।

5ਆਦਮੀ ਨੇ ਇੱਕ ਹਜ਼ਾਰ ਹੱਥ ਹੋਰ ਨਾਪਿਆ। ਪਰ ਓਥੇ
ਪਾਣੀ ਇੰਨਾ ਡੂੰਘਾ ਸੀ ਕਿ ਪਾਰ ਨਹੀਂ ਸੀ ਕੀਤਾ ਜਾ ਸਕਦਾ।
ਇਹ ਦਰਿਆ ਬਣ ਗਿਆ ਸੀ। ਪਾਣੀ ਇੰਨਾ ਡੂੰਘਾ ਸੀ ਕਿ ਇਸ
ਵਿੱਚ ਤੈਰਿਆ ਜਾ ਸਕਦਾ ਸੀ। ਇਹ ਇੰਨਾ ਡੂੰਘਾ ਦਰਿਆ ਸੀ
ਕਿ ਪਾਰ ਨਹੀਂ ਸੀ ਕੀਤਾ ਜਾ ਸਕਦਾ। 6ਫ਼ੇਰ ਆਦਮੀ ਨੇ ਮੈਨੂੰ
ਆਖਿਆ, "ਆਦਮੀ ਦੇ ਪੁੱਤਰ, ਕੀ ਤੂੰ ਉਨ੍ਹਾਂ ਚੀਜ਼ਾਂ ਵੱਲ ਧਿਆਨ
ਦਿੱਤਾ ਜਿਨ੍ਹਾਂ ਨੂੰ ਤੂੰ ਦੇਖਿਆ?"

ਫ਼ੇਰ ਆਦਮੀ ਮੈਨੂੰ ਨਦੀ ਦੇ ਕੰਢੇ-ਕੰਢੇ ਵਾਪਸ ਲੈ ਗਿਆ।
7ਜਦੋਂ ਮੈਂ ਦਰਿਆ ਦੇ ਕੰਢੇ-ਕੰਢੇ ਵਾਪਸ ਤੁਰਿਆ, ਤਾਂ ਮੈਂ ਪਾਣੀ
ਦੇ ਦੋਹੀਂ ਪਾਸੀਂ ਬਹੁਤ ਸਾਰੇ ਰੁੱਖ ਦੇਖੇ।

8ਆਦਮੀ ਨੇ ਮੈਨੂੰ ਆਖਿਆ, "ਇਹ ਪਾਣੀ ਪੂਰਬ ਵੱਲ ਹੇਠਾਂ
ਅਰਾਬਾਹ ਵਾਦੀ ਵੱਲ ਵਗਦਾ ਹੈ। 9ਇਹ ਪਾਣੀ ਮਿਰਤ ਸਾਗਰ
ਵਿੱਚ ਜਾ ਡਿਗਦਾ ਹੈ ਜਿਸ ਲਈ ਉਸ ਸਾਗਰ ਦਾ ਪਾਣੀ ਤਾਜ਼ਾ
ਅਤੇ ਸਾਫ਼ ਹੋ ਜਾਂਦਾ ਹੈ। ਇਸ ਪਾਣੀ ਵਿੱਚ ਬਹੁਤ ਸਾਰੀਆਂ
ਮੱਛੀਆਂ ਹਨ। ਅਤੇ ਜਿੱਧਰ ਇਹ ਦਰਿਆ ਜਾਂਦਾ ਹੈ ਉੱਥੇ ਹਰ
ਤਰ੍ਹਾਂ ਦੇ ਜਾਨਵਰ ਰਹਿੰਦੇ ਹਨ।

10ਤੁਸੀਂ ਏਨ ਗਦੀ ਤੋਂ ਲੈਕੇ ਏਨ-ਅਗਲਇਮ ਤੀਕ ਦਰਿਆ
ਦੇ ਨਾਲ-ਨਾਲ ਖਲੋਤੇ ਮਛੇਰਿਆਂ ਨੂੰ ਦੇਖ ਸਕਦੇ ਹੋ। ਤੁਸੀਂ ਉਨ੍ਹਾਂ
ਨੂੰ ਆਪਣੇ ਜਾਲ ਸੁੱਟਦਿਆਂ ਅਤੇ ਬਹੁਤ ਤਰ੍ਹਾਂ ਦੀਆਂ ਮੱਛੀਆਂ
ਫ਼ੜਦਿਆਂ ਦੇਖ ਸਕਦੇ ਹੋ। ਮਿਰਤ ਸਾਗਰ ਵਿੱਚ ਵੀ ਉਤਨੀ ਹੀ
ਕਿਸਮ ਦੀਆਂ ਮੱਛੀਆਂ ਹਨ ਜਿੰਨੀ ਕਿਸਮ ਦੀਆਂ ਮੈਡੀਟੇਰੇਨੀਅਨ
ਸਾਗਰ ਵਿੱਚ ਹਨ।

11"ਪਰ ਧਰਤੀ ਦੇ ਦਲਦਲੀ ਅਤੇ ਛੋਟੇ-ਛੋਟੇ ਗਿੱਲੇ ਇਲਾਕੇ
ਤਾਜ਼ਾ ਨਹੀਂ ਬਣਨਗੇ। ਉਹ ਨਮਕ ਲਈ ਛੱਡ ਦਿੱਤੇ ਜਾਣਗੇ।
12ਦਰਿਆ ਦੇ ਦੋਹੀਂ ਪਾਸੀਂ ਹਰ ਤਰ੍ਹਾਂ ਦੇ ਫ਼ਲਦਾਰ ਰੁੱਖ ਉੱਗਣਗੇ।
ਉਨ੍ਹਾਂ ਦੇ ਪੱਤੇ ਕਦੇ ਵੀ ਸੁੱਕ ਕੇ ਨਹੀਂ ਡਿਗਣਗੇ। ਇਨ੍ਹਾਂ ਰੁੱਖਾਂ
ਉੱਤੇ ਸਦਾ ਹੀ ਫ਼ਲ ਉਗਦੇ ਰਹਿਣਗੇ। ਰੁੱਖ ਹਰ ਮਹੀਨੇ ਫ਼ਲ
ਦੇਣਗੇ। ਕਿਉਂ ਕਿ ਰੁੱਖਾਂ ਲਈ ਪਾਣੀ ਮੰਦਰ ਵਿੱਚੋਂ ਆਉਂਦਾ
ਹੈ। ਰੁੱਖਾਂ ਦੇ ਫ਼ਲ ਭੋਜਨ ਲਈ ਹੋਣਗੇ ਅਤੇ ਉਨ੍ਹਾਂ ਦੇ ਪੱਤੇ ਇਲਾਜ
ਲਈ ਵਰਤੇ ਜਾਣਗੇ।"

## ਪਰਿਵਾਰ-ਸਮੂਹਾਂ ਲਈ ਜ਼ਮੀਨ ਦੀ ਵੰਡ

13ਮੇਰਾ ਪ੍ਰਭੂ ਯਹੋਵਾਹ ਇਹ ਗੱਲਾਂ ਆਖਦਾ ਹੈ, "ਇਸਰਾਏਲ
ਦੇ ਬਾਰ੍ਹਾਂ ਪਰਿਵਾਰ-ਸਮੂਹਾਂ ਵਿੱਚ ਜ਼ਮੀਨ ਵੰਡਣ ਲਈ ਇਹ
ਹੱਦਾਂ ਹਨ। ਯੂਸੁਫ਼ ਕੋਲ ਦੋ ਹਿੱਸੇ ਹੋਣਗੇ। 14ਤੁਸੀਂ ਜ਼ਮੀਨ ਨੂੰ
ਬਰਾਬਰ-ਬਰਾਬਰ ਵੰਡੋਗੇ। ਮੈਂ ਇਹ ਜ਼ਮੀਨ ਤੁਹਾਡੇ ਪੁਰਖਿਆਂ
ਨੂੰ ਦੇਣ ਦਾ ਇਕਰਾਰ ਕੀਤਾ ਸੀ। ਇਸ ਲਈ ਮੈਂ ਇਹ ਜ਼ਮੀਨ
ਤੁਹਾਨੂੰ ਦੇ ਰਿਹਾ ਹਾਂ।

15"ਜ਼ਮੀਨ ਦੀਆਂ ਹੱਦਾਂ ਇਹ ਹਨ: ਉੱਤਰ ਵਾਲੇ ਪਾਸੇ, ਇਹ
ਮੈਡੀਟੇਰੇਨੀਅਨ ਸਾਗਰ ਤੋਂ ਲੈਕੇ ਹਥਲੋਨ ਦੇ ਰਸਤੇ, ਜਿੱਥੇ ਹਮਾਥ
ਨੂੰ ਰਾਹ ਮੁੜਦਾ ਹੈ, ਅਤੇ ਅੱਗੇ ਸਦਾਦ ਵੱਲ, 16ਬੇਰੋਥਾਹ,
ਸਿਬਰਈਮ ਨੂੰ ਜਾਂਦੀ ਹੈ (ਜਿਹੜਾ ਦੰਮਿਸ਼ਕ ਅਤੇ ਹਮਾਥ ਦੀ
ਹੱਦ ਉੱਤੇ ਹੈ) ਅਤੇ ਹਸ਼ੇਰ-ਹੱਤੀਕੋਨ ਨੂੰ ਜਾਂਦੀ ਹੈ ਜਿਹੜਾ ਕਿ
ਹੌਰਾਨ ਦੀ ਹੱਦ ਉੱਤੇ ਹੈ।

17"ਇਸ ਲਈ ਹੱਦ ਸਾਗਰ ਤੋਂ ਲੈਕੇ ਦੰਮਿਸ਼ਕ ਅਤੇ ਹਮਾਥ
ਦੀ ਉੱਤਰੀ ਸਰਹੱਦ ਉੱਤੇ ਹਸਰ-ਏਨੋਨ ਤੱਕ ਜਾਂਦੀ ਹੈ। ਇਹ
ਉੱਤਰ ਵਾਲੇ ਪਾਸੇ ਹੋਵੇਗੀ।

18"ਪੂਰਬ ਵਾਲੇ ਪਾਸੇ, ਹੱਦ ਹੌਰਾਨ ਅਤੇ ਦੰਮਿਸ਼ਕ ਵਿਚਕਾਰ
ਹਸਰ-ਏਨੋਨ ਤੋਂ ਸ਼ੁਰੂ ਹੋਵੇਗੀ ਅਤੇ ਗਿਲਆਦ ਅਤੇ ਇਸਰਾਏਲ
ਦੀ ਧਰਤੀ ਵਿਚਕਾਰ ਯਰਦਨ ਨਦੀ ਦੇ ਨਾਲ-ਨਾਲ ਜਾਂਦੀ
ਹੋਈ ਪੂਰਬੀ ਸਾਗਰ ਵੱਲ ਅਤੇ ਧੁਰ ਤਮਾਰ ਤੀਕ ਜਾਵੇਗੀ। ਇਹ
ਪੂਰਬੀ ਸਰਹੱਦ ਹੋਵੇਗੀ।

19"ਦੱਖਣ ਵਾਲੇ ਪਾਸੇ, ਹੱਦ ਤਮਾਰ ਤੋਂ ਲੈਕੇ ਮਰੀਬੋਥ-ਕਾਦੇਸ਼
ਉੱਤੇ ਧੁਰ ਨਖਲਿਸਤਾਨ ਤੱਕ ਜਾਵੇਗੀ। ਫ਼ੇਰ ਇਹ ਮਿਸਰ ਦੇ
ਚਸ਼ਮੇ ਦੇ ਨਾਲ-ਨਾਲ ਹੁੰਦੀ ਹੋਈ ਮੈਡੀਟੇਰੇਨੀਅਨ ਸਾਗਰ ਤੱਕ
ਜਾਵੇਗੀ। ਇਹ ਦੱਖਣੀ ਸਰਹੱਦ ਹੋਵੇਗੀ।

20"ਪੱਛਮ ਵਾਲੇ ਪਾਸੇ, ਮੈਡੀਟੇਰੇਨੀਅਨ ਸਾਗਰ ਧੁਰ ਲੇਬੋ
ਹਮਾਥ ਦੇ ਸਾਮ੍ਹਣੇ ਦੇ ਖੇਤਰ ਤੱਕ ਸਰਹੱਦ ਹੋਵੇਗਾ। ਇਹ ਤੁਹਾਡੀ
ਪੱਛਮੀ ਸਰਹੱਦ ਹੋਵੇਗੀ।

21"ਇਸ ਲਈ ਤੁਸੀਂ ਇਸ ਜ਼ਮੀਨ ਨੂੰ ਆਪਣੇ ਵਿਚਕਾਰ
ਇਸਰਾਏਲ ਦੇ ਪਰਿਵਾਰ-ਸਮੂਹਾਂ ਲਈ ਵੰਡ ਲਵੋਂਗੇ। 22ਤੁਸੀਂ
ਇਸ ਨੂੰ ਓਸੇ ਤਰ੍ਹਾਂ ਆਪਣੇ ਵਿਚਕਾਰ ਵੰਡ ਲਵੋਂਗੇ ਜਿਵੇਂ ਇਹ
ਤੁਹਾਡੇ ਲਈ ਅਤੇ ਤੁਹਾਡੇ ਦਰਮਿਆਨ ਰਹਿਣ ਵਾਲੇ ਵਿਦੇਸ਼ੀਆਂ

ਲਈ, ਵਿਰਸਾ ਹੋਵੇ, ਜਿਨ੍ਹਾਂ ਦੇ ਤੁਹਾਡੇ ਵਿਚਕਾਰ ਬੱਚੇ ਹਨ। ਇਹ ਵਿਦੇਸ਼ੀ ਵੀ ਵਾਸੀ ਹੋਣਗੇ – ਇਹ ਇਸਰਾਏਲ ਦੇ ਜੰਮੇ ਕੁਦਰਤੀ ਵਾਸੀ ਹੋਣਗੇ। ਤੁਸੀਂ ਉਨ੍ਹਾਂ ਲਈ ਕੁਝ ਜ਼ਮੀਨ ਵੰਡ ਲਵੋਗੇ ਜਿਹੜੇ ਇਸਰਾਏਲ ਦੇ ਪਰਿਵਾਰ ਸਮੂਹਾਂ ਵਿਚਕਾਰ ਰਹਿੰਦੇ ਹਨ।
23ਪਰਿਵਾਰ-ਸਮੂਹ ਉੱਥੇ ਰਹਿਣ ਵਾਲੇ ਵਾਸੀ ਨੂੰ ਕੁਝ ਜ਼ਮੀਨ ਜ਼ਰੂਰ ਦੇਵੇਗਾ।" ਮੇਰੇ ਪ੍ਰਭੂ ਯਹੋਵਾਹ ਨੇ ਇਹ ਗੱਲਾਂ ਆਖੀਆਂ!

### ਇਸਰਾਏਲ ਦੇ ਪਰਿਵਾਰ-ਸਮੂਹਾਂ ਲਈ ਜ਼ਮੀਨ

48 1-7"ਉੱਤਰੀ ਸਰਹੱਦ ਪੂਰਬ ਵੱਲੋਂ ਮੈਡੀਟੇਰੇਨੀਅਨ ਸਾਗਰ ਤੋਂ ਹਥਲੋਨ ਨੂੰ ਹਮਾਥ ਦਰੇ ਤੱਕ ਅਤੇ ਫ਼ੇਰ ਧੁਰ ਹਸਰ-ਏਨਾਨ ਤੀਕ ਜਾਂਦੀ ਹੈ। ਇਹ ਦੰਮਿਸ਼ਕ ਅਤੇ ਹਮਾਥ ਦੀ ਸਰਹੱਦ ਉੱਤੇ ਹੈ। ਇਸ ਸਮੂਹ ਦੇ ਪਰਿਵਾਰ-ਸਮੂਹਾਂ ਦੀ ਜ਼ਮੀਨ ਇਨ੍ਹਾਂ ਸਰਹੱਦਾਂ ਦੇ ਪੂਰਬ ਵਾਲੇ ਪਾਸੇ ਤੋਂ ਪੱਛਮ ਨੂੰ ਜਾਵੇਗੀ। ਉੱਤਰ ਤੋਂ ਦੱਖਣ ਤੀਕ ਇਸ ਖੇਤਰ ਦੇ ਪਰਿਵਾਰ-ਸਮੂਹ ਹਨ: ਦਾਨ, ਆਸ਼ੇਰ, ਨਫ਼ਤਾਲੀ, ਮਨੱਸ਼ਹ, ਅਫ਼ਰਾਈਮ, ਰਊਬੇਨ, ਯਹੂਦਾਹ।

### ਜ਼ਮੀਨ ਦਾ ਖਾਸ ਹਿੱਸਾ

8"ਜ਼ਮੀਨ ਦਾ ਅਗਲਾ ਖੇਤਰ ਖਾਸ ਵਰਤੋਂ ਲਈ ਹੋਵੇਗਾ। ਇਹ ਜ਼ਮੀਨ ਯਹੂਦਾਹ ਦੀ ਧਰਤੀ ਦੇ ਦੱਖਣ ਵੱਲ ਹੈ। ਇਹ ਖੇਤਰ ਉੱਤਰ ਤੋਂ ਦੱਖਣ ਤੱਕ 25,000 ਹੱਥ ਲੰਮਾ ਹੈ। ਅਤੇ ਪੂਰਬ ਤੋਂ ਪੱਛਮ ਤੱਕ ਇਹ ਉਨਾ ਹੀ ਚੌੜਾ ਹੋਵੇਗਾ ਜਿੰਨੀ ਹੋਰਨਾਂ ਪਰਿਵਾਰ-ਸਮੂਹਾਂ ਦੀ ਜ਼ਮੀਨ ਹੈ। ਮੰਦਰ ਜ਼ਮੀਨ ਦੇ ਇਸ ਹਿੱਸੇ ਦੇ ਵਿਚਕਾਰ ਹੋਵੇਗਾ।
9ਤੁਸੀਂ ਇਹ ਜ਼ਮੀਨ ਯਹੋਵਾਹ ਨੂੰ ਅਰਪਨ ਕਰ ਦਿਓਗੇ। ਇਹ 25,000 ਹੱਥ ਲੰਮੀ ਅਤੇ 20,000 ਹੱਥ ਚੌੜੀ ਹੋਵੇਗੀ।
10ਜ਼ਮੀਨ ਦਾ ਇਹ ਖਾਸ ਖੇਤਰ ਜਾਜਕਾਂ ਅਤੇ ਲੇਵੀਆਂ ਦਰਮਿਆਨ ਵੰਡਿਆ ਜਾਵੇਗਾ।

"ਜਾਜਕ ਇਸ ਖੇਤਰ ਦਾ ਇੱਕ ਹਿੱਸਾ ਪ੍ਰਾਪਤ ਕਰਨਗੇ। ਜ਼ਮੀਨ ਉੱਤਰ ਵਾਲੇ ਪਾਸੇ ਵੱਲ 25,000 ਹੱਥ ਲੰਮੀ, ਪੱਛਮ ਵਾਲੇ ਪਾਸੇ ਵੱਲ 10,000 ਹੱਥ ਚੌੜੀ, ਪੂਰਬ ਵਾਲੇ ਪਾਸੇ ਵੱਲ ਦਸ ਹਜ਼ਾਰ ਹੱਥ ਚੌੜੀ ਅਤੇ ਦੱਖਣ ਵਾਲੇ ਪਾਸੇ ਵੱਲ ਪੱਚੀ ਹਜ਼ਾਰ ਹੱਥ ਲੰਮੀ ਹੋਵੇਗੀ। ਯਹੋਵਾਹ ਦਾ ਮੰਦਰ ਜ਼ਮੀਨ ਦੇ ਇਸ ਖੇਤਰ ਦੇ ਵਿਚਕਾਰ ਹੋਵੇਗਾ।

11ਇਹ ਜ਼ਮੀਨ ਸਦੋਕ ਦੇ ਉਤਰਾਧਿਕਾਰੀਆਂ ਦੀ ਹੈ। ਇਨ੍ਹਾਂ ਆਦਮੀਆਂ ਨੂੰ ਮੇਰੇ ਪਵਿੱਤਰ ਜਾਜਕਾਂ ਵਜੋਂ ਚੁਣਿਆ ਗਿਆ ਸੀ। ਕਿਉਂ ਕਿ ਉਨ੍ਹਾਂ ਨੇ ਮੇਰੀ ਸੇਵਾ ਜਾਰੀ ਰੱਖੀ ਸੀ ਜਦੋਂ ਕਿ ਇਸਰਾਏਲ ਦੇ ਹੋਰ ਲੋਕੀ ਛੱਡ ਗਏ ਸਨ। ਸਦੋਕ ਦੇ ਪਰਿਵਾਰ ਦੇ ਲੋਕਾਂ ਨੇ ਮੈਨੂੰ ਲੇਵੀ ਦੇ ਪਰਿਵਾਰ-ਸਮੂਹ ਦੇ ਲੋਕਾਂ ਵਾਂਗ ਛੱਡਿਆ ਨਹੀਂ ਸੀ।

12ਜ਼ਮੀਨ ਦੇ ਇਸ ਪਵਿੱਤਰ ਹਿੱਸੇ ਵਿੱਚੋਂ ਖਾਸ ਹਿੱਸਾ ਖਾਸ ਤੌਰ ਤੇ ਇਨ੍ਹਾਂ ਜਾਜਕਾਂ ਲਈ ਹੋਵੇਗਾ। ਇਹ ਲੇਵੀਆਂ ਦੀ ਜ਼ਮੀਨ ਦੇ ਨਾਲ ਲਗਦੀ ਜ਼ਮੀਨ ਹੋਵੇਗੀ।

13"ਜਾਜਕਾਂ ਲਈ ਜ਼ਮੀਨ ਤੋਂ ਅੱਗੇ, ਲੇਵੀਆਂ ਦਾ ਜ਼ਮੀਨ ਦਾ ਹਿੱਸਾ ਹੋਵੇਗਾ। ਇਹ 25,000 ਹੱਥ ਲੰਮਾ ਅਤੇ 10,000ਹੱਥ ਚੌੜਾ ਹੋਵੇਗਾ। ਉਹ ਇਸ ਜ਼ਮੀਨ ਦੀ ਪੂਰੀ ਲੰਬਾਈ ਚੌੜਾਈ ਪ੍ਰਾਪਤ ਕਰਨਗੇ – 25,000 ਹੱਥ ਲੰਮੀ ਅਤੇ 20,000ਹੱਥ ਚੌੜੀ।
14ਲੇਵੀ ਇਸ ਜ਼ਮੀਨ ਦਾ ਕੋਈ ਵੀ ਹਿੱਸਾ ਵੇਚਣਗੇ ਨਹੀਂ ਜਾਂ ਉਸਦਾ ਵਪਾਰ ਨਹੀਂ ਕਰਨਗੇ। ਉਹ ਇਸ ਜ਼ਮੀਨ ਦਾ ਕੋਈ ਵੀ ਹਿੱਸਾ ਵੇਚ ਨਹੀਂ ਸਕਣਗੇ। ਉਨ੍ਹਾਂ ਨੂੰ ਚਾਹੀਦਾ ਹੈ ਕਿ ਉਹ ਦੇਸ ਦੇ ਇਸ ਹਿੱਸੇ ਦੇ ਟੁਕੜੇ ਬਿਲਕੁਲ ਨਾ ਕਰਨ! ਕਿਉਂ ਕਿ ਇਹ ਜ਼ਮੀਨ ਯਹੋਵਾਹ ਦੀ ਹੈ – ਇਹ ਬਹੁਤ ਖਾਸ ਹੈ। ਇਹ ਜ਼ਮੀਨ ਦਾ ਬਿਹਤਰੀਨ ਹਿੱਸਾ ਹੈ।

### ਸ਼ਹਿਰੀ ਜਾਇਦਾਦ ਦੇ ਹਿੱਸੇ

15"ਓਥੇ ਜ਼ਮੀਨ ਦਾ ਇੱਕ ਹਿੱਸਾ, 5,000 ਹੱਥ ਚੌੜਾ ਅਤੇ 25,000 ਹੱਥ ਲੰਮਾ ਹੋਵੇਗਾ, ਜਿਹੜਾ ਜਾਜਕਾਂ ਅਤੇ ਲੇਵੀਆਂ ਨੂੰ ਦਿੱਤੀ ਜਾਣ ਵਾਲੀ ਜ਼ਮੀਨ ਤੋਂ ਬਚ ਜਾਵੇਗਾ। ਇਹ ਜ਼ਮੀਨ ਸ਼ਹਿਰ ਲਈ, ਜਾਨਵਰਾਂ ਦੀਆਂ ਚਰਾਂਦਾ ਲਈ ਅਤੇ ਮਕਾਨ ਬਨਾਉਣ ਲਈ ਹੋ ਸਕਦੀ ਹੈ। ਆਮ ਆਦਮੀ ਇਸ ਜ਼ਮੀਨ ਦੀ ਵਰਤੋਂ ਕਰ ਸਕਦੇ ਹਨ। ਸ਼ਹਿਰ ਇਸਦੇ ਵਿਚਕਾਰ ਹੋਵੇਗਾ।
16ਸ਼ਹਿਰ ਦਾ ਨਾਪ ਇਹ ਹੈ: ਉੱਤਰੀ ਪਾਸਾ 4,500 ਹੱਥ ਹੋਵੇਗਾ। ਦੱਖਣੀ ਪਾਸਾ 4,500 ਹੱਥ ਹੋਵੇਗਾ। ਪੂਰਬੀ ਪਾਸਾ ਚਾਰ ਹਜ਼ਾਰ ਪੰਜ ਸੌ ਹੱਥ ਹੋਵੇਗਾ। ਪੱਛਮੀ ਪਾਸਾ ਚਾਰ ਹਜ਼ਾਰ ਪੰਜ ਸੌ ਹੱਥ ਹੋਵੇਗਾ।

17"ਸ਼ਹਿਰ ਵਿੱਚ ਘਾਹ ਦੇ ਮੈਦਾਨ ਹੋਣਗੇ। ਇਹ ਘਾਹ ਦੇ ਮੈਦਾਨ ਉੱਤਰ ਵੱਲ 250 ਹੱਥ ਅਤੇ ਪੱਛਮ ਵੱਲ ਦੋ ਸੌ ਪੰਜਾਹ ਹੱਥ ਹੋਣਗੇ। ਇਹ ਪੂਰਬ ਵੱਲ ਦੋ ਸੌ ਪੰਜਾਹ ਹੱਥ ਅਤੇ ਦੱਖਣ ਵੱਲ 250 ਹੱਥ ਹੋਣਗੇ।

18"ਪਵਿੱਤਰ ਖੇਤਰ ਦੀ ਵੱਖੀ ਵੱਲ ਜਿਹੜੀ ਲੰਬਾਈ ਬਚ ਜਾਵੇਗੀ ਉਹ ਪੂਰਬ ਵੱਲ 10,000 ਹੱਥ ਅਤੇ ਪੱਛਮ ਵੱਲ ਦਸ ਹਜ਼ਾਰ ਹੱਥ ਹੋਵੇਗੀ। ਇਹ ਜ਼ਮੀਨ ਪਵਿੱਤਰ ਖੇਤਰ ਦੀ ਵੱਖੀ ਦੇ ਨਾਲ ਹੋਵੇਗੀ। ਇਹ ਜ਼ਮੀਨ ਸ਼ਹਿਰੀ ਕਾਮਿਆਂ ਲਈ ਅਨਾਜ਼ ਉਗਾਵੇਗੀ।
19ਸ਼ਹਿਰੀ ਕਾਮੇ ਇਸ ਜ਼ਮੀਨ ਨੂੰ ਵਾਹੁਣਗੇ। ਇਹ ਕਾਮੇ ਇਸਰਾਏਲ ਦੇ ਪਰਿਵਾਰ-ਸਮੂਹਾਂ ਵਿੱਚੋਂ ਹੋਣਗੇ।

20"ਇਹ ਖਾਸ ਖੇਤਰ ਚੌਕੋਰ ਹੋਵੇਗਾ। ਇਹ ਪੱਚੀ ਹਜ਼ਾਰ ਹੱਥ ਲੰਮਾ ਅਤੇ 25,000 ਹੱਥ ਚੌੜਾ ਹੋਵੇਗਾ। ਤੁਹਾਨੂੰ ਇਸ ਖੇਤਰ ਨੂੰ ਖਾਸ ਮੰਤਵਾਂ ਲਈ ਜ਼ਰੂਰ ਛੱਡ ਦੇਣਾ ਚਾਹੀਦਾ ਹੈ। ਇੱਕ ਹਿੱਸਾ ਜਾਜਕਾਂ ਲਈ ਹੈ। ਇੱਕ ਹਿੱਸਾ ਲੇਵੀਆਂ ਲਈ ਹੈ। ਅਤੇ ਇੱਕ ਹਿੱਸਾ ਸ਼ਹਿਰ ਲਈ ਹੈ।

21-22"ਉਸ ਖਾਸ ਜ਼ਮੀਨ ਦਾ ਇੱਕ ਹਿੱਸਾ ਦੇਸ਼ ਦੇ ਹਾਕਮ ਲਈ ਹੋਵੇਗਾ। ਜ਼ਮੀਨ ਦਾ ਉਹ ਖਾਸ ਖੇਤਰ ਚੌਕੋਰ ਹੈ। ਇਹ ਪੱਚੀ ਹਜ਼ਾਰ ਹੱਥ ਲੰਬਾ ਅਤੇ 25,000 ਹੱਥ ਚੌੜਾ ਹੈ। ਇਸ ਖਾਸ ਜ਼ਮੀਨ ਦਾ ਇੱਕ ਹਿੱਸਾ ਜਾਜਕਾਂ ਲਈ ਹੈ ਅਤੇ ਇਸਦਾ ਇੱਕ ਹਿੱਸਾ ਲੇਵੀਆਂ ਲਈ ਹੈ ਅਤੇ ਇਸ ਦਾ ਇੱਕ ਹਿੱਸਾ ਮੰਦਰ ਲਈ ਹੈ। ਮੰਦਰ ਜ਼ਮੀਨ ਦੇ ਇਸ ਹਿੱਸੇ ਵਿਚਕਾਰ ਹੈ। ਬਾਕੀ ਜ਼ਮੀਨ

ਦੇਸ ਦੇ ਹਾਕਮ ਦੀ ਹੈ। ਹਾਕਮ ਨੂੰ ਬਿਨਯਾਮੀਨ ਦੀ ਜ਼ਮੀਨ ਅਤੇ ਯਹੂਦਾਹ ਦੀ ਜ਼ਮੀਨ ਦੇ ਵਿਚਕਾਰ ਦਾ ਖੇਤਰ ਮਿਲੇਗਾ।

23-27"ਇਸ ਖਾਸ ਖੇਤਰ ਦੇ ਦੱਖਣ ਵੱਲ ਉਹ ਜ਼ਮੀਨ ਹੋਵੇਗੀ ਜਿਹੜੀ ਉਨ੍ਹਾਂ ਪਰਿਵਾਰ-ਸਮੂਹਾਂ ਦੀ ਹੋਵੇਗੀ ਜਿਹੜੇ ਯਰਦਨ ਨਦੀ ਦੇ ਪੂਰਬ ਵੱਲ ਰਹਿੰਦੇ ਸਨ। ਹਰੇਕ ਪਰਿਵਾਰ-ਸਮੂਹਾਂ ਜ਼ਮੀਨ ਦਾ ਉਹ ਹਿੱਸਾ ਲਵੇਗਾ ਜਿਹੜਾ ਪੂਰਬੀ ਸਰਹੱਦ ਤੋਂ ਲੈਕੇ ਮੈਡੀਟੇਰੇਨੀਅਨ ਸਾਗਰ ਤੱਕ ਜਾਂਦਾ ਹੈ। ਉੱਤਰ ਤੋਂ ਦੱਖਣ ਤੱਕ, ਇਹ ਪਰਿਵਾਰ-ਸਮੂਹ ਹਨ: ਬਿਨਯਾਮੀਨ, ਸ਼ਿਮਓਨ, ਯਿੱਸਾਕਾਰ, ਜ਼ਬੂਲੁਨ ਅਤੇ ਗਾਦ।

28"ਗਾਦ ਦੀ ਜ਼ਮੀਨ ਦੀ ਦੱਖਣੀ ਸਰਹੱਦ ਤਮਾਰ ਤੋਂ ਮਰੀਬੋਥ-ਕਾਦੇਸ਼ ਦੇ ਨਖਲਿਸਤਾਨ ਤੱਕ ਅਤੇ ਫ਼ੇਰ ਮਿਸਰ ਦੇ ਚਸ਼ਮੇ ਤੋਂ ਲੈਕੇ ਮੇਡੀਟੇਰੇਨੀਅਨ ਸਾਗਰ ਤੱਕ ਜਾਵੇਗੀ।
29ਅਤੇ ਉਹ ਜ਼ਮੀਨ ਹੈ ਜਿਹੜੀ ਤੁਸੀਂ ਇਸਰਾਏਲ ਦੇ ਪਰਿਵਾਰ-ਸਮੂਹਾਂ ਵਿੱਚ ਵੰਡੋਗੇ। ਇਹੀ ਹੈ ਜੋ ਹਰੇਕ ਪਰਿਵਾਰ-ਸਮੂਹ ਪ੍ਰਾਪਤ ਕਰੇਗਾ।" ਮੇਰੇ ਪ੍ਰਭੂ ਯਹੋਵਾਹ ਨੇ ਇਹ ਗੱਲਾਂ ਆਖੀਆਂ!

## ਸ਼ਹਿਰ ਦੇ ਫ਼ਾਟਕ

30"ਸ਼ਹਿਰ ਦੇ ਫ਼ਾਟਕ ਇਹ ਹਨ। ਫ਼ਾਟਕ ਦੇ ਨਾਮ ਇਸਰਾਏਲ ਦੇ ਪਰਿਵਾਰ-ਸਮੂਹਾਂ ਦੇ ਨਾਮ ਉੱਤੇ ਰੱਖੇ ਜਾਣਗੇ।

"ਸ਼ਹਿਰ ਦਾ ਉੱਤਰੀ ਪਾਸਾ 4,500 ਹੱਥ ਲੰਮਾ ਹੋਵੇਗਾ।
31ਓਥੇ ਤਿੰਨ ਫ਼ਾਟਕ ਹੋਣਗੇ: ਰਊਬੇਨ ਦਾ ਫ਼ਾਟਕ, ਯਹੂਦਾਹ ਦਾ ਫ਼ਾਟਕ ਅਤੇ ਲੇਵੀ ਦਾ ਫ਼ਾਟਕ।
32ਸ਼ਹਿਰ ਦਾ ਪੂਰਬੀ ਪਾਸਾ ਚਾਰ 4,500ਹੱਥ ਲੰਮਾ ਹੋਵੇਗਾ। ਓਥੇ ਤਿੰਨ ਫ਼ਾਟਕ ਹੋਣਗੇ: ਯੂਸਫ਼ ਦਾ ਫ਼ਾਟਕ, ਬਿਨਯਾਮੀਨ ਦਾ ਫ਼ਾਟਕ ਅਤੇ ਦਾਨ ਦਾ ਫ਼ਾਟਕ।

33"ਸ਼ਹਿਰ ਦਾ ਦੱਖਣੀ ਪਾਸਾ 4,500 ਹੱਥ ਲੰਮਾ ਹੋਵੇਗਾ। ਓਥੇ ਤਿੰਨ ਫ਼ਾਟਕ ਹੋਣਗੇ: ਸ਼ਿਮਓਨ ਦਾ ਫ਼ਾਟਕ, ਯਿੱਸਾਕਾਰ ਦਾ ਫ਼ਾਟਕ ਅਤੇ ਜ਼ਬੂਲੁਨ ਦਾ ਫ਼ਾਟਕ,
34ਸ਼ਹਿਰ ਦਾ ਪੱਛਮੀ ਪਾਸਾ 4,500 ਹੱਥ ਲੰਮਾ ਹੋਵੇਗਾ। ਓਥੇ ਤਿੰਨ ਫ਼ਾਟਕ ਹੋਣਗੇ: ਗਾਦ ਦਾ ਫ਼ਾਟਕ, ਆਸ਼ੇਰ ਦਾ ਫ਼ਾਟਕ ਅਤੇ ਨਫ਼ਤਾਲੀ ਦਾ ਫ਼ਾਟਕ।

35"ਸ਼ਹਿਰ ਦਾ ਘੇਰਾ 18,000 ਹੱਥ ਹੋਵੇਗਾ। ਹੁਣ ਤੋਂ ਬਾਦ ਸ਼ਹਿਰ ਦਾ ਨਾਮ ਹੋਵੇਗਾ: ਯਹੋਵਾਹ ਓਥੇ ਹੈ।"*

---

**ਯਹੋਵਾਹ ਓਥੇ ਹੈ** ਇਬਰਾਨੀ ਭਾਸ਼ਾ ਵਿੱਚ ਇਹ ਨਾਮ ਯਰੂਸ਼ਲਮ ਵਰਗਾ ਹੈ।

# ਦਾਨੀਏਲ

## ਦਾਨੀਏਲ ਦਾ ਬਾਬਲ ਲਿਜਾਇਆ ਜਾਣਾ

1 ਨਬੂਕਦਨੱਸਰ ਬਾਬਲ ਦਾ ਰਾਜਾ ਸੀ। ਨਬੂਕਦਨੱਸਰ
ਯਰੂਸ਼ਲਮ ਆਇਆ। ਨਬੂਕਦਨੱਸਰ ਨੇ ਆਪਣੀ ਫ਼ੌਜ ਨਾਲ
ਯਰੂਸ਼ਲਮ ਨੂੰ ਘੇਰਾ ਪਾ ਲਿਆ। ਇਹ ਗੱਲ ਉਦੋਂ ਵਾਪਰੀ ਜਦੋਂ
ਯਹੂਦਾਹ ਦੇ ਰਾਜੇ ਯਹੋਯਾਕੀਮ ਦੇ ਰਾਜ ਦਾ ਤੀਸਰਾ ਵਰ੍ਹਾ ਸੀ।
2ਯਹੋਵਾਹ ਨੇ ਨਬੂਕਦਨੱਸਰ ਨੂੰ ਯਹੂਦਾਹ ਦੇ ਰਾਜੇ ਯਹੋਯਾਕੀਮ
ਨੂੰ ਹਰਾਉਣ ਦੀ ਇਜਾਜ਼ਤ ਦੇ ਦਿੱਤੀ। ਨਬੂਕਦਨੱਸਰ ਪਰਮੇਸ਼ੁਰ
ਦੇ ਮੰਦਰ ਵਿਚੋਂ ਪਲੇਟਾਂ ਅਤੇ ਹੋਰ ਸਾਰੀਆਂ ਚੀਜ਼ਾਂ ਚੁੱਕ ਕੇ ਲੈ
ਗਿਆ। ਉਹ ਇਨ੍ਹਾਂ ਚੀਜ਼ਾਂ ਨੂੰ ਸ਼ੀਨਾਰ ਦੀ ਧਰਤੀ ਤੇ ਲੈ ਗਿਆ।
ਨਬੂਕਦਨੱਸਰ ਨੇ ਉਹ ਚੀਜ਼ਾਂ ਆਪਣੇ ਬੁੱਤਾਂ ਦੇ ਦੇਵਤਿਆਂ ਦੇ
ਮੰਦਰ ਵਿੱਚ ਰੱਖ ਦਿੱਤੀਆਂ।

3ਫ਼ੇਰ ਰਾਜੇ ਨਬੂਕਦਨੱਸਰ ਨੇ ਅਸ਼ਪਨਜ਼ ਨੂੰ ਇੱਕ ਹੁਕਮ ਦਿੱਤਾ।
(ਅਸ਼ਪਨਜ਼ ਰਾਜੇ ਦੀ ਸੇਵਾ ਕਰਨ ਵਾਲੇ ਸਾਰੇ ਖੁਸਰਿਆਂ ਵਿੱਚੋਂ
ਪ੍ਰਮੁੱਖ ਆਗੂ ਸੀ।) ਰਾਜੇ ਨੇ ਅਸ਼ਪਨਜ਼ ਨੂੰ ਕੁੱਝ ਇਸਰਾਏਲੀ
ਮੁੰਡਿਆਂ ਨੂੰ ਉਸਦੇ ਘਰ ਲਿਆਉਣ ਲਈ ਆਖਿਆ।
ਨਬੂਕਦਨੱਸਰ ਆਮ ਇਸਰਾਏਲੀਆਂ, ਉੱਚ ਸ਼੍ਰੇਣੀ ਦੇ ਘਰਾਣਿਆਂ
ਅਤੇ ਸ਼ਾਹੀ ਘਰਾਣੇ ਤੋਂ ਇਸਰਾਏਲੀ ਮੁੰਡੇ ਚਾਹੁੰਦਾ ਸੀ। 4ਰਾਜਾ
ਨਬੂਕਦਨੱਸਰ ਸਿਰਫ਼ ਸਿਹਤਮੰਦ ਜਵਾਨ ਇਸਰਾਏਲੀ ਮੁੰਡੇ ਹੀ
ਚਾਹੁੰਦਾ ਸੀ। ਰਾਜਾ ਚਾਹੁੰਦਾ ਸੀ ਕਿ ਇਨ੍ਹਾਂ ਜਵਾਨ ਆਦਮੀਆਂ
ਦੇ ਕੋਈ ਜ਼ਖਮ ਜਾਂ ਚੋਟ ਦਾ ਨਿਸ਼ਾਨ ਨਾ ਹੋਵੇ ਅਤੇ ਨਾ ਉਨ੍ਹਾਂ ਦੇ
ਸ਼ਰੀਰਾਂ ਵਿੱਚ ਕੋਈ ਦੋਸ਼ ਹੋਵੇ। ਰਾਜਾ ਸੁੰਦਰ, ਚੁਸਤ ਜਵਾਨ
ਆਦਮੀ ਚਾਹੁੰਦਾ ਸੀ। ਰਾਜਾ ਉਨ੍ਹਾਂ ਜਵਾਨ ਆਦਮੀਆਂ ਨੂੰ ਚਾਹੁੰਦਾ
ਸੀ ਜਿਨ੍ਹਾਂ ਨੂੰ ਗਿਆਨ ਪ੍ਰਾਪਤ ਸੀ ਅਤੇ ਜਿਹੜੇ ਵਿਗਿਆਨ ਨੂੰ
ਸਮਝਦੇ ਸਨ। ਰਾਜਾ ਉਨ੍ਹਾਂ ਜਵਾਨ ਆਦਮੀਆਂ ਨੂੰ ਚਾਹੁੰਦਾ ਸੀ
ਜਿਹੜੇ ਉਸਦੇ ਮਹਿਲ ਵਿੱਚ ਕੰਮ ਕਰ ਸਕਣ। ਰਾਜੇ ਨੇ ਅਸ਼ਪਨਜ਼
ਨੂੰ ਆਖਿਆ ਕਿ ਉਹ ਇਸਰਾਏਲ ਦੇ ਇਨ੍ਹਾਂ ਜਵਾਨ ਆਦਮੀਆਂ
ਨੂੰ ਕਸਦੀਆਂ ਲੋਕਾਂ ਦੀ ਭਾਸ਼ਾ ਅਤੇ ਲਿਖਤਾਂ ਦੀ ਸਿੱਖਿਆ ਦੇਵੇ।

5ਰਾਜਾ ਨਬੂਕਦਨੱਸਰ ਉਨ੍ਹਾਂ ਜਵਾਨ ਆਦਮੀਆਂ ਨੂੰ ਹਰ ਰੋਜ਼
ਨਿਸ਼ਚਿਤ ਭੋਜਨ ਅਤੇ ਮੈਅ ਦਿੰਦਾ ਹੁੰਦਾ ਸੀ। ਇਹ ਉਸੇ ਤਰ੍ਹਾਂ
ਦਾ ਭੋਜਨ ਸੀ ਜਿਹੜਾ ਰਾਜਾ ਆਪ ਖਾਂਦਾ ਸੀ। ਰਾਜਾ ਇਸਰਾਏਲ
ਦੇ ਉਨ੍ਹਾਂ ਜਵਾਨ ਆਦਮੀਆਂ ਨੂੰ ਤਿੰਨ ਸਾਲ ਸਿੱਖਿਆ ਦੇਣਾ
ਚਾਹੁੰਦਾ ਸੀ। ਫ਼ੇਰ ਤਿੰਨਾਂ ਸਾਲਾਂ ਬਾਅਦ ਉਹ ਪਾਤਸ਼ਾਹ ਅੱਗੇ
ਹਾਜ਼ਰ ਕੀਤੇ ਜਾਣੇ ਸਨ। 6ਉਨ੍ਹਾਂ ਜਵਾਨ ਆਦਮੀਆਂ ਵਿੱਚ
ਦਾਨੀਏਲ, ਹਨਨਯਾਹ, ਮੀਸ਼ਾਏਲ ਅਤੇ ਅਜ਼ਰਆਹ ਸਨ। ਇਹ
ਜਵਾਨ ਆਦਮੀ ਯਹੂਦਾਹ ਦੇ ਘਰਾਣੇ ਵਿੱਚੋਂ ਸਨ।

7ਫ਼ੇਰ ਅਸ਼ਪਨਜ਼ ਨੇ ਯਹੂਦਾਹ ਨੇ ਉਨ੍ਹਾਂ ਨੌਜਵਾਨਾਂ ਨੂੰ ਬਾਬਲ
ਦੇ ਨਾਮ ਦੇ ਦਿੱਤੇ। ਦਾਨੀਏਲ ਦਾ ਨਵਾਂ ਨਾਮ ਸੀ ਬੇਲਟਸ਼ੱਸਰ,।
ਹਨਨਯਾਹ ਦਾ ਨਵਾਂ ਨਾਮ ਸੀ ਸ਼ਦਰਕ। ਮੀਸ਼ਾਏਲ ਦਾ ਨਵਾਂ
ਨਾਮ ਸੀ ਮੇਸ਼ਚ। ਅਤੇ ਅਜ਼ਰਆਹ ਦਾ ਨਵਾਂ ਨਾਮ ਸੀ ਅਬੇਦਨਗੋ।
8ਦਾਨੀਏਲ ਰਾਜੇ ਦਾ ਸ਼ਾਹੀ ਭੋਜਨ ਖਾਣਾ ਅਤੇ ਮੈਅ ਪੀਣੀ
ਨਹੀਂ ਚਾਹੁੰਦਾ ਸੀ। ਦਾਨੀਏਲ ਉਸ ਭੋਜਨ ਅਤੇ ਮੈਅ ਨਾਲ
ਆਪਣੇ-ਆਪ ਨੂੰ ਨਾਪਾਕ ਨਹੀਂ ਬਨਾਉਣਾ ਚਾਹੁੰਦਾ ਸੀ। ਇਸ
ਲਈ ਉਸਨੇ ਅਸ਼ਪਨਜ਼ ਕੋਲੋਂ ਅਪਣੇ-ਆਪ ਇਸਤਰ੍ਹਾਂ ਨੂੰ ਨਾਪਾਕ
ਨਾ ਬਨਣ੍ ਦੀ ਇਜਾਜ਼ਤ ਮੰਗੀ।

9ਪਰਮੇਸ਼ੁਰ ਨੇ ਅਸ਼ਪਨਜ਼ ਦੇ ਦਿਲ ਵਿੱਚ ਦਾਨੀਏਲ ਲਈ
ਮਿਹਰ ਅਤੇ ਦਇਆ ਭਰ ਦਿੱਤੀ। 10ਪਰ ਅਸ਼ਪਨਜ਼ ਨੇ ਦਾਨੀਏਲ
ਨੂੰ ਆਖਿਆ, "ਮੈਂ ਆਪਣੇ ਸੁਆਮੀ, ਪਾਤਸ਼ਾਹ ਤੋਂ ਡਰਦਾ ਹਾਂ।
ਪਾਤਸ਼ਾਹ ਨੇ ਮੈਨੂੰ ਹੁਕਮ ਦਿੱਤਾ ਸੀ ਕਿ ਤੈਨੂੰ ਇਹ ਭੋਜਨ ਅਤੇ
ਮੈਅ ਦੇਵਾਂ। ਜੇ ਤੂੰ ਇਹ ਭੋਜਨ ਨਹੀਂ ਕਰੇਂਗਾ ਤਾਂ ਤੂੰ ਕਮਜ਼ੋਰ
ਅਤੇ ਬੀਮਾਰ ਨਜ਼ਰ ਆਉਣ ਲੱਗ ਪਵੇਂਗਾ। ਤੂੰ ਆਪਣੀ ਉਮਰ
ਦੇ ਹੋਰਨਾਂ ਜਵਾਨਾਂ ਨਾਲੋਂ ਮਾੜਾ ਨਜ਼ਰ ਆਵੇਂਗਾ। ਰਾਜਾ ਇਸਨੂੰ
ਦੇਖ ਲਵੇਗਾ, ਅਤੇ ਉਹ ਮੇਰੇ ਉੱਤੇ ਗੁੱਸੇ ਹੋਵੇਗਾ। ਹੋ ਸਕਦਾ ਹੈ
ਕਿ ਉਹ ਮੇਰਾ ਸਿਰ ਵੀ ਕਲਮ ਕਰ ਦੇਵੇ! ਅਤੇ ਇਹ ਤੇਰਾ ਹੀ
ਕਸੂਰ ਹੋਵੇਗਾ।"

11ਫ਼ੇਰ ਦਾਨੀਏਲ ਨੇ ਉਨ੍ਹਾਂ ਦੇ ਰੱਖਵਾਲੇ ਨਾਲ ਗੱਲ ਕੀਤੀ।
ਅਸ਼ਪਨਜ਼ ਨੇ ਰਖਵਾਲੇ ਨੂੰ ਹੁਕਮ ਦਿੱਤਾ ਸੀ ਕਿ ਉਹ ਦਾਨੀਏਲ,
ਹਨਨਯਾਹ, ਮੀਸ਼ਾਏਲ ਅਤੇ ਅਜ਼ਰਯਾਹ ਦਾ ਧਿਆਨ ਰੱਖਣ।
12ਦਾਨੀਏਲ ਨੇ ਰਖਵਾਲੇ ਨੂੰ ਆਖਿਆ, "ਕਿਰਪਾ ਕਰਕੇ ਸਾਡੀ
ਦਸ ਦਿਨਾਂ ਲਈ ਇਹ ਪਰੀਖਿਆ ਲਵੋ: ਸਾਨੂੰ ਖਾਣ ਲਈ
ਸਬਜ਼ੀਆਂ ਅਤੇ ਪੀਣ ਲਈ ਪਾਣੀ ਤੋਂ ਇਲਾਵਾ ਹੋਰ ਕੁਝ ਨਾ
ਦਿਓ। 13ਫ਼ੇਰ ਦਸਾਂ ਦਿਨਾਂ ਬਾਦ ਸਾਡੀ ਤੁਲਨਾ ਉਨ੍ਹਾਂ ਜਵਾਨਾਂ
ਨਾਲ ਕਰੀਂ, ਜਿਹੜੇ ਸ਼ਾਹੀ ਭੋਜਨ ਖਾਂਦੇ ਹਨ। ਤੂੰ ਖੁਦ ਦੇਖ
ਲਵੀਂ ਕਿ ਕਿਹੜਾ ਵਧੇਰੇ ਸਿਹਤਮੰਦ ਨਜ਼ਰ ਆਉਂਦਾ ਹੈ। ਫ਼ੇਰ
ਤੂੰ ਖੁਦ ਹੀ ਨਿਰਣਾ ਕਰ ਨਵੀ ਕਿ ਸਾਡੇ ਨਾਲ ਕੀ ਸਲੂਕ ਕਰਨਾ
ਹੈ। ਅਸੀਂ ਤਾਂ ਤੇਰੇ ਸੇਵਕ ਹਾਂ।"

14ਇਸ ਤਰ੍ਹਾਂ ਰਖਵਾਲਾ ਦਾਨੀਏਲ, ਹਨਨਯਾਹ, ਮੀਸ਼ਾਏਲ
ਅਤੇ ਅਜ਼ਰਯਾਹ ਦਾ ਦਸ ਦਿਨ ਲਈ ਇਮਤਿਹਾਨ ਲੈਣ ਲਈ
ਰਾਜ਼ੀ ਹੋ ਗਿਆ। 15ਦਸਾਂ ਦਿਨਾਂ ਮਗਰੋਂ, ਦਾਨੀਏਲ ਅਤੇ ਉਸਦੇ
ਮਿੱਤਰ ਸ਼ਾਹੀ ਖਾਣਾ ਖਾਣ ਵਾਲੇ ਉਨ੍ਹਾਂ ਸਾਰੇ ਜਵਾਨਾਂ ਨਾਲੋਂ
ਵਧੇਰੇ ਸਿਹਤਮੰਦ ਦਿਖਾਈ ਦਿੱਤੇ। 16ਇਸ ਲਈ ਰਖਵਾਲੇ ਨੇ

ਰਾਜੇ ਦੇ ਸ਼ਾਹੀ ਖਾਣੇ ਅਤੇ ਮੈਅ ਨੂੰ ਹਟਾ ਕੇ ਉਸਦੀ ਥਾਵੇਂ ਦਾਨੀਏਲ, ਹਨਨਯਾਹ, ਮੀਸ਼ਾਏਲ ਅਤੇ ਅਜ਼ਾਰੀਆਂ ਨੂੰ ਸਬਜ਼ੀਆਂ ਦੇਣੀਆਂ ਜਾਰੀ ਰੱਖੀਆਂ।

17ਪਰਮੇਸ਼ੁਰ ਨੇ ਦਾਨੀਏਲ, ਹਨਨਯਾਹ, ਮੀਸ਼ਾਏਲ ਅਤੇ ਅਜ਼ਰਯਾਹ ਨੂੰ ਬਹੁਤ ਤਰ੍ਹਾਂ ਦੀਆਂ ਲਿਖਤਾਂ ਅਤੇ ਵਿਗਿਆਨ ਨੂੰ ਸਿੱਖ ਸਕਣ ਦੀ ਯੋਗਤਾ ਦਿੱਤੀ। ਦਾਨੀਏਲ ਹਰ ਤਰ੍ਹਾਂ ਦੇ ਦਰਸ਼ਨਾਂ ਅਤੇ ਸੁਪਨਿਆਂ ਨੂੰ ਵੀ ਸਮਝ ਸਕਦਾ ਸੀ।

18ਰਾਜਾ ਚਾਹੁੰਦਾ ਸੀ ਕਿ ਸਾਰੇ ਜਵਾਨ ਆਦਮੀਆਂ ਨੂੰ ਤਿੰਨ ਸਾਲ ਤੱਕ ਸਿੱਖਿਆ ਦਿੱਤੀ ਜਾਵੇ। ਉਸ ਸਮੇਂ ਦੇ ਅੰਤ ਤੇ ਅਸ਼ਪਨਜ਼ ਸਾਰੇ ਜਵਾਨਾਂ ਨੂੰ ਰਾਜੇ ਨਬੂਕਦਨੱਸਰ ਕੋਲ ਲੈ ਗਿਆ। 19ਰਾਜੇ ਨੇ ਉਨ੍ਹਾਂ ਨਾਲ ਗੱਲ ਕੀਤੀ। ਰਾਜੇ ਨੇ ਦੇਖਿਆ ਕਿ ਹੋਰ ਕੋਈ ਵੀ ਜਵਾਨ ਦਾਨੀਏਲ, ਹਨਨਯਾਹ, ਮੀਸ਼ਾਏਲ ਅਤੇ ਅਜ਼ਰਸਾਹ ਜਿੰਨਾ ਚੰਗਾ ਨਹੀਂ ਸੀ। ਇਸ ਲਈ ਇਹ ਚਾਰੇ ਜਵਾਨ ਰਾਜੇ ਦੇ ਸੇਵਕ ਬਣ ਗਏ। 20ਹਰ ਸਮੇਂ ਜਦੋਂ ਰਾਜਾ ਉਨ੍ਹਾਂ ਨੂੰ ਕਿਸੇ ਮਹੱਤਵਪੂਰਣ ਗੱਲ ਬਾਰੇ ਪੁੱਛਦਾ ਤਾਂ ਉਹ ਬਹੁਤ ਸਿਆਣਪ ਅਤੇ ਸੂਝ ਦਰਸਾਉਂਦੇ, ਰਾਜੇ ਨੇ ਦੇਖਿਆ ਕਿ ਉਹ ਉਸਦੇ ਰਾਜ ਵਿਚਲੇ ਸਾਰੇ ਜਾਦੂਗਰਾਂ ਅਤੇ ਸਿਆਣਿਆਂ ਨਾਲੋਂ ਦਸ ਗੁਣਾ ਬਿਹਤਰ ਸਨ। 21ਇਸ ਲਈ ਦਾਨੀਏਲ ਉਦੋਂ ਤੀਕ ਰਾਜੇ ਦਾ ਸੇਵਕ ਰਿਹਾ ਜਦੋਂ ਖੋਰਸ ਨੂੰ ਰਾਜ ਕਰਦਿਆਂ ਇੱਕ ਵਰ੍ਹਾ ਹੋ ਗਿਆ ਸੀ।

### ਨਬੂਕਦਨੱਸਰ ਦਾ ਸੁਪਨਾ

2 ਨਬੂਕਦਨੱਸਰ ਦੇ ਰਾਜ ਦੇ ਦੂਸਰੇ ਵਰ੍ਹੇ ਦੌਰਾਨ ਉਸਨੂੰ ਕੁਝ ਸੁਪਨੇ ਆਏ। ਉਹ ਉਨ੍ਹਾਂ ਸੁਪਨਿਆਂ ਕਾਰਣ ਪਰੇਸ਼ਾਨ ਸੀ ਅਤੇ ਸੌਂ ਨਹੀਂ ਸੀ ਸਕਦਾ। 2ਇਸ ਲਈ ਰਾਜੇ ਨੇ ਆਪਣੇ ਸਿਆਣੇ ਬੰਦਿਆਂ ਨੂੰ ਆਪਣੇ ਪਾਸ ਬੁਲਾਇਆ। ਉਨ੍ਹਾਂ ਸਿਆਣੇ ਬੰਦਿਆਂ ਨੇ ਜਾਦੂ ਟੂਣੇ ਕੀਤੇ ਅਤੇ ਤਾਰਿਆਂ ਦਾ ਹਿਸਾਬ ਲਾਇਆ। ਉਨ੍ਹਾਂ ਨੇ ਅਜਿਹਾ ਸੁਪਨਿਆਂ ਦੀ ਵਿਆਖਿਆ ਕਰਨ ਦੀ ਕੋਸ਼ਿਸ਼ ਲਈ ਅਤੇ ਇਹ ਜਾਨਣ ਲਈ ਕੀਤਾ ਕਿ ਭਵਿੱਖ ਵਿੱਚ ਕੀ ਵਾਪਰੇਗਾ। ਰਾਜਾ ਚਾਹੁੰਦਾ ਸੀ ਕਿ ਉਹ ਬੰਦੇ ਉਸਨੂੰ ਇਹ ਦੱਸਣ ਕਿ ਉਸਨੂੰ ਕੀ ਸੁਪਨਾ ਆਇਆ ਸੀ। ਇਸ ਲਈ ਉਹ ਆਏ ਅਤੇ ਰਾਜੇ ਦੇ ਸਨਮੁਖ ਖੜੇ ਹੋ ਗਏ।

3ਫ਼ੇਰ ਰਾਜੇ ਨੇ ਉਨ੍ਹਾਂ ਬੰਦਿਆਂ ਨੂੰ ਆਖਿਆ, "ਮੈਨੂੰ ਇੱਕ ਸੁਪਨਾ ਆਇਆ ਹੈ ਜਿਸਨੇ ਮੈਨੂੰ ਪਰੇਸ਼ਾਨ ਕੀਤਾ ਹੈ। ਮੈਂ ਜਾਨਣਾ ਚਾਹੁੰਦਾ ਹਾਂ ਕਿ ਉਸ ਸੁਪਨੇ ਦਾ ਕੀ ਅਰਥ ਹੈ।"

4ਫ਼ੇਰ ਕਸਦੀਆਂ ਨੇ, ਰਾਜੇ ਨੂੰ ਜਵਾਬ ਦਿੱਤਾ। ਉਨ੍ਹਾਂ ਨੇ ਅਰਾਮੀ ਭਾਸ਼ਾ ਵਿੱਚ ਗੱਲ ਕੀਤੀ। ਉਨ੍ਹਾਂ ਨੇ ਆਖਿਆ, "ਹੇ ਰਾਜਨ, ਸਦਾ ਸਲਾਮਤ ਰਹੋ! ਅਸੀਂ ਤੁਹਾਡੇ ਸੇਵਕ ਹਾਂ। ਕਿਰਪਾ ਕਰਕੇ ਸਾਨੂੰ ਸੁਪਨਾ ਸੁਣਾਓ, ਫੇਰ ਅਸੀਂ ਦੱਸ ਦਿਆਂਗੇ ਕਿ ਇਸਦਾ ਕੀ ਅਰਥ ਹੈ।"

5ਤਾਂ ਰਾਜੇ ਨਬੂਕਦਨੱਸਰ ਨੇ ਉਨ੍ਹਾਂ ਬੰਦਿਆਂ ਨੂੰ ਆਖਿਆ, "ਨਹੀਂ, ਤੁਹਾਨੂੰ ਚਾਹੀਦਾ ਹੈ ਕਿ ਮੇਰੇ ਸੁਪਨੇ ਬਾਰੇ ਦੱਸੋਂ। ਅਤੇ ਫ਼ੇਰ ਤੁਹਾਨੂੰ ਇਹ ਵੀ ਦੱਸਣਾ ਚਾਹੀਦਾ ਹੈ ਕਿ ਇਸਦਾ ਕੀ ਅਰਥ ਹੈ। ਜੇ ਤੁਸੀਂ ਇਹ ਗੱਲਾਂ ਨਹੀਂ ਦੱਸੋਂਗੇ ਤਾਂ ਮੈਂ ਹੁਕਮ ਦੇ ਦਿਆਂਗਾ ਕਿ ਤੁਹਾਡੇ ਟੁਕੜੇ-ਟੁਕੜੇ ਕਰ ਦਿੱਤੇ ਜਾਣ। ਅਤੇ ਮੈਂ ਹੁਕਮ ਦਿਆਂਗਾ ਕਿ ਤੁਹਾਡੇ ਘਰ ਉਦੋਂ ਤੀਕ ਤਬਾਹ ਕੀਤੇ ਜਾਣ ਜਦੋਂ ਤੀਕ ਕਿ ਉਹ ਮਲਬੇ ਦੇ ਢੇਰ ਬਣਕੇ ਨਾ ਰਹਿ ਜਾਣ। 6ਪਰ ਜੇ ਤੁਸੀਂ ਮੇਰਾ ਸੁਪਨਾ ਮੈਨੂੰ ਦੱਸ ਦਿਓਂਗੇ ਅਤੇ ਉਸਦੇ ਅਰਥਾ ਦੀ ਵਿਆਖਿਆ ਕਰ ਦਿਉਗੇ ਤਾਂ ਮੈਂ ਤੁਹਾਨੂੰ ਇਨਾਮ ਭੇਟਾਂ ਅਤੇ ਇੱਜ਼ਤ ਬਖਸ਼ਾਂਗਾ। ਇਸ ਲਈ ਮੈਨੂੰ ਮੇਰੇ ਸੁਪਨੇ ਬਾਰੇ ਦੱਸੋ ਅਤੇ ਇਹ ਵੀ ਦੱਸੋ ਕਿ ਉਸਦਾ ਕੀ ਅਰਥ ਹੈ।"

7ਇੱਕ ਵਾਰੀ ਫ਼ੇਰ ਸਿਆਣਿਆਂ ਨੇ ਰਾਜੇ ਨੂੰ ਆਖਿਆ, "ਕਿਰਪਾ ਕਰਕੇ ਸਾਨੂੰ ਸੁਪਨੇ ਬਾਰੇ ਦੱਸੋ, ਅਤੇ ਅਸੀਂ ਤੁਹਾਨੂੰ ਇਹ ਦੱਸ ਦੇਵਾਂਗੇ ਕਿ ਸੁਪਨੇ ਦਾ ਕੀ ਅਰਥ ਹੈ।"

8ਫ਼ੇਰ ਰਾਜੇ ਨਬੂਕਦਨੱਸਰ ਨੇ ਜਵਾਬ ਦਿੱਤਾ, "ਮੈਂ ਜਾਣਦਾ ਹਾਂ ਕਿ ਤੁਸੀਂ ਹੋਰ ਸਮਾਂ ਲੈਣ ਦੀ ਕੋਸ਼ਿਸ਼ ਕਰ ਰਹੇ ਹੋ। ਤੁਸੀਂ ਜਾਣਦੇ ਹੋ ਕਿ ਜੋ ਮੈਂ ਆਖਿਆ ਹੈ ਉਸਦਾ ਅਰਥ ਓਹੀ ਹੈ। 9ਤੁਸੀਂ ਜਾਣਦੇ ਹੋ ਕਿ ਜੇ ਤੁਸੀਂ ਮੇਰੇ ਸੁਪਨੇ ਬਾਰੇ ਨਹੀਂ ਦੱਸੋਂਗੇ ਤਾਂ ਤੁਹਾਨੂੰ ਸਜ਼ਾ ਮਿਲੇਗੀ। ਇਸ ਲਈ ਤੁਸੀਂ ਸਾਰੇ ਮੇਰੇ ਨਾਲ ਝੂਠ ਬੋਲਣ ਲਈ ਸਹਿਮਤ ਹੋ ਗਏ ਹੋ। ਤੁਸੀਂ ਹੋਰ ਸਮੇਂ ਦੀ ਆਸ ਰੱਖ ਰਹੇ ਹੋ। ਤੁਸੀਂ ਇਹ ਉਮੀਦ ਕਰ ਰਹੇ ਹੋ ਕਿ ਮੈਂ ਇਹ ਭੁੱਲ ਜਾਵਾਂ ਕਿ ਮੈਂ ਤੁਹਾਡੇ ਪਾਸੋਂ ਕੀ ਕਰਵਾਉਣਾ ਚਾਹੁੰਦਾ ਹਾਂ। ਹੁਣ ਮੈਨੂੰ ਸੁਪਣੇ ਬਾਰੇ ਦੱਸੋ। ਜੇ ਤੁਸੀਂ ਸੁਪਨੇ ਬਾਰੇ ਮੈਨੂੰ ਦੱਸ ਸਕਦੇ ਹੋ ਤਾਂ ਮੈਂ ਸਮਝ ਲਵਾਂਗਾ ਕਿ ਤੁਸੀਂ ਮੈਨੂੰ ਇਹ ਦੱਸ ਸਕਦੇ ਹੋ ਕਿ ਇਸ ਦਾ ਅਸਲ ਵਿੱਚ ਕੀ ਅਰਥ ਹੈ!"

10ਕਸਦੀਆਂ ਨੇ ਰਾਜੇ ਨੂੰ ਉੱਤਰ ਦਿਤਾ: ਉਨ੍ਹਾਂ ਨੇ ਆਖਿਆ, "ਧਰਤੀ ਉੱਤੇ ਕੋਈ ਵੀ ਬੰਦਾ ਅਜਿਹਾ ਨਹੀਂ ਹੈ ਜਿਹੜਾ ਉਹ ਗੱਲ ਕਰ ਸਕੇ ਜੋ ਰਾਜਾ ਆਖ ਰਿਹਾ ਹੈ! ਕਿਸੇ ਵੀ ਰਾਜੇ ਨੇ ਕਦੇ ਵੀ ਸਿਆਣਿਆਂ ਨੂੰ ਜਾਂ ਜਾਦੂ ਟੂਣੇ ਵਾਲਿਆਂ ਨੂੰ ਅਜਿਹਾ ਕੁਝ ਕਰਨ ਲਈ ਨਹੀਂ ਆਖਿਆ।ਕਿਸੇ ਸਭ ਤੋਂ ਮਹਾਨ ਅਤੇ ਸਭ ਤੋਂ ਤਾਕਤਵਰ ਰਾਜੇ ਨੇ ਵੀ ਆਪਣੇ ਸਿਆਣਿਆਂ ਨੂੰ ਅਜਿਹਾ ਕਰਨ ਲਈ ਕਦੇ ਨਹੀਂ ਆਖਿਆ। 11ਰਾਜਾ ਉਹ ਗੱਲ ਕਰਨ ਲਈ ਆਖ ਰਿਹਾ ਹੈ ਜਿਹੜੀ ਕਰਨੀ ਬਹੁਤ ਮੁਸ਼ਕਿਲ ਹੈ। ਸਿਰਫ਼ ਦੇਵਤੇ ਹੀ ਰਾਜੇ ਨੂੰ ਉਸਦੇ ਸੁਪਨੇ ਬਾਰੇ ਅਤੇ ਉਸਦੇ ਅਰਥ ਬਾਰੇ ਦੱਸ ਸਕਦੇ ਹਨ। ਪਰ ਦੇਵਤੇ ਲੋਕਾਂ ਨਾਲ ਨਹੀਂ ਰਹਿੰਦੇ।"

12ਜਦੋਂ ਰਾਜੇ ਨੇ ਇਹ ਸੁਣਿਆ ਤਾਂ ਉਹ ਬਹੁਤ ਕਰੋਧਵਾਨ ਹੋ ਗਿਆ। ਇਸ ਲਈ ਉਸਨੇ ਬਾਬਲ ਦੇ ਸਾਰੇ ਸਿਆਣੇ ਆਦਮੀਆਂ ਨੂੰ ਕਤਲ ਕਰਨ ਦਾ ਹੁਕਮ ਦੇ ਦਿੱਤਾ। 13ਰਾਜੇ ਨਬੂਕਦਨੱਸਰ ਦੇ ਹੁਕਮ ਦਾ ਐਲਾਨ ਕਰ ਦਿੱਤਾ ਗਿਆ। ਸਾਰੇ ਹੀ ਸਿਆਣੇ ਬੰਦੇ ਮਾਰੇ ਜਾਣੇ ਸਨ। ਰਾਜੇ ਦੇ ਬੰਦਿਆਂ ਨੂੰ ਦਾਨੀਏਲ ਅਤੇ ਉਸਦੇ ਦੋਸਤਾਂ ਨੂੰ ਲੱਭਣ ਅਤੇ ਉਨ੍ਹਾਂ ਨੂੰ ਕਤਲ ਕਰਨ ਲਈ ਭੇਜਿਆ ਗਿਆ।

14ਅਰਕ ਪਾਤਸ਼ਾਹ ਦਾ ਪ੍ਰਧਾਨ ਜੱਲਾਦ ਸੀ। ਉਹ ਬਾਬਲ ਦੇ ਸਿਆਣੇ ਬੰਦਿਆਂ ਨੂੰ ਮਾਰਨ ਜਾ ਰਿਹਾ ਸੀ। ਪਰ ਦਾਨੀਏਲ ਨੇ ਅਰੀਓਕ ਨਾਲ ਬੜੀ ਸਿਆਣਪਤਾ ਨਾਲ ਅਤੇ ਤਰਕਪੂਰਣ ਢੰਗ ਗੱਲ ਕੀਤੀ। 15ਦਾਨੀਏਲ ਨੇ ਅਰਯੋਕ ਨੂੰ ਆਖਿਆ, "ਰਾਜੇ ਨੇ ਇਸ ਤਰ੍ਹਾਂ ਦੀ ਸਜ਼ਾ ਦਾ ਹੁਕਮ ਕਿਉਂ ਦਿੱਤਾ ਸੀ?"

ਫ਼ੇਰ ਅਰੀਓਕ ਨੇ ਰਾਜੇ ਦੇ ਸੁਪਨਿਆਂ ਬਾਰੇ ਸਾਰੀ ਵਿਥਿਆ ਸੁਣਾਈ ਅਤੇ ਦਾਨੀਏਲ ਸਮਝ ਗਿਆ। 16ਜਦੋਂ ਦਾਨੀਏਲ ਨੇ

ਕਹਾਣੀ ਸੁਣੀ ਉਹ ਰਾਜੇ ਨਬੂਕਦਨੱਸਰ ਕੋਲ ਚਲਾ ਗਿਆ।
ਦਾਨੀਏਲ ਨੇ ਰਾਜੇ ਨੂੰ ਆਖਿਆ ਕਿ ਉਸਨੂੰ ਕੁਝ ਹੋਰ ਸਮਾਂ
ਦਿੱਤਾ ਜਾਵੇ। ਫ਼ੇਰ ਉਹ ਰਾਜੇ ਨੂੰ ਸੁਪਨੇ ਬਾਰੇ ਅਤੇ ਉਸਦੇ ਅਰਥ
ਬਾਰੇ ਦੱਸ ਸਕੇਗਾ।

**17**ਇਸ ਲਈ ਦਾਨੀਏਲ ਆਪਣੇ ਘਰ ਗਿਆ। ਉਸਨੇ ਸਾਰੀ
ਗੱਲ ਆਪਣੇ ਮਿੱਤਰਾਂ, ਹਨਨਯਾਹ, ਮੀਸ਼ਾਏਲ ਅਤੇ ਅਜ਼ਰਯਾਹ
ਨੂੰ ਦੱਸੀ। **18**ਦਾਨੀਏਲ ਨੇ ਆਪਣੇ ਮਿੱਤਰਾਂ ਨੂੰ ਅਕਾਸ਼ ਦੇ ਪਰਮੇਸ਼ੁਰ
ਅੱਗੇ ਪ੍ਰਾਰਥਨਾ ਕਰਨ ਲਈ ਆਖਿਆ। ਦਾਨੀਏਲ ਨੇ ਉਨ੍ਹਾਂ ਨੂੰ
ਇਹ ਪ੍ਰਾਰਥਨਾ ਕਰਨ ਲਈ ਆਖਿਆ ਕਿ ਪਰਮੇਸ਼ੁਰ ਉਨ੍ਹਾਂ ਉੱਤੇ
ਮਿਹਰਬਾਨ ਹੋਵੇ ਅਤੇ ਇਸ ਰਹੱਸ ਨੂੰ ਸਮਝਣ ਵਿੱਚ ਸਹਾਇਤਾ
ਕਰੇ। ਤਾਂ ਜੋ ਦਾਨੀਏਲ ਅਤੇ ਉਸਦੇ ਮਿੱਤਰ ਬਾਬਲ ਦੇ ਹੋਰਨਾਂ
ਸਿਆਣੇ ਬੰਦਿਆਂ ਨਾਲ ਮਾਰੇ ਨਾ ਜਾਣ।

**19**ਰਾਤ ਵੇਲੇ, ਪਰਮੇਸ਼ੁਰ ਨੇ ਦਰਸ਼ਨ ਵਿੱਚ ਉਸਨੂੰ ਭੇਤ
ਪ੍ਰਕਾਸ਼ਿਤ ਕਰ ਦਿੱਤਾ। ਦਾਨੀਏਲ ਨੇ ਅਕਾਸ਼ ਦੇ ਪਰਮੇਸ਼ੁਰ ਦੀ
ਉਸਤਤ ਕੀਤੀ। **20**ਦਾਨੀਏਲ ਨੇ ਆਖਿਆ:

“ਉਸਤਤ ਕਰੋ ਪਰਮੇਸ਼ੁਰ ਦੇ ਨਾਮ ਦੀ ਸਦਾ ਲਈ! ਸ਼ਕਤੀ
ਅਤੇ ਸਿਆਣਪ ਹੈ ਓਸੇ ਦੀ!

**21**ਬਦਲਦਾ ਹੈ ਉਹ ਸਮਿਆਂ ਅਤੇ ਰੁੱਤਾਂ ਨੂੰ! ਅਤੇ ਬਦਲਦਾ
ਹੈ ਉਹ ਰਾਜਿਆਂ ਨੂੰ! ਦਿੰਦਾ ਹੈ ਸ਼ਕਤੀ ਉਹ ਰਾਜਿਆਂ ਨੂੰ, ਅਤੇ
ਖੋਹ ਲੈਂਦਾ ਹੈ ਉਹ ਸ਼ਕਤੀ ਉਨ੍ਹਾਂ ਦੀ! ਦਿੰਦਾ ਹੈ ਉਹ ਸਿਆਣਪ
ਲੋਕਾਂ ਨੂੰ ਇਸ ਲਈ ਹੋ ਜਾਂਦੇ ਨੇ ਸਿਆਣੇ ਉਹ! ਸਿੱਖਣ ਦਿੰਦਾ ਹੈ
ਉਹ ਗਿਆਨ ਲੋਕਾਂ ਨੂੰ ਅਤੇ ਸਮਝਦਾਰ ਬਣਨ ਦਿੰਦਾ ਹੈ।

**22**ਜਾਣਦਾ ਹੈ ਉਹ ਗੁੱਝੇ ਭੇਤਾਂ ਨੂੰ, ਸਮਝਣਾ ਜਿਨ੍ਹਾਂ ਨੂੰ ਮੁਸ਼ਕਿਲ
ਹੈ। ਰਹਿੰਦੀ ਹੈ ਰੌਸ਼ਨੀ ਨਾਲ ਉਸਦੇ, ਇਸ ਲਈ ਜਾਣਦਾ ਹੈ
ਉਹ ਕਿ ਕੀ ਹੈ ਹਨੇਰੇ ਵਿੱਚ ਅਤੇ ਗੁਪਤ ਥਾਵਾਂ ਅੰਦਰ!

**23**ਹੇ ਮੇਰੇ ਪੁਰਖਿਆਂ ਦੇ ਪਰਮੇਸ਼ੁਰ, ਸ਼ੁਕਰਾਨਾ ਕਰਦਾ ਹਾਂ ਮੈਂ
ਤੇਰਾ ਅਤੇ ਕਰਦਾ ਹਾਂ ਉਸਤਤ ਤੇਰੀ! ਦਿੱਤੀ ਤੁਸੀਂ ਸਿਆਣਪ
ਅਤੇ ਤਾਕਤ ਮੈਨੂੰ। ਦੱਸੀਆਂ ਤੁਸੀਂ ਉਹ ਗੱਲਾਂ ਜੋ ਅਸੀਂ ਪੁੱਛੀਆਂ!
ਦੱਸਿਆ ਤੁਸੀਂ ਸਾਨੂੰ ਰਾਜੇ ਦੇ ਸੁਪਨੇ ਬਾਰੇ।”

## ਦਾਨੀਏਲ ਸੁਪਨੇ ਦਾ ਅਰਥ ਦੱਸਦਾ ਹੈ

**24**ਫ਼ੇਰ ਦਾਨੀਏਲ ਅਰਯੋਕ ਪਾਸ ਗਿਆ। ਰਾਜੇ ਨਬੂਕਦਨੱਸਰ
ਨੇ ਅਰਯੋਕ ਦੀ ਚੋਣ ਬਾਬਲ ਦੇ ਸਿਆਣੇ ਬੰਦਿਆਂ ਨੂੰ ਮਾਰਨ
ਲਈ ਕੀਤੀ ਸੀ। ਦਾਨੀਏਲ ਨੇ ਅਰਯੋਕ ਨੂੰ ਆਖਿਆ, “ਬਾਬਲ
ਦੇ ਸਿਆਣੇ ਬੰਦਿਆਂ ਨੂੰ ਨਾ ਮਾਰੋ। ਮੈਨੂੰ ਰਾਜੇ ਪਾਸ ਲੈ ਚੱਲੋ। ਮੈਂ
ਉਸਨੂੰ ਦੱਸਾਂਗਾ ਕਿ ਉਸਦਾ ਸੁਪਨਾ ਕੀ ਹੈ ਅਤੇ ਉਸਦਾ ਕੀ
ਅਰਥ ਹੈ।” **25**ਇਸ ਲਈ ਬਹੁਤ ਛੇਤੀ ਅਰਯੋਕ ਦਾਨੀਏਲ ਨੂੰ
ਰਾਜੇ ਕੋਲ ਲੈ ਗਿਆ। ਅਰਯੋਕ ਨੇ ਰਾਜੇ ਨੂੰ ਆਖਿਆ, “ਮੈਂ
ਯਹੂਦਾਹ ਵਿਚਲੇ ਬੰਦੀਵਾਨਾਂ ਵਿੱਚੋਂ ਇੱਕ ਬੰਦਾ ਲੱਭਿਆ ਹੈ।
ਉਹ ਰਾਜੇ ਨੂੰ ਉਸਦੇ ਸੁਪਨੇ ਦਾ ਅਰਥ ਦੱਸ ਸਕਦਾ ਹੈ।”

**26**ਰਾਜੇ ਨੇ ਦਾਨੀਏਲ (ਬੇਲਟਸ਼ੱਸਰ)ਨੂੰ ਸਵਾਲ ਪੁੱਛਿਆ ਉਸਨੇ
ਦਾਨੀਏਲ ਨੂੰ ਆਖਿਆ, “ਕੀ ਤੂੰ ਮੇਰੇ ਸੁਪਨੇ ਬਾਰੇ ਮੈਨੂੰ ਦੱਸ
ਸਕਦਾ ਹੈਂ ਅਤੇ ਇਹ ਵੀ ਦੱਸ ਸਕਦਾ ਹੈਂ ਕਿ ਉਸਦਾ ਕੀ ਅਰਥ
ਹੈ?”

**27**ਦਾਨੀਏਲ ਨੇ ਜਵਾਬ ਦਿੱਤਾ, “ਹੇ ਰਾਜਨ ਨਬੂਕਦਨੱਸਰ,
ਨਾ ਕੋਈ ਵੀ ਸਿਆਣਾ ਬੰਦਾ, ਨਾ ਕੋਈ ਜਾਦੂ ਟੂਣੇ ਵਾਲਾ ਅਤੇ
ਨਾ ਕੋਈ ਵੀ ਕਸਦੀਆਂ ਰਾਜੇ ਨੂੰ ਉਸ ਦੀਆਂ ਪੁੱਛੀਆਂ ਹੋਈਆਂ
ਗੁੱਝੀਆਂ ਗੱਲਾਂ ਬਾਰੇ ਦੱਸ ਸਕਦਾ ਹੈ। **28**ਪਰ ਇੱਥੇ ਅਕਾਸ਼ ਦਾ
ਪਰਮੇਸ਼ੁਰ ਹੈ ਜਿਹੜਾ ਗੁੱਝੇ ਭੇਤਾਂ ਬਾਰੇ ਦੱਸਦਾ ਹੈ। ਪਰਮੇਸ਼ੁਰ ਨੇ
ਰਾਜੇ ਨਬੂਕਦਨੱਸਰ ਨੂੰ ਸੁਪਨੇ ਦਿੱਤੇ ਉਸਨੂੰ ਇਹ ਦਰਸਾਉਣ
ਲਈ ਕਿ ਆਉਣ ਵਾਲੇ ਸਮੇਂ ਵਿੱਚ ਕੀ ਵਾਪਰੇਗਾ। ਤੁਹਾਡਾ
ਸੁਪਨਾ ਇਹ ਸੀ, ਅਤੇ ਤੁਸੀਂ ਆਪਣੇ ਬਿਸਤਰ ਵਿੱਚ ਲੇਟਿਆਂ
ਇਹ ਚੀਜ਼ਾਂ ਦੇਖੀਆਂ: **29**ਹੇ ਰਾਜਨ, ਤੁਸੀਂ ਆਪਣੇ ਬਿਸਤਰ
ਉੱਤੇ ਲੇਟੇ ਹੋਏ ਸੀ। ਅਤੇ ਤੁਸੀਂ ਭਵਿੱਖ ਵਿੱਚ ਵਾਪਰਨ ਵਾਲੀਆਂ
ਗੱਲਾਂ ਬਾਰੇ ਸੋਚਣਾ ਸ਼ੁਰੂ ਕਰ ਦਿੱਤਾ। ਪਰਮੇਸ਼ੁਰ ਲੋਕਾਂ ਨੂੰ ਗੁਪਤ
ਗੱਲਾਂ ਬਾਰੇ ਦੱਸ ਸਕਦਾ ਹੈ – ਅਤੇ ਉਸਨੇ ਤੁਹਾਨੂੰ ਦਰਸਾ ਦਿੱਤਾ
ਕਿ ਭਵਿੱਖ ਵਿੱਚ ਕੀ ਵਾਪਰੇਗਾ। **30**ਪਰਮੇਸ਼ੁਰ ਨੇ ਇਹ ਭੇਤ ਮੈਨੂੰ
ਵੀ ਦੱਸ ਦਿੱਤਾ! ਕਿਉਂ? ਇਹ ਇਸ ਵਾਸਤੇ ਨਹੀਂ ਕਿ ਮੇਰੇ ਕੋਲ
ਹੋਰਨਾਂ ਬੰਦਿਆਂ ਨਾਲੋਂ ਵਧੇਰੇ ਸਿਆਣਪ ਹੈ। ਨਹੀਂ, ਪਰਮੇਸ਼ੁਰ
ਨੇ ਮੈਨੂੰ ਇਹ ਭੇਤ ਇਸ ਲਈ ਦੱਸਿਆ ਤਾਂ ਜੋ ਤੁਸੀਂ, ਹੇ ਰਾਜਨ,
ਇਹ ਜਾਣ ਸਕੋ ਕਿ ਇਸਦਾ ਕੀ ਅਰਥ ਹੈ। ਇਸ ਤਰ੍ਹਾਂ ਤੁਸੀਂ
ਜਾਣ ਜਾਵੋਂਗੇ ਕਿ ਤੁਹਾਡੇ ਮਨ ਵਿੱਚ ਕੀ ਫ਼ੁਰਨਾ ਫ਼ੁਰਿਆ।

**31**“ਰਾਜਨ, ਤੁਸੀਂ ਆਪਣੇ ਸੁਪਨੇ ਵਿੱਚ ਇੱਕ ਵੱਡਾ ਬੁੱਤ ਆਪਣੇ
ਸਾਮ੍ਹਣੇ ਖਲੋਤਾ ਦੇਖਿਆ। ਇਹ ਬੁੱਤ ਬਹੁਤ ਚਮਕੀਲਾ ਅਤੇ
ਪ੍ਰਭਾਵਸ਼ਾਲੀ ਸ਼ੀ। ਇਸਦਾ ਰੂਪ ਭੈਭੀਤ ਕਰ ਦੇਣ ਵਾਲਾ ਸੀ।
**32**ਬੁੱਤ ਦਾ ਸਿਰ ਸ਼ੁਧ ਸੋਨੇ ਦਾ ਬਣਿਆ ਹੋਇਆ ਸੀ। ਬੁੱਤ ਦੀ
ਛਾਤੀ ਅਤੇ ਬਾਜੂ ਚਾਂਦੀ ਦੇ ਬਣੇ ਹੋਏ ਸਨ। ਬੁੱਤ ਦਾ ਪੇਟ ਅਤੇ
ਲੱਤਾਂ ਦਾ ਉੱਪਰਲਾ ਹਿੱਸਾ ਕਾਂਸੀ ਦਾ ਬਣਿਆ ਹੋਇਆ ਸੀ।
**33**ਬੁੱਤ ਦੀਆਂ ਲੱਤਾਂ ਦਾ ਹੇਠਲਾ ਹਿੱਸਾ ਲੋਹੇ ਦਾ ਬਣਿਆ ਹੋਇਆ
ਸੀ। ਬੁੱਤ ਦੇ ਪੈਰ ਅੱਧੇ ਲੋਹੇ ਅਤੇ ਅੱਧੇ ਮਿੱਟੀ ਦੇ ਬਣੇ ਹੋਏ ਸਨ।
**34**ਜਦੋਂ ਤੁਸੀਂ ਬੁੱਤ ਵੱਲ ਵੇਖ ਰਹੇ ਸੀ ਤਾਂ ਤੁਸੀਂ ਇੱਕ ਪੱਥਰ
ਦੇਖਿਆ। ਪੱਥਰ ਕੱਟਿਆ ਹੋਇਆ ਸੀ – ਪਰ ਕਿਸੇ ਬੰਦੇ ਨੇ ਪੱਥਰ
ਨੂੰ ਨਹੀਂ ਕਟਿਆ ਸੀ। ਫ਼ੇਰ ਪੱਥਰ ਹਵਾ ਵਿੱਚ ਉਛਲਿਆ ਅਤੇ
ਬੁੱਤ ਦੇ ਲੋਹੇ ਅਤੇ ਮਿੱਟੀ ਦੇ ਬਣੇ ਹੋਏ ਪੈਰਾਂ ਵਿੱਚ ਵੱਜਿਆ।
ਪੱਥਰ ਨੇ ਬੁੱਤ ਨੂੰ ਕੁਚਲ ਦਿੱਤਾ। **35**ਫ਼ੇਰ ਲੋਹਾ, ਮਿੱਟੀ, ਕਾਂਸੀ,
ਚਾਂਦੀ ਅਤੇ ਸੋਨਾ ਇੱਕੋ ਵੇਲੇ ਧੂੜ ਬਣ ਗਏ। ਅਤੇ ਉਹ ਸਾਰੇ
ਟੁਕੜੇ ਗਰਮੀਆਂ ਦੀ ਰੁੱਤੇ ਸੁਹਾਗੀ ਹੋਈ ਤੂੜੀ ਵਾਂਗ ਹੋ ਗਏ।
ਹਵਾ ਉਸ ਧੂੜ ਨੂੰ ਉਡਾ ਕੇ ਲੈ ਗਈ ਅਤੇ ਉੱਥੇ ਕੁਝ ਵੀ ਨਹੀਂ
ਬਚਿਆ। ਕੋਈ ਨਹੀਂ ਆਖ ਸਕਦਾ ਸੀ ਕਿ ਓਥੇ ਬੁੱਤ ਕਦੇ ਹੈ ਵੀ
ਸੀ ਜਾਂ ਨਹੀਂ। ਫ਼ੇਰ ਉਹ ਪੱਥਰ ਜਿਹੜਾ ਬੁੱਤ ’ਚ ਵੱਜਿਆ ਸੀ,
ਇੱਕ ਬਹੁਤ ਵੱਡਾ ਪਰਬਤ ਬਣ ਗਿਆ ਅਤੇ ਪੂਰੀ ਧਰਤੀ ਉੱਤੇ
ਫ਼ੈਲ ਗਿਆ।

**36**“ਇਹੀ ਸੀ ਤੁਹਾਡਾ ਸੁਪਨਾ। ਹੁਣ ਅਸੀਂ ਰਾਜੇ ਨੂੰ ਦੱਸਾਂਗੇ
ਕਿ ਇਸਦਾ ਕੀ ਅਰਥ ਹੈ। **37**ਰਾਜਨ, ਤੁਸੀਂ ਸਭ ਤੋਂ ਮਹੱਤਵਪੂਰਣ
ਰਾਜੇ ਹੋ। ਅਕਾਸ਼ ਦੇ ਪਰਮੇਸ਼ੁਰ ਨੇ ਤੁਹਾਨੂੰ ਰਾਜ, ਸ਼ਕਤੀ, ਤਾਕਤ
ਅਤੇ ਪਰਤਾਪ ਬਖਸ਼ਿਆ ਹੈ। **38**ਪਰਮੇਸ਼ੁਰ ਨੇ ਤੈਨੂੰ ਅਧਿਕਾਰ
ਦਿੱਤਾ ਹੈ ਅਤੇ ਤੂੰ ਲੋਕਾਂ, ਜਾਨਵਰਾਂ ਅਤੇ ਪੰਛੀਆਂ ਉੱਤੇ ਹਕੂਮਤ
ਕਰਦਾ ਹੈ। ਜਿੱਥੇ ਵੀ ਉਹ ਰਹਿੰਦੇ ਨੇ, ਪਰਮੇਸ਼ੁਰ ਨੇ ਤੈਨੂੰ ਉਨ੍ਹਾਂ

ਸਾਰਿਆਂ ਦਾ ਹਾਕਮ ਬਣਾਇਆ ਹੈ। ਰਾਜੇ ਨਬੂਕਦਨੱਸਰ, ਤੂੰ
ਹੀ ਬੁੱਤ ਦਾ ਉਹ ਸੁਨਿਹਰੀ ਸਿਰ ਹੈਂ।
39“ਇੱਕ ਹੋਰ ਰਾਜ ਤੁਹਾਡੇ ਮਗਰੋਂ ਆਵੇਗਾ – ਇਹ ਚਾਂਦੀ
ਦਾ ਹਿੱਸਾ ਹੈ। ਪਰ ਇਹ ਰਾਜ ਤੁਹਾਡੇ ਰਾਜ ਜਿੰਨਾ ਮਹਾਨ ਨਹੀਂ
ਹੋਵੇਗਾ। ਫ਼ਿਰ ਤੀਸਰਾ ਰਾਜ ਧਰਤੀ ਉੱਤੇ ਹਕੂਮਤ ਕਰੇਗਾ –
ਇਹ ਕਾਂਸੀ ਦਾ ਹਿੱਸਾ ਹੈ। 40ਫ਼ੇਰ ਇੱਕ ਚੌਥਾ ਰਾਜ ਆਵੇਗਾ।
ਇਹ ਰਾਜ ਲੋਹੇ ਵਰਗਾ ਮਜ਼ਬੂਤ ਹੋਵੇਗਾ। ਲੋਹਾ ਚੀਜ਼ਾਂ ਨੂੰ ਭੰਨ
ਕੇ ਟੋਟੇ ਕਰ ਦਿੰਦਾ ਹੈ। ਓਸੇ ਤਰ੍ਹਾਂ, ਚੌਥਾ ਰਾਜ ਹੋਰਨਾਂ ਰਾਜਾਂ ਨੂੰ
ਭੰਨ ਕੇ ਟੋਟੇ-ਟੋਟੇ ਕਰ ਦੇਵੇਗਾ।
41“ਤੁਸੀਂ ਦੇਖਿਆ ਸੀ ਕਿ ਬੁੱਤ ਦੇ ਪੈਰ ਅੱਧੇ ਮਿੱਟੀ ਅਤੇ ਅੱਧੇ
ਲੋਹੇ ਦੇ ਬਣੇ ਹੋਏ ਸਨ। ਇਸਦਾ ਅਰਥ ਹੈ ਕਿ ਚੌਥਾ ਰਾਜ ਇੱਕ
ਵੰਡਿਆ ਹੋਇਆ ਰਾਜ ਹੋਵੇਗਾ। ਇਸ ਵਿੱਚ ਕੁਝ ਲੋਹੇ ਦੀ ਤਾਕਤ
ਹੋਵੇਗੀ ਕਿਉਂ ਕਿ ਤੁਸੀਂ ਲੋਹੇ ਨੂੰ ਮਿੱਟੀ ਨਾਲ ਰਲਿਆ ਹੋਇਆ
ਦੇਖਿਆ ਸੀ। 42ਬੁੱਤ ਦੇ ਪੈਰ ਅੱਧੇ ਲੋਹੇ ਅਤੇ ਅੱਧੇ ਮਿੱਟੀ ਦੇ ਸਨ।
ਇਸ ਲਈ ਚੌਥਾ ਰਾਜ ਅੱਧਾ ਲੋਹੇ ਵਰਗਾ ਮਜ਼ਬੂਤ ਹੋਵੇਗਾ ਅਤੇ
ਅੱਧਾ ਮਿੱਟੀ ਵਰਗਾ ਕਮਜ਼ੋਰ ਹੋਵੇਗਾ। 43ਤੁਸੀਂ ਲੋਹੇ ਨੂੰ ਮਿੱਟੀ
ਵਿੱਚ ਰਲਿਆ ਹੋਇਆ ਦੇਖਿਆ ਸੀ। ਪਰ ਲੋਹਾ ਅਤੇ ਮਿੱਟੀ ਇੱਕ
ਦੂਜੇ ਵਿੱਚ ਪੂਰੀ ਤਰ੍ਹਾਂ ਨਹੀਂ ਰਲਦੇ। ਇਸੇ ਤਰ੍ਹਾਂ ਚੌਥੇ ਰਾਜ ਦੇ
ਲੋਕ ਰਲੇ ਮਿਲੇ ਹੋਣਗੇ। ਉਹ ਲੋਕ ਇੱਕ ਕੌਮ ਵਾਂਗ ਇਕੱਠੇ
ਨਹੀਂ ਹੋਣਗੇ।
44“ਚੌਥੇ ਰਾਜ ਦੇ ਰਾਜਿਆਂ ਸਮੇਂ, ਅਕਾਸ਼ ਦਾ ਪਰਮੇਸ਼ੁਰ ਇੱਕ
ਹੋਰ ਰਾਜ ਸਥਾਪਿਤ ਕਰੇਗਾ। ਇਹ ਰਾਜ ਸਦੀਵੀ ਹੋਵੇਗਾ! ਇਹ
ਕਦੇ ਵੀ ਤਬਾਹ ਨਹੀਂ ਹੋਵੇਗਾ! ਅਤੇ ਇਹ ਰਾਜ ਅਜਿਹਾ ਹੋਵੇਗਾ
ਜਿਹੜਾ ਕਿਸੇ ਹੋਰ ਲੋਕਾਂ ਦੇ ਸਮੂਹ ਦੇ ਹੱਥਾਂ ਵਿੱਚ ਨਹੀਂ ਜਾ
ਸਕਦਾ। ਇਹ ਰਾਜ, ਹੋਰ ਦੂਜੇ ਰਾਜਾਂ ਨੂੰ ਕੁਚਲ ਦੇਵੇਗਾ। ਇਹ
ਉਨ੍ਹਾਂ ਰਾਜਾਂ ਦਾ ਅੰਤ ਕਰ ਦੇਵੇਗਾ। ਪਰ ਉਹ ਰਾਜ ਖੁਦ ਸਦਾ
ਰਹੇਗਾ।
45“ਰਾਜੇ ਨਬੂਕਦਨੱਸਰ, ਤੁਸੀਂ ਪਰਬਤ ਤੋਂ ਟੁਟਿਆ ਹੋਇਆ
ਇੱਕ ਪੱਥਰ ਦੇਖਿਆ ਸੀ – ਪਰ ਕਿਸੇ ਬੰਦੇ ਨੇ ਉਸ ਪੱਥਰ ਨੂੰ
ਨਹੀਂ ਤੋੜਿਆ ਸੀ! ਪੱਥਰ ਨੇ ਲੋਹੇ, ਕਾਂਸੀ ਮਿੱਟੀ, ਚਾਂਦੀ ਅਤੇ ਸੋਨੇ
ਨੂੰ ਟੋਟੇ-ਟੋਟੇ ਕਰ ਦਿੱਤਾ ਸੀ। ਇਸੇ ਤਰ੍ਹਾਂ ਪਰਮੇਸ਼ੁਰ ਨੇ ਤੁਹਾਨੂੰ
ਦਰਸਾ ਦਿੱਤਾ ਸੀ ਕਿ ਭਵਿੱਖ ਵਿੱਚ ਕੀ ਵਾਪਰੇਗਾ। ਸੁਪਨਾ ਸੱਚਾ
ਹੈ ਅਤੇ ਤੁਸੀਂ ਇਸ ਵਿਆਖਿਆ ਉੱਤੇ ਭਰੋਸਾ ਕਰ ਸਕਦੇ ਹੋ।”
46ਫ਼ੇਰ ਰਾਜੇ ਨਬੂਕਦਨੱਸਰ ਦੇ ਦਾਨੀਏਲ ਦੇ ਅੱਗੇ ਝੁਕ ਕੇ
ਸਿਜਦਾ ਕੀਤਾ। ਰਾਜੇ ਨੇ ਦਾਨੀਏਲ ਦੀ ਤਾਰੀਫ਼ ਕੀਤੀ। ਰਾਜੇ
ਨੇ ਹੁਕਮ ਦਿੱਤਾ ਕਿ ਦਾਨੀਏਲ ਦੇ ਮਾਣ ਵਿੱਚ ਇੱਕ ਚੜ੍ਹਾਵਾ
ਚੜ੍ਹਾਇਆ ਜਾਵੇ ਅਤੇ ਧੂਫ਼ ਦਿੱਤੀ ਜਾਵੇ।
47ਫ਼ੇਰ ਰਾਜੇ ਨੇ ਦਾਨੀਏਲ ਨੂੰ ਆਖਿਆ, “ਮੈਨੂੰ ਪੱਕਾ ਪਤਾ
ਹੈ ਕਿ ਤੇਰਾ ਪਰਮੇਸ਼ੁਰ ਸਭ ਤੋਂ ਜ਼ਿਆਦਾ ਮਹੱਤਵਪੂਰਣ
ਅਤੇ ਤਾਕਤਵਰ ਪਰਮੇਸ਼ੁਰ ਹੈ। ਅਤੇ ਉਹ ਸਾਰੇ ਰਾਜਿਆਂ ਦਾ
ਯਹੋਵਾਹ ਹੈ। ਉਹ ਲੋਕਾਂ ਨੂੰ ਅਜਿਹੀਆਂ ਗੱਲਾਂ ਬਾਰੇ ਦੱਸਦਾ ਹੈ
ਜਿਹੜੀਆਂ ਲੋਕ ਜਾਣ ਨਹੀਂ ਸਕਦੇ। ਮੈਂ ਜਾਣਦਾ ਹਾਂ ਕਿ ਇਹ
ਸੱਚ ਹੈ ਕਿਉਂ ਕਿ ਤੂੰ ਮੈਨੂੰ ਇਹ ਗੁੱਝੀਆਂ ਗੱਲਾਂ ਦੱਸ ਸਕਿਆ
ਸੀ।”
48ਫ਼ੇਰ ਰਾਜੇ ਨੇ ਦਾਨੀਏਲ ਨੂੰ ਆਪਣੇ ਰਾਜ ਵਿੱਚ ਇੱਕ ਬਹੁਤ
ਮਹੱਤਵਪੂਰਣ ਕੰਮ ਸੌਂਪਿਆ। ਅਤੇ ਰਾਜੇ ਨੇ ਦਾਨੀਏਲ ਨੂੰ ਬਹੁਤ
ਸਾਰੀਆਂ ਮਹਿੰਗੀਆਂ ਸੁਗਾਤਾਂ ਦਿੱਤੀਆਂ। ਨਬੂਕਦਨੱਸਰ ਨੇ
ਦਾਨੀਏਲ ਨੂੰ ਬਾਬਲ ਦੇ ਪੂਰੇ ਸੂਬੇ ਦਾ ਹਾਕਮ ਬਣਾ ਦਿੱਤਾ। ਅਤੇ
ਉਸਨੇ ਦਾਨੀਏਲ ਨੂੰ ਬਾਬਲ ਦੇ ਸਾਰੇ ਸਿਆਣੇ ਬੰਦਿਆਂ ਦਾ
ਅਧਿਕਾਰੀ ਬਣਾ ਦਿੱਤਾ। 49ਦਾਨੀਏਲ ਨੇ ਰਾਜੇ ਨੂੰ ਆਖਿਆ ਕਿ
ਉਹ ਸ਼ਦਰਕ, ਮੇਸ਼ਕ ਅਤੇ ਅਬਦ-ਨਗੋ ਨੂੰ ਬਾਬਲ ਦੇ ਸੂਬੇ ਦੇ
ਮਹੱਤਵਪੂਰਣ ਅਫ਼ਸਰ ਬਣਾ ਦੇਵੇ। ਅਤੇ ਰਾਜੇ ਨੇ ਉਹੀ ਕੁਝ
ਕੀਤਾ ਜੋ ਦਾਨੀਏਲ ਨੇ ਮੰਗਿਆ ਸੀ। ਫ਼ੇਰ ਦਾਨੀਏਲ ਰਾਜੇ ਦੇ
ਮਹਿਲ ਵਿੱਚ ਸੇਵਾ ਕੀਤੀ।

## ਸੋਨੇ ਦਾ ਬੁੱਤ ਅਤੇ ਮਘਦੀ ਭੱਠੀ

3 ਰਾਜੇ ਨਬੂਕਦਨੱਸਰ ਨੇ ਇੱਕ ਸੋਨੇ ਦਾ ਬੁੱਤ ਬਣਵਾਇਆ।
ਉਹ ਬੁੱਤ ਸੱਠ ਕਿਊਬਿਟ ਉੱਚਾ ਅਤੇ 6 ਹੱਥ ਚੌੜਾ ਸੀ।
ਫ਼ੇਰ ਉਸਨੇ ਉਸ ਬੁੱਤ ਨੂੰ ਬਾਬਲ ਸੂਬੇ ਵਿੱਚ, ਦੂਰਾ ਦੀ ਵਾਦੀ
ਵਿੱਚ, ਸਥਾਪਿਤ ਕਰ ਦਿੱਤਾ। 2ਫ਼ੇਰ ਰਾਜੇ ਨੇ ਆਪਣੇ ਰਾਜ ਦੇ
ਸੂਬੇਦਾਰਾਂ, ਮਹੱਤਵਪੂਰਣ ਅਧਿਕਾਰੀਆਂ, ਰਾਜਪਾਲਾਂ,
ਸਲਾਹਕਾਰਾਂ, ਖਜਾਨਚੀਆਂ, ਨਿਆਂਕਾਰਾਂ, ਹਾਕਮਾਂ ਅਤੇ ਹੋਰ ਸਾਰੇ
ਅਧਿਕਾਰੀਆਂ ਨੂੰ ਇਕੱਠੇ ਹੋਕੇ ਆਉਣ ਲਈ ਆਖਿਆ। ਰਾਜਾ
ਚਾਹੁੰਦਾ ਸੀ ਕਿ ਇਹ ਸਾਰੇ, ਰਾਜੇ ਦੁਆਰਾ ਸਥਾਪਿਤ ਕੀਤੇ ਗਏ
ਬੁੱਤ ਦੀ ਸਮਰਪਨ-ਰਸਮ ਉੱਤੇ ਆਉਣ।
3ਇਸ ਲਈ ਸਾਰੇ ਉਪਸ਼ਾਸਕ, ਮਹੱਤਵਪੂਰਣ ਅਧਿਕਾਰੀ,
ਰਾਜਪਾਲ, ਸਲਾਹਕਾਰ, ਖਜਾਨਚੀ, ਨਿਆਂਕਾਰ, ਸ਼ਾਸਕ ਅਤੇ
ਬਾਕੀ ਦੇ ਅਧਿਕਾਰੀ ਆਏ ਅਤੇ ਉਸ ਬੁੱਤ ਦੇ ਸਾਮ੍ਹਣੇ ਖਲੋ ਗਏ
ਜਿਸਨੂੰ ਰਾਜੇ ਨਬੂਕਦਨੱਸਰ ਨੇ ਬਣਵਾਇਆ ਸੀ। 4ਫ਼ੇਰ ਰਾਜੇ
ਦੇ ਐਲਾਨ ਦੀ ਮੁਨਾਦੀ ਕਰਨ ਵਾਲੇ ਨੇ ਉੱਚੀ ਆਵਾਜ਼ ਵਿੱਚ
ਐਲਾਨ ਕੀਤਾ। ਉਸਨੇ ਆਖਿਆ, “ਸਾਰੇ ਲੋਕੋ, ਕੌਮੋ ਅਤੇ ਭਾਸ਼ਾਓ,
ਧਿਆਨ ਨਾਲ ਮੇਰੀ ਗੱਲ ਸੁਣੋ। ਤੁਹਾਨੂੰ ਇਹ ਹੁਕਮ ਦਿੱਤਾ
ਜਾਂਦਾ ਹੈ: 5ਜਦੋਂ ਤੁਸੀਂ ਸਿੰਗੀਆਂ, ਬੰਸਰੀਆਂ, ਇਕਤਾਰਿਆਂ,
ਵੱਡੇ ਅਤੇ ਛੋਟੇ ਰਬਾਬਾਂ ਬੈਗਪਾਈਪਾਂ ਅਤੇ ਹੋਰ ਸਾਰੇ ਸੰਗੀਤਕ
ਸਾਜ਼ਾਂ ਦੀ ਆਵਾਜ਼ ਸੁਣੋ ਤਾਂ ਤੁਹਾਨੂੰ ਹੇਠਾਂ ਝੁਕ ਕੇ ਸੋਨੇ ਦੇ ਬੁੱਤ
ਦੀ ਉਪਾਸਨਾ ਜ਼ਰੂਰ ਕਰਨੀ ਚਾਹੀਦੀ ਹੈ। ਰਾਜੇ ਨਬੂਕਦਨੱਸਰ
ਨੇ ਇਸ ਬੁੱਤ ਨੂੰ ਸਥਾਪਿਤ ਕੀਤਾ ਹੈ। 6ਜੇ ਕੋਈ ਬੰਦਾ ਇਸ ਸੋਨੇ
ਦੇ ਬੁੱਤ ਦੀ ਉਪਾਸਨਾ ਨਹੀਂ ਕਰੇਗਾ, ਤਾਂ ਉਸ ਬੰਦੇ ਨੂੰ ਛੇਤੀ ਹੀ
ਬਲਦੀ ਪ੍ਰਚੰਡ ਭੱਠੀ ਵਿੱਚ ਸੁੱਟ ਦਿੱਤਾ ਜਾਵੇਗਾ।”
7ਇਸ ਲਈ, ਜਿਵੇਂ ਹੀ ਉਹ ਸਿੰਗੀਆਂ, ਬੰਸਰੀਆਂ,
ਇਕਤਾਰਿਆਂ, ਵੱਡਿਆਂ ਅਤੇ ਛੋਟਿਆਂ ਰਬਾਬਾਂ, ਬੈਗਪਾਈਪਾਂ ਅਤੇ
ਹੋਰ ਸੰਗੀਤਕ ਸਾਜ਼ਾਂ ਦੀ ਆਵਾਜ਼ ਸੁਣਦੇ, ਉਹ ਧਰਤੀ ਉੱਤੇ
ਝੁਕ ਕੇ ਸੋਨੇ ਦੇ ਬੁੱਤ ਦੀ ਉਪਾਸਨਾ ਕਰਦੇ, ਸਾਰੇ ਲੋਕੀ ਸਾਰੀਆਂ
ਕੌਮਾਂ ਅਤੇ ਹੋਰ ਬੋਲੀ ਬੋਲਣ ਵਾਲੇ ਲੋਕ ਰਾਜੇ ਨਬੂਕਦਨੱਸਰ ਦੇ
ਸਥਾਪਿਤ ਕੀਤੇ ਹੋਏ ਬੁੱਤ ਦੀ ਉਪਾਸਨਾ ਕਰਦੇ।
8ਫ਼ੇਰ ਕੁਝ ਕਸਦੀ ਲੋਕ ਰਾਜੇ ਪਾਸ ਆਏ। ਉਹ ਲੋਕ ਯਹੂਦੀਆਂ
ਦੇ ਖਿਲਾਫ਼ ਬੋਲਣ ਲੱਗੇ। 9ਉਨ੍ਹਾਂ ਨੇ ਰਾਜੇ ਨਬੂਕਦਨੱਸਰ ਨੂੰ
ਆਖਿਆ, “ਰਾਜਨ, ਤੁਸੀਂ ਸਦਾ ਸਲਾਮਤ ਰਹੋ! 10ਰਾਜਨ, ਤੁਸੀਂ

ਇੱਕ ਹੁਕਮ ਦਿੱਤਾ ਸੀ। ਤੁਸੀਂ ਆਖਿਆ ਸੀ ਕਿ ਹਰ ਉਹ ਬੰਦਾ
ਜਿਹੜਾ ਸਿੰਗੀਆਂ, ਬੰਸਰੀਆਂ, ਇਕਤਾਰਿਆਂ, ਵੱਡਿਆਂ ਅਤੇ
ਛੋਟਿਆਂ ਰਬਾਬਾਂ ਬੈਗਪਾਈਪਾਂ ਅਤੇ ਹੋਰ ਸੰਗੀਤਕ ਸਾਜ਼ਾਂ ਦੀ
ਆਵਾਜ਼ ਸੁਣੇ ਉਸਨੂੰ ਇਹ ਚਾਹੀਦਾ ਹੈ ਕਿ ਸੋਨੇ ਦੇ ਬੁੱਤ ਦੇ ਝੁਕ
ਕੇ ਉਸਦੀ ਉਪਾਸਨਾ ਕਰੇ। 11ਅਤੇ ਤੁਸੀਂ ਇਹ ਵੀ ਆਖਿਆ ਸੀ
ਕਿ ਜੋ ਕੋਈ ਵੀ ਬੰਦਾ ਝੁਕਦਾ ਨਹੀਂ ਅਤੇ ਸੋਨੇ ਦੇ ਬੁੱਤ ਦੀ
ਉਪਾਸਨਾ ਨਹੀਂ ਕਰਦਾ, ਤਾਂ ਉਸ ਬੰਦੇ ਨੂੰ ਬਲਦੀ ਹੋਈ ਪ੍ਰਚੰਡ
ਭੱਠੀ ਵਿੱਚ ਸੁੱਟ ਦਿੱਤਾ ਜਾਵੇਗਾ। 12ਰਾਜਨ, ਇੱਥੇ ਕੁਝ ਯਹੂਦੀ
ਹਨ ਜਿਨ੍ਹਾਂ ਨੇ ਤੁਹਾਡੇ ਹੁਕਮ ਵੱਲ ਕੋਈ ਧਿਆਨ ਨਹੀਂ ਦਿੱਤਾ।
ਤੁਸੀਂ ਉਨ੍ਹਾਂ ਯਹੂਦੀਆਂ ਨੂੰ ਬਾਬਲ ਦੇ ਸੂਬੇ ਦੇ ਮਹੱਤਵਪੂਰਣ
ਅਧਿਕਾਰੀ ਬਣਾ ਦਿੱਤਾ। ਉਨ੍ਹਾਂ ਦੇ ਨਾਮ ਹੈ ਸ਼ਦਰਕ, ਮੇਸ਼ਕ ਅਤੇ
ਅਬਦ-ਨਗੋ, ਅਤੇ ਉਹ ਤੁਹਾਡੇ ਦੇਵਤਿਆਂ ਦੀ ਉਪਾਸਨਾ ਨਹੀਂ
ਕਰਦੇ। ਅਤੇ ਉਨ੍ਹਾਂ ਨੇ ਤੁਹਾਡੇ ਸਥਾਪਿਤ ਕੀਤੇ ਹੋਏ ਬੁੱਤ ਅੱਗੇ
ਝੁਕ ਕੇ ਉਸਦੀ ਉਪਾਸਨਾ ਨਹੀਂ ਕੀਤੀ।"

13ਨਬੂਕਦਨੱਸਰ ਬਹੁਤ ਕਰੋਧਵਾਨ ਹੋ ਗਿਆ। ਉਸਨੇ
ਸ਼ਦਰਕ, ਮੇਸ਼ਕ ਅਤੇ ਅਬਦ-ਨਗੋ ਨੂੰ ਬੁਲਾਇਆ। ਇਸ ਲਈ
ਉਨ੍ਹਾਂ ਆਦਮੀਆਂ ਨੂੰ ਰਾਜੇ ਪਾਸ ਲਿਆਂਦਾ ਗਿਆ। 14ਅਤੇ
ਨਬੂਕਦਨੱਸਰ ਨੇ ਉਨ੍ਹਾਂ ਆਦਮੀਆਂ ਨੂੰ ਆਖਿਆ, "ਸ਼ਦਰਕ,
ਮੇਸ਼ਕ ਅਤੇ ਅਬਦ – ਨਗੋ ਕੀ ਇਹ ਗੱਲ ਸੱਚ ਹੈ ਕਿ ਤੁਸੀਂ ਮੇਰੇ
ਦੇਵਤਿਆਂ ਦੀ ਉਪਾਸਨਾ ਨਹੀਂ ਕਰਦੇ? ਅਤੇ ਕੀ ਇਹ ਸੱਚ ਹੈ
ਕਿ ਤੁਸੀਂ ਉਸ ਸੋਨੇ ਦੇ ਬੁੱਤ ਅੱਗੇ ਝੁਕ ਕੇ ਉਪਾਸਨਾ ਨਹੀਂ
ਕਰਦੇ, ਜਿਸਨੂੰ ਮੈਂ ਸਥਾਪਿਤ ਕੀਤਾ ਹੈ? 15ਹੁਣ, ਜਦੋਂ ਤੁਸੀਂ
ਸਿੰਗੀਆਂ, ਬੰਸਰੀਆਂ, ਇਕਤਾਰਿਆਂ, ਵੱਡੀਆਂ ਅਤੇ ਛੋਟੀਆਂ
ਰਬਾਬਾਂ ਅਤੇ ਬੈਗਪਾਈਆਂ ਅਤੇ ਹੋਰ ਦੂਸਰੇ ਸੰਗੀਤਕ ਸਾਜ਼ਾਂ ਦੀ
ਆਵਾਜ਼ ਸੁਣੋ ਤਾਂ ਤੁਹਾਨੂੰ ਸੋਨੇ ਦੇ ਬੁੱਤ ਅੱਗੇ ਝੁਕ ਕੇ ਉਸਦੀ
ਉਪਾਸਨਾ ਜ਼ਰੂਰ ਕਰਨੀ ਚਾਹੀਦੀ ਹੈ। ਜੇ ਤੁਸੀਂ ਉਸ ਬੁੱਤ ਦੀ
ਉਪਾਸਨਾ ਕਰਨ ਲਈ ਤਿਆਰ ਹੋ ਜਿਸਨੂੰ ਮੈਂ ਬਣਾਇਆ ਹੈ ਤਾਂ
ਇਹ ਚੰਗੀ ਗੱਲ ਹੋਵੇਗੀ। ਪਰ ਜੇ ਤੁਸੀਂ ਇਸਦੀ ਉਪਾਸਨਾ
ਨਹੀਂ ਕਰੋਂਗੇ, ਤਾਂ ਤੁਹਾਨੂੰ ਬਹੁਤ ਛੇਤੀ ਹੀ ਬਲਦੀ ਹੋਈ ਪ੍ਰਚੰਡ
ਭੱਠੀ ਵਿੱਚ ਸੁੱਟ ਦਿੱਤਾ ਜਾਵੇਗਾ। ਫ਼ੇਰ ਕੋਈ ਵੀ ਦੇਵਤਾ ਤੁਹਾਨੂੰ
ਮੇਰੀ ਸ਼ਕਤੀ ਤੋਂ ਬਚਾ ਨਹੀਂ ਸਕੇਗਾ!"

16ਸ਼ਦਰਕ, ਮੇਸ਼ਕ ਅਤੇ ਅਬਦ -ਨਗੋ ਨੇ ਰਾਜੇ ਨੂੰ ਜਵਾਬ
ਦਿੱਤਾ, "ਨਬੂਕਦਨੱਸਰ, ਸਾਨੂੰ ਇਸ ਗੱਲ ਬਾਰੇ ਤੈਨੂੰ ਉੱਤਰ ਦੇਣ
ਦੀ ਲੋੜ ਨਹੀਂ! 17ਜੇ ਤੂੰ ਸਾਨੂੰ ਬਲਦੀ ਭੱਠੀ ਵਿੱਚ ਸੁੱਟ ਦੇਵੇਂਗਾ,
ਤਾਂ ਉਹ ਪਰਮੇਸ਼ੁਰ ਸਾਨੂੰ ਬਚਾ ਲਵੇਗਾ ਜਿਸਦੀ ਅਸੀਂ ਸੇਵਾ
ਕਰਦੇ ਹਾਂ। ਅਤੇ ਉਹ ਸਾਨੂੰ ਤੇਰੀ ਸ਼ਕਤੀ ਤੋਂ ਬਚਾ ਸਕਦਾ ਹੈ।
18ਪਰ ਜੇ ਪਰਮੇਸ਼ੁਰ ਸਾਨੂੰ ਨਹੀਂ ਵੀ ਬਚਾਉਂਦਾ, ਅਸੀਂ ਚਾਹੁੰਦੇ
ਹਾਂ ਕਿ ਤੂੰ ਇਹ ਜਾਣ ਲਵੇਂ ਰਾਜਨ, ਕਿ ਅਸੀਂ ਤੇਰੇ ਦੇਵਤਿਆਂ
ਦੀ ਸੇਵਾ ਕਰਨ ਤੋਂ ਇਨਕਾਰ ਕਰਦੇ ਹਾਂ। ਅਸੀਂ ਉਸ ਸੋਨੇ ਦੇ
ਬੁੱਤ ਦੀ ਉਪਾਸਨਾ ਨਹੀਂ ਕਰਾਂਗੇ ਜਿਸਨੂੰ ਤੂੰ ਸਥਾਪਿਤ ਕੀਤਾ
ਹੈ।"

19ਤਾਂ ਨਬੂਕਦਨੱਸਰ ਬਹੁਤ ਕਰੋਧਵਾਨ ਹੋ ਗਿਆ! ਉਸਨੇ
ਹਕਾਰਤ ਨਾਲ ਸ਼ਦਰਕ, ਮੇਸ਼ਕ ਅਤੇ ਅਬਦ -ਨਗੋ ਵੱਲ ਤੱਕਿਆ।
ਉਸਨੇ ਹੁਕਮ ਦਿੱਤਾ ਕਿ ਭੱਠੀ ਨੂੰ ਸਾਧਾਰਣ ਨਾਲੋਂ ਸੱਤ ਗੁਣਾ
ਵਧੇਰੇ ਗਰਮ ਕੀਤਾ ਜਾਵੇ। 20ਫ਼ੇਰ ਨਬੂਕਦਨੱਸਰ ਨੇ ਆਪਣੀ
ਫ਼ੌਜ ਦੇ ਕੁਝ ਸਭ ਤੋਂ ਤਾਕਤਵਰ ਸੈਨਕਾਂ ਨੂੰ ਹੁਕਮ ਦਿੱਤਾ ਅਤੇ
ਕਿਹਾ ਉਹ ਸ਼ਦਰਕ, ਮੇਸ਼ਕ ਅਤੇ ਅਬਦ -ਨਗੋ ਨੂੰ ਬਲਦੀ ਭੱਠੀ
ਵਿੱਚ ਸੁੱਟ ਦੇਣ ਦਾ।

21ਉਨ੍ਹਾਂ ਨੇ ਆਪਣੇ ਚੋਲੇ, ਪਜਾਮੇ, ਟੋਪੀਆਂ ਅਤੇ ਹੋਰ ਕੱਪੜੇ
ਪਹਿਨੇ ਹੋਏ ਸਨ ਅਤੇ (ਸਿਪਾਹੀਆਂ ਨੇ) ਉਨ੍ਹਾਂ ਨੂੰ ਬੰਨ੍ਹਿਆਂ ਅਤੇ
ਉਨ੍ਹਾਂ ਨੂੰ ਭੱਠੀ ਵਿੱਚ ਸੁੱਟ ਦਿੱਤਾ। 22ਰਾਜਾ ਉਦੋਂ ਬਹੁਤ ਕਰੋਧ
ਵਿੱਚ ਸੀ ਜਦੋਂ ਉਸਨੇ ਹੁਕਮ ਦਿੱਤਾ, ਇਸ ਲਈ ਉਨ੍ਹਾਂ ਨੇ ਛੇਤੀ
ਨਾਲ ਭੱਠੀ ਨੂੰ ਬਹੁਤ ਗਰਮ ਕਰ ਦਿੱਤਾ! ਅੱਗ ਇੰਨੀ ਤੇਜ਼ ਸੀ
ਕਿ ਉਸ ਦੀਆਂ ਲਾਟਾਂ ਨੇ ਤਾਕਤਵਰ ਫ਼ੌਜੀਆਂ ਨੂੰ ਮਾਰ ਦਿੱਤਾ।
ਉਹ ਜਦੋਂ ਸ਼ਦਰਕ, ਮੇਸ਼ਕ ਅਤੇ ਅਬਦ-ਨਗੋ ਨੂੰ ਸੁੱਟਣ ਲਈ
ਅੱਗ ਦੇ ਨੇੜੇ ਗਏ ਤਾਂ ਮਾਰੇ ਗਏ। 23ਸ਼ਾਦਰਚ, ਮੇਸ਼ਾਚ ਅਤੇ
ਅਬੇਦਨੇਗੋ ਅੱਗ ਵਿੱਚ ਡਿੱਗ ਪਏ। ਉਨ੍ਹਾਂ ਨੂੰ ਬਹੁਤ ਕਸ ਕੇ
ਬੰਨ੍ਹਿਆ ਹੋਇਆ ਸੀ।

24ਫ਼ੇਰ ਰਾਜਾ ਨਬੂਕਦਨੱਸਰ ਉਛਲ ਕੇ ਖੜਾ ਹੋ ਗਿਆ। ਉਹ
ਬਹੁਤ ਹੈਰਾਨ ਹੋਇਆ ਅਤੇ ਉਸਨੇ ਆਪਣੇ ਸਲਾਹਕਾਰਾਂ ਨੂੰ
ਪੁੱਛਿਆ, "ਅਸੀਂ ਤਾਂ ਸਿਰਫ਼ ਤਿੰਨ ਬੰਦਿਆਂ ਨੂੰ ਬੰਨ੍ਹਿਆ ਸੀ ਅਤੇ
ਸਿਰਫ਼ ਤਿੰਨ ਬੰਦਿਆਂ ਨੂੰ ਅੱਗ ਵਿੱਚ ਸੁੱਟਿਆ ਸੀ! ਕੀ ਇਹ ਠੀਕ
ਹੈ?"

ਉਸਦੇ ਸਲਾਹਕਾਰਾਂ ਨੇ ਆਖਿਆ, "ਹਾਂ, ਰਾਜਨ।"

25ਰਾਜੇ ਨੇ ਆਖਿਆ, 'ਦੇਖੋ! ਮੈਨੂੰ ਅੱਗ ਵਿੱਚ ਤੁਰਦੇ ਹੋਏ
ਚਾਰ ਬੰਦੇ ਦਿਖਾਈ ਦਿੰਦੇ ਹਨ। ਉਹ ਬੱਝੇ ਹੋਏ ਨਹੀਂ ਹਨ ਅਤੇ
ਉਹ ਸੜੇ ਨਹੀਂ ਹਨ। ਚੌਥਾ ਬੰਦਾ ਇੱਕ ਦੂਤ ਵਰਗਾ ਦਿਖਾਈ
ਦਿੰਦਾ ਹੈ!"

26ਫ਼ੇਰ ਨਬੂਕਦਨੱਸਰ ਬਲਦੀ ਹੋਈ ਭੱਠੀ ਦੇ ਮੂੰਹ ਕੋਲ ਗਿਆ।
ਉਸਨੇ ਉੱਚੀ ਆਵਾਜ਼ ਵਿੱਚ ਆਖਿਆ, "ਸ਼ਦਰਕ, ਮੇਸ਼ਕ ਅਤੇ
ਅਬਦ-ਨਗੋ, ਬਾਹਰ ਆ ਜਾਓ! ਅੱਤ ਮਹਾਨ ਪਰਮੇਸ਼ੁਰ ਦੇ ਸੇਵਕੋ
ਇੱਥੇ ਆ ਜਾਓ!"

ਇਸ ਲਈ ਸ਼ਦਰਕ, ਮੇਸ਼ਕ ਅਤੇ ਅਬਦ-ਨਗੋ ਅੱਗ ਤੋਂ ਬਾਹਰ
ਆ ਗਏ। 27ਜਦੋਂ ਉਹ ਬਾਹਰ ਆ ਗਏ, ਸ਼ਾਟਰਾਪ, ਪਰੀਫ਼ੈਕਟ
ਗਵਰਨਰ ਅਤੇ ਸ਼ਾਹੀ ਸਲਾਹਕਾਰ ਉਨ੍ਹਾਂ ਦੇ ਦੁਆਲੇ ਇਕੱਠੇ ਹੋ
ਗਏ। ਉਹ ਦੇਖ ਸਕਦੇ ਸਨ ਕਿ ਅੱਗ ਨੇ ਸ਼ਦਰਕ, ਮੇਸ਼ਕ ਅਤੇ
ਅਬਦ-ਨਗੋ ਨੂੰ ਨਹੀਂ ਸਾੜਿਆ ਸੀ। ਉਨ੍ਹਾਂ ਦੇ ਸ਼ਰੀਰ ਬਿਲਕੁਲ
ਵੀ ਨਹੀਂ ਸੜੇ ਸਨ। ਉਨ੍ਹਾਂ ਦੇ ਵਾਲ ਨਹੀਂ ਸੜੇ ਸਨ, ਉਨ੍ਹਾਂ ਦੇ
ਚੋਲੇ ਨਹੀਂ ਸੜੇ ਸਨ, ਅਤੇ ਉਨ੍ਹਾਂ ਕੋਲੋਂ ਅਜਿਹੀ ਗੰਧ ਵੀ ਨਹੀਂ
ਆਉਂਦੀ ਸੀ ਕਿ ਉਹ ਅੱਗ ਦੇ ਨੇੜੇ ਗਏ ਸਨ।

28ਫ਼ੇਰ ਨਬੂਕਦਨੱਸਰ ਨੇ ਆਖਿਆ, "ਸ਼ਦਰਕ, ਮੇਸ਼ਕ ਅਤੇ
ਅਬਦ-ਨਗੋ ਦੇ ਪਰਮੇਸ਼ੁਰ ਦੀ ਉਸਤਤ ਕਰੋ। ਉਨ੍ਹਾਂ ਦੇ ਪਰਮੇਸ਼ੁਰ
ਨੇ ਆਪਣਾ ਦੂਤ ਭੇਜਿਆ ਹੈ ਅਤੇ ਆਪਣੇ ਸੇਵਕਾਂ ਨੂੰ ਅੱਗ ਵਿੱਚੋਂ
ਬਚਾ ਲਿਆ ਹੈ! ਇਨ੍ਹਾਂ ਤਿੰਨਾਂ ਬੰਦਿਆਂ ਨੇ ਆਪਣੇ ਪਰਮੇਸ਼ੁਰ
ਉੱਤੇ ਭਰੋਸਾ ਕੀਤਾ। ਉਨ੍ਹਾਂ ਨੇ ਮੇਰਾ ਹੁਕਮ ਮੰਨਣ ਤੋਂ ਇਨਕਾਰ
ਕੀਤਾ ਅਤੇ ਕਿਸੇ ਹੋਰ ਦੇਵਤੇ ਦੀ ਸੇਵਾ ਕਰਨ ਜਾਂ ਉਪਾਸਨਾ
ਕਰਨ ਦੀ ਬਜਾਏ ਮਰਨ ਲਈ ਤਿਆਰ ਸਨ। 29ਇਸ ਲਈ, ਮੈਂ
ਹੁਣ ਇਹ ਕਨੂੰਨ ਬਣਾਉਂਦਾ ਹਾਂ: ਕਿਸੇ ਵੀ ਕੌਮ ਜਾਂ ਸਾਰੇ ਲੋਕ,

ਕੌਮਾਂ ਅਤੇ ਭਾਸ਼ਾਵਾਂ ਜੇਕਰ ਉਹ ਸ਼ਦਰਕ, ਮੇਸ਼ਕ ਅਤੇ ਅਬਦ-ਨਗੋ
ਦੇ ਪਰਮੇਸ਼ੁਰ ਦੇ ਵਿਰੁੱਧ ਕੁਝ ਆਖਦੇ ਹਨ ਤਾਂ ਉਨ੍ਹਾਂ ਦੇ ਟੁਕੜੇ
ਕਰ ਦਿੱਤੇ ਜਾਣਗੇ। ਅਤੇ ਉਸ ਬੰਦੇ ਦੇ ਘਰ ਨੂੰ ਤਬਾਹ ਕਰਕੇ
ਖੰਡਰ ਦਾ ਢੇਰ ਬਣਾ ਦਿੱਤਾ ਜਾਵੇਗਾ। ਕੋਈ ਵੀ ਹੋਰ ਦੇਵਤਾ
ਇਸ ਤਰ੍ਹਾਂ ਆਪਣੇ ਬੰਦਿਆਂ ਨੂੰ ਨਹੀਂ ਬਚਾ ਸਕਦਾ।" 30ਫ਼ੇਰ
ਰਾਜੇ ਨੇ ਸ਼ਦਰਕ, ਮੇਸ਼ਕ ਅਤੇ ਅਬਦ-ਨਗੋ ਨੂੰ ਬਾਬਲ ਦੇ ਸੂਬੇ
ਵਿੱਚ ਤਰੱਕੀ ਦੇ ਦਿੱਤੀ।

### ਨਬੂਕਦਨੱਸਰ ਦਾ ਇੱਕ ਰੁੱਖ ਬਾਰੇ ਸੁਪਨਾ

4 ਰਾਜੇ ਨਬੂਕਦਨੱਸਰ ਨੇ ਇਹ ਚਿੱਠੀ ਸਾਰੇ ਲੋਕਾਂ, ਕੌਮਾਂ ਅਤੇ
ਬੋਲੀਆਂ ਨੂੰ ਘੱਲੀ, ਜਿਹੜੇ ਸਾਰੀ ਦੁਨੀਆਂ ਵਿੱਚ ਰਹਿੰਦੇ
ਹਨ,

ਮੁਬਾਰਕਾਂ:

2ਮੈਂ ਉਨ੍ਹਾਂ ਕਰਿਸ਼ਮਿਆਂ ਅਤੇ ਅਦਭੁਤ ਗੱਲਾਂ ਬਾਰੇ
ਤੁਹਾਨੂੰ ਦਸਦਿਆਂ ਬਹੁਤ ਖੁਸ਼ ਹਾਂ ਜਿਹੜੀਆਂ ਅੱਤ ਮਹਾਨ
ਪਰਮੇਸ਼ੁਰ ਨੇ ਮੇਰੇ ਲਈ ਕੀਤੀਆਂ ਹਨ।

3ਹੈਰਾਨੀ ਭਰੇ ਚਮਤਕਾਰ ਕੀਤੇ ਨੇ ਪਰਮੇਸ਼ੁਰ ਨੇ! ਕੀਤੇ
ਨੇ ਸ਼ਕਤੀਸ਼ਾਲੀ ਚਮਤਕਾਰ ਪਰਮੇਸ਼ੁਰ ਨੇ! ਬਾਦਸ਼ਾਹੀ
ਪਰਮੇਸ਼ੁਰ ਦੇ ਰਹਿੰਦੀ ਹੈ ਸਦਾ ਲਈ: ਹਕੂਮਤ ਪਰਮੇਸ਼ੁਰ
ਦੀ ਰਹੇਗੀ ਸਾਰੀਆਂ ਪੀੜ੍ਹੀਆਂ ਤੀਕ।

4ਮੈਂ, ਨਬੂਕਦਨੱਸਰ, ਆਪਣੇ ਮਹਿਲ ਅੰਦਰ ਸਾਂ। ਮੈਂ
ਖੁਸ਼ ਅਤੇ ਸਫ਼ਲ ਸਾਂ। 5ਮੈਨੂੰ ਇੱਕ ਸੁਪਨਾ ਆਇਆ ਜਿਸਨੇ
ਮੈਨੂੰ ਭੈਭੀਤ ਕਰ ਦਿੱਤਾ ਸੀ। ਮੈਂ ਆਪਣੇ ਬਿਸਤਰੇ ਉੱਤੇ
ਲੇਟਿਆ ਹੋਇਆ ਸਾਂ, ਅਤੇ ਮੇਰੀਆਂ ਸੋਚਾਂ ਅਤੇ ਦਰਸ਼ਨਾਂ
ਨੇ ਮੈਨੂੰ ਬਹੁਤ ਡਰਾ ਦਿੱਤਾ। 6ਇਸ ਲਈ ਮੈਂ ਹੁਕਮ ਦਿੱਤਾ
ਕਿ ਬਾਬਲ ਦੇ ਸਾਰੇ ਸਿਆਣੇ ਬੰਦਿਆਂ ਨੂੰ ਮੇਰੇ ਸਾਮ੍ਹਣੇ
ਲਿਆਂਦਾ ਜਾਵੇ। ਕਿਉਂ? ਤਾਂ ਜੋ ਉਹ ਮੈਨੂੰ ਦੱਸ ਸਕਣ
ਕਿ ਮੇਰੇ ਸੁਪਨੇ ਦਾ ਕੀ ਅਰਥ ਸੀ: 7ਜਦੋਂ ਜਾਦੂ ਟੂਣੇ
ਵਾਲੇ ਬੰਦੇ ਅਤੇ ਕਸਦੀਆਂ ਮੇਰੇ ਪਾਸ ਆਏ, ਤਾਂ ਮੈਂ ਉਨ੍ਹਾਂ
ਨੂੰ ਸੁਪਨੇ ਬਾਰੇ ਦੱਸਿਆ। ਪਰ ਉਹ ਲੋਕ ਮੈਨੂੰ ਇਹ ਨਹੀਂ
ਦੱਸ ਸਕੇ ਕਿ ਇਸਦਾ ਕੀ ਅਰਥ ਸੀ। 8ਆਖਿਰਕਾਰ
ਦਾਨੀਏਲ ਮੇਰੇ ਪਾਸ ਆਇਆ। (ਮੈਂ ਦਾਨੀਏਲ ਨੂੰ, ਆਪਣੇ
ਦੇਵਤੇ ਦਾ ਆਦਰ ਕਰਨ ਲਈ, ਬੇਲਟਸ਼ੱਸ਼ਰ ਨਾਮ ਦਿੱਤਾ
ਸੀ। ਪਵਿੱਤਰ ਦੇਵਤਿਆਂ ਦਾ ਆਤਮਾ ਉਸ ਅੰਦਰ ਹੈ।)
ਮੈਂ ਦਾਨੀਏਲ ਨੂੰ ਆਪਣੇ ਸੁਪਨੇ ਬਾਰੇ ਦੱਸਿਆ। 9ਮੈਂ
ਆਖਿਆ,

"ਬੇਲਟਸ਼ੱਸ਼ਰ ਤੂੰ ਜਾਦੂਗਰਾਂ ਵਿੱਚੋਂ ਸਭ ਤੋਂ
ਮਹੱਤਵਪੂਰਣ ਬੰਦਾ ਹੈਂ। ਮੈਂ ਜਾਣਦਾ ਹਾਂ ਕਿ ਤੇਰੇ ਅੰਦਰ
ਪਵਿੱਤਰ ਦੇਵਤਿਆਂ ਦਾ ਆਤਮਾ ਹੈ। ਮੈਂ ਜਾਣਦਾ ਹਾਂ ਕਿ
ਕੋਈ ਵੀ ਅਜਿਹਾ ਭੇਤ ਨਹੀਂ ਹੈ ਜਿਸਨੂੰ ਸਮਝਣਾ ਤੇਰੇ
ਲਈ ਔਖਾ ਹੋਵੇ। ਮੈਨੂੰ ਜੋ ਸੁਪਨਾ ਆਇਆ ਉਹ ਇਹ
ਸੀ। ਇਸਦਾ ਅਰਥ ਮੈਨੂੰ ਦੱਸ। 10ਜਦੋਂ ਮੈਂ ਆਪਣੇ
ਬਿਸਤਰੇ ਵਿੱਚ ਲੇਟਿਆ ਹੋਇਆ ਸਾਂ ਤਾਂ ਮੈਂ ਇਹ ਦਰਸ਼ਨ
ਦੇਖੇ: ਮੈਂ ਦੇਖਿਆ ਕਿ ਮੇਰੇ ਸਾਮ੍ਹਣੇ ਧਰਤੀ ਦੇ ਵਿਚਕਾਰ
ਇੱਕ ਰੁੱਖ ਖਲੋਤਾ ਸੀ। ਰੁੱਖ ਬਹੁਤ ਲੰਮਾ ਸੀ। 11ਰੁੱਖ
ਵਧਕੇ ਬਹੁਤ ਵੱਡਾ ਅਤੇ ਮਜ਼ਬੂਤ ਹੋ ਗਿਆ ਰੁੱਖ ਦਾ
ਉੱਪਰਲਾ ਸਿਰਾ ਅਕਾਸ਼ ਛੂੰਹਦਾ ਸੀ। ਇਸਨੂੰ ਧਰਤੀ ਉੱਤੋਂ
ਕਿਸੇ ਵੀ ਜਗ੍ਹਾ ਤੋਂ ਦੇਖਿਆ ਜਾ ਸਕਦਾ ਸੀ। 12ਰੁੱਖ ਦੇ
ਪੱਤੇ ਬਹੁਤ ਖੂਬਸੂਰਤ ਸਨ। ਇਸ ਉੱਤੇ ਬਹੁਤ ਫ਼ਲ ਲੱਗੇ
ਹੋਏ ਸਨ। ਅਤੇ ਰੁੱਖ ਉੱਤੇ ਹਰ ਕਿਸੇ ਲਈ ਕਾਫ਼ੀ ਭੋਜਨ
ਸੀ, ਜੰਗਲੀ ਜਾਨਵਰਾਂ ਨੂੰ ਇਸਦੇ ਹੇਠਾਂ ਠਾਹਰ ਮਿਲਦੀ
ਸੀ: ਅਤੇ ਪੰਛੀ ਇਸ ਦੀਆਂ ਟਾਹਣੀਆਂ ਉੱਤੇ ਰਹਿੰਦੇ
ਸਨ। ਹਰ ਜਾਨਵਰ ਇਸ ਰੁੱਖ ਤੋਂ ਭੋਜਨ ਪ੍ਰਾਪਤ ਕਰਦਾ
ਸੀ।

13"ਮੈਂ ਆਪਣੇ ਬਿਸਤਰੇ ਉੱਤੇ ਲੇਟਿਆ ਹੋਇਆ
ਦਰਸ਼ਨ ਵਿੱਚ ਇਨ੍ਹਾਂ ਚੀਜ਼ਾਂ ਨੂੰ ਦੇਖ ਰਿਹਾ ਸੀ ਅਤੇ ਫ਼ੇਰ
ਮੈਂ ਦੇਖਿਆ, ਕਿ ਇੱਕ ਪਵਿੱਤਰ ਦੂਤ ਅਕਾਸ਼ ਵਿੱਚੋਂ ਹੇਠਾ
ਆ ਰਿਹਾ ਸੀ। 14ਉਹ ਬਹੁਤ ਉੱਚੀ ਬੋਲਿਆ। ਉਸਨੇ
ਆਖਿਆ, 'ਰੁੱਖ ਨੂੰ ਕੱਟ ਦਿਓ, ਅਤੇ ਇਸ ਦੀਆਂ ਟਾਹਣੀਆਂ
ਨੂੰ ਛਾਂਗ ਦਿਓ। ਇਸਦੇ ਪੱਤਿਆਂ ਨੂੰ ਝਾੜ ਦਿਓ। ਇਸਦੇ
ਫ਼ਲਾਂ ਨੂੰ ਆਲੇ-ਦੁਆਲੇ ਬਿਖੇਰ ਦਿਓ। ਜਿਹੜੇ ਜਾਨਵਰ
ਰੁੱਖ ਦੇ ਹੇਠਾਂ ਹਨ ਉਹ ਦੌੜ ਜਾਣਗੇ। ਜਿਹੜੇ ਪੰਛੀ
ਇਸਦੀਆਂ ਟਾਹਣੀਆਂ ਵਿੱਚ ਸਨ ਉਹ ਉੱਡ ਜਾਣਗੇ।
15ਪਰ ਤਣੇ ਅਤੇ ਜੜ੍ਹਾਂ ਨੂੰ ਧਰਤੀ ਵਿੱਚ ਲਗਿਆ ਰਹਿਣ
ਦਿਓ। ਇਸਦੇ ਗਿਰਦ ਇੱਕ ਲੋਹੇ ਅਤੇ ਕਾਂਸੀ ਦੀ ਪੱਟੀ
ਬੰਨ੍ਹ ਦਿਓ। ਤਣਾ ਅਤੇ ਇਸਦੀਆਂ ਜੜ੍ਹਾ ਆਲੇ-ਦੁਆਲੇ
ਦੇ ਘਾਹ ਸਣੇ ਖੇਤ ਵਿੱਚ ਲੱਗੀਆਂ ਰਹਿਣਗੀਆਂ। ਇਹ
ਜੰਗਲੀ ਜਾਨਵਰਾਂ ਅਤੇ ਖੇਤਾਂ ਦੇ ਪੌਦਿਆਂ ਦੇ ਵਿਚਕਾਰ
ਰਹੇਗਾ। ਇਹ ਤ੍ਰੇਲ ਨਾਲ ਭਿੱਜ ਜਾਵੇਗਾ। 16ਇਹ ਹੁਣ
ਫ਼ੇਰ ਬੰਦੇ ਵਾਂਗ ਨਹੀਂ ਸੋਚੇਗਾ। ਇਸ ਕੋਲ ਜਾਨਵਰ ਦਾ
ਦਿਲ ਹੋਵੇਗਾ। ਉਸਦੀ ਇਸੇ ਹਾਲਤ ਵਿੱਚ ਸੱਤ ਰੁੱਤਾਂ
(ਸਾਲ) ਬੀਤ ਜਾਣਗੀਆਂ।'

17"ਇੱਕ ਪਵਿੱਤਰ ਦੂਤ ਨੇ ਇਸ ਸਜ਼ਾ ਦਾ ਐਲਾਨ
ਕੀਤਾ। ਕਿਉਂ? ਤਾਂ ਜੋ ਧਰਤੀ ਦੇ ਸਾਰੇ ਬੰਦੇ ਇਹ ਜਾਣ
ਲੈਣ ਕਿ ਆਦਮੀਆਂ ਦੇ ਰਾਜ ਉੱਤੇ ਅੱਤ ਮਹਾਨ ਪਰਮੇਸ਼ੁਰ
ਦੀ ਹਕੂਮਤ ਹੈ। ਪਰਮੇਸ਼ੁਰ ਜਿਸਨੂੰ ਚਾਹੁੰਦਾ ਹੈ ਉਸੇ ਨੂੰ
ਹੀ ਉਹ ਬਾਦਸ਼ਾਹੀਆਂ ਦਿੰਦਾ ਹੈ। ਅਤੇ ਪਰਮੇਸ਼ੁਰ ਨਿਮਾਣੇ
ਬੰਦਿਆਂ ਨੂੰ ਉਨ੍ਹਾਂ ਬਾਦਸ਼ਾਹੀਆਂ ਉੱਤੇ ਹਕੂਮਤ ਕਰਨ
ਲਈ ਚੁਣਦਾ ਹੈ!'

18"ਇਹੀ ਉਹ ਸੁਪਨਾ ਸੀ ਜੋ ਮੈਂ, ਰਾਜੇ ਨਬੂਕਦਨੱਸਰ
ਨੇ ਦੇਖਿਆ ਸੀ। ਹੁਣ ਬੇਲਟਸ਼ੱਸਰ (ਦਾਨੀਏਲ) ਦੱਸ ਇਸ
ਦਾ ਕੀ ਅਰਥ ਹੈ। ਮੇਰੇ ਰਾਜ ਦਾ ਕੋਈ ਸਿਆਣਾ ਬੰਦਾ
ਮੇਰੇ ਇਸ ਸੁਪਨੇ ਦੀ ਵਿਆਖਿਆ ਨਹੀਂ ਕਰ ਸਕਦਾ।
ਪਰ ਬੇਲਟਸ਼ੱਸਰ, ਤੂੰ ਇਸ ਸੁਪਨੇ ਦੀ ਵਿਆਖਿਆ ਕਰ
ਸਕਦਾ ਹੈਂ ਕਿਉਂ ਕਿ ਤੇਰੇ ਅੰਦਰ ਪਵਿੱਤਰ ਦੇਵਤਿਆਂ
ਦਾ ਆਤਮਾ ਵਸਦਾ ਹੈ।"

19ਫ਼ੇਰ ਦਾਨੀਏਲ (ਜਿਸਦਾ ਨਾਮ ਬੇਲਟਸ਼ੱਸਰ ਵੀ ਸੀ)
ਤਕਰੀਬਨ ਇੱਕ ਘੰਟੇ ਤੀਕ ਬਹੁਤ ਚੁੱਪ ਹੋ ਗਿਆ। ਜਿਹੜੀਆਂ

ਗੱਲਾਂ ਬਾਰੇ ਉਹ ਸੋਚ ਰਿਹਾ ਸੀ ਉਹ ਉਸਨੂੰ ਤੰਗ ਕਰ ਰਹੀਆਂ
ਸਨ। ਇਸ ਲਈ ਪਾਤਸ਼ਾਹ ਨੇ ਆਖਿਆ, “ਬੇਲਟਸ਼ੱਸਰ
(ਦਾਨੀਏਲ) ਤੂੰ ਇਸ ਸੁਪਨੇ ਜਾਂ ਇਸਦੇ ਅਰਥ ਤੋਂ ਭੈਭੀਤ ਨਾ
ਹੋ।”

ਫ਼ੇਰ ਬੇਲਟਸ਼ੱਸਰ (ਦਾਨੀਏਲ) ਨੇ ਪਾਤਸ਼ਾਹ ਨੂੰ ਉੱਤਰ ਦਿੱਤਾ,
“ਮੇਰੇ ਮਹਾਰਾਜ, ਮੈਂ ਚਾਹੁੰਦਾ ਹਾਂ: ਕਿ ਇਹ ਸੁਪਨਾ ਤੇਰੇ ਦੁਸ਼ਮਣਾਂ
ਬਾਰੇ ਹੁੰਦਾ। ਅਤੇ ਮੈਂ ਚਾਹੁੰਦਾ ਹਾਂ ਕਿ ਇਸਦਾ ਅਰਥ ਵੀ ਉਨ੍ਹਾਂ
ਬਾਰੇ ਹੀ ਹੁੰਦਾ ਜੋ ਤੇਰੇ ਵਿਰੁੱਧ ਹਨ। **20-21**ਤੁਸੀਂ ਆਪਣੇ ਸੁਪਨੇ
ਵਿੱਚ ਇੱਕ ਰੁੱਖ ਦੇਖਿਆ। ਰੁੱਖ ਵਧਕੇ ਵੱਡਾ ਅਤੇ ਤਾਕਤਵਰ
ਬਣ ਗਿਆ। ਇਸਦੀ ਚੋਟੀ ਅਕਾਸ਼ ਛੂਹਣ ਲੱਗੀ ਇਸਨੂੰ ਧਰਤੀ
ਦੇ ਹਰ ਹਿੱਸੇ ਤੋਂ ਦੇਖਿਆ ਜਾ ਸਕਦਾ ਸੀ। ਇਸਦੇ ਪੱਤੇ ਖੂਬਸੂਰਤ
ਸਨ, ਅਤੇ ਇਸ ਉੱਤੇ ਬਹੁਤ ਫ਼ਲ ਲੱਗੇ ਹੋਏ ਸਨ। ਫ਼ਲ ਹਰ
ਕਿਸੇ ਲਈ ਕਾਫ਼ੀ ਭੋਜਨ ਦਿੰਦੇ ਸਨ। ਇਹ ਜੰਗਲੀ ਜਾਨਵਰਾਂ
ਦਾ ਘਰ ਸੀ, ਅਤੇ ਇਸਦੀਆਂ ਟਾਹਣੀਆਂ ਉੱਤੇ ਪੰਛੀਆਂ ਦੇ
ਆਲ੍ਹਣੇ ਸਨ। ਇਹੀ ਰੁੱਖ ਸੀ ਜੋ ਤੁਸਾਂ ਦੇਖਿਆ ਸੀ। **22**ਰਾਜਨ,
ਤੂੰ ਹੀ ਉਹ ਰੁੱਖ ਹੈਂ! ਤੂੰ ਹੀ ਮਹਾਨ ਅਤੇ ਸ਼ਕਤੀਸ਼ਾਲੀ ਹੋ ਗਿਆ
ਹੈਂ। ਤੂੰ ਹੀ ਉਸ ਲੰਮੇ ਰੁੱਖ ਵਰਗਾ ਹੈ ਜਿਹੜਾ ਅਕਾਸ਼ ਨੂੰ ਛੁਹਦਾ
ਸੀ – ਅਤੇ ਤੇਰੀ ਸ਼ਕਤੀ ਧਰਤੀ ਦੀਆਂ ਨੁੱਕਰਾਂ ਤਾਈਂ ਫ਼ੈਲੀ ਹੋਈ
ਹੈ।

**23**“ਰਾਜਨ, ਤੂੰ ਇੱਕ ਪਵਿੱਤਰ ਦੂਤ ਨੂੰ ਅਕਾਸ਼ ਤੋਂ ਹੇਠਾਂ
ਆਉਂਦਿਆਂ ਦੇਖਿਆ। ਉਸਨੇ ਆਖਿਆ, ‘ਰੁੱਖ ਨੂੰ ਕੱਟ ਦਿਓ
ਅਤੇ ਤਬਾਹ ਕਰ ਦਿਓ। ਰੁੱਖ ਦੇ ਮੁੱਢ ਦੁਆਲੇ ਲੋਹੇ ਅਤੇ ਕਾਂਸੀ
ਦਾ ਪਟਾ ਬੰਨ੍ਹ ਦਿਓ ਅਤੇ ਮੁੱਢ ਨੂੰ ਇਸਦੀਆਂ ਜੜ੍ਹਾਂ ਸਮੇਂ ਧਰਤੀ
ਉੱਤੇ ਲਗਿਆ ਰਹਿਣ ਦਿਓ। ਇਸਨੂੰ ਘਾਹ ਦੇ ਮੈਦਾਨ ਵਿੱਚ
ਲਗਿਆ ਰਹਿਣ ਦਿਓ। ਇਹ ਤ੍ਰੇਲ ਨਾਲ ਭਿੱਜ ਜਾਵੇਗਾ। ਇਹ
ਇੱਕ ਜੰਗਲੀ ਜਾਨਵਰ ਵਾਂਗ ਰਹੇਗਾ। ਸੱਤ ਰੁੱਤਾਂ (ਸਾਲ) ਗੁਜ਼ਰ
ਜਾਣਗੀਆਂ ਜਦੋਂ ਕਿ ਉਹ ਇਸੇ ਤਰ੍ਹਾਂ ਰਹੇਗਾ।’

**24**“ਰਾਜਨ, ਸੁਪਨੇ ਦਾ ਅਰਥ ਇਹ ਹੈ। ਅੱਤ ਮਹਾਨ ਪਰਮੇਸ਼ੁਰ
ਨੇ ਮੇਰੇ ਮਹਾਰਾਜ, ਪਾਤਸ਼ਾਹ ਨਾਲ ਵਾਪਰਨ ਲਈ ਇਨ੍ਹਾਂ ਗੱਲਾਂ
ਦਾ ਆਦੇਸ਼ ਦਿੱਤਾ ਹੈ: **25**ਰਾਜੇ ਨਬੂਕਦਨੱਸਰ, ਤੁਹਾਨੂੰ ਆਪਣੇ
ਲੋਕਾਂ ਤੋਂ ਦੂਰ ਜਾਣ ਲਈ ਮਜ਼ਬੂਰ ਹੋਣਾ ਪਵੇਗਾ ਤੁਸੀਂ ਜੰਗਲੀ
ਜਾਨਵਰਾਂ ਦਰਮਿਆਨ ਰਹੋਂਗੇ। ਤੁਸੀਂ ਪਸ਼ੂਆਂ ਵਾਂਗ ਘਾਹ
ਖਾਵੋਂਗੇ। ਅਤੇ ਤੁਸੀਂ ਤ੍ਰੇਲ ਨਾਲ ਭਿੱਜ ਜਾਵੋਂਗੇ। ਸੱਤ ਰੁੱਤਾਂ (ਸਾਲ)
ਗੁਜ਼ਰ ਜਾਣਗੀਆਂ, ਅਤੇ ਫ਼ੇਰ ਤੁਸੀਂ ਇਹ ਸਬਕ ਸਿੱਖੋਂਗੇ। ਤੁਹਾਨੂੰ
ਗਿਆਨ ਹੋ ਜਾਵੇਗਾ ਕਿ ਅੱਤ ਮਹਾਨ ਪਰਮੇਸ਼ੁਰ ਆਦਮੀਆਂ ਦੇ
ਰਾਜ ਉੱਤੇ ਹਕੂਮਤ ਕਰਦਾ ਹੈ। ਅਤੇ ਅੱਤ ਮਹਾਨ ਪਰਮੇਸ਼ੁਰ
ਜਿਸਨੂੰ ਚਾਹੁੰਦਾ ਹੈ ਓਸੇ ਨੂੰ ਰਾਜ ਬਖਸ਼ਦਾ ਹੈ।

**26**“ਰੁੱਖ ਦੇ ਮੁੱਢ ਅਤੇ ਇਸਦੀਆਂ ਜੜ੍ਹਾਂ ਨੂੰ ਧਰਤੀ ਵਿੱਚ ਲੱਗੇ
ਰਹਿਣ ਦੇ ਆਦੇਸ਼ ਦਾ ਅਰਥ ਇਹ ਹੈ: ਤੁਹਾਡਾ ਰਾਜ ਤੁਹਾਨੂੰ
ਵਾਪਸ ਮਿਲੇਗਾ। ਇਹ ਗੱਲ ਓਦੋਂ ਵਾਪਰੇਗੀ ਜਦੋਂ ਤੁਸੀਂ ਜਾਣ
ਜਾਵੋਂਗੇ ਕਿ ਅੱਤ ਮਹਾਨ ਪਰਮੇਸ਼ੁਰ ਤੁਹਾਡੇ ਰਾਜ ਉੱਤੇ ਹਕੂਮਤ
ਕਰਦਾ ਹੈ। **27**ਇਸ ਲਈ, ਹੇ ਰਾਜਨ, ਕਿਰਪਾ ਕਰਕੇ ਮੇਰੀ ਸਲਾਹ
ਨੂੰ ਪ੍ਰਵਾਨ ਕਰੋ। ਮੈਂ ਤੁਹਾਨੂੰ ਸਲਾਹ ਦਿੰਦਾ ਹਾਂ ਕਿ ਤੁਸੀਂ ਪਾਪ
ਕਰਨ ਤੋਂ ਹਟ ਜਾਵੋ ਅਤੇ ਉਹੀ ਕੁਝ ਕਰੋ ਜੋ ਸਹੀ ਹੈ। ਮੰਦੇ
ਅਮਲ ਛੱਡ ਦਿਓ। ਅਤੇ ਗਰੀਬ ਲੋਕਾਂ ਉੱਤੇ ਮਿਹਰਬਾਨ ਹੋਵੋ।
ਫ਼ੇਰ ਸ਼ਾਇਦ ਤੁਸੀਂ ਸਫ਼ਲ ਬਣੇ ਰਹੋ।”

**28**ਇਹ ਸਾਰੀਆਂ ਗੱਲਾਂ ਰਾਜੇ ਨਬੂਕਦਨੱਸਰ ਨਾਲ ਵਾਪਰੀਆਂ।
**29-30**ਸੁਪਨੇ ਤੋਂ ਬਾਰ੍ਹਾਂ ਮਹੀਨੇ ਬਾਦ, ਰਾਜਾ ਨਬੂਕਦਨੱਸਰ ਬਾਬਲ
ਅੰਦਰ ਆਪਣੇ ਮਹਿਲ ਦੀ ਛੱਤ ਉੱਤੇ ਟਹਿਲ ਰਿਹਾ ਸੀ। ਜਦੋਂ
ਰਾਜਾ ਛੱਤ ਉੱਤੇ ਹੀ ਸੀ ਤਾਂ ਉਸਨੇ ਆਖਿਆ, “ਬਾਬਲ ਵੱਲ
ਦੇਖੋ! ਮੈਂ ਇਸ ਮਹਾਨ ਸ਼ਹਿਰ ਨੂੰ ਬਣਾਇਆ ਸੀ। ਇਹ ਮੇਰਾ
ਮਹਿਲ ਹੈ! ਮੈਂ ਇਸ ਮਹਾਨ ਮਹਿਲ ਨੂੰ ਆਪਣੀ ਸ਼ਕਤੀ ਨਾਲ
ਬਣਾਇਆ ਸੀ। ਮੈਂ ਇਸ ਥਾਂ ਨੂੰ ਇਹ ਦਿਖਾਉਣ ਲਈ ਬਣਾਇਆ
ਸੀ ਕਿ ਮੈਂ ਕਿੰਨਾ ਮਹਾਨ ਹਾਂ!”

**31**ਹਾਲੇ ਇਹ ਸ਼ਬਦ ਉਸਦੇ ਬੁੱਲ੍ਹਾਂ ਉੱਤੇ ਹੀ ਸਨ ਜਦੋਂ ਅਕਾਸ਼
ਵਿੱਚੋਂ ਆਵਾਜ਼ ਆਈ। ਆਵਾਜ਼ ਨੇ ਆਖਿਆ, “ਰਾਜਾ
ਨਬੂਕਦਨੱਸਰ, ਤੇਰੇ ਨਾਲ ਇਹ ਗੱਲਾਂ ਵਾਪਰਨਗੀਆਂ: ਤੇਰੀ
ਰਾਜ-ਸ਼ਕਤੀ ਤੇਰੇ ਕੋਲੋਂ ਖੋਹ ਲਈ ਗਈ ਹੈ। **32**ਤੈਨੂੰ ਆਪਣੇ
ਲੋਕਾਂ ਤੋਂ ਦੂਰ ਜਾਣਾ ਪਵੇਗਾ। ਤੈਨੂੰ ਜੰਗਲੀ ਜਾਨਵਰਾਂ
ਦਰਮਿਆਨ ਰਹਿਣ ਲਈ ਮਜ਼ਬੂਰ ਹੋਣਾ ਪਵੇਗਾ। ਤੂੰ ਇੱਕ ਗਊ
ਦੀ ਤਰ੍ਹਾਂ ਘਾਹ ਖਾਵੇਂਗਾ। ਸੱਤ ਰੁੱਤਾਂ (ਸਾਲ) ਲੰਘ ਜਾਣਗੀਆਂ
ਜਦੋਂ ਤੂੰ ਆਪਣਾ ਸਬਕ ਸਿੱਖੇਂਗਾ। ਫ਼ੇਰ ਤੈਨੂੰ ਗਿਆਨ ਹੋਵੇਗਾ
ਕਿ ਅੱਤ ਮਹਾਨ ਪਰਮੇਸ਼ੁਰ ਆਦਮੀਆਂ ਦੀਆਂ ਬਾਦਸ਼ਾਹੀਆਂ ਉੱਤੇ
ਹਕੂਮਤ ਕਰਦਾ ਹੈ। ਅਤੇ ਉਹ ਅੱਤ ਮਹਾਨ ਪਰਮੇਸ਼ੁਰ ਜਿਸਨੂੰ
ਚਾਹੁੰਦਾ ਹੈ ਬਾਦਸ਼ਾਹੀਆਂ ਦੇ ਦਿੰਦਾ ਹੈ।”

**33**ਇਹ ਗੱਲਾਂ ਫ਼ੌਰਨ ਵਾਪਰ ਗਈਆਂ। ਨਬੂਕਦਨੱਸਰ ਨੂੰ
ਆਪਣੇ ਲੋਕਾਂ ਤੋਂ ਦੂਰ ਜਾਣ ਲਈ ਮਜ਼ਬੂਰ ਹੋਣਾ ਪਿਆ। ਉਹ
ਗਾਂ ਵਾਂਗ ਘਾਹ ਖਾਣ ਲੱਗਿਆ। ਉਹ ਤ੍ਰੇਲ ਨਾਲ ਭਿੱਜ ਗਿਆ।
ਉਸਦੇ ਵਾਲ ਬਾਜ਼ ਦੇ ਖੰਭਾਂ ਵਾਂਗ ਲੰਮੇ ਹੋ ਗਏ। ਅਤੇ ਉਸਦੇ
ਨਹੁੰ ਪੰਛੀ ਦੇ ਪੰਜਿਆਂ ਵਾਂਗ ਲੰਮੇ ਹੋ ਗਏ।

**34**ਫ਼ੇਰ ਉਸ ਸਮੇਂ ਦੇ ਅੰਤ ਉੱਤੇ, ਮੈਂ, ਨਬੂਕਦਨੱਸਰ ਨੇ ਅਕਾਸ਼
ਵੱਲ ਦੇਖਿਆ। ਅਤੇ ਮੇਰੀ ਬੋਧ-ਸ਼ਕਤੀ ਮੇਰੇ ਕੋਲ ਵਾਪਸ ਪਰਤ
ਆਈ। ਫ਼ੇਰ ਮੈਂ ਅੱਤ ਮਹਾਨ ਪਰਮੇਸ਼ੁਰ ਦੀ ਉਸਤਤ ਕੀਤੀ। ਮੈਂ
ਉਸ, ਸਦਾ ਰਹਿਣ ਵਾਲੇ ਨੂੰ, ਆਦਰ ਅਤੇ ਪਰਤਾਪ ਦਿੱਤਾ।

ਹਕੂਮਤ ਕਰਦਾ ਹੈ ਪਰਮੇਸ਼ੁਰ ਸਦਾ ਲਈ! ਬਣੀ ਰਹਿੰਦੀ ਹੈ
ਬਾਦਸ਼ਾਹੀ ਉਸਦੀ ਪੀੜ੍ਹੀਆਂ ਤੀਕ।

**35**ਮਹੱਤਵਪੂਰਣ ਨਹੀਂ ਹਨ, ਸੱਚਮੁੱਚ ਲੋਕ ਧਰਤ ਦੇ। ਕਰਦਾ
ਹੈ ਪਰਮੇਸ਼ੁਰ ਓਹੀ ਜੋ ਉਸਦੀ ਰਜ਼ਾ ਹੈ ਅਕਾਸ਼ ਦੀਆਂ ਸ਼ਕਤੀਆਂ
ਅਤੇ ਧਰਤ ਦੇ ਲੋਕਾਂ ਨਾਲ। ਰੋਕ ਸਕਦਾ ਨਹੀਂ ਕੋਈ ਉਸਦੇ
ਸ਼ਕਤੀਸ਼ਾਲੀ ਹੱਥ ਨੂੰ। ਕਿੰਤੂ ਕੋਈ ਨਹੀਂ ਆਖ ਸਕਦਾ, “ਤੂੰ ਕੀ
ਕਰ ਰਿਹਾ ਹੈਂ?”

**36**ਇਸ ਲਈ ਉਸ ਸਮੇਂ ਪਰਮੇਸ਼ੁਰ ਨੇ ਮੇਰੀ ਹੋਸ਼ ਪਰਤਾ ਦਿੱਤੀ।
ਅਤੇ ਉਸਨੇ ਮੇਰੀ ਰਾਜ ਸ਼ਕਤੀ ਅਤੇ ਮਹਾਨ ਇੱਜ਼ਤ ਮੈਨੂੰ ਵਾਪਸ
ਦੇ ਦਿੱਤੀ। ਮੇਰੇ ਸਲਾਹਕਾਰ ਅਤੇ ਸ਼ਾਹੀ ਲੋਕ ਫ਼ੇਰ ਮੇਰੀ ਸਲਾਹ
ਲੈਣ ਲੱਗੇ। ਮੈਂ ਫ਼ੇਰ ਰਾਜਾ ਬਣ ਗਿਆ। ਅਤੇ ਮੈਂ ਪਹਿਲਾਂ ਨਾਲੋਂ
ਵੀ ਮਹਾਨ ਅਤੇ ਵਧੇਰੇ ਸ਼ਕਤੀਸ਼ਾਲੀ ਬਣ ਗਿਆ। **37**ਹੁਣ ਮੈਂ,
ਨਬੂਕਦਨੱਸਰ, ਅਕਾਸ਼ ਦੇ ਪਾਤਸ਼ਾਹ ਦੀ ਉਸਤਤ ਅਤੇ ਉਸਦੀ
ਇੱਜ਼ਤ ਕਰਦਾ ਹਾਂ ਅਤੇ ਪਰਤਾਪ ਦਾ ਗੁਣਗਾਨ ਕਰਦਾ ਹਾਂ।

ਹਰ ਗੱਲ ਜਿਹੜੀ ਉਹ ਕਰਦਾ ਹੈ, ਠੀਕ ਹੈ। ਉਹ ਸਦਾ ਬੇਲਾਗ
ਹੈ। ਅਤੇ ਉਹ ਗੁਮਾਨੀ ਲੋਕਾਂ ਨੂੰ ਨਿਮਾਣੇ ਬਨਾਉਣ ਦੇ ਸਮਰਥ
ਹੈ!

## ਕੰਧ ਉੱਤੇ ਲਿਖੀ ਲਿਖਾਵਟ

5 ਰਾਜੇ ਬੇਲਸ਼ੱਸਰ ਨੇ ਆਪਣੇ ਇੱਕ ਹਜ਼ਾਰ ਅਧਿਕਾਰੀਆਂ
ਨੂੰ ਬਹੁਤ ਵੱਡੀ ਦਾਵਤ ਦਿੱਤੀ। ਰਾਜਾ ਉਨ੍ਹਾਂ ਨਾਲ ਮੈਅ
ਪੀ ਰਿਹਾ ਸੀ। 2ਜਦੋਂ ਰਾਜਾ ਆਪਣੀ ਮੈਅ ਪੀ ਰਿਹਾ ਸੀ, ਉਸਨੇ
ਆਪਣੇ ਸੇਵਾਦਾਰਾਂ ਨੂੰ ਸੋਨੇ ਅਤੇ ਚਾਂਦੀ ਦੇ ਪਿਆਲੇ ਲਿਆਉਣ
ਦਾ ਹੁਕਮ ਦਿੱਤਾ। ਇਹ ਓਹੀ ਪਿਆਲੇ ਸਨ ਜਿਹੜੇ ਉਸਦੇ
ਪਿਤਾ ਨਬੂਕਦਨੱਸਰ ਨੇ ਯਰੂਸ਼ਲਮ ਦੇ ਮੰਦਰ ਵਿੱਚੋਂ ਲਿਆਂਦੇ
ਸਨ, ਤਾਂ ਜੋ ਰਾਜੇ, ਉਸਦੇ ਅਧਿਕਾਰੀ, ਉਸ ਦੀਆਂ ਪਤਨੀਆਂ
ਅਤੇ ਉਸਦੇ ਸੇਵਕ ਉਨ੍ਹਾਂ ਪਿਆਲਿਆਂ ਵਿੱਚ ਮੈਅ ਪੀ ਸਕਣ।
3ਇਸ ਲਈ ਉਨ੍ਹਾਂ ਨੇ ਉਹ ਸੋਨੇ ਦੇ ਪਿਆਲੇ ਲੈ ਆਂਦੇ ਜਿਹੜੇ
ਯਰੂਸ਼ਲਮ ਵਿਚਲੇ ਪਰਮੇਸ਼ੁਰ ਦੇ ਮੰਦਰ ਵਿੱਚੋਂ ਚੁੱਕੇ ਗਏ ਸਨ।
ਅਤੇ ਰਾਜੇ, ਉਸਦੇ ਅਧਿਕਾਰੀਆਂ, ਉਸਦੀਆਂ ਪਤਨੀਆਂ ਅਤੇ
ਉਸਦੀਆਂ ਦਾਸੀਆਂ ਨੇ ਉਨ੍ਹਾਂ ਵਿੱਚ ਮੈਅ ਪੀਤੀ। 4ਮੈਅ ਪੀਣ
ਵੇਲੇ ਉਹ ਆਪਣੇ ਦੇਵਤਿਆਂ ਦੇ ਬੁੱਤਾਂ ਦੀ ਉਸਤਤ ਕਰ ਰਹੇ
ਸਨ। ਉਨ੍ਹਾਂ ਨੇ ਉਨ੍ਹਾਂ ਦੇਵਤਿਆਂ ਦੀ ਉਸਤਤ ਕੀਤੀ - ਅਤੇ ਉਹ
ਦੇਵਤੇ ਸਿਰਫ਼ ਸੋਨੇ, ਚਾਂਦੀ, ਪਿੱਤਲ, ਲੋਹੇ, ਲੱਕੜੀ ਅਤੇ ਪੱਥਰ ਦੇ
ਬਣੇ ਬੁੱਤ ਸਨ।

5ਫ਼ੇਰ ਅਚਾਨਕ, ਇੱਕ ਮਨੁੱਖੀ ਹੱਥ ਪ੍ਰਗਟ ਹੋਇਆ ਅਤੇ ਕੰਧ
ਉੱਤੇ ਲਿਖਣ ਲੱਗਾ। ਉਂਗਲੀਆਂ ਨੇ ਕੰਧ ਦੇ ਪਲਸਤਰ ਉੱਤੇ
ਸ਼ਬਦ ਉਕਰੇ। ਹੱਥ ਨੇ ਉੱਥੇ ਰਾਜੇ ਦੇ ਮਹਿਲ ਅੰਦਰ **ਸ਼ਮਾਦਾਨ**
ਦੇ ਨੇੜੇ ਕੰਧ ਉੱਤੇ ਲਿਖਿਆ। ਰਾਜਾ ਹੱਥ ਨੂੰ ਲਿਖਦੇ ਹੋਏ ਦੇਖ
ਰਿਹਾ ਸੀ।

6ਰਾਜਾ ਬੇਲਸ਼ੱਸਰ ਬਹੁਤ ਭੈਭੀਤ ਸੀ। ਉਸਦਾ ਚਿਹਰਾ ਡਰ
ਨਾਲ ਬੱਗਾ ਹੋ ਗਿਆ ਅਤੇ ਉਸਦੀਆਂ ਲੱਤਾਂ ਕੰਬਣ ਲੱਗੀਆਂ।
ਉਸਦੀਆਂ ਲੱਤਾਂ ਇੰਨੀਆਂ ਕਮਜ਼ੋਰ ਹੋ ਗਈਆਂ ਕਿ ਉਹ ਖੜ੍ਹਾ
ਨਹੀਂ ਸੀ ਰਹਿ ਸਕਦਾ। 7ਰਾਜੇ ਨੇ ਜਾਦੂਗਰਾਂ ਨੂੰ ਅਤੇ ਕਸਦੀਆਂ
ਨੂੰ ਬੁਲਾਵਾ ਭੇਜਿਆ। ਉਸਨੇ ਸਿਆਣਿਆ ਨੂੰ ਆਖਿਆ, "ਜੋ
ਕੋਈ ਇਸ ਲਿਖਤ ਨੂੰ ਪੜ੍ਹ ਸਕੇਗਾ ਅਤੇ ਮੈਨੂੰ ਇਸਦਾ ਅਰਥ
ਸਮਝਾ ਸਕੇਗਾ ਮੈਂ ਉਸਨੂੰ ਇਨਾਮ ਦਿਆਂਗਾ। ਮੈਂ ਉਸ ਬੰਦੇ ਨੂੰ
ਕਿਰਮਚੀ ਵਸਤਰ ਦੇਵਾਂਗਾ। ਮੈਂ ਉਸਦੇ ਗਲੇ ਵਿੱਚ ਸੋਨੇ ਦਾ
ਹਾਰ ਪਾਵਾਂਗਾ। ਅਤੇ ਆਪਣੇ ਰਾਜ ਵਿੱਚ ਤੀਸਰਾ ਸਭ ਤੋਂ ਉੱਚਾ
ਹਾਕਮ ਬਣਾ ਦਿਆਂਗਾ।"

8ਇਸ ਲਈ ਰਾਜੇ ਦੇ ਸਮੂਹ ਸਿਆਣੇ ਆਦਮੀ ਆ ਗਏ। ਪਰ
ਉਹ ਲਿਖਾਵਟ ਨਾ ਪੜ੍ਹ ਸਕੇ ਜਾਂ ਰਾਜੇ ਨੂੰ ਅਰਥ ਦਾ ਵਿਵਰਣ
ਨਾ ਕਰ ਸਕੇ। ਉਹ ਇਸ ਦਾ ਅਰਥ ਨਹੀਂ ਸਮਝ ਸਕੇ। 9ਰਾਜੇ
ਦੇ ਅਧਿਕਾਰੀ ਹੈਰਾਨ ਸਨ। ਅਤੇ ਰਾਜਾ ਹੋਰ ਵੀ ਵਧੇਰੇ ਭੈਭੀਤ
ਅਤੇ ਫ਼ਿਕਰਮੰਦ ਹੋ ਗਿਆ। ਉਸ ਦਾ ਡਰ ਨਾਲ ਮੂੰਹ ਫ਼ਿੱਕਾ ਹੋ
ਗਿਆ।

10ਫ਼ੇਰ ਰਾਜੇ ਦੀ ਮਾਤਾ ਓਥੇ ਆਈ ਜਿੱਥੇ ਦਾਵਤ ਚੱਲ ਰਹੀ
ਸੀ। ਉਸਨੇ ਰਾਜੇ ਅਤੇ ਉਸਦੇ ਅਧਿਕਾਰੀਆਂ ਦੀਆਂ ਆਵਾਜ਼ਾਂ
ਸੁਣ ਲਈਆਂ ਸਨ। ਉਸਨੇ ਆਖਿਆ, "ਰਾਜਨ, ਤੁਸੀਂ ਸਦਾ
ਸਲਾਮਤ ਰਹੋ! ਭੈਭੀਤ ਨਾ ਹੋਵੋ! ਆਪਣੇ ਚਿਹਰੇ ਨੂੰ ਡਰ ਨਾਲ
ਇੰਨਾ ਬੱਗਾ ਨਾ ਹੋਣ ਦਿਓ! 11ਤੇਰੇ ਰਾਜ ਅੰਦਰ ਇੱਕ ਬੰਦਾ ਹੈ
ਜਿਸਦੇ ਅੰਦਰ ਪਵਿੱਤਰ ਦੇਵਤਿਆਂ ਦਾ ਆਤਮਾ ਵਸਦਾ ਹੈ।
ਤੇਰੇ ਪਿਤਾ ਦੇ ਰਾਜ ਵੇਲੇ ਇਸ ਬੰਦੇ ਨੇ ਦਰਸਾ ਦਿੱਤਾ ਸੀ ਕਿ
ਉਹ ਗੁਝੇ ਭੇਤ ਸਮਝ ਸਕਦਾ ਹੈ। ਉਸਨੇ ਦਰਸਾ ਦਿੱਤਾ ਸੀ ਕਿ
ਉਹ ਬਹੁਤ ਚਤੁਰ ਅਤੇ ਸਿਆਣਾ ਹੈ। ਉਸਨੇ ਦਰਸਾ ਦਿੱਤਾ ਸੀ
ਕਿ ਇਨ੍ਹਾਂ ਗੱਲਾਂ ਵਿੱਚ ਉਹ ਦੇਵਤਿਆਂ ਦੇ ਸਮਾਨ ਹੈ। ਤੇਰੇ
ਪਿਤਾ, ਰਾਜੇ ਨਬੂਕਦਨੱਸਰ ਨੇ ਇਸ ਬੰਦੇ ਨੂੰ ਆਪਣੇ ਸਾਰੇ
ਸਿਅਣਿਆਂ ਦਾ ਮੁਖੀ ਬਣਾ ਦਿੱਤਾ ਸੀ। ਉਹ ਸਾਰੇ ਜਾਦੂਗਰਾਂ
ਅਤੇ ਕਸਦੀਆਂ ਉੱਤੇ ਹਕੂਮਤ ਕਰਦਾ ਸੀ। 12ਜਿਸ ਬੰਦੇ ਬਾਰੇ
ਮੈਂ ਗੱਲ ਕਰ ਰਹੀ ਹਾਂ ਉਸਦਾ ਨਾਮ ਦਾਨੀਏਲ ਹੈ। ਰਾਜੇ ਨੇ
ਉਸਨੂੰ ਬੇਲਟਸ਼ੱਸਰ ਦਾ ਨਾਮ ਦਿੱਤਾ ਸੀ। ਬੇਲਟਸ਼ੱਸਰ
(ਦਾਨੀਏਲ) ਬਹੁਤ ਚਤੁਰ ਹੈ ਅਤੇ ਬਹੁਤ ਗੱਲਾਂ ਜਾਣਦਾ ਹੈ।
ਉਹ ਸੁਪਨਿਆਂ ਦੀ ਵਿਆਖਿਆ ਕਰ ਸਕਦਾ ਸੀ ਭੇਤਾਂ ਨੂੰ ਸਮਝਾ
ਸਕਦਾ ਸੀ। ਅਤੇ ਬਹੁਤ ਔਖੇ ਮਸਲੇ ਨੂੰ ਹੱਲ ਕਰ ਸਕਦਾ ਸੀ
ਉਸਨੂੰ ਬੁਲਾਓ। ਉਹ ਤੁਹਾਨੂੰ ਦੱਸੇਗਾ ਕਿ ਕੰਧ ਉੱਤਲੀ ਲਿਖਤ
ਦਾ ਕੀ ਅਰਥ ਹੈ।"

13ਇਸ ਲਈ ਉਨ੍ਹਾਂ ਨੇ ਦਾਨੀਏਲ ਨੂੰ ਰਾਜੇ ਪਾਸ ਲਿਆਂਦਾ।
ਰਾਜੇ ਨੇ ਦਾਨੀਏਲ ਨੂੰ ਆਖਿਆ, "ਕੀ ਤੇਰਾ ਨਾਮ ਦਾਨੀਏਲ ਹੈ,
ਉਨ੍ਹਾਂ ਜਲਾਵਤਨੀਆਂ ਵਿੱਚੋਂ ਇੱਕ, ਜਿਨ੍ਹਾਂ ਨੂੰ ਮੇਰਾ ਪਿਤਾ, ਰਾਜਾ,
ਯਹੂਦਾਹ ਤੋਂ ਇੱਥੇ ਲੈਕੇ ਆਇਆ ਸੀ? 14ਮੈਂ ਸੁਣਿਆ ਹੈ ਕਿ ਤੇਰੇ
ਅੰਦਰ ਦੇਵਤਿਆਂ ਦਾ ਆਤਮਾ ਹੈ। ਅਤੇ ਮੈਂ ਇਹ ਵੀ ਸੁਣਿਆ ਹੈ
ਕਿ ਤੂੰ ਭੇਤ ਸਮਝ ਸਕਦਾ ਹੈਂ, ਅਤੇ ਤੂੰ ਬਹੁਤ ਚਤੁਰ ਅਤੇ ਸਿਆਣਾ
ਹੈਂ। 15ਸਿਆਣੇ ਬੰਦਿਆਂ ਨੂੰ ਅਤੇ ਜਾਦੂਗਰਾਂ ਨੂੰ ਮੇਰੇ ਪਾਸੇ ਇੱਥੇ
ਕੰਧ ਉੱਤੇ ਲਿਖੀ ਹੋਈ ਇਸ ਇਬਾਰਤ ਨੂੰ ਪੜ੍ਹਨ ਲਈ ਲਿਆਂਦਾ
ਗਿਆ ਸੀ, ਮੈਂ ਚਾਹੁੰਦਾ ਸੀ ਕਿ ਉਹ ਲੋਕ ਮੈਨੂੰ ਇਸ ਲਿਖਤ ਦਾ
ਅਰਥ ਸਮਝਾਉਣ। ਪਰ ਉਹ ਕੰਧ ਉੱਤੇ ਲਿਖੀ ਹੋਈ ਇਸ ਲਿਖਤ
ਨੂੰ ਨਹੀਂ ਸਮਝਾ ਸਕੇ। 16ਮੈਂ ਤੇਰੇ ਬਾਰੇ ਸੁਣਿਆ ਹੈ। ਮੈਂ ਸੁਣਿਆ
ਹੈ ਕਿ ਤੂੰ ਗੱਲਾਂ ਦੇ ਅਰਥ ਸਮਝਾ ਸਕਦਾ ਹੈਂ ਅਤੇ ਤੂੰ ਬਹੁਤ ਔਖੇ
ਮਸਲੇ ਹੱਲ ਕਰ ਸਕਦਾ ਹੈਂ। ਜੇ ਤੂੰ ਕੰਧ ਉੱਤੇ ਲਿਖੀ ਹੋਈ ਇਸ
ਲਿਖਤ ਨੂੰ ਪੜ੍ਹ ਸਕੇਂ, ਅਤੇ ਮੈਨੂੰ ਇਸਦਾ ਅਰਥ ਸਮਝਾ ਸਕੇਂ, ਤਾਂ
ਮੈਂ ਤੇਰੇ ਲਈ ਇਹ ਕੁਝ ਕਰਾਂਗਾ: ਮੈਂ ਤੈਨੂੰ ਕਿਰਮਚੀ ਵਸਤਰ
ਦਿਆਂਗਾ ਅਤੇ ਤੇਰੇ ਗਲ ਵਿੱਚ ਸੋਨੇ ਦਾ ਹਾਰ ਪਾਵਾਂਗਾ। ਫ਼ੇਰ ਤੂੰ
ਰਾਜ ਦਾ ਤੀਸਰਾ ਸਭ ਤੋਂ ਉੱਚਾ ਹਾਕਮ ਬਣ ਜਾਵੇਂਗਾ।"

17ਫ਼ੇਰ ਦਾਨੀਏਲ ਨੇ ਰਾਜੇ ਨੂੰ ਜਵਾਬ ਦਿੱਤਾ।ਦਾਨੀਏਲ ਨੇ
ਆਖਿਆ, "ਰਾਜਾ ਬੇਲਟਸ਼ੱਸਰ, ਤੁਸੀਂ ਆਪਣੀਆਂ ਸੁਗਾਤਾਂ
ਆਪਣੇ ਪਾਸ ਹੀ ਰੱਖ ਸਕਦੇ ਹੋ। ਜਾਂ ਤੁਸੀਂ ਉਹ ਇਨਾਮ ਕਿਸੇ
ਹੋਰ ਨੂੰ ਦੇ ਸਕਦੇ ਹੋ, ਪਰ ਮੈਂ ਤਾਂ ਵੀ ਤੁਹਾਡੇ ਵਾਸਤੇ ਕੰਧ ਉੱਤੇ
ਲਿਖੀ ਇਬਾਰਤ ਨੂੰ ਪੜ੍ਹਾਂਗਾ। ਅਤੇ ਮੈਂ ਤੁਹਾਨੂੰ ਸਮਝਾਵਾਂਗਾ ਕਿ
ਇਸਦਾ ਕੀ ਅਰਥ ਹੈ।

18"ਰਾਜਨ, ਅੱਤ ਮਹਾਨ ਪਰਮੇਸ਼ੁਰ ਨੇ ਤੇਰੇ ਪਿਤਾ ਜੀ
ਨਬੂਕਦਨੱਸਰ ਨੂੰ ਬਹੁਤ ਮਹਾਨ ਅਤੇ ਸ਼ਕਤੀਸ਼ਾਲੀ ਰਾਜਾ
ਬਣਾਇਆ। ਪਰਮੇਸ਼ੁਰ ਨੇ ਉਸਨੂੰ ਬਹੁਤ ਮਹੱਤਵਪੂਰਣ

ਬਣਾਇਆ। 19ਬਹੁਤ ਸਾਰੀਆਂ ਕੌਮਾਂ ਦੇ ਲੋਕ ਅਤੇ ਬਹੁਤ ਸਾਰੀਆਂ ਭਾਸ਼ਾਵਾਂ ਬੋਲਣ ਵਾਲੇ ਲੋਕ ਨਬੂਕਦਨੱਸਰ ਤੋਂ ਬਹੁਤ ਭੈਭੀਤ ਸਨ। ਕਿਉਂ ਕਿ ਅੱਤ ਮਹਾਨ ਪਰਮੇਸ਼ੁਰ ਨੇ ਉਸਨੂੰ ਬਹੁਤ ਮਹੱਤਵਪੂਰਣ ਰਾਜਾ ਬਣਾਇਆ। ਜੇ ਨਬੂਕਦਨੱਸਰ ਚਾਹੁੰਦਾ ਕਿ ਕੋਈ ਬੰਦਾ ਮਰ ਜਾਵੇ, ਤਾਂ ਉਹ ਉਸ ਬੰਦੇ ਨੂੰ ਮਾਰ ਦਿੰਦਾ। ਅਤੇ ਜੇ ਉਹ ਚਾਹੁੰਦਾ ਕਿ ਕੋਈ ਬੰਦਾ ਜਿਉਂਦਾ ਰਹੇ ਤਾਂ ਉਸ ਬੰਦੇ ਨੂੰ ਜੀਣ ਦੀ ਇਜਾਜ਼ਤ ਸੀ। ਜੇ ਉਹ ਲੋਕਾਂ ਨੂੰ ਮਹੱਤਵਪੂਰਣ ਬਨਾਉਣਾ ਚਾਹੁੰਦਾ ਤਾਂ ਉਹ ਉਨ੍ਹਾਂ ਲੋਕਾਂ ਨੂੰ ਮਹੱਤਵਪੂਰਣ ਬਣਾ ਦਿੰਦਾ ਅਤੇ ਜੇ ਉਹ ਲੋਕਾਂ ਨੂੰ ਮਹੱਤਵਪੂਰਨ ਨਾ ਬਨਾਉਣਾ ਚਾਹੁੰਦਾ, ਤਾਂ ਉਹ ਉਨ੍ਹਾਂ ਨੂੰ ਨਾ-ਮੱਹਤਵਪੂਰਣ ਬਣਾ ਦਿੰਦਾ।

20"ਪਰ ਨਬੂਕਦਨੱਸਰ ਗੁਮਾਨੀ ਅਤੇ ਜ਼ਿੱਦੀ ਬਣ ਗਿਆ। ਇਸ ਲਈ ਉਸਦੀ ਸ਼ਕਤੀ ਉਸ ਕੋਲੋਂ ਖੋਹ ਲਈ ਗਈ। ਉਸਨੂੰ ਉਸਦੇ ਸ਼ਾਹੀ ਤਖਤ ਤੋਂ ਉਠਾ ਦਿੱਤਾ ਗਿਆ ਅਤੇ ਉਸਦਾ ਪਰਤਾਪ ਖਤਮ ਕਰ ਦਿੱਤਾ ਗਇਆ। 21ਫ਼ੇਰ ਨਬੂਕਦਨੱਸਰ ਨੂੰ ਆਪਣੇ ਲੋਕਾਂ ਕੋਲੋਂ ਦੂਰ ਜਾਣ ਲਈ ਮਜ਼ਬੂਰ ਕੀਤਾ ਗਿਆ। ਉਸਦਾ ਮਨ ਇੱਕ ਜਾਨਵਰ ਦੇ ਮਨ ਵਰਗਾ ਬਣ ਗਿਆ। ਉਹ ਜੰਗਲੀ ਖੋਤਿਆਂ ਦੇ ਵਿਚਕਾਰ ਰਿਹਾ ਅਤੇ ਗਾਂ ਵਾਂਗ ਘਾਹ ਖਾਂਦਾ ਸੀ ਉਹ ਤ੍ਰੇਲ ਵਿੱਚ ਭਿੱਜ ਗਿਆ। ਇਹ ਗੱਲਾਂ ਉਸ ਨਾਲ ਉਦੋਂ ਤੱਕ ਵਾਪਰੀਆਂ ਜਦੋਂ ਤੱਕ ਕਿ ਉਸਨੇ ਸਬਕ ਨਹੀਂ ਸਿੱਖ ਲਿਆ। ਫ਼ੇਰ ਉਸਨੇ ਜਾਣ ਲਿਆ ਕਿ ਅੱਤ ਮਹਾਨ ਪਰਮੇਸ਼ੁਰ ਬੰਦਿਆਂ ਦੀਆਂ ਬਾਦਸ਼ਾਹੀਆਂ ਉੱਤੇ ਹਕੂਮਤ ਕਰਦਾ ਹੈ। ਅਤੇ ਅੱਤ ਮਹਾਨ ਪਰਮੇਸ਼ੁਰ ਜਿਸਨੂੰ ਚਾਹੇ ਬਾਦਸ਼ਾਹੀ ਦੇ ਦਿੰਦਾ ਹੈ।

22"ਪਰ ਬੇਲਸ਼ੱਸਰ, ਤੂੰ ਇਹ ਗੱਲਾਂ ਪਹਿਲਾਂ ਹੀ ਜਾਣਦਾ ਸੀ! ਤੂੰ ਨਬੂਕਦਨੱਸਰ ਦਾ ਪੁੱਤਰ ਹੈਂ। ਪਰ ਫ਼ੇਰ ਵੀ ਤੂੰ ਆਪਣੇ-ਆਪ ਨੂੰ ਨਿਮਾਣਾ ਨਹੀਂ ਬਣਾਇਆ। 23ਇਸਦੀ ਬਜਾਇ ਤੂੰ ਅਕਾਸ਼ ਦੇ ਯਹੋਵਾਹ ਦੇ ਵਿਰੁੱਧ ਹੋ ਗਿਆ। ਤੂੰ ਯਹੋਵਾਹ ਦੇ ਮੰਦਰ ਵਿੱਚੋਂ ਲਿਆਂਦੇ ਹੋਏ ਪਿਆਲਿਆਂ ਨੂੰ ਲਿਆਉਣ ਦਾ ਹੁਕਮ ਦਿੱਤਾ। ਫ਼ੇਰ ਤੂੰ ਅਤੇ ਤੇਰੇ ਅਹਿਲਕਾਰਾਂ, ਤੇਰੀਆਂ ਰਾਣੀਆਂ ਅਤੇ ਤੇਰੀਆਂ ਦਾਸੀਆਂ ਨੇ ਉਨ੍ਹਾਂ ਪਿਆਲਿਆਂ ਵਿੱਚ ਮੈਅ ਪੀਤੀ। ਤੂੰ ਚਾਂਦੀ ਅਤੇ ਸੋਨੇ, ਪਿੱਤਲ, ਲੋਹੇ, ਲਕੜੀ ਅਤੇ ਪੱਥਰ ਦੇ ਦੇਵਤਿਆਂ ਦੀ ਉਸਤਤ ਕੀਤੀ। ਉਹ ਅਸਲ ਵਿੱਚ ਦੇਵਤੇ ਨਹੀਂ ਹਨ, ਉਹ ਦੇਖ ਨਹੀਂ ਸਕਦੇ, ਤੇ ਸੁਣ ਨਹੀਂ ਸਕਦੇ ਅਤੇ ਨਾ ਕਿਸੇ ਗੱਲ ਨੂੰ ਸਮਝ ਸਕਦੇ ਹਨ। ਪਰ ਤੂੰ ਉਸ ਪਰਮੇਸ਼ੁਰ ਦਾ ਆਦਰ ਨਹੀਂ ਕੀਤਾ ਜਿਸਦਾ ਤੇਰੀ ਜ਼ਿੰਦਗੀ ਅਤੇ ਤੇਰੀ ਹਰ ਗੱਲ ਉੱਤੇ ਜ਼ੋਰ ਹੈ। 24ਇਸ ਲਈ, ਇਸ ਕਾਰਣ, ਪਰਮੇਸ਼ੁਰ ਨੇ ਉਹ ਹੱਥ ਭੇਜਿਆ ਜਿਸਨੇ ਕੰਧ ਉੱਤੇ ਲਿਖਿਆ। 25ਕੰਧ ਉੱਤੇ ਲਿਖੇ ਹੋਏ ਸ਼ਬਦ ਇਹ ਹਨ:

ਮਨੇ, ਮਨੇ, ਤਕੇਲ, ਊਫ਼ਰਸੀਨ।

26"ਇਨ੍ਹਾਂ ਸ਼ਬਦਾਂ ਦਾ ਅਰਥ ਇਹ ਹੈ:

ਮਨੇ: ਪਰਮੇਸ਼ੁਰ ਨੇ ਗਿਣ ਲਏ ਨੇ ਦਿਨ ਜਦੋਂ ਖਤਮ ਹੋਵੇਗਾ ਰਾਜ ਤੇਰਾ।

27ਤਕੇਲ: ਤੋਲ ਲਿਆ ਗਿਆ ਹੈ ਤੈਨੂੰ ਧਰਮ ਕੰਡੇ ਉੱਤੇ, ਅਤੇ ਤੇਰੇ ਵਿੱਚ ਕਮੀਆਂ ਪਾਈਆਂ ਗਈਆਂ।

28ਉਪਾਰਸਿਨ: ਖੋਹਿਆ ਜਾ ਰਿਹਾ ਹੈ ਰਾਜ ਤੇਰਾ ਤੇਰੇ ਪਾਸੋਂ ਵੰਡ ਦਿੱਤਾ ਜਾਵੇਗਾ ਇਹ ਮਾਦੀਆਂ ਅਤੇ ਫਾਰਸੀਆਂ ਦਰਮਿਆਨ।"

29ਫ਼ੇਰ ਬੇਲਸ਼ੱਸਰ ਨੇ ਹੁਕਮ ਦਿੱਤਾ ਕਿ ਦਾਨੀਏਲ ਨੂੰ ਕਿਰਮਚੀ ਦੇ ਵਸਤਰ ਪਹਿਨਾਏ ਜਾਣ। ਇਹ ਸੋਨੇ ਦਾ ਹਾਰ ਉਸਦੇ ਗਲੇ ਵਿੱਚ ਪਾਇਆ ਗਿਅ, ਅਤੇ ਉਸਨੂੰ ਰਾਜ ਦਾ ਤੀਸਰਾ ਸਰਵੱਚ ਹਾਕਮ ਐਲਾਨਿਆ ਗਿਆ। 30ਉਸੇ ਹੀ ਰਾਤ, ਚਾਲਡੀਨ ਲੋਕਾਂ ਦਾ ਰਾਜਾ, ਬੇਲਸ਼ੱਸਰ ਮਰ ਗਿਆ। 31ਮੀਡ ਦਾ ਇੱਕ ਦਾਰਾ ਮਾਦੀ ਨਾਮ ਦਾ ਬੰਦਾ ਨਵਾਂ ਰਾਜਾ ਬਣ ਗਿਆ। ਦਾਰਾ ਮਾਦੀ ਤਕਰੀਬਨ 62ਵਰ੍ਹਿਆਂ ਦਾ ਸੀ।

### ਦਾਨੀਏਲ ਅਤੇ ਸ਼ੇਰ

6 ਦਾਰਾ ਮਾਦੀ ਨੇ ਸੋਚਿਆ ਕਿ ਆਪਣੇ ਸਾਰੇ ਰਾਜ ਉੱਤੇ ਹਕੂਮਤ ਕਰਨ ਲਈ 120ਉਪਸ਼ਾਸਕਾਂ ਨੂੰ ਚੁਣਨਾ ਚੰਗਾ ਹੋਵੇਗਾ। 2ਅਤੇ ਉਸਨੇ ਉਨ੍ਹਾਂ 120ਉਪਸ਼ਾਸਕਾਂ ਉੱਤੇ ਹਕੂਮਤ ਕਰਨ ਲਈ ਤਿੰਨ ਬੰਦਿਆਂ ਨੂੰ ਚੁਣਿਆ। ਦਾਨੀਏਲ ਇਨ੍ਹਾਂ ਤਿੰਨ ਨਿਗਰਾਨਾਂ ਵਿੱਚੋਂ ਇੱਕ ਸੀ। ਰਾਜੇ ਨੇ ਇਨ੍ਹਾਂ ਬੰਦਿਆਂ ਨੂੰ ਇਸ ਲਈ ਥਾਪਿਆ ਤਾਂ ਜੋ ਕੋਈ ਵੀ ਉਸਨੂੰ ਧੋਖਾ ਨਾ ਦੇ ਸਕੇ ਅਤੇ ਉਸਦੇ ਰਾਜ ਦੀ ਕਿਸੇ ਵੀ ਚੀਜ਼ ਦਾ ਕੋਈ ਨੁਕਸਾਨ ਨਾ ਹੋਵੇ। 3ਦਾਨੀਏਲ ਨੇ ਆਪਣੇ ਆਪ ਨੂੰ ਹੋਰਨਾਂ ਨਿਗਰਾਨਾਂ ਨਾਲੋਂ ਬਿਹਤਰ ਦਰਸਾਇਆ। ਦਾਨੀਏਲ ਨੇ ਅਜਿਹਾ ਇਸ ਲਈ ਕੀਤਾ ਉਸ ਅੰਦਰ ਵਿਸ਼ਿਸ਼ਟ ਪ੍ਰਕਾਰ ਦਾ ਆਤਮਾ ਸੀ। ਰਾਜਾ ਦਾਨੀਏਲ ਤੋਂ ਇਤਨਾ ਪ੍ਰਭਾਵਿਤ ਸੀ ਕਿ ਉਸਨੇ ਦਾਨੀਏਲ ਨੂੰ ਆਪਣੇ ਸਾਰੇ ਰਾਜ ਦਾ ਹਾਕਮ ਬਨਾਉਣ ਦੀ ਵਿਉਂਤ ਬਣਾਈ। 4ਪਰ ਜਦੋਂ ਹੋਰਨਾਂ ਨਿਗਰਾਨਾਂ ਨੇ ਇਸ ਬਾਰੇ ਸੁਣਿਆ ਉਹ ਬਹੁਤ ਈਰਖਾਲੂ ਹੋ ਗਏ। ਉਨ੍ਹਾਂ ਨੇ ਦਾਨੀਏਲ ਨੂੰ ਦੋਸ਼ੀ ਠਹਿਰਾਉਣ ਦੇ ਕਾਰਣ ਲੱਭਣ ਦੀ ਕੋਸ਼ਿਸ਼ ਕੀਤੀ। ਇਸ ਲਈ ਜਦੋਂ ਉਹ ਸਰਕਾਰ ਦਾ ਕੰਮ ਕਰਦਾ ਤਾਂ ਉਹ ਦਾਨੀਏਲ ਦੇ ਕੀਤੇ ਕੰਮਾਂ ਦੀ ਨਿਗਰਾਨੀ ਕਰਦੇ। ਪਰ ਉਨ੍ਹਾਂ ਨੂੰ ਦਾਨੀਏਲ ਵਿੱਚ ਕੋਈ ਗ਼ਲਤ ਗੱਲ ਨਜ਼ਰ ਨਹੀਂ ਆਈ। ਇਸ ਲਈ ਉਹ ਉਸਨੂੰ ਕਿਸੇ ਵੀ ਗ਼ਲਤ ਗੱਲ ਦਾ ਦੋਸ਼ੀ ਨਹੀਂ ਠਹਿਰਾ ਸਕੇ। ਦਾਨੀਏਲ ਅਜਿਹਾ ਬੰਦਾ ਸੀ ਜਿਸ ਉੱਤੇ ਲੋਕ ਭਰੋਸਾ ਕਰ ਸਕਦੇ ਸਨ। ਉਸਨੇ ਰਾਜਾ ਨੂੰ ਧੋਖਾ ਨਹੀਂ ਦਿੱਤਾ ਅਤੇ ਸਖਤ ਮਿਹਨਤ ਨਾਲ ਕੰਮ ਕੀਤਾ।

5ਆਖਿਰਕਾਰ ਉਨ੍ਹਾਂ ਨੇ ਅਖਿਆ, "ਸਾਨੂੰ ਕਦੇ ਵੀ ਅਜਿਹਾ ਕਾਰਣ ਨਹੀਂ ਲੱਭੇਗਾ ਜਿਸ ਨਾਲ ਅਸੀਂ ਦਾਨੀਏਲ ਨੂੰ ਕੋਈ ਗ਼ਲਤ ਕੰਮ ਕਰਨ ਦਾ ਦੋਸ਼ੀ ਠਹਿਰਾ ਸਕੀਏ। ਇਸ ਲਈ ਸਾਨੂੰ ਕੋਈ ਅਜਿਹੀ ਚੀਜ਼ ਲੱਭਣੀ ਚਾਹੀਦੀ ਹੈ ਜਿਹੜੀ ਉਸਦੇ ਪਰਮੇਸ਼ੁਰ ਦੀ ਬਿਵਸਥਾ ਨਾਲ ਸੰਬੰਧ ਰੱਖਦੀ ਹੋਵੇ।"

6ਇਸ ਲਈ ਉਹ ਦੋਵੇਂ ਨਿਗਰਾਨ ਅਤੇ ਸਾਟਰਾਪ ਇਕੱਠੇ ਹੋਕੇ ਰਾਜੇ ਕੋਲ ਗਏ। ਉਨ੍ਹਾਂ ਨੇ ਆਖਿਆ: "ਸਦਾ ਸਲਾਮਤ ਰਹੋ, ਰਾਜਾ ਦਾਰਾ ਮਾਦੀ! 7ਨਿਗਰਾਨਾਂ, ਪਰੀਫ਼ੈਟਕਾਂ, ਸਾਟਰਾਪਾਂ, ਸਲਾਹਕਾਰਾਂ ਅਤੇ ਰਾਜਪਾਲਾਂ ਸਾਰਿਆਂ ਨੇ ਕੁਝ ਕਰਨ ਦੀ ਸਹਿਮਤੀ ਦਿੱਤੀ ਹੈ। ਅਸੀਂ ਸੋਚਦੇ ਹਾਂ ਕਿ ਰਾਜੇ ਨੂੰ ਇਹ ਕਨੂੰਨ ਬਨਾਉਣਾ ਚਾਹੀਦਾ ਹੈ। ਹਰ ਕਿਸੇ ਨੂੰ ਇਸ ਕਨੂੰਨ ਦੀ ਪਾਲਣਾ

ਕਰਨੀ ਚਾਹੀਦੀ ਹੈ। ਕੱਨੂਨ ਇਹ ਹੈ: ਰਾਜਨ, ਜੇ ਕੋਈ ਬੰਦਾ, ਤੇਰੇ ਤੋਂ ਇਲਾਵਾ ਅਗਲੇ 30 ਦਿਨਾਂ ਤੱਕ ਕਿਸੇ ਦੇਵਤੇ ਜਾਂ ਮਨੁੱਖ ਅੱਗੇ ਪ੍ਰਾਰਥਨਾ ਕਰਦਾ ਹੈ ਤਾਂ ਉਸ ਬੰਦੇ ਨੂੰ ਸ਼ੇਰਾਂ ਦੀ ਗੁਫ਼ਾ ਵਿੱਚ ਸੁੱਟ ਦਿੱਤਾ ਜਾਣਾ ਚਾਹੀਦਾ। **8**ਹੁਣ, ਰਾਜਨ, ਇਹ ਕਨੂੰਨ ਬਣਾ ਅਤੇ ਉਸ ਕਾਗਜ਼ ਉੱਤੇ ਦਸਤਖਤ ਕਰ ਜਿਸ ਉੱਤੇ ਇਹ ਲਿਖਿਆ ਹੋਇਆ ਹੈ। ਇਸ ਤਰ੍ਹਾਂ ਨਾਲ ਕਨੂੰਨ ਬਦਲਿਆ ਨਹੀਂ ਜਾ ਸਕੇਗਾ। ਕਿਉਂ ਕਿ ਮਾਦੀਆਂ ਅਤੇ ਪਾਰਸੀਆਂ ਦੇ ਕਨੂੰਨ ਰੱਦ ਕੀਤੇ ਜਾਂ ਬਦਲੇ ਨਹੀਂ ਜਾ ਸਕਦੇ।"

**9**ਇਸ ਲਈ ਰਾਜੇ ਦਾਰਾ ਮਾਦੀ ਨੇ ਕਨੂੰਨ ਬਣਾਇਆ ਅਤੇ ਇਸ ਉੱਤੇ ਦਸਤਖਤ ਕਰ ਦਿੱਤੇ।

**10**ਦਾਨੀਏਲ ਹਰ ਰੋਜ਼ ਤਿੰਨ ਵਾਰੀ ਪਰਮੇਸ਼ੁਰ ਅੱਗੇ ਪ੍ਰਾਰਥਨਾ ਕਰਦਾ ਸੀ। ਹਰ ਰੋਜ਼ ਤਿੰਨ ਵਾਰੀ ਦਾਨੀਏਲ ਆਪਣੇ ਗੋਡਿਆਂ ਤੇ ਝੁਕਦਾ ਸੀ ਪ੍ਰਾਰਥਨਾ ਕਰਦਾ ਸੀ ਅਤੇ ਪਰਮੇਸ਼ੁਰ ਦੀ ਉਸਤਤ ਕਰਦਾ ਸੀ। ਜਦੋਂ ਦਾਨੀਏਲ ਨੇ ਇਸ ਨਵੇਂ ਕਨੂੰਨ ਬਾਰੇ ਸੁਣਿਆ ਤਾਂ ਉਹ ਆਪਣੇ ਘਰ ਚਲਿਆ ਗਿਆ। ਦਾਨੀਏਲ ਆਪਣੇ ਘਰ ਦੀ ਛੱਤ ਉੱਤਲੇ ਕਮਰੇ ਵਿੱਚ ਚਲਾ ਗਿਆ। ਦਾਨੀਏਲ ਉਨ੍ਹਾਂ ਖਿੜਕੀਆਂ ਕੋਲ ਗਿਆ ਜਿਹੜੀਆਂ ਯਰੂਸ਼ਲਮ ਵੱਲ ਖੁਲ੍ਹਦੀਆਂ ਸਨ। ਫ਼ੇਰ ਦਾਨੀਏਲ ਗੋਡਿਆਂ ਪਰਨੇ ਝੁਕਿਆ ਅਤੇ ਪ੍ਰਾਰਥਨਾ ਕੀਤੀ ਜਿਹਾ ਕਿ ਉਹ ਹਰ ਰੋਜ਼ ਕਰਦਾ ਸੀ।

**11**ਤਾਂ ਉਹ ਬੰਦੇ ਇਕੱਠੇ ਹੋਕੇ ਦਾਨੀਏਲ ਨੂੰ ਲੱਭਣ ਗਏ। ਉਨ੍ਹਾਂ ਨੇ ਦਾਨੀਏਲ ਨੂੰ ਪ੍ਰਾਰਥਨਾ ਕਰਦਿਆਂ ਅਤੇ ਪਰਮੇਸ਼ੁਰ ਪਾਸੋਂ ਸਹਾਇਤਾ ਮੰਗਦਿਆਂ ਦੇਖਿਆ। **12**ਇਸ ਲਈ ਉਹ ਰਾਜੇ ਕੋਲ ਗਏ। ਉਨ੍ਹਾਂ ਨੇ ਉਸ ਕਨੂੰਨ ਬਾਰੇ ਗੱਲ ਕੀਤੀ ਜਿਹੜਾ ਉਸਨੇ ਬਣਾਇਆ ਸੀ। ਉਨ੍ਹਾਂ ਨੇ ਆਖਿਆ, "ਰਾਜਾ ਦਾਰਾ ਮਾਦੀ, ਤੂੰ ਇੱਕ ਕਨੂੰਨ ਉੱਤੇ ਦਸਤਖਤ ਕੀਤੇ ਸਨ ਜਿਹੜਾ ਇਹ ਆਖਦਾ ਹੈ ਕਿ ਅਗਲੇ ਤੀਹਾਂ ਦਿਨਾਂ ਤੱਕ ਜਿਹੜਾ ਕੋਈ ਤੁਹਾਡੇ, ਰਾਜੇ, ਤੋਂ ਇਲਾਵਾ ਕਿਸੇ ਹੋਰ ਦੇਵਤੇ ਜਾਂ ਬੰਦੇ ਅੱਗੇ ਪ੍ਰਾਰਥਨਾ ਕਰਦਾ ਹੈ, ਉਸਨੂੰ ਸ਼ੇਰਾਂ ਦੀ ਗੁਫ਼ਾ ਵਿੱਚ ਸੁੱਟਿਆ ਜਾਵੇਗਾ। ਤੂੰ ਇਸ ਕਨੂੰਨ ਉੱਤੇ ਦਸਤਖਤ ਕੀਤੇ ਸਨ, ਕੀ ਨਹੀਂ?"

ਰਾਜੇ ਨੇ ਜਵਾਬ ਦਿੱਤਾ, "ਹਾਂ, ਮੈਂ ਕਨੂੰਨ ਉੱਤੇ ਦਸਤਖਤ ਕੀਤੇ ਸਨ। ਅਤੇ ਮਾਦੀਆਂ ਅਤੇ ਫ਼ਾਰਸੀਆਂ ਦੇ ਕਨੂੰਨ ਰੱਦ ਕੀਤੇ ਜਾਂ ਬਦਲੇ ਨਹੀਂ ਜਾ ਸਕਦੇ।"

**13**ਤਾਂ ਉਨ੍ਹਾਂ ਬੰਦਿਆਂ ਨੇ ਪਾਤਸ਼ਾਹ ਨੂੰ ਆਖਿਆ, "ਦਾਨੀਏਲ ਨਾਮ ਦਾ ਉਹ ਬੰਦਾ ਤੇਰੇ ਵੱਲ ਕੋਈ ਧਿਆਨ ਨਹੀਂ ਦੇ ਰਿਹਾ। ਦਾਨੀਏਲ ਯਹੂਦਾਹ ਦੇ ਗੁਲਾਮਾਂ ਵਿੱਚੋਂ ਇੱਕ ਹੈ। ਅਤੇ ਦਾਨੀਏਲ ਉਸ ਕਨੂੰਨ ਵੱਲ ਕੋਈ ਧਿਆਨ ਨਹੀਂ ਦੇ ਰਿਹਾ ਜਿਸ ਉੱਤੇ ਤੂੰ ਦਸਤਖਤ ਕੀਤੇ ਸਨ। ਦਾਨੀਏਲ ਹਾਲੇ ਵੀ ਹਰ ਰੋਜ਼ ਤਿੰਨ ਵਾਰੀ ਆਪਣੇ ਪਰਮੇਸ਼ੁਰ ਅੱਗੇ ਪ੍ਰਾਰਥਨਾ ਕਰਦਾ ਹੈ।"

**14**ਪਾਤਸ਼ਾਹ ਨੇ ਜਦੋਂ ਇਹ ਗੱਲ ਸੁਣੀ, ਉਹ ਬਹੁਤ ਪ੍ਰੇਸ਼ਾਨ ਹੋ ਗਿਆ ਅਤੇ ਉਸਨੇ ਦਾਨੀਏਲ ਨੂੰ ਬਚਾਉਣ ਦਾ ਪੱਕਾ ਇਰਾਦਾ ਬਣਾ ਲਿਆ। ਉਸਨੇ ਸੂਰਜ ਛਪਣ ਤੀਕ ਦਾਨੀਏਲ ਨੂੰ ਬਚਾਉਣ ਦੇ ਤਰੀਕੇ ਬਾਰੇ ਸੋਚਣ ਦੀ ਕੋਸ਼ਿਸ਼ ਕੀਤੀ। **15**ਫ਼ੇਰ ਉਹ ਲੋਕ ਇਕੱਠੇ ਹੋਕੇ ਰਾਜੇ ਕੋਲ ਗਏ। ਉਨ੍ਹਾਂ ਨੇ ਉਸਨੂੰ ਆਖਿਆ, "ਯਾਦ ਕਰ, ਰਾਜਨ, ਕਿ ਮਾਦੀਆਂ ਅਤੇ ਪਾਰਸੀਆਂ ਦਾ ਕਨੂੰਨ ਆਖਦਾ ਹੈ ਕਿ ਪਾਤਸ਼ਾਹ ਦਾ ਦਸਤਖਤ ਕੀਤਾ ਹੋਇਆ ਕੋਈ ਵੀ ਕਨੂੰਨ ਜਾਂ ਆਦੇਸ਼ ਕਦੇ ਵੀ ਰੱਦਿਆ ਜਾਂ ਬਦਲਿਆ ਨਹੀਂ ਜਾ ਸਕਦਾ।"

**16**ਇਸ ਲਈ ਰਾਜੇ ਦਾਰਾ ਮਾਦੀ ਨੇ ਹੁਕਮ ਦੇ ਦਿੱਤਾ। ਉਹ ਦਾਨੀਏਲ ਨੂੰ ਲੈ ਆਏ ਅਤੇ ਉਸਨੂੰ ਸ਼ੇਰਾਂ ਦੀ ਗੁਫ਼ਾ ਵਿੱਚ ਸੁੱਟ ਦਿੱਤਾ। ਰਾਜੇ ਨੇ ਦਾਨੀਏਲ ਨੂੰ ਆਖਿਆ, "ਜਿਸ ਪ੍ਰਮੇਸ਼ੁਰ ਅੱਗੇ ਤੂੰ ਵਫ਼ਾਦਾਰੀ ਨਾਲ ਸੇਵਾ ਕਰਦਾ ਹੈਂ, ਤੈਨੂੰ ਬਚਾ ਲਵੇਗਾ!" **17**ਇੱਕ ਵੱਡਾ ਪੱਥਰ ਲਿਆਂਦਾ ਗਿਆ ਅਤੇ ਸ਼ੇਰਾਂ ਦੀ ਗੁਫ਼ਾ ਦੇ ਮੂੰਹ ਅੱਗੇ ਰੱਖ ਦਿੱਤਾ ਗਿਆ। ਫ਼ੇਰ ਰਾਜੇ ਨੇ ਆਪਣੀ ਮੁੰਦਰੀ ਵਰਤੀ ਅਤੇ ਪੱਥਰ ਉੱਤੇ ਆਪਣੀ ਮੁਹਰ ਲਾ ਦਿੱਤੀ ਅਤੇ ਫ਼ੇਰ ਉਸਨੇ ਆਪਣੇ ਅਹਿਲਕਾਰਾਂ ਦੀਆਂ ਮੁੰਦਰੀਆਂ ਲਈਆਂ ਅਤੇ ਪੱਥਰ ਉੱਤੇ ਉਨ੍ਹਾਂ ਦੀਆਂ ਮੁਹਰਾਂ ਵੀ ਲਾ ਦਿੱਤੀਆਂ। ਇਸ ਦਾ ਅਰਥ ਇਹ ਸੀ ਕੋਈ ਵੀ ਪੱਥਰ ਨੂੰ ਹਿਲਾ ਨਹੀਂ ਸਕੇਗਾ। ਅਤੇ ਦਾਨੀਏਲ ਨੂੰ ਸ਼ੇਰਾਂ ਦੀ ਗੁਫ਼ਾ ਵਿੱਚੋਂ ਬਾਹਰ ਨਹੀਂ ਕੱਢ ਸਕੇਗਾ। **18**ਫ਼ੇਰ ਰਾਜਾ ਦਾਰਾ ਮਾਦੀ ਵਾਪਸ ਆਪਣੇ ਮਹਿਲ ਨੂੰ ਚਲਾ ਗਿਆ। ਉਸਨੇ ਵਰਤ ਰੱਖ ਕੇ ਰਾਤ ਗੁਜਾਰੀ। ਉਹ ਨਹੀਂ ਸੀ ਚਾਹੁੰਦਾ ਕਿ ਕੋਈ ਵੀ ਉਸ ਕੋਲ ਆਵੇ ਅਤੇ ਉਸਦਾ ਮਨੋਰੰਜਨ ਕਰੇ। ਰਾਜਾ ਸਾਰੀ ਰਾਤ ਸੌਂ ਨਹੀਂ ਸਕਿਆ।

**19**ਅਗਲੀ ਸਵੇਰ, ਸਵੇਰੇ ਦੀ ਲੋਅ ਨਾਲ ਰਾਜਾ ਦਾਰਾ ਮਾਦੀ ਉਠ ਪਿਆ। ਉਹ ਸ਼ੇਰਾਂ ਦੀ ਗੁਫ਼ਾ ਵੱਲ ਦੌੜਿਆ। **20**ਰਾਜਾ ਬਹੁਤ ਫ਼ਿਕਰਮੰਦ ਸੀ। ਜਦੋਂ ਰਾਜਾ ਸ਼ੇਰਾਂ ਦੀ ਗੁਫ਼ਾ ਕੋਲ ਗਿਆ, ਤਾਂ ਉਸਨੇ ਦਾਨੀਏਲ ਨੂੰ ਆਵਾਜ਼ ਦਿੱਤੀ। ਰਾਜੇ ਨੇ ਆਖਿਆ, "ਜੀਵਤ ਪਰਮੇਸ਼ੁਰ ਦੇ ਸੇਵਕ, ਦਾਨੀਏਲ, ਕੀ ਤੇਰਾ ਪਰਮੇਸ਼ੁਰ ਤੈਨੂੰ ਸ਼ੇਰਾ ਕੋਲੋਂ ਬਚਾਉਣ ਦੇ ਯੋਗ ਹੋਇਆ ਹੈ? ਤੂੰ ਹਮੇਸ਼ਾ ਆਪਣੇ ਪਰਮੇਸ਼ੁਰ ਦੀ ਸੇਵਾ ਕਰਦਾ ਹੈਂ।"

**21**ਦਾਨੀਏਲ ਨੇ ਜਵਾਬ ਦਿੱਤਾ, "ਰਾਜਨ, ਸਦਾ ਸਲਾਮਤ ਰਹੋ! **22**ਮੇਰੇ ਪਰਮੇਸ਼ੁਰ ਨੇ ਮੈਨੂੰ ਬਚਾਉਣ ਲਈ ਆਪਣਾ ਦੂਤ ਭੇਜਿਆ। ਦੂਤ ਨੇ ਸ਼ੇਰਾਂ ਦੇ ਮੂੰਹ ਬੰਦ ਕਰ ਦਿੱਤੇ। ਸ਼ੇਰਾਂ ਨੇ ਮੈਨੂੰ ਨੁਕਸਾਨ ਨਹੀਂ ਪਹੁੰਚਾਇਆ। ਕਿਉਂ ਕਿ ਮੇਰਾ ਪਰਮੇਸ਼ੁਰ ਜਾਣਦਾ ਹੈ ਕਿ ਮੈਂ ਬੇਕਸੂਰ ਹਾਂ। ਮੈਂ ਕਦੇ ਵੀ, ਰਾਜਨ, ਤੁਹਾਡੇ ਨਾਲ ਕੋਈ ਗ਼ਲਤ ਗੱਲ ਨਹੀਂ ਕੀਤੀ।"

**23**ਰਾਜਾ ਦਾਰਾ ਮਾਦੀ ਬਹੁਤ ਪ੍ਰਸੰਨ ਸੀ। ਉਸਨੇ ਆਪਣੇ ਸੇਵਕਾਂ ਨੂੰ ਆਖਿਆ ਕਿ ਦਾਨੀਏਲ ਨੂੰ ਸ਼ੇਰਾਂ ਦੀ ਗੁਫ਼ਾ ਵਿੱਚੋਂ ਬਾਹਰ ਕੱਢ ਲੈਣ। ਅਤੇ ਜਦੋਂ ਦਾਨੀਏਲ ਨੂੰ ਗੁਫ਼ਾ ਵਿੱਚੋਂ ਬਾਹਰ ਕੱਢਿਆ ਗਿਆ ਤਾਂ ਉਨ੍ਹਾਂ ਨੇ ਉਸਦੇ ਸ਼ਰੀਰ ਉੱਤੇ ਕੋਈ ਵੀ ਜ਼ਖਮ ਨਹੀਂ ਲੱਭਿਆ। ਦਾਨੀਏਲ ਨੂੰ ਸ਼ੇਰਾਂ ਨੇ ਕੋਈ ਨੁਕਸਾਨ ਨਹੀਂ ਸੀ ਪਹੁੰਚਾਇਆ ਕਿਉਂ ਕਿ ਉਹ ਆਪਣੇ ਪਰਮੇਸ਼ੁਰ ਵਿੱਚ ਭਰੋਸਾ ਰੱਖਦਾ ਸੀ।

**24**ਫ਼ੇਰ ਰਾਜੇ ਨੇ ਉਨ੍ਹਾਂ ਬੰਦਿਆਂ ਨੂੰ ਲਿਆਉਣ ਦਾ ਆਦੇਸ਼ ਦਿੱਤਾ ਜਿਨ੍ਹਾਂ ਨੇ ਦਾਨੀਏਲ ਨੂੰ ਸ਼ੇਰਾਂ ਦੀ ਗੁਫ਼ਾ ਵਿੱਚ ਸੁੱਟਣ ਦਾ ਇਲਜ਼ਾਮ ਧਰਿਆ ਸੀ। ਉਹ ਬੰਦੇ ਅਤੇ ਉਨ੍ਹਾਂ ਦੀਆਂ ਪਤਨੀਆਂ ਅਤੇ ਬੱਚੇ ਸ਼ੇਰਾਂ ਦੀ ਗੁਫ਼ਾ ਵਿੱਚ ਸੁੱਟਵਾ ਦਿੱਤੇ ਗਏ ਉਹਨਾਂ ਨੇ ਸ਼ੇਰਾਂ ਦੀ ਗੁਫਾ ਫ਼ਰਸ਼ ਉੱਤੇ ਡਿੱਗਣ ਤੋਂ ਪਹਿਲਾਂ ਹੀ ਸ਼ੇਰਾਂ ਨੇ ਉਨ੍ਹਾਂ ਨੂੰ ਦਬੋਚ ਲਿਆ। ਸ਼ੇਰ ਉਨ੍ਹਾਂ ਦੇ ਸ਼ਰੀਰਾਂ ਨੂੰ ਖਾ ਗਏ ਅਤੇ ਫ਼ੇਰ ਉਨ੍ਹਾਂ ਦੀਆਂ ਹੱਡੀਆਂ ਨੂੰ ਚਬਾ ਗਏ।

25ਫ਼ੇਰ ਰਾਜੇ ਦਾਰਾ ਮਾਦੀ ਨੇ ਸਾਰੇ ਲੋਕਾਂ ਅਤੇ ਕੌਮਾਂ ਅਤੇ
ਬੋਲੀਆਂ ਨੂੰ, ਜੋ ਸਲਤਨਤ ਦਰਮਿਆਨ ਰਹਿੰਦੇ ਸਨ, ਇਹ ਚਿੱਠੀ
ਸੀ: ਤੁਹਾਨੂੰ ਵਧੇਰੇ ਸ਼ਾਤੀ ਮਿਲੇ!

26ਮੈਂ ਇੱਕ ਨਵਾਂ ਕਨੂੰਨ ਬਣਾ ਰਿਹਾ ਹਾਂ। ਇਹ ਕਨੂੰਨ
ਮੇਰੇ ਰਾਜ ਦੇ ਹਰ ਹਿੱਸੇ ਦੇ ਲੋਕਾਂ ਲਈ ਹੈ। ਤੁਹਾਨੂੰ ਸਾਰਿਆਂ
ਨੂੰ ਦਾਨੀਏਲ ਦੇ ਪਰਮੇਸ਼ੁਰ ਦਾ ਭੈ ਅਤੇ ਆਦਰ ਕਰਨਾ
ਚਾਹੀਦਾ ਹੈ।
ਦਾਨੀਏਲ ਦਾ ਪਰਮੇਸ਼ੁਰ ਹੈ ਇੱਕ ਜੀਵਤ ਪਰਮੇਸ਼ੁਰ।
ਸਦਾ ਜੀਵਤ ਹੈ ਪਰਮੇਸ਼ੁਰ! ਤਬਾਹ ਨਹੀਂ ਹੋਵੇਗਾ ਉਸਦਾ
ਰਾਜ ਕਦੇ ਵੀ। ਉਸਦਾ ਸ਼ਾਸਨ ਅੰਤ ਤੀਕ ਜਾਰੀ ਰਹੇਗਾ।
27ਸਹਾਇਤਾ ਕਰਦਾ ਅਤੇ ਬਚਾਉਂਦਾ ਹੈ ਪਰਮੇਸ਼ੁਰ
ਲੋਕਾਂ ਨੂੰ। ਪਰਮੇਸ਼ੁਰ ਅਕਾਸ਼ ਵਿੱਚ ਅਤੇ ਧਰਤੀ ਤੇ
ਚਮਰਕਾਰ ਅਤੇ ਨਿਸ਼ਾਨ ਦਰਸਉਂਦਾ। ਬਚਾਇਆ
ਪਰਮੇਸ਼ੁਰ ਨੇ ਦਾਨੀਏਲ ਨੂੰ ਸ਼ੇਰਾਂ ਕੋਲੋਂ।"

28ਇਸ ਲਈ ਦਾਨੀਏਲ, ਦਾਰਾ ਮਾਦੀ ਦੇ ਰਾਜ ਵੇਲੇ ਅਤੇ
ਉਸ ਵੇਲੇ ਜਦੋਂ ਫ਼ਾਰਸੀ ਖੋਰਸ ਰਾਜਾ ਸੀ, ਸਫ਼ਲ ਹੋਇਆ ਸੀ।

## ਦਾਨੀਏਲ ਦਾ ਚਾਰ ਜਾਨਵਰਾਂ ਬਾਰੇ ਸੁਪਨਾ

7 ਬੇਲਸ਼ੱਸਰ ਦੇ ਬਾਬਲ ਦੇ ਰਾਜ ਦੇ ਪਹਿਲੇ ਵਰ੍ਹੇ ਦੌਰਾਨ,
ਦਾਨੀਏਲ ਨੂੰ ਇੱਕ ਸੁਪਨਾ ਆਇਆ। ਜਦੋਂ ਦਾਨੀਏਲ
ਆਪਣੇ ਬਿਸਤਰ ਵਿੱਚ ਲੇਟਿਆ ਹੋਇਆ ਸੀ ਤਾਂ ਉਸਨੇ ਇਹ
ਦਰਸ਼ਨ ਦੇਖੇ। ਦਾਨੀਏਲ ਨੇ ਜੋ ਸੁਪਨੇ ਵਿੱਚ ਦੇਖਿਆ ਉਸ ਬਾਰੇ
ਲਿਖਿਆ। 2ਦਾਨੀਏਲ ਨੇ ਆਖਿਆ, "ਮੈਂ ਰਾਤ ਵੇਲੇ ਆਪਣਾ
ਦਰਸ਼ਨ ਦੇਖਿਆ। ਦਰਸ਼ਨ ਵਿੱਚ ਚਹੁੰਆਂ ਪਾਸਿਓਂ ਹਵਾ ਵਗ
ਰਹੀ ਸੀ, ਉਨ੍ਹਾਂ ਹਵਾਵਾਂ ਨੇ ਮਹਾਨ ਸਮੁੰਦਰ ਨੂੰ ਅਸ਼ਾਂਤ ਕਰ
ਦਿੱਤਾ ਸੀ। 3ਮੈਂ ਚਾਰ ਵੱਡੇ ਜਾਨਵਰ ਦੇਖੇ, ਅਤੇ ਹਰੇਕ ਹਰ
ਦੂਸਰੇ ਨਾਲੋਂ ਵੱਖਰਾ ਸੀ। ਉਹ ਚਾਰੇ ਜਾਨਵਰ ਸਮੁੰਦਰ ਵਿੱਚੋਂ
ਬਾਹਰ ਆਏ ਸਨ।

4"ਪਹਿਲਾ ਜਾਨਵਰ ਸ਼ੇਰ ਵਰਗਾ ਦਿਖਾਈ ਦਿੰਦਾ ਸੀ, ਅਤੇ
ਇਸਦੇ ਬਾਜ਼ ਵਾਂਗ ਖੰਭ ਸਨ। ਮੈਂ ਇਸ ਜਾਨਵਰ ਨੂੰ ਗੋਰ ਨਾਲ
ਦੇਖਿਆ। ਇਸਦੇ ਖੰਭ ਇਸਤੋਂ ਪਾਟੇ ਹੋਏ ਸਨ। ਇਸਨੂੰ ਧਰਤੀ
ਉੱਤੋਂ ਇਸ ਤਰ੍ਹਾਂ ਉਠਾਇਆ ਗਿਆ ਕਿ ਇਹ ਆਪਣੇ ਦੋ ਪੈਰਾਂ
ਉੱਤੇ ਆਦਮੀ ਵਾਂਗ ਖੜਾ ਹੋ ਗਿਆ। ਅਤੇ ਇਸਨੂੰ ਆਦਮੀ ਦਾ
ਦਿਲ (ਮਨ) ਦਿੱਤਾ ਗਿਆ।

5"ਅਤੇ ਫ਼ੇਰ ਮੈਂ ਓਥੇ ਆਪਣੇ ਸਾਮ੍ਹਣੇ ਇੱਕ ਦੂਸਰਾ ਜਾਨਵਰ
ਦੇਖਿਆ। ਇਹ ਜਾਨਵਰ ਰਿੱਛ ਵਰਗਾ ਦਿਖਾਈ ਦਿੰਦਾ ਸੀ।
ਇਹ ਆਪਣੇ ਇੱਕ ਪਾਸੇ ਵੱਲੋਂ ਉੱਠਿਆ ਹੋਇਆ ਸੀ ਅਤੇ ਮੈਂ
ਇਸਦੇ ਮੂੰਹ ਅੰਦਰ ਦੰਦਾਂ ਵਿਚਕਾਰ ਤਿੰਨ ਪਸਲੀਆਂ ਵੇਖੀਆਂ।
ਇਸਨੂੰ ਆਖਿਆ ਗਿਆ, 'ਉੱਠ ਅਤੇ ਕਾਫ਼ੀ ਸਾਰਾ ਮਾਸ ਖਾ
ਜਾ।'

6"ਇਸ ਮਗਰੋਂ, ਮੈਂ ਦੇਖਿਆ ਅਤੇ ਓਥੇ ਮੇਰੇ ਸਾਮ੍ਹਣੇ ਇੱਕ
ਹੋਰ ਜਾਨਵਰ ਸੀ। ਇਹ ਜਾਨਵਰ ਚੀਤੇ ਵਰਗਾ ਦਿਖਾਈ ਦਿੰਦਾ
ਸੀ। ਅਤੇ ਚੀਤੇ ਦੀ ਪਿੱਠ ਉੱਤੇ ਚਾਰ ਖੰਭ ਸਨ। ਖੰਭ ਕਿਸੇ ਪੰਛੀ
ਦੇ ਖੰਭਾਂ ਵਾਂਗ ਨਜ਼ਰ ਆਉਂਦੇ ਸਨ। ਇਸ ਜਾਨਵਰ ਦੇ ਚਾਰ
ਸਿਰ ਸਨ। ਇਸਨੂੰ ਹਕੂਮਤ ਕਰਨ ਦਾ ਅਧਿਕਾਰ ਮਿਲਿਆ ਹੋਇਆ
ਸੀ।

7"ਇਸਤੋਂ ਮਗਰੋਂ, ਮੈਂ ਰਾਤ ਵੇਲੇ ਆਪਣੇ ਦਰਸ਼ਨ ਅੰਦਰ
ਦੇਖਿਆ, ਅਤੇ ਓਥੇ ਮੇਰੇ ਸਾਮ੍ਹਣੇ ਇੱਕ ਚੌਥਾ ਜਾਨਵਰ ਸੀ। ਇਹ
ਜਾਨਵਰ ਬੜਾ ਕਮੀਨਾ ਅਤੇ ਭਿਆਨਕ ਦਿਖਾਈ ਦਿੰਦਾ ਸੀ।ਇਹ
ਬਹੁਤ ਤਾਕਤਵਰ ਦਿਖਾਈ ਦਿੰਦਾ ਸੀ। ਇਸਦੇ ਲੰਮੇ ਲੋਹੇ ਦੇ
ਦੰਦ ਸਨ। ਇਹ ਜਾਨਵਰ ਆਪਣੇ ਸ਼ਿਕਾਰਾਂ ਨੂੰ ਕੁਚਲ ਦਿੰਦਾ
ਸੀ ਤੇ ਖਾ ਜਾਂਦਾ ਸੀ। ਅਤੇ ਇਹ ਜਾਨਵਰ ਆਪਣੇ ਸ਼ਿਕਾਰ ਦੇ
ਬਚੇ ਖੁਚੇ ਹਿੱਸਿਆਂ ਨੂੰ ਪੈਰਾਂ ਹੇਠਾਂ ਲਿਤਾੜਦਾ ਸੀ। ਇਹ ਚੌਥਾ
ਜਾਨਵਰ ਉਨ੍ਹਾਂ ਸਾਰੇ ਜਾਨਵਰਾਂ ਨਾਲੋਂ ਵੱਖਰਾ ਸੀ ਜਿਨ੍ਹਾਂ ਨੂੰ ਮੈਂ
ਇਸ ਤੋਂ ਪਹਿਲਾਂ ਦੇਖਿਆ ਸੀ। ਜਾਨਵਰ ਦੇ ਦਸ ਸਿੰਗ ਸਨ।

8"ਮੈਂ ਉਨ੍ਹਾਂ ਸਿੰਗਾ ਬਾਰੇ ਸੋਚ ਹੀ ਰਿਹਾ ਸਾਂ ਅਤੇ ਫ਼ੇਰ ਉਨ੍ਹਾਂ
ਸਿੰਗਾਂ ਦਰਮਿਆਨ ਇੱਕ ਹੋਰ ਸਿੰਗ ਉੱਗ ਆਇਆ। ਇਹ ਸਿੰਗ
ਇੱਕ ਛੋਟਾ ਸਿੰਗ ਸੀ। ਇਸ ਛੋਟੇ ਸਿੰਗ ਉੱਤੇ ਅੱਖਾਂ ਲੱਗੀਆਂ
ਹੋਈਆਂ ਸਨ - ਅੱਖਾਂ ਬੰਦੇ ਦੀਆਂ ਅੱਖਾਂ ਵਾਂਗ ਦਿਖਾਈ ਦਿੰਦੀਆਂ
ਸਨ। ਅਤੇ ਇਸ ਛੋਟੇ ਸਿੰਗ ਉੱਤੇ ਇੱਕ ਮੂੰਹ ਵੀ ਸੀ। ਮੂੰਹ ਮਹਾਨ
ਗੱਲਾਂ ਬੋਲ ਰਿਹਾ ਸੀ। ਛੋਟੇ ਸਿੰਗ ਨੇ ਦੂਸਰੇ ਸਿੰਗਾਂ ਵਿੱਚੋਂ ਤਿੰਨ
ਸਿੰਗ ਪੁੱਟ ਲਏ।

## ਚੌਥੇ ਜਾਨਵਰ ਦਾ ਨਿਰਣਾ

9"ਦੇਖ ਰਿਹਾ ਸਾਂ ਜਦੋਂ ਮੈਂ ਰੱਖੇ ਜਾ ਰਹੇ ਸਨ ਤਖਤ ਆਪਣੀਆਂ
ਥਾਵਾਂ ਉੱਤੇ। ਅਤੇ ਪ੍ਰਾਚੀਨ ਪਤਸ਼ਾਹ ਬੈਠਾ ਸੀ ਆਪਣੇ ਤਖਤ
ਉੱਤੇ ਉਸਦੇ ਬਸਤਰ ਬਰਫ਼ ਜਿੰਨੇ ਸਫ਼ੇਦ ਸਨ। ਸਿਰ ਦੇ ਵਾਲ
ਓਸਦੇ ਸਨ ਸਫ਼ੇਦ ਸਨ ਇਹ ਚਿੱਟੀ ਉਨ ਜਿਹੇ। ਤਖਤ ਸੀ
ਉਸਦਾ ਬਣਿਆ ਅਗਨ ਦਾ ਅਤੇ ਪਹੀਏ ਤਖਤ ਦੇ ਸਨ ਬਣੇ
ਲਾਟਾਂ ਦੇ। 10ਅੱਗ ਦਾ ਦਰਿਆ ਇੱਕ ਸੀ ਵਗਦਾ ਪਿਆ ਸਾਮ੍ਹਣੇ
ਪਰਾਚੀਨ ਰਾਜੇ ਦੇ। ਹਜਾਰਾਂ ਦੇ ਹਜਾਰਾਂ ਲੋਕ ਉਸਦੀ ਸੇਵਾ ਕਰ
ਰਹੇ ਸਨ। ਦਸ ਹਜ਼ਾਰ ਵਾਰੀ ਦਸ ਹਜ਼ਾਰ ਲੋਕ ਉਸਦੇ ਅੱਗੇ
ਖਲੋਤੇ ਹੋਏ ਸਨ। ਇਹ ਸੀ ਜਿਵੇਂ ਕਚਿਹਰੀ ਹੋਵੇ ਸ਼ੁਰੂ ਹੋਣ
ਵਾਲੀ ਅਤੇ ਕਿਤਾਬਾਂ ਹੋਣ ਖੁਲ੍ਹੀਆਂ।

11"ਮੈਂ ਦੇਖਦਾ ਰਿਹਾ ਕਿਉਂ ਕਿ ਛੋਟਾ ਸਿੰਗ ਮਹਾਨ ਗੱਲਾਂ
ਬੋਲਦਾ ਰਿਹਾ। ਮੈਂ ਓਨੀ ਦੇਰ ਤੱਕ ਦੇਖਦਾ ਰਿਹਾ ਜਦੋਂ
ਆਖਿਰਕਾਰ ਚੌਥਾ ਜਾਨਵਰ ਮਾਰਿਆ ਗਿਆ। ਇਸਦਾ ਸ਼ਰੀਰ
ਨਸ਼ਟ ਕਰ ਦਿੱਤਾ ਗਿਆ ਅਤੇ ਇਸਨੂੰ ਬਲਦੀ ਅੱਗ ਵਿੱਚ ਸੁੱਟ
ਦਿੱਤਾ ਗਿਆ। 12ਹੋਰਨਾਂ ਜਾਨਵਰਾਂ ਦਾ ਅਧਿਕਾਰ ਤੇ ਹਕੂਮਤ
ਉਨ੍ਹਾਂ ਕੋਲੋਂ ਲੈ ਲਈ ਗਈ। ਪਰ ਉਨ੍ਹਾਂ ਨੂੰ ਕੁਝ ਸਮੇਂ ਤੱਕ ਰਹਿਣ
ਦੀ ਇਜਾਜ਼ਤ ਦਿੱਤੀ ਗਈ।

13"ਰਾਤ ਵੇਲੇ ਆਪਣੇ ਦਰਸ਼ਨ ਵਿੱਚ ਮੈਂ ਦੇਖਿਆ, ਅਤੇ ਓਥੇ
ਮੇਰੇ ਸਾਮ੍ਹਣੇ ਇੱਕ ਬੰਦਾ ਸੀ ਜਿਹੜਾ ਬੰਦੇ ਵਾਂਗ ਦਿਖਾਈ ਦਿੰਦਾ
ਸੀ। ਉਹ ਅਕਾਸ਼ ਵਿੱਚੋਂ ਬਦਲਾਂ ਉੱਤੇ ਆ ਰਿਹਾ ਸੀ। ਉਹ
ਪ੍ਰਾਚੀਨ ਪਾਤਸ਼ਾਹ ਕੋਲ ਆਇਆ ਅਤੇ ਉਹ ਉਸਨੂੰ ਉਸਦੇ ਸਾਮ੍ਹਣੇ
ਲੈ ਆਏ।

14"ਜਿਹੜਾ ਬੰਦਾ ਮਨੁੱਖ ਵਾਂਗ ਦਿਖਾਈ ਦਿੰਦਾ ਸੀ ਉਸਨੂੰ
ਅਧਿਕਾਰ, ਪਰਤਾਪ ਅਤੇ ਪੂਰੀ ਹਕੂਮਤੀ ਸ਼ਕਤੀ ਦਿੱਤੀ ਗਈ।
ਹਰ ਕੌਮ ਅਤੇ ਹਰ ਭਾਸ਼ਾ ਦੇ ਲੋਕ ਉਸਦੀ ਉਪਾਸਨਾ ਕਰਨਗੇ।
ਉਸਦੀ ਹਕੂਮਤ ਹਮੇਸ਼ਾ ਰਹੇਗੀ। ਉਸਦਾ ਰਾਜ ਸਦਾ ਰਹੇਗਾ।
ਇਸਦਾ ਕਦੇ ਨਾਸ਼ ਨਹੀਂ ਹੋਵੇਗਾ।

## ਚੌਥੇ ਜਾਨਵਰ ਬਾਰੇ ਸੁਪਨੇ ਦੀ ਵਿਆਖਿਆ

15"ਮੈਂ, ਦਾਨੀਏਲ, ਬਹੁਤ ਉਲਝਣ ਵਿੱਚ ਅਤੇ ਫ਼ਿਕਰਮੰਦ
ਸੀ। ਜਿਹੜੇ ਦਰਸ਼ਨ ਮੇਰੇ ਮਨ ਵਿੱਚੋਂ ਲੰਘੇ ਸਨ ਉਨ੍ਹਾਂ ਨੇ ਮੈਨੂੰ
ਬਿਪਤਾ ਵਿੱਚ ਪਾ ਦਿੱਤਾ ਸੀ।16ਮੈਂ ਉਨ੍ਹਾਂ ਵਿੱਚੋਂ ਇੱਕ ਦੇ ਨੇੜੇ
ਗਿਆ, ਜਿਹੜਾ ਉੱਥੇ ਖੜਾ ਸੀ। ਮੈਂ ਉਸਨੂੰ ਪੁੱਛਿਆ ਕਿ ਇਸ
ਸਾਰੇ ਕੁਝ ਦਾ ਕੀ ਅਰਥ ਸੀ। ਇਸ ਲਈ ਉਸਨੇ ਮੈਨੂੰ ਦੱਸਿਆ।
ਉਸਨੇ ਮੈਨੂੰ ਸਮਝਾਇਆ ਕਿ ਇਨ੍ਹਾਂ ਚੀਜ਼ਾਂ ਦਾ ਕੀ ਅਰਥ ਸੀ।
17ਉਸਨੇ ਆਖਿਆ, 'ਚਾਰ ਵੱਡੇ ਜਾਨਵਰ ਚਾਰ ਰਾਜ ਹਨ।
ਇਹ ਚਾਰੇ ਰਾਜ ਧਰਤੀ ਵਿੱਚੋਂ ਨਿਕਲਣਗੇ। ਪਰ ਪਰਮੇਸ਼ੁਰ ਦੇ
ਖਾਸ ਬੰਦੇ ਰਾਜ ਹਾਸਿਲ ਕਰਨਗੇ। ਅਤੇ ਉਨ੍ਹਾਂ ਕੋਲ ਸਦਾ ਸਦਾ
ਲਈ ਰਾਜ ਰਹੇਗਾ। 18ਅਤੇ ਬਾਅਦ ਵਿੱਚ ਅੱਤ ਉੱਚ ਦੇ ਪਵਿੱਤਰ
ਪੁਰਖ ਰਾਜ ਪ੍ਰਾਪਤ ਕਰਨਗੇ ਅਤੇ ਉਹ ਰਾਜ ਸਦਾ ਲਈ
ਰੱਖਣਗੇ।'

19"ਫ਼ੇਰ ਮੈਂ ਜਾਨਣਾ ਚਾਹਿਆ ਕਿ ਚੌਥਾ ਜਾਨਵਰ ਕੀ ਸੀ
ਅਤੇ ਇਸਦਾ ਅਰਥ ਕੀ ਸੀ। ਚੌਥਾ ਜਾਨਵਰ ਹੋਰਨਾਂ ਸਾਰਿਆਂ
ਜਾਨਵਰਾਂ ਨਾਲੋਂ ਭਿੰਨ ਸੀ। ਇਹ ਬਹੁਤ ਭਿਆਨਕ ਸੀ। ਇਸਦੇ
ਦੰਦ ਲੋਹੇ ਦੇ ਅਤੇ ਪੰਜੇ ਕਾਂਸੀ ਦੇ ਸਨ। ਇਹ ਉਹ ਜਾਨਵਰ ਸੀ
ਜਿਹੜਾ ਆਪਣੇ ਸ਼ਿਕਾਰ ਨੂੰ ਪੂਰੀ ਤਰ੍ਹਾਂ ਕੁਚਲ ਦਿੰਦਾ ਸੀ ਤੇ ਖਾ
ਜਾਂਦਾ ਸੀ। ਅਤੇ ਇਹ ਆਪਣੇ ਸ਼ਿਕਾਰਾਂ ਦੇ ਬਚੇ ਖੁਚੇ ਅਵਸ਼ੇਸ਼ਾਂ
ਨੂੰ ਲਿਤਾੜ ਦਿੰਦਾ ਸੀ। 20ਅਤੇ ਮੈਂ ਜਾਨਣਾ ਚਾਹੁੰਦਾ ਸੀ ਕਿ ਚੌਥੇ
ਜਾਨਵਰ ਦੇ ਸਿਰ ਉੱਤਲੇ ਦਸ ਸਿੰਗ ਕੀ ਸਨ। ਅਤੇ ਮੈਂ ਉਸ
ਛੋਟੇ ਸਿੰਗ ਬਾਰੇ ਵੀ ਜਾਨਣਾ ਚਾਹੁੰਦਾ ਸਾਂ, ਜਿਹੜਾ ਉੱਥੇ ਉੱਗਿਆ
ਹੋਇਆ ਸੀ। ਉਸ ਛੋਟੇ ਸਿੰਗ ਨੇ ਦਸਾਂ ਸਿੰਗਾਂ ਵਿੱਚੋਂ ਤਿੰਨਾਂ ਨੂੰ
ਪੁੱਟ ਦਿੱਤਾ ਸੀ। ਉਹ ਛੋਟਾ ਸਿੰਗ ਬਾਕੀ ਸਿੰਗਾਂ ਨਾਲੋਂ ਵਧੇਰੇ
ਕਮੀਨਾ ਨਜ਼ਰ ਆਉਂਦਾ ਸੀ। ਅਤੇ ਉਹ ਛੋਟਾ ਸਿੰਗ ਲਗਾਤਾਰ
ਮਹਾਨ ਗੱਲਾਂ ਬੋਲ ਰਿਹਾ ਸੀ। 21ਜਿਵੇਂ ਮੈਂ ਦੇਖ ਰਿਹਾ ਸੀ, ਇਸ
ਛੋਟੇ ਸਿੰਗ ਨੇ ਪਰਮੇਸ਼ੁਰ ਦੇ ਖਾਸ ਲੋਕਾਂ ਉੱਤੇ ਹਮਲਾ ਕਰਨ ਅਤੇ
ਉਨ੍ਹਾਂ ਦੇ ਖਿਲਾਫ਼ ਜੰਗ ਕਰਨੀ ਸ਼ੁਰੂ ਕਰ ਦਿੱਤੀ। ਅਤੇ ਉਹ ਸਿੰਗ
ਉਨ੍ਹਾਂ ਨੂੰ ਮਾਰ ਰਿਹਾ ਸੀ। 22ਛੋਟਾ ਸਿੰਗ ਉਦੋਂ ਤੱਕ ਪਰਮੇਸ਼ੁਰ ਦੇ
ਲੋਕਾਂ ਨੂੰ ਮਾਰਦਾ ਰਿਹਾ ਜਦੋਂ ਤੱਕ ਕਿ ਪ੍ਰਾਚੀਨ ਪਾਤਸ਼ਾਹ ਆ
ਨਹੀਂ ਗਿਆ ਅਤੇ ਉਸਦੇ ਬਾਰੇ ਨਿਰਣਾ ਨਹੀਂ ਕੀਤਾ। ਪ੍ਰਾਚੀਨ
ਪਾਤਸ਼ਾਹ ਨੇ ਉਸ ਛੋਟੇ ਸਿੰਗ ਬਾਰੇ ਨਿਰਣੇ ਦਾ ਐਲਾਨ ਕਰ
ਦਿੱਤਾ। ਇਸ ਨਿਰਣੇ ਨਾਲ ਪਰਮੇਸ਼ੁਰ ਦੇ ਖਾਸ ਲੋਕਾਂ ਨੂੰ ਸਹਾਇਤਾ
ਮਿਲੀ ਅਤੇ ਉਨ੍ਹਾਂ ਨੂੰ ਰਾਜ ਮਿਲ ਗਿਆ।

23"ਅਤੇ ਉਸਨੇ ਮੈਨੂੰ ਇਹ ਸਮਝਾਇਆ: 'ਚੌਥਾ ਜਾਨਵਰ
ਉਹ ਚੌਥਾ ਰਾਜ ਹੈ ਜਿਹੜਾ ਧਰਤੀ ਉੱਤੇ ਆਵੇਗਾ। ਇਹ ਹੋਰ
ਸਾਰੇ ਰਾਜਾਂ ਨਾਲੋਂ ਵੱਖਰਾ ਹੋਵੇਗਾ। ਚੌਥਾ ਰਾਜ ਧਰਤੀ ਉੱਤਲੇ
ਸਾਰੇ ਲੋਕਾਂ ਨੂੰ ਤਬਾਹ ਕਰ ਦੇਵੇਗਾ। ਇਹ ਧਰਤੀ ਉੱਤਲੀਆਂ
ਸਾਰੀਆਂ ਕੌਮਾਂ ਨੂੰ ਲਿਤਾੜ ਦੇਵੇਗਾ ਅਤੇ ਕੁਚਲ ਦੇਵੇਗਾ। 24ਦਸ
ਸਿੰਗ ਉਹ ਦਸ ਰਾਜੇ ਹਨ ਜਿਹੜੇ ਇਸ ਚੌਥੇ ਰਾਜ ਵਿੱਚੋਂ
ਆਉਣਗੇ। ਜਦੋਂ ਇਹ ਦਸ ਰਾਜੇ ਚਲੇ ਜਾਣਗੇ ਤਾਂ ਇੱਕ ਹੋਰ
ਰਾਜਾ ਆਵੇਗਾ। ਉਹ ਉਨ੍ਹਾਂ ਰਾਜਿਆਂ ਨਾਲੋਂ ਵੱਖਰਾ ਹੋਵੇਗਾ
ਜਿਨ੍ਹਾਂ ਨੇ ਉਸਤੋਂ ਪਹਿਲਾਂ ਹਕੂਮਤ ਕੀਤੀ ਸੀ। ਉਹ ਹੋਰਨਾਂ
ਰਾਜਿਆਂ ਵਿੱਚੋਂ ਤਿੰਨਾਂ ਨੂੰ ਹਰਾ ਦੇਵੇਗਾ। 25ਇਹ ਖਾਸ ਪਾਤਸ਼ਾਹ
ਅੱਤ ਮਹਾਨ ਪਰਮੇਸ਼ੁਰ ਦੇ ਵਿਰੁੱਧ ਗੱਲਾਂ ਕਰੇਗਾ। ਅਤੇ ਉਹ
ਰਾਜਾ ਪਰਮੇਸ਼ੁਰ ਦੇ ਖਾਸ ਬੰਦਿਆਂ ਨੂੰ ਨੁਕਸਾਨ ਪੁਚਾਵੇਗਾ ਅਤੇ
ਮਾਰੇਗਾ। ਉਹ ਰਾਜਾ ਉਨ੍ਹਾਂ ਸਮਿਆਂ ਨੂੰ ਅਤੇ ਕਨੂੰਨਾਂ ਨੂੰ ਬਦਲਣ
ਦੀ ਕੋਸ਼ਿਸ਼ ਕਰੇਗਾ ਜਿਹੜੇ ਪਹਿਲਾਂ ਹੀ ਸਥਾਪਿਤ ਹੋ ਚੁੱਕੇ ਹਨ।
ਪਰਮੇਸ਼ੁਰ ਦੇ ਖਾਸ ਬੰਦੇ ਇਸ ਰਾਜੇ ਦੀ ਸ਼ਕਤੀ ਹੇਠਾਂ ਸਾਢੇ ਤਿੰਨ
ਸਾਲ ਰਹਿਣਗੇ।"

26"'ਪਰ ਕਚਿਹਰੀ ਫ਼ੈਸਲਾ ਕਰੇਗੀ ਕਿ ਕੀ ਵਾਪਰਨਾ ਚਾਹੀਦਾ
ਹੈ। ਅਤੇ ਉਸ ਰਾਜੇ ਦੀ ਸ਼ਕਤੀ ਨੂੰ ਖੋਹ ਲਿਆ ਜਾਵੇਗਾ। ਉਸਦਾ
ਰਾਜ ਪੂਰੀ ਤਰ੍ਹਾਂ ਖਤਮ ਹੋ ਜਾਵੇਗਾ। 27ਫ਼ੇਰ ਅਕਾਸ਼ ਹੇਠਲੀ
ਰਾਜਗੱਦੀ ਅਤੇ ਅਧਿਕਾਰ ਅਤੇ ਸਾਰੇ ਰਾਜਾਂ ਦੀ ਮਹਾਨਤਾ ਅੱਤ
ਮਹਾਨ ਪਰਮੇਸ਼ੁਰ ਦੇ ਪਵਿੱਤਰ ਪੁਰਖਾਂ ਨੂੰ ਦਿੱਤੀ ਜਾਵੇਗੀ। ਇਹ
ਰਾਜ ਸਦਾ ਰਹੇਗਾ। ਅਤੇ ਹੋਰ ਸਾਰੇ ਰਾਜਾਂ ਦੇ ਲੋਕ ਉਨ੍ਹਾਂ ਦਾ
ਆਦਰ ਅਤੇ ਉਨ੍ਹਾਂ ਦੀ ਸੇਵਾ ਕਰਨਗੇ।'

28"ਅਤੇ ਇਹ ਸੁਪਨੇ ਦਾ ਅੰਤ ਸੀ। ਮੈਂ, ਦਾਨੀਏਲ, ਬਹੁਤ
ਭੈਭੀਤ ਸਾਂ। ਮੇਰਾ ਚਿਹਰਾ ਡਰ ਨਾਲ ਬਹੁਤ ਬੱਗਾ ਹੋ ਗਿਆ ਸੀ।
ਅਤੇ ਮੈਂ ਇਹ ਗੱਲਾਂ ਆਪਣੇ ਦਿਮਾਗ ਵਿੱਚ ਰੱਖ ਲਈਆਂ ਜਾਂ ਮੈਂ
ਇਨ੍ਹਾਂ ਬਾਰੇ ਸੋਚਣੋ ਨਾ ਹਟ ਸਕਿਆ।"

## ਦਾਨੀਏਲ ਦਾ ਭੇਡ ਅਤੇ ਬੱਕਰੀ ਦਾ ਦਰਸ਼ਨ

8 ਬੇਲਸ਼ੱਸਰ ਦੇ ਰਾਜ ਦੇ ਤੀਜੇ ਵਰ੍ਹੇ ਦੌਰਾਨ, ਮੈਂ ਇਹ ਦਰਸ਼ਨ
ਦੇਖਿਆ। ਇਹ ਉਸ ਸੁਪਨੇ ਤੋਂ ਮਗਰੋਂ ਸੀ ਜੋ ਮੈਨੂੰ ਸ਼ੁਰੂਆਤ
ਵਿੱਚ ਪ੍ਰਗਟਿਆ ਸੀ। 2ਸੁਪਨੇ ਵਿੱਚ, ਮੈਂ ਦੇਖਿਆ ਕਿ ਮੈਂ ਸ਼ੂਸ਼ਨ
ਸ਼ਹਿਰ ਅੰਦਰ ਸਾਂ। ਸ਼ੂਸ਼ਨ ਰਾਜਧਾਨੀ ਏਲਾਮ ਦੇ ਸੂਬੇ ਵਿੱਚ ਸੀ।
ਮੈਂ ਊਲਾਈ ਨਦੀ ਦੇ ਕੰਢੇ ਖਲੋਤਾ ਸਾਂ। 3ਮੈਂ ਉੱਪਰ ਦੇਖਿਆ,
ਅਤੇ ਮੈਂ ਊਲਾਈ ਨਦੀ ਦੇ ਕੰਢੇ ਖਲੋਤੇ ਹੋਏ ਇੱਕ ਮੇਢੇ ਨੂੰ ਦੇਖਿਆ।
ਮੇਢੇ ਦੇ ਦੋ ਲੰਮੇ ਸਿੰਗ ਸਨ। ਦੋਵੇਂ ਸਿੰਗ ਲੰਮੇ ਸਨ ਪਰ ਇੱਕ
ਸਿੰਗ ਦੂਸਰੇ ਨਾਲੋਂ ਲੰਮੇਰਾ ਸੀ। ਲੰਮਾ ਸਿੰਗ ਪਹਿਲੇ ਸਿੰਗ ਤੋਂ
ਮਗਰੋਂ ਆਇਆ। 4ਮੈਂ ਦੇਖਿਆ ਕਿ ਮੇਢਾ ਸਿੰਗ ਨਾਲ ਚੀਜ਼ਾਂ
ਨਾਲ ਟਕਰਾ ਰਿਹਾ ਸੀ। ਮੈਂ ਮੇਢੇ ਨੂੰ ਪੱਛਮ ਵੱਲ ਭਜਦਿਆਂ
ਦੇਖਿਆ ਅਤੇ ਉੱਤਰ ਵੱਲ ਅਤੇ ਦੱਖਣ ਵੱਲ ਨੂੰ ਵੀ। ਕੋਈ ਵੀ
ਜਾਨਵਰ ਮੇਢੇ ਨੂੰ ਰੋਕ ਨਹੀਂ ਸੀ ਸਕਦਾ। ਅਤੇ ਕੋਈ ਵੀ ਹੋਰਨਾਂ
ਜਾਨਵਰਾਂ ਨੂੰ ਬਚਾ ਨਹੀਂ ਸੀ ਸਕਦਾ। ਉਹ ਮੇਢਾ ਜੋ ਵੀ ਚਾਹੁੰਦਾ
ਸੀ ਕਰ ਸਕਦਾ ਸੀ। ਇਸ ਲਈ ਮੇਢਾ ਬਹੁਤ ਤਾਕਤਵਰ ਹੋ
ਗਿਆ। 5ਮੈਂ ਮੇਢੇ ਬਾਰੇ ਸੋਚਿਆ। ਜਦੋਂ ਮੈਂ ਸੋਚ ਰਿਹਾ ਸਾਂ, ਤਾਂ
ਮੈਂ ਪੱਛਮ ਵੱਲੋਂ ਆਉਂਦੇ ਇੱਕ ਬੱਕਰੇ ਨੂੰ ਦੇਖਿਆ। ਇਸ ਬੱਕਰੇ
ਦੇ ਇੱਕ ਲੰਮਾ ਸਿੰਗ ਸੀ ਜਿਹੜਾ ਆਸਾਨੀ ਨਾਲ ਦੇਖਿਆ ਜਾ
ਸਕਦਾ ਸੀ। ਇਹ ਬੱਕਰਾ ਇੰਨੀ ਤੇਜ਼ੀ ਨਾਲ ਦੌੜਦਾ ਸੀ ਕਿ
ਉਸਦੇ ਪੈਰ ਮੁਸ਼ਕਿਲ ਨਾਲ ਧਰਤੀ ਨੂੰ ਛੂਹੰਦੇ ਸਨ।

6ਬਕਰਾ ਦੋ ਸਿੰਗਾਂ ਵਾਲੇ ਮੇਢੇ ਕੋਲ ਆਇਆ। ਇਹ ਓਹੀ
ਮੇਢਾ ਸੀ ਜਿਸਨੂੰ ਮੈਂ ਊਲਾਈ ਨਦੀ ਕੰਢੇ ਖਲੋਤਾ ਦੇਖਿਆ ਸੀ।
ਬੱਕਰਾ ਬਹੁਤ ਕਰੋਧ ਵਿੱਚ ਸੀ ਅਤੇ ਇਹ ਮੇਢੇ ਵੱਲ ਦੌੜਿਆ।
7ਮੈਂ ਬੱਕਰੇ ਨੂੰ ਮੇਢੇ ਵੱਲ ਭਜਦਿਆਂ ਦੇਖਿਆ। ਬੱਕਰਾ ਬਹੁਤ
ਗੁੱਸੇ ਵਿੱਚ ਸੀ। ਇਸਨੇ ਮੇਢੇ ਦੇ ਦੋਵੇਂ ਸਿੰਗ ਤੋੜ ਦਿੱਤੇ। ਮੇਢਾ
ਬੱਕਰੇ ਨੂੰ ਰੋਕ ਨਹੀਂ ਸੀ ਸਕਿਆ। ਬੱਕਰੇ ਨੇ ਮੇਢੇ ਨੂੰ ਧਰਤੀ
ਉੱਤੇ ਡੇਗ ਦਿੱਤਾ।ਫੇਰ ਬੱਕਰੇ ਨੇ ਮੇਢੇ ਨੂੰ ਕੁਚਲ ਦਿੱਤਾ। ਮੇਢੇ ਨੂੰ
ਬੱਕਰੇ ਤੋਂ ਬਚਾਉਣ ਵਾਲਾ ਕੋਈ ਨਹੀਂ ਸੀ।

8ਇਸ ਲਈ ਬੱਕਰਾ ਬਹੁਤ ਤਾਕਤਵਰ ਹੋ ਗਿਆ। ਪਰ ਜਦੋਂ
ਉਹ ਤਾਕਤਵਰ ਸੀ, ਉਸਦਾ ਵੱਡਾ ਸਿੰਗ ਟੁੱਟ ਗਿਆ। ਫ਼ੇਰ ਇੱਕ
ਵੱਡੇ ਸਿੰਗ ਦੀ ਥਾਵੇਂ ਚਾਰ ਸਿੰਗ ਉੱਗ ਆਏ। ਉਹ ਚਾਰ ਸਿੰਗ
ਆਸਾਨੀ ਨਾਲ ਦੇਖੇ ਜਾ ਸਕਦੇ ਸਨ। ਉਹ ਚਾਰ ਸਿੰਗ ਚਹੁੰਆਂ
ਦਿਸ਼ਾਵਾਂ ਵੱਲ ਝੁਕੇ ਹੋਏ ਸਨ।

9ਫ਼ੇਰ ਉਨ੍ਹਾਂ ਚਹੁੰਆਂ ਸਿੰਗਾਂ ਵਿਚਲੇ ਇੱਕ ਸਿੰਗ ਵਿੱਚੋਂ ਇੱਕ
ਛੋਟਾ ਸਿੰਗ ਉੱਗ ਆਇਆ। ਉਹ ਛੋਟਾ ਸਿੰਗ ਵਧਕੇ ਬਹੁਤ
ਵੱਡਾ ਹੋ ਗਿਆ। ਇਹ ਦੱਖਣ ਪੂਰਬ ਵੱਲ ਉੱਗ ਪਿਆ। ਇਹ
ਖ਼ੂਬਸੂਰਤ ਧਰਤੀ ਵੱਲ ਉੱਗ ਪਿਆ। 10ਉਹ ਛੋਟਾ ਸਿੰਗ ਬਹੁਤ
ਵੱਡਾ ਹੋ ਗਿਆ। ਇਹ ਓਨਾ ਚਿਰ ਵਧਦਾ ਰਿਹਾ ਜਦੋਂ ਤੀਕ ਕਿ
ਉਹ ਅਕਾਸ਼ ਤੱਕ ਨਹੀਂ ਪਹੁੰਚ ਗਿਆ। ਛੋਟੇ ਸਿੰਗ ਨੇ ਕੁਝ ਇੱਕ
ਤਾਰਿਆਂ ਨੂੰ ਵੀ ਧਰਤੀ ਉੱਤੇ ਡੇਗ ਦਿੱਤਾ। ਅਤੇ ਇਸਨੇ ਇਨ੍ਹਾਂ
ਸਾਰਿਆਂ ਤਾਰਿਆਂ ਨੂੰ ਕੁਚਲ ਦਿੱਤਾ। 11ਇਹ ਛੋਟਾ ਸਿੰਗ ਬਹੁਤ
ਤਾਕਤਵਰ ਹੋ ਗਿਆ ਅਤੇ ਫ਼ੇਰ ਇਹ ਸਤਾਰਿਆਂ ਦੇ ਹਾਕਮ
(ਪਰਮੇਸ਼ੁਰ) ਦੇ ਵਿਰੁੱਧ ਹੋ ਗਿਆ। ਉਸ ਛੋਟੇ ਸਿੰਗ ਨੇ ਹਾਕਮ
(ਪਰਮੇਸ਼ੁਰ) ਨੂੰ ਚੜ੍ਹਾਈਆਂ ਜਾਣ ਵਾਲੀਆਂ ਰੋਜ਼ਾਨਾ ਬਲੀਆਂ ਨੂੰ
ਰੋਕ ਦਿੱਤਾ। ਜਿਸ ਥਾਂ ਲੋਕ ਪਰਮੇਸ਼ੁਰ ਦੀ ਉਪਾਸਨਾ ਕਰਦੇ ਸਨ,
ਉਸਨੇ ਇਸਨੂੰ ਢਾਹ ਦਿੱਤਾ। 12ਰੋਜ਼ਾਨਾ ਚੜ੍ਹਾਵਿਆਂ ਤੋਂ ਇਲਾਵਾ
ਉਸਨੂੰ ਮੇਜ਼ਬਾਨ ਦਿੱਤਾ ਗਿਆ ਸੀ। ਅਤੇ ਛੋਟੇ ਸਿੰਗ ਨੇ ਪਾਪ
ਕੀਤੇ ਅਤੇ ਰੋਜ਼ਾਨਾ ਬਲੀਆਂ ਨੂੰ ਰੋਕ ਦਿੱਤਾ। ਉਸਨੇ ਨੇਕੀ ਨੂੰ
ਧਰਤੀ ਉੱਤੇ ਡੇਗ ਦਿੱਤਾ। ਛੋਟੇ ਸਿੰਗ ਨੇ ਇਹ ਗੱਲਾਂ ਕੀਤੀਆਂ
ਅਤੇ ਇਹ ਬਹੁਤ ਕਾਮਯਾਬ ਸੀ।

13ਫ਼ੇਰ ਮੈਂ ਪਵਿੱਤਰ ਹਸਤੀਆਂ ਵਿੱਚੋਂ ਇੱਕ ਨੂੰ ਬੋਲਦਿਆਂ
ਸੁਣਿਆ। ਫ਼ੇਰ ਮੈਂ ਦੂਸਰੀ ਪਵਿੱਤਰ ਹਸਤੀ ਨੂੰ ਪਹਿਲੀ ਨੂੰ ਜਵਾਬ
ਦਿੰਦਿਆਂ ਸੁਣਿਆ। ਪਹਿਲੀ ਪਵਿੱਤਰ ਹਸਤੀ ਨੇ ਆਖਿਆ, “ਇਹ
ਦਰਸ਼ਨ ਇਹ ਦਰਸਾਉਂਦਾ ਹੈ ਕਿ ਰੋਜ਼ਾਨਾ ਦੀ ਬਲੀ ਨਾਲ ਕੀ
ਵਾਪਰੇਗਾ। ਇਹ ਉਸ ਭਿਆਨਕ ਪਾਪ ਬਾਰੇ ਹੈ ਜੋ ਤਬਾਹ ਕਰਦਾ
ਹੈ। ਇਹ ਦਰਸਾਉਂਦਾ ਹੈ ਕਿ ਜਦੋਂ ਲੋਕ ਉਸ ਥਾਂ ਨੂੰ ਤਬਾਹ ਕਰ
ਦੇਣਗੇ ਜਿੱਥੇ ਹਾਕਮ ਦੀ ਉਪਾਸਨਾ ਹੁੰਦੀ ਹੈ, ਤਾਂ ਕੀ ਵਾਪਰੇਗਾ।
ਇਹ ਦਰਸਾਉਂਦਾ ਹੈ ਕਿ ਜਦੋਂ ਉਹ ਲੋਕ ਉਸ ਥਾਂ ਨੂੰ ਕੁਚਲ
ਦੇਣਗੇ ਤਾਂ ਕੀ ਵਾਪਰੇਗਾ। ਇਹ ਦਰਸਾਉਂਦਾ ਹੈ ਕਿ ਉਦੋਂ ਕੀ
ਵਾਪਰੇਗਾ ਜਦੋਂ ਲੋਕ ਤਾਰਿਆਂ ਨੂੰ ਕੁਚਲ ਦੇਣਗੇ। ਪਰ ਕਿੰਨਾ ਕੁ
ਚਿਰ ਇਹ ਗੱਲਾਂ ਵਾਪਰਨਗੀਆਂ?”

14ਦੂਸਰੇ ਪਵਿੱਤਰ ਪੁਰਖ ਨੇ ਆਖਿਆ, “ਇਹ 2,300 ਦਿਨਾਂ
ਅਤੇ ਸਵੇਰਿਆਂ ਲਈ ਵਾਪਰੇਗਾ। ਫ਼ੇਰ ਪਵਿੱਤਰ ਸਥਾਨ ਦਾ
ਪੁਨਰ-ਨਿਰਮਾਣ ਕੀਤਾ ਜਾਵੇਗਾ।”

## ਦਾਨੀਏਲ ਨੂੰ ਦਰਸ਼ਨ ਦਾ ਵਰਣਨ

15ਮੈਂ, ਦਾਨੀਏਲ ਨੇ, ਇਹ ਦਰਸ਼ਨ ਦੇਖਿਆ। ਅਤੇ ਮੈਂ ਇਹ
ਜਾਨਣ ਦੀ ਕੋਸ਼ਿਸ਼ ਕੀਤੀ ਕਿ ਇਸਦਾ ਕੀ ਅਰਥ ਹੈ। ਜਦੋਂ ਮੈਂ
ਦਰਸ਼ਨ ਬਾਰੇ ਸੋਚ ਰਿਹਾ ਸੀ ਤਾਂ ਆਦਮੀ ਵਾਂਗ ਨਜ਼ਰ ਆਉਂਦੀ
ਕੋਈ ਚੀਜ਼ ਅਚਾਨਕ ਮੇਰੇ ਸਾਮ੍ਹਣੇ ਆ ਖਲੋਤੀ। 16ਫ਼ਿਰ ਮੈਂ ਇੱਕ
ਆਦਮੀ ਦੀ ਆਵਾਜ਼ ਸੁਣੀ। ਇਹ ਆਵਾਜ਼ ਊਲਾਈ ਨਦੀ ਦੇ
ਉੱਤੋਂ ਆ ਰਹੀ ਸੀ। ਆਵਾਜ਼ ਨੇ ਆਖਿਆ, “ਜਬਰਾਏਲ ਇਸ
ਆਦਮੀ ਨੂੰ ਦਰਸ਼ਨ ਦਾ ਅਰਥ ਸਮਝਾ।”

17ਇਸ ਲਈ ਜਬਰਾਏਲ, ਉਹ ਦੂਤ ਜਿਹੜਾ ਆਦਮੀ ਵਰਗਾ
ਜਾਪਦਾ ਸੀ, ਮੇਰੇ ਕੋਲ ਆਇਆ। ਮੈਂ ਬਹੁਤ ਭੈਭੀਤ ਸਾਂ। ਮੈਂ
ਧਰਤੀ ਉੱਤੇ ਡਿੱਗ ਪਿਆ। ਪਰ ਜਬਰਾਏਲ ਨੇ ਮੈਨੂੰ ਆਖਿਆ,
“ਮਨੁੱਖ, ਇਹ ਸਮਝ ਲੈ ਕਿ ਇਹ ਦਰਸ਼ਨ ਅੰਤ ਕਾਲ ਬਾਰੇ ਹੈ।”

18ਜਦੋਂ ਜਬਰਾਏਲ ਬੋਲ ਰਿਹਾ ਸੀ, ਮੈਂ ਧਰਤੀ ਉੱਤੇ ਡਿੱਗ
ਪਿਆ ਅਤੇ ਸੌਂ ਗਿਆ। ਇਹ ਬਹੁਤ ਡੂੰਘੀ ਨੀਂਦ ਸੀ। ਫ਼ੇਰ
ਜਬਰਾਏਲ ਨੇ ਮੈਨੂੰ ਛੋਹਿਆ ਅਤੇ ਚੁੱਕ ਕੇ ਆਪਣੇ ਪੈਰਾਂ ਉੱਤੇ
ਖੜ੍ਹਾ ਕਰ ਦਿੱਤਾ। 19ਜਬਰਾਏਲ ਨੇ ਆਖਿਆ, “ਹੁਣ ਮੈਂ ਤੈਨੂੰ
ਦਰਸ਼ਨ ਬਾਰੇ ਸਮਝਾਵਾਂਗਾ। ਮੈਂ ਤੈਨੂੰ ਦੱਸਾਂਗਾ ਕਿ ਕਰੋਧ ਦੇ
ਅੰਤ ਦੇ ਸਮੇਂ ਵਿੱਚ ਕੀ ਵਾਪਰੇਗਾ। ਤੇਰਾ ਦਰਸ਼ਨ ਅੰਤਕਾਲ
ਬਾਰੇ ਸੀ।

20“ਤੂੰ ਦੋ ਸਿੰਗਾਂ ਵਾਲਾ ਇੱਕ ਮੇਢਾ ਦੇਖਿਆ ਸੀ। ਉਹ ਸਿੰਗ
ਮਾਦੀਆ ਅਤੇ ਫ਼ਾਰਸ ਦੇ ਦੇਸ ਹਨ। 21ਬੱਕਰਾ ਯੂਨਾਨ ਦਾ ਰਾਜਾ
ਹੈ। ਉਸਦੀ ਅੱਖਾਂ ਦੇ ਵਿਚਾਲੇ ਦਾ ਵੱਡਾ ਸਿੰਗ ਪਹਿਲਾ ਰਾਜਾ ਹੈ।
22ਉਹ ਸਿੰਗ ਟੁੱਟ ਗਿਆ। ਅਤੇ ਉਸਦੀ ਥਾਵੇਂ ਚਾਰ ਸਿੰਗ ਉੱਗ
ਆਏ। ਉਹ ਚਾਰ ਸਿੰਗ ਚਾਰ ਪਾਤਸ਼ਾਹੀਆਂ ਹਨ। ਉਹ ਚਾਰ
ਪਾਤਸ਼ਾਹੀਆਂ ਪਹਿਲੇ ਰਾਜੇ ਦੀ ਕੌਮ ਵਿੱਚੋਂ ਆਉਣਗੀਆਂ। ਪਰ
ਉਹ ਚਾਰ ਕੌਮਾਂ ਪਹਿਲੇ ਰਾਜੇ ਜਿੰਨੀਆਂ ਤਾਕਤਵਰ ਨਹੀਂ
ਹੋਣਗੀਆਂ।

23“ਜਦੋਂ ਉਨ੍ਹਾਂ ਪਾਤਸ਼ਾਹੀਆਂ ਦਾ ਅੰਤ ਨੇੜੇ ਆਵੇਗਾ ਓਥੇ
ਇੱਕ ਬਹੁਤ ਬਹਾਦੁਰ ਅਤੇ ਜ਼ਾਲਮ ਰਾਜਾ ਆਵੇਗਾ। ਇਹ ਰਾਜਾ
ਬਹੁਤ ਚਲਾਕ ਹੋਵੇਗਾ। ਇਹ ਉਦੋਂ ਵਾਪਰੇਗਾ ਜਦੋਂ ਓਥੇ ਬਹੁਤ
ਪਾਪੀ ਲੋਕ ਹੋ ਜਾਣਗੇ। 24ਇਹ ਰਾਜਾ ਬਹੁਤ ਤਾਕਤਵਰ ਹੋਵੇਗਾ
– ਪਰ ਪਹਿਲੇ ਰਾਜੇ ਜਿੰਨਾ ਮਜਬੂਤ ਨਹੀਂ ਹੋਵੇਗਾ। ਇਹ ਰਾਜਾ
ਭਿਆਨਕ ਤਬਾਹੀ ਲਿਆਵੇਗਾ। ਉਹ ਆਪਣੇ ਹਰ ਕੰਮ ਵਿੱਚ
ਸਫ਼ਲ ਹੋਵੇਗਾ। ਉਹ ਤਾਕਤਵਰ ਲੋਕਾਂ ਨੂੰ ਤਬਾਹ ਕਰ ਦੇਵੇਗਾ
– ਪਰਮੇਸ਼ੁਰ ਦੇ ਖਾਸ ਬੰਦਿਆਂ ਨੂੰ ਵੀ।

25“ਇਹ ਰਾਜਾ ਬਹੁਤ ਚਤੁਰ ਅਤੇ ਚਾਲਾਕ ਹੋਵੇਗਾ। ਉਹ
ਸਫ਼ਲ ਹੋਣ ਲਈ ਆਪਣੀ ਸਿਆਣਪ ਅਤੇ ਝੂਠ ਦੀ ਵਰਤੋਂ
ਕਰੇਗਾ। ਉਹ ਆਪਣੇ-ਆਪ ਨੂੰ ਬਹੁਤ ਮਹੱਤਵਪੂਰਣ ਸਮਝੇਗਾ।
ਉਹ ਬਹੁਤ ਸਾਰੇ ਲੋਕਾਂ ਨੂੰ ਤਬਾਹ ਕਰੇਗਾ, ਉਦੋਂ ਜਦੋਂ ਕਿ ਉਨ੍ਹਾਂ
ਨੂੰ ਇਸ ਗੱਲ ਦਾ ਕੋਈ ਗੁਮਾਨ ਵੀ ਨਹੀਂ ਹੋਵੇਗਾ। ਉਹ
ਸ਼ਹਿਜ਼ਾਦਿਆਂ ਦੇ ਸ਼ਹਿਜ਼ਾਦੇ (ਪਰਮੇਸ਼ੁਰ) ਨਾਲ ਵੀ ਲੜਨ ਦੀ
ਕੋਸ਼ਿਸ਼ ਕਰੇਗਾ। ਪਰ ਉਸ ਜ਼ਾਲਿਮ ਰਾਜੇ ਦੀ ਸ਼ਕਤੀ ਨਸ਼ਟ ਹੋ
ਜਾਵੇਗੀ। ਅਤੇ ਉਸਨੂੰ ਤਬਾਹ ਕਰਨ ਵਾਲਾ ਹੱਥ ਕਿਸੇ ਆਦਮੀ
ਦਾ ਨਹੀਂ ਹੋਵੇਗਾ।

26"ਸ਼ਾਮਾਂ ਅਤੇ ਸਵੇਰਿਆਂ ਬਾਰੇ ਸੁਪਨਾ ਅਤੇ ਉਹ ਗੱਲਾਂ ਜੋ
ਮੈਂ ਤੈਨੂੰ ਦੱਸੀਆਂ ਹਨ, ਸੱਚੀਆਂ ਹਨ। ਪਰ ਦਰਸ਼ਨ ਉੱਤੇ ਮੋਹਰ
ਲਾ ਦੇ। ਉਹ ਗੱਲਾਂ ਲੰਮੇ ਸਮੇਂ ਤਕ ਨਹੀਂ ਵਾਪਰਨਗੀਆਂ।"

27ਮੈਂ, ਦਾਨੀਏਲ, ਬਹੁਤ ਕਮਜ਼ੋਰ ਹੋ ਗਿਆ। ਉਸ ਦਰਸ਼ਨ
ਤੋਂ ਬਾਦ ਕਈ ਦਿਨ ਮੈਂ ਬਿਮਾਰ ਰਿਹਾ। ਫ਼ੇਰ ਮੈਂ ਉੱਠ ਖਲੋਇਆ
ਅਤੇ ਰਾਜੇ ਦੇ ਕੰਮ ਉੱਤੇ ਵਾਪਸ ਆ ਗਿਆ। ਪਰ ਮੈਂ ਸੁਪਨੇ ਬਾਰੇ
ਹੈਰਾਨ ਸਾਂ। ਮੈਨੂੰ ਸਮਝ ਨਹੀਂ ਪੈਂਦੀ ਸੀ ਕਿ ਇਸ ਦਰਸ਼ਨ ਦਾ
ਕੀ ਅਰਥ ਹੈ।

## ਦਾਨੀਏਲ ਦੀ ਪ੍ਰਾਰਥਨਾ

9 ਇਹ ਗੱਲਾਂ ਰਾਜੇ ਦਾਰਾ ਮਾਦੀ ਦੇ ਰਾਜ ਦੇ ਪਹਿਲੇ ਵਰ੍ਹੇ
ਦੌਰਾਨ ਵਾਪਰੀਆਂ।ਦਾਰਾ ਮਾਦੀ ਅਹਸ਼ਵੇਰੋਸ਼ ਨਾਮ ਦੇ
ਆਦਮੀ ਦਾ ਪੁੱਤਰ ਸੀ। ਕਸਦੀਆਂ ਮੀਡੀਅਨ ਲੋਕਾਂ ਵਿੱਚੋਂ ਸੀ।
ਉਹ ਬਾਬਲ ਦਾ ਰਾਜਾ ਬਣ ਗਿਆ। 2ਦਾਰਾ ਮਾਦੀ ਦੇ ਰਾਜ ਦੇ
ਪਹਿਲੇ ਵਰ੍ਹੇ ਦੌਰਾਨ, ਮੈਂ, ਦਾਨੀਏਲ, ਕੁਝ ਕਿਤਾਬਾਂ ਪੜ੍ਹ ਰਿਹਾ
ਸਾਂ। ਉਨ੍ਹਾਂ ਕਿਤਾਬਾਂ ਅੰਦਰ ਮੈਂ ਦੇਖਿਆ ਕਿ ਯਹੋਵਾਹ ਨੇ
ਯਿਰਮਿਯਾਹ ਨੂੰ ਇਹ ਦੱਸਿਆ ਸੀ ਕਿ ਕਿੰਨੇ ਵਰ੍ਹੇ ਬੀਤਣ ਤੋਂ
ਬਾਦ ਯਰੂਸ਼ਲਮ ਦੁਬਾਰਾ ਉਸਾਰਿਆ ਜਾਵੇਗਾ। ਯਹੋਵਾਹ ਨੇ
ਆਖਿਆ ਸੀ ਕਿ 70 ਵਰ੍ਹੇ ਬੀਤ ਜਾਣਗੇ।

3ਫ਼ੇਰ ਮੈਂ ਪਰਮੇਸ਼ੁਰ, ਆਪਣੇ ਪ੍ਰਭੂ ਵੱਲ ਪਰਤਿਆ। ਮੈਂ ਉਸ
ਅੱਗੇ ਪ੍ਰਾਰਥਨਾ ਕੀਤੀ ਅਤੇ ਉਸ ਪਾਸੋਂ ਸਹਾਇਤਾ ਮੰਗੀ। ਮੈਂ
ਕੋਈ ਭੋਜਨ ਨਹੀਂ ਕੀਤਾ, ਅਤੇ ਮੈਂ ਸੋਗ ਦੇ ਵਸਤਰ ਪਹਿਨ
ਲਏ। ਅਤੇ ਮੈਂ ਆਪਣੇ ਸਿਰ ਵਿੱਚ ਘੱਟਾ ਪਾ ਲਿਆ। 4ਮੈਂ ਯਹੋਵਾਹ
ਆਪਣੇ ਪਰਮੇਸ਼ੁਰ ਅੱਗੇ ਪ੍ਰਾਰਥਨਾ ਕੀਤੀ। ਮੈਂ ਉਸਨੂੰ ਆਪਣੇ
ਸਾਰੇ ਪਾਪਾਂ ਬਾਰੇ ਦੱਸਿਆ। ਮੈਂ ਆਖਿਆ, "ਯਹੋਵਾਹ ਤੂੰ ਬਹੁਤ
ਮਹਾਨ ਅਤੇ ਭੈਦਾਇਕ ਹੈਂ। ਤੂੰ ਉਨ੍ਹਾਂ ਲੋਕਾਂ ਨਾਲ ਆਪਣੇ ਪਿਆਰ
ਅਤੇ ਮਿਹਰ ਦਾ ਇਕਰਾਰਨਾਮਾ ਰੱਖਦਾ ਹੈਂ ਜਿਹੜੇ ਤੈਨੂੰ ਪਿਆਰ
ਕਰਦੇ ਹਨ। ਤੂੰ ਉਨ੍ਹਾਂ ਲੋਕਾਂ ਨਾਲ ਆਪਣਾ ਇਕਰਾਰਨਾਮਾ ਰੱਖਦਾ
ਹੈਂ ਜਿਹੜੇ ਤੇਰਾ ਆਦੇਸ਼ ਮੰਨਦੇ ਹਨ।

5"ਪਰ ਯਹੋਵਾਹ, ਅਸੀਂ ਪਾਪ ਕੀਤਾ ਹੈ! ਅਸੀਂ ਗਲਤ ਕੰਮ
ਕੀਤੇ ਹਨ। ਅਤੇ ਮੰਦੀਆਂ ਗੱਲਾਂ ਕੀਤੀਆਂ ਹਨ। ਅਸੀਂ ਤੇਰੇ
ਵਿਰੁੱਧ ਹੋ ਗਏ ਹਾਂ। ਅਸੀਂ ਤੇਰੇ ਆਦੇਸ਼ਾਂ ਅਤੇ ਨਿਆਵਾਂ ਤੋਂ ਦੂਰ
ਭਟਕ ਗਏ ਹਾਂ। 6ਅਸੀਂ ਨਬੀਆਂ ਦੀ ਗੱਲ ਨਹੀਂ ਸੁਣੀ। ਉਹ
ਤੇਰੇ ਸੇਵਕ ਸਨ। ਨਬੀਆਂ ਨੇ ਤੇਰੇ ਲਈ ਗੱਲ ਕੀਤੀ। ਉਨ੍ਹਾਂ ਨੇ
ਸਾਡੇ ਰਾਜਿਆਂ, ਆਗੂਆਂ ਅਤੇ ਸਾਡੇ ਪੁਰਖਿਆਂ ਨਾਲ ਗੱਲ ਕੀਤੀ।
ਉਨ੍ਹਾਂ ਨੇ ਇਸਰਾਏਲ ਦੇ ਸਮੂਹ ਲੋਕਾਂ ਨਾਲ ਗੱਲ ਕੀਤੀ। ਪਰ
ਅਸੀਂ ਉਨ੍ਹਾਂ ਨਬੀਆਂ ਦੀ ਗੱਲ ਨਹੀਂ ਸੁਣੀ!

7"ਯਹੋਵਾਹ, ਤੂੰ ਨੇਕ ਹੈਂ ਅਤੇ ਨੇਕੀ ਤੇਰੀ ਹੈ! ਪਰ ਅੱਜ ਅਸੀਂ
ਸ਼ਰਮਸਾਰ ਹਾਂ। ਯਹੂਦਾਹ ਅਤੇ ਯਰੂਸ਼ਲਮ ਦੇ ਲੋਕ ਸ਼ਰਮਸਾਰ
ਹਨ। ਸ਼ਰਮਸਾਰ ਹਨ ਇਸਰਾਏਲ ਦੇ ਸਾਰੇ ਹੀ ਲੋਕ – ਉਹ ਲੋਕ
ਜਿਹੜੇ ਨੇੜੇ ਹਨ ਅਤੇ ਉਹ ਲੋਕ ਵੀ ਜਿਹੜੇ ਦੂਰ ਹਨ। ਯਹੋਵਾਹ,
ਤੁਸੀਂ ਉਨ੍ਹਾਂ ਲੋਕਾਂ ਨੂੰ ਬਹੁਤ ਸਾਰੀਆਂ ਕੌਮਾਂ ਅੰਦਰ ਖਿੰਡਾ ਦਿੱਤਾ
ਸੀ। ਅਤੇ ਉਨ੍ਹਾਂ ਸਾਰੀਆਂ ਕੌਮਾਂ ਵਿਚਲੇ ਇਸਰਾਏਲ ਦੇ ਲੋਕਾਂ ਨੂੰ
ਸ਼ਰਮਸਾਰ ਹੋਣਾ ਚਾਹੀਦਾ ਹੈ। ਉਨ੍ਹਾਂ ਨੂੰ ਉਨ੍ਹਾਂ ਸਾਰੀਆਂ ਮੰਦੀਆਂ
ਗੱਲਾਂ ਉੱਤੇ ਸ਼ਰਮਸਾਰ ਹੋਣਾ ਚਾਹੀਦਾ ਹੈ, ਯਹੋਵਾਹ, ਜਿਹੜੀਆਂ
ਉਨ੍ਹਾਂ ਨੇ ਤੁਹਾਡੇ ਖਿਲਾਫ਼ ਕੀਤੀਆਂ ਹਨ। 8ਯਹੋਵਾਹ, ਸਾਨੂੰ ਸਾਰਿਆਂ
ਨੂੰ ਹੀ ਸ਼ਰਮਸਾਰ ਹੋਣਾ ਚਾਹੀਦਾ ਹੈ। ਸਾਡੇ ਸਾਰੇ ਰਾਜਿਆਂ ਅਤੇ
ਆਗੂਆਂ ਨੂੰ ਸ਼ਰਮਸਾਰ ਹੋਣਾ ਚਾਹੀਦਾ ਹੈ। ਕਿਉਂ ਕਿ ਅਸੀਂ
ਤੁਹਾਡੇ ਖਿਲਾਫ਼ ਪਾਪ ਕੀਤਾ ਹੈ, ਯਹੋਵਾਹ।

9"ਪਰ ਯਹੋਵਾਹ, ਤੁਸੀਂ ਮਿਹਰਬਾਨ ਹੋ। ਤੁਸੀਂ ਲੋਕਾਂ ਦੇ ਕੀਤੇ
ਮੰਦੇ ਕੰਮਾਂ ਲਈ ਉਨ੍ਹਾਂ ਨੂੰ ਮਾਫ਼ ਕਰ ਦਿੰਦੇ ਹੋ। ਅਤੇ ਅਸੀਂ
ਸੱਚਮੁੱਚ ਹੀ ਤੁਹਾਡੇ ਖਿਲਾਫ਼ ਹੋ ਗਏ ਸਾਂ। 10ਅਸੀਂ ਯਹੋਵਾਹ
ਸਾਡੇ ਪਰਮੇਸ਼ੁਰ ਦਾ ਹੁਕਮ ਨਹੀਂ ਮੰਨਿਆ। ਯਹੋਵਾਹ ਨੇ ਆਪਣੇ
ਸੇਵਕਾਂ, ਨਬੀਆਂ ਦੀ ਵਰਤੋਂ ਕੀਤੀ, ਅਤੇ ਸਾਨੂੰ ਕਨੂੰਨ ਦਿੱਤੇ –
ਪਰ ਅਸੀਂ ਉਸਦੀ ਬਿਵਸਥਾ ਦੀ ਪਾਲਨਾ ਨਹੀਂ ਕੀਤੀ।
11ਇਸਰਾਏਲ ਦੇ ਕਿਸੇ ਵੀ ਬੰਦੇ ਨੇ ਤੁਹਾਡੀ ਬਿਵਸਥਾ ਦੀ ਪਾਲਨਾ
ਨਹੀਂ ਕੀਤੀ। ਉਹ ਸਾਰੇ ਹੀ ਤੁਹਾਡੇ ਵਿਰੁੱਧ ਹੋ ਗਏ ਹਨ। ਉਨ੍ਹਾਂ
ਨੇ ਤੁਹਾਡਾ ਹੁਕਮ ਨਹੀਂ ਮੰਨਿਆ। ਮੂਸਾ ਦੀ ਬਿਵਸਤਾ ਵਿੱਚ
ਸਰਾਪ ਅਤੇ ਇਕਰਾਰ ਲਿਖੇ ਹੋਏ ਹਨ। (ਮੂਸਾ ਪਰਮੇਸ਼ੁਰ ਦਾ
ਸੇਵਕ ਸੀ।) ਉਹ ਸਰਾਪ ਅਤੇ ਇਕਰਾਰ ਬਿਵਸਥਾ ਦੀ ਪਾਲਨਾ
ਨਾ ਕਰਨ ਦੀ ਸਜ਼ਾ ਬਾਰੇ ਦੱਸਦੇ ਹਨ – ਅਤੇ ਉਹ ਸਾਰੀਆਂ
ਗੱਲਾਂ ਸਾਡੇ ਨਾਲ ਵਾਪਰੀਆਂ ਹਨ। ਉਹ ਗੱਲਾਂ ਸਾਡੇ ਨਾਲ ਇਸ
ਲਈ ਵਾਪਰੀਆਂ ਕਿਉਂ ਕਿ ਅਸੀਂ ਯਹੋਵਾਹ ਦੇ ਖਿਲਾਫ਼ ਪਾਪ
ਕੀਤੇ।

12-13"ਪਰਮੇਸ਼ੁਰ ਨੇ ਉਹ ਗੱਲਾਂ ਆਖੀਆਂ ਜਿਹੜੀਆਂ ਸਾਡੇ
ਨਾਲ ਅਤੇ ਸਾਡੇ ਆਗੂਆਂ ਨਾਲ ਵਾਪਰਨੀਆਂ ਸਨ – ਅਤੇ ਉਸਨੇ
ਉਨ੍ਹਾਂ ਨੂੰ ਵਾਪਰਨ ਦਿੱਤਾ। ਉਸਨੇ ਸਾਡੇ ਨਾਲ ਭਿਆਨਕ ਗੱਲਾਂ
ਵਾਪਰਨ ਦਿੱਤੀਆਂ, ਜਿਹੜੀਆਂ ਗੱਲਾਂ ਦੁਨੀਆਂ ਵਿੱਚ ਹੋਰ ਕਿਤੇ
ਵੀ ਨਹੀਂ ਵਾਪਰੀਆਂ। ਇਹ ਓਵੇਂ ਹੀ ਵਾਪਰਿਆ ਜਿਵੇਂ ਇਸ
ਬਾਰੇ ਮੂਸਾ ਦੀ ਬਿਵਸਥਾ ਵਿੱਚ ਲਿਖਿਆ ਹੈ। ਪਰ ਅਸੀਂ ਫ਼ੇਰ ਵੀ
ਯਹੋਵਾਹ ਪਾਸੋਂ ਸਹਾਇਤਾ ਨਹੀਂ ਮੰਗੀ! ਅਸੀਂ ਫ਼ੇਰ ਵੀ ਪਾਪ
ਕਰਨੋਂ ਨਹੀਂ ਹਟੇ। ਅਸੀਂ ਹਾਲੇ ਵੀ ਤੁਹਾਡੇ ਸੱਚ ਵੱਲ ਧਿਆਨ
ਨਹੀਂ ਦਿੰਦੇ, ਯਹੋਵਾਹ। 14ਯਹੋਵਾਹ ਨੇ ਸਾਡੇ ਲਈ ਭਿਆਨਕ
ਗੱਲਾਂ ਤਿਆਰ ਕੀਤੀਆਂ ਸਨ–ਅਤੇ ਉਸਨੇ ਉਨ੍ਹਾਂ ਗੱਲਾਂ ਨੂੰ ਵਾਪਰਨ
ਦਿੱਤਾ। ਯਹੋਵਾਹ ਨੇ ਅਜਿਹਾ ਇਸ ਲਈ ਕੀਤਾ ਕਿਉਂ ਕਿ ਉਹ
ਆਪਣੀ ਹਰ ਗੱਲ ਵਿੱਚ ਬੇਲਾਗ ਹੈ। ਪਰ ਅਸੀਂ ਹਾਲੇ ਵੀ ਉਸਦੀ
ਗੱਲ ਵੱਲ ਧਿਆਨ ਨਹੀਂ ਦਿੱਤਾ।

15"ਯਹੋਵਾਹ ਸਾਡੇ ਪਰਮੇਸ਼ੁਰ, ਤੂੰ ਆਪਣੀ ਸ਼ਕਤੀ ਦੀ ਵਰਤੋਂ
ਕੀਤੀ ਅਤੇ ਸਾਨੂੰ ਮਿਸਰ ਵਿੱਚੋਂ ਬਾਹਰ ਲਿਆਂਦਾ। ਅਸੀਂ ਤੇਰੇ
ਬੰਦੇ ਹਾਂ। ਇਸ ਗੱਲ ਲਈ ਤੂੰ ਅੱਜ ਵੀ ਪ੍ਰਸਿੱਧ ਹੈਂ। ਯਹੋਵਾਹ,
ਅਸੀਂ ਪਾਪ ਕੀਤਾ ਹੈ। ਅਸੀਂ ਭਿਆਨਕ ਗੱਲਾਂ ਕੀਤੀਆਂ ਹਨ।
16ਯਹੋਵਾਹ, ਯਰੂਸ਼ਲਮ ਨਾਲ ਨਾਰਾਜ਼ਗੀ ਛੱਡ ਦੇ। ਯਰੂਸ਼ਲਮ
ਤੇਰੇ ਪਵਿੱਤਰ ਪਰਬਤ ਉੱਤੇ ਹੈ। ਆਪਣੀਆਂ ਸਾਰੀਆਂ ਨੇਕ
ਕਰਨੀਆਂ ਮੁਤਾਬਕ, ਇਸ ਲਈ ਯਰੂਸ਼ਲਮ ਨਾਲ ਨਾਰਾਜ਼ਗੀ
ਛੱਡ ਦੇ। ਸਾਡੇ ਆਲੇ-ਦੁਆਲੇ ਦੇ ਲੋਕ ਸਾਡਾ ਨਿਰਾਦਰ ਕਰਦੇ
ਹਨ ਅਤੇ ਤੇਰੇ ਬੰਦਿਆਂ ਦਾ ਮਜ਼ਾਕ ਉਡਾਉਂਦੇ ਹਨ। ਇਹ ਇਸ
ਲਈ ਵਾਪਰਦਾ ਹੈ ਕਿਉਂ ਕਿ ਅਸੀਂ ਅਤੇ ਸਾਡੇ ਪੁਰਖਿਆਂ ਨੇ ਤੇਰੇ
ਖਿਲਾਫ਼ ਪਾਪ ਕੀਤਾ ਹੈ।

17"ਹੁਣ, ਯਹੋਵਾਹ, ਮੇਰੀ ਪ੍ਰਾਰਥਨਾ ਸੁਣ। ਮੈਂ ਤੇਰਾ ਸੇਵਕ ਹਾਂ। ਸਹਾਇਤਾ ਲਈ ਮੇਰੀ ਪ੍ਰਾਰਥਨਾ ਨੂੰ ਸੁਣ। ਆਪਣੇ ਪਵਿੱਤਰ ਸਥਾਨ ਲਈ ਚੰਗੀਆਂ ਗੱਲਾਂ ਕਰ। ਉਹ ਇਮਾਰਤ ਤਬਾਹ ਕਰ ਦਿੱਤੀ ਗਈ ਸੀ। ਪਰ ਪ੍ਰਭੂ, ਇਹ ਚੰਗੀਆਂ ਗੱਲਾਂ ਆਪਣੇ ਖੁਦ ਦੀ ਖਾਤਰ ਕਰ। 18ਮੇਰੇ ਪਰਮੇਸ਼ੁਰ, ਮੇਰੀ ਗੱਲ ਸੁਣ! ਆਪਣੀਆਂ ਅੱਖਾਂ ਖੋਲ ਅਤੇ ਦੇਖ ਉਨ੍ਹਾਂ ਸਾਰੀਆਂ ਭਿਆਨਕ ਗੱਲਾਂ ਨੂੰ ਜਿਹੜੀਆਂ ਸਾਡੇ ਨਾਲ ਵਾਪਰਦੀਆਂ ਹਨ! ਦੇਖ ਕੀ ਵਾਪਰਿਆ ਹੈ ਉਸ ਸ਼ਹਿਰ ਨਾਲ ਜਿਸਨੂੰ ਤੇਰੇ ਨਾਮ ਨਾਲ ਬੁਲਾਇਆ ਜਾਂਦਾ ਹੈ। ਮੈਂ ਇਹ ਨਹੀਂ ਆਖ ਰਿਹਾ ਕਿ ਅਸੀਂ ਧਰਮੀ ਹਾਂ। ਇਹ ਇਸ ਲਈ ਨਹੀਂ ਹੈ ਕਿ ਮੈਂ ਇਹ ਚੀਜ਼ਾਂ ਮੰਗ ਰਿਹਾ ਹਾਂ। ਮੈਂ ਇਹ ਚੀਜ਼ਾਂ ਇਸ ਲਈ ਮੰਗ ਰਿਹਾ ਹਾਂ ਕਿਉਂ ਕਿ ਮੈਂ ਜਾਣਦਾ ਹਾਂ ਕਿ ਤੂੰ ਮਿਹਰਬਾਨ ਹੈਂ। 19ਯਹੋਵਾਹ, ਮੇਰੀ ਗੱਲ ਸੁਣੋ! ਯਹੋਵਾਹ ਸਾਨੂੰ ਮਾਫ ਕਰ ਦਿਓ! ਯਹੋਵਾਹ, ਧਿਆਨ ਦਿਓ, ਅਤੇ ਫ਼ੇਰ ਕੁਝ ਕਰੋ! ਇੰਤਜ਼ਾਰ ਨਾ ਕਰੋ! ਕੁਝ ਕਰੋ ਹੁਣ! ਆਪਣੀ ਹੀ ਨੇਕੀ ਲਈ ਇਹ ਕਰੋ। ਮੇਰੇ ਯਹੋਵਾਹ, ਹੁਣ ਕੁਝ ਕਰ, ਆਪਣੇ ਸ਼ਹਿਰ ਲਈ ਅਤੇ ਆਪਣੇ ਲੋਕਾਂ ਲਈ ਜਿਹੜੇ ਤੇਰੇ ਨਾਮ ਦੁਆਰਾ ਬੁਲਾਏ ਜਾਂਦੇ ਹਨ।"

### 70 ਹਫ਼ਤਿਆਂ ਬਾਰੇ ਦਰਸ਼ਨ

20ਮੈਂ ਇਹ ਗੱਲਾਂ ਪਰਮੇਸ਼ੁਰ ਅੱਗੇ ਆਪਣੀ ਪ੍ਰਾਰਥਨਾ ਵਿੱਚ ਆਖ ਰਿਹਾ ਸਾਂ। ਮੈਂ ਆਪਣੇ ਪਾਪਾਂ ਅਤੇ ਇਸਰਾਏਲ ਦੇ ਲੋਕਾਂ ਦੇ ਪਾਪਾਂ ਬਾਰੇ ਆਖ ਰਿਹਾ ਸਾਂ। ਮੈਂ ਪਰਮੇਸ਼ੁਰ ਦੇ ਪਵਿੱਤਰ ਪਰਬਤ ਬਾਰੇ ਪ੍ਰਾਰਥਨਾ ਕਰ ਰਿਹਾ ਸਾਂ। 21ਜਦੋਂ ਮੈਂ ਪ੍ਰਾਰਥਨਾ ਕਰ ਰਿਹਾ ਸਾਂ, ਉਹ ਆਦਮੀ ਜਬਰਾਈਲ, ਮੇਰੇ ਕੋਲ ਆਇਆ। ਜਬਰਾਈਲ ਉਹ ਵਿਅਕਤੀ ਸੀ ਜਿਸਨੂੰ ਮੈਂ ਦਰਸ਼ਨ ਵਿੱਚ ਦੇਖਿਆ ਸੀ। ਜਬਰਾਈਲ ਉਡਦਾ ਹੋਇਆ ਕਾਹਲੀ ਨਾਲ ਮੇਰੇ ਕੋਲ ਆਇਆ। ਉਹ ਸ਼ਾਮ ਦੀ ਬਲੀ ਵੇਲੇ ਆਇਆ। 22ਜਬਰਾਈਲ ਨੇ ਉਨ੍ਹਾਂ ਗੱਲਾਂ ਨੂੰ ਸਮਝਣ ਵਿੱਚ ਮੇਰੀ ਸਹਾਇਤਾ ਕੀਤੀ ਜਿਨ੍ਹਾਂ ਬਾਰੇ ਮੈਂ ਜਾਨਣਾ ਚਾਹੁੰਦਾ ਸਾਂ। ਜਬਰਾਈਲ ਨੇ ਆਖਿਆ, "ਦਾਨੀਏਲ, ਮੈਂ ਤੈਨੂੰ ਸਿਆਣਪ ਦੇਣ ਲਈ ਅਤੇ ਸਮਝਣ ਵਿੱਚ ਤੇਰੀ ਸਹਾਇਤਾ ਕਰਨ ਲਈ ਆਇਆ ਹਾਂ। 23ਜਦੋਂ ਤੂੰ ਪਹਿਲਾਂ ਪ੍ਰਾਰਥਨਾ ਕਰਨੀ ਸ਼ੁਰੂ ਕੀਤੀ ਸੀ, ਓਦੋਂ ਆਦੇਸ਼ ਦਿੱਤਾ ਗਿਆ ਸੀ। ਅਤੇ ਮੈਂ ਤੈਨੂੰ ਦੱਸਣ ਲਈ ਆ ਗਿਆ। ਪਰਮੇਸ਼ੁਰ ਤੈਨੂੰ ਬਹੁਤ ਪਿਆਰ ਕਰਦਾ ਹੈ! ਤੂੰ ਇਸ ਆਦੇਸ਼ ਨੂੰ ਸਮਝ ਲਵੇਂਗਾ, ਅਤੇ ਤੂੰ ਦਰਸ਼ਨ ਨੂੰ ਸਮਝ ਲਵੇਂਗਾ।

24"ਦਾਨੀਏਲ ਪਰਮੇਸ਼ੁਰ ਨੇ ਤੁਹਾਡੇ ਲੋਕਾਂ ਲਈ ਅਤੇ ਤੁਹਾਡੇ ਪਵਿੱਤਰ ਸ਼ਹਿਰ ਲਈ ਸੱਤਰ ਹਫ਼ਤਿਆਂ ਦੀ ਇਜਾਜ਼ਤ ਦਿੱਤੀ ਹੈ। ਸੱਤਰ ਹਫ਼ਤਿਆਂ ਦੀ ਆਗਿਆ ਇਨ੍ਹਾਂ ਕਾਰਣਾਂ ਕਰਕੇ ਹੈ: ਅਪਰਾਧਾਂ ਤੇ ਰੋਕ ਲਾਉਣ ਲਈ, ਪਾਪ ਖਤਮ ਕਰਨ ਲਈ ਪਾਪਾਂ ਲਈ ਪ੍ਰਾਸ਼ਚਿਤ ਕਰਨ ਲਈ, ਅਤੇ ਧਰਮੀਅਤਾ ਲਿਆਉਣ ਲਈ ਜਿਹੜੀ ਹਮੇਸ਼ਾ ਰਹਿੰਦੀ ਹੈ, ਸੁਪਨਿਆਂ ਅਤੇ ਨਬੀਆਂ ਉੱਤੇ ਮੋਹਰ ਲਾਉਣਾ, ਅਤੇ ਇੱਕ ਅੱਤ ਪਵਿੱਤਰ ਸਥਾਨ ਨੂੰ ਸਮਰਪਿਤ ਕਰਨਾ।

25"ਇਹ ਗੱਲਾਂ ਸਿੱਖ, ਦਾਨੀਏਲ। ਇਹ ਗੱਲਾਂ ਸਮਝ ਦਾਨੀਏਲ। ਉਸ ਸਮੇਂ ਤੋਂ ਯਰੂਸ਼ਲਮ ਨੂੰ ਫਿਰ ਤੋਂ ਉਸਾਰਨ ਦਾ ਸੰਦੇਸ਼ ਆਉਣ ਤੋ ਚੁਣੇ ਹੋਏ ਸ਼ਹਿਜ਼ਾਦੇ ਦੇ ਆਉਣ ਦੇ ਸਮੇਂ ਤੀਕ, ਸੱਤ ਹਫ਼ਤੇ ਅਤੇ ਬਾਹਟ ਹਫ਼ਤੇ ਲਗਣਗੇ। ਰਾਹ ਅਤੇ ਕਿਲੇ ਦੁਆਲੇ ਪਾਣੀ ਪੀਣ ਦੀ ਖਾਈ ਫਿਰ ਤੋਂ ਉਸਾਰੇ ਜਾਣਗੇ, ਪਰ ਮੁਸੀਬਤ ਦੇ ਸਮਿਆਂ ਵਿੱਚ। 26ਬਾਹਟ ਹਫ਼ਤਿਆਂ ਬਾਦ ਚੁਣਿਆ ਹੋਇਆ ਸ਼ਹਿਜ਼ਾਦਾ ਮਾਰਿਆ ਜਾਵੇਗਾ। ਉਸ ਕੋਲ ਕੁੱਝ ਨਹੀਂ ਹੋਵੇਗਾ। ਫ਼ੇਰ ਭਵਿੱਖ ਦੇ ਆਗੂ ਦੇ ਬੰਦੇ ਸ਼ਹਿਰ ਨੂੰ ਅਤੇ ਪਵਿੱਤਰ ਸਥਾਨ ਨੂੰ ਤਬਾਹ ਕਰ ਦੇਣਗੇ। ਇਹ ਅੰਤ ਇੱਕ ਹੜ੍ਹ ਵਾਂਗ ਆਵੇਗਾ। ਜੰਗ ਅਖੀਰ ਤੱਕ ਜਾਰੀ ਰਹੇਗੀ। ਪਰਮੇਸ਼ੁਰ ਨੇ ਆਦੇਸ਼ ਦਿੱਤਾ ਹੈ ਕਿ ਉਸ ਸਥਾਨ ਨੂੰ ਪੂਰੀ ਤਰ੍ਹਾਂ ਤਬਾਹ ਕਰ ਦਿੱਤਾ ਜਾਵੇ।

27"ਫ਼ੇਰ ਭਵਿੱਖ ਦਾ ਹਾਕਮ ਬਹੁਤ ਸਾਰੇ ਲੋਕਾਂ ਨਾਲ ਇਕਰਾਰਨਾਮਾ ਕਰੇਗਾ। ਉਹ ਇਕਰਾਰਨਾਮਾ ਇੱਕ ਹਫ਼ਤੇ ਤੱਕ ਜਾਰੀ ਰਹੇਗਾ। ਭੇਟਾਂ ਅਤੇ ਬਲੀਆਂ ਅੱਧੇ ਹਫ਼ਤੇ ਲਈ ਬੰਦ ਹੋ ਜਾਣਗੀਆਂ। ਅਤੇ ਇੱਕ ਤਬਾਹੀ ਲਿਆਉਣ ਵਾਲਾ ਆਵੇਗਾ। ਉਹ ਭਿਆਨਕ ਤਬਾਹੀ ਵਾਲੀਆਂ ਗੱਲਾਂ ਕਰੇਗਾ! ਪਰ ਪਰਮੇਸ਼ੁਰ ਨੇ ਹੁਕਮ ਦਿੱਤਾ ਹੈ ਕਿ ਉਹ ਤਬਾਹੀ ਲਿਆਉਣ ਵਾਲਾ ਪੂਰੀ ਤਰ੍ਹਾਂ ਤਬਾਹ ਹੋ ਜਾਵੇਗਾ।"

### ਤਿਗ੍ਰਿਸ ਦਰਿਆ ਕੰਢੇ ਦਾਨੀਏਲ ਦਾ ਦਰਸ਼ਨ

10 ਖੋਰਸ ਫ਼ਾਰਸ ਦਾ ਰਾਜਾ ਸੀ। ਖੋਰਸ ਦੇ ਰਾਜ ਦੇ ਤੀਸਰੇ ਵਰ੍ਹੇ ਦੌਰਾਨ, ਦਾਨੀਏਲ ਨੂੰ ਇਨ੍ਹਾਂ ਗੱਲਾਂ ਦਾ ਗਿਆਨ ਹੋਇਆ। (ਦਾਨੀਏਲ ਦਾ ਦੂਸਰਾ ਨਾਮ ਬੇਲਸ਼ੱਸ਼ਰ ਹੈ।) ਇਹ ਗੱਲਾਂ ਸਹੀ ਹਨ ਪਰ ਸਮਝਣੀਆਂ ਬਹੁਤ ਕਠਿਨ ਹਨ। ਪਰ ਦਾਨੀਏਲ ਨੇ ਇਨ੍ਹਾਂ ਗੱਲਾਂ ਨੂੰ ਸਮਝਿਆ। ਇਨਾਂ ਬਾਰੇ ਉਸਨੂੰ ਇੱਕ ਦਰਸ਼ਨ ਵਿੱਚ ਸਮਝਾਇਆ ਗਿਆ।

2ਦਾਨੀਏਲ ਆਖਦਾ ਹੈ, "ਉਸ ਸਮੇਂ ਦੌਰਾਨ, ਮੈਂ, ਦਾਨੀਏਲ ਨੇ ਤਿੰਨਾਂ ਹਫ਼ਤਿਆਂ ਤੱਕ ਵਿਰਲਾਪ ਕੀਤਾ। 3ਉਨ੍ਹਾਂ ਤਿੰਨ ਹਫ਼ਤਿਆਂ ਦੌਰਾਨ ਮੈਂ ਕੋਈ ਵੀ ਚੰਗਾ ਭੋਜਨ ਨਹੀਂ ਕੀਤਾ। ਮੈਂ ਕੋਈ ਮਾਸ ਨਹੀਂ ਖਾਧਾ। ਮੈਂ ਕੋਈ ਮੈਅ ਨਹੀਂ ਪੀਤੀ। ਮੈਂ ਆਪਣੇ ਸਿਰ ਤੇ ਕੋਈ ਤੇਲ ਨਹੀਂ ਲਾਇਆ। ਮੈਂ ਇਨ੍ਹਾਂ ਵਿੱਚੋਂ ਕੋਈ ਵੀ ਗੱਲ, ਤਿੰਨਾ ਹਫ਼ਤਿਆਂ ਤੱਕ, ਨਹੀਂ ਕੀਤੀ।

4"ਸਾਲ ਦੇ ਪਹਿਲੇ ਮਹੀਨੇ ਦੇ 24 ਵੇਂ ਦਿਨ, ਮੈਂ ਮਹਾਨ ਤਿਗ੍ਰਿਸ ਨਦੀ ਦੇ ਕੰਢੇ ਖਲੋਤਾ ਹੋਇਆ ਸਾਂ। 5ਜਦੋਂ ਮੈਂ ਓਥੇ ਖਲੋਤਾ ਹੋਇਆ ਸਾਂ, ਮੈਂ ਉੱਪਰ ਵੱਲ ਵੇਖਿਆ। ਅਤੇ ਮੈਂ ਇੱਕ ਆਦਮੀ ਨੂੰ ਆਪਣੇ ਸਾਮ੍ਹਣੇ ਖਲੋਤਿਆ ਦੇਖਿਆ। ਉਸਨੇ ਸੂਤੀ ਕੱਪੜੇ ਪਾਏ ਹੋਏ ਸਨ। ਉਸਦੇ ਲੱਕ ਦੁਆਲੇ ਸ਼ੁਧ ਸੋਨੇ ਦੀ ਪੇਟੀ ਬੰਨ੍ਹ ਹੋਈ ਸੀ। 6ਉਸਦਾ ਸ਼ਰੀਰ ਕੂਲੇ ਚਮਕਦਾਰ ਪੱਥਰ ਵਰਗਾ ਸੀ। ਉਸਦਾ ਚਿਹਰਾ ਬਿਜਲੀ ਵਾਂਗ ਲਿਸ਼ਕਦਾ ਸੀ! ਉਸਦੀਆਂ ਅੱਖਾਂ ਅੱਗ ਦੀਆਂ ਲਾਟਾਂ ਵਰਗੀਆਂ ਸਨ। ਉਸਦੇ ਹੱਥ ਪੈਰ ਲਿਸ਼ਕਦੇ ਪਿੱਤਲ ਵਰਗੇ ਸਨ! ਉਸਦੀ ਆਵਾਜ਼ ਲੋਕਾਂ ਦੀ ਭੀੜ ਵਰਗੀ ਉੱਚੀ ਸੀ!

7"ਮੈਂ, ਦਾਨੀਏਲ, ਹੀ ਇਕੱਲਾ ਬੰਦਾ ਸਾਂ ਜਿਸਨੇ ਇਹ ਦਰਸ਼ਨ ਦੇਖਿਆ। ਮੇਰੇ ਨਾਲ ਦੇ ਬੰਦਿਆਂ ਨੇ ਦਰਸ਼ਨ ਨਹੀਂ ਦੇਖਿਆ ਪਰ ਤਾਂ ਵੀ ਉਹ ਭੈਭੀਤ ਸਨ। ਉਹ ਇਤਨੇ ਭੈਭੀਤ ਸਨ ਕਿ ਉਹ

ਦੌੜਕੇ ਛੁਪ ਗਏ। 8ਇਸ ਲਈ ਮੈਂ ਇਕੱਲਾ ਰਹਿ ਗਿਆ। ਮੈਂ
ਇਸ ਦਰਸ਼ਨ ਨੂੰ ਦੇਖ ਰਿਹਾ ਸਾਂ – ਅਤੇ ਇਸਨੇ ਮੈਨੂੰ ਭੈਭੀਤ ਕਰ
ਦਿੱਤਾ। ਮੇਰੀ ਤਾਕਤ ਖਤਮ ਹੋ ਗਈ। ਮੇਰਾ ਚਿਹਰਾ ਮੁਰਦਾ ਬੰਦੇ
ਦੇ ਚਿਹਰੇ ਵਾਂਗ ਬੱਗਾ ਹੋ ਗਿਆ, ਅਤੇ ਮੈਂ ਬੇਸਹਾਰਾ ਸਾਂ। 9ਫ਼ੇਰ
ਮੈਂ ਦਰਸ਼ਨ ਵਿਚਲੇ ਆਦਮੀ ਨੂੰ ਬੋਲਦਿਆਂ ਸੁਣਿਆ। ਜਦੋਂ ਮੈਂ
ਉਸਦੀ ਆਵਾਜ਼ ਸੁਣ ਰਿਹਾ ਸਾਂ, ਮੈਂ ਡੂੰਘੀ ਨੀਂਦੇ ਸੌਂ ਗਿਆ।
ਮੇਰਾ ਚਿਹਰਾ ਧਰਤੀ ਉੱਤੇ ਜਾ ਪਿਆ।

10"ਫ਼ੇਰ ਇੱਕ ਹੱਥ ਨੇ ਮੈਨੂੰ ਛੁਹਿਆ ਜਦੋਂ ਇਹ ਵਾਪਰਿਆ,
"ਮੈਂ ਆਪਣੇ ਹੱਥਾਂ ਪੈਰਾਂ ਭਾਰ ਉੱਠ ਖਲੋਤਾ। ਮੈਂ ਇੰਨਾਂ ਭੈਭੀਤ
ਸਾਂ ਕਿ ਮੈਂ ਕੰਬ ਰਿਹਾ ਸਾਂ। 11ਦਰਸ਼ਨ ਵਿਚਲੇ ਆਦਮੀ ਨੇ ਮੈਨੂੰ
ਆਖਿਆ, 'ਦਾਨੀਏਲ, ਪਰਮੇਸ਼ੁਰ ਤੈਨੂੰ ਬਹੁਤ ਪਿਆਰ ਕਰਦਾ
ਹੈ। ਜਿਹੜੇ ਸ਼ਬਦ ਮੈਂ ਤੈਨੂੰ ਆਖ ਰਿਹਾ ਹਾਂ ਉਨ੍ਹਾਂ ਬਾਰੇ ਬਹੁਤ
ਧਿਆਨ ਨਾਲ ਸੋਚ। ਉੱਠ ਖਲੋ, ਮੈਨੂੰ ਤੇਰੇ ਕੋਲ ਭੇਜਿਆ ਗਿਆ
ਹੈ। ਅਤੇ ਜਦੋਂ ਉਸਨੇ ਇਹ ਆਖਿਆ, ਮੈਂ ਉੱਠਕੇ ਖੜ੍ਹਾ ਹੋ ਗਿਆ।
ਮੈਂ ਹਾਲੇ ਵੀ ਕੰਬ ਰਿਹਾ ਸਾਂ ਕਿਉਂ ਕਿ ਮੈਂ ਭੈਭੀਤ ਸਾਂ। 12ਫ਼ੇਰ
ਦਰਸ਼ਨ ਵਿਚਲੇ ਆਦਮੀ ਨੇ ਦੋਬਾਰਾ ਗੱਲ ਸ਼ੁਰੂ ਕੀਤੀ। ਉਸਨੇ
ਆਖਿਆ, 'ਦਾਨੀਏਲ, ਭੈਭੀਤ ਨਾ ਹੋ। ਉਸ ਪਹਿਲੇ ਦਿਨ ਤੋਂ ਹੀ
ਜਦੋਂ ਤੂੰ ਸਿਆਣਪ ਹਾਸਿਲ ਕਰਨ ਦਾ ਅਤੇ ਪਰਮੇਸ਼ੁਰ ਅੱਗੇ
ਨਿਰਮਾਣ ਹੋਣ ਦਾ ਨਿਰਣਾ ਕੀਤਾ ਸੀ। ਉਹ ਤੇਰੀਆਂ ਪ੍ਰਾਰਥਨਾਂ
ਸੁਣਦਾ ਰਿਹਾ ਹੈ। ਮੈਂ ਤੇਰੇ ਕੋਲ ਇਸ ਲਈ ਆਇਆ ਹਾਂ ਕਿਉਂ
ਕਿ ਤੂੰ ਪ੍ਰਾਰਥਨਾ ਕਰਦਾ ਰਿਹਾ ਹੈਂ।

13ਪਰ ਫ਼ਾਰਸ ਦਾ ਸ਼ਹਿਜ਼ਾਦਾ ਮੇਰੇ ਨਾਲ ਲੜਦਾ ਰਿਹਾ ਹੈ
ਅਤੇ 21 ਦਿਨਾਂ ਤੋਂ ਮੈਨੂੰ ਪਰੇਸ਼ਾਨ ਕਰ ਰਿਹਾ ਹੈ। ਫ਼ੇਰ ਸਭ ਤੋਂ
ਮਹੱਤਵਪੂਰਣ ਸ਼ਹਿਜਾਦਿਆਂ ਵਿੱਚੋਂ ਇੱਕ, ਮੀਕਾਏਲ, ਮੇਰੀ
ਸਹਾਇਤਾ ਕਰਨ ਲਈ ਆਇਆ ਇਸ ਲਈ ਮੈਂ ਉਸਨੂੰ ਉਥੇ
ਫਾਰਸ ਦੇ ਰਾਜੇ ਕੋਲ ਛੱਡ ਦਿੱਤਾ। 14ਦਾਨੀਏਲ, ਹੁਣ ਮੈਂ ਤੇਰੇ
ਕੋਲ ਆਇਆ ਹਾਂ ਤੈਨੂੰ ਇਹ ਸਮਝਾਉਣ ਲਈ ਕਿ ਭਵਿੱਖ ਵਿੱਚ
ਤੇਰੇ ਲੋਕਾਂ ਨਾਲ ਕੀ ਵਾਪਰੇਗਾ। ਇਹ ਦਰਸ਼ਨ ਭਵਿੱਖ ਦੇ ਸਮੇਂ
ਬਾਰੇ ਹੈ।'

15"ਜਦੋਂ ਉਹ ਆਦਮੀ ਮੇਰੇ ਨਾਲ ਗੱਲਾਂ ਕਰ ਰਿਹਾ ਸੀ, ਮੈਂ
ਬਹੁਤ ਝੁਕ ਕੇ ਸਿਜਦਾ ਕੀਤਾ। ਮੈਂ ਬੋਲ ਨਹੀਂ ਸਾਂ ਸਕਦਾ।
16ਫ਼ੇਰ ਉਸਨੇ, ਜਿਹੜਾ ਆਦਮੀ ਵਰਗਾ ਦਿਖਾਈ ਦਿੰਦਾ ਸੀ,
ਮੇਰੇ ਹੋਠਾਂ ਨੂੰ ਛੁਹਿਆ। ਮੈਂ ਆਪਣਾ ਮੂੰਹ ਖੋਲ੍ਹਿਆ ਅਤੇ ਬੋਲਣਾ
ਸ਼ੁਰੂ ਕੀਤਾ। ਮੈਂ ਆਪਣੇ ਸਾਮ੍ਹਣੇ ਖਲੋਤੇ ਹੋਏ ਨੂੰ ਆਖਿਆ, 'ਸ਼੍ਰੀਮਾਨ,
ਜੋ ਮੈਂ ਦਰਸ਼ਨ ਵਿੱਚ ਵੇਖਿਆ ਉਸ ਕਾਰਣ ਮੇਰਾ ਢਿੱਡ ਰਿੜਕ
ਰਿਹਾ ਹੈ। ਮੈਂ ਬੇਸਹਾਰਾ ਅਨੁਭਵ ਕਰਦਾ ਹਾਂ। 17ਸ਼੍ਰੀਮਾਨ, ਮੈਂ
ਤੁਹਾਡਾ ਸੇਵਕ ਦਾਨੀਏਲ ਹਾਂ। ਮੈਂ ਤੁਹਾਡੇ ਨਾਲ ਕਿਵੇਂ ਗੱਲ ਕਰ
ਸਕਦਾ ਹਾਂ? ਮੇਰੀ ਤਾਕਤ ਖਤਮ ਹੋ ਗਈ ਹੈ ਅਤੇ ਮੈਨੂੰ ਸਾਹ
ਲੈਣਾ ਵੀ ਔਖਾ ਮਹਿਸੂਸ ਹੋ ਰਿਹਾ ਹੈ।'

18"ਉਹ ਜਿਹੜਾ ਆਦਮੀ ਵਰਗਾ ਦਿਖਾਈ ਦਿੰਦਾ ਸੀ। ਉਸਨੇ
ਮੈਨੂੰ ਫ਼ੇਰ ਛੁਹਿਆ। ਜਦੋਂ ਉਸਨੇ ਮੈਨੂੰ ਛੁਹਿਆ ਤਾਂ ਮੈਂ ਬਿਹਤਰ
ਅਨੁਭਵ ਕੀਤਾ। 19ਫ਼ੇਰ ਉਸਨੇ ਆਖਿਆ, 'ਦਾਨੀਏਲ, ਭੈਭੀਤ
ਨਾ ਹੋ। ਪਰਮੇਸ਼ੁਰ ਤੈਨੂੰ ਬਹੁਤ ਪਿਆਰ ਕਰਦਾ ਹੈ। ਤੈਨੂੰ ਸ਼ਾਂਤੀ
ਮਿਲੇ। ਹੁਣ ਤਕੜਾ ਹੋ, ਮਜ਼ਬੂਤ ਬਣ।'

"ਜਦੋਂ ਉਸਨੇ ਮੇਰੇ ਨਾਲ ਗੱਲ ਕੀਤੀ, ਮੈਂ ਤਕੜਾ ਹੋ ਗਿਆ।
ਫ਼ੇਰ ਮੈਂ ਆਖਿਆ, 'ਸ਼੍ਰੀਮਾਨ, ਤੁਸੀਂ ਮੈਨੂੰ ਤਾਕਤ ਬਖਸ਼ੀ ਹੈ। ਹੁਣ
ਤੁਸੀਂ ਗੱਲ ਕਰ ਸਕਦੇ ਹੋ।'

20"ਇਸ ਲਈ ਫ਼ੇਰ ਉਸਨੇ ਆਖਿਆ, 'ਦਾਨੀਏਲ, ਕੀ ਤੂੰ
ਜਾਣਦਾ ਹੈਂ ਕਿ ਮੈਂ ਤੇਰੇ ਕੋਲ ਕਿਉਂ ਆਇਆ ਹਾਂ। ਛੇਤੀ ਹੀ ਮੈਨੂੰ
ਫ਼ਾਰਸ ਦੇ ਸ਼ਹਿਜ਼ਾਦੇ (ਦੂਤ) ਨਾਲ ਲੜਨ ਲਈ ਵਾਪਸ ਜਾਣਾ
ਪਵੇਗਾ। ਜਦੋਂ ਮੈਂ ਜਾਵਾਂਗਾ ਯੂਨਾਨ ਦਾ ਸ਼ਹਿਜ਼ਾਦਾ (ਦੂਤ) ਆ
ਜਾਵੇਗਾ। 21ਪਰ ਦਾਨੀਏਲ, ਇਸਤੋਂ ਪਹਿਲਾਂ ਕਿ ਮੈਂ ਜਾਵਾਂ ਮੈਂ
ਤੈਨੂੰ ਇਹ ਗੱਲ ਜ਼ਰੂਰ ਦੱਸਾਂਗਾ ਕਿ ਸੱਚ ਦੀ ਕਿਤਾਬ ਅੰਦਰ ਕੀ
ਲਿਖਿਆ ਹੋਇਆ ਹੈ। ਮੇਰੇ ਨਾਲ ਉਨ੍ਹਾਂ ਬਦੀ ਦੇ ਦੂਤਾਂ ਦੇ ਖਿਲਾਫ਼
ਮੀਕਾਏਲ ਤੋਂ ਬਿਨਾਂ ਹੋਰ ਕੋਈ ਨਹੀਂ ਖਲੋਂਦਾ। ਮੀਕਾਏਲ ਤੁਹਾਡੇ
ਲੋਕਾਂ ਉੱਤੇ ਹਕੂਮਤ ਕਰਨ ਵਾਲਾ ਸ਼ਹਿਜ਼ਾਦਾ (ਦੂਤ) ਹੈ।

11 ਜਦੋਂ ਮੀਡੀਆਂ ਦੇ ਰਾਜੇ ਦਾਰਾ ਮਾਦੀ ਦੇ ਰਾਜ ਦਾ
ਪਹਿਲਾ ਵਰ੍ਹਾ ਸੀ, ਮੈਂ ਉਸਦੀ ਸਹਾਇਤਾ ਕਰਨ ਲਈ
ਅਤੇ ਉਸਨੂੰ ਹੌਂਸਲਾ ਦੇਣ ਲਈ ਉੱਠ ਖਲੋਇਆ।

2"'ਹੁਣ ਫ਼ੇਰ, ਦਾਨੀਏਲ, ਮੈਂ ਤੈਨੂੰ ਸੱਚ ਦਸਦਾ ਹਾਂ: ਤਿੰਨ
ਹੋਰ ਰਾਜੇ ਫਾਰਸ ਵਿੱਚ ਹਕੂਮਤ ਕਰਨਗੇ। ਫ਼ੇਰ ਇੱਕ ਚੌਥਾ
ਰਾਜਾ ਆਵੇਗਾ। ਉਹ ਚੌਥਾ ਰਾਜਾ ਫਾਰਸ ਦੇ ਆਪਣੇ ਤੋਂ ਪਹਿਲਾਂ
ਦੇ ਸਾਰੇ ਹੋਰਨਾਂ ਰਾਜਿਆਂ ਨਾਲੋਂ ਵਧੇਰੇ ਅਮੀਰ ਹੋਵੇਗਾ। ਅਤੇ
ਉਹ ਗ੍ਰੀਸ਼ ਦੇ ਰਾਜ ਦਾ ਧਿਆਨ ਆਕਰਸ਼ਿਤ ਕਰ ਲਵੇਗਾ।
3ਫ਼ੇਰ ਇੱਕ ਬਹੁਤ ਮਜ਼ਬੂਤ ਅਤੇ ਤਾਕਤਵਰ ਰਾਜਾ ਆਵੇਗਾ।
ਉਹ ਬਹੁਤ ਤਾਕਤ ਨਾਲ ਹਕੂਮਤ ਕਰੇਗਾ। ਉਹ ਮਨਚਾਹੀ ਹਰ
ਗੱਲ ਕਰੇਗਾ। 4ਜਦੋਂ ਉਹ ਰਾਜਾ ਆ ਗਿਆ ਹੋਵੇਗਾ, ਉਸਦੀ
ਹਕੂਮਤ ਟੁੱਟ ਜਾਵੇਗੀ। ਉਸਦਾ ਰਾਜ ਦੁਨੀਆਂ ਦੇ ਚਾਰ ਹਿੱਸਿਆਂ
ਵਿੱਚ ਵੰਡਿਆ ਜਾਵੇਗਾ। ਉਸਦਾ ਰਾਜ ਉਸਦੇ ਪੁੱਤ ਪੋਤਿਆਂ
ਵਿਚਕਾਰ ਨਹੀਂ ਵੰਡਿਆ ਜਾਵੇਗਾ। ਅਤੇ ਉਸਦਾ ਰਾਜ ਉਹ
ਤਾਕਤ ਨਹੀਂ ਰਖੇਗਾ ਜੋ ਉਸ ਕੋਲ ਸੀ। ਕਿਉਂ? ਕਿਉਂ ਕਿ
ਉਸਦਾ ਰਾਜ ਖਿੱਚ ਲਿਆ ਜਾਵੇਗਾ ਅਤੇ ਹੋਰਨਾਂ ਲੋਕਾਂ ਨੂੰ ਦੇ
ਦਿੱਤਾ ਜਾਵੇਗਾ।

5"'ਦੱਖਣੀ ਰਾਜਾ ਸ਼ਕਤੀਸ਼ਾਲੀ ਹੋ ਜਾਵੇਗਾ। ਪਰ ਫ਼ੇਰ ਉਸਦੇ
ਕਮਾਂਡਰਾਂ ਵਿੱਚੋਂ ਇੱਕ ਜਾਣਾ ਦੱਖਣੀ ਰਾਜੇ ਨੂੰ ਹਰਾ ਦੇਵੇਗਾ।
ਕਮਾਂਡਰ ਹਕੂਮਤ ਕਰਨ ਲੱਗ ਜਾਵੇਗਾ। ਅਤੇ ਉਹ ਬਹੁਤ
ਸ਼ਕਤੀਸ਼ਾਲੀ ਹੋਵੇਗਾ।

6"'ਫ਼ੇਰ ਕੁਝ ਵਰ੍ਹਿਆਂ ਬਾਦ, ਦੱਖਣੀ ਰਾਜਾ ਅਤੇ ਉਹ ਕਮਾਂਡਰ
ਇੱਕ ਇਕਰਾਰਨਾਮਾ ਕਰਨਗੇ। ਦੱਖਣੀ ਰਾਜੇ ਦੀ ਧੀ ਉੱਤਰੀ
ਰਾਜੇ ਨਾਲ ਸ਼ਾਦੀ ਕਰੇਗੀ। ਉਹ ਅਜਿਹਾ ਸ਼ਾਂਤੀ ਸਥਾਪਿਤ ਕਰਨ
ਲਈ ਕਰੇਗੀ। ਪਰ ਉਹ ਅਤੇ ਦੱਖਣੀ ਰਾਜਾ ਕਾਫ਼ੀ ਤਾਕਤਵਰ
ਨਹੀਂ ਹੋਣਗੇ। ਲੋਕ ਉਸਦੇ ਖਿਲਾਫ਼ ਹੋ ਜਾਣਗੇ ਅਤੇ ਉਸ ਬੰਦੇ
ਦੇ ਵੀ ਜਿਸਨੇ ਉਸਨੂੰ ਉਸ ਦੇਸ ਵਿੱਚ ਲਿਆਂਦਾ ਸੀ। ਅਤੇ ਉਹ
ਲੋਕ ਉਸਦੇ ਬੱਚੇ ਦੇ ਅਤੇ ਉਸ ਬੰਦੇ ਦੇ ਖਿਲਾਫ਼ ਹੋ ਜਾਣਗੇ
ਜਿਸਨੇ ਉਸਦੀ ਸਹਾਇਤਾ ਕੀਤੀ ਸੀ।

7"'ਪਰ ਉਸਦੇ ਪਰਿਵਾਰ ਦਾ ਇੱਕ ਬੰਦਾ ਦੱਖਣੀ ਰਾਜੇ ਦੀ
ਥਾਂ ਲੈਣ ਲਈ ਆਵੇਗਾ। ਉਹ ਉੱਤਰੀ ਰਾਜੇ ਦੀਆਂ ਫ਼ੌਜਾਂ ਉੱਤੇ
ਹਮਲਾ ਕਰ ਦੇਵੇਗਾ। ਉਹ ਉਸ ਰਾਜੇ ਦੇ ਮਜ਼ਬੂਤ ਕਿਲੇ ਅੰਦਰ

ਜਾਵੇਗਾ। ਉਹ ਲੜੇਗਾ ਅਤੇ ਜਿੱਤੇਗਾ। 8ਉਹ ਉਨ੍ਹਾਂ ਦੇ ਦੇਵਤਿਆਂ ਦੇ ਬੁੱਤਾਂ ਨੂੰ ਖੋਹ ਲਵੇਗਾ। ਉਹ ਉਨ੍ਹਾਂ ਦੇ ਧਾਤ ਦੇ ਬੁੱਤਾਂ ਨੂੰ ਸੋਨੇ ਚਾਂਦੀ ਦੀਆਂ ਬਣੀਆਂ ਹੋਈਆਂ ਮਹਿੰਗੀਆਂ ਚੀਜ਼ਾਂ ਨੂੰ ਖੋਹ ਲਵੇਗਾ। ਉਹ ਉਨ੍ਹਾਂ ਚੀਜ਼ਾਂ ਨੂੰ ਚੁੱਕ ਕੇ ਮਿਸਰ ਨੂੰ ਲੈ ਜਾਵੇਗਾ। ਫ਼ੇਰ ਉਹ ਕੁਝ ਸਾਲਾਂ ਤੱਕ ਉੱਤਰੀ ਰਾਜੇ ਨੂੰ ਪਰੇਸ਼ਾਨ ਨਹੀਂ ਕਰੇਗਾ।
9ਉੱਤਰੀ ਰਾਜਾ ਦੱਖਣੀ ਰਾਜ ਉੱਤੇ ਹਮਲਾ ਕਰੇਗਾ। ਪਰ ਉਹ ਹਾਰ ਜਾਵੇਗਾ, ਅਤੇ ਫ਼ੇਰ ਉਹ ਆਪਣੇ ਦੇਸ ਨੂੰ ਵਾਪਸ ਚਲਾ ਜਾਵੇਗਾ।

10"'ਉੱਤਰੀ ਰਾਜੇ ਦੇ ਪੁੱਤਰ ਜੰਗ ਦੀ ਤਿਆਰੀ ਕਰਨਗੇ। ਉਹ ਬਹੁਤ ਵੱਡੀ ਫ਼ੌਜ ਇਕੱਠੀ ਕਰਨਗੇ। ਉਹ ਫ਼ੌਜ ਤਾਕਤਵਰ ਹੜ੍ਹ ਵਾਂਗ ਧਰਤੀ ਉੱਤੋਂ ਕਾਹਲੀ ਨਾਲ ਅੱਗੇ ਵਧੇਗੀ। ਉਹ ਫ਼ੌਜ ਦੱਖਣੀ ਰਾਜੇ ਦੇ ਮਜ਼ਬੂਤ ਕਿਲੇ ਤੱਕ ਦੇ ਸਾਰੇ ਰਸਤੇ ਲੜਦੀ
ਜਾਵੇਗੀ। 11ਫ਼ੇਰ ਦੱਖਣੀ ਰਾਜਾ ਬਹੁਤ ਕਰੋਧ ਵਿੱਚ ਆ ਜਾਵੇਗਾ। ਉਹ ਉੱਤਰੀ ਰਾਜੇ ਨਾਲ ਲੜਨ ਲਈ ਬਾਹਰ ਆਕੇ ਧਾਵਾ ਬੋਲੇਗਾ। ਉੱਤਰੀ ਰਾਜੇ ਕੋਲ ਵੱਡੀ ਫ਼ੌਜ ਹੋਵੇਗੀ ਪਰ ਉਹ ਲੜਾਈ ਹਾਰ
ਜਾਵੇਗਾ। 12ਉੱਤਰੀ ਫ਼ੌਜ ਹਾਰ ਜਾਵੇਗੀ, ਅਤੇ ਉਹ ਫ਼ੌਜੀ ਬੰਦੀ ਬਣਾਕੇ ਲੈ ਜਾਏ ਜਾਣਗੇ। ਦੱਖਣੀ ਰਾਜਾ ਬਹੁਤ ਹੰਕਾਰੀ ਹੋਵੇਗਾ ਅਤੇ ਉਹ ਉੱਤਰੀ ਫ਼ੌਜ ਦੇ ਹਜ਼ਾਰਾ ਸਿਪਾਹੀਆਂ ਨੂੰ ਕਤਲ ਕਰ ਦੇਵੇਗਾ। ਪਰ ਉਹ ਸਦਾ ਸਫ਼ਲਤਾ ਹਾਸਿਲ ਨਹੀਂ ਕਰਦਾ ਰਹੇਗਾ।
13ਉੱਤਰੀ ਰਾਜਾ ਇੱਕ ਹੋਰ ਫ਼ੌਜ ਇਕੱਠੀ ਕਰੇਗਾ। ਉਹ ਫ਼ੌਜ ਉਸਦੀ ਪਹਿਲੀ ਫ਼ੌਜ ਨਾਲੋਂ ਵਡੇਰੀ ਹੋਵੇਗੀ। ਕਈ ਸਾਲਾਂ ਬਾਦ ਉਹ ਹਮਲਾ ਕਰੇਗਾ। ਉਹ ਫ਼ੌਜ ਬਹੁਤ ਵੱਡੀ ਹੋਵੇਗੀ ਅਤੇ ਉਸਦੇ ਕੋਲ ਬਹੁਤ ਸਾਰੇ ਹਥਿਆਰ ਹੋਣਗੇ। ਉਹ ਫ਼ੌਜ ਜੰਗ ਲਈ ਤਿਆਰ ਹੋਵੇਗੀ।

14"'ਉਨ੍ਹਾਂ ਸਮਿਆਂ ਵਿੱਚ ਬਹੁਤ ਸਾਰੇ ਲੋਕ ਦੱਖਣੀ ਰਾਜੇ ਦੇ ਖਿਲਾਫ਼ ਹੋ ਜਾਣਗੇ। ਤੁਹਾਡੇ ਲੋਕਾਂ ਵਿੱਚੋਂ ਵੀ ਕੁਝ ਉਹ ਲੋਕ ਜਿਹੜੇ ਲੜਨਾ ਪਸੰਦ ਕਰਦੇ ਹਨ, ਦਰਸ਼ਨ ਨੂੰ ਪੂਰਿਆਂ ਕਰਨ ਦੀ ਕੋਸ਼ਿਸ ਵਿੱਚ ਦੱਖਣੀ ਰਾਜੇ ਦੇ ਖਿਲਾਫ਼ ਬਗਾਵਤ ਕਰ ਦੇਣਗੇ।
ਪਰ ਉਹ ਜਿੱਤਣਗੇ ਨਹੀਂ। 15ਫ਼ੇਰ ਉੱਤਰੀ ਰਾਜਾ ਆਵੇਗਾ ਅਤੇ ਕੰਧਾਂ ਦੇ ਨਾਲ ਥੜੇ ਉਸਾਰੇਗਾ ਅਤੇ ਮਜ਼ਬੂਤ ਸ਼ਹਿਰਾਂ ਉੱਤੇ ਕਬਜ਼ਾ ਕਰ ਲਵੇਗਾ। ਦੱਖਣੀ ਫ਼ੌਜ ਕੋਲ ਮੋੜਵੀਂ ਲੜਾਈ ਕਰਨ ਦੀ ਸ਼ਕਤੀ ਨਹੀਂ ਹੋਵੇਗੀ। ਦੱਖਣੀ ਫ਼ੌਜ ਦੇ ਸਰਬੋਤਮ ਸਿਪਾਹੀ ਵੀ ਇੰਨੇ ਮਜ਼ਬੂਤ ਨਹੀਂ ਹੋਣਗੇ ਕਿ ਉਹ ਉੱਤਰੀ ਫ਼ੌਜ ਨੂੰ ਰੋਕ
ਸਕਣ।16ਉੱਤਰੀ ਰਾਜਾ ਮਨ ਚਾਹੀਆਂ ਗੱਲਾਂ ਕਰੇਗਾ।ਕੋਈ ਵੀ ਉਸ ਨੂੰ ਰੋਕ ਨਹੀ ਸਕੇਗਾ। ਉਹ ਖੂਬਸੂਰਤ ਧਰਤੀ ਉੱਤੇ ਸ਼ਕਤੀ ਅਤੇ ਅਧਿਕਾਰ ਸਥਾਪਤ ਕਰ ਲਵੇਗਾ। ਅਤੇ ਇਸਦਾ ਸਭ ਕੁੱਝ
ਉਸਦੀ ਸ਼ਕਤੀ ਹੇਠਾਂ ਹੋਵੇਗਾ। 17ਉੱਤਰੀ ਰਾਜਾ ਦੱਖਣੀ ਰਾਜੇ ਦੇ ਖਿਲਾਫ਼ ਲੜਨ ਲਈ ਆਪਣੀ ਸਾਰੀ ਸ਼ਕਤੀ ਵਰਤਣ ਦਾ ਨਿਰਣਾ ਕਰੇਗਾ। ਉਹ ਦੱਖਣੀ ਰਾਜੇ ਨਾਲ ਇੱਕ ਇਕਰਾਰਨਾਮਾ ਕਰੇਗਾ। ਉੱਤਰ ਦਾ ਰਾਜਾ ਆਪਣੀਆਂ ਧੀਆਂ ਵਿੱਚੋਂ ਇੱਕ ਨੂੰ ਦੱਖਣੀ ਰਾਜੇ ਨਾਲ ਸ਼ਾਦੀ ਕਰਨ ਦੇਵੇਗਾ। ਉੱਤਰੀ ਰਾਜਾ ਅਜਿਹਾ ਇਸ ਲਈ ਕਰੇਗਾ ਤਾਂ ਜੋ ਉਹ ਦੱਖਣੀ ਰਾਜੇ ਨੂੰ ਹਰਾ ਸਕੇ, ਪਰ ਇਹ ਯੋਜਨਾਵਾਂ ਸਫ਼ਲ ਨਹੀਂ ਹੋਣਗੀਆ। ਉਸਦੀਆਂ ਯੋਜਨਾਵਾਂ ਉਸਦੀ ਸਹਾਇਤਾ ਨਹੀਂ ਕਰਨਗੀਆਂ।

18"'ਫ਼ੇਰ ਉੱਤਰੀ ਰਾਜਾ ਆਪਣਾ ਧਿਆਨ ਮੇਡੀਟ੍ਰੇਨੀਅਨ ਸਾਗਰ ਦੇ ਕੰਢੇ ਵਸੇ ਦੇਸਾਂ ਵੱਲ ਮੋੜੇਗਾ। ਉਹ ਉਨ੍ਹਾਂ ਸ਼ਹਿਰਾਂ ਵਿੱਚੋਂ ਬਹੁਤਿਆਂ ਨੂੰ ਹਰਾ ਦੇਵੇਗਾ, ਪਰ ਫ਼ੇਰ ਇੱਕ ਕਮਾਂਡਰ ਉਸ ਉੱਤਰੀ ਰਾਜੇ ਦੇ ਹੰਕਾਰ ਅਤੇ ਬਗਾਵਤ ਨੂੰ ਖਤਮ ਕਰ ਦੇਵੇਗਾ। ਉਹ ਕਮਾਂਡਰ ਉਸ ਉੱਤਰੀ ਰਾਜੇ ਨੂੰ ਸ਼ਰਮਸਾਰ ਕਰ ਦੇਵੇਗਾ।

19"'ਅਜਿਹਾ ਵਾਪਰਨ ਮਗਰੋਂ, ਉਹ ਉੱਤਰੀ ਰਾਜਾ ਆਪਣੇ ਦੇਸ ਦੇ ਮਜ਼ਬੂਤ ਕਿਲਿਆਂ ਵਿੱਚ ਵਾਪਸ ਪਰਤ ਜਾਵੇਗਾ। ਪਰ ਉਹ ਕਮਜ਼ੋਰ ਹੋਵੇਗਾ ਅਤੇ ਉਸਦਾ ਪਤਨ ਹੋ ਜਾਵੇਗਾ। ਉਹ ਖਤਮ ਹੋ ਜਾਵੇਗਾ।

20"'ਉਸ ਉੱਤਰੀ ਰਾਜੇ ਮਗਰੋਂ ਇੱਕ ਨਵਾਂ ਹਾਕਮ ਆਵੇਗਾ। ਉਹ ਹਾਕਮ ਇੱਕ ਕਰ ਵਸੂਲਣ ਵਾਲੇ ਨੂੰ ਭੇਜੇਗਾ। ਉਹ ਹਾਕਮ ਅਜਿਹਾ ਇਸ ਲਈ ਕਰੇਗਾ ਤਾਂ ਜੋ ਬਹੁਤ ਅਮੀਰੀ ਨਾਲ ਰਹਿਣ ਲਈ ਕਾਫ਼ੀ ਧਨ ਇਕੱਠਾ ਕਰ ਸਕੇ। ਪਰ, ਕੁਝ ਵਰ੍ਹਿਆਂ ਬਾਦ ਉਹ ਹਾਕਮ ਤਬਾਹ ਹੋ ਜਾਵੇਗਾ। ਪਰ ਉਹ ਜੰਗ ਵਿੱਚ ਨਹੀਂ ਮਰੇਗਾ।

21"'ਹਾਕਮ ਦੇ ਪਿੱਛੋਂ ਇੱਕ ਬਹੁਤ ਜ਼ਾਲਮ ਅਤੇ ਘਿਰਣਾਯੋਗ ਆਦਮੀ ਆਵੇਗਾ। ਉਹ ਆਦਮੀ ਕਿਸੇ ਰਾਜ ਘਰਾਣੇ ਵਿੱਚੋਂ ਹੋਣ ਦਾ ਮਾਣ ਨਹੀਂ ਰਖੇਗਾ। ਉਹ ਚਲਾਕੀ ਨਾਲ ਹਾਕਮ ਬਣ ਜਾਵੇਗਾ। ਉਹ ਰਾਜ ਉੱਤੇ ਉਦੋਂ ਹਮਲਾ ਕਰੇਗਾ ਜਦੋਂ ਲੋਕ
ਸੁਰਖਿਅਤ ਮਹਿਸੂਸ ਕਰਨਗੇ। 22ਉਹ ਵੱਡੀਆਂ ਅਤੇ ਤਾਕਤਵਰ ਫ਼ੌਜਾਂ ਨੂੰ ਹਰਾ ਦੇਵੇਗਾ। ਉਹ ਇਕਰਾਰਨਾਮੇ ਦੇ ਸ਼ਹਿਜਾਦੇ ਨੂੰ ਵੀ
ਹਰਾ ਦੇਵੇਗਾ। 23ਬਹੁਤ ਸਾਰੀਆਂ ਕੌਮਾਂ ਉਸ ਜ਼ਾਲਮ ਅਤੇ ਘਿਰਣਾਯੋਗ ਹਾਕਮ ਨਾਲ ਇਕਰਾਰਨਾਮੇ ਕਰਨਗੀਆਂ। ਪਰ ਉਹ ਉਨ੍ਹਾਂ ਨਾਲ ਝੂਠ ਬੋਲੇਗਾ ਅਤੇ ਚਾਲਾਕੀ ਕਰੇਗਾ। ਉਹ ਬਹੁਤ ਤਾਕਤ ਹਾਸਿਲ ਕਰ ਲਵੇਗਾ। ਪਰ ਸਿਰਫ਼ ਕੁਝ ਲੋਕ ਹੀ ਉਸਦੀ ਹਮਾਇਤ ਕਰਨਗੇ।

24"'ਜਦੋਂ ਸਭ ਤੋਂ ਅਮੀਰ ਦੇਸ਼ ਸੁਰਖਿਅਤ ਮਹਿਸੂਸ ਕਰਨਗੇ ਉਹ ਜ਼ਾਲਮ ਅਤੇ ਘਿਰਣਾਯੋਗ ਹਾਕਮ ਉਨ੍ਹਾਂ ਉੱਤੇ ਹਮਲਾ ਕਰੇਗਾ। ਉਹ ਐਨ ਮੌਕੇ ਸਿਰ ਹਮਲਾ ਕਰੇਗਾ ਅਤੇ ਸਫ਼ਲ ਹੋਵੇਗਾ ਜਦੋਂ ਕਿ ਉਸਦੇ ਪੁਰਖੇ ਸਫ਼ਲ ਨਹੀਂ ਹੋਏ ਸਨ। ਉਹ ਉਨ੍ਹਾਂ ਮੁਲਕਾਂ ਦੀ ਦੌਲਤ ਲੁੱਟੇਗਾ ਜਿਨ੍ਹਾਂ ਨੂੰ ਉਸਨੇ ਹਰਾਇਆ ਹੋਵੇਗਾ ਅਤੇ ਉਹ ਇਨ੍ਹਾਂ ਚੀਜ਼ਾਂ ਨੂੰ ਆਪਣੇ ਅਨੁਯਾਈਆਂ ਨੂੰ ਦੇ ਦੇਵੇਗਾ। ਉਹ ਤਾਕਤਵਰ ਸ਼ਹਿਰਾਂ ਨੂੰ ਹਰਾਉਣ ਅਤੇ ਉਨ੍ਹਾਂ ਨੂੰ ਤਬਾਹ ਕਰਨ ਦੀਆਂ ਯੋਜਨਾਵਾਂ ਬਣਾਵੇਗਾ। ਉਹ ਸਫ਼ਲ ਹੋ ਜਾਵੇਗਾ ਪਰ ਸਿਰਫ਼ ਥੋੜੇ ਸਮੇਂ ਲਈ।

25"'ਉਸ ਬਹੁਤ ਜ਼ਾਲਮ ਅਤੇ ਘਿਰਣਾ ਯੋਗ ਹਾਕਮ ਕੋਲ ਵੱਡੀ ਫ਼ੌਜ ਹੋਵੇਗੀ। ਉਹ ਉਸ ਫ਼ੌਜ ਦੀ ਵਰਤੋਂ ਆਪਣੀ ਸ਼ਕਤੀ ਅਤੇ ਹੌਂਸਲੇ ਨੂੰ ਦਰਸਾਉਣ ਲਈ ਅਤੇ ਦੱਖਣੀ ਰਾਜੇ ਉੱਪਰ ਹਮਲਾ ਕਰਨ ਲਈ ਕਰੇਗਾ। ਦੱਖਣੀ ਰਾਜਾ ਬਹੁਤ ਵੱਡੀ ਅਤੇ ਤਾਕਤਵਰ ਫ਼ੌਜ ਜਮ੍ਹਾਂ ਕਰੇਗਾ ਅਤੇ ਜੰਗ ਲਈ ਜਾਵੇਗਾ। ਪਰ ਉਹ ਲੋਕ ਜਿਹੜੇ ਉਸਦੇ ਵਿਰੁੱਧ ਹਨ ਉਹ ਗੁਪਤ ਯੋਜਨਾਵਾਂ
ਬਣਾਉਣਗੇ। ਅਤੇ ਦੱਖਣੀ ਰਾਜਾ ਹਾਰ ਜਾਵੇਗਾ। 26ਉਹ ਲੋਕ, ਜਿਨ੍ਹਾਂ ਕੋਲੋਂ ਦੱਖਣੀ ਰਾਜੇ ਦੇ ਚੰਗੇ ਮਿੱਤਰ ਹੋਣ ਦੀ ਆਸ ਸੀ, ਉਸਨੂੰ ਤਬਾਹ ਕਰਨ ਦੀ ਕੋਸ਼ਿਸ਼ ਕਰਨਗੇ। ਉਸਦੀ ਫ਼ੌਜ ਹਾਰ

ਜਾਵੇਗੀ ਉਸਦੇ ਬਹੁਤ ਸਾਰੇ ਸਿਪਾਹੀ ਜੰਗ ਵਿੱਚ ਮਾਰੇ ਜਾਣਗੇ।
27ਉਨ੍ਹਾਂ ਦੋਹਾਂ ਰਾਜਿਆਂ ਦੇ ਦਿਲ ਵਿੱਚ ਇੱਕ ਦੂਸਰੇ ਨੂੰ ਨੁਕਸਾਨ
ਪਹੁੰਚਾਣ ਦੀ ਲਾਲਸਾ ਹੋਵੇਗੀ। ਉਹ ਇੱਕੋ ਮੇਜ਼ ਉੱਤੇ ਬੈਠਣਗੇ
ਅਤੇ ਇੱਕ ਦੂਸਰੇ ਨਾਲ ਝੂਠ ਬੋਲਣਗੇ, ਪਰ ਇਸ ਨਾਲ ਕਿਸੇ
ਇੱਕ ਨੂੰ ਵੀ ਲਾਭ ਨਹੀਂ ਹੋਵੇਗਾ। ਕਿਉਂ ਕਿ ਪਰਮੇਸ਼ੁਰ ਨੇ ਉਨ੍ਹਾਂ
ਦੇ ਅੰਤ ਸਮੇਂ ਨੂੰ ਨਿਸ਼ਚਿਤ ਕਰ ਦਿੱਤਾ ਹੈ।

28‘‘ਉੱਤਰੀ ਰਾਜਾ ਆਪਣੇ ਦੇਸ ਵਿੱਚ ਬਹੁਤ ਦੌਲਤ ਲੈਕੇ
ਵਾਪਸ ਪਰਤੇਗਾ। ਫ਼ੇਰ ਉਹ ਪਵਿੱਤਰ ਇਕਰਾਰਨਾਮੇ ਦੇ ਵਿਰੁੱਧ
ਮੰਦੀਆਂ ਗੱਲਾਂ ਕਰਨ ਦਾ ਨਿਰਣਾ ਕਰੇਗਾ। ਉਹ ਉਹੀ ਗੱਲਾਂ
ਕਰੇਗਾ ਜਿਸਦੀ ਉਸਨੇ ਯੋਜਨਾ ਬਣਾਈ ਸੀ, ਅਤੇ ਫ਼ੇਰ ਉਹ
ਆਪਣੇ ਦੇਸ਼ ਵਾਪਸ ਚਲਾ ਜਾਵੇਗਾ।

29‘‘ਠੀਕ ਸਮੇਂ ਸਿਰ, ਉੱਤਰੀ ਰਾਜਾ ਦੱਖਣੀ ਰਾਜੇ ਉੱਪਰ
ਦੋਬਾਰਾ ਹਮਲਾ ਕਰੇਗਾ। ਪਰ ਇਸ ਵਾਰ ਉਹ ਉਨਾ ਸਫ਼ਲ
ਨਹੀਂ ਹੋਵੇਗਾ ਜਿੰਨਾ ਉਹ ਪਹਿਲਾ ਹੋਇਆ ਸੀ। 30ਕਿੱਤੀਮ ਤੋਂ
ਜਹਾਜ਼ ਆਉਣਗੇ ਅਤੇ ਉੱਤਰੀ ਰਾਜੇ ਦੇ ਖਿਲਾਫ਼ ਲੜਨਗੇ।
ਉਹ ਉਨ੍ਹਾਂ ਜਹਾਜ਼ਾਂ ਨੂੰ ਆਉਂਦਿਆਂ ਦੇਖੇਗਾ ਅਤੇ ਭੈਭੀਤ ਹੋ
ਜਾਵੇਗਾ। ਫ਼ੇਰ ਉਹ ਵਾਪਸ ਮੁੜੇਗਾ ਅਤੇ ਆਪਣਾ ਗੁੱਸਾ ਪਵਿੱਤਰ
ਇਕਰਾਰਨਾਮੇ ਦੇ ਵਿਰੁੱਧ ਕੱਢੇਗਾ। ਉਹ ਵਾਪਸ ਮੁੜੇਗਾ ਅਤੇ
ਉਨ੍ਹਾਂ ਲੋਕਾਂ ਨੂੰ ਸਬਕ ਸਿਖਾਵੇਗਾ ਜਿਹੜੇ ਪਵਿੱਤਰ ਇਕਰਾਰਨਾਮੇ
ਉੱਤੇ ਚੱਲਣਾ ਛੱਡ ਚੁੱਕੇ ਹੋਣਗੇ। 31ਉੱਤਰੀ ਰਾਜਾ ਆਪਣੀ
ਫ਼ੌਜ ਨੂੰ ਯਰੂਸ਼ਲਮ ਦੇ ਮੰਦਰ ਵਿੱਚ ਭਿਆਨਕ ਗੱਲਾਂ ਕਰਨ ਲਈ
ਭੇਜੇਗਾ। ਉਹ ਲੋਕਾਂ ਨੂੰ ਰੋਜ਼ਾਨਾ ਬਲੀ ਚੜ੍ਹਾਉਣ ਤੋਂ ਰੋਕਣਗੇ।
ਉਹ ਅਜਿਹੀ ਗੱਲ ਕਰਨਗੇ ਜਿਹੜੀ ਸੱਚਮੁੱਚ ਭਿਆਨਕ ਹੋਵੇਗੀ।
ਉਹ ਅਜਿਹੀ ਭਿਆਨਕ ਗੱਲ ਸਥਾਪਤ ਕਰਨਗੇ ਜਿਹੜੀ ਤਬਾਹੀ
ਲਿਆਵੇਗੀ। 32ਉੱਤਰੀ ਰਾਜਾ ਝੂਠ ਅਤੇ ਕੂਲੀਆਂ ਗੱਲਾਂ ਦੀ
ਵਰਤੋਂ ਕਰਕੇ ਉਨ੍ਹਾਂ ਯਹੂਦੀਆਂ ਨਾਲ ਚਲਾਕੀ ਕਰੇਗਾ ਜਿਨ੍ਹਾਂ ਨੇ
ਪਵਿੱਤਰ ਇਕਰਾਰਨਾਮੇ ਨੂੰ ਛੱਡ ਦਿੱਤਾ ਹੋਵੇਗਾ ਉਹ ਯਹੂਦੀ
ਹੋਰ ਵੀ ਵਧੇਰੇ ਪਾਪ ਕਰਨਗੇ।ਪਰ ਉਹ ਯਹੂਦੀ ਜਿਹੜੇ ਪਰਮੇਸ਼ੁਰ
ਨੂੰ ਜਾਣਦੇ ਹਨ ਅਤੇ ਉਸਦਾ ਹੁਕਮ ਮੰਨਦੇ ਹਨ, ਮਜ਼ਬੂਤ ਹੋ
ਜਾਣਗੇ। ਉਹ ਮੋੜਵੀਂ ਲੜਾਈ ਕਰਨਗੇ!

33‘‘ਉਹ ਸਿਆਣੇ ਗੁਰੂ ਹੋਰਨਾਂ ਲੋਕਾਂ ਨੂੰ ਇਹ ਸਮਝਣ ਵਿੱਚ
ਸਹਾਇਤਾ ਕਰਨਗੇ ਕਿ ਕੀ ਵਾਪਰ ਰਿਹਾ ਹੈ। ਪਰ ਉਨ੍ਹਾਂ ਸਿਆਣੇ
ਲੋਕਾਂ ਨੂੰ ਵੀ ਸਜ਼ਾ ਭੁਗਤਣੀ ਪਵੇਗੀ ਉਨ੍ਹਾਂ ਸਿਆਣਿਆਂ ਵਿੱਚੋਂ
ਕੁਝ ਤਲਵਾਰਾਂ ਨਾਲ ਮਾਰੇ ਜਾਣਗੇ। ਉਨ੍ਹਾਂ ਵਿੱਚੋਂ ਕੁਝ ਸਾੜੇ
ਜਾਣਗੇ, ਜਾਂ ਬੰਦੀ ਬਣਾਏ ਜਾਣਗੇ। ਉਨ੍ਹਾਂ ਵਿੱਚੋਂ ਕੁਝ ਇਕਨਾਂ
ਦੇ ਘਰ ਅਤੇ ਵਸਤਾਂ ਖੋਹ ਲਏ ਜਾਣਗੇ। ਇਹ ਗੱਲਾਂ ਥੋੜੇ ਸਮੇਂ
ਲਈ ਹੀ ਵਾਪਰਨਗੀਆਂ। 34ਜਦੋਂ ਉਹ ਸਿਆਣੇ ਬੰਦੇ ਸਜ਼ਾ
ਪਾਉਣਗੇ, ਉਨ੍ਹਾਂ ਨੂੰ ਥੋੜੀ ਜਿਹੀ ਸਹਇਤਾ ਹੀ ਮਿਲੇਗੀ। ਪਰ
ਉਹ ਬਹੁਤ ਸਾਰੇ ਲੋਕ ਜਿਹੜੇ ਉਨ੍ਹਾਂ ਸਿਆਣੇ ਬੰਦਿਆਂ ਨਾਲ
ਰਲ ਜਾਣਗੇ, ਪਖੰਡੀ ਹੋਣਗੇ। 35ਸਿਆਣੇ ਬੰਦਿਆਂ ਵਿਚੋਂ ਕੁਝ
ਲੋਕ ਠੋਕਰਾਂ ਖਾਣਗੇ ਅਤੇ ਗ਼ਲਤੀਆਂ ਕਰਨਗੇ। ਪਰ ਸਜ਼ਾ ਜ਼ਰੂਰ
ਮਿਲੇਗੀ। ਤਾਂ ਜੋ ਉਨ੍ਹਾਂ ਨੂੰ ਵਧੇਰੇ ਤਾਕਤਵਰ, ਵਧੇਰੇ ਪਵਿੱਤਰ
ਅਤੇ ਦੋਸ਼ ਰਹਿਤ ਬਣਾਇਆ ਜਾ ਸਕੇ ਉਦੋਂ ਤੀਕ ਜਦੋਂ ਕਿ ਅੰਤ
ਨਹੀਂ ਆਉਂਦਾ। ਫ਼ੇਰ ਠੀਕ ਸਮੇਂ, ਉਹ ਅੰਤਕਾਲ ਆ ਜਾਵੇਗਾ।’’

### ਜਿਹੜਾ ਪਾਤਸ਼ਾਹ ਖੁਦ ਦੀ ਪ੍ਰਸ਼ੰਸਾ ਕਰਦਾ

36‘‘ਉੱਤਰੀ ਰਾਜਾ ਮਨ ਚਾਹੀਆਂ ਗੱਲਾਂ ਕਰੇਗਾ। ਉਹ
ਆਪਣੇ-ਆਪ ਬਾਰੇ ਫ਼ੜ੍ਹਾਂ ਮਾਰੇਗਾ। ਉਹ ਆਪਣੀ ਤਾਰੀਫ਼ ਕਰੇਗਾ
ਅਤੇ ਇਹ ਸੋਚੇਗਾ ਕਿ ਉਹ ਇੱਕ ਦੇਵਤੇ ਨਾਲੋਂ ਵੀ ਬਿਹਤਰ ਹੈ।
ਉਹ ਅਜਿਹੀਆਂ ਗੱਲਾਂ ਆਖੇਗਾ ਜਿਹੜੀਆਂ ਕਿਸੇ ਨੇ ਵੀ ਕਦੀ
ਨਹੀਂ ਸੁਣੀਆਂ। ਉਹ ਇਹ ਗੱਲਾਂ ਦੇਵਤਿਆਂ ਦੇ ਪਰਮੇਸ਼ੁਰ ਬਾਰੇ
ਆਖੇਗਾ। ਉਹ ਅਜਿਹੇ ਸਮੇਂ ਤੱਕ ਸਫ਼ਲ ਹੋਵੇਗਾ ਜਦੋਂ ਤੱਕ
ਉਸਦੇ ਖਿਲਾਫ਼ ਕਰੋਧ ਪੂਰੀ ਤਰ੍ਹਾਂ ਪੂਰਾ ਨਹੀਂ ਹੁੰਦਾ। ਜਿਸਦੀ
ਯੋਜਨਾ ਪਰਮੇਸ਼ੁਰ ਨੇ ਬਣਾਈ ਹੈ, ਉਹ ਵਾਪਰੇਗੀ।

37‘‘ਉਹ ਉੱਤਰੀ ਰਾਜਾ ਉਨ੍ਹਾਂ ਦੇਵਤਿਆਂ ਦੀ ਪ੍ਰਵਾਹ ਨਹੀਂ
ਕਰੇਗਾ ਜਿਸ ਦੀ ਉਸਦੇ ਪੁਰਖਿਆਂ ਨੇ ਉਪਾਸਨਾ ਕੀਤੀ ਸੀ।
ਉਹ ਉਨ੍ਹਾਂ ਬੁੱਤ-ਦੇਵਤਿਆਂ ਦੀ ਪ੍ਰਵਾਹ ਨਹੀਂ ਕਰੇਗਾ ਜਿਸਦੀ
ਉਪਾਸਨਾ ਔਰਤਾਂ ਕਰਦੀਆਂ ਹਨ। ਉਹ ਕਿਸੇ ਵੀ ਦੇਵਤੇ ਦੀ
ਪ੍ਰਵਾਹ ਨਹੀਂ ਕਰੇਗਾ। ਇਸਦੀ ਬਜਾਇ ਉਹ ਆਪਣੀ ਉਸਤਤ
ਕਰੇਗਾ, ਅਤੇ ਆਪਣੇ-ਆਪ ਨੂੰ ਕਿਸੇ ਵੀ ਦੇਵਤੇ ਨਾਲੋਂ ਵਧੇਰੇ
ਮਹੱਤਵਪੂਰਣ ਬਣਾਵੇਗਾ। 38ਉੱਤਰੀ ਰਾਜਾ ਕਿਸੇ ਵੀ ਦੇਵਤੇ
ਦੀ ਉਪਾਸਨਾ ਨਹੀਂ ਕਰੇਗਾ, ਸਗੋਂ ਉਹ ਸ਼ਕਤੀ ਦੀ ਉਪਾਸਨਾ
ਕਰੇਗਾ। ਸ਼ਕਤੀ ਅਤੇ ਮਜ਼ਬੂਤ ਹੀ ਉਸਦਾ ਦੇਵਤਾ ਹੋਵੇਗੀ।
ਉਸਦੇ ਪੁਰਖਿਆਂ ਨੇ ਉਸ ਵਾਂਗ ਸ਼ਕਤੀ ਨੂੰ ਪਿਆਰ ਨਹੀਂ ਸੀ
ਕੀਤਾ। ਉਹ ਸ਼ਕਤੀ ਦੀ ਦੇਵੀ ਦਾ ਆਦਰ, ਸੋਨੇ ਚਾਂਦੀ ਅਤੇ
ਮਹਿੰਗੇ ਹੀਰਿਆਂ ਅਤੇ ਸੁਗਾਤਾਂ ਨਾਲ ਕਰਦਾ ਹੈ।

39‘‘ਉਹ ਉੱਤਰੀ ਰਾਜਾ ਆਪਣੇ ਵਿਦੇਸ਼ੀ ਦੇਵਤੇ ਦੀ
ਸਹਾਇਤਾ ਨਾਲ ਕਿਲਿਆਂ ਉੱਤੇ ਹਮਲਾ ਕਰੇਗਾ। ਉਹ ਉਨ੍ਹਾਂ
ਵਿਦੇਸ਼ੀ ਹਾਕਮਾਂ ਨੂੰ ਵਧੇਰੇ ਆਦਰ ਦੇਵੇਗਾ ਜਿਹੜੇ ਉਸ ਨਾਲ
ਰਲ ਜਾਣਗੇ। ਉਹ ਬਹੁਤ ਸਾਰੇ ਲੋਕਾਂ ਨੂੰ ਉਨ੍ਹਾਂ ਦੇ ਹਾਕਮਾਂ ਦੇ
ਅਧੀਨ ਕਰੇਗਾ। ਉਹ ਉਨ੍ਹਾਂ ਹਾਕਮਾਂ ਨੂੰ ਉਸ ਧਰਤੀ ਦੀ ਕੀਮਤ
ਦੇਣ ਲਈ ਮਜ਼ਬੂਤ ਕਰੇਗਾ ਜਿਸ ਉੱਤੇ ਉਹ ਹਕੂਮਤ ਕਰਦੇ
ਹਨ।

40‘‘ਅੰਤ ਕਾਲ ਵੇਲੇ, ਦੱਖਣੀ ਰਾਜਾ ਉੱਤਰੀ ਰਾਜੇ ਨਾਲ
ਜੰਗ ਲੜੇਗਾ। ਉੱਤਰੀ ਰਾਜਾ ਉਸ ਉੱਤੇ ਹਮਲਾ ਕਰੇਗਾ। ਉਹ
ਰੱਥਾਂ ਅਤੇ ਘੋੜ ਸਵਾਰ ਸਿਪਾਹੀਆਂ ਅਤੇ ਬਹੁਤ ਸਾਰੇ ਵੱਡੇ ਜਹਾਜ਼ਾਂ
ਨਾਲ ਹਮਲਾ ਕਰੇਗਾ। ਉੱਤਰੀ ਰਾਜਾ ਧਰਤੀ ਉੱਤੋਂ ਹੜ੍ਹ ਵਾਂਗ
ਗੁਜ਼ਰੇਗਾ। 41ਉੱਤਰੀ ਰਾਜਾ ਖੂਬਸੂਰਤ ਧਰਤੀ ਉੱਤੇ ਹਮਲਾ
ਕਰੇਗਾ। ਬਹੁਤ ਸਾਰੇ ਦੇਸ ਉੱਤਰੀ ਰਾਜੇ ਕੋਲੋਂ ਹਾਰ ਜਾਣਗੇ।
ਪਰ ਅਦੋਮ, ਮੋਆਬ ਅਤੇ ਅੰਮੋਨੀਆਂ ਦੇ ਆਗੂ ਉਸ ਕੋਲੋਂ ਬਚਾ
ਲਏ ਜਾਣਗੇ। 42ਉੱਤਰੀ ਰਾਜਾ ਬਹੁਤ ਸਾਰੇ ਦੇਸਾਂ ਵਿੱਚ ਆਪਣੀ
ਸ਼ਕਤੀ ਦਰਸਾਵੇਗਾ। ਮਿਸਰ ਵੀ ਜਾਣ ਜਾਵੇਗਾ ਕਿ ਉਹ ਕਿੰਨਾ
ਸ਼ਕਤੀਸ਼ਾਲੀ ਹੈ। 43ਉਹ ਸੋਨੇ ਅਤੇ ਚਾਂਦੀ ਦੇ ਖਜ਼ਾਨੇ ਹਾਸਿਲ
ਕਰੇਗਾ ਅਤੇ ਮਿਸਰ ਦੀਆਂ ਸਾਰੀਆਂ ਦੌਲਤਾਂ ਵੀ। ਲੂਬੀਆਂ ਅਤੇ
ਕੂਸ਼ੀਆਂ ਦੇ ਦੇਸ ਉਸਦਾ ਹੁਕਮ ਮੰਨਣਗੇ। 44ਪਰ ਉਹ ਉੱਤਰੀ
ਰਾਜਾ ਪੂਰਬ ਅਤੇ ਉੱਤਰ ਦੀਆਂ ਖਬਰਾਂ ਸੁਣੇਂਗਾ ਜੋ ਉਸਨੂੰ
ਭੈਭੀਤ ਅਤੇ ਕ੍ਰੋਧਵਾਨ ਕਰਨਗੀਆਂ। ਉਹ ਬਹੁਤ ਸਾਰੀਆਂ ਕੌਮਾਂ
ਨੂੰ ਪੂਰੀ ਤਰ੍ਹਾਂ ਤਬਾਹ ਕਰਨ ਜਾਵੇਗਾ। 45ਉਹ ਆਪਣਾ ਸ਼ਾਹੀ
ਤੰਬੂ ਸਮੁੰਦਰਾਂ ਅਤੇ ਖੂਬਸੂਰਤ ਪਵਿੱਤਰ ਪਹਾੜੀਆਂ ਉੱਪਰ

ਸਥਾਪਿਤ ਕਰੇਗਾ। ਪਰ ਆਖਿਰਕਾਰ, ਮੰਦਾ ਰਾਜਾ ਮਰ ਜਾਵੇਗਾ।
ਜਦੋਂ ਉਸਦਾ ਅੰਤ ਆਵੇਗਾ ਤਾਂ ਉਸਦੀ ਸਹਾਇਤਾ ਕਰਨ ਵਾਲਾ
ਕੋਈ ਨਹੀਂ ਹੋਵੇਗਾ।'"

12 "ਦਰਸ਼ਨ ਵਿਚਲੇ ਆਦਮੀ ਨੇ ਆਖਿਆ, 'ਦਾਨੀਏਲ,
ਉਸ ਸਮੇਂ, ਮਹਾਨ ਸ਼ਹਿਜ਼ਾਦਾ (ਦੂਤ) ਮੀਕਾਏਲ ਉੱਠ
ਖਲੋਵੇਗਾ। ਮੀਕਾਏਲ ਤੁਹਾਡੇ ਯਹੂਦੀ ਲੋਕਾਂ ਦਾ ਅਧਿਕਾਰੀ ਹੈ।
ਉੱਥੇ ਬਹੁਤ ਮੁਸੀਬਤ ਦਾ ਸਮਾਂ ਆਵੇਗਾ, ਉਸਤੋਂ ਬਦਤਰ, ਜਦੋਂ
ਤੋਂ ਕੌਮਾਂ ਧਰਤੀ ਉੱਤੇ ਆਈਆਂ ਹਨ। ਪਰ ਦਾਨੀਏਲ, ਉਸ ਵੇਲੇ
ਤੁਹਾਡੇ ਲੋਕਾਂ ਵਿੱਚੋਂ ਹਰ ਕੋਈ, ਜਿਸਦਾ ਨਾਮ ਜੀਵਨ ਦੀ ਪਵਿੱਤਰ
ਪੁਸਤਕ ਵਿੱਚ ਲਿਖਿਆ ਹੋਇਆ ਹੈ ਬਚ ਜਾਵੇਗਾ। 2ਉਹ ਬਹੁਤ
ਸਾਰੇ ਲੋਕ ਜਿਹੜੇ ਜਿਹੜੇ ਮਰ ਚੁੱਕੇ ਹਨ ਅਤੇ ਦਫ਼ਨਾਏ ਜਾ ਚੁੱਕੇ
ਹਨ, ਜਾਗ ਉੱਠਣਗੇ। ਉਨ੍ਹਾਂ ਵਿੱਚੋਂ ਕੁਝ ਲੋਕ ਸਦੀਵੀ ਜੀਵਨ
ਲਈ ਜਾਗ ਉੱਠਣਗੇ। ਪਰ ਉਨ੍ਹਾਂ ਵਿੱਚੋਂ ਕੁਝ ਸਦਾ ਲਈ ਸ਼ਰਮ
ਅਤੇ ਨਿਰਾਦਰ ਹਾਸਿਲ ਕਰਨ ਲਈ ਜਾਗ ਉੱਠਣਗੇ। 3ਸਿਆਣੇ
ਲੋਕ ਅਕਾਸ਼ ਵਾਂਗ ਚਮਕਣਗੇ। ਉਹ ਸਿਆਣੇ ਲੋਕ ਜਿਨ੍ਹਾਂ ਨੇ
ਹੋਰਨਾਂ ਨੂੰ ਸਹੀ ਜੀਵਨ ਢੰਗ ਸਿਖਾਇਆ ਸੀ ਸਦਾ ਲਈ ਤਾਰਿਆਂ
ਵਾਂਗ ਚਮਕਦੇ ਰਹਿਣਗੇ।
4"'ਪਰ ਤੂੰ, ਦਾਨੀਏਲ, ਇਸ ਸੰਦੇਸ਼ ਨੂੰ ਗੁਪਤ ਰੱਖੀਂ। ਤੈਨੂੰ
ਕਿਤਾਬ ਜ਼ਰੂਰ ਬੰਦ ਕਰ ਦੇਣੀ ਚਾਹੀਦੀ ਹੈ। ਤੈਨੂੰ ਇਹ ਭੇਤ
ਅੰਤ ਕਾਲ ਤੀਕ ਸਾਂਭ ਕੇ ਰੱਖਣਾ ਚਾਹੀਦਾ ਹੈ। ਬਹੁਤ ਸਾਰੇ ਲੋਕ
ਸੱਚੇ ਗਿਆਨ ਲਈ ਇੱਧਰ-ਉੱਧਰ ਭਟਣਕਗੇ। ਅਤੇ ਸੱਚਾ
ਗਿਆਨ ਵਧੇ ਫ਼ੁੱਲੇਗਾ।'
5"ਫ਼ੇਰ, ਮੈਂ, ਦਾਨੀਏਲ ਨੇ, ਦੇਖਿਆ ਅਤੇ ਦੋ ਹੋਰਨਾਂ ਬੰਦਿਆਂ
ਨੂੰ ਦੇਖਿਆ। ਇੱਕ ਆਦਮੀ ਨਦੀ ਵਾਲੇ ਮੇਰੇ ਪਾਸੇ ਖਲੋਤਾ ਸੀ।
ਅਤੇ ਦੂਸਰਾ ਆਦਮੀ ਨਦੀ ਦੇ ਦੂਸਰੇ ਪਾਸੇ ਖਲੋਤਾ ਸੀ। 6ਉਹ
ਬੰਦਾ ਜਿਸਨੇ ਸੂਤੀ ਬਸਤਰ ਪਹਿਨੇ ਹੋਏ ਸਨ, ਉਹ ਨਦੀ ਦੇ
ਪਾਣੀ ਉੱਪਰ ਖਲੋਤਾ ਸੀ। ਦੋਹਾਂ ਵਿੱਚੋਂ ਇੱਕ ਜਣੇ ਨੇ ਉਸਨੂੰ
ਆਖਿਆ, 'ਹੋਰ ਕਿੰਨਾ ਚਿਰ ਲੱਗੇਗਾ ਜਦੋਂ ਇਹ ਅਦਭੁਤ ਗੱਲਾਂ
ਸੱਚ ਹੋ ਜਾਣਗੀਆਂ?'
7"ਉਸ ਆਦਮੀ ਨੇ ਜਿਸਨੇ ਸੂਤੀ ਬਸਤਰ ਪਹਿਨੇ ਹੋਏ ਸਨ
ਅਤੇ ਜਿਹੜਾ ਪਾਣੀ ਉੱਪਰ ਖਲੋਤਾ ਸੀ, ਆਪਣੇ ਸੱਜੇ ਅਤੇ ਖੱਬੇ
ਹੱਥ ਅਕਾਸ਼ ਵੱਲ ਉਠਾਏ। ਅਤੇ ਮੈਂ ਉਸਨੂੰ ਉਸ ਪਰਮੇਸ਼ੁਰ ਦੇ
ਨਾਮ ਦੀ ਵਰਤੋਂ ਕਰਕੇ ਇਕਰਾਰ ਕਰਦਿਆਂ ਸੁਣਿਆ ਜਿਹੜਾ
ਸਦਾ ਲਈ ਜਿਉਂਦਾ ਹੈ। ਉਸਨੇ ਆਖਿਆ, 'ਇਹ ਤਿੰਨ ਅਤੇ
ਡੇਢ ਵਰ੍ਹੇ ਲਈ ਹੋਵੇਗਾ। ਪਵਿੱਤਰ ਲੋਕਾਂ ਦੀ ਤਾਕਤ ਟੁੱਟ ਜਾਵੇਗੀ
ਅਤੇ ਫ਼ੇਰ ਆਖਿਰਕਾਰ ਇਹ ਸਭ ਗੱਲਾਂ ਸਹੀ ਸਿੱਧ ਹੋਣਗੀਆਂ?'
8"ਮੈਂ ਜਵਾਬ ਸੁਣਿਆ ਪਰ ਮੈਂ ਸੱਚਮੁੱਚ ਸਮਝਿਆ ਨਹੀਂ।
ਇਸ ਲਈ ਮੈਂ ਪੁੱਛਿਆ, 'ਸ਼੍ਰੀਮਾਨ, ਇਨ੍ਹਾਂ ਸਾਰੀਆਂ ਗੱਲਾਂ ਦਾ
ਅੰਤ ਕੀ ਹੋਵੇਗਾ?'
9"ਉਸਨੇ ਜਵਾਬ ਦਿੱਤਾ, 'ਜਾ, ਦਾਨੀਏਲ ਆਪਣੇ ਜੀਵਨ
ਚਲਦਾ ਚਲ। ਇਸ ਵਿੱਚ ਹੀ ਸੰਦੇਸ਼ ਛੁਪੀਆ ਹਇਆ ਹੈ। ਇਹ
ਉਦੋਂ ਤੀਕ ਭੇਤ ਰਹੇਗਾ ਜਦੋਂ ਤੱਕ ਕਿ ਅੰਤ ਸਮਾਂ ਨਹੀਂ ਆ
ਜਾਂਦਾ। 10ਬਹੁਤ ਸਾਰੇ ਲੋਕ ਪਵਿੱਤਰ ਬਣਾਏ ਜਾਣਗੇ। ਉਹ
ਆਪਣੇ-ਆਪ ਨੂੰ ਸਾਫ਼ ਬਣਾ ਲੈਣਗੇ। ਪਰ ਮੰਦੇ ਲੋਕ ਬਦੀ
ਕਰਦੇ ਰਹਿਣਗੇ। ਅਤੇ ਉਹ ਮੰਦੇ ਲੋਕ ਇਨ੍ਹਾਂ ਗੱਲਾਂ ਨੂੰ ਨਹੀਂ
ਸਮਝਣਗੇ। ਪਰ ਸਿਆਣੇ ਬੰਦੇ ਇਨ੍ਹਾਂ ਗੱਲਾਂ ਨੂੰ ਸਮਝ ਲੈਣਗੇ।
11"'ਰੋਜ਼ਾਨਾ ਬਲੀ ਰੋਕ ਦਿੱਤੀ ਜਾਵੇਗੀ। ਉਸ ਸਮੇਂ ਤੋਂ ਲੈਕੇ
1,290 ਦਿਨ ਗੁਜ਼ਰ ਜਾਣਗੇ ਜਦੋਂ ਉਹ ਸਮਾਂ ਆਵੇਗਾ ਕਿ
ਤਬਾਹੀ ਲਿਆਉਣ ਵਾਲੀ ਭਿਆਨਕ ਸ਼ੈ ਸਥਾਪਿਤ ਕੀਤੀ
ਜਾਵੇਗੀ। 12ਉਹ ਬੰਦਾ ਬਹੁਤ ਪ੍ਰਸੰਨ ਹੋਵੇਗਾ ਜਿਹੜਾ 1,335
ਦਿਨ ਤੱਕ ਇੰਤਜ਼ਾਰ ਕਰਦਾ ਹੈ ਅਤੇ ਉਨ੍ਹਾਂ ਦੇ ਅੰਤ ਤੱਕ ਆਉਂਦਾ
ਹੈ।

13"'ਜਿੱਥੋਂ ਤੀਕ ਤੇਰੀ ਗੱਲ ਹੈ, ਦਾਨੀਏਲ, ਜਾ ਅਤੇ ਆਪਣੇ
ਜੀਵਨ ਨੂੰ ਅੰਤ ਤੀਕ ਬਿਤਾ। ਤੈਨੂੰ ਤੇਰਾ ਆਰਾਮ ਮਿਲੇਗਾ। ਅੰਤ
ਉੱਤੇ, ਤੂੰ ਮੌਤ ਤੋਂ ਉਭਰੇਂਗਾ, ਆਪਣਾ ਹਿੱਸਾ ਲੈਣ ਲਈ।'"

# ਹੋਸ਼ੇਆ

### ਹੋਸ਼ੇਆ ਦੁਆਰਾ ਯਹੋਵਾਹ ਪਰਮੇਸ਼ੁਰ ਦਾ ਸੰਦੇਸ਼

1 ਬਏਰੀ ਦੇ ਪੁੱਤਰ ਹੋਸ਼ੇਆ ਨੂੰ ਯਹੋਵਾਹ ਵੱਲੋਂ ਯਹੂਦਾਹ ਦੇ ਪਾਤਸ਼ਾਹਾਂ ਉਜ਼ੀਯਾਹ, ਯੋਥਾਮ, ਆਹਾਜ਼ ਅਤੇ ਹਿਜ਼ਕੀਯਾਹ ਦੇ ਦਿਨਾਂ ਵਿੱਚ ਇੱਕ ਸੰਦੇਸ਼ ਆਇਆ ਅਤੇ ਇਹ ਇਸਰਾਏਲ ਦੇ ਪਾਤਸ਼ਾਹ, ਯੋਆਸ਼ ਦੇ ਪੁੱਤਰ ਯਰਾਬੁਆਮ ਦੇ ਸ਼ਾਸਨ ਦੌਰਾਨ ਸੀ।

2ਯਹੋਵਾਹ ਨੇ ਆਪਣੇ ਪਹਿਲੇ ਸੰਦੇਸ਼ ਵਿੱਚ ਹੋਸ਼ੇਆ ਨੂੰ ਇਹ ਆਖਿਆ, "ਜਾ ਅਤੇ ਜਾਕੇ ਇੱਕ ਵੇਸ਼ਵਾ ਨਾਲ ਵਿਆਹ ਕਰਵਾ ਜਿਸਦੇ ਬੱਚੇ ਵੀ ਇਸ ਚੋਂ ਪੈਦਾ ਹੋਏ ਹੋਣ ਕਿਉਂ ਕਿ ਇਸ ਦੇਸ ਦੇ ਮਨੁੱਖਾਂ ਨੇ ਯਹੋਵਾਹ ਨਾਲ ਵੇਸਵਾਵਾਂ ਵਰਗਾ ਹੀ ਸਲੂਕ ਕੀਤਾ ਹੈ, ਉਨ੍ਹਾਂ ਨੇ ਯਹੋਵਾਹ ਨਾਲ ਬੇਵਫ਼ਾਈ ਕੀਤੀ ਹੈ।"

### ਯਿਜ਼ਰਏਲ ਦਾ ਜਨਮ

3ਤਾਂ ਹੋਸ਼ੇਆ ਨੇ ਦਿਬਲਾਇਮ ਦੀ ਧੀ ਗੋਮਰ ਨੂੰ ਵਿਆਹ ਲਿਆ। ਗੋਮਰ ਗਰਭਵਤੀ ਹੋਈ ਅਤੇ ਉਸਨੇ ਹੋਸ਼ੇਆ ਲਈ ਇੱਕ ਪੁੱਤਰ ਜਨਮਿਆ।

4ਯਹੋਵਾਹ ਨੇ ਹੋਸ਼ੇਆ ਨੂੰ ਆਖਿਆ, "ਇਸਦਾ ਨਾਉਂ ਯਿਜ਼ਰਏਲ ਰੱਖ, ਕਿਉਂ ਕਿ ਥੋੜੇ ਸਮੇਂ ਵਿੱਚ ਹੀ, ਮੈਂ ਯੇਹੂ ਦੇ ਪਰਿਵਾਰ ਨੂੰ ਯਿਜ਼ਰਏਲ ਦੀ ਵਾਦੀ ਵਿਖੇ ਵਹਾਏ ਗਏ ਖੂਨ ਦੀ ਸਜ਼ਾ ਦੇਵਾਂਗਾ ਅਤੇ ਫ਼ਿਰ ਮੈਂ ਇਸਰਾਏਲੀਆਂ ਦੀ ਪਾਤਸ਼ਾਹੀ ਨੂੰ ਖਤਮ ਕਰ ਦੇਵਾਂਗਾ। 5ਅਤੇ ਫ਼ਿਰ ਉਸ ਵਕਤ ਉਸੇ ਦਿਨ ਮੈਂ ਇਸਰਾਏਲ ਦਾ ਧਨੁੱਖ ਯਿਜ਼ਰਏਲ ਦੀ ਵਾਦੀ ਵਿੱਚ ਤੋੜ ਦੇਵਾਂਗਾ।"

### ਲੋ-ਰੂਹਾਮਾਹ ਦਾ ਜਨਮ

6ਗੋਮਰ ਫ਼ਿਰ ਗਰਭਵਤੀ ਹੋਈ ਅਤੇ ਇਸ ਵਾਰ ਉਸਨੇ ਇੱਕ ਧੀ ਨੂੰ ਜਨਮ ਦਿੱਤਾ। ਯਹੋਵਾਹ ਨੇ ਹੋਸ਼ੇਆ ਨੂੰ ਆਖਿਆ, "ਇਸਦਾ ਨਾਉਂ ਲੋ-ਰੂਹਾਮਾਹ ਰੱਖ। ਕਿਉਂ ਕਿ ਮੈਂ ਹੋਰ ਵਧੇਰੇ ਇਸਰਾਏਲ ਦੀ ਕੌਮ ਉੱਪਰ ਰਹਿਮ ਨਹੀਂ ਵਰਸਾਵਾਂਗਾ ਅਤੇ ਮੈਂ ਉਨ੍ਹਾਂ ਨੂੰ ਨਹੀਂ ਬਖਸ਼ਾਂਗਾ।

7"ਇਸ ਦੀ ਬਜਾਇ, ਮੈਂ ਹੁਣ ਯਹੂਦਾਹ ਦੀ ਕੌਮ ਤੇ ਰਹਿਮ ਵਰਸਾਵਾਂਗਾ ਅਤੇ ਉਨ੍ਹਾਂ ਨੂੰ ਬਚਾਵਾਂਗਾ। ਮੈਂ ਉਨ੍ਹਾਂ ਨੂੰ ਬਚਾਉਣ ਲਈ ਧਨੁੱਖਾਂ ਅਤੇ ਤਲਵਾਰਾਂ ਦੀ ਵਰਤੋਂ ਨਹੀਂ ਕਰਾਂਗਾ ਅਤੇ ਨਾ ਹੀ ਜੰਗੀ ਘੋੜਿਆਂ ਅਤੇ ਸਿਪਾਹੀਆਂ ਦੀ ਵਰਤੋਂ ਕਰਾਂਗਾ। ਉਨ੍ਹਾਂ ਨੂੰ ਮੈਂ ਆਪਣੀ ਸ਼ਕਤੀ ਨਾਲ ਬਚਾਵਾਂਗਾ।"

### ਲੋ-ਅੰਮੀ ਦਾ ਜਨਮ

8ਲੋ-ਰੂਹਾਮਾਹ ਦਾ ਦੁੱਧ ਛੁਡਾਉਣ ਪਿੱਛੋਂ ਗੋਮਰ ਫ਼ਿਰ ਗਰਭਵਤੀ ਹੋਈ ਅਤੇ ਮੁੜ ਇੱਕ ਪੁੱਤਰ ਨੂੰ ਜਨਮ ਦਿੱਤਾ। 9ਫ਼ਿਰ ਯਹੋਵਾਹ ਨੇ ਆਖਿਆ, "ਇਸ ਦਾ ਨਾਉਂ ਲੋ-ਅੰਮੀ ਰੱਖ। ਕਿਉਂ ਕਿ ਨਾ ਤਾਂ ਤੁਸੀਂ ਮੇਰੇ ਮਨੁੱਖ ਹੋ ਅਤੇ ਨਾ ਹੀ ਮੈਂ ਤੁਹਾਡਾ ਪਰਮੇਸ਼ੁਰ।"

### ਯਹੋਵਾਹ ਪਰਮੇਸ਼ੁਰ ਦਾ ਇਕਰਾਰ ਇੱਥੇ ਬਹੁਤ ਸਾਰੇ ਇਸਰਾਏਲੀ ਹੋਣਗੇ

10"ਭਵਿੱਖ ਵਿੱਚ, ਇਸਰਾਏਲੀਆਂ ਦੀ ਗਿਣਤੀ ਸਮੁੰਦਰ ਦੀ ਰੇਤ ਵਾਂਗ ਅਣਗਿਣਤ ਹੋਵੇਗੀ। ਅਤੇ ਇਹ ਉਥੇ ਹੀ ਵਾਪਰੇਗਾ ਜਿੱਥੇ ਉਨ੍ਹਾਂ ਨੂੰ ਇਹ ਕਿਹਾ ਗਿਆ ਸੀ, 'ਤੁਸੀਂ ਮੇਰੇ ਲੋਕ ਨਹੀਂ ਹੋ।' ਉੱਥੇ ਉਨ੍ਹਾਂ ਨੂੰ ਕਿਹਾ ਜਾਵੇਗਾ, 'ਤੁਸੀਂ ਜਿਉਂਦੇ ਪਰਮੇਸ਼ੁਰ ਦੇ ਬੱਚੇ ਹੋਂ!'

11"ਫ਼ਿਰ ਯਹੂਦਾਹ ਅਤੇ ਇਸਰਾਏਲ ਦੇ ਲੋਕ ਮੁੜ ਤੋਂ ਇਕੱਠੇ ਕੀਤੇ ਜਾਣਗੇ ਅਤੇ ਉਹ ਆਪਣੇ ਲਈ ਇੱਕ ਸ਼ਾਸਕ ਚੁਣਨਗੇ ਅਤੇ ਫ਼ੇਰ ਉਹ ਉਨ੍ਹਾਂ ਦੀ ਕੈਦ ਦੀ ਧਰਤੀ ਤੋਂ ਚਲੇ ਜਾਣਗੇ। ਇਉਂ ਯਿਜ਼ਰਏਲ ਦਾ ਦਿਨ ਵਾਸਤਵ ਵਿੱਚ ਬਹੁਤ ਮਹਾਨ ਹੋਵੇਗਾ।"

2 "ਤਦ ਤੁਸੀਂ ਆਪਣੇ ਭਰਾਵਾਂ ਨੂੰ ਆਖੋਂਗੇ, 'ਤੁਸੀਂ ਮੇਰੇ ਲੋਕ ਹੋ' ਅਤੇ ਤੁਸੀਂ ਆਪਣੀਆਂ ਭੈਣਾਂ ਨੂੰ ਆਖੋਂਗੇ, 'ਉਹ ਤੁਹਾਡੇ ਤੇ ਮਿਹਰਬਾਨ ਰਿਹਾ ਹੈ।'"

### ਯਹੋਵਾਹ ਦਾ ਇਸਰਾਏਲ ਦੇ ਦੇਸ਼ ਨੂੰ ਸੰਦੇਸ਼

2"ਆਪਣੀ ਮਾਂ* ਨਾਲ ਬਹਿਸ ਕਰੋ! ਬਹਿਸ ਕਰੋ, ਕਿਉਂ ਕਿ ਉਹ ਮੇਰੀ ਪਤਨੀ ਨਹੀਂ ਤੇ ਨਾ ਹੀ ਮੈਂ ਉਸ ਦਾ ਪਤੀ ਹਾਂ। ਉਸ ਨੂੰ ਵੇਸਵਾ ਵਰਗਾ ਵਤੀਰਾ ਨਾ ਕਰਨ ਲਈ ਅਤੇ ਆਪਣੀਆਂ ਛਾਤੀਆਂ ਵਿੱਚਕਾਰੋਂ ਆਪਣੇ ਪ੍ਰੇਮੀਆਂ ਨੂੰ ਕੱਢਣ ਲਈ ਆਖੋ। 3ਜੇਕਰ ਉਹ ਆਪਣਾ ਵਿਭਚਾਰ ਨਹੀਂ ਰੋਕੇਗੀ, ਮੈਂ ਉਸ ਨੂੰ ਉਸ ਦਿਨ ਵਾਂਗ ਨੰਗੀ ਕਰ ਸੁੱਟਾਂਗਾ ਜਦੋਂ ਉਹ ਜਨਮੀ ਸੀ। ਮੈਂ ਉਸ ਨੂੰ ਮਾਰੂਥਲ ਵਾਂਗ, ਸੁੱਕੀ ਬੰਜਰ ਜ਼ਮੀਨ ਵਾਂਗ ਬਣਾ ਦਿਆਂਗਾ, ਅਤੇ ਉਸ ਨੂੰ ਪਿਆਸ ਨਾਲ ਮਾਰ ਸੁੱਟਾਂਗਾ। 4ਮੈ ਉਸ ਦੇ ਬੱਚਿਆਂ ਤੇ ਕੋਈ ਤਰਸ ਨਹੀਂ ਕਰਾਂਗਾ ਕਿਉਂ ਕਿ ਉਹ ਵੇਸਵਾਈ ਦੇ ਬੱਚੇ ਹਨ। 5ਉਨ੍ਹਾਂ ਦੀ ਮਾਂ ਨੇ ਵੇਸਵਾਵਾਂ ਵਰਗਾ ਵਤੀਰਾ ਕੀਤਾ ਹੈ। ਅਤੇ ਉਸਨੂੰ ਆਪਣੀ ਕਰਨੀ ਤੇ ਸ਼ਰਮਸਾਰ ਹੋਣਾ

**ਮਾਂ** ਇਸਰਾਏਲ ਦਾ ਰਾਜ।

ਚਾਹੀਦਾ ਹੈ। ਕਿਉਂ ਕਿ ਉਸਨੇ ਕਿਹਾ, 'ਮੈਂ ਆਪਣੇ ਪ੍ਰੇਮੀਆਂ
ਮਗਰ ਜਾਵਾਂਗੀ ਕਿਉਂ ਕਿ ਉਹ ਮੈਨੂੰ ਅੰਨ ਪਾਣੀ ਦਿੰਦੇ ਹਨ ਤੇ
ਤਨ ਢੱਕਣ ਨੂੰ ਉੱਨ ਤੇ ਕੱਪੜੇ ਤੇ ਤੇਲ ਅਤੇ ਮੈਅ ਵੀ ਦਿੰਦੇ
ਹਨ।'

6"ਇਸ ਲਈ ਮੈਂ (ਯਹੋਵਾਹ) ਤੁਹਾਡੀਆਂ (ਇਸਰਾਏਲ ਦੀਆਂ)
ਸੜਕਾਂ ਅਤੇ ਰਾਹ ਕੰਡਿਆਂ ਨਾਲ ਰੋਕ ਦਿਆਂਗਾ। ਮੈਂ ਇੱਕ ਕੰਧ
ਉਸਾਰ ਦੇਵਾਂਗਾ, ਫ਼ਿਰ ਉਹ ਆਪਣਾ ਰਾਹ ਲੱਭਣ ਦੇ ਅਸਮਰੱਥ
ਹੋ ਜਾਵੇਗੀ। 7ਉਹ ਆਪਣੇ ਪ੍ਰੇਮੀਆਂ ਮਗਰ ਭੱਜੇਗੀ ਪਰ ਉਨ੍ਹਾਂ
ਨੂੰ ਕੋਲ ਪਹੁੰਚਣ ਤੋਂ ਅਸਮਰੱਥ ਹੋਵੇਗੀ। ਉਹ ਆਪਣੇ ਪ੍ਰੇਮੀਆਂ
ਨੂੰ ਭਾਲੇਗੀ ਪਰ ਉਨ੍ਹਾਂ ਨੂੰ ਲੱਭ ਨਹੀਂ ਸਕੇਗੀ। ਤਾਂ ਫ਼ਿਰ ਉਹ
ਕਹੇਗੀ, 'ਮੈਂ ਆਪਣੇ ਪਹਿਲੇ ਪਤੀ (ਪਰਮੇਸ਼ੁਰ) ਕੋਲ ਵਾਪਸ
ਚਲੀ ਜਾਵਾਂਗੀ ਕਿਉਂ ਕਿ ਜਦੋਂ ਮੈਂ ਉਸ ਦੇ ਨਾਲ ਸੀ ਮੇਰੇ ਲਈ
ਜ਼ਿੰਦਗੀ ਹੁਣ ਨਾਲੋਂ ਚੰਗੇਰੀ ਸੀ।'

8"ਉਹ (ਇਸਰਾਏਲ) ਨਹੀਂ ਜਾਣਦੀ ਕਿ ਮੈਂ (ਯਹੋਵਾਹ) ਹੀ
ਉਸ ਨੂੰ ਅੰਨ-ਦਾਣੇ ਸ਼ਰਾਬ ਅਤੇ ਤੇਲ ਬਖਸ਼ੇ ਹਨ ਅਤੇ ਚਾਂਦੀ-ਸੋਨਾ
ਵੀ ਵਾਫ਼ਰ ਦਿੰਦਾ ਰਿਹਾ ਹਾਂ ਪਰ ਇਨ੍ਹਾਂ ਇਸਰਾਏਲੀਆਂ ਨੇ ਉਸ
ਚਾਂਦੀ ਅਤੇ ਸੋਨੇ ਦੀ ਬਆਲਾਂ ਦੀਆਂ ਮੂਰਤਾਂ ਬਨਾਉਣ ਲਈ
ਕੁਵਰਤੋਂ ਕੀਤੀ। 9ਇਸ ਲਈ ਹੁਣ ਮੈਂ ਪਰਤਾਂਗਾ ਅਤੇ ਜਿਉਂ ਹੀ
ਫਸਲ ਵਾਢੀ ਲਈ ਤਿਆਰ ਹੋਵੇਗੀ, ਮੈਂ ਉਨ੍ਹਾਂ ਤੋਂ ਆਪਣੀ
ਫ਼ਸਲ ਵਾਪਸ ਲੈ ਲਵਾਂਗਾ। ਜਦੋਂ ਅੰਗੂਰ ਤਿਆਰ ਹੋਣਗੇ ਤਾਂ ਮੈਂ
ਆਪਣੀ ਮੈਅ ਵਾਪਸ ਲੈ ਲਵਾਂਗਾ ਅਤੇ ਜਿਹੜੀ ਉਨ ਅਤੇ
ਲਿਨਨ ਦੇ ਕੱਪੜੇ ਮੈਂ ਉਸ ਦਾ ਨੰਗੇਜ਼ ਢੱਕਣ ਲਈ ਦਿੱਤੇ ਸਨ
ਉਹ ਵੀ ਵਾਪਸ ਲੈ ਲਵਾਂਗਾ। 10ਹੁਣ ਮੈਂ ਉਸ ਦੇ ਕੱਪੜੇ ਲਾਹ ਕੇ
ਉਸ ਨੂੰ ਨੰਗੀ ਕਰ ਸੁੱਟਾਂਗਾ ਤਾਂ ਜੋ ਉਸ ਦੇ ਸਾਰੇ ਪ੍ਰੇਮੀ ਉਸ ਦੀ
ਹਾਲਤ ਵੇਖ ਲੈਣ, ਪਰ ਕੋਈ ਵੀ ਉਸ ਨੂੰ ਮੇਰੀ ਸ਼ਕਤੀ ਤੋਂ ਬਚਾਉਣ
ਦੇ ਸਮਰੱਥ ਨਹੀਂ ਹੋਵੇਗਾ। 11ਮੈਂ (ਪਰਮੇਸ਼ੁਰ) ਉਸ ਦੀ ਸਾਰੀ
ਮੌਜ-ਮਸਤੀ ਖੋਹ ਲਵਾਂਗਾ। ਉਸ ਦੇ ਸਾਲਾਨਾ ਪਰਬ, ਉਸ ਦੀਆਂ
ਅਮੱਸਿਆਵਾਂ, ਉਸ ਦੇ ਆਰਾਮ ਦੇ ਦਿਨ-ਉਸ ਦੇ ਸਾਰੇ ਖਾਸ
ਪਰਬ ਮੈਂ ਉਨ੍ਹਾਂ ਸਾਰਿਆਂ ਨੂੰ ਖਤਮ ਕਰ ਦੇਵਾਂਗਾ। 12ਮੈਂ ਉਸਦੇ
ਅੰਗੂਰੀ ਅਤੇ ਅੰਜੀਰ ਦੇ ਦ੍ਰਖਤ ਉਜਾੜ ਦੇਵਾਂਗਾ। ਕਿਉਂ ਜੋ
ਉਸਨੇ ਕਿਹਾ ਸੀ, 'ਮੇਰੇ ਪ੍ਰੇਮੀਆਂ ਨੇ ਮੈਨੂੰ ਇਹ ਸਭ ਕੁਝ ਬਖਸ਼ਿਆ
ਹੈ।' ਪਰ ਮੈਂ ਉਸ ਦੇ ਬਾਗ਼ਾਂ ਨੂੰ ਜੰਗਲਾਂ 'ਚ ਮੋੜ ਦੇਵਾਂਗਾ ਜਿਨ੍ਹਾਂ
ਨੂੰ ਜੰਗਲੀ ਜਾਨਵਰ ਆਕੇ ਖਾਣਗੇ।

13"ਉਸਨੇ ਬਆਲਾਂ ਦੀ ਸੇਵਾ ਕੀਤੀ ਅਤੇ ਇਸ ਲਈ ਮੈਂ ਉਸ
ਤੇ ਸਜ਼ਾ ਲਿਆਵਾਂਗਾ। ਉਸ ਨੇ ਬਆਲਾਂ* ਅੱਗੇ ਧੂਪਾਂ ਜਲਾਈਆਂ
ਅਤੇ ਗਹਿਣਿਆਂ ਨਾਲ ਸੱਜ ਕੇ ਨੱਕ ਵਿੱਚ ਨੱਥ ਪਾਕੇ ਆਪਣੇ
ਪ੍ਰੇਮੀਆਂ ਪਿੱਛੇ ਗਈ ਅਤੇ ਮੈਨੂੰ ਵਿਸਾਰ ਦਿੱਤਾ।" ਯਹੋਵਾਹ ਨੇ
ਇਉਂ ਆਖਿਆ ਹੈ।

14"ਇਸ ਲਈ ਮੈਂ (ਯਹੋਵਾਹ) ਉਸ ਨਾਲ ਮੋਹ ਭਿੱਜੀਆਂ ਗੱਲਾਂ
ਕਰਾਂਗਾ ਅਤੇ ਉਸਨੂੰ ਉਜਾੜ ਵੱਲ ਲੈ ਜਾਵਾਂਗਾ ਅਤੇ ਉਸ ਨਾਲ
ਕੋਮਲ ਸ਼ਬਦਾਂ ਨਾਲ ਗੱਲ ਕਰਾਂਗਾ। 15ਫ਼ਿਰ ਮੈਂ ਉਸ ਨੂੰ ਅੰਗੂਰਾਂ
ਦੇ ਬਾਗ਼ ਦੇਵਾਂਗਾ ਮੈਂ ਉਮੀਦ ਦੇ ਦਰਵਾਜ਼ੇ ਵਜੋਂ ਉਸਨੂੰ ਆਕੋਰ
ਦੀ ਵਾਦੀ ਦੇਵਾਂਗਾ। ਫ਼ਿਰ ਉਹ ਉਵੇਂ ਗੱਲ ਕਰੇਗੀ ਜਿਵੇਂ ਉਸ
ਨੇ ਆਪਣੀ ਜਵਾਨੀ ਵਿੱਚ ਮਿਸਰ ਵਿੱਚੋਂ ਬਾਹਰ ਆਉਂਦਿਆਂ
ਹੋਇਆਂ ਮੇਰੇ ਨਾਲ ਗੱਲ ਕੀਤੀ ਸੀ।" 16ਯਹੋਵਾਹ ਆਖਦਾ ਹੈ:

"ਉਸ ਵਕਤ, ਤੂੰ ਮੈਨੂੰ 'ਮੇਰਾ ਪਤੀ' ਆਖੇਂਗੀ ਅਤੇ ਫ਼ਿਰ ਮੈਨੂੰ
'ਮੇਰਾ ਬਆਲ' ਨਾ ਕਹੇਂਗੀ।" 17ਮੈਂ ਉਸਦੀ ਜ਼ਬਾਨ ਤੋਂ ਬਆਲਾਂ
ਦਾ ਨਾਂ ਹਟਾ ਦੇਵਾਂਗਾ। ਫ਼ਿਰ ਲੋਕ ਕਦੇ ਵੀ ਬਆਲਾਂ ਦੇ ਨਾਵਾਂ ਨੂੰ
ਨਹੀਂ ਪੁਕਾਰਨਗੇ।

18"ਉਸ ਵਕਤ, ਮੈਂ ਇਸਰਾਏਲ ਦੇ ਲੋਕਾਂ ਖਾਤਰ ਖੇਤਾਂ ਦੇ
ਜਾਨਵਰਾਂ ਨਾਲ, ਅਕਾਸ਼ ਦੇ ਪੰਛੀਆਂ ਨਾਲ ਅਤੇ ਧਰਤੀ ਤੇ ਰੀਂਗਦੇ
ਜੰਤੂਆਂ ਨਾਲ ਇੱਕ ਇਕਰਾਰਨਾਮਾ ਬਣਾਵਾਂਗਾ। ਮੈਂ ਧਨੁੱਖ,
ਤਲਵਾਰ ਅਤੇ ਜੰਗੀ ਹਥਿਆਰ ਭੰਨ ਸੁੱਟਾਂਗਾ। ਇਸ ਧਰਤੀ ਤੇ
ਕੋਈ ਹਥਿਆਰ ਨਾ ਬਚੇਗਾ। ਮੈਂ ਇਸ ਧਰਤੀ ਨੂੰ ਸੁਰਖਿਆਤ
ਕਰਾਂਗਾ, ਤਾਂ ਜੋ ਇਸਰਾਏਲ ਦੇ ਲੋਕ ਸ਼ਾਂਤੀ ਨਾਲ ਰਹਿ ਸਕਣ।
19ਅਤੇ ਮੈਂ (ਯਹੋਵਾਹ) ਹਮੇਸ਼ਾ ਲਈ ਤੈਨੂੰ ਆਪਣੀ ਲਾੜੀ
ਬਣਾਵਾਂਗਾ। ਮੈਂ ਚੰਗਾਈ, ਭਲਾਈ ਪਿਆਰ ਅਤੇ ਰਹਿਮ ਨਾਲ
ਤੈਨੂੰ ਆਪਣੀ ਲਾੜੀ ਬਣਾਵਾਂਗਾ। 20ਜਦੋਂ ਮੈਂ ਤੈਨੂੰ ਆਪਣੀ
ਵਫ਼ਾਦਾਰ ਵਹੁਟੀ ਬਣਾਵਾਂਗਾ, ਤੂੰ ਸੱਚੀ ਤਰ੍ਹਾਂ ਯਹੋਵਾਹ ਨੂੰ
ਜਾਣੇਂਗੀ। 21ਅਤੇ ਉਸ ਵੇਲੇ ਮੈਂ ਇਵੇਂ ਉੱਤਰ ਦੇਵਾਂਗਾ"
ਯਹੋਵਾਹ ਇਹ ਆਖਦਾ ਹੈ:

"ਮੈਂ ਅਕਾਸ਼ ਨਾਲ ਗੱਲ ਕਰਾਂਗਾ ਅਤੇ ਧਰਤੀ ਉੱਤੇ ਮੀਂਹ
ਪਵੇਗਾ।

22ਧਰਤੀ ਅੰਨ, ਮੈਅ ਅਤੇ ਤੇਲ ਦੇਵੇਗੀ ਅਤੇ ਉਹ ਯਿਜ਼ਰਏਲ
ਦੀਆਂ ਲੋੜਾਂ ਪੂਰਨਗੇ।

23ਮੈਂ ਉਸਦੀ ਧਰਤੀ 'ਚ ਅਨੇਕਾਂ ਬੀਜ ਬੋਵਾਂਗਾ। ਮੈਂ ਲੋ-
ਰੂਹਾਮਾਹ ਤੇ ਮਿਹਰਬਾਨ ਹੋਵਾਂਗਾ ਅਤੇ ਲੋ-ਅੰਮੀ ਨੂੰ ਆਖਾਂਗਾ,
'ਤੁਸੀਂ ਮੇਰੇ ਲੋਕ ਹੋ।' ਅਤੇ ਉਹ ਮੈਨੂੰ ਆਖਣਗੇ, 'ਤੂੰ ਸਾਡਾ
ਪਰਮੇਸ਼ੁਰ ਹੈਂ।'"

### ਹੋਸ਼ੇਆ ਦਾ ਗੋਮਰ ਨੂੰ ਗੁਲਾਮੀ ਤੋਂ ਖਰੀਦਣਾ

3 ਤਾਂ ਯਹੋਵਾਹ ਨੇ ਮੈਨੂੰ ਮੁੜ ਆਖਿਆ, "ਗੋਮਰ ਦੇ ਕਈ
ਪ੍ਰੇਮੀ ਹਨ ਪਰ ਤੂੰ ਉਸ ਨੂੰ ਪਿਆਰ ਕਰਦਾ ਰਹਿ, ਕਿਉਂ
ਕਿ ਯਹੋਵਾਹ ਵੀ ਇਸਰਾਏਲ ਦੇ ਲੋਕਾਂ ਨੂੰ ਪਿਆਰ ਕਰਨਾ ਜਾਰੀ
ਰੱਖਦਾ ਹੈ, ਭਾਵੇਂ ਉਹ ਦੂਜੇ ਦੇਵਤਿਆਂ ਦੀ ਉਪਾਸਨਾ ਕਰਦੇ
ਹਨ ਅਤੇ ਉਹ ਸੌਗੀ ਵਾਲੇ ਕੇਕ* ਖਾਣੇ ਪਸੰਦ ਕਰਦੇ ਹਨ।"

2ਇਸ ਲਈ ਮੈਂ ਗੋਮਰ ਨੂੰ ਚਾਂਦੀ ਦੇ 9ਓਂਸ ਅਤੇ ਜੌਆਂ ਦੇ ਨੌਂ
ਬੁਸ਼ਲ ਦੇ ਕੇ ਮੁੱਲ ਖਰੀਦ ਲਿਆ।

3ਫ਼ਿਰ ਮੈਂ ਉਸਨੂੰ ਕਿਹਾ, "ਤੂੰ ਹੁਣ ਬਹੁਤ ਦੇਰ ਮੇਰੇ ਨਾਲ
ਰਹੇਂਗੀ ਅਤੇ ਇੱਕ ਵੇਸਵਾ ਵਾਂਗ ਦਿਖਾਵਾ ਨਹੀਂ ਕਰੇਗੀ। ਹੁਣ
ਤੂੰ ਹੋਰਾਂ ਮਰਦਾਂ ਦੇ ਨਾਲ (ਨਿਜੀ) ਨਾ ਰਹੇਂਗੀ, ਅਤੇ ਮੈਂ ਤੇਰਾ
ਪਤੀ ਹੋਵਾਂਗਾ।"

4ਇਸੇ ਤਰ੍ਹਾਂ ਹੀ, ਇਸਰਾਏਲੀ ਵੀ ਬਹੁਤ ਚਿਰ ਕਿਸੇ ਰਾਜੇ ਜਾਂ
ਆਗੂ, ਅਤੇ ਬਲੀਆਂ ਜਾਂ ਕਿਸੇ ਯਾਦਗਾਰੀ ਪੱਥਰ ਤੋਂ ਬਿਨਾ

---

**ਬਆਲ** ਕਨਾਨੀਆਂ ਦਾ ਮੰਨਣਾ ਸੀ ਕਿ ਇਹ ਝੂਠੇ ਦੇਵਤੇ ਮੀਂਹ ਅਤੇ ਤੂਫਾਨ ਲਿਆਉਂਦੇ ਸਨ ਅਤੇ ਚੰਗੀ ਫ਼ਸਲ ਵੀ ਪੈਦਾ ਕਰਦੇ ਸਨ।

**ਸੌਗੀ ਵਾਲੇ ਕੇਕ** ਅਜਿਹਾ ਭੋਜਨ ਸੰਭਾਵਿਤ ਹੈ ਕਿ ਉਨ੍ਹਾਂ ਦਾਅਵਤਾਂ ਵਿੱਚ ਵਰਤਿਆ ਜਾਂਦਾ ਸੀ ਜਿੱਥੇ ਝੂਠੇ ਦੇਵਤਿਆਂ ਦਾ ਆਦਰ ਹੁੰਦਾ ਸੀ।

ਰਹਿਣਗੇ। ਉਹ ਬਿਨਾ ਏਫ਼ੋਦ ਜਾਂ ਘਰੇਲੂ ਦੇਵਤੇ ਦੇ ਰਹਿਣਗੇ। 5ਇਸ ਉਪਰੰਤ, ਇਸਰਾਏਲੀ ਪਰਤਨਗੇ ਅਤੇ ਯਹੋਵਾਹ ਆਪਣੇ ਪਰਮੇਸ਼ੁਰ ਅਤੇ ਦਾਊਦ ਆਪਣੇ ਰਾਜੇ ਨੂੰ ਭਾਲਣਗੇ। ਅੰਤਮ ਦਿਨਾਂ ’ਚ, ਉਹ ਭੈ ਨਾਲ ਯਹੋਵਾਹ ਅਤੇ ਉਸ ਦੀ ਚੰਗਿਆਈ ਕੋਲ ਵਾਪਸ ਆ ਜਾਣਗੇ।

### ਯਹੋਵਾਹ ਇਸਰਾਏਲ ਦੇ ਖਿਲਾਫ਼ ਨਾਰਾਜ਼ ਹੈ

4 ਹੇ ਇਸਰਾਏਲ ਦੇ ਲੋਕੋ! ਯਹੋਵਾਹ ਦਾ ਸੰਦੇਸ਼ ਸੁਣੋ! ਯਹੋਵਾਹ ਉਨ੍ਹਾਂ ਦੇ ਵਿਰੁੱਧ ਜਿਹੜੇ ਇਸ ਦੇਸ ਵਿੱਚ ਰਹਿੰਦੇ ਹਨ ਆਪਣੀ ਦਲੀਲ ਦੱਸੇਗਾ। “ਇਸ ਦੇਸ ਦੇ ਲੋਕ ਅਸਲੋਂ ਪਰਮੇਸ਼ੁਰ ਨੂੰ ਨਹੀਂ ਜਾਣਦੇ ਅਤੇ ਨਾ ਹੀ ਉਸ ਪ੍ਰਤੀ ਸੱਚੇ ਅਤੇ ਵਫ਼ਾਦਾਰ ਹਨ। 2ਉਹ ਦੂਸਰਿਆਂ ਨੂੰ ਸਰਾਪਦੇ ਹਨ, ਖੂਨ ਕਰਦੇ ਹਨ, ਝੂਠ ਬੋਲਦੇ ਹਨ ਅਤੇ ਚੋਰੀ ਕਰਦੇ ਹਨ। ਉਹ ਬਦਕਾਰੀ ਕਰਦੇ ਹਨ ਅਤੇ ਨਾਜਾਇਜ਼ ਬੱਚੇ ਪੈਦਾ ਕਰਦੇ ਹਨ। ਉਹ ਬਾਰ-ਬਾਰ ਖੂਨ ਕਰਦੇ ਹਨ। 3ਇਸੇ ਕਾਰਣ ਇਹ ਦੇਸ਼ ਮੁਰਦੇ ਲਈ ਰੋ ਰਹੇ ਆਦਮੀ ਵਰਗਾ ਹੈ ਅਤੇ ਇਸ ਦੇ ਸਾਰੇ ਵਾਸੀ ਕਮਜ਼ੋਰ ਹਨ। ਖੇਤਾਂ ਦੇ ਜਾਨਵਰ, ਅਕਾਸ਼ ਵਿਚਲੇ ਪੰਛੀ ਅਤੇ ਸਮੁੰਦਰ ਵਿਚਲੀਆਂ ਮੱਛੀਆਂ ਵੀ ਮਰ ਰਹੀਆਂ ਹਨ। 4ਪਰ ਕਿਸੇ ਮਨੁੱਖ ਨੂੰ ਦਲੀਲਬਾਜੀ ਨਹੀਂ ਕਰਨੀ ਚਾਹੀਦੀ ਜਾਂ ਦੂਜੇ ਤੇ ਇਲਜ਼ਾਮ ਨਹੀਂ ਧਰਨਾ ਚਾਹੀਦਾ। ਜਾਜਕ, ਮੇਰੀ ਦਲੀਲ ਤੇਰੇ ਨਾਲ ਹੈ। 5ਤੁਸੀਂ (ਜਾਜਕ) ਦਿਨ ਵੇਲੇ ਠੋਕਰ ਖਾਵੋਂਗੇ। ਅਤੇ ਰਾਤ ਨੂੰ, ਨਬੀ ਵੀ ਤੁਹਾਡੇ ਨਾਲ ਠੋਕਰ ਖਾਕੇ ਡਿੱਗਣਗੇ ਅਤੇ ਮੈਂ ਤੁਹਾਡੀ ਮਾਂ ਦਾ ਨਾਸ ਕਰ ਦਿਆਂਗਾ।

6“ਮੇਰੀ ਪਰਜਾ ਗਿਆਨ ਵਿਹੂਣੀ ਹੋਣ ਕਾਰਣ ਨਾਸ ਹੁੰਦੀ ਹੈ। ਤੁਸੀਂ ਸਿੱਖਣੋਂ ਇਨਕਾਰੀ ਹੋਏ ਇਸ ਲਈ ਮੈਂ ਤੁਹਾਨੂੰ ਆਪਣੇ ਲਈ ਜਾਜਕ ਠਹਿਰਾਉਣ ਤੋਂ ਇਨਕਾਰੀ ਹੋਵਾਂਗਾ। ਤੁਸੀਂ ਆਪਣੇ ਯਹੋਵਾਹ ਦੀ ਬਿਵਸਥਾ ਨੂੰ ਭੁੱਲ ਗਏ ਇਸ ਲਈ ਮੈਂ ਤੁਹਾਡੀ ਸੰਤਾਨ ਨੂੰ ਵਿਸਾਰਾਂਗਾ। 7ਉਹ ਹੰਕਾਰੀ ਹੋਏ ਤੇ ਉਨ੍ਹਾਂ ਮੇਰੇ ਵਿਰੁੱਧ ਹੋਰ ਘਨੇ ਪਾਪ ਕੀਤੇ ਇਸ ਲਈ ਮੈਂ ਉਨ੍ਹਾਂ ਦੇ ਮਨਾਂ ਨੂੰ ਸ਼ਰਮਿੰਦਗੀ ਵਿੱਚ ਬਦਲਾਂਗਾ।

8“ਜਾਜਕ ਮੇਰੇ ਲੋਕਾਂ ਦੇ ਪਾਪਾਂ ਨਾਲ ਪੇਟ ਨੂੰ ਭਰਦੇ ਹਨ ਅਤੇ ਉਨ੍ਹਾਂ ਦੇ ਪਾਪਾਂ ਦੀ ਵੱਧ ਤੋਂ ਵੱਧ ਚਾਹਨਾ ਕਰਦੇ ਹਨ। 9ਇਸ ਲਈ ਜਾਜਕ ਕਿਸੇ ਤਰ੍ਹਾਂ ਵੀ ਲੋਕਾਂ ਨਾਲੋਂ ਘੱਟ ਨਹੀਂ ਹਨ। ਮੈਂ ਉਨ੍ਹਾਂ ਦੀਆਂ ਕਰਨੀਆਂ ਕਾਰਣ ਉਨ੍ਹਾਂ ਨੂੰ ਦੰਡ ਦੇਵਾਂਗਾ ਅਤੇ ਉਨ੍ਹਾਂ ਨੂੰ ਉਨ੍ਹਾਂ ਦੀਆਂ ਗਲਤ ਕਰਨੀਆਂ ਲਈ ਮੋੜਾ ਦੇਵਾਂਗਾ। 10ਉਹ ਖਾਣਗੇ, ਪਰ ਉਨ੍ਹਾਂ ਨੂੰ ਰੱਜ ਨਹੀਂ ਆਵੇਗਾ। ਉਹ ਜਿਨਸੀ ਪਾਪ ਕਰਨਗੇ, ਪਰ ਉਨ੍ਹਾਂ ਦੇ ਔਲਾਦ ਨਹੀਂ ਹੋਵੇਗੀ ਕਿਉਂ ਕਿ ਉਨ੍ਹਾਂ ਨੇ ਯਹੋਵਾਹ ਨੂੰ ਛੱਡ ਦਿੱਤਾ ਅਤੇ ਵੇਸਵਾਵਾਂ ਵਰਗੇ ਬਣ ਗਏ।

11“ਜਿਨਸੀ ਪਾਪ, ਸ਼ਰਾਬ ਅਤੇ ਨਵੀਂ ਮੈਅ ਇਨਸਾਨ ਦੀ ਸਿੱਧੀ ਸੋਚਣ ਦੀ ਯੋਗਤਾ ਨੂੰ ਨਸ਼ਟ ਕਰ ਦਿੰਦੇ ਹਨ। 12ਮੇਰੇ ਲੋਕ ਲੱਕੜੀ ਦੀਆਂ ਸੋਟੀਆਂ ਤੋਂ ਸਲਾਹਾਂ ਪੁੱਛਦੇ ਹਨ। ਉਹ ਸੋਚਦੇ ਹਨ ਕਿ ਇਹ ਸੋਟੀਆਂ ਉਨ੍ਹਾਂ ਦੀਆਂ ਸਮੱਸਿਆਵਾਂ ਦਾ ਉੱਤਰ ਦੇ ਸਕਦੀਆਂ ਹਨ। ਕਿਉਂ ਕਿ ਉਹ ਵੇਸਵਾਵਾਂ ਵਾਂਗ ਝੂਠੇ ਦੇਵਤਿਆਂ ਮਗਰ ਭੱਜਦੇ ਹਨ। ਉਨ੍ਹਾਂ ਨੇ ਪਰਮੇਸ਼ੁਰ ਨੂੰ ਛੱਡ ਦਿੱਤਾ ਅਤੇ ਵੇਸਵਾਵਾਂ ਵਾਂਗ ਵਿਖਾਵਾ ਕੀਤਾ। 13ਉਹ ਪਹਾੜਾਂ ਦੀਆਂ ਚੋਟੀਆਂ ਉੱਪਰ ਜਾਕੇ ਬਲੀਆਂ ਚੜ੍ਹਾਉਂਦੇ ਹਨ ਅਤੇ ਬਲੂਤ, ਪਿੱਪਲ ਅਤੇ ਚੀਲ ਦੇ ਦ੍ਰਖਤਾਂ ਹੇਠਾਂ ਧੂਫ਼ਾਂ ਧੁਖਾਉਂਦੇ ਹਨ। ਉਨ੍ਹਾਂ ਰੁੱਖਾਂ ਹੇਠਾਂ ਛਾਵਾਂ ਸੋਹਣੀਆਂ ਲਗਦੀਆਂ ਹਨ ਜਿਸ ਕਾਰਣ ਤੁਹਾਡੀਆਂ ਧੀਆਂ ਉਨ੍ਹਾਂ ਰੁੱਖਾਂ ਹੇਠ ਵੇਸਵਾਵਾਂ ਵਾਂਗ ਪੈ ਜਾਂਦੀਆਂ ਅਤੇ ਤੁਹਾਡੀਆਂ ਨੂੰਹਾਂ ਜਿਨਸੀ ਪਾਪ ਕਰਦੀਆਂ ਹਨ।

14“ਜਦੋਂ ਤੁਹਾਡੀਆਂ ਧੀਆਂ ਅਤੇ ਨੂੰਹਾਂ ਜਿਨਸੀ ਪਾਪ ਕਰਨ ਤਾਂ ਮੈਂ ਉਨ੍ਹਾਂ ਨੂੰ ਸਜ਼ਾ ਨਾ ਦਿਆਂਗਾ ਕਿਉਂ ਕਿ ਮਰਦ ਉਨ੍ਹਾਂ ਕੋਲ ਜਾਂਦੇ ਅਤੇ ਸੌਂਦੇ ਹਨ ਅਤੇ ਦੇਵ ਦਾਸੀਆਂ ਨਾਲ ਜਾਕੇ ਬਲੀਆਂ ਚੜ੍ਹਾਉਂਦੇ ਹਨ। ਇਉਂ ਇਹ ਮੂਰਖ ਲੋਕ ਆਪਣੇ-ਆਪ ਨੂੰ ਬਰਬਾਦ ਕਰ ਰਹੇ ਹਨ।

### ਇਸਰਾਏਲ ਦੇ ਸ਼ਰਮਨਾਕ ਪਾਪ

15“ਹੇ ਇਸਰਾਏਲ! ਭਾਵੇਂ ਤੂੰ ਵੇਸਵਾਵਾਂ ਵਰਗਾ ਸਲੂਕ ਕਰ ਪਰ ਯਹੂਦਾਹ ਦੋਸ਼ੀ ਨਾ ਬਣੇ। ਗਿਲਗਾਲ ਨੂੰ ਨਾ ਆਵੇਂ ਅਤੇ ਤੂੰ ਬੇਤ-ਆਵਾਨ ਨੂੰ ਨਾ ਚੜ੍ਹੇਂ। ਸੌਂਹ ਖਾਣ ਲਈ ਯਹੋਵਾਹ ਦੇ ਨਾਂ ਨੂੰ ਨਾ ਵਰਤੋ। ਜਿਉਂਦੇ ਯਹੋਵਾਹ ਦੀ ਸਹੁੰ ਨਾ ਖਾਓ। 16ਇਸਰਾਏਲ, ਇੱਕ ਛੋਟੀ ਜਿੱਦੀ ਗਾਂ ਵਾਂਗ ਜਿੱਦੀ ਹੈ। ਕੀ ਹੁਣ ਯਹੋਵਾਹ ਨੂੰ ਉਨ੍ਹਾਂ ਨੂੰ ਲੇਲਿਆਂ ਵਾਂਗ ਖੁਲ੍ਹੀ ਚਰਾਂਦ ਵਿੱਚ ਚਾਰਾ ਦੇਣਾ ਚਾਹੀਦਾ ਹੈ? ਨਹੀਂ! 17ਅਫ਼ਰਾਈਮ ਆਪਣੇ ਬੁੱਤਾਂ ਨਾਲ ਜੁੜ ਗਿਆ ਹੈ, ਇਸ ਲਈ ਉਸਨੂੰ ਇਕੱਲਾ ਛੱਡ ਦਿਓ।

18“ਜਦੋਂ ਉਨ੍ਹਾਂ ਦੀ ਸ਼ਰਾਬ ਮੁੱਕ ਗਈ, ਉਨ੍ਹਾਂ ਨੇ ਆਪਣੇ ਆਪ ਨੂੰ ਜਿਨਸੀ ਪਾਪ ਨੂੰ ਦੇ ਦਿੰਦੇ ਹਨ ਅਤੇ ਉਨ੍ਹਾਂ ਦੇ ਸ਼ਾਸਕ ਸੱਚਮੁੱਚ ਸ਼ਰਮਨਾਕ ਰਾਹਾਂ ਨੂੰ ਡੂੰਘਿਆਂ ਪਿਆਰ ਕਰਦੇ ਹਨ। 19ਉਹ ਇੱਕ ਵਾ-ਵਰੋਲੇ ਵਾਂਗ ਉਡਾਏ ਜਾ ਚੁੱਕੇ ਹਨ। ਉਨ੍ਹਾਂ ਦੀਆਂ ਬਲੀਆਂ ਉਨ੍ਹਾਂ ਲਈ ਸ਼ਰਮ ਲਿਆਉਂਦੀਆਂ ਹਨ।”

### ਆਗੂ ਇਸਰਾਏਲ ਅਤੇ ਯਹੂਦਾਹ ਤੋਂ ਪਾਪ ਕਰਵਾਉਂਦੇ ਹਨ

5 “ਹੇ ਜਾਜਕੋ, ਇਸਰਾਏਲ ਦੇ ਲੋਕੋ ਅਤੇ ਪਾਤਸ਼ਾਹ ਦੇ ਘਰਾਣੇ ਦੇ ਲੋਕੋ! ਮੇਰੀ ਗੱਲ ਧਿਆਨ ਨਾਲ ਸੁਣੋ! ਤੁਸੀਂ ਦੋਸ਼ੀ ਠਹਿਰਾਏ ਗਏ ਹੋ।

“ਤੁਸੀਂ ਮਿਸਪਾਹ ਵਿਖੇ ਇੱਕ ਫ਼ੰਦੇ ਵਾਂਗ ਸੀ ਅਤੇ ਤਾਬੋਰ ਵਿਖੇ ਧਰਤੀ ਤੇ ਵਿਛੇ ਹੋਏ ਜਾਲ ਵਾਂਗ ਸੀ। 2ਤੁਸੀਂ ਕਈ ਘੋਰ ਗੁਨਾਹ ਕੀਤੇ ਹਨ ਇਸ ਲਈ ਮੈਂ ਤੁਹਾਨੂੰ ਸਾਰਿਆਂ ਨੂੰ ਸਜ਼ਾ ਦੇਵਾਂਗਾ। 3ਮੈਂ ਅਫ਼ਰਾਈਮ ਨੂੰ ਅਤੇ ਜੋ ਗੱਲਾਂ ਇਸਰਾਏਲ ਨੇ ਕੀਤੀਆਂ ਜਾਣਦਾ ਹਾਂ, – ਓ ਅਫ਼ਰਾਈਮ, ਤੇਰੇ ਵੇਸ਼ਵਾਈ ਰਵੱਈਏ ਕਾਰਣ, ਇਸਰਾਏਲ ਪਾਪ ਨਾਲ ਦੂਸ਼ਤ ਹੋ ਗਿਆ ਹੈ। 4ਇਸਰਾਏਲੀਆਂ ਨੇ ਬਹੁਤ ਕੁਕਰਮ ਕੀਤੇ ਹਨ। ਜਿਹੜੇ ਹੁਣ ਉਨ੍ਹਾਂ ਨੂੰ ਪਰਮੇਸ਼ੁਰ ਵੱਲ ਪਰਤਨ ਤੋਂ ਰੋਕਦੇ ਹਨ। ਉਹ ਹੋਰਨਾਂ ਦੇਵਤਿਆਂ ਨੂੰ ਮੰਨਣ ਦੇ ਰਾਹਾਂ ਬਾਰੇ ਵੀ ਸੋਚਦੇ ਰਹਿੰਦੇ ਹਨ, ਅਤੇ ਉਹ ਯਹੋਵਾਹ ਨੂੰ ਨਹੀਂ ਜਾਣਦੇ। 5ਇਸਰਾਏਲ ਦਾ ਹੰਕਾਰ ਉਸ ਦੇ ਖਿਲਾਫ਼ ਇੱਕ ਗਵਾਹ ਹੈ। ਇਸਰਾਏਲ ਅਤੇ ਅਫ਼ਰਾਈਮ

ਆਪਣੇ ਪਾਪਾਂ ਵਿੱਚ ਔਕੜਨਗੇ ਅਤੇ ਯਹੂਦਾਹ ਵੀ ਉਨ੍ਹਾਂ ਦੇ ਨਾਲ ਔਕੜ ਜਾਵੇਗਾ।

6"ਲੋਕਾਂ ਦੇ ਆਗੂ ਆਪਣੇ ਇੱਜੜਾਂ ਅਤੇ ਵੱਗਾਂ ਦੇ ਨਾਲ ਯਹੋਵਾਹ ਨੂੰ ਲੱਭਣ ਲਈ ਨਿਕਲਣਗੇ, ਪਰ ਉਹ ਉਸਨੂੰ ਲੱਭ ਨਹੀਂ ਸਕਣਗੇ ਕਿਉਂ ਕਿ ਉਹ ਉਨ੍ਹਾਂ ਤੋਂ ਦੂਰ ਹੋ ਗਿਆ ਹੈ। 7ਉਹ ਯਹੋਵਾਹ ਨਾਲ ਵਫ਼ਾਦਾਰ ਨਹੀਂ ਰਹੇ। ਉਨ੍ਹਾਂ ਦੇ ਬੱਚੇ ਕਿਸੇ ਅਜਨਬੀ ਤੋਂ ਹਨ ਅਤੇ ਹੁਣ ਉਹ ਉਨ੍ਹਾਂ ਨੂੰ ਅਤੇ ਉਨ੍ਹਾਂ ਦੀ ਧਰਤੀ ਨੂੰ ਮੁੜ ਤੋਂ ਨਾਸ ਕਰ ਦੇਵੇਗਾ।"

## ਇਸਰਾਏਲ ਦੀ ਤਬਾਹੀ ਦੀ ਭਵਿੱਖਬਾਣੀ

8"ਗਿਬਆਹ ਵਿੱਚ ਸਿੰਗ ਵਜਾਓ! ਰਾਮਾਹ ਵਿੱਚ ਤੂਰ੍ਹੀ ਵਜਾਓ! ਬੈਤ-ਆਵਾਨ ਵਿਖੇ ਚਿਤਾਵਨੀ ਦਿਓ। ਹੇ ਬਿਨਯਾਮੀਨ, ਦੁਸ਼ਮਣ ਤੇਰੇ ਪਿੱਛੇ ਹੈ!

9ਦੰਡ ਦੇ ਦਿਨ, ਅਫ਼ਰਾਈਮ ਖਾਲੀ ਅਤੇ ਵੀਰਾਨ ਹੋ ਜਾਵੇਗਾ। ਮੈਂ (ਪਰਮੇਸ਼ੁਰ) ਇਸਰਾਏਲ ਦੇ ਪਰਿਵਾਰਾਂ ਨੂੰ ਚੇਤਾਵਨੀ ਦਿੰਦਾ ਹਾਂ ਕਿ ਉਹ ਗੱਲਾਂ ਸੱਚਮੁੱਚ ਵਾਪਰਨਗੀਆਂ।

10ਯਹੂਦਾਹ ਦੇ ਆਗੂ ਚੋਰਾਂ ਵਾਂਗ ਦੂਜਿਆਂ ਦਾ ਮਾਲ ਚੁਰਾਉਂਦੇ ਹਨ ਇਸ ਲਈ ਮੈਂ ਆਪਣਾ ਕਰੋਧ ਨਹਿਰ ਦੇ ਪਾਣੀਆਂ ਵਾਂਗ ਵਰ੍ਹਾਵਾਂਗਾ।

11ਅਫ਼ਰਾਈਮ ਨੂੰ ਦੰਡ ਦਿੱਤਾ ਜਾਵੇਗਾ ਉਹ ਅੰਗੂਰਾਂ ਵਾਂਗ ਮਿੱਧਿਆ ਅਤੇ ਕੁਚਲਿਆ ਜਾਵੇਗਾ, ਕਿਉਂ ਕਿ ਉਸ ਨੇ (ਬਆਲ ਦੇ ਪੁਜਾਰੀਆਂ ਦੀਆਂ) ਬਿਧੀਆਂ ਤੇ ਚੱਲਣ ਦੀ ਠਾਨ ਲਈ ਹੈ।

12ਮੈਂ ਅਫ਼ਰਾਈਮ ਨੂੰ ਨਾਸ ਕਰ ਦੇਵਾਂਗਾ ਜਿਵੇਂ ਕੀੜਾ ਕੱਪੜੇ ਨੂੰ ਖਾ ਜਾਂਦਾ ਹੈ ਮੈਂ ਯਹੂਦਾਹ ਨੂੰ ਨਸ਼ਟ ਕਰ ਦੇਵਾਂਗਾ ਉਵੇਂ ਜਿਵੇਂ ਘੁਣ ਲੱਕੜ ਨੂੰ ਖਾ ਜਾਂਦਾ ਹੈ।

13ਜਦ ਅਫ਼ਰਾਈਮ ਨੇ ਆਪਣਾ ਰੋਗ ਵੇਖਿਆ ਅਤੇ ਯਹੂਦਾਹ ਨੇ, ਆਪਣਾ ਜ਼ਖਮ, ਉਹ ਮਦਦ ਲਈ ਅੱਸ਼ੂਰ ਨੂੰ ਭੱਜੇ। ਉਨ੍ਹਾਂ ਨੇ ਆਪਣੀਆਂ ਮੁਸੀਬਤਾਂ ਮਹਾਨ ਪਾਤਸ਼ਾਹ ਨੂੰ ਦੱਸੀਆਂ ਪਰ ਉਹ ਰਾਜਾ ਤੁਹਾਨੂੰ ਰਾਜੀ ਨਹੀਂ ਕਰ ਸਕਦਾ, ਉਹ ਤੁਹਾਡੇ ਜ਼ਖਮਾਂ ਨੂੰ ਨਹੀਂ ਭਰ ਸਕੇਗਾ।

14ਕਿਉਂ ਕਿ ਮੈਂ ਅਫ਼ਰਾਈਮ ਲਈ ਇੱਕ ਸ਼ੇਰ ਵਾਂਗ ਹੋਵਾਂਗਾ। ਮੈਂ ਯਹੂਦਾਹ ਦੀ ਕੌਮ ਲਈ ਇੱਕ ਜਵਾਨ ਸ਼ੇਰ ਵਾਂਗ ਹੋਵਾਂਗਾ। ਹਾਂ, ਮੈਂ (ਯਹੋਵਾਹ) ਉਨ੍ਹਾਂ ਨੂੰ ਪਾੜ ਸੁੱਟਾਂਗਾ। ਮੈਂ ਉਨ੍ਹਾਂ ਨੂੰ ਚੁੱਕ ਲੈ ਜਾਵਾਂਗਾ ਤੇ ਉਨ੍ਹਾਂ ਨੂੰ ਕੋਈ ਨਹੀਂ ਬਚਾ ਸਕੇਗਾ।

15ਮੈਂ ਮੁੜ ਆਪਣੇ ਸਥਾਨ ਨੂੰ ਚਲਾ ਜਾਵਾਂਗਾ। ਜਦ ਤੀਕ ਲੋਕ ਆਪਣੇ ਦੋਸ਼ ਮੰਨ ਕੇ ਮੈਨੂੰ ਨਾ ਭਾਲਣ। ਹਾਂ, ਉਹ ਆਪਣੀ ਮੁਸੀਬਤ ਵਿੱਚ ਮੈਨੂੰ ਲੱਭਣ ਦਾ ਬੜਾ ਕਠਿਨ ਯਤਨ ਕਰਨਗੇ।"

## ਯਹੋਵਾਹ ਵੱਲ ਪਰਤਣ ਦੇ ਇਨਾਮ

6 "ਆਓ, ਆਪਾਂ ਯਹੋਵਾਹ ਵੱਲ ਮੁੜੀਏ। ਉਸਨੇ ਸਾਨੂੰ ਦੁੱਖ ਦਿੱਤਾ ਪਰ ਉਹ ਸਾਨੂੰ ਤੰਦਰੁਸਤ ਵੀ ਕਰੇਗਾ। ਉਸਨੇ ਸਾਨੂੰ ਜ਼ਖਮ ਦਿੱਤਾ ਪਰ ਪੱਟੀ ਵੀ ਉਹੀ ਬੰਨ੍ਹੇਗਾ।

2ਦੋ ਦਿਨਾਂ ਬਾਅਦ ਉਹ ਸਾਨੂੰ ਜਿਵਾਵੇਗਾ, ਤੀਜੇ ਦਿਨ, ਉਹ ਸਾਨੂੰ ਉਭਾਰੇਗਾ। ਫ਼ਿਰ ਅਸੀਂ ਉਸ ਦੀ ਹਜ਼ੂਰੀ ਵਿੱਚ ਰਹਿ ਸਕਾਂਗੇ।

3ਆਓ, ਆਪਾਂ ਯਹੋਵਾਹ ਨੂੰ ਜਾਣੀਏ। ਆਪਾਂ ਯਹੋਵਾਹ ਨੂੰ ਜਾਨਣ ਦੀ ਸਖਤ ਕੋਸ਼ਿਸ਼ ਕਰੀਏ। ਸਾਨੂੰ ਪਤਾ ਹੈ ਕਿ ਉਹ ਆ ਰਿਹਾ ਜਿੰਨੀ ਪ੍ਰਪੱਕਤਾ ਨਾਲ ਅਸੀਂ ਜਾਣਦੇ ਹਾਂ ਕਿ ਪਰਭਾਤ ਆ ਰਹੀ ਹੈ। ਯਹੋਵਾਹ ਸਾਡੇ ਕੋਲ ਮੀਂਹ ਵਾਂਗ ਆਵੇਗਾ, ਉਸ ਮੀਂਹ ਵਾਂਗ ਜੋ ਬਸੰਤ ਰੁੱਤ ਵਿੱਚ ਆਉਂਦਾ ਅਤੇ ਧਰਤੀ ਨੂੰ ਪਾਣੀ ਦਿੰਦਾ।"

## ਬੇਵਫ਼ਾ ਲੋਕ

4"ਓ ਅਫ਼ਰਾਈਮ, ਮੈਂ ਤੇਰੇ ਨਾਲ ਕੀ ਕਰਾਂ? ਓ ਯਹੂਦਾਹ! ਮੈਂ ਤੇਰੇ ਨਾਲ ਕੀ ਕਰਾਂ? ਤੇਰੀ ਵਫ਼ਾਦਾਰੀ ਸਵੇਰ ਦੀ ਧੁੰਦ ਵਾਂਗ ਹੈ ਤੇਰੀ ਵਫਾਦਾਰੀ ਉਸ ਤਰੇਲ ਵਾਂਗ ਹੈ ਜਿਹੜੀ ਸਵੇਰ ਸਾਰ ਹੀ ਅਲੋਪ ਹੋ ਜਾਂਦੀ ਹੈ।

5ਮੈਂ ਲੋਕਾਂ ਨੂੰ ਟੁਕੜਿਆਂ ਵਿੱਚ ਕੱਟਣ ਲਈ ਨਬੀਆਂ ਨੂੰ ਵਰਤਿਆ। ਉਹ ਮੇਰੇ ਆਦੇਸ਼ਾਂ ਤੇ ਮਾਰੇ ਗਏ ਸਨ। ਮੇਰਾ ਨਿਆਂ ਰੌਸ਼ਨੀ ਵਾਂਗ ਆਉਂਦਾ ਹੈ।

6ਕਿਉਂ ਕਿ ਮੈਂ ਵਫ਼ਾਦਾਰ ਪ੍ਰੇਮ ਚਾਹੁੰਦਾ ਹਾਂ ਬਲੀਦਾਨ ਨਹੀਂ। ਮੈਂ ਚਾਹੁੰਨਾ ਲੋਕ ਪਰਮੇਸ਼ੁਰ ਨੂੰ ਜਾਨਣ, ਨਾ ਕਿ ਹੋਮ ਚੜ੍ਹਾਵੇ ਲਿਆਉਣ।

7ਪਰ ਲੋਕਾਂ ਨੇ ਆਦਮ* ਵਿਖੇ ਇਕਰਾਰਨਾਮਾ ਤੋੜ ਦਿੱਤਾ। ਉਹ ਓਥੇ ਮੇਰੇ ਨਾਲ ਬੇਵਫ਼ਾ ਸਨ।

8ਗਿਲਆਦ ਉਨ੍ਹਾਂ ਲੋਕਾਂ ਦਾ ਸ਼ਹਿਰ ਹੈ ਜੋ ਬਦੀ ਕਰਦੇ ਹਨ। ਉਹ ਗੁਮਰਾਹ ਕਰਕੇ ਦੂਸਰਿਆਂ ਨੂੰ ਮਾਰ ਦਿੰਦੇ ਹਨ।

9ਡਾਕੂ ਛੁਪ ਕੇ ਹਮਲਾ ਕਰਨ ਦੀ ਉਡੀਕ ਕਰਦੇ ਹਨ ਉਸਦੇ ਤਰ੍ਹਾਂ ਪੁਜਾਰੀ ਇਕੱਠੇ ਹੋਕੇ, ਉਹ ਸ਼ਕਮ ਦੇ ਰਾਹ ਵਿੱਚ ਕਤਲ ਕਰਦੇ ਹਨ, ਉਹ ਬਦਕਾਰੀ ਕਰਦੇ ਹਨ।

10ਇਸਰਾਏਲੀ ਕੌਮ ਵਿੱਚ, ਮੈਂ ਇੱਕ ਭਿਆਨਕ ਚੀਜ਼ ਵੇਖੀ। ਅਫ਼ਰਾਈਮ ਪਰਮੇਸ਼ੁਰ ਨੂੰ ਵਫ਼ਾਦਾਰ ਨਹੀਂ ਸੀ ਅਤੇ ਇਸਰਾਏਲ ਪਾਪ ਨਾਲ ਦੂਸ਼ਿਤ ਹੋ ਗਿਆ।

11ਯਹੂਦਾਹ, ਤੇਰੇ ਲਈ ਵੀ ਇੱਕ ਵਾਢੀ ਦਾ ਸਮਾਂ ਹੈ। ਇਹ ਉਦੋਂ ਵਾਪਰੇਗਾ ਜਦੋਂ ਮੈਂ ਆਪਣੇ ਲੋਕਾਂ ਨੂੰ ਕੈਦਖਾਨੇ ਤੋਂ ਮੋੜ ਲਿਆਵਾਂਗਾ।"

7 "ਮੈਂ ਇਸਰਾਏਲ ਨੂੰ ਤੰਦਰੁਸਤ ਕਰਾਂਗਾ, ਫ਼ੇਰ ਅਫ਼ਰਾਈਮ ਦੇ ਪਾਪ ਪਰਗਟ ਕੀਤੇ ਜਾਣਗੇ। ਲੋਕ ਸਾਮਰਿਯਾ ਦੇ ਪਾਪਾਂ ਬਾਰੇ ਵੀ ਜਾਣ ਲੈਣਗੇ। ਉਹ ਸਾਮਰਿਯਾ ਦੇ ਕਪਟ ਅਤੇ ਸਾਮਰਿਯਾ ਵਿੱਚ ਆਉਂਦੇ ਅਤੇ ਬਾਹਰ ਜਾਂਦੇ ਚੋਰਾਂ ਬਾਰੇ ਜਾਣ ਲੈਣਗੇ।

2ਉਨ੍ਹਾਂ ਨੂੰ ਇਹ ਯਕੀਨ ਨਹੀਂ ਕਿ ਮੈਂ ਉਨ੍ਹਾਂ ਦੇ ਪਾਪ ਯਾਦ ਰੱਖਦਾ ਜੋ ਪਾਪ ਉਨ੍ਹਾਂ ਨੇ ਕੀਤੇ ਸਾਰੀਂ ਪਾਸੀਂ ਫ਼ੈਲ ਗਏ ਹਨ। ਮੈਂ ਉਨ੍ਹਾਂ ਦੇ ਪਾਪ ਸਾਫ਼-ਸਾਫ਼ ਵੇਖ ਸਕਦਾ ਹਾਂ।

3ਉਹ ਆਪਣੀਆਂ ਬਦੀਆਂ ਨਾਲ ਪਾਤਸ਼ਾਹ ਨੂੰ ਖੁਸ਼ ਕਰਦੇ ਹਨ ਆਪਣੇ ਝੂਠਾਂ ਨਾਲ ਆਗੂਆਂ ਨੂੰ ਖੁਸ਼ ਕਰਦੇ ਹਨ।

4ਉਹ ਸਾਰੇ ਬਦਕਾਰ ਹਨ। ਉਹ ਨਾਨਬਾਈ ਦੁਆਰਾ ਗਰਮ ਕੀਤੇ ਹੋਏ ਇੱਕ ਤੰਦੂਰ ਵਾਂਗ ਹਨ। ਉਹ ਆਟੇ ਨੂੰ ਗੁੰਨਣ ਤੋਂ

**ਆਦਮ** ਸੰਭਾਵਨ ਹੈ ਕਿ ਇਹ ਯਰਦਨ ਦਰਿਆ ਦੇ ਕੰਢੇ ਤੇ ਆਦਮ ਦੇ ਸ਼ਹਿਰ ਨਾਲ ਸੰਬੰਧਿਤ ਹੈ।

ਲੈਕੇ ਇਸ ਦੇ ਉਫ਼ਾਨ ਦੇ ਸਮੇਂ ਤੀਕ ਅੱਗ ਨੂੰ ਨਹੀਂ ਹਿਲਾਉਂਦਾ
ਪਰ ਤੰਦੂਰ ਗਰਮ ਰਹਿੰਦਾ ਹੈ।
5ਸਾਡੇ ਪਾਤਸ਼ਾਹ ਦੇ ਦਿਨ, ਉਹ ਅੱਗ ਨੂੰ ਹੋਰ ਵੀ ਤਪਾਉਂਦੇ
ਹਨ। ਉਹ ਪੀਣ ਦੀਆਂ ਦਾਅਵਤਾਂ ਦਿੰਦੇ ਹਨ। ਆਗੂ ਮੈਅ ਦੀ
ਗਰਮੀ ਨਾਲ ਬੀਮਾਰ ਹੋ ਜਾਂਦੇ ਹਨ ਅਤੇ ਰਾਜੇ ਉਨ੍ਹਾਂ ਨਾਲ ਹੱਥ
ਮਿਲਾਉਂਦੇ ਹਨ ਜੋ ਪਰਮੇਸ਼ੁਰ ਦਾ ਮਜ਼ਾਕ ਉਡਾਉਂਦੇ ਹਨ।
6ਲੋਕ ਗੁਪਤ ਵਿਉਂਤਾ ਬਣਾਉਂਦੇ ਹਨ। ਉਨ੍ਹਾਂ ਦੇ ਦਿਲ
ਉੱਤੇਜਨਾ ਦੀ ਅੱਗ ਨਾਲ ਬਲਦੇ ਹਨ। ਤੇ ਸਾਰੀ ਰਾਤ ਉਨ੍ਹਾਂ ਦੀ
ਉੱਤੇਜਨਾ ਬਲਦੀ ਹੈ ਤੇ ਦਿਨ ਚੜ੍ਹਨ ਤੀਕ ਇਹ ਮੱਚਦੀ ਅੱਗ
ਦੇ ਗੋਲੇ ਵਾਂਗ ਹੁੰਦੀ ਹੈ।
7ਉਹ ਸਭ ਭਖੇ ਤੰਦੂਰ ਵਾਂਗਰਾਂ ਉਨ੍ਹਾਂ ਆਪਣੇ ਸ਼ਾਸਕ ਨਸ਼ਟ
ਕੀਤੇ ਉਨ੍ਹਾਂ ਦੇ ਸਾਰੇ ਪਾਤਸ਼ਾਹ ਡਿੱਗ ਪਏ ਪਰ ਕਿਸੇ ਇੱਕ ਨੇ ਵੀ
ਮੈਨੂੰ ਨਾ ਪੁਕਾਰਿਆ।"

### ਇਸਰਾਏਲ ਨਹੀਂ ਜਾਣਦੀ ਕਿ ਇਹ ਤਬਾਹ ਹੋ ਜਾਵੇਗੀ

8"ਅਫ਼ਰਾਈਮ ਹੋਰਨਾਂ ਕੌਮਾਂ ਨਾਲ ਰਲ ਜਾਂਦਾ ਉਹ ਇੱਕ
ਪੂਰੀ ਤਰ੍ਹਾਂ ਨਾ ਪੱਕੇ ਹੋਏ ਕੇਕ ਵਰਗਾ ਹੈ।
9ਅਜਨਬੀ ਉਸਦੀ ਸ਼ਕਤੀ ਲੁਟ ਲਿਜਾਂਦੇ ਹਨ ਪਰ ਉਹ ਇਸ
ਨੂੰ ਮਹਿਸੂਸ ਨਹੀਂ ਕਰਦਾ। ਉਸ ਦੇ ਧੌਲੇ ਆਉਣ ਲੱਗ ਪਏ
ਹਨ, ਪਰ ਉਹ ਇਸ ਨੂੰ ਮਹਿਸੂਸ ਨਹੀਂ ਕਰਦਾ।
10ਅਫ਼ਰਾਈਮ ਦਾ ਹੰਕਾਰ ਉਸਦੇ ਹੀ ਵਿਰੁੱਧ ਬੋਲਦਾ ਹੈ।
ਲੋਕਾਂ ਨੂੰ ਇੰਨੀਆਂ ਦੁੱਖ ਅਤੇ ਤਕਲੀਫ਼ਾਂ ਹਨ ਪਰ ਫ਼ਿਰ ਵੀ ਉਹ
ਯਹੋਵਾਹ ਆਪਣੇ ਪਰਮੇਸ਼ੁਰ ਵੱਲ ਪਰਤ ਕੇ ਮਦਦ ਲਈ ਨਹੀਂ
ਪੁਕਾਰਦੇ।
11ਇਉਂ ਅਫ਼ਰਾਈਮ ਇੱਕ ਬੇਵਕੂਫ਼, ਅਤੇ ਸੂਝਹੀਣ ਕਬੂਤਰ
ਵਰਗਾ ਬਣ ਗਿਆ ਹੈ! ਉਹ ਮਦਦ ਲਈ ਮਿਸਰ ਨੂੰ ਪੁਕਾਰਦੇ
ਹਨ ਅਤੇ ਮਦਦ ਲਈ ਅੱਸ਼ੂਰ ਨੂੰ ਜਾਂਦੇ ਹਨ।
12ਇਹ ਇਨ੍ਹਾਂ ਦੇਸਾਂ ਕੋਲ ਸਹਾਇਤਾ ਲਈ ਜਾਂਦੇ ਹਨ ਪਰ ਮੈਂ
ਆਪਣਾ ਜਾਲ ਉਨ੍ਹਾਂ ਉੱਪਰ ਵਿਛਾਵਾਂਗਾ ਅਤੇ ਅਕਾਸ਼ ਦੇ ਪੰਛੀਆਂ
ਵਾਂਗ ਉਨ੍ਹਾਂ ਨੂੰ ਹੇਠਾਂ ਲੈ ਆਵਾਂਗਾ। ਮੈਂ ਉਨ੍ਹਾਂ ਦੇ ਨੇਮਾਂ ਕਾਰਣ
ਉਨ੍ਹਾਂ ਨੂੰ ਸਜ਼ਾ ਦੇਵਾਂਗਾ।
13ਉਹ ਮੈਨੂੰ ਛੱਡ ਗਏ ਇਹ ਉਨ੍ਹਾਂ ਲਈ ਬਹੁਤ ਬੁਰਾ ਹੋਵੇਗਾ
ਉਹ ਮੈਨੂੰ ਮੰਨਣ ਤੋਂ ਇਨਕਾਰੀ ਹੋਏ ਇਸ ਲਈ ਉਹ ਨਸ਼ਟ
ਕੀਤੇ ਜਾਣਗੇ। ਮੈਂ ਉਨ੍ਹਾਂ ਨੂੰ ਬਚਾਇਆ ਪਰ ਉਹ ਮੇਰੇ ਵਿਰੁੱਧ
ਝੂਠ ਬੋਲਦੇ ਹਨ।
14ਉਹ ਕਦੇ ਮੈਨੂੰ ਆਪਣੇ ਦਿਲੋਂ ਨਹੀਂ ਪੁਕਾਰਦੇ । ਹਾਂ, ਉਹ
ਆਪਣੇ ਬਿਸਤਰਿਆਂ ਤੇ ਰੋਂਦੇ ਹਨ, ਅਤੇ ਆਪਣੇ-ਆਪ ਨੂੰ ਕਟਦੇ
ਹਨ ਜਦੋਂ ਉਹ ਭੋਜਨ ਅਤੇ ਨਵੀਂ ਮੈ ਮੰਗਦੇ ਹਨ, ਪਰ ਉਨ੍ਹਾਂ ਦੇ
ਦਿਲਾਂ ਵਿੱਚ ਉਹ ਮੈਥੋਂ ਪਰ੍ਹਾਂ ਮੁੜ ਗਏ ਹਨ।
15ਮੈਂ ਉਨ੍ਹਾਂ ਨੂੰ ਸਿਖਾਇਆ ਅਤੇ ਉਨ੍ਹਾਂ ਦੀਆਂ ਬਾਹਵਾਂ ਮਜਬੂਤ
ਕੀਤੀਆਂ ਪਰ ਉਹ ਮੇਰੇ ਹੀ ਵਿਰੁੱਧ ਦੁਸ਼ਟ ਯੋਜਨਾਵਾਂ ਘੜਦੇ
ਹਨ।
16ਉਹ ਇੱਕ ਮੁੜੀ ਹੋਈ ਸੋਟੀ* ਵਰਗੇ ਹਨ। ਉਨ੍ਹਾਂ ਨੇ ਦਿਸ਼ਾਵਾਂ
ਬਦਲੀਆਂ, ਪਰ ਮੇਰੇ ਕੋਲ ਵਾਪਸ ਨਾ ਆਏ, ਉਨ੍ਹਾਂ ਦੇ ਪ੍ਰਧਾਨ
ਆਗੂ ਆਪਣੀ ਹੰਕਾਰੀ ਜੀਭ ਕਾਰਣ ਆਪਣੀ ਤਲਵਾਰ ਨਾਲ
ਹੇਠਾਂ ਡਿੱਗ ਪੈਣਗੇ ਅਤੇ ਮਿਸਰ ਵਿਚਲੇ ਲੋਕ ਉਨ੍ਹਾਂ ਤੇ ਹੱਸਣਗੇ।

### ਬੁੱਤ ਉਪਾਸਨਾ ਕਾਰਣ ਹੁੰਦਾ ਨਾਸ

8 "ਆਪਣੇ ਬੁੱਲ੍ਹਾਂ ਨਾਲ ਤੂਰ੍ਹੀ ਵਜਾ ਅਤੇ ਚੇਤਾਵਨੀ ਦੇ।
ਯਹੋਵਾਹ ਦੇ ਘਰ ਉੱਪਰ ਬਾਜ ਵਾਂਗ ਰਹਿ। ਇਸਰਾਏਲੀਆਂ
ਨੇ ਮੇਰੇ ਇਕਰਾਨਾਮੇ ਨੂੰ ਤੋੜਿਆ। ਉਨ੍ਹਾਂ ਨੇ ਮੇਰੀ ਬਿਵਸਥਾ ਦਾ
ਪਾਲਨ ਨਹੀਂ ਕੀਤਾ। 2ਉਨ੍ਹਾਂ ਮੇਰੇ ਅੱਗੇ ਲੇਰਾਂ ਮਾਰੀਆਂ, 'ਹੇ ਸਾਡੇ
ਪਰਮੇਸ਼ੁਰ! ਅਸੀਂ ਇਸਰਾਏਲ ਵਿਚਲੇ ਤੈਨੂੰ ਜਾਣਦੇ ਹਾਂ!' 3ਪਰ
ਇਸਰਾਏਲ ਨੇ ਚੰਗੀਆਂ ਵਸਤਾਂ ਨੂੰ ਇਨਕਾਰ ਕੀਤਾ ਇਸ ਲਈ
ਵੈਰੀਆਂ ਉਸਦਾ ਪਿੱਛਾ ਕੀਤਾ। 4ਇਸਰਾਏਲੀਆਂ ਨੇ ਆਪਣੇ
ਪਾਤਸ਼ਾਹ ਬਣਾਏ, ਪਰ ਉਹ ਮੇਰੇ ਕੋਲ ਸਲਾਹ ਲਈ ਨਾ ਆਏ।
ਉਨ੍ਹਾਂ ਆਪਣੇ ਆਗੂ ਚੁਣੇ ਪਰ ਜਿਨ੍ਹਾਂ ਮਨੁੱਖਾਂ ਨੂੰ ਮੈਂ ਜਾਣਦਾ
ਸੀ, ਉਨ੍ਹਾਂ ਨੇ ਉਹ ਨਾ ਚੁਣੇ। ਉਨ੍ਹਾਂ ਨੇ ਚਾਂਦੀ ਅਤੇ ਸੋਨੇ ਦੀ
ਵਰਤੋਂ ਆਪਣੇ ਬੁੱਤਾਂ ਨੂੰ ਬਨਾਉਣ ਲਈ ਕੀਤੀ। ਇਸ ਲਈ
ਉਹ ਤਬਾਹ ਹੋ ਜਾਣਗੇ। 5-6ਹੇ ਸਾਮਰਿਯਾ! ਯਹੋਵਾਹ ਨੇ ਤੇਰੇ
ਵੱਛੇ ਤੋਂ ਇਨਕਾਰ ਕਰ ਦਿੱਤਾ ਹੈ। ਪਰਮੇਸ਼ੁਰ ਆਖਦਾ, 'ਮੈਂ
ਇਸਰਾਏਲੀਆਂ ਨਾਲ ਬਹੁਤ ਗੁੱਸੇ ਹਾਂ।' ਉਨ੍ਹਾਂ ਨੂੰ ਆਪਣੇ ਪਾਪਾਂ
ਕਾਰਣ ਸਜ਼ਾ ਮਿਲੇਗੀ। ਇੱਕ ਕਾਰੀਗਰ ਨੇ ਉਨ੍ਹਾਂ ਮੂਰਤੀਆਂ ਨੂੰ
ਬਣਾਇਆ ਹੈ ਅਤੇ ਇਹ ਪਰਮੇਸ਼ੁਰ ਨਹੀਂ ਹਨ। ਸਾਮਰਿਯਾ ਦਾ
ਵੱਛਾ ਟੁਕੜੇ-ਟੁਕੜੇ ਕਰ ਦਿੱਤਾ ਜਾਵੇਗਾ। 7ਇਸਰਾਏਲੀਆਂ ਨੇ
ਇੱਕ ਮੂਰਖਤਾਈ ਕੀਤੀ ਸੀ। ਉਨ੍ਹਾਂ ਨੇ ਹਵਾ ਬੀਜੀ ਅਤੇ ਉਹ
ਝੱਖੜ ਦੀ ਵਾਢੀ ਕਰਨਗੇ। ਉੱਥੇ ਕੋਈ ਫਸਲ ਨਹੀਂ ਹੋਵੇਗੀ।
ਜੇਕਰ ਬੀਜ ਪੁੰਗਰੇ ਵੀ, ਇਹ ਕੋਈ ਅਨਾਜ਼ ਪੈਦਾ ਨਹੀਂ ਕਰਨਗੇ।
ਜੇਕਰ ਕੁਝ ਉੱਗ ਵੀ ਪਿਆ, ਵਿਦੇਸ਼ੀ ਉਸ ਨੂੰ ਖਾ ਜਾਣਗੇ।
8ਇਸਰਾਏਲ ਨਸ਼ਟ ਕੀਤਾ ਗਿਆ ਸੀ। ਇਸਦੇ ਲੋਕ ਬੇਕਾਰ
ਭਾਂਡਿਆਂ ਵਰਗੇ ਹਨ ਜੋ ਸੁੱਟ ਦਿੱਤੇ ਗਏ ਸਨ। ਉਹ ਕੌਮਾਂ
ਦਰਮਿਆਨ ਖਿਲਰੇ ਹੋਏ ਹਨ।
9ਅਫ਼ਰਾਈਮ ਆਪਣੇ 'ਪ੍ਰੇਮੀਆਂ' ਵੱਲ ਪਰਤਿਆ ਜੰਗਲੀ ਖੋਤੇ
ਵਾਂਗ ਉਹ ਅੱਸ਼ੂਰ ਨੂੰ ਭਟਕ ਗਿਆ।
10ਭਾਵੇਂ ਇਸਰਾਏਲ ਕੌਮਾਂ ਦਰਮਿਆਨ ਆਪਣੇ 'ਪ੍ਰੇਮੀਆਂ'
ਕੋਲ ਗਈ, ਮੈਂ ਇਸਰਾਏਲੀਆਂ ਨੂੰ ਇਕੱਠਿਆਂ ਕਰਾਂਗਾ ਪਰ ਉਨ੍ਹਾਂ
ਨੂੰ ਹੁਣ ਤੋਂ ਕੁਝ ਹੀ ਸਮੇਂ ਬਾਅਦ ਤਾਕਤਵਰ ਰਾਜੇ ਦੇ ਬੋਝ
ਝੱਲਣੇ ਸੁਰੂ ਕਰਨੇ ਪੈਣਗੇ।

### ਇਸਰਾਏਲ ਦਾ ਪਰਮੇਸ਼ੁਰ ਨੂੰ ਭੁੱਲਕੇ ਦੇਵਤਿਆਂ ਨੂੰ ਧਿਆਉਣਾ

11ਅਫ਼ਰਾਈਮ ਨੇ ਬਹੁਤ ਸਾਰੀਆਂ ਜਗਵੇਦੀਆਂ ਉਸਾਰੀਆਂ,
ਅਤੇ ਇਹ ਇੱਕ ਪਾਪ ਸੀ। ਉਹ ਉਸ ਲਈ ਪਾਪ ਦੀਆਂ
ਜਗਵੇਦੀਆਂ ਬਣ ਗਈਆਂ।

---

**ਮੁੜੀ ਹੋਈ ਸੋਟੀ** ਪੰਛੀਆਂ ਦਾ ਸ਼ਿਕਾਰ ਕਰਨ ਲਈ ਮੁੜੀ ਹੋਈ ਇੱਕ ਸੋਟੀ। ਜਦੋਂ ਸਹੀ ਤਰ੍ਹਾਂ ਸੁੱਟੀ ਜਾਂਦੀ ਹੈ। ਇਹ ਜ਼ਮੀਨ ਤੇ ਨੀਵੀਂ ਉਡਦੀ ਹੈ ਅਤੇ ਫ਼ੇਰ ਉੱਪਰ ਨੂੰ ਘੁੰਮ ਕੇ, ਜਿਆਦਾਤਰ ਸੁੱਟਣ ਵਾਲੇ ਕੋਲ ਹੀ ਮੁੜਦੀ ਹੈ। ਮੂਲ ਅਰਥ, "ਸੁੱਟਿਆ ਜਾਣ ਵਾਲਾ ਧਨੁੱਖ" ਜਾਂ "ਇੱਕ ਛਲਪੂਰਣ ਧਨੁੱਖ।"

12ਜੇਕਰ ਮੈਂ ਅਫ਼ਰਾਈਮ ਲਈ 10,000 ਅਸੂਲ ਵੀ ਲਿਖ ਦੇਵਾਂ, ਉਹ ਉਨ੍ਹਾਂ ਨਾਲ ਇੱਕ ਅਜਨਬੀਆਂ ਲਈ ਬਣਾਏ ਗਏ ਅਸੂਲਾਂ ਵਾਂਗ ਹੀ ਵਿਹਾਰ ਕਰੇਗਾ।

13ਇਸਰਾਏਲੀ ਬਲੀਆਂ ਪਸੰਦ ਕਰਦੇ ਹਨ। ਉਹ ਮਾਸ ਚੜ੍ਹਾਕੇ ਇਸਨੂੰ ਖਾ ਜਾਂਦੇ ਹਨ ਯਹੋਵਾਹ ਉਨ੍ਹਾਂ ਦੀਆਂ ਬਲੀਆਂ ਸਵੀਕਾਰ ਨਹੀਂ ਕਰਦਾ ਉਸਨੂੰ ਉਨ੍ਹਾਂ ਦੇ ਪਾਪ ਚੇਤੇ ਹਨ ਤੇ ਉਹ ਉਨ੍ਹਾਂ ਨੂੰ ਦੰਡ ਦੇਵੇਗਾ। ਉਹ ਕੈਦੀਆਂ ਵਾਂਗ ਮਿਸਰ ਨੂੰ ਲਿਜਾਏ ਜਾਣਗੇ।

14ਇਸਰਾਏਲ ਨੇ ਰਾਜਿਆਂ ਲਈ ਮਹਿਲ ਉਸਾਰੇ ਪਰ ਇਸ ਦੇ ਸਿਰਜਣਹਾਰੇ ਨੂੰ ਭੁੱਲ ਗਿਆ ਅਤੇ ਯਹੂਦਾਹ ਨੇ ਕਿਲੇ ਉਸਾਰੇ, ਪਰ ਮੈਂ ਹੁਣ ਯਹੂਦਾਹ ਦੇ ਸ਼ਹਿਰਾਂ ਵਿੱਚ ਇਸਦੇ ਕਿਲਿਆਂ ਨੂੰ ਸਾੜਨ ਲਈ ਅੱਗ ਭੇਜਾਂਗਾ।”

## ਦੇਸ਼ ਨਿਕਾਲੇ ਦੀ ਉਦਾਸੀ

9 ਹੇ ਇਸਰਾਏਲ! ਬਾਕੀ ਕੌਮਾਂ ਦੇ ਕਰਨ ਵਾਂਗ ਖੁਸ਼ੀ ਨਾ ਮਨਾ। ਖੁਸ਼ ਨਾ ਹੋ! ਤੂੰ ਵੇਸਵਾਵਾਂ ਵਾਂਗ ਦਾ ਵਤੀਰਾ ਕਰਕੇ ਆਪਣੇ ਪਰਮੇਸ਼ੁਰ ਨੂੰ ਛੱਡ ਦਿੱਤਾ। ਤੁਸੀਂ ਹਰ ਪਿੜ ਵਿੱਚ ਜਿਨਸੀ ਪਾਪ ਕੀਤਾ। 2ਪਰ ਪਿੜਾਂ ਵਿਚਲਾ ਅਨਾਜ਼ ਇਸਰਾਏਲ ਲਈ ਪੂਰਾ ਨਾ ਪਵੇਗਾ ਅਤੇ ਉਨ੍ਹਾਂ ਕੋਲ ਕਾਫ਼ੀ ਮੈਅ ਨਹੀਂ ਹੋਵੇਗੀ।

3ਇਸਰਾਏਲੀ ਯਹੋਵਾਹ ਦੀ ਜ਼ਮੀਨ ਵਿੱਚ ਨਹੀਂ ਰਹਿਣਗੇ। ਅਫ਼ਰਾਈਮ ਮਿਸਰ ਨੂੰ ਮੁੜੇਗਾ ਅਤੇ ਅੱਸ਼ੂਰ ਵਿੱਚ ਅਸ਼ੁੱਧ ਭੋਜਨ ਖਾਵੇਗਾ। 4ਉਹ ਯਹੋਵਾਹ ਲਈ ਮੈਅ ਦੇ ਚੜ੍ਹਾਵੇ ਦੀਆਂ ਭੇਟਾਂ ਨਹੀਂ ਦੇਣਗੇ ਅਤੇ ਨਾ ਹੀ ਉਨ੍ਹਾਂ ਦੀਆਂ ਬਲੀਆਂ ਉਸਨੂੰ ਪ੍ਰਸੰਨ ਕਰਨਗੀਆਂ। ਉਨ੍ਹਾਂ ਦੀਆਂ ਬਲੀਆਂ ਜਨਾਜ਼ੇ ਦੇ ਸਮੇਂ ਖਾਧੇ ਅੰਨ ਵਰਗੀਆਂ ਹੋਣਗੀਆਂ ਅਤੇ ਜੋ ਕੋਈ ਵੀ ਉਹ ਭੋਜਨ ਖਾਵੇਗਾ ਅਸ਼ੁੱਧ ਹੋ ਜਾਵੇਗਾ। ਉਨ੍ਹਾਂ ਦੀ ਰੋਟੀ ਯਹੋਵਾਹ ਦੇ ਮੰਦਰ ਵਿੱਚ ਨਾ ਆਵੇਗੀ, ਸਗੋਂ ਉਹ ਰੋਟੀ ਉਨ੍ਹਾਂ ਨੂੰ ਖੁਦ ਹੀ ਖਾਣੀ ਪਵੇਗੀ। 5ਉਹ ਯਹੋਵਾਹ ਦੇ ਪਰਬ ਅਤੇ ਛੁੱਟੀਆਂ ਮਨਾਉਣ ਤੋਂ ਅਸਮਰੱਥ ਹੋਣਗੇ।

6ਇਸਰਾਏਲ ਦੇ ਲੋਕ ਦੁਸ਼ਮਣਾਂ ਦੁਆਰਾ ਉਨ੍ਹਾਂ ਦਾ ਸਭ ਕੁਝ ਚੁਰਾ ਲਏ ਜਾਣ ਤੋਂ ਬਾਅਦ ਵੀ ਬਚ ਗਏ, ਪਰ ਮਿਸਰ ਉਨ੍ਹਾਂ ਨੂੰ ਇਕੱਠਾ ਕਰੇਗਾ, ਅਤੇ ਮੋਅਫ਼ ਉਨ੍ਹਾਂ ਨੂੰ ਦਫ਼ਨਾਵੇਗਾ। ਉਨ੍ਹਾਂ ਦੀ ਚਾਂਦੀ ਦੀਆਂ ਕੀਮਤੀ ਵਸਤਾਂ ਉੱਤੇ ਝਾੜ-ਫੂਸ ਉੱਗਣਗੇ ਅਤੇ ਉਨ੍ਹਾਂ ਦੇ ਤੰਬੂਆਂ ਵਿੱਚ ਕੰਡੇ ਉੱਗ ਆਉਣਗੇ।

## ਇਸਰਾਏਲ ਦਾ ਸੱਚੇ ਨਬੀਆਂ ਨੂੰ ਨਾਮੰਜ਼ੂਰ ਕਰਨਾ

7ਨਬੀਆਂ ਦਾ ਕਹਿਣਾ, “ਹੇ ਇਸਰਾਏਲ! ਇਹ ਚੇਤੇ ਰੱਖ: ਸਜ਼ਾ ਦਾ ਵਕਤ ਆ ਗਿਆ ਹੈ। ਤੇਰੇ ਲਈ ਆਪਣੀ ਕੀਤੀ ਦੀ ਸਜ਼ਾ ਪਾਉਣ ਦਾ ਸਮਾਂ ਆ ਗਿਆ ਹੈ!” ਪਰ ਇਸਰਾਏਲ ਦੇ ਲੋਕ ਕਹਿੰਦੇ ਹਨ: “ਨਬੀ ਮੂਰਖ ਹੈ। ਪਰਮੇਸ਼ੁਰ ਦੇ ਆਤਮੇ ਵਾਲਾ ਮਨੁੱਖ ਸਨਕੀ ਹੈ।” ਨਬੀ ਆਖਦਾ: “ਤੁਸੀਂ ਆਪਣੇ ਮਹਾਨ ਪਾਪ ਅਤੇ ਨਫ਼ਰਤ ਕਾਰਣ ਸਜ਼ਾ ਪਾਵੋਂਗੇ।” 8ਯਹੋਵਾਹ ਅਤੇ ਨਬੀ ਅਫ਼ਰਾਈਮ ਉੱਪਰ ਪਹਿਰੇਦਾਰ ਵਾਂਗਰ ਹਨ ਪਰ ਸਾਰੇ ਰਾਹ ਵਿੱਚ ਅਨੇਕਾਂ ਜਾਲ ਹਨ ਅਤੇ ਲੋਕ ਨਬੀ ਨੂੰ ਨਫ਼ਰਤ ਕਰਦੇ ਹਨ ਇੱਥੋਂ ਤੀਕ ਕਿ ਉਸਦੇ ਆਪਣੇ ਪਰਮੇਸ਼ੁਰ ਦੇ ਘਰ ਅੰਦਰ ਵੀ।

9ਇਸਰਾਏਲ ਦੇ ਲੋਕ ਗਿਬੀਹ ਦੇ ਦਿਨਾਂ ਵਾਂਗ ਭ੍ਰਸ਼ਟਤਾ ਵਿੱਚ ਡੂੰਘੇ ਚਲੇ ਗਏ ਹਨ। ਯਹੋਵਾਹ ਉਨ੍ਹਾਂ ਦੇ ਪਾਪਾਂ ਨੂੰ ਯਾਦ ਰੱਖੇਗਾ ਅਤੇ ਉਨ੍ਹਾਂ ਨੂੰ ਸਜ਼ਾ ਦੇਵੇਗਾ।

## ਇਸਰਾਏਲ ਦਾ ਬੁੱਤ ਉਪਾਸਨਾ ਕਾਰਨ ਨਾਸ ਹੋਣਾ

10ਜਦੋਂ ਮੈਂ ਇਸਰਾਏਲ ਨੂੰ ਲੱਭਿਆ, ਉਸ ਵਕਤ, ਉਹ ਉਜਾੜ ਵਿੱਚ ਤਾਜੇ ਅੰਗੂਰਾਂ ਵਰਗੇ ਸਨ। ਉਹ ਬਹਾਰ ਦੇ ਅੰਜੀਰ ਦੇ ਰੁੱਖਾਂ ਦੇ ਪਹਿਲੇ ਫ਼ਲਾਂ ਵਰਗੇ ਸਨ, ਪਰ ਫ਼ੇਰ ਉਹ ਬਆਲ-ਪਓਰ ਵੱਲ ਜਾਕੇ ਬਦਲ ਗਏ ਇਸ ਲਈ ਮੈਨੂੰ ਉਨ੍ਹਾਂ ਨੂੰ ਸੜੇ ਫ਼ਲਾਂ ਵਾਂਗ ਆਪਣੇ ਦ੍ਰਖਤ ਤੋਂ ਵੱਢ ਦੇਣਾ ਪਿਆ। ਉਹ ਉਨ੍ਹਾਂ ਭਿਆਨਕ ਚੀਜ਼ਾਂ (ਝੂਠੇ ਦੇਵਤਿਆਂ) ਵਰਗੇ ਬਣ ਗਏ ਜਿਨ੍ਹਾਂ ਨੂੰ ਉਨ੍ਹਾਂ ਨੇ ਪਿਆਰ ਕੀਤਾ ਸੀ।

## ਇਸਰਾਏਲੀਆਂ ਦੇ ਉਲਾਦ ਨਹੀਂ ਹੋਵੇਗੀ

11ਅਫ਼ਰਾਈਮ ਦਾ ਪ੍ਰਤਾਪ ਪੰਛੀ ਵਾਂਗ ਉੱਡ-ਪੁੱਡ ਜਾਵੇਗਾ। ਹੁਣ ਉੱਥੋਂ ਦੀਆਂ ਔਰਤਾਂ ਨੂੰ ਨਾ ਗਰਭ ਠਹਿਰੇਗਾ ਨਾ ਕੋਈ ਬੱਚਾ ਜਨਮ ਲਵੇਗਾ। 12ਭਾਵੇਂ ਉਹ ਬੱਚੇ ਪੈਦਾ ਕਰਨ, ਇਸਦਾ ਕੋਈ ਫ਼ਾਇਦਾ ਨਹੀਂ ਹੋਵੇਗਾ। ਕਿਉਂ ਕਿ ਮੈਂ ਉਨ੍ਹਾਂ ਕੋਲੋ ਉਹ ਬੱਚੇ ਖੋਹ ਲਵਾਂਗਾ। ਮੈਂ ਉਨ੍ਹਾਂ ਨੂੰ ਛੱਡ ਦੇਵਾਂਗਾ ਅਤੇ ਉਨ੍ਹਾਂ ਨਾਲ ਭਿਆਨਕ ਗੱਲਾਂ ਵਾਪਰਨਗੀਆਂ।

13ਮੈਂ ਵੇਖ ਰਿਹਾਂ ਕਿ ਅਫ਼ਰਾਈਮ ਆਪਣੇ ਬੱਚਿਆਂ ਦੀ ਫ਼ੰਦੇ ਵੱਲ ਅਗਵਾਈ ਕਰ ਰਿਹਾ ਹੈ।* ਉਹ ਆਪਣੇ ਬੱਚਿਆਂ ਨੂੰ ਹਤਿਆਰਿਆਂ ਕੋਲ ਲੈ ਜਾ ਰਿਹਾ ਹੈ। 14ਹੇ ਯਹੋਵਾਹ, ਉਨ੍ਹਾਂ ਨੂੰ ਦੇ ਜੋ ਤੈਨੂੰ ਪਸੰਦ ਹੈ। ਉਨ੍ਹਾਂ ਨੂੰ ਕੁੱਖ ਦੇ ਜੋ ਜੁਆਕਾਂ ਨੂੰ ਗੁਆਵੇ ਅਤੇ ਸੁੱਕੀਆਂ ਛਾਤੀਆਂ ਦੇ।

15ਉਨ੍ਹਾਂ ਦੀ ਸਾਰੀ ਬਦੀ ਗਿਲਗਾਲ ਵਿੱਚ ਹੈ। ਉੱਥੇ ਮੈਂ ਉਨ੍ਹਾਂ ਦੀਆਂ ਕਰਤੂਤਾਂ ਕਾਰਣਉਨ੍ਹਾਂ ਨੂੰ ਨਫਰਤ ਕਰਨੀ ਸ਼ੁਰੂ ਕਰ ਦਿੱਤੀ। ਮੈਂ ਉਨ੍ਹਾਂ ਨੂੰ ਉਨ੍ਹਾਂ ਦੀਆਂ ਬਦ ਕਰਨੀਆਂ ਕਾਰਣ ਆਪਣੇ ਘਰੋਂ ਬਾਹਰ ਕੱਢ ਦੇਵਾਂਗਾ। ਮੈਂ ਉਨ੍ਹਾਂ ਨੂੰ ਹੋਰ ਪਿਆਰ ਨਹੀਂ ਕਰਾਂਗਾ ਉਨ੍ਹਾਂ ਦੇ ਸਾਰੇ ਆਗੂ ਵਿਦ੍ਰੋਹੀ ਹਨ।

16ਅਫ਼ਰਾਈਮ ਨੂੰ ਸਜ਼ਾ ਮਿਲੇਗੀ ਉਨ੍ਹਾਂ ਦੀ ਜੜ ਸੁਕਦੀ ਜਾ ਰਹੀ ਹੈ। ਉਹ ਹੋਰ ਬੱਚੇ ਪੈਦਾ ਨਾ ਕਰ ਸਕਣਗੇ ਪਰ ਜਿਹੜੇ ਬੱਚੇ ਉਹ ਜਣ ਵੀ ਲੈਣ ਮੈਂ ਉਨ੍ਹਾਂ ਕੀਮਤੀ ਜਾਨਾਂ ਨੂੰ ਵੱਢ ਸੁੱਟਾਂਗਾ।

17ਉਹ ਲੋਕ ਮੇਰੇ ਪਰਮੇਸ਼ੁਰ ਦੀ ਨਹੀਂ ਸੁਣਦੇ, ਇਸ ਲਈ ਉਹ ਵੀ ਉਨ੍ਹਾਂ ਦੀ ਨਹੀਂ ਸੁਣੇਗਾ। ਅਤੇ ਉਹ ਕੌਮਾਂ ਦਰਮਿਆਨ ਬੇ-ਘਰੇ ਭਟਕਣਗੇ।

## ਇਸਰਾਏਲ ਦੀ ਰਈਸੀ ਬੁੱਤ ਉਪਾਸਨਾ ਵੱਲ ਜਾਂਦੀ ਹੈ

10 ਇਸਰਾਏਲ ਇੱਕ ਅੰਗੂਰੀ ਵੇਲ ਹੈ, ਜਿਹੜੀ ਬਹੁਤ ਫ਼ਲ ਦਿੰਦੀ ਹੈ। ਜਿੰਨਾ ਇਸਰਾਏਲ ਨੇ ਵਧੇਰੇ ਫ਼ਲ

---

**ਮੈਂ ... ਕਰ ਰਿਹਾ ਹੈ** ਮੂਲਅਰਥ: “ਪਹਿਲਾਂ, ਅਫ਼ਰਾਈਮ ਸੂਰ ਵਾਂਗ ਚਰਾਂਦ ਵਿੱਚ ਬੀਜਿਆ ਗਿਆ ਸੀ।” ਇਸ ਦਾ ਭਾਵ ਹੈ ਕਿ ਅਫ਼ਰਾਈਮ ਸੂਰ ਵਾਂਗ ਧਨਵਾਨ ਅਤੇ ਸੁਰਖਿਅਤ ਸੀ।

ਪੈਦਾ ਕੀਤਾ, ਇਸਨੂੰ ਝੂਠੇ ਦੇਵਤਿਆਂ ਨੂੰ ਪੂਜਣ ਲਈ ਹੋਰ ਵਧੇਰੇ
ਜਗਵੇਦੀਆਂ ਉਸਾਰੀਆਂ ਜਿਵੇਂ ਹੀ ਇਸਰਾਏਲ ਦੀ ਧਰਤੀ
ਵਧੇਰੇ ਉਤਪਾਦਕ ਹੋਈ, ਉਸ ਨੇ ਵੱਧ ਧਾਰਮਿਕ ਥੰਮ ਸਥਾਪਿਤ
ਕੀਤੇ।

2ਇਸਰਾਏਲ ਦੇ ਲੋਕਾਂ ਨੇ ਪਰਮੇਸ਼ੁਰ ਨਾਲ ਚਲਾਕੀ ਕਰਨ ਦੀ
ਕੋਸ਼ਿਸ ਕੀਤੀ, ਪਰ ਹੁਣ ਉਨ੍ਹਾਂ ਨੂੰ ਆਪਣਾ ਦੋਸ਼ ਸਵੀਕਾਰ ਕਰਨਾ
ਪਵੇਗਾ। ਯਹੋਵਾਹ ਉਨ੍ਹਾਂ ਦੀਆਂ ਜਗਵੇਦੀਆਂ ਢਾਹ ਸੁੱਟੇਗਾ ਅਤੇ
ਉਨ੍ਹਾਂ ਦੇ ਯਾਦਗਾਰੀ ਥੰਮਾਂ ਨੂੰ ਨਸ਼ਟ ਕਰ ਦੇਵੇਗਾ।

## ਇਸਰਾਏਲੀਆਂ ਦੀ ਬਦਨੀਤੀ

3ਹੁਣ ਇਸਰਾਏਲੀ ਆਖਦੇ ਹਨ, "ਸਾਡਾ ਕੋਈ ਰਾਜਾ ਨਹੀਂ।
ਅਸੀਂ ਯਹੋਵਾਹ ਦਾ ਆਦਰ ਨਹੀਂ ਕਰਦੇ! ਕਿਵੇਂ ਵੀ, ਰਾਜਾ
ਸਾਡੇ ਵਾਸਤੇ ਕੁਝ ਵੀ ਕਰਨ ਦੇ ਯੋਗ ਨਹੀਂ ਸੀ।

4ਉਹ ਬੇਕਾਰ ਇਕਰਾਰ ਕਰਦੇ ਹਨ। ਨਿਆਂਕਾਰ ਵਾਹੇ ਹੋਏ
ਖੇਤਾਂ ਵਿੱਚ ਉੱਗੇ ਜ਼ਹਿਰੀਲੇ ਪੌਦਿਆਂ ਵਰਗੇ ਹਨ।

5ਸਾਮਰਿਯਾ ਦੇ ਲੋਕ ਬੈਤ-ਆਵਨ ਦੇ ਵੱਛਿਆਂ ਦੀ ਉਪਾਸਨਾ
ਕਰਦੇ ਹਨ। ਉਹ ਲੋਕ ਰੋਣਗੇ ਅਤੇ ਸੋਗ ਕਰਨਗੇ। ਜਿਨ੍ਹਾਂ ਜਾਜਕਾਂ
ਨੇ ਉਸ ਬੁੱਤ ਦੀ ਖੂਬਸੂਰਤੀ ਤੇ ਆਨੰਦ ਮਾਣਿਆ, ਉਹ ਵੀ ਸੋਗ
ਮਨਾਉਣਗੇ, ਕਿਉਂ ਕਿ ਇਹ ਉਨ੍ਹਾਂ ਤੋਂ ਲੈ ਲਿਆ ਗਿਆ ਹੈ।
6ਇਸ ਨੂੰ ਤੋਹਫ਼ੇ ਵਜੋਂ ਅੱਸ਼ੂਰ ਦੇ ਮਹਾਨ ਰਾਜੇ ਨੂੰ ਦੇ ਦਿੱਤਾ
ਜਾਵੇਗਾ। ਅਤੇ ਉਹ ਅਫ਼ਰਾਈਮ ਦੇ ਸ਼ਰਮਨਾਕ ਬੁੱਤ ਨੂੰ ਰਖੇਗਾ।
ਇਸਰਾਏਲ ਆਪਣੇ ਬੁੱਤਾਂ ਵਜੋਂ ਸ਼ਰਮਸਾਰ ਹੋਵੇਗਾ। 7ਸਾਮਰਿਯਾ
ਦੇ ਰਾਜੇ ਨੂੰ ਨਸ਼ਟ ਕਰ ਦਿੱਤਾ ਜਾਵੇਗਾ ਅਤੇ ਉਹ ਪਾਣੀ ਉੱਤੇ
ਤੈਰਦੇ ਲਕੜੀ ਦੇ ਸੱਕ ਵਾਂਗ ਹੋਵੇਗਾ।

8ਇਸਰਾਏਲ ਨੇ ਪਾਪ ਕੀਤਾ ਅਤੇ ਬਹੁਤ ਸਾਰੀਆਂ ਉੱਚੀਆਂ
ਥਾਵਾਂ ਉਸਾਰੀਆਂ। ਬੈਤ ਆਵਨ ਦੇ ਉੱਚੇ ਅਸਥਾਨਾਂ ਨੂੰ ਫ਼ਨਾਹ
ਕਰ ਦਿੱਤਾ ਜਾਵੇਗਾ ਅਤੇ ਇਸ ਦੀਆਂ ਜਗਵੇਦੀ ਉੱਤੇ
ਕੰਡਿਆਲੀਆਂ ਝਾੜੀਆਂ ਉੱਗ ਆਉਣਗੀਆਂ। ਫਿਰ ਉਹ
ਪਰਬਤਾਂ ਨੂੰ ਆਖਣਗੇ, "ਸਾਨੂੰ ਢਕ ਲਓ।" ਅਤੇ ਚਟਾਨਾਂ ਨੂੰ
ਕਹਿਣਗੇ, "ਸਾਡੇ ਉੱਤੇ ਡਿੱਗ ਪਓ।"

## ਇਸਰਾਏਲ ਨੂੰ ਪਾਪਾਂ ਦਾ ਭੁਗਤਾਨ ਕਰਨਾ ਪਵੇਗਾ

9ਹੇ ਇਸਰਾਏਲ, ਤੂੰ ਗਿਬਆਹ ਦੇ ਦਿਨਾਂ ਤੋਂ ਪਾਪ ਕਰਦਾ
ਆਇਆ ਹੈਂ (ਅਤੇ ਉਹ ਲੋਕ ਉੱਥੇ ਲਗਾਤਾਰ ਪਾਪ ਕਰਦੇ ਰਹੇ
ਹਨ।) ਯੁੱਧ ਯਕੀਨਨ ਗਿਬਆਹ ਦੇ ਉਨ੍ਹਾਂ ਲੋਕਾਂ ਤੇ ਹਾਵੀ ਹੋ
ਜਾਵੇਗਾ। 10ਫ਼ਿਰ ਮੈਂ ਉਨ੍ਹਾਂ ਨੂੰ ਸਜ਼ਾ ਦੇਣ ਲਈ ਆਵਾਂਗਾ।
ਫ਼ੌਜਾਂ ਵੀ ਇਕੱਤ੍ਰ ਹੋ ਕੇ ਉਨ੍ਹਾਂ ਤੇ ਹਮਲਾ ਕਰਨਗੀਆਂ। ਉਹ
ਇਸਰਾਏਲ ਨੂੰ ਉਸਦੇ ਦੋਨਾਂ ਪਾਪਾਂ ਲਈ ਸਜ਼ਾ ਦੇਣਗੀਆਂ।

11ਅਫ਼ਰਾਈਮ ਇੱਕ ਸਿਖਾਏ ਹੋਏ ਵੱਛੇ ਵਾਂਗ ਹੈ ਜੋ ਪਿੜ
ਵਿਚਲੇ ਅਨਾਜ਼ ਤੇ ਤੁਰਨਾ ਪਸੰਦ ਕਰਦਾ ਹੈ। ਮੈਂ ਉਸ ਦੀ ਧੌਣ
ਤੇ ਇੱਕ ਜੂਲਾ ਪਾਵਾਂਗਾ। ਮੈਂ ਅਫ਼ਰਾਈਮ ਦੀ ਧੌਣ ਦੇ ਦੁਆਲੇ
ਰੱਸੀਆਂ ਪਾਵਾਂਗਾ। ਫ਼ੇਰ ਯਹੂਦਾਹ ਵਾਹੇਗਾ ਅਤੇ ਯਾਕੂਬ ਖੁਦ
ਧਰਤੀ ਨੂੰ ਤੋੜੇਗਾ। 12ਜੇਕਰ ਤੁਸੀਂ ਚੰਗਿਆਈ ਬੀਜੋਗੇ, ਤੁਸੀਂ
ਸੱਚੇ ਪਿਆਰ ਦੀ ਵਾਢੀ ਕਰੋਂਗੇ। ਆਪਣੀ ਅਣ ਟੁੱਟੀ ਅਣਵਾਹੀ
ਜ਼ਮੀਨ ਨੂੰ ਵਾਹੋ। ਇਹ ਯਹੋਵਾਹ ਨੂੰ ਉਡੀਕਣ ਦਾ ਸਮਾਂ ਹੈ।
ਉਹ ਆਵੇਗਾ, ਅਤੇ ਤੁਹਾਡੇ ਉੱਤੇ ਚੰਗਿਆਈ ਦਾ ਮੀਂਹ
ਵਰਸਾਵੇਗਾ।

13ਪਰ ਤੁਸੀਂ ਬੁਰਿਆਈ ਬੀਜੀ ਅਤੇ ਦੁੱਖ ਵੱਢੇ। ਤੁਸੀਂ ਆਪਣੇ
ਝੂਠ ਦਾ ਫ਼ਲ ਖਾਧਾ, ਕਿਉਂ ਕਿ ਤੁਸੀਂ ਆਪਣੀ ਸ਼ਕਤੀ ਅਤੇ
ਆਪਣੇ ਸਿਪਾਹੀਆਂ ਦੇ ਬਲ ਤੇ ਭਰੋਸਾ ਕੀਤਾ। 14ਇਸੇ ਲਈ,
ਤੁਹਾਡੀਆਂ ਫ਼ੌਜਾਂ ਜੰਗ ਦਾ ਰੌਲਾ ਸੁਣਨਗੀਆਂ ਅਤੇ ਤੁਹਾਡੇ ਸਾਰੇ
ਕਿਲੇ ਉਵੇਂ ਹੀ ਨਸ਼ਟ ਹੋ ਜਾਣਗੇ ਜਿਵੇਂ ਸ਼ਲਮਨ ਨੇ ਬੈਤ-ਅਰਬੇਲ
ਨੂੰ ਤਬਾਹ ਕੀਤਾ ਸੀ ਯੁੱਧ ਦੇ ਦਿਨਾਂ ਦੌਰਾਨ, ਮਾਵਾਂ ਆਪਣੇ
ਬੱਚਿਆਂ ਸਮੇਤ ਮਾਰੀਆਂ ਗਈਆਂ ਸਨ। 15ਇਵੇਂ ਹੀ ਤੁਹਾਡੇ
ਨਾਲ ਬੈਤਅਲ ਵਿੱਚ ਵਾਪਰੇਗਾ ਕਿਉਂ ਕਿ ਤੁਸੀਂ ਇੰਨੀਆਂ ਬਦ
ਕਰਨੀਆਂ ਕੀਤੀਆਂ। ਜਦੋਂ ਉਹ ਦਿਨ ਆਵੇਗਾ ਇਸਰਾਏਲ ਦਾ
ਰਾਜਾ ਪੂਰੀ ਤਰ੍ਹਾਂ ਬਰਬਾਦ ਹੋ ਜਾਵੇਗਾ।"

## ਇਸਰਾਏਲ ਨੇ ਯਹੋਵਾਹ ਨੂੰ ਭੁਲਾ ਦਿੱਤਾ

11 ਯਹੋਵਾਹ ਨੇ ਆਖਿਆ, "ਮੈਂ ਇਸਰਾਏਲ ਨੂੰ ਉਦੋਂ ਤੋਂ
ਪਿਆਰ ਕੀਤਾ ਜਦੋਂ ਉਹ ਅਜੇ ਬੱਚਾ ਹੀ ਸੀ ਅਤੇ ਮੈਂ
ਆਪਣੇ ਪੁੱਤਰ ਨੂੰ ਮਿਸਰ ਵਿੱਚੋਂ ਬਾਹਰ ਸੱਦਿਆ।

2ਪਰ ਮੈਂ ਜਿੰਨਾ ਵੱਧ ਇਸਰਾਏਲੀਆਂ ਨੂੰ ਸੱਦਿਆ, ਉਨਾ ਹੀ
ਉਹ ਮੈਥੋਂ ਅਗਾਂਹ ਜਾਂਦੇ ਰਹੇ। ਉਨ੍ਹਾਂ ਬਆਲਾਂ ਨੂੰ ਬਲੀਆਂ
ਚੜ੍ਹਾਈਆਂ ਅਤੇ ਬੁੱਤਾਂ ਅੱਗੇ ਧੂਫ਼ਾਂ ਧੁਖਾਈਆਂ।

3"ਪਰ ਇਹ ਮੈਂ ਹੀ ਸੀ ਜਿਸਨੇ ਅਫ਼ਰਾਈਮ ਨੂੰ ਤੁਰਨਾ
ਸਿਖਾਇਆ, ਮੈਂ ਇਸਰਾਏਲੀਆਂ ਨੂੰ ਆਪਣੀਆਂ ਬਾਹਾਂ ਵਿੱਚ
ਚੁੱਕਿਆ, ਪਰ ਉਨ੍ਹਾਂ ਨੇ ਕਦੇ ਵੀ ਇਸ ਨੂੰ ਮਹਿਸੂਸ ਨਾ ਕੀਤਾ।

4ਮੈਂ ਉਨ੍ਹਾਂ ਨੂੰ ਪਿਆਰ ਦੀਆਂ ਰੱਸੀਆਂ ਨਾਲ ਚਲਾਇਆ। ਮੈਂ
ਉਸ ਵਿਅਕਤੀ ਵਾਂਗ ਸੀ ਜਿਸਨੇ ਉਨ੍ਹਾਂ ਨੂੰ ਆਜ਼ਾਦ ਕੀਤਾ*।
ਮੈਂ ਝੁਕ ਕੇ ਉਨ੍ਹਾਂ ਨੂੰ ਖੁਆਇਆ।

5"ਇਸਰਾਏਲੀ ਪਰਮੇਸ਼ੁਰ ਵੱਲ ਮੁੜਨ ਤੋਂ ਇਨਕਾਰ ਕਰਦੇ
ਹਨ। ਤਾਂ ਇਸ ਲਈ, ਉਹ ਵਾਪਸ ਮਿਸਰ ਨੂੰ ਜਾਣਗੇ। ਅੱਸ਼ੂਰ
ਦਾ ਰਾਜਾ ਉਨ੍ਹਾਂ ਦਾ ਰਾਜਾ ਬਣ ਜਾਵੇਗਾ। 6ਉਨ੍ਹਾਂ ਦੇ ਸ਼ਹਿਰਾਂ
ਉੱਪਰ ਤਲਵਾਰ ਲਟਕੇਗੀ, ਅਤੇ ਉਨ੍ਹਾਂ ਦੇ ਤਾਕਤਵਰ ਆਦਮੀਆਂ
ਨੂੰ ਮਾਰ ਦੇਵੇਗੀ ਅਤੇ ਉਨ੍ਹਾਂ ਦੇ ਆਗੂਆਂ ਨੂੰ ਨਸ਼ਟ ਕਰ ਦੇਵੇਗੀ।

7"ਮੇਰੇ ਲੋਕ ਇੰਤਜ਼ਾਰ ਕਰ ਰਹੇ ਹਨ, ਉਮੀਦ ਕਰਦਿਆਂ
ਹੋਇਆਂ ਕਿ ਮੈਂ ਵਾਪਸ ਆਵਾਂਗਾ। ਉਹ ਪਰਮੇਸ਼ੁਰ ਨੂੰ ਉੱਪਰ
ਪੁਕਾਰ ਰਹੇ ਹਨ, ਪਰ ਉਹ ਉਨ੍ਹਾਂ ਦੀ ਮਦਦ ਨਹੀਂ ਕਰੇਗਾ।"

## ਯਹੋਵਾਹ ਇਸਰਾਏਲ ਨੂੰ ਨਸ਼ਟ ਨਹੀਂ ਕਰਨਾ ਚਾਹੁੰਦਾ

8"ਹੇ ਅਫ਼ਰਾਈਮ! ਮੈਂ ਤੈਨੂੰ ਛੱਡਣਾ ਨਹੀਂ ਚਾਹੁੰਦਾ? ਹੇ
ਇਸਰਾਏਲ, ਮੈਂ ਤੇਰੀ ਰੱਖਿਆ ਕਰਨੀ ਚਾਹੁੰਨਾ। ਮੈਂ ਤੇਰਾ ਹਾਲ
ਅਦਮਾਹ ਵਰਗਾ ਨਹੀਂ ਕਰਨਾ ਚਾਹੁੰਦਾ ਨਾ ਹੀ ਤੈਨੂੰ ਸਬੋਈਮ
ਵਾਂਗ ਬਣਾਉਣਾ ਚਾਹੁੰਨਾ। ਮੈਂ ਆਪਣਾ ਮਨ ਬਦਲ ਰਿਹਾ ਹਾਂ

**ਉਨ੍ਹਾਂ ਨੂੰ ਆਜ਼ਾਦ ਕੀਤਾ** ਮੂਲਅਰਥ, "ਉਨ੍ਹਾਂ ਦੇ ਜਬਾੜ੍ਹਿਆਂ ਤੋਂ ਜੂਲਾ ਚੁੱਕਿਆ।"

ਕਿਉਂ ਕਿ ਮੇਰਾ ਤੇਰੇ ਪ੍ਰਤੀ ਪਿਆਰ ਅਤੇ ਦਇਆ ਬਹੁਤ ਗੂੜ੍ਹੀ
ਹੈ।

9ਮੈਂ ਆਪਣੇ ਭਿਆਨਕ ਕਰੋਧ ਨੂੰ ਨਹੀਂ ਦਰਸਾਵਾਂਗਾ। ਮੈਂ
ਅਫ਼ਰਾਈਮ ਨੂੰ ਮੁੜ ਬਰਬਾਦ ਨਾ ਕਰਾਂਗਾ ਮੈਂ ਕੋਈ ਆਦਮੀ
ਨਹੀਂ ਹਾਂ, ਮੈਂ ਪਰਮੇਸ਼ੁਰ ਹਾਂ। ਮੈਂ ਤੇਰੇ ਵਿਚਕਾਰ ਪਵਿੱਤਰ ਪੁਰਖ
ਹਾਂ, ਮੈਂ ਆਪਣਾ ਕਰੋਧ ਨਹੀਂ ਦਰਸਾਵਾਂਗਾ।

10ਮੈਂ ਸ਼ੇਰ ਵਾਂਗ ਦਹਾੜਾਂਗਾ ਜਦੋਂ ਮੈਂ ਗਰਜਾਂਗਾ ਤਾਂ ਮੇਰੇ
ਬੱਚੇ ਆਉਣਗੇ ਅਤੇ ਮੇਰੇ ਪਿੱਛੇ ਚੱਲ ਪੈਣਗੇ ਮੇਰੀ ਉੱਮਤ ਪੱਛਮ
ਵੱਲੋਂ ਭੈਅ ਵਿੱਚ ਕੰਬਦੀ ਹੋਈ ਆਵੇਗੀ।

11ਉਹ ਮਿਸਰ ਵਿੱਚੋਂ ਹਿਲਦੇ ਹੋਏ ਪੰਛੀ ਵਾਂਗ ਆਉਣਗੇ
ਅਤੇ ਅੱਸ਼ੂਰ ਵਿੱਚੋਂ ਕੰਬਦੇ ਹੋਏ ਕਬੂਤਰ ਵਾਂਗ ਆਉਣਗੇ ਅਤੇ ਮੈਂ
ਉਨ੍ਹਾਂ ਨੂੰ ਵਾਪਸ ਉਨ੍ਹਾਂ ਦੇ ਘਰਾਂ ਵਿੱਚ ਵਸਾਵਾਂਗਾ। “ਯਹੋਵਾਹ
ਦਾ ਇਹ ਵਾਕ ਹੈ।”

12“ਅਫ਼ਰਾਈਮ ਨੇ ਮੈਨੂੰ ਝੂਠੇ ਦੇਵਤਿਆਂ ਨਾਲ ਘੇਰਿਆ ਹੋਇਆ
ਹੈ ਇਸਰਾਏਲ ਦੇ ਲੋਕ ਮੇਰੇ ਵਿਰੁੱਧ ਹੋ ਗਏ, ਪਰ ਯਹੂਦਾਹ ਹਾਲੇ
ਵੀ ਏਲ* ਨਾਲ ਚਲਦਾ ਹੈ ਅਤੇ ਪਵਿੱਤਰ ਪੁਰਖ ਨਾਲ ਵਫ਼ਾਦਾਰ
ਰਿਹਾ ਹੈ।”

## ਯਹੋਵਾਹ ਇਸਰਾਏਲ ਦੇ ਵਿਰੁੱਧ

12 ਅਫ਼ਰਾਈਮ ਆਪਣਾ ਵਕਤ ਜਾਇਆ ਕਰ ਰਿਹਾ ਹੈ
ਅਤੇ ਇਸਰਾਏਲ ਸਾਰਾ ਦਿਨ “ਹਵਾ ਦੇ ਪਿੱਛੇ ਦੌੜਦਾ
ਹੈ।” ਲੋਕੀ ਬਹੁਤ ਸਾਰੇ ਅਪਰਾਧ ਕਰਦੇ ਹਨ ਅਤੇ ਅਨੇਕਾਂ ਝੂਠ
ਬੋਲਦੇ ਹਨ। ਉਨ੍ਹਾਂ ਨੇ ਅਸ਼ੂਰ ਨਾਲ ਇਕਰਾਰਨਾਮੇ ਕੀਤੇ ਹੋਏ
ਹਨ ਅਤੇ ਉਹ ਆਪਣੇ ਜੈਤੂਨ ਦੇ ਤੇਲ ਨੂੰ ਮਿਸਰ ਵੱਲ ਲੈ ਜਾ
ਰਹੇ ਹਨ।

2“ਯਹੋਵਾਹ ਦੀ ਦਲੀਲ ਇਸਰਾਏਲ ਦੇ ਖਿਲਾਫ਼ ਹੈ। ਯਾਕੂਬ
ਆਪਣੀਆਂ ਕਰਨੀਆਂ ਕਾਰਣ ਸਜ਼ਾ ਪਾਵੇਗਾ। ਉਸ ਨੂੰ ਉਸ
ਦੀਆਂ ਦੁਸ਼ਟ ਕਰਨੀਆਂ ਅਨੁਸਾਰ ਮੁੱਲ ਜ਼ਰੂਰ ਦਿੱਤਾ ਜਾਣਾ
ਚਾਹੀਦਾ। 3ਯਾਕੂਬ ਨੇ ਆਪਣੀ ਮਾਂ ਦੇ ਗਰਭ ਵਿੱਚੋਂ ਹੀ ਆਪਣੇ
ਭਰਾ ਨਾਲ ਚਾਲਾਕੀ ਕਰਨੀ ਸ਼ੁਰੂ ਕਰ ਦਿੱਤੀ ਸੀ। ਯਾਕੂਬ ਇੱਕ
ਬਹਾਦਰ ਨੌਜੁਆਨ ਸੀ ਅਤੇ ਉਸ ਵਕਤ ਉਹ ਪਰਮੇਸ਼ੁਰ ਨਾਲ
ਲੜਿਆ।4ਯਾਕੂਬ ਪਰਮੇਸ਼ੁਰ ਦੇ ਦੂਤ ਨਾਲ ਲੜਿਆ ਅਤੇ ਜਿੱਤ
ਪ੍ਰਾਪਤ ਕੀਤੀ। ਉਸਨੇ ਰੋ ਕੇ ਇੱਕ ਉਪਕਾਰ ਲਈ ਮੰਗ ਕੀਤੀ।
ਇਹ ਬੈਤਅਲ ਵਿਖੇ ਵਾਪਰਿਆ, ਅਤੇ ਉੱਥੇ ਉਸਨੇ ਸਾਡੇ ਨਾਲ
ਗੱਲ ਕੀਤੀ। 5ਹਾਂ! ਯਾਹਵੇਹ ਫ਼ੌਜਾਂ ਦਾ ਪਰਮੇਸ਼ੁਰ ਹੈ। ਉਸਦਾ
ਨਾਉਂ ਯਾਹਵੇਹ ਹੈ। 6ਤਾਂ ਆ ਆਪਣੇ ਪਰਮੇਸ਼ੁਰ ਵੱਲ ਪਰਤ
ਨਿਆਂ ਅਤੇ ਦਯਾ ਨੂੰ ਬਣਾਈ ਰੱਖ ਅਤੇ ਹਮੇਸ਼ਾ ਆਪਣੇ ਪਰਮੇਸ਼ੁਰ
ਤੇ ਨਿਰਭਰ ਕਰ।

7“ਯਾਕੂਬ ਅਸਲੀ ਵਪਾਰੀ ਹੈ। ਉਹ ਆਪਣੇ ਮਿੱਤਰ ਨੂੰ ਵੀ
ਧੋਖਾ ਦੇ ਦਿੰਦਾ। ਉਹ ਗ਼ਲਤ ਤੋਲ ਇਸਤੇਮਾਲ ਕਰਦਾ ਹੈ।

8ਅਫ਼ਰਾਈਮ ਨੇ ਕਿਹਾ, ‘ਮੈਂ ਅਮੀਰ ਹਾਂ। ਮੈਂ ਅਸਲੀ ਅਮੀਰੀ
ਪਾਈ ਹੈ। ਕੋਈ ਵੀ ਵਿਅਕਤੀ ਮੇਰੀਆਂ ਕੀਤੀਆਂ ਸਾਰੀਆਂ ਗੱਲਾਂ
ਵਿੱਚ ਕੁਝ ਵੀ ਅਜਿਹਾ ਨਹੀਂ ਲੱਭ ਸਕੇਗਾ ਜਿਸਨੂੰ ਪਾਪ ਕਿਹਾ
ਜਾ ਸਕੇ।’

9“ਪਰ ਮੈਂ, ਤੁਹਾਡੇ ਮਿਸਰ ਦੇਸ਼ ਵਿੱਚ ਰਹਿਣ ਦੇ ਸਮੇਂ ਤੋਂ
ਯਹੋਵਾਹ ਤੁਹਾਡਾ ਪਰਮੇਸ਼ੁਰ ਰਿਹਾ ਹਾਂ, ਮੈਂ ਫ਼ਿਰ ਤੋਂ ਤੁਹਾਨੂੰ ਤੰਬੂਆਂ
ਵਿੱਚ ਵਸਾਵਾਂਗਾ ਜਿਵੇਂ ਤੁਸੀਂ ਮੰਡਲੀ ਦੇ ਤੰਬੂ ਦੇ ਸਮੇਂ ਦੌਰਾਨ
ਤੰਬੂਆਂ ਵਿੱਚ ਰਹਿੰਦੇ ਸੀ। 10ਮੈਂ ਨਬੀਆਂ ਨਾਲ ਗੱਲ ਕੀਤੀ ਹੈ
ਅਤੇ ਉਨ੍ਹਾਂ ਨੂੰ ਅਨੇਕਾਂ ਦਰਸ਼ਨ ਦਿੱਤੇ ਹਨ। ਕਿੰਨੀ ਵਾਰੀ ਮੈਂ
ਨਬੀਆਂ ਦੇ ਰਾਹੀਂ ਤੁਹਾਨੂੰ ਮੇਰੇ ਸਬਕ ਦਿੱਤੇ ਹਨ। 11ਪਰ
ਗਿਲਆਦ ਵਿੱਚ ਲੋਕ ਪਾਪ ਕਰਦੇ ਰਹੇ। ਉੱਥੇ ਉਨ੍ਹਾਂ ਨੇ ਇੰਨੇ
ਬੁੱਤ ਸਥਾਪਿਤ ਕੀਤੇ। ਲੋਕਾਂ ਨੇ ਗਿਲਆਦ ਵਿੱਚ ਬਲਦਾਂ ਨੂੰ
ਬਲੀਆਂ ਦਿੱਤੀਆਂ। ਉਨ੍ਹਾਂ ਕੋਲ ਕਿੰਨੀਆਂ ਜਗਵੇਦੀਆਂ ਹਨ।
ਓਥੇ ਵਾਹੇ ਹੋਏ ਖੇਤਾਂ ਦੀ ਕਤਾਰਾਂ ਵਿੱਚ ਪਈ ਗੰਦਗੀ ਦੀ ਤਰ੍ਹਾਂ,
ਜਗਵੇਦੀਆਂ ਦੀਆਂ ਅਨੇਕਾਂ ਕਤਾਰਾਂ ਹਨ।

12“ਯਾਕੂਬ ਅਰਾਮ ਦੀ ਧਰਤੀ ਨੂੰ ਭੱਜ ਗਿਆ। ਉਸ ਥਾਵੇਂ,
ਇਸਰਾਏਲ ਨੇ ਪਤਨੀ ਲਈ ਕੰਮ ਕੀਤਾ ਅਤੇ ਇੱਕ ਹੋਰ ਪਤਨੀ
ਪਾਉਣ ਲਈ ਭੇਡਾਂ ਦੀ ਰਾਖੀ ਕੀਤੀ। 13ਪਰ ਯਹੋਵਾਹ ਇੱਕ
ਨਬੀ ਦੀ ਸਹਾਇਤਾ ਨਾਲ ਇਸਰਾਏਲ ਨੂੰ ਮਿਸਰ ਵਿੱਚੋਂ ਬਾਹਰ
ਕੱਢ ਲਿਆਇਆ ਅਤੇ ਉਸ ਨਬੀ ਰਾਹੀਂ ਯਹੋਵਾਹ ਨੇ ਇਸਰਾਏਲ
ਨੂੰ ਸੁਰੱਖਿਅਤ ਰੱਖਿਆ। 14ਪਰ ਅਫ਼ਰਾਈਮ ਨੇ ਯਹੋਵਾਹ ਨੂੰ
ਗੁੱਸੇ ਕਰ ਦਿੱਤਾ। ਕਿਉਂ ਕਿ ਉਸਨੇ ਅਨੇਕਾਂ ਲੋਕਾਂ ਦੀ ਹੱਤਿਆ
ਕੀਤੀ। ਇਸ ਲਈ ਉਸਨੂੰ ਉਸਦੇ ਜੁਰਮ ਦੀ ਸਜ਼ਾ ਮਿਲੇਗੀ,
ਅਤੇ ਉਸ ਦਾ ਮਾਲਕ (ਯਹੋਵਾਹ) ਉਸ ਨੂੰ ਉਸ ਦੀ ਸ਼ਰਮ ਸਹਾਰਨ
ਦੇਵੇਗਾ।”

## ਇਸਰਾਏਲ ਆਪਣੀ ਬਰਬਾਦੀ ਦਾ ਖੁਦ ਜਿੰਮੇਵਾਰ ਹੈ

13 “ਅਫ਼ਰਾਈਮ ਨੇ ਆਪਣੇ-ਆਪ ਨੂੰ ਇਸਰਾਏਲ ਵਿੱਚ
ਬੜਾ ਪ੍ਰਮੁੱਖ ਦਰਜਾ ਦਿੱਤਾ ਹੋਇਆ ਸੀ। ਉਹ ਜਦੋਂ
ਬੋਲਦਾ ਤਾਂ ਲੋਕਾਂ ਨੂੰ ਕਾਂਬਾ ਛਿੜ ਜਾਂਦਾ। ਪਰ ਅਫ਼ਰਾਈਮ ਨੇ
ਬਆਲਾਂ ਦੀ ਉਪਾਸਨਾ ਕਰਕੇ ਵੱਡਾ ਪਾਪ ਕੀਤਾ ਸੀ। 2ਅਤੇ ਹੁਣ
ਇਸਰਾਏਲੀ ਹੋਰ ਵਧੇਰੇ ਪਾਪ ਕਰ ਰਹੇ ਸਨ। ਉਨ੍ਹਾਂ ਆਪਣੇ
ਲਈ ਬੁੱਤ ਬਣਾਏ ਸਿਰਜ ਲਏ। ਕਾਮੇ ਚਾਂਦੀ ਦੇ ਬੁੱਤ ਉਨ੍ਹਾਂ
ਦੇਵਤਿਆਂ ਦੇ ਬਣਾਉਂਦੇ ਅਤੇ ਫ਼ਿਰ ਉਹ ਲੋਕ ਉਨ੍ਹਾਂ ਬੁੱਤਾਂ ਨਾਲ
ਗੱਲਾਂ ਕਰਦੇ ਅਤੇ ਉਨ੍ਹਾਂ ਬੁੱਤਾਂ ਅੱਗੇ ਬਲੀਆਂ ਭੇਟ ਕੀਤੀਆਂ
ਜਾਂਦੀਆਂ। ਉਹ ਉਨ੍ਹਾਂ ਸੋਨੇ ਦੇ ਵੱਛਿਆਂ ਨੂੰ ਚੁੰਮਦੇ। 3ਇਹੀ
ਕਾਰਣ ਹੈ ਕਿ ਉਹ ਲੋਕ ਜਲਦੀ ਹੀ ਅਲੋਪ ਹੋ ਜਾਣਗੇ। ਉਹ
ਸੁਵਖਤੇ ਦੀ ਧੁੰਦ ਵਰਗੇ ਅਤੇ ਤਰੇਲ ਵਰਗੇ ਹੋਣਗੇ, ਜੋ ਸੂਰਜ
ਚੜ੍ਹਨ ਤੋਂ ਪਹਿਲਾਂ ਹੀ ਅਲੋਪ ਹੋ ਜਾਂਦੀ ਹੈ। ਉਹ ਉਸ ਤੂੜੀ
ਵਾਂਗ ਹਨ ਜਿਸ ਨੂੰ ਹਵਾ ਪਿੜ ਵਿੱਚੋਂ ਉਡਾ ਕੇ ਲੈ ਜਾਂਦੀ ਹੈ।
ਉਹ ਉਸ ਧੂੰਏਂ ਵਾਂਗ ਹਨ ਜੋ ਚਿਮਨੀ ਵਿੱਚੋਂ ਨਿਕਲ ਕੇ ਅਲੋਪ
ਹੋ ਜਾਂਦਾ ਹੈ।

4“ਮੈਂ, ਤੁਹਾਡੇ ਮਿਸਰ ਵਿੱਚ ਰਹਿਣ ਦੇ ਦਿਨਾਂ ਤੋਂ, ਯਹੋਵਾਹ
ਤੁਹਾਡਾ ਪਰਮੇਸ਼ੁਰ ਰਿਹਾ ਹਾਂ। ਤੁਸੀਂ ਮੇਰੇ ਇਲਾਵਾ ਹੋਰ ਕਿਸੇ

**ਏਲ** ਹੋ ਸਕਦਾ ਕਿ ਇਹ ਪਰਮੇਸ਼ੁਰ ਦੇ ਨਾਮਾਂ ਵਿੱਚੋਂ ਇੱਕ ਹੋਵੇ ਜਾਂ ਏਲ ਹੋਵੇ, ਕਨਾਨੀਆਂ ਦਾ ਅੱਤ ਮਹੱਤਵਪੂਰਣ ਦੇਵਤਾ। ਇਹ ਸੱਚਮੁੱਚ ਸਪਸ਼ਟ ਨਹੀਂ ਹੈ ਕਿ ਯਹੂਦਾਹ ਪਰਮੇਸ਼ੁਰ ਨੂੰ ਵਫ਼ਾਦਾਰ ਸੀ, ਜਾਂ ਇਹ ਝੂਠੇ ਦੇਵਤਿਆਂ ਦੀ ਪੂਜਾ ਲਈ ਸੀ।

ਪਰਮੇਸ਼ੁਰ ਨੂੰ ਨਹੀਂ ਜਾਣਦੇ ਸੀ। ਇਹ ਮੈਂ ਹੀ ਸੀ ਜਿਸਨੇ ਤੁਹਾਨੂੰ
ਬਚਾਇਆ। 5ਮੈਂ ਤੁਹਾਨੂੰ ਤੁਹਾਡੇ ਮਾਰੂਥਲ, ਬਿਨਾ ਮੀਂਹ ਦੀ
ਧਰਤੀ ਵਿੱਚ ਰਹਿਣ ਦੇ ਦਿਨਾਂ ਤੋਂ ਜਾਣਦਾਂ ਹਾਂ। 6ਮੈਂ
ਇਸਰਾਏਲੀਆਂ ਨੂੰ ਅੰਨ ਦਿੱਤਾ ਉਨ੍ਹਾਂ ਉਹ ਅੰਨ ਖਾਧਾ ਅਤੇ ਉਹ
ਰੱਜ ਗਏ। ਪਰ ਉਹ ਹੰਕਾਰੇ ਗਏ ਅਤੇ ਮੈਨੂੰ ਭੁੱਲ ਗਏ।

7"ਇਸੇ ਕਾਰਣ, ਮੈਂ ਉਨ੍ਹਾਂ ਲਈ ਇੱਕ ਸ਼ੇਰ ਵਾਂਗ ਹੋਵਾਂਗਾ।
ਮੈਂ ਰਸਤੇ ਦੇ ਪਾਸੇ ਤੇ ਬੈਠ ਕੇ ਚੀਤੇ ਵਾਂਗ ਵੇਖਾਂਗਾ। 8ਮੈਂ ਉਨ੍ਹਾਂ
ਉੱਤੇ ਉਸ ਰਿੱਛਣੀ ਵਾਂਗ ਹਮਲਾ ਕਰਾਂਗਾ ਜਿਸਦੇ ਬੱਚੇ ਉਸ ਤੋਂ
ਲੈ ਲਏ ਗਏ ਹੋਣ ਅਤੇ ਉਨ੍ਹਾਂ ਦੇ ਦਿਲਾਂ ਨੂੰ ਪਾੜ ਸੁੱਟਾਂਗਾ। ਮੈਂ
ਉਨ੍ਹਾਂ ਤੇ ਸ਼ੇਰ ਜਾਂ ਦੂਸਰੇ ਜੰਗਲੀ ਜਾਨਵਰ ਵਾਂਗ ਹਮਲਾ ਕਰਾਂਗਾ
ਜੋ ਆਪਣੇ ਸ਼ਿਕਾਰ ਨੂੰ ਪਾੜ ਕੇ ਖਾ ਜਾਂਦੇ ਹਨ।"

## ਕੋਈ ਵੀ ਇਸਰਾਏਲ ਨੂੰ ਪਰਮੇਸ਼ੁਰ ਦੇ ਕ੍ਰੋਧਤੋਂ ਨਾ ਬਚਾਵੇਗਾ

9"ਹੇ ਇਸਰਾਏਲ! ਮੈਂ ਤੇਰੀ ਮਦਦ ਕੀਤੀ ਪਰ ਤੂੰ ਮੇਰੇ ਵਿਰੁੱਧ
ਹੋ ਗਿਆ। ਇਸ ਲਈ ਹੁਣ ਮੈਂ ਤੈਨੂੰ ਨਸ਼ਟ ਕਰ ਦਿਆਂਗਾ।
10ਕਿੱਥੇ ਹੈ ਤੇਰਾ ਪਾਤਸ਼ਾਹ? ਉਹ ਸਾਰੇ ਸ਼ਹਿਰਾਂ ਵਿੱਚੋਂ ਵੀ ਤੈਨੂੰ
ਬਚਾ ਨਾ ਸਕੇਗਾ। ਕਿੱਥੇ ਨੇ ਤੇਰੇ ਨਿਆਂਕਾਰ? ਜਿਨ੍ਹਾਂ ਬਾਰੇ ਤੂੰ
ਆਖਿਆ, 'ਮੈਨੂੰ ਪਾਤਸ਼ਾਹ ਅਤੇ ਆਗੂ ਦੇ!' 11ਮੈਂ ਕਰੋਧ ਵਿੱਚ
ਸਾਂ ਤੇ ਤੈਨੂੰ ਇੱਕ ਰਾਜਾ ਦੇ ਦਿੱਤਾ ਅਤੇ ਜਦੋਂ ਮੈਂ ਬਹੁਤ ਕਰੋਧ
ਵਿੱਚ ਆਇਆ, ਮੈਂ ਉਸ ਨੂੰ ਲੈ ਗਿਆ।

12"ਅਫ਼ਰਾਈਮ ਨੇ ਆਪਣੇ ਦੋਸ਼ ਨੂੰ ਛੁਪਾਉਣ ਦੀ ਕੋਸ਼ਿਸ਼
ਕੀਤੀ ਉਸ ਨੇ ਸੋਚਿਆ ਕਿ ਉਸਦੇ ਪਾਪ ਇੱਕ ਰਾਜ ਸਨ, ਪਰ
ਉਸਨੂੰ ਸਜ਼ਾ ਮਿਲੇਗੀ।

13ਉਸਦੀ ਸਜ਼ਾ ਔਰਤ ਦੀ ਜਣਨ ਪੀੜ ਵਰਗੀ ਹੋਵੇਗੀ
ਉਹ ਸਿਆਣਾ ਪੁੱਤਰ ਨਾ ਹੋਵੇਗਾ। ਜਦੋਂ ਉਸਦੇ ਜਨਮ ਦਾ ਸਮਾਂ
ਆਵੇਗਾ ਤਾਂ ਉਹ ਬਚ ਨਾ ਪਾਵੇਗਾ।

14ਮੈਂ ਉਨ੍ਹਾਂ ਨੂੰ ਕਬਰ ਤੋਂ ਬਚਾਵਾਂਗਾ! ਮੈਂ ਉਨ੍ਹਾਂ ਦਾ ਮੌਤ ਤੋਂ
ਨਿਸਤਾਰਾ ਕਰਾਂਗਾ! ਹੇ ਮੌਤੇ, ਕਿੱਥੇ ਹਨ ਤੇਰੇ ਰੋਗ? ਹੇ ਕਬਰੇ,
ਕਿੱਥੇ ਹੈ ਤੇਰੀ ਸ਼ਕਤੀ? ਮੈਂ ਬਦਲੇ ਦੀ ਤਾਕ ਵਿੱਚ ਨਹੀਂ ਹਾਂ।

15ਭਾਵੇਂ ਇਸਰਾਏਲ ਆਪਣੇ ਭਰਾਵਾਂ ਵਿੱਚ ਫ਼ਲਦਾ ਹੈ, ਇੱਕ
ਜ਼ੋਰਦਾਰ ਪੂਰਬੀ ਹਵਾ ਆਵੇਗੀ — ਯਹੋਵਾਹ ਦੀ ਹਵਾ ਉਜਾੜ
ਵੱਲੋਂ ਆਵੇਗੀ, ਤਦ ਇਸਰਾਏਲ ਦੇ ਖੂਹ ਸੁੱਕ ਜਾਣਗੇ। ਉਸ ਦੇ
ਝਰਨਿਆਂ ਦਾ ਪਾਣੀ ਸੁੱਕ ਜਾਵੇਗਾ। ਉਹ ਹਵਾ ਇਸਰਾਏਲ ਦੇ
ਖਜ਼ਾਨੇ ਦੀਆਂ ਕੀਮਤੀ ਚੀਜ਼ਾਂ ਉਡਾ ਕੇ ਲੈ ਜਾਵੇਗੀ।

16ਸਾਮਰਿਯਾ ਨੂੰ ਸਜ਼ਾ ਮਿਲੇਗੀ ਕਿਉਂ ਕਿ ਉਹ ਆਪਣੇ
ਪਰਮੇਸ਼ੁਰ ਤੋਂ ਆਕੀ ਹੋ ਗਈ ਇਸਰਾਏਲੀ ਤਲਵਾਰਾਂ ਨਾਲ ਵੱਢੇ
ਜਾਣਗੇ ਉਨ੍ਹਾਂ ਦੇ ਬੱਚਿਆਂ ਦੇ ਟੁਕੜੇ-ਟੁਕੜੇ ਕੀਤੇ ਜਾਣਗੇ।
ਉਨ੍ਹਾਂ ਦੀਆਂ ਗਰਭਵਤੀਆਂ ਚੀਰੀਆਂ ਜਾਣਗੀਆਂ।"

## ਯਹੋਵਾਹ ਵੱਲ ਵਾਪਸੀ

14 ਹੇ ਇਸਰਾਏਲ! ਤੂੰ ਡਿੱਗਿਆ ਅਤੇ ਪਰਮੇਸ਼ੁਰ ਵਿਰੁੱਧ
ਪਾਪ ਕੀਤੇ ਇਸ ਲਈ ਹੁਣ ਯਹੋਵਾਹ ਆਪਣੇ
ਪਰਮੇਸ਼ੁਰ ਵੱਲ ਵਾਪਿਸ ਮੁੜ। 2ਸੋਚੋ ਕਿ ਤੁਸੀਂ ਕੀ ਆਖੋਂਗੇ ਅਤੇ
ਯਹੋਵਾਹ ਵੱਲ ਵਾਪਸ ਪਰਤੋ। ਉਸਨੂੰ ਆਖੋ,

"ਸਾਡੇ ਪਾਪਾਂ ਨੂੰ ਸਾਫ ਕਰ ਦੇ ਅਤੇ ਸਾਡੇ ਚੰਗੇ ਬਚਨਾਂ ਨੂੰ
ਕਬੂਲ। ਅਸੀਂ ਆਪਣੇ ਬੁਲ੍ਹਾਂ ਨਾਲ ਤੇਰੀ ਉਸਤਤ ਕਰਾਂਗੇ।

3"ਅੱਸ਼ੂਰ ਸਾਨੂੰ ਨਹੀਂ ਬਚਾਵੇਗਾ ਅਸੀਂ ਜੰਗੀ ਘੋੜਿਆਂ ਉੱਤੇ
ਨਹੀਂ ਚੜ੍ਹਾਂਗੇ ਅਤੇ ਅਸੀਂ ਮੁੜ ਆਪਣੇ ਰੱਥ ਨਾਲ ਸਿਰਜਿਆਂ ਨੂੰ
'ਆਪਣੇ ਪਰਮੇਸ਼ੁਰ' ਨਹੀਂ ਕਹਾਂਗੇ। ਕਿਉਂ ਕਿ ਯਤੀਮਾਂ ਤੇ ਰਹਿਮ
ਸਿਰਫ਼ ਤੂੰ ਹੀ ਕਰਦਾ ਹੈਂ।"

## ਯਹੋਵਾਹ ਇਸਰਾਏਲ ਨੂੰ ਬਖਸ਼ ਦੇਵੇਗਾ

4ਯਹੋਵਾਹ ਆਖਦਾ, "ਉਹ ਮੈਨੂੰ ਛੱਡ ਕੇ ਚਲੇ ਗਏ, ਪਰ ਮੈਂ
ਉਨ੍ਹਾਂ ਨੂੰ ਮੁਆਫ਼ ਕਰ ਦਿਆਂਗਾ। ਮੈਂ ਉਨ੍ਹਾਂ ਨੂੰ ਨਿਮਰਤਾ ਨਾਲ
ਪਿਆਰ ਕਰਾਂਗਾ ਕਿਉਂ ਜੋ ਮੈਂ ਉਨ੍ਹਾਂ ਤੇ ਕ੍ਰੋਧ ਛੱਡ ਦਿੱਤਾ ਹੈ।

5ਮੈਂ ਇਸਰਾਏਲ ਲਈ ਤ੍ਰੇਲ ਵਾਂਗ ਆਵਾਂਗਾ ਇਸਰਾਏਲ
ਕੁਮੁਦਨੀ ਫ਼ੁੱਲ ਵਾਂਗ ਖਿਲੇਗਾ ਅਤੇ ਉਹ ਲਬਾਨੋਨ ਦੇ ਦਿਉਦਾਰ
ਦੇ ਦ੍ਰਖਤਾਂ ਵਾਂਗ ਉੱਗੇਗਾ।

6ਉਸ ਦੀਆਂ ਸ਼ਾਖਾਵਾਂ ਵਧਣਗੀਆਂ ਅਤੇ ਉਹ ਇੱਕ ਸੁੰਦਰ
ਜੈਤੂਨ ਦੇ ਦ੍ਰਖਤ ਵਾਂਗ ਹੋਵੇਗਾ ਅਤੇ ਲਬਾਨੋਨ ਦੇ ਦਿਉਦਾਰ ਦੇ
ਰੁੱਖਾਂ ਵਾਂਗ ਸੋਹਣੀ ਖੁਸ਼ਬੋ ਦੇਵੇਗਾ।

7ਇਸਰਾਏਲ ਦੇ ਲੋਕ ਮੁੜ ਮੇਰੀ ਹਿਫ਼ਾਜ਼ਤ ਵਿੱਚ ਜਿਉਣਗੇ
ਉਹ ਦਾਨਿਆਂ ਵਾਂਗ ਉਗਣਗੇ ਉਹ ਅੰਗੂਰੀ ਵੇਲ ਵਾਂਗ ਵਧਣਗੇ
ਅਤੇ ਲਬਾਨੋਨ ਦੀ ਮੈਅ ਵਾਂਗ ਹੋਣਗੇ।"

## ਯਹੋਵਾਹ ਦਾ ਇਸਰਾਏਲ ਨੂੰ ਬੁੱਤਾਂ ਵੱਲੋਂ ਤਾੜਨਾ

8"ਹੇ ਅਫ਼ਰਾਈਮ, ਮੇਰਾ ਬੁੱਤ ਨਾਲ ਕੋਈ ਲੈਣ-ਦੇਣ ਨਹੀਂ
ਹੈ। ਮੈਂ ਹੀ ਤੁਹਾਡੀਆਂ ਪ੍ਰਾਰਥਨਾਵਾਂ ਨੂੰ ਸੁਣਦਾ ਹਾਂ ਅਤੇ ਮੈਂ ਹੀ
ਤੁਹਾਡੇ ਉੱਪਰ ਪਹਿਰਾ ਦਿੰਦਾ ਹਾਂ ਮੈਂ ਇੱਕ ਸਦਾਬਹਾਰ ਸਰੂ ਦੇ
ਰੁੱਖ ਵਾਂਗ ਹਾਂ ਮੈਥੋਂ ਹੀ ਤੁਹਾਨੂੰ ਫ਼ਲ ਪ੍ਰਾਪਤ ਹੁੰਦੇ ਹਨ।"

## ਅਖੀਰੀ ਸਲਾਹ

9ਇੱਕ ਸਿਆਣਾ ਵਿਅਕਤੀ ਇਹ ਗੱਲਾਂ ਸਮਝ ਸਕਦਾ ਹੈ
ਇੱਕ ਸਮਝਦਾਰ ਮਨੁੱਖ ਨੂੰ ਇਨ੍ਹਾਂ ਗੱਲਾਂ ਤੋਂ ਸਿੱਖਣਾ ਚਾਹੀਦਾ ਹੈ
ਯਹੋਵਾਹ ਦੇ ਰਾਹ ਧਰਮੀ ਹਨ ਚੰਗੇ ਲੋਕ ਉਨ੍ਹਾਂ ਅਨੁਸਾਰ ਜਿਉਣਗੇ
ਅਤੇ ਪਾਪੀ ਉਨ੍ਹਾਂ ਦੁਆਰਾ ਮਰ ਜਾਣਗੇ।

# ਯੋਏਲ

## ਟਿੱਡੀਦਲ ਨਾਲ ਫ਼ਸਲਾਂ ਦਾ ਨਾਸ

1 ਪਥੂਏਲ ਦੇ ਪੁੱਤਰ ਯੋਏਲ ਨੂੰ ਯਹੋਵਾਹ ਵੱਲੋਂ ਇਹ ਸੰਦੇਸ ਮਿਲਿਆ:

2ਆਗੂਓ! ਇਹ ਬਾਣੀ ਸੁਣੋ! ਦੇਸ ਦੇ ਸਾਰੇ ਆਗੂਓ! ਮੇਰੀ ਗੱਲ ਸੁਣੋ! ਕੀ ਅਜਿਹਾ ਕਦੇ ਤੁਹਾਡੇ ਜੀਵਨ ਵਿੱਚ ਪਹਿਲਾਂ ਵਾਪਰਿਆ ਹੈ? ਨਹੀਂ! ਕੀ ਤੁਹਾਡੇ ਪੁਰਖਿਆਂ ਵੇਲੇ ਕਦੇ ਇਉਂ ਹੋਇਆ? ਨਹੀਂ!

3ਇਸ ਬਾਰੇ ਤੁਸੀਂ ਆਪਣੇ ਪੁੱਤਰਾਂ ਨੂੰ ਤੇ ਉਹ ਆਪਣੇ ਬੱਚਿਆਂ ਨੂੰ ਦੱਸਣਗੇ ਅਤੇ ਤੁਹਾਡੇ ਪੋਤਰੇ ਅੱਗੋਂ ਆਪਣੀਆਂ ਆਉਣ ਵਾਲੀਆਂ ਨਸਲਾਂ ਨੂੰ ਇਹ ਗੱਲਾਂ ਦੱਸਣਗੇ।

4ਜੋ ਟਿੱਡੀ ਦਲ ਤੋਂ ਬਚਿਆ ਉਸਨੂੰ ਸਲਾ ਖਾ ਗਈ ਅਤੇ ਜੋ ਸਲਾ ਤੋਂ ਬਚਿਆ ਉਸਨੂੰ ਟੱਪਣੀ ਟਿੱਡੀ ਖਾ ਗਈ ਅਤੇ ਜੋ ਉਸਦੀ ਮਾਰ ਤੋਂ ਬਚਿਆ ਉਸਨੂੰ ਨਾਸ਼ਮਾਨ ਟਿੱਡੀ ਖਾ ਗਈ।

## ਟਿੱਡੀਦਲ ਦਾ ਆਉਣਾ

5ਤੁਸੀਂ ਲੋਕੀਂ ਜੋ ਸ਼ਰਾਬੀ ਹੋ, ਉੱਠੋ ਅਤੇ ਰੋਵੋ! ਤੁਸੀਂ ਸਾਰੇ ਜੋ ਪੀਂਦੇ ਹੋ, ਰੋਵੋ। ਕਿਉਂ ਕਿ ਤੁਹਾਡੀ ਮਿੱਠੀ ਮੈਅ ਖਤਮ ਹੋ ਚੁੱਕੀ ਹੈ ਹੁਣ ਤਹਾਨੂੰ ਉਸ ਮੈਅਦਾ ਸੁਆਦ ਨਹੀਂ ਮਿਲੇਗਾ।

6ਇੱਕ ਤਕੜੀ ਕੌਮ ਨੇ ਅਣਗਿਣਤ ਸਿਪਾਹੀਆਂ ਨਾਲ ਮੇਰੇ ਦੇਸ ਉੱਤੇ ਹਮਲਾ ਕਰ ਦਿੱਤਾ ਹੈ। ਉਨ੍ਹਾਂ ਦੇ ਦੰਦ ਸ਼ੇਰ ਦੇ ਦੰਦਾਂ ਜਿੰਨੇ ਤਿੱਖੇ ਹਨ ਅਤੇ ਜਬਾੜੇ ਸ਼ੇਰਨੀ ਦੇ ਜਬਾੜੇ ਜਿੰਨਾ ਮਜ਼ਬੂਤ ਹੈ।

7ਉਨ੍ਹਾਂ ਨੇ ਮੇਰੀ ਅੰਗੂਰੀ ਵੇਲ ਨੂੰ ਤਬਾਹ ਕਰ ਦਿੱਤਾ ਅਤੇ ਮੇਰੇ ਅੰਜੀਰ ਦੇ ਰੁੱਖਾਂ ਨੂੰ ਤਬਾਹ ਕਰ ਦਿੱਤਾ ਹੈ। ਉਨ੍ਹਾਂ ਨੇ ਅੰਜ਼ੀਰ ਦੇ ਰੁੱਖਾਂ ਦੇ ਸਾਰੇ ਛਿੱਲੜ ਛਿਲ ਕੇ ਸੁੱਟ ਦਿੱਤੇ ਹਨ।

## ਲੋਕਾਂ ਦੇ ਵੈਣ

8ਉਸ ਡੋਲੇ ਪੈਣ ਵਾਲੀ ਕੁਆਰੀ ਕੁੜੀ ਵਾਂਗ ਤੂੰ ਰੋ ਜਿਸਦਾ ਹੋਣ ਵਾਲਾ ਪਤੀ ਮਾਰਿਆ ਗਿਆ ਹੋਵੇ।

9ਯਹੋਵਾਹ ਦੇ ਸੇਵਕ, ਜਾਜਕ ਰੋਂਦੇ ਹਨ ਕਿਉਂ ਕਿ ਯਹੋਵਾਹ ਦੇ ਮੰਦਰ ਵਿੱਚ ਅਨਾਜ਼ ਦੀ ਭੇਟ ਅਤੇ ਪੀਣ ਦੀ ਭੇਟ ਨਹੀਂ ਰਹੇ।

10ਸਾਰੇ ਖੇਤ ਉੱਜੜ ਗਏ ਹਨ ਅਤੇ ਧਰਤੀ ਵੀ ਰੋ ਰਹੀ ਹੈ ਕਿਉਂ ਕਿ ਫ਼ਸਲਾਂ ਨਸ਼ਟ ਹੋ ਗਈਆਂ ਹਨ। ਨਵੀਂ ਮੈਅ ਮੁੱਕ ਚੁੱਕੀ ਹੈ ਤੇ ਜੈਤੂਨ ਦਾ ਤੇਲ ਖਤਮ ਹੋ ਗਿਆ ਹੈ।

11ਹੇ ਕਿਸਾਨੋ! ਦੁੱਖ ਮਨਾਓ! ਅੰਗੂਰੀ ਬਾਗ਼ਾਂ ਦੇ ਕਿਸਾਨੋ ਜ਼ੋਰ-ਜ਼ੋਰ ਦੀ ਪਿੱਟੋ ਕਣਕ ਅਤੇ ਜੌਂ ਲਈ ਰੋਵੋ ਕਿਉਂ ਕਿ ਖੇਤਾਂ ਵਿੱਚ ਫ਼ਸਲ ਨਾਸ ਹੋ ਗਈ ਹੈ।

12ਅੰਗੂਰ ਦੀ ਵਾੜੀ ਸੁੱਕਦੀ ਜਾਂਦੀ ਹੈ ਅੰਜੀਰ ਦੇ ਦ੍ਰਖਤ ਸੁੱਕ ਰਹੇ ਹਨ ਖੇਤ ਦੇ ਸਾਰੇ ਦ੍ਰਖਤ – ਅਨਾਰ, ਖਜੂਰ ਅਤੇ ਸੇਬ ਸੁੱਕ ਗਏ ਹਨ। ਅਤੇ ਲੋਕਾਂ ਚੋਂ ਖੁਸ਼ੀ ਨਾਂ ਦੀ ਚੀਜ਼ ਮਰ ਗਈ ਹੈ।

13ਹੇ ਜਾਜਕੋ, ਆਪਣੇ ਸੋਗੀ ਕੱਪੜੇ ਪਹਿਨ ਲਵੋ ਅਤੇ ਉੱਚੀ-ਉੱਚੀ ਰੋਵੋ। ਤੁਸੀਂ ਜੋ ਜਗਵੇਦੀ ਦੀ ਸੇਵਾ ਕਰਦੇ ਹੋ, ਉੱਚੀ-ਉੱਚੀ ਰੋਵੋ, ਮੇਰੇ ਪਰਮੇਸ਼ੁਰ ਦੇ ਸੇਵਕੋ, ਤੁਸੀਂ ਸੋਗੀ ਕੱਪੜਿਆਂ ਵਿੱਚ ਸੌਂਵੋਂਗੇ ਕਿਉਂ ਕਿ ਪਰਮੇਸ਼ੁਰ ਦੇ ਮੰਦਰ ਵਿੱਚ ਚੜ੍ਹਾਉਣ ਲਈ ਅਨਾਜ਼ ਅਤੇ ਪੀਣ ਦੀਆਂ ਭੇਟਾਵਾਂ ਹੋਰ ਨਹੀਂ ਰਹੀਆਂ।

## ਟਿੱਡੀਦਲ ਦਾ ਭਿਆਨਕ ਨਾਸ

14ਲੋਕਾਂ ਨੂੰ ਜਾਕੇ ਦੱਸੋ ਕਿ ਅੰਨ ਨਾ ਖਾਣ ਦਾ ਖਾਸ ਸਮਾਂ ਆਵੇਗਾ। ਲੋਕਾਂ ਨੂੰ ਵਿਸ਼ੇਸ਼ ਸਭਾ ਲਈ ਇਕੱਤਰ ਕਰੋ। ਜਿਹੜੇ ਵੀ ਆਗੂ ਅਤੇ ਮਨੁੱਖ ਇਸ ਧਰਤੀ ਤੇ ਰਹਿੰਦੇ ਹਨ, ਉਨ੍ਹਾਂ ਨੂੰ ਇਕੱਠਿਆਂ ਕਰੋ। ਉਨ੍ਹਾਂ ਨੂੰ ਯਹੋਵਾਹ ਆਪਣੇ ਪਰਮੇਸ਼ੁਰ ਦੇ ਮੰਦਰ ਵਿੱਚ ਇਕੱਠਾ ਕਰੋ ਅਤੇ ਯਹੋਵਾਹ ਅੱਗੇ ਪ੍ਰਾਰਥਨਾ ਕਰੋ।

15ਉਦਾਸ ਹੋਵੋ, ਕਿਉਂ ਕਿ ਯਹੋਵਾਹ ਦਾ ਖਾਸ ਦਿਨ ਨੇੜੇ ਹੈ। ਉਸ ਵੇਲੇ, ਸਜ਼ਾ ਸਰਬ-ਸ਼ਕਤੀਮਾਨ ਪਰਮੇਸ਼ੁਰ ਵੱਲੋਂ ਹਮਲੇ
ਵਾਂਗ ਆਵੇਗੀ। 16ਸਾਡਾ ਅੰਨ ਮੁੱਕ ਚੁੱਕਿਆ ਹੈ। ਸਾਡੇ ਪਰਮੇਸ਼ੁਰ
ਦੇ ਮੰਦਰ ਵਿੱਚੋਂ ਆਨੰਦ ਅਤੇ ਜਸ਼ਨ ਗਾਇਬ ਹੋ ਚੁੱਕੇ ਹਨ।
17ਅਸੀਂ ਬੀਜ ਬੋਏ ਪਰ ਉਹ ਜ਼ਮੀਨ ਵਿੱਚ ਹੀ ਸੁੱਕ ਗਏ। ਸਾਡੇ
ਪੌਦੇ ਵੀ ਸੁੱਕ ਕੇ ਖਤਮ ਹੋ ਗਏ ਹਨ ਅਤੇ ਸਾਡੇ ਖਲਿਆਨ ਖਾਲੀ
ਪਏ ਹਨ।

18ਪਸ਼ੂ ਭੁੱਖੇ ਅੜਾਉਂਦੇ ਪਏ ਹਨ। ਪਸ਼ੂਆਂ ਦੇ ਵੱਗ ਬਿਹਬਲ
ਇੱਧਰ ਉੱਧਰ ਘੁੰਮ ਰਹੇ ਹਨ, ਉਨ੍ਹਾਂ ਦੇ ਖਾਣ ਨੂੰ ਕਿਤੇ ਘਾਹ
ਨਹੀਂ। ਭੇਡਾਂ ਮਰ ਗਈਆਂ ਹਨ। 19ਹੇ ਯੋਹਵਾਹ ਮੈਂ ਤੈਨੂੰ ਮਦਦ
ਲਈ ਪੁਕਾਰ ਰਿਹਾਂ। ਅੱਗ ਨੇ ਸਾਡੇ ਹਰੇ-ਭਰੇ ਖੇਤਾਂ ਨੂੰ ਉਜਾੜ
’ਚ ਬਦਲ ਦਿੱਤਾ ਹੈ। ਅਤੇ ਉਸ ਦੀਆਂ ਲਾਟਾਂ ਨੇ ਸਾਰੇ ਦ੍ਰਖਤਾਂ
ਨੂੰ ਲੂਹ ਲਿਆ ਹੈ।

20ਜੰਗਲੀ ਜਨੌਰ ਵੀ ਤੇਰੇ ਅੱਗੇ ਸਹਾਇਤਾ ਲਈ ਪੁਕਾਰ ਕਰਦੇ ਹਨ। ਨਦੀਆਂ ਸੁੱਕ ਗਈਆਂ ਹਨ – ਕਿਤੇ ਪਾਣੀ ਦਾ ਨਾਂ ਨਿਸ਼ਾਨ ਨਹੀਂ। ਅੱਗ ਨੇ ਸਾਡੇ ਹਰੇ-ਭਰੇ ਖੇਤਾਂ ਨੂੰ ਉਜਾੜ ਬਣਾ ਦਿੱਤਾ ਹੈ।

### ਯਹੋਵਾਹ ਦੀ ਆਮਦ ਦਾ ਦਿਨ

2 ਸੀਯੋਨ ਵਿੱਚ ਤੁਰ੍ਹੀ ਵਜਾਓ ਮੇਰੇ ਪਵਿੱਤਰ ਪਰਬਤ ਉੱਪਰ ਸਾਹ ਸੋਧ ਕੇ ਪੁਕਾਰੋ ਤਾਂ ਕਿ ਦੇਸ ’ਚ ਵਸਦੇ ਸਾਰੇ ਮਨੁੱਖ ਡਰ ਨਾਲ ਕੰਬਣ। ਕਿਉਂ ਜੋ ਯਹੋਵਾਹ ਦਾ ਖਾਸ ਦਿਨ ਆ ਰਿਹਾ ਹੈ।

2ਇਹ ਹਨੇਰੇ ਅਤੇ ਦੁੱਖ, ਬੱਦਲਾਂ ਅਤੇ ਕਾਲਿਖ ਦਾ ਦਿਨ ਹੋਵੇਗਾ। ਸੂਰਜ ਚੜ੍ਹੇ, ਤੁਸੀਂ ਪਰਬਤਾਂ ਉੱਪਰ ਫ਼ੌਜਾਂ ਬਿਖਰੀਆਂ ਵੇਖੋਂਗੇ। ਧਰਤੀ ਨੂੰ ਤਬਾਹ ਕਰ ਦੇਵੇਗੀ। ਇਹ ਬਹੁਤ ਬਲਸ਼ਾਲੀ ਸੈਨਾ ਹੋਵੇਗੀ ਅਜਿਹੀ ਫ਼ੌਜ ਪਹਿਲਾਂ ਕਦੇ ਵੀ ਨਹੀਂ ਸੀ ਅਤੇ ਨਾ ਹੀ ਫੇਰ ਕਦੇ ਹੋਵੇਗੀ।

3ਫੌਜ ਬਲਦੀ ਅੱਗ ਵਾਂਗ ਉਨ੍ਹਾਂ ਨੂੰ ਸਾੜ ਦੇਵੇਗੀ। ਉਨ੍ਹਾਂ ਦੇ ਅੱਗੇ, ਧਰਤੀ ਅਦਨ ਦੇ ਬਾਗ ਵਰਗੀ ਹੋਵੇਗੀ ਅਤੇ ਉਨ੍ਹਾਂ ਦੇ ਪਿੱਛੇ ਉਜਾੜ ਬੀਆਬਾਨ ਵਰਗੀ ਹੋਵੇਗੀ। ਉਨ੍ਹਾਂ ਕੋਲੋਂ ਕੁਝ ਵੀ ਨਹੀਂ ਬਚੇਗਾ।

4ਸਦਲੋਂ ਟਿੱਡੀਦਲ ਘੋੜਿਆਂ ਵਰਗੇ ਹਨ, ਜੋ ਜੰਗੀ ਘੋੜਿਆਂ ਵਾਂਗ ਦੌੜਦੇ ਹਨ।

5ਉਨ੍ਹਾਂ ਦੀ ਆਵਾਜ਼ ਸੁਣੋ! ਇਹ ਪਹਾੜੀ ਚੜ੍ਹਦੇ ਰੱਥਾਂ ਵਰਗੀ ਹੈ। ਇਹ ਬਲਦੀ ਲਾਟ ਵਾਂਗ ਹੈ ਜੋ ਤੂੜੀ ਨੂੰ ਸਾੜ ਦਿੰਦੀ ਹੈ। ਉਹ ਜੰਗ ਲਈ ਤਿਆਰ ਇੱਕ ਤਾਕਤਵਰ ਫ਼ੌਜ ਵਰਗੇ ਹਨ।

6ਉਨ੍ਹਾਂ ਦੇ ਸਾਹਵੇਂ, ਲੋਕ ਡਰ ਨਾਲ ਕੰਬਦੇ ਹਨ ਅਤੇ ਉਨ੍ਹਾਂ ਦੇ ਮੂੰਹ ਪੀਲੇ ਪੈ ਜਾਂਦੇ ਹਨ।

7ਉਹ ਦੁੜਾਕੂ ਸੂਰਮੇ ਹਨ ਉਹ ਸਿਪਾਹੀ ਕੰਧਾਂ ਟੱਪ ਜਾਂਦੇ ਹਨ ਹਰ ਸਿਪਾਹੀ ਆਪਣੇ ਰਾਹ ਸਿੱਧਾ ਤੁਰਦਾ ਹੈ ਤੇ ਕਦੇ ਆਪਣੇ ਰਾਹ ਤੋਂ ਮੁੜਦਾ ਨਹੀਂ।

8ਉਹ ਇੱਕ ਦੂਜੇ ਨੂੰ ਧੱਕਦੇ ਨਹੀਂ ਹਰ ਸਿਪਾਹੀ ਆਪਣੇ ਰਾਹ ਤੁਰਦਾ ਹੈ ਜੇਕਰ ਉਨ੍ਹਾਂ ਚੋਂ ਕੋਈ ਇੱਕ ਧੱਕੇ ਨਾਲ ਡਿੱਗ ਪਵੇ ਦੂਜਾ ਆਪਣੇ ਰਾਹ ਤੁਰਦਾ ਜਾਂਦਾ ਹੈ।

9ਉਹ ਸ਼ਹਿਰ ਵੱਲ ਦੌੜਦੇ ਹਨ ਤੇ ਫ਼ਟਾਫ਼ਟ ਕੰਧਾਂ ਚੜ੍ਹਦੇ ਹਨ ਉਹ ਘਰਾਂ ਵਿੱਚ ਚੜ੍ਹ ਜਾਂਦੇ ਹਨ ਅਤੇ ਚੋਰਾਂ ਵਾਂਗ ਖਿੜਕੀਆਂ ਰਾਹੀਂ ਅੰਦਰ ਵੜ ਜਾਂਦੇ ਹਨ।

10ਉਨ੍ਹਾਂ ਸਾਮ੍ਹਣੇ, ਧਰਤੀ ਤੇ ਅਕਾਸ਼ ਵੀ ਕੰਬਦੇ ਹਨ ਸੂਰਜ ਅਤੇ ਚੰਨ ਹਨੇਰਾ ਹੋ ਜਾਂਦੇ ਹਨ ਅਤੇ ਤਾਰੇ ਹੋਰ ਵਧੇਰੇ ਨਹੀਂ ਚਮਕਦੇ।

11ਯਹੋਵਾਹ ਆਪਣੇ ਲਸ਼ਕਰ ਨੂੰ ਜ਼ੋਰ ਦੀ ਪੁਕਾਰਦਾ ਹੈ। ਉਸਦਾ ਡਿਹਰਾ ਵਿਸ਼ਾਲ ਹੈ। ਉਹ ਲਸ਼ਕਰ ਬੜੀ ਬਲਸ਼ਾਲੀ ਹੈ ਅਤੇ ਯਹੋਵਾਹ ਦੇ ਹੁਕਮ ’ਚ ਹੈ। ਯਹੋਵਾਹ ਦਾ ਦਿਨ ਖਾਸ ਹੀ ਨਹੀਂ ਸਗੋਂ ਬੜਾ ਮਹਾਨ ਅਤੇ ਭਿਅੰਕਰ ਦਿਵਸ ਹੈ ਇਸਨੂੰ ਕੌਣ ਸਹਾਰ ਸਕਦਾ ਹੈ।

### ਯਹੋਵਾਹ ਦਾ ਲੋਕਾਂ ਨੂੰ ਬਦਲਣ ਲਈ ਸਮਝਾਉਣਾ

12ਯਹੋਵਾਹ ਦਾ ਇਹ ਸੰਦੇਸ਼ ਹੈ: “ਹੁਣ ਪੂਰੇ ਦਿਲ ਨਾਲ ਤੁਸੀਂ ਮੇਰੇ ਵੱਲ ਪਰਤੋ। ਤੁਸੀਂ ਪਾਪ ਕੀਤੇ ਇਸ ਲਈ ਰੋਵੋ, ਖੂਬ ਰੋਵੋ ਅਤੇ ਅੰਨ ਵੀ ਨਾ ਛਕੋ!

13ਆਪਣੇ ਵਸਤਰਾਂ ਦੀ ਬਜਾਇ ਆਪਣੇ ਦਿਲਾਂ ਨੂੰ ਪਾੜੋ।” ਯਹੋਵਾਹ ਆਪਣੇ ਪਰਮੇਸ਼ੁਰ ਵੱਲ ਪਰਤੋ ਜੋ ਦਯਾਲੂ ਅਤੇ ਮਿਹਰਬਾਨ ਹੈ ਉਹ ਜਲਦੀ ਕਿਤੇ ਕਰੋਧ ’ਚ ਨਹੀਂ ਆਉਂਦਾ। ਉਹ ਪਿਆਰ ਨਾਲ ਭਰਪੂਰ ਹੈ ਅਤੇ ਲੋਕਾਂ ਨੂੰ ਸਜ਼ਾ ਦੇਣ ਬਾਰੇ ਆਪਣਾ ਮਨ ਬਦਲ ਲੈਂਦਾ ਹੈ।

14ਕੌਣ ਜਾਣਦਾ ਉਹ ਕੀ ਫ਼ੈਸਲਾ ਕਰੇਗਾ? ਹੋ ਸਕਦਾ ਮਗਰੋਂ ਉਹ ਆਪਣਾ ਇਰਾਦਾ ਬਦਲ ਲਵੇ ਤੇ ਪਿੱਛੇ ਤੁਹਾਡੇ ਲਈ ਬਖਸ਼ੀਸ਼ਾਂ ਦੇ ਢੇਰ ਛੱਡ ਜਾਵੇ। ਫ਼ੇਰ ਤੁਸੀਂ ਯਹੋਵਾਹ ਆਪਣੇ ਪਰਮੇਸ਼ੁਰ ਨੂੰ ਅਨਾਜ਼ ਅਤੇ ਪੀਣ ਦੀਆਂ ਭੇਟਾਂ ਚੜ੍ਹਾ ਸਕਦੇ ਹੋ।

### ਯਹੋਵਾਹ ਅੱਗੇ ਪ੍ਰਾਰਥਨਾ ਕਰੋ

15ਸੀਯੋਨ ਵਿੱਚ ਤੁਰ੍ਹੀ ਵਜਾਓ। ਵਿਸ਼ੇਸ਼ ਸਭਾ ਬੁਲਾਓ ਵਰਤ ਲਈ ਖਾਸ ਸਮਾਂ ਰੱਖ ਕੇ ਬੁਲਾਓ।

16ਲੋਕਾਂ ਨੂੰ ਇਕੱਠਿਆਂ ਕਰੋ ਵਿਸ਼ੇਸ਼ ਸਭਾ ਦਾ ਆਯੋਜਨ ਕਰੋ! ਬੁੱਢਿਆਂ ਨੂੰ ਮਿਲਾਓ ਬੱਚਿਆਂ ਨੂੰ ਮਿਲਾਕੇ ਇਕੱਤਰ ਕਰੋ ਮਾਂ ਦਾ ਦੁੱਧ ਚੁੰਘਦੇ ਬੱਚਿਆਂ ਨੂੰ ਇਕੱਠਿਆਂ ਕਰ ਲਿਆਓ ਨਵੇਂ ਵਿਆਹੇ ਲਾੜਾ-ਲਾੜੀ ਨੂੰ ਉਨ੍ਹਾਂ ਦੇ ਸੌਣ ਦੇ ਕਮਰਿਆਂ ਵਿੱਚੋਂ ਬਾਹਰ ਲਿਆਓ।

17ਜਾਜਕਾਂ, ਯਹੋਵਾਹ ਦੇ ਸੇਵਕਾਂ ਨੂੰ ਵਰਾਂਡੇ ਅਤੇ ਜਗਵੇਦੀ ਵਿਚਲੇ ਥਾਂ ਵਿੱਚ ਰੋ ਲੈਣ ਦੇਵੋ। ਉਨ੍ਹਾਂ ਸਾਰੇ ਮਨੁੱਖਾਂ ਨੂੰ ਮਿਲਕੇ ਇਹ ਆਖਣਾ ਚਾਹੀਦਾ ਹੈ: “ਹੇ ਯਹੋਵਾਹ, ਆਪਣੇ ਲੋਕਾਂ ਤੇ ਮਿਹਰਬਾਨ ਹੋ ਆਪਣੇ ਲੋਕਾਂ ਨੂੰ ਸ਼ਰਮਿੰਦਗੀ ਤੋਂ ਬਚਾ ਦੂਜਿਆਂ ਲੋਕਾਂ ਨੂੰ ਆਪਣੇ ਲੋਕਾਂ ਦਾ ਮਖੌਲ ਨਾ ਉਡਾਉਣ ਦੇ। ਦੂਜੀਆਂ ਕੌਮਾਂ ਦੇ ਲੋਕਾਂ ਨੂੰ ਸਾਡੇ ਤੇ ਹੱਸ ਕੇ ਇਹ ਨਹੀਂ ਆਖਣਾ ਚਾਹੀਦਾ: ‘ਕਿੱਥੇ ਹੈ ਉਨ੍ਹਾਂ ਦਾ ਪਰਮੇਸ਼ੁਰ?’”

### ਯਹੋਵਾਹ ਧਰਤੀ ਮੋੜ ਦੇਵੇਗਾ

18ਫ਼ਿਰ ਯਹੋਵਾਹ ਆਪਣੀ ਧਰਤੀ ਲਈ ਉਤਸੁਕ ਹੋਇਆ ਅਤੇ ਆਪਣੇ ਲੋਕਾਂ ਉੱਪਰ ਰਹਿਮ ਖਾਧਾ।

19ਯਹੋਵਾਹ ਨੇ ਆਪਣੇ ਲੋਕਾਂ ਨੂੰ ਕਿਹਾ, “ਮੈਂ ਤੁਹਾਨੂੰ ਕਾਫ਼ੀ ਅਨਾਜ਼, ਮੈਅ ਅਤੇ ਤੇਲ ਭੇਜਾਂਗਾ। ਮੈਂ ਤੁਹਾਨੂੰ ਹੋਰਨਾਂ ਕੌਮਾਂ ਦਰਮਿਆਨ ਹੋਰ ਵਧੇਰੇ ਸ਼ਰਮਿੰਦਾ ਨਹੀਂ ਹੋਣ ਦੇਵਾਂਗਾ।

20ਨਹੀਂ, ਮੈਂ ਇਨ੍ਹਾਂ ਉੱਤਰੀ ਲੋਕਾਂ ਨੂੰ ਤੁਹਾਡੀ ਧਰਤੀ ਛੱਡਣ ਲਈ ਮਜ਼ਬੂਰ ਕਰ ਦਿਆਂਗਾ, ਮੈਂ ਉਨ੍ਹਾਂ ਨੂੰ ਖਾਲੀ ਸੁੱਕੀ ਜ਼ਮੀਨ ਤੇ ਭੇਜ ਦੇਵਾਂਗਾ ਉਨ੍ਹਾਂ ਵਿੱਚੋਂ ਕੁਝ ਪੂਰਬੀ ਸਮੁੰਦਰ ਵੱਲ ਮੁੜ ਜਾਣਗੇ ਤੇ ਕੁਝ ਪੱਛਮੀ ਸਾਗਰ ਵੱਲ ਨੂੰ ਮੁੜ ਜਾਣਗੇ। ਸੜਦੀਆਂ ਹੋਈਆਂ ਲੋਥਾਂ ਵਾਂਗ ਬਦਬੂ ਉੱਠੇਗੀ ਅਤੇ ਉਨ੍ਹਾਂ ਦੀ ਸੜਿਹਾਂਦ ਉਤਾਂਹ ਜਾਵੇਗੀ, ਕਿਉਂ ਜੋ ਉਨ੍ਹਾਂ ਲੋਕਾਂ ਅਜਿਹੀਆਂ ਭਿਅੰਕਰ ਗੱਲਾਂ ਕੀਤੀਆਂ ਹਨ।”

### ਧਰਤੀ ਨੂੰ ਮੁੜ ਨਵਾਂ ਕੀਤਾ ਜਾਵੇਗਾ

21ਹੇ ਧਰਤੀ, ਤੂੰ ਡਰ ਨਾ ਖੁਸ਼ ਹੋ ਅਤੇ ਮੌਜ ਮਨਾ ਯਹੋਵਾਹ ਵੱਡੇ ਕੰਮ ਕਰੇਗਾ।

22ਹੇ ਖੇਤਾਂ ਦੇ ਜਾਨਵਰੋ, ਡਰੋ ਨਾ। ਉਜਾੜ ਦੀਆਂ ਚਰਾਂਦਾਂ ਹਰੀਆਂ ਹੋ ਜਾਣਗੀਆਂ, ਜੰਗਲੀ ਦ੍ਰਖਤਾਂ ਤੇ ਫ਼ਲ ਉੱਗਣਗੇ ਅੰਜੀਰ ਅਤੇ ਅੰਗੂਰ ਦੇ ਰੁੱਖ ਵੇਲਾਂ ਢੇਰ ਫ਼ਲ ਦੇਣਗੇ।

23ਇਸ ਲਈ ਸੀਯੋਨ ਦੇ ਮਨੁੱਖੋ ਖੁਸ਼ੀ ਮਨਾਓ। ਯਹੋਵਾਹ ਆਪਣੇ ਪਰਮੇਸ਼ੁਰ ਦੇ ਨਾਂ ਤੇ ਖੁਸ਼ੀ ਮਨਾਓ। ਉਹ ਤੁਹਾਡੇ ਤੇ ਮਿਹਰਬਾਨ ਹੋਕੇ ਬਾਰਿਸ਼ ਦੇਵੇਗਾ ਉਹ ਪਹਿਲਾਂ ਵਾਂਗ ਹੀ ਤੁਹਾਡੇ ਸੁਖ ਲਈ ਪਹਿਲਾ ਅਤੇ ਅੰਤਮ ਮੀਂਹ ਵਰ੍ਹਾਵੇਗਾ।

24ਖਲਿਆਨ ਅੰਨ ਨਾਲ ਭਰੇ ਜਾਣਗੇ ਅਤੇ ਤੁਹਾਡੇ ਚੁੱਬਚੇ ਮੈਅ ਅਤੇ ਤੇਲ ਨਾਲ ਉੱਛਲਣਗੇ।

25ਮੈਂ, ਯਹੋਵਾਹ ਨੇ ਤੁਹਾਡੇ ਖਿਲਾਫ਼, ਮੇਰੀ ਮਹਾਨ ਸੈਨਾ ਟਿੱਡੀਦਲ, ਸਲਾ ਟਿੱਡੀ, ਹੁੰਝਾ ਟਿੱਡੀ, ਟੱਪਣੀ ਟਿੱਡੀ, ਅਤੇ ਨਾਸ਼ਮਾਨ ਟਿੱਡੀਦਲ ਭੇਜੇ ਜਿਸ ਨੇ ਤੁਹਾਨੂੰ ਤਬਾਹ ਕਰ ਦਿੱਤਾ। ਪਰ ਹੁਣ ਮੈਂ, ਯਹੋਵਾਹ ਤੁਹਾਨੂੰ ਉਨ੍ਹਾਂ ਦਿਨ੍ਹਾਂ ਦੇ ਨੁਕਸਾਨ ਦਾ ਇਵਜਾਨਾ ਦੇਵਾਂਗਾ।

26ਫ਼ਿਰ ਤੁਹਾਡੇ ਕੋਲ ਰੱਜਵਾਂ ਖਾਣ ਨੂੰ ਹੋਵੇਗਾ ਤੇ ਤੁਸੀਂ ਰੱਜ ਜਾਵੋਂਗੇ ਤੁਸੀਂ ਯਹੋਵਾਹ ਆਪਣੇ ਪਰਮੇਸ਼ੁਰ ਦੀ ਉਸਤਤ ਕਰੋ। ਉਸਨੇ ਤੁਹਾਡੇ ਲਈ ਅਚਰਜ ਕੰਮ ਕੀਤੇ ਹਨ ਮੇਰੇ ਲੋਕਾਂ ਨੂੰ ਮੁੜ ਸ਼ਰਮਿੰਦਾ ਨਾ ਹੋਣਾ ਪਵੇਗਾ।

27ਤੁਸੀਂ ਜਾਣ ਜਾਵੋਂਗੇ ਕਿ ਮੈਂ ਇਸਰਾਏਲ ਦੇ ਵਿਚਕਾਰ ਹਾਂ। ਤੁਸੀਂ ਜਾਣ ਜਾਵੋਂਗੇ ਕਿ ਮੈਂ ਹੀ ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ ਹੋਰ ਕੋਈ ਦੂਜਾ ਪਰਮੇਸ਼ੁਰ ਨਹੀਂ ਮੇਰੇ ਲੋਕ ਮੁੜ ਕਦੇ ਸ਼ਰਮਿੰਦਗੀ ਨਾ ਉਠਾਉਣਗੇ।”

## ਪਰਮੇਸ਼ੁਰ ਸਭ ਨੂੰ ਆਪਣਾ ਆਤਮਾ ਦੇਵੇਗਾ

28“ਇਸ ਉਪਰੰਤ, ਮੈਂ ਸਾਰੇ ਲੋਕਾਂ ਉੱਪਰ ਆਪਣਾ ਆਤਮਾ ਵਹਾਵਾਂਗਾ। ਤੁਹਾਡੇ ਪੁੱਤਰ ਅਤੇ ਧੀਆਂ ਅਗੰਮੀ ਵਾਕ ਕਰਣਗੇ ਤੁਹਾਡੇ ਬੁੱਢੇ ਆਦਮੀ ਸੁਪਨੇ ਵੇਖਣਗੇ ਅਤੇ ਤੁਹਾਡੇ ਨੌਜੁਆਨਾਂ ਨੂੰ ਦਰਸ਼ਨ ਹੋਣਗੇ।

29ਉਸ ਵਕਤ ਮੈਂ ਹਰ ਇੱਕ ਮਨੁੱਖ ਸੇਵਕ ਭਾਵੇਂ ਮਰਦ ਤੇ ਔਰਤ ਸਭਨਾਂ ਤੇ ਆਪਣਾ ਆਤਮਾ ਵਹਾਵਾਂਗਾ।

30ਮੈਂ ਅਲੋਕਾਰੀ ਗੱਲਾਂ ਅਕਾਸ਼ ਅਤੇ ਧਰਤੀ ਤੇ ਵਰਤਾਵਾਂਗਾ ਉਸ ਵਕਤ ਖੂਨ, ਅੱਗ ਤੇ ਗਾੜ੍ਹਾ ਧੂੰਆਂ ਹੋਵੇਗਾ।

31ਸੂਰਜ ਹਨੇਰਾ ਹੋ ਜਾਵੇਗਾ ਯਹੋਵਾਹ ਦੇ ਮਹਾਨ ਅਤੇ ਭਿਆਨਕ ਦਿਨ ਦੇ ਆਉਣ ਤੋਂ ਪਹਿਲਾਂ ਚੰਨ ਲਹੂ ਵਿੱਚ ਬਦਲ ਜਾਵੇਗਾ।

32ਫ਼ਿਰ ਉਹ ਸਾਰੇ ਜੋ ਯਹੋਵਾਹ ਦੇ ਨਾਮ ਤੇ ਪੁਕਾਰ ਕਰਦੇ ਹਨ ਬਚਾਏ ਜਾਣਗੇ। ਓਥੇ ਸੀਯੋਨ ਦੇ ਪਰਬਤ ਉਤਲੇ ਅਤੇ ਯਰੂਸ਼ਲਮ ਵਿੱਚ ਬਚੇ ਹੋਏ ਲੋਕ ਹੋਣਗੇ ਜਿਵੇਂ ਕਿ ਯਹੋਵਾਹ ਨੇ ਆਖਿਆ। ਹਾਂ, ਬਚੇ ਹੋਇਆਂ ਵਿੱਚ ਉਹ ਹੋਣਗੇ, ਜਿਨ੍ਹਾਂ ਨੂੰ ਯਹੋਵਾਹ ਬੁਲਾਵੇਗਾ।

## ਯਹੂਦਾਹ ਦੇ ਵੈਰੀਆਂ ਨੂੰ ਸਜ਼ਾ

3 “ਹਾਂ ਉਸ ਵਕਤ, ਮੈਂ ਕੈਦੀਆਂ ਨੂੰ ਯਹੂਦਾਹ ਅਤੇ ਯਰੂਸ਼ਲਮ ਨੂੰ ਵਾਪਸ ਭੇਜ ਦਿਆਂਗਾ। 2ਮੈਂ ਸਾਰੇ ਰਾਜਾਂ ਨੂੰ ਇਕੱਠਿਆਂ ਕਰਾਂਗਾ ਅਤੇ ਉਨ੍ਹਾਂ ਨੂੰ ਯਹੋਸ਼ਾਫ਼ਾਟ ਦੀ ਵਾਦੀ ਵਿੱਚ ਉਤਾਰ ਲਵਾਂਗਾ। ਉੱਥੇ ਮੈਂ ਉਨ੍ਹਾਂ ਦਾ ਨਿਆਂ ਕਰਾਂਗਾ, ਕਿਉਂ ਕਿ ਉਨ੍ਹਾਂ ਰਾਜਾਂ ਨੇ ਮੇਰੇ ਲੋਕਾਂ ਨੂੰ ਖੇਰੂ-ਖੇਰੂ ਕਰ ਦਿੱਤਾ ਭਾਵ ਇਸਰਾਏਲੀਆਂ ਨੂੰ ਬਿਖੇਰ ਦਿੱਤਾ। ਉਨ੍ਹਾਂ ਨੇ ਮੇਰੇ ਲੋਕਾਂ ਨੂੰ ਦੂਜੇ ਰਾਜਾਂ ’ਚ ਰਹਿਣ ਲਈ ਮਜ਼ਬੂਰ ਕੀਤਾ। ਇਸ ਲਈ ਮੈਂ ਉਨ੍ਹਾਂ ਰਾਜਾਂ ਨੂੰ ਦੰਡ ਦੇਵਾਂਗਾ। ਉਨ੍ਹਾਂ ਰਾਜਾਂ ਨੇ ਮੇਰੀ ਧਰਤੀ ਨੂੰ ਵੰਡ ਦਿੱਤਾ। 3ਉਨ੍ਹਾਂ ਨੇ ਮੇਰੇ ਲੋਕਾਂ ਲਈ ਗੁਣੇ ਪਾਏ ਅਤੇ ਇੱਕ ਵੇਸਵਾ ਖਰੀਦਣ ਲਈ ਮੁੰਡੇ ਨੂੰ ਅਤੇ ਮੈਅ ਖਰੀਦਣ ਲਈ ਕੁੜੀ ਨੂੰ ਵੇਚ ਦਿੱਤਾ।

4“ਹੇ ਸੂਰ ਅਤੇ ਸੀਦੋਨ ਅਤੇ ਫ਼ਲਿਸਤ ਦੇ ਸਾਰੇ ਇਲਾਕਿਓ, ਤੁਸੀਂ ਮੇਰੇ ਲਈ ਮਹੱਤਵਪੂਰਣ ਨਹੀਂ ਹੋ! ਕੀ ਤੁਸੀਂ ਮੇਰੇ ਕੁਝ ਕੀਤੇ ਦੀ ਮੈਨੂੰ ਸਜ਼ਾ ਦੇ ਰਹੇ ਹੋ? ਤੁਸੀਂ ਭਾਵੇਂ ਅਜਿਹਾ ਸੋਚਦੇ ਹੋਵੋਂ ਪਰ ਮੈਂ ਜਲਦੀ ਹੀ ਤੁਹਾਨੂੰ ਦੰਡ ਦੇਵਾਂਗਾ। 5ਤੁਸੀਂ ਮੇਰਾ ਚਾਂਦੀ ਅਤੇ ਸੋਨਾ ਲੁੱਟਕੇ ਲੈ ਗਏ। ਤੁਸੀਂ ਮੇਰੇ ਕੀਮਤੀ ਪਦਾਰਥ ਚੁੱਕ ਕੇ ਆਪਣੇ ਮੰਦਰ ਵਿੱਚ ਰੱਖ ਲਏ।

6“ਤੁਸੀਂ ਯਹੂਦਾਹ ਅਤੇ ਯਰੂਸ਼ਲਮ ਦੇ ਲੋਕਾਂ ਨੂੰ ਯੂਨਾਨੀਆਂ ਕੋਲ ਵੇਚ ਦਿੱਤਾ। ਇਸ ਤਰ੍ਹਾਂ ਤੁਸੀਂ ਉਨ੍ਹਾਂ ਨੂੰ ਉਨ੍ਹਾਂ ਦੀ ਧਰਤੀ ਤੋਂ ਦੂਰ ਕਰ ਦਿੱਤਾ। 7ਤੁਸੀਂ ਮੇਰੇ ਲੋਕਾਂ ਨੂੰ ਦੂਰ ਦੇ ਦੇਸ ਵਿੱਚ ਸੁੱਟ ਦਿੱਤਾ ਪਰ ਮੈਂ ਉਨ੍ਹਾਂ ਨੂੰ ਵਾਪਿਸ ਲੈਕੇ ਆਵਾਂਗਾ ਅਤੇ ਤੁਹਾਨੂੰ ਤੁਹਾਡੀਆਂ ਕਰਨੀਆਂ ਦੀ ਸਜ਼ਾ ਦੇਵਾਂਗਾ। 8ਮੈਂ ਤੁਹਾਡੇ ਪੁੱਤਰਾਂ ਅਤੇ ਧੀਆਂ ਨੂੰ ਯਹੂਦਾਹ ਦੇ ਲੋਕਾਂ ਨੂੰ ਵੇਚਾਂਗਾ ਅਤੇ ਉਹ ਫ਼ਿਰ ਉਨ੍ਹਾਂ ਨੂੰ ਸ਼ਬਾਈਆਂ ਕੋਲ ਦੂਰ ਦੀ ਕੌਮ ਅਤੇ ਧਰਤੀ ਉੱਤੇ ਵੇਚ ਦੇਣਗੇ।” ਯਹੋਵਾਹ ਨੇ ਇਹ ਵਾਕ ਬੋਲੇ ਸਨ।

## ਜੰਗ ਲਈ ਤਿਆਰੀ

9ਕੌਮਾਂ ਵਿੱਚ ਇਹ ਘੋਸ਼ਣਾ ਕਰੋ: ਲੜਾਈ ਦੀ ਤਿਆਰੀ ਕਰੋ! ਸੂਰਮਿਆਂ ਨੂੰ ਜਗਾਓ। ਸਾਰੇ ਯੋਧੇ ਨੇੜੇ ਹੋ ਜਾਣ ਉਨ੍ਹਾਂ ਨੂੰ ਉਤਾਂਹ ਆਉਣ ਦੇਵੋ।

10ਤੁਸੀਂ ਆਪਣੇ ਫ਼ਾਲਿਆਂ ਨੂੰ ਕੁੱਟ ਕੇ ਤਲਵਾਰਾਂ ਬਣਾ ਲਵੋ ਆਪਣੇ ਫ਼ਾਲਿਆਂ ਨੂੰ ਕੁੱਟ ਕੇ ਨੇਜੇ ਬਣਾ ਲਵੋ। ਕਮਜ਼ੋਰ ਆਖੇ, “ਮੈਂ ਤਕੜਾ ਹਾਂ।”

11ਸਾਰੀਆਂ ਨੇੜੇ ਦੀਓ ਕੌਮੋ, ਜਲਦੀ ਕਰੋ। ਸਾਰੇ ਉਸ ਥਾਵੇਂ ਇਕੱਠੇ ਹੋਵੋ ਹੇ ਯਹੋਵਾਹ! ਆਪਣੇ ਸੂਰਬੀਰਾਂ ਨੂੰ ਲਿਆ।

12ਕੌਮਾਂ ਆਪਣੇ-ਆਪ ਨੂੰ ਜਗਾਉਣ। ਸਾਰੀਆਂ ਯਹੋਸ਼ਾਫ਼ਾਟ ਦੀ ਵਾਦੀ ’ਚ ਆਉਣ ਉੱਥੇ ਬੈਠ ਕੇ ਮੈਂ ਸਾਰੀਆਂ ਆਸ-ਪਾਸ ਦੀਆਂ ਕੌਮਾਂ ਦਾ ਨਿਆਂ ਕਰਾਂਗਾ।

13ਦਾਤੀ ਚਲਾਓ ਕਿਉਂ ਜੋ ਫ਼ਸਲ ਪੱਕ ਗਈ ਹੈ ਅੰਗੂਆਂ ਨੂੰ ਮਿੱਧੋ ਕਿਉਂ ਕਿ ਚੁਬੱਚਾ ਭਰ ਗਿਆ ਹੈ ਮਟਕੇ ਭਰ-ਭਰ ਉਛਲ ਰਹੇ ਹਨ ਕਿਉਂਕਿ ਬਦੀ ਨਾਲ ਭਰ ਗਏ ਹਨ।

14ਨਬੇੜੇ ਦੀ ਵਾਦੀ ਵਿੱਚ ਬਹੁਤ ਭੀੜਾਂ ਹਨ ਉੱਥੇ ਯਹੋਵਾਹ ਦਾ ਖਾਸ ਦਿਨ ਵੀ ਨੇੜੇ ਹੈ।

15ਸੂਰਜ ਅਤੇ ਚੰਨ ਹਨੇਰੇ ਹੋ ਜਾਣਗੇ ਅਤੇ ਤਾਰਿਆਂ ਦੀ ਲੋਅ ਗੁਆਚ ਜਾਵੇਗੀ।

16ਯਹੋਵਾਹ ਪਰਮੇਸ਼ੁਰ ਸੀਯੋਨ ਵਿੱਚੋਂ ਗੱਜੇਗਾ ਉਹ ਯਰੂਸ਼ਲਮ ਵਿੱਚੋਂ ਪੁਕਾਰੇਗਾ ਤਾਂ ਧਰਤੀ ਅਤੇ ਅਕਾਸ਼ ਭੈ ਨਾਲ ਕੰਬੇਗਾ ਪਰ

ਯਹੋਵਾਹ, ਪਰਮੇਸ਼ੁਰ ਆਪਣੀ ਪਰਜਾ ਲਈ ਪਨਾਹ ਹੋਵੇਗਾ।
ਉਹ ਇਸਰਾਏਲੀਆਂ ਲਈ ਉਨ੍ਹਾਂ ਦੀ ਹਿਫਾਜ਼ਤ ਦੀ ਥਾਂ ਹੋਵੇਗਾ।
17"ਤਦ ਤੁਸੀਂ ਜਾਣੋਂਗੇ ਕਿ ਮੈਂ ਹੀ ਯਹੋਵਾਹ, ਤੁਹਾਡਾ ਪਰਮੇਸ਼ੁਰ
ਹਾਂ। ਮੈਂ ਆਪਣੇ ਪਵਿੱਤਰ ਪਰਬਤ ਸੀਯੋਨ ਵਿੱਚ ਵਸਦਾ ਹਾਂ।
ਯਰੂਸ਼ਲਮ ਪਵਿੱਤਰ ਹੋਵੇਗਾ ਓਪਰੇ ਉਸ ਦੇ ਵਿੱਚੋਂ ਫੇਰ ਕਦੇ ਨਾ
ਲੰਘਣਗੇ।"

### ਯਹੂਦਾਹ ਲਈ ਨਵੇਂ ਜੀਵਨ ਦਾ ਇਕਰਾਰ

18"ਉਸ ਦਿਨ, ਪਰਬਤਾਂ ਚੋਂ ਮਿੱਠੀ ਮੈਅ ਚੋਵੇਗੀ। ਪਹਾੜੀਆਂ
ਚੋਂ ਦੁੱਧ ਵਗੇਗਾ ਅਤੇ ਯਹੂਦਾਹ ਦੇ ਖਾਲੀ ਦਰਿਆ ਪਾਣੀ ਨਾਲ
ਵਗਣਗੇ! ਯਹੋਵਾਹ ਦੇ ਮੰਦਰ ਵਿੱਚੋਂ ਇੱਕ ਝਰਨਾ ਨਿਕਲੇਗਾ
ਜੋ ਸ਼ਿਟੀਮ ਦੀ ਵਾਦੀ ਨੂੰ ਸਿੰਜੇਗਾ।
19ਮਿਸਰ ਵੀਰਾਨ ਹੋ ਜਾਵੇਗਾ ਅਦੋਮ ਉਜਾੜ ਬੀਆਬਾਨ ਹੋ
ਜਾਵੇਗਾ ਕਿਉਂ ਕਿ ਉਹ ਯਹੂਦਾਹ ਦੇ ਲੋਕਾਂ ਨਾਲ ਬੜੇ ਜ਼ਾਲਿਮ
ਰਹੇ ਹਨ ਉਨ੍ਹਾਂ ਨੇ ਆਪਣੇ ਦੇਸ ਵਿੱਚ ਮਜ਼ਲੂਮਾਂ ਨੂੰ ਵੱਢਿਆ।
20ਪਰ ਯਹੂਦਾਹ ਸਦਾ ਆਬਾਦ ਰਹੇਗਾ। ਯਰੂਸ਼ਲਮ ਵਿੱਚ
ਲੋਕ ਪੀੜੀਓ ਪੀੜੀ ਜਿਉਂਦੇ ਵੱਸਦੇ ਰਹਿਣਗੇ।
21ਉਨ੍ਹਾਂ ਲੋਕਾਂ ਨੇ ਮੇਰੇ ਲੋਕਾਂ ਨੂੰ ਮਾਰਿਆ। ਇਸੇ ਲਈ, ਮੈਂ
ਉਨ੍ਹਾਂ ਨੂੰ ਜ਼ਰੂਰ ਸਜ਼ਾ ਦੇਵਾਂਗਾ।" ਯਹੋਵਾਹ ਪਰਮੇਸ਼ੁਰ ਸੀਯੋਨ
ਵਿੱਚ ਰਹਿੰਦਾ ਹੈ।

# ਆਮੋਸ

### ਭੂਮਿਕਾ

1 ਆਮੋਸ ਦਾ ਸੰਦੇਸ਼: ਆਮੋਸ ਤਕੋਆ ਸ਼ਹਿਰ ਦੇ ਆਜੜੀਆਂ
ਵਿੱਚੋਂ ਇੱਕ ਸੀ। ਉਸਨੇ ਇਸਰਾਏਲ ਦੇ ਬਾਰੇ ਦਰਸ਼ਨ
ਵੇਖਿਆ। ਇਹ ਉਦੋਂ ਵਾਪਰਿਆ ਜਦੋਂ ਉਜ਼ੀਯਾਹ ਇਸਰਾਏਲ
ਦਾ ਪਾਤਸ਼ਾਹ ਸੀ ਅਤੇ ਯੋਆਸ਼ ਦਾ ਪੁੱਤਰ ਯਰਾਬੁਆਮ ਇਸਰਾਏਲ
ਦਾ ਪਾਤਸ਼ਾਹ ਸੀ। ਇਹ ਭੂਚਾਲ ਆਉਣ ਤੋਂ ਦੋ ਵਰ੍ਹੇ ਪਹਿਲਾਂ
ਦੀ ਗੱਲ ਹੈ।

### ਅਰਾਮ ਲਈ ਸਜ਼ਾ

2ਆਮੋਸ ਨੇ ਕਿਹਾ:
"ਯਹੋਵਾਹ ਸੀਯੋਨ ਵਿੱਚ ਸ਼ੇਰ ਵਾਂਗ ਗੱਜੇਗਾ ਉਸਦੀ ਉੱਚੀ
ਆਵਾਜ਼ ਯਰੂਸ਼ਲਮ ਵਿੱਚੋਂ ਆਵੇਗੀ ਜਿਸ ਨਾਲ ਆਜੜੀਆਂ ਦੀਆਂ
ਚਰਾਂਦਾ ਸੁੱਕ ਸੜ ਜਾਣਗੀਆਂ ਇੱਥੋਂ ਤੱਕ ਕਿ ਕਰਮਲ ਦੀ ਚੋਟੀ
ਵੀ ਸੁੱਕ ਜਾਵੇਗੀ।
3ਯਹੋਵਾਹ ਇਹ ਫ਼ੁਰਮਾਉਂਦਾ ਹੈ: "ਮੈਂ ਦੰਮਿਸਕ ਦੇ ਲੋਕਾਂ ਦੇ
ਅਨੇਕਾਂ ਪਾਪਾਂ ਕਾਰਣ ਉਨ੍ਹਾਂ ਨੂੰ ਅਵੱਸ਼ ਸਜ਼ਾ ਦੇਵਾਂਗਾ। ਉਨ੍ਹਾਂ ਨੇ
ਗਿਲਆਦ ਦੇ ਲੋਕਾਂ ਨੂੰ ਲੋਹੇ ਦੇ ਹਥਿਆਰਾਂ ਨਾਲ ਮਸਲਿਆ।
4ਇਸ ਲਈ ਮੈਂ ਹਸਾਏਲ ਦੇ ਘਰ ਤੋਂ ਅੱਗ ਸ਼ੁਰੂ ਕਰਾਂਗਾ ਜਿਹੜੀ
ਬਨ-ਹਦਦ ਦੇ ਸਾਰੇ ਮਹਿਲਾਂ ਨੂੰ ਤਬਾਹ ਕਰ ਦੇਵੇਗੀ।
5"ਮੈਂ ਦੰਮਿਸਕ ਦੇ ਫ਼ਾਟਕਾਂ ਵਿਚਲੇ ਸਰੀਆਂ ਨੂੰ ਭੰਨ ਸੁੱਟਾਂਗਾ
ਅਤੇ ਮੈਂ ਆਵਨ ਦੀ ਵਾਦੀ ਦੇ ਰਾਜੇ ਨੂੰ ਅਤੇ ਬੈਤ-ਅਦਨ ਤੋਂ
ਸੱਤਾ ਦੇ ਪ੍ਰਤੀਕ ਨੂੰ ਹਟਾਅ ਦੇਵਾਂਗਾ। ਅਰਾਮ ਦੇ ਲੋਕ ਹਰਾਏ
ਜਾਣਗੇ ਅਤੇ ਕੀਰ ਵੱਲ ਜਲਾਵਤਨੀ ਕਰ ਦਿੱਤੇ ਜਾਣਗੇ।
ਯਹੋਵਾਹ ਨੇ ਇਹ ਗੱਲਾਂ ਆਖੀਆਂ।"

### ਫ਼ਲਿਸਤੀਆਂ ਲਈ ਸਜ਼ਾ

6ਯਹੋਵਾਹ ਨੇ ਇਹ ਆਖਿਆ: "ਮੈਂ ਅੱਜ਼ਾਹ ਦੇ ਲੋਕਾਂ ਨੂੰ ਉਨ੍ਹਾਂ
ਦੇ ਅਨੇਕਾਂ ਪਾਪਾਂ ਕਾਰਣ ਅਵੱਸ਼ ਸਜ਼ਾ ਦੇਵਾਂਗਾ ਕਿਉਂ ਕਿ ਉਹ
ਸਾਰੀ ਉੱਮਤ ਨੂੰ ਅਸੀਰ ਕਰਕੇ ਅਦੋਮ 'ਚ ਲੈ ਗਏ। 7ਇਸ
ਲਈ ਮੈਂ ਅੱਹਾਜ਼ ਦੀ ਕੰਧ ਤੋਂ ਅੱਗ ਸੁਰੂ ਕਰਾਂਗਾ ਜਿਹੜੀ ਅੱਜ਼ਾਹ
ਦੇ ਕਿਲ੍ਹਿਆਂ ਨੂੰ ਸਾੜ ਕੇ ਸੁਆਹ ਕਰ ਦੇਵੇਗੀ। 8ਅਤੇ ਮੈਂ ਅਸ਼ਦੋਦ
ਦੇ ਪਾਤਸ਼ਾਹ ਨੂੰ ਅਤੇ ਅਸ਼ਕਲੋਨ ਦੇ ਸ਼ਾਸ਼ਕ ਨੂੰ ਨਸ਼ਟ ਕਰ
ਦੇਵਾਂਗਾ। ਮੈਂ ਅਕਰੋਨ ਦੇ ਲੋਕਾਂ ਨੂੰ ਵੀ ਸਜਾ ਦੇਵਾਂਗਾ ਤਾਂ ਫ਼ਿਰ
ਬਚੇ ਹੋਏ ਫ਼ਲਿਸਤੀਨੀ ਮਰ ਜਾਣਗੇ।" ਯਹੋਵਾਹ ਪਰਮੇਸ਼ੁਰ ਨੇ
ਇਉਂ ਆਖਿਆ।"

### ਫ਼ੀਨੀਸ਼ ਲਈ ਸਜ਼ਾ

9ਯਹੋਵਾਹ ਇਉਂ ਫ਼ੁਰਮਾਉਂਦਾ ਹੈ: "ਮੈਂ ਸੂਰ ਦੇ ਲੋਕਾਂ ਦੇ
ਅਨੇਕਾਂ ਪਾਪਾਂ ਕਾਰਣ ਉਨ੍ਹਾਂ ਨੂੰ ਅਵੱਸ਼ ਦੰਡਿਤ ਕਰਾਂਗਾ ਉਨ੍ਹਾਂ ਨੇ
ਪੂਰੀ ਕੌਮ ਨੂੰ ਗੁਲਾਮ ਬਣਾ ਕੇ ਅਦੋਮ ਦੇ ਹਵਾਲੇ ਕੀਤਾ। ਉਹ
ਆਪਣੇ ਭਰਾਵਾਂ ਨਾਲ ਕੀਤਾ ਕੌਲ ਭੁੱਲ ਗਏ। 10ਇਸ ਲਈ ਮੈਂ
ਸੂਰ ਦੀ ਕੰਧ ਤੋਂ ਅੱਗ ਸ਼ੁਰੂ ਕਰਾਂਗਾ ਜਿਹੜੀ ਉੱਥੋਂ ਦੇ ਸਾਰੇ
ਕਿਲ੍ਹਿਆਂ ਨੂੰ ਸਾੜ ਦੇਵੇਗੀ।"

### ਅਦੋਮੀਆਂ ਲਈ ਸਜ਼ਾ

11ਯਹੋਵਾਹ ਨੇ ਇਹ ਇਕਰਾਰ ਕੀਤਾ: "ਮੈਂ ਅਦੋਮੀਆਂ ਨੂੰ
ਉਨ੍ਹਾਂ ਦੇ ਕੀਤੇ ਅਨੇਕਾਂ ਪਾਪਾਂ ਕਾਰਣ ਅਵੱਸ਼ ਸਜ਼ਾ ਦੇਵਾਂਗਾ
ਅਦੋਮ ਨੇ ਆਪਣੇ ਭਰਾ ਦਾ ਤਲਵਾਰ ਨਾਲ ਪਿੱਛਾ ਕੀਤਾ ਅਤੇ
ਉਸ ਤੇ ਕੋਈ ਰਹਿਮ ਨਾ ਕੀਤਾ ਸਗੋਂ ਅਦੋਮ ਦਾ ਕਰੋਧ ਸਦਾ
ਲਈ ਜਾਰੀ ਰਿਹਾ ਉਹ ਹਮੇਸ਼ਾ ਵਾਸਤੇ ਗੁੱਸੇ ਰਿਹਾ। 12ਇਸ
ਲਈ ਮੈਂ ਤੇਮਾਨ ਤੋਂ ਅੱਗ ਸ਼ੁਰੂ ਕਰਾਂਗਾ ਜਿਹੜੀ ਬਾਸਰਾਹ ਦੇ
ਕਿਲਿਆਂ ਨੂੰ ਤਬਾਹ ਕਰ ਦੇਵੇਗੀ।"

### ਅਮੋਨੀਆਂ ਲਈ ਸਜ਼ਾ

13ਯਹੋਵਾਹ ਨੇ ਇਉਂ ਫ਼ੁਰਮਾਇਆ: "ਮੈਂ ਅਮੋਨ ਦੇ ਲੋਕਾਂ ਨੂੰ
ਉਨ੍ਹਾਂ ਦੇ ਕੀਤੇ ਅਨੇਕਾਂ ਪਾਪਾਂ ਕਾਰਣ ਅਵੱਸ਼ ਦੰਡ ਦਾ ਭਾਗੀ
ਬਣਾਵਾਂਗਾ। ਕਿਉਂ ਕਿ ਉਨ੍ਹਾਂ ਨੇ ਗਿਲਆਦ ਵਿੱਚ ਗਰਭਵਤੀ
ਔਰਤਾਂ ਨੂੰ ਵੱਢਿਆ। ਇਹ ਸਭ ਜ਼ੁਲਮ ਉਨ੍ਹਾਂ ਨੇ ਆਪਣੇ ਰਾਜ ਨੂੰ
ਵਿਸ਼ਾਲ ਕਰਨ ਲਈ ਅਤੇ ਉਨ੍ਹਾਂ ਦੀ ਜ਼ਮੀਨ ਹਥਿਆਉਣ ਲਈ
ਕੀਤਾ। 14ਇਸੇ ਲਈ, ਮੈਂ ਰੱਬਾਹ ਦੀ ਕੰਧ ਤੋਂ ਅੱਗ ਸੁਰੂ ਕਰਾਂਗਾ
ਜਿਹੜੀ ਇਸਦੇ ਕਿਲਿਆਂ ਨੂੰ ਸਾੜ ਦੇਵੇਗੀ। ਉਨ੍ਹਾਂ ਦੇ ਦੇਸ਼ ਉੱਤੇ
ਅਚਾਨਕ, ਜੰਗ ਦੇ ਸਮੇਂ ਤੂਰ੍ਹੀ ਦੀ ਆਵਾਜ਼ ਦੀ ਤਰ੍ਹਾਂ ਜਾਂ ਤੂਫ਼ਾਨ
ਵਿਚਲੀ ਹਵਾ ਦੀ ਤਰ੍ਹਾਂ ਮੁਸੀਬਤਾਂ ਆਉਣਗੀਆਂ। 15ਫ਼ਿਰ ਉਨ੍ਹਾਂ
ਦੇ ਪਾਤਸ਼ਾਹ ਅਤੇ ਆਗੂ ਬੰਦੀ ਬਣਾਏ ਜਾਣਗੇ। ਉਨ੍ਹਾਂ ਸਭਨਾਂ
ਨੂੰ ਇਕੱਠਿਆਂ ਅਮੀਰ ਕੀਤਾ ਜਾਵੇਗਾ।" ਯਹੋਵਾਹ ਨੇ ਇਵੇਂ
ਆਖਿਆ।

### ਮੋਆਬ ਲਈ ਸਜ਼ਾ

2 ਯਹੋਵਾਹ ਇਉਂ ਫ਼ੁਰਮਾਉਂਦਾ ਹੈ: "ਮੈਂ ਮੋਆਬ ਦੇ ਲੋਕਾਂ ਨੂੰ
ਉਨ੍ਹਾਂ ਦੇ ਅਨੇਕਾਂ ਪਾਪਾਂ ਲਈ ਸਜ਼ਾ ਅਵੱਸ਼ ਦੇਵਾਂਗਾ ਉਨ੍ਹਾਂ
ਨੇ ਅਦੋਮ ਦੇ ਪਾਤਸ਼ਾਹ ਦੀਆਂ ਹੱਡੀਆਂ ਨੂੰ ਸਾੜਕੇ ਚੂਨਾ ਕਰ

ਦਿੱਤਾ ਸੀ। **2**ਇਸ ਲਈ ਮੈਂ ਮੋਆਬ ਵਿੱਚ ਅੱਗ ਸੁਰੂ ਕਰਾਂਗਾ
ਅਤੇ ਉਹ ਕਰੀਯੋਥ ਦੇ ਬੁਰਜਾਂ ਨੂੰ ਸਾੜ ਕੇ ਸੁਆਹ ਕਰ ਦੇਵੇਗੀ
ਅਤੇ ਉੱਥੇ ਭਿਅੰਕਰ ਸ਼ੋਰ ਤੇ ਤੂਰ੍ਹੀ ਦੀ ਉੱਚੀ ਆਵਾਜ਼ ਹੋਵੇਗੀ
ਇੰਝ ਮੋਆਬ ਦੀ ਮੌਤ ਹੋਵੇਗੀ। **3**ਇਉਂ, ਮੈਂ ਮੋਆਬ ਦੇ ਸ਼ਾਸਕਾਂ
ਦਾ ਅੰਤ ਕਰ ਦਿਆਂਗਾ ਅਤੇ ਉਨ੍ਹਾਂ ਦੇ ਸਾਰੇ ਆਗੂਆਂ ਨੂੰ ਤਬਾਹ
ਕਰ ਦੇਵਾਂਗਾ।" ਯਹੋਵਾਹ ਨੇ ਇਉਂ ਆਖਿਆ।

## ਯਹੂਦਾਹ ਲਈ ਸਜ਼ਾ

**4**ਯਹੋਵਾਹ ਨੇ ਇਉਂ ਕਿਹਾ: "ਮੈਂ ਯਹੂਦਾਹ ਨੂੰ ਉਨ੍ਹਾਂ ਦੇ ਅਨੇਕਾਂ
ਪਾਪਾਂ ਕਾਰਣ ਜ਼ਰੂਰ ਦੰਡ ਦੇਵਾਂਗਾ ਉਨ੍ਹਾਂ ਨੇ ਯਹੋਵਾਹ ਦੇ ਆਦੇਸਾਂ
ਦੀ ਪਾਲਣਾ ਨਹੀਂ ਕੀਤੀ ਅਤੇ ਨਾ ਹੀ ਉਸਦੇ ਅਸੂਲਾਂ ਨੂੰ ਮੰਨਿਆ।
ਉਨ੍ਹਾਂ ਦੇ ਪੁਰਖਿਆਂ ਨੇ ਝੂਠੇ ਦੇਵਤਿਆਂ 'ਚ ਵਿਸ਼ਵਾਸ ਕਰਨਾ
ਜਾਰੀ ਰੱਖਿਆ ਅਤੇ ਯਹੂਦਾਹ ਦੇ ਲੋਕਾਂ ਨੂੰ ਸਹੀ ਰਾਹ ਤੋਂ
ਭਟਕਾਇਆ ਗਿਆ ਹੈ। ਅਤੇ ਇਸਨੇ ਉਨ੍ਹਾਂ ਤੋਂ ਉਨ੍ਹਾਂ ਦੇ ਪਰਮੇਸ਼ੁਰ
ਨੂੰ ਛੁਡਾ ਦਿੱਤਾ। **5**ਇਸ ਲਈ ਮੈਂ ਯਹੂਦਾਹ ਵਿੱਚ ਅੱਗ ਲਾਵਾਂਗਾ
ਅਤੇ ਉਹ ਯਰੂਸ਼ਲਮ ਦੇ ਕਿਲਿਆਂ ਨੂੰ ਸਾੜ ਦੇਵੇਗੀ।"

## ਇਸਰਾਏਲ ਲਈ ਸਜ਼ਾ

**6**ਯਹੋਵਾਹ ਇਉਂ ਆਖਦਾ ਹੈ: "ਮੈਂ ਇਸਰਾਏਲ ਨੂੰ ਵੀ ਉਨ੍ਹਾਂ
ਦੇ ਕੀਤੇ ਅਨੇਕਾਂ ਪਾਪਾਂ ਕਾਰਣ ਸਜ਼ਾ ਅਵੱਸ਼ ਦੇਵਾਂਗਾ ਕਿਉਂ ਕਿ
ਉਨ੍ਹਾਂ ਨੇ ਥੋੜੇ ਜਿਹੇ ਚਾਂਦੀ ਦੇ ਸਿੱਕਿਆਂ ਬਦਲੇ ਮਾਸੂਮ ਤੇ ਚੰਗੇ
ਲੋਕਾਂ ਨੂੰ ਵੇਚਿਆ। ਇੱਕ ਜੋੜੇ ਬੂਟਾਂ ਬਦਲੇ ਉਨ੍ਹਾਂ ਗਰੀਬ ਲੋਕਾਂ
ਨੂੰ ਵੇਚਿਆ। **7**ਉਨ੍ਹਾਂ ਨੇ ਗਰੀਬ ਲੋਕਾਂ ਦੇ ਸਿਰਾਂ ਨੂੰ ਧਰਤੀ ਦੀ
ਧੂੜ 'ਚ ਧੱਕ ਦਿੱਤਾ ਅਤੇ ਉਹ ਸਤਾਏ ਹੋਇਆਂ ਲਈ ਨਿਆਂ ਤੋਂ
ਮੁਨਕਰ ਹਨ। ਪਿਉ ਅਤੇ ਪੁੱਤਰ ਨੇ ਇੱਕ ਹੀ ਔਰਤ ਨਾਲ ਜ਼ਨਾਹ
ਕਰਦੇ ਹਨ। ਉਨ੍ਹਾਂ ਨੇ ਅਜਿਹਾ ਮੇਰੇ ਪਵਿੱਤਰ ਨਾਂ ਦੀ ਨਖੇਦੀ
ਕਰਨ ਦੇ ਉਦੇਸ਼ ਨਾਲ ਕੀਤਾ। **8**ਉਹ ਗਰੀਬ ਲੋਕਾਂ ਦੇ ਕੱਪੜੇ
ਲੈਕੇ, ਆਪਣੀਆਂ ਜਗਵੇਦੀਆਂ ਤੇ ਉਪਾਸਨਾ ਕਰਦੇ ਸਮੇਂ ਉਨ੍ਹਾਂ
ਕੱਪੜਿਆਂ ਤੇ ਬੈਠ ਜਾਂਦੇ ਹਨ। ਉਹ ਉਧਾਰ ਦਿੱਤੇ ਹੋਏ ਪੈਸਿਆਂ
ਲਈ ਗਰੀਬ ਲੋਕਾਂ ਦੇ ਕੱਪੜੇ ਜਮਾਨਤ ਵਜੋਂ ਲੈਂਦੇ ਹਨ। ਉਹ
ਲੋਕਾਂ ਪਾਸੋਂ ਜੁਰਮਾਨੇ ਵਜੋਂ ਪੈਸੇ ਲੈਕੇ, ਆਪਣੇ ਲਈ ਮੈਅ ਖਰੀਦ
ਕੇ, ਆਪਣੇ ਪਰਮੇਸ਼ੁਰ ਦੇ ਮੰਦਰ ਵਿੱਚ ਪੀਣ ਲਈ ਵਰਤਦੇ
ਹਨ।

**9**"ਪਰ ਇਹ ਮੈਂ ਹੀ ਸੀ ਜਿਸਨੇ ਅਮੋਰੀਆਂ ਨੂੰ ਉਨ੍ਹਾਂ ਦੇ ਅੱਗਿਓਂ
ਬਰਬਾਦ ਕੀਤਾ ਜਿਹੜੇ ਕਿ ਦਿਆਰ ਦੇ ਦ੍ਰਖਤਾਂ ਵਾਂਗ ਲੰਬੇ ਸਨ
ਅਤੇ ਬਲੂਤ ਦੇ ਰੁੱਖਾਂ ਵਰਗੇ ਤਕੜੇ। ਪਰ ਮੈਂ ਉਨ੍ਹਾਂ ਦੇ ਉੱਪਰਲੇ
ਫ਼ਲਾਂ ਅਤੇ ਹੇਠਲੀਆਂ ਜੜਾਂ ਨੂੰ ਨਾਸ ਕੀਤਾ।

**10**"ਇਹ ਮੈਂ ਹੀ ਸੀ ਜਿਸਨੇ ਤੁਹਾਨੂੰ ਮਿਸਰ ਦੇਸ ਵਿੱਚੋਂ ਕੱਢਿਆ
ਅਤੇ ਚਾਲੀ ਸਾਲ ਤੀਕ ਮੈਂ ਤੁਹਾਨੂੰ ਉਜਾੜ ਵਿੱਚ ਲਈ ਫ਼ਿਰਿਆ।
ਮੈਂ ਅਮੋਰੀਆਂ ਦੀ ਧਰਤੀ ਉੱਪਰ ਤੁਹਾਡਾ ਕਬਜ਼ਾ ਕਰਵਾਇਆ।
**11**ਮੈਂ ਤੁਹਾਡੇ ਕੁਝ ਪੁੱਤਰਾਂ ਨੂੰ ਨਬੀ ਬਣਾਇਆ ਅਤੇ ਤੁਹਾਡੇ ਕੁਝ
ਚੁਣਵੇਂ ਜਵਾਨਾਂ ਨੂੰ ਨਜ਼ੀਰ ਠਹਿਰਾਇਆ। ਹੇ ਇਸਰਾਏਲੀਓ
ਕੀ ਇਹ ਇਵੇਂ ਨਹੀਂ ਹੋਇਆ?" ਯਹੋਵਾਹ ਨੇ ਇਹ ਵਚਨ
ਆਖੇ। **12**"ਪਰ ਤੁਸੀਂ ਨਜ਼ੀਰਾਂ ਨੂੰ ਮੈਅ ਪਿਲਾਈ ਅਤੇ ਨਬੀਆਂ
ਨੂੰ ਅਗੰਮ ਵਾਕ ਆਖਣ ਤੋਂ ਰੋਕਿਆ। **13**ਤੁਸੀਂ ਮੇਰੇ ਲਈ ਵੱਡਾ
ਭਾਰ ਹੋ ਤੇ ਮੈਂ ਭਰੀਆਂ ਨਾਲ ਲੱਦੇ ਹੋਏ ਗੱਡੇ ਵਾਂਗ ਝੁਕ ਗਿਆ
ਹਾਂ। **14**ਹੁਣ ਕੋਈ ਸ਼ਖਸ ਨਾ ਬਚੇਗਾ ਇੱਥੋਂ ਤੱਕ ਕਿ ਕੋਈ ਦੌੜਾਕ
ਵੀ ਨਾ ਬਚ ਪਾਵੇਗਾ। ਬਹਾਦੁਰ ਮਨੁੱਖਾਂ ਦੀ ਬਹਾਦੁਰੀ ਖਤਮ ਹੋ
ਜਾਵੇਗੀ ਅਤੇ ਸਿਪਾਹੀ ਆਪਣੇ-ਆਪ ਨੂੰ ਵੀ ਬਚਾਉਣ ਦੇ
ਅਸਮਰੱਥ ਹੋ ਜਾਣਗੇ। **15**ਧਨੁੱਖ-ਬਾਣ ਵਾਲੇ ਮਨੁੱਖ ਵੀ ਨਾ
ਬਚ ਸਕਣਗੇ ਤੇ ਨਾ ਹੀ ਦੌੜਾਕ। ਘੁੜਸਵਾਰ ਮਨੁੱਖ ਵੀ ਨਾ
ਜਿਉਂਦੇ ਬਚ ਪਾਣਗੇ। **16**ਉਸ ਵਕਤ, ਬਹਾਦੁਰ ਸਿਪਾਹੀ ਵੀ
ਨੰਗੇ ਹੀ ਭੱਜ ਜਾਣਗੇ।" ਯਹੋਵਾਹ ਨੇ ਇਹ ਸ਼ਬਦ ਆਖੇ।

## ਇਸਰਾਏਲ ਨੂੰ ਚੇਤਾਵਨੀ

**3** ਹੇ ਇਸਰਾਏਲੀਓ, ਇਹ ਸੰਦੇਸ਼ ਸੁਣੋ! ਯਹੋਵਾਹ ਨੇ ਤੁਹਾਡੇ
ਬਾਰੇ ਇਹ ਗੱਲਾਂ ਆਖੀਆਂ ਹਨ। ਇਹ ਸੰਦੇਸ਼ ਉਸ ਪੂਰੇ
ਪਰਿਵਾਰ ਦੇ ਖਿਲਾਫ਼ ਹੈ ਜਿਸਨੂੰ ਮੈਂ ਮਿਸਰ ਤੋਂ ਲਿਆਇਆ।
**2**"ਇਸ ਧਰਤੀ ਤੇ ਬਹੁਤ ਸਾਰੇ ਘਰਾਣੇ ਹਨ ਪਰ ਉਨ੍ਹਾਂ ਸਾਰਿਆਂ
ਵਿੱਚੋਂ ਸਿਰਫ਼ ਤੁਹਾਨੂੰ ਮੈਂ ਤਰਜੀਹ ਦਿੱਤੀ। ਅਤੇ ਤੁਸੀਂ ਹੀ ਮੇਰੇ
ਖਿਲਾਫ਼ ਹੋ ਗਏ। ਇਸ ਲਈ ਮੈਂ ਤੁਹਾਡੇ ਸਾਰੇ ਕੀਤੇ ਪਾਪਾਂ ਲਈ
ਤੁਹਾਨੂੰ ਸਜ਼ਾ ਦੇਵਾਂਗਾ।"

## ਇਸਰਾਏਲ ਦੀ ਸਜ਼ਾ ਦਾ ਕਾਰਣ

**3**ਦੋ ਮਨੁੱਖ ਸਹਿਮਤੀ ਬਗ਼ੈਰ ਇਕੱਠੇ ਨਾ ਤੁਰਨਗੇ। **4**ਜੰਗਲ
ਵਿੱਚ ਸ਼ੇਰ ਸ਼ਿਕਾਰ ਲੱਭਣ ਉਪਰੰਤ ਹੀ ਗੱਜੇਗਾ। ਜੇਕਰ ਕੋਈ
ਬੱਬਰ-ਸ਼ੇਰ ਆਪਣੀ ਖੁੰਦਰ ਵਿਚੋਂ ਗੱਜੇਗਾ ਤਾਂ ਇਸਦਾ ਮਤਲਬ
ਉਸਦੇ ਹੱਥ ਕੋਈ ਸ਼ਿਕਾਰ ਲੱਗਾ ਹੈ। **5**ਇੱਕ ਪੰਛੀ ਤਾਂ ਹੀ ਫ਼ਸੇਗਾ
ਜੇ ਉਸਨੂੰ ਫ਼ਸਾਉਣ ਲਈ ਇੱਕ ਜਾਲ ਹੈ। ਉਸ ਦਾ ਜਾਲ ਤਾਂ ਹੀ
ਛੜੱਪਾ ਮਾਰੇਗਾ ਜੇ ਓਥੇ ਫ਼ੜਨ ਲਈ ਕੋਈ ਪੰਛੀ ਹੋਵੇਗਾ। **6**ਜੇਕਰ
ਤੂਰ੍ਹੀ ਸ਼ਹਿਰ ਵਿੱਚ ਚੇਤਾਵਨੀ ਦੇਵੇ ਜ਼ਰੂਰ ਹੀ ਲੋਕ ਡਰ ਨਾਲ
ਕੰਬ ਉੱਠਣਗੇ। ਜੇਕਰ ਸਹਿਰ ਵਿੱਚ ਕੋਈ ਦੁਰਘਟਨਾ ਘਟ
ਜਾਵੇ ਤਾਂ ਅਵੱਸ਼ ਇਹ ਯਹੋਵਾਹ ਹੀ ਕਰਦਾ ਹੈ। **7**ਪ੍ਰਭੂ ਮੇਰਾ
ਯਹੋਵਾਹ ਭਾਵੇਂ ਕੋਈ ਫ਼ੈਸਲਾ ਲੈ ਲਵੇ ਪਰ ਕੁਝ ਵੀ ਕਰਨ ਤੋਂ
ਪਹਿਲਾਂ ਉਹ ਆਪਣੀ ਯੋਜਨਾ ਆਪਣੇ ਸੇਵਕਾਂ, ਨਬੀਆਂ ਨੂੰ ਜ਼ਰੂਰ
ਪ੍ਰਗਟਾਵੇਗਾ। **8**ਜੇਕਰ ਸ਼ੇਰ ਗਰਜਦਾ ਹੈ ਤਾਂ ਲੋਕ ਡਰ ਜਾਂਦੇ
ਹਨ, ਜੇਕਰ ਯਹੋਵਾਹ ਬੋਲਦਾ ਹੈ, ਤਾਂ ਨਬੀ ਅਗੰਮੀ ਵਾਕ ਆਖਦੇ
ਹਨ।

**9**ਜਾਓ ਅਤੇ ਜਾਕੇ ਮਿਸਰ ਅਤੇ ਅਸ਼ਦੋਦ ਦੇ ਕਿਲਿਆਂ ਵਿੱਚ
ਇਸ ਸੰਦੇਸ਼ ਦਾ ਐਲਾਨ ਕਰੋ: "ਸਾਮਰਿਯਾ ਦੇ ਪਹਾੜਾਂ ਉੱਪਰ
ਇਕੱਠੇ ਹੋ ਜਾਵੋ। ਉੱਥੇ ਤੁਸੀਂ ਵੱਡੀ ਤਬਾਹੀ ਅਤੇ ਅਤਿਆਚਾਰ
ਵੇਖੋਂਗੇ। **10**ਕਿਉਂ ਕਿ ਲੋਕਾਂ ਨੂੰ ਸਹੀ ਜੀਵਨ ਜਿਉਣ ਦੀ ਜਾਂਚ
ਨਹੀਂ ਹੈ। ਉਹ ਲੋਕ ਆਪਣੇ ਮਹਿਲ ਵਿੱਚ ਹੋਰਾਂ ਲੋਕਾਂ ਲਈ ਬੜੇ
ਜ਼ਾਲਿਮ ਹਨ। ਇਹੀ ਹੈ ਜੋ ਯਹੋਵਾਹ ਨੇ ਆਖਿਆ।"

**11**ਇਸ ਲਈ ਯਹੋਵਾਹ ਆਖਦਾ, "ਵੈਰੀ ਇਸ ਦੇਸ ਨੂੰ ਘੇਰ
ਲਵੇਗਾ ਅਤੇ ਤੁਹਾਡੀ ਸ਼ਕਤੀ ਤੁਹਾਡੇ ਤੋਂ ਖੋਹ ਲਵੇਗਾ। ਉਹ
ਤੁਹਾਡੇ ਮਹਿਲਾਂ ਵਿੱਚ ਲੁਕੇ ਹੋਏ ਖਜ਼ਾਨੇ ਖੋਹ ਲਵੇਗਾ।" **12**ਯਹੋਵਾਹ
ਆਖਦਾ ਹੈ,

"ਬੱਬਰ-ਸ਼ੇਰ ਲੇਲੇ ਤੇ ਹਮਲਾ ਕਰੇ ਅਤੇ ਆਜੜੀ ਲੇਲੇ ਨੂੰ ਬਚਾਉਣ ਦਾ ਯਤਨ ਕਰਦਾ ਹੈ, ਪਰ ਉਹ ਲੇਲੇ ਦਾ ਕੁਝ ਹਿੱਸਾ ਹੀ ਬਚਾਅ ਪਾਉਂਦਾ ਹੈ। ਜਿਵੇਂ ਉਹ ਦੋ ਲੱਤਾਂ ਜਾਂ ਕੰਨ ਆਦਿ ਉਸ ਦੇ ਮੂੰਹੋਂ ਛੁਡਾਅ ਲੈਂਦਾ ਹੈ ਉਸੇ ਤਰ੍ਹਾਂ ਬਹੁਤ ਸਾਰੇ ਇਸਰਾਏਲ ਦੇ ਲੋਕ ਤਾਂ ਬਰਬਾਦ ਹੋ ਜਾਣਗੇ। ਇਸਰਾਏਲੀ ਛੁਡਾਏ ਤਾਂ ਜਾਣਗੇ ਪਰ ਸਾਮਰਿਯਾ ਵਿੱਚ ਵਸਦੇ ਲੋਕ ਮੰਜੀਆਂ ਦੀਆਂ ਨੁੱਕਰਾਂ ਉੱਤੇ ਅਤੇ ਗੱਦਿਆਂ ਦੇ ਇੱਕ ਟੁਕੜੇ ਦੇ ਤੁਲ ਉਨ੍ਹਾਂ ਦਾ ਬਚਾਅ ਹੋਵੇਗਾ।"

13ਮੇਰੇ ਪ੍ਰਭੂ, ਸਰਬ ਸ਼ਕਤੀਮਾਨ ਯਹੋਵਾਹ ਪਰਮੇਸ਼ੁਰ ਨੇ ਇਹ
ਬਚਨ ਆਖੇ ਹਨ: "ਯਾਕੂਬ ਦੇ ਘਰਾਣੇ (ਇਸਰਾਏਲ) ਨੂੰ ਇਨ੍ਹਾਂ
ਗੱਲਾਂ ਤੋਂ ਖਬਰਦਾਰ ਕਰੋ। 14ਇਸਰਾਏਲ ਨੇ ਪਾਪ ਕੀਤੇ ਹਨ
ਅਤੇ ਮੈਂ ਉਨ੍ਹਾਂ ਨੂੰ ਪਾਪਾਂ ਦੀ ਸਜ਼ਾ ਦੇਵਾਂਗਾ। ਮੈਂ ਬੈਤ-ਏਲ
ਦੀਆਂ ਜਗਵੇਦੀਆਂ ਨੂੰ ਨਸ਼ਟ ਕਰ ਦੇਵਾਂਗਾ। ਅਤੇ ਜਗਵੇਦੀ
ਦੇ ਸਿੰਗ ਕੱਟੇ ਜਾਣਗੇ ਤੇ ਕੱਟਕੇ ਧਰਤੀ ਤੇ ਢਹਿ ਜਾਣਗੇ। 15ਮੈਂ
ਸਰਦੀ ਦੇ ਮਹਿਲ ਨੂੰ ਗਰਮੀ ਦੇ ਮਹਿਲ ਨਾਲ ਨਸ਼ਟ ਕਰਾਂਗਾ।
ਹਾਥੀ ਦੰਦ ਦਾ ਮਹਿਲ ਵੀ ਨਸ਼ਟ ਹੋ ਜਾਵੇਗਾ। ਬਹੁਤ ਸਾਰੇ ਘਰ
ਤਬਾਹ ਹੋ ਜਾਣਗੇ।" ਯਹੋਵਾਹ ਨੇ ਇਹ ਗੱਲਾਂ ਆਖੀਆਂ।

## ਵਿਲਾਸੀ ਔਰਤਾਂ

4 ਸੁਣੋ ਸਾਮਰਿਯਾ ਪਹਾੜ ਉੱਤੇ ਰਹਿੰਦੀਓ ਬਾਸ਼ਾਨ ਦੀਓ
ਗਊਓ ਤੁਸੀਂ ਗਰੀਬਾਂ ਨੂੰ ਦੁੱਖ ਦਿੰਦੀਆਂ ਹੋ ਅਤੇ ਉਨ੍ਹਾਂ ਨੂੰ
ਮਸਲਦੀਆਂ ਹੋ। ਤੁਸੀਂ ਆਪਣੇ ਪਤੀਆਂ ਨੂੰ ਆਖਦੀਆਂ ਹੋ, "ਸਾਡੇ
ਪੀਣ ਲਈ ਕੁਝ ਲਿਆਵੋ।"

2ਯਹੋਵਾਹ ਮੇਰੇ ਪ੍ਰਭੂ ਨੇ ਖੁਦ ਦੀ ਪਵਿੱਤਰਤਾ ਦੀ ਸਹੁੰ ਖਾਧੀ
ਅਤੇ ਆਖਿਆ ਕਿ ਵੇਖੋ ਉਹ ਸਮਾਂ ਆ ਰਿਹਾ ਹੈ ਜਦੋਂ ਲੋਕ
ਤੁਹਾਨੂੰ ਸਾਰਿਆਂ ਨੂੰ ਕੈਦੀਆਂ ਦੀ ਤਰ੍ਹਾਂ ਲੈ ਜਾਣ ਲਈ ਕੁੰਡੀਆਂ
ਦੀ ਵਰਤੋਂ ਕਰਨਗੇ। ਉਹ ਤੁਹਾਡੇ ਬੱਚਿਆਂ ਨੂੰ ਚੁੱਕ ਕੇ ਲਿਜਾਣ
ਲਈ ਮੱਛੀਆਂ ਵਾਲੀਆਂ ਕੁੰਡੀਆਂ ਵਰਤਣਗੇ। 3ਔਰਤਾਂ ਕੰਧਾਂ
ਵਿਚਲੀਆਂ ਤਰੇੜਾਂ ਰਾਹੀਂ ਬਾਹਰ ਜਾਣਗੀਆਂ, ਪਰ ਹਰਮੋਨ
ਵਿੱਚ ਸੁੱਟ ਦਿੱਤੀਆਂ ਜਾਣਗੀਆਂ। ਇਹੀ ਹੈ ਜੋ ਯਹੋਵਾਹ ਨੇ
ਆਖਿਆ।

ਯਹੋਵਾਹ ਇਹ ਆਖਦਾ ਹੈ, 4"ਬੈਤ-ਏਲ ਵਿੱਚ ਜਾਓ ਅਤੇ
ਪਾਪ ਕਰੋ। ਗਿਲਆਦ ਵਿੱਚ ਜਾਕੇ ਹੋਰ ਵਧੇਰੇ ਪਾਪ ਕਰੋ। ਸਵੇਰ
ਵੇਲੇ ਆਪਣੀਆਂ ਬਲੀਆਂ ਭੇਟ ਕਰੋ। ਹਰ ਤਿੰਨੀ ਦਿਨੀ ਆਪਣੀ
ਫ਼ਸਲ ਦਾ ਦਸਵੰਧ ਲਿਆਓ। 5ਅਤੇ ਖਮੀਰ ਨਾਲ ਬਣੀ ਸ਼ੁਕਰਾਨੇ
ਦੀ ਭੇਟ ਚੜ੍ਹਾਵੋ। ਸਭਨਾਂ ਵਿੱਚ ਖੁਸ਼ੀ ਦੀਆਂ ਭੇਟਾ ਦਾ ਐਲਾਨ
ਕਰੋ ਅਤੇ ਪ੍ਰਚਾਰ ਕਰੋ। ਕਿਉਂ ਕਿ ਹੇ ਇਸਰਾਏਲ, ਤੁਸੀਂ ਅਜਿਹਾ
ਹੀ ਪਸੰਦ ਕਰਦੇ ਹੋ। ਇਸ ਲਈ ਜਾਓ ਇਹ ਕੁਝ ਕਰੋ।" ਯਹੋਵਾਹ
ਨੇ ਇਉਂ ਆਖਿਆ।

6"ਮੈਂ ਤੁਹਾਨੂੰ ਭੋਜਨ ਤੋਂ ਵਾਂਝਿਆਂ ਕਰ ਦਿੱਤਾ। ਮੈਂ ਤੁਹਾਡੇ
ਸ਼ਹਿਰਾਂ ਵਿੱਚ ਰੋਟੀ ਦੀ ਥੁੜ ਲਿਆਂਦੀ, ਪਰ ਤੁਸੀਂ ਫ਼ਿਰ ਵੀ ਮੇਰੇ
ਵੱਲ ਨਾ ਪਰਤੇ।" ਯਹੋਵਾਹ ਨੇ ਅਜਿਹਾ ਆਖਿਆ।

7"ਮੈਂ ਤੁਹਾਡੇ ਤੋਂ ਮੀਂਹ ਵੀ ਰੋਕ ਰੱਖਿਆ – ਅਤੇ ਇਹ ਵਾਢੀ
ਤੋਂ ਤਿੰਨ ਮਹੀਨੇ ਪਹਿਲਾਂ ਦਾ ਸਮਾਂ ਸੀ, ਜਿਸ ਕਾਰਣ ਕੋਈ
ਫ਼ਸਲ ਨਾ ਪੈਦਾ ਹੋਈ। ਫ਼ਿਰ ਮੈਂ ਇੱਕ ਸ਼ਹਿਰ ਉੱਤੇ ਜਦੋਂ ਮੀਂਹ
ਵਰ੍ਹਾਇਆ ਤਾਂ ਦੂਜੇ ਸ਼ਹਿਰ ਵਿੱਚ ਨਾ ਵਰ੍ਹਨ ਦਿੱਤਾ। ਜੇਕਰ ਦੇਸ
ਦੇ ਇੱਕ ਹਿੱਸੇ ਵਿੱਚ ਮੀਂਹ ਵਰ੍ਹਿਆ ਤਾਂ ਦੂਜੇ ਹਿੱਸੇ ਵਿੱਚ ਸੋਕਾ
ਰਿਹਾ। 8ਇਸ ਲਈ ਲੋਕ ਦੋ ਜਾਂ ਤਿੰਨ ਸ਼ਹਿਰਾਂ ਵਿੱਚੋਂ
ਡਗਮਗਾਉਂਦੇ ਹੋਏ ਦੂਜੇ ਸ਼ਹਿਰ ਵਿੱਚ ਪਾਣੀ ਲਈ ਗਏ, ਪਰ
ਉੱਥੇ ਵੀ ਹਰ ਇੱਕ ਦੀ ਲੋੜ ਪੂਰੀ ਕਰਨ ਲਈ ਕਾਫੀ ਪਾਣੀ
ਨਹੀਂ ਸੀ, ਫ਼ਿਰ ਵੀ ਤੁਸੀਂ ਮੈਨੂੰ ਮਦਦ ਲਈ ਨਾ ਪੁਕਾਰਿਆ।"
ਯਹੋਵਾਹ ਨੇ ਇਹ ਵਾਕ ਆਖੇ।

9"ਮੈਂ ਤੁਹਾਡੀਆਂ ਫ਼ਸਲਾਂ ਅਤੇ ਬਿਮਾਰੀ ਨਾਲ ਮਾਰ ਦਿੱਤੀਆਂ।
ਮੈਂ ਤੁਹਾਡੇ ਬਾਗ ਅਤੇ ਅੰਗੂਰਾਂ ਤੇ ਖੇਤ ਤਬਾਹ ਕੀਤੇ। ਤੁਹਾਡੇ
ਅੰਜੀਰ ਅਤੇ ਜੈਤੂਨ ਦੇ ਰੁੱਖ ਟਿੱਡੀਆਂ ਦੁਆਰਾ ਖਾ ਲਏ ਗਏ
ਸਨ। ਪਰ ਤਾਂ ਵੀ ਤੁਸੀਂ ਮੇਰੇ ਕੋਲ ਮਦਦ ਲਈ ਨਹੀਂ ਆਏ।"
ਯਹੋਵਾਹ ਨੇ ਇਹ ਸ਼ਬਦ ਆਖੇ।

10"ਫ਼ਿਰ ਮੈਂ ਤੁਹਾਡੇ ਉੱਪਰ ਮਿਸਰ ਵਾਂਗ ਬਿਮਾਰੀ ਭੇਜੀ। ਮੈਂ
ਤੁਹਾਡੇ ਨੌਜੁਆਨਾਂ ਨੂੰ ਤਲਵਾਰਾਂ ਨਾਲ ਵੱਢਿਆ। ਮੈਂ ਤੁਹਾਡੇ
ਘੋੜੇ ਲੈ ਲਏ ਅਤੇ ਤੁਹਾਡੇ ਡੇਰੇ ਲਾਸ਼ਾਂ ਦੀ ਬਦਬੂ ਨਾਲ ਸੜਿਹਾਂਦ
ਛਡਦੇ ਰਹੇ। ਪਰ ਫ਼ਿਰ ਵੀ ਤੁਸੀਂ ਮਦਦ ਲੈਣ ਲਈ ਮੇਰੇ ਵੱਲ
ਨਾ ਪਰਤੇ।" ਯਹੋਵਾਹ ਨੇ ਇਹ ਵਾਕ ਆਖੇ।

11"ਮੈਂ ਤੁਹਾਨੂੰ ਵੀ ਉਵੇਂ ਹੀ ਬਰਬਾਦ ਕੀਤਾ ਜਿਵੇਂ ਮੈਂ ਸਦੂਮ
ਅਤੇ ਗੋਮੋਰਾਹ ਨੂੰ ਤਬਾਹ ਕੀਤਾ ਸੀ। ਇਹ ਦੋ ਸ਼ਹਿਰ ਪੂਰੀ ਤਰ੍ਹਾਂ
ਤਬਾਹ ਕੀਤੇ ਗਏ ਸਨ। ਤੁਸੀਂ ਬਲਦੀ ਅੱਗ 'ਚੋਂ ਕੱਢੀ ਸੜੀ
ਹੋਈ ਲੱਕੜ ਵਾਂਗ ਸੀ, ਪਰ ਤਦ ਵੀ ਤੁਸੀਂ ਮੇਰੇ ਕੋਲ ਮਦਦ
ਲਈ ਨਾ ਪਰਤੇ।" ਯਹੋਵਾਹ ਨੇ ਇਹ ਸ਼ਬਦ ਆਖੇ।

12"ਸੋ ਹੇ ਇਸਰਾਏਲ! ਮੈਂ ਤੇਰੇ ਨਾਲ ਇਉਂ ਇਹ ਕੁਝ
ਵਰਤਾਵਾਂਗਾ। ਹੇ ਇਸਰਾਏਲ ਆਪਣੇ ਪਰਮੇਸ਼ੁਰ ਨੂੰ ਮਿਲਣ
ਲਈ ਤਿਆਰ ਹੋ। 13ਮੈਂ ਕੌਣ ਹਾਂ? ਮੈਂ ਹੀ ਪਹਾੜਾਂ ਦਾ
ਸਿਰਜਣਹਾਰਾ ਹਾਂ, ਅਤੇ ਮੈਂ ਹੀ ਤੁਹਾਡੇ ਜੀਵਨ ਦਾ ਸਿਰਜਣਹਾਰਾ
ਹਾਂ। ਮੈਂ ਇਕੱਲੇ ਨੇ ਹੀ ਲੋਕਾਂ ਨੂੰ ਬੋਲਣਾ ਸਿਖਾਇਆ ਅਤੇ ਮੈਂ
ਹਨੇਰੇ ਨੂੰ ਦਿਨ ਵਿੱਚ ਬਦਲਿਆ। ਮੈਂ ਹੀ ਹਾਂ, ਜੋ ਧਰਤੀ ਦੇ
ਪਰਬਤਾਂ ਉੱਪਰ ਚਲਦਾ ਹੈ। ਕੌਣ ਹਾਂ ਮੈਂ? ਮੇਰਾ ਨਾਉਂ ਯਾਹਵੇਹ,
ਸੈਨਾ ਦਾ ਪਰਮੇਸ਼ੁਰ ਹੈ।"

## ਇਸਰਾਏਲ ਲਈ ਇੱਕ ਸ਼ੋਕ ਗੀਤ

5 ਇਸਰਾਏਲ ਦੇ ਲੋਕੋ! ਇਸ ਗੀਤ ਨੂੰ ਧਿਆਨ ਨਾਲ ਸੁਣੋ।
ਇਹ ਵੈਣ ਤੁਹਾਡੇ ਉੱਤੇ ਹੈ।

2ਇਸਰਾਏਲ ਅਣਵਿਆਹੀ ਕੁੜੀ ਵਰਗਾ ਹੈ ਜੋ ਹੇਠਾਂ ਡਿੱਗ
ਪਈ ਹੈ। ਉਹ ਫ਼ੇਰ ਖੜੀ ਹੋਣ ਦੇ ਯੋਗ ਨਹੀਂ ਹੋਵੇਗੀ। ਉਹ
ਜ਼ਮੀਨ ਤੇ ਇਕੱਲੀ ਛੱਡ ਦਿੱਤੀ ਗਈ ਹੈ। ਹੁਣ ਕੋਈ ਵੀ ਵਿਅਕਤੀ
ਉਸਨੂੰ ਉੱਪਰ ਉਠਾਉਣ ਦੇ ਯੋਗ ਨਹੀਂ ਹੋਵੇਗਾ।

3ਯਹੋਵਾਹ ਮੇਰਾ ਪ੍ਰਭੂ ਇਹ ਗੱਲਾਂ ਆਖਦਾ ਹੈ: "ਜਿਸ ਸ਼ਹਿਰ
ਵਿੱਚੋਂ ਅਧਿਕਾਰੀ ਹਜ਼ਾਰ ਮਨੁੱਖ ਲੈਕੇ ਨਿਕਲਣਗੇ, ਸੌ ਆਦਮੀ
ਲੈਕੇ ਵਾਪਸ ਪਰਤਨਗੇ ਅਤੇ ਜਿਸ ਸ਼ਹਿਰ ਵਿੱਚੋਂ ਅਧਿਕਾਰੀ ਸੌ
ਆਦਮੀ ਲੈਕੇ ਨਿਕਲਣਗੇ ਸਿਰਫ਼ ਦਸ ਲੋਕ ਹੀ ਇਸਰਾਏਲ ਨੂੰ
ਵਾਪਸ ਪਰਤਣਗੇ।"

### ਯਹੋਵਾਹ ਦਾ ਇਸਰਾਏਲ ਨੂੰ ਪਰਤਣ ਲਈ ਪ੍ਰੇਰਣਾ

4ਯਹੋਵਾਹ ਇਸਰਾਏਲ ਦੇ ਰਾਜ ਨੂੰ ਇਉਂ ਫ਼ੁਰਮਾਉਂਦਾ ਹੈ:
"ਮੈਨੂੰ ਭਾਲਣ ਆਓ ਅਤੇ ਜੀਵੋ।
5ਪਰ ਬੈਤ-ਏਲ ਵਿੱਚ ਨਾ ਵੇਖੋ ਗਿਲਗਾਲ ਵੱਲ ਨਾ
ਜਾਣਾ ਨਾ ਬਏਰਸ਼ਬਾ ਦੀ ਸੀਮਾ ਪਾਰ ਕਰੋ ਗਿਲਗਾਲ ਦੇ
ਮਨੁੱਖ ਲੈ ਜਾਕੇ ਅਸੀਰ ਕੀਤੇ ਜਾਣਗੇ ਅਤੇ ਬੈਤ-ਏਲ ਤਬਾਹ ਹੋ
ਜਾਵੇਗਾ।
6ਯਹੋਵਾਹ ਦੀ ਮਦਦ ਤੱਕੋ ਫ਼ੇਰ ਹੀ ਤੁਸੀਂ ਜਿਉਂਵੋਂਗੇ। ਨਹੀਂ
ਤਾਂ ਯੂਸਫ਼ ਦੇ ਘਰ ਤੋਂ ਇੱਕ ਅੱਗ ਭੜਕੇਗੀ ਜੋ ਉਸਦਾ ਘਰ
ਤਬਾਹ ਕਰ ਦੇਵੇਗੀ। ਬੈਤ-ਏਲ ਵਿਚਲਾ ਕੋਈ ਵੀ ਮਨੁੱਖ ਇਸ
ਅੱਗ ਨੂੰ ਬੁਝਾਉਣ ਯੋਗ ਨਹੀਂ ਹੋਵੇਗਾ।
7-9ਯਹੋਵਾਹ ਹੀ ਸਪਤਰਿਸ਼ੀ ਅਤੇ ਤਾਕਤ ਪੁੰਜ ਨੂੰ ਬਨਾਉਣ
ਵਾਲਾ ਹੈ, ਉਹੀ ਹਨੇਰ ਨੂੰ ਦਿਨ 'ਚ ਅਤੇ ਦਿਨ ਨੂੰ ਰਾਤ 'ਚ
ਉਲਥਾਉਣ ਵਾਲਾ ਹੈ ਉਹ ਸਮੁੰਦਰ ਦੇ ਪਾਣੀਆਂ ਨੂੰ ਸੱਦਦਾ ਹੈ
ਅਤੇ ਧਰਤੀ ਉੱਪਰ ਵਰ੍ਹਾਉਂਦਾ ਹੈ ਉਸਦਾ ਨਾਉਂ ਯਾਹਵੇਹ ਹੈ।
ਉਹ ਇੱਕ ਮਜ਼ਬੂਤ ਸ਼ਹਿਰ ਅਤੇ ਉਸਦੇ ਕਿਲਿਆਂ ਉੱਤੇ ਤਬਾਹੀ
ਲਿਆਉਂਦਾ ਹੈ।"

### ਇਸਰਾਏਲੀਆਂ ਦੀਆਂ ਬਦ ਕਰਨੀਆਂ

ਤੂੰ ਚੰਗਿਆਈ ਨੂੰ ਜ਼ਹਿਰ 'ਚ ਬਦਲ ਦਿੱਤਾ ਅਤੇ ਨਿਆਂ ਨੂੰ
ਖਤਮ ਕਰਕੇ ਜ਼ਮੀਨ ਤੇ ਪਟਕ ਦਿੱਤਾ ਹੈ।
10ਉਨ੍ਹਾਂ ਨੇ ਉਨ੍ਹਾਂ ਲੋਕਾਂ ਨੂੰ ਨਫ਼ਰਤ ਕੀਤੀ ਜਿਨ੍ਹਾਂ ਨੇ ਉਨ੍ਹਾਂ ਨੂੰ
ਸੁਧਾਰਨ ਦੀ ਕੋਸ਼ਿਸ਼ ਕੀਤੀ, ਅਤੇ ਸੱਚ ਬੋਲਣ ਵਾਲਿਆਂ ਨੂੰ
ਤਿਰਸਕਾਰਿਆ।
11ਤੁਸੀਂ ਗਰੀਬਾਂ ਤੋਂ ਨਾਜਾਇਜ਼ ਕਰ ਲੈਂਦੇ ਅਤੇ ਉਨ੍ਹਾਂ ਤੋਂ
ਵਾਧੂ ਕਣਕ ਲੈਂਦੇ ਅਤੇ ਆਪਣੇ ਘਰਾਂ ਨੂੰ ਕੀਮਤੀ ਪੱਥਰਾਂ ਨਾਲ
ਸਜਾਉਂਦੇ ਤੇ ਘੜਦੇ ਪਰ ਤੁਸੀਂ ਉਨ੍ਹਾਂ ਘਰਾਂ ਵਿੱਚ ਰਹਿ ਨਾ
ਪਾਵੋਂਗੇ ਤੁਸੀਂ ਅੱਤ ਸੁੰਦਰ ਅੰਗੂਰਾਂ ਦੇ ਬਾਗ਼ ਲਗਵਾਏ ਪਰ
ਤੁਸੀਂ ਉਨ੍ਹਾਂ ਦੀ ਮੈਅ ਨਾ ਪੀ ਸਕੋਂਗੇ।
12ਕਿਉਂ ਕਿ ਮੈਂ ਤੁਹਾਡੇ ਵੱਡੇ ਪਾਪਾਂ ਨੂੰ ਜਾਣਦਾ ਹਾਂ। ਤੁਸੀਂ
ਸੱਚਮੁੱਚ ਹੀ ਕੁਝ ਬੜੇ ਮੰਦੇ ਕੰਮ ਕੀਤੇ ਹਨ ਤੁਸੀਂ ਨੇਕੀ ਦੀ ਰਾਹ
ਚਲਦੇ ਲੋਕਾਂ ਨੂੰ ਸਤਾਇਆ ਗ਼ਲਤ ਕੰਮਾਂ ਲਈ ਰਿਸ਼ਵਤ ਲਿੱਤੀ
ਅਦਾਲਤ ਵਿੱਚ ਗਰੀਬਾਂ ਦਾ ਹੱਕ ਮਾਰਿਆ।
13ਉਸ ਵਕਤ ਵਿੱਚ ਸਿਆਣਾ ਮਨੁੱਖ ਚੁੱਪ ਸਾਧ ਲਵੇਗਾ ਕਿਉਂ
ਕਿ ਉਹ ਸਮਾਂ ਬੁਰਾ ਹੈ।
14ਤੁਸੀਂ ਕਹਿੰਦੇ ਹੋ ਕਿ ਪਰਮੇਸ਼ੁਰ ਤੁਹਾਡੇ ਨਾਲ ਹੈ ਇਸ ਲਈ
ਤੁਹਾਨੂੰ ਭੈੜੇ ਕੰਮ ਛੱਡਕੇ ਚੰਗੇ ਕੰਮ ਕਰਨੇ ਚਾਹੀਦੇ ਹਨ ਤਾਂ ਤੁਸੀਂ
ਜਿਉਂਦੇ ਰਹੋਂਗੇ ਅਤੇ ਸਰਬ ਸ਼ਕਤੀਮਾਨ ਯਹੋਵਾਹ ਸਦਾ ਤੁਹਾਡੇ
ਅੰਗ-ਸੰਗ ਹੋਵੇਗਾ।
15ਬੁਰਿਆਈ ਨੂੰ ਤਿਆਗ ਚੰਗਿਆਈ ਨੂੰ ਪਿਆਰ ਕਰੋ
ਅਦਾਲਤਾਂ ਵਿੱਚ ਇਨਸਾਫ਼ ਵਾਪਸ ਲਿਆਓ ਸ਼ਾਇਦ ਫਿਰ
ਯਹੋਵਾਹ ਸੈਨਾ ਦਾ ਪਰਮੇਸ਼ੁਰ ਯੂਸਫ਼ ਦੇ ਬਚੇ ਘਰਾਣੇ ਤੇ ਮਿਹਰਬਾਨ
ਹੋ ਜਾਵੇ।

### ਮਹਾਂ ਉਦਾਸੀ ਦਾ ਸਮਾਂ ਆ ਰਿਹਾ ਹੈ

16ਮੇਰਾ ਪ੍ਰਭੂ, ਸਰਬਸ਼ਕਤੀਮਾਨ ਪਰਮੇਸ਼ੁਰ ਆਖਦਾ ਹੈ, "ਚੌਂਕਾ
ਵਿੱਚ ਲੋਕ ਕੁਰਲਾਉਣਗੇ ਗਲੀਆਂ ਵਿੱਚ ਉਹ ਚੀਤਕਾਰ ਕਰਣਗੇ
ਲੋਕ ਭਾੜੇ ਤੇ ਵੈਣ ਵਾਲਿਆਂ ਨੂੰ ਖਰੀਦਣਗੇ।
17ਲੋਕ ਅੰਗੂਰਾਂ ਦੇ ਬਾਗ਼ ਵਿੱਚ ਰੋਣ-ਪਿੱਟਣਗੇ ਕਿਉਂ ਕਿ ਮੈਂ
ਉੱਥੋਂ ਦੀ ਲੰਘਦਾ ਤੁਹਾਨੂੰ ਦੰਡ ਦੇਵਾਂਗਾ।" ਯਹੋਵਾਹ ਨੇ ਇਹ
ਕੁਝ ਆਖਿਆ ਹੈ।
18ਤੁਹਾਡੇ ਵਿੱਚੋਂ ਕੁਝ ਲੋਕ ਯਹੋਵਾਹ ਦੇ ਨਿਆਂ ਦੇ ਖਾਸ ਦਿਨਾਂ
ਨੂੰ ਵੇਖਣਾ ਲੋਚਦੇ ਹਨ ਭਲਾ ਤੁਸੀਂ ਉਹ ਕਿਉਂ ਵੇਖਣਾ ਚਾਹੁੰਦੇ
ਹੋ? ਯਹੋਵਾਹ ਦਾ ਖਾਸ ਦਿਨ ਰੋਸ਼ਨੀ ਨਹੀਂ ਹਨੇਰਾ ਕਰੇਗਾ।
19ਤੁਸੀਂ ਉਸ ਮਨੁੱਖ ਵਾਂਗ ਹੋਵੋਂਗੇ ਜੋ ਬੱਬਰ-ਸ਼ੇਰ ਤੋਂ ਬਚ
ਜਾਂਦਾ ਪਰ ਉਸਤੇ ਰਿੱਛ ਹਮਲਾ ਕਰ ਦਿੰਦਾ ਹੈ। ਤੁਸੀਂ ਅਜਿਹੇ
ਮਨੁੱਖ ਵਾਂਗ ਹੋਵੋਂਗੇ ਜੋ ਆਪਣੀ ਹਿਫ਼ਾਜ਼ਤ ਲਈ ਘਰ 'ਚ ਵੜਕੇ,
ਕੰਧ ਤੇ ਝੁਕੇ ਅਤੇ ਸੱਪ ਤੋਂ ਡਸਿਆ ਜਾਵੇ।
20ਯਹੋਵਾਹ ਦਾ ਖਾਸ ਦਿਨ ਖੁਸ਼ੀ ਦਾ ਨਹੀਂ ਸੋਗ ਦਾ ਹੋਵੇਗਾ
ਹਨੇਰੇ ਦਾ ਨਾ ਕਿ ਰੋਸ਼ਨੀ ਦਾ ਘੁੱਪ ਹਨੇਰ ਦਾ ਜਿਸ ਵਿੱਚ ਕੋਈ
ਰੋਸ਼ਨੀ ਦੀ ਲੀਕ ਨਹੀਂ।

### ਯਹੋਵਾਹ ਵੱਲੋਂ ਇਸਰਾਏਲ ਦੀ ਉਪਾਸਨਾ ਨੂੰ ਰੱਦ ਕਰਨਾ

21"ਮੈਂ ਤੁਹਾਡੇ ਪਰਬਾਂ ਨੂੰ ਨਫ਼ਰਤ ਕਰਦਾ ਹਾਂ ਅਤੇ ਉਨ੍ਹਾਂ ਨੂੰ
ਰੱਦ ਕਰਦਾ ਹਾਂ। ਮੈਂ ਤੁਹਾਡੀਆਂ ਧਾਰਮਿਕ ਸਭਾਵਾਂ ਨੂੰ ਵੀ ਨਹੀਂ
ਮਾਣਦਾ।
22ਭਾਵੇਂ ਤੁਸੀਂ ਮੈਨੂੰ ਹੋਮ ਦੀਆਂ ਭੇਟਾਂ ਅਤੇ ਅਨਾਜ਼ ਦੀਆਂ
ਭੇਟਾ ਚੜ੍ਹਾਵੋ ਮੈਂ ਉਨ੍ਹਾਂ ਨੂੰ ਸਵੀਕਾਰ ਨਹੀਂ ਕਰਦਾ।
23ਆਪਣੇ ਗੀਤ ਮੈਥੋਂ ਦੂਰ ਰੱਖੋ ਮੈਂ ਤੁਹਾਡੇ ਰਬਾਬਾਂ ਦਾ ਸੰਗੀਤ
ਨਾ ਸੁਣਾਂਗਾ।
24ਤੁਹਾਡੇ ਦੇਸ ਵਿੱਚ ਭਲਾਈ ਨਿਰਛਲ ਪਾਣੀਆਂ ਵਾਂਗ
ਵਹਿਣੀ ਚਾਹੀਦੀ ਹੈ ਅਤੇ ਚੰਗਿਆਈ ਵਗਦੀ ਨਦੀ ਵਾਂਗ ਜਿਹੜੀ
ਕਿ ਕਦੇ ਸੁੱਕਦੀ ਨਹੀਂ।
25ਹੇ ਇਸਰਾਏਲ, ਕੀ ਤੁਸੀਂ ਉਜਾੜ ਵਿਚਲੇ ਚਾਲੀ ਵਰ੍ਹਿਆਂ
ਦੌਰਾਨ ਮੈਨੂੰ ਭੇਟਾਵਾਂ ਅਤੇ ਬਲੀਆਂ ਚੜ੍ਹਾਈਆਂ? ਨਹੀਂ।
26ਅਤੇ ਤੁਸੀਂ ਉਹ ਮੂਰਤੀਆਂ ਚੁੱਕੋਂਗੇ ਜਿਹੜੀਆਂ ਤੁਸੀਂ ਆਪਣੇ
ਰਾਜੇ ਸਕੂਥ ਅਤੇ ਕੈਵਾਨ, ਆਪਣੇ ਤਾਰੇ-ਦੇਵਤੇ ਦੀਆਂ
ਬਣਾਈਆਂ, ਜਿਨ੍ਹਾਂ ਨੂੰ ਤੁਸੀਂ ਆਪਣੇ ਦੇਵਤੇ ਹੋਣ ਲਈ
ਬਣਾਇਆ।
27ਇਸ ਲਈ ਮੈਂ ਤੁਹਾਨੂੰ ਦੰਮਿਸਕ ਤੋਂ ਦੇਸ਼-ਨਿਕਾਲਾ ਦੇ
ਦੇਵਾਂਗਾ।" ਯਹੋਵਾਹ ਇਹ ਸ਼ਬਦ ਆਖਦਾ ਹੈ। ਉਸਦਾ ਨਾਮ
ਸਰਬ ਸ਼ਕਤੀਮਾਨ ਪਰਮੇਸ਼ੁਰ ਹੈ।

### ਇਸਰਾਏਲ ਚੋਂ ਚੰਗਾ ਸਮਾਂ ਲੈ ਲਿਆ ਜਾਵੇਗਾ

6 ਹਾਇ! ਉਨ੍ਹਾਂ ਲਈ ਇਹ ਬੜੇ ਦੁਖ ਦੀ ਗੱਲ ਹੈ ਜੋ ਸੀਯੋਨ
ਵਿੱਚ ਅਰਾਮ ਕਰ ਰਹੇ ਹਨ। ਅਤੇ ਉਹ ਲੋਕ ਜੋ ਸਾਮਰਿਯਾ
ਦੇ ਪਰਬਤ ਤੇ ਆਪਣੇ-ਆਪ ਨੂੰ ਮਹਿਫ਼ੂਜ਼ ਸਮਝ ਰਹੇ ਹਨ।

ਤੁਸੀਂ ਸਭ ਤੋਂ ਖਾਸ ਕੌਮ ਦੇ "ਮਹੱਤਵਪੂਰਣ" ਆਗੂ ਹੋ ਜਿਨ੍ਹਾਂ ਕੋਲ "ਇਸਰਾਏਲ ਦਾ ਘਰਾਣਾ" ਮੱਤ ਲੈਣ ਆਉਂਦਾ ਹੈ।

2ਕਲਨਹ ਨੂੰ ਜਾਵੋ ਅਤੇ ਉੱਥੋਂ ਮਹਾਨ ਹਮਾਥ ਵੱਲ ਜਾਵੋ ਫ਼ਿਰ ਫ਼ਲਿਸਤੀਆਂ ਦੇ ਗਥ ਨੂੰ ਜਾਓ ਕੀ ਤੁਸੀਂ ਇਨ੍ਹਾਂ ਰਾਜਾਂ ਤੋਂ ਚੰਗੇ ਹੋ? ਨਹੀਂ! ਉਨ੍ਹਾਂ ਦੇ ਦੇਸ ਤੁਹਾਡੇ ਨਾਲੋਂ ਵਧੇਰੇ ਵੱਡੇ ਤੇ ਵਿਸ਼ਾਲ ਹਨ।

3ਤੁਸੀਂ ਲੋਕ ਸੋਚਦੇ ਹੋਂ ਕਿ ਸਜ਼ਾ ਦੂਰ ਹੈ, ਅਤੇ ਇਸੇ ਲਈ ਤੁਸੀਂ ਹਿੰਸਾ ਨਾਲ ਰਾਜ ਕਰਦੇ ਹੋ।

4ਤੁਸੀਂ ਹਾਥੀ ਦੰਦ ਦੇ ਪਲੰਘਾਂ ਤੇ ਸੌਂਦੇ ਹੋ ਅਤੇ ਆਪਣੇ ਸੋਫ਼ਿਆਂ ਤੇ ਲੇਟਦੇ ਹੋ ਅਤੇ ਇੱਜੜ ਚੋਂ ਲੇਲੇ ਅਤੇ ਆਪਣੇ ਤਬੇਲਿਆਂ ਚੋਂ ਵੱਛੇ ਖਾਂਦੇ ਹੋ।

5ਆਪਣੇ ਰਬਾਬ ਵਜਾਉਂਦੇ, ਅਤੇ ਦਾਊਦ ਵਾਂਗਰਾਂ, ਆਪਣੇ ਸੰਗੀਤਕ ਸਾਜ਼ਾਂ ਤੇ ਰਿਆਜ਼ ਕਰਦੇ ਹੋ।

6ਖਾਸ ਕਟੋਰਿਆਂ ਵਿੱਚ ਸ਼ਰਾਬ ਪੀਂਦੇ ਹੋ ਵਧੀਆਂ ਤੋਂ ਵਧੀਆ ਅਤਰ ਲਗਾਉਂਦੇ ਹੋ ਅਤੇ ਤੁਸੀਂ ਯੂਸਫ਼ ਦੇ ਘਰਾਣੇ ਦੀ ਤਬਾਹੀ ਤੇ ਜ਼ਰਾ ਵੀ ਫ਼ਿਕਰਮੰਦ ਨਹੀਂ ਹੋ।

7ਉਹ ਲੋਕ ਆਪਣੇ-ਆਪ ਆਨੰਦ ਮਾਨਣੋ ਹਟ ਜਾਣਗੇ। ਉਹ ਫੜੇ ਜਾਣ ਵਾਲੇ ਅਤੇ ਦੇਸ਼-ਨਿਕਾਲਾ ਦਿੱਤੇ ਜਾਣ ਲਈ ਪਹਿਲੇ ਹੋਣਗੇ।
8ਯਹੋਵਾਹ ਮੇਰੇ ਪ੍ਰਭੂ ਨੇ ਆਪਣਾਂ ਨਾਉਂ ਵਰਤ ਕੇ ਸਹੁੰ ਖਾਧੀ। ਅਤੇ ਯਹੋਵਾਹ ਪਰਮੇਸ਼ੁਰ ਸਰਬ ਸ਼ਕਤੀਮਾਨ ਨੇ ਇਹ ਇਕਰਾਰ ਕੀਤਾ:

"ਯਾਕੂਬ ਨੂੰ ਜਿਨ੍ਹਾਂ ਗੱਲਾਂ ਦਾ ਹੰਕਾਰ ਹੈ ਮੈਂ ਉਨ੍ਹਾਂ ਤੋਂ ਨਫ਼ਰਤ ਕਰਦਾ ਹਾਂ। ਮੈਨੂੰ ਉਸਦੇ ਮਜ਼ਬੂਤ ਕਿਲਿਆਂ ਤੋਂ ਵੀ ਨਫਰਤ ਹੈ ਅਤੇ ਮੈਂ ਉਸ ਸ਼ਹਿਰ ਵਿਚਲਾ ਸਭ ਕੁਝ ਉਨ੍ਹਾਂ ਦੇ ਦੁਸ਼ਮਣਾਂ ਨੂੰ ਸੌਂਪ ਦਿਆਂਗਾ।"

## ਥੋੜੇ ਜਿਹੇ ਇਸਰਾਏਲੀ ਹੀ ਜਿਉਂਦੇ ਛੱਡੇ ਜਾਣਗੇ

9ਉਸ ਵੇਲੇ ਇੱਕ ਘਰ ਵਿੱਚ ਦਸ ਮਨੁੱਖ ਬਚਣਗੇ, ਪਰ ਉਹ ਵੀ ਮਰ ਜਾਣਗੇ।
10ਅਤੇ ਜਦੋਂ ਕੋਈ ਮਨੁੱਖ ਮਰੇਗਾ ਤਾਂ ਉਸਦਾ ਕੋਈ ਰਿਸ਼ਤੇਦਾਰ ਉਸਨੂੰ ਲੈਕੇ ਜਲਾਉਣ ਲਈ ਆਵੇਗਾ ਅਤੇ ਉਸਨੂੰ ਜਲਾਕੇ ਉਸਦੀਆਂ ਹੱਡੀਆਂ ਨਾਲ ਲੈ ਜਾਵੇਗਾ। "ਅਤੇ ਉਸਨੂੰ ਜੋ ਕੋਈ ਘਰ ਦੇ ਅੰਦਰਲੇ ਹਿੱਸੇ ਵਿੱਚ ਹੈ ਆਕੇ ਆਖੇਗਾ ਕਿ ਕੀ ਤੇਰੇ ਨਾਲ ਕੋਈ ਹੋਰ ਵੀ ਲੋਥ ਹੈ?"

ਉਹ ਮਨੁੱਖ ਬੋਲੇਗਾ, "ਨਹੀਂ ...।"

ਪਰ ਉਸ ਦਾ ਰਿਸ਼ਤੇਦਾਰ ਉਸਨੂੰ ਵਿਚਾਲੇ ਹੀ ਟੋਕੇਗਾ ਤੇ ਕਹੇਗਾ, "ਚੁੱਪ ਰਹਿ! ਅਸੀਂ ਯਹੋਵਾਹ ਦੇ ਨਾਉਂ ਦਾ ਜ਼ਿਕਰ ਨਹੀਂ ਕਰਨਾ।"

11ਵੇਖੋ, ਯਹੋਵਾਹ ਪਰਮੇਸ਼ੁਰ ਹੁਕਮ ਦੇਵੇਗਾ ਅਤੇ ਵੱਡੇ-ਵੱਡੇ ਘਰ ਟੁਕੜੇ-ਟੁਕੜੇ ਹੋ ਜਾਣਗੇ ਅਤੇ ਛੋਟੇ ਘਰ ਛੋਟੇ ਟੁਕੜਿਆਂ ਵਿੱਚ ਬਦਲ ਜਾਣਗੇ।

12ਕੀ ਘੋੜੇ ਭਲਾ ਖੁਲ੍ਹੀਆਂ ਚਟਾਨਾਂ ਉੱਪਰ ਦੌੜਦੇ ਹਨ? ਨਹੀਂ! ਤੇ ਨਾ ਹੀ ਲੋਕ ਗਊਆਂ ਨਾਲ ਸਮੁੰਦਰ ਵਾਹੁੰਦੇ ਹਨ! ਪਰ ਤੁਸੀਂ ਸਭ ਕੁਝ ਉਲਟਾਅ-ਪੁਲਟਾਅ ਦਿੱਤਾ ਤੁਸੀਂ ਨੇਕੀ ਨੂੰ ਜ਼ਹਰ ਵਿੱਚ ਅਤੇ ਨਿਪੱਖਤਾ ਨੂੰ ਕੌੜੀ ਜ਼ਹਰ ਵਿੱਚ ਬਦਲ ਦਿੱਤਾ।

13ਤੁਸੀਂ ਲੋ-ਡੇਬਾਰ ਉੱਤੇ ਖੁਸ਼ ਹੁੰਦੇ ਹੋ ਅਤੇ ਤੁਸੀਂ ਆਖਦੇ ਹੋ "ਅਸੀਂ ਕਾਰਨੀਅਮ ਤੇ ਆਪਣੀ ਖੁਦ ਦੀ ਤਾਕਤ ਨਾਲ ਕਬਜ਼ਾ ਕੀਤਾ।"

14"ਪਰ ਹੇ ਇਸਰਾਏਲ! ਮੈਂ ਤੁਹਾਡੇ ਵਿਰੁੱਧ ਕੌਮ ਠਹਿਰਾਵਾਂਗਾ ਜਿਹੜੀ ਤੁਹਾਡੇ ਪੂਰੇ ਦੇਸ ਤੇ ਸੰਕਟ ਲਿਆਵੇਗੀ। ਉਹ ਤੁਹਾਨੂੰ ਹਮਾਥ ਦੇ ਰਸਤੇ ਤੋਂ ਲੈਕੇ ਅਰਬਾਹ ਤੀਕ ਸਤਾਵੇਗੀ।" ਸਰਬ ਸ਼ਕਤੀਮਾਨ ਯਹੋਵਾਹ ਪਰਮੇਸ਼ੁਰ ਨੇ ਇਉਂ ਆਖਿਆ।

## ਟਿੱਡੀਦਲ ਦੇ ਦਰਸ਼ਨ

7 ਯਹੋਵਾਹ ਨੇ ਮੈਨੂੰ ਇਉਂ ਵਿਖਾਇਆ। ਜਦੋਂ ਦੂਜੀ ਫ਼ਸਲ ਤਿਆਰ ਹੋ ਰਹੀ ਸੀ, ਉਸ ਵਕਤ ਉਸਨੇ ਇੱਕ ਟਿੱਡੀਦਲ ਬਣਾਇਆ ਅਤੇ ਉਹ ਹਾੜੀ ਸ਼ਾਹੀ ਵਾਢੀ ਦੇ ਮਗਰੋਂ ਸੀ।
2ਟਿੱਡੀਦਲ ਸਾਰੇ ਦੇਸ ਦਾ ਘਾਹ ਖਾ ਗਿਆ। ਉਸ ਉਪਰੰਤ ਮੈਂ ਕਿਹਾ, "ਯਹੋਵਾਹ, ਮੇਰੇ ਪ੍ਰਭੂ! ਮੈਂ ਤੇਰੇ ਅੱਗੇ ਬੇਨਤੀ ਕਰਦਾ ਹਾਂ ਕਿ ਸਾਨੂੰ ਮੁਆਫ਼ ਕਰਦੇ! ਯਾਕੂਬ ਕਿਵੇਂ ਬਚੇਗਾ! ਉਹ ਅਜੇ ਬਹੁਤ ਛੋਟਾ ਹੈ!"

3ਤਦ ਯਹੋਵਾਹ ਨੇ ਇਸ ਬਾਬਤ ਆਪਣਾ ਮਨ ਬਦਲ ਲਿਆ ਅਤੇ ਉਸ ਨੇ ਆਖਿਆ, "ਅਜਿਹਾ ਨਹੀਂ ਹੋਵੇਗਾ।"

## ਅੱਗ ਦੇ ਦਰਸ਼ਨ

4ਯਹੋਵਾਹ, ਮੇਰੇ ਪ੍ਰਭੂ ਨੇ ਮੈਨੂੰ ਇਹ ਵਸਤਾਂ ਵਿਖਾਈਆਂ। ਮੈਂ ਯਹੋਵਾਹ ਪਰਮੇਸ਼ੁਰ ਨੂੰ ਅੱਗ ਦੁਆਰਾ ਨਿਆਂ ਲਈ ਪੁਕਾਰਦਿਆਂ ਵੇਖਿਆ ਅਤੇ ਉਸ ਅੱਗ ਨੇ ਵੱਡੀ ਡੂੰਘਾਈ ਨੂੰ ਵੀ ਤਬਾਹ ਕਰ ਦਿੱਤਾ। ਇਸਦੇ ਜ਼ਮੀਨ ਨੂੰ ਨਸ਼ਟ ਕਰਨਾ ਸ਼ੁਰੂ ਕਰ ਦਿੱਤਾ।
5ਪਰ ਮੈਂ ਆਖਿਆ, "ਹੇ ਯਹੋਵਾਹ ਪਰਮੇਸ਼ੁਰ! ਮੈਂ ਤੇਰੇ ਅੱਗੇ ਬੇਨਤੀ ਕਰਦਾ ਹਾਂ ਕਿ ਇਹ ਸਭ ਰੋਕਦੇ! ਯਾਕੂਬ ਅਜੇ ਬਹੁਤ ਛੋਟਾ ਹੈ, ਉਹ ਇਉਂ ਬਚ ਨਹੀਂ ਪਾਵੇਗਾ।"

6ਤਦ ਯਹੋਵਾਹ ਪਰਮੇਸ਼ੁਰ ਨੇ ਆਪਣਾ ਇਰਾਦਾ ਬਦਲਿਆ ਅਤੇ ਯਹੋਵਾਹ ਨੇ ਆਖਿਆ, "ਇਉਂ ਵੀ ਨਹੀਂ ਹੋਵੇਗਾ।"

## ਸਾਹਲ ਦੇ ਦਰਸ਼ਨ

7ਯਹੋਵਾਹ ਨੇ ਮੈਨੂੰ ਇਹ ਦਰਸਾਇਆ: ਯੋਹਵਾਹ (ਲਾਟੂ) ਸਾਹਲ ਨੂੰ ਹੱਥ ਵਿੱਚ ਲੈਕੇ ਇੱਕ ਦੀਵਾਰ ਦੇ ਨਾਲ ਖੜਾ ਹੋ ਗਿਆ। ਕੰਧ ਸਾਹਲ ਦੀ ਸਹਾਇਤਾ ਨਾਲ ਉਸਾਰੀ ਗਈ ਸੀ।
8ਯਹੋਵਾਹ ਨੇ ਮੈਨੂੰ ਇਹ ਵਿਖਾਇਆ, "ਆਮੋਸ! ਤੂੰ ਕੀ ਵੇਖਦਾ ਹੈਂ?"

ਮੈਂ ਕਿਹਾ, "ਸਾਹਲ!"

ਫ਼ਿਰ ਮੇਰੇ ਪ੍ਰਭੂ ਨੇ ਆਖਿਆ, "ਵੇਖ! ਮੈਂ ਆਪਣੇ ਲੋਕਾਂ, ਇਸਰਾਏਲੀਆਂ ਨੂੰ ਇੱਕ ਸਾਹਲ ਨਾਲ ਮਿਣ ਰਿਹਾ ਹਾਂ। ਮੈਂ ਫ਼ੇਰ ਕਦੀ ਵੀ ਉਨ੍ਹਾਂ ਦੇ ਪਾਪਾਂ ਨੂੰ ਨਹੀਂ ਨਕਾਰਾਂਗਾ।
9ਇਸਹਾਕ ਦੇ ਉੱਚੇ ਥਾਂ ਵੀਰਾਨ ਕੀਤੇ ਜਾਣਗੇ। ਇਸਰਾਏਲ ਦੇ ਪਵਿੱਤਰ ਅਸਥਾਨ ਕੂੜੇ ਦੇ ਢੇਰ 'ਚ ਬਦਲ ਦਿੱਤੇ ਜਾਣਗੇ। ਮੈਂ ਯਾਰਾਬੁਆਮ ਦੇ ਘਰਾਣੇ ਦੇ ਵਿਰੁੱਧ ਹਮਲਾ ਕਰਾਂਗਾ ਅਤੇ ਉਸਦੇ ਘਰਾਣੇ ਨੂੰ ਤਲਵਾਰਾਂ ਨਾਲ ਵੱਢ ਸੁੱਟਾਂਗਾ।"

### ਅਮਸਯਾਹ ਵੱਲੋਂ ਆਮੋਸ ਨੂੰ ਰੋਕਣ ਦੀ ਕੋਸ਼ਿਸ਼

10ਤਦ ਬੈਤ-ਏਲ ਦੇ ਜਾਜਕ ਅਮਸਯਾਹ ਨੇ ਇਸਰਾਏਲ ਦੇ
ਪਾਤਸ਼ਾਹ ਨੂੰ ਇਹ ਸੁਨਿਹਾ ਭੇਜਿਆ, "ਆਮੋਸ ਤੇਰੇ ਵਿਰੁੱਧ ਮਤਾ
ਪਕਾ ਰਿਹਾ ਹੈ ਅਤੇ ਉਹ ਇਸਰਾਏਲ ਦੀ ਪਰਜਾ ਨੂੰ ਤੇਰੇ ਵਿਰੁੱਧ
ਭੜਕਾਅ ਰਿਹਾ ਹੈ। ਦੇਸ ਉਸ ਦੀਆਂ ਸਾਰੀਆਂ ਗੱਲਾਂ ਨੂੰ ਬਰਦਾਸ਼ਤ
ਨਹੀਂ ਕਰ ਸਕਦਾ। 11ਆਮੋਸ ਕਹਿੰਦਾ ਹੈ, 'ਯਰਾਬੁਆਮ ਤਲਵਾਰ
ਨਾਲ ਵੱਢਿਆ ਜਾਵੇਗਾ ਅਤੇ ਇਸਰਾਏਲ ਦੀ ਪਰਜਾ ਆਪਣੇ
ਦੇਸ ਵਿੱਚੋਂ ਅਸੀਰ ਕਰਕੇ ਬਾਹਰ ਜਾਵੇਗੀ।'"

12ਅਮਸਯਾਹ ਨੇ ਆਮੋਸ ਨੂੰ ਇਹ ਵੀ ਆਖਿਆ, "ਹੇ ਪੈਗੰਬਰ,
ਥੱਲੇ ਯਹੂਦਾਹ ਵੱਲ ਚਲਾ ਜਾ ਅਤੇ ਉੱਥੇ ਜਾਕੇ ਖਾ ਓਥੇ ਆਪਣੀ
ਪ੍ਰਚਾਰ ਕਰ। 13ਪਰ ਇੱਥੇ ਬੈਤ-ਏਲ ਵਿੱਚ ਹੋਰ ਵਧੇਰੇ
ਭਵਿੱਖਬਾਣੀ ਨਾ ਕਰ। ਇਹ ਰਾਜੇ ਦਾ ਪਵਿੱਤਰ ਅਸਥਾਨ ਅਤੇ
ਇਸਰਾਏਲ ਦਾ ਮੰਦਰ ਹੈ।"

14ਤਦ ਆਮੋਸ ਨੇ ਅਮਸਯਾਹ ਨੂੰ ਆਖਿਆ, "ਮੈਂ ਕੋਈ ਪੇਸ਼ਾਵਰ
ਨਬੀ ਨਹੀਂ ਤੇ ਨਾ ਹੀ ਮੈਂ ਨਬੀਆਂ ਦੇ ਘਰਾਣੇ ਵਿੱਚੋਂ ਹਾਂ ਸਗੋਂ ਮੈਂ
ਤਾਂ ਇੱਕ ਆਜੜੀ ਹਾਂ ਅਤੇ ਅੰਜੀਰ ਦੇ ਦ੍ਰਖਤਾਂ ਦੀ ਰਾਖੀ ਕਰਦਾ
ਹਾਂ। 15ਮੈਂ ਤਾਂ ਆਜੜੀ ਸਾਂ ਅਤੇ ਯਹੋਵਾਹ ਨੇ ਮੈਨੂੰ ਇੱਜੜ ਦੇ
ਪਿੱਛੇ ਜਾਂਦੇ ਨੂੰ ਲਿਆ ਅਤੇ ਮੈਨੂੰ ਆਖਿਆ, 'ਜਾ, ਅਤੇ ਜਾਕੇ
ਇਸਰਾਏਲ ਵਿੱਚ ਮੇਰੇ ਲੋਕਾਂ ਨੂੰ ਅਗੰਮੀ ਵਾਕ ਆਖ।' 16ਇਸ
ਲਈ ਯਹੋਵਾਹ ਦੇ ਸੰਦੇਸ਼ ਨੂੰ ਸੁਣੋ! ਤੂੰ ਆਖਦਾ ਹੈਂ ਕਿ ਇਸਰਾਏਲ
ਦੇ ਵਿਰੁੱਧ ਅਗੰਮ ਵਾਕ ਨਾ ਵਾਚ। ਅਤੇ ਇਸਹਾਕ ਦੇ ਘਰਾਣੇ ਦੇ
ਵਿਰੁੱਧ ਪ੍ਰਚਾਰ ਨਾ ਕਰ।' 17ਪਰ ਯਹੋਵਾਹ ਆਖਦਾ ਹੈ: 'ਤੇਰੀ
ਪਤਨੀ ਸ਼ਹਿਰ ਵਿੱਚ ਵੇਸਵਾ ਬਣੇਗੀ ਅਤੇ ਤੇਰੇ ਪੁੱਤਰ ਅਤੇ
ਧੀਆਂ ਤਲਵਾਰ ਨਾਲ ਵੱਢੇ ਜਾਣਗੇ ਅਤੇ ਦੂਜੇ ਲੋਕ ਤੇਰੀ ਧਰਤੀ
ਖੋਹ ਕੇ ਆਪਸ ਵਿੱਚ ਵੰਡ ਲੈਣਗੇ ਅਤੇ ਤੂੰ ਓਪਰੀ ਧਰਤੀ ਉੱਤੇ
ਜਾਕੇ ਮਰੇਂਗਾ ਅਤੇ ਇਸਰਾਏਲ ਦੀ ਪਰਜਾ ਅਵੱਸ਼ ਹੀ ਬੰਦੀ
ਬਣਾ ਕੇ ਦੂਜੀ ਧਰਤੀ ਤੇ ਅਸੀਰ ਕੀਤੇ ਜਾਣਗੇ।'"

### ਪੱਕੇ ਫ਼ਲ ਦੇ ਦਰਸ਼ਨ

8 ਯਹੋਵਾਹ ਮੇਰੇ ਸੁਆਮੀ ਨੇ ਮੈਨੂੰ ਗਰਮੀਆਂ ਦੇ ਫ਼ਲਾਂ ਦੀ
ਇੱਕ ਟੋਕਰੀ ਵਿਖਾਈ। 2ਯਹੋਵਾਹ ਨੇ ਮੈਨੂੰ ਆਖਿਆ,
"ਆਮੋਸ, ਤੂੰ ਕੀ ਵੇਖਦਾ ਹੈਂ?"

ਮੈਂ ਕਿਹਾ, "ਗਰਮੀ ਦੀ ਰੁੱਤ ਦੇ ਫਲਾਂ ਦੀ ਇੱਕ ਟੋਕਰੀ।"

ਫ਼ਿਰ ਯਹੋਵਾਹ ਨੇ ਮੈਨੂੰ ਆਖਿਆ, "ਮੇਰੇ ਲੋਕਾਂ (ਇਸਰਾਏਲੀਆਂ)
ਦਾ ਅੰਤ ਆ ਗਿਆ ਹੈ। ਮੈਂ ਹੋਰ ਉਨ੍ਹਾਂ ਦੇ ਪਾਪਾਂ ਨੂੰ ਨਹੀਂ
ਨਕਾਰਾਂਗਾ। 3ਮੰਦਰ ਦੇ ਭਜਨ ਵੈਣਾਂ ਵਿੱਚ ਬਦਲ ਜਾਣਗੇ।
ਯਹੋਵਾਹ ਮੇਰੇ ਸੁਆਮੀ ਪ੍ਰਭੂ ਨੇ ਇਹ ਕੁਝ ਆਖਿਆ। ਹਰ ਪਾਸੇ
ਲਾਸ਼ਾਂ ਹੀ ਲਾਸ਼ਾਂ ਹੋਣਗੀਆਂ। ਚੁੱਪ ਕਰਕੇ ਲੋਕ ਉਨ੍ਹਾਂ ਲਾਸ਼ਾਂ ਨੂੰ
ਚੁੱਕਣਗੇ ਅਤੇ ਕੂੜੇ ਦੇ ਢੇਰ ਉੱਪਰ ਸੁੱਟ ਆਉਣਗੇ।"

### ਇਸਰਾਏਲ ਦੇ ਵਪਾਰੀਆਂ ਨੂੰ ਸਿਰਫ਼ ਧੰਨ ਇਕੱਠਾ ਕਰਨ ਦਾ ਲਾਲਚ

4ਮੇਰੀ ਗੱਲ ਸੁਣੋ! ਤੁਸੀਂ ਜੋ ਇਸ ਦੇਸ ਦੇ ਗਰੀਬਾਂ ਨੂੰ ਬਰਬਾਦ
ਕਰਨ ਦੀ ਕੋਸ਼ਿਸ਼ ਕਰਦੇ ਹੋ ਅਤੇ ਉਨ੍ਹਾਂ ਨੂੰ ਕੁਚਲਦੇ ਹੋ।

5ਤੁਸੀਂ ਵਪਾਰੀ ਆਖਦੇ ਹੋ, "ਅਮੱਸਿਆ ਕਦੋਂ ਲੰਘੇਗੀ ਤਾਂ
ਜੋ ਅਸੀਂ ਅਨਾਜ਼ ਖਰੀਦ ਸਕੀਏ। ਸਬਤ ਕਦੋਂ ਖਤਮ
ਹੋਵੇਗਾ, ਤਾਂ ਜੋ ਅਸੀਂ ਕਣਕ ਵੇਚ ਸਕੀਏ। ਇੰਝ ਅਸੀਂ ਗ਼ਲਤ
ਤੋਲਾਂ ਅਤੇ ਮਾਪਾਂ ਦਾ ਇਸਤੇਮਾਲ ਕਰਕੇ ਲੋਕਾਂ ਨੂੰ ਧੋਖਾ ਦੇ
ਸਕਦੇ ਹਾਂ।

6ਗਰੀਬ ਕਰਜਾ ਲਾਹੁਣ ਤੋਂ ਅਸਮਰੱਥ ਹਨ ਇਸ ਲਈ ਉਨ੍ਹਾਂ
ਨੂੰ ਅਸੀਂ ਗੁਲਾਮ ਬਣਾਕੇ ਖਰੀਦੀਏ ਅਸੀਂ ਉਨ੍ਹਾਂ ਗਰੀਬਾਂ ਨੂੰ
ਇੱਕ ਜੁੱਤੇ ਦੇ ਜੋੜੇ ਦੇ ਮੁੱਲ ਵੱਟ ਲਵਾਂਗੇ। ਅਤੇ ਆਪਣੀ ਰਹਿੰਦ-
ਖੂੰਹਦ ਕਣਕ ਨੂੰ ਵੀ ਵੇਚੀਏ।"

7ਯਹੋਵਾਹ ਨੇ ਯਾਕੂਬ ਦੇ ਹੰਕਾਰ ਦੀ ਸਹੁੰ ਖਾਧੀ ਹੈ:

"ਮੈਂ ਉਨ੍ਹਾਂ ਦੀਆਂ ਕਰਤੂਤਾਂ ਨੂੰ ਕਦੇ ਵੀ ਨਾ ਭੁੱਲਾਂਗਾ।

8ਉਨ੍ਹਾਂ ਕਰਤੂਤਾਂ ਕਾਰਣ ਸਾਰਾ ਦੇਸ਼ ਕੰਬੇਗਾ। ਇਸ ਧਰਤੀ ਤੇ
ਰਹਿੰਦਾ ਹਰ ਮੁਨੱਖ ਉਨ੍ਹਾਂ ਮਰਿਆਂ ਹੋਇਆਂ ਲਈ ਰੋਵੇਗਾ। ਅਤੇ
ਸਾਰਾ ਦੇਸ ਮਿਸਰ ਵਿਚਲੇ ਨੀਲ ਦਰਿਆ ਵਾਂਗ ਚੜ੍ਹਕੇ ਡਿੱਗੇਗਾ।
ਇਹ ਧਰਤੀ ਹੇਠਾਂ ਡੁੱਬ ਜਾਵੇਗੀ।"

9ਯਹੋਵਾਹ ਮੇਰੇ ਸੁਆਮੀ ਨੇ ਇਹ ਸ਼ਬਦ ਆਖੇ, "ਉਸ ਵਕਤ,
ਮੈਂ ਸੂਰਜ ਨੂੰ ਦੁਪਿਹਰ ਵੇਲੇ ਹੀ ਲਾਅ ਦੇਵਾਂਗਾ ਅਤੇ ਸਾਫ਼ ਦਿਨੇ
ਹੀ ਧਰਤੀ ਨੂੰ ਹਨੇਰੇ ਨਾਲ ਢੱਕ ਦੇਵਾਂਗਾ।

10ਮੈਂ ਤੁਹਾਡੀਆਂ ਛੁੱਟੀਆਂ ਪਰਬਾਂ ਨੂੰ ਮਰਿਆਂ ਦੇ ਵੈਣਾਂ
ਵਿੱਚ ਬਦਲ ਦੇਵਾਂਗਾ। ਤੁਹਾਡੇ ਸਾਰੇ ਭਜਨ ਗੀਤ ਸੋਗੀ
ਗੀਤਾਂ 'ਚ ਬਦਲ ਜਾਣਗੇ ਤੇ ਹਰ ਇੱਕ ਦੇ ਜਿਸਮ ਤੇ ਸੋਗ ਦੇ
ਵਸਤਰ ਹੋਣਗੇ ਤੇ ਹਰ ਇੱਕ ਦਾ ਸਿਰ ਗੰਜਾ ਕਰਾਂਗਾ ਮੈਂ ਉਸਨੂੰ
ਇੱਕਲੌਤੇ ਪੁੱਤਰ ਦੇ ਸੋਗ ਵਾਂਗ ਅਤੇ ਉਸਦਾ ਅੰਤ ਭੈੜੇ ਦਿਨ
ਜਿਹਾ ਕਰਾਂਗਾ।"

### ਪਰਮੇਸ਼ੁਰ ਦੇ ਵਾਕ ਦੇ ਆਉਣ ਦੇ ਨਾਲ ਹੀ ਭੁੱਖ ਦਾ ਭਿਆਨਕ ਸਮਾਂ

11ਯਹੋਵਾਹ ਮੇਰਾ ਸੁਆਮੀ ਆਖਦਾ ਹੈ: "ਉਹ ਦਿਨ ਆ ਰਹੇ
ਹਨ ਜਦੋਂ ਮੈਂ ਇਸ ਧਰਤੀ ਉੱਪਰ ਭੁੱਖ ਦਾ ਸਮਾਂ ਅਤੇ ਕਾਲ ਲੈ
ਆਵਾਂਗਾ। ਲੋਕ ਰੋਟੀ ਲਈ ਭੁੱਖੇ ਨਾ ਹੋਣਗੇ ਉਹ ਪਾਣੀ ਲਈ
ਪਿਆਸੇ ਨਾ ਹੋਣਗੇ। ਨਹੀਂ, ਉਹ ਯਹੋਵਾਹ ਦੀ ਆਵਾਜ਼ ਸੁਣਨ
ਦੇ ਭੁੱਖੇ ਹੋਣਗੇ।

12ਲੋਕ ਆਪਣੇ ਦੇਸ ਵਿੱਚ, ਸਮੁੰਦਰ ਤੋਂ ਸਮੁੰਦਰ, ਉੱਤਰ ਤੋਂ
ਪੂਰਬ ਤੀਕ ਘੁੰਮਦੇ ਫ਼ਿਰਣਗੇ। ਉਹ ਯਹੋਵਾਹ ਦੇ ਸੰਦੇਸ਼ ਨੂੰ
ਭਾਲਦੇ ਇੱਧਰੋਂ ਉੱਧਰ ਘੁੰਮਦੇ ਫ਼ਿਰਣਗੇ ਪਰ ਉਹ ਇਸਨੂੰ ਖੋਜ
ਨਾ ਸਕਣਗੇ।

13ਉਸ ਵਕਤ, ਖੂਬਸੂਰਤ ਨੌਜੁਆਨ ਅਤੇ ਮੁਟਿਆਰਾਂ ਸਭ
ਪਿਆਸ ਨਾਲ ਨਢਾਲ ਹੋ ਜਾਣਗੇ।

14ਲੋਕ ਸਾਮਰਿਯਾ ਦੇ ਵੱਛੇ ਦੇਵਤੇ ਦੀ ਸੌਂਹ ਖਾਕੇ ਕਹਿੰਦੇ
ਹਨ: 'ਹੇ ਦਾਨ, ਅਸੀਂ ਤੇਰੇ ਪਰਮੇਸ਼ੁਰ ਦੇ ਜੀਵਨ ਦੀ, ਅਤੇ
ਬਏਰਸ਼ਬਾ ਦੇ ਪਰਮੇਸ਼ੁਰ ਦੇ ਜੀਵਨ ਦੀ ਸੌਂਹ ਖਾਂਦੇ ਹਾਂ ...।' ਪਰ
ਉਹ ਅਜਿਹੇ ਡਿੱਗਣਗੇ ਕਿ ਮੁੜ ਉੱਠਣ ਦੇ ਕਾਬਿਲ ਨਹੀਂ
ਰਹਿਣਗੇ।"

### ਜਗਵੇਦੀ ਕੋਲ ਖੜੇ ਯਹੋਵਾਹ ਦੇ ਦਰਸ਼ਨ

9 ਮੈਂ ਆਪਣੇ ਪ੍ਰਭੂ ਨੂੰ ਜਗਵੇਦੀ ਕੋਲ ਖੜਿਆਂ ਵੇਖਿਆ। ਉਸ ਨੇ ਕਿਹਾ,

"ਥੰਮਾਂ ਦੀਆਂ ਟੀਸੀਆਂ ਤੇ ਸੱਟ ਮਾਰੋ ਤਾਂ ਜੋ ਸਾਰੀ ਇਮਾਰਤ ਦਹਲੀਜ਼ ਤਾਈਂ ਹਿੱਲ ਜਾਵੇ। ਥੰਮਾਂ ਨੂੰ ਲੋਕਾਂ ਦੇ ਸਿਰਾਂ ਉੱਪਰ ਡੇਗ ਦਿਓ। ਜੇਕਰ ਕੋਈ ਮਨੁੱਖ ਜਿਉਂਦਾ ਬਚ ਜਾਵੇ ਤਾਂ ਉਸਨੂੰ ਮੈਂ ਤਲਵਾਰ ਨਾਲ ਮਾਰ ਦਿਆਂਗਾ। ਭਾਵੇਂ ਕੋਈ ਮਨੁੱਖ ਬਚਣ ਦੀ ਕੋਸ਼ਿਸ਼ ਕਰੇ, ਉਹ ਬਚ ਨਹੀਂ ਪਾਵੇਗਾ।

2ਭਾਵੇਂ ਉਹ ਹੇਠਾਂ ਸ਼ਿਓਲ ਤੀਕ ਵੀ ਪੁੱਟ ਲੈਣ, ਮੈਂ ਉਨ੍ਹਾਂ ਨੂੰ ਉੱਥੋਂ ਵੀ ਕੱਢ ਲਿਆਵਾਂਗਾ ਤੇ ਜੇਕਰ ਉਹ ਅਕਾਸ਼ ਤੀਕ ਚੜ੍ਹ ਜਾਣ, ਮੈਂ ਉਨ੍ਹਾਂ ਨੂੰ ਉੱਥੋਂ ਹੇਠਾ ਲੈ ਆਵਾਂਗਾ।

3ਜੇਕਰ ਉਹ ਕਰਮਲ ਦੀ ਪਹਾੜੀ ਉੱਪਰ ਲੁਕ ਜਾਣ, ਮੈਂ ਉੱਥੋਂ ਵੀ ਉਨ੍ਹਾਂ ਨੂੰ ਭਾਲ ਕੇ ਲੈ ਜਾਵਾਂਗਾ। ਜੇਕਰ ਉਹ ਮੇਰੇ ਤੋਂ ਬਚਣ ਲਈ ਸਮੁੰਦਰ ਦੇ ਤਲ ਤੀਕ ਵੀ ਲਹਿ ਜਾਣ ਤਾਂ ਮੈਂ ਸੱਪ ਨੂੰ ਹੁਕਮ ਦੇਵਾਂਗਾ ਕਿ ਉਹ ਉਨ੍ਹਾਂ ਨੂੰ ਡੱਸ ਲਵੇਗਾ।

4ਜੇਕਰ ਉਹ ਆਪਣੇ ਵੈਰੀਆਂ ਦੇ ਹੱਥ ਅਸੀਰ ਹੋ ਜਾਣ ਤਾਂ ਉਹ ਮੇਰੇ ਹੁਕਮ ਨਾਲ ਤਲਵਾਰ ਨਾਲ ਵੱਢੇ ਜਾਣਗੇ। ਹਾਂ, ਮੈਂ ਉਨ੍ਹਾਂ ਉੱਪਰ ਨਜ਼ਰ ਰਖਾਂਗਾ ਪਰ ਉਨ੍ਹਾਂ ਦੀ ਭਲਾਈ ਲਈ ਨਹੀਂ ਸਗੋਂ ਉਨ੍ਹਾਂ ਤੇ ਮੁਸੀਬਤ ਲਿਆਉਣ ਲਈ ਕਰਾਂਗਾ।"

### ਸਜ਼ਾ ਲੋਕਾਂ ਨੂੰ ਤਬਾਹ ਕਰ ਦੇਵੇਗੀ

5ਮੇਰਾ ਪ੍ਰਭੂ, ਸਰਬ ਸ਼ਕਤੀਮਾਨ ਯਹੋਵਾਹ ਧਰਤੀ ਨੂੰ ਛੂਹੇਗਾ ਅਤੇ ਧਰਤੀ ਪਿਘਲ ਜਾਵੇਗੀ। ਤਾਂ ਉਸ ਵਕਤ ਧਰਤੀ ਤੇ ਵਸਦੇ ਜੀਵ ਮੋਇਆਂ ਲਈ ਪਿੱਟਣਗੇ। ਧਰਤੀ ਮਿਸਰ ਦੇ ਵਗਦੇ ਨੀਲ ਦਰਿਆ ਵਾਂਗ ਚੜ੍ਹੇਗੀ ਫ਼ਿਰ ਉਤਰੇਗੀ।

6ਯਹੋਵਾਹ ਜੋ ਅਕਾਸ ਵਿੱਚ ਆਪਣੇ ਘਰ ਉਸਾਰਦਾ ਹੈ, ਉਹ ਧਰਤੀ ਉੱਪਰ ਆਪਣਾ ਤਹਿਖਾਨਾ ਸਥਾਪਿਤ ਕਰਦਾ ਹੈ, ਉਹ ਸਾਗਰਾਂ ਦੇ ਪਾਣੀਆਂ ਨੂੰ ਬੁਲਾਉਂਦਾ ਹੈ ਅਤੇ ਧਰਤੀ ਤੇ ਉਨ੍ਹਾਂ ਨੂੰ ਮੀਂਹ ਦੇ ਰੂਪ 'ਚ ਵਰ੍ਹਾਉਂਦਾ ਹੈਂ, ਯਾਹਵੇਹ ਉਸਦਾ ਨਾਉਂ ਹੈ।

### ਯਹੋਵਾਹ ਦੀ ਇਸਰਾਏਲ ਦੀ ਤਬਾਹੀ ਦਾ ਇਕਰਾਰ

7ਯਹੋਵਾਹ ਇਉਂ ਆਖਦਾ ਹੈ: "ਹੇ ਇਸਰਾਏਲੀਓ ਤੁਸੀਂ ਮੇਰੇ ਲਈ ਕੂਸ਼ੀਆਂ ਵਰਗੇ ਹੋ, ਮੈਂ ਇਸਰਾਏਲੀਆਂ ਨੂੰ ਮਿਸਰ ਵਿੱਚੋਂ ਕੱਢਿਆ ਫ਼ਲਿਸਤੀਆਂ ਨੂੰ ਕਫ਼ਤੋਰ ਵਿੱਚੋਂ ਅਤੇ ਅਰਾਮੀਆਂ ਨੂੰ ਕੀਰ ਵਿੱਚੋਂ ਕੱਢਿਆ।"

8ਯਹੋਵਾਹ ਮੇਰਾ ਪ੍ਰਭੂ ਇਸ ਪਾਪੀ ਰਾਜ ਨੂੰ ਵੇਖ ਰਿਹਾ ਹੈ। ਉਹ ਆਖਦਾ ਹੈ, "ਮੈਂ ਇਸਰਾਏਲ ਨੂੰ ਇਸ ਧਰਤੀ ਤੋਂ ਹਟਾ ਦੇਵਾਂਗਾ, ਪਰ ਮੈਂ ਯਾਕੂਬ ਦੇ ਪਰਿਵਾਰ ਨੂੰ ਪੂਰੀ ਤਰ੍ਹਾਂ ਤਬਾਹ ਨਹੀਂ ਕਰਾਂਗਾ।

9ਮੈਂ ਹੁਕਮ ਦੇਵਾਂਗਾ ਅਤੇ ਇਸਰਾਏਲ ਦੇ ਲੋਕਾਂ ਨੂੰ ਸਾਰੀਆਂ ਕੌਮਾਂ ਦਰਮਿਆਨ ਬਿਖੇਰ ਦੇਵਾਂਗਾ। ਇਹ ਇੰਝ ਹੋਵਾਂਗਾ ਜਿਵੇਂ ਕੋਈ ਛਾਨਣੀ ਵਿੱਚ ਆਟੇ ਨੂੰ ਛਾਣਦਾ ਅਤੇ ਬੁਰੇ ਢੇਲੇ ਫ਼ੜੇ ਜਾਂਦੇ ਹਨ।

10ਮੇਰੇ ਲੋਕਾਂ ਵਿੱਚੋਂ ਪਾਪੀ ਕਹਿੰਦੇ ਹਨ, 'ਸਾਡੇ ਨਾਲ ਕੁਝ ਵੀ ਬੁਰਾ ਨਹੀਂ ਵਾਪਰੇਗਾ।' ਪਰ ਉਹ ਸਾਰੇ ਲੋਕ ਤਲਵਾਰ ਨਾਲ ਵੱਢੇ ਜਾਣਗੇ।"

### ਪਰਮੇਸ਼ੁਰ ਦਾ ਰਾਜ ਮੋੜਨ ਦਾ ਇਕਰਾਰ

11"ਦਾਊਦ ਦਾ ਤੰਬੂ ਡਿੱਗੇਗਾ ਪਰ ਉਸ ਵਕਤ, ਮੈਂ ਇਸਦੀਆਂ ਟੁੱਟੀਆਂ ਕੰਧਾਂ ਦੀ ਮੁਰੰਮਤ ਕਰਾਂਗਾ ਅਤੇ ਇਸਦੇ ਖੰਡਰਾਂ ਦਾ ਪੁਨਰ-ਨਿਰਮਾਣ ਕਰਾਂਗਾ ਅਤੇ ਇਨ੍ਹਾਂ ਨੂੰ ਪਹਿਲਾਂ ਦੀ ਤਰ੍ਹਾਂ ਬਣਾ ਦਿਆਂਗਾ।

12ਫ਼ੇਰ ਮੇਰੇ ਲੋਕ ਉਹ ਸਭ ਕੁਝ ਜੋ ਅਦੋਮ ਦਾ ਬਚਿਆ ਹੈ ਅਤੇ ਉਹ ਸਾਰੀਆਂ ਕੌਮਾਂ, ਜਿਹੜੀਆਂ ਮੇਰੇ ਨਾਮ ਦੁਆਰਾ ਸਦਵਾਉਂਦੀਆਂ ਹਨ, ਹਥਿਆ ਲੈਣਗੇ।" ਯਹੋਵਾਹ ਨੇ ਆਖਿਆ ਕਿ ਉਹ ਇਹ ਸਭ ਕੁਝ ਕਰੇਗਾ।

13ਯਹੋਵਾਹ ਆਖਦਾ ਹੈ, "ਅਜਿਹਾ ਸਮਾਂ ਆ ਰਿਹਾ ਹੈ ਜਦ ਹਾਲੀ ਵਾਢੇ ਨੂੰ ਜਾ ਲਵੇਗਾ ਅਤੇ ਅੰਗੂਰਾਂ ਦਾ ਮਿੱਧਣ ਵਾਲਾ ਅੰਗੂਰਾਂ ਦੇ ਬੀਜ ਪਾਉਣ ਵਾਲੇ ਨੂੰ ਜਾ ਮਿਲੇਗਾ। ਪਹਾੜਾਂ ਅਤੇ ਚੋਟੀਆਂ ਤੋਂ ਮਦਿਰਾ ਚੋਵੇਗੀ।

14ਮੈਂ ਇਸਰਾਏਲੀ ਆਪਣੀ ਪਰਜਾ ਨੂੰ ਅਸੀਰ ਤੋਂ ਛੁਡਾਵਾਂਗਾ। ਉਹ ਮੁੜ ਉਜੜੇ ਸ਼ਹਿਰ ਵਸਾਉਣਗੇ ਅਤੇ ਉਨ੍ਹਾਂ 'ਚ ਵਸਣਗੇ, ਉਹ ਅੰਗੂਰਾਂ ਦੇ ਬਾਗ਼ ਲਗਾਉਣਗੇ ਅਤੇ ਆਪਣੀ ਕੱਢੀ ਅੰਗੂਆਂ ਦੀ ਮੈਅ ਪੀਣਗੇ ਅਤੇ ਉਹ ਆਪਣੇ ਬਾਗ਼ ਲਾਉਣਗੇ ਤੇ ਉਨ੍ਹਾਂ ਦੀ ਫ਼ਸਲ ਖਾਣਗੇ।

15ਮੈਂ ਆਪਣੇ ਲੋਕਾਂ ਨੂੰ ਉਨ੍ਹਾਂ ਦੀ ਧਰਤੀ ਤੇ ਲਾਵਾਂਗਾ ਅਤੇ ਫ਼ਿਰ ਉਹ ਮੇਰੀ ਦਿੱਤੀ ਹੋਈ ਧਰਤੀ ਤੋਂ ਮੁੜ ਕਦੇ ਨਾ ਪੁੱਟੇ ਜਾਣਗੇ।"

ਯਹੋਵਾਹ ਤੁਹਾਡੇ ਪਰਮੇਸ਼ੁਰ ਨੇ ਇਉਂ ਆਖਿਆ।

# ਓਬਦਯਾਹ

### ਅਦੋਮ ਦੇ ਵਿਰੁੱਧ ਵਾਕ

ਓਬਦਯਾਹ ਦਾ ਦਰਸ਼ਨ। ਯਹੋਵਾਹ ਮੇਰਾ ਪ੍ਰਭੂ ਅਦੋਮ ਬਾਰੇ
ਇਉਂ ਆਖਦਾ ਹੈ:

ਅਸੀਂ ਯਹੋਵਾਹ ਪਰਮੇਸ਼ੁਰ ਵੱਲੋਂ ਇਹ ਸੰਦੇਸ਼ ਸੁਣਿਆ। ਇੱਕ
ਹਲਕਾਰਾ ਕੌਮਾਂ ਵਿੱਚ ਭੇਜਿਆ ਗਿਆ ਸੀ। ਉਸਨੇ ਕਿਹਾ, “ਆਓ,
ਆਪਾਂ ਅਦੋਮ ਦੇ ਵਿਰੁੱਧ ਲੜੀਏ।”

### ਯਹੋਵਾਹ ਅਦੋਮ ਨੂੰ ਬੋਲਿਆ

2“ਅਦੋਮ, ਮੈਂ ਤੈਨੂੰ ਕੌਮਾਂ ਵਿੱਚ ਸਭ ਤੋਂ ਛੋਟਾ ਕਰਾਂਗਾ ਅਤੇ
ਸਭ ਤੈਨੂੰ ਬੜੀ ਨਫ਼ਰਤ ਕਰਨਗੇ।
3ਤੇਰੇ ਹੰਕਾਰ ਨੇ ਤੈਨੂੰ ਮਾਰਿਆ ਹੈ, ਤੂੰ ਚੱਟਾਨਾਂ ਦੀਆਂ ਗੁਫ਼ਾਵਾਂ
’ਚ ਜਾਕੇ ਵਸਿਆ ਤੇ ਤੇਰਾ ਘਰ ਉਚਿਆਈਆਂ ਤੇ ਹੈ ਇਸ ਲਈ
ਤੂੰ ਆਪਣੇ-ਆਪ ਨੂੰ ਆਖਦਾ ਹੈਂ, ‘ਕੋਈ ਮੈਨੂੰ ਧਰਤੀ ਤੇ ਨਹੀਂ
ਲਾਹ ਸਕਦਾ।’”

### ਅਦੋਮ ਹੇਠਾਂ ਲਿਆਇਆ ਜਾਵੇਗਾ

4ਯਹੋਵਾਹ ਪਰਮੇਸ਼ੁਰ ਇਹ ਕਹਿੰਦਾ ਹੈ: “ਭਾਵੇਂ ਤੂੰ ਬਾਜ਼ ਵਾਂਗ
ਉੱਚਾ ਉੱਡਦਾ ਅਤੇ ਤਾਰਿਆਂ ਤੇ ਆਪਣਾ ਆਲ੍ਹਣਾ ਪਾਉਂਨਾ, ਮੈਂ
ਤੈਨੂੰ ਓਥੋਂ ਥੱਲੇ ਵੀ ਲਾਹ ਲਵਾਂਗਾ।”
5ਤੂੰ ਸੱਚਮੁੱਚ ਬਰਬਾਦ ਹੋ ਜਾਵੇਂਗਾ ਜੇਕਰ ਚੋਰ ਜਾਂ ਡਾਕੂ
ਰਾਤ ਵੇਲੇ ਤੇਰੇ ਕੋਲ ਆਏ, ਉਹ ਸਿਰਫ ਉਹੀ ਚੀਜ਼ਾਂ ਲਿਜਾਣਗੇ
ਜੋ ਉਨ੍ਹਾਂ ਨੂੰ ਚਾਹੀਦੀਆਂ ਹਨ। ਜੇਕਰ ਅੰਗੂਰ ਤੋੜਨ ਵਾਲੇ
ਤੇਰੇ ਖੇਤ ਰਾਹੀਂ ਲੰਘੇ, ਤਾਂ ਉਹ ਥੋੜੇ ਜਿਹੇ ਅੰਗੂਰ ਹੀ ਪਿੱਛੇ
ਛੱਡਣਗੇ।
6ਪਰ ਦੁਸ਼ਮਣ ਏਸਾਓ ਦੇ ਛੁਪੇ ਹੋਏ ਖਜਾਨਿਆਂ ਨੂੰ ਲੱਭਣ
ਲਈ ਸਖਤ ਮਿਹਨਤ ਕਰੇਗਾ ਅਤੇ ਕਾਮਯਾਬ ਹੋਵੇਗਾ।
7ਤੇਰੇ ਹਿਮਾਇਤੀ, ਤੈਨੂੰ ਇਸ ਧਰਤੀ ਤੋਂ ਬਾਹਰ ਕੱਢ ਦੇਣਗੇ
ਤੇਰੇ ਚੰਗੇ ਮਿੱਤਰ ਤੈਨੂੰ ਗੁਮਰਾਹ ਕਰਕੇ ਤੈਨੂੰ ਦਬਾ ਲੈਣਗੇ।
ਜਿਨ੍ਹਾਂ ਲੋਕਾਂ ਨੇ ਤੇਰੇ ਨਾਲ ਭੋਜਨ ਸਾਂਝਾ ਕੀਤਾ ਤੈਨੂੰ ਫ਼ਸਾਉਣ
ਦੀਆਂ ਵਿਉਂਤਾ ਬਨਾਉਣਗੇ। ਉਹ ਆਖਦੇ ਹਨ, ‘ਉਹ ਕੁਝ
ਨਹੀਂ ਸਮਝਦਾ ਨਾ ਹੀ ਕਾਸੇ ਤੇ ਸੰਦੇਹ ਕਰਦਾ ਹੈ।’”
8ਯਹੋਵਾਹ ਆਖਦਾ ਹੈ, “ਉਸ ਦਿਨ, ਮੈਂ ਅਦੋਮ ਦੇ ਸਿਆਣੇ
ਆਦਮੀਆਂ ਨੂੰ ਤਬਾਹ ਕਰਾਂਗਾ। ਮੈਂ ਏਸਾਓ ਪਰਬਤ ਤੋਂ ਸਿਆਣੇ
ਆਦਮੀਆਂ ਨੂੰ ਨਸ਼ਟ ਕਰ ਦੇਵਾਂਗਾ।
9ਹੇ ਤੇਮਾਨ, ਤੇਰੇ ਤਾਕਤਵਰ ਆਦਮੀ ਭੈਭੀਤ ਹੋਣਗੇ। ਏਸਾਓ
ਪਰਬਤ ਤੋਂ ਹਰ ਕੋਈ ਤਬਾਹ ਹੋ ਜਾਵੇਗਾ। ਬਹੁਤ ਜਣੇ ਮਾਰੇ
ਜਾਣਗੇ।
10ਤੁਸੀਂ ਸ਼ਰਮ ਨਾਲ ਭਰ ਜਾਵੋਂਗੇ ਅਤੇ ਹਮੇਸ਼ਾ ਲਈ ਨਸ਼ਟ
ਕੀਤੇ ਜਾਵੋਂਗੇ। ਕਿਉਂ ਕਿ ਤੁਸੀਂ ਆਪਣੇ ਭਰਾ ਯਾਕੂਬ ਨਾਲ
ਬੜੀ ਨਿਸ਼ਠੁਰਤਾ ਵਰਤੀ।
11ਤੁਸੀਂ ਇਸਰਾਇਲ ਦੇ ਵੈਰੀਆਂ ਨਾਲ ਮਿਲ ਗਏ ਓਪਰੇ
ਇਸਰਾਏਲ ਦਾ ਖਜਾਨਾ ਲੁੱਟ ਕੇ ਲੈ ਗਏ ਅਤੇ ਪਰਾਏ ਇਸਰਾਏਲ
ਦੇ ਸ਼ਹਿਰ ਦੇ ਫ਼ਾਟਕ ’ਚ ਪ੍ਰਵੇਸ਼ ਕਰ ਗਏ ਅਤੇ ਯਰੂਸ਼ਲਮ ਦਾ
ਕਿਹੜਾ ਹਿੱਸਾ ਉਹ ਲੈਣਗੇ ਇਹ ਨਿਸ਼ਚਾ ਕਰਨ ਲਈ ਉਨ੍ਹਾਂ ਨੇ
ਗੁਣੇ ਪਾਏ ਅਤੇ ਤੂੰ ਵੀ ਉਨ੍ਹਾਂ ਵਿੱਚੋਂ ਆਪਣਾ ਹਿੱਸਾ ਪਾਉਣ
ਲਈ ਇੱਕ ਸੀ।
12ਤੂੰ ਆਪਣੇ ਭਰਾ ਦੇ ਸੰਕਟ ਤੇ ਹੱਸਿਆ ਜਦ ਕਿ ਤੈਨੂੰ ਇਉਂ
ਨਹੀਂ ਸੀ ਕਰਨਾ ਚਾਹੀਦਾ ਜਦੋਂ ਉਨ੍ਹਾਂ ਨੇ ਯਹੂਦਾਹ ਨੂੰ ਨਸ਼ਟ
ਕੀਤਾ ਤੂੰ ਖੁਸ਼ ਹੋਇਆ। ਜਦ ਕਿ ਤੈਨੂੰ ਇਉਂ ਕਰਨਾ ਸ਼ੋਭਾ ਨਹੀਂ
ਸੀ ਦਿੰਦਾ। ਉਨ੍ਹਾਂ ਦੇ ਸੰਕਟ ਵੇਲੇ ਤੂੰ ਵੱਡੇ ਬੋਲ ਬੋਲੇ। ਅਜਿਹਾ
ਤੈਨੂੰ ਨਹੀਂ ਸੀ ਕਰਨਾ ਚਾਹੀਦਾ।
13ਤੂੰ ਮੇਰੇ ਲੋਕਾਂ ਦੇ ਸ਼ਹਿਰੀ ਫ਼ਾਟਕ ’ਚ ਦਾਖਲ ਹੋਕੇ ਉਨ੍ਹਾਂ
ਦੀਆਂ ਮੁਸੀਬਤਾਂ ਤੇ ਹਾਸੀ ਕੀਤੀ। ਤੈਨੂੰ ਅਜਿਹਾ ਨਹੀਂ ਸੀ ਕਰਨਾ
ਚਾਹੀਦਾ ਪਰ ਔਖੀ ਘੜੀ ਤੂੰ ਉਨ੍ਹਾਂ ਦੇ ਖਜ਼ਾਨਿਆਂ ਨੂੰ ਵੀ ਲੁੱਟਿਆ।
14ਤੂੰ ਚੁਰਸਤੇ ਤੇ ਖੜਾ ਹੋਕੇ ਉਨ੍ਹਾਂ ਨੂੰ ਮਾਰਿਆ ਜਿਹੜੇ ਬਚਣ
ਦੀ ਕੋਸ਼ਿਸ਼ ਕਰ ਰਹੇ ਸਨ। ਤੈਨੂੰ ਅਜਿਹਾ ਨਹੀਂ ਸੀ ਕਰਨਾ
ਚਾਹੀਦਾ। ਤੈਨੂੰ ਭਗੌੜਿਆਂ ਨੂੰ ਉਨ੍ਹਾਂ ਦੇ ਦੁਸ਼ਮਣਾਂ ਹੱਥੀਂ ਨਹੀਂ
ਸੌਂਪਣਾ ਚਾਹੀਦਾ ਸੀ।
15ਯਹੋਵਾਹ ਦਾ ਦਿਨ ਸਾਰੀਆਂ ਕੌਮਾਂ ਦੇ ਨੇੜੇ ਆ ਰਿਹਾ ਹੈ।
ਜਿਹੜੇ ਭੈੜੇ ਕੰਮ ਤੂੰ ਦੂਜੀਆਂ ਕੌਮਾਂ ਨਾਲ ਕੀਤੇ, ਤੇਰੇ ਨਾਲ ਵੀ
ਉਵੇਂ ਵਾਪਰੇਗਾ ਅਤੇ ਉਹ ਬੁਰਿਆਈ ਤੇਰੇ ਸਿਰ ਤੇ ਵੀ ਉਵੇਂ ਹੀ
ਪਵੇਗੀ।
16ਜਿਵੇਂ ਕਿ ਤੂੰ ਮੇਰੇ ਕਰੋਧ ਦੇ ਪਿਆਲੇ ਚੋਂ ਮੇਰੇ ਪਵਿੱਤਰ
ਪਰਬਤ ਤੇ ਪੀਤੀ, ਉਸੇ ਤਰ੍ਹਾਂ ਹੀ, ਬਾਕੀ ਦੀਆਂ ਕੌਮਾਂ ਕਰੋਧ ਦੇ
ਪਿਆਲੇ ਚੋਂ ਪੀਣਗੀਆਂ। ਉਹ ਤਬਾਹ ਹੋ ਜਾਣਗੀਆਂ ਅਤੇ ਇਹ
ਇੰਝ ਹੋਵੇਗਾ ਜਿਵੇਂ ਉਹ ਕਦੇ ਹੋਈਆਂ ਹੀ ਨਾ ਹੋਣ।
17ਪਰ ਸੀਯੋਨ ਪਹਾੜ ਉੱਪਰ ਕੁਝ ਮਨੁੱਖ ਬਚੇ ਰਹਿਣਗੇ
ਅਤੇ ਉਹ ਮੇਰੇ ਖਾਸ ਮਨੁੱਖ ਹੋਣਗੇ। ਅਤੇ ਯਾਕੂਬ ਦੇ ਘਰਾਣੇ ਨੂੰ
ਉਸਦੀ ਮਿਲਖ ਵਾਪਸ ਕੀਤੀ ਜਾਵੇਗੀ।

**18**ਯਾਕੂਬ ਦਾ ਘਰਾਣਾ ਅੱਗ ਵਾਂਗ ਹੋਵੇਗਾ, ਯੂਸਫ਼ ਦਾ ਘਰਾਣਾ
ਲਾਟਾਂ ਵਾਂਗ। ਏਸਾਓ ਦਾ ਪਰਿਵਾਰ ਤੂੜੀ ਵਾਂਗ ਹੋਵੇਗਾ। ਉਹ
ਅੱਗ ਵਿੱਚ ਪੂਰੀ ਤਰ੍ਹਾਂ ਸਾੜੇ ਜਾਣਗੇ। ਏਸਾਓ ਦੇ ਪਰਿਵਾਰ
ਵਿੱਚ ਕੋਈ ਨਹੀਂ ਛੱਡਿਆ ਜਾਵੇਗਾ।" ਕਿਉਂ ਕਿ ਯਹੋਵਾਹ
ਪਰਮੇਸ਼ੁਰ ਨੇ ਫ਼ੁਰਮਾਇਆ ਹੈ।"

**19**ਯਹੂਦਾਹ ਦੇ ਦੱਖਣੀ ਉਜਾੜ ਦੇ ਲੋਕ ਏਸਾਓ ਦੇ ਪਰਬਤ
ਤੇ ਕਬਜ਼ਾ ਕਰ ਲੈਣਗੇ ਅਤੇ ਪਹਾੜੀ ਦਾਮਨ ਦੇ ਲੋਕ ਫ਼ਲਿਸਤੀਨ
ਦੀ ਧਰਤੀ, ਅਫ਼ਰਾਈਮ ਅਤੇ ਸਾਮਰਿਯਾ ਦੀ ਧਰਤੀ ਤੇ ਕਬਜ਼ਾ
ਕਰ ਲੈਣਗੇ। ਬਿਨਯਾਮੀਨ ਨੂੰ ਗਿਲਆਦ ਮਿਲ ਜਾਵੇਗਾ।

**20**ਜਿਨ੍ਹਾਂ ਇਸਰਾਏਲੀਆਂ ਨੂੰ ਕਨਾਨੀਆਂ ਦੀ ਧਰਤੀ ਵੱਲ
ਸ਼ਰਾਫਾਤ ਤਾਈਂ ਦੇਸ਼-ਨਿਕਾਲਾ ਦਿੱਤਾ ਗਿਆ ਸੀ ਅਤੇ ਜਿਨ੍ਹਾਂ
ਯਰੂਸ਼ਲੀਮੀਆਂ ਨੂੰ ਸ਼ਫ਼ਾਰਦ ਨੂੰ ਦੇਸ਼ ਨਿਕਾਲਾ ਦਿੱਤਾ ਗਿਆ ਸੀ,
ਨੇਜੇਵ ਦੇ ਦੱਖਣੀ ਨਗਰਾਂ ਤੇ ਕਬਜ਼ਾ ਕਰ ਲੈਣਗੇ।

**21**ਛੁਡਾਏ ਗਏ ਸੀਯੋਨ ਪਰਬਤ ਉੱਪਰ ਜਾਣਗੇ ਤਾਂ ਜੋ ਏਸਾਓ
ਦੇ ਪਰਬਤ ਉੱਪਰ ਰਹਿੰਦੇ ਲੋਕਾਂ ਉੱਪਰ ਸ਼ਾਸਨ ਕਰ ਸਕਣਾ
ਅਤੇ ਰਾਜ ਯਹੋਵਾਹ ਦਾ ਹੋ ਜਾਵੇਗਾ।

# ਯੂਨਾਹ

## ਪਰਮੇਸ਼ੁਰ ਨੇ ਬੁਲਾਇਆ ਅਤੇ ਯੂਨਾਹ ਭੱਜ ਗਿਆ

1 ਯਹੋਵਾਹ ਦੀ ਬਾਣੀ ਅਮਿੱਤਈ ਦੇ ਪੁੱਤਰ ਯੂਨਾਹ ਨੂੰ ਹੋਈ
ਅਤੇ ਯਹੋਵਾਹ ਨੇ ਕਿਹਾ, 2“ਨੀਨਵਾਹ ਇੱਕ ਵੱਡਾ ਸ਼ਹਿਰ ਹੈ
ਅਤੇ ਮੈਂ ਸੁਣਿਆ ਹੈ ਕਿ ਲੋਕ ਉੱਥੇ ਬੜੇ ਮੰਦੇ ਕੰਮ ਕਰਦੇ ਹਨ, ਸੋ
ਤੂੰ ਉਸ ਸ਼ਹਿਰ ਵਿੱਚ ਜਾ ਅਤੇ ਉਨ੍ਹਾਂ ਨੂੰ ਮਾੜੇ ਕੰਮ ਕਰਨ ਤੋਂ ਰੁਕ
ਜਾਣ ਲਈ ਆਖ।”

3ਯੂਨਾਹ ਪਰਮੇਸ਼ੁਰ ਦੇ ਹੁਕਮ ਦਾ ਪਾਲਨ ਨਹੀਂ ਕਰਨਾ ਚਾਹੁੰਦਾ
ਸੀ, ਇਸ ਲਈ ਉਸਨੇ ਯਹੋਵਾਹ ਤੋਂ ਭੱਜਣ ਦੀ ਕੋਸ਼ਿਸ਼ ਕੀਤੀ।
ਉਹ ਯਾਪਾ ਵੱਲ ਚਲਾ ਗਿਆ ਅਤੇ ਉੱਥੇ ਉਸ ਨੂੰ ਤਰਸ਼ੀਸ਼ ਨੂੰ
ਜਾਂਦੀ ਹੋਈ ਇੱਕ ਬੇੜੀ ਮਿਲੀ ਮੇਰਾ ਅਤੇ ਯੂਨਾਹ ਨੇ ਆਪਣੇ
ਸਫ਼ਰ ਲਈ ਕਿਰਾਯਾ ਅਦਾ ਕੀਤਾ ਤੇ ਉਸ ਬੇੜੀ ’ਚ ਚੜ੍ਹ ਗਿਆ।
ਉਹ ਯਹੋਵਾਹ ਤੋਂ ਬਚਕੇ, ਇਸ ਬੇੜੀ ਵਿੱਚ ਤਰਸ਼ੀਸ਼ ਨੂੰ ਜਾਣਾ
ਚਾਹੁੰਦਾ ਸੀ।

## ਭਿਅੰਕਰ ਤੂਫ਼ਾਨ

4ਪਰ ਯਹੋਵਾਹ ਨੇ ਸਮੁੰਦਰ ਵਿੱਚ ਭਿਅੰਕਰ ਤੂਫ਼ਾਨ ਲੈ
ਆਉਂਦਾ। ਹਨੇਰੀ ਨਾਲ ਸਮੁੰਦਰ ਵਿੱਚ ਭਾਰੀ ਤੂਫ਼ਾਨ ਉੱਠ
ਖੜਾ ਹੋਇਆ। ਤੂਫ਼ਾਨ ਇੰਨਾ ਭਿਅੰਕਰ ਸੀ ਕਿ ਬੇੜੀ ਟੁੱਟਣ ਨੂੰ
ਤਿਆਰ ਸੀ। 5ਜਹਾਜ਼ਰਾਨ ਬੇੜੇ ਨੂੰ ਡੁੱਬਣ ਤੋਂ ਬਚਾਉਣ ਖਾਤਰ,
ਇਸ ਵਿਚਲੇ ਭਾਰ ਨੂੰ ਹਲਕਾ ਕਰਨਾ ਚਾਹੁੰਦੇ ਸਨ। ਇਸ ਲਈ
ਉਨ੍ਹਾਂ ਨੇ ਇਸ ਵਿਚਲਾ ਲੱਦਿਆ ਸਾਮਾਨ ਸਮੁੰਦਰ ਵਿੱਚ ਸੁੱਟਣਾ
ਸ਼ੁਰੂ ਕਰ ਦਿੱਤਾ। ਉਹ ਇੰਨੇ ਭੈਭੀਤ ਸਨ ਕਿ ਉਨ੍ਹਾਂ ਨੇ ਆਪੋ-ਆਪਣੇ
ਦੇਵਤਿਆਂ ਨੂੰ ਪੂਜਣਾ ਸ਼ੁਰੂ ਕਰ ਦਿੱਤਾ, ਹਰ ਆਦਮੀ ਆਪਣੇ
ਦੇਵਤੇ ਅੱਗੇ ਚੀਕਿਆ। ਪਰ ਯੂਨਾਹ ਹੇਠਾਂ ਬੇੜੇ ਦੇ ਅੰਦਰਲੇ ਹਿੱਸੇ
ਵਿੱਚ ਚਲਾ ਗਿਆ ਅਤੇ ਸੌਂ ਗਿਆ। 6ਬੇੜੇ ਦੇ ਕਪਤਾਨ ਨੇ ਯੂਨਾਹ
ਨੂੰ ਸੁੱਤਾ ਵੇਖਕੇ ਕਿਹਾ, “ਉੱਠ, ਜਾਗ! ਤੂੰ ਕਿਉਂ ਸੁੱਤਾ ਪਿਆ ਹੈਂ?
ਆਪਣੇ ਦੇਵ ਦੀ ਅਰਾਧਨਾ ਕਰ। ਹੋ ਸਕਦਾ ਹੈ ਤੇਰਾ ਪਰਮੇਸ਼ੁਰ
ਤੇਰੀ ਪ੍ਰਾਰਥਨਾ ਸੁਣ ਲਵੇ ਤੇ ਸਾਨੂੰ ਬਚਾਅ ਲਵੇ।”

## ਤੂਫ਼ਾਨ ਆਉਣ ਦਾ ਕਾਰਣ?

7ਤਦ ਆਦਮੀ ਇੱਕ-ਦੂਸਰੇ ਨੂੰ ਆਖਣ ਲੱਗੇ, “ਸਾਨੂੰ ਇਸ
ਮੁਸੀਬਤ ਦੇ ਕਾਰਣ ਨੂੰ ਜਾਨਣ ਵਾਸਤੇ ਗੁਣੇ ਸੁੱਟਣੇ ਚਾਹੀਦੇ
ਹਨ।”

ਤਾਂ ਉਨ੍ਹਾਂ ਨੇ ਗੁਣੇ ਪਾਏ ਅਤੇ ਗੁਣਿਆਂ ਤੋਂ ਪਤਾ ਲੱਗਾ ਕਿ
ਇਸ ਮੁਸੀਬਤ ਦਾ ਕਾਰਣ ਯੂਨਾਹ ਸੀ। 8ਤਦ ਉਨ੍ਹਾਂ ਨੇ ਯੂਨਾਹ
ਨੂੰ ਆਖਿਆ, “ਤੇਰੇ ਕਾਰਣ, ਅਸੀਂ ਸਾਰੇ ਮੁਸੀਬਤ ਵਿੱਚ ਹਾਂ।
ਇਸ ਲਈ ਤੂੰ ਸਾਨੂੰ ਦੱਸ: ਤੇਰਾ ਧੰਦਾ ਕੀ ਹੈ? ਤੂੰ ਕਿੱਥੋਂ ਆ ਰਿਹਾ
ਹੈਂ? ਅਤੇ ਤੂੰ ਕਿਸ ਕੌਮ ਤੋਂ ਹੈਂ?”

9ਯੂਨਾਹ ਨੇ ਆਦਮੀਆਂ ਨੂੰ ਆਖਿਆ, “ਮੈਂ ਇੱਕ ਇਬਰਾਨੀ
ਹਾਂ ਅਤੇ ਮੈਂ ਯਹੋਵਾਹ ਦੀ ਉਪਾਸਨਾ ਕਰਦਾ ਹਾਂ ਜੋ ਕਿ ਅਕਾਸ਼
ਦਾ ਪਰਮੇਸ਼ੁਰ ਹੈ। ਉਹ ਸਮੁੰਦਰ ਅਤੇ ਜ਼ਮੀਨ ਦਾ ਸਿਰਜਣਹਾਰ
ਹੈ।”

10ਯੂਨਾਹ ਨੇ ਆਦਮੀਆਂ ਨੂੰ ਦੱਸਿਆ ਕਿ ਉਹ ਯਹੋਵਾਹ ਤੋਂ
ਭੱਜ ਰਿਹਾ ਸੀ। ਜਦੋਂ ਉਨ੍ਹਾਂ ਨੇ ਇਹ ਸੁਣਿਆ, ਉਹ ਬਹੁਤ ਡਰ
ਗਏ। ਅਤੇ ਪੁੱਛਿਆ, “ਪਰਮੇਸ਼ੁਰ ਦੇ ਵਿਰੁੱਧ ਤੂੰ ਕੀ ਬਦ-ਕਰਨੀ
ਕੀਤੀ ਹੈ?”

11ਸਮੁੰਦਰ ਵਿੱਚ ਲਹਿਰਾਂ ਅਤੇ ਹਵਾ ਹੋਰ ਵੀ ਭਿਅੰਕਰ ਹੁੰਦੀਆਂ
ਜਾ ਰਹੀਆਂ ਸਨ ।ਤਾਂ ਆਦਮੀਆਂ ਨੇ ਯੂਨਾਹ ਨੂੰ ਆਖਿਆ, “ਅਸੀਂ
ਹੁਣ ਆਪਣੇ ਬਚਾਓ ਲਈ ਕੀ ਕਰੀਏ? ਅਸੀਂ ਸਮੁੰਦਰ ਨੂੰ ਸਾਂਤ
ਕਰਨ ਦੀ ਖਾਤਰ ਤੇਰੇ ਨਾਲ ਕੀ ਕਰੀਏ।”

12ਯੂਨਾਹ ਨੇ ਉਨ੍ਹਾਂ ਨੂੰ ਆਖਿਆ, “ਮੈਂ ਜਾਣਦਾ ਹਾਂ ਕਿ ਮੈਂ
ਕੁਝ ਗ਼ਲਤ ਕੀਤਾ ਹੈ ਅਤੇ ਜਿਸ ਕਾਰਣ ਸਮੁੰਦਰ ਵਿੱਚ ਤੂਫ਼ਾਨ
ਆਇਆ। ਇਸ ਲਈ ਤੁਸੀਂ ਮੈਨੂੰ ਸਮੁੰਦਰ ਵਿੱਚ ਸੁੱਟ ਦੇਵੋ, ਫ਼ਿਰ
ਇਹ ਸ਼ਾਂਤ ਹੋ ਜਾਵੇਗਾ।”

13ਪਰ ਆਦਮੀ ਉਸ ਨੂੰ ਸਮੁੰਦਰ ਵਿੱਚ ਸੁੱਟਣਾ ਨਹੀਂ ਚਾਹੁੰਦੇ
ਸਨ। ਉਨ੍ਹਾਂ ਨੇ ਜਹਾਜ਼ ਨੂੰ ਵਾਪਸ ਕੰਢੇ ਵੱਲ ਖਿੱਚਣ ਦੀ ਕੋਸ਼ਿਸ਼
ਕੀਤੀ, ਪਰ ਉਹ ਸਫ਼ਲ ਨਾ ਹੋਏ ਕਿਉਂ ਕਿ ਲਹਿਰਾਂ ਅਤੇ ਹਵਾ
ਬਹੁਤ ਤਕੜੀ ਸੀ ਅਤੇ ਇਹ ਹੋਰ ਭਿਆਨਕ ਹੁੰਦੀ ਜਾ ਰਹੀ ਸੀ।

## ਯੂਨਾਹ ਦੀ ਸਜ਼ਾ

14ਤਾਂ ਆਦਮੀਆਂ ਨੇ ਯਹੋਵਾਹ ਨੂੰ ਪੁਕਾਰ ਕੀਤੀ, “ਹੇ ਯਹੋਵਾਹ,
ਅਸੀਂ ਇਸ ਆਦਮੀ ਦੇ ਮੰਦੇ ਅਮਲਾਂ ਕਾਰਣ ਇਸਨੂੰ ਸਮੁੰਦਰ
ਵਿੱਚ ਸੁੱਟ ਰਹੇ ਹਾਂ, ਇਸ ਲਈ ਕ੍ਰਿਪਾ ਕਰਕੇ ਸਾਨੂੰ ਇੱਕ ਬੇਕਸੂਰ
ਆਦਮੀ ਨੂੰ ਮਾਰਨ ਦੇ ਦੋਸ਼ੀ ਨਾ ਬਣਾਇਓ। ਇਸਨੂੰ ਮਾਰਨ ਦੀ
ਖਾਤਰ ਸਾਨੂੰ ਨਾ ਮਾਰ ਦੇਵੀਂ। ਅਸੀਂ ਜਾਣਦੇ ਹਾਂ ਕਿ ਤੂੰ ਹੀ
ਯਹੋਵਾਹ ਹੈਂ ਅਤੇ ਸਭ ਕੁਝ ਤੇਰੀ ਮਰਜ਼ੀ ਅਨੁਸਾਰ ਹੀ ਹੁੰਦਾ ਹੈ।
ਪਰ ਕਿਰਪਾ ਕਰਕੇ, ਸਾਡੇ ਤੇ ਮਿਹਰਬਾਨ ਹੋ।”

15ਇਸ ਲਈ ਮਨੁੱਖਾਂ ਨੇ ਯੂਨਾਹ ਨੂੰ ਸਮੁੰਦਰ ਵਿੱਚ ਸੁੱਟ ਦਿੱਤਾ
ਅਤੇ ਤੂਫ਼ਾਨ ਥੰਮ ਗਿਆ ਅਤੇ ਸਮੁੰਦਰ ਸ਼ਾਂਤ ਹੋ ਗਿਆ। 16ਜਦੋਂ
ਆਦਮੀਆਂ ਨੇ ਇਹ ਵੇਖਿਆ, ਉਨ੍ਹਾਂ ਨੇ ਡਰਕੇ ਯਹੋਵਾਹ ਵਿੱਚ

ਵਿਸਵਾਸ ਕਰਨਾ ਸ਼ੁਰੂ ਕਰ ਦਿੱਤਾ। ਉਨ੍ਹਾਂ ਨੇ ਬਲੀਆਂ ਚੜ੍ਹਾਈਆਂ
ਅਤੇ ਯਹੋਵਾਹ ਨਾਲ ਖਾਸ ਕਸਮਾਂ ਕੀਤੀਆਂ।
17ਜਦੋਂ ਯੂਨਾਹ ਸਮੁੰਦਰ ਵਿੱਚ ਡਿੱਗਿਆ, ਯਹੋਵਾਹ ਨੇ ਇੱਕ
ਬਹੁਤ ਵੱਡੀ ਮੱਛੀ ਨੂੰ ਚੁਣਿਆ ਜਿਸਨੇ ਜਾਕੇ ਯੂਨਾਹ ਨੂੰ ਨਿਗਲ
ਲਿਆ। ਇਉਂ, ਯੂਨਾਹ ਤਿੰਨ ਦਿਨ ਅਤੇ ਤਿੰਨ ਰਾਤਾਂ ਮੱਛੀ ਦੇ
ਢਿੱਡ ਵਿੱਚ ਰਿਹਾ।

2 ਜਦੋਂ ਯੂਨਾਹ ਅਜੇ ਮੱਛੀ ਦੇ ਢਿੱਡ ਵਿੱਚ ਸੀ ਤਾਂ ਉਸਨੇ
ਯਹੋਵਾਹ ਆਪਣੇ ਪਰਮੇਸ਼ੁਰ ਅੱਗੇ ਪ੍ਰਾਰਥਨਾ ਕੀਤੀ ਅਤੇ
ਕਿਹਾ,
2"ਮੈਂ ਆਪਣੀ ਮੁਸੀਬਤ ਵਿੱਚ ਯਹੋਵਾਹ ਨੂੰ ਪੁਕਾਰਿਆ ਅਤੇ
ਉਸਨੇ ਮੈਨੂੰ ਜਵਾਬ ਦਿੱਤਾ। ਯਹੋਵਾਹ, ਜਦੋਂ ਮੈਂ ਤੈਨੂੰ ਸ਼ਿਓਲ ਦੀ
ਗਹਿਰਾਈ ਵਿੱਚੋਂ ਪੁਕਾਰਿਆ, ਤੂੰ ਮੈਨੂੰ ਸੁਣਿਆ।
3ਤੂੰ ਮੈਨੂੰ ਡੂੰਘੇ ਸਮੁੰਦਰ ਵਿੱਚ ਸੁੱਟ ਦਿੱਤਾ, ਭਿਅੰਕਰ ਲਹਿਰਾਂ
ਨੇ ਮੈਨੂੰ ਘੇਰ ਲਿਆ। ਮੈਂ ਹੇਠਾਂ ਸਮੁੰਦਰ ਵਿੱਚ ਲਹਿੰਦਾ ਗਿਆ,
ਮੇਰੇ ਚਾਰ-ਚੁਫ਼ੇਰੇ ਪਾਣੀ ਸੀ।
4ਫ਼ਿਰ ਮੈਂ ਸੋਚਿਆ, 'ਮੈਂ ਤੇਰੀ ਦ੍ਰਿਸ਼ਟੀ ਚੋਂ ਕੱਢ ਦਿੱਤਾ ਗਿਆ
ਹਾਂ,' ਪਰ ਤਾਂ ਵੀ, ਮੈਂ ਲਗਾਤਾਰ ਤੇਰੇ ਪਵਿੱਤਰ ਮੰਦਰ ਵੱਲ
ਤੱਕਦਾ ਰਹਾਂਗਾ।
5ਪਾਣੀਆਂ ਨੇ ਮੈਨੂੰ ਢੱਕ ਲਿਆ ਕਿ ਮੈਂ ਲਗਭਗ ਮਰਨ ਵਾਲਾ
ਸੀ ਇਸ ਨੇ ਮੇਰਾ ਮੂੰਹ ਢਕ ਲਿਆ ਤੇ ਮੈਂ ਸਾਹ ਨਾ ਲੈ ਸਕਿਆ।
ਮੈਂ ਸਮੁੰਦਰ ਦੇ ਤਲ 'ਚ ਡੁੱਬ ਗਿਆ ਅਤੇ ਸਾਗਰੀ ਝਾੜੀਆਂ 'ਚ
ਵਲੇਟਿਆ ਗਿਆ ਸਾਂ।
6ਮੈਂ ਹੇਠਾਂ ਸਮੁੰਦਰ ਦੇ ਤਲ 'ਚ ਜਿੱਥੇ ਪਰਬਤ ਸ਼ੁਰੂ ਹੁੰਦੇ ਨੇ,
ਚਲਾ ਗਿਆ। ਮੈਂ ਸੋਚਿਆ ਮੈਂ ਹਮੇਸ਼ਾ ਲਈ ਇਸ ਕੈਦ ਵਿੱਚ ਬੰਦ
ਹੋ ਗਿਆ ਹਾਂ, ਪਰ ਯਹੋਵਾਹ ਮੇਰੇ ਪਰਮੇਸ਼ੁਰ ਨੇ ਮੈਨੂੰ ਮੇਰੀ ਕਬਰ
ਵਿੱਚੋਂਕੱਢ ਲਿਆ। ਹੇ ਪਰਮੇਸ਼ੁਰ, ਤੂੰ ਮੈਨੂੰ ਫ਼ਿਰ ਤੋਂ ਜੀਵਨ ਦਿੱਤਾ।
7ਮੇਰਾ ਆਤਮਾ ਨੇ ਸਭ ਉਮੀਦਾਂ ਛੱਡ ਦਿੱਤੀਆਂ ਪਰ ਫ਼ਿਰ ਮੈਂ
ਯਹੋਵਾਹ ਨੂੰ ਧਿਆਇਆ। ਹੇ ਯਹੋਵਾਹ! ਮੈਂ ਤੇਰੇ ਅੱਗੇ ਪ੍ਰਾਰਥਨਾ
ਕੀਤੀ ਤਾਂ ਤੂੰ ਆਪਣੇ ਪਵਿੱਤਰ ਮੰਦਰ ਵਿੱਚ ਮੇਰੀ ਪੁਕਾਰ ਸੁਣੀ।
8ਕੁਝ ਲੋਕ ਵਿਅਰਥ ਬੁੱਤਾਂ ਦੀ ਉਪਾਸਨਾ ਕ੍ਰੋਧ ਹਨ, ਪਰ ਉਹ
ਮੂਰਤੀਆਂ ਕਦੇ ਵੀ ਉਨ੍ਹਾਂ ਦੀ ਮਦਦ ਨਹੀਂ ਕਰਦੀਆਂ।
9ਮੁਕਤੀ ਸਿਰਫ਼ ਯਹੋਵਾਹ ਕੋਲੋਂ ਹੀ ਆਉਂਦੀ ਹੈ। "ਹੇ ਯਹੋਵਾਹ,
ਮੈਂ ਉਸਤਤ ਦੇ ਸ਼ੁਕਰਾਨਿਆਂ ਨਾਲ ਤੈਨੂੰ ਬਲੀਆਂ ਚੜ੍ਹਾਵਾਂਗਾ।
ਮੈਂ ਖਾਸ ਇਕਰਾਰ ਕਰਾਂਗਾ ਅਤੇ ਉਨ੍ਹਾਂ ਨੂੰ ਪੂਰਿਆਂ ਕਰਾਂਗਾ।"
10ਤਦ ਯਹੋਵਾਹ ਨੇ ਮੱਛੀ ਨਾਲ ਗੱਲ ਕੀਤੀ ਅਤੇ ਮੱਛੀ ਨੇ
ਯੂਨਾਹ ਨੂੰ ਸੁੱਕੀ ਧਰਤੀ ਤੇ ਉਗਲ ਦਿੱਤਾ।

### ਪਰਮੇਸ਼ੁਰ ਨੇ ਬੁਲਾਇਆ ਅਤੇ ਯੂਨਾਹ ਮੰਨਦਾ

3 ਤਦ ਯਹੋਵਾਹ ਨੇ ਯੂਨਾਹ ਨੂੰ ਮੁੜ ਆਖਿਆ, 2"ਨੀਨਵਾਹ
ਦੇ ਵੱਡੇ ਸ਼ਹਿਰ ਵਿੱਚ ਜਾ ਅਤੇ ਜੋ ਕੁਝ ਮੈਂ ਤੈਨੂੰ ਦੱਸਿਆ
ਉਸਦਾ ਲੋਕਾਂ ਵਿਚਕਾਰ ਪ੍ਰਚਾਰ ਕਰ।"
3ਤਾਂ ਯੂਨਾਹ ਯਹੋਵਾਹ ਦਾ ਹੁਕਮ ਮੰਨਕੇ ਨੀਨਵਾਹ ਵੱਲ ਗਿਆ।
ਨੀਨਵਾਹ ਇੱਕ ਬਹੁਤ ਵੱਡਾ ਸ਼ਹਿਰ ਸੀ। ਇੱਕ ਆਦਮੀ ਨੂੰ ਸ਼ਹਿਰ
ਵਿਚਦੀ ਸਫ਼ਰ ਕਰਨ ਲਈ ਤਿੰਨ ਦਿਨ ਤੁਰਨਾ ਪੈਂਦਾ ਸੀ।
4ਯੂਨਾਹ ਸ਼ਹਿਰ ਦੇ ਕੇਂਦਰੀ ਇਲਾਕੇ ਵਿੱਚ ਪਹੁੰਚਿਆ ਅਤੇ
ਲੋਕਾਂ ਨੂੰ ਪ੍ਰਚਾਰ ਕਰਨ ਲੱਗ ਪਿਆ। ਉਸਨੇ ਆਖਿਆ, "ਚਾਲੀ
ਦਿਨਾਂ ਬਾਅਦ ਨੀਨਵਾਹ ਤਬਾਹ ਹੋ ਜਾਵੇਗਾ।"
5ਤਦ ਨੀਨਵਾਹ ਦੇ ਲੋਕਾਂ ਨੇ ਪਰਮੇਸ਼ੁਰ ਦੇ ਸੰਦੇਸ਼ ਤੇ ਵਿਸ਼ਵਾਸ
ਕੀਤਾ ਅਤੇ ਆਪਣੇ ਪਾਪਾਂ ਲਈ ਅਫ਼ਸੋਸ ਦਰਸਾਉਣ ਲਈ ਵਰਤ
ਰੱਖਣ ਦਾ ਨਿਰਣਾ ਕੀਤਾ। ਉਨ੍ਹਾਂ ਨੇ ਪਸ਼ਚਾਤਾਪ ਦਰਸਾਉਣ
ਲਈ ਸੋਗ ਦੇ ਬਸਤਰ ਪਹਿਨ ਲਏ। ਸ਼ਹਿਰ ਦੇ ਸਾਰੇ ਲੋਕਾਂ
ਦਰਮਿਆਨ ਅੱਤ ਮਹੱਤਵਪੂਰਣ ਤੋਂ ਲੈਕੇ ਘੱਟ ਤੋਂ ਘੱਟ
ਮਹੱਤਵਪੂਰਣ ਤਾਈਂ ਅਜਿਹਾ ਕੀਤਾ।
6ਜਦੋਂ ਨੀਨਵਾਹ ਦੇ ਪਾਤਸ਼ਾਹ ਨੇ ਇਹ ਸੁਣਿਆ, ਉਹ ਵੀ
ਆਪਣੇ ਕੀਤੇ ਪਾਪਾਂ ਬਾਰੇ ਮਹਿਸੂਸ ਕਰਨ ਲੱਗਾ ਅਤੇ ਆਪਣੇ
ਤਖਤ ਤੋਂ ਉਤਰ ਆਇਆ। ਉਸਨੇ ਆਪਣਾ ਸ਼ਾਹੀ ਚੋਗਾ ਉਤਾਰ
ਕੇ ਸੋਗ ਦੇ ਬਸਤਰ ਪਹਿਨ ਲਏ ਜੋ ਪਛਚਾਤਾਪ ਪ੍ਰਗਟਾਉਂਦੇ
ਸਨ। ਫੇਰ ਉਹ ਸੁਆਹ ਵਿੱਚ ਬੈਠ ਗਿਆ। 7ਪਾਤਸ਼ਾਹ ਨੇ ਇੱਕ
ਖਾਸ ਪੈਗਾਮ ਲਿਖਿਆ ਅਤੇ ਇਸਦਾ ਨੀਨੇਵਾਹ ਦੇ ਸਾਰੇ ਸ਼ਹਿਰ
ਵਿੱਚ ਐਲਾਨ ਕਰਵਾਇਆ।
ਪਾਤਸ਼ਾਹ ਅਤੇ ਉਸਦੇ ਸ਼ਾਸਕਾਂ ਵੱਲੋਂ ਹੁਕਮ:
ਕੁਝ ਸਮੇਂ ਲਈ, ਕੋਈ ਮਨੁੱਖ ਜਾਂ ਜਾਨਵਰ ਕੁਝ ਨਾ ਖਾਣ,
ਨਾ ਹੀ ਖੇਤਾਂ ਵਿੱਚ ਕੋਈ ਇੱਜੜ ਜਾਂ ਵੱਗ ਹੀ ਕੁਝ ਚਰੇ।
ਨੀਨਵਾਹ ਵਿੱਚ ਰਹਿੰਦਾ ਕੋਈ ਵੀ ਜੀਵ ਨਾ ਕੁਝ ਖਾਵੇਗਾ
ਨਾ ਪੀਵੇਗਾ। 8ਪਰ ਹਰ ਮਨੁੱਖ ਅਤੇ ਜਾਨਵਰ ਆਪਣਾ
ਸੋਗ ਜਾਹਿਰ ਕਰਨ ਲਈ ਆਪਣੇ-ਆਪ ਨੂੰ ਸੋਗੀ ਵਸਤਰਾਂ
ਨਾਲ ਕੱਜਣ। ਉਹ ਪਰਮੇਸੁਰ ਅੱਗੇ ਉੱਚੀ-ਉੱਚੀ ਰੋਣ।
ਹਰ ਮਨੁੱਖ ਆਪਣੇ ਰਹਿਣ ਦਾ ਦੁਸ਼ਟ ਢੰਗ ਛੱਡ ਦੇਵੇ ਅਤੇ
ਮੰਦੀਆਂ ਗੱਲਾਂ ਕਰਨੀਆਂ ਬੰਦ ਕਰ ਦੇਵੇ। 9ਹੋ ਸਕਦਾ
ਪਰਮੇਸ਼ੁਰ ਆਪਣਾ ਫੈਸਲਾ ਬਦਲ ਦੇਵੇ ਅਤੇ ਉਹ ਗੱਲਾਂ
ਸਾਡੇ ਉੱਤੇ ਨਾ ਲਿਆਵੇ ਜਿਨ੍ਹਾਂ ਨੂੰ ਉਸ ਨੇ ਵਿਉਂਤਿਆ ਸੀ।
ਹੋ ਸਕਦਾ ਉਹ ਆਪਣਾ ਮਨ ਬਦਲ ਲਵੇ ਅਤੇ ਉਸਦਾ
ਗੁੱਸਾ ਠੰਡਾ ਹੋ ਜਾਵੇ ਅਤੇ ਫ਼ੇਰ ਹੋ ਸਕਦਾ ਅਸੀਂ ਫ਼ੂਨਾਹ
ਹੋਈਏ।
10ਪਰਮੇਸ਼ੁਰ ਨੇ ਉਨ੍ਹਾਂ ਦੀਆਂ ਕਰਨੀਆਂ ਵੇਖੀਆਂ ਅਤੇ ਇਹ
ਵੀ ਵੇਖਿਆ ਕਿ ਉਨ੍ਹਾਂ ਨੇ ਮੰਦੀਆਂ ਗੱਲਾਂ ਕਰਨੀਆਂ ਬੰਦ ਕਰ
ਦਿੱਤੀਆਂ ਸਨ, ਫ਼ੇਰ ਪਰਮੇਸ਼ੁਰ ਨੇ ਆਪਣਾ ਨਿਰਣਾ ਬਦਲ ਲਿਆ
ਅਤੇ ਉਹ ਨਹੀਂ ਕੀਤਾ ਜੋ ਉਸਨੇ ਵਿਉਂਤਿਆ ਸੀ ਅਤੇ ਲੋਕਾਂ ਨੂੰ
ਸਜ਼ਾ ਨਹੀਂ ਦਿੱਤੀ।

### ਪਰਮੇਸ਼ੁਰ ਦੀ ਮਿਹਰ ਨੇ ਯੂਨਾਹ ਨੂੰ ਕ੍ਰੋਧਿਤ ਕੀਤਾ

4 ਯੂਨਾਹ ਪਰਮੇਸ਼ੁਰ ਦੇ ਸ਼ਹਿਰ ਨੂੰ ਬਚਾਉਣ ਕਾਰਣ ਖੁਸ਼
ਨਹੀਂ ਸੀ, ਇਸਦੀ ਬਜਾਇ ਉਸਨੂੰ ਗੁੱਸਾ ਆ ਗਿਆ।
2ਯੂਨਾਹ ਨੇ ਯਹੋਵਾਹ ਨੂੰ ਸ਼ਿਕਾਇਤ ਕੀਤੀ ਅਤੇ ਆਖਿਆ, "ਮੈਂ
ਜਾਣਦਾ ਸੀ ਕਿ ਅਜਿਹਾ ਹੀ ਵਾਪਰੇਗਾ। ਜਦੋਂ ਮੈਂ ਆਪਣੇ ਦੇਸ
ਵਿੱਚ ਸੀ ਤੂੰ ਮੈਨੂੰ ਇੱਥੇ ਆਉਣ ਲਈ ਕਿਹਾ। ਉਸ ਵਕਤ, ਮੈਂ
ਜਾਣਦਾ ਸੀ ਕਿ ਤੂੰ ਇਸ ਪਾਪੀ ਸ਼ਹਿਰ ਦੇ ਲੋਕਾਂ ਨੂੰ ਮੁਆਫ ਕਰ
ਦੇਵੇਂਗਾ ਇਸ ਲਈ ਮੈਂ ਤਰਸ਼ੀਸ਼ ਨੂੰ ਭੱਜਣਾ ਚਾਹੁੰਦਾ ਸਾਂ। ਮੈਂ

ਜਾਣਦਾ ਸੀ ਕਿ ਤੂੰ ਮਿਹਰਬਾਨ ਪਰਮੇਸ਼ੁਰ ਹੈਂ। ਅਤੇ ਤੂੰ ਆਪਣਾ
ਰਹਿਮ ਦਰਸਾਅ ਕੇ ਉਨ੍ਹਾਂ ਲੋਕਾਂ ਨੂੰ ਮੁਆਫ਼ ਕਰ ਦੇਵੇਂਗਾ। ਮੈਨੂੰ
ਪਤਾ ਸੀ ਕਿ ਤੂੰ ਮਿਹਰਬਾਨ ਅਤੇ ਕਿਰਪਾਲੂ ਹੈਂ ਤੇ ਜੇਕਰ ਇਹ
ਲੋਕ ਪਾਪ ਕਰਨੇ ਬੰਦ ਕਰ ਦੇਣਗੇ, ਤੂੰ ਆਪਣੀਆਂ ਵਿਉਂਤਾਂ
ਬਦਲ ਦੇਵੇਂਗਾ ਤੇ ਉਨ੍ਹਾਂ ਨੂੰ ਬਰਬਾਦ ਨਹੀਂ ਕਰੇਂਗਾ। 3ਇਸ
ਲਈ ਹੁਣ ਯਹੋਵਾਹ, ਮੈਂ ਤੈਨੂੰ ਮਾਰਨ ਲਈ ਆਖਦਾ ਹਾਂ। ਮੇਰੇ
ਲਈ ਜਿਉਂਦੇ ਰਹਿਣ ਨਾਲੋਂ ਮਰਨਾ ਚੰਗਾ ਹੈ।

4ਫਿਰ ਯਹੋਵਾਹ ਨੇ ਆਖਿਆ, “ਕੀ ਤੂੰ ਇਹ ਗੱਲ ਠੀਕ ਸਮਝਦਾ
ਹੈਂ ਕਿ ਤੂੰ ਮੇਰੇ ਨਾਲ ਗੁੱਸੇ ਹੈਂ ਉਹ ਵੀ ਇਸ ਲਈ ਕਿ ਮੈਂ ਉਨ੍ਹਾਂ
ਲੋਕਾਂ ਨੂੰ ਤਬਾਹ ਨਹੀਂ ਕੀਤਾ?”

5ਯੂਨਾਹ ਅਜੇ ਵੀ ਇਸ ਸਭ ਕਾਸੇ ਬਾਰੇ ਗੁੱਸੇ ਸੀ, ਇਸ ਲਈ
ਉਹ ਸ਼ਹਿਰੋਂ ਬਾਹਰ ਚਲਾ ਗਿਆ। ਉਹ ਸ਼ਹਿਰ ਦੇ ਪੂਰਬੀ ਹਿੱਸੇ
ਦੇ ਨੇੜੇ ਇੱਕ ਸਥਾਨ ਤੇ ਚਲਾ ਗਿਆ। ਉੱਥੇ ਉਸ ਨੇ ਆਪਣੇ
ਲਈ ਇੱਕ ਸ਼ਰਣ ਸਥਾਨ ਬਣਾਇਆ ਅਤੇ ਉਸ ਛਾਂ ਹੇਠਾਂ ਇਹ
ਵੇਖਣ ਦੇ ਇੰਤਜਾਰ ਵਿੱਚ ਬੈਠ ਗਿਆ ਕਿ ਸ਼ਹਿਰ ਨਾਲ ਕੀ
ਵਾਪਰੇਗਾ।

### ਕੱਦੂ ਦਾ ਪੌਦਾ ਅਤੇ ਕੀੜਾ

6ਯਹੋਵਾਹ ਨੇ ਯੂਨਾਹ ਦੇ ਉੱਪਰ ਜਲਦੀ ਹੀ ਇੱਕ ਕੱਦੂ ਦਾ
ਬੂਟਾ ਉਗਾਇਆ ਤਾਂ ਜੋ ਯੂਨਾਹ ਇਸਦੀ ਛਾਵੇਂ ਬੈਠ ਸਕੇ ਅਤੇ
ਭਿਆਨਕ ਗਰਮੀ ਤੋਂ ਬਚ ਸਕੇ। ਇਸ ਨਾਲ ਯੂਨਾਹ ਨੂੰ ਬੜਾ
ਆਰਾਮ ਮਿਲਿਆ ਅਤੇ ਉਹ ਇਸ ਬੂਟੇ ਕਾਰਣ ਬੜਾ ਖੁਸ਼ ਸੀ।

7ਅਗਲੀ ਸਵੇਰ ਪਰਮੇਸ਼ੁਰ ਨੇ ਇਸ ਬੂਟੇ ਨੂੰ ਖਾਣ ਲਈ ਇੱਕ
ਕੀੜਾ ਭੇਜਿਆ ਤਾਂ ਕੀੜੇ ਨੇ ਉਸ ਬੂਟੇ ਨੂੰ ਖਾਣਾ ਸ਼ੁਰੂ ਕਰ ਦਿੱਤਾ
ਅਤੇ ਉਹ ਬੂਟਾ ਸੁੱਕ ਸੜ ਗਿਆ।

8ਜਦੋਂ ਸੂਰਜ ਅਕਾਸ਼ ਵਿੱਚ ਉੱਚਾ ਸੀ, ਪਰਮੇਸ਼ੁਰ ਨੇ ਪੂਰਬ
ਵੱਲੋਂ ਇੱਕ ਤੱਤੀ ਹਵਾ ਵਗਾਈ ਅਤੇ ਸੂਰਜ ਯੂਨਾਹ ਨੂੰ ਕਮਜ਼ੋਰ
ਕਰਦਿਆਂ ਹੋਇਆਂ ਉਸਦੇ ਸਿਰ ਉਤੇ ਤਪਣ ਲੱਗ ਪਿਆ। ਯੂਨਾਹ
ਨੇ ਇਹ ਆਖਦਿਆਂ ਹੋਇਆਂ ਪਰਮੇਸ਼ੁਰ ਨੂੰ ਉਸਨੂੰ ਮਰ ਜਾਣ
ਲਈ ਵੀ ਕਿਹਾ, “ਅਜਿਹੇ ਜੀਵਨ ਜਿਉਣ ਤੋਂ ਤਾਂ ਚੰਗਾ ਹੈ ਕਿ
ਮੈਂ ਮਰ ਜਾਵਾਂ।”

9ਪਰ ਪਰਮੇਸ਼ੁਰ ਨੇ ਯੂਨਾਹ ਨੂੰ ਆਖਿਆ, “ਕੀ ਉਸ ਬੂਟੇ ਦੇ
ਮਰ ਜਾਣ ਕਾਰਣ ਗੁੱਸੇ ਹੋਣਾ ਠੀਕ ਹੈ?”

ਯੂਨਾਹ ਨੇ ਜਵਾਬ ਦਿੱਤਾ, “ਹਾਂ, ਮੇਰੇ ਲਈ ਗੁੱਸਾ ਕਰਨਾ ਠੀਕ
ਹੈ! ਮਰਨ ਲਈ ਮੇਰਾ ਗੁੱਸਾ ਕਾਫ਼ੀ ਹੈ!”

10ਤਾਂ ਯਹੋਵਾਹ ਨੇ ਆਖਿਆ, “ਤੂੰ ਉਸ ਬੂਟੇ ਲਈ ਕੋਈ ਮਿਹਨਤ
ਨਹੀਂ ਕੀਤੀ ਨਾ ਹੀ ਤੂੰ ਉਸਨੂੰ ਉਗਾਇਆ। ਰਾਤੋ-ਰਾਤ ਉਹ
ਉੱਗਿਆ ਅਤੇ ਅਗਲੇ ਦਿਨ ਉਹ ਖਤਮ ਹੋ ਗਿਆ ਅਤੇ ਤੂੰ ਹੁਣ
ਉਸ ਬੂਟੇ ਕਾਰਣ ਦੁਖੀ ਹੈਂ। 11ਜੇਕਰ ਤੂੰ ਇੱਕ ਬੂਟੇ ਕਾਰਣ
ਪਰੇਸ਼ਾਨ ਹੋ ਸਕਦਾ ਹੈਂ, ਤਾਂ ਮੈਂ ਨੀਨਵਾਹ ਜਿਹੇ ਸ਼ਹਿਰ ਤੇ ਤਰਸ
ਖਾ ਕੇ ਅਜਿਹੇ ਵੱਡੇ ਸ਼ਹਿਰ ਨੂੰ ਬਖਸ ਕਿਵੇਂ ਨਹੀਂ ਕਰ ਸਕਦਾ?
ਇਸ ਸ਼ਹਿਰ ਵਿੱਚ ਅਨੇਕਾਂ ਲੋਕ ਅਤੇ ਜਾਨਵਰ ਹਨ। ਇਸ
ਸ਼ਹਿਰ ਵਿੱਚ 1,20,000 ਤੋਂ ਵੱਧ ਲੋਕ ਹਨ ਜਿਨ੍ਹਾਂ ਨੂੰ ਇਹ ਵੀ
ਨਹੀਂ ਪਤਾ ਸੀ ਕਿ ਉਹ ਗ਼ਲਤ ਕਰ ਰਹੇ ਸਨ।”

# ਮੀਕਾਹ

### ਸਾਮਰਿਯਾ ਅਤੇ ਇਸਰਾਏਲ ਲਈ ਦੰਡ

1 ਯਹੋਵਾਹ ਦਾ ਅਗੰਮ ਵਾਕ ਮੀਕਾਹ ਨੂੰ ਹੋਇਆ। ਇਹ ਯੋਥਾਮ, ਅਹਾਜ਼ ਅਤੇ ਹਿਜ਼ਕੀਯਾਹ ਪਾਤਸ਼ਾਹਾਂ ਦੇ ਦਿਨਾਂ ਦੀ ਗੱਲ ਹੈ। ਇਹ ਸਾਰੇ ਮਨੁੱਖ ਉਨ੍ਹੀਂ ਦਿਨੀਂ ਯਹੂਦਾਹ ਦੇ ਪਾਤਸ਼ਾਹ ਸਨ। ਮੀਕਾਹ ਮੋਰਸ਼ਤੀ ਤੋਂ ਸੀ। ਮੀਕਾਹ ਨੂੰ ਸਾਮਰਿਯਾ ਅਤੇ ਯਰੂਸ਼ਲਮ ਲਈ ਇਹ ਦਰਸ਼ਨ ਹੋਏ।

2ਤੁਸੀਂ ਸਾਰੇ ਲੋਕੋ, ਸੁਣੋ! ਧਰਤੀ ਤੇ ਸਾਰੇ ਵਸਦੇ ਜੀਵੋ, ਸੁਣੋ! ਯਹੋਵਾਹ ਮੇਰਾ ਪ੍ਰਭੂ, ਆਪਣੇ ਪਵਿੱਤਰ ਮੰਦਰ ਵਿੱਚੋਂ ਆਵੇਗਾ ਅਤੇ ਤੁਹਾਡੇ ਵਿਰੁੱਧ ਗਵਾਹ ਹੋਵੇਗਾ।

3ਵੇਖੋ, ਯਹੋਵਾਹ ਆਪਣੇ ਅਸਥਾਨ ਤੋਂ ਬਾਹਰ ਆ ਰਿਹਾ ਹੈ ਉਹ ਹੇਠਾਂ ਆਕੇ ਧਰਤੀ ਦੀਆਂ ਉਚਿਆਈਆਂ ਉੱਪਰ ਤੁਰੇਗਾ।

4ਉਸਦੇ ਹੇਠਾਂ ਪਹਾੜ ਇੰਝ ਪਿਘਲਣਗੇ ਜਿਵੇਂ ਅੱਗ ਮੂਹਰੇ ਮੋਮ। ਵਾਦੀਆਂ ਫ਼ਟ ਕੇ ਖੁਲ੍ਹ ਜਾਣਗੀਆਂ ਅਤੇ ਢਲਾਵ ਤੋਂ ਵਗਦੇ ਪਾਣੀ ਵਾਂਗ ਵਗਣਗੀਆਂ।

5ਇਹ ਸਭ ਕੁਝ ਯਾਕੂਬ ਅਤੇ ਇਸਰਾਏਲ ਦੇ ਪਾਪਾਂ ਕਾਰਣ ਹੈ।

### ਪਾਪਾਂ ਦਾ ਕਾਰਣ, ਸਾਮਰਿਯਾ

ਕਿਸਨੇ ਯਾਕੂਬ ਤੋਂ ਪਾਪ ਕਰਵਾਇਆ? ਇਹ ਸਾਮਰਿਯਾ ਹੀ ਸੀ। ਯਹੂਦਾਹ ਵਿੱਚ ਉੱਚੀ ਜਗ੍ਹਾ ਕਿੱਥੇ ਹੈ? ਇਹ ਯਰੂਸ਼ਲਮ ਵਿੱਚ ਹੈ।

6ਇਸੇ ਲਈ, ਸਾਮਰਿਯਾ ਨੂੰ ਮੈਂ ਖੇਤ ਵਿਚਲੀ ਰੂੜੀ ਦਾ ਢੇਰ ਬਣਾ ਦੇਵਾਂਗਾ, ਜੋ ਅੰਗੂਰਾਂ ਦੇ ਬੀਜੇ ਜਾਣ ਲਈ ਤਿਆਰ ਹੈ। ਮੈਂ ਉਸਦੇ ਪੱਥਰਾਂ ਨੂੰ ਹੇਠਾਂ ਵਾਦੀ ਅੰਦਰ ਡੋਲ੍ਹਾਂਗਾ ਅਤੇ ਸ਼ਹਿਰ ਦੀ ਨੀਹ ਨੂੰ ਨੰਗਾ ਕਰ ਦਿਆਂਗਾ।

7ਇਸਦੇ ਸਾਰੇ ਪੱਥਰ ਦੇ ਬੁੱਤ ਤੋੜੇ ਜਾਣਗੇ। ਇਸਦੇ ਮੰਦਰ ਦੀਆਂ ਸਾਰੀਆਂ ਸੁਗਾਤਾਂ ਅੱਗ ਵਿੱਚ ਸਾੜੀਆਂ ਜਾਣਗੀਆਂ। ਮੈਂ ਉਸਦੇ ਸਾਰੇ ਝੂਠੇ ਦੇਵਤਿਆਂ ਨੂੰ ਤਬਾਹ ਕਰ ਦਿਆਂਗਾ। ਕਿਉਂ ਕਿ ਸਾਮਰਿਯਾ ਵੇਸ਼ਵਾਵਾਂ ਦੀਆਂ ਤਨਖਾਹਾਂ ਲੈਕੇ ਅਮੀਰ ਬਣ ਗਿਆ। ਇਸ ਲਈ ਉਨ੍ਹਾਂ ਲੋਕਾਂ ਤੋਂ ਸਾਰੀਆਂ ਚੀਜ਼ਾਂ ਲੈ ਲਈਆਂ ਜਾਣਗੀਆਂ ਜੋ ਮੇਰੇ ਨਾਲ ਵਫ਼ਾਦਾਰ ਨਹੀਂ ਹਨ।

### ਮੀਕਾਹ ਦੀ ਵੱਡੀ ਉਦਾਸੀ

8ਜੋ ਕੁਝ ਵੀ ਵਾਪਰੇਗਾ ਮੈਂ ਉਸਦਾ ਸੋਗ ਕਰਾਂਗਾ ਮੈਂ ਬਿਨਾ ਜੁੱਤਿਆਂ ਅਤੇ ਵਸਤਰਾਂ ਦੇ ਜਾਵਾਂਗਾ ਅਤੇ ਕੁੱਤਿਆਂ ਵਾਂਗ ਪੁਕਾਰਾਂਗਾ (ਗਿੱਧੜਾਂ ਵਾਂਗ) ਅਤੇ ਪੰਛੀਆਂ ਵਾਂਗ ਸੋਗ ਕਰਾਂਗਾ (ਸ਼ੁਤਰਮੁਰਗ ਵਾਂਗ।)

9ਸਾਮਰਿਯਾ ਦਾ ਜਖਮ ਅਸਾਧ ਹੈ ਉਸਦਾ ਰੋਗ (ਪਾਪ) ਯਹੂਦਾਹ ਤੱਕ ਫ਼ੈਲਿਆ ਹੈ ਇਸਦਾ ਰੋਗ ਮੇਰੇ ਲੋਕਾਂ ਦੇ ਸ਼ਹਿਰ ਦੇ ਫ਼ਾਟਕ ਤੀਕ ਪੁੱਜ ਗਿਆ ਹੈ ਅਤੇ ਇਹ ਸਾਰੇ ਯਰੂਸ਼ਲਮ ਦੇ ਰਾਹ ਤੀਕ ਫ਼ੈਲ ਗਿਆ ਹੈ।

10ਇਸ ਨੂੰ ਗਥ ਵਿੱਚ ਨਾ ਦੱਸੋ, ਇੰਝ ਹੀ ਰੋਂਦੇ ਹੋਏ ਉਕੋ ਵਿੱਚ ਨਾ ਜਾਇਓ। ਆਪਣੇ-ਆਪ ਨੂੰ ਬੈਤ-ਓਫ਼ਰਾਹ ਵਿਚਲੀ ਧੂੜ ਵਿੱਚ ਮਧੋਲੋ।

11ਹੇ ਸ਼ਾਫ਼ੀਰ ਦੇ ਵਾਸੀਓ, ਨੰਗੇ ਤੇ ਸ਼ਰਮਿੰਦੇ ਹੋਕੇ ਲੰਘ ਜਾਵੋ। ਸਅਨਾਨ ਦੇ ਲੋਕ ਬਾਹਰ ਨਹੀਂ ਆਉਣਗੇ। ਬੈਤ-ਏਸਲ ਦੇ ਲੋਕ ਰੋਣਗੇ ਅਤੇ ਤੁਹਾਡਾ ਸਹਾਰਾ ਲੈਣਗੇ।

12ਮਾਰੋਥ ਦੇ ਵਾਸੀ ਖੁਸ਼ ਖਬਰੀ ਦੇ ਇੰਤਜ਼ਾਰ ’ਚ ਕਮਜ਼ੋਰ ਹੋ ਗਏ ਹਨ। ਕਿਉਂ ਕਿ ਯਹੋਵਾਹ ਵੱਲੋਂ ਭੇਜੀ ਗਈ ਦੁਰਘਟਨਾ ਯਰੂਸ਼ਲਮ ਦੇ ਫ਼ਾਟਕ ਤੀਕ ਪਹੁੰਚ ਗਈ ਹੈ।

13ਹੇ ਲਾਕੀਸ਼ ਦੇ ਵਾਸੀਓ, ਤੇਜ਼ ਘੋੜੇ ਨੂੰ ਆਪਣੇ ਰੱਥ ਅੱਗੇ ਜੋਤ ਲਓ। ਸੀਯੋਨ ਦੇ ਪਾਪ ਵਿੱਚ ਸ਼ੁਰੂ ਹੋਏ। ਕਿਉਂ ਕਿ ਤੁਸੀਂ ਇਸਰਾਏਲ ਦੇ ਪਾਪਾਂ ਉੱਤੇ ਚੱਲੇ।

14ਇਸ ਲਈ ਗਥ ਵਿੱਚ ਮੋਰਸਥ ਨੂੰ ਵਿਦਾਈ ਦੇ ਤੋਹਫ਼ੇ ਦੇਹ, ਅਕਜ਼ੀਬ ਦਾ ਪਰਿਵਾਰ ਇਸਰਾਏਲ ਦੇ ਰਾਜਿਆਂ ਨਾਲ ਚਲਾਕੀ ਖੇਡੇਗਾ।

15ਹੇ ਮਾਰੇਸ਼ਾਹ ਦੇ ਸ਼ਹਿਰੀਓ, ਮੈਂ ਤੁਹਾਡੇ ਵਿਰੁੱਧ ਇੱਕ ਮਨੁੱਖ ਠਹਿਰਾਵਾਂਗਾ ਜੋ ਤੁਹਾਡੀਆਂ ਸਭ ਵਸਤਾਂ ਲੈ ਲਵੇਗਾ ਇਸਰਾਏਲ ਦਾ ਪਰਤਾਪ ਅੱਦੁਲਾਮ ਵਿੱਚ ਆਵੇਗਾ।

16ਕਿਉਂ ਕਿ ਤੁਸੀਂ ਆਪਣੇ ਪਿਆਰੇ ਬੱਚਿਆਂ ਲਈ ਪਿੱਟੋਂਗੇ। ਉਕਾਬ ਵਾਂਗ ਆਪਣੇ ਸਿਰ ਮੁਨਾ ਕੇ ਗੰਜੇ ਹੋ ਜਾਵੋ ਤੇ ਆਪਣਾ ਸੋਗ ਪ੍ਰਗਟਾਵੋ ਕਿਉਂ ਕਿ ਤੁਹਾਡੇ ਬੱਚੇ ਤੁਹਾਡੇ ਕੋਲੋਂ ਲੈ ਲਿੱਤੇ ਜਾਣਗੇ।

### ਲੋਕਾਂ ਦੀਆਂ ਪਾਪੀ ਵਿਉਂਤਾਂ

2 ਜਿਹੜੇ ਬਦੀ ਕਰਨ ਦੀ ਸੋਚਦੇ ਹਨ ਉਨ੍ਹਾਂ ਲੋਕਾਂ ਤੇ ਸੰਕਟ ਆਵੇਗਾ ਜਿਹੜੇ ਆਪਣੇ ਮੰਜਿਆਂ ਤੇ ਲੰਮੇ ਪੈਕੇ ਰਾਤ ਭਰ ਬਦੀ ਸੋਚਦੇ ਹਨ ਅਤੇ ਫ਼ਿਰ ਸਵੇਰ ਹੋਣ ਤੇ ਆਪਣੇ ਸੋਚੇ ਮੁਤਾਬਕ ਬਦੀ ਕਰਦੇ ਹਨ। ਭਲਾ ਕਿਉਂ – ਕਿਉਂ ਕਿ ਉਨ੍ਹਾਂ ਕੋਲ ਮਨ-ਇੱਛਤ ਕਰਨ ਦੀ ਸ਼ਕਤੀ ਹੈ।

[2]ਉਹ ਖੇਤ ਚਾਹੁੰਦੇ ਹਨ, ਇਸ ਲਈ ਉਹ ਇਨ੍ਹਾਂ ਨੂੰ ਖੋਹ ਲੈਂਦੇ ਹਨ। ਉਹ ਘਰ ਚਾਹੁੰਦੇ ਹਨ, ਇਸ ਲਈ ਉਹ ਇਨ੍ਹਾਂ ਨੂੰ ਖੋਹ ਲੈਂਦੇ ਹਨ। ਉਹ ਇੱਕ ਆਦਮੀ ਤੋਂ ਘਰ ਖੋਹ ਲੈਂਦੇ ਹਨ ਅਤੇ ਉਸਨੂੰ ਗੁਮਰਾਹ ਕਰਕੇ ਉਸ ਦੀ ਜ਼ਮੀਨ ਲੈ ਲੈਂਦੇ ਹਨ।

### ਲੋਕਾਂ ਨੂੰ ਸਜ਼ਾ ਦੇਣ ਦੀ ਯਹੋਵਾਹ ਦੀ ਵਿਉਂਤ

[3]ਇਸੇ ਲਈ ਯਹੋਵਾਹ ਨੇ ਇਹ ਕੁਝ ਆਖਿਆ ਹੈ: "ਵੇਖੋ! ਮੈਂ ਇਸ ਪਰਿਵਾਰ ਦੇ ਵਿਰੁੱਧ ਮੁਸੀਬਤ ਸੋਚਦਾ ਹਾਂ ਤੁਸੀਂ ਆਪਣੇ ਆਪ ਨੂੰ ਬਚਾ ਨਾ ਸਕੋਂਗੇ ਤੁਹਾਡਾ ਹੰਕਾਰ ਟੁੱਟ ਜਾਵੇਗਾ ਕਿਉਂ ਕਿ ਭੈੜਾ ਸਮਾਂ ਆ ਰਿਹਾ ਹੈ।

[4]ਲੋਕ ਤੁਹਾਡੇ ਬਾਰੇ ਕਹਾਉਤਾਂ ਗਾਉਣਗੇ ਉਹ ਤੁਹਾਡੇ ਲਈ ਇਹ ਸ਼ੋਕ ਗੀਤ ਗਾਉਣਗੇ: 'ਅਸੀਂ ਬਰਬਾਦ ਹੋ ਗਏ ਯਹੋਵਾਹ ਨੇ ਸਾਡੇ ਤੋਂ ਜ਼ਮੀਨ ਖੋਹਕੇ ਦੂਜਿਆਂ ਨੂੰ ਦੇ ਦਿੱਤੀ। ਹਾਂ, ਉਸਨੇ ਮੈਥੋਂ ਮੇਰੀ ਧਰਤੀ ਖੋਹ ਕੇ ਸਾਡੇ ਖੇਤਾਂ ਨੂੰ ਸਾਡੇ ਵੈਰੀਆਂ 'ਚ ਵੰਡਿਆ।

[5]ਇਸ ਲਈ ਹੁਣ ਅਸੀਂ ਜ਼ਮੀਨ ਨੂੰ ਨਾਪ ਵੀ ਨਹੀਂ ਸਕਦੇ ਤੇ ਨਾ ਹੀ ਯਹੋਵਾਹ ਦੀ ਉੱਮਤ ਵਿੱਚ ਵੰਡ ਸਕਦੇ ਹਾਂ।'"

### ਮੀਕਾਹ ਨੂੰ ਨਾ ਪ੍ਰਚਾਰ ਕਰਨ ਲਈ ਆਖਣਾ

[6]ਲੋਕ ਕਹਿੰਦੇ ਹਨ, "ਸਾਡੇ ਕੋਲ ਪ੍ਰਚਾਰ ਨਾ ਕਰੋ ਸਾਡੇ ਲਈ ਬੁਰੇ ਵਾਕ ਨਾ ਆਖ ਸਾਡਾ ਕੁਝ ਨਹੀਂ ਵਿਗੜੇਗਾ।"

[7]ਪਰ ਯਾਕੂਬ ਦੇ ਘਰਾਣੇ ਦੇ ਲੋਕੋ! ਇਹ ਗੱਲਾਂ ਮੈਂ ਜ਼ਰੂਰ ਕਰਾਂਗਾ ਤੁਹਾਡੀ ਭੈੜੀਆਂ ਕਰਨੀਆਂ ਕਾਰਣ ਯਹੋਵਾਹ ਦਾ ਧੀਰਜ ਟੁੱਟ ਰਿਹਾ ਹੈ ਜੇਕਰ ਤੁਸੀਂ ਸਲੀਕੇ ਸਿਰ ਰਹੋ ਤਾਂ ਮੈਂ ਤੁਹਾਡੇ ਲਈ ਚੰਗੇ ਬਚਨ ਕਹਾਂ।

[8]ਪਰ ਮੇਰੇ ਮਨੁੱਖਾਂ ਲਈ ਉਹ ਵੈਰੀਆਂ ਤੁੱਲ ਹਨ ਤੁਸੀਂ ਤੁਰਦੇ ਜਾਂਦੇ ਮੇਰੇ ਮਨੁੱਖਾਂ ਦੇ ਪਿੱਛੋਂ ਕੱਪੜੇ ਖਿੱਚ ਲੈਂਦੇ ਹੋ ਉਹ ਲੋਕ ਸਮਝਦੇ ਹਨ ਕਿ ਉਹ ਸੁਰੱਖਿਅਤ ਹਨ ਪਰ ਤੁਸੀਂ ਉਨ੍ਹਾਂ ਤੋਂ ਵਸਤਾਂ ਖੋਹ ਲੈਂਦੇ ਹੋ ਜਿਵੇਂ ਉਹ ਜੰਗੀ ਕੈਦੀ ਹੋਣ।

[9]ਤੁਸੀਂ ਮੇਰੇ ਆਦਮੀਆਂ ਦੀਆਂ ਔਰਤਾਂ ਦੇ ਸੁਹਣੇ ਘਰਾਂ ਨੂੰ ਲੁੱਟਿਆ ਅਤੇ ਉਨ੍ਹਾਂ ਦੇ ਮਾਸੂਬ ਬੱਚਿਆਂ ਤੋਂ ਮੇਰਾ ਸਾਰਾ ਧਨ ਲੁੱਟ ਲਿਆ।

[10]ਉੱਠੋ, ਅਤੇ ਦਫ਼ਾ ਹੋ ਜਾਵੋ ਇਹ ਤੁਹਾਡੀ ਆਰਾਮਗਾਹ ਨਾ ਹੋਵੇਗੀ ਕਿਉਂ ਕਿ, ਤੁਸੀਂ ਇਸ ਥਾਂ ਨੂੰ ਬਰਬਾਦ ਕਰ ਛੱਡਿਆ। ਤੁਸੀਂ ਇਸਨੂੰ ਨਾਪਾਕ ਕੀਤਾ ਇਸ ਲਈ ਇਹ ਬਰਬਾਦ ਹੋਵੇਗੀ ਇਸਦੀ ਭਿਅੰਕਰ ਤਬਾਹੀ ਹੋਵੇਗੀ।

[11]ਇਹ ਲੋਕ ਮੇਰੀ ਗੱਲ ਸੁਣਨਾ ਨਹੀਂ ਚਾਹੁੰਦੇ ਪਰ ਜੇਕਰ ਕੋਈ ਝੂਠਾ ਆਦਮੀ ਆਕੇ ਪਰਚਾਰੇ ਤਾਂ ਇਹ ਉਸਦੇ ਪਿੱਛੇ ਲੱਗ ਤੁਰਨਗੇ। ਜੇਕਰ ਕੋਈ ਝੂਠਾ ਨਬੀ ਆਕੇ ਇਹ ਆਖੇ: "ਤੁਹਾਡੇ ਲਈ ਆਉਣ ਵਾਲਾ ਸਮਾਂ ਬੜਾ ਚੰਗਾ ਹੈ ਉਸ ਵਿੱਚ ਤੁਹਾਨੂੰ ਢੇਰ ਸ਼ਰਾਬ ਤੇ ਮੈਅ ਨਸੀਬ ਹੋਵੇਗੀ।" ਤਾਂ ਇਹ ਉਸਦੀ ਗੱਲ ਸੱਚ ਮੰਨਕੇ ਉਸਦੇ ਪਿੱਛੇ ਲੱਗ ਜਾਣਗੇ।

### ਯਹੋਵਾਹ ਆਪਣੇ ਲੋਕਾਂ ਨੂੰ ਇਕੱਠਿਆਂ ਕਰੇਗਾ

[12]ਹਾਂ, ਯਾਕੂਬ ਦੇ ਲੋਕੋ! ਮੈਂ ਤੁਹਾਨੂੰ ਸਾਰਿਆਂ ਨੂੰ ਅਵੱਸ਼ ਇਕੱਠਿਆਂ ਕਰਾਂਗਾ। ਮੈਂ ਇਸਰਾਏਲ ਦੇ ਸਾਰੇ ਬਚੇ ਹੋਇਆਂ ਨੂੰ ਇਕੱਠਿਆਂ ਕਰਾਂਗਾ ਅਤੇ ਉਨ੍ਹਾਂ ਨੂੰ ਰਲਾਅ ਕੇ ਵਾੜੇ ਵਿਚਲੀਆਂ ਭੇਡਾਂ ਵਾਂਗ ਰੱਖਾਂਗਾ ਅਤੇ ਜੂਹ ਵਿਚਲੇ ਇੱਜੜ ਵਾਂਗ ਉਨ੍ਹਾਂ ਨੂੰ ਮਿਲਾਵਾਂਗਾ ਤਾਂ ਫ਼ਿਰ ਇਹ ਥਾਂ ਕਈਆ ਲੋਕਾਂ ਦੇ ਸ਼ੋਰ ਨਾਲ ਭਰ ਜਾਵੇਗੀ।

[13]ਫ਼ਿਰ "ਜਿਹੜਾ ਰਾਹਾਂ ਨੂੰ ਪੜ੍ਹਕੇ ਖੋਲ੍ਹ ਦਿੰਦਾ" ਉਨ੍ਹਾਂ ਦੇ ਅੱਗੇ-ਅੱਗੇ ਚੱਲੇਗਾ। ਉਹ ਇਸ ਸ਼ਹਿਰ ਦੇ ਫ਼ਾਟਕ ਤੋੜਕੇ ਲੰਘ ਜਾਣਗੇ। ਰਾਜਾ ਉਨ੍ਹਾਂ ਤੋਂ ਪਹਿਲਾਂ ਲੰਘੇਗਾ ਅਤੇ ਉਨ੍ਹਾਂ ਦਾ ਯਹੋਵਾਹ ਉਨ੍ਹਾਂ ਲੋਕਾਂ ਦੇ ਅੱਗੇ ਹੋਵੇਗਾ।

### ਇਸਰਾਏਲ ਦੇ ਆਗੂ ਬਦੀ ਦੇ ਦੋਸ਼ੀ

3 ਫ਼ਿਰ ਮੈਂ ਆਖਿਆ, "ਯਾਕੂਬ ਦੇ ਆਗੂਓ, ਹੁਣ ਸੁਣੋ! ਇਸਰਾਏਲ ਦੇ ਰਾਜ ਦੇ ਸਰਦਾਰੋ, ਤੁਹਾਨੂੰ ਇਨਸਾਫ਼ ਕੀ ਹੁੰਦਾ ਹੈ, ਇਸ ਬਾਰੇ ਪਤਾ ਹੋਣਾ ਚਾਹੀਦਾ ਹੈ!

[2]ਪਰ ਤੁਹਾਨੂੰ ਚੰਗਾਈ ਨਾਲੋਂ ਬੁਰਾਈ ਚੰਗੀ ਲੱਗਦੀ ਹੈ ਤੁਸੀਂ ਉਨ੍ਹਾਂ ਲੋਕਾਂ ਦੀ ਚਮੜੀ ਉਧੇੜ ਕੇ, ਉਨ੍ਹਾਂ ਦੀਆਂ ਹੱਡੀਆਂ ਤੋਂ ਉਨ੍ਹਾਂ ਦਾ ਮਾਸ ਨੋਚਦੇ ਹੋ।

[3]ਤੁਸੀਂ ਮੇਰੇ ਲੋਕਾਂ ਨੂੰ ਬਰਬਾਦ ਕਰ ਰਹੇ ਹੋ। ਤੁਸੀਂ ਉਨ੍ਹਾਂ ਦੀ ਚਮੜੀ ਉਧੇੜ ਕੇ ਉਨ੍ਹਾਂ ਦੇ ਹੱਡ ਤੋੜ ਰਹੇ ਹੋ ਅਤੇ ਉਨ੍ਹਾਂ ਦੇ ਹੱਡਾਂ ਦਾ ਕੀਮਾ ਕਰਕੇ ਹਾਂਡੀ 'ਚ ਮਾਸ ਵਾਂਗ ਰਿੰਨ੍ਹਦੇ ਹੋ।

[4]ਤਦ ਉਹ ਯਹੋਵਾਹ ਅੱਗੇ ਦੁਹਾਈ ਦੇਣਗੇ ਪਰ ਉਹ ਉਨ੍ਹਾਂ ਨੂੰ ਜਵਾਬ ਨਾ ਦੇਵੇਗਾ ਅਤੇ ਉਸ ਵੇਲੇ ਉਹ ਆਪਣਾ ਮੂੰਹ ਉਨ੍ਹਾਂ ਤੋਂ ਲੁਕਾ ਲਵੇਗਾ। ਕਿਉਂ ਕਿ ਉਨ੍ਹਾਂ ਨੇ ਭੈੜੇ ਕੰਮ ਕੀਤੇ ਹਨ।"

### ਝੂਠੇ ਨਬੀ

[5]ਕੁਝ ਝੂਠੇ ਨਬੀ ਯਹੋਵਾਹ ਦੇ ਲੋਕਾਂ ਨੂੰ ਝੂਠੀਆਂ ਅਫ਼ਵਾਹਾਂ ਸੁਣਾ ਰਹੇ ਹਨ। ਯਹੋਵਾਹ ਉਨ੍ਹਾਂ ਨਬੀਆਂ ਲਈ ਇਉਂ ਫ਼ੁਰਮਾਉਂਦਾ ਹੈ: "ਇਹ ਨਬੀ ਰੋਟੀਆਂ ਕਾਰਣ ਆਪਣੇ ਬਚਨ ਕਰ ਰਹੇ ਹਨ। ਜਿਹੜਾ ਉਨ੍ਹਾਂ ਨੂੰ ਅੰਨ ਦੇਵੇ ਉਨ੍ਹਾਂ ਲਈ ਨਬੀ ਸ਼ਾਂਤੀ ਦਾ ਇਕਰਾਰ ਕਰਦੇ ਹਨ ਤੇ ਜਿਹੜਾ ਨਹੀਂ ਦਿੰਦਾ ਉਨ੍ਹਾਂ ਨੂੰ ਜੰਗ ਦਾ ਬਚਨ ਕਰਦੇ ਹਨ।

[6]ਇਸੇ ਲਈ ਤੁਹਾਡੇ ਲਈ ਘਨਘੋਰ ਹਨੇਰਾ ਹੈ ਅਤੇ ਤੁਸੀਂ ਦਰਸ਼ਨ ਨਹੀਂ ਵੇਖਦੇ। ਭਵਿੱਖ ਵਿੱਚ ਕੀ ਵਾਪਰੇਗਾ, ਤੁਸੀਂ ਨਹੀਂ ਵੇਖ ਸਕਦੇ। ਨਬੀਆਂ ਉੱਤੋਂ ਸੂਰਜ ਹਟ ਗਿਆ ਹੈ, ਭਵਿੱਖ ਵਿੱਚ ਕੀ ਵਾਪਰੇਗਾ, ਉਹ ਨਹੀਂ ਵੇਖ ਸਕਦੇ। ਇਸੇ ਲਈ, ਉਨ੍ਹਾਂ ਵਾਸਤੇ ਇਹ ਘੋਰ ਅੰਧਕਾਰ ਵਾਂਗ ਹੈ।

[7]ਸਾਰੇ ਨਬੀ ਅਤੇ ਭਵਿੱਖਵਕਤਾ ਸ਼ਰਮਸਾਰ ਹਨ। ਉਹ ਕੁਝ ਨਾ ਆਖਣਗੇ ਕਿਉਂ ਕਿ ਪਰਮੇਸ਼ੁਰ ਉਨ੍ਹਾਂ ਨਾਲ ਨਾ ਬੋਲੇਗਾ।

### ਮੀਕਾਹ ਪਰਮੇਸ਼ੁਰ ਦਾ ਸੱਚਾ ਨਬੀ

[8]ਪਰ ਯਹੋਵਾਹ ਦੇ ਆਤਮੇ ਨੇ ਮੈਨੂੰ ਤਾਕਤ, ਸ਼ਕਤੀ ਅਤੇ ਨੇਕੀ ਨਾਲ ਭਰ ਦਿੱਤਾ ਹੈ, ਤਾਂ ਕਿ ਮੈਂ ਯਾਕੂਬ ਨੂੰ ਉਸਦੇ ਪਾਪਾਂ ਬਾਰੇ

ਦੱਸ ਸਕਦਾ ਹਾਂ, ਤਾਂ ਜੋ ਮੈਂ ਇਸਰਾਏਲ ਨੂੰ ਉਸਦੇ ਪਾਪਾਂ ਬਾਰੇ ਦੱਸਾਂ।"

### ਇਸਰਾਏਲ ਦੇ ਆਗੂਆਂ ਦਾ ਦੋਸ਼

9ਯਾਕੂਬ ਦੇ ਆਗੂਓ ਅਤੇ ਇਸਰਾਏਲ ਦੇ ਸ਼ਾਸਕੋ, ਮੇਰੀ ਗੱਲ
ਸੁਣੋ! ਤੁਸੀਂ ਸਹੀ ਜੀਵਨ ਢੰਗ ਨੂੰ ਨਫ਼ਰਤ ਕਰਦੇ ਹੋ। ਤੁਸੀਂ
ਜਿਉਣ ਦੇ ਸਹੀ ਤਰੀਕੇ ਨੂੰ ਵਿਗਾੜਦੇ ਹੋ।
10ਤੁਸੀਂ ਲੋਕਾਂ ਦੀ ਹੱਤਿਆ ਨਾਲ ਸੀਯੋਨ ਨੂੰ ਸਿੰਜਿਆ ਅਤੇ
ਲੋਕਾਂ ਨੂੰ ਧੋਖਾ ਦੇਕੇ ਯਰੂਸ਼ਲਮ ਉਸਾਰਿਆ।
11ਯਰੂਸ਼ਲਮ ਦੇ ਨਿਆਂਕਾਰ ਵਾਢੀ ਲੈਕੇ ਨਿਆਉ ਕਰਦੇ ਹਨ,
ਉੱਥੇ ਜਾਜਕ ਪੈਸੇ ਲੈਕੇ ਸਿੱਖਿਆ ਦਿੰਦੇ ਹਨ ਅਤੇ ਨਬੀ ਪੈਸੇ ਲੈਕੇ
ਭਵਿੱਖਬਾਣੀ ਕਰਦੇ ਹਨ ਤਾਂ ਵੀ ਉਹ ਇਹ ਆਖਕੇ ਯਹੋਵਾਹ
ਉੱਤੇ ਆਸਰਾ ਲੈਂਦੇ ਹਨ, "ਯਹੋਵਾਹ ਇੱਥੇ ਸਾਡੇ ਅੰਗ ਸੰਗ ਹੈ ਤੇ
ਸਾਡੇ ਨਾਲ ਕੁਝ ਮਾੜਾ ਨਹੀਂ ਵਾਪਰੇਗਾ।"
12ਹੇ ਆਗੂਓ! ਤੁਹਾਡੇ ਕਾਰਣ ਸੀਯੋਨ ਦੀ ਤਬਾਹੀ ਹੋਵੇਗੀ
ਅਤੇ ਇਹ ਖੇਤ ਵਾਂਗ ਵਾਹਿਆ ਜਾਵੇਗਾ। ਯਰੂਸ਼ਲਮ ਥੇਹ ਹੋ
ਜਾਵੇਗਾ ਪਹਾੜ ਵਾਲਾ ਮੰਦਰ ਇੱਕ ਸੱਖਣੀ ਉਚਿਆਈ ਜਿੱਥੇ
ਜੰਗਲੀ ਥੋਹਰ ਉੱਗੇਗੀ।

### ਯਰੂਸ਼ਲਮ ਤੋਂ ਬਿਵਸਥਾ ਆਵੇਗੀ

4 ਅਖੀਰੀ ਦਿਨਾਂ ਵਿੱਚ, ਯਹੋਵਾਹ ਦੇ ਮੰਦਰ ਦਾ ਪਹਾੜ
ਪਰਬਤ ਸਭ ਤੋਂ ਉੱਚੇ ਪਰਬਤ ਤੇ ਹੋਵੇਗਾ। ਇਸਨੂੰ ਸਾਰੇ
ਪਰਬਤਾਂ ਤੋਂ ਉੱਚਾ ਕੀਤਾ ਜਾਵੇਗਾ ਤੇ ਲੋਕ ਇੱਕ ਅਟਲ ਨਦੀ
ਵਾਂਗ ਉਸ ਵੱਲ ਨੂੰ ਜਾਣਗੇ।
2ਬਹੁਤ ਸਾਰੀਆਂ ਕੌਮਾਂ ਤੋਂ ਲੋਕ ਉਸ ਵੱਲ ਜਾਣਗੇ ਅਤੇ
ਆਖਣਗੇ, "ਚਲੋ, ਆਪਾਂ ਯਹੋਵਾਹ ਦੇ ਪਰਬਤ ਨੂੰ ਚੱਲੀਏ। ਚਲੋ
ਯਾਕੂਬ ਦੇ ਪਰਮੇਸ਼ੁਰ ਦੇ ਮੰਦਰ ਨੂੰ ਚੱਲੀਏ। ਤੱਦ ਪਰਮੇਸ਼ੁਰ ਸਾਨੂੰ
ਆਪਣੀ ਜੀਵਨ ਜਾਂਚ ਸਿਖਾਵੇਗਾ ਅਤੇ ਅਸੀਂ ਉਸ ਦੇ ਦਰਸਾਏ
ਮਾਰਗ ਤੇ ਚੱਲਾਂਗੇ।"

ਪਰਮੇਸ਼ੁਰ ਦੀ ਸਿੱਖਿਆ ਯਹੋਵਾਹ ਦੀਆਂ ਹਿਦਾਇਤਾਂ ਸੀਯੋਨ
ਤੋਂ ਆਉਣਗੀਆਂ। ਯਹੋਵਾਹ ਦਾ ਸੰਦੇਸ਼ ਯਰੂਸ਼ਲਮ ਤੋਂ ਆਵੇਗਾ।
3ਪਰਮੇਸ਼ੁਰ ਬਹੁਤ ਸਾਰੀਆਂ ਕੌਮਾਂ ਦੇ ਲੋਕਾਂ ਉੱਪਰ ਨਿਆਂਕਾਰ
ਹੋਵੇਗਾ। ਉਹ ਦੂਰ-ਦੁਰਾਡੇ ਦੇਸਾਂ ਦੇ ਲੋਕਾਂ ਦੀਆਂ ਬਹਿਸਾਂ ਨੂੰ
ਖਤਮ ਕਰੇਗਾ। ਉਹ ਆਪਣੀਆਂ ਤਲਵਾਰਾਂ ਨੂੰ ਹਲਾਂ ਵਿੱਚ
ਢਾਲਣਗੇ ਅਤੇ ਆਪਣੀਆਂ ਨੇਜਿਆਂ ਨੂੰ ਫ਼ਸਲ ਕੱਟਣ ਵਾਲੇ
ਔਜਾਰਾਂ ਵਿੱਚ। ਲੋਕ ਦੂਜਿਆਂ ਨਾਲ ਲੜਨਾ ਬੰਦ ਕਰ ਦੇਣਗੇ
ਅਤੇ ਲੜਾਈ ਲਈ ਸਿਖਲਾਈ ਲੈਣੀ ਬੰਦ ਕਰ ਦੇਣਗੇ।
4ਹਰ ਮਨੁੱਖ ਆਪਣੀ ਅੰਗੂਰੀ ਵੇਲ ਅਤੇ ਅੰਜੀਰ ਦੇ ਰੁੱਖ ਹੇਠਾਂ
ਬੈਠੇਗਾ। ਕੋਈ ਵੀ ਉਨ੍ਹਾਂ ਨੂੰ ਡਰਾਏਗਾ ਨਹੀਂ। ਕਿਉਂ ਕਿ ਯਹੋਵਾਹ
ਸਰਬ-ਸ਼ਕਤੀਮਾਨ ਨੇ ਫ਼ੁਰਮਾਇਆ ਹੈ ਕਿ ਇਵੇਂ ਵਾਪਰੇਗਾ।
5ਦੂਜੇ ਕੌਮਾਂ ਦੇ ਲੋਕ ਆਪੋ-ਆਪਣੇ ਦੇਵਤਿਆਂ ਨੂੰ ਮੰਨਦੇ ਹਨ।
ਪਰ ਅਸੀਂ ਹਮੇਸ਼ਾ-ਹਮੇਸ਼ਾ ਲਈ ਯਹੋਵਾਹ ਆਪਣੇ ਪਰਮੇਸ਼ੁਰ ਨੂੰ
ਹੀ ਮੰਨਾਂਗੇ।

### ਰਾਜ ਦੀ ਵਾਪਸੀ

6ਯਹੋਵਾਹ ਫ਼ੁਰਮਾਉਂਦਾ, "ਯਰੂਸ਼ਲਮ ਅਪਾਹਿਜ ਸੀ ਅਤੇ
ਜਲਾਵਤਨੀ ਕਰ ਦਿੱਤਾ ਗਿਆ ਸੀ। ਯਰੂਸ਼ਲਮ ਨੂੰ ਸੱਟ ਲੱਗੀ
ਅਤੇ ਸਜ਼ਾ ਮਿਲੀ, ਪਰ ਉਸ ਦਿਨ ਮੈਂ ਯਰੂਸ਼ਲਮ ਦੇ ਲੋਕਾਂ ਨੂੰ
ਇਕੱਠਿਆਂ ਕਰਾਂਗਾ।"
7ਜਿਹੜੇ ਲੋਕ ਅਪਾਹਿਜ ਸਨ, ਬਚੇ ਹੋਏ ਬਣ ਜਾਣਗੇ। ਜਿਹੜੇ
ਇੱਥੋਂ ਸੁੱਟ ਦਿੱਤੇ ਗਏ ਸਨ ਇੱਕ ਮਜ਼ਬੂਤ ਕੌਮ ਬਣ ਜਾਣਗੇ।"
ਯਹੋਵਾਹ ਉਨ੍ਹਾਂ ਦਾ ਪਾਤਸ਼ਾਹ ਹੋਵੇਗਾ ਅਤੇ ਉਹ ਸੀਯੋਨ ਪਰਬਤ
ਤੋਂ ਉਨ੍ਹਾਂ ਤੇ ਹਮੇਸ਼ਾ ਲਈ ਰਾਜ ਕਰੇਗਾ।"
8ਤੂੰ, ਏਦਰ ਦੇ ਬੁਰਜ, ਤੇਰਾ ਵੀ ਸਮਾਂ ਆਵੇਗਾ। ਓਫ਼ਲ,
ਸੀਯੋਨ ਦੀਏ ਪਹਾੜੀਏ, ਤੂੰ ਫਿਰ ਤੋਂ ਸਰਕਾਰ ਦੀ ਗੱਦੀ ਬਣ
ਜਾਵੇਂਗੀ। ਹਾਂ, ਰਾਜ ਯਰੂਸ਼ਲਮ ਵਿੱਚ ਪਹਿਲਾਂ ਵਾਂਗ ਹੋਵੇਗਾ।

### ਇਸਰਾਏਲੀ ਬਾਬਲ ਨੂੰ ਵਾਪਸ ਕਿਉਂ ਜਾਣ?

9ਹੁਣ ਤੂੰ ਉੱਚੀ-ਉੱਚੀ ਕਿਉਂ ਚਿਲਾਉਂਦੀ ਹੈ? ਕੀ ਤੇਰਾ
ਪਾਤਸ਼ਾਹ ਚਲਾ ਗਿਆ ਹੈ? ਕੀ ਤੂੰ ਆਪਣਾ ਆਗੂ ਗੁਆ ਲਿਆ
ਹੈ? ਤੂੰ ਜਣਨ ਪੀੜ ਸਹਿੰਦੀ ਔਰਤ ਵਾਂਗ ਕਿਉਂ ਦੁਖੀ ਹੈਂ?
10ਹੇ ਸੀਯੋਨ ਦੀ ਧੀਏ! ਪੀੜਾਂ ਨਾਲ ਜਣਨ ਵਾਲੀ ਔਰਤ
ਵਾਂਗ ਆਪਣੇ 'ਬੱਚੇ' ਨੂੰ ਜਨਮ ਦੇ। ਤੂੰ ਇਸ ਸ਼ਹਿਰ ਵਿੱਚੋਂ
ਬਾਹਰ ਚਲੀ ਜਾ (ਯਰੂਸ਼ਲਮ ਚੋਂ) ਤੂੰ ਖੇਤਾਂ ਵਿੱਚ ਰਹੇਂਗੀ। ਮੇਰਾ
ਮਤਲਬ, ਤੂੰ ਬਾਬਲ ਵੱਲ ਨੂੰ ਜਾਵੇਂਗੀ ਪਰ ਤੂੰ ਉਸ ਥਾਵੋਂ ਬਚਾਈ
ਜਾਵੇਂਗੀ। ਯਹੋਵਾਹ ਉੱਥੇ ਜਾਕੇ ਤੇਰੀ ਰੱਖਿਆ ਕਰੇਗਾ ਅਤੇ ਤੈਨੂੰ
ਤੇਰੇ ਵੈਰੀਆਂ ਤੋਂ ਬਚਾਵੇਗਾ।

### ਯਹੋਵਾਹ ਦੂਜੇ ਰਾਜਾਂ ਨੂੰ ਤਬਾਹ ਕਰੇਗਾ

11ਬਹੁਤ ਸਾਰੀਆਂ ਕੌਮਾਂ ਤੇਰੇ ਵਿਰੁੱਧ ਲੜਨ ਆਈਆਂ! ਉਹ
ਆਖਦੀਆਂ ਹਨ "ਵੇਖੋ! ਉਹ ਹੈ ਸੀਯੋਨ! ਚਲੋ, ਉਸਤੇ ਧਾਵਾ
ਬੋਲੀਏ!"
12ਇਨ੍ਹਾਂ ਲੋਕਾਂ ਨੇ ਮਤੇ ਪਕਾਏ ਹੋਏ ਹਨ, ਪਰ ਉਨ੍ਹਾਂ ਨੂੰ ਯਹੋਵਾਹ
ਦੀ ਵਿਉਂਤ ਬਾਰੇ ਨਹੀਂ ਪਤਾ। ਯਹੋਵਾਹ ਨੇ ਉਨ੍ਹਾਂ ਨੂੰ ਖਾਸ
ਮਕਸਦ ਲਈ ਇੱਥੇ ਬੁਲਾਇਆ ਹੈ। ਉਹ ਪਿੜ ਵਿੱਚਲੇ ਅਨਾਜ਼
ਵਾਂਗ ਪੀਸੇ ਜਾਣਗੇ।

### ਇਸਰਾਏਲ ਆਪਣੇ ਵੈਰੀਆਂ ਨੂੰ ਹਰਾਵੇਗੀ

13"ਹੇ ਸੀਯੋਨ ਦੀਏ ਧੀਏ, ਉੱਠ, ਜਾਕੇ ਉਨ੍ਹਾਂ ਲੋਕਾਂ ਨੂੰ ਪੀਹ
ਦੇ। ਮੈਂ ਤੈਨੂੰ ਤਾਕਤਵਰ ਬਣਾਵਾਂਗਾ। ਤੂੰ ਇੰਨੀ ਸ਼ਕਤੀਸ਼ਾਲੀ
ਹੋਵੇਂਗੀ ਜਿਵੇਂ ਤੇਰੇ ਸਿੰਗ ਲੋਹੇ ਦੇ ਅਤੇ ਪੈਰ ਪਿੱਤਲ ਦੇ ਹੋਣ ਤੂੰ
ਬਹੁਤ ਸਾਰੇ ਲੋਕਾਂ ਨੂੰ ਕੁਚਲ ਦੇਵੇਂਗੀ ਅਤੇ ਉਨ੍ਹਾਂ ਦੀ ਦੌਲਤ
ਯੋਹਵਾਹ ਨੂੰ ਸੌਂਪ ਦੇਵੇਂਗੀ। ਤੂੰ ਉਨ੍ਹਾਂ ਦਾ ਖਜ਼ਾਨਾ ਸਾਰੀ ਧਰਤੀ
ਦੇ ਯਹੋਵਾਹ ਨੂੰ ਦੇ ਦੇਵੇਂਗੀ।"

5 ਹੁਣ, ਹੇ ਤਕੜੇ ਸ਼ਹਿਰ, ਆਪਣੇ ਸਿਪਾਹੀ ਇਕੱਠੇ ਕਰ।
ਉਹ ਹਮਲੇ ਲਈ ਸਾਨੂੰ ਘੇਰੀ ਬੈਠੇ ਹਨ। ਉਹ ਇਸਰਾਏਲ
ਦੇ ਨਿਆਂਕਾਰ ਨੂੰ ਆਪਣੀ ਛੜੀ ਨਾਲ ਉਸਦੀ ਗੱਲ ਤੇ
ਠਕੋਰਣਗੇ।

## ਮਸੀਹਾ ਬੈਤਲਹਮ ਵਿੱਚ ਜਨਮੇਗਾ

2ਪਰ ਬੈਤਲਹਮ ਅਫ਼ਰਾਥਾਹ, ਤੂੰ ਯਹੂਦਾਹ ਦਾ ਸਭ ਤੋਂ ਛੋਟਾ ਨਗਰ ਹੈਂ। ਤੇਰਾ ਪਰਿਵਾਰ ਬਹੁਤ ਛੋਟਾ ਹੈ ਅਤੇ ਉਂਗਲੀਆਂ ਤੇ ਗਿਣਿਆ ਜਾ ਸਕਦੇ। ਪਰ "ਇਸਰਾਏਲ ਦਾ ਹਾਕਮ" ਤੇਰੇ ਵਿੱਚੋਂ ਮੇਰੇ ਲਈ ਨਿਕਲੇਗਾ। ਉਸਦੀਆਂ ਸ਼ੁਰੂਆਤਾਂ ਬਹੁਤ ਸਮੇਂ ਪਹਿਲਾਂ, ਪ੍ਰਾਚੀਨ ਸਮਿਆਂ ਤੋਂ ਹਨ।

3ਤਾਂ ਯਹੋਵਾਹ ਆਪਣੇ ਲੋਕਾਂ ਨੂੰ ਛੱਡ ਦੇਵੇਗਾ, ਜਦ ਤੀਕ ਔਰਤ ਆਪਣੇ ਬੱਚੇ ਇਕਰਾਰ ਕੀਤੇ ਪਾਤਸ਼ਾਹ ਨੂੰ ਨਾ ਜਣੇ। ਫ਼ੇਰ ਉਸਦੇ ਬਾਕੀ ਦੇ ਭਰਾ ਇਸਰਾਏਲ ਦੇ ਲੋਕਾਂ ਕੋਲ ਵਾਪਸ ਮੁੜਨਗੇ।

4ਯਹੋਵਾਹ ਪਰਮੇਸ਼ੁਰ ਦੇ ਨਾਮ ਦੀ ਮਹਿਮਾ ਵਿੱਚ, ਉਹ ਸ਼ਾਸਕ ਆਪਣੀਆਂ ਭੇਡਾਂ ਦੀ ਰਾਖੀ ਕਰੇਗਾ। ਉਹ ਸ਼ਾਂਤੀ ਵਿੱਚ ਵਸਣਗੇ ਕਿਉਂ ਕਿ ਉਸ ਵੇਲੇ, ਉਸਦਾ ਨਾਮ ਅਤੇ ਮਹਿਮਾ ਧਰਤੀ ਦੇ ਕੋਨੇ-ਕੋਨੇ ਵਿੱਚ ਹੋਵੇਗੀ।

5ਸਭ ਪਾਸੇ ਸ਼ਾਂਤੀ ਹੋਵੇਗੀ। ਅੱਸ਼ੂਰੀ ਸੈਨਾ ਸਾਡੇ ਦੇਸ ਵਿੱਚ ਆਵੇਗੀ ਅਤੇ ਸਾਡੀਆਂ ਵੱਡੀਆਂ ਇਮਾਰਤਾਂ ਨੂੰ ਮਿੱਧ ਜਾਵੇਗੀ। ਪਰ ਇਸਰਾਏਲ ਦੇ ਹਾਕਮ ਉਨ੍ਹਾਂ ਨੂੰ ਸਤਾਉਣ ਲਈ ਸੱਤ ਆਜੜੀ ਅਤੇ ਅੱਠ ਆਗੂ ਚੁਨਣਗੇ।

6ਉਹ ਅੱਸ਼ੂਰ ਉੱਤੇ ਤਲਵਾਰਾਂ ਨਾਲ ਸਾਸਨ ਕਰਨਗੇ ਅਤੇ ਨਿਰਮੋਦ ਦੇ ਦੇਸ ਉੱਤੇ ਨੰਗੀਆਂ ਤਲਵਾਰਾਂ ਨਾਲ ਰਾਜ ਕਰਨਗੇ। ਪਰ ਫ਼ੇਰ ਇਸਰਾਏਲ ਦਾ ਹਾਕਮ ਸਾਨੂੰ ਅੱਸ਼ੂਰੀਆਂ ਤੋਂ ਬਚਾਵੇਗਾ ਜਦੋਂ ਉਹ ਸਾਡੀ ਧਰਤੀ ਉੱਤੇ ਆਕੇ ਸਾਡੀ ਸਲਤਨਤ ਨੂੰ ਲਿਤਾੜਣਗੇ।

7ਪਰ ਯਾਕੂਬ ਦੇ ਘਰਾਣੇ ਦੇ ਬਚੇ ਹੋਏ ਬਹੁਤੀਆਂ ਕੌਮਾਂ ਵਿੱਚ ਇਉਂ ਖਿੱਲਰਣਗੇ ਜਿਵੇਂ ਯਹੋਵਾਹ ਵੱਲੋਂ ਭੇਜੀ ਤ੍ਰੇਲ, ਉਹ ਕਿਸੇ ਮਨੁੱਖ ਤੇ ਨਿਰਭਰ ਨਾ ਹੋਣਗੇ ਉਹ ਘਾਹ ਤੇ ਪੈਂਦੇ ਮੀਂਹ ਵਾਂਗ ਹੋਣਗੇ ਜਿਹੜੀ ਕਿ ਕਿਸੇ ਦੀ ਮੁਹਤਾਜ਼ ਨਹੀਂ ਹੁੰਦੀ।

8ਯਾਕੂਬ ਦੇ ਬਚੇ ਮਨੁੱਖ ਕੌਮਾਂ ਵਿਚਕਾਰ ਬਹੁਤੇ ਰਾਜਾਂ ਵਿੱਚ, ਜੰਗਲੀ ਜਾਨਵਰਾਂ ਵਿਚਕਾਰ ਬੱਬਰ-ਸ਼ੇਰ ਵਰਗੇ ਹੋਣਗੇ ਉਹ ਭੇਡਾਂ ਦੇ ਇੱਜੜਾਂ ਵਿੱਚ ਜੁਆਨ ਸ਼ੇਰ ਵਰਗੇ ਹੋਣਗੇ ਜਿਵੇਂ ਜੰਗਲ'ਚ ਸ਼ੇਰ ਜਿੱਥੇ ਜਾਣਾ ਚਾਹੇ ਨਿਡਰ ਜਾਂਦਾ ਹੈ ਤੇ ਜੇਕਰ ਉਹ ਕਿਸੇ ਜਾਨਵਰ ਤੇ ਹਮਲਾ ਕਰੇ ਉਸਦਾ ਬਚਣਾ ਨਾਮੁਮਕਿਨ ਹੁੰਦਾ ਹੈ ਉਹ ਬਚੇ ਹੋਏ ਵੀ ਉਸ ਸ਼ੇਰ ਵਰਗੇ ਹੀ ਹੋਣਗੇ।

9ਜਦੋਂ ਤੂੰ ਆਪਣੇ ਦੁਸ਼ਮਣਾਂ ਨਾਲ ਲੜੇਂਗਾ, ਤੂੰ ਉਨ੍ਹਾਂ ਨੂੰ ਤਬਾਹ ਕਰ ਦੇਵੇਂਗਾ।

## ਲੋਕ ਪਰਮੇਸ਼ੁਰ ਤੇ ਨਿਰਭਰ ਹੋਣਗੇ

10ਯਹੋਵਾਹ ਆਖਦਾ ਹੈ: "ਉਸ ਵੇਲੇ ਮੈਂ ਤੁਹਾਡੇ ਘੋੜੇ ਖੋਹ ਲਵਾਂਗਾ ਅਤੇ ਤੁਹਾਡੇ ਰੱਥ ਬਰਬਾਦ ਕਰ ਦੇਵਾਂਗਾ।

11ਮੈਂ ਤੁਹਾਡੇ ਦੇਸ ਦੇ ਸਾਰੇ ਸ਼ਹਿਰ ਤਬਾਹ ਕਰ ਸੁੱਟਾਂਗਾ ਮੈਂ ਤੁਹਾਡੇ ਸਾਰੇ ਕਿਲੇ ਢਹਿ-ਢੇਰੀ ਕਰ ਦਿਆਂਗਾ।

12ਬਹੁਤੀ ਦੇਰ ਤੁਹਾਡਾ ਜਾਦੂ ਨਾ ਚੱਲੇਗਾ ਤੁਹਾਡੀ ਭਵਿੱਖਬਾਣੀ ਕਰਨ ਵਾਲੇ ਮਨੁੱਖ ਖਤਮ ਹੋ ਜਾਣਗੇ।

13ਮੈਂ ਤੇਰੇ ਝੂਠੇ ਦੇਵਤਿਆਂ ਦੀਆਂ ਮੂਰਤੀਆਂ ਨੂੰ ਨਸ਼ਟ ਕਰ ਦੇਵਾਂਗਾ। ਮੈਂ ਤੇਰੇ ਯਾਦਗਾਰੀ ਥੰਮਾਂ ਨੂੰ ਤਬਾਹ ਕਰ ਦੇਵਾਂਗਾ। ਤੂੰ ਆਪਣੇ ਹੱਥੀਂ ਬਣਾਈਆਂ ਮੂਰਤੀਆਂ ਦੀ ਹੋਰ ਉਪਾਸਨਾ ਨਹੀਂ ਕਰੇਂਗਾ।

14ਮੈਂ ਤੇਰੇ ਅਸ਼ੇਰਾਹ ਦੇ ਥੰਮਾਂ ਨੂੰ ਵੱਢ ਸੁੱਟਾਂਗਾ ਅਤੇ ਤੇਰੇ ਸ਼ਹਿਰਾਂ ਨੂੰ ਤਬਾਹ ਕਰ ਦੇਵਾਂਗਾ।

15ਕੁਝ ਲੋਕ ਮੇਰੀ ਗੱਲ ਨਾ ਸੁਣਨਗੇ ਪਰ ਮੈਂ ਕ੍ਰੋਧ ਅਤੇ ਗੁੱਸੇ ਉਨ੍ਹਾਂ ਕੌਮਾਂ ਦਾ ਬਦਲਾ ਲਵਾਂਗਾ।"

## ਯਹੋਵਾਹ ਦੀ ਸ਼ਿਕਾਇਤ

6 ਹੁਣ ਸੁਣੋ! ਕਿ ਯਹੋਵਾਹ ਕੀ ਕਹਿੰਦਾ ਹੈ? ਪਰਬਤਾਂ ਨੂੰ ਆਪਣੀ ਸ਼ਿਕਾਈਤ ਦੱਸ। ਪਹਾੜੀਆਂ ਨੂੰ ਆਪਣੀ ਕਹਾਣੀ ਸੁਣਾ।

2ਯਹੋਵਾਹ ਨੂੰ ਆਪਣੇ ਲੋਕਾਂ ਦੇ ਵਿਰੁੱਧ ਸ਼ਿਕਾਇਤ ਹੈ। ਪਰਬਤੋ! ਯਹੋਵਾਹ ਦੀ ਸਿਕਾਇਤ ਨੂੰ ਸੁਣੋ। ਧਰਤੀ ਦੀ ਨੀਹੋਂ, ਯਹੋਵਾਹ ਦੀ ਸ਼ਿਕਾਈਤ ਨੂੰ ਸੁਣੋ। ਉਹ ਸਾਬਿਤ ਕਰ ਦੇਵੇਗਾ ਕਿ ਇਸਰਾਏਲ ਗ਼ਲਤ ਹੈ।

3ਯਹੋਵਾਹ ਆਖਦਾ, "ਮੇਰੇ ਲੋਕੋ, ਦੱਸੋ, ਮੈਂ ਤੁਹਾਨੂੰ ਕੀ ਕੀਤਾ? ਕੀ ਮੈਂ ਤੁਹਾਡੇ ਖਿਲਾਫ਼ ਕੋਈ ਗ਼ਲਤ ਕੰਮ ਕੀਤਾ ਹੈ? ਕੀ ਮੈਂ ਤੁਹਾਡੇ ਤੇ ਬੋਝ ਪਾਈਆ?

4ਮੈਂ ਤੁਹਾਡੇ ਅੱਗੇ ਮੂਸਾ, ਹਾਰੂਨ ਅਤੇ ਮਿਰਯਮ ਨੂੰ ਭੇਜਿਆ। ਮੈਂ ਤੁਹਾਨੂੰ ਮਿਸਰ ਦੇਸ ਚੋਂ ਕੱਢ ਲਿਆਇਆ ਮੈਂ ਗੁਲਾਮੀ ਤੋਂ ਤੁਹਾਨੂੰ ਮੁਕਤ ਕੀਤਾ।

5ਮੇਰੇ ਲੋਕੋ, ਉਨ੍ਹਾਂ ਬੁਰੀਆਂ ਵਿਉਂਤਾਂ ਨੂੰ ਚੇਤੇ ਕਰੋ, ਜਿਹੜੀਆਂ ਮੋਆਬ ਦੇ ਰਾਜੇ ਬਲਾਕ ਨੇ ਬਣਾਈਆਂ ਸਨ। ਚੇਤੇ ਕਰੋ ਬਉਰ ਦੇ ਪੁੱਤਰ ਬਿਲਆਮ ਨੇ ਬਾਲਾਕ ਨੂੰ ਕੀ ਆਖਿਆ ਸੀ। ਚੇਤੇ ਕਰੋ, ਸ਼ਿੱਟੀਮ ਤੋਂ ਲੈਕੇ ਗਿਲਗਾਲ ਤੀਕ ਕੀ ਵਾਪਰਿਆ, ਜਦੋਂ ਤੁਸੀਂ ਉਨ੍ਹਾਂ ਗੱਲਾਂ ਨੂੰ ਚੇਤੇ ਕਰੋਂਗੇ, ਤੁਸੀਂ ਜਾਣ ਜਾਵੋਗੇ ਕਿ ਯਹੋਵਾਹ ਸਹੀ ਹੈ।"

## ਪਰਮੇਸ਼ੁਰ ਸਾਡੇ ਤੋਂ ਕੀ ਚਾਹੁੰਦਾ ਹੈ?

6ਜਦੋਂ ਮੈਂ ਯਹੋਵਾਹ ਨੂੰ ਮਿਲਣ ਲਈ ਆਵਾਂ ਤਾਂ ਮੈਂ ਉਸਦੇ ਹਜ਼ੂਰ ਕੀ ਲੈਕੇ ਹਾਜ਼ਰ ਹੋਵਾਂ? ਜਦੋਂ ਉੱਚੇ ਬੈਠੇ ਪਰਮੇਸ਼ੁਰ ਅੱਗੇ ਸੀਸ ਝੁਕਾਵਾਂ ਉਸ ਵਕਤ ਮੈਨੂੰ ਕੀ ਕਰਨਾ ਚਾਹੀਦਾ ਹੈ? ਕੀ ਮੈਂ ਪਰਮੇਸ਼ੁਰ ਅੱਗੇ ਹੋਮ ਦੀਆਂ ਭੇਟਾਂ ਅਤੇ ਇੱਕ ਵਰ੍ਹੇ ਦਾ ਵੱਛਾ ਲੈਕੇ 1000 ਹੋਵਾਂ?"

7ਕੀ ਯਹੋਵਾਹ 10,000 ਭੇਡੂਆਂ ਨਾਲ ਜਾਂ ਤੇਲ ਦੇ ਦਸ ਹਜ਼ਾਰ ਦਰਿਆਵਾਂ ਨਾਲ ਪ੍ਰਸੰਨ ਹੋਵੇਗਾ? ਕੀ ਮੈਂ ਆਪਣੇ ਅਪਰਾਧਾਂ ਲਈ ਆਪਣਾ ਪਲੇਠਾ ਪੁੱਤਰ, ਉਸਨੂੰ ਅਰਪਣ ਕਰਾਂ? ਕੀ ਮੈਂ ਉਸ ਬੱਚੇ ਨੂੰ ਆਪਣੇ ਪਾਪਾਂ ਲਈ ਭੇਟ ਕਰਾਂ ਜਿਸਨੂੰ ਮੈਂ ਖੁਦ ਦੀ ਕੁੱਖੋਂ ਜੰਮਿਆ?

8ਹੇ ਆਦਮੀ, ਉਸਨੇ ਤੈਨੂੰ ਦੱਸਿਆ ਕਿ ਕੀ ਨੇਕ ਹੈ? ਯਹੋਵਾਹ ਨੇ ਤੈਨੂੰ ਪਹਿਲਾਂ ਹੀ ਦੱਸਿਆ ਕਿ ਉਸਨੂੰ ਤੈਥੋਂ ਕੀ ਚਾਹੀਦਾ: ਦੂਜੇ ਲੋਕਾਂ ਨਾਲ ਇਨਸਾਫ਼ ਕਰ, ਉਨ੍ਹਾਂ ਪਿਆਰ, ਦਯਾ ਤੇ ਨਿਮਰਤਾ ਦਰਸਾ। ਆਪਣੇ ਪਰਮੇਸ਼ੁਰ ਨਾਲ ਨਿਮਰਤਾ ਸਹਿਤ ਰਹਿ।

### ਇਸਰਾਏਲੀ ਕੀ ਕਰ ਰਹੇ ਸਨ?

9ਯਹੋਵਾਹ ਦੀ ਆਵਾਜ਼ ਸ਼ਹਿਰ ਨੂੰ ਪੁਕਾਰਦੀ ਹੈ। ਸਿਆਣੇ
ਲੋਕੋ ਉਸਦੇ ਨਾਉਂ ਦਾ ਆਦਰ ਕਰੋ। ਦੰਡ ਦਿੰਦੀ ਛੜ ਅਤੇ
ਇਸਨੂੰ ਨਿਯੁਕਤ ਕਰਨ ਵਾਲੇ ਵੱਲ ਧਿਆਨ ਦਿਓ।
10ਕੀ ਦੁਸ਼ਟ ਮਨੁੱਖਾਂ ਦੇ ਘਰ ਅਜੇ ਵੀ ਪਾਪਾਂ ਦਾ ਧਨ ਪਿਆ
ਹੈ ਜਿਹੜਾ ਉਨ੍ਹਾਂ ਚੁਰਾਇਆ ਸੀ? ਕੀ ਦੁਸ਼ਟ ਲੋਕ ਅਜੇ ਵੀ ਘੱਟ
ਨਾਪਕੇ ਦੂਜਿਆਂ ਨੂੰ ਧੋਖਾ ਦਿੰਦੇ ਹਨ? ਹਾਂ! ਕੀ ਅਜੇ ਵੀ ਇਹ
ਸਭ ਕੁਝ ਵਾਪਰ ਰਿਹਾ ਹੈ।
11ਕੀ ਮੈਂ ਉਨ੍ਹਾਂ ਦੁਸ਼ਟਾਂ ਨੂੰ ਮੁਆਫ ਕਰ ਦੇਵਾਂ ਜੋ ਅਜੇ ਵੀ
ਤਕੜੀ ’ਚ ਡੰਡੀ ਮਾਰਦੇ ਤੇ ਘੱਟ ਤੋਲਦੇ ਹਨ। ਕੀ ਉਨ੍ਹਾਂ ਦੁਸ਼ਟਾਂ
ਨੂੰ ਖਿਮਾ ਕਰਾਂ ਜਿਨ੍ਹਾਂ ਦੀ ਥੈਲੀ ਵਿੱਚ ਖੋਟੇ ਵੱਟੇ ਹਨ? ਨਹੀਂ!
12ਉਸ ਸ਼ਹਿਰ ਵਿੱਚ ਅਮੀਰ ਲੋਕ ਅਜੇ ਵੀ ਨਿਰਦਯੀ ਹਨ
ਅਜੇ ਵੀ ਉਸ ਸ਼ਹਿਰ ਦੇ ਮਨੁੱਖ ਝੂਠ ਬੋਲਦੇ ਹਨ। ਹਾਂ! ਉਨ੍ਹਾਂ ਦੀ
ਜ਼ਬਾਨ ਝੂਠ ਤੇ ਫ਼ਰੇਬ ਵਾਲੀ ਹੈ।
13ਇਸ ਲਈ ਮੈਂ ਤੁਹਾਨੂੰ ਦੰਡ ਦੇਣਾ ਆਰੰਭਿਆ ਮੈਂ ਤੁਹਾਡੇ
ਪਾਪਾਂ ਕਾਰਣ ਤੁਹਾਨੂੰ ਬਰਬਾਦ ਕਰਾਂਗਾ।
14ਤੁਸੀਂ ਖਾਵੋਂਗੇ ਪਰ ਸੰਤੁਸ਼ਟ ਨਹੀਂ ਹੋਵੋਂਗੇ। ਤੁਸੀਂ ਭੁੱਖੇ
ਅਤੇ ਤੁਹਾਡੇ ਢਿੱਡ ਖਾਲੀ ਹੋਣਗੇ। ਤੁਸੀਂ ਆਪਣਾ ਪੈਸਾ ਬਚਾਉਣ
ਦੀ ਕੋਸ਼ਿਸ਼ ਕਰੋਂਗੇ, ਪਰ ਬਚਾ ਨਹੀਂ ਸਕੋਂਗੇ। ਜੋ ਕੁਝ ਵੀ ਤੁਸੀਂ
ਬਚਾਵੋਂਗੇ, ਦੁਸ਼ਮਣਾਂ ਦੁਆਰਾ ਲੈ ਲਿਆ ਜਾਵੇਗਾ।
15ਤੁਸੀਂ ਬੀਜੋਂਗੇ ਪਰ ਵੱਢੋਂਗੇ ਨਹੀਂ ਤੁਸੀਂ ਆਪਣੇ ਜੈਤੂਨਾਂ
ਨੂੰ ਮਿਧੋਂਗੇ-ਨਿਚੋੜੋਂਗੇ ਪਰ ਤੇਲ ਨਾ ਕੱਢ ਪਾਵੋਂਗੇ। ਤੁਸੀਂ ਆਪਣੇ
ਅੰਗੂਰਾਂ ਨੂੰ ਮਿਧੋਂਗੇ ਪਰ ਪੀਣ ਜੋਗੀ ਸ਼ਰਾਬ ਨਾ ਕੱਢ ਸਕੋਂਗੇ।
16ਕਿਉਂ ਕਿ ਤੁਸੀਂ ਇਸਰਾਏਲ ਦੇ ਪਾਤਸ਼ਾਹ ਓਮਰੀ ਦੀ
ਬਿਵਸਥਾ ਨੂੰ ਮੰਨਦੇ ਹੋ। ਤੁਸੀਂ ਉਹ ਸਾਰੇ ਮੰਦੇ ਕੰਮ ਕਰਦੇ ਹੋ ਜੋ
ਅਹਾਬ ਦੇ ਘਰਾਣੇ ਨੇ ਕੀਤੇ, ਅਤੇ ਤੁਸੀਂ ਉਨ੍ਹਾਂ ਦੀਆਂ ਸਿੱਖਿਆਵਾਂ
ਤੇ ਅਮਲ ਕਰਦੇ ਹੋ। ਇਸੇ ਲਈ, ਮੈਂ ਤੁਹਾਨੂੰ ਤਬਾਹ ਹੋਣ ਦੇਵਾਂਗਾ।
ਜਦੋਂ ਲੋਕ ਤੁਹਾਡਾ ਉਜੜਿਆ ਸ਼ਹਿਰ ਵੇਖਣਗੇ, ਉਹ ਹੈਰਾਨੀ
ਵਿੱਚ ਸੀਟੀਆਂ ਮਾਰਨਗੇ। ਇਸ ਲਈ ਤੁਸੀ ਕੌਮਾਂ ਦੀ ਨਿੰਦਿਆ
ਸਹਾਰੋਂਗੇ।

### ਲੋਕਾਂ ਦੀ ਬਦੀ ਕਾਰਣ ਮੀਕਾਹ ਦੀ ਬੇਚੈਨੀ

7 ਮੈਂ ਪੀੜਿਤ ਹਾਂ, ਕਿਉਂ ਕਿ ਮੈਂ ਉਸ ਵਿਅਕਤੀ ਵਰਗਾ ਹਾਂ
ਜਿਸਨੂੰ ਖਾਣ ਲਈ ਕੁਝ ਨਹੀਂ ਮਿਲ ਸਕਦਾ ਕਿਉਂ ਕਿ
ਫ਼ਲ ਪਹਿਲਾਂ ਹੀ ਵੱਢਿਆ ਜਾ ਚੁੱਕਿਆ ਅਤੇ ਬਚਿਆ ਹੋਇਆ
ਚੁੱਕ ਲਿਆ ਗਿਆ ਹੈ। ਪਹਿਲੇ ਅੰਜੀਰਾਂ ਵਿੱਚੋਂ ਕੋਈ ਨਹੀਂ ਬੱਚਿਆ,
ਜਿਨ੍ਹਾਂ ਨੂੰ ਪਿਆਰ ਕਰਦਾ ਸਾਂ।
2ਮੇਰੇ ਕਹਿਣ ਦਾ ਭਾਵ ਇਹ ਹੈ ਕਿ ਈਮਾਨਦਾਰ ਮਨੁੱਖ ਸਾਰੇ
ਖਤਮ ਹੋ ਗਏ ਹਨ ਅਤੇ ਇਸ ਦੇਸ ਵਿੱਚ ਕੋਈ ਨੇਕ ਮਨੁੱਖ ਨਹੀਂ
ਬਚਿਆ। ਹਰ ਮਨੁੱਖ ਦੂਜੇ ਦੀ ਹੱਤਿਆ ਕਰਨ ਬਾਰੇ ਸੋਚਦਾ ਹੈ
ਹਰ ਭਾਈ ਆਪਣੇ ਭਾਈ ਨੂੰ ਜਾਲ ’ਚ ਫ਼ਾਉਣ ਦੀ ਕੋਸ਼ਿਸ਼ ਕਰ
ਰਿਹਾ ਹੈ।
3ਲੋਕ ਦੋਨਾਂ ਹੱਥਾਂ ਨਾਲ ਬੁਰਿਆਈਆਂ ਕਰਨ ’ਚ ਲੱਗੇ ਹੋਏ
ਹਨ। ਸਰਦਾਰ ਵੱਢੀ ਮੰਗਦੇ ਹਨ, ਨਿਆਂਕਾਰ ਅਦਾਲਤ ਵਿੱਚ
ਆਪਣਾ ਫੈਸਲਾ ਬਦਲਣ ਲਈ ਧਨ ਖਾਂਦੇ ਹਨ। “ਪ੍ਰਮੁੱਖ ਆਗੂ”
ਦਿਆਨਤਕਦਾਰ ਫ਼ੈਸਲੇ ਨਹੀਂ ਦਿੰਦੇ ਸਗੋਂ ਆਪਣੀ ਮਨਮਰਜ਼ੀ
ਕਰਦੇ ਹਨ।
4ਉਨ੍ਹਾਂ ਵਿੱਚੋਂ ਵਧੀਆ ਮਨੁੱਖ ਵੀ ਥੋਹਰ ਵਰਗੇ ਹਨ। ਸਗੋਂ
ਜਿੰਨੇ ਵਧੀਆ ਓਨੇ ਖੋਟੇ ਹਨ, ਉਹ ਜੰਗਲੀ ਕੰਡਿਆਂ ਤੋਂ ਵੀ
ਨਖਿੱਧ ਹਨ।

### ਸਜ਼ਾ ਦਾ ਦਿਨ ਆ ਰਿਹਾ ਹੈ

ਤੇਰੇ ਨਬੀਆਂ ਦਾ ਕਹਿਣਾ ਹੈ ਕਿ ਉਹ ਦਿਨ ਆਵੇਗਾ। ਤੇਰੇ
ਰਾਖਿਆਂ ਦਾ ਦਿਨ, ਤੇਰੇ ਦਰਬਾਨਾਂ ਦਾ ਦਿਨ ਆ ਗਿਆ ਹੈ।
ਹੁਣ ਤੁਹਾਨੂੰ ਸਜ਼ਾ ਦਿੱਤੀ ਜਾਵੇਗੀ ਅਤੇ ਤੁਸੀਂ ਘਬਰਾ ਜਾਵੋਂਗੇ।
5ਗੁਆਂਢੀ ਉੱਤੇ ਭਰੋਸਾ ਨਾ ਕਰੋ ਤੇ ਨਾ ਹੀ ਮਿੱਤਰ ਤੇ । ਇੱਥੋਂ
ਤੀਕ ਕਿ ਆਪਣੀ ਪਤਨੀ ਨਾਲ ਵੀ ਖੁਲ੍ਹਕੇ ਗੱਲ ਨਾ ਕਰੋ।
6ਮਨੁੱਖ ਦਾ ਵੈਰੀ ਉਸਦੇ ਆਪਣੇ ਹੀ ਘਰ ’ਚ ਲੁਕਿਆ ਬੈਠਾ
ਹੈ। ਪੁੱਤਰ ਪਿਤਾ ਦਾ ਦੁਸ਼ਮਨ, ਮਾਂ ਧੀ ਦੇ ਖਿਲਾਫ਼ ਅਤੇ ਨੂੰਹ ਸੱਸ
ਦੇ ਖਿਲਾਫ਼ ਉੱਠੇਗੀ ।

### ਯਹੋਵਾਹ ਹੀ ਮੁਕਤੀਦਾਤਾ ਹੈ

7ਸੋ ਮੈਂ ਯਹੋਵਾਹ ਵੱਲ ਮਦਦ ਲਈ ਤੱਕਾਂਗਾ ਤੇ ਮੈਂ ਆਪਣੇ
ਬਚਾਓ ਲਈ ਪਰਮੇਸ਼ੁਰ ਦੀ ਉਡੀਕ ਕਰਾਂਗਾ। ਮੇਰਾ ਪਰਮੇਸ਼ੁਰ
ਮੇਰੀ ਦੁਹਾਈ ਸੁਣੇਗਾ।
8ਭਾਵੇਂ ਮੈਂ ਡਿੱਗ ਪਿਆ ਹਾਂ, ਪਰ ਮੇਰੇ ਵੈਰੀ, ਮੇਰੀ ਹਸੀਂ ਨਾ
ਕਰਨਾ! ਮੈਂ ਮੁੜ ਉੱਠ ਖੜੋਵਾਂਗਾ ਹੁਣ ਮੈਂ ਹਨੇਰੇ ’ਚ ਬੈਠਿਆ
ਹਾਂ ਪਰ ਯਹੋਵਾਹ ਮੇਰੇ ਲਈ ਰੋਸ਼ਨੀ ਹੋਵੇਗਾ।

### ਯਹੋਵਾਹ ਦਾ ਖਿਮਾ ਕਰਨਾ

9ਮੈਂ ਯਹੋਵਾਹ ਨਾਲ ਧਰੋਹ ਕਮਾਇਆ ਇਸ ਲਈ ਉਸ ਮੇਰੇ
ਤੇ ਕਰੋਧ ਕੀਤਾ। ਪਰ ਉਹ ਮੇਰਾ ਮੁਕੱਦਮਾ ਅਦਾਲਤ ਵਿੱਚ ਮੇਰੇ
ਲਈ ਲੜੇਗਾ ਅਤੇ ਜੋ ਮੇਰੇ ਲਈ ਠੀਕ ਹੋਵੇਗਾ, ਉਹੀ ਕਰੇਗਾ।
ਫ਼ਿਰ ਉਹ ਮੈਨੂੰ ਹਨੇਰੇ ਚੋਂ ਕੱਢ ਲਵੇਗਾ ਅਤੇ ਮੈਂ ਮੁੜ ਰੋਸ਼ਨੀ ਵੇਖ
ਸਕਾਂਗਾ।
10ਮੇਰੇ ਦੁਸ਼ਮਣ ਨੇ ਮੈਨੂੰ ਆਖਿਆ, “ਕਿੱਥੇ ਹੈ ਯਹੋਵਾਹ ਤੇਰਾ
ਪਰਮੇਸ਼ੁਰ? ਪਰ ਮੇਰੀ ਵੈਰਨ ਆਪਣੀ ਅੱਖੀਂ ਇਹ ਵੇਖੇਗੀ ਅਤੇ
ਸ਼ਰਮਸਾਰ ਹੋਵੇਗੀ ਉਸ ਵਕਤ, ਮੈਂ ਵੇਖਾਂਗਾ ਕਿ ਉਸ ਨਾਲ ਕੀ
ਵਾਪਰਦਾ। ਲੋਕੀਂ ਗਲੀਆਂ ਵਿੱਚ ਮਿੱਧਦੇ ਚਿੱਕੜ ਵਾਂਗ ਉਸਨੂੰ
ਮਧੋਲ ਕੇ ਲੰਘਣਗੇ।

### ਯਹੂਦੀਆਂ ਦੀ ਵਾਪਸੀ

11ਉਹ ਵੀ ਵਕਤ ਆਵੇਗਾ ਜਦੋਂ ਤੁਹਾਡੀਆਂ ਕੰਧਾਂ ਮੁੜ
ਉਸਰਣਗੀਆਂ। ਉਸ ਵੇਲੇ ਤੇਰਾ ਦੇਸ਼ ਵੱਡਾ ਹੋ ਜਾਵੇਗਾ।
12ਤੇਰੀ ਉੱਮਤ ਤੇਰੀ ਧਰਤੀ ਤੇ ਵਾਪਸ ਆਵੇਗੀ ਉਹ ਅੱਸ਼ੂਰ
ਅਤੇ ਮਿਸਰ ਦੇ ਸ਼ਹਿਰਾਂ ਤੋਂ ਵਾਪਸ ਪਰਤਣਗੇ। ਤੇਰੀ ਉੱਮਤ
ਮਿਸਰ ਤੋਂ ਅਤੇ ਦਰਿਆ ਦੇ ਦੂਜੇ ਪਾਰ ਤੋਂ ਆਵੇਗੀ, ਉਹ ਪੱਛਮੀ
ਸਮੁੰਦਰ ਤੋਂ ਵੀ ਆਵੇਗੀ ਅਤੇ ਪੂਰਬੀ ਪਹਾੜਾਂ ਤੋਂ ਵੀ ਪਰਤੇਗੀ।

13ਧਰਤੀ ਉੱਥੋਂ ਦੇ ਲੋਕਾਂ ਦੇ ਬੁਰੇ ਕੰਮਾਂ ਕਾਰਣ, ਜਿਹੜੇ ਉੱਥੇ ਵਸਦੇ ਸਨ, ਤਬਾਹ ਹੋਈ।

14ਇਸੇ ਲਈ, ਆਪਣੀ ਛੜ ਨਾਲ ਆਪਣੇ ਲੋਕਾਂ ਉੱਤੇ ਸ਼ਾਸਨ ਕਰ। ਆਪਣੇ ਇੱਜੜ ਉੱਤੇ ਸ਼ਾਸਨ ਕਰ, ਜੋ ਇਕੱਲਾ, ਕਰਮਲ ਪਰਬਤ ਅਤੇ ਲੱਕੜਾਂ ਵਿੱਚ ਵਸਦਾ ਹੈ। ਉਹ ਬਾਸ਼ਾਨ ਅਤੇ ਗਿਲਆਦ ਵਿੱਚ ਰਹਿੰਦੇ ਹਨ ਜਿਵੇਂ ਕਿ ਉਹਨਾਂ ਨੇ ਪੁਰਾਣੇ ਸਮਿਆਂ ਵਿੱਚ ਕੀਤਾ ਸੀ।

## ਇਸਰਾਏਲ ਆਪਣੇ ਵੈਰੀਆਂ ਨੂੰ ਹਰਾਏਗਾ

15ਜਦੋਂ ਮੈਂ ਤੁਹਾਨੂੰ ਮਿਸਰ ਦੇਸ ਤੋਂ ਕੱਢਿਆ, ਮੈਂ ਤੁਹਾਡੇ ਨਾਲ ਕਈ ਚਮਤਕਾਰ ਕੀਤੇ। ਮੈਂ ਤੁਹਾਨੂੰ ਹੋਰ ਵੀ ਚਮਤਕਾਰ ਵਿਖਾਵਾਂਗਾ।

16ਕੌਮਾਂ ਇਹ ਚਮਤਕਾਰ ਵੇਖਣਗੀਆਂ ਅਤੇ ਸ਼ਰਮਸਾਰ ਹੋਣਗੀਆਂ। ਉਹ ਵੇਖਣਗੀਆਂ ਕਿ ਉਨ੍ਹਾਂ ਦੀ ਸ਼ਕਤੀ ਮੇਰੇ ਅੱਗੇ ਤੁੱਛ ਹੈ। ਉਹ ਹੈਰਾਨ ਹੋ ਕੇ ਆਪਣੇ ਹੱਥ ਮੂੰਹਾਂ ਤੇ ਰੱਖਣਗੇ। ਉਹ ਸੁਣਨ ਤੋਂ ਇਨਕਾਰੀ ਹੋਕੇ ਆਪਣੇ ਕੰਨਾਂ ਹੱਥਾਂ ਨਾਲ ਢੱਕ ਲੈਣਗੇ।

17ਉਹ ਧੂੜ ਵਿੱਚ ਸੱਪ ਵਾਂਗ ਸਰਕਣਗੇ, ਧਰਤੀ ’ਚ ਵਰਮੀ ’ਚ ਲੁਕੇ ਭੈਅ ਨਾਲ ਕੰਬਣਗੇ ਅਤੇ ਸਾਡੇ ਯਹੋਵਾਹ ਪਰਮੇਸ਼ੁਰ ਵੱਲ ਆਉਂਦੇ ਹੋਏ ਹੇ ਪਰਮੇਸ਼ੁਰ! ਡਰਣਗੇ ਅਤੇ ਤੇਰਾ ਮਾਨ ਕਰਣਗੇ।

## ਯਹੋਵਾਹ ਦੀ ਉਸਤਤ

18ਤੇਰੇ ਜਿਹਾ ਹੋਰ ਕੋਈ ਪਰਮੇਸ਼ੁਰ ਨਹੀਂ ਜੋ ਸਭ ਦੇ ਦੋਖ ਬਖਸ਼ ਦੇਵੇ। ਪਰਮੇਸ਼ੁਰ ਆਪਣੇ ਬਚੇ ਲੋਕਾਂ ਦੀ ਬਦੀ ਖਿਮਾ ਕਰਦਾ ਹੈ ਬਹੁਤੀ ਦੇਰ ਉਹ ਕਰੋਧ ਨੂੰ ਚਿੱਤ ’ਚ ਨਹੀਂ ਧਰਦਾ। ਕਿਉਂ ਕਿ ਉਸਦਾ ਸੁਭਾਅ ਕਿਰਪਾਲੂ ਹੈ।

19ਉਹ ਵਾਪਸ ਆਕੇ ਸਾਨੂੰ ਸੁਖੀ ਕਰੇਗਾ। ਉਹ ਸਾਡੇ ਦੋਸ਼ਾਂ ਨੂੰ ਕੁਚਲ ਕੇ ਉਨ੍ਹਾਂ ਨੂੰ ਗਹਿਰੇ ਸਾਗਰ ’ਚ ਸੁੱਟ ਦੇਵੇਗਾ।

20ਹੇ ਪਰਮੇਸ਼ੁਰ, ਯਾਕੂਬ ਨਾਲ ਸੱਚਾ ਰਹੀਂ ਅਤੇ ਅਬਰਾਹਾਮ ਨੂੰ ਮਿਹਰ ਦਰਸਾਈਂ ਜਿਵੇਂ ਤੂੰ ਸਾਡੇ ਪੁਰਖਿਆਂ ਨਾਲ ਬਹੁਤ ਪਹਿਲਾਂ ਇਕਰਾਰ ਕੀਤਾ ਸੀ।

# ਨਹੂਮ

1 ਇਹ ਪੁਸਤਕ ਅਲਕੋਸ਼ੀ ਨਹੂਮ ਦੇ ਦਰਸ਼ਨ ਦੀ ਹੈ। ਇਹ ਨੀਨਵਾਹ ਸ਼ਹਿਰ ਲਈ ਸ਼ੋਕਮਈ ਸੰਦੇਸ਼ ਹੈ।

### ਯਹੋਵਾਹ ਦਾ ਨੀਨਵਾਹ ਤੇ ਕਰੋਧ

2ਯਹੋਵਾਹ ਈਰਖਾਲੂ ਅਤੇ ਬਦਲਾਖੋਰ ਪਰਮੇਸ਼ੁਰ ਹੈ। ਉਹ ਦੋਸ਼ੀਆਂ ਨੂੰ ਦੰਡ ਦਿੰਦਾ ਅਤੇ ਉਹ ਬੜਾ ਕਰੋਧਵਾਨ ਹੈ। ਉਹ ਆਪਣੇ ਵੈਰੀਆਂ ਨੂੰ ਸਜ਼ਾ ਦਿੰਦਾ ਹੈ ਅਤੇ ਆਪਣੇ ਵੈਰੀਆਂ ਤੇ ਕਰੋਧਵਾਨ ਰਹਿੰਦਾ ਹੈ।

3ਯਹੋਵਾਹ ਧੀਰਜਵਾਨ ਹੈ ਪਰ ਉਹ ਸ਼ਕਤੀਸ਼ਾਲੀ ਵੀ ਹੈ ਅਤੇ ਉਹ ਦੋਖੀ ਮਨੁੱਖਾਂ ਨੂੰ ਸਜ਼ਾ ਦਿੱਤੇ ਬਗ਼ੈਰ ਨਹੀਂ ਬਖਸ਼ਦਾ। ਯਹੋਵਾਹ ਬੁਰੇ ਲੋਕਾਂ ਨੂੰ ਸਜ਼ਾ ਦੇਣ ਆ ਰਿਹਾ ਹੈ। ਉਹ ਆਪਣੀ ਤਾਕਤ ਵਿਖਾਉਣ ਲਈ ਹਨੇਰੀ ਝੱਖੜ ਤੇ ਵਾਵਰੋਲੇ ਲਿਆਵੇਗਾ ਮਨੁੱਖ ਧਰਤੀ ਅਤੇ ਧੂੜ ਤੇ ਚਲਦਾ ਹੈ ਪਰ ਯਹੋਵਾਹ ਬੱਦਲਾਂ ’ਚ ਚਲਦਾ ਹੈ।

4ਯਹੋਵਾਹ ਸਮੁੰਦਰ ਨੂੰ ਝਿੜਕ ਕੇ ਆਖੇਗਾ ਤਾਂ ਉਸ ਦਾ ਨੀਰ ਸੁੱਕ ਜਾਵੇਗਾ। ਉਹ ਸਾਰੇ ਦਰਿਆਵਾਂ ਨੂੰ ਸੁਕਾਅ ਦੇਵੇਗਾ। ਬਾਸ਼ਾਨ ਅਤੇ ਕਰਮਲ ਦੀਆਂ ਜਰਖੇਜ਼ ਧਰਤੀਆਂ ਸੁੱਕ ਸੜ ਜਾਂਦੀਆਂ ਹਨ। ਲਬਾਨੋਨ ਦੇ ਫ਼ੁੱਲ ਮੁਰਝਾਅ ਜਾਂਦੇ ਹਨ।

5ਯਹੋਵਾਹ ਆਵੇਗਾ ਪਹਾੜ ਡਰ ਨਾਲ ਕੰਬਣਗੇ ਅਤੇ ਟਿੱਲੇ ਪਿੰਘਰ ਜਾਣਗੇ। ਯਹੋਵਾਹ ਆਵੇਗਾ ਤਾਂ ਧਰਤੀ ਭੈਅ ਨਾਲ ਕੰਬੇਗੀ। ਸਿਰਫ਼ ਧਰਤੀ ਹੀ ਨਹੀਂ ਸਗੋਂ ਸਾਰੀ ਦੁਨੀਆਂ ਤੇ ਧਰਤੀ ਤੇ ਵਸਦੇ ਸਭ ਜੀਅ ਭੈਭੀਤ ਹੋਣਗੇ।

6ਕੋਈ ਵੀ ਮਨੁੱਖ ਯਹੋਵਾਹ ਦੇ ਮਹਾਂਕਰੋਧ ਅੱਗੇ ਠਹਿਰ ਨਾ ਸਕੇਗਾ। ਕੋਈ ਵੀ ਮਨੁੱਖ ਉਸਦਾ ਅੱਗ ਵਾਂਗ ਭਭਕਦਾ ਕਰੋਧ ਸਹਾਰ ਨਾ ਪਾਵੇਗਾ। ਚੱਟਾਨਾਂ ਫ਼ਟ ਜਾਣਗੀਆਂ ਅਤੇ ਉਹ ਆਵੇਗਾ।

7ਯਹੋਵਾਹ ਚੰਗਾ ਹੈ। ਮੁਸੀਬਤ ਵੇਲੇ ਉਸਦੀ ਸ਼ਰਣ ’ਚ ਜਾਣਾ ਹੀ ਸੁਰਖਿਅਤ ਹੈ ਅਤੇ ਜੋ ਉਸਤੇ ਭਰੋਸਾ ਰਖਦੇ ਹਨ, ਉਨ੍ਹਾਂ ਦੀ ਉਹ ਰੱਖਿਆ ਕਰਦਾ ਹੈ।

8ਪਰ ਉਹ ਆਪਣੇ ਵੈਰੀਆਂ ਨੂੰ ਜੜੋਂ ਨਾਸ ਕਰ ਦੇਵੇਗਾ। ਉਹ ਉਨ੍ਹਾਂ ਨੂੰ ਹੜ ਵਾਂਗ ਵਹਾਅ ਕੇ ਲੈ ਜਾਵੇਗਾ ਉਹ ਆਪਣੇ ਵੈਰੀਆਂ ਨੂੰ ਹਨੇਰੇ ’ਚ ਧੱਕ ਦੇਵੇਗਾ।

9ਤੁਸੀਂ ਯਹੋਵਾਹ ਦੇ ਖਿਲਾਫ਼ ਵਿਉਂਤਾਂ ਕਿਉਂ ਬਣਾ ਰਹੇ ਹੋ? ਉਹ ਸਤਿਆਨਾਸ ਕਰ ਦੇਵੇਗਾ। ਮੁਸੀਬਤ ਦੂਸਰੀ ਵਾਰ ਨਹੀਂ ਆਵੇਗੀ।

10ਤੁਸੀਂ ਪੂਰੇ ਤਬਾਹ ਹੋ ਜਾਵੋਂਗੇ ਜਿਵੇਂ ਸੁੱਕੇ ਝਾੜ ਭੱਠੇ ਵਿੱਚ ਸੜਦੇ ਹਨ ਤੇ ਜਲਦੀ ਭਸਮ ਹੁੰਦੇ ਹਨ।

11ਅੱਸ਼ੂਰ, ਤੇਰੇ ਵੱਲੋਂ ਇੱਕ ਮਨੁੱਖ ਆਇਆ, ਉਸ ਨੇ ਯਹੋਵਾਹ ਦੇ ਵਿਰੁੱਧ ਮਤੇ ਪਕਾਏ, ਅਤੇ ਭੈੜੀ ਮੱਤ ਦਿੱਤੀ।

12ਯਹੋਵਾਹ ਨੇ ਯਹੂਦਾਹ ਨੂੰ ਇਹ ਗੱਲਾਂ ਆਖੀਆਂ: “ਭਾਵੇਂ ਅੱਸ਼ੂਰ ਦੇ ਲੋਕ ਪੂਰੇ ਜ਼ੋਰ ਵਿੱਚ ਹਨ, ਉਨ੍ਹਾਂ ਕੋਲ ਵੱਡੀ ਫ਼ੌਜ ਹੈ ਪਰ ਉਹ ਸਾਰੇ ਖਤਮ ਹੋ ਜਾਣਗੇ। ਮੇਰੇ ਲੋਕੋ, ਮੈਂ ਤੁਹਾਨੂੰ ਦੁੱਖ ਦਿੱਤੇ, ਪਰ ਮੈਂ ਤੁਹਾਨੂੰ ਹੋਰ ਦੁਖੀ ਨਾ ਹੋਣ ਦੇਵਾਂਗਾ।

13ਹੁਣ ਮੈਂ ਤੁਹਾਨੂੰ ਆਜ਼ਾਦ ਕਰ ਦੇਵਾਂਗਾ। ਅੱਸ਼ੂਰ ਦੇ ਤੁਸੀਂ ਹੋਰ ਗੁਲਾਮ ਨਾ ਰਹੋਂਗੇ, “ਹੁਣ ਮੈਂ ਤੇਰੇ ਮੋਢਿਆਂ ਤੋਂ ਉਹ ਭਾਰ ਲਾਹ ਸੁੱਟਾਂਗਾ ਅਤੇ ਉਨ੍ਹਾਂ ਜੰਜੀਰਾਂ ਨੂੰ ਜੋ ਤੈਨੂੰ ਜਕੜੀ ਬੈਠੀਆਂ ਹਨ, ਭੰਨ ਸੁੱਟਾਂਗਾ।”

14ਅੱਸ਼ੂਰ ਦੇ ਪਾਤਸ਼ਾਹ, ਯਹੋਵਾਹ ਨੇ ਤੈਨੂੰ ਇਹ ਸੰਦੇਸ਼ ਦਿੱਤਾ ਹੈ: “ਤੇਰਾ ਨਾਉਂ ਜਾਰੀ ਰੱਖਣ ਲਈ ਤੇਰਾ ਕੋਈ ਉੱਤਰਾਧਿਕਾਰੀ ਨਹੀਂ ਹੋਵੇਗਾ। ਮੈਂ ਤੇਰੇ ਦੇਵਤਿਆਂ ਦੇ ਮੰਦਰ ਵਿੱਚ ਉਕਰੇ ਹੋਏ ਬੁੱਤਾਂ ਅਤੇ ਧਾਤ ਦੀਆਂ ਮੂਰਤਾਂ ਨੂੰ ਤੋੜ ਦਿਆਂਗਾ। ਮੈਂ ਤੇਰੀ ਕਬਰ ਤਿਆਰ ਕਰ ਰਿਹਾ ਹਾਂ ਕਿਉਂ ਜੋ ਤੇਰਾ ਅੰਤ ਨੇੜੇ ਆ ਰਿਹਾ ਹੈ।

15ਯਹੂਦਾਹ, ਵੇਖ! ਪਹਾੜਾਂ ਉਪਰੋਂ ਦੀ ਇੱਕ ਸੰਦੇਸ਼ਵਾਹਕ ਖੁਸ਼ਖਬਰੀ ਲੈਕੇ ਆ ਰਿਹਾ ਹੈ। ਉਹ ਆਖਦਾ: ਉੱਥੇ ਸ਼ਾਂਤੀ ਹੈ। ਯਹੂਦਾਹ, ਆਪਣੇ ਪੁਰਬ ਮਨਾ ਤੇ ਆਪਣੇ ਕੀਤੇ ਇਕਰਾਰਾਂ ਨੂੰ, ਪੂਰੇ ਕਰ। ਇਹ ਦੁਸ਼ਟ ਲੋਕ ਮੁੜ ਤੇਰੇ ਉੱਪਰ ਹਮਲਾ ਨਾ ਕਰਨਗੇ ਕਿਉਂ ਕਿ ਉਹ ਸਾਰੇ ਬਦ ਲੋਕ ਪੂਰੀ ਤਰ੍ਹਾਂ ਨਸ਼ਟ ਹੋ ਚੁੱਕੇ ਹਨ।

### ਨੀਨਵਾਹ ਨਸ਼ਟ ਹੋਵੇਗਾ

2 ਦੁਸ਼ਮਣ ਤੇਰੇ ਤੇ ਹਮਲਾ ਕਰਨ ਵਾਲਾ ਹੈ, ਇਸ ਲਈ ਆਪਣੇ ਮਜ਼ਬੂਤ ਸਥਾਨਾਂ ਨੂੰ ਸੁਰੱਖਿਅਤ ਕਰ ਅਤੇ ਉਨ੍ਹਾਂ ਵੱਲ ਜਾਂਦੇ ਰਾਹਾਂ ਦੀ ਨਿਗਰਾਨੀ ਕਰ। ਯੁੱਧ ਲਈ ਤਿਆਰ ਹੋ ਜਾ, ਆਪਣੇ-ਆਪ ਨੂੰ ਯੁੱਧ ਲਈ ਤਿਆਰ ਕਰ ਲਵੋ।

2ਹਾਂ, ਯਹੋਵਾਹ ਨੇ ਯਹੂਦਾਹ ਦੇ ਹੰਕਾਰ ਨੂੰ ਬਦਲਿਆ ਉਸਨੇ ਯਾਕੂਬ ਦੇ ਹੰਕਾਰ ਨੂੰ ਇਸਰਾਏਲ ਵਰਗਾ ਕੀਤਾ। ਵੈਰੀਆਂ ਨੇ ਉਨ੍ਹਾਂ ਨੂੰ ਤੇ ਉਨ੍ਹਾਂ ਦੇ ਅੰਗੂਰੀ ਬਾਗ਼ਾਂ ਨੂੰ ਨਸ਼ਟ ਕਰ ਦਿੱਤਾ।

3ਉਨ੍ਹਾਂ ਫ਼ੌਜੀਆਂ ਦੀਆਂ ਢਾਲਾਂ ਲਾਲ ਹਨ। ਉਨ੍ਹਾਂ ਦੀਆਂ ਵਰਦੀਆਂ ਸੂਹੀਆਂ ਲਾਲ ਹਨ, ਉਨ੍ਹਾਂ ਦੇ ਰੱਥ ਅੱਗ ਵਾਂਗ ਚਮਕਦੇ

ਹੋਏ ਯੁੱਧ ਲਈ ਤਿਆਰ ਹਨ ਤੇ ਉਨ੍ਹਾਂ ਦੇ ਘੋੜੇ ਭੱਜਣ ਲਈ
ਤਿਆਰ ਹਨ।
4ਉਹ ਸੜਕਾਂ ਉੱਪਰ ਸਿਰ ਤੋੜ ਭੱਜਦੇ ਹਨ ਉਹ ਚੌਂਕਾਂ ਵਿੱਚ
ਇੱਧਰ-ਉੱਧਰ ਭੱਜ ਜਾਂਦੇ ਹਨ, ਥਾਵੋਂ-ਥਾਵੀਂ ਉਹ ਜਲਦੀਆਂ
ਮਸ਼ਾਲਾਂ ਵਾਂਗ ਲਟ ਲਟ ਬਲਦੇ ਹਨ।
5ਵੈਰੀ ਆਪਣੇ ਸਭ ਤੋਂ ਵਧੀਆ ਸਿਪਾਹੀਆਂ ਨੂੰ ਸੱਦਦਾ ਹੈ
ਉਹ ਜਾਂਦੇ-ਜਾਂਦੇ ਠੇਡਾ ਖਾਂਦੇ ਹਨ ਉਹ ਦੀਵਾਰ ਵੱਲ ਭੱਜਦੇ
ਹਨ ਅਤੇ ਆਪਣੀਆਂ ਢਾਲਾਂ ਤਿਆਰ ਕਰਦੇ ਹਨ।
6ਦਰਿਆਵਾਂ ਦੇ ਫ਼ਾਟਕ ਖੋਲੇ ਜਾਂਦੇ ਹਨ ਅਤੇ ਵੈਰੀ ਹੜ੍ਹ ਵਾਂਗ
ਆਕੇ ਪਾਤਸ਼ਾਹ ਦਾ ਮਹਿਲ ਤਬਾਹ ਕਰ ਦਿੰਦੇ ਹਨ।
7ਦੁਸ਼ਮਣ ਰਾਣੀ ਨੂੰ ਚੁੱਕ ਕੇ ਲੈ ਜਾਂਦੇ ਹਨ ਤੇ ਉਸ ਦੀਆਂ
ਦਾਸੀਆਂ ਉਦਾਸ ਘੁੱਗੀਆਂ ਵਾਂਗ ਵਿਰਲਾਪ ਕਰਦੀਆਂ ਹਨ ਤੇ
ਆਪਣੀ ਛਾਤੀ ਪਿਟਦੀਆਂ ਹਨ।
8ਨੀਨਵਾਹ ਉਹ ਕੁੰਡ ਵਾਂਗ ਹੈ ਜੋ ਆਪਣਾ ਪਾਣੀ ਗੁਆ
ਰਿਹਾ ਹੈ। ਉਹ ਲੋਕ ਚੀਕਦੇ ਹਨ, "ਠਹਿਰੋ! ਨੱਸਣਾ ਬੰਦ ਕਰੋ!"
ਪਰ ਇਸਦਾ ਕੋਈ ਫ਼ਾਇਦਾ ਨਹੀਂ।
9ਹੇ ਨੀਨਵਾਹ ਨੂੰ ਨਾਸ ਕਰਨ ਵਾਲੇ ਸਿਪਾਹੀਓ ਸਾਰੀ ਚਾਂਦੀ
ਲੈ ਜਾਵੋ! ਸਾਰਾ ਸੋਨਾ ਲੈ ਜਾਵੋ! ਇੱਥੇ ਬਹੁਤ ਸਾਰਾ ਖਜ਼ਾਨਾ ਤੇ
ਮਾਲ ਹੈ ਤੁਸੀਂ ਸਾਰਾ ਲੈ ਜਾਵੋ।
10ਹੁਣ, ਪੂਰੇ ਦਾ ਪੂਰਾ ਨੀਨਵਾਹ ਖਾਲੀ ਹੋ ਗਿਆ ਹੈ। ਸਭ
ਕੁਝ ਲੁੱਟ ਲਿਆ ਗਿਆ ਸੀ ਅਤੇ ਸ਼ਹਿਰ ਤਬਾਹ ਹੋ ਗਿਆ ਹੈ।
ਲੋਕ ਆਪਣਾ ਹੌਂਸਲਾ ਗੁਆ ਬੈਠੇ ਹਨ ਤੇ ਉਨ੍ਹਾਂ ਦੇ ਦਿਲ ਡਰ
ਨਾਲ ਪਿਘਲ ਰਹੇ ਹਨ, ਉਨ੍ਹਾਂ ਗੋਡੇ ਆਪਸ 'ਚ ਰਗੜ ਰਹੇ ਹਨ,
ਉਨ੍ਹਾਂ ਦੇ ਤੇ ਸ਼ਰੀਰ ਕੰਬ ਰਹੇ ਹਨ ਤੇ ਉਨ੍ਹਾਂ ਦੇ ਮੂੰਹ ਸੁਆਰ ਵਾਂਗ
ਹੋ ਗਏ ਹਨ।
11ਕਿੱਥੇ ਗਈ ਹੁਣ ਬੱਬਰ-ਸ਼ੇਰ ਦੀ (ਨੀਨਵਾਹ) ਗੁਫ਼ਾ, ਜਿੱਥੇ
ਸ਼ੇਰ ਤੇ ਸ਼ੇਰਨੀਆਂ ਰਹਿੰਦੇ ਸਨ? ਤੇ ਜਿਨ੍ਹਾਂ ਦੇ ਬੱਚੇ ਨਿਡਰ ਸਨ।
12(ਨੀਨਵਾਹ ਦਾ ਪਾਤਸ਼ਾਹ) ਸ਼ੇਰ ਲੋਕਾਂ ਨੂੰ ਮਾਰ ਕੇ ਆਪਣੇ
ਬੱਚਿਆਂ ਤੇ ਸ਼ੇਰਨੀ ਦਾ ਢਿੱਡ ਭਰਦਾ ਹੀ। ਉਸਨੇ ਆਪਣੀ ਗੁਫ਼ਾ
(ਨੀਨਵਾਹ) ਆਦਮੀਆਂ ਦੀਆਂ ਲੋਥਾਂ ਨਾਲ ਭਰ ਲਈ ਉਸਨੇ
ਆਪਣੀ ਗੁਫ਼ਾ ਉਨ੍ਹਾਂ ਮਾਰੀਆਂ ਹੋਈਆਂ ਔਰਤਾਂ ਨਾਲ ਭਰ ਲਈ।
13ਯਹੋਵਾਹ ਸਰਬ-ਸ਼ਕਥੀਮਾਨ, ਆਖਦਾ ਹੈ, "ਮੈਂ ਤੇਰੇ ਖਿਲਾਫ਼
ਹਾਂ, ਨੀਨਵਾਹ! ਮੈਂ ਤੇਰੇ ਰੱਥ ਸਾੜਾਂਗਾ ਤੇ ਤੇਰੇ ਜਵਾਨ ਸ਼ੇਰ ਯੁੱਧ
ਵਿੱਚ ਮਾਰ ਸੁੱਟਾਂਗਾ। ਮੁੜ ਤੂੰ ਇਸ ਧਰਤੀ ਤੇ ਨਾ ਕਿਸੇ ਦਾ
ਸ਼ਿਕਾਰ ਨਾ ਕਰ ਸਕੇਂਗਾ। ਅਤੇ ਮੁੜ ਲੋਕ ਤੇਰੇ ਹਲਕਾਰਿਆਂ ਤੋਂ
ਬੁਰੀਆਂ ਖਬਰਾਂ ਨਾ ਸੁਣਨਗੇ।"

### ਨੀਨਵਾਹ ਲਈ ਬੁਰੀਆਂ ਖਬਰਾਂ

3 ਹਤਿਆਰਿਆਂ ਦੇ ਸ਼ਹਿਰ ਨੂੰ ਲਾਹਨਤ। ਉਹ ਦੁਰਘਟਨਾ
ਦਾ ਸਾਮ੍ਹਣਾ ਕਰੇਗਾ। ਨੀਨਵਾਹ ਘ੍ਰਿਣਾ ਨਾਲ ਭਰਪੂਰ ਹੈ
ਅਤੇ ਇਸ ਸ਼ਹਿਰ ਵਿੱਚ ਉਹ ਚੀਜ਼ਾ ਹਨ ਜੋ ਕਿ ਦੂਜੇ ਦੇਸਾਂ ਚੋਂ
ਲੁੱਟੀਆਂ ਗਈਆਂ ਹਨ। ਇਸ ਸ਼ਹਿਰ, ਸ਼ਿਕਾਰ ਹੋਏ ਅਤੇ ਮਾਰਿਆਂ
ਹੋਇਆਂ ਲੋਕਾਂ ਨਾਲ ਭਰਪੂਰ ਹੈ।
2ਤੂੰ ਸੁਣ ਸਕਦਾ ਹੈਂ: ਚਾਬੁਕਾਂ ਦਾ ਖੜਾਕ, ਪਹੀਆਂ ਦੀ ਘੂਕਰ,
ਘੋੜਿਆਂ ਦੀ ਟਾਪ ਤੇ ਉਛਲਦੇ ਰੱਥਾਂ ਦੀਆਂ ਆਵਾਜ਼ਾਂ।
3ਘੁੜ ਸਵਾਰ ਹਮਲਾ ਕਰ ਰਹੇ ਹਨ, ਉਨ੍ਹਾਂ ਦੀਆਂ ਸ਼ਮਸ਼ੀਰਾਂ
ਚਮਕਦੀਆਂ ਹਨ ਬਹੁਤ ਸਾਰੀਆਂ ਲੋਥਾਂ ਦਾ ਢੇਰ ਪਿਆ ਹੈ
ਅਣਗਿਣਤ ਲਾਸ਼ਾਂ ਦੇ ਢੇਰ ਲੋਕ ਲਤਾੜ ਕੇ ਲੰਘ ਰਹੇ ਹਨ।
4ਇਹ ਸਭ ਨੀਨਵਾਹ ਕਾਰਣ ਹੋਇਆ ਨੀਨਵਾਹ ਉਸ ਵੇਸਵਾ
ਵਾਂਗ ਹੈ ਜੋ ਕਦੇ ਸੰਤੁਸਟ ਨਹੀਂ ਹੁੰਦੀ। ਉਸਨੂੰ ਵੱਧ ਤੋਂ ਵੱਧ
ਚਾਹੀਦਾ ਸੀ। ਉਸਨੇ ਆਪਣੇ-ਆਪ ਨੂੰ ਬਹੁਤ ਦੇਸਾਂ ਨੂੰ ਵੇਚਿਆ
ਅਤੇ ਆਪਣਾ ਜਾਦੂ ਵਰਤਕੇ ਉਨ੍ਹਾਂ ਨੂੰ ਆਪਣਾ ਗੁਲਾਮ ਬਣਾ
ਲਿਆ।
5ਯਹੋਵਾਹ ਸਰਬ-ਸ਼ਕਤੀਮਾਨ ਆਖਦਾ, "ਨੀਨਵਾਹ, ਮੈਂ ਤੇਰੇ
ਵਿਰੁੱਧ ਹਾਂ। ਮੈਂ ਤੇਰਾ ਘਗਰਾ ਤੇਰੇ ਮੂੰਹ ਤੋਂ ਚੁੱਕ ਦਿਆਂਗਾ ਤਾਂ ਜੋ
ਕੌਮਾਂ ਤੇਰਾ ਨੰਗੇਜ਼ ਵੇਖ ਸਕਣ। ਇਹ ਤੈਨੂੰ ਸ਼ਰਮਸਾਰੀ
ਲਿਆਵੇਗਾ।
6ਮੈਂ ਤੇਰੇ ਤੇ ਚਿੱਕੜ ਸੁੱਟਾਂਗਾ ਮੈਂ ਤੇਰੇ ਨਾਲ ਨਫ਼ਰਤ ਭਰਿਆ
ਸਲੂਕ ਕਰਾਂਗਾ ਲੋਕ ਤੇਰੇ ਵੱਲ ਵੇਖਕੇ ਤੇਰਾ ਮਜ਼ਾਕ ਉਡਾਉਣਗੇ।
7ਜਿਹੜਾ ਵੀ ਤੈਨੂੰ ਵੇਖਦਾ, ਤੈਥੋਂ ਦੂਰ ਰਹਿਣ ਦੀ ਕੋਸ਼ਿਸ਼
ਕਰਦਾ ਹੈ। ਉਹ ਆਖਦਾ, 'ਨੀਨਵਾਹ ਤਬਾਹ ਹੋ ਗਿਆ। ਉਸਨੂੰ
ਕੌਣ ਰੋਵੇਗਾ?' ਨੀਨਵਾਹ, ਮੈਂ ਜਾਣਦਾ ਹਾਂ ਕਿ ਮੈਂ ਤੈਨੂੰ ਦਿਲਾਸਾ
ਦੇਣ ਵਾਲਾ ਨਹੀਂ ਭਾਲ ਸਕਦਾ।"
8ਨੀਨਵਾਹ, ਕੀ ਤੂੰ ਨੀਲ ਦਰਿਆ ਦੇ ਥੀਬਸ ਤੋਂ ਚੰਗਾ ਹੈਂ?
ਨਹੀਂ! ਉਸਦੇ ਵੀ ਚਾਰੋਂ ਤਰਫ਼ ਪਾਣੀ ਸੀ ਜਿਸ ਦੀ ਉਹ ਆਪਣੇ
ਵੈਰੀਆਂ ਤੋਂ ਬਚਣ ਲਈ ਪਨਾਹ ਲੈਂਦਾ ਸੀ ਉਹ ਪਾਣੀ ਦੁਸ਼ਮਣ
ਤੋਂ ਬਚਣ ਲਈ ਦੀਵਾਰ ਦਾ ਕੰਮ ਕਰਦੇ ਸਨ। 9ਕੂਸ਼ ਅਤੇ
ਮਿਸਰ ਨੇ ਥੀਬਸ ਨੂੰ ਬੇਅੰਤ ਬਲ ਦਿੱਤਾ। ਪੂਟ ਅਤੇ ਲੂਬੀਮ
ਉਸਦੇ ਸਹਾਇਕ ਹੋਏ। 10ਪਰ ਫ਼ਿਰ ਵੀ ਥੀਬਸ ਨੂੰ ਹਾਰ ਹੋਈ
ਅਤੇ ਉਸਦੇ ਮਨੁੱਖ ਦੂਜੇ ਦੇਸਾਂ ਵਿੱਚ ਅਸੀਰ ਕਰਕੇ ਲੈ ਜਾਏ
ਗਏ। ਹਰ ਗਲੀ ਦੀ ਨੁੱਕੜ ਤੇ ਸੈਨਿਕਾਂ ਨੇ ਉਸਦੇ ਬੱਚਿਆਂ ਨੂੰ
ਮਾਰ-ਮਾਰ ਕੇ ਮੌਤ ਦੇ ਘਾਟ ਉਤਾਰਿਆ। ਖਾਸ ਮਨੁੱਖਾਂ ਨੂੰ ਆਪਣੇ
ਦਾਸ ਬਣਾ ਕੇ ਰੱਖਣ ਲਈ ਉਨ੍ਹਾਂ ਨੇ ਆਪਸ ਵਿੱਚ ਗੁਣੇ ਪਾਏ।
ਉਨ੍ਹਾਂ ਨੇ ਥੀਬਸ ਦੇ ਸਾਰੇ ਵਿਸ਼ੇਸ਼ ਮਨੁੱਖਾਂ ਨੂੰ ਜੰਜੀਰਾਂ ਨਾਲ
ਜਕੜਿਆ।
11ਇਸ ਲਈ ਨੀਨਵਾਹ, ਤੂੰ ਵੀ ਸ਼ਰਾਬੀ ਵਾਂਗ ਡਿੱਗ ਪਵੇਂਗਾ।
ਤੂੰ ਦੁਸ਼ਮਣਾ ਤੋਂ ਲੁਕਣ ਖਾਤਰ ਇੱਕ ਸੁਰੱਖਿਅਤ ਜਗ੍ਹਾ ਦੀ
ਤਲਾਸ਼ ਕਰਨ ਦੀ ਕੋਸ਼ਿਸ ਕਰੇਂਗਾ। 12ਪਰ ਹੇ ਨੀਨਵਾਹ! ਤੇਰੇ
ਸਾਰੇ ਮਜ਼ਬੂਤ ਗੜ੍ਹ ਅੰਜੀਰ ਦੇ ਦ੍ਰਖਤਾਂ ਵਾਂਗ ਹੋਣਗੇ। ਜਦੋਂ
ਅੰਜੀਰ ਪਹਿਲਾਂ ਪਕਦੀ ਹੈ, ਜੇਕਰ ਉਨ੍ਹਾਂ ਨੂੰ ਹਿਲਾਇਆ ਜਾਵੇ,
ਤਾਂ ਉਹ ਖਾਣ ਵਾਲੇ ਦੇ ਮੂੰਹ ਵਿੱਚ ਡਿੱਗਣਗੀਆਂ।
13ਨੀਨਵਾਹ, ਤੇਰੇ ਸਿਪਾਹੀ ਔਰਤਾਂ ਵਰਗੇ ਹਨ, ਜਿਨ੍ਹਾਂ ਨੂੰ
ਵੈਰੀ ਚੁੱਕਣ ਲਈ ਤਿਆਰ ਹਨ। ਤੇਰੇ ਫ਼ਾਟਕ ਤੇਰੇ ਵੈਰੀਆਂ ਦੇ
ਅੰਦਰ ਆਉਣ ਲਈ ਚੌਰ-ਚੌਪਟ ਖੁਲ੍ਹੇ ਹਨ ਅਤੇ ਫ਼ਾਟਕਾਂ ਦੀਆਂ
ਲੱਕੜਾਂ ਦੀਆਂ ਫੱਟੀਆਂ ਅੱਗ ਨਾਲ ਸਾੜ ਦਿੱਤੀਆਂ ਗਈਆਂ ਹਨ।
14ਆਪਣੇ ਸ਼ਹਿਰ ਲਈ ਪਾਣੀ ਇਕੱਠਾ ਕਰ ਲੈ ਕਿਉਂ ਕਿ
ਵੈਰੀਆਂ ਦੇ ਸਿਪਾਹੀ ਤੇਰੇ ਸ਼ਹਿਰ ਨੂੰ ਘੇਰ ਲੈਣਗੇ। ਉਹ ਕਿਸੇ ਵੀ

ਮਨੁੱਖ ਨੂੰ ਸ਼ਹਿਰ ਅੰਦਰ ਪਾਣੀ ਜਾਂ ਅੰਨ ਨਾ ਲਿਆਉਣ ਦੇਣਗੇ। ਆਪਣੇ ਗੜ੍ਹਾਂ ਨੂੰ ਮਜ਼ਬੂਤ ਕਰ। ਮਿੱਟੀ ਵਿੱਚ ਜਾ। ਗਾਰਾ ਲਤਾੜ, ਆਵਾ ਪਕਾਅ ਅਤੇ ਹੋਰ ਇੱਟਾਂ ਤਿਆਰ ਕਰ।
15ਤੂੰ ਉਹ ਸਭ ਕੁਝ ਕਰ ਸਕਦਾ ਹੈਂ, ਪਰ ਅੱਗ ਤੈਨੂੰ ਬਿਲਕੁਲ ਸੁਆਹ ਕਰ ਦੇਵੇਗੀ ਅਤੇ ਤੂੰ ਤਲਵਾਰ ਨਾਲ ਵੱਢਿਆ ਜਾਵੇਂਗਾ। ਤੇਰੀ ਜ਼ਮੀਨ ਟਿੱਡੀਦਲ ਵੱਲੋਂ ਖਾਧੀ ਜ਼ਮੀਨ ਵਾਂਗ ਉੱਜੜ ਜਾਵੇਗੀ। ਜਿਵੇਂ ਕਿ ਟਿੱਡੀਆਂ ਦਾ ਦਲ ਆਇਆ ਤੇ ਸਭ ਕੁਝ ਵੀਰਾਨ ਕਰ ਗਿਆ ਹੋਵੇ।

ਨੀਨਵਾਹ ਤੂੰ ਆਪਣੇ-ਆਪਨੂੰ ਸਲਾ ਵਾਂਗ ਵਧਾਇਆ ਆਪਣੇ-ਆਪ ਨੂੰ ਟਿੱਡੀ ਦਲ ਵਾਂਗ ਵਧਾਇਆ।
16ਤੇਰੇ ਕੋਲ ਬਹੁਤ ਸਾਰੇ ਵਪਾਰੀ ਹਨ ਜੋ ਥਾਓਂ ਥਾਵੇਂ ਜਾਂਦੇ ਤੇ ਵਸਤਾਂ ਖਰੀਦਦੇ ਹਨ। ਉਨ੍ਹਾਂ ਦੀ ਗਿਣਤੀ ਅਕਾਸ਼ 'ਚ ਤਾਰਿਆਂ ਜਿੰਨੀ ਹੈ। ਉਨ੍ਹਾਂ ਦੀ ਤਾਦਾਤ ਉਸ ਟਿੱਡੀ ਦਲ ਵਾਂਗਰਾਂ ਹੈ ਜੋ ਆਉਂਦਾ ਹੈ ਤੇ ਸਭ ਕੁਝ ਚੱਟ ਕਰ ਜਾਂਦਾ ਹੈ। ਜਦੋਂ ਸਭ ਕੁਝ ਸਾਫ਼ ਕਰ ਲੈਂਦਾ ਹੈ ਤਾਂ ਮੁੜ ਜਾਂਦਾ ਹੈ।
17ਤੇਰੇ ਸ਼ਾਹੀ ਲੋਕ ਵੀ ਉਨ੍ਹਾਂ ਟਿੱਡੀਆਂ ਵਾਂਗ ਹਨ। ਤੇਰੇ ਸੈਨਾਪਤੀ ਸਲ੍ਹਾ ਦੇ ਦਲਾਂ ਵਾਂਗ ਹਨ ਜੋ ਸਰਦੀਆਂ ਦੇ ਦਿਨਾਂ ਵਿੱਚ ਪੱਥਰ ਦੀਆਂ ਦੀਵਾਰਾਂ ਤੇ ਟਿਕਦਾ ਹੈ, ਜਦੋਂ ਸੂਰਜ ਚੜ੍ਹਦਾ ਹੈ, ਦੀਵਾਰ ਗਰਮ ਹੋਣ ਲੱਗਦੀ ਹੈ, ਤਾਂ ਉੱਡ ਜਾਂਦਾ ਹੈ ਤੇ ਕਿਸੇ ਨੂੰ ਪਤਾ ਨਹੀਂ ਲਗਦਾ ਕਿ ਉਹ ਕਿੱਥੇ ਗਿਆ। ਤੇਰੇ ਸੈਨਾਪਤੀ ਤੇ ਸ਼ਾਹੀ ਅਫ਼ਸਰ ਵੀ ਇਵੇਂ ਹੀ ਹਨ।

18ਹੇ ਅੱਸ਼ੂਰ ਦੇ ਪਾਤਸ਼ਾਹ, ਤੇਰੇ ਆਜੜੀ (ਆਗੂ) ਵੀ ਘੂਕ ਸੁੱਤੇ ਪਏ ਹਨ। ਉਹ ਤਾਕਤਵਰ ਮਨੁੱਖ ਲੰਮੇ ਪਏ ਹੋਏ ਹਨ। ਤੇ ਤੇਰੀਆਂ ਭੇਡਾਂ (ਉੱਮਤਾਂ) ਪਹਾੜਾਂ ਉੱਪਰ ਖਿਲਰੀਆਂ-ਵਿਚਰਦੀਆਂ ਹਨ ਤੇ ਕੋਈ ਅਜਿਹਾ ਮਨੁੱਖ ਨਹੀਂ ਜਿਹੜਾ ਉਨ੍ਹਾਂ ਨੂੰ ਵਾਪਸ ਲਿਆਵੇ।

19ਨੀਨਵਾਹ! ਤੂੰ ਬੁਰੀ ਤਰ੍ਹਾਂ ਜ਼ਖਮੀ ਹੋਇਆ ਹੈਂ ਪਰ ਕੋਈ ਤੇਰਾ ਘਾਵ ਪੂਰ ਨਹੀਂ ਸਕਦਾ। ਜਿਹੜਾ ਵੀ ਕੋਈ ਤੇਰਾ ਦੁਰ-ਸਮਾਚਾਰ ਸੁਣਦਾ ਹੈ ਤਾੜੀਆਂ ਮਾਰਦਾ ਹੈ। ਉਹ ਸਭ ਖੁਸ਼ ਹਨ। ਕਿਉਂ ਕਿ ਜੋ ਕਸ਼ਟ ਤੂੰ ਹਮੇਸ਼ਾ ਉਨ੍ਹਾਂ ਨੂੰ ਦਿੰਦਾ ਰਿਹਾ ਉਸ ਕਾਰਣ ਉਹ ਬੜੇ ਦੁਖੀ ਸਨ।

# ਹਬੱਕੂਕ

### ਹਬੱਕੂਕ ਦੀ ਪਰਮੇਸ਼ੁਰ ਅੱਗੇ ਸ਼ਿਕਾਇਤ

1 ਜਿਹੜਾ ਵਾਕ ਹਬੱਕੂਕ ਨਬੀ ਨੂੰ ਦਿੱਤਾ ਗਿਆ, ਉਹ ਇਉਂ
ਸੀ।
2ਹੇ ਯਹੋਵਾਹ, ਮੈਂ ਲਗਾਤਾਰ ਤੇਰੇ ਅੱਗੇ ਪ੍ਰਾਰਥਨਾ ਕਰ ਰਿਹਾਂ,
ਤੂੰ ਮੇਰੀ ਬੇਨਤੀ ਕਦੋਂ ਸੁਣੇਂਗਾ? ਮੈਂ ਤੇਰੇ ਅੱਗੇ ਹਿੰਸਾ ਬਾਰੇ ਪੁਕਾਰ
ਕੀਤੀ। ਪਰ ਤੂੰ ਕਦੋਂ ਇਸ ਬਾਰੇ ਕੁਝ ਕਰੇਂਗਾ। 3ਲੋਕ ਡਕੈਤੀਆਂ
ਕਰ ਰਹੇ ਹਨ ਅਤੇ ਦੂਜਿਆਂ ਨਾਲ ਬਦੀ ਕਰ ਰਹੇ ਹਨ। ਲੋਕ
ਝਗੜਦੇ ਹਨ ਅਤੇ ਇੱਕ-ਦੂਜੇ ਨੂੰ ਸੱਟ ਮਾਰਦੇ ਹਨ। ਤੂੰ ਮੈਨੂੰ
ਇਹ ਭਿਆਨਕ ਗੱਲਾਂ ਕਿਉਂ ਵਿਖਾ ਰਿਹਾ ਹੈਂ? 4ਬਿਵਸਥਾ ਬੇਅਸਰ
ਹੈ ਅਤੇ ਲੋਕਾਂ ਨਾਲ ਇਨਸਾਫ਼ ਨਹੀਂ ਹੋ ਰਿਹਾ। ਮੰਦੇ ਅਤੇ ਬਦ
ਲੋਕ ਚੰਗੇ ਬੰਦਿਆਂ ਨਾਲੋਂ ਤਾਕਤਵਰ ਹਨ। ਇਸੇ ਲਈ ਨਿਆਂ
ਵਿਗਾੜਿਆ ਜਾ ਰਿਹਾ ਹੈ।

### ਪਰਮੇਸ਼ੁਰ ਦਾ ਹਬੱਕੂਕ ਨੂੰ ਜਵਾਬ

5ਯਹੋਵਾਹ ਨੇ ਆਖਿਆ, "ਦੂਜੀਆਂ ਕੌਮਾਂ ਵੱਲ ਵੇਖ! ਉਨ੍ਹਾਂ ਤੇ
ਗੌਰ ਕਰ ਤਾਂ ਹੈਰਾਨ ਰਹਿ ਜਾਵੇਂਗਾ। ਮੈਂ ਤੇਰੀ ਹਯਾਤੀ ਵਿੱਚ
ਕੁਝ ਅਜਿਹਾ ਵਰਤਾਵਾਂਗਾ ਕਿ ਤੂੰ ਹੈਰਾਨ ਰਹਿ ਜਾਵੇਂਗਾ। ਇਸ
ਗੱਲ ਤੇ ਯਕੀਨ ਕਰਨ ਲਈ ਤੈਨੂੰ ਵੇਖਣਾ ਹੀ ਪਵੇਗਾ। ਕਿਉਂ
ਕਿ ਜੇਕਰ ਤੈਨੂੰ ਇਸ ਬਾਰੇ ਦੱਸਿਆ ਗਿਆ ਤਾਂ ਤੂੰ ਵਿਸ਼ਵਾਸ
ਨਹੀਂ ਕਰੇਂਗਾ। 6ਮੈਂ ਬਾਬੁਲ ਦੇ ਕਸਦੀਆਂ ਨੂੰ ਮਜ਼ਬੂਤ ਕੌਮ
ਬਣਾਵਾਂਗਾ ਜਿਹੜੀ ਕਿ ਕਮੀਨ ਅਤੇ ਬਹਾਦੁਰ ਲੜਾਈ ਕੌਮ ਹੈ।
ਉਹ ਧਰਤੀ ਦੀ ਚੌੜਾਈ 'ਚ ਤੁਰ ਪੈਣਗੇ ਅਤੇ ਉਹ ਪਰਾਏ
ਸ਼ਹਿਰਾਂ ਅਤੇ ਘਰਾਂ ਉੱਤੇ ਕਬਜ਼ਾ ਕਰ ਲੈਣਗੇ। 7ਕਸਦੀ ਕੌਮ
ਦੂਜਿਆਂ ਲੋਕਾਂ ਨੂੰ ਡਰਾਵੇਗੀ ਅਤੇ ਇਹ ਜੋ ਇਨ੍ਹਾਂ ਦੇ ਜੀਅ 'ਚ
ਆਵੇਗਾ ਕਰਨਗੇ ਅਤੇ ਮਨ ਦੀ ਮਰਜੀ ਨਾਲ ਜਿੱਥੇ ਜਾਣਾ
ਚਾਹੁਣ ਉੱਥੇ ਜਾਣਗੇ।
8"ਉਨ੍ਹਾਂ ਦੇ ਘੋੜੇ ਚੀਤਿਆਂ ਤੋਂ ਵੱਧ ਤੇਜ ਦੌੜਨਗੇ ਅਤੇ ਸ਼ਾਮ
ਦੇ ਵੇਲੇ ਭੇੜੀਆਂ ਤੋਂ ਵੱਧ ਹਬਸ਼ੀ ਹੋਣਗੇ। ਉਨ੍ਹਾਂ ਦੇ ਘੁੜ ਸਿਪਾਹੀ
ਦੂਰ-ਦੁਰਾਡੀਆਂ ਥਾਵਾਂ ਤੋਂ ਆਉਣਗੇ। ਉਹ ਬੜੀ ਤੇਜ਼ੀ ਨਾਲ
ਆਪਣੇ ਦੁਸ਼ਮਨ ਤੇ ਭੁੱਖੇ ਉਕਾਬ ਵਾਂਗ ਵਾਰ ਕਰਨਗੇ। ਜਿਹੜਾ
ਤੇਜ਼ੀ ਨਾਲ ਉਡਾਰੀ ਲਾਉਂਦਾ ਧਰਤੀ ਤੋਂ ਆਪਣਾ ਸ਼ਿਕਾਰ ਫ਼ੜਦਾ
ਹੈ। 9ਇੱਕ ਗੱਲ ਉਨ੍ਹਾਂ ਦੀ ਜੋ ਸ਼ਾਂਝੀ ਹੈ ਉਹ ਹੈ ਲੜਾਈ। ਉਨ੍ਹਾਂ
ਦੀ ਫ਼ੌਜ ਉਜਾੜ 'ਚ ਆਈ ਹਨੇਰੀ ਵਾਂਗ ਚਲਦੀ ਆਵੇਗੀ।
ਅਤੇ ਬਾਬੁਲ ਦੇ ਸਿਪਾਹੀ ਬਹੁਤ ਸਾਰੇ ਬੰਦੀਆਂ ਨੂੰ ਲੈ ਜਾਣਗੇ
ਜਿਵੇਂ ਕਿ ਰੇਤ ਦੇ ਕਣ।
10"ਉਹ ਦੂਜੇ ਰਾਜਾਂ ਦੇ ਪਾਤਸ਼ਾਹਾਂ ਦਾ ਮਖੌਲ ਉਡਾਉਣਗੇ।
ਓਪਰੇ ਸ਼ਾਸਕ ਉੱਪਰ ਉਹ ਠੱਠਾ ਕਰਣਗੇ। ਕਸਦੀ ਲੋਕ ਸੈਨਿਕ
ਉੱਚੀਆਂ ਤੇ ਮਜ਼ਬੂਤ ਦੀਵਾਰਾਂ ਵਾਲੇ ਸ਼ਹਿਰਾਂ ਉੱਪਰ ਹਾਸਾ
ਕਰਣਗੇ। ਉਹ ਮਿੱਟੀ ਦੀਆਂ ਕੱਚੀਆਂ ਸੜਕਾਂ ਬਣਾਕੇ ਆਰਾਮ
ਨਾਲ ਦੀਵਾਰਾਂ ਦੇ ਉੱਪਰ ਚੜ੍ਹਕੇ ਸ਼ਹਿਰਾਂ ਨੂੰ ਹਰਾ ਦੇਣਗੇ।
11ਇਸ ਉਪਰੰਤ, ਉਹ ਹਨੇਰੀ ਵਾਂਗ ਉਸ ਥਾਂ ਤੋਂ ਦੂਜੀ ਥਾਂ ਤੇ
ਉਨ੍ਹਾਂ ਨੂੰ ਹਰਾਉਣ ਲਈ ਅਗਾਂਹ ਵਧਣਗੇ। ਉਹ ਕਸਦੀ ਲੋਕ,
ਇਹ ਸਭ ਕੁਝ ਕਰਨ ਲਈ ਆਪਣੀ ਤਾਕਤ ਤੇ ਨਿਰਭਰ ਕਰਦੇ
ਹਨ।"

### ਹਬੱਕੂਕ ਦੀ ਦੂਜੀ ਸ਼ਿਕਾਇਤ

12ਤਦ ਹਬੱਕੂਕ ਨੇ ਆਖਿਆ, "ਹੇ ਯਹੋਵਾਹ, ਤੂੰ ਮਹਾਨ ਹੈਂ!
ਸਿਰਫ਼ ਤੂੰ ਹੀ ਮੇਰਾ ਪਵਿੱਤਰ ਪਰਮੇਸ਼ੁਰ ਹੈਂ, ਜੋ ਆਦਿ ਤੋਂ ਹੈਂ।
ਸੱਚਮੁੱਚ, ਅਸੀਂ ਨਹੀਂ ਮਰਾਂਗੇ। ਹੇ ਯਹੋਵਾਹ, ਤੂੰ ਨਿਆਂ ਤੇ ਅਮਨ
ਕਰਨ ਲਈ ਚਾਲਡੀਨਾਂ ਨੂੰ ਸਾਜਿਆ। ਸਾਡੀਏ ਚੱਟਾਨੇ, ਤੂੰ ਉਨ੍ਹਾਂ
ਨੂੰ ਸ਼ਜਾ ਦੇਣ ਲਈ ਸਾਜਿਆ ਹੈ।
13ਤੇਰੀਆਂ ਨਜ਼ਰਾਂ ਬਦੀ ਨੂੰ ਵੇਖਣ ਲਈ ਬੜੀਆਂ ਪਵਿੱਤਰ
ਹਨ। ਤੂੰ ਬਦ ਅਤੇ ਕਪਟੀਆਂ ਨੂੰ ਕਿਉਂ ਸਹਾਰਦਾ ਹੈਂ? ਅਤੇ ਤੂੰ
ਚੁੱਪ ਕਿਉਂ ਰਹਿੰਨਾ ਜਦੋਂ ਬਦ ਲੋਕ ਉਨ੍ਹਾਂ ਨੂੰ ਨਿਗਲ ਜਾਂਦੇ ਹਨ
ਜਿਹੜੇ ਉਨ੍ਹਾਂ ਨਾਲੋਂ ਵਧੇਰੇ ਧਰਮੀ ਹਨ।
14ਤੂੰ ਲੋਕਾਂ ਨੂੰ ਸਾਗਰ ਵਿੱਚ ਮੱਛੀ ਵਾਂਗ ਬਣਾਇਆ ਉਹ
ਅਜਿਹੇ ਜਲ ਜੰਤੂ ਹਨ, ਜਿਨ੍ਹਾਂ ਦਾ ਕੋਈ ਆਗੂ ਨਹੀਂ।
15ਦੁਸ਼ਮਣ ਉਨ੍ਹਾਂ ਸਭਨਾਂ ਨੂੰ ਮੱਛੀਆਂ ਫ਼ੜਨ ਵਾਲੀ ਕੁੰਡੀ ਤੇ
ਜਾਲ ਨਾਲ ਫ਼ੜ ਲਵੇਗਾ। ਵੈਰੀ ਉਨ੍ਹਾਂ ਸਾਰਿਆਂ ਨੂੰ ਆਪਣੇ
ਜਾਲ ਵਿੱਚ ਇਕੱਠਾ ਕਰ ਲੈਂਦਾ ਅਤੇ ਜੋ ਕੁਝ ਉਸ ਨੇ ਫ਼ੜਿਆ
ਉਸ ਨਾਲ ਬਹੁਤ ਖੁਸ਼ ਹੋ ਜਾਂਦਾ।
16ਉਸ ਦਾ ਜਾਲ ਉਸ ਨੂੰ ਅਮੀਰ ਬਣਾਉਂਦਾ ਹੈ ਤੇ ਉਹ
ਵਧੀਆ ਭੋਜਨ ਖਾਂਦਾ ਹੈ। ਇਉਂ ਜਾਲ ਹੀ ਉਸਦੀ ਉਪਾਸਨਾ
ਬਣ ਜਾਂਦਾ ਹੈ ਇਉਂ ਆਪਣੇ ਜਾਲ ਦੀ ਪ੍ਰਸ਼ੰਸਾ ਵਿੱਚ ਉਹ
ਬਲੀਆਂ ਚੜ੍ਹਾਉਂਦਾ ਅਤੇ ਧੂਪਾਂ ਧੁਖਾਉਂਦਾ ਹੈ।
17ਕੀ ਉਹ ਆਪਣੇ ਜਾਲ ਨਾਲ ਦੌਲਤ ਨੂੰ ਫ਼ੜਨਾ ਜਾਰੀ
ਰੱਖੇਗਾ? ਕੀ ਉਹ ਬੇਰਹਿਮੀ ਨਾਲ ਅਨੇਕਾਂ ਕੌਮਾਂ ਨੂੰ ਇੰਝ ਹੀ
ਤਬਾਹ ਕਰਦਾ ਰਹੇਗਾ?

2 "ਮੈਂ ਪਹਿਰੇਦਾਰ ਵਾਂਗ ਨਿਗਰਾਨੀ ਕਰਾਂਗਾ ਮੈਂ ਉਡੀਕਾਂਗਾ
ਕਿ ਯਹੋਵਾਹ ਮੈਨੂੰ ਕੀ ਆਖਦਾ ਹੈ। ਮੈਂ ਉਡੀਕਾਂਗਾ ਅਤੇ

ਵੇਖਾਂਗਾ ਕਿ ਉਹ ਮੇਰੀਆਂ ਦਲੀਲਾਂ ਦਾ ਕਿਵੇਂ ਜਵਾਬ ਦਿੰਦਾ
ਹੈ।”

## ਪਰਮੇਸ਼ੁਰ ਦਾ ਹਬੱਕੂਕ ਨੂੰ ਜਵਾਬ

2ਯਹੋਵਾਹ ਨੇ ਮੈਨੂੰ ਉੱਤਰ ਦਿੱਤਾ, “ਜੋ ਮੈਂ ਤੈਨੂੰ ਦਰਸਾਵਾਂ,
ਉਸ ਨੂੰ ਲਿਖ। ਪੱਟੀਆਂ ਉੱਪਰ, ਸਾਫ਼-ਸਾਫ਼ ਲਿਖ ਤਾਂ ਜੋ ਹਰ
ਕੋਈ ਆਸਾਨੀ ਨਾਲ ਉਸ ਨੂੰ ਪੜ੍ਹ ਸਕੇ। 3ਇਹ ਸੰਦੇਸ਼ ਭਵਿੱਖ
ਵਿੱਚ ਖਾਸ ਆਉਣ ਵਾਲੇ ਸਮੇਂ ਬਾਰੇ ਹੈ। ਇਹ ਸੰਦੇਸ਼ ਅੰਤ ਸਮੇਂ
ਲਈ ਹੈ, ਜੋ ਕਿ ਸੱਚ ਹੋਵੇਗਾ। ਭਾਵੇਂ ਅਜਿਹਾ ਲੱਗੇਗਾ ਕਿ ਏਸਾ
ਕਦੇ ਨਹੀਂ ਵਾਪਰੇਗਾ। ਪਰ ਸਬਰ ਨਾਲ ਉਸਦਾ ਇੰਤਜ਼ਾਰ ਕਰੋ।
ਉਹ ਸਮਾਂ ਆਵੇਗਾ ਅਤੇ ਬਹੁਤੀ ਦੇਰ ਵੀ ਨਾ ਲੱਗੇਗੀ। 4ਇਹ
ਸੰਦੇਸ਼ ਉਨ੍ਹਾਂ ਲਈ ਕੁਝ ਨਹੀਂ ਕਰ ਸਕਦਾ ਜਿਹੜੇ ਇਸਨੂੰ ਸੁਣਨ
ਤੋਂ ਇਨਕਾਰੀ ਹਨ, ਪਰ ਭਲੇ ਲੋਕ ਇਸ ਨਾਲ ਸਹਿਮਤ ਹੋਣਗੇ।
ਅਤੇ ਜਿਉਣਗੇ ਕਿਉਂ ਕਿ ਸੰਦੇਸ਼ ਭਰੋਸੇਮੰਦ ਹੈ।”

5ਪਰਮੇਸ਼ੁਰ ਨੇ ਆਖਿਆ, “ਜਿਵੇਂ ਦਾਰੂ ਬੰਦੇ ਨੂੰ ਧੋਖਾ ਦਿੰਦੀ
ਹੈ ਉਸੇ ਤਰ੍ਹਾਂ ਤਾਕਤਵਰ ਇਨਸਾਨ ਦਾ ਹੰਕਾਰ ਉਸ ਨੂੰ ਮੂਰਖ
ਬਣਾਉਂਦਾ ਹੈ ਪਰ ਉਸ ਨੂੰ ਸ਼ਾਂਤੀ ਕਿਤੇ ਨਹੀਂ ਮਿਲਦੀ। ਉਹ
ਹੋਰ-ਹੋਰ ਦੇ ਲਾਲਚ ਵਿੱਚ ਹਮੇਸ਼ਾ ਮੌਤ ਵਰਗਾ ਰਹਿੰਦਾ ਹੈ ਅਤੇ
ਮੌਤ ਵਾਂਗ ਉਹ ਕਦੇ ਸੰਤੁਸ਼ਟ ਨਹੀਂ ਹੁੰਦਾ, ਉਸ ਦੀ ਲਾਲਸਾ
ਵੱਧਦੀ ਰਹਿੰਦੀ ਹੈ। ਉਹ ਲਗਾਤਾਰ ਦੂਜੀਆਂ ਕੌਮਾਂ ਨੂੰ ਹਰਾਉਂਦਾ
ਜਾਵੇਗਾ ਤੇ ਉਨ੍ਹਾਂ ਨੂੰ ਆਪਣੇ ਬੰਦੀ ਬਣਾਉਂਦਾ ਰਹੇਗਾ। 6ਪਰ
ਜਲਦੀ ਹੀ ਉਹ ਸਾਰੇ ਮਨੁੱਖ ਉਸ ਉੱਪਰ ਹਸੀਂ ਕਰਦੇ ਉਸ ਦਾ
ਮਖੌਲ ਉਡਾਉਣਗੇ ਤੇ ਉਸ ਨੂੰ ਉਸ ਦੀ ਹਾਰ ਦੇ ਕਿੱਸੇ
ਸੁਣਾਉਣਗੇ। ਉਹ ਹੱਸਣਗੇ ਅਤੇ ਆਖਣਗੇ, “ਹਾਏ! ਕਿੰਨੀ ਬੁਰੀ
ਗੱਲ ਹੈ ਕਿ ਜੋ ਸਭ ਕੁਝ ਲੈਂਦਾ ਹੈ, ਉਸਨੂੰ ਸੰਭਾਲਦਾ ਨਹੀਂ! ਉਹ
ਆਪਣੇ ਲਈ ਸਾਰੀਆਂ ਉੱਮਤਾਂ ਦਾ ਢੇਰ ਕਰਜ਼ਾ ਇਕੱਠਾ ਕਰਕੇ
ਧਨਾਢ ਬਣਦਾ ਹੈ।’

7“ਹੇ ਬਹਾਦੁਰ ਆਦਮੀ ਤੂੰ ਲੋਕਾਂ ਦਾ ਧਨ ਇਕੱਠਾ ਕੀਤਾ ਹੈ।
ਇੱਕ ਦਿਨ ਉਨ੍ਹਾਂ ਲੋਕਾਂ ਨੂੰ ਹੋਸ਼ ਆਵੇਗੀ ਤਾਂ ਉਨ੍ਹਾਂ ਨੂੰ ਪਤਾ
ਲੱਗੇਗਾ ਕਿ ਇਹ ਕੀ ਵਾਪਰ ਰਿਹਾ ਹੈ। ਤਾਂ ਉਹ ਤੇਰੇ ਵਿਰੁੱਧ
ਉੱਠ ਖੜੋਣਗੇ। ਤਾਂ ਫ਼ਿਰ ਉਹ ਤੇਰੇ ਤੋਂ ਆਪਣੀਆਂ ਵਸਤਾਂ
ਵਾਪਸ ਲੈ ਲੈਣਗੇ। ਤਾਂ ਤੂੰ ਬੜਾ ਭੈਅ ਖਾਵੇਂਗਾ। 8ਤੂੰ ਬੜੇ ਰਾਜਾਂ
ਦੀ ਦੌਲਤ ਲੁੱਟੀ ਹੈ ਅਤੇ ਇਸੇ ਲਈ ਉਹ ਲੋਕ ਤੈਥੋਂ ਅਨੇਕਾਂ
ਚੀਜ਼ਾਂ ਲੈਣਗੇ। ਇਹ ਇਸ ਲਈ ਵਾਪਰੇਗਾ ਕਿਉਂ ਕਿ ਤੂੰ ਬਹੁਤ
ਲੋਕਾਂ ਦੀ ਹੱਤਿਆ ਕੀਤੀ ਹੈ। ਤੂੰ ਧਰਤੀਆਂ ਅਤੇ ਸ਼ਹਿਰਾਂ ਨੂੰ
ਤਬਾਹ ਕੀਤਾ ਤੇ ਉੱਥੋਂ ਦੇ ਸਾਰੇ ਲੋਕ ਮਾਰ ਦਿੱਤੇ। 9ਉਸ ਬੰਦੇ
ਨਾਲ ਮੰਦੀਆਂ ਗੱਲਾਂ ਵਾਪਰਨਗੀਆਂ ਜੋ ਬਦ-ਕਰਨੀਆਂ ਕਰਕੇ
ਅਮੀਰ ਬਣਦਾ ਹੈ। ਅਜਿਹਾ ਬੰਦਾ ਸੁਰਖਿਅਤ ਥਾਂ ਤੇ ਰਹਿਣ
ਲਈ ਉਹ ਕਰਨੀਆਂ ਕਰਦਾ ਹੈ। ਉਹ ਸੋਚਦਾ ਕਿ ਉਹ ਦੂਜੇ
ਲੋਕਾਂ ਨੂੰ ਆਪਣੇ ਘਰੋਂ ਚੀਜ਼ਾਂ ਚੁਰਾਉਣ ਤੋਂ ਰੋਕ ਲਵੇਗਾ ਪਰ
ਉਸ ਦੇ ਨਾਲ ਬੁਰੀਆਂ ਗੱਲਾਂ ਵਾਪਰਨਗੀਆਂ।

10“ਤੂੰ ਬਹੁਤ ਸਾਰੇ ਲੋਕਾਂ ਨੂੰ ਮਾਰਨ ਦੀ ਵਿਉਂਤ ਬਣਾ ਕੇ
ਆਪਣੇ ਖੁਦ ਦੇ ਘਰ ਲਈ ਸ਼ਰਮਿੰਦਗੀ ਲਿਆਂਦੀ ਹੈ। ਤੂੰ ਭੈੜੇ
ਕੰਮ ਕੀਤੇ, ਇਸ ਲਈ ਤੂੰ ਆਪਣੀ ਜਾਨ ਗੁਆ ਲਵੇਂਗਾ।
11ਦੀਵਾਰਾਂ ਦੇ ਪੱਥਰ ਵੀ ਤੇਰੇ ਖਿਲਾਫ਼ ਦੁਹਾਈ ਦੇਣਗੇ। ਇੱਥੋਂ
ਤੱਕ ਕਿ ਲੱਕੜੀ ਦੇ ਸ਼ਤੀਰ ਵੀ ਜੋ ਤੇਰੇ ਘਰ ਲੱਗੇ ਹਨ, ਤੇਰੇ
ਜ਼ੁਲਮ ਦੇ ਖਿਲਾਫ਼ ਤੇਰੇ ਨਾਉਂ ਦੀ ਦੁਹਾਈ ਦੇਣਗੇ।

12“ਉਸ ਆਗੂ ਨਾਲ ਮੰਦੀਆਂ ਗੱਲਾਂ ਵਾਪਰਨਗੀਆਂ। ਜਿਹੜਾ
ਇੱਕ ਸ਼ਹਿਰ ਉਸਾਰਨ ਦੀ ਖਾਤਰ ਲੋਕਾਂ ਨੂੰ ਸੱਟਾਂ ਮਾਰਦਾ ਅਤੇ
ਮਾਰ ਦਿੰਦਾ ਹੈ। 13ਯਹੋਵਾਹ ਸਰਬ ਸ਼ਕਤੀਮਾਨ ਨੇ ਇਹ ਧਾਰਿਆ
ਹੋਇਆ ਹੈ ਕਿ ਜਿਸ ਕਾਸੇ ਲਈ ਵੀ ਉਨ੍ਹਾਂ ਲੋਕਾਂ ਨੇ ਕੰਮ ਕੀਤਾ
ਅੱਗ ਨਾਲ ਤਬਾਹ ਕਰ ਦਿੱਤਾ ਜਾਵੇਗਾ। ਤੇ ਜੋ ਸਭ ਕੁਝ ਉਨ੍ਹਾਂ
ਨੇ ਕੀਤਾ ਸੀ ਬੇਕਾਰ ਹੋਵੇਗਾ। 14ਤਦ ਹਰ ਜਗ੍ਹਾ ਲੋਕਾਂ ਨੂੰ ਯਹੋਵਾਹ
ਦੇ ਪਰਤਾਪ ਬਾਰੇ ਖਬਰ ਪਹੁੰਚੇਗੀ। ਇਹ ਖਬਰ ਸਮੁੰਦਰ ਦੇ
ਪਾਣੀ ਵਾਂਗ ਫ਼ੈਲੇਗੀ। 15ਉਸ ਮਨੁੱਖ ਲਈ ਇਹ ਬਹੁਤ ਮਾੜਾ
ਹੋਵੇਗਾ ਜੋ ਖੁਦ ਕ੍ਰੋਧ ਕਰਦਾ ਹੈ ਤੇ ਆਪਣੇ ਕ੍ਰੋਧ ਨਾਲ ਦੂਜਿਆ
ਨੂੰ ਗੁੱਸਾ ਚੜ੍ਹਾਉਂਦਾ ਹੈ। ਜੋ ਆਪਣੇ ਗੁੱਸੇ ਨਾਲ ਦੂਜਿਆਂ ਨੂੰ ਭੁੰਜੇ
ਲਾਹੁੰਦਾ ਹੈ ਅਤੇ ਉਨ੍ਹਾਂ ਨੂੰ ਬੇਸ਼ਰਮ ਅਤੇ ਸ਼ਰਾਬੀ ਸਮਝ ਕੇ ਸਲੂਕ
ਕਰਦਾ ਹੈ। 16ਪਰ ਹੁਣ ਉਸ ਮਨੁੱਖ ਨੂੰ ਯਹੋਵਾਹ ਦੇ ਕ੍ਰੋਧ ਦਾ ਵੀ
ਪਤਾ ਚੱਲੇਗਾ। ਉਸ (ਯਹੋਵਾਹ) ਦਾ ਕ੍ਰੋਧ ਉਸਦੇ ਸੱਜੇ ਹੱਥ ਵਿੱਚ
ਫ਼ੜੇ ਜ਼ਹਿਰ ਦੇ ਪਿਆਲੇ ਵਾਂਗ ਹੋਵੇਗਾ ਤੇ ਉਹ ਮਨੁੱਖ ਜਦੋਂ ਉਸ
ਜ਼ਹਿਰ ਦਾ ਸਵਾਦ ਚਖੇਗਾ ਤਾਂ ਸ਼ਰਾਬੀਆਂ ਵਾਂਗ ਧਰਤੀ ਤੇ ਢਹਿ
ਪਵੇਗਾ।

“ਹੇ ਪਾਪੀ ਸ਼ਾਸਕ! ਤੂੰ ਉਹੀ ਪਿਆਲਾ ਚਖੇਂਗਾ। ਤੈਨੂੰ ਮਾਨ
ਪ੍ਰਾਪਤ ਹੋਣ ਦੀ ਥਾਵੇਂ ਸ਼ਰਮਿੰਦਾ ਕੀਤਾ ਜਾਵੇਗਾ। 17ਤੂੰ ਲਬਾਨੋਨ
ਵਿੱਚ ਬੜੇ ਲੋਕਾਂ ਨੂੰ ਦੁੱਖ ਦਿੱਤਾ ਅਤੇ ਉੱਥੋਂ ਬਹੁਤ ਸਾਰੇ ਪਸ਼ੂ
ਚੋਰੀ ਕੀਤੇ ਸੋ ਉਨ੍ਹਾਂ ਸਾਰਿਆਂ ਕਾਰਣ ਤੈਨੂੰ ਭੈਭੀਤ ਕੀਤਾ ਜਾਵੇਗਾ
ਅਤੇ ਜੋ ਭੈੜ ਤੂੰ ਉਸ ਦੇਸ ਨਾਲ ਕੀਤਾ ਉਸਦੀ ਸਜ਼ਾ ਤੈਨੂੰ ਮਿਲੇਗੀ।
ਤੂੰ ਇਸ ਕਾਰਣ ਘਬਰਾਵੇਂਗਾ ਕਿਉਂ ਕਿ ਤੂੰ ਉਨ੍ਹਾਂ ਸ਼ਹਿਰਾਂ ਤੇ
ਉੱਥੋਂ ਦੇ ਵਾਸੀਆਂ ਨਾਲ ਮੰਦੇ ਕੰਮ ਕੀਤੇ।”

## ਬੁੱਤਾਂ ਬਾਰੇ ਸੰਦੇਸ਼

18ਉਸ ਮਨੁੱਖ ਦੇ ਝੂਠੇ ਦੇਵਤਿਆਂ ਦਾ ਕੋਈ ਲਾਭ ਨਾ ਹੋਵੇਗਾ।
ਕਿਉਂ ਕਿ ਇਹ ਮਹਿਜ਼ ਕਿਸੇ ਆਦਮੀ ਵੱਲੋਂ ਧਾਤੂ ਨਾਲ ਢਕੇ ਹੋਏ
ਬੁੱਤ ਹਨ। ਇਹ ਸਿਰਫ਼ ਬੁੱਤ ਹਨ ਇਸ ਲਈ ਜਿਸ ਨੇ ਇਸ ਨੂੰ
ਸਾਜਿਆ ਉਹ ਇਸ ਤੋਂ ਮਦਦ ਨਹੀਂ ਲੈ ਸਕਦਾ ਕਿਉਂ ਕਿ ਬੁੱਤ
ਬੋਲਦੇ ਨਹੀਂ। 19ਉਸ ਮਨੁੱਖ ਲਈ ਇਹ ਬਹੁਤ ਮਾੜਾ ਹੋਵੇਗਾ
ਜੋ ਇੱਕ ਲੱਕੜ ਦੀ ਮੂਰਤੀ ਨੂੰ ਆਖਦਾ, “ਉੱਠ!” ਉਸ ਮਨੁੱਖ
ਲਈ ਵੀ ਇਹ ਬਹੁਤ ਮਾੜਾ ਹੋਵੇਗਾ ਜੋ ਪੱਥਰ ਦੀ ਮੂਰਤੀ ਨੂੰ ਕੁਝ
ਸਿਖਾਉਣ ਲਈ ਕਹਿੰਦਾ ਹੈ!” ਉਹ ਮੂਰਤੀਆਂ ਉਸਨੂੰ ਕੋਈ ਮਦਦ
ਨਹੀਂ ਦੇ ਸਕਦੀਆਂ। ਭਾਵੇਂ ਉਹ ਮੂਰਤਾਂ ਸੋਨੇ-ਚਾਂਦੀ ਨਾਲ ਢੱਕੀਆਂ
ਹੋਈਆਂ, ਉਹ ਬੇਜਾਨ ਹਨ।

20ਪਰ ਯਹੋਵਾਹ ਅਲਗ-ਥਲਗ ਹੈ। ਉਹ ਤਾਂ ਆਪਣੇ ਪਵਿੱਤਰ
ਮੰਦਰ ਵਿੱਚ ਹੈ। ਇਸ ਲਈ ਸਾਰੀ ਦੁਨੀਆਂ ਉਸ ਅੱਗੇ ਚੁੱਪ
ਰਹੇ।

## ਹਬੱਕੂਕ ਦੀ ਪ੍ਰਾਰਥਨਾ

3 ਸ਼ਿਗਾਯੋਨੋਥ ਉੱਤੇ ਹਬੱਕੂਕ ਨਬੀ ਦੀ ਪ੍ਰਾਰਥਨਾ।
2ਹੇ ਯਹੋਵਾਹ, ਮੈਂ ਤੇਰੇ ਬਾਰੇ ਖਬਰਾਂ ਸੁਣੀਆਂ ਹਨ। ਹੇ

ਯਹੋਵਾਹ, ਤੇਰੇ ਅਤੀਤ ’ਚ ਕੀਤੇ ਕੰਮਾਂ ਤੇ ਮੈਂ ਹੈਰਾਨ ਹਾਂ। ਤੇ ਹੁਣ ਮੈਨੂੰ ਉਮੀਦ ਹੈ ਕਿ ਤੂੰ ਸਾਡੇ ਸਮਿਆਂ ਵਿੱਚ ਵੀ ਮਹਾਨ ਕਾਰਜ ਕਰੇਂਗਾ। ਉਨ੍ਹਾਂ ਗੱਲਾਂ ਨੂੰ ਸਾਡੇ ਸਮਿਆਂ ਵਿੱਚ ਵਾਪਰਨ ਦੇ। ਪਰ ਆਪਣੇ ਆਵੇਸ਼ ਵਿੱਚ, ਸਾਡੇ ਤੇ ਰਹਿਮ ਕਰਨਾ ਯਾਦ ਰੱਖੀਂ।

3ਪਰਮੇਸ਼ੁਰ ਤੇਮਾਨ ਤੋਂ ਆ ਰਿਹਾ ਹੈ ਪਵਿੱਤਰ ਪੁਰਖ ਪਾਰਾਨ ਪਰਬਤ ਤੋਂ ਆ ਰਿਹਾ ਹੈ।

ਉਸ ਦੇ ਪਰਤਾਪ ਨੇ ਅਕਾਸ਼ਾਂ ਨੂੰ ਕੱਜਿਆ ਹੋਇਆ ਅਤੇ ਧਰਤੀ ਉਸਦੀ ਉਸਤਤ ਨਾਲ ਭਰਪੂਰ ਹੈ।

4ਉਸ ਦੇ ਹੱਥਾਂ ਚੋਂ ਰੌਸ਼ਨੀ ਦੀਆਂ ਕਿਰਣਾ ਚਮਕਦੀਆਂ ਹਨ ਤੇਜ਼ ਚਮਕੀਲੀ ਰੌਸ਼ਨੀ ਹੁੰਦੀ ਹੈ ਕੋਈ ਗੁਪਤ ਸ਼ਕਤੀ ਦਾ ਕਮਾਲ ਹੈ ਉਸਦੇ ਹੱਥਾਂ ਵਿੱਚ।

5ਬੀਮਾਰੀ ਉਸਦੇ ਅੱਗੇ-ਅੱਗੇ ਦੌੜਦੀ ਸੀ ਤੇ ਵਿਨਾਸ਼ਕ ਉਸਦੇ ਪਿੱਛੇ-ਪਿੱਛੇ।

6ਯਹੋਵਾਹ ਖੜੋਤਾ ਤੇ ਧਰਤੀ ਦਾ ਨਿਆਂ ਕੀਤਾ ਉਸਨੇ ਉੱਠਕੇ ਸਭ ਦੇਸ਼ਾਂ ਦੇ ਲੋਕਾਂ ਨੂੰ ਤੱਕਿਆ ਅਤੇ ਉਹ ਡਰ ਨਾਲ ਕੰਬ ਉੱਠੇ। ਇਹ ਪਰਬਤ ਜਿਹੜੇ ਯੁਗਾਂ ਤੋਂ ਅਟਲ ਖੜੇ ਸਨ ਡਿੱਗਕੇ ਚਕਨਾਚੂਰ ਹੋ ਗਏ। ਪੁਰਾਣੀਆਂ ਤੋਂ ਪੁਰਾਣੀਆਂ ਪਹਾੜੀਆਂ ਢਹਿ ਗਈਆਂ ਇਹ ਉੱਥੇ ਵਾਪਰਿਆ ਜਿੱਥੇ ਕਿਤੇ ਵੀ ਪਰਮੇਸ਼ੁਰ ਗਿਆ।

7ਮੈਂ ਕੁਸ਼ਾਨ ਦੇ ਸ਼ਹਿਰਾਂ ਨੂੰ ਮੁਸੀਬਤ ’ਚ ਵੇਖਿਆ ਮਿਦਿਯਾਨ ਦੇਸ ਦੇ ਘਰ ਡਰ ਨਾਲ ਕੰਬੇ।

8ਹੇ ਯਹੋਵਾਹ! ਕੀ ਤੂੰ ਦਰਿਆਵਾਂ ਤੇ ਨਾਰਾਜ਼ ਸੀ? ਕੀ ਤੈਨੂੰ ਨਦੀਆਂ ਨਾਲ ਗਿਲਾ ਸੀ? ਕੀ ਤੈਨੂੰ ਸਾਗਰ ਤੇ ਕਰੋਧ ਸੀ? ਜਦੋਂ ਤੂੰ ਆਪਣੇ ਘੋੜਿਆਂ ਤੇ ਰੱਥਾਂ ਉੱਤੇ ਜਿੱਤ ਲਈ ਸਵਾਰ ਸੀ, ਕੀ ਉਸ ਵੇਲੇ ਤੂੰ ਕਰੋਧ ਵਿੱਚ ਸੀ?

9ਪਰ ਤਦ ਵੀ, ਤੂੰ ਆਪਣਾ ਸਤਰੰਗੀ ਧਨੁੱਖ ਦਰਸਾਇਆ। ਉਹ ਧਰਤੀ ਤੇ ਰਹਿੰਦੇ ਘਰਾਣਿਆਂ ਨਾਲ ਤੇਰੇ ਇਕਰਾਰਨਾਮੇ ਦਾ ਸਬੂਤ ਸੀ।

ਸੁੱਕੀ ਜ਼ਮੀਨ ਦਰਿਆਵਾਂ ’ਚ ਪਾਟ ਗਈ।

10ਪਰਬਤ ਤੈਨੂੰ ਵੇਖਕੇ ਕੰਬੇ ਧਰਤੀ ਤੋਂ ਹੜ੍ਹ ਜ਼ੋਰ ਦੀ ਲੰਘਿਆ ਸਮੁੰਦਰੀ ਪਾਣੀਆਂ ਨੇ ਡਾਢਾ ਸ਼ੋਰ ਕੀਤਾ ਜਿਵੇਂ ਕਿ ਉਹ ਧਰਤੀ ਤੇ ਹਮਲਾ ਕਰ ਰਹੇ ਹੋਣ।

11ਸੂਰਜ ਅਤੇ ਚੰਨ ਆਪਣੀ ਰੌਸ਼ਨੀ ਗੁਆ ਬੈਠੇ ਜਦੋਂ ਉਨ੍ਹਾਂ ਨੇ ਤੇਰੀ ਤੇਜ਼ ਚਮਕੀਲੀ ਰੋਸ਼ਨੀ ਦੀ ਭੜਕ ਵੇਖੀ ਤਾਂ ਉਹ ਚਮਕਣੋਂ ਰੁਕ ਗਏ। ਉਹ ਤੇਜ਼ ਰੋਸ਼ਨੀ ਹਵਾ ਨੂੰ ਚੀਰਦੇ ਬਰਛੇ ਤੇ ਤੀਰਾਂ ਵਾਂਗ ਸੀ।

12ਤੂੰ ਕਰੋਧ ਵਿੱਚ ਧਰਤੀ ਉੱਤੇ ਤੁਰਿਆ ਅਤੇ ਕੌਮਾਂ ਨੂੰ ਸਜ਼ਾ ਦਿੱਤੀ।

13ਤੂੰ ਆਪਣੇ ਲੋਕਾਂ ਨੂੰ ਬਚਾਉਣ ਲਈ ਆਇਆ ਤੂੰ ਆਪਣੇ ਚੁਣੇ ਹੋਏ ਰਾਜੇ ਨੂੰ ਬਚਾਉਣ ਲਈ ਆਇਆ ਤੂੰ ਬੁਰੇ ਘਰਾਣਿਆਂ ਦੇ, ਅੱਤ ਮਹੱਤਵਪੂਰਣ ਤੋਂ ਲੈ ਕੇ ਘੱਟ ਮਹੱਤਵਪੂਰਣ ਤਾਈਂ ਸਾਰੇ ਆਗੂਆਂ ਨੂੰ ਮਾਰਿਆ।

14ਤੂੰ ਸਾਡੇ ਦੁਸ਼ਮਣਾਂ ਦੇ ਹਥਿਆਰ ਖੁਦ ਉਨ੍ਹਾਂ ਉੱਪਰ ਹੀ ਪਲਟ ਦਿੱਤੇ। ਉਨ੍ਹਾਂ ਵੈਰੀਆਂ ਸਾਡੇ ਤੇ ਹਨੇਰੀ ਵਾਂਗ ਹਮਲਾ ਕੀਤਾ। ਉਨ੍ਹਾਂ ਸੋਚਿਆ ਕਿ ਬੜੀ ਸੌਖੀ ਤਰ੍ਹਾਂ, ਜਿਵੇਂ ਚੋਰੀ ਛੁਪੇ ਗਰੀਬ ਆਦਮੀ ਨੂੰ ਲੁੱਟਣ ਵਾਂਗ, ਸਾਨੂੰ ਹਰਾ ਦੇਣਗੇ।

15ਪਰ ਤੂੰ ਆਪਣੇ ਘੋੜਿਆਂ ਨਾਲ ਗਹਿਰੇ ਪਾਣੀਆਂ ਨੂੰ ਲਤਾੜਦਿਆਂ ਚਿੱਕੜ ਮਿੱਧਦਿਆਂ ਅੱਗੇ ਵਧਿਆ।

16ਜਦੋਂ ਮੈਂ ਇਹ ਕਥਾ ਸੁਣੀ, ਮੈਂ ਕੰਬ ਉੱਠਿਆ ਮੈਂ ਉੱਚੀ ਦੀ ਸੀਟੀ ਮਾਰੀ ਅਤੇ ਆਪਣੀਆਂ ਹੱਡੀਆਂ ਵਿੱਚ ਕਮਜ਼ੋਰੀ ਮਹਿਸੂਸ ਕੀਤੀ। ਮੈਂ ਉਥੇ ਕੰਬਦਾ ਹੋਇਆ ਇੰਝ ਹੀ ਖਲੋ ਗਿਆ। ਇਸ ਲਈ ਮੈਂ ਤਬਾਹੀ ਦੇ ਦਿਨ ਵੀ ਇਤਮਿਨਾਨ ਨਾਲ ਉਡੀਕ ਕਰਾਂਗਾ ਜਦੋਂ ਉਹ ਲੋਕਾਂ ਤੇ ਹਮਲਾ ਕਰਨ ਲਈ ਆਵਣਗੇ।

### ਹਮੇਸ਼ਾ ਯਹੋਵਾਹ ਵਿੱਚ ਹੀ ਆਨੰਦ ਮਾਣੋ

17ਅੰਜੀਰ ਭਾਵੇਂ ਅੰਜੀਰਾਂ ਦੇ ਦ੍ਰਖਤਾਂ ਤੇ ਨਾ ਉੱਗਣ, ਅੰਗੂਰ ਭਾਵੇਂ ਅੰਗੂਰੀ ਵੇਲਾਂ ਤੇ ਨਾ ਲੱਗਣ, ਜੈਤੂਨ ਭਾਵੇਂ ਜੈਤੂਨ ਦੇ ਰੁੱਖਾਂ ਤੇ ਨਾ ਉੱਗਣ, ਅਤੇ ਅੰਨ ਭਾਵੇਂ ਖੇਤਾਂ ਵਿੱਚ ਪੈਦਾ ਨਾ ਹੋਵੇ, ਭੇਡਾਂ ਭਾਵੇਂ ਬਾੜਿਆਂ ਵਿੱਚ ਨਾ ਰਹਿਣ ਜਾਂ ਦਲਾਨਾਂ ਵਿੱਚ ਕੋਈ ਪਸ਼ੂ ਨਾ ਰਵੇ।

18ਤਾਂ ਵੀ ਮੈਂ ਯਹੋਵਾਹ ਵਿੱਚ ਆਨੰਦ ਮਾਣਾਂਗਾ ਮੈਂ ਆਪਣੇ ਪਰਮੇਸ਼ੁਰ ਮੁਕਤੀ ਦਾਤੇ ਵਿੱਚ ਪ੍ਰਸੰਨ ਹੋਵਾਂਗਾ।

19ਯਹੋਵਾਹ ਮੇਰਾ ਪ੍ਰਭੂ, ਮੈਨੂੰ ਬਲ ਦਿੰਦਾ ਹੈ। ਉਹ ਮੇਰੇ ਪੈਰਾਂ ਨੂੰ ਹਿਰਨਾਂ ਵਾਂਗ ਦੁੜਾਉਂਦਾ ਹੈ। ਉਹ ਮੈਨੂੰ ਪਰਬਤਾਂ ਤੇ ਸੁਰਖਿਅਤ ਤੋਰਦਾ ਹੈ।

ਸੰਗੀਤ ਨਿਰਦੇਸ਼ਕ ਨੂੰ; ਮੇਰੇ ਤਾਰਾਂ ਵਾਲੇ ਸਾਜ਼ ਤੇ।

# ਸਫ਼ਨਯਾਹ

1 ਯਹੋਵਾਹ ਦਾ ਸੰਦੇਸ਼ ਜੋ ਸਫ਼ਨਯਾਹ ਨੂੰ ਹੋਇਆ। ਇਹ ਸੰਦੇਸ਼
ਸਫ਼ਨਯਾਹ ਨੂੰ ਅਮੋਨ ਦੇ ਪੁੱਤਰ ਯੋਸ਼ੀਯਾਹ, ਦੇ ਦਿਨਾਂ ਵਿੱਚ
ਹੋਇਆ ਜੋ ਕਿ ਯਹੂਦਾਹ ਦਾ ਰਾਜਾ ਸੀ। ਸਫ਼ਨਯਾਹ ਕੂਸ਼ ਦਾ
ਪੁੱਤਰ ਸੀ ਅਤੇ ਕੂਸ਼ ਗਦਲਯਾਹ ਦਾ ਪੁੱਤਰ ਸੀ। ਗਦਲਯਾਹ
ਅਮਰਯਾਹ ਦਾ ਪੁੱਤਰ ਸੀ ਅਤੇ ਅਮਰਯਾਹ ਹਿਜ਼ਕੀਯਾਹ ਦਾ
ਪੁੱਤਰ ਸੀ।

### ਯਹੋਵਾਹ ਦਾ ਲੋਕਾਂ ਦਾ ਨਿਰਣਾ ਕਰਨ ਦਾ ਦਿਨ

2ਯਹੋਵਾਹ ਆਖਦਾ ਹੈ, "ਮੈਂ ਧਰਤੀ ਉੱਤੇ ਸਭ ਕੁਝ ਨਸ਼ਟ
ਕਰ ਦਿਆਂਗਾ।" 3ਮੈਂ ਸਭ ਮਨੁੱਖ ਅਤੇ ਪਸ਼ੂ ਨਸ਼ਟ ਕਰ ਦੇਵਾਂਗਾ।
ਮੈਂ ਅਕਾਸ਼ 'ਚ ਪੰਛੀ, ਸਮੁੰਦਰ 'ਚ ਮੱਛੀਆਂ ਸਭ ਨਾਸ ਕਰ
ਸੁੱਟਾਂਗਾ। ਮੈਂ ਸਾਰੇ ਦੁਸ਼ਟਾਂ ਅਤੇ ਜਿਹੜੀਆਂ ਵਸਤਾਂ ਉਨ੍ਹਾਂ ਨੂੰ
ਦੁਸ਼ਟ ਬਣਾਉਂਦੀਆਂ ਹਨ, ਸਭਨਾਂ ਨੂੰ ਨਾਸ ਕਰ ਦੇਵਾਂਗਾ। ਮੈਂ
ਧਰਤੀ ਤੋਂ ਸਭ ਮਨੁੱਖ ਹਟਾ ਦੇਵਾਂਗਾ।" ਯਹੋਵਾਹ ਨੇ ਅਜਿਹੇ
ਬਚਨ ਕੀਤੇ।

4ਯਹੋਵਾਹ ਨੇ ਆਖਿਆ, "ਮੈਂ ਯਹੂਦਾਹ ਅਤੇ ਯਰੂਸ਼ਲਮ ਵਿੱਚ
ਵੱਸਦੇ ਲੋਕਾਂ ਨੂੰ ਸਜ਼ਾ ਦੇਵਾਂਗਾ। ਮੈਂ ਇਹ ਚੀਜ਼ਾਂ ਓਥੋ ਲੈ ਲਵਾਂਗਾ:
ਮੈਂ ਇਸ ਥਾਵੋਂ ਬਆਲ ਦੀ ਉਪਾਸਨਾ ਦੀਆਂ ਆਖਿਰੀ ਨਿਸ਼ਾਨੀਆਂ
ਹਟਾ ਦੇਵਾਂਗਾ। ਮੈਂ ਉਨ੍ਹਾਂ ਸਾਰੇ ਜਾਜਕਾਂ ਅਤੇ ਲੋਕਾਂ ਨੂੰ ਲੈ ਲਵਾਂਗਾ।
5ਜਿਹੜੇ ਆਪਣੀਆਂ ਛੱਤਾਂ ਤੇ ਚੜ੍ਹਕੇ ਤਾਰਿਆਂ ਅਤੇ ਗ੍ਰਿਹਾਂ ਦੀ
ਉਪਾਸਨਾ ਕਰਦੇ ਹਨ। ਲੋਕ ਉਨ੍ਹਾਂ ਝੂਠੇ ਜਾਜਕਾਂ ਨੂੰ ਭੁੱਲ ਜਾਣਗੇ।
ਕੁਝ ਲੋਕ ਆਖਦੇ ਹਨ ਕਿ ਉਹ ਮੇਰੀ ਉਪਾਸਨਾ ਕਰਦੇ ਹਨ।
ਉਹ ਲੋਕੀਂ ਯਹੋਵਾਹ ਦੇ ਨਾਮ ਉੱਤੇ ਸੌਂਹਾਂ ਖਾਂਦੇ ਹਨ, ਪਰ ਦੇਵਤੇ
ਮਿਲਕੋਮ ਦੇ ਨਾਮ ਤੇ ਵੀ। ਇਸ ਲਈ ਮੈਂ ਉਨ੍ਹਾਂ ਲੋਕਾਂ ਨੂੰ ਇਸ
ਥਾਂ ਤੋਂ ਲੈ ਲਵਾਂਗਾ। 6ਕੁਝ ਲੋਕ ਯਹੋਵਾਹ ਵੱਲੋਂ ਮੂੰਹ ਮੋੜ ਗਏ ਤੇ
ਉਨ੍ਹਾਂ ਮੇਰੇ ਤੋਂ ਮਦਦ ਮੰਗਣੀ ਬੰਦ ਕਰ ਦਿੱਤੀ। ਜਿਨ੍ਹਾਂ ਨੇ ਆਪਣਾ
ਰੁਖ ਮੋੜ ਲਿਆ ਉਨ੍ਹਾਂ ਨੂੰ ਮੈਂ ਉਸ ਥਾਂ ਤੋਂ ਹਟਾ ਦੇਵਾਂਗਾ।"

7ਯਹੋਵਾਹ, ਮੇਰੇ ਪ੍ਰਭੂ ਦੇ ਅੱਗੇ ਚੁੱਪ ਰਹੋ। ਕਿਉਂ ਕਿ ਯਹੋਵਾਹ
ਦਾ ਮਨੁੱਖਾਂ ਦੇ ਨਿਆਂ ਲਈ ਦਿਨ ਨੇੜੇ ਆ ਰਿਹਾ ਹੈ। ਯਹੋਵਾਹ
ਨੇ ਆਪਣੀ ਬਲੀ ਤਿਆਰ ਕੀਤੀ ਹੈ ਤੇ ਉਸਨੇ ਆਪਣੇ ਪਰਹੁਣਿਆਂ
ਨੂੰ ਤਿਆਰ ਰਹਿਣ ਲਈ ਕਿਹਾ।

8ਯਹੋਵਾਹ ਨੇ ਕਿਹਾ, "ਯਹੋਵਾਹ ਦੀ ਬਲੀ ਵਾਲੇ ਦਿਨ, ਮੈਂ
ਪਾਤਸ਼ਾਹਾਂ ਦੇ ਪੁੱਤਰਾ ਤੇ ਬਾਕੀ ਆਗੂਆਂ ਨੂੰ ਸਜ਼ਾ ਦੇਵਾਂਗਾ। ਮੈਂ
ਉਨ੍ਹਾਂ ਸਾਰੇ ਮਨੁੱਖਾਂ ਨੂੰ ਸਜ਼ਾ ਦੇਵਾਂਗਾ ਜਿਨ੍ਹਾਂ ਨੇ ਦੂਜੇ ਦੇਸਾਂ ਦੇ
ਬੇਗਾਨੇ ਵਸਤਰ ਪਾਏ ਹਨ। 9ਉਸ ਵਕਤ, ਮੈਂ ਦਹਿਲੀਜ਼ ਤੇ
ਟੱਪਦੇ ਸਾਰੇ ਲੋਕਾਂ ਨੂੰ ਦੰਡ ਦੇਵਾਂਗਾ ਤੇ ਉਨ੍ਹਾਂ ਨੂੰ ਵੀ ਜਿਹੜੇ
ਆਪਣੇ ਮਾਲਕ ਦਾ ਘਰ ਨੂੰ ਝੂਠ-ਫ਼ਰੇਬ ਤੇ ਹਿੰਸਾ ਨਾਲ ਭਰਦੇ
ਹਨ।"

10ਯਹੋਵਾਹ ਨੇ ਇਹ ਵੀ ਆਖਿਆ, "ਉਸ ਦਿਨ ਯਰੂਸ਼ਲਮ
ਵਿੱਚ ਮੱਛੀ ਫ਼ਾਟਕ ਤੋਂ ਦੁਹਾਈ ਦੀ ਆਵਾਜ਼ ਆਵੇਗੀ। ਸ਼ਹਿਰ
ਦੇ ਦੂਜੇ ਹਿੱਸੇ ਵਿੱਚ ਲੋਕਾਂ ਦੀ ਚੀਤਕਾਰ ਹੋਵੇਗੀ ਅਤੇ ਲੋਕ
ਸ਼ਹਿਰ ਦੇ ਦੁਆਲੇ ਟਿੱਲਿਆਂ ਉੱਪਰ ਵਸਤਾਂ ਦੇ ਨਾਸ ਹੋਣ ਦੀਆਂ
ਘਾਤਕ ਧੁਨੀਆਂ ਸੁਣਨਗੇ। 11ਤੁਸੀਂ ਸ਼ਹਿਰ ਦੇ ਨੀਵੇਂ ਹਿੱਸੇ
ਵਿੱਚ ਵੱਸਦੇ ਲੋਕੋ ਕੁਰਲਾਵੋਂਗੇ। ਕਿਉਂ ਕਿ ਸਾਰੇ ਧਨਾਢ ਸੌਦਾਗਰ
ਅਤੇ ਵਪਾਰੀ ਨਾਸ ਕੀਤੇ ਜਾਣਗੇ।

12"ਉਸ ਦਿਨ, ਮੈਂ ਦੀਵੇ ਲੈਕੇ ਸਾਰੇ ਯਰੂਸ਼ਲਮ ਦੀ ਤਲਾਸ਼ੀ
ਲਵਾਂਗਾ ਅਤੇ ਉਨ੍ਹਾਂ ਲੋਕਾਂ ਨੂੰ ਸਜ਼ਾ ਦੇਵਾਂਗਾ, ਜੋ ਆਪਣੀ ਚਾਹਨਾ
ਅਨੁਸਾਰ ਕੀਤੇ ਹੋਏ ਕੰਮਾਂ ਦੁਆਰਾ ਤ੍ਰਿਪਤ ਹਨ। ਉਨ੍ਹਾਂ ਲੋਕਾਂ ਦਾ
ਕਹਿਣਾ ਹੈ, 'ਯਹੋਵਾਹ ਕੁਝ ਨਹੀਂ ਕਰਦਾ। ਉਹ ਮਦਦ ਨਹੀਂ
ਕਰਦਾ ਨਾ ਹੀ ਦੁੱਖ ਪਹੁੰਚਾਉਂਦਾ।' ਮੈਂ ਉਨ੍ਹਾਂ ਲੋਕਾਂ ਨੂੰ ਲੱਭਾਂਗਾ
ਤੇ ਦੰਡ ਦੇਵਾਂਗਾ। 13ਤਦ ਓਪਰੇ ਲੋਕ ਉਨ੍ਹਾਂ ਦਾ ਧਨ ਲੁੱਟ ਕੇ
ਉਨ੍ਹਾਂ ਦੇ ਘਰ ਤਬਾਹ ਕਰ ਦੇਣਗੇ। ਉਸ ਵਕਤ ਜਿਹੜੇ ਮਨੁੱਖਾਂ
ਨੇ ਆਪਣੇ ਘਰ ਉਸਾਰੇ ਹੋਣਗੇ ਉਹ ਆਪ ਉਨ੍ਹਾਂ ਘਰਾਂ ਵਿੱਚ ਨਾ
ਰਹਿ ਸਕਣਗੇ ਅਤੇ ਆਪੇ ਅੰਗੂਰੀ ਬੀਜ ਕੇ ਮਨੁੱਖ ਉਨ੍ਹਾਂ ਅੰਗੂਰਾਂ
ਦੀ ਮੈਅ ਨਾ ਪੀ ਸਕਣਗੇ – ਉਨ੍ਹਾਂ ਉੱਪਰ ਦੂਜਿਆਂ ਦੀ ਮਲਕੀਅਤ
ਹੋਵੇਗੀ।"

14ਯਹੋਵਾਹ ਦਾ ਨਿਆਂ ਦਾ ਮਹਾਨ ਦਿਨ ਨੇੜੇ ਆ ਰਿਹਾ ਹੈ।
ਉਹ ਦਿਨ ਬੜਾ ਨੇੜੇ ਹੈ ਤੇ ਤੇਜ਼ੀ ਨਾਲ ਆ ਰਿਹਾ ਹੈ ਅਤੇ ਇਸ
ਦਿਨ ਲੋਕ ਬੜੀਆਂ ਸੋਗੀ ਆਵਾਜ਼ਾਂ ਤੇ ਵੈਣ ਸੁਣਨਗੇ। ਇੱਥੋਂ
ਤੀਕ ਕਿ ਸੂਰਮੇਂ ਵੀ ਚੀਖ ਪੈਣਗੇ। 15ਉਸ ਵਕਤ ਪਰਮੇਸ਼ੁਰ
ਆਪਣੀ ਕਰੋਪੀ ਦਰਸਾਵੇਗਾ। ਇਹ ਸਮਾਂ ਮਹਾ ਸੰਕਟ, ਦੁਖ-
ਤਕਲੀਫ਼ਾਂ ਦਾ ਹੋਵੇਗਾ। ਇਹ ਹਨੇਰ ਦਾ ਸਮਾਂ ਹੋਵੇਗਾ – ਕਾਲੇ,
ਬੱਦਲਾਂ ਨਾਲ ਘਿਰਿਆ ਤੂਫ਼ਾਨੀ ਦਿਨ ਹੋਵੇਗਾ। 16ਇਹ ਦਿਨ
ਯੁੱਧ ਦੇ ਦਿਨ ਦੀ ਤਰ੍ਹਾਂ ਹੋਵੇਗਾ ਜਦੋਂ ਲੋਕ ਬੁਰਜਾਂ ਅਤੇ ਕਿਲ੍ਹੇਬੰਦ
ਸ਼ਹਿਰਾਂ ਨੂੰ ਚਿਤਾਵਨੀ ਦੇਣ ਲਈ ਤੂਰ੍ਹੀਆਂ ਅਤੇ ਨਰਸਿੰਗਿਆਂ
ਦੀਆਂ ਆਵਾਜ਼ਾਂ ਸੁਣਦੇ ਹਨ।

17ਯਹੋਵਾਹ ਨੇ ਆਖਿਆ, "ਮੈਂ ਲੋਕਾਂ ਦਾ ਜੀਉਣਾ ਮੁਸ਼ਕਿਲ
ਕਰ ਦੇਵਾਂਗਾ। ਲੋਕ ਦਿਸ਼ਾਹੀਨ, ਅੰਨ੍ਹਿਆਂ ਵਾਂਗ ਰਸਤੇ ਤੇ
ਭਟਕਣਗੇ। ਕਿਉਂ ਕਿ ਉਨ੍ਹਾਂ ਲੋਕਾਂ ਨੇ ਯਹੋਵਾਹ ਦੇ ਵਿਰੁੱਧ ਪਾਪ
ਕੀਤੇ ਬਹੁਤ ਸਾਰੇ ਲੋਕ ਮਾਰੇ ਜਾਣਗੇ। ਉਨ੍ਹਾਂ ਦਾ ਖੂਨ ਧਰਤੀ ਤੇ

ਵਹੇਗਾ। ਉਨ੍ਹਾਂ ਦੀਆਂ ਲੋਥਾਂ ਧਰਤੀ ਤੇ ਗੋਹੇ ਵਾਂਗ ਪਈਆਂ
ਹੋਣਗੀਆਂ। 18ਉਨ੍ਹਾਂ ਦਾ ਸੋਨਾ-ਚਾਂਦੀ ਕਿਸੇ ਕੰਮ ਨਾ ਆਵੇਗਾ।
ਉਸ ਵਕਤ ਯਹੋਵਾਹ ਬਹੁਤ ਕਰੋਧ ਵਿੱਚ ਅਤੇ ਬੇਚੈਨ ਹੋਵੇਗਾ।
ਯਹੋਵਾਹ ਸਾਰੀ ਦੁਨੀਆਂ ਤਬਾਹ ਕਰ ਦੇਵੇਗਾ। ਉਹ ਧਰਤੀ
ਉੱਪਰ ਹਰ ਚੀਜ਼ ਨੂੰ ਪੂਰੀ ਤਰ੍ਹਾਂ ਨਸ਼ਟ ਕਰ ਦੇਵੇਗਾ।

## ਪਰਮੇਸ਼ੁਰ ਨੇ ਲੋਕਾਂ ਨੂੰ ਆਪਣਾ ਜੀਵਨ ਬਦਲਣ ਲਈ ਕਿਹਾ

2 ਹੇ ਨਿਰਲੱਜ ਕੌਮ! ਆਪਣਾ ਜੀਵਨ ਸੁਧਾਰੋ! 2ਇਸਤੋਂ
ਪਹਿਲਾਂ ਕਿ ਤੁਸੀਂ ਸੁੱਕੇ ਤੇ ਮੁਰਝਾਏ ਹੋਏ ਫ਼ੁੱਲਾਂ ਵਾਂਗ ਹੋ
ਜਾਵੋ, ਦਿਨ ਦੀ ਤਿੱਖੜ ਧੁੱਪ ਵਿੱਚ ਫ਼ੁੱਲ ਕੁਮਲਾਹ ਕੇ ਸੜ ਜਾਵੇ,
ਇਸ ਤੋਂ ਪਹਿਲਾਂ ਕਿ ਤੁਸੀਂ ਵੀ ਉਸਦੀ ਜੂਨ ਨੂੰ ਭੋਗੋਂ, ਜਦੋਂ
ਯਹੋਵਾਹ ਆਪਣਾ ਕਰੋਧ ਦਰਸਾਵੇ, ਚੰਗਾ ਹੋਵੇ ਜੇਕਰ ਤੁਸੀਂ
ਸੰਭਲ ਜਾਵੋ ਅਤੇ ਆਪਣਾ-ਆਪ ਬਦਲ ਲਵੋ। 3ਸਾਰੇ ਮਸਕੀਨ
ਮਨੁੱਖੋ, ਯਹੋਵਾਹ ਨੂੰ ਭਾਲੋ! ਉਸਦੀ ਬਿਵਸਥਾ ਦਾ ਪਾਲਣ ਕਰੋ।
ਚੰਗੇ ਕੰਮ ਕਰੋ ਅਤੇ ਨੇਕ ਤੇ ਨਿਮਰ ਹੋਣਾ ਸਿੱਖੋ। ਹੋ ਸਕਦਾ ਹੈ
ਕਿ ਫੇਰ ਤੁਸੀਂ ਯਹੋਵਾਹ ਦੇ ਕਰੋਧ ਦੇ ਦਿਨ ਸੁਰੱਖਿਅਤ ਹੋਵੋ।

## ਯਹੋਵਾਹ ਇਸਰਾਏਲ ਦੇ ਗੁਆਂਢੀਆਂ ਨੂੰ ਸਜ਼ਾ ਦੇਵੇਗਾ

4ਅੱਜ਼ਾਹ ਤਾਂ ਤਿਆਗਿਆ ਜਾਵੇਗਾ। ਅਸ਼ਕਲੋਕ ਬਰਬਾਦ ਹੋ
ਜਾਵੇਗਾ। ਦੁਪਿਹਰ ਤੀਕ ਲੋਕ ਅਸ਼ਦੋਦ ਵਿੱਚੋਂ ਕੱਢ ਦਿੱਤੇ
ਜਾਣਗੇ। ਅਕਰੋਨ ਖਾਲੀ ਕਰਵਾ ਲਿੱਤਾ ਜਾਵੇਗਾ। 5ਤੁਸੀਂ
ਫ਼ਲਿਸਤੀਨੀ ਅਤੇ ਸਮੁੰਦਰੀ ਕੰਢੇ ਵੱਸਦੇ ਮਨੁੱਖੋ! ਇਹ ਸੰਦੇਸ਼ ਜੋ
ਯਹੋਵਾਹ ਵੱਲੋਂ ਹੈ, ਤੁਹਾਡੇ ਲਈ ਹੈ। ਕਨਾਨ ਅਤੇ ਫ਼ਲਿਸਤੀਨ
ਦੀ ਧਰਤੀ ਦੇ ਮਨੁੱਖੋ! ਤੁਸੀਂ ਨਸ਼ਟ ਹੋ ਜਾਵੋਂਗੇ। ਇੱਥੇ ਕੋਈ
ਵਾਸੀ ਨਾ ਰਹੇਗਾ। 6ਸਮੁੰਦੀ ਪਾਸਿਓਂ ਤੁਹਾਡੀ ਧਰਤੀ ਖਾਲੀ ਹੋ
ਜਾਵੇਗੀ ਜੋ ਆਜੜੀਆਂ ਵਾਸਤੇ ਇੱਜੜਾਂ ਦੀਆਂ ਚਰਾਂਦਾ ਬਣੇਗਾ।
7ਫ਼ਿਰ ਉਹ ਧਰਤੀ ਯਹੂਦਾਹ ਦੇ ਬਚੇ ਹੋਏ ਘਰਾਣੇ ਦੀ ਹੋ ਜਾਵੇਗੀ।
ਯਹੋਵਾਹ ਯਹੂਦਾਹ ਦੇ ਲੋਕਾਂ ਨੂੰ ਯਾਦ ਰੱਖੇਗਾ। ਉਹ ਲੋਕ ਪਰਾਈ
ਧਰਤੀ ਤੇ ਆਸੀਰ ਹਨ ਪਰ ਯਹੋਵਾਹ ਉਨ੍ਹਾਂ ਨੂੰ ਵਾਪਸ
ਲਿਆਵੇਗਾ। ਫਿਰ ਯਹੂਦਾਹ ਦੇ ਲੋਕ ਆਪਣੇ ਇੱਜੜਾਂ ਨੂੰ ਉਨ੍ਹਾਂ
ਚਰਾਂਦਾ ਉੱਪਰ ਚਾਰਨਗੇ ਅਤੇ ਅਸ਼ਕਲੋਕ ਦੇ ਘਰਾਂ ਵਿੱਚ ਉਹ
ਸ਼ਾਮਾਂ ਨੂੰ ਆਰਾਮ ਕਰਨਗੇ।

8ਯਹੋਵਾਹ ਆਖਦਾ ਹੈ, "ਮੈਂ ਜਾਣਦਾ ਹਾਂ ਕਿ ਮੋਆਬ ਅਤੇ
ਅੰਮੋਨੀਆਂ ਦੇ ਲੋਕਾਂ ਨੇ ਕੀ-ਕੀ ਕੀਤਾ! ਉਨ੍ਹਾਂ ਨੇ ਮੇਰੀ ਪਰਜਾ ਨੂੰ
ਸਰਮਿੰਦਿਆਂ ਕੀਤਾ ਅਤੇ ਆਪਣੇ ਰਾਜ ਨੂੰ ਵੱਡਾ ਕਰਨ ਲਈ
ਮੇਰੇ ਲੋਕਾਂ ਦੀ ਜ਼ਮੀਨ ਖੋਹ ਲਈ। 9ਇਸੇ ਲਈ, ਮੈਂ ਆਪਣੀ
ਜ਼ਿੰਦਗੀ ਦੀ ਸੌਂਹ ਖਾਂਦਾ ਹਾਂ ਮੋਆਬ ਅਤੇ ਅਮੋਨ ਦੇ ਲੋਕਾਂ ਦਾ
ਹਸ਼ਰ ਸਦੋਮ ਅਤੇ ਅਮੂਰਾਹ ਵਰਗਾ ਹੋਵੇਗਾ। ਮੈਂ ਯਹੋਵਾਹ ਸਰਬ
ਸ਼ਕਤੀਮਾਨ, ਇਸਰਾਏਲ ਦਾ ਪਰਮੇਸ਼ੁਰ ਹਾਂ ਅਤੇ ਮੈਂ ਇਕਰਾਰ
ਕਰਦਾ ਹਾਂ ਕਿ ਇਹ ਦੇਸ ਹਮੇਸ਼ਾ-ਹਮੇਸ਼ਾ ਲਈ ਤਬਾਹ ਕਰ ਦਿੱਤੇ
ਜਾਣਗੇ। ਉਨ੍ਹਾਂ ਦੀ ਧਰਤੀ ਜੜੀ-ਬੂਟੀਆਂ ਨਾਲ ਭਰ ਦਿੱਤੀ
ਜਾਵੇਗੀ ਅਤੇ ਡੈਡ ਸੀ ਦੇ ਲੂਣ ਨਾਲ ਢੱਕ ਦਿੱਤੀ ਜਾਵੇਗੀ। ਮੇਰੇ
ਲੋਕਾਂ ਚੋਂ ਬਚੇ ਹੋਏ ਉਸ ਧਰਤੀ ਤੇ ਕਬਜ਼ਾ ਕਰ ਲੈਣਗੇ ਅਤੇ
ਉੱਥੋਂ ਦੀਆਂ ਬਚੀਆਂ ਹੋਈਆਂ ਵਸਤਾਂ ਲੁੱਟ ਲੈਣਗੇ।"

10ਇਹ ਸਭ ਕੁਝ ਉਸ ਧਰਤੀ ਤੇ ਇਸ ਲਈ ਵਾਪਰੇਗਾ ਕਿਉਂ
ਕਿ ਮੋਆਬ ਅਤੇ ਅਮੋਨ ਦੇ ਲੋਕ ਇੰਨੇ ਹੰਕਾਰੇ ਹੋਏ ਅਤੇ ਜ਼ਾਲਿਮ
ਸਨ ਕਿ ਉਨ੍ਹਾਂ ਯਹੋਵਾਹ, ਸਰਬ ਸ਼ਕਤੀਮਾਨ ਦੀ ਪਰਜਾ ਨੂੰ ਜ਼ਲੀਲ
ਕੀਤਾ। 11ਉਹ ਮਨੁੱਖ ਯਹੋਵਾਹ ਦਾ ਭੈਅ ਖਾਣਗੇ। ਕਿਉਂ ਕਿ
ਯਹੋਵਾਹ ਉਨ੍ਹਾਂ ਦੇ ਦੇਵਤਿਆਂ ਨੂੰ ਨਸ਼ਟ ਕਰ ਦੇਵੇਗਾ। ਫ਼ਿਰ
ਸਾਰੇ ਦੂਰ-ਦੁਰਾਡੇ ਦੇ ਦੇਸਾਂ ਦੇ ਲੋਕ ਵੀ ਯਹੋਵਾਹ ਦੀ ਉਪਾਸਨਾ
ਕਰਨਗੇ। 12ਹੇ ਕੂਸ਼ੀਓ! ਤੁਸੀ ਵੀ ਮੇਰੀ ਤਲਵਾਰ ਨਾਲ ਵੱਢੇ
ਜਾਵੋਂਗੇ। 13ਫ਼ਿਰ ਯਹੋਵਾਹ ਆਪਣਾ ਹੱਥ ਉੱਤਰ ਵੱਲ ਚੁੱਕੇਗਾ
ਅਤੇ ਅੱਸ਼ੂਰ ਨੂੰ ਬਰਬਾਦ ਕਰੇਗਾ। ਫ਼ਿਰ ਉਹ ਨੀਨਵਾਹ ਨੂੰ ਤਬਾਹ
ਕਰੇਗਾ। ਇਹ ਸ਼ਹਿਰ ਉਜਾੜ-ਉਜਾੜ ਹੋ ਜਾਵੇਗਾ। 14ਤਦ
ਉਸ ਉਜੜੇ ਹੋਏ ਸ਼ਹਿਰ ਵਿੱਚ, ਸਿਰਫ ਭੇਡਾਂ ਅਤੇ ਜੰਗਲੀ ਜਾਨਵਰ
ਹੀ ਰਹਿਣਗੇ। ਬਚੇ ਹੋਏ ਥੰਮਾਂ ਉੱਪਰ ਉੱਲੂ ਅਤੇ ਕਾਂ ਬੈਠਣਗੇ।
ਖਿੜਕੀਆਂ ਵਿੱਚੋਂ ਉਨ੍ਹਾਂ ਦੀਆਂ ਆਵਾਜ਼ਾਂ ਸੁਣੀਆਂ ਜਾ ਸਕਦੀਆਂ।
ਦਹਿਲੀਜਾਂ ਉੱਪਰ ਕਾਂ ਬੈਠਣਗੇ ਅਤੇ ਘਰਾਂ ਦੀਆਂ ਸ਼ਤੀਰਾਂ
ਦਰਸਾਈਆਂ ਜਾਣਗੀਆਂ।15ਨੀਨਵਾਹ ਹੁਣ ਇੰਨਾ ਹੰਕਾਰਿਆ,
ਖੁਸ਼ ਅਤੇ ਨਿਸ਼ਚਿੰਤ ਸ਼ਹਿਰ ਹੈ। ਲੋਕ ਸਮਝਦੇ ਹਨ ਕਿ ਉਹ
ਇੱਥੇ ਸੁਰੱਖਿਅਤ ਹਨ ਤੇ ਉਹ ਨੀਨਵਾਹ ਨੂੰ ਦੁਨੀਆਂ ਵਿੱਚ ਸਭ
ਤੋਂ ਮਹਾਨ ਅਸਥਾਨ ਸਮਝਦੇ ਹਨ। ਪਰ ਇਹ ਸ਼ਹਿਰ ਵੀ ਨਾਸ
ਹੋ ਜਾਵੇਗਾ। ਇਹ ਅਜਿਹੀ ਵੀਰਾਨ ਥਾਂ ਬਣ ਜਾਵੇਗੀ ਜਿੱਥੇ
ਸਿਰਫ਼ ਜੰਗਲੀ ਜਾਨਵਰ ਹੀ ਰਹਿਣਗੇ। ਜਿਹੜੇ ਲੋਕ ਇੱਥੋਂ
ਲੰਘਣਗੇ ਸੀਟੀਆਂ ਮਾਰਨਗੇ ਅਤੇ ਬੇ-ਯਕੀਨੀ ਭੈ ਵਿੱਚ ਆਪਣੇ
ਸਿਰ ਹਿਲਾਉਣਗੇ ਜਦੋਂ ਉਹ ਵੇਖਣਗੇ। ਕਿ ਇਹ ਸ਼ਹਿਰ ਕਿੰਨੀ
ਬੁਰੀ ਤਰ੍ਹਾਂ ਤਬਾਹ ਕੀਤਾ ਗਿਆ।

## ਯਰੂਸ਼ਲਮ ਦਾ ਭਵਿੱਖ

3 ਹੇ ਯਰੂਸ਼ਲਮ ਦੇ ਲੋਕੋ, ਤੁਸੀਂ ਪਰਮੇਸ਼ੁਰ ਦੇ ਵਿਰੁੱਧ ਹੋ ਗਏ
ਹੋ। ਤੁਹਾਡੇ ਲੋਕਾਂ ਨੇ ਦੂਜਿਆਂ ਨੂੰ ਸਤਾਇਆ ਤੇ ਤੁਸੀਂ
ਪਾਪਾਂ ਨਾਲ ਦਾਗ਼ੀ ਹੋ ਗਏ। 2ਤੁਹਾਡੇ ਲੋਕਾਂ ਨੇ ਮੇਰੀ ਇੱਕ ਨਾ
ਸੁਣੀ। ਉਨ੍ਹਾਂ ਮੇਰੀਆਂ ਸਿੱਖਿਆਵਾਂ ਨੂੰ ਨਾ ਕਬੂਲਿਆ। ਯਰੂਸ਼ਲਮ
ਨੇ ਯਹੋਵਾਹ ਤੇ ਭਰੋਸਾ ਨਾ ਕੀਤਾ। ਉਹ ਆਪਣੇ ਪਰਮੇਸ਼ੁਰ ਕੋਲ
ਨਾ ਗਈ। 3ਯਰੂਸ਼ਲਮ ਦੇ ਆਗੂ ਬੱਬਰ-ਸ਼ੇਰਾਂ ਵਾਂਗ ਗਰਜਦੇ
ਹਨ। ਉਸਦੇ ਨਿਆਂਕਾਰ ਉਹਨਾਂ ਭੁੱਖੇ ਭੇੜੀਆਂ ਵਾਂਗ ਹਨ ਜੋ
ਸ਼ਾਮ ਨੂੰ ਨਿਕਲਦੇ ਹਨ ਤੇ ਭੇਡਾਂ ਦਾ ਸ਼ਿਕਾਰ ਕਰਦੇ ਹਨ। ਸਵੇਰ
ਤੱਕ ਉੱਥੇ ਕੋਈ ਵੀ ਨਾਮੋ-ਨਿਸ਼ਾਨ ਨਹੀਂ ਬਚਦਾ। 4ਉਸਦੇ ਨਬੀ
ਆਪਣੀਆਂ ਲਾਲਚ ਵਸ਼ ਗੁਪਤ ਵਿਉਂਤਾ ਬਣਾਉਂਦੇ ਰਹਿੰਦੇ
ਹਨ। ਉਸਦੇ ਜਾਜਕ ਪਾਕ ਵਸਤਾਂ ਨੂੰ ਅਪਵਿੱਤਰ ਵਸਤਾਂ ਵਾਂਗ
ਵਰਤਦੇ ਹਨ। ਉਨ੍ਹਾਂ ਨੇ ਪਰਮੇਸ਼ੁਰ ਦੀਆਂ ਸਿੱਖਿਆਵਾਂ ਨਾਲ
ਬੜਾ ਭੈੜਾ ਵਿਹਾਰ ਕੀਤਾ ਹੈ। 5ਪਰ ਪਰਮੇਸ਼ੁਰ ਅਜੇ ਵੀ ਉਸੇ
ਸ਼ਹਿਰ ਵਿੱਚ ਹੈ। ਉਹ ਸਿਰਫ ਚੰਗਿਆਈ ਹੀ ਕਰਦਾ ਹੈ। ਉਹ
ਕਦੇ ਵੀ ਕੁਝ ਬੁਰਾ ਨਹੀਂ ਕਰਦਾ ਤੇ ਹਮੇਸ਼ਾ ਆਪਣੇ ਲੋਕਾਂ ਦੀ
ਮਦਦ ਕਰਦਾ ਹੈ। ਹਰ ਸਵੇਰ ਉਹ ਆਪਣਾ ਨਿਆਉਂ ਪ੍ਰਗਟ
ਕਰਦਾ। ਪਰ ਉਹ ਦੁਸ਼ਟ ਲੋਕ ਆਪਣੀਆਂ ਬਦ-ਕਰਨੀਆਂ ਤੋਂ
ਸ਼ਰਨਸਾਰ ਨਹੀਂ ਹਨ।

6ਪਰਮੇਸ਼ੁਰ ਆਖਦਾ ਹੈ, "ਮੈਂ ਸਾਰੀਆਂ ਕੌਮਾਂ ਨੂੰ ਨਸ਼ਟ ਕਰ
ਦਿੱਤਾ ਹੈ। ਮੈਂ ਉਨ੍ਹਾਂ ਦੇ ਸੁਰੱਖਿਆ ਵਾਲੇ ਬੁਰਜ ਤਬਾਹ ਕਰ ਦਿੱਤੇ
ਹਨ। ਮੈਂ ਉਨ੍ਹਾਂ ਦੀਆਂ ਸਭ ਸੜਕਾਂ ਅਤੇ ਗਲੀਆਂ ਵੀਰਾਨ ਕਰ
ਦਿੱਤੀਆਂ ਹਨ। ਹੁਣ, ਓਥੇ ਹੋਰ ਵਧੇਰੇ ਕੋਈ ਵਿਅਕਤੀ ਨਹੀਂ
ਜਾਂਦਾ। ਉਨ੍ਹਾਂ ਦੇ ਸ਼ਹਿਰ ਵੀਰਾਨ ਹੋ ਗਏ ਹਨ। ਹੁਣ ਉੱਥੇ ਕੋਈ
ਨਹੀਂ ਰਹਿੰਦਾ। 7ਇਹ ਗੱਲਾਂ ਮੈਂ ਤੁਹਾਨੂੰ ਇਸ ਲਈ ਆਖ ਰਿਹਾ
ਹਾਂ ਤਾਂ ਜੋ ਤੁਹਾਨੂੰ ਸਬਕ ਮਿਲੇ। ਮੈਂ ਚਾਹੁੰਦਾ ਹਾਂ ਕਿ ਤੁਸੀਂ ਭਉ
ਵਿੱਚ ਰਹੋ ਅਤੇ ਮੇਰਾ ਆਦਰ ਕਰੋ। ਜੇਕਰ ਤੁਸੀ ਅਜਿਹਾ ਕਰੋਂਗੇ
ਤਾਂ ਤੁਹਾਡੇ ਘਰ ਬਚੇ ਰਹਿਣਗੇ। ਇਉਂ ਕਰਨ ਨਾਲ ਜਿਵੇਂ ਮੈਂ
ਤੁਹਾਨੂੰ ਸਜ਼ਾ ਦੇਣ ਦਾ ਮਤਾ ਬਣਾਇਆ ਸੀ ਤਾਂ ਫ਼ਿਰ ਉਵੇਂ ਨਾ
ਕਰਾਂਗਾ।" ਪਰ ਉਹ ਬਦਬਖ਼ਤ ਅਜੇ ਵੀ ਆਪਣੀਆਂ ਗਲਤੀਆਂ
ਅਤੇ ਪਾਪਾਂ ਨੂੰ ਦੁਹਰਾਉਣਾ ਚਾਹੁੰਦੇ ਹਨ।

8ਯਹੋਵਾਹ ਨੇ ਆਖਿਆ, "ਇਸ ਲਈ ਰੁਕੋ! ਆਪਣੇ ਨਿਆਂ
ਲਈ ਖੜੇ ਹੋਣ ਵਾਸਤੇ ਮੇਰਾ ਇੰਤਜ਼ਾਰ ਕਰੋ। ਮੈਨੂੰ ਹੱਕ ਹੈ ਕਿ ਮੈਂ
ਕੌਮਾਂ ਨੂੰ ਇਕੱਠੀਆਂ ਕਰਾਂ ਅਤੇ ਤੁਹਾਡੇ ਦੰਡ ਲਈ ਉਨ੍ਹਾਂ ਨੂੰ
ਵਰਤਾਂ। ਮੈਂ ਉਨ੍ਹਾਂ ਲੋਕਾਂ ਦਾ ਇਸਤੇਮਾਲ ਕਰਾਂਗਾ ਤਾਂ ਜੋ ਆਪਣਾ
ਤੁਹਾਡੇ ਪ੍ਰਤੀ ਰੋਸ ਵਿਖਾ ਸਕਾਂ। ਮੈਂ ਉਨ੍ਹਾਂ ਨੂੰ ਇਸ ਲਈ ਵੀ
ਵਰਤਾਂਗਾ ਤਾਂ ਜੋ ਇਹ ਦਰਸਾਵਾਂ ਕਿ ਮੈਂ ਕਿੰਨਾ ਪਰੇਸ਼ਾਨ ਹੋਇਆ।
ਅਤੇ ਸਾਰਾ ਦੇਸ ਤਬਾਹ ਕਰ ਦਿੱਤਾ ਜਾਵੇਗਾ। 9ਫ਼ਿਰ ਮੈਂ ਦੂਜੀਆਂ
ਕੌਮਾਂ ਦੇ ਮਨੁੱਖਾਂ ਨੂੰ ਬਦਲਾਂਗਾ ਤਾਂ ਜੋ ਉਹ ਸਪਸ਼ਟ ਬੋਲੀ 'ਚ
ਯਹੋਵਾਹ ਦਾ ਨਾਂ ਪੁਕਾਰਣ। ਉਹ ਸਾਰੇ ਮੋਢੇ ਨਾਲ ਮੋਢਾ ਮਿਲਾ
ਕੇ ਇੱਕ ਆਵਾਜ਼ ਹੋਕੇ, ਇੱਕ ਮੁੱਠ ਹੋਕੇ ਮੇਰੇ ਨਾਂ ਦੀ ਉਪਾਸਨਾ
ਕਰਣਗੇ। 10ਕੂਸ਼ ਦੇ ਸਾਗਰ ਤੋਂ ਪਾਰ ਦੂਜਿਆਂ ਕੰਢਿਆਂ ਤੋਂ ਲੋਕ
ਇੱਥੇ ਇਕੱਠੇ ਹੋਣਗੇ। ਮੇਰੀ ਖਿੰਡਰੀ ਹੋਈ ਕੌਮ ਮੁੜ ਇਕੱਠੀ
ਹੋਵੇਗੀ। ਮੇਰੇ ਉਪਾਸਕ ਮੇਰੇ ਕੋਲ ਭੇਟਾ ਲੈਕੇ ਆਉਣਗੇ।

11"ਫ਼ਿਰ ਯਰੂਸ਼ਲਮ! ਉਸ ਦਿਨ ਤੂੰ ਆਪਣੇ ਸਾਰੇ ਮਾੜੇ ਕੀਤੇ
ਕੰਮਾਂ ਲਈ ਸ਼ਰਮਿੰਦਾ ਨਾ ਹੋਵੇਂਗਾ ਕਿਉਂ ਕਿ ਉਸ ਦਿਨ ਯਰੂਸ਼ਲਮ
ਵਿੱਚੋਂ ਮੈਂ ਉਨ੍ਹਾਂ ਸਾਰੇ ਬਦ ਲੋਕਾਂ ਨੂੰ ਇੱਥੋਂ ਬਾਹਰ ਕੱਢ ਸੁੱਟਾਂਗਾ।
ਫ਼ਿਰ ਮੇਰੇ ਪਵਿੱਤਰ ਪਰਬਤ ਉੱਪਰ ਉਨ੍ਹਾਂ ਚੋਂ ਕੋਈ ਹੰਕਾਰੀ
ਮਨੁੱਖ ਨਾ ਰਹੇਗਾ। 12ਮੈਂ ਯਰੂਸ਼ਲਮ ਵਿੱਚ ਸਿਰਫ਼ ਦੀਨ ਅਤੇ
ਨਿਮਰ ਲੋਕਾਂ ਨੂੰ ਹੀ ਛੱਡਾਂਗਾ ਅਤੇ ਉਹ ਯਹੋਵਾਹ ਦੇ ਨਾਂ ਵਿੱਚ
ਸੁਰਖਿਆ ਪਾਉਣਗੇ। 13ਇਸਰਾਏਲ ਦੇ ਬਚੇ ਹੋਏ ਮਨੁੱਖ ਬਦੀ
ਨਾ ਕਰਣਗੇ ਤੇ ਨਾ ਹੀ ਉਹ ਝੂਠ ਬੋਲਣਗੇ ਅਤੇ ਨਾ ਹੀ ਫ਼ਰੇਬ
ਨਾਲ ਲੋਕਾਂ ਨੂੰ ਲੁੱਟਣਗੇ। ਉਹ ਤਾਂ ਪਤਨੀਆਂ ਭੇਡਾਂ ਵਾਂਗ ਚਰਨਗੇ
ਅਤੇ ਲੰਮੇ ਪੈ ਜਾਣਗੇ। ਤੇ ਕੋਈ ਵੀ ਉਨ੍ਹਾਂ ਨੂੰ ਤੰਗ ਨਾ ਕਰੇਗਾ।"

## ਖੁਸ਼ੀ ਦਾ ਗੀਤ

14ਹੇ ਯਰੂਸ਼ਲਮ! ਗਾ ਅਤੇ ਮੌਜ ਮਣਾ। ਹੇ ਇਸਰਾਏਲ, ਖੁਸ਼ੀ
'ਚ ਨਾਰਾ ਮਾਰ। ਯਰੂਸ਼ਲਮ, ਖੁਸ਼ ਹੋ ਅਤੇ ਮੌਜ ਕਰ।

15ਕਿਉਂ ਕਿ, ਯਹੋਵਾਹ ਨੇ ਤੇਰੇ ਨਿਆਂ ਨੂੰ ਦੂਰ ਕੀਤਾ, ਉਸਨੇ
ਤੇਰੇ ਵੈਰੀਆਂ ਦੇ ਮਜ਼ਬੂਤ ਬੁਰਜਾਂ ਨੂੰ ਢਾਹਿਆ। ਇਸਰਾਏਲ ਦੇ
ਪਾਤਸ਼ਾਹ, ਯਹੋਵਾਹ ਤੇਰੇ ਅੰਗ-ਸੰਗ ਹੈ ਤੈਨੂੰ ਫ਼ਿਕਰ ਕਰਨ ਦੀ
ਕੋਈ ਲੋੜ ਨਹੀਂ ਕਿ ਕੋਈ ਬਦੀ ਵਾਪਰੇਗੀ।

16ਉਸ ਵਕਤ, ਸਿਉਨ ਸਦਵਾਏ ਜਾਂਦੇ ਯਰੂਸ਼ਲਮ ਨੂੰ ਇਹ
ਦੱਸਿਆ ਜਾਵੇਗਾ, "ਮਜ਼ਬੂਤ ਹੋ, ਅਤੇ ਡਰ ਨਾ।

17ਯਹੋਵਾਹ ਤੇਰਾ ਪਰਮੇਸ਼ੁਰ ਤੇਰੇ ਨਾਲ ਹੈ ਉਹ ਬਹਾਦੁਰ
ਸ਼ਕਤੀਸ਼ਾਲੀ ਸਿਪਾਹੀ ਵਾਂਗ ਤੈਨੂੰ ਬਚਾਵੇਗਾ ਤੇ ਤੈਨੂੰ ਦਰਸਾਵੇਗਾ
ਕਿ ਤੂੰ ਉਸਨੂੰ ਕਿੰਨਾ ਪਿਆਰਾ ਹੈਂ? ਤੇ ਤੈਨੂੰ ਇਹ ਵੀ ਇਜ਼ਹਾਰ
ਕਰਾਇਆ ਕਿ ਉਹ ਤੇਰੇ ਨਾਲ ਅੰਤਾ ਦਾ ਖੁਸ਼ ਹੈ!

18ਉਹ ਤੇਰੇ ਨਾਲ ਹੱਸੇਗਾ ਤੇ ਤੇਰੇ ਵਾਸਤੇ ਖੁਸ਼ ਹੋਵੇਗਾ।
ਦਾਅਵਤ 'ਚ ਆਏ ਲੋਕਾਂ ਵਾਂਗ।" ਯਹੋਵਾਹ ਨੇ ਆਖਿਆ, "ਮੈਂ
ਤੇਰੀ ਸ਼ਰਮਿੰਦਗੀ ਵਾਪਸ ਲੈ ਲਵਾਂਗਾ ਤੇ ਉਨ੍ਹਾਂ ਲੋਕਾਂ ਨੂੰ ਤੈਨੂੰ
ਜ਼ਲੀਲ ਕਰਨ ਤੋਂ ਰੋਕਾਂਗਾ।

19ਜਿਹੜੇ ਤੈਨੂੰ ਦੁੱਖ ਦੇਣ, ਉਸ ਵਕਤ ਮੈਂ ਉਨ੍ਹਾਂ ਨੂੰ ਦੰਡ
ਦੇਵਾਂਗਾ। ਮੈਂ ਆਪਣੇ ਦੁਖੀ ਲੋਕਾਂ ਨੂੰ ਬਚਾਵਾਂਗਾ ਤੇ ਜਿਨ੍ਹਾਂ ਨੂੰ
ਭੱਜਣ ਵਾਸਤੇ ਮਜ਼ਬੂਰ ਕੀਤਾ ਗਿਆ ਸੀ, ਉਨ੍ਹਾਂ ਨੂੰ ਵਾਪਸ
ਲਿਆਵਾਂਗਾ। ਅਤੇ ਉਨ੍ਹਾਂ ਨੂੰ ਪ੍ਰਸਿੱਧੀ ਦੇਵਾਂਗਾ ਹਰ ਜਗ੍ਹਾ ਲੋਕ
ਉਨ੍ਹਾਂ ਦੀ ਉਸਤਤ ਕਰਣਗੇ।

20ਉਸ ਵਕਤ, ਮੈਂ ਤੁਹਾਨੂੰ ਅੰਦਰ ਲਿਆਵਾਂਗਾ ਅਤੇ ਉਸ
ਸਮੇਂ ਮੈਂ ਤੁਹਾਨੂੰ ਇਕੱਠਿਆਂ ਕਰਾਂਗਾ। ਮੈਂ ਤੁਹਾਨੂੰ ਪ੍ਰਸਿੱਧੀ
ਦੇਵਾਂਗਾ। ਹਰ ਜਗ੍ਹਾ ਲੋਕ ਤੁਹਾਡੀ ਉਸਤਤ ਕਰਣਗੇ। ਇਹ
ਉਸ ਵਕਤ ਵਾਪਰੇਗਾ, ਜਦੋਂ ਤੁਹਾਡੀਆਂ ਅੱਖਾਂ ਸਾਹਵੇਂ ਮੈਂ ਉਨ੍ਹਾਂ
ਬੰਦੀਆਂ ਨੂੰ ਵਾਪਸ ਲਿਆਵਾਂਗਾ।"

ਯਹੋਵਾਹ ਨੇ ਇਉਂ ਆਖਿਆ।

# ਹੱਜਈ

### ਇਹ ਮੰਦਰ ਉਸਾਰਨ ਦਾ ਸਮਾਂ

1 ਪਾਤਸ਼ਾਹ ਦਾਰਾ* ਦੇ ਸ਼ਾਸਨਕਾਲ ਦੇ ਦੂਜੇ ਸਾਲ ਦੇ ਛੇਵੇਂ ਮਹੀਨੇ ਦੇ ਪਹਿਲੇ ਦਿਨ ਯਹੋਵਾਹ ਦਾ ਸੰਦੇਸ ਨਬੀ ਹੱਜਈ ਰਾਹੀਂ, ਸ਼ਅਲਤੀਏਲ ਦੇ ਪੁੱਤਰ ਜ਼ਰੁੱਬਾਬਲ ਯਹੂਦਾਹ ਦੇ ਰਾਜਪਾਲ ਅਤੇ ਯਹੋਸਾਦਾਕ ਦੇ ਪੁੱਤਰ, ਉੱਚ ਜਾਜਕ ਯਹੋਸ਼ੁਆ ਨੂੰ ਦਿੱਤਾ ਗਿਆ। 2ਯਹੋਵਾਹ ਸਰਬ ਸ਼ਕਤੀਮਾਨ ਇਉਂ ਆਖਦਾ ਹੈ, "ਇਹ ਲੋਕ ਕਹਿੰਦੇ ਹਨ ਕਿ ਅਜੇ ਯਹੋਵਾਹ ਦਾ ਮੰਦਰ ਬਨਾਉਣ ਲਈ ਸਮਾਂ ਠੀਕ ਨਹੀਂ ਹੈ।"

3ਹੱਜਈ ਨਬੀ ਨੂੰ ਮੁੜ ਯਹੋਵਾਹ ਦੀ ਬਾਣੀ ਹੋਈ ਤਾਂ ਹੱਜਈ ਨੇ ਲੋਕਾਂ ਨੂੰ ਦੱਸਿਆ। 4"ਤੁਸੀਂ ਲੋਕ ਸੋਚਦੇ ਹੋ ਕਿ ਸੋਹਣੇ ਘਰਾਂ ਵਿੱਚ ਵੱਸਣ ਲਈ ਤੁਹਾਡੇ ਲਈ ਇਹ ਸਮਾਂ ਠੀਕ ਹੈ ਅਤੇ ਤੁਸੀਂ ਉਨ੍ਹਾਂ ਘਰਾਂ ਵਿੱਚ ਰਹਿ ਰਹੇ ਹੋ ਜਿਨ੍ਹਾਂ ਦੀਆ ਕੰਧਾਂ ਤੇ ਖੁਬਸੂਰਤ ਲਕੜੀ ਦੀ ਦਸਤਕਾਰੀ ਹੈ। ਪਰ ਯਹੋਵਾਹ ਦਾ ਘਰ ਹਾਲੇ ਵੀ ਉਜੜਿਆ ਪਿਆ ਹੈ। 5ਸੋ ਹੁਣ ਯਹੋਵਾਹ ਸਰਬ ਸ਼ਕਤੀਮਾਨ ਆਖਦਾ ਹੈ, 'ਆਪਣੇ ਰਵੱਈਏ ਅਤੇ ਇਸਦੇ ਨਤੀਜੇ ਬਾਰੇ ਸੋਚੋ। 6ਤੁਸੀਂ ਬਹੁਤ ਬੀਜ਼ ਬੀਜੇ ਪਰ ਥੋੜੀ ਜਿਹੀ ਫ਼ਸਲ ਪ੍ਰਾਪਤ ਕੀਤੀ ਤੁਹਾਨੂੰ ਖਾਣ ਲਈ ਭੋਜਨ ਮਿਲਿਆ ਪਰ ਢਿੱਡ ਭਰਵਾਂ ਨਾ ਮਿਲਿਆ। ਤੁਸੀਂ ਪੀਂਦੇ ਹੋ ਪਰ ਤੁਹਾਡੀ ਪਿਆਸ ਨਹੀਂ ਬੁਝਦੀ। ਤੁਸੀ' ਆਪਣੇ ਆਪ ਨੂੰ ਕੱਜਦੇ ਹੋ ਪਰ ਤੁਹਾਡੇ ਵਿੱਚੋਂ ਕੋਈ ਵੀ ਨਿੱਘਾ ਨਹੀਂ ਹੈ। ਤੁਸੀਂ ਪੈਸੇ ਕੁਮਾਉਂਦੇ ਹੋ ਪਰ ਨਹੀਂ ਜਾਣਦੇ ਇਹ ਕਿੱਥੇ ਚਲੇ ਜਾਦੇ ਹਨ। ਇਹ ਇੰਝ ਹੈ ਜਿਵੇਂ ਤੁਹਾਡੀ ਜੇਬ ਵਿੱਚ ਸੁਰਾਖ ਹੋਵੇ।'"

7ਯਹੋਵਾਹ ਸਰਬ ਸ਼ਕਤੀਮਾਨ ਆਖਦਾ ਹੈ, "ਆਪਣੇ ਰੱਵਈਏ ਅਤੇ ਇਸਦੇ ਨਤੀਜੇ ਬਾਰੇ ਸੋਚੋ। 8ਪਹਾੜ ਉੱਪਰ ਜਾਓ, ਲੱਕੜੀ ਲਿਆਓ ਅਤੇ ਮੰਦਰ ਉਸਾਰੋ। ਤਦ ਮੈਂ ਮੰਦਰ ਨਾਲ ਪ੍ਰਸੰਨ ਹੋਵਾਂਗਾ ਅਤੇ ਮੈਂ ਸਤਿਕਾਰਿਆ ਜਾਵਾਂਗਾ।" ਯਹੋਵਾਹ ਨੇ ਇਹ ਗੱਲਾਂ ਆਖੀਆਂ।

9ਯਹੋਵਾਹ ਸਰਬ ਸ਼ਕਤੀਮਾਨ ਆਖਦਾ ਹੈ, "ਤੁਸੀਂ ਵਧੇਰੇ ਫ਼ਸਲ ਦੀ ਆਸ ਰੱਖੀ, ਪਰ ਜਦੋਂ ਤੁਸੀਂ ਇਸ ਦੀ ਵਾਡੀ ਕਰਨ ਲਈ ਗਏ, ਤੁਹਾਨੂੰ ਬਸ ਥੋੜੀ ਜਿਹੀ ਹੀ ਮਿਲੀ। ਜਦੋਂ ਤੁਸੀਂ ਉਸਨੂੰ ਘਰ ਲਿਆਂਦਾ, ਮੈਂ ਹਵਾ ਭੇਜੀ ਜਿਹੜੀ ਇਸਨੂੰ ਵੀ ਉਡਾਅ ਕੇ ਲੈ ਗਈ। ਅਜਿਹਾ ਕਿਉਂ ਵਾਪਰਦਾ ਹੈ? ਕਿਉਂ ਕਿ ਮੇਰਾ ਮੰਦਰ ਅਜੇ ਵੀ ਉਜੜਿਆ ਪਿਆ ਹੈ ਜਦ ਕਿ ਤੁਹਡੇ ਵਿੱਚੋਂ ਹਰ ਕੋਈ ਆਪੋ-ਆਪਣੇ ਘਰ ਦਾ ਧਿਆਨ ਰੱਖਣ ਵਿੱਚ ਰੁੱਝਿਆ ਹੋਇਆ ਹੈ। 10ਇਸੇ ਕਾਰਣ ਅਸਮਾਨ ਨੇ ਆਪਣਾ ਮੀਂਹ ਵਾਪਸ ਲੈ ਲਿਆ ਅਤੇ ਧਰਤੀ ਨੇ ਆਪਣੀ ਫ਼ਸਲ ਵਾਪਸ ਲੈ ਲਈ।"

11ਯਹੋਵਾਹ ਆਖਦਾ ਹੈ, "ਮੈਂ ਧਰਤੀ ਅਤੇ ਪਹਾੜਾਂ ਨੂੰ ਸੁੱਕ ਜਾਣ ਦਾ ਹੁਕਮ ਦਿੱਤਾ। ਅੰਨ, ਨਵੀਂ ਮੈਅ, ਜੈਤੂਨ ਦਾ ਤੇਲ ਅਤੇ ਹੋਰ ਵੀ ਚੀਜ਼ਾਂ ਜੋ ਇਸ ਧਰਤੀ ਤੇ ਪੈਦਾ ਹੁੰਦੀਆਂ ਹਨ, ਇਹ ਸਭ ਬਰਬਾਦ ਹੋ ਜਾਣਗੀਆਂ। ਸਾਰੇ ਲੋਕ ਅਤੇ ਜਾਨਵਰ ਕਮਜ਼ੋਰ ਹੋ ਜਾਣਗੇ, ਅਤੇ ਜਿਸ ਕਾਸੇ ਲਈ ਵੀ ਤੁਸੀਂ ਕੰਮ ਕੀਤਾ ਉਹ ਉਜੜ ਜਾਵੇਗਾ।"

### ਨਵੇਂ ਮੰਦਰ ਦਾ ਨਿਰਮਾਣ ਸ਼ੁਰੂ

12ਤਦ ਸ਼ਅਲਤੀਏਲ ਦੇ ਪੁੱਤਰ ਜ਼ਰੁੱਬਾਬਲ ਅਤੇ ਯਹੋਸਾਦਾਕ ਦੇ ਪੁੱਤਰ, ਪਰਧਾਨ ਜਾਜਕ ਯਹੋਸ਼ੁਆ ਅਤੇ ਬਚੇ ਹੋਏ ਲੋਕਾਂ ਨੇ ਯਹੋਵਾਹ ਪਰਮੇਸ਼ੁਰ ਨੂੰ ਅਤੇ ਜੋ ਨਬੀ ਹੱਜਈ ਨੇ ਉਨ੍ਹਾਂ ਨੂੰ ਕਿਹਾ ਉਸ ਨੂੰ ਮੰਨਿਆ, ਕਿਉਂ ਕਿ ਯਹੋਵਹ ਨੇ ਉਸ ਨੂੰ ਭੇਜਿਆ ਸੀ, ਅਤੇ ਲੋਕਾਂ ਨੇ ਆਪਣਾ ਭੈ ਅਤੇ ਇੱਜ਼ਤ ਯਹੋਵਾਹ ਆਪਣੇ ਪਰਮੇਸ਼ੁਰ ਨੂੰ ਦਰਸਾਈ।

13ਹੱਜਈ, ਯਹੋਵਾਹ ਵੱਲੋਂ ਭੇਜੇ ਗਏ ਸੰਦੇਸ਼ਵਾਹਕ ਨੇ, ਲੋਕਾਂ ਨੂੰ ਆਖਿਆ, "ਯਹੋਵਾਹ ਪਰਮੇਸ਼ੁਰ ਆਖਦਾ ਹੈ, "ਮੈਂ ਤੁਹਾਡੇ ਨਾਲ ਹਾਂ।"

14ਤੱਦ ਯਹੋਵਾਹ ਨੇ ਸ਼ਅਲਤੀਏਲ ਦੇ ਪੁੱਤਰ ਜ਼ਰੁੱਬਾਬਲ, ਜੋ ਕਿ ਯਹੂਦਾਹ ਦਾ ਰਾਜਪਾਲ ਸੀ। ਯਹੋਸਾਦਾਕ ਦੇ ਪੁੱਤਰ, ਪਰਧਾਨ ਜਾਜਕ ਯਹੋਸ਼ੁਆ ਅਤੇ ਸਾਰੇ ਲੋਕਾਂ ਨੂੰ ਮੰਦਰ ਦੀ ਉਸਾਰੀ ਲਈ ਪ੍ਰੇਰਿਆ। ਤਾਂ ਉਨ੍ਹਾਂ ਨੇ ਆਪਣੇ ਪਰਮੇਸ਼ੁਰ ਯਹੋਵਾਹ ਸਰਬ ਸ਼ਕਤੀਮਾਨ ਦੇ ਮੰਦਰ ਲਈ ਕੰਮ ਕਰਨਾ ਸ਼ੁਰੂ ਕਰ ਦਿੱਤਾ। 15ਇਹ ਕਾਰਜ ਉਨ੍ਹਾਂ ਨੇ ਦਾਰਾ ਪਾਤਸ਼ਾਹ ਦੇ ਦੂਜੇ ਸਾਲ ਦੇ ਛੇਵੇਂ ਮਹੀਨੇ ਦੀ ਚੌਵੀ ਤਰੀਕ ਨੂੰ ਸ਼ੁਰੂ ਕੀਤਾ।

### ਯਹੋਵਾਹ ਦਾ ਲੋਕਾਂ ਨੂੰ ਉਤਸਾਹਿਤ ਕਰਨਾ

2 ਯਹੋਵਾਹ ਵੱਲੋਂ 7ਵੇਂ ਮਹੀਨੇ ਦੇ 21ਵੇਂ ਦਿਨ ਹੱਜਈ ਨੂੰ ਇਹ ਬਾਣੀ ਹੋਈ: 2ਯਹੂਦਾਹ ਦੇ ਰਾਜਪਾਲ ਸ਼ਅਲਤੀਏਲ ਦੇ ਪੁੱਤਰ ਜ਼ਰੁੱਬਾਬਲ ਨੂੰ ਅਤੇ ਯਹੋਸਾਦਾਕ ਦੇ ਪੁੱਤਰ ਪਰਧਾਨ ਜਾਜਕ ਯਹੋਸ਼ੁਆ ਨੂੰ ਅਤੇ ਹੋਰ ਸਾਰੇ ਲੋਕਾਂ ਨੂੰ ਦੱਸ: 3"ਤੁਹਾਡੇ ਵਿੱਚੋਂ ਕੌਣ ਅਜਿਹਾ ਬਾਕੀ ਹੈ ਜਿਸਨੇ ਇਸ ਮੰਦਰ ਦੀ ਪਹਿਲੀ

---

**ਦਾਰਾ ਪਾਤਸ਼ਾਹ:** ਸ਼ੁਰੂਆਤ 522 B.C ਵਿੱਚ ਪਰਸੀਆਂ ਦਾ ਰਾਜਾ। ਇਸ ਦੇ ਮੁਤਾਬਕ ਇਹ ਭਵਿੱਖਬਾਣੀ 520 B.C ਦੇ ਵਰ੍ਹੇ ਵਿੱਚ ਹੋਈ।

ਖੂਬਸੂਰਤੀ ਨੂੰ ਵੇਖਿਆ, ਜੋ ਕਿ ਬਰਬਾਦ ਹੋ ਚੁੱਕੀ ਹੈ? ਇਸ ਬਾਰੇ
ਹੁਣ ਤੁਸੀਂ ਕੀ ਸੋਚਦੇ ਹੋਂ? ਕੀ ਮੰਦਰ ਪਹਿਲੇ ਮੰਦਰ ਦੇ ਮੁਕਾਬਲੇ
ਕੁਝ ਵੀ ਨਹੀਂ ਲੱਗਦਾ? 4ਪਰ ਹੁਣ, ਜ਼ਰੁੱਬਾਬਲ, ਯਹੋਵਾਹ ਨੇ
ਆਖਿਆ, 'ਹੌਂਸਲਾ ਨਾ ਹਾਰ।' ਪਰਧਾਨ ਜਾਜਕ ਯਹੋਸ਼ੁਆ
ਯਹੋਸਾਦਾਕ ਦੇ ਪੁੱਤਰ ਹੌਂਸਲਾ ਨਾ ਹਾਰ! ਇਸ ਕੌਮ ਦੇ ਸਾਰੇ ਲੋਕੋ
ਹੌਂਸਲਾ ਨਾ ਹਾਰੋ।' ਯਹੋਵਾਹ ਸਰਬ ਸ਼ਕਤੀਮਾਨ ਨੇ ਇਉਂ
ਆਖਿਆ। ਇਹ ਕੰਮ ਜਾਰੀ ਰੱਖੋ ਕਿਉਂ ਜੁ ਮੈਂ ਤੁਹਾਡੇ ਨਾਲ ਹਾਂ।'
ਯਹੋਵਾਹ ਸਰਬ-ਸ਼ਕਤੀਮਾਨ ਨੇ ਇਹ ਗੱਲਾਂ ਆਖੀਆਂ।"

5ਯਹੋਵਾਹ ਆਖਦਾ ਹੈ, "ਜਦੋਂ ਤੁਸੀਂ ਮਿਸਰ ਤੋਂ ਨਿਕਲੇ, ਮੈਂ
ਤੁਹਾਡੇ ਨਾਲ ਇਹ ਇਕਰਾਰਨਾਮਾ ਕੀਤਾ ਕਿ ਮੇਰਾ ਆਤਮਾ ਹਮੇਸ਼ਾ
ਤੁਹਾਡੇ ਅੰਗ-ਸੰਗ ਰਹੇਗਾ, ਇਸ ਲਈ ਡਰੋ ਨਾ। 6ਕਿਉਂ ਕਿ
ਇਹ ਸਭ ਗੱਲਾਂ ਯਹੋਵਾਹ ਸਰਬ ਸ਼ਕਤੀਵਾਨ ਆਖ ਰਿਹਾ ਹੈ।
ਥੋੜੀ ਹੀ ਦੇਰ ਵਿੱਚ, ਮੈਂ ਜ਼ਮੀਨ ਤੇ ਅਕਾਸ਼, ਧਰਤੀ ਅਤੇ ਸਮੁੰਦਰ
ਹਿਲਾ ਦੇਵਾਂਗਾ। 7ਮੈਂ ਕੌਮਾਂ ਨੂੰ ਹਿਲਾ ਦਿਆਂਗਾ ਤੇ ਉਹ ਸਾਰੀਆਂ
ਕੌਮਾਂ ਤੋਂ ਤੁਹਾਡੇ ਕੋਲ ਦੌਲਤ ਸਹਿਤ ਆਉਣਗੇ। ਤਦ ਮੈਂ ਇਸ
ਮੰਦਰ ਨੂੰ ਪਰਤਾਪ ਨਾਲ ਭਰ ਦਿਆਂਗਾ। ਯਹੋਵਾਹ ਸਰਬ
ਸ਼ਕਤੀਮਾਨ ਨੇ ਇੰਝ ਆਖਿਆ। 8ਉਨ੍ਹਾਂ ਦਾ ਸਾਰਾ ਚਾਂਦੀ ਅਤੇ
ਸੋਨਾ ਮੇਰਾ ਹੈ। ਸਰਬ ਸ਼ਕਤੀਮਾਨ ਯਹੋਵਾਹ ਇਹ ਆਖ ਰਿਹਾ
ਹੈ। 9ਅਤੇ ਯਹੋਵਾਹ ਸਰਬ-ਸ਼ਕਤੀਮਾਨ ਆਖਦਾ ਹੈ ਕਿ ਇਹ
ਆਖਿਰੀ ਮੰਦਰ ਪਹਿਲਾਂ ਵਾਲੇ ਮੰਦਰ ਨਾਲੋਂ ਵੱਧ ਖੂਬਸੂਰਤ
ਹੋਵੇਗਾ ਅਤੇ ਮੈਂ ਇੱਥੇ ਸਾਂਤੀ ਲਿਆਵਾਂਗਾ। ਯਾਦ ਰੱਖਣਾ, ਕਿ
ਯਹੋਵਾਹ ਸਰਬ ਸ਼ਕਤੀਮਾਨ ਇਹ ਆਖ ਰਿਹਾ ਹੈ।"

## ਕੰਮ ਸ਼ੁਰੂ ਹੋ ਚੁੱਕਿਆ – ਅਸੀਸ ਮਿਲੇਗੀ

10ਦਾਰਾ ਪਾਤਸ਼ਾਹ ਦੇ ਦੂਜੇ ਸਾਲ ਦੇ 9 ਵੇਂ ਮਹੀਨੇ ਦੀ 24
ਤਰੀਕ ਨੂੰ ਯਹੋਵਾਹ ਦੀ ਬਾਣੀ ਹੱਜਈ ਨਬੀ ਦੁਆਰਾ ਆਈ ਕਿ
11ਯਹੋਵਾਹ ਸਰਬ ਸ਼ਕਤੀਮਾਨ ਆਖਦਾ, "ਜਾਜਕਾਂ ਨੂੰ ਪੁੱਛੋ ਕਿ
ਬਿਵਸਥਾ ਇਨ੍ਹਾਂ ਗੱਲਾਂ ਬਾਰੇ ਕੀ ਆਖਦੀ ਹੈ: 12"ਫ਼ਰਜ ਕਰੋ ਕਿ
ਕੋਈ ਵਿਅਕਤੀ ਆਪਣੇ ਕਪੜਿਆਂ ਦੀ ਤਹਿ ਵਿੱਚ ਕੁਝ ਮਾਸ ਲੈ
ਜਾਂਦਾ ਜੋ ਕਿ ਪਵਿੱਤਰ ਹੈ ਜੁ ਇਹ ਬਲੀ ਦਾ ਹਿੱਸਾ ਹੈ ਅਤੇ ਜੇਕਰ
ਉਹ ਕੱਪੜਾ ਰੋਟੀ, ਭੋਜਨ, ਮੈ, ਤੇਲ ਜਾਂ ਕਿਸੇ ਹੋਰ ਤਰ੍ਹਾਂ ਦੇ ਭੋਜਨ
ਨੂੰ ਛੂਹ ਜਾਂਦਾ ਹੈ, ਤਾਂ ਕੀ ਉਹ ਚੀਜ਼ ਜਿਸ ਨੂੰ ਉਸ ਦਾ ਕਪੜਾ
ਛੂਹੇਗਾ ਪਵਿੱਤਰ ਹੋ ਜਾਵੇਗੀ?"

ਜਾਜਕਾਂ ਨੇ ਜਵਾਬ ਦਿੱਤਾ, "ਨਹੀਂ!"

13ਤਦ ਹੱਜਈ ਨੇ ਕਿਹਾ, "ਜੇ ਕੋਈ ਮਨੁੱਖ ਕਿਸੇ ਲਾਸ਼ ਨੂੰ ਛੂਹ
ਜਾਣ ਨਾਲ ਅਸ਼ੁੱਧ ਹੋ ਗਿਆ ਹੋਵੇ, ਤਾਂ ਇਨ੍ਹਾਂ ਚੀਜ਼ਾਂ ਵਿੱਚੋਂ ਕਿਸੇ
ਚੀਜ਼ ਨੂੰ ਛੋਹ ਦੇਵੇ ਤਾਂ ਭਲਾ ਕਿ ਉਹ ਚੀਜ਼ ਅਸ਼ੁੱਧ ਹੋ ਜਾਵੇਗੀ?"

ਤਾਂ ਜਾਜਕਾਂ ਨੇ ਜਵਾਬ 'ਚ ਆਖਿਆ, "ਹਾਂ ਉਹ ਵਸਤ ਅਸ਼ੁੱਧ
ਹੋ ਜਾਵੇਗੀ।"

14ਫ਼ਿਰ ਹੱਜਈ ਨੇ ਆਖਿਆ, "ਯਹੋਵਾਹ ਪਰਮੇਸ਼ੁਰ ਇਉਂ
ਆਖਦਾ ਹੈ: 'ਇਸ ਕੌਮ ਦੇ ਲੋਕਾਂ ਬਾਰੇ ਵੀ ਇਹ ਸੱਚ ਹੈ। ਉਹ
ਅਤੇ ਜੋ ਵੀ ਉਹ ਪੈਦਾ ਕਰਦੇ ਹਨ ਮੇਰੇ ਸਾਮ੍ਹਣੇ ਅਸ਼ੁਧ ਹੈ। ਇਸ
ਲਈ ਉਹ ਜੋ ਕੁਝ ਵੀ ਜਗਵੇਦੀ ਤੇ ਚੜ੍ਹਾਉਣ ਲਈ ਲਿਉਂਦੇ
ਹਨ ਉਹ ਵੀ ਅਸ਼ੁਧ ਹੈ।

15ਹੁਣ, ਅੱਜ ਦੇ ਦਿਨ ਤੋਂ ਅਗਾਂਹ, ਇਸ ਬਾਰੇ ਧਿਆਨ ਨਾਲ
ਸੋਚੋ: ਤੁਹਾਡੇ ਯਹੋਵਾਹ ਦੇ ਮੰਦਰ ਤੇ ਕੰਮ ਸ਼ੁਰੂ ਕਰਨ ਤੋਂ ਪਹਿਲਾਂ,
ਤੁਹਾਡੇ ਲਈ ਗੱਲਾਂ ਕਿੰਝ ਵਾਪਰ ਰਹੀਆਂ ਸਨ? 16ਜਦੋਂ ਵੀ
ਕੋਈ ਅਨਾਜ਼ਾਂ ਦੀਆਂ ਢੇਰੀਆਂ ਕੋਲ 20 ਪੈਮਾਨਿਆਂ ਦੀ ਉਮੀਦ
ਕਰਕੇ ਜਾਂਦਾ ਹੁੰਦਾ ਸੀ, ਓਥੇ ਸਿਰਫ਼ 10 ਪੈਮਾਨੇ ਹੀ ਹੁੰਦੇ ਸਨ।
ਜਦੋਂ ਕੋਈ ਸ਼ਰਾਬ ਦੀ ਕੁਲਹਾੜੀ ਵਿੱਚੋਂ 50 ਮਰਤਬਾਨ ਸ਼ਰਾਬ
ਦੇ ਕੱਢਣ ਲਈ ਗਿਆ, ਉਸ ਨੂੰ ਸਿਰਫ਼ 20 ਹੀ ਪ੍ਰਾਪਤ ਹੋਏ।
17ਕਿਉਂ ਕਿ ਮੈਂ ਤੁਹਾਨੂੰ ਦੰਡ ਦਿੱਤਾ। ਮੈਂ ਬੀਮਾਰੀ ਭੇਜੀ ਜਿਸ ਨੇ
ਤੁਹਾਡੀ ਫ਼ਸਲ ਤਬਾਹ ਕੀਤੀ, ਤੇ ਮੈਂ ਗੜਿਆਂ ਦੀ ਮਾਰ ਤੁਹਾਨੂੰ
ਮਾਰੀ ਜਿਸ ਨਾਲ ਤੁਹਾਡੇ ਹੱਥ ਦੀਆਂ ਬਣੀਆਂ ਵਸਤਾਂ ਨਸ਼ਟ ਹੋ
ਗਈਆਂ। ਇਹ ਸਭ ਕੁਝ ਮੈਂ ਤੁਹਾਨੂੰ ਆਪਣੇ ਵੱਲ ਪਰਤਣ
ਲਈ ਕੀਤਾ, ਪਰ ਤੁਸੀਂ ਨਾ ਮੁੜੇ।' ਯਹੋਵਾਹ ਨੇ ਇਹ ਗੱਲਾਂ
ਆਖੀਆਂ।"

18ਯਹੋਵਾਹ ਨੇ ਆਖਿਆ, "ਅੱਜ 9ਵੇਂ ਮਹੀਨੇ ਦਾ 24ਵਾਂ ਦਿਨ
ਹੈ। ਤੁਸੀਂ ਯਹੋਵਾਹ ਦੇ ਮੰਦਰ ਦੀ ਨੀਂਹ ਰੱਖਣ ਦਾ ਕੰਮ ਮੁਕੰਮਲ
ਕਰ ਲਿਆ ਹੈ। ਸੋ ਖਿਆਲ ਰੱਖਿਓ ਕਿ ਹੁਣ ਤੋਂ ਅਗਾਂਹ ਕੀ
ਵਾਪਰਦਾ! 19ਕੀ ਅਜੇ ਵੀ ਪਿੜ ਵਿੱਚ ਕੋਈ ਅਜਿਹਾ ਅਨਾਜ਼ ਦਾ
ਦਾਣਾ ਬਾਕੀ ਹੈ ਜੋ ਬੀਜਿਆ ਨਹੀਂ ਗਿਆ? ਨਹੀਂ! ਕੀ ਅੰਗੂਰ
ਦੀਆਂ ਵੇਲਾਂ, ਅੰਜੀਰ ਦੇ ਦ੍ਰਖਤ, ਅਨਾਰ ਅਤੇ ਜੈਤੂਨ ਦੇ ਦ੍ਰਖਤ
ਕੋਈ ਫ਼ਲ ਦੇ ਰਹੇ ਹਨ? ਨਹੀਂ! ਪਰ ਅੱਜ ਤੋਂ, ਮੈਂ ਤੁਹਾਨੂੰ ਚੰਗੀ
ਵਾਢੀ ਦੀ ਬਰਕਤ ਦੇਵਾਂਗਾ।"

20ਮਹੀਨੇ ਦੇ 24 ਵੇਂ ਦਿਨ ਹੀ ਹੱਜਈ ਨਬੀ ਨੂੰ ਯਹੋਵਾਹ ਦੀ
ਇੱਕ ਹੋਰ ਬਾਣੀ ਪ੍ਰਗਟ ਹੋਈ। ਉਹ ਸੰਦੇਸ਼ ਹੈ। 21"ਯਹੂਦਾਹ ਦੇ
ਰਾਜਪਾਲ ਜ਼ਰੁੱਬਾਬਲ ਕੋਲ ਜਾਕੇ ਆਖ ਕਿ ਮੈਂ ਅਕਾਸ਼ ਅਤੇ
ਧਰਤੀ ਨੂੰ ਹਿਲਾ ਦਿਆਂਗਾ।

22"ਅਤੇ ਮੈਂ ਬਹੁਤ ਸਾਰੇ ਰਾਜਿਆਂ ਅਤੇ ਰਾਜਾਂ ਨੂੰ ਉਲਟਾ
ਦਿਆਂਗਾ। ਮੈਂ ਦੂਜੇ ਰਾਜਾਂ ਦੀ ਸੱਤਾਂ ਨੂੰ ਵੀ ਖਤਮ ਦਿਆਂਗਾ। ਮੈਂ
ਉਨ੍ਹਾਂ ਦੇ ਰੱਥ ਅਤੇ ਰਥਵਾਨਾਂ ਨੂੰ ਨਸ਼ਟ ਕਰ ਸੁੱਟਾਂਗਾ। ਉਨ੍ਹਾਂ ਦੇ
ਘੋੜੇ ਡਿੱਗ ਪੈਣਗੇ ਅਤੇ ਉਨ੍ਹਾਂ ਦੇ ਘੋੜ-ਸਵਾਰ ਇੱਕ ਦੂਜੇ ਨੂੰ
ਮਾਰਨਗੇ।

23"ਹੇ ਮੇਰੇ ਸੇਵਕ, ਸ਼ਅਲਤੀਏਲ ਦੇ ਪੁੱਤਰ ਜ਼ਰੁੱਬਾਬਲ, ਉਸ
ਦਿਨ, ਮੈਂ ਤੈਨੂੰ ਲਵਾਂਗਾ ਅਤੇ ਇੱਕ ਮੋਹਰ ਵਾਲੀ ਅੰਗੂਠੀ ਵਾਂਗ
ਬਣਾਵਾਂਗਾ, ਕਿਉਂ ਕਿ ਮੈਂ ਤੈਨੂੰ ਚੁਣਿਆ ਹੈ।"

ਯਹੋਵਾਹ ਸਰਬ ਸ਼ਕਤੀਮਾਨ ਨੇ ਇਓਂ ਆਖਿਆ।

# ਜ਼ਕਰਯਾਹ

### ਯਹੋਵਾਹ ਆਪਣੇ ਲੋਕਾਂ ਨੂੰ ਮੋੜਨ ਦਾ ਚਾਹਵਾਨ

1 ਬਰਕਯਾਹ ਦੇ ਪੁੱਤਰ ਜ਼ਕਰਯਾਹ ਨੂੰ ਯਹੋਵਾਹ ਵੱਲੋਂ ਇਹ ਬਾਣੀ ਹੋਈ। ਇਹ ਫ਼ਾਰਸ ਦੇ ਪਾਤਸ਼ਾਹ ਦਾਰਾ ਦੇ ਦੂਜੇ ਸਾਲ ਦੇ 8 ਵੇਂ ਮਹੀਨੇ ਦੀ ਗੱਲ ਹੈ। (ਜ਼ਕਰਯਾਹ ਬਰਕਯਾਹ ਦਾ ਪੁੱਤਰ ਸੀ ਅਤੇ ਬਰਕਯਾਹ ਇੱਦੋ ਨਬੀ ਦਾ ਪੁੱਤਰ ਸੀ।) ਉਹ ਸੰਦੇਸ਼ ਇਉਂ ਸੀ:

2ਯਹੋਵਾਹ ਤੁਹਾਡੇ ਪੁਰਖਿਆਂ ਤੇ ਬਹੁਤ ਕ੍ਰੋਧਵਾਨ ਹੋਇਆ। 3ਇਸ ਲਈ ਤੁਸੀਂ ਲੋਕਾਂ ਨੂੰ ਇਹ ਗੱਲਾਂ ਜ਼ਰੂਰ ਆਖਣਾ। ਯਹੋਵਾਹ ਦਾ ਕਹਿਣਾ ਹੈ, “ਤੁਸੀਂ ਮੇਰੇ ਵੱਲ ਪਰਤੋ ਮੈਂ ਤੁਹਾਡੇ ਵੱਲ ਪਰਤਾਂਗਾ।” ਸਰਬ ਸ਼ਕਤੀਮਾਨ ਯਹੋਵਾਹ ਨੇ ਇਹ ਗੱਲਾਂ ਆਖੀਆਂ।

4ਉਸ ਨੇ ਆਖਿਆ, “ਆਪਣੇ ਪੁਰਖਿਆਂ ਵਾਂਗ ਨਾ ਕਰੋ। ਪਹਿਲਾਂ ਨਬੀਆਂ ਨੇ ਉਨ੍ਹਾਂ ਨੂੰ ਕਿਹਾ ਸੀ, ‘ਯਹੋਵਾਹ ਸਰਬ ਸ਼ਕਤੀਮਾਨ ਆਖਦਾ: ਆਪਣੇ ਜਿਉਣ ਦੇ ਬਦ-ਢੰਗ ਤੋਂ ਹਟ ਜਾਵੋ। ਬਦ ਕਰਤੂਤਾਂ ਕਰਨੀਆਂ ਬੰਦ ਕਰ ਦਿਓ।’ ਪਰ ਉਨ੍ਹਾਂ ਨੇ ਮੇਰੀ ਗੱਲ ਨਹੀਂ ਸੁਣੀ ਅਤੇ ਮੇਰਾ ਪਾਲਣ ਨਹੀਂ ਕੀਤਾ।” ਯਹੋਵਾਹ ਨੇ ਇਹ ਗੱਲਾਂ ਆਖੀਆਂ।

5ਪਰਮੇਸ਼ੁਰ ਨੇ ਆਖਿਆ, “ਤੁਹਾਡੇ ਪੁਰਖੇ ਖਤਮ ਹੋ ਗਏ ਅਤੇ ਨਬੀ ਵੀ ਸਦੀਵ ਜਿਉਂਦੇ ਨਾ ਰਹਿਣਗੇ। 6ਨਬੀ ਮੇਰੇ ਸੇਵਕ ਸਨ। ਮੈਂ ਉਨ੍ਹਾਂ ਨੂੰ ਤੁਹਾਡੇ ਪੁਰਖਿਆਂ ਕੋਲ ਆਪਣੀਆਂ ਸਿੱਖਿਆਵਾਂ ਅਤੇ ਨੇਮਾਂ ਨਾਲ ਭੇਜਿਆ ਅਤੇ ਅਖੀਰੀ ਉਨ੍ਹਾਂ ਨੇ ਉਨ੍ਹਾਂ ਨੂੰ ਪਾਠ ਸਿਖਾਏ। ਉਨ੍ਹਾਂ ਕਿਹਾ, ‘ਯਹੋਵਾਹ ਸਰਬ ਸ਼ਕਤੀਮਾਨ ਨੇ ਸਾਡੀਆਂ ਕਰਨੀਆਂ ਅਤੇ ਰਾਹਾਂ ਅਨੁਸਾਰ ਸਾਨੂੰ ਸਜ਼ਾ ਦਿੱਤੀ।’ ਇਸ ਲਈ ਉਹ ਪਰਮੇਸ਼ੁਰ ਵੱਲ ਵਾਪਸ ਪਰਤੇ।”

### ਚਾਰ ਘੋੜੇ

7ਜਦੋਂ ਫ਼ਾਰਸ ਦਾ ਪਾਤਸ਼ਾਹ ਦਾਰਾ ਰਾਜ ਕਰਦਾ ਸੀ ਉਸਦੇ ਰਾਜ ਦੇ ਦੂਜੇ ਵਰ੍ਹੇ ਦੇ 11ਵੇਂ ਮਹੀਨੇ (ਸਬਾਟ ਦੇ ਮਹੀਨੇ) ਦੇ 24ਵੇਂ ਦਿਨ, ਯਹੋਵਾਹ ਵੱਲੋਂ ਜ਼ਕਰਯਾਹ ਨੂੰ ਇੱਕ ਹੋਰ ਸੰਦੇਸ਼ ਹੋਇਆ। (ਇਹ ਜ਼ਕਰਯਾਹ ਬਰਕਯਾਹ ਦਾ ਪੁੱਤਰ ਅਤੇ ਬਰਕਯਾਹ ਇੱਦੋ ਨਬੀ ਦਾ ਪੁੱਤਰ ਸੀ।) ਸੰਦੇਸ਼ ਇਉਂ ਹੈ:

8ਰਾਤ ਵੇਲੇ, ਮੈਂ ਇੱਕ ਆਦਮੀ ਨੂੰ ਲਾਲ ਘੋੜੇ ਤੇ ਸਵਾਰ ਵੇਖਿਆ ਉਹ ਵਾਦੀ ਵਿੱਚ ਮਹਿੰਦੀ ਦੀਆਂ ਝਾੜੀਆਂ ਵਿਚਕਾਰ ਖੜੋਤਾ ਸੀ। ਉਸਦੇ ਪਿੱਛੇ ਲਾਲ, ਭੂਰੇ ਅਤੇ ਚਿੱਟੇ ਘੋੜੇ ਸਨ। 9ਮੈਂ ਕਿਹਾ, “ਸੁਆਮੀ, ਇੰਨੇ ਘੋੜੇ ਕਾਹਦੇ ਲਈ ਹਨ?”

ਤੱਦ ਇੱਕ ਫ਼ਰਿਸ਼ਤੇ ਨੇ ਮੇਰੇ ਨਾਲ ਬੋਲਦਿਆਂ ਕਿਹਾ, “ਮੈਂ ਤੈਨੂੰ ਵਿਖਾਵਾਂਗਾ ਕਿ ਇਹ ਘੋੜੇ ਕਾਹਦੇ ਲਈ ਹਨ।”

10ਤੱਦ ਮਹਿੰਦੀ ਦੇ ਬੂਟਿਆਂ ਵਿਚਕਾਰ ਖੜੋਤੇ ਮਨੁੱਖ ਨੇ ਕਿਹਾ, “ਯਹੋਵਾਹ ਨੇ ਧਰਤੀ ਤੇ ਇੱਧਰ-ਉੱਧਰ ਜਾਣ ਲਈ ਇਹ ਘੋੜੇ ਭੇਜੇ ਹਨ।”

11ਤਦ ਉਨ੍ਹਾਂ ਘੋੜਿਆਂ ਨੇ ਮਹਿੰਦੀ ਦੀਆਂ ਝਾੜੀਆਂ ਵਿਚਕਾਰ ਖੜੇ ਯਹੋਵਾਹ ਦੇ ਦੂਤ ਨੂੰ ਆਖਿਆ, “ਅਸੀਂ ਖੁਦ ਧਰਤੀ ਤੇ ਇੱਧਰ-ਉੱਧਰ ਜਾਕੇ ਵੇਖਿਆ ਹੈ ਤੇ ਸਾਰੀ ਧਰਤੀ ਸ਼ਾਂਤ ਅਤੇ ਚੁੱਪ ਹੈ।”

12ਤਦ ਯਹੋਵਾਹ ਦੇ ਦੂਤ ਨੇ ਆਖਿਆ, “ਯਹੋਵਾਹ! ਤੂੰ ਕਦੋਂ ਯਰੂਸ਼ਲਮ ਅਤੇ ਯਹੂਦਾਹ ਦੇ ਸ਼ਹਿਰਾਂ ਉੱਤੇ ਸ਼ਾਂਤੀ ਤੇ ਸੁੱਖ ਬਹਾਲ ਕਰੇਂਗਾ? ਸੱਤਰ ਸਾਲ ਹੋ ਗਏ ਹਨ ਤੈਨੂੰ ਇਨ੍ਹਾਂ ਸ਼ਹਿਰਾਂ ਤੇ ਆਪਣੀ ਕਰੋਪੀ ਵਿਖਾਉਂਦਿਆਂ।”

13ਜਿਹੜਾ ਦੂਤ ਮੇਰੇ ਨਾਲ ਗੱਲਾਂ ਕਰ ਰਿਹਾ ਸੀ ਫ਼ਿਰ ਯਹੋਵਾਹ ਨੇ ਉਸ ਦੂਤ ਨੂੰ ਜਵਾਬ ਦਿੱਤਾ। ਯਹੋਵਾਹ ਨੇ ਉਸਨੂੰ ਸੁਖ ਸ਼ਾਂਤੀ ਤੇ ਅਮਨ ਵਾਲੇ ਸ਼ਬਦ ਕਹੇ। 14ਫ਼ਿਰ ਦੂਤ ਨੇ ਮੈਨੂੰ ਲੋਕਾਂ ਨੂੰ ਇਹ ਗੱਲਾਂ ਦੱਸਣ ਲਈ ਕਿਹਾ, ਸਰਬ ਸ਼ਕਤੀਮਾਨ ਯਹੋਵਾਹ ਆਖਦਾ ਹੈ: “ਮੈਨੂੰ ਯਰੂਸ਼ਲਮ ਅਤੇ ਸੀਯੋਨ ਲਈ ਡਾਢਾ ਪਿਆਰ ਹੈ।

15ਅਤੇ ਜਿਹੜੀਆਂ ਕੌਮਾਂ ਆਪਣੇ-ਆਪ ਨੂੰ ਬੜੀਆਂ ਸੁਰੱਖਿਅਤ ਸਮਝਦੀਆਂ ਹਨ ਉਨ੍ਹਾਂ ਤੇ ਮੈਂ ਬੜਾ ਨਾਰਾਜ਼ ਹਾਂ ਮੈਂ ਰਤਾ ਗੁੱਸੇ ਵਿੱਚ ਸੀ ਤੇ ਮੈਂ ਉਨ੍ਹਾਂ ਕੌਮਾਂ ਨੂੰ ਆਪਣੀ ਪਰਜਾ ਨੂੰ ਸਜ਼ਾ ਦੇਣ ਲਈ ਠਹਿਰਾਇਆ। ਪਰ ਉਨ੍ਹਾਂ ਕੌਮਾਂ ਨੇ ਬਹੁਤ ਨੁਕਸਾਨ ਕਰ ਦਿੱਤਾ।”

16ਇਸ ਲਈ ਯਹੋਵਾਹ ਕਹਿੰਦਾ ਹੈ, “ਮੈਂ ਮੁੜ ਆਵਾਂਗਾ ਅਤੇ ਯਰੂਸ਼ਲਮ ਵਿੱਚ ਆਰਾਮ ਬਹਾਲ ਕਰਾਂਗਾ।” ਯਹੋਵਾਹ ਸਰਬ ਸ਼ਕਤੀਮਾਨ ਆਖਦਾ ਹੈ, “ਯਰੂਸ਼ਲਮ ਮੁੜ ਉਸਾਰਿਆ ਜਾਵੇਗਾ ਅਤੇ ਮੇਰਾ ਭਵਨ ਉੱਥੇ ਬਣੇਗਾ।”

17ਦੂਤ ਨੇ ਇਹ ਵੀ ਕਿਹਾ, “ਯਹੋਵਾਹ ਸ਼ਕਤੀਮਾਨ ਆਖਦਾ ਹੈ, ‘ਮੇਰਾ ਸ਼ਹਿਰ ਮੁੜ ਧਨਾਢ ਹੋਵੇਗਾ। ਮੈਂ ਸੀਯੋਨ ਨੂੰ ਸੁਖ ਦੇਵਾਂਗਾ। ਤੇ ਯਰੂਸ਼ਲਮ ਨੂੰ ਮੁੜ ਮੈਂ ਆਪਣਾ ਖਾਸ ਸ਼ਹਿਰ ਚੁਣਾਂਗਾ।’”

### ਚਾਰ ਸਿੰਗ ਅਤੇ ਚਾਰ ਕਾਮੇ

18ਤਦ ਮੈਂ ਉੱਪਰ ਵੱਲ ਵੇਖਿਆ ਤਾਂ ਮੈਨੂੰ ਚਾਰ ਸਿੰਗਾਂ ਦੇ ਦਰਸ਼ਨ ਹੋਏ। 19ਤੱਦ ਮੈਂ ਜਿਹੜਾ ਦੂਤ ਮੇਰੇ ਨਾਲ ਗੱਲਾਂ ਕਰ

ਰਿਹਾ ਸੀ, ਉਸਨੂੰ ਪੁੱਛਿਆ, "ਇਨ੍ਹਾਂ ਸਿੰਗਾਂ ਦਾ ਕੀ ਅਰਥ ਹੈ?" ਉਸ ਨੇ ਕਿਹਾ, "ਇਹ ਸਿੰਗ (ਸ਼ਕਤੀਸ਼ਾਲੀ ਕੌਮਾਂ) ਹਨ, ਜਿਨ੍ਹਾਂ ਨੇ ਇਸਰਾਏਲ ਯਹੂਦਾਹ ਅਤੇ ਯਰੂਸ਼ਲਮ ਦੇ ਲੋਕਾਂ ਨੂੰ ਓਪਰੇ ਦੇਸਾਂ ਵਿੱਚ ਜਾਣ ਲਈ ਮਜਬੂਰ ਕਰ ਦਿੱਤਾ।"

20ਯਹੋਵਾਹ ਨੇ ਮੈਨੂੰ ਚਾਰ ਕਾਮਿਆਂ ਦੇ ਦਰਸ਼ਨ ਕਰਵਾਏ।
21ਮੈਂ ਉਸਨੂੰ ਪੁੱਛਿਆ, "ਇਹ ਚਾਰ ਮਜ਼ਦੂਰ ਕੀ ਕਰਨ ਆ ਰਹੇ ਹਨ?"

ਉਸ ਨੇ ਕਿਹਾ, "ਇਹ ਉਹ ਸਿੰਗ ਹਨ ਜਿਨ੍ਹਾਂ ਨੇ ਯਹੂਦਾਹ ਤੇ ਹਮਲਾ ਕੀਤਾ ਅਤੇ ਉਨ੍ਹਾਂ ਨੂੰ ਓਪਰੇ ਦੇਸਾਂ ਵਿੱਚ ਧੱਕ ਦਿੱਤਾ। ਸਿੰਗਾਂ ਨੇ ਯਹੂਦਾਹ ਦੇ ਲੋਕਾਂ ਨੂੰ ਓਪਰੇ ਦੇਸਾਂ ਵਿੱਚ ਸੁੱਟਿਆ। ਇਹ ਸਿੰਗ ਕਿਸੇ ਤੇ ਰਹਿਮ ਨਹੀਂ ਕਰਦੇ ਪਰ ਇਹ ਚਾਰ ਕਾਮੇ ਉਨ੍ਹਾਂ ਸਿੰਗਾਂ ਨੂੰ ਡਰਾਉਣ ਅਤੇ ਉਨ੍ਹਾਂ ਨੂੰ ਬਾਹਰ ਕੱਢਣ ਲਈ ਆਏ ਹਨ।"

## ਯਰੂਸ਼ਲਮ ਨੂੰ ਮਾਪਣਾ

2 ਤਦ ਮੈਂ ਉੱਪਰ ਨੂੰ ਵੇਖਿਆ, ਤਾਂ ਮੈਂ ਇੱਕ ਮਨੁੱਖ ਨੂੰ ਰੱਸੀ ਨਾਲ ਵਸਤਾਂ ਨੂੰ ਨਾਪਦਿਆਂ ਵੇਖਿਆ। 
2ਮੈਂ ਉਸਨੂੰ ਪੁੱਛਿਆ, "ਤੂੰ ਕਿੱਥੇ ਜਾ ਰਿਹਾ ਹੈਂ?"

ਉਸਨੇ ਮੈਨੂੰ ਕਿਹਾ, "ਮੈਂ ਯਰੂਸ਼ਲਮ ਨੂੰ ਨਾਪਣ ਆਇਆ ਹਾਂ ਕਿ ਉਹ ਕਿੰਨਾ ਚੌੜਾ ਅਤੇ ਕਿੰਨਾ ਕੁ ਲੰਬਾ ਹੈ?"

3ਤਦ ਜਿਹੜਾ ਦੂਤ ਮੇਰੇ ਨਾਲ ਗੱਲ ਕਰ ਰਿਹਾ ਸੀ, ਬਾਹਰ ਚਲਾ ਗਿਆ ਅਤੇ ਦੂਜਾ ਦੂਤ ਉਸ ਨੂੰ ਮਿਲਣ ਲਈ ਬਾਹਰ ਨਿਕਲਿਆ।
4ਉਸ ਨੇ ਉਸ ਨੂੰ ਕਿਹਾ, "ਨੱਸ ਕੇ ਜਾ ਅਤੇ ਉਸ ਨੌਜੁਆਨ ਨੂੰ ਆਖ ਕਿ ਯਰੂਸ਼ਲਮ ਇੰਨਾ ਵਿਸ਼ਾਲ ਹੈ ਕਿ ਨਾਪਿਆ ਨਾ ਜਾਵੇਗਾ ਉਸ ਨੂੰ ਇਹ ਗੱਲਾਂ ਆਖ:

'ਯਰੂਸ਼ਲਮ ਬਿਨਾ ਚਾਰ ਦੀਵਾਰੀ ਦਾ ਸ਼ਹਿਰ ਹੋਵੇਗਾ। ਕਿਉਂ ਕਿ ਇੱਥੇ ਵਸਣ ਨੂੰ ਅਨੇਕਾਂ ਮਨੁੱਖ ਅਤੇ ਪਸ਼ੂ ਹੋਣਗੇ।'

5ਯਹੋਵਾਹ ਆਖਦਾ ਹੈ, 'ਮੈਂ ਉਸਨੂੰ ਬਚਾਉਣ ਲਈ ਉਸਦੇ ਇਰਦ-ਗਿਰਦ ਅੱਗ ਦੀ ਦੀਵਾਰ ਬਣਾਵਾਂਗਾ। ਅਤੇ ਉਸ ਸ਼ਹਿਰ ਦਾ ਪਰਤਾਪ ਵਧਾਉਣ ਲਈ ਮੈਂ ਉੱਥੇ ਹੀ ਰਹਾਂਗਾ।'"

## ਯਹੋਵਾਹ ਆਪਣੇ ਲੋਕਾਂ ਨੂੰ ਘਰ ਬੁਲਾਉਂਦਾ

6ਯਹੋਵਾਹ ਆਖਦਾ ਹੈ, "ਜਲਦੀ ਕਰੋ! ਜਲਦੀ ਨਾਲ ਉੱਤਰ ਦੇਸ ਵਿੱਚੋਂ ਨੱਸੋ। ਹਾਂ, ਇਹ ਸੱਚ ਹੈ ਕਿ ਮੈਂ ਹਰ ਦਿਸ਼ਾ ਵਿੱਚ ਤੁਹਾਡੇ ਲੋਕ ਬਿਖਰਾ ਛੱਡੇ ਹਨ।

7ਓਏ ਸੀਯੋਨ ਦੇ ਲੋਕੋ। ਭੱਜ ਜਾਵੋ। ਤੂੰ ਜੋ ਬਾਬੁਲ ਦੀ ਧੀ ਸੰਗ ਵੱਸਦਾ ਹੈਂ। ਇਸ ਸ਼ਹਿਰ ਚੋਂ ਨੱਸ ਜਾ।" ਸਰਬ ਸਕਤੀਮਾਨ ਯਹੋਵਾਹ ਨੇ ਇਹ ਗੱਲਾਂ ਆਖੀਆਂ: ਉਸਨੇ ਮੈਨੂੰ ਉਨ੍ਹਾਂ ਰਾਜਾਂ ਵਿੱਚ ਭੇਜਿਆ ਜਿਨ੍ਹਾਂ ਤੁਹਾਡੀਆਂ ਵਸਤਾਂ ਚੁਰਾਈਆਂ। ਉਸ ਨੇ ਮੈਨੂੰ ਤੁਹਾਡੇ ਮਾਨ ਲਈ ਭੇਜਿਆ ਹੈ।

8ਕਿਉਂ ਕਿ ਤੁਹਾਨੂੰ ਦੁੱਖ ਦੇਣਾ ਪਰਮੇਸ਼ੁਰ ਦੀ ਅੱਖ ਦੀ ਕਾਕੀ 'ਚ ਚੁਭਣ ਵਾਂਗ ਹੈ।

9ਬਾਬੁਲ ਦੇ ਲੋਕਾਂ ਨੇ ਮੇਰੀ ਪਰਜਾ ਨੂੰ ਲੈ ਜਾਕੇ ਆਪਣਾ ਗੁਲਾਮ ਬਣਾਇਆ। ਪਰ ਮੈਂ ਉਨ੍ਹਾਂ ਨੂੰ ਕੁੱਟਾਂਗਾ ਤੇ ਉਹ ਮੇਰੀ ਪਰਜਾ ਦੇ ਗੁਲਾਮ ਬਨਣਗੇ। ਤਦ ਤੁਹਾਨੂੰ ਪਤਾ ਚੱਲੇਗਾ ਕਿ ਮੈਨੂੰ ਸਰਬ ਸ਼ਕਤੀਮਾਨ ਯਹੋਵਾਹ ਨੇ ਭੇਜਿਆ ਹੈ।"

10ਯਹੋਵਾਹ ਆਖਦਾ ਹੈ, "ਸੀਯੋਨ, ਖੁਸ਼ ਰਹਿ ਕਿਉਂ ਕਿ ਮੈਂ ਆ ਰਿਹਾ ਹਾਂ ਅਤੇ ਮੈਂ ਆਪਣੇ ਸ਼ਹਿਰ ਵਿੱਚ ਰਹਾਂਗਾ।

11ਉਸ ਵਕਤ ਬਹੁਤ ਸਾਰੇ ਰਾਜਾਂ ਵਿੱਚੋਂ ਲੋਕ ਮੇਰੇ ਵੱਲ ਪਰਤਣਗੇ। ਉਹ ਮੇਰੀ ਪਰਜਾ ਬਨਣਗੇ ਅਤੇ ਮੈਂ ਤੁਹਾਡੇ ਸ਼ਹਿਰ 'ਚ ਵਸਾਂਗਾ।" ਤੱਦ ਤੁਸੀਂ ਜਾਣੋਂਗੇ ਕਿ ਸਰਬ ਸ਼ਕਤੀਮਾਨ ਯਹੋਵਾਹ ਨੇ ਮੈਨੂੰ ਭੇਜਿਆ ਹੈ।

12ਯਹੋਵਾਹ ਮੁੜ ਤੋਂ ਯਰੂਸ਼ਲਮ ਨੂੰ ਆਪਣਾ ਖਾਸ ਸ਼ਹਿਰ ਚੁਣੇਗਾ। ਯਹੂਦਾਹ ਨੂੰ ਉਹ ਆਪਣੀ ਪਵਿੱਤਰ ਧਰਤੀ ਦਾ ਹਿੱਸਾ ਬਣਾਵੇਗਾ।

13ਤੁਸੀਂ ਸਾਰੇ ਲੋਕੋ, ਯਹੋਵਾਹ ਅੱਗੇ ਚੁੱਪ-ਚਾਪ ਅਤੇ ਅਹਿੱਲ ਰਹੋ, ਕਿਉਂ ਜੋ ਯਹੋਵਾਹ ਨੂੰ ਆਪਣੇ ਪਵਿੱਤਰ ਘਰ ਵਿੱਚ ਜਗਾਇਆ ਜਾ ਰਿਹਾ ਹੈ।

## ਪਰਧਾਨ ਜਾਜਕ

3 ਦੂਤ ਨੇ ਮੈਨੂੰ ਯਹੋਸ਼ੁਆ ਪਰਧਾਨ ਜਾਜਕ ਦਾ ਇੱਕ ਦਰਸ਼ਨ ਵਿਖਾਇਆ। ਉਹ ਦੂਤ ਯਹੋਵਾਹ ਦੇ ਸਾਮ੍ਹਣੇ ਖਲੋਤਾ ਹੋਇਆ ਸੀ ਅਤੇ ਸ਼ਤਾਨ ਯਹੋਸ਼ੁਆ ਦੇ ਸੱਜੇ ਪਾਸੇ ਖਲੋਤਾ ਸੀ। ਸ਼ਤਾਨ ਉੱਥੇ ਯਹੋਸ਼ੁਆ ਉੱਤੇ ਬਦ ਕਰਨੀਆਂ ਦਾ ਇਲਜ਼ਾਮ ਲਾਉਣ ਲਈ ਖਲੋਤਾ ਹੋਇਆ ਸੀ।
2ਫ਼ਿਰ ਯਹੋਵਾਹ ਦੇ ਦੂਤ ਨੇ ਸ਼ਤਾਨ ਨੂੰ ਆਖਿਆ, "ਸ਼ਤਾਨ ਯਹੋਵਾਹ ਤੈਨੂੰ ਝਿੜਕਦਾ ਹੈ ਯਹੋਵਾਹ ਤੈਨੂੰ ਝਿੜਕਦਾ ਹੈ ਅਤੇ ਆਖਦਾ ਕਿ ਤੂੰ ਗ਼ਲਤ ਹੈਂ। ਯਹੋਵਾਹ ਨੇ ਯਰੂਸ਼ਲਮ ਨੂੰ ਆਪਣੇ ਖਾਸ ਸ਼ਹਿਰ ਵਜੋਂ ਚੁਣਿਆ। ਉਸਨੇ ਉਸ ਸ਼ਹਿਰ ਨੂੰ ਬਚਾਇਆ – ਇਹ ਅੱਗ ਚੋਂ ਬਾਹਰ ਕੱਢੀ ਬਲਦੀ ਲੱਕੜ ਵਾਂਗ ਸੀ।"

3ਯਹੋਸ਼ੁਆ ਦੂਤ ਦੇ ਸਾਮ੍ਹਣੇ ਖੜ੍ਹਾ ਸੀ ਅਤੇ ਯਹੋਸ਼ੁਆ ਨੇ ਮੈਲਾ ਜਿਹਾ ਚੋਲਾ ਪਾਇਆ ਹੋਇਆ ਸੀ।
4ਫ਼ਿਰ ਦੂਤ ਨੇ ਬਾਕੀ ਖੜੇ ਦੂਤਾਂ ਨੂੰ ਆਖਿਆ, "ਯਹੋਸ਼ੁਆ ਦਾ ਮੈਲਾ ਚੋਲਾ ਲਾਹ ਲਓ।" ਤਦ ਦੂਤ ਨੇ ਯਹੋਸ਼ੁਆ ਨੂੰ ਕਿਹਾ, "ਹੁਣ ਮੈਂ ਤੇਰੀ ਪੁਰਾਣੀ ਸ਼ਰਮਿੰਦਗੀ ਲਾਹ ਲਈ ਹੈ ਅਤੇ ਉਸ ਬਦਲੇ ਤੈਨੂੰ ਨਵਾਂ ਚੋਲਾ ਦੇ ਰਿਹਾ ਹਾਂ।"

5ਫ਼ਿਰ ਮੈਂ ਆਖਿਆ, "ਇਸ ਦੇ ਸਿਰ ਉੱਪਰ ਸਾਫ਼ ਅਮਾਮਾ ਰੱਖ।" ਤਾਂ ਉਨ੍ਹਾਂ ਨੇ ਉਸਦੇ ਸਿਰ ਤੇ ਸਾਫ਼ ਪਗੜੀ ਧਰੀ ਤੇ ਯਹੋਵਾਹ ਦੇ ਦੂਤ ਦੇ ਸਾਮ੍ਹਣੇ ਉਸਨੂੰ ਨਵਾਂ ਚੋਲਾ ਪੁਵਾਇਆ।
6ਫ਼ਿਰ ਯਹੋਵਾਹ ਦੇ ਦੂਤ ਨੇ ਯਹੋਸ਼ੁਆ ਨੂੰ ਇਹ ਗੱਲਾਂ ਆਖੀਆਂ:

7ਯਹੋਵਾਹ ਸਰਬ ਸ਼ਕਤੀਮਾਨ ਨੇ ਇਹ ਗੱਲਾਂ ਆਖੀਆਂ: "ਜਿਵੇਂ ਮੈਂ ਤੈਨੂੰ ਕਹਾਂ ਉਸੇ ਤਰ੍ਹਾਂ ਹੀ ਰਹਿ ਅਤੇ ਤੈਨੂੰ ਦਿੱਤੇ ਹੋਏ ਮੇਰੇ ਫ਼ਰਜਾਂ ਨੂੰ ਕਰ, ਫ਼ੇਰ ਤੂੰ ਮੇਰੇ ਮੰਦਰ ਦਾ ਮੁਖੀਆ ਹੋਵੇਂਗਾ ਤੂੰ ਇਸਦੇ ਵਿਹੜੇ ਦੀ ਰਾਖੀ ਕਰੇਂਗਾ ਅਤੇ ਤੈਨੂੰ ਮੰਦਰ ਵਿੱਚ ਕਿਸੇ ਵੀ ਥਾਂ ਤੇ ਜਾਣ ਦਾ ਹੱਕ ਹੋਵੇਗਾ। ਬਿਲਕੁਲ ਜਿਵੇਂ ਇਨ੍ਹਾਂ ਦੂਤਾਂ ਕੋਲ ਯਹੋਵਾਹ ਦੇ ਅੱਗੇ ਆਉਣ ਦਾ ਹੱਕ ਹੈ*।

---

ਜਿਵੇਂ ... ਦਾ ਹੱਕ ਹੈ ਮੂਲਅਰਥ : ਮੈਂ ਇੱਥੇ ਖੜੇ ਇਨ੍ਹਾਂ ਫ਼ਰਿਸ਼ਤਿਆਂ ਦਰਮਿਆਨ ਤੈਨੂੰ ਪਹੁੰਚ ਦੇਵਾਂਗਾ।

8ਹੇ ਪਰਧਾਨ ਜਾਜਕ ਯਹੋਸ਼ੁਆ ਅਤੇ ਤੇਰੇ ਨਾਲ ਬੈਠੇ ਤੇਰੇ ਸੰਗੀ ਜਾਜਕ! ਮੇਰੀ ਗੱਲ ਸੁਣੋ! ਉਹ ਉਦਾਹਰਣ ਹਨ ਕਿ ਉਦੋਂ ਕੀ ਵਾਪਰੇਗਾ ਜਦੋਂ ਮੈਂ ਆਪਣੇ ਖਾਸ ਸੇਵਕ ਨੂੰ ਲਿਆਵਾਂਗਾ। ਉਹ ਆਦਮੀ 'ਟਹਿਣੀ' ਸਦਵਾਉਂਦਾ ਹੈ।

9ਵੇਖ, ਮੈਂ ਯਹੋਸ਼ੁਆ ਅੱਗੇ ਇੱਕ ਖਾਸ ਪੱਥਰ ਰੱਖਿਆ ਹੈ। ਉਸ ਪੱਥਰ ਦੇ ਸੱਤ ਪਾਸੇ ਹਨ ਤੇ ਮੈਂ ਉਸ ਪੱਥਰ ਉੱਪਰ ਖਾਸ ਸੰਦੇਸ਼ ਉਕਰਾਂਗਾ ਜੋ ਇਹ ਦਰਸਾਵੇਗਾ ਕਿ ਮੈਂ ਇੱਕ ਹੀ ਦਿਨ ਵਿੱਚ ਮੈਂ ਇਸ ਧਰਤੀ ਤੋਂ ਦੋਸ਼ ਹਟਾ ਦੇਵਾਂਗਾ।"

10ਸਰਬ ਸ਼ਕਤੀਮਾਨ ਯਹੋਵਾਹ ਆਖਦਾ ਹੈ, "ਉਸ ਵਕਤ ਲੋਕ ਆਪਣੇ ਮਿੱਤਰਾਂ ਅਤੇ ਪੜੋਸੀਆਂ ਨਾਲ ਬੈਠ ਗੱਲਾਂ ਕਰਣਗੇ ਉਹ ਇੱਕ ਦੂਜੇ ਨੂੰ ਆਪਣੇ ਅੰਜੀਰਾਂ ਅਤੇ ਅੰਗੂਰਾਂ ਦੇ ਦਰੱਖਤਾਂ ਹੇਠ ਬੈਠਣ ਦਾ ਸੱਦਾ ਦੇਣਗੇ।"

## ਸ਼ਮਾਦਾਨ ਅਤੇ ਦੋ ਜੈਤੂਨ ਦੇ ਰੁੱਖ

4 ਤਦ ਜਿਹੜਾ ਦੂਤ ਮੇਰੇ ਨਾਲ ਗੱਲਾਂ ਕਰ ਰਿਹਾ ਸੀ, ਉਸਨੇ ਮੇਰੇ ਕੋਲ ਆਕੇ ਮੈਨੂੰ ਜਗਾਇਆ। ਮੈਂ ਉਸ ਮਨੁੱਖ ਵਾਂਗ ਸੀ ਜੋ ਨੀਂਦ ਤੋਂ ਜਾਗਿਆ ਹੋਵੇ।
2ਤਦ ਦੂਤ ਨੇ ਮੈਨੂੰ ਪੁੱਛਿਆ, "ਤੂੰ ਕੀ ਵੇਖਦਾ ਹੈਂ?"

ਮੈਂ ਕਿਹਾ, "ਮੈਂ ਇੱਕ ਸੋਨੇ ਦਾ ਸ਼ਮ੍ਹਾਦਾਨ ਵੇਖਦਾਂ ਜਿਸ ਉੱਤੇ ਸੱਤ ਦੀਵੇ ਰੱਖੇ ਹੋਏ ਹਨ। ਅਤੇ ਉਸ ਸ਼ਮ੍ਹਾਦਾਨ ਉੱਤੇ ਇੱਕ ਕਟੋਰਾ ਹੈ ਜਿਸ ਵਿੱਚੋਂ ਸੱਤ ਨਲੀਆਂ ਬਾਹਰ ਨਿਕਲ ਰਹੀਆਂ ਹਨ। ਹਰ ਨਾਲੀ ਇੱਕ ਦੀਵੇ ਨੂੰ ਜਾਂਦੀ ਹੈ। ਇਹ ਨਲੀਆਂ ਹਰ ਦੀਵੇ ਨੂੰ ਕਟੋਰੇ ਵਿੱਚੋਂ ਤੇਲ ਦਿੰਦੀਆਂ ਹਨ।
3ਉਸ ਕਟੋਰੇ ਪਾਸ ਦੋ ਜੈਤੂਨ ਦੇ ਦਰੱਖਤ ਹਨ। ਇੱਕ ਕਟੋਰੇ ਦੇ ਖੱਬੇ ਅਤੇ ਇੱਕ ਸੱਜੇ ਪਾਸੇ। ਇਹ ਦ੍ਰੱਖਤ ਦੀਵਿਆਂ ਲਈ ਤੇਲ ਪੈਂਦਾ ਕਰਦੇ ਹਨ।"
4ਫ਼ਿਰ ਜਿਹੜਾ ਦੂਤ ਮੇਰੇ ਨਾਲ ਬੋਲ ਰਿਹਾ ਸੀ ਮੈਂ ਉਸ ਨੂੰ ਪੁੱਛਿਆ, "ਹੇ ਸੁਆਮੀ। ਇਸ ਦਾ ਭਲਾ ਕੀ ਅਰਥ ਹੋਇਆ?"

5ਮੇਰੇ ਨਾਲ ਬੋਲਦੇ ਦੂਤ ਨੇ ਆਖਿਆ, "ਕੀ ਤੈਨੂੰ ਨਹੀਂ ਪਤਾ ਕਿ ਇਹ ਵਸਤਾਂ ਕੀ ਹਨ?" ਮੈਂ ਕਿਹਾ, "ਨਹੀਂ, ਸੁਆਮੀ!"

6ਉਸ ਆਖਿਆ, "ਇਹ ਯਹੋਵਾਹ ਦਾ ਜ਼ਰੁੱਬਾਬਲ ਲਈ ਬਚਨ ਹੈ ਕਿ, 'ਤੇਰੇ ਲਈ ਮਦਦ ਤੇਰੇ ਆਪਣੇ ਬਲ ਜਾਂ ਸ਼ਕਤੀ ਤੋਂ ਨਾ ਹੋਵੇਗੀ ਸਗੋਂ ਤੇਰੇ ਲਈ ਮੇਰਾ ਆਤਮਾ ਮਦਦ ਕਰੇਗਾ।' ਸਰਬ-ਸ਼ਕਤੀਮਾਨ ਯਹੋਵਾਹ ਨੇ ਇਹ ਬਚਨ ਆਖੇ।
7ਜ਼ਰੁੱਬਾਬਲ ਲਈ ਉਹ ਉੱਚੇ ਪਰਬਤ ਮਦਾਨ ਵਰਗੇ ਹੋ ਜਾਣਗੇ। ਅਤੇ ਉਹ ਮੰਦਰ ਉਸਾਰੇਗਾ ਤੇ ਜਦੋਂ ਸਭ ਤੋਂ ਖਾਸ ਪੱਥਰ ਉਸ ਉੱਪਰ ਧਰਿਆ ਜਾਵੇਗਾ ਤਾਂ ਲੋਕ ਹੈਰਾਨੀ ਨਾਲ ਪੁਕਾਰਣਗੇ, 'ਖੂਬਸੂਰਤ! ਕਿੰਨਾ ਖੂਬਸੂਰਤ ਹੈ।'"

8ਮੈਨੂੰ ਯਹੋਵਾਹ ਨੇ ਬਚਨ 'ਚ ਇਹ ਵੀ ਕਿਹਾ,
9"ਜ਼ਰੁੱਬਾਬਲ ਮੇਰੇ ਮੰਦਰ ਦੀ ਨੀਂਹ ਪੱਥਰ ਰੱਖੇਗਾ। ਤੇ ਉਹ ਹੀ ਮੇਰੇ ਮੰਦਰ ਦੀ ਉਸਾਰੀ ਮੁਕੰਮਲ ਕਰੇਗਾ। ਤੱਦ ਤੁਸੀਂ ਜਾਣੋਂਗੇ ਕਿ ਸਰਬ ਸ਼ਕਤੀਮਾਨ ਯਹੋਵਾਹ ਨੇ ਮੈਨੂੰ ਤੁਹਾਡੇ ਵੱਲ ਭੇਜਿਆ ਹੈ।
10ਲੋਕ ਛੋਟੀਆਂ-ਛੋਟੀਆਂ ਸ਼ੁਰੂਆਤਾਂ ਲਈ ਸ਼ਰਮਿੰਦਾ ਨਾ ਹੋਣਗੇ ਸਗੋਂ ਉਹ ਬੜੇ ਖੁਸ਼ ਹੋਣਗੇ ਜਦੋਂ ਉਹ ਜ਼ਰੁੱਬਾਬਲ ਦੇ ਹੱਥ ਵਿੱਚ ਸਾਹਲ ਵੇਖਣਗੇ ਕਿ ਉਹ ਮੰਦਰ ਨੂੰ ਨਾਸ ਕਰ ਰਿਹਾ ਹੈ ਅਤੇ ਮੁਕੰਮਲ ਇਮਾਰਤ ਦਾ ਜਾਇਜ਼ਾ ਲੈ ਰਿਹਾ ਹੈ। ਅਤੇ ਉਹ ਜੋ ਤੂੰ ਪੱਥਰ ਦੀਆਂ ਸੱਤ ਨੁੱਕਰਾਂ ਵੇਖੀਆਂ ਉਹ ਯਹੋਵਾਹ ਦਾ ਹਰ ਦਿਸ਼ਾ ਵੱਲ ਵੇਖਣ ਲਈ ਅੱਖਾਂ ਦਾ ਪ੍ਰਤੀਕ ਹਨ। ਉਹ ਧਰਤੀ ਦੇ ਜ਼ੱਰੇ-ਜ਼ੱਰੇ ਨੂੰ ਵੇਖਦੀਆਂ ਹਨ।"

11ਤੱਦ ਮੈਂ (ਜ਼ਕਰਯਾਹ) ਨੇ ਉਸਨੂੰ ਆਖਿਆ, "ਮੈਂ ਸ਼ਮਾਦਾਨ ਦੇ ਇੱਕ ਸੱਜੇ ਪਾਸੇ ਅਤੇ ਇੱਕ ਜੈਤੂਨ ਦੇ ਦ੍ਰੱਖਤ ਦੇ ਖੱਬੇ ਪਾਸੇ ਵੱਲ ਖੜਾ ਵੇਖਿਆ, ਤਾਂ ਉਨ੍ਹਾਂ ਦ੍ਰੱਖਤਾਂ ਦਾ ਕੀ ਅਰਥ ਹੈ?"
12ਮੈਂ ਉਸ ਨੂੰ ਇਹ ਵੀ ਪੁੱਛਿਆ, "ਜੈਤੂਨ ਦੇ ਰੁੱਖ ਦੀਆਂ ਇਹ ਦੋ ਟਹਿਣੀਆਂ ਕੀ ਹਨ, ਜਿਹੜੀਆਂ ਸੋਨੇ ਦੀਆਂ ਦੋਨੋਂ ਨਲੀਆਂ ਨਾਲ ਜੁੜੀਆਂ ਹੋਈਆਂ ਹਨ, ਜਿਨ੍ਹਾਂ ਵਿੱਚੋਂ ਸੁਨਿਹਰੇ ਰੰਗ ਦਾ ਤੇਲ ਨਿਕਲਦਾ ਹੈ?"

13ਫ਼ਿਰ ਦੂਤ ਨੇ ਮੈਨੂੰ ਕਿਹਾ, "ਕੀ ਤੈਨੂੰ ਇਨ੍ਹਾਂ ਗੱਲਾਂ ਦਾ ਭਾਵ ਨਹੀਂ ਪਤਾ?" ਮੈਂ ਕਿਹਾ, "ਨਹੀਂ, ਸੁਆਮੀ!"

14ਤਾਂ ਉਸਨੇ ਕਿਹਾ, "ਇਹ ਦੋ ਮਸਹ ਕੀਤੇ ਮਨੁੱਖ ਹਨ ਜੋ ਸਾਰੀ ਧਰਤੀ ਦੇ ਯਹੋਵਾਹ ਦੇ ਹਜ਼ੂਰ ਖੜੇ ਰਹਿੰਦੇ ਹਨ।"

## ਉੱਡਣੀ ਪੱਤਰੀ

5 ਮੈਂ ਮੁੜ ਵੇਖਿਆ ਤਾਂ ਮੈਨੂੰ ਇੱਕ ਉੱਡਣੀ ਲਿਖਤ ਦੇ ਦਰਸ਼ਨ ਹੋਏ।
2ਦੂਤ ਨੇ ਮੈਨੂੰ ਪੁੱਛਿਆ, "ਤੂੰ ਕੀ ਵੇਖਿਆ ਹੈ?"

ਮੈਂ ਕਿਹਾ, "ਇੱਕ ਉੱਡਣੀ ਪੱਤਰੀ ਜੋ 30 ਫ਼ੁੱਟ ਲੰਬੀ ਅਤੇ 15 ਫ਼ੁੱਟ ਚੌੜੀ ਹੈ।"

3ਤੱਦ ਦੂਤ ਨੇ ਮੈਨੂੰ ਕਿਹਾ, "ਇਸ ਪੱਤਰੀ ਉੱਪਰ ਸਰਾਪ ਲਿਖਿਆ ਹੈ। ਪੱਤਰੀ ਦੇ ਇੱਕ ਪਾਸੇ ਉਨ੍ਹਾਂ ਲੋਕਾਂ ਲਈ ਸਰਾਪ ਲਿਖਿਆ ਹੈ ਜੋ ਚੋਰੀ ਕਰਦੇ ਹਨ ਤੇ ਦੂਜੇ ਪਾਸੇ ਉਨ੍ਹਾਂ ਲਈ ਸਰਾਪ ਲਿਖਿਆ ਹੈ ਜੋ ਇਕਰਾਰ ਕਰਕੇ ਮੁੱਕਰ ਜਾਂਦੇ ਹਨ।
4ਸਰਬ ਸ਼ਕਤੀਮਾਨ ਆਖਦਾ ਹੈ, ਮੈਂ ਇਹ ਪੱਤਰੀ ਉਨ੍ਹਾਂ ਚੋਰਾਂ ਅਤੇ ਉਨ੍ਹਾਂ ਮਨੁੱਖਾਂ ਦੇ ਘਰ ਭੇਜਾਂਗਾ ਜਿਹੜੇ ਮੇਰੇ ਨਾਂ ਦੀ ਸਹੁੰ ਖਾਕੇ ਇਕਰਾਰ ਕਰਕੇ ਮੁਕਰ ਜਾਂਦੇ ਅਤੇ ਝੂਠ ਬੋਲਦੇ ਹਨ। ਇਹ ਪੱਤਰੀ ਉਨ੍ਹਾਂ ਘਰਾਂ ਵਿੱਚ ਰਹੇਗੀ ਤੇ ਉਨ੍ਹਾਂ ਦੇ ਘਰਾਂ ਨੂੰ ਬਰਬਾਦ ਕਰੇਗੀ। ਇਹੋ ਨਹੀਂ ਸਗੋਂ ਇਹ ਪੱਤਰੀ ਉਨ੍ਹਾਂ ਘਰਾਂ ਨੂੰ ਲੱਕੜੀ ਅਤੇ ਪੱਥਰ ਸਮੇਤ ਨਸ਼ਟ ਕਰੇਗੀ।"

## ਇੱਕ ਔਰਤ ਅਤੇ ਬਾਲਟੀ

5ਜਿਹੜਾ ਦੂਤ ਮੇਰੇ ਨਾਲ ਗੱਲਾਂ ਕਰ ਰਿਹਾ ਸੀ, ਬਾਹਰ ਚਲਾ ਗਿਆ। ਉਸ ਕਿਹਾ, "ਉਹ ਵੇਖ! ਉਹ ਬਾਹਰ ਨੂੰ ਕੀ ਨਿਕਲ ਕੇ ਆ ਰਿਹਾ ਹੈ?"

6ਮੈਂ ਕਿਹਾ, "ਮੈਂ ਨਹੀਂ ਜਾਣਦਾ – ਇਹ ਕੀ ਹੈ?"

ਉਸ ਨੇ ਕਿਹਾ, "ਇਹ ਨਾਪਣ ਦੀ ਬਾਲਟੀ ਹੈ।" ਉਸਨੇ ਇਹ ਵੀ ਆਖਿਆ, "ਇਹ ਮਾਪਣ ਦੀ ਬਾਲਟੀ ਇਸ ਰਾਜ ਦੇ ਲੋਕਾਂ ਦੇ ਪਾਪ ਨਾਪਣ ਦਾ ਪੈਮਾਨਾ ਹੈ।"

7ਉਸ ਨੇ ਬਾਲਟੀ ਤੋਂ ਸਿੱਕੇ ਦੇ ਬਣੇ ਢੱਕਣ ਨੂੰ ਉੱਪਰ ਚੁੱਕਿਆ ਅਤੇ ਉੱਥੇ ਉਸ ਵਿੱਚ ਇੱਕ ਔਰਤ ਸੀ।
8ਦੂਤ ਨੇ ਕਿਹਾ, "ਇਹ ਔਰਤ ਬਦੀ ਦਾ ਪ੍ਰਤਿਨਧਿਤਵ ਕਰਦੀ ਹੈ।" ਫ਼ਿਰ ਦੂਤ ਨੇ ਉਸ ਔਰਤ ਨੂੰ ਬਾਲਟੀ ਅੰਦਰ ਧਕੇਲਿਆ ਅਤੇ ਉਸ ਉੱਪਰ ਮੁੜ ਸਿੱਕੇ

ਦਾ ਢੱਕਣ ਲਾ ਦਿੱਤਾ। 9ਉਪਰੰਤ ਮੈਂ ਉੱਪਰ ਵੱਲ ਤੱਕਿਆ ਅਤੇ
ਖੰਭਾਂ ਨਾਲ ਦੋ ਔਰਤਾਂ ਬਾਹਰ ਨਿਕਲਦੀਆਂ ਵੇਖੀਆਂ, ਉਨ੍ਹਾਂ ਦੇ
ਖੰਭ ਸਾਰਸ ਵਰਗੇ ਸਨ ਅਤੇ ਉਨ੍ਹਾਂ ਨੂੰ ਹਵਾ ਰਾਹੀਂ ਚੁੱਕਿਆ
ਹੋਇਆ ਸੀ। ਉਹ ਆਪਣੇ ਪਰਾਂ ਵਿੱਚ ਹਵਾ ਭਰਕੇ ਉਡੀਆਂ
ਅਤੇ ਉਸ ਬਾਲਟੀ ਨੂੰ ਉਤਾਹਾਂ ਹਵਾ ਵਿੱਚ ਚੁੱਕ ਲਿਆ। 10ਫ਼ਿਰ
ਮੈਂ ਮੇਰੇ ਨਾਲ ਗੱਲ ਕਰ ਰਹੇ ਦੂਤ ਨੂੰ ਪੁੱਛਿਆ, "ਉਹ ਇਹ
ਨਾਪਣ ਦੀ ਬਾਲਟੀ ਕਿੱਥੇ ਲੈਕੇ ਜਾ ਰਹੀਆਂ ਹਨ?"
11ਦੂਤ ਨੇ ਮੈਨੂੰ ਦੱਸਿਆ, "ਉਹ ਇਸ ਲਈ ਸ਼ਿਨਆਰ ਵਿੱਚ
ਇਕ ਘਰ ਉਸਾਰਨ ਲਈ ਜਾ ਰਹੀਆਂ ਹਨ। ਉਹ ਘਰ ਉਸਾਰ
ਲੈਣਗੀਆਂ ਅਤੇ ਫਿਰ ਇਹ ਨਾਪਣ ਦੀ ਬਾਲਟੀ ਓਥੇ ਰੱਖੀ
ਜਾਵੇਗੀ।"

### ਚਾਰ ਰੱਥ

6 ਫ਼ਿਰ ਮੈਂ ਘੁੰਮ ਕੇ ਉੱਪਰ ਵੱਲ ਵੇਖਿਆ ਅਤੇ ਮੈਨੂੰ ਪਿੱਤਲ ਦੇ
ਪਹਾੜਾਂ ਵਿੱਚੋਂ ਚਾਰ ਰੱਥ ਜਾਂਦੇ ਹੋਏ ਨਜ਼ਰ ਆਏ। 2ਪਹਿਲੇ
ਰੱਥ ਨੂੰ ਲਾਲ ਘੋੜੇ ਖਿੱਚ ਰਹੇ ਸਨ ਅਤੇ ਦੂਜੇ ਨੂੰ ਕਾਲੇ। 3ਤੀਜੇ
ਰੱਥ ਨੂੰ ਚਿੱਟੇ ਘੋੜੇ ਖਿੱਚ ਰਹੇ ਸਨ ਅਤੇ ਚੌਥੇ ਰੱਥ ਨੂੰ ਦਾਖੇ ਲਾਲ
ਧੱਬਿਆਂ ਵਾਲੇ ਘੋੜੇ। 4ਜਿਹੜਾ ਦੂਤ ਮੇਰੇ ਨਾਲ ਗੱਲਾਂ ਕਰ ਰਿਹਾ
ਸੀ, ਮੈਂ ਉਸਨੂੰ ਪੁੱਛਿਆ, "ਪ੍ਰਭੂ, ਇਸ ਦਾ ਕੀ ਭਾਵ ਹੈ?"
5ਦੂਤ ਨੇ ਆਖਿਆ, "ਇਹ ਚਾਰ ਹਵਾਵਾਂ। ਉਹ ਸ੍ਰਿਸ਼ਟੀ ਦੇ
ਮਾਲਿਕ ਦੀ ਹਜ਼ੂਰੀ ਵਿੱਚੋਂ ਹੁਣੇ-ਹੁਣੇ ਆਈਆਂ ਹਨ। 6ਕਾਲੇ
ਘੋੜੇ ਉੱਤਰ ਦਿਸ਼ਾ ਵੱਲ ਜਾਣਗੇ। ਲਾਲ ਪੂਰਬ ਵੱਲ। ਚਿੱਟੇ
ਘੋੜੇ ਪੱਛਮ ਵੱਲ ਅਤੇ ਧੱਬਿਆਂ ਵਾਲੇ ਦੱਖਣ ਦਿਸ਼ਾ ਵੱਲ ਜਾਣਗੇ।"
7ਲਾਲ ਧੱਬਿਆਂ ਵਾਲੇ ਘੋੜੇ ਧਰਤੀ ਤੇ ਆਪਣੇ ਹਿੱਸੇ ਵੱਲ
ਜਾਣ ਦੀ ਕਾਹਲ ਵਿੱਚ ਸਨ ਇਸ ਲਈ ਦੂਤ ਨੇ ਉਨ੍ਹਾਂ ਨੂੰ ਕਿਹਾ,
"ਜਾਓ, ਧਰਤੀ ਦਾ ਦੌਰਾ ਕਰੋ।" ਤਾਂ ਉਹ ਆਪਣੇ ਹਿੱਸੇ ਵੱਲ
ਜਾਣ ਲਈ ਨਿਕਲ ਗਏ।
8ਤਦ ਯਹੋਵਾਹ ਨੇ ਮੈਨੂੰ ਹਾਕ ਮਾਰੀ ਅਤੇ ਆਖਿਆ, "ਓਹ
ਵੇਖ, ਉਹ ਘੋੜੇ ਜੋ ਉੱਤਰ ਵੱਲ ਜਾ ਰਹੇ ਸਨ, ਉਨ੍ਹਾਂ ਨੇ ਮੇਰੇ
ਕ੍ਰੋਧਿਤ ਆਤਮੇ ਨੂੰ ਸ਼ਾਂਤ ਕਰ ਦਿੱਤਾ ਹੈ, ਕਿਉਂ ਜੁ ਉਨ੍ਹਾਂ ਨੇ
ਬਾਬੁਲ ਵਿੱਚ ਆਪਣਾ ਕੰਮ ਪੂਰਾ ਕਰ ਦਿੱਤਾ।"

### ਯਹੋਸ਼ੁਆ ਜਾਜਕ ਨੂੰ ਤਾਜ ਮਿਲਣਾ

9ਫ਼ਿਰ ਮੈਨੂੰ ਯਹੋਵਾਹ ਵੱਲੋਂ ਹੋਰ ਇੱਕ ਵਾਕ ਹੋਇਆ। ਉਸ ਨੇ
ਕਿਹਾ, 10"ਹੇਲਦੀ, ਟੋਬੀਯਾਹ, ਅਤੇ ਯਦਅਯਾਹ, ਕੈਦੀਆਂ ਤੋਂ
ਸੋਨਾ ਅਤੇ ਚਾਂਦੀ ਲੈ ਜੋ ਕਿ ਬਾਬੁਲ ਤੋਂ ਪਰਤੇ ਹਨ। ਅਤੇ ਸਫ਼ਨਯਾਹ
ਦੇ ਪੁੱਤਰ ਯੋਸੀਯਾਹ ਦੇ ਘਰ ਨੂੰ ਜਾਹ। 11ਉਹ ਸੋਨਾ ਅਤੇ ਚਾਂਦੀ
ਵਰਤ ਕੇ ਤਾਜ ਬਣਾ ਅਤੇ ਉਸ ਤਾਜ ਨੂੰ ਯਹੋਸਾਦਾਕ ਦੇ ਪੁੱਤਰ
ਯਹੋਸ਼ੁਆ ਦੇ ਸਿਰ ਤੇ ਰੱਖ, ਜੋ ਕਿ ਪਰਧਾਨ ਜਾਜਕ ਹੈ। ਫ਼ਿਰ
ਯਹੋਸ਼ੁਆ ਨੂੰ ਇਹ ਗੱਲਾਂ ਆਖ:
12ਸਰਬ ਸ਼ਕਤੀਮਾਨ ਯਹੋਵਾਹ ਇਉਂ ਆਖਦਾ ਸੀ। 'ਇੱਕ
ਮਨੁੱਖ ਹੈ ਜਿਸਦਾ ਨਾਂ ਸ਼ਾਖ ਹੈ ਉਹ ਤਾਕਤਵਰ ਹੋਵੇਗਾ ਅਤੇ
ਉਹ ਯਹੋਵਾਹ ਦਾ ਮੰਦਰ ਬਣਾਵੇਗਾ। 13ਉਹ ਯਹੋਵਾਹ ਦਾ
ਮੰਦਰ ਬਣਾਵੇਗਾ ਅਤੇ ਪ੍ਰਤਾਪ ਪ੍ਰਾਪਤ ਕਰੇਗਾ। ਉਹ ਆਪਣੇ
ਸਿੰਘਾਸਣ ਉੱਤੇ ਬੈਠੇਗਾ ਅਤੇ ਰਾਜ ਕਰੇਗਾ। ਅਤੇ ਜਾਜਕ ਉਸਦੇ
ਸਿੰਘਾਸਣ ਦੇ ਪਾਸੇ ਖੜੋਵੇਗਾ ਅਤੇ ਦੋਨੋਂ ਮਨੁੱਖ ਸ਼ਾਂਤੀ ਵਿੱਚ ਕੰਮ
ਕਰਨਗੇ।
14"ਅਤੇ ਉਹ ਤਾਜ ਮੰਦਰ ਵਿੱਚ ਰੱਖਿਆ ਜਾਵੇਗਾ ਅਤੇ ਇਹ
ਹੇਲਦੀ, ਟੋਬੀਯਾਹ, ਯਦਅਯਾਹ ਅਤੇ ਸਫ਼ਨਯਾਹ ਦੇ ਪੁੱਤਰ
ਯੋਸੀਯਾਹ ਲਈ ਯਹੋਵਾਹ ਦੇ ਮੰਦਰ ਵਿੱਚ ਯਾਦਗਾਰੀ ਲਈ
ਹੋਵੇਗਾ। 15ਦੂਰ-ਦੁਰਾਡਿਓਂ ਲੋਕੀਂ ਆਕੇ ਇਸ ਮੰਦਰ ਨੂੰ
ਬਨਾਉਣਗੇ ਤਦ ਤੁਸੀਂ ਅਵੱਸ਼ ਜਾਣ ਜਾਵੋਂਗੇ ਕਿ ਯਹੋਵਾਹ ਨੇ
ਮੈਨੂੰ ਤੁਹਾਡੇ ਲਈ ਭੇਜਿਆ ਹੈ। ਇਹ ਸਭ ਕੁਝ ਤਾਂ ਹੋਵੇਗਾ ਜੇਕਰ
ਤੁਸੀਂ ਯਹੋਵਾਹ ਦੇ ਕਹੇ ਮੁਤਾਬਕ ਕਰੋਂਗੇ।"

### ਯਹੋਵਾਹ ਦਯਾ ਅਤੇ ਰਹਿਮ ਚਾਹੁੰਦਾ ਹੈ

7 ਦਾਰਾ ਪਾਤਸ਼ਾਹ ਦੇ ਰਾਜ ਦੇ ਚੌਥੇ ਵਰ੍ਹੇ ਵਿੱਚ ਯਹੋਵਾਹ ਦੀ
ਬਾਣੀ ਨੌਂਵੇ ਮਹੀਨੇ ਦੀ ਚੌਥੀ ਤਾਰੀਕ ਨੂੰ ਕਿਸਲੇਵ ਵਿੱਚ
ਜ਼ਕਰਯਾਹ ਨੂੰ ਆਈ। 2ਤਾਂ ਬੈਤਏਲ ਦੇ ਲੋਕਾਂ ਨੇਂ ਸ਼ਰਾਸਰ,
ਰਗਮ-ਮਲਕ ਅਤੇ ਉਸਦੇ ਮਨੁੱਖਾਂ ਨੂੰ ਭੇਜਿਆ ਕਿ ਉਹ ਯਹੋਵਾਹ
ਅੱਗੇ ਜਾਕੇ ਬੇਨਤੀ ਕਰਨ। 3ਉਹ ਸਰਬ ਸ਼ਕਤੀਮਾਨ ਯਹੋਵਾਹ
ਦੇ ਮੰਦਰ ਦੇ ਨਬੀਆਂ ਅਤੇ ਜਾਜਕਾਂ ਕੋਲ ਗਏ। ਉਨ੍ਹਾਂ ਮਨੁੱਖਾਂ ਨੇ
ਇਹ ਸਵਾਲ ਪੁੱਛਿਆ, "ਬਹੁਤ ਵਰ੍ਹਿਆਂ ਤੋਂ ਅਸੀਂ ਇਸ ਮੰਦਰ
ਦੀ ਤਬਾਹੀ ਤੇ ਵੈਣ ਤੇ ਕੀਰਨੇ ਪਾਉਂਦੇ ਆਏ ਹਾਂ। ਹਰ ਵਰ੍ਹੇ ਦੇ
ਪੰਜਵੇਂ ਮਹੀਨੇ ਸਾਡਾ ਖਾਸ ਵੈਣ ਅਤੇ ਵਰਤ ਦਾ ਸਮਾਂ ਹੁੰਦਾ ਸੀ।
ਕੀ ਸਾਨੂੰ ਇਉਂ ਹੀ ਕਰਦੇ ਰਹਿਣਾ ਚਾਹੀਦਾ ਹੈ?"
4ਇਹ ਵਾਕ ਮੈਨੂੰ ਸਰਬ ਸ਼ਕਤੀਮਾਨ ਯਹੋਵਾਹ ਵੱਲੋਂ ਹੋਇਆ:
5"ਇਸ ਦੇਸ ਦੇ ਜਾਜਕਾਂ ਅਤੇ ਹੋਰ ਲੋਕਾਂ ਨੂੰ ਇਹ ਗੱਲਾਂ ਦੱਸ,
'ਤੁਸੀਂ ਲੋਕਾਂ ਨੇ 70 ਸਾਲਾਂ ਲਈ ਹਰ ਵਰ੍ਹੇ ਦੇ 5ਵੇਂ ਅਤੇ 7ਵੇਂ
ਮਹੀਨੇ ਵਰਤ ਰੱਖੇ ਅਤੇ ਸੋਗ ਪ੍ਰਗਟ ਮਨਾਇਆ, ਪਰ ਕੀ ਤੁਸੀਂ
ਇਹ ਸਭ ਮੇਰੇ ਲਈ ਕੀਤਾ? ਨਹੀਂ! 6ਅਤੇ ਕੀ ਜਦੋਂ ਤੁਸੀਂ ਜੋ
ਖਾਧਾ ਅਤੇ ਪੀਤਾ, ਉਹ ਮੇਰੇ ਲਈ ਸੀ? ਨਹੀਂ! ਇਹ ਸਭ ਤੁਹਾਡੇ
ਆਪਣੇ ਸੁਆਰਥ ਲਈ ਸੀ। 7ਕੀ ਇਹ ਉਹ ਗੱਲਾਂ ਨਹੀਂ ਹਨ ਜੋ
ਯਹੋਵਾਹ ਨੇ ਪਹਿਲੇ ਨਬੀਆਂ ਦੇ ਰਾਹੀਂ ਪੁਕਾਰੀਆਂ ਸਨ ਜਦੋਂ ਕਿ
ਯਰੂਸ਼ਲਮ ਵੱਸਦਾ ਸੀ ਅਤੇ ਰਾਜੀ ਖੁਸ਼ੀ ਸੀ ਅਤੇ ਉਸਦੇ ਆਲੇ-
ਦੁਆਲੇ ਦੇ ਨਗਰ ਅਤੇ ਦੱਖਣ (ਨੇਵ) ਅਤੇ ਪੱਛਮ ਦੀ ਤਰਾਈ
'ਚ ਲੋਕ ਵਸਦੇ ਸਨ।"
8ਫ਼ਿਰ ਯਹੋਵਾਹ ਦਾ ਬਚਨ ਜ਼ਕਰਯਾਹ ਨੂੰ ਆਇਆ।
9ਯਹੋਵਾਹ ਸਰਬ ਸ਼ਕਤੀਮਾਨ ਨੇ ਇਹ ਗੱਲਾਂ ਆਖੀਆਂ।
"ਤੁਹਾਨੂੰ ਸੱਚੇ ਨਿਆਂ ਉੱਤੇ ਨਿਯੰਤਰਨ ਰੱਖਣਾ ਚਾਹੀਦਾ ਅਤੇ
ਇੱਕ-ਦੂਜੇ ਨਾਲ ਮਿਹਰ ਅਤੇ ਦਇਆ ਨਾਲ ਵਿਹਾਰ ਕਰਨਾ
ਚਾਹੀਦਾ ਹੈ।
10ਯਤੀਮ ਬੱਚਿਆਂ, ਵਿਧਵਾਵਾਂ, ਓਪਰਿਆਂ ਤੇ ਗਰੀਬਾਂ ਦਾ
ਦਿਲ ਨਾ ਦੁਖਾਓ ਅਤੇ ਦੂਜਿਆਂ ਨਾਲ ਬੁਰਾਈ ਕਰਨ ਦਾ ਖਿਆਲ
ਵੀ ਕਦੇ ਦਿਲ ਵਿੱਚ ਨਾ ਲਿਆਓ।"
11ਪਰ ਉਨ੍ਹਾਂ ਲੋਕਾਂ ਨੇ ਸੁਨਣੋਂ ਇਨਕਾਰ ਕੀਤਾ ਉਨ੍ਹਾਂ ਨੇ ਉਹ
ਕਰਨ ਤੋਂ ਇਨਕਾਰ ਕੀਤਾ ਜੋ ਉਹ ਚਾਹੁੰਦਾ ਸੀ। ਉਨ੍ਹਾਂ ਨੇ
ਪਰਮੇਸ਼ੁਰ ਦੇ ਬਚਨਾਂ ਨੂੰ ਅਣਸੁਣਿਆਂ ਕੀਤਾ।

12ਉਹ ਬੜੇ ਢੀਠ ਸਨ। ਉਨ੍ਹਾਂ ਨੇਮਾਂ ਨੂੰ ਅਣਗੌਲਿਆਂ ਕੀਤਾ
ਯਹੋਵਾਹ ਸਰਬ ਸ਼ਕਤੀਮਾਨ ਨੇ ਆਪਣਾ ਆਤਮਾ ਵਰਤਿਆ
ਅਤੇ ਆਪਣੇ ਲੋਕਾਂ ਨੂੰ ਨਬੀਆਂ ਦੁਆਰਾ ਸੰਦੇਸ਼ ਭੇਜੇ ਪਰ ਲੋਕਾਂ
ਨੇ ਇੱਕ ਨਾ ਸੁਣੀ ਤਾਂ ਯਹੋਵਾਹ ਬਹੁਤ ਕਰੋਧਵਾਨ ਹੋਇਆ।
13ਤਾਂ ਸਰਬ ਸ਼ਕਤੀਮਾਨ ਯਹੋਵਾਹ ਨੇ ਕਿਹਾ, "ਮੈਂ ਉਨ੍ਹਾਂ ਨੂੰ
ਬੁਲਾਇਆ, ਪਰ ਉਨ੍ਹਾਂ ਹੁੰਗਾਰਾ ਨਾ ਭਰਿਆ ਸੋ ਜੇਕਰ ਉਹ ਹੁਣ
ਮੈਨੂੰ ਬੁਲਾਉਣਗੇ ਮੈਂ ਹੁੰਗਾਰਾਂ ਨਾ ਭਰਾਂਗਾ।
14ਮੈਂ ਉਨ੍ਹਾਂ ਦੇ ਵਿਰੁੱਧ ਦੂਜੀਆਂ ਕੌਮਾਂ ਨੂੰ ਹਨੇਰੀ ਵਾਂਗ
ਲਿਆਵਾਂਗਾ ਉਹ ਉਨ੍ਹਾਂ ਰਾਜਾਂ ਨੂੰ ਨਹੀਂ ਜਾਣਦੇ ਪਰ ਜਦੋਂ ਉਹ
ਕੌਮਾਂ ਇਸ ਦੇਸ ਚੋਂ ਲੰਘਣਗੀਆਂ ਤਾਂ ਦੇਸ ਤਬਾਹ ਹੋ ਜਾਵੇਗਾ।
ਇਹ ਖੁਸ਼ਹਾਲ ਦੇਸ ਵੀਰਾਨ ਹੋ ਜਾਵੇਗਾ।"

### ਯਹੋਵਾਹ ਨੇ ਯਰੂਸ਼ਲਮ ਨੂੰ ਅਸੀਸ ਦੇਣ ਦਾ ਇਕਰਾਰ ਕੀਤਾ

8 ਯਹੋਵਾਹ ਸਰਬ ਸ਼ਕਤੀਮਾਨ ਵੱਲੋਂ ਇਹ ਵਾਕ ਹੈ: 2ਯਹੋਵਾਹ
ਸਰਬ ਸ਼ਕਤੀਮਾਨ ਆਖਦਾ ਹੈ, "ਮੈਂ ਸੱਚੇ ਦਿਲੋਂ ਸੀਯੋਨ
(ਪਰਬਤ) ਨੂੰ ਪਿਆਰ ਕਰਦਾ ਹਾਂ। ਮੈਂ ਉਸਨੂੰ ਇੰਨਾ ਪਿਆਰ
ਕਰਦਾ ਹਾਂ ਕਿ ਜਦੋਂ ਉਸਨੇ ਮੇਰੇ ਨਾਲ ਬੇਵਫ਼ਾਈ ਕੀਤੀ ਤਾਂ ਮੈਨੂੰ
ਕਰੋਧ ਆ ਗਿਆ।" 3ਯਹੋਵਾਹ ਆਖਦਾ ਹੈ, "ਮੈਂ ਸੀਯੋਨ ਵੱਲ
ਪਰਤ ਆਇਆ ਹਾਂ। ਮੈਂ ਯਰੂਸ਼ਲਮ ਵਿੱਚ ਰਹਿ ਰਿਹਾ ਹਾਂ।
ਯਰੂਸ਼ਲਮ ਵਫ਼ਾਦਾਰ ਸ਼ਹਿਰ ਅਖਵਾਏਗਾ ਅਤੇ ਯਹੋਵਾਹ ਸਰਬ
ਸ਼ਕਤੀਮਾਨ ਦੇ ਪਰਬਤ ਪਵਿੱਤਰ ਸਦਵਾਏਗਾ।"
4ਉਹ ਆਖਦਾ ਹੈ, "ਬਜ਼ੁਰਗ ਆਦਮੀ ਅਤੇ ਔਰਤਾਂ ਮੁੜ ਤੋਂ
ਯਰੂਸ਼ਲਮ ਦੇ ਚੌਂਕਾਂ ਵਿੱਚ ਨਜ਼ਰ ਆਉਣਗੇ। ਲੋਕ ਇੰਨੀ ਉਮਰ
ਭੋਗਣਗੇ ਕਿ ਉਹ ਹੱਥ ਵਿੱਚ ਡੰਗੋਰੀ ਲੈਕੇ ਚੱਲਣਗੇ। 5ਅਤੇ
ਸ਼ਹਿਰ ਮੁੜ ਬੱਚਿਆਂ ਨਾਲ ਭਰਿਆ ਤੇ ਚਹਿਕਦਾ ਹੋਵੇਗਾ। 6ਜੇਕਰ
ਇਹ ਇਨ੍ਹਾਂ ਲੋਕਾਂ ਚੋਂ ਬਚਿਆ ਹੋਇਆਂ ਨੂੰ ਇਹ ਅਸਰਜ ਵਾਂਗ
ਹੋਵੇਗਾ। ਇਹ ਮੇਰੇ ਲਈ ਵੀ ਅਸਰਜ ਵਾਂਗ ਹੋ ਸਕਦਾ, ਇਹ
ਯਹੋਵਾਹ ਸਰਬ-ਤਾਕਤਵਰ ਘੋਸ਼ਿਤ ਕਰਦਾ ਹੈ।"
7ਯਹੋਵਾਹ ਸਰਬ ਸ਼ਕਤੀਮਾਨ ਆਖਦਾ ਹੈ, "ਵੇਖ, ਮੈਂ ਪੂਰਬੀ
ਅਤੇ ਪੱਛਮੀ ਦੇਸ਼ਾਂ ਤੋਂ ਆਪਣੇ ਲੋਕਾਂ ਨੂੰ ਬਚਾ ਰਿਹਾ ਹਾਂ। 8ਮੈਂ
ਉਨ੍ਹਾਂ ਨੂੰ ਇੱਥੇ ਸੁਰੱਖਿਅਤ ਲਿਆਵਾਂਗਾ ਅਤੇ ਉਹ ਯਰੂਸ਼ਲਮ
ਵਿੱਚ ਰਹਿਣਗੇ। ਉਹ ਮੇਰੇ ਲੋਕ ਹੋਣਗੇ ਅਤੇ ਮੈਂ ਉਨ੍ਹਾਂ ਦਾ
ਪਰਮੇਸ਼ੁਰ ਹੋਵਾਂਗਾ। ਮੈਂ ਆਪਣਾ ਮਨ ਨਹੀਂ ਬਦਲਾਂਗਾ ਜਾਂ ਉਨ੍ਹਾਂ
ਲਈ ਦਗਾਬਾਜ਼ ਨਹੀਂ ਹੋਵਾਂਗਾ।"
9ਉਹ ਆਖਦਾ ਹੈ, "ਤਕੜੇ ਹੋਵੋ! ਤੁਸੀਂ ਜੋ ਇਹ ਵਚਨ ਇਨ੍ਹਾਂ
ਦਿਨਾਂ ਵਿੱਚ ਸੁਣਦੇ ਹੋ ਜਿਹੜੇ ਯਹੋਵਾਹ ਦੇ ਮੰਦਰ ਦੀ ਨੀਂਹ
ਰੱਖਣ ਦੇ ਸਮੇਂ ਵਿੱਚ ਨਬੀਆਂ ਦੇ ਮੂੰਹੋਂ ਨਿਕਲੇ ਸਨ ਇਹ ਉਹੀ
ਵਚਨ ਹਨ। 10ਇਸ ਸਮੇਂ ਤੋਂ ਪਹਿਲਾਂ, ਲੋਕਾਂ ਕੋਲ ਮਜ਼ਦੂਰੀ
ਲਈ ਪੈਸਾ ਨਹੀਂ ਸੀ। ਨਾ ਹੀ ਉਨ੍ਹਾਂ ਕੋਲ ਪਸ਼ੂਆਂ ਨੂੰ ਭਾੜੇ ਤੇ
ਲੈਣ ਲਈ ਪੈਸੇ ਸਨ। ਲੋਕਾਂ ਲਈ ਅੰਦਰ ਬਾਹਰ ਜਾਣਾ ਵੀ
ਸੁਰੱਖਿਅਤ ਨਹੀਂ ਸੀ। ਉੱਥੇ ਕਿਸੇ ਵਾਸਤੇ ਸੁਰਖਿਆ ਨਹੀਂ ਸੀ।
ਮੈਂ ਹਰ ਮਨੁੱਖ ਨੂੰ ਉਸਦੇ ਗੁਆਂਢੀ ਦੇ ਖਿਲਾਫ਼ ਕਰ ਦਿੱਤਾ ਸੀ।
11ਪਰ ਹੁਣ ਅਜਿਹਾ ਨਹੀਂ ਹੈ ਅਤੇ ਨਾ ਹੀ ਹੁਣ ਬਚੇ ਹੋਏ
ਮਨੁੱਖਾਂ ਨਾਲ ਅਜਿਹਾ ਹੋਵੇਗਾ।" ਸਰਬ ਸ਼ਕਤੀਮਾਨ ਯਹੋਵਾਹ
ਨੇ ਅਜਿਹੀਆਂ ਗੱਲਾਂ ਆਖੀਆਂ। 12"ਇਨ੍ਹਾਂ ਮਨੁੱਖਾਂ ਦਾ ਬੀਜ
ਸ਼ਾਂਤੀ 'ਚ ਬੋਇਆ ਜਾਵੇਗਾ। ਇਨ੍ਹਾਂ ਦੀਆਂ ਅੰਗੂਰੀ ਵੇਲਾਂ ਤੇ
ਅੰਗੂਰ ਪਵੇਗਾ ਅਤੇ ਜ਼ਮੀਨ ਚੰਗੀ ਫ਼ਸਲ ਦੇਵੇਗੀ ਅਤੇ ਅਕਾਸ਼
ਮੀਂਹ ਦੇਵੇਗਾ। ਅਤੇ ਇਹ ਸਭ ਵਸਤਾਂ ਮੈਂ ਆਪਣੀ ਇਸ ਉੱਮਤ
ਨੂੰ ਦੇਵਾਂਗਾ। 13ਲੋਕਾਂ ਨੇ ਆਪਣੇ ਸਰਾਪਾਂ ਵਿੱਚ ਇਸਰਾਏਲ
ਅਤੇ ਯਹੂਦਾਹ ਦੇ ਨਾਵਾਂ ਨੂੰ ਵਰਤਣਾ ਸ਼ੁਰੂ ਕਰ ਦਿੱਤਾ ਹੈ, ਪਰ
ਹੁਣ ਮੈਂ ਇਸਰਾਏਲ ਅਤੇ ਯਹੂਦਾਹ ਨੂੰ ਬਚਾਵਾਂਗਾ ਅਤੇ ਉਨ੍ਹਾਂ
ਦੇ ਨਾਉਂ ਅਸੀਸਾਂ ਵਾਂਗ ਹੋਣਗੇ। ਇਸ ਲਈ ਤਕੜੇ ਹੋਵੋ, ਘਬਰਾਵੋ
ਨਾ।"
14ਯਹੋਵਾਹ ਸਰਬ ਸ਼ਕਤੀਮਾਨ ਆਖਦਾ ਹੈ, "ਤੁਹਾਡੇ ਪੁਰਖਿਆਂ
ਨੇ ਮੈਨੂੰ ਗੁੱਸਾ ਚੜ੍ਹਾਇਆ ਇਸ ਲਈ ਮੈਂ ਉਨ੍ਹਾਂ ਦਾ ਨਾਸ ਕਰਨ
ਦੀ ਸੋਚੀ ਅਤੇ ਮੈਂ ਆਪਣਾ ਫ਼ੈਸਲਾ ਅਟੱਲ ਰੱਖਣ ਦੀ ਸੋਚੀ ਇਹ
ਸਭ ਗੱਲਾਂ" ਯਹੋਵਾਹ ਸਰਬ ਸ਼ਕਤੀਮਾਨ ਨੇ ਆਖੀਆਂ। 15"ਪਰ
ਹੁਣ ਮੈਂ ਆਪਣਾ ਮਨ (ਫ਼ੈਸਲਾ) ਬਦਲ ਲਿਆ ਹੈ ਅਤੇ ਇਸ
ਤਰ੍ਹਾਂ ਮੈਂ ਯਰੂਸ਼ਲਮ ਅਤੇ ਯਹੂਦਾਹ ਦੇ ਲੋਕਾਂ ਨਾਲ ਚੰਗਾ ਹੋਣ ਦਾ
ਫ਼ੈਸਲਾ ਕੀਤਾ ਹੈ। ਇਸ ਲਈ ਤੁਸੀਂ ਘਬਰਾਓ ਨਾ। 16ਪਰ ਤੁਸੀਂ
ਇਹ ਕੰਮ ਅਵੱਸ਼ ਕਰੋ! ਆਪਣੇ ਗੁਆਂਢੀਆਂ ਨਾਲ ਸੱਚੇ ਰਹੋ।
ਜਦੋਂ ਵੀ ਤੁਸੀਂ ਆਪਣੇ ਨਗਰ 'ਚ ਕੋਈ ਫ਼ੈਸਲਾ ਲਵੋ ਤਾਂ ਉਹ
ਕੰਮ ਕਰੋ ਜਿਹੜੇ ਤੁਹਾਡੇ ਨਗਰ ਦੇ ਹਿੱਤ ਵਿੱਚ ਅਤੇ ਅਮਨ
ਬਹਾਲ ਕਰਨ ਵਾਲੇ ਹੋਣ। 17ਆਪਣੇ ਗੁਆਂਢੀਆਂ ਦੇ ਵਿਰੁੱਧ
ਉਨ੍ਹਾਂ ਨੂੰ ਦੁੱਖ ਦੇਣ ਵਾਲੀਆਂ ਸਾਜ਼ਿਸ਼ਾਂ ਨਾ ਰਚੋ। ਝੂਠੇ ਇਕਰਾਰ
ਨਾ ਕਰੋ। ਤੁਸੀਂ ਭੈੜੇ ਕੰਮਾਂ ਵਿੱਚ ਆਨੰਦ ਨਾ ਮੰਨੋ। ਕਿਉਂ ਕਿ ਮੈਂ
ਉਨ੍ਹਾਂ ਕੰਮਾਂ ਨੂੰ ਘਿਰਣਾ ਕਰਦਾ ਹਾਂ।" ਯਹੋਵਾਹ ਨੇ ਅਜਿਹਾ
ਆਖਿਆ।
18ਮੈਨੂੰ ਇਹ ਸੰਦੇਸ਼ ਯਹੋਵਾਹ ਸਰਬ ਸ਼ਕਤੀਮਾਨ ਨੇ ਦਿੱਤਾ।
19ਉਸ ਆਖਿਆ ਹੈ, "ਉਦਾਸੀ ਸੋਗ ਅਤੇ ਵਰਤ ਦੇ ਖਾਸ ਦਿਨ,
ਵਰ੍ਹੇ ਦਾ ਚੌਥਾ, ਪੰਜਵਾਂ, ਸੱਤਵਾਂ ਅਤੇ ਦਸਵਾਂ ਮਹੀਨਾ ਤੁਸੀਂ
ਚੁਣਿਆ। ਹੁਣ ਉਹ ਸੋਗੀ ਦਿਨ ਅਵੱਸ਼ ਹੀ ਖੁਸ਼ੀਆਂ ਵਿੱਚ
ਤਬਦੀਲ ਹੋਣੇ ਚਾਹੀਦੇ ਹਨ। ਹੁਣ ਉਹ ਖੁਸ਼ੀਆਂ ਵਾਲੀਆਂ
ਛੁੱਟੀਆਂ ਹੋਣਗੀਆਂ। ਤੁਸੀਂ ਸੱਚ, ਵਫ਼ਾਦਾਰੀ ਅਤੇ ਸ਼ਾਂਤੀ ਨਾਲ
ਪਿਆਰ ਕਰੋ।"
20ਯਹੋਵਾਹ ਸਰਬ ਸ਼ਕਤੀਮਾਨ ਆਖਦਾ ਹੈ, "ਭਵਿੱਖ ਵਿੱਚ
ਬਹੁਤ ਸਾਰੇ ਸ਼ਹਿਰਾਂ ਵਿੱਚੋਂ ਲੋਕੀਂ ਯਰੂਸ਼ਲਮ ਨੂੰ ਆਉਣਗੇ।
21ਅਲੱਗ-ਅਲੱਗ ਸ਼ਹਿਰਾਂ ਤੋਂ ਲੋਕ ਇੱਕ ਦੂਜੇ ਨੂੰ ਸ਼ੁਭ
ਕਾਮਨਾਵਾਂ ਦੇਣਗੇ। ਉਨ੍ਹਾਂ ਵਿੱਚੋਂ ਕੁਝ ਕਹਿਣਗੇ: 'ਅਸੀਂ ਯਹੋਵਾਹ
ਸਰਬ ਸ਼ਕਤੀਮਾਨ ਦੀ' ਉਪਾਸਨਾ ਕਰਨ ਲਈ ਜਾ ਰਹੇ ਹਾਂ ਅਤੇ
ਦੂਜੇ ਆਖਣਗੇ, 'ਅਸੀਂ ਤੁਹਾਡੇ ਨਾਲ ਜਾਵਾਂਗੇ।'"
22ਬਹੁਤ ਸਾਰੇ ਲੋਕ ਅਤੇ ਬਹੁਤ ਸਾਰੀਆਂ ਤਕੜੀਆਂ ਕੌਮਾਂ
ਅਤੇ ਰਾਜ ਯਹੋਵਾਹ ਸਰਬ-ਸ਼ਕਤੀਮਾਨ ਦੀ ਖੋਜ ਵਿੱਚ ਅਤੇ
ਉਸਦੀ ਪੂਜਾ ਕਰਨ ਲਈ ਯਰੂਸ਼ਲਮ ਨੂੰ ਆਉਣਗੇ। 23ਸਰਬ
ਸ਼ਕਤੀਮਾਨ ਯਹੋਵਾਹ ਆਖਦਾ ਹੈ, "ਉਨ੍ਹਾਂ ਦਿਨਾਂ ਵਿੱਚ ਵੱਖ-ਵੱਖ
ਬੋਲੀ ਦੇ ਬੋਲਣ ਵਾਲੀਆਂ ਕੌਮਾਂ ਦੇ ਬਹੁਤ ਸਾਰੇ ਮਨੁੱਖ ਇੱਕ
ਯਹੂਦੀ ਮਨੁੱਖ ਦਾ ਪੱਲਾ ਫ਼ੜਨਗੇ ਅਤੇ ਆਖਣਗੇ ਕਿ ਅਸੀਂ
ਤੁਹਾਡੇ ਨਾਲ ਚਲਾਂਗੇ ਕਿਉਂ ਕਿ ਅਸੀਂ ਸੁਣਿਆ ਹੈ ਕਿ 'ਪਰਮੇਸ਼ੁਰ

ਤੁਹਾਡੇ ਨਾਲ ਹੈ। ਕੀ ਅਸੀਂ ਤੁਹਾਡੇ ਨਾਲ ਉਸਦੀ ਉਪਾਸਨਾ
ਲਈ ਚੱਲ ਸਕਦੇ ਹਾਂ?'"

## ਦੂਜੀਆਂ ਕੌਮਾਂ ਵਿਰੁੱਧ ਨਿਆਂ

9 ਅਗੰਮ ਵਾਕ! ਇਹ ਯਹੋਵਾਹ ਦਾ ਇਦਰਾਕ ਦੇਸ ਦੇ ਵਿਰੁੱਧ
ਅਤੇ ਉਸਦੀ ਰਾਜਧਾਨੀ ਦੰਮਿਸ਼ਕ ਦੇ ਵਿਰੁੱਧ ਸੰਦੇਸ਼ ਹੈ,
"ਇਸਰਾਏਲ ਦਾ ਘਰਾਣਾ ਹੀ ਨਹੀਂ ਸਗੋਂ ਹੋਰ ਸਾਰੀਆਂ ਗੋਤਾਂ
ਦੀਆਂ ਅੱਖਾਂ ਵੀ ਪਰਮੇਸ਼ੁਰ ਬਾਰੇ ਜਾਨਣ ਅਤੇ ਉਸਦੀ ਮਿਹਰ
ਲੈਣ ਉੱਪਰ ਲੱਗੀਆਂ ਹੋਈਆਂ ਹਨ। 2ਅਤੇ ਇਹ ਸੰਦੇਸ਼ ਹਮਾਥ
ਦੇ ਵਿਰੁੱਧ ਹੈ। ਜਿਹੜਾ ਕਿ ਇਦਰਾਕ ਦੀ ਸੀਮਾਂ ਨਾਲ ਲਗਦਾ
ਹੈ। ਸੂਰ ਅਤੇ ਸੀਦੋਨ ਦੇ ਵਿਰੁੱਧ ਹੈ ਜਦ ਕਿ ਉਹ ਕਿੰਨੇ ਬੁੱਧਵਾਨ
ਅਤੇ ਹੁਨਰ ਵਾਲੇ ਹਨ। 3ਸੂਰ ਗੜ੍ਹ ਵਾਂਗ ਸਥਾਪਿਤ ਹੈ ਅਤੇ
ਉਨ੍ਹਾਂ ਲੋਕਾਂ ਕੋਲ ਚਾਂਦੀ ਧੂੜ ਵਾਂਗ ਅਤੇ ਸੋਨਾ ਮਿੱਟੀ ਵਾਂਗ
ਰੁਲਦਾ ਹੈ। 4ਪਰ ਯਹੋਵਾਹ ਸਾਡਾ ਪ੍ਰਭੂ ਸਭ ਉਨ੍ਹਾਂ ਤੋਂ ਲੈ ਲਵੇਗਾ।
ਉਹ ਉਸਦਾ ਸਭ ਕੁਝ ਸਮੁੰਦਰ ਵਿੱਚ ਤਬਾਹ ਕਰ ਦੇਵੇਗਾ ਅਤੇ
ਉਸ ਦੀ ਨੌ-ਸੈਨਾ ਨੂੰ ਨਸ਼ਟ ਕਰ ਦੇਵੇਗਾ। ਅਤੇ ਉਸ ਸ਼ਹਿਰ ਨੂੰ
ਅੱਗ ਨਾਲ ਸਾੜ ਦੇਵੇਗਾ।

5"ਅਸ਼ਕਲੋਨ ਦੇ ਲੋਕ ਇਹ ਦ੍ਰਿਸ਼ ਵੇਖਣਗੇ ਤਾਂ ਡਰ ਜਾਣਗੇ।
ਅਜ਼ਾਹ ਦੇ ਮਨੁੱਖ ਭੈਅ ਨਾਲ ਕੰਬਣਗੇ। ਅਕਰੋਨ ਦੇ ਲੋਕਾਂ ਦੀ
ਆਸ ਟੁੱਟ ਜਾਵੇਗੀ ਜਦੋਂ ਇਹ ਸਭ ਕੁਝ ਉਹ ਵਾਪਰਦਾ ਵੇਖਣਗੇ।
ਅਜ਼ਾਹ ਵਿੱਚ ਕੋਈ ਪਾਤਸ਼ਾਹ ਨਾ ਰਹੇਗਾ ਤੇ ਨਾ ਹੀ ਕੋਈ ਮਨੁੱਖ
ਅਸ਼ਕਲੋਨ ਵਿੱਚ ਰਹੇਗਾ। 6ਅਸ਼ਦੋਦ ਵਿੱਚ ਵਸਦੇ ਲੋਕਾਂ ਨੂੰ ਇਹ
ਵੀ ਸਮਝ ਨਾ ਆਵੇਗੀ ਕਿ ਉਨ੍ਹਾਂ ਦਾ ਅਸਲੀ ਪਿਤਾ ਕੌਣ ਹੈ? ਮੈਂ
ਫ਼ਲਿਸਤੀਆਂ ਦੇ ਘੁਮੰਡ ਨੂੰ ਖਤਮ ਕਰ ਦੇਵਾਂਗਾ। 7ਮੈਂ ਉਨ੍ਹਾਂ ਦੇ
ਮੂੰਹਾਂ ਤੋਂ ਵਰਜਿਆ ਹੋਇਆ ਭੋਜਨ ਅਤੇ ਖੂਨ ਦੇ ਸਮੇਤ ਮਾਸ ਨੂੰ
ਵੀ ਹਟਾ ਦੇਵਾਂਗਾ। ਕੋਈ ਵੀ ਫ਼ਲਿਸਤੀਨੀ ਜੋ ਬਚੇ ਹੋਏ ਹਨ ਮੇਰੇ
ਹੀ ਲੋਕਾਂ ਦਾ ਹਿੱਸਾ ਹੋਣਗੇ। ਉਹ ਯਹੂਦਾਹ ਵਿੱਚ ਇੱਕ ਹੋਰ
ਪਰਿਵਾਰ-ਸਮੂਹ ਵਾਂਗ ਹੋਣਗੇ। ਅਕਰੋਨ ਦੇ ਲੋਕ ਵੀ ਮੇਰੇ ਲੋਕਾਂ
ਦਾ ਹਿੱਸਾ ਹੋਣਗੇ, ਜਿਵੇਂ ਕਿ ਯਬੂਸੀਆਂ ਨੇ ਕੀਤਾ ਸੀ। 8ਮੈਂ
ਦੁਸ਼ਮਣ ਦੀਆਂ ਫ਼ੌਜਾਂ ਨੂੰ ਇੱਧਰ ਪ੍ਰਵੇਸ਼ ਨਾ ਕਰਨ ਦੇਵਾਂਗਾ। ਮੈਂ
ਆਪਣੇ ਲੋਕਾਂ ਨੂੰ ਹੋਰ ਤਸੀਹੇ ਤੇ ਦੁੱਖ ਨਾ ਦੇਣ ਦੇਵਾਂਗਾ। ਮੈਂ
ਅਤੀਤ ਵਿੱਚ ਆਪਣੀ ਅੱਖੀਂ ਵੇਖਿਆ ਹੈ ਕਿ ਮੇਰੇ ਲੋਕਾਂ ਨੇ ਕਿੰਨਾ
ਦੁੱਖ ਭੋਗਿਆ ਹੈ।"

## ਭਵਿੱਖ ਦਾ ਪਾਤਸ਼ਾਹ

9ਹੇ ਸੀਯੋਨ! ਖੁਸ਼ੀ ਮਨਾ! ਯਰੂਸ਼ਲਮ ਦੇ ਲੋਕੋ! ਖੁਸ਼ੀ 'ਚ ਲਲਕਾਰੋ!
ਵੇਖੋ! ਤੁਹਾਡਾ ਪਾਤਸ਼ਾਹ ਤੁਹਾਡੇ ਵੱਲ ਆ ਰਿਹਾ ਹੈ! ਉਹ ਧਰਮੀ
ਅਤੇ ਜੇਤੂ ਪਾਤਸ਼ਾਹ ਹੈ ਪਰ ਉਹ ਨਿਮਰਤਾ ਦਾ ਪੁੰਜ ਹੈ ਉਹ
ਇੱਕ ਕੰਮ ਕਰਨ ਵਾਲੇ ਜਾਨਵਰ ਤੇ ਭਾਵ ਜਵਾਨ ਗਧੇ ਤੇ ਸਵਾਰ
ਹੈ।

10ਪਾਤਸ਼ਾਹ ਆਖਦਾ ਹੈ, "ਮੈਂ ਅਫ਼ਰਾਈਮ ਤੋਂ ਰਥ ਨੂੰ ਅਤੇ
ਯਰੂਸ਼ਲਮ ਦੀ ਘੁੜ ਸੈਨਾ ਨੂੰ ਨਸ਼ਟ ਕੀਤਾ ਮੈਂ ਜੰਗੀ ਧਨੁੱਖਾਂ ਨੂੰ
ਤੋੜਿਆ।" ਉਹ ਪਾਤਸ਼ਾਹ ਕੌਮਾਂ ਵਿੱਚ ਸ਼ਾਂਤੀ ਦਾ ਸਮਾਚਾਰ ਲੈਕੇ
ਆਵੇਗਾ। ਉਸ ਦਾ ਰਾਜ ਸਮੁੰਦਰ ਦੇ ਇੱਕ ਪਾਰ ਤੋਂ ਦੂਜੇ ਕਿਨਾਰੇ
ਤੀਕ ਹੋਵੇਗਾ ਭਾਵ (ਇਫ਼ਰਾਤ) ਦਰਿਆ ਤੋਂ ਲੈਕੇ ਧਰਤੀ ਦੀਆਂ
ਦੂਰ-ਦੁਰਾਡੀਆਂ ਥਾਵਾਂ ਤੀਕ ਉਸਦੀ ਹਕੂਮਤ ਹੋਵੇਗੀ।

## ਯਹੋਵਾਹ ਆਪਣੇ ਲੋਕਾਂ ਨੂੰ ਬਚਾਵੇਗਾ

11ਹੇ ਯਰੂਸ਼ਲਮ! ਮੈਂ ਤੈਨੂੰ ਤੇਰੇ ਇਕਰਾਰਨਾਮੇ ਦੇ ਲਹੂ ਕਾਰਣ
ਤੇਰੇ ਬੰਦਿਆਂ ਨੂੰ ਬਿਨ ਪਾਣੀ ਦੇ ਟੋਏ ਵਿੱਚੋਂ ਕੱਢ ਲਿਆਵਾਂਗਾ।

12ਹੇ ਕੈਦੀਓ! ਤੁਸੀਂ ਘਰਾਂ ਨੂੰ ਜਾਓ! ਹੁਣ ਤੁਸੀਂ ਆਸਵੰਦ ਹੋ,
ਮੈਂ ਤੁਹਾਨੂੰ ਦੱਸ ਰਿਹਾ ਹਾਂ ਕਿ ਮੈਂ ਤੁਹਾਡੇ ਵੱਲ ਮੁੜ ਰਿਹਾ ਹਾਂ।

13ਹੇ ਯਹੂਦਾਹ! ਮੈਂ ਤੈਨੂੰ ਆਪਣੇ ਲਈ ਧਨੁੱਖ ਵਾਂਗ ਵਰਤਾਂਗਾ
ਅਤੇ ਅਫ਼ਰਾਈਮ ਨੂੰ ਬਾਣ ਵਾਂਗ। ਹੇ ਇਸਰਾਏਲ! ਤੈਨੂੰ ਮੈਂ
ਤਲਵਾਰ ਵਾਂਗ ਵਰਤਾਂਗਾ ਯੂਨਾਨ ਦੇ ਲੋਕਾਂ ਦੇ ਵਿਰੁੱਧ ਲੜਨ
ਲਈ।

14ਯਹੋਵਾਹ ਉਨ੍ਹਾਂ ਨੂੰ ਵਿਖਾਈ ਦੇਵੇਗਾ ਅਤੇ ਉਹ ਆਪਣੇ
ਤੀਰ ਬਿਜਲੀ ਵਾਂਗ ਛੱਡੇਗਾ। ਯਹੋਵਾਹ ਮੇਰਾ ਪ੍ਰਭੂ ਤੂਰ੍ਹੀ ਫ਼ੂਕੇਗਾ
ਤਾਂ ਫ਼ੌਜਾਂ ਉਜਾੜ ਦੀ ਹਨੇਰੀ ਵਾਂਗ ਅਗਾਂਹ ਨੂੰ ਵਧਣਗੀਆਂ।

15ਸਰਬ ਸ਼ਕਤੀਮਾਨ ਯਹੋਵਾਹ ਉਨ੍ਹਾਂ ਨੂੰ ਬਚਾਵੇਗਾ ਸੈਨਾ
ਆਪਣੇ ਦੁਸ਼ਮਨਾਂ ਨੂੰ ਹਰਾਉਣ ਲਈ ਪੱਥਰਾਂ ਅਤੇ ਗੁਲੇਲਾਂ ਦੀ
ਵਰਤੋਂ ਕਰੇਗੀ। ਉਹ ਦੁਸ਼ਮਨਾਂ ਦਾ ਲਹੂ ਸ਼ਰਾਬ ਵਾਂਗ ਵਹਾਉਣਗੇ
ਇਹ ਜਗਵੇਦੀ ਦੀਆਂ ਨੁੱਕਰਾਂ 'ਚ ਸੁੱਟੇ ਲਹੂ ਵਾਂਗ ਹੋਵੇਗਾ।

16ਉਸ ਵਕਤ ਯਹੋਵਾਹ ਉਨ੍ਹਾਂ ਦਾ ਪਰਮੇਸ਼ੁਰ ਉਵੇਂ ਆਪਣੇ
ਲੋਕਾਂ ਦੀ ਰੱਖਿਆ ਕਰੇਗਾ ਜਿਵੇਂ ਆਜੜੀ ਆਪਣੇ ਇੱਜੜ ਦੀ।
ਉਸਦੀ ਪਰਜਾ ਉਸਨੂੰ ਬਹੁਤ ਪਿਆਰੀ ਹੋਵੇਗੀ ਅਤੇ ਉਹ ਉਸਦੀ
ਧਰਤੀ ਦੇ ਚਮਕਦੇ ਰਤਨਾਂ ਵਾਂਗ ਹੋਵੇਗੀ।

17ਹਰ ਚੀਜ਼ ਚੰਗੀ ਅਤੇ ਸੁਹਣੀ ਹੋਵੇਗੀ ਬੇਸ਼ੁਮਾਰ ਫ਼ਸਲ
ਹੋਵੇਗੀ ਇਹ ਫ਼ਸਲ ਸਿਰਫ਼ ਅਨਾਜ਼ ਅਤੇ ਮੈਅ ਦੀ ਹੀ ਨਹੀਂ
ਸਗੋਂ ਨੌਜੁਆਨ ਮਰਦ ਅਤੇ ਔਰਤਾਂ ਦੀ ਵੀ ਹੋਵੇਗੀ।

## ਯਹੋਵਾਹ ਦੇ ਇਕਰਾਰ

10 ਯਹੋਵਾਹ ਅੱਗੇ ਬਸੰਤ ਦੀ ਰੁੱਤੇ ਮੀਂਹ ਦੀ ਅਰਦਾਸ
ਕਰੋ। ਉਹ ਬਿਜਲੀ ਭੇਜੇਗਾ ਅਤੇ ਮੀਂਹ ਵਰ੍ਹੇਗਾ। ਫ਼ੇਰ
ਹਰ ਵਿਅਕਤੀ ਦੇ ਖੇਤ ਵਿੱਚ ਪੌਦੇ ਉੱਗਣਗੇ। ਅਤੇ ਪਰਮੇਸ਼ੁਰ
ਹਰ ਮਨੁੱਖ ਦੇ ਖੇਤ ਵਿੱਚ ਹਰਿਆਵਲ ਕਰੇਗਾ।

2ਲੋਕ ਛੋਟੇ ਬੁੱਤਾਂ ਵੱਲ ਪਰਤਕੇ ਜਾਂ ਜਾਦੂਗਰਾਂ ਕੋਲ ਜਾ ਕੇ
ਭਵਿੱਖ ਜਾਨਣ ਦੀ ਕੋਸ਼ਿਸ਼ ਕਰਦੇ ਹਨ, ਪਰ ਇਹ ਸਭ ਕੁਝ
ਵਿਅਰਥ ਹੈ। ਭਵਿੱਖ ਵਕਤਾ ਅਤੇ ਜਾਦੂਗਰ ਦਰਸ਼ਨ ਵੇਖਦੇ
ਹਨ ਅਤੇ ਆਪਣੇ ਸੁਫ਼ਨਿਆਂ ਬਾਰੇ ਦੱਸਦੇ ਹਨ, ਪਰ ਇਹ ਸਭ
ਕੁਝ ਬੇਕਾਰ ਝੂਠ ਤੋਂ ਇਲਾਵਾ ਕੁਝ ਨਹੀਂ। ਜੋ ਉਹ ਦੱਸਦੇ ਹਨ
ਸਿਰਫ਼ ਆਸਮਈ ਆਰਾਮ ਦਿੰਦਾ ਜੋ ਕਿ ਵਿਅਰਥ ਹੈ। ਸੋ ਇਹ
ਲੋਕ ਭੇਡਾਂ ਵਾਂਗ ਭਟਕਦੇ ਫਿਰਦੇ ਹਨ ਅਤੇ ਮਦਦ ਲਈ ਪੁਕਾਰਦੇ
ਹਨ ਪਰ ਉਨ੍ਹਾਂ ਕੋਲ ਕੋਈ ਆਜੜੀ ਨਹੀਂ।

3ਯੋਹਵਾਹ ਆਖਦਾ ਹੈ, "ਮੈਂ ਆਜੜੀਆਂ ਤੇ ਬੜਾ ਖਫ਼ਾ ਹਾਂ। ਜੋ
ਕੁਝ ਵੀ ਮੇਰੀ ਭੇਡਾਂ (ਉੱਮਤ) ਤੇ ਵਾਪਰਦਾ ਹੈ ਮੈਂ ਉਸਦਾ ਦੋਸ਼ੀ
ਉਨ੍ਹਾਂ ਨੂੰ ਠਹਿਰਾਉਂਦਾ ਹਾਂ।" (ਯਹੂਦਾਹ ਦੇ ਲੋਕ ਪਰਮੇਸ਼ੁਰ ਦਾ
ਇੱਜੜ ਹੈ) ਅਤੇ ਯਹੋਵਾਹ ਸਰਬ ਸ਼ਕਤੀਮਾਨ ਸੱਚਮੁੱਚ ਆਪਣੇ

ਇੱਜੜ ਦੀ ਰਖਵਾਲੀ ਕਰਦਾ ਹੈ। ਉਹ ਆਪਣੇ ਇੱਜੜ ਦੀ
ਉਵੇਂ ਹੀ ਦੇਖਭਾਲ ਕਰਦਾ ਹੈ ਜਿਵੇਂ ਇੱਕ ਸਿਪਾਹੀ ਆਪਣੇ
ਸੋਹਣੇ ਜੰਗੀ ਘੋੜੇ ਦੀ।
**4**“ਯਹੂਦਾਹ ਤੋਂ ਆਗੂ ਆਉਣਗੇ ਜੋ ਖੂੰਜੇ ਦੇ ਪੱਥਰਾਂ ਅਤੇ ਤੰਬੂ
ਦੇ ਖੂੰਟਿਆਂ ਅਤੇ ਯੁੱਧ ਦੇ ਹਥਿਆਰਾਂ ਦੀ ਤਰ੍ਹਾਂ ਮਜ਼ਬੂਤ ਹੋਣਗੇ।
**5**ਉਹ ਸੂਰਬੀਰਾਂ ਵਾਂਗ ਹੋਣਗੇ ਜੋ ਆਪਣੇ ਵੈਰੀਆਂ ਨੂੰ ਸੜਕਾਂ
ਦੀ ਮਿੱਟੀ ਵਾਂਗ ਮਿੱਧਣਗੇ। ਉਹ ਲੜਨਗੇ ਅਤੇ ਕਿਉਂ ਜੁ ਯਹੋਵਾਹ
ਉਨ੍ਹਾਂ ਦੇ ਅੰਗ-ਸੰਗ ਹੋਵੇਗਾ ਉਹ ਦੁਸ਼ਮਣ ਦੇ ਘੁੜਸਵਾਰਾਂ ਨੂੰ
ਹਰਾ ਦੇਣਗੇ। **6**ਮੈਂ ਯਹੂਦਾਹ ਦੇ ਘਰਾਣੇ ਨੂੰ ਤਕੜਾ ਕਰਾਂਗਾ। ਮੈਂ
ਯੂਸਫ਼ ਦੇ ਘਰਾਣੇ ਨੂੰ ਲੜਾਈ ਵਿੱਚ ਜਿਤਾਵਾਂਗਾ ਅਤੇ ਉਨ੍ਹਾਂ ਨੂੰ
ਸੁਰਖਿਅਤ ਵਾਪਸ ਲੈਕੇ ਆਵਾਂਗਾ। ਮੈਂ ਉਨ੍ਹਾਂ ਨੂੰ ਸੁੱਖ-ਆਰਾਮ
ਦੇਵਾਂਗਾ। ਉਹ ਇਵੇਂ ਹੋਣਗੇ ਜਿਵੇਂ ਮੈਂ ਉਨ੍ਹਾਂ ਨੂੰ ਕਦੇ ਤਿਆਗਿਆ
ਹੀ ਨਹੀਂ। ਮੈਂ ਯਹੋਵਾਹ ਉਨ੍ਹਾਂ ਦਾ ਪਰਮੇਸ਼ੁਰ ਹਾਂ ਤੇ ਮੈਂ ਉਨ੍ਹਾਂ ਦੀ
ਸਹਾਇਤਾ ਕਰਾਂਗਾ। **7**ਅਫ਼ਰਾਈਮ ਦੇ ਲੋਕ ਉਨ੍ਹਾਂ ਸੂਰਬੀਰਾਂ ਵਾਂਗ
ਖੁਸ਼ ਹੋਣਗੇ ਜਿਨ੍ਹਾਂ ਕੋਲ ਪੀਣ ਲਈ ਕਾਫੀ ਮੈਅ ਹੁੰਦੀ ਹੈ। ਉਨ੍ਹਾਂ
ਦੇ ਬੱਚੇ ਵੀ ਖੁਸ਼ੀ ਵਿੱਚ ਮੌਜ ਮਨਾਉਣਗੇ। ਉਹ ਸਾਰੇ ਯਹੋਵਾਹ
ਦੇ ਸੰਗ ਖੁਸ਼ੀ ਦਾ ਸਮਾਂ ਗੁਜ਼ਾਰਨਗੇ।
**8**“ਮੈਂ ਉਨ੍ਹਾਂ ਲਈ ਆਵਾਜ਼ ਮਾਰਾਂਗਾ (ਸੀਟੀ ਵਜਾਵਾਂਗਾ) ਤੇ
ਉਨ੍ਹਾਂ ਨੂੰ ਇਕੱਠਿਆਂ ਸੱਦਾਂਗਾ। ਮੈਂ ਸੱਚਮੁੱਚ ਉਨ੍ਹਾਂ ਨੂੰ ਬਚਾਵਾਂਗਾ
ਅਤੇ ਉਹ ਬਹੁਤ ਵੱਧ ਜਾਣਗੇ। **9**ਹਾਂ ਮੈਂ ਸਾਰੇ ਰਾਜਾਂ ਵਿੱਚ ਆਪਣੀ
ਪਰਜਾ ਨੂੰ ਖਿੰਡੇਰ ਦਿੱਤਾ ਹੈ, ਪਰ ਉਹ ਦੂਰ-ਦੁਰਾਡੀਆਂ ਥਾਵਾਂ ਤੇ
ਵੀ ਮੈਨੂੰ ਨਾ ਭੁੱਲਣਗੇ। ਉਹ ਤੇ ਉਨ੍ਹਾਂ ਦੇ ਬੱਚੇ ਜਿਉਂਦੇ ਰਹਿਣਗੇ
ਅਤੇ ਉਹ ਸੁਰੱਖਿਅਤ ਵਾਪਸ ਪਰਤਨਗੇ। **10**ਮੈਂ ਉਨ੍ਹਾਂ ਨੂੰ ਮਿਸਰ
ਅਤੇ ਅਸ਼ੂਰ ਤੋਂ ਵਾਪਸ ਲਿਆਵਾਂਗਾ। ਮੈਂ ਉਨ੍ਹਾਂ ਨੂੰ ਗਿਲਆਦ
ਦੇਸ ਵਿੱਚ ਵਾਪਸ ਲੈਕੇ ਆਵਾਂਗਾ ਅਤੇ ਜੇਕਰ ਉਹ ਥਾਂ ਉਨ੍ਹਾਂ
ਲਈ ਬਹੁਤ ਘੱਟ ਹੋਵੇਗੀ, ਤਾਂ ਮੈਂ ਉਨ੍ਹਾਂ ਨੂੰ ਲਬਾਨੋਨ ਵਿੱਚ
ਲਿਆਵਾਂਗਾ।” **11**ਇਹ ਪਹਿਲਾਂ ਵਾਂਗ ਹੀ ਹੋਵੇਗਾ ਜਿਵੇਂ
ਪਰਮੇਸ਼ੁਰ ਜਦੋਂ ਉਨ੍ਹਾਂ ਨੂੰ ਮਿਸਰ ਵਿੱਚੋਂ ਕੱਢ ਕੇ ਲਿਆਇਆ ਸੀ।
ਉਸਨੇ ਸਮੁੰਦਰੀ ਲਹਿਰਾਂ ਨੂੰ ਠੋਕਰ ਮਾਰੀ, ਸਮੁੰਦਰ ਬਿਖਰਿਆ
ਅਤੇ ਲੋਕ ਦੁੱਖਾਂ ਦੇ ਸਮੁੰਦਰ ਤੋਂ ਪਾਰ ਲੰਘ ਗਏ। ਯਹੋਵਾਹ
ਸਮੁੰਦਰਾਂ-ਦਰਿਆਵਾਂ ਦੇ ਪਾਣੀ ਨੂੰ ਸੁਕਾ ਦੇਵੇਗਾ। ਉਹ ਅੱਸ਼ੂਰ
ਦੇ ਘੁਮੰਡ ਅਤੇ ਮਿਸਰ ਦੀ ਸ਼ਕਤੀ ਨੂੰ ਨਸ਼ਟ ਕਰ ਦੇਵੇਗਾ।
**12**ਯਹੋਵਾਹ ਆਪਣੀ ਪਰਜਾ ਨੂੰ ਮਜ਼ਬੂਤ ਤੇ ਤਕੜਿਆਂ ਕਰੇਗਾ।
ਅਤੇ ਉਹ ਉਸਦੇ ਲਈ ਅਤੇ ਉਸਦੇ ਨਾਂ ਲਈ ਜਿਉਂਦੇ ਰਹਿਣਗੇ।
ਯਹੋਵਾਹ ਇਹ ਗੱਲਾਂ ਆਖਦਾ ਹੈ।

### ਯਹੋਵਾਹ ਦੂਜੀਆਂ ਕੌਮਾਂ ਨੂੰ ਸਜ਼ਾ ਦੇਵੇਗਾ

**11** ਹੇ ਲਬਾਨੋਨ, ਆਪਣੇ ਫਾਟਕ ਖੋਲ੍ਹ ਤਾਂ ਜੋ ਅੱਗ ਤੇਰੇ
ਦਿਓਦਾਰ ਦੇ ਰੁੱਖਾਂ ਨੂੰ ਸਾੜ ਸਕੇ।
**2**ਸਰੂ ਦੇ ਰੁੱਖ ਵੈਣ ਪਾਉਣਗੇ ਕਿਉਂ ਕਿ ਦਿਆਰ ਡਿੱਗ ਪੈਏ
ਹਨ। ਉਨ੍ਹਾਂ ਦੇ ਮਜ਼ਬੂਤ ਰੁੱਖ ਲੈ ਜਾਏ ਜਾਣਗੇ। ਬਾਸ਼ਾਨ ਦੇ
ਬਲੂਤ ਦੇ ਦ੍ਰੱਖਤ ਜੰਗਲ ਦੇ ਵੱਢੇ ਜਾਣ ਕਾਰਣ ਸੋਗ ਕਰਨਗੇ।
**3**ਵੈਣ ਪਾਉਂਦੇ ਆਜੜੀਆਂ ਦੀ ਆਵਾਜ਼ ਸੁਣੋ ਉਨ੍ਹਾਂ ਦੇ
ਸ਼ਕਤੀਸ਼ਾਲੀ ਆਗੂ ਖਤਮ ਹੋ ਗਏ, ਬੱਬਰ-ਸ਼ੇਰਾਂ ਦੇ ਦਹਾੜ ਸੁਣ।
ਉਨ੍ਹਾਂ ਦੇ ਯਰਦਨ ਦਰਿਆ ਦੇ ਕੋਲ ਦੀਆਂ ਝਾੜੀਆਂ ਤੇ ਜੰਗਲ
ਨਸ਼ਟ ਹੋ ਗਿਆ।
**4**ਯਹੋਵਾਹ ਮੇਰਾ ਪਰਮੇਸ਼ੁਰ ਆਖਦਾ ਹੈ, “ਉਨ੍ਹਾਂ ਭੇਡਾਂ ਨੂੰ ਚਰਾ
ਤੇ ਉਨ੍ਹਾਂ ਦਾ ਧਿਆਨ ਕਰ ਜੋ ਕੱਟੀਆਂ ਜਾਣ ਨੂੰ ਤਿਆਰ ਹਨ।
**5**ਉਨ੍ਹਾਂ ਦੇ ਆਗੂ ਉਨ੍ਹਾਂ ਲੋਕਾਂ ਵਰਗੇ ਹਨ ਜੋ ਭੇਡਾਂ ਖਰੀਦਦੇ ਅਤੇ
ਵੇਚਦੇ ਹਨ। ਖਰੀਦਦਾਰ ਇੱਕ ਮੁੱਲ ਤੇ ਭੇਡਾਂ ਖਰੀਦ ਕੇ ਉਨ੍ਹਾਂ
ਨੂੰ ਜਿਬਾਹ ਕਰ ਦਿੰਦੇ ਹਨ ਅਤੇ ਉਨ੍ਹਾਂ ਨੂੰ ਸਜ਼ਾ ਨਹੀਂ ਦਿੱਤੀ
ਜਾਂਦੀ। ਵਪਾਰੀ ਭੇਡਾਂ ਨੂੰ ਵੇਚ ਦਿੰਦੇ ਹਨ ਅਤੇ ਆਖਦੇ ਹਨ,
‘ਯਹੋਵਾਹ ਦੀ ਉਸਤਤ ਕਰੋ, ਮੈਂ ਅਮੀਰ ਹੋ ਗਿਆ ਹਾਂ!’ ਆਜੜੀ
ਆਪਣੀਆਂ ਭੇਡਾਂ ਲਈ ਉਦਾਸ ਨਹੀਂ ਹੁੰਦੇ। **6**ਅਤੇ ਮੈਨੂੰ ਇਸ
ਦੇਸ ਵਿੱਚ ਵੱਸਦੇ ਲੋਕਾਂ ਉੱਤੇ ਦੁੱਖ ਨਹੀਂ ਹੁੰਦਾ ਯਹੋਵਾਹ ਇਹ
ਗੱਲਾਂ ਆਖਦਾ ਹੈ, “ਵੇਖੋ! ਮੈਂ ਹਰ ਮਨੁੱਖ ਨੂੰ ਉਸਦੇ ਗੁਆਂਢੀ
ਅਤੇ ਰਾਜੇ ਦੇ ਹੱਥ ਦੇ ਦੇਵਾਂਗਾ। ਮੈਂ ਉਨ੍ਹਾਂ ਦੇ ਦੇਸ਼ ਨੂੰ ਨਾਸ ਹੋ
ਜਾਣ ਦੇਵਾਂਗਾ – ਮੈਂ ਉਨ੍ਹਾਂ ਨੂੰ ਰੋਕਾਂਗਾ ਨਹੀਂ।”
**7**ਇਸੇ ਲਈ ਮੈਂ ਉਨ੍ਹਾਂ ਭੇਡਾਂ ਦਾ ਖਿਆਲ ਰੱਖਿਆ ਜੋ ਵੱਢੇ
ਜਾਣ ਲਈ ਤਿਆਰ ਸਨ। ਉਨ੍ਹਾਂ ਸਤਾਈਆਂ ਹੋਈਆਂ ਭੇਡਾਂ ਦਾ
ਮੈਂ ਅਯਾਲੀ ਬਣਿਆ। ਮੈ ਦੋ ਸੋਟੀਆਂ ਲਈਆਂ, ਇੱਕ ਸੋਟੀ ਨੂੰ
ਮੈਂ ‘ਮਿਹਰ’ ਅਤੇ ਦੂਜੀ ਨੂੰ ‘ਏਕਤਾ’ ਕਿਹਾ। ਫ਼ਿਰ ਮੈਂ ਭੇਡਾਂ ਦੀ
ਰਖਵਾਲੀ ਕਰਨੀ ਸ਼ੁਰੂ ਕਰ ਦਿੱਤੀ। **8**ਮੈਂ ਇੱਕ ਮਹੀਨੇ ਵਿੱਚ
ਤਿੰਨਾਂ ਆਜੜੀਆਂ ਨੂੰ ਸਾੜ ਦਿੱਤਾ। ਮੈਂ ਉਨ੍ਹਾਂ ਭੇਡਾਂ ਨਾਲ ਨਾਰਾਜ
ਹੋ ਗਿਆ ਅਤੇ ਉਨ੍ਹਾਂ ਨੇ ਮੈਨੂੰ ਨਫਰਤ ਕਰਨੀ ਸ਼ੁਰੂ ਕਰ ਦਿੱਤੀ।
**9**ਫ਼ਿਰ ਮੈਂ ਕਿਹਾ, “ਮੈਂ ਤੁਹਾਨੂੰ ਛੱਡਦਾਂ ਹਾਂ। ਹੁਣ ਮੈਂ ਤੁਹਾਡਾ
ਧਿਆਨ ਨਹੀਂ ਰੱਖਾਂਗਾ। ਜਿਹੜੇ ਮਰਨਾ ਚਾਹੁਣ ਮੈਂ ਉਨ੍ਹਾਂ ਨੂੰ
ਮਰਨ ਦੇਵਾਂਗਾ ਤੇ ਜਿਹੜੇ ਨਸ਼ਟ ਹੋਣਾ ਚਾਹੁਦੇ ਹਨ ਨਸ਼ਟ
ਕੀਤੇ ਜਾਣਗੇ ਅਤੇ ਜਿਹੜੇ ਬਚੇ ਰਹਿ ਜਾਣਗੇ ਉਹ ਇੱਕ ਦੂਜੇ
ਨਾਲ ਲੜਨਗੇ ਅਤੇ ਨਸ਼ਟ ਹੋ ਜਾਣਗੇ।” **10**ਫ਼ਿਰ ਮੈਂ ਕਿਰਪਾ
ਦੀ ਸੋਟੀ ਚੁੱਕੀ ਤੇ ਉਸਨੂੰ ਤੋੜ ਦਿੱਤਾ। ਇਹ ਮੈਂ ਇਹ ਦਰਸਾਉਣ
ਲਈ ਕੀਤਾ ਕਿ ਪਰਮੇਸ਼ੁਰ ਦਾ ਆਪਣੀ ਕੌਮ ਨਾਲ ਹੋਇਆ ਨੇਮ
ਤੋੜ ਦਿੱਤਾ ਹੈ। **11**ਇਸ ਲਈ ਉਸ ਦਿਨ, ਇਕਰਾਰਨਾਮਾ ਟੁੱਟ
ਗਿਆ ਅਤੇ ਉਨ੍ਹਾਂ ਦੁਖੀ ਹੋਈਆਂ ਭੇਡਾਂ ਨੇ, ਜੋ ਮੈਨੂੰ ਤੱਕ ਰਹੀਆਂ
ਸਨ ਜਾਣ ਲਿਆ ਕਿ ਇਹ ਯਹੋਵਾਹ ਦਾ ਇਕਰਾਰ ਸੀ।
**12**ਤਦ ਮੈਂ ਉਨ੍ਹਾਂ ਨੂੰ ਕਿਹਾ, “ਜੇਕਰ ਤੁਹਾਡੀ ਨਿਗਾਹ ਵਿੱਚ
ਚੰਗਾ ਹੋਵੇ ਤਾਂ ਮੇਰੀ ਮਜਦੂਰੀ ਦੇਵੋ ਜੇਕਰ ਨਹੀਂ ਤਾਂ ਨਾ ਸਹੀ।”
ਤਾਂ ਉਨ੍ਹਾਂ ਨੇ ਮੈਨੂੰ 30 ਚਾਂਦੀ ਦੇ ਸਿੱਕੇ ਦੇ ਦਿੱਤੇ। **13**ਤਦ ਮੈਨੂੰ
ਯਹੋਵਾਹ ਨੇ ਦੱਸਿਆ, “ਇਨ੍ਹਾਂ ਨੂੰ ਮੰਦਰ ਦੇ ਖਜ਼ਾਨੇ ਦੇ ਅੱਗੇ ਸੁੱਟ
ਦੇਹ ਭਾਵ ਇਹ ਕਿ ਉਸ ਵੱਡੀ ਕੀਮਤ ਨੂੰ ਜਿਹੜਾ ਉਨ੍ਹਾਂ ਵੱਲੋਂ
ਮੇਰਾ ਮੁੱਲ ਪਿਆ ਸੀ,” ਤਾਂ ਮੈਂ ਉਹ 30 ਚਾਂਦੀ ਦੇ ਸਿੱਕੇ ਯਹੋਵਾਹ
ਦੇ ਮੰਦਰ ਵਿੱਚ ਉਹ ਖਜ਼ਾਨੇ ਅੱਗੇ ਸੁੱਟ ਦਿੱਤੇ। **14**ਫ਼ਿਰ ਮੈਂ ਉਹ
ਸੰਘ ਦੀ ਸੋਟੀ ਦੇ ਵੀ ਦੋ ਟੋਟੇ ਕੀਤੇ। ਇਹ ਮੈਂ ਇਹ ਦਰਸਾਉਣ
ਲਈ ਕੀਤਾ ਕਿ ਯਹੂਦਾਹ ਅਤੇ ਇਸਰਾਏਲ ਦਾ ਸੰਘ ਟੁੱਟ ਗਿਆ
ਹੈ। **15**ਤਦ ਯਹੋਵਾਹ ਨੇ ਮੈਨੂੰ ਆਖਿਆ, “ਹੁਣ ਉਸ ਮੂਰਖ ਆਜੜੀ
ਦੇ ਵਰਤੋਂ ਵਾਲਾ ਸਮਾਨ ਲੈ। **16**ਇਸਤੋਂ ਇਹ ਦਰਸਾਇਆ
ਜਾਵੇਗਾ ਕਿ ਮੈਂ ਇਸ ਦੇਸ ਲਈ ਨਵਾਂ ਜਵਾਨ ਆਜੜੀ ਚੁਣਾਂਗਾ
ਪਰ ਇਹ ਨਵਾਂ ਆਜੜੀ ਤਬਾਹ ਹੋਣ ਵਾਲੀਆਂ ਨੌਜੁਆਨ ਭੇਡਾਂ

ਦੀ ਰਖਵਾਲੀ ਕਰਨ ਤੋਂ ਅਸਮਰੱਥ ਹੋਵੇਗਾ। ਉਹ ਫ਼ੱਟੜ ਹੋਈਆਂ
ਭੇਡਾਂ ਦੀ ਮਰਹਮ ਨਾ ਕਰ ਸਕੇਗਾ ਅਤੇ ਜਿਉਂਦੀਆਂ ਨੂੰ ਚਾਰਾ
ਨਾ ਦੇ ਸਕੇਗਾ। ਅਤੇ ਮੋਟੀਆਂ ਭੇਡਾਂ ਪੂਰੀਆਂ ਖਾਧੀਆਂ ਜਾਣਗੀਆਂ
ਸਿਰਫ਼ ਉਨ੍ਹਾਂ ਦੇ ਖੁਰ ਬਚੇ ਰਹਿਣਗੇ।"

17ਹੇ ਮੇਰੇ ਬੇਕਾਰ ਆਜੜੀ, ਤੂੰ ਮੇਰੇ ਇੱਜੜ ਨੂੰ ਛੱਡਿਆ। ਉਸਨੂੰ
ਸਜ਼ਾ ਦਿਓ! ਤਲਵਾਰ ਨਾਲ ਉਸਦੀ ਸੱਜੀ ਬਾਂਹ ਤੇ ਅੱਖ ਨੂੰ
ਫ਼ੜੋ। ਉਸਦਾ ਸੱਜਾ ਹੱਥ ਬੇਕਾਰ ਹੋ ਜਾਵੇਗਾ ਅਤੇ ਉਸਦੀ ਸੱਜੀ
ਅੱਖ ਅੰਨ੍ਹੀ ਹੋ ਜਾਵੇਗੀ।

### ਯਹੂਦਾਹ ਦੇ ਦੁਆਲੇ ਦੀਆਂ ਕੌਮਾਂ ਦਾ ਦਰਸ਼ਨ

12 ਇਸਰਾਏਲ ਦੇ ਵਿਖੇ ਯਹੋਵਾਹ ਦਾ ਸ਼ੋਕ ਸਮਾਚਾਰ।
ਯਹੋਵਾਹ ਨੇ ਧਰਤੀ ਅਤੇ ਆਕਾਸ਼ ਸਿਰਜੇ। ਉਸਨੇ
ਮਨੁੱਖ ਦਾ ਆਤਮਾ ਉਸਦੇ ਵਿੱਚ ਪਾਇਆ ਅਤੇ ਯਹੋਵਾਹ ਨੇ
ਇਹ ਗੱਲਾਂ ਆਖੀਆਂ। 2"ਵੇਖ, ਮੈਂ ਯਰੂਸ਼ਲਮ ਨੂੰ ਉਸਦੇ ਆਸ-ਪਾਸ
ਦੇ ਰਾਜਾਂ ਲਈ ਜ਼ਹਿਰ ਦੇ ਪਿਆਲੇ ਵਾਂਗ ਬਣਾਵਾਂਗਾ। ਕੌਮਾਂ
ਆਉਣਗੀਆਂ ਅਤੇ ਉਸ ਸ਼ਹਿਰ ਤੇ ਹਮਲਾ ਕਰਨਗੀਆਂ ਅਤੇ
ਸਾਰੇ ਦਾ ਸਾਰਾ ਯਹੂਦਾਹ ਇਹ ਫਾਹੀ ਵਿੱਚ ਆ ਜਾਵੇਗਾ। 3ਪਰ
ਮੈਂ ਯਰੂਸ਼ਲਮ ਨੂੰ ਇੱਕ ਭਾਰੀ ਚੱਟਾਨ ਵਾਂਗ ਬਣਾਵਾਂਗਾ – ਤਾਂ ਜੋ
ਜਿਹੜਾ ਵੀ ਇਸਨੂੰ ਲਿਜਾਣ ਦੀ ਕੋਸ਼ਿਸ਼ ਕਰੇਗਾ ਖੁਦ ਹੀ ਜ਼ਖਮੀ
ਹੋਵੇਗਾ। ਸਾਰੇ ਉਸਦੇ ਚੁੱਕਣ ਵਾਲੇ ਫ਼ੱਟੜ ਕੀਤੇ ਜਾਣਗੇ। ਪਰ
ਧਰਤੀ ਦੀਆਂ ਸਾਰੀਆਂ ਕੌਮਾਂ ਯਰੂਸ਼ਲਮ ਦੇ ਵਿਰੁੱਧ ਲੜ੍ਹਨ ਲਈ
ਇਕੱਠੀਆਂ ਹੋਣਗੀਆਂ। 4ਪਰ ਉਸ ਵਕਤ, ਮੈਂ ਹਰ ਸਿਪਾਹੀ ਦੇ
ਘੋੜੇ ਨੂੰ ਘਬਰਾਹਟ ਨਾਲ ਅਤੇ ਉਸਦੇ ਸਵਾਰ ਨੂੰ ਖਤਰੇ ਨਾਲ
ਮਾਰਾਂਗਾ। ਮੈਂ ਸਾਰੇ ਵੈਰੀਆਂ ਦੇ ਘੋੜਿਆਂ ਨੂੰ ਅੰਨ੍ਹਿਆਂ ਕਰ
ਦੇਵਾਂਗਾ ਪਰ ਮੇਰੀਆਂ ਅੱਖਾਂ ਖੁਲ੍ਹੀਆਂ ਰਹਿਣਗੀਆਂ ਅਤੇ ਮੈਂ
ਯਹੂਦਾਹ ਦੇ ਘਰਾਣੇ ਤੇ ਨਜ਼ਰ ਰੱਖਾਂਗਾ। 5ਯਹੂਦਾਹ ਦੇ ਆਗੂ
ਦੂਜਿਆਂ ਨੂੰ ਇਹ ਆਖਕੇ ਹੌਸਲਾ ਦੇਣਗੇ, 'ਯਹੋਵਾਹ ਸਰਬ
ਸ਼ਕਤੀਮਾਨ ਤੁਹਾਡਾ ਪਰਮੇਸ਼ੁਰ ਹੈ। ਉਹ ਸਾਨੂੰ ਤਾਕਤ ਦਿੰਦਾ
ਹੈ।' 6ਉਸ ਵਕਤ, ਮੈਂ ਯਹੂਦਾਹ ਘਰਾਣੇ ਦੇ ਆਗੂਆਂ ਨੂੰ ਜੰਗਲ
ਵਿੱਚ ਬਲਦੀ ਅੱਗ ਵਾਂਗ ਠਹਿਰਾਵਾਂਗਾ ਅਤੇ ਉਹ ਆਪਣੇ
ਦੁਸ਼ਮਣਾਂ ਨੂੰ ਜਿਵੇਂ ਅੱਗ ਤੂੜੀ ਨੂੰ ਸਾੜਦੀ ਹੈ ਤਬਾਹ ਕਰ ਦੇਣਗੇ।
ਉਹ ਆਪਣੇ ਦੁਆਲੇ ਦੇ ਦੁਸ਼ਮਣਾਂ ਨੂੰ ਖਤਮ ਕਰ ਦੇਣਗੇ। ਅਤੇ
ਯਰੂਸ਼ਲਮ ਵਿੱਚ, ਲੋਕ ਚੈਨ ਨਾਲ ਬੈਠ ਕੇ ਸੁੱਖ ਦਾ ਸਾਹ ਲੈਣਗੇ।"

7ਯਹੋਵਾਹ ਪਹਿਲਾਂ ਯਹੂਦਾਹ ਦੀ ਕੌਮ ਨੂੰ ਬਚਾਏਗਾ। ਇਸ
ਲਈ ਯਰੂਸ਼ਲਮ ਦੇ ਲੋਕ ਢੀਂਗਾਂ ਮਾਰਨ ਵਿੱਚ ਨਾਕਾਮਯਾਬ
ਰਹਿਣਗੇ। ਦਾਊਦ ਦਾ ਘਰਾਣਾ ਅਤੇ ਹੋਰ ਯਰੂਸ਼ਲਮ ਵਿੱਚ
ਵਸਦੇ ਲੋਕ ਇਹ ਫ਼ੜਾਂ ਨਾ ਮਾਰ ਸਕਣਗੇ ਕਿ ਉਹ ਯਹੂਦਾਹ ਦੇ
ਲੋਕਾਂ ਤੋਂ ਵੱਧ ਚੰਗੇ ਹਨ। 8ਪਰ ਯਹੋਵਾਹ ਯਰੂਸ਼ਲਮ ਵਿੱਚ ਲੋਕਾਂ
ਨੂੰ ਬਚਾਵੇਗਾ। ਉਨ੍ਹਾਂ ਦਾ ਸਭ ਤੋਂ ਕਮਜ਼ੋਰ ਆਦਮੀ ਵੀ ਦਾਊਦ
ਵਾਂਗ ਮਜ਼ਬੂਤ ਹੋਵੇਗਾ ਅਤੇ ਦਾਊਦ ਦੇ ਘਰਾਣੇ ਦੇ ਲੋਕ ਪਰਮੇਸ਼ੁਰ
ਵਾਂਗ ਹੋਣਗੇ ਉਹ ਯਹੋਵਾਹ ਦੇ ਦੂਤ ਵਰਗੇ ਹੋਣਗੇ ਜਿਹੜਾ
ਲੋਕਾਂ ਦੀ ਅਗਵਾਹੀ ਕਰਦਾ ਹੈ।

9ਯਹੋਵਾਹ ਆਖਦਾ ਹੈ, "ਉਸ ਵਕਤ, ਜਿਹੜੀਆਂ ਕੌਮਾਂ
ਯਰੂਸ਼ਲਮ ਦੇ ਵਿਰੁੱਧ ਯੁੱਧ ਕਰਨਗੀਆਂ, ਮੈਂ ਉਨ੍ਹਾਂ ਨੂੰ ਤਬਾਹ
ਕਰਾਂਗਾ। 10ਮੈਂ ਦਾਊਦ ਦੇ ਘਰਾਣਿਆਂ ਉੱਪਰ ਅਤੇ ਯਰੂਸ਼ਲਮ
ਦੇ ਲੋਕਾਂ ਉੱਪਰ ਕਿਰਪਾ ਅਤੇ ਬੇਨਤੀ ਦਾ ਆਤਮਾ ਵਰਸਾਵਾਂਗਾ
ਅਤੇ ਉਹ ਮੇਰੇ ਵੱਲ ਵੇਖਣਗੇ ਜਿਸਨੂੰ ਉਨ੍ਹਾਂ ਨੇ ਵਿੰਨ੍ਹਿਆ ਸੀ
ਅਤੇ ਉਹ ਬੜੇ ਦੁਖੀ ਹੋਣਗੇ। ਉਹ ਇੰਨੇ ਦੁਖੀ ਹੋਣਗੇ ਜਿੰਨਾ
ਕੋਈ ਮਨੁੱਖ ਆਪਣੇ ਇਕ ਲੌਤੇ ਪੁੱਤਰ ਦੀ ਮੌਤ ਤੇ ਹੁੰਦਾ ਹੈ ਅਤੇ
ਵੈਣ ਪਾਉਂਦਾ ਹੈ। ਜਾਂ ਉਹ ਇੰਨੇ ਦੁਖੀ ਹੋਣਗੇ ਜਿੰਨਾ ਕਿ ਕੋਈ
ਆਪਣੇ ਪਲੇਠੇ ਪੁੱਤਰ ਦੀ ਮੌਤ ਤੇ। 11ਯਰੂਸ਼ਲਮ ਵਿੱਚ ਮਹਾਂ ਸ਼ੋਕ
ਉਦਾਸੀ ਅਤੇ ਰੋਣ-ਪਿੱਟਣ ਦਾ ਸਮਾਂ ਹੋਵੇਗਾ। ਇਹ ਉਹੋ ਜਿਹਾ
ਸਮਾਂ ਹੋਵੇਗਾ ਜਿਵੇਂ ਮਗਿੱਦੋ ਦੀ ਵਾਦੀ ਵਿੱਚ ਹਦਦ-ਰਮੋਨ ਦੇ
ਸੋਗ ਵਿੱਚ ਹੋਇਆ ਸੀ। ਜਿਵੇਂ ਲੋਕਾਂ ਨੇ ਉਸ ਦੀ ਮੌਤ ਤੇ ਕੀਰਨੇ
ਪਾਏ ਸਨ ਅਜਿਹਾ ਸਮਾਂ ਹੀ ਯਰੂਸ਼ਲਮ ਤੇ ਹੋਵੇਗਾ। 12ਹਰੇਕ
ਘਰਾਣਾ ਆਪਣੇ-ਆਪ ਵਿੱਚ ਪਿੱਟੇਗਾ। ਦਾਊਦ ਦੇ ਘਰਾਣੇ ਦੇ
ਲੋਕ ਅਤੇ ਉਨ੍ਹਾਂ ਦੀਆਂ ਪਤਨੀਆਂ ਵੀ ਆਪਣੇ-ਆਪ ਵਿੱਚ ਕੀਰਨੇ
ਪਾਉਣਗੀਆਂ। ਨਾਥਾਨ ਦੇ ਘਰਾਣੇ ਦਾ ਟੱਬਰ ਅਤੇ ਉਨ੍ਹਾਂ ਦੀਆਂ
ਪਤਨੀਆਂ ਵੀ ਆਪਣੇ ਆਪ ਵਿੱਚ ਰੋਣਗੇ-ਪਿੱਟਣਗੇ। 13ਲੇਵੀ
ਦੇ ਘਰਾਣੇ ਦਾ ਟੱਬਰ ਅਤੇ ਉਨ੍ਹਾਂ ਦੀਆਂ ਪਤਨੀਆਂ ਅਤੇ ਸ਼ਿਮਈ
ਦਾ ਪਰਿਵਾਰ ਅਤੇ ਉਨ੍ਹਾਂ ਦੀਆਂ ਪਤਨੀਆਂ ਵੀ ਆਪਣੇ-ਆਪ
ਵਿੱਚ ਰੋਣ-ਪਿੱਟਣਗੇ। 14ਹੋਰ ਪਰਿਵਾਰ-ਸਮੂਹਾਂ ਨਾਲ ਵੀ
ਅਜਿਹਾ ਹੀ ਵਾਪਰੇਗਾ ਕਿ ਹਰ ਆਦਮੀ ਅਤੇ ਔਰਤ ਕੀਰਨੇ
ਪਾਣਗੇ।"

13 ਪਰ ਉਸ ਵਕਤ ਦਾਊਦ ਦੇ ਘਰਾਣੇ ਅਤੇ ਯਰੂਸ਼ਲਮ
ਦੇ ਹੋਰ ਲੋਕਾਂ ਵਾਸਤੇ ਪਾਣੀ ਦਾ ਇੱਕ ਨਵਾਂ ਚਸ਼ਮਾ
ਫ਼ੁੱਟੇਗਾ। ਉਸ ਝਰਨੇ ਵਿੱਚ ਉਨ੍ਹਾਂ ਦੇ ਸਾਰੇ ਪਾਪ ਧੋਤੇ ਜਾਣਗੇ ਤੇ
ਉਹ ਲੋਕਾਂ ਨੂੰ ਪਵਿੱਤਰ ਕਰਨਗੇ।

### ਝੂਠੇ ਨਬੀਆਂ ਦਾ ਖਾਤਮਾ

2ਸਰਬ ਸ਼ਕਤੀਮਾਨ ਯਹੋਵਾਹ ਆਖਦਾ ਹੈ, "ਉਸ ਵਕਤ ਮੈਂ
ਧਰਤੀ ਤੋਂ ਸਾਰੇ ਬੁੱਤ ਖਤਮ ਕਰ ਦੇਵਾਂਗਾ। ਇੱਥੋਂ ਤਕ ਕਿ ਲੋਕ
ਉਨ੍ਹਾਂ ਦੇ ਨਾਉਂ ਤਕ ਵੀ ਭੁੱਲ ਜਾਣਗੇ। ਅਤੇ ਮੈਂ ਧਰਤੀ ਤੋਂ ਝੂਠੇ
ਨਬੀਆਂ ਅਤੇ ਬਦਰੂਹਾਂ ਨੂੰ ਖਤਮ ਕਰ ਦੇਵਾਂਗਾ। 3ਫ਼ਿਰ ਵੀ,
ਜੇਕਰ ਕੋਈ ਮਨੁੱਖ ਭਵਿੱਖਬਾਣੀ ਕਰਨੀ ਜਾਰੀ ਰੱਖਦਾ, ਉਸਨੂੰ
ਦੰਡ ਦਿੱਤਾ ਜਾਵੇਗਾ। ਇੱਥੋਂ ਤੀਕ ਕਿ ਉਸਦੇ ਮਾਪੇ ਉਸਦੀ ਮਾਂ
ਅਤੇ ਉਸਦਾ ਪਿਉ ਉਸਨੂੰ ਕਹਿਣਗੇ, 'ਤੂੰ ਯਹੋਵਾਹ ਦੇ ਨਾਂ ਤੇ
ਝੂਠ ਬੋਲਿਆ ਇਸ ਲਈ ਤੈਨੂੰ ਮਰਨਾ ਚਾਹੀਦਾ ਫ਼ੇਰ ਉਸ ਦੇ
ਖੁਦ ਦੇ ਮਾਪੇ ਨਬੁੱਵਤ ਕਰਨ ਤੋਂ ਉਸਨੂੰ ਚਪੇੜ ਮਾਰਨਗੇ। 4ਹਰੇਕ
ਨਬੀ ਉਸ ਵਕਤ ਆਪਣੇ ਵਾਚੇ ਅਗੰਮ ਤੇ ਸ਼ਰਮਿੰਦਾ ਹੋਵੇਗਾ
ਅਤੇ ਆਪਣੇ ਦਰਸ਼ਨ ਤੇ ਵੀ ਅਤੇ ਮੁੜ ਉਹ ਨਬੀ ਦੇ ਵਿਖਾਵੇ
ਵਾਲਾ ਚੋਗਾ ਨਾ ਪਾਉਣਗੇ ਜੋ ਉਨ ਦਾ ਬਣਿਆ ਹੁੰਦਾ ਹੈ।
ਜਿਨ੍ਹਾਂ ਝੂਠ ਵਾਕਾਂ ਨੂੰ ਅਗੰਮ ਵਾਕ ਆਖ ਕੇ ਉਹ ਲੋਕਾਂ ਨੂੰ ਠੱਗਦੇ
ਹਨ, ਮੁੜ ਇਉਂ ਨਾ ਕਰਨਗੇ। 5ਉਹ ਲੋਕ ਆਖਣਗੇ, 'ਮੈਂ ਨਬੀ
ਨਹੀਂ ਹਾਂ ਮੈਂ ਕਿਸਾਨ ਹਾਂ। ਮੈਂ ਤਾਂ ਬਚਪਨ ਤੋਂ ਕਿਸਾਨੀ ਦਾ ਕੰਮ
ਕਰਾ ਆਇਆ ਹਾਂ।' 6ਪਰ ਦੂਜੇ ਲੋਕ ਕਹਿਣਗੇ, 'ਪਰ ਇਹ ਤੇਰੇ
ਹੱਥਾਂ ਤੇ ਜ਼ਖਮ ਕੈਸੇ ਹਨ?' ਤਾਂ ਉਹ ਕਹੇਗਾ, 'ਮੈਂ ਆਪਣੇ ਸੱਜਣਾਂ
ਦੇ ਘਰ 'ਚ ਜ਼ਖਮੀ ਕੀਤਾ ਗਿਆ ਸੀ।'"

7ਸਰਬ ਸ਼ਕਤੀਮਾਨ ਯਹੋਵਾਹ ਆਖਦਾ ਹੈ, ਹੇ ਤਲਵਾਰ! ਮੇਰੇ
ਅਯਾਲੀ ਤੇ ਵਾਰ ਕਰ। ਉਸ ਮਨੁੱਖ ਤੇ ਵਾਰ ਕਰ ਜੋ ਮੇਰਾ ਮਿੱਤਰ
ਹੈ। ਆਜੜੀ ਤੇ ਵਾਰ ਕਰ ਤਾਂ ਭੇਡਾਂ ਭੱਜ ਜਾਣਗੀਆਂ। ਮੈਂ ਛੋਟਿਆਂ
ਦੇ ਵਿਰੁੱਧ ਆਪਣਾ ਹੱਥ ਉਠਾਵਾਂਗਾ। 8ਉਸ ਦੇਸ ਦੇ ਦੋ ਤਿਹਾਈ
ਲੋਕ ਵੱਢੇ ਜਾਣਗੇ ਪਰ ਇੱਕ ਤਿਹਾਈ ਉਨ੍ਹਾਂ ਦੇ ਦੇਸ ਚੋਂ ਬਚ
ਜਾਣਗੇ। 9ਫ਼ਿਰ ਮੈਂ ਉਨ੍ਹਾਂ ਬਚੇ ਹੋਇਆਂ ਨੂੰ ਪਰਖਾਂਗਾ। ਮੈਂ ਉਨ੍ਹਾਂ
ਤੇ ਬੜੇ ਸੰਕਟ ਲਿਆਵਾਂਗਾ। ਮੈਂ ਬਚਿਆਂ ਹੋਇਆਂ ਚੋਂ ਇੱਕ ਤਿਹਾਈ
ਨੂੰ ਅੱਗ ਵਿੱਚ ਚਾਂਦੀ ਨੂੰ ਤਪਾਏ ਜਾਣ ਵਾਂਗ ਪਰਖਾਂਗਾ। ਮੈਂ
ਉਨ੍ਹਾਂ ਨੂੰ ਉਵੇਂ ਪਰਖਾਂਗਾ ਜਿਵੇਂ ਸੋਨਾ ਪਰਖਿਆ ਜਾਂਦਾ ਹੈ। ਉਹ
ਮੈਨੂੰ ਪੁਕਾਰਨਗੇ, ਅਤੇ ਮੈਂ ਉਨ੍ਹਾਂ ਨੂੰ ਉੱਤਰ ਦੇਵਾਂਗਾ। ਮੈਂ ਆਖਾਂਗਾ,
'ਤੁਸੀਂ ਮੇਰੇ ਲੋਕ ਹੋ।' ਉਹ ਆਖਣਗੇ, 'ਯਹੋਵਾਹ, ਸਾਡਾ ਪਰਮੇਸ਼ੁਰ
ਹੈ।'"

## ਨਿਆਂ ਦਾ ਦਿਨ

14 ਵੇਖ! ਯਹੋਵਾਹ ਦੇ ਨਿਆਂ ਦਾ ਖਾਸ ਦਿਨ ਹੈ ਅਤੇ
ਜਿਹੜਾ ਲੁੱਟ ਦਾ ਖਜ਼ਾਨਾ ਤੇਰੇ ਪਾਸ ਹੈ, ਤੇਰੇ ਸ਼ਹਿਰ
ਵਿਚ ਵੰਡਿਆ ਜਾਵੇਗਾ। 2ਮੈਂ ਸਾਰੇ ਰਾਜਾਂ ਨੂੰ ਕੌਮਾਂ ਨੂੰ ਯਰੂਸ਼ਲਮ
ਦੇ ਵਿਰੁੱਧ ਲੜਨ ਲਈ ਇਕੱਠਿਆਂ ਕਰਾਂਗਾ। ਉਹ ਸ਼ਹਿਰ ਤੇ
ਕਬਜ਼ਾ ਕਰਕੇ ਉਸਦੇ ਸਾਰੇ ਘਰ ਤਬਾਹ ਕਰ ਦੇਣਗੇ। ਔਰਤਾਂ
ਨਾਲ ਜ਼ਬਰ ਜਨਾਹ ਹੋਵੇਗਾ ਅਤੇ ਅੱਧੀ ਕੌਮ ਬੰਦੀ ਬਣਾ ਲਿੱਤੀ
ਜਾਵੇਗੀ। ਪਰ ਬਾਕੀ ਦੇ ਲੋਕ ਸ਼ਹਿਰ ਵਿੱਚੋਂ ਬਾਹਰ ਨਾ ਲਿਜਾਏ
ਜਾਣਗੇ। 3ਫ਼ਿਰ ਯਹੋਵਾਹ ਉਨ੍ਹਾਂ ਕੌਮਾਂ ਨਾਲ ਯੁੱਧ ਕਰਨ ਲਈ
ਨਿਕਲੇਗਾ। ਇਹ ਅਸਲ ਲੜਾਈ ਹੋਵੇਗੀ। 4ਉਸ ਵਕਤ, ਉਹ
ਯਰੂਸ਼ਲਮ ਦੀ ਪੂਰਬੀ ਪਹਾੜੀ, ਜੈਤੂਨਾਂ ਦੇ ਪਰਬਤਾਂ ਉੱਪਰ ਖੜਾ
ਹੋਵੇਗਾ ਅਤੇ ਪਰਬਤ ਵਿਚਕਾਰੋਂ ਪਾਟ ਜਾਵੇਗਾ। ਉਸਦਾ ਇੱਕ
ਭਾਗ ਉੱਤਰ ਵੱਲ ਤੇ ਦੂਜਾ ਦੱਖਣ ਵੱਲ ਖਿਸਕ ਜਾਵੇਗਾ ਤੇ
ਉਥੇ ਪੂਰਬ ਤੋਂ ਪੱਛਮ ਤੱਕ ਦੋ ਹਿੱਸਿਆਂ ਵਿੱਚ ਇੱਕ ਵੱਡੀ ਵਾਦੀ
ਹੋਵੇਗੀ। 5ਉਸ ਵਕਤ, ਤੁਸੀਂ ਮੇਰੇ ਪਹਾੜ ਦੀ ਵਾਦੀ ਵਿੱਚੋਂ
ਨੱਸਣ ਦੀ ਕੋਸ਼ਿਸ਼ ਕਰੋਂਗੇ ਕਿਉਂ ਕਿ ਉਹ ਵਾਦੀ ਤੁਹਾਡੇ ਉੱਪਰ
ਬੰਦ ਹੋ ਜਾਵੇਗੀ। ਤੁਸੀਂ ਨੱਸੋਗੇ ਜਿਵੇਂ ਯਹੂਦਾਹ ਦੇ ਰਾਜੇ ਉਜ਼ੀਯਾਹ
ਦੇ ਸਮੇਂ ਵਿੱਚ ਭੂਚਾਲ ਆਉਣ ਤੇ ਨੱਸੇ ਸੀ। ਤਦ ਯਹੋਵਾਹ ਮੇਰਾ
ਪਰਮੇਸ਼ੁਰ ਆਵੇਗਾ ਅਤੇ ਉਸ ਦੇ ਪਵਿੱਤਰ ਮਨੁੱਖ ਉਸਦੇ ਸੰਗ
ਹੋਣਗੇ।

6-7ਉਹ ਬੜਾ ਮਹੱਤਵਪੂਰਣ ਦਿਨ ਹੋਵੇਗਾ। ਉਸ ਖਾਸ ਦਿਨ
ਨਾ ਕੋਈ ਰੌਸ਼ਨੀ, ਨਾ ਠੰਡ ਅਤੇ ਨਾ ਹੀ ਧੁੰਦ ਹੋਵੇਗੀ। ਇਹ ਤਾਂ
ਯਹੋਵਾਹ ਹੀ ਜਾਣੇ ਕਿ ਕਿਵੇਂ, ਪਰ ਉਸ ਦਿਨ, ਨਾ ਦਿਨ ਹੋਵੇਗਾ
ਤੇ ਨਾ ਰਾਤ ਅਤੇ ਜਿਵੇਂ ਅਕਸਰ ਸ਼ਾਮ ਵੇਲੇ ਹਨੇਰਾ ਛਾਉਂਦਾ ਹੈ
ਉਸ ਵਕਤ ਵੀ ਹਨੇਰੇ ਦੀ ਬਜਾਇ ਰੌਸ਼ਨੀ ਰਹੇਗੀ। 8ਉਸ ਵਕਤ,
ਯਰੂਸ਼ਲਮ ਵਿੱਚ ਲਗਾਤਾਰ ਤਾਜ਼ਾ ਪਾਣੀ ਬਹੇਗਾ। ਝਰਨਾ ਫ਼ੁੱਟ
ਕੇ ਬਿਖਰ ਜਾਵੇਗਾ। ਉਸ ਦਾ ਕੁਝ ਹਿੱਸਾ ਡੈਡ ਸੀ ਵੱਲ ਅਤੇ ਕੁਝ
ਹਿੱਸਾ ਮੈਡੀਟ੍ਰੇਨੀਅਨ ਸਮੁੰਦਰ ਵੱਲ ਨੂੰ ਵਹੇਗਾ। ਪਾਣੀ ਗਰਮੀਆਂ
ਦੌਰਾਨ ਅਤੇ ਸਰਦੀਆਂ ਦੌਰਾਨ ਵੀ ਵਗਦਾ ਰਹੇਗਾ। 9ਉਸ
ਵੇਲੇ ਯਹੋਵਾਹ ਹੀ ਸਾਰੀ ਦੁਨੀਆਂ ਦਾ ਪਾਤਸ਼ਾਹ ਹੋਵੇਗਾ। ਉਸ
ਦਿਨ ਯਹੋਵਾਹ ਇੱਕ ਹੀ ਹੋਵੇਗਾ ਤੇ ਇੱਕ ਹੀ ਉਸਦਾ ਨਾਉਂ।
10ਉਸ ਵਕਤ, ਯਰੂਸ਼ਲਮ ਦੁਆਲੇ ਦਾ ਸਾਰਾ ਇਲਾਕਾ ਨੇਜੇਵ
ਵਿੱਚ ਗਬਾ ਤੋਂ ਰਿੰਮੋਨ ਤੀਕ ਅਗਬਾਹ ਦੇ ਉਜਾੜ ਵਾਂਗ ਹੋ
ਜਾਵੇਗਾ। ਪਰ ਯਰੂਸ਼ਲਮ ਬਹੁਤ ਉੱਚਾ ਚੁੱਕਿਆ ਜਾਵੇਗਾ। ਇਹ
ਬਿਨਯਾਮੀਨ ਦੇ ਫ਼ਾਟਕ ਤੋਂ ਪਹਿਲੇ ਫ਼ਾਟਕ (ਨੁੱਕਰ ਦੇ ਫ਼ਾਟਕ )
ਤੀਕ ਅਤੇ ਹਨਨਏਲ ਦੇ ਬੁਰਜ ਤੋਂ ਪਾਤਸ਼ਾਹ ਦੇ ਅੰਗੂਰੀ ਚੁਬੱਚਿਆਂ
ਤੀਕ ਫ਼ਿਰ ਤੋਂ ਉਸਾਰਿਆ ਜਾਵੇਗਾ। 11ਲੋਕ ਯਰੂਸ਼ਲਮ 'ਚ ਵਸ
ਜਾਣਗੇ। ਉੱਥੇ ਉਨ੍ਹਾਂ ਦਾ ਨਾਸ ਕਰਨ ਲਈ ਕੋਈ ਵੈਰੀ ਨਹੀਂ
ਆਵੇਗਾ। ਤਦ ਯਰੂਸ਼ਲਮ ਸੁਰੱਖਿਆਤ ਹੋਵੇਗਾ।

12ਪਰ ਯਹੋਵਾਹ ਉਨ੍ਹਾਂ ਕੌਮਾਂ ਨੂੰ ਦੰਡ ਦੇਵੇਗਾ ਜਿਹੜੀਆਂ
ਯਰੂਸ਼ਲਮ ਦੇ ਵਿਰੁੱਧ ਲੜੀਆਂ। ਉਹ ਉਨ੍ਹਾਂ ਦੇ ਖਿਲਾਫ਼ ਭਿਆਨਕ
ਬਿਮਾਰੀ ਭੇਜੇਗਾ। ਉਨ੍ਹਾਂ ਦੇ ਜਿਉਂਦੇ ਜੀਅ ਉਨ੍ਹਾਂ ਦੀ ਚਮੜੀ
ਗਲ-ਸੜ ਜਾਵੇਗੀ। ਉਨ੍ਹਾਂ ਦੀਆਂ ਅੱਖਾਂ, ਅੱਖਾਂ ਦੀਆਂ ਪੁਤਲੀਆਂ
ਅੰਦਰ ਹੀ ਸੜ ਜਾਣਗੀਆਂ ਅਤੇ ਉਨ੍ਹਾਂ ਦੀ ਜੀਭ ਉਨ੍ਹਾਂ ਦੇ ਮੂੰਹ
'ਚ ਪਈ ਗਲ ਜਾਵੇਗੀ। 13-15ਦੁਸ਼ਮਣ ਦੇ ਡਿਹਰੇ ਤੇ ਭਿਆਨਕ
ਬਿਮਾਰੀ ਆਵੇਗੀ ਅਤੇ ਉਨ੍ਹਾਂ ਦੇ ਘੋੜਿਆਂ, ਖੱਚਰਾਂ, ਊਠਾਂ, ਗਧਿਆਂ
ਅਤੇ ਸਾਰੇ ਪਸ਼ੂਆਂ ਨੂੰ ਇਹ ਬਿਮਾਰੀ ਘੇਰੇਗੀ।

ਉਸ ਦਿਨ ਯਹੋਵਾਹ ਦੇ ਵੱਲੋਂ ਉਨ੍ਹਾਂ ਵਿੱਚ ਵੱਡੀ ਹਲਚਲ
ਹੋਵੇਗੀ ਉਹ ਆਪੋ-ਆਪਣੇ ਗੁਆਂਢੀ ਦਾ ਹੱਥ ਫ਼ੜਨਗੇ ਅਤੇ
ਉਨ੍ਹਾਂ ਦੇ ਹੱਥ ਆਪਣੇ ਗੁਆਂਢੀਆਂ ਦੇ ਵਿਰੁੱਧ ਉੱਠਣਗੇ। ਇੱਥੋਂ
ਤੀਕ ਕਿ ਯਹੂਦਾਹ ਯਰੂਸ਼ਲਮ ਦਾ ਵਿਰੋਧ ਕਰੇਗਾ ਅਤੇ ਆਲੇ-
ਦੁਆਲੇ ਦੀਆਂ ਸਾਰੀਆਂ ਕੌਮਾਂ ਦਾ ਧਨ ਇਕੱਠਾ ਕੀਤਾ ਜਾਵੇਗਾ
ਜਿਸ ਵਿੱਚ ਢੇਰ ਸਾਰਾ ਸੋਨਾ-ਚਾਂਦੀ ਅਤੇ ਵਸਤਰ ਹੋਣਗੇ। 16ਕੁਝ
ਲੋਕ ਜੋ ਯਰੂਸ਼ਲਮ ਨਾਲ ਲੜਨ ਆਏ ਉਨ੍ਹਾਂ ਵਿੱਚੋਂ ਕੁਝ ਬਚੇ
ਰਹਿਣਗੇ ਅਤੇ ਉਹ ਹਰ ਸਾਲ ਪਾਤਸ਼ਾਹ, ਸਰਬ ਸ਼ਕਤੀਮਾਨ
ਯਹੋਵਾਹ ਦੀ ਉਪਾਸਨਾ ਕਰਨ ਅਇਆ ਕਰਣਗੇ। ਅਤੇ ਉਹ
ਹਰ ਵਰ੍ਹੇ ਡੇਰ੍ਹਿਆਂ ਦਾ ਪਰਬ ਮਨਾਉਣ ਆਇਆ ਕਰਣਗੇ।
17ਅਤੇ ਜੇਕਰ ਉਹ ਲੋਕ ਇਵੇਂ ਨਾ ਕਰਨਗੇ ਤਾਂ ਯਹੋਵਾਹ ਸਰਬ
ਸ਼ਕਤੀਮਾਨ ਉਨ੍ਹਾਂ ਦੇ ਥਾਵਾਂ ਤੇ ਸੋਕਾ ਪਾ ਦੇਵੇਗਾ। 18ਜੇਕਰ
ਮਿਸਰ ਦੇ ਘਰਾਣੇ ਵਿੱਚੋਂ ਡੇਰਿਆਂ ਦੇ ਪਰਬ ਤੇ ਕੋਈ ਮਨੁੱਖ ਹਰ
ਸਾਲ ਨਾ ਜਾਵੇਗਾ ਤਾਂ ਯਹੋਵਾਹ ਵੈਰੀਆਂ ਦੀਆਂ ਕੌਮਾਂ ਵਾਂਗ
ਉਨ੍ਹਾਂ ਉੱਪਰ ਵੀ ਭਿਆਨਕ ਬੀਮਾਰੀ ਲਿਆਵੇਗਾ। 19ਉਹ ਮਿਸਰ
ਲਈ ਸਜ਼ਾ ਹੋਵੇਗੀ ਅਤੇ ਬਾਕੀ ਉਨ੍ਹਾਂ ਲੋਕਾਂ ਲਈ ਵੀ ਜਿਹੜੇ
ਡੇਰਿਆਂ ਦੇ ਪਰਬ ਨੂੰ ਮਨਾਉਣ ਨਹੀਂ ਜਾਣਗੇ।

20ਉਸ ਵੇਲੇ, ਹਰ ਵਸਤੂ ਪਰਮੇਸ਼ੁਰ ਦੀ ਹੋਵੇਗੀ। ਇੱਥੋਂ ਤੀਕ
ਕਿ ਉਨ੍ਹਾਂ ਘੋੜਿਆਂ ਦੀਆਂ ਘੰਟੀਆਂ ਉੱਪਰ ਵੀ ਇਹ ਲਿਖਿਆ
ਹੋਵੇਗਾ, "ਯਹੋਵਾਹ ਲਈ ਪਵਿੱਤਰ।" ਯਹੋਵਾਹ ਦੇ ਮੰਦਰ ਦੀਆਂ
ਦੇਗਾਂ ਉਨ੍ਹਾਂ ਕਟੋਰਿਆਂ ਵਾਂਗ ਹੋਣਗੀਆਂ ਜਿਹੜੀਆਂ ਜਗਵੇਦੀ
ਦੇ ਅੱਗੇ ਹਨ। 21ਅਸਲ ਵਿੱਚ, ਯਰੂਸ਼ਲਮ ਅਤੇ ਯਹੂਦਾਹ ਦੀ
ਹਰ ਦੇਗ ਉੱਪਰ ਇਹ ਤਖ਼ਤੀ ਹੋਵੇਗੀ, 'ਯਹੋਵਾਹ ਸਰਬ
ਸ਼ਕਤੀਮਾਨ ਲਈ ਪਵਿੱਤਰ।' ਸਾਰੇ ਬਲੀਆਂ ਚੜ੍ਹਾਉਣ ਵਾਲੇ
ਆਉਣਗੇ ਅਤੇ ਉਨ੍ਹਾਂ ਦੇਗਾਂ ਨੂੰ ਲੈਕੇ ਉਨ੍ਹਾਂ ਵਿੱਚ 'ਉਹ ਆਪਣਾ
ਖਾਸ ਭੋਜਨ' ਪਕਾਉਣਗੇ।

ਉਸ ਵੇਲੇ ਕੋਈ ਵੀ ਵਪਾਰੀ ਸਰਬ ਸ਼ਕਤੀਮਾਨ ਯਹੋਵਾਹ ਦੇ
ਮੰਦਰ ਵਿੱਚ ਕੋਈ ਖਰੀਦ ਵੇਚ ਨਾ ਕਰੇਗਾ।

# ਮਲਾਕੀ

1 ਪਰਮੇਸ਼ੁਰ ਵੱਲੋਂ ਅਗੰਮ ਵਾਕ। ਇਹ ਵਾਕ ਯਹੋਵਾਹ ਵੱਲੋਂ
ਇਸਰਾਏਲ ਨੂੰ ਹੈ, ਜਿਸ ਲਈ ਪਰਮੇਸ਼ੁਰ ਨੇ ਮਲਾਕੀ ਨੂੰ
ਕਿਹਾ।

## ਪਰਮੇਸ਼ੁਰ ਨੂੰ ਇਸਰਾਏਲ ਪਿਆਰਾ ਹੈ

2ਯਹੋਵਾਹ ਨੇ ਆਖਿਆ, “ਮੈਂ ਤੁਹਾਨੂੰ ਪਿਆਰ ਕਰਦਾ ਹਾਂ।”
ਪਰ ਤੁਸੀਂ ਕਿਹਾ, “ਕੀ ਸਬੂਤ ਹੈ ਕਿ ਤੂੰ ਸਾਨੂੰ ਪਿਆਰ ਕਰਦਾ
ਹੈਂ?”
ਯਹੋਵਾਹ ਨੇ ਆਖਿਆ, “ਕੀ ਇਹ ਠੀਕ ਹੈ ਕਿ ਏਸਾਓ ਯਾਕੂਬ
ਦਾ ਭਰਾ ਸੀ? ਠੀਕ ਹੈ ਨਾ? ਪਰ ਮੈਂ ਯਾਕੂਬ ਨੂੰ ਚੁਣਿਆ। 3ਅਤੇ
ਮੈਂ ਏਸਾਓ ਨੂੰ ਸਵੀਕਾਰ ਨਾ ਕੀਤਾ, ਸਗੋਂ ਮੈਂ ਉਸਦੇ ਪਹਾੜੀ
ਦੇਸ਼ਾਂ ਨੂੰ ਤਬਾਹ ਕਰ ਦਿੱਤਾ ਹੁਣ ਓਥੇ ਸਿਰਫ਼ ਜੰਗਲੀ ਗਿੱਦੜ
ਹੀ ਵੱਸਦੇ ਹਨ।”
4ਭਾਵੇਂ ਅਦੋਮੀ ਆਖਣਗੇ, “ਅਸੀਂ ਬਰਬਾਦ ਹੋ ਗਏ ਪਰ
ਅਸੀਂ ਵਾਪਸ ਜਾਕੇ ਆਪਣੇ ਸ਼ਹਿਰ ਨੂੰ ਮੁੜ ਬਣਾਵਾਂਗੇ।”
ਪਰ ਸਰਬ ਸ਼ਕਤੀਮਾਨ ਯਹੋਵਾਹ ਆਖਦਾ ਹੈ, “ਜੇਕਰ ਉਨ੍ਹਾਂ
ਨੇ ਉਨ੍ਹਾਂ ਸ਼ਹਿਰਾਂ ਨੂੰ ਮੁੜ ਉਸਾਰਿਆ ਤਾਂ ਮੈਂ ਉਨ੍ਹਾਂ ਨੂੰ ਮੁੜ ਨਸ਼ਟ
ਕਰ ਦੇਵਾਂਗਾ।” ਇਸੇ ਕਾਰਣ ਲੋਕ ਅਦੋਮ ਨੂੰ ਦੁਸ਼ਟ ਦੇਸ ਮੰਨਦੇ
ਹਨ ਜਿਸਨੂੰ ਯਹੋਵਾਹ ਹਮੇਸ਼ਾ ਨਫਰਤ ਕਰਦਾ ਰਿਹਾ ਹੈ।
5ਤੁਹਾਡੇ ਲੋਕਾਂ ਨੇ ਇਹ ਸਭ ਵੇਖਿਆ ਤਾਂ ਤੁਸੀਂ ਕਿਹਾ, “ਯਹੋਵਾਹ
ਮਹਾਨ ਹੈ, ਉਸਦੀ ਮਹਿਮਾ ਇਸਰਾਏਲ ਤੋਂ ਬਾਹਰ ਵੀ ਹੈ।”

## ਲੋਕ ਪਰਮੇਸ਼ੁਰ ਦੀ ਇੱਜ਼ਤ ਨਹੀਂ ਕਰਦੇ

6ਯਹੋਵਾਹ ਸਰਬ ਸ਼ਕਤੀਮਾਨ ਨੇ ਆਖਿਆ, “ਬੱਚੇ ਆਪਣੇ
ਪਿਤਾ ਦਾ ਅਤੇ ਨੌਕਰ ਆਪਣੇ ਮਾਲਿਕ ਦਾ ਆਦਰ ਕਰਦੇ ਹਨ।
ਮੈਂ ਵੀ ਤੁਹਾਡਾ ਸੁਆਮੀ ਹਾਂ, ਤੁਸੀਂ ਮੇਰਾ ਆਦਰ ਕਿਉਂ ਨਹੀਂ
ਕਰਦੇ? ਮੈਂ ਤੁਹਾਡਾ ਪਿਤਾ ਹਾਂ, ਤਾਂ ਫ਼ਿਰ ਭਲਾ ਤੁਸੀਂ ਮੇਰਾ ਆਦਰ
ਕਿਉਂ ਨਹੀਂ ਕਰਦੇ? ਤੁਸੀਂ ਜਾਜਕੋ ਮੇਰੇ ਨਾਂ ਦਾ ਨਿਰਾਦਰ ਕਰਦੇ
ਹੋ।”
ਪਰ ਤੁਸੀਂ ਕਹਿੰਦੇ ਹੋ, “ਅਸੀਂ ਅਜਿਹਾ ਕੀ ਕੀਤਾ ਹੈ ਜੋ ਇਹ
ਦਰਸਾਉਂਦਾ ਹੈ ਕਿ ਅਸੀਂ ਤੇਰੇ ਨਾਉਂ ਦੀ ਇੱਜ਼ਤ ਨਹੀਂ ਕਰਦੇ?”
7ਯਹੋਵਾਹ ਨੇ ਕਿਹਾ, “ਤੁਸੀਂ ਮੇਰੀ ਜਗਵੇਦੀ ਤੇ ਅਪਵਿੱਤਰ
ਰੋਟੀ ਲਿਆਉਂਦੇ ਹੋ।”
ਪਰ ਤੁਸੀਂ ਕਿਹਾ, “ਕਿਹੜੀ ਚੀਜ਼ ਭਲਾ ਰੋਟੀ ਨੂੰ ਅਪਵਿੱਤਰ
ਤੇ ਗੰਦੀ ਬਣਾਉਂਦੀ ਹੈ?”
ਯਹੋਵਾਹ ਨੇ ਆਖਿਆ, “ਤੁਸੀਂ ਮੇਰੀ ਮੇਜ਼ (ਜਗਵੇਦੀ) ਦਾ
ਆਦਰ ਨਹੀਂ ਕਰਦੇ। 8ਤੁਸੀਂ ਬਲੀ ਲਈ ਅੰਨ੍ਹੇ ਜਾਨਵਰ
ਚੜ੍ਹਾਉਂਦੇ ਹੋ। ਅਤੇ ਇਹ ਬੜੀ ਗ਼ਲਤ ਗੱਲ ਹੈ। ਤੁਸੀਂ ਮੇਰੀ
ਜਗਵੇਦੀ ਲਈ ਬੀਮਾਰ ਅਤੇ ਲੰਗੜੇ ਜਾਨਵਰਾਂ ਦੀ ਬਲੀ
ਲਿਆਉਂਦੇ ਹੋ ਜੋ ਕਿ ਬੜੀ ਗ਼ਲਤ ਗੱਲ ਹੈ। ਕਦੇ ਅਜਿਹੇ ਬੀਮਾਰ
ਜਾਨਵਰ ਆਪਣੇ ਹਾਕਮ ਨੂੰ ਦੇਕੇ ਵੇਖੋ, ਕੀ ਉਹ ਬੀਮਾਰ ਜਾਨਵਰਾਂ
ਦਾ ਤੋਹਫਾ ਸਵੀਕਾਰ ਕਰ ਲਵੇਗਾ? ਨਹੀਂ! ਉਹ ਅਜਿਹੇ ਤੋਹਫ਼ੇ
ਕਦੇ ਵੀ ਸਵੀਕਾਰ ਨਹੀਂ ਕਰੇਗਾ।” ਸਰਬ ਸ਼ਕਤੀਮਾਨ ਯਹੋਵਾਹ
ਨੇ ਅਜਿਹੀਆਂ ਗੱਲਾਂ ਆਖੀਆਂ।
9“ਜਾਜਕੋ, ਤੁਸੀਂ ਯਹੋਵਾਹ ਨੂੰ ਤੁਹਾਡੇ ਲਈ ਚੰਗਾ ਹੋਣ ਦੀ
ਮੰਗ ਕਰਦੇ ਹੋ, ਪਰ ਉਹ ਤੁਹਾਡੀ ਨਹੀਂ ਸੁਣਦਾ ਅਤੇ ਇਹ ਸਭ
ਤੁਹਾਡਾ ਹੀ ਕਸੂਰ ਹੈ।” ਯਹੋਵਾਹ ਸਰਬ ਸ਼ਕਤੀਮਾਨ ਨੇ ਅਜਿਹਾ
ਆਖਿਆ।
10“ਮੈਂ ਆਸ ਕਰਦਾਂ ਕਿ ਕਾਸ਼ ਤੁਹਾਡੇ ਵਿੱਚੋਂ ਕੋਈ ਜਾਜਕਾਂ ਨੂੰ
ਤੁਹਾਡੀਆਂ ਬੇਕਾਰ ਦੀਆਂ ਅੱਗਾਂ ਮੇਰੀ ਜਗਵੇਦੀ ਤੇ ਬਾਲਣ ਤੋਂ
ਰੋਕਣ ਲਈ ਦਰਵਾਜ਼ੇ ਬੰਦ ਕਰ ਦੇਵੇ। ਮੈਂ ਤੁਹਾਡੇ ਨਾਲ ਪ੍ਰਸੰਨ
ਨਹੀਂ ਹਾਂ ਨਾ ਹੀ ਮੈਂ ਤੁਹਾਡੀਆਂ ਭੇਟਾਂ ਸਵੀਕਾਰ ਕਰਾਂਗਾ।”
ਯਹੋਵਾਹ ਸਰਬ-ਸਕਤੀਮਾਨ ਨੇ ਇਉਂ ਆਖਿਆ।
11“ਸਾਰੀ ਦੁਨੀਆਂ ਵਿੱਚ ਮੇਰੇ ਨਾਂ ਦਾ ਆਦਰ ਹੁੰਦਾ ਹੈ ਅਤੇ
ਸਾਰੀ ਦੁਨੀਆਂ ਦੇ ਦੁਆਲਿਓ ਲੋਕ ਮੇਰੇ ਲਈ ਵਧੀਆ ਤੋਹਫ਼ੇ
ਲਿਆਉਂਦੇ ਹਨ। ਉਹ ਮੇਰੇ ਨਾਂ ਤੇ ਤੋਹਫ਼ੇ ਵਜੋਂ ਸੁਗੰਧਤ ਧੂਪਾਂ
ਧੁਖਾਉਂਦੇ ਹਨ, ਕਿਉਂ ਕਿ ਉਨ੍ਹਾਂ ਸਾਰੇ ਲੋਕਾਂ ਲਈ ਮੇਰੇ ਨਾਂ ਦੀ
ਮਹੱਤਾ ਹੈ।” ਯਹੋਵਾਹ ਸਰਬ ਸ਼ਕਤੀਮਾਨ ਨੇ ਇਹ ਗੱਲਾਂ ਆਖੀਆਂ।
12“ਪਰ ਤੁਸੀਂ ਦਰਸਾਉਂਦੇ ਹੋ ਕਿ ਤੁਸੀਂ ਬਿਲਕੁਲ ਮੇਰੇ ਨਾਂ
ਦਾ ਆਦਰ ਨਹੀਂ ਕਰਦੇ। ਯਹੋਵਾਹ ਦੀ ਜਗਵੇਦੀ ਅਪਵਿੱਤਰ
ਹੈ ਅਤੇ ਇਸਦੀਆਂ ਬਲੀਆਂ ਅਪਮਾਨਜਨਕ ਹਨ ਆਖਕੇ ਇਸਦੀ
ਨਖੇਧੀ ਕਰਦੇ ਹੋ। 13ਅਤੇ ਤੁਸੀਂ ਉਸ ਮੇਜ਼ (ਜਗਵੇਦੀ) ਤੋਂ
ਖਾਣਾ ਪਸੰਦ ਨਹੀਂ ਕਰਦੇ। ਤੁਸੀਂ ਭੋਜਨ ਨੂੰ ਸੁੰਘ ਕੇ ਖਾਣ ਤੋਂ
ਮੁਨਕਰ ਹੋ ਜਾਂਦੇ ਹੋ। ਅਤੇ ਆਖਦੇ ਹੋ ਕਿ ਇਹ ਮਾੜਾ ਹੈ ਪਰ
ਇਹ ਗੱਲ ਝੂਠ ਹੈ। ਫ਼ਿਰ ਤੁਸੀਂ ਮੇਰੇ ਲਈ ਬੀਮਾਰ, ਲੰਗੜੇ ਅਤੇ
ਦਾਗ਼ੀ ਜਾਨਵਰ, ਮੇਰੀ ਬਲੀ ਲਈ ਲੈ ਆਉਂਦੇ ਹੋ। ਤੁਸੀਂ ਬਲੀ
ਲਈ ਮੇਰੇ ਕੋਲ ਬੀਮਾਰ ਜਾਨਵਰਾਂ ਦੀ ਚੜ੍ਹਤ ਲੈ ਆਉਂਦੇ ਹੋ।
ਪਰ ਮੈਂ ਤੁਹਾਡੇ ਕੋਲੋਂ ਅਜਿਹੇ ਬੀਮਾਰ ਜਾਨਵਰ ਸਵੀਕਾਰ ਨਾ
ਕਰਾਂਗਾ। 14ਕੁਝ ਲੋਕਾਂ ਕੋਲ ਕੁਝ ਤਗੜੇ ਨਰ ਜਾਨਵਰ ਤਾਂ ਹਨ,
ਜਿਨ੍ਹਾਂ ਦੀ ਚੜ੍ਹਾਵੇ ’ਚ ਉਹ ਬਲੀ ਦੇ ਸਕਦੇ ਹਨ ਪਰ ਉਹ

ਵਧੀਆ ਜਾਨਵਰ ਮੇਰੇ ਚੜ੍ਹਾਵੇ ਲਈ ਨਹੀਂ ਲਿਆਉਂਦੇ। ਕੁਝ
ਲੋਕ ਮੇਰੇ ਅੱਗੇ ਵਧੀਆ ਜਾਨਵਰਾਂ ਦੀ ਚੜ੍ਹਤ ਵੀ ਕਰਦੇ ਹਨ
ਅਤੇ ਉਹ ਮੋਟੇ ਜਾਨਵਰ ਅਗਾਂਹ ਮੈਨੂੰ ਦੇਣ ਦਾ ਇਕਰਾਰ ਵੀ
ਕਰਦੇ ਹਨ ਪਰ ਉਹ ਚਲਾਕੀ ਨਾਲ ਚੰਗੇ ਜਾਨਵਰ ਬਦਲ ਕੇ
ਉਨ੍ਹਾਂ ਦੀ ਥਾਵੇਂ ਬੀਮਾਰ ਜਾਨਵਰ ਮੈਨੂੰ ਮੜ੍ਹ ਦਿੰਦੇ ਹਨ। ਉਨ੍ਹਾਂ
ਲੋਕਾਂ ਉੱਪਰ ਬਦੀ ਵਾਪਰੇਗੀ। ਮੈਂ ਮਹਾਨ ਪਾਤਸ਼ਾਹ ਹਾਂ। ਤੁਹਾਨੂੰ
ਮੇਰੀ ਇੱਜ਼ਤ ਕਰਨੀ ਚਾਹੀਦੀ ਹੈ। ਸਾਰੀ ਦੁਨੀਆਂ ਦੇ ਲੋਕ ਮੇਰਾ
ਆਦਰ ਕਰਦੇ ਹਨ।” ਯਹੋਵਾਹ ਸਰਬ ਸ਼ਕਤੀਮਾਨ ਨੇ ਇਉਂ
ਆਖਿਆ।

## ਜਾਜਕਾਂ ਲਈ ਬਿਧੀਆਂ

2 “ਹੇ ਜਾਜਕੋ! ਮੇਰੀ ਗੱਲ ਸੁਣੋ! ਇਹ ਬਿਧੀ ਤੁਹਾਡੇ ਲਈ
ਹੈ! ਜੋ ਗੱਲਾਂ ਮੈਂ ਆਖਦਾ ਹਾਂ ਉਨ੍ਹਾਂ ਨੂੰ ਧਿਆਨ ਨਾਲ ਸੁਣੋ
ਅਤੇ ਮੇਰੇ ਨਾਓਂ ਦੀ ਉਸਤਤ ਕਰੋ! 2ਜੇਕਰ ਤੁਸੀਂ ਮੇਰੇ ਨਾਉਂ ਦਾ
ਆਦਰ ਨਹੀਂ ਕਰੋਂਗੇ ਤਾਂ ਮੈਂ ਤੁਹਾਨੂੰ ਅਤੇ ਤੁਹਾਡੀਆਂ ਬਰਕਤਾਂ
ਨੂੰ ਸਰਾਪ ਦੇਵਾਂਗਾ। ਤੁਸੀਂ ਅਸੀਸ ਮੰਗੋਂਗੇ ਤੇ ਤੁਹਾਨੂੰ ਸਰਾਪ
ਮਿਲੇਗਾ ਕਿਉਂ ਕਿ ਤੁਸੀਂ ਮੇਰੇ ਨਾਉਂ ਦੀ ਇੱਜ਼ਤ ਨਹੀਂ ਕੀਤੀ।
ਜੇ ਤੁਸੀਂ ਪ੍ਰਸੰਸਾ ਨਾ ਕਰੋਂਗੇ ਤਾਂ ਮੈਂ ਤੁਹਾਡੇ ਤੇ ਕਰੋਪੀ
ਲਿਆਵਾਂਗਾ।” ਸਰਬ ਸ਼ਕਤੀਮਾਨ ਯਹੋਵਾਹ ਨੇ ਇਉਂ
ਫੁਰਮਾਇਆ।
3“ਵੇਖੋ, ਮੈਂ ਤੁਹਾਡੇ ਉਤਰਾਧਿਕਾਰੀਆਂ ਨੂੰ ਝਿੜਕਾਂਗਾ ਤੇ ਸਜ਼ਾ
ਦੇਵਾਂਗਾ। ਛੁੱਟੀਆਂ ’ਚ ਤੁਹਾਡੇ ਜਾਜਕ ਮੈਨੂੰ ਬਲੀਆਂ ਚੜ੍ਹਾਉਂਦੇ
ਹਨ। ਤੁਸੀਂ ਜਾਨਵਰਾਂ ਦੇ ਅੰਦਰਲੇ ਗੰਦਗੀ ਵਾਲੇ ਅੰਗਾਂ ਨੂੰ ਅਤੇ
ਗੋਬਰ ਨੂੰ ਕੱਢ ਕੇ ਸੁੱਟ ਦਿੰਦੇ ਹੋ, ਪਰ ਮੈਂ ਉਹ ਗੋਬਰ ਤੁਹਾਡੇ
ਚਿਹਰਿਆਂ ਤੇ ਲੇਪਾਂਗਾ ਅਤੇ ਇਸ ਗੰਦਗੀ ਸਮੇਤ ਤੁਸੀਂ ਵੀ ਸੁੱਟੇ
ਜਾਵੋਂਗੇ। 4ਤਦ ਤੁਸੀਂ ਜਾਣੋਂਗੇ ਕਿ ਮੈਂ ਇਹ ਹੁਕਮ ਤੁਹਾਨੂੰ
ਕਿਉਂ ਦੇ ਰਿਹਾ ਹਾਂ। ਮੈਂ ਇਹ ਹੁਕਮ ਤੁਹਾਨੂੰ ਇਸਲਈ ਦਿੱਤਾ ਤਾਂ
ਜੋ ਲੇਵੀ ਨਾਲ ਮੇਰਾ ਇਕਰਾਰਨਾਮਾ ਰਹੇ, ਇਸੇ ਲਈ ਮੈਂ ਤੁਹਾਨੂੰ
ਇਹ ਗੱਲਾਂ ਆਖੀਆਂ।” ਸਰਬ ਸ਼ਕਤੀਮਾਨ ਯਹੋਵਾਹ ਨੇ ਇਉਂ
ਫ਼ੁਰਮਾਇਆ।
5ਯਹੋਵਾਹ ਨੇ ਆਖਿਆ, “ਮੈਂ ਲੇਵੀ ਨਾਲ ਇਹ ਇਕਰਾਰਨਾਮਾ
ਕੀਤਾ। ਮੈਂ ਉਸਨੂੰ ਜੀਵਨ ਅਤੇ ਸ਼ਾਂਤੀ ਦੇਣ ਦਾ ਵਾਅਦਾ ਕੀਤਾ
– ਅਤੇ ਮੈਂ ਉਸਨੂੰ ਇਹ ਦਿੱਤਾ। ਉਸਨੇ ਮੇਰਾ ਆਦਰ ਕੀਤਾ ਅਤੇ
ਮੇਰਾ ਨਾਉਂ ਦਾ ਜੱਸ ਕੀਤਾ। 6ਸਚਿਆਈ ਦੀ ਸਿੱਖਿਆ ਉਸ ਦੇ
ਮੂੰਹ ਤੇ ਸੀ। ਲੇਵੀ ਨੇ ਝੂਠ ਨਾ ਪ੍ਰਚਾਰਿਆ। ਉਹ ਈਮਾਨਦਾਰ
ਸੀ ਅਤੇ ਸ਼ਾਂਤੀ ਦਾ ਜਾਜਕ ਸੀ। ਲੇਵੀ ਨੇ ਮੇਰੀ ਸਿੱਖਿਆ ਦਾ
ਅਨੁਸਰਣ ਕੀਤਾ, ਮੇਰੇ ਪਿੱਛੇ ਲੱਗਾ ਅਤੇ ਉਸ ਨੇ ਬੜੇ ਸਾਰੇ
ਮਨੁੱਖਾਂ ਨੂੰ ਕੁਰਾਹੇ ਪੈਣ ਤੋਂ ਬਚਾਇਆ। 7ਇੱਕ ਜਾਜਕ ਨੂੰ ਪਰਮੇਸ਼ੁਰ
ਦੀ ਬਿਵਸਥਾ ਦਾ ਗਿਆਨ ਹੋਣਾ ਚਾਹੀਦਾ ਹੈ ਤਾਂ ਜੋ ਲੋਕ ਉਸ
ਕੋਲ ਜਾਣ ਅਤੇ ਪਰਮੇਸ਼ੁਰ ਦੀਆਂ ਸਿੱਖਿਆਵਾਂ ਦਾ ਗਿਆਨ ਹਾਸਿਲ
ਕਰਨ। ਇੱਕ ਜਾਜਕ ਲੋਕਾਂ ਲਈ ਯਹੋਵਾਹ ਦੀ ਬਿਵਸਥਾ ਦੀ
ਸਿੱਖਿਆ ਦਾ ਦੂਤ ਹੋਣਾ ਚਾਹੀਦਾ ਹੈ ਜੋ ਉਸ ਗਿਆਨ ਨੂੰ ਮਨੁੱਖਤਾ
ਵਿੱਚ ਵੰਡੇ।”

8ਯਹੋਵਾਹ ਨੇ ਆਖਿਆ, “ਪਰ ਤੁਸੀਂ ਜਾਜਕਾਂ ਨੇ ਮੇਰੀ ਬਿਵਸਥਾ
ਨੂੰ ਨਹੀਂ ਮੰਨਿਆ ਸਗੋਂ ਤੁਸੀਂ ਬਿਵਸਥਾ ਨਾਲ ਲੋਕਾਂ ਨੂੰ ਗ਼ਲਤ
ਸਮਝਾ ਕੇ ਉਨ੍ਹਾਂ ਨੂੰ ਕੁਰਾਹੇ ਪਾਇਆ। ਤੁਸੀਂ ਲੇਵੀ ਨਾਲ ਬੰਨੇ
ਨੇਮ ਨੂੰ ਬਰਬਾਦ ਕਰਕੇ ਰੱਖ ਦਿੱਤਾ।” ਯਹੋਵਾਹ ਸਰਬ ਸ਼ਕਤੀਮਾਨ
ਨੇ ਇਹ ਬਚਨ ਫਰਮਾਏ। 9“ਤੁਸੀਂ ਮੇਰੇ ਪਾਏ ਰਾਹ ਤੇ ਨਾ ਤੁਰੇ।
ਤੁਸੀਂ ਮੇਰੀ ਬਿਵਸਥਾ ਨੂੰ ਨਾ ਮੰਨਿਆ। ਇਸ ਲਈ ਮੈਂ ਤੁਹਾਨੂੰ
ਨਖਿੱਧ ਕਰਾਰ ਦਿੰਦਾ ਹਾਂ – ਅਤੇ ਲੋਕ ਤੁਹਾਡਾ ਆਦਰ ਨਾ
ਕਰਨਗੇ।”

## ਯਹੂਦਾਹ ਪਰਮੇਸ਼ੁਰ ਨਾਲ ਸੱਚਾ ਨਹੀਂ ਸੀ

10ਸਾਡਾ ਸਭ ਦਾ ਪਿਤਾ (ਪਰਮੇਸ਼ੁਰ) ਇਕ ਹੈ। ਉਸਨੇ ਹੀ
ਸਾਨੂੰ ਸਾਰਿਆਂ ਨੂੰ ਸਾਜਿਆ ਹੈ। ਤਾਂ ਫ਼ਿਰ ਭਾਈ-ਭਾਈ ਨੂੰ ਕਿਉਂ
ਧੋਖਾ ਦਿੰਦਾ ਹੈ? ਅਜਿਹੇ ਲੋਕ ਇਉਂ ਕਰਕੇ ਇਹ ਜਤਾਉਂਦੇ ਹਨ
ਕਿ ਉਨ੍ਹਾਂ ਨੂੰ ਨੇਮ ਦਾ ਕੋਈ ਆਦਰ ਨਹੀਂ। ਉਨ੍ਹਾਂ ਨੂੰ ਉਸ ਬਿਵਸਥਾ
ਦੀ ਕੋਈ ਇੱਜ਼ਤ ਨਹੀਂ ਜਿਹੜੀ ਸਾਡੇ ਪੁਰਖਿਆਂ ਨੇ ਪਰਮੇਸ਼ੁਰ
ਨਾਲ ਬੰਨ੍ਹੀ ਸੀ। 11ਯਹੂਦਾਹ ਦੇ ਲੋਕਾਂ ਨੇ ਦੂਜਿਆਂ ਲੋਕਾਂ ਨਾਲ
ਧੋਖਾ ਕੀਤਾ। ਯਰੂਸ਼ਲਮ ਅਤੇ ਇਸਰਾਏਲ ਵਿੱਚ ਲੋਕਾਂ ਨੇ ਹਨੇਰ
ਮਚਾਇਆ। ਪਰਮੇਸ਼ੁਰ ਉਸ ਮੰਦਰ ਨੂੰ ਪਿਆਰ ਕਰਦਾ ਹੈ ਪਰ
ਯਹੂਦਾਹ ਦੇ ਮਨੁੱਖਾਂ ਨੇ ਯਹੋਵਾਹ ਦੇ ਪਵਿੱਤਰ ਮੰਦਰ ਵੱਲ ਕੋਈ
ਆਦਰ ਨਾ ਪ੍ਰਗਟਾਇਆ ਸਗੋਂ ਯਹੂਦਾਹ ਦੇ ਲੋਕਾਂ ਨੇ ਵਿਦੇਸ਼ੀ
ਦੇਵੀਆਂ ਦੀ ਉਪਾਸਨਾ ਸ਼ੁਰੂ ਕਰ ਦਿੱਤੀ। 12ਯਹੋਵਾਹ ਉਨ੍ਹਾਂ
ਲੋਕਾਂ ਨੂੰ ਯਹੂਦਾਹ ਦੇ ਘਰਾਣੇ ਵਿੱਚੋਂ ਹਟਾਅ ਦੇਵੇਗਾ। ਭਾਵੇਂ
ਉਹ ਲੋਕ ਫ਼ਿਰ ਯਹੋਵਾਹ ਲਈ ਭੇਟਾਂ ਤੇ ਤੋਹਫ਼ੇ ਲੈਕੇ ਆਉਣ –
ਪਰ ਇਸ ਨਾਲ ਕੋਈ ਲਾਭ ਨਾ ਹੋਵੇਗਾ। 13ਤੁਸੀਂ ਰੋ-ਰੋ ਕੇ
ਯਹੋਵਾਹ ਦੀ ਜਗਵੇਦੀ ਨੂੰ ਹੰਝੂਆਂ ਨਾਲ ਭਾਵੇਂ ਭਰ ਦੇਵੋਂ, ਪਰ
ਉਹ ਤੁਹਾਡੀ ਭੇਟਾ ਸਵੀਕਾਰ ਨਾ ਕਰੇਗਾ। ਯਹੋਵਾਹ ਤੁਹਾਡੀਆਂ
ਵਸਤਾਂ ਉੱਪਰ ਨਾ ਰੀਝੇਗਾ।
14ਤੁਸੀਂ ਆਖਦੇ ਹੋ, “ਸਾਡੀਆਂ ਭੇਟਾ ਯਹੋਵਾਹ ਵੱਲੋਂ ਕਿਉਂ
ਪ੍ਰਵਾਣ ਨਹੀਂ? ਕਿਉਂ ਕਿ ਉਹ ਤੁਹਾਡੀਆਂ ਬਦੀਆਂ ਨੂੰ ਵੇਖਦਾ
ਹੈ, ਅਤੇ ਉਹ ਤੁਹਾਡੀ ਬਦੀ ਦੇ ਖਿਲਾਫ਼ ਚਸ਼ਮਦੀਦ ਗਵਾਹ ਹੈ।
ਉਸ ਨੇ ਤੈਨੂੰ ਤੇਰੀ ਪਤਨੀ ਨਾਲ ਬੇਵਫ਼ਾਈ ਕਰਦਿਆਂ ਵੇਖਿਆ।
ਤੇਰੀ ਜਵਾਨੀ ਵਿੱਚ ਤੂੰ ਉਸ ਮੁਟਿਆਰ ਨਾਲ ਦੋਸਤੀ ਕੀਤੀ,
ਆਪਣੀ ਸਾਥਣ-ਸਖੀ ਨੂੰ ਆਪਣੀ ਪਤਨੀ ਬਣਾਇਆ ਫ਼ਿਰ
ਇੱਕ ਦੂਜੇ ਨਾਲ ਸੌਂਹਾਂ ਖਾਕੇ ਪਤੀ-ਪਤਨੀ ਬਣੇ ਪਰ ਫ਼ਿਰ ਤੂੰ
ਉਸ ਨਾਲ ਧੋਖਾ ਕੀਤਾ। 15ਪਰਮੇਸ਼ੁਰ ਪਤੀ-ਪਤਨੀ ਨੂੰ ਇੱਕ
ਜਿਸਮ, ਇੱਕ ਰੂਹ ਵਜੋਂ ਵੇਖਣਾ ਚਾਹੁੰਦਾ ਹੈ ਤਾਂ ਜੋ ਉਨ੍ਹਾਂ ਨੂੰ
ਪਵਿੱਤਰ ਬੱਚੇ ਪੈਦਾ ਹੋਣ। ਇਸ ਲਈ ਤੁਹਾਨੂੰ ਉਸ ਆਤਮਿਕ
ਏਕਤਾ ਦੀ ਰੱਖਿਆ ਕਰਨੀ ਚਾਹੀਦੀ ਹੈ ਅਤੇ ਆਪਣੀ ਪਤਨੀ
ਨਾਲ ਫ਼ਰੇਬ ਨਹੀਂ ਕਰਨਾ ਚਾਹੀਦਾ। ਉਹ ਜੁਆਨੀ ਤੋਂ ਤੇਰੇ
ਅੰਗ-ਸੰਗ ਰਹੀ ਹੈ।
16ਇਸਰਾਏਲ ਦਾ ਯਹੋਵਾਹ ਪਰਮੇਸ਼ੁਰ ਆਖਦਾ ਹੈ, “ਮੈਂ ਤਲਾਕ
ਨੂੰ ਨਫ਼ਰਤ ਕਰਦਾ ਹਾਂ ਅਤੇ ਜਿਹੜੇ ਆਦਮੀ ਜ਼ਾਲਿਮਾਨਾ ਹਰਕਤਾਂ
ਕਰਦੇ ਹਨ ਮੈਂ ਉਸ ਤੋਂ ਘਿਰਣਾ ਖਾਂਦਾ ਹਾਂ। ਤੁਸੀਂ ਆਪਣੇ

ਅੰਦਰ ਅਧਿਆਤਮਕ ਸ਼ਕਤੀ ਕਾਇਮ ਕਰੋ ਅਤੇ ਆਪਣੀ ਪਤਨੀ
ਨਾਲ ਬੇਪਰਤੀਤੀ ਨਾ ਕਰੋ।”

### ਨਿਆਂ ਦਾ ਵਿਸ਼ੇਸ਼ ਸਮਾਂ

17ਤੁਸੀਂ ਗ਼ਲਤ ਗੱਲਾਂ ਦਾ ਪ੍ਰਚਾਰ ਕੀਤਾ ਅਤੇ ਉਨ੍ਹਾਂ ਗ਼ਲਤ
ਗੱਲਾਂ ਨੇ ਯਹੋਵਾਹ ਨੂੰ ਉਦਾਸ ਕੀਤਾ। ਤੁਸੀਂ ਲੋਕਾਂ ਵਿੱਚ ਗ਼ਲਤ
ਪ੍ਰਚਾਰ ਕੀਤਾ ਕਿ ਬਦੀ ਕਰਨ ਵਾਲੇ ਲੋਕਾਂ ਨੂੰ ਪਰਮੇਸ਼ੁਰ ਪਸੰਦ
ਕਰਦਾ ਹੈ ਤੁਸੀਂ ਪ੍ਰਚਾਰਿਆ ਕਿ ਅਜਿਹੇ ਮਨੁੱਖਾਂ ਨੂੰ ਪਰਮੇਸ਼ੁਰ
ਭਲੇ ਸਮਝਦਾ ਹੈ। ਅਤੇ ਪਰਮੇਸ਼ੁਰ ਬਦੀ ਕਰਨ ਵਾਲਿਆਂ ਨੂੰ
ਸਜ਼ਾ ਨਹੀਂ ਦਿੰਦਾ।

3 ਸਰਬ ਸ਼ਕਤੀਮਾਨ ਪ੍ਰਭੂ ਆਖਦਾ ਹੈ: “ਮੈਂ ਆਪਣਾ ਦੂਤ
ਭੇਜ ਰਿਹਾ ਹਾਂ ਤਾਂ ਜੋ ਉਹ ਮੇਰੇ ਅੱਗੇ ਰਾਹ ਤਿਆਰ ਕਰੇ।
ਤਾਂ ਫ਼ਿਰ ਅਚਾਨਕ ਜਿਸ ਯਹੋਵਾਹ ਨੂੰ ਤੁਸੀਂ ਭਾਲਦੇ ਹੋ, ਉਹ
ਆਪਣੇ ਮੰਦਰ ਵਿੱਚ ਆ ਜਾਵੇਗਾ। ਹਾਂ, ਉਹ ਨਵੇਂ ਨੇਮ ਦਾ
ਦੂਤ, ਜਿਸ ਨੂੰ ਤੁਸੀਂ ਚਾਹੁੰਦੇ ਹੋ, ਸੱਚਮੁੱਚ ਆ ਰਿਹਾ ਹੈ।
2“ਉਸ ਵਕਤ ਲਈ ਕੋਈ ਤਿਆਰੀ ਨਹੀਂ ਕਰ ਸਕਦਾ। ਜਦੋਂ
ਉਹ ਆਵੇਗਾ ਉਸਦੇ ਸਾਹਵੇਂ ਕੋਈ ਖੜੋ ਨਾ ਸਕੇਗਾ। ਉਹ ਬਲਦੀ
ਮਸ਼ਾਲ ਵਾਂਗ ਹੋਵੇਗਾ। ਉਹ ਬੜੇ ਤੇਜ਼ ਸਾਬਨ ਵਰਗਾ ਹੋਵੇਗਾ
ਜਿਸਨੂੰ ਮਨੁੱਖ ਮੈਲੇ ਤੋਂ ਮੈਲਾ ਵਸਤਰ ਧੋਣ ਲਈ ਵਰਤਦੇ ਹਨ।
3ਉਹ ਲੇਵੀਆਂ ਨੂੰ ਸਾਫ਼ ਕਰੇਗਾ। ਉਹ ਉਨ੍ਹਾਂ ਨੂੰ ਪਵਿੱਤਰ
ਬਣਾਵੇਗਾ ਜਿਵੇਂ ਚਾਂਦੀ ਨੂੰ ਅੱਗ ਵਿੱਚ ਪਾਕੇ ਪਵਿੱਤਰ ਤੇ ਸਾਫ਼
ਕੀਤਾ ਜਾਂਦਾ ਹੈ। ਫ਼ਿਰ ਉਹ ਯਹੋਵਾਹ ਦੇ ਅੱਗੇ ਭੇਟਾ ਲਿਆਉਣਗੇ
–ਅਤੇ ਉਹ ਸਾਰੇ ਕੰਮ ਠੀਕ ਢੰਗ ਨਾਲ ਕਰਨਗੇ। 4ਫ਼ਿਰ ਯਹੋਵਾਹ
ਯਹੂਦਾਹ ਅਤੇ ਯਰੂਸ਼ਲਮ ਦੀਆਂ ਭੇਟਾ ਪ੍ਰਵਾਣ ਕਰ ਲਵੇਗਾ
ਜਿਵੇਂ ਕਿ ਪਹਿਲਾਂ ਹੁੰਦਾ ਸੀ। ਜਿਵੇਂ ਕਿ ਅਤੀਤ ਵਿੱਚ ਬਹੁਤ
ਸਮਾਂ ਪਹਿਲਾਂ ਉਹ ਭੇਟਾ ਪ੍ਰਵਾਣ ਕਰਦਾ ਸੀ। 5ਫ਼ਿਰ ਮੈਂ ਆਵਾਂਗਾ
ਅਤੇ ਤੁਹਾਡੇ ਕੋਲ ਰਵਾਂਗਾ ਅਤੇ ਨਿਆਉਂ ਕਰਾਂਗਾ। ਮੈਂ ਕਿਸੇ
ਉਸ ਵਾਂਗ ਹੋਵਾਂਗਾ ਜੋ ਨਿਆਂਕਾਰਾਂ ਦੇ ਕੋਲ ਲੋਕਾਂ ਦੇ ਚਸ਼ਮਦੀਦ
ਗਵਾਹ ਵਾਂਗ ਆਉਂਦਾ ਹੈ, ਜੋ ਉਨ੍ਹਾਂ ਦੀਆਂ ਕਰਨੀਆਂ ਦਾ ਹਿਸਾਬ
ਦੱਸੇਗਾ। ਕੁਝ ਲੋਕ, ਮਜਦੂਰਾਂ ਨੂੰ ਮਜਦੂਰੀ ਨਾ ਦੇਕੇ ਧੋਖਾ ਦਿੰਦੇ
ਹਨ, ਕੁਝ ਲੋਕ ਯਾਤੀਮਾਂ ਅਤੇ ਵਿਧਵਾਵਾਂ ਨੂੰ ਸਤਾਉਂਦੇ ਹਨ
ਅਤੇ ਕੁਝ ਲੋਕ ਵਿਦੇਸ਼ੀਆਂ ਨੂੰ ਨਿਆਂ ਤੋਂ ਵਾਂਝਾ ਰੱਖਦੇ ਹਨ। ਲੋਕ
ਭੈ ਨਹੀਂ ਖਾਂਦੇ ਅਤੇ ਮੇਰਾ ਆਦਰ ਨਹੀਂ ਕਰਦੇ।” ਯਹੋਵਾਹ
ਸਰਬ ਸ਼ਕਤੀਮਾਨ ਨੇ ਇਹ ਬਚਨ ਕਹੇ।

### ਪਰਮੇਸ਼ੁਰ ਕੋਲੋਂ ਚੋਰੀ

6“ਮੈਂ ਯਹੋਵਾਹ ਹਾਂ, ਮੈਂ ਬਦਲਿਆ ਨਹੀਂ ਹਾਂ। ਤੁਸੀਂ ਯਾਕੂਬ
ਦੀ ਔਲਾਦ ਹੋ, ਅਤੇ ਤੁਸੀਂ ਪੂਰੀ ਤਰ੍ਹਾਂ ਖਤਮ ਨਹੀਂ ਕੀਤੇ ਗਏ।
7ਪਰ ਤੁਸੀਂ ਮੇਰੀਆਂ ਬਿਧੀਆਂ ਤੋਂ ਬੇਮੁੱਖ ਹੁੰਦੇ ਰਹੇ, ਇੱਥੋਂ ਤੀਕ
ਕਿ ਤੁਹਾਡੇ ਪੁਰਖਿਆਂ ਨੇ ਵੀ ਮੇਰੀ ਬਿਵਸਥਾ ਦਾ ਪਾਲਣ ਕਰਨਾ
ਛੱਡ ਦਿੱਤਾ। ਤੁਸੀਂ ਮੇਰੇ ਵੱਲ ਪਰਤੋ ਮੈਂ ਤੁਹਾਡੇ ਵੱਲ ਮੁੜਾਂਗਾ।”
ਯਹੋਵਾਹ ਸਰਬ ਸ਼ਕਤੀਮਾਨ ਨੇ ਇਉਂ ਆਖਿਆ,

“ਤੁਸੀਂ ਆਖਦੇ ਹੋ, ‘ਅਸੀਂ ਕਿਵੇਂ ਪਰਤ ਸਕਦੇ ਹਾਂ?’

8“ਪਰਮੇਸ਼ੁਰ ਦੇ ਘਰ ਚੋਂ ਠੱਗਣਾ ਬੰਦ ਕਰ ਦੇਵੋ ਲੋਕਾਂ ਨੂੰ
ਪਰਮੇਸ਼ੁਰ ਦੇ ਘਰ ਚੋਂ ਵਸਤਾਂ ਨਹੀਂ ਚੁਰਾਉਣੀਆਂ ਚਾਹੀਦੀਆਂ,
ਪਰ ਤੁਸੀਂ ਮੇਰੇ ਨਾਲ ਹੀ ਠੱਗੀ ਕੀਤੀ।

“ਤੁਸੀਂ ਕਿਹਾ, ‘ਭਲਾ ਅਸੀਂ ਤੇਰਾ ਕੀ ਚੁਰਾਇਆ ਹੈ?’

“ਤੁਹਾਨੂੰ ਆਪਣੀਆਂ ਵਸਤਾਂ ਦਾ ਦਸਵੰਧ ਮੈਨੂੰ ਦੇਣਾ ਚਾਹੀਦਾ
ਹੈ, ਤੁਹਾਨੂੰ ਮੇਰੇ ਲਈ ਖਾਸ ਤੋਹਫ਼ੇ ਭੇਟ ਕਰਨੇ ਚਾਹੀਦੇ ਹਨ, ਪਰ
ਤੁਸੀਂ ਮੈਨੂੰ ਅਜਿਹਾ ਕੁਝ ਨਾ ਦਿੱਤਾ। 9ਇਸ ਤਰ੍ਹਾਂ ਤੁਹਾਡੀ ਪੂਰੀ
ਕੌਮ ਨੇ ਮੇਰੇ ਨਾਲ ਠੱਗੀ ਕੀਤੀ। ਇਸੇ ਲਈ ਤੁਹਾਡੇ ਤੇ ਸੰਕਟ
ਹਾਵੀ ਹੋ ਰਿਹਾ ਹੈ।” ਸਰਬ ਸ਼ਕਤੀਮਾਨ ਯਹੋਵਾਹ ਨੇ ਇਉਂ
ਫ਼ੁਰਮਾਇਆ।

10ਸਰਬ ਸ਼ਕਤੀਮਾਨ ਯਹੋਵਾਹ ਆਖਦਾ ਹੈ, “ਇਸ ਪਰੀਖਿਆ
ਨੂੰ ਦੇਣ ਦੀ ਕੋਸ਼ਿਸ਼ ਕਰੋ। ਆਪਣਾ ਦਸਵੰਧ ਮੈਨੂੰ ਅਰਪਣ ਕਰੋ।
ਉਨ੍ਹਾਂ ਵਸਤਾਂ ਨੂੰ ਮੇਰੇ ਖਜ਼ਾਨੇ ਵਿੱਚ ਦੇਵੋ। ਮੇਰੇ ਭਵਨ ਲਈ
ਭੋਜਨ ਲਿਆਓ। ਮੈਨੂੰ ਅਜ਼ਮਾਅ ਲਵੋ। ਜੇਕਰ ਤੁਸੀਂ ਇਸ ਰਸਤੇ
ਤੇ ਚੱਲੋਂਗੇ ਤਾਂ ਮੈਂ ਸੱਚਮੁੱਚ ਤੁਹਾਨੂੰ ਵਰਦਾਨ ਦੇਵਾਂਗਾ। ਫ਼ਿਰ
ਬਰਕਤਾਂ ਤੁਹਾਡੇ ਉੱਪਰ ਅਕਾਸ਼ ਤੋਂ ਵਰਦੇ ਮੀਂਹ ਵਾਂਗ
ਆਉਣਗੀਆਂ। ਹਰ ਵਸਤੂ ਤੁਹਾਨੂੰ ਲੋੜ ਤੋਂ ਵੱਧ ਮਿਲੇਗੀ। 11ਮੈਂ
ਕੀੜਿਆਂ ਨੂੰ ਤੁਹਾਡੀ ਫ਼ਸਲ ਨਸ਼ਟ ਨਹੀਂ ਕਰਨ ਦੇਵਾਂਗਾ। ਤੁਹਾਡੇ
ਸਾਰੇ ਅੰਗੂਰੀ ਬਾਗ਼ਾਂ ਵਿੱਚ ਢੇਰਾਂ ਅੰਗੂਰ ਦੀ ਫ਼ਸਲ ਪੈਦਾ ਹੋਵੇਗੀ।”
ਸਰਬ ਸ਼ਕਤੀਮਾਨ ਯਹੋਵਾਹ ਨੇ ਇਉਂ ਫ਼ੁਰਮਾਇਆ।

12“ਦੂਜੀਆਂ ਕੌਮਾਂ ਦੇ ਮਨੁੱਖਾਂ ਦਾ ਵਤੀਰਾ ਵੀ ਤੁਹਾਡੇ ਨਾਲ
ਚੰਗਾ ਹੋਵੇਗਾ। ਤੁਹਾਡਾ ਦੇਸ ਸੱਚਮੁੱਚ ਕਮਾਲ ਦਾ ਹੋ ਜਾਵੇਗਾ।”
ਸਰਬ ਸ਼ਕਤੀਮਾਨ ਯਹੋਵਾਹ ਨੇ ਇਹ ਗੱਲਾਂ ਆਖੀਆਂ।

### ਨਿਆਂ ਦਾ ਖਾਸ ਸਮਾਂ

13ਯਹੋਵਾਹ ਆਖਦਾ ਹੈ, “ਤੁਸੀਂ ਮੈਨੂੰ ਕਮੀਨੀਆਂ ਗੱਲਾਂ
ਆਖੀਆਂ।”

ਪਰ ਤੁਸੀਂ ਪੁੱਛਿਆ, “ਅਸੀਂ ਭਲਾ ਤੈਨੂੰ ਕੀ ਕਮੀਨੀਆਂ ਗੱਲਾਂ
ਆਖੀਆਂ?”

14ਤੁਸੀਂ ਕਿਹਾ, “ਯਹੋਵਾਹ ਦੀ ਉਪਾਸਨਾ ਕਰਨਾ ਫ਼ਿਜ਼ੂਲ ਹੈ।
ਸਾਨੂੰ ਜੋ ਕੁਝ ਯਹੋਵਾਹ ਨੇ ਕਿਹਾ, ਅਸੀਂ ਕੀਤਾ, ਪਰ ਸਾਨੂੰ ਕੋਈ
ਫਾਇਦਾ ਨਾ ਹੋਇਆ। ਅਸੀਂ ਆਪਣੇ ਪਾਪਾਂ ਕਾਰਣ ਦੁਖੀ ਸੀ
ਜਿਵੇਂ ਲੋਕ ਮੌਤ ਦੇ ਕੀਰਨੇ ਪਾਉਂਦੇ ਹਨ ਅਸੀਂ ਵੈਣ ਪਾਏ ਪਰ
ਕੋਈ ਲਾਭ ਨਾ ਹੋਇਆ। 15ਹੁਣ ਅਸੀਂ ਸੋਚਦੇ ਹਾਂ ਕਿ ਘਮੰਡੀ
ਲੋਕ ਖੁਸ਼ ਹਨ ਅਤੇ ਬਦ ਲੋਕ ਕਾਮਯਾਬ ਹੁੰਦੇ ਹਨ। ਉਹ ਪਰਮੇਸ਼ੁਰ
ਦੇ ਸਬਰ ਦਾ ਇਮਤਿਹਾਨ ਲੈਣ ਲਈ ਬਦੀ ਕਰਦੇ ਹਨ ਅਤੇ
ਪਰਮੇਸ਼ੁਰ ਉਨ੍ਹਾਂ ਨੂੰ ਦੰਡ ਨਹੀਂ ਦਿੰਦਾ।”

16ਤਦ ਪਰਮੇਸ਼ੁਰ ਦੇ ਚੇਲਿਆਂ ਨੇ ਇੱਕ ਦੂਜੇ ਨਾਲ ਗੱਲਾਂ
ਕੀਤੀਆਂ ਅਤੇ ਯਹੋਵਾਹ ਨੇ ਧਿਆਨ ਦੇਕੇ ਸੁਣੀਆਂ। ਉਸਦੇ ਸਾਹਵੇਂ
ਇੱਕ ਪੋਥੀ ਪਈ ਹੈ ਜਿਸ ਵਿਚ ਪਰਮੇਸ਼ੁਰ ਦੇ ਚੇਲਿਆਂ ਦੇ ਨਾਉਂ
ਲਿਖੇ ਹੋਏ ਹਨ। ਇਹ ਉਹ ਮਨੁੱਖ ਹਨ ਜੋ ਯਹੋਵਾਹ ਦੇ ਨਾਂ ਦਾ
ਆਦਰ ਕਰਦੇ ਹਨ।

17ਯਹੋਵਾਹ ਨੇ ਆਖਿਆ, “ਉਹ ਮੇਰੇ ਮਨੁੱਖ ਹੋਣਗੇ ਅਤੇ ਮੈਂ
ਉਨ੍ਹਾਂ ਤੇ ਮਿਹਰਬਾਨ ਹੋਵਾਂਗਾ। ਉਹ ਮਨੁੱਖ ਜਿਸਦੇ ਬੱਚੇ ਬੜੇ

ਆਗਿਆਕਾਰੀ ਹੋਣ ਉਹ ਉਨ੍ਹਾਂ ਤੇ ਬੜਾ ਦਯਾਲੂ ਹੁੰਦਾ ਹੈ ਇਵੇਂ
ਹੀ ਮੈਂ ਆਪਣੇ ਚੇਲਿਆਂ ਤੇ ਕਿਰਪਾਲੂ ਹੋਵਾਂਗਾ। 18ਤੁਸੀਂ ਲੋਕ
ਮੇਰੇ ਵੱਲ ਪਰਤੋਂਗੇ ਅਤੇ ਨੇਕੀ ਅਤੇ ਬਦੀ ਵਿਚਲਾ ਫ਼ਰਕ ਜਾਣ
ਜਾਵੋਂਗੇ। ਫ਼ਿਰ ਤੁਸੀਂ ਉਸ ਵਿਚਲਾ ਫ਼ਰਕ ਸਮਝ ਜਾਵੋਂਗੇ ਜਿਹੜਾ
ਪਰਮੇਸ਼ੁਰ ਨੂੰ ਮੰਨਦਾ ਹੈ ਅਤੇ ਜਿਹੜਾ ਪਰਮੇਸ਼ੁਰ ਨੂੰ ਨਹੀਂ ਮੰਨਦਾ
ਹੈ।

4 “ਨਿਆਂ ਦਾ ਉਹ ਸਮਾਂ ਆ ਰਿਹਾ ਹੈ। ਇਹ ਭਖਦੀ ਭੱਠੀ
ਵਾਂਗ ਹੋਵੇਗਾ ਜਿਸ ਵਿੱਚ ਸਾਰੇ ਹੰਕਾਰੀ ਮਨੁੱਖ ਝੋਖੇ ਜਾਣਗੇ
ਇਹ ਬਦ ਲੋਕ ਕੱਖਾਂ ਵਾਂਗ ਸੜਨਗੇ। ਉਸ ਵਕਤ, ਉਹ ਅੱਗ
ਵਿੱਚ ਬਲਦੀ ਝਾੜੀ ਵਾਂਗ ਹੋਣਗੇ ਜਿਸ ਵਿੱਚ ਕੋਈ ਵੀ ਤਣਾ
ਜਾਂ ਜੜ ਨਾ ਬਚੇਗੀ।” ਯਹੋਵਾਹ ਸਰਬ ਸ਼ਕਤੀਮਾਨ ਨੇ ਅਜਿਹਾ
ਆਖਿਆ।

2“ਪਰ ਉਨ੍ਹਾਂ ਮਨੁੱਖਾਂ ਲਈ, ਜਿਹੜੇ ਮੇਰੇ ਨਾਂ ਦਾ ਭੈਅ ਮੰਨਦੇ
ਹਨ, ਉਨ੍ਹਾਂ ਲਈ ਧਰਮ ਦਾ ਸੂਰਜ ਚੜ੍ਹੇਗਾ ਅਤੇ ਉਸ ਦੀਆਂ
ਕਿਰਣਾਂ ਵਿੱਚ ਸ਼ਿਫ਼ਾ ਹੋਵੇਗੀ। ਤੁਸੀਂ ਵਾੜੇ ਦੇ ਵੱਛਿਆਂ ਵਾਂਗ
ਬਾਹਰ ਨਿਕਲੋਂਗੇ ਅਤੇ ਕੁੱਦੋਂ-ਟੱਪੋਂਗੇ। 3ਤੁਸੀਂ ਉਨ੍ਹਾਂ ਪਾਪੀਆਂ ਨੂੰ
ਮਿੱਧੋਂਗੇ ਅਤੇ ਉਹ ਤੁਹਾਡੇ ਪੈਰਾਂ ਦੀਆਂ ਤਲੀਆਂ ਹੇਠਲੀ ਸੁਆਹ
ਵਾਂਗ ਹੋਣਗੇ। ਇਹ ਸਭ ਮੈਂ ਨਿਆਂ ਦੇ ਸਮੇਂ ਕਰਾਂਗਾ।” ਸਰਬ
ਸ਼ਕਤੀਮਾਨ ਯਹੋਵਾਹ ਨੇ ਇਉਂ ਫ਼ੁਰਮਾਇਆ।

4“ਮੂਸਾ ਦੀ ਬਿਵਸਥਾ ਨੂੰ ਯਾਦ ਰੱਖੋ, ਕਿਉਂ ਜੋ ਮੂਸਾ ਮੇਰਾ
ਸੇਵਕ ਸੀ। ਉਸਨੂੰ ਇਹ ਬਿਵਸਥਾ ਅਤੇ ਨੇਮ ਅਤੇ ਨਿਆਂ ਹੋਰੇਬ
(ਪਰਬਤ) ਤੇ ਦਿੱਤੇ ਸਨ। ਇਹ ਨਿਆਂ ਤੇ ਬਿਧੀ ਸਾਰੇ
ਇਸਰਾਏਲੀਆਂ ਲਈ ਹੈ।”

5ਯਹੋਵਾਹ ਨੇ ਆਖਿਆ, “ਵੇਖੋ! ਮੈਂ ਏਲੀਯਾਹ ਨਬੀ ਨੂੰ ਤੁਹਾਡੇ
ਲਈ ਭੇਜਾਂਗਾ। ਉਹ ਯਹੋਵਾਹ ਦੇ ਮਹਾਨ ਅਤੇ ਭਿਆਨਕ ਖੌਫ਼ਨਾਕ
ਨਿਆਂ ਦੇ ਸਮੇਂ ਤੋਂ ਪਹਿਲਾਂ ਤੁਹਾਡੇ ਕੋਲ ਆਵੇਗਾ। 6ਏਲੀਯਾਹ
ਮਾਪਿਆਂ ਨੂੰ ਉਨ੍ਹਾਂ ਦੇ ਬੱਚਿਆਂ ਦੇ ਕੋਲ ਲਿਆਉਣ ਵਿੱਚ ਮਦਦ
ਕਰੇਗਾ ਅਤੇ ਬੱਚਿਆਂ ਨੂੰ ਮਾਪਿਆਂ ਦੇ ਨੇੜੇ ਲਿਆਉਣ ਵਿੱਚ।
ਇਉਂ ਜ਼ਰੂਰ ਵਾਪਰੇਗਾ। ਜਾਂ ਮੈਂ (ਪਰਮੇਸ਼ੁਰ) ਧਰਤੀ ਤੇ ਉਤਰਾਂਗਾ
ਅਤੇ ਤੁਹਾਡੇ ਦੇਸ ਦਾ ਸੱਤਿਆਨਾਸ ਕਰਾਂਗਾ।”

# License Agreement for Bible Texts

***World Bible Translation Center***
***Last Updated: September 21, 2006***



**These Scriptures:**

- Are copyrighted by World Bible Translation Center.
- Are not public domain.
- May not be altered or modified in any form.
- May not be sold or offered for sale in any form.
- May not be used for commercial purposes (including, but not limited to, use in advertising or Web banners used for the purpose of selling online add space).
- May be distributed without modification in electronic form for non-commercial use. However, they may not be hosted on any kind of server (including a Web or ftp server) without written permission. A copy of this license (without modification) must also be included.
- May be quoted for any purpose, up to 1,000 verses, without written permission. However, the extent of quotation must not comprise a complete book nor should it amount to more than 50% of the work in which it is quoted. A copyright notice must appear on the title or copyright page using this pattern: "Taken from the HOLY BIBLE: EASY-TO-READ VERSION™ © 2006 by World Bible Translation Center, Inc. and used by permission." If the text quoted is from one of WBTC's non-English versions, the printed title of the actual text quoted will be substituted for "HOLY BIBLE: EASY-TO-READ VERSION™." The copyright notice must appear in English or be translated into another language. When quotations from WBTC's text are used in non-saleable media, such as church bulletins, orders of service, posters, transparencies or similar media, a complete copyright notice is not required, but the initials of the version (such as "ERV" for the Easy-to-Read Version™ in English) must appear at the end of each quotation.

Any use of these Scriptures other than those listed above is prohibited. For additional rights and permission for usage, such as the use of WBTC's text on a Web site, or for clarification of any of the above, please contact World Bible Translation Center in writing or by email at distribution@wbtc.com.

World Bible Translation Center
P.O. Box 820648
Fort Worth, Texas 76182, USA
Telephone: 1-817-595-1664
Toll-Free in US: 1-888-54-BIBLE
E-mail: info@wbtc.com

**WBTC's web site –** World Bible Translation Center's web site: http://www.wbtc.org

**Order online –** To order a copy of our texts online, go to: http://www.wbtc.org

**Current license agreement –** *This license is subject to change without notice. The current license can be found at:* http://www.wbtc.org/downloads/biblelicense.htm

**Trouble viewing this file –** If the text in this document does not display correctly, use Adobe Acrobat Reader 5.0 or higher. Download Adobe Acrobat Reader from:
http://www.adobe.com/products/acrobat/readstep2.html

**Viewing Chinese or Korean PDFs –** To view the Chinese or Korean PDFs, it may be necessary to download the Chinese Simplified or Korean font pack from Adobe. Download the font packs from:
http://www.adobe.com/products/acrobat/acrrasianfontpack.html

# ਮੱਤੀ ਦੀ ਇੰਜੀਲ

### ਯਿਸੂ ਦਾ ਪਰਿਵਾਰਕ ਇਤਿਹਾਸ

*(ਲੂਕਾ 3:23–38)*

1 ਇਹ ਯਿਸੂ ਮਸੀਹ ਦੇ ਪਰਿਵਾਰ ਦਾ ਇਤਿਹਾਸ ਹੈ। ਯਿਸੂ ਦਾਊਦ ਦੇ ਪਰਿਵਾਰ ਤੋਂ ਸੀ ਅਤੇ ਦਾਊਦ ਅਬਰਾਹਾਮ ਦੇ ਪਰਿਵਾਰ ਤੋਂ ਸੀ।

2 ਅਬਰਾਹਾਮ ਇਸਹਾਕ ਦਾ ਪਿਤਾ ਸੀ।
ਇਸਹਾਕ ਯਾਕੂਬ ਦਾ ਪਿਤਾ ਸੀ।
ਯਾਕੂਬ ਯਹੂਦਾਹ ਅਤੇ ਉਸ ਦੇ ਭਰਾਵਾਂ
ਦਾ ਪਿਤਾ ਸੀ।
3 ਯਹੂਦਾਹ ਫ਼ਰਸ ਅਤੇ ਜ਼ਰਾ ਦਾ ਪਿਤਾ ਸੀ।
ਤਾਮਾਰ ਉਨ੍ਹਾਂ ਦੀ ਮਾਤਾ ਸੀ।
ਫ਼ਰਸ ਹਸਰੋਨ ਦਾ ਪਿਤਾ ਸੀ।
ਹਸਰੋਨ ਰਾਮ ਦਾ ਪਿਤਾ ਸੀ।
4 ਰਾਮ ਅੰਮੀਨਾਦਾਬ ਦਾ ਪਿਤਾ ਸੀ।
ਅੰਮੀਨਾਦਾਬ ਨਹਸ਼ੋਨ ਦਾ ਪਿਤਾ ਸੀ।
ਨਹਸ਼ੋਨ ਸਲਮੋਨ ਦਾ ਪਿਤਾ ਸੀ।
5 ਸਲਮੋਨ ਬੋਅਜ਼ ਦਾ ਪਿਤਾ ਸੀ।
ਬੋਅਜ਼ ਦੀ ਮਾਤਾ ਰਾਹਾਬ ਸੀ
ਬੋਅਜ਼ ਓਬੇਦ ਦਾ ਪਿਤਾ ਸੀ।
ਰੂਥ ਓਬੇਦ ਦੀ ਮਾਤਾ ਸੀ।
ਓਬੇਦ ਯੱਸੀ ਦਾ ਪਿਤਾ ਸੀ।
6 ਯੱਸੀ ਦਾਊਦ ਬਾਦਸ਼ਾਹ ਦਾ ਪਿਤਾ ਸੀ।
ਦਾਊਦ ਸੁਲੇਮਾਨ ਦਾ ਪਿਤਾ ਸੀ।
ਸੁਲੇਮਾਨ ਦੀ ਮਾਤਾ ਪਹਿਲਾਂ ਉਰੀਯਾਹ
ਦੀ ਪਤਨੀ ਸੀ
7 ਸੁਲੇਮਾਨ ਰਹਬੁਆਮ ਦਾ ਪਿਤਾ ਸੀ।
ਰਹਬੁਆਮ ਅਬੀਯਾਹ ਦਾ ਪਿਤਾ ਸੀ।
ਅਬੀਯਾਹ ਆਸਾ ਦਾ ਪਿਤਾ ਸੀ।
8 ਆਸਾ ਯਹੋਸ਼ਾਫ਼ਾਟ ਦਾ ਪਿਤਾ ਸੀ।
ਯਹੋਸ਼ਾਫ਼ਾਟ ਯੋਰਾਮ ਦਾ ਪਿਤਾ ਸੀ।
ਯੋਰਾਮ ਉਜ਼ੀਯਾਹ ਦਾ ਪਿਤਾ ਸੀ।
9 ਉੱਜ਼ੀਯਾਹ ਯੋਥਾਮ ਦਾ ਪਿਤਾ ਸੀ।
ਯੋਥਾਮ ਆਹਾਜ਼ ਦਾ ਪਿਤਾ ਸੀ।
ਆਹਾਜ਼ ਹਿਜ਼ਕੀਯਾਹ ਦਾ ਪਿਤਾ ਸੀ।
10 ਹਿਜ਼ਕੀਯਾਹ ਮਨੱਸਹ ਦਾ ਪਿਤਾ ਸੀ।
ਮਨੱਸਹ ਆਮੋਨ ਦਾ ਪਿਤਾ ਸੀ।
ਆਮੋਨ ਯੋਸ਼ੀਯਾਹ ਦਾ ਪਿਤਾ ਸੀ।
11 ਯੋਸ਼ੀਯਾਹ, ਯਕਾਨਯਾਹ, ਅਤੇ ਉਸ ਦੇ ਭਰਾਵਾਂ
ਦਾ ਦਾਦਾ ਸੀ।
ਇਸ ਸਮੇਂ ਦੌਰਾਨ, ਯਹੂਦੀ ਕੈਦੀਆਂ ਦੀ ਤਰ੍ਹਾਂ ਬੇਬੀਲੋਨ
ਨੂੰਲਿਜਾਏ ਗਏ ਸਨ।
12 ਯਹੂਦੀਆਂ ਨੂੰ ਬੇਬੀਲੋਨ ਲੈ ਜਾਣ ਤੋਂ ਬਾਅਦ:
ਯਕਾਨਯਾਹ ਸ਼ਅਲਤੀਏਲ ਦਾ ਪਿਤਾ ਸੀ।
ਸ਼ਅਲਤੀਏਲ ਜ਼ਰੁੱਬਾਬਲ ਦਾ ਦਾਦਾ ਸੀ।
13 ਜ਼ਰੁੱਬਾਬਲ ਅਬੀਹੂਦ ਦਾ ਪਿਤਾ ਸੀ।
ਅਬੀਹੂਦ ਅਲਯਾਕੀਮ ਦਾ ਪਿਤਾ ਸੀ।
ਅਲਯਾਕੀਮ ਅੱਜ਼ੋਰ ਦਾ ਪਿਤਾ ਸੀ।
14 ਅੱਜ਼ੋਰ ਸਾਦੋਕ ਦਾ ਪਿਤਾ ਸੀ।
ਸਾਦੋਕ ਯਾਕੀਮ ਦਾ ਪਿਤਾ ਸੀ।
ਯਾਕੀਮ ਅਲੀਹੂਦ ਦਾ ਪਿਤਾ ਸੀ।
15 ਅਲੀਹੂਦ ਅਲਾਜ਼ਾਰ ਦਾ ਪਿਤਾ ਸੀ।
ਅਲਾਜ਼ਾਰ ਮੱਥਾਨ ਦਾ ਪਿਤਾ ਸੀ।
ਮੱਥਾਨ ਯਾਕੂਬ ਦਾ ਪਿਤਾ ਸੀ।
16 ਯਾਕੂਬ ਯੂਸੁਫ਼ ਦਾ ਪਿਤਾ ਸੀ।
ਮਰਿਯਮ ਯੂਸੁਫ਼ ਦੀ ਪਤਨੀ ਸੀ।
ਮਰਿਯਮ ਯਿਸੂ ਦੀ ਮਾਂ ਸੀ।
ਯਿਸੂ ਹੀ ਮਸੀਹ* ਕਹਾਉਂਦਾ ਹੈ।

17ਸੋ ਅਬਰਾਹਾਮ ਤੋਂ ਲੈਕੇ ਦਾਊਦ ਤੀਕਰ ਇਹ ਚੌਦ੍ਹਾਂ ਪੀੜ੍ਹੀਆਂ ਸਨ। ਅਤੇ ਚੌਦ੍ਹਾਂ ਹੀ ਪੀੜ੍ਹੀਆਂ ਦਾਊਦ ਤੋਂ ਲੈਕੇ ਉਸ ਵਕਤ ਤੀਕਰ ਸਨ ਜਦੋਂ ਲੋਕਾਂ ਨੂੰ ਬੇਬੀਲੋਨ ਲਿਜਾਇਆ ਗਿਆ। ਅਤੇ ਚੌਦ੍ਹਾਂ ਹੀ ਪੀੜ੍ਹੀਆਂ ਲੋਕਾਂ ਨੂੰ ਬੇਬੀਲੋਨ ਲੈਕੇ ਜਾਣ ਤੋਂ ਮਸੀਹ ਦੇ ਜਨਮ ਤੱਕ ਸਨ।

### ਯਿਸੂ ਮਸੀਹ ਦਾ ਜਨਮ

*(ਲੂਕਾ 2:1–7)*

18ਯਿਸੂ ਮਸੀਹ ਦੀ ਮਾਤਾ ਮਰਿਯਮ ਸੀ। ਯਿਸੂ ਮਸੀਹ ਦਾ
ਜਨਮ ਇਸ ਤਰ੍ਹਾਂ ਹੋਇਆ। ਮਰਿਯਮ ਦੀ ਕੁੜਮਾਈ ਯੂਸੁਫ਼ ਦੇ

---

**ਮਸੀਹ** "ਮਸਹ ਕੀਤਾ" (ਮਸੀਹਾ) ਜਾਂ ਪਰਮੇਸ਼ੁਰ ਵੱਲੋਂ ਚੁਣਿਆ ਹੋਇਆ।

ਨਾਲ ਹੋਈ। ਪਰ ਵਿਆਹ ਹੋਣ ਤੋਂ ਪਹਿਲਾਂ ਹੀ ਮਰਿਯਮ ਨੇ
ਦੇਖਿਆ ਕਿ ਉਹ ਗਰਭਵਤੀ ਹੈ। ਮਰਿਯਮ ਪਵਿੱਤਰ ਆਤਮਾ
ਦੀ ਸ਼ਕਤੀ ਨਾਲ ਗਰਭਵਤੀ ਹੋਈ ਸੀ। 19ਮਰਿਯਮ ਦਾ ਪਤੀ
ਯੂਸੁਫ ਇੱਕ ਚੰਗਾ ਮਨੁੱਖ ਸੀ। ਉਹ ਇਹ ਨਹੀਂ ਚਾਹੁੰਦਾ ਸੀ ਕਿ
ਉਹ ਮਰਿਯਮ ਨੂੰ ਲੋਕਾਂ ਸਾਮ੍ਹਣੇ ਕਲੰਕਨ ਪਰਗਟ ਕਰੇ। ਤਾਂ ਉਸ
ਨੇ ਉਸਨੂੰ ਚੁੱਪ-ਚਾਪ ਛੱਡ ਦੇਣ ਦੀ ਸੋਚੀ। 20ਪਰ ਜਦੋਂ ਉਸਨੇ
ਇਸ ਬਾਰੇ ਸੋਚਿਆ ਤਾਂ ਪ੍ਰਭੂ ਦੇ ਇੱਕ ਦੂਤ ਨੇ ਉਸਦੇ ਸੁਫ਼ਨੇ
ਵਿੱਚ ਦਰਸ਼ਨ ਦਿੱਤੇ। ਤੇ ਦੂਤ ਨੇ ਕਿਹਾ, "ਹੇ ਯੂਸੁਫ, ਦਾਊਦ ਦੇ
ਪੁੱਤਰ,* ਤੂੰ ਮਰਿਯਮ ਨੂੰ ਆਪਣੀ ਪਤਨੀ ਸਵੀਕਾਰ ਕਰਨ ਤੋਂ
ਨਾ ਘਬਰਾ। ਜਿਹੜਾ ਬੱਚਾ ਉਸ ਦੀ ਕੁੱਖ ਵਿੱਚ ਆਇਆ ਹੈ ਉਹ
ਪਵਿੱਤਰ ਆਤਮਾ* ਤੋਂ ਹੈ। 21ਮਰਿਯਮ ਇੱਕ ਪੁੱਤਰ ਨੂੰ ਜਨਮ
ਦੇਵੇਗੀ ਅਤੇ ਤੂੰ ਉਸ ਦਾ ਨਾਂ ਯਿਸੂ* ਰੱਖੀਂ ਕਿਉਂ ਕਿ ਉਹ
ਆਪਣੇ ਲੋਕਾਂ ਨੂੰ ਉਨ੍ਹਾਂ ਦੇ ਪਾਪਾਂ ਤੋਂ ਬਚਾਵੇਗਾ।"

22ਇਹ ਸਭ ਕੁਝ ਪ੍ਰਭੂ ਦੇ ਆਪਣੇ ਨਬੀ ਦੁਆਰਾ ਕਹੇ ਹੋਏ ਨੂੰ
ਪੂਰਾ ਕਰਨ ਲਈ ਵਾਪਰਿਆ। 23"ਕੁਆਰੀ ਗਰਭਵਤੀ ਹੋਵੇਗੀ
ਅਤੇ ਪੁੱਤਰ ਨੂੰ ਜਨਮ ਦੇਵੇਗੀ। ਉਹ ਉਸ ਦਾ ਨਾਮ ਇੰਮਾਨੂਏਲ
ਰੱਖਣਗੇ।"* ਜਿਸਦਾ ਅਰਥ ਇਹ ਹੈ, "ਪਰਮੇਸ਼ੁਰ ਸਾਡੇ ਸੰਗ
ਹੈ।"

24ਜਦੋਂ ਯੂਸੁਫ ਜਾਗਿਆ ਤਾਂ ਉਸ ਨੇ ਉਵੇਂ ਹੀ ਕੀਤਾ ਜਿਵੇਂ
ਪ੍ਰਭੂ ਦੇ ਦੂਤ ਨੇ ਉਸਨੂੰ ਕਰਨ ਲਈ ਕਿਹਾ ਸੀ। ਯੂਸੁਫ ਨੇ ਮਰਿਯਮ
ਨਾਲ ਵਿਆਹ ਕੀਤਾ। 25ਪਰ ਯੂਸੁਫ ਨੇ ਮਰਿਯਮ ਨਾਲ ਕੋਈ
ਜਿਨਸੀ ਸਬੰਧ ਨਾ ਰੱਖਿਆ ਜਦ ਤੱਕ ਉਸ ਨੇ ਪੁੱਤਰ ਨੂੰ ਜਨਮ
ਨਾ ਦਿੱਤਾ। ਅਤੇ ਯੂਸੁਫ ਨੇ ਪੁੱਤਰ ਦਾ ਨਾਂ ਯਿਸੂ ਰੱਖਿਆ।

## ਜੋਤਸ਼ੀ ਯਿਸੂ ਨੂੰ ਮਿਲਣ ਆਏ

2 ਯਿਸੂ ਯਹੂਦਿਯਾ ਦੇ ਨਗਰ ਬੈਤਲਹਮ ਵਿੱਚ ਜੰਮਿਆ ਸੀ।
ਉਹ ਉਸ ਵਕਤ ਜਨਮਿਆ ਸੀ ਜਦੋਂ ਹੇਰੋਦੇਸ* ਰਾਜਾ
ਸੀ। ਯਿਸੂ ਦੇ ਜਨਮ ਤੋਂ ਬਾਅਦ ਪੂਰਬ ਵੱਲੋਂ ਕੁਝ ਜੋਤਸ਼ੀ ਯਰੂਸ਼ਲਮ
ਵਿੱਚ ਆਏ। 2ਜੋਤਸ਼ੀਆਂ ਨੇ ਲੋਕਾਂ ਨੂੰ ਪੁੱਛਿਆ, "ਨਵਾਂ ਜੁਆਕ
ਕਿੱਥੇ ਹੈ ਜੋ ਕਿ ਯਹੂਦੀਆਂ ਦਾ ਰਾਜਾ ਹੈ? ਅਸੀਂ ਤਾਰਾ ਵੇਖਿਆ
ਜੋ ਦਰਸਾਉਂਦਾ ਕਿ ਉਹ ਜਨਮਿਆ। ਅਸੀਂ ਤਾਰੇ ਨੂੰ ਪੂਰਬ
ਵਿੱਚ ਆਕਾਸ਼ ਵਿੱਚ ਉਠਦਿਆਂ ਵੇਖਿਆ। ਅਸੀਂ ਉਸ ਦੀ
ਉਪਾਸਨਾ ਕਰਨ ਲਈ ਆਏ ਹਾਂ।" 3ਜਦੋਂ ਰਾਜਾ ਹੇਰੋਦੇਸ ਅਤੇ
ਯਰੂਸ਼ਲਮ ਦੇ ਲੋਕਾਂ ਨੇ ਯਹੂਦੀਆਂ ਦੇ ਰਾਜੇ ਬਾਰੇ ਸੁਣਿਆ, ਤਾਂ
ਉਹ ਘਬਰਾ ਗਏ। 4ਹੇਰੋਦੇਸ ਨੇ ਯਹੂਦੀ ਪ੍ਰਧਾਨ ਜਾਜਕਾਂ ਤੇ ਨੇਮ
ਦੇ ਉਪਦੇਸ਼ਕਾਂ ਨੂੰ ਇਕੱਠਿਆਂ ਕਰਕੇ, ਉਨ੍ਹਾਂ ਨੂੰ ਪੁੱਛਿਆ ਕਿ
ਮਸੀਹ ਕਿੱਥੇ ਜੰਮੇਗਾ? 5ਉਨ੍ਹਾਂ ਨੇ ਕਿਹਾ, "ਯਹੂਦਿਯਾ ਦੇ ਬੈਤਲਹਮ
ਵਿੱਚ, ਕਿਉਂ ਕਿ ਨਬੀ ਨੇ ਇਸ ਬਾਰੇ ਪੋਥੀਆਂ* ਵਿੱਚ ਲਿਖਿਆ
ਹੈ:

6'ਹੇ ਬੈਤਲਹਮ, ਯਹੂਦਾਹ ਦੀ ਧਰਤੀ ਵਿੱਚ ਤੂੰ ਯਹੂਦਾਹ ਦੇ
ਹਾਕਮਾਂ ਵਿੱਚੋਂ ਬੜਾ ਮਹੱਤਵਪੂਰਣ ਹੈ। ਹਾਂ, ਤੇਰੇ ਵਿੱਚੋਂ ਇੱਕ
ਅਜਿਹਾ ਹਾਕਮ ਆਵੇਗਾ, ਜਿਹੜਾ ਮੇਰੇ ਲੋਕਾਂ, ਇਸਰਾਏਲ ਦੀ
ਅਗਵਾਈ ਕਰੇਗਾ।'" *ਮੀਕਾਹ 5:2*

7ਫੇਰ ਹੇਰੋਦੇਸ ਨੇ ਪੂਰਬ ਤੋਂ ਆਏ ਜੋਤਸ਼ੀਆਂ ਨੂੰ ਚੁੱਪ ਕੀਤੇ
ਬੁਲਾ ਕੇ ਉਨ੍ਹਾਂ ਕੋਲੋਂ ਠੀਕ ਠੀਕ ਪਤਾ ਕੀਤਾ ਕਿ ਉਨ੍ਹਾਂ ਨੂੰ ਤਾਰਾ
ਪਹਿਲੀ ਵਾਰ ਕਦੋਂ ਦਿਖਾਈ ਦਿੱਤਾ ਸੀ। 8ਫ਼ੇਰ ਹੇਰੋਦੇਸ ਨੇ ਉਨ੍ਹਾਂ
ਨੂੰ ਬੈਤਲਹਮ ਵਿੱਚ, ਇਹ ਕਹਿ ਕੇ ਭੇਜ ਦਿੱਤਾ, "ਜਾਓ ਅਤੇ
ਧਿਆਨ ਨਾਲ ਇਸ ਬਾਲਕ ਬਾਰੇ ਪਤਾ ਲਗਾਓ। ਜਦੋਂ ਤੁਸੀਂ
ਬਾਲਕ ਨੂੰ ਲੱਭ ਲਵੋਂ, ਤਾਂ ਆ ਕੇ ਮੈਨੂੰ ਦੱਸ ਦਿਓ, ਤਾਂ ਜੋ ਮੈਂ ਵੀ
ਜਾਵਾਂ ਅਤੇ ਉਸ ਦੀ ਉਪਾਸਨਾ ਕਰਾਂ।"

9ਉਹ ਰਾਜੇ ਦੀ ਗੱਲ ਸੁਣ ਕੇ ਚਲੇ ਗਏ। ਅਤੇ ਉਹ ਤਾਰਾ,
ਜਿਹੜਾ ਉਨ੍ਹਾਂ ਚੜ੍ਹਦੇ ਪਾਸੇ ਦੇਖਿਆ ਸੀ, ਜੋਤਸ਼ੀਆਂ ਨੇ ਉਸ
ਤਾਰੇ ਦਾ ਪਿੱਛਾ ਕੀਤਾ। ਤਾਰੇ ਨੇ ਉਨ੍ਹਾਂ ਦੀ ਉਦੋਂ ਤੱਕ ਅਗਵਾਈ
ਕੀਤੀ, ਜਦੋਂ ਤੱਕ ਕਿ ਉਹ ਉਸ ਜਗ੍ਹਾ ਉੱਤੇ ਆਕੇ ਨਹੀਂ ਰੁਕ
ਗਿਆ ਜਿੱਥੇ ਉਹ ਬਾਲਕ ਸੀ। 10ਜੋਤਸ਼ੀ ਉਦੋਂ ਬਹੁਤ ਖੁਸ਼ ਸਨ
ਜਦੋਂ ਉਨ੍ਹਾਂ ਨੇ ਤਾਰਾ ਵੇਖਿਆ। 11ਉਨ੍ਹਾਂ ਨੇ ਉਸ ਘਰ ਵਿੱਚ ਜਾ
ਕੇ ਬਾਲਕ ਨੂੰ ਉਸ ਦੀ ਮਾਤਾ ਮਰਿਯਮ ਨਾਲ ਦੇਖਿਆ ਅਤੇ ਪੈਰੀਂ
ਪੈਕੇ ਉਸਨੂੰ ਮੱਥਾ ਟੇਕਿਆ। ਉਨ੍ਹਾਂ ਨੇ ਆਪਣੀਆਂ ਥੈਲੀਆਂ ਖੋਲ੍ਹੀਆਂ
ਅਤੇ ਸੋਨੇ, ਲੁਬਾਣ ਅਤੇ ਗੰਧਰਸ ਦੀਆਂ ਸੁਗਾਤਾਂ ਭੇਂਟ ਕੀਤੀਆਂ
ਜਿਹੜੀਆਂ ਉਹ ਬਾਲਕ ਵਾਸਤੇ ਲਿਆਏ ਸਨ। 12ਪਰ ਸੁਫਨੇ
ਵਿੱਚ ਪਰਮੇਸ਼ੁਰ ਨੇ ਜੋਤਸ਼ੀਆਂ ਨੂੰ ਖਬਰਦਾਰ ਕੀਤਾ ਕਿ ਉਹ
ਹੇਰੋਦੇਸ ਕੋਲ ਫੇਰ ਨਾ ਜਾਣ। ਤਾਂ ਉਹ ਹੋਰ ਰਸਤੇ ਆਪਣੇ ਦੇਸ਼
ਨੂੰ ਮੁੜ ਗਏ।

## ਯਿਸੂ ਆਪਣੇ ਮਾਤਾ ਪਿਤਾ ਨਾਲ ਮਿਸਰ ਨੂੰ

13ਜਦੋਂ ਜੋਤਸ਼ੀ ਦੂਰ ਚਲੇ ਗਏ, ਤਾਂ ਪ੍ਰਭੂ ਦੇ ਦੂਤ ਨੇ ਯੂਸੁਫ ਦੇ
ਸੁਫਨੇ ਵਿੱਚ ਦਰਸ਼ਨ ਦੇ ਕੇ ਆਖਿਆ, "ਉੱਠ! ਬਾਲਕ ਤੇ ਉਸ
ਦੀ ਮਾਤਾ ਨੂੰ ਲੈਕੇ ਮਿਸਰ ਦੇਸ਼ ਵਿੱਚ ਚਲਾ ਜਾ। ਅਤੇ ਜਦ
ਤੀਕਰ ਮੈਂ ਤੈਨੂੰ ਨਾ ਆਖਾਂ ਉੱਥੇ ਹੀ ਰਹਿਣਾ ਕਿਉਂ ਕਿ ਹੇਰੋਦੇਸ
ਬਾਲਕ ਨੂੰ ਮਾਰਣ ਵਾਸਤੇ ਲੱਭੇਗਾ।"

14ਤਾਂ ਯੂਸੁਫ ਉੱਠਿਆ ਰਾਤੋ ਰਾਤ ਬਾਲਕ ਅਤੇ ਉਸ ਦੀ
ਮਾਤਾ ਨੂੰ ਨਾਲ ਲੈਕੇ ਮਿਸਰ ਵੱਲ ਤੁਰ ਪਿਆ। 15ਯੂਸੁਫ਼ ਹੇਰੋਦੇਸ
ਦੇ ਮਰਨ ਤੱਕ ਮਿਸਰ ਵਿੱਚ ਹੀ ਰਿਹਾ। ਇਹ ਇਸ ਲਈ ਵਾਪਰਿਆ
ਤਾਂ ਕਿ ਜਿਹੜਾ ਬਚਨ ਪ੍ਰਭੂ ਨੇ ਨਬੀ ਦੀ ਜ਼ਬਾਨੀ ਆਖਿਆ ਸੀ
ਉਹ ਪੂਰਾ ਹੋਵੇ: ਪ੍ਰਭੂ ਨੇ ਆਖਿਆ, "ਮੈਂ ਆਪਣੇ ਪੁੱਤਰ ਨੂੰ ਮਿਸਰ
ਵਿੱਚੋਂ ਸੱਦਿਆ।"*

---

**ਦਾਊਦ ਦੇ ਪੁੱਤਰ** ਦਾਊਦ ਦੇ ਪਰਿਵਾਰ ਵਿੱਚੋਂ; ਇਸਰਾਏਲ ਦਾ ਦੂਸਰਾ ਰਾਜਾ, ਲੱਗਭੱਗ ਮਸੀਹ ਤੋਂ ਇੱਕ ਹਜ਼ਾਰ ਸਾਲ ਪੂਰਵ ਈ:

**ਪਵਿੱਤਰ ਆਤਮਾ** ਪ੍ਰਭੂ ਦਾ ਆਤਮਾ, ਮਸੀਹ ਦਾ ਆਤਮਾ ਅਤੇ ਸਹਾਇਕ ਵੀ ਜਾਣਿਆ ਜਾਂਦਾ ਹੈ।

**ਯਿਸੂ** ਯਿਸੂ ਦਾ ਅਰਥ ਹੈ "ਮੁਕਤੀ"

**ਕੁਆਰੀ ... ਰੱਖਣਗੇ"** ਯਸਾਯਾਹ 7:14

**ਹੇਰੋਦੇਸ** ਮਹਾਨ ਹੇਰੋਦੇਸ I, ਯਹੂਦਿਯਾ ਦਾ ਸ਼ਾਸਕ 40 ਪੂਰਵ ਈ: ਤੋਂ 4 ਪੂਰਵ ਈ:

**ਪੋਥੀਆਂ** ਪਵਿੱਤਰ ਲਿਖਤਾਂ, ਪੁਰਾਣੇ ਨੇਮ ਦੀਆਂ ਲਿਖਤਾਂ।

**"ਮੈਂ ਆਪਣੇ ... ਸੱਦਿਆ"** ਹੋਸ਼ੇਆ 11:1

## ਹੇਰੋਦੇਸ ਨੇ ਬੈਤਲਹਮ ਦੇ ਸਭ ਬਾਲ ਮੁੰਡਿਆਂ ਨੂੰ ਮਾਰ ਸੁੱਟਿਆ

16ਜਦੋਂ ਹੇਰੋਦੇਸ ਨੂੰ ਇਹ ਸਮਝ ਆਈ ਕਿ ਉਸਨੂੰ ਜੋਤਸ਼ੀਆਂ
ਦੁਆਰਾ ਧੋਖਾ ਦਿੱਤਾ ਗਿਆ ਹੈ, ਤਾਂ ਉਸਨੂੰ ਬੜਾ ਕ੍ਰੋਧ ਆਇਆ।
ਫ਼ੇਰ ਉਸ ਨੇ ਬੈਤਲਹਮ ਅਤੇ ਆਸੇ ਪਾਸੇ ਦੇ ਸਾਰੇ ਇਲਾਕਿਆਂ ਦੇ
ਬਾਲਕਾਂ ਨੂੰ ਮਾਰਨ ਦਾ ਹੁਕਮ ਦੇ ਦਿੱਤਾ। ਉਸ ਨੇ ਦੋ ਸਾਲ ਅਤੇ
ਇਸ ਤੋਂ ਛੋਟੀ ਉਮਰ ਦੇ ਬਾਲਕਾਂ ਨੂੰ ਮਾਰ ਦੇਣ ਦਾ ਹੁਕਮ ਦੇ
ਦਿੱਤਾ ਕਿਉਂ ਕਿ ਉਸ ਨੇ ਜੋਤਸ਼ੀਆਂ ਤੋਂ ਜਨਮ ਦੇ ਸਹੀ ਸਮੇਂ ਦਾ
ਪਤਾ ਲਾਇਆ ਸੀ। 17ਤਾਂ ਨਬੀ ਯਿਰਮਿਯਾਹ ਦੁਆਰਾ ਬੋਲਿਆ
ਪਰਮੇਸ਼ੁਰ ਦਾ ਸ਼ਬਦ ਪੂਰਾ ਹੋ ਗਿਆ ਸੀ:

18"ਰਾਮਾਹ ਵਿੱਚ ਇੱਕ ਅਵਾਜ਼ ਸੁਣਾਈ ਦਿੱਤੀ। ਰੋਣਾ ਅਤੇ
ਵੱਡੇ ਵਿਰਲਾਪ ਨਾਲ ਰਾਖੇਲ ਆਪਣੇ ਬਾਲ ਬੱਚਿਆਂ ਨੂੰ ਰੋਂਦੀ ਹੈ
ਅਤੇ ਤਸੱਲੀ ਨਹੀਂ ਚਾਹੁੰਦੀ, ਕਿਉਂ ਕਿ ਉਸ ਦੇ ਬੱਚੇ ਮਰ ਚੁੱਕੇ
ਹਨ।" *ਯਿਰਮਿਯਾਹ 31:15*

## ਯੂਸੁਫ਼ ਅਤੇ ਮਰਿਯਮ ਮਿਸਰ ਤੋਂ ਮੁੜੇ

19ਹੇਰੋਦੇਸ ਦੇ ਮਰਨ ਤੋਂ ਬਾਅਦ, ਪ੍ਰਭੂ ਦਾ ਇੱਕ ਦੂਤ ਮਿਸਰ
ਵਿੱਚ ਯੂਸੁਫ਼ ਦੇ ਸੁਪਨੇ ਵਿੱਚ ਪ੍ਰਗਟਿਆ। 20ਦੂਤ ਨੇ ਆਖਿਆ,
"ਉੱਠ! ਬਾਲਕ ਅਤੇ ਉਸ ਦੀ ਮਾਤਾ ਨੂੰ ਨਾਲ ਲੈਕੇ ਇਸਰਾਏਲ
ਦੇ ਦੇਸ਼ ਨੂੰ ਜਾ। ਕਿਉਂ ਕਿ ਜਿਹੜੇ ਲੋਕ ਬਾਲਕ ਨੂੰ ਮਾਰਨਾ
ਚਾਹੁੰਦੇ ਸਨ ਹੁਣ ਮਰ ਚੁੱਕੇ ਹਨ।"

21ਤਦ ਉਹ ਤਿਆਰ ਹੋਇਆ ਅਤੇ ਬਾਲਕ ਅਤੇ ਉਸ ਦੀ
ਮਾਤਾ ਨੂੰ ਨਾਲ ਲੈ ਕੇ ਇਸਰਾਏਲ ਦੇਸ਼ ਨੂੰ ਚਲਿਆ ਗਿਆ।
22ਜਦੋਂ ਯੂਸੁਫ਼ ਨੇ ਸੁਣਿਆ ਕਿ ਅਰਕਿਲਊਸ ਯਹੂਦਿਯਾ ਵਿੱਚ
ਆਪਣੇ ਪਿਤਾ ਹੇਰੋਦੇਸ ਦੀ ਮੌਤ ਤੋਂ ਬਾਅਦ ਰਾਜਾ ਬਣ ਗਿਆ
ਹੈ ਤਾਂ ਉਹ ਉੱਥੇ ਜਾਣ ਤੋਂ ਡਰਦਾ ਸੀ। ਪਰ ਸੁਪਨੇ ਵਿੱਚ ਪਰਮੇਸ਼ੁਰ
ਦੁਆਰਾ ਖ਼ਬਰ ਪਾਕੇ ਉਹ ਗਲੀਲ ਦੇ ਇਲਾਕੇ ਨੂੰ ਚਲਿਆ ਗਿਆ।
23ਯੂਸੁਫ਼ ਨਾਸਰਤ ਨਾਮ ਦੇ ਇੱਕ ਨਗਰ ਵਿੱਚ ਜਾ ਵੱਸਿਆ
ਅਤੇ ਇਸਨੇ ਉਹ ਬਚਨ ਪੂਰਾ ਕਰ ਦਿੱਤਾ ਜਿਹੜਾ ਪਰਮੇਸ਼ੁਰ ਨੇ
ਨਬੀਆਂ ਰਾਹੀਂ ਆਖਿਆ ਸੀ। ਉਹ ਇੱਕ ਨਾਸਰੀ * ਅਖਵਾਏਗਾ।

## ਯੂਹੰਨਾ ਬਪਤਿਸਮਾ ਦੇਣ ਵਾਲੇ ਦਾ ਕੰਮ

*(ਮਰਕੁਸ 1:1–8; ਲੂਕਾ 3:1–9, 15–17; ਯੂਹੰਨਾ 1:19–28)*

3 ਉਨ੍ਹਾਂ ਦਿਨਾਂ ਵਿੱਚ, ਯੂਹੰਨਾ ਬਪਤਿਸਮਾ ਦੇਣ ਵਾਲੇ ਨੇ
ਯਹੂਦਿਯਾ ਦੇ ਉਜਾੜ ਵਿੱਚ ਪ੍ਰਚਾਰ ਕਰਨਾ ਸ਼ੁਰੂ ਕੀਤਾ।
2ਉਸ ਨੇ ਆਖਿਆ, "ਆਪਣੇ ਦਿਲ ਅਤੇ ਜੀਵਨ ਬਦਲੋ, ਕਿਉਂ
ਕਿ ਸੁਰਗ ਦਾ ਰਾਜ ਜਲਦੀ ਹੀ ਆ ਰਿਹਾ ਹੈ।" 3ਯੂਹੰਨਾ
ਬਪਤਿਸਮਾ ਦੇਣ ਵਾਲਾ ਉਹੀ ਹੈ ਜਿਸਦੇ ਬਾਰੇ ਯਸਾਯਾਹ ਨਬੀ
ਦੀ ਜ਼ਬਾਨੀ ਆਖਿਆ ਗਿਆ ਸੀ। ਯਸਾਯਾਹ ਨੇ ਕਿਹਾ:

"ਉਜਾੜ ਵਿੱਚ ਇੱਕ ਮੱਨੁਖ ਹੋਕਾ ਦੇ ਰਿਹਾ ਹੈ: 'ਪ੍ਰਭੂ ਲਈ
ਰਸਤੇ ਨੂੰ ਤਿਆਰ ਕਰੋ; ਉਸ ਦੇ ਰਾਹਾਂ ਨੂੰ ਸਿੱਧਿਆਂ ਕਰੋ।'"
*ਯਸਾਯਾਹ 40:3*

4ਯੂਹੰਨਾ ਦੇ ਕਪੜੇ ਊਠ ਦੇ ਵਾਲਾਂ ਤੋਂ ਬਣੇ ਸਨ ਅਤੇ ਚੰਮ ਦੀ
ਪੇਟੀ ਉਸ ਦੇ ਲੱਕ ਦੇ ਦੁਆਲੇ ਸੀ। ਅਤੇ ਉਸ ਦਾ ਭੋਜਨ ਟਿੱਡੀਆਂ
ਅਤੇ ਜੰਗਲੀ ਸ਼ਹਿਤ ਸੀ। 5ਯਰੂਸ਼ਲਮ, ਸਾਰੇ ਯਹੂਦਿਯਾ ਅਤੇ
ਯਰਦਨ ਨਦੀ ਦੇ ਆਸੇ ਪਾਸੇ ਦੀਆਂ ਥਾਂਵਾਂ ਦੇ ਸਭ ਲੋਕ ਉਸ
ਦਾ ਪ੍ਰਚਾਰ ਸੁਣਨ ਲਈ ਆਏ। 6ਲੋਕਾਂ ਨੇ ਆਪਣੇ ਪਾਪ ਕਬੂਲ
ਕੀਤੇ ਅਤੇ ਯੂਹੰਨਾ ਨੇ ਉਨ੍ਹਾਂ ਨੂੰ ਯਰਦਨ ਨਦੀ ਵਿੱਚ ਬਪਤਿਸਮਾ
ਦਿੱਤਾ।

7ਪਰ ਜਦੋਂ ਉਸ ਨੇ ਵੇਖਿਆ ਕਿ ਫ਼ਰੀਸੀਆਂ * ਅਤੇ ਸਦੂਕੀਆਂ *
ਵਿੱਚੋਂ ਬਥੇਰੇ ਉਸ ਕੋਲੋਂ ਬਪਤਿਸਮਾ ਲੈਣ ਆਏ ਹਨ ਤਾਂ ਉਸ ਨੇ
ਉਨ੍ਹਾਂ ਨੂੰ ਆਖਿਆ, "ਤੁਸੀਂ ਸਾਰੇ ਸੱਪ ਹੋ! ਤੁਹਾਨੂੰ ਪਰਮੇਸ਼ੁਰ ਦੇ
ਆਉਣ ਵਾਲੇ ਕਰੋਪ ਤੋਂ ਭੱਜਣਾਂ ਕਿਹਨੇਂ ਦੱਸਿਆ ਹੈ? 8ਤੁਹਾਨੂੰ
ਉਹ ਗੱਲਾਂ ਕਰਨੀਆਂ ਚਾਹੀਦੀਆਂ ਹਨ ਜਿਨ੍ਹਾਂ ਨਾਲ ਦਰਸ਼ਾ
ਸਕੋਂ ਕਿ ਤੁਸੀਂ ਆਪਣੇ ਜੀਵਨ ਅਤੇ ਮਨ ਬਦਲ ਲਏ ਹਨ।
9ਆਪਣੇ ਮਨ ਵਿੱਚ ਇਸ ਗੱਲ ਤੇ ਮਾਣ ਕਰਨ ਦੀ ਨਾ ਸੋਚੋ,
'ਅਸੀਂ ਅਬਰਾਹਾਮ ਦੇ ਬੱਚੇ ਹਾਂ।' ਮੈਂ ਤੁਹਾਨੂੰ ਦੱਸਦਾ ਹਾਂ ਕਿ
ਪਰਮੇਸ਼ੁਰ ਅਬਰਾਹਾਮ ਲਈ ਇਨ੍ਹਾਂ ਪੱਥਰਾਂ ਵਿੱਚੋਂ ਬੱਚੇ ਪੈਦਾ ਕਰ
ਸਕਦਾ ਹੈ। 10ਰੁੱਖਾਂ ਨੂੰ ਡੇਗਣ ਲਈ ਕੁਹਾੜਾ ਤਿਆਰ ਹੈ, ਹਰ
ਉਹ ਰੁੱਖ ਜਿਹੜਾ ਚੰਗਾ ਫਲ ਨਹੀਂ ਦਿੰਦਾ, ਵੱਢਿਆ ਜਾਵੇਗਾ
ਅਤੇ ਅੱਗ ਵਿੱਚ ਸੁੱਟ ਦਿੱਤਾ ਜਾਵੇਗਾ।

11"ਮੈਂ ਤਾਂ ਤੁਹਾਨੂੰ ਤੁਹਾਡੇ ਮਨ ਅਤੇ ਜੀਵਨ ਬਦਲਣ ਲਈ
ਪਾਣੀ ਨਾਲ ਬਪਤਿਸਮਾ ਦਿੰਦਾ ਹਾਂ ਪਰ ਜਿਹੜਾ ਮੇਰੇ ਪਿੱਛੋਂ
ਆਉਣ ਵਾਲਾ ਹੈ ਉਹ ਮੇਰੇ ਤੋਂ ਮਹਾਨ ਹੈ ਅਤੇ ਮੈ ਤਾਂ ਉਸ ਦੀ
ਜੁੱਤੀ ਚੁੱਕਣ ਦੇ ਵੀ ਯੋਗ ਨਹੀਂ ਹਾਂ। ਉਹ ਤੁਹਾਨੂੰ ਪਵਿੱਤਰ
ਆਤਮਾ ਅਤੇ ਅੱਗ ਨਾਲ ਬਪਤਿਸਮਾ ਦੇਵੇਗਾ। 12ਉਸ ਦੀ ਤੰਗਲੀ
ਉਸ ਦੇ ਹੱਥ ਵਿੱਚ ਹੈ। ਉਹ ਕਣਕ ਨੂੰ ਤੂੜੀ ਤੋਂ ਅਲੱਗ ਕਰੇਗਾ।
ਉਹ ਕਣਕ ਨੂੰ ਕੋਠੇ ਵਿੱਚ ਜਮਾ ਕਰੇਗਾ। ਉਹ ਤੂੜੀ ਨੂੰ ਉਸ
ਅੱਗ ਵਿੱਚ ਸਾੜੇਗਾ ਜਿਹੜੀ ਬੁਝਾਈ ਨਹੀਂ ਜਾ ਸਕਦੀ।"

## ਯਿਸੂ ਨੂੰ ਯੂਹੰਨਾ ਨੇ ਬਪਤਿਸਮਾ ਦਿੱਤਾ

*(ਮਰਕੁਸ 1:9–11; ਲੂਕਾ 3:21–22)*

13ਫ਼ੇਰ ਯਿਸੂ ਯੂਹੰਨਾ ਤੋਂ ਯਰਦਨ ਨਦੀ ਵਿੱਚ ਬਪਤਿਸਮਾ
ਲੈਣ ਲਈ ਗਲੀਲ ਤੋਂ ਆਇਆ। 14ਪਰ ਯੂਹੰਨਾ ਨੇ ਇਹ ਕਹਿ
ਕਿ ਉਸਨੂੰ ਰੋਕਣ ਦੀ ਕੋਸ਼ਿਸ਼ ਕੀਤੀ, "ਮੈਨੂੰ ਤਾਂ ਤੇਰੇ ਕੋਲੋਂ
ਬਪਤਿਸਮਾ ਲੈਣ ਦੀ ਲੋੜ ਹੈ। ਅਤੇ ਤੂੰ ਮੇਰੇ ਕੋਲ ਕਿਉਂ ਆਇਆ
ਹੈਂ?"

15ਯਿਸੂ ਨੇ ਉਸਨੂੰ ਜਵਾਬ ਦਿੱਤਾ, "ਹੁਣ ਤੂੰ ਇਸ ਨੂੰ ਇੰਝ ਹੀ
ਹੋਣ ਦੇ। ਜਿਹੜੀਆ ਗੱਲਾਂ ਪਰਮੇਸ਼ੁਰ ਕਰਾਉਂਦਾ ਹੈ ਸਾਨੂੰ ਉਵੇਂ
ਹੀ ਕਰਨੀਆ ਚਾਹੀਦੀਆ ਹਨ।" ਇਉਂ ਯੂਹੰਨਾ ਯਿਸੂ ਨੂੰ
ਬਪਤਿਸਮਾ ਦੇਣ ਲਈ ਮੰਨ ਗਿਆ।

---

**ਨਾਸਰੀ** ਨਾਸਰਤ ਨਗਰ ਦਾ ਮਨੁੱਖ।

**ਫ਼ਰੀਸੀ** ਇੱਕ ਯਹੂਦੀ ਦਲ ਜੋ ਯਹੂਦੀ ਨੇਮਾਂ ਅਤੇ ਰਿਵਾਜ਼ਾਂ ਨੂੰ ਮੰਨਦੇ ਸਨ।

**ਸਦੂਕੀ** ਇੱਕ ਅਜਿਹਾ ਯਹੂਦੀ ਦਲ ਜੋ ਕਿ ਪੁਰਾਣੇ ਨੇਮਾਂ ਦੇ ਕੇਵਲ ਪਹਿਲੇ ਪੰਜ ਹਿੱਸਿਆਂ ਨੂੰ ਮੰਨਦੇ ਸਨ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਮਨੁੱਖ ਮੌਤ ਪਿੱਛੋਂ ਜੀਵਤ ਨਹੀਂ ਰਹਿੰਦਾ।

16ਜਿਵੇਂ ਹੀ ਯਿਸੂ ਨੇ ਬਪਤਿਸਮਾ ਲਿਆ ਉਹ ਪਾਣੀ ਤੋਂ
ਬਾਹਰ ਆ ਗਿਆ। ਉਸ ਲਈ ਅਕਾਸ਼ ਖੁੱਲ੍ਹ ਗਿਆ ਅਤੇ ਉਸ ਨੇ
ਪਰਮੇਸ਼ੁਰ ਦਾ ਆਤਮਾ ਘੁੱਗੀ ਵਾਂਙ ਆਪਣੇ ਉੱਪਰ ਉੱਤਰਦਾ
ਵੇਖਿਆ। 17ਸਰਵਗ ਤੋਂ ਇੱਕ ਬਾਣੀ ਆਈ, ਤੇ ਇਹ ਆਖਿਆ,
"ਇਹ ਮੇਰਾ ਪਿਆਰਾ ਪੁੱਤਰ ਹੈ। ਜਿਸ ਤੋਂ ਮੈਂ ਬਹੁਤ ਪ੍ਰਸੰਨ ਹਾਂ।"

### ਯਿਸੂ ਦਾ ਪਰਤਾਇਆ ਜਾਣਾ

(*ਮਰਕੁਸ 1:12–13; ਲੂਕਾ 4:1–13*)

4 ਸ਼ੈਤਾਨ ਦੁਆਰਾ ਪਰਤਾਏ ਜਾਣ ਲਈ ਆਤਮਾ ਨੇ ਯਿਸੂ
ਦੀ ਅਗਵਾਈ ਉਜਾੜ ਵਿੱਚ ਕੀਤੀ। 2ਯਿਸੂ ਨੇ ਚਾਲੀ
ਦਿਨ ਅਤੇ ਰਾਤਾਂ ਕੁਝ ਵੀ ਨਾ ਖਾਧਾ ਤਾਂ ਉਸ ਨੂੰ ਭੁੱਖ ਲੱਗੀ।
3ਤਾਂ ਸ਼ੈਤਾਨ ਉਸਨੂੰ ਪਰਤਾਉਣ ਲਈ ਆਇਆ ਅਤੇ ਉਸਨੂੰ
ਆਖਿਆ, "ਜੇ ਤੂੰ ਪਰਮੇਸ਼ੁਰ ਦਾ ਪੁੱਤਰ ਹੈ, ਤਾਂ ਕਹਿ ਕਿ ਇਹ
ਪੱਥਰ ਰੋਟੀਆਂ ਬਣ ਜਾਣ।"
4ਯਿਸੂ ਨੇ ਜਵਾਬ ਦਿੱਤਾ, "ਇਹ ਪੋਥੀਆਂ ਵਿੱਚ ਲਿਖਿਆ ਹੈ:
'ਇਨਸਾਨ ਨਿਰੀ ਰੋਟੀ ਤੇ ਹੀ ਨਹੀਂ ਜਿਉਂਦੇ ਸਗੋਂ ਉਨ੍ਹਾਂ ਦਾ
ਜੀਵਨ ਉਸ ਹਰੇਕ ਵਾਕ ਉੱਪਰ ਨਿਰਭਰ ਕਰਦਾ ਹੈ ਜਿਹੜਾ
ਪਰਮੇਸ਼ੁਰ ਦੇ ਮੂੰਹੋਂ ਨਿਕਲਦਾ ਹੈ।'" *ਬਿਵਸਥਾ 8:3*

5ਫੇਰ ਸ਼ੈਤਾਨ ਯਿਸੂ ਨੂੰ ਪਵਿੱਤਰ ਸ਼ਹਿਰ ਵਿੱਚ ਆਪਣੇ ਨਾਲ
ਲੈ ਗਿਆ ਅਤੇ ਉਸਨੂੰ ਮੰਦਰ ਦੇ ਬੜੇ ਉੱਚੇ ਸਥਾਨ ਉੱਤੇ ਖੜਾ
ਕਰ ਕੇ ਕਿਹਾ, 6"ਜੇਕਰ ਤੂੰ ਪਰਮੇਸ਼ੁਰ ਦਾ ਪੁੱਤਰ ਹੈ, ਤਾਂ ਆਪਣੇ
ਆਪ ਨੂੰ ਹੇਠਾਂ ਡੇਗ ਦੇ। ਕਿਉਂ ਕਿ ਇਹ ਪੋਥੀਆਂ ਵਿੱਚ ਲਿਖਿਆ
ਹੈ ਕਿ,
'ਪਰਮੇਸ਼ੁਰ ਆਪਣੇ ਦੂਤਾਂ ਨੂੰ ਤੇਰੇ ਲਈ ਹੁਕਮ ਦੇਵੇਗਾ, ਅਤੇ
ਉਹ ਤੈਨੂੰ ਆਪਣੇ ਹੱਥਾਂ ਉਪਰ ਚੁੱਕ ਲੈਣਗੇ, ਤਾਂ ਜੋ ਤੂੰ ਪੱਥਰ
ਵਿੱਚ ਆਪਣੇ ਪੈਰ ਵੱਜਣ ਤੋਂ ਬਚਾ ਸਕੇਂ।'" *ਜ਼ਬੂਰ 91:11–12*

7ਯਿਸੂ ਨੇ ਉਸਨੂੰ ਕਿਹਾ, "ਪੋਥੀਆਂ ਵਿੱਚ ਇਹ ਵੀ ਲਿਖਿਆ
ਹੈ,
'ਤੈਨੂੰ ਪ੍ਰਭੂ ਤੇਰੇ ਪਰਮੇਸ਼ੁਰ ਨੂੰ ਨਹੀਂ ਪਰਤਾਉਣਾ ਚਾਹੀਦਾ।'"
*ਬਿਵਸਥਾ 6:16*

8ਫੇਰ ਸ਼ੈਤਾਨ ਉਸਨੂੰ ਇੱਕ ਵੱਡੇ ਉੱਚੇ ਪਹਾੜ ਉੱਤੇ ਨਾਲ ਲੈ
ਗਿਆ ਅਤੇ ਜਗਤ ਦੇ ਸਾਰੇ ਰਾਜ ਅਤੇ ਉਨ੍ਹਾਂ ਦਾ ਜਲੌ ਵਿਖਾਇਆ।
9ਸ਼ੈਤਾਨ ਨੇ ਕਿਹਾ, "ਜੇ ਤੂੰ ਝੁਕ ਕੇ ਮੈਨੂੰ ਮੱਥਾ ਟੇਕੇਂ ਤਾਂ ਇਹ ਸਭ
ਕੁਝ ਮੈਂ ਤੈਨੂੰ ਦੇ ਦਿਆਂਗਾ।"
10ਯਿਸੂ ਨੇ ਸ਼ੈਤਾਨ ਨੂੰ ਕਿਹਾ, "ਸ਼ੈਤਾਨ! ਤੂੰ ਇਥੋਂ ਚਲਿਆ ਜਾ,
ਕਿਉਂ ਕਿ ਇਹ ਪੋਥੀਆਂ ਵਿੱਚ ਲਿਖਿਆ ਹੈ,
'ਕਿ ਤੂੰ ਪ੍ਰਭੂ ਆਪਣੇ ਪਰਮੇਸ਼ੁਰ ਨੂੰ ਮੱਥਾ ਟੇਕ ਅਤੇ ਉਸ ਇੱਕਲੇ
ਦੀ ਹੀ ਸੇਵਾ ਕਰ!'" *ਬਿਵਸਥਾ 6:13*

11ਤਦ ਸ਼ੈਤਾਨ ਚਲਿਆ ਗਿਆ ਅਤੇ ਕੁਝ ਦੂਤ ਯਿਸੂ ਕੋਲ
ਉਸ ਦੀ ਮਦਦ ਕਰਨ ਲਈ ਆਏ।

### ਯਿਸੂ ਨੇ ਗਲੀਲ ਵਿੱਚ ਆਪਣਾ ਕੰਮ ਅਰੰਭਿਆ

(*ਮਰਕੁਸ 1:14–15; ਲੂਕਾ 4:14–15*)

12ਜਦ ਯਿਸੂ ਨੇ ਸੁਣਿਆ ਕਿ ਯੂਹੰਨਾ ਕੈਦ ਕਰ ਦਿੱਤਾ ਗਿਆ
ਹੈ ਤਾਂ ਉਹ ਗਲੀਲੀ ਨੂੰ ਵਾਪਸ ਚਲਿਆ ਗਿਆ। 13ਉਸ ਨੇ
ਨਾਸਰਤ ਛੱਡ ਦਿੱਤਾ ਅਤੇ ਕਫ਼ਰਨਾਹੂਮ ਵਿੱਚ ਰਿਹਾ। ਇਹ ਨਗਰ
ਇੱਕ ਝੀਲ ਦੇ ਨੇੜੇ ਹੈ। ਕਫ਼ਰਨਾਹੂਮ ਜ਼ਬੂਲੂਨ ਅਤੇ ਨਫ਼ਥਾਲੀ
ਦੇ ਇਲਾਕੇ ਵਿੱਚ ਹੈ। 14ਯਿਸੂ ਨੇ ਇਹ ਇਸ ਲਈ ਕੀਤਾ ਕਿ
ਯਸਾਯਾਹ ਨਬੀ ਦਾ ਵਾਕ ਪੂਰਾ ਹੋਵੇ।
15"ਜ਼ਬੂਲੂਨ ਦੀ ਧਰਤੀ ਅਤੇ ਨਫ਼ਥਾਲੀ ਦੀ ਧਰਤੀ, ਸਮੁੰਦਰ
ਦਾ ਰਾਹ, ਯਰਦਨ ਨਦੀ ਦੇ ਪਾਰ, ਗ਼ੈਰ-ਯਹੂਦੀ ਲੋਕਾਂ ਦੀ ਧਰਤੀ,
ਗਲੀਲ—
16ਹਨੇਰੇ ਵਿੱਚ ਰਹਿੰਦੇ ਲੋਕਾਂ ਨੇ ਵੱਡਾ ਚਾਨਣ ਵੇਖਿਆ ਹੈ;
ਚਾਨਣ ਉਨ੍ਹਾਂ ਲਈ ਆਇਆ ਜੋ ਕਿ ਕਬਰਾਂ ਵਾਂਙ ਹਨੇਰੇ ਦੇਸ਼
ਵਿੱਚ ਰਹਿੰਦੇ ਹਨ।" *ਯਸਾਯਾਹ 9:1-2*

17ਉਸ ਤੋਂ ਬਾਅਦ ਯਿਸੂ ਪ੍ਰਚਾਰ ਕਰਨ ਲੱਗਾ, ਉਸ ਨੇ ਆਖਿਆ,
"ਆਪਣੇ ਦਿਲ ਅਤੇ ਜੀਵਨਾਂ ਨੂੰ ਬਦਲੋ, ਕਿਉਂ ਕਿ ਸਵਰਗ ਦਾ
ਰਾਜ ਨੇੜੇ ਆ ਰਿਹਾ ਹੈ।"

### ਯਿਸੂ ਨੇ ਕੁਝ ਚੇਲੇ ਚੁਣੇ

(*ਮਰਕੁਸ 1:16–20; ਲੂਕਾ 5:1–11*)

18ਜਦੋਂ ਯਿਸੂ ਗਲੀਲੀ ਝੀਲ ਦੇ ਕੰਢੇ ਘੁੰਮ ਰਿਹਾ ਸੀ ਉਸ ਨੇ
ਦੋ ਭਰਾਵਾਂ ਸ਼ਮਊਨ ਜਿਹੜਾ ਪਤਰਸ ਕਹਾਉਂਦਾ ਹੈ ਅਤੇ ਉਸ
ਦੇ ਭਰਾ ਅੰਦ੍ਰਿਯਾਸ ਨੂੰ ਵੇਖਿਆ। ਉਹ ਮਾਛੀ ਸਨ ਉਹ ਜਾਲ਼
ਨਾਲ ਮੱਛੀਆਂ ਫ਼ੜ ਰਹੇ ਸਨ। 19ਯਿਸੂ ਨੇ ਉਨ੍ਹਾਂ ਨੂੰ ਕਿਹਾ, "ਮੇਰੇ
ਮਗਰ ਆਓ ਤੇ ਮੈਂ ਤੁਹਾਨੂੰ ਲੋਕਾਂ ਨੂੰ ਇਕੱਠਾ ਕਰਨ ਲਈ ਮਾਛੀ
ਬਣਾਵਾਂਗਾ।" 20ਤੁਰੰਤ ਹੀ ਉਹ ਜਾਲਾਂ ਨੂੰ ਛੱਡ ਕੇ ਯਿਸੂ ਦੇ
ਮਗਰ ਹੋ ਤੁਰੇ।
21ਯਿਸੂ ਗਲੀਲੀ ਝੀਲ ਦੇ ਕੰਢੇ ਚਲਦਾ ਰਿਹਾ। ਉਸ ਨੇ ਦੋ
ਹੋਰ ਭਰਾਵਾਂ ਯਾਕੂਬ ਅਤੇ ਯੂਹੰਨਾ ਨੂੰ ਵੇਖਿਆ ਜੋ ਕੇ ਜ਼ਬਦੀ ਦੇ
ਪੁੱਤਰ ਸਨ। ਉਹ ਆਪਣੇ ਪਿਉ ਨਾਲ ਬੇੜੀ ਵਿੱਚ ਆਪਣੇ,
ਜਾਲਾਂ ਨੂੰ ਠੀਕ ਕਰ ਰਹੇ ਸਨ। ਯਿਸੂ ਨੇ ਉਨ੍ਹਾਂ ਨੂੰ ਸੱਦਿਆ
22ਉਹ ਝੱਟ ਬੇੜੀ ਅਤੇ ਆਪਣੇ ਪਿਉ ਨੂੰ ਛੱਡ ਕੇ ਉਸ ਦੇ ਮਗਰ
ਹੋ ਤੁਰੇ।

### ਯਿਸੂ ਦਾ ਉਪਦੇਸ਼ ਦੇਣਾ ਅਤੇ ਲੋਕਾਂ ਨੂੰ ਚੰਗਾ ਕਰਨਾ

(*ਲੂਕਾ 6:17–19*)

23ਯਿਸੂ ਸਾਰੀ ਗਲੀਲੀ ਵਿੱਚ ਫ਼ਿਰਿਆ। ਯਿਸੂ ਉਨ੍ਹਾਂ ਦੇ
ਪ੍ਰਾਰਥਨਾ ਸਥਾਨਾਂ ਵਿੱਚ ਉਪਦੇਸ਼ ਦਿੰਦਾ ਅਤੇ ਸੁਰਗ ਦੇ ਰਾਜ
ਦੀ ਖੁਸ਼ਖਬਰੀ ਦਾ ਪ੍ਰਚਾਰ ਕਰਦਾ। ਅਤੇ ਉਹ ਲੋਕਾਂ ਵਿੱਚੋਂ ਸਾਰੇ
ਰੋਗ ਅਤੇ ਸਾਰੀ ਮਾਂਦਕੀ ਨੂੰ ਹਟਾਉਂਦਾ ਸੀ। 24ਯਿਸੂ ਬਾਰੇ ਸਮੁੱਚੇ
ਸੁਰੀਆ ਵਿੱਚ ਖ਼ਬਰ ਫ਼ੈਲ ਗਈ। ਲੋਕ ਬਿਮਾਰ ਅਤੇ ਰੋਗੀਆਂ ਨੂੰ
ਜਿਹੜੇ ਗੰਭੀਰ ਦਰਦ ਝੱਲ ਰਹੇ ਸਨ ਅਤੇ ਜਿਨ੍ਹਾਂ ਨੂੰ ਭੂਤ ਚਿੱਬੜੇ
ਹੋਏ ਸਨ, ਮਿਰਗੀ ਵਾਲੇ ਅਤੇ ਅਧਰੰਗੀਆਂ ਨੂੰ ਲਿਆਏ। ਯਿਸੂ

ਨੇ ਸਾਰੇ ਰੋਗੀਆਂ ਨੂੰ ਚੰਗਾ ਕੀਤਾ। 25ਵੱਡੀਆਂ ਭੀੜਾਂ ਗਲੀਲ,
ਦਿਕਾਪੁਲਿਸ, ਯਰੂਸ਼ਲਮ, ਯਹੂਦਿਯਾ ਅਤੇ ਯਰਦਨ ਨਦੀ ਦੇ
ਪਾਰੋਂ ਉਸ ਦੇ ਮਗਰ ਲੱਗ ਪਈਆਂ।

## ਪਹਾੜੀ ਦੇ ਉਪਦੇਸ਼

*(ਲੂਕਾ 6:20–23)*

5 ਭੀੜ ਨੂੰ ਵੇਖ ਕੇ ਯਿਸੂ ਪਹਾੜ ਉੱਤੇ ਚੜ੍ਹ ਗਿਆ ਅਤੇ ਜਦ
ਬੈਠਾ ਤਾਂ ਉਸ ਦੇ ਚੇਲੇ ਉਸ ਦੇ ਆਸ ਪਾਸ ਆਏ। 2ਤਦ
ਯਿਸੂ ਲੋਕਾਂ ਨੂੰ ਉਪਦੇਸ਼ ਦੇਣ ਲੱਗਾ ਅਤੇ ਉਸਨੇ ਆਖਿਆ,

3"ਉਹ ਵਡਭਾਗੇ ਹਨ ਜਿਹੜੇ ਆਤਮਾ ਵਿੱਚ ਗਰੀਬ ਹਨ
ਕਿਉਂ ਕਿ ਸਵਰਗ ਦਾ ਰਾਜ ਉਨ੍ਹਾਂ ਦਾ ਹੈ।

4 ਉਹ ਵਡਭਾਗੇ ਹਨ ਜਿਹੜੇ ਸੋਗ ਕਰਦੇ ਹਨ ਕਿਉਂ ਕਿ
ਉਹ ਸ਼ਾਂਤ ਕੀਤੇ ਜਾਣਗੇ।

5 ਉਹ ਵਡਭਾਗੇ ਹਨ ਜਿਹੜੇ ਦੀਨ ਹਨ ਕਿਉਂ ਕਿ ਉਹ
ਵਾਅਦੇ ਦੀ ਧਰਤੀ ਦੇ ਵਾਰਸ ਹੋਣਗੇ।

6 ਉਹ ਵਡਭਾਗੇ ਹਨ ਜਿਹੜੇ ਧਰਮ ਦੇ ਭੁੱਖੇ ਤੇ ਤਿਹਾਏ ਹਨ
ਕਿਉਂ ਕਿ ਉਹ ਰਜਾਏ ਜਾਣਗੇ।

7 ਉਹ ਵਡਭਾਗੇ ਹਨ ਜਿਹੜੇ ਮਿਹਰਬਾਨ ਹਨ ਕਿਉਂ ਕਿ
ਉਨ੍ਹਾਂ ਤੇ ਮਿਹਰ ਕੀਤੀ ਜਾਵੇਗੀ।

8 ਉਹ ਵਡਭਾਗੇ ਹਨ ਜਿਹੜੇ ਦਿਲੋਂ ਸ਼ੁਧ ਹਨ ਕਿਉਂ ਕਿ
ਉਹ ਪਰਮੇਸ਼ੁਰ ਨੂੰ ਵੇਖਣਗੇ।

9 ਉਹ ਵਡਭਾਗੇ ਹਨ ਜਿਹੜੇ ਸ਼ਾਂਤੀ ਲਿਆਉਂਦੇ ਹਨ ਕਿਉਂ
ਕਿ ਉਹ ਪਰਮੇਸ਼ੁਰ ਦੇ ਬੱਚੇ ਅਖਵਾਉਣਗੇ।

10ਉਹ ਵਡਭਾਗੇ ਹਨ ਜਿਹੜੇ ਸਹੀ ਕਾਰਜ ਕਰਨ ਦੇ ਕਾਰਣ
ਸਤਾਏ ਜਾ ਰਹੇ ਹਨ ਕਿਉਂ ਕਿ ਸਵਰਗ ਦਾ ਰਾਜ ਉਨ੍ਹਾਂ
ਦਾ ਹੋਵੇਗਾ।

11"ਜਦੋਂ ਲੋਕ ਤੁਹਾਡੀ ਬੇਇੱਜ਼ਤੀ ਕਰਨ ਅਤੇ ਤੁਹਾਡੇ ਵਿਰੁੱਧ
ਮਾੜਾ ਬੋਲਣ ਅਤੇ ਤੁਹਾਡੇ ਤੇ ਝੂਠੇ ਦੋਸ਼ ਲਾਉਣ ਕਿਉਂ ਕਿ ਤੁਸੀਂ
ਮੇਰੇ ਚੇਲੇ ਹੋ, ਤਾਂ ਤੁਸੀਂ ਧੰਨ ਹੋ। 12ਖੁਸ਼ ਹੋਵੋ ਅਤੇ ਅਨੰਦ ਮਾਣੋ,
ਤੁਸੀਂ ਸਵਰਗ ਵਿੱਚ ਬਹੁਤ ਵੱਡਾ ਫ਼ਲ ਪਾਵੋਂਗੇ। ਇਸੇ ਤਰ੍ਹਾਂ ਹੀ,
ਜੋ ਨਬੀ ਤੁਹਾਥੋਂ ਪਹਿਲਾਂ ਰਹੇ ਉਨ੍ਹਾਂ ਨੂੰ ਵੀ ਲੋਕਾਂ ਨੇ ਕਸ਼ਟ
ਦਿੱਤੇ।

## ਤੁਸੀਂ ਲੂਣ ਅਤੇ ਰੋਸ਼ਨੀ ਵਾਂਙ ਹੋ

*(ਮਰਕੁਸ 9:50; ਲੂਕਾ 14:34–35)*

13"ਤੁਸੀਂ ਧਰਤੀ ਦੇ ਲੂਣ ਹੋ। ਪਰ ਜੇਕਰ ਲੂਣ ਬੇਸੁਆਦ ਹੋ
ਜਾਵੇ, ਤਾਂ ਇਹ ਫ਼ੇਰ ਕਿਵੇਂ ਸਲੂਣਾ ਹੋ ਸਕਦਾ? ਇਹ ਬੇਕਾਰ ਹੈ।
ਇਹ ਬਾਹਰ ਸੁੱਟਿਆ ਜਾਵੇ ਅਤੇ ਲੋਕਾਂ ਦੁਆਰਾ ਮਿੱਧਿਆ ਜਾਵੇ।
14"ਤੁਸੀਂ ਜਗਤ ਦੇ ਚਾਨਣ ਹੋ। ਜਿਹੜਾ ਨਗਰ ਪਹਾੜ ਤੇ
ਬਣਿਆ ਹੋਇਆ ਹੈ ਉਸਨੂੰ ਲਕੋਇਆ ਨਹੀਂ ਜਾ ਸਕਦਾ। 15ਲੋਕ
ਦੀਵਾ ਜਗਾ ਕੇ ਕਟੋਰੇ ਹੇਠਾਂ ਨਹੀਂ ਰੱਖਦੇ ਉਹ ਇਸ ਨੂੰ ਸ਼ਮ੍ਹਾਦਾਨ
ਉੱਤੇ ਰੱਖਦੇ ਹਨ ਤਾਂ ਜੋ ਇਹ ਘਰ ਵਿੱਚ ਰਹਿੰਦੇ ਸਭ ਲੋਕਾਂ ਨੂੰ
ਚਾਨਣ ਦੇਵੇ। 16ਇਸੇ ਤਰ੍ਹਾਂ ਹੀ, ਤੁਸੀਂ ਆਪਣਾ ਚਾਨਣ ਲੋਕਾਂ
ਨੂੰ ਦੇਖਣ ਦਿਓ ਤਾਂ ਜੋ ਉਹ ਵੀ ਤੁਹਾਡੇ ਚੰਗੇ ਕੰਮ ਵੇਖ ਸਕਣ
ਅਤੇ ਸਵਰਗ ਵਿੱਚ ਤੁਹਾਡੇ ਪਿਤਾ ਦੀ ਉਸਤਤਿ ਕਰ ਸਕਣ।

## ਯਿਸੂ ਅਤੇ ਪੁਰਾਣੇ ਨੇਮ ਦੀਆਂ ਲਿਖਤਾਂ

17"ਇਹ ਨਾ ਸੋਚੋ ਕਿ ਮੈਂ ਮੂਸਾ ਦੀ ਸ਼ਰ੍ਹਾ ਜਾਂ ਨਬੀਆਂ ਦੇ
ਉਪਦੇਸ਼ਾਂ ਨੂੰ ਨਸ਼ਟ ਕਰਨ ਲਈ ਆਇਆ ਹਾਂ। ਮੈਂ ਉਨ੍ਹਾਂ ਦੇ
ਉਪਦੇਸ਼ਾਂ ਨੂੰ ਨਸ਼ਟ ਕਰਨ ਨਹੀਂ ਸਗੋਂ ਉਨ੍ਹਾਂ ਨੂੰ ਸੰਪੂਰਣ ਕਰਨ
ਲਈ ਆਇਆ ਹਾਂ। 18ਮੈਂ ਤੁਹਾਨੂੰ ਸੱਚ ਆਖਦਾ ਹਾਂ ਕਿ ਜਿੰਨਾ
ਚਿਰ ਅਕਾਸ਼ ਅਤੇ ਧਰਤੀ ਅਲੋਪ ਨਾ ਹੋ ਜਾਣ ਸ਼ਰ੍ਹਾ ਵਿੱਚੋਂ ਕੁਝ
ਵੀ ਅਲੋਪ ਨਹੀਂ ਹੋਵੇਗਾ। ਜਦ ਤੱਕ ਕਿ ਸਭ ਕੁਝ ਪੂਰਾ ਨਹੀਂ
ਹੋਵੇਗਾ ਇੱਕ ਅੱਖਰ ਜਾਂ ਅੱਖਰ ਦੀ ਇੱਕ ਬਿੰਦੀ ਵੀ ਨਹੀਂ
ਗੁਆਚੇਗੀ। 19ਜੇਕਰ ਕੋਈ ਵਿਅਕਤੀ ਅਵੱਗਿਆਕਾਰੀ ਹੈ ਅਤੇ
ਦੂਜਿਆਂ ਨੂੰ ਵੀ ਆਗਿਆ ਨਾ ਮੰਨਣ ਦਾ ਉਪਦੇਸ਼ ਦਿੰਦਾ ਹੈ, ਤਾਂ
ਉਹ ਸਵਰਗ ਦੇ ਰਾਜ ਵਿੱਚ ਸਭ ਤੋਂ ਘੱਟ ਮਹੱਤਵਪੂਰਣ ਹੋਵੇਗਾ।
ਪਰ ਜਿਹੜਾ ਕੋਈ ਹੁਕਮਾਂ ਨੂੰ ਮੰਨੇਗਾ ਅਤੇ ਹੋਰਾਂ ਨੂੰ ਦੱਸੇਗਾ ਉਹ
ਸਵਰਗ ਦੇ ਰਾਜ ਵਿੱਚ ਮਹਾਨ ਹੋਵੇਗਾ। 20ਮੈਂ ਤੁਹਾਨੂੰ ਦੱਸਦਾ
ਹਾਂ ਕਿ ਜੇ ਤੁਹਾਡੇ ਕੰਮ ਨੇਮ ਦੇ ਉਪਦੇਸ਼ਕਾਂ ਅਤੇ ਫਰੀਸੀਆਂ ਦੇ
ਧਰਮ ਨਾਲੋਂ ਵੱਧ ਨਹੀਂ ਹੋਣਗੇ ਤਾਂ ਤੁਸੀਂ ਸਵਰਗ ਦੇ ਰਾਜ
ਵਿੱਚ ਕਿਵੇਂ ਵੀ ਨਹੀਂ ਵੜ ਸਕੋਂਗੇ।

## ਯਿਸੂ ਦਾ ਕਰੋਧ ਬਾਰੇ ਉਪਦੇਸ਼

21"ਤੁਸੀਂ ਸੁਣਿਆਂ ਹੋਵੇਗਾ, ਜੋ ਬਹੁਤ ਚਿਰ ਪਹਿਲਾਂ ਸਾਡੇ
ਲੋਕਾਂ ਨੂੰ ਕਿਹਾ ਗਿਆ ਸੀ। ਕਿ 'ਕਿਸੇ ਮਨੁੱਖ ਦਾ ਖੂਨ ਨਾ ਕਰ।*
ਜਿਹੜਾ ਵਿਅਕਤੀ ਖੂਨ ਕਰੇਗਾ, ਅਦਾਲਤ ਵਿੱਚ ਉਸ ਦਾ ਨਿਰਣਾ
ਕੀਤਾ ਜਾਵੇਗਾ।' 22ਪਰ ਮੈਂ ਤੁਹਾਨੂੰ ਆਖਦਾ ਹਾਂ ਕਿ ਹਰ ਕੋਈ
ਤੁਹਾਡਾ ਭਰਾ ਹੈ। ਕਿਸੇ ਦੂਸਰੇ ਵਿਅਕਤੀ ਤੇ ਕ੍ਰੋਧ ਨਾ ਕਰੋ।
ਜੇਕਰ ਤੂੰ ਦੂਸਰੇ ਵਿਅਕਤੀ ਤੇ ਕ੍ਰੋਧ ਕਰੇਂਗਾ, ਤਾਂ ਤੇਰਾ ਨਿਰਣਾ
ਯਹੂਦੀ ਅਦਾਲਤ ਵਿੱਚ ਕੀਤਾ ਜਾਵੇਗਾ। ਜੇਕਰ ਤੂੰ ਕਿਸੇ ਨੂੰ
ਗਾਲ੍ਹ ਕੱਢਦਾ ਹੈਂ, ਤਾਂ ਤੇਰਾ ਨਿਰਣਾ ਯਹੂਦੀ ਸਭਾ ਦੁਆਰਾ
ਕੀਤਾ ਜਾਵੇਗਾ। ਅਤੇ ਜੇਕਰ ਤੂੰ ਦੂਸਰੇ ਵਿਅਕਤੀ ਨੂੰ ਮੂਰਖ
ਬੁਲਾਉਂਦਾ ਹੈ, ਤਾਂ ਤੈਨੂੰ ਨਰਕ ਦੀ ਅੱਗ ਦੇ ਖਤਰੇ ਦਾ ਸਾਮ੍ਹਣਾ
ਕਰਨਾ ਪਵੇਗਾ। 23ਸੋ ਜਦੋਂ ਤੂੰ ਪਰਮੇਸ਼ੁਰ ਲਈ ਜਗਵੇਦੀ ਤੇ
ਆਪਣੀ ਭੇਂਟ ਚੜ੍ਹਾਉਣ ਲੱਗੇ, ਅਤੇ ਉੱਥੇ ਤੈਨੂੰ ਚੇਤੇ ਆਵੇ ਕਿ
ਤੇਰੇ ਭਰਾ ਦੇ ਮਨ ਵਿੱਚ ਤੇਰੇ ਲਈ ਵਿਰੋਧ ਹੈ। 24ਤਾਂ ਉੱਥੇ
ਆਪਣੀ ਭੇਟ ਜਗਵੇਦੀ* ਦੇ ਸਾਮ੍ਹਣੇ ਛੱਡ ਕੇ ਚੱਲਿਆ ਜਾ।
ਅਤੇ ਪਹਿਲਾਂ ਆਪਣੇ ਭਰਾ ਨਾਲ ਮੇਲ ਕਰ ਅਤੇ ਬਾਅਦ ਵਿੱਚ
ਆਣ ਕੇ ਆਪਣੀ ਭੇਂਟ ਚੜ੍ਹਾ। 25ਜੇ ਤੇਰਾ ਦੁਸ਼ਮਣ ਤੈਨੂੰ ਅਦਾਲਤ
ਲਿਜਾ ਰਿਹਾ ਹੋਵੇ ਤਾਂ ਆਪਣੇ ਦੁਸ਼ਮਣ ਨਾਲ ਜਿੰਨੀ ਛੇਤੀ ਹੋ
ਸਕੇ, ਮਿਲਾਪ ਕਰ ਲੈ। ਜੇਕਰ ਤੂੰ ਅਜਿਹਾ ਨਹੀਂ ਕਰੇਂਗਾ, ਹੋ
ਸਕਦਾ ਉਹ ਤੈਨੂੰ ਮੁਨਸਫ਼ ਦੇ ਹਵਾਲੇ ਕਰ ਦੇਵੇ। ਅਤੇ ਮੁਨਸਫ਼
ਤੈਨੂੰ ਕੈਦ ਵਿੱਚ ਪਾਉਣ ਲਈ ਪਹਿਰੇਦਾਰਾਂ ਦੇ ਹਵਾਲੇ ਕਰ

---

**"ਕਿਸੇ ... ਨਾ ਕਰ"** ਕੂਚ 20:13 ਬਿਵਸਥਾ 5:17

**ਜਗਵੇਦੀ** ਪੱਥਰ ਦਾ ਥੜਾ ਜਿੱਥੇ ਕੁਰਬਾਨੀ ਦਿੱਤੀ ਜਾਂਦੀ ਸੀ ਜਾਂ ਪ੍ਰਭੂ ਨੂੰ ਭੇਟਾਵਾਂ ਦਿੱਤੀਆਂ ਜਾਂਦੀਆਂ ਸਨ।

ਦੇਵੇ। 26ਮੈਂ ਤੈਨੂੰ ਸੱਚ ਦੱਸਦਾ ਹਾਂ ਕਿ, ਤੈਨੂੰ ਕੈਦ ਵਿੱਚੋਂ ਉਨਾਂ ਚਿਰ ਤੱਕ ਮੁਕਤ ਨਹੀਂ ਕੀਤਾ ਜਾਵੇਗਾ, ਜਿੰਨਾਂ ਚਿਰ ਤੂੰ ਉਹ ਸਭ ਕੁਝ ਨਹੀਂ ਦੇ ਦਿੰਦਾ ਜਿਸ ਦਾ ਤੂੰ ਦੇਣਦਾਰ ਹੈਂ।

## ਯਿਸੂ ਦਾ ਜਿਨਸੀ ਪਾਪ ਬਾਰੇ ਉਪਦੇਸ਼

27“ਤੁਸੀਂ ਸੁਣਿਆਂ ਹੈ ਜੋ ਇਹ ਕਿਹਾ ਗਿਆ ਸੀ, ‘ਕਿ ਤੂੰ ਬਦਕਾਰੀ ਦਾ ਪਾਪ ਨਾ ਕਰ।’* 28ਪਰ ਮੈਂ ਤੁਹਾਨੂੰ ਦੱਸਦਾ ਹਾਂ ਕਿ ਜੇਕਰ ਕੋਈ ਵਿਅਕਤੀ ਕਿਸੇ ਔਰਤ ਵੱਲ ਜਿਨਸੀ ਨਜ਼ਰ ਨਾਲ ਵੇਖਦਾ ਹੈ, ਤਾਂ ਉਹ ਪਹਿਲਾਂ ਹੀ ਆਪਣੇ ਦਿਲੋਂ ਉਸ ਔਰਤ ਨਾਲ ਬਦਕਾਰੀ ਦਾ ਪਾਪ ਕਰ ਚੁੱਕਿਆ ਹੈ। 29ਜੋ ਤੇਰੀ ਸੱਜੀ ਅੱਖ ਪਾਪ ਕਰਾਵੇ ਤਾਂ ਉਸਨੂੰ ਆਪਣੇ ਸ਼ਰੀਰ ਵਿੱਚੋਂ ਕੱਢ ਕੇ ਸੁੱਟ ਦੇ। ਕਿਉਂ ਜੋ ਤੇਰੇ ਲਈ ਇਹੋ ਭਲਾ ਹੈ ਕਿ ਤੇਰੇ ਅੰਗਾਂ ਵਿੱਚੋਂ ਇੱਕ ਦਾ ਨਾਸ ਹੋਵੇ ਪਰ ਤੇਰਾ ਸਾਰਾ ਸ਼ਰੀਰ ਨਰਕ ਵਿੱਚ ਨਾ ਜਾਵੇ। 30ਤੇਰਾ ਸੱਜਾ ਹੱਥ ਜਦੋਂ ਤੈਥੋਂ ਪਾਪ ਕਰਾਵੇ ਤਾਂ ਉਸਨੂੰ ਕੱਟ ਕੇ ਸੁੱਟ ਦੇ। ਕਿਉਂ ਕਿ ਤੇਰੇ ਲਈ ਇਹ ਭਲਾ ਹੈ ਕਿ ਤੇਰੇ ਅੰਗਾਂ ਵਿੱਚੋਂ ਇੱਕ ਦਾ ਨਾਸ਼ ਹੋਵੇ ਪਰ ਤੇਰਾ ਸਾਰਾ ਸ਼ਰੀਰ ਨਰਕ ਵਿੱਚ ਨਾ ਜਾਵੇ।

## ਯਿਸੂ ਦਾ ਤਲਾਕ ਬਾਰੇ ਉਪਦੇਸ਼

*(ਮੱਤੀ 19:9; ਮਰਕੁਸ 10:11–12; ਲੂਕਾ 16:18)*

31“ਇਹ ਵੀ ਆਖਿਆ ਗਿਆ ਹੈ, ‘ਜਿਹੜਾ ਵਿਅਕਤੀ ਆਪਣੀ ਪਤਨੀ ਨੂੰ ਤਲਾਕ ਦਿੰਦਾ ਹੈ ਉਹ ਉਸਨੂੰ ਤਲਾਕਨਾਮਾ ਲਿਖ ਕੇ ਦੇਵੇ।’* 32ਪਰ ਮੈਂ ਤੁਹਾਨੂੰ ਦੱਸਦਾ ਹਾਂ ਕਿ ਕੋਈ ਵੀ ਵਿਅਕਤੀ ਜੋ ਆਪਣੀ ਪਤਨੀ ਨੂੰ ਤਲਾਕ ਦਿੰਦਾ, ਉਹ ਉਸ ਨੂੰ ਬਦਕਾਰੀ ਦਾ ਪਾਪ ਕਰਨ ਦਾ ਦੋਸ਼ੀ ਬਣਾਉਂਦਾ ਹੈ। ਕਿਸੇ ਵਿਅਕਤੀ ਕੋਲ ਆਪਣੀ ਪਤਨੀ ਨੂੰ ਤਲਾਕ ਦੇਣ ਦਾ ਇੱਕ ਹੀ ਕਾਰਣ ਹੈ, ਕਿ ਜੇਕਰ ਉਸ ਦੀ ਪਤਨੀ ਨੇ ਦੂਸਰੇ ਆਦਮੀ ਨਾਲ ਜਿਨਸੀ ਸੰਬੰਧ ਬਣਾਏ ਹੋਣ। ਅਤੇ ਕੋਈ ਵੀ ਵਿਅਕਤੀ ਜੋ ਉਸ ਤਲਾਕਸ਼ੁਦਾ ਔਰਤ ਨਾਲ ਵਿਆਹ ਕਰਵਾਉਂਦਾ, ਬਦਕਾਰੀ ਦਾ ਪਾਪ ਕਰਨ ਦਾ ਦੋਸ਼ੀ ਹੈ।

## ਯਿਸੂ ਦਾ ਵਾਅਦੇ ਕਰਨ ਬਾਰੇ ਉਪਦੇਸ਼

33“ਤੁਸੀਂ ਸੁਣਿਆ ਹੈ ਕਿ ਸਾਡੇ ਪੁਰਖਿਆਂ ਨੂੰ ਆਖਿਆ ਗਿਆ ਸੀ। ਜੇਕਰ ਤੁਸੀਂ ਵਾਅਦਾ ਕਰੋਂ ਤਾਂ ਇਸ ਨੂੰ ਨਾ ਤੋੜੋ। ਜੋ ਵਾਅਦੇ ਤੁਸੀਂ ਪ੍ਰਭੂ ਨਾਲ ਕੀਤੇ ਹਨ ਉਨ੍ਹਾਂ ਨੂੰ ਪੂਰਿਆਂ ਕਰਨਾ ਚਾਹੀਦਾ ਹੈ।* 34ਪਰ ਮੈਂ ਤੁਹਾਨੂੰ ਦੱਸਦਾ ਹਾਂ ਕਿ, ਕਦੇ ਵੀ ਵਾਅਦਾ ਨਾ ਕਰੋ। ਕਦੇ ਵੀ ਸੁਰਗ ਦੀ ਸੌਂਹ ਨਾ ਖਾਓ ਕਿਉਂ ਕਿ ਇਹ ਪਰਮੇਸ਼ੁਰ ਦਾ ਸਿੰਘਾਸਨ ਹੈ। 35ਅਤੇ ਨਾ ਹੀ ਧਰਤੀ ਦੀ ਸੌਂਹ ਖਾਓ ਕਿਉਂ ਕਿ ਇਹ ਉਸ ਦੇ ਚਰਨਾਂ ਦੀ ਚੌਂਕੀ ਹੈ। ਨਾ ਹੀ ਯਰੂਸ਼ਲਮ ਦੀ ਕਿਉਂ ਕਿ ਇਹ ਮਹਾਨ ਰਾਜੇ ਦਾ ਸ਼ਹਿਰ ਹੈ। 36ਅਤੇ ਨਾਹੀ ਆਪਣੇ ਸਿਰ ਦੀ ਸੌਂਹ ਖਾਓ, ਕਿਉਂ ਕਿ ਤੁਸੀਂ ਇੱਕ ਵਾਲ ਨੂੰ ਵੀ ਚਿੱਟਾ ਜਾਂ ਕਾਲਾ ਨਹੀਂ ਕਰ ਸਕਦੇ। 37ਪਰ ਤੁਸੀਂ ਆਪਣੇ ਬੋਲਣ ਵਿੱਚ ‘ਹਾਂ’ ਦੀ ਹਾਂ, ਅਤੇ ‘ਨਾ’ ਦੀ ਨਾ, ਆਖੋ। ‘ਹਾਂ’ ਜਾਂ ‘ਨਾ’ ਤੋਂ ਵੱਧ ਆਖਣਾ ਬਦੀ ਵੱਲੋਂ ਹੈ।

## ਯਿਸੂ ਦਾ ਬਦਲੇ ਬਾਰੇ ਉਪਦੇਸ਼

*(ਲੂਕਾ 6:29–30)*

38“ਤੁਸੀਂ ਸੁਣਿਆ ਹੈ ਜੋ ਕਿਹਾ ਗਿਆ ਸੀ ਕਿ, ‘ਅੱਖ ਦੇ ਬਦਲੇ ਅੱਖ ਅਤੇ ਦੰਦ ਦੇ ਬਦਲੇ ਦੰਦ।’* 39ਮੈਂ ਤੁਹਾਨੂੰ ਆਖਦਾ ਹਾਂ ਕਿ, ਦੁਸ਼ਟ ਆਦਮੀ ਦੇ ਵਿਰੁੱਧ ਖੜ੍ਹੇ ਨਾ ਹੋਵੋ। ਸਗੋਂ ਜੇ ਕੋਈ ਤੁਹਾਡੀ ਸੱਜੀ ਗੱਲ੍ਹ ਉੱਤੇ ਚਪੇੜ ਮਾਰੇ, ਤਾਂ ਤੁਸੀਂ ਦੂਜੀ ਵੀ ਉਸ ਵੱਲ ਘੁਮਾ ਦਿਓ। 40ਅਤੇ ਜਿਹੜਾ ਤੁਹਾਡੇ ਉੱਤੇ ਮੁਕੱਦਮਾ ਕਰੇ ਤੇ ਤੁਹਾਡਾ ਕੁੜਤਾ ਲੈਣਾ ਚਾਹੇ ਤਾਂ ਉਸ ਨੂੰ ਆਪਣਾ ਚੋਗਾ ਵੀ ਲੈ ਲੈਣ ਦਿਓ। 41ਅਤੇ ਜੇ ਕੋਈ ਤੁਹਾਨੂੰ ਇੱਕ ਮੀਲ ਆਪਣੇ ਨਾਲ ਤੁਰਣ ਲਈ ਮਜਬੂਰ ਕਰੇ ਤਾਂ ਤੁਸੀਂ ਉਸ ਨਾਲ ਦੋ ਮੀਲ ਚੱਲੋ। 42ਜੇਕਰ ਕੋਈ ਤੁਹਾਥੋਂ ਕੁਝ ਮੰਗਦਾ ਹੈ, ਉਹ ਉਸ ਨੂੰ ਦਿਓ ਅਤੇ ਜੇਕਰ ਕੋਈ ਤੁਹਾਥੋਂ ਉਧਾਰ ਚਾਹੁੰਦਾ ਹੈ ਤਾਂ, ਦੇਣ ਤੋਂ ਮਨ੍ਹਾ ਨਾ ਕਰੋ।

## ਸਭ ਲੋਕਾਂ ਨੂੰ ਪਿਆਰ ਕਰੋ

*(ਲੂਕਾ 6:27–28, 32–36)*

43“ਤੁਸੀਂ ਸੁਣਿਆਂ ਹੈ ਜੋ ਇਹ ਕਿਹਾ ਗਿਆ ਸੀ, ‘ਤੁਸੀਂ ਆਪਣੇ ਗੁਆਂਢੀ ਨਾਲ ਵੀ ਪਿਆਰ ਕਰੋ* ਅਤੇ ਆਪਣੇ ਵੈਰੀ ਨਾਲ ਵੈਰ ਰੱਖੋ।’ 44ਪਰ ਮੈਂ ਤੁਹਾਨੂੰ ਆਖਦਾ ਹਾਂ ਕਿ ਆਪਣੇ ਵੈਰੀਆਂ ਨਾਲ ਵੀ ਪਿਆਰ ਕਰੋ। ਅਤੇ ਜੋ ਤੁਹਾਨੂੰ ਸਤਾਉਣ ਉਨ੍ਹਾਂ ਲਈ ਪ੍ਰਾਰਥਨਾ ਕਰੋ। 45ਜੇਕਰ ਤੁਸੀਂ ਅਜਿਹਾ ਕਰੋਂਗੇ, ਫ਼ੇਰ ਤੁਸੀਂ ਆਪਣੇ ਪਿਤਾ ਦੇ ਜਿਹੜਾ ਸਵਰਗ ਵਿੱਚ ਹੈ, ਸੱਚੇ ਪੁੱਤਰ ਹੋਵੋਂਗੇ, ਕਿਉਂ ਕਿ ਪਿਤਾ ਆਪਣਾ ਸੂਰਜ, ਬੁਰੇ ਅਤੇ ਭਲੇ ਦੋਹਾਂ ਉੱਪਰ ਹੀ ਚੜ੍ਹਾਉਂਦਾ ਹੈ। ਤੁਹਾਡਾ ਪਿਤਾ ਧਰਮੀਆਂ ਅਤੇ ਕੁਧਰਮੀਆਂ ਉੱਪਰ ਵੀ ਮੀਂਹ ਵਰਸਾਉਂਦਾ ਹੈ। 46ਜੇਕਰ ਤੁਸੀਂ ਉਨ੍ਹਾਂ ਨਾਲ ਹੀ ਪਿਆਰ ਕਰੋ ਜਿਹੜੇ ਤੁਹਾਡੇ ਨਾਲ ਪਿਆਰ ਕਰਦੇ ਹਨ ਤਾਂ ਤੁਹਾਨੂੰ ਕੋਈ ਫ਼ਲ ਨਹੀਂ ਮਿਲੇਗਾ। ਕੀ ਮਸੂਲੀਏ ਵੀ ਇਹੀ ਨਹੀਂ ਕਰਦੇ? 47ਜੇਕਰ ਤੁਸੀਂ ਸਿਰਫ਼ ਆਪਣੇ ਦੋਸਤਾਂ ਨਾਲ ਚੰਗਾ ਵਰਤਾਓ ਕਰਦੇ ਹੋ ਤਾਂ ਤੁਸੀਂ ਦੂਸਰੇ ਲੋਕਾਂ ਨਾਲੋਂ ਚੰਗੇ ਨਹੀਂ ਹੋ। ਕੀ ਕੁਧਰਮੀ ਵੀ ਅਜਿਹਾ ਨਹੀਂ ਕਰਦੇ? 48ਸੋ ਜਿਵੇਂ ਤੁਹਾਡਾ ਪਿਤਾ ਜਿਹੜਾ ਸੁਰਗ ਵਿੱਚ ਹੈ, ਸੰਪੂਰਣ ਹੈ ਤਿਵੇਂ ਤੁਸੀਂ ਵੀ ਸੰਪੂਰਣ ਹੋਵੋ।

## ਯਿਸੂ ਦਾ ਦਾਨ ਕਰਨ ਬਾਰੇ ਉਪਦੇਸ਼

6 “ਸਾਵਧਾਨ ਰਹੋ, ਜਦੋਂ ਤੁਸੀਂ ਚੰਗੇ ਕੰਮ ਕਰੋ, ਲੋਕਾਂ ਦੇ ਸਾਮ੍ਹਣੇ ਨਾ ਵਿਖਾਓ ਤਾਂ ਜੋ ਉਹ ਉਸ ਵੱਲ ਧਿਆਨ ਦੇਣ।

---

**“ਤੂੰ ਬਦਕਾਰੀ ... ਨਾ ਕਰ”** ਕੂਚ 20:14; ਬਿਵਸਥਾ 5:18

**“ਜਿਹੜਾ ਵਿਅਕਤੀ ... ਦੇਵੇ”** ਬਿਵਸਥਾ 24:1

**“ਜੋ ... ਚਾਹੀਦਾ ਹੈ”** ਲੇਵੀਆਂ 19:12; ਗਿਣਤੀ 30:2; ਬਿਵਸਥਾ 23:21

**“ਅੱਖ ਦੇ ... ਬਦਲੇ ਦੰਦ”** ਕੂਚ 21:24; ਲੇਵੀਆਂ 24:20;

**“ ਤੁਸੀਂ ... ਪਿਆਰ ਕਰੋ”** ਲੇਵੀਆਂ 19:18

ਜੇਕਰ ਤੁਸੀਂ ਅਜਿਹਾ ਕਰਦੇ ਹੋ, ਤੁਸੀਂ ਤੁਹਾਡੇ ਪਿਤਾ ਕੋਲੋਂ ਜਿਹੜਾ
ਸਵਰਗ ਵਿੱਚ ਹੈ ਕੁਝ ਫਲ ਪ੍ਰਾਪਤ ਨਹੀਂ ਕਰੋਂਗੇ।

2"ਸੋ ਜਦ ਵੀ ਤੁਸੀਂ ਲੋੜਵੰਦ ਨੂੰ ਦਾਨ ਕਰੋਂ ਤਾਂ ਆਪਣੇ
ਦਾਨ ਦਾ ਐਲਾਣ ਨਾ ਕਰਵਾਓ ਜਿਵੇਂ ਕਪਟੀ ਪ੍ਰਾਰਥਨਾ ਸਥਾਨਾਂ
ਅਤੇ ਰਾਹਾਂ ਵਿੱਚ ਕਰਦੇ ਹਨ। ਉਹ ਲੋਕਾਂ ਤੋਂ ਉਸਤਤਿ ਕਰਾਉਣ
ਲਈ ਤੁਰ੍ਹੀਆਂ ਵਜਵਾਉਂਦੇ ਹਨ। ਮੈਂ ਤੁਹਾਨੂੰ ਸੱਚ ਦੱਸਦਾ ਹਾਂ
ਕਿ, ਉਨ੍ਹਾਂ ਦਾ ਇਹੀ ਫ਼ਲ ਹੈ। 3ਸੋ ਜਦੋਂ ਤੁਸੀਂ ਗਰੀਬਾਂ ਵਿੱਚ
ਦਾਨ ਕਰੋਂ ਤਾਂ ਗੁਪਤ ਦਾਨ ਕਰੋ। ਕਿਸੇ ਨੂੰ ਪਤਾ ਨਾ ਲੱਗਣ
ਦਿਓ ਕਿ ਤੁਸੀਂ ਕੀ ਦੇ ਰਹੇ ਹੋਂ। 4ਤੁਹਾਡਾ ਦਾਨ ਗੁਪਤ ਹੋਣਾ
ਚਾਹੀਦਾ ਹੈ। ਫ਼ਿਰ ਤੁਹਾਡਾ ਪਿਤਾ, ਜਿਹੜਾ ਵੇਖਦਾ ਹੈ ਕਿ ਗੁਪਤ
ਵਿੱਚ ਕੀ ਕੀਤਾ ਗਿਆ ਹੈ, ਤੁਹਾਨੂੰ ਫਲ ਦੇਵੇਗਾ।

### ਯਿਸੂ ਦਾ ਪ੍ਰਾਰਥਨਾ ਬਾਰੇ ਉਪਦੇਸ਼

*(ਲੂਕਾ 11:2–4)*

5"ਜਦੋਂ ਤੁਸੀਂ ਪ੍ਰਾਰਥਨਾ ਕਰੋਂ ਤਾਂ ਕਪਟੀਆਂ ਵਾਂਙ ਨਾ ਕਰੋ
ਕਿਉਂ ਕਿ ਉਹ ਰਾਹਾਂ ਦੇ ਖੂੰਜਿਆਂ ਅਤੇ ਪ੍ਰਾਰਥਨਾ ਸਥਾਨਾਂ ਵਿੱਚ
ਖੜੇ ਹੋਕੇ ਪ੍ਰਾਰਥਨਾ ਕਰਨੀ ਪਸੰਦ ਕਰਦੇ ਹਨ ਤਾਂ ਕਿ ਲੋਕ ਉਨ੍ਹਾਂ
ਨੂੰ ਵੇਖਣ। ਮੈਂ ਤੁਹਾਨੂੰ ਸੱਚ ਆਖਦਾ ਹਾਂ ਕਿ ਉਹ ਆਪਣਾ ਫਲ
ਪਾ ਚੁੱਕੇ ਹਨ। 6ਪਰ ਜਦੋਂ ਤੁਸੀਂ ਪ੍ਰਾਰਥਨਾ ਕਰੋਂ, ਤਾਂ ਆਪਣੇ
ਕਮਰੇ ਵਿੱਚ ਜਾਓ, ਬੂਹਾ ਬੰਦ ਕਰੋ ਅਤੇ ਆਪਣੇ ਪਿਤਾ ਅੱਗੇ
ਪ੍ਰਾਰਥਨਾ ਕਰੋ, ਜਿਹੜਾ ਕਿ ਗੁਪਤ ਸਥਾਨ ਵਿੱਚ ਹੈ। ਜੋ ਕੰਮ
ਗੁਪਤ ਕੀਤੇ ਜਾਂਦੇ ਹਨ ਤੁਹਾਡਾ ਪਿਤਾ ਉਹ ਵੇਖਣ ਦੇ ਯੋਗ ਹੈ।
ਉਹ ਤੁਹਾਨੂੰ ਫ਼ਲ ਦੇਵੇਗਾ। 7ਜਦੋਂ ਤੁਸੀਂ ਪ੍ਰਾਰਥਨਾ ਕਰੋ ਤਾਂ
ਤੁਸੀਂ ਉਨ੍ਹਾਂ ਲੋਕਾਂ ਵਾਂਙ ਨਾ ਕਰੋ ਜੋ ਪਰਮੇਸ਼ੁਰ ਨੂੰ ਨਹੀਂ ਜਾਣਦੇ।
ਉਹ ਅਰਥਹੀਣ ਗੱਲਾਂ ਆਖਣੀਆਂ ਜਾਰੀ ਰੱਖਦੇ ਹਨ। ਉਹ
ਸੋਚਦੇ ਹਨ, ਪਰਮੇਸ਼ੁਰ ਉਨ੍ਹਾਂ ਨੂੰ ਸੁਣੇਗਾ ਕਿਉਂ ਕਿ ਉਹ ਵੱਧ
ਬੋਲਦੇ ਹਨ। 8ਸੋ ਤੁਸੀਂ ਉਨ੍ਹਾਂ ਵਰਗੇ ਨਾ ਹੋਵੋ ਕਿਉਂ ਕਿ ਤੁਹਾਡਾ
ਪਿਤਾ ਤੁਹਾਡੇ ਮੰਗਣ ਤੋਂ ਪਹਿਲਾਂ ਹੀ ਜਾਣਦਾ ਹੈ ਕਿ ਤੁਹਾਨੂੰ
ਕਿਸ ਵਸਤੂ ਦੀ ਲੋੜ ਹੈ। 9ਇਸ ਲਈ ਤੁਸੀਂ ਜਦ ਵੀ ਪ੍ਰਾਰਥਨਾ
ਕਰੋ ਇਸ ਤਰੀਕੇ ਨਾਲ ਕਰੋ:

'ਸੁਰਗ ਵਿੱਚ, ਸਾਡੇ ਪਿਤਾ ਅਸੀਂ ਪ੍ਰਾਰਥਨਾ ਕਰਦੇ ਹਾਂ ਕਿ
ਤੇਰਾ ਨਾਂ ਪਵਿੱਤਰ ਮੰਨਿਆ ਜਾਵੇ।

10ਤੇਰਾ ਰਾਜ ਆਵੇ, ਤੇਰੀ ਮਰਜ਼ੀ, ਜਿਹੜੀ ਸਵਰਗ ਵਿੱਚ
ਪੂਰਨ ਹੈ, ਧਰਤੀ ਤੇ ਵੀ ਪੂਰਨ ਹੋਵੇ।

11ਅੱਜ ਸਾਨੂੰ ਭੋਜਣ ਦਿਉ ਜੋ ਸਾਨੂੰ ਹਰ ਰੋਜ਼ ਚਾਹੀਦਾ ਹੈ।

12ਅਤੇ ਤੁਸੀਂ ਸਾਡੇ ਪਾਪ ਮਾਫ਼ ਕਰ ਦਿਉ ਜਿਵੇਂ ਅਸੀਂ ਵੀ
ਉਨ੍ਹਾਂ ਨੂੰ ਮਾਫ ਕਰ ਦਿੱਤਾ ਹੈ ਜਿਨ੍ਹਾਂ ਨੇ ਸਾਡਾ ਬੁਰਾ ਕੀਤਾ।

13ਅਤੇ ਸਾਨੂੰ ਪਰਤਾਵੇ ਵਿੱਚ ਨਾ ਪਾਵੋ, ਸਗੋਂ ਦੁਸ਼ਟ ਤੋਂ
ਬਚਾਵੋ।'*

14ਕਿਉਂ ਕਿ ਜੇਕਰ ਤੁਸੀਂ ਦੂਸਰੇ ਲੋਕਾਂ ਦੀਆਂ ਗ਼ਲਤੀਆਂ
ਮਾਫ ਕਰ ਦੇਵੋਂਗੇ, ਤਾਂ ਸੁਰਗ ਵਿੱਚ ਤੁਹਾਡਾ ਸੁਰਗੀ ਪਿਤਾ ਵੀ
ਤੁਹਾਡੀਆਂ ਗ਼ਲਤੀਆਂ ਨੂੰ ਮਾਫ਼ ਕਰ ਦੇਵੇਗਾ। 15ਪਰ ਜੇਕਰ
ਤੁਸੀਂ ਉਨ੍ਹਾਂ ਲੋਕਾਂ ਦੀਆਂ ਗਲਤੀਆਂ ਮਾਫ਼ ਨਹੀਂ ਕਰੋਂਗੇ, ਤਾਂ
ਸੁਰਗ ਵਿੱਚ ਤੁਹਾਡਾ ਪਿਤਾ ਵੀ ਤੁਹਾਡੀਆਂ ਗਲਤੀਆਂ ਮਾਫ਼
ਨਹੀਂ ਕਰੇਗਾ।

### ਯਿਸੂ ਦਾ ਵਰਤ ਬਾਰੇ ਉਪਦੇਸ਼

16"ਜਦੋਂ ਤੁਸੀਂ ਵਰਤ ਰੱਖੋ ਤਾਂ ਕਪਟੀਆਂ ਵਾਂਙ ਮੂੰਹ ਉਦਾਸ
ਨਾ ਬਣਾਓ। ਉਹ ਆਪਣੇ ਮੂੰਹ ਇਸ ਲਈ ਵਿਗਾੜਦੇ ਹਨ ਤਾਂ
ਜੋ ਉਹ ਲੋਕਾਂ ਨੂੰ ਵਰਤ ਰੱਖਣ ਵਾਲੇ ਲੱਗਣ। ਮੈਂ ਤੁਹਾਨੂੰ ਸੱਚ
ਆਖਦਾ ਹਾਂ ਕਿ ਉਹ ਫ਼ਲ ਪਾ ਚੁੱਕੇ ਹਨ। 17ਪਰ ਜਦੋਂ ਤੁਸੀਂ
ਵਰਤ ਰੱਖੋਂ ਤਾਂ ਆਪਣੇ ਵਾਲਾਂ ਨੂੰ ਤੇਲ ਲਾਓ ਅਤੇ ਆਪਣਾ ਮੂੰਹ
ਧੋਵੋ। 18ਤਾਂ ਜੋ ਤੁਸੀਂ ਲੋਕਾਂ ਨੂੰ ਨਹੀਂ ਦਿਖਾ ਰਿਹੇ ਹੋਵੋਂਗੇ ਕਿ
ਤੁਸੀਂ ਵਰਤ ਰੱਖ ਰਹੇ ਹੋਂ ਪਰ ਸਿਰਫ਼ ਆਪਣੇ ਪਿਤਾ ਨੂੰ ਦਿਖਾਓ
ਜਿਹੜਾ ਕਿ ਗੁਪਤ ਹੈ। ਤੁਹਾਡਾ ਪਿਤਾ ਜਿਹੜਾ ਗੁਪਤ ਵਿੱਚ
ਕੀਤੇ ਨੂੰ ਵੇਖਦਾ ਹੈ ਤੁਹਾਨੂੰ ਫਲ ਦੇਵੇਗਾ।

### ਦੌਲਤ ਨਾਲੋਂ ਪਰਮੇਸ਼ੁਰ ਵਧੇਰੇ ਮਹੱਤਵਪੂਰਣ ਹੈ

*(ਲੂਕਾ 12:33–34; 11:34–36; 16:13)*

19"ਧਰਤੀ ਤੇ ਖਜ਼ਾਨੇ ਦਾ ਭੰਡਾਰ ਨਾ ਜੋੜੋ। ਇੱਥੇ ਕੀੜੇ ਅਤੇ
ਜੰਗਾਲ ਧਨ ਨੂੰ ਨਸ਼ਟ ਕਰ ਦਿੰਦਾ ਹੈ ਅਤੇ ਚੋਰ ਸੰਨ੍ਹ ਮਾਰਕੇ
ਤੁਹਾਡੀ ਦੌਲਤ ਚੁਰਾ ਲੈ ਜਾਂਦੇ ਹਨ। 20ਪਰ ਸਵਰਗ ਵਿੱਚ
ਖਜ਼ਾਨੇ ਜੋੜੋ। ਸਵਰਗ ਵਿੱਚ ਨਾ ਕੋਈ ਕੀੜਾ ਅਤੇ ਨਾ ਜੰਗਾਲ
ਧਨ ਨੂੰ ਨਸ਼ਟ ਕਰਦਾ ਹੈ ਅਤੇ ਨਾ ਹੀ ਚੋਰ ਸੰਨ੍ਹ ਮਾਰਦੇ ਹਨ
ਅਤੇ ਚੁਰਾਉਂਦੇ ਹਨ। 21ਕਿਉਂ ਕਿ ਜਿੱਥੇ ਤੁਹਾਡਾ ਖਜ਼ਾਨਾ ਹੋਵੇਗਾ
ਤੁਹਾਡਾ ਦਿਲ ਵੀ ਉੱਥੇ ਹੀ ਹੋਵੇਗਾ। 22ਸ਼ਰੀਰ ਦਾ ਦੀਵਾ ਅੱਖ
ਹੈ, ਜੇਕਰ ਤੁਹਾਡੀ ਅੱਖ ਨਿਰਮਲ ਹੈ ਤਾਂ ਤੁਹਾਡਾ ਸਾਰਾ ਸ਼ਰੀਰ
ਚਾਨਣ ਨਾਲ ਭਰਪੂਰ ਹੋਵੇਗਾ। 23ਪਰ ਜੇਕਰ ਤੁਹਾਡੀ ਅੱਖ
ਮੈਲੀ ਹੈ, ਤਾਂ ਤੁਹਾਡਾ ਸਾਰਾ ਸ਼ਰੀਰ ਹਨੇਰੇ ਨਾਲ ਭਰਪੂਰ ਹੋਵੇਗਾ।
ਸੋ ਜੇਕਰ ਤੁਹਾਡੇ ਅੰਦਰ ਦਾ ਚਾਨਣ ਹਨੇਰਾ ਹੈ ਤਾਂ ਫ਼ਿਰ ਉਹ
ਹਨੇਰਾ ਕਿੰਨਾ ਹੋਵੇਗਾ। 24ਕੋਈ ਮੱਨੁਖ ਦੋ ਮਾਲਕਾਂ ਦੀ ਸੇਵਾ
ਇੱਕ ਹੀ ਸਮੇਂ ਨਹੀਂ ਕਰ ਸਕਦਾ ਕਿਉਂ ਕਿ ਇੱਕ ਨਾਲ ਉਹ ਵੈਰ
ਅਤੇ ਦੂਜੇ ਨਾਲ ਪ੍ਰੀਤ ਰੱਖੇਗਾ ਜਾਂ ਇੱਕ ਨਾਲ ਉਹ ਮਿਲਿਆ
ਰਹੇਗਾ ਅਤੇ ਦੂਜੇ ਨੂੰ ਭੁੱਲ ਜਾਵੇਗਾ। ਇਸ ਲਈ ਤੁਸੀਂ ਪਰਮੇਸ਼ੁਰ
ਅਤੇ ਦੌਲਤ ਦੀ ਸੇਵਾ ਇਕੋ ਵੇਲੇ ਨਹੀਂ ਕਰ ਸਕਦੇ।

### ਪਰਮੇਸ਼ੁਰ ਦੇ ਰਾਜ ਨੂੰ ਪਹਿਲ

*(ਲੂਕਾ 12:22–34)*

25"ਇਸ ਕਰਕੇ ਮੈਂ ਤੁਹਾਨੂੰ ਦੱਸਦਾ ਹਾਂ, ਕਿ ਆਪਣੀ ਜ਼ਿੰਦਗੀ
ਦੀ ਚਿੰਤਾ ਨਾ ਕਰੋ, ਅਤੇ ਨਾ ਹੀ ਇਸ ਗੱਲ ਦੀ ਕਿ ਤੁਸੀਂ ਕੀ
ਖਾਵੋਂਗੇ ਅਤੇ ਕੀ ਪੀਵੋਂਗੇ। ਅਤੇ ਨਾ ਹੀ ਤੁਸੀਂ ਇਸਦੀ ਚਿੰਤਾ
ਕਰੋ ਕਿ ਤੁਹਾਨੂੰ ਆਪਣੇ ਸ਼ਰੀਰ ਤੇ ਪਹਿਨਣ ਲਈ ਕਿਸ ਦੀ
ਲੋੜ ਹੈ। ਕੀ ਜ਼ਿੰਦਗੀ ਭੋਜਨ ਨਾਲੋਂ ਅਤੇ ਸ਼ਰੀਰ ਵਸਤਰ ਨਾਲੋਂ
ਵੱਧ ਮਹੱਤਵਪੂਰਣ ਨਹੀਂ? 26ਅਕਾਸ਼ ਦੇ ਪੰਛੀਆਂ ਵੱਲ ਧਿਆਨ
ਕਰੋ। ਨਾ ਤਾਂ ਉਹ ਬੀਜਦੇ ਹਨ ਤੇ ਨਾ ਹੀ ਵੱਢਦੇ ਹਨ ਨਾ ਹੀ

---

**ਤੁਕ 13** ਕੁਝ ਯੂਨਾਨੀ ਨਕਲਾਂ ਵਿੱਚ ਜੋੜਿਆ ਗਿਆ ਹੈ ਕਿਉਂ ਕਿ
ਪਾਤਸ਼ਾਹੀ, ਸ਼ਕਤੀ ਅਤੇ ਮਹਿਮਾ ਹਮੇਸ਼ਾ ਹਮੇਸ਼ਾ ਲਈ ਤੁਹਾਡੀ ਹੈ।
ਆਮੀਨ।

ਭੜੋਲਿਆਂ ਵਿੱਚ ਅਨਾਜ ਇਕੱਠਾ ਕਰਦੇ ਹਨ। ਪਰ ਤੁਹਾਡਾ
ਸੁਰਗੀ ਪਿਤਾ ਉਨ੍ਹਾਂ ਦੀ ਪ੍ਰਿਤਪਾਲ ਕਰਦਾ ਹੈ। ਭਲਾ ਤੁਸੀਂ ਉਨ੍ਹਾਂ
ਨਾਲੋਂ ਉੱਤਮ ਨਹੀਂ ਹੋ। 27ਜੇ ਤੁਸੀਂ ਚਿੰਤਾ ਕਰਦੇ ਰਹੋਂਗੇ ਤਾਂ,
ਤੁਸੀਂ ਆਪਣੀ ਉਮਰ ਵਿੱਚ ਇੱਕ ਵੀ ਪਲ ਦਾ ਵਾਧਾ ਨਹੀਂ ਕਰ
ਸਕਦੇ।

28"ਤੁਸੀਂ ਵਸਤਰਾਂ ਲਈ ਕਿਉਂ ਚਿੰਤਾ ਕਰਦੇ ਹੋ? ਤੁਸੀਂ ਖੇਤ
ਵਿੱਚ ਫ਼ਲਾਂ ਨੂੰ ਵੇਖੋ। ਵੇਖੋ ਉਹ ਕਿਵੇਂ ਉੱਥੇ ਵਧਦੇ ਹਨ। ਉਹ
ਆਪਣੇ ਲਈ ਨਾ ਮਿਹਨਤ ਕਰਦੇ ਹਨ ਨਾ ਕੱਤਦੇ ਹਨ। 29ਪਰ
ਮੈਂ ਤੁਹਾਨੂੰ ਦੱਸਦਾ ਹਾਂ ਕਿ ਮਹਾਨ ਅਤੇ ਅਮੀਰ ਰਾਜਾ ਸੁਲੇਮਾਨ
ਵੀ, ਇਨ੍ਹਾਂ ਵਿੱਚੋਂ ਇੱਕ ਫ਼ੁੱਲ ਜਿੰਨਾ ਵੀ ਨਹੀਂ ਸਜਿਆ ਹੋਇਆ
ਸੀ। 30ਪਰਮੇਸ਼ੁਰ ਜੰਗਲੀ ਘਾਹ ਨੂੰ ਵੀ ਜਿਹੜਾ ਅੱਜ ਹੈ ਅਤੇ
ਭਲਕੇ ਅੱਗ ਵਿੱਚ ਝੋਕਿਆ ਜਾਵੇਗਾ ਅਜਿਹਾ ਪਹਿਨਣ
ਪਹਿਨਾਉਂਦਾ ਹੈ। ਤਾਂ ਹੇ ਥੋੜੀ ਪਰਤੀਤ ਵਾਲਿਓ, ਕੀ ਭਲਾ
ਪਰਮੇਸ਼ੁਰ ਤੁਹਾਨੂੰ ਉਸ ਤੋਂ ਵੱਧ ਨਹੀਂ ਪਹਿਨਾਵੇਗਾ? 31ਸੋ ਤੁਸੀਂ
ਚਿੰਤਾ ਕਰਕੇ ਇਹ ਨਾ ਕਹੋ ਕਿ, 'ਕੀ ਖਾਵਾਂਗੇ' ਜਾਂ 'ਕੀ ਪੀਵਾਂਗੇ'
ਜਾਂ 'ਕੀ ਪਹਿਨਾਂਗੇ?' 32ਉਹ ਲੋਕ ਜੋ ਪਰਮੇਸ਼ੁਰ ਨੂੰ ਨਹੀਂ ਜਾਣਦੇ
ਉਹ ਇਨ੍ਹਾਂ ਸਭਨਾਂ ਵਸਤਾਂ ਨੂੰ ਭਾਲਦੇ ਹਨ, ਪਰ ਤੁਸੀਂ ਚਿੰਤਾ ਨਾ
ਕਰੋ ਕਿਉਂ ਕਿ ਤੁਹਾਡਾ ਸੁਰਗੀ ਪਿਤਾ ਜਾਣਦਾ ਹੈ ਕਿ ਤੁਹਾਨੂੰ
ਇਨ੍ਹਾਂ ਚੀਜ਼ਾਂ ਦੀ ਲੋੜ ਹੈ। 33ਪਰ ਸਭ ਤੋਂ ਪਹਿਲਾਂ, ਤੁਹਾਨੂੰ
ਪਰਮੇਸ਼ੁਰ ਦੇ ਰਾਜ ਅਤੇ ਉਸ ਦੇ ਧਰਮ ਦੀ ਇੱਛਾ ਕਰਨੀ ਚਾਹੀਦੀ
ਹੈ। ਫ਼ਿਰ ਇਹ ਸਭ ਵਸਤਾਂ ਵੀ ਤੁਹਾਨੂੰ ਦੇ ਦਿੱਤੀਆਂ ਜਾਣਗੀਆ।
34ਸੋ ਤੁਸੀਂ ਭਲਕ ਦੇ ਲਈ ਚਿੰਤਾ ਨਾ ਕਰੋ। ਇਹ ਆਪਣੇ ਬਾਰੇ
ਆਪੇ ਹੀ ਚਿੰਤਾ ਕਰੇਗਾ, ਅੱਜ ਦੇ ਲਈ ਅੱਜ ਦਾ ਦੁੱਖ ਹੀ ਬਥੇਰਾ
ਹੈ।

## ਯਿਸੂ ਦਾ ਅਧਿਕਾਰ ਵਾਲਾ ਉਪਦੇਸ਼

*(ਲੂਕਾ 6:37–38, 41–42)*

7 "ਦੂਜੇ ਲੋਕਾਂ ਦਾ ਨਿਰਣਾ ਨਾ ਕਰੋ ਤਾਂ ਤੁਹਾਡਾ ਨਿਰਣਾ ਵੀ
ਨਹੀਂ ਕੀਤਾ ਜਾਵੇਗਾ। 2ਜੇਕਰ ਤੁਸੀਂ ਦੂਸਰਿਆਂ ਦਾ
ਨਿਰਣਾ ਕਰਦੇ ਹੋ ਤਾਂ ਉਸੇ ਤਰ੍ਹਾਂ ਹੀ ਤੁਹਾਡਾ ਵੀ ਨਿਰਣਾ ਕੀਤਾ
ਜਾਵੇਗਾ। ਅਤੇ ਜਿਸ ਮਾਪ ਨਾਲ ਤੁਸੀਂ ਮਿਣਦੇ ਹੋ, ਉਸੇ ਨਾਲ
ਤੁਹਾਨੂੰ ਵੀ ਮਿਣਿਆ ਜਾਵੇਗਾ।

3ਤੁਸੀਂ ਆਪਣੇ ਭਰਾ ਦੀ ਅੱਖ ਵਿੱਚ ਉਸ ਧੂੜ ਦੇ ਕਣ ਨੂੰ
ਕਿਵੇਂ ਵੇਖ ਸਕਦੇ ਹੋਂ ਜਦੋਂ ਕਿ ਤੁਸੀਂ ਆਪਣੀ ਅੱਖ ਵਿਚਲੇ ਵੱਡੇ
ਸ਼ਤੀਰ ਨੂੰ ਨਹੀਂ ਵੇਖਦੇ। 4ਜਾਂ ਤੁਸੀਂ ਆਪਣੇ ਭਰਾ ਨੂੰ ਕਿਵੇਂ
ਆਖ ਸਕਦੇ ਹੋਂ, 'ਲਿਆ ਮੈਂ ਤੇਰੀ ਅੱਖ ਵਿੱਚੋਂ ਧੂੜ ਦੇ ਕਣ ਨੂੰ
ਕੱਢਾਂ' ਜਦ ਕਿ ਹਾਲੇ ਵੀ ਤੁਹਾਡੀ ਆਪਣੀ ਅੱਖ ਵਿੱਚ ਸ਼ਤੀਰ
ਹੈ? 5ਤੁਸੀਂ ਕਪਟੀ ਹੋ, ਪਹਿਲਾਂ ਉਸ ਸ਼ਤੀਰ ਨੂੰ ਆਪਣੀ ਅੱਖ
ਵਿਚੋਂ ਕੱਢੋ ਤਾਂ ਹੀ ਤੁਸੀਂ ਉਸ ਕਣ ਨੂੰ ਕੱਢਣ ਵਾਸਤੇ ਸਪਸ਼ਟ
ਤੌਰ ਤੇ ਵੇਖ ਸਕਦੇ ਹੋਂ।

6"ਪਵਿੱਤਰ ਵਸਤਾਂ ਕੁੱਤਿਆਂ ਨੂੰ ਨਾ ਪਾਓ ਕਿਉਂ ਕਿ ਉਹ
ਮੁੜ ਤੁਹਾਨੂੰ ਵੱਢਣਗੇ ਅਤੇ ਆਪਣੇ ਮੋਤੀ ਸੂਰਾਂ ਅੱਗੇ ਨਾ ਸੁੱਟੋ
ਕਿਉਂ ਕਿ ਉਹ ਉਨ੍ਹਾਂ ਨੂੰ ਆਪਣੇ ਪੈਰਾਂ ਹੇਠ ਮਿੱਧ ਦੇਣਗੇ।

## ਜੋ ਤੁਹਾਨੂੰ ਚਾਹੀਦਾ ਹੈ ਪਰਮੇਸ਼ੁਰ ਕੋਲੋਂ ਮੰਗਣਾ ਜਾਰੀ ਰੱਖੋ

*(ਲੂਕਾ 11:9 -13)*

7"ਜੇਕਰ ਤੁਸੀਂ ਮੰਗਦੇ ਰਹੋਂਗੇ ਤਾਂ, ਤੁਸੀਂ ਪ੍ਰਾਪਤ ਕਰ ਲਵੋਂਗੇ।
ਲੱਭੋ, ਤਾਂ ਲੱਭੇਗਾ। ਖੜਕਾਓ, ਤਾਂ ਤੁਹਾਡੇ ਲਈ ਦਰਵਾਜ਼ਾ ਖੋਲ੍ਹਿਆ
ਜਾਵੇਗਾ। 8ਕਿਉਂ ਕਿ ਹਰੇਕ ਮੰਗਣ ਵਾਲਾ ਪਾ ਲੈਂਦਾ ਹੈ ਅਤੇ
ਢੂੰਢਣ ਵਾਲੇ ਨੂੰ ਲੱਭਦਾ ਹੈ ਅਤੇ ਖੜਕਾਉਣ ਵਾਲੇ ਲਈ ਦਰਵਾਜ਼ਾ
ਖੋਲ੍ਹਿਆ ਜਾਂਦਾ ਹੈ।

9"ਤੁਹਾਡੇ ਵਿੱਚੋਂ ਕਿਹੜਾ ਐਸਾ ਹੈ, ਕਿ ਜਦੋਂ ਉਸ ਦਾ ਪੁੱਤਰ
ਉਸ ਤੋਂ ਰੋਟੀ ਮੰਗੇ ਤਾਂ ਉਹ ਉਸਨੂੰ ਪੱਥਰ ਦੇਵੇਗਾ? 10ਜੇਕਰ
ਉਹ ਇੱਕ ਮੱਛੀ ਮੰਗੇ, ਤਾਂ ਕੀ ਤੁਸੀਂ ਉਸਨੂੰ ਸੱਪ ਦੇਵੋਂਗੇ? 11ਜੇਕਰ
ਤੁਸੀਂ ਇੰਨੇ ਦੁਸ਼ਟ ਹੋ ਕੇ ਵੀ, ਆਪਣੇ ਬੱਚਿਆਂ ਨੂੰ ਚੰਗੀਆਂ
ਦਾਤਾਂ ਦੇਣੀਆਂ ਜਾਣਦੇ ਹੋ ਤਾਂ ਤੁਹਾਡਾ ਸੁਰਗੀ ਪਿਤਾ, ਮੰਗਣ
ਵਾਲਿਆਂ ਨੂੰ, ਕਿੰਨੀਆਂ ਵੱਧ ਚੰਗੀਆਂ ਦਾਤਾਂ ਦੇਵੇਗਾ?

## ਸਭ ਤੋਂ ਜ਼ਰੂਰੀ ਅਸੂਲ

12"ਇਸ ਲਈ ਜੋ ਕੁਝ ਤੁਸੀਂ ਚਾਹੁੰਦੇ ਹੋ ਕਿ ਲੋਕ ਤੁਹਾਡੇ
ਨਾਲ ਕਰਨ, ਉਨ੍ਹਾਂ ਨਾਲ ਵੀ ਉਵੇਂ ਦੀਆਂ ਹੀ ਗੱਲਾਂ ਕਰੋ। ਕਿਉਂ
ਕਿ ਮੂਸਾ ਦੀ ਸ਼ਰ੍ਹਾ ਅਤੇ ਨਬੀਆਂ ਦੀਆਂ ਲਿਖਤਾਂ ਦਾ ਇਹੋ ਨਚੋੜ
ਹੈ।

## ਸੁਰਗ ਦਾ ਮਾਰਗ ਅਤੇ ਨਰਕ ਦਾ ਮਾਰਗ

*(ਲੂਕਾ 13:24)*

13"ਤੁਸੀਂ ਭੀੜੇ ਫਾਟਕ ਰਾਹੀਂ ਵੜੋ ਕਿਉਂ ਜੋ ਇਹ ਰਾਹ ਸਵਰਗ
ਨੂੰ ਖੁਲ੍ਹਦਾ ਹੈ। ਨਰਕ ਦਾ ਰਾਹ ਬਹੁਤ ਖੁਲ੍ਹਾ ਹੈ ਅਤੇ ਬਹੁਤ
ਸੁਖਾਲਾ ਹੈ, ਅਤੇ ਤਬਾਹੀ ਵੱਲ ਲਿਜਾਂਦਾ ਹੈ। ਉਸ ਥਾਣੀਂ ਬਹੁਤ
ਲੋਕ ਅੰਦਰ ਜਾਂਦੇ ਹਨ। 14ਪਰ ਉਹ ਫਾਟਕ ਬੜਾ ਭੀੜਾ ਹੈ ਅਤੇ
ਔਖਾ ਹੈ ਜਿਹੜਾ ਸੱਚੇ ਜੀਵਨ ਵੱਲ ਨੂੰ ਜਾਂਦਾ ਹੈ। ਅਤੇ ਜਿਹੜੇ
ਉਸਨੂੰ ਲੱਭਦੇ ਹਨ ਉਹ ਵਿਰਲੇ ਹਨ।

## ਲੋਕਾਂ ਦੇ ਕੰਮਾਂ ਤੋਂ ਹੁਸ਼ਿਆਰ ਰਹੋ

*(ਲੂਕਾ 6:43–44;13:25–27)*

15"ਝੂਠੇ ਨਬੀਆਂ ਤੋਂ ਹੁਸ਼ਿਆਰ ਰਹੋ, ਉਹ ਤੁਹਾਡੇ ਕੋਲ ਭੇਡਾਂ
ਦੇ ਭੇਸ ਵਿੱਚ ਆਉਂਦੇ ਹਨ, ਪਰ ਅਸਲ ਵਿੱਚ ਉਹ ਬਹੁਤ
ਖਤਰਨਾਕ ਬਘਿਆੜਾਂ ਵਰਗੇ ਹਨ। 16ਤੁਸੀਂ ਉਨ੍ਹਾਂ ਨੂੰ ਉਨ੍ਹਾਂ ਦੇ
ਫ਼ਲਾਂ ਤੋਂ ਪਛਾਣੋਂਗੇ। ਚੰਗੇ ਕੰਮ ਭੈੜੇ ਲੋਕਾਂ ਦੁਆਰਾ ਨਹੀਂ ਹੁੰਦੇ
ਜਿਵੇਂ ਕੰਡਿਆਲੀਆਂ ਝਾੜੀਆਂ ਤੇ ਅੰਗੂਰ ਨਹੀਂ ਹੁੰਦੇ ਅਤੇ ਨਾ ਹੀ
ਭੱਖੜੇ ਤੇ ਅੰਜੀਰ ਉਗਦੇ ਹਨ। 17ਉਸੇ ਤਰ੍ਹਾਂ ਹਰੇਕ ਚੰਗਾ ਬਿਰਛ
ਚੰਗਾ ਫ਼ਲ ਦਿੰਦਾ ਹੈ ਪਰ ਮਾੜਾ ਬਿਰਛ ਮਾੜਾ ਫਲ ਦਿੰਦਾ ਹੈ।
18ਚੰਗੇ ਬਿਰਛ ਬੁਰਾ ਫਲ ਨਹੀਂ ਦੇ ਸੱਕਦੇ ਅਤੇ ਨਾ ਹੀ ਮਾੜਾ
ਬਿਰਛ ਚੰਗਾ ਫਲ ਦੇ ਸਕਦਾ ਹੈ। 19ਹਰੇਕ ਬਿਰਛ ਜਿਹੜਾ
ਚੰਗਾ ਫਲ ਨਹੀਂ ਦਿੰਦਾ ਵੱਢਿਆ ਜਾਂਦਾ ਹੈ ਅਤੇ ਅੱਗ ਵਿੱਚ
ਸੁੱਟਿਆ ਜਾਂਦਾ ਹੈ। 20ਇਸ ਲਈ ਤੁਸੀਂ ਇਨ੍ਹਾਂ ਲੋਕਾਂ ਨੂੰ ਇਨ੍ਹਾਂ
ਦੇ ਫ਼ਲਾਂ ਤੋਂ ਪਛਾਨਣ ਯੋਗ ਹੋਵੋਂਗੇ। 21ਉਹ ਜਿਹੜਾ ਕਿ ਮੈਨੂੰ
'ਪ੍ਰਭੂ, ਪ੍ਰਭੂ ਕਹਿੰਦਾ ਹੈ, ਸਵਰਗ ਦੇ ਰਾਜ ਵਿੱਚ ਨਹੀਂ ਵੜੇਗਾ।

ਸਿਰਫ਼ ਉਹੀ ਵਿਅਕਤੀ ਜਿਹੜਾ ਮੇਰੇ ਪਿਤਾ ਦੀ ਇੱਛਾ ਅਨੁਸਾਰ
ਕੰਮ ਕਰਦਾ ਹੈ, ਸਵਰਗ ਦੇ ਰਾਜ ਵਿੱਚ ਪ੍ਰਵੇਸ਼ ਕਰ ਸਕਦਾ ਹੈ।
22ਅੰਤਲੇ ਦਿਨ, ਅਨੇਕ ਲੋਕ ਮੈਨੂੰ ਆਖਣਗੇ, 'ਤੂੰ ਸਾਡਾ ਪ੍ਰਭੂ ਹੈ।
ਅਸੀਂ ਤੇਰੇ ਲਈ ਬੋਲੇ? ਅਤੇ ਕੀ ਤੇਰਾ ਨਾਂ ਲੈਕੇ ਭੂਤ ਨਹੀਂ ਕੱਢੇ
ਅਤੇ ਕੀ ਤੇਰਾ ਨਾਮ ਲੈਕੇ ਬਹੁਤ ਸਾਰੀਆਂ ਕਰਾਮਾਤਾਂ ਨਹੀਂ
ਕੀਤੀਆਂ?' 23ਤਦ ਮੈਂ ਉਨ੍ਹਾਂ ਨੂੰ ਸਾਫ਼ ਆਖਾਂਗਾ, 'ਕਿ ਮੈਂ ਤੁਹਾਨੂੰ
ਕਦੇ ਵੀ ਨਹੀਂ ਜਾਣਿਆ ਹੇ ਬੁਰਾ ਕਰਨ ਵਾਲਿਓ ਮੇਰੇ ਕੋਲੋਂ
ਚਲੇ ਜਾਓ।'"

## ਸਿਆਣਾ ਮਨੁੱਖ ਅਤੇ ਮੂਰਖ ਮਨੁੱਖ

*(ਲੂਕਾ 6:47–49)*

24"ਹਰੇਕ ਮਨੁੱਖ ਜੋ ਮੇਰੇ ਇਹ ਬਚਨ ਸੁਣਦਾ ਹੈ ਅਤੇ ਇਨ੍ਹਾਂ
ਉੱਤੇ ਚਲਦਾ ਹੈ ਉਹ ਉਸ ਬੁੱਧਿਮਾਨ ਵਰਗਾ ਜਾਣਿਆ ਜਾਵੇਗਾ
ਜਿਸ ਨੇ ਚੱਟਾਨ ਉੱਤੇ ਆਪਣਾ ਘਰ ਬਣਾਇਆ।25ਮੀਂਹ
ਵਰ੍ਹਿਆ, ਹੜ੍ਹ ਆਏ ਅਤੇ ਹਨੇਰੀਆਂ ਵਗੀਆਂ ਅਤੇ ਉਸ ਦੇ ਘਰ
ਨੂੰ ਧੱਕਾ ਮਾਰਿਆ ਪਰ ਉਹ ਨਾ ਡਿੱਗਿਆ, ਕਿਉਂ ਕਿ ਉਸ ਦੀ
ਨੀਹ ਚੱਟਾਨ ਉੱਤੇ ਧਰੀ ਹੋਈ ਸੀ। 26ਹਰੇਕ ਉਹ ਮਨੁੱਖ ਜੋ ਮੇਰੇ
ਇਹ ਬਚਨ ਸੁਣਦਾ ਹੈ ਅਤੇ ਉਨ੍ਹਾਂ ਨੂੰ ਨਹੀਂ ਮੰਨਦਾ, ਉਹ ਉਸ
ਮੂਰਖ ਆਦਮੀ ਵਰਗਾ ਹੈ ਜੋ ਆਪਣਾ ਘਰ ਰੇਤ ਤੇ ਬਣਾਉਂਦਾ
ਹੈ। 27ਅਤੇ ਮੀਂਹ ਵਰ੍ਹਿਆ, ਹੜ੍ਹ ਆਏ, ਹਨੇਰੀਆਂ ਵਗੀਆਂ ਅਤੇ
ਉਸ ਘਰ ਨੂੰ ਧੱਕਾ ਵੱਜਾ ਅਤੇ ਘਰ ਇੱਕ ਉੱਚੀ ਅਵਾਜ਼ ਨਾਲ
ਢਹਿ ਗਿਆ।"

28ਜਦੋਂ ਯਿਸੂ ਇਹ ਗੱਲਾਂ ਆਖ ਹਟਿਆ, ਤਾਂ ਲੋਕ ਉਸ ਦੇ
ਉਪਦੇਸ਼ ਉੱਤੇ ਹੈਰਾਨ ਹੋ ਗਏ। 29ਕਿਉਂ ਕਿ ਯਿਸੂ ਨੇ ਉਨ੍ਹਾਂ ਨੇਮ
ਦੇ ਉਪਦੇਸ਼ਕਾਂ ਵਾਂਙ ਉਪਦੇਸ਼ ਨਾ ਦਿੱਤਾ ਸਗੋਂ ਯਿਸੂ ਨੇ ਇੱਕ
ਅਜਿਹੇ ਮਨੁੱਖ ਵਾਂਙ ਉਪਦੇਸ਼ ਦਿੱਤਾ ਜਿਸ ਕੋਲ ਅਧਿਕਾਰ ਸੀ।

## ਯਿਸੂ ਦਾ ਰੋਗੀ ਨੂੰ ਚੰਗਾ ਕਰਨਾ

*(ਮਰਕੁਸ 1:40–45; ਲੂਕਾ 5:12–16)*

8 ਜਦੋਂ ਉਹ ਪਹਾੜੀ ਤੋਂ ਉਤੱਰਿਆ ਤਾਂ ਵੱਡੀ ਭੀੜ ਉਸਦੇ
ਮਗਰ ਲੱਗ ਪਈ। 2ਇੱਕ ਕੋੜ੍ਹੀ ਨੇ ਯਿਸੂ ਕੋਲ ਆਕੇ ਉਸ
ਅੱਗੇ ਮੱਥਾ ਟੇਕਿਆ ਅਤੇ ਕਿਹਾ, "ਪ੍ਰਭੂ ਜੀ ਜੇ ਤੁਸੀਂ ਚਾਹੋ ਤਾਂ
ਮੈਨੂੰ ਠੀਕ ਕਰ ਸੱਕਦੇ ਹੋਂ।" 3ਯਿਸੂ ਨੇ ਆਪਣਾ ਹੱਥ ਫ਼ੈਲਾਇਆ
ਅਤੇ ਉਸ ਆਦਮੀ ਨੂੰ ਛੋਹਿਆ ਅਤੇ ਆਖਿਆ, "ਮੈਂ ਤੈਨੂੰ ਠੀਕ
ਕਰਨਾ ਚਾਹੁੰਦਾ ਹਾਂ।" ਅਤੇ ਉਸੇ ਵੇਲੇ ਕੋੜ੍ਹੀ ਦਾ ਕੋੜ੍ਹ ਜਾਂਦਾ
ਰਿਹਾ। 4ਤਾਂ ਯਿਸੂ ਨੇ ਉਸਨੂੰ ਆਖਿਆ, "ਹੁਣੇ ਜੋ ਕੁਝ ਵਾਪਰਿਆ
ਹੈ ਜਾ ਕੇ ਕਿਸੇ ਨੂੰ ਨਾ ਦੱਸੀਂ, ਪਰ ਜਾ ਕੇ ਆਪਣੇ ਜਾਜਕ ਨੂੰ
ਵਿਖਾਈਂ ਅਤੇ ਮੂਸਾ ਦੀ ਸ਼ਰ੍ਹਾ ਦੇ ਹੁਕਮ ਅਨੁਸਾਰ ਜਾ ਕੇ ਭੇਟਾ
ਚੜ੍ਹਾ ਲੋਕਾਂ ਲਈ ਇਹ ਇੱਕ ਸਾਖੀ ਹੋਵੇਗੀ।"

## ਯਿਸੂ ਦਾ ਸੂਬੇਦਾਰ ਦੇ ਨੌਕਰ ਨੂੰ ਠੀਕ ਕਰਨਾ

*(ਲੂਕਾ 7:1–10; ਯੂਹੰਨਾ 4:43–54)*

5ਜਦੋਂ ਯਿਸੂ ਕਫ਼ਰਨਾਹੂਮ ਸ਼ਹਿਰ ਵਿੱਚ ਗਿਆ, ਤਾਂ ਸੂਬੇਦਾਰ
ਉਸ ਕੋਲ ਇੱਕ ਬੇਨਤੀ ਲੈ ਕੇ ਆਇਆ, 6"ਪ੍ਰਭੂ ਜੀ ਮੇਰਾ ਨੌਕਰ
ਅਧਰੰਗ ਤੇ ਦਰਦ ਦਾ ਮਾਰਿਆ ਘਰ ਵਿੱਚ ਮੰਜੇ ਤੇ ਬੀਮਾਰ
ਪਿਆ ਹੈ।"

7ਫੇਰ ਉਸ ਨੇ ਸੂਬੇਦਾਰ ਨੂੰ ਆਖਿਆ, "ਮੈਂ ਆਣ ਕੇ ਉਸਨੂੰ
ਚੰਗਾ ਕਰ ਦਿਆਂਗਾ।"

8ਪਰ ਸੂਬੇਦਾਰ ਨੇ ਉੱਤਰ ਦਿੱਤਾ, "ਪ੍ਰਭੂ ਜੀ ਮੈਂ ਇਸ ਯੋਗ
ਨਹੀਂ ਕਿ ਤੁਸੀਂ ਮੇਰੀ ਛਤ ਹੇਠ ਆਵੋ, ਜੇਕਰ ਤੁਸੀਂ ਸਿਰਫ਼
ਬਚਨ ਵੀ ਕਰ ਦੇਵੋ ਤਾਂ ਮੇਰਾ ਨੌਕਰ ਚੰਗਾ ਹੋ ਜਾਵੇਗਾ। 9ਕਿਉਂ
ਕਿ ਮੈਂ ਵੀ ਦੂਜਿਆਂ ਦੇ ਅਧਿਕਾਰ ਹੇਠਾਂ ਇੱਕ ਮਨੁੱਖ ਹਾਂ ਅਤੇ
ਸਿਪਾਹੀਆਂ ਨੂੰ ਆਪਣੇ ਅਧਿਕਾਰ ਵਿੱਚ ਰੱਖਦਾ ਹਾਂ ਅਤੇ ਜੇ ਕਿਸੇ
ਨੂੰ ਆਖਦਾ ਹਾਂ, 'ਜਾ!' ਤਾਂ ਉਹ ਜਾਂਦਾ ਹੈ ਅਤੇ ਜਦ ਦੂਜੇ ਨੂੰ
ਕਹਾਂ, 'ਆ!' ਤਾਂ ਉਹ ਆਉਂਦਾ ਹੈ, ਅਤੇ ਜਦ ਆਪਣੇ ਨੌਕਰ ਨੂੰ
ਕਹਿੰਦਾ ਹਾਂ ਇੰਝ ਕਰ ਤਾਂ ਉਹ ਉਵੇਂ ਕਰਦਾ ਹੈ।"

10ਯਿਸੂ ਨੇ ਇਹ ਸੁਣ ਕੇ ਅਚਰਜ ਮੰਨਿਆ ਅਤੇ ਉਨ੍ਹਾਂ ਨੂੰ
ਜਿਹੜੇ ਮਗਰ-ਮਗਰ ਆਉਂਦੇ ਸਨ ਕਿਹਾ, "ਮੈਂ ਤੁਹਾਨੂੰ ਸੱਚ
ਆਖਦਾ ਹਾਂ ਕਿ ਇਸ ਆਦਮੀ ਵਿੱਚ ਇਸਰਾਏਲ ਦੇ ਕਿਸੇ ਵੀ
ਆਦਮੀ ਨਾਲੋਂ ਵੱਧ ਆਸਥਾ ਹੈ। 11ਮੈਂ ਤੁਹਾਨੂੰ ਆਖਦਾ ਹਾਂ ਕਿ
ਬਹੁਤ ਸਾਰੇ ਲੋਕ ਪੂਰਬ ਅਤੇ ਪੱਛਮ ਵਿੱਚੋਂ ਆਉਣਗੇ। ਉਹ
ਸਵਰਗ ਦੇ ਰਾਜ ਵਿੱਚ ਅਬਰਾਹਾਮ, ਇਸਹਾਕ ਅਤੇ ਯਾਕੂਬ
ਨਾਲ ਬੈਠ ਕੇ ਖਾਣਗੇ। 12ਪਰ ਉਹ ਲੋਕ ਜਿਨ੍ਹਾਂ ਕੋਲ ਰਾਜ ਹੋਣਾ
ਚਾਹੀਦਾ ਹੈ ਬਾਹਰ ਸੁੱਟੇ ਜਾਣਗੇ। ਉਹ ਬਾਹਰ ਹਨੇਰੇ ਵਿੱਚ ਸੁੱਟੇ
ਜਾਣਗੇ, ਲੋਕ ਉਸ ਜਗ੍ਹਾ ਚੀਕਣਗੇ ਅਤੇ ਦਰਦ ਨਾਲ ਆਪਣੇ
ਦੰਦ ਪੀਸਣਗੇ।"

13ਤਦ ਯਿਸੂ ਨੇ ਸੂਬੇਦਾਰ ਨੂੰ ਆਖਿਆ, "ਤੂੰ ਘਰ ਜਾ, ਜਿਵੇਂ
ਤੂੰ ਆਸਥਾ ਕੀਤੀ ਹੈ ਉਹ ਉਵੇਂ ਹੀ ਚੰਗਾ ਕੀਤਾ ਜਾਵੇਗਾ।"
ਅਤੇ ਉਸ ਦਾ ਨੌਕਰ ਉਸੇ ਘੜੀ ਚੰਗਾ ਹੋ ਗਿਆ।

## ਯਿਸੂ ਦਾ ਬਹੁਤ ਸਾਰੇ ਲੋਕਾਂ ਨੂੰ ਚੰਗਾ ਕਰਨਾ

*(ਮਰਕੁਸ 1:29–34; ਲੂਕਾ 4:38–41)*

14ਯਿਸੂ ਨੇ ਪਤਰਸ ਦੇ ਘਰ ਆਕੇ ਉਸ ਦੀ ਸੱਸ ਨੂੰ ਤਾਪ
ਨਾਲ ਪਈ ਵੇਖਿਆ। 15ਤਾਂ ਯਿਸੂ ਨੇ ਉਸ ਦਾ ਹੱਥ ਛੋਹਿਆ ਅਤੇ
ਉਸ ਦਾ ਤਾਪ ਲਹਿ ਗਿਆ, ਫ਼ੇਰ ਉਸ ਨੇ ਉੱਠ ਕੇ ਉਸ ਦੀ
ਖਾਤਿਰ ਕੀਤੀ। 16ਜਦੋਂ ਸ਼ਾਮ ਹੋਈ ਤਾਂ ਉਸ ਕੋਲ ਬਹੁਤ ਸਾਰੇ
ਅਜਿਹੇ ਲੋਕਾਂ ਨੂੰ ਲਿਆਇਆ ਗਿਆ ਜਿਨ੍ਹਾਂ ਨੂੰ ਭੂਤ ਚਿੰਬੜੇ ਹੋਏ
ਸਨ ਅਤੇ ਯਿਸੂ ਨੇ ਆਪਣੇ ਬਚਨਾਂ ਨਾਲ ਭੂਤਾਂ ਨੂੰ ਕੱਢ ਦਿੱਤਾ
ਅਤੇ ਯਿਸੂ ਨੇ ਉਨ੍ਹਾਂ ਸਾਰੇ ਲੋਕਾਂ ਨੂੰ ਚੰਗਿਆਂ ਕਰ ਦਿੱਤਾ ਜੋ
ਬਿਮਾਰ ਸਨ। 17ਉਸ ਨੇ ਇਹ ਨਬੀ ਯਸਾਯਾਹ ਦੇ ਬਚਨਾਂ ਨੂੰ
ਪੂਰਾ ਕਰਨ ਲਈ ਕੀਤਾ:

"ਉਸ ਨੇ ਖੁਦ ਸਾਡੀਆਂ ਬਿਮਾਰੀਆਂ ਲੈ ਲਈਆਂ ਅਤੇ ਰੋਗਾਂ
ਨੂੰ ਚੁੱਕ ਲਿਆ।" *ਯਸਾਯਾਹ 53:5*

## ਯਿਸੂ ਦਾ ਅਨੁਸਰਣ

*(ਲੂਕਾ 9:57–62)*

18ਜਦੋਂ ਯਿਸੂ ਨੇ ਆਪਣੇ ਆਲੇ ਦੁਆਲੇ ਭੀੜ ਵੇਖੀ, ਤਾਂ ਉਸ
ਨੇ ਆਪਣੇ ਚੇਲਿਆਂ ਨੂੰ ਝੀਲ ਦੇ ਪਰਲੇ ਪਾਰ ਜਾਣ ਲਈ ਕਿਹਾ।

**19**ਫ਼ੇਰ ਇੱਕ ਨੇਮ ਦੇ ਉਪਦੇਸ਼ਕ ਨੇ ਯਿਸੂ ਨੂੰ ਕੋਲ ਆਕੇ ਕਿਹਾ,
“ਗੁਰੂ ਜੀ ਜਿੱਥੇ ਕਿਤੇ ਵੀ ਤੂੰ ਜਾਵੇਂ ਮੈਂ ਤੇਰੇ ਪਿੱਛੇ ਚੱਲਾਂਗਾ।”
**20**ਤਾਂ ਯਿਸੂ ਨੇ ਉਸਨੂੰ ਆਖਿਆ, “ਲੂੰਬੜੀਆਂ ਦੇ ਘੁਰਨੇ ਹਨ
ਅਤੇ ਪੰਛੀਆਂ ਲਈ ਆਲ੍ਹਣੇ ਹਨ ਪਰ ਮਨੁੱਖ ਦੇ ਪੁੱਤਰ ਨੂੰ ਸਿਰ
ਰੱਖ ਕੇ ਆਰਾਮ ਕਰਨ ਲਈ ਕੋਈ ਥਾਂ ਨਹੀਂ ਹੈ।”
**21**ਉਸ ਦੇ ਇੱਕ ਦੂਜੇ ਚੇਲੇ ਨੇ ਉਸਨੂੰ ਆਖਿਆ, “ਪ੍ਰਭੂ, ਮੈਨੂੰ
ਪਰਵਾਨਗੀ ਦਿਓ ਕਿ ਮੈਂ ਪਹਿਲਾਂ ਜਾ ਕੇ ਆਪਣੇ ਪਿਉ ਨੂੰ
ਦਫਨਾਵਾਂ ਫਿਰ ਮੈਂ ਤੁਹਾਡਾ ਅਨੁਸਰਣ ਕਰਾਂਗਾ।”
**22**ਪਰ ਯਿਸੂ ਨੇ ਉਸਨੂੰ ਕਿਹਾ, “ਤੂੰ ਮੇਰੇ ਮਗਰ ਚੱਲਿਆਂ ਆ
ਅਤੇ ਮੁਰਦਿਆਂ ਨੂੰ ਆਪਣੇ ਮੁਰਦੇ ਆਪ ਦੱਬਣ ਦੇ।”

## ਯਿਸੂ ਦਾ ਤੂਫਾਨ ਨੂੰ ਰੋਕਣਾ

*(ਮਰਕੁਸ 4:35–41; ਲੂਕਾ 8:22–25)*

**23**ਜਦੋਂ ਯਿਸੂ ਬੇੜੀ ਉੱਤੇ ਚੜ੍ਹਿਆਂ ਤਾਂ ਉਸ ਦੇ ਚੇਲੇ ਉਸ ਦੇ
ਮਗਰ ਆਏ। **24**ਝੀਲ ਵਿੱਚ ਇੰਨਾ ਤੂਫਾਨ ਆਇਆ ਕਿ ਬੇੜੀ
ਲਹਿਰਾਂ ਵਿੱਚ ਹੀ ਲੁੱਕਦੀ ਜਾ ਰਹੀ ਸੀ। ਪਰ ਯਿਸੂ ਸੌਂ ਰਿਹਾ ਸੀ।
**25**ਚੇਲੇ ਉਸ ਕੋਲ ਆਏ ਅਤੇ ਉਸਨੂੰ ਜਗਾਇਆ। ਉਨ੍ਹਾਂ ਨੇ ਯਿਸੂ
ਨੂੰ ਆਖਿਆ, “ਪ੍ਰਭੂ ਸਾਨੂੰ ਬਚਾਓ, ਅਸੀਂ ਡੁੱਬ ਰਹੇ ਹਾਂ।”
**26**ਤਾਂ ਉਸਨੇ ਉਨ੍ਹਾਂ ਨੂੰ ਆਖਿਆ, “ਤੁਸੀਂ ਇੰਨਾਂ ਕਿਉਂ ਡਰਦੇ
ਹੋ?” ਤੁਹਾਨੂੰ ਪੂਰਾ ਵਿਸ਼ਵਾਸ਼ ਨਹੀਂ ਹੈ।” ਤਦ ਉਸਨੇ ਉੱਠ ਕੇ
ਹਵਾ ਅਤੇ ਲਹਿਰਾਂ ਨੂੰ ਦਬਕਾ ਮਾਰਿਆ। ਫਿਰ ਇੱਕਦਮ ਚੈਨ ਹੋ
ਗਿਆ।
**27**ਤਾਂ ਉਹ ਮਨੁੱਖ ਹੈਰਾਨ ਹੋ ਕੇ ਬੋਲੇ, “ਇਹ ਕਿਹੋ ਜਿਹਾ
ਪੁਰਖ ਹੈ ਕਿ ਹਵਾ ਅਤੇ ਲਹਿਰਾਂ ਵੀ ਇਸ ਦੀ ਗੱਲ ਮੰਨ ਲੈਂਦੀਆਂ
ਹਨ!”

## ਯਿਸੂ ਨੇ ਦੋ ਮਨੁੱਖਾਂ ਵਿੱਚੋਂ ਭੂਤ ਕੱਢੇ

*(ਮਰਕੁਸ 5:1–20; ਲੂਕਾ 8:26–39)*

**28**ਜਦੋਂ ਯਿਸੂ ਝੀਲ ਦੇ ਪਾਰ ਗਦਰੀਨੀਆਂ ਦੇ ਦੇਸ਼ ਵਿੱਚ
ਪਹੁੰਚਿਆ, ਤਾਂ ਦੋ ਮਨੁੱਖ ਜਿਨ੍ਹਾਂ ਨੂੰ ਭੂਤ ਚਿੰਬੜੇ ਹੋਏ ਸਨ, ਕਬਰਾਂ
ਵਿੱਚੋ ਨਿਕਲ ਕੇ ਯਿਸੂ ਕੋਲ ਆਏ ਅਤੇ ਉਹ ਇੰਨੇ ਖਤਰਨਾਕ
ਸਨ ਕਿ ਉਸ ਰਸਤੇ ਤੋਂ ਕੋਈ ਲੰਘ ਨਹੀਂ ਸੀ ਸੱਕਦਾ। **29**ਉਨ੍ਹਾਂ
ਦੋ ਮਨੁੱਖਾਂ ਨੇ ਉਸਨੂੰ ਪੁਕਾਰ ਕੇ ਆਖਿਆ, “ਹੇ ਪਰਮੇਸ਼ੁਰ ਦੇ
ਪੁੱਤਰ! ਤੇਰਾ ਸਾਡੇ ਨਾਲ ਕੀ ਕੰਮ? ਕੀ ਤੂੰ ਮਿਥੇ ਹੋਏ ਵੇਲੇ ਤੋਂ
ਪਹਿਲਾਂ ਇੱਥੇ ਸਾਨੂੰ ਦੁੱਖ ਦੇਣ ਆਇਆ ਹੈ?”
**30**ਉਨ੍ਹਾਂ ਤੋਂ ਕੁਝ ਦੂਰ, ਉੱਥੇ ਸੂਰਾਂ ਦਾ ਬਹੁਤ ਵੱਡਾ ਇੱਜੜ
ਚਰ ਰਿਹਾ ਸੀ। **31**ਭੂਤਾਂ ਨੇ ਉਸ ਦੀਆਂ ਮਿੰਨਤਾਂ ਕਰਕੇ ਆਖਿਆ,
“ਜੇਕਰ ਤੂੰ ਸਾਨੂੰ ਕੱਢਣਾ ਹੈ ਤਾਂ ਸਾਨੂੰ ਸੂਰਾਂ ਦੇ ਇੱਜੜ ਵਿੱਚ
ਘੱਲ ਦੇ।”
**32**ਉਸ ਨੇ ਉਨ੍ਹਾਂ ਨੂੰ ਕਿਹਾ, “ਜਾਓ” ਤਾਂ ਭੂਤ ਨਿਕਲ ਕੇ ਸੂਰਾਂ
ਵਿੱਚ ਜਾ ਵੜੇ, ਉਹ ਸੂਰਾਂ ਦਾ ਇੱਜੜ ਪਹਾੜੀ ਦੀ ਢਲਾਣ ਤੋਂ
ਭੱਜਿਆ ਅਤੇ ਝੀਲ ਵਿੱਚ ਡਿੱਗ ਪਿਆ ਅਤੇ ਡੁੱਬ ਗਿਆ। **33**ਤਦ
ਸੂਰਾਂ ਦੇ ਇੱਜੜ ਦੇ ਰਖਵਾਲੇ ਸ਼ਹਿਰ ਅੰਦਰ ਨੂੰ ਭੱਜੇ। ਉਨ੍ਹਾਂ ਨੇ
ਸੂਰਾਂ ਅਤੇ ਭੂਤਾਂ ਦੇ ਕਾਬਿਜ਼ ਲੋਕਾਂ ਨਾਲ ਵਾਪਰਨ ਵਾਲੀ ਘਟਨਾ
ਦਾ ਵਰਨਣ ਕਰ ਦਿੱਤਾ। **34**ਤਦ ਸਾਰਾ ਨਗਰ ਯਿਸੂ ਨੂੰ ਮਿਲਣ
ਲਈ ਆਇਆ ਅਤੇ ਉਸਨੂੰ ਉਨ੍ਹਾਂ ਦਾ ਇਲਾਕਾ ਛੱਡਣ ਲਈ
ਬੇਨਤੀ ਕੀਤੀ।

## ਯਿਸੂ ਦਾ ਇੱਕ ਲਕਵੇ ਦੇ ਮਾਰੇ ਆਦਮੀ ਨੂੰ ਠੀਕ ਕਰਨਾ

*(ਮਰਕੁਸ 2:1–12; ਲੂਕਾ 5:17–26)*

**9** ਯਿਸੂ ਬੇੜੀ ਉੱਤੇ ਚੜਕੇ ਪਾਰ ਲੰਘਿਆ ਅਤੇ ਆਪਣੇ ਨਗਰ
ਵੱਲ ਵਾਪਿਸ ਪਰਤਿਆ। **2**ਕੁਝ ਲੋਕ ਇੱਕ ਮੰਜੀ ਉੱਤੇ
ਪਏ ਹੋਏ ਇੱਕ ਅਧਰੰਗੀ ਨੂੰ ਉਸ ਕੋਲ ਲਿਆਏ ਅਤੇ ਯਿਸੂ ਨੇ
ਉਨ੍ਹਾਂ ਦੀ ਨਿਹਚਾ ਵੇਖਕੇ ਉਸ ਅਧਰੰਗੀ ਨੂੰ ਆਖਿਆ, “ਹੇ ਪੁੱਤਰ!
ਹੌਂਸਲਾ ਰੱਖ, ਤੇਰੇ ਸਾਰੇ ਪਾਪ ਮਾਫ ਹੋਏ।”
**3**ਕਈ ਨੇਮ ਦੇ ਉਪਦੇਸ਼ਕਾਂ ਨੇ ਇਹ ਗੱਲਾਂ ਸੁਣੀਆਂ ਤਾਂ ਆਪਣੇ
ਮਨ ਵਿੱਚ ਕਿਹਾ ਇਹ ਮਨੁੱਖ ਤਾਂ ਪਰਮੇਸ਼ੁਰ ਦੀ ਤਰ੍ਹਾਂ ਬੋਲ ਰਿਹਾ
ਹੈ, “ਇਹ ਮਨੁੱਖ ਕੁਫ਼ਰ ਬੋਲਦਾ ਹੈ।”
**4**ਯਿਸੂ ਉਨ੍ਹਾਂ ਦੀਆਂ ਸੋਚਾਂ ਨੂੰ ਜਾਣਦਾ ਸੀ, ਉਸ ਨੇ ਆਖਿਆ,
“ਤੁਸੀਂ ਕਰਾਨੂੰ ਆਪਣੇ ਮਨ ਵਿੱਚ ਦੁਸ਼ਟ ਵਿਚਾਰ ਰੱਖਦੇ ਹੋ?
**5-6**ਕਿਹੜੀ ਗੱਲ ਸੁਖਾਲੀ ਹੈ? ਇਹ ਕਹਿਣਾ ਕਿ ਤੇਰੇ ਪਾਪ ਮਾਫ਼
ਹੋਏ ਜਾਂ ਇਹ ਕਹਿਣਾ ਖੜਾ ਹੋ ਅਤੇ ਤੁਰ? ਪਰ ਮੈਂ ਤੁਹਾਨੂੰ
ਵਿਖਾਵਾਂਗਾ ਕਿ ਮਨੁੱਖ ਦੇ ਪੁੱਤਰ ਨੂੰ ਧਰਤੀ ਉੱਤੇ ਪਾਪ ਮਾਫ਼
ਕਰਨ ਦੀ ਸ਼ਕਤੀ ਹੈ।” ਤਾਂ ਯਿਸੂ ਨੇ ਅਧਰੰਗੀ ਮਨੁੱਖ ਨੂੰ ਕਿਹਾ,
“ਖੜਾ ਹੋ, ਆਪਣਾ ਬਿਸਤਰਾ ਚੁੱਕ ਅਤੇ ਘਰ ਚਲਿਆ ਜਾ।”
**7**ਤਾਂ ਉਹ ਉੱਠ ਕੇ ਆਪਣੇ ਘਰ ਨੂੰ ਤੁਰ ਗਿਆ, **8**ਲੋਕਾਂ ਨੇ ਇਹ
ਵੇਖਿਆ ਅਤੇ ਡਰ ਨਾਲ ਘਬਰਾ ਗਏ। ਉਨ੍ਹਾਂ ਨੇ ਆਦਮੀਆਂ ਨੂੰ
ਅਜਿਹੀ ਸ਼ਕਤੀ ਦੇਣ ਲਈ ਪਰਮੇਸ਼ੁਰ ਦੀ ਉਸਤਤਿ ਕੀਤੀ।

## ਯਿਸੂ ਦਾ ਮੱਤੀ ਨੂੰ ਚੁਨਣਾ

*(ਮਰਕੁਸ 2:13–17; ਲੂਕਾ 5:27–32)*

**9**ਜਦੋਂ ਯਿਸੂ ਉਹ ਜਗ੍ਹਾ ਛੱਡ ਰਿਹਾ ਸੀ, ਤਾਂ ਉਸ ਨੇ ਮੱਤੀ
ਨਾਮ ਦੇ ਇੱਕ ਮਨੁੱਖ ਨੂੰ ਮਸੂਲ ਦੀ ਚੌਂਕੀ ਤੇ ਵੇਖਿਆ ਅਤੇ
ਉਸਨੂੰ ਕਿਹਾ, “ਮੇਰੇ ਮਗਰ ਹੋ ਤੁਰ।” ਅਤੇ ਉਹ ਉੱਠ ਕੇ ਉਸ
ਦੇ ਮਗਰ ਹੋ ਤੁਰਿਆ।
**10**ਜਦੋਂ ਯਿਸੂ ਮੱਤੀ ਦੇ ਘਰ ਭੋਜਨ ਕਰ ਰਿਹਾ ਸੀ, ਤਾਂ ਬਹੁਤ
ਸਾਰੇ ਮਸੂਲੀਏ ਅਤੇ ਪਾਪੀ ਲੋਕ ਆਏ ਅਤੇ ਯਿਸੂ ਅਤੇ ਉਸ ਦੇ
ਚੇਲਿਆਂ ਨਾਲ ਖਾਣਾ ਖਾਧਾ। **11**ਫ਼ਰੀਸੀਆਂ ਨੇ ਇਹ ਵੇਖ ਕੇ
ਯਿਸੂ ਦੇ ਚੇਲਿਆ ਨੂੰ ਆਖਿਆ, “ਤੁਹਾਡਾ ਗੁਰੂ ਮਸੂਲੀਆਂ ਅਤੇ
ਪਾਪੀਆਂ ਦੇ ਨਾਲ ਕਿਉਂ ਖਾਂਦਾ ਹੈ?”
**12**ਯਿਸੂ ਨੇ ਇਹ ਸੁਣ ਕੇ ਫਰੀਸੀਆਂ ਨੂੰ ਕਿਹਾ, “ਤੰਦਰੁਸਤਾਂ
ਨੂੰ ਨਹੀਂ ਸਗੋਂ ਰੋਗੀਆਂ ਨੂੰ ਹਕੀਮ ਦੀ ਲੋੜ ਹੁੰਦੀ ਹੈ। **13**ਤੁਸੀਂ
ਜਾਓ ਅਤੇ ਇਸ ਦਾ ਅਰਥ ਸਮਝੋ: ‘ਮੈਂ ਜਾਨਵਰਾਂ ਦਾ ਬਲੀਦਾਨ
ਨਹੀਂ ਚਾਹੁੰਦਾ। ਮੈਂ ਲੋਕਾਂ ਵਿਚਕਾਰ ਮਿਹਰ ਚਾਹੁੰਦਾ ਹਾਂ।’ * ਮੈਂ
ਚੰਗੇ ਲੋਕਾਂ ਨੂੰ ਸੱਦਾ ਦੇਣ ਨਹੀਂ ਆਇਆ। ਮੈਂ ਪਾਪੀਆਂ ਨੂੰ ਸੱਦਾ
ਦੇਣ ਆਇਆ ਹਾਂ।”

---

**“ਮੈਂ ... ਚਾਹੁੰਦਾ ਹਾਂ”** ਹੋਸ਼ੇਆ 6:6।

### ਯਿਸੂ ਬਾਕੀ ਦੇ ਧਾਰਮਿਕ ਯਹੂਦੀਆਂ ਵਰਗਾ ਨਹੀਂ

*(ਮਰਕੁਸ 2:18–22; ਲੂਕਾ 5:33–39)*

14ਤਦ ਯੂਹੰਨਾ ਦੇ ਚਲਿਆਂ ਨੇ ਉਸ ਦੇ ਕੋਲ ਆਣ ਕੇ ਕਿਹਾ,
"ਇਸ ਦਾ ਕੀ ਕਾਰਣ ਹੈ ਕਿ ਅਸੀਂ ਅਤੇ ਫ਼ਰੀਸੀ ਬਹੁਤ ਵਰਤ
ਰੱਖਦੇ ਹਾਂ, ਪਰ ਤੇਰੇ ਚੇਲੇ ਵਰਤ ਨਹੀਂ ਰੱਖਦੇ?"

15ਯਿਸੂ ਨੇ ਜਵਾਬ ਦਿੱਤਾ, "ਵਿਆਹ ਵਿੱਚ ਲਾੜੇ ਦੇ ਦੋਸਤ,
ਉਨਾਂ ਚਿਰ ਉਦਾਸ ਨਹੀਂ ਹੋ ਸਕਦੇ ਜਦੋਂ ਤੱਕ ਲਾੜਾ ਉਨ੍ਹਾਂ
ਨਾਲ ਹੈ। ਪਰ ਉਹ ਦਿਨ ਆਉਣਗੇ ਜਦੋਂ ਲਾੜਾ ਉਨ੍ਹਾਂ ਤੋਂ ਅੱਡ
ਕੀਤਾ ਜਾਵੇਗਾ, ਫ਼ੇਰ ਉਹ ਵਰਤ ਰੱਖਣਗੇ।

16"ਕੋਈ ਵੀ ਨਵੇਂ ਕੱਪੜੇ ਦੀ ਟਾਕੀ ਪਾਟੇ ਹੋਏ ਪੁਰਾਣੇ ਕੱਪੜੇ
ਤੇ ਨਹੀਂ ਲਾਉਂਦਾ, ਜੇਕਰ ਉਹ ਅਜਿਹਾ ਕਰਦਾ ਹੈ, ਤਾਂ ਟਾਕੀ
ਸੁੰਗੜ ਜਾਵੇਗੀ ਅਤੇ ਕੱਪੜੇ ਤੋਂ ਪਾਟ ਜਾਵੇਗੀ ਅਤੇ ਉਹ ਛੇਕ
ਹੋਰ ਵੀ ਖ਼ਰਾਬ ਦਿਸੇਗਾ।17ਕੋਈ ਵੀ ਨਵੀਂ ਮੈ ਨੂੰ ਪੁਰਾਣੀਆਂ
ਮਸ਼ਕਾਂ ਵਿੱਚ ਨਹੀਂ ਭਰਦਾ। ਮੰਨ ਲਵੋ ਕਿ ਉਹ ਅਜਿਹਾ ਕਰਨ,
ਤਾਂ ਪੁਰਾਣੀਆਂ ਮਸ਼ਕਾਂ ਪਾਟ ਜਾਣਗੀਆਂ, ਮੈ ਵਗ ਜਾਵੇਗੀ ਅਤੇ
ਮਸ਼ਕਾਂ ਦਾ ਨਾਸ਼ ਹੋ ਜਾਵੇਗਾ। ਇਸ ਲਈ ਲੋਕ ਨਵੀਂ ਮੈ ਨਵੀਆਂ
ਮਸ਼ਕਾਂ ਵਿੱਚ ਭਰਦੇ ਹਨ। ਇਸ ਤਰ੍ਹਾਂ, ਮੈ ਅਤੇ ਮਸ਼ਕਾਂ ਦੋਵੇਂ
ਚੰਗੀਆਂ ਰਹਿੰਦੀਆਂ ਹਨ।"

### ਯਿਸੂ ਦਾ ਮੋਈ ਕੁੜੀ ਨੂੰ ਪ੍ਰਾਣ ਦੇਣਾ ਅਤੇ ਬੀਮਾਰ ਔਰਤ ਨੂੰ ਰਾਜ਼ੀ ਕਰਨਾ

*(ਮਰਕੁਸ 5:21–43; ਲੂਕਾ 8:40–56)*

18ਜਦ ਯਿਸੂ ਉਨ੍ਹਾਂ ਨੂੰ ਇਹ ਗੱਲਾਂ ਕਹਿ ਰਿਹਾ ਸੀ ਤਾਂ ਪ੍ਰਾਰਥਨਾ
ਸਥਾਨ ਦੇ ਇੱਕ ਆਗੂ ਨੇ ਆਣ ਕੇ ਉਸ ਦੇ ਅੱਗੇ ਮੱਥਾ ਟੇਕਿਆਂ
ਅਤੇ ਆਖਿਆ, "ਮੇਰੀ ਬੇਟੀ ਹੁਣੇ ਮਰੀ ਹੈ। ਪਰ ਤੁਸੀਂ ਆਓ ਅਤੇ
ਆਕੇ ਉਸਨੂੰ ਆਪਣੇ ਹੱਥ ਨਾਲ ਛੂਹੋ ਉਹ ਫ਼ੇਰ ਜੀ ਪਵੇਗੀ।"

19ਫੇਰ ਯਿਸੂ ਉੱਠਿਆ ਅਤੇ ਆਪਣੇ ਚੇਲਿਆਂ ਸਣੇ ਉਸ ਦੇ
ਮਗਰ ਤੁਰ ਪਿਆ। 20ਉੱਥੇ ਇੱਕ ਔਰਤ, ਜਿਸ ਦੇ ਬਾਰ੍ਹਾਂ ਵਰ੍ਹਿਆਂ
ਤੋਂ ਲਹੂ ਵਗ ਰਿਹਾ ਸੀ, ਉਸ ਨੇ ਪਿੱਛੋ ਦੀ ਆਣ ਕੇ ਯਿਸੂ ਦੇ
ਚੋਗੇ ਦਾ ਪੱਲਾ ਛੋਹਿਆ। 21ਕਿਉਂ ਕਿ ਉਸ ਨੇ ਸੋਚਿਆ, "ਜੇਕਰ
ਮੈਂ ਸਿਰਫ਼ ਉਸ ਦੇ ਚੋਗੇ ਨੂੰ ਛੋਹ ਲਵਾਂ, ਮੈਂ ਚੰਗੀ ਹੋ ਜਾਵਾਂਗੀ"
22ਯਿਸੂ ਮੁੜਿਆ ਅਤੇ ਉਸਨੂੰ ਵੇਖ ਕੇ ਆਖਿਆ: "ਪਿਆਰੀ ਔਰਤ
ਖੁਸ਼ ਰਹਿ। ਤੇਰੀ ਆਸਥਾ ਨੇ ਤੈਨੂੰ ਚੰਗਾ ਕੀਤਾ ਹੈ।" ਉਹ ਔਰਤ
ਉਸੇ ਪਲ ਚੰਗੀ ਹੋ ਗਈ। 23ਫ਼ਿਰ ਯਿਸੂ ਪੂਜਾ ਸਥਾਨ ਦੇ ਆਗੂ
ਦੇ ਘਰ ਗਿਆ। ਅਤੇ ਯਿਸੂ ਨੇ ਵੇਖਿਆ ਕੁਝ ਲੋਕ ਜਨਾਜ਼ੇ ਵਾਸਤੇ
ਸੰਗੀਤਕ ਧੁਨੀ ਪੈਦਾ ਕਰ ਰਹੇ ਸਨ ਅਤੇ ਉੱਥੇ ਕੁੜੀ ਨੂੰ ਮਰੀ
ਵੇਖ ਕੇ ਰੋ-ਪਿੱਟ ਰਹੇ ਹਨ। 24ਤਾਂ ਉਸ ਨੇ ਆਖਿਆ, "ਚਲੇ
ਜਾਵੋ, ਕਿਉਂ ਜੁ ਕੁੜੀ ਮਰੀ ਨਹੀਂ ਸਗੋਂ ਸੁੱਤੀ ਪਈ ਹੈ," ਪਰ ਉਹ
ਉਸ ਉੱਤੇ ਹੱਸੇ।

25ਜਦੋਂ ਲੋਕਾਂ ਨੂੰ ਘਰੋਂ ਬਾਹਰ ਕੱਢ ਦਿੱਤਾ ਗਿਆ, ਤਾਂ ਉਹ
ਉਸ ਕਮਰੇ ਵਿੱਚ ਗਿਆ ਜਿੱਥੇ ਕੁੜੀ ਸੀ। ਉਸਨੇ ਉਸ ਦਾ ਹੱਥ
ਫ਼ੜਿਆ, ਅਤੇ ਉਹ ਖੜ੍ਹੀ ਹੋ ਗਈ, 26ਇਹ ਖਬਰ ਉਸ ਸਾਰੇ
ਇਲਾਕੇ ਵਿੱਚ ਫ਼ੈਲ ਗਈ।

### ਯਿਸੂ ਦਾ ਬਹੁਤ ਸਾਰੇ ਲੋਕਾਂ ਨੂੰ ਰਾਜੀ ਕਰਨਾ

27ਜਦ ਯਿਸੂ ਉੱਥੋਂ ਤੁਰਿਆ, ਤਾਂ ਦੋ ਅੰਨ੍ਹੇ ਉਸ ਦੇ ਮਗਰ
ਹਾਕਾਂ ਮਾਰਦੇ ਆਏ ਅਤੇ ਬੋਲੇ, "ਹੇ ਦਾਊਦ ਦੇ ਪੁੱਤਰ ਸਾਡੇ ਉੱਤੇ
ਦਯਾ ਕਰ!" 28ਜਦੋਂ ਯਿਸੂ ਘਰ ਵਿੱਚ ਗਿਆ ਤਾਂ ਉਹ ਅੰਨ੍ਹੇ ਉਸ
ਕੋਲ ਆਏ ਅਤੇ ਯਿਸੂ ਨੇ ਉਨ੍ਹਾਂ ਨੂੰ ਪੁੱਛਿਆ, "ਕੀ ਤੁਹਾਨੂੰ ਵਿਸ਼ਵਾਸ
ਹੈ ਕਿ ਮੈਂ ਤੁਹਾਡੇ ਲਈ ਤੁਹਾਡੀ ਦ੍ਰਿਸ਼ਟੀ ਵਾਪਸ ਲਿਆ ਸਕਦਾ
ਹਾਂ?" ਅੰਨ੍ਹੇ ਆਦਮੀਆਂ ਨੇ ਜਵਾਬ ਦਿੱਤਾ, "ਹਾਂ ਪ੍ਰਭੂ ਸਾਨੂੰ
ਵਿਸ਼ਵਾਸ ਹੈ।"

29ਤਦ ਉਸ ਨੇ ਉਨ੍ਹਾਂ ਦੀਆਂ ਅੱਖੀਆਂ ਨੂੰ ਛੋਹਿਆ ਅਤੇ ਆਖਿਆ,
"ਜੇ ਤੁਹਾਨੂੰ ਵਿਸ਼ਵਾਸ ਹੈ ਕਿ ਮੈਂ ਤੁਹਾਨੂੰ ਫ਼ਿਰ ਤੋਂ ਵੇਖਣ ਯੋਗ
ਕਰ ਸਕਦਾ ਹਾਂ ਤਾਂ ਇਵੇਂ ਹੀ ਹੋਵੇ।" 30ਅਤੇ ਅੰਨ੍ਹੇ ਆਦਮੀ
ਵੇਖਣ ਦੇ ਯੋਗ ਹੋ ਗਏ, ਯਿਸੂ ਨੇ ਉਨ੍ਹਾਂ ਨੂੰ ਸਖਤ ਚੇਤਾਵਨੀ
ਦਿੱਤੀ, "ਇਸ ਬਾਰੇ ਕਿਸੇ ਨੂੰ ਨਾ ਦੱਸਿਓ!" 31ਪਰ ਉਨ੍ਹਾਂ ਨੇ
ਬਾਹਰ ਨਿਕਲ ਕੇ ਸਾਰੇ ਖੇਤ੍ਰ ਵਿੱਚ ਉਸ ਦਾ ਜੱਸ ਫੈਲਾਇਆ।

32ਉਨ੍ਹਾਂ ਦੋ ਅੰਨ੍ਹੇ ਆਦਮੀਆਂ ਦੇ ਬਾਹਰ ਨਿਕਲਦੇ ਹੀ ਲੋਕ
ਇੱਕ ਗੁੰਗੇ ਨੂੰ ਜਿਸ ਨੂੰ ਭੂਤ ਚਿੰਬੜਿਆ ਹੋਇਆ ਸੀ ਉਸ ਦੇ ਕੋਲ
ਲਿਆਏ, 33ਜਦ ਭੂਤ ਨੇ ਆਦਮੀ ਨੂੰ ਛੱਡ ਦਿੱਤਾ, ਤਾਂ ਉਹ
ਬੋਲਣ ਯੋਗ ਹੋ ਗਿਆ। ਲੋਕ ਬੜੇ ਹੈਰਾਨ ਸਨ ਅਤੇ ਆਖਿਆ,
"ਅਸੀਂ ਇਸਰਾਏਲ ਵਿੱਚ ਇਸ ਤਰ੍ਹਾਂ ਕਦੀ ਵੀ ਨਹੀਂ ਵੇਖਿਆ।"
34ਪਰ ਫ਼ਰੀਸੀਆਂ ਨੇ ਕਿਹਾ, "ਉਹ ਤਾਂ ਭੂਤਾਂ ਦੇ ਆਗੂ ਦੀ
ਸਹਾਇਤਾ ਨਾਲ ਭੂਤਾਂ ਨੂੰ ਕੱਢਦਾ ਹੈ।"

### ਯਿਸੂ ਨੇ ਲੋਕਾਂ ਲਈ ਤਰਸ ਮਹਿਸੂਸ ਕੀਤਾ

35ਯਿਸੂ ਨੇ ਸਾਰੇ ਪਿੰਡਾਂ ਅਤੇ ਨਗਰਾਂ ਰਾਹੀਂ ਯਾਤਰਾ ਕੀਤੀ।
ਉਸ ਨੇ ਉਨ੍ਹਾਂ ਦੇ ਪ੍ਰਾਰਥਨਾ ਸਥਾਨਾਂ ਵਿੱਚ ਉਪਦੇਸ਼ ਦਿੱਤੇ ਅਤੇ
ਰਾਜ ਬਾਰੇ ਲੋਕਾਂ ਵਿੱਚ ਖੁਸ਼ ਖ਼ਬਰੀ ਦਾ ਪ੍ਰਚਾਰ ਕੀਤਾ। ਉਸ ਨੇ
ਹਰ ਤਰ੍ਹਾਂ ਦੇ ਰੋਗਾਂ ਅਤੇ ਬਿਮਾਰੀਆਂ ਨੂੰ ਚੰਗਾ ਕੀਤਾ। 36ਜਦੋਂ
ਉਸ ਨੇ ਭੀੜਾਂ ਵੇਖੀਆਂ ਤਾਂ ਉਸਨੂੰ ਉਨ੍ਹਾਂ ਉੱਤੇ ਤਰਸ ਆਇਆ
ਕਿਉਂ ਕਿ ਲੋਕ ਥੱਕੇ ਹੋਏ ਅਤੇ ਲਾਚਾਰ ਸਨ। ਉਹ ਉਨ੍ਹਾਂ ਭੇਡਾਂ
ਵਾਂਙ ਸਨ ਜਿਨ੍ਹਾਂ ਦਾ ਕੋਈ ਆਜੜੀ ਨਾ ਹੋਵੇ। 37ਫ਼ਿਰ ਯਿਸੂ ਨੇ
ਆਪਣੇ ਚੇਲਿਆਂ ਨੂੰ ਆਖਿਆ, "ਖੇਤੀ ਪੱਕੀ ਹੋਈ ਹੈ ਪਰ ਵਾਢੇ
ਥੋੜੇ ਹਨ। 38ਇਸ ਲਈ ਤੁਸੀਂ ਖੇਤੀ ਦੇ ਮਾਲਕ ਅੱਗੇ ਬੇਨਤੀ
ਕਰੋ ਕਿ ਉਹ ਆਪਣੀ ਖੇਤੀ ਵੱਢਣ ਲਈ ਵਾਢੇ ਘੱਲ ਦੇਵੇ।"

### ਬਾਰ੍ਹਾਂ ਰਸੂਲ

*(ਮਰਕੁਸ 3:13–19; 6:7–13; ਲੂਕਾ 6:12–16; 9:1–6)*

10 ਯਿਸੂ ਨੇ ਆਪਣੇ ਬਾਰ੍ਹਾਂ ਚੇਲਿਆਂ ਨੂੰ ਸੱਦਿਆ। ਉਸ
ਨੇ ਉਨ੍ਹਾਂ ਨੂੰ ਭ੍ਰਿਸ਼ਟ ਆਤਮਾਵਾਂ ਕੱਢਣ ਦੀ ਸ਼ਕਤੀ
ਦਿੱਤੀ। ਉਸ ਨੇ ਉਨ੍ਹਾਂ ਨੂੰ ਹਰ ਤਰ੍ਹਾਂ ਦੇ ਰੋਗ ਅਤੇ ਬਿਮਾਰੀ ਨੂੰ
ਚੰਗਿਆਂ ਕਰਨ ਦੀ ਸ਼ਕਤੀ ਦਿੱਤੀ। 2ਬਾਰ੍ਹਾਂ ਰਸੂਲਾਂ ਦੇ ਨਾਮ
ਇਉਂ ਹਨ: ਸ਼ਮਊਨ ਜਿਹੜਾ ਪਤਰਸ ਕਹਾਉਂਦਾ ਹੈ, ਅਤੇ ਉਸ
ਦਾ ਭਰਾ ਅੰਦ੍ਰਿਯਾਸ; ਜ਼ਬਦੀ ਦਾ ਪੁੱਤਰ ਯਾਕੂਬ ਅਤੇ ਉਸ ਦਾ
ਭਰਾ ਯੂਹੰਨਾ; 3ਫ਼ਿਲਿਪੁਸ ਅਤੇ ਬਰਤੁਲਮਈ; ਥੋਮਾ ਅਤੇ ਮੱਤੀ
ਮਸੂਲੀਆ,ਹਲਫਈ ਦਾ ਪੁੱਤਰ ਯਾਕੂਬ ਅਤੇ ਥੱਦਈ; 4ਸ਼ਮਊਨ

ਕਨਾਨੀ* ਅਤੇ ਯਹੂਦਾ ਇਸਕਰਿਯੋਤੀ ਜਿਸ ਨੇ ਉਸਨੂੰ ਫੜਵਾ ਵੀ ਦਿੱਤਾ।

5ਯਿਸੂ ਨੇ ਬਾਰ੍ਹਾਂ ਰਸੂਲਾਂ* ਨੂੰ ਇਹ ਹਿਦਾਇਤਾਂ ਦਿੱਤੀਆਂ ਅਤੇ ਉਨ੍ਹਾਂ ਨੂੰ ਭੇਜ ਦਿੱਤਾ। ਉਸਨੇ ਆਖਿਆ, “ਗੈਰ-ਯਹੂਦੀਆਂ ਦੇ ਇਲਾਕੇ ਨੂੰ ਨਾ ਜਾਣਾ ਅਤੇ ਸਾਮਰੀਆ* ਦੇ ਕਿਸੇ ਵੀ ਨਗਰ ਵਿੱਚ ਪ੍ਰਵੇਸ਼ ਨਾ ਕਰਨਾ। 6ਸਗੋਂ ਇਸਰਾਏਲ ਦੇ ਘਰਾਣੇ ਦੀਆਂ ਗੁਆਚੀਆਂ ਹੋਈਆਂ ਭੇਡਾਂ ਕੋਲ ਜਾਓ। 7ਜਾਓ ਅਤੇ ਪ੍ਰਚਾਰ ਕਰੋ ‘ਸਵਰਗ ਦਾ ਰਾਜ ਨੇੜੇ ਆ ਰਿਹਾ ਹੈ।’ 8ਰੋਗੀਆਂ ਨੂੰ ਚੰਗਾ ਕਰੋ, ਮੁਰਦਿਆਂ ਨੂੰ ਜਿਵਾਲੋ, ਕੋੜ੍ਹੀਆਂ ਨੂੰ ਸ਼ੁੱਧ ਕਰੋ, ਭੂਤਾਂ ਨੂੰ ਕੱਢੋ। ਮੈਂ ਇਹ ਅਧਿਕਾਰ ਤੁਹਾਨੂੰ ਮੁਫ਼ਤ ਦਿੱਤਾ ਹੈ, ਇਸਲਈ ਤੁਸੀਂ ਵੀ ਹੋਰਾਂ ਲੋਕਾਂ ਦੀ ਮੁਫ਼ਤ ਮਦਦ ਕਰੋ। 9ਆਪਣੇ ਕਮਰ ਕੱਸਿਆਂ ਵਿੱਚ ਸੋਨਾ, ਚਾਂਦੀ ਨਾ ਤਾਂਬਾ ਕੁਝ ਵੀ ਨਾ ਲਿਓ। 10ਨਾ ਹੀ ਆਪਣੇ ਨਾਲ ਕੋਈ ਝੋਲਾ ਚੁੱਕੋ। ਆਪਣੇ ਸਫ਼ਰ ਵਿੱਚ ਸਿਰਫ ਉਹੀ ਕੱਪੜੇ ਅਤੇ ਉਹੀ ਜੁੱਤੀ ਲਿਓ ਜਿਹੜੀ ਤੁਸੀਂ ਪਾਈ ਹੋਈ ਹੈ। ਨਾ ਹੀ ਤੁਸੀਂ ਆਪਣੇ ਨਾਲ ਲਾਠੀ ਲੈਣੀ ਹੈ। ਇੱਕ ਕਾਮੇ ਨੂੰ ਹੱਕ ਹੈ ਕਿ ਜੋ ਉਸਨੂੰ ਚਾਹੀਦਾ ਲੈ ਸਕਦਾ ਹੈ।

11“ਜਦ ਤੁਸੀਂ ਕਿਸੇ ਨਗਰ ਜਾਂ ਸ਼ਹਿਰ ਵਿੱਚ ਵੜੋ ਤਾਂ ਇਹ ਪੁੱਛੋ ਕਿ ਇੱਥੇ ਲਾਇਕ ਮਨੁੱਖ ਕੌਣ ਹੈ। ਅਤੇ ਜਿੰਨਾ ਚਿਰ ਕਿਤੇ ਹੋਰ ਨਾ ਜਾਵੋ ਉੱਥੇ ਹੀ ਠਹਿਰੇ ਰਹੋ। 12ਅਤੇ ਉਸ ਘਰ ਵਿੱਚ ਵੜਦਿਆਂ ਹੀ ਉਸ ਦੀ ਸੁੱਖ ਮੰਗੋ। 13ਜੇਕਰ ਉਸ ਘਰ ਦੇ ਲੋਕ ਤੁਹਾਡਾ ਸੁਆਗਤ ਕਰਦੇ ਹਨ, ਤਾਂ ਉਹ ਤੁਹਾਡੀ ਸ਼ਾਂਤੀ ਦੇ ਲਾਇਕ ਹਨ। ਜੋ ਸ਼ਾਂਤੀ ਤੁਸੀਂ ਉਨ੍ਹਾਂ ਲਈ ਚਾਹੀ ਉਹ ਉਨ੍ਹਾਂ ਦੀ ਹੋਵੇ। ਪਰ ਜੇਕਰ ਉਹ ਤੁਹਾਡਾ ਸੁਆਗਤ ਨਹੀਂ ਕਰਦੇ ਉਹ ਤੁਹਾਡੀ ਸ਼ਾਂਤੀ ਦੇ ਲਾਇਕ ਨਹੀਂ ਹਨ। ਤਾਂ ਜੋ ਸ਼ਾਂਤੀ ਤੁਸੀਂ ਉਨ੍ਹਾਂ ਨੂੰ ਬਖਸ਼ੀ ਉਹ ਵਾਪਸ ਲੈ ਲਵੋ। 14ਜੇਕਰ ਕੋਈ ਘਰ ਜਾਂ ਸ਼ਹਿਰ ਤੁਹਾਡਾ ਸੁਆਗਤ ਨਾ ਕਰੇ, ਅਤੇ ਤੁਹਾਡੇ ਸ਼ਬਦਾਂ ਵੱਲ ਧਿਆਨ ਨਾ ਦੇਵੇ, ਤਾਂ ਜਦੋਂ ਤੁਸੀਂ ਉਹ ਜਗ੍ਹਾ ਛੱਡੋਂ ਤਾਂ ਆਪਣੇ ਪੈਰਾਂ ਦੀ ਧੂੜ ਝਾੜ ਸੁੱਟੋ। 15ਮੈਂ ਤੁਹਾਨੂੰ ਸੱਚ ਆਖਦਾ ਹਾਂ ਕਿ ਨਿਆਂ ਦੇ ਦਿਨ ਉਸ ਨਗਰ ਦਾ ਹਾਲ ਸਦੂਮ ਅਤੇ ਅਮੂਰਾਹ* ਦੇ ਦੇਸ਼ ਨਾਲੋਂ ਵੀ ਭਿਆਨਕ ਹੋਵੇਗਾ।

## ਯਿਸੂ ਦਾ ਮੁਸ਼ਕਲਾਂ ਬਾਰੇ ਖ਼ਬਰਦਾਰ ਕਰਨਾ

*(ਮਰਕੁਸ 13:9–13; ਲੂਕਾ 21:12–17)*

16“ਸੁਣੋ! ਮੈਂ ਤੁਹਾਨੂੰ ਭੇਡਾਂ ਵਾਂਙ ਬਘਿਆੜਾਂ ਵਿੱਚ ਭੇਜਦਾ ਹਾਂ। ਸੋ ਤੁਸੀਂ ਸੱਪਾਂ ਵਰਗੇ ਹੁਸ਼ਿਆਰ ਅਤੇ ਕਬੂਤਰਾਂ ਵਰਗੇ ਭੋਲੇ ਹੋਵੋ। 17ਲੋਕਾਂ ਤੋਂ ਹੋਸ਼ਿਆਰ ਰਹੋ, ਕਿਉਂ ਕਿ ਉਹ ਤੁਹਾਨੂੰ ਕੈਦ ਕਰਕੇ ਤੁਹਾਡਾ ਨਿਰਣਾ ਕਰਣਗੇ ਅਤੇ ਆਪਣੇ ਪ੍ਰਾਰਥਨਾ ਸਥਾਨਾਂ ਵਿੱਚ ਤੁਹਾਨੂੰ ਕੋੜੇ ਮਾਰਨਗੇ। 18ਤੁਸੀਂ ਮੇਰੇ ਕਾਰਣ ਰਾਜਪਾਲਾਂ ਅਤੇ ਰਾਜਿਆਂ ਦੇ ਅੱਗੇ ਪੇਸ਼ ਕੀਤੇ ਜਾਵੋਗੇ। ਤੁਸੀਂ ਮੇਰੇ ਬਾਰੇ ਉਨ੍ਹਾਂ ਰਾਜਿਆਂ, ਰਾਜਪਾਲਾਂ ਅਤੇ ਲੋਕਾਂ ਨੂੰ ਦੱਸੋਂਗੇ ਜਿਹੜੇ ਗੈਰ ਯਹੂਦੀ ਹਨ। 19ਪਰ ਜਦੋਂ ਲੋਕ ਤੁਹਾਨੂੰ ਗਿਰਫ਼ਤਾਰ ਕਰਨ, ਤਾਂ ਇਹ ਚਿੰਤਾ ਨਾ ਕਰੋ ਕਿ ਇਸ ਬਾਰੇ ਕੀ ਆਖੀਏ ਅਤੇ ਉਨ੍ਹਾਂ ਨੂੰ ਕਿਵੇਂ ਦੱਸੀਏ। ਕਿਉਂ ਕਿ ਜਿਹੜੇ ਤੁਹਾਨੂੰ ਸ਼ਬਦ ਆਖਣੇ ਚਾਹੀਦੇ ਹਨ ਉਹ ਉਸੇ ਘੜੀ ਤੁਹਾਨੂੰ ਦਿੱਤੇ ਜਾਣਗੇ। 20ਕਿਉਂ ਕਿ ਬੋਲਣ ਵਾਲੇ ਤੁਸੀਂ ਨਹੀਂ ਹੋਵੋਂਗੇ, ਸਗੋਂ ਤੁਹਾਡੇ ਪਿਤਾ ਦਾ ਆਤਮਾ ਤੁਹਾਡੇ ਰਾਹੀਂ ਬੋਲ ਰਿਹਾ ਹੋਵੇਗਾ। 21ਭਰਾ ਆਪਣੇ ਭਰਾਵਾਂ ਦੇ ਵੈਰੀ ਬਣ ਜਾਣਗੇ ਅਤੇ ਉਨ੍ਹਾਂ ਨੂੰ ਮਰਵਾਉਣ ਵਾਸਤੇ ਗਿਰਫ਼ਤਾਰ ਕਰਾਉਣਗੇ। ਪਿਤਾ ਆਪਣੇ ਬੱਚਿਆਂ ਦੇ ਵਿਰੁੱਧ ਖੜ੍ਹੇ ਹੋ ਜਾਣਗੇ ਅਤੇ ਬੱਚੇ ਆਪਣੇ ਮਾਪਿਆਂ ਦੇ ਖ਼ਿਲਾਫ਼ ਖੜ੍ਹੇ ਹੋ ਜਾਣਗੇ ਅਤੇ ਉਹ ਉਨ੍ਹਾਂ ਨੂੰ ਮਾਰਨ ਵਾਸਤੇ ਸੌਂਪ ਦੇਣਗੇ। 22ਮੇਰੇ ਨਾਮ ਕਾਰਣ ਸਭ ਲੋਕ ਤੁਹਾਨੂੰ ਨਫ਼ਰਤ ਕਰਨਗੇ। ਜਿਹੜਾ ਅੰਤ ਤੀਕ ਸਹੇਗਾ ਸੋ ਹੀ ਬਚਾਇਆ ਜਾਵੇਗਾ। 23ਜੇਕਰ ਇੱਕ ਨਗਰ ਵਿੱਚ ਲੋਕ ਤੁਹਾਨੂੰ ਕਸ਼ਟ ਦੇਣ ਤਾਂ, ਦੂਸਰੇ ਨਗਰ ਵਿੱਚ ਚਲੇ ਜਾਓ। ਮੈਂ ਤੁਹਾਨੂੰ ਸੱਚ ਆਖਦਾ ਹਾਂ ਕਿ ਤੁਸੀਂ ਮਨੁੱਖ ਦੇ ਪੁੱਤਰ ਦੇ ਆਉਣ ਤੋਂ ਪਹਿਲਾਂ ਇਸਰਾਏਲ ਦੇ ਸਾਰੇ ਨਗਰਾਂ ਵਿੱਚ ਨਹੀਂ ਜਾਵੋਂਗੇ।

24“ਕੋਈ ਵੀ ਚੇਲਾ ਆਪਣੇ ਗੁਰੂ ਨਾਲੋਂ ਵੱਡਾ ਨਹੀਂ, ਅਤੇ ਕੋਈ ਨੌਕਰ ਆਪਣੇ ਮਾਲਕ ਨਾਲੋਂ ਵੱਡਾ ਨਹੀਂ। 25ਇਨਾਂ ਹੀ ਬਹੁਤ ਹੈ ਕਿ ਚੇਲਾ ਆਪਣੇ ਗੁਰੂ ਜਿਹਾ ਅਤੇ ਨੌਕਰ ਅਪਣੇ ਮਾਲਕ ਜਿਹਾ ਹੋਵੇ। ਜੇਕਰ ਘਰ ਦੇ ਮਾਲਕ ਨੂੰ ਬਆਲ ਜ਼ਬੂਲ (ਸ਼ੈਤਾਨ) ਆਖਿਆ ਜਾਂਦਾ, ਤਾਂ ਘਰ ਦੇ ਬਾਕੀ ਲੋਕਾਂ ਨੂੰ ਇਸ ਤੋਂ ਵੀ ਬੱਦਤਰ ਨਾਂਓ ਨਾਲ ਸੱਦਿਆ ਜਾਵੇਗਾ।

## ਪਰਮੇਸ਼ੁਰ ਤੋਂ ਡਰੋ ਲੋਕਾਂ ਤੋਂ ਨਹੀਂ

*(ਲੂਕਾ 12:2–7)*

26“ਸੋ ਤੁਸੀਂ ਉਨ੍ਹਾਂ ਕੋਲੋ ਨਾ ਡਰੋ, ਕਿਉਂ ਕਿ ਕੋਈ ਚੀਜ਼ ਲੁਕੀ ਨਹੀਂ ਹੈ। ਜਿਹੜੀ ਪਰਗਟ ਨਹੀਂ ਕੀਤੀ ਜਾਵੇਗੀ, ਨਾ ਹੀ ਕੁਝ ਗੁਪਤ ਹੈ ਜੋ ਜਾਣਿਆ ਨਹੀਂ ਜਾਵੇਗਾ। 27ਜੋ ਕੁਝ ਵੀ ਮੈਂ ਤੁਹਾਨੂੰ ਹਨੇਰੇ ਵਿੱਚ ਆਖ ਰਿਹਾ ਹਾਂ ਤੁਸੀਂ ਉਸਨੂੰ ਚਾਨਣ ਵਿੱਚ ਆਖੋ ਅਤੇ ਜੋ ਕੁਝ ਵੀ ਤੁਸੀਂ ਕੰਨਾਂ ਵਿੱਚ ਸੁਣਦੇ ਹੋ ਉਸ ਦਾ ਖੁੱਲੇਆਮ ਪ੍ਰਚਾਰ ਕਰੋ। 28ਉਨ੍ਹਾਂ ਕੋਲੋਂ ਨਾ ਡਰੋ ਜਿਹੜੇ ਦੇਹ ਨੂੰ ਤਾਂ ਮਾਰ ਸੁੱਟਦੇ ਹਨ ਪਰ ਰੂਹ ਨੂੰ ਨਹੀਂ ਮਾਰ ਸੱਕਦੇ, ਸਗੋਂ ਉਸੇ ਕੋਲੋ ਡਰੋ ਜਿਹੜਾ ਦੇਹ ਅਤੇ ਰੂਹ ਦੋਹਾਂ ਨੂੰ ਨਰਕ ਵਿੱਚ ਨਸ਼ਟ ਕਰ ਸਕਦਾ ਹੈ। 29ਇੱਕ ਪੈਸੇ ਦੀਆਂ ਦੋ ਚਿੜੀਆਂ ਵਿਕਦੀਆਂ ਹਨ ਅਤੇ ਉਨ੍ਹਾਂ ਵਿੱਚੋਂ ਇੱਕ ਵੀ ਤੁਹਾਡੇ ਪਿਤਾ ਦੀ ਮਰਜ਼ੀ ਬਿਨਾਂ ਖਤਮ ਨਹੀਂ ਹੋ ਸਕਦੀ। 30ਅਤੇ ਤੁਹਾਡੇ ਸਿਰ ਦੇ ਵਾਲ ਵੀ ਗਿਣੇ ਜਾਂਦੇ ਹਨ। 31ਸੋ ਤੁਸੀਂ ਨਾ ਡਰੋ! ਤੁਸੀਂ ਬਹੁਤੀਆਂ ਚਿੜੀਆਂ ਨਾਲੋ ਵੱਧ ਉੱਤਮ ਹੋ।

## ਲੋਕਾਂ ਨੂੰ ਤੁਹਾਡੇ ਵਿਸ਼ਵਾਸ ਬਾਰੇ ਦੱਸਣਾ

*(ਲੂਕਾ 12:8–9)*

32“ਜੋ ਕੋਈ ਮਨੁੱਖ ਲੋਕਾਂ ਨੂੰ ਦੱਸਦਾ ਹੈ ਕਿ ਉਹ ਮੇਰੇ ਵਿੱਚ ਵਿਸ਼ਵਾਸ ਕਰਦਾ ਹੈ, ਮੈਂ ਵੀ ਆਪਣੇ ਪਿਤਾ ਅੱਗੇ ਜਿਹੜਾ ਸਵਰਗ

---

**ਕਨਾਨੀ** ਯਹੂਦੀਆਂ ਦਾ ਇੱਕ ਰਾਜਸੀ ਜੱਥਾ।

**ਬਾਰ੍ਹਾਂ ਰਸੂਲ** ਯਿਸੂ ਵੱਲੋਂ ਉਸ ਦੀ ਮਦਦ ਲਈ ਚੁਣੇ ਹੋਏ ਖਾਸ ਆਦਮੀ।

**ਸਾਮਰੀਆਂ** ਅਧੂਰੇ ਯਹੂਦੀ ਸਨ, ਜਿਨ੍ਹਾਂ ਨੂੰ ਯਹੂਦੀ ਸਵੀਕਾਰ ਨਹੀਂ ਸਨ ਕਰਦੇ।।

**ਸਦੂਮ ਅਤੇ ਅਮੂਰਾਹ** ਉਹ ਸ਼ਹਿਰ ਜਿਨ੍ਹਾਂ ਨੂੰ ਪ੍ਰਭੂ ਨੇ ਪਾਪ ਦੀ ਸਜ਼ਾ ਦੇਣ ਲਈ ਤਬਾਹ ਕਰ ਦਿੱਤਾ।

ਵਿੱਚ ਹੈ ਦੱਸਾਂਗਾ ਕਿ ਉਹ ਵਿਅਕਤੀ ਮੇਰੇ ਨਾਲ ਸੰਬੰਧਿਤ ਹੈ।
**33**ਪਰ ਜੋ ਕੋਈ ਮਨੁੱਖ ਲੋਕਾਂ ਨੂੰ ਦੱਸਦਾ ਹੈ ਕਿ ਉਹ ਮੇਰੇ ਵਿੱਚ
ਵਿਸ਼ਵਾਸ ਨਹੀਂ ਕਰਦਾ ਤਾਂ ਮੈਂ ਵੀ ਆਪਣੇ ਪਿਤਾ ਦੇ ਅੱਗੇ
ਜਿਹੜਾ ਸਵਰਗ ਵਿੱਚ ਹੈ ਉਸ ਦਾ ਇਕਰਾਰ ਨਹੀਂ ਕਰਾਂਗਾ।

### ਮੈਂ ਤੁਹਾਨੂੰ ਤਲਵਾਰ ਦੇਣ ਆਇਆ ਹਾਂ

*(ਲੂਕਾ12:51–53; 14:26–27)*

**34**“ਇਹ ਨਾ ਸੋਚੋ ਕਿ ਮੈਂ ਧਰਤੀ ਉੱਤੇ ਤੁਹਾਨੂੰ ਸ਼ਾਂਤੀ ਦੇਣ
ਆਇਆ ਹਾਂ। ਮੈਂ ਸ਼ਾਂਤੀ ਦੇਣ ਨਹੀਂ, ਸਗੋਂ ਤਲਵਾਰ ਦੇਣ ਲਈ
ਆਇਆ ਹਾਂ। **35-36**ਕਿਉਂ ਕਿ ਮੈਂ ਇਹ ਪੂਰਨ ਕਰਨ ਵਾਸਤੇ
ਆਇਆ ਹਾਂ:

‘ਮਨੁੱਖ ਦੇ ਵੈਰੀ ਉਸ ਦੇ ਆਪਣੇ ਘਰ ਦੇ ਜੀਅ ਹੋਣਗੇ।
ਪੁੱਤਰ ਆਪਣੇ ਪਿਓ ਦੇ ਵਿਰੁਧ ਹੋਵੇਗਾ ਅਤੇ ਧੀ ਆਪਣੀ ਮਾਂ ਦੇ
ਵਿੱਰੁਧ ਹੋਵੇਗੀ। ਅਤੇ ਇੱਕ ਨੂੰਹ ਆਪਣੀ ਸੱਸ ਦੇ ਵਿਰੁੱਧ ਹੋਵੇਗੀ।’

*ਮੀਕਾਹ 7:6*

**37**“ਜੋ ਵਿਅਕਤੀ ਪਿਉ ਜਾਂ ਮਾਂ ਨੂੰ ਮੇਰੇ ਨਾਲੋਂ ਵੱਧ ਪਿਆਰ
ਕਰਦਾ ਹੈ, ਉਹ ਮੇਰੇ ਮਗਰ ਚੱਲਣ ਦੇ ਲਾਇਕ ਨਹੀਂ ਹੈ। **38**ਜੇਕਰ
ਕੋਈ ਵਿਅਕਤੀ ਆਪਣੀ ਸਲੀਬ ਨੂੰ ਕਬੂਲ ਨਹੀਂ ਕਰੇਗਾ ਉਹ
ਉਸਨੂੰ ਤਦ ਦਿੱਤੀ ਜਾਵੇਗੀ ਜਦ ਉਹ ਮੇਰੇ ਮਗਰ ਤੁਰੇਗਾ।
**39**ਜੇਕਰ ਕੋਈ ਵਿਅਕਤੀ ਆਪਣੀ ਪਤਨੀ ਨੂੰ ਮੇਰੇ ਨਾਲੋਂ ਵੱਧ
ਪਿਆਰ ਕਰਦਾ ਹੈ, ਉਹ ਸੱਚਾ ਜੀਵਨ ਗੁਆ ਲਵੇਗਾ। ਜੋ ਕੋਈ
ਵੀ ਮੇਰੇ ਲਈ ਆਪਣੀ ਜਾਨ ਦੇਵੇਗਾ ਸੱਚਾ ਜੀਵਨ ਲੱਭ ਲਵੇਗਾ।”

### ਤਹਾਨੂੰ ਕਬੂਲਣ ਵਾਸਤੇ ਪਰਮੇਸ਼ੁਰ ਲੋਕਾਂ ਨੂੰ ਅਸੀਸਾਂ ਦੇਵੇਗਾ

*(ਮਰਕੁਸ 9:41)*

**40**“ਜੋ ਕੋਈ ਤੁਹਾਨੂੰ ਕਬੂਲਦਾ ਹੈ ਉਹ ਮੈਨੂੰ ਕਬੂਲਦਾ ਹੈ, ਅਤੇ
ਜੋ ਕੋਈ ਮੈਨੂੰ ਕਬੂਲਦਾ ਹੈ ਉਹ ਉਸਨੂੰ ਕਬੂਲ ਕਰਦਾ ਹੈ ਜਿਸ
ਨੇ ਮੈਨੂੰ ਭੇਜਿਆ ਹੈ। **41**ਜੇਕਰ ਕੋਈ ਕਿਸੇ ਨਬੀ ਨੂੰ ਇਸ ਕਰਕੇ
ਕਬੂਲਦਾ ਹੈ ਕਿ ਉਹ ਨਬੀ ਹੈ ਤਾਂ, ਉਹ ਉਸ ਦਾ ਫ਼ਲ ਪ੍ਰਾਪਤ
ਕਰੇਗਾ ਜੋ ਇੱਕ ਨਬੀ ਦਾ ਹੁੰਦਾ ਹੈ। ਅਤੇ ਜੋ ਕੋਈ ਚੰਗੇ ਆਦਮੀ
ਨੂੰ ਇਸ ਲਈ ਕਬੂਲਦਾ ਹੈ ਕਿਉਂ ਕਿ ਉਹ ਇੱਕ ਚੰਗਾ ਆਦਮੀ
ਹੈ, ਤਾਂ ਉਹ ਉਸ ਦਾ ਫ਼ਲ ਪ੍ਰਾਪਤ ਕਰੇਗਾ ਜੋ ਇੱਕ ਚੰਗੇ ਆਦਮੀ
ਦਾ ਹੁੰਦਾ ਹੈ। **42**ਇਹ ਛੋਟੇ ਬੱਚੇ ਮੇਰੇ ਚੇਲੇ ਹਨ। ਜੇਕਰ ਕੋਈ
ਇਨ੍ਹਾਂ ਛੋਟਿਆਂ ਵਿੱਚੋਂ ਕਿਸੇ ਇੱਕ ਨੂੰ ਵੀ ਇਹ ਸੋਚਕੇ ਇੱਕ ਠੰਡੇ
ਪਾਣੀ ਦਾ ਪਿਆਲਾ ਦਿੰਦਾ ਹੈ ਕਿਉਂ ਜੁ ਉਹ ਮੇਰੇ ਚੇਲੇ ਹਨ, ਤਾਂ
ਸੱਚ ਮੁੱਚ ਮੈਂ ਤੁਹਾਨੂੰ ਦੱਸਦਾ ਹਾਂ ਕਿ, ਉਹ ਆਪਣਾ ਫ਼ਲ ਪ੍ਰਾਪਤ
ਕਰੇਗਾ।”

### ਯਿਸੂ ਅਤੇ ਯੂਹੰਨਾ ਬਪਤਿਸਮਾ ਦੇਣ ਵਾਲਾ

*(ਲੂਕਾ 7:18–35)*

**11** ਆਪਣੇ ਬਾਰ੍ਹਾਂ ਚੇਲਿਆਂ ਨੂੰ ਹਿਦਾਇਤਾਂ ਦੇਣ ਤੋਂ
ਬਾਅਦ, ਯਿਸੂ ਨੇ ਉਹ ਥਾਂ ਛੱਡ ਦਿੱਤੀ ਅਤੇ ਗਲੀਲੀ
ਦੇ ਨਗਰਾਂ ਵਿੱਚ ਉਪਦੇਸ਼ ਦੇਣ ਅਤੇ ਪ੍ਰਚਾਰ ਕਰਨ ਲਈ ਚਲਿਆ
ਗਿਆ। **2**ਯੂਹੰਨਾ ਬਪਤਿਸਮਾ ਦੇਣ ਵਾਲੇ ਨੇ ਕੈਦਖਾਨੇ ਵਿੱਚ
ਮਸੀਹ ਦੇ ਕੰਮਾਂ ਬਾਰੇ ਸੁਣ ਕੇ ਆਪਣੇ ਕੁਝ ਚੇਲਿਆਂ ਨੂੰ ਉਸ
ਵੱਲ ਭੇਜਿਆ। **3**ਯੂਹੰਨਾ ਦੇ ਚੇਲਿਆ ਨੇ ਯਿਸੂ ਨੂੰ ਅਖਿਆ, “ਕੀ
ਤੂੰ ਉਹੀ ਵਿਅਕਤੀ ਹੈਂ ਜਿਸ ਬਾਰੇ ਯੂਹੰਨਾ ਨੇ ਕਿਹਾ ਸੀ ਕਿ
ਆਉਣ ਵਾਲਾ ਹੈ, ਜਾਂ ਫ਼ਿਰ ਸਾਨੂੰ ਕਿਸੇ ਹੋਰ ਦਾ ਇੰਤਜ਼ਾਰ
ਕਰਨਾ ਚਾਹੀਦਾ ਹੈ?”

**4**ਯਿਸੂ ਨੇ ਉਨ੍ਹਾਂ ਨੂੰ ਉੱਤਰ ਦਿੱਤਾ, “ਜੋ ਕੁਝ ਤੁਸੀਂ ਸੁਣਦੇ
ਅਤੇ ਵੇਖਦੇ ਹੋ ਜਾਕੇ ਯੂਹੰਨਾ ਨੂੰ ਆਖ ਦੇਣਾ, **5**ਕਿ ਅੰਨ੍ਹੇ ਸੁਜਾਖੇ
ਹੁੰਦੇ ਹਨ ਅਤੇ ਲੰਗੜੇ ਤੁਰਦੇ ਹਨ, ਕੋੜ੍ਹੀ ਸ਼ੁੱਧ ਕੀਤੇ ਜਾਂਦੇ ਹਨ,
ਬੋਲੇ ਸੁਣਦੇ ਹਨ ਅਤੇ ਮੁਰਦੇ ਜਿਵਾਏ ਜਾਂਦੇ ਹਨ ਅਤੇ ਗਰੀਬਾਂ
ਨੂੰ ਖੁਸ਼ਖਬਰੀ ਸੁਣਾਈ ਜਾਂਦੀ ਹੈ। **6**ਜਿਹੜਾ ਵਿਅਕਤੀ ਮੈਨੂੰ
ਕਬੂਲਦਾ ਹੈ ਉਹ ਧੰਨ ਹੈ।”

**7**ਯਿਸੂ ਨੇ ਯੂਹੰਨਾ ਬਾਰੇ ਲੋਕਾਂ ਨਾਲ ਗੱਲ ਕਰਨੀ ਸ਼ੁਰੂ ਕੀਤੀ,
“ਤੁਸੀਂ ਬਾਹਰ ਉਜਾੜ ਵਿੱਚ ਕੀ ਵੇਖਣ ਨਿਕਲੇ ਸੀ?” ਇੱਕ
ਕਾਨੇ ਨੂੰ ਜਿਹੜਾ ਹਵਾ ਨਾਲ ਹਿੱਲਦਾ ਹੈ? ਨਹੀਂ! **8**ਸੱਚਮੁੱਚ
ਤੁਸੀਂ ਕੀ ਵੇਖਣ ਲਈ ਬਾਹਰ ਨਿਕਲੇ ਸੀ? ਕੀ ਮਹੀਨ ਵਸਤਰ
ਪਹਿਨੇ ਹੋਏ ਇੱਕ ਮਨੁੱਖ ਨੂੰ ਵੇਖਣ? ਨਹੀਂ! ਉਹ ਜਿਹੜੇ ਮਹੀਨ
ਵਸਤਰ ਪਹਿਨਦੇ ਹਨ ਉਹ ਰਾਜਿਆਂ ਦੇ ਮਹਿਲਾਂ ਵਿੱਚ ਹਨ।
**9**ਫੇਰ ਤੁਸੀਂ ਬਾਹਰ ਕੀ ਵੇਖਣ ਲਈ ਨਿਕਲੇ ਸੀ? ਇੱਕ ਨਬੀ
ਨੂੰ? ਹਾਂ ਮੈਂ ਤੁਹਾਨੂੰ ਦੱਸਦਾ ਹਾਂ, ਯੂਹੰਨਾ ਨਬੀ ਨਾਲੋਂ ਵੀ ਵਧੇਰੇ
ਹੈ। **10**ਇਹ ਓਹੋ ਹੈ ਜਿਸ ਦੇ ਬਾਰੇ ਪੋਥੀਆਂ ਵਿੱਚ ਇਹ ਲਿਖਿਆ
ਹੋਇਆ ਹੈ:

‘ਸੁਣੋ! ਮੈਂ ਤੁਹਾਡੇ ਅੱਗੇ ਆਪਣਾ ਦੂਤ ਘੱਲ ਰਿਹਾ ਹਾਂ ਜਿਹੜਾ
ਕਿ ਤੁਹਾਡੇ ਲਈ ਤੁਹਾਡਾ ਰਾਹ ਤਿਆਰ ਕਰੇਗਾ।’ *ਮਲਾਕੀ 3:1*

**11**ਮੈਂ ਤੁਹਾਨੂੰ ਸੱਚ ਦੱਸਦਾ ਹਾਂ: ਸਾਰੇ ਆਦਮੀਆਂ ਵਿੱਚੋਂ, ਜਿਹੜੇ
ਔਰਤਾਂ ਤੋਂ ਜੰਮੇ ਹਨ, ਕੋਈ ਵੀ ਯੂਹੰਨਾ ਬਪਤਿਸਮਾ ਦੇਣ ਵਾਲੇ
ਤੋਂ ਵੱਡਾ ਨਹੀਂ ਹੈ। ਪਰ ਹਾਲੇ ਵੀ, ਜੋ ਸਵਰਗ ਦੇ ਰਾਜ ਵਿੱਚ
ਨਿਗੂਣਾ ਹੈ ਉਹ ਯੂਹੰਨਾ ਤੋਂ ਵੱਡਾ ਹੈ। **12**ਯੂਹੰਨਾ ਬਪਤਿਸਮਾ
ਦੇਣ ਵਾਲੇ ਦੇ ਦਿਨਾਂ ਤੋਂ ਹੁਣ ਤੀਕ ਸਵਰਗ ਦੇ ਰਾਜ ਉੱਤੇ ਜ਼ੋਰ
ਮਾਰਿਆ ਜਾਂਦਾ ਹੈ। ਜਿਹੜੇ ਬਲ ਦਾ ਉਪਯੋਗ ਕਰਦੇ ਹਨ ਇਸ
ਨੂੰ ਪਾਉਣ ਦੀ ਕੋਸ਼ਿਸ਼ ਕਰ ਰਹੇ ਹਨ। **13**ਕਿਉਂਜੁ ਸਾਰੇ ਨਬੀ
ਅਤੇ ਤੁਰੇਤ ਯੂਹੰਨਾ ਦੇ ਆਉਣ ਤੀਕ ਬੋਲੇ। **14**ਜੇਕਰ ਤੁਸੀਂ ਉਹ
ਗੱਲਾਂ ਜੋ ਸ਼ਰ੍ਹਾ ਅਤੇ ਨਬੀਆਂ ਨੇ ਆਖੀਆਂ ਹਨ, ਮੰਨੋ ਤਾਂ ਤੁਸੀਂ
ਵਿਸ਼ਵਾਸ ਕਰੋਂਗੇ ਕਿ ਯੂਹੰਨਾ ਉਹੀ ਏਲੀਯਾਹ ਹੈ ਜੋ ਆਉਣ
ਵਾਲਾ ਸੀ। **15**ਜੇਕਰ ਤੁਸੀਂ ਮੈਨੂੰ ਸੁਣ ਸਕਦੇ ਹੋ, ਤਾਂ ਸੁਣੋ।

**16**“ਮੈਂ ਇਸ ਪੀੜ੍ਹੀ ਦੇ ਲੋਕਾਂ ਦੀ ਤੁਲਨਾ ਕਿਸ ਨਾਲ ਕਰਾਂ?
ਅੱਜ ਦੇ ਲੋਕ ਉਨ੍ਹਾਂ ਬੱਚਿਆਂ ਵਰਗੇ ਹਨ ਜੋ ਕਿ ਬੱਚਿਆਂ ਦਾ
ਇੱਕ ਧੜਾ ਬਣਾ ਕੇ ਬਾਜ਼ਾਰ ਵਿੱਚ ਬੈਠੈ ਦੂਜੇ ਬਾਲਕਾਂ ਦੇ ਧੜੇ ਨੂੰ
ਆਵਾਜ਼ ਮਾਰ ਕੇ ਆਖਦੇ ਹਨ,

**17**‘ਅਸੀਂ ਤੁਹਾਡੇ ਲਈ ਬੰਸਰੀ ਵਜਾਈ ਪਰ ਤੁਸੀਂ ਨਾ ਨੱਚੇ।
‘ਅਸੀਂ ਉਦਾਸ ਗੀਤ ਗਾਇਆ ਪਰ ਤੁਸੀਂ ਨਾ ਪਿੱਟਿਆ।’
**18**ਮੈਂ ਕਿਉਂ ਕਹਿੰਦਾ ਹਾਂ ਕਿ ਲੋਕ ਇਹੋ ਜਿਹੇ ਹਨ? ਕਿਉਂ ਕਿ
ਯੂਹੰਨਾ ਆਇਆ ਪਰ ਉਸ ਨੇ ਦੂਜੇ ਲੋਕਾਂ ਵਾਂਙ ਨਾ ਖਾਧਾ ਨਾ

ਪੀਤਾ, 'ਅਤੇ ਲੋਕਾਂ ਨੇ ਆਖਿਆ ਕਿ ਉਸ ਦੇ ਅੰਦਰ ਭੂਤ ਹੈ।'
19ਮਨੁੱਖ ਦਾ ਪੁੱਤਰ ਖਾਂਦਾ ਪੀਂਦਾ ਆਇਆ ਅਤੇ ਲੋਕ ਆਖਦੇ
ਹਨ ਕਿ ਵੇਖੋ ਇੱਕ ਖਾਊ ਅਤੇ ਸ਼ਰਾਬੀ ਮਨੁੱਖ ਮਸੂਲੀਆਂ ਅਤੇ
ਪਾਪੀਆਂ ਦਾ ਯਾਰ ਹੈ! ਪਰ ਗਿਆਨ ਖੁਦ ਦੀਆਂ ਕਰਨੀਆਂ ਤੋਂ
ਧਰਮੀ ਦਿਖਾਇਆ ਜਾਂਦਾ ਹੈ।"

## ਯਿਸੂ ਉਨ੍ਹਾਂ ਨੂੰ ਚੇਤਾਵਨੀ ਦਿੰਦਾ ਜੋ ਵਿਸ਼ਵਾਸ ਨਹੀਂ ਕਰਦੇ

*(ਲੂਕਾ 10:13–15)*

20ਯਿਸੂ ਨੇ ਉਨ੍ਹਾਂ ਸ਼ਹਿਰਾਂ ਦੀ ਆਲੋਚਨਾ ਕੀਤੀ ਜਿਨ੍ਹਾਂ ਵਿੱਚ
ਉਸ ਨੇ ਬਹੁਤ ਸਾਰੇ ਕਰਿਸ਼ਮੇ ਕੀਤੇ। ਉੱਥੋਂ ਦੇ ਸ਼ਹਿਰਾਂ ਦੇ ਲੋਕਾਂ
ਨੇ ਆਪਣੇ ਜੀਵਨ ਢੰਗ ਨਹੀਂ ਬਦਲੇ ਅਤੇ ਨਾਹੀ ਪਾਪ ਕਰਨੇ
ਬੰਦ ਕੀਤੇ। 21ਯਿਸੂ ਨੇ ਕਿਹਾ, "ਤੇਰੇ ਲਈ ਇਹ ਬੁਰਾ ਹੋਵੇਗਾ
ਖੁਰਾਜ਼ੀਨ! ਤੇਰੇ ਲਈ ਇਹ ਬੁਰਾ ਹੋਵੇਗਾ ਬੈਤਸੈਦਾ!* ਤੁਹਾਡੇ
ਵਿੱਚ ਮੈਂ ਬਹੁਤ ਕਰਿਸ਼ਮੇ ਕੀਤੇ। ਜੇਕਰ ਉਹ ਕਰਿਸ਼ਮੇ ਸੂਰ ਅਤੇ
ਸੈਦਾ* ਵਿੱਚ ਕੀਤੇ ਜਾਂਦੇ, ਤਾਂ ਬਹੁਤ ਪਹਿਲਾਂ ਉਨ੍ਹਾਂ ਲੋਕਾਂ ਨੇ
ਆਪਣੇ ਜੀਵਨ ਬਦਲ ਲਏ ਹੁੰਦੇ। 22ਪਰ ਮੈਂ ਤੁਹਾਨੂੰ ਆਖਦਾ
ਹਾਂ ਕਿ ਨਿਆਂ ਦੇ ਦਿਨ ਤੁਹਾਡੇ ਨਾਲੋ ਸੂਰ ਅਤੇ ਸੈਦਾ ਦਾ ਹਾਲ
ਪੁੱਛਣ ਜੋਗ ਹੋਵੇਗਾ। 23ਹੇ ਕਫ਼ਰਨਾਹੂਮ! ਕੀ ਤੂੰ ਸਵਰਗ ਤੀਕ
ਉੱਚਾ ਚੁੱਕਿਆ ਜਾਵੇਗਾ? ਨਹੀਂ! ਤੈਨੂੰ ਥੱਲੇ ਮੌਤ ਦੀ ਥਾਵੇਂ
ਸੁੱਟਿਆ ਜਾਵੇਗਾ, ਕਿਉਂ ਕਿ ਜਿਹੜੀਆਂ ਕਰਾਮਾਤਾਂ ਤੇਰੇ ਵਿੱਚ
ਵਿਖਾਈਆਂ ਗਈਆਂ ਜੇਕਰ ਉਹੀ ਕਰਾਮਾਤਾਂ ਸਦੂਮ ਵਿੱਚ
ਵਿਖਾਈਆਂ ਜਾਂਦੀਆਂ ਤਾਂ ਉਹ ਅੱਜ ਤੀਕ ਬਣਿਆ ਰਹਿੰਦਾ।
24ਪਰ ਮੈਂ ਤੁਹਾਨੂੰ ਆਖਦਾ ਹਾਂ ਕਿ ਨਿਆਂ ਦੇ ਦਿਨ ਤੁਹਾਡਾ
ਹਾਲ ਸਦੂਮ ਦੇਸ਼ ਨਾਲੋਂ ਮਾੜਾ ਹੋਵੇਗਾ।"

## ਯਿਸੂ ਆਪਣੇ ਲੋਕਾਂ ਨੂੰ ਵਿਸ਼ਰਾਮ ਦਿੰਦਾ

*(ਲੂਕਾ 10:21–22)*

25ਤਦ ਯਿਸੂ ਨੇ ਆਖਿਆ, "ਹੇ ਪਿਤਾ, ਸਵਰਗ ਅਤੇ ਧਰਤੀ
ਦੇ ਪ੍ਰਭੂ, ਮੈਂ ਤੇਰੀ ਉਸਤਤਿ ਕਰਦਾ ਹਾਂ ਅਤੇ ਜੋ ਤੂੰ ਇਨ੍ਹਾਂ ਗੱਲਾਂ
ਨੂੰ ਸਿਆਣੇ ਅਤੇ ਚੁਸਤ ਲੋਕਾਂ ਤੋਂ ਗੁਪਤ ਰੱਖਿਆ। ਪਰ ਤੂੰ ਇਹ
ਗੱਲਾਂ ਆਮ ਆਦਮੀਆਂ ਨੂੰ ਪ੍ਰਗਟ ਕੀਤੀਆਂ ਹਨ। 26ਹਾਂ, ਪਿਤਾ!
ਤੂੰ ਅਜਿਹਾ ਕੀਤਾ, ਕਿਉਂ ਕਿ ਸੱਚ ਮੁੱਚ ਤੂੰ ਇਹੀ ਕਰਨਾ ਚਾਹੁੰਦਾ
ਸੀ।

27"ਸਭ ਕੁਝ ਮੇਰੇ ਪਿਤਾ ਨੇ ਮੈਨੂੰ ਸੌਂਪਿਆ ਹੋਇਆ ਹੈ। ਪਿਤਾ
ਤੋਂ ਬਿਨਾ ਪੁੱਤਰ ਨੂੰ ਕੋਈ ਨਹੀਂ ਜਾਣਦਾ ਅਤੇ ਨਾ ਹੀ ਪੁੱਤਰ ਤੋਂ
ਬਿਨਾ ਪਿਤਾ ਨੂੰ ਕੋਈ ਜਾਣਦਾ ਹੈ। ਜਿਨ੍ਹਾਂ ਨੂੰ ਪੁੱਤਰ ਪ੍ਰਗਟ
ਕਰਨ ਲਈ ਚੁਣੇਗਾ, ਸਿਰਫ਼ ਉਹੀ ਲੋਕ ਪਿਤਾ ਨੂੰ ਜਾਨਣਗੇ।
28"ਉਹ ਸਾਰੇ ਲੋਕ ਜੋ ਥੱਕੇ ਹੋਏ ਹਨ ਅਤੇ ਜਿਨ੍ਹਾਂ ਨੇ ਭਾਰੀ ਬੋਝ
ਚੁੱਕੇ ਹੋਏ ਹਨ ਮੇਰੇ ਕੋਲ ਆਵੋ, ਮੈਂ ਤੁਹਾਨੂੰ ਆਰਾਮ ਦੇਵਾਂਗਾ।

**ਖੁਰਾਜ਼ੀਨ, ਬੈਤਸੈਦਾ** ਗਲੀਲੀ ਝੀਲ ਦੇ ਨੇੜੇ ਦੇ ਸ਼ਹਿਰ ਜਿੱਥੇ ਯਿਸੂ ਨੇ ਪ੍ਰਚਾਰ ਕੀਤਾ।

**ਸੂਰ ਅਤੇ ਸੈਦਾ** ਇਹ ਉਨ੍ਹਾਂ ਸ਼ਹਿਰਾਂ ਦੇ ਨਾਂ ਹਨ ਜਿੱਥੇ ਮੰਦੇ ਲੋਕ ਰਹਿੰਦੇ ਸਨ।

29ਮੇਰਾ ਜੂਲਾ ਆਪਣੇ ਉੱਤੇ ਚੁੱਕੋ ਅਤੇ ਮੈਥੋਂ ਸਿੱਖੋ, ਕਿਉਂ ਕਿ
ਮੈਂ ਕੋਮਲ ਅਤੇ ਨਿਮ੍ਰ ਦਿਲ ਹਾਂ। ਇਉਂ, ਤੁਸੀਂ ਆਪਣੇ ਆਤਮੇ
ਅੰਦਰ ਵਿਸ਼ਰਾਮ ਮਹਿਸੂਸ ਕਰੋਂਗੇ। 30ਕਿਉਂ ਕਿ ਮੇਰਾ ਜੂਲਾ
ਸੁਖਾਲਾ ਹੈ ਅਤੇ ਜੋ ਬੋਝ ਮੈਂ ਤੁਹਾਨੂੰ ਦਿੰਦਾ ਹਾਂ ਉਹ ਹੌਲਾ ਹੈ।"

## ਕੁਝ ਯਹੂਦੀਆਂ ਵੱਲੋਂ ਯਿਸੂ ਦੀ ਨਿੰਦਿਆ

*(ਮਰਕੁਸ 2:23–28; ਲੂਕਾ 6:1–5)*

12 ਉਸ ਵੇਲੇ, ਯਿਸੂ ਕਣਕ ਦੇ ਖੇਤਾਂ ਵਿੱਚੋਂ ਲੰਘ ਰਿਹਾ
ਸੀ। ਉਸ ਦੇ ਚੇਲੇ ਉਸ ਦੇ ਨਾਲ ਸਨ ਅਤੇ ਉਹ ਭੁੱਖੇ
ਸਨ ਇਸ ਲਈ ਉਨ੍ਹਾਂ ਨੇ ਸਿੱਟੇ ਤੋੜ-ਤੋੜ ਕੇ ਖਾਣੇ ਸ਼ੁਰੂ ਕਰ
ਦਿਤੇ। 2ਫ਼ਰੀਸੀਆਂ ਨੇ ਇਹ ਵੇਖਿਆ ਅਤੇ ਉਸਨੂੰ ਆਖਿਆ,
"ਵੇਖ! ਤੇਰੇ ਚੇਲੇ ਉਹ ਕਰ ਹਨ ਜੋ ਸਬਤ ਦੇ ਦਿਨ ਦੀ ਸ਼ਰ੍ਹਾ ਦੇ
ਵਿਰੁੱਧ ਹੈ।"

3ਯਿਸੂ ਨੇ ਉਨ੍ਹਾਂ ਨੂੰ ਕਿਹਾ, "ਭਲਾ ਤੁਸੀਂ ਇਹ ਨਹੀਂ ਪੜ੍ਹਿਆ
ਕਿ ਦਾਊਦ ਨੇ ਕੀ ਕੀਤਾ ਸੀ ਜਦੋਂ ਉਹ ਅਤੇ ਉਸ ਦੇ ਸਾਥੀ ਭੁੱਖੇ
ਸਨ? 4ਦਾਊਦ ਪਰਮੇਸ਼ੁਰ ਦੇ ਘਰ ਗਿਆ, ਉਸਨੇ ਅਤੇ ਉਸ ਦੇ
ਸਾਥੀਆਂ ਨੇ ਉੱਥੇ ਚੜ੍ਹਾਵੇ ਦੀਆਂ ਰੋਟੀਆਂ ਖਾਧੀਆਂ, ਜਿਹੜੀਆਂ
ਕਿ ਦਾਊਦ ਅਤੇ ਉਸ ਦੇ ਸਾਥੀਆਂ ਲਈ ਖਾਣੀਆਂ ਯੋਗ ਨਹੀਂ
ਸਨ। ਸਿਰਫ ਜਾਜਕਾਂ ਨੂੰ ਹੀ ਇਨ੍ਹਾਂ ਨੂੰ ਖਾਣ ਦੀ ਇਜਾਜ਼ਤ ਸੀ?
5ਕੀ ਤੁਸੀਂ ਤੁਰੇਤ ਵਿੱਚ ਇਹ ਨਹੀਂ ਪੜ੍ਹਿਆ ਕਿ ਹਰ ਸਬਤ ਦੇ
ਦਿਨ ਮੰਦਰ ਵਿੱਚ ਜਾਜਕ ਸਬਤ ਦੇ ਦਿਨ ਦੀ ਸ਼ਰ੍ਹਾ ਨੂੰ ਤੋੜਦੇ
ਹਨ, ਅਤੇ ਹਾਲੇ ਵੀ ਉਹ ਦੋਸ਼ੀ ਨਹੀਂ ਹਨ? 6ਪਰ ਮੈਂ ਤੁਹਾਨੂੰ
ਦੱਸਦਾ ਹਾਂ ਕਿ ਇੱਥੇ ਅਜਿਹਾ ਵੀ ਹੈ, ਜੋ ਮੰਦਰ ਨਾਲੋਂ ਵੀ ਮਹਾਨ
ਹੈ। 7ਪਵਿੱਤਰ ਪੁਸਤਕ ਵਿੱਚ ਕਿਹਾ ਗਿਆ ਹੈ, 'ਮੈਂ ਜੀਵ ਬਲੀਦਾਨ
ਨਹੀਂ ਚਾਹੁੰਦਾ ਸਗੋਂ ਮੈਂ ਦਯਾ ਚਾਹੁੰਦਾ ਹਾਂ।'* ਜੇਕਰ ਤੁਸੀਂ
ਇਸ ਦਾ ਅਰਥ ਜਾਣਦੇ ਹੁੰਦੇ ਤਾਂ ਤੁਸੀਂ ਉਨ੍ਹਾਂ ਲੋਕਾਂ ਦਾ ਨਿਰਣਾ
ਨਾ ਕਰਦੇ ਜਿਨ੍ਹਾਂ ਨੇ ਕੁਝ ਵੀ ਗ਼ਲਤ ਨਹੀਂ ਕੀਤਾ ਹੈ।
8"ਕਿਉਂ ਜੁ ਮਨੁੱਖ ਦਾ ਪੁੱਤਰ ਸਬਤ ਦੇ ਦਿਨ ਦਾ ਪ੍ਰਭੂ ਹੈ।"

## ਯਿਸੂ ਦਾ ਟੁੰਡੇ ਦੇ ਹੱਥ ਨੂੰ ਠੀਕ ਕਰਨਾ

*(ਮਰਕੁਸ 3:1–6; ਲੂਕਾ 6:6–11)*

9ਯਿਸੂ ਉਸ ਜਗ੍ਹਾ ਤੋਂ ਤੁਰ ਕੇ ਉਥੋਂ ਦੇ ਪ੍ਰਾਰਥਨਾ ਸਥਾਨ ਤੇ
ਗਿਆ। 10ਉੱਥੇ ਇੱਕ ਮਨੁੱਖ ਸੀ ਜਿਸ ਦਾ ਹੱਥ ਸੁੱਕਿਆ ਹੋਇਆ
ਸੀ। ਉੱਥੇ ਕੁਝ ਯਹੂਦੀਆਂ ਨੇ ਯਿਸੂ ਦੇ ਜੁੰਮੇ ਇੱਕ ਦੋਸ਼ ਲਾਉਣ
ਲਈ ਇਹ ਕਹਿ ਕੇ ਉਸਨੂੰ ਪੁੱਛਿਆ ਕਿ, "ਕੀ ਸਬਤ ਦੇ ਦਿਨ
ਕਿਸੇ ਨੂੰ ਚੰਗਾ ਕਰਨਾ ਸ਼ਰ੍ਹਾ ਅਨੁਸਾਰ ਹੈ?"

11ਯਿਸੂ ਨੇ ਜਵਾਬ ਦਿੱਤਾ, "ਜੇਕਰ ਤੁਹਾਡੇ ਵਿੱਚੋਂ ਕਿਸੇ ਕੋਲ
ਇੱਕ ਭੇਡ ਹੋਵੇ ਅਤੇ ਜੇ ਸਬਤ ਦੇ ਦਿਨ ਉਹ ਟੋਏ ਵਿੱਚ ਡਿੱਗ
ਪਵੇ, ਤਾਂ ਕੀ ਤੁਸੀਂ ਉਸ ਨੂੰ ਟੋਏ ਵਿੱਚੋਂ ਨਹੀਂ ਕੱਢੋਂਗੇ? 12ਨਿਸ਼ਚੇ
ਹੀ, ਆਦਮੀ ਭੇਡ ਨਾਲੋਂ ਕਿਤੇ ਵੱਧ ਮੁੱਲਵਾਨ ਹੈ। ਇਸ ਲਈ
ਸਬਤ ਦੇ ਦਿਨ ਚੰਗਾ ਕਰਨਾ ਸ਼ਰ੍ਹਾ ਅਨੁਸਾਰ ਹੈ।"

13ਤਦ ਯਿਸੂ ਨੇ ਉਸ ਟੁੰਡੇ ਮਨੁੱਖ ਨੂੰ ਕਿਹਾ, "ਮੈਨੂੰ ਆਪਣਾ
ਹੱਥ ਵੇਖਣਦੇ?" ਜਦ ਮਨੁੱਖ ਨੇ ਆਪਣਾ ਹੱਥ ਯਿਸੂ ਅੱਗੇ ਕੀਤਾ

**"ਮੈਂ ... ਚਾਹੁੰਦਾ ਹਾਂ"** ਹੋਸ਼ੇਆ 6:6

ਤਾਂ ਉਹ ਦੂਜੇ ਹੱਥ ਵਰਗਾ ਹੀ ਚੰਗਾ ਹੋ ਗਿਆ। **14**ਪਰ ਫ਼ਰੀਸੀ
ਪ੍ਰਾਰਥਨਾ ਸਥਾਨ ਤੋਂ ਵਿਦਾ ਹੋ ਗਏ ਅਤੇ ਉਨ੍ਹਾਂ ਨੇ ਯਿਸੂ ਨੂੰ
ਮਾਰਨ ਦੀਆਂ ਵਿਉਂਤਾਂ ਬਣਾਈਆਂ।

## ਯਿਸੂ, ਪ੍ਰਭੂ ਦਾ ਚੁਣਿਆ ਹੋਇਆ ਸੇਵਕ ਹੈ

**15**ਯਿਸੂ ਫ਼ਰੀਸੀਆਂ ਦੀਆਂ ਵਿਉਂਤਾਂ ਜਾਣ ਗਿਆ ਅਤੇ ਉਸ
ਨੇ ਉਹ ਜਗ੍ਹਾ ਛੱਡ ਦਿੱਤੀ। ਬਹੁਤ ਸਾਰੇ ਲੋਕ ਉਸ ਦੇ ਪਿੱਛੇ ਲੱਗ
ਤੁਰੇ, ਅਤੇ ਉਸ ਨੇ ਉਨ੍ਹਾਂ ਸਾਰਿਆਂ ਨੂੰ ਰਾਜ਼ੀ ਕੀਤਾ। **16**ਅਤੇ
ਉਨ੍ਹਾਂ ਨੂੰ ਤਾਗੀਤ ਕੀਤੀ ਕਿ ਉਹ ਉਸ ਬਾਰੇ ਹੋਰਾਂ ਨੂੰ ਨਾ ਦੱਸਣ।
**17**ਯਿਸੂ ਨੇ ਇਹ ਸਭ ਨਬੀ ਯਸਾਯਾਹ ਦੇ ਇਨ੍ਹਾਂ ਸ਼ਬਦਾਂ ਨੂੰ
ਪੂਰਨ ਕਰਨ ਲਈ ਕੀਤਾ।

**18**“ਇਹ ਮੇਰਾ ਸੇਵਕ ਹੈ ਜਿਸ ਨੂੰ ਮੈਂ ਚੁਣਿਆ ਹੈ। ਮੇਰਾ
ਪਿਆਰਾ ਹੈ ਜਿਸ ਤੋਂ ਮੈਂ ਪ੍ਰਸੰਨ ਹਾਂ। ਮੈਂ ਆਪਣਾ ਆਤਮਾ ਉਸ
ਉੱਪਰ ਰੱਖਾਂਗਾ, ਅਤੇ ਉਹ ਕੌਮਾਂ ਵਿੱਚ ਨਿਆਂ ਦਾ ਐਲਾਨ ਕਰੇਗਾ।

**19**ਉਹ ਨਾ ਝਗੜਾ ਕਰੇਗਾ ਅਤੇ ਨਾ ਹੀ ਚੀਕੇਗਾ। ਨਾ ਹੀ
ਰਾਹਾਂ ਵਿੱਚ ਕੋਈ ਉਸ ਦੀ ਆਵਾਜ਼ ਸੁਣੇਗਾ।

**20**ਉਹ ਲਿਤਾੜੇ ਹੋਏ ਕਾਨੇ ਨੂੰ ਨਹੀਂ ਤੋੜੇਗਾ। ਉਹ ਉਸ
ਦੀਵੇ ਨੂੰ ਬਾਹਰ ਰੱਖੇਗਾ ਜੋ ਕਿ ਬੁਝਣ ਵਾਲਾ ਹੈ ਉਹ ਅਜਿਹਾ
ਉਦੋਂ ਤੱਕ ਕਰੇਗਾ ਜਦੋਂ ਤੱਕ ਉਹ ਨਿਰਪੱਖ ਨਿਆਂ ਦੀ ਜਿੱਤ
ਸਥਾਪਿਤ ਨਾ ਕਰ ਦੇਵੇ।

**21**ਅਤੇ ਕੌਮਾਂ ਉਸ ਉੱਪਰ ਆਪਣੀ ਆਸ ਰੱਖਣਗੀਆਂ।”

*ਯਸਾਯਾਹ 42:1-4*

## ਯਿਸੂ ਨੂੰ ਪ੍ਰਭੂ ਵੱਲੋਂ ਸ਼ਕਤੀ

*(ਮਰਕੁਸ 3:20–30; ਲੂਕਾ 11:14–23; 12:10)*

**22**ਫ਼ੇਰ ਲੋਕ, ਇੱਕ ਅੰਨ੍ਹੇ ਗੂੰਗੇ ਮਨੁੱਖ, ਜਿਸ ਨੂੰ ਭੂਤ ਚਿਬੜਿਆਂ
ਹੋਇਆ ਸੀ, ਉਸ ਦੇ ਕੋਲ ਲਿਆਏ ਅਤੇ ਯਿਸੂ ਨੇ ਉਸਨੂੰ ਅਜਿਹਾ
ਚੰਗਾ ਕੀਤਾ ਕਿ ਉਹ ਬੋਲਣ-ਵੇਖਣ ਲੱਗਾ। **23**ਸਾਰੇ ਲੋਕ ਹੈਰਾਨ
ਸਨ ਅਤੇ ਆਖਿਆ, “ਕੀ ਇਹ ਆਦਮੀ ਦਾਊਦ ਦਾ ਪੁੱਤਰ ਤਾਂ
ਨਹੀਂ ਜਿਸ ਨੂੰ ਪਰਮੇਸ਼ੁਰ ਨੇ ਸਾਡੇ ਲੋਕ ਵਿੱਚ ਭੇਜਣ ਦਾ ਵਾਅਦਾ
ਕੀਤਾ ਸੀ।”

**24**ਫ਼ਰੀਸੀਆਂ ਨੇ ਲੋਕਾਂ ਨੂੰ ਇਸ ਤਰ੍ਹਾਂ ਕਹਿੰਦਿਆਂ ਸੁਣਿਆ
ਅਤੇ ਆਖਿਆ, “ਉਹ ਬਆਲ-ਜ਼ਬੂਲ ਦੇ ਸ਼ਾਸਕ ਦੀ ਸਹਾਇਤਾ
ਨਾਲ ਲੋਕਾਂ ਵਿੱਚੋਂ ਭੂਤਾਂ ਨੂੰ ਕੱਢਦਾ ਹੈ।”

**25**ਪਰ ਉਸ ਨੇ ਉਨ੍ਹਾਂ ਦੀ ਸੋਚ-ਵਿਚਾਰ ਜਾਣਕੇ ਉਨ੍ਹਾਂ ਨੂੰ
ਆਖਿਆ, “ਹਰ ਉਹ ਰਾਜ, ਜੋ ਆਪਣੇ ਆਪ ਨਾਲ ਲੜਦਾ ਹੈ,
ਨਸ਼ਟ ਹੋ ਜਾਵੇਗਾ, ਅਤੇ ਉਹ ਸ਼ਹਿਰ ਜਾਂ ਪਰਿਵਾਰ, ਜੋ ਆਪਣੇ
ਆਪ ਨਾਲ ਲੜਦਾ ਹੈ, ਖੜ੍ਹਾ ਨਹੀਂ ਹੋ ਸਕਦਾ। **26**ਅਤੇ ਜੇ ਸ਼ੈਤਾਨ
ਆਪਣੇ ਹੀ ਭੂਤਾਂ ਨੂੰ ਬਾਹਰ ਧੱਕਦਾ ਹੈ, ਤਾਂ ਸ਼ੈਤਾਨ ਆਪਣੇ ਹੀ
ਖ਼ਿਲਾਫ਼ ਲੜ ਰਿਹਾ ਹੈ। ਇਸ ਤਰ੍ਹਾਂ ਉਸ ਦਾ ਰਾਜ ਨਹੀਂ ਚਲ
ਸਕਦਾ? **27**ਜੇਕਰ ਮੈਂ ਭੂਤਾਂ ਨੂੰ ਕੱਢਣ ਵਾਸਤੇ ਬਆਲ ਜ਼ਬੂਲ
ਦੀ ਸ਼ਕਤੀ ਦੀ ਵਰਤੋਂ ਕਰਦਾ ਹਾਂ, ਤਾਂ ਤੁਹਾਡੇ ਚੇਲੇ ਭੂਤ ਕੱਢਣ
ਵਾਸਤੇ ਕਿਸ ਸ਼ਕਤੀ ਦੀ ਵਰਤੋਂ ਕਰਦੇ ਹਨ? ਇਸ ਲਈ ਤੁਹਾਡੇ
ਆਪਣੇ ਲੋਕ ਇਹ ਸਾਬਿਤ ਕਰ ਦਿੰਦੇ ਹਨ ਕਿ ਤੁਸੀਂ ਗ਼ਲਤ ਹੋ।
**28**ਪਰ ਜੇ ਮੈਂ ਪਰਮੇਸ਼ੁਰ ਦੇ ਆਤਮੇ ਦੀ ਸਹਾਇਤਾ ਨਾਲ ਭੂਤਾਂ ਨੂੰ
ਕੱਢਦਾ ਹਾਂ ਤਾਂ ਇਸ ਦਾ ਮਤਲਬ ਹੈ ਕਿ ਪਰਮੇਸ਼ੁਰ ਦਾ ਰਾਜ
ਤੁਹਾਡੇ ਉੱਤੇ ਆ ਪਹੁੰਚਿਆ ਹੈ।

**29**“ਜੇਕਰ ਕੋਈ ਮਨੁੱਖ ਕਿਸੇ ਜ਼ੋਰਾਵਰ ਦੇ ਘਰ ਵਿੱਚ ਘੁੱਸ ਕੇ
ਉਸ ਦਾ ਮਾਲ ਚੋਰੀ ਕਰਨਾ ਚਾਹੇ ਤਾਂ ਪਹਿਲਾਂ ਉਹ ਉਸ ਜੋਰਾਵਰ
ਨੂੰ ਬੰਨ੍ਹੇਗਾ ਤਾਂ ਹੀ ਉਹ ਜ਼ੋਰਾਵਰ ਦੇ ਘਰੋਂ ਮਾਲ ਚੋਰੀ ਕਰ
ਸੱਕਦਾ ਹੈ। **30**ਉਹ ਜੋ ਕੋਈ ਮੇਰੇ ਨਾਲ ਨਹੀਂ ਹੈ, ਮੇਰੇ ਖ਼ਿਲਾਫ਼
ਹੈ। ਉਹ ਜੋ ਕੋਈ ਮੇਰੇ ਨਾਲ ਨਹੀਂ ਜੁੜਦਾ, ਖਿੰਡ ਜਾਂਦਾ ਹੈ।
**31**ਇਸ ਲਈ ਮੈਂ ਤੁਹਾਨੂੰ ਦੱਸਦਾ ਹਾਂ ਕਿ ਹਰ ਪਾਪ ਅਤੇ ਹਰ
ਕੁਫਰ ਲਈ ਮਾਫੀ ਹੈ ਜੋ ਲੋਕ ਕਰਦੇ ਅਤੇ ਕਹਿੰਦੇ ਹਨ। ਪਰ
ਉਹ ਕੁਫਰ, ਜਿਹੜਾ ਪਵਿੱਤਰ ਆਤਮੇ ਦੇ ਵਿਰੁੱਧ ਹੋਵੇ, ਮਾਫ਼
ਨਹੀਂ ਕੀਤਾ ਜਾਵੇਗਾ। **32**ਅਤੇ ਜੇ ਕੋਈ ਮਨੁੱਖ ਦੇ ਪੁੱਤਰ ਵਿਰੁੱਧ
ਗੱਲ ਕਰੇ ਉਸਨੂੰ ਮਾਫ਼ ਕੀਤਾ ਜਾਵੇਗਾ ਪਰ ਜੇ ਕੋਈ ਪਵਿੱਤਰ
ਆਤਮੇ ਦੇ ਵਿਰੁੱਧ ਗੱਲ ਕਰੇ ਤਾਂ ਉਸ ਨੂੰ ਨਾ ਇਸ ਜੁੱਗ ਵਿੱਚ ਤੇ
ਨਾ ਹੀ ਆਉਣ ਵਾਲੇ ਜੁੱਗ ਵਿੱਚ ਮਾਫ਼ ਕੀਤਾ ਜਾਵੇਗਾ।

## ਤੁਹਾਡੀ ਕਰਨੀ ਦੱਸਦੀ ਹੈ ਕਿ ਤੁਸੀਂ ਕੀ ਹੋ

*(ਲੂਕਾ 6:43–45)*

**33**“ਜੇਕਰ ਤੁਹਾਨੂੰ ਚੰਗਾ ਫਲ ਚਾਹੀਦਾ ਹੈ ਤਾਂ, ਰੁੱਖ ਨੂੰ ਚੰਗਾ
ਬਨਾਓ। ਜੇਕਰ ਤੁਹਾਡਾ ਰੁੱਖ ਬੁਰਾ ਹੈ, ਤਾਂ ਇਸ ਦਾ ਫਲ ਵੀ
ਭੈੜਾ ਹੋਵੇਗਾ, ਕਿਉਂ ਕਿ ਬਿਰਛ ਆਪਣੇ ਫਲੋਂ ਹੀ ਪਛਾਣਿਆ
ਜਾਂਦਾ ਹੈ। **34**ਹੇ ਸੱਪਾਂ ਦੇ ਬੱਚਿਓ! ਕੀ ਤੁਸੀਂ ਬੁਰੇ ਹੋ ਕੇ ਚੰਗੀਆਂ
ਗੱਲਾਂ ਕਰ ਸੱਕਦੇ ਹੋ? ਤੁਹਾਡਾ ਦਿਲ ਜਿਸ ਨਾਲ ਭਰਿਆ ਹੈ,
ਤੁਹਾਡਾ ਮੂੰਹ ਵੀ ਉਹੀ ਬੋਲਦਾ ਹੈ। **35**ਇੱਕ ਚੰਗੇ ਵਿਅਕਤੀ ਦੇ
ਦਿਲ ਵਿੱਚ ਚੰਗੀਆਂ ਗੱਲਾਂ ਦੀ ਸਮਗ੍ਰੀ ਹੈ। ਇਸ ਲਈ ਉਹ
ਆਪਣੇ ਦਿਲੋਂ ਚੰਗੀਆਂ ਗੱਲਾਂ ਬੋਲਦਾ ਹੈ। ਅਤੇ ਦੁਸ਼ਟ ਆਦਮੀ
ਬੁਰੀਆਂ ਗੱਲਾਂ ਰੱਖਦਾ ਹੈ ਅਤੇ ਉਹ ਦਿਲੋਂ ਮੰਦਾ ਬੋਲਦਾ ਹੈ।
**36**ਪਰ ਮੈਂ ਤੁਹਾਨੂੰ ਆਖਦਾ ਹਾਂ ਕਿ ਹਰੇਕ ਅਕਾਰਥ ਗੱਲ ਲਈ,
ਜੋ ਮਨੁੱਖ ਬੋਲਣਗੇ ਨਿਆਂ ਦੇ ਦਿਨ ਉਸ ਦਾ ਹਿਸਾਬ ਦੇਣਗੇ।
**37**ਤੁਹਾਡੇ ਸ਼ਬਦਾਂ ਤੋਂ, ਤੁਸੀਂ ਧਰਮੀ ਮੰਨੇ ਜਾਵੋਂਗੇ। ਤੁਹਾਡੇ ਸ਼ਬਦਾਂ
ਤੋਂ ਤੁਹਾਡਾ ਦੋਸ਼ੀ ਹੋਣ ਦਾ ਨਿਰਣਾ ਕੀਤਾ ਜਾਵੇਗਾ।”

## ਯਹੂਦੀਆਂ ਨੇ ਯਿਸੂ ਤੋਂ ਨਿਸ਼ਾਨ ਮੰਗਿਆ

*(ਮਰਕੁਸ 8:11–12; ਲੂਕਾ 11:29–32)*

**38**ਤਦ ਕੁਝ ਨੇਮ ਦੇ ਉਪਦੇਸ਼ਕਾਂ ਅਤੇ ਫ਼ਰੀਸੀਆਂ ਨੇ ਪੁੱਛਿਆ,
“ਗੁਰੂ, ਅਸੀਂ ਤੈਥੋਂ ਨਿਸ਼ਾਨ ਵਜੋਂ ਕੋਈ ਕਰਿਸ਼ਮਾ ਵੇਖਣਾ ਚਾਹੁੰਦੇ
ਹਾਂ।”

**39**ਯਿਸੂ ਨੇ ਉੱਤਰ ਦਿੱਤਾ, “ਦੁਸ਼ਟ ਅਤੇ ਪਾਪੀ ਲੋਕ ਹੀ ਨਿਸ਼ਾਨ
ਵਜੋਂ ਕਰਿਸ਼ਮਾ ਵੇਖਣਾ ਲੋਚਦੇ ਹਨ। ਪਰ ਉਨ੍ਹਾਂ ਲੋਕਾਂ ਨੂੰ ਸਬੂਤ
ਵਜੋਂ ਕੋਈ ਨਿਸ਼ਾਨ ਨਹੀਂ ਦਿੱਤਾ ਜਾਵੇਗਾ, ਸਿਵਾ ਉਸ ਨਿਸ਼ਾਨ
ਦੇ, ਜੋ ਨਬੀ ਯੂਨਾਹ ਨਾਲ ਵਾਪਰਿਆ। **40**ਜਿਵੇਂ ਕਿ ਯੂਨਾਹ
ਤਿੰਨ ਦਿਨ ਅਤੇ ਤਿੰਨ ਰਾਤ ਵੱਡੀ ਮੱਛੀ ਦੇ ਢਿੱਡ ਵਿੱਚ ਰਿਹਾ,
ਉਸੇ ਤਰ੍ਹਾਂ ਮਨੁੱਖ ਦਾ ਪੁੱਤਰ ਵੀ ਤਿੰਨ ਦਿਨ ਅਤੇ ਤਿੰਨ ਰਾਤ
ਧਰਤੀ ਦੇ ਅੰਦਰ ਰਹੇਗਾ। **41**ਨੀਨੀਵਾਹ ਦੇ ਲੋਕ ਅਤੇ ਉਹ ਲੋਕ

ਜੋ ਅੱਜ ਜਿਉਂਦੇ ਹਨ, ਨਿਰਣੇ ਦੇ ਦਿਨ ਉੱਠ ਖੜੇ ਹੋਣਗੇ ਅਤੇ
ਇਨ੍ਹਾਂ ਨੂੰ ਦੋਸ਼ੀ ਠਹਿਰਾਉਣਗੇ ਕਿਉਂ ਕਿ ਯੂਨਾਹ ਦਾ ਪ੍ਰਚਾਰ
ਸੁਣਕੇ ਉਨ੍ਹਾਂ ਨੇ ਆਪਣੇ ਜੀਵਨ ਬਦਲ ਲਏ। ਅਤੇ ਮੈਂ ਤੁਹਾਨੂੰ
ਦੱਸਦਾ ਹਾਂ ਕਿ ਕੋਈ ਯੂਨਾਹ ਤੋਂ ਵੀ ਵੱਡਾ ਇੱਥੇ ਹੈ। **42**ਦੱਖਣ
ਦੀ ਰਾਣੀ ਵੀ ਇਸ ਪੀੜ੍ਹੀ ਦੇ ਲੋਕਾਂ ਨਾਲ ਨਿਰਣੇ ਦੇ ਦਿਨ ਉੱਠ
ਖੜ੍ਹੀ ਹੋਵੇਗੀ ਅਤੇ ਉਹ ਦਿਖਾਵੇਗੀ ਕਿ ਤੁਸੀਂ ਗ਼ਲਤ ਹੋ। ਕਿਉਂ
ਕਿ ਉਹ ਦੂਰ-ਦੁਰਾਡਿਓ ਸੁਲੇਮਾਨ ਦਾ ਉਪਦੇਸ਼ ਸੁਨਣ ਆਈ
ਸੀ ਅਤੇ ਮੈਂ ਤੁਹਾਨੂੰ ਦੱਸਦਾ ਹਾਂ ਕਿ ਕੋਈ ਸੁਲੇਮਾਨ ਤੋਂ ਵੀ ਵੱਡਾ
ਇੱਥੇ ਹੈ।

### ਅੱਜ ਦੇ ਲੋਕ ਦੁਸ਼ਟ ਹਨ

*(ਲੂਕਾ 11:24–26)*

**43**“ਪਰ ਜਦੋਂ ਦੁਸ਼ਟ ਆਤਮਾ ਮਨੁੱਖ ਵਿੱਚੋਂ ਨਿਕਲ ਗਿਆ
ਹੋਵੇ, ਤਾਂ ਉਹ ਖੁਸ਼ਕ ਥਾਵਾਂ ਵਿੱਚ ਆਰਾਮ ਭਾਲਦਾ ਫਿਰਦਾ ਹੈ
ਪਰ ਉਸਨੂੰ ਕੋਈ ਆਰਾਮ ਦੀ ਜਗ੍ਹਾ ਨਹੀਂ ਲੱਭਦੀ। **44**ਤਦ
ਇਹ ਆਖਦਾ ਹੈ, ‘ਮੈਂ ਆਪਣੇ ਘਰੋਂ, ਜਿੱਥੋ ਨਿਕਲਿਆ ਸੀ, ਉੱਥੇ
ਹੀ ਮੁੜ ਜਾਵਾਂਗਾ।’ ਅਤੇ ਜਦੋਂ ਉਹ ਮੁੜ ਉਸ ਘਰ ਪਰਤਦਾ ਹੈ
ਤਾਂ ਉਹ ਵੇਖਦਾ ਹੈ ਕਿ ਉਹ ਘਰ ਸੁੰਨਾ, ਝਾੜਿਆ ਅਤੇ ਸੰਵਰਿਆ
ਹੋਇਆ ਹੈ। **45**ਤਦ ਉਹ ਪ੍ਰੇਤ ਆਤਮਾ ਜਾਂਦਾ ਹੈ ਅਤੇ ਆਪਣੇ
ਤੋਂ ਵੀ ਵੱਧ ਭੈੜੇ ਸੱਤ ਹੋਰ ਭ੍ਰਿਸ਼ਟ ਆਤਮੇ ਨਾਲ ਲਿਆਉਂਦਾ ਹੈ।
ਫਿਰ ਉਹ ਸਾਰੇ ਆਤਮੇ ਉਸ ਮਨੁੱਖ ਅੰਦਰ ਜਾ ਵਸਦੇ ਹਨ।
ਫੇਰ ਉਸ ਮਨੁੱਖ ਦਾ ਹਾਲ ਪਹਿਲਾਂ ਨਾਲੋਂ ਵੀ ਵੱਧ ਬੁਰਾ ਹੁੰਦਾ
ਹੈ।” ਇਹੀ ਦੁਸ਼ਟ ਲੋਕਾਂ ਨਾਲ ਵਾਪਰੇਗਾ ਜੋ ਅੱਜ ਜਿਉਂਦੇ ਹਨ।”

### ਯਿਸੂ ਦੇ ਚੇਲੇ ਹੀ ਉਸ ਦਾ ਪਰਿਵਾਰ

*(ਮਰਕੁਸ 3:31–35; ਲੂਕਾ 8:19–21)*

**46**ਜਦੋਂ ਯਿਸੂ ਲੋਕਾਂ ਨਾਲ ਗੱਲਾਂ ਕਰ ਰਿਹਾ ਸੀ, ਉਸ ਦੀ
ਮਾਤਾ ਅਤੇ ਭਰਾ ਉਸ ਨਾਲ ਗੱਲ ਕਰਨ ਲਈ ਬਾਹਰ ਖੜੋਤੇ
ਹੋਏ ਸਨ। **47**ਤਾਂ ਇੱਕ ਬੰਦੇ ਨੇ ਉਸਨੂੰ ਆਖਿਆ, “ਬਾਹਰ ਤੇਰੀ
ਮਾਤਾ ਅਤੇ ਭਰਾ ਤੇਰੇ ਨਾਲ ਗੱਲ ਕਰਨੀ ਚਾਹੁੰਦੇ ਹਨ।”

**48**ਯਿਸੂ ਨੇ ਉਸਨੂੰ ਉੱਤਰ ਦਿੱਤਾ, “ਕੌਣ ਹੈ ਮੇਰੀ ਮਾਤਾ ਅਤੇ
ਕੌਣ ਹਨ ਮੇਰੇ ਭਰਾ?” **49**ਅਤੇ ਉਸ ਨੇ ਆਪਣੇ ਚੇਲੇ ਵਿਖਾਏ
ਅਤੇ ਆਖਿਆ, “ਵੇਖੋ ਇਹੀ ਮੇਰੀ ਮਾਤਾ ਹੈ ਅਤੇ ਇਹੀ ਮੇਰੇ ਭਰਾ
ਹਨ। **50**ਕਿਉਂ ਕਿ ਜੋ ਕੋਈ ਵੀ ਮੇਰੇ ਸੁਰਗੀ ਪਿਤਾ ਦੀ ਇੱਛਾ
ਪੂਰੀ ਕਰਦਾ ਹੈ ਉਹੀ ਮੇਰਾ ਭਰਾ, ਭੈਣ ਅਤੇ ਮਾਤਾ ਹੈ।”

### ਯਿਸੂ ਦਾ ਬੀਜ ਬੀਜਣ ਬਾਰੇ ਉਪਦੇਸ਼

*(ਮਰਕੁਸ 4:1–9; ਲੂਕਾ 8:4–8)*

**13** ਉਸੇ ਦਿਨ ਯਿਸੂ ਘਰੋ ਨਿਕਲ ਕੇ ਝੀਲ ਦੇ ਨੇੜੇ ਜਾ
ਬੈਠਾ। **2**ਜਦੋਂ ਬਹੁਤ ਭੀੜ ਉਸ ਦੇ ਆਸ-ਪਾਸ ਇਕੱਠੀ
ਹੋ ਗਈ ਤਾਂ ਉਹ ਬੇੜੀ ਤੇ ਚੜ੍ਹ ਬੈਠ ਗਿਆ ਅਤੇ ਸਾਰੇ ਲੋਕ ਕੰਢੇ
ਤੇ ਖੜ੍ਹੇ ਸਨ। **3**ਫ਼ਿਰ ਯਿਸੂ ਨੇ ਦ੍ਰਿਸ਼ਟਾਂਤ ਵਿੱਚ ਬਹੁਤ ਸਾਰੀਆਂ
ਗੱਲਾਂ ਸਮਝਾਈਆਂ। ਉਸ ਨੇ ਆਖਿਆ, “ਵੇਖੋ ਇੱਕ ਕਿਸਾਨ
ਆਪਣਾ ਬੀਜ਼ ਬੀਜਣ ਲਈ ਬਾਹਰ ਗਿਆ। **4**ਜਦੋਂ ਉਹ ਬੀਜ
ਬੀਜ ਰਿਹਾ ਸੀ ਤਾਂ ਕੁਝ ਬੀਜ ਬੀਜਦੇ ਹੋਏ ਸੜਕ ਵੱਲ ਡਿੱਗ
ਪਏ, ਪੰਛੀ ਆਏ ਤੇ ਉਹ ਡਿਗੇ ਹੋਏ ਬੀਜ ਚੁਗ਼ ਗਏ। **5**ਕੁਝ
ਬੀਜ ਪਥਰੀਲੀ ਜ਼ਮੀਨ ਤੇ ਡਿੱਗ ਪਏ ਅਤੇ ਉਨ੍ਹਾਂ ਨੂੰ ਕਾਫ਼ੀ ਖਾਦ
ਨਾ ਮਿਲੀ। ਉੱਥੇ ਬੀਜ ਬਹੁਤ ਜਲਦੀ ਉੱਗੇ ਕਿਉਂ ਕਿ ਜ਼ਮੀਨ
ਕਾਫ਼ੀ ਡੂੰਘੀ ਨਹੀਂ ਸੀ। **6**ਪਰ ਜਦੋਂ ਸੂਰਜ ਚੜ੍ਹਿਆ, ਤਾਂ ਬੂਟੇ ਸੜ
ਗਏ, ਉਹ ਇਸ ਲਈ ਮਰੇ ਕਿਉਂ ਕਿ ਉਨ੍ਹਾਂ ਦੀਆਂ ਜੜਾਂ ਡੂੰਘੀਆਂ
ਨਹੀਂ ਸਨ। **7**ਅਤੇ ਕੁਝ ਬੀਜ ਕੰਡਿਆਂ ਵਿੱਚ ਡਿੱਗ ਗਏ
ਕੰਡਿਆਲੀਆਂ ਝਾੜੀਆਂ ਵਧੀਆਂ ਅਤੇ ਉਨ੍ਹਾਂ ਨੇ ਪੌਦਿਆਂ ਨੂੰ ਦਬਾ
ਲਿਆ। **8**ਕੁਝ ਬੀਜ ਚੰਗੀ ਜ਼ਮੀਨ ਵਿੱਚ ਡਿੱਗੇ ਪਏ। ਉਹ ਪੌਦੇ
ਬਣ ਗਏ ਅਤੇ ਅਨਾਜ ਪੈਦਾ ਕੀਤਾ। ਕੁਝ ਪੌਦਿਆਂ ਤੋਂ ਸੌ ਗੁਣਾ
ਵੱਧ ਅਨਾਜ ਪੈਦਾ ਹੋਇਆ, ਕੁਝ ਤੋਂ ਸੱਠ ਗੁਣਾ ਵੱਧ ਅਤੇ ਕੁਝ
ਤੋਂ ਤੀਹ ਗੁਣਾ ਵੱਧ ਆਨਾਜ ਪੈਦਾ ਹੋਇਆ। **9**ਤੁਸੀਂ ਜੋ ਲੋਕ
ਮੈਨੂੰ ਸੁਣਦੇ ਹੋ, ਸੁਣੋ।”

### ਯਿਸੂ ਉਪਦੇਸ਼ ਲਈ ਦ੍ਰਿਸ਼ਟਾਤ ਕਿਉਂ ਵਰਤਦਾ ਸੀ

*(ਮਰਕੁਸ 4:10–12; ਲੂਕਾ 8:9–10)*

**10**ਤਾਂ ਚੇਲਿਆਂ ਨੇ ਯਿਸੂ ਕੋਲ ਆਣ ਕੇ ਉਸਨੂੰ ਕਿਹਾ, “ਤੂੰ
ਉਨ੍ਹਾਂ ਨੂੰ ਦ੍ਰਿਸ਼ਟਾਤ ਵਿੱਚ ਉਪਦੇਸ਼ ਕਿਉਂ ਦਿੰਦਾ ਹੈ?”

**11**ਉਸ ਨੇ ਉਨ੍ਹਾਂ ਨੂੰ ਉੱਤਰ ਦਿੱਤਾ, “ਸਵਰਗ ਦੇ ਰਾਜ ਦੇ
ਭੇਤਾਂ ਦੀ ਸਮਝ ਤੁਹਾਨੂੰ ਦਿੱਤੀ ਗਈ ਹੈ ਪਰ ਉਨ੍ਹਾਂ ਨੂੰ ਨਹੀਂ
ਦਿੱਤੀ ਗਈ ਹੈ। **12**ਕਿਉਂ ਕਿ ਜਿਸ ਕੋਲ ਹੈ, ਉਸਨੂੰ ਵੱਧ ਦਿੱਤਾ
ਜਾਵੇਗਾ। ਉਹ ਆਪਣੀ ਜ਼ਰੂਰਤ ਤੋਂ ਵੱਧ ਪ੍ਰਾਪਤ ਕਰੇਗਾ। ਪਰ
ਜਿਸ ਕਿਸੇ ਕੋਲ ਨਹੀਂ ਹੈ, ਅਤੇ ਜੋ ਥੋੜਾ ਜਿਹਾ ਉਸ ਕੋਲ ਹੈ, ਉਸ
ਤੋਂ ਉਹ ਵੀ ਲੈ ਲਿਆ ਜਾਵੇਗਾ। **13**ਇਸ ਲਈ ਮੈਂ ਉਨ੍ਹਾਂ ਨਾਲ
ਦ੍ਰਿਸ਼ਟਾਂਤਾਂ ਵਿੱਚ ਗੱਲਾਂ ਕਰਦਾ ਹਾਂ ਕਿਉਂ ਕਿ ਉਹ ਵੇਖਦੇ ਹੋਏ
ਵੀ ਉਹ ਨਹੀਂ ਵੇਖਦੇ ਅਤੇ ਸੁਣਦੇ ਹੋਏ ਵੀ ਉਹ ਨਹੀਂ ਸੁਣਦੇ
ਅਤੇ ਨਾ ਹੀ ਸਮਝਦੇ ਹਨ। **14**ਇਸ ਲਈ ਜੋ ਯਸਯਾਹ ਨੇ ਆਖਿਆ
ਉਨ੍ਹਾਂ ਦੇ ਮਾਮਲੇ ਵਿੱਚ ਸੱਚ ਹੋਇਆ:

‘ਤੁਸੀਂ ਲੋਕ ਹਮੇਸ਼ਾ ਸੁਣਦੇ ਰਹੋਂਗੇ ਪਰ ਸਮਝੋਂਗੇ ਨਹੀਂ। ਤੁਸੀਂ
ਲੋਕ ਹਮੇਸ਼ਾ ਵੇਖਦੇ ਰਹੋਂਗੇ ਪਰ ਦੇਖੋਂਗੇ ਨਹੀਂ।

**15**ਕਿਉਂ ਕਿ ਇਨ੍ਹਾਂ ਲੋਕਾਂ ਦੇ ਦਿਲ ਸਖ਼ਤ ਹੋ ਗਏ ਹਨ, ਇਨ੍ਹਾਂ
ਦੇ ਕੰਨ ਬੋਲੇ ਹੋ ਗਏ ਹਨ, ਅਤੇ ਇਨ੍ਹਾਂ ਨੇ ਆਪਣੀਆਂ ਅੱਖਾਂ ਬੰਦ
ਕਰ ਲਈਆਂ ਹਨ, ਤਾਂ ਜੋ ਇਹ ਆਪਣੀਆਂ ਅੱਖਾਂ ਨਾਲ ਨਾ ਵੇਖ
ਸਕਣ ਅਤੇ ਆਪਣੇ ਕੰਨਾਂ ਨਾਲ ਨਾ ਸੁਣ ਸਕਣ। ਅਤੇ ਮੇਰੇ
ਕੋਲ ਵਾਪਸ ਆਉਣ ਤਾਂ ਜੋ ਮੈਂ ਉਨ੍ਹਾਂ ਨੂੰ ਚੰਗਾ ਕਰਾਂ।’

*ਯਸਾਯਾਹ 6:9–10*

**16**ਪਰ ਤੁਹਾਡੀਆਂ ਅੱਖੀਆਂ ਧੰਨ ਹਨ, ਕਿਉਂ ਜੋ ਉਹ ਵੇਖਦੀਆਂ
ਹਨ ਅਤੇ ਤੁਹਾਡੇ ਕੰਨ ਧੰਨ ਹਨ ਕਿਉਂ ਜੋ ਉਹ ਸੁਣਦੇ ਹਨ।
**17**ਮੈਂ ਤੁਹਾਨੂੰ ਸੱਚ ਦੱਸਦਾ ਹਾਂ ਕਿ ਬਹੁਤ ਸਾਰੇ ਨਬੀ ਅਤੇ ਚੰਗੇ
ਲੋਕੀਂ ਉਹ ਗੱਲਾਂ ਵੇਖਣੀਆਂ ਚਾਹੁੰਦੇ ਸਨ ਜੋ ਤੁਸੀਂ ਹੁਣ ਵੇਖੀਆਂ

ਹਨ। ਪਰ ਉਨ੍ਹਾਂ ਨੇ ਇਹ ਗੱਲਾਂ ਨਾ ਵੇਖੀਆਂ। ਉਹ ਗੱਲਾਂ ਸੁਨਣੀਆਂ ਚਾਹੁੰਦੇ ਸਨ ਜੋ ਹੁਣ ਤੁਸੀਂ ਸੁਣਦੇ ਹੋ ਪਰ ਉਨ੍ਹਾਂ ਨੇ ਨਾ ਸੁਣੀਆਂ।

### ਯਿਸੂ ਦੀ ਬੀਜ ਬਾਰੇ ਵਿਆਖਿਆ

*(ਮਰਕੁਸ 4:13–20; ਲੂਕਾ 8:11–15)*

18"ਇਸ ਲਈ ਬੀਜਣ ਵਾਲੇ ਦ੍ਰਿਸ਼ਟਾਂਤ ਦਾ ਅਰਥ ਸੁਣੋ।
19ਕੋਈ ਵਿਅਕਤੀ ਰਾਜ ਬਾਰੇ ਉਪਦੇਸ਼ ਸੁਣਦਾ ਹੈ, ਪਰ ਇਸ ਨੂੰ
ਸਮਝਦਾ ਨਹੀਂ। ਤਾਂ ਦੁਸ਼ਟ ਆਉਂਦਾ ਹੈ ਅਤੇ ਜੋ ਕੁਝ ਵੀ ਉਸ
ਦੇ ਦਿਲ ਵਿੱਚ ਬੀਜਿਆ ਹੋਇਆ ਪੁੱਟ ਲੈ ਜਾਂਦਾ ਹੈ। ਇਹ ਉਹੀ
ਹੈ ਜੋ ਰਾਹ ਦੇ ਪਾਸੇ ਤੇ ਬੀਜਿਆ ਗਿਆ ਸੀ। 20ਅਤੇ ਜਿਹੜਾ
ਬੀਜ਼ ਪਥਰੀਲੀ ਧਰਤੀ ਤੇ ਬੀਜਿਆ ਗਿਆ ਸੀ, ਉਹ ਉਸ
ਵਿਅਕਤੀ ਵਰਗਾ ਹੈ ਜੋ ਉਪਦੇਸ਼ ਸੁਣਦਾ ਹੈ ਅਤੇ ਝੱਟ ਖੁਸ਼ੀ
ਨਾਲ ਉਨ੍ਹਾਂ ਨੂੰ ਮੰਨ ਲੈਂਦਾ ਹੈ। 21ਪਰ ਉਹ ਵਿਅਕਤੀ ਉਪਦੇਸ਼ਾਂ
ਨੂੰ ਡੂੰਘਿਆਂ ਨਹੀਂ ਲੈਂਦਾ ਇਸ ਨਾਲ ਉਹ ਥੋੜਾ ਚਿਰ ਹੀ ਰਹਿੰਦਾ
ਹੈ। ਜਦੋਂ ਇਨ੍ਹਾਂ ਉਪਦੇਸ਼ਾਂ ਕਾਰਨ ਉਸਨੂੰ ਦੁੱਖ ਜਾਂ ਕਸ਼ਟ ਦਾ
ਸਾਮ੍ਹਣਾ ਕਰਨਾ ਪੈਂਦਾ ਹੈ ਉਹ ਝੱਟ ਆਪਣਾ ਵਿਸ਼ਵਾਸ ਛੱਡ
ਦਿੰਦਾ ਹੈ। 22ਜਿਹੜਾ ਬੀਜ ਕੰਡਿਆਲਿਆਂ ਤੇ ਡਿੱਗਿਆ, ਉਹ
ਉਸ ਵਿਅਕਤੀ ਵਰਗਾ ਹੈ ਜੋ ਉਪਦੇਸ਼ ਨੂੰ ਸੁਣਦਾ ਹੈ ਪਰ ਇਸ
ਜ਼ਿੰਦਗੀ ਦੀ ਚਿੰਤਾ ਅਤੇ ਧਨ ਦਾ ਮਾਇਆ ਜਾਲ ਉਸ ਉਪਦੇਸ਼
ਦੇ ਵਧਣ ਵਿੱਚ ਵਿਘਨ ਪਾ ਦਿੰਦਾ ਹੈ। ਤਾਂ ਉਹ ਕੋਈ ਫ਼ਲ ਪੈਦਾ
ਨਹੀਂ ਕਰ ਸਕਦਾ। 23ਪਰ ਜਿਹੜਾ ਬੀਜ਼ ਉਪਜਾਊ ਜ਼ਮੀਨ ਤੇ
ਡਿੱਗਿਆ ਉਹ ਉਸ ਵਿਅਕਤੀ ਵਰਗਾ ਹੈ ਜੋ ਉਪਦੇਸ਼ ਨੂੰ ਸੁਣਦਾ
ਅਤੇ ਸਮਝਦਾ ਹੈ। ਉਹ ਜ਼ਰੂਰ ਚੰਗਾ ਫਲ ਦਿੰਦਾ ਹੈ। ਕੋਈ ਸੌ
ਗੁਣਾ, ਕੋਈ ਸੱਠ ਗੁਣਾ ਅਤੇ ਕੋਈ ਤੀਹ ਗੁਣਾਂ ਫ਼ਲ ਦਿੰਦਾ ਹੈ।"

### ਕਣਕ ਅਤੇ ਜੰਗਲੀ ਬੂਟੀ ਬਾਰੇ ਦ੍ਰਿਸ਼ਟਾਂਤ

24ਉਸ ਨੇ ਉਨ੍ਹਾਂ ਨੂੰ ਇੱਕ ਹੋਰ ਦ੍ਰਿਸ਼ਟਾਂਤ ਦੇ ਕੇ ਆਖਿਆ,
"ਸਵਰਗ ਦਾ ਰਾਜ ਇੱਕ ਅਜਿਹੇ ਮਨੁੱਖ ਵਰਗਾ ਹੈ ਜਿਸ ਨੇ
ਆਪਣੇ ਖੇਤ ਵਿੱਚ ਚੰਗਾ ਬੀਜ ਬੀਜਿਆ। 25ਪਰ ਜਦੋਂ ਸਾਰੇ
ਲੋਕ ਸੁੱਤੇ ਹੋਏ ਸਨ, ਉਸ ਦਾ ਵੈਰੀ ਆਇਆ ਅਤੇ ਉਸ ਦੀ
ਕਣਕ ਵਿੱਚ ਜੰਗਲੀ ਬੂਟੀ ਬੀਜ ਕੇ ਚਲਿਆ ਗਿਆ।26ਕਣਕ
ਵਧੀ ਅਤੇ ਕਣਕ ਦੇ ਸਿੱਟੇ ਵੀ ਵਧੇ। ਅਤੇ ਉਸ ਦੇ ਨਾਲ਼ ਜੰਗਲੀ
ਬੂਟੀ ਵੀ ਵਧੀ। 27ਫ਼ੇਰ ਮਾਲਕ ਦੇ ਨੌਕਰ ਉਸ ਕੋਲ ਆਏ ਅਤੇ
ਆਖਿਆ, 'ਸ਼੍ਰੀ ਮਾਨ ਜੀ, ਕੀ ਤੁਸੀਂ ਆਪਣੇ ਖੇਤ ਵਿੱਚ ਚੰਗੇ
ਬੀਜ਼ ਨਹੀਂ ਬੀਜੇ? ਤਾਂ ਫੇਰ ਜੰਗਲੀ ਬੂਟੀ ਕਿੱਥੋ ਆਈ?'
28"ਮਨੁੱਖ ਨੇ ਜਵਾਬ ਦਿੱਤਾ, 'ਕਿਸੇ ਵੈਰੀ ਨੇ ਅਜਿਹਾ ਕੀਤਾ
ਹੈ।' ਨੌਕਰਾਂ ਨੇ ਪੁੱਛਿਆ, 'ਕੀ ਸਾਨੂੰ ਜੰਗਲੀ ਬੂਟੀਆਂ ਨੂੰ ਇਕੱਠਾ
ਕਰਨ ਜਾਣਾ ਚਾਹੀਦਾ ਹੈ?' 29ਮਨੁੱਖ ਨੇ ਜਵਾਬ ਦਿੱਤਾ, 'ਨਹੀਂ,
ਜਦੋਂ ਤੁਸੀਂ ਜੰਗਲੀ ਬੂਟੀ ਨੂੰ ਪੁੱਟੋਂਗੇ ਤਾਂ ਹੋ ਸਦਕਾ ਹੈ ਕਿ ਤੁਸੀਂ
ਕਣਕ ਨੂੰ ਵੀ ਪੁੱਟ ਸੁੱਟੋਂ। 30ਇਸ ਲਈ ਵਾਢੀ ਤੱਕ ਤੁਸੀਂ ਦੋਹਾਂ
ਨੂੰ ਰਲੇ-ਮਿਲੇ ਵਧਣ ਦਿਓ ਅਤੇ ਵਾਢੀ ਦੇ ਵੇਲੇ, ਮੈਂ ਕਾਮਿਆਂ ਨੂੰ
ਆਖਾਂਗਾ, ਪਹਿਲਾਂ ਜੰਗਲੀ ਬੂਟੀ ਨੂੰ ਇਕੱਠਾ ਕਰੋ ਅਤੇ ਫੂਕਣ
ਲਈ ਉਸ ਦਾ ਪੂਲਾ ਬੰਨ੍ਹੋ। ਅਤੇ ਫ਼ੇਰ ਕਣਕ ਨੂੰ ਇਕੱਠਾ ਕਰਕੇ
ਮੇਰੇ ਕੋਠੇ ਵਿੱਚ ਜਮ੍ਹਾਂ ਕਰੋ।'"

### ਯਿਸੂ ਦਾ ਬਹੁਤ ਸਾਰੀਆਂ ਦ੍ਰਿਸ਼ਟਾਤਾਂ ਨਾਲ ਉਪਦੇਸ਼ ਦੇਣਾ

*(ਮਰਕੁਸ 4:30–34; ਲੂਕਾ 13:18–21)*

31ਉਸ ਨੇ ਉਨ੍ਹਾਂ ਨੂੰ ਇੱਕ ਹੋਰ ਦ੍ਰਿਸ਼ਟਾਂਤ ਦੇ ਕੇ ਕਿਹਾ: "ਸਵਰਗ
ਦਾ ਰਾਜ ਇੱਕ ਸਰ੍ਹੋਂ ਦੇ ਦਾਣੇ ਵਰਗਾ ਹੈ। ਇੱਕ ਮਨੁੱਖ ਨੇ ਇਸ
ਨੂੰ ਲਿਆਂਦਾ ਅਤੇ ਆਪਣੇ ਖੇਤ ਵਿੱਚ ਬੀਜ ਦਿੱਤਾ। 32ਇਹ ਸਭ
ਬੀਜ਼ਾਂ ਤੋਂ ਛੋਟਾ ਹੈ ਪਰ ਜਦੋਂ ਬੀਜ਼ ਉੱਗਦਾ ਹੈ, ਇਹ ਬਾਗ ਦੇ
ਸਾਰਿਆਂ ਪੌਦਿਆਂ ਨਾਲੋਂ ਵੱਡਾ ਹੁੰਦਾ ਹੈ। ਅਤੇ ਇਹ ਇੱਕ ਰੁੱਖ
ਬਣ ਜਾਂਦਾ ਹੈ। ਪੰਛੀ ਆਕੇ ਇਸ ਦੀਆਂ ਸ਼ਾਖਾਂ ਵਿੱਚ ਆਪਣੇ
ਆਲ੍ਹਣੇ ਬਣਾਉਂਦੇ ਹਨ।"
33ਉਸ ਨੇ ਉਨ੍ਹਾਂ ਨੂੰ ਇੱਕ ਹੋਰ ਦ੍ਰਿਸ਼ਟਾਂਤ ਦਿੱਤੀ, "ਸਵਰਗ
ਦਾ ਰਾਜ ਖਮੀਰ ਵਰਗਾ ਹੈ, ਜਿਸ ਨੂੰ ਇੱਕ ਔਰਤ ਨੇ ਲੈਕੇ ਦਸ
ਕਿਲੋ ਆਟੇ ਵਿੱਚ ਮਿਲਾਇਆ, ਅਤੇ ਖਮੀਰ ਸਾਰੇ ਆਟੇ ਨੂੰ ਉਭਾਰ
ਦਿੰਦਾ ਹੈ।" 34ਇਹ ਸਾਰੀਆ ਗੱਲਾਂ ਯਿਸੂ ਰਾਹੀਂ ਲੋਕਾਂ ਨੂੰ
ਦ੍ਰਿਸ਼ਟਾਂਤ ਵਿੱਚ ਦੱਸੀਆਂ ਗਈਆਂ ਸਨ। ਉਸ ਨੇ ਦ੍ਰਿਸ਼ਟਾਤਾਂ ਦਾ
ਇਸਤੇਮਾਲ ਕੀਤੇ ਬਿਨਾ ਲੋਕਾਂ ਨੂੰ ਕੁਝ ਨਹੀਂ ਦੱਸਿਆ। 35ਇਹ
ਉਵੇਂ ਸੀ ਜਿਹੜਾ ਬਚਨ ਨਬੀ ਨੇ ਕੀਤਾ ਸੀ ਕਿ:

"ਮੈਂ ਦ੍ਰਿਸ਼ਟਾਂਤਾਂ ਵਿੱਚ ਆਪਣਾ ਮੂੰਹ ਖੋਲਾਂਗਾ, ਮੈਂ ਉਨ੍ਹਾਂ ਗੱਲਾਂ ਨੂੰ ਉੱਚਾਰਾਂਗਾਂ, ਜਿਹੜੀਆਂ ਕਿ ਦੁਨੀਆਂ ਦੇ ਮੁੱਢ ਤੋਂ ਗੁਪਤ ਰਹੀਆਂ ਹਨ। *ਜ਼ਬੂਰ 78:2*

### ਯਿਸੂ ਕਣਕ ਅਤੇ ਜੰਗਲੀ ਬੂਟੀ ਬਾਰੇ ਦ੍ਰਿਸ਼ਟਾਂਤ ਦੀ ਵਿਆਖਿਆ ਕਰਦਾ

36ਫ਼ਿਰ ਯਿਸੂ ਨੇ ਲੋਕਾਂ ਨੂੰ ਵਿਦਾ ਕੀਤਾ ਅਤੇ ਘਰ ਆ ਗਿਆ
ਉਸ ਦੇ ਚੇਲੇ ਉਸ ਕੋਲ ਆਏ ਅਤੇ ਆਖਿਆ, "ਸਾਨੂੰ ਖੇਤ ਦੀ
ਜੰਗਲੀ ਬੂਟੀ ਦੀ ਦ੍ਰਿਸ਼ਟਾਤ ਦੀ ਵਿਆਖਿਆ ਕਰਕੇ ਦੱਸ।"
37ਉਸ ਨੇ ਜਵਾਬ ਦਿੱਤਾ, "ਜਿਸ ਵਿਅਕਤੀ ਨੇ ਚੰਗਾ ਬੀਜ
ਬੀਜਆ ਉਹ ਮਨੁੱਖ ਦਾ ਪੁੱਤਰ ਹੈ। 38ਖੇਤ ਦੁਨੀਆਂ ਹੈ ਅਤੇ
ਚੰਗੇ ਬੀਜ, ਹਕੂਮਤ ਦੇ ਪੁੱਤਰ ਹਨ। ਅਤੇ ਜੰਗਲੀ ਬੂਟੀਆਂ
ਦੁਸ਼ਟ ਦੇ ਪੁੱਤਰ ਹਨ। 39ਅਤੇ ਉਹ ਵੈਰੀ ਜਿਸ ਨੇ ਉਨ੍ਹਾਂ ਨੂੰ
ਬੀਜਿਆ ਉਹ ਸ਼ੈਤਾਨ ਹੈ। ਵਾਢੀ ਦਾ ਵੇਲਾ ਜੁਗ ਦੇ ਅੰਤ ਦਾ
ਸਮਾਂ ਹੈ ਅਤੇ ਵੱਢਣ ਵਾਲੇ ਪਰਮੇਸ਼ੁਰ ਦੇ ਦੂਤ ਹਨ।
40"ਸੋ ਜਿਸ ਪ੍ਰਕਾਰ ਜੰਗਲੀ ਬੂਟੀ ਇਕੱਠੀ ਕੀਤੀ ਜਾਂਦੀ ਹੈ
ਅਤੇ ਅੱਗ ਵਿੱਚ ਫੂਕੀ ਜਾਂਦੀ ਹੈ, ਇਸੇ ਤਰ੍ਹਾਂ ਇਸ ਜੁਗ ਦੇ ਅੰਤ
ਦੇ ਸਮੇਂ ਹੋਵੇਗਾ। 41ਮਨੁੱਖ ਦਾ ਪੁੱਤਰ ਆਪਣਿਆਂ ਦੂਤਾਂ ਨੂੰ
ਆਪਣੇ ਰਾਜ ਵਿੱਚੋਂ ਪਾਪ ਕਰਾਉਣ ਦੇ ਸਾਰੇ ਕਾਰਣਾ ਅਤੇ
ਭੈੜੀਆਂ ਵਸਤਾਂ ਅਤੇ ਪਾਪੀਆਂ ਤੇ ਸਾਰੇ ਕੁਕਰਮੀਆਂ ਨੂੰ ਇਕੱਠਿਆਂ
ਕਰਨ ਲਈ ਘੱਲੇਗਾ। 42ਉਹ ਉਨ੍ਹਾਂ ਨੂੰ ਅੱਗ ਦੇ ਭੱਠੇ ਵਿੱਚ ਸੁੱਟ
ਦੇਣਗੇ। ਉੱਥੇ ਉਹ ਲੋਕ ਰੋਣਗੇ ਅਤੇ ਆਪਣੇ ਦੰਦ ਪੀਸਣਗੇ।
43ਤਦ ਧਰਮੀ ਲੋਕ ਆਪਣੇ ਪਿਤਾ ਦੇ ਰਾਜ ਵਿੱਚ ਸੂਰਜ ਵਾਂਙ
ਚਮਕਣਗੇ। ਜਿਹੜੇ ਲੋਕ ਸੁਣ ਸਕਦੇ ਹਨ ਸੁਨਣ।

### ਖਜ਼ਾਨਿਆਂ ਅਤੇ ਮੋਤੀਆਂ ਬਾਰੇ ਦ੍ਰਿਸ਼ਟਾਂਤ

44"ਸਵਰਗ ਦਾ ਰਾਜ ਉਸ ਖਜ਼ਾਨੇ ਵਰਗਾ ਹੈ ਜਿਹੜਾ ਖੇਤ
ਵਿੱਚ ਲੁਕਿਆ ਹੋਇਆ ਹੈ। ਜਦੋਂ ਇੱਕ ਮਨੁੱਖ ਨੇ ਇਸ ਨੂੰ ਲੱਭ

ਲਿਆ, ਉਸ ਨੇ ਇਸ ਨੂੰ ਖੇਤ ਵਿੱਚ ਫੇਰ ਦੱਬ ਦਿੱਤਾ। ਉਹ ਬਹੁਤ
ਖੁਸ਼ ਸੀ ਕਿ ਉਸ ਨੇ ਉਸ ਖੇਤ ਨੂੰ ਖਰੀਦਣ ਵਾਸਤੇ ਆਪਣਾ ਸਭ
ਕੁਝ ਵੇਚ ਦਿੱਤਾ, ਜੋ ਉਸ ਕੋਲ ਸੀ।
**45**"ਫੇਰ ਸਵਰਗ ਦਾ ਰਾਜ ਉਸ ਵਪਾਰੀ ਵਰਗਾ ਹੈ ਜੋ ਕਿ
ਚੰਗੇ ਮੋਤੀਆਂ ਨੂੰ ਲੱਭ ਰਿਹਾ ਸੀ। **46**ਜਦ ਉਸਨੂੰ ਇੱਕ ਮੋਤੀ
ਭਾਰੇ ਦਾਮ ਦਾ ਮਿਲਿਆ ਤਾਂ ਜਾ ਕੇ ਆਪਣਾ ਸਭ ਕੁਝ ਵੇਚ-ਵਟ
ਕੇ ਉਸ ਨੇ ਉਹ ਮੋਤੀ ਮੁੱਲ ਲੈ ਲਿਆ।

## ਮੱਛੀ ਦੇ ਜਾਲ ਬਾਰੇ ਇੱਕ ਦ੍ਰਿਸ਼ਟਾਂਤ

**47**"ਸਵਰਗ ਦਾ ਰਾਜ ਇੱਕ ਜਾਲ ਵਰਗਾ ਵੀ ਹੈ, ਜਿਹੜਾ
ਝੀਲ ਵਿੱਚ ਪਾਇਆ ਹੋਇਆ ਹੈ। ਉਸ ਜਾਲ਼ ਨੇ ਵੱਖਰੀ ਪ੍ਰਕਾਰ
ਦੀਆਂ ਮੱਛੀਆਂ ਫੜੀਆਂ। **48**ਜਦੋਂ ਉਹ ਭਰ ਗਿਆ ਤਾਂ ਮਛੇਰੇ
ਜਾਲ ਨੂੰ ਕੰਢੇ ਉੱਤੇ ਖਿੱਚ ਕੇ ਲੈ ਆਏ ਅਤੇ ਬੈਠ ਕੇ ਚੰਗੀਆਂ
ਮੱਛੀਆਂ ਨੂੰ ਬਾਲਟੀ ਵਿੱਚ ਜਮਾ ਕੀਤਾ ਅਤੇ ਫ਼ਿਜ਼ੂਲ ਨੂੰ ਪਰੇ ਸੁੱਟ
ਦਿੱਤਾ। **49**ਸੋ ਦੁਨੀਆਂ ਦੇ ਅੰਤ ਦੇ ਸਮੇਂ ਵੀ ਅਜਿਹਾ ਹੋਵੇਗਾ।
ਦੂਤ ਜਾਣਗੇ ਅਤੇ ਚੰਗੇ ਲੋਕਾਂ ਵਿੱਚੋਂ ਦੁਸ਼ਟਾਂ ਨੂੰ ਅਲਗ ਕਰ
ਦੇਣਗੇ। **50**ਅਤੇ ਉਹ ਉਨ੍ਹਾਂ ਨੂੰ ਅੱਗ ਦੇ ਭੱਠੇ ਵਿੱਚ ਸੁਟ ਦੇਣਗੇ।
ਉਸ ਜਗ੍ਹਾ ਤੇ ਲੋਕਾਂ ਨੂੰ ਰੋਣਾ ਪਵੇਗਾ ਅਤੇ ਆਪਣੇ ਦੰਦ ਪੀਸਣੇ
ਪੈਣਗੇ।"
**51**ਯਿਸੂ ਨੇ ਆਪਣੇ ਚੇਲਿਆਂ ਨੂੰ ਪੁੱਛਿਆ, "ਕੀ ਤੁਸੀਂ ਇਹ
ਸਭ ਗੱਲਾਂ ਸਮਝਦੇ ਹੋ?" ਚੇਲਿਆਂ ਨੇ ਜਵਾਬ ਦਿੱਤਾ, "ਹਾਂ,
ਅਸੀਂ ਸਮਝਦੇ ਹਾਂ।"
**52**ਤਦ ਉਸ ਨੇ ਉਨ੍ਹਾਂ ਨੂੰ ਕਿਹਾ, "ਇਸ ਲਈ ਹਰੇਕ ਨੇਮ ਦੇ
ਉਪਦੇਸ਼ਕ, ਜਿਸ ਨੂੰ ਇਸ ਸਵਰਗ ਦੇ ਰਾਜ ਬਾਰੇ ਸਿਖਿਆ
ਦਿੱਤੀ ਗਈ ਹੈ, ਉਹ ਘਰ ਦੇ ਮਾਲਕ ਵਰਗਾ ਹੈ, ਜਿਹੜਾ ਆਪਣੇ
ਖਜ਼ਾਨੇ ਵਿੱਚੋਂ ਨਵੀਆਂ, ਅਤੇ ਪੁਰਾਣੀਆਂ ਚੀਜ਼ਾਂ ਬਾਹਰ ਕੱਢਦਾ
ਹੈ।"

## ਯਿਸੂ ਦੀ ਆਪਣੇ ਘਰ ਵੱਲ ਵਾਪਸੀ

*(ਮਰਕੁਸ 6:1–6; ਲੂਕਾ 4:16–30)*

**53**ਜਦੋਂ ਯਿਸੂ ਨੇ ਇਹ ਦ੍ਰਿਸ਼ਟਾਂਤ ਪੂਰੇ ਕੀਤੇ ਤਾਂ ਉਹ ਉਥੋਂ
ਤੁਰ ਪਿਆ। **54**ਯਿਸੂ ਉਸ ਨਗਰ ਵਿੱਚ ਗਿਆ ਜਿੱਥੇ ਉਹ ਵੱਡਾ
ਹੋਇਆ ਸੀ ਅਤੇ ਉਸਨੇ ਉਨ੍ਹਾਂ ਨੂੰ ਉਨ੍ਹਾਂ ਦੇ ਪ੍ਰਾਰਥਨਾ ਸਥਾਨਾਂ
ਵਿੱਚ ਉਪਦੇਸ਼ ਦੇਣੇ ਸ਼ੁਰੂ ਕਰ ਦਿੱਤੇ। ਤਾਂ ਉਹ ਲੋਕ ਹੈਰਾਨ ਹੋ
ਗਏ ਅਤੇ ਪੁੱਛਿਆ, "ਉਸ ਨੇ ਕਰਿਸ਼ਮੇ ਕਰਨ ਦਾ ਇਹ ਗਿਆਨ
ਅਤੇ ਸ਼ਕਤੀ ਕਿੱਥੋਂ ਪ੍ਰਾਪਤ ਕੀਤੀ ਹੈ? **55**ਭਲਾ ਇਹ ਤਰਖਾਣ ਦਾ
ਪੁੱਤਰ ਨਹੀਂ, ਅਤੇ ਇਸ ਦੀ ਮਾਂ ਮਰਿਯਮ ਨਹੀਂ ਕਹਾਉਂਦੀ ਅਤੇ
ਇਸ ਦੇ ਭਾਈ ਯਾਕੂਬ, ਯੂਸੁਫ਼, ਸ਼ਮਊਨ ਅਤੇ ਯਹੂਦਾ ਨਹੀਂ
ਹਨ? **56**ਅਤੇ ਉਸ ਦੀਆਂ ਸਾਰੀਆਂ ਭੈਣਾਂ ਭਲਾਂ ਸਾਡੇ ਕੋਲ ਨਹੀਂ
ਹਨ? ਫੇਰ ਉਸਨੂੰ ਇਹ ਸਭ ਕੁਝ ਕਿੱਥੋ ਮਿਲਿਆ?" **57**ਇੰਝ
ਉਨ੍ਹਾਂ ਨੇ ਯਿਸੂ ਨੂੰ ਕਬੂਲਣ ਤੋਂ ਇਨਕਾਰ ਕਰ ਦਿੱਤਾ।
ਪਰ ਯਿਸੂ ਨੇ ਉਨ੍ਹਾਂ ਨੂੰ ਆਖਿਆ, "ਕਿਸੇ ਨਬੀ ਨੂੰ ਉਸ ਦੇ
ਆਪਣੇ ਸ਼ਹਿਰ ਜਾਂ ਆਪਣੇ ਘਰ ਵਿੱਚ ਨਹੀਂ ਸਤਿਕਾਰਿਆ ਜਾਂਦਾ।
ਬਾਕੀ ਲੋਕ ਉਸ ਦਾ ਸਤਿਕਾਰ ਕਰਦੇ ਹਨ।" **58**ਉੱਥੇ ਯਿਸੂ ਨੇ
ਬਹੁਤੇ ਕਰਿਸ਼ਮੇ ਨਾ ਕੀਤੇ ਕਿਉਂ ਕਿ ਉਨ੍ਹਾਂ ਨੇ ਵਿਸ਼ਵਾਸ ਨਹੀਂ
ਕੀਤਾ।

## ਹੇਰੋਦੇਸ ਨੂੰ ਯਿਸੂ ਬਾਰੇ ਖਬਰ

*(ਮਰਕੁਸ 6:14–29; ਲੂਕਾ 9:7–9)*

**14** ਉਸ ਸਮੇਂ ਰਾਜੇ ਹੇਰੋਦੇਸ, ਗਲੀਲੀ ਦੇ ਸ਼ਾਸਕ ਨੇ
ਯਿਸੂ ਦੀ ਖਬਰ ਸੁਣੀ। **2**ਉਸ ਨੇ ਆਪਣੇ ਨੋਕਰਾਂ ਨੂੰ
ਆਖਿਆ, "ਇਹ ਮਨੁੱਖ ਬਪਤਿਸਮਾ ਦੇਣ ਵਾਲਾ ਯੂਹੰਨਾ ਹੈ।
ਉਹ ਜ਼ਰੂਰ ਮੁਰਦਿਆਂ ਵਿੱਚੋਂ ਜੀ ਉੱਠਿਆਂ ਹੈ। ਇਸੇ ਲਈ ਇਸ
ਵਿੱਚ ਅਜਿਹੀਆਂ ਚਮਤਕਾਰੀ ਸ਼ਕਤੀਆਂ ਕੰਮ ਕਰ ਰਹੀਆਂ ਹਨ।"

## ਯੂਹੰਨਾ ਬਪਤਿਸਮਾ ਦੇਣ ਵਾਲੇ ਦੀ ਮੌਤ

**3**ਹੇਰੋਦੇਸ ਨੇ ਆਪਣੇ ਭਰਾ ਫ਼ਿਲਿਪੁੱਸ ਦੀ ਤੀਵੀਂ ਹੇਰੋਦਿਯਾਸ
ਦੇ ਕਾਰਣ ਯੂਹੰਨਾ ਨੂੰ ਫੜ ਕੇ ਬੰਨ੍ਹਿਆ ਅਤੇ ਕੈਦ ਵਿੱਚ ਪਾ ਦਿੱਤਾ
ਸੀ। **4**ਉਸ ਨੇ ਯੂਹੰਨਾ ਨੂੰ ਇਸ ਲਈ ਕੈਦ ਕੀਤਾ ਕਿਉਂ ਕਿ,
ਯੂਹੰਨਾ ਨੇ ਉਸਨੂੰ ਆਖਿਆ, "ਹੇਰੋਦਿਯਾਸ ਨੂੰ ਰੱਖਣਾ ਤੁਹਾਨੂੰ
ਯੋਗ ਨਹੀਂ।" **5**ਉਹ ਯੂਹੰਨਾ ਨੂੰ ਮਾਰਨਾ ਚਾਹੁੰਦਾ ਸੀ, ਪਰ ਉਹ
ਲੋਕਾਂ ਤੋਂ ਡਰਦਾ ਸੀ ਕਿਉਂ ਕਿ ਉਨ੍ਹਾਂ ਨੇ ਯੂਹੰਨਾ ਨੂੰ ਨਬੀ ਸਮਝਿਆ
ਹੋਇਆ ਸੀ।
**6**ਪਰ ਹੇਰੋਦੇਸ ਦੇ ਜਨਮਦਿਨ ਤੇ ਹੇਰੋਦਿਯਾਸ ਦੀ ਧੀ, ਹੇਰੋਦੇਸ
ਅਤੇ ਉਸ ਦੇ ਮਹਿਮਾਨਾਂ ਵਾਸਤੇ ਨੱਚੀ। ਹੇਰੋਦੇਸ ਉਸ ਤੋਂ ਬਹੁਤ
ਪ੍ਰਸੰਨ ਹੋਇਆ। **7**ਤਾਂ ਹੇਰੋਦੇਸ ਨੇ ਸੌਂਹ ਖਾਕੇ ਉਸਨੂੰ, ਜੋ ਕੁਝ ਵੀ
ਉਹ ਮੰਗੇ, ਦੇਣ ਦਾ ਇਕਰਾਰ ਕੀਤਾ। **8**ਉਸ ਦੀ ਮਾਂ ਨੇ ਉਸਨੂੰ
ਦੱਸਿਆ ਹੋਇਆ ਸੀ ਕਿ ਉਹ ਕੀ ਮੰਗੇ, ਤਾਂ ਉਸ ਨੇ ਆਖਿਆ,
"ਹੁਣੇ ਇੱਥੇ ਥਾਲ ਤੇ ਰੱਖ ਕੇ ਮੈਨੂੰ ਯੂਹੰਨਾ ਬਪਤਿਸਮਾ ਦੇਣ ਵਾਲੇ
ਦਾ ਸਿਰ ਦਿਉ।" **9**ਹੇਰੋਦੇਸ ਉਦਾਸ ਹੋ ਗਿਆ, ਪਰ ਆਪਣੀਆਂ
ਸੌਂਹਾਂ ਦੇ ਕਾਰਣ ਅਤੇ ਉਨ੍ਹਾਂ ਲੋਕਾਂ ਦੇ ਕਾਰਣ, ਜਿਹੜੇ ਉਸ ਦੇ
ਨਾਲ ਬੈਠੇ ਹੋਏ ਸਨ, ਉਸ ਨੇ ਹੁਕਮ ਦਿੱਤਾ ਕਿ ਉਸ ਦੀ ਬੇਨਤੀ
ਤੁਰੰਤ ਪੂਰੀ ਕੀਤੀ ਜਾਵੇ। **10**ਅਤੇ ਉਸਨੇ ਮਨੁੱਖਾਂ ਨੂੰ ਭੇਜ ਕੇ
ਕੈਦਖਾਨੇ ਵਿੱਚ ਯੂਹੰਨਾ ਦਾ ਸਿਰ ਵੱਢਵਾ ਸੁੱਟਿਆ। **11**ਫ਼ਿਰ
ਉਸ ਦਾ ਸਿਰ ਥਾਲ ਵਿੱਚ ਲਿਆਂਦਾ ਗਿਆ ਅਤੇ ਉਸ ਦੀ ਕੁੜੀ
ਨੂੰ ਦਿੱਤਾ ਗਿਆ ਅਤੇ ਉਹ ਇਹ ਸਿਰ ਆਪਣੀ ਮਾਂ ਹੇਰੋਦਿਯਾਸ
ਕੋਲ ਲੈ ਗਈ। **12**ਯੂਹੰਨਾ ਦੇ ਚੇਲਿਆਂ ਨੇ ਉੱਥੇ ਜਾਕੇ ਲੋਥ ਚੁੱਕੀ
ਅਤੇ ਉਸਨੂੰ ਦੱਬਿਆ ਅਤੇ ਆਣ ਕੇ ਯਿਸੂ ਨੂੰ ਖਬਰ ਦਿੱਤੀ।

## ਯਿਸੂ ਦਾ ਪੰਜ ਹਜ਼ਾਰ ਨੂੰ ਭੋਜਨ ਕਰਾਉਣਾ

*(ਮਰਕੁਸ 6:30–44; ਲੂਕਾ 9:10–17; ਯੂਹੰਨਾ 6:1–14)*

**13**ਜਦੋਂ ਯਿਸੂ ਨੇ ਇਹ ਸੁਣਿਆ ਤਾਂ ਉਹ ਉਸ ਥਾਂ ਤੋਂ ਇੱਕਲਾ
ਬੇੜੀ ਉੱਤੇ ਬੈਠ ਕੇ ਇੱਕ ਇਕਾਂਤ ਥਾਂ ਨੂੰ ਚਲਾ ਗਿਆ। ਅਤੇ ਇਹ
ਸੁਣ ਕੇ ਲੋਕ ਨਗਰਾਂ ਤੋਂ ਉਸ ਦੇ ਪਿੱਛੇ ਪੈਦਲ ਤੁਰ ਪਏ। **14**ਜਦੋਂ
ਉਹ ਬੇੜੀ ਤੋਂ ਉੱਤਰਿਆ, ਉੱਥੇ ਉਸ ਨੇ ਬਹੁਤ ਵੱਡੀ ਭੀੜ
ਵੇਖੀ। ਉਸ ਨੇ ਉਨ੍ਹਾਂ ਲਈ ਤਰਸ ਮਹਿਸੂਸ ਕੀਤਾ ਅਤੇ ਉਨ੍ਹਾਂ ਦੇ
ਰੋਗੀ ਲੋਕਾਂ ਨੂੰ ਚੰਗਾ ਕੀਤਾ।

15ਜਦੋਂ ਸ਼ਾਮ ਹੋਈ ਤਾਂ ਚੇਲਿਆਂ ਨੇ ਉਸ ਕੋਲ ਆਣ ਕੇ ਕਿਹਾ,
“ਇਹ ਉਜਾੜ ਥਾਂ ਹੈ ਅਤੇ ਹੁਣ ਕੁਵੇਲਾ ਹੋ ਗਿਆ ਹੈ ਲੋਕਾਂ ਨੂੰ
ਭੇਜ ਦਿਉ ਤਾਂ ਜੋ ਉਹ ਪਿੰਡਾਂ ਨੂੰ ਜਾ ਸਕਣ। ਅਤੇ ਆਪਣੇ ਲਈ
ਖਾਣਾ-ਦਾਣਾ ਮੁੱਲ ਲੈਣ।”

16ਪਰ ਯਿਸੂ ਨੇ ਉਨ੍ਹਾਂ ਨੂੰ ਜਵਾਬ ਦਿੱਤਾ, “ਉਨ੍ਹਾਂ ਦੇ ਜਾਣ ਦੀ
ਲੋੜ ਨਹੀਂ। ਤੁਸੀਂ ਉਨ੍ਹਾਂ ਨੂੰ ਖਾਣ ਨੂੰ ਦੇਵੋ।”

17ਚੇਲਿਆਂ ਨੇ ਕਿਹਾ, “ਪਰ ਏਥੇ ਸਾਡੇ ਕੋਲ ਸਿਰਫ਼ ਪੰਜ ਰੋਟੀਆਂ
ਅਤੇ ਦੋ ਮੱਛੀਆਂ ਹਨ।” 18ਯਿਸੂ ਨੇ ਆਖਿਆ, “ਉਹ ਰੋਟੀਆਂ ਤੇ
ਮੱਛੀਆਂ ਮੇਰੇ ਕੋਲ ਲਿਆਓ।”

19ਫੇਰ ਯਿਸੂ ਨੇ ਭੀੜ ਨੂੰ ਘਾਹ ਉੱਤੇ ਬੈਠਣ ਦਾ ਹੁਕਮ ਦਿੱਤਾ।
ਉਸ ਨੇ ਪੰਜ ਰੋਟੀਆਂ ਤੇ ਦੋ ਮੱਛੀਆਂ ਲਈਆਂ: ਉਸ ਨੇ ਅਕਾਸ਼
ਵੱਲ ਵੇਖਿਆ ਅਤੇ ਭੋਜਨ ਲਈ ਪਰਮੇਸ਼ੁਰ ਦਾ ਸ਼ੁਕਰਾਨਾ ਕੀਤਾ।
ਫ਼ਿਰ ਯਿਸੂ ਨੇ ਰੋਟੀਆਂ ਵੰਡੀਆਂ ਅਤੇ ਚੇਲਿਆਂ ਨੂੰ ਦੇ ਦਿੱਤੀਆਂ।
ਅਤੇ ਚੇਲਿਆਂ ਨੇ ਉਹ ਰੋਟੀਆਂ ਲੋਕਾਂ ਵਿੱਚ ਵੰਡ ਦਿੱਤੀਆਂ। 20ਸਭ
ਲੋਕਾਂ ਨੇ ਰੱਜ ਕੇ ਖਾਧਾ, ਖਾਣ ਤੋਂ ਬਾਅਦ ਚੇਲਿਆਂ ਨੇ ਬਚੀਆਂ
ਹੋਈਆਂ ਰੋਟੀਆਂ ਦੇ ਟੁਕੜਿਆਂ ਨਾਲ ਬਾਰਾਂ ਟੋਕਰੀਆਂ ਭਰੀਆਂ।
21ਉੱਥੇ ਔਰਤਾਂ ਅਤੇ ਬੱਚੇ ਮਿਲਾਉਣ ਤੋਂ ਬਿਨਾਂ ਜਿਨ੍ਹਾਂ ਨੇ ਭੋਜਨ
ਕੀਤਾ। ਕੁਲ ਪੰਜ ਹਜ਼ਾਰ ਆਦਮੀ ਸਨ।

### ਯਿਸੂ ਝੀਲ ਉੱਤੇ ਚਲਦਾ ਹੈ

*(ਮਰਕੁਸ 6:45–52; ਯੂਹੰਨਾ 6:15–21)*

22ਉਸ ਤੋਂ ਬਾਅਦ, ਯਿਸੂ ਨੇ ਚੇਲਿਆਂ ਨੂੰ ਬੇੜੀ ਵਿੱਚ ਬੈਠਣ
ਲਈ ਕਿਹਾ ਅਤੇ ਆਖਿਆ ਕਿ ਉਹ ਝੀਲ ਪਾਰ ਲੰਘ ਜਾਣ ਅਤੇ
ਉੱਥੇ ਉਸ ਦਾ ਇੰਤਜ਼ਾਰ ਕਰਨ। 23ਭੀੜ ਨੂੰ ਦੂਰ ਭੇਜਣ ਤੋਂ
ਬਾਅਦ, ਪ੍ਰਾਰਥਨਾ ਕਰਨ ਲਈ ਉਹ ਬਿਲਕੁਲ ਇਕੱਲਾ ਪਹਾੜ
ਉੱਤੇ ਚੜ੍ਹ ਗਿਆ। ਜਦੋਂ ਸ਼ਾਮ ਹੋਈ, ਉਹ ਉੱਥੇ ਇੱਕਲਾ ਹੀ ਸੀ।
24ਬੇੜੀ ਪਹਿਲਾਂ ਹੀ ਕੰਢੇ ਤੋਂ ਬਹੁਤ ਦੂਰ ਸੀ। ਲਹਿਰਾਂ ਦੇ ਕਾਰਣ
ਬੇੜੀ ਮੁਸੀਬਤ ਵਿੱਚ ਸੀ। ਹਵਾ ਉਲਟੀ ਦਿਸ਼ਾ ਤੋਂ ਵਗ ਰਹੀ
ਸੀ। 25ਸਵੇਰ ਦੇ ਤਿੰਨ ਅਤੇ ਛੇ ਦੇ ਵਿਚਕਾਰ ਯਿਸੂ ਝੀਲ ਦੇ
ਉੱਤੇ ਤੁਰਦਾ ਹੋਇਆ ਆਪਣੇ ਚੇਲਿਆਂ ਕੋਲ ਆਇਆ। 26ਜਦੋਂ
ਉਸ ਦੇ ਚੇਲਿਆ ਨੇ ਉਸਨੂੰ ਝੀਲ ਦੇ ਉਪਰ ਤੁਰਦਿਆਂ ਵੇਖਿਆਂ
ਘਬਰਾ ਕੇ ਆਖਣ ਲੱਗੇ, “ਇਹ ਕੋਈ ਭੂਤ ਹੈ।” ਉਹ ਡਰ ਨਾਲ
ਚੀਕ ਉੱਠੇ।

27ਪਰ ਯਿਸੂ ਨੇ ਝੱਟ ਉਨ੍ਹਾਂ ਨੂੰ ਆਖਿਆ, “ਘਬਰਾਓ ਨਾ!
ਇਹ ਮੈਂ ਹਾਂ, ਡਰੋ ਨਾ।” 28ਤਦ ਪਤਰਸ ਨੇ ਜਵਾਬ ਦਿੱਤਾ,
“ਪ੍ਰਭੂ ਜੀ, ਜੇਕਰ ਇਹ ਸੱਚਮੁੱਚ ਤੁਸੀਂ ਹੋ, ਤਾਂ ਮੈਨੂੰ ਪਾਣੀ ਉੱਤੇ
ਤੁਰਕੇ ਆਪਣੇ ਕੋਲ ਆਉਂਣ ਦਾ ਆਦੇਸ਼ ਦੇਵੋ।”

29ਯਿਸੂ ਨੇ ਕਿਹਾ, “ਪਤਰਸ, ਆ ਜਾ!” ਤਦ ਬੇੜੀਓਂ ਉਤਰਨ
ਤੋਂ ਬਾਅਦ ਪਤਰਸ ਪਾਣੀ ਉੱਤੇ ਯਿਸੂ ਵੱਲ ਨੂੰ ਤੁਰਿਆ। 30ਪਰ
ਜਦੋਂ ਪਤਰਸ ਪਾਣੀ ਤੇ ਤੁਰਿਆ ਤਾਂ, ਉਸ ਨੇ ਭਾਰੀ ਹਵਾ ਦਾ
ਬੁੱਲਾ ਵੇਖਿਆ ਅਤੇ ਡਰ ਗਿਆ ਅਤੇ ਪਾਣੀ ਵਿੱਚ ਡੁੱਬਣ ਲੱਗਾ।
ਪਤਰਸ ਚੀਕਿਆ, “ਪ੍ਰਭੂ ਜੀ, ਮੈਨੂੰ ਬਚਾਓ!”

31ਯਿਸੂ ਨੇ ਉਸਨੂੰ ਆਪਣੇ ਹੱਥ ਨਾਲ ਚੁੱਕਿਆ ਅਤੇ ਆਖਿਆ,
“ਤੈਨੂੰ ਘੱਟ ਵਿਸ਼ਵਾਸ ਹੈ। ਤੂੰ ਸ਼ੱਕ ਕਿਉਂ ਕੀਤਾ?”

32ਜਦੋਂ ਉਹ ਬੇੜੀ ਤੇ ਚੜ੍ਹ ਗਏ ਤਾਂ ਪੌਣ ਥੰਮ ਗਈ। 33ਫੇਰ,
ਉਹ ਜਿਹੜੇ ਬੇੜੀ ਵਿੱਚ ਸਨ, ਉਨ੍ਹਾਂ ਨੇ ਉਸਦੀ ਉਪਾਸਨਾ ਕੀਤੀ
ਅਤੇ ਆਖਿਆ, “ਸੱਚਮੁੱਚ ਤੂੰ ਪਰਮੇਸ਼ੁਰ ਦਾ ਪੁੱਤਰ ਹੈਂ।”

### ਯਿਸੂ ਕਈ ਬਿਮਾਰ ਲੋਕਾਂ ਨੂੰ ਰਾਜ਼ੀ ਕਰਦਾ ਹੈ

*(ਮਰਕੁਸ 6:53–56)*

34ਉਹ ਝੀਲ ਦੇ ਪਾਰ ਲੰਘ ਕੇ ਗੰਨੇਸਰਤ ਦੀ ਧਰਤੀ ਉੱਤੇ
ਉਤਰੇ। 35ਜਦੋਂ ਉਥੋਂ ਦੇ ਲੋਕਾਂ ਨੇ ਉਸਨੂੰ ਪਛਾਣਿਆ, ਤਾਂ ਉਨ੍ਹਾਂ
ਨੇ ਆਸੇ ਪਾਸੇ ਦੇ ਇਲਾਕਿਆਂ ਵਿੱਚ ਖ਼ਬਰ ਫ਼ੈਲਾ ਦਿੱਤੀ ਤੇ ਉਨ੍ਹਾਂ
ਨੇ ਆਪਣੇ ਸਾਰੇ ਬਿਮਾਰ ਲੋਕਾਂ ਨੂੰ ਉਸ ਕੋਲ ਲਿਆਂਦਾ। 36ਉਨ੍ਹਾਂ
ਨੇ ਯਿਸੂ ਨੂੰ ਬੇਨਤੀ ਕੀਤੀ ਕਿ ਉਹ ਸਿਰਫ਼ ਉਨ੍ਹਾਂ ਨੂੰ ਉਸ ਦੇ ਚੋਲੇ
ਦਾ ਪੱਲਾ ਛੋਹਣ ਦੀ ਆਗਿਆ ਦੇਵੇ, ਉਨ੍ਹਾਂ ਸਭ ਨੇ, ਜਿੰਨ੍ਹਾਂ ਨੇ
ਛੋਹਿਆ, ਚੰਗੇ ਹੋ ਗਏ।

### ਪ੍ਰਭੂ ਦੇ ਨੇਮ ਅਤੇ ਲੋਕਾਂ ਦੀਆਂ ਰੀਤਾਂ

*(ਮਰਕੁਸ 7:1–23)*

15 ਤਦ ਕੁਝ ਫ਼ਰੀਸੀ ਤੇ ਨੇਮ ਦੇ ਉਪਦੇਸ਼ਕ ਯਿਸੂ ਕੋਲ
ਆਏ। ਉਹ ਯਰੂਸ਼ਲਮ ਤੋਂ ਉਸ ਕੋਲ ਆਏ ਤੇ ਕਿਹਾ।
2“ਤੇਰੇ ਚੇਲੇ ਸਾਡੇ ਵਡੇਰਿਆਂ ਦੀ ਰੀਤ ਦੀ ਉਲੰਘਣਾ ਕਿਉਂ
ਕਰਦੇ ਹਨ? ਤੇਰੇ ਚੇਲੇ ਭੋਜਨ ਖਾਣ ਤੋਂ ਪਹਿਲਾਂ ਹੱਥ ਕਿਉਂ
ਨਹੀਂ ਧੋਂਦੇ?”

3ਪਰ ਉਸ ਨੇ ਉਨ੍ਹਾਂ ਨੂੰ ਉੱਤਰ ਦਿੱਤਾ, “ਤੁਸੀਂ ਵੀ ਆਪਣੀ
ਰੀਤ ਨਾਲ ਪਰਮੇਸ਼ੁਰ ਦੇ ਹੁਕਮ ਦੀ ਉਲੰਘਣਾ ਕਿਉਂ ਕਰਦੇ ਹੋ?
4ਪਰਮੇਸ਼ੁਰ ਨੇ ਫ਼ਰਮਾਇਆ ਹੈ ਕਿ, ‘ਤੁਸੀਂ ਆਪਣੇ ਪਿਤਾ ਅਤੇ
ਮਾਤਾ ਦਾ ਆਦਰ ਕਰੋ,* ਅਤੇ ਪਰਮੇਸ਼ੁਰ ਨੇ ਇਹ ਵੀ ਫ਼ਰਮਾਇਆ
ਹੈ ਕਿ ਜਿਹੜਾ ਵੀ ਮਨੁੱਖ ਪਿਤਾ ਜਾਂ ਮਾਤਾ ਨੂੰ ਮੰਦਾ ਬੋਲੇ ਉਹ
ਜਾਨੋਂ ਮਾਰਿਆ ਜਾਵੇ।’* 5ਪਰ ਤੁਸੀਂ ਉਪਦੇਸ਼ ਦਿੰਦੇ ਹੋ ਕਿ
ਜਿਹੜਾ ਵਿਅਕਤੀ ਆਪਣੇ ਪਿਤਾ ਜਾਂ ਮਾਤਾ ਨੂੰ ਆਖ ਸਕਦਾ ਹੈ,
ਮੇਰੇ ਕੋਲ ਕੁਝ ਹੈ ਜੋ ਮੈਂ ਤੁਹਾਡੀ ਸਹਾਇਤਾ ਲਈ ਇਸਤੇਮਾਲ
ਕਰ ਸਕਦਾ ਹਾਂ ਪਰ ਇਹ ਮੈਂ ਤੁਹਾਡੀ ਸਹਾਇਤਾ ਕਰਨ ਲਈ
ਇਸਤੇਮਾਲ ਨਹੀਂ ਕਰਾਂਗਾ। ਮੈਂ ਇਹ ਪਰਮੇਸ਼ੁਰ ਨੂੰ ਦੇਵਾਂਗਾ।
6ਤੁਸੀਂ ਉਸ ਬੰਦੇ ਨੂੰ ਆਪਣੇ ਪਿਤਾ ਦਾ ਸਤਿਕਾਰ ਨਾ ਕਰਨ ਦਾ
ਉਪਦੇਸ਼ ਦਿੰਦੇ ਹੋ। ਇਸ ਤਰ੍ਹਾਂ, ਤੁਸੀਂ ਆਪਣੀ ਪਰੰਪਰਾ ਕਾਰਣ
ਪਰਮੇਸ਼ੁਰ ਦੇ ਹੁਕਮਾਂ ਨੂੰ ਵਿਅਰਥ ਕਰ ਦਿੱਤਾ ਹੈ। 7ਹੇ ਕਪਟੀਓ;
ਯਸਾਯਾਹ ਨੇ ਤੁਹਾਡੇ ਬਾਰੇ ਠੀਕ ਅਗੰਮ ਵਾਕ ਕੀਤਾ ਹੈ ਕਿ:

8‘ਇਹ ਲੋਕ ਆਪਣੇ ਬੁੱਲਾਂ ਨਾਲ ਮੇਰਾ ਆਦਰ ਕਰਦੇ ਹਨ,
ਪਰ ਇਨ੍ਹਾਂ ਦਾ ਦਿਲ ਮੈਥੋਂ ਦੂਰ ਹੈ।

9ਉਹ ਕਿਸੇ ਚੀਜ਼ ਵਾਸਤੇ ਮੇਰੀ ਉਪਾਸਨਾ ਨਹੀਂ ਕਰਦੇ ਕਿਉਂ
ਕਿ ਉਹ ਮਨੁੱਖ ਦੀਆਂ ਬਣਾਈਆਂ ਰੀਤਾਂ ਦਾ ਉਪਦੇਸ਼ ਦਿੰਦੇ
ਹਨ।’” *ਯਸਾਯਾਹ 29:13*

---

**“ਤੁਸੀਂ ਆਪਣੇ ... ਆਦਰ ਕਰੋ”** ਕੂਚ 20:12; ਬਿਵਸਥਾ 5:16

**“ਜਿਹੜਾ ਮਨੁੱਖ ... ਮਾਰਿਆ ਜਾਵੇ”** ਕੂਚ 21:17

10ਉਸ ਨੇ ਲੋਕਾਂ ਨੂੰ ਕੋਲ ਸੱਦ ਕੇ ਉਨ੍ਹਾਂ ਨੂੰ ਆਖਿਆ, “ਸੁਣੋ
ਅਤੇ ਸਮਝੋ! 11ਜੋ ਕੁਝ ਵੀ ਮਨੁੱਖ ਦੇ ਮੂੰਹ ਅੰਦਰ ਜਾਂਦਾ ਹੈ ਉਹ
ਉਸਨੂੰ ਅਸ਼ੁੱਧ ਨਹੀਂ ਬਣਾਉਂਦਾ, ਸਗੋਂ ਜੋ ਕੁਝ ਵੀ ਉਸ ਵਿਅਕਤੀ
ਦੇ ਮੂਹੋਂ ਨਿਕਲਦਾ ਹੈ ਉਹ ਉਸਨੂੰ ਅਸ਼ੁਧ ਬਣਾਉਂਦਾ ਹੈ।”
12ਤਦ ਚੇਲੇ ਯਿਸੂ ਕੋਲ ਆਏ ਅਤੇ ਪੁੱਛਿਆ, “ਕੀ ਤੁਹਾਨੂੰ
ਪਤਾ ਹੈ ਕਿ ਜੋ ਕੁਝ ਤੁਸੀਂ ਆਖਿਆ ਸੀ, ਫਰੀਸੀ ਉਸਨੂੰ ਸੁਣਕੇ
ਨਰਾਜ਼ ਹੋ ਗਏ ਸਨ।”
13ਯਿਸੂ ਨੇ ਕਿਹਾ, “ਹਰੇਕ ਬੂਟਾ ਜੋ ਮੇਰੇ ਸੁਰਗੀ ਪਿਤਾ ਨੇ
ਨਹੀਂ ਲਾਇਆ ਸੋ ਜੜੋ ਪੁੱਟਿਆ ਜਾਵੇਗਾ। 14ਫ਼ਰੀਸੀਆਂ ਤੋਂ
ਦੂਰ ਰਹੋ। ਉਨ੍ਹਾਂ ਨੂੰ ਛੱਡ ਦੇਵੋ। ਉਹ ਅੰਨ੍ਹੇ ਲੋਕਾਂ ਦੇ ਅੰਨ੍ਹੇ ਆਗੂ
ਹਨ। ਅਤੇ ਜੇਕਰ ਇੱਕ ਅੰਨ੍ਹਾ ਆਦਮੀ ਦੂਸਰੇ ਅੰਨ੍ਹੇ ਦੀ ਰਾਹਨੁਮਾਈ
ਕਰਦਾ ਤਾਂ ਦੋਵੇਂ ਹੀ ਟੋਏ ਵਿੱਚ ਡਿੱਗਣਗੇ।”
15ਪਤਰਸ ਨੇ ਪੁੱਛਿਆ, “ਜੋ ਕੁਝ ਤੁਸੀਂ ਲੋਕਾਂ ਨੂੰ ਕਿਹਾ ਸਾਨੂੰ
ਉਸ ਦਾ ਅਰਥ ਦੱਸੋ।”
16ਉਸ ਨੇ ਕਿਹਾ, “ਦੂਜੇ ਲੋਕਾਂ ਦੀ ਤਰ੍ਹਾਂ ਕੀ ਹਾਲੇ ਵੀ ਤੁਹਾਨੂੰ
ਸਮਝਣਾ ਮੁਸ਼ਕਿਲ ਹੈ।” 17ਕੀ ਤੁਸੀਂ ਇਹ ਨਹੀਂ ਜਾਣਦੇ ਕਿ ਜੋ
ਕੁਝ ਮੂੰਹ ਵਿੱਚ ਪੈਂਦਾ ਹੈ ਉਹ ਢਿੱਡ ਵਿੱਚ ਜਾਂਦਾ ਹੈ, ਅਤੇ ਫੇਰ
ਬਾਹਰ ਆਉਂਦਾ ਹੈ ਅਤੇ ਪਖਾਨੇ ਵਿੱਚ ਜਾਂਦਾ ਹੈ? 18ਪਰ
ਜਿਹੜੀਆਂ ਗੱਲਾਂ ਮੂੰਹੋਂ ਨਿਕਲਦੀਆਂ ਹਨ, ਉਹ ਦਿਲੋਂ
ਆਉਂਦੀਆਂ ਹਨ, ਅਤੇ ਇਹੋ ਗੱਲਾਂ ਮਨੁੱਖ ਨੂੰ ਅਸ਼ੁੱਧ ਬਣਾ
ਦਿੰਦੀਆਂ ਹਨ। 19ਕਿਉਂ ਕਿ ਸਾਰੀਆਂ ਬੁਰੀਆਂ ਗੱਲਾਂ, ਜਿਵੇਂ,
ਦੁਸ਼ਟ ਵਿਚਾਰ, ਕਤਲ, ਬਦਕਾਰੀ, ਜਿਨਸੀ ਗੁਨਾਹ, ਚੋਰੀ ਕਰਨਾ,
ਝੂਠ ਬੋਲਣਾ ਅਤੇ ਭੰਡੀ ਕਰਨੀ, ਵਿਅਕਤੀ ਦੇ ਦਿਲੋਂ ਹੀ
ਆਉਂਦੀਆਂ ਹਨ। 20ਇਹੋ ਗੱਲਾਂ ਹਨ ਜਿਹੜੀਆਂ ਮਨੁੱਖ ਨੂੰ
ਅਸ਼ੁੱਧ ਬਣਾਉਂਦੀਆਂ ਹਨ, ਪਰ ਬਿਨਾ ਹੱਥ ਧੋਇਆਂ ਰੋਟੀ ਖਾਣੀ,
ਮਨੁੱਖ ਨੂੰ ਅਸ਼ੁੱਧ ਨਹੀਂ ਬਣਾਉਂਦੀ।”

### ਯਿਸੂ ਦਾ ਇੱਕ ਗ਼ੈਰ ਯਹੂਦੀ ਔਰਤ ਨੂੰ ਬਚਾਉਣਾ

*(ਮਰਕੁਸ 7:24–30)*

21ਯਿਸੂ ਉੱਥੋਂ ਚੱਲ ਕੇ ਸੂਰ ਅਤੇ ਸੈਦਾ ਦੇ ਇਲਾਕੇ ਵਿੱਚ
ਗਿਆ। 22ਉਸ ਇਲਾਕੇ ਵਿੱਚੋਂ ਇੱਕ ਕਨਾਨੀ ਔਰਤ ਆਈ ਅਤੇ
ਉੱਚੀ ਦੇਣੇ ਯਿਸੂ ਨੂੰ ਬੋਲੀ, “ਹੇ ਪ੍ਰਭੂ, ਦਾਊਦ ਦੇ ਪੁੱਤਰ! ਮੇਰੇ
ਉੱਤੇ ਦਯਾ ਕਰੋ ਮੇਰੀ ਧੀ ਦਾ ਭੂਤ ਦੇ ਸਾਏ ਨਾਲ ਬੁਰਾ ਹਾਲ
ਹੈ।”
23ਪਰ ਯਿਸੂ ਨੇ ਜਵਾਬ ਵਿੱਚ ਉਸ ਔਰਤ ਨੂੰ ਇੱਕ ਵੀ ਸ਼ਬਦ
ਨਾ ਆਖਿਆ। ਉਸ ਦੇ ਚੇਲੇ ਉਸ ਕੋਲ ਆਏ ਅਤੇ ਉਸਨੂੰ ਬੇਨਤੀ
ਕੀਤੀ, “ਬੁੜ੍ਹੀ ਨੂੰ ਕਹੋ ਕਿ ਉਹ ਚਲੀ ਜਾਵੇ। ਉਹ ਸਾਡਾ ਪਿੱਛਾ
ਕਰਦੀ ਹੋਈ ਰੌਲਾ ਪਾ ਰਹੀ ਹੈ।”
24ਤਦ ਯਿਸੂ ਨੇ ਆਖਿਆ, “ਮੈਨੂੰ ਸਿਰਫ਼ ਇਸਰਾਏਲ ਦੀਆਂ
ਗੁਆਚੀਆਂ ਹੋਈਆਂ ਭੇਡਾਂ ਲਈ ਘੱਲਿਆ ਗਿਆ ਹੈ।”
25ਪਰ ਉਹ ਯਿਸੂ ਕੋਲ ਆਈ ਅਤੇ ਉਸ ਦੇ ਅੱਗੇ ਮੱਥਾ ਟੇਕ ਕੇ
ਬੋਲੀ, “ਪ੍ਰਭੂ ਜੀ, ਮੇਰੀ ਸਹਾਇਤਾ ਕਰੋ।”
26ਤਾਂ ਯਿਸੂ ਨੇ ਉੱਤਰ ਦਿੱਤਾ, “ਬਾਲਕਾਂ ਦੀ ਰੋਟੀ ਲੈਕੇ ਕਤੂਰਿਆਂ
ਅੱਗੇ ਸੁੱਟਣੀ ਚੰਗੀ ਨਹੀਂ ਹੈ।”
27ਉਸ ਨੇ ਆਖਿਆ, “ਹਾਂ ਪ੍ਰਭੂ ਜੀ, ਪਰ ਕੁੱਤੇ ਵੀ ਆਪਣੇ
ਮਾਲਕ ਦੀ ਮੇਜ਼ ਤੋਂ ਡਿੱਗੇ ਰੋਟੀ ਦੇ ਟੁਕੜੇ ਖਾਂਦੇ ਹਨ।”
28ਤਦ ਯਿਸੂ ਨੇ ਉੱਤਰ ਦਿੱਤਾ, “ਹੇ ਬੀਬੀ ਤੇਰੀ ਆਸਥਾ
ਵੱਡੀ ਹੈ। ਜਿਵੇਂ ਤੂੰ ਚਾਹੇਂ ਉਵੇਂ ਹੀ ਹੋਵੇ।” ਇਉਂ ਉਸ ਦੀ ਧੀ
ਉਸੇ ਵੇਲੇ ਹੀ ਚੰਗੀ ਹੋ ਗਈ।

### ਯਿਸੂ ਦਾ ਬਹੁਤ ਸਾਰੇ ਲੋਕਾਂ ਨੂੰ ਠੀਕ ਕਰਨਾ

29ਯਿਸੂ ਉੱਥੋ ਤੁਰ ਕੇ ਗਲੀਲੀ ਝੀਲ ਦੇ ਨੇੜੇ ਆਇਆ, ਅਤੇ
ਪਹਾੜ ਉੱਤੇ ਚੜ੍ਹਕੇ ਉੱਥੇ ਬਹਿ ਗਿਆ।
30ਬਹੁਤ ਸਾਰੇ ਲੋਕ ਉਸ ਕੋਲ ਆਏ। ਉਹ ਆਪਣੇ ਨਾਲ
ਲੰਗੜਿਆਂ, ਅੰਨ੍ਹਿਆਂ, ਟੁੰਡਿਆਂ, ਗੁੰਗਿਆਂ ਅਤੇ ਹੋਰ ਬਹੁਤ ਸਾਰਿਆਂ
ਨੂੰ ਲੈਕੇ ਆਏ। ਅਤੇ ਉਨ੍ਹਾਂ ਨੂੰ ਯਿਸੂ ਦੇ ਚਰਨੀਂ ਲਾਇਆ ਅਤੇ
ਯਿਸੂ ਨੇ ਉਨ੍ਹਾਂ ਸਾਰਿਆਂ ਨੂੰ ਚੰਗਾ ਕੀਤਾ। 31ਲੋਕਾਂ ਨੇ ਵੇਖਿਆ
ਕਿ ਗੂੰਗੇ ਬੋਲ ਰਹੇ ਹਨ, ਟੁੰਡੇ ਚੰਗੇ ਹੁੰਦੇ ਹਨ, ਲੰਗੜੇ ਤੁਰਦੇ ਹਨ
ਅਤੇ ਅੰਨ੍ਹੇ ਵੇਖਦੇ ਹਨ ਤਾਂ ਹੈਰਾਨ ਹੋਏ ਅਤੇ ਉਨ੍ਹਾਂ ਨੇ ਇਸਰਾਏਲ
ਦੇ ਪਰਮੇਸ਼ੁਰ ਦੀ ਉਸਤਤਿ ਕੀਤੀ।

### ਯਿਸੂ ਦਾ ਚਾਰ ਹਜ਼ਾਰ ਤੋਂ ਵੱਧ ਲੋਕਾਂ ਨੂੰ ਭੋਜਨ ਕਰਾਉਣਾ

*(ਮਰਕੁਸ 8:1–10)*

32ਤਦ ਯਿਸੂ ਨੇ ਆਪਣੇ ਚੇਲਿਆਂ ਨੂੰ ਕੋਲ ਸੱਦ ਕੇ ਕਿਹਾ,
“ਮੈਨੂੰ ਲੋਕਾਂ ਉੱਤੇ ਤਰਸ ਆਉਂਦਾ ਹੈ, ਕਿਉਂ ਕਿ ਇਹ ਤਿੰਨਾਂ
ਦਿਨਾਂ ਤੋਂ ਮੇਰੇ ਨਾਲ ਰਹਿ ਰਹੇ ਹਨ, ਅਤੇ ਇਨ੍ਹਾਂ ਦੇ ਕੋਲ ਖਾਣ
ਨੂੰ ਕੁਝ ਨਹੀਂ ਅਤੇ ਮੈਂ ਨਹੀਂ ਚਾਹੁੰਦਾ ਕਿ ਇਨ੍ਹਾਂ ਨੂੰ ਭੁੱਖਿਆਂ
ਵਿਦਾ ਕਰਾਂ, ਕਿਤੇ ਉਹ ਰਸਤੇ ਵਿੱਚ ਹੀ ਭੁੱਖ ਦੇ ਮਾਰੇ ਬੇਹੋਸ਼ ਨਾ
ਹੋ ਜਾਣ।” 33ਚੇਲਿਆਂ ਨੇ ਯਿਸੂ ਨੂੰ ਜਵਾਬ ਦਿੱਤਾ, “ਅਸੀਂ ਇਨ੍ਹਾਂ
ਸਾਰੇ ਲੋਕਾਂ ਦੇ ਖਾਣ ਲਈ ਕਾਫ਼ੀ ਭੋਜਨ ਇਸ ਬੀਆਬਾਨ ਜਗ੍ਹਾ
ਵਿੱਚ ਕਿੱਥੋਂ ਪ੍ਰਾਪਤ ਕਰ ਸਕਦੇ ਹਾਂ?”
34ਤਦ ਯਿਸੂ ਨੇ ਉਨ੍ਹਾਂ ਨੂੰ ਪੁੱਛਿਆਂ, “ਤੁਹਾਡੇ ਕੋਲ ਕਿੰਨੀਆਂ
ਰੋਟੀਆਂ ਹਨ?” ਉਹ ਬੋਲੇ।, “ਸੱਤ ਰੋਟੀਆਂ ਅਤੇ ਥੋੜੀਆਂ ਨਿੱਕੀਆਂ
ਮੱਛੀਆਂ ਹਨ।”
35ਤਦ ਯਿਸੂ ਨੇ ਭੀੜ ਨੂੰ ਹੇਠਾਂ ਜ਼ਮੀਨ ਤੇ ਬੈਠਣ ਨੂੰ ਕਿਹਾ।
36ਤਦ ਉਹਨੇ ਸੱਤ ਰੋਟੀਆਂ ਅਤੇ ਮੱਛੀਆਂ ਲਈਆਂ ਅਤੇ ਪਰਮੇਸ਼ੁਰ
ਦਾ ਸ਼ੁਕਰ ਕਰਕੇ ਤੋੜੀਆਂ ਅਤੇ ਚੇਲਿਆਂ ਨੂੰ ਦਿੱਤੀਆਂ ਅਤੇ ਚੇਲਿਆਂ
ਨੇ ਲੋਕਾਂ ਵਿੱਚ ਵੰਡੀਆਂ। 37ਸਭ ਲੋਕਾਂ ਨੇ ਰੱਜ ਕੇ ਖਾਧਾ, ਅਤੇ
ਉਸ ਦੇ ਚੇਲਿਆਂ ਨੇ ਬਚੇ ਹੋਏ ਭੋਜਨ ਨਾਲ ਸੱਤ ਟੋਕਰੀਆਂ
ਭਰੀਆਂ। 38ਔਰਤਾਂ ਅਤੇ ਬੱਚਿਆਂ ਦੇ ਖਾਣ ਤੋਂ ਛੁੱਟ ਉੱਥੇ ਘੱਟ
ਤੋਂ ਘੱਟ ਚਾਰ ਹਜ਼ਾਰ ਆਦਮੀ ਸਨ। 39ਫਿਰ ਲੋਕਾਂ ਨੂੰ ਵਿਦਾ
ਕਰਕੇ ਉਹ ਬੇੜੀ ਉੱਤੇ ਚੜ੍ਹ ਗਿਆ ਅਤੇ ਮਗਦਾਨ ਦੇ ਇਲਾਕੇ
ਵਿੱਚ ਆਇਆ।

### ਯਹੂਦੀ ਆਗੂਆਂ ਨੇ ਯਿਸੂ ਦਾ ਇਮਤਿਹਾਨ ਲਿਆ

*(ਮਰਕੁਸ 8:11–13; ਲੂਕਾ 12:54–56)*

16 ਫ਼ਰੀਸੀਆਂ ਅਤੇ ਸਦੂਕੀਆਂ ਨੇ ਯਿਸੂ ਕੋਲ ਆਣਕੇ
ਪਰਤਾਉਣ ਲਈ ਉਸ ਅੱਗੇ ਅਰਦਾਸ ਕੀਤੀ ਕਿ ਸਾਨੂੰ

ਕੋਈ ਚਮਤਕਾਰੀ ਨਿਸ਼ਾਨ ਵਿਖਾਵੋ। 2ਪਰ ਉਸ ਨੇ ਉਨ੍ਹਾਂ ਨੂੰ
ਉੱਤਰ ਦਿੱਤਾ, "ਜਦੋਂ ਤੁਸੀਂ ਡੁੱਬਦੇ ਸੂਰਜ ਨੂੰ ਵੇਖਦੇ ਹੋ, ਤਾਂ
ਤੁਸੀਂ ਜਾਣਦੇ ਹੋ ਕਿ ਮੌਸਮ ਕਿਵੇਂ ਦਾ ਹੋਵੇਗਾ। ਜੇਕਰ ਅਕਾਸ਼
ਲਾਲ ਹੋਵੇ, ਤਾਂ ਤੁਸੀਂ ਆਖਦੇ ਹੋਂ ਕਿ ਮੌਸਮ ਚੰਗਾ ਹੋਵੇਗਾ।
3ਅਤੇ ਜੇਕਰ ਸਵੇਰੇ ਅਕਾਸ਼ ਲਾਲ ਅਤੇ ਬੱਦਲਵਾਈ ਹੋਵੇ ਤਾਂ
ਤੁਸੀਂ ਆਖਦੇ ਹੋ ਕਿ ਇਹ ਮੀਂਹ ਵਾਲਾ ਦਿਨ ਹੋਵੇਗਾ। ਇਹ ਸਭ
ਮੌਸਮ ਦੇ ਦਿਨ ਹਨ। ਜਿਵੇਂ ਤੁਸੀਂ ਇਨ੍ਹਾਂ ਸਾਰੇ ਦਿਨਾਂ ਦੇ ਆਕਾਸ਼
ਨੂੰ ਵੇਖਦੇ ਹੋ ਅਤੇ ਜਾਣਦੇ ਹੋ ਕਿ ਇਨ੍ਹਾਂ ਦੇ ਕੀ ਅਰਥ ਹਨ ਤਿਵੇਂ
ਹੀ, ਜੋ ਕੁਝ ਹੁਣ ਵਾਪਰ ਰਿਹਾ ਹੈ, ਇਹ ਵੀ ਸਭ ਨਿਸ਼ਾਨ ਹਨ,
ਪਰ ਤੁਸੀਂ ਇਨ੍ਹਾਂ ਨਿਸ਼ਾਨਾਂ ਤੋਂ ਅਨਜਾਣ ਹੋ। 4ਇਸ ਪੀੜ੍ਹੀ ਦੇ
ਦੁਸ਼ਟ ਅਤੇ ਪਾਪੀ ਲੋਕ ਚਮਤਕਾਰ ਚਾਹੁੰਦੇ ਹਨ ਪਰ ਲੋਕਾਂ ਨੂੰ
ਯੂਨਾਹ ਦੇ ਨਿਸ਼ਾਨ* ਤੋਂ ਬਿਨਾ ਹੋਰ ਕੋਈ ਨਿਸ਼ਾਨ ਨਹੀਂ
ਵਿਖਾਇਆ ਜਾਵੇਗਾ।" ਤਦ ਉਹ ਉਨ੍ਹਾਂ ਨੂੰ ਛੱਡ ਕੇ ਚਲਿਆ
ਗਿਆ।

### ਯਿਸੂ ਦੀ ਯਹੂਦੀ ਆਗੂਆਂ ਦੇ ਵਿਰੁੱਧ ਚਿਤਾਵਨੀ

*(ਮਰਕੁਸ 8:14–21)*

5ਚੇਲਿਆਂ ਨੇ ਝੀਲ ਪਾਰ ਕਰ ਲਈ, ਪਰ ਰੋਟੀ ਲਿਆਉਣੀ
ਭੁੱਲ ਗਏ। 6ਇਸਲਈ ਯਿਸੂ ਨੇ ਉਨ੍ਹਾਂ ਨੂੰ ਆਖਿਆ, "ਸਚੇਤ
ਰਹੋ! ਫ਼ਰੀਸੀਆਂ ਅਤੇ ਸਦੂਕੀਆਂ ਦੇ ਖਮੀਰ ਤੋਂ ਆਪਣੇ ਆਪ ਨੂੰ
ਬਚਾਓ।"

7ਚੇਲਿਆਂ ਨੇ ਇੱਕ ਦੂਜੇ ਨਾਲ ਵਿਚਾਰ ਕੀਤਾ ਅਤੇ ਆਖਿਆ,
"ਉਸ ਨੇ ਅਜਿਹਾ ਇਸਲਈ ਆਖਿਆ ਹੋਵੇਗਾ ਕਿਉਂ ਜੁ ਅਸੀਂ
ਰੋਟੀ ਲਿਆਉਣੀ ਭੁੱਲ ਗਏ ਹਾਂ?"

8ਪਰ ਯਿਸੂ ਨੇ ਇਹ ਜਾਣਕੇ ਕਿਹਾ, "ਹੇ ਥੋੜੀ ਪਰਤੀਤ ਵਾਲਿਓ,
ਤੁਸੀਂ ਰੋਟੀ ਨਾ ਹੋਣ ਕਰਕੇ ਆਪਸ ਵਿੱਚ ਕੀ ਵਿਚਾਰਾਂ ਕਰਦੇ
ਪਏ ਹੋਂ? 9ਕੀ ਅਜੇ ਵੀ ਤੁਸੀਂ ਨਹੀਂ ਸਮਝੇ? ਕੀ ਤੁਹਾਨੂੰ ਯਾਦ
ਨਹੀਂ ਕਿ ਮੈਂ ਪੰਜ ਰੋਟੀਆਂ ਨਾਲ ਪੰਜ ਹਜ਼ਾਰ ਲੋਕਾਂ ਦੀ ਭੁੱਖ
ਮਿਟਾਈ ਸੀ? ਕੀ ਤੁਹਾਨੂੰ ਯਾਦ ਨਹੀਂ ਕਿ ਬਚੇ ਹੋਏ ਭੋਜਨ ਨਾਲ
ਤੁਸੀਂ ਕਿੰਨੇ ਟੋਕਰੇ ਭਰੇ ਸਨ। 10ਕੀ ਤੁਹਾਨੂੰ ਯਾਦ ਨਹੀਂ ਮੈਂ ਸੱਤਾਂ
ਰੋਟੀਆਂ ਨਾਲ ਚਾਰ ਹਜ਼ਾਰ ਲੋਕਾਂ ਦੀ ਭੁੱਖ ਮਿਟਾਈ ਸੀ? ਕੀ
ਤੁਹਾਨੂੰ ਯਾਦ ਨਹੀਂ ਕਿ ਬਚੇ ਹੋਏ ਭੋਜਨ ਨਾਲ ਤੁਸੀਂ ਕਿੰਨੇ ਟੋਕਰੇ
ਭਰੇ ਸਨ? 11ਤਾਂ ਤੁਸੀਂ ਕਿਉਂ ਨਹੀਂ ਸਮਝਦੇ ਕਿ ਮੈਂ ਤੁਹਾਨੂੰ
ਰੋਟੀ ਬਾਰੇ ਨਹੀਂ ਆਖ ਰਿਹਾ ਸੀ? ਪਰ ਮੈਂ ਤੁਹਾਨੂੰ ਫ਼ਰੀਸੀਆਂ
ਅਤੇ ਸਦੂਕੀਆਂ ਦੇ ਖਮੀਰ ਬਾਰੇ ਹੁਸ਼ਿਆਰ ਰਹਿਣ ਲਈ ਕਹਿ
ਰਿਹਾ ਸਾਂ।"

12ਫੇਰ ਉਹ ਚੇਲੇ ਜਾਣ ਗਏ ਕਿ ਉਹ ਉਨ੍ਹਾਂ ਨੂੰ ਰੋਟੀ ਵਿੱਚ
ਵਰਤੇ ਜਾਣ ਵਾਲੇ ਖਮੀਰ ਤੋਂ ਸਾਵਧਾਨ ਰਹਿਣ ਲਈ ਨਹੀਂ
ਆਖ ਰਿਹਾ ਸੀ। ਅਸਲ ਵਿੱਚ ਉਹ ਉਨ੍ਹਾਂ ਨੂੰ ਫ਼ਰੀਸੀਆਂ ਅਤੇ
ਸਦੂਕੀਆਂ ਦੇ ਉਪਦੇਸ਼ਾਂ ਦੇ ਖਿਲਾਫ਼ ਆਪਣੇ-ਆਪ ਦੀ ਰੱਖਿਆ
ਕਰਨ ਲਈ ਕਹਿ ਰਿਹਾ ਸੀ।

### ਪਤਰਸ ਨੇ ਕਿਹਾ ਯਿਸੂ ਹੀ ਮਸੀਹ ਹੈ

*(ਮਰਕੁਸ 8:27–30; ਲੂਕਾ 9:18–21)*

13ਕੈਸਰੀਆ ਫ਼ਿਲਿੱਪੀ ਦੇ ਇਲਾਕੇ ਵਿੱਚ ਆਕੇ ਯਿਸੂ ਨੇ ਆਪਣੇ
ਚੇਲਿਆਂ ਨੂੰ ਪੁੱਛਿਆ, "ਲੋਕੀਂ ਕਿਸ ਨੂੰ ਆਖਦੇ ਹਨ ਕਿ ਉਹ
ਮਨੁੱਖ ਦਾ ਪੁੱਤਰ ਹੈ?"

14ਉਹ ਬੋਲੇ, "ਕੋਈ ਤਾਂ ਯੂਹੰਨਾ ਬਪਤਿਸਮਾ ਦੇਣ ਵਾਲੇ ਨੂੰ
ਕਹਿੰਦੇ ਹਨ ਅਤੇ ਕੋਈ ਏਲੀਯਾਹ ਅਤੇ ਕੋਈ ਯਿਰਮਿਯਾਹ ਜਾਂ
ਨਬੀਆਂ ਵਿੱਚੋਂ ਕਿਸੇ ਇੱਕ ਨੂੰ।"

15ਉਸ ਨੇ ਉਨ੍ਹਾਂ ਨੂੰ ਕਿਹਾ, "ਪਰ ਤੁਸੀਂ ਮੈਨੂੰ ਕੀ ਕਹਿੰਦੇ ਹੋ ਕਿ
ਮੈਂ ਕੌਣ ਹਾਂ?"

16ਸ਼ਮਊਨ ਪਤਰਸ ਨੇ ਉੱਤਰ ਦਿੱਤਾ, "ਤੁਸੀਂ ਮਸੀਹ ਹੋ,
ਜੀਉਂਦੇ ਪਰਮੇਸ਼ੁਰ ਦੇ ਪੁੱਤਰ ਹੋ।"

17ਯਿਸੂ ਨੇ ਉਸਨੂੰ ਉੱਤਰ ਦਿੱਤਾ, "ਤੂੰ ਧੰਨ ਹੈ ਯੂਨਾਹ ਦੇ
ਪੁੱਤਰ ਸ਼ਮਊਨ। ਕਿਉਂ ਕਿ ਇਹ ਗੱਲ ਤੈਨੂੰ ਮਨੁੱਖ ਦੁਆਰਾ
ਨਹੀਂ ਪ੍ਰਗਟਾਈ ਗਈ ਸਗੋਂ ਮੇਰੇ ਪਿਤਾ ਦੁਆਰਾ ਜੋ ਕਿ ਸਵਰਗ
ਵਿੱਚ ਹੈ। 18ਮੈਂ ਵੀ ਤੈਨੂੰ ਆਖਦਾ ਹਾਂ ਕਿ ਤੂੰ ਪਤਰਸ* ਹੈਂ, ਅਤੇ
ਮੈਂ ਆਪਣੀ ਕਲੀਸਿਯਾ ਇਸ ਚੱਟਾਨ ਉੱਪਰ ਬਣਾਵਾਂਗਾ। ਮੌਤ
ਦੀ ਸ਼ਕਤੀ ਕਦੀ ਵੀ ਮੇਰੀ ਕਲੀਸਿਯਾ ਨੂੰ ਹਰਾਉਣ ਦੇ ਕਾਬਿਲ
ਨਹੀਂ ਹੋਵੇਗੀ। 19ਮੈਂ ਤੈਨੂੰ ਸਵਰਗ ਦੇ ਰਾਜ ਦੀਆਂ ਕੁੰਜੀਆਂ
ਦੇਵਾਂਗਾ। ਜੋ ਨਿਰਣਾ ਤੂੰ ਧਰਤੀ ਉੱਤੇ ਕਰੇਂਗਾ ਪਰਮੇਸ਼ੁਰ ਦੁਆਰਾ
ਕੀਤਾ ਨਿਰਣਾ ਹੋਵੇਗਾ। ਜਿਸ ਮੁਆਫ਼ੀ ਦਾ ਇਕਰਾਰ ਤੂੰ ਧਰਤੀ
ਤੇ ਕਰੇਂਗਾ ਉਹ ਪਰਮੇਸ਼ੁਰ ਦੁਆਰਾ ਦਿੱਤੀ ਗਈ ਮਾਫ਼ੀ ਹੋਵੇਗੀ।"
20ਤਦ ਯਿਸੂ ਨੇ ਆਪਣੇ ਚੇਲਿਆਂ ਨੂੰ ਖਬਰਦਾਰ ਕੀਤਾ ਕਿ ਉਹ
ਕਿਸੇ ਨੂੰ ਨਾ ਕਹਿਣ ਕਿ ਉਹੀ ਮਸੀਹ ਹੈ।

### ਯਿਸੂ ਆਪਣੀ ਮੌਤ ਬਾਰੇ ਅਗੰਮ ਵਾਕ ਕਰਦਾ

*(ਮਰਕੁਸ 8:31–9:1; ਲੂਕਾ 9:22–27)*

21ਉਸ ਸਮੇਂ ਤੋਂ, ਯਿਸੂ ਨੇ ਆਪਣੇ ਚੇਲਿਆਂ ਨੂੰ ਵਰਨਣ ਕਰਨਾ
ਸ਼ੁਰੂ ਕੀਤਾ ਕਿ ਉਸਨੂੰ ਯਰੂਸ਼ਲਮ ਜ਼ਰੂਰ ਜਾਣਾ ਪਵੇਗਾ, ਅਤੇ
ਬਜ਼ੁਰਗ ਯਹੂਦੀ ਆਗੂਆਂ, ਪਰਧਾਨ ਜਾਜਕਾਂ, ਅਤੇ ਨੇਮ ਦੇ
ਉਪਦੇਸ਼ਕਾਂ ਦੁਆਰਾ ਬਹੁਤ ਕਸ਼ਟ ਝੱਲਣੇ ਪੈਣਗੇ। ਅਤੇ ਇਹ
ਵੀ ਦੱਸਿਆ ਕਿ ਉਹ ਮਾਰਿਆ ਜਾਵੇਗਾ ਪਰ ਮਰਨ ਦੇ ਤੀਜੇ
ਦਿਨ ਉਹ ਫ਼ੇਰ ਜੀ ਉੱਠੇਗਾ।

22ਤਦ ਪਤਰਸ ਉਸਨੂੰ ਇੱਕ ਪਾਸੇ ਲੈ ਜਾਕੇ ਉਸਨੂੰ ਝਿੜਕਣ
ਲੱਗਾ, "ਪ੍ਰਭੂ, ਪਰਮੇਸ਼ੁਰ ਤੁਹਾਨੂੰ ਉਨ੍ਹਾਂ ਗੱਲਾਂ ਤੋਂ ਬਚਾਵੇ। ਇਹ
ਕਦੇ ਵੀ ਤੁਹਾਡੇ ਨਾਲ ਨਾ ਵਾਪਰੇ!"

23ਯਿਸੂ ਮੁੜਿਆ ਅਤੇ ਪਤਰਸ ਨੂੰ ਆਖਿਆ, "ਹੇ ਸ਼ੈਤਾਨ,
ਮੈਥੋਂ ਦੂਰ ਚਲਿਆ ਜਾ। ਤੂੰ ਮੇਰੀ ਸਹਾਇਤਾ ਨਹੀਂ ਕਰ ਰਿਹਾ, ਤੂੰ
ਪ੍ਰਭੂ ਦੇ ਬਚਨਾਂ ਦਾ ਧਿਆਨ ਨਹੀਂ ਕਰ ਰਿਹਾ ਸਗੋਂ ਤੂੰ ਉਨ੍ਹਾਂ
ਗੱਲਾਂ ਲਈ ਫ਼ਿਕਰਮੰਦ ਹੈਂ ਜਿਨ੍ਹਾਂ ਨੂੰ ਲੋਕ ਜ਼ਰੂਰੀ ਸਮਝਦੇ ਹਨ।"

24ਤਦ ਯਿਸੂ ਨੇ ਆਪਣੇ ਚੇਲਿਆਂ ਨੂੰ ਆਖਿਆ, "ਕੋਈ ਮੇਰੇ
ਪਿੱਛੇ ਆਉਣਾ ਚਾਹੁੰਦਾ ਹੈ, ਤਾਂ ਉਸ ਨੂੰ ਉਨ੍ਹਾਂ ਗੱਲਾਂ ਨੂੰ 'ਨਾਂਹ'
ਆਖਣੀ ਪਵੇਗੀ ਜਿਨ੍ਹਾਂ ਨੂੰ ਉਹ ਚਾਹੁੰਦਾ ਹੈ। ਉਸ ਵਿਅਕਤੀ ਨੂੰ

**ਯੂਨਾਹ ਦੇ ਨਿਸ਼ਾਨ** ਯੂਨਾਹ ਦੇ ਵੱਡੀ ਮੱਛੀ ਦੇ ਪੇਟ ਵਿੱਚ ਤਿੰਨ ਦਿਨ ਯਿਸੂ ਦੇ ਕਬਰ ਵਿਚਲੇ ਤਿੰਨ ਦਿਨਾਂ ਵਰਗੇ ਹਨ।

**ਪਤਰਸ** ਦਾ ਅਰਥ "ਚੱਟਾਨ" ਹੈ।

ਉਹ ਸਲੀਬ ਕਬੂਲ ਕਰਨੀ ਚਾਹੀਦੀ ਹੈ ਜੋ ਉਸ ਨੂੰ ਦਿੱਤੀ ਗਈ ਹੈ ਅਤੇ ਮੇਰਾ ਪਿੱਛਾ ਕਰਨਾ ਚਾਹੀਦਾ ਹੈ। 25ਕਿਉਂ ਕਿ ਜਿਹੜਾ ਆਪਣੀ ਜਾਨ ਬਚਾਉਣਾ ਚਾਹੇਗਾ ਉਹ ਉਸ ਨੂੰ ਗੁਆ ਦੇਵੇਗਾ। ਅਤੇ ਹਰ ਉਹ ਵਿਅਕਤੀ ਜੋ ਮੇਰੇ ਲਈ ਆਪਣੀ ਜਾਨ ਗੁਆਵੇਗਾ ਉਹ ਉਸਨੂੰ ਪਾ ਲਵੇਗਾ। 26ਕਿਸੇ ਵਿਅਕਤੀ ਨੂੰ ਕੀ ਲਾਭ ਹੋਵੇਗਾ ਜੇਕਰ ਉਹ ਸਾਰੀ ਦੁਨੀਆਂ ਜਿੱਤ ਲਵੇ, ਪਰ ਆਪਣੇ ਪ੍ਰਾਣ ਗੁਆ ਲਵੇ? ਵਿਅਕਤੀ ਆਪਣੇ ਪ੍ਰਾਣ ਵਾਪਸ ਲੈਣ ਲਈ ਕੁਝ ਵੀ ਨਹੀਂ ਦੇ ਸਕਦਾ। 27ਮਨੁੱਖ ਦਾ ਪੁੱਤਰ ਆਪਣੇ ਦੂਤਾਂ ਸਮੇਤ ਅਤੇ ਪਿਤਾ ਦੀ ਮਹਿਮਾ ਨਾਲ ਮੁੜ ਆਵੇਗਾ। ਅਤੇ ਉਸ ਵਕਤ ਮਨੁੱਖ ਦਾ ਪੁੱਤਰ ਹਰ ਇੱਕ ਨੂੰ ਉਸ ਦੀ ਕਰਨੀ ਦਾ ਫਲ ਦੇਵੇਗਾ। 28ਮੈਂ ਸੱਚ ਮੁੱਚ ਤੁਹਾਨੂੰ ਸੱਚ ਆਖਦਾ ਹਾਂ ਕਿ ਇਥੇ ਖੜੇ ਲੋਕਾਂ ਵਿੱਚੋਂ ਕੁਝ ਲੋਕ ਮਰਨ ਤੋਂ ਪਹਿਲਾਂ ਮਨੁੱਖ ਦੇ ਪੁੱਤਰ ਨੂੰ ਆਪਣੇ ਰਾਜ ਨਾਲ ਆਉਂਦਾ ਵੇਖਣਗੇ।"

## ਯਿਸੂ ਮੂਸਾ ਅਤੇ ਏਲੀਯਾਹ ਦੇ ਨਾਲ

*(ਮਰਕੁਸ 9:2–13; ਲੂਕਾ 9:28–36)*

17 ਛਿਆਂ ਦਿਨਾਂ ਬਾਅਦ, ਯਿਸੂ ਨੇ ਪਤਰਸ, ਯਾਕੂਬ ਅਤੇ ਉਸ ਦੇ ਭਰਾ ਯੂਹੰਨਾ ਨੂੰ ਲਿਆ ਅਤੇ ਉਨ੍ਹਾਂ ਨੂੰ ਇੱਕ ਉੱਚੇ ਪਹਾੜ ਤੇ ਲੈ ਗਿਆ। 2ਉਨ੍ਹਾਂ ਚੇਲਿਆਂ ਦੇ ਸਾਮ੍ਹਣੇ ਯਿਸੂ ਬਦਲ ਗਿਆ। ਉਸ ਦਾ ਮੁੱਖ ਸੂਰਜ ਵਾਂਙ ਚਮਕਿਆ ਅਤੇ ਉਸ ਦੇ ਕੱਪੜੇ ਚਾਨਣ ਵਰਗੇ ਚਿੱਟੇ ਹੋ ਗਏ। 3ਫੇਰ ਉਨ੍ਹਾਂ ਨੂੰ ਦੋ ਆਦਮੀ, ਮੂਸਾ ਅਤੇ ਏਲੀਯਾਹ, ਯਿਸੂ ਨਾਲ ਗੱਲਾਂ ਕਰਦੇ ਹੋਏ ਨਜ਼ਰ ਆਏ।

4ਤਦ ਪਤਰਸ ਨੇ ਅੱਗੋਂ ਯਿਸੂ ਨੂੰ ਆਖਿਆ, "ਪ੍ਰਭੂ ਜੀ ਸਾਡਾ ਇੱਥੇ ਹੋਣਾ ਚੰਗਾ ਹੈ। ਜੇ ਤੁਸੀਂ ਚਾਹੋ ਤਾਂ ਇੱਥੇ ਤਿੰਨ ਡੇਰੇ ਬਣਾਵਾਂ, ਇੱਕ ਤੁਹਾਡੇ ਲਈ ਇੱਕ ਮੂਸਾ ਲਈ ਇੱਕ ਏਲੀਯਾਹ ਲਈ।"

5ਅਜੇ ਪਤਰਸ ਬੋਲ ਹੀ ਰਿਹਾ ਸੀ ਕਿ ਇੱਕ ਜੋਤਮਾਨ ਬੱਦਲ ਨੇ ਉਨ੍ਹਾਂ ਉੱਪਰ ਛਾਂ ਕੀਤੀ ਅਤੇ ਉਸ ਬੱਦਲ ਵਿੱਚੋਂ ਇੱਕ ਅਵਾਜ਼ ਇਹ ਕਹਿੰਦੀ ਆਈ ਕਿ, "ਇਹ ਮੇਰਾ ਪੁੱਤਰ ਹੈ ਅਤੇ ਮੈਂ ਇਸ ਨੂੰ ਪਿਆਰ ਕਰਦਾ।"

6ਜਦੋਂ ਚੇਲਿਆਂ ਨੇ ਇਹ ਆਵਾਜ਼ ਸੁਣੀ ਤਾਂ ਉਹ ਘਬਰਾ ਗਏ। ਉਹ ਮੂਧੇ ਮੂੰਹ ਡਿੱਗ ਪਏ। 7ਪਰ ਯਿਸੂ ਨੇ ਨੇੜੇ ਆਣ ਕੇ ਉਨ੍ਹਾਂ ਨੂੰ ਛੋਹਿਆ ਅਤੇ ਕਿਹਾ, "ਉੱਠੋ ਅਤੇ ਡਰੋ ਨਾ।" 8ਤਦ ਉਨਹਾਂ ਨੇ ਆਪਣੀਆ ਅੱਖਾਂ ਚੁੱਕੀਆਂ ਤਾਂ ਉੱਥੇ ਹੋਰ ਕਿਸੇ ਨੂੰ ਨਹੀਂ ਸਿਰਫ਼ ਯਿਸੂ ਨੂੰ ਇਕੱਲਾ ਦੇਖਿਆ। 9ਜਦੋਂ ਯਿਸੂ ਅਤੇ ਉਸ ਦੇ ਚੇਲੇ ਪਹਾੜ ਤੋਂ ਹੇਠਾਂ ਆ ਰਹੇ ਸਨ, ਯਿਸੂ ਨੇ ਉਨ੍ਹਾਂ ਨੂੰ ਆਦੇਸ਼ ਦਿੱਤਾ, "ਜਦ ਤੀਕ ਮਨੁੱਖ ਦਾ ਪੁੱਤਰ ਮੁਰਦਿਆਂ ਵਿੱਚੋਂ ਨਾ ਜੀ ਉੱਠੇ, ਉਸ ਦਰਸ਼ਨ ਦੀ ਗੱਲ ਕਿਸੇ ਨੂੰ ਨਹੀਂ ਦੱਸਣਾ।"

10ਤਦ ਉਸ ਦੇ ਚੇਲਿਆਂ ਨੇ ਉਸ ਤੋਂ ਪੁੱਛਿਆ, "ਫੇਰ ਨੇਮ ਦੇ ਉਪਦੇਸ਼ਕ ਇਹ ਕਿਉਂ ਆਖਦੇ ਹਨ ਕਿ ਮਸੀਹ ਦੇ ਆਉਣ ਤੋਂ ਪਹਿਲਾਂ ਏਲੀਯਾਹ ਦਾ ਆਉਣਾ ਜ਼ਰੂਰੀ ਹੈ?"

11ਯਿਸੂ ਨੇ ਉੱਤਰ ਦਿੱਤਾ, "ਉਹ ਠੀਕ ਆਖਦੇ ਹਨ ਕਿ ਉਹ ਆਵੇਗਾ ਅਤੇ ਸਭ ਕੁਝ ਬਹਾਲ ਕਰੇਗਾ। 12ਪਰ ਮੈਂ ਤੁਹਾਨੂੰ ਆਖਦਾ ਹਾਂ, ਕਿ ਏਲੀਯਾਹ ਪਹਿਲਾਂ ਹੀ ਆ ਚੁੱਕਿਆ ਹੈ ਪਰ ਉਨ੍ਹਾਂ ਉਸਨੂੰ ਨਹੀਂ ਪਛਾਣਿਆ। ਅਤੇ ਲੋਕਾਂ ਨੇ, ਜੋ ਬਦੀ ਉਹ ਕਰ ਸਕਦੇ ਸੀ, ਉਸ ਨਾਲ ਕੀਤੀ। ਇਸੇ ਤਰ੍ਹਾਂ ਮਨੁੱਖ ਦਾ ਪੁੱਤਰ ਵੀ ਉਨ੍ਹਾਂ ਹੱਥੋ ਦੁੱਖ ਪਾਵੇਗਾ।" 13ਤਦ ਚੇਲਿਆਂ ਨੂੰ ਸਮਝ ਪਈ ਕਿ ਯਿਸੂ ਦਾ ਭਾਵ ਯੂਹੰਨਾ ਬਪਤਿਸਮਾ ਦੇਣ ਵਾਲੇ ਤੋਂ ਹੈ ਕਿ ਉਹੀ ਅਸਲ ਵਿੱਚ ਏਲੀਯਾਹ ਸੀ।

## ਯਿਸੂ ਦਾ ਬੀਮਾਰ ਬੱਚੇ ਨੂੰ ਠੀਕ ਕਰਨਾ

*(ਮਰਕੁਸ 9:14–29; ਲੂਕਾ 9:37–43)*

14ਜਦ ਯਿਸੂ ਅਤੇ ਉਸ ਦੇ ਚੇਲੇ ਭੀੜ ਕੋਲ ਵਾਪਸ ਪਰਤੇ ਤਾਂ ਇੱਕ ਮਨੁੱਖ ਉਸ ਦੇ ਕੋਲ ਆਇਆ ਅਤੇ ਉਸ ਅੱਗੇ ਗੋਡੇ ਨਿਵਾ ਕੇ ਬੋਲਿਆ, 15ਪ੍ਰਭੂ ਜੀ, "ਮੇਰੇ ਪੁੱਤਰ ਉੱਤੇ ਦਯਾ ਕਰੋ ਕਿਉਂ ਕਿ ਉਹ ਮਿਰਗੀ ਦੇ ਮਾਰੇ ਬਹੁਤ ਦੁੱਖ ਪਾਉਂਦਾ ਹੈ। ਉਹ ਤਾਂ ਬਹੁਤ ਵਾਰੀ ਅੱਗ ਵਿੱਚ ਜਾਂ ਪਾਣੀ ਵਿੱਚ ਡਿੱਗ ਪੈਂਦਾ ਹੈ। 16ਮੈਂ ਉਸਨੂੰ ਤੁਹਾਡੇ ਚੇਲਿਆਂ ਕੋਲ ਲਿਆਇਆ ਸੀ, ਪਰ ਉਹ ਉਸਨੂੰ ਚੰਗਾ ਨਾ ਕਰ ਸਕੇ।"

17ਤਦ ਯਿਸੂ ਨੇ ਉੱਤਰ ਦਿੱਤਾ, "ਤੁਹਾਨੂੰ ਵਿਸ਼ਵਾਸ ਨਹੀਂ ਹੈ। ਤੁਹਾਡਾ ਜੀਵਨ ਢੰਗ ਗ਼ਲਤ ਹੈ। ਕਿੰਨਾ ਚਿਰ ਮੈਨੂੰ ਤੁਹਾਡੇ ਨਾਲ ਰਹਿਣਾ ਪਵੇਗਾ? ਕਿੰਨਾ ਚਿਰ ਮੈਂ ਤੁਹਾਡੇ ਨਾਲ ਸਬਰ ਤੋਂ ਕੰਮ ਲਵਾਂਗਾ। ਬੱਚੇ ਨੂੰ ਇੱਥੇ ਲਿਆਉ।"

18ਤਾਂ ਯਿਸੂ ਨੇ ਬੱਚੇ ਅੰਦਰਲੇ ਭੂਤ ਨੂੰ ਸਖ਼ਤੀ ਨਾਲ ਝਿੜਕਿਆ। ਭੂਤ ਬੱਚੇ ਵਿੱਚੋਂ ਬਾਹਰ ਆਗਿਆ ਅਤੇ ਉਸੇ ਘੜੀ ਬੱਚਾ ਚੰਗਾ ਹੋ ਗਿਆ। 19ਫ਼ੇਰ ਜਦੋਂ ਯਿਸੂ ਇਕੱਲਾ ਸੀ ਚੇਲੇ ਉਸ ਕੋਲ ਆਏ ਅਤੇ ਪੁੱਛਿਆ, ਕਿ ਅਸੀਂ ਭੂਤ ਨੂੰ ਕਿਉਂ ਨਾ ਕੱਢ ਸਕੇ?

20ਉਸ ਨੇ ਉਨ੍ਹਾਂ ਨੂੰ ਕਿਹਾ, "ਤੁਸੀਂ ਉਸ ਬੱਚੇ ਵਿੱਚੋਂ ਭੂਤ ਕੱਢਣ ਵਿੱਚ ਇਸ ਲਈ ਨਾਕਾਮਯਾਬ ਰਹੇ ਕਿਉਂ ਕਿ ਤੁਹਾਡੀ ਨਿਹਚਾ ਕਮਜ਼ੋਰ ਸੀ। ਮੈਂ ਤੁਹਾਨੂੰ ਸੱਚ ਆਖਦਾ ਹਾਂ ਕਿ ਜੇ ਤੁਹਾਡੇ ਵਿੱਚ ਸਰ੍ਹੋਂ ਦੇ ਦਾਣੇ ਜਿੰਨੀ ਵੀ ਆਸਥਾ ਹੋਵੇ ਤਾਂ ਤੁਸੀਂ ਇਸ ਪਹਾੜ ਨੂੰ ਵੀ ਜੇ ਕਹੋਂਗੇ, 'ਇੱਥੋਂ ਹੱਟ ਕੇ ਉਸ ਥਾਂ ਚਲਾ ਜਾ', ਤਾਂ ਉਹ ਚਲਿਆ ਜਾਵੇਗਾ ਅਤੇ ਤੁਹਾਡੇ ਲਈ ਕੋਈ ਵੀ ਕੰਮ ਅਨਹੋਣਾ ਨਹੀਂ ਹੋਵੇਗਾ।" 21*

## ਯਿਸੂ ਦਾ ਆਪਣੀ ਮੌਤ ਬਾਰੇ ਐਲਾਨ

*(ਮਰਕੁਸ 9:30–32; ਲੂਕਾ 9:43–45)*

22ਬਾਅਦ ਵਿੱਚ ਸਾਰੇ ਚੇਲੇ ਗਲੀਲ ਵਿੱਚ ਇਕੱਠੇ ਹੋਏ ਤਾਂ ਯਿਸੂ ਨੇ ਉਨ੍ਹਾਂ ਨੂੰ ਕਿਹਾ, "ਮਨੁੱਖ ਦਾ ਪੁੱਤਰ ਲੋਕਾਂ ਦੇ ਹੱਥ ਸੌਂਪ ਦਿੱਤਾ ਜਾਵੇਗਾ। 23ਅਤੇ ਉਹ ਮਨੁੱਖ ਦੇ ਪੁੱਤਰ ਨੂੰ ਮਾਰ ਸੁੱਟਣਗੇ ਅਤੇ ਉਹ ਫਿਰ ਤੀਜੇ ਦਿਨ ਜੀ ਉੱਠੇਗਾ।" ਚੇਲੇ ਇਹ ਸੁਣਕੇ ਬੜੇ ਉਦਾਸ ਹੋਏ ਕਿ ਯਿਸੂ ਮਾਰਿਆ ਜਾਵੇਗਾ।

---

**ਤੁਕ 21** ਕੁਝ ਯੂਨਾਨੀ ਪੱਤ੍ਰੀਆਂ ਵਿੱਚ ਤੁਕ 21 ਜੋੜਿਆ ਗਿਆ ਹੈ। "ਉਸ ਤਰ੍ਹਾਂ ਦੀ ਆਤਮਾਂ ਸਿਰਫ ਪ੍ਰਾਰਥਨਾ ਅਤੇ ਵਰਤਾਂ ਰਾਹੀਂ ਬਾਹਰ ਆਉਂਦੀ ਹੈ।"

### ਯਿਸੂ ਦਾ ਮਹਿਸੂਲ ਦੇਣ ਬਾਰੇ ਉਪਦੇਸ਼

24ਯਿਸੂ ਅਤੇ ਉਸਦੇ ਚੇਲਿਆਂ ਦੇ ਕਫ਼ਰਨਾਹੂਮ ਆਉਣ ਤੋਂ ਬਾਅਦ, ਮੰਦਰ ਦਾ ਕਰ ਉਗਰਾਹੁਣ ਵਾਲੇ ਪਤਰਸ ਕੋਲ ਆਏ ਅਤੇ ਆਖਿਆ, “ਤੁਹਾਡਾ ਗੁਰੂ ਦੋ ਡ੍ਰਾਖਮਾ* ਮੰਦਰ ਦਾ ਕਰ ਦਿੰਦਾ ਹੈ?”

25ਪਤਰਸ ਨੇ ਉੱਤਰ ਦਿੱਤਾ, “ਹਾਂ, ਯਿਸੂ ਮਸੂਲ ਦਿੰਦਾ ਹੈ।”

ਜਦੋਂ ਪਤਰਸ ਘਰ ਅੰਦਰ ਆਇਆ, ਉਸ ਦੇ ਬੋਲਣ ਤੋਂ ਪਹਿਲਾਂ, ਯਿਸੂ ਬੋਲਿਆ ਅਤੇ ਉਸਨੂੰ ਪੁੱਛਿਆ, “ਸ਼ਮਊਨ, ਤੂੰ ਕੀ ਸੋਚਦਾ ਹੈਂ? ਧਰਤੀ ਦੇ ਰਾਜੇ ਕਿੰਨ੍ਹਾਂ ਤੋਂ ਕਰ ਅਤੇ ਮਸੂਲ ਵਸੂਲਦੇ ਹਨ। ਆਪਣੇ ਲੋਕਾਂ ਤੋਂ ਜਾਂ ਦੂਸਰਿਆਂ ਤੋਂ?”

26ਪਤਰਸ ਨੇ ਜਵਾਬ ਦਿੱਤਾ, “ਉਹ ਹੋਰਾਂ ਤੋਂ ਮਸੂਲ ਵਸੂਲਦੇ ਹਨ।”

ਫ਼ਿਰ ਯਿਸੂ ਨੇ ਆਖਿਆ, “ਇਸ ਲਈ ਉਨ੍ਹਾਂ ਦੇ ਆਪਣੇ ਲੋਕਾਂ ਨੂੰ ਛੋਟ ਹੈ। 27ਪਰ ਅਸੀਂ ਮਸੂਲੀਆਂ ਨੂੰ ਨਾਰਾਜ਼ ਨਹੀਂ ਕਰਨਾ ਚਾਹੁੰਦੇ, ਇਸ ਲਈ ਇਸ ਢੰਗ ਨਾਲ ਮਸੂਲ ਅਦਾ ਕਰੋ, ਝੀਲ ਤੇ ਜਾਓ ਅਤੇ ਮੱਛੀਆਂ ਫ਼ੜੋ। ਜਿਹੜੀ ਮੱਛੀ ਤੂੰ ਪਹਿਲਾਂ ਫ਼ੜੇਂਗਾ ਉਸ ਦਾ ਮੂੰਹ ਖੋਲ੍ਹੀਂ ਅਤੇ ਚਾਰ ਦ੍ਰਾਖਮਾ ਦਾ ਇੱਕ ਸਿੱਕਾ ਮਿਲੇਗਾ। ਉਹ ਸਿੱਕਾ ਚੁੱਕੀਂ ਅਤੇ ਮਸੂਲੀਏ ਨੂੰ ਦੇ ਦੇਵੀਂ। ਇਸ ਨਾਲ ਮੇਰਾ ਤੇਰਾ ਮਸੂਲ ਦਿੱਤਾ ਜਾਵੇਗਾ।”

### ਯਿਸੂ ਨੇ ਦੱਸਿਆ ਕਿ ਕੌਣ ਮਹਾਨ ਹੈ

*(ਮਰਕੁਸ 9:33–37; ਲੂਕਾ 9:46–48)*

18 ਉਸੇ ਘੜੀ ਚੇਲੇ ਯਿਸੂ ਕੋਲ ਆਏ ਤੇ ਆਖਣ ਲੱਗੇ, “ਸਵਰਗ ਦੇ ਰਾਜ ਵਿੱਚ ਸਭਨਾ ਨਾਲੋਂ ਵੱਡਾ ਕੌਣ ਹੈ?” 2ਤਦ ਉਸ ਨੇ ਇੱਕ ਛੋਟੇ ਬੱਚੇ ਨੂੰ ਸੱਦਿਆ ਅਤੇ ਉਸਨੂੰ ਚੇਲਿਆਂ ਦੇ ਸਾਮ੍ਹਣੇ ਖੜਾ ਕਰਕੇ ਆਖਿਆ, 3“ਮੈਂ ਤੁਹਾਨੂੰ ਸੱਚ ਆਖਦਾ ਹਾਂ ਕਿ ਤੁਹਾਨੂੰ ਬਦਲਣਾ ਚਾਹੀਦਾ ਹੈ ਅਤੇ ਆਪਣੇ ਦਿਲਾਂ ਵਿੱਚ ਛੋਟੇ ਬੱਚਿਆਂ ਜਿਹੇ ਬਣ ਜਾਣਾ ਚਾਹੀਦਾ ਹੈ, ਨਹੀਂ ਤਾਂ ਤੁਸੀਂ ਕਦੇ ਵੀ ਸਵਰਗ ਦੇ ਰਾਜ ਵਿੱਚ ਦਾਖਲ ਨਹੀਂ ਹੋਵੋਂਗੇ। 4ਇਸਲਈ ਜੋ ਕੋਈ ਵੀ ਆਪਣੇ-ਆਪ ਨੂੰ ਇਸ ਬੱਚੇ ਵਾਂਙ ਨਿਮਰ ਬਣਾਉਂਦਾ ਸੋਈ ਸਵਰਗ ਦੇ ਰਾਜ ਵਿੱਚ ਸਭਨਾਂ ਤੋਂ ਵੱਡਾ ਹੈ।

5“ਅਤੇ ਜੋ ਕੋਈ ਵੀ ਇਸ ਤਰ੍ਹਾਂ ਇੱਕ ਛੋਟੇ ਬੱਚੇ ਨੂੰ ਮੇਰੇ ਨਾਂ ਵਿੱਚ ਕਬੂਲਦਾ, ਉਹ ਮੈਨੂੰ ਕਬੂਲਦਾ ਹੈ।”

### ਯਿਸੂ ਪਾਪਾਂ ਦੇ ਕਾਰਨਾ ਬਾਰੇ ਚੇਤਾਵਨੀ ਦਿੰਦਾ ਹੈ

*(ਮਰਕੁਸ 9:42–48; ਲੂਕਾ 17:1–2)*

6“ਅਤੇ ਜਿਹੜਾ ਕੋਈ ਵੀ ਇਨ੍ਹਾਂ ਛੋਟਿਆਂ ਬੱਚਿਆਂ ਕੋਲੋਂ, ਜਿਹੜੇ ਮੇਰੇ ਵਿੱਚ ਨਿਹਚਾ ਰੱਖਦੇ ਹਨ, ਪਾਪ ਕਰਾਉਣ ਦਾ ਕਾਰਣ ਬਣਦਾ ਹੈ, ਉਸ ਮਨੁੱਖ ਲਈ ਇਹ ਚੰਗਾ ਹੋਵੇਗਾ ਕਿ ਉਸ ਦੇ ਗਲੇ ਵਿੱਚ ਚੱਕੀ ਦਾ ਪੁੜ ਬੰਨ੍ਹ ਕੇ ਉਸਨੂੰ ਡੂੰਘੇ ਸਮੁੰਦਰ ਵਿੱਚ ਡੋਬ ਦਿੱਤਾ ਜਾਵੇ। 7ਉਨ੍ਹਾਂ ਲੋਕਾਂ ਉੱਤੇ ਹਾਇ ਜੋ ਲੋਕਾਂ ਤੋਂ ਪਾਪ ਕਰਾਉਣ ਦਾ ਕਾਰਣ ਬਣਦੇ ਹਨ। ਇਹ ਗੱਲਾਂ ਜ਼ਰੂਰ ਵਾਪਰਨੀਆਂ ਚਾਹੀਦੀਆਂ ਹਨ। ਪਰ ਉਸ ਵਿਅਕਤੀ ਤੇ ਹਾਇ ਜੋ ਇਨ੍ਹਾਂ ਗੱਲਾਂ ਦੇ ਵਾਪਰਨ ਦਾ ਕਾਰਣ ਬਣਦਾ ਹੈ।

8“ਜੇਕਰ ਤੁਹਾਡਾ ਹੱਥ ਜਾਂ ਪੈਰ ਤੁਹਾਥੋਂ ਪਾਪ ਕਰਾਵੇ, ਤਾਂ ਇਸਨੂੰ ਵੱਢ ਕੇ ਸੁੱਟ ਦਿਓ। ਤੁਹਾਡੇ ਵਾਸਤੇ ਇੱਕ ਹੱਥ ਜਾਂ ਪੈਰ ਨਾਲ ਜੀਵਨ ਵਿੱਚ ਦਾਖਲ ਹੋਣਾ ਇਸਤੋਂ ਕਿਤੇ ਵੱਧ ਲਾਹੇਵੰਦ ਹੈ ਕਿ ਤੁਸੀਂ ਦੋਨਾਂ ਹੱਥਾਂ-ਪੈਰਾਂ ਸਮੇਤ ਹਮੇਸ਼ਾ ਲ਼ਈ ਨਰਕਾਂ ਦੀ ਅੱਗ ਵਿੱਚ ਸੁੱਟੇ ਜਾਵੋਂ। 9ਜੇਕਰ ਤੁਹਾਡੀ ਅੱਖ ਪਾਪ ਕਰਾਵੇ, ਤਾਂ ਇਸ ਨੂੰ ਕੱਢ ਕੇ ਸੁੱਟ ਦਿਓ। ਤੁਹਾਡੇ ਲਈ ਕਾਣਾ ਹੋਕੇ ਜੀਵਨ ਵਿੱਚ ਦਾਖਲ ਹੋਣਾ ਇਸਤੋਂ ਕਿਤੇ ਚੰਗਾ ਹੈ ਕਿ ਤੁਸੀਂ ਦੋ ਅੱਖਾਂ ਹੁੰਦਿਆਂ ਵੀ ਹਮੇਸ਼ਾ ਲਈ ਨਰਕਾਂ ਦੀ ਅੱਗ ਵਿੱਚ ਸੁੱਟ ਦਿੱਤੇ ਜਾਵੋਂ।

### ਯਿਸੂ ਦਾ ਗੁਆਚੀ ਭੇਡ ਬਾਰੇ ਦ੍ਰਿਸ਼ਟਾਂਤ

*(ਲੂਕਾ 15:3–7)*

10“ਸਾਵਧਾਨ ਰਹੋ! ਇਨ੍ਹਾਂ ਛੋਟੇ ਬੱਚਿਆਂ ਨੂੰ ਨਫ਼ਰਤ ਨਾਲ ਨਾ ਵੇਖੋ! ਕਿਉਂ ਕਿ ਮੈਂ ਤੁਹਾਨੂੰ ਆਖਦਾ ਹਾਂ ਕਿ ਇਨ੍ਹਾਂ ਬੱਚਿਆਂ ਦੇ ਦੂਤ ਸਵਰਗਾਂ ਵਿੱਚ ਹਨ ਅਤੇ ਉਹ ਦੂਤ ਹਮੇਸ਼ਾ ਉੱਤੇ ਮੇਰੇ ਸੁਰਗੀ ਪਿਤਾ ਨਾਲ ਹੁੰਦੇ ਹਨ। 11*

12“ਤੁਸੀਂ ਕੀ ਸਮਝਦੇ ਹੋ? ਜੇਕਰ ਕਿਸੇ ਮਨੁੱਖ ਕੋਲ ਸੌ ਭੇਡਾਂ ਹੋਣ, ਅਤੇ ਉਨ੍ਹਾਂ ਵਿੱਚੋ ਇੱਕ ਭੇਡ ਗੁਆਚ ਜਾਵੇ, ਤਾਂ ਕੀ ਉਹ ਨੜਿੰਨਵਿਆਂ ਭੇਡਾਂ ਨੂੰ ਪਹਾੜ ਤੇ ਛੱਡਕੇ ਉਸ ਗੁਅਚੀ ਹੋਈ ਭੇਡ ਨੂੰ ਲੱਭਣ ਨਹੀਂ ਜਾਵੇਗਾ? 13ਮੈਂ ਤੁਹਾਨੂੰ ਸੱਚ ਦੱਸਦਾ ਹਾਂ, ਜੇਕਰ ਮਨੁੱਖ ਗੁਆਚੀ ਹੋਈ ਭੇਡ ਨੂੰ ਲੱਭ ਲਵੇ, ਤਾਂ ਉਹ ਆਦਮੀ ਨੜਿੰਨਵਿਆਂ ਭੇਡਾਂ ਨਾਲੋਂ, ਜਿਹੜੀਆਂ ਗੁਆਚੀਆਂ ਨਹੀਂ ਸਨ, ਉਸ ਇੱਕ ਭੇਡ ਬਾਰੇ ਵੱਧ ਖੁਸ਼ ਹੋਵੇਗਾ। 14ਉਸੇ ਤਰ੍ਹਾਂ ਤੁਹਾਡੇ ਪਿਤਾ ਦੀ ਜਿਹੜਾ ਸਵਰਗ ਵਿੱਚ ਹੈ ਇਹ ਮਰਜ਼ੀ ਨਹੀਂ ਕਿ ਇਨ੍ਹਾਂ ਬੱਚਿਆਂ ਵਿੱਚੋਂ ਕੋਈ ਇੱਕ ਵੀ ਗੁਆਚ ਜਾਵੇ।

### ਜਦੋਂ ਕੋਈ ਮਨੁੱਖ ਗਲਤ ਕੰਮ ਕਰਦਾ

*(ਲੂਕਾ 17:3)*

15“ਜੇਕਰ ਤੁਹਾਡਾ ਕੋਈ ਭਰਾ ਤੁਹਾਡੇ ਨਾਲ ਗ਼ਲਤ ਵਿਹਾਰ ਕਰੇ, ਤਾਂ ਤੁਸੀਂ ਉਸ ਨੂੰ ਇੱਕਲਾ ਜਾ ਕੇ ਸਮਝਾਓ ਕਿ ਉਸ ਨੇ ਇਹ ਕੰਮ ਗ਼ਲਤ ਕੀਤਾ ਹੈ। ਜੇਕਰ ਉਹ ਤੁਹਾਨੂੰ ਸੁਣਦਾ ਹੈ ਤਾਂ ਤੁਸੀਂ ਉਸ ਨੂੰ ਫ਼ਿਰ ਤੋਂ ਆਪਣਾ ਚੰਗਾ ਭਰਾ ਬਨਾਉਣ ਵਿੱਚ ਸਫ਼ਲ ਹੋ ਗਏ ਹੋਂ। 16ਪਰ ਜੇਕਰ ਉਹ ਤੁਹਾਨੂੰ ਸੁਨਣ ਤੋਂ ਇਨਕਾਰ ਕਰਦਾ ਹੈ ਤਾਂ, ਆਪਣੇ ਨਾਲ ਇੱਕ ਜਾਂ ਦੋ ਵਿਅਕਤੀਆਂ ਨੂੰ ਲੈ ਕੇ ਜਾਓ ਤਾਂ ਕਿ ਜੋ ਕੁਝ ਵੀ ਵਾਪਰੇ, ਉਸ ਬਾਰੇ ਉਹ ਦੋ ਜਾਂ ਤਿੰਨ ਵਿਅਕਤੀ ਗਵਾਹੀ ਦੇ ਸਕਣ।* 17ਜੇਕਰ ਉਹ ਉਨ੍ਹਾਂ ਦੀ ਵੀ ਨਾ ਸੁਣੇ ਤਾਂ ਫ਼ਿਰ ਕਲੀਸੀਆ ਨੂੰ ਖਬਰ ਦਿਓ। ਜੇਕਰ ਉਹ ਕਲੀਸੀਆ ਨੂੰ ਵੀ ਸੁਨਣ ਤੋਂ ਇਨਕਾਰ ਕਰਦਾ ਹੈ, ਤਾਂ ਉਸਨੂੰ

---

**ਦੋ ਡ੍ਰਾਖਮਾ ਕਰ** ਯਹੂਦੀ ਇਹ ਮਹਿਸੂਲ ਯਹੂਦੀ ਮੰਦਰ ਲਈ ਸਾਲ ਵਿੱਚ ਇੱਕ ਵਾਰ ਦਿੰਦਾ ਸੀ। ਇਹ ਇੱਕ ਦਿਨ ਦੇ ਮਜ਼ੂਰੀ ਦੇ ਬਰਾਬਰ ਸੀ।

**ਤੁਕ 11** ਕੁਝ ਯੂਨਾਨੀ ਨਕਲਾਂ ਵਿੱਚ ਤੁਕ 11 ਜੋੜੀ ਗਈ ਹੈ: “ਆਦਮੀ ਦਾ ਪੁੱਤਰ ਗੁਆਚੇ ਲੋਕਾਂ ਨੂੰ ਬਚਾਉਣ ਲਈ ਆਇਆ।”

**“ਤਾਂ ਕਿ ... ਸਕਣ”** ਬਿਵਸਥਾ 19:15

ਗੈਰ ਯਹੂਦੀ ਅਤੇ ਇੱਕ ਮਸੂਲੀਆਂ ਮੰਨ ਲਵੋ। 18ਮੈਂ ਤੁਹਾਨੂੰ
ਸੱਚ ਆਖਦਾ ਹਾਂ ਕਿ ਜੋ ਵੀ ਨਿਰਣਾ ਤੁਸੀਂ ਇੱਥੇ ਧਰਤੀ ਤੇ
ਕਰੋਂਗੇ ਉਹ ਪਰਮੇਸ਼ੁਰ ਦੁਆਰਾ ਕੀਤਾ ਨਿਰਣਾ ਹੋਵੇਗਾ। ਜੋ
ਕੁਝ ਵੀ ਤੁਸੀਂ ਧਰਤੀ ਤੇ ਮੁਆਫ਼ ਕਰੋਂਗੇ ਉਹ ਮਾਫ਼ੀ ਪਰਮੇਸ਼ੁਰ
ਦੀ ਦਿੱਤੀ ਹੋਈ ਮਾਫ਼ੀ ਹੋਵੇਗੀ।

19"ਮੈਂ ਤੁਹਾਨੂੰ ਇਹ ਵੀ ਕਹਿੰਦਾ ਹਾਂ ਕਿ ਜੇਕਰ ਤੁਸੀਂ ਦੋ
ਜਣੇਂ ਵੀ ਧਰਤੀ ਉੱਤੇ ਕਿਸੇ ਗੱਲ ਲਈ ਮੰਨੋਗੇ ਤਾਂ ਤੁਸੀਂ ਉਸ
ਲਈ ਬੇਨਤੀ ਕਰ ਸੱਕਦੇ ਹੋ, ਅਤੇ ਜੋ ਵੀ ਤੁਸੀਂ ਮੰਗੋਂਗੇ ਉਹ
ਤੁਹਾਡੇ ਲਈ ਮੇਰੇ ਸੁਰਗੀ ਪਿਤਾ ਦੁਆਰਾ ਪੂਰਾ ਕੀਤਾ ਜਾਵੇਗਾ।
20ਇਹ ਸੱਚ ਹੈ ਕਿਉਂ ਕਿ ਦੋ ਜਾਂ ਤਿੰਨ ਮਨੁੱਖ ਮੇਰੇ ਨਾਂ ਤੇ ਇੱਕਠੇ
ਹੋਣ, ਤਾਂ ਮੈਂ ਉੱਥੇ ਉਨ੍ਹਾਂ ਦੇ ਨਾਲ ਹਾਂ।"

## ਖਿਮਾ ਬਾਰੇ ਉਪਦੇਸ਼

21ਤਦ ਪਤਰਸ ਯਿਸੂ ਕੋਲ ਆਇਆ ਅਤੇ ਉਸਨੂੰ ਆਖਿਆ,
"ਜੇਕਰ ਮੇਰਾ ਭਰਾ ਮੇਰਾ ਬੁਰਾ ਕਰਨਾ ਜਾਰੀ ਰੱਖੇ, ਤਾਂ ਕਿੰਨੀ
ਵਾਰੀ ਮੈਂ ਉਸਨੂੰ ਮਾਫ਼ ਕਰਾਂ? ਕੀ ਮੈਂ ਉਸਨੂੰ ਸੱਤ ਵਾਰ ਬੁਰਾ
ਕਰਨ ਤੱਕ ਮਾਫ਼ ਕਰਾਂ?"

22ਯਿਸੂ ਨੇ ਉਸਨੂੰ ਕਿਹਾ, "ਤੂੰ ਸੱਤ ਵਾਰ ਤੋਂ ਵੱਧ ਮਾਫ਼ ਕਰ।
ਤੂੰ ਉਸਨੂੰ ਲਗਾਤਾਰ ਮਾਫ ਕਰਦਾ ਜਾ, ਭਾਵੇਂ ਉਹ ਤੇਰੇ ਨਾਲ
ਸਤੱਤਰ ਵਾਰ ਗਲਤੀ ਕਰੇ।"

23"ਸੋ ਸੁਰਗ ਦਾ ਰਾਜ ਉਸ ਰਾਜੇ ਵਰਗਾ ਹੈ ਜਿਸਨੇ ਆਪਣੇ
ਉਨ੍ਹਾਂ ਨੋਕਰਾਂ ਤੋਂ ਪੈਸਾ ਵਸੂਲਣ ਦਾ ਮਨ ਬਣਾਇਆ ਜੋ ਉਸ ਦੇ
ਨੌਕਰ ਉਸਨੂੰ ਦੇਣਦਾਰ ਸਨ। 24ਜਦੋਂ ਰਾਜੇ ਨੇ ਪੈਸਾ ਇਕੱਠਾ
ਕਰਨਾ ਸ਼ੁਰੂ ਕੀਤਾ, ਤਾਂ ਉਸਦੇ ਇੱਕ ਨੋਕਰ ਨੂੰ, ਜੋ ਉਸਨੂੰ ਚਾਂਦੀ
ਦੇ ਕਈ ਹਜ਼ਾਰ ਸਿੱਕਿਆਂ ਦਾ ਦੇਣਦਾਰ ਸੀ, ਉਸ ਕੋਲ ਲਿਆਂਦਾ
ਗਿਆ। 25ਪਰ ਨੌਕਰ, ਕੋਲ ਦੇਣ ਨੂੰ ਕੁਝ ਨਹੀਂ ਸੀ, ਤਦ ਉਸ
ਦੇ ਮਾਲਕ ਨੇ ਹੁਕਮ ਦਿੱਤਾ ਕਿ ਉਹ ਉਸ ਦੀ ਤੀਵੀਂ, ਬਾਲ-ਬੱਚੇ
ਅਤੇ ਜੋ ਕੁਝ ਵੀ ਉਸ ਦਾ ਹੈ ਸਭ ਵੇਚਿਆ ਜਾਵੇ ਅਤੇ ਕਰਜ਼ ਭਰ
ਲਿਆ ਜਾਵੇ।

26"ਉਸ ਸਮੇਂ ਨੋਕਰ ਨੇ ਉਸ ਅੱਗੇ ਝੁਕ ਕੇ ਬੇਨਤੀ ਕੀਤੀ,
'ਮੇਰੇ ਤੇ ਰਹਿਮ ਕਰੋ ਅਤੇ ਮੈਂ ਜੋ ਕੁਝ ਤੁਹਾਥੋਂ ਲਿਆ ਹੈ, ਜਲਦੀ
ਮੋੜ ਦੇਵਾਂਗਾ।' 27ਤਾਂ ਮਾਲਕ ਨੂੰ ਉਸ ਤੇ ਤਰਸ ਆਇਆ।
ਮਾਲਕ ਨੇ ਤਰਸ ਖਾ ਕੇ ਉਸ ਦਾ ਕਰਜ਼ ਮਾਫ਼ ਕਰ ਦਿੱਤਾ ਅਤੇ
ਉਸਨੂੰ ਵੀ ਛੱਡ ਦਿੱਤਾ।

28"ਜਦੋਂ ਉਹੀ ਨੌਕਰ ਬਾਹਰ ਆਇਆ, ਤਾਂ ਉਸਨੂੰ ਦੂਜਾ
ਨੋਕਰ ਮਿਲਿਆ ਜੋ ਉਸਨੂੰ ਚਾਂਦੀ ਦੇ ਇੱਕ ਸੌ ਸਿੱਕਿਆਂ ਦਾ
ਦੇਣਦਾਰ ਸੀ। ਤਾਂ ਉਸ ਨੌਕਰ ਨੇ ਦੂਜੇ ਨੂੰ ਗਲੋਂ ਫੜ ਲਿਆ
ਅਤੇ ਆਖਿਆ ਜਿਸਦਾ ਤੂੰ ਮੈਨੂੰ ਦੇਣਦਾਰ ਹੈ; ਸੋ ਦੇ।

29"ਤਾਂ ਉਸ ਦੇ ਨਾਲ ਦਾ ਨੌਕਰ ਉਸ ਦੇ ਗੋਡੀ ਪੈ ਗਿਆ
ਅਤੇ ਉਸਨੂੰ ਬੇਨਤੀ ਕੀਤੀ, 'ਤੂੰ ਮੇਰੇ ਨਾਲ ਸਬਰ ਤੋਂ ਕੰਮ ਲੈ, ਮੈਂ
ਤੇਰਾ ਸਾਰਾ ਕਰਜਾ ਦੇ ਦਿਆਂਗਾ।'

30"ਪਰ ਉਸ ਨੇ ਇਨਕਾਰ ਕਰ ਦਿੱਤਾ ਅਤੇ ਕਚਿਹਰੀ ਰਾਹੀਂ
ਉਸ ਨੌਕਰ ਨੂੰ ਕੈਦ ਵਿੱਚ ਸੁੱਟ ਦਿੱਤਾ ਗਿਆ। ਉਸਨੂੰ ਉਨਾਂ
ਚਿਰ ਕੈਦ ਵਿੱਚ ਰੱਖਿਆ ਗਿਆ ਜਦੋਂ ਤੱਕ ਕਿ ਉਸਨੇ ਸਾਰਾ
ਕਰਜ਼ਾ ਵਾਪਸ ਨਹੀਂ ਦੇ ਦਿੱਤਾ। 31ਪਰ ਜਦੋਂ ਉਸ ਦੇ ਨਾਲ ਦੇ
ਨੌਕਰਾਂ ਨੇ ਇਹ ਗੱਲ ਵਾਪਰਦੀ ਵੇਖੀ ਤਾਂ ਬੜੇ ਉਦਾਸ ਹੋਏ ਅਤੇ
ਉਨ੍ਹਾਂ ਜਾਕੇ ਆਪਣੇ ਮਾਲਕ ਨੂੰ ਸਾਰਾ ਹਾਲ ਦੱਸ ਦਿੱਤਾ।

32"ਤਦ ਮਾਲਕ ਨੇ ਉਸ ਨੌਕਰ ਨੂੰ ਸੱਦਿਆ ਅਤੇ ਆਖਿਆ,
"ਓਏ ਦੁਸ਼ਟ ਨੌਕਰ, ਤੂੰ ਮੇਰੇ ਕਿੰਨੇ ਧਨ ਦਾ ਦੇਣਦਾਰ ਸੀ, ਪਰ
ਤੂੰ ਮੈਨੂੰ ਕਰਜ਼ਾ ਛੱਡਣ ਲਈ ਬੇਨਤੀ ਕੀਤੀ। ਇਸਲਈ ਮੈਂ ਤੇਰਾ
ਸਾਰਾ ਕਰਜਾ ਛੱਡ ਦਿੱਤਾ। 33ਫੇਰ ਜਿਵੇਂ ਮੈਂ ਤੇਰੇ ਤੇ ਦਯਾ ਕੀਤੀ
ਸੀ ਕੀ ਤੈਨੂੰ ਵੀ ਆਪਣੇ ਨਾਲ ਦੇ ਨੌਕਰ ਉੱਤੇ ਉਵੇਂ ਹੀ ਦਯਾ
ਨਹੀਂ ਕਰਨੀ ਚਾਹੀਦੀ ਸੀ।' 34ਮਾਲਕ ਨੂੰ ਬਹੁਤ ਗੁੱਸਾ ਆਇਆ
ਅਤੇ ਉਸ ਨੇ ਨੌਕਰ ਨੂੰ ਸਜ਼ਾ ਦੇਣ ਲਈ ਕੈਦ ਵਿੱਚ ਸੁੱਟ ਦਿੱਤਾ,
ਅਤੇ ਉਨੀਂ ਦੇਰ ਕੈਦ ਵਿੱਚ ਰੱਖਣ ਦਾ ਹੁਕਮ ਦਿੱਤਾ ਜਿੰਨੀ ਦੇਰ
ਉਹ ਆਪਣਾ ਕਰਜ਼ ਚੁਕਤਾ ਨਾ ਕਰ ਦੇਵੇ।

35"ਇਸੇ ਤਰ੍ਹਾਂ ਮੇਰਾ ਸੁਰਗੀ ਪਿਤਾ ਤੁਹਾਡੇ ਨਾਲ ਕਰੇਗਾ
ਜਿਵੇਂ ਰਾਜੇ ਨੇ ਨੋਕਰ ਨਾਲ ਕੀਤਾ ਜੇਕਰ ਤੁਸੀਂ ਆਪਣੇ ਭਾਈਆਂ
ਅਤੇ ਭੈਣਾਂ ਨੂੰ ਆਪਣੇ ਦਿਲੋਂ ਮਾਫ ਨਹੀਂ ਕਰੋਂਗੇ ਤਾਂ ਮੇਰਾ ਸੁਰਗੀ
ਪਿਤਾ ਤੁਹਾਨੂੰ ਮੁਆਫ ਨਹੀਂ ਕਰੇਗਾ।"

## ਯਿਸੂ ਦੀ ਤਲਾਕ ਬਾਰੇ ਸਿੱਖਿਆ

*(ਮਰਕੁਸ 10:1–12)*

19 ਜਦੋਂ ਯਿਸੂ ਇਹ ਸਭ ਗੱਲਾਂ ਆਖ ਹਟਿਆ ਤਾਂ ਗਲੀਲ
ਤੋਂ ਚਲਿਆ ਗਿਆ। ਅਤੇ ਯਰਦਨ ਨਦੀ ਤੋਂ ਪਾਰ
ਯਹੂਦਿਯਾ ਦੀਆਂ ਹੱਦਾਂ ਵਿੱਚ ਆ ਗਿਆ। 2ਬਹੁਤ ਸਾਰੇ ਲੋਕਾਂ ਨੇ
ਉਸ ਦਾ ਪਿੱਛਾ ਕੀਤਾ ਅਤੇ ਉੱਥੇ ਉਸ ਨੇ ਬਹੁਤ ਸਾਰੇ ਬੀਮਾਰ
ਲੋਕਾਂ ਨੂੰ ਚੰਗਾ ਕੀਤਾ।

3ਕੁਝ ਫਰੀਸੀ ਉਸਨੂੰ ਪਰਤਾਉਣ ਲਈ ਉਸ ਦੇ ਕੋਲ ਆਣ
ਕੇ ਬੋਲੇ, "ਕੀ ਇਹ ਇੱਕ ਆਦਮੀ ਲਈ ਸ਼ਰ੍ਹਾ ਅਨੁਸਾਰ ਹੈ ਕਿ
ਉਹ ਆਪਣੀ ਪਤਨੀ ਨੂੰ ਉਸ ਕਿਸੇ ਵੀ ਕਾਰਣ ਲਈ ਤਲਾਕ ਦੇ
ਸਕਦਾ ਹੈ ਜੋ ਉਹ ਚਾਹੁੰਦਾ ਹੈ।"

4ਯਿਸੂ ਨੇ ਜਵਾਬ ਦਿੱਤਾ, "ਕੀ ਤੁਸੀਂ ਪੋਥੀਆਂ ਵਿੱਚ ਨਹੀਂ
ਪੜ੍ਹਿਆ ਕਿ ਆਦਿ ਵਿੱਚ, 'ਸਿਰਜਣਹਾਰ ਨੇ ਲੋਕਾਂ ਨੂੰ ਪੁਰੁਸ਼
ਅਤੇ ਇਸਤ੍ਰੀ ਬਣਾਇਆ? * 5ਅਤੇ ਪਰਮੇਸ਼ੁਰ ਨੇ ਕਿਹਾ, 'ਇਸ
ਲਈ ਮਰਦ ਆਪਣੀ ਮਾਂ ਅਤੇ ਬਾਪ ਨੂੰ ਛੱਡ ਕੇ ਆਪਣੀ ਵਹੁਟੀ
ਨਾਲ ਮਿਲਿਆ ਰਹੇਗਾ ਅਤੇ ਉਹ ਦੋਵੇਂ ਇੱਕ ਸ਼ਰੀਰ ਹੋਣਗੇ।'*
6ਇਸਲਈ ਉਹ ਹੁਣ ਦੋ ਨਹੀਂ ਹਨ, ਸਗੋਂ ਇੱਕ ਹਨ! ਸੋ ਜੋ ਕੁਝ
ਪਰਮੇਸ਼ੁਰ ਨੇ ਜੋੜ ਦਿੱਤਾ ਹੈ ਉਸਨੂੰ ਮਨੁੱਖ ਅੱਡ ਨਾ ਕਰੇ।"

7ਉਨ੍ਹਾਂ ਨੇ ਉਸਨੂੰ ਆਖਿਆ, "ਫੇਰ ਮੂਸਾ ਨੇ ਆਦਮੀ ਨੂੰ ਤਿਆਗ
ਪੱਤਰ ਰਾਹੀਂ ਤਲਾਕ ਦੇਣ ਦੀ ਆਗਿਆ ਕਿਉਂ ਦਿੱਤੀ ਹੈ।"*

8ਯਿਸੂ ਨੇ ਉੱਤਰ ਦਿੱਤਾ, "ਉਸ ਨੇ ਤੁਹਾਨੂੰ ਤੁਹਾਡੀ ਸਖ਼ਤ
ਦਿਲੀ ਦੇ ਕਾਰਣ ਆਪਣੀਆਂ ਪਤਨੀਆਂ ਨੂੰ ਤਲਾਕ ਦੇਣ ਦੀ
ਆਗਿਆ ਦਿੱਤੀ। ਪਰ ਮੁੱਢੋਂ ਇਹ ਇਸਤਰ੍ਹਾਂ ਦੀ ਰੀਤ ਨਹੀਂ ਸੀ।

---

**"ਸਿਰਜਨਹਾਰ ... ਬਣਾਇਆ"** ਉਤਪਤ 1:27 ਜਾਂ 5:2

**"ਇਸ ਲਈ ... ਸ਼ਰੀਰ ਹੋਣਗੇ"** ਉਤਪਤ 2:24

**"ਫ਼ੇਰ ... ਦਿੱਤੀ ਹੈ"** ਬਿਵਸਥਾ ਸਾਰ 24:1

9ਪਰ ਮੈਂ ਤੁਹਾਨੂੰ ਆਖਦਾ ਹਾਂ ਕਿ ਜੇਕਰ ਕੋਈ ਆਪਣੀ ਪਤਨੀ ਨੂੰ ਤਲਾਕ ਦਿੰਦਾ ਹੈ ਅਤੇ ਦੂਜੀ ਔਰਤ ਨਾਲ ਵਿਆਹ ਕਰਾ ਲੈਂਦਾ ਹੈ ਤਾਂ, ਉਹ ਵਿਭਚਾਰ ਦਾ ਦੋਸ਼ੀ ਹੈ। ਕਿਸੇ ਬੰਦੇ ਦਾ ਆਪਣੀ ਪਤਨੀ ਨੂੰ ਤਲਾਕ ਦੇਣ ਲਈ ਸਿਰਫ਼ ਇੱਕ ਹੀ ਕਾਰਣ ਹੋ ਸਕਦਾ ਹੈ ਉਹ ਇਹ ਕਿ ਉਸ ਦੀ ਪਤਨੀ ਦੇ ਕਿਸੇ ਦੂਜੇ ਆਦਮੀ ਨਾਲ ਜਿਨਸੀ ਸੰਬੰਧ ਹੋਣ।”

10ਚੇਲਿਆਂ ਨੇ ਉਸਨੂੰ ਕਿਹਾ, “ਜੇਕਰ ਆਦਮੀ ਅਤੇ ਔਰਤ ਦੇ ਵਿਚਕਾਰ ਇਹ ਹਾਲਾਤ ਹਨ, ਤਾਂ ਵਿਆਹ ਨਾ ਕਰਾਉਣਾ ਚੰਗਾ ਹੈ।”

11ਪਰ ਉਸ ਨੇ ਉਨ੍ਹਾਂ ਨੂੰ ਆਖਿਆ, “ਸਭ ਲੋਕ ਇਸਨੂੰ ਕਬੂਲ ਨਹੀਂ ਕਰ ਸਕਦੇ। ਪਰ ਸਿਰਫ਼ ਉਹ ਲੋਕ ਜਿਨ੍ਹਾਂ ਨੂੰ ਪਰਮੇਸ਼ੁਰ ਨੇ ਆਗਿਆ ਦਿੱਤੀ ਹੈ। 12ਇਸ ਦੇ ਭਿੰਨ ਕਾਰਣ ਹਨ, ਕਿ ਕੁਝ ਆਦਮੀ ਵਿਆਹ ਕਿਉਂ ਨਹੀਂ ਕਰਾਉਂਦੇ। ਕੁਝ ਮਰਦ ਬੱਚੇ ਪੈਦਾ ਕਰਨ ਦੀ ਯੋਗਤਾ ਤੋ ਬਿਨਾ ਪੈਦਾ ਹੁੰਦੇ ਹਨ, ਅਤੇ ਕੁਝ ਅਜਿਹੇ ਨਿਪੁੰਸਕ ਬਾਅਦ ਵਿੱਚ ਜਿੰਦਗੀ ਵਿੱਚ ਲੋਕਾਂ ਵੱਲੋਂ ਕਰ ਦਿੱਤੇ ਜਾਂਦੇ ਹਨ। ਅਤੇ ਕੁਝ ਆਦਮੀ ਵਿਆਹ ਦਾ ਖਿਆਲ ਸਵਰਗ ਦੇ ਰਾਜ ਲਈ ਤਿਆਗ ਦਿੰਦੇ ਹਨ। ਪਰ ਜਿਹੜਾ ਮਨੁੱਖ ਵਿਆਹ ਕਰਾ ਸੱਕਦਾ ਹੈ ਤਾਂ ਉਸਨੂੰ ਵਿਆਹ ਬਾਰੇ ਇਹ ਸਿੱਖਿਆ ਸਵੀਕਾਰ ਕਰਨੀ ਚਾਹੀਦੀ ਹੈ।”

### ਯਿਸੂ ਵੱਲੋਂ ਬੱਚਿਆ ਦਾ ਸੁਆਗਤ

*(ਮਰਕੁਸ 10:13–16; ਲੂਕਾ 18:15–17)*

13ਤਦ ਲੋਕ ਛੋਟੇ ਬੱਚਿਆਂ ਨੂੰ ਉਸ ਕੋਲ ਲਿਆਏ ਜੋ ਉਹ ਉਨ੍ਹਾਂ ਉੱਤੇ ਆਪਣਾ ਹੱਥ ਰੱਖਕੇ ਪ੍ਰਾਰਥਨਾ ਕਰੇ। ਜਦੋਂ ਚੇਲਿਆ ਨੇ ਇਉਂ ਦੇਖਿਆ, ਉਨ੍ਹਾਂ ਨੇ ਉਨ੍ਹਾਂ ਨੂੰ ਝਿੜਕਿਆ ਜਿਹੜੇ ਆਪਣੇ ਬੱਚਿਆਂ ਨੂੰ ਲਿਆਏ ਸਨ। 14ਯਿਸੂ ਨੇ ਕਿਹਾ, “ਬੱਚਿਆ ਨੂੰ ਅੜਚਨ ਨਾ ਪਾਓ ਅਤੇ ਉਨ੍ਹਾਂ ਨੂੰ ਮੇਰੇ ਕੋਲ ਆਉਣ ਦਿਉ। ਉਨ੍ਹਾਂ ਲਈ ਰੁਕਾਵਟ ਨਾ ਬਣੋ ਕਿਉਂ ਕਿ ਸਵਰਗ ਦਾ ਰਾਜ ਇਹੋ ਜਿਹਿਆਂ ਦਾ ਹੀ ਹੈ।” 15ਅਤੇ ਯਿਸੂ ਨੇ ਉਨ੍ਹਾਂ ਦੇ ਸਿਰਾਂ ਤੇ ਅਪਣਾ ਹੱਥ ਰੱਖਣ ਤੋ ਬਾਅਦ ਉਹ ਥਾਂ ਛੱਡ ਦਿੱਤੀ।

### ਅਮੀਰ ਆਦਮੀ ਦਾ ਯਿਸੂ ਦਾ ਅਨੁਸਰਣ ਕਰਨ ਤੋਂ ਇਨਕਾਰ

*(ਮਰਕੁਸ 10:17–31; ਲੂਕਾ 18:18–30)*

16ਇੱਕ ਮਨੁੱਖ ਨੇ ਉਸ ਕੋਲ ਆਣ ਕੇ ਉਸਨੂੰ ਕਿਹਾ, “ਗੁਰੂ ਜੀ ਮੈਂ ਕਿਹੜਾ ਭਲਾ ਕੰਮ ਕਰਾਂ ਜਿਸ ਨਾਲ ਮੈਨੂੰ ਸਦੀਵੀਂ ਜੀਵਨ ਮਿਲੇ?”

17ਯਿਸੂ ਨੇ ਉੱਤਰ ਦਿੱਤਾ, “ਤੁਸੀਂ ਨੇਕੀ ਬਾਰੇ ਮੈਥੋਂ ਕਿਉਂ ਪੁੱਛਦੇ ਹੋਂ? ਸਿਰਫ਼ ਪਰਮੇਸ਼ੁਰ ਚੰਗਾ ਹੈ। ਪਰ ਜੇ ਤੁਸੀਂ ਜੀਵਨ ਵਿੱਚ ਦਾਖਲ ਹੋਣਾ ਚਾਹੁੰਦੇ ਹੋ ਤਾਂ, ਹੁਕਮਾਂ ਦੀ ਪਾਲਣਾ ਕਰੋ।”

18ਉਸ ਨੇ ਪੁੱਛਿਆ, “ਕਿਹੜੇ ਹੁਕਮ?”

ਯਿਸੂ ਨੇ ਕਿਹਾ, “ਇਹ, ਕਿ ਖੂਨ ਨਾ ਕਰੋ, ਵਿਭਚਾਰ ਨਾ ਕਰੋ, ਚੋਰੀ ਨਾ ਕਰੋ ਅਤੇ ਝੂਠੀ ਗਵਾਹੀ ਨਾ ਦਿਓ। 19ਆਪਣੇ ਮਾਂ-ਬਾਪ ਦਾ ਆਦਰ ਕਰੋ* ‘ਅਤੇ ਆਪਣੇ ਆਪ ਵਾਂਙ ਆਪਣੇ ਗੁਆਂਢੀ ਨੂੰ ਵੀ ਪਿਆਰ ਕਰੋ।’*”

20ਉਸ ਜਵਾਨ ਨੇ ਕਿਹਾ, “ਇਨ੍ਹਾਂ ਸਭਨਾਂ ਨੂੰ ਤਾਂ ਮੈਂ ਮੰਨਿਆਂ ਹੈ, ਹੋਰ ਹੁਣ ਮੇਰੇ ਵਿੱਚ ਕੀ ਕਮੀ ਹੈ?”

21ਯਿਸੂ ਨੇ ਉੱਤਰ ਦਿੱਤਾ, “ਜੇ ਤੂੰ ਪੂਰਨ ਹੋਣਾ ਚਾਹੁੰਦਾ ਹੈਂ, ਤਾਂ ਜਾ ਜਾਕੇ ਆਪਣੀਆਂ ਸਾਰੀਆਂ ਚੀਜ਼ਾਂ ਵੇਚ ਦੇ ਅਤੇ ਧਨ ਗਰੀਬ ਲੋਕਾਂ ਵਿੱਚ ਵੰਡ ਦੇ। ਇਸਤਰ੍ਹਾਂ ਤੈਨੂੰ ਸਵਰਗ ਵਿੱਚ ਖਜ਼ਾਨਾ ਮਿਲੇਗਾ। ਫ਼ੇਰ ਤੂੰ ਆ ਕੇ ਮੇਰੇ ਪਿੱਛੇ ਹੋ ਤੁਰ।”

22ਪਰ ਜਦੋਂ ਉਸ ਜਵਾਨ ਨੇ ਇਹ ਸੁਣਿਆ ਤਾਂ, ਉਹ ਉਦਾਸੀ ਵਿੱਚ ਚਲਿਆ ਗਿਆ, ਕਿਉਂ ਕਿ ਉਹ ਬਹੁਤ ਅਮੀਰ ਸੀ।

23ਤਦ ਯਿਸੂ ਨੇ ਆਪਣੇ ਚੇਲਿਆ ਨੂੰ ਕਿਹਾ, “ਮੈਂ ਤੁਹਾਨੂੰ ਸੱਚ ਆਖਦਾ ਹਾਂ ਕਿ ਅਮੀਰ ਦਾ ਸਵਰਗ ਦੇ ਰਾਜ ਵਿੱਚ ਵੜਨਾ ਬੜਾ ਔਖਾ ਹੈ। 24ਮੈਂ ਤੁਹਾਨੂੰ ਦੱਸਦਾ ਹਾਂ ਕਿ ਅਮੀਰ ਵਿਅਕਤੀ ਦੇ ਪਰਮੇਸ਼ੁਰ ਦੇ ਰਾਜ ਵਿੱਚ ਵੜਨ ਨਾਲੋਂ ਊਠ ਦਾ ਸੂਈ ਦੇ ਨੱਕੇ ਰਾਹੀਂ ਲੰਗਣਾ ਸੁਖਾ ਲਾ ਹੈ।”

25ਚੇਲੇ ਇਹ ਸੁਣ ਕੇ ਹੈਰਾਨ ਹੋ ਗਏ ਅਤੇ ਬੋਲੇ, “ਤਾਂ ਕਿਸ ਦੀ ਮੁਕਤੀ ਹੋ ਸਕਦੀ ਹੈ?”

26ਤਦ ਯਿਸੂ ਨੇ ਉਨ੍ਹਾਂ ਵੱਲ ਵੇਖਕੇ ਉਨ੍ਹਾਂ ਨੂੰ ਕਿਹਾ, “ਲੋਕਾਂ ਲਈ ਇਹ ਅਸੰਭਵ ਹੈ। ਪਰ ਪਰਮੇਸ਼ੁਰ ਲਈ ਸਭ ਕੁਝ ਸੰਭਵ ਹੈ।”

27ਪਤਰਸ ਨੇ ਯਿਸੂ ਨੂੰ ਆਖਿਆ, “ਤੁਹਾਡੇ ਪਿੱਛੇ ਲੱਗਣ ਵਾਸਤੇ ਅਸੀਂ ਸਭ ਕੁਝ ਛੱਡ ਦਿੱਤਾ ਹੈ। ਫਿਰ ਸਾਨੂੰ ਕੀ ਪ੍ਰਾਪਤ ਹੋਵੇਗਾ?”

28ਯਿਸੂ ਨੇ ਆਪਣੇ ਚੇਲਿਆਂ ਨੂੰ ਆਖਿਆ, “ਮੈਂ ਤੁਹਾਨੂੰ ਸੱਚ ਦੱਸਦਾ ਹਾਂ ਕਿ ਜਦੋਂ ਨਵੀਂ ਦੁਨੀਆਂ ਸਾਜੀ ਜਾਵੇਗੀ ਅਤੇ ਮਨੁੱਖ ਦਾ ਪੁੱਤਰ ਆਪਣੇ ਮਹਿਮਾਮਈ ਸਿੰਘਾਸਨ ਤੇ ਬੈਠੇਗਾ, ਤਾਂ ਤੁਸੀਂ ਵੀ ਬਾਰ੍ਹਾਂ ਸਿੰਘਾਸਨਾਂ ਤੇ ਬੈਠੋਂਗੇ ਅਤੇ ਤੁਸੀਂ ਇਸਰਾਏਲ ਦੇ ਬਾਰ੍ਹਾਂ ਪਰਿਵਾਰਾਂ ਦਾ ਨਿਰਣਾ ਕਰੋਂਗੇ।

29ਅਤੇ ਹਰ ਕੋਈ ਜਿਸਨੇ ਆਪਣੇ ਘਰ, ਭਾਈਆਂ, ਭੈਣਾ, ਮਾਂ-ਬਾਪ, ਬਾਲ ਬੱਚਿਆਂ ਜਾਂ ਜ਼ਮੀਨ ਨੂੰ ਮੇਰੇ ਨਾਮ ਦੇ ਕਾਰਣ ਛੱਡਿਆ ਹੈ ਉਹ ਸੌ ਗੁਣਾ ਵੱਧ ਫਲ ਪਾਵੇਗਾ ਅਤੇ ਸਦੀਵੀ ਜੀਵਨ ਦਾ ਵਾਰਸ ਬਣੇਗਾ।

30ਪਰ ਬਹੁਤ ਸਾਰੇ ਮਨੁੱਖ ਜਿਨ੍ਹਾਂ ਦਾ ਹੁਣ ਜਿੰਦਗੀ ਵਿੱਚ ਰੁੱਤਬਾ ਵੱਡਾ ਹੈ, ਭਵਿੱਖ ਵਿੱਚ ਉਨ੍ਹਾਂ ਦੀ ਥਾਂ ਬੜੀ ਨੀਵੀਂ ਹੋਵੇਗੀ। ਬਹੁਤ ਸਾਰੇ ਲੋਕ ਜਿਨ੍ਹਾਂ ਦਾ ਦਰਜਾ ਹੁਣ ਸਭ ਤੋਂ ਨੀਵਾਂ ਹੈ ਭਵਿੱਖ ਵਿੱਚ ਸਭ ਤੋਂ ਉੱਚਾ ਦਰਜਾ ਪਾਉਣਗੇ।

### ਯਿਸੂ ਦਾ ਖੇਤ ਦੇ ਮਜਦੂਰਾਂ ਬਾਰੇ ਇੱਕ ਦ੍ਰਿਸ਼ਟਾਂਤ

20 “ਸਵਰਗ ਦਾ ਰਾਜ ਤਾਂ ਇੱਕ ਜ਼ਿਮੀਦਾਰ ਵਰਗਾ ਹੈ, ਜੋ ਤੜਕੇ ਹੀ ਘਰੋਂ ਨਿੱਕਲਿਆ ਕਿ ਆਪਣੇ ਅੰਗੂਰਾਂ ਦੇ ਬਾਗ ਵਿੱਚ ਕੁਝ ਕਾਮੇ ਲਾਵੇ। 2ਉਸ ਨੇ ਕਾਮਿਆ ਨਾਲ ਇੱਕ ਚਾਂਦੀ ਦਾ ਸਿੱਕਾ ਦਿਹਾੜੀ ਕੀਤੀ ਅਤੇ ਉਨ੍ਹਾਂ ਨੂੰ ਆਪਣੇ ਬਾਗ਼

---

**“ਆਪਣੇ … ਆਦਰ ਕਰੋ”** ਕੂਚ 20:12–16

**“ਆਪਣੇ ਆਪ … ਪਿਆਰ ਕਰ”** ਲੇਵੀਆਂ 19:18

ਵਿੱਚ ਭੇਜ ਦਿੱਤਾ। 3ਨੌਂ ਕੁ ਵਜੇ ਉਹ ਆਦਮੀ ਬਜ਼ਾਰ ਗਿਆ ਤਾਂ
ਕੁਝ ਬੰਦਿਆਂ ਨੂੰ ਉੱਥੇ ਖੜੇ ਵੇਖਿਆ, ਇਹ ਲੋਕ ਕੁਝ ਵੀ ਨਹੀਂ
ਸੀ ਕਰ ਰਹੇ। 4ਤਾਂ ਉਸ ਨੇ ਉਨ੍ਹਾਂ ਨੂੰ ਕਿਹਾ, 'ਜੇਕਰ ਤੁਸੀਂ ਵੀ
ਮੇਰੇ ਬਾਗ਼ਾਂ ਵਿੱਚ ਜਾਕੇ ਕੰਮ ਕਰੋ ਤਾਂ ਮੈਂ ਤੁਹਾਨੂੰ ਜਿੰਨਾ ਤੁਹਾਡਾ
ਹੱਕ ਬਣੇਗਾ ਦੇਵਾਂਗਾ।' 5ਅਤੇ ਉਹ ਲੋਕ ਵੀ ਉਸ ਦੇ ਖੇਤ ਵਿੱਚ
ਕੰਮ ਕਰਨ ਲਈ ਚਲੇ ਗਏ।

"ਅਤੇ ਫ਼ਿਰ ਉਹੀ ਆਦਮੀ ਬਾਰ੍ਹਾਂ ਕੁ ਵਜੇ ਬਾਹਰ ਗਿਆ, ਅਤੇ
ਫਿਰ ਤਿੰਨ ਕੁ ਵਜੇ। ਦੋਨੋਂ ਵਾਰੀ ਉਸ ਨੇ ਕੁਝ ਕਾਮਿਆਂ ਨੂੰ
ਉਸਦੇ ਬਾਗ ਵਿੱਚ ਕੰਮ ਕਰਨ ਲਈ ਲਿਆਂਦਾ। 6ਆਥਣ ਵੇਲੇ,
ਪੰਜ ਕੁ ਵਜੇ ਉਹ ਬਾਹਰ ਗਿਆ ਅਤੇ ਕੁਝ ਹੋਰ ਲੋਕਾਂ ਨੂੰ ਬਜ਼ਾਰ
ਵਿੱਚ ਖੜੇ ਵੇਖਿਆ। ਅਤੇ ਉਨ੍ਹਾਂ ਨੂੰ ਕਿਹਾ, 'ਤੁਸੀਂ ਇੱਥੇ ਸਾਰਾ
ਦਿਨ ਕੁਝ ਕੀਤੇ ਬਿਨਾ ਖੜ੍ਹੇ ਰਹਿੰਦੇ ਹੋ?' 7"ਉਨ੍ਹਾਂ ਮਨੁੱਖਾਂ ਨੇ
ਜਵਾਬ ਦਿੱਤਾ, 'ਸਾਨੂੰ ਕਿਸੇ ਨੇ ਵੀ ਨੌਕਰੀ ਨਹੀਂ ਦਿੱਤੀ।'

"ਉਸ ਆਦਮੀ ਨੇ ਉਨ੍ਹਾਂ ਨੂੰ ਕਿਹਾ, 'ਤੁਸੀਂ ਵੀ ਮੇਰੇ ਬਾਗ
ਵਿੱਚ ਜਾ ਕੇ ਕੰਮ ਕਰ ਸਕਦੇ ਹੋ।'"

8"ਸਾਮ ਵੇਲੇ, ਅੰਗੂਰਾਂ ਦੇ ਬਾਗ ਦੇ ਮਾਲਕ ਨੇ ਕਾਮਿਆਂ ਦੇ
ਮੁਖਤਿਆਰ ਨੂੰ ਆਖਿਆ, 'ਕਾਮਿਆਂ ਨੂੰ ਸੱਦ ਅਤੇ ਪਿਛਲਿਆਂ ਤੋਂ
ਲੈਕੇ ਪਹਿਲਿਆਂ ਤੀਕ ਉਨ੍ਹਾਂ ਸਾਰਿਆਂ ਨੂੰ ਉਨ੍ਹਾਂ ਦੀ ਮਜੂਰੀ ਦੇ।'

9"ਜਿਹੜੇ ਕਾਮੇ ਪੰਜ ਵਜੇ ਲਿਆਂਦੇ ਗਏ ਸਨ, ਆਏ ਅਤੇ
ਇੱਕ ਚਾਂਦੀ ਦਾ ਸਿੱਕਾ ਪ੍ਰਾਪਤ ਕੀਤਾ। 10ਫ਼ਿਰ ਜਿਹੜੇ ਕਾਮੇ
ਪਹਿਲਾਂ ਲਿਆਂਦੇ ਗਏ ਸਨ ਆਏ। ਉਨ੍ਹਾਂ ਨੇ ਸੋਚਿਆ ਕਿ ਸ਼ਾਇਦ
ਉਹ ਦੂਜਿਆਂ ਕਾਮਿਆਂ ਨਾਲੋਂ ਵੱਧ ਪ੍ਰਾਪਤ ਕਰਨਗੇ। ਪਰ ਉਨ੍ਹਾਂ
ਨੂੰ ਵੀ ਇੱਕ ਚਾਂਦੀ ਦਾ ਸਿੱਕਾ ਹੀ ਮਿਲਿਆ। 11ਪਰ ਉਹ ਇਹ
ਸਿੱਕਾ ਲੈਕੇ ਘਰ ਦੇ ਮਾਲਕ ਉੱਤੇ ਕੁੜ੍ਹਨ ਲੱਗੇ। 12ਅਤੇ ਬੋਲੇ,
'ਜਿਹੜੇ ਲੋਕ ਅੰਤ ਵਿੱਚ ਲਿਆਂਦੇ ਗਏ ਸਨ ਅਤੇ ਜਿਨ੍ਹਾਂ ਨੇ
ਸਿਰਫ਼ ਇੱਕ ਹੀ ਘੰਟੇ ਲਈ ਕੰਮ ਕੀਤਾ, ਤੁਸੀਂ ਉਨ੍ਹਾਂ ਨੂੰ ਵੀ ਸਾਡੇ
ਜਿੰਨਾ ਹੀ ਦਿੱਤਾ। ਅਤੇ ਅਸੀਂ ਸਾਰਾ ਦਿਨ ਧੁੱਪੇ ਸਖ਼ਤ ਮਿਹਨਤ
ਕੀਤੀ।'

13"ਜ਼ਿੰਮੀਦਾਰ ਨੇ ਉਨ੍ਹਾਂ ਵਿੱਚੋਂ ਇੱਕ ਨੂੰ ਆਖਿਆ, 'ਮਿੱਤਰਾ,
ਮੈਂ ਤੇਰੇ ਨਾਲ ਬੇਈਮਾਨੀ ਨਹੀਂ ਕੀਤੀ। ਕੀ ਤੂੰ ਇੱਕ ਚਾਂਦੀ ਦੇ
ਸਿੱਕੇ ਵਾਸਤੇ ਕੰਮ ਕਰਨ ਲਈ ਰਾਜੀ ਨਹੀਂ ਹੋਇਆ?' 14ਤੂੰ
ਆਪਣੀ ਮਜੂਰੀ ਲੈ ਤੇ ਚਲਿਆ ਜਾ। ਪਰ ਮੈਂ ਅਖੀਰਲੇ ਬੰਦੇ ਨੂੰ
ਵੀ ਉਹੀ ਦੇਣਾ ਚਾਹੁੰਦਾ ਹਾਂ ਜੋ ਮੈਂ ਤੈਨੂੰ ਦਿੱਤਾ। 15ਕੀ ਇਹ
ਮੇਰਾ ਹੱਕ ਨਹੀਂ ਕਿ ਮੈਂ ਆਪਣੇ ਪੈਸੇ ਨੂੰ ਜਿਵੇਂ ਚਾਹਾਂ ਇਸਤੇਮਾਲ
ਕਰਾਂ? ਜਾਂ ਤੈਨੂੰ ਈਰਖਾ ਹੈ ਕਿਉਂ ਕਿ ਮੈਂ ਉਨ੍ਹਾਂ ਲੋਕਾਂ ਨਾਲ
ਉਦਾਰ ਹਾਂ ਜੋ ਮਗਰੋਂ ਆਏ। 16"ਇਸੇ ਤਰ੍ਹਾਂ ਜਿਹੜੇ ਲੋਕਾਂ ਦਾ
ਹੁਣ ਪਿੱਛਲਾ ਦਰਜਾ ਹੈ ਭਵਿੱਖ ਵਿੱਚ ਉਨ੍ਹਾਂ ਦਾ ਦਰਜਾ ਪਹਿਲਾ
ਦਰਜਾ ਹੋਵੇਗਾ ਅਤੇ ਉਹ ਲੋਕ ਜਿਨ੍ਹਾਂ ਦਾ ਹੁਣ ਦਰਜਾ ਪਹਿਲਾ
ਹੈ ਭਵਿੱਖ ਵਿੱਚ ਉਨ੍ਹਾਂ ਦਾ ਦਰਜਾ ਪਿਛਲਾ ਹੋਵੇਗਾ।"

## ਯਿਸੂ ਦਾ ਆਪਣੀ ਮੌਤ ਬਾਰੇ ਦੱਸਣਾ

*(ਮਰਕੁਸ 10:32–34; ਲੂਕਾ 18:31–34)*

17ਜਦੋਂ ਯਿਸੂ ਯਰੂਸਲਮ ਜਾ ਰਿਹਾ ਸੀ, ਉਸ ਦੇ ਬਾਰ੍ਹਾਂ ਚੇਲੇ
ਵੀ ਉਸ ਦੇ ਨਾਲ ਸਨ। ਰਾਹ ਵਿੱਚ ਉਸ ਨੇ ਉਨ੍ਹਾਂ ਨੂੰ ਇੱਕਸਾਥ
ਇਕੱਠਾ ਕੀਤਾ ਅਤੇ ਉਨ੍ਹਾਂ ਨੂੰ ਇਕਾਂਤ ਵਿੱਚ ਆਖਿਆ। 18"ਵੇਖੋ,
ਅਸੀਂ ਯਰੂਸ਼ਲਮ ਵੱਲ ਨੂੰ ਜਾ ਰਹੇ ਹਾਂ। ਮਨੁੱਖ ਦਾ ਪੁੱਤਰ ਪ੍ਰਧਾਨ
ਜਾਜਕਾਂ ਅਤੇ ਨੇਮ ਦੇ ਉਪਦੇਸ਼ਕਾਂ ਨੂੰ ਫ਼ੜਾ ਦਿੱਤਾ ਜਾਵੇਗਾ ਅਤੇ
ਉਹ ਉਸਨੂੰ ਮੌਤ ਦੇ ਦੇਣਗੇ। 19ਉਹ ਮਨੁੱਖ ਦੇ ਪੁੱਤਰ ਨੂੰ ਗੈਰ
ਯਹੂਦੀਆਂ ਨੂੰ ਦੇ ਦੇਣਗੇ। ਉਹ ਉਸਤੇ ਹੱਸਣਗੇ ਅਤੇ ਕੋੜਿਆਂ
ਨਾਲ ਕੁੱਟਣਗੇ ਅਤੇ ਸਲੀਬ ਤੇ ਚੜ੍ਹਾ ਦੇਣਗੇ। ਅਤੇ ਮੌਤ ਤੋਂ
ਤੀਜੇ ਦਿਨ ਬਾਅਦ, ਉਸਨੂੰ ਫ਼ਿਰ ਜੀਵਨ ਵੱਲ ਉਭਾਰਿਆ
ਜਾਵੇਗਾ।"

## ਇੱਕ ਮਾਤਾ ਵੱਲੋਂ ਵਿਸ਼ੇਸ਼ ਬੇਨਤੀ

*(ਮਰਕੁਸ 10:35–45)*

20ਉਸ ਸਮੇਂ, ਜ਼ਬਦੀ ਦੇ ਪੁੱਤਰਾਂ ਦੀ ਮਾਂ ਆਪਣੇ ਪੁੱਤਰਾਂ ਸਣੇ
ਯਿਸੂ ਕੋਲ ਆਈ ਅਤੇ ਉਸ ਅੱਗੇ ਝੁਕੀ ਅਤੇ ਉਸ ਕੋਲੋਂ ਇੱਕ
ਸਹਾਇਤਾ ਮੰਗੀ।

21ਯਿਸੂ ਨੇ ਆਖਿਆ, "ਤੂੰ ਕੀ ਚਾਹੁੰਦੀ ਹੈ?" ਉਸ ਨੇ ਯਿਸੂ ਨੂੰ
ਕਿਹਾ, "ਵਾਅਦਾ ਕਰੋ ਕਿ ਤੁਹਾਡੇ ਰਾਜ ਵਿੱਚ ਮੇਰੇ ਇਹ ਦੋਵੇਂ
ਪੁੱਤਰ ਇੱਕ ਤੁਹਾਡੇ ਸੱਜੇ ਤੇ ਇੱਕ ਤੁਹਾਡੇ ਖੱਬੇ ਪਾਸੇ ਬੈਠਣ।"

22 ਯਿਸੂ ਨੇ ਉਸ ਦੇ ਪੁੱਤਰਾਂ ਨੂੰ ਕਿਹਾ, "ਤੁਸੀਂ ਨਹੀਂ ਜਾਣਦੇ
ਤੁਸੀਂ ਕੀ ਮੰਗ ਰਹੇ ਹੋ? ਕੀ ਤੁਸੀਂ ਉਹ ਕਸ਼ਟ ਝੱਲ ਸਕਦੇ ਹੋਂ
ਜਿਹੜੇ ਮੈਂ ਝੱਲਣੇ ਹਨ। ਉਨ੍ਹਾਂ ਨੇ ਜਵਾਬ ਦਿੱਤਾ, "ਹਾਂ ਅਸੀਂ
ਝੱਲ ਸਕਦੇ ਹਾਂ!" 23ਯਿਸੂ ਨੇ ਉਨ੍ਹਾਂ ਨੂੰ ਕਿਹਾ, "ਸੱਚਮੁੱਚ ਜੋ
ਕਸ਼ਟ ਮੈਂ ਝੱਲਾਂਗਾ ਤੁਸੀਂ ਵੀ ਝੱਲੋਂਗੇ। ਪਰ ਮੈਂ ਉਹ ਨਹੀਂ ਹਾਂ ਜੋ
ਇਸ ਗੱਲ ਦੀ ਚੋਣ ਕਰੇਗਾ ਕਿ ਕੌਣ ਮੇਰੇ ਸੱਜੇ ਪਾਸੇ ਬੈਠੇਗਾ
ਅਤੇ ਕੌਣ ਖੱਬੇ ਪਾਸੇ। ਉਹ ਜਗ੍ਹਾਵਾਂ ਕੌਣ ਪਾਵੇਗਾ ਮੇਰੇ ਪਿਤਾ ਨੇ
ਫ਼ੈਸਲਾ ਕਰ ਲਿਆ ਹੈ। ਉਹ ਥਾਂਵਾਂ ਉਨ੍ਹਾਂ ਲੋਕਾਂ ਨਾਲ ਸੰਬੰਧਿਤ
ਹਨ ਜਿਨ੍ਹਾਂ ਲਈ ਉਹ ਬਣਾਈਆਂ ਗਈਆਂ ਹਨ।"

24ਜਦੋਂ ਦਸਾਂ ਚੇਲਿਆ ਨੇ ਇਹ ਸੁਣਿਆ ਤਾਂ ਉਹ ਉਨ੍ਹਾਂ ਦੋਹਾਂ
ਭਰਾਵਾਂ ਤੇ ਖਿਝ ਗਏ। 25ਤਦ ਯਿਸੂ ਨੇ ਉਨ੍ਹਾਂ ਸਾਰਿਆਂ ਇਕੱਠਿਆਂ
ਨੂੰ ਕੋਲ ਸੱਦ ਕੇ ਆਖਿਆ, "ਤੁਸੀਂ ਜਾਣਦੇ ਹੋ ਕਿ ਗੈਰ ਯਹੂਦੀਆਂ
ਦੇ ਹਾਕਮ ਦੂਜਿਆਂ ਤੇ ਹੁਕਮ ਚਲਾਉਣਾ ਪਸੰਦ ਕਰਦੇ ਹਨ,
ਅਤੇ ਉਨ੍ਹਾਂ ਦੇ ਮਹੱਤਵਪੂਰਣ ਆਗੂ ਲੋਕਾਂ ਤੇ ਆਪਣੀ ਸ਼ਕਤੀ
ਇਸਤੇਮਾਲ ਕਰਨਾ ਪਸੰਦ ਕਰਦੇ ਹਨ। 26ਤੁਹਾਡੇ ਵਿੱਚ ਅਜਿਹਾ
ਨਾ ਹੋਵੇ, ਪਰ ਜੇਕਰ ਤੁਹਾਡੇ ਵਿੱਚੋਂ ਕੋਈ ਵੱਡਾ ਹੋਣਾ ਚਾਹੇ ਉਸਨੂੰ
ਸੇਵਕ ਵਾਂਗ਼ ਤੁਹਾਡੀ ਸੇਵਾ ਕਰਨੀ ਚਾਹੀਦੀ ਹੈ। 27ਜੇਕਰ ਤੁਹਾਡੇ
ਵਿੱਚੋਂ ਕੋਈ ਪਹਿਲਾ ਬਨਣਾ ਚਾਹੇ ਉਹ ਪਹਿਲਾਂ ਤੁਹਾਡਾ ਦਾਸ
ਹੋਵੇ। 28ਉਵੇਂ ਹੀ ਜਿਵੇਂ ਮਨੁੱਖ ਦਾ ਪੁੱਤਰ ਆਪਣੀ ਸੇਵਾ
ਕਰਵਾਉਣ ਨਹੀਂ ਸਗੋਂ ਉਹ ਹੋਰਨਾਂ ਲੋਕਾਂ ਦੀ ਸੇਵਾ ਕਰਨ
ਲਈ ਆਇਆ ਹੈ। ਉਹ ਬਹੁਤ ਸਾਰੇ ਲੋਕਾਂ ਨੂੰ ਬਚਾਉਣ ਦੀ
ਖਾਤਿਰ ਆਪਣੀ ਜਾਨ ਕੁਰਬਾਨ ਕਰਨ ਲਈ ਆਇਆ ਹੈ।"

## ਯਿਸੂ ਦਾ ਦੋ ਅੰਨ੍ਹਿਆਂ ਨੂੰ ਰਾਜੀ ਕਰਨਾ

*(ਮਰਕੁਸ 10:46–52; ਲੂਕਾ 18:35–43)*

29ਜਦੋਂ ਉਹ ਅਤੇ ਉਸ ਦੇ ਚੇਲੇ ਯਰੀਹੋ ਤੋਂ ਵਿਦਾ ਹੋ ਰਹੇ
ਸਨ, ਲੋਕਾਂ ਦੀ ਇੱਕ ਵੱਡੀ ਭੀੜ ਨੇ ਯਿਸੂ ਦਾ ਪਿੱਛਾ ਕੀਤਾ। 30ਦੋ

ਅੰਨੇ ਮਨੁੱਖ ਸੜਕ ਦੇ ਕੰਢੇ ਬੈਠੇ ਸਨ। ਜਦੋਂ ਉਨ੍ਹਾਂ ਸੁਣਿਆ ਕਿ ਯਿਸੂ ਲੰਘਿਆ ਜਾਂਦਾ ਹੈ ਤਾਂ ਉਹ ਉੱਚੀ ਦੇਣੇ ਬੋਲੇ, “ਹੇ ਪ੍ਰਭੂ, ਦਾਊਦ ਦੇ ਪੁੱਤਰ, ਸਾਡੇ ਉੱਤੇ ਦਯਾ ਕਰ।”

**31**ਉਨ੍ਹਾਂ ਨੇ ਅੰਨ੍ਹੇ ਆਦਮੀਆਂ ਨੂੰ ਝਿੜਕਿਆ ਅਤੇ ਚੁੱਪ ਰਹਿਣ ਲਈ ਕਿਹਾ, ਪਰ ਉਹ ਹੋਰ ਵੀ ਉੱਚੀ ਬੋਲੇ, “ਹੇ ਪ੍ਰਭੂ, ਦਾਊਦ ਦੇ ਪੁੱਤਰ, ਕਿਰਪਾ ਕਰਕੇ ਸਾਡੀ ਸਹਾਇਤਾ ਕਰ।”

**32**ਤਦ ਯਿਸੂ ਰੁਕਿਆ ਅਤੇ ਉਨ੍ਹਾਂ ਨੂੰ ਸੱਦਕੇ ਪੁੱਛਿਆ, “ਤੁਸੀਂ ਮੈਥੋਂ ਆਪਣੇ ਵਾਸਤੇ ਕੀ ਕਰਾਉਣਾ ਚਾਹੁੰਦੇ ਹੋ?”

**33**ਤਦ ਉਨ੍ਹਾਂ ਦੋਹਾਂ ਨੇ ਕਿਹਾ, “ਪ੍ਰਭੂ ਜੀ ਅਸੀਂ ਚਾਹੁੰਦੇ ਹਾਂ ਕਿ ਸਾਡੀਆਂ ਅੱਖਾਂ ਖੁਲ੍ਹ ਜਾਣ ਜੋ ਅਸੀਂ ਵੇਖ ਸਕੀਏ।”

**34**ਯਿਸੂ ਨੇ ਉਨ੍ਹਾਂ ਅੰਨ੍ਹਿਆਂ ਆਦਮੀਆਂ ਲਈ ਤਰਸ ਮਹਿਸੂਸ ਕੀਤਾ ਅਤੇ ਉਨ੍ਹਾਂ ਦੀਆਂ ਅੱਖਾਂ ਨੂੰ ਛੋਹਿਆ ਉਹ ਝੱਟ ਸੁਜਾਖੇ ਹੋ ਗਏ ਅਤੇ ਯਿਸੂ ਦੇ ਮਗਰ ਹੋ ਤੁਰੇ।

## ਯਿਸੂ ਦਾ ਯਰੂਸ਼ਲਮ ਵਿੱਚ ਸ਼ਾਹੀ ਦਾਖਲਾ

*(ਮਰਕੁਸ 11:1–11; ਲੂਕਾ 19:28–38; ਯੂਹੰਨਾ 12:12–19)*

**21** ਯਿਸੂ ਅਤੇ ਉਸ ਦੇ ਚੇਲੇ ਯਰੂਸ਼ਲਮ ਦੇ ਨੇੜੇ ਆ ਰਹੇ ਸਨ, ਪਰ ਰਾਹ ਵਿੱਚ ਉਹ ਜੈਤੂਨ ਦੇ ਪਹਾੜ ਉੱਤੇ, ਬੈਤਫ਼ਗਾ ਕੋਲ, ਰੁਕੇ ਯਿਸੂ ਨੇ ਆਪਣੇ ਦੋ ਚੇਲਿਆਂ ਨੂੰ ਨਗਰ ਵਿੱਚ ਭੇਜਿਆ। **2**ਅਤੇ ਆਖਿਆ, “ਜੋ ਸ਼ਹਿਰ ਤੁਹਾਡੇ ਸਾਮ੍ਹਣੇ ਹੈ ਉਸ ਅੰਦਰ ਜਾਓ, ਸ਼ਹਿਰ ਅੰਦਰ ਵੜਦੇ ਸਾਰ ਹੀ, ਤੁਸੀਂ ਇੱਕ ਗਧੀ ਨੂੰ ਆਪਣੇ ਛੋਟੇ ਗਧੇ ਨਾਲ ਬੰਨ੍ਹਿਆ ਪਾਵੋਂਗੇ, ਉਸਨੂੰ ਖੋਲ੍ਹਕੇ ਤੁਸੀਂ ਮੇਰੇ ਕੋਲ ਲੈ ਆਵੋ। **3**ਜੇਕਰ ਤੁਹਾਨੂੰ ਕੋਈ ਕੁਝ ਕਹੇ, ਤਾਂ ਉਸਨੂੰ ਆਖਣਾ, ‘ਪ੍ਰਭੂ ਨੂੰ ਇਨ੍ਹਾਂ ਗਧਿਆਂ ਦੀ ਲੋੜ ਹੈ। ਫ਼ੇਰ ਉਹ ਜਲਦੀ ਹੀ ਉਨ੍ਹਾਂ ਨੂੰ ਵਾਪਿਸ ਭੇਜ ਦੇਵੇਗਾ।’”

**4**ਇਹ ਇਸ ਲਈ ਹੋਇਆ ਕਿ ਨਬੀ ਦਾ ਇਹ ਬਚਨ ਪੂਰਾ ਹੋਵੇ:

**5**“ਸੀਯੋਨ ਦੇ ਸ਼ਹਿਰ ਨੂੰ ਦੱਸੋ, ‘ਕਿ ਤੇਰਾ ਬਾਦਸ਼ਾਹ ਤੇਰੇ ਵੱਲ ਆ ਰਿਹਾ ਹੈ। ਉਹ ਨਿਮ੍ਰਤਾ ਨਾਲ ਗਧੀ ਉੱਤੇ, ਹਾਂ ਗਧੀ ਦੇ ਬੱਚੇ, ਉੱਤੇ ਬੈਠ ਕੇ ਆ ਰਿਹਾ ਹੈ।’” *ਜ਼ਕਰਯਾਹ 9:9*

**6**ਤਾਂ ਚੇਲਿਆਂ ਨੇ ਜਾਕੇ ਜਿਵੇਂ ਯਿਸੂ ਨੇ ਹੁਕਮ ਦਿੱਤਾ ਸੀ ਤਿਵੇਂ ਹੀ ਕੀਤਾ। **7**ਉਹ ਗਧੀ ਨੂੰ ਗਧੀ ਦੇ ਬੱਚੇ ਸਮੇਤ ਲਿਆਏ ਅਤੇ ਆਪਣੇ ਕੱਪੜੇ ਗਧੀ ਦੇ ਬੱਚੇ ਉੱਤੇ ਪਾ ਦਿੱਤੇ ਅਤੇ ਯਿਸੂ ਉਸ ਉੱਪਰ ਬਹਿ ਗਿਆ। **8**ਭੀੜ ਵਿੱਚੋਂ ਬਹੁਤ ਸਾਰੇ ਲੋਕਾਂ ਨੇ ਯਿਸੂ ਵਾਸਤੇ ਰਸਤੇ ਤੇ ਆਪਣੇ ਕੱਪੜੇ ਵਿਛਾ ਦਿੱਤੇ। ਕਈਆਂ ਨੇ ਬਿਰਛਾਂ ਦੀਆਂ ਟਹਿਣੀਆਂ ਵੱਢ ਕੇ ਰਸਤੇ ਵਿੱਚ ਵਿਛਾ ਦਿੱਤੀਆਂ। **9**ਭੀੜ ਜਿਹੜੀ ਉਸ ਦੇ ਅੱਗੇ ਤੇ ਪਿੱਛੇ ਚਲੀ ਆਉਂਦੀ ਸੀ ਉੱਚੀ ਆਵਾਜ਼ ਵਿੱਚ ਆਖਣ ਲੱਗੀ,

“ਦਾਊਦ ਦੇ ਪੁੱਤਰ ਨੂੰ ਉਸਤਤਿ ਉਹ ਧੰਨ ਹੈ ਜਿਹੜਾ ਪ੍ਰਭੂ ਦੇ ਨਾਮ ਉੱਤੇ ਆਉਂਦਾ ਹੈ!”

*ਜ਼ਬੂਰ 118:26*

“ਸਵਰਗ ਵਿੱਚ ਪ੍ਰਭੂ ਨੂੰ ਉਸਤਤਿ!”

**10**ਜਦੋਂ ਯਿਸੂ ਨੇ ਯਰੂਸ਼ਲਮ ਵਿੱਚ ਪ੍ਰਵੇਸ਼ ਕੀਤਾ, ਉਸ ਸ਼ਹਿਰ ਦੇ ਸਾਰੇ ਲੋਕ ਸ਼ਸ਼ੋਪੰਚ ਵਿੱਚ ਪੈ ਗਏ ਅਤੇ ਪੁੱਛਿਆ, “ਇਹ ਆਦਮੀ ਕੌਣ ਹੈ?”

**11**ਯਿਸੂ ਨਾਲ ਜਾ ਰਹੀ ਭੀੜ ਨੇ ਉੱਤਰ ਦਿੱਤਾ, “ਇਹ ਯਿਸੂ ਹੈ, ਗਲੀਲ ਦੇ ਕਸਬੇ ਨਾਸਰਤ ਦਾ ਇੱਕ ਨਬੀ।”

## ਯਿਸੂ ਦਾ ਮੰਦਰ ਵਿੱਚ ਹੋਣਾ

*(ਮਰਕੁਸ 11:15–19; ਲੂਕਾ 19:45–48; ਯੂਹੰਨਾ 2:13–22)*

**12**ਫ਼ੇਰ ਯਿਸੂ ਮੰਦਰ ਦੇ ਇਲਾਕੇ ਵੱਲ ਗਿਆ ਉਸ ਨੇ ਉਨ੍ਹਾਂ ਸਭ ਲੋਕਾਂ ਨੂੰ ਜਿਹੜੇ ਉੱਥੇ ਚੀਜ਼ਾਂ ਖਰੀਦ ਅਤੇ ਵੇਚ ਰਹੇ ਸਨ ਬਾਹਰ ਕੱਢ ਦਿੱਤਾ। ਅਤੇ ਸਰਾਫ਼ਾਂ ਦੇ ਤਖਤਪੋਸ਼ ਅਤੇ ਘੁੱਗੀਆਂ ਵੇਚਣ ਵਾਲਿਆਂ ਦੀਆਂ ਮੇਜਾਂ ਉਲਟਾ ਸੁੱਟੀਆਂ। **13**“ਉਸ ਨੇ ਉਨ੍ਹਾਂ ਲੋਕਾਂ ਨੂੰ ਆਖਿਆ, ਇਹ ਪੋਥੀਆਂ ਵਿੱਚ ਲਿਖਿਆ ਹੈ, ‘ਕਿ ਮੇਰਾ ਘਰ ਪ੍ਰਾਰਥਨਾ ਦਾ ਘਰ ਸਦਾਵੇਗਾ’ * ਪਰ ਤੁਸੀਂ ਇਸ ਜਗ੍ਹਾ ਨੂੰ ਚੋਰਾਂ ਦੇ ਲੁਕਣ ਦੀ ਜਗ੍ਹਾ ਬਣਾ ਰਹੇ ਹੋ।’”*

**14**ਅਤੇ ਉਸ ਮੰਦਰ ਦੇ ਇਲਾਕੇ ਵਿੱਚ ਬਹੁਤ ਸਾਰੇ ਅੰਨ੍ਹੇ ਅਤੇ ਲੰਗੜੇ ਯਿਸੂ ਕੋਲ ਆਏ ਅਤੇ ਉਸ ਨੇ ਉਨ੍ਹਾਂ ਨੂੰ ਚੰਗਾ ਕੀਤਾ। **15**ਜਦੋਂ ਪਰਧਾਨ ਜਾਜਕਾਂ ਅਤੇ ਨੇਮ ਦੇ ਉਪਦੇਸ਼ਕਾਂ ਨੇ ਉਨ੍ਹਾਂ ਅਚਰਜ ਕੰਮਾਂ ਨੂੰ ਦੇਖਿਆ ਜਿਹੜੇ ਉਸ ਨੇ ਕੀਤੇ ਅਤੇ ਬੱਚਿਆ ਨੂੰ ਉਸ ਮੰਦਰ ਵਿੱਚ ਉੱਚੀ ਆਵਾਜ਼ ਨਾਲ ਬੋਲਦੇ ਅਤੇ “ਦਾਊਦ ਦੇ ਪੁੱਤਰ ਨੂੰ ਉਸਤਤਿ” ਆਖਦੇ ਵੇਖਿਆ ਤਾਂ ਉਹ ਗੁੱਸੇ ਵਿੱਚ ਆ ਗਏ।

**16**ਉਨ੍ਹਾਂ ਨੇ ਯਿਸੂ ਨੂੰ ਆਖਿਆ, “ਕੀ ਤੂੰ ਸੁਣ ਰਿਹਾ ਹੈਂ ਇਹ ਬੱਚੇ ਕੀ ਆਖ ਰਹੇ ਹਨ?” ਯਿਸੂ ਨੇ ਉੱਤਰ ਦਿੱਤਾ, “ਕੀ ਤੁਸੀਂ ਕਦੇ ਵੀ ਪੋਥੀਆਂ ਵਿੱਚ ਨਹੀਂ ਪੜ੍ਹਿਆ, ‘ਤੁਸੀਂ ਬੱਚਿਆਂ ਅਤੇ ਜੁਆਕਾਂ ਨੂੰ ਉਸਤਤਿ ਕਰਨੀ ਸਿਖਾਈ?”* **17**ਇਹ ਵਾਪਰਨ ਤੋਂ ਬਾਅਦ ਯਿਸੂ ਉਨ੍ਹਾਂ ਲੋਕਾਂ ਤੋਂ ਵਿਦਾ ਹੋ ਗਿਆ ਅਤੇ ਰਾਤ ਕੱਟਣ ਲਈ ਬਾਹਰ ਬੈਤਅਨੀਆਂ ਸ਼ਹਿਰ ਨੂੰ ਚਲਿਆ ਗਿਆ।

## ਯਿਸੂ ਨੇ ਵਿਸ਼ਵਾਸ ਦੀ ਸ਼ਕਤੀ ਵਿਖਾਈ

*(ਮਰਕੁਸ 11:12–14, 20–24)*

**18**ਅਗਲੀ ਸਵੇਰ ਜਦ ਯਿਸੂ ਸ਼ਹਿਰ ਵੱਲ ਮੁੜਿਆ ਜਾਂਦਾ ਸੀ ਤਾਂ ਉਸਨੂੰ ਭੁੱਖ ਲੱਗੀ। **19**ਰਸਤੇ ਵਿੱਚ ਅੰਜੀਰ ਦਾ ਬਿਰਖ ਵੇਖ ਕੇ ਉਸ ਦੇ ਨੇੜੇ ਗਿਆ ਪਰ ਸਿਵਾਇ ਪੱਤਿਆਂ ਦੇ ਉੱਥੇ ਉਸਨੂੰ ਹੋਰ ਕੁਝ ਵੀ ਨਾ ਲੱਭਿਆ ਤਾਂ ਉਸ ਨੇ ਬਿਰਖ ਨੂੰ ਕਿਹਾ ਕਿ ਅੱਜ ਤੋਂ ਤੈਨੂੰ ਭਵਿੱਖ ਵਿੱਚ ਕਦੇ ਵੀ ਫ਼ਲ ਨਾ ਲੱਗਣ। ਤੁਰੰਤ ਹੀ ਰੁੱਖ ਸੁੱਕ ਗਿਆ।”

**20**ਚੇਲੇ ਵੇਖ ਕੇ ਹੈਰਾਨ ਹੋਏ ਅਤੇ ਉਨ੍ਹਾਂ ਨੇ ਪੁੱਛਿਆ, “ਅੰਜੀਰ ਦਾ ਰੁੱਖ ਇੰਨੀ ਛੇਤੀ ਕਿਵੇਂ ਕੁਮਲਾ ਗਿਆ?”

---

**“ਮੇਰਾ ਘਰ ... ਸੱਦਾਵੇਗਾ”** ਯਸਾਯਾਹ 56:7

**“ਚੋਰਾਂ ਦੇ ਲੁਕਣ ਦੀ ਜਗ੍ਹਾ ਬਣਾ ਰਹੇ ਹੋ”** ਯਿਰਮਿਯਾਹ 7:11

**“ਤੁਸੀਂ ... ਕਰਨੀ ਸਿਖਾਈ”** ਜ਼ਬੂਰ 8:3 (ਯੂਨਾਨੀ ਅਨੁਵਾਦ)

21ਯਿਸੂ ਨੇ ਉਨ੍ਹਾਂ ਨੂੰ ਉੱਤਰ ਦਿੱਤਾ, “ਮੈਂ ਤੁਹਾਨੂੰ ਸੱਚ ਆਖਦਾ
ਹਾਂ ਕਿ ਜੇਕਰ ਤੁਹਾਨੂੰ ਨਿਹਚਾ ਹੋਵੇ ਅਤੇ ਤੁਸੀਂ ਕੋਈ ਭਰਮ ਨਾ
ਰੱਖੋ। ਤੁਸੀਂ ਸਿਰਫ ਇਹੋ ਹੀ ਕਰੋਂਗੇ ਜੋ ਅੰਜ਼ੀਰ ਦੇ ਬਿਰਖ ਨਾਲ
ਮੈਂ ਕੀਤਾ ਸਗੋਂ ਤੁਸੀਂ ਇਸ ਪਹਾੜ ਨੂੰ ਵੀ ਆਖ ਸਕਦੇ ਹੋਂ ਜਾ
ਅਤੇ ਸਮੁੰਦਰ ਵਿੱਚ ਜਾ ਕੇ ਡਿਗ ਤਾਂ ਅਜਿਹਾ ਹੀ ਹੋਵੇਗਾ। 22ਜੇਕਰ
ਤੁਸੀਂ ਵਿਸ਼ਵਾਸ ਕਰੋਂ, ਤਾਂ ਉਹ ਸਭ ਕੁਝ ਜੋ ਤੁਸੀਂ ਪ੍ਰਾਰਥਨਾ
ਰਾਹੀਂ ਮੰਗੋਂਗੇ ਤੁਹਾਨੂੰ ਦਿੱਤਾ ਜਾਵੇਗਾ।”

### ਯਹੂਦੀ ਆਗੂਆਂ ਨੇ ਯਿਸੂ ਦੇ ਅਧਿਕਾਰ ਤੇ ਸ਼ੱਕ ਕੀਤਾ

*(ਮਰਕੁਸ 11:27–33; ਲੂਕਾ 20:1–8)*

23ਜਦੋਂ ਯਿਸੂ ਮੰਦਰ ਦੇ ਇਲਾਕੇ ਵਿੱਚ ਦਾਖ਼ਲ ਹੋਇਆ, ਅਤੇ
ਜਦੋਂ ਉਹ ਉਪਦੇਸ਼ ਦੇ ਰਿਹਾ ਸੀ ਤਾਂ ਪ੍ਰਧਾਨ ਜਾਜਕ ਅਤੇ ਲੋਕਾਂ
ਦੇ ਬਜ਼ੁਰਗ ਉਸ ਪਾਸੇ ਆਏ ਅਤੇ ਕਹਿਣ ਲੱਗੇ “ਇਹ ਸਭ ਤੂੰ
ਕਿਸ ਅਧਿਕਾਰ ਨਾਲ ਕਰਦਾ ਹੈਂ? ਇਹ ਅਧਿਕਾਰ ਤੈਨੂੰ ਕਿਸ ਨੇ
ਦਿੱਤਾ?”

24ਯਿਸੂ ਨੇ ਉਨ੍ਹਾਂ ਨੂੰ ਉੱਤਰ ਦਿੱਤਾ, “ਮੈਂ ਵੀ ਤੁਹਾਨੂੰ ਇੱਕ
ਸਵਾਲ ਪੁੱਛਦਾ ਹਾਂ। ਜੇਕਰ ਤੁਸੀਂ ਮੈਨੂੰ ਉੱਤਰ ਦੇਵੋਂ ਮੈਂ ਵੀ
ਤੁਹਾਨੂੰ ਦੱਸਾਂਗਾ ਕਿ ਕਿਸ ਅਧਿਕਾਰ ਨਾਲ ਮੈਂ ਇਹ ਸਭ ਗੱਲਾਂ
ਕਰਦਾ ਹਾਂ। 25ਯੂਹੰਨਾ ਦਾ ਬਪਤਿਸਮਾ ਕੀ ਇਹ ਪਰਮੇਸ਼ੁਰ ਵੱਲੋਂ
ਆਇਆ ਜਾਂ ਮਨੁੱਖਾਂ ਵੱਲੋਂ?”

ਉਨ੍ਹਾਂ ਨੇ ਆਪਸ ਵਿੱਚ ਵਿਚਾਰ ਕੀਤਾ, ਜੇ ਅਸੀਂ ਕਹੀਏ “ਯੂਹੰਨਾ
ਦਾ ਬਪਤਿਸਮਾ ਸਵਰਗ ਵੱਲੋਂ ਸੀ” ਤਾਂ ਉਹ ਸਾਨੂੰ ਆਖੇਗਾ ਕਿ
ਫੇਰ ਤੁਸੀਂ ਉਸ ਤੇ ਭਰੋਸਾ ਕਿਉਂ ਨਾ ਕੀਤਾ? 26ਪਰ ਜੇਕਰ
ਅਸੀਂ ਆਖੀਏ, ‘ਇਹ ਲੋਕਾਂ ਵੱਲੋਂ ਸੀ’, ਤਾਂ ਸਾਰੇ ਲੋਕ ਸਾਡੇ ਨਾਲ਼
ਗੁੱਸੇ ਹੋਣਗੇ। ਕਿਉਂ ਕਿ ਇਹ ਸਭ ਯੂਹੰਨਾ ਨੂੰ ਨਬੀ ਸਮਝਦੇ
ਹਨ।’”

27ਸੋ ਉਨ੍ਹਾਂ ਨੇ ਯਿਸੂ ਨੂੰ ਉੱਤਰ ਦਿੱਤਾ, “ਅਸੀਂ ਨਹੀਂ ਜਾਣਦੇ
ਕਿ ਯੂਹੰਨਾ ਨੂੰ ਬਪਤਿਸਮਾ ਦੇਣ ਦੀ ਸ਼ਕਤੀ, ਕਿੱਥੋਂ ਆਈ।” ਤਾਂ
ਫ਼ਿਰ ਯਿਸੂ ਨੇ ਆਖਿਆ, “ਤਾਂ ਮੈਂ ਵੀ ਤੁਹਾਨੂੰ ਨਹੀਂ ਦੱਸਾਂਗਾ ਕਿ
ਇਹ ਸਭ ਗੱਲਾਂ ਮੈਂ ਕਿਸ ਅਧਿਕਾਰ ਨਾਲ ਕਰ ਰਿਹਾ ਹਾਂ।

### ਯਿਸੂ ਦੋ ਪੁੱਤਰਾਂ ਦੀ ਦ੍ਰਿਸ਼ਟਾਂਤ ਸੁਣਾਉਂਦਾ

28“ਮੈਨੂੰ ਦਸੋ ਕਿ ਤੁਸੀਂ ਕੀ ਸੋਚਦੇ ਹੋ? ਇੱਕ ਮਨੁੱਖ ਦੇ ਦੋ
ਪੁੱਤਰ ਸਨ ਅਤੇ ਉਹ ਪਹਿਲੇ ਦੇ ਕੋਲ ਆਣ ਕੇ ਬੋਲਿਆ, ‘ਪੁੱਤਰ,
ਜਾ! ਅੱਜ ਅੰਗੂਰ ਦੇ ਬਾਗ ਵਿੱਚ ਕੰਮ ਕਰ।’

29“ਉਸ ਨੇ ਉੱਤਰ ਦਿੱਤਾ, ‘ਮੈਂ ਨਹੀਂ ਜਾਵਾਂਗਾ’, ਪਰ ਬਾਅਦ
ਵਿੱਚ, ਉਸ ਨੇ ਆਪਣਾ ਮਨ ਬਦਲਿਆ ਅਤੇ ਚਲਿਆ ਗਿਆ।

30“ਫੇਰ ਪਿਤਾ ਦੂਜੇ ਪੁੱਤਰ ਕੋਲ ਗਿਆ ਅਤੇ ਉਸਨੂੰ ਵੀ ਉਹੀ
ਗੱਲ ਕਹੀ। ਉਸ ਨੇ ਉੱਤਰ ਦਿੱਤਾ, ‘ਹਾਂ ਜੀ, ਮੈਂ ਜਾਵਾਂਗਾ’ ਪਰ
ਉਹ ਨਾ ਗਿਆ।

31“ਸੋ ਦੋਹਾਂ ਵਿੱਚੋਂ ਕਿਸਨੇ ਪਿਤਾ ਦੀ ਮਰਜ਼ੀ ਪੂਰੀ ਕੀਤੀ?”

ਉਨ੍ਹਾਂ ਆਖਿਆ, “ਪਹਿਲੇ ਨੇ।”

ਯਿਸੂ ਨੇ ਉਨ੍ਹਾਂ ਨੂੰ ਕਿਹਾ, “ਮੈਂ ਤੁਹਾਨੂੰ ਸੱਚ ਆਖਦਾ ਹਾਂ ਕਿ
ਮਸੂਲੀਏ ਅਤੇ ਕੰਜਰੀਆਂ ਤੁਹਾਡੇ ਨਾਲੋਂ ਪਹਿਲਾਂ ਪਰਮੇਸ਼ੁਰ ਦੇ
ਰਾਜ ਵਿੱਚ ਜਾਂਦੇ ਹਨ। 32ਕਿਉਂ ਕਿ ਯੂਹੰਨਾ ਤੁਹਾਨੂੰ ਜਿਉਣ
ਦਾ ਸਹੀ ਢੰਗ ਸਿਖਾਉਣ ਲਈ ਆਇਆ ਪਰ ਤੁਸੀਂ ਉਸ ਦੀ
ਪਰਤੀਤ ਨਾ ਕੀਤੀ ਸਗੋਂ ਮਸੂਲੀਆਂ ਅਤੇ ਕੰਜਰੀਆਂ ਨੇ ਉਸ ਦੀ
ਪਰਤੀਤ ਕੀਤੀ। ਪਰ ਤੁਸੀਂ ਇਹ ਵੇਖਕੇ ਪਿੱਛੋਂ ਵੀ ਆਪਣੇ ਜੀਵਨ
ਨਹੀਂ ਬਦਲੇ ਅਤੇ ਨਾ ਹੀ ਉਸ ਉੱਤੇ ਵਿਸ਼ਵਾਸ ਕੀਤਾ।

### ਪ੍ਰਭੂ ਆਪਣਾ ਪੁੱਤਰ ਭੇਜਦਾ ਹੈ

*(ਮਰਕੁਸ 12:1–12; ਲੂਕਾ 20:9–19)*

33“ਇੱਕ ਹੋਰ ਦ੍ਰਿਸ਼ਟਾਂਤ ਸੁਣੋ: ਇੱਕ ਜ਼ਿੰਮੀਦਾਰ ਸੀ। ਉਸਨੇ
ਇੱਕ ਅੰਗੂਰਾਂ ਦਾ ਬਾਗ ਲਾਇਆ। ਉਸ ਨੇ ਖੇਤ ਦੇ ਚੁਫੇਰੇ ਵਾੜ
ਕਰ ਦਿੱਤੀ ਅਤੇ ਉਸ ਨੇ ਰਸ ਵਾਸਤੇ ਇੱਕ ਚੁਬੱਚਾ ਕੱਢਿਆ।
ਫਿਰ ਉਸ ਆਦਮੀ ਨੇ ਉੱਥੇ ਇੱਕ ਬੁਰਜ ਉਸਾਰਿਆ ਅਤੇ ਉਸਨੂੰ
ਕਿਸਾਨਾਂ ਦੇ ਹੱਥ ਸੌਂਪ ਕੇ ਆਪ ਪਰਦੇਸ ਚਲਿਆ ਗਿਆ। 34ਜਦੋਂ
ਫਲਾਂ ਦੀ ਰੁੱਤ ਨੇੜੇ ਆਈ ਤਾਂ ਉਸ ਨੇ ਆਪਣੇ ਨੌਕਰ ਕਿਸਾਨਾਂ
ਦੇ ਕੋਲ ਆਪਣੇ ਅੰਗੂਰਾਂ ਦਾ ਹਿੱਸਾ ਲੈਣ ਲਈ ਭੇਜੇ।

35“ਪਰ ਕਿਸਾਨਾਂ ਨੇ ਉਨ੍ਹਾਂ ਨੂੰ ਫ਼ੜ ਲਿਆ ਅਤੇ ਇੱਕ ਨੂੰ
ਕੁੱਟਿਆਂ ਦੂਜੇ ਨੂੰ ਮਾਰ ਦਿੱਤਾ ਅਤੇ ਤੀਜੇ ਨੌਕਰ ਨੂੰ ਪੱਥਰਾਂ ਨਾਲ
ਮਾਰ ਦਿੱਤਾ। 36ਫਿਰ ਮਾਲਕ ਨੇ ਪਹਿਲੀ ਵਾਰ ਨਾਲੋਂ ਵੱਧ ਨੌਕਰ
ਕਿਸਾਨਾਂ ਕੋਲ ਭੇਜੇ ਪਰ ਕਿਸਾਨਾਂ ਨੇ ਉਨ੍ਹਾਂ ਨਾਲ ਵੀ ਉਸੇ ਤਰ੍ਹਾਂ
ਹੀ ਕੀਤਾ। 37ਅਖੀਰ ਵਿੱਚ ਮਾਲਕ ਨੇ ਆਪਣੇ ਪੁੱਤਰ ਨੂੰ ਉਨ੍ਹਾਂ
ਦੇ ਕੋਲ ਇਹ ਸੋਚ ਕੇ ਭੇਜਿਆ ਕਿ ‘ਉਹ ਮੇਰੇ ਪੁੱਤਰ ਦਾ ਆਦਰ
ਕਰਨਗੇ।’

38“ਪਰ ਜਦੋਂ ਕਿਸਾਨਾਂ ਨੇ ਉਸ ਦੇ ਪੁੱਤਰ ਨੂੰ ਵੇਖਿਆ ਤਾਂ
ਆਪਸ ਵਿੱਚ ਸੋਚਿਆ, ‘ਵਾਰਸ ਇਹੋ ਹੈ। ਅਸੀਂ ਇਸ ਨੂੰ ਮਾਰ
ਦੇਈਏ ਅਤੇ ਉਸ ਦੇ ਵਿਰਸੇ ਤੇ ਕਬਜ਼ਾ ਕਰ ਲਈਏ।’ 39ਤਾਂ
ਉਨ੍ਹਾਂ ਨੇ ਪੁੱਤਰ ਨੂੰ ਫੜ ਲਿਆ ਅਤੇ ਬਾਗ ਵਿੱਚੋਂ ਬਾਹਰ ਕੱਢ
ਉਸ ਨੂੰ ਮਾਰ ਦਿੱਤਾ।

40“ਤਾਂ ਜਦੋਂ ਖੇਤ ਦਾ ਮਾਲਕ ਆਵੇਗਾ, ਉਹ ਉਨ੍ਹਾਂ ਕਿਸਾਨਾਂ
ਨਾਲ ਕੀ ਕਰੇਗਾ?”

41ਉਨ੍ਹਾਂ ਨੇ ਉਸਨੂੰ ਆਖਿਆ, “ਉਹ ਉਨ੍ਹਾਂ ਦੁਸ਼ਟ ਲੋਕਾਂ ਨੂੰ
ਕਸ਼ਟ ਦਾਇਕ ਮੌਤ ਦੇਵੇਗਾ ਅਤੇ ਖੇਤ ਹੋਰਨਾਂ ਕਿਸਾਨਾਂ ਦੇ ਹੱਥ
ਸੌਂਪ ਦੇਵੇਗਾ ਜੋ ਉਸਨੂੰ ਵਾਢੀ ਦੇ ਸਮੇਂ ਉਸ ਦਾ ਹਿੱਸਾ ਦੇਣਗੇ।”

42ਯਿਸੂ ਨੇ ਉਨ੍ਹਾਂ ਨੂੰ ਆਖਿਆ, “ਭਲਾਂ ਤੁਸੀਂ ਪੋਥੀਆਂ ਵਿੱਚ
ਕਦੇ ਨਹੀਂ ਪੜ੍ਹਿਆ:

‘ਜਿਹੜਾ ਪੱਥਰ ਉਸਾਰੀਆਂ ਦੁਆਰਾ ਨਾਮੰਜ਼ੂਰ ਕੀਤਾ ਗਿਆ
ਸੀ ਖੂੰਜੇ ਦਾ ਸਿਰਾ ਹੋ ਗਿਆ। ਪ੍ਰਭੂ ਨੇ ਇਸਨੂੰ ਵਾਪਰਣ ਦਿੱਤਾ
ਅਤੇ ਸਾਡੇ ਲਈ ਇਹ ਅਚੰਭਾ ਹੈ।’ *ਜ਼ਬੂਰ 118:22–23*

43“ਇਸ ਕਰਕੇ ਮੈਂ ਤੁਹਾਨੂੰ ਆਖਦਾ ਹਾਂ ਕਿ ਪਰਮੇਸ਼ੁਰ ਦਾ
ਰਾਜ ਤੁਹਾਡੇ ਕੋਲੋਂ ਖੋਹਿਆ ਜਾਵੇਗਾ ਅਤੇ ਇਹ ਉਨ੍ਹਾਂ ਲੋਕਾਂ ਨੂੰ
ਦਿੱਤਾ ਜਾਵੇਗਾ ਜਿਹੜੇ ਉਹੀ ਗੱਲਾਂ ਕਰਨਗੇ ਜੋ ਪਰਮੇਸ਼ੁਰ ਆਪਣੇ
ਰਾਜ ਵਿੱਚ ਚਾਹੁੰਦਾ ਹੈ।

44ਜੇਕਰ ਕੋਈ ਉਸ ਪੱਥਰ ਉੱਤੇ ਡਿੱਗੇਗਾ, ਉਹ ਚੂਰ-ਚੂਰ ਹੋ ਜਾਵੇਗਾ। ਜੇਕਰ ਪੱਥਰ ਕਿਸੇ ਉੱਪਰ ਡਿੱਗੇਗਾ, ਤਾਂ ਉਹ ਵਿਅਕਤੀ ਵੀ ਪੱਥਰ ਦੁਆਰਾ ਕੁਚਲਿਆ ਜਾਵੇਗਾ।"*

45ਜਦੋਂ ਪ੍ਰਧਾਨ ਜਾਜਕਾਂ ਅਤੇ ਫਰੀਸੀਆਂ ਨੇ ਯਿਸੂ ਦੇ ਆਖੇ ਦ੍ਰਿਸਟਾਂਤ ਸੁਣੇ, ਤਾਂ ਉਹ ਜਾਣ ਗਏ ਕਿ ਉਹ ਉਨ੍ਹਾਂ ਬਾਰੇ ਹੀ ਗੱਲਾਂ ਕਰ ਰਿਹਾ ਸੀ।

46ਉਹ ਉਸਨੂੰ ਗਿਰਫ਼ਤਾਰ ਕਰਨ ਦਾ ਕੋਈ ਉਪਾਅ ਕਰਨਾ ਚਾਹੁੰਦੇ ਸਨ, ਪਰ ਉਹ ਲੋਕਾਂ ਤੋਂ ਡਰਦੇ ਸਨ ਕਿਉਂ ਕਿ ਉਹ ਉਸਨੂੰ ਨਬੀ ਮੰਨਦੇ ਸਨ।

## ਵਿਆਹ ਦੀ ਦਾਅਵਤ ਦੇ ਨਿਉਂਤੇ ਬਾਰੇ ਇੱਕ ਦ੍ਰਿਸ਼ਟਾਂਤ

*(ਲੂਕਾ 14:15–24)*

22 ਯਿਸੂ ਉਨ੍ਹਾਂ ਨਾਲ ਫ਼ੇਰ ਦ੍ਰਿਸ਼ਟਾਤਾਂ ਵਿੱਚ ਬੋਲਿਆ:
2"ਸਵਰਗ ਦਾ ਰਾਜ ਇੱਕ ਬਾਦਸ਼ਾਹ ਵਰਗਾ ਹੈ ਜਿਸਨੇ ਆਪਣੇ ਪੁੱਤਰ ਦੇ ਵਿਆਹ ਦੀ ਦਾਅਵਤ ਤਿਆਰ ਕਰਵਾਈ।
3ਰਾਜੇ ਨੇ ਆਪਣੇ ਨੌਕਰਾਂ ਨੂੰ ਉਨ੍ਹਾਂ ਲੋਕਾਂ ਨੂੰ ਲਿਆਉਣ ਲਈ ਭੇਜਿਆ ਜਿਨ੍ਹਾਂ ਨੂੰ ਉਸ ਨੇ ਵਿਆਹ ਦੀ ਦਾਅਵਤ ਤੇ ਸੱਦਾ ਦਿੱਤਾ ਸੀ। ਜਦੋਂ ਦਾਅਵਤ ਦੀ ਤਿਆਰੀ ਹੋ ਗਈ ਤਾਂ ਉਸ ਨੇ ਜਿਨ੍ਹਾਂ ਨੂੰ ਸੱਦਾ ਦਿੱਤਾ ਸੀ ਉਨ੍ਹਾਂ ਨੂੰ ਨੌਕਰਾਂ ਹੱਥ ਆਉਣ ਲਈ ਸੁਨੇਹਾ ਭੇਜਿਆ, ਪਰ ਲੋਕਾਂ ਨੇ ਰਾਜੇ ਦੀ ਦਾਅਵਤ ਤੇ ਆਉਣ ਤੋਂ ਇਨਕਾਰ ਕਰ ਦਿੱਤਾ।

4"ਫਿਰ ਉਸ ਨੇ ਹੋਰ ਵੱਧ ਨੌਕਰਾਂ ਨੂੰ ਸੱਦੇ ਹੋਏ ਲੋਕਾਂ ਨੂੰ ਦੱਸਣ ਲਈ ਭੇਜਿਆ, 'ਉਨ੍ਹਾਂ ਲੋਕਾਂ ਨੂੰ ਦੱਸੋ ਜਿਨ੍ਹਾਂ ਨੂੰ ਮੈਂ ਸੱਦਿਆ; ਦਾਅਵਤ ਤਿਆਰ ਹੈ। ਮੈਂ ਆਪਣੇ ਬਲਦਾਂ ਅਤੇ ਮੋਟੇ ਪਸ਼ੂਆਂ ਨੂੰ ਖਾਣ ਲਈ ਵੱਢਿਆ ਹੈ ਤੇ ਸਭ ਕੁਝ ਤਿਆਰ ਹੈ ਵਿਆਹ ਦੀ ਦਾਅਵਤ ਲਈ ਆਓ।'

5"ਸੇਵਕ ਗਏ ਅਤੇ ਲੋਕਾਂ ਨੂੰ ਆਉਣ ਵਾਸਤੇ ਕਹਿ ਆਏ" ਪਰ ਲੋਕਾਂ ਨੇ ਉਨ੍ਹਾਂ ਨੂੰ ਸੁਨਣ ਤੋਂ ਇਨਕਾਰ ਕਰ ਦਿੱਤਾ। ਕੋਈ ਆਪਣੇ ਖੇਤਾਂ ਨੂੰ ਚਲਾ ਗਿਆ ਅਤੇ ਕੋਈ ਆਪਣੇ ਵਣਜ ਨੂੰ।
6ਕੁਝ ਹੋਰ ਲੋਕਾਂ ਨੇ ਇੱਕਠੇ ਹੋਕੇ ਉਨ੍ਹਾਂ ਨੌਕਰਾਂ ਨੂੰ ਫੜਿਆ, ਕੁੱਟਿਆ ਅਤੇ ਜਾਨੋ ਮਾਰ ਦਿੱਤਾ।
7ਬਾਦਸ਼ਾਹ ਨੂੰ ਬੜਾ ਗੁੱਸਾ ਆਇਆ। ਉਸ ਨੇ ਉਨ੍ਹਾਂ ਕਾਤਲਾਂ ਨੂੰ ਮਾਰਨ ਅਤੇ ਉਨ੍ਹਾਂ ਦਾ ਸ਼ਹਿਰ ਸਾੜਨ ਲਈ ਆਪਣੀ ਫ਼ੌਜ ਨੂੰ ਭੇਜਿਆ।

8"ਉਸ ਤੋਂ ਬਾਅਦ ਬਾਦਸ਼ਾਹ ਨੇ ਆਪਣੇ ਨੌਕਰਾਂ ਨੂੰ ਆਖਿਆ, 'ਦਾਅਵਤ ਤਾਂ ਤਿਆਰ ਹੀ ਹੈ। ਮੈਂ ਜਿਨ੍ਹਾਂ ਨੂੰ ਇਸ ਦਾਅਵਤ ਲਈ ਸੱਦਾ ਦਿੱਤਾ ਸੀ ਉਹ ਇਸ ਕਾਬਿਲ ਨਹੀਂ ਸੀ ਕਿ ਇੱਥੇ ਆਉਂਦੇ।
9ਸੋ ਤੁਸੀਂ ਚੁਰਾਹਿਆਂ ਤੇ ਜਾਵੋ ਅਤੇ ਜਿਨ੍ਹਾਂ ਲੋਕਾਂ ਨੂੰ ਵੀ ਤੁਸੀਂ ਮਿਲੋ ਉਨ੍ਹਾਂ ਨੂੰ ਵਿਆਹ ਦੀ ਦਾਅਵਤ ਤੇ ਆਉਣ ਦਾ ਨਿਉਂਤਾ ਦਿਉ।'
10ਤਾਂ ਨੌਕਰ ਬਾਹਰ ਚੁਰਾਹਿਆਂ ਤੇ ਗਏ। ਜਿਨ੍ਹਾਂ ਨੂੰ ਵੀ ਉਹ ਲੱਭ ਸਕੇ, ਉਨ੍ਹਾਂ ਨੇ ਸਾਰੇ ਭਲੇ ਬੁਰੇ ਲੋਕ ਇਕਠੇ ਕਰ ਲਏ। ਤਾਂ ਉਹ ਜਗ੍ਹਾ ਮਹਿਮਾਨਾਂ ਨਾਲ ਭਰ ਗਈ।

11"ਜਦੋਂ ਬਾਦਸ਼ਾਹ ਮਹਿਮਾਨਾਂ ਨੂੰ ਵੇਖਣ ਅੰਦਰ ਆਇਆ, ਤਾਂ ਉਸ ਨੇ ਇੱਕ ਆਦਮੀ ਨੂੰ ਵੇਖਿਆ ਜਿਸਨੇ ਵਿਆਹ ਦੇ ਕੱਪੜੇ ਨਹੀਂ ਪਾਏ ਹੋਏ ਸਨ।
12ਬਾਦਸ਼ਾਹ ਨੇ ਉਸਨੂੰ ਕਿਹਾ, 'ਭਈ ਤੂੰ ਇੱਥੇ ਵਿਆਹ ਵਾਲੀ ਪੋਸ਼ਾਕ ਪਾਏ ਬਗੈਰ ਅੰਦਰ ਕਿਵੇਂ ਆਇਆ?' ਪਰ ਉਸ ਆਦਮੀ ਨੇ ਕੁਝ ਨਾ, ਕਿਹਾ।
13ਤਾਂ ਬਾਦਸ਼ਾਹ ਨੇ ਕੁਝ ਨੌਕਰਾਂ ਨੂੰ ਕਿਹਾ, 'ਇਸ ਦੇ ਹੱਥ-ਪੈਰ ਬੰਨ੍ਹ ਕੇ ਇਸਨੂੰ ਬਾਹਰ ਦੇ ਹਨੇਰ ਵਿੱਚ ਸੁੱਟ ਦਿਉ। ਉਸ ਜਗ੍ਹਾ ਲੋਕ ਰੋਂਦੇ ਹੋਣਗੇ ਅਤੇ ਦਰਦ ਨਾਲ ਆਪਣੇ ਦੰਦ ਕਰੀਚ ਰਹੇ ਹੋਣਗੇ।'

14"ਹਾਂ, ਬਹੁਤ ਸਾਰਿਆਂ ਨੂੰ ਸੱਦਾ ਦਿੱਤਾ ਗਿਆ ਹੈ ਪਰ ਥੋੜੇ ਹੀ ਚੁਣੇ ਗਏ ਹਨ।"

## ਕੁਝ ਯਹੂਦੀਆਂ ਨੇ ਯਿਸੂ ਨਾਲ ਧੋਖਾ ਕਰਨ ਦੀ ਕੋਸ਼ਿਸ਼ ਕੀਤੀ

*(ਮਰਕੁਸ 12:13–17; ਲੂਕਾ 20:20–26)*

15ਉਸ ਤੋਂ ਬਾਅਦ ਫ਼ਰੀਸੀ ਬਾਹਰ ਗਏ ਅਤੇ ਉਨ੍ਹਾਂ ਨੇ ਯਿਸੂ ਨੂੰ ਪ੍ਰਸ਼ਨਾਂ ਰਾਹੀਂ ਫ਼ਸਾਉਣ ਦਾ ਫ਼ੈਸਲਾ ਕੀਤਾ।
16ਉਨ੍ਹਾਂ ਨੇ ਆਪਣੇ ਕੁਝ ਚੇਲਿਆਂ ਨੂੰ ਹੇਰੋਦੀਆਂ ਨਾਮੇ ਸਮੂਹ ਦੇ ਕੁਝ ਅਦਮੀਆਂ ਨਾਲ ਯਿਸੂ ਕੋਲ ਭੇਜਿਆ। ਇਨ੍ਹਾਂ ਆਦਮੀਆਂ ਨੇ ਆਖਿਆ, "ਗੁਰੂ ਜੀ, ਅਸੀਂ ਜਾਣਦੇ ਹਾਂ ਕਿ ਤੁਸੀਂ ਇੱਕ ਇਮਾਨਦਾਰ ਆਦਮੀ ਹੋਂ ਅਤੇ ਤੁਸੀਂ ਪਰਮੇਸ਼ੁਰ ਦੇ ਰਾਹ ਬਾਰੇ ਸਚਾਈ ਦਾ ਉਪਦੇਸ਼ ਦਿੰਦੇ ਹੋ। ਤੁਸੀਂ ਕਿਸੇ ਤੋਂ ਵੀ ਪ੍ਰਭਾਵਿਤ ਨਹੀਂ ਹੁੰਦੇ ਕਿਉਂ ਕਿ ਤੁਸੀਂ ਇਸ ਗੱਲ ਦੀ ਪ੍ਰਵਾਹ ਨਹੀਂ ਕਰਦੇ ਕਿ ਉਹ ਕੌਣ ਹਨ?"
17ਸੋ ਸਾਨੂੰ ਦੱਸੋ ਕਿ ਤੁਸੀਂ ਕੀ ਸੋਚਦੇ ਹੋਂ ਕੀ ਕੈਸਰ* ਨੂੰ ਮਸੂਲ ਦੇਣਾ ਨਿਆਂ ਅਨੁਸਾਰ ਹੈ ਜਾਂ ਨਹੀਂ?"

18ਪਰ ਯਿਸੂ ਉਨ੍ਹਾਂ ਦੇ ਦੁਸ਼ਟ ਇਰਾਦਿਆਂ ਨੂੰ ਜਾਣਦਾ ਸੀ ਤਾਂ ਉਸ ਨੇ ਆਖਿਆ, "ਤੁਸੀਂ ਕਪਟੀ ਹੋ, ਤੁਸੀਂ ਕਿਉਂ ਮੈਨੂੰ ਫਸਾਉਣ ਦੀ ਕੋਸ਼ਿਸ਼ ਕਿਉਂ ਕਰ ਰਹੇ ਹੋਂ?

19ਜਿਹੜਾ ਸਿੱਕਾ ਤੁਸੀਂ ਮਹਿਸੂਲ ਦਿੰਦੇ ਹੋ ਮੈਨੂੰ ਵਿਖਾਓ।" ਤੱਦ ਉਹ ਇੱਕ ਚਾਂਦੀ ਦਾ ਸਿੱਕਾ ਉਸ ਕੋਲ ਲਿਆਏ।
20ਤਾਂ ਯਿਸੂ ਨੇ ਉਨ੍ਹਾਂ ਨੂੰ ਕਿਹਾ, "ਇਸ ਉੱਪਰ ਇਹ ਮੂਰਤ ਅਤੇ ਲਿਖਤ ਕਿਸ ਦੀ ਹੈ?"

21ਉਨ੍ਹਾਂ ਨੇ ਉੱਤਰ ਦਿੱਤਾ, "ਇਹ ਕੈਸਰ ਦੀ ਤਸਵੀਰ ਅਤੇ ਕੈਸਰ ਦਾ ਨਾਂ ਹੈ।" ਤਦ ਉਸ ਨੇ ਉਨ੍ਹਾਂ ਨੂੰ ਆਖਿਆ, "ਤਾਂ ਫਿਰ ਜਿਹੜੀਆਂ ਵਸਤਾਂ ਕੈਸਰ ਦੀਆਂ ਹਨ ਉਹ ਕੈਸਰ ਨੂੰ ਦਿਉ ਅਤੇ ਜਿਹੜੀਆਂ ਵਸਤਾਂ ਪਰਮੇਸ਼ੁਰ ਦੀਆਂ ਹਨ ਉਹ ਪਰਮੇਸ਼ੁਰ ਨੂੰ ਦਿਉ।"

22ਅਤੇ ਉਹ ਇਹ ਸੁਣਕੇ ਬੜੇ ਹੈਰਾਨ ਹੋਏ ਅਤੇ ਉਸਨੂੰ ਛੱਡ ਕੇ ਚਲੇ ਗਏ।

## ਕੁਝ ਸਦੂਕੀਆਂ ਨੇ ਯਿਸੂ ਨਾਲ ਚਾਲ ਚੱਲੀ

*(ਮਰਕੁਸ 12:18–27; ਲੂਕਾ 20:27–40)*

23ਉਸੇ ਦਿਨ, ਕੁਝ ਸਦੂਕੀ ਯਿਸੂ ਕੋਲ ਆਏ। ਉਹ ਵਿਸ਼ਵਾਸ ਕਰਦੇ ਸਨ ਕਿ ਪੁਨਰ ਉੱਥਾਨ ਨਹੀਂ ਹੈ। ਅਤੇ ਇਹ ਕਹਿ ਕੇ ਉਸ ਤੋਂ ਸਵਾਲ ਪੁੱਛਿਆ,
24ਕਿ "ਗੁਰੂ ਜੀ ਮੂਸਾ ਨੇ ਆਖਿਆ ਸੀ ਕਿ ਜੇ ਕੋਈ ਵਿਆਹੁਤਾ ਮਰਦ ਬੇਉਲਾਦ ਮਰ ਜਾਵੇ ਤਾਂ ਉਸ

**ਤੁਕ 44** ਕੁਝ ਯੂਨਾਨੀ ਨਕਲਾਂ ਵਿੱਚ ਤੁਕ 44 ਨਹੀਂ ਹੈ।

**ਕੈਸਰ** ਰੋਮ ਦੇ ਸ਼ਾਸਕ ਦਾ ਨਾਂ।

ਦਾ ਭਰਾ ਉਸ ਦੀ ਪਤਨੀ ਨਾਲ ਵਿਆਹ ਕਰ ਲਵੇ। ਅਤੇ ਉਸ
ਨੂੰ ਆਪਣੇ ਭਰਾ ਲਈ ਵਾਰਿਸ ਦੇਣ ਲਈ ਬੱਚੇ ਪੈਦਾ ਕਰਨੇ
ਚਾਹੀਦੇ ਹਨ।* 25ਸਾਡੇ ਵਿਚਕਾਰ ਸੱਤ ਭਰਾ ਸਨ। ਪਹਿਲੇ ਨੇ
ਵਿਆਹ ਕੀਤਾ ਅਤੇ ਮਰ ਗਿਆ। ਕਿਉਂ ਜੁ ਉਸ ਦੀ ਕੋਈ ਉਲਾਦ
ਨਹੀਂ ਸੀ, ਉਸ ਦੇ ਭਰਾ ਨੇ ਉਸ ਦੀ ਵਿਧਵਾ ਨਾਲ ਵਿਆਹ
ਕਰਵਾ ਲਿਆ। 26ਦੂਜੇ ਅਤੇ ਤੀਜੇ ਭਰਾ ਤੋਂ ਲੈਕੇ ਸੱਤਾਂ ਭਰਾਵਾਂ
ਨਾਲ ਇਵੇਂ ਹੀ ਵਾਪਰਿਆ। 27ਸਾਰਿਆਂ ਦੇ ਪਿੱਛੋ ਉਹ ਔਰਤ
ਵੀ ਮਰ ਗਈ। 28ਇਸਲਈ, ਜਿਵੇਂ ਕਿ ਸਾਰੇ ਭਰਾਵਾਂ ਨੇ ਉਸ
ਨਾਲ ਵਿਆਹ ਕੀਤਾ, ਪੁਨਰ ਉੱਥਾਨ ਦੇ ਦਿਨ ਉਹ ਕਿਸਦੀ
ਪਤਨੀ ਹੋਵੇਗੀ?”

29ਯਿਸੂ ਨੇ ਉਨ੍ਹਾਂ ਨੂੰ ਉੱਤਰ ਦਿੱਤਾ, “ਤੁਸੀਂ ਭੁੱਲ ਵਿੱਚ ਹੋ
ਕਿਉਂ ਕਿ ਤੁਸੀਂ ਨਹੀਂ ਜਾਣਦੇ ਕਿ ਪੋਥੀਆਂ ਕੀ ਆਖਦੀਆਂ
ਹਨ। ਅਤੇ ਤੁਸੀਂ ਪਰਮੇਸ਼ੁਰ ਦੀ ਸ਼ਕਤੀ ਬਾਰੇ ਨਹੀਂ ਜਾਣਦੇ।
30ਕਿਉਂ ਜੋ ਪੁਨਰ ਉੱਥਾਨ ਤੋਂ ਬਾਅਦ, ਉੱਥੇ ਕੋਈ ਵਿਆਹ
ਨਹੀਂ ਹੋਵੇਗਾ। ਉਹ ਇੱਕ ਦੂਜੇ ਨਾਲ ਵਿਆਹੇ ਨਹੀਂ ਜਾਣਗੇ।
ਉਹ ਸਵਰਗ ਵਿੱਚ ਦੂਤਾਂ ਵਾਂਙ ਹੋਣਗੇ। 31ਕੀ ਤੁਸੀਂ ਉਹ ਨਹੀਂ
ਪੜ੍ਹਿਆ ਜੋ ਪਰਮੇਸ਼ੁਰ ਨੇ ਮੁਰਦਿਆਂ ਦੇ ਪੁਨਰ ਉੱਥਾਨ ਬਾਰੇ
ਲਿਖਿਆ ਹੈ। 32‘ਕਿ ਮੈਂ ਅਬਰਾਹਾਮ ਦਾ ਪਰਮੇਸ਼ੁਰ ਅਤੇ ਇਸਹਾਕ
ਦਾ ਪਰਮੇਸ਼ੁਰ ਅਤੇ ਯਾਕੂਬ ਦਾ ਪਰਮੇਸ਼ੁਰ ਹਾਂ।’* ਉਹ ਮੁਰਦਿਆਂ
ਦਾ ਪਰਮੇਸ਼ੁਰ ਨਹੀਂ ਜਿਉਂਦਿਆਂ ਦਾ ਹੈ।”

33ਲੋਕ ਉਸ ਦਾ ਇਹ ਉਪਦੇਸ਼ ਸੁਣਕੇ ਹੈਰਾਨ ਹੋਏ।

## ਕਿਹੜਾ ਨੇਮ ਸਭ ਤੋਂ ਜ਼ਰੂਰੀ ਹੈ

*(ਮਰਕੁਸ 12:28–34; ਲੂਕਾ 10:25–28)*

34ਜਦੋਂ ਫਰੀਸੀਆਂ ਨੇ ਸੁਣਿਆ ਕਿ ਉਸ ਨੇ ਸਦੂਕੀਆਂ ਦਾ
ਮੂੰਹ ਬੰਦ ਕਰ ਦਿੱਤਾ ਹੈ ਤਾਂ ਉਹ ਇੱਕ ਥਾਂ ਇਕੱਠੇ ਹੋਏ। 35ਇੱਕ
ਫ਼ਰੀਸੀ ਜੋ ਮੂਸਾ ਦੀ ਸ਼ਰ੍ਹਾਂ ਦਾ ਉਸਤਾਦ ਸੀ ਯਿਸੂ ਨੂੰ ਪਰਤਾਉਣ
ਲਈ ਉਸਨੂੰ ਇੱਕ ਸਵਾਲ ਪੁੱਛਿਆ, 36ਫ਼ਰੀਸੀ ਨੇ ਆਖਿਆ,
“ਗੁਰੂ ਜੀ, ਸ਼ਰ੍ਹਾ ਵਿੱਚ ਸਭ ਤੋਂ ਜ਼ਰੂਰੀ ਹੁਕਮ ਕਿਹੜਾ ਹੈ?”

37ਯਿਸੂ ਨੇ ਜਵਾਬ ਦਿੱਤਾ, “ਤੈਨੂੰ ਆਪਣੇ ਪ੍ਰਭੂ ਪਰਮੇਸ਼ੁਰ ਨੂੰ
ਆਪਣੇ ਸਾਰੇ ਦਿਲ ਨਾਲ, ਆਪਣੀ ਸਾਰੀ ਰੂਹ ਨਾਲ, ਅਤੇ ਪੂਰੇ
ਮਨ ਨਾਲ ਪਿਆਰ ਕਰਨਾ ਚਾਹੀਦਾ।* 38ਪਹਿਲਾ ਅਤੇ ਇਹੀ
ਸਭ ਤੋਂ ਜ਼ਰੂਰੀ ਹੁਕਮ ਹੈ। 39ਅਤੇ ਦੂਜਾ ਹੁਕਮ ਵੀ ਪਹਿਲੇ
ਜਿੰਨਾ ਹੀ ਮਹੱਤਵਪੂਰਣ ਹੈ: “ਤੈਨੂੰ ਆਪਣੇ ਗੁਆਂਢੀ ਨੂੰ ਉਵੇਂ
ਹੀ ਪਿਆਰ ਕਰਨਾ ਚਾਹੀਦਾ ਹੈ ਜਿਵੇਂ ਤੂੰ ਆਪਣੇ ਆਪ ਨੂੰ
ਪਿਆਰ ਕਰਦਾ ਹੈਂ।* 40ਇਨ੍ਹਾਂ ਦੋਹਾਂ ਹੁਕਮਾਂ ਉੱਤੇ ਹੀ ਸਾਰੇ
ਨੇਮ ਅਤੇ ਨਬੀਆਂ ਦੀਆਂ ਲਿਖਤਾਂ ਤੇ ਟਿਕੇ ਹੋਏ ਹਨ।”

## ਯਿਸੂ ਦਾ ਫਰੀਸੀਆਂ ਨੂੰ ਇੱਕ ਸਵਾਲ

*(ਮਰਕੁਸ 12:35–37; ਲੂਕਾ 20:41–44)*

41ਜਦੋਂ ਫਰੀਸੀ ਇਕੱਠੇ ਹੋਏ, ਤਾਂ ਯਿਸੂ ਨੇ ਉਨ੍ਹਾਂ ਨੂੰ ਇੱਕ
ਸਵਾਲ ਪੁੱਛਿਆ। 42“ਤੁਸੀਂ ਮਸੀਹ ਬਾਰੇ ਕੀ ਸੋਚਦੇ ਹੋ। ਕਿ
ਉਹ ਕਿਸ ਦਾ ਪੁੱਤਰ ਹੈ?”

ਉਨ੍ਹਾਂ ਯਿਸੂ ਨੂੰ ਕਿਹਾ, “ਦਾਊਦ ਦਾ ਪੁੱਤਰ।”

43ਤਾਂ ਯਿਸੂ ਨੇ ਉਨ੍ਹਾਂ ਨੂੰ ਆਖਿਆ, “ਤਾਂ ਫਿਰ ਦਾਊਦ ਪਵਿੱਤਰ
ਆਤਮਾ ਰਾਹੀਂ ਉਸਨੂੰ ‘ਪ੍ਰਭੂ’ ਕਿਉਂ ਬੁਲਾਉਂਦਾ ਹੈ? ਜਦੋਂ ਉਸ
ਨੇ ਇਹ ਆਖਿਆ,

44‘ਪ੍ਰਭੂ ਨੇ ਮੇਰੇ ਪ੍ਰਭੂ ਨੂੰ ਆਖਿਆ, ਤੂੰ ਮੇਰੇ ਸੱਜੇ ਪਾਸੇ ਬੈਠ
ਜਦ ਤੀਕਰ ਮੈਂ ਤੇਰੇ ਵੈਰੀਆਂ ਨੂੰ ਤੇਰੇ ਪੈਰਾਂ ਹੇਠ ਨਾ ਕਰ ਦਿਆਂ।’

*ਜਬੂਰ 110:1*

45-46ਇਸਲਈ ਜੇਕਰ ਦਾਊਦ ਉਸਨੂੰ ‘ਪ੍ਰਭੂ’, ਬੁਲਾਉਂਦਾ ਹੈ,
ਤਾਂ ਉਹ ਉਸ ਦਾ ਪੁੱਤਰ ਕਿਵੇਂ ਹੋ ਸਕਦਾ ਹੈ?” ਕੋਈ ਵੀ ਫਰੀਸੀ
ਯਿਸੂ ਦੇ ਸਵਾਲ ਦਾ ਜਵਾਬ ਨਾ ਦੇ ਸਕਿਆ। ਉਸ ਦਿਨ ਤੋਂ
ਬਾਦ, ਕਿਸੇ ਨੇ ਵੀ ਉਸਨੂੰ ਕੋਈ ਹੋਰ ਸਵਾਲ ਕਰਨ ਦਾ ਹੌਂਸਲਾ
ਨਾ ਕੀਤਾ।

## ਯਿਸੂ ਨੇ ਧਾਰਮਿਕ ਆਗੂਆਂ ਦੀ ਨਿੰਦਾ ਕੀਤੀ

*(ਮਰਕੁਸ 12:38–40; ਲੂਕਾ 11:37–52; 20:45–47)*

23 ਫ਼ਿਰ ਯਿਸੂ ਨੇ ਭੀੜ ਅਤੇ ਆਪਣੇ ਚੇਲਿਆਂ ਨਾਲ
ਗੱਲ ਕੀਤੀ, ਅਤੇ ਆਖਿਆ, 2ਨੇਮ ਦੇ ਉਪਦੇਸ਼ਕਾਂ
ਅਤੇ ਫਰੀਸੀਆਂ ਨੂੰ, ਮੂਸਾ ਦੀ ਸ਼ਰ੍ਹਾ ਬਾਰੇ ਉਪਦੇਸ਼ ਦੇਣ ਦਾ
ਅਧਿਕਾਰ ਹੈ ਕਿ ਉਹ ਕੀ ਆਖਦੀ ਹੈ। 3ਇਸ ਲਈ ਤੁਹਾਨੂੰ
ਉਨ੍ਹਾਂ ਦੀ ਆਗਿਆ ਦਾ ਪਾਲਣ ਕਰਨਾ ਚਾਹੀਦਾ ਹੈ ਅਤੇ ਜੋ
ਉਹ ਕਹਿਣ ਧਿਆਨ ਨਾਲ ਕਰੋ, ਪਰ ਉਨ੍ਹਾਂ ਵਰਗੇ ਕੰਮ ਨਾ ਕਰੋ
ਕਿਉਂ ਕਿ ਉਨ੍ਹਾਂ ਦੇ ਜੀਵਨ ਚੰਗੇ ਉਦਾਹਰਣ ਨਹੀਂ ਹਨ ਕਿਉਂ
ਕਿ ਜੋ ਵੀ ਉਹ ਕਰਨ ਨੂੰ ਕਹਿੰਦੇ ਹਨ ਖੁਦ ਉਨ੍ਹਾਂ ਤੇ ਅਮਲ
ਨਹੀਂ ਕਰਦੇ। 4ਉਹ ਸਖਤ ਨੇਮ ਬਣਾਉਂਦੇ ਹਨ ਜਿਹੜੇ ਮੰਨਣ
ਲਈ ਬੜੇ ਕਠੋਰ ਹਨ, ਉਹ ਇਨ੍ਹਾਂ ਨੂੰ ਲੋਕਾਂ ਤੇ ਲਾਗੂ ਕਰਦੇ
ਹਨ। ਪਰ ਉਹ ਇਨ੍ਹਾਂ ਵਿੱਚੋਂ ਕਿਸੇ ਵੀ ਨੇਮ ਦਾ ਅਨੁਸਰਣ
ਕਰਨ ਦੀ ਕੋਸ਼ਿਸ਼ ਵੀ ਨਹੀਂ ਕਰਦੇ।

5“ਉਹ ਆਪਣੇ ਸਭ ਕੰਮ ਲੋਕਾਂ ਨੂੰ ਵਿਖਾਵੇ ਲਈ ਕਰਦੇ
ਹਨ। ਉਹ ਆਪਣੇ ਖਾਸ ਬਸਤਿਆਂ ਨੂੰ ਪੋਥੀਆਂ ਨਾਲ ਭਰ ਲੈਂਦੇ
ਹਨ ਅਤੇ ਉਨ੍ਹਾਂ ਨੂੰ ਵੱਡੇ ਹੀ ਵੱਡੇ ਕਰਦੇ ਰਹਿੰਦੇ ਹਨ। ਉਹ
ਆਪਣੇ ਖਾਸ ਪ੍ਰਾਰਥਨਾ ਵਾਲੇ ਵਸਤਰਾਂ ਦੀ ਲੰਬਾਈ ਬਹੁਤ ਰੱਖਦੇ
ਹਨ ਤਾਂ ਜੋ ਲੋਕ ਉਨ੍ਹਾਂ ਵੱਲ ਧਿਆਨ ਦੇਣ। 6ਉਹ ਫ਼ਰੀਸੀ ਅਤੇ
ਨੇਮ ਦੇ ਉਪਦੇਸ਼ਕ ਦਾਅਵਤਾਂ ਵਿੱਚ ਉੱਚੀਆਂ ਥਾਵਾਂ ਦੇ ਲੋਭੀ
ਹਨ, ਅਤੇ ਉਹ ਪ੍ਰਾਰਥਨਾ ਸਥਾਨਾਂ ਵਿੱਚ ਵੀ ਉੱਚੇ ਅਹੁਦੇ ਮੱਲਣ
ਦੇ ਬੜੇ ਭੁੱਖੇ ਹਨ। 7ਬਜ਼ਾਰਾਂ ਵਿੱਚ ਮਾਨ ਸਨਮਾਨ ਲੈਣ ਦੇ ਵੀ
ਬੜੇ ਭੁੱਖੇ ਹਨ। ਉਹ ਮਨੁੱਖਾਂ ਕੋਲੋਂ ਗੁਰੂ ਕਹਾਉਣਾ ਚਾਹੁੰਦੇ ਹਨ।

8“ਪਰ ਤੁਸੀਂ ਸਭ ਗੁਰੂ, ਨਾ ਕਹਾਉਣਾ ਕਿਉਂ ਜੋ ਤੁਹਾਡਾ
ਇੱਕ ਹੀ ਗੁਰੂ ਹੈ ਅਤੇ ਤੁਸੀਂ ਸਭ ਆਪਸ ਵਿੱਚ ਭਰਾ-ਭਰਾ ਹੋ।
9ਅਤੇ ਧਰਤੀ ਉੱਪਰ ਕਿਸੇ ਵੀ ਮਨੁੱਖ ਨੂੰ ਆਪਣਾ ਪਿਤਾ ਨਾ

---

**“ਜੇ ਕੋਈ... ਚਾਹੀਦੇ ਹਨ”** ਬਿਵਸਥਾ ਸਾਰ 25:5 ਅਤੇ ਉਤਪਤ 38:8
**“ਮੈਂ...ਦਾ ਪਰਮੇਸ਼ੁਰ ਹਾਂ”** ਕੂਚ 3:6
**“ਤੈਨੂੰ ... ਕਰਨਾ ਚਾਹੀਦਾ”** ਬਿਵਸਥਾ 6:5
**“ਤੈਨੂੰ ... ਪਿਆਰ ਕਰਦਾ ਹੈਂ”** ਲੇਵੀਆਂ 19:18

ਆਖੋ ਕਿਉਂ ਜੋ ਤੁਹਾਡਾ ਸਿਰਫ਼ ਇੱਕੋ ਹੀ ਪਿਤਾ ਹੈ, ਜੋ ਸਵਰਗ
ਵਿੱਚ ਹੈ। 10ਅਤੇ ਤੁਸੀਂ ਆਪਣੇ ਆਪ ਨੂੰ ਮਾਲਕ ਵੀ ਨਹੀਂ
ਕਹਾਉਣਾ ਕਿਉਂ ਕਿ ਤੁਹਾਡਾ ਸਭਨਾਂ ਦਾ ਮਾਲਕ ਵੀ ਇੱਕੋ ਭਾਵ
ਮਸੀਹ ਹੈ। 11ਜਿਹੜਾ ਮਨੁੱਖ ਤੁਹਾਡਾ ਸੇਵਕ ਬਣ ਤੁਹਾਡੀ ਸੇਵਾ
ਕਰਦਾ ਹੈ, ਉਹ ਤੁਹਾਡੇ ਸਾਰਿਆਂ ਵਿੱਚੋਂ ਵੱਡਾ ਹੈ। 12ਜਿਹੜਾ
ਵਿਅਕਤੀ ਆਪਣੇ ਆਪ ਨੂੰ ਮਹਾਨ ਸਮਝਦਾ ਦੀਨ ਬਣਾਇਆ
ਜਾਵੇਗਾ ਅਤੇ ਜੋ ਕੋਈ ਆਪਣੇ-ਆਪ ਨੂੰ ਸਭ ਵਿੱਚੋਂ ਨੀਵਾਂ ਜਾਣੇਗਾ
ਉਸਨੂੰ ਸਭ ਤੋਂ ਉੱਚਾ ਸਮਝਿਆ ਜਾਵੇਗਾ। 13ਨੇਮ ਦੇ ਉਪਦੇਸ਼ਕੋ
ਅਤੇ ਫ਼ਰੀਸੀਓ, ਤੁਹਾਡੇ ਤੇ ਲਾਹਨਤ। ਤੁਸੀਂ ਕਪਟੀ ਹੋ ਕਿਉਂ ਕਿ
ਤੁਸੀਂ ਸਵਰਗ ਦੇ ਰਾਜ ਦੇ ਰਾਹ ਵਿੱਚ ਅੜਚਨਾਂ ਪੈਦਾ ਕਰਦੇ
ਹੋ। ਤੁਸੀਂ ਖੁਦ ਵੀ ਪ੍ਰਵੇਸ਼ ਨਹੀਂ ਕਰਦੇ ਅਤੇ ਉਨ੍ਹਾਂ ਨੂੰ ਵੀ ਪ੍ਰਵੇਸ਼
ਨਹੀਂ ਕਰਨ ਦਿੰਦੇ ਜੋ ਕੋਸ਼ਿਸ਼ ਕਰ ਰਹੇ ਹਨ।” 14*

15“ਨੇਮ ਦੇ ਉਪਦੇਸ਼ਕੋ ਅਤੇ ਫਰੀਸੀਓ, ਤੁਹਾਡੇ ਤੇ ਲਾਹਨਤ
ਹੈ, ਤੁਸੀਂ ਕਪਟੀ ਹੋ! ਕਿਉਂ ਕਿ ਤੁਸੀਂ ਕਿਸੇ ਨੂੰ ਆਪਣੇ ਧਰਮ
ਵਿੱਚ ਬਦਲਣ ਲਈ ਸਮੁੰਦਰ ਅਤੇ ਧਰਤੀ ਤੇ ਸਫ਼ਰ ਕਰਦੇ ਹੋ।
ਅਤੇ ਜਦੋਂ ਤੁਸੀਂ ਕਿਸੇ ਵਿਅਕਤੀ ਨੂੰ ਬਦਲ ਦਿੰਦੇ ਹੋ, ਤਾਂ ਤੁਸੀਂ
ਉਸਨੂੰ ਆਪਣੇ ਨਾਲੋਂ ਵੀ ਦੁੱਗਣਾ ਬੁਰਾ ਬਣਾ ਦਿੰਦੇ ਹੋ। ਤੁਸੀਂ
ਵੀ ਇੰਨੇ ਬੁਰੇ ਹੋ ਕਿ ਤੁਸੀਂ ਨਰਕ ਵਿੱਚ ਜਾਵੋਂਗੇ।

16“ਹੇ ਅੰਨ੍ਹੇ ਰਾਹ ਨੁਮਾਓ, ਤੁਹਾਡੇ ਤੇ ਲਾਹਨਤ! ਤੁਸੀਂ ਆਖਦੇ
ਹੋ, ‘ਜੇਕਰ ਕੋਈ ਮੰਦਰ ਦੀ ਸੌਂਹ ਖਾਵੇ ਇਸਦਾ ਕੋਈ ਅਰਥ
ਨਹੀਂ ਪਰ ਜੇਕਰ ਉਹ ਮੰਦਰ ਦੇ ਸੋਨੇ ਦੀ ਸੌਂਹ ਖਾਵੇ, ਤਾਂ ਉਹ
ਸੌਂਹ ਬੱਧ ਹੈ।’ 17ਮੂਰਖੋ ਤੁਸੀਂ ਅੰਨ੍ਹੇ ਹੋ! ਕਿਹੜਾ ਵੱਡਾ ਹੈ? ਸੋਨਾ
ਜਾਂ ਮੰਦਰ, ਜਿਹੜਾ ਕਿ ਸੋਨੇ ਨੂੰ ਵੀ ਪਵਿੱਤਰ ਬਣਾਉਂਦਾ ਹੈ।
18ਤੁਸੀਂ ਇਹ ਵੀ ਕਹਿੰਦੇ ਹੋ, ‘ਜੇਕਰ ਕੋਈ ਜੱਗਵੇਦੀ ਦੀ ਸੌਂਹ
ਖਾਂਦਾ ਹੈ, ਇਸਦਾ ਕੋਈ ਅਰਥ ਨਹੀਂ, ਪਰ ਜੇਕਰ ਉਹ ਜਗਵੇਦੀ
ਦੀ ਭੇਂਟ ਦੀ ਸੌਂਹ ਖਾਂਦਾ ਹੈ, ਤਾਂ ਉਹ ਸੌਂਹ ਬੱਧ ਹੈ।’ 19ਤੁਸੀਂ
ਅੰਨ੍ਹੇ ਹੋ! ਕਿਹੜੀ ਚੀਜ਼ ਵੱਡੀ ਹੈ: ਭੇਟ, ਜਾਂ ਜਗਵੇਦੀ, ਜੋ ਭੇਂਟ ਨੂੰ
ਪਵਿੱਤਰ ਬਣਾਉਂਦੀ ਹੈ?

20“ਇਸ ਲਈ ਜੇਕਰ ਕੋਈ ਜਗਵੇਦੀ ਦੀ ਸੌਂਹ ਖਾਂਦਾ ਹੈ,
ਉਹ ਜਗਵੇਦੀ ਅਤੇ ਉਸ ਉਪਰਲੀਆਂ ਸਭ ਵਸਤਾਂ ਦੀ ਸੌਂਹ
ਖਾਂਦਾ ਹੈ। 21ਜੇਕਰ ਕੋਈ ਮੰਦਰ ਦੀ ਸੌਂਹ ਖਾਂਦਾ ਹੈ, ਤਾਂ ਉਹ
ਮੰਦਰ ਦੀ ਅਤੇ ਉਸ ਦੀ ਸੌਂਹ ਖਾਂਦਾ ਜੋ ਇੱਕ ਉਸ ਵਿੱਚ
ਰਹਿੰਦਾ ਹੈ। 22ਜੇਕਰ ਕੋਈ ਸਵਰਗ ਦੀ ਸੌਂਹ ਖਾਂਦਾ ਹੈ ਸੋ
ਪਰਮੇਸ਼ੁਰ ਦੇ ਸਿੰਘਾਸਨ ਦੀ ਅਤੇ ਉਸ ਉੱਪਰ ਬੈਠਣ ਵਾਲੇ ਦੀ
ਸੌਂਹ ਖਾਂਦਾ ਹੈ।

23“ਨੇਮ ਦੇ ਉਪਦੇਸ਼ਕੋ ਅਤੇ ਫ਼ਰੀਸੀਓ ਤੁਹਾਡੇ ਤੇ ਲਾਹਨਤ।
ਤੁਸੀਂ ਕਪਟੀ ਹੋ! ਕਿਉਂ ਜੋ ਤੁਸੀਂ ਪੁਦੀਨੇ, ਸੌਂਫ ਅਤੇ ਜੀਰੇ ਦਾ
ਦਸੌਂਧ ਦਿੰਦੇ ਹੋ ਪਰ ਤੁਸੀਂ ਸ਼ਰ੍ਹਾ ਦੇ ਵੱਧ ਮਹੱਤਵਪੂਰਣ ਉਪਦੇਸ਼ਾਂ
ਨੂੰ ਮੰਨਣ ਤੋਂ ਅਣਗਹਿਲੀ ਕਰਦੇ ਹੋ, ਜੋ ਨਿਆਂ, ਦਇਆ, ਅਤੇ
ਵਫ਼ਾਦਾਰੀ ਹਨ। ਇਹ ਮਹੱਤਵਪੂਰਣ ਹੈ ਕਿ ਤੁਸੀਂ ਦੂਜੇ ਅਸੂਲਾਂ
ਦੀ ਅਣਗਹਿਲੀ ਕੀਤੇ ਬਿਨਾ ਇਨ੍ਹਾਂ ਗੱਲਾਂ ਤੇ ਵੀ ਅਮਲ ਕਰੋ।
24ਤੁਸੀਂ ਅੰਨ੍ਹੇ ਆਗੂ ਹੋ! ਤੁਸੀਂ ਉਹ ਹੋ ਜੋ ਮੱਛਰ-ਮੱਖੀ ਨੂੰ ਤਾਂ
ਪੁਣ ਲੈਂਦੇ ਹਨ ਪਰ ਊਂਠ ਨੂੰ ਨਿਗਲ ਜਾਂਦੇ ਹਨ।

25“ਤੁਹਾਡੇ ਤੇ ਲਾਹਨਤ ਹੈ, ਨੇਮ ਦੇ ਉਪਦੇਸ਼ਕੋ ਅਤੇ ਫ਼ਰੀਸੀਓ।
ਤੁਸੀਂ ਕਪਟੀ ਹੋ। ਤੁਸੀਂ ਆਪਣੇ ਕਟੋਰੇ ਅਤੇ ਥਾਲੀਆਂ ਨੂੰ ਬਾਹਰੋਂ
ਤਾਂ ਸਾਫ਼ ਕਰਦੇ ਹੋਂ। ਪਰ ਅੰਦਰਲੇ ਪਾਸੇ, ਉਨ੍ਹਾਂ ਗੱਲਾਂ ਨਾਲ ਭਰੇ
ਹੋਏ ਹੋ ਜਿਹੜੀਆਂ ਤੁਸੀਂ ਦੂਜਿਆਂ ਨਾਲ ਦਗਾਬਾਜੀ ਕਰਕੇ ਅਤੇ
ਆਪਣੇ ਆਪ ਨੂੰ ਪ੍ਰਸੰਨ ਕਰਕੇ ਪ੍ਰਾਪਤ ਕੀਤੀਆਂ ਹਨ। 26“ਹੇ
ਅੰਨ੍ਹੇ ਫ਼ਰੀਸੀਓ! ਪਹਿਲਾਂ ਕਟੋਰੇ ਅਤੇ ਥਾਲੀ ਦੇ ਅੰਦਰ ਨੂੰ ਸਾਫ਼
ਕਰੋ ਤਾਂ ਉਹ ਬਾਹਰੋਂ ਵੀ ਸਾਫ਼ ਹੋਣਗੇ।

27“ਤੁਹਾਡੇ ਤੇ ਲਾਹਨਤ, ਨੇਮ ਉਪਦੇਸ਼ਕੋ ਅਤੇ ਫ਼ਰੀਸੀਓ!
ਤੁਸੀਂ ਕਪਟੀ ਹੋ। ਤੁਸੀਂ ਕਲੀ ਕੀਤੀਆਂ ਕਬਰਾਂ ਵਾਂਙ ਹੋ, ਜੋ
ਬਾਹਰੋਂ ਸੋਹਣੀਆ ਦਿਸਦੀਆਂ ਹਨ ਪਰ ਜੋ ਅੰਦਰੋ ਮੁਰਦਾ ਲੋਕਾਂ
ਦੀਆਂ ਹੱਡੀਆਂ ਅਤੇ ਹੋਰ ਅਣਧੋਤੀਆਂ ਚੀਜ਼ਾਂ ਨਾਲ ਭਰੀਆਂ
ਹੋਈਆਂ ਹਨ।” 28ਤੁਸੀਂ ਵੀ ਉਵੇਂ ਹੀ ਹੋ। ਤੁਸੀਂ ਬਾਹਰੋਂ ਚੰਗੇ
ਮਨੁੱਖਾਂ ਵਾਂਙ ਦਿਖਾਈ ਦਿੰਦੇ ਹੋ ਪਰ ਅੰਦਰੋਂ ਕਪਟਤਾ ਅਤੇ
ਦੁਸ਼ਟਤਾ ਨਾਲ ਭਰੇ ਹੋਏ ਹੋ।

29“ਤੁਹਾਡੇ ਤੇ ਲਾਹਨਤ ਨੇਮ ਦੇ ਉਪੇਸ਼ਕੋ ਅਤੇ ਫ਼ਰੀਸੀਓ!
ਤੁਸੀਂ ਕਪਟੀ ਹੋ। ਕਿਉਂ ਜੁ ਤੁਸੀਂ ਨਬੀਆਂ ਲਈ ਕਬਰਾਂ ਬਣਾਉਂਦੇ
ਹੋ ਅਤੇ ਧਰਮੀ ਲੋਕਾਂ ਦੀਆਂ ਕਬਰਾਂ ਦਾ ਸਤਿਕਾਰ ਕਰਦੇ ਹੋ।
30ਤੁਸੀਂ ਆਖਦੇ ਹੋਂ, ਜੇਕਰ ਅਸੀਂ ਆਪਣੇ ਬਜ਼ੁਰਗਾਂ ਦੇ ਸਮਿਆਂ
ਵਿੱਚ ਜਿਉਂਦੇ ਹੁੰਦੇ, ਤਾਂ ਅਸੀਂ ਉਨ੍ਹਾਂ ਦੀ ਇਨ੍ਹਾਂ ਨਬੀਆਂ ਨੂੰ
ਮਾਰਨ ਵਿੱਚ ਸਹਾਇਤਾ ਨਾ ਕੀਤੀ ਹੁੰਦੀ।’ 31ਇਸਲਈ ਤੁਸੀਂ
ਗਵਾਹੀ ਦਿੰਦੇ ਹੋ ਕਿ ਤੁਸੀਂ ਉਨ੍ਹਾਂ ਦੇ ਬੱਚੇ ਹੋਂ ਜਿਨ੍ਹਾਂ ਨੇ ਨਬੀਆਂ
ਦੀ ਹੱਤਿਆ ਕੀਤੀ। 32ਅਤੇ ਜਿਹੜੇ ਪਾਪ ਤੁਹਾਡੇ ਪਿਉ-ਦਾਦਿਆਂ
ਨੇ ਸ਼ੁਰੂ ਕੀਤੇ ਸਨ ਤੁਸੀਂ ਉਨ੍ਹਾਂ ਨੂੰ ਪੂਰਾ ਕਰੋਂਗੇ।

33“ਤੁਸੀਂ ਸੱਪ ਹੋ! ਹੇ ਸੱਪਾਂ ਦੇ ਬੱਚਿਓ! ਤੁਸੀਂ ਪਰਮੇਸ਼ੁਰ ਦੇ
ਨਿਰਣੇ ਤੋਂ ਕਿਵੇਂ ਬਚੋਂਗੇ, ਜੋ ਕਿ ਤੁਹਾਨੂੰ ਨਰਕ ਨੂੰ ਭੇਜੇਗਾ?
34ਇਸ ਲਈ ਵੇਖੋ ਮੈਂ ਨਬੀਆਂ, ਗਿਆਨੀਆਂ ਅਤੇ ਉਪਦੇਸ਼ਕਾਂ
ਨੂੰ ਤੁਹਾਡੇ ਕੋਲ ਭੇਜਦਾ ਹਾਂ! ਤੁਸੀਂ ਉਨ੍ਹਾਂ ਵਿੱਚੋਂ ਕਈਆਂ ਨੂੰ ਮਾਰ
ਦੇਵੋਂਗੇ; ਤੁਸੀਂ ਉਨ੍ਹਾਂ ਵਿੱਚੋਂ ਕਈਆਂ ਨੂੰ ਸਲੀਬ ਦੇ ਦਿਉਂਗੇ,
ਕਈਆਂ ਨੂੰ ਤੁਸੀਂ ਆਪਣੇ ਪ੍ਰਾਰਥਨਾ ਸਥਾਨਾਂ ਵਿੱਚ ਕੋੜੇ ਮਾਰੋਗੇ
ਅਤੇ ਸ਼ਹਿਰੋਂ ਸ਼ਹਿਰ ਉਨ੍ਹਾਂ ਦਾ ਪਿੱਛਾ ਕਰੋਂਗੇ। 35ਹਾਂ, ਤੁਸੀਂ
ਧਰਮੀ ਹਾਬਲ ਦੇ ਸਮੇਂ ਤੋਂ ਲੈਕੇ ਜ਼ਕਰਯਾਹ ਤੱਕ ਸਾਰੇ ਧਰਮੀ
ਲੋਕਾਂ ਦੇ ਕਤਲ ਦੇ ਦੋਸ਼ੀ ਹੋਵੋਗੇ। ਬਕਰਯਾਹ ਦਾ ਪੁੱਤਰ ਜ਼ਕਰਯਾਹ
ਮੰਦਰ ਅਤੇ ਜਗਵੇਦੀ ਦੇ ਵਿਚਕਾਰ ਮਾਰਿਆ ਗਿਆ ਸੀ। 36ਮੈਂ
ਤੁਹਾਨੂੰ ਸੱਚ ਦੱਸਦਾ ਹਾਂ। ਇਹ ਸਭ ਗੱਲਾਂ ਇਸ ਪੀੜ੍ਹੀ ਦੇ ਲੋਕਾਂ
ਨਾਲ ਵਾਪਰਨਗੀਆਂ।

### ਯਿਸੂ ਵੱਲੋਂ ਯਰੂਸ਼ਲਮ ਦੇ ਲੋਕਾਂ ਨੂੰ ਚਿਤਾਵਨੀ

*(ਲੂਕਾ 13:34–35)*

37“ਹੇ ਯਰੂਸ਼ਲਮ, ਯਰੂਸ਼ਲਮ ਤੂੰ ਹੀ ਉਹ ਸ਼ਹਿਰ ਹੈਂ ਜੋ ਨਬੀਆਂ
ਨੂੰ ਕਤਲ ਕਰਦਾ ਹੈ, ਅਤੇ ਜਿਹੜੇ ਤੇਰੇ ਕੋਲ ਭੇਜੇ ਜਾਂਦੇ ਹਨ

---

**ਤੁਕ 14** ਕੁਝ ਯੂਨਾਨੀ ਪੱਤ੍ਰੀਆਂ ਤੁਕ 14 ਜੋੜਦੀਆਂ ਹਨ “ਨੇਮ ਦੇ ਪ੍ਰਚਾਰਕੋ ਅਤੇ ਫ਼ਰੀਸੀਓ ਤੁਹਾਡੇ ਤੇ ਲਾਹਨਤ। ਤੁਸੀਂ ਕਪਟੀ ਹੋ। ‘ਤੁਸੀਂ ਵਿਧਵਾਵਾਂ’ ਦੇ ਘਰ ਲੁੱਟ ਲੈਂਦੇ ਹੋ, ਅਤੇ ਤੁਸੀਂ ਲੰਬੀਆਂ ਪ੍ਰਾਰਥਨਾਵਾਂ ਕਰਦੇ ਹੋ ਜੋ ਲੋਕ ਤੁਹਾਨੂੰ ਵੇਖ ਸਕਣ। ਇਸ ਵਾਸਤੇ ਤੁਹਾਨੂੰ ਭੈੜੀ ਸਜ਼ਾ ਮਿਲੇਗੀ। ਮਰਕੁਸ 12:40; ਲੂਕਾ 20:40

ਉਨ੍ਹਾਂ ਨੂੰ ਪੱਥਰਾਂ ਨਾਲ ਮਾਰ ਦਿੰਦਾ ਹੈਂ, ਮੈਂ ਕਿੰਨੀ ਵਾਰੀ ਚਾਹਿਆ
ਕਿ ਤੇਰੇ ਬੱਚਿਆਂ ਨੂੰ ਉਸੇ ਤਰ੍ਹਾਂ ਇੱਕਠਾ ਕਰਾਂ ਜਿਵੇਂ ਕੁਕੜੀ
ਆਪਣੇ ਚੂਚਿਆਂ ਨੂੰ ਖੰਭਾਂ ਦੇ ਹੇਠਾਂ ਇੱਕਠਾ ਕਰਦੀ ਹੈ, ਪਰ ਤੂੰ
ਇਉਂ ਨਹੀਂ ਚਾਹੁੰਦਾ। 38ਵੇਖ, ਤੇਰਾ ਘਰ ਬਿਲਕੁਲ ਸਖਣਾ ਛੱਡ
ਦਿੱਤਾ ਜਾਵੇਗਾ। 39ਮੈਂ ਤੈਨੂੰ ਦੱਸ ਰਿਹਾ ਹਾਂ ਕਿ ਤੂੰ ਮੈਨੂੰ ਇਸ ਤੋਂ
ਬਾਅਦ ਫਿਰ ਨਹੀਂ ਵੇਖੇਂਗਾ ਤਦ ਤਕ ਜਦ ਸਭ ਇਹ ਨਹੀਂ
ਕਹਿਣਗੇ ਧੰਨ ਹੈ ਉਹ ਜਿਹੜਾ ਪ੍ਰਭੂ ਦੇ ਨਾਮ ਉੱਤੇ ਆਉਂਦਾ
ਹੈ।"*

## ਮੰਦਰ ਦਾ ਭਵਿੱਖ ਵਿੱਚ ਹੋਣ ਵਾਲਾ ਨੁਕਸਾਨ

*(ਮਰਕੁਸ 13:1–31; ਲੂਕਾ 21:5–33)*

24 ਯਿਸੂ ਮੰਦਰ ਤੋਂ ਬਾਹਰ ਨਿਕਲ ਕੇ ਜਾ ਰਿਹਾ ਸੀ ਕਿ
ਉਸ ਦੇ ਚੇਲੇ ਉਸਨੂੰ ਮੰਦਰ ਦੀਆਂ ਇਮਾਰਤਾਂ ਤੇ
ਮੰਦਰ ਵਿਖਾਉਣ ਲਈ ਆਏ। 2ਯਿਸੂ ਨੇ ਚੇਲਿਆਂ ਨੂੰ ਆਖਿਆ,
"ਤੁਸੀਂ ਵੇਖਣਾ, ਮੈਂ ਤੁਹਾਨੂੰ ਸੱਚ ਆਖਦਾ ਕਿ ਇਸ ਸਥਾਨ ਦੀ
ਹਰ ਇਮਾਰਤ ਨਸ਼ਟ ਹੋ ਜਾਵੇਗੀ, ਇਸ ਜਗ੍ਹਾ ਦਾ ਹਰ ਪੱਥਰ
ਧਰਤੀ ਉੱਪਰ ਡਿੱਗੇਗਾ।"

3ਬਾਅਦ ਵਿੱਚ, ਜਦੋਂ ਯਿਸੂ ਜ਼ੈਤੂਨ ਦੇ ਪਹਾੜ ਤੇ ਬੈਠਾ ਹੋਇਆ
ਸੀ, ਉਸ ਦੇ ਚੇਲੇ ਇਕਾਂਤ ਵਿੱਚ ਉਸ ਕੋਲ ਆਏ ਅਤੇ ਪੁੱਛਿਆ,
"ਸਾਨੂੰ ਦੱਸੋ, ਇਹ ਗੱਲਾਂ ਕਦੋਂ ਵਾਪਰਨਗੀਆਂ ਅਤੇ ਤੁਹਾਡੇ
ਆਉਣ ਦਾ ਅਤੇ ਜੁਗ ਦੇ ਅੰਤ ਦਾ ਕੀ ਨਿਸ਼ਾਨ ਹੋਵੇਗਾ?"

4ਯਿਸੂ ਨੇ ਆਖਿਆ, "ਸਾਵਧਾਨ ਰਹਿਣਾ ਕਿਸੇ ਕੋਲੋਂ ਵੀ ਧੋਖਾ
ਨਾ ਖਾਣਾ। 5ਕਿਉਂ ਕਿ ਬਹੁਤ ਲੋਕ ਮੇਰੇ ਨਾਂ ਤੇ ਆਉਣਗੇ ਅਤੇ
ਆਖਣਗੇ, "ਮੈਂ ਮਸੀਹ ਹਾਂ।" ਤੇ ਉਹ ਬਹੁਤ ਲੋਕਾਂ ਨੂੰ ਗੁਮਰਾਹ
ਕਰਨਗੇ। 6ਤੁਸੀਂ ਲੜੀਆਂ ਜਾਣ ਵਾਲੀਆਂ ਲੜਾਈਆਂ ਬਾਰੇ ਵੀ
ਸੁਣੋਂਗੇ। ਤੁਸੀਂ ਉਨ੍ਹਾਂ ਲੜਾਈਆਂ ਦੇ ਸ਼ੁਰੂ ਹੋਣ ਦੀਆਂ ਅਫਵਾਹਾਂ
ਸੁਣੋਂਗੇ। ਪਰ ਤੁਸੀਂ ਡਰਨਾ ਨਹੀਂ ਕਿਉਂਕਿ ਇਹ ਸਭ ਗੱਲਾਂ
ਵਾਪਰਨੀਆਂ ਚਾਹੀਦੀਆਂ ਹਨ। ਪਰ ਹਾਲੇ ਇਹ ਅੰਤ ਨਹੀਂ।
7ਇੱਕ ਕੌਮ ਦੂਜੀ ਕੌਮ ਉੱਪਰ ਹੀ ਇੱਕ ਪਤਸ਼ਾਹੀ ਦੂਜੀ ਉੱਪਰ
ਚੜਾਈ ਕਰੇਗੀ। ਬਹੁਤ ਥਾਵਾਂ ਉੱਤੇ ਅਕਾਲ ਪੈਣਗੇ ਅਤੇ ਭੂਚਾਲ
ਆਉਣਗੇ। 8ਇਹ ਸਭ ਗੱਲਾਂ ਔਰਤ ਦੀ ਗਰਭਅਵਸਥਾ ਦੀਆਂ
ਪੀੜਾਂ ਵਾਂਙ ਹੋਣਗੀਆਂ, ਜਦੋਂ ਉਹ ਇੱਕ ਬੱਚੇ ਨੂੰ ਜਨਮ ਦੇ ਰਹੀ
ਹੁੰਦੀ ਹੈ।

9"ਫਿਰ ਲੋਕ ਤੁਹਾਨੂੰ ਸ਼ਾਸਕਾਂ ਹੱਥੀਂ ਕਸ਼ਟ ਦੇਣਗੇ ਅਤੇ ਮਾਰੇ
ਜਾਣ ਲਈ ਫ਼ੜਾ ਦੇਣਗੇ। ਸਭ ਲੋਕ ਤੁਹਾਨੂੰ ਨਫਰਤ ਕਰਨਗੇ।
ਇਹ ਸਭ ਗੱਲਾਂ ਤੁਹਾਡੇ ਨਾਲ ਇਸ ਲਈ ਵਾਪਰਨਗੀਆਂ ਕਿਉਂ
ਕਿ ਤੁਸੀਂ ਮੇਰੇ ਵਿੱਚ ਵਿਸ਼ਵਾਸ ਰੱਖਦੇ ਹੋ। 10ਉਹ ਵਕਤ ਬਹੁਤ
ਸਾਰੇ ਨਿਹਚਾਵਾਨ ਆਪਣਾ ਵਿਸ਼ਵਾਸ ਗੁਆ ਬੈਠਣਗੇ ਅਤੇ
ਉਹ ਇੱਕ ਦੂਜੇ ਦੇ ਵਿਰੋਧ ਵਿੱਚ ਉਠ ਖੜੋਣਗੇ ਤੇ ਆਪਣੇ ਵਿੱਚ
ਨਫਰਤਾਂ ਪਾਲ ਬੈਠਣਗੇ। 11ਬਹੁਤ ਸਾਰੇ ਝੂਠੇ ਨਬੀ ਆਉਣਗੇ
ਅਤੇ ਬਹੁਤ ਲੋਕਾਂ ਨੂੰ ਗ਼ਲਤ ਰਾਹ ਪਾ ਦੇਣਗੇ। 12ਦੁਨੀਆਂ ਵਿੱਚ
ਦੁਸ਼ਟਤਾ ਵਧ ਜਾਵੇਗੀ। ਇਸ ਲਈ ਬਹੁਤ ਸਾਰੇ ਸ਼ਰਧਾਲੂਆਂ
ਦਾ ਪਿਆਰ ਠੰਡਾ ਪੈ ਜਾਵੇਗਾ। 13ਪਰ ਜਿਹੜਾ ਅੰਤ ਤੀਕ ਸਹੇਗਾ
ਉਹੀ ਬਚਾਇਆ ਜਾਵੇਗਾ। 14ਅਤੇ ਪਰਮੇਸ਼ੁਰ ਦੇ ਰਾਜ ਬਾਰੇ
ਇਹ ਖੁਸ਼ਖਬਰੀ ਸਾਰੀ ਦੁਨੀਆ ਵਿੱਚ ਫ਼ੈਲਾਈ ਜਾਵੇਗੀ। ਹਰ
ਇੱਕ ਕੌਮ ਨੂੰ ਇਸ ਬਾਰੇ ਦੱਸਿਆ ਜਾਵੇਗਾ ਉਸ ਤੋਂ ਮਗਰੋਂ ਅੰਤ
ਆਵੇਗਾ।

15"ਦਾਨੀਏਲ ਨਬੀ ਨੇ ਉਸ ਘਿਨਾਉਣੀ ਦਿਲ ਕੰਬਾਊ ਵਸਤ
ਬਾਰੇ ਆਖਿਆ ਹੈ ਜਿਸ ਨਾਲ ਭਾਰੀ ਨੁਕਸਾਨ ਹੋਣਾ ਹੈ।* ਤੁਸੀਂ
ਉਹ ਭਿਆਨਕ ਵਸਤ ਪਵਿੱਤਰ ਸਥਾਨ ਵਿੱਚ ਖੜੀ ਵੇਖੋਂਗੇ।"
ਤੁਹਾਡੇ ਵਿੱਚ ਜਿਨ੍ਹਾਂ ਨੇ ਇਸ ਬਾਰੇ ਪੜ੍ਹਿਆ ਹੈ ਉਹ ਸਮਝਦੇ ਹਨ
ਕਿ ਇਸ ਦਾ ਕੀ ਅਰਥ ਹੈ। 16"ਉਸ ਵਕਤ ਜਿਹੜੇ ਲੋਕ ਯਹੂਦਿਯਾ
ਵਿੱਚ ਹੋਣ ਉਹ ਪਹਾੜੀਆਂ ਨੂੰ ਭੱਜ ਜਾਣ। 17ਲੋਕਾਂ ਨੂੰ ਉਸ
ਵਕਤ ਬਿਨਾ ਆਪਣਾ ਵਕਤ ਜ਼ਾਇਆ ਕੀਤਿਆਂ ਉੱਥੇ ਜਾਣਾ
ਚਾਹੀਦਾ ਹੈ। ਜੇਕਰ ਕੋਈ ਮਨੁੱਖ ਆਪਣੇ ਘਰ ਦੀ ਛੱਤ ਉੱਤੇ ਹੈ,
ਤਾਂ ਉਸਨੂੰ ਘਰ ਵਿੱਚੋਂ ਆਪਣੀਆਂ ਚੀਜ਼ਾਂ ਲੈਣ ਵਾਸਤੇ ਹੇਠਾਂ
ਨਹੀਂ ਆਉਣਾ ਚਾਹੀਦਾ। 18ਜੇਕਰ ਕੋਈ ਮਨੁੱਖ ਖੇਤ ਵਿੱਚ ਹੈ
ਤਾਂ ਉਸਨੂੰ ਆਪਣਾ ਚੋਲਾ ਲੈਣ ਵਾਸਤੇ ਵਾਪਿਸ ਨਹੀਂ ਆਉਣਾ
ਚਾਹੀਦਾ। 19ਇਹ ਵਕਤ ਉਨ੍ਹਾਂ ਔਰਤਾਂ ਵਾਸਤੇ ਬੜਾ ਖਰਾਬ
ਹੋਵੇਗਾ ਜਿਹੜੀਆਂ ਗਰਭਵਤੀਆਂ ਹੋਣਗੀਆਂ ਜਾਂ ਜਿਨ੍ਹਾਂ ਦੇ ਬੱਚੇ
ਦੁੱਧ ਚੁੰਘਦੇ ਹੋਣਗੇ। 20ਪਰ ਤੁਸੀਂ ਪ੍ਰਾਰਥਨਾ ਕਰੋ ਕਿ ਤੁਹਾਡੀ
ਭਾਜ ਸਰਦੀਆਂ ਵਿੱਚ ਜਾਂ ਸਬਤ ਦੇ ਦਿਨ ਨਾ ਹੋਵੇ। 21ਕਿਉਂ
ਕਿ, ਉਸ ਸਮੇਂ ਬਹੁਤ ਵੱਡੀ ਮੁਸੀਬਤ ਹੋਵੇਗੀ। ਅਜਿਹੀ ਮੁਸੀਬਤ
ਸੰਸਾਰ ਦੇ ਆਦਿ ਤੋਂ ਲੈਕੇ ਹੁਣ ਤੱਕ ਕਦੀ ਨਹੀਂ ਵਾਪਰੀ ਅਤੇ
ਨਾ ਹੀ ਇਹ ਫ਼ੇਰ ਕਦੇ ਵਾਪਰੇਗੀ। 22ਪਰਮੇਸ਼ੁਰ ਨੇ ਉਹ ਮੁਸੀਬਤਾਂ
ਦੇ ਦਿਨ ਘਟਾਉਣ ਦਾ ਫ਼ੈਸਲਾ ਕੀਤਾ ਹੈ। ਜੇਕਰ ਉਸ ਨੇ ਅਜਿਹਾ
ਨਾ ਕੀਤਾ, ਤਾਂ ਕੋਈ ਜਿਉਂਦਾ ਨਹੀਂ ਰਹੇਗਾ। ਪਰ ਪਰਮੇਸ਼ੁਰ ਨੇ
ਉਹ ਸਮਾਂ ਆਪਣੇ ਚੁਣੇ ਹੋਏ ਲੋਕਾਂ ਦੀ ਭਲਾਈ ਲਈ ਘਟਾ
ਦਿੱਤਾ ਹੈ। 23ਉਸ ਵਕਤ ਜੇਕਰ ਤੁਹਾਨੂੰ ਕੋਈ ਆਖੇ ਕਿ ਵੇਖੋ
ਮਸੀਹ ਇੱਥੇ ਹੈ, ਤੇ ਕੋਈ ਕਹੇ ਕਿ ਵੇਖੋ ਉਹ ਇੱਥੇ ਹੈ, ਤਾਂ ਤੁਸੀਂ
ਉਨ੍ਹਾਂ ਦਾ ਵਿਸ਼ਵਾਸ ਨਾ ਕਰਨਾ। 24ਕਿਉਂ ਕਿ ਝੂਠੇ ਮਸੀਹ ਅਤੇ
ਝੂਠੇ ਨਬੀ ਉਠਣਗੇ ਅਤੇ ਕਈ ਤਰ੍ਹਾਂ ਦੇ ਅਚਰਜ ਨਿਸ਼ਾਨ ਅਤੇ
ਅਦਭੁਤ ਕਰਾਮਤਾਂ ਵਿਖਾਉਣਗੇ ਕਿ ਉਹ ਪਰਮੇਸ਼ੁਰ ਵੱਲੋਂ
ਚੁਣਿਆਂ ਹੋਇਆਂ ਨੂੰ ਵੀ ਭੁਲੇਵੇ ਵਿੱਚ ਪਾ ਸੱਕਣ। ਉਹ ਇਹ
ਗੱਲਾਂ, ਜੇਕਰ ਸੰਭਵ ਹੋਇਆ ਤਾਂ, ਪਰਮੇਸ਼ੁਰ ਦੇ ਚੁਣੇ ਹੋਏ ਲੋਕਾਂ
ਨੂੰ ਗੁਮਰਾਹ ਕਰਨ ਲਈ ਵੀ ਕਰਨਗੇ। 25ਹੁਣ ਮੈਂ ਤੁਹਾਨੂੰ ਇਹ
ਸਭ ਕੁਝ ਵਾਪਰਨ ਤੋਂ ਪਹਿਲਾਂ ਹੀ ਦੱਸ ਦਿੱਤਾ ਹੈ।

26"ਕੁਝ ਲੋਕ ਤੁਹਾਨੂੰ ਜੇਕਰ ਇਹ ਕਹਿਣ ਕਿ ਮਸੀਹ ਥਲਾਂ
ਵਿੱਚ ਹੈ। ਤਾਂ ਤੁਸੀਂ ਉਨ੍ਹਾਂ ਦੇ ਕਹੇ ਉਜਾੜ ਵਿੱਚ ਮਸੀਹ ਨੂੰ
ਲੱਭਣ ਨਾ ਚਲੇ ਜਾਣਾ। ਕੋਈ ਤੁਹਾਨੂੰ ਇਹ ਵੀ ਕਹਿ ਸੱਕਦਾ ਹੈ
ਕਿ ਵੇਖੋ ਮਸੀਹ ਅੰਦਰਲੀ ਕੋਠੜੀ ਵਿੱਚ ਹੈ। ਪਰ ਤੁਸੀਂ ਉਸ ਤੇ
ਵਿਸ਼ਵਾਸ ਨਾ ਕਰਿਓ। 27ਕਿਉਂ ਕਿ ਜਿਸ ਤਰ੍ਹਾਂ ਬਿਜਲੀ ਚੜ੍ਹਦਿਉਂ
ਚਮਕਾ ਮਾਰਕੇ ਲਹਿੰਦੇ ਤੀਕਰ ਦਿੱਸਦੀ ਹੈ ਉਸੇ ਤਰ੍ਹਾਂ ਮਨੁੱਖ ਦੇ
ਪੁੱਤਰ ਦਾ ਆਉਣਾ ਹੋਵੇਗਾ। 28ਜਦੋਂ ਤੁਸੀਂ ਗਿਰਝਾਂ ਨੂੰ

---

**"ਧੰਨ ਹੈ ... ਆਉਂਦਾ ਹੈ"** ਜ਼ਬੂਰ 118:26

**"ਉਸ ਘਿਨਾਉਣੀ ... ਹੋਣਾ ਹੈ"** ਦਾਨੀਏਲ 9:27; 12:11 (ਦਾਨੀਏਲ 11:31 ਵੀ ਵੇਖੋ।)

ਇਕੱਠਿਆਂ ਹੁੰਦਿਆਂ ਦੇਖਦੇ ਹੋ ਤਾਂ ਤੁਸੀਂ ਜਾਣ ਜਾਂਦੇ ਹੋਂ ਇੱਥੇ ਕੋਈ ਮੁਰਦਾ ਹੈ। ਉਸੇ ਤਰ੍ਹਾਂ ਮੇਰਾ ਆਉਣਾ ਵੀ ਸਭ ਲਈ ਸਾਫ਼ ਹੋਵੇਗਾ।

29“ਉਨ੍ਹਾਂ ਦਿਨਾਂ ਦੀਆਂ ਤਕਲੀਫ਼ਾਂ ਤੋਂ ਤੁਰੰਤ ਬਾਅਦ, ਇਹ ਵਾਪਰੇਗਾ:

ਝੱਟ ਹੀ ਸੂਰਜ ਹਨੇਰਾ ਹੋ ਜਾਵੇਗਾ ਅਤੇ ਚੰਨ ਆਪਣੀ ਚਾਨਣੀ ਨਹੀਂ ਦੇਵੇਗਾ ਤਾਰੇ ਅਕਾਸ਼ ਤੋਂ ਡਿੱਗ ਪੈਣਗੇ ਅਤੇ ਅਕਾਸ਼ਾਂ ਦੀਆਂ ਸ਼ਕਤੀਆਂ ਹਿਲਾਈਆਂ ਜਾਣਗੀਆਂ।”

*ਯਸਾਯਾਹ 13:10; 34:4*

30“ਉਸ ਵਕਤ, ਅਕਾਸ਼ ਵਿੱਚ ਇੱਕ ਨਿਸ਼ਾਨ ਪ੍ਰਗਟੇਗਾ, ਇਹ ਵਿਖਾਉਣ ਲਈ, ਕਿ ਮਨੁੱਖ ਦਾ ਪੁੱਤਰ ਆ ਰਿਹਾ ਹੈ। ਫ਼ਿਰ ਧਰਤੀ ਦੇ ਸਾਰੇ ਲੋਕ ਚੀਕਣਗੇ। ਉਹ ਮਨੁੱਖ ਦੇ ਪੁੱਤਰ ਨੂੰ ਸ਼ਕਤੀ ਅਤੇ ਮਹਾਨ ਮਹਿਮਾ ਨਾਲ ਅਕਾਸ਼ ਦੇ ਬੱਦਲਾਂ ਤੇ ਆਉਂਦਾ ਵੇਖਣਗੇ। 31ਮਨੁੱਖ ਦਾ ਪੁੱਤਰ ਤੂਰ੍ਹੀ ਦੀ ਵੱਡੀ ਆਵਾਜ਼ ਨਾਲ ਆਪਣੇ ਦੂਤਾਂ ਨੂੰ ਭੇਜੇਗਾ। ਉਹ ਉਸ ਦੇ ਚੁਣੇ ਹੋਏ ਲੋਕਾਂ ਨੂੰ ਧਰਤੀ ਦੇ ਇੱਕ ਸਿਰੇ ਤੋਂ ਦੂਜੇ ਸਿਰੇ ਤੱਕ ਅਤੇ ਅਕਾਸ਼ ਦੇ ਇੱਕ ਸਿਰੇ ਤੋਂ ਦੂਜੇ ਸਿਰੇ ਤੱਕ ਇੱਕਠਿਆਂ ਕਰਣਗੇ।”

32“ਅੰਜੀਰ ਦਾ ਦ੍ਰਖਤ ਸਾਨੂੰ ਸਬਕ ਸਿਖਾਉਂਦਾ ਹੈ। ਤੁਸੀਂ ਜਾਣਦੇ ਹੋ ਕਿ ਜਦੋਂ ਅੰਜੀਰ ਦੇ ਦ੍ਰਖਤ ਦੀਆਂ ਟਹਿਣੀਆਂ ਨਰਮ ਅਤੇ ਹਰੀਆਂ ਹੁੰਦੀਆਂ ਹਨ ਅਤੇ ਉਨ੍ਹਾਂ ਤੇ ਪੱਤੇ ਫ਼ੁੱਟਦੇ ਹਨ ਤਾਂ ਪਤਾ ਲੱਗ ਜਾਂਦਾ ਹੈ ਕਿ ਗਰਮੀ ਦੀ ਰੁੱਤ ਨੇੜੇ ਹੈ। 33ਇਸੇ ਤਰ੍ਹਾਂ, ਜਦੋਂ ਤੁਸੀਂ ਇਹ ਸਭ ਗੱਲਾਂ ਵਾਪਰਦੀਆਂ ਵੇਖੋਂਗੇ, ਤੁਸੀਂ ਜਾਣ ਜਾਵੋਗੇ ਕਿ ਮਨੁੱਖ ਦੇ ਪੁੱਤਰ ਦਾ ਆਉਣਾ ਨੇੜੇ ਹੈ। 34ਮੈਂ ਤੁਹਾਨੂੰ ਸੱਚ ਦੱਸਦਾ ਹਾਂ। ਇਹ ਸਭ ਗੱਲਾਂ ਉਦੋਂ ਵਾਪਰਨਗੀਆਂ ਜਦੋਂ ਹਾਲੇ ਇਹ ਪੀੜ੍ਹੀ ਜਿਉਂਦੀ ਹੋਵੇਗੀ। 35ਧਰਤੀ ਅਤੇ ਅਕਾਸ਼ ਖਤਮ ਹੋ ਜਾਣਗੇ ਪਰ ਮੇਰੇ ਬਚਨ ਕਦੇ ਵੀ ਨਹੀਂ ਮਰਨਗੇ।

## ਸਿਰਫ ਪ੍ਰਭੂ ਜਾਣਦਾ ਹੈ ਕਿ ਉਹ ਸਮਾਂ ਕਦੋਂ ਆਵੇਗਾ

*(ਮਰਕੁਸ 13:32–37; ਲੂਕਾ 17:26–30, 34–36)*

36“ਪਰ ਉਸ ਦਿਨ ਅਤੇ ਉਸ ਘੜੀ ਨੂੰ ਕੋਈ ਨਹੀਂ ਜਾਣਦਾ।ਨਾ ਸਵਰਗ ਦੇ ਦੂਤ ਨਾ ਪੁੱਤਰ ਸਿਰਫ ਪਿਤਾ ਹੀ ਜਾਣਦਾ ਹੈ। 37ਜਿਵੇਂ ਨੋਂਹ ਦਾ ਸਮਾਂ ਸੀ ਉਸੇ ਤਰ੍ਹਾਂ ਮਨੁੱਖ ਦੇ ਪੁੱਤਰ ਦਾ ਆਉਣਾ ਵੀ ਹੋਵੇਗਾ। 38ਉਨ੍ਹਾਂ ਦਿਨਾਂ ਵਿੱਚ ਹੜ੍ਹ ਤੋਂ ਪਹਿਲਾਂ, ਲੋਕ ਖਾ ਰਹੇ ਸਨ, ਪੀ ਰਹੇ ਸਨ, ਵਿਆਹ ਕਰਵਾ ਰਹੇ ਸਨ ਅਤੇ ਆਪਣੇ ਬੱਚਿਆਂ ਦੇ ਵਿਆਹ ਵੀ ਕਰ ਰਹੇ ਸਨ ਅਤੇ ਲੋਕ ਇਹ ਸਭ ਕੁਝ ਕਰਦੇ ਰਹੇ ਜਦ ਤੱਕ ਕਿ ਨੋਹ ਕਿਸ਼ਤੀ ਉੱਤੇ ਨਹੀਂ ਚੜ੍ਹਿਆਂ ਸੀ। 39ਲੋਕਾਂ ਨੂੰ ਨਹੀਂ ਪਤਾ ਸੀ ਕਿ ਕੀ ਵਾਪਰ ਰਿਹਾ ਸੀ। ਉਨ੍ਹਾਂ ਨੂੰ ਹੜ੍ਹ ਆਉਣ ਅਤੇ ਸਭ ਲੋਕਾਂ ਨੂੰ ਨਸ਼ਟ ਕਰ ਦੇਣ ਤਕ ਕੁਝ ਵੀ ਪਤਾ ਨਹੀਂ ਸੀ। ਇਵੇਂ ਹੀ ਮਨੁੱਖ ਦੇ ਪੁੱਤਰ ਦੇ ਆਉਣ ਤੇ ਹੋਵੇਗਾ। 40ਦੋ ਮਨੁੱਖ ਇੱਕਠੇ ਖੇਤ ਵਿੱਚ ਕੰਮ ਕਰ ਰਹੇ ਹੋਣਗੇ, ਉਨ੍ਹਾਂ ਵਿੱਚੋ ਇੱਕ ਫ਼ੜ ਲਿਆ ਜਾਵੇਗਾ ਅਤੇ ਦੂਜਾ ਛੱਡ ਦਿੱਤਾ ਜਾਵੇਗਾ। 41ਦੋ ਔਰਤਾਂ ਚੱਕੀ ਪੀਹ ਰਹੀਆਂ ਹੋਣਗੀਆ ਇੱਕ ਲੈ ਲਿੱਤੀ ਜਾਵੇਗੀ ਅਤੇ ਦੂਜੀ ਨੂੰ ਛੱਡ ਦਿੱਤਾ ਜਾਵੇਗਾ।

42“ਸੋ ਹੁਸ਼ਿਆਰ ਰਹੋ! ਤੁਸੀਂ ਨਹੀਂ ਜਾਣਦੇ ਕਿ ਤੁਹਾਡਾ ਪ੍ਰਭੂ ਕਿਹੜੇ ਦਿਨ ਆਵੇਗਾ। 43ਇਹ ਗੱਲ ਯਾਦ ਰੱਖਣਾ ਕਿ ਜੇਕਰ ਘਰ ਦਾ ਮਾਲਕ ਜਾਣਦਾ ਹੋਵੇ ਕਿ ਚੋਰ ਕਿਸ ਵਕਤ ਆਉਣ ਵਾਲਾ ਹੈ, ਉਹ ਸਤਰਕ ਰਹੇਗਾ ਅਤੇ ਚੋਰ ਨੂੰ ਆਪਣੇ ਘਰ ਦੇ ਅੰਦਰ ਵੜ੍ਹਨ ਨਹੀਂ ਦੇਵੇਗਾ। 44ਇਵੇਂ ਤੁਹਾਨੂੰ ਵੀ ਤਿਆਰ ਰਹਿਣਾ ਚਾਹੀਦਾ ਹੈ ਕਿਉਂ ਕਿ ਜਿਸ ਘੜੀ ਤੁਹਾਨੂੰ ਚਿੱਤ ਚੇਤਾ ਵੀ ਨਹੀਂ ਹੋਣਾ ਉਸ ਘੜੀ ਮਨੁੱਖ ਦਾ ਪੁੱਤਰ ਆ ਜਾਵੇਗਾ।

## ਚੰਗੇ ਨੌਕਰ ਅਤੇ ਬੁਰੇ ਨੌਕਰ

*(ਲੂਕਾ 12:41–48)*

45“ਗਿਆਨੀ ਅਤੇ ਭਰੋਸੇ ਯੋਗ ਨੌਕਰ ਕੌਣ ਹੈ? ਉਹ ਅਜਿਹਾ ਹੈ ਜਿਸ ਨੂੰ ਮਾਲਕ ਨੇ ਹੋਰਨਾਂ ਸਾਰੇ ਨੌਕਰਾਂ ਉੱਤੇ ਨਿਗਰਾਨੀ ਰੱਖਣ ਅਤੇ ਉਨ੍ਹਾਂ ਨੂੰ ਠੀਕ ਸਮੇਂ ਤੇ ਭੋਜਨ ਦੇਣ ਦੀ ਜ਼ਿੰਮੇਦਾਰੀ ਦਿੱਤੀ ਹੈ?” 46ਜਦੋਂ ਮਾਲਕ ਆਉਂਦਾ ਹੈ ਅਤੇ ਨੌਕਰ ਨੂੰ ਦਿੱਤਾ ਹੋਇਆ ਕੰਮ ਕਰਦਿਆਂ ਵੇਖਦਾ ਹੈ, ਤਾਂ ਉਹ ਨੌਕਰ ਬਹੁਤ ਖੁਸ਼ ਹੁੰਦਾ ਹੈ। 47ਮੈਂ ਤੁਹਾਨੂੰ ਸੱਚ ਦੱਸਦਾ ਹਾਂ। ਮਾਲਕ ਉਸ ਨੌਕਰ ਨੂੰ ਆਪਣੀ ਸਾਰੀ ਜਾਇਦਾਦ ਦੀ ਜ਼ਿੰਮੇਦਾਰੀ ਦੇ ਦੇਵੇਗਾ। 48ਪਰ ਉਦੋਂ ਕੀ ਹੋਵੇਗਾ ਜੇ ਨੌਕਰ ਦੁਸ਼ਟ ਹੋਵੇ ਅਤੇ ਸੋਚੇ ਕਿ ਉਸਦਾ ਮਾਲਕ ਛੇਤੀ ਵਾਪਿਸ ਨਹੀਂ ਆਵੇਗਾ? 49ਫ਼ਿਰ ਉਹ ਦੂਜੇ ਨੌਕਰਾਂ ਨੂੰ ਮਾਰਨਾ ਕੁਟਣਾ ਸ਼ੁਰੂ ਕਰ ਦੇਵੇਗਾ ਅਤੇ ਸ਼ਰਾਬੀਆਂ ਨਾਲ ਖਾਣ ਪੀਣ ਅਤੇ ਆਨੰਦ ਮਾਨਣ ਲੱਗ ਪਵੇਗਾ। 50ਤਾਂ ਉਸ ਨੌਕਰ ਦਾ ਮਾਲਕ ਅਚਾਨਕ ਆਵੇਗਾ, ਜਦੋਂ ਉਸਨੂੰ ਉਸਦੀ ਆਸ ਵੀ ਨਹੀਂ ਹੋਵੇਗੀ, ਅਤੇ ਉਹ ਉਸਨੂੰ ਯਾਦ ਚੇਤੇ ਨਹੀਂ ਹੋਵੇਗਾ। 51ਫ਼ਿਰ ਮਾਲਕ ਉਸਨੂੰ ਸਜ਼ਾ ਦੇਵੇਗਾ ਅਤੇ ਉਸਨੂੰ ਕਪਟੀਆਂ ਨਾਲ ਭੇਜ ਦੇਵੇਗਾ, ਜਿੱਥੇ ਲੋਕ ਚੀਕਦੇ ਅਤੇ ਆਪਣੇ ਦੰਦ ਕਰੀਚਦੇ ਹੋਣਗੇ।

## ਦਸ ਕੁਆਰੀਆਂ ਬਾਰੇ ਦ੍ਰਿਸ਼ਟਾਂਤ

25 “ਉਸ ਵਕਤ, ਸੁਰਗੀ ਰਾਜ ਉਨ੍ਹਾਂ ਦਸ ਕੁਆਰੀਆਂ ਵਰਗਾ ਹੋਵੇਗਾ ਜਿਨ੍ਹਾਂ ਨੇ ਆਪਣੀਆਂ ਮਸ਼ਾਲਾਂ ਲਈਆਂ ਅਤੇ ਲਾੜੇ ਨੂੰ ਮਿਲਣ ਗਈਆਂ। 2ਉਨ੍ਹਾਂ ਵਿੱਚੋਂ ਪੰਜ ਤਾਂ ਮੂਰਖ ਸਨ ਅਤੇ ਬਾਕੀ ਦੀਆਂ ਪੰਜ ਸਿਆਣੀਆਂ। 3ਪੰਜ ਮੂਰਖ ਕੁਆਰੀਆਂ ਆਪਣੇ ਨਾਲ ਮਸ਼ਾਲਾਂ ਤਾਂ ਲੈ ਕੇ ਆਈਆਂ ਪਰ ਉਨ੍ਹਾਂ ਦੇ ਜਗਦੇ ਰਹਿਣ ਵਾਸਤੇ ਹੋਰ ਤੇਲ ਨਾ ਲੈ ਕੇ ਆਈਆਂ, ਤਾਂ ਜੁ ਮਸ਼ਾਲ ਜਗਦੀ ਰਹੇ। 4ਦੂਜੇ ਪਾਸੇ, ਪੰਜ ਸਿਆਣੀਆਂ ਕੁਆਰੀਆਂ ਆਪਣੀਆਂ ਮਸ਼ਾਲਾਂ ਨਾਲ ਤੇਲ ਵਾਲਾ ਭਾਂਡਾ ਵੀ ਲਿਆਈਆਂ। 5ਕਿਉਂ ਕਿ ਲਾੜਾ ਬਹੁਤ ਦੇਰੀ ਨਾਲ ਆਇਆ, ਸਭ ਕੁਆਰੀਆਂ ਥੱਕ ਗਈਆਂ ਅਤੇ ਸੌਂ ਗਈਆਂ। 6ਅੱਧੀ ਰਾਤ ਵੇਲੇ ਕਿਸੇ ਨੇ ਐਲਾਨ ਕੀਤਾ, ‘ਲਾੜਾ ਆ ਰਿਹਾ ਹੈ, ਉਸਨੂੰ ਮਿਲਣ ਲਈ ਬਾਹਰ ਆਓ!’

7“ਤਦ ਸਾਰੀਆਂ ਕੁਆਰੀਆਂ ਉੱਠੀਆਂ, ਆਪਣੀਆਂ ਮਸਾਲਾਂ ਤਿਆਰ ਕੀਤੀਆਂ। 8ਪਰ ਮੂਰਖ ਕੁਆਰੀਆਂ ਨੇ ਸਿਆਣੀਆਂ ਕੁਆਰੀਆਂ ਨੂੰ ਆਖਿਆ, ‘ਸਾਨੂੰ ਆਪਣੀਆਂ ਮਸਾਲਾਂ ਵਿੱਚ ਥੋੜਾ ਤੇਲ ਦੇ ਦੇਵੋ, ਜੋ ਤੇਲ ਸਾਡੇ ਕੋਲ ਸੀ ਲੱਗਭੱਗ ਮੁੱਕ ਚੁੱਕਿਆ ਹੈ ਅਤੇ ਸਾਡੀਆਂ ਮਸ਼ਾਲਾਂ ਬੁਝ ਰਹੀਆਂ ਹਨ।’

9"ਸਿਆਣੀਆਂ ਕੁਆਰੀਆਂ ਨੇ ਉੱਤਰ ਦਿੱਤਾ, 'ਨਹੀਂ ਇਹ
ਤੇਲ ਸਾਡੇ ਤੇ ਤੁਹਾਡੇ ਜਗਾਉਣ ਵਾਸਤੇ ਕਾਫੀ ਨਹੀਂ ਹੋਵੇਗਾ।
ਇਹ ਬਿਹਤਰ ਹੋਵੇਗਾ ਕਿ ਤੁਸੀਂ ਤੇਲ ਵੇਚਨ ਵਾਲੇ ਤੋਂ ਮੁੱਲ ਲੈ
ਆਵੋਂ।' 10ਇਉਂ ਪੰਜ ਮੂਰਖ ਕੁਆਰੀਆਂ ਤੇਲ ਲੈਣ ਵਾਸਤੇ
ਚਲੀਆਂ ਗਈਆਂ, ਜਦੋਂ ਉਹ ਚਲੀਆਂ ਗਈਆਂ ਤਾਂ ਪਿੱਛੇ ਲਾੜਾ
ਆ ਗਿਆ ਅਤੇ ਜਿਹੜੀਆਂ ਕੁਆਰੀਆਂ ਤਿਆਰ ਸਨ ਉਹ ਲਾੜੇ
ਨਾਲ ਵਿਆਹ ਦੀ ਦਾਅਵਤ ਵਾਸਤੇ ਨਾਲ ਚਲੀਆਂ ਗਈਆਂ
ਅਤੇ ਉਸ ਤੋਂ ਬਾਅਦ ਦਰਵਾਜ਼ਾ ਬੰਦ ਹੋ ਗਿਆ।

11"ਬਾਅਦ ਵਿੱਚ ਉਹ ਦੂਜੀਆਂ ਕੁਆਰੀਆਂ ਵੀ ਪਰਤੀਆਂ
ਅਤੇ ਉਨ੍ਹਾਂ ਕਿਹਾ, 'ਸ਼੍ਰੀ ਮਾਨ ਜੀ, ਸ਼੍ਰੀ ਮਾਨ ਜੀ, ਦਰਵਾਜ਼ਾ ਖੋਲ੍ਹੋ
ਤਾਂ ਜੋ ਅਸੀਂ ਵੀ ਅੰਦਰ ਆ ਸਕੀਏ!'

12"ਪਰ ਲਾੜੇ ਨੇ ਜਵਾਬ ਦਿੱਤਾ, 'ਮੈਂ ਤੁਹਾਨੂੰ ਸੱਚ ਆਖਦਾ
ਹਾਂ ਕਿ ਮੈਂ ਨਹੀਂ ਜਾਣਦਾ ਕਿ ਤੁਸੀਂ ਕੌਣ ਹੋ।'

13"ਇਸ ਲਈ ਹਮੇਸ਼ਾ ਤਿਆਰ ਰਹੋ, ਕਿਉਂ ਕਿ ਤੁਸੀਂ ਨਹੀਂ
ਜਾਣਦੇ ਕਿ ਮਨੁੱਖ ਦਾ ਪੁੱਤਰ ਕਿਸ ਪਲ ਜਾਂ ਕਿਸ ਦਿਨ ਆਵੇਗਾ।

## ਤਿੰਨ ਨੌਕਰਾਂ ਬਾਰੇ ਦ੍ਰਿਸ਼ਟਾਂਤ

*(ਲੂਕਾ 19:11–27)*

14"ਸਵਰਗ ਦਾ ਰਾਜ ਕਿਸੇ ਵਿਅਕਤੀ ਦੇ ਵਿਦੇਸ਼ ਜਾਣ
ਵਰਗਾ ਹੈ। ਵਿਦਾ ਹੋਣ ਤੋਂ ਪਹਿਲਾਂ, ਉਸ ਨੇ ਆਪਣੇ ਨੌਕਰਾਂ ਨੂੰ
ਸੱਦਿਆ ਅਤੇ ਆਪਣੀ ਜਾਇਦਾਦ ਉਨ੍ਹਾਂ ਨੂੰ ਸੌਂਪ ਦਿੱਤੀ। 15ਉਸ
ਨੇ ਹਰ ਨੌਕਰ ਦੀ ਯੋਗਤਾ ਅਨੁਸਾਰ, ਇੱਕ ਨੌਕਰ ਨੂੰ ਧਨ ਦੇ
ਪੰਜ ਝੋਲੇ, ਦੂਜੇ ਨੂੰ ਦੋ ਅਤੇ ਤੀਜੇ ਨੂੰ ਧਨ ਦਾ ਇੱਕ ਝੋਲਾ ਦਿੱਤਾ
ਇਸ ਤੋਂ ਬਾਅਦ ਉਹ ਆਪਣੀ ਯਾਤਰਾ ਤੇ ਚਲਿਆ ਗਿਆ।
16ਜਿਸ ਨੌਕਰ ਨੇ ਧਨ ਦੇ ਪੰਜ ਝੋਲੇ ਪ੍ਰਾਪਤ ਕੀਤੇ ਸਨ ਉਹ ਝੱਟ
ਹੀ ਚਲਾ ਗਿਆ ਅਤੇ ਧਨ ਲਾ ਦਿੱਤਾ ਅਤੇ ਧਨ ਦੇ ਪੰਜ ਹੋਰ ਝੋਲੇ
ਕਮਾ ਲਏ। 17ਅਤੇ ਜਿਸਨੂੰ ਧਨ ਦੇ ਦੋ ਝੋਲੇ ਮਿਲੇ ਸਨ ਉਸ ਨੇ
ਵੀ ਧਨ ਲਾ ਦਿੱਤਾ ਅਤੇ ਧਨ ਦੇ ਦੋ ਹੋਰ ਝੋਲੇ ਕਮਾ ਲਏ। 18ਪਰ
ਜਿਸ ਨੂੰ ਧਨ ਦਾ ਸਿਰਫ ਇੱਕ ਹੀ ਝੋਲਾ ਮਿਲਿਆ ਸੀ, ਉਸਨੇ
ਧਰਤੀ ਵਿੱਚ ਟੋਆ ਪੁੱਟਿਆ ਅਤੇ ਆਪਣੇ ਮਾਲਕ ਦਾ ਧਨ ਦੱਬ
ਦਿੱਤਾ।

19"ਲੰਬੇ ਸਮੇਂ ਬਾਅਦ, ਉਨ੍ਹਾਂ ਨੌਕਰਾਂ ਦਾ ਮਾਲਕ ਵਾਪਿਸ
ਪਰਤਿਆ ਅਤੇ ਉਨ੍ਹਾਂ ਨੂੰ ਪੁੱਛਿਆ ਕਿ ਉਨ੍ਹਾਂ ਨੇ ਉਸ ਦੇ ਧਨ ਦਾ
ਕੀ ਕੀਤਾ। 20ਜਿਸ ਨੌਕਰ ਨੂੰ ਉਸ ਨੇ ਪੰਜ ਥੈਲੇ ਦਿੱਤੇ ਸੀ ਉਹ
ਮਾਲਕ ਪਾਸ ਉਨ੍ਹਾਂ ਪੰਜ ਥੈਲਿਆਂ ਦੇ ਨਾਲ ਹੋਰ ਪੰਜ ਥੈਲੇ ਵੀ ਲੈ
ਆਇਆ ਜੋ ਉਸ ਨੇ ਕਮਾਏ ਸਨ, ਅਤੇ ਉਨ੍ਹਾਂ ਨੂੰ ਮਾਲਕ ਦੇ ਅੱਗੇ
ਰੱਖ ਦਿੱਤਾ। ਨੌਕਰ ਨੇ ਕਿਹਾ, 'ਸੁਆਮੀ ਜੀ, ਤੁਸੀਂ ਮੈਨੂੰ ਧਨ ਦੇ
ਪੰਜ ਝੋਲੇ ਸੌਂਪੇ ਸਨ। ਆਹ ਧਨ ਦੇ ਪੰਜ ਹੋਰ ਝੋਲੇ ਹਨ ਜਿਹੜੇ
ਮੈਂ ਇਨ੍ਹਾਂ ਨਾਲ ਕਮਾਏ ਹਨ।'

21"ਮਾਲਕ ਨੇ ਉੱਤਰ ਦਿੱਤਾ, 'ਬਹੁਤ ਵਧੀਆ, ਤੂੰ ਇੱਕ ਚੰਗਾ
ਨੌਕਰ ਹੈਂ ਜਿਸ ਤੇ ਭਰੋਸਾ ਕੀਤਾ ਜਾ ਸਕਦਾ ਹੈ। ਤੂੰ ਉਸ ਥੋੜੇ
ਜਿਹੇ ਧਨ ਨੂੰ ਸਹੀ ਢੰਗ ਨਾਲ ਵਰਤਿਆ ਹੈ। ਇਸ ਲਈ ਮੈਂ
ਹੁਣ ਤੈਨੂੰ ਇਸ ਤੋਂ ਵੱਡਾ ਇਖਤਿਆਰ ਦੇਵਾਂਗਾ। ਇਸ ਲਈ ਤੂੰ
ਹੁਣ ਆਪਣੇ ਮਾਲਕ ਦੀ ਖੁਸ਼ੀ ਵਿੱਚ ਸ਼ਾਮਿਲ ਹੋ।'

22"ਫਿਰ, ਉਹ ਨੌਕਰ ਆਇਆ ਜਿਸ ਨੇ ਧਨ ਦੇ ਦੋ ਝੋਲੇ
ਪ੍ਰਾਪਤ ਕੀਤੇ ਸਨ। ਉਹ ਮਾਲਕ ਪਾਸ ਆਇਆ ਅਤੇ ਉਸਨੂੰ
ਕਿਹਾ, 'ਸੁਆਮੀ ਜੀ, ਮੈਨੂੰ ਦੋ ਥੈਲੇ ਰਖਵਾਲੀ ਲਈ ਦੇ ਗਏ ਸੀ,
ਮੈਂ ਉਸਨੂੰ ਵਰਤ ਕੇ ਦੋ ਹੋਰ ਬਣਾ ਲਏ ਹਨ।'

23"ਮਾਲਕ ਨੇ ਆਖਿਆ, 'ਬਹੁਤ ਵਧੀਆ! ਤੂੰ ਇੱਕ ਚੰਗਾ
ਅਤੇ ਵਫ਼ਾਦਾਰ ਨੌਕਰ ਹੈ ਤੂੰ ਉਸ ਥੋੜੇ ਜਿਹੇ ਧਨ ਦੀ ਸਹੀ
ਵਰਤੋਂ ਕੀਤੀ ਹੈ, ਇਸ ਲਈ ਮੈਂ ਤੈਨੂੰ ਵੱਡੀਆਂ ਜ਼ਿੰਮੇਦਾਰੀਆਂ
ਦੇਵਾਂਗਾ। ਤੂੰ ਆ ਅਤੇ ਮੇਰੇ ਨਾਲ ਪ੍ਰਸ਼ੰਸਾ ਸਾਂਝੀ ਕਰ।'

24"ਜਿਸ ਨੋਕਰ ਨੇ ਧਨ ਦਾ ਸਿਰਫ ਇੱਕ ਹੀ ਝੋਲਾ ਪ੍ਰਾਪਤ
ਕੀਤਾ ਸੀ, ਉਹ ਆਇਆ ਅਤੇ ਆਖਿਆ, 'ਸੁਆਮੀ ਜੀ, ਮੈਂ ਜਾਣਦਾ
ਸਾਂ ਕਿ ਤੁਸੀਂ ਇੱਕ ਸਖਤ ਦਿਲ ਆਦਮੀ ਹੋ ਕਿਉਂ ਕਿ ਜਿੱਥੇ
ਤੁਸੀਂ ਕੁਝ ਨਹੀਂ ਬੀਜੀਆ ਤੁਸੀਂ ਉੱਥੋਂ ਵੀ ਵੱਢੇਦੇ ਹੋ ਅਤੇ ਜਿੱਥੇ
ਖਿਲਾਰਿਆ ਨਹੀਂ ਉੱਥੋਂ ਇੱਕਠਾ ਕਰਦੇ ਹੋ।' 25ਇਸ ਲਈ ਮੈਂ
ਡਰਦਾ ਸਾਂ। ਮੈਂ ਗਿਆ ਅਤੇ ਤੁਹਾਡਾ ਧਨ ਧਰਤੀ ਵਿੱਚ ਲਕੋ
ਦਿੱਤਾ। ਆਹ ਰਿਹਾ ਤੁਹਾਡਾ ਧਨ ਦਾ ਝੋਲਾ।

26"ਮਾਲਕ ਨੇ ਉਸਨੂੰ ਆਖਿਆ ਕਿ ਤੂੰ ਇੱਕ ਬੁਰਾ ਅਤੇ ਆਲਸੀ
ਨੌਕਰ ਹੈਂ। ਤੂੰ ਜਾਣਦਾ ਸੀ ਕਿ ਜਿੱਥੇ ਮੈਂ ਬੀਜਿਆ ਨਹੀਂ ਉੱਥੋਂ
ਵੱਢਦਾ ਹਾਂ ਅਤੇ ਜਿੱਥੇ ਮੈਂ ਖਿਲਾਰਿਆ ਨਹੀਂ ਸੀ ਉੱਥੋਂ ਇੱਕਠਾ
ਕਰਦਾ ਹਾਂ। 27ਸੋ ਤੈਨੂੰ ਚਾਹੀਦਾ ਸੀ ਕਿ ਤੂੰ ਮੇਰਾ ਧਨ ਸਰਾਫ਼ਾਂ ਨੂੰ
ਦੇ ਦਿੰਦਾ ਤਾਂ ਜੋ ਜਦੋਂ ਮੈਂ ਵਾਪਿਸ ਮੁੜਦਾ ਤਾਂ ਮੈਨੂੰ ਇਸ ਧਨ
ਨਾਲ ਬਿਆਜ ਮਿਲਦਾ।

28"ਤਾਂ ਮਾਲਕ ਨੇ ਦੂਜੇ ਨੌਕਰਾਂ ਨੂੰ ਆਖਿਆ, 'ਧਨ ਦਾ ਇਹ
ਇੱਕ ਝੋਲਾ ਇਸ ਕੋਲੋਂ ਲੈ ਲਵੋ ਅਤੇ ਉਸਨੂੰ ਦੇ ਦੇਵੋ ਜਿਸ ਕੋਲ
ਦਸ ਝੋਲੇ ਹਨ। 29ਕਿਉਂ ਕਿ ਹਰ ਕੋਈ ਜਿਸ ਕੋਲ ਜੋ ਹੈ ਉਸਨੂੰ
ਵਰਤਦਾ ਹੈ ਉਸਨੂੰ ਵੱਧ ਮਿਲੇਗਾ ਅਤੇ ਉਹ ਆਪਣੀ ਜ਼ਰੂਰਤ
ਤੋਂ ਵੀ ਵੱਧ ਪ੍ਰਾਪਤ ਕਰੇਗਾ। ਅਤੇ ਉਹ ਜਿਸ ਕੋਲ ਜੋ ਹੈ ਉਸ ਦੀ
ਵਰਤੋਂ ਨਹੀਂ ਕਰਦਾ, ਤਾਂ ਉਸ ਕੋਲੋਂ ਉਹ ਵੀ ਲੈ ਲਿਆ ਜਾਵੇਗਾ
ਜੋ ਉਸ ਕੋਲ ਹੈ।' 30ਤਾਂ ਉਸ ਦੇ ਮਾਲਕ ਨੇ ਕਿਹਾ, 'ਉਸ ਨਿਕੰਮੇ
ਨੌਕਰ ਨੂੰ ਬਾਹਰ ਹਨੇਰੇ ਵਿੱਚ ਸੁੱਟ ਦਿਉ, ਉਸ ਜਗ੍ਹਾਂ ਜਿੱਥੇ ਲੋਕ
ਚੀਕਦੇ ਅਤੇ ਦਰਦ ਨਾਲ ਆਪਣੇ ਦੰਦ ਪੀਸਦੇ ਹਨ।'

## ਮਨੁੱਖ ਦਾ ਪੁੱਤਰ ਸਾਰਿਆਂ ਦਾ ਨਿਰਣਾ ਕਰੇਗਾ

31"ਜਦੋਂ ਮਨੁੱਖ ਦਾ ਪੁੱਤਰ ਆਪਣੀ ਮਹਿਮਾ ਵਿੱਚ ਆਪਣੇ
ਸਾਰੇ ਦੂਤਾਂ ਨਾਲ ਆਵੇਗਾ, ਉਹ ਪਾਤਸ਼ਾਹ ਦੀ ਤਰ੍ਹਾਂ ਆਪਣੇ
ਮਹਿਮਾਮਈ ਸਿੰਘਾਸਨ ਤੇ ਵਿਰਾਜਮਾਨ ਹੋਵੇਗਾ। 32ਸਾਰੀਆਂ
ਕੌਮਾਂ ਉਸ ਦੇ ਅੱਗੇ ਇਕੱਠੀਆਂ ਕੀਤੀਆ ਜਾਣਗੀਆ ਅਤੇ ਉਹ
ਉਨ੍ਹਾਂ ਨੂੰ ਦੋ ਹਿੱਸਿਆ ਵਿੱਚ ਵੰਡੇਗਾ। ਇਹ ਇੰਝ ਹੋਵੇਗਾ ਜਿਵੇਂ
ਆਜੜੀ ਭੇਡਾਂ ਵਿੱਚੋਂ ਬੱਕਰੀਆਂ ਨੂੰ ਵੱਖਰੀਆਂ ਕਰਦਾ ਹੈ। 33ਮਨੁੱਖ
ਦਾ ਪੁੱਤਰ ਭੇਡਾਂ ਨੂੰ ਆਪਣੇ ਸੱਜੇ ਪਾਸੇ ਅਤੇ ਬੱਕਰੀਆਂ ਨੂੰ ਆਪਣੇ
ਖੱਬੇ ਪਾਸੇ ਰੱਖੇਗਾ।

34"ਫੇਰ ਪਾਤਸ਼ਾਹ ਉਨ੍ਹਾਂ ਆਦਮੀਆਂ ਨੂੰ, ਜਿਹੜੇ ਉਸ ਦੇ ਸੱਜੇ
ਪਾਸੇ ਹੋਣਗੇ ਆਖੇਗਾ, 'ਆਓ! ਮੇਰੇ ਪਿਤਾ ਨੇ ਤੁਹਾਨੂੰ ਸਭ ਨੂੰ
ਅਸੀਸਾਂ ਦਿੱਤੀਆਂ ਹਨ। ਆਓ ਅਤੇ ਉਹ ਰਾਜ ਪ੍ਰਾਪਤ ਕਰੋ ਜਿਸ
ਦਾ ਪ੍ਰਭੂ ਨੇ ਤੁਹਾਡੇ ਨਾਲ ਵਾਅਦਾ ਕੀਤਾ ਹੋਇਆ ਹੈ। ਇਹ ਰਾਜ

ਤਾਂ ਸੰਸਾਰ ਦੇ ਮੁੱਢ ਤੋਂ ਹੀ ਤੁਹਾਡੇ ਲਈ ਤਿਆਰ ਕੀਤਾ ਹੋਇਆ
ਹੈ। 35ਤੁਸੀਂ ਇਹ ਰਾਜ ਪਾ ਸਕਦੇ ਹੋ ਕਿਉਂ ਕਿ ਜਦੋਂ ਮੈਂ ਭੁੱਖਾ
ਸੀ, ਤੁਸੀਂ ਮੈਨੂੰ ਖਾਣ ਨੂੰ ਦਿੱਤਾ ਅਤੇ ਜਦੋਂ ਮੈਂ ਪਿਆਸਾ ਸੀ, ਤੁਸੀਂ
ਮੈਨੂੰ ਪੀਣ ਨੂੰ ਦਿੱਤਾ। ਜਦੋਂ ਮੈਂ ਘਰ ਤੋਂ ਦੂਰ ਅਤੇ ਇੱਕਲਾ ਸੀ
ਤੁਸੀਂ ਮੈਨੂੰ ਆਪਣੇ ਘਰ ਨਿਓਤਾ ਦਿੱਤਾ। 36ਜਦੋਂ ਮੈਂ ਵਸਤਰ
ਹੀਣ ਸਾਂ, ਤੁਸੀਂ ਮੈਨੂੰ ਪਹਿਨਣ ਲਈ ਕੱਪੜੇ ਦਿੱਤੇ। ਮੈਂ ਬਿਮਾਰ
ਸੀ ਤਾਂ ਤੁਸੀਂ ਮੇਰੀ ਖਬਰ ਲਿੱਤੀ ਅਤੇ ਜਦੋਂ ਮੈਂ ਕੈਦ ਵਿੱਚ ਸੀ ਤਾਂ
ਤੁਸੀਂ ਮੇਰੇ ਕੋਲ ਆਏ।’

37“ਤਦ ਚੰਗੇ ਲੋਕ ਉਸਨੂੰ ਉੱਤਰ ਦੇਣਗੇ, ‘ਪ੍ਰਭੂ, ਅਸੀਂ ਕਦੋਂ
ਤੁਹਾਨੂੰ ਭੁੱਖਾ ਵੇਖਿਆ ਅਤੇ ਤੁਹਾਨੂੰ ਭੋਜਨ ਦਿੱਤਾ ਜਾਂ ਕਦੋਂ ਅਸੀਂ
ਤੁਹਾਨੂੰ ਪਿਆਸਾ ਵੇਖਿਆ ਅਤੇ ਕੁਝ ਪੀਣ ਨੂੰ ਦਿੱਤਾ?’ 38ਕਦੋਂ
ਅਸੀਂ ਤੁਹਾਨੂੰ ਬਗਾਨਿਆਂ ਵਾਂਙ ਵੇਖਿਆ ਅਤੇ ਤੁਹਾਨੂੰ ਆਪਣੇ
ਘਰ ਨਿਉਤਾ ਦਿੱਤਾ, ਜਾਂ ਕਦੋਂ ਅਸੀਂ ਤੁਹਾਨੂੰ ਬਿਨ ਕੱਪੜਿਓਂ
ਵੇਖਿਆ ਅਤੇ ਤੁਹਾਨੂੰ ਕੱਪੜੇ ਦਿੱਤੇ? 39ਕਦੋਂ ਅਸੀਂ ਤੁਹਾਨੂੰ ਬਿਮਾਰ
ਜਾਂ ਕੈਦ ਵਿੱਚ ਵੇਖਿਆ ਅਤੇ ਤੁਹਾਡੀ ਦੇਖਭਾਲ ਕਰਨ ਲਈ
ਆਏ?’

40“ਤਦ ਪਾਤਸ਼ਾਹ ਜਵਾਬ ਦੇਵੇਗਾ, ‘ਮੈਂ ਤੁਹਾਨੂੰ ਸੱਚ ਆਖਦਾ
ਹਾਂ, ਕਿ ਜੋ ਕੁਝ ਵੀ ਤੁਸੀਂ ਇਨ੍ਹਾਂ ਤੁੱਛ ਲੋਕਾਂ ਲਈ ਕੀਤਾ ਜੋ ਮੇਰੇ
ਨਾਲ ਸੰਬੰਧਿਤ ਹਨ, ਤੁਸੀਂ ਇਹ ਮੇਰੇ ਲਈ ਕੀਤਾ।’

41“ਫੇਰ ਪਾਤਸ਼ਾਹ ਆਪਣੇ ਖੱਬੇ ਪਾਸੇ ਵਾਲੇ ਲੋਕਾਂ ਨੂੰ ਆਖੇਗਾ,
‘ਮੈਥੋਂ ਦੂਰ ਚਲੇ ਜਾਓ, ਤੁਸੀਂ ਸਰਾਪੇ ਹੋਏ ਹੋ। ਉਸ ਸਦੀਵੀ
ਮੱਚਦੀ ਹੋਈ ਅੱਗ ਵਿੱਚ ਚਲੇ ਜਾਓ, ਜਿਹੜੀ ਸ਼ੈਤਾਨ ਅਤੇ ਉਸ
ਦੇ ਦੂਤਾਂ ਲਈ ਤਿਆਰ ਕੀਤੀ ਗਈ ਹੈ।’ 42ਤੁਹਾਨੂੰ ਜਾਣਾ ਹੀ
ਪਵੇਗਾ ਕਿਉਂ ਕਿ ਜਦ ਮੈਂ ਭੁੱਖਾ ਸਾਂ ਤੁਸੀਂ ਮੈਨੂੰ ਨਾ ਖੁਆਇਆ
ਅਤੇ ਨਾ ਹੀ ਕੁਝ ਪੀਣ ਨੂੰ ਦਿੱਤਾ। 43ਜਦੋਂ ਮੈਂ ਇਕੱਲਾ ਅਤੇ ਘਰ
ਤੋਂ ਦੂਰ ਸਾਂ ਤੁਸੀਂ ਮੈਨੂੰ ਆਪਣੇ ਘਰ ਨਿਓਤਾ ਨਹੀਂ ਦਿੱਤਾ ਅਤੇ
ਜਦ ਵਸਤਰ ਹੀਣ ਸਾਂ ਤੁਸੀਂ ਮੈਨੂੰ ਕੱਪੜਾ ਨਹੀਂ ਦਿੱਤਾ, ਜਦੋਂ
ਮੈਂ ਬਿਮਾਰ ਅਤੇ ਕੈਦ ਵਿੱਚ ਸਾਂ, ਤੁਸੀਂ ਮੇਰਾ ਧਿਆਨ ਨਹੀਂ
ਰੱਖਿਆ।’

44“ਫੇਰ ਉਹ ਵੀ ਉੱਤਰ ਦੇਣਗੇ; ‘ਪ੍ਰਭੂ’ ਕਦੋਂ ਅਸੀਂ ਤੁਹਾਨੂੰ
ਭੁੱਖਾ ਜਾਂ ਪਿਆਸਾ ਇੱਕ ਬਗਾਨੇ ਵਾਂਙ ਜਾਂ ਬਿਨ ਕੱਪੜਿਓਂ, ਜਾਂ
ਬਮਾਰ ਜਾਂ ਕੈਦ ਵਿੱਚ ਵੇਖਿਆ ਅਤੇ ਤੁਹਾਡੀ ਸਹਾਇਤਾ ਨਹੀਂ
ਕੀਤੀ।’

45“ਫ਼ੇਰ ਰਾਜਾ ਉੱਤਰ ਦੇਵੇਗਾ, ‘ਮੈਂ ਤੁਹਾਨੂੰ ਸੱਚ ਆਖਦਾ
ਹਾਂ, ਕਿ ਜਦੋਂ ਤੁਸੀਂ ਇਨ੍ਹਾਂ ਤੁੱਛ ਲੋਕਾਂ ਲਈ ਕੁਝ ਵੀ ਕਰਨ ਤੋਂ
ਇਨਕਾਰ ਕਰਦੇ ਹੋਂ, ਜੋ ਮੇਰੇ ਨਾਲ ਸੰਬੰਧਿਤ ਹਨ, ਤੁਸੀਂ ਇਹ
ਮੇਰੇ ਲਈ ਕਰਨ ਤੋਂ ਇਨਕਾਰ ਕਰਦੇ ਹੋਂ।”

46“ਤਦ ਉਹ ਬੁਰੇ ਲੋਕ ਸਦੀਵੀ ਸਜ਼ਾ ਪਾਉਣਗੇ ਪਰ ਚੰਗੇ
ਲੋਕ ਸਦੀਵੀ ਜੀਵਨ ਪਾਉਣਗੇ।”

## ਯਹੂਦੀ ਆਗੂਆਂ ਵੱਲੋਂ ਯਿਸੂ ਨੂੰ ਮਰਵਾਉਣ ਦੀ ਵਿਉਂਤ

*(ਮਰਕੁਸ 14:1–2; ਲੂਕਾ 22:1–2; ਯੂਹੰਨਾ 11:45–53)*

26 ਜਦੋਂ ਯਿਸੂ ਇਹ ਸਭ ਬਚਨ ਆਖ ਹਟਿਆ, ਉਸ ਨੇ
ਆਪਣੇ ਚੇਲਿਆਂ ਨੂੰ ਆਖਿਆ, 2“ਤੁਹਾਨੂੰ ਪਤਾ ਹੈ ਕਿ
ਪਰਸੋਂ ਪਸਾਹ ਦਾ ਤਿਉਹਾਰ* ਹੈ। ਉਸ ਦਿਨ, ਮਨੁੱਖ ਦਾ ਪੁੱਤਰ
ਆਪਣੇ ਦੁਸ਼ਮਨਾਂ ਹੱਥੀਂ ਸਲੀਬ ਦਿੱਤੇ ਜਾਣ ਲਈ ਦੇ ਦਿੱਤਾ
ਜਾਵੇਗਾ।”

3ਤਦ ਪ੍ਰਧਾਨ ਜਾਜਕ ਅਤੇ ਬਜ਼ੁਰਗ ਯਹੂਦੀ ਆਗੂ ਸਰਦਾਰ
ਜਾਜਕ ਦੇ ਮਹਲ ਵਿੱਚ ਇਕੱਠੇ ਹੋਏ। ਸਰਦਾਰ ਜਾਜਕ ਦਾ
ਨਾਓ ਕਯਾਫਾ ਸੀ।

4ਅਤੇ ਉਸ ਸਭਾ ਵਿੱਚ, ਉਨ੍ਹਾਂ ਨੇ ਧੋਖੇ ਨਾਲ ਯਿਸੂ ਨੂੰ ਗਿਰਫ਼ਤਾਰ
ਕਰਨ ਅਤੇ ਮਾਰ ਦੇਣ ਦੀ ਵਿਉਂਤ ਬਣਾਈ। 5ਪਰ ਉਨ੍ਹਾਂ ਨੇ
ਆਖਿਆ, “ਅਸੀਂ ਯਿਸੂ ਨੂੰ ਪਸਾਹ ਦੇ ਤਿਉਹਾਰ ਵੇਲੇ ਗਿਰਫ਼ਤਾਰ
ਨਹੀਂ ਕਰ ਸਕਦੇ ਕਿਉਂ ਕਿ ਲੋਕ ਗੁੱਸੇ ਵਿੱਚ ਆ ਜਾਣਗੇ ਅਤੇ
ਫਸਾਦ ਕਰ ਦੇਣਗੇ।”

## ਇੱਕ ਔਰਤ ਨੇ ਵਿਸ਼ੇਸ ਕੰਮ ਕੀਤਾ

*(ਮਰਕੁਸ 14:3–9; ਯੂਹੰਨਾ 12:1–8)*

6ਜਦੋਂ ਯਿਸੂ ਬੈਤਅਨੀਆ ਵਿੱਚ ਸ਼ਮਊਨ ਕੋੜ੍ਹੀ ਦੇ ਘਰ ਸੀ।
7ਤਾਂ ਇੱਕ ਔਰਤ ਉਸ ਕੋਲ ਆਈ। ਉਸ ਕੋਲ ਸੰਗਮਰਮਰ ਦੀ
ਸ਼ੀਸ਼ੀ ਵਿੱਚ ਬੜਾ ਮਹਿੰਗਾ ਅਤਰ ਭਰਿਆ ਹੋਇਆ ਸੀ। ਉਸ
ਔਰਤ ਨੇ ਜਦੋਂ ਯਿਸੂ ਭੋਜਨ ਕਰ ਰਿਹਾ ਸੀ, ਇਹ ਅਤਰ ਉਸ ਦੇ
ਸਿਰ ਉੱਤੇ ਰੋੜ੍ਹ ਦਿੱਤਾ।

8ਜਦੋਂ ਚੇਲਿਆਂ ਨੇ ਔਰਤ ਨੂੰ ਇਉਂ ਕਰਦਿਆਂ ਵੇਖਿਆ, ਉਹ
ਬੜੇ ਪਰੇਸ਼ਾਨ ਹੋ ਗਏ ਅਤੇ ਆਖਿਆ, “ਇਹ ਬੇਕਾਰ ਹੀ ਕਿਉਂ?
9ਇਹੋ ਅਤਰ ਮਹਿੰਗੇ ਮੁੱਲ ਵੇਚਿਆ ਜਾ ਸਕਦਾ ਸੀ ਅਤੇ ਪੈਸੇ
ਗਰੀਬ ਲੋਕਾਂ ਨੂੰ ਦਿੱਤੇ ਜਾ ਸਕਦੇ ਸਨ?”

10ਯਿਸੂ ਜਾਣਦਾ ਸੀ ਕਿ ਕੀ ਵਾਪਰਿਆ ਸੀ। ਇਸ ਲਈ ਉਸ
ਨੇ ਆਖਿਆ, “ਤੁਸੀਂ ਇਸ ਔਰਤ ਨੂੰ ਕਿਉਂ ਖਿਝਾ ਰਹੇ ਹੋਂ? ਉਸ
ਨੇ ਮੇਰੇ ਲਈ ਇਹ ਬਹੁਤ ਚੰਗਾ ਕੀਤਾ ਹੈ।

11ਗਰੀਬ ਲੋਕ ਹਮੇਸ਼ਾ ਤੁਹਾਡੇ ਨਾਲ ਹੋਣਗੇ ਪਰ ਮੈਂ ਸਦਾ
ਤੁਹਾਡੇ ਨਾਲ ਨਹੀਂ ਰਹਾਂਗਾ।* 12ਇਸ ਔਰਤ ਨੇ ਅਤਰ ਮੇਰੇ
ਸ਼ਰੀਰ ਤੇ ਰੋੜ੍ਹਿਆ ਹੈ। ਇਸਨੇ ਇਹ ਸਭ ਕੁਝ ਮੇਰੇ ਮਰਨ ਉਪਰੰਤ
ਦੇਹ ਨੂੰ ਦਫਨਾਉਨ ਲਈ ਕੀਤਾ ਹੈ। 13ਮੈਂ ਤੁਹਾਨੂੰ ਸੱਚ ਆਖਦਾ
ਹਾਂ, ਕਿ ਖੁਸ਼ਖਬਰੀ ਦਾ ਪ੍ਰਚਾਰ ਸਾਰੇ ਸੰਸਾਰ ਵਿੱਚ ਕੀਤਾ ਜਾਵੇਗਾ
ਅਤੇ ਜਿੱਥੇ ਕਿਤੇ ਇਹ ਖੁਸ਼ਖਬਰੀ ਪਹੁੰਚੇਗੀ, ਜੋ ਇਸ ਔਰਤ ਨੇ
ਕੀਤਾ ਹੈ ਇਹ ਕਹਾਣੀ ਵੀ ਕਹੀ ਜਾਵੇਗੀ ਅਤੇ ਲੋਕ ਉਸਨੂੰ
ਯਾਦ ਕਰਣਗੇ।”

## ਯਹੂਦਾ ਦਾ ਯਿਸੂ ਦਾ ਦੁਸ਼ਮਣ ਬਣ ਜਾਣਾ

*(ਮਰਕੁਸ 14:10–11; ਲੂਕਾ 22:3–6)*

14ਤਦ ਉਨ੍ਹਾਂ ਬਾਰ੍ਹਾਂ ਚੇਲਿਆਂ ਵਿੱਚ ਇੱਕ ਨੇ ਜਿਸ ਦਾ ਨਾਉਂ
ਯਹੂਦਾ ਇਸਕਰਿਯੋਤੀ ਸੀ, ਪ੍ਰਧਾਨ ਜਾਜਕ ਕੋਲ ਜਾਕੇ ਆਖਿਆ,

---

**ਪਸਾਹ ਦਾ ਤਿਉਹਾਰ** ਯਹੂਦੀਆਂ ਦਾ ਖਾਸ ਧਾਰਮਿਕ ਦਿਨ, ਇਸ ਦਿਨ ਪ੍ਰਭੂ ਨੂੰ ਯਾਦ ਕਰਦਿਆਂ ਕਿ ਉਸ ਨੇ ਉਨ੍ਹਾਂ ਮੂਸਾ ਦੇ ਸਮੇਂ ਮਿਸਰ ਵਿੱਚੋਂ ਗੁਲਾਮੀ ਤੋਂ ਮੁਕਤ ਕੀਤਾ ਸੀ, ਉਹ ਵਿਸ਼ੇਸ਼ ਭੋਜਨ ਕਰਦੇ ਹਨ।

**“ਗਰੀਬ ਲੋਕ … ਨਹੀਂ ਹੋਣਾ”** ਬਿਵਸਥਾ 15:11

15"ਮੈਂ ਯਿਸੂ ਨੂੰ ਤੁਹਾਡੇ ਹੱਥ ਫ਼ੜਵਾ ਦੇਵਾਂਗਾ ਤਾਂ ਤੁਸੀਂ ਮੈਨੂੰ ਇਸ ਕਾਰਜ ਲਈ ਕੀ ਦੇਵੋਂਗੇ?" ਤਾਂ ਉਨ੍ਹਾਂ ਜਾਜਕਾਂ ਨੇ ਉਸਨੂੰ ਤੀਹ ਚਾਂਦੀ ਦੇ ਸਿੱਕੇ ਦੇ ਦਿੱਤੇ।
16ਉਸ ਵੇਲੇ ਤੋਂ ਬਾਅਦ ਯਹੂਦਾ ਯਿਸੂ ਨੂੰ ਜਾਜਕ ਦੇ ਹੱਥ ਫ਼ੜਵਾਉਣ ਦਾ ਦਾਅ ਲੱਭਣ ਲੱਗਾ॥

## ਯਿਸੂ ਨੇ ਪਸਾਹ ਦਾ ਭੋਜਨ ਕੀਤਾ

*(ਮਰਕੁਸ 14:21–22; ਲੂਕਾ 22:7–14, 21–23; ਯੂਹੰਨਾ 13:21–30)*

17ਪਤੀਰੀ ਰੋਟੀ ਦੇ ਤਿਓਹਾਰ* ਦੇ ਪਹਿਲੇ ਦਿਨ, ਚੇਲਿਆਂ ਨੇ ਯਿਸੂ ਕੋਲ ਆਣਕੇ ਆਖਿਆ, "ਤੁਹਾਡੇ ਖਾਣ ਲਈ ਪਸਾਹ ਦਾ ਭੋਜਨ ਅਸੀਂ ਕਿੱਥੇ ਤਿਆਰ ਕਰੀਏ?"
18ਯਿਸੂ ਨੇ ਉੱਤਰ ਦਿੱਤਾ, "ਸ਼ਹਿਰ ਅੰਦਰ ਜਾਓ ਅਤੇ ਉਸ ਵਿਅਕਤੀ ਨੂੰ ਮਿਲੋ ਜਿਸਨੂੰ ਮੈਂ ਜਾਣਦਾ ਹਾਂ ਅਤੇ ਉਸਨੂੰ ਦੱਸੋ ਕਿ ਤੇਰੇ ਗੁਰੂ ਨੇ ਕਿਹਾ, 'ਮੇਰਾ ਚੁਣਿਆ ਹੋਇਆ ਵੇਲਾ ਨੇੜੇ ਆ ਗਿਆ ਹੈ ਅਤੇ ਮੈਂ ਪਸਾਹ ਦਾ ਭੋਜਨ ਆਪਣੇ ਚੇਲਿਆਂ ਸਮੇਤ ਤੇਰੇ ਘਰ ਹੀ ਕਰਾਂਗਾ।'"
19ਜਿਸ ਤਰ੍ਹਾਂ ਯਿਸੂ ਨੇ ਚੇਲਿਆਂ ਨੂੰ ਕਿਹਾ, ਉਨ੍ਹਾਂ ਨੇ ਉਸੇ ਤਰ੍ਹਾਂ ਹੀ ਕੀਤਾ ਅਤੇ ਉਵੇਂ ਪਸਾਹ ਦਾ ਭੋਜਨ ਤਿਆਰ ਹੋਇਆ।
20ਸ਼ਾਮ ਵੇਲੇ ਯਿਸੂ ਆਪਣੇ ਬਾਰ੍ਹਾਂ ਚੇਲਿਆਂ ਸਮੇਤ ਮੇਜ਼ ਤੇ ਬੈਠਾ ਹੋਇਆ ਸੀ। 21ਜਦੋਂ ਉਹ ਖਾ ਰਹੇ ਸਨ ਤਾਂ ਯਿਸੂ ਨੇ
ਕਿਹਾ, "ਮੈਂ ਤੁਹਾਨੂੰ ਸੱਚ ਆਖਦਾ ਹਾਂ ਕਿ ਤੁਹਾਡੇ ਬਾਰ੍ਹਾਂ ਵਿੱਚੋਂ ਇੱਕ ਚੇਲਾ ਮੈਨੂੰ ਜਲਦੀ ਹੀ ਮੇਰੇ ਦੁਸ਼ਮਣਾਂ ਦੇ ਹੱਥ ਫ਼ੜਵਾ ਦੇਦੇਗਾ।" 22ਇਹ ਸੁਣ ਕੇ ਚੇਲੇ ਬੜੇ ਨਿਰਾਸ਼ ਹੋਏ। ਯਿਸੂ ਦੇ
ਹਰ ਚੇਲੇ ਨੇ ਕਿਹਾ, "ਪ੍ਰਭੂ, ਨਿਸ਼ਚਿਤ ਹੀ ਮੈਂ ਉਹ ਨਹੀਂ ਹਾਂ! ਕੀ ਇਹ ਸੱਚ ਨਹੀਂ ਹੈ?"
23ਯਿਸੂ ਨੇ ਉੱਤਰ ਦਿੱਤਾ, "ਜਿਸ ਆਦਮੀ ਨੇ ਮੇਰੇ ਨਾਲ ਇਸ ਕਟੋਰੇ ਵਿੱਚ ਹੱਥ ਡੁਬੋਇਆ ਹੈ ਉਹੀ ਵਿਅਕਤੀ ਹੈ ਜਿਹੜਾ ਮੈਨੂੰ ਮੇਰੇ ਦੁਸ਼ਮਣਾਂ ਦੇ ਹੱਥੀਂ ਫ਼ੜਾਵੇਗਾ। 24ਮਨੁੱਖ ਦਾ ਪੁੱਤਰ ਜਾਵੇਗਾ
ਅਤੇ ਉਵੇਂ ਹੀ ਮਰੇਗਾ ਜਿਵੇਂ ਉਸ ਬਾਰੇ, ਪੋਥੀਆਂ ਵਿੱਚ ਲਿਖਿਆ ਹੋਇਆ ਹੈ। ਪਰ ਉਸ ਮਨੁੱਖ ਤੇ ਲਾਹਨਤ ਜਿਹੜਾ ਮਨੁੱਖ ਦੇ ਪੁੱਤਰ ਨੂੰ ਵੈਰੀਆਂ ਦੇ ਹੱਥੀਂ ਫ਼ੜਵਾਏਗਾ। ਉਸ ਮਨੁੱਖ ਲਈ ਭਲਾ ਹੁੰਦਾ ਕਿ ਉਹ ਨਾ ਹੀ ਜੰਮਦਾ।"
25ਤਦ ਯਹੂਦਾ ਨੇ ਯਿਸੂ ਨੂੰ ਆਖਿਆ, "ਗੁਰੂ ਜੀ, ਨਿਸ਼ਚਿਤ ਹੀ ਮੈਂ ਉਹ ਨਹੀਂ ਹਾਂ। ਕੀ ਇਹ ਸੱਚ ਨਹੀਂ ਹੈ? ਯਹੂਦਾ ਹੀ ਉਹ ਮਨੁੱਖ ਸੀ ਜੋ ਯਿਸੂ ਨੂੰ ਉਸ ਦੇ ਦੁਸ਼ਮਣਾਂ ਦੇ ਹੱਥ ਫ਼ੜਵਾਉਣਾ ਚਾਹੁੰਦਾ ਸੀ ਤਾਂ ਯਿਸੂ ਨੇ ਆਖਿਆ, "ਹਾਂ ਉਹ ਤੂੰ ਹੈਂ।"

## ਪ੍ਰਭੂ ਦਾ ਰਾਤ ਦਾ ਖਾਣਾ

*(ਮਰਕੁਸ 14:22–26; ਲੂਕਾ 22:15–20; 1ਕੁਰਿੰਥੀਆਂ 11:23–25)*

26ਜਦੋਂ ਉਹ ਖਾ ਰਹੇ ਸਨ ਤਾਂ ਯਿਸੂ ਨੇ ਥੋੜੀ ਰੋਟੀ ਲਈ। ਯਿਸੂ ਨੇ ਰੋਟੀ ਲਈ ਪਰਮੇਸ਼ੁਰ ਦਾ ਸ਼ੁਕਰਾਨਾ ਕੀਤਾ ਅਤੇ ਇਸ ਨੂੰ ਆਪਣੇ ਚੇਲਿਆਂ ਵਿੱਚ ਵੰਡ ਦਿੱਤਾ ਅਤੇ ਕਿਹਾ, "ਇਹ ਰੋਟੀ ਲਵੋ ਤੇ ਖਾ ਲਓ ਕਿਉਂ ਜੁ ਇਹ ਮੇਰਾ ਸ਼ਰੀਰ ਹੈ।"
27ਫ਼ਿਰ ਯਿਸੂ ਨੇ ਮੈ ਦਾ ਪਿਆਲਾ ਫ਼ੜਿਆ ਅਤੇ ਪਰਮੇਸ਼ੁਰ ਦਾ ਸ਼ੁਕਰਾਨਾ ਕੀਤਾ ਅਤੇ ਕਿਹਾ, "ਤੁਹਾਡੇ ਵਿੱਚੋਂ ਹਰ ਕੋਈ ਇਸ ਨੂੰ ਪੀਓ। 28ਇਹ ਮੇਰਾ ਲਹੂ ਹੈ। ਮੇਰਾ ਲਹੂ ਪਰਮੇਸ਼ੁਰ ਅਤੇ ਉਸਦੇ
ਲੋਕਾਂ ਵਿਚਕਾਰ ਨਵਾਂ ਕਰਾਰ ਸ਼ੁਰੂ ਕਰਦਾ ਹੈ। ਬਹੁਤ ਸਾਰੇ ਲੋਕਾਂ ਦੇ ਪਾਪ ਮੁਆਫ਼ ਕਰਨ ਲਈ ਇਹ ਲਹੂ ਵਹਾਇਆ ਗਿਆ ਹੈ।
29ਮੈਂ ਤੁਹਾਨੂੰ ਦੱਸਦਾ ਹਾਂ, ਕਿ ਮੈਂ ਇਸ ਮੈ ਨੂੰ ਫੇਰ ਕਦੇ ਨਹੀਂ ਪੀਵਾਂਗਾ। ਪਰ ਜਦੋਂ ਮੈਂ ਇਸ ਨੂੰ ਆਪਣੇ ਪਿਤਾ ਦੇ ਰਾਜ ਵਿੱਚ ਤੁਹਾਡੇ ਨਾਲ ਪੀਵਾਂਗਾ ਤਾਂ ਇਹ ਨਵੀਂ ਹੋਵੇਗੀ।"
30ਫ਼ਿਰ ਉਨ੍ਹਾਂ ਨੇ ਭਜਨ ਗਾਇਆ। ਇਸ ਤੋਂ ਬਾਅਦ ਜੈਤੂਨ ਦੇ ਪਹਾੜ ਵੱਲ ਨੂੰ ਚਲੇ ਗਏ।

## ਯਿਸੂ ਅਗੰਮ ਵਾਕ ਕਰਦਾ ਕਿ ਉਸਦੇ ਚੇਲੇ ਉਸਨੂੰ ਛੱਡ ਜਾਣਗੇ

*(ਮਰਕੁਸ 14:27–31; ਲੂਕਾ 22:31–34; ਯੂਹੰਨਾ 13:36–38)*

31ਯਿਸੂ ਨੇ ਚੇਲਿਆ ਨੂੰ ਕਿਹਾ, "ਅੱਜ ਰਾਤ ਮੇਰੇ ਕਾਰਣ ਤੁਸੀਂ ਸਾਰੇ ਆਪਣਾ ਭਰੋਸਾ ਗੁਆ ਲਵੋਂਗੇ। ਕਿਉਂ ਜੁ ਇਹ ਲਿਖਿਆ ਹੋਇਆ ਹੈ:

'ਮੈ ਆਜੜੀ ਨੂੰ ਮਾਰ ਦੇਵਾਂਗਾ, ਅਤੇ ਉਸ ਦੇ ਇੱਜ਼ੜ ਦੀਆਂ ਭੇਡਾਂ ਖਿੱਲਰ ਜਾਣਗੀਆਂ।' *ਜ਼ਕਰਯਾਹ 13:7*

32ਪਰ ਮੈਂ ਮੌਤ ਬਾਅਦ ਫਿਰ ਜੀ ਉਠਾਂਗਾ ਅਤੇ ਗਲੀਲੀ ਵੱਲ ਜਾਵਾਂਗਾ। ਮੈਂ ਤੁਹਾਡੇ ਉੱਥੇ ਪਹੁੰਚਣ ਤੋਂ ਪਹਿਲਾਂ ਹੀ ਉੱਥੇ ਹੋਵਾਂਗਾ।"
33ਤਦ ਪਤਰਸ ਨੇ ਉਸਨੂੰ ਉੱਤਰ ਦਿੱਤਾ, "ਭਾਵੇਂ ਤੇਰੇ ਕਾਰਨ ਬਾਕੀ ਸਾਰੇ ਚੇਲੇ ਭਰੋਸਾ ਗੁਆ ਬੈਠਣ, ਮੈਂ ਆਪਣਾ ਭਰੋਸਾ ਕਦੇ ਨਹੀਂ ਗੁਆਵਾਂਗਾ।"
34ਯਿਸੂ ਨੇ ਆਖਿਆ, "ਮੈਂ ਸੱਚ ਆਖਦਾ ਕਿ ਅੱਜ ਰਾਤ ਕੁੱਕੜ ਦੇ ਬਾਂਗ ਦੇਣ ਤੋਂ ਪਹਿਲਾਂ ਤੂੰ ਮੈਨੂੰ ਨਾਮੰਜ਼ੂਰ ਕਰੇਂਗਾ।"
35ਪਰ ਪਤਰਸ ਨੇ ਆਖਿਆ, "ਭਾਵੇਂ ਮੈਨੂੰ ਤੁਹਾਡੇ ਨਾਲ ਮਰਨਾ ਪਵੇ ਮੈਂ ਤੈਨੂੰ ਕਦੇ ਵੀ ਨਾਮੰਜ਼ੂਰ ਨਹੀਂ ਕਰਾਂਗਾ।" ਅਤੇ ਇਉਂ ਹੀ ਬਾਕੀ ਸਾਰੇ ਚੇਲਿਆਂ ਨੇ ਵੀ ਕਿਹਾ।

## ਯਿਸੂ ਇੱਕਲਾ ਪ੍ਰਾਰਥਨਾ ਕਰਦਾ ਹੈ

*(ਮਰਕੁਸ 14:32–42; ਲੂਕਾ 22:39–46)*

36ਫ਼ਿਰ, ਯਿਸੂ ਆਪਣੇ ਚੇਲਿਆਂ ਨਾਲ ਗਥਸਮਨੀ ਨਾਮੇਂ ਦੀ ਇੱਕ ਥਾਂ ਤੇ ਗਿਆ, ਅਤੇ ਉਨ੍ਹਾਂ ਨੂੰ ਆਖਿਆ, "ਜਿੰਨਾ ਚਿਰ ਮੈਂ ਉੱਥੇ ਰਹਾਂ ਅਤੇ ਪ੍ਰਾਰਥਨਾ ਕਰਾਂ, ਤੁਸੀਂ ਇੱਥੇ ਬੈਠੋ।" 37ਯਿਸੂ ਨੇ
ਪਤਰਸ ਅਤੇ ਜ਼ਬਦੀ ਦੇ ਦੋਵੇਂ ਪੁੱਤਰਾਂ ਨੂੰ ਆਪਣੇ ਨਾਲ ਆਉਣ ਨੂੰ ਕਿਹਾ ਪਰ ਨਾਲ ਹੀ ਯਿਸੂ ਬੜਾ ਉਦਾਸ ਅਤੇ ਬੇਕਰਾਰ ਨਜ਼ਰ ਆਉਣ ਲੱਗਾ। 38ਯਿਸੂ ਨੇ ਪਤਰਸ ਅਤੇ ਜ਼ਬਦੀ ਦੇ ਦੋਹਾਂ ਪੁੱਤਰਾਂ

---

**ਪਤੀਰੀ ਰੋਟੀ ਦਾ ਤਿਓਹਾਰ** ਯਹੂਦੀਆਂ ਦਾ ਛੁੱਟੀ ਦਾ ਇੱਕ ਖਾਸ ਹਫ਼ਤਾ, ਪੁਰਾਣੇ ਨੇਮ ਵਿੱਚ ਇਹ ਪਸਾਹ ਦੇ ਤਿਓਹਾਰ ਤੋਂ ਅਗਲੇ ਦਿਨ ਸ਼ੁਰੂ ਹੁੰਦਾ ਸੀ, ਪਰ ਅੱਜ ਕੱਲ ਇਹ ਦੋਵੇਂ ਛੁੱਟੀਆਂ ਇੱਕ ਹੀ ਹੋ ਗਈਆਂ ਹਨ।

ਨੂੰ ਕਿਹਾ, “ਮੇਰਾ ਆਤਮਾ ਦੁੱਖ ਨਾਲ ਭਰਪੂਰ ਹੈ ਅਤੇ ਮੇਰਾ ਦਿਲ
ਉਦਾਸੀ ਨਾਲ ਟੁਟਦਾ ਜਾ ਰਿਹਾ ਹੈ। ਤੁਸੀਂ ਇੱਥੇ ਮੇਰੇ ਨਾਲ
ਜਾਗਦੇ ਰਹੋ ਅਤੇ ਰਤਾ ਉਡੀਕ ਕਰੋ।”

**39**ਤਦ ਯਿਸੂ ਉਨ੍ਹਾਂ ਤੋਂ ਥੋੜ੍ਹਾ ਕੁ ਅੱਗੇ ਨੂੰ ਵਧਿਆ। ਯਿਸੂ ਮੂੰਹ
ਭਾਰ ਜਮੀਨ ਉੱਤੇ ਪਿਆ ਅਤੇ ਪ੍ਰਾਰਥਨਾ ਕੀਤੀ, “ਹੇ ਮੇਰੇ ਪਿਤਾ,
ਜੇਕਰ ਇਹ ਸੰਭਵ ਹੈ ਤਾਂ ਦੁੱਖਾਂ ਦਾ ਇਹ ਪਿਆਲਾ ਲੈ ਲਵੋ। ਪਰ
ਤੂੰ ਉਹੀ ਕਰ ਜੋ ਤੂੰ ਚਾਹੁੰਦਾ ਹੈ ਨਾ ਕਿ ਜੋ ਮੈਂ ਚਾਹੁੰਦਾ ਹਾਂ।”
**40**ਤਦ ਯਿਸੂ ਆਪਣੇ ਚੇਲਿਆਂ ਕੋਲ ਆਇਆ ਅਤੇ ਉਨ੍ਹਾਂ ਨੂੰ
ਸੁੱਤਿਆਂ ਪਾਇਆ। ਯਿਸੂ ਨੇ ਪਤਰਸ ਨੂੰ ਆਖਿਆ, “ਕੀ ਤੁਸੀਂ
ਮੇਰੇ ਨਾਲ ਇੱਕ ਘੰਟੇ ਲਈ ਵੀ ਨਹੀਂ ਜਾਗ ਸਕਦੇ? **41**ਜਾਗੋ
ਅਤੇ ਪ੍ਰਾਰਥਨਾ ਕਰੋ ਕਿ ਤੁਸੀਂ ਪਰਤਾਵੇ ਵਿੱਚ ਨਾ ਪਵੋ। ਆਤਮਾ
ਤਾਂ ਇੱਛੁਕ ਹੈ, ਪਰ ਤੁਹਾਡਾ ਸ਼ਰੀਰ ਕਮਜ਼ੋਰ ਹੈ।”

**42**ਫਿਰ ਯਿਸੂ ਦੂਜੀ ਵਾਰ ਉੱਥੇ ਚਲਿਆ ਗਿਆ ਅਤੇ ਪ੍ਰਾਰਥਨਾ
ਕੀਤੀ, “ਮੇਰੇ ਪਿਤਾ, ਜੇਕਰ ਇਹ ਦੁੱਖਾਂ ਦਾ ਪਿਆਲਾ ਮੇਰੇ ਝੱਲਣ
ਤੋਂ ਬਿਨਾ ਹਟਾਇਆ ਜਾਣਾ ਸੰਭਵ ਨਹੀਂ, ਕਾਸ਼ ਤੁਹਾਡੀ ਇੱਛਾ
ਹੀ ਪੂਰਨ ਹੋਵੇ।”

**43**ਜਦੋਂ ਯਿਸੂ ਵਾਪਿਸ ਆਇਆ, ਉਸ ਨੇ ਆਪਣੇ ਚੇਲਿਆਂ ਨੂੰ
ਫਿਰ ਸੁੱਤਾ ਹੋਇਆ ਪਾਇਆ। ਉਨ੍ਹਾਂ ਦੀਆਂ ਅੱਖਾਂ ਥੱਕੀਆਂ ਹੋਈਆਂ
ਸਨ। **44**ਤਾਂ ਯਿਸੂ ਉਨ੍ਹਾਂ ਤੋਂ ਵਿਦਾ ਹੋਕੇ ਇੱਕ ਵਾਰ ਫਿਰ ਚਲਾ
ਗਿਆ ਅਤੇ ਤੀਜੀ ਵਾਰ ਉਹੀ ਬਚਨ ਆਖਦੇ ਹੋਏ ਪ੍ਰਾਰਥਨਾ
ਕੀਤੀ।

**45**ਫਿਰ ਯਿਸੂ ਵਾਪਿਸ ਚੇਲਿਆਂ ਕੋਲ ਗਿਆ ਅਤੇ ਆਖਣ
ਲੱਗਾ, “ਤੁਸੀਂ ਅਜੇ ਵੀ ਸੌਂ ਰਹੇ ਹੋ ਅਤੇ ਆਰਾਮ ਕਰ ਰਹੇ ਹੋ?
ਵੇਖੋ ਉਹ ਘੜੀ ਆ ਗਈ ਹੈ ਜਦੋਂ ਮਨੁੱਖ ਦਾ ਪੁੱਤਰ ਪਾਪੀਆਂ ਦੇ
ਹੱਥ ਫੜਵਾਇਆ ਜਾਣਾ ਹੈ। **46**ਵੇਖੋ, ਜੋ ਮਨੁੱਖ ਮੈਨੂੰ ਮੇਰੇ ਦੁਸ਼ਮਣਾਂ
ਹੱਥੀਂ ਫ਼ੜਵਾਏਗਾ ਉਹ ਆ ਗਿਆ ਹੈ।”

## ਯਿਸੂ ਦਾ ਗਿਰਫ਼ਤਾਰ ਕੀਤਾ ਜਾਣਾ

*(ਮਰਕੁਸ 14:43–50; ਲੂਕਾ 22:47–53; ਯੂਹੰਨਾ 18:3–12)*

**47**ਜਦੋਂ ਯਿਸੂ ਅਜੇ ਬੋਲ ਰਿਹਾ ਸੀ, ਬਾਰ੍ਹਾਂ ਚੇਲਿਆਂ ਵਿੱਚੋਂ
ਇੱਕ, ਯਹੂਦਾ ਉੱਥੇ ਆ ਗਿਆ। ਪ੍ਰਧਾਨ ਜਾਜਕਾਂ ਦੁਆਰਾ ਭੇਜੇ
ਹੋਏ ਬਹੁਤ ਸਾਰੇ ਲੋਕ ਅਤੇ ਲੋਕਾਂ ਦੇ ਬਜ਼ੁਰਗ ਆਗੂ ਵੀ ਉਸ ਦੇ
ਨਾਲ ਸਨ। ਉਨ੍ਹਾਂ ਕੋਲ ਤਲਵਾਂਰਾ ਅਤੇ ਡਾਂਗਾਂ ਫੜੀਆ ਹੋਈਆਂ
ਸਨ। **48**ਯਹੂਦਾ ਨੇ ਉਨ੍ਹਾਂ ਲੋਕਾਂ ਨੂੰ ਇਹ ਨਿਸ਼ਾਨ ਦਿੱਤਾ ਹੋਇਆ
ਸੀ: “ਕਿ ਜਿਸ ਵਿਅਕਤੀ ਨੂੰ ਮੈਂ ਚੁੰਮਾਂ ਉਹੀ ਯਿਸੂ ਹੈ। ਉਸਨੂੰ
ਗਿਰਫ਼ਤਾਰ ਕਰ ਲੈਣਾ” **49**ਤਾਂ ਯਹੂਦਾ ਸਿੱਧਾ ਯਿਸੂ ਕੋਲ ਗਿਆ
ਅਤੇ ਆਖਿਆ, “ਗੁਰੂ ਜੀ ਨਮਸਕਾਰ!” ਫਿਰ ਉਸ ਨੇ ਉਸਨੂੰ
ਚੁੰਮਿਆ।

**50**ਯਿਸੂ ਨੇ ਉੱਤਰ ਦਿੱਤਾ, “ਮਿੱਤਰ, ਤੂੰ ਜੋ ਇੱਥੇ ਕਰਨ ਆਇਆਂ
ਹੈਂ ਉਹ ਕਰ।”

ਉਦੋਂ ਹੀ ਆਦਮੀ ਆ ਗਏ ਉਨ੍ਹਾਂ ਨੇ ਯਿਸੂ ਨੂੰ ਫੜਿਆ ਅਤੇ
ਗਿਰਫ਼ਤਾਰ ਕਰ ਲਿਆ। **51**ਜਦੋਂ ਇੰਝ ਵਾਪਰਿਆ ਤਾਂ ਯਿਸੂ ਦੇ
ਚੇਲਿਆਂ ਵਿੱਚੋ ਇੱਕ ਨੇ ਆਪਣੀ ਤਲਵਾਰ ਕੱਢੀ ਅਤੇ ਸਰਦਾਰ
ਜਾਜਕ ਦੇ ਸੇਵਕ ਤੇ ਚਲਾਈ ਅਤੇ ਉਸ ਦਾ ਕੰਨ ਵੱਢ ਦਿੱਤਾ।

**52**ਯਿਸੂ ਨੇ ਉਸਨੂੰ ਕਿਹਾ, “ਆਪਣੀ ਤਲਵਾਰ ਮੁੜ ਮਿਆਨ
ਵਿੱਚ ਪਾ ਲੈ, ਕਿਉਂ ਕਿ ਜਿਹੜੇ ਤਲਵਾਰ ਚਲਾਉਂਦੇ ਹਨ ਉਹ
ਤਲਵਾਰ ਨਾਲ ਹੀ ਮਾਰੇ ਜਾਣਗੇ। **53**ਕੀ ਤੁਸੀਂ ਨਹੀਂ ਜਾਣਦੇ
ਕਿ ਮੈਂ ਆਪਣੇ ਪਿਤਾ ਨੂੰ ਬੇਨਤੀ ਕਰ ਸਕਦਾ ਹਾਂ ਅਤੇ ਉਹ ਝੱਟ
ਮੇਰੇ ਵਾਸਤੇ ਦੂਤਾਂ ਦੀਆਂ ਬਾਰ੍ਹਾਂ ਸੈਨਾ ਤੋਂ ਵੱਧ ਭੇਜ ਦੇਵੇਗਾ।
**54**ਪਰ ਇਸਨੂੰ ਇਵੇਂ ਵਾਪਰਨਾ ਚਾਹੀਦਾ ਹੈ ਤਾਂ ਜੋ ਉਵੇਂ ਹੀ
ਹੋਵੇ ਜਿਵੇਂ ਪੋਥੀਆਂ ਆਖਦੀਆਂ ਹਨ।”

**55**ਤਦ ਯਿਸੂ ਨੇ ਸਾਰੇ ਲੋਕਾਂ ਨੂੰ ਆਖਿਆ, “ਕੀ ਤੁਸੀਂ ਇਨ੍ਹਾਂ
ਤਲਵਾਰਾਂ ਅਤੇ ਡਾਂਗਾ ਨਾਲ ਮੈਨੂੰ ਗਿਰਫ਼ਤਾਰ ਆਏ ਹੋਂ, ਜਿਵੇਂ
ਮੈਂ ਕੋਈ ਅਪਰਾਧੀ ਹੋਵਾਂ? ਹਰ ਰੋਜ਼ ਮੈਂ ਮੰਦਰ ਦੇ ਇਲਾਕੇ ਵਿੱਚ
ਬੈਠਦਾ ਸੀ ਅਤੇ ਲੋਕਾਂ ਨੂੰ ਉਪਦੇਸ਼ ਦਿੰਦਾ ਸੀ, ਪਰ ਤੁਸੀਂ ਮੈਨੂੰ
ਗਿਰਫ਼ਤਾਰ ਨਹੀਂ ਕੀਤਾ। **56**ਪਰ ਇਹ ਸਭ ਕੁਝ ਇਸ ਲਈ
ਹੋਇਆ ਤਾਂ ਕਿ ਨਬੀਆਂ ਦੀਆਂ ਲਿਖਤਾਂ ਪੂਰੀਆਂ ਹੋਣ।” ਇਸ
ਤੋਂ ਬਾਅਦ ਯਿਸੂ ਦੇ ਸਾਰੇ ਚੇਲੇ ਉਸਨੂੰ ਛੱਡ ਕੇ ਭੱਜ ਗਏ।

## ਯਿਸੂ ਯਹੂਦੀ ਆਗੂਆਂ ਦੇ ਸਨਮੁੱਖ

*(ਮਰਕੁਸ 14:53–65; ਲੂਕਾ 22:54–55, 63–71;*
*ਯੂਹੰਨਾ 18:13–14, 19–24)*

**57**ਜਿਨ੍ਹਾਂ ਨੇ ਯਿਸੂ ਨੂੰ ਗਿਰਫ਼ਤਾਰ ਕੀਤਾ ਸੀ ਉਹ ਉਸਨੂੰ
ਸਰਦਾਰ ਜਾਜਕ ਕਯਾਫਾ ਦੇ ਘਰ ਲੈ ਗਏ ਜਿੱਥੇ ਨੇਮ ਦੇ ਉਪਦੇਸ਼ਕ
ਅਤੇ ਵਡੇਰੇ ਆਗੂ ਇਕਠੇ ਹੋਏ ਸਨ। **58**ਜਦੋਂ ਉਸਨੂੰ ਸਰਦਾਰ
ਜਾਜਕ ਦੇ ਘਰ ਲਿਜਾਇਆ ਜਾ ਰਿਹਾ ਸੀ ਤਾਂ ਪਤਰਸ ਨੇ ਕੁਝ
ਵਿੱਥ ਨਾਲ ਉਸ ਦਾ ਪਿੱਛਾ ਕੀਤਾ। ਉਸ ਨੇ ਵਿਹੜੇ ਵਿੱਚ ਪ੍ਰਵੇਸ਼
ਕੀਤਾ ਅਤੇ ਸਿਪਾਹੀਆਂ ਨਾਲ ਬੈਠ ਗਿਆ। ਉਹ ਇਹ ਵੇਖਣ
ਲਈ ਉਤਸੁਕ ਸੀ ਕਿ ਅੰਤ ਵਿੱਚ ਯਿਸੂ ਨਾਲ ਕੀ ਵਾਪਰੇਗਾ।

**59**ਪ੍ਰਧਾਨ ਜਾਜਕ ਅਤੇ ਯਹੂਦੀਆਂ ਦੀ ਪੂਰੀ ਸਭਾ ਯਿਸੂ ਦੇ
ਖਿਲਾਫ਼ ਝੂਠੇ ਗਵਾਹ ਲੱਭ ਰਹੀ ਸੀ। ਤਾਂ ਜੋ ਉਹ ਉਸਨੂੰ ਮਰਵਾ
ਸਕਣ। ਉਹ ਅਜਿਹੇ ਲੋਕਾਂ ਨੂੰ ਲੱਭਣ ਦੀ ਕੋਸ਼ਿਸ਼ ਕਰ ਰਹੇ ਸਨ
ਜੋ ਯਿਸੂ ਦੇ ਵਿਰੁੱਧ ਕੁਝ ਕਹਿਣ। **60**ਬਹੁਤ ਸਾਰੇ ਲੋਕ ਸਾਮ੍ਹਣੇ
ਆਏ ਜਿਨ੍ਹਾਂ ਨੇ ਯਿਸੂ ਬਾਰੇ ਝੂਠੀਆਂ ਗੱਲਾਂ ਆਖੀਆਂ। ਪਰ ਉਹ
ਅਜਿਹੀ ਕੋਈ ਵੀ ਗਵਾਹੀ ਨਾ ਲੱਭ ਸਕੇ। ਫੇਰ ਦੋ ਲੋਕ ਬਾਹਰ
ਆਏ ਅਤੇ ਉਨ੍ਹਾਂ ਆਖਿਆ, **61**“ਇਸ ਆਦਮੀ ਨੇ ਆਖਿਆ, ‘ਮੈਂ
ਪਰਮੇਸ਼ੁਰ ਦਾ ਮੰਦਰ ਤਬਾਹ ਕਰ ਸਕਦਾ ਹਾਂ ਅਤੇ ਤਿੰਨ ਦਿਨਾਂ
ਵਿੱਚ ਫੇਰ ਬਣਾ ਸੱਕਦਾ ਹਾਂ।’” **62**ਸਰਦਾਰ ਜਾਜਕ ਉੱਠਿਆ
ਅਤੇ ਯਿਸੂ ਨੂੰ ਆਖਣ ਲੱਗਾ, “ਇਹ ਲੋਕ ਤੇਰੇ ਤੇ ਦੋਸ਼ ਲਾ ਰਹੇ
ਹਨ। ਕੀ ਤੇਰੇ ਕੋਲ ਕੋਈ ਜਵਾਬ ਨਹੀਂ? ਕੀ ਇਹ ਲੋਕ ਸੱਚ
ਆਖ ਰਹੇ ਹਨ?” **63**ਪਰ ਯਿਸੂ ਨੇ ਕੁਝ ਨਾ ਕਿਹਾ।

ਦੋਬਾਰਾ ਸਰਦਾਰ ਜਾਜਕ ਨੇ ਯਿਸੂ ਨੂੰ ਪੁੱਛਿਆ, “ਮੈਂ ਤੈਨੂੰ
ਜਿਉਂਦੇ ਪਰਮੇਸ਼ੁਰ ਦੀ ਸੌਂਹ ਦਿੰਦਾ ਹਾਂ ਅਤੇ ਹੁਕਮ ਦਿੰਦਾ ਹਾਂ
ਸਾਨੂੰ ਦੱਸ, ਕੀ ਪਰਮੇਸ਼ੁਰ ਦਾ ਪੁੱਤਰ ਮਸੀਹ ਤੂੰ ਹੈਂ?”

**64**ਯਿਸੂ ਨੇ ਜਵਾਬ ਦਿੱਤਾ, “ਹਾਂ ਮੈਂ ਹੀ ਹਾਂ। ਪਰ ਮੈਂ ਤੁਹਾਨੂੰ
ਦੱਸਦਾ ਹਾਂ, ਭਵਿੱਖ ਵਿੱਚ, ਤੁਸੀਂ ਮਨੁੱਖ ਦੇ ਪੁੱਤਰ ਨੂੰ ਪਰਮੇਸ਼ੁਰ
ਦੇ ਸੱਜੇ ਬੈਠਿਆਂ, ਅਤੇ ਸਵਰਗਾਂ ਦੇ ਬੱਦਲਾਂ ਚੋਂ ਆਉਂਦਿਆਂ
ਵੇਖੋਂਗੇ।”

65ਜਦੋਂ ਸਰਦਾਰ ਜਾਜਕ ਨੇ ਇਹ ਸੁਣਿਆ ਉਹ ਬੜੇ ਕਰੋਧ
ਵਿੱਚ ਆਇਆ। ਤਾਂ ਉਸ ਨੇ ਆਪਣੇ ਕੱਪੜੇ ਪਾੜੇ ਅਤੇ ਆਖਿਆ,
“ਇਸ ਮਨੁੱਖ ਨੇ ਉਹ ਗੱਲਾਂ ਆਖੀਆਂ ਹਨ ਜੋ ਪਰਮੇਸ਼ੁਰ ਦੇ
ਖ਼ਿਲਾਫ਼ ਹਨ, ਇਸ ਲਈ ਸਾਨੂੰ ਕੋਈ ਹੋਰ ਗਵਾਹੀ ਨਹੀਂ ਲੋੜੀਂਦੀ।
ਤੁਸੀਂ ਸਭ ਨੇ ਇਸ ਨੂੰ ਪਰਮੇਸ਼ੁਰ ਦੇ ਖਿਲਾਫ ਬੋਲਦਿਆਂ ਸੁਣਿਆਂ
ਹੈ। 66ਤੁਹਾਡੀ ਕੀ ਸਲਾਹ ਹੈ?”
ਯਹੂਦੀਆਂ ਨੇ ਉੱਤਰ ਦਿੱਤਾ, “ਇਹ ਕਸੂਰਵਾਰ ਹੈ, ਅਤੇ ਉਸਨੂੰ
ਮਰ ਜਾਣਾ ਚਾਹੀਦਾ ਹੈ।”
67ਤਦ ਲੋਕਾਂ ਨੇ ਯਿਸੂ ਦੇ ਮੂੰਹ ਤੇ ਥੁੱਕਿਆਂ ਅਤੇ ਉਸਨੂੰ ਮੁੱਕੇ
ਮਾਰੇ। ਹੋਰਨਾਂ ਲੋਕਾਂ ਨੇ ਯਿਸੂ ਨੂੰ ਥੱਪੜ ਮਾਰੇ। 68ਉਨ੍ਹਾਂ ਕਿਹਾ,
“ਦਿਖਾ ਕਿ ਤੂੰ ਇੱਕ ਨਬੀ ਹੈ। ਹੇ ਮਸੀਹ, ਅਗੰਮ ਵਾਕ ਕਰ ਕਿ
ਤੈਨੂੰ ਕਿਸਨੇਂ ਮਾਰਿਆ ਹੈ।”

## ਪਤਰਸ ਇਹ ਦੱਸਣੋ ਡਰਿਆ ਕਿ ਉਹ ਯਿਸੂ ਨੂੰ ਜਾਣਦਾ

*(ਮਰਕੁਸ 14:66–72; ਲੂਕਾ 22:56–62;*
*ਯੂਹੰਨਾ 18:15–18, 25–27)*

69ਉਸ ਸਾਰੇ ਸਮੇਂ ਪਤਰਸ ਵਿਹੜੇ ਵਿੱਚ ਬੈਠਾ ਰਿਹਾ। ਇੱਕ
ਨੌਕਰਾਣੀ ਪਤਰਸ ਕੋਲ ਆਈ ਅਤੇ ਆਖਿਆ, “ਤੂੰ ਵੀ ਗਲੀਲ
ਦੇ ਯਿਸੂ ਨਾਲ ਸੀ।”
70ਪਰ ਪਤਰਸ ਨੇ ਇਸ ਦਾ ਸਭ ਅੱਗੇ ਇਨਕਾਰ ਕੀਤਾ, ਅਤੇ
ਆਖਿਆ, “ਮੈਂ ਨਹੀਂ ਜਾਣਦਾ ਤੁਸੀਂ ਕਿਸ ਬਾਰੇ ਗੱਲ ਕਰ ਰਹੇ
ਹੋ।” 71ਫੇਰ ਪਤਰਸ ਉਸ ਵਿਹੜੇ ਤੋਂ ਬਾਹਰ ਚਲਿਆ ਗਿਆ।
ਫਾਟਕ ਕੋਲ ਇੱਕ ਹੋਰ ਨੌਕਰ ਕੁੜੀ ਨੇ ਉਸਨੂੰ ਵੇਖਿਆ ਅਤੇ
ਉੱਥੇ ਲੋਕਾਂ ਨੂੰ ਆਖਿਆ, “ਇਹ ਵੀ ਯਿਸੂ ਨਾਸਰੀ ਦੇ ਨਾਲ
ਸੀ।”
72ਫ਼ਿਰ, ਪਤਰਸ ਨੇ ਸੌਂਹ ਖਾਕੇ ਇਹ ਆਖਦਿਆਂ ਇਨਕਾਰ
ਕਰ ਦਿੱਤਾ, “ਮੈਂ ਇਸ ਆਦਮੀ ਨੂੰ ਨਹੀਂ ਜਾਣਦਾ।”
73ਕੁਝ ਦੇਰ ਬਾਅਦ, ਜੋ ਲੋਕ ਉੱਥੇ ਖੜ੍ਹੇ ਸਨ ਉਹ ਪਤਰਸ
ਕੋਲ ਆਏ ਅਤੇ ਆਖਿਆ, “ਤੇਰੇ ਉੱਚਾਰਣ ਤੋਂ ਹੀ ਸਾਨੂੰ ਪਤਾ ਹੈ
ਕਿ ਤੂੰ ਉਨ੍ਹਾਂ ਵਿੱਚੋਂ ਇੱਕ ਹੈਂ।”
74ਤੱਦ ਉਹ ਆਪਣੇ ਆਪ ਨੂੰ ਸਰਾਪਣ ਲੱਗਾ ਅਤੇ ਉਸਨੇ
ਆਖਿਆ, “ਮੈਂ ਪਰਮੇਸ਼ੁਰ ਦੀ ਸੌਂਹ ਖਾਂਦਾ ਹਾਂ ਕਿ ਮੈਂ ਇਸ ਆਦਮੀ
ਨੂੰ ਨਹੀਂ ਜਾਣਦਾ।” ਜਿਵੇਂ ਹੀ ਪਤਰਸ ਨੇ ਇਹ ਆਖਿਆ,
ਕੁੱਕੜ ਨੇ ਬਾਂਗ ਦਿੱਤੀ। 75ਤਦ ਪਤਰਸ ਨੂੰ ਯਾਦ ਆਇਆ ਕਿ
ਯਿਸੂ ਨੇ ਉਸਨੂੰ ਕੀ ਆਖਿਆ ਸੀ: “ਕਿ ਕੁੱਕੜ ਦੇ ਬਾਂਗ ਦੇਣ ਤੋਂ
ਪਹਿਲਾਂ, ਤੂੰ ਮੈਨੂੰ ਤਿੰਨ ਵਾਰੀ ਜਾਨਣ ਤੋਂ ਇਨਕਾਰ ਕਰੇਂਗਾ।”
ਫ਼ਿਰ ਪਤਰਸ ਬਾਹਰ ਗਿਆ ਅਤੇ ਭੁਬਾਂ ਮਾਰ ਕੇ ਰੋਇਆ।

## ਯਿਸੂ ਰਾਜਪਾਲ ਪਿਲਾਤੁਸ ਦੇ ਸਨਮੁੱਖ

*(ਮਰਕੁਸ 15:1; ਲੂਕਾ 23:1–2; ਯੂਹੰਨਾ 18:28–32)*

27 ਅਗਲੀ ਸਵੇਰ ਪਰਧਾਨ ਜਾਜਕਾਂ ਅਤੇ ਲੋਕਾਂ ਦੇ
ਬਜ਼ੁਰਗ ਆਗੂਆਂ ਨੇ ਯਿਸੂ ਨੂੰ ਜਾਨ ਤੋਂ ਮਾਰਨ ਦਾ
ਫ਼ੈਸਲਾ ਕੀਤਾ। 2ਉਨ੍ਹਾਂ ਨੇ ਉਸਨੂੰ ਜੰਜ਼ੀਰਾਂ ਪਾ ਦਿੱਤੀਆਂ ਅਤੇ
ਪਿਲਾਤੁਸ ਦੇ ਹਾਵਾਲੇ ਕਰਨ ਲਈ ਲੈ ਗਏ।

## ਯਹੂਦਾ ਨੇ ਆਤਮ ਹੱਤਿਆ ਕੀਤੀ

*(ਰਸੂਲਾਂ ਦੇ ਕਰਤੱਬ 1:18–19)*

3ਯਹੂਦਾ ਨੇ ਵੇਖਿਆ ਕਿ ਉਨ੍ਹਾਂ ਨੇ ਯਿਸੂ ਨੂੰ ਮਾਰਨ ਦਾ ਫ਼ੈਸਲਾ
ਕਰ ਲਿਆ ਹੈ। ਇਹ ਯਹੂਦਾ ਹੀ ਸੀ ਜਿਸ ਨੇ ਯਿਸੂ ਨੂੰ ਦੁਸ਼ਮਣਾਂ
ਦੇ ਹੱਥ ਫ਼ੜਾ ਦਿੱਤਾ ਸੀ। ਜਦੋਂ ਉਸ ਨੇ ਇਹ ਸਭ ਵਾਪਰਦਾ
ਵੇਖਿਆ, ਉਹ ਪਛਤਾਇਆ, ਅਤੇ ਉਸਨੇ ਉਹ 30 ਸਿੱਕੇ ਪ੍ਰਧਾਨ
ਜਾਜਕਾਂ ਅਤੇ ਬਜ਼ੁਰਗ ਆਗੂਆਂ ਨੂੰ ਵਾਪਿਸ ਮੋੜ ਦਿੱਤੇ। 4ਯਹੂਦਾ
ਨੇ ਉਨ੍ਹਾਂ ਨੂੰ ਆਖਿਆ, “ਮੈਂ ਪਾਪ ਕੀਤਾ ਹੈ ਜੋ ਇੱਕ ਨਿਰਦੋਸ਼
ਜਾਨ ਨੂੰ ਮਾਰਨ ਲਈ ਫੜਵਾ ਦਿੱਤਾ।”
ਯਹੂਦੀ ਆਗੂਆ ਨੇ ਜਵਾਬ ਦਿੱਤਾ, “ਸਾਨੂੰ ਇਸਦੀ ਕੋਈ
ਪਰਵਾਹ ਨਹੀਂ ਇਹ ਤੇਰੀ ਸਮੱਸਿਆ ਹੈ, ਤੂੰ ਜਾਣ।”
5ਤਾਂ ਯਹੂਦਾ ਨੇ ਉਹ ਚਾਂਦੀ ਦੇ ਸਿੱਕੇ ਮੰਦਰ ਵਿੱਚ ਸੁੱਟ ਦਿੱਤੇ
ਅਤੇ ਵਾਪਿਸ ਮੁੜ ਕੇ ਆਪਣੇ ਆਪਨੂੰ ਫਾਹਾ ਲਾ ਲਿਆ।
6ਪ੍ਰਧਾਨ ਜਾਜਕਾਂ ਨੇ ਉੱਥੋ ਉਹ ਸਿੱਕੇ ਚੁੱਕੇ ਅਤੇ ਕਿਹਾ, “ਇਨ੍ਹਾਂ
ਪੈਸਿਆਂ ਨੂੰ ਮੰਦਰ ਦੇ ਖਜ਼ਾਨੇ ਵਿੱਚ ਪਾਉਣਾਂ ਯੋਗ ਨਹੀਂ ਕਿਉਂ
ਕਿ ਇਹ ਧੰਨ ਕਿਸੇ ਦੀ ਮੌਤ ਲਈ ਦਿੱਤਾ ਗਿਆ ਸੀ।”
7ਤਾਂ ਉਨ੍ਹਾਂ ਇੱਕ ਮਤਾ ਪਾਸ ਕੀਤਾ ਕਿ ਇਸ ਧੰਨ ਨਾਲ ਇੱਕ
ਘੁਮਿਆਰ ਦਾ ਖੇਤ ਖਰੀਦਿਆ ਜਾਵੇ। ਇਹ ਖੇਤ ਉਨ੍ਹਾਂ ਲੋਕਾਂ ਦੇ
ਕੰਮ ਆਵੇਗਾ ਜੋ ਯਰੂਸ਼ਲਮ ਵਿੱਚ ਆਉਂਦੇ ਹੋਏ ਇੱਥੇ ਮਰ ਜਾਂਦੇ
ਹਨ, ਇਹ ਖੇਤ ਉਨ੍ਹਾਂ ਲੋਕਾਂ ਨੂੰ ਦਫ਼ਨਾਉਣ ਦੇ ਕੰਮ ਆਵੇਗਾ।
8ਇਸੇ ਕਾਰਣ ਅੱਜ ਵੀ ਉਹ ਖੇਤ, ਲਹੂ ਦਾ ਖੇਤ ਕਰਕੇ ਜਾਣਿਆ
ਜਾਂਦਾ ਹੈ। 9ਤਾਂ ਜਿਹੜਾ ਬਚਨ ਯਿਰਮਿਯਾਹ ਨਬੀਂ ਦੀ ਰਾਹੀਂ
ਕਿਹਾ ਗਿਆ ਸੀ ਉਹ ਪੂਰਾ ਹੋਇਆ ਕਿ,
“ਉਨ੍ਹਾਂ ਨੇ ਤੀਹ ਚਾਂਦੀ ਦੇ ਸਿੱਕੇ ਵਾਪਸ ਲੈ ਲਏ, ਜੋ ਇੱਕ
ਮਨੁੱਖ ਦੀ ਜਾਨ ਦਾ ਮੁੱਲ ਠਹਿਰਾਇਆ ਗਿਆ ਸੀ। ਇਵੇਂ ਹੀ
ਕੁਝ ਯਹੂਦੀਆਂ ਨੇ ਉਸ ਦੀ ਜਾਨ ਦੀ ਕੀਮਤ ਲਾਈ ਸੀ। 10ਉਨ੍ਹਾਂ
ਨੇ ਉਸ ਧਨ ਨੂੰ ਘੁਮਿਆਰ ਦਾ ਖੇਤ ਖਰੀਦਣ ਲਈ ਵਰਤਿਆ
ਜਿਵੇਂ ਕਿ ਪ੍ਰਭੂ ਨੇ ਹੁਕਮ ਦਿੱਤਾ ਸੀ।”*

## ਰਾਜਪਾਲ ਪਿਲਾਤੁਸ ਦੇ ਯਿਸੂ ਨਾਲ ਪ੍ਰਸ਼ਨ

*(ਮਰਕੁਸ 15:2–5; ਲੂਕਾ 23:3–5;*
*ਯੂਹੰਨਾ 18:33–38)*

11ਯਿਸੂ ਰਾਜਪਾਲ ਦੇ ਸਾਮ੍ਹਣੇ ਖੜ੍ਹਾ ਸੀ, ਅਤੇ ਰਾਜਪਾਲ ਨੇ
ਉਸਨੂੰ ਇਹ ਪੁੱਛਿਆ, “ਕੀ ਤੂੰ ਯਹੂਦੀਆਂ ਦਾ ਪਾਤਸ਼ਾਹ ਹੈਂ?”
ਯਿਸੂ ਨੇ ਕਿਹਾ, “ਹਾਂ, ਮੈਂ ਹਾਂ।”
12ਜਦੋਂ ਪ੍ਰਧਾਨ ਜਾਜਕਾਂ ਅਤੇ ਬਜ਼ੁਰਗ ਯਹੂਦੀ ਆਗੂਆਂ ਨੇ
ਉਸ ਤੇ ਦੋਸ਼ ਲਾਏ, ਉਸ ਨੇ ਜਵਾਬ ਵਿੱਚ ਕੁਝ ਨਹੀਂ ਆਖਿਆ।
13ਤਦ ਪਿਲਾਤੁਸ ਨੇ ਉਸਨੂੰ ਕਿਹਾ, “ਕੀ ਤੂੰ ਨਹੀਂ ਸੁਣ ਰਿਹਾ
ਜੋ ਇਲਜ਼ਾਮ ਇਹ ਤੇਰੇ ਖ਼ਿਲਾਫ਼ ਲਾ ਰਹੇ ਹਨ?”
14ਪਰ ਯਿਸੂ ਨੇ ਉਸਨੂੰ ਕੋਈ ਵੀ ਉੱਤਰ ਨਹੀਂ ਦਿੱਤਾ। ਅਤੇ
ਇਹ ਸਭ ਵੇਖ ਕੇ ਰਾਜਪਾਲ ਬੜਾ ਹੈਰਾਨ ਹੋਇਆ।

---

**“ਉਨ੍ਹਾਂ ਨੇ ... ਦਿੱਤਾ ਸੀ”** ਜ਼ਕਰਯਾਹ 11:12–13; ਯਿਰਮਿਯਾਹ 32:6–9

### ਪਿਲਾਤੁਸ ਦੀ ਯਿਸੂ ਨੂੰ ਆਜ਼ਾਦ ਕਰਨ ਦੀ ਕੋਸ਼ਿਸ ਨਾਕਾਮਯਾਬ

*(ਮਰਕੁਸ 15:6–15; ਲੂਕਾ 23:13–25; ਯੂਹੰਨਾ 18:39–19:16)*

15ਇਹ ਰਿਵਾਜ ਸੀ ਕਿ ਪਸਾਹ ਦੇ ਤਿਉਹਾਰ ਉੱਤੇ ਜਿਸਨੂੰ
ਲੋਕ ਚਾਹੁਣ ਰਾਜਪਾਲ ਕੈਦ ਵਿੱਚੋਂ ਉਸ ਕੈਦੀ ਨੂੰ ਰਿਹਾ ਕਰਦਾ
ਹੁੰਦਾ ਸੀ। 16ਉਸ ਵਕਤ ਬਰੱਬਾਸ ਨਾਉਂ ਦਾ ਇੱਕ ਬਹੁਤ
ਖਤਰਨਾਕ ਆਦਮੀ ਕੈਦ ਵਿੱਚ ਸੀ। 17ਸਾਰੇ ਲੋਕ ਰਾਜਪਾਲ
ਪਿਲਾਤੁਸ ਦੇ ਘਰ ਇੱਕਠੇ ਹੋਏ ਤਾਂ ਉਸ ਨੇ ਲੋਕਾਂ ਨੂੰ ਕਿਹਾ,
"ਤੁਸੀਂ ਮੈਥੋਂ ਆਪਣੇ ਵਾਸਤੇ ਕਿਸ ਨੂੰ ਰਿਹਾ ਕਰਾਉਣਾ ਚਾਹੁੰਦੇ
ਹੋ। ਬਰੱਬਾਸ, ਜਾਂ ਯਿਸੂ ਨੂੰ ਜੋ ਕਿ ਮਸੀਹ ਕਹਾਉਂਦਾ ਹੈ?"
18ਕਿਉਂ ਕਿ ਉਹ ਜਾਣਦਾ ਸੀ ਕਿ ਲੋਕਾਂ ਨੇ ਉਸਨੂੰ ਈਰਖਾ
ਕਾਰਣ ਉਸ ਦੇ ਹੱਥੀਂ ਫੜਵਾਇਆ ਸੀ।

19ਜਦੋਂ ਉਹ ਨਿਰਣੇ ਵਾਲੀ ਕੁਰਸੀ ਤੇ ਬੈਠਾ ਹੋਇਆ ਸੀ, ਤਾਂ
ਉਸ ਦੀ ਪਤਨੀ ਨੇ ਸੁਨੇਹਾ ਭੇਜਿਆ, "ਇਸ ਮਨੁੱਖ ਨੂੰ ਕੁਝ ਨਾ
ਕਰ। ਇਹ ਅਪਰਾਧੀ ਨਹੀਂ ਹੈ ਅਤੇ ਅੱਜ ਮੈਂ ਇਸ ਬਾਰੇ ਸੁਪਨਾ
ਵੇਖਿਆ ਹੈ ਅਤੇ ਉਸ ਨੇ ਮੈਨੂੰ ਬਹੁਤ ਪਰੇਸ਼ਾਨ ਕਰ ਦਿੱਤਾ ਹੈ।"

20ਪਰ ਪ੍ਰਧਾਨ ਜਾਜਕਾਂ ਅਤੇ ਬਜ਼ੁਰਗ ਯਹੂਦੀ ਆਗੂਆਂ ਨੇ
ਲੋਕਾਂ ਨੂੰ ਬਰੱਬਾਸ ਨੂੰ ਰਿਹਾ ਕਰਨ ਦੀ ਬੇਨਤੀ ਕਰਨ ਲਈ
ਮਨਵਾਇਆ ਅਤੇ ਯਿਸੂ ਨੂੰ ਮਾਰੇ ਜਾਣ ਲਈ।

21ਪਿਲਾਤੁਸ ਨੇ ਕਿਹਾ, "ਦੋਹਾਂ ਵਿੱਚੋ ਤੁਸੀਂ ਮੈਥੋਂ ਕਿਸ ਨੂੰ
ਰਿਹਾ ਕਰਾਉਣਾ ਚਾਹੁੰਦੇ ਹੋ?"

ਲੋਕਾਂ ਨੇ ਕਿਹਾ, "ਬਰੱਬਾਸ ਨੂੰ ਛੱਡ ਦਿਉ।"

22ਪਿਲਾਤੁਸ ਨੇ ਕਿਹਾ, "ਫੇਰ ਮੈਂ ਯਿਸੂ ਨਾਲ ਕੀ ਕਰਾਂ ਜਿਹੜਾ
ਕਿ ਮਸੀਹ ਕਹਾਉਂਦਾ ਹੈ?"

ਲੋਕਾਂ ਨੇ ਉੱਤਰ ਦਿੱਤਾ, "ਉਸਨੂੰ ਸਲੀਬ ਦਿਉ।"

23ਰਾਜਪਾਲ ਨੇ ਆਖਿਆ, "ਕਿਉਂ? ਉਸ ਨੇ ਕੀ ਅਪਰਾਧ
ਕੀਤਾ ਹੈ।"

ਪਰ ਸਭਨਾਂ ਨੇ ਹੋਰ ਉੱਚੀ ਡੰਡ ਪਾਕੇ ਕਿਹਾ, "ਉਸਨੂੰ ਸਲੀਬ
ਦਿਓ।"

24ਪਿਲਾਤੁਸ ਨੇ ਮਹਿਸੂਸ ਕੀਤਾ ਕਿ ਉਹ ਲੋਕਾਂ ਦਾ ਮਨ
ਬਦਲਣ ਵਿੱਚ ਕਾਮਯਾਬ ਨਹੀਂ ਸੀ ਹੋ ਰਿਹਾ, ਅਤੇ ਇਸ ਦੀ
ਜਗ੍ਹਾ, ਉਹ ਗੁੱਸਾ ਕਰ ਰਹੇ ਸਨ ਅਤੇ ਉਹ ਹੋਰ ਵੀ ਰੌਲਾ ਪਾ ਰਹੇ
ਸਨ। ਉਸ ਨੇ ਪਾਣੀ ਲੈਕੇ ਲੋਕਾਂ ਦੇ ਸਾਹਮਣੇ ਆਪਣੇ ਹੱਥ ਧੋਤੇ
ਅਤੇ ਆਖਿਆ, "ਮੈਂ ਇਸ ਮਨੁੱਖ ਦੇ ਲਹੂ ਤੋਂ ਨਿਰਦੋਸ਼ ਹਾਂ। ਦੋਸ਼
ਤੁਹਾਡੇ ਸਿਰ ਹੀ ਲੱਗੇਗਾ।" 25ਸਭ ਲੋਕਾਂ ਨੇ ਜਵਾਬ ਦਿੱਤਾ,
"ਅਸੀਂ ਅਤੇ ਸਾਡੇ ਬੱਚੇ ਇਸ ਦੇ ਲਹੂ ਦੇ ਜਿੰਮੇਵਾਰ ਹੋਵਾਂਗੇ।"

26ਤੱਦ ਪਿਲਾਤੁਸ ਨੇ ਬਰੱਬਾਸ ਨੂੰ ਛੱਡ ਦਿੱਤਾ ਅਤੇ ਉਸ ਨੇ
ਸਿਪਾਹੀਆਂ ਨੂੰ ਹੁਕਮ ਦਿੱਤਾ ਕਿ ਉਹ ਯਿਸੂ ਨੂੰ ਕੋੜਿਆਂ ਨਾਲ
ਮਾਰਨ। ਅਤੇ ਉਸ ਨੇ ਯਿਸੂ ਨੂੰ ਸਿਪਾਹੀਆਂ ਹੱਥੀਂ ਸਲੀਬ ਉੱਤੇ
ਚੜ੍ਹਾਉਣ ਲਈ ਦੇ ਦਿੱਤਾ।

### ਪਿਲਾਤੁਸ ਦੇ ਸਿਪਾਹੀਆਂ ਵੱਲੋਂ ਯਿਸੂ ਨੂੰ ਮਸਖਰੀਆਂ

*(ਮਰਕੁਸ 15:16–20; ਯੂਹੰਨਾ 19:2–3)*

27ਤਦ ਪਿਲਾਤੁਸ ਦੇ ਸਿਪਾਹੀ ਯਿਸੂ ਨੂੰ ਰਾਜਪਾਲ ਦੇ ਮਹਿਲ
ਵਿੱਚ ਲਿਆਏ ਅਤੇ ਉਸ ਦੇ ਦੁਆਲੇ ਸਾਰੇ ਪਹਿਰੇਦਾਰ ਇਕੱਠੇ
ਕੀਤੇ। 28ਸਿਪਾਹੀਆਂ ਨੇ ਉਸ ਦੇ ਸਾਰੇ ਕਪੜੇ ਲਾਹ ਕੇ ਇੱਕ
ਲਾਲ ਚੋਗਾ ਉਸਨੂੰ ਪੁਵਾਇਆ। 29ਕੰਡਿਆਂ ਨੂੰ ਗੁੰਦ ਕੇ ਉਨ੍ਹਾਂ ਨੇ
ਇੱਕ ਕੰਡਿਆਂ ਦਾ ਤਾਜ ਬਣਾਇਆ ਅਤੇ ਉਸ ਦੇ ਸਿਰ ਤੇ ਪਾ
ਦਿੱਤਾ। ਇੱਕ ਸੋਟੀ ਉਸ ਦੇ ਸੱਜੇ ਹੱਥ ਵਿੱਚ ਫ਼ੜਵਾ ਦਿੱਤੀ। ਫ਼ਿਰ
ਸਿਪਾਹੀ ਉਸ ਅੱਗੇ ਝੁਕੇ ਅਤੇ ਉਸਨੂੰ ਮਸਖਰੀ ਕੀਤੀ, "ਹੇ
ਯਹੂਦੀਆ ਦੇ ਪਾਤਸ਼ਾਹ, ਨਮਸਕਾਰ!" 30ਸਿਪਾਹੀਆਂ ਨੇ ਯਿਸੂ
ਉੱਤੇ ਥੁੱਕਿਆ ਅਤੇ ਫਿਰ ਉਸ ਦੇ ਹੱਥ ਵਿੱਚ ਫੜਾਈ ਹੋਈ ਸੋਟੀ
ਨੂੰ ਖੋਹ ਕੇ ਉਸ ਦੇ ਨਾਲ ਕਿੰਨੀ ਵਾਰੀ ਉਸ ਦੇ ਸਿਰ ਤੇ ਸੱਟ
ਮਾਰੀ। 31ਜਦ ਉਹ ਉਸ ਨਾਲ ਮਸਖਰੀ ਕਰ ਹਟੇ ਤਾਂ ਉਨ੍ਹਾਂ ਨੇ
ਉਹ ਲਾਲ ਚੋਗਾ ਉਸ ਤੋਂ ਲਾਹ ਕੇ, ਉਸ ਦੇ ਕਪੜੇ ਉਸਨੂੰ
ਪੁਆਏ ਅਤੇ ਸਲੀਬ ਉੱਤੇ ਚੜ੍ਹਾਉਣ ਲਈ ਉਸਨੂੰ ਲੈ ਗਏ।

### ਯਿਸੂ ਦਾ ਸਲੀਬ ਤੇ ਮਾਰਿਆ ਜਾਣਾ

*(ਮਰਕੁਸ 15:21–32; ਲੂਕਾ 23:26–43; ਯੂਹੰਨਾ 19:17–27)*

32ਜਦੋਂ ਸਿਪਾਹੀ ਯਿਸੂ ਨੂੰ ਸ਼ਹਿਰ ਤੋਂ ਬਾਹਰ ਲੈ ਜਾ ਰਹੇ ਸਨ,
ਉਨ੍ਹਾਂ ਨੇ ਕੁਰੇਸੀ ਦੇ ਸ਼ਮਊਨ ਨੂੰ ਵੇਖਿਆ, ਅਤੇ ਉਸਨੂੰ ਯਿਸੂ ਦੀ
ਸਲੀਬ ਚੁੱਕਣ ਲਈ ਮਜ਼ਬੂਰ ਕੀਤਾ। 33ਉਹ ਗਲਗਥਾ ਨਾਉਂ
ਦੀ ਜਗ੍ਹਾਂ ਤੇ ਪਹੁੰਚੇ ਜਿਸ ਦਾ ਅਰਥ ਹੈ "ਖੋਪਰੀ ਦੀ ਥਾਂ" 34ਉੱਥੇ,
ਉਨ੍ਹਾਂ ਨੇ ਯਿਸੂ ਨੂੰ ਪਿਤ ਨਾਲ ਮਿਸ਼੍ਰਿਤ ਮੈ ਪੀਣ ਨੂੰ ਦਿੱਤੀ। ਪਰ
ਇਸਦਾ ਸੁਆਦ ਦੇਖਣ ਤੋਂ ਬਾਅਦ, ਉਸ ਨੇ ਇਸਨੂੰ ਪੀਣ ਤੋਂ
ਇਨਕਾਰ ਕਰ ਦਿੱਤਾ। 35ਤਾਂ ਉਨ੍ਹਾਂ ਨੇ ਉਸਨੂੰ ਸਲੀਬ ਤੇ
ਚੜਾਇਆ ਅਤੇ ਉਸਨੂੰ ਕਿੱਲਾਂ ਠੋਕੀਆਂ। ਪਰਚੀਆਂ ਪਾਕੇ ਉਨ੍ਹਾਂ
ਨੇ ਆਪਣੇ ਵਿਚਕਾਰ ਉਸ ਦੇ ਕੱਪੜੇ ਵੰਡ ਲਏ। 36ਸਿਪਾਹੀ
ਉੱਥੇ ਬੈਠੇ ਉਸ ਦੀ ਪਹਿਰੇਦਾਰੀ ਕਰ ਰਹੇ ਸਨ। 37ਉਨ੍ਹਾਂ ਨੇ
ਉਸ ਦੇ ਖਿਲਾਫ਼ ਦੋਸ਼ਾਂ ਦੀ ਨਿਸ਼ਾਨ ਪੱਤਰੀ ਯਿਸੂ ਦੇ ਸਿਰ ਤੇ ਪਾ
ਦਿੱਤੀ। ਜਿਸ ਤੇ ਲਿਖਿਆ ਸੀ, "ਇਹ ਯਹੂਦੀਆਂ ਦਾ ਪਾਤਸ਼ਾਹ
ਯਿਸੂ ਹੈ।" 38ਯਿਸੂ ਦੇ ਆਸੇ ਪਾਸੇ ਹੋਰ ਦੋ ਜਣਿਆਂ ਨੂੰ ਸਲੀਬ
ਦਿੱਤੀ ਗਈ ਸੀ। ਇੱਕ ਸੱਜੇ ਪਾਸੇ ਅਤੇ ਦੂਜਾ ਖੱਬੇ ਪਾਸੇ। 39ਅਤੇ
ਆਉਣ ਜਾਣ ਵਾਲੇ ਲੋਕ ਉਸਨੂੰ ਆਂਦੇ ਜਾਂਦੇ ਹੋਏ ਤਾਨੇ ਮਾਰਨ
ਲੱਗੇ ਅਤੇ ਸਿਰ ਹਿਲਾ ਕੇ ਕਹਿਣ ਲੱਗੇ, 40"ਤੂੰ ਜੋ ਕਹਿੰਦਾ ਸੀ
ਕਿ ਇਸ ਮੰਦਰ ਨੂੰ ਢਾਹ ਕੇ ਤਿੰਨ ਦਿਨਾਂ ਵਿੱਚ ਦੋਬਾਰਾ ਬਣਾ
ਸਕਦਾ ਹੈਂ, ਹੁਣ ਆਪਣੇ ਆਪ ਨੂੰ ਬਚਾ? ਜੇ ਤੂੰ ਸੱਚ ਵਿੱਚ
ਪਰਮੇਸ਼ੁਰ ਦਾ ਪੁੱਤਰ ਹੈਂ ਤਾਂ ਸਲੀਬ ਤੋਂ ਉਤਰ ਕੇ ਆਪਣੇ ਆਪ
ਨੂੰ ਬਚਾ।"

41ਇਸ ਤਰ੍ਹਾਂ ਪ੍ਰਧਾਨ ਜਾਜਕਾਂ, ਨੇਮ ਦੇ ਉਪਦੇਸ਼ਕਾਂ ਅਤੇ
ਬਜ਼ੁਰਗ ਯਹੂਦੀ ਆਗੂਆਂ ਨੇ ਯਿਸੂ ਦਾ ਮਜ਼ਾਕ ਉਡਾਇਆ 42ਉਨ੍ਹਾਂ
ਆਖਿਆ, "ਉਸ ਨੇ ਹੋਰਨਾਂ ਨੂੰ ਬਚਾਇਆ, ਪਰ ਉਹ ਆਪਣੇ-ਆਪ
ਨੂੰ ਨਹੀਂ ਬਚਾ ਸੱਕਦਾ। ਲੋਕ ਉਸਨੂੰ ਇਸਰਾਏਲ ਦਾ ਪਾਤਸ਼ਾਹ
ਬੁਲਾਉਂਦੇ ਹਨ। ਜੇਕਰ ਉਹ ਪਾਤਸ਼ਾਹ ਹੈ ਤਾਂ ਉਸਨੂੰ ਸਲੀਬ ਤੋਂ
ਹੇਠਾਂ ਉਤਰ ਆਵੇ, ਅਤੇ ਅਸੀਂ ਉਸ ਵਿੱਚ ਵਿਸ਼ਵਾਸ ਕਰਾਂਗੇ।
43ਉਸ ਨੇ ਪਰਮੇਸ਼ੁਰ ਵਿੱਚ ਭਰੋਸਾ ਰੱਖਿਆ। ਜੇਕਰ ਉਹ ਚਾਹੁੰਦਾ
ਹੈ ਤਾਂ ਹੁਣ ਪਰਮੇਸ਼ੁਰ ਉਸਨੂੰ ਬਚਾਵੇ। ਉਸ ਨੇ ਆਪ ਹੀ ਆਖਿਆ
ਸੀ, 'ਮੈਂ ਪਰਮੇਸ਼ੁਰ ਦਾ ਪੁੱਤਰ ਹਾਂ।'" 44ਜੋ ਡਾਕੂ ਯਿਸੂ ਦੇ ਨਾਲ

ਸਲੀਬ ਤੇ ਚੜ੍ਹਾਏ ਗਏ ਸਨ, ਉਨ੍ਹਾਂ ਨੇ ਵੀ ਯਿਸੂ ਨੂੰ ਬੇਇੱਜ਼ਤੀ
ਵਾਲੇ ਸਬਦ ਆਖੇ।

## ਯਿਸੂ ਦੀ ਮੌਤ

(*ਮਰਕੁਸ* 15:33–41; *ਲੂਕਾ* 23:44–49; *ਯੂਹੰਨਾ* 19:28–30)

**45**ਦੁਪਹਿਰ ਵੇਲੇ, ਹਨੇਰੇ ਨੇ ਸਾਰੇ ਦੇਸ਼ ਨੂੰ ਢਕ ਲਿਆ। ਜੋ ਕਿ
ਤਕਰੀਬਨ ਤਿੰਨ ਘੰਟੇ ਰਿਹਾ। **46**ਤਕਰੀਬਨ ਤਿੰਨ ਵਜੇ ਯਿਸੂ ਨੇ
ਉੱਚੀ ਆਵਾਜ਼ ਵਿੱਚ ਪੁਕਾਰਿਆ, "ਏਲੀ-ਏਲੀ ਲਮਾ
ਸਬਕਤਾਨੀ?" ਇਸ ਦਾ ਮਤਲਬ ਸੀ, "ਹੇ ਮੇਰੇ ਪਰਮੇਸ਼ੁਰ, ਹੇ
ਮੇਰੇ ਪਰਮੇਸ਼ੁਰ, ਤੂੰ ਮੈਨੂੰ ਕਿਉਂ ਛੱਡ ਦਿੱਤਾ ਹੈ?"*
**47**ਕੁਝ ਲੋਕ ਜੋ ਉੱਥੇ ਖੜ੍ਹੇ ਸਨ ਉਨ੍ਹਾਂ ਨੇ ਇਹ ਸੁਣਿਆ ਅਤੇ
ਲੋਕਾਂ ਕਿਹਾ, "ਇਹ ਏਲੀਯਾਹ ਨੂੰ ਆਵਾਜ਼ ਮਾਰਦਾ ਹੈ।"
**48**ਤੁਰੰਤ ਹੀ, ਉਨ੍ਹਾਂ ਵਿੱਚੋ ਇੱਕ ਬੰਦਾ ਭੱਜ ਕੇ ਗਿਆ ਅਤੇ
ਇੱਕ ਸਪੰਜ ਲੈ ਆਇਆ। ਅਤੇ ਉਸਨੂੰ ਸਿਰਕੇ ਵਿੱਚ ਭਿਉਂਇਆ
ਅਤੇ ਸਪੰਜ ਨੂੰ ਸੋਟੀ ਤੇ ਬੰਨ੍ਹਿਆ ਅਤੇ ਉਸ ਵਿੱਚੋਂ ਪੀਣ ਲਈ
ਯਿਸੂ ਨੂੰ ਦਿੱਤਾ।**49** ਪਰ ਦੂਜੇ ਲੋਕਾਂ ਨੇ ਆਖਿਆ, "ਇੰਤਜ਼ਾਰ
ਕਰੀਏ ਅਤੇ ਵੇਖੀਏ ਕਿ ਕੀ ਏਲੀਯਾਹ ਉਸਨੂੰ ਬਚਾਉਣ ਆਉਂਦਾ
ਹੈ?"
**50**ਫ਼ਿਰ ਯਿਸੂ ਇੱਕ ਵਾਰ ਬਹੁਤ ਉੱਚੀ ਆਵਾਜ਼ ਨਾਲ ਚੀਕੀਆ
ਅਤੇ ਪ੍ਰਾਣ ਹੀਣ ਹੋ ਗਿਆ।
**51**ਜਦੋਂ ਯਿਸੂ ਮਰ ਗਿਆ, ਤਾਂ ਮੰਦਰ ਦਾ ਪੜਦਾ ਉਪਰ ਤੋਂ
ਹੇਠਾਂ ਤੱਕ ਦੋ ਟੁਕੜਿਆਂ ਵਿੱਚ ਪਾਟ ਗਿਆ। ਧਰਤੀ ਕੰਬ ਗਈ
ਅਤੇ ਚੱਟਾਨਾਂ ਤਿੜਕ ਗਈਆਂ ਸਨ। **52**ਕਬਰਾਂ ਖੁਲ੍ਹ ਗਈਆਂ,
ਅਤੇ ਬਹੁਤ ਸਾਰੇ ਪਰਮੇਸ਼ੁਰ ਦੇ ਲੋਕ, ਜੋ ਮਰ ਚੁੱਕੇ ਸਨ ਮੌਤ ਤੋਂ
ਉਭਰ ਆਏ। **53**ਉਹ ਕਬਰਾਂ ਤੋਂ ਬਾਹਰ ਆ ਗਏ, ਯਿਸੂ ਦੇ
ਪੂਰਨ ਉੱਥਾਨ ਤੋਂ ਬਾਅਦ, ਉਹ ਪਵਿੱਤਰ ਸ਼ਹਿਰ ਯਰੂਸ਼ਲਮ
ਵਿੱਚ ਗਏ ਅਤੇ ਉਹ ਬਹੁਤ ਸਾਰੇ ਲੋਕਾਂ ਨੂੰ ਦਿਖਾਈ ਦਿੱਤੇ।
**54**ਸੂਬੇਦਾਰ ਅਤੇ ਉਨ੍ਹਾਂ ਸਿਪਾਹੀਆਂ ਨੇ, ਜਿਨ੍ਹਾਂ ਨੇ ਯਿਸੂ ਦੀ
ਪਹਿਰੇਦਾਰੀ ਕੀਤੀ ਸੀ, ਇਹ ਭੂਚਾਲ ਅਤੇ ਇਹ ਸਭ ਘਟਨਵਾਂ
ਵੇਖੀਆਂ ਤਾਂ ਉਹ ਬਹੁਤ ਘਬਰਾਏ ਅਤੇ ਕਿਹਾ, "ਉਹ ਸੱਚ ਮੁੱਚ
ਪਰਮੇਸ਼ੁਰ ਦਾ ਪੁੱਤਰ ਸੀ।"
**55**ਬਹੁਤ ਸਾਰੀਆਂ ਔਰਤਾਂ ਵੀ ਉੱਥੇ ਸਨ। ਉਹ ਥੋੜੀ ਦੂਰ ਤੋਂ
ਵੇਖ ਰਹੀਆਂ ਸਨ। ਉਹ ਗਲੀਲ ਤੋਂ ਉਸ ਦੀ ਸੇਵਾ ਕਰਨ ਲਈ
ਆਈਆਂ ਸਨ। **56**ਮਰਿਯਮ ਮਗਦਲੀਨੀ, ਯਾਕੂਬ ਅਤੇ ਯੋਸੇਸ
ਦੀ ਮਾਤਾ ਮਰਿਯਮ ਅਤੇ ਜ਼ਬਦੀ ਦੇ ਪੁੱਤਰਾਂ ਦੀ ਮਾਤਾ।

## ਯਿਸੂ ਨੂੰ ਦਫ਼ਨਾਉਣਾ

(*ਮਰਕੁਸ* 15:42–47; *ਲੂਕਾ* 23:50–56; *ਯੂਹੰਨਾ* 19:38–42)

**57-58**ਉਸ ਸ਼ਾਮ, ਯੂਸੁਫ਼ ਨਾਂ ਦਾ ਇੱਕ ਅਮੀਰ ਆਦਮੀ
ਪਿਲਾਤੁਸ ਕੋਲ ਆਇਆ। ਯੂਸੁਫ਼ ਅਰੀਮਥੈਆ ਤੋਂ ਸੀ, ਅਤੇ ਉਹ
ਵੀ ਯਿਸੂ ਦਾ ਚੇਲਾ ਸੀ। ਉਸ ਨੇ ਪਿਲਾਤੁਸ ਤੋਂ ਯਿਸੂ ਦਾ ਸ਼ਰੀਰ
ਮੰਗਿਆ। ਪਿਲਾਤੁਸ ਨੇ ਯਿਸੂ ਦੀ ਲੋਥ ਉਸਨੂੰ ਦੇ ਦੇਣ ਲਈ
ਆਪਣੇ ਸੈਨਕਾਂ ਨੂੰ ਹੁਕਮ ਦਿੱਤਾ। **59**ਯੂਸੁਫ਼ ਨੇ ਸ਼ਰੀਰ ਲਿਆ
ਅਤੇ ਉਸਨੂੰ ਨਵੇਂ ਮਹੀਨ ਕਪੜੇ ਵਿੱਚ ਲਪੇਟਿਆ। **60**ਯੂਸੁਫ਼ ਨੇ
ਯਿਸੂ ਦੇ ਸ਼ਰੀਰ ਨੂੰ ਉਸਦੀ ਨਵੀਂ ਕਬਰ ਵਿੱਚ ਰੱਖਿਆ ਜਿਹੜੀ
ਉਸ ਨੇ ਚੱਟਾਨ ਵਿੱਚ ਤਰਾਸ਼ੀ ਹੋਈ ਸੀ। ਫ਼ਿਰ ਉਸ ਨੇ ਕਬਰ ਦਾ
ਪ੍ਰਵੇਸ਼ ਦੁਆਰ ਵੱਡੇ ਪੱਥਰ ਨਾਲ ਢਕ ਦਿੱਤਾ ਅਤੇ ਚਲਿਆ ਗਿਆ।
**61**ਮਰਿਯਮ ਮਗਦੀਲੀਨੀ ਅਤੇ ਮਰਿਯਮ ਨਾਉਂ ਦੀ ਦੂਜੀ ਔਰਤ
ਉੱਥੇ ਹੀ ਕਬਰ ਦੇ ਸਾਮ੍ਹਣੇ ਬੈਠੀਆਂ ਰਹੀਆਂ।

## ਯਿਸੂ ਦੀ ਕਬਰ ਦੀ ਰਾਖੀ

**62**ਉਹ ਦਿਨ, ਤਿਆਰੀ ਦਾ ਦਿਨ* ਕਹਾਉਂਦਾ ਸੀ। ਅਗਲੇ
ਦਿਨ ਪ੍ਰਧਾਨ ਜਾਜਕ, ਅਤੇ ਫ਼ਰੀਸੀ ਇੱਕਠੇ ਹੋਕੇ ਪਿਲਾਤੁਸ ਕੋਲ
ਆਏ ਅਤੇ ਬੋਲੇ, **63**"ਮਹਾਰਾਜ, ਸਾਨੂੰ ਯਾਦ ਹੈ ਕਿ ਜਦੋਂ ਉਹ
ਜੀਉਂਦਾ ਸੀ ਉਸ ਦਗਾਬਾਜ਼ ਨੇ ਆਖਿਆ ਸੀ, 'ਤਿੰਨ ਦਿਨਾਂ
ਬਾਅਦ, ਮੈਂ ਮੌਤ ਤੋਂ ਜੀਅ ਉਠਾਂਗਾ।' **64**ਇਸ ਲਈ ਹੁਕਮ ਦਿਉ
ਕਿ ਤਿੰਨ ਦਿਨ ਤੱਕ ਕਬਰ ਦੀ ਧਿਆਨ ਨਾਲ ਪਹਿਰੇਦਾਰੀ ਕੀਤੀ
ਜਾਵੇ। ਨਹੀਂ ਤਾਂ, ਉਸ ਦੇ ਚੇਲੇ ਆਕੇ ਉਸ ਦਾ ਸ਼ਰੀਰ ਲੈ ਜਾ
ਸਕਦੇ ਹਨ, ਅਤੇ ਫ਼ਿਰ ਲੋਕਾਂ ਨੂੰ ਦੱਸਣਗੇ ਕਿ ਉਹ ਮੌਤ ਤੋਂ ਉੱਠ
ਪਿਆ ਹੈ। ਇਹ ਅਖੀਰਲਾ ਪਾਖੰਡ ਪਹਿਲੇ ਨਾਲੋਂ ਵੀ ਭੈੜਾ
ਹੋਵੇਗਾ।"
**65**ਪਿਲਾਤੁਸ ਨੇ ਆਖਿਆ, "ਤੁਸੀਂ ਕੁਝ ਸਿਪਾਹੀ ਲੈ ਲਵੋ ਅਤੇ
ਜਿੰਨੀ ਚੰਗੀ ਤਰ੍ਹਾਂ ਤੁਸੀਂ ਜਾਣਦੇ ਹੋ ਉਸ ਦੀ ਕਬਰ ਦੀ ਰਾਖੀ
ਕਰੋ।" **66**ਤਦ ਉਹ ਸਾਰੇ ਕਬਰ ਵਲ ਗਏ ਅਤੇ ਚੋਰਾਂ ਤੋਂ ਬਚਾਉਣ
ਲਈ ਉਸ ਦੀ ਰਾਖੀ ਕੀਤੀ। ਉਨ੍ਹਾਂ ਨੇ ਕਬਰ ਦੀ ਰਾਖੀ ਲਈ
ਕਬਰ ਵਾਲੇ ਪੱਥਰ ਉੱਤੇ ਮੋਹਰ ਲਾਕੇ ਕੁਝ ਸਿਪਾਹੀਆਂ ਨੂੰ ਉੱਥੇ
ਬਿਠਾ ਕੇ ਕਬਰ ਦੀ ਰਾਖੀ ਕਰਵਾਈ।

## ਯਿਸੂ ਦਾ ਪੁਨਰ ਉੱਥਾਨ

(*ਮਰਕੁਸ* 16:1–8; *ਲੂਕਾ* 24:1–12; *ਯੂਹੰਨਾ* 20:1–10)

**28** ਜਦੋਂ ਸਬਤ ਦਾ ਦਿਨ* ਬੀਤ ਗਿਆ ਤਾਂ ਉਸਤੋਂ
ਅਗਲਾ ਦਿਨ ਹਫ਼ਤੇ ਦਾ ਪਹਿਲਾ ਦਿਨ ਸੀ। ਬਹੁਤ
ਹੀ ਸਵੇਰੇ, ਮਰਿਯਮ ਮਗਦੀਲੀਨੀ ਅਤੇ ਦੂਜੀ ਮਰਿਯਮ ਕਬਰ
ਨੂੰ ਵੇਖਣ ਲਈ ਗਈਆਂ। **2**ਉਸ ਵਕਤ ਉੱਥੇ ਬੜਾ ਜ਼ੋਰ ਦਾ
ਭੂਚਾਲ ਆਇਆ। ਆਕਾਸ਼ ਤੋਂ ਇੱਕ ਪ੍ਰਭੂ ਦਾ ਦੂਤ ਆਇਆ।
ਪ੍ਰਭੂ ਦੇ ਦੂਤ ਨੇ ਉਸ ਕਬਰ ਦੇ ਨੇੜੇ ਆਕੇ ਉਸ ਦੇ ਉੱਪਰੋਂ ਉਹ
ਵੱਡਾ ਪੱਥਰ ਰੇੜ੍ਹ ਕੇ ਪਾਸੇ ਕੀਤਾ ਅਤੇ ਉਸ ਪੱਥਰ ਦੇ ਉੱਪਰ
ਆਪ ਜਾ ਕੇ ਬੈਠ ਗਿਆ। **3**ਉਸ ਦੂਤ ਦਾ ਰੂਪ ਬਿਜਲੀ ਵਾਂਙ
ਚਮਕਦਾ ਸੀ ਅਤੇ ਉਸ ਦੇ ਕੱਪੜੇ ਬਰਫ ਵਰਗੇ ਸਫੇਦ ਸਨ।
**4**ਕਬਰ ਦੀ ਪਹਿਰੇਦਾਰੀ ਕਰਦੇ ਸਿਪਾਹੀ ਦੂਤ ਨੂੰ ਵੇਖਕੇ ਬਹੁਤ
ਡਰ ਗਏ। ਉਹ ਇੰਨਾ ਡਰੇ ਕਿ ਡਰ ਦੇ ਮਾਰੇ ਕੰਬਣ ਲੱਗੇ ਅਤੇ
ਬੇਹੋਸ਼ ਹੋ ਗਏ।

---

**"ਹੇ ਮੇਰੇ ... ਦਿੱਤਾ ਹੈ"** ਜ਼ਬੂਰ 22:1

**ਤਿਆਰੀ ਦਾ ਦਿਨ** ਸ਼ੁਕਰਵਾਰ ਸਬਤ ਦੇ ਦਿਨ ਤੋਂ ਇੱਕ ਦਿਨ ਪਹਿਲਾਂ।

**ਸਬਤ ਦਾ ਦਿਨ** ਯਹੂਦੀ ਹਫ਼ਤੇ ਦਾ ਸੱਤਵਾਂ ਦਿਨ ਜੋ ਕਿ ਯਹੂਦੀਆਂ ਲਈ ਵਿਸ਼ੇਸ਼ ਧਾਰਮਿਕ ਦਿਨ ਹੁੰਦਾ ਹੈ।

5ਦੂਤ ਨੇ ਉਨ੍ਹਾਂ ਔਰਤਾਂ ਨੂੰ ਕਿਹਾ, “ਤੁਸੀਂ, ਨਾ ਡਰੋ, ਮੈਂ ਜਾਣਦਾ
ਹਾਂ ਕਿ ਤੁਸੀਂ ਉਸ ਯਿਸੂ ਨੂੰ ਲੱਭ ਰਹੀਆਂ ਹੋ ਜਿਸ ਨੂੰ ਸਲੀਬ
ਦਿੱਤੀ ਗਈ ਸੀ। 6ਪਰ ਯਿਸੂ ਇੱਥੇ ਨਹੀਂ ਹੈ, ਕਿਉਂ ਕਿ, ਜਿਵੇਂ
ਉਸ ਨੇ ਕਿਹਾ ਸੀ, ਉਹ ਮੌਤ ਤੋਂ ਉਭਾਰਿਆ ਗਿਆ ਹੈ। ਆਓ
ਅਤੇ ਵੇਖੋ ਜਿਸ ਥਾਂ ਤੇ ਉਸ ਦਾ ਸ਼ਰੀਰ ਰੱਖਿਆ ਗਿਆ ਸੀ।
7ਅਤੇ ਜਲਦੀ ਜਾ ਕੇ ਉਸ ਦੇ ਚੇਲਿਆਂ ਨੂੰ ਆਖੋ, ‘ਉਹ ਮੁਰਦਿਆਂ
ਵਿੱਚੋਂ ਜੀ ਉੱਠਿਆ ਹੈ ਅਤੇ ਉਹ ਗਲੀਲੀ ਵੱਲ ਜਾ ਰਿਹਾ ਹੈ।
ਉਹ ਤੁਹਾਡੇ ਪਹੁੰਚਣ ਤੋਂ ਪਹਿਲਾਂ ਉੱਥੇ ਮੌਜੂਦ ਹੋਵੇਗਾ ਅਤੇ
ਉੱਥੇ ਤੁਸੀਂ ਉਸਨੂੰ ਵੇਖੋਂਗੀਆਂ।” ਮੈਂ ਤੁਹਾਨੂੰ ਇਹੀ ਦੱਸਣ ਲਈ
ਆਇਆ ਸੀ।’”

8ਉਹ ਔਰਤਾਂ ਛੇਤੀ ਹੀ ਕਬਰ ਤੋਂ ਵਿਦਾ ਹੋ ਗਈਆਂ। ਭਾਵੇਂ
ਉਹ ਡਰੀਆਂ ਹੋਈਆਂ ਸਨ ਪਰ ਉਹ ਖੁਸ਼ ਵੀ ਬੜੀਆਂ ਹੋਈਆਂ।
ਉਹ ਉਸ ਦੇ ਚੇਲਿਆਂ ਨੂੰ ਇਹ ਖਬਰ ਦੱਸਣ ਲਈ ਗਈਆਂ।
9ਜਦੋਂ ਉਹ ਚੇਲਿਆਂ ਨੂੰ ਖ਼ਬਰ ਦੇਣ ਵਾਸਤੇ ਨੱਸੀਆਂ ਜਾ ਰਹੀਆਂ
ਸਨ, ਅਚਾਨਕ ਉੱਥੇ ਯਿਸੂ ਉਨ੍ਹਾਂ ਸਾਮ੍ਹਣੇ ਖਲੋ ਗਿਆ ਅਤੇ ਉਨ੍ਹਾਂ
ਨੂੰ ਆਖਿਆ, “ਸ਼ੁਭਕਾਮਨਵਾਂ!” ਉਹ ਉਸ ਕੋਲ ਗਈਆਂ ਅਤੇ
ਉਸ ਦੇ ਚਰਨ ਫ਼ੜ ਲਏ ਅਤੇ ਉਸ ਦੀ ਉਪਾਸਨਾ ਕੀਤੀ। 10ਤਾਂ
ਯਿਸੂ ਨੇ ਉਨ੍ਹਾਂ ਨੂੰ ਕਿਹਾ, “ਡਰੋ ਨਾ, ਜਾਓ ਅਤੇ ਮੇਰੇ ਭਰਾਵਾਂ ਨੂੰ
ਆਖੋ ਕਿ ਗਲੀਲੀ ਵੱਲ ਜਾਣ। ਉਹ ਮੈਨੂੰ ਉੱਥੇ ਵੇਖਣਗੇ।”

## ਯਹੂਦੀ ਆਗੂਆਂ ਨੂੰ ਖ਼ਬਰ

11ਉਹ ਔਰਤਾਂ ਉਸ ਦੇ ਚੇਲਿਆਂ ਨੂੰ ਇਹ ਖ਼ਬਰ ਦੇਣ ਚਲੀਆਂ
ਗਈਆਂ। ਉਸੇ ਵਕਤ ਕੁਝ ਸਿਪਾਹੀ ਜੋ ਕਬਰ ਦੀ ਰਾਖੀ ਕਰ
ਰਹੇ ਸਨ, ਸ਼ਹਿਰ ਵੱਲ ਗਏ। ਉਹ ਪਰਧਾਨ ਜਾਜਕਾਂ ਕੋਲ
ਗਏ ਅਤੇ ਜੋ ਕੁਝ ਵਾਪਰਿਆ ਸੀ ਸਭ ਕੁਝ ਉਨ੍ਹਾਂ ਨੂੰ ਦੱਸਿਆ।
12ਫ਼ੇਰ ਪ੍ਰਧਾਨ ਜਾਜਕ ਅਤੇ ਬਜ਼ੁਰਗ ਯਹੂਦੀ ਆਗੂ ਇਕੱਠੇ ਹੋਏ
ਅਤੇ ਇੱਕ ਵਿਉਂਤ ਬਣਾਈ। ਉਨ੍ਹਾਂ ਨੇ ਸਿਪਾਹੀਆਂ ਨੂੰ ਬਹੁਤ
ਸਾਰਾ ਧਨ ਦਿੱਤਾ। 13ਉਨ੍ਹਾਂ ਨੇ ਉਨ੍ਹਾਂ ਨੂੰ ਹਿਦਾਇਤ ਦਿੱਤੀ,
“ਤੁਸੀਂ ਲੋਕਾਂ ਨੂੰ ਆਖਣਾ: ਰਾਤ ਦੇ ਵਕਤ ਜਦੋਂ ਅਸੀਂ ਸੌਂ ਰਹੇ
ਸਾਂ, ਯਿਸੂ ਦੇ ਚੇਲੇ ਆਏ ਅਤੇ ਉਸ ਦਾ ਸ਼ਰੀਰ ਚੋਰੀ ਕਰਕੇ ਲੈ
ਗਏ। 14ਜੇਕਰ ਰਾਜਪਾਲ ਇਸ ਗੱਲ ਬਾਰੇ ਜਾਣ ਜਾਵੇਗਾ ਤਾਂ
ਅਸੀਂ ਉਸਨੂੰ ਨਿਸ਼ਚਿੰਤ ਕਰ ਦੇਵਾਂਗੇ ਅਤੇ ਤੁਹਾਨੂੰ ਮੁਸੀਬਤ ਤੋਂ
ਦੂਰ ਰੱਖਾਂਗੇ।” 15ਤਾਂ ਸਿਪਾਹੀਆਂ ਨੇ ਪੈਸੇ ਲੈ ਲਏ ਅਤੇ ਉਨ੍ਹਾਂ ਨੂੰ
ਦਿੱਤੀਆਂ ਹੋਈਆਂ ਹਿਦਾਇਤਾਂ ਅਨੁਸਾਰ ਹੀ ਕੀਤਾ। ਇਹ ਗੱਲ
ਅੱਜ ਵੀ ਆਮਤੌਰ ਤੇ ਯਹੂਦੀਆਂ ਵਿੱਚ ਫ਼ੈਲੀ ਹੋਈ ਹੈ।

## ਯਿਸੂ ਦਾ ਆਪਣੇ ਚੇਲਿਆਂ ਨਾਲ ਗੱਲ ਕਰਨਾ

*(ਮਰਕੁਸ 16:14–18; ਲੂਕਾ 24:36–49; ਯੂਹੰਨਾ 20:19–23;*
*ਰਸੂਲਾਂ ਦੇ ਕਰਤੱਬ 1:6–8)*

16ਫਿਰ ਗਿਆਰਾਂ ਚੇਲੇ ਗਲੀਲੀ ਨੂੰ ਵਿਦਾ ਹੋ ਗਏ ਅਤੇ ਉਸ
ਪਹਾੜੀ ਤੇ ਆ ਗਏ ਜਿੱਥੇ ਯਿਸੂ ਨੇ ਉਨ੍ਹਾਂ ਨੂੰ ਜਾਣ ਵਾਸਤੇ
ਹਿਦਾਇਤ ਦਿੱਤੀ ਸੀ। 17ਜਦੋਂ ਉਨ੍ਹਾਂ ਨੇ ਉਸਨੂੰ ਵੇਖਿਆ, ਉਹ
ਉਸ ਅੱਗੇ ਝੁਕ ਗਏ ਅਤੇ ਉਸ ਦੀ ਉਪਾਸਨਾ ਕੀਤੀ। ਪਰ
ਕਈਆਂ ਨੂੰ ਸ਼ੱਕ ਸੀ। 18ਫ਼ਿਰ ਯਿਸੂ ਉਨ੍ਹਾਂ ਕੋਲ ਆਇਆ ਅਤੇ
ਆਖਿਆ, “ਸਵਰਗ ਅਤੇ ਧਰਤੀ ਦੇ ਸਾਰੇ ਅਧਿਕਾਰ ਮੈਨੂੰ ਦਿੱਤੇ
ਗਏ ਹਨ। 19ਇਸ ਲਈ ਜਾਓ ਅਤੇ ਸਾਰੀਆਂ ਕੌਮਾਂ ਵਿੱਚ ਚੇਲੇ
ਬਣਾਓ ਅਤੇ ਉਨ੍ਹਾਂ ਨੂੰ ਪਿਤਾ, ਪੁੱਤਰ ਅਤੇ ਪਵਿੱਤਰ ਆਤਮਾ ਦੇ
ਨਾਮ ਵਿੱਚ ਬਪਤਿਸਮਾ ਦਿਉ। 20ਉਨ੍ਹਾਂ ਨੂੰ ਇਹ ਵੀ ਸਿਖਾਵੋ ਕਿ
ਉਹ ਉਨ੍ਹਾਂ ਸਾਰੀਆਂ ਗੱਲਾਂ ਦੀ ਪਾਲਨਾ ਕਰਨ ਜਿਨ੍ਹਾਂ ਦਾ ਮੈਂ
ਤੁਹਾਨੂੰ ਹੁਕਮ ਦਿੱਤਾ ਹੈ। ਨਿਸ਼ਚਿਤ ਹੀ, ਦੁਨੀਆਂ ਦੇ ਅੰਤ ਤੀਕਰ
ਮੈਂ ਹਮੇਸ਼ਾ ਤੁਹਾਡੇ ਨਾਲ ਹਾਂ।”

# ਮਰਕੁਸ ਦੀ ਇੰਜੀਲ

### ਯਿਸੂ ਦਾ ਆਗਮਨ

*(ਮੱਤੀ 3:1–12; ਲੂਕਾ 3:1–9, 15–17; ਯੂਹੰਨਾ 1:19–28)*

1 ਪਰਮੇਸ਼ੁਰ ਦੇ ਪੁੱਤਰ ਯਿਸੂ ਮਸੀਹ ਦੀ ਖੁਸ਼ਖ਼ਬਰੀ ਦਾ ਆਰੰਭ:
2ਜਿਵੇਂ ਕਿ ਇਹ ਨਬੀ ਯਸਾਯਾਹ ਦੀ ਪੁਸਤਕ ਵਿੱਚ ਲਿਖਿਆ
ਹੋਇਆ ਹੈ:

"ਸੁਣੋ! ਮੈਂ ਆਪਣੇ ਦੂਤ ਨੂੰ ਤੇਰੇ ਅੱਗੇ ਭੇਜਾਂਗਾ। ਉਹ ਤੇਰੇ
ਲਈ ਰਸਤਾ ਤਿਆਰ ਕਰੇਗਾ।" *ਮਲਾਕੀ 3:1*

3"ਉਜਾੜ ਵਿੱਚ ਇੱਕ ਮਨੁੱਖ ਪੁਕਾਰ ਰਿਹਾ ਹੈ:

'ਪ੍ਰਭੂ ਲਈ ਰਸਤੇ ਨੂੰ ਤਿਆਰ ਕਰੋ, ਉਸ ਦੇ ਰਾਹਾਂ ਨੂੰ ਸਿੱਧੇ
ਕਰੋ।'" *ਯਸਾਯਾਹ 40:3*

4ਯੂਹੰਨਾ ਬਪਤਿਸਮਾ ਦੇਣ ਵਾਲਾ ਆਇਆ, ਅਤੇ ਉਸ ਨੇ
ਉਜਾੜ ਵਿੱਚ ਆ ਕੇ ਲੋਕਾਂ ਨੂੰ ਬਪਤਿਸਮਾ ਦਿੱਤਾ। ਉਸ ਨੇ ਉਨ੍ਹਾਂ
ਨੂੰ ਸਿਖਾਇਆ ਕਿ ਉਹ ਬਪਤਿਸਮਾ ਲੈਕੇ ਇਹ ਵਿਖਾਉਣ ਕਿ
ਉਨ੍ਹਾਂ ਨੇ ਆਪਣੇ ਜੀਵਨ ਬਦਲ ਲਏ ਹਨ। ਇਸ ਤਰ੍ਹਾਂ, ਉਨ੍ਹਾਂ
ਦੇ ਪਾਪ ਮੁਆਫ਼ ਕੀਤੇ ਜਾ ਸਕਣਗੇ। 5ਸਾਰੇ ਯਹੂਦਿਯਾ ਅਤੇ
ਯਰੂਸ਼ਲਮ ਦੇਸ਼ ਦੇ ਲੋਕ ਉਸ ਕੋਲ ਆਏ ਅਤੇ ਆਪੋ-ਆਪਣੇ
ਕੀਤੇ ਪਾਪਾਂ ਬਾਰੇ ਦੱਸਣ ਲੱਗੇ ਤਾਂ ਉਸ ਤੋਂ ਬਾਅਦ ਯੂਹੰਨਾ ਨੇ
ਉਨ੍ਹਾਂ ਨੂੰ ਯਰਦਨ ਨਦੀ ਵਿੱਚ ਬਪਤਿਸਮਾ ਦਿੱਤਾ। 6ਯੂਹੰਨਾ ਦੇ
ਕਪੜੇ ਊਠ ਦੇ ਵਾਲਾਂ ਦੇ ਸਨ ਅਤੇ ਉਸ ਦੀ ਕਮਰ ਉੱਤੇ ਚਮੜੇ
ਦੀ ਪੇਟੀ ਬੰਧੀ ਹੋਈ ਸੀ। ਉਹ ਟਿੱਡੀਆਂ ਅਤੇ ਜੰਗਲੀ ਸ਼ਹਿਦ
ਖਾਂਦਾ ਸੀ। 7ਅਤੇ ਉਸ ਨੇ ਲੋਕਾਂ ਵਿੱਚ ਇਹ ਪ੍ਰਚਾਰ ਕੀਤਾ ਕਿ
ਭਈ: "ਮੇਰੇ ਤੋਂ ਬਾਅਦ ਉਹ ਇੱਕ ਆਵੇਗਾ ਅਤੇ ਉਹ ਮੇਰੇ ਤੋਂ
ਵੱਧ ਮਹਾਨ ਹੈ ਅਤੇ ਮੈਂ ਇਸ ਲਾਇਕ ਵੀ ਨਹੀਂ ਕਿ ਨਿਉਂ ਕੇ
ਉਸ ਦੀ ਜੁੱਤੀ ਦਾ ਤਸਮਾ ਖੋਲ੍ਹਾਂ। 8ਮੈਂ ਤੁਹਾਨੂੰ ਪਾਣੀ ਨਾਲ
ਬਪਤਿਸਮਾ ਦਿੱਤਾ ਹੈ ਪਰ ਉਹ ਮਨੁੱਖ ਜਿਹੜਾ ਕਿ ਆ ਰਿਹਾ ਹੈ
ਤੁਹਾਨੂੰ ਪਵਿੱਤਰ ਆਤਮਾ ਨਾਲ ਬਪਤਿਸਮਾ ਦੇਵੇਗਾ।"

### ਯਿਸੂ ਨੂੰ ਬਪਤਿਸਮਾ

*(ਮੱਤੀ 3:13–17; ਲੂਕਾ 3:21–22)*

9ਉਸ ਵਕਤ ਯਿਸੂ ਗਲੀਲ ਦੇ ਨਾਸਰਤ ਸ਼ਹਿਰ ਤੋਂ ਯੂਹੰਨਾ
ਦੇ ਕੋਲ ਆਇਆ ਅਤੇ ਯੂਹੰਨਾ ਨੇ ਉਸ ਨੂੰ ਯਰਦਨ ਨਦੀ ਵਿੱਚ
ਬਪਤਿਸਮਾ ਦਿੱਤਾ। 10ਜਿਸ ਵਕਤ ਯਿਸੂ ਪਾਣੀ ਵਿੱਚੋਂ ਬਾਹਰ
ਨਿਕਲ ਰਿਹਾ ਸੀ ਤਾਂ ਉਸ ਨੇ ਅਕਾਸ਼ ਨੂੰ ਖੁੱਲ੍ਹਦਿਆ ਵੇਖਿਆ
ਅਤੇ ਉਸ
ਵਿੱਚੋਂ ਪਵਿੱਤਰ ਆਤਮਾ ਯਿਸੂ ਕੋਲ ਘੁੱਗੀ ਵਾਂਙ ਥੱਲੇ ਉੱਤਰਿਆ।
11ਸੁਰਗ ਵਿੱਚੋ ਆਕਾਸ਼ ਵਾਣੀ ਹੋਈ, "ਤੂੰ ਮੇਰਾ ਪਿਆਰਾ ਪੁੱਤਰ
ਹੈ। ਮੈਂ ਤੈਥੋਂ ਬਹੁਤ ਖੁਸ਼ ਹਾਂ।"

### ਯਿਸੂ ਦਾ ਪਰਤਾਇਆ ਜਾਣਾ

*(ਮੱਤੀ 4:1–11; ਲੂਕਾ 4:1–13)*

12ਤਦ ਆਤਮਾ ਯਿਸੂ ਨੂੰ ਇਕੱਲਿਆਂ ਉਜਾੜ ਵਿੱਚ ਲੈ ਗਿਆ।
13ਉਹ ਉੱਥੇ ਚਾਲੀ ਦਿਨ ਤੱਕ ਸ਼ੈਤਾਨ ਦੁਆਰਾ ਪਰਤਾਇਆ
ਗਿਆ। ਜਦੋਂ ਉਹ ਉੱਥੇ ਜੰਗਲੀ ਜਾਨਵਰਾਂ ਨਾਲ ਸੀ, ਦੂਤ ਉਸ
ਦੀ ਸੇਵਾ ਕਰ ਰਹੇ ਸਨ।

### ਯਿਸੂ ਦਾ ਕੁਝ ਚੇਲਿਆਂ ਨੂੰ ਚੁਨਣਾ

*(ਮੱਤੀ 4:12–22; ਲੂਕਾ 4:14–15; 5:1–11)*

14ਉਸ ਤੋਂ ਬਾਅਦ, ਯੂਹੰਨਾ ਨੂੰ ਕੈਦ ਕਰ ਦਿੱਤਾ ਗਿਆ ਅਤੇ
ਫ਼ੇਰ ਯਿਸੂ ਗਲੀਲ ਨੂੰ ਆਇਆ ਅਤੇ ਪਰਮੇਸ਼ੁਰ ਦੀ ਖੁਸ਼ਖ਼ਬਰੀ
ਦਾ ਪ੍ਰਚਾਰ ਕੀਤਾ ਅਤੇ ਕਿਹਾ, 15"ਹੁਣ ਠੀਕ ਸਮਾਂ ਆ ਗਿਆ
ਹੈ। ਪਰਮੇਸ਼ੁਰ ਦਾ ਰਾਜ ਨੇੜੇ ਆ ਗਿਆ ਹੈ। ਤੁਸੀਂ ਆਪਣਾ
ਜੀਵਨ ਬਦਲ ਲਵੋ ਅਤੇ ਇਸ ਖੁਸ਼ਖ਼ਬਰੀ ਉੱਤੇ ਇਤਬਾਰ ਕਰੋ।"
16ਗਲੀਲੀ ਝੀਲ ਦੇ ਕੰਢੇ ਉੱਤੇ ਫਿਰਦਿਆਂ ਯਿਸੂ ਨੇ ਸ਼ਮਊਨ
ਅਤੇ ਉਸ ਦੇ ਭਰਾ ਅੰਦ੍ਰਿਯਾਸ ਨੂੰ ਜੋ ਕਿ ਮਛੇਰੇ ਸਨ, ਝੀਲ ਵਿੱਚ
ਮੱਛੀਆਂ ਫੜਨ ਲਈ ਜਾਲ ਪਾਉਂਦਿਆਂ ਵੇਖਿਆ। 17ਤਾਂ ਯਿਸੂ
ਨੇ ਉਨ੍ਹਾਂ ਨੂੰ ਕਿਹਾ, "ਆਓ ਅਤੇ ਮੇਰੇ ਪਿੱਛੇ ਚੱਲੋ, ਮੈਂ ਤੁਹਾਨੂੰ
ਲੋਕਾਂ ਨੂੰ ਇਕੱਠੇ ਕਰਨ ਵਾਲੇ ਬਣਾਵਾਂਗਾ।" 18ਤਾਂ ਸ਼ਮਊਨ
ਅਤੇ ਅੰਦ੍ਰਿਯਾਸ ਆਪਣੇ ਜਾਲ ਨੂੰ ਉੱਥੇ ਹੀ ਛੱਡ ਕੇ ਉਸ ਦੇ
ਮਗਰ ਹੋ ਤੁਰੇ। 19ਯਿਸੂ ਗਲੀਲ ਝੀਲ ਦੇ ਕਿਨਾਰੇ ਥੋੜਾ ਹੋਰ
ਅਗ੍ਹਾਂ ਤੁਰਿਆ ਉਸ ਨੇ ਦੋ ਹੋਰ ਭਰਾਵਾਂ, ਜ਼ਬਦੀ ਦੇ ਪੁੱਤਰ ਯਾਕੂਬ
ਅਤੇ ਯੂਹੰਨਾ, ਨੂੰ ਵੇਖਿਆ, ਜੋ ਕਿ ਆਪਣੀ ਬੇੜੀ ਵਿੱਚ ਆਪਣੇ
ਜਾਲਾਂ ਨੂੰ ਠੀਕ ਕਰ ਰਹੇ ਸਨ ਤਾਂ ਕਿ ਮੱਛੀਆਂ ਫੜ ਸਕਣ।
20ਜਦੋਂ ਯਿਸੂ ਨੇ ਦੋਹਾਂ ਭਰਾਵਾਂ ਨੂੰ ਬੁਲਾਇਆ, ਉਹ ਆਪਣੇ
ਪਿਤਾ ਤੇ ਉਨ੍ਹਾਂ ਦੇ ਕਾਮਿਆਂ ਨੂੰ ਛੱਡ ਕੇ ਯਿਸੂ ਦੇ ਪਿੱਛੇ ਹੋ ਤੁਰੇ।

### ਯਿਸੂ ਇੱਕ ਭਰਿਸ਼ਟ ਆਤਮਾ ਵਾਲੇ ਮਨੁੱਖ ਨੂੰ ਠੀਕ ਕਰਦਾ

*(ਲੂਕਾ 4:31–37)*

21ਯਿਸੂ ਅਤੇ ਉਸ ਦੇ ਚੇਲੇ ਫਿਰ ਕਫ਼ਰਨਾਹੂਮ ਵਿੱਚ ਗਏ।
ਸਬਤ ਦੇ ਦਿਨ ਉਹ ਪ੍ਰਾਰਥਨਾ ਸਥਾਨ ਤੇ ਜਾ ਕੇ ਲੋਕਾਂ ਨੂੰ ਉਪਦੇਸ਼

ਦੇਣ ਲੱਗੇ। 22ਲੋਕ ਯਿਸੂ ਦੇ ਉਪਦੇਸ਼ ਤੇ ਹੈਰਾਨ ਸਨ। ਉਸ ਨੇ ਉਨ੍ਹਾਂ ਨੂੰ ਉਸ ਮਨੁੱਖ ਵਾਂਙ ਉਪਦੇਸ਼ ਦਿੱਤੇ ਜਿਸ ਕੋਲ ਅਧਿਕਾਰ ਹੋਵੇ ਨਾ ਕਿ ਨੇਮ ਦੇ ਉਪਦੇਸ਼ਕਾਂ ਵਾਂਙ। 23ਜਦੋਂ ਅਜੇ ਯਿਸੂ ਪ੍ਰਾਰਥਨਾ ਸਥਾਨ ਵਿੱਚ ਹੀ ਸੀ, ਉੱਥੇ ਇੱਕ ਮਨੁੱਖ ਸੀ ਜਿਸਨੂੰ ਭਰਿਸ਼ਟ ਆਤਮਾ ਚਿੰਬੜਿਆ ਹੋਇਆ ਸੀ। ਅਤੇ ਉਹ ਚੀਕਦਾ ਹੋਇਆ ਯਿਸੂ ਕੋਲ ਆਇਆ, 24"ਓ ਯਿਸੂ ਨਾਸਰੀ! ਤੂੰ ਸਾਡੇ ਕੋਲ ਕਿਸ ਲਈ ਆਇਆ ਹੈਂ? ਕੀ ਤੂੰ ਸਾਡਾ ਨਾਸ਼ ਕਰਨ ਆਇਆ ਹੈਂ? ਮੈਂ ਜਾਣਦਾ ਹਾਂ ਕਿ ਤੂੰ ਕੌਣ ਹੈਂ, ਤੂੰ ਪਰਮੇਸ਼ੁਰ ਦਾ ਪਵਿੱਤਰ ਪੁਰਖ ਹੈਂ।"

25ਯਿਸੂ ਨੇ ਬੜੇ ਰੋਅਬ ਨਾਲ ਉਸ ਨੂੰ ਕਿਹਾ, "ਚੁੱਪ ਕਰ! ਅਤੇ ਇਸ ਮਨੁੱਖ ਵਿੱਚੋਂ ਨਿਕਲ ਜਾ!" 26 ਫ਼ੇਰ ਭਰਿਸ਼ਟ ਆਤਮਾ ਨੇ ਉਸ ਮਨੁੱਖ ਨੂੰ ਕੰਬਣੀ ਛੇੜੀ। ਫ਼ੇਰ ਉਹ ਭਰਿਸ਼ਟ ਆਤਮੇ ਉੱਚੀ ਉੱਚੀ ਚੀਕਦਾ ਹੋਇਆ ਉਸ ਵਿੱਚੋਂ ਬਾਹਰ ਨਿਕਲ ਆਇਆ।

27ਲੋਕ ਇਹ ਵੇਖ ਕੇ ਹੈਰਾਨ ਹੋਏ। ਉਨ੍ਹਾਂ ਇੱਕ ਦੂਜੇ ਤੋਂ ਪੁੱਛਿਆ, "ਇੱਥੇ ਕੀ ਹੋ ਰਿਹਾ ਹੈ? ਇਹ ਨਵੀਂ ਤਰ੍ਹਾਂ ਦਾ ਹੀ ਉਪਦੇਸ਼ ਹੈ, ਇਹ ਆਦਮੀ ਤਾਂ ਬੜੇ ਅਧਿਕਾਰ ਦੇ ਨਾਲ ਉਪਦੇਸ਼ ਦਿੰਦਾ ਹੈ ਅਤੇ ਇੱਥੋਂ ਤੱਕ ਕਿ ਇਹ ਤਾਂ ਭਰਿਸ਼ਟ ਆਤਮਿਆਂ ਨੂੰ ਹੁਕਮ ਵੀ ਦਿੰਦਾ ਹੈ ਅਤੇ ਉਹ ਉਸ ਦੀ ਮੰਨ ਲੈਂਦੇ ਹਨ।" 28ਇਉਂ ਗਲੀਲ ਦੇ ਸਾਰੇ ਖੇਤ੍ਰ ਵਿੱਚ ਯਿਸੂ ਬਾਰੇ ਖ਼ਬਰ ਬੜੀ ਤੇਜ਼ੀ ਨਾਲ ਫ਼ੈਲ ਗਈ।

### ਯਿਸੂ ਦਾ ਬਹੁਤ ਸਾਰੇ ਲੋਕਾਂ ਨੂੰ ਚੰਗਾ ਕਰਨਾ

*(ਮੱਤੀ 8:14–17; ਲੂਕਾ 4:38–41)*

29ਯਿਸੂ ਅਤੇ ਉਸ ਦੇ ਚੇਲੇ ਫਿਰ ਪ੍ਰਾਰਥਨਾ ਸਥਾਨ ਛੱਡ ਕੇ ਯਾਕੂਬ ਅਤੇ ਯੂਹੰਨਾ ਸਮੇਤ ਸ਼ਮਊਨ ਅਤੇ ਅੰਦ੍ਰਿਯਾਸ ਦੇ ਘਰ ਆਏ। 30ਸ਼ਮਊਨ ਦੀ ਸੱਸ ਮੰਜੇ ਤੇ ਪਈ ਤਾਪ ਨਾਲ ਤੱਪ ਰਹੀ ਸੀ। ਉੱਥੇ ਲੋਕਾਂ ਨੇ ਯਿਸੂ ਨੂੰ ਉਸਦੇ ਬਾਰੇ ਦੱਸਿਆ। 31ਤਾਂ ਯਿਸੂ ਉਸ ਦੇ ਮੰਜੇ ਕੋਲ ਗਿਆ। ਉਸ ਨੇ ਉਸ ਦਾ ਹੱਥ ਫੜ ਕੇ ਉਸ ਨੂੰ ਉਠਾਇਆ, ਅਤੇ ਬੁਖਾਰ ਨੇ ਉਸ ਨੂੰ ਛੱਡ ਦਿੱਤਾ। ਉਸ ਤੋਂ ਬਾਅਦ ਉਸ ਨੇ ਯਿਸੂ ਦੀ ਸੇਵਾ ਕੀਤੀ।

32ਉਸ ਰਾਤ, ਜਦੋਂ ਸੂਰਜ ਡੁੱਬ ਚੁੱਕਾ ਤਾਂ ਲੋਕ ਬਹੁਤ ਸਾਰੇ ਬਿਮਾਰ ਲੋਕਾਂ ਅਤੇ ਉਨ੍ਹਾਂ ਨੂੰ ਜਿਨ੍ਹਾਂ ਨੂੰ ਭੂਤ ਚਿੰਬੜੇ ਹੋਏ ਸਨ, ਯਿਸੂ ਕੋਲ ਲਿਆਏ। 33ਸਾਰਾ ਨਗਰ ਉਸ ਘਰ ਦੇ ਬੂਹੇ ਅੱਗੇ ਇਕੱਠਾ ਹੋ ਗਿਆ। 34ਯਿਸੂ ਨੇ ਬਹੁਤ ਸਾਰੇ ਲੋਕਾਂ ਨੂੰ ਵੱਖ ਵੱਖ ਤਰ੍ਹਾਂ ਦੇ ਰੋਗਾਂ ਤੋਂ ਚੰਗਾ ਕੀਤਾ। ਅਤੇ ਉਸ ਨੇ ਬਹੁਤ ਸਾਰੇ ਲੋਕਾਂ ਵਿੱਚੋਂ ਭੂਤ ਕੱਢੇ। ਪਰ ਉਸ ਨੇ ਭੂਤਾਂ ਨੂੰ ਬੋਲਣ ਦੀ ਆਗਿਆ ਨਾ ਦਿੱਤੀ ਕਿਉਂ ਕਿ ਉਹ ਉਸ ਨੂੰ ਜਾਣਦੇ ਸਨ।

### ਯਿਸੂ ਖੁਸ਼ਖ਼ਬਰੀ ਦੇ ਪ੍ਰਚਾਰ ਦੀ ਤਿਆਰੀ ਕਰਦਾ

*(ਲੂਕਾ 4:42–44)*

35ਅਗਲੀ ਸਵੇਰ, ਯਿਸੂ ਬੜੀ ਸਵਖ਼ਤੇ ਉੱਠਿਆ। ਅਤੇ ਅਜੇ ਹਨੇਰਾ ਹੀ ਸੀ ਜਦੋਂ ਉਹ ਘਰੋਂ ਨਿਕਲ ਪਿਆ, ਅਤੇ ਇਕਾਂਤ ਵਿੱਚ ਜਾਕੇ ਉਸ ਨੇ ਪ੍ਰਾਰਥਨਾ ਕੀਤੀ। 36ਬਾਅਦ ਵਿੱਚ ਸ਼ਮਊਨ ਅਤੇ ਉਸ ਦੇ ਸਾਥੀ ਉਸ ਨੂੰ ਲੱਭਣ ਗਏ। 37ਜਦੋਂ ਉਨ੍ਹਾਂ ਨੇ ਯਿਸੂ ਨੂੰ ਲੱਭ ਲਿਆ ਤਾਂ ਆਖਣ ਲੱਗੇ, "ਸਭ ਲੋਕ ਤੁਹਾਨੂੰ ਭਾਲ ਰਹੇ ਹਨ।"

38ਯਿਸੂ ਨੇ ਆਖਿਆ, "ਆਓ, ਅਸੀਂ ਇਹ ਜਗ੍ਹਾ ਛੱਡੀਏ ਅਤੇ ਨੇੜੇ ਦੇ ਹੋਰ ਨਗਰਾਂ ਵਿੱਚ ਜਾਈਏ ਤਾਂ ਜੋ ਮੈਂ ਉਨ੍ਹਾਂ ਥਾਵਾਂ ਤੇ ਵੀ ਪ੍ਰਚਾਰ ਕਰ ਸਕਾਂ ਜਿਸ ਲਈ ਮੈਂ ਆਇਆਂ ਹਾਂ।" 39ਇਸ ਤਰ੍ਹਾਂ, ਯਿਸੂ ਪ੍ਰਾਰਥਨਾ ਸਥਾਨਾਂ ਵਿੱਚ ਪ੍ਰਚਾਰ ਕਰਦਾ ਹੋਇਆ ਪੂਰੀ ਗਲੀਲ ਵਿੱਚ ਹਰ ਜਗ੍ਹਾ ਗਿਆ ਅਤੇ ਉਸ ਨੇ ਲੋਕਾਂ ਵਿੱਚੋਂ ਭੂਤ ਕੱਢੇ।

### ਯਿਸੂ ਦਾ ਇੱਕ ਬਿਮਾਰ ਆਦਮੀ ਨੂੰ ਠੀਕ ਕਰਨਾ

*(ਮੱਤੀ 8:1–4; ਲੂਕਾ 5:12–16)*

40ਇੱਕ ਆਦਮੀ ਜਿਸ ਨੂੰ ਕੋੜ੍ਹ ਹੋਇਆ ਸੀ, ਉਸ ਨੇ ਝੁੱਕ ਕੇ ਯਿਸੂ ਅੱਗੇ ਅਰਜੋਈ ਕੀਤੀ, "ਜੇ ਤੂੰ ਚਾਹੇਂ ਤਾਂ ਮੈਨੂੰ ਠੀਕ ਕਰ ਸਕਦਾ ਹੈਂ।"

41ਯਿਸੂ ਨੂੰ ਉਸ ਮਨੁੱਖ ਤੇ ਤਰਸ ਆਇਆ ਤਾਂ ਉਸ ਨੇ ਉਸ ਆਦਮੀ ਨੂੰ ਛੁਹਿਆ ਅਤੇ ਕਿਹਾ, "ਮੈਂ ਚਾਹੁੰਦਾ ਹਾਂ ਕਿ ਤੂੰ ਠੀਕ ਹੋ ਜਾਵੇਂ ਸੋ ਤੂੰ ਰਾਜ਼ੀ ਹੋ ਜਾ।" 42ਫ਼ਿਰ ਕੋੜ੍ਹ ਨੇ ਉਸ ਨੂੰ ਛੱਡ ਦਿੱਤਾ ਅਤੇ ਉਹ ਨਿਰਮਲ ਹੋ ਗਿਆ। 43ਯਿਸੂ ਨੇ ਉਸ ਆਦਮੀ ਨੂੰ ਬੜੀ ਸਖਤੀ ਨਾਲ ਤਗੀਦ ਕਰ ਕੇ ਭੇਜ ਦਿੱਤਾ, 44ਉਸ ਨੇ ਉਸ ਨੂੰ ਆਖਿਆ, "ਤੂੰ ਇਸ ਬਾਰੇ ਕਿਸੇ ਨੂੰ ਨਾ ਦੱਸੀਂ। ਪਰ ਜਾ ਅਤੇ ਆਪਣੇ ਆਪ ਨੂੰ ਜਾਜਕ ਨੂੰ ਵਿਖਾ। ਕਿਉਂ ਜੁ ਤੂੰ ਚੰਗਾ ਕੀਤਾ ਗਿਆ ਹੈਂ, ਪਰਮੇਸ਼ੁਰ ਨੂੰ ਭੇਟਾ ਪੇਸ਼ ਕਰ। ਤੂੰ ਉਹੀ ਭੇਟਾ ਅਰਪਣ ਕਰੀ ਜਿਸ ਦਾ ਮੂਸਾ ਨੇ ਹੁਕਮ ਦਿੱਤਾ ਸੀ। ਇਸ ਨਾਲ ਲੋਕਾਂ ਨੂੰ ਪਤਾ ਲੱਗ ਜਾਵੇਗਾ ਕਿ ਤੂੰ ਰਾਜ਼ੀ ਹੋ ਗਿਆ ਹੈਂ।" 45ਪਰ ਉਹ ਆਦਮੀ ਬਾਹਰ ਜਾ ਕੇ ਇਹ ਚਰਚਾ ਕਰਨ ਲੱਗਾ ਕਿ ਯਿਸੂ ਨੇ ਉਸ ਨੂੰ ਰਾਜ਼ੀ ਕੀਤਾ ਹੈ। ਇਉਂ ਯਿਸੂ ਦੀ ਖ਼ਬਰ ਸਭ ਜਗ੍ਹਾ ਫੈਲ ਗਈ। ਇਸ ਲਈ ਯਿਸੂ ਖੁਲ੍ਹੇ ਆਮ ਕਿਸੇ ਨਗਰ ਵਿੱਚ ਨਾ ਵੜ ਸੱਕਿਆ। ਤਾਂ ਉਸ ਨੇ ਇਕਾਂਤ ਜਗ੍ਹਾਵਾਂ ਵਿੱਚ ਰਹਿਣਾ ਸ਼ੁਰੂ ਕਰ ਦਿੱਤਾ। ਪਰ ਤਾਂ ਵੀ ਲੋਕਾਂ ਨੇ ਸਭ ਨਗਰਾਂ ਤੋਂ ਯਿਸੂ ਕੋਲ ਆਉਣਾ ਜਾਰੀ ਰੱਖਿਆ।

### ਯਿਸੂ ਦਾ ਇੱਕ ਅਧਰੰਗ ਤੋਂ ਪੀੜਤ ਆਦਮੀ ਨੂੰ ਠੀਕ ਕਰਨਾ

*(ਮੱਤੀ 9:1–8; ਲੂਕਾ 5:17–26)*

2 ਕੁਝ ਦਿਨਾਂ ਬਾਅਦ ਯਿਸੂ ਕਫ਼ਰਨਾਹੂਮ ਵਿੱਚ ਵਾਪਸ ਪਹੁੰਚਿਆ। ਅਤੇ ਝੱਟ ਹੀ ਇਹ ਖ਼ਬਰ ਹਰ ਪਾਸੇ ਫ਼ੈਲ ਗਈ ਕਿ ਉਹ ਵਾਪਸ ਘਰ ਆ ਗਿਆ ਹੈ। 2ਬਹੁਤ ਸਾਰੇ ਲੋਕ ਉਸ ਦਾ ਉਪਦੇਸ਼ ਸੁਨਣ ਲਈ ਇਕੱਠੇ ਹੋਏ। ਇਸ ਲਈ ਜਿੱਥੇ ਉਹ ਸੀ ਓਥੇ ਘਰ ਦੇ ਬੂਹੇ ਤੇ ਖੜ੍ਹਨ ਦੀ ਜਗ੍ਹਾ ਵੀ ਨਹੀਂ ਸੀ। ਯਿਸੂ ਨੇ ਉਨ੍ਹਾਂ ਲੋਕਾਂ ਨੂੰ ਉਪਦੇਸ਼ ਦਿੱਤੇ। 3ਇੱਕ ਅਧਰੰਗੀ ਮਰੀਜ਼ ਨੂੰ ਕੁਝ ਲੋਕ ਚੁੱਕ ਕੇ ਯਿਸੂ ਕੋਲ ਲੈ ਆਏ। 4ਪਰ ਉਹ ਯਿਸੂ ਤੱਕ ਉਸ ਦੇ ਘਰ ਅੰਦਰ ਨਾ ਪਹੁੰਚ ਸੱਕੇ ਕਿਉਂ ਕਿ ਘਰ ਭੀੜ ਨਾਲ ਖਚਾ-ਖੱਚ ਭਰਿਆ ਸੀ। ਫ਼ਿਰ ਇਹ ਲੋਕ ਛੱਤ ਉੱਪਰ ਚਲੇ ਗਏ ਅਤੇ ਜਿੱਥੇ ਯਿਸੂ ਖਲੋਤਾ ਸੀ ਛੱਤ ਵਿੱਚ ਮੋਘਾ ਬਣਾ ਦਿੱਤਾ। ਫ਼ਿਰ ਉਨ੍ਹਾਂ ਨੇ ਬਿਮਾਰ ਆਦਮੀ ਨੂੰ ਉਸ ਦੇ ਮੰਜੇ ਸਮੇਤ ਮੋਘੇ ਰਾਹੀਂ

ਹੇਠਾਂ ਕਰ ਦਿੱਤਾ। 5ਜਦੋਂ ਯਿਸੂ ਨੇ ਵੇਖਿਆ ਕਿ ਉਨ੍ਹਾਂ ਮਨੁੱਖਾਂ
ਨੂੰ ਬਹੁਤ ਵਿਸ਼ਵਾਸ ਸੀ, ਉਸ ਨੇ ਅਧਰੰਗੀ ਮਨੁੱਖ ਨੂੰ
ਆਖਿਆ, "ਹੇ ਨੌਜਵਾਨ, ਤੇਰੇ ਸਾਰੇ ਪਾਪ ਮਾਫ਼ ਹੋ ਗਏ ਹਨ।"

6ਕੁਝ ਨੇਮ ਦੇ ਉਪਦੇਸ਼ਕ ਉੱਥੇ ਬੈਠੇ ਸਨ। ਉਹ ਯਿਸੂ ਨੂੰ ਇਹ
ਸਭ ਕਰਦੇ ਵੇਖ ਆਪਣੇ ਮਨਾਂ ਵਿੱਚ ਵਿਚਾਰ ਕਰਨ ਲੱਗੇ, 7"ਇਹ
ਮਨੁੱਖ ਇਉਂ ਕਿਵੇਂ ਬੋਲਦਾ ਹੈ? ਇਹ ਪ੍ਰਭੂ ਦੇ ਖ਼ਿਲਾਫ਼ ਬੋਲ
ਰਿਹਾ ਹੈ। ਇੱਕ ਪ੍ਰਭੂ ਤੋਂ ਬਿਨਾਂ ਹੋਰ ਕੋਈ ਪਾਪ ਮਾਫ਼ ਨਹੀਂ ਕਰ
ਸਕਦਾ।"

8ਯਿਸੂ ਜਾਣਦਾ ਸੀ ਕਿ ਇਹ ਨੇਮ ਦੇ ਉਪਦੇਸ਼ਕ ਉਸ ਬਾਰੇ
ਇਉਂ ਸੋਚ ਰਹੇ ਹਨ। ਇਸ ਲਈ ਯਿਸੂ ਨੇ ਉਨ੍ਹਾਂ ਨੂੰ ਕਿਹਾ,
"ਤੁਸੀਂ ਕਿਸ ਲਈ ਆਪਣੇ ਮਨਾਂ ਵਿੱਚ ਇੰਝ ਦੇ ਵਿਚਾਰ ਪਏ
ਕਰਦੇ ਹੋ? 9ਕੀ ਸੁਖਾਲਾ ਹੈ? ਇਸ ਅਧਰੰਗੀ ਮਨੁੱਖ ਨੂੰ ਇਹ
ਆਖਣਾ, 'ਤੇਰੇ ਪਾਪ ਮਾਫ ਹੋ ਗਏ ਹਨ।' ਜਾਂ ਇਹ ਆਖਣਾ,
'ਖੜਾ ਹੋ, ਆਪਣਾ ਬਿਸਤਰਾ ਲੈ ਤੇ ਜਾ?' 10ਪਰ ਮੈਂ ਤੁਹਾਨੂੰ
ਇਹ ਸਾਬਤ ਕਰਾਂਗਾ ਕਿ ਮਨੁੱਖ ਦੇ ਪੁੱਤਰ ਕੋਲ ਧਰਤੀ ਉੱਤੇ
ਲੋਕਾਂ ਦੇ ਪਾਪ ਮਾਫ਼ ਕਰਨ ਦੀ ਸ਼ਕਤੀ ਹੈ।" ਤਾਂ ਉਸ ਨੇ ਅਧਰੰਗੀ
ਨੂੰ ਆਖਿਆ, 11"ਮੈਂ ਤੈਨੂੰ ਆਖਦਾ ਹਾਂ, ਉੱਠ ਖੜਾ ਹੋ, ਅਤੇ
ਆਪਣਾ ਬਿਸਤਰਾ ਚੁੱਕ ਤੇ ਘਰ ਚਲਿਆ ਜਾ।" 12ਉਹ ਅਧਰੰਗੀ
ਉਠਿਆ, ਉਸ ਨੇ ਆਪਣੀ ਮੰਜੀ ਚੁੱਕੀ ਅਤੇ ਕਮਰੇ ਵਿੱਚੋਂ ਦੀ
ਬਾਹਰ ਹੋ ਗਿਆ। ਸਭਨਾਂ ਨੇ ਇਹ ਦ੍ਰਿਸ਼ ਵੇਖਿਆ ਅਤੇ ਹੈਰਾਨ
ਹੋਏ, ਉਨ੍ਹਾਂ ਨੇ ਪ੍ਰਭੂ ਦੀ ਉਸਤਤਿ ਕੀਤੀ ਅਤੇ ਕਿਹਾ, "ਅਸੀਂ
ਇਸ ਤਰ੍ਹਾਂ ਦੀ ਹੈਰਾਨੀਜਨਕ ਗੱਲ ਪਹਿਲਾਂ ਕਦੇ ਵੀ ਨਹੀਂ ਵੇਖੀ।"

## ਲੇਵੀ ਯਿਸੂ ਦਾ ਅਨੁਸਰਣ ਕਰਦਾ

*(ਮੱਤੀ 9:9–13; ਲੂਕਾ 5:27–32)*

13ਯਿਸੂ ਫ਼ੇਰ ਝੀਲ ਦੇ ਕੰਢੇ ਗਿਆ ਅਤੇ ਕਾਫ਼ੀ ਲੋਕ ਉਸ ਦੇ
ਪਿੱਛੇ ਆਏ ਤਾਂ ਉਸ ਨੇ ਉਨ੍ਹਾਂ ਨੂੰ ਉਪਦੇਸ਼ ਦਿੱਤਾ। 14ਜਦੋਂ ਯਿਸੂ
ਝੀਲ ਕੰਢੇ ਤੁਰ ਰਿਹਾ ਸੀ ਤਾਂ ਜਾਂਦੇ ਹੋਏ ਉਸ ਨੇ ਹਲਫਾ ਦੇ
ਪੁੱਤਰ ਲੇਵੀ ਨੂੰ ਮਸੂਲ ਦੀ ਚੌਂਕੀ ਉੱਤੇ ਬੈਠੇ ਵੇਖਿਆ ਅਤੇ ਉਸ
ਨੂੰ ਕਿਹਾ, "ਮੇਰੇ ਪਿੱਛੇ ਹੋ ਤੁਰ।" ਤਾਂ ਲੇਵੀ ਉਠਿਆ ਅਤੇ ਉਸ ਦੇ
ਪਿੱਛੇ ਹੋ ਤੁਰਿਆ। 15ਬਾਅਦ ਵਿੱਚ ਉਸ ਦਿਨ ਯਿਸੂ ਲੇਵੀ ਦੇ
ਘਰ ਰੋਟੀ ਖਾਣ ਬੈਠਾ ਤਾਂ ਉੱਥੇ ਹੋਰ ਬਹੁਤ ਸਾਰੇ ਮਸੂਲੀਏ ਅਤੇ
ਪਾਪੀ ਵੀ ਯਿਸੂ ਅਤੇ ਉਸ ਦੇ ਚੇਲਿਆਂ ਦੇ ਨਾਲ ਬੈਠੇ ਹੋਟੀ ਖਾ
ਰਹੇ ਸਨ। ਭੀੜ ਵਿੱਚ ਬਹੁਤ ਲੋਕ ਸਨ ਜਿਨ੍ਹਾਂ ਨੇ ਯਿਸੂ ਦਾ ਪਿੱਛਾ
ਕੀਤਾ ਸੀ। 16ਨੇਮ ਦੇ ਕੁਝ ਉਪਦੇਸ਼ਕਾਂ ਨੇ, ਜਿਹੜੇ ਕਿ ਫ਼ਰੀਸੀ
ਸਨ, ਯਿਸੂ ਨੂੰ ਮਸੂਲੀਆਂ ਅਤੇ ਪਾਪੀਆਂ ਨਾਲ ਭੋਜਨ ਕਰਦੇ
ਵੇਖਿਆ ਤਾਂ ਉਨ੍ਹਾਂ ਉਸ ਦੇ ਚੇਲਿਆਂ ਨੂੰ ਪੁੱਛਿਆ, "ਯਿਸੂ ਮਸੂਲੀਆਂ
ਅਤੇ ਪਾਪੀਆਂ ਨਾਲ ਰਲ ਕੇ ਰੋਟੀ ਕਿਉਂ ਖਾ ਰਿਹਾ ਹੈ?"

17ਯਿਸੂ ਨੇ ਇਹ ਗੱਲ ਸੁਣ ਲਈ ਅਤੇ ਉਨ੍ਹਾਂ ਨੂੰ ਆਖਿਆ,
"ਤੰਦਰੁਸਤ ਲੋਕਾਂ ਨੂੰ ਵੈਦ ਦੀ ਜ਼ਰੂਰਤ ਨਹੀਂ ਹੁੰਦੀ, ਪਰ ਇਹ
ਉਹ ਰੋਗੀ ਹਨ ਜਿਨ੍ਹਾਂ ਨੂੰ ਵੈਦ ਦੀ ਲੋੜ ਹੈ। ਮੈਂ ਧਰਮੀਆਂ ਨੂੰ
ਸੱਦਾ ਦੇਣ ਨਹੀਂ ਆਇਆ ਸਗੋਂ ਮੈਂ ਪਾਪੀਆਂ ਨੂੰ ਹੀ ਸੱਦਾ ਦੇਣ
ਲਈ ਆਇਆ ਹਾਂ।"

## ਯਿਸੂ ਬਾਕੀ ਧਾਰਮਿਕ ਆਗੂਆਂ ਵਰਗਾ ਨਹੀਂ

*(ਮੱਤੀ 9:14–17; ਲੂਕਾ 5:33–39)*

18ਯੂਹੰਨਾ ਦੇ ਚੇਲੇ ਅਤੇ ਫ਼ਰੀਸੀ ਵਰਤ ਰੱਖਦੇ ਸਨ। ਕੁਝ
ਲੋਕ ਯਿਸੂ ਕੋਲ ਆਏ ਅਤੇ ਆਖਣ ਲੱਗੇ, "ਇਸ ਦਾ ਕੀ ਕਾਰਣ
ਹੈ ਕਿ ਯੂਹੰਨਾਂ ਦੇ ਚੇਲੇ ਅਤੇ ਫ਼ਰੀਸੀਆਂ ਦੇ ਚੇਲੇ ਤਾਂ ਵਰਤ ਰੱਖਦੇ
ਹਨ, ਪਰ ਤੁਹਾਡੇ ਚੇਲੇ ਵਰਤ ਨਹੀਂ ਰੱਖਦੇ?"

19ਯਿਸੂ ਨੇ ਆਖਿਆ, "ਜਦੋਂ ਲਾੜਾ ਆਪਣੇ ਜਨੇਤੀਆਂ ਦੇ
ਨਾਲ ਹੁੰਦਾ ਹੈ ਤਾਂ ਕੀ ਭਲਾ ਉਹ ਉਦਾਸ ਹੋ ਸਕਦੇ ਹਨ ਜਾਂ ਉਹ
ਵਰਤ ਰੱਖ ਸੱਕਦੇ ਹਨ? ਜਿੰਨਾ ਚਿਰ ਲਾੜਾ ਉਸ ਦੇ ਮਿੱਤਰਾਂ
ਨਾਲ ਹੈ, ਉਹ ਵਰਤ ਨਹੀਂ ਰੱਖ ਸਕਦੇ। 20ਪਰ ਇੱਕ ਸਮਾਂ
ਆਵੇਗਾ ਜਦੋਂ ਲਾੜਾ ਉਨ੍ਹਾਂ ਵਿੱਚੋਂ ਖੋਹ ਲਿਆ ਜਾਵੇਗਾ। ਉਸ
ਸਮੇਂ, ਉਹ ਵਰਤ ਰੱਖਣਗੇ।

21"ਕੋਈ ਵੀ ਮਨੁੱਖ ਅਨਸੁੰਗੜੇ ਕੱਪੜੇ ਦੀ ਟਾਕੀ ਪੁਰਾਣੇ
ਕਪੜੇ ਉੱਤੇ ਨਹੀਂ ਲਾਉਂਦਾ। ਪਰ ਜੇਕਰ ਫ਼ੇਰ ਵੀ ਉਹ ਅਜਿਹਾ
ਕਰਦਾ ਹੈ ਤਾਂ ਕੱਪੜੇ ਦੀ ਨਵੀਂ ਟਾਕੀ ਸੁੰਗੜ ਜਾਵੇਗੀ ਅਤੇ
ਪੁਰਾਣੇ ਕੱਪੜੇ ਤੋਂ ਪਾਟ ਜਾਵੇਗੀ ਅਤੇ ਮੋਰੀ ਨੂੰ ਹੋਰ ਵੀ ਵੱਡਿਆਂ
ਕਰ ਦੇਵੇਗੀ। 22ਇੰਝ ਹੀ, ਲੋਕ ਨਵੀਂ ਮੈ ਪੁਰਾਣੀਆਂ ਮਸ਼ਕਾਂ
ਵਿੱਚ ਨਹੀਂ ਰੱਖਦੇ। ਕਿਉਂ ਕਿ ਨਵੀਂ ਮੈ ਪੁਰਾਣੀਆਂ ਮਸ਼ਕਾਂ ਨੂੰ
ਪਾੜ ਦੇਵੇਗੀ ਅਤੇ ਦੋਵੇਂ ਹੀ, ਨਵੀਂ ਮੈ ਅਤੇ ਮਸ਼ਕਾਂ, ਨਸ਼ਟ ਹੋ
ਜਾਣਗੀਆਂ। ਇਸੇ ਲਈ ਲੋਕ ਨਵਾਂ ਦਾਖਰਸ ਨਵੀਂਆਂ ਮਸ਼ਕਾਂ
ਵਿੱਚ ਰੱਖਦੇ ਹਨ।"

## ਕੁਝ ਯਹੂਦੀਆਂ ਨੇ ਯਿਸੂ ਨੂੰ ਨਿੰਦਿਆ

*(ਮੱਤੀ 12:1–8; ਲੂਕਾ 6:1–5)*

23ਸਬਤ ਦੇ ਦਿਨ, ਯਿਸੂ ਅਨਾਜ ਦੇ ਖੇਤਾਂ ਵਿੱਚੋਂ ਦੀ ਲੰਘ
ਰਿਹਾ ਸੀ ਅਤੇ ਉਸ ਦੇ ਚੇਲੇ ਉਸ ਦੇ ਨਾਲ ਸਨ। ਖੇਤਾਂ ਵਿੱਚੋਂ
ਲੰਘਦਿਆਂ, ਚੇਲਿਆਂ ਨੇ ਕੁਝ ਅਨਾਜ ਦੇ ਦਾਣੇ ਚੁੱਕੇ ਤੇ ਖਾ ਲਏ।
24ਫ਼ਰੀਸੀਆਂ ਨੇ ਇਹ ਵੇਖ ਕੇ ਯਿਸੂ ਨੂੰ ਕਿਹਾ, "ਤੇਰੇ ਚੇਲੇ ਇੰਝ
ਕਿਉਂ ਕਰ ਰਹੇ ਹਨ? ਸਬਤ ਦੇ ਦਿਨ ਇਵੇਂ ਕਰਨਾ ਯਹੂਦੀ
ਨੇਮ ਅਨੁਸਾਰ ਗਲਤ ਹੈ।"

25ਉਸ ਨੇ ਜਵਾਬ ਦਿੱਤਾ, "ਭਲਾ ਤੁਸੀਂ ਇਹ ਨਹੀਂ ਪੜ੍ਹਿਆ
ਕਿ ਦਾਊਦ ਨੇ ਉਦੋਂ ਕੀ ਕੀਤਾ ਜਦੋਂ ਉਹ ਤੇ ਉਸ ਦੇ ਚੇਲੇ ਭੁੱਖੇ
ਸਨ ਅਤੇ ਉਨ੍ਹਾਂ ਨੂੰ ਭੋਜਨ ਦੀ ਲੋੜ ਸੀ। 26ਇਹ ਉਸ ਵਕਤ ਦੀ
ਗੱਲ ਹੈ ਜਦੋਂ ਅਬਯਾਥਾਰ ਸਰਦਾਰ ਜਾਜਕ ਸੀ। ਉਦੋਂ ਦਾਊਦ
ਪਰਮੇਸ਼ੁਰ ਦੇ ਘਰ ਵਿੱਚ ਗਿਆ ਅਤੇ ਉਸ ਨੇ ਪਰਮੇਸ਼ੁਰ ਦੇ
ਚੜ੍ਹਾਵੇ ਵਾਲੀਆਂ ਰੋਟੀਆਂ ਖਾ ਲਈਆਂ। ਜਦ ਕਿ ਮੂਸਾ ਦਾ ਨੇਮ,
ਆਖਦਾ ਹੈ ਕਿ ਕੇਵਲ ਜਾਜਕ ਹੀ ਉਹ ਰੋਟੀ ਖਾ ਸਕਦਾ ਹੈ। ਪਰ
ਦਾਊਦ ਨੇ ਖੁਦ ਉਹ ਰੋਟੀ ਖਾਧੀ ਅਤੇ ਉਨ੍ਹਾਂ ਨੂੰ ਵੀ ਦਿੱਤੀ ਜੋ
ਉਸ ਦੇ ਨਾਲ ਸਨ।"

27ਫ਼ਿਰ ਯਿਸੂ ਨੇ ਫਰੀਸੀਆਂ ਨੂੰ ਕਿਹਾ, "ਸਬਤ ਦਾ ਦਿਨ
ਮਨੁੱਖ ਦੀ ਖ਼ਾਤਰ ਬਣਾਇਆ ਗਿਆ ਹੈ ਨਾ ਕਿ ਮਨੁੱਖ ਸਬਤ ਦੀ
ਖ਼ਾਤਰ। 28ਇਸ ਲਈ ਮਨੁੱਖ ਦਾ ਪੁੱਤਰ ਸਬਤ ਦੇ ਦਿਨ ਦਾ ਵੀ
ਮਾਲਕ ਹੈ।"

### ਯਿਸੂ ਦਾ ਟੁੰਡੇ ਦਾ ਹੱਥ ਠੀਕ ਕਰਨਾ

*(ਮੱਤੀ 12:9–14; ਲੂਕਾ 6:6–11)*

3 ਯਿਸੂ ਫ਼ੇਰ ਪ੍ਰਾਰਥਨਾ ਸਥਾਨ ਤੇ ਗਿਆ। ਪ੍ਰਾਰਥਨਾ ਸਥਾਨ
ਵਿੱਚ ਇੱਕ ਟੁੰਡਾ ਮਨੁੱਖ ਸੀ ਜਿਸ ਦਾ ਹੱਥ ਸੁੱਕਿਆ ਹੋਇਆ
ਸੀ। 2ਲੋਕ ਯਿਸੂ ਨੂੰ ਕੁਝ ਗਲਤ ਗੱਲ ਕਰਦਿਆਂ ਫ਼ੜਨ ਦੀ
ਤਾਕ ਵਿੱਚ ਸਨ। ਤਾਂ ਜੋ ਉਹ ਉਸ ਦੇ ਵਿਰੁੱਧ ਦੋਸ਼ ਲਾ ਸਕਣ।
ਇਸ ਲਈ ਸਭ ਉਸ ਨੂੰ ਬੜੇ ਧਿਆਨ ਨਾਲ ਦੇਖ ਰਹੇ ਸਨ ਅਤੇ
ਇਹ ਵੀ ਤਾੜ ਰਹੇ ਸਨ ਕਿ ਵੇਖੀਏ ਭਲਾ ਉਹ ਸਬਤ ਦੇ ਦਿਨ
ਉਸ ਟੁੰਡੇ ਨੂੰ ਠੀਕ ਕਰੇਗਾ ਕਿ ਨਹੀਂ। 3ਯਿਸੂ ਨੇ ਉਸ ਟੁੰਡੇ ਹੱਥ
ਵਾਲੇ ਮਨੁੱਖ ਨੂੰ ਕਿਹਾ, “ਤੂੰ ਇੱਥੇ ਵਿਚਾਲੇ ਖੜ੍ਹਾ ਹੋ, ਤਾਂ ਕਿ ਲੋਕ
ਤੈਨੂੰ ਵੇਖ ਲੈਣ।”

4ਤਦ ਯਿਸੂ ਨੇ ਲੋਕਾਂ ਨੂੰ ਕਿਹਾ, “ਸਬਤ ਦੇ ਦਿਨ ਕੀ ਕਰਨਾ
ਠੀਕ ਹੈ? ਚੰਗਾ ਕਰਨਾ ਜਾਂ ਬੁਰਾ ਕਰਨਾ? ਕਿਸੇ ਦੀ ਜਾਨ
ਬਚਾਉਣੀ ਚੰਗੀ ਹੈ ਜਾਂ ਜਾਨੋ ਮਾਰਨਾ?” ਪਰ ਲੋਕਾਂ ਨੇ ਯਿਸੂ ਨੂੰ
ਕੋਈ ਜਵਾਬ ਨਾ ਦਿੱਤਾ, ਸਭ ਚੁੱਪ ਰਹੇ।

5ਫ਼ਿਰ ਯਿਸੂ ਉਨ੍ਹਾਂ ਦੀ ਜ਼ਿਦ ਦੇ ਕਾਰਨ ਉਦਾਸ ਸੀ ਅਤੇ ਗੁੱਸੇ
ਵਿੱਚ ਉਨ੍ਹਾਂ ਵੱਲ ਵੇਖਿਆ ਅਤੇ ਉਸ ਆਦਮੀ ਨੂੰ ਆਖਿਆ,
“ਆਪਣਾ ਹੱਥ ਵਿਖਾ।” ਤਦ ਉਸ ਮਨੁੱਖ ਨੇ ਆਪਣਾ ਹੱਥ
ਵਿਖਾਇਆ ਅਤੇ ਉਸ ਦਾ ਹੱਥ ਚੰਗਾ ਹੋ ਗਿਆ। 6ਤਦ ਫ਼ਰੀਸੀ
ਵਿਦਾ ਹੋ ਗਏ ਅਤੇ ਹੇਰੋਦੀਆਂ ਨਾਲ ਯਿਸੂ ਨੂੰ ਮਾਰਨ ਦੀ ਵਿਉਂਤ
ਬਣਾਈ।

### ਕਈ ਲੋਕ ਯਿਸੂ ਦਾ ਅਨੁਸਰਣ ਕਰਦੇ ਹਨ

7ਯਿਸੂ ਆਪਣੇ ਚੇਲਿਆਂ ਨਾਲ ਝੀਲ ਵੱਲ ਤੁਰ ਪਿਆ ਅਤੇ
ਬਹੁਤ ਸਾਰੇ ਲੋਕ ਗਲੀਲ ਵਿੱਚ ਉਸ ਦੇ ਮਗਰ ਹੋ ਤੁਰੇ। 8ਬਹੁਤ
ਸਾਰੇ ਹੋਰ ਲੋਕ, ਜਿਨ੍ਹਾਂ ਨੇ ਯਿਸੂ ਦੀਆਂ ਕੀਤੀਆਂ ਗੱਲਾਂ ਬਾਰੇ
ਸੁਣਿਆ ਸੀ, ਉਸ ਦੇ ਆਲੇ ਦੁਆਲੇ ਇਕੱਠੇ ਹੋ ਗਏ। ਇਹ ਲੋਕ
ਯਹੂਦਿਯਾ, ਯਰੂਸ਼ਲਮ, ਅਦੂਮ ਅਤੇ ਯਰਦਨ ਨਦੀ ਦੇ ਪਾਰੋਂ
ਅਤੇ ਸੂਰ ਅਤੇ ਸੈਦਾ ਤੋਂ ਵੀ ਆਏ ਹੋਏ ਸਨ। 9ਜਦੋਂ ਉਸ ਨੇ
ਬਹੁਤ ਸਾਰੇ ਲੋਕਾਂ ਨੂੰ ਵੇਖਿਆ ਤਾਂ ਉਸ ਨੇ ਆਪਣੇ ਚੇਲਿਆਂ ਨੂੰ
ਕਿਹਾ ਕਿ ਉਹ ਉਸ ਲਈ ਇੱਕ ਛੋਟੀ ਬੇੜੀ ਤਿਆਰ ਕਰਨ। ਤਾਂ
ਕਿ ਕਿਤੇ ਲੋਕਾਂ ਦੀ ਭੀੜ ਉਸ ਨੂੰ ਦਬਾ ਨਾ ਲਵੇ। 10ਉਸ ਨੇ
ਬਹੁਤ ਸਾਰੇ ਲੋਕਾਂ ਨੂੰ ਚੰਗਾ ਕੀਤਾ ਸੀ, ਇਸ ਲਈ ਬਿਮਾਰ ਲੋਕਾਂ
ਨੇ ਉਸ ਨੂੰ ਛੂਹਣ ਲਈ ਉਸ ਦੇ ਆਲੇ ਦੁਆਲੇ ਝੁੰਡ ਬਣਾ
ਲਿਆ। 11ਕੁਝ ਲੋਕਾਂ ਅੰਦਰ ਸ਼ੈਤਾਨ ਦੇ ਭਰਿਸ਼ਟ ਆਤਮੇ ਸਨ।
ਜਦੋਂ ਭਰਿਸ਼ਟ ਆਤਮਿਆਂ ਨੇ ਯਿਸੂ ਨੂੰ ਵੇਖਿਆ ਤਾਂ ਉਹ ਉਸ
ਅੱਗੇ ਝੁੱਕ ਕੇ ਚੀਕਣ ਲੱਗੇ, “ਤੂੰ ਪਰਮੇਸ਼ੁਰ ਦਾ ਪੁੱਤਰ ਹੈਂ।”
12ਪਰ ਉਸ ਨੇ ਭਰਿਸ਼ਟ ਆਤਮਿਆਂ ਨੂੰ ਦ੍ਰਿੜ੍ਹਤਾ ਨਾਲ ਹੁਕਮ
ਦਿੱਤਾ ਕਿ ਉਹ ਲੋਕਾਂ ਨੂੰ ਨਾ ਦੱਸਣ ਕਿ ਕੌਣ ਹੈ।

### ਯਿਸੂ ਵੱਲੋਂ ਬਾਰ੍ਹਾਂ ਰਸੂਲਾਂ ਦਾ ਚੁਣੇ ਜਾਣਾ

*(ਮੱਤੀ 10:1–4; ਲੂਕਾ 6:12–16)*

13ਤਦ ਯਿਸੂ ਪਹਾੜੀ ਵੱਲ ਤੁਰ ਗਿਆ ਅਤੇ ਜਿਨ੍ਹਾਂ ਨੂੰ ਉਹ
ਆਪ ਚਾਹੁੰਦਾ ਸੀ ਉਨ੍ਹਾਂ ਨੂੰ ਕੋਲ ਸੱਦਿਆ ਅਤੇ ਉਹ ਉਸ ਦੇ
ਕੋਲ ਆਏ। 14ਯਿਸੂ ਨੇ ਬਾਰ੍ਹਾਂ ਬੰਦੇ ਚੁਣੇ ਅਤੇ ਉਨ੍ਹਾਂ ਨੂੰ ਰਸੂਲ
ਆਖਿਆ। ਯਿਸੂ ਚਾਹੁੰਦਾ ਸੀ ਕਿ ਇਹ ਬਾਰ੍ਹਾਂ ਮਨੁੱਖ ਉਸ ਦੇ
ਨਾਲ ਰਹਿਣ ਤਾਂ ਜੋ ਉਹ ਉਨ੍ਹਾਂ ਨੂੰ ਅਲਗ-ਅਲਗ ਥਾਵਾਂ ਤੇ
ਪ੍ਰਚਾਰ ਕਰਨ ਲਈ ਭੇਜ ਸਕੇ। 15ਇਨ੍ਹਾਂ ਲੋਕਾਂ ਕੋਲ ਵੀ ਲੋਕਾਂ
ਵਿੱਚੋਂ ਭੂਤ ਕੱਢਣ ਦੀ ਸ਼ਕਤੀ ਹੋਣੀ ਚਾਹੀਦੀ ਹੈ। 16ਯਿਸੂ ਨੇ
ਜਿਹੜੇ ਬਾਰ੍ਹਾਂ ਰਸੂਲ ਚੁਣੇ ਜਿਨ੍ਹਾਂ ਦੇ ਨਾਂ ਸਨ: ਸ਼ਮਊਨ, ਜਿਸ
ਦਾ ਨਾਉ ਉਸ ਨੇ ਪਤਰਸ ਰੱਖਿਆ। 17ਅਤੇ ਜ਼ਬਦੀ ਦੇ ਪੁੱਤਰ
ਯਾਕੂਬ ਅਤੇ ਯੂਹੰਨਾ ਜਿਨ੍ਹਾਂ ਦਾ ਨਾਉ ਉਸ ਨੇ ਬਨੀ ਰੋਗਿਜ਼
ਰੱਖਿਆ ਜਿਸ ਦਾ ਅਰਥ ਹੈ, “ਗਰਜਣ ਦੇ ਪੁੱਤਰ” 18ਅਤੇ
ਅੰਦ੍ਰਿਯਾਸ, ਫਿਲਿੱਪੁਸ, ਬਰਥੁਲਮਈ, ਮੱਤੀ, ਥੋਮਾ, ਹਲਫ਼ਾ ਦਾ
ਪੁੱਤਰ ਯਾਕੂਬ, ਥੱਦਈ ਅਤੇ ਸ਼ਮਊਨ ਕਨਾਨੀ,* 19ਅਤੇ ਯਹੂਦਾ
ਇਸਕਰਿਯੋਤੀ। ਇਹ ਉਹੀ ਯਹੂਦਾ ਸੀ ਜਿਸ ਨੇ ਯਿਸੂ ਨੂੰ ਉਸ
ਦੇ ਦੁਸ਼ਮਣਾਂ ਦੇ ਹੱਥ ਫੜਵਾ ਦਿੱਤਾ ਸੀ।

### ਕੁਝ ਲੋਕਾਂ ਨੇ ਆਖਿਆ ਯਿਸੂ ਨੂੰ ਬਆਲ ਜ਼ਬੂਲ ਚਿੰਬੜਿਆ ਹੋਇਆ ਹੈ

*(ਮੱਤੀ 12:22–32; ਲੂਕਾ 11:14–23; 12:10)*

20ਫਿਰ ਯਿਸੂ ਘਰ ਆਇਆ। ਪਰ ਫ਼ਿਰ ਇੰਨੀ ਵੱਡੀ ਭੀੜ
ਇਕੱਠੀ ਹੋ ਗਈ ਕਿ ਯਿਸੂ ਅਤੇ ਉਸ ਦੇ ਚੇਲੇ ਰੋਟੀ ਵੀ ਨਾ ਖਾ
ਸੱਕੇ। 21ਜਦੋਂ ਯਿਸੂ ਦੇ ਪਰਿਵਾਰ ਨੇ ਇਨ੍ਹਾਂ ਸਭ ਚੀਜ਼ਾਂ ਬਾਰੇ
ਸੁਣਿਆ ਤਾਂ ਉਹ ਉਸ ਨੂੰ ਫ਼ਸਾਉਣ ਲਈ ਆਏ। ਕਿਉਂ ਕਿ
ਲੋਕਾਂ ਨੇ ਆਖਿਆ ਕਿ ਉਹ ਆਪਣੀ ਸੁੱਧ ਬੁੱਧ ਵਿੱਚ ਨਹੀਂ ਸੀ।

22ਅਤੇ ਯਰੂਸ਼ਲਮ ਤੋਂ ਆਏ ਨੇਮ ਦੇ ਉਪਦੇਸ਼ਕਾਂ ਨੇ ਵੀ
ਆਖਿਆ, “ਯਿਸੂ ਨੂੰ ਬਆਲ ਜ਼ਬੂਲ ਚਿੰਬੜਿਆ ਹੋਇਆ ਹੈ! ਇਸ
ਲਈ ਉਹ ਭੂਤਾਂ ਦੇ ਸਰਦਾਰ ਦੀ ਸ਼ਕਤੀ ਨਾਲ ਲੋਕਾਂ ਵਿੱਚੋਂ ਭੂਤਾਂ
ਨੂੰ ਬਾਹਰ ਕੱਢਦਾ ਹੈ।”

23ਫ਼ੇਰ ਯਿਸੂ ਨੇ ਲੋਕਾਂ ਨੂੰ ਆਪਣੇ ਕੋਲ ਸੱਦਕੇ ਦ੍ਰਿਸ਼ਟਾਂਤਾਂ
ਵਿੱਚ ਉਨ੍ਹਾਂ ਨੂੰ ਸਮਝਾਇਆ, “ਸ਼ੈਤਾਨ ਕਿਵੇਂ ਆਪਣੇ ਹੀ
ਆਤਮਿਆਂ ਨੂੰ ਬਾਹਰ ਕੱਢ ਸਕਦਾ ਹੈ। 24ਜੇਕਰ ਇੱਕ ਰਾਜ
ਆਪਣੇ ਹੀ ਖ਼ਿਲਾਫ਼ ਲੜਦਾ ਹੈ, ਤਾਂ ਇਹ ਨਹੀਂ ਰਹਿ ਸਕਦਾ।
25ਅਤੇ ਜੇਕਰ ਇੱਕ ਪਰਿਵਾਰ ਵੰਡਿਆ ਹੋਇਆ ਹੈ ਅਤੇ ਆਪਣੇ
ਹੀ ਖ਼ਿਲਾਫ਼ ਲੜ ਰਿਹਾ ਹੈ ਤਾਂ ਇਹ ਨਹੀਂ ਬਚ ਸੱਕਦਾ। 26ਅਤੇ
ਜੇਕਰ ਸ਼ੈਤਾਨ ਆਪਣੇ ਹੀ ਵਿਰੁੱਧ ਵਿਦ੍ਰੋਹ ਕਰਦਾ ਹੈ ਅਤੇ ਵੰਡਿਆ
ਹੋਇਆ ਹੈ ਤਾਂ, ਉਹ ਨਹੀਂ ਬਚ ਸਕਦਾ ਅਤੇ ਉਸ ਦਾ ਅੰਤ ਹੋ
ਜਾਵੇਗਾ। 27ਪਰ ਜਦੋਂ ਕੋਈ ਬੰਦਾ ਕਿਸੇ ਤਗੜੇ ਆਦਮੀ ਦੇ
ਘਰ ਵਿੱਚ ਵੜ ਕੇ ਉਸ ਦੀਆਂ ਚੀਜ਼ਾਂ ਚੋਰੀ ਕਰਨ ਦੀ ਕੋਸ਼ਿਸ਼
ਕਰਦਾ ਹੈ, ਤਾਂ ਪਹਿਲਾਂ ਉਸ ਨੂੰ ਤਕੜੇ ਆਦਮੀ ਨੂੰ ਬੰਨ੍ਹਣਾ
ਪਵੇਗਾ, ਅਤੇ ਫ਼ੇਰ ਉਹ ਘਰ ਲੁੱਟ ਸੱਕਦਾ ਹੈ। 28ਮੈਂ ਤੁਹਾਨੂੰ ਸੱਚ
ਆਖਦਾ ਹਾਂ ਕਿ ਮਨੁੱਖਾਂ ਦੇ ਸਾਰੇ ਪਾਪ ਮਾਫ਼ ਕੀਤੇ ਜਾਣਗੇ ਅਤੇ
ਜੋ ਵੀ ਉਹ ਪਰਮੇਸ਼ੁਰ ਦੇ ਵਿਰੁੱਧ ਬੋਲੇ ਉਹ ਵੀ ਮਾਫ ਕਰ ਦਿੱਤਾ
ਜਾਵੇਗਾ, 29ਪਰ ਜੇਕਰ ਕੋਈ ਪਵਿੱਤਰ ਆਤਮੇ ਦੇ ਵਿਰੁੱਧ ਕੁਝ
ਆਖਦਾ ਹੈ, ਤਾਂ ਉਹ ਕਦੇ ਵੀ ਮਾਫ ਨਹੀਂ ਕੀਤਾ ਜਾਵੇਗਾ, ਅਤੇ
ਉਹ ਹਮੇਸ਼ਾ ਉਸ ਪਾਪ ਦਾ ਦੋਸ਼ੀ ਰਹੇਗਾ।”

---

**ਕਨਾਨੀ** ਯਹੂਦੀਆਂ ਦਾ ਇੱਕ ਰਾਜਸੀ ਜੱਥਾ।

30ਯਿਸੂ ਨੇ ਇਹ ਇਸ ਲਈ ਆਖਿਆ ਕਿਉਂ ਕਿ ਨੇਮ ਦੇ
ਉਪਦੇਸ਼ਕਾਂ ਨੇ ਆਖਿਆ ਸੀ ਕਿ ਯਿਸੂ ਭਰਿਸ਼ਟ ਆਤਮੇ ਦੇ
ਵੱਸ ਹੈ।

## ਯਿਸੂ ਦੇ ਚੇਲੇ ਹੀ ਉਸ ਦਾ ਸੱਚਾ ਪਰਿਵਾਰ ਹਨ

*(ਮੱਤੀ 12:46–50; ਲੂਕਾ 8:19–21)*

31ਫਿਰ ਯਿਸੂ ਦੀ ਮਾਤਾ ਅਤੇ ਭਰਾ ਆਏ; ਅਤੇ ਬਾਹਰ ਖੜੇ ਹੋ
ਗਏ। ਉਨ੍ਹਾਂ ਨੇ ਯਿਸੂ ਨੂੰ ਬੁਲਾਉਣ ਲਈ ਇੱਕ ਵਿਅਕਤੀ ਰਾਹੀਂ
ਸੁਨੇਹਾ ਭੇਜਿਆ। 32ਉਸ ਵਕਤ ਯਿਸੂ ਦੇ ਆਸ-ਪਾਸ ਬਹੁਤ
ਸਾਰੇ ਲੋਕ ਬੈਠੇ ਸਨ। ਉਨ੍ਹਾਂ ਉਸ ਨੂੰ ਕਿਹਾ, "ਤੇਰੀ ਮਾਂ ਅਤੇ ਤੇਰੇ
ਭਰਾ ਬਾਹਰ ਤੇਰੇ ਬਾਰੇ ਪੁੱਛ ਗਿੱਛ ਕਰ ਰਹੇ ਹਨ।"

33ਯਿਸੂ ਨੇ ਆਖਿਆ, "ਮੇਰੀ ਮਾਂ ਕੌਣ ਹੈ? ਕੌਣ ਹਨ ਮੇਰੇ
ਭਰਾ?" 34ਤਦ ਉਸ ਨੇ ਆਪਣੇ ਆਸ-ਪਾਸੇ ਸਾਰੇ ਲੋਕਾਂ ਵੱਲ
ਵੇਖਿਆ ਅਤੇ ਆਖਿਆ, "ਇਹੀ ਲੋਕ ਮੇਰੀ ਮਾਂ ਅਤੇ ਮੇਰੇ ਭਰਾ
ਹਨ। 35ਕਿਉਂ ਕਿ ਜੋ ਕੋਈ ਪਰਮੇਸ਼ੁਰ ਦੀ ਮਰਜ਼ੀ ਉੱਤੇ ਚਲਦਾ
ਹੈ ਉਹੀ ਮੇਰਾ ਭਰਾ, ਭੈਣ ਅਤੇ ਮਾਤਾ ਹੈ।"

## ਬੀਜ ਬੀਜਣ ਵਾਲੇ ਕਿਸਾਨ ਦੀ ਦ੍ਰਿਸ਼ਟਾਂਤ

*(ਮੱਤੀ 13:1–9; ਲੂਕਾ 8:4–8)*

4 ਇੱਕ ਹੋਰ ਸਮੇਂ ਯਿਸੂ ਨੇ ਝੀਲ ਦੇ ਕਿਨਾਰੇ ਉਪਦੇਸ਼ ਦੇਣਾ
ਸ਼ੁਰੂ ਕੀਤਾ ਅਤੇ ਬਹੁਤ ਸਾਰੀ ਭੀੜ ਉਸ ਦੇ ਗਿਰਦ ਜੁੜ
ਗਈ। ਤਾਂ ਉਹ ਇੱਕ ਬੇੜੀ ਵਿੱਚ ਚੜ੍ਹ ਗਿਆ ਜੋ ਕਿ ਝੀਲ ਦੇ
ਵਿੱਚ ਸੀ ਤੇ ਬੈਠ ਗਿਆ। ਬਾਕੀ ਦੇ ਲੋਕ ਝੀਲ ਦੇ ਕੰਢੇ ਧਰਤੀ
ਉੱਪਰ ਰਹੇ। 2ਯਿਸੂ ਨੇ ਲੋਕਾਂ ਨੂੰ ਬੇੜੀ ਤੋਂ ਬਹੁਤ ਸਾਰੀਆਂ ਗੱਲਾਂ
ਦ੍ਰਿਸ਼ਟਾਤਾਂ ਰਾਹੀਂ ਸਮਝਾਈਆਂ। ਉਸ ਨੇ ਕਿਹਾ, 3"ਸੁਣੋ! ਇੱਕ
ਕਿਸਾਨ ਬੀਜ ਬੀਜਣ ਲਈ ਨਿਕਲਿਆ।" 4ਜਦੋਂ ਉਹ ਬੀਜ ਬੋ
ਰਿਹਾ ਸੀ, ਤਾਂ ਕੁਝ ਬੀਜ ਸੜਕ ਦੇ ਕਿਨਾਰੇ ਡਿੱਗ ਪਏ, ਪੰਛੀ
ਆਏ ਤੇ ਉਹਨਾਂ ਬੀਜਾਂ ਨੂੰ ਚੁਗ਼ ਗਏ। 5ਕੁਝ ਬੀਜ ਪਥਰੀਲੀ
ਜ਼ਮੀਨ ਤੇ ਡਿੱਗੇ, ਉਸ ਜ਼ਮੀਨ ਤੇ ਬਹੁਤੀ ਮਿੱਟੀ ਨਹੀਂ ਸੀ। ਉੱਥੇ
ਬੀਜ ਬੜੀ ਜਲਦੀ ਫੁੱਟ ਪਏ ਕਿਉਂਕਿ ਮਿੱਟੀ ਜ਼ਿਆਦਾ ਡੂੰਘੀ
ਨਹੀਂ ਸੀ।

6ਪਰ ਜਦੋਂ ਹੀ ਸੂਰਜ ਚੜ੍ਹਿਆ ਤਾਂ ਪੌਦੇ ਕੁਮਲਾ ਗਏ ਅਤੇ
ਸੜ ਗਏ। ਉਹ ਪੌਦੇ ਇਸ ਲਈ ਸੁਕ ਸੜ ਗਏ ਕਿਉਂ ਕਿ ਉਨ੍ਹਾਂ
ਦੀ ਜੜ ਬਹੁਤੀ ਡੂੰਘੀ ਨਹੀਂ ਸੀ। 7ਕੁਝ ਹੋਰ ਬੀਜ ਕੰਡਿਆਲੀਆਂ
ਝਾੜੀਆਂ ਦੇ ਵਿਚਕਾਰ ਡਿੱਗੇ, ਪਰ ਉੱਥੇ ਕੰਡਿਆਲੀਆਂ ਝਾੜੀਆਂ
ਵਧੀਆ, ਉਨ੍ਹਾਂ ਨੂੰ ਘੁੱਟ ਲਿਆ ਅਤੇ ਉਨ੍ਹਾਂ ਨੂੰ ਵਧਣ ਨਾ ਦਿੱਤਾ
ਇਸਲਈ ਉਨ੍ਹਾਂ ਬੀਜ਼ਾਂ ਨੇ ਫ਼ਲ ਨਾ ਦਿੱਤੇ। 8ਕੁਝ ਹੋਰ ਬੀਜ
ਵਧੀਆਂ ਜ਼ਮੀਨ ਉੱਪਰ ਡਿੱਗੇ । ਅਤੇ ਜਦੋਂ ਉਸ ਵਧੀਆ ਜ਼ਮੀਨ
ਤੇ ਬੀਜ ਡਿੱਗੇ ਤਾਂ ਉਹ ਪੁੰਗਰੇ ਅਤੇ ਅਨਾਜ ਪੈਦਾ ਕੀਤਾ। ਕੁਝ
ਪੌਦਿਆਂ ਨੇ ਤੀਹ ਗੁਣਾ ਕੁਝ ਨੇ ਸੱਠ ਗੁਣਾ ਅਤੇ ਕੁਝ ਨੇ ਸੌ
ਗੁਣਾ ਵੱਧ ਝਾੜ ਦਿੱਤਾ।"

9ਫਿਰ ਯਿਸੂ ਨੇ ਕਿਹਾ, "ਜੇਕਰ ਤੁਸੀਂ ਸੁਣ ਸਕਦੇ ਹੋ ਤਾਂ, ਮੇਰੇ
ਵੱਲ ਧਿਆਨ ਦਿਉ।"

## ਯਿਸੂ ਨੇ ਦੱਸਿਆ ਕਿ ਉਹ ਦ੍ਰਿਸ਼ਟਾਂਤਾ ਕਿਉਂ ਦਿੰਦਾ ਹੈ

*(ਮੱਤੀ 13:10–17; ਲੂਕਾ 8:9–10)*

10ਬਾਅਦ ਵਿੱਚ ਜਦੋਂ ਯਿਸੂ ਇਕਾਂਤ ਵਿੱਚ ਸੀ ਤਾਂ ਬਾਰ੍ਹਾਂ
ਰਸੂਲਾਂ ਅਤੇ ਚੇਲਿਆਂ ਨੇ ਉਸ ਨੂੰ ਦ੍ਰਿਸ਼ਟਾਂਤਾਂ ਦਾ ਅਰਥ ਪੁੱਛਿਆ।
11ਉਸ ਨੇ ਆਖਿਆ, "ਪਰਮੇਸ਼ੁਰ ਦੇ ਰਾਜ ਦੇ ਭੇਤ ਦਾ ਪਤਾ
ਸਿਰਫ਼ ਤੁਹਾਨੂੰ ਹੀ ਦਿੱਤਾ ਗਿਆ ਹੈ। ਪਰ ਦੂਜੇ ਲੋਕਾਂ ਨੂੰ, ਮੈਂ
ਦ੍ਰਿਸ਼ਟਾਂਤਾਂ ਵਿੱਚ ਦੱਸਦਾ ਹਾਂ। 12ਮੈਂ ਇਉਂ ਕਰਦਾ ਹਾਂ ਤਾਂ ਜੋ:

'ਉਹ ਤੱਕਦੇ ਰਹਿਣਗੇ ਪਰ ਕਦੇ ਵੀ ਨਹੀਂ ਵੇਖਣਗੇ। ਉਹ
ਸੁਣਦੇ ਰਹਿਣਗੇ ਪਰ ਕਦੇ ਵੀ ਨਹੀਂ ਸਮਝਣਗੇ। ਜੇਕਰ ਉਨ੍ਹਾਂ
ਨੇ ਵੇਖਿਆ ਅਤੇ ਸਮਝਿਆ ਹੁੰਦਾ ਤਾਂ ਸ਼ਾਇਦ ਉਹ ਪਰਮੇਸ਼ੁਰ
ਵੱਲ ਮੁੜ ਪੈਂਦੇ ਅਤੇ ਪਾਪਾਂ ਦੀ ਮੁਆਫੀ ਪ੍ਰਾਪਤ ਕਰ ਸਕਦੇ।'"

*ਯਸਾਯਾਹ 6:9–10*

## ਯਿਸੂ ਦੀ ਬੀਜ ਬਾਰੇ ਵਿਆਖਿਆ

*(ਮੱਤੀ 13:18–23; ਲੂਕਾ 8:11–15)*

13ਫਿਰ ਯਿਸੂ ਨੇ ਆਪਣੇ ਚੇਲਿਆਂ ਨੂੰ ਕਿਹਾ, "ਕੀ ਤੁਸੀਂ ਇਸ
ਦ੍ਰਿਸ਼ਟਾਂਤ ਨੂੰ ਸਮਝੇ ਹੋ? ਜੇਕਰ ਤੁਸੀਂ ਇਹ ਨਹੀਂ ਸਮਝੇ ਤਾਂ
ਬਾਕੀ ਦੇ ਦ੍ਰਿਸ਼ਟਾਂਤ ਕਿਵੇਂ ਸਮਝੋਗੇ? 14ਬੀਜਣ ਵਾਲਾ ਉਸ
ਮਨੁੱਖ ਵਾਂਙ ਹੈ ਜੋ ਲੋਕਾਂ ਵਿੱਚ ਪਰਮੇਸ਼ੁਰ ਦਾ ਬਚਨ ਬੀਜਦਾ ਹੈ।
15ਕੁਝ ਲੋਕ ਉਨ੍ਹਾਂ ਬੀਜਾਂ ਵਰਗੇ ਹਨ ਜਿਹੜੇ ਰਸਤੇ ਦੇ ਕਿਨਾਰੇ
ਵਾਲੀ ਜਗ੍ਹਾਂ ਡਿੱਗੇ। ਪਰਮੇਸ਼ੁਰ ਦਾ ਸੰਦੇਸ਼ ਉਨ੍ਹਾਂ ਵਿੱਚ ਬੋਇਆ
ਗਿਆ ਹੈ। ਉਹ ਉਸ ਨੂੰ ਸੁਣਦੇ ਹਨ, ਪਰ ਸ਼ੈਤਾਨ ਆਉਂਦਾ ਤੇ
ਜੋ ਉਪਦੇਸ਼ ਉਨ੍ਹਾਂ ਵਿੱਚ ਬੋਏ ਗਏ ਸਨ ਉਨ੍ਹਾਂ ਨੂੰ ਲੈ ਜਾਂਦਾ ਹੈ।
16ਬਾਕੀ ਲੋਕ ਉਨ੍ਹਾਂ ਬੀਜਾਂ ਵਾਂਙ ਹਨ ਜਿਹੜੇ ਪਥਰੀਲੀ ਜ਼ਮੀਨ
ਤੇ ਡਿੱਗੇ। ਉਹ ਉਪਦੇਸ਼ ਸੁਣਦਿਆਂ ਸਾਰ ਉਨ੍ਹਾਂ ਨੂੰ ਖੁਸ਼ੀ ਨਾਲ
ਕਬੂਲ ਲੈਂਦੇ ਹਨ। 17ਪਰ ਇਹ ਲੋਕ ਉਪਦੇਸ਼ ਨੂੰ ਆਪਣੇ ਵਿੱਚ
ਡੂੰਘਿਆਂ ਨਹੀਂ ਜਾਣ ਦਿੰਦੇ। ਉਹ ਸਿਰਫ਼ ਥੋੜੀ ਦੇਰ ਲਈ ਹੀ
ਇਨ੍ਹਾਂ ਦਾ ਅਨੁਸਰਣ ਕਰਦੇ ਹਨ। ਜਦੋਂ ਉਪਦੇਸ਼ਾਂ ਕਾਰਨ ਸੰਕਟ
ਜਾਂ ਦੰਡ ਮਿਲਦਾ ਹੈ ਤਾਂ ਉਹ ਝੱਟ ਹੀ ਇਨ੍ਹਾਂ ਨੂੰ ਤਿਆਗ ਦਿੰਦੇ
ਹਨ। 18ਬਾਕੀ ਕੁਝ ਲੋਕ ਉਨ੍ਹਾਂ ਬੀਜਾਂ ਵਰਗੇ ਹਨ ਜਿਹੜੇ
ਕੰਡਿਆਲੀਆਂ ਝਾੜੀਆਂ ਤੇ ਡਿੱਗੇ। ਇਹ ਲੋਕ ਉਪਦੇਸ਼ ਸੁਣਦੇ
ਹਨ, 19ਪਰ ਜਦੋਂ ਇਸ ਜ਼ਿੰਦਗੀ ਦੀਆਂ ਚਿੰਤਾਵਾਂ, ਧਨ ਦੀ
ਚਮਕ ਦਮਕ ਅਤੇ ਸਾਰੀਆਂ ਚੀਜ਼ਾਂ ਤੇ ਕਬਜ਼ਾ ਕਰਨ ਦਾ ਲਾਲਚ
ਉਨ੍ਹਾਂ ਦੇ ਦਿਲਾਂ ਵਿੱਚ ਆਉਂਦਾ ਹੈ ਤਾਂ, ਇਹ ਗੱਲਾਂ ਉਪਦੇਸ਼ਾਂ ਨੂੰ
ਘੁੱਟ ਦਿੰਦੀਆਂ ਹਨ ਅਤੇ ਉਹ ਫ਼ਲ ਨਹੀਂ ਦੇਣ ਦਿੰਦੀਆਂ। ਇਸ
ਲਈ ਉਹ ਅਫ਼ਲ ਰਹਿ ਜਾਂਦੇ ਹਨ। 20ਬਾਕੀ ਲੋਕ ਵਧੀਆ ਜ਼ਮੀਨ
ਤੇ ਬੀਜੇ ਗਏ ਬੀਜ ਵਾਂਙ ਹਨ। ਉਹ ਉਪਦੇਸ਼ਾਂ ਨੂੰ ਸੁਣਦੇ ਹਨ
ਅਤੇ ਉਨ੍ਹਾਂ ਨੂੰ ਕਬੂਲ ਲੈਂਦੇ ਹਨ ਅਤੇ ਉਹ ਫਲ ਪੈਦਾ ਕਰਦੇ
ਹਨ, ਕੋਈ ਤੀਹ ਗੁਣਾ,ਕੋਈ ਸੱਠ ਗੁਣਾ ਅਤੇ ਕੋਈ ਦੋ ਸੌ ਗੁਣਾ।"

## ਜੋ ਤੁਹਾਡੇ ਕੋਲ ਹੈ ਉਸ ਦੀ ਵਰਤੋਂ ਕਰੋ

*(ਲੂਕਾ 8:16–18)*

21ਤਦ ਯਿਸੂ ਨੇ ਉਨ੍ਹਾਂ ਨੂੰ ਕਿਹਾ, "ਕੀ ਤੁਸੀਂ ਦੀਵਾ ਲਿਆ ਕੇ
ਉਸ ਨੂੰ ਕਟੋਰੇ ਹੇਠ ਜਾਂ ਮੰਜੇ ਹੇਠ ਰੱਖ ਦਿੰਦੇ ਹੋ? ਨਹੀਂ। ਤੁਸੀਂ

ਉਸ ਦੀਵੇ ਨੂੰ ਸ਼ਮ੍ਹਾਦਾਨ ਤੇ ਰੱਖਦੇ ਹੋ। 22ਹਰ ਲੁਕੀ ਚੀਜ਼ ਦੱਸੀ
ਜਾਵੇਗੀ ਅਤੇ ਹਰ ਗੁਪਤ ਗੱਲ ਪ੍ਰਗਟ ਕੀਤੀ ਜਾਵੇਗੀ। 23ਤੁਸੀਂ
ਲੋਕ ਜੋ ਸੁਣ ਸਕਦੇ ਹੋ, ਸੁਣੋ!

24“ਉਸ ਨੇ ਉਨ੍ਹਾਂ ਨੂੰ ਇਹ ਵੀ ਆਖਿਆ, ਜੋ ਕੁਝ ਵੀ ਤੁਸੀਂ
ਸੁਣੋ, ਉਸ ਬਾਰੇ ਧਿਆਨ ਨਾਲ ਸੋਚੋ। ਜਿਸ ਨਾਪ ਨਾਲ ਤੁਸੀਂ
ਨਾਪਦੇ ਹੋ ਉਸੇ ਨਾਲ ਤੁਹਾਡੇ ਲਈ ਵੀ ਨਾਪਿਆ ਜਾਵੇਗਾ ਪਰ
ਪਰਮੇਸ਼ੁਰ ਤੁਹਾਨੂੰ ਉਸ ਤੋਂ ਵਧੀਕ ਦੇਵੇਗਾ ਜਿੰਨਾਂ ਤੁਸੀਂ ਦਿੱਤਾ
ਹੈ। 25ਜਿਸ ਮਨੁੱਖ ਕੋਲ ਕੁਝ ਹੈ ਉਸ ਨੂੰ ਹੋਰ ਦਿੱਤਾ ਜਾਵੇਗਾ
ਪਰ ਜਿਸ ਮਨੁੱਖ ਕੋਲ ਕੁਝ ਜ਼ਿਆਦਾ ਨਹੀਂ ਹੈ, ਤਾਂ ਜੋ ਕੁਝ ਵੀ
ਉਸ ਕੋਲ ਹੈ ਉਹ ਵੀ ਲੈ ਲਿਆ ਜਾਵੇਗਾ।”

## ਯਿਸੂ ਬੀਜ ਦਾ ਦ੍ਰਿਸ਼ਟਾਂਤ ਵਰਤਦਾ ਹੈ

26ਫ਼ੇਰ ਯਿਸੂ ਨੇ ਕਿਹਾ, “ਪਰਮੇਸ਼ੁਰ ਦਾ ਰਾਜ ਉਸ ਮਨੁੱਖ
ਵਾਂਙ ਹੈ ਜੋ ਧਰਤੀ ਉੱਤੇ ਬੀਜ ਬੀਜਦਾ ਹੈ। 27ਬੀਜ ਵਧਣ
ਲਗਦਾ ਹੈ। ਉਹ ਦਿਨ ਰਾਤ ਵੱਧਦਾ ਹੈ। ਇਹ ਜ਼ਰੂਰੀ ਨਹੀਂ ਕਿ
ਮਨੁੱਖ ਸੁੱਤਾ ਹੈ ਜਾਂ ਜਾਗਦਾ ਹੈ ਬੀਜ਼ ਤਾਂ ਵਧਦਾ ਹੀ ਰਹੇਗਾ।
ਮਨੁੱਖ ਨਹੀਂ ਜਾਣਦਾ ਕਿ ਉਹ ਬੀਜ ਕਿਵੇਂ ਵੱਧ ਰਿਹਾ ਹੈ।
28ਜ਼ਮੀਨ ਤਾਂ ਆਪਣੇ ਆਪ ਦਾਣੇ ਪੈਦਾ ਕਰਦੀ ਹੈ। ਪਹਿਲਾਂ,
ਟਹਿਣੀ ਵਧਦੀ ਹੈ, ਫਿਰ ਸਿੱਟਾ, ਫ਼ੇਰ ਉਸ ਸਿੱਟੇ ਵਿੱਚ ਪੂਰੇ ਦਾਣੇ
ਬਣਦੇ ਹਨ। 29ਜਦੋਂ ਤੀਕਰ ਦਾਣੇ ਪੱਕ ਜਾਂਦੇ ਹਨ ਤਾਂ ਫ਼ੇਰ
ਮਨੁੱਖ ਉਸ ਨੂੰ ਵੱਢਦਾ ਹੈ ਕਿਉਂ ਕਿ ਫ਼ੇਰ ਵਾਢੀ ਦਾ ਸਮਾਂ ਆ
ਜਾਂਦਾ ਹੈ।”

## ਰਾਜ ਸਰ੍ਹੋਂ ਦੇ ਦਾਣੇ ਵਾਂਙ ਹੈ

*(ਮੱਤੀ 13:31–32, 34–35; ਲੂਕਾ 13:18–19)*

30ਫ਼ੇਰ ਯਿਸੂ ਨੇ ਕਿਹਾ, “ਪਰਮੇਸ਼ੁਰ ਦੇ ਰਾਜ ਦਾ ਵਰਨਣ
ਕਰਨ ਲਈ ਮੈਂ ਕਿਹੜਾ ਉਦਾਹਰਣ ਦੇਵਾਂ? ਇੰਝ ਵਿਸਤਾਰ
ਪੂਰਵਕ ਦੱਸਣ ਲਈ ਮੈ ਕਿਹੜੀ ਕਹਾਣੀ ਵਰਤੋਂ ਚ ਲਿਆਵਾਂ
31ਪਰਮੇਸ਼ੁਰ ਦਾ ਰਾਜ ਉਸ ਰਾਈ ਦੇ ਦਾਣੇ ਵਾਂਙ ਹੈ ਜਿਹੜਾ ਕਿ
ਸਭ ਬੀਜਾਂ ਤੋਂ ਛੋਟਾ ਹੁੰਦਾ ਹੈ ਅਤੇ ਧਰਤੀ ਤੇ ਬੋਇਆ ਜਾਂਦਾ ਹੈ।
32ਪਰ ਜਦੋਂ ਇਹ ਬੀਜਿਆ ਜਾਂਦਾ ਹੈ, ਇਹ ਵਧਦਾ ਹੈ ਅਤੇ
ਇਹ ਤੁਹਾਡੇ ਬਾਗ ਦੇ ਸਾਰੇ ਪੌਦਿਆਂ ਵਿੱਚੋਂ ਸਭ ਤੋਂ ਵੱਧ ਵੱਡਾ
ਬਣ ਜਾਂਦਾ ਹੈ। ਇਸਦੀਆ ਸ਼ਾਖਾਵਾਂ ਬੜੀਆ ਵੱਡੀਆ ਹੁੰਦੀਆਂ।
ਇੱਥੇ ਜੰਗਲੀ ਪੰਛੀ ਆ ਕੇ ਆਪਣੇ ਆਲ੍ਹਣੇ ਪਾ ਕੇ ਆਪਣੇ ਆਪ
ਨੂੰ ਧੁੱਪ ਤੋਂ ਬਚਾਉਂਦੇ ਹਨ।”

33ਯਿਸੂ ਨੇ ਅਜਿਹੇ ਕਈ ਦ੍ਰਿਸ਼ਟਾਂਤ ਉਨ੍ਹਾਂ ਨੂੰ ਪ੍ਰਚਾਰ ਕਰਦੇ
ਸਮੇਂ ਦਿੱਤੇ। ਯਿਸੂ ਨੇ ਉਨ੍ਹਾਂ ਨੂੰ ਉਨੇ ਹੀ ਉਪਦੇਸ਼ ਦਿੱਤੇ ਜਿੰਨੇ
ਵੱਧ ਤੋਂ ਵੱਧ ਉਹ ਸਮਝਣ ਯੋਗ ਸਨ।

34ਯਿਸੂ ਹਮੇਸ਼ਾ ਲੋਕਾਂ ਵਿੱਚ ਪ੍ਰਚਾਰ ਕਰਨ ਲਈ
ਕਹਾਣੀਆਂ ਦੀ ਵਰਤੋਂ ਕਰਦਾ। ਪਰ ਜਦੋਂ ਉਹ ਆਪਣੇ
ਚੇਲਿਆ ਦੇ ਨਾਲ ਇਕੱਲਾ ਹੁੰਦਾ ਤਾਂ ਉਹ ਉਨ੍ਹਾਂ ਨੂੰ ਹਰ ਗੱਲ ਦਾ
ਵਿਸਤਾਰ ਦਿੰਦਾ।

## ਯਿਸੂ ਦਾ ਤੂਫ਼ਾਨ ਨੂੰ ਰੋਕਣਾ

*(ਮੱਤੀ 8:23–27; ਲੂਕਾ 8:22–25)*

35ਉਸ ਦਿਨ ਸ਼ਾਮ ਵੇਲੇ ਯਿਸੂ ਨੇ ਆਪਣੇ ਚੇਲਿਆਂ ਨੂੰ ਕਿਹਾ,
“ਆਓ! ਝੀਲ ਦੇ ਉਸ ਪਾਰ ਚਲੀਏ।” 36ਯਿਸੂ ਤੇ ਉਸ ਦੇ ਚੇਲੇ
ਬਾਕੀ ਲੋਕਾਂ ਨੂੰ ਉੱਥੇ ਹੀ ਛੱਡ ਕੇ, ਉਸ ਬੇੜੀ ਵਿੱਚ ਬੈਠਕੇ ਚਲੇ
ਗਏ ਜਿਸ ਬੇੜੀ ਚ ਬੈਠ ਕੇ ਉਹ ਉਪਦੇਸ਼ ਦੇ ਰਿਹਾ ਸੀ। ਕੁਝ
ਹੋਰ ਵੀ ਬੇੜੀਆ ਉਸ ਦੇ ਨਾਲ ਸਨ। 37ਤਦ ਝੀਲ ਤੇ ਭਿਆਨਕ
ਹਨੇਰੀ ਵਗ੍ਹੀ। ਲਹਿਰਾਂ ਬੇੜੀ ਦੇ ਨਾਲ ਵੱਜ ਰਹੀਆਂ ਸਨ। ਬੇੜੀ
ਪਾਣੀ ਨਾਲ ਭਰ ਚਲੀ ਸੀ। 38ਯਿਸੂ ਉਸ ਵਕਤ ਬੇੜੀ ਦੇ ਪਿਛਲੇ
ਪਾਸੇ ਇੱਕ ਸਿਰਹਾਣਾ ਰੱਖ ਕੇ ਸੁੱਤਾ ਹੋਇਆ ਸੀ। ਉਸ ਦੇ ਚੇਲਿਆਂ
ਨੇ ਉਸ ਨੂੰ ਉਠਾਇਆ। ਉਨ੍ਹਾਂ ਆਖਿਆ, “ਗੁਰੂ ਜੀ, ਕੀ ਤੁਹਾਨੂੰ
ਕੋਈ ਫ਼ਿਕਰ ਨਹੀਂ ਕਿ ਅਸੀਂ ਡੁੱਬ ਰਹੇ ਹਾਂ।”

39ਯਿਸੂ ਉਠਿਆ ਅਤੇ ਉਸ ਨੇ ਹਨੇਰੀ ਅਤੇ ਲਹਿਰਾਂ ਨੂੰ ਹੁਕਮ
ਦਿੱਤਾ “ਸ਼ਾਂਤ ਹੋ ਜਾਓ, ਥੰਮ ਜਾਓ।” ਤਾਂ ਹਨੇਹੀ ਰੁਕ ਗਈ ਅਤੇ
ਝੀਲ ਸ਼ਾਂਤ ਹੋ ਗਈਆਂ।

40ਯਿਸੂ ਨੇ ਆਪਣੇ ਚੇਲਿਆਂ ਨੂੰ ਕਿਹਾ, “ਤੁਸੀਂ ਇੰਨੇ ਘਬਰਾਏ
ਹੋਏ ਕਿਉਂ ਹੋ? ਕੀ ਤੁਹਾਨੂੰ ਅਜੇ ਵੀ ਵਿਸ਼ਵਾਸ ਨਹੀ?”

41ਚੇਲੇ ਬਹੁਤ ਡਰੇ ਹੋਏ ਸਨ ਅਤੇ ਇੱਕ ਦੂਜੇ ਤੋਂ ਪੁੱਛ ਰਹੇ
ਸਨ, “ਇਹ ਕਿਹੋ ਜਿਹਾ ਮਨੁੱਖ ਹੈ? ਹਵਾ ਅਤੇ ਝੀਲ ਵੀ ਉਸ
ਦੀ ਆਗਿਆ ਦਾ ਪਾਲਣ ਕਰਦੇ ਹਨ।”

## ਯਿਸੂ ਦਾ ਇੱਕ ਆਦਮੀ ਨੂੰ ਭਰਿਸ਼ਟ ਆਤਮੇ ਤੋਂ ਮੁਕਤ ਕਰਨਾ

*(ਮੱਤੀ 8:28–34; ਲੂਕਾ 8:26–39)*

5 ਯਿਸੂ ਅਤੇ ਉਸ ਦੇ ਚੇਲੇ ਝੀਲ ਦੇ ਦੂਜੇ ਪਾਰ ਗਏ ਅਤੇ
ਗਿਰਸੇਨੀਆ ਦੇ ਦੇਸ਼ ਨੂੰ ਆਏ। 2ਜਦੋਂ ਯਿਸੂ ਬੇੜੀ ਵਿੱਚੋਂ
ਬਾਹਰ ਆਇਆ ਤਾਂ, ਕਬਰਾਂ ਵੱਲੋਂ ਇੱਕ ਮਨੁੱਖ ਜਿਸਨੂੰ ਭਰਿਸ਼ਟ
ਆਤਮਾ ਚਿੰਬੜਿਆ ਹੋਇਆ ਸੀ ਉਸ ਕੋਲ ਆਇਆ। 3ਇਹ
ਮਨੁੱਖ ਕਬਰਾਂ ਵਿਚਕਾਰ ਰਹਿੰਦਾ ਸੀ। ਕੋਈ ਉਸ ਨੂੰ ਜੰਜ਼ੀਰਾਂ
ਨਾਲ ਵੀ ਨਹੀਂ ਬੰਨ੍ਹ ਸਕਦਾ ਸੀ। 4ਕਈ ਵਾਰ ਉਸ ਦੇ ਹੱਥ ਅਤੇ
ਪੈਰ ਸੰਗਲਾਂ ਨਾਲ ਜਕੜੇ ਗਏ ਸਨ। ਪਰ ਉਹ ਉਨ੍ਹਾਂ ਨੂੰ ਤੋੜ
ਸੁੱਟਦਾ। ਕੋਈ ਵੀ ਆਦਮੀ ਇੰਨਾ ਤਾਕਤਵਰ ਨਹੀਂ ਸੀ ਕਿ ਉਸ
ਨੂੰ ਕਾਬੂ ਕਰ ਸੱਕਦਾ। 5ਦਿਨ-ਰਾਤ ਇਹ ਆਦਮੀ ਕਬਰਾਂ
ਵਿਚਕਾਰ ਅਤੇ ਪਹਾੜੀਆਂ ਤੇ ਰਹਿੰਦਾ ਸੀ। ਅਤੇ ਚੀਕਦਾ ਰਹਿੰਦਾ
ਅਤੇ ਆਪਣੇ-ਆਪ ਨੂੰ ਪੱਥਰਾਂ ਨਾਲ ਜ਼ਖਮੀ ਕਰਦਾ ਰਹਿੰਦਾ
ਸੀ।6ਜਦੋਂ ਯਿਸੂ ਅਜੇ ਦੂਰ ਹੀ ਸੀ ਤਾਂ ਇਸ ਆਦਮੀ ਨੇ ਉਸ ਨੂੰ
ਵੇਖ ਲਿਆ ਅਤੇ ਉਹ ਉਸ ਵੱਲ ਨੱਸਿਆ। ਅਤੇ ਉਸ ਅੱਗੇ ਜਾ
ਕੇ ਝੁਕ ਗਿਆ। 7-8ਅਤੇ ਉਹ ਚੀਕੀਆ, “ਯਿਸੂ, ਤੂੰ ਮੇਰੇ ਨਾਲ
ਕੀ ਕਰਨਾ ਚਾਹੁੰਨਾਂ? ਤੂੰ ਅੱਤ ਮਹਾਨ ਪਰਮੇਸ਼ੁਰ ਦਾ ਪੁੱਤਰ ਹੈ!
ਮੈਂ ਤੈਨੂੰ ਪਰਮੇਸ਼ੁਰ ਦੀ ਸੌਂਹ ਦਿੰਦਾ ਹਾਂ ਕਿ ਤੂੰ ਮੈਨੂੰ ਕਸ਼ਟ ਨਹੀਂ
ਦੇਵੇਂਗਾ।” 8ਉਸ ਨੇ ਅਜਿਹਾ ਇਸ ਲਈ ਆਖਿਆ ਕਿਉਂ ਕਿ
ਯਿਸੂ ਨੇ ਉਸ ਆਦਮੀ ਨੂੰ ਆਖਿਆ ਸੀ, “ਤੂੰ ਭ੍ਰਿਸ਼ਟ ਆਤਮਾ,
ਇਸ ਮਨੁੱਖ ਵਿੱਚੋਂ ਬਾਹਰ ਆ ਜਾ।”

9ਫਿਰ ਯਿਸੂ ਨੇ ਉਸ ਮਨੁੱਖ ਨੂੰ ਪੁੱਛਿਆ, “ਤੇਰਾ ਕੀ ਨਾਂ ਹੈ?”
ਉਸ ਮਨੁੱਖ ਨੇ ਜਵਾਬ ਦਿੱਤਾ, “ਮੇਰਾ ਨਾਂ ਲਸ਼ਕਰ ਹੈ, ਕਿਉਂ ਕਿ

ਬਹੁਤ ਸਾਰੇ ਭ੍ਰਿਸ਼ਟ ਆਤਮੇ ਮੇਰੇ ਅੰਦਰ ਹਨ।” 10ਫ਼ਿਰ ਉਸ
ਆਦਮੀ ਨੇ ਯਿਸੂ ਅੱਗੇ ਬੇਨਤੀ ਕੀਤੀ ਕਿ ਉਹ ਉਨ੍ਹਾਂ ਨੂੰ ਉਸ ਥਾਂ
ਤੋਂ ਬਾਹਰ ਨਾ ਕੱਢੇ।

11ਉੱਥੇ ਪਹਾੜ ਦੇ ਨੇੜੇ ਸੂਰਾਂ ਦਾ ਇੱਕ ਵੱਡਾ ਇੱਜੜ ਚਰ
ਰਿਹਾ ਸੀ। 12ਉਨ੍ਹਾਂ ਭਰਿਸ਼ਟ ਆਤਮਿਆਂ ਨੇ ਉਸ ਅੱਗੇ ਅਰਜੋਈ
ਕੀਤੀ ਕਿ “ਸਾਨੂੰ ਸੂਰਾਂ ਵਿੱਚ ਭੇਜ ਦੇ ਤਾਂ ਜੋ ਅਸੀਂ ਉਨ੍ਹਾਂ ਵਿੱਚ
ਜਾ ਵੜੀਏ।” 13ਤਾਂ ਯਿਸੂ ਨੇ ਉਨ੍ਹਾਂ ਨੂੰ ਜਾਣ ਦਿੱਤਾ। ਤਾਂ ਉਹ
ਭਰਿਸ਼ਟ ਆਤਮੇ ਉਸ ਮਨੁੱਖ ਵਿੱਚੋਂ ਨਿਕਲ ਕੇ ਸੂਰਾਂ ਵਿੱਚ ਜਾ
ਵੜੇ। ਅਤੇ ਇੱਜੜ ਪਹਾੜੀ ਦੀ ਸਿੱਧੀ ਢਲਾਣ ਤੇ ਭੱਜਦਾ ਹੋਇਆ
ਝੀਲ ਵਿੱਚ ਡਿੱਗ ਪਿਆ। ਉਸ ਇਜੜ ਵਿੱਚ ਦੋ-ਹਜ਼ਾਰ ਦੇ
ਕਰੀਬ ਸੂਰ ਸਨ ਅਤੇ ਉਹ ਸਾਰੇ ਦੇ ਸਾਰੇ ਝੀਲ ਵਿੱਚ ਡੁੱਬ ਗਏ।

14ਜਿਹੜੇ ਆਦਮੀ ਉੱਥੇ ਸੂਰਾਂ ਨੂੰ ਚਰਵਾ ਅਤੇ ਉਨ੍ਹਾਂ ਦੀ
ਰਖਵਾਲੀ ਕਰ ਰਹੇ ਸਨ ਨੱਸ ਗਏ ਅਤੇ ਨੱਸਦੇ ਹੋਏ ਸ਼ਹਿਰਾਂ
ਅਤੇ ਖੇਤਾਂ ਵਿੱਚ ਜਾ ਕੇ ਉਨ੍ਹਾਂ ਨੇ ਲੋਕਾਂ ਨੂੰ ਇਹ ਸਾਰਾ ਹਾਲ ਜਾ
ਸੁਣਾਇਆ। ਲੋਕ ਵੇਖਣ ਲਈ ਆਏ ਕਿ ਕੀ ਵਾਪਰਿਆ ਸੀ।
15ਜਦੋਂ ਉਹ ਯਿਸੂ ਕੋਲ ਆਏ, ਉਨ੍ਹਾਂ ਨੇ ਉਸ ਆਦਮੀ ਨੂੰ ਵੇਖਿਆ
ਜੋ ਭਰਿਸ਼ਟ ਆਤਮਿਆਂ ਦੇ ਕਬਜ਼ੇ ਵਿੱਚ ਸੀ। ਉਹ ਆਦਮੀ ਉੱਥੇ
ਕਪੜੇ ਪਾਈ ਬੈਠਾ ਸੀ ਅਤੇ ਉਸ ਦੀ ਸੁਰਤ ਵੀ ਹੁਣ ਟਿਕਾਣੇ
ਸੀ। ਇਹ ਵੇਖ ਲੋਕੀ ਡਰ ਗਏ। 16ਕੁਝ ਲੋਕ ਉੱਥੇ ਸਨ, ਅਤੇ
ਉਨ੍ਹਾਂ ਇਹ ਸਭ ਜੋ ਯਿਸੂ ਨੇ ਕੀਤਾ ਸੀ ਵੇਖਿਆ। ਉਨ੍ਹਾਂ ਨੇ, ਜੋ
ਕੁਝ ਵੀ ਉਸ ਭੂਤਾਂ ਦੇ ਕਬਜ਼ੇ ਹੇਠ ਆਦਮੀ ਨਾਲ ਵਾਪਰਿਆ,
ਆਣ ਸੁਣਾਇਆ, ਅਤੇ ਉਨ੍ਹਾਂ ਨੇ ਲੋਕਾਂ ਨੂੰ ਸੂਰਾਂ ਬਾਰੇ ਵੀ ਦੱਸਿਆ।
17ਤਦ ਉਨ੍ਹਾਂ ਨੇ ਯਿਸੂ ਨੂੰ ਉਨ੍ਹਾਂ ਦਾ ਇਲਾਕਾ ਛੱਡ ਕੇ ਚਲੇ ਜਾਣ
ਲਈ ਮਿੰਨਤ ਕੀਤੀ।

18ਜਿਉਂ ਹੀ ਯਿਸੂ ਬੇੜੀ ਵਿੱਚ ਚੜ੍ਹਨ ਵਾਲਾ ਸੀ, ਜੋ ਵਿਅਕਤੀ
ਭੂਤਾਂ ਤੋਂ ਮੁਕਤ ਹੋਇਆ ਸੀ ਉਸ ਨੇ ਉਸ ਦਾ ਅਨੁਸਰਣ ਕਰਨ
ਦੀ ਆਗਿਆ ਮੰਗੀ।

19ਪਰ ਯਿਸੂ ਨੇ ਉਸ ਨੂੰ ਆਪਣੇ ਨਾਲ ਆਉਣ ਦੀ ਇਜਾਜ਼ਤ
ਨਾ ਦਿੱਤੀ ਅਤੇ ਕਿਹਾ, “ਤੂੰ ਆਪਣੇ ਪਰਿਵਾਰ ਅਤੇ ਸੰਗੀ-ਸਾਥੀਆਂ
ਵਿੱਚ ਜਾ। ਤੂੰ ਉਨ੍ਹਾਂ ਨੂੰ ਦੱਸ ਜੋ ਪ੍ਰਭੂ ਨੇ ਤੇਰੇ ਲਈ ਕੀਤਾ ਹੈ।
ਉਨ੍ਹਾਂ ਨੂੰ ਦੱਸ ਕਿ ਉਹ ਤੇਰੇ ਤੇ ਮਿਹਰਬਾਨ ਹੋਇਆ ਹੈ।” 20ਉਹ
ਆਦਮੀ ਚਲਿਆ ਗਿਆ। ਉਸ ਨੇ ਦਿਕਾਪੁਲਿਸ ਦੇ ਲੋਕਾਂ ਨੂੰ
ਦੱਸਿਆ ਕਿ ਯਿਸੂ ਨੇ ਉਸ ਵਾਸਤੇ ਕੀ ਕੀਤਾ ਸੀ। ਸਾਰੇ ਲੋਕ
ਉਸ ਦੀਆਂ ਗੱਲਾਂ ਸੁਣ ਕੇ ਹੈਰਾਨ ਸਨ।

### ਯਿਸੂ ਦੇ ਮੋਈ ਕੁੜੀ ਨੂੰ ਪ੍ਰਾਣ ਦੇਣੇ ਤੇ ਬਿਮਾਰ ਔਰਤ ਨੂੰ ਰਾਜ਼ੀ ਕਰਨਾ

*(ਮੱਤੀ 9:18–26; ਲੂਕਾ 8:40–56)*

21ਜਿਵੇਂ ਹੀ ਯਿਸੂ ਫ਼ੇਰ ਤੋਂ ਬੇੜੀ ਦੁਆਰਾ ਝੀਲ ਦੇ ਦੂਜੇ ਪਾਸੇ
ਗਿਆ, ਝੀਲ ਦੇ ਨੇੜੇ ਉਸ ਕੋਲ ਇੱਕ ਵੱਡੀ ਭੀੜ ਇਕੱਠੀ ਹੋ
ਗਈ। 22ਉੱਥੇ ਪ੍ਰਾਰਥਾਨਾ ਸਥਾਨ ਦਾ ਇੱਕ ਆਗੂ ਉਸ ਕੋਲ
ਆਇਆ ਜਿਸ ਦਾ ਨਾਂ ਜੈਰੁਸ ਸੀ। ਜਦੋਂ ਉਸ ਨੇ ਯਿਸੂ ਨੂੰ ਲੱਭ
ਲਿਆ, ਤਾਂ ਉਹ ਉਸ ਦੇ ਪੈਰੀਂ ਪੈ ਗਿਆ। 23ਅਤੇ ਉਹ ਉਸ ਦੇ
ਪੈਰੀ ਪੈ ਕੇ ਬਾਰ-ਬਾਰ ਮਿੰਨਤ ਕਰਨ ਲੱਗਾ, “ਮੇਰੀ ਛੋਟੀ ਜਿਹੀ
ਧੀ ਮਰਨ ਕਿਨਾਰੇ ਹੈ। ਕਿਰਪਾ ਕਰਕੇ ਆਪਣੇ ਹੱਥ ਉਸ ਉੱਪਰ
ਰੱਖ ਦਿਉ। ਉਹ ਚੰਗੀ ਹੋ ਜਾਵੇਗੀ ਤੇ ਜਿਉਂ ਪਵੇਗੀ।”

24ਤਾਂ ਉਹ ਜੈਰੁਸ ਦੇ ਨਾਲ ਗਿਆ। ਬਹੁਤ ਸਾਰੇ ਲੋਕ
ਉਸ ਦਾ ਪਿੱਛਾ ਕਰ ਰਹੇ ਸਨ ਅਤੇ ਉਹ ਉਸ ਨੂੰ ਦਬਾਈ
ਜਾ ਰਹੇ ਸਨ।

25ਉੱਥੇ ਇੱਕ ਔਰਤ ਸੀ, ਜਿਸ ਨੂੰ ਪਿੱਛਲੇ ਬਾਰ੍ਹਾਂ ਵਰ੍ਹਿਆ ਤੋਂ
ਖੂਨ ਆ ਰਿਹਾ ਸੀ। 26ਉਹ ਔਰਤ ਬੜੀ ਤਕਲੀਫ ਵਿੱਚ ਸੀ ਅਤੇ
ਬਹੁਤ ਸਾਰੇ ਵੈਦਾਂ ਨੇ ਉਸ ਨੂੰ ਠੀਕ ਕਰਨ ਦੀ ਕੋਸ਼ਿਸ਼ ਵੀ ਕੀਤੀ
ਸੀ। ਉਸ ਕੋਲ ਜਿੰਨੀ ਵੀ ਦੌਲਤ ਸੀ ਉਸ ਨੇ ਆਪਣੇ ਇਲਾਜ ਤੇ
ਖ਼ਰਚ ਦਿੱਤੀ ਸੀ, ਪਰ ਉਹ ਚੰਗੀ ਨਾ ਹੋਈ। ਅਤੇ ਉਸ ਦੀ
ਹਾਲਤ ਹੋਰ ਵੀ ਖ਼ਰਾਬ ਹੋ ਗਈ। 27ਜਦੋਂ ਉਸ ਔਰਤ ਨੇ ਯਿਸੂ
ਬਾਰੇ ਸੁਣਿਆ ਅਤੇ ਉਹ ਭੀੜ ਵਿਚਕਾਰ ਉਸ ਦੇ ਪਿੱਛੇ ਆ
ਗਈ ਅਤੇ ਉਸ ਦੇ ਕਪੜੇ ਨੂੰ ਛੂਹਿਆ। 28ਉਸ ਔਰਤ ਨੇ ਸੋਚਿਆ,
“ਜੇਕਰ ਮੈਂ ਸਿਰਫ਼ ਯਿਸੂ ਦੇ ਕਪੜੇ ਨੂੰ ਵੀ ਛੂਹ ਲਵਾਂ, ਮੈਂ ਚੰਗੀ
ਹੋ ਜਾਵਾਂਗੀ।” 29ਜਦੋਂ ਉਸ ਔਰਤ ਨੇ ਯਿਸੂ ਦਾ ਕੱਪੜਾ ਛੂਹਿਆ,
ਉਸ ਦਾ ਲਹੂ ਵਗਣਾ ਰੁੱਕ ਗਿਆ ਅਤੇ ਉਸ ਨੇ ਆਪਣੇ ਸ਼ਰੀਰ
ਵਿੱਚ ਇਹ ਮਹਿਸੂਸ ਕੀਤਾ ਕਿ ਉਹ ਆਪਣੀਆਂ ਤਕਲੀਫ਼ਾਂ ਤੋਂ
ਚੰਗੀ ਹੋ ਗਈ ਸੀ। 30ਜਦੋਂ ਯਿਸੂ ਨੇ ਮਹਿਸੂਸ ਕੀਤਾ ਕਿ ਕੋਈ
ਸ਼ਕਤੀ ਉਸ ਵਿੱਚੋ ਬਾਹਰ ਆਈ ਹੈ, ਉਸ ਨੇ ਆਸੇ ਪਾਸੇ ਵੇਖਿਆ
ਅਤੇ ਪੁੱਛਿਆ, “ਕਿਸ ਨੇ ਮੇਰਾ ਕੱਪੜਾ ਛੋਹਿਆ ਹੈ?”

31ਉਸ ਦੇ ਚੇਲਿਆਂ ਨੇ ਉਸ ਨੂੰ ਆਖਿਆ, “ਤੂੰ ਜਾਣਦਾ ਹੈ ਕਿ
ਲੋਕ ਤੈਨੂੰ ਦਬਾਈ ਜਾ ਰਹੇ ਹਨ। ਅਤੇ ਹਾਲੇ ਵੀ ਤੂੰ ਪੁੱਛ ਰਿਹਾ
ਹੈ, ਕਿਸ ਨੇ ਮੈਨੂੰ ਛੋਹਿਆ ਹੈ?”

32ਪਰ ਯਿਸੂ ਉਸ ਵਿਅਕਤੀ ਨੂੰ ਲੱਭਣ ਲਈ ਆਸੇ ਪਾਸੇ ਵੇਖ
ਰਿਹਾ ਸੀ ਕਿ ਉਹ ਕੌਣ ਹੈ। 33ਉਹ ਔਰਤ ਜਾਣ ਗਈ ਸੀ ਕਿ
ਉਹ ਹੁਣ ਠੀਕ ਹੋ ਗਈ ਹੈ ਉਹ ਯਿਸੂ ਕੋਲ ਆਈ ਅਤੇ ਡਰ
ਨਾਲ ਕੰਬਦੀ ਹੋਈ ਯਿਸੂ ਦੇ ਚਰਨਾਂ ਤੇ ਡਿੱਗ ਪਈ। ਉਸ ਨੇ
ਯਿਸੂ ਨੂੰ ਸਾਰੀ ਵਾਰਤਾ ਸੁਣਾਈ। 34ਤਾਂ ਉਸ ਨੇ ਉਸ ਔਰਤ ਨੂੰ
ਆਖਿਆ, “ਹੇ ਪਿਆਰੀ ਇਸਤਰੀ! ਤੂੰ ਆਪਣੇ ਵਿਸ਼ਵਾਸ ਕਾਰਣ
ਚੰਗੀ ਹੋਈ ਹੈਂ। ਖੁਸ਼ ਰਹਿ! ਹੁਣ ਤੂੰ ਕੋਈ ਹੋਰ ਤਕਲੀਫ ਨਹੀਂ
ਝੱਲੇਂਗੀ।”

35ਜਦੋਂ ਯਿਸੂ ਅਜੇ ਬੋਲ ਰਿਹਾ ਸੀ, ਕੁਝ ਲੋਕ ਪ੍ਰਾਰਥਨਾ-ਸਥਾਨ
ਦੇ ਆਗੂ ਜੈਰੁਸ ਦੇ ਘਰੋ ਆਏ ਅਤੇ ਉਸਨੂੰ ਆਖਿਆ, “ਤੇਰੀ ਧੀ
ਮਰ ਗਈ ਹੈ। ਤੂੰ ਗੁਰੂ ਨੂੰ ਹੋਰ ਖੇਚਲ ਕਿਉਂ ਦੇ ਰਿਹਾ ਹੈਂ?”

36ਪਰ ਯਿਸੂ ਨੇ ਉਸ ਗੱਲ ਦੀ ਬਿਲਕੁਲ ਕੋਈ ਪਰਵਾਹ ਨਾ
ਕੀਤੀ ਕਿ ਉਹ ਕੀ ਆਖ ਰਹੇ ਸਨ ਅਤੇ ਪ੍ਰਾਰਥਨਾ ਸਥਾਨ ਦੇ
ਆਗੂ ਨੂੰ ਆਖਿਆ, “ਡਰ ਨਹੀਂ! ਸਿਰਫ ਭਰੋਸਾ ਰੱਖ।”

37ਯਿਸੂ ਨੇ ਆਪਣੇ ਨਾਲ ਪਤਰਸ, ਯਾਕੂਬ ਅਤੇ ਉਸ ਦੇ ਭਰਾ
ਯੂਹੰਨਾ ਨੂੰ ਲਿਆ ਅਤੇ ਪ੍ਰਾਰਥਨਾ ਸਥਾਨ ਦੇ ਆਗੂ ਜੈਰੁਸ ਦੇ
ਘਰ ਚਲਾ ਗਿਆ। 38ਜਦੋਂ ਉਹ ਉੱਥੇ ਪਹੁੰਚੇ, ਯਿਸੂ ਨੇ ਉੱਥੇ
ਬਹੁਤ ਸਾਰੇ ਲੋਕਾਂ ਨੂੰ ਰੋਂਦਿਆਂ ਅਤੇ ਪਿਟਦਿਆਂ ਵੇਖਿਆ। ਉੱਥੇ
ਬੜੀ ਭਾਜੜ ਪਈ ਹੋਈ ਸੀ। 39ਯਿਸੂ ਉਸ ਘਰ ਦੇ ਅੰਦਰ
ਵੜਿਆ ਅਤੇ ਲੋਕਾਂ ਨੂੰ ਕਿਹਾ, “ਤੁਸੀਂ ਲੋਕ ਕਿਉਂ ਰੋ ਰਹੇ ਹੋ ਅਤੇ
ਅਸ਼ਾਂਤੀ ਕਿਉਂ ਫ਼ੈਲਾ ਰਹੇ ਹੋ? ਬੱਚੀ ਮਰੀ ਨਹੀਂ ਉਹ ਸਿਰਫ ਸੌਂ

ਰਹੀ ਹੈ।” 40ਪਰ ਲੋਕਾਂ ਨੇ ਯਿਸੂ ਦਾ ਮਜ਼ਾਕ ਉਡਾਇਆ। ਉਸ
ਨੇ ਸਭ ਨੂੰ ਘਰੋਂ ਚਲੇ ਜਾਣ ਵਾਸਤੇ ਕਿਹਾ। ਉਹ ਉਸ ਕਮਰੇ
ਵਿੱਚ ਗਿਆ ਜਿੱਥੇ ਬੱਚੀ ਸੀ। ਉਸ ਨੇ ਆਪਣੇ ਨਾਲ ਉਸ ਕਮਰੇ
ਵਿੱਚ ਬੱਚੀ ਦੇ ਪਿਤਾ ਮਾਤਾ ਅਤੇ ਆਪਣੇ ਤਿੰਨ ਚੇਲਿਆਂ ਨੂੰ
ਲਿਆ। 41ਤਦ ਯਿਸੂ ਨੇ ਉਸ ਕੁੜੀ ਦਾ ਹੱਥ ਫ਼ੜਿਆ ਅਤੇ ਉਸ
ਨੂੰ ਕਿਹਾ, “ਤਲੀਥਾ ਕੂਮੀ” ਜਿਸ ਦਾ ਅਰਥ ਹੈ ਕਿ ਹੇ ਕੰਨਿਆ,
"ਮੈਂ ਤੈਨੂੰ ਆਖਦਾ ਹਾਂ, ਉੱਠ!” 42ਉਹ ਕੁੜੀ ਝੱਟ ਉੱਠ ਖੜ੍ਹੀ
ਹੋਈ ਅਤੇ ਤੁਰਨ ਫਿਰਨ ਲੱਗੀ। ਉਹ ਕੁੜੀ ਬਾਰ੍ਹਾਂ ਵਰ੍ਹਿਆਂ ਦੀ
ਸੀ। ਉਸ ਦੇ ਮਾਂ ਪਿਉ ਅਤੇ ਚੇਲੇ ਬੜੇ ਹੈਰਾਨ ਹੋ ਗਏ। 43ਅਤੇ
ਯਿਸੂ ਨੇ ਉਨ੍ਹਾਂ ਨੂੰ ਸਖ਼ਤ ਚਿਤਾਵਨੀ ਦਿੱਤੀ ਕਿ ਉਹ ਲੋਕਾਂ ਨੂੰ
ਇਸ ਬਾਰੇ ਨਾ ਦੱਸਣ। ਉਸ ਨੇ ਉਨ੍ਹਾਂ ਨੂੰ ਉਸ ਕੁੜੀ ਨੂੰ ਕੁਝ
ਖਾਣ ਨੂੰ ਦੇਣ ਲਈ ਕਿਹਾ।

### ਯਿਸੂ ਦਾ ਆਪਣੇ ਵਤਨ ਨੂੰ ਮੁੜਨਾ

*(ਮੱਤੀ 13:53–58; ਲੂਕਾ 4:16–30)*

6 ਯਿਸੂ ਨੇ ਉਹ ਜਗ੍ਹਾ ਛੱਡ ਦਿੱਤੀ ਅਤੇ ਆਪਣੇ ਸ਼ਹਿਰ ਆ
ਗਿਆ। ਉਸ ਦੇ ਚੇਲੇ ਉਸ ਦੇ ਨਾਲ ਸਨ। 2ਉਸ ਨੇ ਸਬਤ
ਦੇ ਦਿਨ ਪ੍ਰਾਰਥਨਾ ਸਥਾਨ ਵਿੱਚ ਉਪਦੇਸ਼ ਦੇਣਾ ਸ਼ੁਰੂ ਕਰ ਦਿੱਤਾ
ਅਤੇ ਬਹੁਤ ਸਾਰੇ ਲੋਕ ਉਸ ਨੂੰ ਸੁਣ ਕੇ ਹੈਰਾਨ ਸਨ ਅਤੇ ਆਖਿਆ,
“ਉਸ ਨੇ ਇਹ ਸਭ ਕਿੱਥੋਂ ਸਿੱਖਿਆ ਅਤੇ ਉਸ ਨੂੰ ਇਹ ਗਿਆਨ
ਕਿਸ ਨੇ ਦਿੱਤਾ? ਅਤੇ ਇੰਨੇ ਕਰਿਸ਼ਮੇ ਕਰਨ ਦੀ ਸ਼ਕਤੀ ਇਸ ਨੇ
ਕਿੱਥੋਂ ਹਾਸਿਲ ਕੀਤੀ ਹੈ? 3ਉਹ ਤਾਂ ਕੇਵਲ ਤਰਖ਼ਾਨ ਹੈ ਅਤੇ
ਉਸ ਦੀ ਮਾਂ ਮਰਿਯਮ ਹੈ ਅਤੇ ਉਹ ਯਾਕੂਬ ਅਤੇ ਯੋਸੇਸ, ਯਹੂਦਾਹ,
ਸ਼ਮਊਨ ਦਾ ਭਰਾ ਹੈ ਅਤੇ ਉਸ ਦੀਆਂ ਭੈਣਾਂ ਇੱਥੇ ਸਾਡੇ ਵਿਚਕਾਰ
ਰਹਿੰਦੀਆਂ ਹਨ।” ਇਸੇ ਕਾਰਣ ਲੋਕਾਂ ਨੇ ਉਸ ਨੂੰ ਸਵੀਕਾਰ ਨ
ਕੀਤਾ।

4ਯਿਸੂ ਨੇ ਲੋਕਾਂ ਨੂੰ ਆਖਿਆ, “ਹੋਰ ਲੋਕ ਨਬੀ ਦਾ ਆਦਰ
ਕਰਦੇ ਹਨ। ਪਰ ਉਸ ਦੇ ਆਪਣੇ ਸ਼ਹਿਰ ਦੇ ਲੋਕ ਅਤੇ ਉਸ ਦੇ
ਆਪਣੇ ਰਿਸ਼ਤੇਦਾਰ ਅਤੇ ਆਪਣਾ ਪਰਿਵਾਰ ਉਸ ਦਾ ਆਦਰ
ਨਹੀਂ ਕਰੇਗਾ।” 5ਯਿਸੂ ਉੱਥੇ ਕੋਈ ਵੀ ਕਰਿਸ਼ਮਾ ਨਾ ਕਰ ਸਕਿਆ
ਉਸ ਨੇ ਸਿਰਫ ਕੁਝ ਬਿਮਾਰ ਲੋਕਾਂ ਉੱਤੇ ਆਪਣਾ ਹੱਥ ਧਰ ਕੇ
ਉਨ੍ਹਾਂ ਨੂੰ ਚੰਗਾ ਕਰ ਦਿੱਤਾ। 6ਯਿਸੂ ਹੈਰਾਨ ਹੋਇਆ ਕਿਉਂ ਕਿ
ਉਨ੍ਹਾਂ ਲੋਕਾਂ ਨੂੰ ਵਿਸ਼ਵਾਸ ਨਹੀਂ ਸੀ। ਫਿਰ ਉਹ ਉਸ ਜਗ੍ਹਾਂ ਦੇ
ਹੋਰਨਾਂ ਪਿੰਡਾਂ ਵਿੱਚ ਗਿਆ ਅਤੇ ਲੋਕਾਂ ਨੂੰ ਉਪਦੇਸ਼ ਦਿੱਤੇ।

### ਯਿਸੂ ਦਾ ਅਪਣੇ ਰਸੂਲਾਂ ਨੂੰ ਮਿਸ਼ਨ ਤੇ ਭੇਜਣਾ

*(ਮੱਤੀ 10:1, 5–15; ਲੂਕਾ 9:1–6)*

7ਯਿਸੂ ਨੇ ਬਾਰ੍ਹਾਂ ਚੇਲਿਆਂ ਨੂੰ ਇਕੱਠਿਆ ਸੱਦਿਆ ਅਤੇ ਉਨ੍ਹਾਂ
ਨੂੰ ਦੋ-ਦੋ ਕਰਕੇ ਭੇਜਣ ਲੱਗਾ ਅਤੇ ਉਨ੍ਹਾਂ ਨੂੰ ਭਰਿਸ਼ਟ-ਆਤਮਿਆਂ
ਨੂੰ ਬਾਹਰ ਕੱਢਣ ਦੀ ਸ਼ਕਤੀ ਵੀ ਦਿੱਤੀ। 8ਅਤੇ ਆਪਣੇ ਚੇਲਿਆਂ
ਨੂੰ ਇਹ ਆਖਿਆ, “ਆਪਣੇ ਸਫਰ ਵਿੱਚ ਸਿਵਾਇ ਇੱਕ ਲਾਠੀ
ਦੇ ਹੋਰ ਕੁਝ ਨਾ ਲੈ ਕੇ ਜਾਣਾ। ਨਾ ਕੋਈ ਰੋਟੀ, ਨਾ ਥੈਲਾ ਨਾ ਹੀ
ਆਪਣੀਆਂ ਜੇਬਾਂ ਵਿੱਚ ਕੋਈ ਪੈਸਾ ਲੈ ਕੇ ਜਾਣਾ। 9ਜੁੱਤੀ ਪਾਓ
ਅਤੇ ਜਿਹੜੇ ਕਪੜੇ ਤੁਸੀਂ ਪਾਉਂਦੇ ਹੋ ਸਿਰਫ ਉਹੀ ਲਓ। 10ਜਦੋਂ
ਤੁਸੀਂ ਕਿਸੇ ਵੀ ਘਰ ਵਿੱਚ ਪ੍ਰਵੇਸ਼ ਕਰੋ, ਉਨਾਂ ਚਿਰ ਉੱਥੇ ਹੀ ਰਹੋ
ਜਿੰਨਾ ਚਿਰ ਤੁਸੀਂ ਦੂਜੇ ਸ਼ਹਿਰ ਨੂੰ ਨਹੀਂ ਜਾਂਦੇ। 11ਜੇਕਰ ਕਿਸੇ
ਵੀ ਸ਼ਹਿਰ ਦੇ ਵਾਸੀ ਤੁਹਾਨੂੰ ਕਬੂਲਣ ਅਤੇ ਸੁਨਣ ਤੋਂ ਇਨਕਾਰ
ਕਰਦੇ ਹਨ, ਫ਼ਿਰ ਆਪਣੇ ਪੈਰਾਂ ਤੋਂ ਧੂੜ ਝਾੜ ਦੇਣੀ ਅਤੇ ਇੱਕੋ
ਵਾਰ ਉਹ ਸ਼ਹਿਰ ਛੱਡ ਦੇਣਾ। ਇਹ ਉਨ੍ਹਾਂ ਲਈ ਚਿਤਾਵਨੀ
ਹੋਵੇਗੀ।” 12ਤਾਂ ਚੇਲੇ ਉੱਥੋਂ ਫਿਰ ਹੋਰ ਜਗ੍ਹਾਂ ਵੱਲ ਨੂੰ ਚਲੇ ਗਏ।
ਉਨ੍ਹਾਂ ਨੇ ਲੋਕਾਂ ਨੂੰ ਆਪਣੇ ਜੀਵਨ ਮਾਰਗ ਬਦਲਣ ਦੇ ਉਪਦੇਸ਼
ਦਿਤੇ। 13ਅਤੇ ਉਨ੍ਹਾਂ ਨੇ ਉਨ੍ਹਾਂ ਵਿੱਚੋਂ ਕਾਫ਼ੀ ਸਾਰੇ ਭੂਤਾਂ ਨੂੰ ਕੱਢਿਆ
ਅਤੇ ਉਨ੍ਹਾਂ ਨੇ ਮਰੀਜ਼ਾਂ ਨੂੰ ਜੈਤੂਨ ਦੇ ਤੇਲ ਨਾਲ ਮਾਲਿਸ਼ ਕਰਕੇ
ਚੰਗਾ ਕੀਤਾ।

### ਹੇਰੋਦੇਸ ਨੇ ਸੋਚਿਆ ਯਿਸੂ ਹੀ ਬਪਤਿਸਮਾ ਦੇਣ ਵਾਲਾ ਯੂਹੰਨਾ ਹੈ

*(ਮੱਤੀ 14:1–12; ਲੂਕਾ 9:7–9)*

14ਰਾਜਾ ਹੇਰੋਦੇਸ ਨੇ ਵੀ ਯਿਸੂ ਬਾਰੇ ਸੁਣਿਆ, ਕਿਉਂ ਜੁ ਯਿਸੂ
ਦਾ ਨਾਂ ਪ੍ਰਸਿੱਧ ਹੋ ਗਿਆ ਸੀ। ਕੁਝ ਲੋਕਾਂ ਨੇ ਆਖਿਆ, “ਉਹ
ਯੂਹੰਨਾ ਬਪਤਿਸਮਾ ਦੇਣ ਵਾਲਾ ਹੈ ਜੋ ਮੁਰਦਿਆਂ ਵਿੱਚੋਂ ਜੀ
ਉੱਠਿਆ ਹੈ ਅਤੇ ਇਸੇ ਕਾਰਣ ਉਹ ਇਹ ਸ਼ਕਤੀਆਂ ਤੇ ਕਰਿਸ਼ਮੇ
ਕਰ ਸਕਦਾ ਹੈ।”

15ਕੁਝ ਹੋਰ ਲੋਕਾਂ ਨੇ ਆਖਿਆ, “ਇਹ ਏਲੀਯਾਹ ਹੈ।”

ਹੋਰਨਾਂ ਨੇ ਆਖਿਆ, “ਯਿਸੂ ਪੁਰਾਣੇ ਦਿਨਾਂ ਦੇ ਨਬੀਆਂ ਵਰਗਾ,
ਇੱਕ ਨਬੀ ਹੈ।”

16ਹੇਰੋਦੇਸ ਨੇ ਯਿਸੂ ਬਾਰੇ ਇਹ ਸਭ ਕੁਝ ਸੁਣਿਆ ਅਤੇ ਕਿਹਾ,
“ਯੂਹੰਨਾ ਜਿਸ ਦਾ ਮੈਂ ਸਿਰ ਵਢਿਆ ਸੀ ਹੁਣ ਫ਼ੇਰ ਜੀ ਉੱਠਿਆ
ਹੈ।”

### ਯੂਹੰਨਾ ਬਪਤਿਸਮਾ ਦੇਣ ਵਾਲਾ ਕਿਵੇਂ ਮਾਰਿਆ ਗਿਆ

17ਹੇਰੋਦੇਸ ਨੇ ਖ਼ੁਦ ਯੂਹੰਨਾ ਨੂੰ ਗਿਰਫ਼ਤਾਰ ਕਰਨ ਲਈ
ਆਖਿਆ। ਇੰਝ ਉਸ ਨੂੰ ਕੈਦਖਾਨੇ ਵਿੱਚ ਪਾਇਆ ਗਿਆ। ਰਾਜਾ
ਹੇਰੋਦੇਸ ਨੇ ਇਹ ਸਭ ਆਪਣੀ ਪਤਨੀ ਨੂੰ ਖੁਸ਼ ਕਰਨ ਲਈ
ਕੀਤਾ, ਜਿਸ ਦਾ ਨਾਉ ਸੀ ਹੇਰੋਦਿਯਾਸ। ਹੇਰੋਦਿਯਾਸ, ਹੇਰੋਦੇਸ ਦੇ
ਭਰਾ ਫਿਲਿੱਪੁਸ ਦੀ ਪਤਨੀ ਸੀ। ਪਰ ਹੇਰੋਦੇਸ ਨੇ ਉਸ ਨਾਲ
ਵਿਆਹ ਕਰਾ ਲਿਆ। 18ਯੂਹੰਨਾ ਨੇ ਹੇਰੋਦੇਸ ਨੂੰ ਕਿਹਾ, “ਆਪਣੇ
ਭਰਾ ਦੀ ਤੀਵੀਂ ਨਾਲ ਵਿਆਹ ਕਰਾਣਉਣਾ ਠੀਕ ਨਹੀਂ।”
19ਇਸੇ ਲਈ ਹੇਰੋਦਿਯਾਸ ਯੂਹੰਨਾ ਨਾਲ ਨਫਰਤ ਕਰਦੀ ਸੀ
ਉਹ ਉਸ ਨੂੰ ਮਾਰਨਾ ਚਹੁੰਦੀ ਸੀ ਪਰ ਉਸ ਦਾ ਕੋਈ ਵੱਸ ਨਹੀਂ
ਸੀ ਚੱਲਦਾ। 20ਹੇਰੋਦੇਸ ਯੂਹੰਨਾ ਤੋਂ ਡਰਦਾ ਸੀ ਕਿਉਂ ਕਿ ਉਹ
ਜਾਣਦਾ ਸੀ ਕਿ ਯੂਹੰਨਾ ਇੱਕ ਧਰਮੀ ਅਤੇ ਪਵਿੱਤਰ ਪੁਰਖ ਸੀ,
ਇਸ ਲਈ ਉਸ ਨੇ ਉਸ ਦੀ ਰੱਖਿਆ ਕੀਤੀ। ਉਹ ਯੂਹੰਨਾ ਦੇ
ਉਪਦੇਸ਼ ਨੂੰ ਬੜੇ ਅਨੰਦ ਨਾਲ ਸੁਣਦਾ ਸੀ। ਪਰ ਉਸ ਦੇ ਇਸ
ਉਪਦੇਸ਼ ਨੇ ਹੇਰੋਦੇਸ ਨੂੰ ਪਰੇਸ਼ਾਨ ਕੀਤਾ।

21ਫ਼ੇਰ ਯੂਹੰਨਾ ਦੀ ਮੌਤ ਲਈ ਹੇਰੋਦਿਯਾਸ ਦੇ ਹੱਥ ਉਦੋਂ ਸਹੀ
ਸਮਾਂ ਲੱਗ ਗਿਆ ਜਦੋਂ ਰਾਜਾ ਹੇਰੋਦੇਸ ਦਾ ਜਨਮ ਦਿਨ ਸੀ।
ਉਸ ਦਿਨ, ਹੇਰੋਦੇਸ ਨੇ ਇੱਕ ਦਾਅਵਤ ਤੇ ਆਪਣੇ ਅਧਿਕਾਰੀਆਂ,

ਫ਼ੌਜ ਦੇ ਅਧਿਕਾਰੀਆਂ, ਅਤੇ ਗਲੀਲ ਦੇ ਮਹੱਤਵਪੂਰਨ ਲੋਕਾਂ ਨੂੰ
ਨਿਉਂਤਾ ਦਿੱਤਾ। 22ਹੇਰੋਦਿਯਾਸ ਦੀ ਧੀ ਉਸ ਦਾਅਵਤ ਵਿੱਚ
ਆਈ ਅਤੇ ਨੱਚੀ। ਰਾਜੇ ਅਤੇ ਉਸ ਨਾਲ ਦੇ ਹੋਰ ਵਿਸ਼ੇਸ਼
ਵਿਅਕਤੀਆਂ ਨੇ ਉਸ ਦੇ ਨਾਚ ਦਾ ਆਨੰਦ ਮਣਿਆਂ। ਰਾਜਾ
ਹੇਰੋਦੇਸ ਨੇ ਉਸ ਕੁੜੀ ਨੂੰ ਆਖਿਆ, “ਜੋ ਕੁਝ ਵੀ ਤੈਨੂੰ ਚਾਹੀਦਾ
ਮੰਗ ਅਤੇ ਮੈਂ ਉਹ ਤੈਨੂੰ ਦੇ ਦੇਵਾਂਗਾ।” 23ਉਸ ਨੇ ਸੌਂਹ ਖਾਕੇ
ਉਸ ਨਾਲ ਇਕਰਾਰ ਕੀਤਾ, “ਜੋ ਕੁਝ ਤੂੰ ਮੰਗੇਂਗੀ ਮੈਂ ਤੈਨੂੰ ਦੇਵਾਂਗਾ
ਭਾਵੇਂ ਇਹ ਮੇਰਾ ਅੱਧਾ ਰਾਜ ਹੀ ਕਿਉਂ ਨਾ ਹੋਵੇ।”

24ਤਾਂ ਕੁੜੀ ਨੇ ਆਪਣੀ ਮਾਂ ਕੋਲ ਜਾ ਕੇ ਪੁੱਛਿਆ, “ਮੈਨੂੰ ਕੀ
ਮੰਗਣਾ ਚਾਹੀਦਾ?” ਤਾਂ ਉਸ ਦੀ ਮਾਂ ਨੇ ਆਖਿਆ, “ਯੂਹੰਨਾ
ਬਪਤਿਸਮਾ ਦੇਣ ਵਾਲੇ ਦਾ ਸਿਰ ਮੰਗ ਲੈ।”

25ਤਦ ਉਹ ਜਲਦੀ ਨਾਲ ਰਾਜੇ ਕੋਲ ਗਈ ਅਤੇ ਆਖਿਆ,
“ਮੈਨੂੰ ਹੁਣੇ ਹੀ ਇੱਕ ਥਾਲੀ ਤੇ ਰੱਖ ਕੇ ਯੂਹੰਨਾ ਬਪਤਿਸਮਾ ਦੇਣ
ਵਾਲੇ ਦਾ ਸਿਰ ਚਾਹੀਦਾ ਹੈ।”

26ਤਦ ਰਾਜਾ ਬਹੁਤ ਉਦਾਸ ਹੋ ਗਿਆ। ਪਰ ਉਸ ਨੇ ਸੌਂਹ
ਖਾਕੇ ਉਸ ਕੁੜੀ ਨਾਲ ਇਕਰਾਰ ਕੀਤਾ ਸੀ ਕਿ ਉਹ ਜੋ ਕੁਝ ਵੀ
ਮੰਗੇਂਗੀ, ਦੇਵੇਗਾ। ਅਤੇ ਉਸ ਦੇ ਮਹਿਮਾਨਾਂ ਨੇ ਵੀ ਉਸ ਦਾ
ਵਾਅਦਾ ਸੁਣਿਆ ਸੀ। ਇਸ ਲਈ ਹੇਰੋਦੇਸ ਉਸ ਨੂੰ ਇਨਕਾਰ
ਨਹੀਂ ਸੀ ਕਰ ਸਕਦਾ। 27ਰਾਜੇ ਨੇ ਝੱਟ ਇੱਕ ਸਿਪਾਹੀ ਨੂੰ ਹੁਕਮ
ਦੇਕੇ ਭੇਜਿਆ ਕਿ ਉਹ ਯੂਹੰਨਾ ਦਾ ਸਿਰ ਲੈਕੇ ਆਵੇ ਤਾਂ ਸਿਪਾਹੀ
ਕੈਦਖਾਨੇ ਨੂੰ ਗਿਆ ਅਤੇ ਯੂਹੰਨਾ ਦਾ ਸਿਰ ਵੱਢ ਦਿੱਤਾ। 28ਤਦ
ਸਿਪਾਹੀ ਥਾਲੀ ਵਿੱਚ ਉਸ ਦਾ ਸਿਰ ਧਰ ਕੇ ਲਿਆਇਆ ਅਤੇ
ਉਹ ਸਿਰ ਉਸ ਨੇ ਕੁੜੀ ਅੱਗੇ ਪੇਸ਼ ਕੀਤਾ ਅਤੇ ਉਸ ਕੁੜੀ ਨੇ
ਉਹ ਸਿਰ ਆਪਣੀ ਮਾਂ ਨੂੰ ਦੇ ਦਿੱਤਾ। 29ਜਦੋਂ ਯੂਹੰਨਾ ਦੇ ਚੇਲਿਆਂ
ਨੂੰ ਇਹ ਪਤਾ ਲੱਗਾ, ਉਹ ਆਏ ਅਤੇ ਉਸ ਦਾ ਸ਼ਰੀਰ ਲੈ ਜਾ ਕੇ
ਕਬਰ ਵਿੱਚ ਰੱਖ ਦਿੱਤਾ।

## ਯਿਸੂ ਦਾ ਪੰਜ ਹਜ਼ਾਰ ਤੋਂ ਵੱਧ ਨੂੰ ਭੋਜਨ ਕਰਵਾਉਣਾ

*(ਮੱਤੀ 14:13–21; ਲੂਕਾ 9:10–17; ਯੂਹੰਨਾ 6: 1–14)*

30ਫ਼ੇਰ ਰਸੂਲ ਵਾਪਸ ਆਏ ਅਤੇ ਯਿਸੂ ਦੇ ਦੁਆਲੇ ਇਕੱਠੇ ਹੋ
ਗਏ ਅਤੇ ਜੋ ਕੁਝ ਵੀ ਉਨ੍ਹਾਂ ਨੇ ਕੀਤਾ ਸੀ ਅਤੇ ਜੋ ਪ੍ਰਚਾਰ ਕੀਤਾ
ਸੀ ਸਭ ਉਸ ਨੂੰ ਦੱਸਿਆ। 31ਬਹੁਤ ਸਾਰੇ ਲੋਕ ਉੱਥੇ ਆਉਂਦੇ
ਅਤੇ ਜਾਂਦੇ ਸਨ। ਇਸ ਲਈ ਯਿਸੂ ਅਤੇ ਰਸੂਲਾਂ ਕੋਲ ਰੋਟੀ ਖਾਣ
ਦਾ ਵੀ ਸਮਾਂ ਨਹੀਂ ਸੀ। ਫ਼ਿਰ ਯਿਸੂ ਨੇ ਆਪਣੇ ਚੇਲਿਆਂ ਨੂੰ
ਆਖਿਆ, “ਮੇਰੇ ਨਾਲ ਆਓ, ਅਸੀਂ ਇਕੱਲੇ ਕਿਸੇ ਨਿਵੇਕਲੀ ਥਾਂ
ਤੇ ਚੱਲੀਏ ਤਾਂ ਜੋ ਅਸੀਂ ਥੋੜੇ ਸਮੇਂ ਲਈ ਅਰਾਮ ਕਰ ਸਕੀਏ।”

32ਤਾਂ ਯਿਸੂ ਅਤੇ ਉਸ ਦੇ ਚੇਲੇ ਇਕੱਲਿਆਂ ਨਿਕਲ ਗਏ।
ਉਹ ਕਿਸ਼ਤੀ ਦੁਆਰਾ ਇੱਕ ਇਕਾਂਤ ਜਗ੍ਹਾ ਤੇ ਚਲੇ ਗਏ। 33ਪਰ
ਬਹੁਤ ਸਾਰੇ ਲੋਕਾਂ ਨੇ ਉਨ੍ਹਾਂ ਨੂੰ ਜਾਂਦਿਆਂ ਵੇਖਿਆ ਸੀ ਅਤੇ ਉਹ
ਜਾਣਦੇ ਸਨ ਕਿ ਇਹ ਯਿਸੂ ਹੀ ਹੈ। ਤਾਂ ਸਾਰੇ ਸ਼ਹਿਰਾਂ ਦੇ ਲੋਕ
ਤੁਰ ਕੇ ਉੱਥੇ ਪਹੁੰਚੇ ਜਿੱਥੇ ਯਿਸੂ ਆਪਣੇ ਚੇਲਿਆ ਨਾਲ ਬੇੜੀ
ਵਿੱਚ ਗਿਆ ਸੀ। ਸਗੋਂ ਲੋਕ ਉਸ ਦੇ ਉੱਥੇ ਪਹੁੰਚਣ ਤੋਂ ਪਹਿਲਾਂ
ਹੀ ਉੱਥੇ ਮੌਜੂਦ ਸਨ। 34ਜਦੋਂ ਯਿਸੂ ਉੱਥੇ ਪਹੁੰਚਿਆ ਤਾਂ ਉਸ
ਨੇ ਵੇਖਿਆ ਕਿ ਬਹੁਤ ਸਾਰੇ ਲੋਕ ਉਸ ਦਾ ਇੰਤਜ਼ਾਰ ਕਰ ਰਹੇ
ਸਨ। ਯਿਸੂ ਨੂੰ ਉਨ੍ਹਾਂ ਤੇ ਤਰਸ ਆਇਆ, ਕਿਉਂ ਕਿ ਉਹ ਬਿਨ
ਆਜੜੀ ਦੀਆਂ ਭੇਡਾਂ ਵਾਂਙ ਸਨ। ਤਾਂ ਉਸ ਨੇ ਉਨ੍ਹਾਂ ਨੂੰ ਬਹੁਤ
ਸਾਰੀਆਂ ਗੱਲਾਂ ਬਾਰੇ ਉਪਦੇਸ਼ ਦਿੱਤਾ।

35ਕਾਫ਼ੀ ਦਿਨ ਲਹਿ ਚੁੱਕਾ ਸੀ ਤਾਂ ਉਸ ਦੇ ਚੇਲੇ ਉਸ ਕੋਲ
ਆਏ ਅਤੇ ਆਖਿਆ, “ਇਹ ਇੱਕ ਉਜਾੜ ਥਾਂ ਹੈ ਅਤੇ ਕਾਫ਼ੀ ਦੇਰ
ਹੋ ਰਹੀ ਹੈ। 36ਇਸ ਲਈ ਇਨ੍ਹਾਂ ਲੋਕਾਂ ਨੂੰ ਜਾਣ ਦਿਉ ਤਾਂ ਜੋ
ਇਹ ਆਲੇ ਦੁਆਲੇ ਦੇ ਖੇਤਾਂ ਤੇ ਨਗਰਾਂ ਵਿੱਚੋਂ ਆਪਣੇ ਲਈ
ਭੋਜਨ ਦਾ ਇੰਤਜ਼ਾਮ ਕਰ ਸਕਣ।”

37ਪਰ ਯਿਸੂ ਨੇ ਉੱਤਰ ਦਿੱਤਾ, “ਤੁਸੀਂ ਹੀ ਉਨ੍ਹਾਂ ਨੂੰ ਖਾਣ
ਲਈ ਦੇਵੋ।”

ਚੇਲਿਆਂ ਨੇ ਯਿਸੂ ਨੂੰ ਪੁੱਛਿਆ, “ਕੀ ਸਾਨੂੰ ਜਾਣਾ ਚਾਹੀਦਾ ਹੈ
ਅਤੇ ਇੰਨ੍ਹਾਂ ਸਾਰੇ ਲੋਕਾਂ ਵਾਸਤੇ ਭੋਜਨ ਖਰੀਦਣਾ ਚਾਹੀਦਾ ਹੈ?
ਜੇਕਰ ਇਨ੍ਹਾਂ ਸਾਰਿਆਂ ਲੋਕਾਂ ਨੂੰ ਭੋਜਨ ਦੇਣਾ ਹੈ ਤਾਂ ਸਾਨੂੰ ਸਾਰਿਆਂ
ਨੂੰ ਕਾਫ਼ੀ ਪੈਸਾ ਕਮਾਉਣ ਲਈ ਇੱਕ ਮਹੀਨਾ ਕੰਮ ਕਰਨਾ ਚਾਹੀਦਾ
ਹੈ ਤਾਂ ਜੋ ਅਸੀਂ ਇਨ੍ਹਾਂ ਲੋਕਾਂ ਨੂੰ ਭੋਜਣ ਖਰੀਦ ਕੇ ਦੇਣ ਯੋਗ ਹੋ
ਸਕੀਏ।” 38ਯਿਸੂ ਨੇ ਚੇਲਿਆਂ ਨੂੰ ਆਖਿਆ, “ਜਾਓ ਅਤੇ ਵੇਖੋ!
ਤੁਹਾਡੇ ਕੋਲ ਕਿੰਨੀਆਂ ਰੋਟੀਆਂ ਹਨ?” ਚੇਲਿਆ ਨੇ ਆਪਣੀਆਂ
ਰੋਟੀਆਂ ਗਿਣੀਆਂ ਅਤੇ ਯਿਸੂ ਕੋਲ ਆਣ ਕੇ ਕਿਹਾ, “ਸਾਡੇ ਕੋਲ
ਪੰਜ ਰੋਟੀਆਂ ਅਤੇ ਦੋ ਮੱਛੀਆਂ ਹਨ।”

39ਤਾਂ ਯਿਸੂ ਨੇ ਚੇਲਿਆਂ ਨੂੰ ਕਿਹਾ, “ਉਨ੍ਹਾਂ ਨੂੰ ਆਖੋ ਕਿ ਸਭ
ਕੁੰਡਲੀਆਂ ਬਣਾ ਕੇ ਹਰੀ ਘਾਹ ਉੱਤੇ ਬੈਠ ਜਾਣ।” 40ਤਾਂ ਸਾਰੇ
ਲੋਕ ਕੁੰਡਲੀਆਂ ਬਣਾ ਕੇ ਬਹਿ ਗਏ ਅਤੇ ਹਰ ਕੁੰਡਲੀ ਵਿੱਚ
ਪੰਜਾਹ ਜਾਂ ਸੌ ਬੰਦੇ ਸਨ। 41ਯਿਸੂ ਨੇ ਉਹ ਪੰਜ ਰੋਟੀਆਂ ਅਤੇ ਦੋ
ਮੱਛੀਆਂ ਹੱਥ ਵਿੱਚ ਫੜੀਆਂ, ਅਕਾਸ਼ ਵੱਲ ਵੇਖ ਕੇ ਇਨ੍ਹਾਂ ਵਾਸਤੇ
ਪਰਮੇਸ਼ੁਰ ਦਾ ਸ਼ੁਕਰਾਨਾ ਕੀਤਾ। ਫ਼ੇਰ ਉਸ ਨੇ ਰੋਟੀਆਂ ਤੋੜੀਆਂ
ਅਤੇ ਲੋਕਾਂ ਵਿੱਚ ਵੰਡਣ ਲਈ ਆਪਣੇ ਚੇਲਿਆਂ ਨੂੰ ਦੇ ਦਿੱਤੀਆਂ।
ਇੰਝ ਹੀ ਯਿਸੂ ਨੇ ਮੱਛੀਆਂ ਦੇ ਟੋਟੇ ਕੀਤੇ ਅਤੇ ਉਹ ਲੋਕਾਂ ਨੂੰ ਦੇ
ਦਿੱਤੇ। 42ਸਭ ਲੋਕਾਂ ਨੇ ਆਪਣੀ ਭੁੱਖ ਮੁਤਾਬਕ ਖਾਧਾ। 43ਫਿਰ
ਚੇਲਿਆਂ ਨੇ ਬਚੀਆਂ ਹੋਈਆਂ ਰੋਟੀਆਂ ਅਤੇ ਮੱਛੀਆਂ ਦੇ ਟੁਕੜਿਆਂ
ਨਾਲ ਬਾਰ੍ਹਾਂ ਟੋਕਰੀਆਂ ਭਰੀਆਂ। 44ਉਸ ਭੋਜਨ ਵਿੱਚ ਪੰਜ ਹਜ਼ਾਰ
ਦੇ ਕਰੀਬ ਆਦਮੀ ਸਨ।

## ਯਿਸੂ ਦਾ ਪਾਣੀ ਉੱਪਰ ਚੱਲਣਾ।

*(ਮੱਤੀ 14:22–33; ਯੂਹੰਨਾ 6: 15–21)*

45ਫਿਰ ਉਸ ਨੇ ਆਪਣੇ ਚੇਲਿਆਂ ਨੂੰ ਬੇੜੀ ਵਿੱਚ ਚੜ੍ਹਨ ਦੀ
ਤਗੀਦ ਕੀਤੀ। ਯਿਸੂ ਨੇ ਉਨ੍ਹਾਂ ਨੂੰ ਝੀਲ ਦੇ ਦੂਜੇ ਕੰਢੇ ਬੈਤਸੈਦਾ
ਨਾਂ ਦੀ ਥਾਂ ਤੇ ਜਾਣ ਨੂੰ ਕਿਹਾ ਅਤੇ ਆਪ ਉੱਥੇ ਹੀ ਰਹਿ ਪਿਆ।
ਯਿਸੂ ਆਪ ਉੱਥੇ ਹੀ ਰੁਕ ਗਿਆ ਅਤੇ ਆਖਿਆ ਕਿ ਉਸ ਨੂੰ
ਆਉਣ ਵਿੱਚ ਦੇਰੀ ਹੋ ਸਕਦੀ ਹੈ। ਅਤੇ ਉਸਨੇ ਬਾਕੀ ਲੋਕਾਂ ਨੂੰ
ਵੀ ਵਾਪਿਸ ਘਰਾਂ ਨੂੰ ਮੁੜ ਜਾਣ ਲਈ ਕਿਹਾ। 46ਜਦੋਂ ਉਸ ਨੇ
ਲੋਕਾਂ ਨੂੰ ਵਿਦਾ ਕੀਤਾ ਤਾਂ ਉਹ ਆਪ ਪਹਾੜੀ ਉੱਤੇ ਪ੍ਰਾਰਥਨਾ
ਲਈ ਚਲਾ ਗਿਆ।

47ਆਥਣ ਤੱਕ, ਬੇੜੀ ਝੀਲ ਦੇ ਵਿਚਕਾਰ ਸੀ ਪਰ ਇਕੱਲਾ
ਯਿਸੂ ਹਾਲੇ ਵੀ ਕੱਢੇ ਉੱਤੇ ਖੜ੍ਹਾ ਸੀ। 48ਉਸ ਨੇ ਵੇਖਿਆ ਕਿ ਦੂਰ

ਬੇੜੀ ਅਜੇ ਝੀਲ ਵਿਚਕਾਰ ਹੈ ਅਤੇ ਚੱਪੂ ਚਲਾਉਣ ਲਈ ਚੇਲੇ
ਬੜਾ ਜ਼ੋਰ ਲਗਾ ਰਹੇ ਹਨ ਕਿਉਂਕਿ ਹਵਾ ਉਲਟੀ ਦਿਸ਼ਾ ਵੱਲ
ਦੀ ਸੀ। ਰਾਤ ਦੇ ਪਿੱਛਲੇ ਪਹਿਰ ਤਕਰੀਬਨ ਤਿੰਨ ਤੋਂ ਛੇ ਦੇ
ਵਿਚਕਾਰ ਯਿਸੂ ਝੀਲ ਦੇ ਉੱਪਰੋਂ ਦੀ ਤੁਰਦਿਆਂ ਉਨ੍ਹਾਂ ਦੀ ਬੇੜੀ
ਵੱਲ ਆਇਆ, ਅਤੇ ਉਹ ਬੇੜੀ ਤੋਂ ਥੋੜਾ ਅਗਾਂਹ ਤੁਰਿਆ। 49ਪਰ
ਜਦੋਂ ਚੇਲਿਆ ਨੇ ਯਿਸੂ ਨੂੰ ਪਾਣੀ ਤੇ ਤੁਰਦਿਆਂ ਵੇਖਿਆ, ਉਨ੍ਹਾਂ
ਨੇ ਸਮਝਿਆ ਕਿ ਉਹ ਕੋਈ ਭੂਤ ਹੈ ਅਤੇ ਉਹ ਡਰ ਨਾਲ ਚੀਕਣ
ਲੱਗੇ। 50ਸਾਰੇ ਚੇਲੇ ਉਸ ਨੂੰ ਵੇਖ ਕੇ ਬਹੁਤ ਘਬਰਾਏ ਪਰ ਉਹ
ਚੇਲਿਆਂ ਨੂੰ ਬੋਲਿਆ, “ਹੌਂਸਲਾ ਰੱਖੋ! ਇਹ ਮੈ ਹੀ ਹਾਂ! ਤੁਸੀਂ ਡਰੋ
ਨਹੀਂ!” 51ਤਦ ਯਿਸੂ ਉਨ੍ਹਾਂ ਦਾ ਸਾਥ ਦੇਣ ਲਈ ਬੇੜੀ ਵਿੱਚ
ਚੜ੍ਹ ਗਿਆ ਅਤੇ ਹਵਾ ਸ਼ਾਂਤ ਹੋ ਗਈ। ਚੇਲਿਆਂ ਨੇ ਇਹ ਸਭ
ਵੇਖਿਆ ਅਤੇ ਹੈਰਾਨ ਹੋ ਗਏ। 52ਉਨ੍ਹਾਂ ਨੇ ਯਿਸੂ ਨੂੰ ਰੋਟੀਆਂ
ਵਾਲਾ ਕਰਿਸ਼ਮਾ ਕਰਦਿਆਂ ਵੇਖਿਆ ਵੀ ਸੀ ਪਰ ਉਹ ਇਹ ਨਾ
ਸਮਝ ਸਕੇ ਕਿਉਂ ਕਿ ਉਹ ਪੱਥਰ ਦਿਲ ਸਨ।

## ਯਿਸੂ ਬਹੁਤ ਸਾਰੇ ਲੋਕਾਂ ਨੂੰ ਚੰਗਾ ਕਰਦਾ

*(ਮੱਤੀ 14:34–36)*

53ਜਦੋਂ ਉਨ੍ਹਾਂ ਨੇ ਝੀਲ ਪਾਰ ਕਰ ਲਈ ਤਾਂ ਉਹ ਗੰਨੇਸਰਤ
ਦੇ ਕੰਢੇ ਪਹੁੰਚੇ ਅਤੇ ਉੱਥੇ ਜਾ ਕੇ ਬੇੜੀ ਨੂੰ ਬੰਨ੍ਹ ਦਿੱਤਾ। 54ਜਦੋਂ
ਉਹ ਬੇੜੀ ਤੋਂ ਬਾਹਰ ਨਿਕਲੇ ਤਾਂ ਲੋਕਾਂ ਨੇ ਯਿਸੂ ਨੂੰ ਵੇਖਿਆ।
ਉਹ ਜਾਣਦੇ ਸਨ ਕਿ ਇਹ ਕੌਣ ਹੈ। 55ਉਹ ਲੋਕ ਦੂਜੇ ਲੋਕਾਂ ਨੂੰ
ਇਤਲਾਹ ਦੇਣ ਵਾਸਤੇ ਨਗਰ ਦੇ ਚਾਰੇ ਪਾਸੇ ਦੌੜੇ, ਇਹ ਦੱਸਣ
ਲਈ ਕਿ ਯਿਸੂ ਉੱਥੇ ਸੀ। ਜਿੱਥੇ ਵੀ ਯਿਸੂ ਜਾਂਦਾ ਲੋਕ ਬਿਮਾਰ
ਲੋਕਾਂ ਨੂੰ ਮੰਜਿਆਂ ਉੱਤੇ ਪਾ ਕੇ ਉਸ ਕੋਲ ਲੈ ਆਂਦੇ। 56ਯਿਸੂ ਉਸ
ਖੇਤ੍ਰ ਵਿੱਚ ਸ਼ਹਿਰਾਂ, ਨਗਰਾਂ ਅਤੇ ਖੇਤਾਂ ਵਿੱਚ ਹਰ ਥਾਂ ਗਿਆ।
ਜਿੱਥੇ ਵੀ ਉਹ ਗਿਆ ਲੋਕ ਬਜ਼ਾਰਾਂ ਵਿੱਚ ਵੀ ਮਰੀਜ਼ਾਂ ਨੂੰ ਲੈ
ਆਉਂਦੇ ਸਨ। ਅਤੇ ਉਨ੍ਹਾਂ ਨੇ ਯਿਸੂ ਨੂੰ ਬੇਨਤੀ ਕੀਤੀ ਕਿ ਉਹ
ਆਪਣੇ ਕੁੜਤੇ ਦੇ ਕਿਸੇ ਵੀ ਹਿੱਸੇ ਨੂੰ ਉਨ੍ਹਾਂ ਨੂੰ ਛੋਹਣ ਦੇਵੇ।
ਜਿਨ੍ਹਾਂ ਨੇ ਉਸ ਨੂੰ ਛੋਹਿਆ ਚੰਗੇ ਹੋ ਗਏ।

## ਪਰਮੇਸ਼ੁਰ ਦੇ ਨੇਮ ਅਤੇ ਮਨੁੱਖਾਂ ਦੀਆਂ ਬਣਾਈਆਂ ਰੀਤਾਂ

*(ਮੱਤੀ 15:1–20)*

7 ਕੁਝ ਫਰੀਸੀ ਅਤੇ ਕਈ ਨੇਮ ਦੇ ਉਪਦੇਸ਼ਕ ਯਰੂਸ਼ਲਮ ਤੋਂ
ਆਏ ਅਤੇ ਯਿਸੂ ਦੇ ਗਿਰਦ ਇਕੱਠੇ ਹੋ ਗਏ। 2ਫਰੀਸੀਆਂ
ਅਤੇ ਨੇਮ ਦੇ ਉਪਦੇਸ਼ਕਾਂ ਨੇ ਵੇਖਿਆ ਕਿ ਯਿਸੂ ਦੇ ਕੁਝ ਚੇਲੇ
ਅਣ ਧੋਤੇ ਹੱਥਾਂ ਨਾਲ ਹੀ ਰੋਟੀ ਖਾਂਦੇ ਸਨ। 3ਫਰੀਸੀ ਅਤੇ ਯਹੂਦੀ
ਆਪਣੇ ਵਡੇਰਿਆਂ ਦੀ ਰੀਤ ਦੇ ਅਨੁਸਾਰ ਜਦੋਂ ਤੱਕ ਹੱਥਾਂ ਨੂੰ
ਖਾਸ ਤਰ੍ਹਾਂ ਨਾ ਧੋ ਲੈਣ ਉਹ ਰੋਟੀ ਨਹੀਂ ਖਾਂਦੇ ਸਨ। 4ਅਤੇ
ਜੇਕਰ ਯਹੂਦੀ ਕੁਝ ਵੀ ਬਜ਼ਾਰੋ ਲਿਆਉਂਦੇ, ਉਹ ਉਦੋਂ ਤੱਕ
ਨਹੀਂ ਖਾਂਦੇ ਸਨ ਜਦ ਤੱਕ ਉਹ ਉਨ੍ਹਾਂ ਨੂੰ ਰਸਮੀ ਤਰੀਕੇ ਨਾਲ
ਨਾ ਧੋ ਲੈਣ। ਉਸੇ ਤਰ੍ਹਾਂ ਹੀ ਹੋਰ ਵੀ ਰੀਤਾਂ ਸਨ ਜੋ ਉਹ ਨਿਭਾਉਂਦੇ
ਸਨ। ਉਦਾਹਰਣ ਲਈ, ਪਿਆਲੇ, ਘੜਿਆਂ ਅਤੇ ਹੋਰ ਬਰਤਨਾਂ
ਨੂੰ ਧੋਣਾ।

5ਤਦ ਫਰੀਸੀਆਂ ਅਤੇ ਨੇਮ ਦੇ ਉਪਦੇਸ਼ਕਾਂ ਨੇ ਉਸ ਨੂੰ ਪੁੱਛਿਆ,
“ਜੋ ਰੀਤਾਂ ਸਾਡੇ ਵਡੇਰਿਆਂ ਨੇ ਸਾਨੂੰ ਦਿੱਤੀਆਂ ਹਨ ਤੇਰੇ ਚੇਲੇ
ਉਨ੍ਹਾਂ ਦੀ ਪਾਲਣਾ ਕਿਉਂ ਨਹੀਂ ਕਰਦੇ? ਤੇਰੇ ਚੇਲੇ ਅਣਧੋਤੇ
ਹੱਥਾਂ ਨਾਲ ਰੋਟੀ ਕਿਉਂ ਖਾਂਦੇ ਹਨ?”

6ਯਿਸੂ ਨੇ ਆਖਿਆ, “ਤੁਸੀਂ ਸਭ ਕਪਟੀ ਹੋ। ਤੁਹਾਡੇ ਬਾਰੇ
ਯਸਾਯਾਹ ਨੇ ਠੀਕ ਅਗੰਮ ਵਾਕ ਕੀਤਾ। ਜਿਵੇਂ ਕਿ ਲਿਖਿਆ ਹੈ

‘ਇਹ ਲੋਕ ਆਪਣੇ ਬੁੱਲ੍ਹਾਂ ਨਾਲ ਮੇਰਾ ਆਦਰ ਕਰਦੇ ਹਨ,
ਪਰ ਇਨ੍ਹਾਂ ਦਾ ਦਿਲ ਮੇਰੇ ਤੋਂ ਦੂਰ ਹੈ।
7ਉਨ੍ਹਾਂ ਦਾ ਮੱਥਾ ਟੇਕਣਾ ਮੇਰੇ ਕਿਸੇ ਕੰਮ ਦਾ ਨਹੀਂ। ਉਹ
ਸਿਰਫ਼ ਮਨੁੱਖਾਂ ਦੇ ਬਣਾਏ ਕਨੂੰਨਾਂ ਦੇ ਉਪਦੇਸ਼ ਕਿਉਂ ਦਿੰਦੇ
ਹਨ।’ *ਯਸਾਯਾਹ 29:13*

8ਤੁਸੀਂ, ਲੋਕਾਂ ਦੇ ਉਪਦੇਸ਼ ਦਾ ਅਨੁਸਰਣ ਕਰਨ ਦੀ ਖਾਤਿਰ
ਪਰਮੇਸ਼ੁਰ ਦੇ ਹੁਕਮਾਂ ਨੂੰ ਟਾਲ ਦਿੰਦੇ ਹੋ।”

9ਫਿਰ ਯਿਸੂ ਨੇ ਉਨ੍ਹਾਂ ਨੂੰ ਕਿਹਾ, “ਤੁਸੀਂ ਆਪਣੇ ਆਪ ਨੂੰ
ਬੜਾ ਹੁਸ਼ਿਆਰ ਸਮਝਦੇ ਹੋ! ਤੁਸੀਂ ਪਰਮੇਸ਼ੁਰ ਦੇ ਹੁਕਮ ਨੂੰ ਟਾਲ
ਦਿੰਦੇ ਹੋ ਅਤੇ ਆਪਣੇ ਹੀ ਉਪਦੇਸ਼ਾਂ ਨੂੰ ਮੰਨਦੇ ਹੋ! 10ਮੂਸਾ ਨੇ
ਆਖਿਆ, ‘ਤੈਨੂੰ ਆਪਣੇ ਮਾਤਾ ਪਿਤਾ ਦਾ ਆਦਰ ਕਰਨਾ ਚਾਹੀਦਾ
ਹੈ।’* ਮੂਸਾ ਨੇ ਇਹ ਵੀ ਆਖਿਆ, ‘ਕੋਈ ਵੀ ਜੋ ਆਪਣੇ ਪਿਤਾ
ਜਾਂ ਮਾਤਾ ਦੇ ਵਿਰੁੱਧ ਮੰਦਾ ਬੋਲਦਾ ਹੈ ਉਸਨੂੰ ਮਾਰਿਆ ਜਾਣਾ
ਚਾਹੀਦਾ ਹੈ।” 11ਪਰ ਤੁਸੀਂ ਦੱਸਦੇ ਹੋ ਕਿ ਇੱਕ ਆਦਮੀ ਆਪਣੇ
ਮਾਤਾ ਪਿਤਾ ਨੂੰ ਆਖਦਾ ਹੈ, ‘ਮੇਰੇ ਕੋਲ ਕੁਝ ਹੈ ਜੋ ਤੁਹਾਡੀ
ਸਹਾਇਤਾ ਲਈ ਉਪਯੋਗੀ ਹੋ ਸਕਦਾ, ਪਰ ਮੈਂ ਇਸ ਨੂੰ ਪਰਮੇਸ਼ੁਰ
ਦੀ ਭੇਟ ਲਈ ਇੱਕ ਪਾਸੇ ਸੰਭਾਲਿਆ ਹੋਇਆ ਹੈ।’ 12ਤੁਸੀਂ ਉਸ
ਮਨੁੱਖ ਨੂੰ ਆਪਣੇ ਮਾਤਾ-ਪਿਤਾ ਲਈ ਕੁਝ ਵੀ ਨਹੀਂ ਕਰਨ
ਦਿੰਦੇ। 13ਇਸ ਲਈ ਤੁਸੀਂ ਪਰਮੇਸ਼ੁਰ ਦੇ ਬਚਨਾਂ ਨੂੰ ਆਪਣੇ
ਦੁਆਰਾ ਲੋਕਾਂ ਨੂੰ ਅਨੁਸਰਣ ਕਰਨ ਲਈ ਦਿੱਤੇ ਹੋਏ ਰਿਵਾਜ਼ਾਂ
ਨਾਲ ਰੱਦ ਕਰ ਦਿੰਦੇ ਹੋ ਅਤੇ ਇਸੇ ਤਰ੍ਹਾਂ ਤੁਸੀਂ ਹੋਰ ਵੀ ਬਥੇਰੇ
ਕਾਰਜ ਕਰਦੇ ਹੋ।”

14ਯਿਸੂ ਨੇ ਲੋਕਾਂ ਨੂੰ ਫ਼ੇਰ ਆਪਣੇ ਕੋਲ ਬੁਲਾ ਕੇ ਆਖਿਆ,
“ਤੁਹਾਡੇ ਵਿੱਚੋਂ ਹਰ ਕੋਈ ਮੈਨੂੰ ਧਿਆਨ ਨਾਲ ਸੁਣੇ ਅਤੇ ਸਮਝੇ।
15ਅਜਿਹਾ ਕੁਝ ਵੀ ਨਹੀਂ ਜਿਹੜਾ ਮਨੁੱਖ ਵਿੱਚ ਬਾਹਰੋਂ ਪ੍ਰਵੇਸ਼
ਕਰਦਾ ਹੈ ਅਤੇ ਉਸ ਨੂੰ ਦੂਸ਼ਿਤ ਕਰਦਾ ਹੈ। ਪਰ ਜਿਹੜੀਆਂ
ਗੱਲਾਂ ਉਸ ਵਿਅਕਤੀ ਦੇ ਅੰਦਰੋ ਨਿੱਕਲਦੀਆਂ ਹਨ, ਉਹੀ ਉਸ
ਨੂੰ ਦੂਸ਼ਿਤ ਕਰਦੀਆਂ ਹਨ।” 16*

17ਜਦੋਂ ਯਿਸੂ ਲੋਕਾਂ ਨੂੰ ਛੱਡ ਕੇ ਘਰ ਵਿੱਚ ਵੜਿਆ, ਉਸ ਦੇ
ਚੇਲਿਆਂ ਨੇ ਉਸ ਨੂੰ ਇਸ ਦ੍ਰਿਸ਼ਟਾਂਤ ਬਾਰੇ ਪੁੱਛਿਆ। 18ਉਸ ਨੇ
ਆਖਿਆ, “ਕੀ ਤਹਾਨੂੰ ਵੀ ਇਹ ਸਮਝਣ ਵਿੱਚ ਮੁਸ਼ਕਿਲ ਹੋ
ਰਹੀ ਹੈ? ਕੀ ਤੁਸੀਂ ਨਹੀਂ ਸਮਝਦੇ ਕਿ ਜੋ ਕੁਝ ਵੀ ਵਿਅਕਤੀ ਦੇ
ਅੰਦਰ ਬਾਹਰੋਂ ਜਾਂਦਾ ਹੈ ਉਹ ਉਸ ਨੂੰ ਦੂਸ਼ਿਤ ਨਹੀਂ ਕਰ ਸਕਦਾ।

---

**“ਤੈਨੂੰ ... ਚਾਹੀਦਾ ਹੈ”** ਕੂਚ 20:12; ਬਿਵਸਥਾ 5:16

**ਤੁਕ 16** ਕੁਝ ਯੂਨਾਨੀ ਨਕਲਾਂ ਵਿੱਚ ਤੁਕ 16 ਜੋੜੀ ਗਈ ਹੈ: “ਤੁਸੀਂ ਲੋਕ ਜਿਹੜੇ ਮੈਨੂੰ ਸੁਣਦੇ ਹੋ, ਸੁਣੋ।”

19ਕਿਉਂ ਕਿ ਇਹ ਚੀਜ਼ਾਂ ਢਿੱਡ ਵਿੱਚ ਜਾਂਦੀਆਂ ਹਨ ਨਾ ਕਿ
ਦਿਲ ਵਿੱਚ। ਅਤੇ ਇਹ ਚੀਜ਼ਾਂ ਸ਼ਰੀਰ ਵਿੱਚੋਂ ਬਾਹਰ ਆ ਜਾਂਦੀਆਂ
ਹਨ।” ਜਦੋਂ ਯਿਸੂ ਨੇ ਇਹ ਆਖਿਆ, ਤਾਂ ਉਸ ਦਾ ਭਾਵ ਇਹ
ਸੀ ਕਿ ਕੋਈ ਵੀ ਭੋਜਨ ਨਹੀਂ ਜਿਹੜਾ ਮਨੁੱਖ ਲਈ ਅਸ਼ੁਧ ਹੈ

20ਅਤੇ ਯਿਸੂ ਨੇ ਆਖਿਆ, “ਉਹ ਜੋ ਕਿਸੇ ਵਿਅਕਤੀ ਵਿੱਚੋਂ
ਬਾਹਰ ਆਉਂਦਾ ਹੈ ਉਹੀ ਹੈ ਜੋ ਉਸ ਨੂੰ ਅਸ਼ੁੱਧ ਬਣਾਉਂਦਾ ਹੈ।
21ਕਿਉਂਕਿ ਇਹੋ ਜਿਹੀਆਂ ਮੰਦੀਆਂ ਗੱਲਾਂ ਮਨੁੱਖ ਦੇ ਦਿਲ ਵਿੱਚੋਂ
ਆਉਂਦੀਆਂ ਹਨ ਬੁਰੇ ਵਿਚਾਰ, ਜਿਨਸੀ ਪਾਪ, ਚੋਰੀਆਂ, ਕਤਲ।
22ਵਿਭਚਾਰ, ਸੁਆਰਥਪੁਣਾ, ਬੁਰਾ ਵਿਵਹਾਰ, ਪਾਪੀ ਗੱਲਾਂ,
ਧੋਖਾ, ਈਰਖਾ, ਲੋਕਾਂ ਬਾਰੇ ਬੁਰਾ-ਭਲਾ ਕਹਿਣਾ, ਹੰਕਾਰੀ ਬੋਲ
ਅਤੇ ਮੂਰਖਤਾਈ। 23ਇਹ ਸਭ ਬੁਰੀਆਂ ਗੱਲਾਂ ਵਿਅਕਤੀ ਦੇ
ਅੰਦਰੋ ਬਾਹਰ ਨਿਕਲਦੀਆ ਹਨ ਅਤੇ ਇਹ ਗੱਲਾਂ ਉਸ ਨੂੰ ਅਸ਼ੁੱਧ
ਬਣਾਉਂਦੀਆਂ ਹਨ।”

## ਯਿਸੂ ਦਾ ਗੈਰ ਯਹੂਦੀ ਔਰਤ ਦੀ ਸਹਾਇਤਾ ਕਰਨਾ

*(ਮੱਤੀ 15:21–28)*

24ਫ਼ੇਰ ਯਿਸੂ ਉੱਥੋਂ ਉੱਠ ਕੇ ਸੂਰ ਦੇ ਇਲਾਕੇ ਵਿੱਚ ਆਇਆ
ਅਤੇ ਇੱਕ ਘਰ ਵਿੱਚ ਗਿਆ। ਅਤੇ ਉਹ ਚਾਹੁੰਦਾ ਸੀ ਕਿ ਕਿਸੇ ਨੂੰ
ਉਸਦੇ ਆਉਣ ਦੀ ਖ਼ਬਰ ਨਾ ਹੋਵੇ, ਪਰ ਉਹ ਆਪਣੇ ਆਪ ਨੂੰ
ਲੁਕਿਆ ਨਾ ਰੱਖ ਸੱਕਿਆ। 25ਇੱਕ ਔਰਤ ਨੇ ਯਿਸੂ ਬਾਰੇ ਸੁਣਿਆ
ਅਤੇ ਆਪਣੀ ਛੋਟੀ ਜਿਹੀ ਕੁੜੀ ਨੂੰ ਲਿਆਈ ਜਿਸ ਅੰਦਰ ਇੱਕ
ਭਰਿਸ਼ਟ ਆਤਮਾ ਸੀ। ਔਰਤ ਯਿਸੂ ਦੇ ਚਰਣਾਂ ਤੇ ਝੁਕੀ ਤੇ
ਪ੍ਰਣਾਮ ਕੀਤਾ। 26ਉਹ ਔਰਤ ਗ਼ੈਰ ਯਹੂਦੀ ਯੂਨਾਨਣ ਸੀ ਅਤੇ
ਉਸ ਦਾ ਜਨਮ ਸੂਰੁਫੈਨੀਕਣ ਦਾ ਸੀ ਜੋ ਕਿ ਸੀਰਿਆ ਦਾ ਇਲਾਕਾ
ਹੈ। ਉਸ ਨੇ ਯਿਸੂ ਨੂੰ ਉਸ ਦੀ ਧੀ ਅੰਦਰੋਂ ਭੂਤ ਨੂੰ ਕੱਢਣ ਵਾਸਤੇ
ਬੇਨਤੀ ਕੀਤੀ।

27ਯਿਸੂ ਨੇ ਉਸ ਔਰਤ ਨੂੰ ਆਖਿਆ, “ਸਭ ਤੋਂ ਪਹਿਲਾਂ ਜਿੰਨੀ
ਰੋਟੀ ਬੱਚੇ ਚਾਹੁੰਣ ਉਨ੍ਹਾਂ ਨੂੰ ਖਾਣ ਦਿਓ ਕਿਉਂ ਕਿ ਬੱਚਿਆਂ ਦੀ
ਰੋਟੀ ਲੈ ਕੇ ਕਤੂਰਿਆਂ ਨੂੰ ਪਾਉਣੀ ਚੰਗੀ ਗੱਲ ਨਹੀ।”

28ਔਰਤ ਨੇ ਜਵਾਬ ਦਿੱਤਾ, “ਪ੍ਰਭੂ ਜੀ, ਇਹ ਸੱਚ ਹੈ, ਪਰ ਮੇਜ਼
ਦੇ ਹੇਠਾਂ ਬੈਠੇ ਕੁੱਤੇ ਵੀ ਬੱਚਿਆਂ ਦੁਆਰਾ ਛੱਡੇ ਗਏ ਰੋਟੀ ਦੇ
ਟੁਕੜੇ ਖਾਂਦੇ ਹਨ।”

29ਤਾਂ ਯਿਸੂ ਨੇ ਉਸ ਔਰਤ ਨੂੰ ਆਖਿਆ, “ਇਹ ਇੱਕ ਚੰਗਾ
ਜਵਾਬ ਹੈ। ਫ਼ਿਰ ਤੂੰ ਜਾ ਸੱਕਦੀ ਹੈ। ਭੂਤ ਨੇ ਤੇਰੀ ਧੀ ਨੂੰ ਛੱਡ
ਦਿੱਤਾ ਹੈ।” 30ਫ਼ਿਰ ਉਹ ਔਰਤ ਘਰ ਗਈ ਅਤੇ ਉਸ ਦੀ ਧੀ ਨੂੰ
ਮੰਜੇ ਤੇ ਪਈ ਵੇਖਿਆ ਅਤੇ ਭੂਤ ਨੇ ਉਸ ਨੂੰ ਛੱਡ ਦਿੱਤਾ ਸੀ।

## ਯਿਸੂ ਦਾ ਇੱਕ ਬੋਲੇ ਨੂੰ ਠੀਕ ਕਰਨਾ

31ਉਸ ਨੇ ਸੂਰ ਦਾ ਉਹ ਖੇਤ੍ਰ ਛੱਡ ਦਿੱਤਾ ਅਤੇ ਸੈਦਾ ਰਾਹੀਂ
ਦਿਕਾਪੁਲਿਸ ਦੇ ਖੇਤ੍ਰ ਵਿੱਚ ਦੀ ਲੰਘਦਾ ਹੋਇਆ ਗਲੀਲੀ ਝੀਲ
ਨੂੰ ਗਿਆ। 32ਜਦੋਂ ਉਹ ਉੱਥੇ ਸੀ, ਕੁਝ ਲੋਕ ਉਸ ਕੋਲ ਇੱਕ
ਬੰਦੇ ਨੂੰ ਲਿਆਏ, ਉਹ ਮਨੁੱਖ ਗੂੰਗਾ ਅਤੇ ਬੋਲਾ ਸੀ। ਉਨ੍ਹਾਂ ਨੇ
ਉਸ ਨੂੰ ਅਰਜੋਈ ਕੀਤੀ ਕਿ ਉਹ ਆਪਣੇ ਹੱਥ ਉਸ ਉੱਪਰ ਰੱਖ
ਕੇ ਉਸ ਨੂੰ ਚੰਗਾ ਕਰ ਦੇਵੇ।

33ਯਿਸੂ ਉਸ ਬੰਦੇ ਨੂੰ ਭੀੜ ਤੋਂ ਵਖਰਾ ਕਰ ਕੇ ਲੈ ਗਿਆ ਅਤੇ
ਆਪਣੀਆਂ ਉਂਗਲਾ ਉਸ ਦੇ ਕੰਨ ਵਿੱਚ ਪਾਈਆਂ। ਫਿਰ ਯਿਸੂ
ਨੇ ਥੁੱਕਿਆ ਅਤੇ ਉਸ ਦੀ ਜੀਭ ਨੂੰ ਛੋਹਿਆ। 34ਯਿਸੂ ਨੇ ਅਕਾਸ਼
ਵੱਲ ਵੇਖਿਆ ਅਤੇ ਮੂੰਹ ਚ ਹਉਂਕਾ ਭਰਿਆ ਅਤੇ ਉਸ ਨੂੰ ਆਖਿਆ,
“ਇੱਫ਼ਤਾ!” (ਇਸ ਦਾ ਭਾਵ, “ਖੁੱਲ੍ਹ ਜਾਹ!”) 35ਜਦੋਂ ਉਸ ਨੇ
ਅਜਿਹਾ ਕੀਤਾ ਮਨੁੱਖ ਸੁਨਣ ਦੇ ਸਮਰੱਥ ਹੋ ਗਿਆ ਅਤੇ ਉਹ
ਸਾਫ਼ ਸਾਫ਼ ਬੋਲਣ ਦੇ ਵੀ ਸਮਰੱਥ ਸੀ।

36ਯਿਸੂ ਨੇ ਲੋਕਾਂ ਨੂੰ ਤਗੀਦ ਕੀਤੀ ਕਿ ਇਸ ਘਟਨਾ ਬਾਰੇ
ਕਿਸੇ ਨੂੰ ਨਾ ਕਹਿਣਾ। ਯਿਸੂ ਨੇ ਹਮੇਸ਼ਾ ਲੋਕਾਂ ਨੂੰ ਇਸ ਦਾ ਹੁਕਮ
ਦਿੱਤਾ। ਪਰ ਜਿਨਾਂ ਉਹ ਹੋਰਨਾਂ ਨੂੰ ਨਾ ਦੱਸਣ ਵਾਸਤੇ ਵੱਧ
ਹੁਕਮ ਦਿੰਦਾ ਸੀ ਉਹ ਉਸ ਬਾਰੇ ਹੋਰ ਵੀ ਜ਼ਿਆਦਾ ਦੱਸਦੇ।
37ਲੋਕ ਬੜੇ ਹੈਰਾਨ ਸਨ ਅਤੇ ਆਖਿਆ, “ਯਿਸੂ ਸਭ ਕੁਝ ਵਧੀਆ
ਕਰਦਾ ਹੈ। ਉਹ ਬੋਲਿਆਂ ਨੂੰ ਸੁਨਣ ਅਤੇ ਗੂੰਗਿਆ ਨੂੰ ਬੋਲਣ ਦੇ
ਕਾਬਿਲ ਵੀ ਬਣਾਉਂਦਾ ਹੈ।”

## ਯਿਸੂ ਦਾ ਚਾਰ ਹਜ਼ਾਰ ਤੋਂ ਵਧੀਕ ਨੂੰ ਭੋਜਨ ਕਰਾਉਣਾ

*(ਮੱਤੀ 15:32–39)*

8 ਉਨ੍ਹਾਂ ਦਿਨਾਂ ਵਿੱਚ ਹੀ, ਯਿਸੂ ਦੇ ਦੁਆਲੇ ਬਹੁਤ ਸਾਰੇ ਲੋਕ
ਫ਼ੇਰ ਇਕੱਠੇ ਹੋਏ। ਤੇ ਉਨ੍ਹਾਂ ਕੋਲ ਖਾਣ ਲਈ ਕੁਝ ਨਹੀਂ
ਸੀ। ਤਾਂ ਯਿਸੂ ਨੇ ਆਪਣੇ ਚੇਲਿਆਂ ਨੂੰ ਆਪਣੇ ਕੋਲ ਬੁਲਾਇਆ
ਅਤੇ ਕਿਹਾ, 2“ਮੈਨੂੰ ਇਨ੍ਹਾਂ ਲੋਕਾਂ ਤੇ ਤਰਸ ਆਉਂਦਾ ਹੈ ਕਿਉਂ ਕਿ
ਇਹ ਪਿਛਲੇ ਤਿੰਨਾਂ ਦਿਨਾਂ ਤੋਂ ਮੇਰੇ ਨਾਲ ਰਹਿ ਰਹੇ ਹਨ ਅਤੇ
ਹੁਣ ਇਨ੍ਹਾਂ ਕੋਲ ਖਾਣ ਨੂੰ ਕੁਝ ਵੀ ਨਹੀਂ ਹੈ। 3ਜੇਕਰ ਮੈਂ ਇਨ੍ਹਾਂ
ਨੂੰ ਭੁੱਖਿਆਂ ਭੇਜਦਾ ਹਾਂ। ਇਹ ਰਾਹ ਵਿੱਚ ਹੀ ਬੇਹੋਸ਼ ਹੋ ਜਾਣਗੇ।
ਕੁਝ ਲੋਕ ਇਨ੍ਹਾਂ ਵਿੱਚੋ ਇੱਥੋਂ ਕਾਫ਼ੀ ਦੂਰ ਰਹਿੰਦੇ ਹਨ।”

4ਯਿਸੂ ਦੇ ਚੇਲਿਆਂ ਨੇ ਆਖਿਆ, “ਪਰ ਅਸੀਂ ਇੱਥੇ ਕਿਸੇ ਵੀ
ਸ਼ਹਿਰ ਤੋਂ ਬਹੁਤ ਦੂਰ ਹਾਂ ਅਤੇ ਅਸੀਂ ਇਸ ਲਈ ਇੰਨੇ ਸਾਰੇ
ਲੋਕਾਂ ਲਈ ਖਾਣ ਦਾ ਇੰਤਜ਼ਾਮ ਕਿੱਥੋਂ ਕਰ ਸੱਕਦੇ ਹਾਂ?”

5ਫ਼ਿਰ ਯਿਸੂ ਨੇ ਉਨ੍ਹਾਂ ਨੂੰ ਪੁੱਛਿਆ, “ਤੁਹਾਡੇ ਕੋਲ ਕਿੰਨੀਆਂ
ਰੋਟੀਆਂ ਹਨ?”

ਚੇਲਿਆਂ ਨੇ ਕਿਹਾ, “ਸਾਡੇ ਕੋਲ ਸਿਰਫ ਸੱਤ ਰੋਟੀਆਂ ਹਨ।”

6ਯਿਸੂ ਨੇ ਲੋਕਾਂ ਨੂੰ ਜ਼ਮੀਨ ਤੇ ਬੈਠਣ ਲਈ ਕਿਹਾ। ਉਸ ਨੇ
ਸੱਤ ਰੋਟੀਆਂ ਲੈ ਕੇ ਪਰਮੇਸ਼ੁਰ ਦਾ ਸ਼ੁਕਰਾਨਾ ਕੀਤਾ ਅਤੇ ਰੋਟੀਆਂ
ਤੋੜੀਆਂ ਅਤੇ ਆਪਣੇ ਚੇਲਿਆਂ ਨੂੰ ਦੇ ਦਿੱਤੀਆਂ। ਉਨ੍ਹਾਂ ਨੂੰ ਕਿਹਾ
ਕਿ ਇਹ ਰੋਟੀਆਂ ਇਕੱਠੀ ਹੋਈ ਭੀੜ ਨੂੰ ਵੰਡ ਦੇਵੋ। ਚੇਲਿਆਂ ਨੇ
ਉਵੇਂ ਕੀਤਾ ਜਿਵੇਂ ਉਸ ਨੇ ਆਖਿਆ ਸੀ। 7ਚੇਲਿਆਂ ਕੋਲ ਕੁਝ
ਛੋਟੀਆਂ ਮੱਛੀਆ ਵੀ ਸਨ ਅਤੇ ਉਸ ਨੇ ਮੱਛੀ ਵੀ ਲਈ ਅਤੇ
ਪਰਮੇਸ਼ੁਰ ਦਾ ਧੰਨਵਾਦ ਕੀਤਾ। ਅਤੇ ਉਸ ਨੇ ਉਨ੍ਹਾਂ ਨੂੰ ਮੱਛੀਆਂ
ਵੀ ਲੋਕਾਂ ਵਿੱਚ ਵੰਡਣ ਲਈ ਕਿਹਾ। 8ਸਭ ਲੋਕਾਂ ਨੇ ਢਿੱਡ ਭਰ ਕੇ
ਖਾਧਾ। ਇਸ ਤੋਂ ਬਾਅਦ ਚੇਲਿਆ ਨੇ ਬਚੇ ਹੋਏ ਭੋਜਨ ਦੇ ਟੁਕੜਿਆਂ
ਨਾਲ ਸੱਤ ਟੋਕਰੇ ਭਰੇ। 9ਤਕਰੀਬਨ ਚਾਰ ਹਜਾਰ ਲੋਕਾਂ ਨੇ ਭੋਜਨ
ਕੀਤਾ, ਜਦੋਂ ਉਹ ਖਾ ਚੁੱਕੇ ਤਾਂ ਯਿਸੂ ਨੇ ਉਨ੍ਹਾਂ ਨੂੰ ਘਰ ਜਾਣ ਨੂੰ
ਕਿਹਾ। 10ਤਦ ਯਿਸੂ ਆਪਣੇ ਚੇਲਿਆਂ ਨਾਲ ਬੇੜੀ ਵਿੱਚ ਚੜ੍ਹ
ਗਿਆ ਅਤੇ ਦਲਮਨੂਥਾ ਦੇ ਇਲਾਕੇ ਵਿੱਚ ਆਇਆ।

### ਫ਼ਰੀਸੀਆਂ ਨੇ ਯਿਸੂ ਨੂੰ ਪਰਤਾਉਣ ਦੀ ਕੋਸ਼ਿਸ਼ ਕੀਤੀ

*(ਮੱਤੀ 16:1–4)*

11ਫਰੀਸੀ ਯਿਸੂ ਕੋਲ ਆਏ ਅਤੇ ਉਸ ਨੂੰ ਕੁਝ ਸਵਾਲ ਕੀਤੇ।
ਉਹ ਯਿਸੂ ਨੂੰ ਪਰਤਾਉਣਾ ਚਾਹੁੰਦੇ ਸਨ ਇਸੇ ਲਈ ਉਨ੍ਹਾਂ ਨੇ
ਉਸ ਨੂੰ ਕਿਹਾ, ‘ਇਹ ਦੱਸਣ ਲਈ, ਤੂੰ ਕੋਈ ਕਰਿਸ਼ਮਾ ਕਰ ਕੇ
ਵਿਖਾ ਕਿ ਉਹ ਪਰਮੇਸ਼ੁਰ ਵੱਲੋਂ ਹੈ।’ 12ਯਿਸੂ ਨੇ ਆਪਣੇ ਆਤਮੇ
ਤੋਂ ਹਉਕਾ ਭਰ ਕੇ ਕਿਹਾ, “ਤੁਸੀਂ ਕੋਈ ਕਰਿਸ਼ਮਾ ਕਿਉਂ ਵੇਖਣਾ
ਚਾਹੁੰਦੇ ਹੋ? ਪਰ ਮੈਂ ਤੁਹਾਨੂੰ ਸੱਚ ਦੱਸਦਾ ਹਾਂ, ਕਿ ਤੁਹਾਨੂੰ ਕੋਈ
ਕਰਿਸ਼ਮਾ ਨਹੀਂ ਵਿਖਾਇਆ ਜਾਵੇਗਾ।” 13ਫ਼ਿਰ ਉਹ ਫਰੀਸੀਆਂ
ਨੂੰ ਛੱਡ ਕੇ, ਬੇੜੀ ਵਿੱਚ ਚੜ੍ਹਿਆ ਅਤੇ ਝੀਲ ਪਾਰ ਕਰ ਗਿਆ।

### ਯਿਸੂ ਨੇ ਯਹੂਦੀ ਆਗੂਆਂ ਨੂੰ ਖ਼ਬਰਦਾਰ ਕੀਤਾ

*( ਮੱਤੀ 16:5–12 )*

14ਚੇਲਿਆਂ ਕੋਲ ਬੇੜੀ ਵਿੱਚ ਸਿਰਫ ਇੱਕੋ ਹੀ ਰੋਟੀ ਸੀ, ਚੇਲੇ
ਆਪਣੇ ਨਾਲ ਰੋਟੀ ਲਿਆਉਣੀ ਭੁੱਲ ਗਏ ਸਨ। 15ਯਿਸੂ ਨੇ
ਉਨ੍ਹਾਂ ਨੂੰ ਖਬਰਦਾਰ ਕੀਤਾ ਅਤੇ ਆਖਿਆ, “ਸਾਵਧਾਨ ਰਹੋ ਅਤੇ
ਆਪਣੇ ਆਪ ਨੂੰ ਫਰੀਸੀਆਂ ਦੇ ਖਮੀਰ ਅਤੇ ਹੇਰੋਦੇਸ ਦੇ ਖਮੀਰ
ਤੋਂ ਬਚਾਓ!”

16ਚੇਲਿਆਂ ਨੇ ਆਪਸ ਵਿੱਚ ਇਸ ਗੱਲ ਤੇ ਵਿਚਾਰ ਕੀਤਾ
ਅਤੇ ਕਿਹਾ, “ਉਸ ਨੇ ਇਹ ਇਸ ਲਈ ਆਖਿਆ ਹੈ ਕਿਉਂ ਜੁ
ਸਾਡੇ ਕੋਲ ਰੋਟੀ ਨਹੀਂ ਹੈ।”

17ਯਿਸੂ ਜਾਣਦਾ ਸੀ ਕਿ ਉਸ ਦੇ ਚੇਲੇ ਇਸ ਬਾਰੇ ਗੱਲ ਕਰ
ਰਹੇ ਹਨ। ਇਸੇ ਲਈ ਉਸ ਨੇ ਉਨ੍ਹਾਂ ਨੂੰ ਕਿਹਾ, “ਤੁਸੀਂ ਇਹ
ਵਿਚਾਰ ਕਿਉਂ ਕਰ ਰਹੇ ਹੋ ਕਿ ਸਾਡੇ ਕੋਲ ਰੋਟੀ ਨਹੀਂ ਹੈ?
ਕੀ ਤੁਸੀਂ ਅਜੇ ਵੀ ਵੇਖ ਸਮਝ ਨਹੀਂ ਸਕਦੇ? ਕੀ ਤੁਸੀਂ ਇਹ
ਸਮਝਣ ਦੇ ਸਮਰੱਥ ਨਹੀ? 18ਕੀ ਤੁਸੀਂ ਆਪਣੀਆਂ ਅੱਖਾਂ ਨਾਲ
ਨਹੀਂ ਵੇਖ ਸਕਦੇ? ਕੀ ਤੁਸੀਂ ਆਪਣੇ ਕੰਨਾਂ ਨਾਲ ਨਹੀਂ ਸੁਣ
ਸਕਦੇ? ਕੀ ਤੁਹਾਨੂੰ ਯਾਦ ਨਹੀਂ ਜਦੋਂ ਸਾਡੇ ਖਾਣ ਨੂੰ ਕੁਝ ਨਹੀਂ
ਸੀ ਤਾਂ ਮੈਂ ਕੀ ਕੀਤਾ ਸੀ। 19ਮੈ ਪੰਜ ਰੋਟੀਆਂ ਨੂੰ ਪੰਜ ਹਜ਼ਾਰ
ਲੋਕਾਂ ਵਿੱਚ ਵੰਡਿਆ ਸੀ। ਕੀ ਤੁਹਾਨੂੰ ਯਾਦ ਹੈ, ਲੋਕਾਂ ਨੂੰ ਖੁਆਉਣ
ਤੋਂ ਬਾਅਦ ਬਚੇ ਹੋਏ ਭੋਜਨ ਦੇ ਟੁਕੜਿਆਂ ਦੀਆਂ ਤੁਸੀਂ ਕਿੰਨੀਆਂ
ਟੋਕਰੀਆਂ ਭਰੀਆਂ ਸਨ?

ਚੇਲਿਆ ਨੇ ਜਵਾਬ ਦਿੱਤਾ, “ਅਸੀਂ ਬਾਰ੍ਹਾਂ, ਟੋਕਰੀਆਂ ਭਰੀਆਂ
ਸਨ।”

20“ਅਤੇ ਯਾਦ ਕਰੋ ਜਦੋਂ ਮੈਂ ਸੱਤ ਰੋਟੀਆ ਨੂੰ ਵੰਡ ਕੇ ਚਾਰ
ਹਜ਼ਾਰ ਲੋਕਾਂ ਵਿੱਚ ਵੰਡਿਆ ਸੀ, ਅਤੇ ਤੁਸੀਂ ਬਚੇ ਹੋਏ ਭੋਜਨ ਦੇ
ਟੁਕੜਿਆਂ ਦੀਆਂ ਕਿੰਨੀਆਂ ਟੋਕਰੀਆਂ ਭਰੀਆਂ ਸਨ?”

ਚੇਲਿਆਂ ਨੇ ਉੱਤਰ ਦਿੱਤਾ, “ਅਸੀਂ ਸੱਤ ਟੋਕਰੀਆਂ ਭਰੀਆਂ
ਸਨ।” 21ਤਦ ਯਿਸੂ ਨੇ ਉਨ੍ਹਾਂ ਨੂੰ ਕਿਹਾ, “ਤੁਹਾਨੂੰ ਯਾਦ ਹੈ ਮੈਂ ਜੋ
ਕੁਝ ਕੀਤਾ ਸੀ, “ਪਰ ਕੀ ਫ਼ੇਰ ਵੀ ਤੁਸੀਂ ਨਹੀਂ ਸਮਝਦੇ?”

### ਯਿਸੂ ਦਾ ਬੈਤਸੈਦਾ ਵਿੱਚ ਇੱਕ ਅੰਨ੍ਹੇ ਨੂੰ ਠੀਕ ਕਰਨਾ

22ਯਿਸੂ ਅਤੇ ਉਸ ਦੇ ਚੇਲੇ ਬੈਤਸੈਦਾ ਨੂੰ ਆਏ। ਉੱਥੇ ਕੁਝ
ਲੋਕ ਉਸ ਕੋਲ ਇੱਕ ਅੰਨ੍ਹੇ ਆਦਮੀ ਨੂੰ ਲਿਆਏ। ਉਨ੍ਹਾਂ ਨੇ ਉਸ
ਅੱਗੇ ਮਿੰਨਤ ਕੀਤੀ ਕਿ ਉਹ ਉਸ ਨੂੰ ਛੋਹੇ। 23ਤਾਂ ਉਹ ਅੰਨ੍ਹੇ
ਆਦਮੀ ਦਾ ਹੱਥ ਫੜ ਕੇ ਉਸ ਨੂੰ ਸ਼ਹਿਰੋ ਬਾਹਰ ਲੈ ਗਿਆ। ਫ਼ੇਰ
ਯਿਸੂ ਨੇ ਉਸ ਦੀਆਂ ਅਖਾਂ ਤੇ ਥੁੱਕਿਆ ਤੇ ਆਪਣੇ ਹੱਥ ਉਸ
ਉੱਤੇ ਰੱਖ ਕੇ ਪੁੱਛਿਆ “ਕੀ ਹੁਣ ਤੂੰ ਕੁਝ ਵੇਖ ਸਕਦਾ ਹੈ?”

24ਅੰਨ੍ਹੇ ਆਦਮੀ ਨੇ ਨਜ਼ਰ ਪੱਟ ਕੇ ਵੇਖਿਆ ਅਤੇ ਕਿਹਾ, “ਹਾਂ,
ਮੈ ਲੋਕਾਂ ਨੂੰ ਵੇਖਦਾ ਹਾਂ ਅਤੇ ਉਹ ਤੁਰਦੇ ਫਿਰਦੇ ਮੈਨੂੰ ਰੁੱਖਾਂ ਵਾਂਙ
ਦਿਸਦੇ ਹਨ।”

25ਤਦ ਯਿਸੂ ਨੇ ਫ਼ੇਰ ਉਸ ਦੀਆ ਅੱਖਾਂ ਉੱਤੇ ਹੱਥ ਰੱਖੇ ਤਾਂ
ਉਸ ਆਦਮੀ ਨੇ ਅੱਖਾਂ ਖੋਲ੍ਹ ਕੇ ਵੇਖਿਆ ਤਾਂ ਉਸ ਦੀਆਂ ਅੱਖਾਂ
ਠੀਕ ਸਨ ਅਤੇ ਹੁਣ ਉਹ ਸਭ ਕੁਝ ਸਾਫ਼ ਵੇਖਣ ਦੇ ਸਮਰੱਥ
ਸੀ। 26ਯਿਸੂ ਨੇ ਉਸ ਆਦਮੀ ਨੂੰ ਘਰ ਵਾਪਸ ਜਾਣ ਲਈ
ਆਖਿਆ ਅਤੇ ਚਿਤਾਵਨੀ ਦਿੱਤੀ, “ਸ਼ਹਿਰ ਵਿੱਚ ਨਾ ਜਾਵੀਂ।”

### ਪਤਰਸ ਨੇ ਕਿਹਾ ਯਿਸੂ ਹੀ ਮਸੀਹ ਹੈ

*( ਮੱਤੀ 16:13–20; ਲੂਕਾ 9:18–21 )*

27ਯਿਸੂ ਅਤੇ ਉਸ ਦੇ ਚੇਲੇ ਉਨ੍ਹਾਂ ਨਗਰਾਂ ਵਿੱਚ ਗਏ ਜੋ
ਕੈਸਰੀਆ ਫਿਲਿੱਪੀ ਦੇ ਇਲਾਕੇ ਵਿੱਚ ਸਨ। ਜਦੋਂ ਉਹ ਰਸਤੇ
ਵਿੱਚ ਸਨ ਤਾਂ ਯਿਸੂ ਨੇ ਆਪਣੇ ਚੇਲਿਆ ਨੂੰ ਪੁੱਛਿਆ, ਲੋਕ ਕੀ
ਕਹਿੰਦੇ ਹਨ “ਮੈਂ ਕੌਣ ਹਾਂ?”

28ਚੇਲਿਆਂ ਨੇ ਆਖਿਆ, “ਕੁਝ ਲੋਕ ਆਖਦੇ ਹਨ ਕਿ ਤੂੰ ਯੂਹੰਨਾ
ਬਪਤਿਸਮਾ ਦੇਣ ਵਾਲਾ ਹੈਂ ਤੇ ਕੁਝ ਆਖਦੇ ਹਨ ਤੂੰ ਏਲੀਯਾਹ
ਹੈਂ। ਅਤੇ ਕੁਝ ਆਖਦੇ ਹਨ ਕਿ ਤੂੰ ਨਬੀਆਂ ਵਿੱਚੋਂ ਹੈ।”

29ਤਾਂ ਯਿਸੂ ਨੇ ਆਖਿਆ, “ਤੁਸੀਂ ਕੀ ਕਿਹਾ ਕਿ ਮੈ ਕੌਣ ਹਾਂ?”
ਪਤਰਸ ਨੇ ਜਵਾਬ ਦਿੱਤਾ, “ਤੂੰ ਮਸੀਹ ਹੈ।”

30ਫ਼ਿਰ ਉਸ ਨੇ ਚੇਲਿਆ ਨੂੰ ਕੜੀ ਚਿਤਾਵਨੀ ਦਿੱਤੀ, “ਕਿਸੇ
ਨੂੰ ਵੀ ਮੇਰੇ ਬਾਰੇ ਕੁਝ ਨਾ ਦੱਸਿਓ।”

### ਯਿਸੂ ਕਹਿੰਦਾ ਉਸ ਨੂੰ ਮਰਨਾ ਚਾਹੀਦਾ

*( ਮੱਤੀ 16:21–28; ਲੂਕਾ 9:22–27 )*

31ਫ਼ਿਰ ਯਿਸੂ ਨੇ ਆਪਣੇ ਚੇਲਿਆਂ ਨੂੰ ਉਪਦੇਸ਼ ਦੇਣੇ ਸ਼ੁਰੂ
ਕੀਤੇ ਕਿ ਕਿਵੇਂ ਮਨੁੱਖ ਦੇ ਪੁੱਤਰ ਨੂੰ ਬਹੁਤ ਸਾਰੀਆਂ ਤਕਲੀਫ਼ਾਂ
ਰਾਹੀਂ ਗੁਜ਼ਰਨਾ ਪਵੇਗਾ। ਉਸ ਨੇ ਇਹ ਵੀ ਆਖਿਆ ਕਿ ਬਜ਼ੁਰਗ
ਯਹੂਦੀ ਆਗੂ, ਪ੍ਰਧਾਨ ਜਾਜਕ ਅਤੇ ਨੇਮ ਦੇ ਉਪਦੇਸ਼ਕ ਮਨੁੱਖ ਦੇ
ਪੁੱਤਰ ਨੂੰ ਨਾਮੰਜ਼ੂਰ ਕਰਣਗੇ। ਅਤੇ ਯਿਸੂ ਨੇ ਇਹ ਵੀ ਆਖਿਆ
ਕਿ ਮਨੁੱਖ ਦਾ ਪੁੱਤਰ ਮਾਰਿਆ ਜਾਵੇਗਾ। ਮਰਨ ਤੋਂ ਤਿੰਨ ਦਿਨ
ਬਾਅਦ ਉਹ ਫਿਰ ਜੀਅ ਉੱਠੇਗਾ। 32ਜੋ ਕੁਝ ਵੀ ਵਾਪਰਨ
ਵਾਲਾ ਸੀ। ਯਿਸੂ ਨੇ ਉਹ ਸਭ ਕੁਝ ਆਪਣੇ ਚੇਲਿਆ ਨੂੰ ਦੱਸ
ਦਿੱਤਾ। ਉਸ ਨੇ ਕੋਈ ਵੀ ਭੇਦ ਨਾ ਰੱਖਿਆ। ਤਦ ਪਤਰਸ ਉਸ
ਨੂੰ ਇੱਕ ਪਾਸੇ ਲੈਜਾ ਕਿ ਉਸ ਦੀਆਂ ਕਹੀਆਂ ਗੱਲਾਂ ਕਾਰਣ ਉਸ
ਨੂੰ ਝਿੜਕਣ ਲੱਗਾ। 33ਪਰ ਯਿਸੂ ਨੇ ਮੂੰਹ ਫ਼ੇਰ ਲਿਆ ਅਤੇ ਆਪਣੇ
ਚੇਲਿਆਂ ਵੱਲ ਤੱਕਿਆ। ਤਦ ਉਸ ਨੇ ਪਤਰਸ ਨੂੰ ਨਿੰਦਿਆ ਅਤੇ
ਉਸ ਨੂੰ ਕਿਹਾ, “ਮੇਰੇ ਤੋਂ ਦੂਰ ਚਲਿਆ ਜਾ ਸ਼ੈਤਾਨ। ਤੇਰੀ ਸੋਚਣੀ
ਮਨੁੱਖਾਂ ਵਰਗੀ ਹੈ ਨਾ ਕਿ ਪਰਮੇਸ਼ੁਰ ਵਰਗੀ।”

34ਤਦ ਯਿਸੂ ਨੇ ਲੋਕਾਂ ਨੂੰ ਆਪਣੇ ਕੋਲ ਬੁਲਾਇਆ ਅਤੇ ਉਸ
ਦੇ ਚੇਲੇ ਵੀ ਉਸ ਦੇ ਨਾਲ ਸਨ। ਉਸ ਨੇ ਉਨ੍ਹਾਂ ਨੂੰ ਕਿਹਾ, “ਜੇ
ਕੋਈ ਮੇਰੇ ਪਿੱਛੇ ਚੱਲਣਾ ਚਾਹੁੰਦਾ ਹੈ, ਉਸ ਨੂੰ ਉਹ ਛੱਡਣਾ
ਪਵੇਗਾ ਜੋ ਉਹ ਚਾਹੁੰਦਾ ਹੈ ਅਤੇ ਉਹ ਆਪਣੀ ਸਲੀਬ ਚੁੱਕ ਕੇ
ਮੇਰੇ ਪਿੱਛੇ ਚੱਲੇ। 35ਕਿਉਂ ਕਿ ਜੇਕਰ ਕੋਈ ਮਨੁੱਖ ਆਪਣੀ ਜਾਨ
ਬਚਾਉਣੀ ਚਾਹੁੰਦਾ ਹੈ, ਉਹ ਉਸ ਨੂੰ ਗੁਆ ਲਵੇਗਾ। ਪਰ ਜੇਕਰ
ਕੋਈ ਮਨੁੱਖ ਮੇਰੇ ਲਈ ਅਤੇ ਖੁਸ਼ਖਬਰੀ ਲਈ ਆਪਣੀ ਜਾਨ
ਵਾਰੇਗਾ, ਉਹ ਉਸ ਨੂੰ ਬਚਾ ਲਵੇਗਾ। 36ਪਰ ਕੀ ਫਾਇਦਾ ਜੇਕਰ
ਕੋਈ ਵਿਅਕਤੀ ਸਾਰੀ ਦੁਨੀਆਂ ਨੂੰ ਪਾ ਲਵੇ ਪਰ ਆਪਣੀ ਜਾਨ
ਗੁਆ ਲਵੇ? 37ਕਿਉਂ ਕਿ ਇੱਕ ਮਨੁੱਖ ਆਪਣੀ ਜਾਨ ਦੇ ਮੋੜੇ
ਦੀ ਕੀ ਕੀਮਤ ਤਾਰ ਸਕਦਾ ਹੈ?” 38ਕਿਉਂ ਕਿ ਜੋ ਮਨੁੱਖ ਇਸ
ਪੀੜ੍ਹੀ ਵਿੱਚ ਜੀਅ ਰਹੇ ਹਨ ਉਹ ਬੜੀ ਬੁਰੀ ਅਤੇ ਪਾਪ ਦੀ
ਜ਼ਿੰਦਗੀ ਵਤੀਤ ਕਰ ਰਹੇ ਹਨ। ਜੇਕਰ ਕੋਈ ਮੇਰੇ ਅਤੇ ਮੇਰੇ
ਉਪਦੇਸ਼ ਬਾਰੇ ਸ਼ਰਮਿੰਦਗੀ ਮਹਿਸੂਸ ਕਰਦਾ ਹੈ ਤਾਂ, ਮੈਂ ਵੀ
ਉਦੋਂ ਉਸ ਵਿਅਕਤੀ ਤੋਂ ਸ਼ਰਮਾਵਾਂਗਾ ਜਦੋਂ ਮੈਂ ਆਪਣੇ ਪਿਤਾ
ਦੀ ਮਹਿਮਾ ਅਤੇ ਪਵਿੱਤਰ ਦੂਤਾਂ ਸਣੇ ਆਵਾਂਗਾ।”

9 ਤਦ ਯਿਸੂ ਨੇ ਆਖਿਆ, “ਮੈ ਤੁਹਾਨੂੰ ਸੱਚ ਦੱਸਦਾ ਹਾਂ ਕਿ
ਇਨ੍ਹਾਂ, ਵਿੱਚੋਂ ਜਿਹੜੇ ਇੱਥੇ ਖੜ੍ਹੇ ਹਨ ਕੁਝ ਲੋਕ ਉਦੋਂ ਤੱਕ
ਨਹੀਂ ਮਰਨਗੇ ਜਦ ਤੱਕ ਕਿ ਉਹ ਪਰਮੇਸ਼ੁਰ ਦੇ ਰਾਜ ਨੂੰ ਆਉਂਦਾ
ਨਾ ਵੇਖਣ। ਪਰਮੇਸ਼ੁਰ ਦਾ ਰਾਜ ਸ਼ਕਤੀ ਨਾਲ ਆਵੇਗਾ।”

## ਯਿਸੂ ਮੂਸਾ ਅਤੇ ਏਲੀਯਾਹ ਦੇ ਨਾਲ

*(ਮੱਤੀ 17:1–13; ਲੂਕਾ 9:28–36)*

2ਛੇ ਦਿਨਾਂ ਬਾਅਦ ਯਿਸੂ ਨੇ ਪਤਰਸ, ਯਾਕੂਬ ਅਤੇ ਯੂਹੰਨਾ ਨੂੰ
ਨਾਲ ਲਿਆ ਅਤੇ ਉਨ੍ਹਾਂ ਨੂੰ ਇੱਕ ਉਚੀ ਪਹਾੜੀ ਤੇ ਲੈ ਗਿਆ
ਸਿਰਫ਼ ਉਹੀ ਉੱਥੇ ਉਸਦੇ ਨਾਲ ਸਨ। ਜਦੋਂ ਹਾਲੇ ਉਸ ਦੇ ਚੇਲੇ
ਉਸ ਵੱਲ ਵੇਖ ਰਹੇ ਸਨ। ਯਿਸੂ ਉਨ੍ਹਾਂ ਦੇ ਸਾਮ੍ਹਣੇ ਬਦਲ ਗਿਆ
ਸੀ। 3ਉਸ ਦੇ ਕਪੜੇ ਚਮਕੀਲੇ ਚਿੱਟੇ ਹੋ ਗਏ ਅਤੇ ਉਹ ਇੰਨੇ
ਚਿੱਟੇ ਸਨ ਕਿ ਦੁਨੀਆਂ ਦਾ ਕੋਈ ਵੀ ਧੋਬੀ ਅਜਿਹੇ ਚਿੱਟੇ ਕਰਨ
ਯੋਗ ਨਹੀ। 4ਫ਼ਿਰ ਦੋ ਆਦਮੀ, ਮੂਸਾ ਅਤੇ ਏਲੀਯਾਹ, ਉਨ੍ਹਾਂ
ਅੱਗੇ ਪ੍ਰਗਟੇ ਅਤੇ ਉਹ ਯਿਸੂ ਨਾਲ ਗੱਲਾਂ ਕਰ ਰਹੇ ਸਨ।

5ਪਤਰਸ ਨੇ ਯਿਸੂ ਨੂੰ ਕਿਹਾ, “ਗੁਰੂ! ਸਾਡੇ ਲਈ ਇੱਥੇ ਹੋਣਾ
ਚੰਗਾ ਹੈ। ਅਸੀਂ ਇੱਥੇ ਤਿੰਨ ਤੰਬੂ ਲਗਾਵਾਂਗੇ। ਇੱਕ ਤੇਰੇ ਲਈ,
ਇੱਕ ਮੂਸਾ ਅਤੇ ਇੱਕ ਏਲੀਯਾਹ ਲਈ।” 6ਪਤਰਸ ਨਹੀਂ ਜਾਣਦਾ
ਸੀ ਕਿ ਉਹ ਉਸਨੂੰ ਕੀ ਉੱਤਰ ਦੇਵੇ ਕਿਉਂਕਿ ਉਸ ਵਕਤ ਉਹ
ਅਤੇ ਬਾਕੀ ਦੇ ਦੋ ਚੇਲੇ ਬਹੁਤ ਡਰ ਗਏ ਸਨ।

7ਤਦ ਇੱਕ ਬੱਦਲ ਆਇਆ ਤੇ ਉਸ ਨੇ ਉਨ੍ਹਾਂ ਉੱਪਰ ਛਾਂ
ਕੀਤੀ ਅਤੇ ਉਸ ਵਿੱਚੋਂ ਇੱਕ ਆਵਾਜ਼ ਆਈ ਜਿਸ ਕਿਹਾ, “ਇਹ
ਮੇਰਾ ਪਿਆਰਾ ਪੁੱਤਰ ਹੈ, ਤੁਸੀਂ ਇਸ ਨੂੰ ਸੁਣੋ।”

8ਪਰ ਉਨ੍ਹਾਂ ਚੁਫ਼ੇਰੇ ਨਜ਼ਰ ਕਰ ਕੇ ਵੇਖਿਆ ਤਾਂ ਉਨ੍ਹਾਂ ਨੇ ਯਿਸੂ
ਤੋਂ ਬਿਨਾ ਹੋਰ ਕਿਸੇ ਨੂੰ ਵੀ ਨਾ ਵੇਖਿਆ। ਉੱਥੇ ਉਨ੍ਹਾਂ ਨਾਲ
ਸਿਰਫ਼ ਉਹੀ ਸੀ।

9ਯਿਸੂ ਅਤੇ ਚੇਲੇ ਜਦੋਂ ਪਹਾੜ ਤੋਂ ਉੱਤਰ ਰਹੇ ਸਨ ਤਾਂ ਯਿਸੂ
ਨੇ ਚੇਲਿਆਂ ਨੂੰ ਹੁਕਮ ਦਿੱਤਾ, “ਤੁਸੀਂ ਜੋ ਕੁਝ ਵੇਖਿਆ ਹੈ, ਇਸ
ਬਾਰੇ ਕਿਸੇ ਨਾਲ ਗੱਲ ਨਹੀਂ ਕਰਨੀ। ਉਨੀ ਦੇਰ ਇੰਤਜ਼ਾਰ ਕਰੋ
ਜਦ ਤੱਕ ਕਿ ਮਨੁੱਖ ਦਾ ਪੁੱਤਰ ਮੌਤ ਤੋਂ ਨਹੀਂ ਉਭਾਰਿਆ ਜਾਂਦਾ।”

10ਉਨ੍ਹਾਂ ਨੇ ਇਹ ਗੱਲਾਂ ਆਪਣੇ ਵਿਚਕਾਰ ਹੀ ਰੱਖੀਆ, ਅਤੇ
ਉਹ ਆਪਸ ਵਿੱਚ ਵਿਚਾਰ ਕਰ ਰਹੇ ਸਨ ਕਿ ‘ਮੌਤ ਤੋਂ ਉਭਰਨ’
ਦਾ ਅਰਥ ਕੀ ਹੋਇਆ? 11ਚੇਲਿਆਂ ਨੇ ਯਿਸੂ ਨੂੰ ਆਖਿਆ, “ਨੇਮ
ਦੇ ਉਪਦੇਸ਼ਕ ਇਹ ਭਲਾਂ ਕਿਉਂ ਆਖਦੇ ਹਨ ਕਿ ਏਲੀਯਾਹ ਦਾ
ਪਹਿਲਾਂ ਆਉਣਾ ਜ਼ਰੂਰੀ ਹੈ?”

12ਯਿਸੂ ਨੇ ਉੱਤਰ ਦਿੱਤਾ, “ਉਨ੍ਹਾਂ ਦਾ ਇਹ ਕਹਿਣਾ ਕਿ
ਏਲੀਯਾਹ ਪਹਿਲਾਂ ਆਵੇਗਾ ਦਰੁਸਤ ਹੈ ਕਿਉਂ ਕਿ ਉਹ ਪਹਿਲਾਂ
ਆ ਕੇ ਸਭ ਕੁਝ ਮੁੜ ਸੁਆਰੇਗਾ। ਪਰ ਇਹ ਮਨੁੱਖ ਦੇ ਪੁੱਤਰ
ਬਾਰੇ ਕਿਉਂ ਲਿਖਿਆ ਗਿਆ ਹੈ ਕਿ ਉਹ ਬਹੁਤ ਤਸੀਹੇ ਝੱਲੇਗਾ
ਅਤੇ ਲੋਕਾਂ ਦੁਆਰਾ ਨਾਮੰਜ਼ੂਰ ਕੀਤਾ ਜਾਵੇਗਾ? 13ਮੈਂ ਤੁਹਾਨੂੰ
ਦੱਸਦਾ ਹਾਂ ਕਿ ਏਲੀਯਾਹ ਆ ਚੁੱਕਿਆ ਹੈ, ਅਤੇ ਲੋਕਾਂ ਨੇ ਉਸ
ਨਾਲ ਬਦਸਲੂਕੀ ਕੀਤੀ ਜਿਵੇਂ ਕਿ ਉਨ੍ਹਾਂ ਨੇ ਚਾਹਿਆ। ਉਸੇ ਦੇ
ਅਨੁਸਾਰ ਜੋ ਕਿ ਪੋਥੀਆਂ ਵਿੱਚ ਆਖਿਆ ਗਿਆ ਹੈ।”

## ਯਿਸੂ ਦਾ ਬਿਮਾਰ ਬੱਚੇ ਨੂੰ ਠੀਕ ਕਰਨਾ

*(ਮੱਤੀ 17:14–20; ਲੂਕਾ 9:37–43)*

14ਤਦ ਯਿਸੂ, ਪਤਰਸ, ਯਾਕੂਬ ਅਤੇ ਯੂਹੰਨਾ ਬਾਕੀ ਚੇਲਿਆਂ
ਕੋਲ ਆਏ। ਉਨ੍ਹਾਂ ਵੇਖਿਆ ਕਿ ਇੱਕ ਵੱਡੀ ਭੀੜ ਉਨ੍ਹਾਂ ਦੇ ਗਿਰਦ
ਇਕਠੀ ਹੋ ਗਈ ਹੈ। ਨੇਮ ਦੇ ਉਪਦੇਸ਼ਕ ਚੇਲਿਆਂ ਨਾਲ ਬਹਸ
ਕਰ ਰਹੇ ਸਨ। 15ਜਦੋਂ ਲੋਕਾਂ ਨੇ ਯਿਸੂ ਨੂੰ ਵੇਖਿਆ, ਉਹ ਉਸ ਨੂੰ
ਵੇਖ ਕੇ ਬੜੇ ਹੈਰਾਨ ਹੋਏ ਅਤੇ ਉਹ ਉਸ ਦਾ ਸਵਾਗਤ ਕਰਨ
ਲਈ ਉਸ ਵੱਲ ਭੱਜੇ।

16ਯਿਸੂ ਨੇ ਪੁੱਛਿਆ, “ਤੁਸੀਂ ਨੇਮ ਦੇ ਉਪਦੇਸ਼ਕਾਂ ਨਾਲ ਕੀ
ਵਿਵਾਦ ਕਰ ਰਹੇ ਹੋ?”

17ਭੀੜ ਵਿੱਚੋਂ ਇੱਕ ਮਨੁੱਖ ਨੇ ਜਵਾਬ ਦਿੱਤਾ, “ਗੁਰੂ! ਮੈਂ
ਆਪਣਾ ਪੁੱਤਰ ਤੁਹਾਡੀ ਸ਼ਰਣ ਵਿੱਚ ਲਿਆਇਆ ਹਾਂ, ਇਸ ਦੇ
ਅੰਦਰ ਆਤਮਾ ਪ੍ਰਵੇਸ਼ ਕਰ ਗਿਆ ਹੈ ਜੋ ਮੇਰੇ ਬੱਚੇ ਨੂੰ ਬੋਲਣ ਤੋਂ
ਹਟਾਉਂਦਾ ਹੈ। 18ਉਹ ਭਰਿਸ਼ਟ-ਆਤਮਾ ਜਦੋਂ ਵੀ ਉਸ ਨੂੰ
ਫੜਦਾ ਹੈ, ਉਸ ਤੇ ਹਮਲਾ ਕਰਕੇ ਉਸ ਨੂੰ ਪਟਕਾ ਕੇ ਜ਼ਮੀਨ ਤੇ
ਮਾਰਦਾ ਹੈ। ਮੇਰੇ ਪੁੱਤਰ ਦੇ ਮੂੰਹ ਚੋਂ ਝੱਗ ਵਗਦੀ ਹੈ ਅਤੇ ਉਹ
ਆਪਣੇ ਦੰਦ ਕਰੀਚਦਾ ਹੈ ਅਤੇ ਆਕੜ ਜਾਂਦਾ ਹੈ। ਮੈਂ ਤੇਰੇ
ਚੇਲਿਆਂ ਨੂੰ ਇਹ ਭਰਿਸ਼ਟ ਆਤਮਾ ਬਾਹਰ ਕੱਢਣ ਲਈ ਆਖਿਆ
ਸੀ, ਪਰ ਉਹ ਇਉਂ ਕਰਨ ਤੋਂ ਅਸਮਰਥ ਰਹੇ।”

19ਯਿਸੂ ਨੇ ਆਖਿਆ, “ਹੇ ਅਨਾਸਥਾਵਾਨ ਲੋਕੋ! ਮੈਨੂੰ ਕਦੋਂ
ਤੱਕ ਤੁਹਾਡੇ ਸੰਗ ਰਹਿਣਾ ਪਵੇਗਾ? ਮੈਂ ਤੁਹਾਨੂੰ ਕਿੰਨਾ ਚਿਰ
ਸਹਾਰਾਂਗਾ? ਬੱਚੇ ਨੂੰ ਮੇਰੇ ਕੋਲ ਲਿਆਓ!”

20ਤਾਂ ਚੇਲੇ ਉਸ ਲੜਕੇ ਨੂੰ ਉਸ ਕੋਲ ਲਿਆਏ। ਜਦੋਂ ਭਰਿਸ਼ਟ-
ਆਤਮੇ ਨੇ ਯਿਸੂ ਨੂੰ ਵੇਖਿਆਂ ਤਾਂ ਆਤਮੇ ਨੇ ਬੱਚੇ ਨੂੰ ਕੰਬਣ ਲਈ
ਮਜਬੂਰ ਕੀਤਾ। ਫ਼ਿਰ ਮੂੰਹੋਂ ਝੱਗ ਕੱਢਦਾ ਹੋਇਆ ਬੱਚਾ ਡਿੱਗ
ਪਿਆ ਅਤੇ ਜ਼ਮੀਨ ਤੇ ਲੇਟ ਗਿਆ।

21ਯਿਸੂ ਨੇ ਬੱਚੇ ਦੇ ਪਿਤਾ ਨੂੰ ਪੁੱਛਿਆ, “ਇਹ ਬੱਚੇ ਦੇ ਨਾਲ
ਕਦੋਂ ਦਾ ਵਾਪਰ ਰਿਹਾ ਹੈ?”

ਪਿਤਾ ਨੇ ਜਵਾਬ ਦਿੱਤਾ, "ਜਦੋਂ ਉਹ ਬਹੁਤ ਛੋਟਾ ਸੀ।
22ਭਰਿਸ਼ਟ ਆਤਮਾ ਉਸ ਨੂੰ ਮਾਰਨ ਲਈ ਅਕਸਰ ਅੱਗ ਤੇ ਕਦੇ
ਪਾਣੀ ਵਿੱਚ ਸੁੱਟ ਦਿੰਦਾ ਸੀ। ਜੇਕਰ ਤੂੰ ਕੁਝ ਕਰ ਸਕਦਾ ਹੈ ਤਾਂ
ਸਾਡੇ ਤੇ ਦਯਾ ਕਰ? ਸਾਡੀ ਸਹਾਇਤਾ ਕਰ।" 23ਯਿਸੂ ਨੇ ਉਸ
ਦੇ ਪਿਤਾ ਨੂੰ ਕਿਹਾ, "ਤੂੰ ਆਖਿਆ, 'ਜੇ ਤੂੰ ਕਰ ਸਕਦਾ ਹੈਂ।'
ਵਿਸ਼ਵਾਸ ਕਰਨ ਵਾਲੇ ਵਿਅਕਤੀ ਲਈ ਸਭ ਕੁਝ ਸੰਭਵ ਹੈ।"
24ਪਿਤਾ ਬੜਾ ਉਤਸੁਕ ਹੋ ਗਿਆ ਅਤੇ ਆਖਣ ਲੱਗਾ, "ਮੈ
ਪਰਤੀਤ ਵਾਲਾ ਹਾਂ। ਮੇਰੇ ਤੇ ਕਿਰਪਾ ਕਰੋ ਕਿ ਮੈ ਹੋਰ ਪਰਤੀਤ
ਕਰਨ ਵਾਲਾ ਬਣਾਂ।"
25ਯਿਸੂ ਨੇ ਵੇਖਿਆ ਸਭ ਲੋਕ ਇਹ ਵੇਖਣ ਲਈ ਉਸ ਕੋਲ
ਨੱਸੇ ਆ ਰਹੇ ਸਨ ਕਿ ਕੀ ਵਾਪਰ ਰਿਹਾ ਸੀ। ਫ਼ਿਰ ਉਸ ਨੇ
ਭਰਿਸ਼ਟ ਆਤਮੇ ਨੂੰ ਝਿੜਕਿਆ ਅਤੇ ਆਖਿਆ, "ਤੂੰ ਭਰਿਸ਼ਟ
ਆਤਮਿਆ, ਤੂੰ ਇਸ ਬੱਚੇ ਨੂੰ ਗੂੰਗਾ ਅਤੇ ਬੋਲਾ ਬਣਾ ਦਿੱਤਾ ਹੈ,
ਮੈਂ ਤੈਨੂੰ ਹੁਕਮ ਦਿੰਦਾ ਹਾਂ ਕਿ ਤੂੰ ਇਸ ਬੱਚੇ ਵਿੱਚੋਂ ਬਾਹਰ ਆ
ਜਾ, ਅਤੇ ਮੁੜ ਕਦੀ ਵੀ ਉਸ ਵਿੱਚ ਪ੍ਰਵੇਸ਼ ਨਾ ਕਰੀਂ।"
26ਭਰਿਸ਼ਟ ਆਤਮਾ ਚੀਕਿਆ ਅਤੇ ਬੱਚੇ ਨੂੰ ਪੂਰੀ ਤਰ੍ਹਾਂ ਹਿਲਾ
ਦਿੱਤਾ ਅਤੇ ਫ਼ੇਰ ਬਾਹਰ ਨਿਕਲ ਆਇਆ। ਜਦੋਂ ਉਹ ਬੱਚੇ ਨੂੰ
ਭੁੰਜੇ ਡੇਗ ਕੇ ਉਸ ਵਿੱਚੋਂ ਬਾਹਰ ਨਿਕਿਲਿਆ ਤਾਂ ਬੱਚਾ ਮਰਿਆ
ਹੋਇਆ ਜਾਪਦਾ ਸੀ। ਬੜੇ ਲੋਕਾਂ ਨੇ ਕਿਹਾ, "ਉਹ ਮਰ ਗਿਆ
ਹੈ।"
27ਪਰ ਯਿਸੂ ਨੇ ਬੱਚੇ ਦਾ ਹੱਥ ਫ਼ੜਿਆ ਤੇ ਉਹ ਉੱਠਕੇ ਖਲੋ
ਗਿਆ।
28ਜਦੋਂ ਯਿਸੂ ਘਰ ਵਾਪਸ ਆਇਆ ਤਾਂ ਉਸ ਦੇ ਚੇਲੇ ਉਸ
ਵਕਤ ਉਸ ਕੋਲ ਉੱਥੇ ਇਕੱਲੇ ਸਨ ਤਾਂ ਉਸ ਨੂੰ ਆਖਣ ਲੱਗੇ,
"ਕੀ ਵਜਹ ਹੈ ਕਿ ਅਸੀਂ ਉਸ ਭਰਿਸਟ-ਆਤਮੇ ਨੂੰ ਉਸ ਵਿੱਚੋਂ
ਬਾਹਰ ਨਹੀਂ ਕੱਢ ਸਕੇ?"
29ਯਿਸੂ ਨੇ ਉੱਤਰ ਦਿੱਤਾ, "ਇਸ ਤਰ੍ਹਾਂ ਦਾ ਆਤਮਾ ਸਿਰਫ
ਪ੍ਰਾਰਥਨਾ ਕਰਨ ਦੇ ਨਾਲ ਹੀ ਬਾਹਰ ਕੱਢਿਆ ਜਾ ਸਕਦਾ ਹੈ।"

## ਯਿਸੂ ਦਾ ਆਪਣੀ ਮੌਤ ਬਾਰੇ ਗੱਲਾਂ ਕਰਨਾ

*(ਮੱਤੀ 17:22–23; ਲੂਕਾ 9:43–45)*

30ਤਦ ਯਿਸੂ ਤੇ ਉਸ ਦੇ ਚੇਲੇ ਉੱਥੋਂ ਤੁਰ ਪਏ ਅਤੇ ਗਲੀਲ
ਵਿੱਚੋਂ ਦੀ ਲੰਘੇ ਪਰ ਉਹ ਨਹੀਂ ਚਾਹੁੰਦਾ ਸੀ ਕਿ ਲੋਕਾਂ ਨੂੰ ਖਬਰ
ਹੋਵੇ ਕਿ ਉਹ ਕਿਥੇ ਹਨ। 31ਉਹ ਆਪਣੇ ਚੇਲਿਆਂ ਨੂੰ ਇਕੱਲਿਆਂ
ਉਪਦੇਸ਼ ਦੇਣਾ ਚਾਹੁੰਦਾ ਸੀ। ਉਸ ਨੇ ਉਨ੍ਹਾਂ ਨੂੰ ਆਖਿਆ, "ਮਨੁੱਖ
ਦਾ ਪੁੱਤਰ ਆਦਮੀਆਂ ਨੂੰ ਫ਼ੜਾ ਦਿੱਤਾ ਜਾਵੇਗਾ, ਜੋ ਉਸਨੂੰ ਮਾਰ
ਦੇਣਗੇ, ਅਤੇ ਮੌਤ ਤੋਂ ਤਿੰਨ ਦਿਨ ਬਾਅਦ ਉਹ ਫਿਰ ਜੀਅ
ਉੱਠੇਗਾ।" 32ਪਰ ਚੇਲੇ ਉਸ ਦੀ ਇਹ ਗੱਲ ਨਾ ਸਮਝ ਸਕੇ ਪਰ
ਉਹ ਉਸ ਤੋਂ ਇਸ ਦਾ ਮਤਲਬ ਪੁੱਛਣ ਤੋਂ ਵੀ ਡਰਦੇ ਰਹੇ।

## ਯਿਸੂ ਦੱਸਦਾ ਕਿ ਕੌਣ ਸਭ ਤੋਂ ਮਹਾਨ ਹੈ

*(ਮੱਤੀ 18:1–5; ਲੂਕਾ 9:46–48)*

33ਯਿਸੂ ਅਤੇ ਉਸ ਦੇ ਚੇਲੇ ਕਫ਼ਰਨਾਹੂਮ ਵਿੱਚ ਗਏ। ਉਹ
ਇੱਕ ਘਰ ਵਿੱਚ ਗਏ ਤਾਂ ਉਸ ਨੇ ਆਪਣੇ ਚੇਲਿਆਂ ਨੂੰ ਕਿਹਾ,
"ਮੈ ਤੁਹਾਨੂੰ ਰਾਹ ਵਿੱਚ ਵਾਦ ਵਿਵਾਦ ਕਰਦੇ ਸੁਣਿਆ ਹੈ, ਤੁਸੀਂ
ਕਿਸ ਬਾਰੇ ਬਹਿਸ ਕਰ ਰਹੇ ਸੀ?" 34ਪਰ ਚੇਲਿਆਂ ਨੇ ਕੋਈ
ਜਵਾਬ ਨਾ ਦਿੱਤਾ ਕਿਉਂਕਿ ਉਨ੍ਹਾਂ ਨੇ ਰਸਤੇ ਵਿੱਚ ਇਹ ਬਹਿਸ
ਕੀਤੀ ਸੀ ਕਿ ਉਨ੍ਹਾਂ ਵਿੱਚੋਂ ਸਭ ਤੋਂ ਮਹਾਨ ਕੌਣ ਹੈ?
35ਫਿਰ ਯਿਸੂ ਬੈਠ ਗਿਆ ਅਤੇ ਉਨ੍ਹਾਂ ਬਾਰ੍ਹਾਂ ਰਸੂਲਾਂ ਨੂੰ ਸੱਦਿਆ
ਅਤੇ ਕਿਹਾ, "ਜੇਕਰ ਕੋਈ ਮਹਾਨ ਬਨਣਾ ਚਾਹੁੰਦਾ ਹੈ ਤਾਂ ਉਸ
ਨੂੰ ਸਭ ਲੋਕਾਂ ਤੋਂ ਛੋਟਾ ਹੋਣਾ ਚਾਹੀਦਾ ਹੈ, ਅਤੇ ਉਸ ਨੂੰ ਉਨ੍ਹਾਂ ਦੀ
ਸੇਵਾ ਕਰਨੀ ਚਾਹੀਦੀ ਹੈ।"
36ਫਿਰ ਯਿਸੂ ਨੇ ਇੱਕ ਛੋਟੇ ਬਾਲਕ ਨੂੰ ਲੈ ਕੇ ਉਨ੍ਹਾਂ ਚੇਲਿਆਂ
ਦੇ ਵਿਚਕਾਰ ਖੜਾ ਕੀਤਾ। ਫ਼ੇਰ ਉਸ ਨੂੰ ਕੁੱਛੜ ਚੁੱਕ ਕੇ ਉਨ੍ਹਾਂ ਨੂੰ
ਕਿਹਾ, 37"ਜੇਕਰ ਕੋਈ ਮੇਰੇ ਨਾਂ ਕਰਕੇ ਅਜਿਹੇ ਬਾਲਕ ਦਾ
ਸਵਾਗਤ ਕਰਦਾ ਹੈ ਤਾਂ ਉਹ ਮੇਰਾ ਸਵਾਗਤ ਕਰਦਾ ਹੈ, ਅਤੇ
ਉਹ ਜੋ ਮੇਰਾ ਸਵਾਗਤ ਕਰਦਾ ਹੈ, ਉਹ ਉਸ ਦਾ ਸਵਾਗਤ
ਕਰਦਾ ਜਿਸ ਨੇ ਮੈਨੂੰ ਭੇਜਿਆ ਹੈ।"

## ਜੋ ਸਾਡੇ ਵਿਰੁੱਧ ਨਹੀਂ ਉਹ ਸਾਡੇ ਲਈ ਹੈ

*(ਲੂਕਾ 9:49–50)*

38ਫਿਰ ਯੂਹੰਨਾ ਨੇ ਆਖਿਆ, "ਗੁਰੂ! ਅਸੀਂ ਇੱਕ ਬੰਦੇ ਨੂੰ ਤੇਰੇ
ਨਾਂ ਤੇ ਭੂਤ ਕੱਢਦਿਆਂ ਵੇਖਿਆ ਹੈ, ਪਰ ਉਸ ਨੂੰ ਅਸੀਂ ਇਹ ਸਭ
ਕਰਨ ਤੋਂ ਰੋਕਿਆ, ਕਿਉਂ ਕਿ ਉਹ ਸਾਡੇ ਧੜੇ ਵਿੱਚੋਂ ਨਹੀਂ ਸੀ।"
39ਯਿਸੂ ਨੇ ਆਖਿਆ, "ਉਸ ਨੂੰ ਰੋਕੋ ਨਾ। ਕਿਉਂ ਕਿ ਜੇਕਰ
ਕੋਈ ਮੇਰੇ ਨਾਂ ਉੱਤੇ ਕਰਿਸ਼ਮੇ ਕਰਦਾ ਹੈ ਤਾਂ ਝੱਟ ਹੀ ਉਹ ਮੇਰੇ
ਬਾਰੇ ਕੋਈ ਬੁਰੀਆਂ ਗੱਲਾਂ ਨਹੀਂ ਆਖੇਗਾ। 40ਉਹ ਵਿਅਕਤੀ ਜੋ
ਸਾਡੇ ਵਿਰੁੱਧ ਨਹੀਂ ਹੈ, ਉਹ ਸਾਡੇ ਲਈ ਹੈ। 41ਮੈ ਤੁਹਾਨੂੰ ਸੱਚ
ਦੱਸਦਾ ਹਾਂ ਜੇਕਰ ਕੋਈ ਤੁਹਾਨੂੰ ਪਾਣੀ ਦਾ ਪਿਆਲਾ ਪੀਣ ਨੂੰ
ਦਿੰਦਾ ਹੈ, ਕਿਉਂ ਕਿ ਤੁਸੀਂ ਮਸੀਹ ਦੇ ਹੋ, ਤਾਂ ਉਹ ਜ਼ਰੂਰ ਆਪਣਾ
ਫਲ ਪਾਵੇਗਾ।

## ਯਿਸੂ ਪਾਪਾਂ ਦੇ ਕਾਰਣਾ ਬਾਰੇ ਚਿਤਾਵਨੀ ਦਿੰਦਾ ਹੈ

*(ਮੱਤੀ 18:6–9; ਲੂਕਾ 17:1–2)*

42"ਜੇਕਰ ਕੋਈ ਮਨੁੱਖ ਇਨ੍ਹਾਂ ਛੋਟਿਆਂ ਬੱਚਿਆਂ ਤੋਂ, ਜਿਹੜੇ
ਕਿ ਮੇਰੇ ਤੇ ਨਿਹਚਾ ਰੱਖਦੇ ਹਨ, ਪਾਪ ਕਰਵਾਏ ਤਾਂ ਉਸ ਮਨੁੱਖ
ਲਈ ਇਹ ਬਹੁਤ ਮਾੜਾ ਹੋਵੇਗਾ। ਉਸ ਮਨੁੱਖ ਲਈ ਚੰਗਾ ਹੋਵੇਗਾ
ਕਿ ਉਹ ਆਪਣੇ ਗੱਲ ਵਿੱਚ ਚੱਕੀ ਦਾ ਪੁੜ ਬੰਨੇ ਅਤੇ ਸਮੁੰਦਰ
ਵਿੱਚ ਕੁੱਦ ਜਾਵੇ। 43ਜੇਕਰ ਤੁਹਾਡਾ ਇੱਕ ਹੱਥ ਤੁਹਾਥੋਂ ਪਾਪ
ਕਰਵਾਉਂਦਾ ਹੈ, ਤਾਂ ਇਸ ਨੂੰ ਵੱਢ ਸੁੱਟੋ। ਤੁਹਾਡੇ ਲਈ ਟੁੰਡਾ
ਹੁੰਦਿਆਂ ਹੋਇਆਂ ਜੀਵਨ ਵਿੱਚ ਵੜਨਾ ਚੰਗਾ ਹੈ ਨਾ ਕਿ ਦੋ ਹੱਥਾਂ
ਨਾਲ, ਜਿਸ ਨਾਲ ਤੁਸੀਂ ਨਰਕ ਵਿੱਚ ਜਾਵੋਂਗੇ ਜਿੱਥੇ ਅਜਿਹੀ
ਅੱਗ ਹੋਵੇਗੀ ਜੋ ਬੁਝਾਈ ਨਹੀਂ ਜਾ ਸਕਦੀ। 44* 45ਜੇਕਰ ਤੁਹਾਡਾ
ਇੱਕ ਪੈਰ ਤੁਹਾਥੋਂ ਪਾਪ ਕਰਾਉਂਦਾ ਹੈ, ਤਾਂ ਇਸ ਨੂੰ ਵੱਢ ਸੁੱਟੋ।
ਲੰਗੜਾ ਹੋ ਕੇ ਜਿਉਣਾ ਤੁਹਾਡੇ ਲਈ ਉਸ ਤੋਂ ਭਲਾ ਹੈ ਜੋ ਦੋ ਪੈਰ
ਹੁੰਦਿਆਂ ਵੀ ਤੁਹਾਨੂੰ ਨਰਕ ਦੀ ਉਸ ਅੱਗ ਵਿੱਚ, ਜਿਹੜੀ ਬੁਝਣ

---

**ਤੁਕ 44** ਮਰਕੁਸ ਦੀਆਂ ਕੁਝ ਯੂਨਾਨੀ ਨਕਲਾਂ ਵਿੱਚ ਤੁਕ 44 ਜੋੜੀ ਗਈ ਤੇ ਜਿਹੜੀ ਕਿ ਤੁਕ 48 ਨਾਲ ਮਿਲਦੀ ਹੈ।

ਵਾਲੀ ਨਹੀਂ, ਸੁੱਟਿਆ ਜਾਵੇ। 46 * 47ਜੇਕਰ ਤੁਹਾਡੀ ਅੱਖ ਤੁਹਾਥੋਂ
ਕੋਈ ਪਾਪ ਕਰਵਾਏ, ਇਸ ਨੂੰ ਵੀ ਬਾਹਰ ਕੱਢ ਸੁੱਟੋ। ਇੱਕ ਅੱਖ
ਨਾਲ ਜੀਵਨ ਵਿੱਚ ਵੜਨਾ ਚੰਗਾ ਹੋਵੇਗਾ, ਉਸ ਕੋਲੋ ਕਿ ਤੁਹਾਨੂੰ
ਦੋ ਅੱਖਾਂ ਦੇ ਹੁੰਦਿਆਂ ਹੋਇਆਂ ਨਰਕ ਵਿੱਚ ਸੁੱਟਿਆ ਜਾਵੇ। 48ਨਰਕ
ਵਿੱਚ, ਉਹ ਕੀੜੇ ਜੋ ਲੋਕਾਂ ਨੂੰ ਖਾਂਦੇ ਹਨ, ਕਦੇ ਨਹੀਂ ਮਰਦੇ, ਤੇ
ਉੱਥੋਂ ਦੀ ਅੱਗ ਕਦੇ ਨਹੀਂ ਬੁਝਾਈ ਜਾ ਸਕਦੀ। 49ਸਭ ਨੂੰ ਅੱਗ
ਦੁਆਰਾ ਸਜ਼ਾ ਦਿੱਤੀ ਜਾਵੇਗੀ। 50ਲੂਣ ਚੰਗਾ ਹੈ। ਜੇਕਰ ਲੂਣ
ਆਪਣਾ ਲੂਣਾਪਨ ਛੱਡ ਦੇਵੇ ਤਾਂ ਉਹ ਦੋਬਾਰਾ ਨਮਕੀਨ ਨਹੀਂ
ਹੋ ਸਕਦਾ। ਇਸ ਲਈ ਹਮੇਸ਼ਾ ਚੰਗਿਆਈ ਨਾਲ ਭਰਪੂਰ ਰਹੋ
ਅਤੇ ਇੱਕ-ਦੂਜੇ ਨਾਲ ਸ਼ਾਂਤੀ ਪੂਰਵਕ ਰਹੋ।”

## ਯਿਸੂ ਦਾ ਤਲਾਕ ਬਾਰੇ ਉਪਦੇਸ਼

*(ਮੱਤੀ 19:1–12)*

10 ਫ਼ੇਰ ਯਿਸੂ ਉਥੋ ਉੱਠ ਕੇ ਯਹੂਦਿਯਾ ਦੀਆਂ ਹੱਦਾਂ ਵਿੱਚ
ਅਤੇ ਯਰਦਨ ਨਦੀ ਦੇ ਪਾਰ ਪਹੁੰਚਿਆ। ਉੱਥੇ ਫਿਰ
ਲੋਕ ਇਕੱਤਰ ਹੋਏ ਅਤੇ ਹਮੇਸ਼ਾ ਵਾਂਙ ਉਹ ਉਨ੍ਹਾਂ ਨੂੰ ਉਪਦੇਸ਼
ਦੇਣ ਲੱਗਾ। 2ਕੁਝ ਫਰੀਸੀ ਉਸ ਕੋਲ ਆਏ। ਉਨ੍ਹਾਂ ਕੋਸ਼ਿਸ਼
ਕੀਤੀ ਕਿ ਉਹ ਆਪਣੇ ਮੂੰਹੋ ਕੁਝ ਗਲਤ ਆਖੇ ਤਾਂ ਉਨ੍ਹਾਂ ਨੇ ਯਿਸੂ
ਨੂੰ ਪੁੱਛਿਆ, “ਕੀ ਮਨੁੱਖ ਲਈ ਇਹ ਵਾਜਿਬ ਹੈ ਕਿ ਉਹ ਆਪਣੀ
ਪਤਨੀ ਨੂੰ ਤਲਾਕ ਦੇਵੇ?” 3ਯਿਸੂ ਨੇ ਜਵਾਬ ਦਿੱਤਾ, “ਮੂਸਾ ਨੇ
ਤੁਹਾਨੂੰ ਕੀ ਹੁਕਮ ਦਿੱਤਾ ਹੈ?” 4ਫਰੀਸੀਆਂ ਨੇ ਕਿਹਾ, “ਮੂਸਾ ਨੇ
ਤਾਂ ਪਰਵਾਨਗੀ ਦਿੱਤੀ ਹੈ ਕਿ ਕੋਈ ਵੀ ਮਨੁੱਖ ਆਪਣੀ ਪਤਨੀ
ਨੂੰ ਤਲਾਕਨਾਮਾ ਲਿਖ ਕੇ ਤਲਾਕ ਦੇ ਸਕਦਾ ਹੈ।”*
5ਯਿਸੂ ਨੇ ਆਖਿਆ, “ਮੂਸਾ ਨੇ ਤੁਹਾਨੂੰ ਇਹ ਹੁਕਮ ਇਸਲਈ
ਲਿਖਿਆ ਕਿਉਂਕਿ ਤੁਹਾਡੇ ਦਿਲ ਸਖ਼ਤ ਸਨ। 6ਜਦੋਂ ਪਰਮੇਸ਼ੁਰ
ਨੇ ਇਹ ਦੁਨੀਆਂ ਨੂੰ ਸਿਰਜਿਆ, ‘ਉਸ ਨੇ ਲੋਕਾਂ ਨੂੰ ਨਰ ਅਤੇ
ਮਾਦਾ ਬਣਾਇਆ।*’ 7‘ਇਸੇ ਲਈ, ਮਰਦ ਆਪਣੇ ਮਾਂ-ਬਾਪ
ਨੂੰ ਛੱਡ ਕੇ ਆਪਣੀ ਪਤਨੀ ਨਾਲ ਜੁੜ ਜਾਵੇਗਾ। 8ਅਤੇ ਉਹ
ਇੱਕ ਹੋ ਜਾਵਣਗੇ। ‘ਇਸ ਲਈ ਉਹ ਦੋ ਲੋਕ ਨਹੀਂ ਸਗੋਂ ਇੱਕ
ਹੋਣਗੇ।’* 9ਇਸ ਲਈ ਜੋ ਵੀ ਪਰਮੇਸ਼ੁਰ ਨੇ ਇਕੱਠਿਆਂ ਕੀਤਾ
ਹੈ, ਮਨੁੱਖ ਨੂੰ ਉਹ ਵੱਖਰਾ ਨਹੀਂ ਕਰਨਾ ਚਾਹੀਦਾ।” 10ਬਾਅਦ
ਵਿੱਚ ਜਦੋਂ ਚੇਲੇ ਘਰ ਵਿੱਚ ਸਨ ਤਾਂ ਉਨ੍ਹਾਂ ਫ਼ੇਰ ਉਸ ਨੂੰ ਤਲਾਕ
ਬਾਰੇ ਪੁੱਛਿਆ ਤਾਂ 11ਯਿਸੂ ਨੇ ਆਖਿਆ, “ਜੇਕਰ ਕੋਈ ਆਪਣੀ
ਪਤਨੀ ਨੂੰ ਤਲਾਕ ਦਿੰਦਾ ਹੈ ਅਤੇ ਦੂਸਰੀ ਔਰਤ ਨਾਲ ਵਿਆਹ
ਕਰਾਉਂਦਾ ਹੈ, ਉਹ ਆਪਣੀ ਪਤਨੀ ਵਿਰੁੱਧ ਬਦਕਾਰੀ ਦਾ ਪਾਪ
ਕਰਦਾ ਹੈ। 12ਅਤੇ ਜੇਕਰ ਕੋਈ ਔਰਤ ਆਪਣੇ ਮਰਦ ਨੂੰ ਤਲਾਕ
ਦਿੰਦੀ ਹੈ ਅਤੇ ਦੂਜੇ ਮਰਦ ਨਾਲ ਵਿਆਹ ਕਰਾਉਂਦੀ ਹੈ, ਤਾਂ
ਉਹ ਵੀ ਪਤੀ ਨਾਲ ਬਦਕਾਰੀ ਦਾ ਪਾਪ ਕਰਦੀ ਹੈ।”

## ਯਿਸੂ ਦਾ ਬੱਚਿਆਂ ਨੂੰ ਸਵੀਕਾਰਨਾ

*(ਮੱਤੀ 19:13–15; ਲੂਕਾ 18:15–17)*

13ਲੋਕੀ ਆਪਣੇ ਛੋਟੇ ਬੱਚਿਆਂ ਨੂੰ ਉਸ ਕੋਲ ਲਿਆ ਰਹੇ ਸਨ
ਤਾਂ ਜੋ ਉਹ ਉਨ੍ਹਾਂ ਨੂੰ ਛੋਹਵੇ ਪਰ ਉਸ ਦੇ ਚੇਲਿਆਂ ਨੇ ਉਨ੍ਹਾਂ ਲੋਕਾ
ਨੂੰ ਬਚਿਆਂ ਨੂੰ ਉਸ ਕੋਲ ਲਿਆਉਣ ਤੋਂ ਵਰਜਿਆ। 14ਜਦੋਂ
ਯਿਸੂ ਨੇ ਚੇਲਿਆਂ ਨੂੰ ਇਉਂ ਕਰਦਿਆਂ ਵੇਖਿਆਂ ਤਾਂ ਉਸ ਨੂੰ ਇਹ
ਮਾੜਾ ਲੱਗਾ ਤਾਂ ਉਸ ਨੇ ਉਨ੍ਹਾਂ ਨੂੰ ਕਿਹਾ, “ਛੋਟੇ ਬੱਚਿਆਂ ਨੂੰ ਮੇਰੇ
ਕੋਲ ਆਉਣ ਦੇਵੋ। ਉਨ੍ਹਾਂ ਨੂੰ ਰੋਕੋ ਨਾ ਕਿਉਂ ਕਿ ਪਰਮੇਸ਼ੁਰ ਦਾ
ਰਾਜ ਉਨ੍ਹਾਂ ਲਈ ਹੈ ਜੋ ਇਹੋ ਜਿਹੇ ਬੱਚਿਆ ਵਰਗੇ ਹਨ। 15ਮੈ
ਤੁਹਾਨੂੰ ਸੱਚ ਆਖਦਾ ਹਾਂ ਜੋ ਮਨੁੱਖ ਪਰਮੇਸ਼ੁਰ ਦੇ ਰਾਜ ਨੂੰ ਬਾਲਕ
ਵਾਂਙ ਕਬੂਲ ਨਹੀਂ ਕਰੇਗਾ ਉਹ ਕਦੇ ਵੀ ਉਸ ਵਿੱਚ ਪ੍ਰਵੇਸ਼
ਨਹੀਂ ਕਰ ਸਕਦਾ।” 16ਤਾਂ ਯਿਸੂ ਨੇ ਉਨ੍ਹਾਂ ਨੂੰ ਕੁੱਛੜ ਚੁਕਿਆ,
ਉਨ੍ਹਾਂ ਤੇ ਹੱਥ ਰੱਖਿਆ ਅਤੇ ਉਨ੍ਹਾਂ ਨੂੰ ਅਸੀਸ ਦਿੱਤੀ।

## ਇੱਕ ਅਮੀਰ ਆਦਮੀ ਦਾ ਯਿਸੂ ਨੂੰ ਮੰਨਣ ਤੋਂ ਇਨਕਾਰ ਕਰਨਾ

*(ਮੱਤੀ 19:16–30; ਲੂਕਾ 18:18–30)*

17ਜਦੋਂ ਯਿਸੂ ਉਹ ਥਾਂ ਛੱਡਣ ਹੀ ਵਾਲਾ ਸੀ ਤਾਂ, ਤਾਂ ਇੱਕ
ਆਦਮੀ ਆਇਆ ਅਤੇ ਉਸ ਦੇ ਅੱਗੇ ਝੁਕਿਆ ਅਤੇ ਪੁੱਛਿਆ,
“ਸਤਿ ਗੁਰੂ ਜੀ, ਮੈਂ ਸਦੀਵੀ ਜੀਵਨ ਪ੍ਰਾਪਤ ਕਰਨ ਲਈ ਕੀ
ਕਰਾਂ?”
18ਉਸ ਨੇ ਆਖਿਆ, “ਤੂੰ ਮੈਨੂੰ ਸਤਿਗੁਰੂ ਕਿਉਂ ਬੁਲਾਉਂਦਾ
ਹੈ? ਕੋਈ ਮਨੁੱਖ ਸਤਿ ਨਹੀਂ ਹੈ ਕੇਵਲ ਪ੍ਰਭੂ ਹੀ ਸਤਿ ਹੈ। 19ਪਰ
ਮੈ ਤੇਰੇ ਸਵਾਲ ਦਾ ਜਵਾਬ ਦੇਵਾਂਗਾ। ਕੀ ਤੂੰ ਨੇਮਾਂ ਨੂੰ ਜਾਣਦਾ
ਹੈਂ। ਕਿਸੇ ਨੂੰ ਨਾ ਮਾਰੋ; ਬਦਕਾਰੀ ਦਾ ਪਾਪ ਨਾ ਕਰੋ; ਚੋਰੀ ਨਾ
ਕਰੋ; ਝੂਠੀ ਗਵਾਹੀ ਨਾ ਦੇਵੋ; ਧੋਖਾ ਨਾ ਕਰੋ ਅਤੇ ‘ਆਪਣੇ
ਮਾਤਾ ਪਿਤਾ ਦਾ ਆਦਰ ਮਾਨ ਕਰੋ।’”*
20ਉਸ ਮਨੁੱਖ ਨੇ ਕਿਹਾ, “ਗੁਰੂ ਜੀ, ਮੈਂ ਇਨ੍ਹਾਂ ਹੁਕਮਾਂ ਨੂੰ
ਉਦੋਂ ਤੋਂ ਵੇਖਦਾ ਆ ਰਿਹਾ ਹਾਂ ਜਦ ਕਿ ਮੈਂ ਹਾਲੇ ਬੱਚਾ ਹੀ ਸੀ।”
21ਯਿਸੂ ਨੇ ਉਸ ਵੱਲ ਪਿਆਰ ਨਾਲ ਵੇਖਿਆ ਅਤੇ ਕਿਹਾ,
“ਅਜੇ ਵੀ ਤੇਰੇ ਲਈ ਇੱਕ ਚੀਜ਼ ਕਰਨੀ ਬਾਕੀ ਹੈ। ਉਹ ਇਹ ਕਿ
ਜੋ ਕੁਝ ਵੀ ਤੇਰੇ ਕੋਲ ਹੈ ਸਭ ਕੁਝ ਵੇਚ ਦੇ। ਇਹ ਸਾਰਾ ਧਨ ਤੂੰ
ਗਰੀਬਾਂ ਵਿੱਚ ਵੰਡ ਦੇ ਤਾਂ ਤੈਨੂੰ ਸਵਰਗ ਵਿੱਚ ਇਸ ਦਾ ਫ਼ਲ
ਮਿਲੇਗਾ ਅਤੇ ਫ਼ੇਰ ਆਕੇ ਤੂੰ ਮੇਰੇ ਪਿੱਛੇ ਹੋ ਤੁਰ।”
22ਪਰ ਉਹ ਆਦਮੀ ਬਹੁਤ ਨਿਰਾਸ਼ ਸੀ ਅਤੇ ਉਦਾਸੀ ਨਾਲ
ਉੱਥੋਂ ਚਲਾ ਗਿਆ ਕਿਉਂ ਕਿ ਉਹ ਬਹੁਤ ਧਨਵਾਨ ਸੀ।
23ਤਦ ਯਿਸੂ ਨੇ ਆਲੇ ਦੁਆਲੇ ਵੇਖਿਆ ਅਤੇ ਆਪਣੇ ਚੇਲਿਆਂ
ਨੂੰ ਆਖਿਆ, “ਅਮੀਰ ਆਦਮੀ ਲਈ ਪਰਮੇਸ਼ੁਰ ਦੇ ਰਾਜ ਵਿੱਚ
ਪ੍ਰਵੇਸ਼ ਕਰਨਾ ਕਿੰਨਾ ਔਖਾ ਹੈ।”
24ਯਿਸੂ ਦੇ ਇਸ ਕਥਨ ਤੇ ਚੇਲੇ ਬੜੇ ਹੈਰਾਨ ਹੋਏ ਪਰ ਉਸ ਨੇ
ਫ਼ੇਰ ਕਿਹਾ, “ਮੇਰੇ ਬੱਚਿਓ, ਪਰਮੇਸ਼ੁਰ ਦੇ ਰਾਜ ਵਿੱਚ ਦਾਖਿਲ
ਹੋਣਾ ਕਿੰਨਾ ਔਖਾ ਹੈ! 25ਸੂਈ ਦੇ ਨੱਕੇ ਵਿੱਚੋਂ ਦੀ ਊਠ ਦਾ
ਲੰਘਣਾ ਸੌਖਾ ਹੈ ਪਰ ਧਨਵਾਨ ਦਾ ਪਰਮੇਸ਼ੁਰ ਦੇ ਰਾਜ ਵਿੱਚ
ਜਾਣਾ ਔਖਾ ਹੈ!”

---

**ਤੁਕ 46** ਮਰਕੁਸ ਦੀਆਂ ਕੁਝ ਯੂਨਾਨੀ ਨਕਲਾਂ ਵਿੱਚ ਤੁਕ 46 ਜੋੜੀ ਗਈ ਹੈ ਜਿਹੜੀ ਤੁਕ 48 ਨਾਲ ਮਿਲਦੀ ਹੈ।

**“ਮੂਸਾ ਨੇ … ਦੇ ਸਕਦਾ ਹੈ”** ਬਿਵਸਥਾ 24:1

**“ਉਸਨੇ … ਬਣਾਇਆ”** ਉਤਪਤ 1:27

**“ਇਸ ਲਈ … ਇੱਕ ਹੋਣਗੇ”** ਉਤਪਤ 2:24

**“ਆਪਣੇ ਮਾਤਾ … ਮਾਨ ਕਰੋ”** ਕੂਚ 20:12–16; ਬਿਵਸਥਾ 5:16–20

26ਚੇਲੇ ਹੋਰ ਵੀ ਜ਼ਿਆਦਾ ਹੈਰਾਨ ਹੋਏ ਤੇ ਇੱਕ ਦੂਜੇ ਨੂੰ ਆਖਣ
ਲੱਗੇ, "ਤਾਂ ਫ਼ੇਰ ਕੌਣ ਬਚ ਸਕਦਾ ਹੈ?"
27ਯਿਸੂ ਨੇ ਚੇਲਿਆਂ ਵੱਲ ਵੇਖਿਆ ਅਤੇ ਆਖਿਆ, "ਇਹ
ਮਨੁੱਖ ਨਾਲ ਅਸੰਭਵ ਹੈਂ ਪਰ ਸਿਰਫ਼ ਪਰਮੇਸ਼ੁਰ ਨਾਲ ਸੰਭਵ ਹੈ।
ਕਿਉਂ ਕਿ ਪਰਮੇਸ਼ੁਰ ਲਈ ਸਭ ਕੁਝ ਸੰਭਵ ਹੈ।"
28ਪਤਰਸ ਨੇ ਯਿਸੂ ਨੂੰ ਕਿਹਾ, "ਤੁਹਾਡਾ ਅਨੁਸਰਣ ਕਰਨ
ਲਈ ਅਸੀਂ ਆਪਣਾ ਸਭ ਕੁਝ ਤਿਆਗ ਦਿੱਤਾ ਹੈ।"
29ਉਸ ਨੇ ਆਖਿਆ, "ਮੈ ਤੁਹਾਨੂੰ ਸੱਚ ਦੱਸਦਾ ਹਾਂ ਕਿ ਜਿਸ
ਕਿਸੇ ਨੇ ਵੀ ਮੇਰੀ ਜਾਂ ਖੁਸ਼-ਖ਼ਬਰੀ ਦੀ ਖਾਤਰ ਆਪਣਾ ਘਰ,
ਭਰਾ-ਭੈਣਾਂ , ਮਾਂ-ਬਾਪ, ਬੱਚੇ ਜਾਂ ਖੇਤ ਛੱਡੇ ਹਨ, ਇਸ ਦੁਨੀਆਂ
ਨਾਲੋਂ ਵੀ ਸੌ ਗੁਣਾ ਵੱਧ ਪ੍ਰਾਪਤ ਕਰੇਗਾ। 30ਇਸ ਦੁਨੀਆਂ ਵਿੱਚ
ਉਸ ਨੂੰ ਵਧੇਰੇ ਘਰ, ਭਰਾ-ਭੈਣਾਂ, ਮਾਂ-ਬਾਪ, ਬੱਚੇ ਅਤੇ ਖੇਤ
ਪ੍ਰਾਪਤ ਹੋ ਜਾਣਗੇ ਅਤੇ ਉਨ੍ਹਾਂ ਵਸਤਾਂ ਨਾਲ ਉਸ ਮਨੁੱਖ ਨੂੰ ਦੰਡ
ਮਿਲੇਗਾ ਪਰ ਅਗਲੇ ਜੀਵਨ ਵਿੱਚ ਉਸ ਨੂੰ ਸਦੀਵੀ ਜੀਵਨ ਵੀ
ਮਿਲੇਗਾ। 31ਕੁਝ ਲੋਕ ਜਿਨ੍ਹਾਂ, ਦਾ ਰੁਤਬਾ ਇਸ ਵੇਲੇ ਬੜਾ
ਉਚਾ ਹੈ, ਭਵਿਖ ਵਿੱਚ ਉਹਨਾਂ ਦਾ ਰੁਤਬਾ ਸਭ ਤੋਂ ਨੀਵੇਂ ਦਰਜੇ
ਦਾ ਹੋਵੇਗਾ ਅਤੇ ਕੁਝ ਲੋਕ ਜਿਨ੍ਹਾਂ ਦਾ ਰੁਤਬਾ ਇਸ ਵਕਤ ਬਹੁਤ
ਨੀਵਾਂ ਹੈ ਆਉਣ ਵਾਲੇ ਸਮੇਂ ਵਿੱਚ ਬੜੇ ਉਚੇ ਰੁਤਬੇ ਦੇ ਹੋਣਗੇ।"

## ਯਿਸੂ ਦਾ ਆਪਣੀ ਮੌਤ ਬਾਰੇ ਫ਼ੇਰ ਗੱਲ ਕਰਨਾ

*(ਮੱਤੀ 20:17–19; ਲੂਕਾ 18:31–34)*

32ਯਿਸੂ ਦੇ ਨਾਲ ਲੋਕ ਵੀ ਯਰੂਸ਼ਲਮ ਵੱਲ ਨੂੰ ਜਾ ਰਹੇ ਸਨ।
ਉਹ ਉਨ੍ਹਾਂ ਦੇ ਅੱਗੇ ਚੱਲ ਰਿਹਾ ਸੀ। ਉਸ ਦੇ ਚੇਲੇ ਹੈਰਾਨ ਸਨ,
ਪਰ ਜਿਹੜੇ ਲੋਕ ਉਸ ਮਗਰ ਤੁਰ ਰਹੇ ਸਨ ਉਹ ਡਰੇ ਹੋਏ ਸਨ।
ਉਸ ਨੇ ਫ਼ੇਰ ਬਾਰ੍ਹਾਂ ਰਸੂਲਾਂ ਨੂੰ ਇਕੱਲਿਆਂ ਬੁਲਾ ਕੇ ਉਨ੍ਹਾਂ ਨਾਲ
ਗੱਲ ਕੀਤੀ। ਉਸ ਨੇ ਉਨ੍ਹਾਂ ਨੂੰ ਦੱਸਿਆ ਕਿ ਉਸ ਨਾਲ ਕੀ
ਵਾਪਰ ਸਕਦਾ ਹੈ। 33ਉਸ ਨੇ ਕਿਹਾ, "ਅਸੀਂ ਯਰੂਸ਼ਲਮ ਨੂੰ ਜਾ
ਰਹੇ ਹਾਂ। ਮਨੁੱਖ ਦਾ ਪੁੱਤਰ ਪ੍ਰਧਾਨ ਜਾਜਕਾਂ ਅਤੇ ਨੇਮ ਦੇ ਉਪਦੇਸ਼ਕਾਂ
ਨੂੰ ਦੇ ਦਿੱਤਾ ਜਾਵੇਗਾ ਉਹ ਉਸ ਨੂੰ ਮਾਰ ਦੇਣਗੇ ਅਤੇ ਗੈਰ-
ਯਹੂਦੀਆਂ ਦੇ ਹਵਾਲੇ ਕਰ ਦੇਣਗੇ। 34ਉਹ ਲੋਕ ਉਸ ਦਾ ਮਜ਼ਾਕ
ਉਡਾਉਣਗੇ ਅਤੇ ਉਸ ਤੇ ਥੁਕਣਗੇ। ਉਹ ਉਸ ਨੂੰ ਕੋੜੇ ਮਾਰ-ਮਾਰ
ਕੇ ਜਾਨੋ ਮਾਰ ਸੁਟਣਗੇ, ਪਰ ਉਹ ਮੌਤ ਤੋਂ ਤੀਜੇ ਦਿਨ ਪਿਛੋ
ਫਿਰ ਜੀਅ ਉੱਠੇਗਾ।"

## ਯਾਕੂਬ ਅਤੇ ਯੂਹੰਨਾ ਦਾ ਉਸ ਤੋਂ ਮਦਦ ਮੰਗਣਾ

*(ਮੱਤੀ 20:20–28)*

35ਤਦ ਜ਼ਬਦੀ ਦੇ ਪੁੱਤਰ ਯਾਕੂਬ ਅਤੇ ਯੂਹੰਨਾ ਉਸ ਦੇ ਕੋਲ
ਆਣ ਕੇ ਉਸ ਨੂੰ ਕਹਿਣ ਲਗੇ, "ਗੁਰੂ ਜੀ! ਅਸੀਂ ਚਾਹੁੰਨੇ ਹਾਂ ਕਿ
ਤੁਸੀਂ ਸਾਡੇ ਲਈ ਇੱਕ ਮਿਹਰਬਾਨੀ ਕਰੋ।"
36ਯਿਸੂ ਨੇ ਆਖਿਆ, "ਤੁਸੀਂ ਮੈਥੋਂ ਆਪਣੇ ਲਈ ਕੀ ਕਰਾਉਣਾ
ਚਾਹੁੰਦੇ ਹੋ?"
37ਉਨ੍ਹਾਂ ਨੇ ਜਵਾਬ ਦਿੱਤਾ, "ਸਾਨੂੰ ਦੋਹਾਂ ਨੂੰ ਵਚਨ ਦੇ ਕਿ
ਤੇਰੀ ਮਹਿਮਾ ਵਿੱਚ, ਸਾਡੇ ਵਿੱਚੋਂ ਇੱਕ ਤੇਰੇ ਸੱਜੇ ਪਾਸੇ ਅਤੇ
ਦੂਸਰਾ ਤੇਰੇ ਖੱਬੇ ਪਾਸੇ ਬੈਠੇ!"
38ਉਸ ਨੇ ਕਿਹਾ, "ਤੁਹਾਨੂੰ ਨਹੀਂ ਪਤਾ ਕਿ ਤੁਸੀਂ ਕੀ ਮੰਗ
ਰਹੇ ਹੋ। ਕੀ ਜਿਸ ਤਰ੍ਹਾਂ ਦੇ ਦੁੱਖ ਮੈਨੂੰ ਝੱਲਣੇ ਪੈ ਰਹੇ ਹਨ, ਓਹੋ
ਜਿਹੇ ਤੁਸੀਂ ਸਹਾਰਣ ਨੂੰ ਤਿਆਰ ਹੋ? ਅਤੇ ਜਿਹੋ ਜਿਹਾ ਬਪਤਿਸਮਾ
ਮੈਂ ਲੈਣਾ ਹੈ, ਕੀ ਤੁਸੀਂ ਉਹੋ ਜਿਹਾ ਬਪਤਿਸਮਾ ਲੈ ਸਕਦੇ ਹੋ?"
39ਉਨ੍ਹਾਂ ਉਸ ਨੂੰ ਆਖਿਆ, "ਹਾਂ ਹੋ ਸਕਦਾ ਹੈ!" ਯਿਸੂ ਨੇ
ਉਨ੍ਹਾਂ ਨੂੰ ਆਖਿਆ, "ਜਿਨ੍ਹਾਂ ਤਕਲੀਫ਼ਾਂ ਰਾਹੀਂ ਮੈਂ ਗੁਜਰਾਂਗਾ,
ਤੁਸੀਂ ਵੀ ਗੁਜਰੋਂਗੇ। ਜਿਹੜਾ ਬਪਤਿਸਮਾ ਮੈਂ ਲਵਾਂਗਾ ਤੁਸੀਂ
ਵੀ ਲਵੋਂਗੇ। 40ਪਰ ਕੌਣ ਮੇਰੇ ਸੱਜੇ ਅਤੇ ਖੱਬੇ ਪਾਸੇ ਬੈਠੇਗਾ ਇਸ
ਦਾ ਫੈਸਲਾ ਕਰਨ ਵਾਲਾ ਮੈਂ ਨਹੀਂ ਹਾਂ! ਇਹ ਜਗ੍ਹਾਵਾਂ ਉਨ੍ਹਾਂ
ਲਈ ਰੱਖੀਆਂ ਗਈਆਂ ਹਨ ਜਿਨ੍ਹਾਂ ਲਈ ਇਹ ਤਿਆਰ ਕੀਤੀਆਂ
ਗਈਆਂ ਹਨ।"
41ਬਾਕੀ ਦਸ ਚੇਲਿਆਂ ਨੇ ਵੀ ਇਹ ਸੁਣਿਆ। ਉਹਨਾਂ ਨੂੰ
ਯਾਕੂਬ ਅਤੇ ਯੂਹੰਨਾ ਤੇ ਕਰੋਧ ਆਇਆ ਤਾਂ 42ਯਿਸੂ ਨੇ ਸਾਰੇ
ਚੇਲਿਆਂ ਨੂੰ ਇਕੱਠਿਆਂ ਕੀਤਾ ਅਤੇ ਕਿਹਾ, "ਤੁਸੀਂ ਜਾਣਦੇ ਹੋ
ਕਿ ਉਹ ਲੋਕ ਜਿਨ੍ਹਾਂ ਨੂੰ ਪਰਾਈਆਂ ਕੌਮਾਂ ਤੇ ਹਾਕਮ ਸਮਝਿਆ
ਜਾਂਦਾ ਹੈ, ਉਹ ਉਨ੍ਹਾਂ ਤੇ ਦਬਦਬਾ ਰੱਖਣਾ ਪਸੰਦ ਕਰਦੇ ਹਨ
ਅਤੇ ਉਨ੍ਹਾਂ ਦੇ ਵਿਸ਼ੇਸ਼ ਆਗੂ ਉਨ੍ਹਾਂ ਉੱਤੇ ਅਧਿਕਾਰ ਇਸਤੇਮਾਲ
ਕਰਨਾ ਪਸੰਦ ਕਰਦੇ ਹਨ। 43ਪਰ ਤੁਹਾਡੇ ਵਿੱਚ ਅਜਿਹਾ ਨਹੀਂ
ਹੋਣਾ ਚਾਹੀਦਾ। ਸਗੋਂ ਤੁਹਾਡੇ ਵਿੱਚੋ ਜੇਕਰ ਕੋਈ ਮਹਾਨ ਹੋਣਾ
ਚਾਹੁੰਦਾ ਹੈ ਉਸਨੂੰ ਤੁਹਾਡਾ ਸੇਵਕ ਹੋਣਾ ਚਾਹੀਦਾ ਹੈ। 44ਜੇਕਰ
ਤੁਹਾਡੇ ਵਿੱਚੋਂ ਕੋਈ ਸਭ ਤੋਂ ਵੱਡਾ ਬਨਣਾ ਚਾਹੁੰਦਾ ਹੈ, ਤਾਂ ਉਸ
ਨੂੰ ਨੌਕਰ ਵਾਂਙ ਸਭ ਲੋਕਾਂ ਦੀ ਸੇਵਾ ਕਰਨੀ ਚਾਹੀਦੀ ਹੈ। 45ਕਿਉਂ
ਕਿ ਮਨੁੱਖ ਦਾ ਪੁੱਤਰ ਦੂਜਿਆਂ ਤੋਂ ਆਪਣੀ ਸੇਵਾ ਨਹੀਂ ਕਰਾਉਣ
ਆਇਆ ਪਰ ਲੋਕਾਂ ਦੀ ਸੇਵਾ ਕਰਨ ਅਤੇ ਬਹੁਤੇ ਲੋਕਾਂ ਨੂੰ ਬਚਾਉਣ
ਖਾਤਰ ਆਪਣੀ ਜਾਨ ਦੇਣ ਲਈ ਆਇਆ ਹੈ।"

## ਯਿਸੂ ਦਾ ਇੱਕ ਅੰਨ੍ਹੇ ਨੂੰ ਠੀਕ ਕਰਨਾ

*(ਮੱਤੀ 20:29–34; ਲੂਕਾ 18:35–43)*

46ਤਦ ਉਹ ਯਰੀਹੋ ਵਿੱਚ ਆਏ। ਜਦ ਉਹ, ਉਸ ਦੇ ਚੇਲੇ
ਅਤੇ ਹੋਰ ਬਹੁਤ ਸਾਰੇ ਲੋਕ ਯਰੀਹੋ ਨੂੰ ਛੱਡ ਕੇ ਜਾ ਰਹੇ ਸਨ ਇੱਕ
ਅੰਨ੍ਹਾ ਆਦਮੀ (ਤਮਈ ਦਾ ਪੁੱਤਰ) ਬਰਤਿਮਈ ਸੜਕ ਦੇ ਕਿਨਾਰੇ
ਬੈਠਾ ਸੀ। ਇਹ ਆਦਮੀ ਸੜਕ ਕੰਢੇ ਬੈਠਾ ਭੀਖ ਮੰਗ ਰਿਹਾ ਸੀ।
47ਉਸ ਨੇ ਸੁਣਿਆ ਕਿ ਯਿਸੂ ਨਾਸਰੀ ਇਧਰ ਦੀ ਲੰਘ ਰਿਹਾ
ਸੀ। ਉਸ ਨੇ ਉੱਚੀ ਉੱਚੀ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ,
"ਯਿਸੂ, ਦਾਊਦ ਦੇ ਪੁੱਤਰ,! ਮੇਰੇ ਤੇ ਮਿਹਰ ਕਰ।"
48ਬਹੁਤ ਸਾਰੇ ਲੋਕਾਂ ਨੇ ਉਸ ਨੂੰ ਰੌਲਾ ਪਾਉਣ ਲਈ ਝਿੜਕਿਆ
ਅਤੇ ਚੁੱਪ ਰਹਿਣ ਲਈ ਕਿਹਾ, ਪਰ ਉਸ ਅੰਨ੍ਹੇ ਆਦਮੀ ਨੇ ਹੋਰ
ਵੀ ਜ਼ੋਰ ਦੀ ਰੌਲਾ ਪਾਇਆ, "ਦਾਊਦ ਦੇ ਪੁੱਤਰ ਮੇਰੇ ਤੇ ਮਿਹਰ
ਕਰ।"
49ਯਿਸੂ ਉੱਥੇ ਰੁਕਿਆ ਅਤੇ ਆਖਿਆ, "ਉਸ ਆਦਮੀ ਨੂੰ
ਕਹੋ, ਇਧਰ ਆਵੇ!"
ਤਾਂ ਉਨ੍ਹਾਂ ਨੇ ਉਸ ਅੰਨ੍ਹੇ ਆਦਮੀ ਨੂੰ ਬੁਲਾਇਆ ਅਤੇ ਕਿਹਾ,
"ਖੁਸ਼ ਹੋ! ਅਤੇ ਖਲੋ ਜਾ, ਕਿਉਂ ਕਿ ਯਿਸੂ ਨੇ ਤੈਨੂੰ ਬੁਲਾਇਆ
ਹੈ।"

50ਅੰਨ੍ਹਾ ਆਦਮੀ ਫਟਾ-ਫਟ ਖੜਾ ਹੋਇਆ, ਉਸ ਨੇ ਆਪਣਾ
ਕੱਪੜਾ ਉੱਥੇ ਹੀ ਛੱਡਿਆ ਤੇ ਉਸ ਕੋਲ ਆ ਗਿਆ।
51ਯਿਸੂ ਨੇ ਉਸ ਆਦਮੀ ਨੂੰ ਕਿਹਾ, "ਮੈਥੋਂ ਆਪਣੇ ਲਈ ਕੀ
ਕਰਾਉਣਾ ਚਾਹੁੰਦਾ ਹੈਂ?" ਉਸ ਨੇ ਜਵਾਬ ਦਿੱਤਾ, "ਗੁਰੂ, ਮੈ ਮੁੜ
ਤੋਂ ਵੇਖਣਾ ਚਾਹੁੰਦਾ ਹਾਂ।"
52ਉਸ ਨੇ ਕਿਹਾ, "ਜਾ, ਤੇਰੀ ਆਸਥਾ ਨੇ ਤੈਨੂੰ ਬਚਾਇਆ
ਹੈ।" ਤਦ ਉਹ ਆਦਮੀ ਦੋਬਾਰਾ ਵੇਖਣ ਦੇ ਸਮਰਥ ਹੋ ਗਿਆ
ਅਤੇ ਉਸ ਰਸਤੇ ਉਹ ਯਿਸੂ ਦੇ ਮਗਰ ਤੁਰ ਪਿਆ।

## ਯਿਸੂ ਦਾ ਯਰੂਸ਼ਲਮ ਵਿੱਚ ਸ਼ਾਹੀ ਦਾਖਲਾ

*(ਮੱਤੀ 21:1–11; ਲੂਕਾ 19:28–40, ਯੂਹੰਨਾ 12: 12–19)*

11 ਯਿਸੂ ਅਤੇ ਉਸ ਦੇ ਚੇਲੇ ਯਰੂਸ਼ਲਮ ਦੇ ਨੇੜੇ ਪਹੁੰਚ ਰਹੇ
ਸਨ। ਉਹ ਜੈਤੂਨ ਦੇ ਪਹਾੜ ਕੋਲ ਬੈਤਫ਼ਗਾ ਅਤੇ
ਬੈਤਅਨੀਆ ਤੀਕਰ ਪਹੁੰਚੇ, ਉੱਥੇ ਉਸ ਨੇ ਆਪਣੇ ਦੋ ਚੇਲਿਆਂ
ਨੂੰ ਭੇਜਿਆ। 2ਉਸ ਨੇ ਚੇਲਿਆਂ ਨੂੰ ਕਿਹਾ, "ਉਹ ਪਿੰਡ ਜਿਹੜਾ
ਤੁਹਾਡੇ ਸਾਮ੍ਹਣੇ ਹੈ ਉੱਥੇ ਜਾਓ, ਜਦੋਂ ਤੁਸੀਂ ਉੱਥੇ ਦਾਖਲ ਹੋਵੋਂਗੇ
ਤਾਂ ਉੱਥੇ ਤੁਸੀਂ ਇੱਕ ਗਧੀ ਦਾ ਬੱਚਾ ਬੰਨ੍ਹਿਆ ਹੋਇਆ ਵੇਖੋਂਗੇ,
ਜਿਸ ਉੱਪਰ ਕਦੇ ਕੋਈ ਸਵਾਰ ਨਹੀਂ ਹੋਇਆ। ਉਸ ਨੂੰ ਉੱਥੋਂ
ਖੋਲ੍ਹ ਕੇ ਮੇਰੇ ਕੋਲ ਲੈ ਆਓ। 3ਜੇਕਰ ਕੋਈ ਮਨੁੱਖ ਤੁਹਾਨੂੰ ਆਖੇ
ਕਿ ਇਸ ਨੂੰ ਕਿਥੇ ਲੈ ਜਾ ਰਹੇ ਹੋ, ਤਾਂ ਉਸ ਬੰਦੇ ਨੂੰ ਕਹਿਣਾ, 'ਪ੍ਰਭੂ
ਜੀ, ਨੂੰ ਇਸ ਦੀ ਲੋੜ ਹੈ। ਉਹ ਜਲਦੀ ਹੀ ਇਸ ਨੂੰ ਵਾਪਸ ਭੇਜ
ਦੇਵੇਗਾ।'
4ਚੇਲੇ ਪਿੰਡ ਨੂੰ ਚਲੇ ਗਏ। ਉਨ੍ਹਾਂ ਨੇ ਇੱਕ ਗਧੀ ਦੇ ਬੱਚੇ ਨੂੰ
ਇੱਕ ਗਲੀ ਵਿੱਚ ਘਰ ਦੇ ਦਰਵਾਜ਼ੇ ਕੋਲ ਬੱਝਾ ਹੋਇਆ ਵੇਖਿਆ।
ਚੇਲਿਆਂ ਨੇ ਉਸ ਨੂੰ ਖੋਲ੍ਹਿਆ। 5ਕੁਝ ਲੋਕ ਉੱਥੇ ਖੜੇ ਸਨ ਅਤੇ
ਉਨ੍ਹਾਂ ਨੇ ਜਦੋਂ ਇਹ ਵੇਖਿਆ ਤਾਂ ਆਖਿਆ, "ਤੁਸੀਂ ਕੀ ਕਰ ਰਹੇ
ਹੋ? ਤੁਸੀਂ ਇਸ ਗਧੀ ਦੇ ਬੱਚੇ ਨੂੰ ਕਿਉਂ ਖੋਲ੍ਹ ਰਹੇ ਹੋ?" 6ਚੇਲਿਆਂ
ਨੇ ਉਨ੍ਹਾਂ ਨੂੰ ਉਹੀ ਉੱਤਰ ਦਿੱਤਾ ਜੋ ਯਿਸੂ ਨੇ ਉਨ੍ਹਾਂ ਨੂੰ ਕਿਹਾ ਸੀ।
ਤਾਂ ਲੋਕਾਂ ਨੇ ਉਨ੍ਹਾਂ ਨੂੰ ਉਸ ਗਧੀ ਦੇ ਬੱਚੇ ਨੂੰ ਲੈ ਜਾਣ ਦਿੱਤਾ।
7ਅਤੇ ਉਹ ਗਧੀ ਦੇ ਬੱਚੇ ਨੂੰ ਯਿਸੂ ਕੋਲ ਲੈ ਆਏ। ਉਨ੍ਹਾਂ ਨੇ
ਆਪਣੇ ਕਪੜੇ ਗਧੇ ਉੱਤੇ ਵਿਛਾਏ ਅਤੇ ਯਿਸੂ ਉਸ ਉੱਪਰ ਬੈਠ
ਗਿਆ। 8ਬਹੁਤ ਸਾਰੇ ਲੋਕਾਂ ਨੇ ਆਪਣੇ ਕੱਪੜੇ ਰਾਹ ਤੇ ਵਿਛਾ
ਦਿੱਤੇ। ਕੁਝ ਲੋਕਾਂ ਨੇ ਰਾਹ ਵਿੱਚ ਹਰੀਆਂ ਟਹਿਣੀਆਂ ਵਿਛਾ
ਦਿੱਤੀਆਂ, ਜਿਹੜੀਆਂ ਉਨ੍ਹਾਂ ਨੇ ਖੇਤਾਂ ਵਿੱਚੋਂ ਵੱਢੀਆਂ ਸਨ। 9ਉਹ
ਲੋਕ ਜਿਹੜੇ ਉਸ ਦੇ ਅੱਗੇ ਅਤੇ ਪਿੱਛੇ ਚਲੇ ਆ ਰਹੇ ਸਨ, ਸਾਰੇ
ਉੱਚੀ-ਉੱਚੀ ਰੌਲਾ ਪਾ ਰਹੇ ਸਨ,

"'ਉਸ ਦੀ ਉਸਤਤਿ ਕਰੋ!' 'ਧੰਨ ਹੈ ਜੋ ਪ੍ਰਭੂ ਦੇ ਨਾਂ ਤੇ ਆਉਂਦਾ
ਹੈ!' *ਜ਼ਬੂਰ 118:25—26*

10ਸਾਡੇ ਪਿਤਾ ਦਾਊਦ ਦਾ ਰਾਜ ਜੋ ਆਉਂਦਾ ਹੈ, ਉਸ ਉੱਤੇ
ਪ੍ਰਭੂ ਦੀ ਕਿਰਪਾ ਰਹੇ! ਸੁਰਗ 'ਚ ਪ੍ਰਭੂ ਦੀ ਉਸਤਤਿ ਹੋਵੇ!"

11ਯਿਸੂ ਯਰੂਸ਼ਲਮ ਵਿੱਚ ਜਾ ਕੇ ਮੰਦਰ ਨੂੰ ਗਿਆ ਅਤੇ ਉਸ
ਨੇ ਮੰਦਰ ਦੇ ਚਾਰੇ ਪਾਸੇ ਹਰ ਚੀਜ਼ ਤੇ ਨਿਗਾਹ ਮਾਰੀ। ਪਹਿਲਾਂ
ਹੀ ਦੇਰ ਹੋ ਚੁੱਕੀ ਸੀ। ਇਸ ਲਈ ਉਹ ਬਾਰ੍ਹਾਂ ਰਸੂਲਾਂ ਦੇ ਨਾਲ
ਬੈਤਅਨੀਆ ਨੂੰ ਗਿਆ।

## ਯਿਸੂ ਆਖਦਾ ਹੈ ਅੰਜੀਰ ਦਾ ਰੁੱਖ ਮਰ ਜਾਵੇਗਾ

*(ਮੱਤੀ 21:18–19)*

12ਅਗਲੇ ਦਿਨ, ਜਦੋਂ ਉਹ ਬੈਤਅਨੀਆ ਨੂੰ ਛੱਡ ਰਹੇ ਸਨ,
ਯਿਸ ਨੂੰ ਭੁੱਖ ਲਗੀ ਸੀ। 13ਉਸ ਨੇ ਥੋੜੀ ਵਿੱਥ ਤੇ ਇੱਕ ਪੱਤਿਆਂ
ਵਾਲਾ ਅੰਜੀਰ ਦਾ ਦ੍ਰਖਤ ਵੇਖਿਆ। ਉਹ ਦ੍ਰਖਤ ਦੇ ਕੋਲ
ਗਿਆ, ਇਹ ਵੇਖਣ ਲਈ ਕਿ ਕੀ ਇਸ ਤੇ ਕੋਈ ਫਲ ਲੱਗਾ
ਹੋਇਆ ਹੈ। ਪਰ ਉਸ ਨੇ ਵੇਖਿਆ ਉਸ ਤੇ ਕੋਈ ਅੰਜੀਰ ਨਹੀਂ
ਸੀ, ਸਿਰਫ ਪੱਤੇ ਹੀ ਸਨ। ਕਿਉਂਕਿ ਅਜੇ ਅੰਜੀਰ ਲੱਗਣ ਦਾ
ਮੌਸਮ ਨਹੀਂ ਸੀ। 14ਤਾਂ ਉਸ ਨੇ ਦ੍ਰਖਤ ਨੂੰ ਕਿਹਾ "ਫ਼ਿਰ ਤੋਂ ਕੋਈ
ਤੇਰਾ ਫ਼ਲ ਨਾ ਖਾਵੇ।" ਉਸ ਦੇ ਚੇਲਿਆਂ ਨੇ ਉਸਨੂੰ ਇਹ
ਕਹਿੰਦੇ ਸੁਣਿਆ।

## ਯਿਸੂ ਦਾ ਮੰਦਰ ਵੱਲ ਨੂੰ ਜਾਣਾ

*(ਮੱਤੀ 21:12–17; ਲੂਕਾ 19:45–48; ਯੂਹੰਨਾ 2:13–22)*

15ਯਿਸੂ ਯਰੂਸ਼ਲਮ ਜਾਕੇ ਮੰਦਰ ਅੰਦਰ ਗਿਆ। ਜੋ ਲੋਕ ਮੰਦਰ
ਵਿੱਚ ਵੇਚ ਅਤੇ ਖਰੀਦ ਰਹੇ ਸਨ ਉਨ੍ਹਾਂ ਨੂੰ ਬਾਹਰ ਕੱਢਣ ਲੱਗਾ।
ਉਸ ਨੇ ਉਨ੍ਹਾਂ ਦੀਆਂ ਮੇਜ਼ਾਂ ਵੀ ਉਲਟਾ ਦਿੱਤੀਆਂ ਜਿਨ੍ਹਾਂ ਨੇ ਧਨ
ਦੀ ਅਦਲਾ-ਬਦਲੀ ਕੀਤੀ। ਅਤੇ ਉਹ ਚੌਕੀਆਂ ਵੀ ਉਲਟਾ
ਦਿੱਤੀਆਂ ਜਿੱਥੇ ਲੋਕ ਘੁਗੀਆ ਵੇਚ ਰਹੇ ਸਨ। 16ਯਿਸੂ ਨੇ ਕਿਸੇ
ਨੂੰ ਵੀ ਮੰਦਰ ਰਾਹੀਂ ਕੁਝ ਲੈ ਜਾਣ ਦੀ ਆਗਿਆ ਨਾ ਦਿੱਤੀ।
17ਫ਼ੇਰ ਉਸ ਨੇ ਲੋਕਾਂ ਨੂੰ ਸਮਝਾਇਆ ਅਤੇ ਆਖਿਆ, "ਇਹ
ਪੋਥੀਆਂ ਵਿੱਚ ਲਿਖਿਆ ਹੈ, 'ਮੇਰਾ ਘਰ ਸਾਰੀਆਂ ਕੌਮਾਂ ਵਾਸਤੇ
ਪ੍ਰਾਰਥਨਾ ਦਾ ਅਸਥਾਨ ਕਹਾਵੇਗਾ,'* ਪਰ ਤੁਸੀਂ ਇਸ ਨੂੰ
'ਡਾਕੂਆਂ ਦੇ ਲੁਕਣ ਦੀ ਜਗ੍ਹਾ'* ਬਣਾ ਦਿੱਤਾ ਹੈ।'"
18ਪ੍ਰਧਾਨ ਜਾਜਕਾਂ ਅਤੇ ਨੇਮ ਦੇ ਉਪਦੇਸ਼ਕਾਂ ਨੇ ਜਦੋਂ ਇਹ
ਸਭ ਸੁਣਿਆ ਤਾਂ ਉਹ ਯਿਸੂ ਨੂੰ ਜਾਨੋ ਮਾਰਨ ਦੀ ਵਿਉਂਤ ਬਨਾਉਣ
ਲੱਗੇ। ਪਰ ਉਹ ਉਸ ਤੋਂ ਡਰ ਰਹੇ ਸਨ ਕਿਉਂ ਕਿ ਲੋਕ ਉਸ ਦੇ
ਉਪਦੇਸ਼ ਤੇ ਹੈਰਾਨ ਸਨ। 19ਉਸ ਰਾਤ ਯਿਸੂ ਅਤੇ ਉਸ ਦੇ
ਚੇਲਿਆਂ ਨੇ ਉਹ ਸ਼ਹਿਰ ਛੱਡ ਦਿੱਤਾ।

## ਯਿਸੂ ਨੇ ਆਸਥਾ ਦੀ ਤਾਕਤ ਵਿਖਾਈ

*(ਮੱਤੀ 21:20–22)*

20ਅਗਲੀ ਸਵੇਰ, ਜਦ ਯਿਸੂ ਆਪਣੇ ਚੇਲਿਆਂ ਨਾਲ ਜਾ
ਰਿਹਾ ਸੀ, ਉਨ੍ਹਾਂ ਨੇ ਉਹ ਦ੍ਰਖਤ ਵੇਖਿਆ ਜਿਸ ਨੂੰ ਯਿਸੂ ਨੇ
ਪਿਛਲੇ ਦਿਨ ਸਰਾਪ ਦਿੱਤਾ ਸੀ। ਉਹ ਸੁੱਕ ਗਿਆ ਸੀ ਅਤੇ ਉਸ
ਦੀਆਂ ਜੜ੍ਹਾਂ ਵੀ ਸੜ ਗਈਆ ਸਨ। 21ਤਦ ਪਤਰਸ ਨੇ ਚੇਤੇ
ਕਰਕੇ ਉਸ ਨੂੰ ਕਿਹਾ, "ਗੁਰੂ ਜੀ ਵੇਖੋ, ਕੱਲ ਤੁਸੀਂ ਇਸ ਦ੍ਰਖਤ ਨੂੰ
ਸਰਾਪ ਦਿੱਤਾ ਸੀ ਤੇ ਉਹ ਸੁੱਕ ਗਿਆ ਹੈ।"

---

**"ਮੇਰਾ ਘਰ ... ਕਹਾਵੇਗਾ"** ਯਸਾਯਾਹ 56:7

**"ਡਾਕੂਆਂ ਦੇ ਲੁਕਣ ਦੀ ਜਗ੍ਹਾ"** ਯਿਰਮਿਯਾਹ 7:11

22ਯਿਸੂ ਨੇ ਆਖਿਆ, “ਪ੍ਰਭੂ ਤੇ ਆਸਥਾ ਰੱਖੋ। 23ਮੈ ਤੁਹਾਨੂੰ
ਸੱਚ ਦੱਸਦਾ ਹਾਂ। ਜੇਕਰ ਤੁਸੀਂ ਇਸ ਪਹਾੜ ਨੂੰ ਕਹੋ, ਖੜਾ ਹੋ
ਅਤੇ ਆਪਣੇ ਆਪ ਨੂੰ ਸਮੁੰਦਰ ਵਿੱਚ ਸੁੱਟ ਲੈ। ਅਤੇ ਜੇਕਰ ਤੁਸੀਂ
ਮਨ ਵਿੱਚ ਬਿਨਾ ਕਿਸੇ ਸ਼ੰਕਾ ਆਸਥਾ ਰੱਖੋ ਕਿ ਤੁਸੀਂ ਜੋ ਆਖਿਆ
ਉਹ ਵਾਪਰੇਗਾ, ਤਾਂ ਤੁਹਾਡੇ ਲਈ ਉਹ ਜ਼ਰੂਰ ਹੀ ਵਾਪਰੇਗਾ।
24ਇਸੇ ਲਈ ਮੈ ਤੁਹਾਨੂੰ ਆਖਦਾ ਹਾਂ ਕਿ ਜੋ ਕੁਝ ਵੀ ਤੁਸੀਂ
ਪ੍ਰਾਰਥਨਾ ਵਿੱਚ ਮੰਗੋ ਤਾਂ ਪ੍ਰਭੂ ਤੇ ਭਰੋਸਾ ਰੱਖੋ ਕਿ ਜੋ ਤੁਸੀਂ
ਮੰਗਿਆ ਹੈ, ਤੁਹਾਨੂੰ ਮਿਲ ਗਿਆ ਹੈ, ਤਾਂ ਤੁਹਾਨੂੰ ਜ਼ਰੂਰ ਮਿਲੇਗਾ।
25ਜਦੋਂ ਤੁਸੀਂ ਪ੍ਰਾਰਥਨਾ ਕਰੋ, ਜੇਕਰ ਤੁਹਾਨੂੰ ਯਾਦ ਆਵੇ ਕਿ
ਤੁਸੀਂ ਕਿਸੇ ਨਾਲ ਗੁੱਸੇ ਹੋ, ਤੁਸੀਂ ਉਸ ਮਨੁੱਖ ਨੂੰ ਮੁਆਫ ਕਰ
ਦੇਵੋ। ਜੇਕਰ ਤੁਸੀਂ ਇੰਝ ਕਰੋਗੇ, ਸੁਰਗ ਵਿੱਚ ਬੈਠਾ ਤੁਹਾਡਾ
ਪਿਤਾ ਵੀ ਤੁਹਾਡੇ ਪਾਪ ਮੁਆਫ ਕਰ ਦੇਵੇਗਾ।” 26*

### ਯਹੂਦੀ ਆਗੂਆਂ ਨੂੰ ਯਿਸੂ ਦੇ ਅਧਿਕਾਰ ਤੇ ਸ਼ੰਕਾ

*(ਮੱਤੀ 21:23–27; ਲੂਕਾ 20:1–8)*

27ਯਿਸੂ ਅਤੇ ਉਸ ਦੇ ਚੇਲੇ ਫਿਰ ਯਰੂਸ਼ਲਮ ਨੂੰ ਆਏ ਅਤੇ
ਜਦ ਉਹ ਮੰਦਰ ਵਿੱਚ ਘੁੰਮ ਰਿਹਾ ਸੀ, ਪ੍ਰਧਾਨ ਜਾਜਕ, ਨੇਮ ਦੇ
ਉਪਦੇਸ਼ਕ ਅਤੇ ਬਜ਼ੁਰਗ ਯਹੂਦੀ ਆਗੂ ਉਸ ਕੋਲ ਆਏ। 28ਉਨ੍ਹਾਂ
ਉਸ ਨੂੰ ਕਿਹਾ, “ਸਾਨੂੰ ਦੱਸ, ਇਹ ਸਭ ਕੁਝ ਕਰਨ ਦਾ ਤੇਰੇ ਕੋਲ
ਕੀ ਅਧਿਕਾਰ ਹੈ? ਇਹ ਗੱਲਾਂ ਕਰਨ ਦਾ ਅਧਿਕਾਰ ਤੈਨੂੰ ਕਿਸਨੇ
ਦਿੱਤਾ?” 29ਉਸ ਨੇ ਉਨ੍ਹਾਂ ਨੂੰ ਕਿਹਾ, “ਮੈ ਤੁਹਾਨੂੰ ਇੱਕ ਸਵਾਲ
ਕਰਦਾ ਹਾਂ, ਮੈਨੂੰ ਉਸ ਦਾ ਜਵਾਬ ਦੇਵੋ। ਤਾਂ ਫ਼ੇਰ ਮੈਂ ਤੁਹਾਨੂੰ
ਦੱਸਾਂਗਾ ਕਿ ਇਹ ਸਭ ਕਰਨ ਦਾ ਅਧਿਕਾਰ ਮੈਨੂੰ ਕਿਸਨੇ ਦਿੱਤਾ
ਹੈ। 30ਮੇਰੇ ਸਵਾਲ ਦਾ ਉੱਤਰ ਦਿਉ; ਕੀ ਯੂਹੰਨਾ ਦਾ ਬਪਤਿਸਮਾ
ਸੁਰਗ ਵੱਲੋਂ ਸੀ ਜਾਂ ਮਨੁੱਖ ਵੱਲੋਂ?”

31ਇਨ੍ਹਾਂ ਯਹੂਦੀ ਆਗੂਆਂ ਨੇ ਉਸ ਦੇ ਸਵਾਲ ਬਾਰੇ ਆਪਸ
ਵਿੱਚ ਵਿਚਾਰ ਕੀਤੀ ਅਤੇ, ਇੱਕ-ਦੂਜੇ ਨੂੰ ਕਿਹਾ, “ਜੇਕਰ ਅਸੀਂ
ਇਹ ਕਹੀਏ ਕਿ ਯੂਹੰਨਾ ਦਾ ਬਪਤਿਸਮਾ ਸੁਰਗ ਵੱਲੋ ਸੀ ਤਾਂ
ਉਹ ਕਹੇਗਾ, ‘ਤੇ, ਫ਼ੇਰ ਤੁਸੀਂ ਯੂਹੰਨਾ ਨੂੰ ਕਿਓ ਨਹੀਂ ਮੰਨਦੇ?’
32ਪਰ ਜੇਕਰ ਅਸੀਂ ਕਹਿੰਦੇ ਹਾਂ, ‘ਉਸ ਦਾ ਬਪਤਿਸਮਾ ਮਨੁੱਖਾਂ
ਵੱਲੋ ਸੀ ਤਾਂ ਲੋਕ ਸਾਡੇ ਤੇ ਨਰਾਜ਼ ਹੋਣਗੇ’ ਕਿਉਂ ਕਿ ਸਭ ਲੋਕਾਂ
ਦਾ ਵਿਸ਼ਵਾਸ ਸੀ ਕਿ ਯੂਹੰਨਾ ਇੱਕ ਸੱਚਾ ਨਬੀ ਸੀ, ਇਸ ਲਈ
ਆਗੂ ਉਨ੍ਹਾਂ ਤੋਂ ਡਰਦੇ ਸਨ। 33ਇਸਲਈ ਆਗੂਆਂ ਨੇ ਯਿਸੂ ਨੂੰ
ਕਿਹਾ, “ਸਾਨੂੰ ਇਸ ਦਾ ਜਵਾਬ ਨਹੀਂ ਪਤਾ।”

ਯਿਸੂ ਨੇ ਆਖਿਆ, “ਤਾਂ ਨਾ ਹੀ ਮੈਂ ਤੁਹਾਨੂੰ ਇਹ ਦੱਸਾਂਗਾ ਕਿ ਕਿਸ ਅਧਿਕਾਰ ਨਾਲ ਮੈਂ ਇਹ ਗੱਲਾਂ ਕਰ ਰਿਹਾ ਹਾਂ।”

### ਪਰਮੇਸ਼ੁਰ ਆਪਣਾ ਪੁੱਤਰ ਭੇਜਦਾ ਹੈ

*(ਮੱਤੀ 21:33–46; ਲੂਕਾ 20:9–19)*

12 ਯਿਸੂ ਲੋਕਾਂ ਨੂੰ ਦ੍ਰਿਸ਼ਟਾਂਤਾਂ ਵਿੱਚ ਸਮਝਾਉਣ ਲੱਗਾ
ਅਤੇ ਆਖਿਆ, “ਇੱਕ ਆਦਮੀ ਨੇ ਅੰਗੂਰਾਂ ਦਾ ਬਾਗ
ਲਗਾਇਆ। ਉਸ ਨੇ ਬਾਗ ਦੇ ਆਲੇ-ਦੁਆਲੇ ਬਾੜ ਕੀਤੀ, ਅਤੇ
ਰਸ ਪ੍ਰਾਪਤ ਕਰਨ ਲਈ ਇੱਕ ਚੁਬੱਚਾ ਕੱਢਿਆ ਅਤੇ ਇੱਕ ਬੁਰਜ
ਉਸਾਰਿਆ। ਉਹ ਆਦਮੀ ਇਹ ਬਾਗ ਕਿਰਾਏ ਤੇ ਕਿਸਾਨਾਂ ਦੇ
ਹੱਥ ਸੌਂਪ ਕੇ ਖੁਦ ਯਾਤਰਾ ਤੇ ਚਲਾ ਗਿਆ। 2ਉਸ ਨੇ ਫ਼ਲ ਦੀ
ਰੁੱਤ ਵੇਲੇ, ਆਪਣੇ ਨੌਕਰ ਨੂੰ ਕਿਸਾਨਾਂ ਕੋਲੋਂ ਆਪਣਾ ਅੰਗੂਰਾਂ ਦਾ
ਹਿੱਸਾ ਲੈਣ ਵਾਸਤੇ ਭੇਜਿਆ। 3ਪਰ ਉਨ੍ਹਾਂ ਨੇ ਉਸ ਨੂੰ ਫੜ ਕੇ
ਕੁਟਿਆ ਅਤੇ ਬਿਨ੍ਹਾਂ ਕੁਝ ਦਿਤੇ ਵਾਪਸ ਭੇਜ ਦਿੱਤਾ। 4ਫਿਰ ਉਸ
ਆਦਮੀ ਨੇ ਉਨ੍ਹਾਂ ਕੋਲ ਆਪਣੇ ਇੱਕ ਹੋਰ ਨੋਕਰ ਨੂੰ ਭੇਜਿਆ,
ਪਰ ਉਨ੍ਹਾਂ ਨੇ ਉਸ ਦੇ ਸਿਰ ਉੱਤੇ ਸੱਟ ਮਾਰੀ ਅਤੇ ਉਸ ਦੀ ਵੀ
ਬੇਇਜ਼ਤੀ ਕੀਤੀ। 5ਤਾਂ ਫਿਰ ਉਸ ਆਦਮੀ ਨੇ ਇੱਕ ਹੋਰ ਨੋਕਰ
ਨੂੰ ਭੇਜਿਆ। ਉਹਨਾਂ ਇਸ ਨੂੰ ਜਾਨੋ ਹੀ ਮਾਰ ਦਿੱਤਾ। ਉਹ ਆਦਮੀ
ਹੋਰ ਵੀ ਬਹੁਤ ਸਾਰੇ ਨੋਕਰਾ ਨੂੰ ਭੇਜਦਾ ਰਿਹਾ ਪਰ ਉਨ੍ਹਾਂ ਨੇ
ਕਈਆਂ ਨੂੰ ਕੁਟਿਆ ਅਤੇ ਉਨ੍ਹਾਂ ਵਿੱਚੋਂ ਕਈਆਂ ਨੂੰ ਜਾਨੋ ਮਾਰ
ਦਿੱਤਾ।

6“ਹੁਣ ਉਸ ਆਦਮੀ ਕੋਲ ਇੱਕ ਹੀ ਬੰਦਾ ਰਹਿ ਗਿਆ ਸੋ ਵੀ
ਉਸ ਨੇ ਉਨ੍ਹਾਂ ਕੋਲ ਭੇਜਿਆ। ਇਹ ਬੰਦਾ ਉਸ ਦਾ ਆਪਣਾ
ਪੁੱਤਰ ਸੀ ਅਤੇ ਉਸ ਨੂੰ ਉਹ ਬਹੁਤ ਪਿਆਰ ਕਰਦਾ ਸੀ, ਪਰ
ਫਿਰ ਵੀ ਉਸ ਨੇ ਆਪਣੇ ਪੁਤਰ ਨੂੰ ਕਿਸਾਨਾਂ ਕੋਲ ਇਹ ਕਹਿੰਦਿਆਂ
ਭੇਜਿਆ ਕਿ ‘ਮਾਲੀ ਮੇਰੇ ਪੁੱਤਰ ਦਾ ਸਤਿਕਾਰ ਕਰਣਗੇ।’

7“ਪਰ ਕਿਸਾਨਾਂ ਨੇ ਆਪਸ ਚ ਵਿਚਾਰ ਕੀਤੀ ਅਤੇ ਆਖਿਆ,
‘ਇਹ ਮਾਲਕ ਦਾ ਪੁੱਤਰ ਹੈ। ਬਾਗ ਉਸ ਦਾ ਹੋਵੇਗਾ। ਅਸੀਂ
ਇਸ ਨੂੰ ਮਾਰ ਦੇਈਏ ਅਤੇ ਇਹ ਬਾਗ ਸਾਡਾ ਹੋ ਜਾਵੇਗਾ।’ 8ਤਾਂ
ਉਨ੍ਹਾਂ ਨੇ ਉਸ ਦੇ ਪੁੱਤਰ ਨੂੰ ਵੀ ਫੜਿਆ ਅਤੇ ਜਾਨੋ ਮਾਰ ਕੇ ਖੇਤੋਂ
ਪਾਰ ਸੁੱਟ ਦਿੱਤਾ। 9ਸੋ ਹੁਣ ਬਾਗ ਦਾ ਮਾਲਕ ਕੀ ਕਰੇਗਾ? ਹੁਣ
ਉਹ ਬਾਗ ਵਿੱਚ ਆਵੇਗਾ ਅਤੇ ਸਾਰੇ ਕਿਸਾਨਾਂ ਨੂੰ ਮਾਰ ਦੇਵੇਗਾ
ਅਤੇ ਅੰਗੂਰਾਂ ਦਾ ਬਾਗ ਹੋਰਨਾ ਨੂੰ ਸੌਂਪੇਗਾ। 10ਤੁਸੀਂ ਇਹ ਅਵੱਸ਼
ਪੋਥੀ ਵਿੱਚ ਪੜ੍ਹਿਆ ਹੋਵੇਗਾ:

‘ਜਿਸ ਪੱਥਰ ਨੂੰ ਉਸਾਰੀਏ ਨੇ ਰੱਦਿਆ ਸੋ ਖੂੰਜੇ ਦਾ ਸਿਰਾ ਹੋ
ਗਿਆ।

11ਪ੍ਰਭੂ ਨੇ ਇਹ ਸਾਰਾ ਭਾਣਾ ਵਰਤਾਇਆ ਤੇ ਸਾਡੀ ਨਜ਼ਰ
ਵਿੱਚ ਇਹ ਅਚਰਜ ਹੈ।’” *ਜ਼ਬੂਰ 118:22–23*

12ਉਨ੍ਹਾਂ ਯਹੂਦੀ ਆਗੂਆਂ ਨੇ ਵੀ ਇਹ ਦ੍ਰਿਸ਼ਟਾਂਤ ਸੁਣੀ ਅਤੇ
ਉਹ ਜਾਣਦੇ ਸਨ ਕਿ ਇਹ ਦ੍ਰਿਸ਼ਟਾਂਤ ਉਨ੍ਹਾਂ ਬਾਰੇ ਹੀ ਸੀ। ਇਸ
ਲਈ ਉਹ ਯਿਸੂ ਨੂੰ ਗਿਰਫ਼ਤਾਰ ਕਰਨ ਲਈ ਅਵਸਰ ਲੱਭ ਰਹੇ
ਸਨ ਪਰ ਉਹ ਲੋਕਾਂ ਤੋਂ ਡਰਦੇ ਸਨ, ਇਸ ਲਈ ਉਹ ਉਸ ਨੂੰ
ਉੱਥੇ ਹੀ ਛੱਡ ਕੇ ਚਲੇ ਗਏ।

### ਯਹੂਦੀ ਆਗੂਆਂ ਨੇ ਉਸ ਨਾਲ ਚਾਲ ਖੇਡਣ ਦੀ ਕੋਸ਼ਿਸ਼ ਕੀਤੀ

*(ਮੱਤੀ 22:15–22; ਲੂਕਾ 20:20–26)*

13ਫ਼ੇਰ ਉਨ੍ਹਾਂ ਨੇ ਕੁਝ ਫ਼ਰੀਸੀਆਂ ਅਤੇ ਹੇਰੋਦੀਆਂ ਨੂੰ ਉਸ ਕੋਲ
ਭੇਜਿਆ ਤਾਂ ਜੋ ਉਹ ਉਸ ਦੇ ਬਚਨਾਂ ਵਿੱਚ ਕੁਝ ਦੋਸ਼ ਲੱਭ
ਸਕਣ। 14ਤਾਂ ਫਰੀਸੀ ਅਤੇ ਹੇਰੋਦੀਆਂ ਨੇ ਉਸ ਕੋਲ ਜਾ ਕੇ
ਆਖਿਆ, “ਗੁਰੂ ਜੀ! ਅਸੀਂ ਜਾਣਦੇ ਹਾਂ ਕਿ ਤੂੰ ਇੱਕ ਇਮਾਨਦਾਰ

---

**ਤੁਕ 26** ਕੁਝ ਮੁਢਲੀਆਂ ਯੂਨਾਨੀ ਨਕਲਾਂ ਵਿੱਚ ਤੁਕ 26 ਜੋੜੀ ਗਈ ਹੈ: “ਪਰ ਜੇ ਤੁਸੀਂ ਹੋਰਨਾਂ ਲੋਕਾਂ ਨੂੰ ਮਾਫ਼ ਨਹੀਂ ਕਰਦੇ, ਤਾਂ ਸਵਰਗ ਵਿੱਚ ਤੁਹਾਡਾ ਪਿਤਾ ਤੁਹਾਡੇ ਪਾਪਾਂ ਨੂੰ ਮਾਫ਼ ਨਹੀਂ ਕਰੇਗਾ।”

ਆਦਮੀ ਹੈ ਅਤੇ ਲੋਕ ਤੇਰੇ ਬਾਰੇ ਕੀ ਆਖਦੇ ਹਨ। ਤੂੰ ਕਿਸੇ ਗਲੋਂ ਵੀ ਨਹੀਂ ਘਬਰਾਉਂਦਾ। ਤੇਰੇ ਅੱਗੇ ਸਾਰੇ ਮਨੁੱਖ ਬਰਾਬਰ ਹਨ ਅਤੇ ਤੂੰ ਪਰਮੇਸ਼ੁਰ ਦੇ ਰਾਹ ਬਾਰੇ ਸਚਾਈ ਦੱਸਦਾ ਹੈਂ। ਤੂੰ ਸਾਨੂੰ ਇਹ ਦੱਸ ਕਿ ਕੀ ਕੈਸਰ ਨੂੰ ਮਹਿਸੂਲ ਦੇਣਾ ਯੋਗ ਹੈ ਕਿ ਨਹੀ? ਸਾਨੂੰ ਉਸ ਨੂੰ ਮਹਿਸੂਲ ਦੇਣਾ ਚਾਹੀਦਾ ਹੈ ਜਾਂ ਨਹੀ?”

15ਯਿਸੂ ਜਾਣਦਾ ਸੀ ਕਿ ਇਹ ਆਦਮੀ ਸੱਚਮੁੱਚ ਉਸ ਨਾਲ
ਕੋਈ ਚਾਲ ਖੇਡ ਰਹੇ ਹਨ ਤਾਂ ਉਸ ਨੇ ਕਿਹਾ, “ਤੁਸੀਂ ਮੈਨੂੰ ਕਿਓ
ਪਰਤਾਉਂਦੇ ਹੋ? ਚਾਂਦੀ ਦਾ ਇੱਕ ਸਿਕਾ ਮੇਰੇ ਕੋਲ ਲਿਆਓ ਅਤੇ
ਮੈਨੂੰ ਵੇਖਣ ਦਿਓ।” 16ਉਨ੍ਹਾਂ ਉਸ ਨੂੰ ਇੱਕ ਸਿੱਕਾ ਦੇ ਦਿੱਤਾ ਤਾਂ
ਯਿਸੂ ਨੇ ਉਨ੍ਹਾਂ ਨੂੰ ਆਖਿਆ, “ਸਿੱਕੇ ਤੇ ਕਿਸ ਦੀ ਤਸਵੀਰ ਹੈ? ਅਤੇ ਉਸ ਉੱਪਰ ਕਿਸ ਦਾ ਨਾਉ ਲਿਖਿਆ ਹੋਇਆ ਹੈ?” ਤਾਂ ਉਹਨਾਂ ਕਿਹਾ “ਇਸ ਤੇ ਕੈਸਰ ਦੀ ਤਸਵੀਰ ਅਤੇ ਉਸ ਦਾ ਨਾਉਂ ਲਿਖਿਆ ਹੈ।”

17ਤਾਂ ਉਸ ਨੇ ਉਨ੍ਹਾਂ ਨੂੰ ਕਿਹਾ, “ਜੋ ਵਸਤਾਂ ਕੈਸਰ ਦੀਆ ਨੇ ਉਹ ਉਸਨੂੰ ਦੇਵੋ ਅਤੇ ਜੋ ਪ੍ਰਭੂ ਦੀਆ ਹਨ ਉਹ ਪ੍ਰਭੂ ਨੂੰ ਦੇਵੋ।” ਲੋਕ ਉਸਤੇ ਹੈਰਾਨ ਸਨ, ਜੋ ਯਿਸੂ ਨੇ ਉਨ੍ਹਾਂ ਨੂੰ ਸਮਝਾਇਆ ਸੀ।

## ਕੁਝ ਸਦੂਕੀਆਂ ਨੇ ਯਿਸੂ ਨਾਲ ਚਾਲ ਖੇਡੀ

*(ਮੱਤੀ 22:23–33; ਲੂਕਾ 20:27–40)*

18ਫਿਰ ਕੁਝ ਸਦੂਕੀ ਯਿਸੂ ਕੋਲ ਆਏ। ਸਦੂਕੀਆਂ ਦਾ ਵਿਸ਼ਵਾਸ
ਸੀ ਕਿ ਮਰਨ ਉਪਰੰਤ ਕੋਈ ਮੁੜ ਮਹੀਂ ਜੀਉਂਦਾ। ਤੇ ਸਦੂਕੀਆਂ
ਨੇ ਯਿਸੂ ਨੂੰ ਇੱਕ ਸਵਾਲ ਪੁੱਛਿਆ, 19“ਗੁਰੂ ਜੀ, ਸਾਡੇ ਲਈ
ਮੂਸਾ ਨੇ ਲਿਖਿਆ ਹੈ ਕਿ ਜੇਕਰ ਕੋਈ ਵਿਆਹਿਆ ਪੁਰਖ ਬੇ-ਉਲਾਦ ਮਰ ਜਾਵੇ, ਤਾਂ ਉਸ ਦੇ ਭਰਾ ਨੂੰ ਉਸਦੀ ਤੀਵੀ ਨਾਲ ਵਿਆਹ ਕਰਵਾ ਲੈਣਾ ਚਾਹੀਦਾ ਹੈ, ਤਾਂ ਜੋ ਉਹ ਮਰੇ ਹੋਏ ਭਰਾ ਲਈ
ਉਲਾਦ ਪੈਦਾ ਕਰ ਸਕਣ। * 20ਇੱਕ ਵਾਰੀ ਸੱਤ ਭਰਾ ਸਨ।
ਪਹਿਲੇ ਦਾ ਵਿਆਹ ਹੋਇਆ ਅਤੇ ਉਹ ਮਰ ਗਿਆ, ਉਸ ਦੇ
ਕੋਈ ਉਲਾਦ ਨਹੀਂ ਸੀ, 21ਫ਼ੇਰ ਦੂਜੇ ਭਰਾ ਨੇ ਉਸ ਨਾਲ ਵਿਆਹ
ਕਰਵਾਇਆ ਪਰ ਉਹ ਵੀ ਬੇ-ਉਲਾਦਾ ਹੀ ਮਰ ਗਿਆ। ਇੰਝ
ਹੀ ਤੀਜੇ ਭਰਾ ਨਾਲ ਵੀ ਹੋਇਆ। 22ਇੰਝ ਵਾਰੀ-ਵਾਰੀ ਸੱਤਾਂ
ਭਰਾਵਾਂ ਨੇ ਉਸ ਨਾਲ ਵਿਆਹ ਕੀਤਾ ਪਰ ਸਭ ਹੀ ਬਿਨਾਂ ਉਲਾਦ ਦੇ ਵਾਰੀ-ਵਾਰੀ ਮਰ ਗਏ। ਕਿਸੇ ਵੀ ਭਰਾ ਨੂੰ ਉਸ ਔਰਤ ਨਾਲ ਸੰਤਾਨ ਨਾ ਮਿਲੀ। ਆਖਿਰਕਾਰ, ਉਹ ਔਰਤ ਵੀ ਮਰ ਗਈ।
23ਕਿਉਂ ਜੁ ਸਾਰੇ ਸੱਤਾਂ ਭਰਾਵਾਂ ਨੇ ਉਸ ਨੂੰ ਆਪਣੀ ਪਤਨੀ ਬਣਾਇਆ, ਪੁਨਰ ਉੱਥਾਨ ਦੇ ਦਿਨ, ਉਹ ਔਰਤ ਕਿਸ ਦੀ ਤੀਵੀ ਕਹਾਵੇਗੀ?”

24ਯਿਸੂ ਨੇ ਆਖਿਆ, “ਕੀ ਤੁਸੀਂ ਗ਼ਲਤ ਨਹੀਂ ਹੋ?” ਤੁਸੀਂ
ਪੋਥੀਆਂ ਜਾਂ ਪਰਮੇਸ਼ੁਰ ਦੀ ਸ਼ਕਤੀ ਨੂੰ ਨਹੀਂ ਜਾਣਦੇ! 25ਜਦ
ਲੋਕ ਮੌਤ ਤੋਂ ਉਭਰਨਗੇ, ਉਹ ਵਿਆਹ ਨਹੀਂ ਕਰਨਗੇ। ਲੋਕਾਂ ਦਾ ਇੱਕ ਦੂਜੇ ਨਾਲ ਵਿਆਹ ਨਹੀਂ ਹੋਵੇਗਾ, ਸਭ ਲੋਕ ਸੁਰਗ
ਵਿੱਚ ਦੂਤਾਂ ਵਾਂਙ ਹੋਣਗੇ। 26ਪਰ ਮੁਰਦਿਆਂ ਦੇ ਉਭਰਨ ਦੇ
ਸੰਬੰਧ ਵਿੱਚ, ਕੀ ਤੁਸੀਂ ਮੂਸਾ ਦੀ ਪੋਥੀ ਵਿੱਚ ‘ਮੱਚਦੀ ਹੋਈ ਝਾੜੀ’ ਬਾਰੇ ਨਹੀਂ ਪੜ੍ਹਿਆ। ਉੱਥੇ ਲਿਖਿਆ ਹੋਇਆ ਕਿ ਪਰਮੇਸ਼ੁਰ ਨੇ ਮੂਸਾ ਨੂੰ ਕੀ ਆਖਿਆ; ‘ਮੈ ਅਬਰਾਹਾਮ ਦਾ ਪਰਮੇਸ਼ੁਰ, ਇਸਹਾਕ ਦਾ ਪਰਮੇਸ਼ੁਰ ਅਤੇ ਯਾਕੂਬ ਦਾ ਪਰਮੇਸ਼ੁਰ ਹਾਂ। *’ 27ਜੇਕਰ ਪ੍ਰਭੂ
ਆਖਦਾ ਹੈ ਕਿ ਉਹ ਇਨ੍ਹਾਂ ਦਾ ਪ੍ਰਭੂ ਹੈ ਤਾਂ, ਇਹ ਮਨੁੱਖ ਵਾਸਤਵ ਵਿੱਚ ਮਰੇ ਨਹੀ। ਤੁਸੀਂ ਸਦੂਕੀਆਂ ਨੇ ਇਸ ਨੂੰ ਗਲਤ ਸਮਝਿਆ ਹੈ। ਪਰਮੇਸ਼ੁਰ ਮੁਰਦੇ ਲੋਕਾਂ ਦਾ ਪਰਮੇਸ਼ੁਰ ਨਹੀਂ ਸਗੋਂ ਜਿਉਂਦਿਆਂ ਦਾ ਹੈ।”

## ਕਿਹੜਾ ਹੁਕਮ ਵੱਧ ਮਹੱਤਵਪੂਰਨ ਹੈ

*(ਮੱਤੀ 23:34–40; ਲੂਕਾ 10:25–28)*

28ਇੱਕ ਨੇਮ ਦਾ ਉਪਦੇਸ਼ਕ ਯਿਸੂ ਕੋਲ ਆਇਆ। ਉਸ ਨੇ ਯਿਸੂ ਨੂੰ ਸਦੂਕੀਆਂ ਅਤੇ ਫਰੀਸੀਆਂ ਨਾਲ ਬਹਿਸ ਕਰਦੇ ਸੁਣਿਆ। ਉਸ ਨੇ ਵੇਖਿਆ ਕਿ ਯਿਸੂ ਨੇ ਉਨ੍ਹਾਂ ਦੇ ਸਵਾਲਾਂ ਦੇ ਬੜੇ ਵਧੀਆ ਜਵਾਬ ਦਿੱਤੇ ਹਨ, ਤਾਂ ਉਸ ਨੇ ਯਿਸੂ ਨੂੰ ਪੁੱਛਿਆ, “ਕਿਹੜਾ ਹੁਕਮ ਸੱਭ ਤੋਂ ਵਧ ਮਹੱਤਵਯੋਗ ਹੈ?”

29ਯਿਸੂ ਨੇ ਆਖਿਆ, “ਸਭ ਤੋਂ ਮੁਖ ਇਹੀ ਹੈ ਕਿ: ‘ਹੇ
ਇਸਰਾਏਲ ਦੇ ਲੋਕੋ, ਸੁਣ! ਸਾਡਾ ਪ੍ਰਭੂ ਪਰਮੇਸ਼ੁਰ ਹੀ ਇੱਕੋ ਪ੍ਰਭੂ
ਹੈ। 30ਤੂੰ ਆਪਣੇ ਪ੍ਰਭੂ ਪਰਮੇਸ਼ੁਰ ਨੂੰ ਦਿਲ ਜਾਨ ਨਾਲ ਪਿਆਰ
ਕਰ। ਤੂੰ ਆਪਣੀ ਪੂਰੀ ਰੂਹ, ਪੂਰੇ ਦਿਮਾਗ ਅਤੇ ਪੂਰੀ ਤਾਕਤ
ਨਾਲ ਉਸ ਨਾਲ ਪਿਆਰ ਕਰ। *’ 31ਦੂਜਾ ਮਹੱਤਵਪੂਰਨ ਹੁਕਮ
ਇਹ ਹੈ ਕਿ, ‘ਜਿਵੇਂ ਤੂੰ ਆਪਣੇ ਆਪ ਨਾਲ ਪਿਆਰ ਕਰਦਾ ਹੈ ਇਵੇਂ ਹੀ ਦੂਜਿਆਂ ਨੂੰ ਵੀ ਪਿਆਰ ਕਰ। *’ ਇਹੀ ਹੁਕਮ ਸਭ ਤੋਂ ਵੱਧ ਮਹੱਤਵਪੂਰਣ ਹਨ।”

32ਤਦ ਉਸ ਆਦਮੀ ਨੇ ਕਿਹਾ, “ਗੁਰੂ ਜੀ! ਤੁਸੀਂ ਬਿਲਕੁਲ
ਠੀਕ ਆਖਿਆ ਹੈ ਕਿ ਪਰਮੇਸ਼ੁਰ ਸਿਰਫ ਇੱਕ ਹੈ ਹੋਰ ਉਸ ਤੋਂ
ਬਿਨਾਂ ਦੂਜਾ ਪਰਮੇਸ਼ੁਰ ਕੋਈ ਨਹੀਂ ਹੈ। 33ਅਤੇ ਮਨੁੱਖ ਨੂੰ ਪਰਮੇਸ਼ੁਰ
ਨੂੰ ਪੂਰੇ ਦਿਲ ਜਾਨ ਨਾਲ, ਪੂਰੀ ਰੂਹ, ਪੂਰੇ ਦਿਮਾਗ ਅਤੇ ਪੂਰੀ ਤਾਕਤ ਨਾਲ ਪਿਆਰ ਕਰਨਾ ਚਾਹੀਦਾ ਹੈ। ਅਤੇ ਮਨੁੱਖ ਨੂੰ ਆਪਣੇ ਵਾਂਙ ਹੀ ਦੂਜਿਆਂ ਨੂੰ ਜਾਨਣਾ ਤੇ ਪਿਆਰ ਕਰਨਾ ਚਾਹੀਦਾ ਹੈ। ਇਹ ਦੋ ਹੁਕਮ ਸਾਰੇ ਹੋਮਾਂ ਅਤੇ ਬਲੀਦਾਨਾਂ ਤੋਂ, ਜੋ ਅਸੀਂ ਪਰਮੇਸ਼ੁਰ ਨੂੰ ਭੇਂਟ ਕਰਦੇ ਹਾਂ, ਵੱਧ ਮਹੱਤਵਪੂਰਣ ਹਨ।”

34ਜਦ ਯਿਸੂ ਨੇ ਵੇਖਿਆ ਕਿ ਉਸ ਆਦਮੀ ਨੇ ਸਿਆਣਪ ਨਾਲ ਉੱਤਰ ਦਿੱਤਾ ਤਾਂ ਯਿਸੂ ਨੇ ਉਸ ਆਦਮੀ ਨੂੰ ਕਿਹਾ, “ਤੂੰ ਪਰਮੇਸ਼ੁਰ ਦੇ ਰਾਜ ਦੇ ਨੇੜੇ ਹੈਂ।” ਅਤੇ ਇਸ ਤੋਂ ਬਾਅਦ ਕਿਸੇ ਦਾ ਹੌਂਸਲਾ ਨਾ ਪਿਆ ਜੋ ਉਸ ਕੋਲੋ ਕੁਝ ਹੋਰ ਸੁਆਲ ਕਰੇ।

## ਮਸੀਹ ਕਿਸਦਾ ਪੁੱਤਰ ਹੈ

*(ਮੱਤੀ 22:41–46; ਲੂਕਾ 20:41–44)*

35ਜਦੋਂ ਯਿਸੂ ਮੰਦਰ ਵਿੱਚ ਉਪਦੇਸ਼ ਦੇ ਰਿਹਾ ਸੀ ਤਾਂ ਉਸ ਨੇ ਆਖਿਆ, “ਨੇਮ ਦੇ ਉਪਦੇਸ਼ਕ ਇਹ ਕਿਉਂ ਕਹਿੰਦੇ ਹਨ ਕਿ ਮਸੀਹ ਦਾਊਦ ਦਾ ਪੁੱਤਰ ਹੈ? 36ਦਾਊਦ ਨੇ ਪਵਿੱਤਰ ਆਤਮੇ
ਰਾਹੀਂ ਖੁਦ ਆਖਿਆ ਹੈ ਕਿ:

---

**“ਜੇਕਰ ਕੋਈ … ਪੈਦਾ ਕਰ ਸਕੇ”** ਬਿਵਸਥਾ 25:5–6

**“ਮੈਂ…ਦਾ ਪਰਮੇਸ਼ੁਰ ਹਾਂ”** ਕੂਚ 3:6

**“ਹੇ ਇਸਰਾਏਲ … ਪਿਆਰ ਕਰ”** ਬਿਵਸਥਾ 6:4–5

**“ਜਿਵੇਂ ਤੂੰ … ਪਿਆਰ ਕਰ”** ਲੇਵੀਆਂ 19:18

‘ਪ੍ਰਭੂ ਨੇ, ਮੇਰੇ ਪ੍ਰਭੂ ਨੂੰ, ਆਖਿਆ, ਤੂੰ ਮੇਰੇ ਸੱਜੇ ਪਾਸੇ ਬੈਠ।’
ਅਤੇ ਮੈਂ ਤੇਰੇ ਦੁਸ਼ਮਣਾਂ ਨੂੰ ਤੇਰੇ ਪੈਰਾਂ ਹੇਠ ਕਰ ਦਿਆਂਗਾ।

*ਜ਼ਬੂਰ 110:1*

**37**ਦਾਊਦ ਤਾਂ ਆਪੇ ਹੀ ਮਸੀਹ ਨੂੰ ‘ਪ੍ਰਭੂ’ ਬੁਲਾਉਂਦਾ ਹੈ। ਜੇਕਰ
ਅਜਿਹਾ ਹੈ, ਤਾਂ ਮਸੀਹ ਉਸ ਦਾ ਪੁੱਤਰ ਕਿਵੇਂ ਹੋ ਸਕਦਾ ਹੈ?”
ਅਤੇ ਵੱਡੀ ਭੀੜ ਖੁਸ਼ੀ ਨਾਲ ਉਸ ਦੇ ਉਪਦੇਸ਼ ਸੁਣ ਰਹੀ ਸੀ।

### ਯਿਸੂ ਨੇਮ ਦੇ ਉਪਦੇਸ਼ਕਾਂ ਦੀ ਅਲੋਚਨਾ ਕਰਦਾ

*(ਮੱਤੀ 23:1–36; ਲੂਕਾ 20:45–47)*

**38**ਉਹ ਲਗਾਤਾਰ ਉਪਦੇਸ਼ ਦਿੰਦਾ ਰਿਹਾ ਅਤੇ ਆਖਿਆ, “ਨੇਮ
ਦੇ ਉਪਦੇਸ਼ਕਾਂ ਤੋਂ ਸਾਵਧਾਨ ਰਹੋ। ਉਹ ਲੰਬੇ ਚੋਗੇ ਪਾ ਕੇ ਇਹ
ਵਿਖਾਉਣ ਲਈ ਕਿ ਉਹ ਮਹੱਤਵਪੂਰਣ ਹਨ, ਇਧਰ-ਉਧਰ
ਭਟਕਦੇ ਰਹਿੰਦੇ ਹਨ। ਅਤੇ ਬਜ਼ਾਰਾਂ ਵਿੱਚ ਲੋਕ ਉਨ੍ਹਾਂ ਨੂੰ ਇੱਜ਼ਤ
ਦੇਣ ਦੇ ਇੱਛੁਕ ਹਨ। **39**ਅਤੇ ਉਹ ਪ੍ਰਾਰਥਨਾ ਸਥਾਨਾਂ ਵਿੱਚ
ਅਤੇ ਦਾਅਵਤਾਂ ਵਿੱਚ ਵੱਡੇ ਅਹੁਦੇ ਦੀਆਂ ਕੁਰਸੀਆਂ ਤੇ ਬੈਠਣਾ
ਚਾਹੁੰਦੇ ਹਨ। **40**ਉਹ ਵਿਧਵਾਵਾਂ ਦੇ ਘਰਾਂ ਨੂੰ ਵੀ ਲੁੱਟ ਲੈਂਦੇ
ਹਨ, ਅਤੇ ਚੰਗੇ ਬਨਣ ਲਈ ਵਿਖਾਵੇ ਕਰਨ ਵਾਸਤੇ ਲੰਬੀਆਂ
ਲੰਬੀਆਂ ਪ੍ਰਾਰਥਨਾਂ ਕਰਦੇ ਹਨ। ਪ੍ਰਭੂ ਉਨ੍ਹਾਂ ਨੂੰ ਬਹੁਤ ਸਜ਼ਾ
ਦੇਵੇਗਾ।”

### ਇੱਕ ਵਿਧਵਾ ਦੇਣ ਦਾ ਮਤਲਬ ਦੱਸਦੀ ਹੈ

*(ਲੂਕਾ 21:1–4)*

**41**ਯਿਸੂ ਮੰਦਰ ਦੇ ਖਜ਼ਾਨੇ ਦੇ ਸੰਦੂਕ ਕੋਲ ਬੈਠਾ ਇਹ ਵੇਖ
ਰਿਹਾ ਸੀ ਕਿ ਲੋਕ ਆਂਦੇ-ਜਾਂਦੇ ਉਸ ਵਿੱਚ ਕੀ ਭੇਟਾ ਪਾਉਂਦੇ
ਹਨ। ਬਹੁਤ ਸਾਰੇ ਅਮੀਰ ਲੋਕ ਇਸ ਵਿੱਚ ਬਹੁਤ ਸਾਰਾ ਧਨ ਪਾ
ਰਹੇ ਸਨ। **42**ਫਿਰ ਇੱਕ ਗਰੀਬ ਵਿਧਵਾ ਆਈ ਅਤੇ ਉਸ ਨੇ ਦੋ
ਛੋਟੇ-ਛੋਟੇ ਤਾਂਬੇ ਦੇ ਸਿੱਕੇ ਭੇਟਾ ਕੀਤੇ ਜੋ ਕਿ ਇੱਕ ਪੈਸੇ ਦੇ ਤੁੱਲ ਵੀ
ਨਹੀਂ ਸਨ। **43**ਯਿਸੂ ਨੇ ਆਪਣੇ ਚੇਲਿਆਂ ਨੂੰ ਆਪਣੇ ਪਾਸ
ਬੁਲਾਇਆ ਅਤੇ ਆਖਿਆ, “ਮੈਂ ਤੁਹਾਨੂੰ ਸੱਚ ਦੱਸਦਾ ਹਾਂ, ਇਸ
ਗਰੀਬ ਵਿਧਵਾ ਨੇ ਦੋ ਛੋਟੇ ਸਿੱਕੇ ਚੜ੍ਹਾਏ ਹਨ, ਅਸਲ ਵਿੱਚ ਜੋ
ਕਿ ਸਾਰੇ ਧਨਾਢਾਂ ਦੀ ਚੜ੍ਹਾਈ ਢੇਰ ਸਾਰੀ ਭੇਟਾ ਨਾਲੋਂ ਕਿਤੇ
ਵਧੇਰੇ ਹਨ। **44**ਉਨ੍ਹਾਂ ਅਮੀਰ ਲੋਕਾਂ ਕੋਲ ਅਥਾਹ ਧਨ ਹੈ ਅਤੇ
ਉਸ ਸਭ ਕਾਸੇ ਵਿੱਚੋਂ, ਉਨ੍ਹਾਂ ਕੋਲ ਜੋ ਫਾਲਤੂ ਸੀ, ਸੋ ਉਨ੍ਹਾਂ ਨੇ
ਭੇਟਾ ਕਰ ਦਿੱਤਾ। ਪਰ ਇਹ ਔਰਤ ਬਹੁਤ ਗਰੀਬ ਹੈ ਅਤੇ ਉਸ
ਕੋਲ ਜੋ ਵੀ ਸੀ ਉਸ ਨੇ ਅਰਪਣ ਕਰ ਦਿੱਤਾ ਹੈ। ਜੋ ਕੁਝ ਉਸ ਨੇ
ਅਰਪਣ ਕੀਤਾ ਹੈ ਉਹ ਉਸ ਦੇ ਆਪਣੇ ਜਿਉਣ ਵਾਸਤੇ ਸੀ।”

### ਮੰਦਰ ਦਾ ਭਵਿੱਖ ਵਿੱਚ ਹੋਣ ਵਾਲਾ ਵਿਨਾਸ਼

*(ਮੱਤੀ 24:1–44; ਲੂਕਾ 21:5–33)*

**13** ਜਦੋਂ ਯਿਸੂ ਮੰਦਰ ਵਾਲੀ ਥਾਂ ਛੱਡ ਕੇ ਜਾ ਰਿਹਾ ਸੀ ਤਾਂ
ਉਸ ਦੇ ਇੱਕ ਚੇਲੇ ਨੇ ਕਿਹਾ, “ਗੁਰੂ ਜੀ ਵੇਖੋ! ਇਸ
ਮੰਦਰ ਦੀਆਂ ਇਮਾਰਤਾਂ ਕਿੰਨੀਆਂ ਖੂਬਸੂਰਤ ਹਨ ਤੇ ਕਿੰਨੇ ਵੱਡੇ-
ਵੱਡੇ ਪੱਥਰਾਂ ਦੀਆਂ ਬਣੀਆਂ ਹੋਈਆਂ ਹਨ!”

**2**ਉਸ ਨੇ ਕਿਹਾ, “ਇਹ ਵੱਡੀਆਂ ਇਮਾਰਤਾਂ, ਜੋ ਤੂੰ ਵੇਖ ਰਿਹਾ
ਹੈਂ, ਸਾਰੀਆਂ ਨਸ਼ਟ ਹੋ ਜਾਣਗੀਆਂ। ਇੱਕ-ਇਕ ਪਥਰ ਜ਼ਮੀਨ
ਤੇ ਡਿਗ ਪਵੇਗਾ। ਇੱਕ ਵੀ ਪੱਥਰ ਦੂਜੇ ਉੱਤੇ ਖੜਾ ਨਹੀਂ ਰਹੇਗਾ।”
**3**ਬਾਅਦ ਵਿੱਚ ਉਹ ਜੈਤੂਨ ਦੇ ਪਹਾੜ ਉੱਤੇ ਪਤਰਸ, ਯਾਕੂਬ,
ਯੂਹੰਨਾ ਅਤੇ ਅੰਦ੍ਰਿਯਾਸ ਨਾਲ ਇਕੱਲਾ ਬੈਠਾ ਸੀ। ਉੱਥੋਂ ਉਹ
ਮੰਦਰ ਵੇਖ ਸਕਦੇ ਸਨ। ਤਾਂ ਉਨ੍ਹਾਂ ਚੇਲਿਆਂ ਨੇ ਉਸ ਨੂੰ ਪੁੱਛਿਆ।
**4**“ਸਾਨੂੰ ਇਹ ਦੱਸ ਕਿ ਇਹ ਸਭ ਕਦੋਂ ਵਾਪਰੇਗਾ? ਅਤੇ ਇਸ
ਦਾ ਕੀ ਸਬੂਤ ਹੈ ਕਿ ਇਹ ਸਭ ਵਾਪਰਣ ਵਾਲਾ ਹੈ?”
**5**ਯਿਸੂ ਚੇਲਿਆਂ ਨੂੰ ਆਖਣ ਲੱਗਾ, “ਹੋਸ਼ਿਆਰ ਰਹੋ! ਕਿਸੇ ਨੂੰ
ਵੀ ਆਪਣੇ ਆਪਨੂੰ ਗੁਮਰਾਹ ਨਾ ਕਰਨ ਦਿਓ। **6**ਬਹੁਤ ਸਾਰੇ
ਲੋਕ ਮੇਰੇ ਨਾਂ ਵਿੱਚ ਆਖਣਗੇ, ‘ਮੈ ਓਹੋ ਹਾਂ’ ਇਉ ਉਹ ਬਹੁਤ
ਸਾਰੇ ਲੋਕਾਂ ਨੂੰ ਮੂਰਖ ਬਨਾਉਣਗੇ। **7**ਤੁਸੀਂ ਬਹੁਤ ਸਾਰੀਆਂ ਜੰਗਾਂ,
ਜਿਹੜੀਆਂ ਕਿ ਹੋਣਗੀਆਂ, ਉਨ੍ਹਾਂ ਦੀਆਂ ਕਹਾਣੀਆਂ ਬਾਰੇ ਸੁਣੋਂਗੇ।
ਪਰ ਤੁਸੀਂ ਘਬਰਾਉਣਾ ਨਾ। ਅੰਤ ਆਉਣ ਤੋਂ ਪਹਿਲਾਂ ਇਹ
ਸਭ ਘਟਨਾਵਾਂ ਵਾਪਰਨੀਆਂ ਚਾਹੀਦੀਆਂ ਹਨ ਪਰ ਅੰਤ ਹਾਲੇ
ਆਉਣ ਵਾਲਾ ਹੈ। **8**ਕਿਉਂਕਿ ਇੱਕ ਕੌਮ ਦੂਜੀ ਕੌਮ ਦੇ ਵਿਰੁੱਧ
ਲੜੇਗੀ, ਇੱਕ ਰਾਜ ਦੂਜੇ ਰਾਜ ਦੇ ਵਿਰੁੱਧ ਲੜੇਗਾ। ਅਤੇ ਇੱਕ
ਵਕਤ ਆਵੇਗਾ ਜਦੋਂ ਲੋਕਾਂ ਕੋਲ ਖਾਣ ਲਈ ਕੁਝ ਵੀ ਨਹੀਂ
ਹੋਵੇਗਾ। ਧਰਤੀ ਦੇ ਵੱਖ ਵੱਖ ਭਾਗਾ ਵਿੱਚ ਭੂਚਾਲ ਆਉਣਗੇ।
ਇਹ ਗੱਲਾਂ ਸੂਤਕ ਦੇ ਦਰਦ ਵਰਗੀਆਂ ਹੋਣਗੀਆਂ।
**9**“ਪਰ ਤੁਸੀਂ ਚੌਕਸ ਰਹਿਣਾ ਕਿਉਂ ਕਿ ਲੋਕ ਤੁਹਾਨੂੰ
ਕਚਿਹਰੀਆਂ ਦੇ ਹਵਾਲੇ ਕਰਣਗੇ ਅਤੇ ਆਪਣੇ ਪ੍ਰਾਰਥਾਨਾ ਸਥਾਨਾਂ
ਵਿੱਚ ਲਿਜਾ ਕੇ ਕੁੱਟਣਗੇ। ਤੁਹਾਨੂੰ ਰਾਜਿਆਂ ਅਤੇ ਹਾਕਮਾਂ ਦੇ
ਅੱਗੇ ਮੇਰੇ ਕਾਰਣ ਖੜ੍ਹੇ ਕਰਣਗੇ ਅਤੇ ਤੁਸੀਂ ਮੇਰੇ ਬਾਰੇ ਗਵਾਹੀ
ਦੇਵੋਂਗੇ। ਇਹ ਸਭ ਉਹ ਇਸ ਲਈ ਕਰਣਗੇ ਕਿਉਂ ਕਿ ਤੁਸੀਂ
ਮੇਰਾ ਅਨੁਸਰਣ ਕਰਦੇ ਹੋ। **10**ਸਭ ਤੋਂ ਪਹਿਲਾਂ ਇਹ ਜ਼ਰੂਰੀ ਹੈ
ਕਿ ਇੰਜੀਲ ਦਾ ਪ੍ਰਚਾਰ ਸਾਰੀਆਂ ਕੌਮਾਂ ਨੂੰ ਕੀਤਾ ਜਾਵੇ। **11**ਜਦੋਂ
ਉਹ ਤੁਹਾਨੂੰ ਗਿਰਫ਼ਤਾਰ ਕਰਨ ਅਤੇ ਕਚਿਹਰੀਆਂ ਦੇ ਹਵਾਲੇ
ਕਰਨ ਤਾਂ ਤੁਸੀਂ ਅੱਗੋ ਹੀ ਚਿੰਤਾ ਨਾ ਕਰਨੀ ਕਿ ਅਸੀਂ ਕੀ
ਕਹੀਏ। ਤੁਸੀਂ ਉਹੀ ਆਖਣਾ ਜੋ ਉਸ ਵਕਤ ਤੁਹਾਨੂੰ ਪ੍ਰਭੂ ਇਲਹਾਮ
ਕਰੇ। ਇਹ ਤੁਸੀਂ ਨਹੀਂ ਬੋਲ ਰਹੇ ਹੋਵੋਗੇ, ਇਹ ਤੁਹਾਡੇ ਵਿੱਚੋਂ
ਪਵਿੱਤਰ ਆਤਮਾ ਆਪ ਬੋਲੇਗਾ। **12**ਭਰਾ ਭਰਾ ਦੇ ਵਿਰੁੱਧ ਹੋਵੇਗਾ
ਅਤੇ ਉਹ ਇੱਕ ਦੂਜੇ ਨੂੰ ਮਾਰਨ ਲਈ ਫ਼ੜਵਾਉਣਗੇ। ਪਿਓ
ਆਪਣੇ ਬੱਚਿਆਂ ਦੇ ਖ਼ਿਲਾਫ਼ ਹੋਵੇਗਾ ਅਤੇ ਉਨ੍ਹਾਂ ਨੂੰ ਮਾਰਨ
ਲਈ ਫ਼ੜਵਾਏਗਾ। ਇੰਝ ਹੀ, ਬੱਚੇ ਆਪਣੇ ਮਾਂ-ਬਾਪ ਦੇ ਵਿਰੁੱਧ
ਹੋਣਗੇ ਅਤੇ ਉਨ੍ਹਾਂ ਨੂੰ ਮਾਰਨ ਲਈ ਫ਼ੜਵਾਉਣਗੇ। **13**ਮੇਰੇ ਕਾਰਣ
ਸਭ ਲੋਕ ਤਹਾਨੂੰ ਨਫ਼ਰਤ ਕਰਣਗੇ। ਪਰ ਜਿਹੜਾ ਅੰਤ ਤੱਕ
ਸਬਰ ਨਾਲ ਇਹ ਸਭ ਸਹੇਗਾ ਉਹੀ ਬਚਾਇਆ ਜਾਵੇਗਾ।
**14**“ਤੁਸੀਂ ਉਸ ‘ਭਿਆਨਕ ਚੀਜ਼ ਨੂੰ ਵੇਖੋਗੇ ਜਿਹੜੀ ਤਬਾਹੀ
ਲਿਆਉਂਦੀ ਹੈ।’* ਤੁਸੀ ਇਸਨੂੰ ਉਸ ਜਗ੍ਹਾ ਵੇਖੋਂਗੇ ਜਿੱਥੇ ਇਸਨੂੰ
ਨਹੀਂ ਆਉਣਾ ਚਾਹੀਦਾ ਹੈ।’” (ਤੁਸੀਂ ਜਿਹੜਾ ਇਸ ਨੂੰ ਪੜ੍ਹਦਾ
ਸਮਝਣਾ ਚਾਹੀਦਾ ਕਿ ਇਸਦਾ ਕੀ ਅਰਥ ਹੈ।) ਉਸ ਸਮੇਂ,

---

**“ਭਿਆਨਕ ਚੀਜ਼ ... ਲਿਆਉਂਦੀ ਹੈ”** ਦਾਨੀਏਲ 9:27; 12:11 (ਦਾਨੀਏਲ 11:31 ਵੀ ਵੇਖੋ)

ਯਹੂਦਿਯਾ ਵਿਚਲੇ ਲੋਕਾਂ ਨੂੰ ਪਹਾੜਾਂ ਵੱਲ ਨੂੰ ਭੱਜ ਜਾਣਾ ਚਾਹੀਦਾ
ਹੈ।" 15ਲੋਕਾਂ ਨੂੰ ਬਿਨਾ ਕਿਸੇ ਦੇਰੀ ਦੇ ਭੱਜ ਜਾਣਾ ਚਾਹੀਦਾ ਹੈ।
ਜੇਕਰ ਕੋਈ ਮਨੁੱਖ ਘਰ ਦੀ ਛੱਤ ਤੇ ਹੈ ਉਸ ਨੂੰ ਥੱਲਿਓਂ ਆਪਣੇ
ਘਰੋਂ ਕੁਝ ਲੈਣ ਲਈ ਨਹੀਂ ਜਾਣਾ ਚਾਹੀਦਾ। 16ਜੇਕਰ ਕੋਈ
ਮਨੁੱਖ ਖੇਤ ਵਿੱਚ ਹੈ, ਉਸ ਨੂੰ ਆਪਣਾ ਕੁੜਤਾ ਲੈਣ ਵਾਪਸ
ਨਹੀਂ ਆਉਣਾ ਚਾਹੀਦਾ। 17ਉਹ ਵਕਤ ਗਰਭਵਤੀ ਔਰਤਾਂ
ਲਈ ਅਤੇ ਉਨ੍ਹਾਂ ਲਈ ਬਹੁਤ ਮਾੜਾ ਹੋਵੇਗਾ ਜਿਹੜੀਆਂ ਦੁੱਧ
ਪੀਂਦੇ ਨਿਆਣਿਆਂ ਦੀਆਂ ਮਾਵਾਂ ਹਨ। 18ਪ੍ਰਾਰਥਨਾ ਕਰਨਾ ਕਿ
ਇਹ ਸਭ ਸਰਦੀਆਂ ਵਿੱਚ ਨਾ ਵਾਪਰੇ। 19ਭਲਾਂ ਕਿਓ? ਉਨ੍ਹੀਂ
ਦਿਨੀ, ਜਿਹੜੀਆਂ ਮੁਸੀਬਤਾਂ ਆਉਣਗੀਆਂ, ਉਹ ਸ਼ੁਰੂ ਤੋਂ ਲੈ ਕੇ
ਉਦੋਂ ਤੱਕ ਦੀਆਂ ਸਭ ਤੋਂ ਭਿਆਨਕ ਮੁਸੀਬਤਾਂ ਹੋਣਗੀਆਂ ਜਦੋਂ
ਪ੍ਰਭੂ ਨੇ ਇਹ ਦੁਨੀਆ ਸਾਜੀ ਸੀ, ਇੱਥੇ ਭਵਿੱਖ ਵਿੱਚ ਆਉਣ
ਵਾਲੀਆਂ ਤਕਲੀਫ਼ਾਂ ਨਾਲੋਂ ਵੀ ਵੱਧ ਮੁਸ਼ਕਿਲਾਂ ਹੋਣਗੀਆਂ। 20ਅਤੇ
ਜੇਕਰ ਪਰਮੇਸ਼ੁਰ ਉਨ੍ਹਾਂ ਦਿਨਾਂ ਨੂੰ ਘੱਟ ਨਾ ਕਰਦਾ ਤਾਂ ਕੋਈ
ਮਨੁੱਖ ਜੀਉਂਦਾ ਨਾ ਬੱਚਦਾ। ਪ੍ਰਭੂ ਨੇ ਉਨ੍ਹਾਂ ਦਿਨਾਂ ਨੂੰ ਉਨ੍ਹਾਂ
ਲਈ ਘਟਾਇਆ ਹੈ ਜਿਨ੍ਹਾਂ ਨੂੰ ਪਰਮੇਸ਼ੁਰ ਨੇ ਚੁਣਿਆ ਹੋਇਆ
ਹੈ। 21ਉਸ ਵਕਤ ਕੁਝ ਲੋਕ ਤੁਹਾਨੂੰ ਇਹ ਵੀ ਆਖਣਗੇ, 'ਵੇਖੋ!
ਮਸੀਹ ਇੱਥੇ ਹੈ' ਕੁਝ ਹੋਰ ਲੋਕ ਸ਼ਾਇਦ ਇਹ ਵੀ ਆਖਣ, 'ਉਹ
ਉੱਥੇ ਹੈ!' ਪਰ ਤੁਸੀਂ ਉਨ੍ਹਾਂ ਤੇ ਵਿਸ਼ਵਾਸ ਨਾ ਕਰਨਾ। 22ਬਹੁਤ
ਸਾਰੇ ਝੂਠੇ ਮਸੀਹ ਅਤੇ ਝੂਠੇ ਨਬੀ ਆਉਣਗੇ ਅਤੇ ਕਰਿਸ਼ਮੇ ਅਤੇ
ਅਚੰਭੇ ਵਿਖਾਉਣਗੇ ਅਤੇ ਹਰ ਸੰਭਵ ਤਰ੍ਹਾਂ ਨਾਲ ਉਸ ਦੇ ਚੁਣੇ
ਹੋਏ ਲੋਕਾਂ ਨੂੰ ਵੀ ਗੁਮਰਾਹ ਕਰਣਗੇ। 23ਇਸ ਲਈ ਪੂਰੇ ਚੌਕਸ
ਰਹਿਣਾ। ਇਸੇ ਲਈ ਸਭ ਕੁਝ ਵਾਪਰਣ ਤੋਂ ਪਹਿਲਾਂ ਹੀ ਮੈਂ
ਤੁਹਾਨੂੰ ਚੌਕਸ ਕਰ ਦਿੱਤਾ ਹੈ।

24"ਪਰ ਉਨ੍ਹਾਂ ਦਿਨਾਂ ਦੇ ਕਸ਼ਟਾਂ ਤੋਂ ਬਾਅਦ,

'ਸੂਰਜ ਹਨੇਰਾ ਹੋ ਜਾਵੇਗਾ ਅਤੇ ਚੰਨ ਆਪਣੀ ਚਾਨਣੀ ਗੁਆ ਲਵੇਗਾ।

25ਤਾਰੇ ਅਕਾਸ਼ ਤੋਂ ਡਿੱਗ ਪੈਣਗੇ ਅਤੇ ਅਕਾਸ਼ ਵਿਚਲੀਆਂ
ਸ਼ਕਤੀਆਂ ਹਿੱਲ ਜਾਣਗੀਆਂ।' *ਯਸਾਯਾਹ 13:10; 34:4*

26"ਤਦ ਲੋਕ ਮਨੁੱਖ ਦੇ ਪੁੱਤਰ ਨੂੰ ਬੱਦਲਾਂ ਵਿੱਚ ਮਹਾਨ ਸ਼ਕਤੀ
ਅਤੇ ਮਹਿਮਾ ਨਾਲ ਆਉਂਦਾ ਵੇਖਣਗੇ। 27ਮਨੁੱਖ ਦਾ ਪੁੱਤਰ
ਆਪਣੇ ਦੂਤਾਂ ਨੂੰ ਧਰਤੀ ਦੇ ਚਾਰੀ ਪਾਸੀਂ ਭੇਜੇਗਾ। ਦੂਤ ਉਸਦੇ
ਚੁਣੇ ਹੋਇਆਂ ਨੂੰ ਧਰਤੀ ਦੀ ਹਰ ਕੌਮ ਵਿੱਚੋਂ ਇਕੱਠਾ ਕਰਨਗੇ।

28"ਅੰਜੀਰ ਦਾ ਰੁੱਖ ਸਾਨੂੰ ਇੱਕ ਸਬਕ ਸਿਖਾਉਂਦਾ ਹੈ। ਜਦੋਂ
ਅੰਜੀਰ ਦੇ ਰੁੱਖ ਦੀਆਂ ਟਹਿਣੀਆਂ ਹਰੀਆਂ ਅਤੇ ਕੋਮਲ ਹੁੰਦੀਆਂ
ਹਨ, ਅਤੇ ਨਵੇ ਪੱਤੇ ਉਗਣੇ ਸ਼ੁਰੂ ਹੁੰਦੇ ਹਨ, ਫ਼ਿਰ ਤੁਸੀਂ ਜਾਣ
ਜਾਂਦੇ ਹੋ ਕਿ ਗਰਮੀ ਆਉਣ ਵਾਲੀ ਹੈ। 29 ਇਸੇ ਤਰ੍ਹਾਂ ਤੁਸੀਂ
ਜਦੋਂ ਵੇਖੋ ਕਿ ਅਜਿਹੀਆਂ ਗਲਾਂ ਹੁੰਦੀਆਂ ਹਨ ਜਿਹੜੀਆਂ ਮੈ
ਤੁਹਾਨੂੰ ਦੱਸੀਆਂ ਹਨ ਤਾਂ ਤੁਹਾਨੂੰ ਪਤਾ ਲੱਗੇਗਾ ਕਿ ਸਮਾਂ ਨੇੜੇ ਹੀ
ਨਹੀਂ ਸਗੋਂ ਬੂਹੇ ਉੱਤੇ ਹੈ। 30ਮੈ ਤੁਹਾਨੂੰ ਸੱਚ ਦੱਸਦਾ ਹਾਂ ਕਿ
ਇਹ ਸਭ ਗੱਲਾਂ ਇਸ ਪੀੜ੍ਹੀ ਦੇ ਜੀਉਂਦੇ ਜੀ ਵਾਪਰਨਗੀਆਂ।
31ਸਾਰੀ ਦੁਨੀਆਂ, ਅਕਾਸ਼ ਅਤੇ ਧਰਤੀ ਸਭ ਨਸ਼ਟ ਕੀਤੇ ਜਾਣਗੇ
ਪਰ ਮੇਰੇ ਬਚਨ ਕਦੇ ਵੀ ਨਸ਼ਟ ਨਹੀਂ ਹੋਣਗੇ।

32"ਕੋਈ ਨਹੀਂ, ਨਾ ਸਵਰਗ ਵਿੱਚ ਦੂਤ ਅਤੇ ਨਾ ਹੀ ਪੁੱਤਰ
ਹੀ ਇਹ ਜਾਣਦਾ ਕਿ ਉਹ ਵਕਤ ਕਦੋਂ ਆਵੇਗਾ। ਪਰ ਸਿਰਫ਼
ਪਿਤਾ ਜਾਣਦਾ ਹੈ। 33ਚੌਕਸ ਰਹੋ! ਅਤੇ ਹਰ ਸਮੇਂ ਤਿਆਰ ਰਹੋ!
ਪਤਾ ਨਹੀਂ ਉਹ ਘੜੀ ਕਿਸ ਵੇਲੇ ਆ ਜਾਵੇ। 34ਇਹ ਜਮਾਂ
ਮਨੁੱਖ ਦੀ ਯਾਤਰਾ ਵਾਂਙ ਹੈ। ਉਸ ਨੇ ਆਪਣਾ ਘਰ ਛੱਡਿਆ।
ਉਹ ਆਪਣੇ ਘਰ ਦਾ ਧਿਆਨ ਰੱਖਣ ਲਈ ਆਪਣੇ ਨੌਕਰਾਂ ਨੂੰ
ਨਿਯੁਕਤ ਕਰਦਾ ਹੈ। ਹਰ ਨੌਕਰ ਨੂੰ ਇੱਕ ਖਾਸ ਕੰਮ ਦਿੱਤਾ
ਗਿਆ ਹੈ। ਉਹ ਇੱਕ ਦਰਬਾਨ ਨੂੰ ਦਰਵਾਜੇ ਤੇ ਨਿਯੁਕਤ ਕਰਦਾ
ਹੈ ਅਤੇ ਹਮੇਸ਼ਾ ਪਹਿਰੇਦਾਰੀ ਕਰਦੇ ਰਹਿਣ ਲਈ ਆਖਦਾ ਹੈ।
35ਇਸ ਲਈ ਤੁਸੀਂ ਹਮੇਸ਼ਾ ਤੱਤਪਰ ਰਹਿਣਾ। ਤੁਸੀਂ ਨਹੀਂ ਜਾਣਦੇ
ਕਦੋਂ ਘਰ ਦਾ ਮਾਲਕ ਵਾਪਸ ਮੁੜ ਆਵੇ। ਕੋਈ ਨਹੀਂ ਜਾਣਦਾ
ਕਿ ਕੀ ਉਹ ਆਥਣ ਵੇਲੇ ਜਾਂ ਅੱਧੀ ਰਾਤ ਵੇਲੇ ਜਾਂ ਬਹੁਤ ਹੀ
ਤੜਕੇ ਜਾਂ ਸੂਰਜ ਚੜ੍ਹਨ ਤੋਂ ਬਾਅਦ ਆਵੇਗਾ। 36ਉਹ ਝੱਟ ਹੀ
ਵਾਪਸ ਆ ਸਕਦਾ ਹੈ। ਜੇਕਰ ਤੁਸੀਂ ਹਮੇਸ਼ਾ ਚੌਕਸ ਰਹੋਂ ਜਦੋਂ
ਉਹ ਆਵੇ ਤਾਂ ਤੁਸੀਂ ਸੁੱਤੇ ਨ ਹੋਵੋ। 37ਮੈ ਇਹ ਤੁਹਾਨੂੰ ਵੀ ਅਤੇ
ਹਰ ਮਨੁੱਖ ਨੂੰ ਵੀ ਕਹਿੰਦਾ ਹਾਂ ਕਿ ਜਾਗਦੇ ਰਹੋ।"

## ਯਹੂਦੀ ਆਗੂਆਂ ਦੀ ਯਿਸੂ ਨੂੰ ਮਾਰਨ ਦੀ ਵਿਉਂਤ

*(ਮੱਤੀ 26:1–5; ਲੂਕਾ 22:1–2; ਯੂਹੰਨਾ 11:45–53)*

14 ਦੋ ਦਿਨਾਂ ਪਿੱਛੋਂ ਪਸਾਹ ਅਤੇ ਪਤੀਰੀ ਰੋਟੀ ਦਾ
ਤਿਉਹਾਰ ਆਉਣ ਵਾਲਾ ਸੀ। ਪ੍ਰਧਾਨ ਜਾਜਕ ਅਤੇ
ਨੇਮ ਦੇ ਉਪਦੇਸ਼ਕ ਇਸ ਗੱਲ ਦੇ ਪਿੱਛੇ ਲਗੇ ਹੋਏ ਸਨ ਕਿ ਉਸ
ਨੂੰ ਕਿਵੇਂ ਛੱਲ ਨਾਲ ਫੜ ਸਕਣ ਤੇ ਜਾਨੋਂ ਮਾਰ ਸੁੱਟਣ? 2ਉਨ੍ਹਾਂ
ਆਖਿਆ, "ਪਰ ਅਸੀਂ ਤਿਉਹਾਰ ਦੇ ਸਮੇਂ ਉਸ ਨੂੰ ਨਹੀਂ ਮਾਰ
ਸਕਦੇ ਕਿਉਂਕਿ ਅਸੀਂ ਨਹੀਂ ਚਾਹੁੰਦੇ ਕਿ ਲੋਕ ਕ੍ਰੋਧ ਵਿੱਚ ਆ ਕੇ
ਕੋਈ ਹੰਗਾਮਾ ਕਰਨ।"

## ਇੱਕ ਔਰਤ ਵੱਲੋਂ ਵਿਸ਼ੇਸ਼ ਕਾਰਜ

*(ਮੱਤੀ 26:6–13; ਯੂਹੰਨਾ 12:1–8)*

3ਜਦੋਂ ਯਿਸੂ ਬੈਤਅਨੀਆ ਵਿੱਚ ਸੀ ਤਾਂ ਉਹ ਸ਼ਮਊਨ ਕੋੜ੍ਹੀ
ਦੇ ਘਰ ਰੋਟੀ ਖਾਣ ਬੈਠਾ ਸੀ ਤਾਂ ਇੱਕ ਔਰਤ ਉਸ ਕੋਲ ਆਈ।
ਉਹ ਇੱਕ ਸੰਗਮਰਮਰ ਦੀ ਸ਼ੀਸ਼ੀ ਵਿੱਚ ਕੀਮਤੀ ਅਤਰ ਭਰ ਕੇ
ਲਿਆਈ। ਇਹ ਅਤਰ ਨਰਦ ਪੌਦੇ ਤੋਂ ਬਣਿਆ ਹੋਇਆ ਸੀ।
ਉਸ ਔਰਤ ਨੇ ਸ਼ੀਸ਼ੀ ਖੋਲ੍ਹੀ ਅਤੇ ਯਿਸੂ ਦੇ ਸਿਰ ਉੱਤੇ ਰੋੜ੍ਹ ਦਿੱਤੀ।
4ਉੱਥੇ ਬੈਠੇ ਕੁਝ ਲੋਕਾਂ ਨੇ ਇਹ ਵੇਖਿਆ ਅਤੇ ਗੁੱਸੇ ਹੋ ਗਏ
ਅਤੇ ਇਸ ਬਾਰੇ ਇੱਕ ਦੂਜੇ ਨਾਲ ਗੱਲਾਂ ਕਰਨ ਲੱਗੇ। ਉਨ੍ਹਾਂ
ਆਖਿਆ, "ਉਸ ਨੇ ਇਸ ਅਤਰ ਨੂੰ ਫਿਜ਼ੂਲ ਕਿਓ ਗੁਆਇਆ।
5ਕਿਉਂਕਿ ਉਹ ਅਤਰ ਇੱਕ ਸਾਲ ਦੀ ਮਿਹਨਤ ਜਿੰਨਾ ਸੀ ਅਤੇ
ਇਹੀ ਅਤਰ ਵੇਚ ਕੇ ਇਸ ਦਾ ਪੈਸਾ ਗਰੀਬ ਲੋਕਾਂ ਵਿੱਚ ਵੰਡਿਆ
ਜਾਂਦਾ ਤਾਂ ਕਿੰਨਾ ਚੰਗਾ ਹੁੰਦਾ।" ਇਉਂ ਉਹ ਉਸ ਔਰਤ ਦੀ
ਅਲੋਚਨਾ ਕਰਨ ਲੱਗੇ।

6ਯਿਸੂ ਨੇ ਆਖਿਆ, "ਤੁਸੀਂ ਉਸ ਨੂੰ ਇਕੱਲਾ ਛੱਡ ਦਿਉ।
ਤੁਸੀਂ ਉਸ ਨੂੰ ਪਰੇਸ਼ਾਨ ਨਾ ਕਰੋ? ਉਸ ਨੇ ਮੇਰੇ ਲਈ ਬਹੁਤ
ਚੰਗਾ ਕੰਮ ਕੀਤਾ ਹੈ। 7ਕਿਉਂ ਕਿ ਗਰੀਬ ਲੋਕ ਤਾਂ ਹਮੇਸ਼ਾ ਤੁਹਾਡੇ

ਨਾਲ ਹੀ ਰਹਿਣੇ ਹਨ ਅਤੇ ਤੁਸੀਂ ਜਦ ਚਾਹੋ ਉਨ੍ਹਾਂ ਦੀ ਮਦਦ
ਕਰ ਸਕਦੇ ਹੋ। ਪਰ ਮੈਂ ਹਮੇਸ਼ਾ ਤੁਹਾਡੇ ਕੋਲ ਨਹੀਂ ਰਹਿਣਾ।
8ਉਸ ਨੇ ਉਹੀ ਕੀਤਾ ਜੋ ਉਹ ਕਰ ਸਕਦੀ ਸੀ। ਉਸ ਨੇ ਮੇਰੇ
ਸ਼ਰੀਰ ਤੇ ਅਤਰ ਡੋਲ੍ਹਿਆ। ਉਸ ਨੇ ਇਹ ਮਿਥੇ ਸਮੇਂ ਤੋਂ ਪਹਿਲਾਂ
ਮੇਰੇ ਸ਼ਰੀਰ ਨੂੰ ਦਫਨਾਉਣ ਲਈ ਤਿਆਰ ਕੀਤਾ ਹੈ। 9ਮੈ ਤੁਹਾਨੂੰ
ਸੱਚ ਦੱਸਦਾ ਹਾਂ। ਸਾਰੀ ਦੁਨੀਆ ਵਿੱਚ ਜਿੱਥੇ ਕਿਤੇ ਖੁਸ਼ਖ਼ਬਰੀ
ਦਾ ਪ੍ਰਚਾਰ ਹੋਵੇਗਾ, ਉੱਥੇ ਜੋ ਇਸ ਨੇ ਕੀਤਾ ਹੈ, ਉਹ ਵੀ ਕਿਹਾ
ਜਾਵੇਗਾ। ਅਤੇ ਲੋਕ ਇਸ ਨੂੰ ਯਾਦ ਰੱਖਣਗੇ।"

### ਯਹੂਦਾ ਦਾ ਯਿਸੂ ਦੇ ਦੁਸ਼ਮਣਾਂ ਦੀ ਮਦਦ ਲਈ ਰਾਜ਼ੀ ਹੋਣਾ

*(ਮੱਤੀ 26:14–16; ਲੂਕਾ 22:3–6)*

10ਤਦ ਬਾਰ੍ਹਾਂ ਰਸੂਲਾਂ ਵਿੱਚੋਂ ਇੱਕ ਪ੍ਰਧਾਨ ਜਾਜਕ ਕੋਲ ਗਿਆ।
ਉਸ ਦਾ ਨਾਂ ਸੀ ਯਹੂਦਾ ਇਸਕਰਿਯੋਤੀ ਅਤੇ ਇਹ ਯਿਸੂ ਨੂੰ ਉਸ
ਦੇ ਵੈਰੀਆ ਦੇ ਹਵਾਲੇ ਕਰਨਾ ਚਾਹੁੰਦਾ ਸੀ। 11ਪ੍ਰਧਾਨ ਜਾਜਕ
ਇਹ ਸੁਣ ਕੇ ਬੜੇ ਖੁਸ਼ ਹੋਏ ਅਤੇ ਇਸ ਬਦਲੇ ਉਸਨੂੰ ਰੁਪਏ
ਦੇਣ ਦਾ ਵਾਅਦਾ ਕੀਤਾ। ਇਸ ਲਈ ਉਹ ਉਸ ਨੂੰ ਫ਼ੜਵਾਉਣ
ਦਾ ਮੌਕਾ ਵੇਖ ਰਿਹਾ ਸੀ।

### ਪਸਾਹ ਦਾ ਭੋਜਨ

*(ਮੱਤੀ 26:17–25; ਲੂਕਾ 22:7–14, 21–23; ਯੂਹੰਨਾ 13:21–30)*

12ਇਹ ਯਹੂਦੀਆਂ ਦੇ ਪਤੀਰੀ ਰੋਟੀ ਦੇ ਤਿਉਹਾਰ ਦਾ ਪਹਿਲਾ
ਦਿਨ ਸੀ। ਇਹ ਉਹ ਸਮਾਂ ਸੀ ਜਦ ਉਹ ਪਸਾਹ ਦੇ ਲੇਲੇ ਦਾ
ਬਲੀਦਾਨ ਕਰਦੇ ਸਨ। ਤਾਂ ਯਿਸੂ ਦੇ ਚੇਲਿਆਂ ਨੇ ਉਸ ਨੂੰ ਕਿਹਾ,
"ਤੂੰ ਸਾਥੋਂ ਆਪਣੇ ਵਾਸਤੇ ਪਸਾਹ ਦਾ ਭੋਜਨ ਕਿੱਥੇ ਤਿਆਰ
ਕਰਾਉਣਾ ਚਾਹੁੰਨਾ ਹੈ?"
13ਯਿਸੂ ਨੇ ਆਪਣੇ ਦੋ ਚੇਲਿਆਂ ਨੂੰ ਸ਼ਹਿਰ ਵਿੱਚ ਭੇਜਿਆ।
ਯਿਸੂ ਨੇ ਉਨ੍ਹਾਂ ਨੂੰ ਆਖਿਆ, "ਤੁਸੀਂ ਸ਼ਹਿਰ ਵੱਲ ਜਾਵੋ ਅਤੇ
ਉੱਥੇ ਤੁਹਾਨੂੰ ਇੱਕ ਆਦਮੀ ਪਾਣੀ ਦਾ ਘੜਾ ਚੁੱਕੀ ਆਉਂਦਾ
ਮਿਲੇਗਾ। ਉਹ ਤੁਹਾਡੇ ਵੱਲ ਆਵੇਗਾ ਤਾਂ ਤੁਸੀਂ ਉਸ ਦੇ ਪਿਛੇ ਹੋ
ਤੁਰਨਾ। 14ਉਹ ਆਦਮੀ ਇੱਕ ਘਰ ਵੱਲ ਜਾਵੇਗਾ ਤਾਂ ਤੁਸੀਂ ਵੀ
ਉਸ ਘਰ ਵਿੱਚ ਜਾ ਕੇ ਉਸ ਦੇ ਮਾਲਕ ਨੂੰ ਆਖਣਾ, 'ਗੁਰੂ
ਪੁੱਛਦਾ ਹੈ ਕਿ ਸਾਨੂੰ ਉਹ ਕਮਰਾ ਵਿਖਾ ਜਿੱਥੇ ਉਹ ਅਤੇ ਉਸ ਦੇ
ਚੇਲੇ ਪਸਾਹ ਦਾ ਭੋਜਨ ਖਾ ਸਕਣ।' 15ਮਾਲਕ ਤੁਹਾਨੂੰ ਘਰ ਦੇ
ਉੱਪਰ ਇੱਕ ਵੱਡਾ ਚੁਬਾਰਾ ਵਿਖਾਏਗਾ। ਅਤੇ ਉਹ ਕਮਰਾ ਜੋ
ਸਾਡੇ ਲਈ ਤਿਆਰ ਹੈ, ਉੱਥੇ ਜਾ ਕੇ ਸਾਡੇ ਲਈ ਭੋਜਨ ਦੀ
ਤਿਆਰੀ ਕਰੋ।"
16ਇਉ ਉਹ ਚੇਲੇ ਸ਼ਹਿਰ ਵੱਲ ਨੂੰ ਚਲੇ ਗਏ। ਸਭ ਕੁਝ ਉਵੇਂ
ਹੀ ਵਾਪਰਿਆ ਜਿਵੇਂ ਯਿਸੂ ਨੇ ਆਖਿਆ ਸੀ, ਅਤੇ ਉੱਥੇ ਹੀ
ਚੇਲਿਆਂ ਨੇ ਪਸਾਹ ਦੇ ਭੋਜਨ ਦੀ ਤਿਆਰੀ ਕੀਤੀ। 17ਸ਼ਾਮ ਦੇ
ਵੇਲੇ, ਯਿਸੂ ਬਾਰ੍ਹਾਂ ਰਸੂਲਾਂ ਨਾਲ ਆਇਆ। 18ਜਦੋਂ ਉਹ ਸਾਰੇ
ਖਾ ਰਹੇ ਸਨ ਤਾਂ ਉਸ ਨੇ ਆਖਿਆ, "ਮੈ ਤੁਹਾਨੂੰ ਸਚ ਦੱਸਦਾ
ਹਾਂ। ਤੁਹਾਡੇ ਵਿੱਚੋਂ ਜੋ ਇੱਕ ਮੇਰੇ ਨਾਲ ਖਾ ਰਿਹਾ ਹੈ ਮੈਨੂੰ
ਫੜਵਾਏਗਾ।"
19ਚੇਲੇ ਇਹ ਸੁਣ ਕੇ ਬੜੇ ਉਦਾਸ ਹੋਏ ਅਤੇ ਹਰ ਇੱਕ ਨੇ
ਉਸਨੂੰ ਕਿਹਾ, "ਯਕੀਨਨ, ਮੈਂ ਉਹ ਨਹੀਂ ਹਾਂ! ਕੀ ਇਹ ਸੱਚ
ਨਹੀਂ ਹੈ?
20ਉਸ ਨੇ ਆਖਿਆ, "ਜੋ ਆਦਮੀ ਮੈਨੂੰ ਫੜਵਾਏਗਾ ਉਹ
ਤੁਹਾਡੇ ਬਾਰ੍ਹਾਂ ਵਿੱਚੋਂ ਹੀ ਹੈ ਅਤੇ ਇਹ ਉਹ ਹੈ ਜੋ ਮੈਰੇ ਭੋਜਨ
ਵਾਲੇ ਕਟੋਰੇ ਵਿੱਚ ਮੇਰੇ ਨਾਲ ਹੀ ਹੱਥ ਪਾਉਂਦਾ ਹੈ। 21ਜਿਵੇਂ ਕਿ
ਪੋਥੀਆਂ ਉਸ ਬਾਰੇ ਆਖਦੀਆਂ ਹਨ, ਮਨੁੱਖ ਦਾ ਪੁੱਤਰ ਮਰ
ਜਾਵੇਗਾ। ਪਰ ਜੋ ਉਸ ਨੂੰ ਫੜਵਾਏਗਾ ਉਸ ਲਈ ਇਹ ਬਹੁਤ
ਬੁਰਾ ਹੋਵੇਗਾ। ਇਸ ਨਾਲੋ ਤਾਂ ਚੰਗਾ ਸੀ ਕਿ ਉਹ ਆਦਮੀ ਪੈਦਾ
ਹੀ ਨਾ ਹੁੰਦਾ।"

### ਪ੍ਰਭੂ ਦਾ ਰਾਤ ਦਾ ਖਾਣਾ

*(ਮੱਤੀ 26:26–30; ਲੂਕਾ 22:15–20; 1ਕੁਰਿੰਥੀਆਂ 11:23–25)*

22ਜਦੋਂ ਉਹ ਭੋਜਨ ਖਾ ਰਹੇ ਸਨ, ਯਿਸੂ ਨੇ ਰੋਟੀ ਲਈ ਤੇ
ਪਰਮੇਸ਼ੁਰ ਦਾ ਸ਼ੁਕਰਾਨਾ ਕਰਕੇ ਰੋਟੀ ਤੋੜੀ ਅਤੇ ਆਪਣੇ ਚੇਲਿਆਂ
ਨੂੰ ਦੇ ਦਿੱਤੀ ਅਤੇ ਆਖਿਆ, "ਇਹ ਰੋਟੀ ਫੜੋ ਤੇ ਖਾ ਲਵੋ, ਇਹ
ਮੇਰਾ ਸ਼ਰੀਰ ਹੈ।"
23ਤਾਂ ਉਸ ਨੇ ਦਾਖ ਰਸ ਦਾ ਪਿਆਲਾ ਫੜਿਆ ਤੇ ਫਿਰ
ਪਰਮੇਸ਼ੁਰ ਦਾ ਸ਼ੁਕਰਾਨਾ ਕੀਤਾ ਅਤੇ ਆਪਣੇ ਚੇਲਿਆਂ ਨੂੰ ਦੇ
ਦਿੱਤਾ। ਸਭ ਨੇ ਉਸ ਪਿਆਲੇ ਵਿੱਚੋਂ ਉਹ ਦਾਖ ਰਸ ਪੀਤਾ।
24ਤਾਂ ਫਿਰ ਯਿਸੂ ਨੇ ਆਖਿਆ, "ਇਹ ਮੇਰਾ ਲਹੂ ਹੈ, ਇਹ
ਨਵੇਂ ਕਰਾਰ ਦਾ ਲਹੂ ਹੈ ਜਿਹੜਾ ਬਹੁਤਿਆਂ ਲਈ ਵਹਾਇਆ
ਗਿਆ ਹੈ 25ਮੈਂ ਤੁਹਾਨੂੰ ਸੱਚ ਆਖਦਾ ਹਾਂ। ਮੈਂ ਇਹ ਦਾਖ ਰਸ
ਫ਼ੇਰ ਨਹੀਂ ਪੀਵਾਂਗਾ, ਜਦੋਂ ਮੈਂ ਇਹ ਪਰਮੇਸ਼ੁਰ ਦੇ ਰਾਜ ਵਿੱਚ
ਪੀਵਾਂਗਾ ਇਹ ਨਵਾਂ ਹੋਵੇਗਾ।"
26ਉਨ੍ਹਾਂ ਸਾਰਿਆਂ ਨੇ ਮਿਲ ਕੇ ਇੱਕ ਗੀਤ ਗਾਇਆ ਅਤੇ
ਜੈਤੂਨ ਦੇ ਪਹਾੜ ਨੂੰ ਚਲੇ ਗਏ।

### ਯਿਸੂ ਦੇ ਸਾਰੇ ਚੇਲੇ ਉਸ ਨੂੰ ਛੱਡ ਜਾਣਗੇ

*(ਮੱਤੀ 26:31–35; ਲੂਕਾ 22:31–34; ਯੂਹੰਨਾ 13:36–38)*

27ਫਿਰ ਯਿਸੂ ਨੇ ਆਪਣੇ ਚੇਲਿਆਂ ਨੂੰ ਆਖਿਆ, "ਤੁਸੀਂ ਸਾਰੇ
ਆਪਣਾ ਵਿਸ਼ਵਾਸ ਗੁਆ ਲਵੋਂਗੇ। ਇਉਂ ਪੋਥੀਆਂ ਵਿੱਚ ਲਿਖਿਆ
ਹੋਇਆ ਹੈ:

'ਮੈ ਆਜੜੀ ਨੂੰ ਮਾਰਾਂਗਾ ਅਤੇ ਭੇਡਾਂ ਖਿੱਲਰ ਜਾਣਗੀਆਂ।'

*ਜ਼ਕਰਯਾਹ 13:7*

28ਪਰ ਮੈਂ ਮਰਨ ਉਪਰੰਤ ਮੁੜ ਜੀਉਣ ਦੇ ਬਾਅਦ ਗਲੀਲ ਨੂੰ
ਜਾਵਾਂਗਾ। ਤੁਹਾਡੇ ਉੱਥੇ ਪਹੁੰਚਣ ਤੋਂ ਪਹਿਲਾਂ ਮੈ ਉੱਥੇ ਹੋਵਾਂਗਾ।"
29ਤਾਂ ਪਤਰਸ ਨੇ ਕਿਹਾ, "ਭਾਵੇ ਸਾਰੇ ਚੇਲੇ ਤੇਰੇ ਤੇ ਆਸਥਾ
ਛੱਡ ਦੇਣ ਪਰ ਮੈਂ ਨਹੀਂ ਛੱਡਾਂਗਾ।"
30ਯਿਸੂ ਨੇ ਆਖਿਆ, "ਮੈਂ ਤੁਹਾਨੂੰ ਸੱਚ ਦੱਸਦਾ ਹਾਂ। ਅੱਜ ਹੀ,
ਰਾਤ ਕੁਕੜ ਦੇ ਦੋ ਵਾਰ ਬਾਂਗ ਦੇਣ ਤੋਂ ਪਹਿਲਾਂ ਤੂੰ ਮੈਨੂੰ ਤਿੰਨ
ਵਾਰ ਆਖੇਂਗਾ ਕਿ ਤੂੰ ਮੈਨੂੰ ਨਹੀਂ ਜਾਣਦਾ?"

31ਪਰ ਪਤਰਸ ਨੇ ਬੜੀ ਦ੍ਰਿੜ੍ਹਤਾ ਨਾਲ ਕਿਹਾ, “ਮੈ ਇਹ ਕਦੇ
ਵੀ ਨਹੀਂ ਕਹਾਂਗਾ।” ਬਾਕੀ ਸਾਰੇ ਚੇਲਿਆਂ ਨੇ ਵੀ ਉਸ ਨੂੰ ਇੰਝ
ਹੀ ਆਖਿਆ।

## ਯਿਸੂ ਦਾ ਇਕੱਲਿਆ ਪ੍ਰਾਰਥਨਾ ਕਰਨਾ

*(ਮੱਤੀ 26:36–46; ਲੂਕਾ 22:39–46)*

32ਫੇਰ ਯਿਸੂ ਅਤੇ ਉਸ ਦੇ ਚੇਲੇ ਗਥਸਮਨੀ ਨਾਂ ਦੀ ਇੱਕ
ਜਗ੍ਹਾਂ ਤੇ ਗਏ ਅਤੇ ਉਸ ਨੇ ਜਾ ਕੇ ਆਪਣੇ ਚੇਲਿਆਂ ਨੂੰ ਕਿਹਾ,
“ਜਦ ਤੱਕ ਮੈ ਪ੍ਰਾਰਥਨਾ ਕਰਦਾ ਹਾਂ ਤੁਸੀਂ ਇਥੇ ਬੈਠੋ।” 33ਉਸ
ਨੇ ਪਤਰਸ, ਯਾਕੂਬ ਅਤੇ ਯੂਹੰਨਾ ਨੂੰ ਆਪਣੇ ਨਾਲ ਆਉਣ ਨੂੰ
ਕਿਹਾ। ਉਹ ਬੜਾ ਦੁਖੀ ਅਤੇ ਦਿਲਗੀਰ ਸੀ। 34ਉਸ ਨੇ ਉਨ੍ਹਾਂ
ਨੂੰ ਕਿਹਾ, “ਮੇਰਾ ਆਤਮਾ ਬੜਾ ਉਦਾਸ ਬਲਕਿ ਮਰਨ ਤੀਕਰ
ਉਦਾਸ ਹੈ। ਇੱਥੇ ਠਹਿਰੋ ਅਤੇ ਜਾਗਦੇ ਰਹੋ।”

35ਯਿਸੂ ਉਨ੍ਹਾਂ ਤੋਂ ਥੋੜੀ ਹੋਰ ਅੱਗੇ ਗਿਆ ਅਤੇ ਜ਼ਮੀਨ ਤੇ
ਡਿੱਗ ਕੇ ਪ੍ਰਾਰਥਨਾ ਕੀਤੀ ਕਿ ਜੇ ਸੰਭਵ ਹੋਵੇ ਤਾਂ ਦੁੱਖਾਂ ਦਾ ਇਹ
ਸਮਾਂ ਉਸ ਤੋਂ ਟਲ ਜਾਵੇ। 36ਉਸ ਨੇ ਪ੍ਰਾਰਥਨਾ ਕੀਤੀ, “ਅੱਬਾ,
ਹੇ ਪਿਤਾ, ਤੂੰ ਸਭ ਕੁਝ ਕਰ ਸਕਦਾ ਹੈਂ। ਇਹ ਦੁੱਖਾਂ ਦਾ ਪਿਆਲਾ
ਮੈਥੋਂ ਲੈ ਲਵੋ, ਤਾਂ ਵੀ ਹੇ ਪ੍ਰਭੂ ਜੋ ਮੈਂ ਚਾਹੁੰਦਾ ਹਾਂ ਉਹ ਨਾ ਹੋਵੇ,
ਉਹੀ ਹੋਵੇ ਜੋ ਤੈਨੂੰ ਭਾਵੇ।”

37ਤਾਂ ਉਹ ਵਾਪਸ ਆਪਣੇ ਚੇਲਿਆਂ ਕੋਲ ਗਿਆ ਤਾਂ ਉਸ ਨੇ
ਉਨ੍ਹਾਂ ਨੂੰ ਸੁੱਤਿਆਂ ਹੋਇਆਂ ਵੇਖਿਆ। ਉਸ ਨੇ ਪਤਰਸ ਨੂੰ ਕਿਹਾ,
“ਹੇ ਸ਼ਮਊਨ! ਕੀ ਤੂੰ ਸੌਂ ਰਿਹਾ ਹੈ? ਕੀ ਤੂੰ ਇੱਕ ਘੰਟੇ ਵਾਸਤੇ
ਨਹੀਂ ਜਾਗ ਸਕਦਾ? 38ਜਾਗਦੇ ਰਹੋ ਅਤੇ ਪ੍ਰਾਰਥਨਾ ਕਰੋ ਕਿ
ਤੁਸੀਂ ਪਰਤਾਵੇ ਵਿੱਚ ਨਾ ਪਵੋ। ਆਤਮਾ ਤਾਂ ਇੱਛੁਕ ਹੈ, ਪਰ
ਤੁਹਾਡਾ ਸ਼ਰੀਰ ਕਮਜ਼ੋਰ ਹੈ।”

39ਯਿਸੂ ਫਿਰ ਉੱਥੇ ਗਿਆ ਅਤੇ ਉਹੋ ਗੱਲਾਂ ਆਖ ਕੇ ਪ੍ਰਾਰਥਨਾ
ਕੀਤੀ। 40ਫਿਰ ਉਹ ਚੇਲਿਆਂ ਕੋਲ ਵਾਪਸ ਆਇਆ ਅਤੇ ਉਸ
ਨੇ ਫਿਰ ਉਨ੍ਹਾਂ ਨੂੰ ਸੁੱਤਿਆਂ ਪਾਇਆ। ਉਨ੍ਹਾਂ ਦੀਆਂ ਅੱਖਾਂ ਬੜੀਆਂ
ਥੱਕੀਆਂ ਹੋਈਆ ਸਨ ਅਤੇ ਉਹ ਨਹੀਂ ਜਾਣਦੇ ਸਨ ਕਿ ਉਹ
ਉਸ ਨੂੰ ਕੀ ਜਵਾਬ ਦੇਣ। 41ਜਦੋਂ ਯਿਸੂ ਤੀਜੀ ਵਾਰ ਪ੍ਰਾਰਥਨਾ
ਕਰਕੇ ਆਪਣੇ ਚੇਲਿਆਂ ਕੋਲ ਵਾਪਸ ਆਇਆ ਤਾਂ ਉਸ ਨੇ ਉਨ੍ਹਾਂ
ਨੂੰ ਆਖਿਆ, “ਤੁਸੀਂ ਅਜੇ ਵੀ ਸੌਂ ਰਹੇ ਤੇ ਅਰਾਮ ਕਰ ਰਹੇ ਹੋ?
ਬਹੁਤ ਹੋ ਗਿਆ। ਮਨੁੱਖ ਦੇ ਪੁੱਤਰ ਦਾ ਪਾਪੀਆਂ ਹੱਥੀਂ ਫੜਵਾਏ
ਜਾਣ ਦਾ ਵਕਤ ਆ ਗਿਆ ਹੈ। 42ਉੱਠੋ, ਸਾਨੂੰ ਚੱਲਣਾ ਚਾਹੀਦਾ
ਹੈ! ਵੇਖੋ! ਮੇਰਾ ਫੜਵਾਉਣ ਵਾਲਾ ਨੇੜੇ ਆ ਗਿਆ ਹੈ!”

## ਯਿਸੂ ਦਾ ਗਿਰਫ਼ਤਾਰ ਹੋਣਾ

*(ਮੱਤੀ 26:47–56; ਲੂਕਾ 22:47–53; ਯੂਹੰਨਾ 18:3–12)*

43ਜਦੋਂ ਉਹ ਅਜੇ ਬੋਲ ਹੀ ਰਿਹਾ ਸੀ ਕਿ ਯਹੂਦਾ ਉੱਥੇ
ਪਹੁੰਚਿਆ, ਜਿਹੜਾ ਕਿ ਬਾਰ੍ਹਾਂ ਰਸੂਲਾਂ ਵਿੱਚੋਂ ਇੱਕ ਸੀ, ਅਤੇ ਉਸ
ਨਾਲ ਹੋਰ ਵੀ ਬੜੇ ਲੋਕ ਸਨ ਜੋ ਕਿ ਪ੍ਰਧਾਨ ਜਾਜਕਾਂ, ਨੇਮ ਦੇ
ਉਪਦੇਸ਼ਕਾਂ ਅਤੇ ਬਜ਼ੁਰਗ ਯਹੂਦੀ ਆਗੂਆਂ ਵੱਲੋ ਭੇਜੇ ਗਏ ਸਨ,
ਅਤੇ ਉਨ੍ਹਾਂ ਦੇ ਹੱਥਾਂ ਵਿੱਚ ਤਲਵਾਰਾਂ ਅਤੇ ਡਾਂਗਾਂ ਫੜੀਆਂ ਸਨ।
44ਯਹੂਦਾ ਨੇ ਲੋਕਾਂ ਨੂੰ ਇਹ ਸੰਕੇਤ ਦੇਣ ਵਾਸਤੇ ਕਿ ਕੌਣ ਯਿਸੂ
ਹੈ, ਵਿਉਂਤ ਬਣਾਈ। ਉਸ ਨੇ ਆਖਿਆ, “ਜਿਸ ਆਦਮੀ ਨੂੰ ਮੈਂ
ਚੁੰਮਾਂ, ਉਹੀ ਯਿਸੂ ਹੈ। ਤੁਸੀਂ ਉਸ ਨੂੰ ਗਿਰਫ਼ਤਾਰ ਕਰ ਲੈਣਾ
ਅਤੇ ਉਸ ਨੂੰ ਨਿਗਰਾਨੀ ਨਾਲ ਲੈ ਜਾਣਾ।” 45ਤਾਂ ਯਹੂਦਾ ਸਿੱਧਾ
ਉਸ ਕੋਲ ਆਇਆ ਅਤੇ ਆਖਿਆ, “ਗੁਰੂ!” ਅਤੇ ਫਿਰ ਉਸ ਨੇ
ਯਿਸੂ ਨੂੰ ਚੁੰਮਿਆ। 46ਤਦ ਲੋਕਾਂ ਨੇ ਉਸ ਨੂੰ ਬੰਨ੍ਹ ਦਿੱਤਾ ਅਤੇ
ਗਿਰਫ਼ਤਾਰ ਕਰ ਲਿਆ। 47ਯਿਸੂ ਦੇ ਚੇਲਿਆਂ ਵਿੱਚੋਂ ਕੋਲ ਖੜੋਤੇ
ਇੱਕ ਚੇਲੇ ਨੇ ਆਪਣੀ ਤਲਵਾਰ ਕੱਢੀ ਅਤੇ ਤਲਵਾਰ ਸਰਦਾਰ
ਜਾਜਕ ਦੇ ਇੱਕ ਨੌਕਰ ਦੇ ਕੰਨ ਤੇ ਚਲਾਈ ਅਤੇ ਆਪਣੀ ਤਲਵਾਰ
ਨਾਲ ਉਸ ਦਾ ਕੰਨ ਵੱਢ ਦਿੱਤਾ।

48ਤਦ ਯਿਸੂ ਨੇ ਕਿਹਾ, “ਕੀ ਤੁਸੀਂ ਮੈਨੂੰ ਮੁਜਰਮ ਕਰਾਰ
ਦਿੰਦੇ ਹੋ ਅਤੇ ਮੈਨੂੰ ਤਲਵਾਰਾਂ ਅਤੇ ਡਾਂਗਾ ਨਾਲ ਗਿਰਫ਼ਤਾਰ
ਕਰਨ ਆਏ ਹੋ? 49ਹਰ ਰੋਜ਼ ਮੈਂ ਮੰਦਰ ਵਿੱਚ ਉਪਦੇਸ਼ ਦਿੰਦਾ,
ਤੁਹਾਡੇ ਨਾਲ ਹੁੰਦਾ ਸੀ, ਪਰ ਤੁਸੀਂ ਮੈਨੂੰ ਗਿਰਫ਼ਤਾਰ ਨਹੀਂ ਕੀਤਾ?
ਪਰ ਇਹ ਸਭ ਇਸ ਲਈ ਹੋਇਆ ਕਿ ਪੋਥੀਆਂ ਪੂਰੀਆਂ ਹੋਣ।”
50ਫ਼ਿਰ ਉਸ ਦੇ ਸਾਰੇ ਚੇਲਿਆਂ ਨੇ ਉਸ ਨੂੰ ਛੱਡ ਦਿੱਤਾ ਅਤੇ ਨੱਸ
ਗਏ।

51ਇਕ ਜਵਾਨ ਆਦਮੀ ਯਿਸੂ ਦਾ ਪਿੱਛਾ ਕਰ ਰਿਹਾ ਸੀ
ਉਸਨੇ ਸਿਰਫ ਇੱਕ ਪਤਲਾ ਕੱਪੜਾ ਲਿਆ ਹੋਇਆ ਸੀ। ਲੋਕਾਂ ਨੇ
ਉਸ ਨੂੰ ਵੀ ਫੜਨ ਦੀ ਕੋਸ਼ਿਸ਼ ਕੀਤੀ। 52ਪਰ ਉਸ ਨੇ ਆਪਣਾ
ਪਤਲਾ ਕੱਪੜਾ ਉਨ੍ਹਾਂ ਦੇ ਹੱਥਾਂ ਵਿੱਚ ਹੀ ਛੱਡ ਦਿੱਤਾ ਅਤੇ ਨੰਗਾ
ਹੀ ਉਥੋਂ ਭੱਜ ਗਿਆ।

## ਯਿਸੂ ਨੂੰ ਯਹੂਦੀ ਆਗੂਆਂ ਅੱਗੇ ਪੇਸ਼ ਕੀਤਾ ਗਿਆ

*(ਮੱਤੀ 26:57–68; ਲੂਕਾ 22:54–55, 63–71;*
*ਯੂਹੰਨਾ 18:13–14, 19–24)*

53ਜਿਨ੍ਹਾਂ ਲੋਕਾਂ ਨੇ ਉਸ ਨੂੰ ਗਿਰਫ਼ਤਾਰ ਕੀਤਾ ਸੀ ਉਹ ਉਸ
ਨੂੰ ਸਰਦਾਰ ਜਾਜਕ ਦੇ ਘਰ ਲੈ ਗਏ ਜਿਥੇ ਕਿ ਸਾਰੇ ਪ੍ਰਧਾਨ
ਜਾਜਕ, ਬਜ਼ੁਰਗ ਯਹੂਦੀ ਆਗੂ ਅਤੇ ਨੇਮ ਦੇ ਉਪਦੇਸ਼ਕ ਇਕਠੇ
ਹੋਏ ਸਨ। 54ਪਤਰਸ ਕੁਝ ਵਿੱਥ ਤੇ ਉਸ ਦੇ ਪਿੱਛੇ-ਪਿੱਛੇ ਰਿਹਾ
ਪਰ ਉਸ ਦੇ ਨੇੜੇ ਨਾ ਗਿਆ। ਉਹ ਸਰਦਾਰ ਜਾਜਕ ਦੇ ਘਰ ਦੇ
ਵਿਹੜੇ ਅੰਦਰ ਚਲਿਆ ਗਿਆ। ਅਤੇ ਉਹ ਸਿਪਾਹੀਆਂ ਨਾਲ
ਬੈਠ ਕੇ ਅੱਗ ਨਾਲ ਆਪਣੇ ਆਪ ਨੂੰ ਸੇਕਣ ਲੱਗਾ। 55ਪ੍ਰਧਾਨ
ਜਾਜਕ ਅਤੇ ਸਾਰੀ ਯਹੂਦੀ ਸਭਾ ਨੇ ਯਿਸੂ ਦੇ ਵਿਰੁੱਧ ਕੋਈ ਪ੍ਰਮਾਣ
ਲੱਭਣ ਦੀ ਕੋਸ਼ਿਸ਼ ਕੀਤੀ ਤਾਂ ਜੋ ਉਹ ਉਸ ਨੂੰ ਮਾਰ ਸਕਣ, ਪਰ
ਉਹ ਅਜਿਹਾ ਨਾ ਕਰ ਸਕੇ। 56ਬੜੇ ਲੋਕ ਉਸ ਦੇ ਖ਼ਿਲਾਫ਼ ਝੂਠੀਆਂ
ਗਲਾਂ ਆਖਣ ਲੱਗੇ ਪਰ ਕਿਸੇ ਦੀ ਗਵਾਹੀ ਦੂਜੇ ਨਾਲ ਨਹੀਂ ਸੀ
ਮਿਲਦੀ।

57ਫਿਰ ਕਈ ਲੋਕਾਂ ਨੇ ਉੱਠ ਕੇ ਉਸ ਦੇ ਵਿਰੁੱਧ ਇਹ ਕਹਿ ਕੇ
ਝੂਠੀ ਗਵਾਹੀ ਦਿੱਤੀ ਕਿ, 58“ਅਸੀਂ ਇਸ ਆਦਮੀ ਨੂੰ ਇਹ
ਕਹਿੰਦਿਆਂ ਸੁਣਿਆ, ‘ਮੈਂ ਇਸ ਮੰਦਰ ਨੂੰ, ਜੋ ਹੱਥਾਂ ਨਾਲ
ਬਣਾਇਆ ਗਿਆ ਹੈ, ਢਾਹ ਦੇਵਾਂਗਾ ਅਤੇ ਇਸ ਦੀ ਜਗ੍ਹਾ,
ਦੂਜਾ ਤਿੰਨਾ ਦਿਨਾਂ ਵਿੱਚ ਨਵਾਂ ਖੜ੍ਹਾ ਕਰ ਦੇਵਾਂਗਾ ਜਿਹੜਾ ਕਿ
ਹੱਥਾਂ ਨਾਲ ਨਹੀਂ ਬਣਾਇਆ ਹੋਵੇਗਾ।’” 59ਹਾਲੇ ਵੀ ਇਨ੍ਹਾਂ
ਲੋਕਾਂ ਦੀ ਗਵਾਹੀ ਇੱਕ ਦੂਜੇ ਨਾਲ ਨਹੀਂ ਮਿਲੀ।

60ਸਰਦਾਰ ਜਾਜਕ ਲੋਕਾਂ ਦੇ ਸਾਮ੍ਹਣੇ ਖੜ੍ਹਾ ਹੋਇਆ ਅਤੇ ਯਿਸੂ
ਨੂੰ ਪੁੱਛਿਆ, "ਇਹ ਲੋਕ ਤੇਰੇ ਵਿਰੁੱਧ ਗਵਾਹੀ ਦਿੰਦੇ ਹਨ। ਕੀ
ਤੂੰ ਆਪਣੇ ਆਪ ਨੂੰ ਬਚਾਉਣ ਲਈ ਕੋਈ ਸਫਾਈ ਦੇਣਾ ਚਾਹੁੰਦਾ
ਹੈਂ? ਕੀ ਉਹ ਸੱਚ ਆਖ ਰਹੇ ਹਨ?" 61ਪਰ ਯਿਸੂ ਨੇ ਕੋਈ
ਜਵਾਬ ਨਾ ਦਿੱਤਾ ਅਤੇ ਚੁਪ ਰਿਹਾ।
ਫ਼ੇਰ ਸਰਦਾਰ ਜਾਜਕ ਨੇ ਉਸ ਨੂੰ ਇੱਕ ਹੋਰ ਪ੍ਰਸ਼ਨ ਪੁੱਛਿਆ,
"ਕੀ ਤੂੰ ਮਸੀਹ ਹੈਂ, ਪਰਮਧੰਨ ਪਰਮੇਸ਼ੁਰ ਦਾ ਪੁੱਤਰ ਹੈਂ?"
62ਯਿਸੂ ਨੇ ਆਖਿਆ, "ਹਾਂ, ਮੈ ਪਰਮੇਸ਼ੁਰ ਦਾ ਪੁੱਤਰ ਹਾਂ ਅਤੇ
ਭਵਿਖ ਵਿੱਚ ਤੁਸੀਂ ਮਨੁੱਖ ਦੇ ਪੁੱਤਰ ਨੂੰ ਅੱਤ ਸ਼ਕਤੀਸ਼ਾਲੀ ਪ੍ਰਭੂ
ਦੇ ਸਜੇ ਪਾਸੇ ਬਿਰਾਜਮਾਨ ਹੋਇਆ ਅਤੇ ਸੁਰਗ ਦੇ ਬੱਦਲਾਂ ਵਿੱਚ
ਆਉਂਦਾ ਵੇਖੋਂਗੇ।"
63ਜਦੋਂ ਸਰਦਾਰ ਜਾਜਕ ਨੇ ਇਹ ਸੁਣਿਆ, ਤਾਂ ਉਸ ਨੂੰ ਬੜਾ
ਕਰੋਧ ਆਇਆ। ਗੁੱਸੇ ਨਾਲ ਉਸ ਨੇ ਆਪਣੇ ਕਪੜੇ ਫਾੜ ਕੇ
ਆਖਿਆ, "ਹੁਣ ਸਾਨੂੰ ਕਿਸੇ ਹੋਰ ਗਵਾਹ ਦੀ ਲੋੜ ਨਹੀਂ। 64ਜੋ
ਸਾਰੀਆਂ ਗੱਲਾਂ ਉਸ ਨੇ ਪਰਮੇਸ਼ੁਰ ਦੇ ਖ਼ਿਲਾਫ਼ ਆਖੀਆਂ ਹਨ
ਤੁਸੀਂ ਸਭ ਨੇ ਸੁਣੀਆਂ। ਤੁਸੀਂ ਕੀ ਸੋਚਦੇ ਹੋ?"
ਸਭ ਲੋਕਾਂ ਨੇ ਯਿਸੂ ਨੂੰ ਦੋਸ਼ੀ ਅਤੇ ਮੌਤ ਦਾ ਅਧਿਕਾਰੀ ਕਰਾਰ
ਦਿੱਤਾ। 65ਕੁਝ ਲੋਕਾਂ ਨੇ ਉਸ ਉੱਪਰ ਥੁਕਿਆ ਅਤੇ ਕੁਝ ਨੇ ਉਸ
ਦੇ ਚਿਹਰੇ ਨੂੰ ਢੱਕ ਕੇ ਉਸ ਨੂੰ ਮੁਕੇ ਮਾਰੇ ਅਤੇ ਕਿਹਾ, "ਸਾਨੂੰ
ਵਿਖਾ ਕਿ ਤੂੰ ਨਬੀ ਹੈ!" ਫਿਰ ਸਿਪਾਹੀ ਉਸ ਨੂੰ ਦੂਰ ਲੈ ਗਏ ਅਤੇ
ਉਸ ਨੂੰ ਕੁੱਟਿਆ।

## ਪਤਰਸ ਇਹ ਕਹਿੰਦਿਆਂ ਡਰਿਆ ਕਿ ਉਹ ਯਿਸੂ ਨੂੰ ਜਾਣਦਾ ਹੈ

*(ਮੱਤੀ 26:69 –75; ਲੂਕਾ 22:56–62; ਯੂਹੰਨਾ 18:15–18, 25:27)*

66ਉਸ ਵਕਤ, ਪਤਰਸ ਥੱਲੇ ਵਿਹੜੇ ਵਿੱਚ ਸੀ। ਸਰਦਾਰ
ਜਾਜਕ ਦੀ ਇੱਕ ਨੌਕਰ ਕੁੜੀ ਆਈ ਅਤੇ ਉਸਨੇ ਪਤਰਸ ਨੂੰ
ਅੱਗ ਸੇਕਦਿਆਂ ਵੇਖਿਆ। 67ਉਹ ਉਸ ਵੱਲ ਨਿਗਾਹ ਕਰ ਕੇ
ਬੋਲੀ, "ਤੂੰ ਵੀ ਯਿਸੂ ਨਾਸਰੀ ਦੇ ਨਾਲ ਸੀ।"
68ਪਰ ਪਤਰਸ ਨੇ ਕਿਹਾ ਕਿ ਉਹ ਤਾਂ ਉਸ ਨਾਲ ਨਹੀਂ ਸੀ
ਅਤੇ ਆਖਣ ਲੱਗਾ, "ਮੈਨੂੰ ਨਹੀਂ ਪਤਾ ਅਤੇ ਨਾ ਹੀ ਮੈਨੂੰ ਸਮਝ
ਆ ਰਹੀ ਹੈ ਕਿ ਤੂੰ ਕੀ ਕਹਿ ਰਹੀ ਹੈਂ।" ਫਿਰ ਪਤਰਸ ਉਥੋਂ ਉੱਠ
ਕੇ ਡਿਓਢੀ ਵੱਲ ਨੂੰ ਚਲਾ ਗਿਆ। *
69ਜਦੋਂ ਨੌਕਰਾਣੀ ਨੇ ਉਸ ਨੂੰ ਉੱਥੇ ਖੜਾ ਵੇਖਿਆ, ਉਸ ਨੇ
ਉੱਥੇ ਖੜੇ ਲੋਕਾਂ ਨੂੰ ਫਿਰ ਆਖਿਆ, "ਇਹ ਆਦਮੀ ਉਨ੍ਹਾਂ ਵਿੱਚੋਂ
ਇੱਕ ਹੈ।" 70ਪਤਰਸ ਫਿਰ ਉਸ ਦੇ ਕਹਿਣੇ ਤੋਂ ਮੁਕਰ ਗਿਆ।
ਕੁਝ ਦੇਰ ਬਾਦ, ਕੁਝ ਲੋਕ ਪਤਰਸ ਦੇ ਕੋਲ ਖੜੇ ਸਨ ਅਤੇ ਉਹ
ਕਹਿਣ ਲਗੇ, "ਅਸੀਂ ਜਾਣਦੇ ਹਾਂ ਕਿ ਤੂੰ ਉਨ੍ਹਾਂ ਵਿੱਚੋਂ ਇੱਕ ਹੈਂ।
ਕਿਉਂ ਕਿ ਤੂੰ ਗਲੀਲ ਤੋਂ ਹੈਂ।"
71ਪਰ ਪਤਰਸ ਆਪਣੇ ਆਪ ਨੂੰ ਸ਼ਰਾਪਣ ਲੱਗਾ ਅਤੇ ਦ੍ਰਿੜ੍ਹਤਾ
ਨਾਲ ਆਖਿਆ, "ਮੈਂ ਸੌਂਹ ਖਾਂਦਾ ਹਾਂ ਕਿ ਜਿਸ ਆਦਮੀ ਦੀ ਤੁਸੀਂ
ਗੱਲ ਕਰਦੇ ਹੋ ਮੈ ਉਸ ਨੂੰ ਨਹੀਂ ਜਾਣਦਾ।"
72ਜਦੋਂ ਪਤਰਸ ਨੇ ਇਹ ਕਿਹਾ, "ਕੁੱਕੜ ਨੇ ਦੂਜੀ ਬਾਂਗ
ਦਿੱਤੀ। ਫ਼ਿਰ ਪਤਰਸ ਨੇ ਯਾਦ ਕੀਤਾ ਕਿ ਯਿਸੂ ਨੇ ਉਸ ਨੂੰ ਕੀ
ਕਿਹਾ ਸੀ; ਕਿ ਕੁਕੜ ਦੇ ਦੂਜੀ ਬਾਂਗ ਦੇਣ ਤੋਂ ਪਹਿਲਾਂ ਤੂੰ ਤਿੰਨ
ਵਾਰੀ ਮੁਕਰੇਂਗਾ ਇਹ ਕਹਿ ਕੇ ਕਿ ਮੈ ਯਿਸੂ ਨੂੰ ਨਹੀਂ ਜਾਣਦਾ।"
ਤਦ ਪਤਰਸ ਬੜਾ ਦੁਖੀ ਹੋਇਆ ਅਤੇ ਰੋਣ ਲੱਗ ਪਿਆ।

## ਗਵਰਨਰ ਪਿਲਾਤੁਸ ਦੇ ਯਿਸੂ ਨਾਲ ਸਵਾਲ

*(ਮੱਤੀ 27:1–2, 11–14; ਲੂਕਾ 23:1–5; ਯੂਹੰਨਾ 18:28–38)*

15 ਬਹੁਤ ਹੀ ਤੜਕੇ, ਪ੍ਰਧਾਨ ਜਾਜਕ, ਬਜ਼ੁਰਗ ਯਹੂਦੀ
ਆਗੂ, ਨੇਮ ਦੇ ਉਪਦੇਸ਼ਕ ਅਤੇ ਸਾਰੀ ਯਹੂਦੀ ਸਭਾ
ਨੇ ਇੱਕ ਵਿਉਂਤ ਬਣਾਈ, ਉਨ੍ਹਾਂ ਨੇ ਯਿਸੂ ਨੂੰ ਬੰਨ੍ਹਿਆ ਤੇ ਗਵਰਨਰ
ਕੋਲ ਲੈ ਗਏ, ਅਤੇ ਉਨ੍ਹਾਂ ਨੇ ਉਸ ਨੂੰ ਪਿਲਾਤੁਸ ਦੇ ਹਵਾਲੇ ਕਰ
ਦਿੱਤਾ।
2ਪਿਲਾਤੁਸ ਨੇ ਯਿਸੂ ਨੂੰ ਪੁੱਛਿਆ, "ਕੀ ਤੂੰ ਯਹੂਦੀਆਂ ਦਾ
ਬਾਦਸ਼ਾਹ ਹੈ?" ਯਿਸੂ ਨੇ ਕਿਹਾ ਜੋ ਕੁਝ ਤੁਸੀਂ ਕਿਹਾ ਉਹ ਠੀਕ
ਹੈ। 3ਪ੍ਰਧਾਨ ਜਾਜਕ ਬਿਨਾ ਸਬੂਤ ਉਸ ਦੇ ਵਿਰੁੱਧ ਬਹੁਤ ਸਾਰੇ
ਗਵਾਹ ਲਿਆਏ। 4ਤਾਂ ਪਿਲਾਤੁਸ ਨੇ ਯਿਸੂ ਨੂੰ ਹੋਰ ਸਵਾਲ ਪੁੱਛਿਆ,
"ਤੂੰ ਜਾਣਦਾ ਹੈ ਕਿ ਇਹ ਲੋਕ ਤੇਰੇ ਤੇ ਬਹੁਤ ਸਾਰੀਆਂ ਗੱਲਾਂ ਦਾ
ਦੋਸ਼ ਲਾ ਰਹੇ ਹਨ। ਕੀ ਤੂੰ ਕੋਈ ਜਵਾਬ ਨਹੀਂ ਦੇਵੇਗਾ?"
5ਪਰ ਅਜੇ ਵੀ ਯਿਸੂ ਨੇ ਕੋਈ ਜਵਾਬ ਨਾ ਦਿੱਤਾ ਅਤੇ ਪਿਲਾਤੁਸ
ਉਸ ਨੂੰ ਵੇਖ ਕੇ ਹੈਰਾਨ ਸੀ।

## ਪਿਲਾਤੁਸ ਯਿਸੂ ਨੂੰ ਛੁਡਾਉਣ ਤੋਂ ਅਸਮਰਥ ਰਿਹਾ

*(ਮੱਤੀ 27:15–31; ਲੂਕਾ 23:13–25; ਯੂਹੰਨਾ 18:39–19:16)*

6ਹਰ ਸਾਲ ਪਸਾਹ ਦੇ ਤਿਉਹਾਰ ਤੇ ਰਾਜਪਾਲ ਇੱਕ ਕੈਦੀ,
ਜਿਸ ਲਈ ਲੋਕ ਅਰਜ਼ ਕਰਦੇ ਸਨ ਉਸ ਨੂੰ ਮੁਕਤ ਕਰਦਾ ਸੀ।
7ਉਸ ਵਕਤ, ਬਰੱਬਾਸ ਨਾਂ ਦਾ ਇੱਕ ਕੈਦੀ ਹੋਰ ਵਿਦਰੋਹੀਆਂ ਦੇ
ਨਾਲ ਕੈਦ ਵਿੱਚ ਸੀ, ਜਿਨ੍ਹਾਂ ਨੇ ਵਿਦ੍ਰੋਹਾਂ ਦੇ ਵੇਲੇ ਕਤਲ ਕੀਤੇ
ਸਨ। 8ਲੋਕ ਪਿਲਾਤੁਸ ਕੋਲ ਇੱਕ ਕੈਦੀ ਨੂੰ ਮੁਕਤ ਕਰਵਾਉਣ
ਲਈ ਆਏ।
9ਪਿਲਾਤੁਸ ਨੇ ਉਨ੍ਹਾਂ ਨੂੰ ਕਿਹਾ, "ਕੀ ਤੁਸੀਂ ਚਾਹੁੰਦੇ ਹੋ ਕਿ ਮੈ
ਯਹੂਦੀਆਂ ਦੇ ਬਾਦਸ਼ਾਹ ਨੂੰ ਛੱਡ ਦੇਵਾਂ?" 10ਪਿਲਾਤੁਸ ਜਾਣਦਾ
ਸੀ ਕਿ ਉਨ੍ਹਾਂ ਨੇ ਯਿਸੂ ਨੂੰ ਦੁਸ਼ਮਣੀ ਕਾਰਣ ਹੀ ਉਸ ਹੱਥੀਂ
ਫੜਵਾਇਆ ਸੀ। 11ਪਰ ਪ੍ਰਧਾਨ ਜਾਜਕਾਂ ਨੇ ਲੋਕਾਂ ਨੂੰ ਚੁਕਿਆ
ਕਿ ਉਹ ਯਿਸੂ ਦੀ ਥਾਵੇ ਬਰੱਬਾਸ ਨੂੰ ਆਜ਼ਾਦ ਕਰਵਾਉਣ ਲਈ
ਜ਼ੋਰ ਪਾਉਣ। 12ਪਿਲਾਤੁਸ ਨੇ ਫ਼ੇਰ ਲੋਕਾਂ ਨੂੰ ਪੁੱਛਿਆ, "ਤਾਂ
ਤੁਸੀਂ ਮੈਥੋਂ ਇਸ ਵਿਅਕਤੀ ਨਾਲ, ਜੋ ਯਹੂਦੀਆਂ ਦਾ ਬਾਦਸ਼ਾਹ
ਕਹਾਉਂਦਾ ਹੈ, ਕੀ ਕਰਾਉਣਾ ਚਾਹੁੰਦੇ ਹੋ?"
13ਲੋਕਾਂ ਨੇ ਫ਼ਿਰ ਤੋਂ ਰੌਲਾ ਪਾਇਆ, "ਇਸ ਨੂੰ ਸਲੀਬ ਦਿਓ।"
14ਪਿਲਾਤੁਸ ਨੇ ਪੁੱਛਿਆ, "ਕਿਉਂ? ਇਸ ਨੇ ਕੀ ਪਾਪ ਕੀਤਾ
ਹੈ?" ਪਰ ਲੋਕ ਹੋਰ ਜ਼ੋਰ-ਜ਼ੋਰ ਦੀ ਚੀਕਣ ਲੱਗੇ, "ਇਸ ਨੂੰ
ਸਲੀਬ ਤੇ ਚੜ੍ਹਾ ਦੇਵੋ।"
15ਪਿਲਾਤੁਸ ਲੋਕਾਂ ਨੂੰ ਖੁਸ਼ ਕਰਨਾ ਚਾਹੁੰਦਾ ਸੀ, ਇਸ ਲਈ
ਉਸ ਨੇ ਲੋਕਾਂ ਲਈ ਬਰੱਬਾਸ ਨੂੰ ਅਜ਼ਾਦ ਕਰ ਦਿੱਤਾ ਅਤੇ

**ਤੁਕ 68** ਬਹੁਤ ਸਾਰੀਆਂ ਯੂਨਾਨੀ ਨਕਲਾਂ ਵਿੱਚ ਇਨ੍ਹਾਂ ਸ਼ਬਦਾਂ ਨੂੰ ਜੋੜਿਆ ਗਿਆ ਹੈ: "ਅਤੇ ਮੁਰਗੇ ਨੇ ਬਾਂਗ ਦਿੱਤੀ।"

ਸਿਪਾਹੀਆਂ ਨੂੰ ਯਿਸੂ ਨੂੰ ਕੋੜੇ ਮਾਰਨ ਨੂੰ ਆਖਿਆ। ਫ਼ਿਰ ਉਸ ਨੇ
ਯਿਸੂ ਨੂੰ ਸਲੀਬ ਦੇਣ ਲਈ ਸਿਪਾਹੀਆਂ ਦੇ ਹਵਾਲੇ ਕਰ ਦਿੱਤਾ।
16ਪਿਲਾਤੁਸ ਦੇ ਸਿਪਾਹੀ ਯਿਸੂ ਨੂੰ ਰਾਜਪਾਲ ਦੇ ਮਹਲ ਵਿੱਚ
ਲੈ ਗਏ ਅਤੇ ਬਾਕੀ ਸਾਰੇ ਸਿਪਾਹੀਆਂ ਨੂੰ ਇੱਕ ਸਾਥ ਬੁਲਾਇਆ।
17ਉਨ੍ਹਾਂ ਨੇ ਜਾਮੁਨੀ ਰੰਗ ਦਾ ਕੱਪੜਾ ਯਿਸੂ ਤੇ ਪਾਇਆ, ਫ਼ਿਰ
ਉਨ੍ਹਾਂ ਨੇ ਕੰਡਿਆਂ ਨੂੰ ਗੁੰਦ ਕੇ ਕੰਡਿਆ ਦਾ ਤਾਜ ਬਣਾਇਆ ਅਤੇ
ਉਸ ਦੇ ਸਿਰ ਤੇ ਪਾਇਆ। 18ਫ਼ਿਰ ਉਹ ਯਿਸੂ ਨੂੰ ਸਲਾਮ ਕਰਨ
ਲੱਗੇ ਅਤੇ ਆਖਿਆ, "ਯਹੂਦੀਆਂ ਦੇ ਪਾਤਸ਼ਾਹ, ਨਮਸਕਾਰ!"
19ਸਿਪਾਹੀਆਂ ਨੇ ਵਾਰ ਵਾਰ ਉਸ ਦੇ ਸਿਰ ਤੇ ਸੋਟੀਆਂ ਮਾਰੀਆਂ।
ਉਸ ਉੱਪਰ ਥੁੱਕਿਆ ਅਤੇ ਬਾਰ-ਬਾਰ ਉਸ ਅੱਗੇ ਸਿਰ ਨਿਵਾ ਕੇ
ਉਸ ਨੂੰ ਮਖੌਲ ਕਰਨ ਲੱਗੇ। 20ਜਦੋਂ ਉਹ ਉਸ ਨੂੰ ਮਖੌਲ ਕਰ
ਹਟੇ ਤਾਂ ਉਨ੍ਹਾਂ ਨੇ ਉਹ ਜਾਮਨੀ ਕੱਪੜਾ ਉਤਾਰਿਆ ਅਤੇ ਫ਼ਿਰ
ਯਿਸੂ ਨੂੰ ਉਸ ਦੇ ਕੱਪੜੇ ਪੁਆ ਦਿੱਤੇ ਅਤੇ ਉਸ ਨੂੰ ਉਸ ਮਹੱਲ ਤੋਂ
ਬਾਹਰ ਲੈ ਗਏ ਤਾਂ ਕਿ ਇਸ ਨੂੰ ਸਲੀਬ ਦਿੱਤੀ ਜਾਵੇ।

## ਯਿਸੂ ਨੂੰ ਸਲੀਬ ਦਿੱਤੀ ਗਈ

(*ਮੱਤੀ* 27:32–44; *ਲੂਕਾ* 23:26–43; *ਯੂਹੰਨਾ* 19:17–27)

21ਰਸਤੇ ਵਿੱਚ ਉਨ੍ਹਾਂ ਨੇ ਇੱਕ ਕੁਰੇਨੀ ਆਦਮੀ ਨੂੰ ਵੇਖਿਆ।
ਉਹ ਆਦਮੀ ਸਮਊਨ ਸੀ ਸਿਕੰਦਰ ਅਤੇ ਰੁਫ਼ੁਸ ਦਾ ਪਿਤਾ।
ਉਹ ਖੇਤਾਂ ਵੱਲੋ ਸ਼ਹਿਰ ਵੱਲ ਨੂੰ ਜਾ ਰਿਹਾ ਸੀ ਅਤੇ ਸਿਪਾਹੀਆਂ
ਨੇ ਉਸ ਨੂੰ ਮਜਬੂਰ ਕੀਤਾ ਕਿ ਉਹ ਯਿਸੂ ਦੀ ਸਲੀਬ ਚੁੱਕੇ।
22ਉਹ ਉਸ ਨੂੰ ਗਲਗਥਾ ਨਾਂ ਦੀ ਜਗ੍ਹਾ ਤੇ ਲੈ ਗਏ ਗਲਗਥਾ
ਜਿਸ ਦਾ ਅਰਥ ਹੈ "ਖੋਪਰੀ ਦਾ ਥਾਂ" 23ਉੱਥੇ ਜਾ ਕੇ ਸਿਪਾਹੀਆਂ
ਨੇ ਮੈ ਵਿੱਚ ਗੰਧਰਸ ਮਿਲਾ ਕੇ ਉਸ ਨੂੰ ਪੀਣ ਲਈ ਦਿੱਤੀ, ਪਰ
ਉਸ ਨੇ ਨਹੀਂ ਪੀਤੀ। 24ਸਿਪਾਹੀਆਂ ਨੇ ਉਸ ਨੂੰ ਸਲੀਬ ਤੇ
ਕਿੱਲਾਂ ਨਾਲ ਠੋਕਿਆ ਅਤੇ ਉਸ ਦੇ ਕਪੜੇ ਆਪਸ ਵਿੱਚ ਵੰਡ
ਲਏ। ਇਹ ਕਪੜੇ ਉਨ੍ਹਾਂ ਨੇ ਗੁਣੇ ਪਾ ਕੇ ਆਪਸ ਵਿੱਚ ਵੰਡੇ ਕਿ
ਕਿਹੜਾ ਕਿਹੜੇ ਕਪੜੇ ਲਵੇਗਾ।

25ਸਵੇਰ ਦੇ ਨੌਂ ਵਜੇ ਸਨ ਜਦੋਂ ਉਨ੍ਹਾਂ ਨੇ ਉਸ ਨੂੰ ਸਲੀਬ ਤੇ
ਚੜ੍ਹਾਇਆ। 26ਅਤੇ ਉੱਥੇ ਇੱਕ ਪੱਤਰੀ ਸੀ ਜਿਸ ਉੱਤੇ ਉਸ ਦੇ
ਵਿਰੁੱਧ ਦੋਸ਼ ਲਿਖੇ ਹੋਏ ਸਨ, "ਯਹੂਦੀਆਂ ਦਾ ਪਾਤਸ਼ਾਹ।" 27ਉਨ੍ਹਾਂ
ਨੇ ਉਸ ਦੇ ਨਾਲ ਦੋ ਹੋਰ ਚੋਰਾਂ ਨੂੰ ਵੀ ਸਲੀਬ ਤੇ ਚੜ੍ਹਾਇਆ।
ਇੱਕ ਨੂੰ ਉਸ ਦੇ ਸੱਜੇ ਅਤੇ ਦੂਜੇ ਨੂੰ ਉਸ ਦੇ ਖੱਬੇ ਪਾਸੇ ਚੜ੍ਹਾਇਆ।
28* 29ਅਤੇ ਜੋ ਲੋਕ ਉੱਥੋਂ ਦੀ ਲੰਘੇ ਉਨ੍ਹਾਂ ਨੇ ਉਸ ਦਾ ਮਜ਼ਾਕ
ਉਡਾਇਆ। "ਉਨ੍ਹਾਂ ਨੇ ਆਪਣੇ ਸਿਰ ਹਿਲਾਏ ਅਤੇ ਆਖਿਆ,
ਬੱਲੇ! ਤੂੰ ਆਖਿਆ ਸੀ ਕਿ ਤੂੰ ਇਹ ਮੰਦਰ ਨਸ਼ਟ ਕਰ ਸਕਦਾ ਹੈ
ਅਤੇ ਤਿੰਨਾ ਦਿਨਾਂ ਵਿੱਚ ਬਣਾ ਸਕਦਾ ਹੈ। 30ਤਾਂ ਹੁਣ ਸਲੀਬ
ਤੋਂ ਥੱਲੇ ਉੱਤਰ ਕੇ ਆਪਣੇ-ਆਪ ਨੂੰ ਬਚਾ?"

31ਪ੍ਰਧਾਨ ਜਾਜਕ ਅਤੇ ਨੇਮ ਦੇ ਉਪਦੇਸ਼ਕ ਵੀ ਉਸੇ ਜਗ੍ਹਾ
ਖੜੇ ਸਨ। ਉਨ੍ਹਾਂ ਨੇ ਦੂਜੇ ਲੋਕਾਂ ਵਾਂਙ ਯਿਸੂ ਦਾ ਮਜ਼ਾਕ ਉਡਾਇਆ।
ਉਹ ਆਪਸ ਵਿੱਚ ਕਹਿਣ ਲਗੇ, "ਉਸ ਨੇ ਦੂਜੇ ਲੋਕਾਂ ਨੂੰ ਤਾਂ
ਬਚਾਇਆ, ਪਰ ਆਪਣੇ ਆਪ ਨੂੰ ਨਹੀਂ ਬਚਾ ਸੱਕਿਆਂ। 32ਜੇਕਰ
ਉਹ ਸੱਚੀ ਇਸਰਾਏਲ ਦਾ ਰਾਜਾ ਮਸੀਹ ਹੈ, ਤਾਂ ਹੁਣੇ ਉਹ
ਸਲੀਬੋ ਉੱਤਰ ਆਵੇ ਅਤੇ ਆਪਣੇ-ਆਪ ਨੂੰ ਬਚਾਵੇ, ਤਦ ਅਸੀਂ
ਉਸ ਤੇ ਫ਼ਿਰ ਪਰਤੀਤ ਕਰਾਂਗੇ।" ਜਿਹੜੇ ਚੋਰ ਉਸ ਦੇ ਖੱਬੇ ਪਾਸੇ
ਅਤੇ ਸੱਜੇ ਪਾਸੇ ਸਨ ਉਨ੍ਹਾਂ ਨੇ ਵੀ ਉਸ ਦਾ ਮਜ਼ਾਕ ਉਡਾਇਆ।

## ਯਿਸੂ ਦਾ ਮਰਨਾ

(*ਮੱਤੀ* 27:45–56; *ਲੂਕਾ* 23:44–49; *ਯੂਹੰਨਾ* 19:28–30)

33ਦੁਪਹਿਰ ਵੇਲੇ, ਹਨੇਰੇ ਨੇ ਸਾਰੇ ਦੇਸ਼ ਨੂੰ ਢਕ ਲਿਆ। ਅਤੇ
ਇਹ ਹਨੇਰਾ ਦੁਪਹਿਰ ਦੇ ਤਿੰਨ ਵਜ਼ੇ ਤਕ ਰਿਹਾ। 34ਤਿੰਨ ਕੁ
ਵਜੇ, ਯਿਸੂ ਉੱਚੀ ਆਵਾਜ਼ ਵਿੱਚ ਚੀਕਿਆ, "ਏਲੋਈ ਏਲੋਈ
ਲਮਾ ਸਬਕਤਾਨੀ।" ਜਿਸ ਦਾ ਅਰਥ ਹੈ, "ਮੇਰੇ ਪਰਮੇਸ਼ੁਰ, ਮੇਰੇ
ਪਰਮੇਸ਼ੁਰ, ਤੂੰ ਮੈਨੂੰ ਇਕੱਲਾ ਕਿਉਂ ਛੱਡ ਦਿੱਤਾ ਹੈ?"*
35ਉੱਥੇ ਖੜੇ ਕੁਝ ਲੋਕਾਂ ਨੇ ਇਹ ਚੀਕ ਸੁਣੀ ਅਤੇ ਆਖਿਆ,
"ਸੁਣੋ! ਉਹ ਏਲੀਯਾਹ ਨੂੰ ਸੱਦ ਰਿਹਾ ਹੈ।"
36ਉੱਥੇ ਇੱਕ ਆਦਮੀ, ਭੱਜਿਆ ਅਤੇ ਸਪੰਜ ਲਿਆਇਆ
ਅਤੇ ਸਿਰਕੇ ਵਿੱਚ ਭਿਉਂਇਆ ਅਤੇ ਸਪੰਜ ਨੂੰ ਇੱਕ ਸੋਟੀ ਨਾਲ
ਬੰਨ੍ਹਿਆ ਅਤੇ ਇਸ ਵਿੱਚੋਂ ਪੀਣ ਲਈ ਯਿਸੂ ਨੂੰ ਦਿੱਤਾ। ਉਸ
ਆਦਮੀ ਨੇ ਕਿਹਾ, "ਸਾਨੂੰ ਇੰਤਜ਼ਾਰ ਕਰਨਾ ਚਾਹੀਦਾ ਹੈ ਅਤੇ
ਵੇਖਣਾ ਚਾਹੀਦਾ ਹੈ ਕਿ ਭਲਾਂ ਏਲੀਯਾਹ ਇਸ ਨੂੰ ਸਲੀਬ ਤੋਂ
ਉਤਾਰਨ ਆਉਂਦਾ ਹੈ ਕਿ ਨਹੀਂ।"
37ਫ਼ੇਰ ਯਿਸੂ ਉੱਚੀ ਦੇਣੇ ਚੀਕਿਆ ਅਤੇ ਪ੍ਰਾਣ ਹੀਣ ਹੋ ਗਿਆ।
38ਜਦੋਂ ਯਿਸੂ ਨੇ ਪ੍ਰਾਣ ਛੱਡੇ ਤਾਂ ਮੰਦਰ ਦਾ ਪੜਦਾ ਉੱਪਰ ਤੋਂ
ਲੈ ਕੇ ਥਲੇ ਤੱਕ ਦੋਫ਼ਾੜ ਹੋ ਗਿਆ। 39ਤਾਂ ਉਹ ਸੂਬੇਦਾਰ ਜਿਹੜਾ
ਸਾਮ੍ਹਣੇ ਖੜਾ ਸਭ ਵੇਖ ਰਿਹਾ ਸੀ, ਜਦ ਉਸ ਨੇ ਵੇਖਿਆ ਕਿ
ਯਿਸੂ ਕਿਵੇਂ ਮਰਿਆ ਹੈ ਤਾਂ ਕਹਿਣ ਲੱਗਾ, "ਇਹ ਮਨੁੱਖ ਸੱਚਮੁੱਚ
ਹੀ ਪਰਮੇਸ਼ੁਰ ਦਾ ਪੁੱਤਰ ਸੀ।"
40ਕੁਝ ਔਰਤਾਂ ਥੋੜੀ ਦੂਰੀ ਤੇ ਖੜ੍ਹੀਆਂ ਇਹ ਵੇਖ ਰਹੀਆਂ
ਸਨ। ਉਨ੍ਹਾਂ ਵਿਚ ਮਰਿਯਮ ਮਗਦਲੀਨੀ, ਸਲੋਮੀ ਅਤੇ ਯਾਕੂਬ
ਅਤੇ ਯੋਸੇਸ ਦੀ ਮਾਂ ਮਰਿਯਮ ਸਨ ਯਾਕੂਬ ਛੋਟਾ ਪੁੱਤਰ ਸੀ।
41ਜਿਸ ਵਕਤ ਯਿਸੂ ਗਲੀਲ ਵਿੱਚ ਸੀ, ਉਸ ਵਕਤ ਇਹ ਔਰਤਾਂ
ਉਸ ਦੇ ਨਾਲ ਰਹਿੰਦੀਆਂ ਅਤੇ ਉਸਦੀ ਦੇਖ ਭਾਲ ਕਰਦੀਆਂ
ਸਨ। ਹੋਰ ਵੀ ਬਹੁਤ ਸਾਰੀਆਂ ਔਰਤਾਂ ਉੱਥੇ ਮੌਜੂਦ ਸਨ। ਇਹ
ਔਰਤਾਂ ਉਸ ਨਾਲ ਯਰੂਸ਼ਲਮ ਤੋਂ ਆਈਆਂ ਸਨ।

## ਯਿਸੂ ਦਾ ਦਫ਼ਨਾਇਆ ਜਾਣਾ

(*ਮੱਤੀ* 27:57–61; *ਲੂਕਾ* 23:50–56; *ਯੂਹੰਨਾ* 19:38–42)

42ਇਸ ਦਿਨ ਨੂੰ ਤਿਆਰੀ ਦਾ ਦਿਨ ਕਿਹਾ ਜਾਂਦਾ ਸੀ (ਜਿਸ
ਦਾ ਅਰਥ ਸਬਤ ਤੋਂ ਇੱਕ ਦਿਨ ਪਹਿਲਾਂ) ਅਤੇਂ ਹਨੇਰਾ ਹੋ ਰਿਹਾ
ਸੀ। 43ਅਰਿਮਥੈਆ ਦਾ ਯੂਸੁਫ ਇੱਕ ਯਹੂਦੀ ਸਭਾ ਦਾ ਮੰਨਿਆ
ਹੋਇਆ ਪ੍ਰਸਿੱਧ ਸੱਦਸ ਸੀ ਅਤੇ ਉਹ ਵੀ ਪਰਮੇਸ਼ੁਰ ਦੇ ਰਾਜ ਦੀ
ਉਡੀਕ ਕਰ ਰਿਹਾ ਸੀ। ਉਹ ਬੜੀ ਬਹਾਦੁਰੀ ਨਾਲ ਪਿਲਾਤੁਸ

---

**ਤੁਕ 28** ਕੁਝ ਯੂਨਾਨੀ ਨਕਲਾਂ ਵਿੱਚ ਤੁਕ 28 ਜੋੜੀ ਗਈ ਹੈ: "ਅਤੇ ਪੋਥੀ ਆਖਦੀ ਹੈ, "ਉਨ੍ਹਾਂ ਨੇ ਉਸ ਨੂੰ ਮੁਜਰਮਾਂ ਵਿੱਚੋਂ ਇੱਕ ਗਿਣਿਆ।'"

**"ਮੇਰੇ ਪਰਮੇਸ਼ੁਰ ... ਛੱਡ ਦਿੱਤਾ ਹੈ"** ਜ਼ਬੂਰ 22:1

ਕੋਲ ਆਇਆ ਤੇ ਯਿਸੂ ਦੇ ਸ਼ਰੀਰ ਦੀ ਮੰਗ ਕੀਤੀ। 44ਪਿਲਾਤੁਸ
ਇਹ ਸੁਣ ਕੇ ਹੈਰਾਨ ਹੋਇਆ ਕਿ ਯਿਸੂ ਪਹਿਲਾਂ ਹੀ ਮਰ ਚੁੱਕਾ
ਸੀ। ਉਸ ਨੇ ਫ਼ੌਜ ਦੇ ਇੱਕ ਸੂਬੇਦਾਰ ਨੂੰ ਸੱਦਿਆ ਅਤੇ ਉਸ ਨੂੰ
ਪੁੱਛਿਆ ਕਿ ਕੀ ਵਾਕਈ ਉਹ ਮਰ ਚੁੱਕਿਆ ਸੀ। 45ਸੂਬੇਦਾਰ ਨੇ
ਪਿਲਾਤੁਸ ਨੂੰ ਦੱਸਿਆ ਕਿ ਯਿਸੂ ਮਰ ਗਿਆ ਹੈ। ਜਦੋਂ ਉਸ ਨੇ
ਇਹ ਸੁਣਿਆ ਤਾਂ ਪਿਲਾਤੁਸ ਨੇ ਲੋਥ ਯੂਸੁਫ਼ ਨੂੰ ਦੇ ਦਿੱਤੀ। 46ਤਾਂ
ਯੂਸੁਫ ਨੇ ਇੱਕ ਮਹੀਨ ਕੱਪੜਾ ਖਰੀਦਿਆ ਅਤੇ ਲੋਥ ਨੂੰ ਸਲੀਬ
ਤੋਂ ਉਤਾਰ ਕੇ ਉਸ ਕੱਪੜੇ ਵਿੱਚ ਲਪੇਟਿਆ। ਫਿਰ ਯੂਸੁਫ ਨੇ ਲੋਥ
ਨੂੰ ਉਸ ਕਬਰ ਵਿੱਚ ਪਾਇਆ ਜਿਹੜੀ ਚੱਟਾਨ ਵਿੱਚ ਵੱਢੀ ਹੋਈ
ਸੀ ਅਤੇ ਕਬਰ ਦੇ ਪ੍ਰਵੇਸ਼ ਦੁਆਰ ਨੂੰ ਢਕਣ ਲਈ ਇੱਕ ਵੱਡਾ
ਪੱਥਰ ਰੇੜ੍ਹ ਦਿੱਤਾ। 47ਮਰਿਯਮ ਮਗਦਲੀਨੀ ਅਤੇ ਯੋਸੇਸ ਦੀ
ਮਾਤਾ ਮਰਿਯਮ ਉਸ ਜਗ੍ਹਾਂ ਨੂੰ ਵੇਖ ਰਹੀਆਂ ਸਨ ਜਿੱਥੇ ਕਿ ਯਿਸੂ
ਨੂੰ ਰੱਖਿਆ ਗਿਆ ਸੀ।

## ਇਹ ਖ਼ਬਰ ਕਿ ਯਿਸੂ ਮੁੜ ਜੀਅ ਉਠਿਆ

*(ਮੱਤੀ 28:1–8; ਲੂਕਾ 24:1–12; ਯੂਹੰਨਾ 20:1–10)*

16 ਸਬਤ ਤੋਂ ਅਗਲੇ ਦਿਨ, ਮਰਿਯਮ ਮਗਦਲੀਨੀ, ਸਲੋਮੀ
ਅਤੇ ਯਾਕੂਬ ਦੀ ਮਾਤਾ ਮਰਿਯਮ ਕੁਝ ਅਤਰ ਖਰੀਦ
ਲਿਆਈਆਂ ਉਹ ਆਕੇ ਉਨ੍ਹਾਂ ਨੂੰ ਉਸਦੇ ਸ਼ਰੀਰ ਤੇ ਪਾਉਣਾ
ਚਾਹੁੰਦੀਆਂ ਸਨ। 2ਹਫ਼ਤੇ ਦੇ ਪਹਿਲੇ ਦਿਨ ਬਹੁਤ ਸਵੇਰੇ, ਸੂਰਜ
ਚੜ੍ਹਨ ਤੋਂ ਬਾਅਦ ਉਹ ਕਬਰ ਤੇ ਆਈਆਂ। 3ਉਨ੍ਹਾਂ ਨੇ ਆਪਸ
ਵਿੱਚ ਆਖਿਆ, “ਇਕ ਵੱਡੇ ਪੱਥਰ ਨਾਲ ਕਬਰ ਦੇ ਪ੍ਰਵੇਸ਼ ਦੁਆਰ
ਨੂੰ ਢਕਿਆ ਹੋਇਆ ਸੀ। ਸਾਡੇ ਲਈ ਇਸ ਨੂੰ ਇੱਕ ਪਾਸੇ ਕੌਣ
ਰੇੜ੍ਹੇਗਾ?”

4ਪਰ ਜਦੋਂ ਉਨ੍ਹਾਂ ਨੇ ਆਕੇ ਤੱਕਿਆ, ਤਾਂ ਉਨ੍ਹਾਂ ਨੇ ਵੇਖਿਆ
ਕਿ ਕਬਰ ਦੇ ਪ੍ਰਵੇਸ਼ ਤੋਂ ਉਹ ਵੱਡਾ ਪੱਥਰ ਪਰ੍ਹਾਂ ਹਟਿਆ ਹੋਇਆ
ਸੀ। 5ਜਿਵੇਂ ਹੀ ਉਹ ਕਬਰ ਵਿੱਚ ਵੜੀਆਂ, ਉਨ੍ਹਾਂ ਨੇ ਇੱਕ
ਜੁਆਨ ਆਦਮੀ ਨੂੰ ਸਫੇਦ ਕਪੜੇ ਪਾਈ ਕਬਰ ਦੇ ਸੱਜੇ ਪਾਸੇ
ਬੈਠੇ ਵੇਖਿਆ। ਇਹ ਵੇਖ ਕੇ ਉਹ ਘਬਰਾਈਆਂ। 6ਪਰ ਉਸ
ਆਦਮੀ ਨੇ ਆਖਿਆ, “ਡਰੋ ਨਹੀ! ਤੁਸੀਂ ਯਿਸੂ ਨਾਸਰੀ ਨੂੰ
ਲਭਦੀਆਂ ਹੋ, ਜੋ ਸਲੀਬ ਉੱਤੇ ਚੜਾਇਆ ਗਿਆ ਸੀ। ਉਹ ਤਾਂ
ਫਿਰ ਜੀਅ ਉਠਿਆ ਹੈ। ਉਹ ਇੱਥੇ ਨਹੀਂ ਹੈ। ਵੇਖੋ! ਇਹ ਉਹੀ
ਥਾਂ ਹੈ ਜਿਥੇ ਉਸਨੂੰ ਮਰਨ ਤੋਂ ਬਾਅਦ ਰੱਖਿਆ ਸੀ। 7ਹੁਣ ਜਾਵੋ
ਅਤੇ ਉਸ ਦੇ ਚੇਲਿਆਂ ਨੂੰ ਆਖੋ ਕਿ, ਖਾਸ ਕਰ ਪਤਰਸ ਨੂੰ ਜਾ ਕੇ
ਕਹੋ ਕਿ, ‘ਯਿਸੂ ਤੁਹਾਡੇ ਤੋਂ ਪਹਿਲਾਂ ਹੀ ਗਲੀਲ ਵਿੱਚ ਪਹੁੰਚਿਆ
ਹੋਵੇਗਾ। ਤੁਸੀਂ ਉਸ ਨੂੰ ਉੱਥੇ ਵੇਖੋਂਗੇ ਜਿਵੇਂ ਕਿ ਉਸ ਨੇ ਆਪ
ਤੁਹਾਨੂੰ ਦੱਸਿਆ ਸੀ।’”

8ਉਹ ਔਰਤਾਂ ਡਰ ਅਤੇ ਘਬਰਾਹਟ ਨਾਲ ਭਰੀਆਂ ਹੋਈਆਂ
ਸਨ, ਅਤੇ ਕਬਰ ਕੋਲੋਂ ਭੱਜ ਗਈਆਂ। ਉਨ੍ਹਾਂ ਨੇ ਕਿਸੇ ਨੂੰ ਕੁਝ ਨਾ
ਕਿਹਾ ਕਿਉਂ ਕਿ ਉਹ ਬਹੁਤ ਡਰੀਆਂ ਹੋਈਆਂ ਸਨ।

---

*[ ਕੁਝ ਮਰਕੁਸ ਦੀਆਂ ਪੁਰਾਣੀਆਂ ਯੂਨਾਨੀ ਪੁਸਤਕਾਂ ਇਸ ਪੁਸਤਕ ਨੂੰ ਇੱਥੋ ਹੀ ਖ਼ਤਮ ਕਰਦੀਆਂ ਹਨ। ]*

## ਕੁਝ ਚੇਲਿਆਂ ਨੇ ਯਿਸੂ ਨੂੰ ਵੇਖਿਆ

*(ਮੱਤੀ 28:9–10; ਯੂਹੰਨਾ 20:11–18; ਲੂਕਾ 24:13–35)*

9ਹਫ਼ਤੇ ਦੇ ਪਹਿਲੇ ਦਿਨ, ਤੜਕੇ, ਯਿਸੂ ਪਹਿਲਾਂ ਮਰਿਯਮ
ਮਗਦਲੀਨੀ ਅੱਗੇ ਪ੍ਰਗਟ ਹੋਇਆ ਜਿਸ ਵਿੱਚੋਂ ਉਸ ਨੇ ਸੱਤ
ਭੂਤਾਂ ਨੂੰ ਕੱਢਿਆ ਸੀ। 10ਜਦੋਂ ਉਸ ਨੇ ਯਿਸੂ ਨੂੰ ਵੇਖਿਆ, ਉਹ
ਗਈ ਅਤੇ ਚੇਲਿਆਂ ਨੂੰ ਕਿਹਾ, ਜੋ ਕਿ ਰੋ ਅਤੇ ਪਿੱਟ ਰਹੇ ਸਨ।
11ਪਰ ਜਦੋਂ ਉਸ ਨੇ ਇਹ ਦਸਿਆ ਕਿ ਉਹ ਜੀ ਉਠਿਆ ਹੈ
ਅਤੇ ਉਸ ਨੇ ਖੁਦ ਆਪਣੀ ਅੱਖੀ ਉਸ ਨੂੰ ਵੇਖਿਆ ਹੈ, ਚੇਲਿਆਂ
ਨੇ ਇਸ ਗੱਲ ਨੂੰ ਸੱਚ ਨਾ ਮੰਨਿਆ।

12ਇਸ ਤੋਂ ਬਾਅਦ, ਯਿਸੂ ਆਪਣੇ ਦੋ ਚੇਲਿਆਂ ਨੂੰ ਦੂਸਰੇ ਰੂਪ
ਵਿੱਚ ਪ੍ਰਗਟਿਆ ਜੋ ਕਿ ਆਪਣੇ ਪਿੰਡ ਦੇ ਰਾਹ ਤੇ ਤੁਰੇ ਜਾ ਰਹੇ
ਸਨ। 13ਇਹ ਚੇਲੇ ਵਾਪਸ ਗਏ ਅਤੇ ਇਸ ਬਾਰੇ ਬਾਕੀ ਦੇ ਚੇਲਿਆਂ
ਨੂੰ ਦੱਸਿਆ, ਪਰ ਉਨ੍ਹਾਂ ਨੇ ਉਨ੍ਹਾਂ ਦਾ ਵੀ ਵਿਸ਼ਵਾਸ ਨਹੀਂ ਕੀਤਾ।

## ਯਿਸੂ ਦੀ ਰਸੂਲਾਂ ਨਾਲ ਗੱਲ ਬਾਤ

*(ਮੱਤੀ 28:16–20; ਲੂਕਾ 24:36–49; ਯੂਹੰਨਾ 20:19–23, ਰਸੂਲਾਂ ਦੇ ਕਰਤੱਬ 1:6–8)*

14ਬਾਅਦ ਵਿੱਚ ਯਿਸੂ ਗਿਆਰ੍ਹਾਂ ਰਸੂਲਾਂ ਨੂੰ ਉਦੋਂ ਵਿਖਾਲੀ
ਦਿੱਤਾ ਜਦੋਂ ਉਹ ਭੋਜਨ ਕਰ ਰਹੇ ਸਨ। ਉਸ ਨੇ ਉਨ੍ਹਾਂ ਨੂੰ ਉਨ੍ਹਾਂ
ਦੇ ਥੋੜੇ ਵਿਸ਼ਵਾਸ ਅਤੇ ਉਨ੍ਹਾਂ ਦੀ ਜ਼ਿਦ ਲਈ ਝਿੜਕਿਆ ਕਿਉਂ
ਕਿ ਉਨ੍ਹਾਂ ਨੇ ਉਨ੍ਹਾਂ ਤੇ ਵਿਸ਼ਵਾਸ ਨਹੀਂ ਕੀਤਾ ਜਿਨ੍ਹਾਂ ਨੇ ਉਸ ਨੂੰ
ਮੌਤ ਤੋਂ ਉਭਰਨ ਤੋਂ ਬਾਅਦ ਵੇਖਿਆ ਸੀ।

15ਉਸ ਨੇ ਉਨ੍ਹਾਂ ਨੂੰ ਆਖਿਆ, “ਸਾਰੀ ਦੁਨੀਆਂ ਵਿੱਚ ਜਾਵੋ
ਅਤੇ ਹਰ ਵਿਅਕਤੀ ਨੂੰ ਖੁਸ਼-ਖ਼ਬਰੀ ਦਾ ਪਰਚਾਰ ਕਰੋ। 16ਜੋ
ਕੋਈ ਵੀ ਵਿਸ਼ਵਾਸ ਕਰੇਗਾ ਅਤੇ ਬਪਤਿਸਮਾ ਲਵੇਗਾ ਬਚਾਇਆ
ਜਾਵੇਗਾ, ਅਤੇ ਜੋ ਕੋਈ ਵਿਸ਼ਵਾਸ ਨਹੀਂ ਕਰੇਗਾ ਉਸ ਨੂੰ ਦੰਡ
ਦਿੱਤਾ ਜਾਵੇਗਾ। 17ਅਤੇ ਜੋ ਕੋਈ ਵੀ ਆਸਥਾ ਕਰਦੇ ਹਨ ਇਹ
ਕਰਿਸ਼ਮੇ ਸਬੂਤ ਦੇ ਤੌਰ ਤੇ ਕਰਨਗੇ: ਉਹ ਮੇਰੇ ਨਾਂ ਤੇ ਭੂਤਾਂ ਨੂੰ
ਕੱਢਣਗੇ। ਅਤੇ ਉਹ ਨਵੀਆਂ-ਨਵੀਆਂ ਬੋਲੀਆਂ ਬੋਲਣਗੇ
ਜਿਹੜੀਆਂ ਕਿ ਉਨ੍ਹਾਂ ਕਦੇ ਵੀ ਨਹੀਂ ਸਿੱਖੀਆਂ। 18ਉਹ ਸੱਪਾਂ ਨੂੰ
ਆਪਣੇ ਹੱਥਾਂ ਵਿੱਚ ਫੜ ਲੈਣਗੇ ਅਤੇ ਜੇਕਰ ਉਹ ਕੋਈ ਜ਼ਹਿਰ
ਵਾਲੀ ਚੀਜ਼ ਪੀ ਲੈਣਗੇ, ਇਹ ਉਨ੍ਹਾਂ ਨੂੰ ਨੁਕਸਾਨ ਨਹੀਂ ਕਰੇਗੀ।
ਜੇਕਰ ਉਹ ਬਿਮਾਰਾਂ ਉੱਤੇ ਹੱਥ ਰੱਖਣਗੇ ਉਹ ਠੀਕ ਹੋ ਜਾਣਗੇ।”

## ਯਿਸੂ ਸਵਰਗ ਨੂੰ ਵਾਪਸ ਜਾਂਦਾ ਹੈ

*(ਲੂਕਾ 24:50–53; ਰਸੂਲਾਂ ਦੇ ਕਰਤੱਬ 1:9–11)*

19ਜਦੋਂ ਯਿਸੂ ਉਨ੍ਹਾਂ ਨਾਲ ਗੱਲ ਕਰ ਹਟਿਆ, ਤਾਂ ਉਹ ਉੱਪਰ
ਸਵਰਗ ਵਿੱਚ ਚੁੱਕ ਲਿਆ ਗਿਆ ਅਤੇ ਉਹ ਪਰਮੇਸ਼ੁਰ ਦੇ ਸੱਜੇ
ਪਾਸੇ ਬੈਠ ਗਿਆ। 20ਤਾਂ ਉਸ ਦੇ ਚੇਲੇ ਚਲੇ ਗਏ ਤੇ ਉਨ੍ਹਾਂ ਨੇ
ਸਾਰੀ ਦੁਨੀਆਂ ਵਿੱਚ ਜਾ ਕੇ ਇਸ ਖੁਸ਼ਖ਼ਬਰੀ ਦਾ ਪਰਚਾਰ ਕੀਤਾ।
ਅਤੇ ਪ੍ਰਭੂ ਨੇ ਉਨ੍ਹਾਂ ਦੀ ਮਦਦ ਕੀਤੀ। ਪ੍ਰਭੂ ਨੇ ਉਨ੍ਹਾਂ ਨਾਲ ਕੰਮ
ਕੀਤਾ ਅਤੇ ਉਨ੍ਹਾਂ ਨੂੰ ਉਸ ਵੱਲੋਂ ਦਿੱਤੀ ਹੋਈ ਕਰਿਸ਼ਮੇ ਕਰਨ ਦੀ
ਸ਼ਕਤੀ ਰਾਹੀਂ ਉਨ੍ਹਾਂ ਦੇ ਸੰਦੇਸ਼ ਨੂੰ ਪ੍ਰਮਾਣਿਤ ਕੀਤਾ।

# ਲੂਕਾ ਦੀ ਇੰਜੀਲ

### ਲੂਕਾ ਯਿਸੂ ਦੇ ਜਨਮ ਬਾਰੇ ਲਿਖਦਾ ਹੈ

1 ਪਿਆਰੇ ਥਿਉਫ਼ਿਲੁਸ, ਜੋ ਘਟਨਾਵਾਂ ਸਾਡੇ ਦਰਮਿਆਨ
ਵਾਪਰੀਆਂ ਹਨ, ਬਹੁਤ ਸਾਰੇ ਲੋਕਾਂ ਨੇ ਉਨ੍ਹਾਂ ਦਾ ਇਤਿਹਾਸ
ਲਿਖਣ ਦੀ ਕੋਸ਼ਿਸ਼ ਕੀਤੀ ਹੈ। 2ਜੋ ਕੁਝ ਅਸੀਂ ਦੂਜਿਆਂ ਕੋਲੋਂ
ਸਿੱਖਿਆ ਉਨ੍ਹਾਂ ਨੇ ਵੀ ਉਹੀ ਗੱਲਾਂ ਲਿਖੀਆਂ ਹਨ। ਇਹ ਉਨ੍ਹਾਂ
ਲੋਕਾਂ ਵੱਲੋਂ ਹੈ ਜਿਨ੍ਹਾਂ ਨੇ ਮੁੱਢੋਂ ਹੀ ਇਹ ਵਾਪਰਦਿਆਂ ਆਪਣੀ
ਅੱਖੀਂ ਵੇਖਿਆ ਅਤੇ ਜਿਨ੍ਹਾਂ ਨੇ ਪ੍ਰਭੂ ਦੇ ਸੰਦੇਸ਼ ਨੂੰ ਲੋਕਾਂ ਤੱਕ
ਪਹੁੰਚਾ ਕੇ ਪ੍ਰਭੂ ਦੀ ਸੇਵਾ ਕੀਤੀ। 3ਮਾਣ ਯੋਗ ਥਿਉਫ਼ਿਲੁਸ,
ਕਿਉਂ ਕਿ ਮੈਂ ਮੁੱਢ ਤੋਂ ਹੀ ਇਸ ਸਭ ਕਾਸੇ ਦਾ ਬੜੇ ਧਿਆਨ ਨਾਲ
ਅਧਿਐਨ ਕੀਤਾ ਹੈ, ਇਸ ਲਈ ਮੈਂ ਮਹਿਸੂਸ ਕੀਤਾ ਕਿ ਮੈਂ ਤੈਨੂੰ
ਇਹ ਸਭ ਕਰਮਵਾਰ ਦੱਸਾਂ ਕਿ ਇਹ ਕਿਵੇਂ ਵਾਪਰਿਆ। 4ਤਾਂ ਜੋ
ਤੁਸੀਂ ਜਾਣ ਸਕੋਂ ਕਿ ਤੁਹਾਨੂੰ ਜੋ ਕੁਝ ਵੀ ਸਿਖਾਇਆ ਗਿਆ ਹੈ
ਉਹ ਸਭ ਸੱਚ ਹੈ।

### ਜ਼ਕਰਯਾਹ ਅਤੇ ਇਲੀਸਬਤ

5ਉਨ੍ਹਾਂ ਦਿਨਾਂ ਵਿੱਚ ਜਦੋਂ ਹੇਰੋਦੇਸ ਯਹੂਦਿਯਾ ਵਿੱਚ ਰਾਜ
ਕਰਦਾ ਸੀ, ਉਥੇ ਜ਼ਕਰਯਾਹ ਨਾਂ ਦਾ ਇੱਕ ਜਾਜਕ ਸੀ। ਉਹ
ਅਬੀਯਾਹ ਦੇ ਜਾਜਕ ਸਮੂਹ ਵਿੱਚੋਂ ਸੀ ਅਤੇ ਉਸ ਦੀ ਪਤਨੀ ਦਾ
ਨਾਂ ਇਲੀਸਬਤ ਸੀ ਅਤੇ ਉਹ ਆਰੋਨ ਦੇ ਖਾਨਦਾਨ ਵਿੱਚੋਂ ਸੀ।
6ਉਹ ਦੋਨੋਂ ਜੀਅ ਪਰਮੇਸ਼ੁਰ ਦੀ ਦ੍ਰਿਸ਼ਟੀ ਵਿੱਚ ਬੜੇ ਚੰਗੇ ਸਨ,
ਉਨ੍ਹਾਂ ਨੇ ਪ੍ਰਭੂ ਦੇ ਸਾਰੇ ਆਦੇਸ਼ਾਂ ਅਤੇ ਅਸੂਲਾਂ ਨੂੰ ਬੜੇ ਧਿਆਨ
ਨਾਲ ਮੰਨਿਆ। ਉਹ ਦੋਨੋ ਜਨੇ ਦੋਸ਼ ਰਹਿਤ ਸਨ। 7ਪਰ ਜ਼ਕਰਯਾਹ
ਅਤੇ ਇਲੀਸਬਤ ਦੇ ਕੋਈ ਉਲਾਦ ਨਹੀਂ ਸੀ। ਇਲੀਸਬਤ ਬਾਂਝ
ਸੀ ਅਤੇ ਉਹ ਦੋਵੇ ਵੱਡੀ ਉਮਰ ਦੇ ਸਨ। 8ਜ਼ਕਰਯਾਹ ਆਪਣੇ
ਸਮੂਹ ਲਈ ਮੰਦਰ ਵਿੱਚ ਜਾਜਕ ਦੇ ਤੌਰ ਤੇ ਕਾਰਜ ਕਰਦਾ ਸੀ।
ਉਹ ਉੱਥੇ ਪਰਮੇਸ਼ੁਰ ਨੂੰ ਸੇਵਾ ਭੇਂਟ ਕਰਨ ਲਈ ਉਪਸਥਿਤ ਸੀ।
9ਜਦੋਂ ਉਸ ਦੇ ਸਮੂਹ ਦੀ ਵਾਰੀ ਆਈ, ਤਾਂ ਉਸ ਨੂੰ ਰਿਵਾਜ਼ ਦੇ
ਮੁਤਾਬਿਕ ਪਰਚੀਆਂ ਪਾਕੇ ਪ੍ਰਭੂ ਦੇ ਮੰਦਰ ਵਿੱਚ ਜਾਕੇ ਧੂਪ ਧੁਖਾਉਣ
ਲਈ ਚੁਣਿਆ ਗਿਆ ਸੀ। 10ਜਿਸ ਵਕਤ ਧੂਪ ਧੁਖਾਉਣ ਦਾ
ਵੇਲਾ ਸੀ, ਸਾਰੇ ਲੋਕ ਇਕੱਠੇ ਹੋ ਕੇ ਮੰਦਰ ਦੇ ਬਾਹਰ ਪ੍ਰਾਰਥਨਾ
ਕਰ ਰਹੇ ਸਨ। 11ਤਦ ਜ਼ਕਰਯਾਹ ਨੂੰ ਧੂਪ ਦੀ ਵੇਦੀ ਦੇ ਸੱਜੇ
ਪਾਸੇ ਪ੍ਰਭੂ ਦਾ ਇੱਕ ਦੂਤ ਖਲੋਤਾ ਦਿਸਿਆ। 12ਜਦੋਂ ਜ਼ਕਰਯਾਹ
ਨੇ ਦੂਤ ਨੂੰ ਵੇਖਿਆ ਤਾਂ ਉਹ ਬੜਾ ਘਬਰਾ ਗਿਆ ਅਤੇ ਡਰ ਨੇ
ਉਸ ਨੂੰ ਘੇਰ ਲਿਆ। 13ਫ਼ੇਰ ਪ੍ਰਭੂ ਦੇ ਦੂਤ ਨੇ ਉਸ ਨੂੰ ਕਿਹਾ,
“ਜ਼ਕਰਯਾਹ ਡਰ ਨਾ! ਤੇਰੀ ਪ੍ਰਾਰਥਨਾ ਪ੍ਰਭੂ ਨੇ ਸੁਣ ਲਈ ਹੈ।
ਤੇਰੀ ਪਤਨੀ ਇਲੀਸਬਤ ਇੱਕ ਬੱਚੇ ਨੂੰ ਜਨਮ ਦੇਵੇਗੀ। ਅਤੇ
ਤੂੰ ਉਸ ਦਾ ਨਾਮ ਯੂਹੰਨਾ ਰਖੀਂ। 14ਤੈਨੂੰ ਬੜੀ ਖੁਸ਼ੀ ਅਤੇ
ਆਨੰਦ ਮਿਲੇਗਾ ਅਤੇ ਬਹੁਤ ਸਾਰੇ ਹੋਰ ਲੋਕ ਵੀ ਯੂਹੰਨਾ ਦੀ
ਆਮਦ ਤੇ ਖੁਸ਼ ਹੋਣਗੇ। 15ਕਿਉਂ ਜੁ ਉਹ ਪ੍ਰਭੂ ਦੀ ਦ੍ਰਿਸ਼ਟੀ
ਵਿੱਚ ਮਹਾਨ ਹੋਵੇਗਾ। ਉਹ ਕਦੇ ਵੀ ਕੋਈ ਮੈ ਜਾਂ ਕੋਈ ਨਸ਼ੀਲੀ
ਚੀਜ਼ ਨਹੀਂ ਪੀਵੇਗਾ। ਅਤੇ ਉਹ ਆਪਣੀ ਮਾਤਾ ਦੀ ਕੁੱਖੋ ਹੀ
ਪਵਿੱਤਰ ਆਤਮਾ ਨਾਲ ਭਰਪੂਰ ਪੈਦਾ ਹੋਵੇਗਾ। 16ਉਹ
ਇਸਰਾਏਲ ਦੇ ਬਹੁਤ ਸਾਰੇ ਲੋਕਾਂ ਨੂੰ ਪ੍ਰਭੂ ਉਨ੍ਹਾਂ ਦੇ ਪਰਮੇਸ਼ੁਰ
ਵੱਲ ਵਾਪਸ ਲਿਆਵੇਗਾ। 17ਯੂਹੰਨਾ ਖੁਦ ਪ੍ਰਭੂ ਦੇ ਅੱਗੇ-ਅੱਗੇ
ਚੱਲੇਗਾ। ਅਤੇ ਉਹ ਏਲੀਯਾਹ ਵਾਂਙ ਹੀ ਸ਼ਕਤੀਸ਼ਾਲੀ ਹੋਵੇਗਾ।
ਉਸ ਕੋਲ ਉਹ ਆਤਮਾ ਹੋਵੇਗਾ ਜੋ ਏਲੀਯਾਹ ਕੋਲ ਸੀ। ਉਹ
ਪਿਤਾ ਅਤੇ ਉਸਦੇ ਬੱਚਿਆਂ ਵਿਚਕਾਰ ਸ਼ਾਂਤੀ ਪੈਦਾ ਕਰੇਗਾ।
ਜਿਹੜੇ ਪਰਮੇਸ਼ੁਰ ਦੀ ਪਾਲਣਾ ਨਹੀਂ ਕਰਦੇ ਉਹ ਉਨ੍ਹਾਂ ਦੀਆਂ
ਸੋਚਾਂ ਨੂੰ ਧਰਮੀ ਲੋਕਾਂ ਦੀਆਂ ਸੋਚਾਂ ਵਿੱਚ ਬਦਲ ਦੇਵੇਗਾ, ਉਹ
ਲੋਕਾਂ ਨੂੰ ਪ੍ਰਭੂ ਲਈ ਤਿਆਰ ਕਰੇਗਾ।”

18ਜ਼ਕਰਯਾਹ ਨੇ ਦੂਤ ਨੂੰ ਪੁੱਛਿਆ, “ਮੈਨੂੰ ਕਿਵੇ ਪਤਾ ਲੱਗੇ
ਕਿ ਜੋ ਤੂੰ ਆਖਿਆ ਹੈ ਉਹ ਸੱਚ ਹੈ ਕਿਉਂ ਕਿ ਮੇਰੀ ਪਤਨੀ ਅਤੇ
ਮੈਂ ਖੁਦ ਕਾਫ਼ੀ ਬੁੱਢੇ ਹੋ ਗਏ ਹਾਂ।”

19ਦੂਤ ਨੇ ਫਰਮਾਇਆ, “ਮੈਂ ਜਿਬਰਾਏਲ ਹਾਂ ਜੋ ਕਿ ਪਰਮੇਸ਼ੁਰ
ਦੇ ਸਾਮ੍ਹਣੇ ਹਾਜ਼ਰ ਰਹਿੰਦਾ ਹੈ। ਮੈਨੂੰ ਤੇਰੇ ਨਾਲ ਗੱਲਾਂ ਕਰਨ
ਅਤੇ ਤੈਨੂੰ ਇਹ ਖੁਸ਼ ਖਬਰੀ ਦੱਸਣ ਲਈ ਭੇਜਿਆ ਗਿਆ ਹੈ।
20ਹੁਣ ਸੁਣ, ਜਦੋਂ ਤੱਕ ਇਹ ਗੱਲਾਂ ਪੂਰੀਆਂ ਨਾ ਹੋ ਜਾਣ ਤੂੰ
ਚੁੱਪ ਰਹੇਂਗਾ ਅਤੇ ਬੋਲਣ ਦੇ ਯੋਗ ਨਹੀਂ ਹੋਵੇਂਗਾ। ਕਿਉਂਕਿ ਤੂੰ
ਮੇਰੀਆਂ ਆਖੀਆਂ ਗੱਲਾਂ ਨੂੰ ਸੱਚ ਨਹੀਂ ਮੰਨਿਆ, ਜਿਹੜੀਆਂ
ਨਿਯੁਕਤ ਸਮੇਂ ਤੇ ਪੂਰੀਆਂ ਹੋਣਗੀਆਂ।”

21ਬਾਹਰ ਲੋਕ ਅਜੇ ਵੀ ਜ਼ਕਰਯਾਹ ਦਾ ਇੰਤਜ਼ਾਰ ਕਰ ਰਹੇ
ਸਨ। ਉਹ ਹੈਰਾਨ ਸਨ ਕਿ ਉਸ ਨੇ ਮੰਦਰ ਅੰਦਰ ਇੰਨਾ ਸਮਾਂ
ਲਾਇਆ। 22ਜਦੋਂ ਉਹ ਬਾਹਰ ਆਇਆ ਤਾਂ ਉਹ ਲੋਕਾਂ ਨਾਲ
ਗੱਲ ਨਾ ਕਰ ਸਕਿਆ। ਉਸ ਨੇ ਮੰਦਰ ਵਿੱਚ ਕੋਈ ਦਰਸ਼ਨ
ਵੇਖਿਆ ਸੀ, ਕਿਉਂ ਜੁ ਉਹ ਗੂੰਗਾ ਹੋ ਗਿਆ ਸੀ ਅਤੇ ਉਹ
ਸਿਰਫ਼ ਲੋਕਾਂ ਨਾਲ ਇਸ਼ਾਰੇ ਹੀ ਕਰ ਸਕਿਆ। 23ਜਦੋਂ ਉਸ ਦੀ
ਸੇਵਾ ਮੁਕੰਮਲ ਹੋ ਗਈ ਤਾਂ ਉਹ ਘਰ ਵਾਪਿਸ ਮੁੜ ਆਇਆ।

24ਫਿਰ ਕੁਝ ਦਿਨਾਂ ਪਿਛੋਂ ਉਸ ਦੀ ਪਤਨੀ ਇਲੀਸਬਤ
ਗਰਭਵਤੀ ਹੋ ਗਈ ਅਤੇ ਉਹ ਪੰਜ ਮਹੀਨਿਆਂ ਵਾਸਤੇ
ਆਪਣੇ ਘਰੋਂ ਬਾਹਰ ਨਾ ਗਈ। ਉਸ ਨੇ ਆਖਿਆ, 25“ਪ੍ਰਭੂ

ਨੇ ਮੇਰੀ ਹਾਲਤ ਵੇਖੀ ਸੀ ਅਤੇ ਹੁਣ ਮੇਰੀ ਸਹਾਇਤਾ ਕਰਨ
ਦਾ ਫ਼ੈਸਲਾ ਕੀਤਾ ਹੈ। ਉਸ ਨੇ ਲੋਕਾਂ ਅੱਗੇ ਮੇਰਾ ਬਾਂਝ ਹੋਣ
ਦਾ ਕਲੰਕ ਦੂਰ ਕਰਨ ਲਈ ਕਾਰਵਾਈ ਕੀਤੀ।"

### ਕੁਆਰੀ ਮਰਿਯਮ

**26—27**ਜਦੋਂ ਇਲੀਸਬਤ ਗਰਭ ਅਵਸਥਾ ਦੇ ਛੇਵੇਂ ਮਹੀਨੇ
ਵਿੱਚ ਸੀ ਤਾਂ ਜ਼ਿਬਰਾਏਲ ਦੂਤ ਨੂੰ ਪਰਮੇਸ਼ੁਰ ਦੇ ਵੱਲੋਂ ਨਾਸਰਤ
ਨਾਮੀ ਗਲੀਲ ਦੇ ਇੱਕ ਨਗਰ ਦੇ ਵਿੱਚ ਇੱਕ ਕੁਆਰੀ ਕੁੜੀ ਕੋਲ
ਭੇਜਿਆ ਗਿਆ। ਉਸ ਕੁੜੀ ਦੀ ਦਾਊਦ ਦੇ ਪਰਿਵਾਰ ਵਿੱਚੋਂ
ਯੂਸੁਫ਼ ਨਾਂ ਦੇ ਇੱਕ ਆਦਮੀ ਨਾਲ ਕੁੜਮਾਈ ਹੋਈ ਸੀ, ਅਤੇ ਉਸ
ਕੁੜੀ ਦਾ ਨਾਮ ਮਰਿਯਮ ਸੀ। **28**ਦੂਤ ਉਸ ਕੁੜੀ ਕੋਲ ਆਇਆ
ਅਤੇ ਆਖਿਆ, "ਮੁਬਾਰਕ ਹੋਵੇ! ਪ੍ਰਭੂ ਤੇਰੇ ਨਾਲ ਹੈ ਅਤੇ ਤੇਰੇ ਤੇ
ਪ੍ਰਭੂ ਨੇ ਆਪਣੀ ਕਿਰਪਾ ਵਿਖਾਈ ਹੈ।"

**29**ਜਦੋਂ ਉਸ ਨੇ ਦੂਤ ਦੇ ਸ਼ਬਦ ਸੁਣੇ, ਉਹ ਪਰੇਸ਼ਾਨ ਹੋ ਗਈ
ਅਤੇ ਘਬਰਾ ਗਈ। ਉਹ ਸੋਚਣ ਲੱਗੀ, "ਇਸ ਸ਼ੁਭਕਾਮਨਾ ਦਾ
ਕੀ ਅਰਥ ਹੋਇਆ।"

**30**ਦੂਤ ਨੇ ਉਸ ਨੂੰ ਆਖਿਆ, "ਮਰਿਯਮ, ਤੂੰ ਘਬਰਾ ਨਾ,
ਕਿਉਂਕਿ ਪ੍ਰਭੂ ਤੇਰੇ ਤੇ ਬੜਾ ਪ੍ਰਸੰਨ ਹੈ। **31**ਅਤੇ ਵੇਖ! ਤੂੰ ਗਰਭਵਤੀ
ਹੋਵੇਂਗੀ, ਅਤੇ ਇੱਕ ਪੁੱਤਰ ਪੈਦਾ ਨਾ ਕਰੇਂਗੀ ਅਤੇ ਉਸ ਦਾ ਨਾਂ
ਯਿਸੂ ਰੱਖਣਾ। **32**ਉਹ ਮਹਾਨ ਹੋਵੇਗਾ ਅਤੇ ਲੋਕ ਉਸ ਨੂੰ ਅੱਤ
ਉੱਚ ਪਰਮੇਸ਼ੁਰ ਦਾ ਪੁੱਤਰ ਆਖਣਗੇ। ਅਤੇ ਪ੍ਰਭੂ ਪਰਮੇਸ਼ੁਰ ਉਸ
ਦੇ ਪਿਤਾ ਦਾਊਦ ਦਾ ਤਖਤ ਉਸ ਨੂੰ ਦੇਵੇਗਾ। **33**ਉਹ ਹਮੇਸ਼ਾ
ਲਈ ਇਸਰਾਏਲੀਆਂ ਤੇ ਹਕੂਮਤ ਕਰੇਗਾ ਅਤੇ ਉਸ ਦਾ ਰਾਜ
ਕਦੀ ਵੀ ਖਤਮ ਨਹੀਂ ਹੋਵੇਗਾ।"

**34**ਤਾਂ ਮਰਿਯਮ ਨੇ ਦੂਤ ਨੂੰ ਪੁੱਛਿਆ, "ਇਹ ਕਿਵੇਂ ਵਾਪਰੇਗਾ?
ਮੈਂ ਤਾਂ ਅਜੇ ਕੁਆਰੀ ਹਾਂ!"

**35**ਦੂਤ ਨੇ ਮਰਿਯਮ ਨੂੰ ਕਿਹਾ, "ਪਵਿੱਤਰ ਆਤਮਾ ਤੇਰੇ ਕੋਲ
ਆਵੇਗਾ ਅਤੇ ਅੱਤ ਉੱਚ ਪਰਮੇਸ਼ੁਰ ਦੀ ਸ਼ਕਤੀ ਤੇਰੇ ਉਪਰ
ਆਪਣੀ ਪਰਛਾਂਈ ਢਾਲੇਗੀ ਅਤੇ ਇਸ ਲਈ ਜਿਹੜਾ ਪਵਿੱਤਰ
ਬਾਲਕ ਪੈਦਾ ਹੋਣ ਵਾਲਾ ਹੈ, ਪਰਮੇਸ਼ੁਰ ਦਾ ਪੁੱਤਰ ਕਹਾਵੇਗਾ।
**36**ਅਤੇ ਸੁਣ, ਤੇਰੀ ਰਿਸ਼ਤੇਦਾਰ ਇਲੀਸਬਤ ਵੀ ਗਰਭਵਤੀ ਹੈ।
ਭਾਵੇਂ ਉਹ ਬੜੀ ਬੁੱਢੀ ਹੈ ਪਰ ਉਸ ਨੂੰ ਬੱਚਾ ਹੋਣ ਵਾਲਾ ਹੈ।
ਇਹ ਔਰਤ, ਜਿਸ ਨੂੰ ਲੋਕ ਬਾਂਝ ਆਖਦੇ ਸਨ, ਇਸ ਨੂੰ ਗਰਭਵਤੀ
ਹੋਈ ਨੂੰ ਛੇ ਮਹੀਨੇ ਹੋ ਗਏ ਹਨ! **37**ਕਿਉਂ ਕਿ ਪਰਮੇਸ਼ੁਰ ਲਈ
ਕੁਝ ਵੀ ਅਸੰਭਵ ਨਹੀਂ ਹੈ।"

**38**ਮਰਿਯਮ ਨੇ ਕਿਹਾ, "ਮੈਂ ਤਾਂ ਪ੍ਰਭੂ ਦੀ ਦਾਸੀ ਹਾਂ ਸੋ ਮੇਰੇ
ਨਾਲ ਸਭ ਤੇਰੇ ਕਹੇ ਅਨੁਸਾਰ ਹੀ ਵਾਪਰੇ!" ਤਦ ਦੂਤ ਉਸ ਪਾਸੋਂ
ਚਲਾ ਗਿਆ।

### ਮਰਿਯਮ ਦਾ ਜ਼ਕਰਯਾਹ ਅਤੇ ਇਲੀਸਬਤ ਪਾਸ ਜਾਣਾ

**39**ਮਰਿਯਮ ਤਿਆਰ ਹੋਈ ਤੇ ਛੇਤੀ ਹੀ ਯਹੂਦਿਯਾ ਦੇ ਪਹਾੜੀ
ਇਲਾਕੇ ਦੇ ਇੱਕ ਨਗਰ ਨੂੰ ਗਈ। **40**ਫਿਰ ਉਹ ਜ਼ਕਰਯਾਹ ਦੇ
ਘਰ ਜਾ ਵੜੀ ਅਤੇ ਇਲੀਸਬਤ ਨੂੰ ਸਲਾਮ ਕੀਤਾ। **41**ਜਦੋਂ
ਇਲੀਸਬਤ ਨੇ ਮਰਿਯਮ ਦੀਆਂ ਸ਼ੁਭਕਾਮਨਾਵਾਂ ਸੁਣੀਆਂ ਤਾਂ
ਉਸ ਦੀ ਕੁੱਖ ਵਿੱਚ ਬੱਚਾ ਨੱਚ ਪਿਆ ਅਤੇ ਇਲੀਸਬਤ ਪਵਿੱਤਰ
ਆਤਮਾ ਨਾਲ ਭਰਪੂਰ ਹੋ ਗਈ। **42**ਉਸ ਨੇ ਉੱਚੀ ਆਵਾਜ਼
ਵਿੱਚ ਆਖਿਆ, "ਤੂੰ ਸਭ ਔਰਤਾਂ ਤੋਂ ਵਧੇਰੇ ਧੰਨ ਹੈ। ਅਤੇ ਉਹ
ਜੋ ਬਾਲਕ ਤੈਨੂੰ ਪੈਦਾ ਹੋਵੇਗਾ ਉਹ ਵੀ ਧੰਨ ਹੈ। **43**ਮੇਰੇ ਪ੍ਰਭੂ ਦੀ
ਮਾਤਾ ਦਾ ਮੇਰੇ ਕੋਲ ਆਉਣ ਦਾ ਭਾਗ ਮੈਨੂੰ ਕਿਵੇਂ ਪ੍ਰਾਪਤ ਹੋਇਆ!
**44**ਮੈਂ ਕਿੰਨੀ ਖੁਸ਼ਨਸੀਬ ਹਾਂ। ਜਦੋਂ ਮੈਂ ਤੇਰੀ ਆਵਾਜ਼ ਸੁਣੀ ਤਾਂ
ਮੇਰੀ ਕੁੱਖ ਅੰਦਰਲਾ ਬੱਚਾ ਖੁਸ਼ੀ ਨਾਲ ਉੱਛਲ ਪਿਆ। **45**ਤੂੰ
ਸੱਚ ਮੁੱਚ ਧੰਨ ਹੈ! ਕਿਉਂ ਕਿ ਤੂੰ ਵਿਸ਼ਵਾਸ ਕੀਤਾ ਹੈ ਕਿ, ਜਿਹੜੀਆਂ
ਗੱਲਾਂ ਪ੍ਰਭੂ ਨੇ ਤੈਨੂੰ ਕਹੀਆਂ, ਉਹ ਜ਼ਰੂਰ ਪੂਰੀਆਂ ਹੋਣਗੀਆਂ।"

### ਮਰਿਯਮ ਪ੍ਰਭੂ ਦੀ ਉਸਤਤਿ ਕਰਦੀ ਹੈ

**46**ਤਾਂ ਮਰਿਯਮ ਨੇ ਕਿਹਾ,

**47**"ਮੇਰਾ ਆਤਮਾ ਪ੍ਰਭੂ ਦੀ ਉਸਤਤਿ ਕਰਦਾ ਹੈ ਮੇਰਾ ਦਿਲ
ਬੜਾ ਖੁਸ਼ ਹੈ ਕਿਉਂਕਿ ਪ੍ਰਭੂ ਮੇਰਾ ਮੁਕਤੀਦਾਤਾ ਹੈ।

**48**ਉਸ ਨੇ ਆਪਣੀ ਦੀਨ ਦਾਸੀ ਵੱਲ ਆਪਣਾ ਧਿਆਨ ਦਿੱਤਾ
ਹੈ। ਹਾਂ, ਹੁਣ ਤੋਂ ਸਭ ਮੈਨੂੰ ਧੰਨ ਆਖਣਗੇ,

**49**ਕਿਉਂ ਕਿ, ਇਸ ਸਰਬ ਸ਼ਕਤੀਮਾਨ ਨੇ ਮੇਰੇ ਲਈ ਮਹਾਨ
ਕਾਰਜ ਕੀਤੇ ਹਨ ਅਤੇ ਉਸ ਦਾ ਨਾਮ ਪਵਿੱਤਰ ਹੈ।

**50**ਜਿਹੜੇ ਲੋਕ ਉਸ ਤੋਂ ਡਰਦੇ ਹਨ ਉਹ ਉਨ੍ਹਾਂ ਤੇ, ਅਤੇ
ਉਨ੍ਹਾਂ ਦੀਆਂ ਉਲਾਦਾਂ ਤੇ ਮਿਹਰਬਾਨ ਹੁੰਦਾ ਹੈ।

**51**ਉਸ ਨੇ ਆਪਣੀਆਂ ਬਾਂਹ ਦੀ ਤਾਕਤ ਵਿਖਾਈ। ਉਸ ਨੇ
ਹੰਕਾਰੀ ਲੋਕਾਂ ਨੂੰ ਉਨ੍ਹਾਂ ਦੀਆਂ ਹੰਕਾਰੀ ਸੋਚਾਂ ਨਾਲ ਖਿੰਡਾ ਦਿੱਤਾ।

**52**ਉਸ ਨੇ ਸ਼ਕਤੀਸ਼ਾਲੀ ਹਾਕਮਾਂ ਨੂੰ ਉਨ੍ਹਾਂ ਦੇ ਸਿੰਘਾਸਨਾਂ ਤੋਂ
ਹਟਾ ਦਿੱਤਾ ਹੈ ਅਤੇ ਉਸ ਨੇ ਦੀਨ ਲੋਕਾਂ ਨੂੰ ਉੱਚਾ ਉਠਾਇਆ।

**53**ਉਸ ਨੇ ਭੁੱਖਿਆ ਨੂੰ ਚੰਗੀਆਂ ਚੀਜ਼ਾਂ ਨਾਲ ਰਜਾ ਦਿੱਤਾ
ਅਤੇ ਅਮੀਰ ਲੋਕਾਂ ਨੂੰ ਖਾਲੀ ਹੱਥੀਂ ਭੇਜ ਦਿੱਤਾ।

**54**ਉਹ ਇਸਰਾਏਲ ਦੇ ਲੋਕਾਂ ਦੀ ਮਦਦ ਲਈ ਆਇਆ ਜਿਨ੍ਹਾਂ
ਨੂੰ ਉਸ ਨੇ ਆਪਣੀ ਸੇਵਾ ਲਈ ਚੁਣਿਆ ਸੀ। ਉਸ ਨੇ ਸਾਨੂੰ
ਆਪਣੀ ਮਿਹਰ ਵਿਖਾਈ ਤਾਂ ਜੋ ਅਸੀਂ ਉਸ ਨੂੰ ਯਾਦ ਰੱਖੀਏ।

**55**ਇਸ ਤਰ੍ਹਾਂ ਉਸ ਨੇ ਸਾਡੇ ਪੁਰਖਿਆਂ, ਅਬਰਾਹਾਮ ਅਤੇ ਉਸ
ਦੀਆਂ ਉਲਾਦਾਂ, ਨਾਲ ਕੀਤਾ ਵਚਨ ਸਦੀਵੀ ਪੂਰਾ ਕੀਤਾ।"

**56**ਮਰਿਯਮ ਇਲੀਸਬਤ ਨਾਲ ਤਿੰਨ ਕੁ ਮਹੀਨੇ ਰਹੀ ਅਤੇ
ਫਿਰ ਘਰ ਮੁੜ ਆਈ।

### ਯੂਹੰਨਾ ਦਾ ਜਨਮ

**57**ਜਦੋਂ ਇਲੀਸਬਤ ਦੇ ਜਨਣ ਦਾ ਵੇਲਾ ਆ ਗਿਆ ਤਾਂ
ਉਸਦੇ ਘਰ ਇੱਕ ਪੁੱਤਰ ਨੇ ਜਨਮ ਲਿੱਤਾ। **58**ਜਦੋਂ ਉਸਦੇ
ਗੁਆਂਢੀਆਂ ਅਤੇ ਰਿਸ਼ਤੇਦਾਰਾਂ ਨੇ ਸੁਣਿਆਂ ਕਿ ਪ੍ਰਭੂ ਨੇ ਉਸ
ਉਪਰ ਆਪਣੀ ਮਹਾਨ ਦਯਾ ਵਿਖਾਈ ਹੈ ਤਾਂ ਉਹ ਉਸ ਦੇ ਨਾਲ
ਜਸ਼ਨ ਮਨਾਉਣ ਲਈ ਆਏ।

**59**ਜਦੋਂ ਬਾਲਕ ਅੱਠਾਂ ਦਿਨਾਂ ਦਾ ਹੋ ਗਿਆ ਤਾਂ ਉਹ ਲੋਕ ਬੱਚੇ
ਦੀ ਸੁੰਨਤ ਕਰਨ ਲਈ ਆਏ ਅਤੇ ਉਸ ਦਾ ਨਾਂ ਜ਼ਕਰਯਾਹ
ਰੱਖਣ ਲੱਗੇ, ਕਿਉਂ ਕਿ ਇਹੀ ਉਸ ਦੇ ਪਿਤਾ ਦਾ ਨਾਂ ਸੀ। **60**ਪਰ
ਉਸਦੀ ਮਾਤਾ ਨੇ ਆਖਿਆ, "ਨਹੀਂ! ਉਹ ਯੂਹੰਨਾ ਸਦਵਾਏਗਾ।"

61ਫ਼ਿਰ ਉਨ੍ਹਾਂ ਨੇ ਉਸ ਨੂੰ ਕਿਹਾ, “ਤੇਰੇ ਸਾਕਾਂ ਵਿੱਚੋਂ ਕੋਈ ਵੀ
ਅਜਿਹਾ ਨਹੀਂ ਹੈ ਜੋ ਇਸ ਨਾਓ ਨਾਲ ਸਦਵਾਉਂਦਾ ਹੋਵੇ।”
62ਤਦ ਉਨ੍ਹਾਂ ਨੇ ਉਸ ਦੇ ਪਿਤਾ ਵੱਲ ਇਸ਼ਾਰਾ ਕੀਤਾ, “ਉਹ ਉਸ
ਦਾ ਕੀ ਨਾਉਂ ਰੱਖਣਾ ਚਾਹੁੰਦਾ ਹੈ?”

63ਤਾਂ ਉਸ ਨੇ ਲਿਖਣ ਵਾਸਤੇ ਕੁਝ ਮੰਗਵਾ ਕੇ ਉਸ ਉਪਰ
ਲਿਖਿਆ ਕਿ, “ਇਸ ਦਾ ਨਾਮ ਯੂਹੰਨਾ ਹੈ।” ਸਾਰੇ ਲੋਕ ਵੇਖ ਕੇ
ਹੈਰਾਨ ਰਹਿ ਗਏ। 64ਫਿਰ ਤੁਰੰਤ ਹੀ ਉਸ ਦਾ ਮੂੰਹ ਖੁਲ੍ਹਿਆ
ਅਤੇ ਉਸ ਦੀ ਜੀਭ ਢਿੱਲੀ ਹੋ ਗਈ ਅਤੇ ਉਸ ਨੇ ਪ੍ਰਭੂ ਦੀ
ਉਸਤਤਿ ਕਰਨੀ ਸੁਰੂ ਕਰ ਦਿੱਤੀ। 65ਤਾਂ ਸਾਰੇ ਆਂਢੀ ਗੁਆਂਢੀ
ਇਹ ਵੇਖ ਕੇ ਘਬਰਾ ਗਏ ਅਤੇ ਯਹੂਦਿਯਾ ਦੇ ਸਾਰੇ ਪਹਾੜੀ ਖੇਤ੍ਰ
ਵਿੱਚ ਇਨ੍ਹਾਂ ਸਾਰੀਆਂ ਗੱਲਾਂ ਬਾਰੇ ਚਰਚਾ ਕਰਨ ਲੱਗ ਪਏ।
66ਸਾਰੇ ਲੋਕ ਜਿਨ੍ਹਾਂ ਨੇ ਵੀ ਅਜਿਹੀਆਂ ਗੱਲਾਂ ਸੁਣੀਆਂ ਉਹ
ਹੈਰਾਨ ਹੋਏ ਅਤੇ ਪੁੱਛਿਆ, “ਇਹ ਬੱਚਾ ਕਿਵੇਂ ਦਾ ਹੋਵੇਗਾ?”
ਕਿਉਂ ਕਿ ਪ੍ਰਭੂ ਦਾ ਹੱਥ ਉਸ ਬੱਚੇ ਦੇ ਨਾਲ ਸੀ।

## ਜ਼ਕਰਯਾਹ ਨੇ ਪ੍ਰਭੂ ਦੀ ਉਸਤਤਿ ਕੀਤੀ

67ਤੱਦ ਯੂਹੰਨਾ ਦਾ ਪਿਤਾ ਜ਼ਕਰਯਾਹ ਪਵਿੱਤਰ ਆਤਮਾ ਨਾਲ ਭਰਪੂਰ ਸੀ ਅਤੇ ਉਹ ਲੋਕਾਂ ਨੂੰ ਦਸਦਾ ਕਿ ਭਵਿੱਖ ਵਿੱਚ ਕੀ ਵਾਪਰੇਗਾ:

68“ਉਸਤਤਿ ਹੋਵੇ ਇਸਰਾਏਲ ਦੇ ਪ੍ਰਭੂ ਪਰਮੇਸ਼ੁਰ ਦੀ, ਕਿਉਂ ਜੋ ਉਹ ਆਪਣੇ ਲੋਕਾਂ ਦੀ ਮਦਦ ਕਰਨ ਲਈ ਆਇਆ ਹੈ ਅਤੇ ਉਨ੍ਹਾਂ ਨੂੰ ਛੁਟਕਾਰਾ ਦਿੱਤਾ ਹੈ।

69ਉਸ ਨੇ ਸਾਨੂੰ ਆਪਣੇ ਸੇਵਕ ਦਾਊਦ ਦੇ ਪਰਿਵਾਰ ਵਿੱਚੋਂ ਸ਼ਕਤੀਸ਼ਾਲੀ ਮੁਕਤੀਦਾਤਾ ਬਖਸ਼ਿਆ ਹੈ।

70ਉਸਨੇ ਅਜਿਹਾ ਉਸ ਵਾਅਦੇ ਲਈ ਕੀਤਾ ਜਿਹੜਾ ਉਸ ਨੇ ਬਹੁਤ ਪਹਿਲਾਂ ਆਪਣੇ ਨਬੀਆਂ ਰਾਹੀਂ ਕੀਤਾ ਸੀ।

71ਉਸ ਨੇ ਸਾਨੂੰ ਸਾਡੇ ਵੈਰੀਆਂ ਤੋਂ ਅਤੇ ਉਨ੍ਹਾਂ ਸਭਨਾਂ ਲੋਕਾਂ ਦੇ ਹੱਥਾਂ ਤੋਂ ਬਚਾਉਣ ਦਾ ਵਾਅਦਾ ਕੀਤਾ ਜੋ ਸਾਨੂੰ ਨਫਰਤ ਕਰਦੇ ਹਨ।

72ਪ੍ਰਭੂ ਨੇ ਵਾਅਦਾ ਕੀਤਾ ਸੀ ਕਿ ਉਹ ਸਾਡੇ ਪਿਉ ਦਾਦਿਆਂ ਤੇ ਮਿਹਰਬਾਨ ਹੋਵੇਗਾ ਅਤੇ ਆਪਣੇ ਪਵਿੱਤਰ ਵਾਅਦੇ ਨੂੰ ਚੇਤੇ ਰੱਖੇਗਾ।

73ਉਸ ਨੇ ਅਬਰਾਹਾਮ, ਸਾਡੇ ਪੂਰਵਜ਼ ਨਾਲ ਇਕਰਾਰ ਕੀਤਾ

74ਕਿ ਉਹ ਸਾਨੂੰ ਸਾਡੇ ਦੁਸ਼ਮਣਾਂ ਦੇ ਹੱਥੋਂ ਛੁਟਕਾਰਾ ਦੇਵੇਗਾ ਤਾਂ ਜੋ ਅਸੀਂ ਉਸ ਦੀ ਨਿਰਭੈ ਹੋ ਕੇ ਸੇਵਾ ਕਰ ਸਕੀਏ

75ਅਸੀਂ ਆਪਣੀ ਸਾਰੀ ਜ਼ਿੰਦਗੀ ਵਿੱਚ ਉਸਦੇ ਸਾਮ੍ਹਣੇ ਪਵਿੱਤਰ ਅਤੇ ਧਰਮੀ ਰਹਾਂਗੇ।

76ਹੇ ਬਾਲਕ, ਹੁਣ ਤੂੰ ਅੱਤ ਉੱਚ ਪਰਮੇਸ਼ੁਰ ਦਾ ਨਬੀ ਅਖਵਾਂਏਗਾ ਕਿਉਂ ਜੋ ਤੂੰ ਪ੍ਰਭੂ ਦੇ ਅੱਗੇ ਅੱਗੇ ਜਾਵੇਂਗਾ ਅਤੇ ਉਸ ਲਈ ਰਾਹ ਤਿਆਰ ਕਰੇਂਗਾ।

77ਅਤੇ ਤੂੰ ਉਸ ਦੇ ਲੋਕਾਂ ਨੂੰ ਦੱਸੇਂਗੇ ਕਿ ਉਹ ਆਪਣੇ ਪਾਪਾਂ ਦੀ ਮੁਆਫ਼ੀ ਰਾਹੀਂ ਬਚਾਏ ਜਾਣਗੇ।

78ਸਾਡੇ ਪਰਮੇਸ਼ੁਰ ਦੀ ਮਹਾਨ ਦਯਾ ਦੇ ਕਾਰਣ, ਇੱਕ ਨਵੀਂ ਸਵੇਰ ਸਾਡੇ ਉੱਪਰ ਆਵੇਗੀ।

79ਇਹ ਨਵੀਂ ਸਵੇਰ ਉਨ੍ਹਾਂ ਲੋਕਾਂ ਤੇ ਚਮਕੇਗੀ ਜੋ ਹਨੇਰੇ ਅਤੇ ਮੌਤ ਦੇ ਪਰਛਾਵੇਂ ਵਿੱਚ ਰਹਿ ਰਹੇ ਹਨ। ਤਾਂ ਜੋ ਸਾਡੇ ਕਦਮ ਸ਼ਾਂਤੀ ਵੱਲ ਵਧ ਸਕਣ।”

80ਇਉਂ ਉਹ ਛੋਟਾ ਬੱਚਾ ਵੱਡਾ ਹੋਇਆ ਅਤੇ ਆਤਮਾ ਵਿੱਚ ਤਾਕਤਵਰ ਬਣਿਆ। ਅਤੇ ਇਸਰਾਏਲ ਉੱਤੇ ਆਪਣੇ ਪਰਗਟ ਹੋਣ ਦੇ ਦਿਨ ਤੀਕਰ, ਉਜਾੜ ਵਿੱਚ ਰਿਹਾ।

## ਯਿਸੂ ਦਾ ਜਨਮ

(ਮੱਤੀ *1:8–25*)

2 ਉਸ ਸਮੇਂ ਔਗੁਸਤੁਸ ਕੈਸਰ ਵੱਲੋਂ ਇਹ ਆਦੇਸ਼ ਹੋਇਆ
ਕਿ ਸਾਰੇ ਰੋਮ ਵਾਸੀਆਂ ਨੂੰ ਮਰਦੁਮ-ਸ਼ੁਮਾਰੀ ਵਾਸਤੇ ਆਪਣੇ
ਨਾਂ ਦਰਜ ਕਰਾਉਣੇ ਚਾਹੀਦੇ ਹਨ। 2ਇਹ ਪਹਿਲੀ ਵਾਰੀ ਸੀ,
ਜੋ ਮਰਦੁਮ ਸ਼ੁਮਾਰੀ ਦੀਆਂ ਕਿਤਾਬਾਂ ਵਿੱਚ ਸਾਰੇ ਲੋਕਾਂ ਨੂੰ ਦਰਜ
ਕੀਤਾ ਜਾਣਾ ਸੀ। ਇਹ ਉਸ ਸਮੇਂ ਕੀਤਾ ਗਿਆ ਸੀ ਜਦੋਂ ਸੂਰੀਆ
ਦਾ ਰਾਜਪਾਲ ਕੁਰੇਨਯੁਸ ਸੀ। 3ਇਸ ਲਈ ਹਰ ਕੋਈ ਆਪੋ-
ਆਪਣੇ ਨਗਰ ਵਿੱਚ ਆਪਣਾ ਨਾਉਂ ਦਰਜ ਕਰਵਾਉਣ ਲਈ
ਗਿਆ।

4ਤਾਂ ਯੂਸੁਫ਼ ਗਲੀਲ ਦੇ ਸ਼ਹਿਰ ਨਾਸਰਤ ਤੋਂ ਵਿਦਾ ਹੋਇਆ।
ਉਹ ਯਹੂਦਿਯਾ ਵਿੱਚ ਬੈਤਲਹਮ ਦੇ ਨਗਰ ਨੂੰ ਗਿਆ। ਇਹ
ਨਗਰ ਦਾਊਦ ਦਾ ਨਗਰ ਕਹਾਉਂਦਾ ਸੀ। ਯੂਸੁਫ਼ ਉੱਥੇ ਇਸ
ਲਈ ਗਿਆ ਕਿਉਂਕਿ ਉਹ ਦਾਊਦ ਦੇ ਘਰਾਣੇ ਵਿੱਚੋਂ ਸੀ। 5ਤਾਂ
ਉਹ ਵੀ ਮਰਿਯਮ ਨਾਲ ਆਪਣੇ ਨਾਂ ਦਰਜ ਕਰਵਾਉਣ ਗਿਆ
ਕਿਉਂ ਕਿ ਮਰਿਯਮ ਉਸ ਨਾਲ ਵਿਆਹ ਲਈ ਮੰਗੀ ਹੋਈ ਸੀ
ਪਰ ਹੁਣ ਮਰਿਯਮ ਗਰਭਵਤੀ ਸੀ। 6ਜਦੋਂ ਯੂਸੁਫ਼ ਅਤੇ ਮਰਿਯਮ
ਬੈਤਲਹਮ ਵਿੱਚ ਸਨ ਤਾਂ ਮਰਿਯਮ ਨੂੰ ਪ੍ਰਸੂਤ ਪੀੜਾਂ ਹੋਣੀਆਂ ਸ਼ੁਰੂ
ਹੋਈਆਂ। 7ਉਸ ਨੇ ਆਪਣੇ ਪਹਿਲੇ ਪੁਤਰ ਯਿਸੂ ਨੂੰ ਉੱਥੇ ਜਨਮ
ਦਿੱਤਾ। ਪਰ ਉਸ ਘਰ ਵਿੱਚ ਉਨ੍ਹਾਂ ਦੇ ਰਹਿਣ ਜੋਗੀ ਥਾਂ ਨਹੀਂ
ਸੀ, ਮਰਿਯਮ ਨੇ ਬਾਲਕ ਨੂੰ ਕੱਪੜੇ ਵਿੱਚ ਲਪੇਟਿਆ ਅਤੇ ਬਾਲਕ
ਨੂੰ ਇੱਕ ਬਕਸੇ ਵਿੱਚ ਪਾ ਕੇ ਜਿੱਥੇ ਪਸ਼ੂਆਂ ਨੂੰ ਚਾਰਾ ਖੁਆਇਆਂ
ਜਾਂਦਾ ਸੀ ਉੱਥੇ ਇੱਕ ਖੁਰਲੀ ਵਿੱਚ ਰੱਖਿਆ।

## ਕੁਝ ਆਜੜੀਆਂ ਨੇ ਯਿਸੂ ਬਾਰੇ ਸੁਣਿਆ

8ਉਸੇ ਰਾਤ, ਉਸ ਇਲਾਕੇ ਵਿੱਚ ਕੁਝ ਆਜੜੀ ਆਪਣੀਆਂ
ਭੇਡਾਂ ਦੀ ਰਾਖੀ ਕਰ ਰਹੇ ਸਨ। 9ਪ੍ਰਭੂ ਦਾ ਦੂਤ ਆਜੜੀਆਂ ਦੇ
ਸਾਮ੍ਹਣੇ ਆ ਕੇ ਖੜ੍ਹਾ ਹੋ ਗਿਆ। ਪ੍ਰਭੂ ਦੀ ਮਹਿਮਾ ਉਨ੍ਹਾਂ ਦੇ ਚੁਫੇਰੇ
ਚਮਕੀ ਤਾਂ ਆਜੜੀ ਬਹੁਤ ਡਰ ਗਏ। 10ਦੂਤ ਨੇ ਉਨ੍ਹਾਂ ਨੂੰ
ਆਖਿਆ, “ਡਰੋ ਨਹੀਂ, ਮੈਂ ਤੁਹਾਨੂੰ ਖੁਸ਼ਖ਼ਬਰੀ ਦੱਸ ਰਿਹਾ ਹਾਂ, ਜੋ
ਸਾਰਿਆਂ ਲੋਕਾਂ ਨੂੰ ਬਹੁਤ ਪ੍ਰਸੰਨ ਕਰ ਦੇਵੇਗੀ। 11ਖੁਸ਼ ਖ਼ਬਰੀ
ਇਹ ਹੈ ਕਿ ਅੱਜ ਦਾਊਦ ਦੇ ਨਗਰ ਵਿੱਚ ਤੁਹਾਡੇ ਲਈ ਇੱਕ
ਮੁਕਤੀ ਦਾਤੇ ਨੇ ਜਨਮ ਲਿਆ ਹੈ, ਜੋ ਮਸੀਹ ਪ੍ਰਭੂ ਹੈ। 12ਤੁਸੀਂ
ਉਸ ਦੀ ਪਛਾਣ ਇਸ ਤਰ੍ਹਾਂ ਕਰ ਸਕਦੇ ਹੋ ਕਿ ਤੁਸੀਂ ਇੱਕ
ਬਾਲਕ ਨੂੰ ਕੱਪੜੇ ਵਿੱਚ ਲਪੇਟਿਆ ਅਤੇ ਖੁਰਲੀ ਵਿੱਚ ਪਿਆ
ਹੋਇਆ ਪਾਵੋਗੇ।”

13ਉੱਥੇ ਬਹੁਤ ਸਾਰੇ ਦੂਤਾਂ ਨੇ ਦੂਸਰੇ ਦੂਤ ਕੋਲ ਖੜੇ ਹੋ ਕੇ ਪ੍ਰਭੂ
ਪਰਮੇਸ਼ੁਰ ਦੀ ਉਸਤਤਿ ਵਿੱਚ ਕਿਹਾ:
14"ਸੁਰਗ ਵਿੱਚ ਪਰਮੇਸ਼ੁਰ ਦੀ ਉਸਤਤਿ ਹੋਵੇ, ਅਤੇ ਧਰਤੀ
ਉੱਤੇ ਉਨ੍ਹਾਂ ਲੋਕਾਂ ਨੂੰ ਸ਼ਾਂਤੀ ਜਿਨ੍ਹਾਂ ਤੋਂ ਉਹ ਪ੍ਰਸੰਨ ਹੈ।"

15ਦੂਤ ਆਜੜੀਆਂ ਨੂੰ ਛੱਡ ਕੇ ਫ਼ੇਰ ਸੁਰਗ ਨੂੰ ਵਾਪਿਸ ਮੁੜ
ਗਏ। ਆਜੜੀ ਇੱਕ ਦੂਜੇ ਨੂੰ ਆਖਣ ਲੱਗੇ, "ਆਓ ਹੁਣ ਬੈਤਲਹਮ
ਨੂੰ ਚਲੀਏ, ਅਤੇ ਉਸ ਗੱਲ ਨੂੰ ਵੇਖੀਏ ਜਿਸ ਦੀ ਖ਼ਬਰ ਸਾਨੂੰ ਪ੍ਰਭੂ
ਦੁਆਰਾ ਦਿੱਤੀ ਗਈ ਹੈ।"
16ਉਹ ਛੇਤੀ ਹੀ ਚਲੇ ਗਏ ਅਤੇ ਉੱਥੇ ਉਨ੍ਹਾਂ ਨੇ ਯੂਸੁਫ਼ ਅਤੇ
ਮਰਿਯਮ ਨੂੰ ਵੇਖਿਆ ਅਤੇ ਬਾਲਕ ਨੂੰ ਖੁਰਲੀ ਵਿੱਚ ਪਿਆ ਹੋਇਆ
ਵੇਖਿਆ। 17ਜਦੋਂ ਆਜੜੀਆਂ ਨੇ ਉਸ ਬਾਲਕ ਨੂੰ ਵੇਖਿਆ ਤਾਂ
ਉਨ੍ਹਾਂ ਨੇ ਉਸ ਸੰਦੇਸ਼ ਨੂੰ ਫੈਲਾਇਆ ਜਿਹੜਾ ਇਸ ਬਾਲਕ ਬਾਰੇ
ਉਨ੍ਹਾਂ ਨੂੰ ਦਿੱਤਾ ਗਿਆ ਸੀ। 18ਉਹ ਸਾਰੇ ਲੋਕ ਜਿਨ੍ਹਾਂ ਨੇ ਆਜੜੀਆਂ
ਦਾ ਸੰਦੇਸ਼ ਸੁਣਿਆ, ਹੈਰਾਨ ਸਨ। 19ਪਰ ਮਰਿਯਮ ਨੇ ਇਹ
ਸਾਰੀਆਂ ਗੱਲਾਂ ਆਪਣੇ ਦਿਲ ਵਿੱਚ ਰੱਖੀਆਂ, ਅਤੇ ਉਨ੍ਹਾਂ ਬਾਰੇ
ਲਗਾਤਾਰ ਸੋਚਣਾ ਜਾਰੀ ਰਖਿਆ। 20ਆਜੜੀ ਉਹ ਸਭ ਗੱਲਾਂ
ਬਾਰੇ ਵੇਖ ਸੁਣ ਕੇ ਪ੍ਰਭੂ ਦਾ ਸ਼ੁਕਰਾਨਾ ਤੇ ਉਸਤਤਿ ਕਰਦੇ ਹੋਏ
ਆਪਣੇ ਘਰਾਂ ਵੱਲ ਵਾਪਸ ਮੁੜ ਗਏ। ਸਭ ਕੁਝ ਉਵੇਂ ਹੀ
ਵਾਪਰਿਆ ਜਿਵੇਂ ਉਨ੍ਹਾਂ ਨੂੰ ਦੱਸਿਆ ਗਿਆ ਸੀ।
21ਜਦੋਂ ਬਾਲਕ ਅੱਠਾਂ ਦਿਨਾਂ ਦਾ ਹੋਇਆ, ਤਾਂ ਉਸ ਦੀ ਸੁੰਨਤ
ਹੋਈ ਅਤੇ ਉਸ ਦਾ ਨਾਮ ਯਿਸੂ ਰੱਖਿਆ ਗਿਆ। ਇਹ ਨਾਮ
ਬਾਲਕ ਦੇ ਮਰਿਯਮ ਦੀ ਕੁੱਖ ਚੋਂ ਪੈਦਾ ਹੋਣ ਤੋਂ ਪਹਿਲਾਂ ਹੀ ਇੱਕ
ਦੂਤ ਨੇ ਰੱਖਿਆ ਸੀ।

## ਯਿਸੂ ਦਾ ਮੰਦਰ ਵਿੱਚ ਸਮਰਪਣ

22ਜਦੋਂ ਮਰਿਯਮ ਲਈ ਮੂਸਾ ਦੀ ਸ਼ਰ੍ਹਾ ਮੁਤਾਬਕ ਸ਼ੁਧ ਹੋਣ
ਦਾ ਸਮਾਂ ਆਇਆ ਤਾਂ ਮਰਿਯਮ ਅਤੇ ਯੂਸੁਫ਼ ਯਿਸੂ ਨੂੰ, ਪ੍ਰਭੂ ਨੂੰ
ਸਮਰਪਿਤ ਕਰਨ ਲਈ, ਯਰੂਸ਼ਲਮ ਵਿੱਚ ਲਿਆਏ। 23ਜਿਵੇਂ ਕਿ
ਇਹ ਪ੍ਰਭੂ ਦੀ ਸ਼ਰ੍ਹਾ ਵਿੱਚ ਲਿਖਿਆ ਹੋਇਆ ਹੈ ਕਿ, "ਹਰ ਪਰਿਵਾਰ
ਦਾ ਪਹਿਲਾ ਜਨਮਿਆਂ ਨਰ ਬੱਚਾ ਪ੍ਰਭੂ ਨੂੰ ਅਰਪਿਤ ਕੀਤਾ ਜਾਣਾ
ਚਾਹੀਦਾ ਹੈ।'* 24ਪ੍ਰਭੂ ਦਾ ਨੇਮ ਤਾਂ ਇਹ ਵੀ ਆਖਦਾ ਹੈ ਕਿ
ਤੁਹਾਨੂੰ, "ਦੋ ਘੁੱਗੀਆਂ ਦਾ ਜੋੜਾ ਜਾਂ ਦੋ ਕਬੂਤਰਾਂ ਦਾ ਬਲੀਦਾਨ
ਜ਼ਰੂਰ ਦੇਣਾ ਚਾਹੀਦਾ ਹੈ।"* ਤਾਂ ਯੂਸੁਫ਼ ਅਤੇ ਮਰਿਯਮ ਵੀ
ਯਰੂਸ਼ਲਮ ਵਿੱਚ ਇਸੇ ਮਕਸਦ ਲਈ ਗਏ ਸਨ।

## ਸਿਮਓਨ ਯਿਸੂ ਨੂੰ ਵੇਖਦਾ ਹੈ

25ਉੱਥੇ ਯਰੂਸ਼ਲਮ ਵਿੱਚ ਸਿਮਓਨ ਨਾਂ ਦਾ ਇੱਕ ਆਦਮੀ ਸੀ
ਜੋ ਕਿ ਧਰਮੀ ਅਤੇ ਚੰਗਾ ਮਨੁੱਖ ਸੀ। ਉਹ ਇਸ ਉਡੀਕ ਵਿੱਚ
ਸੀ ਕਿ ਕਦੋਂ ਪ੍ਰਭੂ ਇਸਰਾਏਲ ਨੂੰ ਬਚਾਵੇਗਾ। ਉਸ ਅੰਦਰ ਪਵਿੱਤਰ
ਆਤਮਾ ਦਾ ਵਾਸਾ ਸੀ। 26ਸਿਮਓਨ ਨੂੰ ਪਵਿੱਤਰ ਆਤਮਾ ਨੇ
ਦੱਸਿਆ ਕਿ ਜਦ ਤੱਕ ਉਹ ਪ੍ਰਭੂ ਦੇ ਮਸੀਹ* ਨੂੰ ਵੇਖਦਾ ਨਹੀਂ,
ਉਹ ਨਹੀਂ ਮਰ ਸਕਦਾ। 27ਸਿਮਓਨ ਆਤਮਾ ਦੀ ਅਗਵਾਈ
ਨਾਲ ਮੰਦਰ ਵਿੱਚ ਆਇਆ। ਉਸ ਸਮੇਂ ਯੂਸੁਫ਼ ਅਤੇ ਮਰਿਯਮ
ਯਹੂਦੀਆਂ ਦੀ ਸ਼ਰ੍ਹਾ ਅਨੁਸਾਰ ਕਰਨ ਲਈ ਮੰਦਰ ਵਿੱਚ ਗਏ।
ਉਹ ਬਾਲਕ ਯਿਸੂ ਨੂੰ ਮੰਦਰ ਵਿੱਚ ਲਿਆਏ। 28ਸਿਮਓਨ ਨੇ
ਬਾਲਕ ਨੂੰ ਆਪਣੀਆਂ ਬਾਹਾਂ ਵਿੱਚ ਲਿਆ ਅਤੇ ਪਰਮੇਸ਼ੁਰ ਦਾ
ਸ਼ੁਕਰਾਨਾ ਕਰਨ ਲੱਗਾ:
29"ਪ੍ਰਭੂ! ਹੁਣ ਤੂੰ ਮੈਨੂੰ ਆਪਣੇ ਵਚਨ ਅਨੁਸਾਰ ਆਪਣੇ
ਦਾਸ ਨੂੰ ਸ਼ਾਂਤੀ ਨਾਲ ਮਰ ਜਾਣ ਦੇ।
30ਮੈਂ ਤੇਰੇ ਮੁਕਤੀ ਦਾਤਾ ਨੂੰ ਆਪਣੀ ਅੱਖੀਂ ਵੇਖਿਆ ਹੈ।
31ਤੂੰ ਉਸ ਨੂੰ ਸਾਰੀਆਂ ਕੌਮਾਂ ਅੱਗੇ ਤਿਆਰ ਕੀਤਾ ਹੈ।
32ਇਹ ਬਾਲਕ ਗੈਰ-ਯਹੂਦੀਆਂ ਨੂੰ ਤੇਰਾ ਰਸਤਾ ਦਰਸਾਉਣ
ਲਈ ਜੋਤ ਹੈ ਅਤੇ ਉਹ ਤੇਰੇ ਇਸਰਾਏਲ ਦੇ ਆਪਣੇ ਲੋਕਾਂ ਲਈ
ਮਹਿਮਾ ਹੈ।"
33ਉਸ ਦੇ ਮਾਤਾ-ਪਿਤਾ, ਯਿਸੂ ਬਾਰੇ ਜੋ ਆਖਿਆ ਗਿਆ ਸੀ,
ਸੁਣ ਕੇ ਹੈਰਾਨ ਰਹਿ ਗਏ। 34ਤੱਦ ਸਿਮਓਨ ਨੇ ਉਨ੍ਹਾਂ ਨੂੰ ਆਸੀਸ
ਦਿੱਤੀ ਅਤੇ ਉਸ ਦੀ ਮਾਤਾ ਮਰਿਯਮ ਨੂੰ ਆਖਿਆ, "ਇਸ ਬਾਲਕ
ਦੇ ਕਾਰਣ ਬਹੁਤ ਸਾਰੇ ਇਸਰਾਏਲੀ ਡਿੱਗਣਗੇ ਅਤੇ ਬਹੁਤ ਸਾਰੇ
ਉੱਠਣਗੇ। ਉਹ ਪ੍ਰਭੂ ਵੱਲੋ ਇੱਕ ਅਜਿਹਾ ਨਿਸ਼ਾਨ ਹੋਵੇਗਾ ਜਿਸਦਾ
ਲੋਕਾਂ ਦੁਆਰਾ ਵਿਰੋਧ ਕੀਤਾ ਜਾਵੇਗਾ। 35ਇਹ ਨਿਸ਼ਾਨ ਬਹੁਤ
ਸਾਰੇ ਲੋਕਾਂ ਦੀਆਂ ਸੋਚਾਂ ਨੂੰ ਪ੍ਰਕਾਸ਼ਮਾਨ ਕਰੇਗਾ। ਅਤੇ ਤਉਂ ਵੀ
ਬਹੁਤ ਗੰਭੀਰ ਦਰਦ ਅਨੁਭਵ ਕਰੇਂਗਾ ਜਿਵੇਂ ਕਿ ਤਲਵਾਰ ਤੇਰੇ
ਦਿਲ ਵਿੱਚ ਧੱਸ ਰਹੀ ਹੋਵੇ।"

## ਅੱਨਾ ਦਾ ਯਿਸੂ ਨੂੰ ਵੇਖਣਾ

36ਅੱਨਾ ਨਾਓ ਦੀ ਇੱਕ ਨਬੀਆਂ ਸੀ, ਅਤੇ ਉਹ ਅਸ਼ੇਰ ਦੇ
ਘਰਾਣੇ ਵਿੱਚੋਂ ਫ਼ਨੂਏਲ ਦੀ ਧੀ ਸੀ। ਉਹ ਬੜੀ ਬਜ਼ੁਰਗ ਸੀ।
37ਉਹ ਇੱਕ ਵਿਧਵਾ ਸੀ ਅਤੇ ਹੁਣ ਉਹ 84 ਸਾਲਾਂ ਦੀ ਸੀ।
ਉਸ ਨੇ ਕਦੇ ਮੰਦਰ ਨਹੀਂ ਸੀ ਛੱਡਿਆ। ਉਹ ਵਰਤ ਰੱਖਦੀ
ਅਤੇ ਦਿਨ-ਰਾਤ ਪਰਮੇਸ਼ੁਰ ਅੱਗੇ ਪ੍ਰਾਰਥਨਾ ਕਰਦੀ। 38ਉਸੇ
ਵਕਤ ਉਹ ਅੰਦਰ ਆਈ ਅਤੇ ਪਰਮੇਸ਼ੁਰ ਦੀ ਉਸਤਤਿ ਕਰਨ
ਲੱਗੀ। ਉਸਨੇ ਉਨ੍ਹਾਂ ਸਾਰਿਆਂ ਲੋਕਾਂ ਨੂੰ ਬਾਲਕ ਬਾਰੇ ਦੱਸਿਆ
ਜੋ ਪਰਮੇਸ਼ੁਰ ਦੇ ਇੰਤਜ਼ਾਰ ਵਿੱਚ ਸਨ, ਕਿ ਉਹ ਆਕੇ ਯਰੂਸ਼ਲਮ
ਦਾ ਛੁਟਕਾਰਾ ਕਰੇ।

## ਯੂਸੁਫ ਅਤੇ ਮਰਿਯਮ ਵਾਪਸ ਘਰ ਨੂੰ ਪਰਤੇ

39ਯੂਸੁਫ਼ ਅਤੇ ਮਰਿਯਮ, ਪ੍ਰਭੂ ਦੇ ਨੇਮ ਅਨੁਸਾਰ ਸਭ ਕੁਝ
ਕਰਨ ਤੋਂ ਬਾਅਦ ਗਲੀਲ ਵੱਲ ਆਪਣੇ ਨਗਰ ਨਾਸਰਤ ਨੂੰ
ਆਏ। 40ਬਾਲਕ ਵੱਡਾ ਹੋਇਆ ਅਤੇ ਤਾਕਤਵਰ ਬਣ ਗਿਆ।
ਉਹ ਸਿਆਣਪ ਨਾਲ ਭਰਪੂਰ ਸੀ, ਅਤੇ ਪਰਮੇਸ਼ੁਰ ਦੀ ਕਿਰਪਾ
ਉਸ ਦੇ ਨਾਲ ਸੀ।

---

**"ਹਰ ... ਚਾਹੀਦਾ ਹੈ"** ਕੂਚ 13:2, 12

**"ਦੋ ਘੁੱਗੀਆਂ ... ਚਾਹੀਦਾ ਹੈ"** ਲੇਵੀਆਂ 12:8

**ਮਸੀਹ** ਧਾਰਮਿਕ ਰੀਤੀ ਅਨੁਸਾਰ "ਥਾਪਿਆ ਹੋਇਆ" (ਮਸੀਹਾ) ਜਾਂ ਪਰਮੇਸ਼ੁਰ ਦਾ ਚੁਣਿਆ ਹੋਇਆ।

### ਯਿਸੂ ਇੱਕ ਬੱਚੇ ਦੇ ਰੂਪ ਵਿੱਚ

41ਹਰ ਸਾਲ ਯਿਸੂ ਦੇ ਮਾਂ ਬਾਪ ਪਸਾਹ* ਦੇ ਤਿਉਹਾਰ ਤੇ
ਯਰੂਸ਼ਲਮ ਜਾਂਦੇ ਹੁੰਦੇ ਸਨ। 42ਜਦ ਯਿਸੂ ਬਾਰ੍ਹਾਂ ਵਰ੍ਹਿਆਂ ਦਾ ਸੀ
ਤਾਂ ਉਹ ਹਮੇਸ਼ਾ ਵਾਂਙ ਦਾਅਵਤ ਤੇ ਗਏ। 43ਜਦੋਂ ਤਿਉਹਾਰ
ਖ਼ਤਮ ਹੋ ਗਿਆ ਅਤੇ ਜਦੋਂ ਉਹ ਵਾਪਸ ਘਰ ਪਰਤ ਰਹੇ ਸਨਤਾਂ
ਬਾਲਕ ਯਿਸੂ ਯਰੂਸ਼ਲਮ ਵਿੱਚ ਹੀ ਠਹਿਰ ਗਿਆ, ਪਰ ਉਸ ਦੇ
ਮਾਪੇ ਇਸ ਬਾਰੇ ਨਹੀਂ ਜਾਣਦੇ ਸਨ। 44ਇਹ ਸੋਚਕੇ ਕਿ ਉਹ
ਯਾਤਰੀਆਂ ਦੇ ਸਮੂਹ ਵਿੱਚ ਹੀ ਹੋਵੇਗਾ ਉਹ ਸਾਰਾ ਦਿਨ ਸਫ਼ਰ
ਕਰਦੇ ਰਹੇ, ਤਾਂ ਕੁਝ ਦੇਰ ਬਾਅਦ ਉਨ੍ਹਾਂ ਨੇ ਉਸ ਨੂੰ ਆਪਣੇ
ਨਜ਼ਦੀਕੀ ਮਿੱਤਰਾਂ ਅਤੇ ਰਿਸ਼ਤੇਦਾਰਾਂ ਵਿੱਚੋਂ ਲੱਭਣਾ ਸ਼ੁਰੂ ਕੀਤਾ।
45ਫ਼ੇਰ ਜਦੋਂ ਉਹ ਉਸ ਨੂੰ ਨਾ ਲੱਭ ਸਕੇ ਤਾਂ ਉਹ ਉਸ ਨੂੰ ਲੱਭਦੇ
ਹੋਏ ਯਰੂਸ਼ਲਮ ਵਾਪਸ ਚਲੇ ਗਏ। 46ਤਿੰਨਾਂ ਦਿਨਾਂ ਬਾਅਦ ਉਨ੍ਹਾਂ
ਨੇ ਉਸ ਨੂੰ ਮੰਦਰ ਵਿੱਚ ਗੁਰੂਆਂ ਵਿਚਕਾਰ ਬੈਠਿਆਂ, ਉਨ੍ਹਾਂ ਨੂੰ
ਸੁਣਦਿਆਂ ਅਤੇ ਉਨ੍ਹਾਂ ਨੂੰ ਪ੍ਰਸ਼ਨ ਪੁੱਛਦਿਆਂ ਲੱਭਿਆ। 47ਸਭ
ਸੁਨਣ ਵਾਲੇ ਉਸਦੇ ਸਵਾਲਾਂ-ਜਵਾਬਾਂ ਅਤੇ ਸਮਝ ਨੂੰ ਵੇਖ ਕੇ
ਹੈਰਾਨ ਹੋ ਰਹੇ ਸਨ। 48ਜਦੋਂ ਯਿਸੂ ਦੇ ਮਾਪਿਆਂ ਨੇ ਉਸ ਨੂੰ
ਵੇਖਿਆ ਤਾਂ ਉਹ ਹੈਰਾਨ ਰਹਿ ਗਏ। ਉਸਦੀ ਮਾਤਾ ਨੇ ਉਸ ਨੂੰ
ਆਖਿਆ, “ਪੁੱਤਰ, ਤੂੰ ਸਾਡੇ ਨਾਲ ਇੰਝ ਕਿਉਂ ਕੀਤਾ? ਤੇਰੇ ਪਿਤਾ
ਅਤੇ ਮੈਂ ਤੇਰੇ ਲਈ ਕਿੰਨੇ ਫਿਕਰਮੰਦ ਸਾਂ, ਅਤੇ ਤੈਨੂੰ ਲੱਭ ਰਹੇ
ਸਾਂ।”

49ਯਿਸੂ ਨੇ ਉਨ੍ਹਾਂ ਨੂੰ ਆਖਿਆ, “ਤੁਸੀਂ ਮੈਨੂੰ ਕਿਉਂ ਲੱਭ ਰਹੇ
ਸੀ? ਕੀ ਤੁਸੀਂ ਨਹੀਂ ਜਾਣਦੇ ਕਿ ਮੈਨੂੰ ਮੇਰੇ ਪਿਤਾ ਦੇ ਘਰ ਵਿੱਚ
ਹੋਣਾ ਚਾਹੀਦਾ ਸੀ।” 50ਪਰ ਉਹ ਯਿਸੂ ਦੇ ਉੱਤਰ ਨੂੰ ਨਾ ਸਮਝ
ਸਕੇ।

51ਤਾਂ ਯਿਸੂ ਆਪਣੇ ਮਾਪਿਆਂ ਦੇ ਨਾਲ ਨਾਸਰਤ ਨੂੰ ਆਇਆ
ਅਤੇ ਜੋ ਉਹ ਕਹਿੰਦੇ ਰਹੇ ਉਨ੍ਹਾਂ ਦਾ ਹੁਕਮ ਮੰਨਦਾ ਰਿਹਾ। ਉਸ
ਦੀ ਮਾਤਾ ਨੇ ਇਹ ਸਭ ਗੱਲਾਂ ਧਿਆਨ ਨਾਲ ਆਪਣੇ ਦਿਲ ਵਿੱਚ
ਰੱਖੀਆਂ। 52ਯਿਸੂ ਸਿਆਣਪ ਅਤੇ ਸ਼ਰੀਰਕ ਤੌਰ ਤੇ ਵਧਿਆ,
ਅਤੇ ਉਸ ਨੂੰ ਪਰਮੇਸ਼ੁਰ ਅਤੇ ਲੋਕਾਂ ਦੋਨਾਂ ਵੱਲੋਂ ਕਿਰਪਾ ਪ੍ਰਾਪਤ
ਸੀ।

### ਯੂਹੰਨਾ ਦੇ ਪ੍ਰਚਾਰ

(ਮੱਤੀ *3:1–12*; ਮਰਕੁਸ *1:1–8*;ਯੂਹੰਨਾ*1:19–28*)

3 ਤਿਬਿਰਿਯੁਸ ਕੈਸਰ ਦੇ ਪੰਦਰ੍ਹਵੇਂ ਵਰ੍ਹੇ ਵਿੱਚ, ਇਹ ਆਦਮੀ
ਕੈਸਰ ਦੇ ਅਧੀਨ ਸਨ: ਪੁੰਤਿਸੁਯ ਪਿਲਾਤੁਸ ਯਹੂਦਿਯਾ ਦਾ
ਹਾਕਮ, ਹੇਰੋਦੇਸ ਯਹੂਦਿਯਾ ਦਾ ਹਾਕਮ, ਹੇਰੋਦੇਸ ਦਾ ਭਰਾ
ਫ਼ਿਲਿਪੁੱਸ ਇਤੂਰਿਯਾ ਅਤੇ ਤ੍ਰਖੋਨੀਤਿਸ, ਲੁਸਨਿਯੁਸ ਅਬਿਲੇਨੇ
ਦਾ ਹਾਕਮ। 2ਅਨਾਸ ਅਤੇ ਕਯਾਫ਼ਾ ਸਰਦਾਰ ਜਾਜਕ ਸਨ। ਉਸ
ਸਮੇਂ ਜ਼ਕਰਯਾਹ ਦੇ ਪੁੱਤਰ ਯੂਹੰਨਾ ਨੂੰ, ਉਜਾੜ ਵਿੱਚ ਪਰਮੇਸ਼ੁਰ
ਦਾ ਸੰਦੇਸ਼ ਪਹੁੰਚਿਆ। 3ਤਾਂ ਉਹ ਯਰਦਨ ਨਦੀ ਦੇ ਆਸ-ਪਾਸ
ਦੇ ਸਾਰੇ ਇਲਾਕਿਆਂ ਵਿੱਚ ਗਿਆ ਅਤੇ ਲੋਕਾਂ ਨੂੰ ਪ੍ਰਚਾਰ ਕੀਤਾ
ਕਿ ਉਹ ਆਪਣੇ ਦਿਲਾਂ ਅਤੇ ਜੀਵਨ ਨੂੰ ਬਦਲਣ ਅਤੇ ਆਪਣੇ
ਪਾਪਾਂ ਦੀ ਮੁਆਫ਼ੀ ਲਈ ਬਪਤਿਸਮਾ ਲੈਣ। 4ਜਿਵੇਂ ਯਸਾਯਾਹ
ਨਬੀ ਦੀ ਪੁਸਤਕ ਵਿੱਚ ਲਿਖਿਆ ਹੋਇਆ ਹੈ:

“ਉਜਾੜ ਵਿੱਚ ਇੱਕ ਆਵਾਜ਼ ਹੋਕਾ ਦੇ ਰਹੀ ਹੈ: ‘ਪ੍ਰਭੂ ਦੇ
ਰਸਤੇ ਨੂੰ ਤਿਆਰ ਕਰੋ ਉਸ ਦੇ ਮਾਰਗ ਨੂੰ ਸਿੱਧਾ ਕਰੋ।
5ਹਰ ਘਾਟੀ ਭਰੀ ਜਾਵੇਗੀ, ਹਰ ਪਹਾੜ ਅਤੇ ਟਿੱਬਾ ਪੱਧਰਾ
ਕੀਤਾ ਜਾਵੇਗਾ। ਟੇਢੇ ਰਾਹਾਂ ਨੂੰ ਸਿੱਧਿਆਂ ਕੀਤਾ ਜਾਵੇਗਾ ਅਤੇ
ਉੱਚੇ ਨੀਵੇਂ ਰਾਹਾਂ ਨੂੰ ਸਮਤਲ ਕੀਤਾ ਜਾਵੇਗਾ।
6ਅਤੇ ਹਰ ਇੱਕ ਮਨੁੱਖ ਪਰਮੇਸ਼ੁਰ ਦੀ ਮੁਕਤੀ ਬਾਰੇ ਜਾਣ
ਜਾਵੇਗਾ।’” ਯਸਾਯਾਹ *40:3–5*

7ਯੂਹੰਨਾ ਨੇ ਉਸ ਭੀੜ ਨੂੰ ਆਖਿਆ, ਜੋ ਉਸ ਕੋਲ ਬਪਤਿਸਮਾ
ਲੈਣ ਆਈ ਸੀ, “ਤੁਸੀਂ ਜ਼ਹਿਰੀਲੇ ਨਾਗਾਂ ਵਰਗੇ ਹੋ! ਤੁਹਾਨੂੰ
ਆਉਣ ਵਾਲੀ ਕਰੋਪੀ ਤੋਂ ਭੱਜਣਾ ਕਿਸਨੇ ਦੱਸਿਆ? 8ਤੁਹਾਨੂੰ
ਉਹ ਗੱਲਾਂ ਕਰਨੀਆਂ ਚਾਹੀਦੀਆਂ ਹਨ ਜੋ ਇਹ ਪ੍ਰਮਾਣਿਤ ਕਰਨ
ਕਿ ਤੁਸੀਂ ਸੱਚ ਮੁੱਚ ਆਪਣੇ ਹਿਰਦੇ ਬਦਲੇ ਹਨ। ਤੁਸੀਂ ਆਪਣੇ
ਆਪ ਵਿੱਚ ਇਹ ਨਾ ਆਖੋ ‘ਅਬਰਾਹਾਮ ਸਾਡਾ ਪਿਤਾ ਹੈ।’ ਮੈਂ
ਤੁਹਾਨੂੰ ਆਖਦਾ ਹਾਂ ਕਿ ਪਰਮੇਸ਼ੁਰ ਅਬਰਾਹਾਮ ਦੇ ਲਈ ਤਾਂ
ਇਨ੍ਹਾਂ ਪੱਥਰਾਂ ਵਿੱਚੋ ਵੀ ਬਾਲਕ ਪੈਦਾ ਕਰ ਸਕਦਾ ਹੈ। 9ਕੁਲਹਾੜਾ
ਹੁਣ ਬਿਰਖ ਵੱਢਣ ਲਈ ਤਿਆਰ ਹੈ। ਜਿਹੜਾ ਵੀ ਬਿਰਖ ਚੰਗੇ
ਫਲ ਨਹੀਂ ਦੇਵੇਗਾ, ਉਸ ਨੂੰ ਵੱਢ ਕੇ ਅੱਗ ਵਿੱਚ ਸੁਟਿਆ
ਜਾਵੇਗਾ।”

10 ਤਾਂ ਲੋਕਾਂ ਨੇ ਯੂਹੰਨਾ ਤੋਂ ਪੁੱਛਿਆ, “ਸਾਨੂੰ ਕੀ ਕਰਨਾ
ਚਾਹੀਦਾ ਹੈ?”

11ਉਸ ਨੇ ਉੱਤਰ ਦਿੱਤਾ, “ਜੇਕਰ ਕਿਸੇ ਕੋਲ ਦੋ ਕਮੀਜ਼ਾਂ
ਹਨ, ਤਾਂ ਉਸ ਨੂੰ ਉਨ੍ਹਾਂ ਨਾਲ ਸਾਂਝਿਆਂ ਕਰਨ ਦਿਉ ਜਿਸ ਕੋਲ
ਇੱਕ ਵੀ ਨਹੀਂ ਹੈ। ਅਤੇ ਜੇਕਰ ਕਿਸੇ ਕੋਲ ਭੋਜਨ ਹੈ ਤਾਂ ਉਸ ਨੂੰ
ਉਨ੍ਹਾਂ ਲੋਕਾਂ ਨਾਲ ਸਾਂਝਾ ਕਰਨ ਦਿਉ ਜਿਨ੍ਹਾਂ ਕੋਲ ਨਹੀਂ ਹੈ।”
12ਮਸੂਲੀਏ ਵੀ ਬਪਤਿਸਮਾ ਲੈਣ ਲਈ ਆਏ। ਉਨ੍ਹਾਂ ਨੇ ਉਸ
ਨੂੰ ਪੁੱਛਿਆ, “ਗੁਰੂ ਜੀ! ਸਾਨੂੰ ਕੀ ਕਰਨਾ ਚਾਹੀਦਾ ਹੈ?”
13ਉਸ ਲਈ ਉਸ ਨੇ ਜਵਾਬ ਦਿੱਤਾ, “ਜਿੰਨੇ ਦਾ ਤੁਹਾਨੂੰ
ਆਦੇਸ਼ ਹੈ ਉਸ ਤੋਂ ਵੱਧ ਇਕੱਤਰ ਨਾ ਕਰੋ।”
14ਸਿਪਾਹੀਆਂ ਨੇ ਯੂਹੰਨਾ ਨੂੰ ਆਖਿਆ, “ਸਾਨੂੰ ਦੱਸ ਕਿ ਸਾਨੂੰ
ਕੀ ਕਰਨਾ ਚਾਹੀਦਾ ਹੈ?” ਤਾਂ ਉਸ ਨੇ ਉਨ੍ਹਾਂ ਨੂੰ ਕਿਹਾ,
“ਜ਼ਬਰਦਸਤੀ ਕਿਸੇ ਤੋਂ ਪੈਸਾ ਇਕੱਠਾ ਨਾ ਕਰੋ। ਕਿਸੇ ਤੇ ਕੋਈ
ਇਲਜ਼ਾਮ ਲਾ ਕੇ ਕੁਝ ਨਾ ਲਵੋ, ਸਿਰਫ ਆਪਣੀ ਤਨਖਾਹ ਉੱਤੇ
ਹੀ ਖੁਸ਼ ਰਹੋ।”
15ਸਭ ਲੋਕ ਮਸੀਹ ਨੂੰ ਉਡੀਕ ਰਹੇ ਸਨ ਅਤੇ ਸਭ ਆਪਣੇ
ਮਨਾਂ ਵਿੱਚ ਯੂਹੰਨਾ ਬਾਰੇ ਇਹ ਵਿਚਾਰ ਕਰ ਰਹੇ ਸਨ ਕਿ “ਹੋ
ਸਕਦਾ ਉਹ ਖੁਦ ਮਸੀਹ ਹੋਵੇ।”
16ਫ਼ਿਰ ਯੂਹੰਨਾ ਨੇ ਸਾਰਿਆਂ ਨੂੰ ਜਵਾਬ ਦਿੱਤਾ, “ਮੈਂ ਤਾਂ ਤੁਹਾਨੂੰ
ਪਾਣੀ ਵਿੱਚ ਬਪਤਿਸਮਾ ਦਿੰਦਾ ਹਾਂ, ਪਰ ਮੇਰੇ ਤੋਂ ਬਾਅਦ ਜਿਹੜਾ

---

**ਪਸਾਹ** ਯਹੂਦੀਆਂ ਦਾ ਇੱਕ ਮਹੱਤਵਪੂਰਣ ਪਵਿੱਤਰ ਦਿਨ। ਯਹੂਦੀ ਹਰ ਵਰ੍ਹੇ ਇਸ ਦਿਨ, ਇਹ ਗੱਲ ਚੇਤੇ ਰੱਖਣ ਲਈ ਖਾਸ ਭੋਜਨ ਖਾਂਦੇ ਸਨ ਕਿ ਪਰਮੇਸ਼ੁਰ ਨੇ ਉਨ੍ਹਾਂ ਨੂੰ ਮੂਸਾ ਦੇ ਸਮੇਂ ਮਿਸਰ ਦੀ ਗੁਲਾਮੀ ਤੋਂ ਛੁਟਕਾਰਾ ਦਿਵਾਇਆ ਸੀ।

ਮਨੁੱਖ ਆ ਰਿਹਾ ਹੈ ਉਹ ਮੇਰੇ ਤੋਂ ਕਿਤੇ ਵਡੇਰੇ ਤੇ ਉੱਚੇ ਕੰਮ
ਕਰੇਗਾ। ਮੈਂ ਤਾਂ ਉਸ ਦੀ ਜੁੱਤੀ ਦਾ ਤਸਮਾ ਖੋਲਣ ਦੇ ਜੋਗ ਵੀ
ਨਹੀਂ ਹਾਂ। ਉਹ ਤੁਹਾਨੂੰ ਪਵਿੱਤਰ ਆਤਮਾ ਅਤੇ ਅੱਗ ਨਾਲ
ਬਪਤਿਸਮਾ ਦੇਵੇਗਾ। **17**ਉਸ ਦੇ ਹੱਥ ਵਿੱਚ ਇੱਕ ਤੰਗਲੀ ਹੈ
ਜਿਸ ਨਾਲ ਉਹ ਗਾਹੇ ਹੋਏ ਦਾਣਿਆਂ ਨੂੰ ਸਾਫ਼ ਕਰੇਗਾ। * ਉਹ
ਕਣਕ ਨੂੰ ਇਕੱਠਾ ਕਰਕੇ ਆਪਣੇ ਗੁਦਾਮ ਵਿੱਚ ਪਾਵੇਗਾ ਅਤੇ
ਤੂੜੀ ਨੂੰ ਅਲੱਗ ਕਰਕੇ, ਉਸ ਅੱਗ ਵਿੱਚ ਸੁੱਟ ਦੇਵੇਗਾ ਜਿਹੜੀ
ਕਿ ਕਦੇ ਬੁੱਝਣ ਵਾਲੀ ਨਹੀਂ ਹੈ।” **18**ਇਸ ਤਰ੍ਹਾਂ, ਉਹ ਉਨ੍ਹਾਂ ਨੂੰ
ਹੋਰ ਬਹੁਤ ਸਾਰੇ ਬਚਨ ਦੱਸਦਾ ਅਤੇ ਉਨ੍ਹਾਂ ਵਿੱਚ ਖੁਸ਼ ਖ਼ਬਰੀ
ਦਾ ਪ੍ਰਚਾਰ ਕਰਦਾ।

### ਯੂਹੰਨਾ ਦੇ ਕਾਰਜ ਕਿਵੇਂ ਖਤਮ ਹੋਏ

**19**ਯੂਹੰਨਾ ਨੇ ਹਾਕਮ ਹੇਰੋਦੇਸ ਨੂੰ ਉਸਦੇ ਆਪਣੇ ਭਰਾ ਦੀ
ਪਤਨੀ ਹੇਰੋਦਿਆਸ ਨਾਲ ਨਾਜ਼ਾਇਜ਼ ਸੰਬੰਧ ਹੋਣ ਲਈ
ਝਿੜਕਿਆ। **20**ਇਸ ਤਰ੍ਹਾਂ ਹੇਰੋਦੇਸ ਨੇ ਯੂਹੰਨਾ ਨੂੰ ਕੈਦ ਕਰ
ਦਿੱਤਾ ਅਤੇ ਇੱਕ ਹੋਰ ਦੁਸ਼ਟ ਕਰਨੀ ਆਪਣੀਆਂ ਦੁਸ਼ਟ ਕਰਨੀਆਂ
ਦੀ ਸੂਚੀ ਵਿੱਚ ਸ਼ਾਮਿਲ ਕਰ ਲਈ।

### ਯੂਹੰਨਾ ਨੇ ਯਿਸੂ ਨੂੰ ਬਪਤਿਸਮਾ ਦਿੱਤਾ

(ਮੱਤੀ *3:13–17*; ਮਰਕੁਸ *1:9–11*)

**21**ਜਦੋਂ ਸਾਰੇ ਲੋਕਾਂ ਨੂੰ ਬਪਤਿਸਮਾ ਦਿੱਤਾ ਜਾ ਰਿਹਾ ਸੀ, ਤਦ
ਯਿਸੂ ਨੂੰ ਵੀ ਬਪਤਿਸਮਾ ਦਿੱਤਾ ਗਿਆ ਅਤੇ ਜਦੋਂ ਯਿਸੂ ਪ੍ਰਾਰਥਨਾ
ਕਰ ਰਿਹਾ ਸੀ ਤਾਂ ਆਕਾਸ਼ ਖੁਲ੍ਹ ਗਿਆ, **22**ਪਵਿੱਤਰ ਆਤਮਾ
ਘੁੱਗੀ ਦੇ ਰੂਪ ਵਿੱਚ ਉਸ ਉੱਪਰ ਆਇਆ ਅਤੇ ਫ਼ੇਰ ਸੁਰਗਾਂ ਤੋਂ
ਇੱਕ ਵਾਣੀ ਆਈ, “ਤੂੰ ਮੇਰਾ ਪਿਆਰਾ ਪੁੱਤਰ ਹੈਂ! ਮੈਂ ਤੈਨੂੰ
ਪਿਆਰ ਕਰਦਾ ਹਾਂ ਅਤੇ ਤੇਰੇ ਤੇ ਬਹੁਤ ਖੁਸ਼ ਹਾਂ।”

### ਯੂਸੁਫ਼ ਦਾ ਪਰਿਵਾਰਿਕ ਇਤਿਹਾਸ

(ਮੱਤੀ *1:1–17*)

**23**ਜਦੋਂ ਯਿਸੂ ਨੇ ਉਪਦੇਸ਼ ਦੇਣੇ ਸ਼ੁਰੂ ਕੀਤੇ, ਉਸ ਵਕਤ ਉਹ
ਤਕਰੀਬਨ ਤੀਹ ਕੁ ਸਾਲਾਂ ਦਾ ਸੀ। ਉਹ ਯੂਸੁਫ਼ ਦਾ ਪੁੱਤਰ ਮੰਨਿਆ
ਜਾਂਦਾ ਸੀ ਜੋ ਕਿ ਹੇਲੀ ਦਾ ਪੁੱਤਰ ਸੀ। **24**ਹੇਲੀ ਮੱਥਾਤ ਦਾ ਪੁੱਤਰ
ਸੀ ਅਤੇ ਮਥਾਤ ਲੇਵੀ ਦਾ। ਲੇਵੀ ਮਲਕੀ ਦਾ ਪੁੱਤਰ ਸੀ ਅਤੇ
ਮਲਕੀ ਯੰਨਾਈ ਦਾ ਅਤੇ ਯੰਨਾਈ ਯੂਸੁਫ਼ ਦਾ ਪੁੱਤਰ ਸੀ। **25**ਯੂਸੁਫ਼
ਮੱਤਿਥਯਾਹ ਦਾ ਪੁੱਤਰ ਸੀ ਅਤੇ ਮੱਤਿਥਯਾਹ ਅਮੋਸ਼ ਦਾ। ਅਮੋਸ਼
ਨਹੂਮ ਦਾ ਪੁੱਤਰ ਸੀ ਅਤੇ ਨਹੂਮ ਹਸਲੀ ਦਾ। **26**ਹਸਲੀ ਨਗਈ
ਦਾ ਪੁੱਤਰ ਸੀ। ਅਤੇ ਨੱਗਈ ਮਾਹਥ ਦਾ ਪੁੱਤਰ ਸੀ ਅਤੇ ਮਾਹਥ
ਮਤਿਥਯਾਹ ਦਾ ਪੁੱਤਰ ਸੀ ਤੇ ਮਤਿਥਯਾਹ ਸ਼ਿਮਈ ਦਾ। ਸ਼ਿਮਈ
ਯੋਸੇਕ ਦਾ ਪੁੱਤਰ ਸੀ ਤੇ ਯੋਸੇਕ ਯਹੂਦਾਹ ਦਾ ਪੁੱਤਰ ਸੀ।
**27**ਯਹੂਦਾਹ ਯੋਹਾਨਾਨ ਦਾ ਪੁੱਤਰ ਸੀ ਤੇ ਯੋਹਾਨਾਨ ਰੇਸਹ ਦਾ
ਅਤੇ ਰੇਸਹ ਜ਼ਰੁੱਬਾਬਲ ਦਾ ਪੁੱਤਰ ਸੀ ਅਤੇ ਜ਼ਰੁੱਬਾਬਲ
ਸ਼ਅਲਤੀਏਲ ਦਾ। **28**ਸ਼ਾਲਤੀਏਲ ਨੇਰੀ ਦਾ ਪੁੱਤਰ ਸੀ ਅਤੇ
ਨੇਰੀ ਮਲਕੀ ਦਾ, ਮਲਕੀ ਅੱਦੀ ਦਾ ਪੁੱਤਰ ਸੀ ਅਤੇ ਅੱਦੀ ਕੋਸਾਮ
ਦਾ। ਕੋਸਾਮ ਅਲਮੋਦਾਮ ਦਾ ਪੁੱਤਰ ਸੀ ਅਤੇ ਅਲਮੋਦਾਮ ਏਰ
ਦਾ। **29**ਏਰ ਯੋਸ਼ੇ ਦਾ ਪੁੱਤਰ ਸੀ ਅਤੇ ਯੋਸ਼ੇ ਅਲੀਅਜ਼ਰ ਦਾ।
ਅਲੀਅਜ਼ਰ ਯੋਰਾਮ ਦਾ ਪੁੱਤਰ ਸੀ, ਅਤੇ ਯੋਰਾਮ ਮੱਤਾਥ ਦਾ ਅਤੇ
ਮੱਤਾਥ ਲੇਵੀ ਦਾ ਪੁੱਤਰ ਸੀ।
**30**ਲੇਵੀ ਸ਼ਿਮਓਨ ਦਾ ਪੁੱਤਰ ਸੀ ਤੇ ਸ਼ਿਮਓਨ ਯਹੂਦਾਹ ਦਾ।
ਯਹੂਦਾਹ ਯੂਸੁਫ਼ ਦਾ ਪੁੱਤਰ ਅਤੇ ਯੂਸੁਫ਼ ਯੋਨਾਨ ਦਾ ਅਤੇ ਯੋਨਾਨ
ਅਲਯਾਕੀਮ ਦਾ ਪੁੱਤਰ ਸੀ। **31**ਅਲਯਾਕੀਮ ਮੱਲਯੇ ਦਾ ਪੁੱਤਰ
ਸੀ, ਮੱਲਯੇ ਮੈਨਾਨ ਅਤੇ ਮੈਨਾਨ ਮਤਥੇ ਦਾ ਪੁੱਤਰ ਸੀ ਤੇ ਮਤਥੇ
ਨਾਥਾਨ ਦਾ ਅਤੇ ਨਾਥਾਨ ਦਾਊਦ ਦਾ ਪੁੱਤਰ ਸੀ। **32**ਦਾਊਦ
ਯੱਸੀ ਦਾ ਪੁੱਤਰ ਸੀ, ਯੱਸੀ ਓਬੇਦ ਦਾ ਅਤੇ ਓਬੇਦ ਬੋਅਜ਼ ਦਾ
ਅਤੇ ਬੋਅਜ਼ ਸਲਮੋਨ ਦਾ ਪੁੱਤਰ ਸੀ ਅਤੇ ਸਲਮੋਨ ਨਹਸ਼ੋਨ ਦਾ
ਪੁੱਤਰ ਸੀ। **33**ਨਹਸ਼ੋਨ ਅੰਮੀਨਾਦਾਬ ਦਾ ਪੁੱਤਰ ਸੀ ਅਤੇ ਉਹ
ਅਰਨੀ ਦਾ। ਅਰਨੀ ਹਸਰੋਨ ਦਾ ਅਤੇ ਹਸਰੋਨ ਪਰਸ ਦਾ ਪੁੱਤਰ
ਸੀ ਅਤੇ ਪਰਸ ਯਹੂਦਾਹ ਦਾ। **34**ਯਹੂਦਾਹ ਯਾਕੂਬ ਦਾ ਪੁੱਤਰ
ਸੀ, ਯਾਕੂਬ ਇਸਹਾਕ ਦਾ, ਇਸਹਾਕ ਅਬਰਾਹਾਮ ਦਾ ਪੁੱਤਰ ਸੀ
ਅਤੇ ਅਬਰਾਹਾਮ ਤਾਰਹ ਦਾ ਪੁੱਤਰ ਸੀ ਅਤੇ ਤਾਰਹ ਨਹੋਰ ਦਾ
ਪੁੱਤਰ ਸੀ। **35**ਨਹੋਰ ਸਰੂਗ ਦਾ ਪੁੱਤਰ ਸੀ, ਸਰੂਗ ਰਊ ਦਾ ਅਤੇ
ਰਊ ਪਲਗ ਦਾ, ਪਲਗ ਏਬਰ ਦਾ ਅਤੇ ਏਬਰ ਸ਼ਲਹ ਦਾ ਪੁੱਤਰ
ਸੀ।
**36**ਸ਼ਲਹ ਕੇਨਾਨ ਦਾ ਪੁੱਤਰ ਸੀ, ਕੇਨਾਨ ਅਰਪਕਸ਼ਾਦ ਦਾ
ਅਤੇ ਉਹ ਸ਼ੇਮ ਦਾ ਪੁੱਤਰ ਸੀ, ਸ਼ੇਮ ਨੂੰਹ ਦਾ ਪੁੱਤਰ ਸੀ ਅਤੇ ਨੂੰਹ
ਲਾਮਕ ਦਾ ਪੁੱਤਰ ਸੀ। **37**ਲਾਮਕ ਮਥੂਸਲਹ ਦਾ ਪੁੱਤਰ ਸੀ,
ਮਥੂਸਲਹ ਹਨੋਕ ਦਾ, ਹਨੋਕ ਯਰਦ ਦਾ ਪੁੱਤਰ ਸੀ ਅਤੇ ਯਰਦ
ਮਹਲਲੇਲ ਦਾ ਪੁੱਤਰ ਸੀ, ਮਹਲਲੇਲ ਕੇਨਾਨ ਦਾ ਪੁੱਤਰ ਸੀ।
**38**ਕੇਨਾਨ ਅਨੋਸ਼ ਦਾ ਪੁੱਤਰ ਸੀ, ਅਨੋਸ਼ ਸੇਥ ਦਾ ਪੁੱਤਰ ਸੀ, ਸੇਥ
ਆਦਮ ਦਾ ਪੁੱਤਰ ਸੀ ਅਤੇ ਆਦਮ ਪਰਮੇਸ਼ੁਰ ਦਾ ਪੁੱਤਰ ਸੀ।

### ਯਿਸੂ ਦਾ ਸ਼ੈਤਾਨ ਵੱਲੋਂ ਪਰਤਾਇਆ ਜਾਣਾ

(ਮੱਤੀ *4:1–11*; ਮਰਕੁਸ *1:12–13*)

**4** ਯਿਸੂ ਪਵਿੱਤਰ ਆਤਮਾ ਨਾਲ ਭਰਪੂਰ ਹੋਕੇ ਯਰਦਨ ਨਦੀ
ਤੋਂ ਮੁੜਿਆ ਤਾਂ ਆਤਮਾ ਉਸ ਨੂੰ ਉਜਾੜ ਵਿੱਚ ਲੈ ਗਿਆ।
**2**ਉੱਥੇ ਯਿਸੂ ਨੂੰ ਸ਼ੈਤਾਨ ਨੇ ਚਾਲੀ ਦਿਨਾਂ ਤੱਕ ਪਰਖਿਆ, ਅਤੇ
ਉਨੇ ਦਿਨ ਯਿਸੂ ਨੇ ਕੁਝ ਨਹੀਂ ਖਾਧਾ। ਜਦੋਂ ਉਹ ਸਮਾਂ ਖਤਮ
ਹੋਇਆ, ਤਾਂ ਉਸ ਨੂੰ ਬੜੀ ਭੁੱਖ ਲੱਗੀ।
**3**ਸ਼ੈਤਾਨ ਨੇ ਯਿਸੂ ਨੂੰ ਕਿਹਾ, “ਜੇਕਰ ਤੂੰ ਪਰਮੇਸ਼ੁਰ ਦਾ ਪੁੱਤਰ
ਹੈਂ ਤਾਂ ਇਸ ਪੱਥਰ ਨੂੰ ਆਖ ਕਿ ਰੋਟੀ ਬਣ ਜਾਵੇ।”
**4**ਯਿਸੂ ਨੇ ਜਵਾਬ ਦਿੱਤਾ, “ਇਹ ਲਿਖਿਆ ਗਿਆ ਹੈ ਕਿ:
‘ਇਹ ਸਿਰਫ ਰੋਟੀ ਹੀ ਨਹੀਂ ਜੋ ਮਨੁੱਖ ਨੂੰ ਜਿਉਂਦਾ ਰੱਖਦੀ
ਹੈ।’”
ਬਿਵਸਥਾ *8:3*

**5**ਫ਼ਿਰ ਸ਼ੈਤਾਨ ਉਸ ਨੂੰ ਇੱਕ ਉੱਚੇ ਪਹਾੜ ਤੇ ਲੈ ਗਿਆ ਅਤੇ
ਇੱਕ ਪਲ ਵਿੱਚ ਦੁਨੀਆਂ ਦੀਆਂ ਤਮਾਮ ਪਾਤਸ਼ਾਹੀਆਂ ਉਜਾਗਰ
ਕੀਤੀਆਂ। **6**ਸ਼ੈਤਾਨ ਨੇ ਯਿਸੂ ਨੂੰ ਕਿਹਾ, “ਮੈਂ ਇਹ ਤਮਾਮ ਰਾਜਾਂ

---

**ਦਾਣਿਆਂ ਨੂੰ ਸਾਫ਼ ਕਰੇਗਾ** ਯੂਨਾਹ ਦਾ ਭਾਵ ਇਹ ਹੈ ਕਿ ਯਿਸੂ ਚੰਗੇ ਲੋਕਾਂ ਨੂੰ ਮੰਦੇ ਲੋਕਾਂ ਕੋਲੋਂ ਵੱਖ ਕਰੇਗਾ।

ਦਾ ਅਧਿਕਾਰ ਅਤੇ ਮਹਿਮਾ ਤੈਨੂੰ ਦਿੰਦਾ ਹਾਂ। ਕਿਉਂ ਕਿ ਇਹ
ਸਭ ਮੈਨੂੰ ਦਿੱਤਾ ਗਿਆ ਹੈ। ਅਤੇ ਮੈਂ ਇਹ ਤਾਕਤ ਜਿਸ ਮਨੁੱਖ ਨੂੰ
ਚਾਹਾਂ ਦੇ ਸਕਦਾ ਹਾਂ। **7**ਅਤੇ ਜੇਕਰ ਤੂੰ ਮੇਰੇ ਚਰਨਾਂ ਤੇ ਡਿੱਗ
ਮੇਰੀ ਉਪਾਸਨਾ ਕਰੇਂ ਮੈਂ ਇਹ ਸਭ ਰਾਜ ਤੈਨੂੰ ਦਿੰਦਾ ਹਾਂ।”
**8**ਯਿਸੂ ਨੇ ਜਵਾਬ ਕਿੱਤਾ, “ਇਹ ਪਵਿੱਤਰ ਪੋਥੀ ਵਿੱਚ ਲਿਖਿਆ
ਹੈ ਕਿ:

‘ਤੈਨੂੰ ਪ੍ਰਭੂ ਤੇਰੇ ਪਰਮੇਸ਼ੁਰ ਦੀ ਉਪਾਸਨਾ ਕਰਨੀ ਚਾਹੀਦੀ ਹੈ
ਅਤੇ ਉਸ ਇੱਕਲੇ ਦੀ ਹੀ ਸੇਵਾ ਕਰ।’” ਬਿਵਸਥਾ *6:13*

**9**ਤਦ ਸ਼ੈਤਾਨ ਉਸ ਨੂੰ ਯਰੂਸ਼ਲਮ ਵਿੱਚ ਲੈ ਗਿਆ ਅਤੇ ਉਸ
ਨੂੰ ਮੰਦਰ ਦੇ ਸਭ ਤੋਂ ਉਚੇ ਸਥਾਨ ਤੇ ਖੜ੍ਹਾ ਕਰ ਦਿੱਤਾ ਅਤੇ
ਆਖਿਆ, “ਜੇਕਰ ਤੂੰ ਪਰਮੇਸ਼ੁਰ ਦਾ ਪੁੱਤਰ ਹੈਂ, ਤਾਂ ਇੱਥੋਂ ਥੱਲੇ
ਕੁੱਦ ਜਾ। **10**ਇਹ ਪਵਿੱਤਰ ਪੋਥੀਆਂ ਵਿੱਚ ਲਿਖਿਆ ਹੈ ਕਿ:

‘ਪਰਮੇਸ਼ੁਰ ਤੇਰੀ ਲਈ ਆਪਣੇ ਦੂਤਾਂ ਨੂੰ ਧਿਆਨ ਨਾਲ
ਤੇਰੀ ਰਖਿਆ ਕਰਨ ਦਾ ਹੁਕਮ ਦੇਵੇਗਾ।’ ਜ਼ਬੂਰ *91:11*

**11**ਅਤੇ ਇਹ ਵੀ ਲਿਖਿਆਂ ਹੋਇਆ ਹੈ ਕਿ!

‘ਉਹ ਤੈਨੂੰ ਆਪਣੇ ਹੱਥਾਂ ਵਿੱਚ ਬੁੱਚ ਲੈਣਗੇ ਤਾਂ ਜੋ ਪੱਥਰ
ਨਾਲ ਤੇਰੇ ਪੈਰ ਨੂੰ ਸੱਟ ਨਾ ਲੱਗੇ।’” ਜ਼ਬੂਰ *91:12*

**12**ਯਿਸੂ ਨੇ ਜਵਾਬ ਦਿੱਤਾ, “ਪਰ ‘ਪੋਥੀਆਂ’ ਵਿੱਚ ਇਹ ਵੀ
ਲਿਖਿਆ ਗਿਆ ਹੈ ਕਿ:

‘ਤੂੰ ਪ੍ਰਭੂ ਆਪਣੇ ਪਰਮੇਸ਼ੁਰ ਨੂੰ ਨਾਂ ਪਰਤਾ।’” ਬਿਵਸਥਾ *6:16*

**13**ਤਾਂ ਸ਼ੈਤਾਨ ਜਦੋਂ ਸਾਰਾ ਪਰਤਾਵਾ ਕਰ ਚੁੱਕਾ ਤਾਂ ਫ਼ੇਰ ਕਿਸੇ
ਹੋਰ ਚੰਗੇ ਵਕਤ ਦੀ ਉਡੀਕ ਕਰਦਾ ਉਸ ਕੋਲੋ ਦੂਰ ਚਲਾ ਗਿਆ।

## ਯਿਸੂ ਦਾ ਲੋਕਾਂ ਨੂੰ ਉਪਦੇਸ਼ ਦੇਣਾ

(ਮੱਤੀ *4:12–17*; ਮਰਕੁਸ *1:14–15*)

**14**ਯਿਸੂ ਪਵਿੱਤਰ ਆਤਮਾ ਦੀ ਸ਼ਕਤੀ ਨਾਲ ਗਲੀਲ ਨੂੰ ਵਾਪਸ
ਆਇਆ, ਅਤੇ ਉਸ ਇਲਾਕੇ ਦੇ ਹਰ ਪਾਸੇ ਉਸ ਦੀ ਕੀਰਤੀ ਫ਼ੈਲ
ਗਈ। **15**ਯਿਸੂ ਨੇ ਉਨ੍ਹਾਂ ਦੇ ਪ੍ਰਾਰਥਨਾ ਸਥਾਨਾਂ ਵਿੱਚ ਉਪਦੇਸ਼
ਦੇਣੇ ਸ਼ੁਰੂ ਕਰ ਦਿੱਤੇ। ਹਰੇਕ ਨੇ ਉਸ ਦੀ ਉਸਤਤਿ ਕੀਤੀ।

## ਯਿਸੂ ਦਾ ਆਪਣੇ ਨਗਰ ਵਿੱਚ ਜਾਣਾ

(ਮੱਤੀ *13:53–58*; ਮਰਕੁਸ *6:1–6*)

**16**ਫਿਰ ਯਿਸੂ ਨਾਸਰਤ ਸ਼ਹਿਰ ਵਿੱਚ ਆਇਆ, ਜਿੱਥੇ ਉਹ
ਵੱਡਾ ਹੋਇਆ ਸੀ। ਸਬਤ ਦੇ ਦਿਨ ਉਹ ਪ੍ਰਾਰਥਨਾ ਸਥਾਨ ਤੇ
ਗਿਆ, ਜਿਵੇਂ ਕਿ ਉਹ ਹਮੇਸ਼ਾ ਕਰਦਾ ਸੀ ਉਵੇ ਹੀ ਉਹ ਉਸ
ਦਿਨ ਪੜ੍ਹਨ ਲਈ ਖੜੋ ਗਿਆ। **17**ਯਸਾਯਾਹ ਨਬੀ ਦੀ ਪੋਥੀ ਉਸ
ਨੂੰ ਦਿੱਤੀ ਗਈ ਅਤੇ ਉਸ ਨੇ ਇਹ ਪੋਥੀ ਖੋਲ੍ਹ ਕੇ ਉਹ ਸਫ਼ਾ
ਕੱਢਿਆ, ਜਿੱਥੇ ਇਹ ਲਿਖਿਆ ਹੋਇਆ ਸੀ:
**18**“ਪ੍ਰਭੂ ਦਾ ਆਤਮਾ ਮੇਰੇ ਨਾਲ ਹੈ। ਉਸ ਨੇ ਮੈਨੂੰ ਗਰੀਬਾਂ ਨੂੰ
ਖੁਸ਼ ਖ਼ਬਰੀ ਦੇਣ ਲਈ ਮਸਹ ਕੀਤਾ ਹੈ। ਉਸ ਨੇ ਮੈਨੂੰ ਕੈਦੀਆਂ
ਨੂੰ ਇਹ ਐਲਾਨ ਕਰਨ ਲਈ ਭੇਜਿਆ ਕਿ ਉਹ ਮੁਕਤ ਹਨ ਅਤੇ
ਅੰਨ੍ਹਿਆਂ ਨੂੰ ਕਿ ਉਹ ਦ੍ਰਿਸ਼ਟੀ ਵਾਪਸ ਪ੍ਰਾਪਤ ਕਰਨਗੇ ਅਤੇ
ਸਤਾਏ ਹੋਇਆਂ ਨੂੰ ਅਤਿਆਚਾਰੀਆਂ ਤੋਂ ਮੁਕਤ ਕਰਾਉਣ ਲਈ,
**19**ਅਤੇ ਲੋਕਾਂ ਨੂੰ ਇਸ ਗੱਲ ਦਾ ਐਲਾਨ ਕਰਨ ਲਈ ਕਿ ਪ੍ਰਭੂ
ਦਾ ਆਪਣੀ ਮਿਹਰ ਪ੍ਰਗਟ ਕਰਨ ਦਾ ਨਿਯੁਕਤ ਸਮਾਂ ਨੇੜੇ ਆ
ਗਿਆ ਹੈ।” ਯਸਾਯਾਹ *61:1–2*

**20**ਫ਼ਿਰ ਯਿਸੂ ਨੇ ਪੁਸਤਕ ਬੰਦ ਕਰਕੇ ਸੇਵਕ ਨੂੰ ਦਿੱਤੀ ਅਤੇ
ਥੱਲੇ ਬੈਠ ਗਿਆ। ਪ੍ਰਾਰਥਨਾ ਸਥਾਨ ਵਿੱਚ ਹਰ ਇੱਕ ਦੀ ਨਜ਼ਰ
ਉਸ ਤੇ ਜੰਮ ਗਈ। **21**ਫ਼ਿਰ ਯਿਸੂ ਨੇ ਉਨ੍ਹਾਂ ਨੂੰ ਆਖਣਾ ਸ਼ੁਰੂ
ਕੀਤਾ, ਅਤੇ ਕਿਹਾ, “ਜਿਹੜਾ ਅਗੰਮੀ ਵਾਕ ਹੁਣੇ ਤੁਸੀਂ ਪੋਥੀਆਂ
ਵਿੱਚੋਂ ਸੁਣਿਆ ਹੈ, ਹੁਣ ਪੂਰਣ ਹੈ।”
**22**ਸਭ ਲੋਕ ਉਸ ਦੀ ਉਸਤਤਿ ਕਰ ਰਹੇ ਸਨ। ਉਸ ਦੇ ਮੂੰਹੋਂ
ਕਿਰਪਾ ਦੇ ਸ਼ਬਦ ਸੁਣਕੇ ਸਭ ਲੋਕ ਹੈਰਾਨ ਸਨ। ਉਨ੍ਹਾਂ ਨੇ
ਕਿਹਾ, “ਉਹ ਇਹੋ ਜਿਹੀਆਂ ਗੱਲਾਂ, ਕਿਵੇਂ ਬੋਲ ਸਕਦਾ ਹੈ? ਕੀ
ਭਲਾਂ ਇਹ ਯੂਸੁਫ਼ ਦਾ ਪੁੱਤਰ ਨਹੀਂ?”
**23**ਯਿਸੂ ਨੇ ਉਨ੍ਹਾਂ ਨੂੰ ਆਖਿਆ, “ਮੈਂ ਜਾਣਦਾ ਹਾਂ ਤੁਸੀਂ ਇਹ
ਕਹਾਵਤ ਜ਼ਰੂਰ ਮੇਰੇ ਉੱਤੇ ਲਾਗੂ ਕਰੋਗੇ ਕਿ ‘ਹੇ ਵੈਦ! ਆਪਣੇ
ਆਪ ਨੂੰ ਰਾਜ਼ੀ ਕਰ।’ ਜੋ ਕੁਝ ਤੂੰ ਕਫ਼ਰਨਾਹੂਮ ਵਿੱਚ ਕੀਤਾ ਹੈ
ਅਸੀਂ ਉਹ ਸੁਣਿਆ ਹੈ, ਉਹ ਗੱਲਾਂ ਤੂੰ ਇੱਥੇ ਆਪਣੇ ਨਗਰ
ਵਿੱਚ ਵੀ ਕਰ!’” **24**ਤੱਦ ਯਿਸੂ ਨੇ ਕਿਹਾ, “ਮੈਂ ਤੁਹਾਨੂੰ ਸੱਚ
ਆਖਦਾ ਹਾਂ ਕਿ ਕੋਈ ਵੀ ਨਬੀ ਕਦੇ ਆਪਣੇ ਨਗਰ ਵਿੱਚ ਪਰਵਾਨ
ਨਹੀਂ ਹੁੰਦਾ। **25**ਜੋ ਮੈਂ ਆਖ ਰਿਹਾ ਹਾਂ ਉਹ ਸੱਚ ਹੈ ਕਿ ਏਲੀਯਾਹ
ਦੇ ਸਮੇਂ ਸਾਢੇ ਤਿੰਨ ਸਾਲਾਂ ਤੱਕ ਮੀਂਹ ਨਾ ਪਿਆ। ਇਸਰਾਏਲ
ਵਿੱਚ ਅਜਿਹਾ ਕਾਲ ਪਿਆ ਕਿ, ਉਸ ਸਮੇਂ ਉੱਥੇ ਬਹੁਤ ਵਿਧਵਾਵਾਂ
ਸਨ। **26**ਪਰ ਏਲੀਯਾਹ ਨੂੰ ਉਨ੍ਹਾਂ ਵਿੱਚੋਂ ਕਿਸੇ ਵਿਧਵਾ ਕੋਲ
ਨਹੀਂ ਭੇਜਿਆ ਗਿਆ। ਉਸ ਨੂੰ ਸੈਦਾ ਇਲਾਕੇ ਦੇ ਨਗਰ ਵਿੱਚ
ਸਿਰਫ਼ ਸਰਿਪੱਥ ਦੀ ਵਿਧਵਾ ਕੋਲ ਭੇਜਿਆ ਗਿਆ ਸੀ। **27**ਅਤੇ
ਅਲੀਸ਼ਾ ਨਬੀ ਦੇ ਸਮੇਂ ਇਸਰਾਏਲ ਵਿੱਚ ਬਹੁਤ ਸਾਰੇ ਕੋੜ੍ਹੀ ਸਨ,
ਪਰ ਉਨ੍ਹਾਂ ਵਿੱਚੋਂ ਸੀਰੀਯਾਨੀ ਦੇ ਨਾਮਨ ਤੋਂ ਬਿਨਾਂ ਹੋਰ ਕਿਸੇ ਵੀ
ਕੋੜ੍ਹੀ ਨੂੰ ਰਾਜ਼ੀ ਨਾ ਕੀਤਾ ਗਿਆ।”
**28**ਪ੍ਰਾਰਥਨਾ ਸਥਾਨ ਵਿੱਚ ਬੈਠੇ ਤਮਾਮ ਲੋਕਾਂ ਨੇ ਇਹ ਸਭ
ਗੱਲਾਂ ਸੁਣੀਆਂ ਤਾਂ ਉਹ ਬੜੇ ਗੁੱਸੇ ਵਿੱਚ ਆਏ। **29**ਉਹ ਖੜੇ ਹੋਏ
ਅਤੇ ਯਿਸੂ ਨੂੰ ਨਗਰੋਂ ਬਾਹਰ ਕੱਢਿਆ। ਉਨ੍ਹਾਂ ਨੇ ਉਸ ਦਾ
ਪਹਾੜੀ ਦੀ ਟੀਸੀ ਤੱਕ, ਜਿਥੇ ਉਨ੍ਹਾਂ ਦਾ ਨਗਰ ਉਸਰਿਆ ਸੀ,
ਪਿੱਛਾ ਕੀਤਾ ਤਾਂ ਜੋ ਉਹ ਉਸ ਨੂੰ ਖੜ੍ਹੀ ਚੱਟਾਨ ਤੋਂ ਹੇਠਾਂ ਸੁੱਟ
ਸਕਣ। **30**ਪਰ ਯਿਸੂ ਉਨ੍ਹਾਂ ਵਿੱਚੋਂ ਦੀ ਲੰਘ ਕੇ ਆਪਣੇ ਰਾਹ
ਚਲਿਆ ਗਿਆ।

## ਯਿਸੂ ਦਾ ਇੱਕ ਮਨੁੱਖ ਨੂੰ ਠੀਕ ਕਰਨਾ ਜਿਸ ਅੰਦਰ ਪ੍ਰੇਤ ਆਤਮਾ ਸੀ

(ਮਰਕੁਸ *1:21–28*)

**31**ਜਦੋਂ ਉਹ ਗਲੀਲ ਦੇ ਕਫ਼ਰਨਾਹੂਮ ਵਿੱਚ ਪਹੁੰਚਿਆ ਤਾਂ
ਉਸ ਨੇ ਸਬਤ ਦੇ ਦਿਨ ਲੋਕਾਂ ਨੂੰ ਉਪਦੇਸ਼ ਦੇਣਾ ਸ਼ੁਰੂ ਕਰ

ਦਿੱਤਾ। 32ਲੋਕ ਉਸ ਦੇ ਉਪਦੇਸ਼ ਤੇ ਹੈਰਾਨ ਹੋ ਗਏ ਕਿਉਂਕਿ
ਉਹ ਅਧਿਕਾਰ ਨਾਲ ਬੋਲਿਆ। 33ਪ੍ਰਾਰਥਨਾ ਸਥਾਨ ਤੇ ਇੱਕ
ਮਨੁੱਖ ਸੀ ਜਿਸ ਨੂੰ ਭਰਿਸ਼ਟ ਆਤਮਾ ਚਿੰਬੜਿਆ ਹੋਇਆ ਸੀ,
ਉਹ ਆਦਮੀ ਉੱਚੀ ਆਵਾਜ਼ ਵਿੱਚ ਚੀਕਿਆ, 34"ਹੇ ਨਾਸਰਤ
ਦੇ ਯਿਸੂ! ਤੇਰਾ ਸਾਡੇ ਨਾਲ ਕੀ ਕੰਮ? ਕੀ ਤੂੰ ਇੱਥੇ ਸਾਨੂੰ ਤਬਾਹ
ਕਰਨ ਆਇਆ ਹੈਂ? ਮੈਂ ਤੈਨੂੰ ਜਾਣਦਾ ਹਾਂ ਕਿ ਤੂੰ ਕੌਣ ਹੈਂ ਤੂੰ
ਪਰਮੇਸ਼ੁਰ ਦਾ ਪਵਿੱਤਰ ਪੁਰਖ ਹੈਂ।" 35ਪਰ ਯਿਸੂ ਨੇ ਉਸ ਨੂੰ
ਰੋਕ ਕੇ ਤਾੜਨਾਂ ਕੀਤੀ ਅਤੇ ਕਿਹਾ, "ਚੁਪ ਕਰ! ਅਤੇ ਇਸ ਮਨੁੱਖ
ਵਿੱਚੋਂ ਨਿਕਲ ਜਾ।" ਭਰਿਸ਼ਟ ਆਤਮਾ ਨੇ ਸਾਰੇ ਲੋਕਾਂ ਦੇ ਸਾਮ੍ਹਣੇ
ਉਸ ਮਨੁੱਖ ਨੂੰ ਠਾਹ ਜ਼ਮੀਨ ਤੇ ਪਟਕਿਆ ਅਤੇ ਫ਼ੇਰ ਭਰਿਸ਼ਟ
ਆਤਮਾ ਬਿਨਾ ਉਸ ਆਦਮੀ ਨੂੰ ਸੱਟ ਪਹੁੰਚਾਏ ਉਸ ਵਿੱਚੋ ਨਿਕਲ
ਗਿਆ। 36ਲੋਕ ਹੈਰਾਨ ਹੋਏ ਤੇ ਇੱਕ ਦੂਜੇ ਨੂੰ ਕਹਿਣ ਲੱਗੇ,
"ਇਹ ਕਿਸ ਤਰ੍ਹਾਂ ਦੇ ਉਪਦੇਸ਼ ਹਨ? ਕਿ ਉਹ ਭਰਿਸ਼ਟ ਆਤਮਿਆਂ
ਨੂੰ ਸ਼ਕਤੀ ਅਤੇ ਅਧਿਕਾਰ ਨਾਲ ਹੁਕਮ ਦਿੰਦਾ ਹੈ ਅਤੇ ਉਹ
ਬਾਹਰ ਆ ਜਾਂਦੇ ਹਨ।" 37ਉਸ ਖੇਤ੍ਰ ਦੇ ਸਾਰੇ ਭਾਗਾਂ ਵਿੱਚ ਯਿਸੂ
ਬਾਰੇ ਖ਼ਬਰ ਫ਼ੈਲਣੀ ਸ਼ੁਰੂ ਹੋ ਗਿਆ।

## ਯਿਸੂ ਦਾ ਪਤਰਸ ਦੀ ਮਾਤਾ ਨੂੰ ਰਾਜ਼ੀ ਕਰਨਾ

( ਮੱਤੀ *8:14–17*; ਮਰਕੁਸ *1:29–34*)

38ਫਿਰ ਉਹ ਪ੍ਰਾਰਥਨਾ ਸਥਾਨ ਤੋਂ ਉੱਠ ਕੇ ਸ਼ਮਊਨ* ਦੇ
ਘਰ ਗਿਆ। ਸ਼ਮਊਨ ਦੀ ਸੱਸ ਬੜੀ ਬਿਮਾਰ ਸੀ, ਉਸ ਨੂੰ ਬੜਾ
ਤੇਜ਼ ਬੁਖਾਰ ਸੀ। ਉਨ੍ਹਾਂ ਨੇ ਯਿਸੂ ਨੂੰ ਉਸਦੀ ਮਦਦ ਕਰਨ ਲਈ
ਕਿਹਾ। 39ਯਿਸੂ ਨੇ ਉਸ ਦੇ ਬਿਸਤਰੇ ਦੇ ਨਜ਼ਦੀਕ ਖੜ੍ਹਾ ਹੋਕੇ
ਬੁਖਾਰ ਨੂੰ ਝਿੜਕਿਆ। ਬੁਖਾਰ ਨੇ ਉਸ ਨੂੰ ਛੱਡ ਦਿੱਤਾ। ਉਹ
ਤੁਰੰਤ ਹੀ ਖੜ੍ਹੀ ਹੋ ਗਈ ਅਤੇ ਉਨ੍ਹਾਂ ਦੀ ਸੇਵਾ ਕਰਨ ਲੱਗ ਪਈ।

## ਯਿਸੂ ਦਾ ਹੋਰ ਬਹੁਤ ਸਾਰੇ ਲੋਕਾਂ ਨੂੰ ਰਾਜ਼ੀ ਕਰਨਾ

40ਸੂਰਜ ਡੁੱਬਣ ਦੇ ਸਮੇਂ ਜਿਨ੍ਹਾਂ ਦੇ ਘਰ ਬਿਮਾਰ ਲੋਕ, ਭਿੰਨ
ਭਿੰਨ ਬਿਮਾਰੀਆਂ ਤੋਂ ਪੀੜਿਤ ਸਨ, ਉਨ੍ਹਾਂ ਨੂੰ ਉਹ ਯਿਸੂ ਕੋਲ
ਲਿਆਏ। ਯਿਸੂ ਨੇ ਹਰ ਇੱਕ ਉੱਪਰ ਆਪਣਾ ਹੱਥ ਰੱਖਕੇ ਉਨ੍ਹਾਂ
ਨੂੰ ਨਿਰੋਗ ਕਰ ਦਿੱਤਾ। 41ਕਈ ਲੋਕਾਂ ਵਿੱਚੋਂ ਭੂਤ ਰੌਲਾ ਪਾਉਂਦੇ
ਹੋਏ ਬਾਹਰ ਨਿੱਕਲੇ, "ਤੂੰ ਪਰਮੇਸ਼ੁਰ ਦਾ ਪੁੱਤਰ ਹੈਂ" ਪਰ ਯਿਸੂ ਨੇ
ਉਨ੍ਹਾਂ ਨੂੰ ਝਿੜਕਿਆ ਅਤੇ ਉਨ੍ਹਾਂ ਨੂੰ ਬੋਲਣ ਨਾ ਦਿੱਤਾ ਕਿਉਂ ਕਿ
ਉਹ ਜਾਣਦੇ ਸਨ ਕਿ ਉਹ ਹੀ ਮਸੀਹ ਸੀ।

## ਯਿਸੂ ਦਾ ਹੋਰ ਸ਼ਹਿਰਾਂ ਵਿੱਚ ਜਾਣਾ

( ਮਰਕੁਸ *1:35–39*)

42ਜਿਵੇਂ ਦਿਨ ਸ਼ੁਰੂ ਹੋਇਆ, ਯਿਸੂ ਉਹ ਥਾਂ ਛੱਡਕੇ ਇੱਕ
ਇਕਾਂਤ ਥਾਂ ਚਲਾ ਗਿਆ ਪਰ ਭੀੜ ਉਸਦੀ ਭਾਲ ਵਿੱਚ ਗਈ
ਅਤੇ ਆਖਿਰ ਰਾਤ ਵੇਲੇ ਉਸ ਜਗ੍ਹਾ ਪਹੁੰਚ ਗਈ, ਜਿੱਥੇ ਉਹ ਸੀ।
ਅਤੇ ਉਸ ਨੂੰ ਰੋਕਣ ਦੀ ਕੋਸ਼ਿਸ ਕੀਤੀ ਕਿ ਉਹ ਉਥੋਂ ਨਾ ਜਾਵੇ।
43ਪਰ ਉਸ ਨੇ ਉਨ੍ਹਾਂ ਨੂੰ ਆਖਿਆ, "ਮੈਂ ਪਰਮੇਸ਼ੁਰ ਦੇ ਰਾਜ ਦੀ
ਖੁਸ਼ਖ਼ਬਰੀ ਦਾ ਪ੍ਰਚਾਰ ਕਰਨ ਲਈ ਹੋਰ ਨਗਰਾਂ ਵਿੱਚ ਵੀ ਜਾਣਾ
ਹੈ। ਕਿਉਂ ਕਿ ਮੈਂ ਇਸੇ ਉਦੇਸ਼ ਲਈ ਭੇਜਿਆ ਗਿਆ ਹਾਂ।"
44ਇਸ ਤਰ੍ਹਾਂ ਯਿਸੂ ਨੇ ਯਹੂਦਿਯਾ ਦੇ ਪ੍ਰਾਰਥਨਾ ਸਥਾਨਾ ਵਿੱਚ
ਪ੍ਰਚਾਰ ਕਰਨਾ ਜਾਰੀ ਰੱਖਿਆ।

## ਪਤਰਸ, ਯਾਕੂਬ ਅਤੇ ਯੂਹੰਨਾ ਯਿਸੂ ਦਾ ਅਨੁਸਰਣ ਕਰਦੇ ਹਨ

( ਮੱਤੀ *4:18–22*; ਮਰਕੁਸ *1:16–20*)

5 ਯਿਸੂ ਗਨੇਸਰਤ ਦੀ ਝੀਲ ਕੰਢੇ ਖੜ੍ਹਾ ਸੀ ਅਤੇ ਭੀੜ
ਪਰਮੇਸ਼ੁਰ ਦੇ ਉਪਦੇਸ਼ ਸੁਨਣ ਲਈ, ਉਸ ਦੇ ਆਸ ਪਾਸ
ਇਕੱਠੀ ਹੋ ਰਹੀ ਸੀ। 2ਫ਼ਿਰ ਉਸ ਨੇ ਝੀਲ ਦੇ ਕੰਢੇ ਦੋ ਬੇੜੀਆਂ
ਦੇਖੀਆਂ। ਬੇੜੀਆਂ ਵਿੱਚੋਂ ਮਾਛੀ ਬਾਹਰ ਆਕੇ ਆਪਣੇ ਜਾਲਾਂ ਨੂੰ
ਧੋ ਰਹੇ ਸਨ। 3ਯਿਸੂ ਇੱਕ ਬੇੜੀ ਵਿੱਚ ਚੜ੍ਹ ਗਿਆ ਜੋ ਕਿ ਸ਼ਮਊਨ
ਦੀ ਸੀ ਅਤੇ ਉਸ ਨੇ ਬੇੜੀ ਨੂੰ ਕੰਢੇ ਤੋਂ ਥੋੜੀ ਦੂਰ ਲੈ ਜਾਣ ਲਈ
ਆਖਿਆ, ਤਾਂ ਉਹ ਬੇੜੀ ਵਿੱਚ ਬੈਠ ਕੇ ਕੰਢੇ ਤੇ ਲੋਕਾਂ ਨੂੰ ਉਪਦੇਸ਼
ਦੇਣ ਲੱਗਾ।

4ਜਦੋਂ ਉਹ ਬੋਲ ਹਟਿਆ, ਉਸ ਨੇ ਸ਼ਮਊਨ ਨੂੰ ਕਿਹਾ, "ਡੂੰਘੇ
ਪਾਣੀਆਂ ਵਿੱਚ ਜਾਓ ਅਤੇ ਮੱਛੀਆਂ ਲਈ ਆਪਣੇ ਜਾਲ ਪਾਣੀ
ਵਿੱਚ ਸੁੱਟੋ।"

5ਸ਼ਮਊਨ ਨੇ ਜਵਾਬ ਦਿੱਤਾ, "ਮਾਲਕ! ਅਸੀਂ ਸਾਰੀ ਰਾਤ
ਮੱਛੀਆਂ ਫ਼ੜਣ ਲਈ ਬਹੁਤ ਕੋਸ਼ਿਸ਼ ਕਰਦੇ ਰਹੇ, ਪਰ ਸਾਡੇ ਹੱਥ
ਕੁਝ ਵੀ ਨਹੀਂ ਲੱਗਾ। ਪਰ ਤੁਸੀਂ ਆਖਦੇ ਹੋ ਕਿ ਮੈਂ ਜਾਲ ਪਾਣੀ
ਵਿੱਚ ਪਾਵਾਂ। ਇਸ ਲਈ ਮੈਂ ਇੰਝ ਹੀ ਕਰਦਾ ਹਾਂ ਜਿਵੇਂ ਤੁਸੀਂ
ਆਖਦੇ ਹੋ।

6ਸਭ ਮਾਛੀਆਂ ਨੇ ਆਪਣੇ ਜਾਲ ਪਾਣੀ ਵਿੱਚ ਪਾਏ ਤਾਂ
ਉਨ੍ਹਾਂ ਦੇ ਜਾਲ ਮੱਛੀਆਂ ਨਾਲ ਇਸ ਕਦਰ ਭਾਰੇ ਹੋ ਗਏ ਕਿ ਉਹ
ਭਾਰ ਨਾਲ ਟੁਟਣੇ ਸ਼ੁਰੂ ਹੋ ਗਏ। 7ਉਨ੍ਹਾਂ ਨੇ ਦੂਜੀ ਬੇੜੀ
ਵਿੱਚ ਬੈਠੇ ਆਪਣੇ ਹੋਰਨਾਂ ਸਾਥੀਆਂ ਨੂੰ ਆਪਣੀ ਮਦਦ
ਲਈ ਬੁਲਾਇਆ। ਜਦੋਂ ਉਨ੍ਹਾਂ ਦੇ ਮਿੱਤਰ ਮਦਦ ਲਈ ਆਏ ਤਾਂ
ਉਨ੍ਹਾਂ ਦੀਆਂ ਦੋਨੋ ਬੇੜੀਆਂ ਇਸ ਕਦਰ ਮੱਛੀਆਂ ਨਾਲ ਭਰ
ਗਈਆਂ ਕਿ ਇੰਝ ਮਾਲੂਮ ਹੁੰਦਾ ਸੀ ਕਿ ਬੇੜੀਆਂ ਹੁਣੇ ਹੀ ਡੁੱਬ
ਜਾਣਗੀਆਂ।

8-9ਜਦੋਂ ਸਮਊਨ ਨੇ ਇਹ ਵੇਖਿਆ, ਤਾਂ ਉਸ ਨੇ ਯਿਸੂ ਅੱਗੇ
ਸਿਰ ਝੁਕਾਇਆ ਅਤੇ ਆਖਿਆ, "ਪ੍ਰਭੂ ਮੈਂ ਇੱਕ ਪਾਪੀ ਬੰਦਾ ਹਾਂ,
ਤੂੰ ਮੇਰੇ ਕੋਲੋਂ ਦੂਰ ਚਲਿਆ ਜਾ।" ਉਸ ਨੇ ਅਜਿਹਾ ਇਸ ਲਈ
ਆਖਿਆ ਕਿਉਂ ਕਿ ਉਹ ਅਤੇ ਹੋਰ ਜੋ ਉਸ ਦੇ ਨਾਲ ਸਨ ਇੰਨੀਆਂ
ਮੱਛੀਆਂ ਫ਼ੜੇ ਜਾਣ ਲਈ ਹੈਰਾਨ ਸਨ। 10ਇਸੇ ਤਰ੍ਹਾਂ ਜ਼ਬਦੀ ਦੇ
ਪੁਤਰ ਯਾਕੂਬ ਅਤੇ ਯੂਹੰਨਾ ਵੀ ਬੜੇ ਹੈਰਾਨ ਹੋਏ। ਯਾਕੂਬ ਅਤੇ
ਯੂਹੰਨਾ ਸ਼ਮਊਨ ਨਾਲ ਸਾਂਝਾ ਕੰਮ ਕਰਦੇ ਸਨ।

ਯਿਸੂ ਨੇ ਸ਼ਮਊਨ ਨੂੰ ਕਿਹਾ, "ਭੈਭੀਤ ਨਾ ਹੋ! ਹੁਣ ਤੋਂ ਤੂੰ ਲੋਕਾਂ
ਨੂੰ ਇਕੱਠਾ ਕਰਨ ਦਾ ਕੰਮ ਕਰੇਂਗਾ।"

11ਫ਼ੇਰ ਉਨ੍ਹਾਂ ਨੇ ਆਪਣੀਆਂ ਬੇੜੀਆਂ ਨੂੰ ਕੰਢੇ ਤੇ ਲਿਆਂਦਾ।
ਅਤੇ ਉਨ੍ਹਾਂ ਨੇ ਸਭ ਕੁਝ ਪਿੱਛੇ ਛੱਡ ਦਿੱਤਾ ਅਤੇ ਯਿਸੂ ਦੇ ਮਗਰ ਹੋ
ਤੁਰੇ।

---

**ਸ਼ਮਊਨ** ਸ਼ਮਊਨ ਦਾ ਦੂਜਾ ਨਾਂ ਪਤਰਸ ਸੀ।

## ਯਿਸੂ ਦਾ ਇੱਕ ਕੋੜ੍ਹੀ ਨੂੰ ਰਾਜ਼ੀ ਕਰਨਾ

(ਮੱਤੀ *8:1–4*; ਮਰਕੁਸ *1:40–45*)

12ਇੱਕ ਵਾਰ ਯਿਸੂ ਇੱਕ ਨਗਰ ਵਿੱਚ ਸੀ। ਉੱਥੇ ਕੋੜ੍ਹ ਨਾਲ
ਭਰਪੂਰ ਇੱਕ ਬੰਦਾ ਸੀ। ਜਦੋਂ ਉਸ ਨੇ ਯਿਸੂ ਨੂੰ ਵੇਖਿਆ ਉਹ
ਯਿਸੂ ਦੇ ਪੈਰਾਂ ਤੇ ਝੁਕ ਗਿਆ ਅਤੇ ਉਸ ਨੂੰ ਬੇਨਤੀ ਕੀਤੀ, "ਪ੍ਰਭੂ,
ਮੇਰੇ ਤੇ ਕਿਰਪਾ ਕਰੋ ਅਤੇ ਮੈਨੂੰ ਠੀਕ ਕਰ ਦਿਓ ਕਿਉਂ ਕਿ ਮੈਂ
ਜਾਣਦਾ ਹਾਂ ਕਿ ਜੇ ਤੁਸੀਂ ਚਾਹੋ ਤਾਂ ਮੈਨੂੰ ਰਾਜ਼ੀ ਕਰ ਸਕਦੇ ਹੋਂ।
13ਯਿਸੂ ਨੇ ਆਪਣਾ ਹੱਥ ਬਾਹਰ ਫ਼ੈਲਾ ਕੇ ਉਸ ਨੂੰ ਛੋਹਿਆ
ਅਤੇ ਉਸਨੂੰ ਆਖਿਆ, "ਮੈਂ ਤੈਨੂੰ ਰਾਜ਼ੀ ਕਰਨਾ ਚਾਹੁੰਦਾ ਹਾਂ,
ਰਾਜ਼ੀ ਹੋ ਜਾ!" ਤੁਰੰਤ ਹੀ ਕੋੜ੍ਹ ਗਾਇਬ ਹੋ ਗਿਆ। 14ਤਦ ਯਿਸੂ
ਨੇ ਕਿਹਾ, "ਕਿਸੇ ਕੋਲ ਵੀ ਇਸ ਬਾਰੇ ਜ਼ਿਕਰ ਨਾ ਕਰੀਂ ਜਾਜਕ
ਕੋਲ ਜਾਕੇ ਆਪਣੇ ਆਪ ਨੂੰ ਵਿਖਾ ਅਤੇ ਜਿਵੇਂ ਮੂਸਾ ਨੇ ਹੁਕਮ
ਦਿੱਤਾ ਜਾ ਕੇ ਬਲੀ ਭੇਟਾ ਕਰ। ਇੰਝ ਲੋਕਾਂ ਨੂੰ ਪਤਾ ਲੱਗ ਜਾਵੇਗਾ
ਕਿ ਤੂੰ ਰਾਜ਼ੀ ਹੋ ਗਿਆ ਹੈ।"
15ਪਰ ਯਿਸੂ ਦੀ ਚਰਚਾ ਵੱਧ ਤੋਂ ਵੱਧ ਫੈਲਦੀ ਗਈ। ਲੋਕਾਂ
ਦੀ ਭੀੜ ਉਸ ਦੇ ਉਪਦੇਸ਼ ਸੁਨਣ ਅਤੇ ਆਪਣੇ ਰੋਗਾਂ ਤੋਂ ਰਾਜ਼ੀ
ਹੋਣ ਲਈ ਉਸ ਕੋਲ ਆਈ। 16ਪਰ ਅਕਸਰ ਯਿਸੂ ਇਕਾਂਤ
ਵਾਲੀਆਂ ਥਾਵਾਂ ਤੇ ਪ੍ਰਾਰਥਨਾ ਕਰਨ ਲਈ ਚਲਿਆ ਜਾਂਦਾ ਸੀ।

## ਯਿਸੂ ਦਾ ਇੱਕ ਅਧਰੰਗੀ ਨੂੰ ਠੀਕ ਕਰਨਾ

(ਮੱਤੀ *9:1–8*; ਮਰਕੁਸ *2:1–12*)

17ਇੱਕ ਦਿਨ ਯਿਸੂ ਜਦੋਂ ਲੋਕਾਂ ਨੂੰ ਉਪਦੇਸ਼ ਦੇ ਰਿਹਾ ਸੀ ਤਾਂ
ਫ਼ਰੀਸੀ, ਅਤੇ ਕੁਝ ਨੇਮ ਦੇ ਉਪਦੇਸ਼ਕ ਵੀ ਉਥੇ ਬੈਠੇ ਹੋਏ ਸਨ।
ਉਹ ਗਲੀਲ ਅਤੇ ਯਹੂਦਿਯਾ ਦੇ ਹਰ ਨਗਰ ਤੋਂ ਅਤੇ ਯਰੂਸ਼ਲਮ
ਤੋਂ ਵੀ ਆਏ ਸਨ। ਪ੍ਰਭੂ ਯਿਸੂ ਨੂੰ ਲੋਕਾਂ ਨੂੰ ਠੀਕ ਕਰਨ ਲਈ
ਆਪਣੀ ਸਮਰੱਥਾ ਦੇ ਰਿਹਾ ਸੀ। 18ਉਥੇ ਇੱਕ ਮਨੁੱਖ ਸੀ ਜਿਸ
ਨੂੰ ਅਧਰੰਗ ਹੋਇਆ ਸੀ। ਕੁਝ ਲੋਕ ਉਸ ਨੂੰ ਮੰਜੀ ਤੇ ਚੁਕ ਕੇ
ਲਿਆਏ। ਉਹ ਆਦਮੀ ਚਾਹੁੰਦੇ ਸਨ ਕਿ ਉਹ ਇਸ ਅਧਰੰਗੀ ਨੂੰ
ਅੰਦਰ ਲੈਜਾ ਕੇ ਯਿਸੂ ਦੇ ਸਾਮ੍ਹਣੇ ਰੱਖਣ। 19ਪਰ ਉਥੇ ਇੰਨੀ
ਭੀੜ ਸੀ ਕਿ ਜਦ ਉਨ੍ਹਾਂ ਨੂੰ ਅੰਦਰ ਜਾਣ ਦਾ ਕੋਈ ਢੰਗ ਨਾ
ਦਿਸਿਆ ਫ਼ਿਰ ਉਹ ਛੱਤ ਉੱਤੇ ਚੜ੍ਹੇ ਅਤੇ ਉਨ੍ਹਾਂ ਨੇ ਕੁਝ ਖਪਰੈਲਾਂ
ਕੱਢੀਆਂ ਅਤੇ ਭੀੜ ਦੇ ਵਿਚਕਾਰ ਅਤੇ ਠੀਕ ਯਿਸੂ ਦੇ ਸਾਮ੍ਹਣੇ
ਉਸ ਬਿਮਾਰ ਮਨੁੱਖ ਨੂੰ ਉਸ ਦੇ ਬਿਸਤਰੇ ਸਮੇਤ ਹੇਠਾਂ ਲਾਹ
ਦਿੱਤਾ। 20ਯਿਸੂ ਨੇ ਉਨ੍ਹਾਂ ਦੀ ਆਸਥਾ ਵੇਖਕੇ ਬਿਮਾਰ ਮਨੁੱਖ ਨੂੰ
ਕਿਹਾ, "ਮਿੱਤਰ, ਤੇਰੇ ਪਾਪ ਬਖਸ਼ੇ ਗਏ ਹਨ।"
21ਯਹੂਦੀ, ਨੇਮ ਦੇ ਉਪਦੇਸ਼ਕਾਂ ਅਤੇ ਫ਼ਰੀਸੀਆਂ ਨੇ ਆਪਸ
ਵਿੱਚ ਸੋਚਿਆ "ਇਹ ਕੌਣ ਆਦਮੀ ਹੈ ਜੋ ਪਰਮੇਸ਼ੁਰ ਦੇ ਖਿਲਾਫ਼
ਬੋਲ ਰਿਹਾ ਹੈ? ਕਿਉਂਕਿ ਕੇਵਲ ਪ੍ਰਭੂ ਹੀ ਪਾਪ ਮਾਫ ਕਰ ਸਕਦਾ
ਹੈ।"
22ਯਿਸੂ ਉਨ੍ਹਾਂ ਦੀਆਂ ਸੋਚਾਂ ਨੂੰ ਜਾਣਦਾ ਸੀ ਤਾਂ ਉਸ ਨੇ
ਕਿਹਾ, "ਤੁਹਾਡੇ ਮਨ ਵਿੱਚ ਅਜਿਹੇ ਵਿਚਾਰ ਕਿਉਂ ਪੈਦਾ ਹੋ ਰਹੇ
ਹਨ? 23ਕਿਹੜੀ ਗੱਲ ਸੌਖੀ ਹੈ? ਇਹ ਆਖਣਾ 'ਤੇਰੇ ਪਾਪ ਮੁਆਫ਼
ਹੋ ਗਏ ਹਨ', 'ਜਾਂ ਉੱਠ ਅਤੇ ਚੱਲ।' 24ਪਰ ਮੈਂ ਤੁਹਾਨੂੰ ਇਹ
ਸਬੂਤ ਦਿਆਂਗਾ ਕਿ ਮਨੁੱਖ ਦੇ ਪੁੱਤਰ* ਨੂੰ ਧਰਤੀ ਤੇ ਪਾਪ
ਮੁਆਫ਼ ਕਰਨ ਦਾ ਅਧਿਕਾਰ ਹੈ।" ਤਾਂ ਉਸ ਨੇ ਅਧਰੰਗੀ ਮਨੁੱਖ
ਨੂੰ ਆਖਿਆ। "ਮੈਂ ਤੈਨੂੰ ਕਹਿੰਦਾ ਹਾਂ, ਖੜ੍ਹਾ ਹੋ ਅਪਣਾ ਬਿਸਤਰਾ
ਚੁੱਕ ਅਤੇ ਘਰ ਨੂੰ ਜਾ।"
25ਤਾਂ ਉਹ ਮਨੁੱਖ ਤੁਰੰਤ ਹੀ ਉਨ੍ਹਾਂ ਸਾਮ੍ਹਣੇ ਉੱਠ ਖਲੋਇਆ।
ਉਸਨੇ ਆਪਣਾ ਬਿਸਤਰਾ ਚੁੱਕਿਆ ਅਤੇ ਪ੍ਰਭੂ ਦੀ ਉਸਤਤਿ ਕਰਦਾ
ਹੋਇਆ ਘਰ ਨੂੰ ਚਲਾ ਗਿਆ। 26ਉਹ ਹੈਰਾਨ ਸਨ ਅਤੇ ਉਨ੍ਹਾਂ
ਨੇ ਪੂਰੀ ਇੱਜ਼ਤ ਨਾਲ ਪਰਮੇਸ਼ੁਰ ਦੀ ਉਸਤਤਿ ਕੀਤੀ। ਉਨ੍ਹਾਂ ਨੇ
ਆਖਿਆ, "ਅੱਜ ਅਸੀਂ ਹੈਰਾਨੀ ਭਰੀਆਂ ਗੱਲਾਂ ਵੇਖੀਆਂ ਹਨ।"

## ਲੇਵੀ ਯਿਸੂ ਮਗਰ ਹੋ ਪਿਆ

(ਮੱਤੀ *9:9–13*; ਮਰਕੁਸ *2:13–17*)

27ਇਸ ਤੋਂ ਬਾਅਦ ਯਿਸੂ ਬਾਹਰ ਗਿਆ ਉਸ ਨੇ ਇੱਕ ਮਸੂਲੀਏ
ਲੇਵੀ ਨੂੰ ਮਸੂਲ ਦੀ ਚੌਂਕੀ ਤੇ ਬੈਠੇ ਵੇਖਿਆ। ਯਿਸੂ ਨੇ ਉਸ ਨੂੰ
ਕਿਹਾ, "ਮੇਰੇ ਪਿਛੇ ਹੋ ਤੁਰ!" 28ਲੇਵੀ ਸਭ ਕੁਝ ਛੱਡ ਕੇ ਉਸ ਦੇ
ਪਿੱਛੇ ਹੋ ਤੁਰਿਆ।
29ਲੇਵੀ ਨੇ ਆਪਣੇ ਘਰ ਵਿੱਚ ਯਿਸੂ ਲਈ ਇੱਕ ਵੱਡੀ ਦਾਅਵਤ
ਦਾ ਇੰਤਜ਼ਾਮ ਕੀਤਾ। ਖਾਣੇ ਦੀ ਮੇਜ਼ ਤੇ ਕਾਫ਼ੀ ਸਾਰੇ ਮਸੂਲੀਏ
ਅਤੇ ਕੁਝ ਹੋਰ ਲੋਕ ਵੀ ਇਕੱਤਰ ਹੋਏ ਸਨ। 30ਫ਼ਰੀਸੀਆਂ ਅਤੇ
ਨੇਮ ਦੇ ਉਪਦੇਸ਼ਕਾਂ ਨੇ ਯਿਸੂ ਦੇ ਚੇਲਿਆਂ ਨੂੰ ਸ਼ਿਕਾਇਤ ਕੀਤੀ
"ਤੁਸੀਂ ਮਸੂਲੀਆਂ ਅਤੇ ਪਾਪੀਆਂ ਨਾਲ ਕਿਓ ਖਾ-ਪੀ ਰਹੇ ਹੋ?"
31ਯਿਸੂ ਨੇ ਉਨ੍ਹਾਂ ਨੂੰ ਆਖਿਆ, "ਇਹ ਬੀਮਾਰ ਮਨੁੱਖ ਹਨ,
ਜਿਨ੍ਹਾਂ ਨੂੰ ਵੈਦ ਦੀ ਜ਼ਰੂਰਤ ਹੈ ਨਾ ਕਿ ਤੰਦਰੁਸਤਾਂ ਨੂੰ। 32ਮੈਂ
ਪਾਪੀਆਂ ਨੂੰ ਉਨ੍ਹਾਂ ਦੇ ਦਿਲ ਅਤੇ ਜੀਵਨ ਬਦਲਣ ਲਈ ਆਖਣ
ਲਈ ਆਇਆ ਹਾਂ, ਨਾ ਕਿ ਧਰਮੀਆਂ ਨੂੰ।"

## ਯਿਸੂ ਦਾ ਵਰਤ ਬਾਰੇ ਸਵਾਲ ਦਾ ਜਵਾਬ ਦੇਣਾ

(ਮੱਤੀ *9:14–17*; ਮਰਕੁਸ *2:18–22*)

33ਉਨ੍ਹਾਂ ਨੇ ਯਿਸੂ ਨੂੰ ਕਿਹਾ, "ਯੂਹੰਨਾ ਦੇ ਚੇਲੇ ਵੀ ਆਮ
ਤੌਰ ਤੇ ਫ਼ਰੀਸੀਆਂ ਦੇ ਚੇਲਿਆਂ ਵਾਂਙ ਵਰਤ ਰੱਖਦੇ ਅਤੇ
ਪ੍ਰਾਰਥਨਾ ਕਰਦੇ ਸਨ, ਪਰ ਤੇਰੇ ਚੇਲੇ ਹਰ ਵਕਤ ਖਾਂਦੇ-ਪੀਂਦੇ
ਰਹਿੰਦੇ ਹਨ।"
34ਯਿਸੂ ਨੇ ਉਨ੍ਹਾਂ ਨੂੰ ਆਖਿਆ, "ਕੀ ਤੁਸੀਂ ਲਾੜੇ ਦੇ ਦੋਸਤਾਂ
ਤੋਂ ਵਰਤ ਰੱਖਵਾ ਸੱਕਦੇ ਹੋ ਜਦੋਂ ਤੱਕ ਕਿ ਲਾੜਾ ਉਨ੍ਹਾਂ ਦੇ ਨਾਲ
ਹੁੰਦਾ ਹੈ? 35ਪਰ ਵਕਤ ਆਵੇਗਾ ਜਦੋਂ ਲਾੜਾ ਉਨ੍ਹਾਂ ਤੋਂ ਲੈ
ਲਿਆ ਜਾਵੇਗਾ। ਉਸ ਵਕਤ ਉਹ ਵਰਤ ਰਖਣਗੇ।"
36ਯਿਸੂ ਨੇ ਉਨ੍ਹਾਂ ਨੂੰ ਇਹ ਦ੍ਰਿਸ਼ਟਾਂਤ ਸੁਣਾਇਆ, "ਕੋਈ ਵੀ
ਮਨੁੱਖ ਨਵੇਂ ਕੱਪੜੇ ਦੀ ਟਾਕੀ ਪਾੜਕੇ ਪੁਰਾਣੇ ਕੱਪੜੇ ਉੱਤੇ ਨਹੀਂ
ਲਾਉਂਦਾ। ਜੇਕਰ ਉਹ ਇਹ ਕਰਦਾ ਹੈ ਤਾਂ ਉਹ ਨਵੀਂ ਪੁਸ਼ਾਕ
ਨੂੰ ਖਰਾਬ ਕਰ ਲਵੇਗਾ, ਪਰ ਹਾਂ ਨਵੀਂ ਪੁਸ਼ਾਕ ਦੀ ਟਾਕੀ ਵੀ
ਪੁਰਾਣੀ ਪੁਸ਼ਾਕ ਤੇ ਮੇਲ ਨਹੀਂ ਖਾਂਦੀ। 37ਲੋਕ ਨਵੀਂ ਮੈ ਨੂੰ ਕਦੇ
ਵੀ ਪੁਰਾਣੀ ਮਸ਼ਕਾਂ ਵਿੱਚ ਨਹੀਂ ਪਾਉਂਦੇ। ਕਿਉਂ? ਕਿਉਂ ਕਿ

---

**ਮਨੁੱਖ ਦਾ ਪੁੱਤਰ** ਉਹ ਨਾਮ ਜਿਹੜਾ ਯਿਸੂ ਨੇ ਆਪਣੇ ਲਈ ਵਰਤਿਆ। ਦਾਨਿਏਲ 7:13–14 ਵਿੱਚ ਇਹ ਨਾਮ ਮਸੀਹਾ ਦਾ ਹੈ, ਜਿਸ ਨੂੰ ਪਰਮੇਸ਼ੁਰ ਨੇ ਆਪਣੇ ਲੋਕਾਂ ਨੂੰ ਬਚਾਉਣ ਲਈ ਚੁਣਿਆ ਸੀ।

ਨਵੀਂ ਮੈ ਪੁਰਾਣੀਆਂ ਮਸ਼ਕਾਂ ਨੂੰ ਪਾੜ ਦੇਵੇਗੀ ਅਤੇ ਮੈ ਉਨ੍ਹਾਂ
ਵਿੱਚੋਂ ਡੁੱਲ੍ਹ ਜਾਵੇਗੀ ਅਤੇ ਮਸ਼ਕਾਂ ਨਸ਼ਟ ਹੋ ਜਾਣਗੀਆਂ। 38ਇਸੇ
ਲਈ ਲੋਕ ਨਵੀਂ ਮੈ ਹਮੇਸ਼ਾ ਨਵੀਆਂ ਮਸ਼ਕਾਂ ਵਿੱਚ ਭਰਦੇ ਹਨ।
39ਅਤੇ ਪੁਰਾਣੀ ਮੈ ਪੀ ਕੇ ਨਵੀਂ ਕੋਈ ਨਹੀਂ ਚਾਹੁੰਦਾ। ਕਿਉਂ?
ਕਿਉਂ ਕਿ ਉਹ ਆਖਦਾ ਹੈ ਕਿ, ‘ਪੁਰਾਣੀ ਮੈ ਹੀ ਵਧੀਆ ਹੈ।’”

## ਯਿਸੂ ਸਬਤ ਦੇ ਦਿਨ ਦਾ ਪ੍ਰਭੂ ਹੈ

(ਮੱਤੀ *12:1–8*; ਮਰਕੁਸ *2:23–28*)

6 ਸਬਤ ਦੇ ਦਿਨ ਯਿਸੂ ਕਣਕ ਦੇ ਖੇਤਾਂ ਵਿੱਚੋਂ ਦੀ ਜਾ ਰਿਹਾ
ਸੀ। ਉਸ ਦੇ ਕੁਝ ਚੇਲੇ ਕਣਕ ਦੇ ਸਿੱਟੇ ਤੋੜਕੇ ਆਪਣੇ
ਹੱਥਾਂ ਤੇ ਮਲ ਕੇ ਖਾ ਰਹੇ ਸਨ। 2ਕੁਝ ਫ਼ਰੀਸੀਆਂ ਨੇ ਕਿਹਾ,
“ਤੁਸੀਂ ਇਹ ਕਿਉਂ ਕਰ ਰਹੇ ਹੋ? ਸਬਤ ਦੇ ਦਿਨ ਨੇਮ ਦੇ ਮੁਤਾਬਿਕ
ਇੰਝ ਕਰਨ ਦੀ ਇਜ਼ਾਜ਼ਤ ਨਹੀਂ ਹੈ।”
3ਯਿਸੂ ਨੇ ਆਖਿਆ, “ਕੀ ਤੁਸੀਂ ਇਹ ਨਹੀਂ ਪੜ੍ਹਿਆ ਕਿ ਦਾਊਦ
ਨੇ ਕੀ ਕੀਤਾ ਸੀ, ਜਦੋਂ ਉਹ ਅਤੇ ਉਸ ਦੇ ਸਾਥੀ ਭੁੱਖੇ ਸਨ। 4ਕੀ
ਤੁਸੀਂ ਨਹੀਂ ਪੜ੍ਹਿਆ ਕਿ ਉਹ ਪਰਮੇਸ਼ੁਰ ਦੇ ਘਰ ਵੜਿਆ, ਤੇ
ਉਸਨੇ ਉਹ ਰੋਟੀ ਚੁੱਕੀ, ਜੋ ਕਿ ਪਰਮੇਸ਼ੁਰ ਨੂੰ ਭੇਂਟ ਕੀਤੀ ਗਈ
ਸੀ, ਕੁਝ ਖੁਦ ਖਾਧੀ ਅਤੇ ਕੁਝ ਉਨ੍ਹਾਂ ਲੋਕਾਂ ਨੂੰ ਦਿੱਤੀ, ਜੋ ਉਸ ਦੇ
ਨਾਲ ਸਨ। ਇਹ ਨੇਮ ਦੇ ਵਿਰੁੱਧ ਸੀ ਜਦ ਕਿ ਨੇਮ ਤਾਂ ਇਹੀ
ਆਖਦਾ ਹੈ ਕਿ ਕੇਵਲ ਜਾਜਕ ਹੀ ਉਸ ਰੋਟੀ ਦਾ ਸੇਵਨ ਕਰ
ਸਕਦਾ ਹੈ।” 5ਤੱਦ ਯਿਸੂ ਨੇ ਫ਼ਰੀਸੀਆਂ ਨੂੰ ਕਿਹਾ, “ਮਨੁੱਖ ਦਾ
ਪੁੱਤਰ ਸਬਤ ਦੇ ਦਿਨ ਦਾ ਪ੍ਰਭੂ ਹੈ।”

## ਯਿਸੂ ਸਬਤ ਦੇ ਦਿਨ ਇੱਕ ਆਦਮੀ ਨੂੰ ਰਾਜ਼ੀ ਕਰਦਾ ਹੈ

(ਮੱਤੀ *12:9–14*; ਮਰਕੁਸ *3:1–6*)

6ਇੱਕ ਹੋਰ ਸਬਤ ਦੇ ਦਿਨ ਉਹ ਯਹੂਦੀ ਪ੍ਰਾਰਥਨਾ ਸਥਾਨ
ਵਿੱਚ ਉਪਦੇਸ਼ ਦੇਣ ਲਈ ਗਿਆ। ਉੱਥੇ ਇੱਕ ਆਦਮੀ ਸੀ ਜਿਸ
ਦੇ ਸੱਜੇ ਹੱਥ ਨੂੰ ਅਧਰੰਗ ਸੀ। 7ਨੇਮ ਦੇ ਉਪਦੇਸ਼ਕ ਅਤੇ ਫ਼ਰੀਸੀ
ਇਸ ਉਡੀਕ ਵਿੱਚ ਸਨ ਕਿ ਵੇਖੀਏ ਯਿਸੂ ਇਸ ਨੂੰ ਸਬਤ ਦੇ
ਦਿਨ ਰਾਜ਼ੀ ਕਰ ਸਕਦਾ ਹੈ ਕਿ ਨਹੀਂ। ਉਹ ਚਾਹੁੰਦੇ ਸਨ ਕਿ
ਯਿਸੂ ਕੋਈ ਗਲਤ ਕੰਮ ਕਰੇ ਤੇ ਉਹ ਉਸ ਨੂੰ ਦੋਸ਼ੀ ਠਹਿਰਾ
ਸਕਣ। 8ਯਿਸੂ ਉਨ੍ਹਾਂ ਦੀਆਂ ਸੋਚਾਂ ਨੂੰ ਜਾਣਦਾ ਸੀ। ਅਤੇ ਉਸ
ਨੇ ਉਸ ਮਨੁੱਖ ਨੂੰ ਆਖਿਆ ਜਿਸ ਦੇ ਹੱਥ ਨੂੰ ਅਧਰੰਗ ਹੋਇਆ
ਸੀ, “ਉੱਠ ਅਤੇ ਵਿਚਾਲੇ ਆ ਕੇ ਖੜ੍ਹਾ ਹੋ ਜਾ।” ਤਾਂ ਉਸ ਨੇ ਇੰਝ
ਹੀ ਕੀਤਾ। 9ਤਦ ਯਿਸੂ ਨੇ ਲੋਕਾਂ ਨੂੰ ਪੁੱਛਿਆ, “ਮੈਂ ਤੁਹਾਨੂੰ ਪੁੱਛਦਾ
ਹਾਂ ਕਿ ਸਬਤ ਦੇ ਦਿਨ ਕੀ ਕਰਨ ਦੀ ਇਜ਼ਾਜ਼ਤ ਹੈ? ਚੰਗਿਆਈ
ਕਰਨੀ ਦੀ ਜਾਂ ਬਦੀ? ਕਿਸੇ ਦੇ ਪ੍ਰਾਣ ਨਸ਼ਟ ਕਰਨ ਦੀ ਜਾਂ ਕਿਸੇ
ਦੇ ਪ੍ਰਾਣਾਂ ਨੂੰ ਬਚਾਉਣ ਦੀ?” 10ਯਿਸੂ ਨੇ ਆਲੇ ਦੁਆਲੇ ਉਨ੍ਹਾਂ
ਸਾਰਿਆਂ ਲੋਕਾਂ ਨੂੰ ਵੇਖਿਆ ਅਤੇ ਬਿਮਾਰ ਆਦਮੀ ਨੂੰ ਆਖਿਆ,
“ਮੈਨੂੰ ਆਪਣਾ ਹੱਥ ਵਿਖਾ।” ਜਦ ਉਸ ਅਧਰੰਗੀ ਮਨੁੱਖ ਨੇ
ਆਪਣਾ ਹੱਥ ਵਿਖਾਉਣ ਲਈ ਬਾਹਰ ਕਢਿਆ ਤਾਂ ਉਹ ਬਿਲਕੁਲ
ਠੀਕ ਸੀ। 11ਤਦ ਫਰੀਸੀ ਅਤੇ ਨੇਮ ਦੇ ਉਪਦੇਸ਼ਕ ਇਹ ਵੇਖ ਕੇ
ਬੜੇ ਕਰੋਧ ਵਿੱਚ ਆਏ ਅਤੇ ਇੱਕ ਦੂਜੇ ਨੂੰ ਕਹਿਣ ਲੱਗੇ, “ਆਪਾਂ
ਯਿਸੂ ਨਾਲ ਕੀ ਕਰੀਏ?”

## ਯਿਸੂ ਦਾ ਬਾਰ੍ਹਾਂ ਰਸੂਲਾਂ ਨੂੰ ਚੁਣਨਾ

(ਮੱਤੀ *10:1–4*; ਮਰਕੁਸ *3:13–19*)

12ਉਨ੍ਹੀਂ ਦਿਨੀ ਯਿਸੂ ਇੱਕ ਪਹਾੜ ਤੇ ਗਿਆ ਅਤੇ ਪਰਮੇਸ਼ੁਰ
ਨੂੰ ਪ੍ਰਾਰਥਨਾ ਕਰਦਿਆਂ ਸਾਰੀ ਰਾਤ ਬਿਤਾ ਦਿੱਤੀ। 13ਅਗਲੀ
ਸਵੇਰ ਉਸ ਨੇ ਆਪਣੇ ਚੇਲਿਆਂ ਨੂੰ ਬੁਲਾਇਆ ਅਤੇ ਉਨ੍ਹਾਂ ਵਿੱਚੋਂ
ਬਾਰ੍ਹਾਂ ਨੂੰ ਚੁਣਿਆ ਅਤੇ ਉਨ੍ਹਾਂ ਨੂੰ “ਰਸੂਲ” ਆਖਿਆ। 14ਉਨ੍ਹਾਂ
ਬਾਰ੍ਹਾਂ ਰਸੂਲਾਂ ਦੇ ਨਾਂ ਸਨ: ਸ਼ਮਊਨ, ਜਿਸ ਨੂੰ ਯਿਸੂ ਨੇ ਪਤਰਸ
ਨਾਂ ਦਿੱਤਾ ਅਤੇ ਉਸਦਾ ਭਰਾ ਅੰਦ੍ਰਿਯਾਸ, ਯਾਕੂਬ ਅਤੇ ਯੂਹੰਨਾ,
ਫਿਲਿਪੁੱਸ ਅਤੇ ਬਰਥੁਲਮਈ, 15ਮੱਤੀ, ਥੋਮਾ ਅਤੇ ਹਲਫਈ ਦਾ
ਪੁੱਤਰ ਯਾਕੂਬ ਅਤੇ ਸ਼ਮਊਨ ਜਿਹੜਾ ਕਨਾਨੀ* ਕਹਾਉਂਦਾ ਸੀ।
16ਯਾਕੂਬ ਦਾ ਪੁਤਰ ਯਹੂਦਾ ਅਤੇ ਯਹੂਦਾ ਇਸਕਰਿਯੋਤੀ। ਇਹ
ਉਹੀ ਯਾਕੂਬ ਦਾ ਪੁਤਰ ਯਹੂਦਾ ਹੈ ਜੋ ਬਾਅਦ ਵਿੱਚ ਯਿਸੂ ਨੂੰ
ਉਸਦੇ ਦੁਸ਼ਮਣਾਂ ਦੇ ਹੱਥ ਫੜਵਾਉਂਦਾ ਹੈ।

## ਯਿਸੂ ਦਾ ਲੋਕਾਂ ਨੂੰ ਉਪਦੇਸ਼ ਦੇਣਾ ਅਤੇ ਰਾਜ਼ੀ ਕਰਨਾ

(ਮੱਤੀ *4:23–25*; *5:1–12*)

17ਯਿਸੂ ਅਤੇ ਰਸੂਲ ਪਹਾੜ ਤੋਂ ਉਤਰ ਕੇ ਇੱਕ ਪੱਧਰੀ ਜਗ੍ਹਾ
ਤੇ ਆ ਕੇ ਖੜੋਤੇ। ਲੋਕਾਂ ਦਾ ਇੱਕ ਬਹੁਤ ਵੱਡਾ ਸਮੂਹ ਉੱਥੇ
ਇਕੱਠਾ ਹੋਇਆ ਸੀ ਜੋ ਕਿ ਸਾਰੇ ਯਹੂਦਿਯਾ, ਯਰੂਸ਼ਲਮ, ਸੂਰ
ਅਤੇ ਸੈਦਾ ਦੇ ਸਮੁੰਦਰ ਕੰਢੇ ਦੇ ਸ਼ਹਿਰਾਂ ਤੋਂ ਆਏ ਸਨ। 18ਉਹ
ਸਾਰੇ ਯਿਸੂ ਦੇ ਉਪਦੇਸ਼ ਸੁਨਣ ਅਤੇ ਆਪਣੇ ਰੋਗਾਂ ਤੋਂ ਚੰਗੇ ਹੋਣ
ਲਈ ਉਸ ਕੋਲ ਆਏ ਸਨ। ਜਿਹੜੇ ਲੋਕ ਭਰਿਸ਼ਟ ਆਤਮਿਆਂ
ਤੋਂ ਪੀੜਿਤ ਸਨ ਉਹ ਵੀ ਰਾਜ਼ੀ ਕੀਤੇ ਗਏ। 19ਸਾਰੇ ਲੋਕ ਯਿਸੂ
ਨੂੰ ਛੂਹਣਾ ਚਾਹੁੰਦੇ ਸਨ ਕਿਉਂਕਿ ਉਸ ਵਿੱਚੋਂ ਸ਼ਕਤੀ ਨਿਕਲ ਕੇ
ਲੋਕਾਂ ਨੂੰ ਰਾਜ਼ੀ ਕਰਦੀ ਸੀ।
20ਯਿਸੂ ਨੇ ਆਪਣੇ ਚੇਲਿਆਂ ਵੱਲ ਵੇਖਿਆ ਅਤੇ ਆਖਿਆ,
“ਗਰੀਬ ਲੋਕੋ! ਤੁਸੀਂ ਧੰਨ ਹੋ, ਕਿਉਂਕਿ ਪਰਮੇਸ਼ੁਰ ਦਾ ਰਾਜ
ਤੁਹਾਡਾ ਹੈ।
21ਤੁਸੀਂ ਜੋ ਹੁਣ ਭੁੱਖੇ ਹੋ, ਧੰਨ ਹੋ ਕਿਉਂ ਕਿ ਤੁਹਾਨੂੰ ਸੰਤੁਸ਼ਟ
ਕੀਤਾ ਜਾਵੇਗਾ। ਤੁਸੀਂ ਜੋ ਹੁਣ ਰੋ ਰਹੇ ਹੋ ਧੰਨ ਹੋ ਕਿਉਂ ਕਿ
ਮਗਰੋਂ ਤੁਸੀਂ ਹੱਸੋਂਗੇ।

22“ਤੁਸੀਂ ਧੰਨ ਹੋ ਜਦੋਂ ਲੋਕ ਮਨੁੱਖ ਦੇ ਪੁੱਤਰ ਕਾਰਣ ਤੁਹਾਨੂੰ
ਨਫਰਤ ਕਰਨ, ਤਿਆਗਣ, ਬੇਇੱਜ਼ਤੀ ਕਰਨ ਅਤੇ ਤੁਹਾਨੂੰ ਦੁਸ਼ਟ
ਕਹਿ ਕੇ ਬੁਲਾਉਣ। 23ਜਦੋਂ ਇਹ ਵਾਪਰੇ ਤਾਂ ਆਨੰਦ ਨਾਲ
ਉੱਛਲੋ ਕਿਉਂਕਿ ਸੁਰਗ ਵਿੱਚ ਤੁਹਾਡਾ ਫਲ ਮਹਾਨ ਹੋਵੇਗਾ।
ਉਨ੍ਹਾਂ ਦੇ ਪਿਉ ਦਾਦਿਆਂ ਨੇ ਵੀ ਨਬੀਆਂ ਨਾਲ ਇਵੇਂ ਹੀ ਕੀਤਾ
ਸੀ ਜਿਵੇਂ ਉਹ ਤੁਹਾਡੇ ਨਾਲ ਕਰਣਗੇ।
24“ਤੁਹਾਡੇ ਤੇ ਲਾਹਨਤ, ਅਮੀਰ ਲੋਕੋ, ਕਿਉਂ ਕਿ ਤੁਹਾਡੇ ਕੋਲ
ਸਭ ਸੁਖ ਹਨ।
25ਤੁਹਾਡੇ ਤੇ ਲਾਹਨਤ, ਜਿਹੜੇ ਹੁਣ ਰੱਜੇ ਹੋਏ ਹੋ ਮਗਰੋਂ
ਤੁਸੀਂ ਭੁੱਖੇ ਰਹੋਂਗੇ। ਤੁਹਾਡਾ ਬੁਰਾ ਹੋਵੇਗਾ ਜੋ ਹੁਣ ਹੱਸ ਰਹੇ ਹੋ,
ਮਗਰੋਂ ਤੁਸੀਂ ਕੁਰਲਾਉਂਗੇ ਅਤੇ ਅਫ਼ਸੋਸ ਕਰੋਂਗੇ।

**ਕਨਾਨੀ** ਯਹੂਦੀਆਂ ਦਾ ਇੱਕ ਰਾਜਸੀ ਜੱਥਾ।

26"ਤੁਹਾਡੇ ਤੇ ਲਾਹਨਤ, ਜਦੋਂ ਸਾਰੇ ਲੋਕਾਂ ਦੁਆਰਾ ਤੁਹਾਡੀ ਉਸਤਤਿ ਹੁੰਦੀ ਹੈ। ਕਿਉਂਕਿ ਉਨ੍ਹਾਂ ਦੇ ਪੁਰਖਿਆਂ ਨੇ ਵੀ ਝੂਠੇ ਨਬੀਆਂ ਨਾਲ ਇਵੇਂ ਹੀ ਕੀਤਾ ਸੀ।

### ਆਪਣੇ ਵੈਰੀਆਂ ਨਾਲ ਵੀ ਪਿਆਰ ਕਰੋ

(ਮੱਤੀ *5:38–48*; *7:12*)

27"ਪਰ ਤੁਸੀਂ, ਜੋ ਮੈਨੂੰ ਸੁਣ ਰਹੇ ਹੋ। ਮੈਂ ਤੁਹਾਨੂੰ ਦੱਸਦਾ ਹਾਂ ਕਿ ਆਪਣੇ ਵੈਰੀਆਂ ਨੂੰ ਵੀ ਪਿਆਰ ਕਰੋ। ਜਿਹੜੇ ਲੋਕ ਤੁਹਾਡੇ ਨਾਲ ਨਫਰਤ ਕਰਦੇ ਹਨ ਅਤੇ ਤੁਹਾਡਾ ਬੁਰਾ ਚਿਤਵਦੇ ਹਨ, ਉਨ੍ਹਾਂ ਦਾ ਵੀ ਭਲਾ ਕਰੋ। 28ਜੋ ਤੁਹਾਨੂੰ ਸ਼ਰਾਪ ਦਿੰਦੇ ਹਨ ਉਨ੍ਹਾਂ ਨੂੰ ਅਸੀਸਾਂ ਦਿਉ, ਜੋ ਤੁਹਾਡੇ ਨਾਲ ਚੰਗਾ ਵਿਹਾਰ ਨਹੀਂ ਕਰਦੇ ਉਨ੍ਹਾਂ ਲਈ ਵੀ ਪ੍ਰਾਰਥਨਾ ਕਰੋ। 29ਜੇਕਰ ਕੋਈ ਤੁਹਾਡੀ ਇੱਕ ਗੱਲ੍ਹ ਤੇ ਚਪੇੜ ਮਾਰਦਾ ਹੈ ਤਾਂ ਤੁਸੀਂ ਦੂਜੀ ਗੱਲ੍ਹ ਵੀ ਭੁਆ ਦਿਓ। ਜੇਕਰ ਕੋਈ ਤੁਹਾਡਾ ਚੋਗਾ ਖੋਂਹਦਾ ਹੈ ਤਾਂ ਉਸ ਨੂੰ ਆਪਣੀ ਕਮੀਜ਼ ਖੋਹਣ ਤੋਂ ਵੀ ਨਾ ਰੋਕੋ। 30ਜੋ ਕੋਈ ਵੀ ਤੁਹਾਡੇ ਕੋਲੋ ਮੰਗੇ ਉਸ ਨੂੰ ਦੇ ਦੇਵੋ। ਜੇਕਰ ਕੋਈ ਤੁਹਾਡੀ ਕੋਈ ਵੀ ਵਸਤੂ ਲੈਂਦਾ ਹੈ ਤਾਂ ਉਸ ਨੂੰ ਵਾਪਸ ਨਾ ਮੰਗੋ। 31ਅਤੇ ਜਿਹੋ ਜਿਹਾ ਤੁਸੀਂ ਚਾਹੁੰਦੇ ਹੋ ਕਿ ਕੋਈ ਤੁਹਾਡੇ ਨਾਲ ਕਰੇ ਤੁਸੀਂ ਆਪ ਹੀ ਦੂਜਿਆਂ ਨਾਲ ਉਹੋ ਜਿਹਾ ਵਰਤਾਵਾ ਕਰੋ। 32ਜੇਕਰ ਤੁਸੀਂ ਕੇਵਲ ਉਨ੍ਹਾਂ ਨੂੰ ਹੀ ਪਿਆਰ ਕਰੋਂਗੇ, ਜੋ ਤੁਹਾਨੂੰ ਪਿਆਰ ਕਰਦੇ ਹਨ, ਤਾਂ ਤੁਸੀਂ ਪਰਮੇਸ਼ੁਰ ਵੱਲੋਂ ਕਿਹੜੀ ਉਸਤਤਿ ਦੀ ਆਸ ਰੱਖ ਸਕਦੇ ਹੋ? ਕਿਉਂ ਕਿ ਇੰਝ ਤਾਂ ਪਾਪੀ ਲੋਕ ਵੀ ਆਪਣੇ ਪਿਆਰ ਕਰਨ ਵਾਲਿਆਂ ਨਾਲ ਪਿਆਰ ਕਰਦੇ ਹਨ। 33ਜੇਕਰ ਤੁਸੀਂ ਸਿਰਫ਼ ਉਨ੍ਹਾਂ ਦਾ ਹੀ ਚੰਗਾ ਕਰੋ ਜੋ ਤੁਹਾਡੇ ਲਈ ਚੰਗਾ ਕਰਦੇ ਹਨ, ਤਾਂ ਤੁਸੀਂ ਪਰਮੇਸ਼ੁਰ ਵੱਲੋਂ ਕਿਹੜੀ ਉਸਤਤਿ ਦੀ ਆਸ ਰਖਦੇ ਹੋ। ਪਾਪੀ ਵੀ ਤਾਂ ਇਹੀ ਕਰਦੇ ਹਨ। 34ਜੇਕਰ ਤੁਸੀਂ ਸਿਰਫ਼ ਉਨ੍ਹਾਂ ਨੂੰ ਹੀ ਉਧਾਰ ਦਿਉ, ਜਿਨ੍ਹਾਂ ਕੋਲੋਂ ਵਾਪਸ ਆਉਣ ਦੀ ਆਸ ਹੋਵੇ ਤਾਂ ਤੁਸੀਂ ਪਰਮੇਸ਼ੁਰ ਵੱਲੋਂ ਕਿਹੜੀ ਉਸਤਤਿ ਦੀ ਆਸ ਰੱਖ ਸਕਦੇ ਹੋ? ਇੰਝ ਤਾਂ ਪਾਪੀ ਲੋਕ ਵੀ ਦੂਜੇ ਪਾਪੀ ਲੋਕਾਂ ਨੂੰ ਉਧਾਰ ਦਿੰਦੇ ਹਨ ਤਾਂ ਜੋ ਉਹ ਆਪਣਾ ਪੂਰਾ ਪੈਸਾ ਵਾਪਸ ਲੈ ਸਕਣ। 35ਇਸ ਲਈ ਆਪਣੇ ਵੈਰੀਆਂ ਨਾਲ ਪਿਆਰ ਕਰੋ, ਮੁੜ ਵਾਪਸ ਲੈਣ ਦੀ ਆਸ ਤੋਂ ਬਿਨਾ, ਉਹੀ ਕਰੋ ਜੋ ਚੰਗਾ ਹੈ। ਫ਼ਿਰ ਤੁਹਾਡਾ ਫ਼ਲ ਮਹਾਨ ਹੋਵੇਗਾ। ਅਤੇ ਤੁਸੀਂ ਸਰਬ ਉੱਚ ਪਰਮੇਸ਼ੁਰ ਦੇ ਬੱਚੇ ਹੋਵੋਗੇ ਕਿਉਂ ਕਿ ਪਰਮੇਸ਼ੁਰ ਪਾਪੀ ਲੋਕਾਂ ਅਤੇ ਨਾਸ਼ੁਕਰੇ ਲੋਕਾਂ ਤੇ ਵੀ ਦਯਾਵਾਨ ਹੈ। 36ਦਯਾਵਾਨ ਹੋਵੋ ਜਿਵੇਂ ਕਿ ਤੁਹਾਡਾ ਪਿਤਾ ਵੀ ਦਯਾਵਾਨ ਹੈ।

### ਆਪਣੇ-ਆਪ ਨੂੰ ਜਾਣੋ

(ਮੱਤੀ *7:1–5*)

37"ਦੂਜਿਆਂ ਦਾ ਨਿਰਣਾ ਨਾ ਕਰੋ ਤਾਂ ਤੁਹਾਡਾ ਵੀ ਨਿਰਣਾ ਨਹੀਂ ਕੀਤਾ ਜਾਵੇਗਾ। ਦੂਜਿਆਂ ਦੀ ਨਿੰਦਿਆ ਨਾ ਕਰੋ ਤਾਂ ਤੁਸੀਂ ਵੀ ਨਹੀਂ ਨਿੰਦੇ ਜਾਵੋਂਗੇ, ਜੇਕਰ ਤੁਸੀਂ ਦੂਜਿਆਂ ਨੂੰ ਮੁਆਫ ਕਰੋਗੇ ਤਾਂ ਤੁਸੀਂ ਵੀ ਮਾਫ਼ ਕੀਤੇ ਜਾਵੋਂਗੇ। 38ਦਿਉ, ਤੁਹਾਨੂੰ ਵੀ ਦਿੱਤਾ ਜਾਵੇਗਾ। ਤੁਹਾਨੂੰ ਬਹੁਤ ਵਧੇਰੇ ਦਿੱਤਾ ਜਾਵੇਗਾ। ਇਹ ਤੁਹਾਡੇ ਹੱਥਾਂ ਵਿੱਚ ਵਗਾਇਆ ਜਾਵੇਗਾ ਅਤੇ ਤੁਸੀਂ ਇਸ ਨੂੰ ਫ਼ੜਨ ਯੋਗ ਨਹੀਂ ਹੋਵੋਂਗੇ। ਅਤੇ ਇਹ ਬਾਹਰ ਤੁਹਾਡੀ ਗੋਦੀ ਵਿੱਚ ਵਗੇਗਾ। ਕਿਉਂਕਿ ਜਿਸ ਮਾਪ ਨਾਲ ਤੁਸੀਂ ਦੂਸਰਿਆਂ ਨੂੰ ਮਾਪਦੇ ਹੋਂ ਉਸੇ ਮਾਪ ਨਾਲ ਤੁਹਾਨੂੰ ਵੀ ਮਾਪਿਆ ਜਾਵੇਗਾ।"

39ਉਸ ਨੇ ਉਨ੍ਹਾਂ ਨੂੰ ਇਹ ਦ੍ਰਿਸ਼ਟਾਂਤ ਵੀ ਦਿੱਤੀ, "ਕੀ ਭਲਾ ਅੰਨ੍ਹਾਂ ਅੰਨ੍ਹੇ ਦਾ ਆਗੂ ਹੋ ਸਕਦਾ ਹੈ? ਨਹੀਂ! ਦੋਵੇਂ ਹੀ ਟੋਏ ਵਿੱਚ ਜਾ ਡਿੱਗਣਗੇ। 40ਕੋਈ ਵੀ ਚੇਲਾ ਆਪਣੇ ਗੁਰੂ ਤੋਂ ਉਚੇਰਾ ਨਹੀਂ ਹੈ। ਪਰ ਜਦੋਂ ਚੇਲਾ ਪੂਰੀ ਤਰ੍ਹਾਂ ਸਿੱਖ ਗਿਆ ਹੋਵੇ ਉਹ ਆਪਣੇ ਗੁਰੂ ਵਰਗਾ ਹੋਵੇਗਾ।

41"ਤੁਸੀਂ ਉਸ ਕੱਖ ਦੇ ਕਣ ਨੂੰ ਕਿਉਂ ਵੇਖਦੇ ਹੋ ਜਿਹੜਾ ਤੁਹਾਡੇ ਭਰਾ ਦੀ ਅੱਖ ਵਿੱਚ ਹੈ। ਜਦੋਂ ਕਿ ਤੁਸੀਂ ਉਸ ਸ਼ਤੀਰ ਨੂੰ ਨਹੀਂ ਵੇਖਦੇ ਜਿਹੜਾ ਤੁਹਾਡੀ ਆਪਣੀ ਅੱਖ ਵਿੱਚ ਹੈ? 42ਤੁਸੀਂ ਆਪਣੇ ਭਰਾ ਨੂੰ ਕਿਵੇਂ ਆਖ ਸਕਦੇ ਹੋਂ, 'ਵੀਰ, ਮੈਨੂੰ ਤੇਰੀ ਅੱਖ ਚੋਂ ਕੱਖ ਦਾ ਕਣ ਕੱਢ ਲੈਣਦੇ' ਜਦੋਂ ਕਿ ਤੁਸੀਂ ਉਹ ਸ਼ਤੀਰ ਨਹੀਂ ਵੇਖਦੇ ਜੋ ਤੁਹਾਡੀ ਆਪਣੀ ਅੱਖ ਵਿੱਚ ਹੈ। ਹੇ ਕਪਟੀਓ, ਪਹਿਲਾਂ ਆਪਣੀ ਅੱਖ ਵਿੱਚੋਂ ਸ਼ਤੀਰ ਨੂੰ ਕੱਢੋ ਤਾਂ ਹੀ ਤੁਸੀਂ ਆਪਣੇ ਭਰਾ ਦੀ ਅੱਖ ਵਿੱਚ ਉਸ ਕੱਖ ਦੇ ਕਣ ਨੂੰ ਕੱਢਣ ਲਈ ਠੀਕ ਤਰ੍ਹਾਂ ਵੇਖ ਸਕਦੇ ਹੋ।

### ਦੋ ਤਰ੍ਹਾਂ ਦਾ ਫ਼ਲ

(ਮੱਤੀ *7:17–20*; *12:34–35*)

43"ਇੱਕ ਚੰਗਾ ਰੁੱਖ ਮਾੜਾ ਫਲ ਨਹੀਂ ਦਿੰਦਾ ਅਤੇ ਨਾ ਹੀ ਮਾੜਾ ਰੁੱਖ ਵਧੀਆ ਫਲ ਦਿੰਦਾ ਹੈ। 44ਹਰ ਰੁੱਖ ਆਪਣੇ ਫਲ ਤੋਂ ਜਾਣਿਆਂ ਜਾਂਦਾ ਹੈ। ਲੋਕ ਕੰਡਿਆਲੀਆਂ ਥੋਰਾਂ ਤੋਂ ਅੰਜੀਰ ਨਹੀਂ ਤੋੜਦੇ ਅਤੇ ਨਾ ਹੀ ਝਾੜੀਆਂ ਤੋਂ ਉਨ੍ਹਾਂ ਨੂੰ ਅੰਗੂਰ ਮਿਲ ਸਕਦੇ ਹਨ। 45ਚੰਗਾ ਵਿਅਕਤੀ ਆਪਣੇ ਦਿਲ ਵਿੱਚ ਇਕਤ੍ਰਿਤ ਚੰਗਿਆਈਆਂ ਵਿੱਚੋਂ ਚੰਗੀਆਂ ਗੱਲਾਂ ਕੱਢਦਾ ਹੈ, ਅਤੇ ਇੱਕ ਦੁਸ਼ਟ ਵਿਅਕਤੀ ਆਪਣੇ ਦਿਲ ਵਿੱਚ ਇਕਤ੍ਰਿਤ ਬੁਰੀਆਂ ਗੱਲਾਂ ਵਿੱਚੋਂ ਬੁਰੀਆਂ ਗੱਲਾਂ ਬਾਹਰ ਲਿਆਉਂਦਾ ਹੈ। ਕਿਉਂ ਕਿ ਵਿਅਕਤੀ ਆਪਣੇ ਮੂੰਹ ਨਾਲ ਉਹੀ ਗੱਲਾਂ ਆਖਦਾ ਹੈ ਜੋ ਉਸ ਦੇ ਦਿਲ ਵਿੱਚ ਇਕਤ੍ਰਿਤ ਹਨ।

### ਦੋ ਕਿਸਮ ਦੇ ਲੋਕ

(ਮੱਤੀ *7:24–27*)

46"ਤੁਸੀਂ ਮੈਨੂੰ 'ਪ੍ਰਭੂ, ਪ੍ਰਭੂ', ਕਿਉਂ ਬੁਲਾਉਂਦੇ ਹੋ ਜਦੋਂ ਕਿ ਜੋ ਮੈਂ ਆਖਦਾ ਹਾਂ ਤੁਸੀਂ ਉਹ ਨਹੀਂ ਕਰਦੇ? 47ਮੈਂ ਤੁਹਾਨੂੰ ਦਸਦਾ ਹਾਂ ਕਿ ਉਹ ਕਿਸ ਤਰ੍ਹਾਂ ਦਾ ਵਿਅਕਤੀ ਹੈ: ਹਰ ਉਹ ਮਨੁੱਖ ਜੋ ਮੇਰੇ ਕੋਲ ਆ ਕੇ ਮੇਰੇ ਉਪਦੇਸ਼ਾਂ ਨੂੰ ਸੁਣਦਾ ਹੈ ਅਤੇ ਉਨ੍ਹਾਂ ਤੇ ਅਮਲ ਕਰਦਾ ਹੈ। 48ਉਸ ਆਦਮੀ ਵਰਗਾ ਹੈ ਜੋ ਕਿ ਘਰ ਬਣਾ ਰਿਹਾ ਹੈ। ਉਹ ਡੂੰਘੀ ਖੁਦਾਈ ਕਰਕੇ ਚੱਟਾਨ ਉਤੇ ਨੀਹ ਧਰਦਾ ਹੈ। ਹੜ ਆਉਂਦਾ ਹੈ ਅਤੇ ਹੜ੍ਹ ਦਾ ਪਾਣੀ ਉਸ ਦੇ ਘਰ ਨੂੰ ਵਹਾ ਕੇ ਲੈ ਜਾਣ ਦੀ ਕੋਸ਼ਿਸ਼ ਕਰਦਾ ਹੈ, ਪਰ ਉਹ ਹੜ੍ਹ ਉਸ ਘਰ ਨੂੰ ਹਿਲਾ ਨਹੀਂ ਸਕਦਾ, ਕਿਉਂਕਿ ਉਸ ਘਰ ਦੀ ਨੀਹ ਮਜ਼ਬੂਤ ਹੈ। 49ਪਰ ਉਹ ਜਿਹੜਾ ਮੇਰੇ ਬਚਨਾਂ ਨੂੰ ਸੁਣਦਾ ਹੈ ਪਰ ਅਮਲ

ਨਹੀਂ ਕਰਦਾ ਤਾਂ ਉਹ ਉਸ ਮਨੁੱਖ ਵਰਗਾ ਹੈ ਜਿਸਨੇ ਆਪਣੇ ਘਰ ਦੀ ਖੁਦਾਈ ਮਜ਼ਬੂਤੀ ਨਾਲ ਡੂੰਘੀ ਨਹੀਂ ਪੁੱਟੀ ਅਤੇ ਜਦੋਂ ਹੜ੍ਹ ਆਇਆ ਤਾਂ ਬੜੇ ਆਰਾਮ ਨਾਲ ਹੀ ਉਸਦਾ ਘਰ ਬਹਾ ਕੇ ਨਾਲ ਲੈ ਗਿਆ ਅਤੇ ਉਹ ਘਰ ਪੂਰੀ ਤਰ੍ਹਾਂ ਬਰਬਾਦ ਹੋ ਗਿਆ।"

## ਯਿਸੂ ਦਾ ਇੱਕ ਨੌਕਰ ਨੂੰ ਠੀਕ ਕਰਨਾ

(ਮੱਤੀ *8:5–13*;ਯੂਹੰਨਾ*4:43–54*)

7 ਜਦੋਂ ਯਿਸੂ ਆਪਣੀਆ ਸਾਰੀਆਂ ਗੱਲਾਂ ਲੋਕਾਂ ਤੱਕ ਪਹੁੰਚਾ
ਚੁੱਕਾ ਤਾਂ ਉਹ ਕਫਰਨਾਹੂਮ ਵੱਲ ਗਿਆ। 2ਉਥੇ ਇੱਕ
ਸੈਨਾ ਅਧਿਕਾਰੀ ਸੀ। ਉਸ ਦਾ ਨੋਕਰ ਬੜਾ ਬੀਮਾਰ ਸੀ, ਅਤੇ
ਮਰਨ ਕਿਨਾਰੇ ਸੀ। ਉਸ ਨੂੰ ਨੋਕਰ ਨਾਲ ਬੜਾ ਪਿਆਰ ਸੀ।
3ਜਦੋਂ ਅਧਿਕਾਰੀ ਨੂੰ ਯਿਸੂ ਬਾਰੇ ਪਤਾ ਲੱਗਾ ਉਸ ਨੇ ਕੁਝ ਬਜ਼ੁਰਗ
ਯਹੂਦੀ ਆਗੂਆਂ ਨੂੰ ਯਿਸੂ ਕੋਲ ਇਹ ਬੇਨਤੀ ਕਰਨ ਲਈ ਭੇਜਿਆ
ਕਿ ਉਹ ਆਵੇ ਅਤੇ ਉਸਦੇ ਨੌਕਰ ਨੂੰ ਬਚਾਵੇ। 4ਤਾਂ ਉਹ ਆਦਮੀ
ਯਿਸੂ ਕੋਲ ਗਏ ਉਨ੍ਹਾਂ ਨੇ ਅਧਿਕਾਰੀ ਦੀ ਮਦਦ ਕਰਨ ਲਈ
ਯਿਸੂ ਅੱਗੇ ਬੇਨਤੀ ਕੀਤੀ ਅਤੇ ਕਿਹਾ, "ਕਿ ਉਹ ਸੱਚ ਮੁੱਚ ਤੇਰੀ
ਸਹਾਇਤਾ ਦੇ ਕਾਬਿਲ ਹੈ। 5ਉਹ ਸਾਡੇ ਲੋਕਾਂ ਨੂੰ ਪਿਆਰ ਕਰਦਾ
ਹੈ ਅਤੇ ਸਾਡੇ ਲਈ ਉਸਨੇ ਪ੍ਰਾਰਥਨਾ ਸਥਾਨ ਵੀ ਬਣਵਾਇਆ
ਹੈ।"

6ਇਸ ਲਈ ਯਿਸੂ ਉਨ੍ਹਾਂ ਦੇ ਨਾਲ ਚਲਿਆ ਗਿਆ ਅਤੇ ਜਦੋਂ
ਉਹ ਉਸਦੇ ਘਰ ਤੋਂ ਜ਼ਿਆਦਾ ਦੂਰ ਨਹੀਂ ਸੀ। ਤਾਂ ਅਧਿਕਾਰੀ
ਨੇ ਆਪਣੇ ਕੁਝ ਮਿਤਰਾਂ ਨੂੰ ਉਸ ਨੂੰ ਇਹ ਆਖਣ ਲਈ ਭੇਜਿਆ,
"ਪ੍ਰਭੂ ਤੁਸੀਂ ਇਥੇ ਆਉਣ ਦੀ ਤਕਲੀਫ ਨਾ ਕਰੋ, ਕਿਉਂ ਕਿ ਮੈਂ
ਇਸ ਲਾਇਕ ਨਹੀਂ ਕਿ ਤੁਸੀਂ ਮੇਰੀ ਛੱਤ ਹੇਠ ਆਵੋ। 7ਇਸੇ
ਕਾਰਣ ਮੈਂ ਆਪਣੇ ਆਪ ਨੂੰ ਤੁਹਾਡੇ ਕੋਲ ਆਉਣ ਦੇ ਕਾਬਿਲ
ਨਹੀਂ ਸਮਝਿਆ। ਪਰ ਤੁਸੀਂ ਕੇਵਲ ਇੱਕ ਸ਼ਬਦ ਆਖੋਂ ਤਾਂ ਮੇਰਾ
ਨੋਕਰ ਰਾਜ਼ੀ ਹੋ ਜਾਵੇਗਾ। 8ਕਿਉਂਕਿ ਮੈਂ ਖੁਦ ਅਪਣੇ ਤੋਂ ਉੱਚਿਆਂ
ਦੇ ਅਧੀਨ ਕੰਮ ਕਰਦਾ ਹਾਂ। ਕੁਝ ਸਿਪਾਹੀ ਹਨ ਜੋ ਮੇਰੇ ਹੇਠਾਂ
ਹਨ। ਜੇਕਰ ਮੈਂ ਕਿਸੇ ਨੂੰ ਆਖਦਾ ਹਾਂ, 'ਜਾ', ਤਾਂ ਉਹ ਜਾਂਦਾ ਹੈ
ਤੇ ਜੇਕਰ ਮੈਂ ਕਿਸੇ ਹੋਰ ਨੂੰ ਆਖਦਾ ਹਾਂ, 'ਆ', ਉਹ ਆਉਂਦਾ ਹੈ।
ਜੇਕਰ ਮੈਂ ਆਪਣੇ ਨੋਕਰ ਨੂੰ ਕਹਾਂ, 'ਇਹ ਕਰ', ਤਾਂ ਉਹ ਕਰਦਾ
ਹੈ।"

9ਜਦੋਂ ਯਿਸੂ ਨੇ ਇਹ ਸੁਣਿਆ ਤਾਂ ਉਹ ਹੈਰਾਨ ਹੋਇਆ।
ਯਿਸੂ ਉਨ੍ਹਾਂ ਲੋਕਾਂ ਵੱਲ ਮੁੜਿਆ ਜੋ ਉਸਦਾ ਹੁਕਮ ਮੰਨਦੇ ਸਨ
ਅਤੇ ਉਨ੍ਹਾਂ ਨੂੰ ਆਖਿਆ, "ਮੈਂ ਤੁਹਾਨੂੰ ਸੱਚ ਆਖਦਾ ਹਾਂ ਕਿ ਅਜਿਹਾ
ਵਿਸ਼ਵਾਸ ਤਾਂ ਮੈਂ ਇਸਰਾਏਲ ਵਿੱਚ ਵੀ ਨਹੀਂ ਵੇਖਿਆ।"

10ਜਿਹੜੇ ਲੋਕ ਯਿਸੂ ਕੋਲ ਭੇਜੇ ਗਏ ਸਨ ਜਦੋਂ ਉਹ ਘਰ ਨੂੰ
ਵਾਪਸ ਚਲੇ ਗਏ ਤਾਂ ਉਨ੍ਹਾਂ ਨੇ ਵੇਖਿਆਂ ਕਿ ਨੋਕਰ ਰਾਜ਼ੀ ਹੋ
ਗਿਆ ਸੀ।

## ਯਿਸੂ ਦਾ ਇੱਕ ਮਨੁੱਖ ਨੂੰ ਜਿਉਂਦਾ ਕਰਨਾ

11ਅਗਲੇ ਦਿਨ ਯਿਸੂ ਨਾਇਨ ਨਾਂ ਦੇ ਇੱਕ ਸ਼ਹਿਰ ਵਿੱਚ
ਗਿਆ। ਉਸ ਦੇ ਚੇਲੇ ਅਤੇ ਲੋਕਾਂ ਦੀ ਇੱਕ ਵਡੀ ਭੀੜ ਉਸਦੇ
ਨਾਲ ਸਫਰ ਕਰ ਰਹੀ ਸੀ। 12ਜਦੋਂ ਉਹ ਨਗਰ ਦੇ ਫਾਟਕ ਦੇ
ਕੋਲ ਪਹੁੰਚਿਆ ਤਾਂ ਉਸਨੇ ਇੱਕ ਜਨਾਜ਼ਾ ਵੇਖਿਆ। ਇੱਕ ਵਿਧਵਾ
ਦਾ ਇੱਕੋ ਇੱਕ ਪੁੱਤਰ ਸੀ ਜੋ ਮਰ ਗਿਆ ਸੀ। ਜਦੋਂ ਉਸਦੇ ਪੁੱਤਰ
ਦਾ ਜਨਾਜ਼ਾ ਲਿਜਾਇਆ ਜਾ ਰਿਹਾ ਸੀ ਤਾਂ ਦੇ ਉਸਦੇ ਨਾਲ
ਕਾਫੀ ਲੋਕ ਵੀ ਤੁਰ ਰਹੇ ਸਨ। 13ਜਦੋਂ ਪ੍ਰਭੂ ਯਿਸੂ ਨੇ ਉਸ ਨੂੰ
ਵੇਖਿਆ ਤਾਂ ਉਸਦੇ ਦਿਲ ਨੂੰ ਬੜਾ ਦੁੱਖ ਲੱਗਾ ਅਤੇ ਉਸਨੇ ਉਸ
ਔਰਤ ਨੂੰ ਕਿਹਾ, "ਤੂੰ ਰੋ ਨਹੀਂ।"

14ਉਹ ਅਗਾਂਹ ਗਿਆ ਅਤੇ ਤਾਬੂਤ ਨੂੰ ਛੋਹਿਆ ਅਤੇ ਜਿਨ੍ਹਾਂ
ਲੋਕਾਂ ਨੇ ਤਾਬੂਤ ਨੂੰ ਚੁਕਿਆ ਹੋਇਆ ਸੀ, ਉੱਥੇ ਹੀ ਰੁਕ
ਗਏ। ਯਿਸੂ ਨੇ ਉਸ ਮੁਰਦਾ ਪੁੱਤਰ ਨੂੰ ਕਿਹਾ, "ਹੇ ਯੁਵਕ! 15ਮੈਂ
ਤੈਨੂੰ ਆਖਦਾ ਹਾਂ ਕਿ ਉਠ ਖਲੋ।" ਤਾਂ ਉਹ ਵਿਧਵਾ ਦਾ ਪੁੱਤਰ
ਉਠ ਬੈਠਾ ਅਤੇ ਗੱਲਾਂ ਕਰਨ ਲੱਗ ਪਿਆ ਅਤੇ ਯਿਸੂ ਨੇ ਉਸ ਨੂੰ
ਉਸਦੀ ਮਾਂ ਨੂੰ ਦੇ ਦਿੱਤਾ।

16ਸਭ ਲੋਕ ਡਰ ਨਾਲ ਭਰ ਗਏ ਅਤੇ ਇਹ ਕਹਿ ਕੇ ਪਰਮੇਸ਼ੁਰ
ਦੀ ਉਸਤਤਿ ਕਰਨ ਲੱਗੇ "ਇੱਕ ਵੱਡਾ ਨਬੀ ਸਾਡੇ ਕੋਲ ਆਇਆ
ਹੈ।" ਅਤੇ ਉਨ੍ਹਾਂ ਕਿਹਾ, "ਪਰਮੇਸ਼ੁਰ ਖੁਦ ਆਪਣੇ ਲੋਕਾਂ ਦੀ ਮਦਦ
ਕਰਨ ਲਈ ਆਇਆ ਹੈ।"

17ਇਹ ਖ਼ਬਰ ਯਿਸੂ ਬਾਰੇ ਸਾਰੇ ਯਹੂਦਿਯਾ ਅਤੇ ਉਸਦੇ ਆਸ-
ਪਾਸ ਦੇ ਇਲਾਕੇ ਵਿੱਚ ਫ਼ੈਲ ਗਈ।

## ਯੂਹੰਨਾ ਵੱਲੋ ਇੱਕ ਸਵਾਲ

(ਮੱਤੀ *11:2–19*)

18ਯੂਹੰਨਾ ਦੇ ਚੇਲਿਆਂ ਨੇ ਉਸ ਨੂੰ ਇਨ੍ਹਾਂ ਸਭ ਗੱਲਾਂ ਬਾਰੇ
ਦੱਸਿਆ ਅਤੇ ਯੂਹੰਨਾ ਨੇ ਆਪਣੇ ਦੋ ਚੇਲਿਆਂ ਨੂੰ ਆਪਣੇ ਕੋਲ
ਬੁਲਾਇਆ। 19ਯੂਹੰਨਾ ਨੇ ਉਨ੍ਹਾਂ ਨੂੰ ਪ੍ਰਭੂ ਕੋਲ ਇਹ ਪੁੱਛਣ ਲਈ
ਭੇਜਿਆ "ਕੀ ਤੂੰ ਉਹੀ ਹੈ ਜਿਸਦਾ ਸਾਨੂੰ ਇੰਤਜ਼ਾਰ ਹੈ ਜਾਂ ਅਸੀਂ
ਕਿਸੇ ਦੂਜੇ ਦੇ ਆਉਣ ਦਾ ਇੰਤਜ਼ਾਰ ਕਰੀਏ?"

20ਤਾਂ ਉਹ ਲੋਕ ਯਿਸੂ ਕੋਲ ਆਏ ਅਤੇ ਆਖਣ ਲੱਗੇ, "ਯੂਹੰਨਾ
ਬਪਤਿਸਮਾ ਦੇਣ ਵਾਲੇ ਨੇ ਸਾਨੂੰ ਤੇਰੇ ਕੋਲੋ ਇਹ ਸਵਾਲ ਪੁੱਛਣ
ਲਈ ਭੇਜਿਆ ਹੈ ਕਿ 'ਕੀ ਤੂੰ ਉਹੀ ਹੈ ਜਿਸਦੀ ਸਾਨੂੰ ਉਡੀਕ ਹੈ
ਜਾਂ ਅਸੀਂ ਕਿਸੇ ਹੋਰ ਦੇ ਆਉਣ ਦੀ ਉਡੀਕ ਕਰੀਏ?'"

21ਉਸ ਵਕਤ ਯਿਸੂ ਨੇ ਬਹੁਤ ਸਾਰੇ ਬੀਮਾਰ ਲੋਕਾਂ ਨੂੰ ਉਨ੍ਹਾਂ
ਦੀ ਬੀਮਾਰੀ ਤੇ ਰੋਗਾਂ ਤੋਂ ਅਤੇ ਭਰਿਸ਼ਟ ਆਤਮਿਆਂ ਤੋਂ ਮੁਕਤ
ਕੀਤਾ ਅਤੇ ਬਹੁਤ ਸਾਰੇ ਅੰਨੇ ਲੋਕਾਂ ਨੂੰ ਦ੍ਰਿਸ਼ਟੀ ਦਿੱਤੀ ਤਾਂ ਜੋ ਉਹ
ਦੋਬਾਰਾ ਵੇਖ ਸਕਣ। 22ਤਦ ਯਿਸੂ ਨੇ ਯੂਹੰਨਾ ਦੇ ਚੇਲਿਆਂ ਨੂੰ
ਆਖਿਆ, "ਜਾਓ ਅਤੇ ਜਾ ਕੇ ਜੋ ਕੁਝ ਤੁਸੀਂ ਸੁਣਿਆ ਅਤੇ ਵੇਖਿਆ
ਹੈ ਯੂਹੰਨਾ ਨੂੰ ਦਸੋ, ਕਿ ਹੁਣ ਅੰਨ੍ਹੇ ਵੇਖ ਸਕਦੇ ਹਨ, ਲੰਗੜੇ ਤੁਰ
ਸਕਦੇ ਹਨ ਕੋੜ੍ਹੀ ਰਾਜ਼ੀ ਹੋ ਗਏ ਹਨ, ਬੋਲੇ ਸੁਣ ਸਕਦੇ ਹਨ ਅਤੇ
ਮੁਰਦਿਆਂ ਨੂੰ ਜੀਵਨ ਦਿੱਤਾ ਗਿਆ ਹੈ। ਅਤੇ ਪਰਮੇਸ਼ੁਰ ਦੇ ਰਾਜ
ਦੀ ਖੁਸ਼ ਖ਼ਬਰੀ ਗਰੀਬ ਲੋਕਾਂ ਨੂੰ ਦਿੱਤੀ ਗਈ ਹੈ। 23ਜੋ ਵਿਅਕਤੀ
ਮੈਨੂੰ ਸਵੀਕਾਰਦਾ ਹੈ ਉਹ ਧੰਨ ਹੈ।"

24ਜਦੋਂ ਯੂਹੰਨਾ ਦੇ ਚੇਲੇ ਚਲੇ ਗਏ ਤਾਂ ਯਿਸੂ ਨੇ ਲੋਕਾਂ ਨੂੰ
ਯੂਹੰਨਾ ਬਾਰੇ ਆਖਣਾ ਸੁਰੂ ਕੀਤਾ "ਤੁਸੀਂ ਕੀ ਵੇਖਣ ਲਈ ਉਜਾੜ
ਵਿੱਚ ਗਏ ਸੀ? ਕੀ ਇੱਕ ਕਾਨੇ ਨੂੰ ਜਿਹੜਾ ਹਵਾ ਦੇ ਬੁੱਲੇ ਨਾਲ
ਹਿਲਦਾ ਹੈ? 25ਤੁਸੀਂ ਬਾਹਰ ਕੀ ਵੇਖ ਰਹੇ ਸੀ? ਕੀ ਇੱਕ ਵਧੀਆ

ਪੋਸ਼ਾਕ ਪਾਈ ਹੋਏ ਆਦਮੀ ਨੂੰ ਵੇਖਦੇ ਸੀ? ਨਹੀਂ ਜਿਹੜੇ ਲੋਕ
ਵਧੀਆ ਕੱਪੜੇ ਪਾਉਂਦੇ ਹਨ ਅਤੇ ਐਸ਼ ਨਾਲ ਜਿਉਂਦੇ ਹਨ,
ਰਾਜਿਆਂ ਦੇ ਮਹਿਲਾਂ ਵਿੱਚ ਹੀ ਦੇਖੇ ਜਾ ਸਕਦੇ ਹਨ। **26**ਸੱਚੀਂ!
ਤੁਸੀਂ ਬਾਹਰ ਕੀ ਵੇਖਣ ਗਏ ਸੀ? ਕੀ ਨਬੀ ਨੂੰ ਵੇਖਣ ਗਏ
ਸੀ? ਹਾਂ! ਮੈਂ ਤੁਹਾਨੂੰ ਦੱਸਦਾ ਹਾਂ ਕਿ ਯੂਹੰਨਾ ਇੱਕ ਨਬੀ ਤੋਂ ਵੱਧ
ਹੈ। **27**ਇਹ ਉਹੀ ਵਿਅਕਤੀ ਹੈ ਜਿਸ ਬਾਰੇ ਪੋਥੀਆਂ ਵਿੱਚ ਵੀ
ਇਹ ਲਿਖਿਆ ਹੋਇਆ ਹੈ:

'ਸੁਣੋ! ਮੈਂ ਪ੍ਰਭੂ, ਆਪਣਾ ਦੂਤ ਤੇਰੇ ਅੱਗੇ ਅੱਗੇ ਭੇਜਦਾ ਹਾਂ
ਜਿਹੜਾ ਤੇਰੇ ਅੱਗੇ ਤੇਰਾ ਰਾਹ ਤਿਆਰ ਕਰੇਗਾ।' ਮਲਾਕੀ *3:1*

**28**ਪਰ ਮੈਂ ਤੁਹਾਨੂੰ ਆਖਦਾ ਹਾਂ ਕਿ ਜਿਹੜੇ ਵੀ ਇੱਥੇ ਮਨੁੱਖ
ਜੰਮੇ ਹਨ ਯੂਹੰਨਾ ਨਾਲੋਂ ਵੱਡਾ ਕੋਈ ਨਹੀਂ, ਪਰ ਜੋ ਵੀ ਕੋਈ
ਮਨੁੱਖ ਪਰਮੇਸ਼ੁਰ ਦੇ ਰਾਜ ਵਿੱਚ ਛੋਟਾ ਹੈ ਉਸ ਕੋਲੋਂ ਵੱਡਾ ਹੈ।"

**29**ਜਦੋਂ ਸਾਰੇ ਲੋਕਾਂ ਸਮੇਤ ਮਸੂਲੀਆਂ ਨੇ ਵੀ ਇਹ ਸੁਣਿਆ
ਤਾਂ ਉਹ ਸਹਿਮਤ ਹੋਏ ਕਿ ਪਰਮੇਸ਼ੁਰ ਦਾ ਰਸਤਾ ਧਰਮੀ ਸੀ।
ਇਹ ਉਹੀ ਲੋਕ ਸਨ ਜਿਨ੍ਹਾਂ ਨੂੰ ਯੂਹੰਨਾ ਦੁਆਰਾ ਬਪਤਿਸਮਾ
ਦਿੱਤਾ ਗਿਆ ਸੀ। **30**ਪਰ ਫ਼ਰੀਸੀਆਂ ਅਤੇ ਨੇਮ ਦੇ ਉਪਦੇਸ਼ਕਾਂ
ਨੇ ਪਰਮੇਸ਼ੁਰ ਦੀ ਉਨ੍ਹਾਂ ਬਾਰੇ ਬਣਾਈ ਵਿਉਂਤ ਨੂੰ ਨਾਮੰਜ਼ੂਰ ਕਰ
ਦਿੱਤਾ, ਉਨ੍ਹਾਂ ਨੇ ਯੂਹੰਨਾ ਨੂੰ ਬਪਤਿਸਮਾ ਦੇਣ ਦੀ ਅਨੁਮਤੀ ਨਾ
ਦਿੱਤੀ।

**31**"ਫਿਰ ਮੈਂ ਇਸ ਪੀੜ੍ਹੀ ਦੇ ਲੋਕਾਂ ਨੂੰ ਕਿਸ ਵਰਗਾ ਦੱਸਾਂ?
ਉਨ੍ਹਾਂ ਦੀ ਤੁਲਨਾ ਕਿਸ ਨਾਲ ਹੈ? **32**ਉਹ ਉਨ੍ਹਾਂ ਬੱਚਿਆਂ ਵਰਗੇ
ਹਨ ਜਿਹੜੇ ਰਾਹਾਂ ਤੇ ਬੈਠਦੇ ਹਨ ਅਤੇ ਉਨ੍ਹਾਂ ਦਾ ਇੱਕ ਸਮੂਹ
ਦੂਜੇ ਸਮੂਹ ਨੂੰ ਆਖਦਾ ਹੈ,

'ਅਸੀਂ ਤੁਹਾਡੇ ਲਈ ਬੰਸਰੀ ਵਜਾਈ ਪਰ ਤੁਸੀਂ ਨਾ ਨੱਚੇ,
ਅਸੀਂ ਤੁਹਾਡੇ ਲਈ ਸ਼ੋਕ ਗੀਤ ਗਾਇਆ ਪਰ ਤੁਸੀਂ ਨਹੀਂ ਰੋਏ।'

**33**ਯੂਹੰਨਾ ਬਪਤਿਸਮਾ ਦੇਣ ਵਾਲਾ ਆਇਆ, ਨਾ ਤਾਂ ਉਹ
ਰੋਟੀ ਖਾਂਦਾ ਹੈ ਨਾ ਹੀ ਮੈ ਪੀਂਦਾ ਹੈ ਪਰ ਤੁਸੀਂ ਕਹਿੰਦੇ ਹੋ ਉਸ ਨੂੰ
ਭੂਤ ਤੋਂ ਚਿੰਬੜਿਆ ਹੋਇਆ ਹੈ। **34**ਫ਼ਿਰ ਮਨੁੱਖ ਦਾ ਪੁੱਤਰ ਖਾਂਦੇ
ਅਤੇ ਪੀਂਦੇ ਆਇਆ ਹੈ ਅਤੇ ਤੁਸੀਂ ਕਹਿੰਦੇ ਹੋ ਕਿ 'ਵੇਖੋ ਉਹ
ਖਾਊ ਅਤੇ ਪਿਅੱਕੜ ਹੈ ਅਤੇ ਉਹ ਮਸੂਲੀਆਂ ਅਤੇ ਪਾਪੀਆਂ ਦਾ
ਮਿੱਤਰ ਹੈ।' **35**ਪਰ ਸਿਆਣਪ ਆਪਣੇ ਕਾਰਨਾਮਿਆਂ ਦੁਆਰਾ
ਹੀ ਧਰਮੀ ਦਿਖਾਈ ਦਿੰਦੀ ਹੈ।"

## ਸ਼ਮਊਨ ਫ਼ਰੀਸੀ

**36**ਫਿਰ ਫ਼ਰੀਸੀਆਂ ਵਿੱਚੋਂ ਇੱਕ ਨੇ ਬੇਨਤੀ ਕੀਤੀ ਕਿ ਉਹ
ਉਸ ਨਾਲ ਰੋਟੀ ਖਾਵੇ। ਤਾਂ ਯਿਸੂ ਉਸ ਫ਼ਰੀਸੀ ਨਾਲ ਉਸ ਦੇ
ਘਰ ਜਾ ਕੇ ਖਾਣੇ ਦੀ ਮੇਜ਼ ਤੇ ਬੈਠਾ। **37**ਉਸ ਨਗਰ ਵਿੱਚ ਇੱਕ
ਪਾਪਣ ਔਰਤ ਸੀ ਅਤੇ ਉਹ ਜਾਣਦੀ ਸੀ ਕਿ ਯਿਸੂ ਇੱਕ ਫ਼ਰੀਸੀ
ਦੇ ਘਰ ਭੋਜਨ ਖਾ ਰਿਹਾ ਸੀ, ਤਾਂ ਉਹ ਇੱਕ ਸੰਗਮਰਮਰ ਦੀ
ਸ਼ੀਸ਼ੀ ਵਿੱਚ ਅਤਰ ਲਿਆਈ। **38**ਉਹ ਯਿਸੂ ਦੇ ਚਰਨਾਂ ਕੋਲ
ਖੜ੍ਹੀ ਸੀ ਅਤੇ ਰੋ ਰਹੀ ਸੀ। ਉਸ ਨੇ ਆਪਣੇ ਹੰਝੂਆਂ ਨਾਲ ਉਸ
ਦੇ ਪੈਰ ਗਿੱਲੇ ਕਰਨੇ ਸ਼ੁਰੂ ਕਰ ਦਿੱਤੇ, ਅਤੇ ਆਪਣੇ ਵਾਲਾਂ ਦੇ
ਨਾਲ ਯਿਸੂ ਦੇ ਪੈਰਾਂ ਨੂੰ ਪੂੰਝਿਆ ਅਤੇ ਸੁਕਾਇਆ। ਉਸਨੇ ਕਿੰਨੀ
ਵਾਰ ਉਸਦੇ ਪੈਰਾਂ ਨੂੰ ਚੁੰਮਿਆ ਅਤੇ ਫਿਰ ਉਸਦੇ ਪੈਰਾਂ ਤੇ ਅਤਰ
ਮਲ ਦਿੱਤਾ। **39**ਜਿਸ ਫ਼ਰੀਸੀ ਨੇ ਯਿਸੂ ਨੂੰ ਆਪਣੇ ਘਰ ਭੋਜਨ
ਲਈ ਬੁਲਾਇਆ ਸੀ ਉਸਨੇ ਇਹ ਸਭ ਵੇਖਿਆ ਤਾਂ ਆਪਣੇ ਮਨ
ਵਿੱਚ ਸੋਚਿਆ, "ਜੇਕਰ ਇਹ ਆਦਮੀ (ਯਿਸੂ) ਨਬੀ ਹੁੰਦਾ ਤਾਂ
ਜਿਹੜੀ ਔਰਤ ਇਸਦੇ ਪੈਰ ਛੂਹ ਰਹੀ ਹੈ, ਉਸ ਨੂੰ ਪਤਾ ਹੋਣਾ
ਚਾਹੀਦਾ ਸੀ ਕਿ ਉਹ ਇੱਕ ਪਾਪਣ ਔਰਤ ਹੈ।"

**40**ਯਿਸੂ ਨੇ ਫ਼ਰੀਸੀ ਨੂੰ ਆਖਿਆ, "ਸ਼ਮਊਨ! ਮੈਂ ਤੈਨੂੰ ਕੁਝ
ਆਖਣਾ ਹੈ।"

ਸ਼ਮਊਨ ਨੇ ਕਿਹਾ, "ਗੁਰੂ! ਤੁਸੀਂ ਮੈਨੂੰ ਕੀ ਆਖਣਾ ਚਾਹੁੰਦੇ
ਹੋ?"

**41**ਯਿਸੂ ਨੇ ਆਖਿਆ: "ਦੋ ਆਦਮੀ ਸਨ। ਦੋਵੇਂ ਹੀ ਇੱਕੋ ਹੀ
ਸਾਹੂਕਾਰ ਦੇ ਦੇਣਦਾਰ ਸਨ। ਇੱਕ ਬੰਦਾ ਸਾਹੂਕਾਰ ਨੂੰ 500
ਚਾਂਦੀ ਦੇ ਸਿੱਕਿਆਂ ਦਾ ਦੇਣਦਾਰ ਸੀ ਅਤੇ ਦੂਜਾ ਆਦਮੀ ਸਾਹੂਕਾਰ
ਨੂੰ 50 ਚਾਂਦੀ ਦੇ ਸਿੱਕਿਆਂ ਦਾ ਦੇਣਦਾਰ ਸੀ। **42**ਦੋਨਾਂ ਹੀ
ਆਦਮੀਆਂ ਕੋਲ ਪੈਸੇ ਨਹੀਂ ਸਨ, ਇਸ ਲਈ ਉਹ ਆਪਣਾ
ਕਰਜਾ ਨਾ ਦੇ ਸਕੇ। ਪਰ ਸਾਹੂਕਾਰ ਨੇ ਦੋਹਾਂ ਆਦਮੀਆਂ ਨੂੰ
ਆਖਿਆ ਉਨ੍ਹਾਂ ਨੂੰ ਆਪਣਾ ਕਰਜ ਦੇਣ ਦੀ ਕੋਈ ਲੋੜ ਨਹੀਂ।
ਹੁਣ ਦੋਹਾਂ ਵਿੱਚੋਂ ਕਿਹੜਾ ਬੰਦਾ ਸਾਹੂਕਾਰ ਨੂੰ ਵੱਧ ਪਿਆਰ ਕਰੇਗਾ।

**43**ਸ਼ਮਊਨ ਨੇ ਕਿਹਾ, "ਮੇਰੇ ਖਿਆਲ ਵਿੱਚ ਉਹ ਵਧੀਕ ਪਿਆਰ
ਕਰੇਗਾ ਜਿਸ ਨੂੰ ਉਸਨੇ ਜ਼ਿਆਦਾ ਧਨ ਬਖਸ਼ਿਆ।"

ਯਿਸੂ ਨੇ ਸ਼ਮਊਨ ਨੂੰ ਕਿਹਾ, "ਤੂੰ ਠੀਕ ਆਖ ਰਿਹਾ ਹੈ।"
**44**ਫਿਰ ਯਿਸੂ ਉਸ ਔਰਤ ਵੱਲ ਪਰਤਿਆ ਅਤੇ ਸ਼ਮਊਨ ਨੂੰ
ਆਖਣ ਲੱਗਾ, "ਤੂੰ ਇਸ ਔਰਤ ਨੂੰ ਵੇਖ ਰਿਹਾ ਹੈਂ? ਜਦੋਂ ਮੈਂ ਤੇਰੇ
ਘਰ ਅੰਦਰ ਪ੍ਰਵੇਸ਼ ਕੀਤਾ ਤਾਂ ਤੂੰ ਮੇਰੇ ਪੈਰ ਧੋਣ ਲਈ ਪਾਣੀ ਨਾ
ਦਿੱਤਾ ਪਰ ਉਸਨੇ ਆਪਣੇ ਹੰਝੂਆਂ ਨਾਲ ਮੇਰੇ ਪੈਰ ਧੋਤੇ ਅਤੇ
ਆਪਣੇ ਵਾਲਾਂ ਨਾਲ ਉਨ੍ਹਾਂ ਨੂੰ ਸੁਕਾਇਆ। **45**ਤੂੰ ਮੈਨੂੰ ਨਹੀਂ
ਚੁੰਮਿਆ ਪਰ ਜਦ ਹੀ ਮੈਂ ਅੰਦਰ ਆਇਆ ਤਦ ਤੋਂ ਉਹ ਮੇਰੇ
ਪੈਰਾਂ ਨੂੰ ਚੁੰਮਦੀ ਰਹੀ। **46**ਤੂੰ ਮੇਰੇ ਸਿਰ ਤੇਲ ਨਾਲ ਨਹੀਂ ਝੱਸਿਆ
ਪਰ ਉਸਨੇ ਅਤਰ ਨਾਲ ਮੇਰੇ ਪੈਰ ਮਲੇ। **47**ਇਸ ਲਈ, ਮੈਂ
ਤੁਹਾਨੂੰ ਦੱਸਦਾ ਹਾਂ ਕਿ ਉਸ ਦਾ ਅਨੰਤ ਪਿਆਰ ਇਹ ਦਰਸ਼ਾਉਂਦਾ
ਹੈ ਕਿ ਉਸ ਦੇ ਬਹੁਤ ਸਾਰੇ ਪਾਪ ਮੁਆਫ਼ ਹੋ ਗਏ ਹਨ। ਪਰ ਉਹ,
ਜਿਸ ਦੇ ਥੋੜੇ ਪਾਪ ਮੁਆਫ਼ ਹੋਏ ਹਨ, ਘੱਟ ਪਿਆਰ ਕਰਦਾ ਹੈ।"

**48**ਫਿਰ ਯਿਸੂ ਨੇ ਉਸ ਔਰਤ ਨੂੰ ਆਖਿਆ, "ਤੇਰੇ ਪਾਪ ਬਖਸ਼ੇ
ਗਏ ਹਨ।"

**49**ਖਾਣੇ ਦੀ ਮੇਜ਼ ਦੇ ਆਸ ਪਾਸ ਬੈਠੇ ਲੋਕ ਆਪਣੇ ਮਨ ਵਿੱਚ
ਸੋਚਣ ਲੱਗੇ ਕਿ, "ਇਹ ਕੌਣ ਆਦਮੀ ਹੈ ਜੋ ਪਾਪ ਵੀ ਮੁਆਫ
ਕਰ ਸਕਦਾ ਹੈ?"

**50**ਯਿਸੂ ਨੇ ਉਸ ਔਰਤ ਨੂੰ ਕਿਹਾ, "ਤੇਰੀ ਆਸਥਾ ਨੇ ਤੈਨੂੰ ਤੇਰੇ
ਪਾਪਾਂ ਤੋਂ ਬਚਾਇਆ ਹੈ, ਜਾ ਸ਼ਾਂਤੀ ਨਾਲ ਚਲੀ ਜਾ।"

## ਯਿਸੂ ਆਪਣੇ ਚੇਲਿਆਂ ਨਾਲ

**8** ਇਸ ਤੋਂ ਬਾਅਦ ਯਿਸੂ ਸ਼ਹਿਰ ਸ਼ਹਿਰ ਅਤੇ ਨਗਰ ਨਗਰ
ਵਿੱਚ ਪਰਮੇਸ਼ੁਰ ਦੇ ਰਾਜ ਬਾਰੇ ਖੁਸ਼ਖ਼ਬਰੀ ਫ਼ੈਲਾਉਂਦਾ

ਹੋਇਆਂ ਯਾਤਰਾ ਕਰਦਾ ਰਿਹਾ ਅਤੇ ਬਾਰ੍ਹਾਂ ਰਸੂਲ ਵੀ ਉਸ ਦੇ ਨਾਲ ਸਨ। 2ਕੁਝ ਔਰਤਾਂ ਵੀ ਉਸਦੇ ਨਾਲ ਸਨ ਜਿਨ੍ਹਾਂ ਨੂੰ ਉਸਨੇ ਉਨ੍ਹਾਂ ਦੇ ਰੋਗਾਂ ਅਤੇ ਭਰਿਸ਼ਟ ਆਤਮਿਆਂ ਤੋਂ ਮੁਕਤ ਕੀਤਾ ਸੀ। ਉੱਥੇ ਉਨ੍ਹਾਂ ਵਿਚਕਾਰ ਮਰਿਯਮ ਮਗਦਲੀਨੀ ਨਾਂ ਦੀ ਔਰਤ ਵੀ ਸੀ। ਉਸਨੂੰ ਸੱਤ ਭੂਤ ਚਿੰਬੜੇ ਹੋਏ ਸਨ। ਯਿਸੂ ਨੇ ਉਨ੍ਹਾਂ ਭੂਤਾਂ ਨੂੰ ਉਸ ਵਿੱਚੋਂ ਕੱਢਿਆ ਸੀ। 3ਇਹ ਔਰਤਾਂ ਵੀ ਨਾਲ ਸਨ: ਹੇਰੋਦੇਸ ਦੇ ਉੱਚ ਅਧਿਕਾਰੀ ਚੁਜ਼ਾ, ਦੀ ਪਤਨੀ ਯੋਆਨਾ ਵੀ ਉਨ੍ਹਾਂ ਵਿਚੋਂ ਹੀ ਸੀ। ਸੁਸ਼ੰਨਾ ਅਤੇ ਕਈ ਹੋਰ ਔਰਤਾਂ ਉਸ ਦੇ ਨਾਲ ਸਨ। ਇਹ ਔਰਤਾਂ ਆਪਣੇ ਧਨ ਨਾਲ ਯਿਸੂ ਅਤੇ ਉਸਦੇ ਰਸੂਲਾਂ ਦੀ ਸੇਵਾ ਕਰ ਰਹੀਆਂ ਸਨ।

### ਬੀਜ ਬੀਜਣ ਬਾਰੇ ਦ੍ਰਿਸ਼ਟਾਂਤ

(ਮੱਤੀ *13:1–17*; ਮਰਕੁਸ *4:1–12*)

4ਸਾਰਿਆਂ ਸ਼ਹਿਰਾਂ ਤੋਂ ਲੋਕ ਇੱਕਠੇ ਹੋਕੇ ਵੱਡੀ ਭੀੜ ਵਾਂਙ ਆਏ। ਅਤੇ ਉਸ ਨੇ ਲੋਕਾਂ ਨੂੰ ਇਹ ਦ੍ਰਿਸ਼ਟਾਂਤ ਸੁਣਾਇਆ:

5“ਇੱਕ ਕਿਸਾਨ ਬੀਜ ਬੀਜਣ ਲਈ ਨਿਕਲਿਆ, ਜਦੋਂ ਉਹ ਬੀਜ ਬੋਅ ਰਿਹਾ ਸੀ ਤਾਂ ਕੁਝ ਬੀਜ ਸੜਕ ਦੇ ਨਾਲ ਡਿੱਗ ਪਏ, ਉਸ ਉਪਰੋਂ ਦੀ ਲੋਕ ਲੰਘਦੇ ਰਹੇ, ਅਤੇ ਡਿੱਗੇ ਹੋਏ ਬੀਜ ਪੰਛੀ ਚੁਗ ਗਏ। 6ਕੁਝ ਬੀਜ਼ ਪਥਰੀਲੀ ਜ਼ਮੀਨ ਤੇ ਡਿੱਗੇ ਅਤੇ ਉਹ ਉੱਗਣੇ ਸ਼ੁਰੂ ਹੋ ਗਏ ਪਰ ਉੱਥੇ ਨਮੀ ਨਾ ਹੋਣ ਦੀ ਕਾਰਣ ਉਹ ਸੁੱਕ ਗਏ। 7ਕੁਝ ਬੀਜ ਕੰਡਿਆਲੀਆਂ ਝਾੜੀਆਂ ਵਿੱਚ ਡਿੱਗ ਪਏ। ਉਹ ਕੰਡਿਆਂ ਵਿਚਕਾਰ ਉਗੇ ਪਰ ਥੋਹਰਾਂ ਨੇ ਉਨ੍ਹਾਂ ਨੂੰ ਪੁੰਗਰਨ ਨਾ ਦਿੱਤਾ ਤੇ ਇਹ ਉਨ੍ਹਾਂ ਹੇਠ ਦੱਬ ਗਏ।

8ਕੁਝ ਬੀਜ਼ ਉਪਜਾਊ ਜ਼ਮੀਨ ਤੇ ਡਿੱਗੇ ਅਤੇ ਇਥੋਂ ਵਾਲੇ ਬੀਜਾਂ ਦੀ ਫਸਲ ਸੌ ਗੁਣਾ ਵੱਧ ਪੈਦਾ ਹੋਈ।” ਯਿਸੂ ਨੇ ਇਹ ਦ੍ਰਿਸ਼ਟਾਂਤ ਜਦੋਂ ਖਤਮ ਕੀਤਾ ਤਾਂ ਆਖਿਆ, “ਤੁਸੀਂ ਲੋਕ ਜੋ ਮੈਨੂੰ ਸੁਨਣ ਆਏ ਹੋ, ਸੁਣੋ।”

9ਯਿਸੂ ਦੇ ਚੇਲਿਆਂ ਨੇ ਉਸਤੋ ਪੁੱਛਿਆ, “ਇਸ ਦ੍ਰਿਸ਼ਟਾਂਤ ਦਾ ਕੀ ਅਰਥ ਹੈ?”

10ਯਿਸੂ ਨੇ ਆਖਿਆ, “ਤੁਹਾਨੂੰ ਪਰਮੇਸ਼ੁਰ ਦੇ ਰਾਜ ਦੇ ਗੁਪਤਾਂ ਨੂੰ ਜਾਨਣ ਦਾ ਅਧਿਕਾਰ ਦਿੱਤਾ ਗਿਆ ਹੈ, ਪਰ ਹੋਰਾਂ ਲਈ ਮੈਂ ਦ੍ਰਿਸ਼ਟਾਂਤਾਂ ਰਾਹੀਂ ਬੋਲਦਾ ਹਾਂ ਤਾਂ ਜੋ:

‘ਉਹ ਵੇਖਦੇ ਹੋਏ ਵੀ ਨਾ ਵੇਖਣ ਅਤੇ ਸੁਣਦਿਆਂ ਹੋਇਆਂ ਵੀ ਨਾ ਸਮਝਣ।’ ਯਸਾਯਾਹ *6:9*

### ਯਿਸੂ ਬੀਜ ਵਾਲੀ ਦ੍ਰਿਸ਼ਟਾਂਤ ਦਾ ਵਰਨਣ ਕਰਦਾ ਹੈ

(ਮੱਤੀ *13:18–23*; ਮਰਕੁਸ *4:13–20*)

11“ਇਸ ਉੱਪਰਲੇ ਦ੍ਰਿਸ਼ਟਾਂਤ ਦਾ ਅਰਥ ਇਹ ਹੈ ਕਿ: ਬੀਜ ਪਰਮੇਸ਼ੁਰ ਦੇ ਉਪਦੇਸ਼ ਹਨ। 12ਜਿਹੜੇ ਬੀਜ਼ ਸੜਕ ਦੇ ਕਿਨਾਰੇ ਡਿੱਗੇ, ਉਹ ਉਨ੍ਹਾਂ ਲੋਕਾਂ ਵਾਂਙ ਹਨ ਜੋ ਉਪਦੇਸ਼ ਸੁਣਦੇ ਹਨ। ਅਤੇ ਫ਼ੇਰ ਸ਼ੈਤਾਨ ਆਉਂਦਾ ਹੈ ਅਤੇ ਉਨ੍ਹਾਂ ਦੇ ਦਿਲੋਂ ਵਿਚੋਂ ਉਪਦੇਸ਼ ਨੂੰ ਕੱਢ ਦਿੰਦਾ ਹੈ। ਇਸ ਲਈ ਉਹ ਵਿਸ਼ਵਾਸ ਨਹੀਂ ਕਰ ਸਕਦੇ ਅਤੇ ਬਚਾਏ ਨਹੀਂ ਜਾ ਸਕਦੇ। 13ਜਿਹੜੇ ਬੀਜ਼ ਪਥਰੀਲੀ ਜ਼ਮੀਨ ਤੇ ਡਿੱਗੇ, ਉਹ ਉਨ੍ਹਾਂ ਲੋਕਾਂ ਵਾਂਙ ਹਨ ਜੋ ਉਪਦੇਸ਼ ਸੁਣਦੇ ਹਨ ਅਤੇ ਅਨੰਦ ਨਾਲ ਉਨ੍ਹਾਂ ਨੂੰ ਕਬੂਲ ਕਰ ਲੈਂਦੇ ਹਨ। ਪਰ ਇਹ ਉਨ੍ਹਾਂ ਦੇ ਵਿੱਚ ਡੂੰਘੀਆਂ ਜੜ੍ਹਾਂ ਨਹੀਂ ਫੜਦੇ। ਉਹ ਕੁਝ ਸਮੇਂ ਲਈ ਵਿਸ਼ਵਾਸ ਕਰਦੇ ਹਨ ਪਰ ਜਦੋਂ ਪਰਖ ਦਾ ਸਮਾਂ ਆਉਂਦਾ ਹੈ ਤਾਂ ਉਹ ਵਿਸ਼ਵਾਸ ਕਰਨਾ ਬੰਦ ਕਰ ਦਿੰਦੇ ਹਨ। 14ਅਤੇ ਜਿਹੜੇ ਬੀਜ਼ ਕੰਡਿਆਂ ਵਿਚਕਾਰ ਡਿੱਗੇ, ਉਹ ਉਨ੍ਹਾਂ ਲੋਕਾਂ ਵਾਂਙ ਹਨ ਜੋ ਉਪਦੇਸ਼ ਨੂੰ ਸੁਣਦੇ ਹਨ, ਪਰ ਜਦੋਂ ਉਸ ਦੇ ਅਨੁਸਾਰ ਰਹਿਣਾ ਸ਼ੁਰੂ ਕਰਦੇ ਹਨ, ਫ਼ੇਰ ਚਿੰਤਾਵਾਂ, ਧਨ ਅਤੇ ਜ਼ਿੰਦਗੀ ਦੇ ਸੁਖ ਚੈਨ ਉਨ੍ਹਾਂ ਨੂੰ ਵਧਣ ਤੋਂ ਦਬਾ ਲੈਂਦੇ ਹਨ ਇਸੇ ਲਈ ਉਹ ਕਦੇ ਵੀ ਫ਼ਲ ਨਹੀਂ ਪਾਉਂਦੇ। 15ਅਤੇ ਉਹ ਬੀਜ਼ ਜਿਹੜੇ ਉਪਜਾਊ ਜ਼ਮੀਨ ਤੇ ਡਿੱਗੇ, ਉਹ ਉਨ੍ਹਾਂ ਲੋਕਾਂ ਵਾਂਙ ਹਨ ਜੋ ਚੰਗੇ ਅਤੇ ਨਿਸ਼ਕਪਟ ਦਿਲਾਂ ਨਾਲ ਉਪਦੇਸ਼ ਨੂੰ ਸੁਣਦੇ ਹਨ ਅਤੇ ਉਪਦੇਸ਼ ਅਨੁਸਾਰ ਜਿਉਂਦੇ ਹਨ ਫ਼ਿਰ ਉਹ ਧੀਰਜ ਨਾਲ ਚੰਗੇ ਫ਼ਲ ਦਿੰਦੇ ਹਨ।

### ਆਪਣੀ ਸਿਆਣਪਤਾ ਨੂੰ ਵਰਤੋ

(ਮਰਕੁਸ *4:21-25*)

16“ਕੋਈ ਵੀ ਮਨੁੱਖ ਦੀਵਾ ਬਾਲ ਕੇ ਉਸ ਨੂੰ ਭਾਂਡੇ ਨਾਲ ਢਕ ਕੇ ਲੁਕਾਉਂਦਾ ਨਹੀਂ, ਨਾ ਹੀ ਮੰਜੇ ਹੇਠਾਂ ਰੱਖਦਾ ਹੈ, ਸਗੋਂ ਉਹ ਮਨੁੱਖ ਦੀਵੇ ਨੂੰ ਸ਼ਮ੍ਹਾਦਾਨ ਉਤੇ ਰਖਦਾ ਹੈ ਤਾਂ ਜੋ ਅਉਣ ਵਾਲੇ ਹਨੇਰੇ ਵਿੱਚੋਂ ਚਾਨਣ ਨੂੰ ਵੇਖ ਸਕਣ। 17ਕਿਉਂ ਕਿ ਅਜਿਹਾ ਕੁਝ ਵੀ ਲੁਕਿਆ ਹੋਇਆ ਨਹੀਂ ਹੈ ਜੋ ਜ਼ਾਹਿਰ ਨਹੀਂ ਕੀਤਾ ਜਾਵੇਗਾ, ਅਤੇ ਇੱਥੇ ਕੁਝ ਵੀ ਲੁਕਿਆ ਹੋਇਆ ਨਹੀਂ ਹੈ ਜਿਹੜਾ ਦੱਸਿਆ ਨਹੀਂ ਜਾਵੇਗਾ ਅਤੇ ਚਾਨਣ ਵਿੱਚ ਨਹੀਂ ਲਿਆਂਦਾ ਜਾਵੇਗਾ। 18ਇਸ ਲਈ ਹੋਸ਼ਿਆਰ ਰਹੋ ਕਿ ਤੁਸੀਂ ਕਿਵੇਂ ਸੁਣਦੇ ਹੋਂ ਕਿਉਂ ਕਿ ਜਿਸ ਕਿਸੇ ਕੋਲ ਹੈ ਉਹ ਜ਼ਿਆਦਾ ਹਾਸਿਲ ਕਰੇਗਾ ਅਤੇ ਜਿਸ ਕਿਸੇ ਕੋਲ ਨਹੀਂ ਹੈ ਉਹ ਉਸ ਨੂੰ ਵੀ ਗੁਆ ਲਵੇਗਾ, ਜੋ ਉਹ ਸੋਚਦਾ ਹੈ ਕਿ, ਉਸ ਕੋਲ ਹੈ।”

### ਯਿਸੂ ਦੇ ਚੇਲੇ ਹੀ ਉਸ ਦਾ ਅਸਲੀ ਪਰਿਵਾਰ

(ਮੱਤੀ *12:46-50*; ਮਰਕੁਸ *3:31-35*)

19ਯਿਸੂ ਦੇ ਮਾਤਾ ਅਤੇ ਭਰਾ ਉਸ ਨੂੰ ਮਿਲਣ ਲਈ ਆਏ, ਪਰ ਯਿਸੂ ਦੇ ਆਲੇ ਦੁਆਲੇ ਇੰਨੀ ਭੀੜ ਇੱਕਤਰ ਸੀ ਕਿ ਉਹ ਉਸ ਦੇ ਨੇੜੇ ਨਾ ਜਾ ਸਕੇ। 20ਤਾਂ ਕਿਸੇ ਨੇ ਉਸ ਨੂੰ ਕਿਹਾ, “ਤੇਰੇ ਮਾਤਾ ਅਤੇ ਭਰਾ ਬਾਹਰ ਖੜ੍ਹੇ ਹਨ, ਉਹ ਤੈਨੂੰ ਵੇਖਣਾ ਚਾਹੁੰਦੇ ਹਨ।”

21ਯਿਸੂ ਨੇ ਉਨ੍ਹਾਂ ਨੂੰ ਆਖਿਆ, “ਮੇਰੀ ਮਾਂ ਅਤੇ ਭਰਾ ਉਹ ਲੋਕ ਹਨ ਜੋ ਪਰਮੇਸ਼ੁਰ ਦੇ ਉਪਦੇਸ਼ ਨੂੰ ਸੁਣਦੇ ਹਨ ਅਤੇ ਉਸ ਤੇ ਅਮਲ ਕਰਦੇ ਹਨ।”

### ਚੇਲਿਆਂ ਵੱਲੋਂ ਯਿਸੂ ਦੀ ਸ਼ਕਤੀ ਵੇਖਣਾ

(ਮੱਤੀ *8:23-27*; ਮਰਕੁਸ *4:35-41*)

22ਇੱਕ ਦਿਨ ਯਿਸੂ ਅਤੇ ਉਸਦੇ ਚੇਲੇ ਬੇੜੀ ਉਤੇ ਚੜ੍ਹੇ ਤਾਂ ਯਿਸੂ ਨੇ ਉਨ੍ਹਾਂ ਨੂੰ ਆਖਿਆ, “ਆਓ! ਇਸ ਝੀਲ ਦੇ ਪਾਰ ਚਲੀਏ।” ਤਾਂ ਉਹ ਇੱਕ ਬੇੜੀ ਵਿੱਚ ਬੈਠੇ ਅਤੇ ਚੱਲ

ਪਏ। **23**ਜਦੋਂ ਉਹ ਬੇੜੀ ਚਲਾ ਰਹੇ ਸਨ ਯਿਸੂ ਸੌਂ ਗਿਆ। ਉੱਥੇ
ਬੜਾ ਤੇਜ਼ ਤੂਫਾਨ ਆਇਆ ਅਤੇ ਪਾਣੀ ਬੇੜੀ ਵਿੱਚ ਭਰਨਾ
ਸ਼ੁਰੂ ਹੋ ਗਿਆ। ਉਹ ਖਤਰੇ ਵਿੱਚ ਸਨ। **24**ਚੇਲੇ ਯਿਸੂ ਕੋਲ ਗਏ
ਅਤੇ ਜਾ ਕੇ ਉਸ ਨੂੰ ਜਗਾਇਆ। ਉਨ੍ਹਾਂ ਆਖਿਆ, "ਪ੍ਰਭੂ! ਪ੍ਰਭੂ!
ਅਸੀਂ ਤਾਂ ਡੁੱਬ ਚਲੇ ਹਾਂ।"

ਯਿਸੂ ਉੱਠਿਆ ਅਤੇ ਉਸ ਨੇ ਹਵਾ ਅਤੇ ਲਹਿਰਾਂ ਨੂੰ ਝਿੜਕਿਆ ਅਤੇ ਰੁਕ ਜਾਣ ਲਈ ਕਿਹਾ ਤਾਂ ਇੱਕਦਮ ਹਵਾ ਤੇ ਝੀਲ ਸ਼ਾਂਤ ਹੋ ਗਈ।

**25**ਫ਼ੇਰ ਯਿਸੂ ਨੇ ਉਨ੍ਹਾਂ ਨੂੰ ਆਖਿਆ, "ਕਿੱਥੇ ਹੈ ਤੁਹਾਡਾ ਵਿਸ਼ਵਾਸ?" ਚੇਲੇ ਡਰ ਗਏ ਅਤੇ ਹੈਰਾਨ ਸਨ ਉਨ੍ਹਾਂ ਇੱਕ ਦੂਸਰੇ ਨੂੰ ਆਖਿਆ, "ਇਹ ਕੌਣ ਮਨੁੱਖ ਹੈ? ਜੋ ਹਵਾਵਾਂ ਅਤੇ ਪਾਣੀਆਂ ਨੂੰ ਵੀ ਹੁਕਮ ਦੇ ਸਕਦਾ ਹੈ ਤੇ ਉਹ ਉਸ ਨੂੰ ਮੰਨਦੇ ਹਨ?"

### ਇੱਕ ਮਨੁੱਖ ਅੰਦਰ ਭੂਤਾਂ ਦਾ ਵਾਸਾ

(ਮੱਤੀ *8:28–34*; ਮਰਕੁਸ *5:1–20*)

**26**ਫ਼ਿਰ ਯਿਸੂ ਅਤੇ ਉਸ ਦੇ ਚੇਲੇ ਝੀਲ ਦੇ ਪਰਲੇ ਪਾਰ
ਗਿਰਸੇਨੀਆ ਦੇ ਦੇਸ਼ ਵਿੱਚ ਪਹੁੰਚੇ ਜੋ ਗਲੀਲ ਦੇ ਸਾਮ੍ਹਣੇ ਹੈ।
**27**ਜਦੋਂ ਯਿਸੂ ਬੇੜੀ ਵਿੱਚੋਂ ਉਤਰਿਆ, ਤਾਂ ਉਸ ਸ਼ਹਿਰ ਵਿੱਚੋਂ
ਇੱਕ ਮਨੁੱਖ ਯਿਸੂ ਕੋਲ ਆਇਆ ਜਿਸ ਨੂੰ ਭੂਤ ਚਿੰਬੜਿਆ ਹੋਇਆ
ਸੀ। ਬੜੇ ਲੰਬੇ ਸਮੇਂ ਤੋਂ ਉਸ ਨੇ ਕੋਈ ਕੱਪੜੇ ਨਹੀਂ ਪਹਿਨੇ ਸਨ
ਨਾ ਹੀ ਘਰ ਵਿੱਚ ਰਿਹਾ ਸੀ, ਸਗੋਂ ਉਹ ਕਬਰਸਤਾਨ ਵਿੱਚ
ਰਹਿੰਦਾ ਸੀ। **28—29**ਜਦੋਂ ਉਸ ਨੇ ਯਿਸੂ ਨੂੰ ਵੇਖਿਆ ਤਾਂ ਉਸਨੇ
ਉੱਚੀ-ਉੱਚੀ ਚੀਕਾਂ ਮਾਰੀਆਂ ਅਤੇ ਉਸ ਦੇ ਪੈਰਾਂ ਤੇ ਡਿੱਗ ਪਿਆ
ਅਤੇ ਉਸਨੇ ਉੱਚੀ ਆਵਾਜ਼ ਵਿੱਚ ਆਖਿਆ, "ਹੇ ਯਿਸੂ! ਸਰਬ
ਉੱਚ ਪਰਮੇਸ਼ੁਰ ਦੇ ਪੁੱਤਰ, ਤੈਨੂੰ ਮੈਥੋਂ ਕੀ ਚਾਹੀਦਾ ਹੈ? ਮੈਂ ਤੇਰੇ
ਅੱਗੇ ਬੇਨਤੀ ਕਰਦਾ ਹਾਂ ਕਿਰਪਾ ਕਰਕੇ ਮੈਨੂੰ ਦੁੱਖ ਨਾ ਦੇ!" ਉਸ
ਨੇ ਅਜਿਹਾ ਇਸ ਲਈ ਆਖਿਆ ਕਿਉਂ ਕਿ ਯਿਸੂ ਨੇ ਉਸ ਭਰਿਸ਼ਟ
ਆਤਮਾ ਨੂੰ ਉਸ ਬੰਦੇ ਦਾ ਸ਼ਰੀਰ ਛੱਡਣ ਲਈ ਹੁਕਮ ਦਿੱਤਾ।
ਭੂਤ ਕਈ ਵਾਰੀ ਉਸ ਬੰਦੇ ਨੂੰ ਚਿੰਬੜਿਆ ਸੀ। ਅਜਿਹੇ ਅਵਸਰਾਂ
ਤੇ, ਹਾਲਾਂ ਕਿ ਉਸ ਦੇ ਪੈਰਾਂ ਅਤੇ ਹੱਥਾਂ ਵਿੱਚ ਜ਼ੰਜ਼ੀਰਾਂ ਪਾਈਆਂ
ਹੋਈਆਂ ਸਨ ਅਤੇ ਜੇਲ੍ਹ ਵਿੱਚ ਰੱਖਿਆ ਗਿਆ ਸੀ, ਉਹ ਜ਼ੰਜੀਰਾਂ
ਨੂੰ ਤੋੜ ਸੁੱਟਦਾ ਅਤੇ ਭੂਤ ਉਸ ਨੂੰ ਸੁੰਨਸਾਨ ਥਾਵਾਂ ਉੱਤੇ ਜਾਣ
ਲਈ ਮਜ਼ਬੂਰ ਕਰਦਾ।

**30**ਯਿਸੂ ਨੇ ਉਸ ਨੂੰ ਪੁੱਛਿਆ, "ਤੇਰਾ ਨਾਂ ਕੀ ਹੈ?"

ਮਨੁੱਖ ਨੇ ਜਵਾਬ ਦਿੱਤਾ, "ਲਸ਼ਕਰ" ਕਿਉਂ ਕਿ ਉਸ ਵਿੱਚ
ਬਹੁਤ ਸਾਰੇ ਭੂਤਾਂ ਦਾ ਵਾਸਾ ਸੀ। **31**ਭੂਤਾਂ ਨੇ ਯਿਸੂ ਅੱਗੇ ਅਰਜੋਈ
ਕੀਤੀ ਕਿ ਉਹ ਉਨ੍ਹਾਂ ਨੂੰ ਅਥਾਹ ਹਨੇਰੇ ਵਿੱਚ ਨਾ ਭੇਜੇ। **32**ਉਸ
ਪਹਾੜੀ ਤੇ ਸੂਰਾਂ ਦਾ ਇੱਕ ਵੱਡਾ ਇੱਜੜ ਚਰ ਰਿਹਾ ਸੀ ਤਾਂ ਭੂਤਾਂ
ਨੇ ਯਿਸੂ ਨੂੰ ਬੇਨਤੀ ਕੀਤੀ ਕਿ ਉਹ ਉਨ੍ਹਾਂ ਨੂੰ ਸੂਰਾਂ ਵਿੱਚ ਪ੍ਰਵੇਸ਼
ਕਰਨ ਦੇਵੇ। ਤਾਂ ਯਿਸੂ ਨੇ ਉਨ੍ਹਾਂ ਨੂੰ ਆਗਿਆ ਦੇ ਦਿੱਤੀ। **33**ਉਹ
ਭੂਤ ਉਸ ਆਦਮੀ ਵਿੱਚੋਂ ਬਾਹਰ ਨਿਕਲੇ ਅਤੇ ਉਨ੍ਹਾਂ ਸੂਰਾਂ ਵਿੱਚ
ਜਾ ਵੜੇ। ਫ਼ਿਰ ਸੂਰਾਂ ਦਾ ਪੂਰਾ ਇੱਜੜ ਪਹਾੜੀ ਦੇ ਸਿਰੇ ਢਲਵੀ
ਥਾਂ ਨੂੰ ਭੱਜਿਆ ਅਤੇ ਝੀਲ ਵਿੱਚ ਡਿੱਗ ਪਿਆ। ਸਾਰੇ ਸੂਰ ਡੁੱਬ
ਗਏ।

**34**ਜਦੋਂ ਸੂਰ ਚਰਾਉਣ ਵਾਲਿਆਂ ਨੇ ਇਹ ਸਭ ਵੇਖਿਆ ਤਾਂ
ਉਹ ਉਥੋਂ ਭੱਜ ਗਏ ਅਤੇ ਉਨ੍ਹਾਂ ਨੇ ਇਸ ਖ਼ਬਰ ਦਾ ਵਰਨਣ
ਸਾਰੇ ਲੋਕਾਂ ਨੂੰ ਕੀਤਾ ਜੋ ਖੇਤਾਂ ਤੇ ਸ਼ਹਿਰਾਂ ਵਿੱਚ ਸਨ। **35**ਅਤੇ
ਲੋਕ ਇਹ ਸਭ ਵੇਖਣ ਲਈ ਬਾਹਰ ਨਿਕਲੇ ਤਾਂ ਲੋਕ ਯਿਸੂ ਕੋਲ
ਆਏ ਅਤੇ ਉਸ ਆਦਮੀ ਨੂੰ ਯਿਸੂ ਦੇ ਚਰਣਾਂ ਵਿੱਚ ਬੈਠਾ ਪਾਇਆਂ।
ਹੁਣ ਉਹ ਬੰਦਾ ਸੱਜਿਆ ਹੋਇਆ ਸੀ ਅਤੇ ਉਸ ਦਾ ਦਿਮਾਗ ਵੀ
ਸਹੀ ਸੀ ਕਿਉਂ ਕਿ ਭੂਤਾਂ ਨੇ ਉਸ ਨੂੰ ਛੱਡ ਦਿੱਤਾ ਸੀ। **36**ਇਹ
ਸਭ ਵੇਖ ਲੋਕੀ ਭੈਭੀਤ ਹੋ ਗਏ। ਜਿਨ੍ਹਾਂ ਲੋਕਾਂ ਨੇ ਵੇਖਿਆ ਸੀ ਕਿ
ਕਿਵੇਂ ਯਿਸੂ ਨੂੰ ਉਸ ਨੂੰ ਰਾਜ਼ੀ ਕੀਤਾ ਸੀ ਉਨ੍ਹਾਂ ਨੇ ਇਸ ਦੀ
ਵਿਆਖਿਆ ਬਾਕੀ ਲੋਕਾਂ ਨੂੰ ਵੀ ਕੀਤੀ ਕਿ ਯਿਸੂ ਨੇ ਕਿਵੇਂ ਉਸ
ਵਿਅਕਤੀ ਨੂੰ ਚੰਗਾ ਕੀਤਾ ਸੀ। **37**ਤਾਂ ਗਿਰਸੇਨੀਆ ਦੇ ਇਲਾਕੇ
ਦੇ ਸਾਰੇ ਲੋਕਾਂ ਨੇ ਯਿਸੂ ਨੂੰ ਬੇਨਤੀ ਕੀਤੀ ਕਿ ਉਹ ਉਥੋਂ ਦੂਰ
ਚਲਾ ਜਾਵੇ ਕਿਉਂ ਕਿ ਉਹ ਸਭ ਬਹੁਤ ਡਰ ਗਏ ਸਨ। ਤਾਂ ਯਿਸੂ
ਬੇੜੀ ਤੇ ਚੜ ਕੇ ਮੁੜ ਗਲੀਲ ਵੱਲ ਨੂੰ ਮੁੜਿਆ। **38**ਜਿਸ ਮਨੁੱਖ
ਨੂੰ ਉਸ ਨੇ ਠੀਕ ਕੀਤਾ ਸੀ ਉਸਨੇ ਯਿਸੂ ਦੇ ਨਾਲ ਜਾਣ ਦੀ
ਬੇਨਤੀ ਕੀਤੀ। **39**ਪਰ ਯਿਸੂ ਨੇ ਇਹ ਕਹਿ ਕਿ ਉਸ ਆਦਮੀ ਨੂੰ
ਭੇਜ ਦਿੱਤਾ ਕਿ, "ਉਹ ਆਪਣੇ ਘਰ ਵਾਪਸ ਜਾ ਕੇ ਲੋਕਾਂ ਨੂੰ ਦੱਸੇ
ਕਿ ਪਰਮੇਸ਼ੁਰ ਨੇ ਤੇਰੇ ਲਈ ਕੀ ਕੀਤਾ ਹੈ?"

ਤਾਂ ਉਸ ਆਦਮੀ ਨੇ ਸਾਰੇ ਸ਼ਹਿਰ ਵਿੱਚ ਜਾਕੇ ਦੱਸਿਆ ਕਿ ਯਿਸੂ ਨੇ ਉਸ ਲਈ ਕੀ ਕੀਤਾ ਸੀ।

### ਯਿਸੂ ਦਾ ਇੱਕ ਮਰੀ ਕੁੜੀ ਨੂੰ ਜੀਵਨ ਬਖਸ਼ਣਾ ਅਤੇ ਬੀਮਾਰ ਔਰਤ ਨੂੰ ਠੀਕ ਕਰਨਾ

(ਮੱਤੀ *9:18–26*; ਮਰਕੁਸ *5:21–43*)

**40**ਜਦੋਂ ਯਿਸੂ ਗਲੀਲ ਵਾਪਸ ਮੁੜਿਆ ਤਾਂ ਲੋਕਾਂ ਨੇ ਗਲੀਲ
ਵਿੱਚ ਉਸਦਾ ਸੁਆਗਤ ਕੀਤਾ। ਸਭ ਲੋਕ ਉਸਦੀ ਉਡੀਕ ਕਰ
ਰਹੇ ਸਨ। **41**ਜੈਰੁਸ ਨਾਂ ਦਾ ਇੱਕ ਮਨੁੱਖ ਯਿਸੂ ਕੋਲ ਆਇਆ ਜੋ
ਕਿ ਪ੍ਰਾਰਥਨਾ ਸਥਾਨ ਦਾ ਆਗੂ ਸੀ। ਜੈਰੁਸ ਯਿਸੂ ਦੇ ਪੈਰੀਂ ਡਿੱਗ
ਪਿਆ ਅਤੇ ਅਰਜ਼ੋਈ ਕੀਤੀ ਕਿ ਉਹ ਉਸਦੇ ਘਰ ਚਲੇ। **42**ਜੈਰੁਸ
ਦੀ ਇਕੱਲੀ ਧੀ, ਜੋ ਕਿ ਬਾਰ੍ਹਾਂ ਸਾਲਾਂ ਦੀ ਸੀ, ਮਰਨ ਕਿਨਾਰੇ ਸੀ।

ਜਦੋਂ ਯਿਸੂ ਜੈਰੁਸ ਦੇ ਘਰ ਜਾ ਰਿਹਾ ਸੀ ਤਾਂ ਸਾਰੇ ਪਾਸਿਉਂ
ਲੋਕ ਉਸ ਨੂੰ ਧੱਕੇ ਦੇ ਰਹੇ ਸਨ। **43**ਉਥੇ ਇੱਕ ਔਰਤ ਆਈ ਜਿਸ
ਨੂੰ ਬਾਰ੍ਹਾਂ ਸਾਲਾਂ ਤੋਂ ਖੂਨ ਆ ਰਿਹਾ ਸੀ। ਉਹ ਆਪਣਾ ਸਾਰਾ ਧਨ
ਆਪਣੇ ਇਲਾਜ ਲਈ ਵੈਦਾਂ ਉਪਰ ਖਰਚ ਕਰ ਚੁੱਕੀ ਸੀ, ਪਰ
ਕੋਈ ਵੀ ਵੈਦ ਉਸ ਨੂੰ ਰਾਜ਼ੀ ਨਾ ਕਰ ਸਕਿਆ। **44**ਤਾਂ ਔਰਤ
ਪਿਛੋਂ ਦੀ ਯਿਸੂ ਦੇ ਨੇੜੇ ਆਈ ਅਤੇ ਉਸਦੇ ਚੋਗੇ ਦੇ ਕਿਨਾਰੇ ਨੂੰ
ਛੂਹਿਆ। ਉਸੇ ਪਲ ਉਸ ਦਾ ਖੂਨ ਵਗਣਾ ਬੰਦ ਹੋ ਗਿਆ।
**45**ਤਦ ਯਿਸੂ ਨੇ ਅਖਿਆ, "ਕਿਸ ਨੇ ਮੈਨੂੰ ਛੂਹਿਆ ਹੈ?"

ਸਭ ਲੋਕਾਂ ਆਖਿਆ ਕਿ ਉਨ੍ਹਾਂ ਨੇ ਉਸ ਨੂੰ ਨਹੀਂ ਛੋਹਿਆ। ਪਤਰਸ ਨੇ ਕਿਹਾ, "ਸੁਆਮੀ, ਤੇਰੇ ਆਲੇ ਦੁਆਲੇ ਇੰਨੇ ਲੋਕ ਹਨ ਕਿ ਉਹ ਤੇਰੇ ਉੱਤੇ ਡਿੱਗ ਰਹੇ ਹਨ।"

**46**ਪਰ ਯਿਸੂ ਨੇ ਕਿਹਾ, "ਨਹੀਂ! ਕਿਸੇ ਨੇ ਮੈਨੂੰ ਛੋਹਿਆ ਹੈ ਅਤੇ
ਮੈਂ ਆਪਣੇ ਵਿੱਚੋਂ ਸ਼ਕਤੀ ਬਾਹਰ ਜਾਂਦੀ ਮਹਿਸੂਸ ਕੀਤੀ ਹੈ।"

**47**ਜਦੋਂ ਉਸ ਔਰਤ ਨੇ ਮਹਿਸੂਸ ਕੀਤਾ ਕਿ ਮੈਂ ਲੁਕ ਨਹੀਂ
ਸਕਦੀ। ਤਾਂ ਉਹ ਕੰਬਦੀ ਹੋਈ ਬਾਹਰ ਆਈ ਅਤੇ ਯਿਸੂ ਅੱਗੇ
ਆਕੇ ਝੁਕ ਗਈ। ਜਦੋਂ ਸਾਰੇ ਲੋਕੀ ਸੁਣ ਰਹੇ ਸਨ ਤਾਂ
ਉਸਨੇ ਦੱਸਿਆ ਕਿ ਕਿਉਂ ਉਸਨੇ ਯਿਸੂ ਨੂੰ ਛੋਹਿਆ ਸੀ। ਤਦ
ਉਸਨੇ ਦਸਿਆ ਕਿ ਉਸੇ ਵਕਤ ਉਸਨੂੰ ਆਰਾਮ ਆ ਗਿਆ ਸੀ
ਜਦੋਂ ਹੀ ਉਸਨੇ ਯਿਸੂ ਨੂੰ ਛੂਹਿਆ ਸੀ। **48**ਯਿਸੂ ਨੇ ਉਸਨੂੰ ਕਿਹਾ,
“ਮੇਰੀ ਬੱਚੀ, ਤੂੰ ਇਸ ਲਈ ਰਾਜ਼ੀ ਹੋ ਗਈ ਹੈਂ ਕਿਉਂਕਿ
ਤੈਨੂੰ ਵਿਸ਼ਵਾਸ ਹੈ, ਸ਼ਾਂਤ ਹੋਕੇ ਜਾਹ।”

**49**ਜਦੋਂ ਯਿਸੂ ਅਜੇ ਬੋਲ ਹੀ ਰਿਹਾ ਸੀ ਤਾਂ ਪ੍ਰਾਰਥਨਾ ਸਥਾਨ
ਤੋਂ ਜੈਰੁਸ ਦੇ ਘਰੋ ਇੱਕ ਆਦਮੀ ਆਇਆ ਅਤੇ ਉਸਨੇ ਆ ਕੇ
ਜੈਰੁਸ ਨੂੰ ਆਖਿਆ, “ਤੇਰੀ ਪੁੱਤਰੀ ਮਰ ਗਈ ਹੈ, ਇਸ ਲਈ ਤੂੰ
ਸੁਆਮੀ ਨੂੰ ਹੋਰ ਪਰੇਸ਼ਾਨ ਨਾ ਕਰ।” **50**ਯਿਸੂ ਨੇ ਇਹ ਸਭ
ਸੁਣਿਆ ਤਾਂ ਜੈਰੁਸ਼ ਨੂੰ ਆਖਿਆ, “ਡਰ ਨਾ। ਸਿਰਫ ਵਿਸ਼ਵਾਸ
ਕਰ, ਤੇਰੀ ਕੁੜੀ ਬਿਲਕੁਲ ਰਾਜ਼ੀ ਹੋ ਜਾਵੇਗੀ।”

**51**ਯਿਸੂ ਜੈਰੁਸ ਦੇ ਘਰ ਪਹੁੰਚਿਆ ਅਤੇ ਉਸ ਨੇ ਆਪਣੇ ਨਾਲ
ਸਿਰਫ ਪਤਰਸ, ਯੂਹੰਨਾ ਅਤੇ ਯਾਕੂਬ ਅਤੇ ਕੁੜੀ ਦੇ ਮਾਂ-ਬਾਪ ਨੂੰ
ਹੀ ਘਰ ਅੰਦਰ ਆਉਣ ਦਿੱਤਾ। **52**ਉਸਨੇ ਹੋਰ ਕਿਸੇ ਨੂੰ ਵੀ
ਅੰਦਰ ਆਉਣ ਤੋਂ ਰੋਕ ਦਿੱਤਾ। ਸਭ ਰੋ ਰਹੇ ਸਨ ਅਤੇ ਮਾਤਮ
ਮਨਾ ਰਹੇ ਸਨ ਕਿਉਂ ਕਿ ਉਹ ਜਾਣਦੇ ਸਨ ਕਿ ਕੁੜੀ ਮਰ ਚੁੱਕੀ
ਸੀ। ਪਰ ਯਿਸੂ ਨੇ ਕਿਹਾ, “ਰੋਵੋ ਨਹੀਂ। ਉਹ ਮਰੀ ਨਹੀਂ ਉਹ
ਸਿਰਫ ਸੁੱਤੀ ਹੋਈ ਹੈ।”

**53**ਸਾਰੇ ਲੋਕ ਯਿਸੂ ਉਪਰ ਹੱਸੇ ਕਿਉਂਕਿ ਉਹ ਜਾਣਦੇ ਸਨ
ਕਿ ਕੁੜੀ ਮਰ ਚੁੱਕੀ ਸੀ। **54**ਪਰ ਯਿਸੂ ਨੇ ਉਸਦਾ ਹੱਥ ਆਪਣੇ
ਹੱਥ ਵਿੱਚ ਲਿਆ ਅਤੇ ਉਸ ਨੂੰ ਪੁਕਾਰਿਆ, “ਛੋਟੀ ਬੱਚੀ! ਖੜ੍ਹੀ ਹੋ
ਜਾਹ!” **55**ਉਸ ਦਾ ਆਤਮਾ ਉਸ ਦੇ ਸ਼ਰੀਰ ਵਿੱਚ ਵਾਪਸ ਪਰਤ
ਆਇਆ ਤੇ ਉਹ ਝੱਟ ਉੱਠ ਖਲੋਤੀ। ਯਿਸੂ ਨੇ ਕਿਹਾ, “ਉਸ ਨੂੰ
ਕੁਝ ਖਾਣ ਲਈ ਦੇਵੋ।” **56**ਕੁੜੀ ਦੇ ਮਾਪੇ ਇਹ ਸਭ ਵੇਖ ਕੇ
ਹੈਰਾਨ ਰਹਿ ਗਏ। ਯਿਸੂ ਨੇ ਉਨ੍ਹਾਂ ਨੂੰ ਕਿਹਾ ਕਿ ਇਹ ਕਿਸੇ ਨੂੰ
ਨਾ ਦੱਸਣਾ।

## ਯਿਸੂ ਵੱਲੋਂ ਬਾਰ੍ਹਾਂ ਰਸੂਲਾਂ ਨੂੰ ਭੇਜਣਾ

(ਮੱਤੀ *10:5–15*; ਮਰਕੁਸ *6:7–13*)

**9** ਯਿਸੂ ਨੇ ਬਾਰ੍ਹਾਂ ਰਸੂਲਾਂ ਨੂੰ ਇੱਕਠਿਆ ਸੱਦਿਆਂ ਅਤੇ ਉਨ੍ਹਾਂ
ਨੂੰ ਰੋਗੀਆਂ ਨੂੰ ਰਾਜ਼ੀ ਕਰਨ ਦੀ ਸ਼ਕਤੀ ਦਿੱਤੀ ਅਤੇ ਸਾਰੇ
ਭੂਤਾਂ ਤੇ ਇਖਤਿਆਰ ਦਿੱਤਾ। **2**ਅਤੇ ਉਨ੍ਹਾਂ ਨੂੰ ਪਰਮੇਸ਼ੁਰ ਦੇ ਰਾਜ
ਦਾ ਪਰਚਾਰ ਕਰਨ ਲਈ ਬਿਮਾਰਾਂ ਨੂੰ ਠੀਕ ਕਰਨ ਲਈ ਬਾਹਰ
ਭੇਜਿਆ। **3**ਅਤੇ ਉਸਨੇ ਰਸੂਲਾਂ ਨੂੰ ਆਖਿਆ, “ਜਦੋਂ ਤੁਸੀਂ ਸਫਰ
ਕਰੋ ਤਾਂ ਰਾਹ ਲਈ ਕੁਝ ਨਾ ਲਵੋ, ਨਾ ਕੋਈ ਸੋਟੀ, ਨਾ ਝੋਲਾ ਨਾ
ਰੋਟੀ ਅਤੇ ਨਾ ਹੀ ਪੈਸੇ। ਸਿਰਫ ਜੋ ਕੱਪੜੇ ਤੁਸੀਂ ਪਾਏ ਹੋਏ ਹਨ
ਉਹੀ ਸਫਰ ਵਿੱਚ ਲੈ ਕੇ ਜਾਵੋ। **4**ਅਤੇ ਜਿਸ ਘਰ ਜਾਵੋ ਅੱਗੇ ਹੋਰ
ਜਗ੍ਹਾਂ ਤੁਰਨ ਤੱਕ ਉੱਥੇ ਹੀ ਰੁਕੋ। **5**ਅਤੇ ਜਿੱਥੇ ਵੀ ਲੋਕ ਤੁਹਾਡਾ
ਸੁਆਗਤ ਨਹੀਂ ਕਰਦੇ, ਜਦੋਂ ਤੁਸੀਂ ਉਹ ਨਗਰ ਛੱਡੋਂ, ਤਾਂ ਉਨ੍ਹਾਂ
ਦੇ ਖਿਲਾਫ਼ ਗਵਾਹੀ ਦੇ ਤੌਰ ਤੇ ਆਪਣੇ ਪੈਰਾਂ ਦੀ ਧੂੜ ਝਾੜ
ਦੇਵੋ।”

**6**ਇਉਂ ਰਸੂਲ ਬਾਹਰ ਜਾ ਕੇ ਹਰ ਇੱਕ ਨਗਰ, ਸ਼ਹਿਰ, ਹਰ
ਥਾਂ ਤੇ ਜਾ ਕੇ ਖੁਸ਼ ਖ਼ਬਰੀ ਸੁਣਾਉਂਦੇ ਅਤੇ ਲੋਕਾਂ ਦੇ ਰੋਗ ਦੂਰ
ਕਰਦੇ।

## ਹੇਰੋਦੇਸ ਯਿਸੂ ਬਾਰੇ ਸ਼ਸ਼ੋਪੰਚ ਵਿੱਚ

(ਮੱਤੀ *14:1–12*; ਮਰਕੁਸ *6:14–29*)

**7**ਜੋ ਵੀ ਗੱਲਾਂ ਵਾਪਰ ਰਹੀਆਂ ਸਨ ਰਾਜਪਾਲ ਹੇਰੋਦੇਸ ਉਨ੍ਹਾਂ
ਬਾਰੇ ਜਾਣ ਗਿਆ। ਇਸ ਲਈ ਉਹ ਪਰੇਸ਼ਾਨ ਹੋ ਗਿਆ ਕਿਉਂ
ਕਿ ਕੁਝ ਲੋਕ ਆਖ ਰਹੇ ਸਨ ਕਿ “ਯੂਹੰਨਾ ਬਪਤਿਸਮਾ ਦੇਣ
ਵਾਲੇ ਨੂੰ, ਮੁਰਦਿਆਂ ਵਿੱਚੋਂ ਜੀਵਨ ਨੂੰ ਉਭਾਰਿਆ ਗਿਆ ਹੈ।”
**8**ਕੁਝ ਲੋਕ ਕਹਿੰਦੇ ਹਨ ਕਿ, “ਏਲੀਯਾਹ ਸਾਡੇ ਲਈ ਪ੍ਰਗਟ ਹੋਇਆ
ਹੈ।” ਅਤੇ ਕੁਝ ਹੋਰ ਲੋਕਾਂ ਦਾ ਆਖਣਾ ਹੈ, “ਬਹੁਤ ਦੇਰ ਪਹਿਲਾਂ
ਦੇ ਨਬੀਆਂ ਵਿੱਚੋਂ ਕੋਈ ਨਬੀ ਜੀ ਉੱਠਿਆ ਹੈ।” **9**ਹੇਰੋਦੇਸ ਨੇ
ਕਿਹਾ ਕਿ, “ਯੂਹੰਨਾ ਦਾ ਸਿਰ ਤਾਂ ਮੈਂ ਵਢਾ ਚੁਕਿਆਂ ਹਾਂ ਤਾਂ ਇਹ
ਫਿਰ ਹੁਣ ਕੌਣ ਹੈ ਜਿਸ ਦੇ ਬਾਰੇ ਮੈਂ ਇਹੋ ਜਿਹੀਆਂ ਗੱਲਾਂ ਸੁਣ
ਰਿਹਾ ਹਾਂ?” ਅਤੇ ਉਸ ਨੇ ਯਿਸੂ ਨੂੰ ਵੇਖਣ ਦੀ ਭਾਲ ਜਾਰੀ
ਰਖੀ।

## ਯਿਸੂ ਦਾ ਪੰਜ ਹਜ਼ਾਰ ਤੋਂ ਵਧ ਨੂੰ ਭੋਜਨ ਕਰਵਾਉਣਾ

( ਮੱਤੀ *14:13-21*; ਮਰਕੁਸ *6:30-44*;ਯੂਹੰਨਾ *6:1-14* )

**10**ਜਦੋਂ ਉਹ ਸਾਰੇ ਰਸੂਲ ਵਾਪਸ ਆਏ ਤਾਂ ਉਨ੍ਹਾਂ ਨੇ ਆਕੇ
ਯਿਸੂ ਨੂੰ ਆਪਣੇ ਕੀਤੇ ਹੋਏ ਸਾਰੇ ਕੰਮਾਂ ਦੀ ਤਫ਼ਸੀਲ ਦੱਸੀ।
ਤਾਂ ਯਿਸੂ ਉਨ੍ਹਾਂ ਨੂੰ ਆਪਣੇ ਨਾਲ ਲੈ ਗਿਆ ਅਤੇ ਉਹ ਆਪਣੇ
ਆਪ ਨਗਰ ਬੈਤਸੈਦਾ ਨੂੰ ਤੁਰ ਪਏ। **11**ਪਰ ਜਦ ਹੀ ਲੋਕਾਈ
ਨੂੰ ਯਿਸੂ ਦੇ ਉਥੇ ਪਹੁੰਚਣ ਦਾ ਪਤਾ ਲਗਾ ਉਹ ਉਸਦੇ
ਪਿੱਛੇ ਹੋ ਤੁਰੇ ਤਾਂ ਫ਼ੇਰ ਯਿਸੂ ਨੇ ਉਨ੍ਹਾਂ ਲੋਕਾਂ ਦਾ ਸੁਆਗਤ
ਕੀਤਾ ਅਤੇ ਉਨ੍ਹਾਂ ਨੂੰ ਪਰਮੇਸ਼ੁਰ ਦੇ ਰਾਜ ਬਾਰੇ ਦ੍ਰਿਸ਼ਟਾਂਤ
ਦਿੱਤੇ ਅਤੇ ਬਿਮਾਰ ਲੋਕਾਂ ਨੂੰ ਰਾਜ਼ੀ ਕੀਤਾ।

**12**ਦੁਪਹਿਰ ਤੋਂ ਬਾਅਦ, ਬਾਰ੍ਹਾਂ ਰਸੂਲ ਯਿਸੂ ਕੋਲ ਆਏ ਅਤੇ
ਆਖਣ ਲੱਗੇ, “ਮਿਹਰਬਾਨੀ ਕਰਕੇ ਭੀੜ ਨੂੰ ਜਾਣ ਲਈ ਕਹੋ ਤਾਂ
ਜੋ ਉਹ ਨੇੜੇ ਦੇ ਪਿੰਡਾਂ, ਖੇਤਾਂ ਵਿੱਚ ਜਾ ਕੇ ਕੁਝ ਖਾਣ ਲਈ ਲੱਭ
ਸਕਣ ਕਿਉਂ ਜੋ ਅਸੀਂ ਇੱਥੇ ਦੂਰ ਬੀਆਵਾਨ ਵਿੱਚ ਹਾਂ।”

**13**ਪਰ ਯਿਸੂ ਨੇ ਰਸੂਲਾਂ ਨੂੰ ਆਖਿਆ, “ਤੁਸੀਂ ਉਨ੍ਹਾਂ ਦੇ ਖਾਣ
ਦਾ ਕੁਝ ਪ੍ਰਬੰਧ ਕਰੋ!”

ਰਸੂਲਾਂ ਨੇ ਆਖਿਆ, “ਸਾਡੇ ਕੋਲ ਪੰਜ ਰੋਟੀਆਂ ਅਤੇ ਦੋ ਮੱਛੀਆਂ
ਤੋਂ ਵੱਧ ਕੁਝ ਨਹੀਂ ਹੈ। ਸਾਨੂੰ ਆਸ ਹੈ ਕਿ ਤੁਸੀਂ ਨਹੀਂ ਚਾਹੋਂਗੇ
ਕਿ ਅਸੀਂ ਜਾਈਏ ਅਤੇ ਇਨ੍ਹਾਂ ਸਾਰੇ ਲੋਕਾਂ ਲਈ ਭੋਜਨ
ਲਿਆਈਏ?” **14**ਉਥੇ ਪੰਜ ਹਜ਼ਾਰ ਦੇ ਕਰੀਬ ਆਦਮੀ ਇਕੱਤਰ
ਸੀ।

ਯਿਸੂ ਨੇ ਆਪਣੇ ਚੇਲਿਆਂ ਨੂੰ ਕਿਹਾ, “ਲੋਕਾਂ ਨੂੰ ਕਹੋ ਕਿ ਉਹ
ਪੰਜਾਹ-ਪੰਜਾਹ ਦਾ ਇੱਕ ਗੁੱਟ ਬਣਾ ਕੇ ਪੰਗਤਾਂ ਵਿੱਚ ਬੈਠ ਜਾਣ।”

**15**ਚੇਲਿਆਂ ਨੇ ਉਸ ਦਾ ਹੁਕਮ ਮੰਨਿਆ ਤੇ ਸਾਰੇ ਲੋਕਾਂ ਨੂੰ
ਪੰਗਤਾਂ ਵਿੱਚ ਬਿਠਾ ਦਿੱਤਾ। **16**ਤਾਂ ਯਿਸੂ ਨੇ ਉਹ ਪੰਜ ਰੋਟੀਆਂ
ਅਤੇ ਦੋ ਮੱਛੀਆਂ ਹੱਥ ਵਿੱਚ ਫੜੀਆਂ ਅਤੇ ਅਸਮਾਨ ਵੱਲ ਤੱਕ ਕੇ

ਉਸ ਲਈ ਪ੍ਰਭੂ ਦਾ ਸ਼ੁਕਰਾਨਾ ਕੀਤਾ। ਤਾਂ ਯਿਸੂ ਨੇ ਉਨ੍ਹਾਂ ਨੂੰ
ਤੋੜਿਆ ਅਤੇ ਚੇਲਿਆਂ ਨੂੰ ਲੋਕਾਂ ਵਿੱਚ ਵੰਡ ਦੇਣ ਲਈ ਦੇ ਦਿੱਤੀਆਂ।
**17**ਸਭ ਲੋਕਾਂ ਨੇ ਆਪਣੀ ਸੰਤੁਸ਼ਟੀ ਮੁਤਾਬਿਕ ਖਾਧਾ। ਜਦੋਂ ਉਨ੍ਹਾਂ
ਨੇ ਬਚੇ ਹੋਏ ਟੁਕੜਿਆਂ ਨੂੰ ਇਕੱਠਿਆਂ ਕੀਤਾ, ਉਨ੍ਹਾਂ ਨਾਲ ਬਾਰ੍ਹਾਂ
ਟੋਕਰੀਆਂ ਭਰ ਗਈਆਂ ਸਨ।

## ਪਤਰਸ ਆਖਦਾ ਯਿਸੂ ਹੀ ਮਸੀਹ ਹੈ

( ਮੱਤੀ *16: 20–28*; ਮਰਕੁਸ *8: 30–9:1* )

**18**ਇੱਕ ਵਾਰ ਜਦੋਂ ਯਿਸੂ ਇੱਕੱਲਿਆਂ ਪ੍ਰਾਰਥਨਾ ਕਰ ਰਿਹਾ
ਸੀ ਤਾਂ ਉਸ ਦੇ ਚੇਲੇ ਉਸ ਕੋਲ ਆਏ। ਯਿਸੂ ਨੇ ਉਨ੍ਹਾਂ ਨੂੰ ਪੁਛਿਆ,
"ਲੋਕ ਕੀ ਕਹਿੰਦੇ ਹਨ ਕਿ ਮੈਂ ਕੌਣ ਹਾਂ?"

**19**ਚੇਲਿਆਂ ਨੇ ਜਵਾਬ ਦਿੱਤਾ, "ਕੁਝ ਕਹਿੰਦੇ ਹਨ ਕਿ ਤੂੰ ਯੂਹੰਨਾ
ਬਪਤਿਸਮਾ ਦੇਣ ਵਾਲਾ ਹੈਂ, ਦੂਜੇ ਕਹਿੰਦੇ ਹਨ ਤੂੰ ਏਲੀਯਾਹ ਹੈ
ਅਤੇ ਕੁਝ ਦੂਸਰੇ ਆਖਦੇ ਹਨ ਕਿ ਤੂੰ ਪ੍ਰਾਚੀਨ ਕਾਲ ਵਿੱਚ ਹੋ ਚੁੱਕੇ
ਨਬੀਆਂ ਵਿੱਚੋਂ ਹੈਂ ਜਿਹੜਾ ਦੁਬਾਰਾ ਜੀਵਨ ਵਿੱਚ ਆ ਗਿਆ
ਹੈ।"

**20**ਤਾਂ ਯਿਸੂ ਨੇ ਆਪਣੇ ਚੇਲਿਆਂ ਨੂੰ ਕਿਹਾ, "ਤੁਸੀਂ ਕੀ ਆਖਦੇ
ਹੋ ਕਿ ਮੈਂ ਕੌਣ ਹਾਂ?"

ਪਤਰਸ ਨੇ ਜਵਾਬ ਦਿੱਤਾ, "ਮਸੀਹ ਜੋ ਕਿ ਪਰਮੇਸ਼ੁਰ ਵੱਲੋਂ
ਹੈ।" **21**ਯਿਸੂ ਨੇ ਉਨ੍ਹਾਂ ਨੂੰ ਚੌਕਸ ਕੀਤਾ ਕਿ ਇਹ ਗੱਲ ਕਿਸੇ ਨੂੰ
ਨਹੀਂ ਦੱਸਣੀ।

## ਯਿਸੂ ਆਖਦਾ ਹੈ ਕਿ ਉਸ ਨੂੰ ਮਰਨਾ ਪਵੇਗਾ

( ਮੱਤੀ *16:20–28*; ਮਰਕੁਸ *8:30–9:1* )

**22**ਉਸਨੇ ਆਖਿਆ, "ਮਨੁੱਖ ਦੇ ਪੁੱਤਰ ਲਈ ਇਹ ਜ਼ਰੂਰੀ ਹੈ
ਕਿ ਉਹ ਬਹੁਤ ਸਾਰੀਆਂ ਤਕਲੀਫ਼ਾਂ ਵਿਚੋਂ ਗੁਜ਼ਰੇ ਅਤੇ ਬਜ਼ੁਰਗ
ਯਹੂਦੀ ਆਗੂਆਂ, ਪ੍ਰਧਾਨ ਜਾਜਕਾਂ ਅਤੇ ਨੇਮ ਦੇ ਉਪਦੇਸ਼ਕਾਂ
ਦੁਆਰਾ ਵੀ ਨਾਮੰਜ਼ੂਰ ਕੀਤਾ ਜਾਵੇ ਅਤੇ ਮਾਰਿਆ ਜਾਵੇ ਅਤੇ
ਫ਼ਿਰ ਤੀਜੇ ਦਿਨ ਮੌਤ ਤੋਂ ਜੀਵਨ ਵੱਲ ਉਭਾਰਿਆ ਜਾਵੇ।"

**23**ਉਸ ਨੇ ਸਭਨਾਂ ਨੂੰ ਆਖਿਆ, "ਜੇਕਰ ਕੋਈ ਮੇਰੇ
ਪਿੱਛੇ ਚੱਲਣਾ ਚਾਹੁੰਦਾ ਹੈ, ਤਾਂ ਉਸ ਨੂੰ ਆਪਣੇ ਆਪ ਨੂੰ ਤਿਆਗਣਾ
ਚਾਹੀਦਾ ਹੈ ਅਤੇ ਰੋਜ਼ ਆਪਣੀ ਸਲੀਬ ਚੁੱਕ ਕੇ ਮੇਰੇ ਪਿੱਛੇ ਚੱਲਣਾ
ਚਾਹੀਦਾ ਹੈ। **24**ਕਿਉਂ ਕਿ ਜਿਹੜਾ ਵੀ ਆਪਣੀ ਜਾਨ ਬਚਾਉਣਾ
ਚਾਹੁੰਦਾ ਹੈ, ਉਹ ਉਸ ਨੂੰ ਗੁਆ ਲਵੇਗਾ ਪਰ ਜੋ ਕੋਈ ਆਪਣਾ
ਜੀਵਨ ਮੇਰੇ ਲਈ ਬਲੀਦਾਨ ਕਰੇਗਾ ਉਹ ਉਸ ਨੂੰ ਬਚਾ
ਲਵੇਗਾ। **25**ਕਿਉਂ ਕਿ ਕੀ ਫ਼ਾਇਦਾ ਜੇਕਰ ਕੋਈ ਮਨੁੱਖ ਪੂਰਾ
ਜਗਤ ਕਮਾਵੇ ਪਰ ਆਪਣਾ-ਆਪ ਨੂੰ ਨਸ਼ਟ ਕਰ ਲਵੇ ਜਾਂ
ਆਪਣੇ ਆਪ ਨੂੰ ਗੁਆ ਲਵੇ? **26**ਜੇਕਰ ਕੋਈ ਮੈਥੋਂ ਅਤੇ ਮੇਰੇ
ਬਚਨਾਂ ਤੋਂ ਸ਼ਰਮਿੰਦਾ ਹੈ ਤਾਂ ਮਨੁੱਖ ਦਾ ਪੁਤਰ ਵੀ ਉਦੋਂ ਸ਼ਰਮਿੰਦਾ
ਹੋਵੇਗਾ, ਜਦੋਂ ਉਹ ਆਪਣੀ ਮਹਿਮਾ ਅਤੇ ਆਪਣੇ ਪਿਤਾ ਦੀ
ਮਹਿਮਾ ਅਤੇ ਪਵਿੱਤਰ ਦੂਤਾਂ ਦੀ ਮਹਿਮਾ ਨਾਲ ਆਵੇਗਾ। **27**ਮੈਂ
ਤੁਹਾਨੂੰ ਸੱਚ ਆਖਦਾ ਹਾਂ ਕਿ ਜਿੰਨੇ ਇਸ ਵੇਲੇ ਇਥੇ ਮੌਜੂਦ ਹਨ
ਉਨ੍ਹਾਂ ਵਿੱਚੋਂ ਕੁਝ ਮੌਤ ਦਾ ਸੁਆਦ ਨਹੀਂ ਚਖਣਗੇ ਜਦ ਤੱਕ
ਉਹ ਪਰਮੇਸ਼ੁਰ ਦੇ ਰਾਜ ਨੂੰ ਨਾ ਵੇਖ ਲੈਣ।"

## ਮੂਸਾ, ਏਲੀਯਾਹ ਅਤੇ ਯਿਸੂ

( ਮੱਤੀ *17:1–18*; ਮਰਕੁਸ *9:2–8*)

**28**ਯਿਸੂ ਦੇ ਇਹ ਆਖਣ ਤੋਂ ਅੱਠ ਕੁ ਦਿਨਾਂ ਬਾਅਦ, ਉਸ ਨੇ
ਆਪਣੇ ਨਾਲ ਪਤਰਸ, ਯਾਕੂਬ ਅਤੇ ਯੂਹੰਨਾ ਨੂੰ ਲਿਆ ਅਤੇ
ਇੱਕ ਪਹਾੜ ਉੱਤੇ ਪ੍ਰਾਰਥਨਾ ਕਰਨ ਲਈ ਗਿਆ। **29**ਜਦੋਂ ਉਹ
ਪ੍ਰਾਰਥਨਾ ਕਰ ਰਿਹਾ ਸੀ ਤਾਂ ਉਸ ਦੇ ਮੂੰਹ ਦਾ ਰੰਗ ਰੂਪ ਬਦਲਣਾ
ਸ਼ੁਰੂ ਹੋ ਗਿਆ। ਉਸਦੇ ਵਸਤਰ ਚਿਟੇ ਚਮਕੀਲੇ ਹੋ ਗਏ। **30**ਉਸ
ਵਕਤ ਦੋ ਆਦਮੀ ਯਿਸੂ ਨਾਲ ਗੱਲਾਂ ਕਰ ਰਹੇ ਸਨ ਜੋ ਕਿ ਮੂਸਾ
ਅਤੇ ਏਲੀਯਾਹ ਸਨ। **31**ਮੂਸਾ ਅਤੇ ਏਲੀਯਾਹ ਵੀ ਬੜੇ ਚਮਕ
ਰਹੇ ਸਨ ਅਤੇ ਉਹ ਯਿਸੂ ਨਾਲ ਉਸ ਦੀ ਮੌਤ ਬਾਰੇ ਗੱਲ ਕਰ
ਰਹੇ ਸਨ ਜਿਹੜੀ ਕਿ ਯਰੂਸ਼ਲਮ ਵਿੱਚ ਵਾਪਰਣ ਵਾਲੀ ਸੀ।
**32**ਪਰ ਪਤਰਸ ਅਤੇ ਉਸ ਦੇ ਸਾਥੀ ਗਹਰੀ ਨੀਂਦ ਸੁੱਤੇ ਹੋਏ
ਸਨ। ਪਰ ਜਦੋਂ ਉਹ ਜਾਗੇ ਉਨ੍ਹਾਂ ਨੇ ਯਿਸੂ ਦੀ ਮਹਿਮਾ ਵੇਖੀ
ਅਤੇ ਉਸ ਨਾਲ ਦੋ ਹੋਰ ਆਦਮੀਆਂ ਨੂੰ ਖੜ੍ਹੇ ਵੇਖਿਆ। **33**ਜਦੋਂ
ਮੂਸਾ ਅਤੇ ਏਲੀਯਾਹ ਵਾਪਸ ਜਾ ਰਹੇ ਸਨ ਤਾਂ ਪਤਰਸ ਨੇ ਕਿਹਾ,
"ਸੁਆਮੀ, ਸਾਡੇ ਲਈ ਇੱਥੇ ਰਹਿਣਾ ਚੰਗਾ ਹੈ। ਅਸੀਂ ਇੱਥੇ
ਤਿੰਨ ਤੰਬੂ ਲਾਵਾਂਗੇ, ਇੱਕ ਤੁਹਾਡੇ ਲਈ, ਇੱਕ ਮੂਸਾ ਲਈ ਅਤੇ
ਇੱਕ ਏਲੀਯਾਹ ਵਾਸਤੇ।" ਪਰ ਪਤਰਸ ਨਹੀਂ ਜਾਣਦਾ ਸੀ ਕਿ
ਉਹ ਕੀ ਆਖ ਰਿਹਾ ਹੈ।

**34**ਜਦੋਂ ਹਾਲੇ ਪਤਰਸ ਗੱਲਾਂ ਕਰ ਰਿਹਾ ਸੀ ਤਾਂ ਚਾਰ ਚੁਫੇਰੇ
ਇੱਕ ਬੱਦਲ ਛਾਇਆ ਤਾਂ ਉਹ ਡਰ ਗਏ ਜਦੋਂ ਉਹ ਬੱਦਲ
ਵਿੱਚ ਘਿਰ ਗਏ। **35**ਤਾਂ ਬਦਲ ਵਿੱਚੋਂ ਇੱਕ ਆਵਾਜ਼ ਆਈ ਅਤੇ
ਕਿਹਾ, "ਇਹ ਮੇਰਾ ਪੁੱਤਰ ਹੈ! ਇਹ ਉਹ ਹੈ ਜਿਸ ਨੂੰ ਮੈਂ ਚੁਣਿਆ
ਹੈ ਅਤੇ ਤੁਸੀਂ ਸਾਰੇ ਇਸ ਦੀ ਸੁਣੋ।" **36**ਜਦੋਂ ਆਵਾਜ਼ ਅਲੋਪ
ਹੋ ਗਈ ਤਾਂ ਉਥੇ ਕੇਵਲ ਯਿਸੂ ਹੀ ਸੀ। ਤਾਂ ਪਤਰਸ, ਯਾਕੂਬ ਅਤੇ
ਯੂਹੰਨਾ ਚੁੱਪ ਰਹੇ ਉਨ੍ਹਾਂ ਨੇ ਜੋ ਕੁਝ ਵੀ ਵੇਖਿਆ ਸੀ ਉਸ ਬਾਰੇ
ਕਿਸੇ ਨੂੰ ਵੀ ਕੁਝ ਵੀ ਸੂਚਤ ਨਹੀਂ ਕੀਤਾ।

## ਯਿਸੂ ਦਾ ਇੱਕ ਬਾਲਕ ਨੂੰ ਠੀਕ ਕਰਨਾ ਜਿਸ ਅੰਦਰ ਭਰਿਸ਼ਟ ਆਤਮਾ ਸੀ

( ਮੱਤੀ *17:14–18*; ਮਰਕੁਸ *9:14–27*)

**37**ਅਗਲੇ ਦਿਨ ਯਿਸੂ, ਪਤਰਸ, ਯਾਕੂਬ ਅਤੇ ਯੂਹੰਨਾ ਪਹਾੜੀ
ਤੋਂ ਵਾਪਸ ਪਰਤ ਆਏ। ਲੋਕਾਂ ਦਾ ਇੱਕ ਵੱਡਾ ਸਮੂਹ ਯਿਸੂ ਨੂੰ
ਮਿਲਿਆ। **38**ਭੀੜ ਵਿੱਚੋਂ ਇੱਕ ਆਦਮੀ ਚੀਕਿਆ, "ਹੇ ਗੁਰੂ!
ਮੇਹਰਬਾਨੀ ਕਰਕੇ ਮੇਰੇ ਪੁੱਤਰ ਨੂੰ ਵੇਖੋ। ਉਹ ਮੇਰਾ ਇੱਕਲੌਤਾ
ਪੁੱਤਰ ਹੈ। **39**ਅਚਾਨਕ ਮੇਰੇ ਪੁੱਤਰ ਵਿੱਚ ਪ੍ਰੇਤ ਆਤਮਾ ਆਉਂਦਾ
ਹੈ ਤੇ ਫਿਰ ਉਹ ਚਿਲਾਉਂਦਾ ਹੈ। ਉਹ ਆਪਣੇ ਆਪ ਤੇ ਕਾਬੂ
ਗੁਆ ਬੈਠਦਾ ਹੈ ਅਤੇ ਫਿਰ ਮੂੰਹ ਵਿੱਚੋਂ ਝੱਗ ਵਹਾਉਂਦਾ ਹੈ।
ਇਹ ਭਰਿਸ਼ਟ-ਆਤਮਾ ਉਸ ਨੂੰ ਬਹੁਤ ਪਰੇਸ਼ਾਨ ਕਰਦਾ ਹੈ, ਅਤੇ
ਉਸ ਨੂੰ ਕਦੀ ਵੀ ਨਹੀਂ ਛੱਡਦਾ। **40**ਮੈਂ ਤੁਹਾਡੇ ਚੇਲਿਆ ਨੂੰ ਵੀ
ਅਰਜੋਈ ਕੀਤੀ ਕਿ ਉਹ ਮੇਰੇ ਬਾਲਕ ਵਿੱਚੋਂ ਇਸ ਭ੍ਰਿਸ਼ਟ ਆਤਮਾ
ਨੂੰ ਕੱਢ ਦੇਣ ਪਰ ਉਹ ਅਜਿਹਾ ਨਾ ਕਰ ਸਕੇ।"

**41**ਯਿਸੂ ਨੇ ਆਖਿਆ, "ਹੇ ਬੇਪਰਤੀਤ ਅਤੇ ਭ੍ਰਸ਼ਟ ਪੀੜ੍ਹੀ! ਕਿੰਨਾ
ਚਿਰ ਮੈਂ ਤੇਰੇ ਨਾਲ ਰਹਾਂਗਾ। ਕਿੰਨਾ ਚਿਰ ਮੈਂ ਤੇਰੇ ਨਾਲ

ਧੀਰਜ਼ਵਾਨ ਰਹਾਂਗਾ।” ਤਾਂ ਯਿਸੂ ਨੇ ਉਸ ਆਦਮੀ ਨੂੰ ਕਿਹਾ,
“ਆਪਣੇ ਬਾਲਕ ਨੂੰ ਇੱਥੇ ਲੈ ਆ।”
42ਜਦੋਂ ਬਾਲਕ ਆ ਰਿਹਾ ਸੀ ਤਾਂ ਭੂਤ ਨੇ ਬਾਲਕ ਨੂੰ ਮਿਰਗੀ
ਦੀ ਹਾਲਤ ਵਿੱਚ ਜ਼ਮੀਨ ਤੇ ਪਟਕਿਆ ਤਾਂ ਬਾਲਕ ਆਪਣੇ ਆਪ
ਤੇ ਕਾਬੂ ਗੁਆ ਬੈਠਾ ਪਰ ਯਿਸੂ ਨੇ ਭ੍ਰਿਸ਼ਟ ਆਤਮਾ ਨੂੰ ਝਿੜਕਿਆ
ਅਤੇ ਉਸ ਨੇ ਬਾਲਕ ਨੂੰ ਰਾਜ਼ੀ ਕੀਤਾ ਅਤੇ ਬਾਲਕ ਨੂੰ ਉਸ ਦੇ
ਪਿਤਾ ਦੇ ਹਵਾਲੇ ਕਰ ਦਿੱਤਾ। 43ਸਾਰੇ ਲੋਕ ਉਨ੍ਹਾਂ ਸਾਰੀਆਂ
ਗੱਲਾਂ ਤੇ ਹੈਰਾਨ ਸਨ ਜੋ ਯਿਸੂ ਕਰ ਰਿਹਾ ਸੀ।

## ਯਿਸੂ ਦਾ ਆਪਣੀ ਮੌਤ ਬਾਰੇ ਦੱਸਣਾ

(ਮੱਤੀ *17:22–23*; ਮਰਕੁਸ *9:30–32*)

ਯਿਸੂ ਦੀਆਂ ਮਹਾਨ ਗੱਲਾਂ ਤੇ ਸਭ ਲੋਕ ਹੈਰਾਨ ਸਨ। ਯਿਸੂ ਨੇ
ਆਪਣੇ ਚੇਲਿਆਂ ਨੂੰ ਕਿਹਾ, 44“ਉਹ ਗੱਲਾਂ ਜੋ ਮੈਂ ਤੁਹਾਨੂੰ ਹੁਣ
ਦੱਸ ਰਿਹਾ ਹਾਂ ਇਨ੍ਹਾਂ ਨੂੰ ਧਿਆਨ ਨਾਲ ਸੁਣੋ ਕਿ: ਮਨੁੱਖ ਦਾ
ਪੁੱਤਰ ਆਦਮੀਆਂ ਦੇ ਹੱਥੀਂ ਫੜਵਾ ਦਿੱਤਾ ਜਾਵੇਗਾ।” 45ਪਰ
ਚੇਲੇ ਇਹ ਨਾ ਸਮਝ ਸਕੇ ਕਿ ਉਹ ਕੀ ਆਖ ਰਿਹਾ ਹੈ। ਅਰਥ
ਉਨ੍ਹਾਂ ਤੋਂ ਛੁਪਿਆ ਹੋਇਆ ਸੀ ਇਸ ਲਈ ਉਹ ਇਹ ਸਮਝ ਨਾ
ਸਕੇ। ਪਰ ਉਹ ਇਸ ਬਾਰੇ ਯਿਸੂ ਨੂੰ ਪੁੱਛਣ ਤੋਂ ਘਬਰਾਉਂਦੇ
ਸਨ।

## ਸਭ ਤੋਂ ਮਹੱਤਵਪੂਰਣ ਮਨੁੱਖ

(ਮੱਤੀ *18:1–5*; ਮਰਕੁਸ *9:33–37*)

46ਯਿਸੂ ਦੇ ਚੇਲਿਆ ਵਿਚਕਾਰ ਇੱਕ ਤਕਰਾਰ ਸ਼ੁਰੂ ਹੋਈ ਕਿ
ਉਨ੍ਹਾਂ ਵਿੱਚੋਂ ਕਿਹੜਾ ਵਿਅਕਤੀ ਮਹੱਤਵਪੂਰਣ ਹੈ? 47ਉਹ
ਜਾਣਦਾ ਸੀ ਕਿ ਉਹ ਕੀ ਸੋਚ ਰਹੇ ਹਨ ਤਾਂ ਉਸਨੇ ਇੱਕ ਬਾਲਕ
ਨੂੰ ਲਿਆ ਅਤੇ ਉਸ ਛੋਟੇ ਬਾਲਕ ਨੂੰ ਆਪਣੇ ਕੋਲ ਖੜ੍ਹਾ ਕਰ
ਲਿਆ ਅਤੇ ਫਿਰ ਆਪਣੇ ਚੇਲਿਆ ਨੂੰ ਕਿਹਾ, 48“ਜੇ ਕੋਈ ਵੀ
ਮੇਰੇ ਨਾਂ ਤੇ ਇਸ ਛੋਟੇ ਬਾਲਕ ਨੂੰ ਕਬੂਲ ਕਰਦਾ ਹੈ ਤਾਂ ਉਹ ਮੈਨੂੰ
ਕਬੂਲ ਕਰ ਲੈਂਦਾ ਹੈ। ਜੇਕਰ ਕੋਈ ਮੈਨੂੰ ਕਬੂਲਦਾ ਹੈ ਉਹ ਉਸ
ਨੂੰ ਕਬੂਲ ਕਰਦਾ ਹੈ, ਜਿਸ ਨੇ ਮੈਨੂੰ ਭੇਜਿਆ ਹੈ। ਕਿਉਂ ਕਿ ਜੋ
ਕੋਈ ਵੀ ਤੁਹਾਡੇ ਵਿੱਚੋਂ ਸਭ ਤੋਂ ਵੱਧ ਨਿਮਰਤਾ ਵਾਲਾ ਹੈ ਉਹੀ
ਸਭ ਤੋਂ ਵੱਧ ਮਹੱਤਵਪੂਰਣ ਮਨੁੱਖ ਹੈ।”

## ਜਿਹੜਾ ਮਨੁੱਖ ਤੁਹਾਡੇ ਖ਼ਿਲਾਫ਼ ਨਹੀਂ ਉਹ ਤੁਹਾਡਾ ਹੀ ਹੈ

(ਮਰਕੁਸ *9:38–40*)

49ਯੂਹੰਨਾ ਨੇ ਅੱਗੋਂ ਆਖਿਆ, “ਪ੍ਰਭੂ, ਅਸੀਂ ਇੱਕ ਬੰਦੇ ਨੂੰ ਤੇਰੇ
ਨਾਂ ਵਿੱਚ ਭੂਤਾਂ ਨੂੰ ਕੱਢਦੇ ਵੇਖਿਆ। ਅਸੀਂ ਉਸ ਨੂੰ ਇਉਂ ਕਰਨ
ਤੋਂ ਵਰਜਿਆ ਕਿਉਂ ਕਿ ਉਹ ਸਾਡੇ ਸਮੂਹ ਵਿੱਚੋਂ ਨਹੀਂ ਹੈ।”
50ਯਿਸੂ ਨੇ ਯੂਹੰਨਾ ਨੂੰ ਆਖਿਆ, “ਉਸ ਨੂੰ ਨਾ ਰੋਕੋ, ਕਿਉਂ ਕਿ
ਉਹ ਜੋ ਤੁਹਾਡੇ ਵਿਰੁੱਧ ਨਹੀਂ, ਉਹ ਤੁਹਾਡੇ ਪਾਸੇ ਹੈ।”

## ਸਾਮਰਿਯਾ ਸ਼ਹਿਰ

51ਉਹ ਵਕਤ ਨੇੜੇ ਆ ਰਿਹਾ ਸੀ ਜਦੋਂ ਯਿਸੂ ਛੱਡ ਕੇ ਸੁਰਗ
ਵੱਲ ਜਾਵੇਗਾ। 52ਤਾਂ ਉਸ ਨੇ ਯਰੂਸ਼ਲਮ ਨੂੰ ਜਾਣ ਦਾ ਫ਼ੈਸਲਾ
ਕੀਤਾ। ਉਸਨੇ ਆਪਣੇ ਅੱਗੇ ਕੁਝ ਆਦਮੀ ਭੇਜੇ ਅਤੇ ਉਹ ਤੁਰ
ਕੇ ਸਾਮਰਿਯਾ ਦੇ ਇੱਕ ਪਿੰਡ ਵਿੱਚ ਯਿਸੂ ਦੇ ਆਉਣ ਦੀ ਤਿਆਰੀ
ਕਰਨ ਲਈ ਗਏ। 53ਪਰ ਸਾਮਰਿਯਾ ਦੇ ਲੋਕਾਂ ਨੇ ਯਿਸੂ ਦਾ
ਸੁਆਗਤ ਨਹੀਂ ਕੀਤਾ ਕਿਉਂ ਕਿ ਉਹ ਯਰੂਸ਼ਲਮ ਵੱਲ ਜਾ
ਰਿਹਾ ਸੀ। 54ਉਸ ਦੇ ਚੇਲੇ ਯਾਕੂਬ ਅਤੇ ਯੂਹੰਨਾ ਨੇ ਇਹ ਵੇਖ ਕੇ
ਕਿਹਾ, “ਪ੍ਰਭੂ ਜੀ, ਕੀ ਤੇਰੀ ਮਰਜ਼ੀ ਹੈ ਕਿ ਅਸੀਂ ਹੁਕਮ ਕਰੀਏ ਕਿ
ਸਵਰਗ ਤੋਂ ਅੱਗ ਵਰ੍ਹੇ ਤੇ ਇਨ੍ਹਾਂ ਨੂੰ ਨਸ਼ਟ ਕਰ ਦੇਵੇ?”* 55ਪਰ
ਯਿਸੂ ਮੁੜਿਆ ਅਤੇ ਉਨ੍ਹਾਂ ਨੂੰ ਝਿੜਕਿਆ।* 56ਫ਼ਿਰ ਉਹ ਅਤੇ
ਉਸ ਦੇ ਚੇਲੇ ਦੂਸਰੇ ਸ਼ਹਿਰ ਨੂੰ ਚੱਲ ਪਏ।

## ਯਿਸੂ ਦਾ ਅਨੁਸਰਣ ਕਰਨਾ

(ਮੱਤੀ *8:19–22*)

57ਜਦੋਂ ਉਹ ਰਾਹ ਤੇ ਚਲੇ ਜਾ ਰਹੇ ਸਨ ਤਾਂ ਕਿਸੇ ਨੇ ਯਿਸੂ ਨੂੰ
ਕਿਹਾ, “ਜਿਥੇ ਕਿਤੇ ਵੀ ਤੁਸੀਂ ਜਾਵੋ, ਮੈਂ ਤੁਹਾਡਾ ਪਿੱਛਾ ਕਰਾਂਗਾ।”
58ਯਿਸੂ ਨੇ ਆਖਿਆ, “ਲੂੰਬੜੀਆਂ ਦੇ ਰਹਿਣ ਲਈ ਘੋਰਨੇ
ਹਨ ਅਤੇ ਪੰਛੀਆਂ ਦੇ ਰਹਿਣ ਲਈ ਆਲ੍ਹਣੇ। ਪਰ ਮਨੁੱਖ ਦੇ
ਪੁੱਤਰ ਦੇ ਸਿਰ ਧਰਕੇ ਆਰਾਮ ਕਰਨ ਲਈ ਕੋਈ ਥਾਂ ਨਹੀਂ।”
59ਯਿਸੂ ਨੇ ਇੱਕ ਹੋਰ ਮਨੁੱਖ ਨੂੰ ਕਿਹਾ, “ਮੇਰੇ ਪਿਛੇ ਤੁਰ ਆ!”
ਪਰ ਆਦਮੀ ਨੇ ਆਖਿਆ, “ਪ੍ਰਭੂ ਜੀ! ਕਿਰਪਾ ਕਰਕੇ ਮੈਨੂੰ ਜਾਣ
ਦੀ ਆਗਿਆ ਦੇਵੋ ਤਾਂ ਜੋ ਮੈਂ ਪਹਿਲਾਂ ਆਪਣੇ ਪਿਓ ਨੂੰ ਦਫ਼ਨਾ
ਆਵਾਂ।”
60ਪਰ ਯਿਸੂ ਨੇ ਉਸ ਨੂੰ ਆਖਿਆ, “ਮੁਰਦਿਆਂ ਨੂੰ ਆਪਣੇ
ਮੁਰਦੇ ਆਪੇ ਦੱਬਣ ਦਿਉ ਪਰ ਤੂੰ ਜਾ ਅਤੇ ਪਰਮੇਸ਼ੁਰ ਦੇ ਰਾਜ
ਬਾਰੇ ਉਨ੍ਹਾਂ ਨੂੰ ਦੱਸ।”
61ਦੂਜੇ ਆਦਮੀ ਨੇ ਆਖਿਆ, “ਪ੍ਰਭੂ, ਮੈਂ ਤੁਹਾਡੇ ਮਗਰ
ਤੁਰਾਂਗਾ। ਪਰ ਪਹਿਲਾਂ ਮੈਨੂੰ ਆਗਿਆ ਦੇਵੋ ਕਿ ਮੈਂ ਆਪਣੇ
ਪਰਿਵਾਰ ਨੂੰ ਅਲਵਿਦਾ ਆਖ ਆਵਾਂ।”
62ਯਿਸੂ ਨੇ ਆਖਿਆ, “ਜੇਕਰ ਕੋਈ ਆਪਣਾ ਹੱਥ ਹਲ ਤੇ ਰਖ
ਕੇ ਪਿਛਾਹਾਂ ਝਾਕਦਾ ਹੈ, ਤਾਂ ਉਹ ਪਰਮੇਸ਼ੁਰ ਦੇ ਰਾਜ ਦੇ ਲਾਇਕ
ਨਹੀਂ ਹੈ।”

## ਯਿਸੂ ਵੱਲੋਂ ਬਹੱਤਰ ਮਨੁੱਖ ਭੇਜੇ ਜਾਣੇ

10 ਇਸ ਤੋਂ ਬਾਅਦ ਪ੍ਰਭੂ ਨੇ ਬਹੱਤਰ* ਹੋਰ ਆਦਮੀ
ਚੁਣੇ। ਉਸ ਨੇ ਉਨ੍ਹਾਂ ਨੂੰ ਦੋ-ਦੋ ਆਦਮੀਆਂ ਦੇ ਸਮੂਹਾਂ
ਵਿੱਚ ਕੀਤਾ ਅਤੇ ਉਨ੍ਹਾਂ ਨੂੰ ਸਾਰੇ ਨਗਰਾਂ ਅਤੇ ਸਾਰੀਆਂ ਥਾਵਾਂ ਤੇ

---

**ਤੁਕ 54** ਕੁਝ ਯੂਨਾਨੀ ਨਕਲਾਂ ਵਿੱਚ ਜੋੜਿਆ ਗਿਆ ਹੈ: “...ਜਿਵੇਂ ਏਲੀਯਾਹ ਨੇ ਕੀਤਾ ਸੀ!”

**ਤੁਕ 55** ਕੁਝ ਯੂਨਾਨੀ ਨਕਲਾਂ ਵਿੱਚ ਜੋੜਿਆ ਗਿਆ ਹੈ: “ਅਤੇ ਯਿਸੂ ਨੇ ਆਖਿਆ, ‘ਤੁਸੀਂ ਨਹੀਂ ਜਾਣਦੇ ਕਿ ਤੁਸੀਂ ਕਿਸ ਤਰ੍ਹਾਂ ਦੇ ਆਤਮੇ ਨਾਲ ਸੰਬੰਧ ਰੱਖਦੇ ਹੋ। 56ਆਦਮੀ ਦਾ ਪੁੱਤਰ ਆਦਮੀਆਂ ਦੀਆਂ ਰੂਹਾਂ ਨੂੰ ਤਬਾਹ ਕਰਨ ਲਈ ਨਹੀਂ ਆਇਆ ਸਗੋਂ ਉਨ੍ਹਾਂ ਨੂੰ ਬਚਾਉਣ ਆਇਆ।’”

**ਬਹੱਤਰ** ਲੂਕਾ ਦੀਆਂ ਕੁਝ ਯੂਨਾਨੀ ਨਕਲਾਂ ਵਿੱਚ 70 ਲਿਖਿਆ ਗਿਆ ਹੈ।

ਆਪਣੇ ਅੱਗੇ ਅੱਗੇ ਭੇਜਿਆ ਜਿੱਥੇ ਉਹ ਖੁਦ ਜਾਣ ਵਾਲਾ ਸੀ।
2ਉਸ ਨੇ ਉਨ੍ਹਾਂ ਨੂੰ ਕਿਹਾ, "ਫਸਲ ਤਾਂ ਬਹੁਤ ਹੈ ਪਰ ਵਾਢੇ ਥੋੜੇ ਹਨ, ਇਸ ਲਈ ਤੁਸੀਂ ਫਸਲ ਦੇ ਪ੍ਰਭੂ ਅੱਗੇ ਬੇਨਤੀ ਕਰੋ ਜੋ ਉਹ ਆਪਣੀ ਫਸਲ ਵੱਢਣ ਲਈ ਵਾਢੇ ਭੇਜੇ।
3ਤੁਸੀਂ ਜਾਓ। ਪਰ ਸਾਵਧਾਨ ਰਹੋ! ਮੈਂ ਤੁਹਾਨੂੰ ਬਘਿਆੜਾਂ ਵਿੱਚ ਲੇਲਿਆਂ ਵਾਂਗ ਭੇਜ ਰਿਹਾ ਹਾਂ।
4ਆਪਣੇ ਨਾਲ ਕੋਈ ਪੈਸਾ, ਥੈਲਾ, ਜਾਂ ਜੁਤੇ ਵਗੈਰਾ ਨਾ ਚੁੱਕਣਾ ਅਤੇ ਨਾ ਹੀ ਰਾਹ ਜਾਂਦੇ ਲੋਕਾਂ ਨਾਲ ਗੱਲੀਂ ਲੱਗਣਾ।
5ਜਿਸ ਘਰ ਵਿੱਚ ਵੀ ਤੁਸੀਂ ਜਾਵੋ ਪਹਿਲਾਂ ਇਹ ਆਖੋ ਕਿ 'ਇਸ ਘਰ ਵਿੱਚ ਸ਼ਾਂਤੀ ਰਹੇ।'
6ਜੇਕਰ ਉਥੇ ਕੋਈ ਸ਼ਾਂਤੀ ਨੂੰ ਪਿਆਰ ਕਰਨ ਵਾਲਾ ਬੰਦਾ ਹੈ, ਤੁਹਾਡੀ ਸ਼ਾਂਤੀ ਦੀ ਅਸੀਸ ਉਸ ਦੇ ਨਾਲ ਹੋਵੇਗੀ। ਜੇਕਰ ਨਹੀਂ ਤਾਂ ਤੁਹਾਡੀ ਸ਼ਾਂਤੀ ਦੀ ਅਸੀਸ ਤੁਹਾਡੇ ਕੋਲ ਵਾਪਸ ਆ ਜਾਵੇਗੀ।
7ਉਸ ਘਰ ਵਿੱਚ ਰਹਿਣਾ ਜੋ ਸ਼ਾਂਤੀ ਨੂੰ ਪਿਆਰ ਕਰਦਾ ਹੈ। ਅਤੇ ਉਹ ਜੋ ਖਾਣ-ਪੀਣ ਨੂੰ ਦੇਣ ਉਹੀ ਖਾਣਾ। ਕਿਉਂਕਿ ਇੱਕ ਕਾਮਾ ਆਪਣੀ ਮਜ਼ੂਰੀ ਦਾ ਹੱਕਦਾਰ ਹੁੰਦਾ ਹੈ। ਤੁਸੀਂ ਇੱਕ ਘਰ ਛੱਡ ਕੇ ਦੂਜੇ ਘਰ ਨਾ ਜਾਣਾ।
8ਅਤੇ ਜਦੋਂ ਤੁਸੀਂ ਇੱਕ ਨਗਰ ਵਿੱਚ ਪ੍ਰਵੇਸ਼ ਕਰੋ ਅਤੇ ਲੋਕ ਤੁਹਾਡਾ ਸੁਆਗਤ ਕਰਨ ਤਾਂ ਉਹੀ ਭੋਜਣ ਖਾਓ ਜੋ ਉਹ ਤੁਹਾਨੂੰ ਦੇਣ।
9ਅਤੇ ਉਥੇ ਦੋ ਬੀਮਾਰ ਲੋਕਾਂ ਨੂੰ ਜਾ ਕੇ ਰਾਜ਼ੀ ਕਰਨਾ ਅਤੇ ਉਨ੍ਹਾਂ ਨੂੰ ਜਾ ਕੇ ਆਖਣਾ, 'ਪਰਮੇਸ਼ੁਰ ਦਾ ਰਾਜ ਤੁਹਾਡੇ ਨੇੜੇ ਆ ਰਿਹਾ ਹੈ।'
10ਅਤੇ ਜਦੋਂ ਤੁਸੀਂ ਕਿਸੇ ਨਗਰ ਵਿੱਚ ਜਾਓ ਅਤੇ ਲੋਕ ਤੁਹਾਡਾ ਸੁਆਗਤ ਨਾ ਕਰਨ ਤਾਂ ਉਸ ਸ਼ਹਿਰ ਦੀਆਂ ਗਲੀਆਂ ਵਿੱਚ ਜਾਓ ਅਤੇ ਕਹੋ,
11'ਅਸੀਂ ਤੁਹਾਡੇ ਨਗਰ ਦੀ ਧੂੜ, ਵੀ ਝਾੜ ਰਹੇ ਹਾਂ ਜੋ ਸਾਡੇ ਪੈਰਾਂ ਨਾਲ ਲੱਗ ਗਈ ਸੀ। ਪਰ ਇਹ ਯਾਦ ਰਖਣਾ ਕਿ ਜਲਦੀ ਹੀ ਪਰਮੇਸ਼ੁਰ ਦਾ ਰਾਜ ਆਉਣ ਵਾਲਾ ਹੈ।'
12ਮੈਂ ਤੁਹਾਨੂੰ ਦੱਸਦਾ ਹਾਂ, ਕਿ ਨਿਰਣੇ ਦੇ ਦਿਨ ਸਦੂਮ* ਦੇ ਲੋਕਾਂ ਦਾ ਹਾਲ ਇਨ੍ਹਾਂ ਲੋਕਾਂ ਨਾਲੋਂ ਵਧੇਰੇ ਚੰਗਾ ਹੋਵੇਗਾ।"

## ਯਿਸੂ ਵੱਲੋਂ ਅਨਾਸਥਾਵਾਨਾਂ ਨੂੰ ਚੌਕਸੀ

(ਮਰਕੁਸ *11:20–24*)

13"ਖੁਰਾਜ਼ੀਨ ਤੇਰੇ ਤੇ ਲਾਹਨਤ, ਬੈਤਸੈਦਾ ਤੇਰੇ ਤੇ ਲਾਹਨਤ। ਮੈਂ ਤੁਹਾਡੇ ਦਰਮਿਆਨ ਬਹੁਤ ਸਾਰੇ ਕਰਿਸ਼ਮੇ ਕੀਤੇ। ਜੇ ਮੈਂ ਉਹ ਕਰਿਸ਼ਮੇ ਸੂਰ ਅਤੇ ਸੈਦਾ ਵਿੱਚ ਕੀਤੇ ਹੁੰਦੇ ਤਾਂ ਉਨ੍ਹਾਂ ਨੇ ਕਦੋਂ ਦੇ ਆਪਣੇ ਜੀਵਨ ਬਦਲ ਲਏ ਹੁੰਦੇ। ਅਤੇ ਤੱਪੜ ਪਹਿਨ ਕੇ ਆਪਣੇ ਉਪਰ ਸੁਆਹ ਮਲ ਲੈਂਦੇ ਇਹ ਦਰਸ਼ਾਉਣ ਲਈ ਕਿ ਉਹ ਆਪਣੇ ਪਾਪਾਂ ਲਈ ਮੁਆਫ਼ੀ ਮੰਗਦੇ ਹਨ।
14ਪਰ ਨਿਰਣੇ ਦੇ ਦਿਨ ਸੂਰ ਅਤੇ ਸੈਦਾ ਕੋਲੋਂ ਤੁਹਾਡਾ ਹਸ਼ਰ ਵੱਧ ਮਾੜਾ ਹੋਵੇਗਾ।
15ਅਤੇ ਤੂੰ ਕਫਰਨਾਹੂਮ! ਕੀ ਤੂੰ ਸੋਚਦਾ ਹੈਂ ਕਿ ਤੂੰ ਸੁਰਗਾਂ ਤੱਕ ਉਚਾ ਚੁੱਕਿਆਂ ਜਾਵੇਗਾ? ਨਹੀਂ! ਤੂੰ ਮੌਤ ਦੀ ਥਾਂ ਤੇ ਥੱਲੇ ਸੁੱਟਿਆ ਜਾਵੇਂਗਾ।
16"ਜੇਕਰ ਕੋਈ ਮਨੁੱਖ ਤੁਹਾਡੀ ਸੁਣਦਾ ਹੈ ਤਾਂ ਜਾਣੋ ਉਹ ਮੈਨੂੰ ਹੀ ਸੁਣਦਾ ਹੈ। ਪਰ ਜੇਕਰ ਕੋਈ ਤੁਹਾਨੂੰ ਮੰਨਣ ਤੋਂ ਇਨਕਾਰ ਕਰਦਾ ਹੈ ਤਾਂ ਉਹ ਮੇਰੇ ਤੋਂ ਵੀ ਇਨਕਾਰੀ ਹੁੰਦਾ ਹੈ। ਅਤੇ ਉਹ ਜੋ ਮੈਨੂੰ ਨਾਮੰਜ਼ੂਰ ਕਰਦਾ ਹੈ ਉਸ ਨੂੰ ਨਾਮੰਜ਼ੂਰ ਕਰਦਾ ਹੈ ਜਿਸ ਨੇ ਮੈਨੂੰ ਭੇਜਿਆ ਹੈ।"

## ਸ਼ੈਤਾਨ ਦਾ ਡਿੱਗਣਾ

17ਜਦੋਂ ਬਹੱਤਰ ਆਦਮੀ ਆਪਣੀ ਯਾਤਰਾ ਤੋਂ ਵਾਪਸ ਮੁੜੇ ਤਾਂ ਉਹ ਬੜੇ ਖੁਸ਼ ਸਨ। ਉਨ੍ਹਾਂ ਆਖਿਆ, "ਪ੍ਰਭੂ, ਜਦੋਂ ਅਸੀਂ ਤੇਰੇ ਨਾਂ ਦਾ ਜ਼ਿਕਰ ਕੀਤਾ ਤਾਂ ਭੂਤਾਂ ਨੇ ਵੀ ਸਾਡੀ ਆਗਿਆ ਦਾ ਪਾਲਣ ਕੀਤਾ।"
18ਯਿਸੂ ਨੇ ਉਨ੍ਹਾਂ ਨੂੰ ਆਖਿਆ, "ਮੈਂ ਸ਼ੈਤਾਨ ਨੂੰ ਆਕਾਸ਼ ਤੋਂ ਬਿਜਲੀ ਵਾਂਗ ਡਿਗਦਿਆਂ ਵੇਖਿਆ।
19ਸੁਣੋ! ਮੈਂ ਤੁਹਾਨੂੰ ਸੱਪਾਂ ਅਤੇ ਠੂੰਹਿਆਂ ਨੂੰ ਮਿੱਧਣ ਦੀ ਅਤੇ ਤੁਹਾਨੂੰ ਤੁਹਾਡੇ ਦੁਸ਼ਮਣ ਦੀ ਸ਼ਕਤੀ ਨੂੰ ਹਰਾਉਣ ਦੀ ਤਾਕਤ ਦਿੱਤੀ ਹੈ। ਕੋਈ ਵੀ ਤੁਹਾਨੂੰ ਸੱਟ ਨਹੀਂ ਮਾਰੇਗਾ।
20ਪਰ ਪ੍ਰਸੰਨ ਨਾ ਹੋਵੋ ਕਿ ਰੂਹਾਂ ਤੁਹਾਡੀ ਅਗਿਆ ਮੰਨਦੀਆਂ ਹਨ। ਸਗੋਂ ਖੁਸ਼ ਹੋਵੋ ਕਿ ਤੁਹਾਡੇ ਨਾਂ ਸਵਰਗ ਵਿੱਚ ਲਿਖੇ ਗਏ ਹਨ।

## ਯਿਸੂ ਦਾ ਪਿਤਾ ਅੱਗੇ ਪ੍ਰਾਰਥਨਾ ਕਰਨਾ

(ਮੱਤੀ *11:25–27*; *13:16–17*)

21ਉਸੇ ਪਲ ਪਵਿੱਤਰ-ਆਤਮਾ ਨੇ ਯਿਸੂ ਨੂੰ ਖੁਸ਼ੀ ਮਹਿਸੂਸ ਕਰਵਾਈ ਤਾਂ ਯਿਸੂ ਨੇ ਆਖਿਆ, "ਹੇ ਪਿਤਾ! ਸਰਵਗ ਅਤੇ ਧਰਤੀ ਦੇ ਪ੍ਰਭੂ, ਮੈਂ ਤੇਰੀ ਉਸਤਤਿ ਕਰਦਾ ਹਾਂ। ਕਿਉਂਕਿ ਤੂੰ ਇਨ੍ਹਾਂ ਗੱਲਾਂ ਨੂੰ ਗਿਆਨੀਆਂ ਅਤੇ ਚਾਲਾਕ ਲੋਕਾਂ ਤੋਂ ਲੁਕਾਇਆ, ਪਰ ਬੱਚਿਆਂ ਨੂੰ ਪ੍ਰਕਾਸ਼ਮਾਨ ਕੀਤਾ ਹੈ। ਮੇਰੇ ਪਿਤਾ, ਤੂੰ ਇਹ ਸਭ ਇਸ ਲਈ ਕੀਤਾ ਕਿਉਂਕਿ ਤੂੰ ਅਜਿਹਾ ਕਰਕੇ ਸੱਚਮੁੱਚ ਪ੍ਰਸੰਨ ਸੀ।

22"ਮੇਰੇ ਪਿਤਾ ਨੇ ਮੈਨੂੰ ਸਭ ਕੁਝ ਸੌਂਪਿਆ ਹੈ। ਕੋਈ ਮਨੁੱਖ ਨਹੀਂ ਜਾਣਦਾ ਹੈ ਕਿ ਪੁੱਤਰ ਕੌਣ ਹੈ, ਕੇਵਲ ਪਿਤਾ ਜਾਣਦਾ ਹੈ। ਅਤੇ ਇਹ ਵੀ ਕੇਵਲ ਪੁੱਤਰ ਹੀ ਜਾਣਦਾ ਹੈ ਕਿ ਪਿਤਾ ਕੌਣ ਹੈ। ਅਤੇ ਜਿਹੜੇ ਲੋਕਾਂ ਨੂੰ ਪੁੱਤਰ ਪ੍ਰਗਟ ਕਰਨਾ ਚਾਹੇਗਾ ਕਿ ਪਿਤਾ ਕੌਣ ਹੈ ਕੇਵਲ ਓਹੀ ਪਿਤਾ ਨੂੰ ਜਾਣ ਸਕਣਗੇ।"

23ਤਦ ਉਹ ਆਪਣੇ ਚੇਲਿਆਂ ਵੱਲ ਮੁੜਿਆ, ਅਤੇ ਉਨ੍ਹਾਂ ਨੂੰ ਗੁਪਤ ਤਰੀਕੇ ਨਾਲ ਕਿਹਾ, "ਧੰਨ ਹਨ ਉਹ ਅੱਖੀਆਂ ਜੋ ਇਹ ਵੇਖਦੀਆਂ ਹਨ ਜੋ ਤੁਸੀਂ ਵੇਖਦੇ ਹੋ।
24ਕਿਉਂ ਕਿ ਮੈਂ ਤੁਹਾਨੂੰ ਦੱਸਦਾ ਹਾਂ ਬਹੁਤ ਸਾਰੇ ਰਾਜੇ ਨਬੀ ਵੀ ਉਹ ਗੱਲਾਂ ਦੇਖਣੀਆਂ ਚਾਹੁੰਦੇ ਹਨ ਜੋ ਉਹ ਨਹੀਂ ਵੇਖ ਸਕੇ। ਉਹ ਉਹੀ ਸੁਨਣਾ ਚਾਹੁੰਦੇ ਹਨ ਜੋ ਤੁਸੀਂ ਸੁਣਦੇ ਹੋ। ਪਰ ਸੁਣ ਨਾ ਸਕੇ।"

## ਨੇਕ ਸਾਮਰੀਆਂ ਬਾਰੇ ਦ੍ਰਿਸ਼ਟਾਂਤ

25ਤੱਦ ਇੱਕ ਨੇਮ ਦਾ ਉਪਦੇਸ਼ਕ ਉਠ ਖਲੋਇਆ। ਉਹ ਯਿਸੂ ਨੂੰ ਪਰਖਣਾ ਚਾਹੁੰਦਾ ਸੀ ਤਾਂ ਉਸ ਨੇ ਕਿਹਾ, "ਗੁਰੂ ਜੀ! ਸਦੀਵੀ ਜੀਵਨ ਪਾਉਣ ਲਈ ਮੈਨੂੰ ਕੀ ਕਰਨਾ ਚਾਹੀਦਾ ਹੈ।"

26ਯਿਸੂ ਨੇ ਆਖਿਆ, "ਨੇਮ ਵਿੱਚ ਕੀ ਲਿਖਿਆ ਹੋਇਆ ਹੈ? ਤੂੰ ਉਸ ਵਿੱਚ ਕੀ ਪੜ੍ਹਿਆ ਹੈ?"

27ਉਸ ਨੇ ਜਵਾਬ ਦਿੱਤਾ, "'ਪ੍ਰਭੂ ਆਪਣੇ ਪਰਮੇਸ਼ੁਰ ਨੂੰ ਪੂਰੇ ਦਿਲ ਨਾਲ, ਪੂਰੇ ਆਤਮੇ ਨਾਲ, ਆਪਣੀ ਪੂਰੀ ਤਾਕਤ ਨਾਲ

---

**ਸਦੂਮ** ਇੱਕ ਸ਼ਹਿਰ ਜਿੱਥੇ ਬਹੁਤ ਬੁਰੇ ਲੋਕ ਰਹਿੰਦੇ ਸਨ। ਪਰਮੇਸ਼ੁਰ ਨੇ ਉਨ੍ਹਾਂ ਦੇ ਸ਼ਹਿਰਾਂ ਨੂੰ ਤਬਾਹ ਕਰਕੇ ਉਨ੍ਹਾਂ ਨੂੰ ਸਜ਼ਾ ਦਿੱਤੀ।

ਅਤੇ ਆਪਣੇ ਪੂਰੇ ਦਿਮਾਗ ਨਾਲ ਪਿਆਰ ਕਰੋ।* ਅਤੇ, 'ਦੂਜਿਆਂ
ਨਾਲ ਵੀ ਇੰਝ ਪਿਆਰ ਕਰੋ ਜਿਵੇਂ ਤੁਸੀਂ ਆਪਣੇ-ਆਪ ਨੂੰ
ਕਰਦੇ ਹੋ।'"*
28ਯਿਸੂ ਨੇ ਉਸ ਨੂੰ ਆਖਿਆ, "ਤੂੰ ਬਿਲਕੁਲ ਦਰੁਸਤ ਜਵਾਬ
ਦਿੱਤਾ ਹੈ, ਇਸ ਤੇ ਅਮਲ ਕਰੇਂ ਤਾਂ ਤੂੰ ਜਿਉਂਦਾ ਰਹੇਂਗਾ।"
29ਉਹ ਆਦਮੀ ਦਰਸ਼ਾਉਣਾ ਚਾਹੁੰਦਾ ਸੀ ਕਿ ਉਹ ਸਵਾਲ
ਪੁੱਛਣ ਵਿੱਚ ਸਹੀ ਸੀ, ਇਸ ਲਈ ਉਸ ਨੇ ਯਿਸੂ ਨੂੰ ਆਖਿਆ,
"ਮੇਰਾ ਗੁਆਂਢੀ ਕੌਣ ਹੈ?"
30ਇਸ ਗੱਲ ਦਾ ਜਵਾਬ ਦਿੰਦਿਆ ਯਿਸੂ ਨੇ ਕਿਹਾ, "ਇੱਕ
ਆਦਮੀ ਯਰੂਸ਼ਲਮ ਤੋਂ ਯਰੀਹੋ ਵੱਲ ਨੂੰ ਜਾ ਰਿਹਾ ਸੀ। ਕੁਝ
ਡਾਕੂਆਂ ਨੇ ਉਸ ਨੂੰ ਘੇਰ ਲਿਆ। ਉਨ੍ਹਾਂ ਨੇ ਉਸ ਦੇ ਕੱਪੜੇ ਪਾੜ
ਦਿੱਤੇ ਉਸ ਨੂੰ ਬੁਰੀ ਤਰ੍ਹਾਂ ਕੁੱਟਿਆ ਅਤੇ ਉਸ ਨੂੰ ਅੱਧ ਮੋਇਆ
ਛੱਡ ਕੇ ਚਲੇ ਗਏ। 31ਸਬੱਬ ਨਾਲ ਇੱਕ ਯਹੂਦੀ ਜਾਜਕ ਉਸ
ਸੜਕ ਤੋਂ ਲੰਘ ਰਿਹਾ ਸੀ, ਜਿਸ ਵਕਤ ਉਸ ਜਾਜਕ ਨੇ ਉਸ
ਅੱਧਮਰੇ ਮਨੁੱਖ ਨੂੰ ਸੜਕ ਤੇ ਪਿਆ ਵੇਖਿਆ ਤਾਂ ਉਹ ਉਸ ਦੀ
ਮਦਦ ਕਰਨ ਲਈ ਰੁਕਿਆਂ ਨਹੀਂ ਸਗੋ ਅਗ੍ਹਾਂ, ਲੰਘ ਗਿਆ।
32ਇੱਕ ਲੇਵੀ ਵੀ ਉਸ ਰਾਹ ਤੋਂ ਲੰਘ ਰਿਹਾ ਸੀ ਅਤੇ ਉਹ ਵੀ
ਉਸ ਆਦਮੀ ਨੂੰ ਵੇਖ ਕੇ ਇੱਕ ਪਾਸੇ ਹੋ ਕੇ ਲੰਘ ਗਿਆ, ਉਹ ਵੀ
ਉਸ ਦੀ ਮਦਦ ਲਈ ਨਹੀਂ ਰੁਕਿਆ। 33ਉਸ ਰਾਹ ਫਿਰ
ਇੱਕ ਸਾਮਰੀ ਆਇਆ। ਉਹ ਉਸ ਜਗ੍ਹਾ ਪਹੁੰਚਿਆ ਜਿੱਥੇ ਉਹ
ਅੱਧ ਮੋਇਆ ਮਨੁੱਖ ਬੇਹਾਲ ਪਿਆ ਸੀ। ਜਦੋਂ ਉਹ ਨੇੜੇ ਆਇਆ
ਅਤੇ ਬੰਦੇ ਨੂੰ ਵੇਖਿਆ, ਅਤੇ ਉਸ ਤੇ ਤਰਸ ਖਾਧਾ। 34ਉਹ ਉਸ
ਦੇ ਨੇੜੇ ਆਇਆ ਅਤੇ ਜ਼ੈਤੂਨ ਦੇ ਤੇਲ ਅਤੇ ਮੈ ਨਾਲ ਉਸ ਦੇ
ਜਖਮਾਂ ਤੇ ਪੱਟੀ ਕੀਤੀ। ਉਸ ਸਾਮਰੀ ਕੋਲ ਇੱਕ ਗਧਾ ਸੀ ਉਸਨੇ
ਜਖਮੀ ਮਨੁੱਖ ਨੂੰ ਉਸ ਉਪਰ ਬਿਠਾਇਆ ਅਤੇ ਉਸ ਨੂੰ ਇੱਕ
ਸਰ੍ਹਾਂ ਵਿੱਚ ਲੈ ਗਿਆ ਅਤੇ ਉਥੇ ਜਾ ਕੇ ਉਸਦੀ ਟਹਿਲ ਕੀਤੀ।
35ਅਗਲੇ ਦਿਨ ਉਸ ਨੇ ਦੋ ਚਾਂਦੀ ਦੇ ਸਿੱਕੇ ਕੱਢੇ ਅਤੇ ਸਰਾਂ ਵਾਲੇ
ਨੂੰ ਦਿੱਤੇ ਅਤੇ ਉਸ ਨੂੰ ਆਖਿਆ, 'ਇਸ ਘਾਇਲ ਮਨੁੱਖ ਦੀ
ਦੇਖਭਾਲ ਕਰੀ। ਜੇਕਰ ਤੂੰ ਇਸ ਤੋਂ ਵਧ ਪੈਸਾ ਇਸ ਮਨੁੱਖ
ਉਪਰ ਖਰਚ ਕਰੇ ਤਾਂ ਜਦੋਂ ਮੈਂ ਇਥੇ ਦੋਬਾਰਾ ਵਾਪਸ ਆਵਾਂਗਾ
ਤਾਂ ਤੈਨੂੰ ਮੋੜ ਦੇਵਾਂਗਾ।'"
36ਮੈਨੂੰ ਦੱਸੋ, "ਇੰਨ੍ਹਾਂ ਤਿੰਨਾਂ ਆਦਮੀਆਂ ਵਿੱਚੋਂ ਕਿਸ ਆਦਮੀ
ਨੇ ਉਸ ਬੰਦੇ ਨਾਲ ਗੁਆਂਢੀ ਹੋਣ ਦਾ ਸਬੂਤ ਦਿੱਤਾ ਜਿਸ ਉੱਤੇ
ਡਾਕੂਆਂ ਨੇ ਹਮਲਾ ਕੀਤਾ ਸੀ?"
37ਨੇਮ ਦੇ ਉਪਦੇਸ਼ਕ ਨੇ ਆਖਿਆ, "ਉਸ ਆਦਮੀ ਨੇ, ਜਿਸ
ਨੇ ਉਸ ਉਪਰ ਰਹਿਮ ਦਰਸਾਇਆ।" ਤਾਂ ਯਿਸੂ ਨੇ ਉਸ ਨੂੰ
ਕਿਹਾ, "ਤਾਂ ਜਾ, ਤੂੰ ਵੀ ਜਾ ਕੇ ਇਵੇਂ ਹੀ ਕਰ।"

### ਮਰਿਯਮ ਅਤੇ ਮਾਰਥਾ

38ਜਦੋਂ ਯਿਸੂ ਅਤੇ ਉਸ ਦੇ ਚੇਲੇ ਸਫ਼ਰ ਤੇ ਸਨ ਤਾਂ ਉਹ ਇੱਕ
ਨਗਰ ਵਿੱਚ ਪਹੁੰਚੇ। ਮਾਰਥਾ ਨਾਉ ਦੀ ਇੱਕ ਔਰਤ ਨੇ ਉਸ ਨੂੰ
ਆਪਣੇ ਘਰ ਨਿਉਤਾ ਦਿੱਤਾ। 39ਮਾਰਥਾ ਦੀ ਇੱਕ ਭੈਣ ਸੀ
ਜਿਸ ਦਾ ਨਾਂ ਮਰਿਯਮ ਸੀ। ਮਰਿਯਮ ਯਿਸੂ ਦੇ ਚਰਣਾਂ ਵਿੱਚ
ਬੈਠ ਕੇ ਉਸ ਦੇ ਬਚਨ ਸੁਣ ਰਹੀ ਸੀ। 40ਪਰ ਮਾਰਥਾ ਨੂੰ ਸਭ
ਕੁਝ ਤਿਆਰ ਕਰਨ ਲਈ ਇੰਨਾ ਕੰਮ ਸੀ। ਇਸ ਲਈ ਉਹ
ਸਿੱਧੀ ਯਿਸੂ ਕੋਲ ਗਈ ਅਤੇ ਉਸ ਨੂੰ ਪੁੱਛਿਆ, "ਪ੍ਰਭੂ, ਕੀ ਤੁਹਾਨੂੰ
ਚਿੰਤਾ ਨਹੀਂ ਕਿ ਮੇਰੀ ਭੈਣ ਇੰਨਾ ਸਾਰਾ ਕੰਮ ਮੇਰੇ ਇਕਲਿਆਂ
ਕਰਨ ਲਈ ਛੱਡ ਗਈ ਹੈ। ਉਸ ਨੂੰ ਆਖੋ ਕਿ ਮੇਰੀ ਮਦਦ
ਕਰੇ।" 41ਪਰ ਪ੍ਰਭੂ ਨੇ ਆਖਿਆ, "ਮਾਰਥਾ! ਓ ਮਾਰਥਾ! ਤੂੰ ਬਹੁਤ
ਸਾਰੀਆਂ ਗੱਲਾਂ ਬਾਰੇ ਚਿੰਤਿਤ ਅਤੇ ਘਬਰਾਈ ਹੋਈ ਹੈਂ। 42ਪਰ
ਸਿਰਫ ਇੱਕ ਹੀ ਗੱਲ ਜ਼ਰੂਰੀ ਹੈ। ਮਰਿਯਮ ਨੇ ਆਪਣੇ ਲਈ
ਇਸ ਨੇਕ ਕੰਮ ਦੀ ਚੋਣ ਕੀਤੀ ਹੈ। ਅਤੇ ਇਹ ਉਸ ਤੋਂ ਨਹੀਂ
ਖੋਹਿਆ ਜਾਵੇਗਾ।

### ਯਿਸੂ ਪ੍ਰਾਰਥਨਾ ਬਾਰੇ ਉਪਦੇਸ਼ ਦਿੰਦਾ

(ਮੱਤੀ *6:9–15*; *7:7–11*)

11 ਇੱਕ ਵਾਰ ਯਿਸੂ ਕਿਸੇ ਥਾਂ ਤੇ ਪ੍ਰਾਰਥਨਾ ਕਰ ਰਿਹਾ
ਸੀ। ਜਦੋਂ ਉਹ ਪ੍ਰਾਰਥਨਾ ਕਰ ਹਟਿਆ ਤਾਂ ਉਸ ਦੇ
ਇੱਕ ਚੇਲੇ ਨੇ ਉਸ ਨੂੰ ਆਖਿਆ, "ਪ੍ਰਭੂ! ਸਾਨੂੰ ਪ੍ਰਾਰਥਨਾ ਕਰਨੀ
ਸਿਖਾਵੋ ਜਿਵੇਂ ਯੂਹੰਨਾ ਨੇ ਆਪਣੇ ਚੇਲਿਆਂ ਨੂੰ ਸਿਖਾਈ ਸੀ।"
2ਯਿਸੂ ਨੇ ਚੇਲਿਆਂ ਨੂੰ ਆਖਿਆ, "ਜਦੋਂ ਤੁਸੀਂ ਪ੍ਰਾਰਥਨਾ ਕਰੋ
ਤਾਂ ਇਹ ਆਖੋ:

'ਹੇ ਪਿਤਾ! ਤੇਰਾ ਨਾਮ ਹਮੇਸ਼ਾ ਪਵਿੱਤਰ ਮੰਨਿਆ ਜਾਵੇ, ਅਤੇ
ਅਸੀਂ ਪ੍ਰਾਰਥਨਾ ਕਰਦੇ ਹਾਂ ਕਿ ਤੇਰਾ ਰਾਜ ਆਵੇ।
3ਹਰ ਰੋਜ਼ ਸਾਨੂੰ ਉਹ ਰੋਟੀ ਦੇ, ਜੋ ਸਾਨੂੰ ਲੋੜੀਦੀ ਹੈ।
4ਸਾਡੇ ਪਾਪ ਮੁਆਫ ਕਰ ਕਿਉਂਕਿ ਜੋ ਸਾਡੇ ਨਾਲ ਗਲਤ
ਕਰਦਾ ਹੈ ਅਸੀਂ ਵੀ ਹਰ ਉਸ ਮਨੁੱਖ ਨੂੰ ਖਿਮਾ ਕਰਦੇ ਹਾਂ ਅਤੇ
ਸਾਨੂੰ ਪਰਖੇ ਨਾ ਜਾਣ ਦੇਵੀਂ।'"

### ਲਗਾਤਾਰ ਮੰਗਦੇ ਰਹੋ

5-6ਤਾਂ ਉਸ ਨੇ ਉਨ੍ਹਾਂ ਨੂੰ ਕਿਹਾ, "ਕਿਸੇ ਹਾਲਾਤ ਵਿੱਚ, ਤੁਹਾਡੇ
ਵਿੱਚੋਂ ਕੋਈ ਇੱਕ ਅੱਧੀ ਰਾਤ ਆਪਣੇ ਮਿੱਤਰ ਦੇ ਘਰ ਜਾ ਕੇ
ਆਖੇ ਕਿ, ਕਿਰਪਾ ਕਰਕੇ ਮੈਨੂੰ ਤਿੰਨ ਰੋਟੀਆਂ ਦੇ, 'ਕਿਉਂ ਕਿ ਮੇਰਾ
ਇੱਕ ਮਿੱਤਰ ਸਫ਼ਰ ਤੋਂ ਮੇਰੇ ਘਰ ਆਇਆ ਹੈ, ਪਰ ਮੇਰੇ ਕੋਲ
ਉਸ ਨੂੰ ਖੁਆਉਣ ਲਈ ਕੁਝ ਨਹੀਂ ਹੈ।' 7ਮੰਨ ਲਵੋ ਜੇਕਰ
ਤੁਹਾਡਾ ਮਿੱਤਰ ਘਰ ਦੇ ਅੰਦਰੋ ਹੀ ਤੁਹਾਨੂੰ ਜਵਾਬ ਦਿੰਦਾ ਹੈ,
'ਚਲਾ ਜਾ! ਮੈਨੂੰ ਤੰਗ ਨਾ ਕਰ! ਦਰਵਾਜ਼ਾ ਪਹਿਲਾਂ ਹੀ ਬੰਦ
ਪਿਆ ਹੈ। ਮੈਂ ਅਤੇ ਮੇਰੇ ਬੱਚੇ ਮੰਜੇ ਤੇ ਸੁੱਤੇ ਪਏ ਹਾਂ ਤੇ ਮੈਂ ਹੁਣ
ਉਠ ਕੇ ਤੈਨੂੰ ਰੋਟੀਆਂ ਦੇਣ ਦੀ ਜ਼ਹਿਮਤ ਨਹੀ ਕਰ ਸਕਦਾ।'
8ਮੈਂ ਤੁਹਾਨੂੰ ਦੱਸਦਾ ਹਾਂ ਕਿ ਭਾਵੇਂ ਉਹ ਤੁਹਾਨੂੰ ਉਠ ਕੇ ਰੋਟੀ
ਦੇਣੀ ਪਸੰਦ ਨਹੀਂ ਕਰਦਾ ਕਿਉਂ ਕਿ ਉਹ ਤੇਰਾ ਮਿੱਤਰ ਹੈ। ਪਰ
ਕਿਉਂ ਕਿ ਤੁਸੀਂ ਬਾਰ ਬਾਰ ਪੁੱਛ ਰਹੇ ਹੋ, ਉਹ ਉੱਠੇਗਾ ਅਤੇ ਜੋ
ਤੁਹਾਨੂੰ ਚਾਹੀਦਾ ਹੈ ਦੇ ਦੇਵੇਗਾ। 9ਇਸ ਲਈ ਮੈਂ ਆਖਦਾ ਹਾਂ ਕਿ
ਤੁਸੀਂ ਪ੍ਰਭੂ ਕੋਲ ਨਿਰੰਤਰ ਮੰਗੋਗੇ ਤਾਂ ਉਹ ਤੁਹਾਨੂੰ ਦੇਵੇਗਾ।
ਜੇਕਰ ਢੂੰਡੋਂਗੇ ਤਾਂ ਉਹ ਤੁਹਾਨੂੰ ਲੱਭੇਗਾ, ਲਗਾਤਾਰ ਖੜਕਾਉਂਦੇ

---

**"ਪ੍ਰਭੂ ਆਪਣੇ … ਪਿਆਰ ਕਰੋ"** ਬਿਵਸਥਾ 6:5

**"ਦੂਜਿਆਂ ਨਾਲ … ਕਰਦੇ ਹੋ"** ਲੇਵੀਆਂ 19:18

ਰਹੋਂ ਤਾਂ ਤੁਹਾਡੇ ਲਈ ਦਰਵਾਜ਼ਾ ਖੋਲ੍ਹਿਆ ਜਾਵੇਗਾ। 10ਕਿਉਂਕਿ
ਹਰੇਕ ਜੋ ਮੰਗਦਾ ਹੈ ਉਸ ਨੂੰ ਮਿਲਦਾ ਹੈ, ਜੋ ਲੱਭਦਾ ਹੈ ਉਹ
ਪ੍ਰਾਪਤ ਕਰਦਾ ਹੈ, ਅਤੇ ਜਿਹੜਾ ਮਨੁੱਖ ਦਰਵਾਜ਼ਾ ਖੜਕਾਉਂਦਾ
ਹੈ ਉਸ ਲਈ ਖੋਲ੍ਹਿਆ ਜਾਂਦਾ ਹੈ। 11ਤੁਹਾਡੇ ਵਿੱਚੋਂ ਕਿਹੜਾ ਹੈ ਜੋ
ਇੱਕ ਪਿਤਾ ਵਜੋਂ ਆਪਣੇ ਪੁੱਤਰ ਨੂੰ ਸੱਪ ਦੇਵੇਗਾ ਜਦ ਕਿ ਉਹ
ਮੱਛੀ ਮੰਗਦਾ ਹੈ। 12ਜਾਂ ਜਦੋਂ ਉਹ ਆਂਡਾ ਮੰਗੇ ਤਾਂ ਤੁਸੀਂ ਬਿੱਛੂ
ਦੇਵੋਂਗੇ? ਨਹੀਂ! 13ਤੁਸੀਂ ਵੀ ਬਾਕੀ ਸਭ ਲੋਕਾਂ ਵਾਂਙ ਹੋ। ਤੁਸੀਂ
ਬੁਰੇ ਹੋ ਕੇ ਵੀ ਜੇਕਰ ਆਪਣੇ ਬੱਚਿਆਂ ਨੂੰ ਚੰਗੀਆਂ ਦਾਤਾਂ ਦੇਣੀਆਂ
ਜਾਣਦੇ ਹੋ ਤਾਂ ਸਵਰਗ ਵਿੱਚ ਪਿਤਾ ਕਿਤੇ ਵੱਧ ਪਵਿੱਤਰ ਆਤਮਾ
ਦਿੰਦਾ ਹੈ ਜੋ ਉਸ ਤੋਂ ਮੰਗਦੇ ਹਨ।"

## ਯਿਸੂ ਦਾ ਅਧਿਕਾਰ ਪ੍ਰਭੂ ਵੱਲੋਂ ਹੈ

(ਮੱਤੀ *12:22–30*; ਮਰਕੁਸ *3:20–27*)

14ਇੱਕ ਵਾਰ ਯਿਸੂ ਇੱਕ ਆਦਮੀ ਵਿੱਚੋਂ ਭੂਤ ਕੱਢ ਰਿਹਾ ਸੀ।
ਜੋ ਕਿ ਭੂਤ ਦੇ ਕਬਜ਼ੇ ਕਾਰਣ ਗੂੰਗਾ ਸੀ, ਜਦੋਂ ਭੂਤ ਬਾਹਰ
ਆਇਆ ਤਾਂ ਆਦਮੀ ਨੇ ਬੋਲਣਾ ਸ਼ੁਰੂ ਕਰ ਦਿੱਤਾ। ਇਸ ਘਟਨਾ
ਤੇ ਲੋਕ ਬੜੇ ਹੈਰਾਨ ਹੋ ਗਏ। 15ਪਰ ਕੁਝ ਲੋਕਾਂ ਨੇ ਕਿਹਾ, "ਉਹ
ਭੂਤਾਂ ਦੇ ਸ਼ਾਸਕ ਬਆਲ ਜ਼ਬੂਲ ਦੀ ਸਹਾਇਤਾ ਨਾਲ ਭੂਤਾਂ ਨੂੰ
ਕੱਢਦਾ ਹੈ।"

16ਅਤੇ ਹੋਰਾਂ ਨੇ ਉਸ ਨੂੰ ਪਰਖਣ ਲਈ ਸੁਰਗ ਵੱਲੋਂ ਨਿਸ਼ਾਨ
ਦਰਸ਼ਾਉਣ ਲਈ ਆਖਿਆ। 17ਪਰ ਯਿਸੂ ਉਨ੍ਹਾਂ ਦੇ ਮਨ ਦੀਆਂ
ਜਾਣਦਾ ਸੀ ਸੋ ਉਸਨੇ ਲੋਕਾਂ ਨੂੰ ਆਖਿਆ, "ਇੱਕ ਰਾਜ, ਜੋ
ਵੰਡਿਆ ਹੋਇਆ ਅਤੇ ਆਪਣੇ ਵਿਰੁੱਧ ਲੜਦਾ ਹੈ, ਨਸ਼ਟ ਹੋ
ਜਾਵੇਗਾ। ਅਤੇ ਇੰਝ ਹੀ ਇੱਕ ਘਰ ਜਿਹੜਾ ਕਿ ਵੰਡਿਆ ਹੋਇਆ
ਹੈ ਅਤੇ ਆਪਣੇ ਵਿਰੁੱਧ ਲੜਦਾ ਹੈ, ਢਹਿ ਜਾਵੇਗਾ। 18ਜੇਕਰ
ਸ਼ੈਤਾਨ ਆਪਸ ਵਿੱਚ ਵੰਡਿਆ ਹੋਇਆ ਹੈ ਤਾਂ ਉਨ੍ਹਾਂ ਦਾ ਰਾਜ
ਕਿਵੇਂ ਠਹਿਰੇਗਾ? ਮੈਂ ਅਜਿਹਾ ਇਸ ਲਈ ਆਖਦਾ ਕਿਉਂ ਕਿ
ਤੁਸੀਂ ਆਖਦੇ ਹੋ ਕਿ ਮੈਂ ਬਆਲ ਜ਼ਬੂਲ ਦੀ ਸਹਾਇਤਾ ਨਾਲ ਭੂਤ
ਕੱਢਦਾ ਹਾਂ। 19ਅਤੇ ਜੇਕਰ ਮੈਂ ਬਆਲ ਜ਼ਬੂਲ ਦੀ ਸਹਾਇਤਾ
ਨਾਲ ਭੂਤ ਕੱਢਦਾ ਹਾਂ ਤਾਂ ਫ਼ਿਰ ਤੁਹਾਡੇ ਚੇਲੇ ਕਿਸ ਦੀ ਸਹਾਇਤਾ
ਨਾਲ ਉਨ੍ਹਾਂ ਨੂੰ ਬਾਹਰ ਕੱਢਦੇ ਹਨ? ਇਉਂ ਤੁਹਾਡੇ ਆਪਣੇ ਲੋਕ
ਹੀ ਇਹ ਸਾਬਤ ਕਰ ਰਹੇ ਹਨ ਕਿ ਤੁਸੀਂ ਗਲਤ ਹੋ। 20ਦੂਜੇ
ਪਾਸੇ ਮੈਂ ਪਰਮੇਸ਼ੁਰ ਦੀ ਸ਼ਕਤੀ ਦੀ ਸਹਾਇਤਾ ਨਾਲ ਭੂਤ ਬਾਹਰ
ਕੱਢਦਾ ਹਾਂ। ਇਸ ਦਾ ਅਰਥ ਇਹ ਹੈ ਕਿ ਪਰਮੇਸ਼ੁਰ ਦਾ ਰਾਜ
ਤੁਹਾਡੇ ਕੋਲ ਆ ਪਹੁੰਚਿਆ ਹੈ।

21"ਜਦੋਂ ਕੋਈ ਤਾਕਤਵਰ ਮਨੁੱਖ ਪੂਰੀ ਤਰ੍ਹਾਂ ਹਥਿਆਰ ਬੰਦ
ਹੁੰਦਾ ਹੈ ਅਤੇ ਆਪਣੇ ਘਰ ਦੀ ਰਖਵਾਲੀ ਕਰ ਰਿਹਾ ਹੁੰਦਾ ਹੈ,
ਤਾਂ ਉਸ ਦੀ ਸੰਪਤੀ ਸੁਰਖਿਅਤ ਹੁੰਦੀ ਹੈ। 22ਪਰ ਜੇਕਰ ਵਧੇਰੇ
ਸ਼ਕਤੀਸ਼ਾਲੀ ਆਦਮੀ ਉਸ ਤੇ ਹਮਲਾ ਕਰਦਾ ਹੈ ਅਤੇ ਉਸ ਨੂੰ
ਹਰਾ ਦਿੰਦਾ ਹੈ ਤਾਂ, ਜਿਨ੍ਹਾਂ ਹਥਿਆਰਾਂ ਉੱਤੇ ਉਹ ਨਿਰਭਰ ਸੀ,
ਉਹ ਉਨ੍ਹਾਂ ਨੂੰ ਲੈ ਲੈਂਦਾ ਹੈ। ਅਤੇ ਦੂਜਿਆਂ ਨਾਲ ਲੁੱਟ ਦਾ ਸਾਮਾਨ
ਵੰਡ ਲੈਂਦਾ ਹੈ। 23ਜੇਕਰ ਕੋਈ ਮੇਰੇ ਨਾਲ ਨਾ ਹੋਕੇ ਸਗੋ ਮੇਰੇ
ਵਿਰੁੱਧ ਹੈ ਅਤੇ ਜੇਕਰ ਉਹ ਮੇਰੇ ਨਾਲ ਸਾਂਝ ਨਹੀਂ ਕਰਦਾ ਸੋ
ਮੇਰੇ ਵਿਰੁੱਧ ਹੈ ਤੇ ਖਿੰਡ ਜਾਂਦਾ ਹੈ।

## ਖਾਲੀ ਮਨੁੱਖ

(ਮੱਤੀ *12:43–45*)

24"ਜਦੋਂ ਕੋਈ ਭ੍ਰਿਸ਼ਟ ਆਤਮਾ ਕਿਸੇ ਮਨੁੱਖ ਵਿੱਚੋਂ ਬਾਹਰ
ਆਉਂਦਾ ਹੈ, ਉਹ ਸੁੱਕੀਆਂ ਥਾਵਾਂ ਵਿਚੋਂ ਲੰਘਦਾ ਹੋਇਆ ਅਰਾਮ
ਕਰਨ ਲਈ ਜਗ੍ਹਾ ਲੱਭਦਾ ਫ਼ਿਰਦਾ ਹੈ। ਪਰ ਜਦੋਂ ਉਸ ਨੂੰ ਆਰਾਮ
ਕਰਨ ਲਈ ਕੋਈ ਥਾਂ ਨਹੀਂ ਲੱਭਦੀ। ਤਾਂ ਉਹ ਆਖਦਾ ਹੈ, 'ਮੈਂ
ਜਿਸ ਘਰ ਨੂੰ ਛੱਡ ਕੇ ਆਇਆ ਸੀ ਉੱਥੇ ਹੀ ਜਾ ਰਿਹਾ ਹਾਂ।'
25ਫਿਰ ਉਹ ਵਾਪਸ ਆਉਂਦਾ ਹੈ ਅਤੇ ਜਦੋਂ ਉਹ ਉਸ ਥਾਂ ਨੂੰ
ਸਾਫ਼ ਅਤੇ ਸੱਜਿਆ ਸਵਰਿਆ ਵੇਖਦਾ ਹੈ। 26ਤਾਂ ਉਹ ਭ੍ਰਿਸਟ
ਆਤਮਾ ਬਾਹਰ ਜਾਕੇ ਸੱਤ ਹੋਰ ਆਤਮਿਆਂ ਨੂੰ ਇਕੱਠਾ ਕਰਦਾ
ਹੈ, ਜਿਹੜੇ ਉਸ ਨਾਲੋਂ ਵੀ ਵਧੇਰੇ ਭ੍ਰਿਸ਼ਟ ਹੁੰਦੇ ਹਨ। ਤਾਂ ਉਹ
ਸਭ ਭਰਿਸ਼ਟ ਆਤਮੇ ਉਸੇ ਥਾਂਵੇਂ ਜਾਕੇ ਫਿਰ ਰਹਿਣ ਲੱਗ ਜਾਂਦੇ
ਹਨ। ਇਸ ਤਰ੍ਹਾਂ ਉਸ ਮਨੁੱਖ ਦੀ ਹਾਲਤ ਪਹਿਲਾਂ ਨਾਲੋ ਵੀ ਵੱਧ
ਭੈੜੀ ਹੋ ਜਾਂਦੀ ਹੈ।"

## ਜਿਹੜੇ ਮਨੁੱਖ ਵਾਸਤਵ ਵਿੱਚ ਖੁਸ਼ ਹਨ

27ਜਦੋਂ ਯਿਸੂ ਨੇ ਇਹ ਸਾਰੀਆਂ ਗੱਲਾਂ ਆਖੀਆਂ ਤਾਂ ਭੀੜ
ਵਿੱਚੋਂ ਇੱਕ ਔਰਤ ਨੇ ਉੱਚੀ ਆਵਾਜ਼ ਵਿੱਚ ਆਖਿਆ, "ਧੰਨ ਹੈ
ਉਹ ਮਾਂ ਜਿਸਦੀ ਕੁੱਖੋਂ ਤੂੰ ਜਨਮ ਲਿਆ ਤੇ ਜਿਸਦਾ ਤੂੰ ਦੁੱਧ
ਪੀਤਾ ਹੈ।" 28ਪਰ ਯਿਸੂ ਨੇ ਆਖਿਆ, "ਇਹ ਸੱਚ ਹੈ, ਪਰ ਉਹ
ਲੋਕ ਵਧੇਰੇ ਧੰਨ ਹੋਣਗੇ ਜੋ ਪਰਮੇਸ਼ੁਰ ਦੇ ਉਪਦੇਸ਼ਾਂ ਨੂੰ ਸੁਣਦੇ
ਹਨ ਅਤੇ ਉਨ੍ਹਾਂ ਦੇ ਮੁਤਾਬਿਕ ਹੀ ਕਰਦੇ ਹਨ।"

## ਸਾਨੂੰ ਸਬੂਤ ਦੇਵੋ

(ਮੱਤੀ *12:38–42*; ਮਰਕੁਸ *8:12*)

29ਜਦੋਂ ਉਸਦੇ ਕੋਲ ਬਹੁਤ ਲੋਕੀ ਇੱਕਠੇ ਹੁੰਦੇ ਗਏ ਤਾਂ ਉਸਨੇ
ਆਖਿਆ, "ਇਹ ਭ੍ਰਸ਼ਟ ਪੀੜ੍ਹੀ ਹੈ, ਇਹ ਪਰਮੇਸ਼ੁਰ ਦੇ ਸਬੂਤ
ਵਜੋਂ ਕਰਿਸ਼ਮੇ ਜਾਂ ਨਿਸ਼ਾਨ ਚਾਹੁੰਦੀ ਹੈ। ਪਰ ਉਨ੍ਹਾਂ ਨੂੰ ਸਬੂਤ
ਵਜੋਂ ਕੋਈ ਕਰਿਸ਼ਮਾ ਨਹੀਂ ਦਿਖਾਇਆ ਜਾਵੇਗਾ ਸਿਵਾਇ ਯੂਨਾਹ
ਦੇ ਕਰਿਸ਼ਮੇ ਤੋਂ। 30ਜਿਸ ਤਰ੍ਹਾਂ ਯੂਨਾਹ ਨੀਨਵਾਹ ਦੇ ਲੋਕਾਂ ਲਈ
ਨਿਸ਼ਾਨ ਹੋਇਆ ਉਸੇ ਤਰ੍ਹਾਂ ਮਨੁੱਖ ਦਾ ਪੁੱਤਰ ਵੀ ਇਸ ਪੀੜੀ
ਲਈ ਹੋਵੇਗਾ। 31ਨਿਰਣੇ ਦੇ ਦਿਨ ਦੱਖਣ ਦੀ ਰਾਣੀ ਖੜ੍ਹੀ
ਹੋਵੇਗੀ ਅਤੇ ਇਸ ਪੀੜ੍ਹੀ ਦੇ ਲੋਕਾਂ ਦੇ ਖਿਲਾਫ਼ ਬੋਲੇਗੀ। ਕਿਉਂ?
ਕਿਉਂ ਕਿ ਉਹ ਧਰਤੀ ਦੇ ਦੂਸਰੇ ਸਿਰੇ ਤੋਂ ਸੁਲੇਮਾਨ ਦਾ ਗਿਆਨ
ਸੁਨਣ ਲਈ ਆਈ ਸੀ। 32ਨਿਰਣੇ ਦੇ ਦਿਨ ਨੀਨਵਾਹ ਦੇ ਲੋਕ
ਖੜ੍ਹੇ ਹੋਣਗੇ ਅਤੇ ਇਸ ਪੀੜ੍ਹੀ ਦੇ ਲੋਕਾਂ ਦੇ ਖਿਲਾਫ਼ ਬੋਲਣਗੇ।
ਕਿਉਂ? ਕਿਉਂ ਕਿ ਜਦੋਂ ਉਨ੍ਹਾਂ ਨੇ ਯੂਨਾਹ ਦੇ ਪ੍ਰਚਾਰ ਸੁਣੇ ਤਾਂ
ਉਨ੍ਹਾਂ ਨੇ ਆਪਣੇ ਹਿਰਦੇ ਬਦਲ ਲਏ ਸਨ। ਅਤੇ ਹੁਣ ਵੇਖੋ
ਯੂਨਾਹ ਨਾਲੋਂ ਵੀ ਵਧੇਰੇ ਮਹਾਨ ਕੋਈ ਇੱਥੇ ਹੈ।

## ਦੁਨੀਆਂ ਲਈ ਰੌਸ਼ਨੀ ਬਣੋ

(ਮੱਤੀ *5:15*; *6:22–23*)

33"ਕੋਈ ਵੀ ਦੀਵਾ ਜਗਾ ਕੇ ਉਸ ਨੂੰ ਛਪਾਉਂਦਾ ਨਹੀਂ ਜਾਂ
ਭਾਂਡੇ ਥੱਲੇ ਨਹੀਂ ਰਖਦਾ, ਸਗੋਂ ਇਸ ਨੂੰ ਸ਼ਮ੍ਹਾਦਾਨ ਉੱਤੇ ਰਖਦਾ

ਹੈ ਤਾਂ ਕਿ ਇਹ ਆਉਣ ਵਾਲੇ ਲੋਕਾਂ ਦੇ ਰਾਹ ਨੂੰ ਰੌਸ਼ਨ ਕਰੇ।
34ਤੇਰੀ ਅੱਖ ਤੇਰੇ ਸਰੀਰ ਦਾ ਚਾਨਣ ਹੈ, ਇਸਲਈ ਜੇਕਰ ਤੇਰੀਆਂ
ਅੱਖਾਂ ਚੰਗੀਆਂ ਹਨ, ਤਾਂ ਤੇਰਾ ਸਾਰਾ ਸ਼ਰੀਰ ਵੀ ਚਾਨਣ ਨਾਲ
ਭਰਰਪੂਰ ਹੈ। ਪਰ ਜੇਕਰ ਤੇਰੀਆਂ ਅੱਖਾਂ ਵਿੱਚ ਖੋਟ ਹੈ ਤਾਂ ਤੇਰਾ
ਸ਼ਰੀਰ ਵੀ ਹਨੇਰੇ ਨਾਲ ਭਰਪੂਰ ਹੈ। 35ਇਸਲਈ ਸਾਵਧਾਨ
ਰਹਿਣਾ, ਕਿਤੇ ਤੁਹਾਡੇ ਅੰਦਰ ਦਾ ਚਾਨਣ ਹਨੇਰਾ ਨਾ ਹੋ ਜਾਵੇ।
36ਜੇਕਰ ਤੁਹਾਡਾ ਸਾਰਾ ਸ਼ਰੀਰ ਰੌਸ਼ਨੀ ਨਾਲ ਭਰਪੂਰ ਹੈ ਅਤੇ
ਜੇ ਇਸਦਾ ਕੋਈ ਵੀ ਅੰਗ ਹਨੇਰੇ ਵਿੱਚ ਨਹੀਂ ਹੈ, ਫ਼ੇਰ ਸਾਰਾ
ਸ਼ਰੀਰ ਰੌਸ਼ਨੀ ਨਾਲ ਭਰਪੂਰ ਹੋਵੇਗਾ, ਜਿਵੇਂ ਕਿ ਇੱਕ ਦੀਪਕ
ਦੀ ਰੌਸ਼ਨੀ ਸਭ ਉੱਤੇ ਚਮਕਦੀ ਹੈ।"

### ਯਿਸੂ ਵੱਲੋਂ ਫ਼ਰੀਸੀਆਂ ਦੀ ਨਿੰਦਿਆ

(ਮੱਤੀ *23:1–36*; ਮਰਕੁਸ *12:38–40:* ਲੂਕਾ *20:45–47*)

37ਜਦੋਂ ਯਿਸੂ ਗੱਲ ਕਰ ਹਟਿਆ, ਇੱਕ ਫਰੀਸੀ ਨੇ ਉਸ ਨੂੰ
ਆਪਣੇ ਨਾਲ ਭੋਜਨ ਕਰਨ ਲਈ ਬੇਨਤੀ ਕੀਤੀ। ਤਾਂ ਯਿਸੂ ਮੇਜ਼
ਤੇ ਬੈਠ ਗਿਆ। 38ਪਰ ਫਰੀਸੀ ਹੈਰਾਨ ਸੀ ਜਦੋਂ ਉਸਨੇ ਵੇਖਿਆ
ਕਿ ਯਿਸੂ ਨੇ ਭੋਜਣ ਖਾਣ ਤੋਂ ਪਹਿਲਾਂ ਆਪਣੇ ਹੱਥ ਨਹੀਂ ਧੋਤੇ
ਸਨ। 39ਪਰ ਪ੍ਰਭੂ ਨੇ ਉਸ ਨੂੰ ਕਿਹਾ, "ਤੁਸੀਂ ਫਰੀਸੀ ਆਪਣੇ
ਪਿਆਲੇ ਅਤੇ ਥਾਲੀਆਂ ਬਾਹਰੋਂ ਹੀ ਸਾਫ਼ ਕਰਦੇ ਹੋ ਪਰ ਤੁਹਾਡਾ
ਅੰਦਰ ਲਾਲਚ ਅਤੇ ਬਦੀ ਨਾਲ ਭਰਪੂਰ ਹੈ। 40ਹੇ ਮੂਰਖੋ! ਕੀ
ਜਿਸ ਨੇ ਬਾਹਰੋਂ ਬਣਾਇਆ, ਉਸ ਨੇ ਹੀ, ਅੰਦਰੋ ਨਹੀਂ
ਬਣਾਇਆ? 41ਇਸਲਈ ਜੋ ਕੁਝ ਵੀ ਅੰਦਰ ਹੈ, ਉਹ ਲੋੜਵੰਦ
ਨੂੰ ਦਿਉ। ਫ਼ੇਰ ਤੁਹਾਡੇ ਲਈ ਸਭ ਕੁਝ ਸ਼ੁਧ ਹੋ ਜਾਵੇਗਾ।
42ਫ਼ਰੀਸੀਓ ਤੁਹਾਡੇ ਤੇ ਲਾਹਨਤ ਕਿਉਂ ਕਿ ਤੁਸੀਂ ਆਪਣੇ ਪੁਦੀਨੇ,
ਹਰਮਲ ਪੱਤੇ ਅਤੇ ਤੁਹਾਡੇ ਬਾਗ਼ ਵਿੱਚ ਉੱਗੇ ਹੋਰ ਸਾਰੇ ਪੌਦਿਆਂ
ਦਾ ਦਸਵੰਧ ਤਾਂ ਦਿੰਦੇ ਹੋ, ਪਰ ਤੁਸੀਂ ਨਿਆਂ ਅਤੇ ਪਰਮੇਸ਼ੁਰ ਦੇ
ਪਿਆਰ ਨੂੰ ਟਾਲ ਦਿੰਦੇ ਹੋ। ਪਰ ਤੁਹਾਨੂੰ ਚਾਹੀਦਾ ਸੀ ਕਿ ਤੁਸੀਂ
ਉਹ ਵੀ ਕਰਦੇ ਅਤੇ ਇਨ੍ਹਾਂ ਨੂੰ ਵੀ ਨਾ ਛੱਡਦੇ। 43ਫਰੀਸੀਓ
ਤੁਹਾਡੇ ਤੇ ਲਾਹਨਤ, ਕਿਉਂਕਿ ਤੁਸੀਂ ਪ੍ਰਾਰਥਨਾ ਸਥਾਨਾਂ ਵਿੱਚ
ਮਹੱਤਵਪੂਰਣ ਜਗ੍ਹਾਵਾਂ ਅਤੇ ਬਜ਼ਾਰਾਂ ਵਿੱਚ ਸੁਭਕਾਮਨਾਵਾਂ
ਚਾਹੁੰਦੇ ਹੋ। 44ਤੁਹਾਡੇ ਤੇ ਲਾਹਨਤ, ਕਿਉਂ ਕਿ ਤੁਸੀਂ ਉਨ੍ਹਾਂ ਲੁਕੀਆਂ
ਕਬਰਾਂ ਵਰਗੇ ਹੋ ਜਿਨ੍ਹਾਂ ਉੱਤੇ ਲੋਕੀ ਅਣਭੋਲ ਚੱਲਦੇ ਹਨ।"

### ਯਿਸੂ ਦਾ ਯਹੂਦੀ ਉਪਦੇਸ਼ਕਾਂ ਨਾਲ ਸੰਵਾਦ

45ਨੇਮ ਦੇ ਉਪਦੇਸ਼ਕਾਂ ਵਿੱਚੋਂ ਕਿਸੇ ਇੱਕ ਨੇ ਯਿਸੂ ਨੂੰ ਕਿਹਾ,
"ਗੁਰੂ! ਜਦੋਂ ਤੁਸੀਂ ਫਰੀਸੀਆਂ ਬਾਰੇ ਇਹ ਕੁਝ ਆਖ ਰਹੇ ਹੋ, ਤਾਂ
ਤੁਸੀਂ ਸਾਡੀ ਸਭਾ ਨੂੰ ਵੀ ਨਿੰਦ ਰਹੇ ਹੋ।"

46ਯਿਸੂ ਨੇ ਆਖਿਆ, "ਨੇਮ ਦੇ ਪ੍ਰਚਾਰਕੋ! ਤੁਹਾਡੇ ਤੇ ਲਾਹਨਤ।
ਕਿਉਂਕਿ ਤੁਸੀਂ ਲੋਕਾਂ ਤੇ ਇੰਨਾ ਭਾਰ ਪਾਉਂਦੇ ਹੋ, ਜਿਸ ਨੂੰ ਚੁੱਕਣਾ
ਉਹ ਬਹੁਤ ਮੁਸ਼ਕਿਲ ਮਹਿਸੂਸ ਕਰਦੇ ਹਨ ਪਰ ਤੁਸੀਂ ਖੁਦ ਇਸ
ਨੂੰ ਇੱਕ ਉਂਗਲ ਨਾਲ ਵੀ ਨਹੀਂ ਛੂੰਹਦੇ। 47ਤੁਹਾਡੇ ਤੇ ਲਾਹਨਤ,
ਕਿਉਂ ਕਿ ਤੁਸੀਂ ਨਬੀਆਂ ਦੇ ਮਕਬਰੇ ਬਣਾਉਂਦੇ ਹੋ ਪਰ ਇਹ
ਉਹੀ ਨਬੀ ਹਨ ਜਿਨ੍ਹਾਂ ਨੂੰ ਤੁਹਾਡੇ ਪੁਰਖਿਆਂ ਨੇ ਮਾਰ ਦਿੱਤਾ ਸੀ।
48ਇਸ ਤਰ੍ਹਾਂ ਤੁਸੀਂ ਸਮੂਹ ਲੋਕਾਂ ਨੂੰ ਦਰਸ਼ਾਉਂਦੇ ਹੋ ਕਿ ਤੁਸੀਂ
ਆਪਣੇ ਪੁਰਖਿਆਂ ਦੇ ਕਾਰਜਾਂ ਨਾਲ ਸਹਿਮਤ ਹੋ। ਉਨ੍ਹਾਂ ਨੇ
ਨਬੀਆਂ ਨੂੰ ਮਾਰਿਆ ਅਤੇ ਤੁਸੀਂ ਉਨ੍ਹਾਂ ਦੇ ਮਕਬਰੇ ਬਣਵਾਉਂਦੇ
ਹੋ। 49ਇਸੇ ਲਈ ਪਰਮੇਸ਼ੁਰ ਦੇ ਗਿਆਨ ਨੇ ਆਖਿਆ, 'ਮੈਂ ਉਨ੍ਹਾਂ
ਕੋਲ ਨਬੀਆਂ ਅਤੇ ਰਸੂਲਾਂ ਨੂੰ ਭੇਜਾਂਗਾ। ਉਹ ਉਨ੍ਹਾਂ ਵਿੱਚੋਂ ਕੁਝ
ਇੱਕ ਨੂੰ ਮਾਰ ਦੇਣਗੇ ਅਤੇ ਦੂਜਿਆਂ ਨੂੰ ਦੰਡ ਦੇਣਗੇ।' 50ਇਸ
ਵਾਸਤੇ ਇਸ ਪੀੜ੍ਹੀ ਦੇ ਲੋਕਾਂ ਨੂੰ ਦੁਨੀਆਂ ਦੇ ਮੁੱਢ ਤੋਂ ਹੀ ਨਬੀਆਂ
ਨੂੰ ਮਾਰਨ ਦਾ ਫ਼ਲ ਭੁਗਤਨਾ ਪਵੇਗਾ। 51ਤੁਹਾਨੂੰ ਸਾਰੇ ਕਤਲਾਂ
ਦੇ ਫ਼ਲ ਦਾ ਸਾਮ੍ਹਣਾ ਕਰਨਾ ਪਵੇਗਾ ਹਾਬਲ ਦੇ ਕਤਲ ਤੋਂ ਲੇਕੇ
ਜ਼ਕਰਯਾਹ ਦੇ ਕਤਲ ਤੱਕ, ਜੋ ਜਗਵੇਦੀ ਅਤੇ ਮੰਦਰ ਦੇ ਵਿਚਕਾਰ
ਮਾਰਿਆ ਸੀ। ਹਾਂ, ਮੈਂ ਤੁਹਾਨੂੰ ਦੱਸਦਾ ਹੈ ਇਸ ਸਭ ਵਾਸਤੇ ਇਸ
ਪੀੜ੍ਹੀ ਦੇ ਲੋਕਾਂ ਨੂੰ ਜ਼ਿੰਮੇਦਾਰ ਠਹਿਰਾਇਆ ਜਾਵੇਗਾ।

52"ਨੇਮ ਦੇ ਉਪਦੇਸ਼ਕੋ ਤੁਹਾਡੇ ਤੇ ਲਾਹਨਤ, ਕਿਉਂ ਜੋ ਤੁਸੀਂ
ਗਿਆਨ ਦੀ ਕੁੰਜੀ ਚੁੱਕ ਲਈ ਹੈ। ਤੁਸੀਂ ਖੁਦ ਵੀ ਪ੍ਰਵੇਸ਼ ਨਹੀਂ
ਕੀਤਾ ਅਤੇ ਤੁਸੀਂ ਉਨ੍ਹਾਂ ਨੂੰ ਵੀ ਅੜਚਨ ਪਾਈ ਜਿਹੜੇ ਪ੍ਰਵੇਸ਼
ਕਰਨਾ ਚਾਹੁੰਦੇ ਸਨ।"

53ਜਦੋਂ ਯਿਸੂ ਉਹ ਥਾਂ ਛੱਡ ਰਿਹਾ ਸੀ ਤਾਂ ਨੇਮ ਦੇ ਉਪਦੇਸ਼ਕਾਂ
ਅਤੇ ਫਰੀਸੀਆਂ ਨੇ ਬੜੇ ਸਵਾਲ ਕਰਕੇ ਭਿਆਨਕਤਾ ਨਾਲ ਉਸਦੀ
ਵਿਰੋਧਤਾ ਕਰਨੀ ਸ਼ੁਰੂ ਕਰ ਦਿੱਤੀ। 54ਉਹ ਉਸ ਨੂੰ ਅਨੇਕਾਂ
ਵਿਛਿਆਂ ਬਾਰੇ ਔਖੇ ਸਵਾਲ ਪੁੱਛਣ ਲੱਗੇ ਤਾਂ ਜੋ ਉਹ ਕੁਝ ਅਜਿਹਾ
ਕਹੇ ਜਿਸਨੂੰ ਉਹ ਗ਼ਲਤ ਸਾਬਿਤ ਕਰ ਸਕਣ।

### ਫਰੀਸੀਆਂ ਵਰਗੇ ਨਾ ਬਣੋ

12 ਇਸੇ ਵਿਚਕਾਰ ਕਈ ਹਜ਼ਾਰ ਲੋਕ ਇਕੱਠੇ ਹੋ ਗਏ
ਅਤੇ ਇੱਕ ਦੂਜੇ ਉੱਤੇ ਡਿੱਗਣ ਲੱਗੇ। ਯਿਸੂ ਨੇ ਆਪਣੇ
ਚੇਲਿਆਂ ਨੂੰ ਕਿਹਾ, "ਫਰੀਸੀਆਂ ਦੇ ਖਮੀਰ ਤੋਂ ਹੋਸ਼ਿਆਰ ਰਹਿਣਾ
ਜੋ ਉਨ੍ਹਾਂ ਦਾ ਕਪਟ ਹੈ। 2ਅਜਿਹੀ ਕੋਈ ਚੀਜ਼ ਛੁਪੀ ਹੋਈ ਨਹੀਂ
ਹੈ ਜੋ ਜ਼ਾਹਿਰ ਨਹੀਂ ਕੀਤੀ ਜਾਵੇਗੀ। ਅਜਿਹਾ ਕੁਝ ਵੀ ਗੁਪਤ
ਨਹੀਂ ਹੈ ਜੋ ਦੱਸਿਆ ਨਹੀਂ ਜਾਵੇਗਾ। 3ਜੋ ਕੁਝ ਤੁਸੀਂ ਹਨੇਰੇ
ਵਿੱਚ ਆਖਿਆ ਉਹ ਚਾਨਣ ਵਿੱਚ ਸੁਣਿਆ ਜਾਵੇਗਾ। ਅਤੇ ਜੋ
ਕੁਝ ਗੱਲਾਂ ਤੁਸੀਂ ਬੰਦ ਕਮਰਿਆਂ ਵਿੱਚ ਖੁਸਰ ਫੁਸਰ ਕਰਦੇ ਹੋ,
ਘਰ ਦੇ ਕੋਠਿਆਂ ਉਪਰੋਂ ਪੁਕਾਰ ਕੇ ਸੁਣਾਈਆਂ ਜਾਣਗੀਆਂ।"

### ਸਿਰਫ ਪਰਮੇਸ਼ੁਰ ਤੋਂ ਡਰੋ

(ਮੱਤੀ *10:28–31*)

4ਤਾਂ ਯਿਸੂ ਨੇ ਲੋਕਾਂ ਨੂੰ ਕਿਹਾ, "ਮੇਰੇ ਮਿਤਰੋ, ਮੈਂ ਤੁਹਾਨੂੰ ਦਸਦਾ
ਹਾਂ ਕਿ ਉਨ੍ਹਾਂ ਤੋਂ ਨਾ ਡਰੋ ਜੋ ਸ਼ਰੀਰ ਨੂੰ ਮਾਰ ਸਕਦੇ ਹਨ, ਪਰ
ਇਸ ਤੋਂ ਵੱਧ ਉਹ ਕੁਝ ਨਹੀਂ ਕਰ ਸਕਦੇ। 5ਪਰ ਮੈਂ ਤੁਹਾਨੂੰ
ਦਸਦਾ ਹਾਂ ਕਿ ਤੁਹਾਨੂੰ ਕਿਸ ਕੋਲੋ ਡਰਨਾ ਚਾਹੀਦਾ ਹੈ? ਤੁਹਾਨੂੰ
ਉਸ ਕੋਲੋਂ ਡਰਨਾ ਚਾਹੀਦਾ ਹੈ ਜੋ ਤੁਹਾਨੂੰ ਮਾਰਨ ਤੋਂ ਬਾਅਦ
ਨਰਕਾਂ ਵਿੱਚ ਸੁੱਟਣ ਦੀ ਤਾਕਤ ਰਖਦਾ ਹੈ। ਹਾਂ, ਉਹੀ ਹੈ ਜਿਸ
ਕੋਲੋ ਤੁਹਾਨੂੰ ਡਰਨਾ ਚਾਹੀਦਾ ਹੈ।

6"ਕੀ ਪੰਜ ਪੰਛੀ ਦੋ ਪੈਸਿਆਂ ਲਈ ਨਹੀਂ ਵਿਕਦੇ। ਪਰ ਪਰਮੇਸ਼ੁਰ
ਉਨ੍ਹਾਂ ਵਿੱਚੋਂ ਕਿਸੇ ਇੱਕ ਨੂੰ ਵੀ ਨਹੀਂ ਭੁਲਦਾ। 7ਹਾਂ ਪ੍ਰਭੂ ਜਾਣਦਾ

ਹੈ ਕਿ ਤੁਹਾਡੇ ਸਿਰ ਉਪਰ ਕਿੰਨੇ ਵਾਲ ਹਨ। ਡਰੋ ਨਹੀਂ, ਤੁਸੀਂ ਬਹੁਤ ਸਾਰੇ ਪੰਛੀਆਂ ਨਾਲੋਂ ਕਿਤੇ ਉਤਮ ਹੋ।

### ਯਿਸੂ ਤੋਂ ਸ਼ਰਮਿੰਦਾ ਨਾ ਹੋਵੇ

(ਮੱਤੀ *10:32–33*; *12:32*; *10:19–20*)

8“ਮੈਂ ਤੁਹਾਨੂੰ ਆਖਦਾ ਹਾਂ ਕਿ ਜੇਕਰ ਕੋਈ ਲੋਕਾਂ ਅੱਗੇ ਇਹ ਇਕਰਾਰ ਕਰੇ ਕਿ ਉਹ ਮੇਰੇ ਨਾਲ ਸੰਬੰਧਿਤ ਹੈ ਤਾਂ ਮਨੁੱਖ ਦਾ ਪੁੱਤਰ ਵੀ ਉਸ ਦਾ ਇਕਰਾਰ ਪਰਮੇਸ਼ੁਰ ਦੇ ਦੂਤਾਂ ਅੱਗੇ ਕਰੇਗਾ ਕਿ ਉਹ ਵਿਅਕਤੀ ਉਸ ਨਾਲ ਸੰਬੰਧਿਤ ਹੈ। 9ਪਰ ਜੇਕਰ ਕੋਈ ਲੋਕਾਂ ਅੱਗੇ ਮੇਰਾ ਇਨਕਾਰ ਕਰੇ ਤਾਂ ਪਰਮੇਸ਼ੁਰ ਦੇ ਦੂਤਾਂ ਅੱਗੇ ਉਸ ਦਾ ਵੀ ਇਨਕਾਰ ਕੀਤਾ ਜਾਵੇਗਾ।

10“ਜੇਕਰ ਕੋਈ ਮਨੁੱਖ ਦੇ ਪੁੱਤਰ ਦੇ ਵਿਰੁੱਧ ਕੁਝ ਕਹਿੰਦਾ ਹੈ ਤਾਂ ਮਾਫ ਕੀਤਾ ਜਾ ਸਕਦਾ ਹੈ ਪਰ ਜੇ ਕੋਈ ਪਵਿੱਤਰ ਆਤਮਾ ਦੇ ਖਿਲਾਫ਼ ਮੰਦੀਆਂ ਗੱਲਾਂ ਕਹਿੰਦਾ ਹੈ ਤਾਂ ਉਸਨੂੰ ਮੁਆਫ਼ ਨਹੀਂ ਕੀਤਾ ਜਾਵੇਗਾ।

11“ਇਸ ਲਈ ਜੇਕਰ ਲੋਕ ਤੁਹਾਨੂੰ ਪ੍ਰਾਰਥਨਾ ਸਥਾਨਾ ਅੱਗੇ, ਹਾਕਮਾਂ ਅਤੇ ਅਧਿਕਾਰੀਆਂ ਅੱਗੇ ਲਿਆਉਂਦੇ ਹਨ ਤਾਂ ਇਹ ਚਿੰਤਾ ਨਾ ਕਰੋ ਕਿ ਤੁਸੀਂ ਆਪਣੇ ਆਪ ਨੂੰ ਕਿਵੇਂ ਬਚਾਵੋਂਗੇ ਜਾਂ ਤੁਹਾਨੂੰ ਕੀ ਆਖਣਾ ਚਾਹੀਦਾ ਹੈ। 12ਘਬਰਾਓ ਨਹੀਂ ਕਿਉਂ ਕਿ ਉਸ ਸਮੇਂ ਪਵਿੱਤਰ ਆਤਮਾ ਤੁਹਾਨੂੰ ਸੂਝ ਦੇਵੇਗਾ ਕਿ ਤੁਹਾਨੂੰ ਕੀ ਆਖਣਾ ਚਾਹੀਦਾ ਹੈ।”

### ਯਿਸੂ ਦਾ ਸੁਆਰਥ ਬਾਰੇ ਖਬਰਦਾਰ ਕਰਨਾ

13ਭੀੜ ਵਿੱਚੋਂ ਇੱਕ ਮਨੁੱਖ ਨੇ ਯਿਸੂ ਨੂੰ ਕਿਹਾ, “ਗੁਰੂ ਜੀ, ਮੇਰੇ ਭਰਾ ਨੂੰ ਸਾਡੇ ਪਿਤਾ ਦੀ ਸੰਪੱਤੀ ਮੇਰੇ ਨਾਲ ਸਾਂਝੀ ਕਰਨ ਲਈ ਕਹੋ।”

14ਪਰ ਯਿਸੂ ਨੇ ਉਸ ਨੂੰ ਕਿਹਾ, “ਹੇ ਆਦਮੀ, ਮੈਨੂੰ ਤੁਹਾਡਾ ਮੁਨਸਫ਼ ਜਾਂ ਫ਼ੈਸਲਾ ਕਰਨ ਵਾਲਾ ਕਿਸ ਨੇ ਬਣਾਇਆ ਹੈ?”
15ਤਾਂ ਯਿਸੂ ਨੇ ਉਨ੍ਹਾਂ ਨੂੰ ਕਿਹਾ, “ਸਾਵਧਾਨ ਰਹੋ! ਅਤੇ ਹਰ ਲੋਭ-ਲਾਲਚ ਤੋਂ ਆਪਣੇ ਆਪ ਨੂੰ ਦੂਰ ਰੱਖੋ ਕਿਉਂਕਿ ਕੋਈ ਬੰਦਾ ਆਪਣੀ ਵੱਡੀ ਦੌਲਤ ਤੋਂ ਜੀਵਨ ਪ੍ਰਾਪਤ ਨਹੀਂ ਕਰ ਸਕਦਾ।”

16ਤਾਂ ਯਿਸੂ ਨੇ ਉਨ੍ਹਾਂ ਨੂੰ ਇੱਕ ਦ੍ਰਿਸ਼ਟਾਂਤ ਦਿੱਤਾ, “ਕਿਸੇ ਆਦਮੀ ਦੀ ਜ਼ਮੀਨ ਤੇ ਬਹੁਤ ਅਧਿਕ ਅਨਾਜ਼ ਹੁੰਦਾ ਸੀ। 17ਤਾਂ ਉਸਨੇ ਆਪਣੇ ਮਨ ਵਿੱਚ ਸੋਚਿਆ, ‘ਮੈਂ ਕੀ ਕਰਾਂ? ਮੇਰੇ ਕੋਲ ਫਸਲ ਸਾਂਭਣ ਲਈ ਕੋਈ ਥਾਂ ਨਹੀਂ।’ 18ਤਦ ਅਮੀਰ ਆਦਮੀ ਨੇ ਕਿਹਾ, ‘ਮੈਂ ਜਾਣਦਾ ਹਾਂ ਮੈਂ ਕੀ ਕਰਾਂਗਾ? ਮੈਂ ਆਪਣੇ ਗੁਦਾਮਾਂ ਨੂੰ ਢਾਹ ਕੇ ਵੱਡੇ ਗੁਦਾਮ ਬਣਾਵਾਂਗਾ ਅਤੇ ਮੈਂ ਆਪਣੀ ਕਣਕ ਤੇ ਹੋਰ ਚੰਗੀਆਂ ਵਸਤਾਂ ਨੂੰ ਉਨ੍ਹਾਂ ਵਿੱਚ ਰੱਖਾਂਗਾ। 19ਤਾਂ ਮੈਂ ਆਪਣੇ ਆਪ ਨੂੰ ਕਹਾਂਗਾ ਕਿ ਮੇਰੇ ਕੋਲ ਕਾਫੀ ਵਧੀਆ ਚੀਜ਼ਾਂ ਹਨ ਜਿਹੜੀਆਂ ਬਹੁਤ ਸਾਲਾਂ ਲਈ ਕਾਫ਼ੀ ਹਨ। ਇਸ ਲਈ ਆਰਾਮ ਕਰੋ ਖਾਵੋ-ਪੀਵੋ ਅਤੇ ਮੌਜ ਕਰੋ!’ 20ਪਰ ਪ੍ਰਭੂ ਨੇ ਉਸ ਮਨੁੱਖ ਨੂੰ ਕਿਹਾ, ‘ਹੇ ਮੂਰਖ! ਅੱਜ ਰਾਤ ਹੀ ਤੂੰ ਮਰ ਜਾਵੇਂਗਾ! ਫਿਰ ਜਿਹੜੀਆਂ ਵਸਤਾਂ ਤੂੰ ਤਿਆਰ ਕੀਤੀਆਂ ਹਨ ਕਿਸ ਦੀਆਂ ਹੋਣਗੀਆਂ?’

21“ਹਰ ਉਸ ਬੰਦੇ ਨਾਲ ਵੀ ਇਵੇਂ ਹੀ ਹੋਵੇਗਾ ਜੋ ਪਰਮੇਸ਼ੁਰ ਦੀ ਦ੍ਰਿਸ਼ਟੀ ਵਿੱਚ ਅਮੀਰ ਨਹੀਂ ਹੈ ਅਤੇ ਆਪਣੇ ਲਈ ਅਮੀਰੀ ਜਮ੍ਹਾਂ ਕਰਦਾ ਹੈ।”

### ਪਰਮੇਸ਼ੁਰ ਦਾ ਰਾਜ ਪਹਿਲਾਂ

(ਮੱਤੀ *6:25–34*;*19–21*)

22ਯਿਸੂ ਨੇ ਆਪਣੇ ਚੇਲਿਆਂ ਨੂੰ ਕਿਹਾ, “ਮੈਂ ਤੁਹਾਨੂੰ ਆਖਦਾ ਹਾਂ ਕਿ ਤੁਹਾਨੂੰ ਜੀਉਣ ਲਈ ਜੋ ਖਾਣ ਦੀ ਲੋੜ ਹੈ ਤੁਸੀਂ ਉਸ ਦੀ ਚਿੰਤਾ ਨਾ ਕਰੋ ਅਤੇ ਨਾ ਹੀ ਸਰੀਰ ਢਕਣ ਲਈ ਕੱਪੜਿਆਂ ਦੀ ਫ਼ਿਕਰ ਕਰੋ। 23ਕਿਉਂ ਕਿ ਜ਼ਿੰਦਗੀ ਖਾਣ ਤੋਂ ਕਿਤੇ ਵੱਧ ਮਹੱਤਵਯੋਗ ਹੈ ਅਤੇ ਸ਼ਰੀਰ ਕੱਪੜਿਆਂ ਨਾਲੋ। 24ਪੰਛੀਆਂ ਵੱਲ ਵੇਖੋ ਉਹ ਬੀਜ਼ਦੇ ਜਾਂ ਵਢਦੇ ਨਹੀਂ ਨਾ ਹੀ ਉਹ ਘਰਾਂ ਜਾਂ ਕੋਠਿਆਂ ਵਿੱਚ ਅਨਾਜ ਜਮ੍ਹਾਂ ਕਰਦੇ ਹਨ, ਪਰ ਫ਼ੇਰ ਵੀ ਪਰਮੇਸ਼ੁਰ ਉਨ੍ਹਾਂ ਨੂੰ ਭੋਜਨ ਦਿੰਦਾ ਹੈ। ਤੁਸੀਂ ਪੰਛੀਆਂ ਨਾਲੋਂ ਵੀ ਬਹੁਤ ਵੱਧ ਮੁੱਲਵਾਨ ਹੋ।

25“ਤੁਹਾਡੇ ਵਿੱਚੋਂ ਕੌਣ ਹੈ ਜਿਹੜਾ ਚਿੰਤਾ ਕਰਕੇ ਆਪਣੀ ਜ਼ਿੰਦਗੀ ਦਾ ਇੱਕ ਵੀ ਪਲ ਵਧਾ ਸਕਦਾ ਹੈ। 26ਇਸ ਲਈ ਜੇਕਰ ਤੁਸੀਂ ਇੰਨੀ ਛੋਟੀ ਗੱਲ ਵੀ ਨਹੀਂ ਕਰ ਸਕਦੇ ਤਾਂ ਫ਼ਿਰ ਤੁਸੀਂ ਬਾਕੀ ਗੱਲਾਂ ਬਾਰੇ ਚਿੰਤਾ ਕਿਉਂ ਕਰਦੇ ਹੋ? 27ਜੰਗਲੀ ਫੁਲਾਂ ਵੱਲ ਵੇਖੋ! ਦੇਖੋ ਉਹ ਕਿਵੇਂ ਵਧਦੇ ਹਨ! ਉਹ ਨਾ ਹੀ ਸਖ਼ਤ ਮਿਹਨਤ ਕਰਦੇ ਹਨ ਅਤੇ ਨਾ ਹੀ ਕੱਤਦੇ ਹਨ, ਤਾਂ ਵੀ ਉਹ ਇੰਨੇ ਵਧੀਆ ਦਿਸਦੇ ਹਨ ਕਿ ਸੁਲੇਮਾਨ ਵੀ ਆਪਣੇ ਪੂਰੇ ਤੇਜ਼ ਵਿੱਚ ਇੰਨ੍ਹਾਂ ਵਿੱਚੋਂ ਇੱਕ ਜਿੰਨਾ ਵੀ ਸੱਜਿਆ ਨਹੀਂ ਹੋਇਆ ਸੀ।

28“ਪ੍ਰਭੂ ਤਾਂ ਖੇਤ ਵਿਚਲੇ ਘਾਹ ਨੂੰ ਵੀ ਇਉਂ ਪਹਿਰਾਵਾ ਦਿੰਦਾ ਹੈ, ਉਹ ਘਾਹ ਜਿਹੜੀ ਅੱਜ ਜਿਊਦੀ ਹੈ ਅਤੇ ਕੱਲ ਭੱਠੀ ਵਿੱਚ ਮੱਚ ਜਾਣੀ ਹੈ। ਤਾਂ ਹੇ ਥੋੜੀ ਪਰਤੀਤ ਵਾਲੇ ਲੋਕੋ, ਕੀ ਉਹ ਤੁਹਾਨੂੰ ਉਨ੍ਹਾਂ ਨਾਲੋਂ ਵਧੇਰੇ ਨਹੀਂ ਸਜਾਵੇਗਾ। 29ਇਸ ਬਾਰੇ ਨਾ ਸੋਚਦੇ ਰਹੋ ਕਿ ਤੁਸੀਂ ਕੀ ਖਾਵੋਂਗੇ ਅਤੇ ਕੀ ਪੀਵੋਂਗੇ? ਚਿੰਤਾ ਨਾ ਕਰੋ। 30ਕਿਉਂ ਕਿ ਇਸ ਦੁਨੀਆਂ ਦੀਆਂ ਸਾਰੀਆਂ ਕੌਮਾਂ ਇਨ੍ਹਾਂ ਚੀਜ਼ਾਂ ਤੋਂ ਬਾਅਦ ਹਨ ਪਰ ਤੁਹਾਡਾ ਪਿਤਾ ਜਾਣਦਾ ਹੈ ਕਿ ਤੁਹਾਨੂੰ ਕਿਨ੍ਹਾਂ ਚੀਜ਼ਾਂ ਦੀ ਲੋੜ ਹੈ। 31ਪਰ ਪਹਿਲਾਂ ਤੁਸੀਂ ਪਰਮੇਸ਼ੁਰ ਦੇ ਰਾਜ ਲਈ ਚਾਹਨਾ ਕਰੋ। ਤਾਂ ਫ਼ੇਰ ਇਹ ਬਾਕੀ ਦੀਆਂ ਵਸਤਾਂ ਵੀ ਤੁਹਾਨੂੰ ਦਿੱਤੀਆਂ ਜਾਣਗੀਆਂ।

### ਧਨ ਉੱਤੇ ਨਿਰਭਰ ਨਾ ਹੋਵੋ

32“ਛੋਟੇ ਇੱਜੜ, ਡਰ ਨਾ! ਕਿਉਂਕਿ ਤੇਰਾ ਪਿਤਾ (ਪ੍ਰਭੂ) ਤਾਂ ਤੈਨੂੰ ਰਾਜ ਦੇਣਾ ਚਾਹੁੰਦਾ ਹੈ। 33ਇਸ ਲਈ ਆਪਣੀ ਸਾਰੀ ਸੰਪੱਤੀ ਵੇਚ ਦੇ ਅਤੇ ਧਨ ਗਰੀਬਾਂ ਵਿੱਚ ਵੰਡ ਦੇ। ਇਸ ਸੰਸਾਰ ਦੀ ਅਮੀਰੀ ਬਹੁਤੇ ਲੰਬੇ ਸਮੇਂ ਤੱਕ ਨਹੀਂ ਰਹਿੰਦੀ। ਇਸ ਲਈ ਆਪਣੇ ਖ਼ਜਾਨੇ ਸੁਰਗ ਵਿੱਚ ਰੱਖੋ। ਇਹ ਹਮੇਸ਼ਾ ਲਈ ਰਹਿੰਦਾ ਹੈ ਕਿਉਂ ਕਿ ਸੁਰਗ ਵਿੱਚ ਨਾ ਤਾਂ ਇਸ ਨੂੰ ਚੋਰ ਚੁਰਾ ਸਕਦਾ ਹੈ ਅਤੇ ਨਾ ਹੀ ਇਸ ਨੂੰ ਕੀੜੇ ਨਸ਼ਟ ਕਰ ਸਕਦੇ ਹਨ।
34ਕਿਉਂਕਿ ਜਿਥੇ ਤੁਹਾਡਾ ਖਜ਼ਾਨਾ ਹੋਵੇਗਾ ਤੁਹਾਡਾ ਦਿਲ ਵੀ ਉੱਥੇ ਹੀ ਹੋਵੇਗਾ।

### ਹਮੇਸ਼ਾ ਤਿਆਰ ਰਹੋ

(ਮੱਤੀ *24:45–51*)

35"ਹਮੇਸ਼ਾ ਸੇਵਾ ਕਰਨ ਲਈ ਤਿਆਰ ਰਹੋ ਅਤੇ ਆਪਣੀ
ਰੋਸ਼ਨੀ ਚਮਕਦੀ ਰੱਖੋ। 36ਤੁਸੀਂ ਉਨ੍ਹਾਂ ਮਨੁੱਖਾਂ ਵਰਗੇ ਹੋਵੋ ਜਿਹੜੇ
ਆਪਣੇ ਮਾਲਕ ਦੀ ਕਿਸੇ ਵਿਆਹ ਦੀ ਦਾਅਵਤ ਤੋਂ ਵਾਪਸ
ਆਉਣ ਦੀ ਉਡੀਕ ਵਿੱਚ ਹੁੰਦੇ ਹਨ। ਜਦੋਂ ਮਾਲਕ ਅਉਂਦਾ ਹੈ
ਤਾਂ ਬੂਹਾ ਖੜਕਾਉਦਾ ਹੈ ਅਤੇ ਨੌਕਰ ਝੱਟ ਆਪਣੇ ਮਾਲਕ ਨੂੰ
ਬੂਹਾ ਖੋਲ ਦਿੰਦਾ ਹੈ। 37ਧੰਨ ਹਨ ਅਜਿਹੇ ਨੋਕਰ ਜਿਨ੍ਹਾਂ ਨੂੰ ਜਦੋਂ
ਉਨ੍ਹਾਂ ਦਾ ਮਾਲਕ ਆਉਂਦਾ ਤਿਆਰ ਅਤੇ ਉਸ ਦਾ ਇੰਤਜ਼ਾਰ
ਕਰਦੇ ਹੋਏ ਪਾਉਂਦਾ ਹੈ। ਮੈਂ ਤੁਹਾਨੂੰ ਸਚ ਆਖਦਾ ਹਾਂ ਕਿ ਮਾਲਕ
ਖੁਦ ਲੱਕ ਬੰਨ੍ਹ, ਕੇ ਉਨ੍ਹਾਂ ਨੂੰ ਖਾਣ ਲਈ ਬਿਠਾਵੇਗਾ ਅਤੇ ਖੁਦ
ਉਨ੍ਹਾਂ ਦੀ ਟਹਿਲ ਕਰੇਗਾ। 38ਇਨ੍ਹਾਂ ਨੋਕਰਾਂ ਨੂੰ ਭਾਵੇਂ ਅੱਧੀ ਰਾਤ
ਤੱਕ ਜਾਂ ਉਸ ਤੋਂ ਦੇਰ ਤੱਕ ਵੀ ਆਪਣੇ ਮਾਲਕ ਦੇ ਆਉਣ ਦੀ
ਉਡੀਕ ਕਰਨੀ ਪਵੇ। ਪਰ ਉਹ ਬੜੇ ਖੁਸ਼ ਹੋਣਗੇ ਜੇਕਰ ਉਨ੍ਹਾਂ
ਦਾ ਮਾਲਕ ਆਉਂਦਾ ਹੈ ਅਤੇ ਉਨ੍ਹਾਂ ਨੂੰ ਆਪਣੀ ਉਡੀਕ ਵਿੱਚ
ਪਾਉਂਦਾ ਹੈ। 39"ਹਮੇਸ਼ਾ ਇਹ ਗੱਲ ਯਾਦ ਰਖਣਾ: ਜੇਕਰ ਘਰ
ਦਾ ਮਾਲਕ ਜਾਣਦਾ ਹੁੰਦਾ ਕਿ ਕਿਸ ਵਕਤ ਚੋਰ ਨੇ ਘਰ ਵਿੱਚ
ਆਉਣਾ ਹੈ, ਤਾਂ ਉਹ ਉਸ ਚੋਰ ਨੂੰ ਆਪਣੇ ਘਰ ਅੰਦਰ ਵੜਨ
ਹੀ ਨਾ ਦਿੰਦਾ। 40ਇਸੇ ਲਈ ਤੁਹਾਨੂੰ ਵੀ ਤਿਆਰ ਰਹਿਣਾ ਚਾਹੀਦਾ
ਹੈ। ਮਨੁੱਖ ਦਾ ਪੁੱਤਰ ਉਸ ਵੇਲੇ ਆ ਜਾਵੇਗਾ ਜਿਸ ਵਕਤ ਤੁਹਾਨੂੰ
ਉਸ ਦੇ ਆਉਣ ਦੀ ਕੋਈ ਆਸ ਵੀ ਨਹੀਂ ਹੋਵੇਗੀ।"

### ਵਫਾਦਾਰ ਸੇਵਕ ਕੌਣ ਹੈ?

41ਪਤਰਸ ਨੇ ਕਿਹਾ, "ਪ੍ਰਭੂ! ਕੀ ਤੂੰ ਇਹ ਸਿਰਫ ਸਾਡੇ ਲਈ
ਆਖ ਰਿਹਾ ਹੈਂ ਜਾਂ ਸਭਨਾਂ ਲਈ।"

42ਤਾਂ ਪ੍ਰਭੂ ਨੇ ਆਖਿਆ, "ਉਹ ਕਿਹੜਾ ਸਿਆਣਾ ਅਤੇ
ਵਿਸ਼ਵਾਸਯੋਗ ਨੌਕਰ ਹੈ ਜਿਸ ਨੂੰ ਮਾਲਕ ਦੂਜੇ ਨੌਕਰਾਂ ਉੱਤੇ
ਉਨ੍ਹਾਂ ਨੂੰ ਠੀਕ ਸਮੇਂ ਤੇ ਭੋਜਨ ਸਮਗਰੀ ਦੀ ਪੂਰਤੀ ਲਈ ਨਿਯੁਕਤ
ਕਰੇਗਾ? 43ਖੁਸ਼ ਹੈ ਉਹ ਨੌਕਰ ਜਿਸ ਨੂੰ ਜਦੋਂ ਉਸ ਦਾ ਮਾਲਕ
ਆਵੇ ਤਾਂ ਦਿੱਤਾ ਹੋਇਆ ਕੰਮ ਕਰਦਾ ਪਾਵੇ। 44ਮੈਂ ਤੁਹਾਨੂੰ ਸੱਚ
ਦੱਸਦਾ ਹਾਂ ਕਿ ਉਹ ਉਸ ਨੂੰ ਆਪਣੀ ਸਾਰੀ ਸੰਪੱਤੀ ਦਾ ਨਿਗਰਾਨ
ਨਿਯੁਕਤ ਕਰੇਗਾ। 45ਪਰ ਉਸ ਨੌਕਰ ਦਾ ਕੀ ਹੋਵੇਗਾ ਜਿਹੜਾ
ਇਹ ਉਹ ਸੋਚਦਾ ਹੈ ਕਿ ਨਿਕਟ ਭਵਿਖ ਵਿੱਚ ਉਸ ਦਾ ਮਾਲਕ
ਨਹੀਂ ਪਰਤੇਗਾ। ਅਤੇ ਦੂਸਰੇ ਨੌਕਰ ਨੌਰਾਣੀਆਂ ਨੂੰ ਕੁੱਟਣਾ ਸ਼ੁਰੂ
ਕਰ ਦੇਵੇ ਅਤੇ ਖਾਣ ਪੀਣ ਵਿੱਚ ਮਦਮਸਤ ਹੋ ਜਾਵੇ? 46ਅਤੇ
ਫ਼ੇਰ ਉਸ ਦਾ ਮਾਲਕ ਉਦੋਂ ਵਾਪਸ ਆਵੇਗਾ ਜਦੋਂ ਉਸ ਨੂੰ ਉਸ
ਦੀ ਉਡੀਕ ਵੀ ਨਹੀਂ ਹੋਵੇਗੀ ਅਤੇ ਵਕਤ ਤੋਂ ਅਵੇਸਲਾ ਹੋਵੇਗਾ।
ਫਿਰ ਮਾਲਕ ਉਸ ਨੌਕਰ ਨੂੰ ਸਖਤ ਸਜ਼ਾ ਦੇਵੇਗਾ ਅਤੇ ਉਸ ਨੂੰ
ਦੂਜੇ ਵਿਸ਼ਵਾਸ ਘਾਤੀ ਨੌਕਰਾਂ ਨਾਲ ਰਹਿਣ ਲਈ ਭੇਜ ਦੇਵੇਗਾ।

47"ਜੋ ਨੌਕਰ ਇਹ ਜਾਣਦਾ ਸੀ ਕਿ ਉਸ ਦਾ ਮਾਲਕ
ਉਸ ਤੋਂ ਕੀ ਕਰਾਉਣਾ ਚਾਹੁੰਦਾ ਹੈ ਅਤੇ ਫ਼ੇਰ ਵੀ ਉਹ ਆਪਣੇ
ਆਪ ਨੂੰ ਤਿਆਰ ਨਹੀਂ ਕਰਦਾ ਅਤੇ ਜੋ, ਉਸ ਦਾ ਮਾਲਕ ਚਾਹੁੰਦਾ
ਸੀ ਉਹ ਨਹੀਂ ਕਰਦਾ, ਤਾਂ ਉਸ ਨੋਕਰ ਨੂੰ ਸਖਤ ਸਜ਼ਾ ਦਿੱਤੀ
ਜਾਵੇਗੀ। 48ਪਰ ਜਿਹੜਾ ਨੋਕਰ ਇਹ ਨਹੀਂ ਜਾਣਦਾ ਸੀ
ਕਿ ਉਸ ਦਾ ਮਾਲਕ ਉਸ ਤੋਂ ਕੀ ਕਰਾਉਣਾ ਚਾਹੁੰਦਾ ਹੈ
ਅਤੇ ਫ਼ਿਰ ਵੀ ਉਸ ਨੇ ਕੁਝ ਅਜਿਹਾ ਕੀਤਾ ਜੋ ਸਜ਼ਾ ਦੇ
ਯੋਗ ਹੈ ਤਾਂ ਉਸ ਨੂੰ ਘੱਟ ਸਜ਼ਾ ਮਿਲੇਗੀ। ਇਸ ਲਈ ਜਿਸ
ਕਿਸੇ ਨੂੰ ਬਹੁਤਾ ਦਿੱਤਾ ਗਿਆ ਹੈ ਉਸ ਨੂੰ ਬਹੁਤੇ ਦਾ ਲੇਖਾ
ਦੇਣਾ ਪਵੇਗਾ। ਅਤੇ ਜਿਸ ਨੂੰ ਵਧੇਰੇ ਸੌਂਪਿਆ ਗਿਆ ਹੈ ਉਸ ਤੋਂ
ਹੋਰ ਵੀ ਵਧੇਰੇ ਮੰਗਿਆ ਜਾਵੇਗਾ।"

### ਲੋਕ ਯਿਸੂ ਬਾਰੇ ਅਸਹਿਮਤ ਹੋਣਗੇ

(ਮੱਤੀ *10:34–36*)

49ਯਿਸੂ ਲਗਾਤਾਰ ਕਹਿੰਦਾ ਰਿਹਾ, "ਮੈਂ ਇਸ ਧਰਤੀ ਉੱਤੇ
ਅੱਗ ਲਾਉਣ ਆਇਆ ਹਾਂ ਅਤੇ ਕਾਸ਼ ਕਿ ਹੁਣ ਤੱਕ ਇਹ ਜਲ
ਰਹੀ ਹੁੰਦੀ। 50ਮੈਨੂੰ ਇੱਕ ਅਜਿਹਾ ਬਪਤਿਸਮਾ ਲੈਣਾ ਪਵੇਗਾ,
ਜੋ ਵੱਖਰੀ ਤਰ੍ਹਾਂ ਦਾ ਹੈ ਅਤੇ ਜਦੋਂ ਤੱਕ ਇਹ ਪੂਰਨ ਨਹੀਂ ਹੁੰਦਾ
ਮੈਨੂੰ ਕਸ਼ਟ ਹੋਵੇਗਾ। 51ਤੁਸੀਂ ਕੀ ਸੋਚਦੇ ਹੋ ਕਿ ਮੈਂ ਧਰਤੀ ਉੱਤੇ
ਸ਼ਾਂਤੀ ਦੇਣ ਆਇਆ ਹਾਂ? ਨਹੀਂ! ਮੈਂ ਦੁਨੀਆਂ ਨੂੰ ਵੰਡਣ ਆਇਆ
ਹਾਂ। 52ਹੁਣ ਤੋਂ ਬਾਅਦ ਪੰਜਾਂ ਜਾਣਿਆਂ ਦੇ ਘਰ ਨੂੰ ਇੱਕ ਦੂਸਰੇ
ਦੇ ਵਿਰੁੱਧ ਵੰਡਿਆ ਜਾਵੇਗਾ। ਤਿੰਨ ਦੋਹਾਂ ਦੇ ਵਿਰੁਧ ਹੋਣਗੇ
ਅਤੇ ਦੋ ਤਿੰਨਾ ਦੇ ਵਿਰੁੱਧ। 53ਪਿਤਾ ਅਤੇ ਪੁੱਤਰ ਵਿੱਚ ਵੰਡ ਪੈ
ਜਾਵੇਗੀ ਪੁੱਤਰ ਪਿਉ ਦੇ ਵਿਰੁੱਧ ਹੋ ਜਾਵੇਗਾ ਅਤੇ ਪਿਉ ਪੁੱਤਰ
ਦੇ। ਮਾਂ ਅਤੇ ਧੀ ਵਿੱਚ ਵੀ ਵੰਡ ਪੈ ਜਾਵੇਗੀ ਮਾਂ ਧੀ ਦੇ ਅਤੇ ਧੀ
ਮਾਂ ਦੇ ਵਿਰੁੱਧ ਹੋ ਜਾਵੇਗੀ। ਸੱਸ ਅਤੇ ਨੂੰਹ ਵਿੱਚ ਵੀ ਵੰਡ ਪੈ
ਜਾਵੇਗੀ। ਸੱਸ ਆਪਣੀ ਨੂੰਹ ਦੇ ਅਤੇ ਨੂੰਹ ਆਪਣੀ ਸੱਸ ਦੇ
ਵਿਰੁੱਧ ਹੋ ਜਾਵੇਗੀ।"

### ਵਕਤ ਨੂੰ ਸਮਝਣਾ

(ਮੱਤੀ *16:2–3*)

54ਤਦ ਯਿਸੂ ਨੇ ਲੋਕਾਂ ਨੂੰ ਕਿਹਾ, "ਜਦੋਂ ਤੁਸੀਂ ਲਹਿੰਦੇ ਪਾਸਿਓ
ਬੱਦਲ ਉਠਦਾ ਵੇਖਦੇ ਹੋ ਤਾਂ ਆਖਦੇ ਹੋ, 'ਮੀਂਹ ਪੈਣ ਵਾਲਾ ਹੈ'
ਅਤੇ ਨਿਸ਼ਚਿਤ ਹੀ ਮੀਂਹ ਪੈਂਦਾ ਹੈ। 55ਜਦੋਂ ਤੁਸੀਂ ਦੱਖਣ ਵੱਲੋਂ
ਹਵਾ ਵਗਦੀ ਮਹਿਸੂਸ ਕਰਦੇ ਹੋ ਤਾਂ ਆਖਦੇ ਹੋ, 'ਅੱਜ ਗਰਮੀ
ਹੋਵੇਗੀ', ਅਤੇ ਹਾਂ, ਤੁਸੀਂ ਠੀਕ ਆਖਦੇ ਹੋ। 56ਕਪਟੀਓ! ਜੇਕਰ
ਤੁਸੀਂ ਮੌਸਮ ਦੇ ਸੰਕੇਤ ਸਮਝ ਸਕਦੇ ਹੋ ਤਾਂ ਤੁਸੀਂ ਉਸ ਨੂੰ ਕਿਉਂ
ਨਹੀਂ ਸਮਝ ਸਕਦੇ ਜੋ ਹੁਣ ਵਾਪਰ ਰਿਹਾ ਹੈ?

### ਆਪਣੀਆਂ ਮੁਸੀਬਤਾਂ ਹੱਲ ਕਰੋ

(ਮੱਤੀ *5:25–26*)

57"ਤੁਸੀਂ ਆਪਣੇ-ਆਪ ਲਈ ਜੋ ਠੀਕ ਹੈ ਉਸ ਦਾ ਫ਼ੈਸਲਾ
ਕਿਓ ਨਹੀਂ ਕਰਦੇ? 58ਮੰਨ ਲਵੋ ਕਿ ਇੱਕ ਆਦਮੀ ਤੁਹਾਨੂੰ
ਕਚਿਹਰੀ ਲੈ ਜਾ ਰਿਹਾ ਹੈ ਤਾਂ ਰਸਤੇ ਵਿੱਚ ਹੀ ਉਸ ਨਾਲ ਝਗੜੇ
ਨੂੰ ਸੁਲਝਾਉਣ ਦੀ ਕੋਸ਼ਿਸ਼ ਕਰੋ। ਜੇਕਰ ਤੁਸੀਂ ਅਜਿਹਾ ਨਹੀਂ
ਕਰਦੇ ਤਾਂ ਉਹ ਤੁਹਾਨੂੰ ਮੁਨਸਫ਼ ਦੇ ਕੋਲ ਲੈ ਜਾਵੇਗਾ ਅਤੇ ਮੁਨਸਫ਼
ਤੁਹਾਨੂੰ ਕੈਦ ਵਿੱਚ ਪਾ ਸਕਦਾ ਹੈ। 59ਮੈਂ ਤੁਹਾਨੂੰ ਦਸਦਾ ਹਾਂ ਕਿ
ਤੁਸੀਂ ਉਥੋਂ ਉਦੋਂ ਤਕ ਬਾਹਰ ਨਹੀਂ ਜਾਵੋਗੇ ਜਦੋਂ ਤੱਕ ਕਿ

ਤੁਸੀਂ ਉਹ ਆਖਰੀ ਪੈਸਾ ਵੀ ਨਹੀਂ ਦੇ ਦਿੰਦੇ ਜਿਸ ਦੇ ਤੁਸੀਂ ਦੇਣਦਾਰ ਹੋ।”

## ਆਪਣੇ ਦਿਲ ਬਦਲੋ

13 ਉਸ ਵਕਤ ਯਿਸੂ ਦੇ ਨਾਲ ਕੁਝ ਲੋਕ ਸਨ। ਇਨ੍ਹਾਂ ਲੋਕਾਂ ਨੇ ਉਸ ਨੂੰ ਦੱਸਿਆ ਕਿ ਗਲੀਲ ਵਿੱਚ ਕੁਝ ਲੋਕਾਂ ਨਾਲ ਕਿਵੇਂ ਵਾਪਰੀ ਪਿਲਾਤੁਸ* ਨੇ ਉਨ੍ਹਾਂ ਲੋਕਾਂ ਨੂੰ ਉਪਾਸਨਾ ਕਰਦੇ ਹੋਇਆਂ ਨੂੰ ਮਰਵਾਇਆ ਸੀ। ਪਿਲਾਤੁਸ ਨੇ ਜਾਨਵਰਾਂ ਦੇ ਬਲੀਦਾਨ ਦੇ ਲਹੂ ਨਾਲ ਉਨ੍ਹਾਂ ਦਾ ਲਹੂ ਮਿਲਾਇਆ ਸੀ, ਜਿਹੜੇ ਕਿ ਉਪਾਸਨਾ ਦੇ ਵਕਤ ਜਾਨਵਰਾਂ ਦੀ ਬਲੀ ਦੇ ਰਹੇ ਸਨ। 2ਯਿਸੂ ਨੇ ਜਵਾਬ ਦਿੱਤਾ, “ਤੁਸੀਂ ਕੀ ਸੋਚਦੇ ਹੋ ਕਿ ਉਨ੍ਹਾਂ ਨਾਲ ਅਜਿਹਾ ਇਸ ਲਈ ਵਾਪਰਿਆ ਕਿਉਂਕਿ ਉਨ੍ਹਾਂ ਨੇ ਗਲੀਲ ਦੇ ਹੋਰ ਲੋਕਾਂ ਨਾਲੋਂ ਵੱਧ ਪਾਪ ਕੀਤੇ? 3ਨਹੀਂ, ਉਨ੍ਹਾਂ ਨੇ ਨਹੀਂ ਕੀਤੇ, ਜੇਕਰ ਤੁਸੀਂ ਆਪਣਾ ਜੀਵਨ ਅਤੇ ਆਪਣੇ ਦਿਲ ਨਹੀਂ ਬਦਲੋਂਗੇ, ਤਾਂ ਤੁਸੀਂ ਵੀ ਸਾਰੇ ਉਨ੍ਹਾਂ ਦੀ ਤਰ੍ਹਾਂ ਨਸ਼ਟ ਕਰ ਦਿੱਤੇ ਜਾਵੋਂਗੇ। 4ਤੁਸੀਂ ਉਨ੍ਹਾਂ ਅਠ੍ਹਾਰਾਂ ਲੋਕਾਂ ਬਾਰੇ ਕੀ ਸੋਚਦੇ ਹੋ ਜਿਹੜੇ ਜਦੋਂ ਸਿਲੋਆਮ ਦਾ ਬੁਰਜ ਉਨ੍ਹਾਂ ਉੱਤੇ ਢੱਠਾ ਤਾਂ ਮਾਰੇ ਗਏ ਸਨ। ਕੀ ਤੁਸੀਂ ਸੋਚਦੇ ਹੋ ਕਿ ਉਹ ਯਰੂਸ਼ਲਮ ਵਿੱਚ ਰਹਿਣ ਵਾਲੇ ਸਾਰੇ ਲੋਕਾਂ ਨਾਲੋਂ ਵੱਧ ਪਾਪੀ ਸਨ? 5ਮੈਂ ਤੁਹਾਨੂੰ ਆਖਦਾ ਹਾਂ ਕਿ ਇਉਂ ਨਹੀਂ ਸੀ, ਪਰ ਜੇਕਰ ਤੁਸੀਂ ਵੀ ਆਪਣੇ ਦਿਲ ਅਤੇ ਜੀਵਨ ਨਹੀਂ ਬਦਲੋਂਗੇ, ਤਾਂ ਤੁਸੀਂ ਵੀ ਸਾਰੇ ਨਸ਼ਟ ਹੋ ਜਾਵੋਂਗੇ।”

## ਫ਼ਲਹੀਣ ਦ੍ਰਖਤ

6ਯਿਸੂ ਨੇ ਉਨ੍ਹਾਂ ਨੂੰ ਇਹ ਦ੍ਰਿਸ਼ਟਾਂਤ ਦਿੱਤਾ, “ਇੱਕ ਆਦਮੀ ਕੋਲ ਬਾਗ ਵਿੱਚ ਇੱਕ ਅੰਜੀਰ ਦਾ ਦ੍ਰਖਤ ਸੀ। ਉਸ ਨੇ ਦ੍ਰਖਤ ਦੇ ਹਰ ਪਾਸੇ ਵੇਖਿਆ ਕਿ ਕੋਈ ਫਲ ਦਿਸੇ, ਪਰ ਉਸ ਨੂੰ ਕੋਈ ਫਲ ਨਜ਼ਰ ਨਾ ਆਇਆ। 7ਉਸ ਆਦਮੀ ਕੋਲ ਇੱਕ ਨੋਕਰ ਸੀ ਜੋ ਉਸ ਬਾਗ ਦੀ ਰਖਵਾਲੀ ਕਰਦਾ ਹੁੰਦਾ ਸੀ। ਇਸ ਲਈ ਉਸਨੇ ਆਪਣੇ ਨੋਕਰ ਨੂੰ ਕਿਹਾ, ‘ਮੈਂ ਤਿੰਨ ਸਾਲ ਤੋਂ ਇਸ ਦ੍ਰਖਤ ਵੱਲ ਫ਼ਲ ਲਈ ਵੇਖ ਰਿਹਾ ਹਾਂ, ਪਰ ਮੈਨੂੰ ਇਸ ਉਪਰ ਕਦੇ ਕੋਈ ਫਲ ਲੱਗਾ ਨਹੀਂ ਦਿਸਿਆ। ਇਸ ਨੂੰ ਵੱਢ ਸੁੱਟ। ਇਵੇਂ ਜ਼ਮੀਨ ਨੂੰ ਜ਼ਾਇਆ ਕਿਉਂ ਕੀਤਾ ਜਾਵੇ? 8ਪਰ ਨੋਕਰ ਨੇ ਜਵਾਬ ਦਿੱਤਾ, ‘ਮਾਲਕ, ਇੱਕ ਸਾਲ ਹੋਰ ਇੰਤਜ਼ਾਰ ਕਰੋ ਤਾਂ ਜੋ ਇਹ ਦ੍ਰਖਤ ਫਲ ਦੇ ਸਕੇ। ਮੈਨੂੰ ਇਸਦੇ ਆਸੇ ਪਾਸਿਓ ਖੋਦਣ ਦਿਉ ਅਤੇ ਕੁਝ ਖਾਦ ਪਾਉਣ ਦਿਉ। 9ਹੋ ਸਕਦਾ ਹੈ ਅਗਲੇ ਸਾਲ ਤੀਕ ਇਸ ਨੂੰ ਕੋਈ ਫ਼ਲ ਲੱਗ ਜਾਵੇ। ਜੇਕਰ ਤਦ ਵੀ ਕੋਈ ਫਲ ਨਾ ਲੱਗੇ ਤਾਂ ਤੁਸੀਂ ਚਾਹੇ ਇਸ ਨੂੰ ਕਟਵਾ ਸੁੱਟਣਾ।’”

## ਯਿਸੂ ਦਾ ਸਬਤ ਦੇ ਦਿਨ ਇੱਕ ਬੀਮਾਰ ਔਰਤ ਨੂੰ ਠੀਕ ਕਰਨਾ

10ਸਬਤ ਦੇ ਦਿਨ ਯਿਸੂ ਇੱਕ ਪ੍ਰਾਰਥਨਾ ਸਥਾਨ ਵਿੱਚ ਉਪਦੇਸ਼ ਦੇ ਰਿਹਾ ਸੀ। 11ਉਸ ਪ੍ਰਾਰਥਨਾ ਸਥਾਨ ਤੇ ਇੱਕ ਔਰਤ ਦੇ ਅੰਦਰ ਇੱਕ ਪ੍ਰੇਤ ਆਤਮਾ ਪ੍ਰਵੇਸ਼ ਕਰ ਚੁੱਕਿਆ ਸੀ। ਇਸ ਭਰਿਸ਼ਟ ਆਤਮਾ ਨੇ ਉਸ ਨੂੰ ਅਠਾਰਾਂ ਸਾਲਾਂ ਤੋਂ ਰੋਗੀ ਬਣਾ ਛੱਡਿਆ ਸੀ। ਉਸ ਦੀ ਕਮਰ ਵਿੱਚ ਕੁੱਬ ਪੈ ਗਿਆ ਸੀ, ਅਤੇ ਉਹ ਸਿੱਧੀ ਖੜ੍ਹੀ ਨਹੀਂ ਹੋ ਸਕਦੀ ਸੀ। 12ਜਦੋਂ ਯਿਸੂ ਨੇ ਉਸ ਔਰਤ ਨੂੰ ਵੇਖਿਆ ਤਾਂ ਉਸ ਨੂੰ ਬੁਲਾਇਆ ਅਤੇ ਕਿਹਾ, “ਹੇ ਔਰਤ! ਤੂੰ ਆਪਣੀ ਬੀਮਾਰੀ ਤੋਂ ਛੁਟਕਾਰਾ ਪਾ ਲਿਆ ਹੈ!”

13ਯਿਸੂ ਨੇ ਆਪਣੇ ਹੱਥ ਉਸ ਉੱਤੇ ਰੱਖੇ ਤਾਂ ਉਹ ਸਿੱਧੀ ਖੜੀ ਹੋਣ ਵਿੱਚ ਸਫਲ ਹੋਈ ਅਤੇ ਪਰਮੇਸ਼ੁਰ ਦੀ ਉਸਤਤਿ ਕਰਨ ਲੱਗੀ। 14ਪ੍ਰਾਰਥਨਾ ਸਥਾਨ ਦਾ ਸਰਦਾਰ ਕਰੋਧ ਵਿੱਚ ਆ ਗਿਆ ਕਿਉਂ ਕਿ ਯਿਸੂ ਨੇ ਉਸ ਨੂੰ ਸਬਤ ਦੇ ਦਿਨ ਨਿਰੋਗ ਕੀਤਾ ਸੀ। ਸਰਦਾਰ ਨੇ ਲੋਕਾਂ ਨੂੰ ਕਿਹਾ, “ਛੇ ਦਿਨ ਕੰਮ ਦੇ ਲਈ ਹੁੰਦੇ ਹਨ ਸੋ ਠੀਕ ਹੋਣ ਲਈ ਤੁਸੀਂ ਉਨ੍ਹਾਂ ਦਿਨਾਂ ਵਿੱਚ ਆਵੋ। ਸਬਤ ਦੇ ਦਿਨ ਕੋਈ ਠੀਕ ਹੋਣ ਲਈ ਇਥੇ ਨਾ ਆਵੇ।”

15ਪ੍ਰਭੂ ਯਿਸੂ ਨੇ ਉਤਰ ਦਿੱਤਾ, “ਤੁਸੀਂ ਲੋਕ ਕਪਟੀ ਹੋ! ਕੀ ਤੁਸੀਂ ਹਰ ਰੋਜ਼ ਅਤੇ ਸਬਤ ਦੇ ਦਿਨ* ਵੀ ਆਪਣੇ ਬਲਦ ਜਾਂ ਗਧੇ ਨੂੰ ਖੁਰਲੀ ਤੋਂ ਖੋਲ ਕੇ ਪਾਣੀ ਪਿਲਾਉਣ ਨਹੀਂ ਲਿਜਾਂਦੇ? 16ਇਹ ਔਰਤ ਜਿਸ ਨੂੰ ਮੈਂ ਠੀਕ ਕੀਤਾ ਹੈ, ਇੱਕ ਯਹੂਦੀ ਭੈਣ ਹੈ ਅਤੇ ਇਹ ਅਠਾਰਾਂ ਸਾਲਾਂ ਤੋਂ ਸ਼ੈਤਾਨ ਦੀ ਗੁਲਾਮੀ ਵਿੱਚ ਸੀ। ਕੀ ਇਹ ਉਸ ਲਈ ਗਲਤ ਗੱਲ ਸੀ ਕਿ ਉਸ ਨੂੰ ਸਬਤ ਦੇ ਦਿਨ ਉਸ ਗੁਲਾਮੀ ਤੋਂ ਛੁਟਕਾਰਾ ਦਿੱਤਾ ਗਿਆ।”

17ਜਦੋਂ ਯਿਸੂ ਨੇ ਇਹ ਕਿਹਾ ਤਾਂ ਜਿਹੜੇ ਲੋਕ ਉਸ ਦੀ ਨਿੰਦਾ ਕਰ ਰਹੇ ਸਨ ਆਪਣੇ-ਆਪ ਵਿੱਚ ਸ਼ਰਮ ਮਹਿਸੂਸ ਕਰਨ ਲੱਗੇ। ਭੀੜ ਦੇ ਸਾਰੇ ਲੋਕ ਯਿਸੂ ਦੀਆਂ ਚਮਤਕਾਰੀ ਗੱਲਾਂ ਤੋਂ, ਜੋ ਉਹ ਕਰ ਰਿਹਾ ਸੀ, ਬੜੇ ਖੁਸ਼ ਸਨ।

## ਪਰਮੇਸ਼ੁਰ ਦਾ ਰਾਜ ਕਿਵੇਂ ਦਾ ਹੈ?

(ਮੱਤੀ *13:31–33*; ਮਰਕੁਸ *4:30–32*)

18ਤਾਂ ਯਿਸੂ ਨੇ ਕਿਹਾ, “ਪਰਮੇਸ਼ੁਰ ਦਾ ਰਾਜ ਕਿਵੇਂ ਦਾ ਹੈ? ਮੈਂ ਇਸ ਦੀ ਤੁਲਨਾ ਕਿਸ ਨਾਲ ਕਰਾਂ? 19ਪਰਮੇਸ਼ੁਰ ਦਾ ਰਾਜ ਸਰ੍ਹੋਂ ਦੇ ਉਸ ਬੀਜ ਵਰਗਾ ਹੈ ਜਿਸ ਨੂੰ ਕੋਈ ਮਨੁੱਖ ਆਪਣੇ ਬਾਗ ਵਿੱਚ ਬੀਜਦਾ ਅਤੇ ਜਦੋਂ ਉਹ ਬੀਜ ਫੁਟਦਾ ਹੈ ਤਾਂ ਦ੍ਰਖਤ ਬਣ ਜਾਂਦਾ ਹੈ ਅਤੇ ਉਸਦੀਆਂ ਟਾਹਣੀਆਂ ਤੇ ਪੰਛੀ ਆਪਣੇ ਆਲ੍ਹਣੇ ਬਣਾਉਂਦੇ ਹਨ।” 20ਯਿਸੂ ਨੇ ਫਿਰ ਕਿਹਾ, “ਮੈਂ ਪਰਮੇਸ਼ੁਰ ਦੇ ਰਾਜ ਦੀ ਤੁਲਨਾ ਕਿਸ ਨਾਲ ਕਰਾਂ? 21ਇਹ ਉਸ ਖਮੀਰ ਵਾਂਙ ਹੈ ਜਿਸ ਨੂੰ ਇੱਕ ਔਰਤ ਆਟੇ ਦੇ ਵੱਡੇ ਭਾਂਡੇ ਵਿੱਚ ਮਿਲਾਉਂਦੀ ਹੈ। ਤਾਂ ਉਹ ਖਮੀਰ ਸਾਰੇ ਆਟੇ ਨੂੰ ਰੋਟੀ ਵਾਸਤੇ ਮਾਫ਼ਕ ਕਰ ਦਿੰਦਾ ਹੈ। ਭਾਵ ਖਮੀਰਾ ਕਰ ਦਿੰਦਾ ਹੈ।”

## ਤੰਗ ਦਰਵਾਜ਼ਾ

(ਮੱਤੀ *7:13–14, 21–23*)

22ਯਿਸੂ ਹਰ ਪਿੰਡ ਨਗਰ ਵਿੱਚ ਉਪਦੇਸ਼ ਦੇ ਰਿਹਾ ਸੀ। ਉਹ ਉਪਦੇਸ਼ ਦਿੰਦਾ ਹੋਇਆ ਯਰੂਸ਼ਲਮ ਵੱਲ ਨੂੰ ਲਗਾਤਾਰ ਜਾ ਰਿਹਾ

---

**ਪਿਲਾਤੁਸ** ਪੁੰਤਿਯੁਸ ਪਿਲਾਤੁਸ ਯੂਡੀਆਂ ਦਾ 26ਵੀਂ ਈਸਵੀ ਤੋਂ ਲੈਕੇ 36ਵੀਂ ਈਸਵੀ ਤੱਕ ਰਾਜਪਾਲ ਸੀ।

**ਸਬਤ ਦਾ ਦਿਨ** ਯਹੂਦੀ ਹਫ਼ਤੇ ਦਾ ਸੱਤਵਾਂ ਦਿਨ। ਇਹ ਯਹੂਦੀਆਂ ਲਈ ਖਾਸ ਧਾਰਮਿਕ ਦਿਨ ਸੀ।

ਸੀ। 23ਕਿਸੇ ਨੇ ਯਿਸੂ ਨੂੰ ਕਿਹਾ, "ਪ੍ਰਭੂ! ਕੀ ਕੁਝ ਲੋਕ ਹੀ ਬਚਾਏ
ਜਾਣਗੇ?"
ਯਿਸੂ ਨੇ ਆਖਿਆ, 24"ਤੁਸੀਂ ਭੀੜੇ ਦਰਵਾਜ਼ੇ ਤੋਂ ਵੜਨ ਦਾ
ਵੱਡਾ ਯਤਨ ਕਰੋ ਜਿਹੜਾ ਕਿ ਸੁਰਗ ਵੱਲ ਨੂੰ ਖੁਲ੍ਹਦਾ ਹੈ। ਬਹੁਤ
ਸਾਰੇ ਲੋਕ ਉਸ ਵਿੱਚ ਵੜਨ ਦਾ ਯਤਨ ਕਰਨਗੇ ਪਰ ਉਹ
ਪ੍ਰਵੇਸ਼ ਕਰ ਨਹੀਂ ਪਾਉਣਗੇ। 25ਜਦੋਂ ਸਮਾਂ ਆਵੇਗਾ, ਘਰ ਦਾ
ਮਾਲਕ ਦਰਵਾਜ਼ਾ ਬੰਦ ਕਰ ਦੇਵੇਗਾ ਅਤੇ ਇਸ ਨੂੰ ਤਾਲਾ ਲਾ
ਦੇਵੇਗਾ, ਫ਼ੇਰ ਤੁਸੀਂ ਬਾਹਰ ਖੜੇ ਹੋਕੇ ਦਰਵਾਜ਼ਾ ਖੜਕਾਉਂਗੇ।
ਤੁਸੀਂ ਆਖ ਸਕਦੇ ਹੋ, 'ਸ਼੍ਰੀ ਮਾਨ, ਸਾਡੇ ਲਈ ਦਰਵਾਜ਼ਾ ਖੋਲ੍ਹੋ!'
ਪਰ ਮਾਲਕ ਜਵਾਬ ਦੇਵੇਗਾ, 'ਮੈਂ ਤੁਹਾਨੂੰ ਨਹੀਂ ਜਾਣਦਾ', ਜਾਂ
'ਤੁਸੀਂ ਕਿੱਥੋਂ ਆਏ ਹੋ।' 26ਫ਼ਿਰ ਤੁਸੀਂ ਜਵਾਬ ਦੇਵੋਂਗੇ, 'ਅਸੀਂ
ਤੇਰੇ ਨਾਲ ਖਾਧਾ-ਪੀਤਾ, ਤੂੰ ਸਾਡੇ ਨਗਰਾਂ ਵਿੱਚ ਥਾਂ-ਥਾਂ ਉਪਦੇਸ਼
ਦਿੱਤਾ।' 27ਤਾਂ ਉਹ ਬੋਲੇਗਾ, 'ਮੈਂ ਤੁਹਾਨੂੰ ਨਹੀਂ ਜਾਣਦਾ ਕਿ
ਤੁਸੀਂ ਕਿਥੋ ਆਏ ਹੋ? ਮੇਰੇ ਕੋਲੋਂ ਦੂਰ ਚਲੇ ਜਾਵੋ। ਤੁਸੀਂ ਸਾਰੇ
ਬਦਕਾਰ ਹੋ।' 28ਤੁਸੀਂ ਪਰਮੇਸ਼ੁਰ ਦੇ ਰਾਜ ਵਿੱਚ ਅਬਰਾਹਾਮ,
ਇਸਹਾਕ, ਯਾਕੂਬ ਅਤੇ ਸਾਰੇ ਨਬੀਆਂ ਨੂੰ ਵੇਖੋਗੇ, ਪਰ ਤੁਹਾਨੂੰ
ਬਾਹਰ ਸੁੱਟ ਦਿੱਤਾ ਜਾਵੇਗਾ। ਤਾਂ ਤੁਸੀਂ ਡਰ ਅਤੇ ਕਰੋਧ ਨਾਲ
ਆਪਣੇ ਦੰਦ ਕਰੀਚੋਂਗੇ। 29ਪਰਮੇਸ਼ੁਰ ਦੇ ਰਾਜ ਵਿੱਚ ਲੋਕ ਉੱਤਰ,
ਪੂਰਬ, ਪੱਛਮ, ਦੱਖਣ ਚਾਰੇ ਦਿਸ਼ਾਵਾਂ ਵਿੱਚੋਂ ਆ ਕੇ ਦਾਅਵਤ
ਵਿੱਚ ਆਪਣੇ ਸਥਾਨਾਂ ਤੇ ਬੈਠਣਗੇ। 30ਵੇਖੋ! ਜਿਹੜੇ ਇੱਥੇ ਪਿਛਲੇ
ਹਨ ਸੋ ਉੱਥੇ ਪਹਿਲੇ ਹੋਣਗੇ ਅਤੇ ਜਿਹੜੇ ਇੱਥੇ ਪਹਿਲੇ ਹਨ ਉਹ
ਪਰਮੇਸ਼ੁਰ ਦੇ ਰਾਜ ਵਿੱਚ ਪਿਛਲੇ ਹੋਣਗੇ।"

### ਯਿਸੂ ਦੀ ਮੌਤ ਯਰੂਸਲਮ ਵਿੱਚ ਹੋਵੇਗੀ

(ਮੱਤੀ *23:37–39*)

31ਉਸੇ ਵਕਤ ਕੁਝ ਫ਼ਰੀਸੀਆਂ ਨੇ ਯਿਸੂ ਦੇ ਕੋਲ ਆਣ ਕੇ
ਉਸ ਨੂੰ ਕਿਹਾ, "ਇਸ ਥਾਂ ਤੋਂ ਦੂਰ ਚਲਿਆ ਜਾ, ਅਤੇ ਕਿਤੇ ਹੋਰ
ਜਾ ਕੇ ਲੁਕ ਜਾ, ਕਿਉਂ ਕਿ ਹੇਰੋਦੇਸ ਤੈਨੂੰ ਮਾਰਨ ਦੀ ਵਿਉਂਤ
ਬਣਾ ਰਿਹਾ ਹੈ।"
32ਯਿਸੂ ਨੇ ਉਨ੍ਹਾਂ ਨੂੰ ਆਖਿਆ "ਤੁਸੀਂ ਜਾ ਕੇ ਉਸ ਲੂੰਬੜ ਨੂੰ
ਕਹੋ ਕਿ ਵੇਖ ਮੈਂ 'ਅੱਜ ਅਤੇ ਕੱਲ ਦੋ ਦਿਨ ਇਥੇ ਲੋਕਾਂ ਅੰਦਰੋ
ਭੂਤਾਂ ਨੂੰ ਕੱਢਣ ਦਾ ਕੰਮ ਕਰਨਾ ਹੈ ਅਤੇ ਉਨ੍ਹਾਂ ਨੂੰ ਰਾਜ਼ੀ ਕਰਨਾ
ਹੈ ਅਤੇ ਤੀਜੇ ਦਿਨ ਮੇਰਾ ਕੰਮ ਪੂਰਾ ਹੋ ਜਾਣਾ ਹੈ।' 33ਉਸ ਤੋਂ
ਬਾਅਦ ਮੈਨੂੰ ਜ਼ਰੂਰ ਜਾਣਾ ਹੀ ਹੈ ਕਿਉਂਕਿ ਸਾਰੇ ਨਬੀਆਂ ਨੂੰ
ਯਰੂਸ਼ਲਮ ਵਿੱਚ ਮਰਨਾ ਚਾਹੀਦਾ ਹੈ।
34"ਹੇ ਯਰੂਸ਼ਲਮ, ਯਰੂਸ਼ਲਮ, ਤੂੰ ਨਬੀਆਂ ਨੂੰ ਕਤਲ ਕਰਦਾ
ਅਤੇ ਤੂੰ ਉਨ੍ਹਾਂ ਨੂੰ ਪੱਥਰ ਮਾਰਦਾ ਹੈਂ ਜੋ ਤੇਰੇ ਕੋਲ ਪਰਮੇਸ਼ੁਰ
ਵੱਲੋਂ ਭੇਜੇ ਗਏ ਹਨ। ਮੈਂ ਕਿੰਨੀ ਵਾਰ ਚਾਹਿਆ ਕਿ ਤੇਰੇ ਬਾਲਕਾਂ
ਨੂੰ ਉਸਤਰ੍ਹਾਂ ਇੱਕਠਿਆਂ ਕਰਾਂ ਜਿਵੇਂ ਕੋਈ ਕੁਕੜੀ ਆਪਣੇ ਚੂਚਿਆਂ
ਨੂੰ ਆਪਣੇ ਖੰਭਾਂ ਹੇਠਾਂ ਇੱਕਠਿਆਂ ਕਰਦੀ ਹੈ ਪਰ ਤੂੰ ਮੈਨੂੰ ਨਹੀਂ
ਕਰਨ ਦਿੱਤਾ। 35ਵੇਖੋ! ਹੁਣ ਤੁਹਾਡਾ ਘਰ ਖਾਲੀ ਛੱਡ ਦਿੱਤਾ
ਗਿਆ ਹੈ। ਮੈਂ ਤੁਹਾਨੂੰ ਦੱਸਦਾ ਹਾਂ, ਤੁਸੀਂ ਮੈਨੂੰ ਉਨੀਂ ਦੇਰ ਫ਼ਿਰ
ਨਹੀਂ ਵੇਖ ਸਕਦੇ ਜਦ ਤੀਕ ਤੁਸੀਂ ਇਹ ਨਹੀਂ ਆਖਦੇ, 'ਉਹ
ਧੰਨ ਹੈ! ਜਿਹੜਾ ਪ੍ਰਭੂ ਦੇ ਨਾਂ ਤੇ ਆਉਂਦਾ ਹੈ।' * "

### ਕੀ ਸਬਤ ਦੇ ਦਿਨ ਕਿਸੇ ਨੂੰ ਰਾਜ਼ੀ ਕਰਨਾ ਯੋਗ ਹੈ?

14 ਇੱਕ ਸਬਤ ਦੇ ਦਿਨ ਯਿਸੂ ਇੱਕ ਪ੍ਰਧਾਨ ਫ਼ਰੀਸੀ ਦੇ
ਘਰ ਉਸ ਨਾਲ ਭੋਜਨ ਕਰਨ ਲਈ ਗਿਆ। ਉੱਥੇ
ਸਭ ਲੋਕ ਬੜੇ ਧਿਆਨ ਨਾਲ ਯਿਸੂ ਨੂੰ ਵੇਖ ਰਹੇ ਸਨ। 2ਇੱਕ
ਆਦਮੀ ਜਿਸ ਨੂੰ ਜਲੋਧਰੀ ਸੀ ਉਸ ਦੇ ਸਾਮ੍ਹਣੇ ਕੀਤਾ ਗਿਆ।
3ਯਿਸੂ ਨੇ ਫਰੀਸੀਆਂ ਅਤੇ ਨੇਮ ਦੇ ਉਪਦੇਸ਼ਕਾਂ ਨੂੰ ਪੁੱਛਿਆ,
"ਸਬਤ ਦੇ ਦਿਨ ਕਿਸੇ ਨੂੰ ਰਾਜ਼ੀ ਕਰਨਾ ਠੀਕ ਹੈ ਜਾਂ ਗਲਤ?"
4ਪਰ ਉਹ ਚੁੱਪ ਵੱਟੀ ਰਹੇ। ਤਾਂ ਯਿਸੂ ਨੇ ਉਸ ਆਦਮੀ ਨੂੰ ਫੜ
ਕੇ, ਰਾਜ਼ੀ ਕੀਤਾ ਅਤੇ ਉਸ ਨੂੰ ਭੇਜ ਦਿੱਤਾ। 5ਯਿਸੂ ਨੇ ਫਰੀਸੀਆਂ
ਅਤੇ ਨੇਮ ਦੇ ਉਪਦੇਸ਼ਕਾਂ ਨੂੰ ਕਿਹਾ, "ਜੇਕਰ ਤੁਹਾਡਾ ਪੁੱਤਰ ਜਾਂ
ਕੋਈ ਕੰਮ ਕਰਦਾ ਜਾਨਵਰ, ਖੂਹ ਵਿੱਚ ਸਬਤ ਦੇ ਦਿਨ ਡਿਗ
ਪਵੇ, ਤਾਂ ਤੁਸੀਂ ਜਾਣਦੇ ਹੋ ਕਿ ਤੁਸੀਂ ਝੱਟ ਉਸ ਨੂੰ ਖੂਹ ਵਿੱਚੋਂ
ਕੱਢ ਲਵੋਂਗੇ।" 6ਫਰੀਸੀ ਅਤੇ ਨੇਮ ਦੇ ਉਪਦੇਸ਼ਕ ਉਸ ਦਾ ਜਵਾਬ
ਨਾ ਦੇ ਸਕੇ, ਜੋ ਯਿਸੂ ਨੇ ਕਿਹਾ ਸੀ।

### ਆਪਣੇ-ਆਪ ਨੂੰ ਬਹੁਤਾ ਮਹੱਤਵਪੂਰਣ ਨਾ ਸਮਝੋ

7ਉਸ ਸਮੇਂ ਯਿਸੂ ਨੇ ਵੇਖਿਆ ਕਿ ਉਨ੍ਹਾਂ ਵਿੱਚੋਂ ਕੁਝ ਮਹਿਮਾਨ,
ਆਪਣੇ ਵਾਸਤੇ, ਉਸ ਖਾਣੇ ਦੀ ਮੇਜ਼ ਤੇ ਮਹੱਤਵਪੂਰਣ ਥਾਵਾਂ
ਚੁਣ ਰਹੇ ਸਨ ਤਾਂ ਉਸ ਨੇ ਇਹ ਦ੍ਰਿਸ਼ਟਾਂਤ ਦਿੱਤਾ, 8"ਜੇਕਰ
ਕੋਈ ਵਿਅਕਤੀ ਤੁਹਾਨੂੰ ਵਿਆਹ ਤੇ ਨਿਉਂਤਾ ਦਿੰਦਾ ਹੈ ਤਾਂ ਸਭ
ਤੋਂ ਵਧੀਆਂ ਜਗ੍ਹਾ ਤੇ ਨਾ ਬੈਠੋ ਕਿਉਂ ਕਿ ਹੋ ਸਕਦਾ ਹੈ ਕਿ
ਮੇਜ਼ਬਾਨ ਨੇ ਤੁਹਾਡੇ ਤੋਂ ਵੀ ਵੱਧ ਮਹੱਤਵਪੂਰਣ ਵਿਅਕਤੀ ਨੂੰ
ਨਿਉਂਤਾ ਦਿੱਤਾ ਹੋਵੇ। 9ਜਦੋਂ ਤੁਸੀਂ ਸਭ ਤੋਂ ਵਧੀਆ ਜਗ੍ਹਾ ਤੇ
ਬੈਠੇ ਹੋ, ਤਾਂ ਹੋ ਸਕਦਾ ਕਿ ਮੇਜ਼ਬਾਨ ਤੁਹਾਡੇ ਕੋਲ ਆਣ ਕੇ
ਤੁਹਾਨੂੰ ਆਖੇ, 'ਆਪਣੀ ਜਗ੍ਹਾ ਇਸ ਆਦਮੀ ਨੂੰ ਦਿਉ!' ਫ਼ੇਰ
ਤੁਹਾਨੂੰ ਅਪਮਾਣਿਤਾਂ ਵਾਂਙ ਸਭ ਤੋਂ ਪਿਛਲੀ ਥਾਂ ਤੇ ਜਾ ਕੇ ਬੈਠਣਾ
ਪਵੇਗਾ। 10ਇਸ ਲਈ ਜਦੋਂ ਤੁਹਾਨੂੰ ਕੋਈ ਬੁਲਾਵਾ ਦਿੰਦਾ ਹੈ ਤਾਂ
ਜਾਵੋ ਤੇ ਅਜਿਹੀ ਥਾਂ ਤੇ ਬੈਠੋ ਜਿਹੜੀ ਆਮ ਹੋਵੇ ਖਾਸ ਨਹੀਂ। ਤਾਂ
ਉਹ ਮਨੁੱਖ ਜਿਸ ਨੇ ਤੁਹਾਨੂੰ ਸੱਦਾ ਦਿੱਤਾ ਸੀ ਤੁਹਾਡੇ ਕੋਲ ਆ ਕੇ
ਤੁਹਾਨੂੰ ਆਖੇਗਾ, 'ਮਿੱਤਰ, ਆ ਅਤੇ ਇਸ ਵੱਧ ਮਹੱਤਵਪੂਰਣ
ਜਗ੍ਹਾ ਤੇ ਬੈਠ।' ਤਾਂ ਫਿਰ ਬਾਕੀ ਸਾਰੇ ਮਹਿਮਾਨ ਤੇਰੀ ਇੱਜ਼ਤ
ਕਰਣਗੇ। 11ਹਰ ਕੋਈ ਜੋ ਆਪਣੇ-ਆਪ ਨੂੰ ਮਹਾਨ ਬਣਾਉਂਦਾ
ਹੈ ਉਹ ਨਿਮ੍ਰ ਬਣਾਇਆ ਜਾਵੇਗਾ। ਪਰ ਜੋ ਆਪਣੇ-ਆਪ ਨੂੰ
ਨਿਮ੍ਰ ਬਣਾਉਂਦਾ ਹੈ ਉਸਨੂੰ ਮਹਾਨ ਬਣਾਇਆ ਜਾਵੇਗਾ।"

### ਤੁਹਾਨੂੰ ਇਨਾਮ ਦਿੱਤਾ ਜਾਵੇਗਾ

12ਤਾਂ ਯਿਸੂ ਨੇ ਉਸ ਫਰੀਸੀ ਨੂੰ ਕਿਹਾ, ਜਿਸ ਨੇ ਉਸ ਨੂੰ ਸੱਦਾ
ਦਿੱਤਾ ਸੀ, "ਜਦੋਂ ਤੂੰ ਦੁਪਿਹਰ ਜਾਂ ਰਾਤ ਦੇ ਭੋਜਨ ਲਈ ਲੋਕਾਂ
ਨੂੰ ਨਿਉਂਤਾ ਦੇਵੇਂ ਤਾਂ ਸਿਰਫ਼ ਆਪਣੇ ਮਿਤਰਾਂ, ਭਰਾਵਾਂ,
ਰਿਸ਼ਤੇਦਾਰਾਂ ਅਤੇ ਧਨਵਾਨ ਗੁਆਂਢੀਆਂ ਨੂੰ ਹੀ ਸੱਦਾ ਨਾ ਦੇਵੀ।
ਜੇ ਤੂੰ ਉਨ੍ਹਾਂ ਨੂੰ ਨਿਉਂਤਾ ਦਿੰਦਾ ਹੈਂ ਤਾਂ, ਉਹ ਵੀ ਤੈਨੂੰ ਸੱਦਾ
ਦੇਣਗੇ ਅਤੇ ਤੂੰ ਆਪਣਾ ਇਨਾਮ ਪ੍ਰਾਪਤ ਕਰ ਲਵੇਂਗਾ। 13ਇਸ
ਦੀ ਬਜਾਇ, ਜਦੋਂ ਵੀ ਤੂੰ ਦਾਅਵਤ ਦੇਵੇਂ ਤਾਂ ਗਰੀਬਾਂ, ਲੰਗੜਿਆਂ,

**"ਉਹ ... ਆਉਂਦਾ ਹੈ"** ਜ਼ਬੂਰ 118:26

ਟੁੰਡਿਆਂ ਅਤੇ ਅੰਨ੍ਹਿਆਂ ਲੋਕਾਂ ਨੂੰ ਨਿਉਂਤਾ ਦੇ। **14**ਤਾਂ ਤੇਰੇ ਤੇ ਕਿਰਪਾ ਹੋਵੇਗੀ, ਕਿਉਂਕਿ ਇਹਨਾਂ ਲੋਕਾਂ ਕੋਲ ਤੈਨੂੰ ਬਦਲੇ ਵਿੱਚ ਵਾਪਸ ਦੇਣ ਲਈ ਕੁਝ ਨਹੀਂ ਹੋਵੇਗਾ। ਤਾਂ ਜਦੋਂ ਧਰਮੀ ਲੋਕ ਮੌਤ ਤੋਂ ਵਾਪਸ ਆਉਣਗੇ, ਤੈਨੂੰ ਤੇਰਾ ਫ਼ਲ ਦਿੱਤਾ ਜਾਵੇਗਾ।"

### ਵੱਡੇ ਭੋਜਨ ਬਾਰੇ ਇੱਕ ਦ੍ਰਿਸ਼ਟਾਂਤ

(ਮੱਤੀ *22:1–10*)

**15**ਯਿਸੂ ਨਾਲ ਮੇਜ਼ ਤੇ ਬੈਠਾ ਇੱਕ ਆਦਮੀ ਇਹ ਸਾਰੀਆਂ ਗੱਲਾਂ ਸੁਣ ਰਿਹਾ ਸੀ। ਤਾਂ ਉਸ ਆਦਮੀ ਨੇ ਯਿਸੂ ਨੂੰ ਕਿਹਾ, "ਧੰਨ ਹੋਵੇਗਾ ਉਹ ਮਨੁੱਖ ਜਿਹੜਾ ਪਰਮੇਸ਼ੁਰ ਦੇ ਰਾਜ ਵਿੱਚ ਰੋਟੀ ਖਾਵੇਗਾ।"

**16**ਯਿਸੂ ਨੇ ਉਸ ਨੂੰ ਆਖਿਆ, "ਇੱਕ ਵਾਰ ਇੱਕ ਆਦਮੀ ਨੇ ਇੱਕ ਬਹੁਤ ਵੱਡੀ ਦਾਅਵਤ ਦਿੱਤੀ ਅਤੇ ਉਸ ਨੇ ਬਹੁਤ ਸਾਰੇ ਲੋਕਾਂ ਨੂੰ ਨਿਓਤਾ ਦਿੱਤਾ। **17**ਜਦੋਂ ਖਾਣ ਦਾ ਵੇਲਾ ਹੋਇਆ ਉਸ ਆਦਮੀ ਨੇ ਆਪਣੇ ਨੌਕਰ ਨੂੰ ਮਹਿਮਾਨਾਂ ਨੂੰ ਬੁਲਾਉਣ ਲਈ ਅਤੇ ਇਹ ਆਖਣ ਲਈ ਭੇਜਿਆ, 'ਆਂ ਜਾਵੋ! ਖਾਣਾ ਤਿਆਰ ਹੈ।' **18**ਪਰ ਸਾਰੇ ਮਹਿਮਾਨਾਂ ਨੇ ਆਖਿਆ ਕਿ ਉਹ ਨਹੀਂ ਆ ਸਕਦੇ। ਹਰ ਇੱਕ ਆਦਮੀ ਨੇ ਕੋਈ ਨਾ ਕੋਈ ਬਹਾਨਾ ਲਗਾ ਦਿੱਤਾ। ਪਹਿਲੇ ਆਦਮੀ ਨੇ ਕਿਹਾ, 'ਮੈਂ ਹੁਣੇ-ਹੁਣੇ ਜ਼ਮੀਨ ਖਰੀਦੀ ਹੈ ਤੇ ਮੈਂ ਉਹ ਜਾਕੇ ਵੇਖਣੀ ਹੈ। ਇਸ ਲਈ ਕਿਰਪਾ ਕਰਕੇ ਮੈਨੂੰ ਖਿਮਾ ਕਰਨਾ।' **19**ਦੂਜੇ ਮਨੁੱਖ ਨੇ ਕਿਹਾ, 'ਮੈਂ ਬਲਦਾਂ ਦੀਆਂ ਪੰਜ ਜੋੜੀਆਂ ਹੁਣੇ-ਹੁਣੇ ਖਰੀਦੀਆਂ ਹਨ, ਅਤੇ ਮੈਂ ਹੁਣ ਉਨ੍ਹਾਂ ਨੂੰ ਦੇਖਣ ਜਾ ਰਿਹਾ ਹਾਂ ਕਿ ਉਹ ਕਿਵੇਂ ਕੰਮ ਕਰਦੇ ਹਨ, ਇਸ ਲਈ ਮੈਨੂੰ ਖਿਮਾ ਕਰੋ।' **20**ਤੀਜੇ ਮਨੁੱਖ ਨੇ ਕਿਹਾ, 'ਮੇਰਾ ਹੁਣੇ-ਹੁਣੇ ਵਿਆਹ ਹੋਇਆ ਹੈ, ਮੈਂ ਨਹੀਂ ਆ ਸਕਦਾ।' **21**ਇਉਂ ਨੋਕਰ ਇਹ ਸਭ ਸੁਣਦਾ ਮਾਲਕ ਕੋਲ ਵਾਪਸ ਪਰਤਿਆ ਤੇ ਸਾਰਾ ਹਾਲ ਜਾ ਸੁਣਾਇਆ। ਤਾਂ ਮਾਲਕ ਬੜਾ ਗੁੱਸੇ ਵਿੱਚ ਆ ਗਿਆ ਅਤੇ ਕਹਿਣ ਲਗਾ, 'ਜਲਦੀ ਕਰੋ! ਸ਼ਹਿਰ ਦੀਆਂ ਗਲੀਆਂ ਵਿੱਚ, ਅਤੇ ਰਾਹਾਂ ਤੇ ਜਾਓ ਅਤੇ ਗਰੀਬਾਂ, ਟੁੰਡਿਆਂ, ਲੰਗਿਆਂ ਅਤੇ ਅੰਨ੍ਹਿਆਂ ਨੂੰ ਇਥੇ ਦਾਅਵਤ ਵਾਲੇ ਕਮਰੇ ਅੰਦਰ ਲੈ ਆਓ।' **22**ਬਾਅਦ ਵਿੱਚ ਨੋਕਰ ਨੇ ਆਣ ਕੇ ਕਿਹਾ, 'ਮਾਲਕ ਤੂੰ ਮੈਨੂੰ ਜੋ ਕਰਨ ਲਈ ਕਿਹਾ ਮੈਂ ਓਹੀ ਕੀਤਾ, ਹੋਰ ਲੋਕਾਂ ਲਈ ਹਾਲੇ ਵੀ ਬਹੁਤ ਥਾਂ ਖਾਲੀ ਪਈ ਹੈ। **23**ਮਾਲਕ ਨੇ ਨੋਕਰ ਨੂੰ ਕਿਹਾ, 'ਵੱਡੀਆਂ ਸੜਕਾਂ ਅਤੇ ਨਗਰਾਂ ਵੱਲ ਜਾ ਅਤੇ ਉਨ੍ਹਾਂ ਲੋਕਾਂ ਨੂੰ ਆਉਣ ਲਈ ਮਜ਼ਬੂਰ ਕਰ। ਮੈਂ ਆਪਣੇ ਘਰ ਨੂੰ ਲੋਕਾਂ ਨਾਲ ਭਰਿਆਂ ਵੇਖਣਾ ਚਾਹੁੰਦਾ ਹਾਂ। **24**ਮੈਂ ਤੁਹਾਨੂੰ ਦੱਸਦਾ ਹਾਂ ਕਿ ਜਿਨ੍ਹਾਂ ਲੋਕਾਂ ਨੂੰ ਪਹਿਲਾਂ ਵੀ ਨਿਉਂਤਾ ਦਿੱਤਾ ਗਿਆ ਸੀ। ਉਹ ਮੇਰਾ ਰਾਤ ਦਾ ਭੋਜਨ ਕਦੇ ਨਹੀਂ ਕਰਨਗੇ।'"

### ਤੁਹਾਨੂੰ ਅਵੱਸ਼ ਪਹਿਲਾਂ ਵਿਉਂਤ ਬਨਾਉਣੀ ਚਾਹੀਦੀ ਹੈ

(ਮੱਤੀ *10:37–38*)

**25**ਯਿਸੂ ਨਾਲ ਵੱਡੀ ਭੀੜ ਚੱਲ ਰਹੀ ਸੀ, ਅਤੇ ਯਿਸੂ ਉਨ੍ਹਾਂ ਵੱਲ ਮੁੜਿਆ ਅਤੇ ਆਖਿਆ। **26**"ਜੇਕਰ ਕੋਈ ਮਨੁੱਖ ਮੇਰੇ ਕੋਲ ਆਉਂਦਾ ਹੈ ਪਰ ਉਹ ਆਪਣੇ ਪਿਤਾ, ਮਾਤਾ, ਪਤਨੀ, ਬੱਚਿਆਂ ਭਰਾਵਾਂ ਜਾਂ ਭੈਣਾਂ ਨੂੰ ਮੇਰੇ ਨਾਲੋ ਵੱਧ ਪਿਆਰ ਕਰਦਾ ਹੈ ਤਾਂ ਉਹ ਮਨੁੱਖ ਮੇਰਾ ਚੇਲਾ ਨਹੀਂ ਹੋ ਸਕਦਾ। ਬੰਦੇ ਨੂੰ ਹੋਰ ਕਿਸੇ ਵੀ ਚੀਜ਼ ਨਾਲੋਂ ਵੱਧ ਆਪਣੀ ਜ਼ਿੰਦਗੀ ਨਾਲੋਂ ਵੀ ਵੱਧ, ਮੈਨੂੰ ਪਿਆਰ ਕਰਨਾ ਚਾਹੀਦਾ ਹੈ। **27**ਕੋਈ ਵੀ ਮਨੁੱਖ ਜਿਹੜਾ ਆਪਣੀ ਸਲੀਬ ਚੁੱਕ ਕੇ ਮੇਰੇ ਮਗਰ ਨਹੀਂ ਆ ਸਕਦਾ ਉਹ ਮੇਰਾ ਚੇਲਾ ਨਹੀਂ ਹੋ ਸਕਦਾ। **28**ਜੇਕਰ ਤੁਸੀਂ ਕੋਈ ਇਮਾਰਤ ਬਨਾਉਣਾ ਚਾਹੁੰਦੇ ਹੋ ਤਾਂ ਤੁਹਾਨੂੰ ਪਹਿਲਾਂ ਬੈਠ ਕੇ ਸੋਚਣਾ ਚਾਹੀਦਾ ਹੈ ਕਿ ਇਸ ਉੱਤੇ ਕਿੰਨਾ ਖਰਚਾ ਹੋਵੇਗਾ। ਤੇ ਤੁਹਾਨੂੰ ਇਹ ਵੀ ਹਿਸਾਬ ਲਗਾਉਣਾ ਪਵੇਗਾ ਕਿ ਇਸ ਕਾਰਜ ਦੇ ਪੂਰਾ ਕਰਨ ਲਈ ਕੀ ਤੁਹਾਡੇ ਪਾਸ ਕਾਫ਼ੀ ਧਨ ਹੈ। **29**ਜੇਕਰ ਤੁਸੀਂ ਇੰਝ ਨਹੀਂ ਕਰਦੇ ਹੋ ਤਾਂ ਹੋ ਸਕਦਾ ਹੈ ਕਿ ਤੁਸੀਂ ਕੰਮ ਸ਼ੁਰੂ ਤਾਂ ਕਰਵਾ ਲਵੋ ਪਰ ਪੂਰਾ ਕਰਨ ਦੇ ਸਮਰਥ ਨਾ ਹੋਵੋ। ਜੇਕਰ ਤੁਸੀਂ ਇਸ ਨੂੰ ਪੂਰਾ ਨਹੀਂ ਕਰ ਸਕਦੇ, ਤਾਂ ਜੋ ਕੋਈ ਇਸ ਨੂੰ ਵੇਖੇਗਾ ਤੁਹਾਡੇ ਤੇ ਹੱਸਣਾ ਸ਼ੁਰੂ ਕਰ ਦੇਵੇਗਾ। **30**ਉਹ ਆਖਣਗੇ 'ਇਸ ਆਦਮੀ ਨੇ ਬਨਾਉਣਾ ਤਾਂ ਸ਼ੁਰੂ ਕਰ ਲਿਆ ਪਰ ਉਹ ਇਸ ਨੂੰ ਮੁਕੰਮਲ ਕਰਨ ਦੇ ਕਾਬਿਲ ਨਹੀਂ।'

**31**"ਜੇਕਰ ਕੋਈ ਬਾਦਸ਼ਾਹ ਕਿਸੇ ਦੂਸਰੇ ਬਾਦਸ਼ਾਹ ਦੇ ਵਿਰੁੱਧ ਜ਼ੰਗ ਕਰਨਾ ਚਾਹੁੰਦਾ ਹੈ ਤਾਂ ਉਸ ਨੂੰ ਬੈਠ ਕੇ ਸੋਚਣਾ ਚਾਹੀਦਾ ਹੈ ਕਿ ਕੀ ਉਹ ਆਪਣੀ ਦਸ ਹਜ਼ਾਰ ਸੈਨਕਾਂ ਦੀ ਸੈਨਾ ਨਾਲ ਉਸ ਰਾਜੇ ਨੂੰ ਹਰਾ ਸਕਦਾ ਹੈ ਜੋ ਉਸ ਦੇ ਵਿਰੁੱਧ ਵੀਹ ਹਜ਼ਾਰ ਸੈਨਕਾਂ ਦੀ ਸੈਨਾ ਲੈਕੇ ਆਉਂਦਾ ਹੈ?

**32**"ਜੇਕਰ ਉਹ ਸੋਚਦਾ ਹੈ ਕਿ ਉਹ ਉਸ ਦੂਜੇ ਰਾਜੇ ਨੂੰ ਹਰਾਉਣ ਦੇ ਯੋਗ ਨਹੀਂ ਹੈ, ਤਾਂ ਉਹ ਸ਼ਾਂਤੀ ਦੇ ਕਰਾਰ ਨਾਲ ਆਪਣੇ ਕੁਝ ਆਦਮੀਆਂ ਨੂੰ ਉਸ ਕੋਲ ਭੇਜੇਗਾ। **33**ਇਸੇ ਤਰ੍ਹਾਂ ਤੁਹਾਡੇ ਵਿੱਚੋਂ ਹਰ ਇੱਕ ਨੂੰ ਮੇਰੇ ਪਿੱਛੇ ਲੱਗਣ ਤੋਂ ਪਹਿਲਾਂ ਵਿਉਂਤ ਬਨਾਉਣੀ ਚਾਹੀਦੀ ਹੈ। ਮੇਰੇ ਪਿੱਛੇ ਲੱਗਣ ਲਈ ਤੁਹਾਨੂੰ ਆਪਣੀ ਹਰ ਚੀਜ਼ ਛੱਡਣੀ ਪਵੇਗੀ। ਜੇਕਰ ਤੁਸੀਂ ਅਜਿਹਾ ਨਹੀਂ ਕਰੋਂਗੇ, ਤਾਂ ਤੁਸੀਂ ਮੇਰੇ ਚੇਲੇ ਨਹੀਂ ਹੋ ਸਕਦੇ।

### ਆਪਣਾ ਪ੍ਰਭਾਵ ਨਾ ਛੱਡੋ

(ਮੱਤੀ *5:13*; ਮਰਕੁਸ *9:50*)

**34**"ਲੂਣ ਚੰਗਾ ਹੈ, ਪਰ ਜੇਕਰ ਇਹ ਆਪਣਾ ਲੂਣਾਪਨ ਗੁਆ ਲਵੇ ਤਾਂ ਫ਼ਿਰ ਇਹ ਵਿਅਰਥ ਹੈ। ਤੁਸੀਂ ਫ਼ਿਰ ਇਸ ਨੂੰ ਸਲੂਣਾ ਨਹੀਂ ਕਰ ਸਕਦੇ। **35**ਨਾ ਤਾਂ ਇਹ ਮਿੱਟੀ ਲਈ ਇਸਤੇਮਾਲ ਹੁੰਦਾ ਹੈ ਅਤੇ ਨਾ ਹੀ ਇਸ ਨੂੰ ਖਾਦ ਵਾਂਙ ਇਸਤੇਮਾਲ ਕੀਤਾ ਜਾ ਸਕਦਾ ਹੈ। ਲੋਕ ਇਸ ਨੂੰ ਇਵੇਂ ਹੀ ਸੁੱਟ ਦਿੰਦੇ ਹਨ। "ਕੰਨਾਂ ਵਾਲੇ ਵਿਅਕਤੀ ਨੂੰ ਸੁਨਣ ਦਿਉ।"

### ਸੁਰਗ ਵਿੱਚ ਮੌਜ

(ਮੱਤੀ *18:12–14*)

**15** ਬਹੁਤ ਸਾਰੇ ਮਸੂਲੀਏ ਅਤੇ ਮੰਦੇ ਲੋਕ ਯਿਸੂ ਕੋਲ ਉਸ ਨੂੰ ਸੁਨਣ ਲਈ ਆਏ। **2**ਤਦ ਫ਼ਰੀਸੀ ਅਤੇ ਨੇਮ ਦੇ ਉਪਦੇਸ਼ਕ ਸ਼ਿਕਾਇਤ ਕਰਨ ਲੱਗੇ, "ਵੇਖੋ! ਇਹ ਆਦਮੀ ਮੰਦੇ ਲੋਕਾਂ ਨੂੰ ਕਬੂਲਦਾ ਹੈ ਅਤੇ ਉਨ੍ਹਾਂ ਨਾਲ ਖਾਂਦਾ ਪੀਂਦਾ ਵੀ ਹੈ।"

3ਫ਼ਿਰ ਯਿਸੂ ਨੇ ਉਨ੍ਹਾਂ ਨੂੰ ਇਹ ਦ੍ਰਿਸ਼ਟਾਂਤ ਬਿਆਨ ਕੀਤਾ:
4“ਮੰਨ ਲਵੋ ਤੁਹਾਡੇ ਵਿੱਚੋਂ ਕਿਸੇ ਕੋਲ ਸੌ ਭੇਡਾਂ ਹੋਣ, ਪਰ ਉਹ
ਉਨ੍ਹਾਂ ਵਿੱਚੋਂ ਇੱਕ ਗੁਆ ਲਵੇ। ਤਾਂ ਕੀ ਉਹ ਬਾਕੀ ਦੀਆਂ ਨੜਿੰਨਵੇ
ਭੇਡਾਂ ਨੂੰ ਇਕੱਲੀਆਂ ਛੱਡ ਕੇ ਉਸ ਇੱਕ ਗੁਆਚੀ ਹੋਈ ਭੇਡ ਦੀ
ਭਾਲ ਵਿੱਚ ਨਹੀਂ ਜਾਵੇਗਾ? ਜਦ ਤੱਕ ਕਿ ਆਦਮੀ ਉਸ ਨੂੰ ਲੱਭ
ਨਾ ਲਵੇ। 5ਤੇ ਜਦੋਂ ਉਸ ਨੂੰ ਉਹ ਗੁਆਚੀ ਹੋਈ ਭੇਡ ਲੱਭ
ਜਾਂਦੀ ਹੈ, ਤਾਂ ਉਹ ਮਨੁੱਖ ਬੜਾ ਖੁਸ਼ ਹੁੰਦਾ ਹੈ ਅਤੇ ਖੁਸ਼ੀ ਨਾਲ
ਉਸ ਨੂੰ ਆਪਣੇ ਮੋਢਿਆਂ ਉੱਤੇ ਚੁੱਕ ਲੈਂਦਾ ਹੈ। 6ਉਹ ਘਰ
ਜਾਂਦਾ ਹੈ। ਉਹ ਆਪਣੇ ਮਿੱਤਰਾਂ ਅਤੇ ਗੁਆਂਢੀਆਂ ਨੂੰ ਇਕੱਠਿਆਂ
ਕਰਦਾ ਹੈ ਅਤੇ ਉਨ੍ਹਾਂ ਨੂੰ ਆਖਦਾ ਹੈ, ‘ਮੇਰੇ ਨਾਲ ਖੁਸ਼ੀ ਮਨਾਓ
ਕਿਉਂਕਿ ਮੈਨੂੰ ਆਪਣੀ ਗੁਆਚੀ ਹੋਈ ਭੇਡ ਮਿਲ ਗਈ ਹੈ।’
7ਇਸੇ ਤਰ੍ਹਾਂ ਹੀ, ਮੈਂ ਤੁਹਾਨੂੰ ਦਸਦਾ ਹਾਂ ਕਿ ਉਨ੍ਹਾਂ ਨੜਿੰਨਵਿਆਂ
ਚੰਗਿਆਂ ਬੰਦਿਆਂ ਨਾਲੋਂ, ਜਿਨ੍ਹਾਂ ਨੂੰ ਆਪਣੇ ਦਿਲ ਬਦਲਣ ਦੀ
ਜ਼ਰੂਰਤ ਨਹੀਂ, ਇੱਕ ਪਾਪੀ ਬੰਦੇ ਲਈ ਸਵਰਗ ਵਿੱਚ ਵਧੇਰੇ
ਖੁਸ਼ੀ ਹੁੰਦੀ ਹੈ ਜੋ ਆਪਣੇ ਦਿਲ ਨੂੰ ਬਦਲ ਲੈਂਦਾ ਹੈ।
8“ਫ਼ਰਜ਼ ਕਰੋ ਇੱਕ ਔਰਤ ਕੋਲ ਦਸ ਚਾਂਦੀ ਦੇ ਸਿੱਕੇ ਹਨ।
ਉਨ੍ਹਾਂ ਵਿੱਚੋਂ ਇੱਕ ਗੁਆਚ ਜਾਂਦਾ ਹੈ, ਉਹ ਦੀਵਾ ਜਗਾਉਂਦੀ ਹੈ
ਅਤੇ ਧਿਆਨ ਨਾਲ ਉਸ ਗੁਆਚੇ ਹੋਏ ਸਿੱਕੇ ਨੂੰ ਲੱਭਦੀ ਹੋਈ
ਸੰਭਰਦੀ ਹੈ, ਜਦੋਂ ਤੱਕ ਕਿ ਉਹ ਉਸ ਨੂੰ ਲੱਭ ਨਹੀਂ ਲੈਂਦੀ।
9ਜਦੋਂ ਉਹ ਆਪਣਾ ਗੁਆਚਿਆ ਹੋਇਆ ਸਿੱਕਾ ਲੱਭ ਲੈਂਦੀ ਹੈ
ਤਾਂ ਉਹ ਆਪਣੇ ਮਿਤਰਾਂ ਤੇ ਗੁਆਂਢੀਆਂ ਨੂੰ ਇਕੱਠਿਆਂ ਕਰਦੀ
ਹੈ ਤੇ ਆਖਦੀ ਹੈ, ‘ਮੇਰੇ ਨਾਲ ਰਲ ਕੇ ਖੁਸ਼ੀ ਮਨਾਓ ਕਿਉਂਕਿ
ਮੈਨੂੰ ਮੇਰਾ ਗੁਆਚਾ ਹੋਇਆ ਸਿੱਕਾ ਲੱਭ ਪਿਆ ਹੈ।’ 10ਇਸੇ
ਤਰ੍ਹਾਂ ਹੀ ਪਰਮੇਸ਼ੁਰ ਦੇ ਦੂਤਾਂ ਦੇ ਅੱਗੇ ਉਦੋਂ ਪ੍ਰਸਨੰਤਾ ਹੁੰਦੀ ਹੈ
ਜਦੋਂ ਇੱਕ ਪਾਪੀ ਆਪਣਾ ਦਿਲ ਬਦਲਦਾ ਹੈ।”

## ਜਿਹੜਾ ਪੁੱਤਰ ਘਰ ਛੱਡ ਕੇ ਗਿਆ ਸੀ

11ਤਾਂ ਯਿਸੂ ਨੇ ਕਿਹਾ, “ਇੱਕ ਮਨੁੱਖ ਦੇ ਦੋ ਪੁੱਤਰ ਸਨ। 12ਛੋਟੇ
ਪੁੱਤਰ ਨੇ ਆਪਣੇ ਪਿਤਾ ਨੂੰ ਕਿਹਾ, ‘ਮੈਨੂੰ ਮੇਰੀ ਜ਼ਾਇਦਾਦ ਦਾ
ਹਿੱਸਾ ਦੇ ਦੇਵੋ।’ ਤਾਂ ਪਿਤਾ ਨੇ ਜ਼ਾਇਦਾਦ ਨੂੰ ਆਪਣੇ ਦੋਹਾਂ
ਪੁੱਤਰਾਂ ਵਿੱਚ ਵੰਡ ਦਿੱਤਾ। 13ਥੋੜੇ ਹੀ ਸਮੇਂ ਬਾਅਦ ਛੋਟੇ ਪੁੱਤਰ
ਨੇ ਆਪਣੀ ਜ਼ਾਇਦਾਦ ਦਾ ਸਾਰਾ ਹਿੱਸਾ ਇੱਕਠਾ ਕੀਤਾ ਅਤੇ
ਇੱਕ ਦੂਸਰੇ ਦੇਸ਼ ਦੀ ਯਾਤਰਾ ਨੂੰ ਚਲਿਆ ਗਿਆ। ਉਸਨੇ ਉੱਥੇ
ਜਾ ਕੇ ਮੂਰਖਾਂ ਵਾਂਙ ਆਪਣਾ ਧਨ ਉਡਾ ਦਿੱਤਾ। 14ਉਸ ਕੋਲ
ਜਿੰਨੀ ਵੀ ਪੂੰਜੀ ਸੀ ਉਸਨੇ ਸਭ ਖਰਚ ਦਿੱਤੀ। ਉਸ ਤੋਂ ਬਾਅਦ,
ਉਸ ਦੇਸ਼ ਵਿੱਚ ਭਾਰੀ ਕਾਲ ਪੈ ਗਿਆ। ਛੋਟਾ ਪੁੱਤਰ ਔਖੀ ਹਾਲਤ
ਵਿੱਚ ਸੀ ਕਿਉਂ ਕਿ ਉਸ ਕੋਲ ਨਾ ਤਾਂ ਕੋਈ ਪੈਸਾ ਸੀ ਅਤੇ ਨਾ ਹੀ
ਖਾਣ ਲਈ ਭੋਜਨ। 15ਉਹ ਉਸ ਦੇਸ ਦੇ ਕਿਸੇ ਨਿਵਾਸੀ ਕੋਲ
ਗਿਆ ਤਾਂ ਉਸ ਆਦਮੀ ਨੇ ਉਸ ਨੂੰ ਆਪਣੇ ਖੇਤਾਂ ਵਿੱਚ ਸੂਰਾਂ ਨੂੰ
ਚਾਰਨ ਲਈ ਭੇਜਿਆ। 16ਮੁੰਡਾ ਇੰਨਾਂ ਭੁੱਖਾ ਸੀ ਕਿ ਜਿਹੜੀਆਂ
ਛਿਲਕਾਂ ਸੂਰ ਖਾਂਦੇ ਸਨ ਉਹ ਖਾਣੀਆਂ ਚਾਹੁੰਦਾ ਸੀ। ਪਰ ਕਿਸੇ
ਨੇ ਉਸ ਨੂੰ ਖਾਣ ਲਈ ਕੁਝ ਨਾ ਦਿੱਤਾ। 17ਤਾਂ ਉਸ ਲੜਕੇ ਨੂੰ
ਮਹਿਸੂਸ ਹੋਇਆ ਕਿ ਉਹ ਕਿੰਨਾ ਮੂਰਖ ਸੀ। ਉਸਨੇ ਸੋਚਿਆ,
‘ਮੇਰੇ ਪਿਤਾ ਦੇ ਨੋਕਰਾਂ ਕੋਲ ਵੀ ਖਾਣ ਲਈ ਬਹੁਤ ਭੋਜਣ ਹੈ,
ਪਰ ਮੈਂ ਇੱਥੇ ਭੁੱਖ ਨਾਲ ਮਰ ਰਿਹਾ ਹਾਂ। 18ਮੈਂ ਇਥੋਂ ਉਠ ਕੇ
ਆਪਣੇ ਪਿਤਾ ਕੋਲ ਜਾਵਾਂਗਾ ਤੇ ਜਾ ਕੇ ਉਸਨੂੰ ਆਖਾਂਗਾ, “ਪਿਤਾ
ਜੀ, ਮੈਂ ਪਰਮੇਸ਼ੁਰ ਅਤੇ ਤੁਹਾਡੇ ਵਿਰੁੱਧ ਅੱਗੇ ਪਾਪ ਕੀਤਾ ਹੈ।
19ਮੈਂ ਤੁਹਾਡਾ ਪੁੱਤਰ ਕਹਾਉਣ ਦੇ ਕਾਬਿਲ ਨਹੀਂ ਹਾਂ ਇਸ ਲਈ
ਤੁਸੀਂ ਮੈਨੂੰ ਆਪਣੇ ਇੱਕ ਨੋਕਰ ਦੀ ਤਰ੍ਹਾਂ ਹੀ ਰੱਖ ਲਵੋ।” 20ਸੋ
ਪੁੱਤਰ ਉੱਠਿਆ ਅਤੇ ਆਪਣੇ ਪਿਤਾ ਕੋਲ ਗਿਆ।

## ਪੁੱਤਰ ਦੀ ਵਾਪਸੀ

“ਜਦੋਂ ਪੁੱਤਰ ਹਾਲੇ ਦੂਰ ਹੀ ਸੀ, ਉਸ ਦੇ ਪਿਤਾ ਨੇ ਉਸ ਨੂੰ
ਆਉਂਦਿਆਂ ਵੇਖਿਆ ਅਤੇ ਉਸ ਵਾਸਤੇ ਦੁੱਖ ਮਹਿਸੂਸ ਕੀਤਾ
ਉਹ ਉਸ ਵੱਲ ਭੱਜਿਆ ਅਤੇ ਉਸ ਨੂੰ ਗਲ ਨਾਲ ਲਾਇਆ ਅਤੇ
ਉਸ ਨੂੰ ਚੁੰਮਿਆਂ। 21ਪੁੱਤਰ ਨੇ ਉਸ ਨੂੰ ਆਖਿਆ, ‘ਪਿਤਾ ਜੀ,
ਮੈਂ ਪਰਮੇਸ਼ੁਰ ਦੇ ਵਿਰੁੱਧ ਅਤੇ ਤੁਹਾਡੇ ਅੱਗੇ ਪਾਪ ਕੀਤਾ ਹੈ,
ਹੁਣ ਮੈਂ ਇਸ ਕਾਬਿਲ ਨਹੀਂ ਕਿ ਤੁਹਾਡਾ ਪੁੱਤਰ ਸਦਾਵਾਂ।’
22ਪਰ ਪਿਤਾ ਨੇ ਆਪਣੇ ਨੋਕਰਾਂ ਨੂੰ ਕਿਹਾ, ‘ਛੇਤੀ ਨਾਲ ਸਭ
ਤੋਂ ਵਧੀਆ ਕੱਪੜੇ ਲਿਆਓ ਅਤੇ ਉਸ ਨੂੰ ਪਆਓ। ਉਸ ਦੀ
ਉਂਗਲ ਤੇ ਛਾਪ ਪਾਓ ਅਤੇ ਉਸ ਦੇ ਪੈਰਾਂ ਵਿੱਚ ਚੱਪਲਾਂ ਪੁਆਵੋ।
23ਇੱਕ ਮੋਟਾ ਵੱਛਾ ਲਿਆਓ ਅਤੇ ਇਸ ਨੂੰ ਜ਼ਿਬਾਹ ਕਰੋ। ਅਸੀਂ
ਦਾਅਵਤ ਕਰੀਏ ਅਤੇ ਅਨੰਦ ਲੁੱਟੀਏ। 24ਕਿਉਂ ਕਿ ਮੇਰਾ
ਇਹ ਪੁੱਤਰ ਮਰ ਗਿਆ ਸੀ ਪਰ ਹੁਣ ਇਹ ਜਿਉਂਦਾ ਹੈ। ਉਹ
ਗੁਆਚ ਗਿਆ ਸੀ ਅਤੇ ਹੁਣ ਲੱਭ ਗਿਆ ਹੈ।’ ਤਾਂ ਸਾਰੇ ਜਸ਼ਨ
ਮਨਾਉਣ ਲੱਗੇ।

## ਵੱਡੇ ਪੁੱਤਰ ਦਾ ਪਰਤਨਾ

25“ਵੱਡਾ ਪੁੱਤਰ ਖੇਤ ਵਿੱਚ ਸੀ। ਜਦੋਂ ਉਹ ਵਾਪਸ ਮੁੜ ਰਿਹਾ
ਸੀ, ਅਤੇ ਘਰ ਦੇ ਨਜ਼ਦੀਕ ਆਇਆ ਤਾਂ ਉਸਨੇ ਨੱਚਣ ਅਤੇ
ਗਾਉਣ ਦੀਆਂ ਆਵਾਜ਼ਾਂ ਸੁਣੀਆਂ। 26ਉਸ ਨੇ ਇੱਕ ਨੌਕਰ ਨੂੰ
ਸੱਦਿਆ ਅਤੇ ਪੁੱਛਿਆ, ‘ਇਹ ਸਭ ਕੀ ਹੋ ਰਿਹਾ ਹੈ? 27ਨੌਕਰ ਨੇ
ਆਖਿਆ ‘ਤੁਹਾਡਾ ਭਰਾ ਵਾਪਸ ਆ ਗਿਆ ਹੈ। ਤੁਹਾਡੇ ਪਿਤਾ
ਜੀ ਬਹੁਤ ਖੁਸ਼ ਹਨ, ਕਿਉਂ ਜੁ ਉਹ ਠੀਕ-ਠਾਕ ਘਰ ਵਾਪਸ ਆ
ਗਿਆ ਹੈ, ਇਸ ਲਈ ਉਸ ਨੇ ਦਾਅਵਤ ਲਈ ਸਭ ਤੋਂ ਮੋਟਾ
ਵੱਛਾ ਵੱਢਿਆ ਹੈ।’ 28ਵੱਡਾ ਪੁੱਤਰ ਇੰਨਾ ਗੁੱਸੇ ਵਿੱਚ ਸੀ ਕਿ
ਉਹ ਖੁਸ਼ੀ ਵਿੱਚ ਸ਼ਰੀਕ ਨਹੀਂ ਹੋਣਾ ਚਾਹੁੰਦਾ ਸੀ। ਫ਼ੇਰ ਉਸ ਦਾ
ਪਿਤਾ ਬਾਹਰ ਆਇਆ ਅਤੇ ਉਸ ਨੂੰ ਅੰਦਰ ਆਉਣ ਲਈ ਬੇਨਤੀ
ਕੀਤੀ। 29ਪੁੱਤਰ ਨੇ ਆਪਣੇ ਪਿਤਾ ਨੂੰ ਕਿਹਾ, ‘ਮੈਂ ਇੰਨੇ ਸਾਲਾਂ ਤੋਂ
ਤੁਹਾਡੀ ਸੇਵਾ ਕਰ ਰਿਹਾ ਹਾਂ ਅਤੇ ਮੈਂ ਕਦੇ ਤੁਹਾਡਾ ਹੁਕਮ ਨਹੀਂ
ਮੋੜਿਆ ਪਰ ਤੁਸੀਂ ਕਦੇ ਵੀ ਮੈਨੂੰ ਮੇਰੇ ਮਿੱਤਰਾਂ ਨਾਲ ਦਾਅਵਤ
ਕਰਨ ਲਈ ਇੱਕ ਬੱਕਰੀ ਵੀ ਨਹੀਂ ਦਿੱਤੀ। 30ਪਰ ਜਦੋਂ ਤੁਹਾਡਾ
ਇਹ ਪੁੱਤਰ ਜਿਹੜਾ ਕੰਜਰੀਆਂ ਤੇ ਤੁਹਾਡਾ ਸਾਰਾ ਪੈਸਾ ਬਰਬਾਦ
ਕਰਕੇ ਵਾਪਸ ਆਇਆ ਹੈ, ਉਸ ਲਈ ਤੁਸੀਂ ਮੋਟਾ ਵੱਛਾ ਵੱਢਿਆ
ਹੈ।’ 31ਪਰ ਪਿਤਾ ਨੇ ਵੱਡੇ ਪੁੱਤਰ ਨੂੰ ਕਿਹਾ, ‘ਪੁੱਤਰ ਤੂੰ ਹਮੇਸ਼ਾ
ਮੇਰੇ ਕੋਲ ਹੈਂ, ਇਸ ਲਈ ਜੋ ਕੁਝ ਮੇਰਾ ਹੈ ਸੋ ਤੇਰਾ ਵੀ ਹੈ। 32ਪਰ
ਸਾਨੂੰ ਦਾਅਵਤ ਕਰਨੀ ਚਾਹੀਦੀ ਹੈ ਅਤੇ ਖੁਸ਼ ਹੋਣਾ ਚਾਹੀਦਾ ਹੈ
ਕਿਉਂ ਕਿ ਇਹ ਤੇਰਾ ਭਰਾ, ਮਰ ਗਿਆ ਸੀ, ਪਰ ਉਹ ਫ਼ਿਰ

ਜਿਉਂਦਾ ਹੋ ਗਿਆ ਹੈ। ਜਿਹੜਾ ਗੁਆਚਿਆ ਹੋਇਆ ਸੀ ਹੁਣ
ਲੱਭ ਗਿਆ ਹੈ।"

### ਸੱਚਾ ਧਨ

16 ਯਿਸੂ ਨੇ ਆਪਣੇ ਚੇਲਿਆਂ ਨੂੰ ਕਿਹਾ, "ਇੱਕ ਵਾਰ ਇੱਕ
ਬੜਾ ਧਨਾਢ ਆਦਮੀ ਸੀ। ਉਸਨੇ ਆਪਣਾ ਕਾਰੋਬਾਰ
ਸੰਭਾਲਣ ਲਈ ਇੱਕ ਮੁਖਤਿਆਰ ਰਖਿਆ। ਬਾਅਦ ਵਿੱਚ ਉਸ
ਨੂੰ ਪਤਾ ਚਲਿਆ ਕਿ ਉਸ ਦਾ ਮੁਖਤਿਆਰ ਉਸ ਨਾਲ ਧੋਖਾ ਕਰ
ਰਿਹਾ ਹੈ। 2ਤਾਂ ਉਸਨੇ ਉਸ ਨੂੰ ਅੰਦਰ ਬੁਲਾਇਆ ਅਤੇ ਕਿਹਾ,
"ਤੇਰੇ ਬਾਰੇ ਮੈਂ ਇਹ ਸਭ ਕੀ ਸੁਣ ਰਿਹਾ ਹਾਂ। ਮੈਨੂੰ ਮੇਰੇ ਸਾਰੇ
ਪੈਸੇ ਦਾ ਹਿਸਾਬ ਦੇ। ਤੂੰ ਇਸ ਤੋਂ ਬਾਅਦ ਮੇਰਾ ਮੁਖਤਿਆਰ
ਨਹੀਂ ਹੋ ਸਕਦਾ।" 3ਬਾਅਦ ਵਿੱਚ ਮੁਖਤਿਆਰ ਨੇ ਆਪਣੇ ਮਨ
ਵਿੱਚ ਸੋਚਿਆ, 'ਹੁਣ ਮੈਂ ਕੀ ਕਰਾਂਗਾ? ਮੇਰਾ ਮਾਲਕ ਤਾਂ ਮੈਨੂੰ
ਮੇਰੀ ਨੋਕਰੀ ਤੋਂ ਹਟਾ ਰਿਹਾ ਹੈ। ਮੇਰੇ ਵਿੱਚ ਖੋਦਣ ਦੀ ਤਾਕਤ
ਨਹੀਂ ਹੈ ਅਤੇ ਭੀਖ ਮੰਗਣ ਤੋਂ ਮੈਨੂੰ ਸ਼ਰਮ ਆਉਂਦੀ ਹੈ। 4ਮੈਂ
ਜਾਣ ਗਿਆਂ ਕਿ ਮੈਂ ਕੀ ਕਰਾਂ, ਜਿਸ ਵੇਲੇ ਮੈਂ ਮੁਖਤਿਆਰੀ ਤੋਂ
ਹਟਾਇਆ ਜਾਵਾਂਗਾ, ਮੈਂ ਕੁਝ ਅਜਿਹਾ ਕਰਾਂਗਾ ਕਿ ਲੋਕ ਆਪਣੇ
ਘਰਾਂ ਵਿੱਚ ਮੇਰਾ ਸਵਾਗਤ ਕਰਨਗੇ। 5ਤਾਂ ਉਸਨੇ ਆਪਣੇ ਮਾਲਕ
ਦੇ ਕਰਜ਼ਾਈਆਂ ਨੂੰ ਇੱਕ-ਇੱਕ ਕਰਕੇ ਆਪਣੇ ਕੋਲ ਸੱਦਿਆ
ਅਤੇ ਪਹਿਲੇ ਨੂੰ ਕਿਹਾ, 'ਤੂੰ ਮੇਰੇ ਮਾਲਕ ਦਾ ਕਿੰਨਾ ਦੇਣਾ ਹੈ?
6ਉਸ ਮਨੁੱਖ ਨੇ ਆਖਿਆ, 'ਮੈਂ ਉਸਦੇ ਜੈਤੂਨ ਦੇ ਤੇਲ ਦੇ ਅੱਠ
ਹਜ਼ਾਰ ਪੌਂਡ ਦੇਣੇ ਹਨ।' ਤਾਂ ਮੁਖਤਿਆਰ ਨੇ ਉਸ ਨੂੰ ਕਿਹਾ,
'ਆਪਣੀ ਵਹੀ ਲੈ ਅਤੇ ਬੈਠ ਕੇ ਚਾਰ ਹਜ਼ਾਰ ਪੌਂਡ ਲਿਖ ਦੇ।
7ਤਾਂ ਮੁਖਤਿਆਰ ਨੇ ਦੂਸਰੇ ਆਦਮੀ ਨੂੰ ਸਦਿਆ, 'ਤੂੰ ਮੇਰੇ ਮਾਲਕ
ਦੇ ਕਿੰਨੇ ਦੇਣੇ ਹਨ? ਉਸ ਮਨੁੱਖ ਨੇ ਜਵਾਬ ਦਿੱਤਾ, 'ਮੈਂ ਉਸ ਨੂੰ
ਕਣਕ ਦੇ ਸੱਠ ਹਜ਼ਾਰ ਪੌਂਡ ਦੇਣਦਾਰ ਹਾਂ, ਮੁਖਤਿਆਰ ਨੇ ਉਸ
ਨੂੰ ਆਖਿਆ, 'ਆਪਣੀ ਵਹੀ ਲੈ ਅਤੇ ਛੇਤੀ ਬੈਠ ਕੇ ਪੰਜਾਹ
ਹਜ਼ਾਰ ਪੌਂਡ ਲਿਖ ਦੇ।' 8ਬਾਅਦ ਵਿੱਚ ਮਾਲਕ ਨੇ ਆਪਣੇ
ਬੇਈਮਾਨ ਮੁਖਤਿਆਰ ਨੂੰ ਕਿਹਾ ਕਿ ਉਸ ਨੇ ਬੜੀ ਚਾਲਾਕੀ ਖੇਡੀ
ਹੈ। ਹਾਂ! ਦੁਨਿਆਵੀ ਲੋਕ ਆਤਮਕ ਲੋਕਾਂ ਨਾਲੋਂ ਆਪਣੇ ਸਮੇਂ ਦੇ
ਦੂਜੇ ਲੋਕਾਂ ਨਾਲ ਵਧੇਰੇ ਚਲਾਕੀ ਕਰਦੇ ਹਨ।

9"ਮੈਂ ਤੁਹਾਨੂੰ ਦੱਸਦਾ ਹਾਂ ਕਿ ਆਪਣੇ ਲਈ ਦੋਸਤ ਪ੍ਰਾਪਤ
ਕਰਨ ਵਾਸਤੇ ਤੁਹਾਡੇ ਕੋਲ ਜਿੰਨੀ ਵੀ ਦੁਨਿਆਵੀ ਦੌਲਤ ਹੈ,
ਇਸਤੇਮਾਲ ਕਰੋ। ਜਦੋਂ ਦੁਨਿਆਵੀ ਦੋਲਤ ਮੁੱਕ ਜਾਵੇਗੀ ਤਾਂ
ਤੁਹਾਡਾ ਸਦੀਵੀ ਘਰਾਂ ਵਿੱਚ ਸੁਆਗਤ ਕੀਤਾ ਜਾਵੇਗਾ। 10ਜੇਕਰ
ਕੋਈ ਮਨੁੱਖ ਛੋਟੀਆਂ ਵਸਤਾਂ ਬਾਰੇ ਭਰੋਸੇਮੰਦ ਹੈ, ਉਸ ਤੇ ਵੱਡੀਆਂ
ਵਸਤਾਂ ਬਾਰੇ ਵੀ ਭਰੋਸਾ ਕੀਤਾ ਜਾ ਸਕਦਾ ਹੈ। ਪਰ ਜੇਕਰ ਕੋਈ
ਮਨੁੱਖ ਛੋਟੀਆਂ ਚੀਜ਼ਾਂ ਵਿੱਚ ਬੇਇਮਾਨ ਹੋਵੇਗਾ ਤਾਂ ਉਹ ਵੱਡੀਆਂ
ਵਸਤਾਂ ਵਿੱਚ ਵੀ ਬੇਇਮਾਨੀ ਕਰ ਸਕਦਾ ਹੈ। 11ਜੇਕਰ ਤੁਸੀਂ
ਇਹ ਸਾਬਤ ਨਹੀਂ ਕਰ ਸਕਦੇ ਕਿ ਤੁਸੀਂ ਦੁਨਿਆਵੀ ਦੌਲਤ
ਨਾਲ ਵਿਸ਼ਵਾਸਯੋਗ ਹੋ, ਤਾਂ ਫਿਰ ਤੁਹਾਨੂੰ ਸੱਚੀ ਦੋਲਤ ਕੌਣ
ਸੌਂਪੇਗਾ? 12ਜੇਕਰ ਤੁਸੀਂ ਇਹ ਸਾਬਤ ਨਹੀਂ ਕਰਦੇ ਕਿ ਤੁਸੀਂ
ਦੂਜਿਆਂ ਦੀ ਮਲਕੀਅਤ ਨਾਲ ਵਫ਼ਾਦਾਰ ਨਹੀਂ ਹੋ, ਤਾਂ ਫ਼ਿਰ
ਤੁਹਾਨੂੰ ਆਪਣੇ ਲਈ ਕੌਣ ਮਲਕੀਅਤ ਦੇਵੇਗਾ?

13"ਕੋਈ ਵੀ ਸੇਵਕ ਇੱਕੋ ਵੇਲੇ ਦੋ ਮਾਲਕਾਂ ਦੀ ਸੇਵਾ ਨਹੀਂ
ਕਰ ਸਕਦਾ। ਉਹ ਇੱਕ ਨੂੰ ਪਿਆਰ ਕਰੇਗਾ ਅਤੇ ਦੂਜੇ ਨੂੰ ਨਫਰਤ
ਜਾਂ ਇੱਕ ਨਾਲ ਵਫਾਦਾਰ ਹੋਵੇਗਾ ਅਤੇ ਦੂਜੇ ਨਾਲ ਅਣਗਹਿਲੀ
ਕਰੇਗਾ। ਤੁਸੀਂ ਪ੍ਰਭੂ ਅਤੇ ਪੈਸੇ ਦੀ ਇੱਕੋ ਵੇਲੇ ਸੇਵਾ ਨਹੀਂ ਕਰ
ਸਕਦੇ।"

### ਪ੍ਰਭੂ ਦਾ ਨੇਮ ਨਹੀਂ ਬਦਲਿਆ ਜਾ ਸਕਦਾ

(ਮੱਤੀ *11:12–13*)

14ਜਦੋਂ ਪੈਸੇ ਨੂੰ ਪਿਆਰ ਕਰਨ ਵਾਲੇ ਫ਼ਰੀਸੀਆਂ ਨੇ ਇਹ
ਸੁਣਿਆਂ ਤਾਂ ਉਨਾਂ ਨੇ ਯਿਸੂ ਦਾ ਮਜ਼ਾਕ ਉਡਾਇਆ। 15ਯਿਸੂ ਨੇ
ਉਨ੍ਹਾਂ ਨੂੰ ਕਿਹਾ, "ਤੁਸੀਂ ਲੋਕਾਂ ਸਾਮ੍ਹਣੇ ਆਪਣੇ-ਆਪ ਨੂੰ ਬੜਾ
ਚੰਗਾ ਕਰਕੇ ਵਿਖਾਉਂਦੇ ਹੋ, ਪਰ ਪ੍ਰਭੂ ਤੁਹਾਡੇ ਦਿਲਾਂ ਦੀਆਂ ਜਾਣਦਾ
ਹੈ। ਜਿਸ ਕਾਸੇ ਨੂੰ ਵੀ ਲੋਕ ਮੁੱਲਵਾਨ ਸਮਝਦੇ ਹਨ, ਪਰਮੇਸ਼ੁਰ
ਲਈ ਉਸਦੀ ਕੋਈ ਕੀਮਤ ਨਹੀਂ।"

16"ਪ੍ਰਭੂ ਜਾਣਦਾ ਹੈ ਕਿ ਲੋਕ ਮੂਸਾ ਦੀ ਸ਼ਰ੍ਹਾ ਅਤੇ ਨਬੀਆਂ
ਦੀਆ ਲਿਖਤਾਂ ਦੀ ਯੂਹੰਨਾ ਦੇ ਸਮੇਂ ਤੱਕ ਮੁਨਾਦੀ ਹੋ ਚੁੱਕੀ ਸੀ।
ਉਸ ਤੋਂ ਬਾਅਦ ਪਰਮੇਸ਼ੁਰ ਦੇ ਰਾਜ ਦੇ ਸੰਦੇਸ਼ ਦਾ ਪ੍ਰਚਾਰ ਕੀਤਾ
ਜਾ ਰਿਹਾ ਹੈ। ਬਹੁਤ ਸਾਰੇ ਪਰਮੇਸ਼ੁਰ ਦੇ ਰਾਜ ਵਿੱਚ ਆਉਣ
ਲਈ ਜ਼ੋਰ ਜ਼ਬਰਦਸਤੀ ਕਰ ਰਹੇ ਹਨ।

17ਸ਼ਰਾ ਦੇ ਇੱਕ ਅੱਖਰ ਦੇ ਇੱਕ ਹਿੱਸੇ ਦੇ ਬਦਲਣ ਨਾਲੋਂ
ਸਵਰਗ ਅਤੇ ਧਰਤੀ ਦਾ ਮਿਟ ਜਾਣਾ ਸੌਖਾ ਹੈ।

### ਤਲਾਕ ਅਤੇ ਦੂਜਾ ਵਿਆਹ

18"ਕੋਈ ਵੀ ਜੋ ਆਪਣੀ ਔਰਤ ਨੂੰ ਤਲਾਕ ਦਿੰਦਾ ਹੈ ਅਤੇ
ਦੂਜੀ ਔਰਤ ਨਾਲ ਵਿਆਹ ਕਰਦਾ ਹੈ ਉਹ ਇੱਕ ਬਦਕਾਰ ਹੈ।
ਇਸੇ ਤਰ੍ਹਾਂ ਹੀ ਉਹ ਆਦਮੀ ਜੋ ਤਲਾਕ ਦਿੱਤੀ ਹੋਈ ਔਰਤ ਨਾਲ
ਵਿਆਹ ਕਰਦਾ ਹੈ ਉਹ ਵੀ ਇੱਕ ਬਦਕਾਰ ਹੈ।"

### ਅਮੀਰ ਆਦਮੀ ਅਤੇ ਲਾਜ਼ਰ

19ਯਿਸੂ ਨੇ ਆਖਿਆ, "ਇੱਕ ਅਮੀਰ ਆਦਮੀ ਸੀ। ਉਹ ਮਹੀਨ
ਕੀਮਤੀ ਵਸਤਰ ਪਹਿਨਦਾ ਅਤੇ ਹਰ ਰੋਜ਼ ਐਸ਼ ਪ੍ਰਸਤੀ ਦੀ
ਜ਼ਿੰਦਗੀ ਜਿਉਂਦਾ ਸੀ। 20ਉੱਥੇ ਇੱਕ ਲਾਜ਼ਰ ਨਾਂ ਦਾ ਮੰਗਤਾ
ਸੀ ਜਿਸ ਦਾ ਸਾਰਾ ਸਰੀਰ ਫੋੜਿਆਂ ਨਾਲ ਭਰਿਆ ਹੋਇਆ ਸੀ।
ਉਹ ਅਕਸਰ ਅਮੀਰ ਆਦਮੀ ਦੇ ਦਰ ਅੱਗੇ ਪਿਆ ਹੁੰਦਾ ਸੀ।
21ਉਸ ਨੂੰ ਅਮੀਰ ਆਦਮੀ ਦੀ ਮੇਜ਼ ਤੋਂ ਬਚੇ ਹੋਏ ਭੋਜਨ ਲਈ
ਵੀ ਤੀਬ੍ਰ ਇੱਛਾ ਰਹਿੰਦੀ ਸੀ। ਸਗੋਂ ਕੁੱਤੇ ਆ ਕੇ ਉਸ ਦੇ ਫੋੜਿਆਂ
ਨੂੰ ਵੀ ਚਟਦੇ। 22ਫ਼ੇਰ ਗਰੀਬ ਲਾਜ਼ਰ ਮਰ ਗਿਆ ਦੂਤਾਂ ਨੇ ਉਸ
ਨੂੰ ਲਿਆ ਅਤੇ ਅਬਰਾਹਾਮ ਦੇ ਪਾਸੇ ਪਾ ਦਿੱਤਾ, ਫ਼ੇਰ ਉਹ ਅਮੀਰ
ਆਦਮੀ ਵੀ ਮਰ ਗਿਆ ਅਤੇ ਦਫਨਾਇਆ ਗਿਆ। 23ਉਸ ਨੇ
ਪਾਤਾਲ ਵਿੱਚੋਂ ਜਿੱਥੇ ਉਹ ਦੁੱਖ ਝੱਲ ਰਿਹਾ ਸੀ ਆਪਣੀਆਂ ਅੱਖਾਂ
ਚੁੱਕੀਆਂ ਅਤੇ ਦੂਰ ਅਬਰਾਹਾਮ ਦੇ ਨਾਲ ਲਾਜ਼ਰ ਨੂੰ ਵੇਖਿਆ।
24ਤਾਂ ਉਸ ਨੇ ਆਵਾਜ਼ ਮਾਰ ਕੇ ਕਿਹਾ, 'ਪਿਤਾ ਅਬਰਾਹਾਮ! ਮੇਰੇ
ਤੇ ਮਿਹਰ ਕਰ। ਲਾਜ਼ਰ ਨੂੰ ਪਾਣੀ ਵਿੱਚ ਆਪਣੀ ਉਂਗਲ ਭਿਉਂ
ਕੇ ਮੇਰੀ ਜੀਭ ਗਿੱਲੀ ਕਰਨ ਲਈ ਭੇਜ, ਕਿਉਂ ਜੋ ਮੈਂ ਇਸ ਅੱਗ

ਵਿੱਚ ਦੁੱਖ ਝੱਲ ਰਿਹਾ ਹਾਂ।' 25ਪਰ ਅਬਰਾਹਾਮ ਨੇ ਆਖਿਆ,
'ਮੇਰੇ ਪੁੱਤਰ, ਯਾਦ ਕਰ ਜੋ ਤੂੰ ਧਰਤੀ ਤੇ ਆਪਣੇ ਜੀਉਂਦੇ ਜੀਅ
ਆਪਣੀਆਂ ਸਾਰੀਆਂ ਵਸਤਾਂ ਭੋਗ ਚੁੱਕਾ ਹੈਂ ਅਤੇ ਲਾਜ਼ਰ ਨੇ
ਸਾਰੀਆਂ ਮਾੜੀਆਂ ਵਸਤਾਂ ਭੋਗੀਆਂ ਹਨ। ਇਸ ਲਈ ਉਹ ਹੁਣ
ਸੁਖ ਭੋਗ ਰਿਹਾ ਹੈ ਤੇ ਤੂੰ ਦੁੱਖ। 26ਇਸਤੋਂ ਇਲਾਵਾ ਤੇਰੇ ਤੇ ਸਾਡੇ
ਵਿਚਕਾਰ ਇੱਕ ਗਹਿਰੀ ਖੱਡ ਹੈ, ਇਸ ਲਈ ਕੋਈ ਵੀ, ਜੋ ਤੇਰੀ
ਮਦਦ ਕਰਨੀ ਚਾਹੁੰਦਾ ਹੈ, ਇੱਥੋਂ ਪਾਰ ਲੰਘ ਕੇ ਤੇਰੇ ਪਾਸੇ ਨਹੀਂ
ਆ ਸਕਦਾ ਅਤੇ ਨਾ ਹੀ ਕੋਈ ਤੇਰੇ ਪਾਸਿਓਂ ਪਾਰ ਲੰਘ ਕੇ ਸਾਡੇ
ਪਾਸੇ ਆ ਸਕਦਾ ਹੈ।' 27ਤਾਂ ਅਮੀਰ ਆਦਮੀ ਨੇ ਕਿਹਾ, 'ਫ਼ੇਰ
ਪਿਤਾ ਅਬਰਾਹਾਮ ਮੈਂ ਤੇਰੇ ਅੱਗੇ ਲਾਜ਼ਰ ਨੂੰ ਧਰਤੀ ਤੇ ਮੇਰੇ ਪਿਤਾ
ਦੇ ਘਰ ਭੇਜਣ ਦੀ ਬੇਨਤੀ ਕਰਦਾ ਹਾਂ, ਕਿਉਂ ਕਿ ਮੇਰੇ ਪੰਜ ਭਰਾ
ਹਨ। 28ਲਾਜ਼ਰ ਜਾ ਕੇ ਮੇਰੇ ਭਰਾਵਾਂ ਨੂੰ ਚੇਤੰਨਾ ਕਰ ਆਵੇ ਕਿ
ਉਹ ਇਸ ਪਾਤਾਲ ਦੇ ਨਰਕ ਕੁੰਡ ਵਿੱਚ ਨਾ ਆਉਣ।' 29ਪਰ
ਅਬਰਾਹਾਮ ਨੇ ਆਖਿਆ, 'ਉਨ੍ਹਾਂ ਕੋਲ ਮੂਸਾ ਦੇ ਨੇਮ ਅਤੇ ਨਬੀਆਂ
ਦੀਆਂ ਲਿਖਤਾਂ ਹਨ: ਉਨ੍ਹਾਂ ਨੂੰ ਉਨ੍ਹਾਂ ਦੇ ਉਪਦੇਸ਼ ਦਾ ਅਨੁਸਰਣ
ਕਰਨ ਦੇ। 30ਪਰ ਉਸ ਧਨਾਢ ਨੇ ਕਿਹਾ, 'ਨਹੀਂ ਪਿਤਾ
ਅਬਰਾਹਾਮ! ਜੇਕਰ ਕੋਈ ਮੁਰਦਿਆਂ ਵਿੱਚੋਂ ਉਨ੍ਹਾਂ ਕੋਲ ਜਾਵੇ ਤਾਂ
ਉਹ ਵਿਸ਼ਵਾਸ ਕਰਨਗੇ ਅਤੇ ਆਪਣੇ ਦਿਲ ਅਤੇ ਜੀਵਨ ਬਦਲ
ਲੈਣਗੇ।' 31ਪਰ ਅਬਰਾਹਾਮ ਨੇ ਉਸ ਨੂੰ ਆਖਿਆ, 'ਜੇਕਰ ਉਹ
ਮੂਸਾ ਅਤੇ ਨਬੀਆਂ ਨੂੰ ਨਹੀਂ ਸੁਨਣਗੇ, ਤਾਂ ਫ਼ੇਰ ਉਹ ਉਸ ਨੂੰ ਵੀ
ਨਹੀਂ ਸੁਨਣਗੇ ਜੋ ਮੁਰਦਿਆਂ ਤੋਂ ਉਭਰਦਾ ਹੈ।'"

### ਪਾਪਾਂ ਦਾ ਕਾਰਣ ਨਾ ਬਣੋ ਅਤੇ ਮੁਆਫ਼ੀ ਲਈ ਤਿਆਰ ਰਹੋ

(ਮੱਤੀ *18:6–7, 21–22*; ਮਰਕੁਸ *9:42*)

17 ਯਿਸੂ ਨੇ ਆਪਣੇ ਚੇਲਿਆਂ ਨੂੰ ਆਖਿਆ, "ਯਕੀਨੀ ਤੌਰ
ਤੇ ਅਜਿਹੀਆਂ ਗੱਲਾਂ ਹੋਣਗੀਆਂ ਜੋ ਲੋਕਾਂ ਲਈ ਪਾਪ
ਦਾ ਕਾਰਣ ਬਣਨਗੀਆਂ। ਪਰ ਇਹ ਉਸ ਬੰਦੇ ਲਈ ਭਿਆਨਕ
ਹੋਵੇਗਾ ਜੋ ਇਨ੍ਹਾਂ ਗੱਲਾਂ ਦਾ ਕਾਰਣ ਹੋਵੇਗਾ। 2ਇਨ੍ਹਾਂ ਕਮਜ਼ੋਰ
ਲੋਕਾਂ ਨੂੰ ਪਾਪ ਕਮਾਉਣ ਦਾ ਕਾਰਣ ਬਨਣ ਨਾਲੋਂ ਉਸ ਮਨੁੱਖ
ਲਈ ਇਹ ਚੰਗਾ ਹੋਵੇਗਾ ਕਿ ਉਸ ਦੇ ਗਲ ਵਿੱਚ ਚੱਕੀ ਦਾ ਪੁੜ
ਬੰਨ੍ਹ ਕੇ ਉਸ ਨੂੰ ਸਮੁੰਦਰ ਵਿੱਚ ਸੁਟ ਦਿੱਤਾ ਜਾਵੇ। 3ਖਬਰਦਾਰ
ਰਹੋ!

"ਜੇਕਰ ਤੁਹਾਡਾ ਭਰਾ ਪਾਪ ਕਰੇ ਤਾਂ ਉਸ ਨੂੰ ਦੱਸੋ ਕਿ ਉਹ
ਗਲਤ ਹੈ।' ਜੇਕਰ ਉਹ ਮੁਆਫ਼ੀ ਮੰਗਦਾ ਹੈ ਤਾਂ ਉਸ ਨੂੰ ਮੁਆਫ਼
ਕਰ ਦਿਉ। 4ਜੇਕਰ ਤੁਹਾਡਾ ਭਰਾ ਇੱਕ ਦਿਨ ਵਿੱਚ ਸੱਤ ਵਾਰ
ਤੁਹਾਡਾ ਬੁਰਾ ਕਰਦਾ ਹੈ ਅਤੇ ਹਰ ਵਾਰ ਤੁਹਾਡੇ ਕੋਲ ਵਾਪਸ
ਆਕੇ ਖਿਮਾ ਮੰਗਦਾ ਹੈ ਤਾਂ ਉਸ ਨੂੰ ਖਿਮਾ ਕਰ ਦਿਉ।"

### ਤੇਰਾ ਵਿਸ਼ਵਾਸ ਕਿੰਨਾਂ ਵੱਡਾ ਹੈ

5ਰਸੂਲਾਂ ਨੇ ਯਿਸੂ ਨੂੰ ਕਿਹਾ, "ਸਾਡਾ ਵਿਸ਼ਵਾਸ ਵਧਾਅ।"
6ਪ੍ਰਭੂ ਨੇ ਆਖਿਆ, "ਜੇਕਰ ਤੁਹਾਨੂੰ ਸਰ੍ਹੋਂ ਦੇ ਦਾਣੇ ਜਿੰਨੀ ਵੀ
ਆਸਥਾ ਹੈ, ਤਾਂ ਤੁਸੀਂ ਇਸ ਤੂਤ ਦੇ ਦ੍ਰਖਤ ਨੂੰ ਵੀ ਹੁਕਮ ਦੇ
ਸਕਦੇ ਹੋ, 'ਜਾ, ਆਪਣੇ-ਆਪ ਨੂੰ ਉਖਾੜ ਤੇ ਸਮੁੰਦਰ ਵਿੱਚ ਲੱਗ
ਜਾ' ਤਾਂ ਉਹ ਤੁਹਾਡੀ ਗੱਲ ਮੰਨ ਲਵੇਗਾ।

### ਚੰਗੇ ਸੇਵਕ ਬਣੋ

7"ਫਰਜ਼ ਕਰੋ ਤੁਹਾਡੇ ਵਿੱਚੋਂ ਕਿਸੇ ਇੱਕ ਕੋਲ ਨੌਕਰ ਹੋਵੇ ਜੋ
ਖੇਤਾਂ ਵਿੱਚ ਕੰਮ ਕਰਦਾ ਹੋਵੇ, ਹੱਲ ਵਾਹੁੰਦਾ ਹੋਵੇ ਜਾਂ ਭੇਡਾਂ ਦੀ
ਰਖਵਾਲੀ ਕਰਦਾ ਹੋਵੇ, ਜਦੋਂ ਉਹ ਖੇਤ ਤੋਂ ਵਾਪਸ ਆਉਂਦਾ ਹੈ,
ਕੀ ਤੁਸੀਂ ਉਸ ਨੂੰ ਆਖੋਂਗੇ, 'ਛੇਤੀ ਆ ਅਤੇ ਭੋਜਨ ਲਈ ਬੈਠ
ਜਾ?' 8ਨਹੀਂ! ਤੁਸੀਂ ਆਪਣੇ ਸੇਵਕ ਨੂੰ ਆਖੋਗੇ, 'ਮੇਰੇ ਲਈ
ਰਾਤ ਦਾ ਭੋਜਨ ਤਿਆਰ ਕਰ, ਕੱਪੜੇ ਪਾ ਅਤੇ ਜਦੋਂ ਤੀਕ ਮੈਂ
ਖਾਂਦਾ ਤੇ ਪੀਂਦਾ ਹਾਂ, ਮੇਰੀ ਸੇਵਾ ਕਰ। ਫਿਰ ਤੂੰ ਖਾ ਪੀ ਸਕਦਾ
ਹੈਂ। 9ਕੀ ਉਹ ਆਪਣੇ ਆਦੇਸ਼ ਨੂੰ ਮੰਨਣ ਲਈ ਅਤੇ ਆਪਣੇ
ਉਸ ਨੋਕਰ ਦਾ ਧੰਨਵਾਦ ਕਰਨ ਲਈ ਮਜ਼ਬੂਰ ਹੈ। 10ਇਸੇ
ਤਰ੍ਹਾਂ ਤੁਹਾਡੇ ਨਾਲ ਹੁੰਦਾ ਹੈ? ਜੇ ਤੁਸੀਂ ਉਹ ਸਭ ਕੁਝ ਉਵੇਂ ਹੀ
ਕੀਤਾ ਹੈ, ਜਿਵੇਂ ਤੁਹਾਨੂੰ ਕਰਨ ਲਈ ਕਿਹਾ ਗਿਆ ਸੀ, ਤਾਂ ਤੁਹਾਨੂੰ
ਆਖਣਾ ਚਾਹੀਦਾ ਹੈ ਕਿ ਅਸੀਂ ਕਿਸੇ ਖਾਸ ਧੰਨਵਾਦ ਦੇ ਅਧਿਕਾਰੀ
ਨਹੀਂ। ਅਸੀਂ ਤਾਂ ਸਿਰਫ ਉਹੀ ਕੁਝ ਕੀਤਾ ਹੈ ਜੋ ਕੁਝ ਸਾਂਨੂੰ
ਕਰਨਾ ਚਾਹੀਦਾ ਹੈ।'"

### ਧੰਨਵਾਦੀ ਬਣੋ

11ਜਦੋਂ ਯਿਸੂ ਯਰੂਸ਼ਲਮ ਵੱਲ ਜਾ ਰਿਹਾ ਸੀ। ਉਹ ਗਲੀਲ
ਅਤੇ ਸਾਮਰਿਯਾ ਰਾਹੀਂ ਲੰਘਿਆ। 12ਜਦੋਂ ਉਹ ਇੱਕ ਪਿੰਡ ਵਿੱਚ
ਵੜ ਰਿਹਾ ਸੀ, ਉੱਥੇ ਉਸ ਨੂੰ ਦਸ ਕੋੜ੍ਹੀ ਮਿਲੇ। ਉਹ ਉਸ ਤੋਂ
ਥੋੜੀ ਦੂਰੀ ਤੇ ਖੜ੍ਹੇ ਹੋ ਗਏ। 13ਪਰ ਉਨ੍ਹਾਂ ਸਾਰਿਆਂ ਨੇ ਉਸ ਅੱਗੇ
ਤਰਲਾ ਕੀਤਾ, "ਯਿਸੂ ਸੁਆਮੀ, ਕਿਰਪਾ ਕਰਕੇ ਸਾਡੇ ਤੇ ਰਹਿਮ
ਕਰ।"

14ਜਦੋਂ ਯਿਸੂ ਨੇ ਉਨ੍ਹਾਂ ਮਨੁੱਖਾਂ ਨੂੰ ਵੇਖਿਆ ਤਾਂ ਕਿਹਾ, "ਜਾਓ
ਅਤੇ ਆਪਣੇ ਆਪ ਨੂੰ ਜਾ ਕੇ ਜਾਜਕਾਂ ਨੂੰ ਦਿਖਾਵੋ।"

ਜਦੋਂ ਉਹ ਦਸ ਆਦਮੀ ਜਾਜਕਾਂ ਵੱਲ ਜਾ ਰਹੇ ਸਨ ਤਾਂ ਉਹ
ਠੀਕ ਹੋ ਚੁਕੇ ਸਨ। 15ਜਦੋਂ ਉਨ੍ਹਾਂ ਵਿੱਚੋਂ ਇੱਕ ਨੇ ਵੇਖਿਆ ਕਿ
ਉਹ ਚੰਗਾ ਹੋ ਗਿਆ ਸੀ ਤਾਂ ਉਹ ਯਿਸੂ ਕੋਲ ਵਾਪਸ ਆਇਆ
ਅਤੇ ਉੱਚੀ ਆਵਾਜ਼ ਵਿੱਚ ਪ੍ਰਭੂ ਦੀ ਉਸਤਤਿ ਕਰਨ ਲੱਗਾ।
16ਉਸਨੇ ਯਿਸੂ ਦੇ ਚਰਨਾਂ ਅੱਗੇ ਸਿਰ ਝੁਕਾਇਆ ਅਤੇ ਯਿਸੂ ਦਾ
ਸ਼ੁਕਰਾਨਾ ਕੀਤਾ। ਇਹ ਆਦਮੀ ਯਹੂਦੀ ਨਹੀਂ ਸਾਮਰੀ ਸੀ।
17ਯਿਸੂ ਨੇ ਜਵਾਬ ਦਿੱਤਾ, "ਕੀ ਸਾਰੇ ਦਸ ਚੰਗੇ ਨਹੀਂ ਹੋਏ,
ਬਾਕੀ ਦੇ ਨੌ ਕਿੱਥੇ ਹਨ? 18ਕੀ ਇਹ ਵਿਦੇਸ਼ੀ ਸਾਮਰਿਯਾ ਤੋਂ ਹੈ,
ਜੋ ਸਿਰਫ ਇਕ ਪਰਮੇਸ਼ੁਰ ਦੀ ਉਸਤਤਿ ਲਈ ਵਾਪਸ ਆਇਆ
ਹੈ?" 19ਤਦ ਯਿਸੂ ਨੇ ਉਸ ਨੂੰ ਆਖਿਆ, "ਖੜ੍ਹਾ ਹੋ! ਅਤੇ ਜਾ।
ਤੇਰੀ ਆਸਥਾ ਨੇ ਹੀ ਤੈਨੂੰ ਰਾਜ਼ੀ ਕੀਤਾ ਹੈ।"

### ਪਰਮੇਸ਼ੁਰ ਦਾ ਰਾਜ ਤੁਹਾਡੇ ਅੰਦਰ ਹੈ

(ਮੱਤੀ *24:23–28, 37–41*)

20ਇੱਕ ਫਰੀਸੀ ਨੇ ਯਿਸੂ ਨੂੰ ਪੁੱਛਿਆ, "ਪਰਮੇਸ਼ੁਰ ਦਾ ਰਾਜ
ਕਦੋਂ ਆਵੇਗਾ?"

ਯਿਸੂ ਨੇ ਆਖਿਆ, "ਪਰਮੇਸ਼ੁਰ ਦਾ ਰਾਜ ਆਵੇਗਾ ਪਰ ਇਸ
ਤਰ੍ਹਾਂ ਨਹੀਂ ਕਿ ਤੁਸੀਂ ਇਸ ਨੂੰ ਆਪਣੀਆਂ ਅੱਖਾਂ ਨਾਲ ਵੇਖਣ ਦੇ
ਯੋਗ ਹੋਵੋਂ। 21ਅਤੇ ਨਾ ਹੀ ਲੋਕ ਇਹ ਕਹਿਣਗੇ ਕਿ 'ਵੇਖੋ,

ਪਰਮੇਸ਼ੁਰ ਦਾ ਰਾਜ ਇੱਥੇ ਹੈ', ਜਾਂ 'ਇਹ ਉੱਥੇ ਹੈ।' ਨਹੀਂ, ਸਗੋਂ ਪਰਮੇਸ਼ੁਰ ਦਾ ਰਾਜ ਤੁਹਾਡੇ ਅੰਦਰ ਹੈ।"

**22**ਤਦ ਯਿਸੂ ਨੇ ਆਪਣੇ ਚੇਲਿਆਂ ਨੂੰ ਆਖਿਆ, "ਉਹ ਸਮਾਂ ਆਵੇਗਾ ਜਦ ਤੁਸੀਂ ਮਨੁੱਖ ਦੇ ਪੁੱਤਰ ਦੇ ਦਿਨਾਂ ਵਿੱਚੋਂ ਕਿਸੇ ਇੱਕ ਦਿਨ ਨੂੰ ਵੇਖਣਾ ਚਾਹੋਗੇ ਪਰ ਤੁਸੀਂ ਵੇਖਣ ਯੋਗ ਨਹੀਂ ਹੋਵੋਂਗੇ। **23**ਲੋਕ ਤੁਹਾਨੂੰ ਦੱਸਣਗੇ, 'ਵੇਖੋ, 'ਇਹ ਉੱਥੇ ਹੈ।' ਜਾਂ 'ਵੇਖੋ, ਉਹ ਇੱਥੇ ਹੈ।' ਤੁਸੀਂ ਜਿੱਥੇ ਹੋ ਉੱਥੇ ਹੀ ਠਹਿਰੋ; ਅਤੇ ਜਾਕੇ ਉਨ੍ਹਾਂ ਦਾ ਅਨੁਸਰਣ ਨਾ ਕਰੋ।

## ਜਦੋਂ ਯਿਸੂ ਮੁੜ ਪ੍ਰਗਟਿਆ

**24**"ਜਦੋਂ ਮਨੁੱਖ ਦਾ ਪੁਤਰ ਆਵੇਗਾ, ਉਹ ਸਪਸ਼ਟ ਤੌਰ ਤੇ ਉਸ ਬਿਜਲੀ ਦੀ ਤਰ੍ਹਾਂ ਦਿਸੇਗਾ ਜੋ ਅਕਾਸ਼ ਨੂੰ ਇੱਕ ਹੱਦ ਤੋਂ ਦੂਸਰੀ ਹੱਦ ਤੱਕ ਚਮਕਾਉਂਦੀ ਹੈ। **25**ਪਰ ਪਹਿਲਾਂ, ਮਨੁੱਖ ਦੇ ਪੁੱਤਰ ਨੂੰ ਬਹੁਤ ਤਸੀਹੇ ਝੱਲਣੇ ਪੈਣਗੇ ਅਤੇ ਉਸਨੂੰ ਇਸ ਪੀੜ੍ਹੀ ਦੇ ਲੋਕਾਂ ਦੁਆਰਾ ਨਾਮੰਜ਼ੂਰ ਕੀਤਾ ਜਾਵੇਗਾ। **26**ਜਿਸ ਤਰ੍ਹਾਂ ਨੂਹ ਦੇ ਦਿਨਾਂ ਵਿੱਚ ਹੋਇਆ ਸੀ ਉਸੇ ਤਰ੍ਹਾਂ ਮਨੁੱਖ ਦੇ ਪੁੱਤਰ ਦੇ ਦਿਨਾਂ ਵਿੱਚ ਵੀ ਹੋਵੇਗਾ। **27**ਜਦੋਂ ਤੱਕ ਨੂਹ ਨੇ ਕਿਸ਼ਤੀ ਵਿੱਚ ਪ੍ਰਵੇਸ਼ ਕੀਤਾ, ਲੋਕ ਖਾਂਦੇ-ਪੀਂਦੇ, ਵਿਆਹ ਕਰਦੇ ਅਤੇ ਵਿਆਹੇ ਜਾਂਦੇ ਸਨ। ਪਰ ਤਦ ਹੜ੍ਹ ਆਇਆ ਅਤੇ ਉਸ ਵਿੱਚ ਸਭ ਲੋਕ ਖਤਮ ਹੋ ਗਏ।

**28**"ਇਸੇ ਤਰ੍ਹਾਂ ਹੀ ਲੂਤ ਦੇ ਸਮੇਂ ਵਿੱਚ ਵਾਪਰਿਆ। ਲੋਕ ਖਾਂਦੇ-ਪੀਂਦੇ, ਖਰੀਦਦੇ, ਵੇਚਦੇ, ਬੀਜਦੇ ਅਤੇ ਘਰ ਬਣਾਉਂਦੇ ਸਨ। **29**ਉਸ ਦਿਨ ਜਦੋਂ ਲੂਤ ਸਦੂਮ ਤੋਂ ਬਾਹਰ ਆਇਆ ਫਿਰ ਅਕਾਸ਼ ਤੋਂ ਅੱਗ ਅਤੇ ਗੰਧਕ ਦਾ ਮੀਂਹ ਪਿਆ ਅਤੇ ਹਰ ਕੋਈ ਮਰ ਗਿਆ। **30**ਇਹ ਬਿਲਕੁਲ ਇਸੇ ਤਰ੍ਹਾਂ ਹੀ ਹੋਵੇਗਾ ਜਦੋਂ ਮਨੁੱਖ ਦਾ ਪੁਤਰ ਪ੍ਰਗਟ ਹੋਵੇਗਾ।

**31**"ਉਸ ਦਿਨ ਜੇਕਰ ਕੋਈ ਆਪਣੇ ਘਰ ਦੀ ਛੱਤ ਤੇ ਹੈ, ਅਤੇ ਉਸ ਦੀਆਂ ਚੀਜ਼ਾਂ ਘਰ ਦੇ ਅੰਦਰ ਹਨ ਤਾਂ ਉਨ੍ਹਾਂ ਨੂੰ ਲੈਣ ਵਾਸਤੇ ਉਸ ਨੂੰ ਥੱਲੇ ਨਹੀਂ ਜਾਣਾ ਚਾਹੀਦਾ। ਇਸੇ ਤਰ੍ਹਾਂ ਹੀ ਜੇਕਰ ਕੋਈ ਖੇਤ ਵਿੱਚ ਹੈ, ਉਸ ਨੂੰ ਵਾਪਸ ਘਰ ਨਹੀਂ ਆਉਣਾ ਚਾਹੀਦਾ। **32**ਯਾਦ ਰਖੋ ਕਿ ਲੂਤ ਦੀ ਪਤਨੀ* ਨਾਲ ਕੀ ਹੋਇਆ ਸੀ? **33**ਜਿਹੜਾ ਮਨੁੱਖ ਆਪਣੀ ਜਾਨ ਨੂੰ ਬਚਾਉਣ ਦੀ ਕੋਸ਼ਿਸ਼ ਕਰੇਗਾ ਉਸ ਨੂੰ ਗੁਆ ਬੈਠੇਗਾ ਅਤੇ ਜਿਹੜਾ ਕੋਈ ਉਸ ਨੂੰ ਗੁਆਵੇ ਉਸ ਨੂੰ ਵਾਪਸ ਪਾ ਲਵੇਗਾ। **34**ਮੈਂ ਤੁਹਾਨੂੰ ਦੱਸਦਾ ਹਾਂ ਕਿ ਉਸ ਰਾਤ, ਹੋ ਸਕਦਾ ਹੈ ਇੱਕ ਹੀ ਮੰਜੇ ਤੇ ਦੋ ਲੋਕ ਸੌਂ ਰਹੇ ਹੋਣ, ਪਰ ਇੱਕ ਨੂੰ ਉੱਪਰ ਚੁੱਕ ਲਿਆ ਜਾਵੇਗਾ ਅਤੇ ਦੂਜੇ ਨੂੰ ਛੱਡ ਦਿੱਤਾ ਜਾਵੇਗਾ। **35**ਦੋ ਔਰਤਾਂ ਦਾਣੇ ਪੀਹ ਰਹੀਆਂ ਹੋਣਗੀਆ ਤਾਂ ਇੱਕ ਔਰਤ ਰਹਿ ਜਾਵੇਗੀ ਅਤੇ ਦੂਜੀ ਚੁੱਕ ਲਿੱਤੀ ਜਾਵੇਗੀ।" **36***

**37**ਚੇਲਿਆਂ ਨੇ ਯਿਸੂ ਨੂੰ ਪੁੱਛਿਆ, "ਪ੍ਰਭੂ ਜੀ ਅਜਿਹਾ ਕਿੱਥੇ ਹੋਵੇਗਾ?"

ਯਿਸੂ ਨੇ ਆਖਿਆ, "ਜਿੱਥੇ ਕਿਤੇ ਵੀ ਮੁਰਦਾ ਸ਼ਰੀਰ ਹੈ, ਉੱਥੇ ਗਿਰਝ ਇਕੱਠੇ ਹੋਕੇ ਆਉਣਗੇ।"

## ਪ੍ਰਭੂ ਆਪਣੇ ਲੋਕਾਂ ਨੂੰ ਉੱਤਰ ਦੇਵੇਗਾ

**18** ਯਿਸੂ ਨੇ ਉਨ੍ਹਾਂ ਨੂੰ ਇਹ ਸਮਝਾਉਣ ਲਈ ਇੱਕ ਦ੍ਰਿਸ਼ਟਾਂਤ ਦਿੱਤਾ ਕਿ ਕਿਵੇਂ ਉਨ੍ਹਾਂ ਨੂੰ ਹਮੇਸ਼ਾ ਪਰਮੇਸ਼ੁਰ ਨੂੰ ਪ੍ਰਾਰਥਨਾ ਕਰਨੀ ਚਾਹੀਦੀ ਹੈ ਅਤੇ ਆਸ ਨਹੀਂ ਛਡਣੀ ਚਾਹੀਦੀ। **2**"ਇੱਕ ਵਾਰ, ਇੱਕ ਸ਼ਹਿਰ ਵਿੱਚ, ਇੱਕ ਨਿਆਂਕਾਰ ਸੀ ਜੋ ਪਰਮੇਸ਼ੁਰ ਤੋਂ ਨਹੀਂ ਡਰਦਾ ਸੀ ਅਤੇ ਨਾ ਹੀ ਲੋਕਾਂ ਵੱਲ ਧਿਆਨ ਦਿੰਦਾ ਸੀ ਕਿ ਉਹ ਉਸ ਬਾਰੇ ਕੀ ਸੋਚਦੇ ਹਨ। **3**ਉਸੇ ਸ਼ਹਿਰ ਵਿੱਚ, ਇੱਕ ਔਰਤ ਰਹਿੰਦੀ ਸੀ ਜਿਸਦਾ ਪਤੀ ਮਰ ਚੁਕਾ ਸੀ। ਉਹ ਔਰਤ ਉਸ ਹਾਕਮ ਪਾਸ ਬਹੁਤ ਵਾਰ ਆਈ ਅਤੇ ਕਿਹਾ, 'ਇੱਕ ਆਦਮੀ ਮੈਨੂੰ ਕਸ਼ਟ ਦਿੰਦਾ ਹੈ। ਕਿਰਪਾ ਕਰਕੇ ਮੈਨੂੰ ਨਿਆਂ ਦੇਵੋ!" **4**ਪਰ ਉਹ ਹਾਕਮ ਉਸ ਔਰਤ ਦੀ ਮਦਦ ਨਹੀਂ ਸੀ ਕਰਨਾ ਚਾਹੁੰਦਾ। ਬਹੁਤ ਦੇਰ ਬਾਅਦ ਹਾਕਮ ਨੇ ਆਪਣੇ ਮਨ ਵਿੱਚ ਸੋਚਿਆ, 'ਨਾ ਤਾਂ ਮੈਂ ਪਰਮੇਸ਼ੁਰ ਤੋਂ ਡਰਦਾ ਹਾਂ ਅਤੇ ਨਾ ਹੀ ਇਸ ਗੱਲ ਦੀ ਪ੍ਰਵਾਹ ਕਰਦਾ ਹਾਂ ਕਿ ਲੋਕ ਮੇਰੇ ਬਾਰੇ ਕੀ ਸੋਚਦੇ ਹਨ। **5**ਪਰ ਇਹ ਔਰਤ ਮੈਨੂੰ ਕਿੰਨਾ ਦੁੱਖ ਦਿੰਦੀ ਹੈ। ਜੇਕਰ ਇਹ ਜੋ ਚਾਹੁੰਦੀ ਹੈ ਮੈਂ ਇਸ ਨੂੰ ਦੇ ਦੇਵਾਂ ਤਾਂ ਇਹ ਮੈਨੂੰ ਇੱਕਲਿਆਂ ਛੱਡ ਜਾਵੇਗੀ ਤੇ ਜੇਕਰ ਮੈਂ ਉਸ ਦੀ ਸਮੱਸਿਆ ਹੱਲ ਨਾ ਕੀਤੀ, ਉਹ ਆਉਣਾ ਜਾਰੀ ਰੱਖੇਗੀ ਅਤੇ ਮੈਨੂੰ ਪਰੇਸ਼ਾਨ ਕਰਦੀ ਰਹੇਗੀ।'"

**6**ਫ਼ਿਰ ਪ੍ਰਭੂ ਨੇ ਆਖਿਆ, "ਸੁਣੋ! ਇਸ ਵਿੱਚ ਡੂੰਘਾ ਭਾਵ ਹੈ, ਜੋ ਕਿ ਹਾਕਮ ਨੇ ਕਿਹਾ। **7**ਜਦੋਂ ਪਰਮੇਸ਼ੁਰ ਦੇ ਚੁਣੇ ਹੋਏ ਲੋਕ ਦਿਨ ਰਾਤ ਉਸ ਅੱਗੇ ਚੀਕਦੇ ਰਹਿੰਦੇ ਹਨ ਤਾਂ ਨਿਸ਼ਚਿਤ ਹੀ ਉਹ ਆਪਣੇ ਲੋਕਾਂ ਨੂੰ ਨਿਆਂ ਦੇਵੇਗਾ। ਉਹ ਬਿਨਾ ਦੇਰੀ ਕੀਤਿਆਂ ਆਪਣੇ ਚੁਣੇ ਹੋਏ ਲੋਕਾਂ ਨੂੰ ਜਵਾਬ ਦੇਵੇਗਾ। **8**ਮੈਂ ਤੁਹਾਨੂੰ ਦੱਸਦਾ ਹਾਂ ਕਿ ਪਰਮੇਸ਼ੁਰ ਛੇਤੀ ਹੀ ਆਪਣੇ ਲੋਕਾਂ ਦੀ ਮਦਦ ਕਰੇਗਾ ਅਤੇ ਉਨ੍ਹਾਂ ਨੂੰ ਨਿਆਂ ਦੇਵੇਗਾ। ਪਰ ਜਦੋਂ ਮਨੁੱਖ ਦਾ ਪੁੱਤਰ ਆਵੇਗਾ, ਕੀ ਉਹ ਧਰਤੀ ਤੇ ਉਨ੍ਹਾਂ ਲੋਕਾਂ ਨੂੰ ਲੱਭੇਗਾ ਜਿਨ੍ਹਾਂ ਨੂੰ ਉਸ ਵਿੱਚ ਵਿਸ਼ਵਾਸ ਹੈ?"

## ਪਰਮੇਸ਼ੁਰ ਨੂੰ ਨਿਮ੍ਰਤਾ ਨਾਲ ਬੇਨਤੀ

**9**ਉੱਥੇ ਕੁਝ ਲੋਕ ਸਨ ਜੋ ਆਪਣੇ ਆਪ ਨੂੰ ਬਹੁਤ ਭਲਾ ਸਮਝਦੇ ਸਨ। ਉਹ ਬਾਕੀ ਲੋਕਾਂ ਨੂੰ ਆਪਣੇ ਨਾਲੋਂ ਹੀਣੇ ਮੰਨਦੇ ਸਨ। ਤਾਂ ਯਿਸੂ ਨੇ ਉਨ੍ਹਾਂ ਨੂੰ ਇਹ ਦ੍ਰਿਸ਼ਟਾਂਤ ਦਿੱਤਾ। **10**"ਇੱਕ ਵਾਰ ਇੱਕ ਫ਼ਰੀਸੀ ਅਤੇ ਇੱਕ ਮਸੂਲੀਆ ਸੀ। ਇੱਕ ਦਿਨ ਉਹ ਦੋਵੇ ਇੱਕਠੇ ਪ੍ਰਾਰਥਨਾ ਕਰਨ ਲਈ ਮੰਦਰ ਗਏ। **11**ਫ਼ਰੀਸੀ ਮਸੂਲੀਏ ਕੋਲੋਂ ਦੂਰ ਅਲੱਗ ਪ੍ਰਾਰਥਨਾ ਕਰਨ ਲਈ ਖੜ੍ਹਾ ਹੋਇਆ। ਜਦੋਂ ਫ਼ਰੀਸੀ ਪ੍ਰਾਰਥਨਾ ਕਰ ਰਿਹਾ ਸੀ ਤਾਂ ਉਸਨੇ ਆਖਿਆ, 'ਹੇ ਪ੍ਰਭੂ! ਮੈਂ ਤੇਰਾ ਸ਼ੁਕਰਾਨਾ ਕਰਦਾ ਹਾਂ ਕਿਉਂਕਿ ਮੈਂ ਬਾਕੀ ਲੋਕਾਂ ਵਾਂਙ ਭੈੜਾ ਨਹੀਂ ਹਾਂ। ਮੈਂ ਕੋਈ ਚੋਰ ਜਾਂ ਧੋਖੇਬਾਜ ਜਾਂ ਕੋਈ ਬਦਕਾਰ ਨਹੀਂ ਹਾਂ।

---

**ਲੂਤ ਦੀ ਪਤਨੀ** ਲੂਤ ਦੀ ਪਤਨੀ ਨਾਲ ਜੋ ਕੁਝ ਵਾਪਰਿਆ ਉਸ ਦੀ ਕਹਾਣੀ ਉਤਪਤ 19:15–17, 26 ਵਿੱਚ ਮਿਲਦੀ ਹੈ।

**ਤੁਕ 36** ਲੂਕਾ ਦੀਆਂ ਕੁਝ ਯੂਨਾਨੀ ਨਕਲਾਂ ਵਿੱਚ ਤੁਕ 36 ਜੋੜੀ ਗਈ ਹੈ, "ਦੋ ਆਦਮੀ ਇੱਕੋ ਖੇਤ ਵਿੱਚ ਹੋਣਗੇ। ਇੱਕ ਆਦਮੀ ਨੂੰ ਫ਼ੜ ਲਿਆ ਜਾਵੇਗਾ, ਪਰ ਦੂਸਰੇ ਆਦਮੀ ਨੂੰ ਛੱਡ ਦਿੱਤਾ ਜਾਵੇਗਾ।"

ਮੈਂ ਤੇਰਾ ਸ਼ੁਕਰਾਨਾ ਕਰਦਾ ਹਾਂ ਕਿਉਂ ਕਿ ਮੈਂ ਇਸ ਮਸੂਲੀਏ
ਨਾਲੋਂ ਚੰਗਾ ਹਾਂ। **12**ਮੈਂ ਚੰਗਾ ਹਾਂ, ਮੈਂ ਹਫ਼ਤੇ ਵਿੱਚ ਦੋ ਵਾਰ
ਵਰਤ ਰੱਖਦਾ ਹਾਂ ਅਤੇ ਆਪਣੀ ਸਾਰੀ ਕਮਾਈ ਵਿੱਚੋਂ ਦਸਵੰਧ
ਦਿੰਦਾ ਹਾਂ।'

**13**"ਮਸੂਲੀਆ ਇੱਕ ਖੂੰਜੇ ਵਿੱਚ ਖੜ੍ਹਾ ਹੋ ਗਿਆ, ਜਦੋਂ ਉਹ
ਪ੍ਰਾਰਥਨਾ ਕਰ ਰਿਹਾ ਸੀ, ਉਸ ਨੇ ਆਪਣਾ ਸਿਰ ਵੀ ਸਵਰਗ
ਵੱਲ ਚੁੱਕਣ ਦੀ ਦਲੇਰੀ ਨਾ ਕੀਤੀ। ਉਸਨੇ ਪਰਮੇਸ਼ੁਰ ਅੱਗੇ
ਆਪਣੇ ਆਪ ਨੂੰ ਬੜਾ ਨਿਮਾਣਾ ਪ੍ਰਗਟ ਕੀਤਾ ਅਤੇ ਆਖਿਆ,
'ਹੇ ਪ੍ਰਭੂ! ਮੇਰੇ ਤੇ ਮਿਹਰ ਕਰ! ਮੈਂ ਇੱਕ ਪਾਪੀ ਹਾਂ!' **14**ਮੈਂ ਤੈਹਾਨੂੰ
ਦਸਦਾ ਹਾਂ ਕਿ ਇਹ ਆਦਮੀ ਪਰਮੇਸ਼ੁਰ ਦੀ ਦ੍ਰਿਸ਼ਟੀ ਵਿੱਚ ਧਰਮੀ
ਬਣਕੇ ਘਰ ਗਿਆ, ਪਰ ਫ਼ਰੀਸੀ ਜਿਸ ਨੇ ਆਪਣੇ ਆਪ ਨੂੰ ਇੱਕ
ਚੰਗਾ ਆਦਮੀ ਸਮਝਿਆ, ਧਰਮੀ ਨਹੀਂ ਸੀ। ਕੋਈ ਵੀ ਜੋ ਆਪਣੇ
ਆਪ ਨੂੰ ਉੱਚਾ ਚੁੱਕਦਾ ਹੈ ਥੱਲੇ ਲਿਆਂਦਾ ਜਾਵੇਗਾ ਅਤੇ ਜੋ
ਵਿਅਕਤੀ ਆਪਣੇ ਆਪ ਨੂੰ ਨਿਮ੍ਰ ਬਣਾਉਂਦਾ ਹੈ ਸੋ ਉੱਚਾ ਚੁੱਕਿਆ
ਜਾਵੇਗਾ।"

## ਪਰਮੇਸ਼ੁਰ ਦੇ ਰਾਜ ਵਿੱਚ ਕੌਣ ਪਰਵੇਸ਼ ਕਰੇਗਾ?

(ਮੱਤੀ *19:13–15*; ਮਰਕੁਸ *10:13–16*)

**15**ਕੁਝ ਲੋਕ ਆਪਣੇ ਛੋਟੇ ਬੱਚਿਆਂ ਨੂੰ ਯਿਸੂ ਕੋਲ ਲਿਆਏ ਤਾਂ
ਜੋ ਉਹ ਉਨ੍ਹਾਂ ਨੂੰ ਛੂਹਵੇ। ਪਰ ਜਦੋਂ ਉਸਦੇ ਚੇਲਿਆਂ ਨੇ ਵੇਖਿਆਂ
ਤਾਂ ਉਨ੍ਹਾਂ ਨੇ ਉਨ੍ਹਾਂ ਨੂੰ ਝਿੜਕਿਆ। **16**ਪਰ ਯਿਸੂ ਨੇ ਛੋਟੇ ਬਾਲਕਾਂ
ਨੂੰ ਆਪਣੇ ਕੋਲ ਬੁਲਾਇਆ ਅਤੇ ਆਪਣੇ ਚੇਲਿਆਂ ਨੂੰ ਆਖਿਆ,
"ਬੱਚਿਆਂ ਨੂੰ ਮੇਰੇ ਕੋਲ ਆਉਣ ਦੇਵੋ! ਉਨ੍ਹਾਂ ਨੂੰ ਰੋਕੋ ਨਾ। ਕਿਉਂ
ਕਿ ਪਰਮੇਸ਼ੁਰ ਦਾ ਰਾਜ ਉਨ੍ਹਾਂ ਲੋਕਾਂ ਨਾਲ ਸੰਬੰਧਿਤ ਹੈ ਜੋ ਇਨ੍ਹਾਂ
ਬੱਚਿਆਂ ਵਰਗੇ ਹਨ। **17**ਮੈਂ ਤੁਹਾਨੂੰ ਸੱਚ ਦਸਦਾ ਹਾਂ ਕਿ ਕੋਈ
ਵੀ ਜਿਹੜਾ ਪਰਮੇਸ਼ੁਰ ਦੇ ਰਾਜ ਨੂੰ ਬੱਚਿਆਂ ਦੇ ਭਰੋਸੇ ਵਾਂਙ
ਨਹੀਂ ਕਬੂਲਦਾ, ਉਹ ਕਦੀ ਵੀ ਪਰਮੇਸ਼ੁਰ ਦੇ ਰਾਜ ਅੰਦਰ ਪ੍ਰਵੇਸ਼
ਨਹੀਂ ਕਰੇਗਾ।"

## ਇੱਕ ਅਮੀਰ ਵਿਅਕਤੀ ਦਾ ਯਿਸੂ ਨੂੰ ਸਵਾਲ

( ਮੱਤੀ *19:16-30*; ਮਰਕੁਸ *10:17-31* )

**18**ਇੱਕ ਯਹੂਦੀ ਆਗੂ ਨੇ ਯਿਸੂ ਨੂੰ ਪੁਛਿਆ, "ਚੰਗੇ ਗੁਰੂ ਜੀ,
ਕਦੀ ਵੀ ਖਤਮ ਨਾ ਹੋਣ ਵਾਲਾ ਜੀਵਨ ਪਾਉਣ ਵਾਸਤੇ ਮੈਂ ਕੀ
ਕਰਾਂ?"

**19**ਉਸ ਨੇ ਉਸ ਨੂੰ ਆਖਿਆ, 'ਤੂੰ ਮੈਨੂੰ ਚੰਗਾ ਕਿਉਂ ਆਖਦਾ
ਹੈਂ। ਇਕੱਲਾ ਪਰਮੇਸ਼ੁਰ ਹੀ ਚੰਗਾ ਹੈ। **20**ਪਰ ਮੈਂ ਤੇਰੇ ਸਵਾਲ ਦਾ
ਜਵਾਬ ਦੇਵਾਂਗਾ। ਤੂੰ ਹੁਕਮਨਾਮਿਆਂ ਨੂੰ ਜਾਣਦਾ ਹੈਂ? 'ਤੈਨੂੰ
ਬਦਕਾਰੀ ਦਾ ਪਾਪ ਨਹੀਂ ਕਰਨਾ ਚਾਹੀਦਾ, ਤੈਨੂੰ ਕਿਸੇ ਦਾ ਕਤਲ
ਨਹੀਂ ਕਰਨਾ ਚਾਹੀਦਾ, ਤੈਨੂੰ ਚੋਰੀ ਨਹੀਂ ਕਰਨੀ ਚਾਹੀਦੀ, ਤੈਨੂੰ
ਝੂਠੀ ਗਵਾਹੀ ਨਹੀਂ ਦੇਣੀ ਚਾਹੀਦੀ ਅਤੇ ਤੈਨੂੰ ਆਪਣੇ ਮਾਤਾ
ਪਿਤਾ ਦੀ ਇੱਜ਼ਤ ਕਰਨੀ ਚਾਹੀਦੀ ਹੈ।"*

**21**ਪਰ ਆਗੂ ਨੇ ਕਿਹਾ, "ਇਹ ਸਾਰੇ ਹੁਕਮ ਤਾਂ ਮੈਂ ਬਚਪਨ
ਤੋਂ ਮੰਨਦਾ ਚਲਿਆ ਆ ਰਿਹਾ ਹਾਂ।"

**22**ਜਦੋਂ ਯਿਸੂ ਨੇ ਇਹ ਸੁਣਿਆ ਤਾਂ ਉਸਨੇ ਆਗੂ ਨੂੰ ਆਖਿਆ,
"ਅਜੇ ਵੀ ਇੱਕ ਚੀਜ਼ ਹੈ ਜਿਸ ਦੀ ਤੇਰੇ ਵਿੱਚ ਘਾਟ ਹੈ। ਉਹ
ਇਹ ਕਿ ਤੇਰੇ ਕੋਲ ਜਿੰਨੀ ਵੀ ਦੌਲਤ ਹੈ ਉਸਨੂੰ ਵੇਚ ਕੇ ਧਨ
ਗਰੀਬਾਂ ਵਿੱਚ ਵੰਡ ਦੇ। ਤੈਨੂੰ ਸਵਰਗ ਵਿੱਚ ਤੇਰਾ ਖਜ਼ਾਨਾ
ਮਿਲੇਗਾ। ਇਹ ਸਭ ਕਰਕੇ ਫਿਰ ਤੂੰ ਮੇਰੇ ਕੋਲ ਆ ਤੇ ਮੇਰੇ ਪਿੱਛੇ
ਪਿੱਛੇ ਚੱਲ।" **23**ਪਰ ਜਦੋਂ ਉਸ ਆਗੂ ਨੇ ਇਹ ਸੁਣਿਆ ਤਾਂ ਉਹ
ਬੜਾ ਉਦਾਸ ਹੋਇਆ ਕਿਉਂ ਕਿ ਉਹ ਬੜਾ ਅਮੀਰ ਸੀ ਅਤੇ
ਸਾਰੀ ਦੌਲਤ ਆਪਣੇ ਕੋਲ ਰਖਣੀ ਚਾਹੁੰਦਾ ਸੀ।

**24**ਜਦੋਂ ਯਿਸੂ ਨੇ ਵੇਖਿਆ ਕਿ ਉਹ ਮਨੁੱਖ ਬੜਾ ਉਦਾਸ ਹੋ
ਗਿਆ ਹੈ ਤਾਂ ਉਸਨੇ ਆਖਿਆ "ਧਨਾਢਾਂ ਵਾਸਤੇ ਪਰਮੇਸ਼ੁਰ ਦੇ
ਰਾਜ਼ ਵਿੱਚ ਜਾਣਾ ਬੜਾ ਔਖਾ ਹੈ। **25**ਅਮੀਰ ਆਦਮੀ ਲਈ
ਪਰਮੇਸ਼ੁਰ ਦੇ ਰਾਜ ਵਿੱਚ ਵੜਨ ਨਾਲੋਂ ਇੱਕ ਉਠ ਦਾ ਸੂਈ ਦੇ
ਨੱਕੇ ਵਿੱਚੋਂ ਲੰਘਣਾ ਸੌਖਾ ਹੈ"

## ਕੌਣ ਬਚਾਇਆ ਜਾ ਸਕਦਾ ਹੈ

**26**ਜਦੋਂ ਲੋਕਾਂ ਨੇ ਇਹ ਸੁਣਿਆ ਤਾਂ ਆਖਣ ਲੱਗੇ, "ਫਿਰ
ਕੌਣ ਬਚਾਇਆ ਜਾ ਸਕਦਾ ਹੈ?" **27**ਯਿਸੂ ਨੇ ਆਖਿਆ,
"ਜਿਹੜੀਆਂ ਗੱਲਾਂ ਮਨੁੱਖਾਂ ਲਈ ਅਣਹੋਣੀਆਂ ਹਨ, ਉਹ
ਪਰਮੇਸ਼ੁਰ ਤੋਂ ਹੋ ਸਕਦੀਆਂ ਹਨ।" **28**ਪਤਰਸ ਨੇ ਕਿਹਾ, "ਵੇਖ,
ਅਸੀਂ ਆਪਣਾ ਸਭ ਕੁਝ ਛੱਡ ਕੇ ਤੇਰੇ ਮਗਰ ਹੋ ਤੁਰੇ ਹਾਂ।"

**29**ਯਿਸੂ ਨੇ ਆਖਿਆ, "ਮੈਂ ਤੁਹਾਨੂੰ ਸੱਚ ਦੱਸਦਾ ਹਾਂ ਕਿ ਉਹ
ਹਰ ਕੋਈ, ਜਿਸ ਨੇ ਆਪਣੇ ਘਰ, ਪਤਨੀ, ਭਰਾਵਾਂ, ਮਾਪਿਆਂ,
ਅਤੇ ਬੱਚਿਆਂ ਨੂੰ ਪਰਮੇਸ਼ੁਰ ਦੇ ਰਾਜ ਵਾਸਤੇ ਛੱਡਿਆ ਹੈ, **30**ਉਹ
ਆਪਣੇ ਛੱਡੇ ਤੋਂ ਕਿਤੇ ਵੱਧ ਪਾਵੇਗਾ। ਉਹ ਆਪਣੀ ਜ਼ਿੰਦਗੀ
ਵਿੱਚ ਛੱਡੇ ਹੋਏ ਤੋਂ ਕਿਤੇ ਵਧੇਰੇ ਪ੍ਰਾਪਤ ਕਰੇਗਾ ਅਤੇ ਜਦੋਂ ਉਹ
ਮਰੇਗਾ, ਉਸਦਾ ਵਾਸਾ ਹਮੇਸ਼ਾ ਪਰਮੇਸ਼ੁਰ ਦੇ ਨਾਲ ਹੋਵੇਗਾ।"

## ਯਿਸੂ ਮੌਤ ਤੋਂ ਜੀਅ ਉੱਠੇਗਾ

(ਮੱਤੀ *20:17–19*; ਮਰਕੁਸ *10:32–34*)

**31**ਫ਼ਿਰ ਯਿਸੂ ਬਾਰ੍ਹਾਂ ਰਸੂਲਾਂ ਨੂੰ ਇੱਕ ਪਾਸੇ ਲਿਆਇਆ ਅਤੇ
ਉਨ੍ਹਾਂ ਨੂੰ ਆਖਿਆ, "ਸੁਣੋ! ਅਸੀਂ ਯਰੂਸ਼ਲਮ ਨੂੰ ਜਾ ਰਹੇ ਹਾਂ।
ਉਹ ਸਾਰੀਆਂ ਗੱਲਾਂ ਜੋ ਨਬੀਆਂ ਨੇ ਮਨੁੱਖ ਦੇ ਪੁੱਤਰ ਬਾਰੇ ਲਿਖੀਆਂ
ਹਨ, ਪੂਰਨ ਹੋ ਜਾਣਗੀਆਂ। **32**ਉਸ ਨੂੰ ਗੈਰ ਯਹੂਦੀ ਲੋਕਾਂ ਦੇ
ਹੱਥਾਂ ਵਿੱਚ ਦੇ ਦਿੱਤਾ ਜਾਵੇਗਾ। ਉਹ ਉਸ ਦਾ ਮਜ਼ਾਕ ਉਡਾਉਣਗੇ,
ਉਸ ਦੀ ਬੇਇੱਜ਼ਤੀ ਕਰਨਗੇ ਅਤੇ ਉਸ ਉੱਪਰ ਥੁੱਕਣਗੇ। **33**ਉਸ
ਨੂੰ ਕੁੱਟਣਗੇ ਅਤੇ ਫ਼ੇਰ ਉਸਨੂੰ ਮਾਰ ਦੇਣਗੇ। ਪਰ ਉਸ ਨੂੰ ਤੀਜੇ
ਦਿਨ ਜੀਵਨ ਵੱਲ ਉਭਾਰ ਲਿਆ ਜਾਵੇਗਾ।" **34**ਰਸੂਲਾਂ ਨੇ ਉਸ
ਦੀ ਗੱਲ ਨੂੰ ਸਮਝਣ ਦੀ ਕੋਸ਼ਿਸ਼ ਕੀਤੀ, ਪਰ ਉਹ ਸਮਝ ਨਾ
ਸਕੇ, ਉਨ੍ਹਾਂ ਲਈ ਅਰਥ ਗੁਪਤ ਰੱਖਿਆ ਗਿਆ ਸੀ।

## ਯਿਸੂ ਦਾ ਇੱਕ ਅੰਨ੍ਹੇ ਆਦਮੀ ਨੂੰ ਠੀਕ ਕਰਨਾ

(ਮੱਤੀ *20:29–34*; ਮਰਕੁਸ *10:46–52*)

**35**ਜਦੋਂ ਯਿਸੂ ਯਰੀਹੋ ਦੇ ਨੇੜੇ ਆਇਆ ਉੱਥੇ, ਪੈਸੇ ਮੰਗਦਾ
ਹੋਇਆ ਇੱਕ ਅੰਨ੍ਹਾਂ ਸੜਕ ਦੇ ਕਿਨਾਰੇ ਬੈਠਾ ਸੀ। **36**ਜਦੋਂ ਉਸ

**'ਤੈਨੂੰ ... ਚਾਹੀਦੀ ਹੈ'** ਕੂਚ 20:12–16; ਬਿਵਸਥਾ 5:16–20

ਨੇ ਭੀੜ ਲੰਘਦੀ ਨੂੰ ਸੁਣਿਆ ਤਾਂ ਉਸਨੇ ਪੁੱਛਿਆ, “ਇਹ ਕੀ ਵਾਪਰ ਰਿਹਾ ਹੈ?”

37ਲੋਕਾਂ ਨੇ ਉਸ ਨੂੰ ਦੱਸਿਆ, “ਯਿਸੂ ਨਾਸਰੀ, ਇੱਥੇ ਆ ਰਿਹਾ ਹੈ।”

38ਅੰਨ੍ਹਾ ਆਦਮੀ ਬੜਾ ਉਤਸਾਹਤ ਹੋਇਆ ਅਤੇ ਆਖਣ ਲੱਗਾ, “ਯਿਸੂ, ਦਾਊਦ ਦੇ ਪੁੱਤਰ ਮੇਰੇ ਤੇ ਮਿਹਰ ਕਰ!”

39ਜਿਹੜੇ ਲੋਕ ਅੱਗੇ ਆਗੂ ਬਣ ਕੇ ਚਲ ਰਹੇ ਸਨ ਉਨ੍ਹਾਂ ਨੇ ਅੰਨ੍ਹੇ ਆਦਮੀ ਨੂੰ ਇਉ ਬੋਲਣ ਤੋਂ ਵਰਜਿਆ। ਪਰ ਅੰਨ੍ਹਾ ਆਦਮੀ ਹੋਰ ਵੀ ਜ਼ੋਰ ਦੀ ਰੌਲਾ ਪਾਉਣ ਲੱਗਾ, “ਯਿਸੂ, ਦਾਊਦ ਦੇ ਪੁੱਤਰ, ਮੇਰੇ ਤੇ ਮਿਹਰ ਕਰ!”

40ਯਿਸੂ ਉੱਥੇ ਰੁਕਿਆ ਅਤੇ ਆਖਿਆ, “ਉਸ ਅੰਨ੍ਹੇ ਆਦਮੀ ਨੂੰ ਮੇਰੇ ਕੋਲ ਲਿਆਵੋ। ਜਦੋਂ ਅੰਨ੍ਹਾ ਆਦਮੀ ਨੇੜੇ ਆਇਆ ਤਾਂ ਉਸ ਨੇ ਉਸ ਨੂੰ ਪੁੱਛਿਆ, 41“ਤੂੰ ਮੈਥੋਂ ਆਪਣੇ ਵਾਸਤੇ ਕੀ ਕਰਾਉਣਾ ਚਾਹੁੰਦਾ ਹੈਂ?” ਉਸ ਨੇ ਆਖਿਆ, “ਪ੍ਰਭੂ! ਮੈਂ ਵੇਖਣਾ ਚਾਹੁੰਦਾ ਹਾਂ।”

42ਯਿਸੂ ਨੇ ਉਸ ਨੂੰ ਕਿਹਾ, “ਆਪਣੀ ਦ੍ਰਿਸ਼ਟੀ ਪ੍ਰਾਪਤ ਕਰ! ਤੇਰੀ ਆਸਥਾ ਨੇ ਤੈਨੂੰ ਰਾਜ਼ੀ ਕੀਤਾ ਹੈ।”

43ਤਦ ਉਹ ਮਨੁੱਖ ਵੇਖਣ ਦੇ ਸਮਰਥ ਸੀ। ਉਹ ਪਰਮੇਸ਼ੁਰ ਦੀ ਉਸਤਤਿ ਕਰਦਾ ਹੋਇਆ ਯਿਸੂ ਦਾ ਅਨੁਸਰਣ ਕਰਨ ਲੱਗਾ। ਜਿਨ੍ਹਾਂ ਸਾਰੇ ਲੋਕਾਂ ਨੇ ਇਹ ਵੇਖਿਆ ਉਨ੍ਹਾਂ ਨੇ ਵੀ ਪਰਮੇਸ਼ੁਰ ਦੀ ਉਸਤਤਿ ਕੀਤੀ।

### ਜ਼ੱਕੀ

19 ਯਿਸੂ ਯਰੀਹੋ ਸ਼ਹਿਰ ਦੇ ਵਿੱਚੋਂ ਦੀ ਲੰਘ ਰਿਹਾ ਸੀ। 2ਯਰੀਹੋ ਵਿੱਚ ਜ਼ੱਕੀ ਨਾਂ ਦਾ ਇੱਕ ਆਦਮੀ ਸੀ, ਉਹ ਇਕ ਅਮੀਰ ਅਤੇ ਪ੍ਰਧਾਨ ਮਸੂਲੀਆ ਸੀ। 3ਉਹ ਵੇਖਣਾ ਚਾਹੁੰਦਾ ਸੀ ਕਿ ਇਹ ਯਿਸੂ ਕੋਣ ਹੈ? ਹੋਰ ਵੀ ਬੜੇ ਲੋਕ ਉੱਥੇ ਸਨ ਜਿਹੜੇ ਕਿ ਉਸਨੂੰ ਵੇਖਣਾ ਚਹੁੰਦੇ ਸਨ। ਕਿਉਂ ਕਿ ਜ਼ੱਕੀ ਮਧਰਾ ਸੀ, ਉਹ ਭੀੜ ਵਿੱਚ ਯਿਸੂ ਨੂੰ ਨਾ ਵੇਖ ਸਕਿਆ। 4ਇਸ ਲਈ ਉਹ ਰਾਹ ਦੇ ਉਸ ਹਿੱਸੇ ਵੱਲ ਅੱਗੇ ਨੱਸਿਆ ਜਿੱਧਰੋਂ ਯਿਸੂ ਆ ਰਿਹਾ ਸੀ। ਫ਼ਿਰ ਉਹ ਉਸ ਨੂੰ ਵੇਖਣ ਲਈ ਗੁੱਲਰ ਦੇ ਦ੍ਰਖਤ ਤੇ ਚੜ੍ਹ ਗਿਆ।

5ਜਦੋਂ ਯਿਸੂ ਉਸ ਥਾਵੇਂ ਅੱਪੜਿਆ, ਉਸ ਉੱਪਰ ਤੱਕਿਆ ਅਤੇ ਜ਼ੱਕੀ ਨੂੰ ਦ੍ਰਖਤ ਉੱਤੇ ਵੇਖਿਆ। ਯਿਸੂ ਨੇ ਉਸਨੂੰ ਆਖਿਆ, “ਜ਼ੱਕੀ, ਜਲਦੀ ਹੇਠਾਂ ਉਤਰ ਆ! ਅੱਜ ਰਾਤ ਮੈਂ ਤੇਰੇ ਘਰ ਰੁਕਣਾ ਹੈ।”

6ਜ਼ੱਕੀ ਫਟਾਫਟ ਹੇਠਾਂ ਉਤਰਿਆ ਅਤੇ ਉਸਨੇ ਖੁਸ਼ੀ ਨਾਲ ਯਿਸੂ ਨੂੰ ਆਪਣੇ ਘਰ ਸੱਦਾ ਦਿੱਤਾ। 7ਸਭ ਲੋਕਾਂ ਨੇ ਇਹ ਨਜ਼ਾਰਾ ਵੇਖਿਆ ਅਤੇ ਉਹ ਸ਼ਿਕਾਇਤ ਕਰਨ ਲੱਗੇ, “ਵੇਖੋ! ਯਿਸੂ ਇੱਕ ਪਾਪੀ ਦੇ ਘਰ ਠਹਿਰਣ ਗਿਆ ਹੈ।”

8ਪਰ ਜ਼ੱਕੀ ਉਪਰ ਉੱਠਿਆ ਅਤੇ ਆਖਿਆ, “ਪ੍ਰਭੂ, ਮੈਂ ਆਪਣਾ ਅੱਧਾ ਧਨ ਗਰੀਬਾਂ ਨੂੰ ਦੇਣ ਦਾ ਇਕਰਾਰ ਕਰਦਾ ਹਾਂ। ਜੇਕਰ ਮੈਂ ਕਿਸੇ ਨਾਲ ਧੋਖਾ ਕਰਾਂ ਤਾਂ ਉਸ ਦਾ ਚੌਗੁਣਾ ਉਸ ਮਨੁੱਖ ਨੂੰ ਮੋੜਾਂਗਾ।”

9ਯਿਸੂ ਨੇ ਕਿਹਾ, “ਅੱਜ, ਇਸ ਖਾਨਦਾਨ ਲਈ ਮੁਕਤੀ ਆਈ ਹੈ। ਕਿਉਂ ਕਿ ਇਹ ਮਸੂਲੀਆ ਵੀ ਪਰਮੇਸ਼ੁਰ ਦੇ ਚੁਣੇ ਹੋਏ ਲੋਕਾਂ ਵਿੱਚੋਂ ਇੱਕ ਹੈ। 10ਮਨੁੱਖ ਦਾ ਪੁੱਤਰ ਗੁਆਚੇ ਹੋਇਆਂ ਨੂੰ ਲੱਭਣ ਅਤੇ ਬਚਾਉਣ ਲਈ ਆਇਆ ਹੈ।”

### ਪ੍ਰਭੂ ਤੁਹਾਨੂੰ ਜੋ ਦੇਵੇ ਸੋ ਵਰਤੋ

(ਮੱਤੀ *25:14–30*)

11ਲੋਕ ਉਨ੍ਹਾਂ ਗੱਲਾਂ ਨੂੰ ਸੁਣ ਰਹੇ ਸਨ ਜੋ ਯਿਸੂ ਨੇ ਉਨ੍ਹਾਂ ਨੂੰ ਆਖੀਆ। ਪਰ ਹੁਣ, ਉਹ ਯਰੂਸ਼ਲਮ ਦੇ ਨੇੜੇ ਆ ਗਿਆ, ਇਸ ਲਈ ਕੁਝ ਲੋਕਾਂ ਨੇ ਸੋਚਿਆ ਕਿ ਪਰਮੇਸ਼ੁਰ ਦਾ ਰਾਜ ਜਲਦੀ ਆਵੇਗਾ। 12ਯਿਸੂ ਜਾਣਦਾ ਸੀ ਕਿ ਲੋਕ ਇੰਝ ਸੋਚ ਰਹੇ ਹਨ ਤਾਂ ਇਸ ਆਧਾਰ ਤੇ ਉਸਨੇ ਲੋਕਾਂ ਨੂੰ ਇੱਕ ਦ੍ਰਿਸ਼ਟਾਂਤ ਸੁਣਾਇਆ, “ਇੱਕ ਸ਼ਹਿਜ਼ਾਦਾ ਕਿਸੇ ਦੂਰ ਦੇਸ਼ ਜਾਣ ਲਈ ਤਿਆਰ ਹੋ ਰਿਹਾ ਸੀ, ਜਿੱਥੇ ਉਸ ਨੂੰ ਰਾਜਾ ਬਣਾ ਦਿੱਤਾ ਜਾਣਾ ਸੀ ਅਤੇ ਫ਼ੇਰ ਉਸਨੇ ਆਪਣੇ ਦੇਸ਼ ਵਾਪਸ ਆਉਣਾ ਸੀ। 13ਇਸ ਲਈ ਉਸਨੇ ਆਪਣੇ ਦਸ ਨੋਕਰਾਂ ਨੂੰ ਇੱਕਠਿਆ ਕੀਤਾ। ਉਸਨੇ ਹਰ ਇੱਕ ਨੂੰ ਦੌਲਤ ਦਾ ਇੱਕ ਥੈਲਾ ਦਿੱਤਾ। ਅਤੇ ਉਨ੍ਹਾਂ ਨੂੰ ਕਿਹਾ, ‘ਜਦ ਤਕ ਮੈਂ ਵਾਪਸ ਮੁੜਾਂ ਤੁਸੀਂ ਇਸ ਧਨ ਨਾਲ ਵਪਾਰ ਕਰਨਾ।’ 14ਪਰ ਉਸ ਦੇ ਰਾਜ ਵਿੱਚ ਲੋਕਾਂ ਨੇ ਉਸ ਨੂੰ ਨਫ਼ਰਤ ਕੀਤੀ। ਇਸ ਲਈ ਲੋਕਾਂ ਨੇ ਕਾਸਦਾਂ ਦਾ ਇੱਕ ਗੁਟ ਉਸ ਆਦਮੀ ਦੇ ਮਗਰ ਦੂਜੇ ਦੇਸ਼ ਭੇਜਿਆ। ਦੂਜੇ ਦੇਸ ਵਿੱਚ ਜਾ ਕੇ ਕਾਸਦਾਂ ਦੇ ਹੱਥ ਸੁਨੇਹਾ ਭੇਜਿਆ, ‘ਅਸੀਂ ਉਸ ਨੂੰ ਆਪਣਾ ਰਾਜਾ ਬਣਾਉਣਾ ਨਹੀਂ ਚਾਹੁੰਦੇ।’

15“ਪਰ ਉਹ ਆਦਮੀ ਰਾਜਾ ਬਣ ਗਿਆ। ਜਦੋਂ ਉਹ ਮੁੜ ਆਇਆ, ਉਸ ਨੇ ਆਖਿਆ, ‘ਉਨ੍ਹਾਂ ਨੌਕਰਾਂ ਨੂੰ ਸੱਦੋ ਜਿਨ੍ਹਾਂ ਨੂੰ ਮੈਂ ਧਨ ਦਿੱਤਾ ਸੀ। ਮੈਂ ਜਾਨਣਾ ਚਾਹੁੰਦਾ ਹਾਂ ਕਿ ਇਸ ਨਾਲ ਉਨ੍ਹਾਂ ਨੇ ਕਿੰਨਾ ਨਫ਼ਾ ਕਮਾਇਆ ਹੈ।’ 16ਪਹਿਲਾ ਨੌਕਰ ਆਇਆ ਤੇ ਆਖਿਆ, “ਮਾਲਕ! ਜੋ ਧਨ ਤੁਸੀਂ ਮੈਨੂੰ ਦੇ ਗਏ ਸੀ, ਉਸ ਨੂੰ ਲਗਾ ਕੇ ਮੈਂ ਦਸ ਗੁਣਾ ਕਰ ਲਿਆ ਹੈ। 17ਬਾਦਸ਼ਾਹ ਨੇ ਉਸ ਨੂੰ ਕਿਹਾ, ‘ਸ਼ਾਬਾਸ਼! ਤੂੰ ਇੱਕ ਚੰਗਾ ਸੇਵਕ ਹੈ। ਤੂੰ ਇਹ ਸਾਬਤ ਕਰ ਦਿੱਤਾ ਹੈ ਕਿ ਤੂੰ ਛੋਟੀਆਂ ਚੀਜ਼ਾਂ ਵਿੱਚ ਵਿਸ਼ਵਾਸਯੋਗ ਹੈ, ਇਸ ਲਈ ਮੈਂ ਹੁਣ ਤੈਨੂੰ ਦਸ ਸ਼ਹਿਰਾਂ ਦਾ ਹਾਕਮ ਬਣਾਵਾਂਗਾ।’ 18ਦੂਜੇ ਨੌਕਰ ਨੇ ਆਖਿਆ, ‘ਮਾਲਕ! ਮੈਂ ਤੁਹਾਡੇ ਇੱਕ ਧਨ ਦੇ ਥੈਲੇ ਨਾਲ ਪੰਜ ਗੁਣਾ ਧਨ ਕਮਾਇਆ ਹੈ। 19ਬਾਦਸ਼ਾਹ ਨੇ ਉਸ ਨੌਕਰ ਨੂੰ ਕਿਹਾ, ‘ਮੈਂ ਤੈਨੂੰ ਪੰਜ ਸ਼ਹਿਰਾਂ ਦਾ ਹਾਕਮ ਬਣਾਵਾਂਗਾ।’ 20ਤਦ ਇੱਕ ਹੋਰ ਨੌਕਰ ਅੰਦਰ ਆਇਆ ਅਤੇ ਉਸਨੇ ਆਣ ਕੇ ਕਿਹਾ, ‘ਸੁਆਮੀ, ਇਹ ਰਿਹਾ ਤੁਹਾਡਾ ਧਨ ਵਾਲਾ ਥੈਲਾ। ਮੈਂ ਇਸ ਨੂੰ ਵਡੇ ਕੱਪੜੇ ਵਿੱਚ ਲਪੇਟ ਕੇ ਲੁਕਾ ਦਿੱਤਾ ਸੀ। 21ਮੈਂ ਤੁਹਾਡੇ ਕੋਲੋਂ ਡਰਦਾ ਸੀ ਕਿਉਂ ਕਿ ਤੁਸੀਂ ਸਖ਼ਤ ਤਬੀਅਤ ਦੇ ਆਦਮੀ ਹੋ। ਤੁਸੀਂ ਉਹ ਧਨ ਲੈਂਦੇ ਹੋ ਜੋ ਤੁਸੀਂ ਕਮਾਇਆ ਨਹੀਂ ਸੀ ਅਤੇ ਜੋ ਬੀਜਿਆਂ ਨਹੀਂ ਸੀ ਸੋ ਵੱਢਦੇ ਹੋ।’ 22ਤਦ ਰਾਜੇ ਨੇ ਨੌਕਰ ਨੂੰ ਆਖਿਆ, ‘ਓ ਦੁਸ਼ਟ ਨੌਕਰ! ਮੈਂ ਤੇਰੇ ਆਪਣੇ ਹੀ ਸ਼ਬਦਾਂ ਨਾਲ ਤੇਰੀ ਨਿਖੇਧੀ ਕਰਾਂਗਾ।, ਤੂੰ ਆਖਿਆ ਹੈ ਕਿ ਮੈਂ ਸਖਤ ਦਿਲ ਆਦਮੀ ਹਾਂ ਅਤੇ ਮੈਂ ਉਹ ਧਨ ਲੈਂਦਾ ਹਾਂ ਜੋ ਮੈਂ

ਕਮਾਇਆ ਨਹੀਂ ਅਤੇ ਉਹ ਅੰਨ ਲੈ ਲੈਂਦਾ ਹਾਂ ਜੋ ਮੈਂ ਬੀਜਿਆ ਨਹੀਂ। 23ਜੇਕਰ ਇਹ ਸੱਚ ਹੈ, ਤਾਂ ਤੈਨੂੰ ਮੇਰੇ ਧਨ ਨੂੰ ਸਰਾਫ਼ੇ ਦੀ ਹੱਟੀ ਵਿੱਚ ਰੱਖਣਾ ਚਾਹੀਦਾ ਸੀ, ਤਾਂ ਜੋ ਜਦੋਂ ਮੈਂ ਵਾਪਸ ਪਰਤਦਾ, ਮੈਂ ਆਪਣਾ ਧਨ ਕੁਝ ਬਿਆਜ ਨਾਲ ਪ੍ਰਾਪਤ ਕੀਤਾ ਹੁੰਦਾ। 24ਤਦ ਜਿਹੜੇ ਆਦਮੀ ਖੜੇ ਇਹ ਸਭ ਵੇਖ ਰਹੇ ਸਨ ਉਸਨੇ ਉਨ੍ਹਾਂ ਨੂੰ ਕਿਹਾ, 'ਧਨ ਦਾ ਇਹ ਝੋਲਾ ਇਸ ਨੋਕਰ ਤੋਂ ਲੈ ਲਵੋ ਅਤੇ ਉਸ ਨੋਕਰ ਨੂੰ ਦੇ ਦੇਵੋ ਜਿਸ ਨੇ ਧਨ ਦੇ ਦਸ ਝੋਲੇ ਕਮਾਏ ਹਨ।' 25ਉਨ੍ਹਾਂ ਮਨੁੱਖਾਂ ਨੇ ਰਾਜੇ ਨੂੰ ਕਿਹਾ, 'ਪਰ ਸੁਆਮੀ! ਉਸ ਆਦਮੀ ਕੋਲ ਤਾਂ ਪਹਿਲਾਂ ਹੀ ਧਨ ਦੇ ਦਸ ਝੋਲੇ ਹਨ।' 26ਫ਼ੇਰ ਰਾਜੇ ਨੇ ਆਖਿਆ, "ਮੈਂ ਤੁਹਾਨੂੰ ਦਸਦਾ ਹਾਂ ਕਿ ਹਰ ਉਸਨੂੰ ਜਿਸ ਕੋਲ ਹੈ, ਜ਼ਿਆਦਾ ਦਿੱਤਾ ਜਾਵੇਗਾ, ਪਰ ਹਰ ਕੋਈ ਜਿਸ ਕੋਲ ਨਹੀ ਹੈ ਜੋ ਉਸ ਕੋਲ ਹੈ ਉਹ ਵੀ ਲੈ ਲਿਆ ਜਾਵੇਗਾ। 27ਹੁਣ ਕਿੱਥੇ ਹਨ ਮੇਰੇ ਵੈਰੀ? ਕਿੱਥੇ ਹਨ ਉਹ ਜੋ ਮੈਨੂੰ ਆਪਣਾ ਰਾਜਾ ਨਹੀਂ ਬਨਾਉਣਾ ਚਾਹੁੰਦੇ ਸਨ? ਮੇਰੇ ਵੈਰੀਆਂ ਨੂੰ ਇਥੇ ਲਿਆ ਕੇ ਮਾਰ ਸੁੱਟੋ। 'ਮੈਂ ਉਨ੍ਹਾਂ ਨੂੰ ਮਰਦੇ ਹੋਏ ਵੇਖਾਂਗਾ।'"

## ਯਿਸੂ ਦਾ ਯਰੂਸਲਮ ਵਿੱਚ ਪ੍ਰਵੇਸ਼

(ਮੱਤੀ *21:1–11*; ਮਰਕੁਸ *11:1–11*;ਯੂਹੰਨਾ *12:12–19*)

28ਇਹ ਸਭ ਗੱਲਾਂ ਆਖਣ ਤੋਂ ਬਾਅਦ ਯਿਸੂ ਯਰੂਸ਼ਲਮ ਵੱਲ ਨੂੰ ਗਿਆ। 29ਜਦ ਉਹ ਬੈਤਫਗਾ ਅਤੇ ਬੈਤਅਨੀਆ ਪਹੁੰਚਿਆ, ਜੋ ਕਿ ਜ਼ੈਤੂਨ ਦੇ ਪਹਾੜ* ਤੇ ਹੈ, ਉਸ ਨੇ ਆਪਣੇ ਦੋ ਚੇਲਿਆਂ ਨੂੰ ਇਹ ਕਹਿ ਕੇ ਭੇਜਿਆ, 30"ਉਹ ਸ਼ਹਿਰ, ਜੋ ਤੁਹਾਨੂੰ ਇੱਥੋ ਨਜ਼ਰ ਆ ਰਿਹਾ ਹੈ, ਉੱਥੇ ਜਾਵੋ। ਜਦੋਂ ਤੁਸੀਂ ਸ਼ਹਿਰ ਵਿੱਚ ਪ੍ਰਵੇਸ਼ ਕਰੋ, ਤੁਹਾਨੂੰ ਇੱਕ ਗਧੀ ਦਾ ਬੱਚਾ ਬੰਨ੍ਹਿਆਂ ਹੋਇਆ ਲੱਭੇਗਾ ਹਾਲੇ ਤੱਕ ਇਸ ਉੱਤੇ ਕਿਸੇ ਨੇ ਵੀ ਸਵਾਰੀ ਨਹੀਂ ਕੀਤੀ। ਤੁਸੀਂ ਉਸ ਨੂੰ ਖੋਲ੍ਹ ਕੇ ਮੇਰੇ ਕੋਲ ਲੈ ਆਵੋ। 31ਜੇਕਰ ਤੁਹਾਨੂੰ ਕੋਈ ਪੁੱਛੇ, 'ਤੁਸੀਂ ਇਸ ਨੂੰ ਕਿਉਂ ਲਿਜਾ ਰਹੇ ਹੋ?' ਉਸ ਨੂੰ ਆਖੋ, 'ਸੁਆਮੀ ਨੂੰ ਇਸ ਦੀ ਲੋੜ ਹੈ।'

32ਦੋਨੋ ਚੇਲੇ ਸ਼ਹਿਰ ਅੰਦਰ ਚਲੇ ਗਏ। ਉਨ੍ਹਾਂ ਨੇ ਉੱਥੇ ਇੱਕ ਗਧਾ ਬੰਨ੍ਹਿਆ ਹੋਇਆ ਵੇਖਿਆ ਜਿਵੇਂ ਯਿਸੂ ਨੇ ਦੱਸਿਆ ਸੀ। 33ਜਿਵੇਂ ਹੀ ਉਹ ਇਸ ਨੂੰ ਖੋਲ੍ਹ ਰਹੇ ਸਨ, ਮਾਲਕ ਬਾਹਰ ਆਏ ਅਤੇ ਉਨ੍ਹਾਂ ਨੂੰ ਪੁੱਛਿਆ, "ਤੁਸੀਂ ਸਾਡੇ ਗਧੇ ਨੂੰ ਕਿਉਂ ਖੋਲ੍ਹ ਰਹੇ ਹੋ?"

34ਚੇਲਿਆਂ ਨੇ ਜਵਾਬ ਦਿੱਤਾ, "ਸੁਆਮੀ ਨੂੰ ਇਸ ਦੀ ਲੋੜ ਹੈ।" 35ਤਾਂ ਉਹ ਚੇਲੇ ਉਸ ਗਧੀ ਦੇ ਬੱਚੇ ਨੂੰ ਯਿਸੂ ਕੋਲ ਲੈ ਆਏ। ਉਨ੍ਹਾਂ ਨੇ ਆਪਣੇ ਵਸਤਰ ਗਧੇ ਦੇ ਉਪਰ ਵਿਛਾਏ ਅਤੇ ਯਿਸੂ ਨੂੰ ਉਸ ਉਪਰ ਬਿਠਾ ਦਿੱਤਾ। 36ਜਿਓ ਹੀ ਯਿਸੂ ਸਵਾਰੀ ਕਰਦਾ ਅੱਗੇ ਵਧਿਆ, ਲੋਕਾਂ ਨੇ ਆਪਣੇ ਕੱਪੜੇ ਰਾਹ ਤੇ ਖਿਲਾਰ ਦਿੱਤੇ।

37ਉਹ ਯਰੂਸ਼ਲਮ ਦੇ ਨੇੜੇ ਪਹੁੰਚ ਰਿਹਾ ਸੀ। ਉਹ ਤਕਰੀਬਨ ਜੈਤੂਨ ਦੀ ਪਹਾੜੀ ਦੀ ਉਤਰਾਈ ਤੇ ਪਹੁੰਚਿਆ। ਸ਼ਰਧਾਲੂਆਂ ਦੀ ਸਾਰੀ ਭੀੜ ਖੁਸ਼ ਸੀ, ਅਤੇ ਉਨ੍ਹਾਂ ਨੇ ਜੋ ਸਾਰੇ ਕਰਿਸ਼ਮੇ ਵੇਖੇ ਸਨ ਉਨ੍ਹਾਂ ਲਈ ਉੱਚੀ ਆਵਾਜ਼ ਨਾਲ ਪਰਮੇਸ਼ੁਰ ਦੀ ਉਸਤਤਿ ਕੀਤੀ। 38ਉਨ੍ਹਾਂ ਨੇ ਜੋ ਵੀ ਸਕਤੀਸ਼ਾਲੀ ਵਸਤਾਂ ਵੇਖੀਆਂ ਉਨ੍ਹਾਂ ਸਭਨਾਂ ਲਈ ਪ੍ਰਭੂ ਦਾ ਸ਼ੁਕਰਾਨਾ ਕੀਤਾ। ਉਨ੍ਹਾਂ ਨੇ ਆਖਿਆ,

"'ਧੰਨ ਹੈ! ਜੋ ਪ੍ਰਭੂ ਦੇ ਨਾਂ ਵਿੱਚ ਆਉਂਦਾ ਹੈ।'

ਜ਼ਬੂਰ *118: 26*

ਸੁਰਗ ਵਿੱਚ ਸ਼ਾਂਤੀ ਹੋਵੇ ਅਤੇ ਪਰਮੇਸ਼ੁਰ ਨੂੰ ਮਹਿਮਾ।"

39ਭੀੜ ਵਿੱਚੋਂ ਕੁਝ ਫਰੀਸੀਆਂ ਨੇ ਯਿਸੂ ਨੂੰ ਆਖਿਆ, "ਸੁਆਮੀ! ਆਪਣੇ ਚੇਲਿਆਂ ਨੂੰ ਆਖੋ ਕਿ ਇੰਝ ਕਹਿਣ ਤੋਂ ਬਾਜ ਆਉਣ!"

40ਪਰ ਯਿਸੂ ਨੇ ਉੱਤਰ ਦਿੱਤਾ, "ਮੈਂ ਤੁਹਾਨੂੰ ਦੱਸਦਾ ਹਾਂ ਇਹ ਗੱਲਾਂ ਜ਼ਰੂਰ ਆਖਣੀਆਂ ਚਾਹੀਦੀਆਂ ਹਨ। ਜੇਕਰ ਮੇਰੇ ਚੇਲੇ ਚੁੱਪ ਕਰ ਜਾਣਗੇ ਤਾਂ ਇਹ ਪੱਥਰ ਅਜਿਹਾ ਬੋਲ ਉੱਠਣਗੇ।"

## ਯਿਸੂ ਦੀ ਯਰੂਸ਼ਲਮ ਲਈ ਪੁਕਾਰ

41ਜਦੋਂ ਯਿਸੂ ਯਰੂਸ਼ਲਮ ਦੇ ਨੇੜੇ ਆਇਆ, ਉਸ ਨੇ ਸ਼ਹਿਰ ਨੂੰ ਵੇਖਿਆ ਅਤੇ ਉਸ ਲਈ ਰੋਇਆ। 42ਉਸਨੇ ਯਰੂਸ਼ਲਮ ਨੂੰ ਆਖਿਆ, "ਕਾਸ਼ ਕਿ ਤੂੰ ਅੱਜ ਇਹ ਜਾਣਦਾ ਕਿ ਤੇਰੇ ਲਈ ਕਿਹੜੀਆਂ ਗੱਲਾਂ ਸ਼ਾਂਤੀ ਲਿਆਉਣਗੀਆਂ। ਪਰ ਤੂੰ ਇਸ ਨੂੰ ਨਹੀਂ ਜਾਣ ਸਕਦਾ ਕਿਉਂ ਕਿ ਇਹ ਤੈਥੋਂ ਲੁਕੀਆਂ ਹੋਈਆਂ ਹਨ। 43ਇੱਕ ਸਮਾਂ ਆਵੇਗਾ ਜਦੋਂ ਤੇਰੇ ਵੈਰੀ ਤੇਰੇ ਦੁਆਲੇ ਮੋਰਚਾ ਬੰਨ੍ਹਣਗੇ ਅਤੇ ਤੈਨੂੰ ਸਾਰੇ ਪਾਸਿਓ ਘੇਰਾ ਪਾ ਲੈਣਗੇ ਅਤੇ ਦਬਾਉ ਪਾਉਣਗੇ। 44ਉਹ ਤੈਨੂੰ ਅਤੇ ਤੇਰੇ ਲੋਕਾਂ ਨੂੰ ਨਸ਼ਟ ਕਰ ਦੇਣਗੇ। ਉਹ ਇੱਕ ਪੱਥਰ ਨੂੰ ਦੂਜੇ ਪੱਥਰ ਉੱਤੇ ਟਿਕਿਆ ਨਹੀਂ ਰਹਿਣ ਦੇਣਗੇ। ਇਹ ਸਭ ਇਸ ਲਈ ਵਾਪਰੇਗਾ ਕਿਉਂ ਕਿ ਜਦੋਂ ਪਰਮੇਸ਼ੁਰ ਤੈਨੂੰ ਬਚਾਉਣ ਲਈ ਆਇਆ ਤੂੰ ਉਸ ਨੂੰ ਮਹਿਸੂਸ ਨਾ ਕੀਤਾ।"

## ਯਿਸੂ ਦਾ ਮੰਦਰ ਵੱਲ ਜਾਣਾ

(ਮੱਤੀ *21:12–17*; ਮਰਕੁਸ *11:15–19*; ਯੂਹੰਨਾ *2:13–22*)

45ਯਿਸੂ ਮੰਦਰ ਦੇ ਖੇਤ੍ਰ ਵਿੱਚ ਗਿਆ। ਅਤੇ ਉਸਨੇ ਉਨ੍ਹਾਂ ਲੋਕਾਂ ਨੂੰ ਬਾਹਰ ਕੱਢਣਾ ਸ਼ੁਰੂ ਕੀਤਾ, ਜੋ ਅੰਦਰ ਚੀਜ਼ਾਂ ਵੇਚ ਰਹੇ ਸਨ। 46ਯਿਸੂ ਨੇ ਕਿਹਾ, "ਇਹ ਪੋਥੀਆਂ ਵਿੱਚ ਲਿਖਿਆ ਹੈ, 'ਮੇਰਾ ਘਰ ਇੱਕ ਪ੍ਰਾਰਥਨਾ ਦਾ ਘਰ ਹੋਵੇਗਾ',* ਪਰ ਤੁਸੀਂ ਇਸ ਨੂੰ ਡਾਕੂਆਂ ਦੇ ਲੁਕਣ ਦੀ ਜਗ੍ਹਾ * ਵਿੱਚ ਬਦਲ ਦਿੱਤਾ ਹੈ।'"

47ਯਿਸੂ ਨੇ ਹਰ ਰੋਜ਼ ਮੰਦਰ ਵਿੱਚ ਉਪਦੇਸ਼ ਦਿੱਤੇ। ਪ੍ਰਧਾਨ ਜਾਜਕ, ਨੇਮ ਦੇ ਉਪਦੇਸ਼ਕ ਅਤੇ ਕੁਝ ਲੋਕਾਂ ਦੇ ਆਗੂ ਯਿਸੂ ਨੂੰ ਮਾਰਨ ਦਾ ਮੌਕਾ ਤਾੜ ਰਹੇ ਸਨ। 48ਪਰ ਉਹ ਉਸ ਨੂੰ ਮਾਰਨ ਦਾ ਰਾਹ ਨਾ ਲੱਭ ਸਕੇ ਕਿਉਂ ਕਿ ਸਭ ਲੋਕ ਬੜੇ ਧਿਆਨ ਨਾਲ ਯਿਸੂ ਦੇ ਉਪਦੇਸ਼ਾਂ ਨੂੰ ਸੁਣ ਰਹੇ ਸਨ।

---

**ਜ਼ੈਤੂਨ ਦਾ ਪਹਾੜ** ਯਰੂਸ਼ਲਮ ਸ਼ਹਿਰ ਦੇ ਪੂਰਬ ਵੱਲ ਇੱਕ ਪਹਾੜੀ ਜਿੱਥੋਂ ਬੰਦਾ ਮੰਦਰ ਦੇ ਇਲਾਕੇ ਵਿੱਚ ਹੇਠਾਂ ਝਾਕ ਸਕਦਾ ਸੀ।

**"ਮੇਰਾ ਘਰ ... ਹੋਵੇਗਾ"** ਯਸਾਯਾਹ 56:7

**"ਡਾਕੂਆਂ ਦੇ ਲੁਕਣ ਦੀ ਜਗ੍ਹਾ"** ਯਿਰਮਿਯਾਹ 7:11

### ਪਰਤਾਵੇ ਲਈ ਪ੍ਰਸ਼ਨ

(ਮੱਤੀ *21:23–27*; ਮਰਕੁਸ *11:27–33*)

20 ਇੱਕ ਦਿਨ ਯਿਸੂ ਮੰਦਰ ਵਿੱਚ ਉਪਦੇਸ਼ ਦੇ ਰਿਹਾ ਸੀ। ਉਹ ਲੋਕਾਂ ਸਾਮ੍ਹਣੇ ਪਰਮੇਸ਼ੁਰ ਦੇ ਰਾਜ ਦੀ ਖੁਸ਼-ਖਬਰੀ ਬਾਰੇ ਬੋਲਿਆ। ਪ੍ਰਧਾਨ ਜਾਜਕ, ਨੇਮ ਦੇ ਉਪਦੇਸ਼ਕ ਅਤੇ ਬਜ਼ੁਰਗ ਯਹੂਦੀ ਆਗੂ ਯਿਸੂ ਨਾਲ ਗੱਲ ਬਾਤ ਕਰਨ ਲਈ ਆਏ। 2ਉਨ੍ਹਾਂ ਨੇ ਉਸ ਨੂੰ ਪੁੱਛਿਆ, "ਸਾਨੂੰ ਦੱਸ? ਤੂੰ ਇਹ ਸਭ ਗੱਲਾਂ ਕਿਸ ਅਧਿਕਾਰ ਨਾਲ ਕਰ ਰਿਹਾ ਹੈ? ਤੈਨੂੰ ਇਹ ਅਧਿਕਾਰ ਕਿਸ ਨੇ ਦਿੱਤਾ ਹੈ?"

3ਯਿਸੂ ਨੇ ਆਖਿਆ, "ਮੈਂ ਵੀ ਤੁਹਾਨੂੰ ਇੱਕ ਸਵਾਲ ਕਰਦਾ ਹਾਂ। 4ਤੁਸੀਂ ਮੈਨੂੰ ਦੱਸੋ; ਯੂਹੰਨਾ ਦੁਆਰਾ ਦਿੱਤਾ ਗਿਆ ਬਪਤਿਸਮਾ ਕੀ ਸੁਰਗ ਵੱਲੋ ਸੀ ਜਾਂ ਲੋਕਾਂ ਵੱਲੋ?"

5ਜਾਜਕਾਂ, ਨੇਮ ਦੇ ਉਪਦੇਸ਼ਕਾਂ ਅਤੇ ਯਹੂਦੀ ਆਗੂਆਂ, ਸਭ ਨੇ ਇਸ ਬਾਰੇ ਚਰਚਾ ਕੀਤੀ ਅਤੇ ਇੱਕ ਦੂਜੇ ਨੂੰ ਕਿਹਾ, "ਜੇਕਰ ਅਸੀਂ ਕਿਹਾ ਕਿ ਯੂਹੰਨਾ ਦਾ ਬਪਤਿਸਮਾ, ਪਰਮੇਸ਼ੁਰ ਵੱਲੋਂ ਸੀ ਤਾਂ ਉਹ ਆਖੇਗਾ ਕਿ ਫਿਰ ਤੁਸੀਂ ਯੂਹੰਨਾ ਤੇ ਵਿਸ਼ਵਾਸ ਕਿਉਂ ਨਾ ਕੀਤਾ?' 6ਪਰ ਜੇਕਰ ਅਸੀਂ ਆਖਦੇ ਹਾਂ ਕਿ, 'ਯੂਹੰਨਾ ਦਾ ਬਪਤਿਸਮਾ ਲੋਕਾਂ ਵੱਲੋਂ ਸੀ।' ਤਾਂ ਸਾਰੇ ਲੋਕ ਸਾਨੂੰ ਇਹ ਸੁਣ ਕੇ ਪੱਥਰਾਂ ਨਾਲ ਮਾਰ ਸੁਟਣਗੇ ਕਿਉਂਕਿ ਉਹ ਇਹੀ ਵਿਸ਼ਵਾਸ ਰੱਖਦੇ ਹਨ ਕਿ ਯੂਹੰਨਾ ਇੱਕ ਨਬੀ ਸੀ।' 7ਇਸ ਲਈ ਉਨ੍ਹਾਂ ਨੇ ਆਖਿਆ, 'ਅਸੀ ਇਸ ਗਲ ਦਾ ਉਤਰ ਨਹੀਂ ਜਾਣਦੇ।"

8ਤਾਂ ਯਿਸੂ ਨੇ ਉਨ੍ਹਾਂ ਨੂੰ ਕਿਹਾ, "ਤਾਂ ਮੈਂ ਵੀ ਤੁਹਾਨੂੰ ਨਹੀਂ ਦੱਸਾਂਗਾ ਇਹ ਸਭ ਕਰਨ ਲਈ ਮੈਂ ਕਿਹੜਾ ਅਧਿਕਾਰ ਇਸਤੇਮਾਲ ਕਰਦਾ ਹਾਂ?"

### ਪਰਮੇਸ਼ੁਰ ਆਪਣਾ ਪੁੱਤਰ ਭੇਜਦਾ

(ਮੱਤੀ *21:33–46*; ਮਰਕੁਸ *12:1–12*)

9ਫ਼ਿਰ ਯਿਸੂ ਨੇ ਲੋਕਾਂ ਨੂੰ ਇਹ ਉਦਾਹਰਣ ਦਿੱਤੀ: "ਇੱਕ ਆਦਮੀ ਨੇ ਅੰਗੂਰਾਂ ਦਾ ਬਾਗ ਲਾਇਆ ਅਤੇ ਕੁਝ ਕਿਸਾਨਾਂ ਨੂੰ ਠੇਕੇ ਤੇ ਦੇ ਦਿੱਤਾ, ਅਤੇ ਲੰਬੇ ਸਮੇਂ ਲਈ ਕਿਸੇ ਦੂਰ ਦੇਸ਼ ਨੂੰ ਚਲਿਆ ਗਿਆ। 10ਸਮਾਂ ਆਉਣ ਤੇ ਰੁੱਤ ਸਿਰ ਉਸ ਨੇ ਇੱਕ ਨੌਕਰ ਨੂੰ ਕਿਸਾਨਾਂ ਕੋਲ ਭੇਜਿਆ ਕਿ ਉਹ ਉਸ ਨੂੰ ਅੰਗੂਰਾਂ ਵਿੱਚੋਂ ਉਸ ਦਾ ਬਣਦਾ ਹਿੱਸਾ ਦੇਣ। ਪਰ ਕਿਸਾਨਾਂ ਨੇ ਨੌਕਰ ਨੂੰ ਕੁੱਟਿਆ ਅਤੇ ਉਸਨੂੰ ਖਾਲੀ ਹੱਥੀਂ ਵਾਪਸ ਭੇਜ ਦਿੱਤਾ। 11ਤਾਂ ਫਿਰ ਉਸ ਮਨੁੱਖ ਨੇ ਉਨ੍ਹਾਂ ਕੋਲ ਆਪਣਾ ਦੂਜਾ ਨੋਕਰ ਭੇਜਿਆ। ਉਨ੍ਹਾਂ ਨੇ ਇਸ ਨੂੰ ਵੀ ਕੁਟਿਆ ਅਤੇ ਬੇਇੱਜ਼ਤ ਕਰਕੇ ਉਸ ਨੂੰ ਖਾਲੀ ਹੱਥੀਂ ਭੇਜ ਦਿੱਤਾ। 12ਫ਼ੇਰ ਉਸ ਆਦਮੀ ਨੇ ਕਿਸਾਨਾਂ ਕੋਲ ਇੱਕ ਤੀਜਾ ਨੌਕਰ ਭੇਜਿਆ। ਉਨ੍ਹਾਂ ਨੇ ਉਸ ਨੂੰ ਕੁੱਟਿਆ ਅਤੇ ਜ਼ਖਮੀ ਕਰਕੇ ਉਸ ਨੂੰ ਬਾਹਰ ਸੁਟ ਦਿੱਤਾ। 13ਉਸ ਖੇਤ ਦੇ ਮਾਲਕ ਨੇ ਸੋਚਿਆ, 'ਮੈਂ ਹੁਣ ਕੀ ਕਰਾਂ? ਮੈਂ ਹੁਣ ਆਪਣੇ ਪਿਆਰੇ ਪੁੱਤਰ ਨੂੰ ਭੇਜਾਂਗਾ। ਇਹ ਕਿਸਾਨ ਮੇਰੇ ਪੁੱਤਰ ਨੂੰ ਇੱਜ਼ਤ ਦੇਣਗੇ!' 14ਜਦੋਂ ਕਿਸਾਨਾਂ ਨੇ ਉਸ ਦੇ ਪੁੱਤਰ ਨੂੰ ਆਉਂਦਾ ਵੇਖਿਆ ਤਾਂ ਉਹ ਇੱਕ-ਦੂਜੇ ਨੂੰ ਆਖਣ ਲੱਗੇ, 'ਇਹ ਮਾਲਕ ਦਾ ਪੁੱਤਰ ਹੈ ਜੋ ਕਿ ਇਸ ਅੰਗੂਰਾਂ ਦੇ ਬਾਗ ਦਾ ਵਾਰਸ ਹੈ, ਆਓ ਇਸ ਨੂੰ ਮਾਰ ਦੇਈਏ ਤਾਂ ਜੋ ਇਹ ਅੰਗੂਰਾਂ ਦਾ ਬਾਗ ਸਾਡਾ ਹੋ ਜਾਵੇਗਾ।' 15ਇਸ ਲਈ ਕਿਸਾਨਾਂ ਨੇ ਉਸ ਦੇ ਪੁਤਰ ਨੂੰ ਬਾਹਰ ਲਿਆਂਦਾ ਅਤੇ ਮਾਰ ਦਿੱਤਾ। "ਤਾਂ ਹੁਣ ਅੰਗੂਰਾਂ ਦੇ ਬਾਗ ਦਾ ਮਾਲਕ ਕੀ ਕਰੇਗਾ? 16ਉਹ ਆਵੇਗਾ ਅਤੇ ਉਨ੍ਹਾਂ ਕਿਸਾਨਾਂ ਨੂੰ ਮਾਰ ਦੇਵੇਗਾ। ਅਤੇ ਅੰਗੂਰਾਂ ਦੇ ਬਾਗ ਨੂੰ ਹੋਰਾਂ ਕਿਸਾਨਾਂ ਨੂੰ ਠੇਕੇ ਤੇ ਦੇ ਦੇਵੇਗਾ।"

ਜਦੋਂ ਲੋਕਾਂ ਨੇ ਇਹ ਦ੍ਰਿਸ਼ਟਾਂਤ ਸੁਣਿਆ ਤਾਂ ਉਹ ਆਖਣ ਲੱਗੇ, "ਨਹੀਂ! ਪ੍ਰਭੂ ਨਾ ਕਰੇ ਕਿ ਅਜਿਹਾ ਹੋਵੇ।" 17ਪਰ ਯਿਸੂ ਨੇ ਉਨ੍ਹਾਂ ਦੀਆਂ ਅੱਖਾਂ ਵਿੱਚ ਝਾਕਿਆ ਅਤੇ ਆਖਿਆ, "ਤਾਂ ਫ਼ੇਰ ਇਸ ਲਿਖਤ ਦਾ ਕੀ ਅਰਥ:

'ਜਿਸ ਪੱਥਰ ਨੂੰ ਉਸਾਰੀਆਂ ਨੇ ਰੱਦਿਆ ਉਹ ਖੂੰਜੇ ਦਾ ਪੱਥਰ ਬਣ ਗਿਆ।' ਜ਼ਬੂਰ *118:22*

18ਹਰ ਕੋਈ ਜੋ ਉਸ ਪੱਥਰ ਤੇ ਡਿਗੇਗਾ ਟੁਕੜੇ ਟੁਕੜੇ ਹੋ ਜਾਵੇਗਾ। ਅਤੇ ਜਿਸ ਉੱਤੇ ਉਹ ਪੱਥਰ ਡਿਗੇਗਾ ਕੁਚਲਿਆ ਜਾਵੇਗਾ।"

19ਯਹੂਦੀ ਆਗੂਆਂ ਨੇ ਇਹ ਦ੍ਰਿਸ਼ਟਾਂਤ ਸੁਣਿਆਂ ਅਤੇ ਮਹਿਸੂਸ ਕੀਤਾ ਕਿ ਇਹ ਦ੍ਰਿਸ਼ਟਾਂਤ ਉਨ੍ਹਾਂ ਬਾਰੇ ਕਿਹਾ ਗਿਆ ਸੀ। ਇਸ ਲਈ ਉਹ ਉਸ ਨੂੰ ਉਸੇ ਵੇਲੇ ਫੜਨਾ ਚਾਹੁੰਦੇ ਸਨ ਪਰ ਉਹ ਲੋਕਾਂ ਕੋਲੋ ਡਰਦੇ ਸਨ ਕਿ ਉਹ ਖਬਰੇ ਕੀ ਕਰਣਗੇ?

### ਯਹੂਦੀ ਆਗੂਆਂ ਨੇ ਯਿਸੂ ਨਾਲ ਚਾਲ ਖੇਡੀ

(ਮੱਤੀ *22:15–22*; ਮਰਕੁਸ *12:13–17*)

20ਇਸ ਲਈ ਨੇਮ ਦੇ ਉਪਦੇਸ਼ਕ ਅਤੇ ਜਾਜਕ ਯਿਸੂ ਨੂੰ ਫੜਨ ਦੀ ਸਹੀ ਤੱਕ ਵਿੱਚ ਰਹੇ ਅਤੇ ਉਨ੍ਹਾਂ ਨੇ ਉਸ ਕੋਲ ਕੁਝ ਜਸੂਸ ਭੇਜੇ ਜਿਨ੍ਹਾਂ ਨੇ ਚੰਗੇ ਮਨੁੱਖ ਹੋਣ ਦਾ ਨਾਟਕ ਕੀਤਾ। ਉਹ ਯਿਸੂ ਦੀਆਂ ਆਖਣੀਆਂ ਵਿੱਚੋਂ ਕੋਈ ਗਲਤੀ ਲੱਭਣਾ ਚਾਹੁੰਦੇ ਸਨ ਤਾਂ ਜੋ ਉਹ ਯਿਸੂ ਨੂੰ ਰਾਜਪਾਲ ਦੇ ਹੱਥੀਂ ਸੌਂਪ ਸਕਣ, ਜਿਸ ਕੋਲ ਯਿਸੂ ਉੱਤੇ ਸ਼ਕਤੀ ਅਤੇ ਅਧਿਕਾਰ ਸੀ। 21ਤਾਂ ਇਨ੍ਹਾਂ ਆਦਮੀਆਂ ਨੇ ਯਿਸੂ ਨੂੰ ਪੁੱਛਿਆ, "ਗੁਰੂ ਜੀ, ਅਸੀਂ ਜਾਣਦੇ ਹਾਂ ਕਿ ਜੋ ਤੁਸੀਂ ਆਖਦੇ ਹੋ ਅਤੇ ਉਪਦੇਸ਼ ਦਿੰਦੇ ਹੋ ਉਹ ਸਹੀ ਹੈ ਤੁਸੀਂ ਕਿਸੇ ਦੀ ਵੀ ਤਰਫ਼ਦਾਰੀ ਨਹੀਂ ਕਰਦੇ ਸਗੋਂ ਪਰਮੇਸ਼ੁਰ ਦੇ ਮਾਰਗ ਬਾਰੇ ਸਚਾਈ ਦਾ ਉਪਦੇਸ਼ ਦਿੰਦੇ ਹੋ। 22ਤੁਸੀਂ ਸਾਨੂੰ ਇਹ ਦੱਸੋ ਕਿ ਕੀ ਕੈਸਰ* ਨੂੰ ਮਸੂਲ ਦੇਣਾ ਠੀਕ ਹੈ ਕਿ ਗਲਤ?"

23ਪਰ ਯਿਸੂ ਜਾਣਦਾ ਸੀ ਕਿ ਇਹ ਆਦਮੀ ਉਸ ਨੂੰ ਗੁਮਰਾਹ ਕਰਨ ਦੀ ਕੋਸ਼ਿਸ਼ ਕਰ ਰਹੇ ਹਨ ਤਾਂ ਉਸ ਨੇ ਉਨ੍ਹਾਂ ਨੂੰ ਕਿਹਾ, 24"ਮੈਨੂੰ ਇੱਕ ਸਿੱਕਾ ਦਿਖਾਵੋ? ਅਤੇ ਇਹ ਦਸੋ ਕਿ ਇਸ ਉਪਰ ਕਿਸ ਦਾ ਨਾਂ ਅਤੇ ਤਸਵੀਰ ਹਨ?" ਉਨ੍ਹਾਂ ਕਿਹਾ, "ਇਹ ਕੈਸਰ ਦੀ ਹੈ।"

25ਯਿਸੂ ਨੇ ਉਨ੍ਹਾਂ ਨੂੰ ਕਿਹਾ, "ਤਾਂ ਫ਼ੇਰ ਜੋ ਕੈਸਰ ਦਾ ਹੈ ਉਹ ਕੈਸਰ ਨੂੰ ਦੇਵੋ ਅਤੇ ਜੋ ਪਰਮੇਸ਼ੁਰ ਦਾ ਹੈ ਉਹ ਪਰਮੇਸ਼ੁਰ ਨੂੰ ਦੇਵੋ।"

---

**ਕੈਸਰ** ਰੋਮ ਦੇ ਪਾਤਸ਼ਾਹ (ਹਾਕਮ) ਨੂੰ ਦਿੱਤਾ ਗਿਆ ਨਾਮ।

26ਲੋਕ ਉਸਦੇ ਇੰਨੇ ਬੁੱਧੀਮਾਨ ਜਵਾਬ ਤੇ ਹੈਰਾਨ ਰਹਿ ਗਏ ਅਤੇ ਕੁਝ ਨਾ ਆਖ ਸਕੇ। ਉਹ ਭੀੜ ਅੱਗੇ ਯਿਸੂ ਦੀਆਂ ਆਖਣੀਆਂ ਵਿੱਚੋਂ ਕੋਈ ਗਲਤੀ ਲੱਭਣ ਵਿੱਚ ਅਸਮਰਥ ਸਨ।

### ਕੁਝ ਸਦੂਕੀਆਂ ਨੇ ਯਿਸੂ ਨਾਲ ਚਾਲ ਖੇਡੀ

(ਮੱਤੀ *22:23–33*; ਮਰਕੁਸ *12:18–27*)

27ਕੁਝ ਸਦੂਕੀ ਯਿਸੂ ਕੋਲ ਆਏ। ਉਹ ਇਹ ਵਿਸ਼ਵਾਸ ਨਹੀਂ
ਕਰਦੇ ਕਿ ਪੁਨਰ ਉੱਥਾਨ ਹੈ। 28ਉਨ੍ਹਾਂ ਉਸ ਨੂੰ ਪੁਛਿਆ, "ਮੂਸਾ
ਨੇ ਲਿਖਿਆ ਹੈ ਕਿ ਜੇਕਰ ਕੋਈ ਵਿਆਹਿਆ ਮਰਦ ਬਿਨ ਉਲਾਦ ਮਰ ਜਾਵੇ, ਤਾਂ ਉਸ ਦੇ ਭਰਾ ਨੂੰ ਉਸ ਦੀ ਔਰਤ ਨਾਲ ਵਿਆਹ ਕਰਾ ਲੈਣਾ ਚਾਹੀਦਾ ਹੈ।* ਤਾਂ ਜੋ ਉਹ ਮਰੇ ਹੋਏ ਭਰਾ ਵਾਸਤੇ
ਸੰਤਾਨ ਪੈਦਾ ਕਰ ਸਕੇ। 29ਇੱਕ ਵਾਰ ਸੱਤ ਭਰਾ ਸਨ। ਪਹਿਲੇ
ਭਰਾ ਨੇ ਜੋ ਸਭ ਤੋਂ ਵੱਡਾ ਸੀ, ਇੱਕ ਔਰਤ ਨਾਲ ਵਿਆਹ ਕਰਵਾਇਆ ਪਰ ਉਹ ਮਰ ਗਿਆ, ਉਸ ਦੇ ਕੋਈ ਉਲਾਦ ਨਾ
ਹੋਈ। 30ਫਿਰ ਦੂਜੇ ਭਰਾ ਨੇ ਉਸ ਔਰਤ ਨਾਲ ਵਿਆਹ ਕੀਤਾ
ਪਰ ਉਹ ਵੀ ਮਰ ਗਿਆ।

31"ਉਸਦੇ ਤੀਜੇ ਭਰਾ ਨੇ ਉਸ ਔਰਤ ਨਾਲ ਵਿਆਹ ਕਰਵਾ
ਲਿਆ ਪਰ ਉਹ ਵੀ ਮਰ ਗਿਆ। ਇੰਝ ਹੀ ਸੱਤਾਂ ਭਰਾਵਾਂ ਨਾਲ ਵਾਪਰਿਆਂ। ਵਾਰੀ-ਵਾਰੀ ਉਨ੍ਹਾਂ ਸਭਨਾਂ ਨੇ ਉਸ ਨਾਲ ਵਿਆਹ ਕਰਵਾਇਆ ਤੇ ਉਹ ਸਾਰੇ ਦੇ ਸਾਰੇ ਹੀ ਬਿਨ ਉਲਾਦ ਹੀ ਮਰ
ਗਏ। 32ਅੰਤ ਵਿੱਚ, ਔਰਤ ਵੀ ਮਰ ਗਈ। ਪਰ ਉਨ੍ਹਾਂ ਸੱਤਾਂ
ਭਰਾਵਾਂ ਨੇ ਉਸ ਨਾਲ ਵਿਆਹ ਕੀਤਾ, 33ਹੁਣ, ਪੁਨਰ ਉੱਥਾਨ
ਦੇ ਦਿਨ, ਉਹ ਕਿਸ ਦੀ ਵਹੁਟੀ ਹੋਵੇਗੀ, ਕਿਉਂ ਜੁ ਸੱਤਾਂ ਹੀ ਭਰਾਵਾਂ ਨੇ ਉਸ ਨਾਲ ਵਿਆਹ ਕੀਤਾ?"

34ਯਿਸੂ ਨੇ ਸਦੂਕੀਆਂ ਨੂੰ ਕਿਹਾ, "ਧਰਤੀ ਤੇ ਲੋਕਾਂ ਦਾ ਵਿਆਹ
ਇੱਕ ਦੂਜੇ ਨਾਲ ਹੁੰਦਾ ਹੈ। 35ਪਰ ਉਹ ਲੋਕ ਜਿਹੜੇ ਮੌਤ ਤੋਂ
ਉਭਾਰੇ ਜਾਣ ਦੇ ਯੋਗ ਹਨ ਅਤੇ ਪਰਮੇਸ਼ੁਰ ਦੀ ਨਵੀਂ ਦੁਨੀਆਂ ਵਿੱਚ ਜਿਉਣਗੇ, ਉਹ ਵਿਆਹ ਨਹੀਂ ਕਰਨਗੇ। 36ਅਤੇ ਉਹ
ਹੋਰ ਨਹੀਂ ਮਰ ਸਕਦੇ, ਕਿਉਂ ਕਿ ਮੌਤ ਤੋਂ ਉਨ੍ਹਾਂ ਦਾ ਪੁਨਰ ਉੱਥਾਨ ਕੀਤਾ ਗਿਆ ਹੈ ਉਹ ਦੂਤਾਂ ਵਰਗੇ ਹਨ ਅਤੇ ਪਰਮੇਸ਼ੁਰ ਦੇ ਬੱਚੇ ਹਨ।

37ਮੂਸਾ ਨੇ ਵੀ ਇਹ ਦਰਸਾਇਆ ਹੈ ਕਿ ਮੁਰਦਾ ਲੋਕ ਉਭਾਰੇ
ਜਾਣਗੇ। ਉਸਨੇ ਅਜਿਹਾ ਮਚਦੀ ਹੋਈ ਝਾੜੀ* ਵਾਲੀ ਘਟਨਾ ਵੇਲੇ ਦਰਸਾਇਆ ਜਦੋਂ ਉਸ ਨੇ ਪ੍ਰਭੂ ਨੂੰ 'ਅਬਰਾਹਾਮ ਦਾ ਪਰਮੇਸ਼ੁਰ, ਇਸਹਾਕ ਦਾ ਪਰਮੇਸ਼ੁਰ ਅਤੇ ਯਾਕੂਬ ਦਾ ਪਰਮੇਸ਼ੁਰ' ਬੁਲਾਇਆ ਸੀ। 38ਉਹ ਮਰੇ ਹੋਏ ਲੋਕਾਂ ਦਾ ਨਹੀਂ ਸਗੋਂ
ਜਿਉਂਦਿਆਂ ਦਾ ਪਰਮੇਸ਼ੁਰ ਹੈ। ਉਸ ਲਈ ਸਭ ਲੋਕ ਜੀਵਿਤ ਹਨ।"

39ਕੁਝ ਨੇਮ ਦੇ ਉਪਦੇਸ਼ਕਾਂ ਨੇ ਕਿਹਾ, "ਗੁਰੂ ਜੀ, ਤੁਸੀਂ ਸਹੀ
ਆਖਿਆ ਹੈ।" 40ਉਸ ਵੇਲੇ ਤੋਂ, ਕੋਈ ਵੀ ਇੰਨਾ ਨਿਡਰ ਨਹੀਂ
ਸੀ ਕਿ ਉਸ ਨੂੰ ਕੋਈ ਹੋਰ ਸਵਾਲ ਕਰ ਸਕੇ।

### ਕੀ ਮਸੀਹ ਦਾਊਦ ਦਾ ਪੁੱਤਰ ਹੈ?

(ਮੱਤੀ *22:41–46*; ਮਰਕੁਸ *12:35–37*)

41ਤਦ ਯਿਸੂ ਨੇ ਆਖਿਆ, "ਲੋਕ ਇਹ ਕਿਓ ਆਖਦੇ ਹਨ ਕਿ
ਮਸੀਹ ਦਾਊਦ ਦਾ ਪੁੱਤਰ ਹੈ? 42ਜ਼ਬੂਰਾਂ ਦੀ ਪੁਸਤਕ ਵਿੱਚ
ਦਾਊਦ ਖੁਦ ਕਹਿੰਦਾ ਹੈ:

'ਪ੍ਰਭੂ ਨੇ ਮੇਰੇ ਪ੍ਰਭੂ ਨੂੰ ਕਿਹਾ, ਤੂੰ ਮੇਰੇ ਸੱਜੇ ਪਾਸੇ ਬੈਠ
43ਜਦੋਂ ਤੱਕ ਕਿ ਮੈਂ ਤੇਰੇ ਵੈਰੀਆਂ ਨੂੰ ਤੇਰੇ ਪੈਰ ਰੱਖਣ ਦੀ
ਚੌਂਕੀ ਨਾ ਬਣਾ ਦੇਵਾਂ।' ਜ਼ਬੂਰ *110:1*

44ਇਸ ਲਈ ਜਦੋਂ ਦਾਊਦ ਮਸੀਹ ਨੂੰ 'ਪ੍ਰਭੂ' ਬੁਲਾਉਂਦਾ ਹੈ।
ਫ਼ੇਰ ਯਿਸੂ ਦਾਊਦ ਦਾ ਪੁੱਤਰ ਕਿਵੇਂ ਹੋ ਸਕਦਾ ਹੈ?"

### ਯਿਸੂ ਨੇਮ ਦੇ ਉਪਦੇਸ਼ਕਾਂ ਬਾਰੇ ਖ਼ਬਰਦਾਰ ਕਰਦਾ

(ਮੱਤੀ *23:1–36*; ਮਰਕੁਸ *12:38–40*; ਲੂਕਾ *11:37–54*)

45ਸਾਰੇ ਲੋਕ ਯਿਸੂ ਨੂੰ ਸੁਣ ਰਹੇ ਸਨ। ਉਸਨੇ ਆਪਣੇ ਚੇਲਿਆਂ
ਨੂੰ ਕਿਹਾ, 46"ਨੇਮ ਦੇ ਉਪਦੇਸ਼ਕਾਂ ਕੋਲੋ ਖ਼ਬਰਦਾਰ ਰਹੋ ਜਿਹੜੇ ਲੰਬੇ ਚੋਗੇ ਪਾਕੇ ਫਿਰਨਾ ਪਸੰਦ ਕਰਦੇ ਹਨ ਅਤੇ ਬਜ਼ਾਰਾਂ ਵਿੱਚ ਸਲਾਮ ਲੈਣਾ ਅਤੇ ਪ੍ਰਾਰਥਨਾ ਸਥਾਨਾ ਵਿੱਚ ਅਗਲੀਆਂ ਕੁਰਸੀਆਂ ਅਤੇ ਦਾਅਵਤਾਂ ਵਿੱਚ ਬਹੁਤ ਮਹੱਤਵਪੂਰਨ ਥਾਵਾਂ ਚਾਹੁੰਦੇ ਹਨ।
47ਉਹ ਵਿਧਵਾਵਾਂ ਦੇ ਘਰ ਲੁੱਟ ਲੈਂਦੇ ਹਨ ਅਤੇ ਬਾਅਦ ਵਿੱਚ
ਲੰਬੀਆਂ ਲੰਬੀਆਂ ਪ੍ਰਾਰਥਨਾਵਾਂ ਕਰਕੇ ਚੰਗੇ ਬਨਣ ਦਾ ਢੋਂਗ ਕਰਦੇ ਹਨ। ਉਨ੍ਹਾਂ ਲੋਕਾਂ ਦਾ ਨਿਰਣਾ ਵਧੇਰੇ ਗੰਭੀਰਤਾ ਨਾਲ ਕੀਤਾ ਜਾਵੇਗਾ।"

### ਸੱਚੀ ਦੇਣ

(ਮਰਕੁਸ *12:41–44*)

21 ਯਿਸੂ ਨੇ ਕੁਝ ਅਮੀਰ ਆਦਮੀਆਂ ਨੂੰ ਮੰਦਰ ਦੇ ਗੋਲਕ
ਵਿੱਚ ਆਪਣਾ ਪੈਸਾ ਪਾਉਂਦਿਆਂ ਵੇਖਿਆ। 2ਤਦ
ਉਸ ਨੇ ਇੱਕ ਗਰੀਬ ਵਿਧਵਾ ਵੇਖੀ। 3ਉਸ ਨੇ ਤਾਂਬੇ ਦੇ ਦੋ ਸਿੱਕੇ
ਗੋਲਕ ਵਿੱਚ ਪਾਏ। ਯਿਸੂ ਨੇ ਆਖਿਆ, "ਮੈਂ ਤੁਹਾਨੂੰ ਸੱਚ ਦੱਸਦਾ ਹਾਂ, ਭਾਵੇਂ ਇਸ ਔਰਤ ਨੇ ਦੋ ਛੋਟੇ ਸਿੱਕੇ ਪਾਏ ਹਨ, ਅਸਲ ਵਿੱਚ ਉਸ ਨੇ ਅਮੀਰ ਲੋਕਾਂ ਨਾਲੋਂ ਵੱਧ ਪਾਇਆ ਹੈ। 4ਅਮੀਰ ਲੋਕਾਂ
ਕੋਲ ਬਹੁਤ ਅਧਿਕ ਧਨ ਹੈ। ਉਨ੍ਹਾਂ ਨੇ ਸਿਰਫ਼ ਉਹ ਦਿੱਤਾ ਜੋ ਉਨ੍ਹਾਂ ਨੂੰ ਲੋੜੀਦਾ ਨਹੀਂ ਸੀ। ਇਹ ਔਰਤ ਬਹੁਤ ਗਰੀਬ ਹੈ, ਪਰ ਜੋ ਕੁਝ ਇਸ ਕੋਲ ਸੀ ਉਸ ਨੇ ਸਭ ਦੇ ਦਿੱਤਾ ਜਦ ਕਿ ਇਹ ਪੈਸੇ ਉਸ ਨੂੰ ਜਿਉਣ ਵਾਸਤੇ ਚਾਹੀਦੇ ਸਨ।"

### ਮੰਦਰ ਦੀ ਤਬਾਹੀ

(ਮੱਤੀ *24:1–14*; ਮਰਕੁਸ *13:1–13*)

5ਕੁਝ ਚੇਲੇ ਆਪਸ ਵਿੱਚ ਮੰਦਰ ਬਾਰੇ ਗੱਲਾਂ ਕਰਦੇ ਹੋਏ ਕਹਿ ਰਹੇ ਸਨ, "ਇਹ ਬੜਾ ਖ਼ੂਬਸੂਰਤ ਮੰਦਰ ਹੈ, ਜੋ ਕਿ ਸਭ ਤੋਂ ਵਧੀਆ ਪੱਥਰਾਂ ਦਾ ਬਣਿਆ ਹੋਇਆ ਹੈ। ਵੇਖੋ, ਇਸ ਮੰਦਰ ਨੂੰ ਸਜਾਉਣ ਵਾਸਤੇ ਕਿੰਨੇ ਤੋਹਫ਼ੇ ਭੇਂਟ ਕੀਤੇ ਗਏ ਹਨ।"

---

**"ਜੇਕਰ ਕੋਈ ... ਚਾਹੀਦਾ ਹੈ"** ਬਿਵਸਥਾ 25:5, 6

**ਮਚਦੀ ਹੋਈ ਝਾੜੀ** ਕੂਚ 3:1–12

6ਪਰ ਯਿਸੂ ਨੇ ਕਿਹਾ, "ਇੱਕ ਸਮਾਂ ਆਵੇਗਾ ਜਦੋਂ ਤੁਸੀਂ ਵੇਖੋਗੇ
ਕਿ ਜੋ ਕੁਝ ਵੀ ਇਥੇ ਦਿਸ ਰਿਹਾ ਹੈ ਸਭ ਨਸ਼ਟ ਹੋ ਜਾਵੇਗਾ।
ਇਸ ਮੰਦਰ ਦੇ ਹਰ ਪੱਥਰ ਨੂੰ ਥੱਲੇ ਧਰਤੀ ਤੇ ਸੁੱਟਿਆ ਜਾਵੇਗਾ।
ਇੱਕ ਵੀ ਪੱਥਰ ਦੂਜੇ ਪੱਥਰ ਉੱਤੇ ਟਿਕਿਆ ਨਹੀਂ ਰਹੇਗਾ।"

7ਚੇਲਿਆਂ ਨੇ ਯਿਸੂ ਨੂੰ ਪੁੱਛਿਆ, "ਗੁਰੂ ਜੀ, ਇਹ ਗੱਲਾਂ ਕਦੋਂ
ਹੋਣਗੀਆਂ? ਕਿਹੜਾ ਨਿਸ਼ਾਨ ਵਿਖਾਵੇਗਾ ਕਿ ਇਹ ਇਨ੍ਹਾਂ ਗੱਲਾਂ
ਦੇ ਹੋਣ ਦਾ ਸਮਾਂ ਹੈ?"

8ਯਿਸੂ ਨੇ ਕਿਹਾ, "ਸਾਵਧਾਨ ਰਹੋ! ਤਾਂ ਜੋ ਕੋਈ ਵੀ ਤੁਹਾਨੂੰ
ਮੂਰਖ ਨਾ ਬਣਾ ਸਕੇ। ਬਹੁਤ ਸਾਰੇ ਲੋਕ ਮੇਰੇ ਨਾਂ ਤੇ ਆਉਣਗੇ
ਅਤੇ ਆਖਣਗੇ, 'ਮੈਂ ਮਸੀਹ ਹਾਂ', ਅਤੇ 'ਸਹੀ ਵਕਤ ਆ ਗਿਆ
ਹੈ!' ਪਰ ਉਨ੍ਹਾਂ ਦੇ ਪਿਛੇ ਨਾ ਲੱਗਿਓ। 9ਪਰ ਜਦੋਂ ਤੁਸੀਂ ਲੜਾਈਆਂ
ਅਤੇ ਦੰਗਿਆਂ ਬਾਰੇ ਸੁਣੋ ਤਾਂ ਡਰਿਓ ਨਾ। ਇਹ ਸਭ ਕੁਝ ਪਹਿਲੋਂ
ਹੋਣਾ ਹੈ, ਪਰ ਅੰਤ ਬਾਅਦ ਵਿੱਚ ਆਵੇਗਾ।"

10ਤੱਦ ਯਿਸੂ ਨੇ ਉਨ੍ਹਾਂ ਨੂੰ ਆਖਿਆ, "ਕੌਮਾਂ ਇੱਕ ਦੂਸਰੇ ਦੇ
ਖ਼ਿਲਾਫ਼ ਯੁੱਧ ਕਰਨਗੀਆਂ, ਅਤੇ ਰਾਜ ਇੱਕ ਦੂਸਰੇ ਦੇ ਖ਼ਿਲਾਫ਼
ਯੁੱਧ ਕਰਨਗੇ। 11ਇੱਥੇ ਬਹੁਤ ਵੱਡੇ ਭੁਚਾਲ ਆਉਣਗੇ, ਕਾਲ
ਪੈਣਗੇ ਅਤੇ ਵੱਖ-ਵੱਖ ਥਾਵਾਂ ਤੇ ਮਹਾਮਾਰੀ ਪਵੇਗੀ, ਕੁਝ
ਡਰਾਉਣੀਆਂ ਗੱਲਾਂ ਵਾਪਰਨਗੀਆਂ ਕੁਝ ਮਹਾਨ ਨਿਸ਼ਾਨ ਲੋਕਾਂ
ਨੂੰ ਚੇਤਾਵਨੀ ਦੇਣ ਲਈ ਸਵਰਗ ਤੋਂ ਆਉਣਗੇ। 12"ਪਰ ਇਹ
ਸਭ ਗੱਲਾਂ ਵਾਪਰਨ ਤੋਂ ਪਹਿਲਾਂ, ਤੁਸੀਂ ਗਿਰਫ਼ਤਾਰ ਕੀਤੇ ਜਾਵੋਂਗੇ
ਅਤੇ ਤੁਹਾਨੂੰ ਤਸੀਹੇ ਦਿੱਤੇ ਜਾਣਗੇ। ਲੋਕ ਪ੍ਰਾਰਥਨਾ ਸਥਾਨਾਂ
ਵਿੱਚ ਤੁਹਾਡਾ ਨਿਰਣਾ ਕਰਨਗੇ ਅਤੇ ਤੁਹਾਨੂੰ ਕੈਦ ਵਿੱਚ ਪਾ
ਦੇਣਗੇ। ਤੁਹਾਨੂੰ ਮੇਰੇ ਕਾਰਣ ਰਾਜਿਆਂ ਅਤੇ ਰਾਜਪਾਲਾਂ ਸਾਮ੍ਹਣੇ
ਖੜ੍ਹੇ ਹੋਣ ਲਈ ਮਜ਼ਬੂਰ ਕੀਤਾ ਜਾਵੇਗਾ। 13ਇਹ ਸਭ ਗੱਲਾਂ
ਮੇਰੇ ਬਾਰੇ ਗਵਾਹੀ ਦੇਣ ਲਈ ਤੁਹਾਨੂੰ ਅਵਸਰ ਦੇਣਗੀਆਂ।
14ਪਰ ਆਪਣੇ ਮਨਾਂ ਨੂੰ ਪੱਕਿਆਂ ਕਰੋ' ਪਹਿਲਾਂ ਤੋਂ ਹੀ ਇਸ
ਗੱਲੋਂ ਨਾ ਘਬਰਾਓ ਕਿ ਤੁਹਾਨੂੰ ਖੁਦ ਦੀ ਰੱਖਿਆ ਕਰਨ ਲਈ
ਕੀ ਆਖਣਾ ਚਾਹੀਦਾ ਹੈ। 15ਮੈਂ ਤੁਹਾਨੂੰ ਇਸ ਬਾਰੇ ਸਿਆਣਪ
ਦੇਵਾਂਗਾ ਕਿ ਤੁਹਾਨੂੰ ਕੀ ਜਵਾਬ ਦੇਣਾ ਚਾਹੀਦਾ ਹੈ, ਤਾਂ ਜੋ
ਤੁਹਾਡਾ ਕੋਈ ਵੀ ਵੈਰੀ ਇਹ ਸਾਬਤ ਕਰਨ ਦੇ ਯੋਗ ਨਾ ਹੋ ਸਕੇ
ਕਿ ਜੋ ਤੁਸੀ ਆਖਿਆ ਹੈ ਉਹ ਗਲਤ ਹੈ ਜਾਂ ਉਹ ਤੁਹਾਨੂੰ ਉੱਤਰ
ਦੇਣ ਦੇ ਯੋਗ ਹੋ ਸਕੇ। 16ਇਥੋ ਤੱਕ ਕਿ ਤੁਹਾਡੇ ਮਾਂ-ਬਾਪ, ਭਰਾ,
ਰਿਸ਼ਤੇਦਾਰ, ਦੋਸਤ ਤੁਹਾਡਾ ਵਿਰੋਧ ਕਰਨਗੇ। ਉਹ ਤੁਹਾਡੇ ਵਿੱਚੋਂ
ਕਈਆਂ ਨੂੰ ਮਾਰ ਵੀ ਦੇਣਗੇ। 17ਸਭ ਲੋਕ ਤੁਹਾਨੂੰ ਨਫਰਤ
ਕਰਣਗੇ ਕਿਉਂਕਿ ਤੁਸੀਂ ਮੇਰੇ ਪਿਛੇ ਤੁਰੇ। 18ਪਰ ਇਹ ਸਭ
ਚੀਜ਼ਾਂ ਤੁਹਾਡਾ ਕੁਝ ਵੀ ਨਹੀਂ ਵਿਗਾੜ ਸਕਦੀਆਂ। 19ਤੁਸੀਂ
ਆਪਣੇ ਵਿਸ਼ਵਾਸ ਵਿੱਚ ਤਕੜੇ ਰਹਿ ਕੇ ਆਪਣੇ-ਆਪ ਨੂੰ ਬਚਾ
ਲਵੋਗੇ।

## ਯਰੂਸਲਮ ਦਾ ਨਾਸ਼

(ਮੱਤੀ *24:15–21*; ਮਰਕੁਸ *13:14–19*)

20"ਤੁਸੀਂ ਵੇਖੋਗੇ ਫ਼ੌਜਾਂ ਯਰੂਸ਼ਲਮ ਨੂੰ ਘੇਰਣਗੀਆਂ। ਤਾਂ ਤੁਸੀਂ
ਸਮਝ ਜਾਵੋਗੇ ਕਿ ਯਰੂਸ਼ਲਮ ਦੇ ਨਸ਼ਟ ਹੋਣ ਦਾ ਵੇਲਾ ਆ
ਗਿਆ ਹੈ। 21ਉਸ ਵੇਲੇ, ਉਹ ਜਿਹੜੇ ਯਹੂਦਿਯਾ ਵਿੱਚ ਹਨ,
ਪਹਾੜਾਂ ਵੱਲ ਫ਼ਰਾਰ ਹੋ ਜਾਣ ਅਤੇ ਉਨ੍ਹਾਂ ਸਾਰਿਆਂ ਨੂੰ, ਜਿਹੜੇ
ਯਰੂਸ਼ਲਮ ਵਿੱਚ ਹਨ ਉੱਥੋਂ ਭੱਜ ਜਾਣਾ ਚਾਹੀਦਾ ਹੈ। ਜੇਕਰ
ਤੁਸੀਂ ਸ਼ਹਿਰ ਦੇ ਕੋਲ ਹੋਵੋ ਤਾਂ ਅੰਦਰ ਨਾ ਵੜੋ। 22ਨਬੀਆਂ ਨੇ
ਉਸ ਸਮੇਂ ਬਾਰੇ ਬੜੀਆਂ ਗੱਲਾਂ ਲਿਖੀਆਂ ਹਨ ਜਦੋਂ ਪਰਮੇਸ਼ੁਰ
ਆਪਣੇ ਲੋਕਾਂ ਨੂੰ ਸਜ਼ਾਵਾਂ ਦੇਵੇਗਾ। ਇਹ ਸਮਾਂ ਹੁਣ ਹੈ ਜਦੋਂ
ਇਹ ਸਭ ਵਾਪਰੇਗਾ।

23"ਇਹ ਸਮਾਂ ਗਰਭਵਤੀ ਔਰਤਾਂ ਵਾਸਤੇ ਬੜਾ ਵਿਕਰਾਲ
ਹੋਵੇਗਾ, ਅਤੇ ਉਨ੍ਹਾਂ ਮਾਵਾਂ ਵਾਸਤੇ ਵੀ, ਜਿਨ੍ਹਾਂ ਕੋਲ ਦੁੱਧ ਪੀਂਦੇ
ਨਿਆਣੇ ਹਨ। ਕਿਉਂ ਕਿ ਇਸ ਧਰਤੀ ਤੇ ਬਹੁਤ ਮਾੜਾ ਸਮਾਂ
ਅਉਣ ਵਾਲਾ ਹੈ। ਪ੍ਰਭੂ ਇਨ੍ਹਾਂ ਲੋਕਾਂ ਨਾਲ ਬੜੇ ਕਰੋਧ ਵਿੱਚ
ਹੋਵੇਗਾ। 24ਇਨ੍ਹਾਂ ਵਿੱਚੋਂ ਕੁਝ ਲੋਕ ਸਿਪਾਹੀਆਂ ਹੱਥੋ ਮਾਰੇ ਜਾਣਗੇ,
ਕੁਝ ਲੋਕ ਕੈਦੀ ਬਣਾ ਕੇ ਸਭ ਕੌਮਾਂ ਅਤੇ ਦੇਸ਼ਾਂ ਵਿੱਚ ਪਹੁੰਚਾਏ
ਜਾਣਗੇ। ਗੈਰ ਯਹੂਦੀ ਯਰੂਸ਼ਲਮ ਤੇ ਕਬਜ਼ਾ ਕਰਣਗੇ ਅਤੇ ਜਦੋਂ
ਤੱਕ ਉਨ੍ਹਾਂ ਦਾ ਸਮਾਂ ਪੂਰਾ ਨਹੀਂ ਹੁੰਦਾ ਉਹ ਇਸ ਨੂੰ ਪੈਰਾਂ ਥੱਲੇ
ਮਿੱਧਣਗੇ।

## ਘਬਰਾਉਣਾ ਨਹੀਂ

(ਮੱਤੀ *24:29–31*; ਮਰਕੁਸ *13:24–27*)

25"ਸੂਰਜ-ਚੰਦ ਅਤੇ ਤਾਰਿਆਂ ਵਿੱਚ ਹੈਰਾਨੀਜਨਕ ਨਿਸ਼ਾਨ
ਦਿਖਾਈ ਦੇਣਗੇ। ਜਦੋਂ ਧਰਤੀ ਦੀਆਂ ਕੌਮਾਂ ਸਮੁੰਦਰ ਦਾ
ਉੱਛਲਨਾ ਅਤੇ ਗਰਜਨਾ ਵੇਖਣਗੀਆਂ ਤਾਂ ਡਰ ਅਤੇ
ਵਿਆਕੁਲਤਾ ਮਹਿਸੂਸ ਕਰਨਗੀਆਂ। 26ਲੋਕ ਘਬਰਾ ਜਾਣਗੇ
ਅਤੇ ਉਹ ਇਸ ਗੱਲੋਂ ਚਿੰਤਤ ਹੋਣਗੇ ਕਿ ਦੁਨੀਆ ਦਾ ਕੀ ਬਣੇਗਾ
ਹਰ ਚੀਜ਼ ਅਕਾਸ਼ ਵਿੱਚ ਬਦਲ ਜਾਵੇਗੀ। 27ਫਿਰ ਲੋਕ ਮਨੁੱਖ
ਦੇ ਪੁੱਤਰ ਨੂੰ ਸ਼ਕਤੀ ਅਤੇ ਮਹਾਨ ਮਹਿਮਾ ਨਾਲ ਬੱਦਲਾਂ ਉੱਤੇ
ਆਉਂਦਿਆ ਵੇਖਣਗੇ। 28ਜਦੋਂ ਇਹ ਗੱਲਾਂ ਵਾਪਰਨੀਆਂ ਸ਼ੁਰੂ
ਹੋਣ, ਖੜ੍ਹੇ ਹੋਵੋ ਅਤੇ ਹੌਂਸਲਾ ਰੱਖੋ, ਕਿਉਂ ਕਿ ਤੁਹਾਡੇ ਛੁਟਕਾਰੇ
ਦਾ ਸਮਾਂ ਨੇੜੇ ਹੈ।"

## ਮੇਰੇ ਸ਼ਬਦ ਹਮੇਸ਼ਾ ਲਈ ਰਹਿਣਗੇ

(ਮੱਤੀ *24:32–35*; ਮਰਕੁਸ *13:28–31*)

29ਤਦ ਯਿਸੂ ਨੇ ਇਹ ਦ੍ਰਿਸ਼ਟਾਂਤ ਕਹੀ, "ਅੰਜੀਰ ਦੇ ਦ੍ਰਖਤ ਨੂੰ
ਅਤੇ ਸਾਰੇ ਰੁਖਾਂ ਨੂੰ ਵੇਖੋ। ਅੰਜੀਰ ਦਾ ਦ੍ਰਖਤ ਇੱਕ ਵਧੀਆ
ਮਿਸਾਲ ਹੈ। 30ਜਦੋਂ ਇਸ ਉੱਪਰ ਹਰੇ ਪਤੇ ਨਿਕਲਦੇ ਹਨ ਤਾਂ
ਤੁਸੀਂ ਜਾਣ ਜਾਂਦੇ ਹੋ ਕਿ ਗਰਮੀ ਦੀ ਰੁੱਤ ਨੇੜੇ ਆ ਗਈ ਹੈ।
31ਇਸੇ ਤਰ੍ਹਾਂ ਹੀ ਜੋ ਗੱਲਾਂ ਮੈਂ ਤੁਹਾਨੂੰ ਆਖੀਆਂ ਵਾਪਰਨੀਆਂ
ਹਨ। ਜਦੋਂ ਤੁਸੀਂ ਇਹ ਸਭ ਗੱਲਾਂ ਵਾਪਰਦੀਆਂ ਵੇਖੋਗੇ ਤਾਂ
ਤੁਸੀਂ ਜਾਣ ਜਾਵੋਂਗੇ ਕਿ ਪਰਮੇਸ਼ੁਰ ਦਾ ਰਾਜ ਬਹੁਤ ਨਜ਼ਦੀਕ
ਹੈ।"

32"ਮੈਂ ਤੁਹਾਨੂੰ ਸੱਚ ਦੱਸਦਾ ਹਾਂ ਕਿ ਇਸ ਸਮੇਂ ਦੇ ਲੋਕਾਂ ਦੇ
ਜਿਉਂਦੇ ਜੀਅ ਇਹ ਸਭ ਗੱਲਾਂ ਵਾਪਰਨਗੀਆਂ । 33ਪੂਰੀ ਦੁਨੀਆਂ,
ਧਰਤੀ ਅਤੇ ਅਕਾਸ਼ ਸਭ ਨਸ਼ਟ ਹੋ ਜਾਣਗੇ ਪਰ ਜੋ ਵਾਕ ਮੈਂ
ਬੋਲ ਰਿਹਾ ਹਾਂ ਕਦੇ ਵੀ ਨਸ਼ਟ ਨਹੀਂ ਕੀਤੇ ਜਾਣਗੇ।"

### ਹਰ ਵਕਤ ਤਿਆਰ ਰਹਿਣਾ

34"ਸਚੇਤ ਰਹੋ! ਅਸੱਭਿਅਤ ਦਾਅਵਤਾਂ ਬਾਰੇ, ਪੀਣ ਬਾਰੇ,
ਅਤੇ ਦੁਨਿਆਵੀ ਚੀਜ਼ਾਂ ਬਾਰੇ ਚਿੰਤਾ ਕਰਨ ਵਿੱਚ ਆਪਣਾ ਸਮਾਂ
ਬਰਬਾਦ ਨਾ ਕਰੋ। ਜੇਕਰ ਤੁਸੀਂ ਅਜਿਹਾ ਕਰੋਂਗੇ ਤਾਂ ਤੁਸੀਂ ਸਹੀ
ਸੋਚਣ ਦੇ ਯੋਗ ਨਹੀਂ ਹੋਵੋਂਗੇ। ਅਤੇ ਜਦੋਂ ਤੁਸੀਂ ਹਾਲੇ ਤਿਆਰ
ਵੀ ਨਹੀਂ ਹੋਵੋਂਗੇ ਕਿ ਅੰਤ ਤੁਹਾਨੂੰ ਫ਼ੜ ਲਵੇਗਾ। 35ਕਿਉਂ ਕਿ
ਉਹ ਦਿਨ ਧਰਤੀ ਉੱਤੇ ਸਾਰੇ ਲੋਕਾਂ ਲਈ ਅਚਾਨਕ ਇੱਕ ਝਾਂਸੇ
ਵਾਂਙ ਆਵੇਗਾ। 36ਇਸ ਲਈ ਹਰ ਵਕਤ ਤਿਆਰ ਰਹੋ ਅਤੇ
ਪ੍ਰਾਰਥਨਾ ਕਰੋ ਕਿ ਤੁਸੀਂ ਇਨ੍ਹਾਂ ਸਾਰੀਆਂ ਗੱਲਾਂ ਤੋਂ ਜਿਹੜੀਆਂ
ਹੋਣ ਵਾਲੀਆਂ ਹਨ, ਬਚ ਸਕੋਂ। ਅਤੇ ਤੁਸੀਂ ਮਨੁੱਖ ਦੇ ਪੁੱਤਰ ਦੇ
ਸਾਮ੍ਹਣੇ ਖੜ੍ਹਨ ਦੇ ਯੋਗ ਹੋਵੋਂ।"
37ਹਰ ਦਿਨ ਯਿਸੂ ਮੰਦਰ ਵਿੱਚ ਉਪਦੇਸ਼ ਦਿੰਦਾ ਅਤੇ ਹਰ
ਸ਼ਾਮ ਉਹ ਜੈਤੂਨ ਦੇ ਪਹਾੜ ਤੇ ਜਾਕੇ ਰਾਤ ਵਤੀਤ ਕਰਦਾ ਹੁੰਦਾ
ਸੀ। 38ਹਰ ਸਵੇਰ ਲੋਕ ਤੜਕਸਾਰ ਉੱਠਕੇ, ਮੰਦਰ ਵਿੱਚ ਯਿਸੂ
ਦੇ ਉਪਦੇਸ਼ ਸੁਨਣ ਲਈ ਜਾਂਦੇ।

### ਯਹੂਦੀ ਆਗੂ ਯਿਸੂ ਨੂੰ ਮਾਰਨਾ ਚਾਹੁੰਦੇ ਹਨ

( ਮੱਤੀ *26:1–5,14–16*; ਮਰਕੁਸ *14:1–2, 10–11*; ਯੂਹੰਨਾ *11:45–53* )

22 ਪਤੀਰੀ ਰੋਟੀ ਦੇ ਤਿਉਹਾਰ ਦਾ ਸਮਾਂ, ਜਿਸ ਨੂੰ ਪਸਾਹ
ਕਹਿੰਦੇ ਹਨ ਨੇੜੇ ਆ ਪਹੁੰਚਿਆ। 2ਪ੍ਰਧਾਨ ਜਾਜਕ
ਅਤੇ ਨੇਮ ਦੇ ਉਪਦੇਸ਼ਕ ਯਿਸੂ ਨੂੰ ਮਾਰਨ ਦਾ ਰਾਹ ਲੱਭਣ ਦੀ
ਕੋਸ਼ਿਸ਼ ਕਰ ਰਹੇ ਸਨ ਪਰ ਉਹ ਲੋਕਾਂ ਤੋਂ ਡਰਦੇ ਸਨ।

### ਯਹੂਦਾ ਯਿਸੂ ਨੂੰ ਮਾਰਨ ਦੀ ਵਿਉਂਤ ਬਣਾਉਂਦਾ ਹੈ

3ਯਿਸੂ ਦੇ ਬਾਰ੍ਹਾਂ ਰਸੂਲਾਂ ਵਿੱਚੋਂ ਇੱਕ ਦਾ ਨਾਂ ਯਹੂਦਾ
ਇਸਕਰਿਯੋਤੀ ਸੀ। ਸ਼ੈਤਾਨ ਉਸ ਵਿੱਚ ਪ੍ਰਵੇਸ਼ ਕਰ ਗਿਆ।
4ਯਹੂਦਾ ਨੇ ਜਾ ਕੇ ਪ੍ਰਧਾਨ ਜਾਜਕਾਂ ਅਤੇ ਸਿਪਾਹੀਆਂ ਨਾਲ,
ਜਿਹੜੇ ਮੰਦਰ ਦੀ ਨਿਗਰਾਨੀ ਕਰਦੇ ਸਨ, ਇਸ ਬਾਰੇ ਵਿਚਾਰ
ਕੀਤਾ ਕਿ ਉਹ ਕਿਵੇਂ ਯਿਸੂ ਨੂੰ ਉਨ੍ਹਾਂ ਦੇ ਹੱਥ ਫ਼ੜਵਾ ਸਕੇਗਾ।
5ਉਹ ਬਹੁਤ ਪ੍ਰਸੰਨ ਸਨ ਅਤੇ ਉਨ੍ਹਾਂ ਨੇ ਉਸ ਨਾਲ ਵਾਅਦਾ
ਕੀਤਾ ਕਿ ਇਸ ਕਾਰਜ ਲਈ ਉਹ ਉਸ ਨੂੰ ਪੈਸੇ ਦੇਣਗੇ। 6ਯਹੂਦਾ
ਇਸ ਕੰਮ ਲਈ ਰਾਜ਼ੀ ਹੋ ਗਿਆ ਅਤੇ ਉਹ ਮੌਕੇ ਦੀ ਤਲਾਸ਼
ਵਿੱਚ ਰਹਿਣ ਲੱਗਾ। ਯਹੂਦਾ ਯਿਸੂ ਨੂੰ ਉਨ੍ਹਾਂ ਦੇ ਹਵਾਲੇ ਉਦੋਂ
ਕਰਣਾ ਚਾਹੁੰਦਾ ਸੀ ਜਦੋਂ ਆਲੇ-ਦੁਆਲੇ ਭੀੜ ਨਾ ਹੋਵੇ।

### ਪਤੀਰੀ ਰੋਟੀ ਦੀ ਤਿਆਰੀ

( ਮੱਤੀ *26:17–25*; ਮਰਕੁਸ *14:12–21*;ਯੂਹੰਨਾ *13:21–30* )

7ਪਤੀਰੀ ਰੋਟੀ ਦੇ ਦਿਨ ਦਾ ਤਿਉਹਾਰ ਆਇਆ। ਇਹ
ਉਹ ਦਿਨ ਸੀ ਜਿਸ ਦਿਨ ਪਸਾਹ ਦੇ ਲਈ ਉਹ ਲੇਲੇ ਦਾ
ਬਲੀਦਾਨ ਕਰਦੇ ਸਨ। 8ਫ਼ਿਰ ਯਿਸੂ ਨੇ ਯੂਹੰਨਾ ਅਤੇ ਪਤਰਸ ਨੂੰ
ਆਖਿਆ, "ਜਾਓ ਅਤੇ ਸਾਡੇ ਲਈ ਪਸਾਹ ਦਾ ਭੋਜਨ ਤਿਆਰ
ਕਰੋ।"
9ਪਤਰਸ ਅਤੇ ਯੂਹੰਨਾ ਨੇ ਯਿਸੂ ਨੂੰ ਕਿਹਾ, "ਤੂੰ ਕਿਹੜੀ ਥਾਂ
ਚਾਹੁੰਦਾ ਹੈਂ ਜਿੱਥੇ ਅਸੀਂ ਭੋਜਨ ਤਿਆਰ ਕਰੀਏ?"
ਉਸ ਨੇ ਉਨ੍ਹਾਂ ਨੂੰ ਆਖਿਆ, 10"ਜਦੋਂ ਤੁਸੀਂ ਸ਼ਹਿਰ ਵਿੱਚ
ਵੜੋਗੇ, ਤੁਸੀਂ ਇੱਕ ਆਦਮੀ ਨੂੰ ਪਾਣੀ ਦਾ ਘੜਾ ਚੁੱਕੀ ਜਾਂਦਿਆਂ
ਵੇਖੋਂਗੇ। ਉਸਦੇ ਪਿੱਛੇ ਹੋ ਤੁਰਨਾ। ਉਹ ਇੱਕ ਘਰ ਵਿੱਚ ਵੜੇਗਾ,
ਤੁਸੀਂ ਵੀ ਉਸ ਦੇ ਪਿਛੇ ਉੱਥੇ ਚਲੇ ਜਾਣਾ। 11ਘਰ ਦੇ ਮਾਲਕ ਨੂੰ
ਆਖਣਾ ਕਿ, 'ਗੁਰੂ ਪੁੱਛਦਾ ਹੈ 'ਉਹ ਕਮਰਾ ਕਿੱਥੇ ਹੈ ਜਿੱਥੇ ਉਹ
ਤੇ ਉਸ ਦੇ ਚੇਲੇ ਪਸਾਹ ਦਾ ਭੋਜਨ ਖਾਣਗੇ?' 12ਫਿਰ ਮਾਲਕ
ਤੁਹਾਨੂੰ ਘਰ ਦੇ ਚੁਬਾਰੇ ਤੇ ਇੱਕ ਵੱਡਾ ਕਮਰਾ ਵਿਖਾਵੇਗਾ। ਇਹ
ਕਮਰਾ ਇਸਤੇਮਾਲ ਲਈ ਵਧੀਆ ਸੱਜਿਆ ਹੋਇਆ ਹੋਵੇਗਾ,
ਤੁਸੀਂ ਉੱਥੇ ਪਸਾਹ ਦਾ ਭੋਜਨ ਤਿਆਰ ਕਰੋ। 13ਪਤਰਸ ਅਤੇ
ਯੂਹੰਨਾ ਗਏ, ਅਤੇ ਸਭ ਕੁਝ ਉਵੇਂ ਹੀ ਵਾਪਰਿਆ ਜਿਵੇਂ ਯਿਸੂ ਨੇ
ਉਨ੍ਹਾਂ ਨੂੰ ਕਿਹਾ ਸੀ। ਤਾਂ ਉਨ੍ਹਾਂ ਨੇ ਪਸਾਹ ਦਾ ਭੋਜਨ ਤਿਆਰ
ਕੀਤਾ।

### ਪ੍ਰਭੂ ਦਾ ਰਾਤ ਦਾ ਭੋਜਨ

(ਮੱਤੀ *26:26–30*; ਮਰਕੁਸ *114:22–26*; *1*ਕੁਰਿੰਥੀਆਂ *11:23–25*)

14ਪਸਾਹ ਦਾ ਭੋਜਨ ਖਾਣ ਦਾ ਸਮਾਂ ਆਇਆ। ਯਿਸੂ ਅਤੇ
ਰਸੂਲ ਇਕੱਠੇ ਭੋਜਨ ਕਰਨ ਲਈ ਬੈਠ ਗਏ। 15ਯਿਸੂ ਨੇ ਉਨ੍ਹਾਂ
ਨੂੰ ਕਿਹਾ, "ਮਰਨ ਤੋਂ ਪਹਿਲਾਂ ਮੈਂ ਉਤਸੁਕਤਾ ਨਾਲ ਇਹ ਪਸਾਹ
ਦਾ ਭੋਜਨ ਤੁਹਾਡੇ ਨਾਲ ਕਰਨਾ ਚਾਹੁੰਦਾ ਸਾਂ। 16ਮੈਂ ਇਹ ਪਸਾਹ
ਦਾ ਭੋਜਨ ਤਦ ਤੱਕ ਨਹੀਂ ਕਰਾਂਗਾ ਜਦੋਂ ਤੀਕ ਇਹ ਪਰਮੇਸ਼ੁਰ
ਦੇ ਰਾਜ ਵਿੱਚ ਸਹੀ ਅਰਥਾਂ ਵਿੱਚ ਸੰਪੂਰਨ ਨਾ ਹੋਵੇ।"
17ਉਸ ਤੋਂ ਬਾਅਦ, ਉਸ ਨੇ ਪਿਆਲਾ ਲਿਆ ਅਤੇ ਇਸ ਵਾਸਤੇ
ਪਰਮੇਸ਼ੁਰ ਦਾ ਸ਼ੁਕਰਾਨਾ ਕੀਤਾ ਅਤੇ ਆਖਿਆ, "ਇਸ ਪਿਆਲੇ
ਨੂੰ ਫ਼ੜੋ ਅਤੇ ਆਪਸ ਵਿੱਚ ਵੰਡ ਲਵੋ। 18ਮੈਂ ਤੁਹਾਨੂੰ ਦੱਸਦਾ ਕਿ
ਮੈਂ ਇਹ ਦਾਖਰਸ ਉਨਾਂ ਚਿਰ ਫਿਰ ਕਦੀ ਵੀ ਨਹੀਂ ਪੀਵਾਂਗਾ
ਜਿੰਨਾ ਚਿਰ ਫਿਰ ਪਰਮੇਸ਼ੁਰ ਦਾ ਰਾਜ ਨਹੀਂ ਆਉਂਦਾ।"
19ਫਿਰ ਯਿਸੂ ਨੇ ਰੋਟੀ ਲਈ ਅਤੇ ਪਰਮੇਸ਼ੁਰ ਦਾ ਸੁਕਰਾਨਾ
ਕਰਕੇ ਤੋੜੀ ਅਤੇ ਇਹ ਕਹਿ ਕੇ ਰਸੂਲਾਂ ਨੂੰ ਦਿੱਤੀ, "ਇਹ ਰੋਟੀ
ਮੇਰਾ ਸ਼ਰੀਰ ਹੈ ਜੋ ਮੈਂ ਤੁਹਾਡੇ ਲਈ ਦੇ ਰਿਹਾ ਹਾਂ, ਮੇਰੀ ਯਾਦਗੀਰੀ
ਲਈ ਇਹ ਕਰਿਆਂ ਕਰੋ।" 20ਇਸੇ ਢੰਗ ਨਾਲ ਹੀ, ਰਾਤ ਦੇ
ਭੋਜਨ ਤੋਂ ਬਾਅਦ, ਯਿਸੂ ਨੇ ਦਾਖਰਸ ਦਾ ਪਿਆਲਾ ਲਿਆ ਅਤੇ
ਆਖਿਆ, "ਇਹ ਪਿਆਲਾ ਪਰਮੇਸ਼ੁਰ ਵੱਲੋਂ ਆਪਣੇ ਲੋਕਾਂ ਲਈ
ਨਵਾਂ ਕਰਾਰ ਵਿਖਾਉਂਦਾ ਹੈ। ਇਹ ਮੇਰੇ ਲਹੂ ਦਾ ਨਵਾਂ ਕਰਾਰ
ਹੈ ਜੋ ਮੈਂ ਤੁਹਾਡੀ ਖਾਤਿਰ ਵਹਾਉਣਾ ਹੈ।"*

### ਯਿਸੂ ਦਾ ਵੈਰੀ ਕੌਣ ਬਣੇਗਾ

21ਯਿਸੂ ਨੇ ਆਖਿਆ, "ਪਰ ਤੁਹਾਡੇ ਵਿੱਚੋਂ ਇੱਕ ਜਣਾ ਮੈਨੂੰ
ਧੋਖਾ ਦੇਵੇਗਾ। ਉਸ ਦਾ ਹੱਥ ਮੇਰੇ ਨਾਲ ਮੇਜ਼ ਉੱਤੇ ਹੀ ਹੈ।
22ਮਨੁੱਖ ਦਾ ਪੁੱਤਰ ਉਵੇਂ ਹੀ ਮਰੇਗਾ ਜਿਵੇਂ ਉਸ ਬਾਰੇ ਆਖਿਆ

---

**ਤੁਕਾਂ 19–20** ਕੁਝ ਯੂਨਾਨੀ ਨਕਲਾਂ ਵਿੱਚ ਤੁਕ 19 ਦੇ ਆਖਰੀ ਹਿੱਸੇ ਵਿਚਲੇ ਯਿਸੂ ਦੇ ਸ਼ਬਦ ਨਹੀਂ ਹਨ ਅਤੇ ਤੁਕ 20 ਸਾਰੀ ਦੀ ਸਾਰੀ ਨਹੀਂ ਹੈ।

ਗਿਆ ਹੈ, ਪਰ ਇਹ ਉਸ ਵਿਅਕਤੀ ਲਈ ਭਿਆਨਕ ਹੋਵੇਗਾ ਜੋ ਉਸ ਨੂੰ ਧੋਖਾ ਦੇਵੇਗਾ।"

23ਤਾਂ ਰਸੂਲ ਆਪਸ ਵਿੱਚ ਇਹ ਪੁੱਛਣ ਲੱਗੇ ਕਿ ਸਾਡੇ ਵਿੱਚੋਂ ਕਿਹੜਾ ਅਜਿਹਾ ਕਰੇਗਾ?

### ਸੇਵਕ ਵਾਂਙ ਰਹੋ

24ਉਸ ਤੋਂ ਬਾਅਦ ਰਸੂਲਾਂ ਨੇ ਆਪਸ ਵਿੱਚ ਇਹ ਆਖਦਿਆ
ਬਹਿਸ ਕਰਨੀ ਸ਼ੁਰੂ ਕਰ ਦਿੱਤੀ ਕਿ ਉਨ੍ਹਾਂ ਵਿੱਚੋਂ ਕੌਣ ਮਹਾਨ
ਹੈ? 25ਪਰ ਯਿਸੂ ਨੇ ਉਨ੍ਹਾਂ ਨੂੰ ਕਿਹਾ, "ਦੁਨੀਆਂ ਦੇ ਰਾਜੇ ਪ੍ਰਭੂਆਂ
ਵਾਂਙ ਆਪਣੇ ਲੋਕਾਂ ਤੇ ਸ਼ਾਸਨ ਕਰਦੇ ਹਨ। ਜਿਨ੍ਹਾਂ ਕੋਲ ਦੂਸਰਿਆਂ
ਉਪਰ ਇਖਤਿਆਰ ਹੈ ਉਹ ਆਪਣੇ ਆਪ ਨੂੰ ਲੋਕਾਂ ਦੇ ਮਦਦਗਾਰ
ਕਹਾਉਂਦੇ ਹਨ।'

26"ਪਰ ਤੁਹਾਨੂੰ ਇਸ ਤਰ੍ਹਾਂ ਦੇ ਨਹੀਂ ਹੋਣਾ ਚਾਹੀਦਾ।
ਇਸ ਦੀ ਜਗ੍ਹਾ ਤੁਹਾਡੇ ਵਿੱਚੋਂ ਮਹਾਨ ਆਦਮੀ ਨੂੰ ਸਭ ਤੋਂ
ਛੋਟੇ ਵਰਗਾ ਬਣ ਜਾਣਾ ਚਾਹੀਦਾ ਹੈ। ਆਗੂਆਂ ਨੂੰ ਸੇਵਕਾਂ
ਵਾਂਙ ਹੋਣਾ ਚਾਹੀਦਾ ਹੈ। 27ਤੁਹਾਡੀ ਰਾਇ ਵਿੱਚ ਕੌਣ ਵੱਧ
ਮਹੱਤਵਯੋਗ ਹੈ: ਜੋ ਵਿਅਕਤੀ ਖਾਣੇ ਦੀ ਮੇਜ਼ ਤੇ ਬੈਠਾ ਹੈ ਜਾਂ
ਜਿਹੜਾ ਵਿਅਕਤੀ ਉਸ ਦੀ ਸੇਵਾ ਕਰ ਰਿਹਾ ਹੈ? ਤੁਹਾਡੇ ਖਿਆਲ
ਵਿੱਚ ਜਿਹੜਾ ਮੇਜ਼ ਤੇ ਬੈਠਾ ਹੈ ਮਹਾਨ ਹੈ ਮੈਂ ਤੁਹਾਡੇ ਵਿੱਚੋਂ
ਸੇਵਕਾਂ ਵਰਗਾ ਹਾਂ।' 28ਤੁਸੀਂ ਹੀ ਹੋ ਜੋ ਮੇਰੇ ਪਰਤਾਵਿਆਂ ਦੌਰਾਨ
ਮੇਰੇ ਨਾਲ ਰਹੇ। 29ਜਿਵੇਂ ਕਿ ਮੇਰੇ ਪਿਤਾ ਨੇ ਮੈਨੂੰ ਇੱਕ ਰਾਜ
ਦਿੱਤਾ ਹੈ, ਮੈਂ ਵੀ ਤੁਹਾਨੂੰ ਇੱਕ ਰਾਜ ਦੇਵਾਂਗਾ।

30"ਤਾਂ ਜੋ ਤੁਸੀਂ ਮੇਰੇ ਰਾਜ ਵਿੱਚ ਮੇਰੇ ਮੇਜ਼ ਤੇ ਬੈਠੋਂਗੇ। ਅਤੇ ਤੁਸੀਂ ਸਿੰਘਾਸਣਾ ਤੇ ਬੈਠਕੇ ਇਸਰਾਏਲ ਦੀਆਂ ਬਾਰਾਂ ਗੋਤਾਂ ਦਾ ਨਿਆਂ ਕਰੋਗੇ।

### ਆਪਣਾ ਵਿਸ਼ਵਾਸ ਨਾ ਛੱਡੋ

(ਮੱਤੀ *26:31–35*; ਮਰਕੁਸ *14:27–31*;
ਯੂਹੰਨਾ *13:36–38*)

31"ਓ ਸ਼ਮਊਨ, ਸ਼ਮਊਨ ਸ਼ੈਤਾਨ ਨੇ ਤੈਨੂੰ ਕਣਕ ਵਾਂਙ ਛੱਟਣ
ਲਈ ਮੰਗਿਆ ਹੈ। 32ਮੈਂ ਪ੍ਰਾਰਥਨਾ ਤੇਰੇ ਲਈ ਕੀਤੀ ਹੈ ਤਾਂ ਜੋ
ਤੇਰਾ ਵਿਸ਼ਵਾਸ ਕਾਇਮ ਰਹੇ। ਅਤੇ ਜਦੋਂ ਤੂੰ ਵਾਪਸ ਮੇਰੇ ਕੋਲ
ਮੁੜੇਂ ਤਾਂ ਆਪਣੇ ਭਾਈਆਂ ਨੂੰ ਵੀ ਤਕੜਾ ਕਰੀਂ।"

33ਪਰ ਪਤਰਸ ਨੇ ਉਸ ਨੂੰ ਕਿਹਾ, "ਪ੍ਰਭੂ! ਮੈਂ ਤੇਰੇ ਨਾਲ ਕੈਦ ਹੋਣ ਨੂੰ ਵੀ ਤਿਆਰ ਹਾਂ, ਅਤੇ ਤੇਰੇ ਨਾਲ ਮਰਨ ਨੂੰ ਵੀ।"

34ਪਰ ਯਿਸੂ ਨੇ ਕਿਹਾ, "ਪਤਰਸ ਮੈਂ ਤੈਨੂੰ ਆਖਦਾ ਹਾਂ ਕਿ ਅੱਜ ਕੁੱਕੜ ਬਾਂਗ ਨਹੀਂ ਦੇਵੇਗਾ ਜਦ ਤਕ ਤੂੰ ਤਿੰਨ ਵਾਰੀ ਮੁੱਕਰ ਕੇ ਨਾ ਕਹੇ ਕਿ ਮੈਂ ਤੈਨੂੰ ਨਹੀਂ ਜਾਣਦਾ।"

### ਬਿਪਦਾ ਲਈ ਤਿਆਰ ਰਹੋ

35ਤਦ ਯਿਸੂ ਨੇ ਰਸੂਲਾਂ ਨੂੰ ਆਖਿਆ, "ਮੈਂ ਤੁਹਾਨੂੰ ਲੋਕਾਂ ਨੂੰ ਪ੍ਰਚਾਰ ਦੇਣ ਲਈ ਭੇਜਿਆ। ਮੈਂ ਤੁਹਾਨੂੰ ਬਿਨਾਂ ਪੈਸੇ, ਥੈਲੇ ਅਤੇ ਜੁਤਿਆਂ ਦੇ ਭੇਜ ਦਿੱਤਾ। ਪਰ ਕੀ ਤੁਹਾਨੂੰ ਕਿਸੇ ਚੀਜ਼ ਦੀ ਜ਼ਰੂਰਤ ਆਈ?" ਰਸੂਲਾਂ ਨੇ ਆਖਿਆ, "ਨਹੀਂ।"

36ਯਿਸੂ ਨੇ ਉਨ੍ਹਾਂ ਨੂੰ ਕਿਹਾ, "ਪਰ ਹੁਣ, ਜੇਕਰ ਤੁਹਾਡੇ ਕੋਲ
ਪੈਸੇ ਤੇ ਇੱਕ ਝੋਲਾ ਹੈ, ਉਨ੍ਹਾਂ ਨੂੰ ਆਪਣੇ ਨਾਲ ਲਵੋ। ਜੇਕਰ
ਤੁਹਾਡੇ ਕੋਲ ਇੱਕ ਤਲਵਾਰ ਨਹੀਂ ਹੈ, ਤਾਂ ਆਪਣਾ ਕੁੜਤਾ ਵੇਚ
ਕੇ ਇੱਕ ਖਰੀਦ ਲਵੋ।" 37ਇਹ ਪੋਥੀਆਂ ਵਿੱਚ ਲਿਖਿਆ ਹੋਇਆ
ਹੈ:

'ਲੋਕਾਂ ਆਖਿਆ ਕਿ ਉਹ ਇੱਕ ਅਪਰਾਧੀ ਹੈ।'

ਯਸਾਯਾਹ *53:12*

ਇਹ ਗੱਲ ਜਿਹੜੀ ਮੇਰੇ ਬਾਰੇ ਲਿਖੀ ਗਈ ਸੀ ਵਾਪਰਨੀ ਚਾਹੀਦੀ ਹੈ। ਅਤੇ ਅਸਲ ਵਿੱਚ ਇਹ ਹੁਣ ਵਾਪਰ ਰਹੀ ਹੈ।"

38ਚੇਲਿਆਂ ਨੇ ਕਿਹਾ, "ਵੇਖੋ, ਪ੍ਰਭੂ, ਇਥੇ ਦੋ ਤਲਵਾਰਾਂ ਹਨ।"
ਯਿਸੂ ਨੇ ਉਨ੍ਹਾਂ ਨੂੰ ਕਿਹਾ, "ਉਹ ਕਾਫ਼ੀ ਹਨ।"

### ਯਿਸੂ ਨੇ ਰਸੂਲਾਂ ਨੂੰ ਪ੍ਰਾਰਥਨਾ ਕਰਨ ਲਈ ਕਿਹਾ

(ਮੱਤੀ *26:36–46*; ਮਰਕੁਸ *14:32–42*)

39-40ਯਿਸੂ ਯਰੂਸ਼ਲਮ ਸ਼ਹਿਰ ਛੱਡ ਕੇ ਜੈਤੂਨ ਦੇ ਪਹਾੜ ਨੂੰ
ਗਿਆ। ਉਹ ਅਕਸਰ ਉੱਥੇ ਜਾਇਆ ਕਰਦਾ ਸੀ। ਉਸ ਦੇ ਚੇਲੇ
ਉਸ ਦੇ ਨਾਲ ਗਏ। ਜਦੋਂ ਉਹ ਉਸ ਜਗ੍ਹਾ ਪਹੁੰਚੇ, ਉਸ ਨੇ
ਚੇਲਿਆਂ ਨੂੰ ਆਖਿਆ, "ਪ੍ਰਾਰਥਨਾ ਕਰੋ ਕਿ ਤੁਹਾਨੂੰ ਪਰਤਾਇਆ
ਨਾ ਜਾਵੇ।"

41ਫ਼ਿਰ ਯਿਸੂ ਉਨ੍ਹਾਂ ਤੋਂ ਪੰਜਾਹ ਕੁ ਕਦਮ ਦੂਰ ਗਿਆ। ਉਹ
ਗੋਡਿਆਂ ਭਾਰ ਝੁੱਕਿਆ ਅਤੇ ਪ੍ਰਾਰਥਨਾ ਕੀਤੀ, 42"ਹੇ ਪਿਤਾ!
ਜੇਕਰ ਤੂੰ ਚਾਹੇਂ, ਦੁੱਖਾਂ ਦਾ ਇਹ ਪਿਆਲਾ ਮੇਰੇ ਤੋਂ ਹਟਾ ਲੈ, ਪਰ
ਤੁਹਾਡੀ ਇੱਛਾ ਹੀ ਹੋਵੇ, ਨਾ ਕਿ ਮੇਰੀ।" 43ਫਿਰ ਸੁਰਗ ਤੋਂ ਇੱਕ
ਦੂਤ ਪ੍ਰਗਟਿਆ ਅਤੇ ਉਸ ਨੂੰ ਸ਼ਕਤੀ ਦਿੱਤੀ। 44ਯਿਸੂ ਵੱਡੀ
ਮਾਨਸਿਕ ਪੀੜਾ ਵਿੱਚ ਸੀ, ਤਾਂ ਉਹ ਹੋਰ ਵੀ ਗੰਭੀਰਤਾ ਪੂਰਵਕ
ਪ੍ਰਾਰਥਨਾ ਕਰਨ ਲੱਗਾ। ਉਸ ਦਾ ਮੁੜ੍ਹਕਾ ਲਹੂ ਦੀਆਂ ਬੂੰਦਾਂ
ਵਾਂਙ ਧਰਤੀ ਉੱਤੇ ਡਿੱਗ ਰਿਹਾ ਸੀ। * 45ਉਹ ਪ੍ਰਾਰਥਨਾ ਕਰਨ
ਤੋਂ ਬਾਅਦ, ਉੱਠਿਆ ਅਤੇ ਆਪਣੇ ਚੇਲਿਆਂ ਕੋਲ ਗਿਆ। ਉਸ
ਨੇ ਉਨ੍ਹਾਂ ਨੂੰ ਸੁੱਤਿਆਂ ਹੋਇਆਂ ਵੇਖਿਆ। ਉਨ੍ਹਾਂ ਦੀ ਉਦਾਸੀ ਨੇ
ਉਨ੍ਹਾਂ ਨੂੰ ਬੜਾ ਥਕਾ ਦਿੱਤਾ ਸੀ। 46ਯਿਸੂ ਨੇ ਉਨ੍ਹਾਂ ਨੂੰ ਕਿਹਾ,
"ਤੁਸੀਂ ਸੁੱਤੇ ਕਿਓ ਪਏ ਹੋ? ਉੱਠੋ ਅਤੇ ਉੱਠ ਕੇ ਪ੍ਰਾਰਥਨਾ ਕਰੋ
ਕਿ ਤੁਸੀਂ ਪਰਤਾਵੇ ਵਿੱਚ ਨਾ ਪਵੋਂ।"

### ਯਿਸੂ ਦਾ ਗਿਰਫ਼ਤਾਰ ਹੋਣਾ

(ਮੱਤੀ *26:47–56*; ਮਰਕੁਸ *14:43–50;* ਯੂਹੰਨਾ *18:3–11*)

47ਜਦੋਂ ਯਿਸੂ ਬੋਲ ਰਿਹਾ ਸੀ ਤਾਂ ਲੋਕਾਂ ਦਾ ਇੱਕ ਸਮੂਹ ਉਸ ਕੋਲ ਆਇਆ, ਉਨ੍ਹਾਂ ਵਿੱਚੋਂ ਇੱਕ ਰਸੂਲ ਯਹੂਦਾ, ਉਨ੍ਹਾਂ ਦੀ ਅਗਵਾਈ ਕਰ ਰਿਹਾ ਸੀ। ਯਹੂਦਾ ਯਿਸੂ ਦੇ ਕੋਲ ਆਇਆ ਤਾਂ ਜੋ ਉਹ ਯਿਸੂ ਨੂੰ ਚੁੰਮ ਸਕੇ।

48ਪਰ ਯਿਸੂ ਨੇ ਉਸ ਨੂੰ ਕਿਹਾ, "ਯਹੂਦਾ! ਕੀ ਤੂੰ ਇਹ ਮਿੱਤਰਤਾ ਦਾ ਚੁੰਮਣ ਮਨੁੱਖ ਦੇ ਪੁੱਤਰ ਨੂੰ ਵੈਰੀਆਂ ਦੇ ਹਥ ਫੜਾਉਣ ਲਈ

---

**ਤੁਕਾਂ 43–44** ਕੁਝ ਯੂਨਾਨੀ ਨਕਲਾਂ ਵਿੱਚ ਤੁਕਾਂ 43–44 ਨਹੀਂ ਹਨ।

ਦੇ ਰਿਹਾ ਹੈ?” **49**ਯਿਸੂ ਦੇ ਚੇਲੇ ਵੀ ਉਸ ਕੋਲ ਹੀ ਖੜੇ ਸਨ।
ਉਨ੍ਹਾਂ ਨੇ ਮਹਿਸੂਸ ਕੀਤਾ ਕਿ ਕੀ ਵਾਪਰ ਸਕਦਾ ਹੈ ਅਤੇ ਯਿਸੂ ਨੂੰ
ਪੁੱਛਿਆ, “ਪ੍ਰਭੂ, ਕੀ ਅਸੀਂ ਉਨ੍ਹਾਂ ਨੂੰ ਆਪਣੀਆਂ ਤਲਵਾਰਾਂ ਨਾਲ
ਮਾਰ ਦੇਈਏ?” **50**ਫ਼ਿਰ ਉਨ੍ਹਾਂ ਵਿੱਚੋਂ ਇੱਕ ਨੇ ਆਪਣੀ ਤਲਵਾਰ
ਸਰਦਾ ਜਾਜਕ ਦੇ ਨੌਕਰ ਦੇ ਕੰਨ ਤੇ ਚਲਾਈ ਅਤੇ ਇਨ੍ਹਾਂ ਨੂੰ
ਵੱਢ ਦਿੱਤਾ।

**51**ਯਿਸੂ ਨੇ ਕਿਹਾ, “ਰੁਕੋ!” ਤਾਂ ਉਸਨੇ ਉਸ ਨੋਕਰ ਦੇ ਕੰਨ ਨੂੰ
ਛੂਹ ਕੇ ਉਸ ਨੂੰ ਵੀ ਰਾਜ਼ੀ ਕਰ ਦਿੱਤਾ।

**52**ਉਹ ਸਮੂਹ ਜਿਹੜਾ ਯਿਸੂ ਨੂੰ ਗਿਰਫ਼ਤਾਰ ਕਰਨ ਲਈ
ਆਇਆ ਸੀ ਉਸ ਵਿੱਚ ਪ੍ਰਧਾਨ ਜਾਜਕ, ਵੱਡੇ ਬਜ਼ੁਰਗ ਯਹੂਦੀ
ਆਗੂ ਅਤੇ ਯਹੂਦੀ ਸਿਪਾਹੀ ਸਨ। ਉਸਨੇ ਉਨ੍ਹਾਂ ਨੂੰ ਆਖਿਆ,
“ਤੁਸੀਂ ਇੱਥੇ ਤਲਵਾਰਾਂ ਅਤੇ ਡਾਂਗਾਂ ਲੈ ਕੇ ਕਿਉਂ ਆਏ ਹੋ? ਤੁਸੀਂ
ਕੀ ਸੋਚਦੇ ਹੋ ਕਿ ਮੈਂ ਅਪਰਾਧੀ ਹਾਂ? **53**ਮੈਂ ਤੁਹਾਡੇ ਨਾਲ ਹਰ
ਰੋਜ਼ ਮੰਦਰ ਦੇ ਇਲਾਕੇ ਵਿੱਚ ਹੁੰਦਾ ਸਾਂ। ਤੁਸੀਂ ਮੈਨੂੰ ਉੱਥੇ
ਗਿਰਫ਼ਤਾਰ ਕਿਉਂ ਨਹੀਂ ਕੀਤਾ? ਪਰ ਇਹ ਤੁਹਾਡਾ ਸਮਾਂ ਹੈ,
ਹਨੇਰੇ ਦੇ ਸ਼ਾਸਨ ਦਾ ਸਮਾਂ।”

### ਪਤਰਸ ਇਹ ਕਹਿੰਦੇ ਡਰਦਾ ਹੈ ਕਿ ਉਹ ਯਿਸੂ ਨੂੰ ਜਾਣਦਾ ਹੈ

(ਮੱਤੀ *26:57–58*, *69–74* ਮਰਕੁਸ *14:53–54*, *66–72*;
ਯੂਹੰਨਾ *18:12–18*, *25–27*)

**54**ਉਨ੍ਹਾਂ ਨੇ ਯਿਸੂ ਨੂੰ ਗਿਰਫ਼ਤਾਰ ਕਰ ਲਿਆ ਅਤੇ ਅਗਾਂਹ ਲੈ
ਗਏ ਅਤੇ ਉਸ ਨੂੰ ਸਰਦਾਰ ਜਾਜਕ ਦੇ ਘਰ ਅੰਦਰ ਲੈ ਆਏ।
ਪਤਰਸ ਨੇ ਥੋੜੀ ਦੂਰੀ ਤੇ ਹੀ ਉਨ੍ਹਾਂ ਦਾ ਪਿੱਛਾ ਕੀਤਾ। **55**ਸਿਪਾਹੀਆਂ
ਨੇ ਸਰਦਾਰ ਜਾਜਕ ਦੇ ਵਿਹੜੇ ਦੇ ਵਿਚਕਾਰ ਅੱਗ ਮਚਾਈ ਅਤੇ
ਇਸ ਦੇ ਆਲੇ ਦੁਆਲੇ ਬੈਠ ਗਏ, ਪਤਰਸ ਵੀ ਉਨ੍ਹਾਂ ਨਾਲ ਬੈਠ
ਗਿਆ। **56**ਇੱਕ ਨੋਕਰਾਣੀ ਨੇ ਪਤਰਸ ਨੂੰ ਉੱਥੇ ਬੈਠਾ ਵੇਖਿਆ।
ਉਹ ਅੱਗ ਦੀ ਰੌਸ਼ਨੀ ਵਿੱਚ ਉਸਦਾ ਚਿਹਰਾ ਪਛਾਣ ਗਈ।
ਉਸ ਨੇ ਧਿਆਨ ਨਾਲ ਪਤਰਸ ਦਾ ਚਿਹਰਾ ਵੇਖਿਆ ਅਤੇ ਆਖਿਆ,
“ਇਹ ਆਦਮੀ ਵੀ ਉਸ ਨਾਲ ਸੀ।”

**57**ਪਰ ਪਤਰਸ ਨੇ ਕਿਹਾ, ਇਹ ਸੱਚ ਨਹੀਂ ਹੈ। ਉਸਨੇ ਕਿਹਾ,
“ਹੇ ਔਰਤ! ਮੈਂ ਉਸ ਨੂੰ ਨਹੀਂ ਜਾਣਦਾ।” **58**ਕੁਝ ਦੇਰ ਬਾਅਦ
ਇੱਕ ਹੋਰ ਆਦਮੀ ਨੇ ਪਤਰਸ ਵੱਲ ਵੇਖਿਆ ਅਤੇ ਕਿਹਾ, “ਤੂੰ ਵੀ
ਉਨ੍ਹਾਂ ਵਿੱਚੋਂ ਇੱਕ ਹੈਂ।” ਪਰ ਪਤਰਸ ਨੇ ਆਖਿਆ, “ਹੇ ਮਨੁੱਖ!
ਮੈਂ ਉਨ੍ਹਾਂ ਵਿੱਚੋਂ ਨਹੀਂ ਹਾਂ।”

**59**ਤਕਰੀਬਨ ਘੰਟੇ ਕੁ ਬਾਅਦ ਇੱਕ ਹੋਰ ਆਦਮੀ ਨੇ ਜ਼ੋਰ
ਦੇਕੇ ਕਿਹਾ, “ਇਹ ਸੱਚ ਹੈ। ਨਿਸ਼ਚਿਤ ਹੀ ਇਹ ਆਦਮੀ ਉਸ ਦੇ
ਨਾਲ ਸੀ ਜੋ ਕਿ ਗਲੀਲ ਤੋਂ ਹੈ।” **60**ਪਰ ਪਤਰਸ ਨੇ ਆਖਿਆ,
“ਮਨੁੱਖ! ਮੈਂ ਨਹੀਂ ਜਾਣਦਾ ਤੂੰ ਕਿਸ ਬਾਰੇ ਆਖ ਰਿਹਾ ਹੈਂ?”

ਜਦੋਂ ਪਤਰਸ ਹਾਲੇ ਬੋਲ ਰਿਹਾ ਸੀ, ਇੱਕ ਕੁੱਕੜ ਨੇ ਬਾਂਗ
ਦਿੱਤੀ। **61**ਤਦ ਪ੍ਰਭੂ ਮੁੜਿਆ ਅਤੇ ਪਤਰਸ ਦੀਆਂ ਅੱਖਾਂ ਵੱਲ
ਝਾਕਿਆ। ਪਤਰਸ ਨੂੰ ਯਾਦ ਆਇਆ ਕਿ ਪ੍ਰਭੂ ਨੇ ਕੀ ਆਖਿਆ
ਸੀ, “ਕੁੱਕੜ ਦੇ ਬਾਂਗ ਦੇਣ ਤੋਂ ਪਹਿਲਾਂ, ਤੂੰ ਤਿੰਨ ਵਾਰੀ ਇਹ
ਆਖੇਂਗਾ ਕਿ ਤੂੰ ਮੈਨੂੰ ਨਹੀਂ ਜਾਣਦਾ।” **62**ਫ਼ਿਰ ਪਤਰਸ ਬਾਹਰ
ਗਿਆ ਅਤੇ ਫ਼ੁੱਟ-ਫ਼ੁੱਟ ਕੇ ਰੋਣ ਲੱਗਾ।

### ਲੋਕ ਯਿਸੂ ਉਪਰ ਹੱਸੇ

(ਮੱਤੀ *26:67–68*; ਮਰਕੁਸ *14:65*)

**63–64**ਜਿਹੜੇ ਆਦਮੀ ਜੋ ਯਿਸੂ ਦੀ ਪਹਿਰੇਦਾਰੀ ਕਰ ਰਹੇ
ਸਨ ਉਨ੍ਹਾਂ ਨੇ ਉਸ ਦਾ ਮਜ਼ਾਕ ਉਡਾਉਣਾ ਅਤੇ ਉਸ ਨੂੰ ਕੁੱਟਣਾ
ਸ਼ੁਰੂ ਕਰ ਦਿੱਤਾ। ਉਨ੍ਹਾਂ ਨੇ ਉਸ ਦੀਆਂ ਅਖਾਂ ਤੇ ਪਟੀ ਬੰਨ੍ਹ ਦਿੱਤੀ
ਤਾਂ ਜੋ ਉਹ ਉਨ੍ਹਾਂ ਨੂੰ ਵੇਖ ਨਾ ਸਕੇ। ਫ਼ਿਰ ਉਨ੍ਹਾਂ ਨੇ ਉਸ ਨੂੰ
ਪੁੱਛਿਆ, “ਅਗੰਮ ਵਾਕ ਕਰ ਤੈਨੂੰ ਕਿਹਨੇ ਮਾਰਿਆ ਹੈ?” **65**ਉਨ੍ਹਾਂ
ਲੋਕਾਂ ਨੇ ਉਸ ਨੂੰ ਬਹੁਤ ਕੁਝ ਮੰਦਾ ਆਖਿਆ।

### ਯਿਸੂ ਦਾ ਯਹੂਦੀ ਆਗੂਆਂ ਅੱਗੇ ਪੇਸ਼ ਹੋਣਾ

(ਮੱਤੀ *26:59–66*; ਮਰਕੁਸ *14:55–64*;ਯੂਹੰਨਾ *18:19–24*)

**66**ਅਗਲੀ ਸਵੇਰ, ਬਜ਼ੁਰਗ ਯਹੂਦੀ ਆਗੂ, ਪ੍ਰਧਾਨ ਜਾਜਕ
ਅਤੇ ਨੇਮ ਦੇ ਉਪਦੇਸ਼ਕ ਦੀ ਇੱਕ ਸਭਾ ਹੋਈ। ਤੇ ਉਹ ਯਿਸੂ ਨੂੰ
ਆਪਣੀ ਸਭ ਤੋਂ ਉੱਚੀ ਅਦਾਲਤ ਵਿੱਚ ਲੈ ਗਏ। **67**ਉਨ੍ਹਾਂ
ਆਖਿਆ, “ਜੇਕਰ ਤੂੰ ਮਸੀਹ ਹੈ ਤਾਂ ਸਾਨੂੰ ਦੱਸ ਕਿ ਤੂੰ ਹੀ ਮਸੀਹ
ਹੈ।”

ਯਿਸੂ ਨੇ ਉਨ੍ਹਾਂ ਨੂੰ ਕਿਹਾ, “ਜੇਕਰ ਮੈਂ ਤੁਹਾਨੂੰ ਦਸ ਵੀ ਦੇਵਾਂ
ਕਿ ਮੈਂ ਮਸੀਹ ਹਾਂ ਤਾਂ ਤੁਸੀਂ ਮੇਰੇ ਤੇ ਵਿਸ਼ਵਾਸ ਨਹੀਂ ਕਰੋਗੇ।
**68**ਅਤੇ ਜੇਕਰ ਮੈਂ ਤੁਹਾਨੂੰ ਕੁਝ ਪੁੱਛਾਂਗਾ ਤਾਂ ਤੁਸੀਂ ਜਵਾਬ ਨਹੀਂ
ਦੇਵੋਂਗੇ। **69**ਪਰ ਇਸ ਤੋਂ ਅੱਗੇ ਮਨੁੱਖ ਦਾ ਪੁੱਤਰ ਪਰਮੇਸ਼ੁਰ ਦੇ
ਸਿੰਘਾਸਣ ਦੇ ਸੱਜੇ ਹੱਥ ਬਿਰਾਜਮਾਨ ਹੋਵੇਗਾ।”

**70**ਉਨ੍ਹਾਂ ਸਭਨਾ ਨੇ ਆਖਿਆ, “ਤਾਂ ਕੀ ਤੂੰ ਪਰਮੇਸ਼ੁਰ ਦਾ
ਪੁੱਤਰ ਹੈ?” ਉਸ ਨੇ ਜਵਾਬ ਦਿੱਤਾ, “ਹਾਂ, ਤੁਸੀਂ ਆਖਣ ਵਿੱਚ
ਸਹੀ ਹੋ “ਮੈਂ ਹਾਂ।”

**71**ਤਦ ਉਨ੍ਹਾਂ ਸਭ ਨੇ ਆਖਿਆ, “ਹੁਣ ਸਾਨੂੰ ਗਵਾਹੀ ਕਿਉਂ
ਲੋੜੀਦੀ ਹੈ? ਅਸੀਂ ਉਸ ਨੂੰ ਉਸਦੇ ਹੀ ਮੂੰਹੋਂ ਸੁਣਿਆ ਹੈ।”

### ਰਾਜਪਾਲ ਪਿਲਾਤੁਸ ਦੇ ਯਿਸੂ ਨੂੰ ਸਵਾਲ ਕਰਨੇ

(ਮੱਤੀ *27:1–2*, *11–14*; ਮਰਕੁਸ *15:1–5*;
ਯੂਹੰਨਾ *18:28–38*)

**23** ਤੱਦ ਉਹ ਸਾਰੀ ਟੋਲੀ ਖੜ੍ਹੀ ਹੋਈ ਅਤੇ ਯਿਸੂ ਨੂੰ
ਪਿਲਾਤੁਸ ਕੋਲ ਲੈ ਗਈ। **2**ਉਨ੍ਹਾਂ ਨੇ ਯਿਸੂ ਤੇ ਦੋਸ਼
ਲਾਉਣੇ ਸ਼ੁਰੂ ਕਰ ਦਿੱਤੇ ਅਤੇ ਪਿਲਾਤੁਸ ਨੂੰ ਆਖਿਆ, “ਅਸੀਂ
ਇਸ ਆਦਮੀ ਨੂੰ ਉਦੋਂ ਗਿਰਫ਼ਤਾਰ ਕੀਤਾ ਜਦੋਂ ਇਹ ਸਾਡੇ
ਲੋਕਾਂ ਦੀਆਂ ਸੋਚਾਂ ਬਦਲਣ ਦੀ ਕੋਸ਼ਿਸ਼ ਕਰ ਰਿਹਾ ਸੀ। ਇਹ
ਉਪਦੇਸ਼ ਦਿੰਦਾ ਹੈ ਕਿ ਸਾਨੂੰ ਕੈਸਰ ਨੂੰ ਮਸੂਲ ਅਦਾ ਨਹੀਂ ਕਰਨਾ
ਚਾਹੀਦਾ। ਉਹ ਆਪਣੇ ਆਪ ਨੂੰ ਮਸੀਹ ‘ਪਾਤਸ਼ਾਹ’ ਹੋਣ ਦਾ
ਦਾਵਾ ਕਰਦਾ ਹੈ।”

**3**ਪਿਲਾਤੁਸ ਨੇ ਯਿਸੂ ਨੂੰ ਪੁਛਿਆ, “ਕੀ ਤੂੰ ਯਹੂਦੀਆਂ ਦਾ
ਪਾਤਸ਼ਾਹ ਹੈ?” ਯਿਸੂ ਨੇ ਜਵਾਬ ਦਿੱਤਾ, “ਹਾਂ, ਇਹ ਸਹੀ ਹੈ।”

**4**ਪਿਲਾਤੁਸ ਨੇ ਪ੍ਰਧਾਨ ਜਾਜਕਾਂ ਅਤੇ ਲੋਕਾਂ ਨੂੰ ਕਿਹਾ, “ਮੈਨੂੰ
ਇਸ ਮਨੁੱਖ ਵਿੱਚ ਕੋਈ ਮਾੜੀ ਗੱਲ ਨਜ਼ਰ ਨਹੀਂ ਆਈ।”

**5**ਪਰ ਉਨ੍ਹਾਂ ਬਾਰ-ਬਾਰ ਇਹੀ ਕਿਹਾ, “ਇਹ ਆਪਣੇ ਉਪਦੇਸ਼ਾਂ
ਨਾਲ ਸਾਰੇ ਯਹੂਦਿਯਾ ਵਿੱਚ ਲੋਕਾਂ ਨੂੰ ਭੜਕਾਉਣ ਦੀ ਕੋਸ਼ਿਸ਼

ਕਰ ਰਿਹਾ ਹੈ। ਉਸ ਨੇ ਇਹ ਕਰਨਾ ਗਲੀਲ ਵਿੱਚ ਸ਼ੁਰੂ ਕੀਤਾ
ਅਤੇ ਹੁਣ ਇਹ ਇਥੇ ਵੀ ਆ ਆਗਿਆ ਹੈ।"

### ਪਿਲਾਤੁਸ ਨੇ ਯਿਸੂ ਨੂੰ ਹੇਰੋਦੇਸ ਕੋਲ ਭੇਜਿਆ

**6**ਪਿਲਾਤੁਸ ਨੇ ਇਹ ਸੁਣਿਆ ਅਤੇ ਪੁਛਿਆ ਕੀ ਯਿਸੂ ਗਲੀਲ
ਤੋਂ ਹੈ। **7**ਜਦੋਂ ਉਸ ਨੂੰ ਪਤਾ ਲੱਗਾ ਕਿ ਉਹ ਹੇਰੋਦੇਸ ਦੇ ਪ੍ਰਦੇਸ਼
ਤੋਂ ਹੈ, ਉਸ ਨੇ ਉਸ ਨੂੰ ਹੇਰੋਦੇਸ ਕੋਲ ਭੇਜ ਦਿੱਤਾ। ਉਸ ਸਮੇਂ
ਹੇਰੋਦੇਸ ਯਰੂਸ਼ਲਮ ਵਿੱਚ ਸੀ। **8**ਜਦੋਂ ਹੇਰੋਦੇਸ ਨੇ ਯਿਸੂ ਨੂੰ ਵੇਖਿਆ,
ਤਾਂ ਉਹ ਬੜਾ ਖੁਸ਼ ਹੋਇਆ, ਕਿਉਂਕਿ ਉਹ ਯਿਸੂ ਬਾਰੇ ਬੜਾ ਕੁਝ
ਸੁਣ ਚੁੱਕਾ ਸੀ, ਇਸ ਲਈ ਉਸ ਨੂੰ ਮਿਲਣ ਦੀ ਇੱਛਾ ਉਸ ਦੀ
ਬੜੇ ਚਿਰ ਤੋਂ ਸੀ। ਹੁਣ ਹੇਰੋਦੇਸ ਨੇ ਆਸ ਕੀਤੀ ਕਿ ਉਹ ਯਿਸੂ
ਨੂੰ ਇੱਕ ਕਰਿਸ਼ਮਾ ਕਰਦਿਆਂ ਵੇਖ ਸਕੇਗਾ।

**9**ਹੇਰੋਦੇਸ ਨੇ ਯਿਸੂ ਨੂੰ ਬਹੁਤ ਸਾਰੇ ਸਵਾਲ ਪੁੱਛੇ, ਪਰ ਯਿਸੂ ਨੇ
ਉਸ ਨੂੰ ਕੋਈ ਵੀ ਜਵਾਬ ਨਾ ਦਿੱਤਾ। **10**ਪ੍ਰਧਾਨ ਜਾਜਕ ਅਤੇ
ਨੇਮ ਦੇ ਉਪਦੇਸ਼ਕ ਉੱਥੇ ਖੜ੍ਹੇ ਸਨ ਅਤੇ ਉਹ ਜ਼ੋਰ ਨਾਲ ਯਿਸੂ ਤੇ
ਦੋਸ਼ ਲਾ ਰਹੇ ਸਨ। **11**ਫ਼ੇਰ ਹੇਰੋਦੇਸ ਅਤੇ ਉਸ ਦੇ ਸਿਪਾਹੀਆਂ ਨੇ
ਯਿਸੂ ਦਾ ਮਜ਼ਾਕ ਉਡਾਇਆ ਅਤੇ ਉਸ ਦੀ ਬੇਇੱਜ਼ਤੀ ਕੀਤੀ।
ਉਨ੍ਹਾਂ ਨੇ ਯਿਸੂ ਨੂੰ ਬਾਦਸ਼ਾਹ ਵਾਲੇ ਵਸਤਰ ਪੁਆਏ ਅਤੇ ਉਸ
ਦਾ ਮਖੌਲ ਉਡਾਉਣ ਲੱਗੇ। ਹੇਰੋਦੇਸ ਨੇ ਉਸ ਨੂੰ ਪਿਲਾਤੁਸ ਕੋਲ
ਵਾਪਸ ਭੇਜ ਦਿੱਤਾ। **12**ਅਤੀਤ ਵਿੱਚ ਪਿਲਾਤੁਸ ਅਤੇ ਹੇਰੋਦੇਸ,
ਇੱਕ ਦੂਜੇ ਦੇ ਵੈਰੀ ਸਨ, ਪਰ ਉਸ ਦਿਨ, ਉਹ ਦੋਵੇ ਫਿਰ ਮਿੱਤਰ
ਬਣ ਗਏ।

### ਯਿਸੂ ਦੀ ਮੌਤ ਅਵੱਸ਼

( ਮੱਤੀ *27:15–26*; ਮਰਕੁਸ *15:6–15*;
ਯੂਹੰਨਾ *18:39–19:16* )

**13**ਪਿਲਾਤੁਸ ਨੇ ਪ੍ਰਧਾਨ ਜਾਜਕਾਂ ਤੇ, ਯਹੂਦੀ ਆਗੂਆਂ ਅਤੇ
ਲੋਕਾਂ ਨੂੰ ਇੱਕਠਿਆ ਕੀਤਾ ਅਤੇ ਫ਼ਿਰ ਉਨ੍ਹਾਂ ਨੂੰ ਕਿਹਾ, **14**"ਤੁਸੀਂ
ਇਸ ਮਨੁੱਖ ਨੂੰ ਮੇਰੇ ਕੋਲ ਲਿਆਏ ਹੋ। ਤੁਸੀਂ ਮੈਨੂੰ ਕਿਹਾ ਹੈ ਕਿ
ਇਹ ਲੋਕਾਂ ਨੂੰ ਕੁਰਾਹੇ ਪਾ ਰਿਹਾ ਹੈ। ਪਰ ਮੈਂ ਤੁਹਾਡੇ ਸਭਨਾਂ ਦੇ
ਅੱਗੇ ਉਸ ਨੂੰ ਸਵਾਲ ਕੀਤੇ ਅਤੇ ਇਸ ਦੇ ਖ਼ਿਲਾਫ਼ ਤੁਹਾਡੇ ਦੋਸ਼ਾਂ
ਦੀ ਕੋਈ ਬੁਨਿਆਦ ਨਹੀਂ ਲੱਭੀ। ਮੈਂ ਇਸ ਮਨੁੱਖ ਵਿਚ ਕੋਈ
ਦੋਸ਼ ਨਹੀਂ ਵੇਖਿਆ। **15**ਹੇਰੋਦੇਸ ਨੂੰ ਵੀ ਇਸ ਵਿੱਚ ਕੋਈ ਦੋਸ਼
ਨਹੀਂ ਦਿਸਿਆ, ਇਸ ਲਈ ਹੇਰੋਦੇਸ ਨੇ ਇਸਨੂੰ ਸਾਡੇ ਕੋਲ ਵਾਪਸ
ਭੇਜਿਆ ਹੈ। ਵੇਖੋ! ਯਿਸੂ ਨੇ ਕੋਈ ਗਲਤੀ ਨਹੀਂ ਕੀਤੀ, ਜਿਸ
ਵਾਸਤੇ ਉਹ ਮੌਤ ਦੀ ਸਜ਼ਾ ਦਾ ਅਧਿਕਾਰੀ ਹੋਵੇ। **16**ਇਸ ਲਈ
ਮੈਂ ਉਸ ਨੂੰ ਥੋੜੀ ਜਿੰਨੀ ਸਜ਼ਾ ਦੇਕੇ ਛੱਡ ਦਿੰਦਾ ਹਾਂ।" **17** *

**18**ਪਰ ਸਾਰੀ ਭੀੜ ਜ਼ੋਰਦੀ ਚੀਖੀ, "ਉਸ ਨੂੰ ਮਾਰ ਦਿਓ!
ਸਾਡੇ ਲਈ ਬਰੱਬਾਸ ਨੂੰ ਮੁਕਤ ਕਰ ਦਿਓ।" **19**ਬਰੱਬਾਸ ਕੈਦ
ਵਿੱਚ ਸੀ ਕਿਉਂ ਕਿ ਉਸ ਨੇ ਸ਼ਹਿਰ ਵਿੱਚ ਫਸਾਦ ਸ਼ੁਰੂ ਕੀਤਾ ਸੀ,
ਅਤੇ ਕਤਲ ਕੀਤਾ ਸੀ।

**20**ਪਿਲਾਤੁਸ ਯਿਸੂ ਨੂੰ ਮੁਕਤ ਕਰਨਾ ਚਾਹੁੰਦਾ ਸੀ, ਇਸ ਲਈ
ਉਸ ਨੇ ਲੋਕਾਂ ਨੂੰ ਯਿਸੂ ਦੀ ਰਿਹਾਈ ਵਾਸਤੇ ਇੱਕ ਵਾਰ ਫ਼ੇਰ
ਬੇਨਤੀ ਕੀਤੀ। **21**ਪਰ ਉਨ੍ਹਾਂ ਨੇ ਦੂਸਰੀ ਵਾਰ ਰੌਲਾ ਪਾਇਆ,
"ਇਸ ਨੂੰ ਸਲੀਬ ਦਿਓ, ਇਸ ਨੂੰ ਸਲੀਬ ਦਿਓ।"

**22**ਤੀਜੀ ਵਾਰ ਫ਼ੇਰ ਪਿਲਾਤੁਸ ਨੇ ਭੀੜ ਨੂੰ ਕਿਹਾ, "ਤੁਸੀਂ ਇਸ
ਨੂੰ ਕਿਉਂ ਮਾਰਨਾ ਚਾਹੁੰਦੇ ਹੋ? ਇਸ ਨੇ ਕੀ ਗ਼ਲਤ ਕੀਤਾ ਹੈ?
ਇਹ ਕਸੂਰਵਾਰ ਨਹੀਂ ਹੈ। ਮੈਨੂੰ ਇਸ ਨੂੰ ਮਾਰਨ ਦਾ ਕੋਈ ਕਾਰਣ
ਨਹੀਂ ਲੱਭਿਆ। ਇਸ ਲਈ ਮੈਂ ਇਸ ਨੂੰ ਥੋੜੀ ਸਜ਼ਾ ਦੇਕੇ ਆਜ਼ਾਦ
ਕਰ ਦਿੰਦਾ ਹਾਂ।"

**23**ਪਰ ਭੀੜ ਲਗਾਤਾਰ ਚੀਖਦੀ ਰਹੀ ਅਤੇ ਯਿਸੂ ਨੂੰ ਸਲੀਬ
ਦੇਣ ਦੀ ਮੰਗ ਕਰਦੀ ਰਹੀ। **24**ਉਨ੍ਹਾਂ ਨੇ ਬਹੁਤ ਉੱਚੀ ਰੌਲਾ
ਪਾਇਆ, ਇਸ ਲਈ ਪਿਲਾਤੁਸ ਨੇ ਉਨ੍ਹਾਂ ਦੀ ਮੰਗ ਪੂਰੀ ਕਰਨ
ਦਾ ਫ਼ੈਸਲਾ ਕਰ ਲਿਆ। **25**ਲੋਕਾਂ ਨੇ ਬਰੱਬਾਸ ਦੀ ਰਿਹਾਈ ਦੀ
ਮੰਗ ਕੀਤੀ, ਜੋ ਕਿ ਵਿਦ੍ਰੋਹ ਅਤੇ ਕਤਲ ਕਰਨ ਲਈ ਕੈਦ ਕੀਤਾ
ਗਿਆ ਸੀ। ਤਾਂ ਲੋਕਾਂ ਦੀ ਮੰਗ ਤੇ, ਪਿਲਾਤੁਸ ਨੂੰ ਬਰੱਬਾਸ ਨੂੰ
ਮੁਕਤ ਕਰਨਾ ਪਿਆ ਅਤੇ ਯਿਸੂ ਨੂੰ ਉਨ੍ਹਾਂ ਦੇ ਹੱਥਾਂ ਵਿਚ ਦੇ
ਦਿੱਤਾ ਕਿ ਉਹ ਜੋ ਚਾਹੁਣ ਕਰ ਸਕਦੇ ਹਨ।

### ਯਿਸੂ ਦਾ ਸਲੀਬ ਤੇ ਮਾਰੇ ਜਾਣਾ

( ਮੱਤੀ *27:32–44*; ਮਰਕੁਸ *15:21–32*;ਯੂਹੰਨਾ *19:17–27*)

**26**ਸਿਪਾਹੀ ਉਸ ਨੂੰ ਮਾਰਨ ਵਾਸਤੇ ਉਥੋਂ ਲੈ ਗਏ। ਉਸੇ ਵਕਤ,
ਉਨ੍ਹਾਂ ਨੇ ਇੱਕ ਆਦਮੀ ਨੂੰ ਫ਼ੇਰ ਫ਼ੜ ਲਿਆ ਜੋ ਖੇਤ ਵੱਲੋਂ ਸ਼ਹਿਰ
ਅੰਦਰ ਆ ਰਿਹਾ ਸੀ। ਉਸ ਦਾ ਨਾਉ ਸ਼ਮਊਨ ਸੀ, ਜੋ ਕਿ
ਕੁਰੇਨੀ ਦੇ ਸ਼ਹਿਰ ਤੋਂ ਸੀ। ਸਿਪਾਹੀਆਂ ਨੇ ਉਸ ਨੂੰ ਯਿਸੂ ਦੀ
ਸਲੀਬ ਮੋਢਿਆਂ ਉੱਤੇ ਚੁੱਕ ਕੇ ਉਸ ਦੇ ਮਗਰ ਆਉਣ ਦਾ
ਹੁਕਮ ਦਿੱਤਾ।

**27**ਲੋਕਾਂ ਦੀ ਇੱਕ ਵੱਡੀ ਗਿਣਤੀ ਨੇ ਯਿਸੂ ਦਾ ਪਿੱਛਾ ਕੀਤਾ।
ਉਨ੍ਹਾਂ ਵਿੱਚ ਕੁਝ ਔਰਤਾਂ ਸਨ ਜੋ ਰੋ ਅਤੇ ਪਿੱਟ ਰਹੀਆਂ ਸਨ।
**28**ਪਰ ਯਿਸੂ ਉਨ੍ਹਾਂ ਵੱਲ ਮੁੜਿਆ ਅਤੇ ਆਖਣ ਲੱਗਾ, "ਯਰੂਸ਼ਲਮ
ਦੀਓ ਧੀਓ! ਮੇਰੇ ਵਾਸਤੇ ਨਾ ਰੋਵੋ। ਇਸ ਦੀ ਜਗ੍ਹਾ, ਤੁਸੀਂ ਆਪਣੇ
ਆਪ ਉੱਤੇ ਅਤੇ ਆਪਣੇ ਬੱਚਿਆਂ ਵਾਸਤੇ ਰੋਵੋ। **29**ਉਹ ਸਮਾਂ
ਆ ਰਿਹਾ ਹੈ ਜਦੋਂ ਲੋਕ ਆਖਣਗੇ, 'ਧੰਨ ਹਨ ਜੋ ਬਾਂਝ ਹਨ ਅਤੇ
ਜਿਨ੍ਹਾਂ ਕੋਲ ਕੋਈ ਬੱਚਾ ਨਹੀ ਹੈ! ਧੰਨ ਹਨ ਉਹ ਜਿਨ੍ਹਾਂ ਕੋਲ ਦੁੱਧ
ਪੀਂਦੇ ਬੱਚੇ ਨਹੀਂ ਹਨ। **30**'ਫ਼ਿਰ ਲੋਕ ਪਰਬਤਾਂ ਨੂੰ ਆਖਣਗੇ,
'ਸਾਡੇ ਉੱਤੇ ਡਿੱਗ ਪਵੋ।' * ਉਹ ਪਹਾੜੀਆਂ ਨੂੰ ਆਖਣਗੇ 'ਸਾਨੂੰ
ਢਕ ਲਵੋ।' **31**ਕਿਉਂਕਿ ਜੇਕਰ ਭਲੇ ਵਕਤਾਂ ਵਿੱਚ ਲੋਕਾਂ ਨੇ
ਅਜਿਹਾ ਵਤੀਰਾ ਕੀਤਾ ਹੈ ਤਾਂ ਭੈੜੇ ਸਮੇਂ ਵਿੱਚ ਇਨ੍ਹਾਂ ਤੋਂ ਹੋਰ ਕੀ
ਆਸ ਰੱਖਦੇ ਹੋ।"

**32**ਉਹ ਯਿਸੂ ਦੇ ਨਾਲ ਸਲੀਬ ਦੇਣ ਲਈ ਦੋ ਹੋਰ ਅਪਰਾਧੀਆਂ
ਨੂੰ ਲਿਆਏ। **33**ਯਿਸੂ ਅਤੇ ਉਨ੍ਹਾਂ ਦੋਵਾਂ ਨੂੰ ਉਸ ਥਾਂ ਤੇ ਲਿਜਾਇਆ
ਗਿਆ ਜੋ "ਕਲਵਰੀ" ਕਹਾਉਂਦਾ ਹੈ। ਉੱਥੇ ਪਹੁੰਚਣ ਤੋਂ ਬਾਅਦ,
ਉਨ੍ਹਾਂ ਨੇ ਯਿਸੂ ਨੂੰ ਸਲੀਬ ਤੇ ਠੋਕ ਦਿੱਤਾ। ਅਤੇ ਉਨ੍ਹਾਂ ਦੋਹਾਂ
ਅਪਰਾਧੀਆਂ ਨਾਲ ਵੀ ਅਜਿਹਾ ਕੀਤਾ। ਉਨ੍ਹਾਂ ਨੇ ਇੱਕ ਅਪਰਾਧੀ

---

**ਤੁਕ 17** ਲੂਕਾ ਦੀਆਂ ਕੁਝ ਯੂਨਾਨੀ ਨਕਲਾਂ ਵਿੱਚ ਤੁਕ 17 ਜੋੜੀ ਗਈ ਹੈ: "ਹਰ ਵਰ੍ਹੇ ਪਸਾਹ ਦੇ ਤਿਉਹਾਰ ਸਮੇਂ ਪਿਲਾਤੁਸ ਨੂੰ ਲੋਕਾਂ ਲਈ ਇੱਕ ਕੈਦੀ ਮੁਕਤ ਕਰਨਾ ਪੈਂਦਾ ਹੈ।

**"ਫ਼ਿਰ ਲੋਕ ... ਡਿੱਗ ਪਵੋ"** ਹੋਸ਼ੇਆ 10:8

ਨੂੰ ਯਿਸੂ ਦੀ ਸਲੀਬ ਦੇ ਸੱਜੇ ਪਾਸੇ ਤੇ ਦੂਜੇ ਨੂੰ ਉਸ ਦੇ ਖੱਬੇ ਪਾਸੇ ਚੜ੍ਹਾਇਆ। 34ਯਿਸੂ ਨੇ ਆਖਿਆ, "ਹੇ ਪਿਤਾ! ਇਨ੍ਹਾਂ ਲੋਕਾਂ ਨੂੰ ਮੁਆਫ ਕਰ ਦੇਵੋ ਕਿਉਂ ਜੋ ਇਹ ਨਹੀਂ ਜਾਣਦੇ ਕਿ ਇਹ ਕੀ ਕਰਦੇ ਨੇ।"

ਪਰਚੀਆਂ ਪਾਕੇ, ਸਿਪਾਹੀਆਂ ਨੇ ਯਿਸੂ ਦੇ ਕੱਪੜਿਆਂ ਨੂੰ ਆਪਸ ਵਿੱਚ ਵੰਡ ਲਿਆ। 35ਭੀੜ ਇਹ ਸਭ ਵੇਖਣ ਲਈ ਖੜੀ ਰਹੀ। ਯਹੂਦੀ ਆਗੂ ਯਿਸੂ ਤੇ ਖੂਬ ਹਸੇ ਅਤੇ ਕਹਿਣ ਲੱਗੇ, "ਜੇਕਰ ਇਹ ਪ੍ਰਭੂ ਦਾ ਚੁਣਿਆ ਮਸੀਹ ਹੈ, ਤਾਂ ਲੋਕਾਂ ਦੀਆਂ ਜਾਨਾਂ ਬਚਾਉਣ ਵਾਸਤੇ ਆਪਣੇ ਆਪ ਨੂੰ ਬਚਾ ਲਵੇ।"

36ਇਥੋ ਤਕ ਕਿ ਸਿਪਾਹੀ ਵੀ ਯਿਸੂ ਨੂੰ ਮਖ਼ੌਲ ਕਰ ਰਹੇ ਸਨ। ਉਹ ਯਿਸੂ ਕੋਲ ਆਏ ਅਤੇ ਉਸ ਨੂੰ ਸਿਰਕਾ ਦਿੱਤਾ ਅਤੇ ਆਖਿਆ, 37"ਜੇਕਰ ਤੂੰ ਸੱਚਮੁੱਚ ਯਹੂਦੀਆਂ ਦਾ ਪਾਤਸ਼ਾਹ ਹੈਂ, ਤਾਂ ਆਪਣੇ-ਆਪ ਨੂੰ ਬਚਾ ਲੈ!" 38ਉਸਦੇ ਉਤਾਹਾਂ ਸਲੀਬ ਉੱਤੇ ਇਹ ਸ਼ਬਦ ਲਿਖੇ ਗਏ ਸਨ, "ਇਹ ਯਹੂਦੀਆਂ ਦਾ ਪਾਤਸ਼ਾਹ ਹੈ।"

39ਦੋਨਾਂ ਅਪਰਾਧੀਆਂ ਵਿੱਚੋਂ ਇੱਕ ਯਿਸੂ ਦੀ ਬੇਇੱਜ਼ਤੀ ਕਰਦਾ ਹੋਇਆ ਬੋਲਿਆ, "ਕੀ ਤੂੰ ਮਸੀਹ ਨਹੀਂ ਹੈਂ? ਜੇ ਤੂੰ ਮਸੀਹ ਹੈ ਤਾਂ ਆਪਣੇ-ਆਪ ਨੂੰ ਵੀ ਬਚਾ ਅਤੇ ਸਾਨੂੰ ਵੀ ਬਚਾ!"

40ਪਰ ਦੂਜੇ ਅਪਰਾਧੀ ਨੇ ਉਸ ਨੂੰ ਝਿੜਕਿਆ ਅਤੇ ਆਖਿਆ, "ਤੈਨੂੰ ਪਰਮੇਸ਼ੁਰ ਦਾ ਭੈਅ ਖਾਣਾ ਚਾਹੀਦਾ ਹੈ! ਜਲਦੀ ਹੀ ਅਸੀਂ ਸਭ ਨੇ ਮਰ ਜਾਣਾ ਹੈ। 41ਤੂੰ ਤੇ ਮੈਂ ਅਪਰਾਧੀ ਹਾਂ! ਅਸੀਂ ਆਪਣੇ ਕੀਤਿਆਂ ਕੰਮਾਂ ਲਈ ਠੀਕ ਸਜ਼ਾ ਪ੍ਰਾਪਤ ਕਰ ਰਹੇ ਹਾਂ, ਪਰ ਇਸ ਆਦਮੀ ਨੇ ਕੁਝ ਵੀ ਗਲਤ ਨਹੀਂ ਕੀਤਾ ਸੀ।" 42ਫਿਰ ਇਸ ਮੁਜਰਿਮ ਨੇ ਯਿਸੂ ਨੂੰ ਕਿਹਾ "ਯਿਸੂ, ਜਦੋਂ ਤੂੰ ਰਾਜੇ ਵਾਂਗ ਸ਼ਾਸਨ ਕਰਨਾ ਸ਼ੁਰੂ ਕਰੇਂ ਕਿਰਪਾ ਕਰਕੇ ਮੈਨੂੰ ਚੇਤੇ ਕਰੀ।"

43ਤੱਦ ਯਿਸੂ ਨੇ ਉਸ ਨੂੰ ਕਿਹਾ, "ਸੁਣ! ਮੈਂ ਜੋ ਸੱਚ ਆਖਦਾ ਹਾਂ: ਕਿ ਅੱਜ ਤੂੰ ਮੇਰੇ ਨਾਲ ਸੁਰਗ ਵਿੱਚ ਹੋਵੇਂਗਾ।"

### ਯਿਸੂ ਦੀ ਮੌਤ

(ਮੱਤੀ *27:45–56*; ਮਰਕੁਸ *15:33–41*; ਯੂਹੰਨਾ *19:28–30*)

44ਇਹ ਲੱਗਭੱਗ ਦੁਪਹਿਰ ਸੀ, ਪਰ ਦੁਪਿਹਰ ਦੇ ਤਿੰਨ ਕੁ ਵਜੇ ਤੱਕ ਪੂਰਾ ਇਲਾਕਾ ਹਨੇਰੇ ਨਾਲ ਢਕਿਆ ਗਿਆ ਸੀ। 45ਸੂਰਜ ਨਾ ਚਮਕਿਆ ਅਤੇ ਮੰਦਰ ਦਾ ਪੜਦਾ ਦੋ ਹਿੱਸਿਆਂ ਵਿੱਚ ਪਾਟ ਗਿਆ ਸੀ। 46ਯਿਸੂ ਨੇ ਜ਼ੋਰ ਦੀ ਪੁਕਾਰ ਕੀਤੀ, "ਹੇ ਪਿਤਾ! ਮੈਂ ਆਪਣਾ ਆਤਮਾ ਤੈਨੂੰ ਸੌਂਪਦਾ ਹਾਂ।"* ਇਹ ਕਹਿਣ ਤੋਂ ਉਪਰੰਤ ਯਿਸੂ ਪ੍ਰਾਣ ਹੀਣ ਹੋ ਗਿਆ।

47ਜੋ ਕੁਝ ਵੀ ਵਾਪਰਿਆ ਸੈਨਾ ਅਧਿਕਾਰੀ ਨੇ ਸਭ ਕੁਝ ਵੇਖਿਆ ਅਤੇ ਉਸ ਨੇ ਪਰਮੇਸ਼ੁਰ ਦੀ ਉਸਤਤਿ ਕੀਤੀ ਅਤੇ ਆਖਿਆ, "ਮੈਂ ਜਾਣਦਾ ਹਾਂ ਕਿ ਨਿਸ਼ਚਿਤ ਹੀ ਇਹ ਇੱਕ ਧਰਮੀ ਪੁਰਖ ਸੀ।" 48ਬਹੁਤ ਸਾਰੇ ਲੋਕ ਇਹ ਵੇਖਣ ਲਈ ਸ਼ਹਿਰ ਤੋਂ ਆਏ ਸਨ, ਅਤੇ ਜਦੋਂ ਉਨ੍ਹਾਂ ਨੇ ਇਹ ਵੇਖਿਆ, ਉਨ੍ਹਾਂ ਨੇ ਉਦਾਸੀ ਵਿੱਚ ਆਪਣੀਆਂ ਛਾਤੀਆਂ ਪਿੱਟੀਆਂ ਅਤੇ ਉੱਥੋਂ ਚਲੇ ਗਏ। 49ਯਿਸੂ ਦੇ ਨਜ਼ਦੀਕ ਦੇ ਮਿੱਤਰ ਉੱਥੇ ਸਨ। ਕੁਝ ਔਰਤਾਂ ਜਿਨ੍ਹਾਂ ਨੇ ਗਲੀਲ ਤੋਂ ਯਿਸੂ ਦਾ ਸਾਥ ਦਿੱਤਾ ਸੀ ਉੱਥੇ ਹੀ ਸਨ। ਉਨ੍ਹਾਂ ਸਭਨਾਂ ਨੇ ਦੂਰ ਖੜ੍ਹੇ ਹੋਕੇ ਇਹ ਸਭ ਵਾਪਰਦਾ ਵੇਖਿਆ।

### ਅਰਿਮਥੇਆ ਦਾ ਯੂਸੁਫ਼

(ਮੱਤੀ *27:57–61*; ਮਰਕੁਸ *15:42–47*;ਯੂਹੰਨਾ *19:38–42*)

50–51ਉੱਥੇ ਇੱਕ ਆਦਮੀ ਯਹੂਦੀਆਂ ਦੇ ਇੱਕ ਨਗਰ ਅਰਿਮਥੇਲਾ ਤੋਂ ਸੀ ਉਸਦਾ ਨਾਂ ਯੂਸੁਫ਼ ਸੀ। ਉਹ ਚੰਗਾ ਅਤੇ ਧਰਮੀ ਬੰਦਾ ਸੀ ਅਤੇ ਪਰਮੇਸ਼ੁਰ ਦੇ ਰਾਜ ਦੇ ਆਉਣ ਦਾ ਇੰਤਜ਼ਾਰ ਕਰ ਰਿਹਾ ਸੀ। ਹਾਲਾਂ ਕਿ ਯੂਸੁਫ਼ ਯਹੂਦੀਆਂ ਦੀ ਸਭਾ ਦਾ ਸਦੱਸ ਸੀ, ਪਰ ਉਸ ਨੇ ਬਾਕੀ ਯਹੂਦੀ ਆਗੂਆਂ ਨਾਲ ਯਿਸੂ ਬਾਰੇ ਇਨ੍ਹਾਂ ਯੋਜਨਾਵਾਂ ਅਤੇ ਕੰਮਾਂ ਨਾਲ ਸਹਿਮਤ ਨਾ ਹੋਇਆ। 52ਉਹ ਪਿਲਾਤੁਸ ਕੋਲ ਗਿਆ ਅਤੇ ਯਿਸੂ ਦਾ ਸ਼ਰੀਰ ਮੰਗਿਆ। 53ਉਸ ਨੇ ਯਿਸੂ ਦੇ ਸ਼ਰੀਰ ਨੂੰ ਸਲੀਬ ਤੋਂ ਹੇਠਾਂ ਲਾਹਿਆ ਅਤੇ ਯਿਸੂ ਦੇ ਸ਼ਰੀਰ ਨੂੰ ਇੱਕ ਕੱਪੜੇ ਵਿੱਚ ਲਪੇਟਿਆ ਅਤੇ ਇੱਕ ਕਬਰ ਵਿੱਚ ਪਾਇਆ, ਜਿਹੜੀ ਚੱਟਾਨ ਦੇ ਵਿੱਚ ਤਰਾਸ਼ੀ ਹੋਈ ਸੀ। ਇਸਤੋਂ ਪਹਿਲਾਂ ਉਸ ਕਬਰ ਵਿੱਚ ਕਦੇ ਵੀ ਕੋਈ ਨਹੀਂ ਪਾਇਆ ਗਿਆ ਸੀ। 54ਇਹ ਲੱਗ ਭੱਗ ਤਿਆਰੀ ਦੇ ਦਿਨ ਦਾ ਅਖੀਰ ਸੀ ਅਤੇ ਸਬਤ ਦਾ ਦਿਨ ਆਉਣ ਵਾਲਾ ਸੀ।

55ਉਹ ਔਰਤਾਂ ਜਿਹੜੀਆਂ ਗਲੀਲ ਤੋਂ ਯਿਸੂ ਦੇ ਨਾਲ ਆਈਆਂ ਸਨ, ਯੂਸੁਫ਼ ਦੇ ਮਗਰ ਗਈਆਂ ਅਤੇ ਉਨ੍ਹਾਂ ਨੇ ਉਹ ਕਬਰ ਦੇਖੀ ਅਤੇ ਇਹ ਵੀ ਦੇਖਿਆ ਕਿ ਯਿਸੂ ਦੇ ਸ਼ਰੀਰ ਨੂੰ ਕਬਰ ਵਿੱਚ ਕਿਵੇਂ ਰੱਖਿਆ ਗਿਆ ਸੀ। 56ਫਿਰ ਉਹ ਘਰ ਮੁੜ ਆਈਆਂ ਅਤੇ ਯਿਸੂ ਦੇ ਸ਼ਰੀਰ ਤੇ ਮਲਣ ਲਈ ਅਤਰ ਤਿਆਰ ਕੀਤਾ।

ਮੂਸਾ ਦੀ ਸ਼ਰਾ ਦੇ ਹੁਕਮ ਅਨੁਸਾਰ ਸਬਤ ਦੇ ਦਿਨ ਉਨ੍ਹਾਂ ਸਭਨਾਂ ਨੇ ਆਰਾਮ ਕੀਤਾ।

### ਯਿਸੂ ਦਾ ਪੁਨਰ ਉੱਥਾਨ

(ਮੱਤੀ *28:1–10*; ਮਰਕੁਸ *16:1–8*; ਯੂਹੰਨਾ *20:1–10*)

24 ਹਫਤੇ ਦੇ ਪਹਿਲੇ ਦਿਨ, ਅਮ੍ਰਿਤ ਵੇਲੇ, ਜੋ ਅਤਰ ਉਨ੍ਹਾਂ ਨੇ ਤਿਆਰ ਕੀਤੇ ਸਨ ਉਹ ਲੈ ਕੇ ਔਰਤਾਂ ਕਬਰ ਤੇ ਆਈਆਂ। 2ਉਨ੍ਹਾਂ ਨੇ ਵੇਖਿਆ ਕਿ ਜਿਹੜਾ ਪੱਥਰ ਕਬਰ ਦੇ ਪ੍ਰਵੇਸ਼ ਦੁਆਰ ਤੇ ਰੱਖਿਆ ਗਿਆ ਸੀ, ਪਾਸੇ ਰੋੜ੍ਹਿਆ ਹੋਇਆ ਸੀ। 3ਉਹ ਅੰਦਰ ਗਈਆਂ, ਪਰ ਉੱਥੇ ਉਨ੍ਹਾਂ ਨੂੰ ਪ੍ਰਭੂ ਯਿਸੂ ਦੀ ਦੇਹ ਨਾ ਲੱਭੀ। 4ਜਦੋਂ ਹਾਲੇ ਉਹ ਇਸ ਬਾਰੇ ਅਚੰਭਿਤ ਹੀ ਸਨ, ਦੋ ਦੂਤ ਚਮਕੀਲੇ ਕੱਪੜੇ ਪਾਏ ਹੋਏ ਆਏ ਅਤੇ ਉਨ੍ਹਾਂ ਦੇ ਕੋਲ ਖੜ੍ਹੇ ਹੋ ਗਏ। 5ਡਰ ਦੇ ਕਾਰਣ ਉਨ੍ਹਾਂ ਨੇ ਆਪਣੇ ਸਿਰ ਝੁਕਾ ਲਏ। ਉਨ੍ਹਾਂ ਦੂਤਾਂ ਨੇ ਉਨ੍ਹਾਂ ਔਰਤਾਂ ਨੂੰ ਆਖਿਆ, "ਤੁਸੀਂ ਜੀਉਂਦਿਆਂ ਹੋਇਆਂ ਨੂੰ ਮੋਇਆਂ ਵਿੱਚ ਕਿਓ ਲੱਭ ਰਹੀਆਂ ਹੋ? 6ਉਹ ਇਥੇ ਨਹੀਂ ਹੈ। ਉਹ ਮੁਰਦਿਆਂ ਵਿੱਚੋਂ ਉਭਾਰਿਆ ਗਿਆ ਹੈ। ਕੀ ਤੁਹਾਨੂੰ ਯਾਦ ਹੈ ਉਸਨੇ ਤੁਹਾਨੂੰ ਕੀ ਆਖਿਆ ਸੀ ਜਦੋਂ ਉਹ ਗਲੀਲ ਵਿੱਚ ਸੀ? 7ਉਸ ਨੇ ਆਖਿਆ ਕਿ, ਮਨੁੱਖ ਦਾ ਪੁੱਤਰ ਭ੍ਰਿਸ਼ਟ ਲੋਕਾਂ ਦੇ ਹਵਾਲੇ ਕੀਤਾ ਜਾਣਾ ਚਾਹੀਦਾ ਹੈ ਅਤੇ, ਸੂਲੀ ਤੇ ਮਰਵਾਇਆ ਜਾਵੇਗਾ ਅਤੇ ਤੀਜੇ ਦਿਨ ਫ਼ਿਰ ਉਭਾਰਿਆ ਜਾਵੇ।" 8ਤਦ ਉਨ੍ਹਾਂ ਔਰਤਾਂ ਨੂੰ ਯਿਸੂ ਦੇ ਕੀਤੇ ਬਚਨ ਯਾਦ ਆਏ।

---

**"ਮੈਂ ਆਪਣਾ ... ਸੌਂਪਦਾ ਹਾਂ"** ਜ਼ਬੂਰ 31:5

9ਤਦ ਔਰਤਾਂ ਕਬਰ ਤੋਂ ਵਿਦਾ ਹੋ ਗਈਆਂ ਅਤੇ ਗਿਆਰ੍ਹਾਂ
ਰਸੂਲਾਂ ਅਤੇ ਬਾਕੀ ਦੇ ਸਾਰੇ ਚੇਲਿਆਂ ਕੋਲ ਆ ਗਈਆਂ। ਉਨ੍ਹਾਂ
ਨੇ ਇਨ੍ਹਾਂ ਸਭ ਗੱਲਾਂ ਬਾਰੇ ਉਨ੍ਹਾਂ ਨੂੰ ਦਸਿਆ। 10ਇਹ ਔਰਤਾਂ
ਮਰਿਯਮ ਮਗਦਲੀਨੀ, ਯੋਆਨਾ ਅਤੇ ਯਾਕੂਬ ਦੀ ਮਾਂ ਮਰਿਯਮ
ਅਤੇ ਕੁਝ ਹੋਰ ਔਰਤਾਂ ਸਨ। ਉਨ੍ਹਾਂ ਨੇ ਇਹ ਗੱਲਾਂ ਰਸੂਲਾਂ ਨੂੰ
ਕਹੀਆਂ। 11ਪਰ ਰਸੂਲਾਂ ਨੇ ਔਰਤਾਂ ਦਾ ਵਿਸ਼ਵਾਸ ਨਹੀਂ ਕੀਤਾ,
ਕਿਉਂ ਕਿ ਉਨ੍ਹਾਂ ਦੇ ਸ਼ਬਦ ਉਨ੍ਹਾਂ ਲਈ ਮੂਰਖਤਾ ਵਾਲੀਆਂ ਗੱਲਾਂ
ਵਾਂਙ ਸਨ। 12ਪਰ ਪਤਰਸ ਉੱਠਿਆ ਅਤੇ ਕਬਰ ਵੱਲ ਨੂੰ ਦੌੜਿਆ,
ਜਦੋਂ ਉਹ ਕਬਰ ਤੇ ਪਹੁੰਚਿਆ, ਉਹ ਅੰਦਰ ਵੇਖਣ ਲਈ ਝੁਕਿਆ,
ਪਰ ਉਸ ਨੇ ਸਿਰਫ਼ ਲਿਨਨ ਦਾ ਕੱਪੜਾ ਵੇਖਿਆ ਜਿਸ ਵਿੱਚ
ਯਿਸੂ ਦਾ ਸ਼ਰੀਰ ਲਪੇਟਿਆ ਹੋਇਆ ਸੀ। ਇਸ ਸਭ ਬਾਰੇ ਹੈਰਾਨੀ
ਨਾਲ ਭਰਿਆ, ਉਹ ਉੱਥੋਂ ਚਲਾ ਗਿਆ।

### ਇੰਮਊਸ ਦੀ ਸੜਕ ਤੇ

(ਮਰਕੁਸ *16:12–13*)

13ਉਸੇ ਦਿਨ, ਯਿਸੂ ਦੇ ਦੋ ਚੇਲੇ ਇੰਮਊਸ ਸ਼ਹਿਰ ਨੂੰ ਜਾ ਰਹੇ
ਸਨ ਜੋ ਕਿ ਯਰੂਸ਼ਲਮ ਤੋਂ ਸੱਤ ਮੀਲ ਸੀ। 14ਉਹ ਇੱਕ ਦੂਸਰੇ
ਨਾਲ ਇਨ੍ਹਾਂ ਸਭ ਗੱਲਾਂ ਬਾਰੇ ਗੱਲਾਂ ਕਰ ਰਹੇ ਸਨ। 15ਜਦੋਂ ਉਹ
ਇਨ੍ਹਾਂ ਗੱਲਾਂ ਬਾਰੇ ਚਰਚਾ ਕਰ ਰਹੇ ਸਨ, ਯਿਸੂ ਖੁਦ ਉਨ੍ਹਾਂ ਨਾਲ
ਰਲ ਗਿਆ ਅਤੇ ਉਨ੍ਹਾਂ ਨਾਲ ਚੱਲਣ ਲੱਗ ਪਿਆ। 16ਪਰ ਉਨ੍ਹਾਂ
ਦੀਆਂ ਅੱਖਾਂ ਨੇ ਉਸ ਨੂੰ ਪਛਾਨਣ ਨਹੀਂ ਦਿੱਤਾ। 17ਤਦ ਯਿਸੂ
ਨੇ ਕਿਹਾ, "ਜਦੋਂ ਤੁਸੀਂ ਤੁਰ ਰਹੇ ਸੀ ਉਹ ਕੀ ਸੀ ਜਿਸ ਬਾਰੇ
ਤੁਸੀਂ ਚਰਚਾ ਕਰ ਰਹੇ ਸੀ?"

ਉਹ ਦੋਨੋ ਮਨੁੱਖ ਖਲੋ ਗਏ, ਉਨ੍ਹਾਂ ਦੇ ਚਿਹਰੇ ਬੜੇ ਉਦਾਸ
ਨਜ਼ਰ ਆ ਰਹੇ ਸਨ। 18ਉਨ੍ਹਾਂ ਵਿੱਚੋਂ ਇੱਕ ਜਿਸ ਦਾ ਨਾਂ ਕਲਿਉਪਸ
ਸੀ, ਨੇ ਕਿਹਾ, "ਯਰੂਸ਼ਲਮ ਸ਼ਹਿਰ ਵਿੱਚ ਤੂੰ ਹੀ ਇੱਕ ਅਜਿਹਾ
ਮਨੁੱਖ ਹੋਵੇਂਗਾ ਜਿਸ ਨੂੰ ਇਹ ਨਹੀਂ ਪਤਾ ਕਿ ਉੱਥੇ ਪਿਛਲੇ ਕੁਝ
ਦਿਨੀ ਕੀ ਵਾਪਰਿਆ ਸੀ।"

19ਯਿਸੂ ਨੇ ਉਨ੍ਹਾਂ ਨੂੰ ਪੁੱਛਿਆ, "ਤੁਸੀਂ ਕਿਸ ਬਾਰੇ ਗੱਲ ਕਰ
ਰਹੇ ਹੋ?"

ਉਨ੍ਹਾਂ ਨੇ ਉਸ ਨੂੰ ਕਿਹਾ, "ਇਹ ਨਾਸਰਤ ਦੇ ਯਿਸੂ ਬਾਰੇ ਹੈ।
ਉਹ ਪਰਮੇਸ਼ੁਰ ਅਤੇ ਲੋਕਾਂ ਲਈ ਇੱਕ ਮਹਾਨ ਨਬੀ ਸੀ। ਇਹ
ਉਸ ਨੇ ਸ਼ਕਤੀਸ਼ਾਲੀ ਬਚਨਾਂ ਅਤੇ ਕਰਨੀਆਂ ਦੁਆਰਾ ਸਾਬਤ
ਕਰ ਦਿੱਤਾ। 20ਪਰ ਸਾਡੇ ਆਗੂਆਂ ਅਤੇ ਪ੍ਰਧਾਨ ਜਾਜਕਾਂ ਨੇ ਉਸ
ਨੂੰ ਸਜ਼ਾ ਦੇਣ ਲਈ ਮੌਤ ਦੇ ਹਵਾਲੇ ਕਰ ਦਿੱਤਾ। ਅਤੇ ਉਨ੍ਹਾਂ ਨੇ
ਉਸ ਨੂੰ ਸਲੀਬ ਉੱਪਰ ਠੋਕ ਦਿੱਤਾ। 21ਪਰ ਸਾਨੂੰ ਆਸ ਸੀ ਕਿ
ਉਹੀ ਸੀ ਜੋ ਇਸਰਾਏਲ ਨੂੰ ਛੁਟਕਾਰਾ ਦੇ ਦਿੰਦਾ। ਪਰ ਉਸੇ
ਦੌਰਾਨ ਇਹ ਸਭ ਵਾਪਰ ਗਿਆ। ਯਿਸੂ ਨੂੰ ਮਰਿਆਂ ਤਿੰਨ ਦਿਨ
ਹੋ ਗਏ ਹਨ। 22ਪਰ ਸਾਡੀਆਂ ਕੁਝ ਔਰਤਾਂ ਨੇ ਸਾਨੂੰ ਕੁਝ
ਹੈਰਾਨੀਜਨਕ ਖ਼ਬਰ ਦਿੱਤੀ। 23ਅੱਜ ਸਵੇਰ ਵੇਲੇ ਇਹ ਔਰਤਾਂ
ਯਿਸੂ ਦੀ ਕਬਰ ਵੱਲ ਗਈਆਂ। ਪਰ ਉਸ ਦਾ ਸ਼ਰੀਰ ਉਸ ਵਿੱਚ
ਨਾ ਲੱਭਿਆ। ਉਹ ਆਈਆਂ ਅਤੇ ਸਾਨੂੰ ਕਿਹਾ ਕਿ ਉਨ੍ਹਾਂ ਨੇ
ਇੱਕ ਦਰਸ਼ਨ ਵੇਖਿਆ ਹੈ ਅਤੇ ਦਰਸ਼ਨ ਵਿੱਚ ਦੂਤਾਂ ਨੇ ਉਨ੍ਹਾਂ ਨੂੰ
ਕਿਹਾ ਕਿ ਯਿਸੂ ਜਿਉਂਦਾ ਹੈ। 24ਸਾਡੇ ਸਮੂਹ ਦੇ ਕੁਝ ਲੋਕ ਵੀ
ਕਬਰ ਵੇਖਣ ਲਈ ਗਏ, ਅਤੇ ਉਨ੍ਹਾਂ ਨੇ ਵੀ ਉਹੀ ਕੁਝ ਵੇਖਿਆ
ਜੋ ਔਰਤਾਂ ਨੇ ਆਖਿਆ ਸੀ। ਉਨ੍ਹਾਂ ਨੇ ਕਬਰ ਵੇਖੀ ਪਰ ਉੱਥੇ
ਯਿਸੂ ਨਾ ਲੱਭਿਆ।"

25ਤਦ ਯਿਸੂ ਨੇ ਉਨ੍ਹਾਂ ਮਨੁੱਖਾਂ ਨੂੰ ਕਿਹਾ, "ਤੁਸੀਂ ਮੂਰਖ ਹੋ
ਅਤੇ ਸਮਝਣ ਵਿੱਚ ਢਿੱਲੇ ਹੋ। ਜੋ ਕੁਝ ਨਬੀਆਂ ਨੇ ਆਖਿਆ ਹੈ
ਤੁਹਾਨੂੰ ਉਸ ਸਭ ਕਾਸੇ ਤੇ ਆਸਥਾ ਰੱਖਣੀ ਚਾਹੀਦੀ ਹੈ। 26ਉਨ੍ਹਾਂ
ਨੇ ਆਖਿਆ, ਕਿ ਮਸੀਹ ਨੂੰ ਆਪਣੀ ਮਹਿਮਾ ਵਿੱਚ ਪ੍ਰਵੇਸ਼ ਕਰਨ
ਤੋਂ ਪਹਿਲਾਂ ਇਨ੍ਹਾਂ ਸਭ ਕਸ਼ਟਾਂ ਵਿੱਚੋਂ ਲੰਘਣਾ ਜ਼ਰੂਰੀ ਸੀ।"
27ਫ਼ਿਰ ਯਿਸੂ ਨੇ, ਮੁੱਢੋਂ ਮੂਸਾ ਅਤੇ ਹੋਰ ਸਭਨਾਂ ਨਬੀਆਂ ਤੋਂ, ਜੋ
ਕੁਝ ਵੀ ਪੋਥੀਆਂ ਵਿੱਚ ਉਸ ਬਾਰੇ ਲਿਖਿਆ ਸੀ, ਵਰਨਣ ਕਰਨਾ
ਸ਼ੁਰੂ ਕਰ ਦਿੱਤਾ।

28ਜਦੋਂ ਉਹ ਇੰਮਊਸ ਸ਼ਹਿਰ ਦੇ ਨੇੜੇ ਪਹੁੰਚੇ ਤਾਂ ਉਸਨੇ
ਉੱਥੇ ਨਾ ਰੁਕਦੇ ਹੋਏ ਅੱਗੇ ਨੂੰ ਜਾਣ ਦਾ ਇਸ਼ਾਰਾ ਕੀਤਾ। 29ਪਰ
ਉਨ੍ਹਾਂ ਨੇ ਜ਼ੋਰ ਪੂਰਵਕ ਉਸ ਨੂੰ ਬੇਨਤੀ ਕੀਤੀ, "ਸਾਡੇ ਨਾਲ
ਠਹਿਰ ਜਾ, ਕਾਫ਼ੀ ਸਮਾਂ ਹੋ ਗਿਆ ਹੈ, ਲੱਗਭੱਗ ਰਾਤ ਹੋ ਗਈ
ਹੈ।" ਤਾਂ ਉਹ ਉਨ੍ਹਾਂ ਨਾਲ ਠਹਿਰਨ ਲਈ ਅੰਦਰ ਚਲਿਆ ਗਿਆ।

30ਤਦ ਯਿਸੂ ਉਨ੍ਹਾਂ ਨਾਲ ਰੋਟੀ ਖਾਣ ਲਈ ਬੈਠ ਗਿਆ ਅਤੇ
ਉਸਨੇ ਰੋਟੀ ਹੱਥ ਵਿੱਚ ਫੜ ਕੇ ਸ਼ੁਕਰਾਨਾ ਕੀਤਾ। ਫ਼ੇਰ ਉਸ ਨੇ
ਰੋਟੀ ਤੋੜੀ ਅਤੇ ਉਨ੍ਹਾਂ ਨੂੰ ਦੇ ਦਿੱਤੀ। 31ਉਸ ਵਕਤ ਉਨ੍ਹਾਂ ਮਨੁੱਖਾਂ
ਦੀਆਂ ਅੱਖਾਂ ਖੁਲ੍ਹੀਆਂ ਅਤੇ ਉਨ੍ਹਾਂ ਨੇ ਯਿਸੂ ਨੂੰ ਪਛਾਣ ਲਿਆ।
ਪਰ ਜਦੋਂ ਉਹ ਉਸ ਨੂੰ ਵੇਖਣ ਲੱਗੇ ਤਾਂ ਉਹ ਅਲੋਪ ਹੋ ਗਿਆ।
32ਜਦੋਂ ਰਾਹ ਵਿੱਚ ਯਿਸੂ ਸਾਡੇ ਨਾਲ ਗੱਲ ਕਰ ਰਿਹਾ ਸੀ ਅਤੇ
ਸਾਨੂੰ ਪੋਥੀਆਂ ਦੇ ਸ਼ੱਚੇ ਅਰਥਾਂ ਦੀ ਵਿਆਖਿਆ ਕਰ ਰਿਹਾ ਸੀ ਤਾਂ
ਇਹ ਸਾਡੇ ਦਿਲਾਂ ਅੰਦਰ ਅੱਗ ਮੱਚਣ ਵਾਂਙੂ ਸੀ।"

33ਉਹ ਤੁਰੰਤ ਹੀ ਉੱਠੇ ਅਤੇ ਯਰੂਸ਼ਲਮ ਨੂੰ ਮੁੜੇ। ਉੱਥੇ ਉਨ੍ਹਾਂ
ਨੇ ਗਿਆਰਾਂ ਰਸੂਲਾਂ ਅਤੇ ਬਾਕੀ ਚੇਲਿਆਂ ਨੂੰ ਇੱਕਠੇ ਹੋਏ ਦੇਖਿਆ।
34ਉਹ ਕਹਿ ਰਹੇ ਸਨ, "ਪ੍ਰਭੂ ਯਿਸੂ ਸਚਮੁੱਚ ਮੁਰਦਿਆਂ ਵਿੱਚੋਂ
ਜੀ ਉਠਿਆ ਹੈ। ਉਹ ਸ਼ਮਊਨ ਪਤਰਸ ਨੂੰ ਵਿਖਾਈ ਵੀ ਦਿੱਤਾ
ਹੈ।"

35ਤਦ ਉਨ੍ਹਾਂ ਦੋਹਾਂ ਮਨੁੱਖਾਂ ਨੇ, ਰਸਤੇ ਵਿੱਚ ਜੋ ਘਟਨਾ ਵਾਪਰੀ
ਸੀ ਉਨ੍ਹਾਂ ਨੂੰ ਉਸ ਦਾ ਹਾਲ ਸੁਣਅਇਆ। ਉਨ੍ਹਾਂ ਨੇ ਇਹ ਵੀ ਜਾ
ਕੇ ਦੱਸਿਆਂ ਕਿ ਉਨ੍ਹਾਂ ਨੂੰ ਯਿਸੂ ਦੀ ਪਛਾਣ ਤਦ ਆਈ ਜਦੋਂ
ਉਹ ਰੋਟੀ ਤੋੜ ਰਿਹਾ ਸੀ।

### ਯਿਸੂ ਦਾ ਆਪਣੇ ਚੇਲਿਆਂ ਅੱਗੇ ਪ੍ਰਗਟ ਹੋਣਾ

(ਮੱਤੀ *28:16–20*; ਮਰਕੁਸ *16:14–18*; ਯੂਹੰਨਾ *20:19–23*;
ਰਸੂਲਾਂ ਦੇ ਕਰਤੱਬ *1:6–8*)

36ਜਦੋਂ ਉਹ ਦੋ ਆਦਮੀ ਇਹ ਗੱਲਾਂ ਦੂਜਿਆਂ ਨੂੰ ਸੁਣਾ ਰਹੇ
ਸਨ ਤਾਂ ਯਿਸੂ ਆਇਆ ਅਤੇ ਸਮੂਹ ਵਿੱਚ ਖੜ੍ਹਾ ਹੋ ਗਿਆ ਅਤੇ
ਉਨ੍ਹਾਂ ਨੂੰ ਆਖਣ ਲੱਗਾ, "ਤੁਹਾਨੂੰ ਸ਼ਾਂਤੀ ਮਿਲੇ।"

37ਪਰ ਸਭ ਚੇਲੇ ਵਿਆਕੁਲ ਹੋ ਕੇ ਡਰ ਗਏ। ਉਹ ਇਹ
ਸਮਝੇ ਕਿ ਉਹ ਕਿਸੇ ਭੂਤ ਨੂੰ ਵੇਖ ਰਹੇ ਹਨ। 38ਪਰ ਯਿਸੂ ਨੇ
ਕਿਹਾ, "ਤੁਸੀਂ ਜੋ ਵੇਖ ਰਹੇ ਹੋ ਉਸ ਤੇ ਸ਼ੰਕਾ ਕਿਉਂ ਕਰ ਰਹੇ ਹੋ?
39ਵੇਖੋ! ਮੇਰੇ ਹੱਥਾਂ ਅਤੇ ਮੇਰੇ ਪੈਰਾਂ ਵੱਲ ਵੇਖੋ। ਇਹ ਮੈਂ ਹੀ ਹਾਂ,

ਮੈਨੂੰ ਛੁਹ ਕੇ ਵੇਖੋ। ਮੈਂ ਜੀਊਂਦਾ-ਜਾਗਦਾ ਹਾਂ। ਭੂਤ ਦਾ ਸ਼ਰੀਰ
ਇਵੇਂ ਦਾ ਤਾਂ ਨਹੀਂ ਹੁੰਦਾ।"

**40**ਜਦੋਂ ਯਿਸੂ ਨੇ ਉਨ੍ਹਾਂ ਨੂੰ ਇਹ ਕੁਝ ਆਖਿਆ, ਉਸ ਨੇ ਇਸ
ਦੇ ਨਾਲ ਆਪਣੇ ਹੱਥ ਅਤੇ ਪੈਰ ਵਿਖਾਏ। **41**ਚੇਲੇ ਹੈਰਾਨ ਸਨ
ਅਤੇ ਯਿਸੂ ਨੂੰ ਜੀਊਂਦਾ ਵੇਖ ਕੇ ਅਨੰਦ ਨਾਲ ਭਰ ਗਏ। ਪਰ
ਅਜੇ ਵੀ ਉਹ ਵਿਸ਼ਵਾਸ ਨਾ ਕਰ ਸਕੇ। ਫ਼ਿਰ ਯਿਸੂ ਨੇ ਉਨ੍ਹਾਂ ਨੂੰ
ਪੁੱਛਿਆ, "ਕੀ ਇੱਥੇ ਤੁਹਾਡੇ ਕੋਲ ਖਾਣ ਲਈ ਕੁਝ ਭੋਜਨ ਹੈ?"
**42**ਉਨ੍ਹਾਂ ਨੇ ਉਸ ਨੂੰ ਭੁਜੀ ਮੱਛੀ ਦਾ ਟੁਕੜਾ ਦਿੱਤਾ। **43**ਯਿਸੂ ਨੇ
ਉਨ੍ਹਾਂ ਕੋਲੋ ਲੈਕੇ ਉਨ੍ਹਾਂ ਦੇ ਸਾਮ੍ਹਣੇ ਉਹ ਖਾ ਲਿਆ। **44**ਯਿਸੂ ਨੇ
ਉਨ੍ਹਾਂ ਨੂੰ ਕਿਹਾ, "ਯਾਦ ਕਰੋ ਜਦੋਂ ਪਹਿਲਾਂ ਮੈਂ ਤੁਹਾਡੇ ਨਾਲ ਸੀ,
ਮੈਂ ਤੁਹਾਨੂੰ ਕਿਹਾ ਸੀ ਕਿ ਮੇਰੇ ਬਾਰੇ ਜੋ ਕੁਝ ਵੀ ਮੂਸਾ ਦੀ ਸ਼ਰ੍ਹਾ
ਵਿੱਚ, ਨਬੀਆਂ ਦੀਆਂ ਪੁਸਤਕਾਂ ਵਿੱਚ ਅਤੇ ਜ਼ਬੂਰਾਂ ਦੀਆਂ ਪੋਥੀਆਂ
ਵਿੱਚ ਲਿਖਿਆ ਗਿਆ ਹੈ, ਸੰਪੂਰਣ ਹੋਣਾ ਚਾਹੀਦਾ ਹੈ।"

**45**ਫ਼ਿਰ ਯਿਸੂ ਨੇ ਉਨ੍ਹਾਂ ਦੇ ਮਨ ਖੋਲ੍ਹ ਦਿੱਤੇ ਤਾਂ ਜੋ ਉਹ ਪੋਥੀਆਂ
ਨੂੰ ਸਮਝ ਸਕਣ। **46**ਫ਼ਿਰ ਯਿਸੂ ਨੇ ਉਨ੍ਹਾਂ ਨੂੰ ਕਿਹਾ, "ਇਹੀ ਹੈ ਜੋ
ਲਿਖਿਆ ਗਿਆ ਹੈ: ਮਸੀਹ ਜ਼ਰੂਰ ਮਰੇਗਾ ਅਤੇ ਫ਼ੇਰ ਮੌਤ ਤੋਂ
ਤੀਜੇ ਦਿਨ ਮੌਤ ਤੋਂ ਉਭਰ ਆਵੇਗਾ। **47-48**ਜੋ ਕੁਝ ਵਾਪਰਿਆ
ਹੈ ਤੁਸੀਂ ਉਸ ਦੇ ਗਵਾਹ ਹੋ। ਹੁਣ ਤੁਹਾਨੂੰ ਜਾਣਾ ਚਾਹੀਦਾ ਹੈ
ਅਤੇ ਲੋਕਾਂ ਨੂੰ ਦੱਸੋ ਕਿ ਉਨ੍ਹਾਂ ਨੂੰ ਆਪਣੇ ਪਾਪਾਂ ਲਈ ਦੁਖੀ ਹੋਣਾ
ਹੀ ਚਾਹੀਦਾ ਹੈ। ਅਤੇ ਆਪਣੇ ਦਿਲ ਬਦਲ ਲੈਣੇ ਚਾਹੀਦਾ ਹਨ,
ਤਾਂ ਹੀ ਪਰਮੇਸ਼ੁਰ ਉਨ੍ਹਾਂ ਦੇ ਪਾਪ ਮੁਆਫ਼ ਕਰੇਗਾ। ਤੁਹਾਨੂੰ ਇਹ
ਸੰਦੇਸ਼ ਮੇਰੇ ਨਾਂ ਤੇ ਦੇਣਾ ਚਾਹੀਦਾ ਹੈ। ਯਰੂਸ਼ਲਮ ਤੋਂ ਸ਼ੁਰੂ ਹੋ ਕੇ
ਧਰਤੀ ਦੀਆਂ ਸਾਰੀਆਂ ਕੌਮਾਂ ਨੂੰ। **49**ਸੁਣੋ! ਜੋ ਮੇਰੇ ਪਿਤਾ ਨੇ
ਤੁਹਾਡੇ ਨਾਲ ਵਾਅਦਾ ਕੀਤਾ ਹੈ ਕਿ ਮੈਂ ਤੁਹਾਨੂੰ ਭੇਜਾਂਗਾ। ਪਰ
ਜਦ ਤੱਕ ਤੁਸੀਂ ਸਵਰਗ ਤੋਂ ਸ਼ਕਤੀ ਪ੍ਰਾਪਤ ਨਾ ਕਰ ਲਵੋਂ ਉਨਾਂ
ਚਿਰ ਤੁਹਾਨੂੰ ਯਰੂਸ਼ਲਮ ਵਿੱਚ ਰਹਿਣਾ ਪਵੇਗਾ।"

## ਯਿਸੂ ਦਾ ਸੁਰਗ ਨੂੰ ਪਰਤਨਾ

(ਮਰਕੁਸ *16:19–20*; ਰਸੂਲਾਂ ਦੇ ਕਰਤੱਬ *1:9–11*)

**50**ਤਦ ਯਿਸੂ ਆਪਣੇ ਚੇਲਿਆਂ ਨੂੰ ਯਰੂਸ਼ਲਮ ਤੋਂ ਬਾਹਰ
ਬੈਤਅਨੀਆ ਦੇ ਸਾਮ੍ਹਣੇ ਲੈ ਗਿਆ। ਉਸਨੇ ਆਪਣੇ ਹੱਥ ਉਤਾਂਹ
ਨੂੰ ਚੁਕੇ ਅਤੇ ਆਪਣੇ ਚੇਲਿਆਂ ਨੂੰ ਆਸੀਸ ਦਿੱਤੀ। **51**ਜਦੋਂ ਯਿਸੂ
ਉਨ੍ਹਾਂ ਨੂੰ ਆਸੀਸ ਦੇ ਰਿਹਾ ਸੀ ਤਾਂ ਉਸ ਨੂੰ ਉਨ੍ਹਾਂ ਤੋਂ ਅਲਗ
ਕੀਤਾ ਗਿਆ ਅਤੇ ਸੁਰਗ ਵੱਲ ਲਿਜਾਇਆ ਗਿਆ। **52**ਉਸ ਦੇ
ਚੇਲੇ ਉੱਥੇ ਉਸ ਦੀ ਉਪਾਸਨਾ ਕਰਦੇ ਰਹੇ ਅਤੇ ਉਸ ਤੋਂ ਬਾਅਦ
ਉਹ ਸ਼ਹਿਰ ਵੱਲ ਨੂੰ ਮੁੜ ਆਏ। ਉਹ ਬਹੁਤ ਖੁਸ਼ ਸਨ। **53**ਉਹ
ਸਾਰੇ ਪਰਮੇਸ਼ੁਰ ਦੀ ਉਸਤਤਿ ਕਰਦੇ, ਮੰਦਰ ਵਿੱਚ ਰਹੇ।

# ਯੂਹੰਨਾ ਦੀ ਇੰਜੀਲ

## ਯਿਸੂ ਦਾ ਸੰਸਾਰ ਵਿੱਚ ਆਉਣਾ

1 ਸੰਸਾਰ ਦੇ ਆਦਿ ਤੋਂ ਪਹਿਲਾ ਸ਼ਬਦ* ਸੀ। ਸ਼ਬਦ ਪਰਮੇਸ਼ੁਰ
ਦੇ ਸੰਗ ਸੀ। ਅਤੇ ਸ਼ਬਦ ਪਰਮੇਸ਼ੁਰ ਸੀ। 2ਉਹ ਆਦਿ
ਵਿੱਚ ਪਰਮੇਸ਼ੁਰ ਦੇ ਸੰਗ ਸੀ। 3ਸਭ ਕੁਝ ਉਸ ਦੇ ਰਾਹੀਂ ਸਾਜਿਆ
ਗਿਆ ਸੀ। ਉਸ ਤੋਂ ਬਿਨਾ ਕੁਝ ਵੀ ਨਹੀਂ ਸੀ ਰਚਿਆ ਗਿਆ।
4ਉਸ ਵਿੱਚ ਜੀਵਨ ਸੀ। ਉਹ ਜੀਵਨ ਸੰਸਾਰ ਦੇ ਲੋਕਾਂ ਵਾਸਤੇ
ਚਾਨਣ ਸੀ। 5ਉਹ ਚਾਨਣ ਹਨੇਰੇ ਵਿੱਚ ਚਮਕਦਾ ਹੈ ਤੇ ਹਨੇਰੇ
ਨੇ ਕਦੇ ਵੀ ਇਸ ਨੂੰ ਨਹੀਂ ਹਰਾਇਆ।

6ਇੱਕ ਆਦਮੀ ਸੀ ਜਿਸਦਾ ਨਾਮ ਯੂਹੰਨਾ* ਸੀ ਉਸ ਨੂੰ
ਪਰਮੇਸ਼ੁਰ ਵੱਲੋਂ ਭੇਜਿਆ ਗਿਆ ਸੀ। 7ਯੂਹੰਨਾ, ਲੋਕਾਂ ਨੂੰ ਚਾਨਣ
ਬਾਰੇ ਗਵਾਹੀ ਦੇਣ ਆਇਆ। ਤਾਂ ਜੋ ਯੂਹੰਨਾ ਰਾਹੀਂ ਸਾਰੇ ਲੋਕ
ਚਾਨਣ ਤੇ ਵਿਸ਼ਵਾਸ ਕਰ ਸਕਣ। 8ਯੂਹੰਨਾ ਖੁਦ ਉਹ ਚਾਨਣ
ਨਹੀਂ ਸੀ। ਪਰ ਯੂਹੰਨਾ ਲੋਕਾਂ ਨੂੰ ਚਾਨਣ ਬਾਰੇ ਸਾਖੀ ਦੇਣ ਲਈ
ਆਇਆ ਸੀ। 9ਅਸਲ ਚਾਨਣ ਦੁਨੀਆਂ ਵਿੱਚ ਆਉਣ ਵਾਲਾ
ਸੀ। ਇਹ ਅਸਲ ਚਾਨਣ ਸੀ ਜੋ ਸਾਰੇ ਮਨੁੱਖਾਂ ਨੂੰ ਉਜਾਲਾ ਦਿੰਦਾ
ਹੈ। 10ਸ਼ਬਦ ਪਹਿਲਾਂ ਤੋਂ ਹੀ ਸੰਸਾਰ ਵਿੱਚ ਸੀ। ਉਸ ਰਾਹੀਂ
ਸੰਸਾਰ ਰਚਿਆ ਗਿਆ ਸੀ। ਪਰ ਸੰਸਾਰ ਨੇ ਉਸ ਨੂੰ ਨਹੀਂ
ਪਛਾਣਿਆ। 11ਉਹ ਆਪਣੇ ਆਵਦੇ ਸੰਸਾਰ ਵਿੱਚ ਆਇਆ
ਸੀ, ਪਰ ਉਸਦੇ ਆਪਣੇ ਹੀ ਲੋਕਾਂ ਨੇ ਉਸ ਨੂੰ ਕਬੂਲ ਨਾ ਕੀਤਾ।
12ਕੁਝ ਲੋਕਾਂ ਨੇ ਉਸ ਨੂੰ ਕਬੂਲ ਕੀਤਾ ਅਤੇ ਉਸ ਵਿੱਚ ਵਿਸ਼ਵਾਸ
ਕੀਤਾ, ਉਸਨੇ ਨੇ ਉਨ੍ਹਾਂ ਨੂੰ ਪਰਮੇਸ਼ੁਰ ਦੇ ਬੱਚੇ ਹੋਣ ਦਾ ਹੱਕ
ਦਿੱਤਾ। 13ਉਹ ਮਨੁੱਖਾਂ ਦੇ ਕੁਦਰਤੀ ਤਰੀਕੇ ਵਾਂਙ, ਨਾ ਹੀ ਸ਼ਰੀਰਕ
ਇੱਛਾ ਨਾਲ, ਅਤੇ ਨਾ ਹੀ ਉਨ੍ਹਾਂ ਦੇ ਮਾਪਿਆਂ ਦੀ ਵਿਉਂਤ ਨਾਲ,
ਜਨਮੇ ਸਨ। ਉਹ ਪਰਮੇਸ਼ੁਰ ਤੋਂ ਜਨਮੇ ਸਨ।

14ਸ਼ਬਦ ਮਨੁੱਖ ਬਣ ਗਿਆ ਅਤੇ ਸਾਡੇ ਵਿੱਚ ਰਿਹਾ। ਅਸੀਂ
ਉਸ ਦੀ ਮਹਿਮਾ ਦੇਖੀ। ਉਹ ਮਹਿਮਾ ਜੋ ਪਿਤਾ ਦੇ ਇੱਕਲੌਤੇ
ਪੁੱਤਰ ਨਾਲ ਸੰਬੰਧਿਤ ਹੈ। ਇਹ ਸ਼ਬਦ ਕਿਰਪਾ ਅਤੇ ਸਚਿਆਈ
ਨਾਲ ਭਰਪੂਰ ਸੀ। 15ਯੂਹੰਨਾ ਨੇ ਲੋਕਾਂ ਨੂੰ ਉਸ ਦੇ ਬਾਰੇ ਦੱਸਿਆ
ਅਤੇ ਆਖਿਆ "ਇਹੀ ਉਹ ਹੈ ਜਿਸ ਬਾਰੇ ਮੈਂ ਦੱਸ ਰਿਹਾ ਸੀ। ਮੈਂ
ਤੁਹਾਨੂੰ ਦੱਸਿਆ ਸੀ ਕਿ ਉਹ ਇੱਕ, ਜਿਹੜਾ ਮੇਰੇ ਬਾਅਦ ਆਵੇਗਾ,
ਉਹ ਮੈਥੋਂ ਵੀ ਮਹਾਨ ਹੈ। ਉਹ ਮੈਥੋਂ ਵੀ ਪਹਿਲਾਂ ਰਹਿ ਰਿਹਾ
ਸੀ।'"

16ਉਹ ਸ਼ਬਦ ਕਿਰਪਾ ਅਤੇ ਸੱਚ ਨਾਲ ਭਰਪੂਰ ਸੀ। ਅਸੀਂ
ਉਸ ਤੋਂ ਵੱਧ ਤੋਂ ਵੱਧ ਅਸੀਸਾਂ ਪ੍ਰਾਪਤ ਕੀਤੀਆਂ। 17ਸ਼ਰ੍ਹਾ
ਮੂਸਾ ਰਾਹੀਂ ਦਿੱਤੀ ਗਈ ਸੀ ਪਰ ਕਿਰਪਾ ਅਤੇ ਸੱਚ ਯਿਸੂ ਮਸੀਹ
ਰਾਹੀਂ ਆਈ। 18ਕਿਸੇ ਨੇ ਪਰਮੇਸ਼ੁਰ ਨੂੰ ਕਦੇ ਨਹੀਂ ਵੇਖਿਆ,
ਪਰ ਉਹ ਇੱਕਲੌਤਾ ਪੁੱਤਰ, ਜੋ ਪਿਤਾ ਦੇ ਸੱਜੇ ਪਾਸੇ ਹੈ ਪਰਮੇਸ਼ੁਰ
ਹੈ ਅਤੇ ਉਸ ਨੇ ਸਾਨੂੰ ਵਿਖਾਇਆ ਹੈ ਕਿ ਕੌਣ ਪਰਮੇਸ਼ੁਰ ਹੈ।

## ਯੂਹੰਨਾ ਲੋਕਾਂ ਨੂੰ ਯਿਸੂ ਬਾਰੇ ਦੱਸਦਾ ਹੈ

(ਮੱਤੀ *3:1 - 12;* ਮਰਕੁਸ *1:2 - 8;* ਲੂਕਾ *3:15 - 17*)

19ਯਰੂਸ਼ਲਮ ਦੇ ਯਹੂਦੀਆਂ ਨੇ ਕੁਝ ਜਾਜਕਾਂ ਤੇ ਲੇਵੀਆਂ* ਨੂੰ
ਯੂਹੰਨਾ ਕੋਲ ਭੇਜਿਆ। ਯਹੂਦੀਆਂ ਨੇ ਉਨ੍ਹਾਂ ਨੂੰ ਇਹ ਪੁੱਛਨ ਲਈ
ਭੇਜਿਆ, "ਤੂੰ ਕੌਣ ਹੈਂ।"

20ਯੂਹੰਨਾ ਖੁੱਲ ਕੇ ਬੋਲਿਆ ਉਸ ਨੇ ਉੱਤਰ ਦੇਣ ਤੋਂ ਇਨਕਾਰ
ਨਾ ਕੀਤਾ। ਉਸ ਨੇ ਸਾਫ਼ ਸਾਫ਼ ਆਖਿਆ, "ਮੈਂ ਮਸੀਹ ਨਹੀਂ
ਹਾਂ।"

21ਯਹੂਦੀਆਂ ਨੇ ਯੂਹੰਨਾ ਨੂੰ ਪੁੱਛਿਆ, "ਫਿਰ ਤੂੰ ਕੌਣ ਹੈ? ਕੀ
ਤੂੰ ਏਲੀਯਾਹ ਹੈ?"

ਯੂਹੰਨਾ ਨੇ ਜਵਾਬ ਦਿੱਤਾ, "ਨਹੀਂ ਮੈਂ ਏਲੀਯਾਹ ਨਹੀਂ ਹਾਂ।"

ਯਹੂਦੀਆਂ ਨੇ ਪੁੱਛਿਆ, "ਕੀ ਤੂੰ ਨਬੀ ਹੈਂ?"

ਯੂਹੰਨਾ ਨੇ ਜਵਾਬ ਦਿੱਤਾ, "ਨਹੀਂ, ਮੈਂ ਇੱਕ ਨਬੀ ਨਹੀਂ ਹਾਂ।"

22ਤਾਂ ਯਹੂਦੀਆਂ ਨੇ ਪੁੱਛਿਆ, "ਫਿਰ ਤੂੰ ਕੌਣ ਹੈ? ਸਾਨੂੰ ਆਪਣੇ
ਬਾਰੇ ਦੱਸ। ਸਾਨੂੰ ਜੁਆਬ ਦੇ ਤਾਂ ਕਿ ਅਸੀਂ ਉਨ੍ਹਾਂ ਨੂੰ ਦੱਸ ਸਕੀਏ
ਜਿਨ੍ਹਾਂ ਨੇ ਸਾਨੂੰ ਭੇਜਿਆ ਹੈ। ਤੂੰ ਆਪਣੇ ਬਾਰੇ ਕੀ ਆਖਦਾ ਹੈਂ?"

23ਯੂਹੰਨਾ ਨੇ ਉਨ੍ਹਾਂ ਨੂੰ ਨਬੀ ਯਸਾਯਾਹ ਦੇ ਸ਼ਬਦ ਆਖੇ:

"ਮੈਂ ਉਜਾੜ ਵਿੱਚ ਹੋਕਾ ਦੇਣ ਵਾਲੇ ਬੰਦੇ ਦੀ ਆਵਾਜ਼ ਹਾਂ:
'ਪ੍ਰਭੂ ਲਈ ਸਿੱਧਾ ਰਾਹ ਤਿਆਰ ਕਰੋ।" ਯਸਾਯਾਹ *40:3*

24ਇਹ ਯਹੂਦੀ ਫ਼ਰੀਸੀਆਂ ਵੱਲੋਂ ਭੇਜੇ ਹੋਏ ਸਨ। 25ਉਨ੍ਹਾਂ ਨੇ
ਉਸ ਨੂੰ ਪੁੱਛਿਆ, "ਤੂੰ ਆਖਦਾ ਹੈਂ ਕਿ ਤੂੰ ਮਸੀਹ ਨਹੀਂ ਹੈਂ। ਤੂੰ
ਆਖਦਾ ਹੈਂ ਕਿ "ਤੂੰ ਏਲੀਯਾਹ ਨਹੀਂ ਹੈ ਅਤੇ ਨਾ ਹੀ ਨਬੀ। ਫਿਰ
ਤੂੰ ਲੋਕਾਂ ਨੂੰ ਬਪਤਿਸਮਾ ਕਿਉਂ ਦਿੰਦਾ ਹੈਂ?"

26ਯੂਹੰਨਾ ਨੇ ਉੱਤਰ ਦਿੱਤਾ, "ਮੈਂ ਲੋਕਾਂ ਨੂੰ ਜਲ ਨਾਲ
ਬਪਤਿਸਮਾ ਦਿੰਦਾ ਹਾਂ ਪਰ ਕੋਈ ਇੱਕ ਹੈ ਜੋ ਤੁਹਾਡੇ ਵਿੱਚ ਖੜਾ

---

**ਸ਼ਬਦ** ਇੱਥੇ ਇਸ ਦਾ ਅਰਥ ਮਸੀਹ ਹੈ।

**ਯੂਹੰਨਾ** ਯੂਹੰਨਾ ਬਪਤਿਸਮਾ ਦੇਣ ਵਾਲਾ, ਉਹ ਆਦਮੀ ਜਿਸ ਨੇ ਲੋਕਾਂ ਨੂੰ ਮਸੀਹ ਦੇ ਆਉਣ ਬਾਰੇ ਦੱਸਿਆ।

**ਲੇਵੀ** ਲੇਵੀ ਲੇਵੀਆਂ ਖਾਨਦਾਨ ਦੇ ਆਦਮੀ ਸਨ ਉਹ ਮੰਦਰ ਵਿੱਚ ਯਹੂਦੀ ਜਾਂਜਕਾਂ ਦੀ ਸਹਾਇਤਾ ਕਰਦੇ ਸਨ।

ਹੁੰਦਾ ਹੈ ਜਿਸ ਨੂੰ ਤੁਸੀਂ ਨਹੀਂ ਪਛਾਣਦੇ। 27ਉਹ ਉਹੀ ਹੈ ਜੋ
ਮੇਰੇ ਮਗਰੋਂ ਆਵੇਗਾ। ਮੈਂ ਉਸ ਦੀ ਜੁੱਤੀ ਦੇ ਤਸਮੇ ਖੋਲ੍ਹਣ ਦੇ
ਵੀ ਯੋਗ ਨਹੀਂ ਹਾਂ।"

28ਇਹ ਸਭ ਗੱਲਾਂ ਬੈਤਅਨੀਆਂ ਵਿੱਚ ਯਰਦਨ ਦਰਿਆ ਦੇ
ਪਾਰ ਹੋਈਆਂ। ਉੱਥੇ ਯੂਹੰਨਾ ਲੋਕਾਂ ਨੂੰ ਬਪਤਿਸਮਾ ਦਿੰਦਾ ਸੀ।

29ਅਗਲੇ ਦਿਨ ਯੂਹੰਨਾ ਨੇ ਯਿਸੂ ਨੂੰ ਆਪਣੇ ਵੱਲ ਆਉਂਦਿਆਂ
ਦੇਖਿਆ। ਯੂਹੰਨਾ ਨੇ ਆਖਿਆ, "ਦੇਖੋ, ਪਰਮੇਸ਼ੁਰ ਦਾ ਲੇਲਾ,*
ਉਹ ਸੰਸਾਰ ਦੇ ਪਾਪ ਚੁੱਕ ਕੇ ਲੈ ਜਾਂਦਾ ਹੈ। 30ਮੈਂ ਉਸ ਬਾਰੇ ਹੀ
ਗੱਲ ਕਰ ਰਿਹਾ ਸਾਂ ਜਦੋਂ ਮੈਂ ਆਖਿਆ ਸੀ 'ਇੱਕ ਮਨੁੱਖ ਮੇਰੇ
ਬਾਅਦ ਆਵੇਗਾ ਤੇ ਉਹ ਮੈਥੋਂ ਵੀ ਮਹਾਨ ਹੈ, ਕਿਉਂ ਕਿ ਉਹ
ਮੈਥੋਂ ਵੀ ਪਹਿਲਾਂ ਮੌਜੂਦ ਸੀ।' 31ਮੈਂ ਵੀ ਨਹੀਂ ਜਣਦਾ ਸਾਂ ਉਹ
ਕੌਣ ਸੀ। ਪਰ ਮੈਂ ਲੋਕਾਂ ਨੂੰ ਜਲ ਨਾਲ ਬਪਤਿਸਮਾ ਦੇਣ ਲਈ
ਆਇਆ ਹਾਂ ਤਾਂ ਜੋ ਇਸਰਾਏਲ ਉਸ ਬਾਰੇ ਜਾਣ ਸਕੇ।'

32-33ਫ਼ਿਰ ਯੂਹੰਨਾ ਨੇ ਆਖਿਆ, "ਮੈਂ ਵੀ ਨਹੀਂ ਜਾਣਦਾ ਸਾਂ
ਕਿ ਮਸੀਹ ਕੌਣ ਸੀ, ਪਰ ਮੈਨੂੰ ਪਰਮੇਸ਼ੁਰ ਨੇ ਭੇਜਿਆ ਕਿ ਮੈਂ
ਲੋਕਾਂ ਨੂੰ ਜਲ ਨਾਲ ਬਪਤਿਸਮਾ ਦੇਵਾਂ ਤੇ ਪਰਮੇਸ਼ੁਰ ਨੇ ਮੈਨੂੰ
ਦੱਸਿਆ, ਤੂੰ ਆਤਮਾ ਨੂੰ ਸਵਰਗ ਤੋਂ ਉੱਤਰਦਿਆਂ ਅਤੇ ਇੱਕ
ਮਨੁੱਖ ਉੱਤੇ ਸਥਿਰ ਵੇਖੇਂਗਾ ਤੇ ਉਹ ਹੀ ਪਵਿੱਤਰ ਆਤਮਾ ਨਾਲ
ਲੋਕਾਂ ਨੂੰ ਬਪਤਿਸਮਾ ਦੇਵੇਗਾ।" "ਮੈਂ ਇਹ ਵਾਪਰਦਿਆਂ ਦੇਖਿਆ
ਹੈ। ਮੈਂ ਆਤਮਾ ਨੂੰ ਸਵਰਗ ਤੋਂ ਘੁੱਗੀ ਦੀ ਤਰ੍ਹਾਂ ਉੱਤਰਦਿਆਂ
ਅਤੇ ਉਸ ਉੱਪਰ ਵਿਸ਼ਰਾਮ ਕਰਦਿਆਂ ਵੇਖਿਆ ਹੈ। 34ਮੈਂ ਗਵਾਹੀ
ਦਿੰਦਾ ਹਾਂ ਕਿ ਉਹੀ ਪਰਮੇਸ਼ੁਰ ਦਾ ਪੁੱਤਰ ਹੈ।"

## ਯਿਸੂ ਦੇ ਪਹਿਲੇ ਚੇਲੇ

35ਅਗਲੇ ਦਿਨ ਯੂਹੰਨਾ ਫ਼ੇਰ ਉੱਥੇ ਹੀ ਖੜ੍ਹਾ ਸੀ। ਯੂਹੰਨਾ ਦੇ
ਨਾਲ ਉਸਦੇ ਦੋ ਚੇਲੇ ਸਨ। 36ਯੂਹੰਨਾ ਨੇ ਯਿਸੂ ਨੂੰ ਤੁਰਦਿਆਂ
ਵੇਖਿਆ। ਯੂਹੰਨਾ ਨੇ ਆਖਿਆ, "ਦੇਖੋ ! ਪਰਮੇਸ਼ੁਰ ਦਾ ਲੇਲਾ।"

37ਉਨ੍ਹਾਂ ਦੋਹਾਂ ਚੇਲਿਆਂ ਨੇ, ਜੋ ਯੂਹੰਨਾ ਆਖ ਰਿਹਾ ਸੀ, ਸੁਣਿਆ,
ਅਤੇ ਉਨ੍ਹਾਂ ਨੇ ਯਿਸੂ ਦਾ ਪਿੱਛਾ ਕੀਤਾ। 38ਯਿਸੂ ਨੇ ਉਨ੍ਹਾਂ ਨੂੰ
ਮਗਰ ਆਉਂਦਿਆਂ ਦੇਖਿਆ ਅਤੇ ਮੁੜਕੇ ਆਖਿਆ,

"ਤੁਸੀਂ ਕੀ ਚਾਹੁੰਦੇ ਹੋ?" ਉਨ੍ਹਾਂ ਦੋਹਾਂ ਨੇ ਆਖਿਆ, "ਹੇ ਰੱਬੀ,
"ਰੱਬੀ" ਦਾ ਅਰਥ ਹੈ "ਗੁਰੂ" ਤੁਸੀਂ ਕਿੱਥੇ ਠਹਿਰੇ ਹੋ?"

39ਯਿਸੂ ਨੇ ਉੱਤਰ ਦਿੱਤਾ "ਆਓ ਅਤੇ ਦੇਖੋ।" ਸੋ ਉਹ ਦੋਵੇਂ
ਯਿਸੂ ਦੇ ਨਾਲ ਗਏ। ਉਨ੍ਹਾਂ ਨੇ ਉਹ ਥਾਂ ਦੇਖੀ ਜਿੱਥੇ ਯਿਸੂ ਰਹਿ
ਰਿਆ ਸੀ। ਉਸ ਦਿਨ ਉਹ ਉੱਥੇ ਯਿਸੂ ਦੇ ਨਾਲ ਹੀ ਰਹੇ। ਇਹ
ਚਾਰ ਕੁ ਵਜੇ ਦਾ ਸਮਾਂ ਸੀ।

40ਇਨ੍ਹਾਂ ਦੋਹਾਂ ਬੰਦਿਆਂ ਨੇ ਯਿਸੂ ਬਾਰੇ ਯੂਹੰਨਾ ਤੋਂ ਸੁਨਣ ਤੋਂ
ਬਾਅਦ ਯਿਸੂ ਦਾ ਪਿੱਛਾ ਕੀਤਾ। ਇਨ੍ਹਾਂ ਦੋਹਾਂ ਆਦਮੀਆਂ ਵਿੱਚੋਂ
ਇੱਕ ਦਾ ਨਾਂ ਅੰਦ੍ਰਿਯਾਸ ਸੀ। ਅੰਦ੍ਰਿਯਾਸ ਸ਼ਮਊਨ ਪਤਰਸ ਦਾ
ਭਰਾ ਸੀ। 41ਪਹਿਲਾਂ, ਅੰਦ੍ਰਿਯਾਸ ਨੇ ਆਪਣੇ ਭਰਾ ਸ਼ਮਊਨ ਨੂੰ
ਲੱਭਿਆ ਤੇ ਫਿਰ ਉਸ ਨੇ ਆਖਿਆ, "ਅਸੀਂ ਮਸੀਹਾ ਨੂੰ ਲੱਭ
ਲਿਆ ਹੈ।" "ਮਸੀਹਾ" ਮਤਲਬ "ਮਸੀਹ"

42ਅੰਦ੍ਰਿਯਾਸ ਸ਼ਮਊਨ ਨੂੰ ਯਿਸੂ ਕੋਲ ਲੈ ਆਇਆ। ਯਿਸੂ ਨੇ
ਸ਼ਮਊਨ ਨੂੰ ਦੇਖਿਆ ਤੇ ਆਖਿਆ ਤੂੰ ਯੂਹੰਨਾ ਦਾ ਪੁੱਤਰ ਸ਼ਮਊਨ
ਹੈਂ, ਤੂੰ ਕੇਫ਼ਾਸ ਸਦਵਾਵੇਂਗਾ" "ਕੇਫ਼ਾਸ" ਦਾ ਭਾਵ ਹੈ "ਪਤਰਸ"

43ਅਗਲੇ ਦਿਨ ਯਿਸੂ ਨੇ ਚਾਹਿਆ ਉਹ ਗਲੀਲ ਜਾਵੇ। ਉਸ
ਨੇ ਫਿਲਿੱਪੁਸ ਨੂੰ ਲੱਭਿਆ ਤੇ ਉਸ ਨੂੰ ਆਖਿਆ, "ਮੇਰਾ ਪਿੱਛਾ
ਕਰ।" 44ਫਿਲਿੱਪੁਸ ਬੈਤਸੈਦੇ ਦਾ ਸੀ। ਉੱਥੋਂ ਦੇ ਹੀ ਅੰਦ੍ਰਿਯਾਸ
ਤੇ ਪਤਰਸ ਸਨ। 45ਫਿਲਿੱਪੁਸ ਨੇ ਨਥਾਨਿਏਲ ਨੂੰ ਲੱਭਿਆ ਤੇ
ਉਸ ਨੂੰ ਆਖਿਆ, "ਯਾਦ ਕਰ ਮੂਸਾ ਨੇ ਸ਼ਰ੍ਹਾ ਵਿੱਚ ਜੋ ਲਿਖਿਆ
ਹੈ। ਮੂਸਾ ਨੇ ਇੱਕ ਮਨੁੱਖ ਦੀ ਆਮਦ ਬਾਰੇ ਲਿਖਿਆ ਹੈ। ਨਬੀਆਂ
ਨੇ ਵੀ ਉਸ ਬਾਰੇ ਲਿਖਿਆ ਹੈ। ਅਸੀਂ ਉਸ ਨੂੰ ਲੱਭ ਲਿਆ ਹੈ।
ਉਸ ਦਾ ਨਾਮ ਯਿਸੂ ਹੈ। ਉਹ ਯੂਸੁਫ ਦਾ ਪੁੱਤਰ ਹੈ। ਉਹ ਨਾਸਰਤ
ਦਾ ਹੈ।"

46ਪਰ ਨਥਾਨਿਏਲ ਨੇ ਫਿਲਿੱਪੁਸ ਨੂੰ ਆਖਿਆ, "ਨਾਸਰਤ!
ਭਲਾਂ ਨਾਸਰਤ ਵਿੱਚ ਕੋਈ ਉੱਤਮ ਚੀਜ਼ ਨਿੱਕਲ ਸਕਦੀ ਹੈ?"
ਫਿਲਿੱਪੁਸ ਨੇ ਉੱਤਰ ਦਿੱਤਾ, "ਆ ਅਤੇ ਵੇਖ"

47ਯਿਸੂ ਨੇ ਨਥਾਨਿਏਲ ਨੂੰ ਆਪਣੇ ਵੱਲ ਆਉਂਦਿਆਂ ਵੇਖਿਆ
ਅਤੇ ਉਸ ਬਾਰੇ ਇਹ ਆਖਿਆ, "ਉਹ ਇੱਕ ਸੱਚਾ ਇਸਰਾਏਲੀ
ਹੈ ਉਸ ਵਿੱਚ ਕੋਈ ਛੱਲ ਨਹੀਂ ਹੈ।"

48ਨਥਾਨਿਏਲ ਨੇ ਪੁੱਛਿਆ, "ਤੁਸੀਂ ਮੈਨੂੰ ਕਿਵੇਂ ਜਾਣਦੇ ਹੋ?"

ਯਿਸੂ ਨੇ ਉੱਤਰ ਦਿੱਤਾ, "ਮੈਂ ਤੈਨੂੰ ਓਦੋਂ ਦੇਖਿਆ ਸੀ ਜਦੋਂ ਤੂੰ
ਅੰਜੀਰ ਦੇ ਰੁੱਖ ਥੱਲੇ ਸੀ। ਜਦੋਂ ਤੈਨੂੰ ਫਿਲਿੱਪੁਸ ਨੇ ਮੇਰੇ ਬਾਰੇ
ਦੱਸਿਆ।"

49ਫਿਰ ਨਥਾਨਿਏਲ ਨੇ ਯਿਸੂ ਨੂੰ ਕਿਹਾ, "ਰੱਬੀ, ਤੁਸੀਂ ਪਰਮੇਸ਼ੁਰ
ਦੇ ਪੁੱਤਰ ਹੋ। ਤੁਸੀਂ ਇਸਰਾਏਲ ਦੇ ਪਾਤਸ਼ਾਹ ਹੋ।"

50ਯਿਸੂ ਨੇ ਨਥਾਨਿਏਲ ਨੂੰ ਆਖਿਆ, "ਤੂੰ ਇਸ ਲਈ ਵਿਸ਼ਵਾਸ
ਕਰਦਾ ਹੈ ਕਿ ਪਹਿਲਾਂ ਹੀ ਮੈਂ ਤੈਨੂੰ ਦੱਸਿਆ ਸੀ ਕਿ ਮੈਂ ਤੈਨੂੰ
ਅੰਜੀਰ ਦੇ ਰੁੱਖ ਥੱਲੇ ਦੇਖਿਆ ਸੀ। ਪਰ ਤੂੰ ਇਸ ਤੋਂ ਵੀ ਵੱਡੀਆਂ
ਗੱਲਾਂ ਦੇਖੇਂਗਾ!" 51ਯਿਸੂ ਨੇ ਉਸ ਨੂੰ ਆਖਿਆ, "ਮੈਂ ਤੁਹਾਨੂੰ
ਸੱਚ-ਮੁੱਚ ਆਖਦਾ ਹਾਂ ਤੁਸੀਂ ਸਵਰਗ ਨੂੰ ਖੁਲ੍ਹਾ ਵੇਖੋਂਗੇ ਅਤੇ
ਪਰਮੇਸ਼ੁਰ ਦੇ ਦੂਤਾਂ ਨੂੰ ਮਨੁੱਖ ਦੇ ਪੁੱਤਰ ਉੱਤੇ ਚੜ੍ਹਦੇ ਅਤੇ ਉੱਤਰਦੇ
ਵੇਖੋਂਗੇ।"*

## ਕਾਨਾ ਵਿੱਚ ਵਿਆਹ

2 ਦੋ ਦਿਨਾਂ ਦੇ ਬਾਅਦ ਗਲੀਲ ਦੇ ਨਗਰ ਕਾਨਾ ਵਿੱਚ ਇੱਕ
ਵਿਆਹ ਸੀ। ਯਿਸੂ ਦੀ ਮਾਤਾ ਉੱਥੇ ਸੀ। 2ਯਿਸੂ ਅਤੇ ਉਸਦੇ
ਚੇਲਿਆਂ ਨੂੰ ਵੀ ਵਿਆਹ ਵਿੱਚ ਪਹੁੰਚਣ ਦਾ ਸੱਦਾ ਦਿੱਤਾ ਗਿਆ
ਸੀ। 3ਉੱਥੇ ਮੈ ਕਾਫ਼ੀ ਨਹੀਂ ਸੀ। ਅਤੇ ਜਦੋਂ ਇਹ ਮੁੱਕ ਗਈ
ਯਿਸੂ ਦੀ ਮਾਤਾ ਨੇ ਉਸ ਨੂੰ ਆਖਿਆ, "ਇਨ੍ਹਾਂ ਕੋਲ ਹੋਰ ਮੈ ਨਹੀਂ
ਹੈ।" 4ਯਿਸੂ ਨੇ ਉੱਤਰ ਦਿੱਤਾ, "ਮੇਰਾ ਇਸ ਨਾਲ ਕੀ ਸਰੋਕਾਰ
ਮੇਰਾ ਸਮਾਂ ਅਜੇ ਨਹੀਂ ਆਇਆ।"

5ਯਿਸੂ ਦੀ ਮਾਤਾ ਨੇ ਟਹਿਲੂਆਂ ਨੂੰ ਆਖਿਆ, "ਉਵੇਂ ਹੀ ਕਰੋ
ਜਿਵੇਂ ਉਹ ਤੁਹਾਨੂੰ ਕਰਨ ਲਈ ਆਖੇ।"

---

**ਪਰਮੇਸ਼ੁਰ ਦਾ ਲੇਲਾ** ਯਿਸੂ ਦਾ ਨਾਮ।

**"ਪਰਮੇਸ਼ੁਰ ਦੇ ... ਉੱਤਰਦੇ ਵੇਖੋਂਗੇ"** ਉਤਪਤ 28:12

6ਉਸ ਥਾਂ ਤੇ ਪੱਥਰ ਦੇ ਛੇ ਵੱਡੇ ਜਲ ਦੇ ਮੱਟ ਸਨ। ਯਹੂਦੀ ਇਸ ਤਰ੍ਹਾਂ ਦੇ ਜਲ ਮੱਟ ਸ਼ੁੱਧੀਕਰਨ ਦੀਆਂ ਰੀਤਾਂ ਸਮੇਂ ਵਰਤਦੇ ਸਨ। ਹਰੇਕ ਜਲ ਮੱਟ ਵਿੱਚ 100 ਲੀਟਰ ਤੋਂ ਲੈਕੇ 150 ਲੀਟਰ ਤੱਕ ਜਲ ਰੱਖਿਆ ਜਾ ਸਕਦਾ ਹੈ। 7ਯਿਸੂ ਨੇ ਉਨ੍ਹਾਂ ਟਹਿਲੂਆਂ ਨੂੰ ਆਖਿਆ, "ਇਨ੍ਹਾਂ ਮੱਟਾਂ ਨੂੰ ਜਲ ਨਾਲ ਭਰ ਦਿਓ।" ਉਨ੍ਹਾਂ ਨੇ ਮੱਟਾਂ ਨੂੰ ਜਲ ਨਾਲ ਨੱਕੋ ਨੱਕ ਭਰ ਦਿੱਤਾ।

8ਫਿਰ ਯਿਸੂ ਨੇ ਟਹਿਲੂਆਂ ਨੂੰ ਆਖਿਆ, "ਹੁਣ ਕੁਝ ਪਾਣੀ ਖਿੱਚੋ ਅਤੇ ਦਾਅਵਤ ਦੇ ਮੁਖੀ ਨੂੰ ਦੇ ਦਿਉ।"

ਸੋ ਉਨ੍ਹਾਂ ਟਹਿਲੂਆਂ ਨੇ ਪਾਣੀ ਲਿਆ ਅਤੇ ਉਸ ਨੂੰ ਦੇ ਦਿੱਤਾ। 9ਉਸ ਨੇ ਉਹ ਜਲ ਚਖ ਕੇ ਦੇਖਿਆ। ਉਹ ਮੈ ਬਣ ਚੁੱਕੀ ਸੀ। ਉਹ ਨੂੰ ਪਤਾ ਨਹੀਂ ਸੀ ਕਿ ਮੈ ਕਿੱਥੋ ਆਈ ਹੈ। ਪਰ ਜਿਨ੍ਹਾਂ ਟਹਿਲੂਆਂ ਨੇ ਪਾਣੀ ਲਿਆਂਦਾ ਸੀ ਉਹ ਇਸ ਬਾਰੇ ਜਾਣਦੇ ਸੀ। ਦਾਅਵਤ ਦੇ ਪਰਧਾਨ ਨੇ ਲਾੜੇ ਨੂੰ ਸੱਦਿਆ। 10ਅਤੇ ਉਸ ਨੂੰ ਆਖਿਆ, "ਹਮੇਸ਼ਾ ਲੋਕ ਪਹਿਲਾਂ ਚੰਗੀ ਮੈ ਦਿੰਦੇ ਹਨ, ਜਦੋਂ ਮਹਿਮਾਨ ਸ਼ਰਾਬੀ ਹੁੰਦੇ ਹਨ ਫ਼ੇਰ ਉਹ ਸਸਤੀ ਮੈ ਦਿੰਦੇ ਹਨ। ਪਰ ਤੁਸੀਂ ਹੁਣ ਤੱਕ ਵਧੀਆ ਮੈ ਰੱਖੀ ਹੈ।"

11ਇਹ ਪਹਿਲਾ ਕਰਿਸ਼ਮਾ ਸੀ ਜੋ ਯਿਸੂ ਨੇ ਕੀਤਾ। ਅਤੇ ਇਹ ਗਲੀਲ ਦੇ ਨਗਰ ਕਾਨਾ ਵਿੱਚ ਕੀਤਾ ਗਿਆ ਸੀ। ਇਉ ਯਿਸੂ ਨੇ ਆਪਣੀ ਮਹਾਨਤਾ ਪ੍ਰਗਟਾਈ। ਉਸਦੇ ਚੇਲਿਆਂ ਨੇ ਇਸ ਵਿੱਚ ਵਿਸ਼ਵਾਸ ਕੀਤਾ। 12ਤਾਂ ਫਿਰ ਯਿਸੂ ਕਫਰਨਾਹੂਮ ਨਗਰ ਨੂੰ ਗਿਆ ਉਸ ਦੀ ਮਾਤਾ, ਉਸ ਦੇ ਭਰਾ, ਅਤੇ ਉਸ ਦੇ ਚੇਲੇ ਵੀ ਉਸ ਦੇ ਨਾਲ ਸਨ। ਉਹ ਸਾਰੇ ਕੁਝ ਦਿਨ ਕਫਰਨਾਹੂਮ ਵਿੱਚ ਠਹਿਰੇ।

## ਯਿਸੂ ਮੰਦਰ ਵਿੱਚ

(ਮੱਤੀ *21:12 - 13;* ਮਰਕੁਸ *11:15 - 17;* ਲੂਕਾ *19:45 - 46*)

13ਯਹੂਦੀਆਂ ਦੇ ਪਸਾਹ* ਦਾ ਤਿਉਹਾਰ ਨੇੜੇ ਸੀ। ਇਸ ਲਈ ਯਿਸੂ ਯਰੂਸ਼ਲਮ ਆ ਗਿਆ। ਯਰੂਸ਼ਲਮ ਵਿੱਚ ਯਿਸੂ ਮੰਦਰ ਨੂੰ ਗਿਆ। 14ਉੱਥੇ ਉਸ ਨੇ ਲੋਕਾਂ ਨੂੰ ਡੰਗਰ, ਭੇਡਾਂ ਅਤੇ ਘੁੱਗੀਆਂ ਵੇਚਦੇ ਪਾਇਆ। ਦੂਜੇ ਲੋਕ ਆਪਣੀਆਂ ਮੇਜ਼ਾਂ ਤੇ ਬੈਠੇ ਹੋਏ ਸਨ। ਉਹ ਲੋਕਾਂ ਦਾ ਪੈਸਾ ਲੈਣ ਦੇਣ ਦਾ ਵਪਾਰ ਕਰ ਰਹੇ ਸਨ। 15ਯਿਸੂ ਨੇ ਰੱਸੀਆਂ ਦੇ ਕੁਝ ਟੋਟਿਆਂ ਦਾ ਇੱਕ ਕੋਰੜਾ ਬਣਾਇਆ ਤੇ ਉਸ ਨਾਲ ਇਨ੍ਹਾਂ ਸਾਰੇ ਬੰਦਿਆਂ, ਡੰਗਰਾਂ ਅਤੇ ਭੇਡਾਂ ਨੂੰ ਮੰਦਰ ਚੋਂ ਬਾਹਰ ਕੱਢ ਦਿੱਤਾ। ਯਿਸੂ ਨੇ ਵਪਾਰੀਆਂ ਦੇ ਮੇਜ਼ ਉਲਟਾ ਦਿੱਤੇ ਅਤੇ ਜਿਨ੍ਹਾਂ ਪੈਸਿਆਂ ਦਾ ਉਹ ਲੈਣ ਦੇਣ ਦਾ ਵਪਾਰ ਕਰ ਰਹੇ ਸਨ, ਉਹ ਖਿੰਡਾ ਦਿੱਤੇ। 16ਫ਼ਿਰ ਯਿਸੂ ਨੇ ਘੁੱਗੀਆਂ ਵੇਚਣ ਵਾਲੇ ਨੂੰ ਆਖਿਆ, "ਇਹ ਸਭ ਕੁਝ ਐਥੋਂ ਲੈ ਜਾਓ ਮੇਰੇ ਪਿਤਾ ਦੇ ਘਰ ਨੂੰ ਮੰਡੀ ਨਾ ਬਣਾਓ।"

17ਜਦੋਂ ਇਹ ਸਭ ਕੁਝ ਵਾਪਰਿਆ ਯਿਸੂ ਦੇ ਚੇਲਿਆਂ ਨੇ ਯਾਦ ਕੀਤਾ ਕਿ ਪੋਥੀਆਂ ਵਿੱਚ ਕੀ ਲਿਖਿਆ ਹੋਇਆ ਸੀ:

"ਤੇਰੇ ਘਰ ਲਈ ਮੇਰੀ ਲਗਨ ਮੈਨੂੰ ਅੰਦਰੋਂ ਸਾੜ ਰਹੀ ਹੈ।"

ਜ਼ਬੂਰ *69:9*

18ਯਹੂਦੀਆਂ ਨੇ ਯਿਸੂ ਨੂੰ ਆਖਿਆ, "ਤੁਸੀਂ ਇਹ ਸਾਬਤ ਕਰਨ ਲਈ ਇੱਕ ਕਰਿਸ਼ਮਾ ਵਿਖਾਓ, ਕਿ ਤੁਹਾਡੇ ਕੋਲ ਇਹ ਗੱਲਾਂ ਕਰਨ ਦਾ ਅਧਿਕਾਰ ਹੈ।"

19ਯਿਸੂ ਨੇ ਉੱਤਰ ਦਿੱਤਾ, "ਇਸ ਮੰਦਰ ਨੂੰ ਢਾਹ ਦਿਓ, ਅਤੇ ਮੈਂ ਇਸ ਦਾ ਤਿੰਨਾਂ ਦਿਨਾਂ ਵਿੱਚ ਨਿਰਮਾਣ ਕਰ ਦਿਆਂਗਾ।"

20ਯਹੂਦੀਆਂ ਨੇ ਆਖਿਆ, "ਲੋਕਾਂ ਨੇ ਇਹ ਮੰਦਰ ਬਨਾਉਣ ਲਈ 46 ਸਾਲ ਲਾਏ ਕੀ ਤੁਸੀਂ ਇਸ ਦਾ ਨਿਰਮਾਣ ਤਿੰਨਾਂ ਦਿਨਾਂ ਵਿੱਚ ਕਰ ਦਿਉਂਗੇ?"

21ਪਰ ਜਿਸ ਮੰਦਰ ਦਾ ਜ਼ਿਕਰ ਯਿਸੂ ਨੇ ਕੀਤਾ ਸੀ, ਉਹ ਉਸ ਦਾ ਆਪਣਾ ਸ਼ਰੀਰ ਸੀ। 22ਯਿਸੂ ਦੇ ਪੁਨਰ ਉੱਥਾਨ ਤੋਂ ਬਾਅਦ ਉਸਦੇ ਚੇਲਿਆਂ ਨੂੰ ਬਾਅਦ ਵਿੱਚ ਯਾਦ ਆਇਆ ਕਿ ਯਿਸੂ ਨੇ ਇਹ ਸ਼ਬਦ ਕਹੇ ਸਨ। ਇਸ ਲਈ ਉਨ੍ਹਾਂ ਨੇ ਪੋਥੀ ਉੱਤੇ, ਅਤੇ ਜੋ ਸ਼ਬਦ ਯਿਸੂ ਨੇ ਆਖੇ, ਉਨ੍ਹਾਂ ਤੇ ਵੀ ਵਿਸ਼ਵਾਸ ਕੀਤਾ।

23ਯਿਸੂ ਪਸਾਹ ਦੇ ਤਿਓਹਾਰ ਲਈ ਯਰੂਸ਼ਲਮ ਵਿੱਚ ਸੀ। ਬਹੁਤ ਸਾਰੇ ਲੋਕਾਂ ਨੇ ਯਿਸੂ ਵਿੱਚ ਵਿਸ਼ਵਾਸ ਕੀਤਾ ਕਿਉਂ ਕਿ ਜੋ ਕਰਿਸ਼ਮੇ ਯਿਸੂ ਨੇ ਕੀਤੇ ਉਨ੍ਹਾਂ ਨੇ ਉਹ ਦੇਖੇ ਸਨ। 24ਪਰ ਯਿਸੂ ਨੇ ਉਨ੍ਹਾਂ ਤੇ ਯਕੀਨ ਨਾ ਕੀਤਾ ਕਿਉਂਕਿ ਉਹ ਉਨ੍ਹਾਂ ਬਾਰੇ ਜਾਣਦਾ ਸੀ। 25ਯਿਸੂ ਨੂੰ ਇਸ ਗੱਲ ਦੀ ਲੋੜ ਨਹੀਂ ਸੀ ਕਿ ਕੋਈ ਹੋਰ ਬੰਦਾ ਉਨ੍ਹਾਂ ਨੂੰ ਉਨ੍ਹਾਂ ਬਾਰੇ ਦੱਸਦਾ ਕਿਉਂ ਕਿ ਉਹ ਲੋਕਾਂ ਦੇ ਦਿਲਾਂ ਬਾਰੇ ਜਾਣਦਾ ਸੀ।

## ਯਿਸੂ ਅਤੇ ਨਿਕੋਦੇਮੁਸ

3 ਉੱਥੇ ਨਿਕੋਦੇਮੁਸ ਨਾਂ ਦਾ ਇੱਕ ਆਦਮੀ ਸੀ। ਉਹ ਫ਼ਰੀਸੀਆਂ* ਵਿੱਚੋ ਇੱਕ ਸੀ ਅਤੇ ਯਹੂਦੀਆਂ ਦਾ ਮੁੱਖ ਆਗੂ ਸੀ। 2ਇੱਕ ਰਾਤ ਨਿਕੋਦੇਮੁਸ ਯਿਸੂ ਕੋਲ ਆਇਆ। ਅਤੇ ਆਖਿਆ, "ਗੁਰੂ ਜੀ ਅਸੀਂ ਜਾਣਦੇ ਹਾਂ ਕਿ ਤੁਸੀਂ ਪਰਮੇਸ਼ੁਰ ਦੇ ਭੇਜੇ ਹੋਏ ਇੱਕ ਗੁਰੂ ਹੋ। ਤੁਸੀਂ ਜੋ ਕਰਾਮਾਤਾਂ ਕਰਦੇ ਹੋ ਪਰਮੇਸ਼ੁਰ ਦੀ ਸਹਾਇਤਾ ਤੋਂ ਬਿਨਾਂ ਕੋਈ ਨਹੀਂ ਕਰ ਸਕਦਾ।"

3ਯਿਸੂ ਨੇ ਉੱਤਰ ਦਿੱਤਾ, "ਮੈਂ ਤੁਹਾਨੂੰ ਸੱਚ ਦੱਸਦਾ ਹਾਂ। ਇੱਕ ਆਦਮੀ ਉਦੋਂ ਤੱਕ ਪਰਮੇਸ਼ੁਰ ਦੇ ਰਾਜ ਨੂੰ ਨਹੀਂ ਵੇਖ ਸਕਦਾ ਜਿੰਨਾਂ ਚਿਰ ਉਹ ਨਵੇਂ ਸਿਰਿਓਂ ਨਹੀਂ ਜਨਮਦਾ।"

4ਨਿਕੋਦੇਮੁਸ ਨੇ ਆਖਿਆ "ਜੇਕਰ ਕੋਈ ਵਿਅਕਤੀ ਪਹਿਲਾਂ ਹੀ ਬੁੱਢਾ ਹੈ ਤਾਂ ਉਹ ਕਿਵੇਂ ਜੰਮ ਸਕਦਾ ਹੈ? ਨਿਸ਼ਚਿਤ ਹੀ ਉਹ ਜਨਮ ਲੈਣ ਲਈ ਆਪਣੀ ਮਾਂ ਦੀ ਕੁੱਖ ਵਿੱਚ ਦੂਸਰੀ ਵਾਰ ਨਹੀਂ ਵੜ ਸਕਦਾ!"

5ਪਰ ਯਿਸੂ ਨੇ ਉੱਤਰ ਦਿੱਤਾ, "ਮੈਂ ਤੁਹਾਨੂੰ ਸੱਚ ਕਹਿੰਦਾ ਹਾਂ ਜੇਕਰ ਕੋਈ ਵਿਅਕਤੀ ਪਾਣੀ ਅਤੇ ਆਤਮਾ ਤੋਂ ਨਹੀਂ ਜਨਮਿਆਂ ਤਾਂ ਉਹ ਪਰਮੇਸ਼ੁਰ ਦੇ ਰਾਜ ਵਿੱਚ ਪ੍ਰਵੇਸ਼ ਨਹੀਂ ਕਰ ਸੱਕਦਾ। 6ਸ਼ਰੀਰ ਤੋਂ ਸ਼ਰੀਰ ਜਨਮਦਾ ਹੈ ਅਤੇ ਆਤਮਕ ਜੀਵਨ ਆਤਮਾ

**ਪਸਾਹ** ਯਹੂਦੀਆਂ ਦਾ ਵਿਸ਼ੇਸ ਤਿਓਹਾਰ ਜਦੋਂ ਉਹ ਵਿਸ਼ੇਸ ਭੋਜਨ ਕਰਦੇ ਹਨ ਅਤੇ ਉਹ ਦਿਨ ਯਾਦ ਕਰਦੇ ਹਨ ਜਦੋਂ ਪਰਮੇਸ਼ੁਰ ਨੇ ਉਨ੍ਹਾਂ ਨੂੰ ਮੂਸਾ ਦੇ ਸਮੇਂ ਮਿਸਰ ਦੀ ਵਾਸੀ ਤੋਂ ਆਜਾਦ ਕੀਤਾ।

**ਫ਼ਰੀਸੀ** ਇੱਕ ਯਹੂਦੀ ਧਾਰਮਿਕ ਦਲ ਜੋ ਯਹੂਦੀ ਰਵਾਇਤਾਂ ਤੇ ਕਾਨੂੰਨਾਂ ਦੀ ਕੱਟੜਤਾ ਨਾਲ ਪਾਲਨ ਕਰਦਾ ਸੀ।

ਤੋਂ ਜਨਮਦਾ ਹੈ। 7ਇਸ ਲਈ ਹੈਰਾਨ ਨਾ ਹੋਵੋ ਕਿ ਮੈਂ ਤੁਹਾਨੂੰ
ਆਖਿਆ ਹੈ, 'ਤੁਹਾਨੂੰ ਨਵੇਂ ਸਿਰਿਓਂ ਜੰਮੇ ਹੋਣਾ ਚਾਹੀਦਾ ਹੈ।'
8ਹਵਾ ਉਸ ਪਾਸੇ ਹੀ ਚਲਦੀ ਹੈ ਜਿੱਧਰ ਇਹ ਪਸੰਦ ਕਰਦੀ ਹੈ।
ਤੁਸੀਂ ਹਵਾ ਦੇ ਚੱਲਣ ਦੀ ਆਵਾਜ਼ ਸੁਣ ਸਕਦੇ ਹੋ। ਪਰ ਤੁਹਾਨੂੰ
ਇਹ ਨਹੀਂ ਪਤਾ ਕਿ ਹਵਾ ਕਿਧਰੋ ਆਉਂਦੀ ਹੈ ਤੇ ਕਿੱਧਰ ਜਾਂਦੀ
ਹੈ। ਆਤਮਾ ਤੋਂ ਜਨਮੇ ਵਿਅਕਤੀ ਨਾਲ ਵੀ ਇਵੇਂ ਹੀ ਹੈ।"

9ਨਿਕੋਦੇਮੁਸ ਨੇ ਪੁੱਛਿਆ, "ਇਹ ਕਿਵੇਂ ਸੰਭਵ ਹੋ ਸਕਦਾ?"

10ਯਿਸੂ ਨੇ ਆਖਿਆ, "ਤੂੰ ਇਸਰਾਏਲ ਦਾ ਇੱਕ ਮਹੱਤਵਪੂਰਣ
ਗੁਰੂ ਹੈਂ। ਅਤੇ ਅਜੇ ਵੀ ਤੂੰ ਇਹ ਗੱਲਾਂ ਨਹੀਂ ਸਮਝਦਾ? 11ਮੈਂ
ਤੁਹਾਨੂੰ ਸੱਚ ਦੱਸਦਾ ਹਾਂ। ਅਸੀਂ ਜੋ ਜਾਣਦੇ ਹਾਂ ਉਸ ਬਾਰੇ ਗੱਲ
ਕਰਦੇ ਹਾਂ। ਅਸੀਂ ਉਸ ਬਾਰੇ ਦੱਸਦੇ ਹਾਂ ਜੋ ਅਸੀਂ ਦੇਖਿਆਂ ਹੈ।
ਪਰ ਤੁਸੀਂ ਲੋਕ ਉਹ ਕਬੂਲ ਨਹੀਂ ਕਰਦੇ ਜੋ ਅਸੀਂ ਤੁਹਾਨੂੰ
ਦੱਸਦੇ ਹਾਂ। 12ਮੈਂ ਤੁਹਾਨੂੰ ਇਸ ਦੁਨੀਆਂ ਦੀਆਂ ਗੱਲਾਂ ਬਾਰੇ
ਦੱਸਿਆ ਹੈ। ਪਰ ਤੁਸੀਂ ਵਿਸ਼ਵਾਸ ਨਹੀਂ ਕੀਤਾ। ਇਸ ਲਈ ਜੇ
ਮੈਂ ਤੁਹਾਨੂੰ ਸੁਰਗੀ ਗੱਲਾਂ ਬਾਰੇ ਦੱਸਾਂਗਾਂ ਤਾਂ ਫਿਰ ਤੁਸੀਂ ਕਿਵੇਂ
ਵਿਸ਼ਵਾਸ ਕਰੋਗੇ? 13ਮਨੁੱਖ ਦੇ ਪੁੱਤਰ* ਤੋਂ ਬਿਨਾ, ਜੋ ਕਿ ਸਵਰਗ
ਤੋਂ ਹੇਠਾਂ ਉਤਰਿਆਂ ਸੀ, ਕੋਈ ਵੀ ਉੱਪਰ ਸਵਰਗ ਨੂੰ ਨਹੀਂ
ਗਿਆ।

14"ਜਿਸ ਤਰ੍ਹਾਂ ਮੂਸਾ ਨੇ ਉਜਾੜ ਵਿੱਚ ਸੱਪ ਨੂੰ ਉੱਚਾ ਕੀਤਾ
ਸੀ ਇਸੇ ਤਰ੍ਹਾਂ ਮਨੁੱਖ ਦੇ ਪੁੱਤਰ ਨੂੰ ਵੀ ਉੱਚਾ ਕੀਤਾ ਜਾਣਾ
ਜ਼ਰੂਰੀ ਹੈ। 15ਇਉਂ ਹਰੇਕ ਵਿਅਕਤੀ, ਜੋ ਮਨੁੱਖ ਦੇ ਪੁੱਤਰ ਵਿੱਚ
ਵਿਸ਼ਵਾਸ ਰੱਖਦਾ ਹੈ ਸਦੀਵੀ ਜੀਵਨ ਪਾ ਸਕਦਾ ਹੈ।"

16ਪਰਮੇਸ਼ੁਰ ਨੇ ਦੁਨੀਆਂ ਦੇ ਲੋਕਾਂ ਨੂੰ ਇੰਨਾਂ ਪਿਆਰ ਕੀਤਾ
ਅਤੇ ਉਸ ਨੇ ਉਨ੍ਹਾਂ ਨੂੰ ਅਪਣਾ ਇਕਲੌਤਾ ਪੁੱਤਰ ਵੀ ਦੇ ਦਿੱਤਾ।
ਤਾਂ ਜੋ ਕੋਈ ਵੀ ਜੋ ਉਸ ਵਿੱਚ ਵਿਸ਼ਵਾਸ ਰਖਦਾ ਹੈ ਗਵਾਚੇਗਾ
ਨਹੀਂ ਸਗੋਂ ਸਦੀਵੀ ਜੀਵਨ ਪ੍ਰਾਪਤ ਕਰ ਲਵੇਗਾ। 17ਪਰਮੇਸ਼ੁਰ
ਨੇ ਅਪਣੇ ਪੁੱਤਰ ਨੂੰ ਦੁਨੀਆਂ ਵਿੱਚ ਭੇਜ ਦਿੱਤਾ। ਪਰਮੇਸ਼ੁਰ ਨੇ
ਅਪਣੇ ਪੁੱਤਰ ਨੂੰ ਇਸ ਦੁਨੀਆਂ ਅੰਦਰ ਲੋਕਾਂ ਨੂੰ ਦੋਸ਼ੀ ਪਰਖਣ
ਲਈ ਨਹੀਂ ਭੇਜਿਆ ਸਗੋਂ ਉਸਨੇ ਆਪਣੇ ਪੁੱਤਰ ਨੂੰ ਦੁਨੀਆਂ ਨੂੰ
ਉਸ ਰਾਹੀਂ ਬਚਾਉਣ ਲਈ ਭੇਜਿਆ। 18ਜਿਹੜਾ ਵਿਅਕਤੀ
ਪਰਮੇਸ਼ੁਰ ਦੇ ਪੁੱਤਰ ਵਿੱਚ ਵਿਸ਼ਵਾਸ ਕਰਦਾ ਹੈ, ਦੋਸ਼ੀ ਨਹੀਂ
ਮੰਨਿਆ ਜਾਵੇਗਾ। ਪਰ ਜੋ ਵਿਅਕਤੀ ਵਿਸ਼ਵਾਸ ਨਹੀਂ ਕਰਦਾ
ਉਹ ਪਹਿਲਾਂ ਤੋਂ ਹੀ ਦੋਸ਼ੀ ਮੰਨਿਆ ਗਿਆ ਹੈ। ਕਿਉਂ ਕਿ ਉਸ ਨੂੰ
ਪਰਮੇਸ਼ੁਰ ਦੇ ਇਕੱਲੇ ਪੁੱਤਰ ਉੱਤੇ ਵਿਸ਼ਵਾਸ ਨਹੀਂ।

19ਲੋਕਾਂ ਦਾ ਇਸ ਤੱਥ ਉੱਤੇ ਨਿਰਣਾ ਕੀਤਾ ਜਾਵੇਗਾ, ਚਾਨਣ
ਸੰਸਾਰ ਵਿੱਚ ਆ ਚੁੱਕਿਆ ਹੈ, ਪਰ ਲੋਕਾਂ ਨੇ ਚਾਨਣ ਨੂੰ ਪਸੰਦ
ਨਹੀਂ ਕੀਤਾ। ਉਹ ਸਿਰਫ ਹਨੇਰਾ ਹੀ ਚਾਹੁੰਦੇ ਸਨ। ਕਿਉਂ ਕਿ
ਜਿਹੜੀਆਂ ਗੱਲਾਂ ਉਨ੍ਹਾਂ ਨੇ ਕੀਤੀਆਂ ਉਹ ਭਰਿਸ਼ਟ ਸਨ।
20ਜਿਹੜਾ ਬੰਦਾ ਪਾਪ ਕਰਦਾ ਹੈ ਉਹ ਚਾਨਣ ਨੂੰ ਨਫ਼ਰਤ ਕਰਦਾ
ਹੈ। ਉਹ ਚਾਨਣ ਵੱਲ ਨਹੀਂ ਆਉਂਦਾ, ਕਿਉਂ ਕਿ ਚਾਨਣ ਉਸ
ਦੀਆਂ ਬਦ ਕਰਨੀਆਂ ਨੂੰ ਵਿਖਾ ਦੇਵੇਗਾ। 21ਪਰ ਜੋ ਵਿਅਕਤੀ
ਸੱਚ ਤੇ ਚਲਦਾ ਹੈ ਉਹ ਚਾਨਣ ਕੋਲ ਆਉਂਦਾ ਹੈ। ਚਾਨਣ
ਇਹ ਸਪਸ਼ਟ ਤੌਰ ਤੇ ਵਿਖਾਉਂਦਾ ਹੈ ਕਿ ਜਿਹੜੇ ਕੰਮ ਵਿਅਕਤੀ
ਨੇ ਕੀਤੇ ਹਨ ਉਹ ਪਰਮੇਸ਼ੁਰ ਰਾਹੀਂ ਕੀਤੇ ਗਏ ਸਨ। *

## ਯਿਸੂ ਅਤੇ ਯੂਹੰਨਾ ਬਪਤਿਸਮਾ ਦੇਣ ਵਾਲਾ

22ਇਸ ਪਿਛੋਂ ਯਿਸੂ ਅਤੇ ਉਸ ਦੇ ਚੇਲੇ ਯਹੂਦਿਯਾ ਦੇ ਇਲਾਕੇ
ਵਿੱਚ ਗਏ। ਉੱਥੇ ਯਿਸੂ ਆਪਣੇ ਚੇਲਿਆਂ ਨਾਲ ਰਿਹਾ ਅਤੇ ਲੋਕਾਂ
ਨੂੰ ਬਪਤਿਸਮਾ ਦਿੱਤਾ। 23ਯੂਹੰਨਾ ਵੀ ਏਨੋਨ ਵਿੱਚ ਲੋਕਾਂ ਨੂੰ
ਬਪਤਿਸਮਾ ਦੇ ਰਿਹਾ ਸੀ। ਏਨੋਨ ਸਾਲਿਮ ਦੇ ਨੇੜੇ ਹੈ। ਯੂਹੰਨਾ
ਉੱਥੇ ਇਸ ਲਈ ਬਪਤਿਸਮਾ ਦੇ ਰਿਹਾ ਸੀ ਕਿਉਂ ਕਿ ਉੱਥੇ ਅਥਾਹ
ਪਾਣੀ ਸੀ। ਲੋਕ ਉੱਥੇ ਬਪਤਿਸਮਾ ਲੈਣ ਲਈ ਜਾ ਰਹੇ ਸਨ।
24ਇਹ ਗੱਲ ਯੂਹੰਨਾ ਨੂੰ ਕੈਦ ਭੇਜਣ ਤੋਂ ਪਹਿਲਾਂ ਵਾਪਰੀ।

25ਯੂਹੰਨਾ ਦੇ ਚੇਲਿਆਂ ਨੇ ਇੱਕ ਹੋਰ ਯਹੂਦੀ ਨਾਲ ਧਾਰਮਿਕ
ਸ਼ੁੱਧਤਾ ਬਾਰੇ ਬਹਿਸ ਕੀਤੀ। 26ਇਸ ਲਈ ਚੇਲੇ ਯੂਹੰਨਾ ਕੋਲ
ਆਏ ਅਤੇ ਆਖਿਆ, "ਗੁਰੂ ਜੀ, ਕੀ ਤੁਹਾਨੂੰ ਉਹ ਆਦਮੀ ਯਾਦ
ਹੈ ਜਿਹੜਾ ਯਰਦਨ ਦਰਿਆ ਦੇ ਪਾਰ ਤੁਹਾਡੇ ਨਾਲ ਸੀ? ਤੁਸੀਂ
ਲੋਕਾਂ ਨਾਲ ਉਸ ਬਾਰੇ ਹੀ ਗੱਲਾਂ ਕਰ ਰਹੇ ਸੀ। ਉਹੀ ਆਦਮੀ
ਲੋਕਾਂ ਨੂੰ ਬਪਤਿਸਮਾ ਦੇ ਰਿਹਾ ਸੀ ਅਤੇ ਬਹੁਤ ਸਾਰੇ ਲੋਕ ਉਸ
ਕੋਲ ਜਾ ਰਹੇ ਸਨ।"

27ਯੂਹੰਨਾ ਨੇ ਉੱਤਰ ਦਿੱਤਾ, "ਬੰਦਾ ਉਹੀ ਪ੍ਰਾਪਤ ਕਰ ਸਕਦਾ
ਹੈ ਜੋ ਉਸ ਨੂੰ ਪਰਮੇਸ਼ੁਰ ਦਿੰਦਾ। 28ਤੁਸੀਂ ਮੈਨੂੰ ਇਹ ਕਹਿੰਦਿਆਂ
ਸੁਣਿਆ ਕਿ 'ਮੈਂ ਮਸੀਹ ਨਹੀਂ ਹਾਂ ਪਰ ਮੈਨੂੰ ਪਰਮੇਸ਼ੁਰ ਦੁਆਰਾ
ਉਸ ਵਾਸਤੇ ਰਾਹ ਬਣਾਉਣ ਲਈ ਭੇਜਿਆ ਗਿਆ ਸੀ।' 29ਲਾੜੀ
ਕੇਵਲ ਲਾੜੇ ਵਾਸਤੇ ਹੀ ਹੈ। ਲਾੜੇ ਦਾ ਜੋ ਮਿੱਤਰ ਲਾੜੇ ਦਾ
ਇੰਤਜ਼ਾਰ ਕਰਦਾ ਹੈ ਅਤੇ ਲਾੜੇ ਦੀਆਂ ਗੱਲਾਂ ਸੁਣਦਾ ਹੈ ਉਹ
ਉਦੋਂ ਬਹੁਤ ਖੁਸ਼ ਹੁੰਦਾ ਹੈ ਜਦੋਂ ਉਹ ਲਾੜੇ ਦੀ ਅਵਾਜ਼ ਸੁਣਦਾ
ਹੈ। ਇਹ ਖੁਸ਼ੀ ਮੈਨੂੰ ਮਿਲੀ ਹੈ। ਮੈਂ ਹੁਣ ਬਹੁਤ ਹੀ ਪ੍ਰਸੰਨ ਹਾਂ।
30ਉਸ ਨੂੰ ਵਧਣਾ ਚਾਹੀਦਾ ਹੈ ਅਤੇ ਮੈਨੂੰ ਘਟਣਾ ਚਾਹੀਦਾ ਹੈ।

## ਉਹ ਸਵਰਗ ਤੋਂ ਆਉਂਦਾ ਹੈ

31"ਉਹ ਇੱਕ ਜੋ ਉੱਪਰੋਂ ਆ ਰਿਹਾ ਹੈ ਬਾਕੀ ਸਾਰਿਆਂ ਤੋਂ
ਮਹਾਨ ਹੈ। ਉਹ ਜੋ ਇਸ ਧਰਤੀ ਦਾ ਹੈ ਉਹ ਧਰਤੀ ਦਾ ਹੀ ਹੈ।
ਉਹ ਵਿਅਕਤੀ ਸਿਰਫ ਉਹੀ ਗੱਲਾਂ ਕਰਦਾ ਹੈ ਜੋ ਧਰਤੀ ਨਾਲ
ਸੰਬੰਧਿਤ ਹਨ। ਉਹ ਜਿਹੜਾ ਸਵਰਗ ਤੋਂ ਆਵੇਗਾ ਬਾਕੀ ਸਾਰਿਆਂ
ਤੋਂ ਮਹਾਨ ਹੈ।

32ਉਹ ਉਨ੍ਹਾਂ ਗੱਲਾਂ ਬਾਰੇ ਦੱਸਦਾ ਹੈ ਜੋ ਉਸ ਨੇ ਦੇਖੀਆਂ ਤੇ
ਸੁਣੀਆਂ ਹਨ, ਪਰ ਲੋਕ ਉਸ ਦੇ ਸ਼ਬਦਾਂ ਤੇ ਵਿਸ਼ਵਾਸ ਨਹੀਂ
ਕਰਦੇ। 33ਜੋ ਵਿਅਕਤੀ ਉਸ ਦੇ ਸ਼ਬਦਾਂ ਤੇ ਵਿਸ਼ਵਾਸ ਕਰਦਾ,
ਸਬੂਤ ਦਿੰਦਾ ਹੈ ਕਿ ਪਰਮੇਸ਼ੁਰ ਸੱਚ ਕਹਿੰਦਾ ਹੈ।

34ਕਿਉਂ ਕਿ ਜਿਹੜਾ ਪਰਮੇਸ਼ੁਰ ਦੁਆਰਾ ਘੱਲਿਆ ਗਿਆ ਹੈ
ਉਹ ਪਰਮੇਸ਼ੁਰ ਦੇ ਸ਼ਬਦ ਬੋਲਦਾ ਹੈ ਅਤੇ ਪਰਮੇਸ਼ੁਰ ਉਸ ਨੂੰ
ਅਸੀਮਿਤ ਆਤਮਾ ਦਿੰਦਾ ਹੈ। 35ਪਿਤਾ ਪੁੱਤਰ ਨੂੰ ਪਿਆਰ ਕਰਦਾ

---

**ਮਨੁੱਖ ਦਾ ਪੁੱਤਰ** ਇਸ ਦਾ ਭਾਵ ਯਿਸੂ ਹੈ।

**ਤੁਕ 16-21** ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਤੁਕ 16-21 ਯਿਸੂ ਦੇ ਸ਼ਬਦ ਹਨ ਤੇ ਰੋਜ਼ ਇਹ ਵਿਸ਼ਵਾਸ ਰਖਦੇ ਹਨ ਕਿ ਇਹ ਯੂਹੰਨਾ ਨੇ ਲਿਖਆ।

ਹੈ। ਪਿਤਾ ਨੇ ਪੁੱਤਰ ਨੂੰ ਸਭ ਕਾਸੇ ਉੱਤੇ ਅਧਿਕਾਰ ਦਿੱਤਾ ਹੋਇਆ
ਹੈ। 36ਉਹ ਵਿਅਕਤੀ ਜਿਹੜਾ ਪੁੱਤਰ ਵਿੱਚ ਵਿਸ਼ਵਾਸ ਕਰਦਾ
ਹੈ ਉਸ ਕੋਲ ਸਦੀਵੀ ਜੀਵਨ ਹੈ। ਪਰ ਉਹ ਜੋ ਪੁੱਤਰ ਨੂੰ ਨਹੀਂ
ਮੰਨਦਾ ਉਸ ਕੋਲ ਜੀਵਨ ਨਹੀਂ ਹੋਵੇਗਾ। ਪਰਮੇਸ਼ੁਰ ਦਾ ਕ੍ਰੋਧ
ਉਸ ਵਿਅਕਤੀ ਉੱਤੇ ਹੋਵੇਗਾ।"

## ਸਾਮਰਿਯਾ ਵਿੱਚ ਇੱਕ ਔਰਤ ਨਾਲ ਯਿਸੂ ਦੀਆਂ ਗੱਲਾਂ

4 ਫ਼ਰੀਸੀਆਂ ਨੂੰ ਇਹ ਪਤਾ ਲੱਗਾ ਕਿ ਯੂਹੰਨਾ ਨਾਲੋ ਯਿਸੂ ਦੇ
ਵੱਧ ਚੇਲੇ ਬਣ ਰਹੇ ਹਨ ਤੇ ਉਹ ਬਪਤਿਸਮਾ ਵੀ ਲੈ ਰਹੇ
ਹਨ। 2ਭਾਵੇਂ ਯਿਸੂ ਖੁਦ ਬਪਤਿਸਮਾ ਨਹੀਂ ਦੇ ਰਿਹਾ ਸੀ ਸਗੋਂ
ਉਸ ਦੇ ਚੇਲੇ ਲੋਕਾਂ ਨੂੰ ਬਪਤਿਸਮਾ ਦੇ ਰਹੇ ਸਨ। ਯਿਸੂ ਇਹ
ਜਾਣਦਾ ਸੀ ਕਿ ਫ਼ਰੀਸੀਆਂ ਨੇ ਉਸ ਬਾਰੇ ਸੁਣ ਲਿਆ ਸੀ।
3ਇਸ ਲਈ ਯਿਸੂ ਨੇ ਯਹੂਦਿਯਾ ਛੱਡ ਦਿੱਤਾ ਅਤੇ ਮੁੜ ਗਲੀਲੀ
ਨੂੰ ਚਲਿਆ ਗਿਆ। 4ਗਲੀਲੀ ਨੂੰ ਜਾਣ ਲੱਗਿਆਂ ਯਿਸੂ ਨੂੰ
ਸਾਮਰਿਯਾ ਦੇ ਇਲਾਕੇ ਵਿੱਚੋਂ ਲੰਘਣਾ ਪੈਂਦਾ ਸੀ।

5ਸਾਮਰਿਯਾ ਵਿੱਚ ਯਿਸੂ ਸੁਖਾਰ ਨਗਰ ਵਿੱਚ ਆਇਆ। ਇਹ
ਨਗਰ ਉਸ ਜ਼ਮੀਨ ਦੇ ਨੇੜੇ ਸੀ ਜੋ ਯਾਕੂਬ ਨੇ ਆਪਣੇ ਪੁੱਤਰ
ਯੂਸੁਫ ਨੂੰ ਦਿੱਤੀ ਸੀ। 6ਯਾਕੂਬ ਦਾ ਖੂਹ ਉੱਥੇ ਸੀ। ਯਿਸੂ ਆਪਣੀ
ਲੰਮੀ ਯਾਤਰਾ ਤੋਂ ਥੱਕ ਚੁੱਕਾ ਸੀ। ਇਸ ਲਈ ਉਹ ਖੂਹ ਕੋਲ ਬੈਠ
ਗਿਆ। ਲਗਭਗ ਦੁਪਹਿਰ ਦਾ ਸਮਾਂ ਸੀ। 7ਇੱਕ ਸਾਮਰੀ ਔਰਤ
ਖੂਹ ਤੇ ਪਾਣੀ ਖਿੱਚਣ ਲਈ ਆਈ। ਯਿਸੂ ਨੇ ਉਸ ਔਰਤ ਨੂੰ
ਆਖਿਆ, "ਮੈਨੂੰ ਥੋੜਾ ਜਿਹਾ ਪਾਣੀ ਪੀਣ ਲਈ ਦੇ।" 8ਇਹ
ਗੱਲ ਉਦੋਂ ਵਾਪਰੀ ਜਦੋਂ ਯਿਸੂ ਦੇ ਚੇਲੇ ਨਗਰ ਅੰਦਰ ਕੁਝ
ਭੋਜਨ ਖਰੀਦਣ ਗਏ ਹੋਏ ਸਨ।

9ਉਸ ਸਾਮਰੀ ਔਰਤ ਨੇ ਆਖਿਆ, "ਮੈਂ ਵਿਸਮਤ ਹਾਂ ਕਿ
ਤੁਸੀਂ ਮੈਥੋਂ ਪੀਣ ਲਈ ਪਾਣੀ ਮੰਗ ਰਹੇ ਹੋ। ਤੁਸੀਂ ਇੱਕ ਯਹੂਦੀ
ਹੋ ਅਤੇ ਮੈਂ ਇੱਕ ਸਾਮਰੀ।" ਯਹੂਦੀਆਂ ਦੀ ਸਾਮਰਿਯਾਂ ਨਾਲ
ਕੋਈ ਮਿੱਤਰਤਾ ਨਹੀਂ ਹੈ। 10ਯਿਸੂ ਨੇ ਆਖਿਆ, "ਤੂੰ ਨਹੀਂ ਜਾਣਦੀ
ਪਰਮੇਸ਼ੁਰ ਕੀ ਦਿੰਦਾ ਹੈ। ਤੇ ਇਹ ਵੀ ਨਹੀਂ ਜਾਣਦੀ ਕਿ ਮੈਂ
ਜਿਸਨੇ ਪਾਣੀ ਮੰਗਿਆ ਹੈ, ਕੌਣ ਹਾਂ। ਜੇ ਤੂੰ ਜਾਣਦੀ ਹੁੰਦੀ ਤੂੰ
ਮੈਨੂੰ ਪੁੱਛਿਆ ਹੁੰਦਾ ਅਤੇ ਮੈਂ ਤੈਨੂੰ ਅਮ੍ਰਿਤ ਜਲ ਦਿੱਤਾ ਹੁੰਦਾ।"

11ਉਸ ਔਰਤ ਨੇ ਆਖਿਆ, "ਸ਼੍ਰੀ ਮਾਨ ਜੀ, ਤੁਸੀਂ ਇਹ ਅਮ੍ਰਿਤ
ਜਲ ਕਿਵੇਂ ਪ੍ਰਾਪਤ ਕਰੋਂਗੇ? ਖੂਹ ਬਹੁਤ ਡੂੰਘਾ ਹੈ ਅਤੇ ਤੁਹਾਡੇ
ਕੋਲ ਪਾਣੀ ਖਿੱਚਣ ਲਈ ਕੋਈ ਭਾਂਡਾ ਵੀ ਨਹੀਂ ਹੈ। 12ਕੀ ਤੁਸੀਂ
ਸਾਡੇ ਪੂਰਵਜ ਯਾਕੂਬ ਨਾਲੋ ਵੀ ਵੱਧ ਮਹਾਨ ਹੋ। ਯਾਕੂਬ ਨੇ
ਸਾਨੂੰ ਇਹ ਖੂਹ ਦਿੱਤਾ ਹੈ। ਉਸ ਨੇ ਇਸ ਦਾ ਪਾਣੀ ਪੀਤਾ ਸੀ
ਅਤੇ ਉਸ ਦੇ ਪੁੱਤਰਾਂ ਤੇ ਜਾਨਵਰਾਂ ਨੇ ਵੀ ਇਸੇ ਖੂਹ ਤੋਂ ਪਾਣੀ
ਪੀਤਾ।"

13ਯਿਸੂ ਨੇ ਜਵਾਬ ਦਿੱਤਾ, "ਕੋਈ ਵੀ ਵਿਅਕਤੀ ਜੋ ਇਸ ਖੂਹ
ਤੋਂ ਪਾਣੀ ਪੀਂਦਾ ਫੇਰ ਪਿਆਸਾ ਹੋ ਜਾਵੇਗਾ। 14ਪਰ ਜੋ ਕੋਈ ਵੀ
ਉਹ ਪਾਣੀ ਪੀਵੇਗਾ ਜੋ ਮੈਂ ਉਸ ਨੂੰ ਦੇਣ ਵਾਲਾ ਹਾਂ, ਉਹ ਫੇਰ
ਕਦੀ ਵੀ ਪਿਆਸਾ ਨਹੀਂ ਹੋਵੇਗਾ। ਇਸ ਦੀ ਜਗ੍ਹਾ ਉਹ ਪਾਣੀ
ਜੋ ਮੈਂ ਉਸ ਨੂੰ ਦਿੰਦਾ ਹਾਂ ਉਸ ਦੇ ਅੰਦਰ ਪਾਣੀ ਦਾ ਚਸ਼ਮਾ ਬਣ
ਜਾਵੇਗਾ ਅਤੇ ਉਸ ਨੂੰ ਸਦੀਵੀ ਜੀਵਨ ਦੇਵੇਗਾ।"

15ਉਸ ਔਰਤ ਨੇ ਯਿਸੂ ਨੂੰ ਆਖਿਆ, "ਸ਼੍ਰੀ ਮਾਨ ਜੀ, ਮੈਨੂੰ
ਉਹ ਪਾਣੀ ਦਿਓ। ਫ਼ਿਰ ਮੈਂ ਵੀ ਪਿਆਸੀ ਨਹੀਂ ਰਹਾਂਗੀ ਅਤੇ
ਮੈਨੂੰ ਇਸ ਖੂਹ ਤੇ ਪਾਣੀ ਖਿੱਚਣ ਲਈ ਫੇਰ ਆਉਣ ਦੀ ਕੋਈ
ਜ਼ਰੂਰਤ ਨਹੀਂ ਹੋਵੇਗੀ।" 16ਯਿਸੂ ਨੇ ਉਸ ਨੂੰ ਆਖਿਆ "ਜਾਹ
ਆਪਣੇ ਪਤੀ ਨੂੰ ਇੱਥੇ ਸੱਦ ਲਿਆ।"

17ਉਸ ਔਰਤ ਨੇ ਉੱਤਰ ਦਿੱਤਾ, "ਮੇਰਾ ਪਤੀ ਨਹੀਂ ਹੈ।"

ਯਿਸੂ ਨੇ ਉਸ ਨੂੰ ਆਖਿਆ, "ਤੂੰ ਸੱਚ ਆਖਿਆ ਜਦੋਂ ਤੂੰ ਕਿਹਾ
ਤੇਰਾ ਪਤੀ ਨਹੀਂ ਹੈ। 18ਅਸਲ ਵਿੱਚ ਤੇਰੇ ਪੰਜ ਪਤੀ ਸਨ ਅਤੇ
ਤੂੰ ਜਿਸ ਆਦਮੀ ਨਾਲ ਹੁਣ ਰਹਿੰਦੀ ਏਂ ਉਹ ਤੇਰਾ ਪਤੀ ਨਹੀਂ
ਹੈ। ਤੂੰ ਮੈਨੂੰ ਸੱਚ ਆਖਿਆ ਹੈ।"

19ਉਸ ਔਰਤ ਨੇ ਕਿਹਾ, "ਸ਼੍ਰੀ ਮਾਨ ਜੀ, ਮੈਨੂੰ ਲਗਦਾ ਹੈ ਕਿ
ਤੁਸੀਂ ਇੱਕ ਨਬੀ ਹੋ। 20ਸਾਡੇ ਪਿਉ-ਦਾਦੇ ਇਸ ਪਰਬਤ ਤੇ
ਉਪਾਸਨਾ ਕਰਦੇ ਸਨ, ਪਰ ਤੁਸੀਂ ਯਹੂਦੀ ਇਹ ਆਖਦੇ ਹੋ ਕਿ
ਯਰੂਸ਼ਲਮ ਹੀ ਉਹ ਥਾਂ ਹੈ ਜਿੱਥੇ ਲੋਕਾਂ ਨੂੰ ਉਪਾਸਨਾ ਕਰਨੀ
ਚਾਹੀਦੀ ਹੈ।"

21ਯਿਸੂ ਨੇ ਆਖਿਆ, "ਔਰਤ, ਮੇਰੇ ਤੇ ਵਿਸ਼ਵਾਸ ਕਰ! "ਵਕਤ
ਆ ਰਿਹਾ ਹੈ ਜਦੋਂ ਯਰੂਸ਼ਲਮ ਆਉਣ ਦੀ ਜਾਂ ਪਿਤਾ ਦੀ ਉਪਾਸਨਾ
ਕਰਨ ਲਈ ਇਸ ਪਰਬਤ ਤੇ ਜਾਣ ਦੀ ਜ਼ਰੂਰਤ ਨਹੀਂ ਹੋਵੇਗੀ।
22ਤੁਸੀਂ ਸਾਮਰੀ ਲੋਕ ਉਸਦੀ ਉਪਾਸਨਾ ਕਰਦੇ ਹੋ ਜੋ ਤੁਸੀਂ
ਖੁਦ ਨਹੀਂ ਜਾਣਦੇ। ਅਸੀਂ ਯਹੂਦੀ ਜਾਣਦੇ ਹਾਂ ਅਸੀਂ ਕੀ
ਉਪਾਸਨਾ ਕਰਦੇ ਹਾਂ। ਕਿਉਂ ਕਿ ਮੁਕਤੀ ਯਹੂਦੀਆਂ ਤੋਂ ਆਉਂਦੀ
ਹੈ। 23ਉਹ ਸਮਾਂ ਆ ਰਿਹਾ ਹੈ ਜਦੋਂ ਸੱਚੇ ਉਪਾਸਕ ਆਤਮਾ ਅਤੇ
ਸੱਚ ਨਾਲ ਪਿਤਾ ਦੀ ਉਪਾਸਨਾ ਕਰਨਗੇ। ਉਹ ਸਮਾਂ ਆਣ
ਪੁੱਜਾ ਹੈ। ਪਰਮੇਸ਼ੁਰ ਅਜਿਹੇ ਉਪਾਸਕਾਂ ਨੂੰ ਲੱਭ ਰਿਹਾ ਹੈ।
24ਪਰਮੇਸ਼ੁਰ ਆਤਮਾ ਹੈ। ਇਸ ਲਈ ਜੋ ਲੋਕ ਪਰਮੇਸ਼ੁਰ ਦੀ
ਉਪਾਸਨਾ ਕਰਦੇ ਹਨ ਉਨ੍ਹਾਂ ਨੂੰ ਉਸ ਦੀ ਆਤਮਾ ਅਤੇ ਸੱਚਿਆਈ
ਨਾਲ ਉਪਾਸਨਾ ਕਰਨੀ ਚਾਹੀਦੀ ਹੈ।"

25ਉਸ ਔਰਤ ਨੇ ਆਖਿਆ, "ਮੈਂ ਜਾਣਦੀ ਹਾਂ ਕਿ ਮਸੀਹ
ਅਖਵਾਉਣ ਵਾਲਾ ਮਸੀਹਾ ਆ ਰਿਹਾ ਹੈ। ਜਦੋਂ ਉਹ ਆਵੇਗਾ,
ਉਹ ਸਾਨੂੰ ਸਭ ਕਾਸੇ ਦੀ ਵਿਆਖਿਆ ਕਰੇਗਾ।"

26ਤਾਂ ਯਿਸੂ ਨੇ ਆਖਿਆ, "ਮੈਂ, ਜੋ ਤੇਰੇ ਨਾਲ ਗੱਲ ਕਰ ਰਿਹਾ
ਹਾਂ, ਮਸੀਹਾ ਹਾਂ।"

27ਐਨ ਉਸ ਸਮੇਂ ਯਿਸੂ ਦੇ ਚੇਲੇ ਨਗਰ ਤੋਂ ਪਰਤ ਆਏ ਉਹ
ਹੈਰਾਨ ਹੋ ਗਏ ਕਿ ਯਿਸੂ ਇੱਕ ਔਰਤ ਨਾਲ ਗੱਲ ਕਰ ਰਿਹਾ
ਸਨ। ਪਰ ਕਿਸੇ ਨੇ ਵੀ ਇਹ ਨਾ ਪੁਛਿਆ, "ਤੂੰ ਕੀ ਚਾਹੁੰਦਾ
ਹੈਂ?" "ਤੂੰ ਉਸ ਔਰਤ ਨਾਲ ਕਿਉਂ ਗੱਲ ਕਰ ਰਿਹਾ ਹੈਂ?"

28ਉਹ ਔਰਤ ਅਪਣਾ ਘੜਾ ਉੱਥੇ ਛੱਡ ਕੇ ਨਗਰ ਨੂੰ ਪਰਤ
ਗਈ ਅਤੇ ਲੋਕਾਂ ਨੂੰ ਆਖਿਆ।

29"ਇੱਕ ਆਦਮੀ ਨੇ ਮੈਨੂੰ ਉਹ ਕੁਝ ਦੱਸਿਆ, ਜੋ ਕੁਝ ਹੁਣ
ਤੱਕ ਮੈਂ ਕੀਤਾ ਹੈ। ਆਓ, ਉਸਦੇ ਦਰਸ਼ਨ ਕਰੋ। ਕੀ ਉਹ ਸੰਭਾਵਿਤ
ਹੀ ਮਸੀਹਾ ਹੋ ਸਕਦਾ?" 30ਲੋਕਾਂ ਨੇ ਪਿੰਡ ਛੱਡ ਦਿੱਤਾ ਅਤੇ
ਯਿਸੂ ਨੂੰ ਵੇਖਣ ਗਏ।

31ਇੰਨੇ ਸਮੇਂ ਵਿੱਚ ਯਿਸੂ ਦੇ ਚੇਲੇ ਉਨ੍ਹਾਂ ਨੂੰ ਬੇਨਤੀ ਕਰ ਰਹੇ
ਸਨ, "ਗੁਰੂ, ਭੋਜਨ ਖਾ ਲਓ।"

32ਪਰ ਯਿਸੂ ਨੇ ਆਖਿਆ, “ਮੇਰੇ ਕੋਲ ਖਾਣ ਲਈ ਉਹ ਭੋਜਨ
ਹੈ ਅਤੇ ਤੁਹਾਨੂੰ ਇਸ ਬਾਰੇ ਕੁਝ ਨਹੀਂ ਪਤਾ।”
33ਤਾਂ ਚੇਲਿਆਂ ਨੇ ਆਪਸ ਵਿੱਚ ਪੁੱਛਿਆ, “ਸ਼ਾਇਦ ਉਸ
ਲਈ ਕਿਸੇ ਨੇ ਭੋਜਨ ਲਿਆਂਦਾ ਹੋਵੇਗਾ?”
34ਯਿਸੂ ਨੇ ਉਨ੍ਹਾਂ ਨੂੰ ਆਖਿਆ, “ਮੇਰਾ ਭੋਜਨ ਪਰਮੇਸ਼ੁਰ ਦੀ
ਇੱਛਾ ਅਨੁਸਾਰ ਕਰਨਾ ਹੈ ਜਿਸ ਨੇ ਮੈਨੂੰ ਭੇਜਿਆ ਹੈ। ਜੋ ਕਾਰਜ
ਉਸ ਨੇ ਮੈਨੂੰ ਕਰਨ ਲਈ ਦਿੱਤਾ, ਉਸ ਨੂੰ ਸੰਪੂਰਨ ਕਰਨਾ ਹੀ
ਮੇਰਾ ਭੋਜਨ ਹੈ। 35ਜਦੋਂ ਤੁਸੀਂ ਕੁਝ ਬੀਜਦੇ ਹੋ, ਤੁਸੀਂ ਹਮੇਸ਼ਾ
ਇਹ ਕਹਿੰਦੇ ਹੋ, ‘ਸਾਨੂੰ ਫਸਲ ਵੱਢਣ ਲਈ ਅਜੇ ਹੋਰ ਚਾਰ
ਮਹੀਨੇ ਉਡੀਕਣਾ ਪਵੇਗਾ।’ ਪਰ ਮੈਂ ਤੁਹਾਨੂੰ ਦੱਸਦਾ ਹਾਂ
ਆਪਣੀਆਂ ਅੱਖਾਂ ਖੋਲੋ ਅਤੇ ਲੋਕਾਂ ਨੂੰ ਵੇਖੋ, ਉਹ ਪੈਲੀਆਂ ਵਾਂਙ
ਹਨ ਜੋ ਵਾਢੀ ਲਈ ਤਿਆਰ ਹਨ। 36ਜੋ ਵਿਅਕਤੀ ਫ਼ਸਲ ਵੱਢਦਾ
ਉਹ ਆਪਣੀ ਮਜ਼ਦੂਰੀ ਪਾਉਂਦਾ ਅਤੇ ਸਦੀਵੀ ਜੀਵਨ ਲਈ
ਫ਼ਸਲ ਇਕੱਠੀ ਕਰਦਾ ਹੈ। ਇਸ ਲਈ ਉਹ ਵੀ ਪ੍ਰਸੰਨ ਹੈ ਜੋ
ਫ਼ਸਲ ਬੀਜਦਾ ਹੈ ਤੇ ਉਹ ਵੀ ਜੋ ਫਸਲ ਦੀ ਵਾਢੀ ਕਰਦਾ ਹੈ।
37ਇਹ ਕਹਾਉਤ ਨਿਸ਼ਚਿਤ ਸੱਚੀ ਹੈ, “ਇੱਕ ਬੀਜਦਾ ਹੈ, ‘ਪਰ
ਦੂਜਾ ਆਦਮੀ ਫ਼ਸਲ ਦੀ ਵਾਢੀ ਕਰਦਾ ਹੈ।’ 38ਮੈਂ ਤੁਹਾਨੂੰ ਇਸ
ਫਸਲ ਦਾ ਫਲ ਪ੍ਰਾਪਤ ਕਰਨ ਲਈ ਭੇਜਿਆ, ਜਿਸ ਲਈ ਤੁਸੀਂ
ਕੰਮ ਨਹੀਂ ਕੀਤਾ, ਹੋਰਾਂ ਲੋਕਾਂ ਨੇ ਇਸ ਲਈ ਕੰਮ ਕੀਤਾ ਅਤੇ
ਤੁਸੀਂ ਉਨ੍ਹਾਂ ਦੀ ਮਿਹਨਤ ਦਾ ਹੀ ਲਾਭ ਪ੍ਰਾਪਤ ਕਰ ਰਹੇ ਹੋ।”
39ਉਸ ਸ਼ਹਿਰ ਦੇ ਕਈ ਲੋਕਾਂ ਨੇ ਯਿਸੂ ਵਿੱਚ ਵਿਸ਼ਵਾਸ ਕੀਤਾ।
ਕਿਉਂ ਕਿ ਔਰਤ ਨੇ ਇਹ ਗਵਾਹੀ ਦਿੱਤੀ, “ਉਸ ਨੇ ਮੈਨੂੰ ਉਹ
ਸਭ ਕੁਝ ਦੱਸਿਆ ਜੋ ਮੈਂ ਕੀਤਾ ਹੈ।” 40ਇਸ ਲਈ ਇਹ ਲੋਕ
ਯਿਸੂ ਕੋਲ ਆਏ ਉਨ੍ਹਾਂ ਨੇ ਉਸ ਨੂੰ ਉਨ੍ਹਾਂ ਦੇ ਨਾਲ ਠਹਿਰਣ
ਲਈ ਬੇਨਤੀ ਕੀਤੀ। ਇਸ ਲਈ ਯਿਸੂ ਉੱਥੇ ਦੋ ਦਿਨ ਠਹਿਰਿਆ।
41ਉਸ ਦੇ ਸ਼ਬਦਾਂ ਕਾਰਣ ਹੋਰ ਵਧੇਰੇ ਲੋਕਾਂ ਨੇ ਵਿਸ਼ਵਾਸ ਕੀਤਾ।
42ਉਨ੍ਹਾਂ ਲੋਕਾਂ ਨੇ ਉਸ ਔਰਤ ਨੂੰ ਆਖਿਆ, “ਅਸੀਂ ਯਿਸੂ
ਵਿੱਚ ਤੇਰੇ ਸ਼ਬਦਾਂ ਕਾਰਣ ਵਿਸ਼ਵਾਸ ਨਹੀਂ ਕਰਦੇ, ਸਗੋਂ ਇਸ
ਲਈ ਕਿਉਂ ਜੋ ਅਸੀਂ ਖ਼ੁਦ ਉਸ ਦੇ ਸ਼ਬਦ ਸੁਣੇ ਹਨ। ਹੁਣ
ਅਸੀਂ ਜਾਣ ਗਏ ਹਾਂ ਕਿ ਉਹ ਸੱਚ ਮੁੱਚ ਦੁਨੀਆਂ ਦਾ ਮੁਕਤੀ
ਦਾਤਾ ਹੈ।”

## ਯਿਸੂ ਨੇ ਇੱਕ ਅਧਿਕਾਰੀ ਦੇ ਪੁੱਤਰ ਨੂੰ ਰਾਜੀ ਕੀਤਾ

( ਮੱਤੀ *8:5 - 13;* ਲੂਕਾ *7:1 - 10)*

43ਉਨ੍ਹਾਂ ਦੋ ਦਿਨਾਂ ਬਾਅਦ, ਯਿਸੂ ਉੱਥੋਂ ਵਿਦਾ ਹੋ ਕੇ ਗਲੀਲੀ
ਨੂੰ ਚਲਿਆ ਗਿਆ। 44ਪਹਿਲਾਂ ਯਿਸੂ ਇਹ ਕਹਿ ਚੁੱਕਿਆ ਸੀ ਕਿ
ਨਬੀ ਦਾ ਉਸ ਦੇ ਆਪਣੇ ਦੇਸ਼ ਵਿੱਚ ਸਤਿਕਾਰ ਨਹੀਂ ਹੁੰਦਾ।
45ਜਦੋਂ ਯਿਸੂ ਗਲੀਲੀ ਪਹੁੰਚਿਆ ਤਾਂ ਲੋਕਾਂ ਨੇ ਉਸ ਦਾ ਸਵਾਗਤ
ਕੀਤਾ। ਕਿਉਂ ਜੁ ਇਹ ਲੋਕ ਉਹ ਸਾਰੀਆਂ ਗੱਲਾਂ ਦੇਖ ਚੁੱਕੇ ਸਨ
ਜੋ ਯਿਸੂ ਨੇ ਯਰੂਸ਼ਲਮ ਵਿੱਚ ਪਸਾਹ ਦੇ ਤਿਉਹਾਰ ਤੇ ਕੀਤੀਆਂ
ਸਨ। ਕਿਉਂ ਜੁ ਇਹ ਲੋਕ ਵੀ ਉਸ ਤਿਓਹਾਰ ਤੇ ਗਏ ਹੋਏ
ਸਨ।
46ਇੱਕ ਵਾਰ ਫੇਰ ਯਿਸੂ ਗਲੀਲੀ ਵਿੱਚ ਕਾਨਾ ਨੂੰ ਗਿਆ।
ਕਾਨਾ ਉਹ ਥਾਂ ਹੈ ਜਿੱਥੇ ਯਿਸੂ ਨੇ ਪਾਣੀ ਨੂੰ ਮੈ ਵਿੱਚ ਤਬਦੀਲ
ਕੀਤਾ ਸੀ। ਬਾਦਸ਼ਾਹ ਦਾ ਇੱਕ ਮਹੱਤਵਪੂਰਣ ਅਧਿਕਾਰੀ
ਕਫ਼ਰਨਾਹੂਮ ਵਿੱਚ ਰਹਿੰਦਾ ਸੀ। ਉਸ ਦਾ ਪੁੱਤਰ ਬੀਮਾਰ ਸੀ।
47ਉਸ ਨੇ ਸੁਣਿਆ ਕਿ ਯਿਸੂ ਯਹੂਦਿਯਾ ਤੋਂ ਆਇਆ ਹੈ ਅਤੇ
ਹੁਣ ਗਲੀਲੀ ਵਿੱਚ ਸੀ। ਤਾਂ ਉਹ ਆਦਮੀ ਕਾਨਾ ਵਿੱਚ ਯਿਸੂ
ਕੋਲ ਗਿਆ ਅਤੇ ਉਸ ਨੇ ਯਿਸੂ ਨੂੰ ਕਫ਼ਰਨਾਹੂਮ ਵਿੱਚ ਦਰਸ਼ਨ
ਦੇਣ ਅਤੇ ਉਸਦੇ ਪੁੱਤਰ ਨੂੰ ਤੰਦਰੁਸਤ ਕਰਨ ਦੀ ਬੇਨਤੀ ਕੀਤੀ।
ਉਸਦਾ ਪੁੱਤਰ ਮਰਨ ਲਾਗੇ ਸੀ। 48ਯਿਸੂ ਨੇ ਉਸ ਨੂੰ ਆਖਿਆ,
“ਜਦੋਂ ਤੱਕ ਤੁਸੀਂ ਕਰਿਸ਼ਮੇ ਅਤੇ ਅਚੰਭੇ ਨਹੀਂ ਦੇਖੋਂਗੇ ਤੁਸੀਂ
ਮੇਰੇ ਵਿੱਚ ਵਿਸ਼ਵਾਸ ਨਹੀਂ ਕਰੋਂਗੇ।”
49ਬਾਦਸ਼ਾਹ ਦੇ ਅਧਿਕਾਰੀ ਨੇ ਆਖਿਆ, “ਸ਼੍ਰੀ ਮਾਨ ਜੀ, ਮੇਰੇ
ਪੁੱਤਰ ਦੇ ਮਰਨ ਤੋਂ ਪਹਿਲਾਂ ਮੇਰੇ ਘਰ ਚਰਨ ਪਾਓ।”
50ਯਿਸੂ ਨੇ ਉੱਤਰ ਦਿੱਤਾ, “ਜਾ, ਤੇਰਾ ਪੁੱਤਰ ਜੀਵੇਗਾ।”
ਉਸ ਆਦਮੀ ਨੇ ਯਿਸੂ ਦੇ ਸ਼ਬਦਾਂ ਵਿੱਚ ਵਿਸ਼ਵਾਸ ਕੀਤਾ ਅਤੇ
ਘਰ ਚਲਾ ਗਿਆ। 51ਜਦੋਂ ਉਹ ਘਰ ਜਾ ਰਿਹਾ ਸੀ ਤਾਂ ਰਾਹ
ਵਿੱਚ ਉਸਦੇ ਨੌਕਰ ਉਸ ਨੂੰ ਮਿਲੇ। ਅਤੇ ਉਨ੍ਹਾਂ ਨੇ ਉਸ ਨੂੰ
ਆਖਿਆ, “ਤੇਰਾ ਪੁੱਤਰ ਚੰਗਾ ਹੋ ਗਿਆ ਹੈ।”
52ਉਸ ਆਦਮੀ ਨੇ ਪੁਛਿਆ, “ਮੇਰਾ ਪੁੱਤਰ ਕਿਸ ਵਕਤ ਠੀਕ
ਹੋਣਾ ਸ਼ੁਰੂ ਹੋਇਆ ਸੀ?”
ਨੌਕਰ ਨੇ ਜਵਾਬ ਦਿੱਤਾ, “ਇਹ ਕੱਲ ਇੱਕ ਵਜੇ ਦੇ ਆਸ
ਪਾਸ ਦਾ ਸਮਾਂ ਸੀ, ਜਦੋਂ ਉਸਦਾ ਬੁਖ਼ਾਰ ਲੱਥ ਗਿਆ।”
53ਉਸ ਆਦਮੀ ਨੂੰ ਪਤਾ ਸੀ ਕਿ ਐਨ ਇੱਕ ਵਜੇ ਦਾ ਹੀ ਸਮਾਂ
ਸੀ ਜਦੋਂ ਯਿਸੂ ਨੇ ਆਖਿਆ ਸੀ, “ਤੇਰਾ ਪੁੱਤਰ ਜੀਵੇਗਾ।” ਇਉਂ
ਉਹ ਅਤੇ ਉਸ ਦੇ ਘਰ ਵਿੱਚ ਰਹਿੰਦੇ ਸਭ ਲੋਕਾਂ ਨੇ ਯਿਸੂ ਵਿੱਚ
ਵਿਸ਼ਵਾਸ ਕੀਤਾ। 54ਇਹ ਦੂਜਾ ਕਰਿਸ਼ਮਾ ਸੀ ਜੋ ਯਿਸੂ ਨੇ
ਯਹੂਦਿਯਾ ਤੋਂ ਗਲੀਲ ਆਉਣ ਤੋਂ ਬਾਅਦ ਕੀਤਾ ਸੀ।

## ਯਿਸੂ ਨੇ ਇੱਕ ਆਦਮੀ ਨੂੰ ਤਲਾ ਉੱਤੇ ਰਾਜੀ ਕੀਤਾ

5 ਇਸ ਤੋਂ ਬਾਅਦ ਯਿਸੂ ਇੱਕ ਵਿਸ਼ੇਸ਼ ਯਹੂਦੀ ਤਿਉਹਾਰ
ਲਈ ਯਰੂਸ਼ਲਮ ਗਿਆ। 2ਯਰੂਸ਼ਲਮ ਵਿੱਚ ਇੱਕ ਤਲਾ
ਹੈ ਜਿਸ ਦੇ ਪੰਜ ਬਰਾਂਡੇ ਢਕੇ ਹੋਏ ਹਨ। ਇਸ ਤਲਾ ਨੂੰ ਇਬਰਾਨੀ
ਭਾਸ਼ਾ ਵਿੱਚ ਬੇਥਜ਼ਥਾ ਆਖਦੇ ਹਨ। ਇਹ ਤਲਾ ਭੇਡਾਂ ਵਾਲੇ
ਦਰਵਾਜ਼ੇ ਦੇ ਨੇੜੇ ਹੈ। 3ਬਹੁਤ ਸਾਰੇ ਬੀਮਾਰ ਲੋਕ ਤਲਾ ਦੇ ਨੇੜੇ
ਬਰਾਂਡਿਆਂ ਵਿੱਚ ਲੇਟੇ ਹੋਏ ਸਨ। ਕੁਝ ਲੋਕ ਅੰਨ੍ਹੇ ਸਨ ਕੁਝ
ਲੰਗੜੇ ਤੇ ਕੁਝ ਅਧਰੰਗੀ ਸਨ। 4-5ਉਨ੍ਹਾਂ ਵਿੱਚ ਇੱਕ ਅਜਿਹਾ
ਆਦਮੀ ਵੀ ਸੀ ਜੋ 38 ਵਰਿਆਂ ਤੋਂ ਬੀਮਾਰ ਸੀ। 6ਯਿਸੂ ਨੇ ਉਸ
ਆਦਮੀ ਨੂੰ ਉੱਥੇ ਲੇਟਿਆਂ ਦੇਖਿਆ। ਯਿਸੂ ਨੂੰ ਇਹ ਪਤਾ ਸੀ ਕਿ
ਉਹ ਬਹੁਤ ਲੰਮੇ ਸਮੇਂ ਤੋਂ ਬੀਮਾਰ ਸੀ। ਇਸ ਲਈ ਯਿਸੂ ਨੇ ਉਸ
ਨੂੰ ਪੁੱਛਿਆ, “ਕੀ ਤੂੰ ਚੰਗਾ ਹੋਣਾ ਚਾਹੁੰਦਾ ਹੈਂ?”
7ਉਸ ਬੀਮਾਰ ਆਦਮੀ ਨੇ ਆਖਿਆ, “ਸ਼੍ਰੀਮਾਨ ਜੀ, ਅਜਿਹਾ
ਕੋਈ ਨਹੀਂ ਜੋ ਉਦੋਂ ਤਲਾ ਅੰਦਰ ਜਾਣ ਵਿੱਚ ਮੇਰੀ ਸਹਾਇਤਾ
ਕਰੇ ਜਦੋਂ ਪਾਣੀ ਵਿੱਚ ਹਲਚਲ ਹੁੰਦੀ ਹੈ। ਮੈਂ ਤਲਾ ਅੰਦਰ
ਪਹੁੰਚਣ ਵਾਲਾ ਪਹਿਲਾਂ ਵਿਅਕਤੀ ਹੋਣ ਦੀ ਕੋਸ਼ਿਸ ਕਰਦਾ ਹਾਂ
ਪਰ ਜਦੋਂ ਤੱਕ ਕਿ ਮੈਂ ਪਹੁੰਚਾਂ ਮੇਰੇ ਤੋਂ ਪਹਿਲਾਂ ਹੀ ਕੋਈ ਹੋਰ
ਤਲਾ ਅੰਦਰ ਵੜ ਜਾਂਦਾ ਹੈ।”

8ਫਿਰ ਯਿਸੂ ਨੇ ਉਸ ਨੂੰ ਆਖਿਆ, “ਉੱਠ, ਆਪਣਾ ਬਿਸਤਰਾ
ਚੁੱਕ ਅਤੇ ਤੁਰ।” 9ਉਹ ਤੁਰੰਤ ਹੀ ਰਾਜ਼ੀ ਕੀਤਾ ਗਿਆ। ਉਸ ਨੇ
ਅਪਣਾ ਬਿਸਤਰਾ ਚੁੱਕਿਆ ਅਤੇ ਚੱਲਣਾ ਸ਼ੁਰੂ ਕਰ ਦਿੱਤਾ।

ਜਦੋਂ ਇਹ ਸਭ ਕੁਝ ਵਾਪਰਿਆ, ਇਹ ਸਬਤ ਦਾ ਦਿਨ ਸੀ।
10ਇਸ ਲਈ ਯਹੂਦੀਆਂ ਨੇ ਉਸ ਰਾਜ਼ੀ ਹੋ ਜਾਣ ਵਾਲੇ ਬੰਦੇ ਨੂੰ
ਆਖਿਆ, “ਅੱਜ ਸਬਤ ਦਾ ਦਿਨ ਹੈ ਤੇ ਤੇਰਾ ਬਿਸਤਰਾ ਚੁੱਕਣਾ
ਨੇਮ ਦੇ ਖ਼ਿਲਾਫ਼ ਹੈ।”

11ਪਰ ਉਸ ਨੇ ਆਖਿਆ, “ਉਹ ਵਿਅਕਤੀ ਜਿਸ ਨੇ ਮੈਨੂੰ
ਚੰਗਾ ਕੀਤਾ ਹੈ, ਉਸੇ ਨੇ ਮੈਨੂੰ ਆਖਿਆ, “ਅਪਣਾ ਬਿਸਤਰਾ ਚੁੱਕ
ਤੇ ਤੁਰ।’”

12ਯਹੂਦੀਆਂ ਨੇ ਉਸ ਨੂੰ ਪੁੱਛਿਆ, “ਉਹ ਆਦਮੀ ਕੌਣ ਹੈ
ਜਿਸ ਨੇ ਤੈਨੂੰ ਆਖਿਆ ਕਿ ਤੂੰ ਆਪਣਾ ਬਿਸਤਰਾ ਚੁੱਕ ਤੇ ਤੁਰ?”

13ਪਰ ਜੋ ਆਦਮੀ ਰਾਜ਼ੀ ਕੀਤਾ ਗਿਆ ਸੀ ਉਸ ਨੂੰ ਇਹ
ਨਹੀਂ ਸੀ ਪਤਾ ਕਿ ਉਹ ਕੌਣ ਸੀ। ਉੱਥੇ ਬਹੁਤ ਸਾਰੇ ਲੋਕ ਸਨ
ਅਤੇ ਯਿਸੂ ਜਾ ਚੁੱਕਿਆ ਸੀ।

14ਬਾਅਦ ਵਿੱਚ ਯਿਸੂ ਨੇ ਉਸ ਨੂੰ ਮੰਦਰ ਵਿੱਚ ਦੇਖਿਆ। ਅਤੇ
ਉਸ ਨੂੰ ਆਖਿਆ, “ਦੇਖ ਹੁਣ ਤੂੰ ਰਾਜੀ ਹੋ ਗਿਆ ਹੈ ਪਾਪ ਕਰਨੇ
ਬੰਦ ਕਰਦੇ, ਨਹੀਂ ਤਾਂ ਤੇਰੇ ਨਾਲ ਕੋਈ ਹੋਰ ਭੈੜੀ ਗੱਲ ਵੀ
ਵਾਪਰ ਸਕਦੀ ਹੈ।” 15ਤਦ ਉਹ ਆਦਮੀ ਉੱਥੇ ਵਾਪਸ ਉਨ੍ਹਾਂ
ਯਹੂਦੀਆਂ ਕੋਲ ਗਿਆ। ਅਤੇ ਉਨ੍ਹਾਂ ਨੂੰ ਆਖਿਆ ਜਿਸ ਨੇ ਮੈਨੂੰ
ਰਾਜੀ ਕੀਤਾ ਸੀ, ਉਹ ਯਿਸੂ ਸੀ।

16ਇਸ ਤਰ੍ਹਾਂ ਦੀਆਂ ਗੱਲਾਂ ਯਿਸੂ ਸਬਤ ਵਾਲੇ ਦਿਨ ਕਰ
ਰਿਹਾ ਸੀ। ਇਸ ਲਈ ਯਹੂਦੀ ਉਸ ਨੂੰ ਦੁੱਖ ਦੇਣ ਲੱਗੇ। 17ਪਰ
ਯਿਸੂ ਨੇ ਯਹੂਦੀਆਂ ਨੂੰ ਆਖਿਆ, “ਮੇਰਾ ਪਿਤਾ ਹਮੇਸ਼ਾ ਕੰਮ ਕਰਦਾ
ਰਹਿੰਦਾ ਹੈ, ਇਸ ਲਈ ਮੈਨੂੰ ਵੀ ਕੰਮ ਕਰਨਾ ਚਾਹੀਦਾ ਹੈ।”

18ਇਹ ਸੁਣਨ ਤੋਂ ਬਾਅਦ ਯਹੂਦੀ ਯਿਸੂ ਨੂੰ ਮਾਰਨ ਲਈ ਹੋਰ
ਵਧੇਰੇ ਕੋਸ਼ਿਸ਼ਾਂ ਕਰਨ ਲੱਗੇ। ਯਹੂਦੀਆਂ ਨੇ ਆਖਿਆ, “ਯਿਸੂ
ਸਬਤ ਦੇ ਦਿਨ ਦਾ ਨੇਮ ਤੋੜ ਰਿਹਾ ਹੈ ਅਤੇ ਆਖਿਆ, ਪਰਮੇਸ਼ੁਰ
ਨੂੰ ਆਪਣਾ ਪਿਤਾ ਆਖਕੇ ਉਹ ਆਪਣੇ ਆਪ ਨੂੰ ਪਰਮੇਸ਼ੁਰ ਦੇ
ਬਰਾਬਰ ਬਣਾ ਰਿਹਾ ਹੈ।”

## ਯਿਸੂ ਕੋਲ ਪਰਮੇਸ਼ੁਰ ਦਾ ਅਧਿਕਾਰ ਹੈ

19ਪਰ ਯਿਸੂ ਨੇ ਆਖਿਆ, “ਮੈਂ ਤੁਹਾਨੂੰ ਸੱਚ ਦੱਸਦਾ ਹਾਂ ਕਿ
ਪੁੱਤਰ ਆਪਣੇ ਆਪ ਕੁਝ ਨਹੀਂ ਕਰ ਸਕਦਾ। ਪੁੱਤਰ ਉਹੀ ਕਰਦਾ
ਹੈ ਜੋ ਉਹ ਪਿਤਾ ਨੂੰ ਕਰਦਿਆਂ ਦੇਖਦਾ ਹੈ। ਜੋ ਕੁਝ ਪਿਤਾ ਕਰਦਾ
ਉਹੀ ਪੁੱਤਰ ਵੀ ਕਰਦਾ। 20ਪਰ ਪਿਤਾ ਆਪਣੇ ਪੁੱਤਰ ਨੂੰ ਪਿਆਰ
ਕਰਦਾ ਹੈ ਅਤੇ ਪਿਤਾ ਪੁੱਤਰ ਨੂੰ ਉਹ ਸਭ ਕੁਝ ਦਿਖਾਉਂਦਾ ਹੈ ਜੋ
ਉਹ ਕਰਦਾ। ਪਰ ਪਿਤਾ ਆਪਣੇ ਪੁੱਤਰ ਨੂੰ ਮਹਾਨ ਗੱਲਾਂ ਵੀ
ਦਿਖਾਵੇਗਾ। ਫਿਰ ਤੁਸੀਂ ਸਭ ਹੈਰਾਨ ਰਹਿ ਜਾਓਗੇ। 21ਪਿਤਾ
ਮੁਰਦਿਆਂ ਨੂੰ ਉਭਾਰਦਾ ਹੈ ਅਤੇ ਉਨ੍ਹਾਂ ਨੂੰ ਜੀਵਨ ਦਿੰਦਾ ਹੈ।
ਇਉਂ ਹੀ, ਪੁੱਤਰ ਵੀ, ਜਿਨ੍ਹਾਂ ਨੂੰ ਉਹ ਚਾਹੁੰਦਾ, ਜੀਵਨ ਦਿੰਦਾ
ਹੈ। 22ਪਿਤਾ ਕਿਸੇ ਦਾ ਨਿਰਣਾ ਨਹੀਂ ਕਰਦਾ, ਪਰ ਉਸ ਨੇ ਇਹ
ਅਧਿਕਾਰ ਪੂਰੀ ਤਰ੍ਹਾਂ ਪੁੱਤਰ ਨੂੰ ਦਿੱਤਾ ਹੋਇਆ ਹੈ। 23ਪਰਮੇਸ਼ੁਰ
ਨੇ ਇਹ ਇਸ ਲਈ ਕੀਤਾ ਤਾਕਿ ਸਾਰੇ ਲੋਕ ਪੁੱਤਰ ਦਾ ਉਵੇਂ ਹੀ
ਸਤਿਕਾਰ ਕਰਨ ਜਿਵੇਂ ਉਹ ਪਿਤਾ ਦਾ ਸਤਿਕਾਰ ਕਰਦੇ ਹਨ।
ਜੋ ਕੋਈ ਆਦਮੀ ਪੁੱਤਰ ਦਾ ਸਤਿਕਾਰ ਨਹੀਂ ਕਰਦਾ, ਉਹ ਆਦਮੀ
ਪਿਤਾ ਦਾ ਸਤਿਕਾਰ ਨਹੀਂ ਕਰਦਾ, ਜੋ ਉਸ ਨੂੰ ਭੇਜਦਾ ਹੈ।

24“ਮੈਂ ਤੁਹਾਨੂੰ ਸੱਚ ਦੱਸਦਾ ਹਾਂ, ਉਹ ਮੇਰੇ ਸ਼ਬਦ ਸੁਣਦਾ ਹੈ
ਅਤੇ ਉਨ੍ਹਾਂ ਵਿੱਚ ਵਿਸ਼ਵਾਸ ਕਰਦਾ ਹੈ। ਉਹ ਇੱਕ, ਜਿਸਨੇ ਮੈਨੂੰ
ਭੇਜਿਆ ਹੈ, ਸਦੀਵੀ ਜੀਵਨ ਹੈ। ਉਸ ਦਾ ਨਿਰਣਾ ਨਹੀਂ ਹੋਵੇਗਾ।
ਉਸ ਨੂੰ ਮੌਤ ਤੋਂ ਮੁਕਤ ਕਰ ਦਿੱਤਾ ਗਿਆ ਹੈ ਅਤੇ ਉਹ ਸਦੀਵੀ
ਜੀਵਨ ਵਿੱਚ ਦਾਖਲ ਹੋ ਚੁੱਕਿਆ ਹੈ। 25ਮੈਂ ਤੁਹਾਨੂੰ ਸੱਚ ਦੱਸਦਾ
ਹਾਂ। ਉਹ ਸਮਾਂ ਆ ਰਿਹਾ ਹੈ, ਅਤੇ ਇਹ ਪਹਿਲਾਂ ਹੀ ਇੱਥੇ ਹੈ।
ਉਹ ਜੋ ਮਰ ਚੁੱਕੇ ਹਨ ਪਰਮੇਸ਼ੁਰ ਦੇ ਪੁੱਤਰ ਦੀ ਆਵਾਜ਼ ਨੂੰ
ਸੁਣਨਗੇ ਤੇ ਅਤੇ ਜਿਹੜੇ ਲੋਕ ਉਸ ਨੂੰ ਸੁਣਨਗੇ ਉਨ੍ਹਾਂ ਨੂੰ ਜੀਵਨ
ਮਿਲੇਗਾ। 26ਪਿਤਾ ਹੀ ਜੀਵਨ ਦਾ ਸਰੋਤ ਹੈ, ਇਸ ਲਈ ਉਸ ਨੇ
ਆਪਣੇ ਪੁੱਤਰ ਨੂੰ ਵੀ ਜੀਵਨ ਦਾ ਸਰੋਤ ਬਣਾ ਦਿੱਤਾ ਹੈ। 27ਪਿਤਾ
ਨੇ ਨਿਰਣਾ ਕਰਨ ਦਾ ਵੀ ਅਧਿਕਾਰ ਆਪਣੇ ਪੁੱਤਰ ਨੂੰ ਦਿੱਤਾ ਹੈ
ਕਿਉਂਕਿ ਉਹ ਆਦਮੀ ਦਾ ਪੁੱਤਰ ਹੈ। 28ਇਸ ਗੱਲ ਬਾਰੇ ਹੈਰਾਨ
ਨਾ ਹੋਵੋ। ਉਹ ਸਮਾਂ ਆ ਰਿਹਾ ਹੈ ਜਦੋਂ ਕਬਰਾਂ ‘ਚ ਪਏ ਮੋਏ
ਬੰਦੇ ਵੀ ਉਸ ਦੀ ਆਵਾਜ਼ ਸੁਣਨਗੇ। 29ਉਹ ਆਪਣੀਆਂ ਕਬਰਾਂ
ਚੋ ਬਾਹਰ ਆ ਜਾਣਗੇ, ਉਹ ਜਿਨ੍ਹਾਂ ਨੇ ਭਲੇ ਕੰਮ ਕੀਤੇ ਹਨ,
ਉਭਾਰੇ ਜਾਣਗੇ ਅਤੇ ਜੀਵਨ ਪ੍ਰਾਪਤ ਕਰਨਗੇ। ਪਰ ਉਹ ਲੋਕ,
ਜਿਨ੍ਹਾਂ ਨੇ ਮੰਦੇ ਕੰਮ ਕੀਤੇ ਹਨ, ਨਿਰਣੇ ਲਈ ਉਭਾਰੇ ਜਾਣਗੇ।

## ਯਿਸੂ ਦਾ ਯਹੂਦੀਆਂ ਨਾਲ ਸੰਵਾਦ ਜਾਰੀ ਰੱਖਣਾ

30“ਮੈਂ ਆਪਣੇ-ਆਪ ਕੁਝ ਨਹੀਂ ਕਰ ਸਕਦਾ। ਮੈਂ ਉਸ ਆਧਾਰ
ਤੇ ਨਿਰਣਾ ਕਰਦਾ ਹਾਂ ਜੋ ਮੈਂ ਪਰਮੇਸ਼ੁਰ ਪਾਸੋਂ ਸੁਣਦਾ ਹਾਂ। ਇਸ
ਲਈ ਮੇਰਾ ਨਿਰਣਾ ਠੀਕ ਹੈ। ਕਿਉਂ ਕਿ ਮੈਂ ਆਪਣੀ ਇੱਛਾ
ਅਨੁਸਾਰ ਕਰਨ ਦੀ ਕੋਸ਼ਿਸ਼ ਨਹੀਂ ਕਰਦਾ ਸਗੋਂ ਮੈਂ ਉਸੇ ਦੀ
ਇੱਛਾ ਅਨੁਸਾਰ ਕਰਨ ਦੀ ਕੋਸ਼ਿਸ਼ ਕਰਦਾ ਹਾਂ, ਜਿਸ ਨੇ ਮੈਨੂੰ
ਭੇਜਿਆ ਹੈ। 31ਜੇਕਰ ਮੈਂ ਆਪਣੇ ਬਾਰੇ ਸਾਖੀ ਦੇਵਾਂ, ਤਾਂ ਮੇਰੀ
ਸਾਖੀ ਦੀ ਕੋਈ ਕੀਮਤ ਨਹੀਂ ਹੈ। 32ਪਰ ਇੱਕ ਹੋਰ ਆਦਮੀ ਹੈ
ਜੋ ਮੇਰੇ ਬਾਰੇ ਸਾਖੀ ਦਿੰਦਾ ਹੈ। ਅਤੇ ਮੈਂ ਜਾਣਦਾ ਹਾਂ ਕਿ ਉਸ ਦੀ
ਮੇਰੇ ਬਾਰੇ ਸਾਖੀ ਸੱਚੀ ਹੈ।

33“ਤੁਸੀਂ ਲੋਕਾਂ ਨੂੰ ਯੂਹੰਨਾ ਕੋਲ ਭੇਜਿਆ ਅਤੇ ਉਸ ਨੇ ਸੱਚ
ਬਾਰੇ ਸਾਖੀ ਦਿੱਤੀ। 34ਪਰ ਮੈਂ ਇੱਕ ਆਦਮੀ ਦੀ ਸਾਖੀ ਤੇ ਨਿਰਭਰ
ਨਹੀਂ ਕਰਦਾ। ਮੈਂ ਤੁਹਾਨੂੰ ਇਹ ਗੱਲਾਂ ਇਸ ਲਈ ਦੱਸਦਾ ਹਾਂ ਤਾਂ
ਕਿ ਤੁਸੀਂ ਬਚਾਏ ਜਾ ਸਕੋਂ। 35ਯੂਹੰਨਾ ਇੱਕ ਦੀਵੇ ਵਾਂਗ ਸੀ ਜੋ
ਬਲਿਆ ਤੇ ਜਿਸ ਨੇ ਚਾਨਣਾ ਦਿੱਤਾ ਅਤੇ ਤੁਸੀਂ ਕੁਝ ਸਮੇਂ ਲਈ
ਉਸ ਚਾਨਣ ਦਾ ਅਨੰਦ ਲਿਆ।

36“ਪਰ ਜੋ ਸਾਖੀ ਮੈਂ ਆਪਣੇ ਬਾਰੇ ਦਿੰਦਾ ਹਾਂ ਉਹ ਯੂਹੰਨਾ
ਦੀ ਸਾਖੀ ਨਾਲੋਂ ਵਡੇਰੀ ਹੈ। ਜੋ ਕਾਰਜ ਪਿਤਾ ਨੇ ਮੈਨੂੰ ਕਰਨ
ਲਈ ਦਿੱਤਾ ਹੈ ਉਹ ਮੇਰੇ ਬਾਰੇ ਸਾਖੀ ਦਿੰਦਾ ਹੈ ਕਿ ਪਿਤਾ ਨੇ ਮੈਨੂੰ
ਭੇਜਿਆ ਹੈ। 37ਤੇ ਉਹ ਪਿਤਾ ਜਿਸ ਨੇ ਮੈਨੂੰ ਭੇਜਿਆ ਉਸ ਨੇ
ਮੇਰੇ ਬਾਰੇ ਸਾਖੀ ਦਿੱਤੀ। ਪਰ ਤੁਸੀਂ ਕਦੇ ਉਸ ਦੀ ਆਵਜ਼ ਨਹੀਂ
ਸੁਣੀ। ਅਤੇ ਤੁਸੀਂ ਕਦੇ ਉਸ ਦਾ ਰੂਪ ਨਹੀਂ ਦੇਖਿਆ। 38ਉਸ
ਪਿਤਾ ਦੇ ਉਪਦੇਸ਼ ਵੀ ਤੁਹਾਡੇ ਅੰਦਰ ਨਹੀਂ ਹਨ। ਕਿਉਂ ਕਿ,

ਤੁਸੀਂ ਉਸ ਵਿੱਚ ਵਿਸ਼ਵਾਸ ਨਹੀਂ ਕਰਦੇ ਜਿਸ ਨੂੰ ਪਿਤਾ ਨੇ
ਭੇਜਿਆ ਹੈ। 39ਤੁਸੀਂ ਇਹ ਸੋਚ ਕੇ ਪੋਥੀਆਂ ਨੂੰ ਧਿਆਨ ਨਾਲ
ਪੜ੍ਹਦੇ ਹੋ ਕਿ ਤੁਸੀਂ ਉਨ੍ਹਾਂ ਰਾਹੀਂ ਸਦੀਵੀ ਜੀਵਨ ਪ੍ਰਾਪਤ ਕਰੋਂਗੇ।
ਉਹੀ ਪੋਥੀਆਂ ਮੇਰੇ ਬਾਰੇ ਸਾਖੀ ਦਿੰਦੀਆਂ ਹਨ! 40ਹਾਲੇ ਵੀ,
ਤੁਸੀਂ ਉਸ ਸਦੀਵੀ ਜੀਵਨ ਨੂੰ ਪ੍ਰਾਪਤ ਕਰਨ ਲਈ ਮੇਰੇ ਕੋਲ
ਆਉਣ ਤੋਂ ਇਨਕਾਰ ਕਰਦੇ ਹੋ।

41"ਮੈਨੂੰ ਲੋਕਾਂ ਤੋਂ ਉਸਤਤਿ ਕਰਾਉਣ ਦੀ ਲੋੜ ਨਹੀਂ। 42ਪਰ
ਮੈਂ ਤੁਹਾਨੂੰ ਜਾਣਦਾ ਹਾਂ ਅਤੇ ਮੈਂ ਜਾਣਦਾ ਹਾਂ ਕਿ ਤੁਹਾਡੇ ਅੰਦਰ
ਪਰਮੇਸ਼ੁਰ ਦਾ ਪਿਆਰ ਨਹੀਂ। 43ਮੈਂ ਆਪਣੇ ਪਿਤਾ ਦੇ ਨਾਮ ਤੋਂ
ਆਇਆ ਹਾਂ। ਪਰ ਹਾਲੇ ਵੀ ਤੁਸੀਂ ਮੈਨੂੰ ਨਹੀਂ ਕਬੂਲਦੇ। ਜੇਕਰ
ਦੂਸਰਾ ਵਿਅਕਤੀ ਆਪਣੇ ਖੁਦ ਦੇ ਨਾਮ ਵਿੱਚ ਆਉਂਦਾ ਹੈ,
ਤੁਸੀਂ ਉਸ ਨੂੰ ਕਬੂਲ ਕਰ ਲਵੋਂਗੇ। 44ਤੁਸੀਂ ਇੱਕ ਦੂਜੇ ਤੋਂ
ਉਸਤਤਿ ਚਾਹੁੰਦੇ ਹੋ। ਪਰ ਤੁਸੀਂ ਉਸ ਉਸਤਤਿ ਦੀ ਚਾਹਨਾ
ਨਹੀਂ ਰੱਖਦੇ ਜਿਹੜੀ ਪਰਮੇਸ਼ੁਰ ਵੱਲੋਂ ਆਉਂਦੀ ਹੈ। ਤਾਂ ਫਿਰ
ਤੁਸੀਂ ਕਿਵੇਂ ਮੇਰੇ ਉੱਤੇ ਵਿਸ਼ਵਾਸ ਕਰ ਸਕਦੇ ਹੋ? 45ਇਹ ਨਾ
ਸੋਚੋ ਕਿ ਪਿਤਾ ਦੇ ਸਾਮ੍ਹਣੇਂ ਮੈਂ ਤੁਹਾਨੂੰ ਦੋਸ਼ੀ ਠਹਿਰਾਵਾਂਗਾ। ਜੋ
ਤੁਹਾਨੂੰ ਦੋਸ਼ੀ ਠਹਿਰਾਉਂਦਾ ਹੈ ਉਹ ਮੂਸਾ ਹੈ, ਅਤੇ ਤੁਸੀਂ ਆਪਣੀ
ਆਸ ਉਸ ਵਿੱਚ ਰੱਖੀ ਹੋਈ ਹੈ। 46ਜੇਕਰ ਤੁਸੀਂ ਮੂਸਾ ਤੇ ਵਿਸ਼ਵਾਸ
ਕੀਤਾ ਹੁੰਦਾ। ਤੁਸੀਂ ਮੇਰੇ ਤੇ ਵਿਸ਼ਵਾਸ ਕੀਤਾ ਹੁੰਦਾ ਕਿਉਂ ਕਿ
ਉਸ ਨੇ ਮੇਰੇ ਬਾਰੇ ਲਿਖਿਆ। 47ਕਿਉਂ ਕਿ ਤੁਸੀਂ ਉਸ ਦੀਆਂ
ਲਿਖਤਾਂ ਤੇ ਵਿਸ਼ਵਾਸ ਨਹੀਂ ਕਰਦੇ ਫ਼ੇਰ ਤੁਸੀਂ ਮੇਰੇ ਸ਼ਬਦਾਂ ਤੇ
ਕਿਵੇਂ ਕਰੋਂਗੇ"

## ਯਿਸੂ ਪੰਜ ਹਜ਼ਾਰ ਤੋਂ ਵੱਧ ਲੋਕਾਂ ਨੂੰ ਭੋਜਨ ਦਿੰਦਾ

( ਮੱਤੀ *14:13 - 21;* ਮਰਕੁਸ *6:30 - 44;* ਲੂਕਾ *9:10 - 17*)

6 ਇਸ ਤੋਂ ਬਾਅਦ ਯਿਸੂ ਗਲੀਲ ਝੀਲ ਅਰਥਾਤ ਤਿਬਿਰਿਯਾਸ
ਝੀਲ ਦੇ ਦੂਜੇ ਪਾਸੇ ਚਲਿਆ ਗਿਆ। 2ਬਹੁਤ ਸਾਰੇ ਲੋਕ
ਉਸ ਦੇ ਨਾਲ ਗਏ। ਉਹ ਇਸ ਲਈ ਗਏ ਕਿਉਂ ਕਿ ਉਨ੍ਹਾਂ ਨੇ
ਯਿਸੂ ਦੇ ਚੰਗਾ ਕਰਨ ਦੇ ਕਰਿਸ਼ਮੇ ਦੇਖੇ ਸਨ। 3ਯਿਸੂ ਪਹਾੜੀ
ਉੱਤੇ ਗਿਆ ਅਤੇ ਉੱਥੇ ਆਪਣੇ ਚੇਲਿਆਂ ਨਾਲ ਬੈਠ ਗਿਆ।
4ਯਹੂਦੀਆਂ ਦੇ ਪਸਾਹ ਦੇ ਤਿਉਹਾਰ ਦਾ ਸਮਾਂ ਨੇੜੇ ਆ ਰਿਹਾ
ਸੀ। 5ਯਿਸੂ ਨੇ ਉੱਪਰ ਦੇਖਿਆ, ਅਤੇ ਬਹੁਤ ਸਾਰੇ ਲੋਕਾਂ ਨੂੰ ਉਨ੍ਹਾਂ
ਵੱਲ ਆਉਂਦਿਆਂ ਵੇਖਿਆ। ਯਿਸੂ ਨੇ ਫਿਲਿੱਪੁਸ ਨੂੰ ਆਖਿਆ,
"ਅਸੀ ਕਿੱਥੋਂ ਉਚਿਤ ਰੋਟੀ ਖਰੀਦ ਸਕਦੇ ਹਾਂ ਤਾਂ ਜੋ ਉਹ ਸਾਰੇ
ਖਾ ਸਕਦੇ ਹਨ।" 6ਯਿਸੂ ਨੇ ਇਹ ਪ੍ਰਸ਼ਨ ਫਿਲਿੱਪੁਸ ਨੂੰ ਪਰਖਣ
ਵਾਸਤੇ ਹੀ ਪੁੱਛਿਆ ਸੀ। ਜੋ ਉਹ ਕਰਨ ਵਾਲਾ ਸੀ ਯਿਸੂ ਪਹਿਲਾਂ
ਹੀ ਜਾਣਦਾ ਸੀ।

7ਫਿਲਿੱਪੁਸ ਨੇ ਉੱਤਰ ਦਿੱਤਾ, "ਭਾਵੇਂ ਅਸੀਂ ਸਾਰੇ ਇੱਕ ਮਹੀਨੇ
ਲਈ ਕੰਮ ਕਰੀਏ ਤਾਂ ਵੀ ਅਸੀਂ ਇਨ੍ਹਾਂ ਸਾਰਿਆਂ ਨੂੰ ਰੋਟੀ ਦਾ
ਇੱਕ ਛੋਟਾ ਜਿਹਾ ਟੁਕੜਾ ਹੀ ਦੇਣ ਯੋਗ ਹੋਵਾਂਗੇ।"

8ਉੱਥੇ ਇੱਕ ਹੋਰ ਚੇਲਾ ਸੀ ਅੰਦ੍ਰਿਯਾਸ, ਜੋ ਕਿ ਸਮਊਨ ਪਤਰਸ
ਦਾ ਭਰਾ ਸੀ, ਉਸ ਨੇ ਆਖਿਆ, 9"ਐਥੇ ਇੱਕ ਬੱਚਾ ਹੈ ਜਿਸ ਕੋਲ
ਪੰਜ ਰੋਟੀਆਂ ਅਤੇ ਦੋ ਮੱਛੀਆਂ ਹਨ, ਪਰ ਇਹ ਇੰਨੇ ਸਾਰੇ ਲੋਕਾਂ
ਲਈ ਕਿਵੇਂ ਕਾਫ਼ੀ ਹੋਣਗੀਆਂ?"

10ਯਿਸੂ ਨੇ ਆਖਿਆ, "ਲੋਕਾਂ ਨੂੰ ਆਖੋ ਕਿ ਉਹ ਬੈਠ ਜਾਣ।
ਉਸ ਥਾਂ ਤੇ ਬਹੁਤ ਸਾਰਾ ਘਾਹ ਸੀ। ਤਾਂ ਪੰਜ ਹਜ਼ਾਰ ਆਦਮੀ
ਉੱਥੇ ਬੈਠ ਗਏ। 11ਤਦ ਯਿਸੂ ਨੇ ਰੋਟੀਆਂ ਆਪਣੇ ਹੱਥਾਂ ਵਿੱਚ
ਲਈਆਂ। ਅਤੇ ਉਨ੍ਹਾਂ ਲਈ ਪਰਮੇਸ਼ੁਰ ਦਾ ਧੰਨਵਾਦ ਕੀਤਾ ਅਤੇ
ਬੈਠੇ ਹੋਏ ਲੋਕਾਂ ਨੂੰ ਦਿੱਤੀਆਂ। ਉਨ੍ਹਾਂ ਮੱਛੀਆਂ ਨਾਲ ਵੀ ਇਹੀ
ਕੀਤਾ। ਯਿਸੂ ਨੇ ਲੋਕਾਂ ਨੂੰ ਉਨਾਂ ਦਿੱਤਾ ਜਿੰਨੇ ਦੀ ਉਨ੍ਹਾਂ ਨੂੰ ਜ਼ਰੂਰਤ
ਸੀ।

12ਸਾਰੇ ਲੋਕਾਂ ਨੇ ਉਦੋਂ ਤੱਕ ਖਾਧਾ ਜਦੋਂ ਤੱਕ ਉਹ ਰੱਜ ਨਾ
ਗਏ। ਫ਼ਿਰ ਯਿਸੂ ਨੇ ਆਪਣੇ ਚੇਲਿਆਂ ਨੂੰ ਆਖਿਆ, "ਬਚੇ ਹੋਏ
ਰੋਟੀ ਅਤੇ ਮੱਛੀਆਂ ਦੇ ਟੁਕੜੇ ਇਕੱਠੇ ਕਰ ਲਓ, ਕੁਝ ਵੀ ਜਾਇਆ
ਨਾ ਕਰੋ।" 13ਤਾਂ ਚੇਲਿਆਂ ਨੇ ਬਚੇ ਹੋਏ ਟੁਕੜਿਆਂ ਨੂੰ ਇਕੱਠਾ
ਕੀਤਾ। ਚੇਲਿਆਂ ਨੇ ਲੋਕਾਂ ਦੁਆਰਾ ਛੱਡੀਆਂ ਗਈਆਂ ਪੰਜ ਜੌਂ
ਦੀਆਂ ਰੋਟੀਆਂ ਦੇ ਟੁਕੜਿਆਂ ਨਾਲ 12 ਟੋਕਰੀਆਂ ਭਰੀਆਂ।

14ਯਿਸੂ ਦੀ ਕਰਾਮਾਤ ਨੂੰ ਲੋਕਾਂ ਨੇ ਦੇਖਿਆ ਅਤੇ ਆਖਿਆ,
"ਸੱਚ ਮੁੱਚ ਇਹ ਓਹੀ ਨਬੀ ਹੈ ਜਿਸ ਦਾ ਦੁਨੀਆਂ ਵਿੱਚ ਆਉਣ
ਦਾ ਅਨੁਮਾਨ ਸੀ।"

15ਜਦੋਂ ਯਿਸੂ ਨੂੰ ਪਤਾ ਲੱਗਾ ਕਿ ਲੋਕ ਬਦੋ-ਬਦੀ ਉਸ ਨੂੰ
ਅਪਣਾ ਬਾਦਸ਼ਾਹ ਬਨਾਉਣਾ ਚਾਹੁੰਦੇ ਹਨ। ਤਾਂ ਯਿਸੂ ਉੱਥੋਂ
ਵਿਦਾ ਹੋਕੇ ਇਕੱਲਾ ਹੀ ਪਹਾੜਾਂ ਵੱਲ ਚਲਿਆ ਗਿਆ।

## ਯਿਸੂ ਦਾ ਪਾਣੀ ਉੱਤੇ ਚੱਲਣਾ

( ਮੱਤੀ *14:22 - 27;* ਮਰਕੁਸ *6:45 - 52*)

16ਸ਼ਾਮ ਨੂੰ, ਯਿਸੂ ਦੇ ਚੇਲੇ ਝੀਲ ਨੂੰ ਚਲੇ ਗਏ। 17ਪਹਿਲਾਂ ਤੋਂ
ਹੀ ਹਨੇਰਾ ਸੀ ਤੇ ਅਜੇ ਤੱਕ ਯਿਸੂ ਉਨ੍ਹਾਂ ਕੋਲ ਨਹੀਂ ਪਰਤਿਆ
ਸੀ। ਚੇਲੇ ਕਿਸ਼ਤੀ ਵਿੱਚ ਬੈਠੇ ਅਤੇ ਕਫਰਨਾਹੂਮ ਵੱਲ ਨੂੰ ਚੱਲ
ਪਏ ਜੋ ਕਿ ਝੀਲ ਦੇ ਦੂਜੇ ਪਾਰ ਸੀ। 18ਤੇਜ਼ ਹਵਾ ਚੱਲ ਰਹੀ ਸੀ।
ਦਰਿਆ ਦੀਆਂ ਲਹਿਰਾਂ ਵੱਡੀਆਂ ਤੋਂ ਵਡੇਰੀਆਂ ਹੋ ਗਈਆਂ।
19ਚੇਲੇ ਲਗਭਗ ਤਿੰਨ ਜਾਂ ਚਾਰ ਮੀਲ ਝੀਲ ਦੇ ਅਗ੍ਹਾਂ ਜਾ ਚੁੱਕੇ
ਸਨ। ਤਦ ਉਨ੍ਹਾਂ ਨੇ ਯਿਸੂ ਨੂੰ ਦੇਖਿਆ। ਉਹ ਪਾਣੀ ਉੱਤੇ ਚੱਲ
ਰਿਹਾ ਸੀ। ਚੇਲੇ ਯਿਸੂ ਨੂੰ ਕਿਸ਼ਤੀ ਦੇ ਨੇੜੇ ਆਉਂਦਾ ਵੇਖ ਡਰ
ਗਏ। 20ਪਰ ਯਿਸੂ ਨੇ ਉਨ੍ਹਾਂ ਨੂੰ ਕਿਹਾ, "ਮੈਂ ਹਾਂ ਡਰੋ ਨਾ।"
21ਜਦੋਂ ਯਿਸੂ ਨੇ ਇਹ ਆਖਿਆ, ਤਾਂ ਉਹ ਯਿਸੂ ਨੂੰ ਬੇੜੀ ਅੰਦਰ
ਚੜ੍ਹਾ ਕੇ ਖੁਸ਼ ਹੋ ਗਏ। ਉਸ ਤੋਂ ਬਾਅਦ ਜਿੱਥੇ ਉਨ੍ਹਾਂ ਨੇ ਪੁੱਜਣਾ
ਸੀ, ਬੇੜੀ ਉੱਥੇ ਪਹੁੰਚੀ।

## ਲੋਕ ਯਿਸੂ ਨੂੰ ਭਾਲਦੇ ਹਨ

22ਅਗਲੀ ਸਵੇਰ ਜੋ ਲੋਕ ਝੀਲ ਦੇ ਦੂਜੇ ਕੰਢੇ ਤੇ ਠਹਿਰੇ ਹੋਏ
ਸਨ, ਉਹ ਜਾਣਦੇ ਸਨ ਕਿ ਯਿਸੂ ਆਪਣੇ ਚੇਲਿਆਂ ਨਾਲ ਬੇੜੀ
ਵਿੱਚ ਨਹੀਂ ਗਿਆ ਅਤੇ ਉਹ ਜਾਣਦੇ ਸਨ ਕਿ ਯਿਸੂ ਦੇ ਚੇਲੇ
ਇੱਕਲੇ ਹੀ ਬੇੜੀ ਵਿੱਚ ਗਏ ਸਨ। ਅਤੇ ਉਹ ਇਹ ਵੀ ਜਾਣਦੇ
ਸਨ ਕਿ ਉੱਥੇ ਕੇਵਲ ਇਹੀ ਇੱਕ ਬੇੜੀ ਸੀ। 23ਪਰ ਤਦ
ਤਿਬਿਰਿਯਾਸ ਵੱਲੋਂ ਕੁਝ ਬੇੜੀਆਂ ਉਸ ਥਾਂ ਤੇ ਆਈਆਂ ਜਿੱਥੇ
ਉਨ੍ਹਾਂ ਨੇ ਪ੍ਰਭੂ ਦੇ ਸ਼ੁਕਰ ਕਰਨ ਤੋਂ ਬਾਅਦ ਰੋਟੀ ਖਾਧੀ ਸੀ।

24ਫ਼ਿਰ ਭੀੜ ਨੇ ਉੱਥੇ ਨਾ ਤਾਂ ਯਿਸੂ ਨੂੰ ਵੇਖਿਆ ਅਤੇ ਨਾ ਹੀ ਉਸ
ਦੇ ਚੇਲਿਆਂ ਨੂੰ। ਇਸ ਲਈ ਉਹ ਉਨ੍ਹਾਂ ਕਿਸ਼ਤੀਆਂ ਵਿੱਚ ਚੜ੍ਹੇ
ਅਤੇ ਯਿਸੂ ਨੂੰ ਲੱਭਣ ਲਈ ਕਫ਼ਰਨਾਹੂਮ ਨੂੰ ਆ ਗਏ।

## ਯਿਸੂ ਜੀਵਨ ਦੀ ਰੋਟੀ

25ਜਦੋਂ ਲੋਕਾਂ ਨੇ ਯਿਸੂ ਨੂੰ ਝੀਲ ਦੇ ਪਰਲੇ ਪਾਰ ਲੱਭਿਆ,
ਉਨ੍ਹਾਂ ਨੇ ਉਸ ਨੂੰ ਪੁਛਿਆ, “ਗੁਰੂ ਜੀ, “ਤੁਸੀਂ ਇੱਥੇ ਕਦੋਂ ਆਏ?”
26ਯਿਸੂ ਨੇ ਆਖਿਆ, “ਤੁਸੀਂ ਮੇਰੀ ਭਾਲ ਕਿਓਂ ਕਰ ਰਹੇ ਹੋ?
ਕੀ ਇਸ ਲਈ ਕਿ ਤੁਸੀਂ ਮੈਨੂੰ ਕਰਿਸ਼ਮੇ ਕਰਦਿਆਂ ਵੇਖਿਆ ਹੈ
ਜਿਹੜੇ ਕਿ ਮੇਰੀ ਸ਼ਕਤੀ ਨੂੰ ਸਾਬਤ ਕਰਦੇ ਹਨ? ਨਹੀਂ! ਮੈਂ
ਤੁਹਾਨੂੰ ਸੱਚ ਦੱਸਦਾ ਹਾਂ ਕਿ ਤੁਸੀਂ ਮੇਰੀ ਭਾਲ ਇਸ ਲਈ ਕਰ
ਰਹੇ ਸੀ, ਕਿਉਂ ਕਿ ਤੁਸੀਂ ਰੋਟੀ ਖਾਧੀ ਤੇ ਤੁਸੀਂ ਸੰਤੁਸ਼ਟ ਹੋ ਗਏ
ਸੀ। 27ਨਾਸ਼ ਹੋਣ ਵਾਲਾ ਭੋਜਨ ਪ੍ਰਾਪਤ ਕਰਨ ਲਈ ਕੰਮ ਨਾ
ਕਰੋ। ਪਰ ਉਸ ਭੋਜਨ ਲਈ ਕੰਮ ਕਰੋ ਜੋ ਹਮੇਸ਼ਾ ਲਈ ਰਹਿੰਦਾ
ਅਤੇ ਜੋ ਤੁਹਾਨੂੰ ਸਦੀਵੀ ਜੀਵਨ ਦਿੰਦਾ ਹੈ। ਮਨੁੱਖ ਦਾ ਪੁੱਤਰ
ਉਹ ਭੋਜਨ ਦੇਵੇਗਾ। “ਪਿਤਾ ਪਰਮੇਸ਼ੁਰ ਨੇ ਆਪਣੀ ਪਰਵਾਨਗੀ
ਦੀ ਮੋਹਰ ਆਦਮੀ ਦੇ ਪੁੱਤਰ ਉੱਤੇ ਲਾ ਦਿੱਤੀ ਹੈ।”
28ਭੀੜ ਨੇ ਪੁੱਛਿਆ, “ਉਹ ਕਿਹੜੀਆਂ ਕਰਨੀਆਂ ਹਨ
ਜਿਹੜੀਆਂ ਪਰਮੇਸ਼ੁਰ ਸਾਥੋਂ ਕਰਨ ਦੀ ਆਸ ਰੱਖਦਾ ਹੈ?”
29ਯਿਸੂ ਨੇ ਉੱਤਰ ਦਿੱਤਾ, “ਪਰਮੇਸ਼ੁਰ ਤੁਹਾਥੋਂ ਇਸ ਗੱਲ ਦੀ
ਆਸ ਰੱਖਦਾ ਹੈ ਕਿ, ਜਿਸ ਨੂੰ ਉਸ ਨੇ ਭੇਜਿਆ ਤੁਸੀਂ ਉਸ ਵਿੱਚ
ਵਿਸ਼ਵਾਸ ਕਰੋ।” 30ਭੀੜ ਨੇ ਪੁੱਛਿਆ, “ਤੂੰ ਕਿਹੜਾ ਕਰਿਸ਼ਮਾ
ਕਰੇਂਗਾ ਕਿ ਅਸੀਂ ਵੇਖ ਸਕੀਏ ਅਤੇ ਵਿਸ਼ਵਾਸ ਕਰ ਸਕੀਏ? ਤੂੰ
ਕੀ ਕਰਨ ਵਾਲਾ ਹੈਂ? 31ਸਾਡੇ ਪੂਰਵਜਾਂ ਨੇ ਉਜਾੜ ਵਿੱਚ ਮੰਨ
ਖਾਧਾ ਜਿਵੇਂ ਕਿ ਪੋਥੀਆਂ ਵਿੱਚ ਲਿਖਿਆ ਹੋਇਆ ਹੈ, ‘ਉਸ ਨੇ
ਸਵਰਗ ਤੋਂ ਉਨ੍ਹਾਂ ਨੂੰ ਰੋਟੀ ਖਾਣ ਨੂੰ ਦਿੱਤੀ।’”*
32ਯਿਸੂ ਨੇ ਆਖਿਆ, “ਮੈਂ ਤੁਹਾਨੂੰ ਸੱਚ ਦੱਸਦਾ ਹਾਂ। ਇਹ
ਮੂਸਾ ਨਹੀਂ ਸੀ ਜਿਸਨੇ ਤੁਹਾਨੂੰ ਸੁਰਗ ਵੱਲੋਂ ਰੋਟੀ ਖਾਣ ਨੂੰ
ਦਿੱਤੀ। ਇਹ ਮੇਰਾ ਪਿਤਾ ਹੈ ਜੋ ਤੁਹਾਨੂੰ ਸੁਰਗ ਤੋਂ ਸੱਚੀ ਰੋਟੀ
ਦਿੰਦਾ ਹੈ। 33ਪਰਮੇਸ਼ੁਰ ਦੀ ਰੋਟੀ ਉਹ ਹੈ ਜੋ ਸੁਰਗਾਂ ਤੋਂ ਉੱਤਰਦੀ
ਹੈ ਅਤੇ ਸੰਸਾਰ ਨੂੰ ਜੀਵਨ ਦਿੰਦੀ ਹੈ।”
34ਲੋਕਾਂ ਨੇ ਆਖਿਆ, “ਪ੍ਰਭੂ, ਉਹ ਰੋਟੀ ਸਾਨੂੰ ਹਮੇਸ਼ਾ ਦੇਵੀਂ।”
35ਯਿਸੂ ਨੇ ਉਨ੍ਹਾਂ ਨੂੰ ਕਿਹਾ, “ਮੈਂ ਹੀ ਜੀਵਨ ਦੀ ਰੋਟੀ ਹਾਂ।
ਜਿਹੜਾ ਕੋਈ ਮੇਰੇ ਕੋਲ ਆਉਂਦਾ ਹੈ ਕਦੇ ਭੁੱਖਾ ਨਹੀਂ ਰਹੇਗਾ
ਅਤੇ ਜਿਹੜਾ ਮੇਰੇ ਵਿੱਚ ਵਿਸ਼ਵਾਸ ਕਰਦਾ ਹੈ, ਕਦੇ ਪਿਆਸਾ
ਨਹੀਂ ਰਹੇਗਾ। 36ਮੈਂ ਤੁਹਾਨੂੰ ਪਹਿਲਾਂ ਵੀ ਆਖਿਆ ਸੀ ਕਿ ਤੁਸੀਂ
ਮੈਨੂੰ ਵੇਖਿਆ ਹੈ, ਪਰ ਤਾਂ ਵੀ ਤੁਸੀਂ ਨਿਹਚਾ ਨਹੀਂ ਕਰਦੇ।
37ਜਿਨ੍ਹਾਂ ਲੋਕਾਂ ਨੂੰ ਪਰਮੇਸ਼ੁਰ ਮੈਨੂੰ ਦਿੰਦਾ ਹੈ ਉਹ ਮੇਰੇ ਕੋਲ
ਆਉਣਗੇ ਅਤੇ ਮੈਂ ਉਸ ਹਰ ਮਨੁੱਖ ਨੂੰ ਸਵੀਕਾਰ ਕਰਾਂਗਾ,
ਬਲਕਿ ਉਸ ਨੂੰ ਕੱਢਾਂਗਾ ਨਹੀਂ। 38ਕਿਉਂ ਕਿ ਮੈਂ ਸਵਰਗ ਤੋਂ
ਆਪਣੀ ਖੁਦ ਦੀ ਇੱਛਾ ਅਨੁਸਾਰ ਕਰਨ ਨਹੀਂ ਆਇਆ ਸਗੋਂ
ਪਰਮੇਸ਼ੁਰ ਦੀ ਇੱਛਾ ਅਨੁਸਾਰ ਕਰਨ ਲਈ ਆਇਆ ਹਾਂ। 39ਮੈਨੂੰ
ਉਨ੍ਹਾਂ ਵਿੱਚੋਂ ਇੱਕ ਵੀ ਵਿਅਕਤੀ ਨਹੀਂ ਗੁਆਉਣਾ ਚਾਹੀਦਾ, ਜੋ
ਪਰਮੇਸ਼ੁਰ ਨੇ ਮੈਨੂੰ ਦਿੱਤੇ ਹਨ। ਪਰ ਮੈਂ ਉਨ੍ਹਾਂ ਨੂੰ ਅੰਤਲੇ ਦਿਨ
ਅਵੱਸ਼ ਉਭਾਰਾਂਗਾ। ਉਹ, ਜਿਸ ਨੇ ਮੈਨੂੰ ਭੇਜਿਆ ਹੈ, ਇਹੀ ਆਸ
ਰੱਖਦਾ ਹੈ। 40ਮੇਰੇ ਪਿਤਾ ਦੀ ਇੱਛਾ ਹੈ: ਹਰ ਕੋਈ ਜੋ ਪੁੱਤਰ ਨੂੰ
ਵੇਖਦਾ ਅਤੇ ਉਸ ਵਿੱਚ ਨਿਹਚਾ ਰਖਦਾ ਹੈ ਸੋ ਸਦੀਵੀ ਜੀਵਨ
ਪਾਵੇਗਾ। ਮੈਂ ਉਸ ਨੂੰ ਅੰਤ ਦੇ ਦਿਨ ਜੀਉਂਦਾ ਉਭਾਰਾਂਗਾ।”
41ਫੇਰ ਯਹੂਦੀ ਉਸ ਬਾਰੇ ਬੁੜ ਬੁੜਾਉਣ ਲੱਗ ਪਏ ਕਿਉਂ ਕਿ
ਉਸ ਨੇ ਆਖਿਆ, “ਮੈਂ ਹੀ ਰੋਟੀ ਹਾਂ ਜੋ ਸਵਰਗ ਤੋਂ ਹੇਠਾਂ
ਉੱਤਰੀ ਹੈ।”
42ਯਹੂਦੀਆਂ ਨੇ ਆਖਿਆ, “ਉਹ ਯਿਸੂ ਹੈ। ਉਹ ਯੂਸੁਫ਼ ਦਾ
ਪੁੱਤਰ ਹੈ। ਅਸੀਂ ਉਸ ਦੇ ਮਾਤਾ ਪਿਤਾ ਨੂੰ ਜਾਣਦੇ ਹਾਂ। ਤਾਂ ਭਲਾਂ
ਉਹ ਕਿਵੇਂ ਕਹਿ ਸਕਦਾ ਹੈ, ‘ਮੈਂ ਸਵਰਗੋਂ ਉੱਤਰਿਆ ਹਾਂ।’”
43ਪਰ ਯਿਸੂ ਨੇ ਆਖਿਆ, “ਆਪਣੇ ਆਪ ਵਿੱਚ ਬੁੜ ਬੁੜਾਓਨਾ
ਬੰਦ ਕਰੋ। 44ਕੋਈ ਵੀ ਵਿਅਕਤੀ ਮੇਰੇ ਤੱਕ ਨਹੀਂ ਆ ਸਕਦਾ
ਜਦੋਂ ਤੱਕ ਕਿ ਪਿਤਾ ਜਿਸ ਨੇ ਮੈਨੂੰ ਭੇਜਿਆ ਹੈ ਉਸ ਨੂੰ ਮੇਰੇ ਤੱਕ
ਨਹੀਂ ਲਿਆਉਂਦਾ। ਮੈਂ ਉਸ ਮਨੁੱਖ ਨੂੰ ਅੰਤਲੇ ਦਿਨ ਉਭਾਰਾਂਗਾ।
45ਇਹ ਨਬੀਆਂ ਦੀਆਂ ਕਿਤਾਬਾਂ ਵਿੱਚ ਲਿਖਿਆ ਹੋਇਆ ਹੈ :
ਉਹ ਪਰਮੇਸ਼ੁਰ ਦੁਆਰਾ ਸਮਝਾਏ ਜਾਣਗੇ। * ਹਰ ਕੋਈ ਜਿਹੜਾ
ਆਪਣੇ ਪਿਤਾ ਨੂੰ ਸੁਣਦਾ ਅਤੇ ਉਸ ਕੋਲੋਂ ਸਿੱਖਦਾ ਹੈ ਮੇਰੇ ਤੱਕ
ਆਉਂਦਾ। 46ਕਿਸੇ ਨੇ ਵੀ ਪਿਤਾ ਨੂੰ ਨਹੀਂ ਵੇਖਿਆ। ਉਹ ਇੱਕ,
ਜਿਹੜਾ ਪਰਮੇਸ਼ੁਰ ਤੋਂ ਆਇਆ ਹੈ, ਉਹੀ ਹੈ ਜਿਸ ਨੇ ਪਿਤਾ ਨੂੰ
ਵੇਖਿਆ। 47ਮੈਂ ਤੁਹਾਨੂੰ ਸੱਚ ਆਖਦਾ ਹਾਂ, ਜੋ ਮਨੁੱਖ ਨਿਹਚਾ
ਰੱਖਦਾ ਹੈ ਸਦੀਵੀ ਜੀਵਨ ਪਾਉਂਦਾ ਹੈ।
48 ਮੈਂ ਹੀ ਜੀਵਨ ਦੀ ਰੋਟੀ ਹਾਂ। 49ਤੁਹਾਡੇ ਪੂਰਵਜ਼ਾਂ ਨੇ
ਉਜ਼ਾੜ ਵਿੱਚ ਮੰਨ ਖਾਧਾ ਅਤੇ ਮਰ ਗਏ। 50ਮੈਂ ਉਹ ਰੋਟੀ ਹਾਂ ਜੋ
ਸੁਰਗ ਤੋਂ ਹੇਠਾਂ ਆਉਂਦੀ ਹੈ। ਜੇਕਰ ਕੋਈ ਵੀ ਇਹ ਰੋਟੀ ਖਾਂਦਾ
ਹੈ, ਉਹ ਕਦੇ ਨਹੀਂ ਮਰੇਗਾ। 51ਮੈਂ ਜਿਉਂਦੀ ਰੋਟੀ ਹਾਂ, ਜੋ ਸਵਰਗ
ਤੋਂ ਹੇਠਾਂ ਆਈ ਹੈ। ਉਹ ਜਿਹੜਾ ਇਹ ਰੋਟੀ ਖਾਂਦਾ ਹੈ, ਸਦਾ
ਜੀਵੇਗਾ। ਇਹ ਰੋਟੀ ਮੇਰਾ ਸ਼ਰੀਰ ਹੈ। ਮੈਂ ਆਪਣਾ ਸ਼ਰੀਰ ਦਿੰਦਾ
ਹਾਂ ਤਾਂ ਜੋ ਇਸ ਦੁਨੀਆਂ ਦੇ ਲੋਕਾਂ ਨੂੰ ਜੀਵਨ ਮਿਲ ਸਕੇ।”
52ਫੇਰ ਯਹੂਦੀਆਂ ਨੇ ਆਪਸ ਵਿੱਚ ਬਹਿਸ ਕਰਨੀ ਸ਼ੁਰੂ ਕਰ
ਦਿੱਤੀ, “ਭਲਾ ਇਹ ਆਦਮੀ ਸਾਨੂੰ ਆਪਣਾ ਸ਼ਰੀਰ ਖਾਣ ਲਈ
ਕਿਵੇਂ ਦੇ ਸਕਦਾ ਹੈ?”
53ਯਿਸੂ ਨੇ ਆਖਿਆ, “ਮੈਂ ਤੁਹਾਨੂੰ ਸੱਚ ਆਖਦਾ ਹਾਂ ਕਿ ਜਦੋਂ
ਤੱਕ ਤੁਸੀਂ ਮਨੁੱਖ ਦੇ ਪੁੱਤਰ ਦਾ ਸ਼ਰੀਰ ਨਹੀਂ ਖਾਂਦੇ ਅਤੇ ਲਹੂ
ਨਹੀਂ ਪੀਂਦੇ, ਤੁਹਾਡੇ ਕੋਲ ਤੁਹਾਡੇ ਵਿੱਚ ਸੱਚਾ ਜੀਵਨ ਨਹੀਂ
ਹੋਵੇਗਾ। 54ਉਹ ਮਨੁੱਖ ਜਿਹੜਾ ਮੇਰਾ ਮਾਸ ਖਾਂਦਾ ਹੈ ਅਤੇ ਲਹੂ
ਪੀਂਦਾ ਹੈ ਸਦੀਵੀ ਜੀਵਨ ਉਸੇ ਦਾ ਹੈ ਅਤੇ ਮੈਂ ਉਸ ਨੂੰ ਅੰਤਲੇ
ਦਿਨ ਉਭਾਰਾਂਗਾ। 55ਮੇਰਾ ਸ਼ਰੀਰ ਸੱਚਾ ਭੋਜਨ ਹੈ ਅਤੇ ਮੇਰਾ
ਲਹੂ ਅਸਲੀ ਪੀਣ ਦੀ ਵਸਤੂ ਹੈ। 56ਉਹ ਜਿਹੜਾ ਮੇਰਾ ਮਾਸ
ਖਾਂਦਾ ਅਤੇ ਮੇਰਾ ਲਹੂ ਪੀਂਦਾ ਮੇਰੇ ਵਿੱਚ ਨਿਵਾਸ ਕਰਦਾ ਅਤੇ ਮੈਂ
ਉਸ ਵਿੱਚ ਨਿਵਾਸ ਕਰਦਾ ਹਾਂ। 57ਜਿਉਂਦੇ ਪਿਤਾ ਨੇ ਮੈਨੂੰ ਭੇਜਿਆ

---

**‘ਉਸਨੇ ... ਦਿੱਤੀ’** ਜ਼ਬੂਰ 78:24

**‘ਉਹ ... ਜਾਣਗੇ’** ਯਸਾਯਾਹ 54:13

ਅਤੇ ਮੈਂ ਪਿਤਾ ਰਾਹੀਂ ਜਿਉਵਾਂਗਾ। ਇਸ ਲਈ ਜੋ ਮੈਨੂੰ ਖਾਂਦਾ ਹੈ
ਮੇਰੇ ਰਾਹੀਂ ਜਿਉਂਵੇਗਾ। 58ਮੈਂ ਉਸ ਰੋਟੀ ਵਰਗਾ ਨਹੀਂ ਹਾਂ
ਜਿਹੜੀ ਸਾਡੇ ਪੁਰਖਿਆਂ ਨੇ ਉਜਾੜ ਵਿੱਚ ਖਾਧੀ ਸੀ। ਉਨ੍ਹਾਂ ਨੇ
ਉਹ ਰੋਟੀ ਖਾਧੀ ਪਰ ਬਾਕੀ ਲੋਕਾਂ ਵਾਂਗ, ਉਹ ਵੀ ਮਰ ਗਏ ਮੈਂ
ਸੁਰਗ ਤੋਂ ਉੱਤਰੀ ਰੋਟੀ ਹਾਂ ਅਤੇ ਜੋ ਇਹ ਰੋਟੀ ਖਾਵੇਗਾ ਉਹ
ਸਦੀਵੀ ਜੀਵੇਗਾ।” 59ਜਦੋਂ ਯਿਸੂ ਕਫ਼ਰਨਾਹੂਮ ਦੇ ਪ੍ਰਾਰਥਨਾ
ਸਥਾਨ ਵਿੱਚ ਉਪਦੇਸ਼ ਦੇ ਰਿਹਾ ਸੀ ਉਸ ਨੇ ਇਹ ਸਭ ਗੱਲਾਂ
ਆਖੀਆਂ।

### ਬਹੁਤ ਸਾਰੇ ਚੇਲਿਆਂ ਦਾ ਯਿਸੂ ਨੂੰ ਛੱਡ ਜਾਣਾ

60ਉਸ ਦੇ ਬਹੁਤ ਸਾਰੇ ਚੇਲਿਆਂ ਨੇ ਇਹ ਸੁਣਿਆ ਅਤੇ
ਆਖਿਆ, “ਇਹ ਉਪਦੇਸ਼ ਇੰਨਾ ਮੁਸ਼ਕਿਲ ਹੈ। ਕੌਣ ਇਸ ਉਪਦੇਸ਼
ਨੂੰ ਕਬੂਲ ਕਰ ਸਕਦਾ ਹੈ?”
61ਯਿਸੂ ਜਾਣਦਾ ਸੀ ਕਿ ਉਸ ਦੇ ਚੇਲੇ ਇਸ ਬਾਰੇ ਬੁੜ-ਬੁੜਾ
ਰਹੇ ਸਨ ਇਸ ਲਈ ਉਸ ਨੇ ਆਖਿਆ, “ਕੀ ਇਹ ਉਪਦੇਸ਼
ਤੁਹਾਨੂੰ ਪਰੇਸ਼ਾਨ ਕਰਦਾ ਹੈ? 62ਤਾਂ ਕੀ ਤੁਸੀਂ ਉਦੋਂ ਹੋਰ ਵੀ
ਵਧੇਰੇ ਪਰੇਸ਼ਾਨ ਨਹੀਂ ਹੋਵੋਂਗੇ ਜਦੋਂ ਤੁਸੀਂ ਮਨੁੱਖ ਦੇ ਪੁੱਤਰ ਨੂੰ
ਉੱਥੇ ਵਾਪਸ ਜਾਂਦਿਆਂ ਵੇਖੋਂਗੇ, ਜਿਥੋਂ ਉਹ ਆਇਆ ਸੀ? 63ਇਹ
ਸ਼ਰੀਰ ਨਹੀਂ ਹੈ ਜੋ ਜੀਵਨ ਦਿੰਦਾ ਹੈ ਸਗੋਂ ਇਹ ਆਤਮਾ ਹੈ ਜੋ
ਜੀਵਨ ਦਿੰਦਾ ਹੈ। ਜੋ ਗੱਲਾਂ ਮੈਂ ਤੁਹਾਨੂੰ ਦੱਸੀਆਂ ਹਨ ਉਹ
ਆਤਮਾ ਹਨ, ਇਸ ਲਈ ਇਹ ਗੱਲਾਂ ਜੀਵਨ ਦਿੰਦੀਆਂ ਹਨ।
64ਪਰ ਤੁਹਾਡੇ ਵਿੱਚੋਂ ਕੁਝ ਯਕੀਨ ਨਹੀਂ ਕਰਦੇ।” ਯਿਸੂ ਉਨ੍ਹਾਂ
ਲੋਕਾਂ ਨੂੰ ਸ਼ੁਰੂ ਤੋਂ ਹੀ ਜਾਣਦਾ ਸੀ ਜਿਨ੍ਹਾਂ ਨੇ ਵਿਸ਼ਵਾਸ ਨਹੀਂ
ਕੀਤਾ। ਅਤੇ ਉਹ ਇਹ ਵੀ ਜਾਣਦਾ ਸੀ ਕਿ ਉਹ ਕੌਣ ਹੈ ਜੋ
ਉਸ ਦੇ ਵਿਰੁੱਧ ਮੁੜ ਪਵੇਗਾ। 65ਯਿਸੂ ਨੇ ਕਿਹਾ, “ਇਸੇ ਲਈ ਮੈਂ
ਤੁਹਾਨੂੰ ਕਿਹਾ ਸੀ, ਕਿ ਜਦੋਂ ਤੱਕ ਪਿਤਾ ਇੱਕ ਵਿਅਕਤੀ ਨੂੰ ਮੇਰੇ
ਕੋਲ ਆਉਣ ਨਹੀਂ ਦਿੰਦਾ ਉਹ ਮੇਰੇ ਕੋਲ ਨਹੀਂ ਆ ਸਕਦਾ।”
66ਇਸੇ ਕਾਰਣ, ਯਿਸੂ ਦੇ ਬਹੁਤੇ ਚੇਲਿਆਂ ਨੇ ਉਸ ਨੂੰ ਛੱਡ
ਦਿੱਤਾ ਅਤੇ ਭਵਿੱਖ ਵਿੱਚ ਉਸ ਦਾ ਅਨੁਸਰਣ ਨਾ ਕੀਤਾ।
67ਯਿਸੂ ਨੇ ਬਾਰ੍ਹਾਂ ਰਸੂਲਾਂ ਨੂੰ ਆਖਿਆ।, “ਕੀ ਤੁਸੀਂ ਵੀ ਜਾਣਾ
ਚਾਹੁੰਦੇ ਹੋ?”
68ਸ਼ਮਊਨ ਪਤਰਸ ਨੇ ਉਸ ਨੂੰ ਆਖਿਆ, “ਪ੍ਰਭੂ! ਅਸੀਂ ਕਿਸ
ਕੋਲ ਜਾਈਏ? ਤੇਰੇ ਕੋਲ ਸ਼ਬਦ ਹਨ ਜੋ ਸਦੀਵੀ ਜੀਵਨ ਦਿੰਦੇ
ਹਨ। 69ਸਾਨੂੰ ਤੇਰੇ ਤੇ ਆਸਥਾ ਹੈ, ਅਸੀਂ ਜਾਣਦੇ ਹਾਂ ਕਿ ਤੂੰ
ਪਰਮੇਸ਼ੁਰ ਵੱਲੋਂ ਪਵਿੱਤਰ ਪੁਰਖ ਹੈਂ।”
70ਤਾਂ ਯਿਸੂ ਨੇ ਜਵਾਬ ਦਿੱਤਾ, “ਮੈਂ ਤੁਹਾਡੇ ਵਿੱਚੋਂ ਬਾਰ੍ਹਾਂ ਨੂੰ
ਚੁਣਿਆ ਹੈ ਪਰ ਤੁਹਾਡੇ ਵਿੱਚੋਂ ਇੱਕ ਜਣਾ ਸ਼ੈਤਾਨ ਹੈ।” 71ਯਿਸੂ
ਸ਼ਮਊਨ ਇਸਕਰਿਯੋਤੀ ਦੇ ਪੁੱਤਰ ਯਹੂਦਾ ਬਾਰੇ ਆਖ ਰਿਹਾ ਸੀ।
ਉਹ ਬਾਰ੍ਹਾਂ ਵਿੱਚੋਂ ਇੱਕ ਸੀ ਪਰ ਉਸਨੇ ਯਿਸੂ ਦੇ ਵਿਰੁੱਧ ਹੋ
ਜਾਣਾ ਸੀ।

### ਯਿਸੂ ਅਤੇ ਉਸਦੇ ਭਰਾ

7 ਇਸ ਤੋਂ ਬਾਅਦ ਯਿਸੂ ਨੇ ਗਲੀਲ ਦੇ ਪ੍ਰਾਂਤ ਵਿੱਚ ਯਾਤਰਾ
ਕੀਤੀ। ਉਹ ਯਹੂਦਿਯਾ ਵਿੱਚ ਯਾਤਰਾ ਨਹੀਂ ਸੀ ਕਰਨਾ
ਚਾਹੁੰਦਾ ਕਿਉਂ ਜੁ ਉਸ ਇਲਾਕੇ ਦੇ ਯਹੂਦੀ ਉਸ ਨੂੰ ਮਾਰਨਾ
ਚਾਹੁੰਦੇ ਸਨ। 2ਯਹੂਦੀਆਂ ਲਈ ਡੇਰਿਆਂ ਦੇ ਪੁਰਬ* ਦਾ ਸਮਾਂ
ਨੇੜੇ ਆ ਰਿਹਾ ਸੀ। 3ਇਸ ਲਈ ਯਿਸੂ ਦੇ ਭਰਾਵਾਂ ਨੇ ਉਸ ਨੂੰ
ਆਖਿਆ, “ਹੁਣ ਤੂੰ ਵਿਦਾ ਹੋ ਅਤੇ ਯਹੂਦਿਯਾ ਨੂੰ ਜਾ ਤਾਂ ਜੋ
ਜਿਹੜੇ ਕਰਿਸ਼ਮੇ ਤੂੰ ਕਰਦਾ ਹੈਂ ਉੱਥੇ ਤੇਰੇ ਚੇਲੇ ਵੇਖ ਸਕਣ।
4ਜੇਕਰ ਕੋਈ ਚਾਹੁੰਦਾ ਹੈ ਕਿ ਲੋਕ ਉਸ ਨੂੰ ਜਾਣਨ ਤਾਂ ਉਸ
ਮਨੁੱਖ ਨੂੰ ਲੋਕਾਂ ਕੋਲੋਂ ਕੁਝ ਛੁਪਾਉਣਾ ਨਹੀਂ ਚਾਹੀਦਾ। ਉਸ ਨੂੰ
ਅਪਣੇ ਆਪ ਨੂੰ ਦੁਨੀਆ ਨੂੰ ਵਿਖਾਉਣਾ ਚਾਹੀਦਾ ਹੈ। ਉਨ੍ਹਾਂ ਨੂੰ
ਵੀ ਵੇਖਣ ਦੇ ਜਿਹੜੇ ਅਨੋਖੇ ਕੰਮ ਤੂੰ ਕਰਦਾ ਹੈ।” 5ਯਿਸੂ ਦੇ
ਭਰਾਵਾਂ ਨੇ ਵੀ ਉਸ ਵਿੱਚ ਵਿਸ਼ਵਾਸ ਨਹੀਂ ਕੀਤਾ। 6ਯਿਸੂ ਨੇ
ਆਪਣੇ ਭਰਾਵਾਂ ਨੂੰ ਕਿਹਾ, “ਹਾਲੇ ਮੇਰੇ ਲਈ ਸਹੀ ਸਮਾਂ ਨਹੀਂ
ਆਇਆ ਹੈ ਪਰ ਤੁਹਾਡੇ ਲਈ ਕੋਈ ਵੀ ਸਮਾਂ ਠੀਕ ਹੈ। 7ਦੁਨੀਆਂ
ਤੁਹਾਡੇ ਨਾਲ ਨਫ਼ਰਤ ਨਹੀਂ ਕਰ ਸਕਦੀ। ਪਰ ਇਹ ਮੇਰੇ ਨਾਲ
ਨਫਰਤ ਕਰਦੀ ਹੈ। ਕਿਉਂਕਿ ਮੈਂ ਦੁਨੀਆਂ ਦੇ ਲੋਕਾਂ ਨੂੰ ਦੱਸਦਾ
ਹਾਂ ਕਿ ਉਹ ਭੈੜੇ ਕੰਮ ਕਰਦੇ ਹਨ। 8ਇਸ ਲਈ ਤਿਉਹਾਰ ਤੇ
ਤੁਸੀਂ ਜਾਵੋ। ਇਸ ਵਾਰ ਮੈਂ ਤਿਉਹਾਰ ਤੇ ਨਹੀਂ ਜਾਵਾਂਗਾ। ਮੇਰੇ
ਲਈ ਅਜੇ ਸਹੀ ਵਕਤ ਨਹੀਂ ਆਇਆ।” 9ਇਹ ਆਖਣ ਤੋਂ
ਬਾਅਦ ਯਿਸੂ ਗਲੀਲ ਵਿੱਚ ਹੀ ਠਹਿਰਿਆ। 10ਇਸ ਲਈ ਯਿਸੂ
ਦੇ ਭਰਾ ਤਿਉਹਾਰ ਤੇ ਚਲੇ ਗਏ। ਉਨ੍ਹਾਂ ਦੇ ਜਾਣ ਤੋਂ ਬਾਅਦ,
ਯਿਸੂ ਵੀ ਚਲਿਆ ਗਿਆ। ਪਰ ਉਹ ਲੋਕਾਂ ਸਾਮ੍ਹਣੇ ਨਹੀਂ ਸਗੋਂ
ਗੁਪਤ ਤੌਰ ਤੇ ਗਿਆ। 11ਉੱਥੇ ਯਹੂਦੀ ਤਿਉਹਾਰ ਦੇ ਇੱਕਠ
ਵਿੱਚ ਯਿਸੂ ਨੂੰ ਲੱਭਣ ਲੱਗੇ ਅਤੇ ਆਖਿਆ, “ਉਹ ਕਿਥੇ ਹੈ?”
12ਉੱਥੇ ਬੜੀ ਭੀੜ ਇਕੱਤਰ ਸੀ, ਕੁਝ ਲੋਕ ਆਪਸ ਵਿੱਚ
ਗੁਪਤ ਤੌਰ ਤੇ ਯਿਸੂ ਦੇ ਬਾਰੇ ਗੱਲਾਂ ਕਰ ਰਹੇ ਸਨ ਅਤੇ ਕੁਝ
ਆਖ ਰਹੇ ਸਨ, “ਉਹ ਇੱਕ ਚੰਗਾ ਮਨੁੱਖ ਹੈ।” ਕੁਝ ਨੇ ਕਿਹਾ,
“ਨਹੀਂ, ਉਹ ਲੋਕਾਂ ਨੂੰ ਗੁਮਰਾਹ ਕਰ ਰਿਹਾ ਹੈ।” 13ਪਰ ਇੰਨਾਂ
ਬਹਾਦੁਰ ਉਨ੍ਹਾਂ ਵਿੱਚ ਕੋਈ ਵੀ ਨਹੀਂ ਸੀ ਜੋ ਖੁਲੇਆਮ ਉਸ ਬਾਰੇ
ਗੱਲ ਕਰਦਾ ਕਿਉਂਕਿ ਲੋਕ ਯਹੂਦੀ ਆਗੂਆਂ ਤੋਂ ਸਹਿਮੇ ਹੋਏ
ਸਨ।

### ਯਿਸੂ ਦਾ ਯਰੂਸ਼ਲਮ ਵਿੱਚ ਉਪਦੇਸ਼

14ਤਕਰੀਬਨ ਅੱਧਾ ਕੁ ਤਿਉਹਾਰ ਸਮਾਪਤ ਹੋ ਚੁੱਕਾ ਸੀ।
ਯਿਸੂ ਮੰਦਰ ਅੰਦਰ ਗਿਆ ਅਤੇ ਉਸ ਥਾਂ ਤੇ ਉਪਦੇਸ਼ ਦੇਣਾ ਸ਼ੁਰੂ
ਕਰ ਦਿੱਤਾ। 15ਯਹੂਦੀ ਹੈਰਾਨ ਸਨ ਅਤੇ ਆਖਿਆ, “ਇਹ ਮਨੁੱਖ
ਕਦੇ ਵੀ ਪਾਠਸ਼ਾਲਾ ਨਹੀਂ ਗਿਆ। ਉਹ ਇਹ ਸਭ ਕਿਵੇਂ
ਸਿੱਖਿਆ?”
16ਯਿਸੂ ਨੇ ਜਵਾਬ ਦਿੱਤਾ, “ਜੋ ਉਪਦੇਸ਼ ਮੈਂ ਦਿੰਦਾ ਹਾਂ, ਮੇਰੇ
ਆਪਣੇ ਉਪਦੇਸ਼ ਨਹੀਂ ਹਨ, ਸਗੋਂ ਉਸ ਤੋਂ ਆਉਂਦੇ ਹਨ ਜਿਸ
ਨੇ ਮੈਨੂੰ ਭੇਜਿਆ ਹੈ। 17ਜੇਕਰ ਕੋਈ ਪਰਸੇਸ਼ੁਰ ਦੀ ਮਰਜ਼ੀ ਨੂੰ
ਪੂਰਾ ਕਰਨਾ ਚਾਹੁੰਦਾ ਹੈ ਤਾਂ ਉਹ ਇਨ੍ਹਾਂ ਉਪਦੇਸ਼ਾਂ ਬਾਰੇ ਸਮਝੇਗਾ
ਕਿ ਕੀ ਮੇਰੀਆਂ ਸਿੱਖਿਆਵਾਂ ਪਰਮੇਸ਼ੁਰ ਵੱਲੋਂ ਹਨ ਜਾਂ ਮੇਰੀਆਂ

**ਡੇਰਿਆਂ ਦਾ ਪੁਰਬ** ਹਰ ਸਾਲ ਇਹ ਖਾਸ ਹਫਤਾ। ਜਦੋਂ ਯਹੂਦੀ ਇਸ ਯਾਦ ਕਰਨ ਲਈ ਡੇਰਿਆਂ ਵਿੱਚ ਰਹਿੰਦੇ ਸਨ ਕਿ ਮੂਸਾ ਦੇ ਸਮੇਂ ਚ ਉਹ ਚਾਲੀ ਸਾਲ ਉਜਾੜ ਵਿੱਚ ਘੁੰਸਦੇ ਰਹੇ।

ਆਪਣੀਆਂ। 18ਕੋਈ ਵੀ ਜੋ ਆਪਣੇ ਵਿਚਾਰਾਂ ਦਾ ਪ੍ਰਚਾਰ ਕਰਦਾ
ਹੈ, ਆਪਣੇ ਆਪ ਨੂੰ ਮਸ਼ਹੂਰ ਕਰਨ ਲਈ ਕਰਦਾ ਹੈ। ਪਰ ਉਹ
ਇੱਕ ਜਿਹੜਾ, ਉਸ ਨੂੰ ਮਸ਼ਹੂਰ ਕਰਨ ਦੀ ਕੋਸ਼ਿਸ਼ ਕਰਦਾ ਹੈ
ਜਿਸ ਨੇ ਉਸ ਨੂੰ ਭੇਜਿਆ ਸੱਚਾ ਹੈ ਅਤੇ ਉਸ ਵਿੱਚ ਕੋਈ ਗਲਤੀ
ਨਹੀਂ ਹੈ। 19ਕੀ ਮੂਸਾ ਨੇ ਤੁਹਾਨੂੰ ਸ਼ਰ੍ਹਾ ਨਹੀਂ ਦਿੱਤੀ। ਪਰ ਤੁਹਾਡੇ
ਵਿੱਚੋਂ ਕੋਈ ਵੀ ਨੇਮ ਨੂੰ ਨਹੀਂ ਮੰਨਦਾ! ਤੁਸੀਂ ਮੈਨੂੰ ਮਾਰ ਸੁੱਟਣ
ਦੇ ਮਗਰ ਕਿਉਂ ਪਏ ਹੋਏ ਹੋ?” 20ਲੋਕਾਂ ਨੇ ਜਵਾਬ ਦਿੱਤਾ,
“ਤੇਰੇ ਅੰਦਰ ਭੂਤ ਹੈ ਜੋ ਤੈਨੂੰ ਮਾਰਨ ਦੀ ਕੋਸ਼ਿਸ਼ ਕਰ ਰਿਹਾ ਹੈ?”

21ਯਿਸੂ ਨੇ ਜਵਾਬ ਦਿੱਤਾ, “ਮੈਂ ਇੱਕ ਕਰਿਸ਼ਮਾ ਕੀਤਾ ਤੇ
ਤੁਸੀਂ ਸਾਰੇ ਹੈਰਾਨ ਹੋ। 22ਮੂਸਾ ਨੇ ਤੁਹਾਨੂੰ ਸੁੰਨਤ ਬਾਰੇ ਸ਼ਰ੍ਹਾ
ਦਿੱਤੀ। ਭਾਵੇਂ ਸੁੰਨਤ ਮੂਸਾ ਤੋਂ ਨਹੀਂ ਆਈ, ਇਹ ਸਾਡੇ ਪਿਉ
ਦਾਦਿਆਂ ਤੋਂ ਆਈ ਹੈ, ਜੋ ਮੂਸਾ ਤੋਂ ਪਹਿਲਾਂ ਸਨ। ਇਸ ਲਈ
ਕਈ ਵਾਰ ਤੁਸੀਂ ਸਬਤ ਦੇ ਦਿਨ ਵੀ ਸੁੰਨਤ ਕਰਦੇ ਹੋ। 23ਇਸ
ਲਈ ਸ਼ਰ੍ਹਾ ਦੀ ਪਾਲਣਾ ਲਈ ਕਿਸੇ ਵੀ ਵਿਅਕਤੀ ਦੀ ਸੁੰਨਤ,
ਸਬਤ ਦੇ ਦਿਨ ਵੀ, ਹੋ ਸਕਦੀ ਹੈ। ਤਾਂ ਫ਼ੇਰ ਤੁਸੀਂ ਗੁੱਸੇ ਕਿਉਂ
ਹੁੰਦੇ ਹੋ ਕਿ ਮੈਂ ਵਿਅਕਤੀ ਦੇ ਪੂਰੇ ਸ਼ਰੀਰ ਨੂੰ ਸਬਤ ਦੇ ਦਿਨ
ਚੰਗਾ ਕੀਤਾ ਹੈ? 24ਕਿਸੇ ਚੀਜ਼ ਦੇ ਬਾਹਰੀ ਆਕਾਰ ਤੋਂ ਨਿਰਣਾ
ਨਾ ਕਰੋ ਬਲਕਿ ਜੋ ਠੀਕ ਹੈ ਉਸ ਦੇ ਆਧਾਰ ਤੇ ਨਿਰਣਾ ਕਰੋ।”

### ਲੋਕ ਹੈਰਾਨ ਸਨ ਕਿ ਕੀ ਯਿਸੂ ਹੀ ਮਸੀਹ ਸੀ

25ਕੁਝ ਲੋਕ ਜੋ ਯਰੂਸ਼ਲਮ ਦੇ ਰਹਿਣ ਵਾਲੇ ਸਨ ਉਨ੍ਹਾਂ ਨੇ
ਕਿਹਾ, “ਇਹ ਉਹੀ ਮਨੁੱਖ ਹੋ ਸਕਦਾ ਹੈ ਜਿਸ ਨੂੰ ਆਗੂ ਮਾਰਨ
ਦੀ ਕੋਸ਼ਿਸ਼ ਕਰ ਰਹੇ ਹਨ।” 26ਪਰ ਉਹ ਖੁਲ੍ਹੇਆਮ ਉਪਦੇਸ਼ ਦੇ
ਰਿਹਾ ਹੈ ਅਤੇ ਉਸ ਨੂੰ ਕੋਈ ਉਪਦੇਸ਼ ਦੇਣ ਤੋਂ ਨਹੀਂ ਰੋਕ ਰਿਹਾ।
ਸੰਭਵ ਹੈ, ਕਿ ਆਗੂਆਂ ਨੇ ਉਸ ਨੂੰ ਮਸੀਹ ਮੰਨ ਲਿਆ ਹੋਵੇ।
27ਪਰ ਅਸੀਂ ਜਾਣਦੇ ਹਾਂ ਕਿ ਇਹ ਆਦਮੀ ਕਿਥੋਂ ਆਇਆ ਹੈ
ਪਰ ਜਦੋਂ ਅਸਲੀ ਮਸੀਹ ਆਵੇਗਾ ਤਾਂ ਕੋਈ ਨਹੀਂ ਜਾਣੇਗਾ ਕਿ
ਉਹ ਕਿੱਥੋਂ ਦਾ ਹੈ?”

28ਜਦੋਂ ਯਿਸੂ ਮੰਦਰ ਵਿੱਚ ਉਪਦੇਸ਼ ਦੇ ਰਿਹਾ ਸੀ, ਉਸ ਨੇ
ਆਖਿਆ, “ਤੁਸੀਂ ਮੈਨੂੰ ਜਾਣਦੇ ਹੋ ਅਤੇ ਤੁਸੀਂ ਇਹ ਵੀ ਜਾਣਦੇ
ਹੋ ਕਿ ਮੈਂ ਕਿੱਥੋ ਆਇਆ ਹਾਂ। ਪਰ ਮੈਂ ਇੱਥੇ ਆਪਣੇ ਅਧਿਕਾਰ
ਨਾਲ ਨਹੀਂ ਆਇਆ। ਮੈਂ ਉਸ ਵੱਲੋਂ ਭੇਜਿਆ ਗਿਆ ਹਾਂ ਜਿਹੜਾ
ਸੱਚਾ ਹੈ। ਪਰ ਤੁਸੀਂ ਉਸ ਨੂੰ ਨਹੀਂ ਜਾਣਦੇ। 29ਪਰ ਮੈਂ ਉਸ ਨੂੰ
ਜਾਣਦਾ ਹਾਂ, ਅਤੇ ਮੈਂ ਉਸ ਵੱਲੋਂ ਆਇਆ ਹਾਂ। ਉਹੀ ਹੈ ਜਿਸ ਨੇ
ਮੈਨੂੰ ਭੇਜਿਆ ਹੈ।”

30ਜਦੋਂ ਯਿਸੂ ਨੇ ਇਹ ਆਖਿਆ ਤਾਂ ਉਨ੍ਹਾਂ ਨੇ ਉਸ ਨੂੰ ਫ਼ੜਨ
ਦੀ ਕੋਸ਼ਿਸ਼ ਕੀਤੀ ਪਰ ਕੋਈ ਵੀ ਉਸ ਨੂੰ ਛੂਹ ਨਾ ਸਕਿਆ।
ਕਿਉਂ ਕਿ ਯਿਸੂ ਦੇ ਜਾਨੋਂ ਮਾਰੇ ਜਾਣ ਦਾ ਇਹ ਸਹੀ ਸਮਾਂ ਨਹੀਂ
ਸੀ। 31ਪਰ ਕਈਆਂ ਲੋਕਾਂ ਨੇ ਉਸ ਉੱਤੇ ਵਿਸ਼ਵਾਸ ਕੀਤਾ ਅਤੇ
ਆਖਿਆ, “ਅਸੀਂ ਮਸੀਹ ਦੇ ਆਉਣ ਦਾ ਇੰਤਜਾਰ ਕਰ ਰਹੇ
ਹਾਂ। ਕੀ ਜਦੋਂ ਉਹ ਆਵੇਗਾ ਤਾਂ ਇਸ ਆਦਮੀ ਤੋਂ ਵੀ ਵੱਧ
ਕਰਾਮਾਤਾਂ ਕਰੇਗਾ? ਇਸ ਲਈ ਇਹੀ ਮਸੀਹ ਹੋਣਾ ਚਾਹੀਦਾ
ਹੈ।”

### ਯਹੂਦੀਆਂ ਵਲੋਂ ਯਿਸੂ ਨੂੰ ਕੈਦ ਵਿੱਚ ਪਾਉਣ ਦੀ ਕੋਸ਼ਿਸ਼

32ਜਦੋਂ ਫ਼ਰੀਸੀਆਂ ਨੇ ਯਿਸੂ ਬਾਰੇ ਇਹ ਚਰਚਾਵਾਂ ਸੁਣੀਆਂ,
ਪ੍ਰਧਾਨ ਜਾਜਕਾਂ ਅਤੇ ਫ਼ਰੀਸੀਆਂ ਨੇ ਕੁਝ ਮੰਦਰ ਦੇ ਪਹਿਰੇਦਾਰਾਂ
ਨੂੰ ਉਸਨੂੰ ਗਿਰਫ਼ਤਾਰ ਕਰਨ ਲਈ ਭੇਜਿਆ। 33ਤਾਂ ਯਿਸੂ ਨੇ
ਕਿਹਾ, “ਹਾਂ, ਅਜੇ ਥੋੜਾ ਚਿਰ ਹੋਰ ਮੈਂ ਤੁਹਾਡੇ ਨਾਲ ਰਹਾਂਗਾ,
ਫਿਰ ਮੈਂ ਉਸ ਕੋਲ ਵਾਪਸ ਚਲਾ ਜਾਵਾਂਗਾ, ਜਿਸ ਨੇ ਮੈਨੂੰ ਇੱਥੇ
ਭੇਜਿਆ ਹੈ। 34ਤੁਸੀਂ ਮੈਨੂੰ ਲੱਭੋਂਗੇ ਪਰ ਲੱਭ ਨਾ ਸਕੋਂਗੇ ਕਿਉਂ
ਕਿ ਤੁਸੀਂ ਉੱਥੇ ਨਹੀਂ ਪਹੁੰਚ ਪਾਵੋਂਗਾ ਜਿੱਥੇ ਮੈਂ ਹਾਂ।”

35ਯਹੂਦੀਆਂ ਨੇ ਇੱਕ ਦੂਸਰੇ ਨੂੰ ਆਖਿਆ, “ਇਹ ਭਲਾ ਕਿੱਥੇ
ਚਲਾ ਜਾਵੇਗਾ ਜਿੱਥੇ ਕਿ ਅਸੀਂ ਇਸ ਨੂੰ ਲੱਭ ਨਹੀਂ ਸਕਦੇ? ਕੀ
ਇਹ ਉਨ੍ਹਾਂ ਯੂਨਾਨੀ ਸ਼ਹਿਰਾਂ ਵਿੱਚ ਜਾਵੇਗਾ ਜਿੱਥੇ ਸਾਡੇ ਲੋਕ
ਰਹਿੰਦੇ ਹਨ? ਕੀ ਉਹ ਉੱਥੇ ਯੂਨਾਨੀਆਂ ਨੂੰ ਉਪਦੇਸ਼ ਦੇਣ ਜਾ
ਰਿਹਾ ਹੈ? 36ਇਹ ਆਦਮੀ ਕਹਿੰਦਾ ਹੈ, ਤੁਸੀਂ ਮੈਨੂੰ ਲੱਭੋਂਗੇ ਪਰ
ਤੁਸੀਂ ਮੈਨੂੰ ਭਾਲ ਨਹੀਂ ਸਕੋਂਗੇ। ਅਤੇ ਤੁਸੀਂ ਉੱਥੇ ਪਹੁੰਚਣ ਦੇ
ਕਾਬਿਲ ਨਹੀਂ ਹੋਵੋਂਗੇ ਜਿੱਥੇ ਮੈਂ ਹਾਂ। ਇਸ ਦਾ ਕੀ ਮਤਲਬ
ਹੋਇਆ?”

### ਯਿਸੂ ਦੇ ਪਵਿੱਤਰ ਆਤਮਾ ਬਾਰੇ ਉਪਦੇਸ਼

37ਤਿਉਹਾਰ ਦਾ ਅੰਤਿਮ ਦਿਨ ਆਇਆ ਇਹ ਤਿਉਹਾਰ ਦਾ
ਸਭ ਤੋਂ ਖਾਸ ਦਿਨ ਸੀ। ਉਸ ਦਿਨ ਯਿਸੂ ਨੇ ਉੱਚੀ ਆਵਾਜ਼
ਵਿੱਚ ਖੜ੍ਹੋ ਕੇ ਆਖਿਆ, “ਜੇਕਰ ਕੋਈ ਪਿਆਸਾ ਹੈ ਤਾਂ ਉਸ ਨੂੰ
ਮੇਰੇ ਕੋਲ ਆਕੇ ਪੀਣ ਦਿਉ। 38ਇਹ ਪੋਥੀਆਂ ਵਿੱਚ ਲਿਖਿਆ ਹੈ
ਕਿ ਜੋ ਮੇਰੇ ਵਿੱਚ ਵਿਸ਼ਵਾਸ ਕਰੇਗਾ ਅਮ੍ਰਿਤ ਜਲ ਦੇ ਦਰਿਆ
ਉਸ ਦੇ ਦਿਲ ਵੱਲੋਂ ਵਹਿਣਗੇ।” 39ਯਿਸੂ ਪਵਿੱਤਰ ਆਤਮਾ
ਬਾਰੇ ਬੋਲ ਰਿਹਾ ਸੀ ਕਿ ਜੋ ਉਸ ਵਿੱਚ ਵਿਸ਼ਵਾਸ ਕਰਦੇ ਹਨ
ਉਹ ਉਸ ਨੂੰ ਪ੍ਰਾਪਤ ਕਰ ਸਕਣਗੇ। ਕਿਉਂ ਕਿ ਆਤਮਾ ਹਾਲੇ
ਨਹੀਂ ਦਿੱਤਾ ਗਿਆ ਸੀ, ਕਿਉਂ ਕਿ ਹਾਲੇ ਯਿਸੂ ਮਹਿਮਾ ਲਈ
ਉਭਾਰਿਆ ਨਹੀਂ ਸੀ ਗਿਆ।

### ਲੋਕਾਂ ਦਾ ਯਿਸੂ ਬਾਰੇ ਵਿਵਾਦ

40ਜੋ ਯਿਸੂ ਆਖ ਰਿਹਾ ਸੀ ਲੋਕਾਂ ਨੇ ਸੁਣਿਆ। ਕੁਝ ਇੱਕ ਨੇ
ਕਿਹਾ, “ਸੱਚ ਮੁਚ ਹੀ ਇਹ ਮਨੁੱਖ ਨਬੀ ਹੈ।”

41ਕੁਝ ਹੋਰਾਂ ਨੇ ਆਖਿਆ, “ਉਹ ਮਸੀਹ ਹੈ।”

ਕੁਝ ਹੋਰਨਾਂ ਨੇ ਆਖਿਆ, “ਮਸੀਹ ਗਲੀਲ ਵਿੱਚ ਨਹੀਂ
ਆਵੇਗਾ। 42ਇਹ ਪੋਥੀ ਵਿੱਚ ਲਿਖਿਆ ਹੋਇਆ ਹੈ ਕਿ ਮਸੀਹ
ਦਾਊਦ ਦੇ ਪਰਿਵਾਰ ਵਿੱਚੋਂ ਆਵੇਗਾ। ਅਤੇ ਬੈਤਲਹਮ ਦੀ ਨਗਰੀ
ਵਿੱਚੋਂ ਆਵੇਗਾ ਜਿੱਥੇ ਦਾਊਦ ਰਹਿੰਦਾ ਸੀ।” 43ਇਸ ਲਈ ਲੋਕਾਂ
ਦਾ ਯਿਸੂ ਬਾਰੇ ਆਪਸ ਵਿੱਚ ਮਤਭੇਦ ਸੀ। 44ਕੁਝ ਲੋਕ ਯਿਸੂ ਨੂੰ
ਗਿਰਫ਼ਤਾਰ ਕਰਨਾ ਚਾਹੁੰਦੇ ਸਨ, ਪਰ ਕਿਸੇ ਨੇ ਵੀ ਉਸ ਨੂੰ ਹੱਥ
ਨਾ ਪਾਇਆ।

### ਯਹੂਦੀ ਆਗੂਆਂ ਨੇ ਯਿਸੂ ਨੂੰ ਮੰਨਣ ਤੋਂ ਇਨਕਾਰ ਕੀਤਾ

45ਇਸ ਲਈ ਮੰਦਰ ਦੇ ਪਹਿਰੇਦਾਰ, ਫ਼ਰੀਸੀਆਂ ਅਤੇ ਪਰਧਾਨ
ਜਾਜਕਾਂ ਕੋਲ ਗਏ ਤਾਂ ਉਨ੍ਹਾਂ ਫ਼ਰੀਸੀਆਂ ਅਤੇ ਜਾਜਕਾਂ ਨੇ ਪੁੱਛਿਆ,

“ਤੁਸੀਂ ਯਿਸੂ ਨੂੰ ਗਿਰਫ਼ਤਾਰ ਕਰਕੇ ਆਪਣੇ ਨਾਲ ਕਿਉਂ ਨਹੀਂ
ਲਿਆਂਦਾ?”
46ਮੰਦਰ ਦੇ ਪੇਹਰੇਦਾਰਾਂ ਨੇ ਅੱਗੋਂ ਆਖਿਆ, “ਇਸ ਦੇ ਬਰਾਬਰ
ਦੇ ਕਦੇ ਕਿਸੇ ਹੋਰ ਮਨੁੱਖ ਨੇ ਬਚਨ ਨਹੀਂ ਕੀਤੇ ਹਨ।”
47ਫੇਰ ਫ਼ਰੀਸੀਆਂ ਨੇ ਆਖਿਆ, “ਕੀ ਇਸ ਦਾ ਭਾਵ ਇਹ ਹੈ
ਕਿ ਉਸ ਨੇ ਤੁਹਾਨੂੰ ਵੀ ਮੂਰਖ ਬਣਾਇਆ ਹੈ। 48ਕੀ ਕਿਸੇ ਵੀ
ਆਗੂ ਜਾਂ ਫ਼ਰੀਸੀ ਨੇ ਉਸ ਵਿੱਚ ਵਿਸ਼ਵਾਸ ਕੀਤਾ ਹੈ? ਨਹੀਂ!
49ਪਰ ਇਹ ਲੋਕ, ਜਿਨ੍ਹਾਂ ਨੂੰ ਸ਼ਰ੍ਹਾਂ ਦਾ ਨਹੀਂ ਪਤਾ, ਪਰਮੇਸ਼ੁਰ ਦੇ
ਸ਼ਰਾਪ ਹੇਠਾਂ ਹਨ।”
50ਉਸ ਨੇ ਉਨ੍ਹਾਂ ਨੂੰ ਆਖਿਆ, ਪਰ ਨਿਕੋਦਿਮੁਸ, ਜਿਸ ਨੇ
ਪਹਿਲਾਂ ਹੀ ਯਿਸੂ ਨਾਲ ਮੁਲਾਕਾਤ ਕੀਤੀ ਸੀ, ਉਨ੍ਹਾਂ ਵਿੱਚੋਂ ਇੱਕ
ਸੀ। 51ਕੀ ਸਾਡੀ ਸ਼ਰ੍ਹਾ ਕਿਸੇ ਨੂੰ, ਉਸ ਨੂੰ ਸੁਣੇ ਅਤੇ ਜਾਣੇ ਬਿਨਾ
ਦੋਸ਼ੀ ਠਹਿਰਾਉਂਦੀ ਹੈ ਕਿ ਉਸ ਨੇ ਕੀ ਕੀਤਾ ਹੈ?”
52ਯਹੂਦੀ ਆਗੂਆਂ ਨੇ ਆਖਿਆ, “ਕੀ ਤੂੰ ਵੀ ਗਲੀਲ ਵਿੱਚੋਂ
ਹੈ? ਪੋਥੀਆਂ ਪੜ੍ਹੋ ਫਿਰ ਤੁਸੀਂ ਵੇਖੋਂਗੇ ਕਿ ਕੋਈ ਨਬੀ ਗਲੀਲੀ ਤੋਂ
ਨਹੀਂ ਆਉਂਦਾ।”

---

(ਯੂਹੰਨਾ ਦੀਆਂ ਕੁਝ ਪੁਰਾਣੀਆਂ ਪੱਤ੍ਰੀਆਂ ਵਿੱਚ
ਤੁਕ *7:53 - 8 :11* ਨਹੀਂ ਹਨ।)

## ਇੱਕ ਔਰਤ ਬਦਕਾਰੀ ਕਰਦਿਆਂ ਫੜੀ ਗਈ

53ਸਾਰੇ ਯਹੂਦੀ ਆਗੂ ਉਥੋਂ ਆਪੋ-ਆਪਣੇ ਘਰ ਚਲੇ ਗਏ।
8 ਯਿਸੂ ਜ਼ੈਤੂਨ ਦੇ ਪਹਾੜ ਵੱਲ ਨੂੰ ਤੁਰ ਪਿਆ। 2ਸਵੇਰ-ਸਾਰ
ਯਿਸੂ ਮੰਦਰ ਨੂੰ ਮੁੜਿਆ ਅਤੇ ਸਾਰੇ ਲੋਕ ਯਿਸੂ ਕੋਲ ਆਏ
3ਯਿਸੂ ਉੱਥੇ ਬੈਠਿਆ ਅਤੇ ਉਨ੍ਹਾਂ ਨੂੰ ਉਪਦੇਸ਼ ਦਿੱਤਾ। ਨੇਮ ਦੇ
ਪ੍ਰਚਾਰਕ ਅਤੇ ਫ਼ਰੀਸੀ ਉੱਥੇ ਇੱਕ ਔਰਤ ਨੂੰ ਯਿਸੂ ਕੋਲ ਲੈ ਆਏ
ਜੋ ਕਿ ਬਦਕਾਰੀ ਕਰਦਿਆਂ ਫੜੀ ਗਈ ਸੀ। ਉਨ੍ਹਾਂ ਯਹੂਦੀਆਂ ਨੇ
ਉਸ ਔਰਤ ਨੂੰ ਲੋਕਾਂ ਸਾਮ੍ਹਣੇ ਖੜ੍ਹੇ ਹੋਣ ਲਈ ਮਾਜ਼ਬੂਰ ਕੀਤਾ।
4ਉਨ੍ਹਾਂ ਨੇ ਯਿਸੂ ਨੂੰ ਆਖਿਆ, “ਗੁਰੂ! ਇਹ ਔਰਤ ਉਦੋਂ ਫ਼ੜੀ
ਗਈ ਜਦੋਂ ਇਹ ਬਦਕਾਰੀ ਕਰ ਰਹੀ ਸੀ? 5ਸ਼ਰ੍ਹਾ ਵਿੱਚ, ਮੂਸਾ
ਨੇ ਹੁਕਮ ਦਿੱਤਾ ਹੈ ਕਿ ਅਜਿਹੀਆਂ ਔਰਤਾਂ ਨੂੰ ਪੱਥਰਾਂ ਨਾਲ ਮਾਰ
ਦੇਣਾ ਚਾਹੀਦਾ ਹੈ। ਸਾਨੂੰ ਦੱਸੋ ਸਾਨੂੰ ਕੀ ਕਰਨਾ ਚਾਹੀਦਾ?”
6ਯਹੂਦੀ ਉਸ ਨੂੰ ਚਲਾਕੀ ਨਾਲ ਫਸਾਉਣ ਲਈ ਇਹ ਸਵਾਲ
ਪੁੱਛ ਰਹੇ ਸਨ ਤਾਂ ਕਿ ਉਹ ਕੁਝ ਗ਼ਲਤ ਆਖੇ। ਉਹ ਉਸ ਦੇ
ਖ਼ਿਲਾਫ਼ ਕੋਈ ਦੋਸ਼ ਮੜ੍ਹਨਾ ਚਾਹੁੰਦੇ ਸਨ। ਪਰ ਯਿਸੂ ਥੱਲੇ ਝੁਕਿਆ
ਅਤੇ ਜ਼ਮੀਨ ਤੇ ਆਪਣੀ ਉਂਗਲ ਨਾਲ ਕੁਝ ਲਿਖਣ ਲੱਗ ਪਿਆ।
7ਯਹੂਦੀਆਂ ਨੇ ਲਗਾਤਾਰ ਉਸ ਨੂੰ ਇਹ ਸਵਾਲ ਪੁੱਛਿਆ ਤਾਂ
ਯਿਸੂ ਤਾਹਾਂ ਸਿੱਧਾ ਹੋਇਆ ਅਤੇ ਆਖਿਆ, “ਕੀ ਇਥੇ ਕੋਈ ਅਜਿਹਾ
ਮਨੁੱਖ ਹੈ ਜਿਸ ਨੇ ਕਦੇ ਕੋਈ ਪਾਪ ਨਹੀਂ ਕੀਤਾ ਉਹ ਮਨੁੱਖ ਇਸ
ਉੱਪਰ ਪਹਿਲਾ ਪੱਥਰ ਮਾਰ ਸਕਦਾ ਹੈ।” 8ਤਾਂ ਉਹ ਫੇਰ ਥੱਲੇ
ਝੁਕਿਆ ਅਤੇ ਧਰਾਤਲ ਤੇ ਕੁਝ ਲਿਖਣ ਲੱਗ ਪਿਆ।
9ਜੋ ਯਿਸੂ ਨੇ ਆਖਿਆ ਲੋਕਾਂ ਨੇ ਸੁਣਿਆ ਅਤੇ ਉਹ ਇੱਕ
ਇੱਕ ਕਰਕੇ ਵਿਦਾ ਹੋਣ ਲੱਗੇ। ਸਭ ਤੋਂ ਪਹਿਲਾਂ ਬਜ਼ੁਰਗ ਲੋਕ
ਗਏ ਫਿਰ ਹੋਰ ਸਾਰੇ ਲੋਕ ਵੀ ਵਿਦਾ ਹੋ ਗਏ। ਯਿਸੂ ਇਕੱਲਾ
ਉਸ ਔਰਤ ਨਾਲ ਬਚਿਆ ਜੋ ਕਿ ਉਸਦੇ ਸਾਮ੍ਹਣੇ ਖੜੀ ਸੀ।
10ਯਿਸੂ ਨੇ ਉਸ ਔਰਤ ਨੂੰ ਵੇਖਿਆ ਅਤੇ ਆਖਣ ਲੱਗਾ, “ਹੇ
ਔਰਤ, ਉਹ ਕਿੱਥੇ ਹਨ? ਕੀ ਕਿਸੇ ਨੇ ਵੀ ਤੈਨੂੰ ਦੋਸ਼ੀ ਕਰਾਰ
ਨਹੀਂ ਦਿੱਤਾ?” 11ਉਸ ਔਰਤ ਨੇ ਉੱਤਰ ਦਿੱਤਾ, “ਨਹੀਂ ਸ਼੍ਰੀ
ਮਾਨ ਜੀ! ਮੈਨੂੰ ਕਿਸੇ ਨੇ ਵੀ ਦੋਸ਼ੀ ਕਰਾਰ ਨਹੀਂ ਦਿੱਤਾ।”
ਫਿਰ ਯਿਸੂ ਨੇ ਆਖਿਆ, “ਤਾਂ ਮੈਂ ਵੀ ਤੇਰਾ ਦੋਸ਼ੀ ਹੋਣ ਦਾ
ਨਿਰਣਾ ਨਹੀਂ ਕਰਦਾ। ਹੁਣ ਤੂੰ ਜਾ ਸਕਦੀ ਹੈਂ ਪਰ ਭਵਿੱਖ
ਵਿੱਚ ਹੋਰ ਵਧੇਰੇ ਪਾਪ ਨਾ ਕਰੀਂ।”

---

## ਯਿਸੂ ਦੁਨੀਆਂ ਦਾ ਚਾਨਣ ਹੈ

12ਬਾਅਦ ਵਿੱਚ ਯਿਸੂ ਨੇ ਮੁੜ ਲੋਕਾਂ ਨਾਲ ਗੱਲ ਕੀਤੀ ਅਤੇ
ਕਿਹਾ, “ਮੈਂ ਦੁਨੀਆਂ ਦਾ ਚਾਨਣ ਹਾਂ। ਉਹ ਮਨੁੱਖ ਜੋ ਮੇਰਾ
ਅਨੁਸਰਣ ਕਰਦਾ, ਉਹ ਕਦੇ ਵੀ ਹਨੇਰਿਆਂ ਵਿੱਚ ਨਹੀਂ ਜੀਵੇਗਾ
ਸਗੋਂ ਉਸ ਕੋਲ ਜੀਵਨ ਦੀ ਰੋਸ਼ਨੀ ਹੋਵੇਗੀ।”
13ਪਰ ਫ਼ਰੀਸੀਆਂ ਨੇ ਯਿਸੂ ਨੂੰ ਕਿਹਾ, “ਜਦੋਂ ਤੂੰ ਆਪਣੇ-ਆਪ
ਬਾਰੇ ਇਹ ਗੱਲਾਂ ਆਖਦਾ ਹੈਂ ਤਾਂ ਸਿਰਫ ਤੂੰ ਹੀ ਹੈਂ, ਜੋ ਇਹ
ਆਖਦਾ ਕਿ ਇਹ ਸੱਚ ਹੈ, ਇਸ ਲਈ ਅਸੀਂ ਉਹ ਨਹੀਂ ਕਬੂਲ
ਸਕਦੇ ਜੋ ਤੂੰ ਆਖ ਰਿਹਾ ਹੈਂ।”
14ਯਿਸੂ ਨੇ ਜਵਾਬ ਦਿੱਤਾ, “ਹਾਂ ਮੈਂ ਆਪਣੇ ਆਪ ਬਾਰੇ
ਅਜਿਹੀਆਂ ਗੱਲਾਂ ਆਖ ਰਿਹਾ ਹਾਂ ਅਤੇ ਇਹ ਸੱਚ ਨੇ ਕਿਉਂਕਿ ਮੈਂ
ਜਾਣਦਾ ਹਾਂ ਕਿ ਮੈਂ ਕਿਥੋਂ ਆਇਆ ਹਾਂ ਅਤੇ ਕਿੱਥੇ ਜਾਵਾਂਗਾ।
ਪਰ ਤੁਸੀਂ ਨਹੀਂ ਜਾਣਦੇ ਕਿ ਮੈਂ ਕਿੱਥੋ ਆਇਆ ਹਾਂ ਤੇ ਕਿਥੇ
ਜਾਵਾਂਗਾ। 15ਤੁਸੀਂ ਲੋਕ ਮਾਨਵੀ ਦਰਜੇ ਦੇ ਆਧਾਰ ਤੇ ਮੇਰਾ
ਨਿਰਣਾ ਕਰਦੇ ਹੋ, ਪਰ ਮੈਂ ਕਿਸੇ ਦਾ ਨਿਰਣਾ ਨਹੀਂ ਕਰਦਾ।
16ਪਰ ਜੇ ਮੈਂ ਨਿਰਣਾ ਕਰਾਂ ਤਾਂ ਮੇਰਾ ਨਿਰਣਾ ਸੱਚਾ ਹੋਵੈਗਾ,
ਕਿਉਂ ਕਿ ਮੈਂ ਇੱਕਲਾ ਨਹੀਂ ਹਾਂ, ਪਿਤਾ ਜਿਸ ਨੇ ਮੈਨੂੰ ਭੇਜਿਆ
ਮੇਰੇ ਨਾਲ ਹੈ। 17ਤੁਹਾਡੀ ਸ਼ਰ੍ਹਾ ਵਿੱਚ ਵੀ ਇਹ ਲਿਖਿਆ ਹੋਇਆ
ਹੈ ਕਿ ਦੋ ਮਨੁੱਖਾਂ ਦੀ ਗਵਾਹੀ ਜਾਇਜ਼ ਹੈ। 18ਮੈਂ ਆਪਣੇ ਪੱਖ
ਉੱਤੇ ਗਵਾਹੀ ਦਿੰਦਾ ਹਾਂ ਅਤੇ ਮੇਰਾ ਪਿਤਾ, ਜਿਸ ਨੇ ਮੈਨੂੰ ਭੇਜਿਆ
ਹੈ, ਵੀ ਮੇਰੇ ਪੱਖ ਉੱਤੇ ਗਵਾਹੀ ਦਿੰਦਾ ਹੈ।”
19ਲੋਕਾਂ ਨੇ ਪੁੱਛਿਆ, “ਤੇਰਾ ਪਿਤਾ ਕਿੱਥੇ ਹੈ?” ਯਿਸੂ ਨੇ
ਆਖਿਆ, “ਤੁਸੀਂ ਮੈਨੂੰ ਜਾਂ ਮੇਰੇ ਪਿਤਾ ਨੂੰ ਨਹੀਂ ਜਾਣਦੇ। ਪਰ ਜੇ
ਤੁਸੀਂ ਮੈਨੂੰ ਜਾਣਦੇ ਹੁੰਦੇ ਤਾਂ ਤੁਸੀਂ ਮੇਰੇ ਪਿਤਾ ਨੂੰ ਵੀ ਜਾਣ
ਜਾਂਦੇ।” 20ਯਿਸੂ ਨੇ ਇਹ ਗੱਲਾਂ ਉਦੋਂ ਆਖੀਆਂ ਜਦੋਂ ਉਹ ਮੰਦਰ
ਦੇ ਇਲਾਕੇ ਵਿੱਚ ਉਪਦੇਸ਼ ਦੇ ਰਿਹਾ ਸੀ। ਜਦੋਂ ਉਹ ਚੜ੍ਹਾਵੇ ਦੀ
ਪੇਟੀ ਕੋਲ ਪ੍ਰਚਾਰ ਦੇ ਰਿਹਾ ਸੀ ਪਰ ਕਿਸੇ ਵੀ ਮਨੁੱਖ ਨੇ ਉਸ ਨੂੰ
ਗਿਰਫਤਾਰ ਨਹੀਂ ਕੀਤਾ ਕਿਉਂਕਿ ਅਜੇ ਯਿਸੂ ਦਾ ਸਹੀ ਵੇਲਾ
ਨਹੀਂ ਸੀ ਆਇਆ।

## ਯਹੂਦੀ ਯਿਸੂ ਨੂੰ ਨਹੀਂ ਸਮਝੇ

21ਯਿਸੂ ਨੇ ਫੇਰ ਲੋਕਾਂ ਨੂੰ ਆਖਿਆ, “ਮੈਂ ਤੁਹਾਨੂੰ ਛੱਡ ਦੇਵਾਂਗਾ
ਅਤੇ ਤੁਸੀਂ ਮੈਨੂੰ ਲੱਭੋਂਗੇ, ਪਰ ਤੁਸੀਂ ਆਪਣੇ ਪਾਪਾਂ ਵਿੱਚ ਮਰ

ਜਾਵੋਂਗੇ। ਤੁਸੀਂ ਉਸ ਜਗ੍ਹਾ ਨਹੀਂ ਆ ਸਕਦੇ, ਜਿਥੇ ਮੈਂ ਜਾ ਰਿਹਾ
ਹਾਂ।"

22ਫ਼ੇਰ ਯਹੂਦੀ ਆਪਸ ਵਿੱਚ ਬੋਲੇ, "ਕੀ ਯਿਸੂ ਆਪਣੇ ਆਪ
ਨੂੰ ਮਾਰ ਲਵੇਗਾ? ਕਿਉਂ ਜੋ ਉਸ ਨੇ ਆਖਿਆ ਹੈ, 'ਤੁਸੀਂ ਉਸ
ਜਗ੍ਹਾ ਨਹੀਂ ਆ ਸਕਦੇ ਜਿੱਥੇ ਮੈਂ ਜਾ ਰਿਹਾ ਹਾਂ। ਉੱਥੇ ਤੁਸੀਂ
ਨਹੀਂ ਪਹੁੰਚ ਸਕਦੇ।'"

23ਪਰ ਯਿਸੂ ਨੇ ਉਨ੍ਹਾਂ ਲੋਕਾਂ ਨੂੰ ਆਖਿਆ, "ਤੁਸੀਂ ਥੱਲਿਓਂ ਹੋ
ਪਰ ਮੈਂ ਉੱਪਰੋਂ ਹਾਂ। ਤੁਸੀਂ ਇਸ ਦੁਨੀਆਂ ਨਾਲ ਸਬੰਧਿਤ ਹੋ ਪਰ
ਮੈਂ ਇਸ ਦੁਨੀਆਂ ਨਾਲ ਸੰਬੰਧਿਤ ਨਹੀਂ ਹਾਂ। 24ਇਸ ਲਈ ਮੈਂ
ਤੁਹਾਨੂੰ ਆਖਿਆ ਸੀ ਕਿ ਤੁਸੀਂ ਆਪਣੇ ਪਾਪਾਂ ਸੰਗ ਮਰੋਗੇ। ਹਾਂ,
ਜੇਕਰ ਤੁਸੀਂ ਵਿਸ਼ਵਾਸ ਨਹੀਂ ਕਰੋਂਗੇ ਕਿ ਮੈਂ ਉਹ ਹਾਂ, ਤਾਂ ਤੁਸੀਂ
ਆਪਣੇ ਪਾਪਾਂ ਵਿੱਚ ਮਰ ਜਾਵੋਂਗੇ।"

25ਤਾਂ ਉਨ੍ਹਾਂ ਨੇ ਆਖਿਆ "ਤੂੰ ਕੌਣ ਹੈ?"

ਯਿਸੂ ਨੇ ਜਵਾਬ ਦਿੱਤਾ, "ਮੈਂ ਉਹੀ ਹਾਂ ਜੋ ਮੈਂ ਤੁਹਾਨੂੰ ਮੁਢੋਂ
ਕਹਿੰਦਾ ਆ ਰਿਹਾ ਹਾਂ। 26ਮੇਰੇ ਕੋਲ ਤੁਹਾਡੇ ਨਿਰਣੇ ਕਰਨ ਅਤੇ
ਬੋਲਣ ਲਈ ਬਹੁਤ ਸਾਰੀਆਂ ਗੱਲਾਂ ਹਨ। ਉਹ ਇੱਕ ਜਿਸ ਨੇ
ਮੈਨੂੰ ਭੇਜਿਆ, ਸੱਚ ਬੋਲਦਾ ਹੈ ਅਤੇ ਮੈਂ ਲੋਕਾਂ ਨੂੰ ਉਹ ਗੱਲਾਂ
ਦੱਸਦਾ ਹਾਂ ਜੋ ਮੈਂ ਉਸ ਤੋਂ ਸੁਣੀਆਂ ਹਨ।"

27ਲੋਕ ਉਹ ਨ ਸਮਝ ਸਕੇ ਕਿ ਯਿਸੂ ਉਨ੍ਹਾਂ ਨਾਲ ਪਿਤਾ ਬਾਰੇ
ਗੱਲ ਕਰ ਰਿਹਾ ਸੀ। 28ਤਾਂ ਯਿਸੂ ਨੇ ਲੋਕਾਂ ਨੂੰ ਆਖਿਆ, "ਜਦੋਂ
ਤੁਸੀਂ ਮਨੁੱਖ ਦੇ ਪੁੱਤਰ ਨੂੰ ਉੱਚਾ ਚੁੱਕੋਂਗੇ ਤਾਂ ਤੁਸੀਂ ਜਾਣ ਜਾਵੋਂਗੇ
ਕਿ ਮੈਂ ਉਹ ਹਾਂ। ਅਤੇ ਤੁਸੀਂ ਜਾਣ ਜਾਵੋਂਗੇ ਕਿ ਮੈਂ ਕੁਝ ਵੀ
ਆਪਣੇ ਅਧਿਕਾਰ ਨਾਲ ਨਹੀਂ ਕਰਦਾ। ਅਤੇ ਤੁਸੀਂ ਜਾਣ ਜਾਵੋਂਗੇ
ਕਿ ਮੈਂ ਉਹੀ ਬੋਲਦਾ ਹਾਂ ਜੋ ਕੁਝ ਮੇਰੇ ਪਿਤਾ ਨੇ ਮੈਨੂੰ ਸਿਖਾਇਆ
ਹੈ। 29ਉਹ ਜਿਸ ਨੇ ਮੈਨੂੰ ਭੇਜਿਆ ਮੇਰੇ ਨਾਲ ਹੈ। ਮੈਂ ਹਮੇਸ਼ਾ
ਉਹੀ ਕਰਦਾ ਹਾਂ ਜੋ ਉਹ ਪਸੰਦ ਕਰਦਾ ਹੈ, ਇਸ ਲਈ ਉਸ ਨੇ
ਮੈਨੂੰ ਇੱਕਲਾ ਨਹੀਂ ਛੱਡਿਆ।" 30ਜਦੋਂ ਯਿਸੂ ਅਜਿਹੀਆਂ ਗੱਲਾਂ
ਆਖ ਰਿਹਾ ਸੀ, ਤਾਂ ਬਹੁਤ ਲੋਕਾਂ ਨੇ ਉਸ ਵਿੱਚ ਵਿਸ਼ਵਾਸ ਕੀਤਾ।

## ਯਿਸੂ ਦਾ ਪਾਪ ਤੋਂ ਮੁਕਤੀ ਬਾਰੇ ਉਪਦੇਸ਼

31ਤਾਂ ਯਿਸੂ ਨੇ ਉਨ੍ਹਾਂ ਯਹੂਦੀਆਂ ਨੂੰ ਆਖਿਆ ਜੋ ਉਸ ਵਿੱਚ
ਨਿਹਚਾ ਰੱਖਦੇ ਸਨ, "ਜੇਕਰ ਤੁਸੀਂ ਮੇਰੇ ਉਪਦੇਸ਼ ਨੂੰ ਮੰਨੋਂਗੇ ਤਾਂ
ਤੁਸੀਂ ਮੇਰੇ ਅਸਲੀ ਚੇਲੇ ਹੋ। 32ਤੱਦ ਤੁਸੀਂ ਸੱਚ ਨੂੰ ਜਾਣ ਜਾਵੋਂਗੇ
ਅਤੇ ਉਹੀ ਸੱਚ ਤੁਹਾਨੂੰ ਮੁਕਤ ਕਰ ਦੇਵੇਗਾ।"

33ਯਹੂਦੀਆਂ ਨੇ ਜਵਾਬ ਦਿੱਤਾ, "ਅਸੀ ਅਬਰਾਹਾਮ ਦੀ ਅੰਸ਼
ਹਾਂ। ਅਸੀਂ ਕਦੇ ਵੀ ਕਿਸੇ ਦੇ ਸੇਵਕ ਨਹੀਂ ਰਹੇ ਫਿਰ ਤੂੰ ਕਿਉਂ
ਕਹਿੰਨਾਂ ਕਿ ਅਸੀਂ ਮੁਕਤ ਹੋ ਜਾਵਾਂਗੇ?"

34ਯਿਸੂ ਨੇ ਆਖਿਆ, "ਮੈਂ ਤੁਹਾਨੂੰ ਸੱਚ ਆਖਦਾ ਹਾਂ ਕਿ ਹਰੇਕ
ਉਹ, ਜਿਹੜਾ ਪਾਪ ਕਰਦਾ ਰਹਿੰਦਾ, ਉਹ ਪਾਪ ਦਾ ਗੁਲਾਮ ਹੈ।
35ਇੱਕ ਗੁਲਾਮ ਹਮੇਸ਼ਾ ਵਾਸਤੇ ਪਰਿਵਾਰ ਨਾਲ ਨਹੀਂ ਰਹਿੰਦਾ
ਪਰ ਇੱਕ ਪੁੱਤਰ ਹਮੇਸ਼ਾ ਪਰਿਵਾਰ ਨਾਲ ਰਹਿੰਦਾ ਹੈ। 36ਇਸ
ਲਈ ਜੇਕਰ ਤੁਹਾਨੂੰ ਪੁੱਤਰ ਆਜ਼ਾਦ ਕਰ ਦਿੰਦਾ ਹੈ ਤਾਂ ਤੁਸੀਂ
ਸੱਚ ਮੁੱਚ ਆਜ਼ਾਦ ਹੋ ਜਾਵੋਗੇ। 37ਮੈਂ ਜਾਣਦਾ ਹਾਂ ਕਿ ਤੁਸੀਂ
ਅਬਰਾਹਾਮ ਦੀ ਅੰਸ਼ ਹੋ। ਪਰ ਤੁਸੀਂ ਮੈਨੂੰ ਮਾਰਨਾ ਚਾਹੁੰਦੇ ਹੋ
ਕਿਉਂ ਕਿ ਤੁਸੀਂ ਮੇਰੇ ਉਪਦੇਸ਼ ਨੂੰ ਕਬੂਲਣ ਲਈ ਰਾਜ਼ੀ ਨਹੀਂ
ਹੋ। 38ਮੈਂ ਤੁਹਾਨੂੰ ਉਹੀ ਕੁਝ ਆਖ ਰਿਹਾ ਹਾਂ ਜੋ ਮੇਰੇ ਪਿਤਾ ਨੇ
ਮੈਨੂੰ ਦਰਸਾਇਆ ਹੈ। ਪਰ ਤੁਸੀਂ ਉਹ ਕੁਝ ਕਰਦੇ ਹੋ ਜੋ ਤੁਹਾਡੇ
ਪਿਤਾ ਨੇ ਤੁਹਾਨੂੰ ਕਰਨ ਵਾਸਤੇ ਕਿਹਾ ਹੈ।"

39ਯਹੂਦੀਆਂ ਨੇ ਕਿਹਾ, "ਸਾਡਾ ਪਿਤਾ ਅਬਰਾਹਾਮ ਹੈ।"

ਯਿਸੂ ਨੇ ਆਖਿਆ, "ਜੇਕਰ ਸੱਚ ਮੁੱਚ ਤੁਸੀਂ ਅਬਰਾਹਾਮ ਦੀ
ਅੰਸ਼ ਹੁੰਦੇ, ਤਾਂ ਤੁਸੀਂ ਉਹੀ ਕਰਨੀਆਂ ਕਰਦੇ ਜੋ ਅਬਰਾਹਾਮ ਨੇ
ਕੀਤੀਆਂ। 40ਮੈਂ ਉਹ ਹਾਂ ਜਿਸਨੇ ਤੁਹਾਨੂੰ ਸੱਚ ਦੱਸਿਆ, ਜਿਹੜਾ
ਮੈਂ ਪਰਮੇਸ਼ੁਰ ਤੋਂ ਸੁਣਿਆ, ਪਰ ਤੁਸੀਂ ਮੈਨੂੰ ਮਾਰ ਦੇਣਾ ਚਾਹੁੰਦੇ
ਹੋ। ਅਬਰਾਹਾਮ ਨੇ ਤਾਂ ਅਜਿਹਾ ਕੁਝ ਨਹੀਂ ਸੀ ਕੀਤਾ 41ਤੁਸੀਂ
ਉਵੇਂ ਦੀਆਂ ਗੱਲਾਂ ਕਰੋ ਜਿਵੇਂ ਦੀਆਂ ਤੁਹਾਡਾ ਪਿਤਾ ਕਰਦਾ
ਹੈ।"

ਪਰ ਯਹੂਦੀਆਂ ਨੇ ਕਿਹਾ, "ਅਸੀਂ ਉਨ੍ਹਾਂ ਬੱਚਿਆਂ ਵਾਂਗ ਨਹੀਂ
ਹਾਂ ਜਿਨ੍ਹਾਂ ਨੂੰ ਇਹ ਨਹੀਂ ਪਤਾ ਕਿ ਉਨ੍ਹਾਂ ਦਾ ਪਿਤਾ ਕੌਣ ਸੀ?
ਸਾਡਾ ਇੱਕ ਪਿਤਾ ਹੈ ਅਤੇ ਉਹ ਪਰਮੇਸ਼ੁਰ ਹੈ।"

42ਯਿਸੂ ਨੇ ਉਨ੍ਹਾਂ ਯਹੂਦੀਆਂ ਨੂੰ ਕਿਹਾ, "ਜੇਕਰ ਪਰਮੇਸ਼ੁਰ
ਤੁਹਾਡਾ ਪਿਤਾ ਹੁੰਦਾ ਤੁਸੀਂ ਮੈਨੂੰ ਪਿਆਰ ਕਰਦੇ ਕਿਉਂਕਿ ਮੈਂ
ਪਰਮੇਸ਼ੁਰ ਵੱਲੋਂ ਆਇਆ ਹਾਂ ਅਤੇ ਹੁਣ ਮੈਂ ਇੱਥੇ ਹਾਂ। ਮੈਂ ਆਪਣੀ
ਖੁਦ ਦੀ ਇੱਛਾ ਨਾਲ ਨਹੀਂ ਆਇਆ, ਮੈਨੂੰ ਪਰਮੇਸ਼ੁਰ ਨੇ ਹੀ
ਭੇਜਿਆ ਹੈ। 43ਤੁਹਾਨੂੰ ਜੋ ਮੈਂ ਕਹਿ ਰਿਹਾ ਹਾਂ ਕਿਉਂ ਸਮਝ ਨਹੀਂ
ਆ ਰਿਹਾ? ਕਿਉਂ ਕਿ ਤੁਸੀਂ ਮੇਰੇ ਉਪਦੇਸ਼ਾਂ ਨੂੰ ਸੁਨਣ ਲਈ
ਤਿਆਰ ਨਹੀਂ ਹੋ। 44ਤੁਹਾਡਾ ਪਿਤਾ ਸ਼ੈਤਾਨ ਹੈ ਅਤੇ ਤੁਸੀਂ ਉਸਦੀ
ਅੰਸ਼ ਹੋ ਤੇ ਸਿਰਫ ਉਹੀ ਕਰਨਾ ਚਾਹੁੰਦੇ ਹੋ ਜੋ ਉਸ ਨੂੰ ਪਸੰਦ ਹੈ।
ਸ਼ੈਤਾਨ ਸ਼ੁਰੂ ਤੋਂ ਹੀ ਹਤਿਆਰਾ ਹੈ ਉਹ ਸੱਚ ਦੇ ਵਿਰੁੱਧ ਹੈ। ਉਸ
ਵਿੱਚ ਕੋਈ ਸੱਚ ਨਹੀਂ। ਜਦ ਉਹ ਝੂਠ ਬੋਲਦਾ ਹੈ, ਉਹ ਆਪਣਾ
ਅਸਲੀ ਸਵਰੂਪ ਪ੍ਰਗਟਾਉਂਦਾ ਹੈ। ਹਾਂ! ਸ਼ੈਤਾਨ ਝੂਠਾ ਹੈ ਅਤੇ
ਉਹ ਝੂਠ ਦਾ ਪਿਤਾ ਹੈ। 45ਮੈਂ ਤੁਹਾਨੂੰ ਸੱਚ ਦੱਸ ਰਿਹਾ ਹਾਂ, ਇਸੇ
ਲਈ ਤੁਸੀਂ ਮੇਰਾ ਵਿਸ਼ਵਾਸ ਨਹੀਂ ਕਰਦੇ। 46ਕੀ ਤੁਹਾਡੇ ਵਿੱਚੋਂ
ਕੋਈ ਹੈ ਜੋ ਇਹ ਸਾਬਤ ਕਰ ਸਕੇ ਕਿ ਮੈਂ ਪਾਪ ਦਾ ਦੋਸ਼ੀ ਹਾਂ?
ਜੇਕਰ ਮੈਂ ਸੱਚ ਦੱਸ ਰਿਹਾ ਹਾਂ ਤੁਸੀਂ ਮੇਰਾ ਵਿਸ਼ਵਾਸ ਕਿਉਂ
ਨਹੀਂ ਕਰਦੇ? 47ਇੱਕ ਵਿਅਕਤੀ ਜਿਹੜਾ ਪਰਮੇਸ਼ੁਰ ਤੋਂ ਹੈ
ਪਰਮੇਸ਼ੁਰ ਦੇ ਸ਼ਬਦਾਂ ਨੂੰ ਕਬੂਲਦਾ ਹੈ ਪਰ ਤੁਸੀਂ ਸੁਨਣ ਤੋਂ
ਇਨਕਾਰ ਕਰਦੇ ਹੋ ਕਿਉਂ ਕਿ ਤੁਸੀਂ ਪਰਮੇਸ਼ੁਰ ਤੋਂ ਨਹੀਂ ਹੋ।"

## ਯਿਸੂ ਆਪਣੇ ਅਤੇ ਅਬਰਾਹਾਮ ਬਾਰੇ ਦੱਸਦਾ ਹੈ

48ਯਹੂਦੀਆਂ ਨੇ ਆਖਿਆ, "ਕੀ ਅਸੀਂ ਠੀਕ ਨਹੀਂ ਆਖਿਆ
ਕਿ ਤੂੰ ਇੱਕ ਸਾਮਰੀ ਹੈ ਅਤੇ ਤੇਰੇ ਅੰਦਰ ਇੱਕ ਭੂਤ ਪ੍ਰਵੇਸ਼ ਕਰ
ਗਿਆ ਹੈ।

49ਯਿਸੂ ਨੇ ਆਖਿਆ, "ਮੇਰੇ ਅੰਦਰ ਕੋਈ ਭੂਤ ਨਹੀਂ ਹੈ। ਮੈਂ
ਆਪਣੇ ਪਿਤਾ ਦਾ ਸਨਮਾਨ ਕਰਦਾ ਹਾਂ, ਪਰ ਤੁਸੀਂ ਮੇਰਾ ਨਿਰਾਦਰ
ਕਰਦੇ ਹੋ। 50ਮੈਂ ਆਪਣੇ-ਆਪ ਵਾਸਤੇ ਮਾਨ ਨਹੀਂ ਚਾਹੁੰਦਾ।
ਇੱਕ ਅਜਿਹਾ ਹੈ ਜੋ ਮੈਨੂੰ ਮਾਨ ਦੇਣਾ ਚਾਹੁੰਦਾ ਹੈ। ਉਹ ਮੁਨਸਫ
ਹੈ। 51ਮੈਂ ਤੁਹਾਨੂੰ ਸੱਚ ਦੱਸਦਾ ਹਾਂ ਜੇਕਰ ਕੋਈ ਵੀ ਮਨੁੱਖ ਮੇਰੇ
ਉਪਦੇਸ਼ ਤੇ ਚੱਲੇਗਾ ਉਹ ਕਦੇ ਵੀ ਨਹੀਂ ਮਰੇਗਾ।"

52ਯਹੂਦੀਆਂ ਨੇ ਯਿਸੂ ਨੂੰ ਆਖਿਆ, “ਹੁਣ ਅਸੀਂ ਜਾਣਦੇ ਹਾਂ
ਕਿ ਤੇਰੇ ਅੰਦਰ ਇੱਕ ਭੂਤ ਹੈ। ਇੱਥੋਂ ਤੱਕ ਕਿ ਅਬਰਾਹਾਮ ਅਤੇ
ਦੂਸਰੇ ਨਬੀ ਵੀ ਮਰ ਗਏ ਪਰ ਤੂੰ ਕਹਿੰਨਾ ਕਿ ਜੇਕਰ ਕੋਈ ਮੇਰੇ
ਉਪਦੇਸ਼ ਦਾ ਅਨੁਸਰਣ ਉਹ ਸਦੀਵੀ ਜੀਵਨ ਪਾਵੇਗਾ। ਉਹ
ਕਦੇ ਵੀ ਨਹੀਂ ਮਰੇਗਾ।’ 53ਕੀ ਤੂੰ ਸਾਡੇ ਪਿਤਾ ਅਬਰਾਹਾਮ ਤੋਂ
ਵੱਡਾ ਹੈਂ? ਅਬਰਾਹਾਮ ਅਤੇ ਨਬੀ ਮਰ ਗਏ ਤਾਂ ਤੂੰ ਭਲਾ ਆਪਣੇ
-ਆਪ ਨੂੰ ਕੀ ਸਮਝਦਾ ਹੈਂ?”

54ਯਿਸੂ ਨੇ ਜਵਾਬ ਦਿੱਤਾ, “ਜੇਕਰ ਮੈਂ ਆਪਣੇ-ਆਪ ਦਾ
ਸਤਿਕਾਰ ਚਾਹੁੰਦਾ ਹਾਂ, ਤਾਂ ਉਸ ਸਤਿਕਾਰ ਦੀ ਕੋਈ ਕੀਮਤ
ਨਹੀਂ। ਪਰ ਜਿਹੜਾ ਮੈਨੂੰ ਸਤਿਕਾਰਦਾ ਹੈ, ਮੇਰਾ ਪਿਤਾ ਹੈ। ਅਤੇ
ਤੁਸੀਂ ਕਹਿੰਦੇ ਹੋ ਕਿ ਉਹ ਸਾਡਾ ਪਰਮੇਸ਼ੁਰ ਹੈ। 55ਪਰ ਵਾਸਤਵ
ਵਿੱਚ ਤੁਸੀਂ ਉਸ ਨੂੰ ਨਹੀਂ ਜਾਣਦੇ ਪਰ ਮੈਂ ਉਸ ਨੂੰ ਜਾਣਦਾ
ਹਾਂ। ਜੇਕਰ ਮੈਂ ਇਹ ਕਹਾਂ ਕਿ ਮੈਂ ਉਸ ਨੂੰ ਨਹੀਂ ਜਾਣਦਾ ਤਾਂ ਮੈਂ
ਤੁਹਾਡੀ ਤਰ੍ਹਾਂ ਝੂਠਾ ਹੋਵਾਂਗਾ। ਪਰ ਮੈਂ ਉਸ ਨੂੰ ਜਾਣਦਾ ਹਾਂ ਅਤੇ
ਉਸ ਦੇ ਬਚਨਾਂ ਦੀ ਪਾਲਨਾ ਕਰਦਾ ਹਾਂ। 56ਤੁਹਾਡਾ ਪਿਤਾ
ਅਬਰਾਹਾਮ ਬੜਾ ਖੁਸ਼ ਸੀ ਕਿ ਉਹ ਮੇਰੇ ਆਉਣ ਦਾ ਦਿਨ
ਵੇਖੇਗਾ। ਉਸ ਨੇ ਇਸ ਨੂੰ ਵੇਖਿਆ ਅਤੇ ਬੜਾ ਖੁਸ਼ ਹੋਇਆ।”

57ਫਿਰ ਯਹੂਦੀਆਂ ਨੇ ਯਿਸੂ ਨੂੰ ਆਖਿਆ, “ਕੀ ਤੂੰ ਅਬਰਾਹਾਮ
ਨੂੰ ਵੇਖਿਆ ਹੈ? ਤੂੰ ਕਿਵੇਂ ਵੇਖਿਆ ਹੋ ਸਕਦਾ ਹੈ ਜਦ ਕਿ ਤੂੰ
ਪੰਜਾਹਾਂ ਵਰਿਆਂ ਦਾ ਵੀ ਨਹੀਂ।”

58ਯਿਸੂ ਨੇ ਆਖਿਆ, “ਮੈਂ ਤੁਹਾਨੂੰ ਸੱਚ ਦੱਸਦਾ ਹਾਂ। ਅਬਰਾਹਾਮ
ਦੇ ਜਨਮ ਤੋਂ ਪਹਿਲਾਂ, ਮੈਂ ਹਾਂ।” 59ਜਦੋਂ ਯਿਸੂ ਨੇ ਇਸ ਤਰ੍ਹਾਂ
ਆਖਿਆ, ਲੋਕਾਂ ਨੇ ਉਸ ਤੇ ਸੁੱਟਣ ਵਾਸਤੇ ਪੱਥਰ ਚੁੱਕੇ। ਪਰ
ਯਿਸੂ ਲੁਕ ਗਿਆ ਅਤੇ ਮੰਦਰ ਛੱਡ ਕੇ ਚਲਾ ਗਿਆ।

## ਯਿਸੂ ਨੇ ਜਨਮ ਤੋਂ ਅੰਨ੍ਹੇ ਨੂੰ ਰਾਜ਼ੀ ਕੀਤਾ

9 ਜਦੋਂ ਯਿਸੂ ਜਾ ਰਿਹਾ ਸੀ ਤਾਂ ਉਸ ਨੇ ਰਾਹ ਵਿੱਚ ਇੱਕ
ਅੰਨ੍ਹਾ ਆਦਮੀ ਵੇਖਿਆ। ਇਹ ਆਦਮੀ ਜਨਮ ਤੋਂ ਹੀ
ਅੰਨ੍ਹਾ ਸੀ। 2ਯਿਸੂ ਦੇ ਚੇਲਿਆਂ ਨੇ ਉਸ ਨੂੰ ਆਖਿਆ, “ਗੁਰੂ, ਇਹ
ਆਦਮੀ ਜਨਮ ਤੋਂ ਅੰਨ੍ਹਾ ਹੈ, ਪਰ ਕਿਸ ਦੇ ਪਾਪਾਂ ਦੁਆਰਾ ਉਹ
ਅੰਨ੍ਹਾ ਪੈਦਾ ਹੋਇਆ ਹੈ? ਉਸ ਦੇ ਆਪਣੇ ਪਾਪਾਂ ਕਾਰਣ ਜਾਂ
ਉਸਦੇ ਮਾਂ-ਬਾਪ ਦੇ ਪਾਪਾਂ ਕਾਰਣ?”

3ਯਿਸੂ ਨੇ ਆਖਿਆ “ਇਹ ਉਸ ਦੇ ਪਾਪਾਂ ਦਾ ਜਾਂ ਉਸ ਦੇ ਮਾਂ
ਬਾਪ ਦੇ ਪਾਪਾਂ ਦਾ ਨਤੀਜ਼ਾ ਨਹੀਂ ਹੈ। ਪਰ ਇਹ ਚੰਗਾ ਹੋਕੇ ਲੋਕਾਂ
ਨੂੰ ਪਰਮੇਸ਼ੁਰ ਦੀ ਸ਼ਕਤੀ ਵਿਖਾਉਣ ਵਾਸਤੇ ਅੰਨ੍ਹਾ ਪੈਦਾ ਹੋਇਆ
ਸੀ। 4ਸਾਨੂੰ ਉਸ ਪਰਮੇਸ਼ੁਰ ਦਾ ਕਾਰਜ , ਦਿਨ ਰਹਿੰਦਿਆਂ ਕਰਨਾ
ਚਾਹੀਦਾ ਹੈ, ਜਿਸ ਨੇ ਮੈਨੂੰ ਭੇਜਿਆ ਹੈ। ਕਿਉਂ ਕਿ ਫ਼ਿਰ ਰਾਤ ਹੋ
ਜਾਵੇਗੀ, ਅਤੇ ਕੋਈ ਵੀ ਰਾਤ ਵੇਲੇ ਕੰਮ ਨਹੀਂ ਕਰ ਸਕਦਾ।
5ਜਦ ਤੀਕ ਮੈਂ ਦੁਨੀਆ ਵਿੱਚ ਹਾਂ ਮੈਂ ਦੁਨੀਆਂ ਲਈ ਚਾਨਣ
ਹਾਂ।”

6ਇਹ ਕਹਿਣ ਤੋਂ ਬਾਅਦ, ਯਿਸੂ ਨੇ ਜ਼ਮੀਨ ਤੇ ਥੁੱਕਿਆ ਅਤੇ
ਇਸ ਨਾਲ ਥੋੜਾ ਚਿੱਕੜ ਕੀਤਾ ਅਤੇ ਉਹ ਚਿੱਕੜ ਅੰਨੇ ਮਨੁੱਖ
ਦੀ ਅੱਖ ਤੇ ਲੇਪਿਆ। 7ਯਿਸੂ ਨੇ ਉਸ ਮਨੁੱਖ ਨੂੰ ਆਖਿਆ, “ਜਾ
ਅਤੇ ਸਿਲੋਆਮ ਦੇ ਕੁੰਡ ਵਿੱਚ ਆਪਣੀਆਂ ਅੱਖਾਂ ਧੋ, ਸਿਲੋਆਮ
ਦਾ ਅਰਥ ਹੈ “ਭੇਜਿਆ ਹੋਇਆ।” ਇਸ ਲਈ ਉਹ ਕੁੰਡ ਤੇ
ਗਿਆ ਅਤੇ ਆਪਣੀਆਂ ਅੱਖਾਂ ਧੋਣ ਤੋਂ ਬਾਅਦ ਵਾਪਸ ਪਰਤਿਆ।
ਹੁਣ ਉਸ ਨੂੰ ਸਭ ਦਿਖਦਾ ਸੀ। 8ਜਿਨ੍ਹਾਂ ਲੋਕਾਂ ਨੇ ਇਸ ਨੂੰ ਭੀਖ
ਮੰਗਦਿਆਂ ਵੇਖਿਆ ਸੀ। ਅਤੇ ਉਸ ਦੇ ਗੁਆਂਢੀਆਂ ਨੇ ਕਿਹਾ,
“ਵੇਖੋ ਕੀ ਇਹ ਉਹੀ ਇੱਕ ਨਹੀਂ ਜਿਹੜਾ ਬੈਠ ਕੇ ਭੀਖ ਮੰਗਦਾ
ਹੁੰਦਾ ਸੀ।”

9ਕੁਝ ਲੋਕਾਂ ਨੇ ਕਿਹਾ, “ਹਾਂ ਉਹੀ ਹੈ।” ਪਰ ਦੂਜੇ ਲੋਕਾਂ ਨੇ
ਆਖਿਆ, “ਨਹੀਂ ਇਹ ਉਹ ਆਦਮੀ ਨਹੀਂ ਹੈ, ਇਹ ਉਸ ਦੇ
ਵਰਗਾ ਲੱਗਦਾ ਹੈ।”

ਪਰ ਉਸ ਆਦਮੀ ਨੇ ਆਖਿਆ, “ਮੈਂ ਉਹੀ ਆਦਮੀ ਹਾਂ।

10ਲੋਕਾਂ ਨੇ ਪੁਛਿਆ, “ਇਹ ਕਿਵੇਂ ਹੋਇਆ? ਤੈਨੂੰ ਤੇਰੀ ਦ੍ਰਿਸ਼ਟੀ
ਕਿਵੇਂ ਪ੍ਰਾਪਤ ਹੋਈ?”

11ਆਦਮੀ ਨੇ ਉੱਤਰ ਦਿੱਤਾ, “ਯਿਸੂ ਨਾਮੀਂ ਆਦਮੀ ਨੇ ਕੁਝ
ਚਿੱਕੜ ਬਣਾਇਆ ਤੇ ਮੇਰੀਆਂ ਅੱਖਾਂ ਉੱਤੇ ਪਾ ਦਿੱਤਾ। ਉਸ ਨੇ
ਮੈਨੂੰ ਸਿਲੋਮਾਨ ਕੁੰਡ ਤੇ ਧੋਣ ਵਾਸਤੇ ਜਾਣ ਲਈ ਕਿਹਾ। ਜਦ ਮੈਂ
ਸਿਲੋਮਾਨ ਕੁੰਡ ਤੇ ਗਿਆ ਅਤੇ ਅੱਖਾਂ ਧੋਤੀਆਂ ਤਾਂ ਮੈਂ ਵੇਖਣ ਯੋਗ
ਸੀ।” 12ਲੋਕਾਂ ਨੇ ਉਸ ਨੂੰ ਆਖਿਆ “ਉਹ ਕਿਥੇ ਹੈ?

ਮਨੁੱਖ ਨੇ ਜਵਾਬ ਦਿੱਤਾ, “ਮੈਂ ਨਹੀਂ ਜਾਣਦਾ।”

## ਯਹੂਦੀਆਂ ਨੇ ਯਿਸੂ ਦੇ ਰਾਜ਼ੀ ਕੀਤੇ ਮਨੁੱਖ ਨੂੰ ਸਵਾਲ ਪੁੱਛੇ

13ਤੱਦ ਲੋਕ ਉਸ ਆਦਮੀ ਨੂੰ, “ਫ਼ਰੀਸੀਆਂ ਕੋਲ ਲਿਆਏ, ਜੋ
ਪਹਿਲਾਂ ਅੰਨ੍ਹਾਂ ਸੀ। 14ਯਿਸੂ ਨੇ ਗਾਰਾ ਬਣਾ ਕੇ ਉਸ ਆਦਮੀ
ਦੀਆਂ ਅੱਖਾਂ ਨੂੰ ਸਬਤ ਦੇ ਦਿਨ ਚੰਗਾ ਕੀਤਾ ਸੀ।”

15ਤਾਂ ਇਸ ਵਾਰੀ ਫ਼ਰੀਸੀਆਂ ਨੇ ਉਸ ਮਨੁੱਖ ਨੂੰ ਪੁੱਛਿਆ,
“ਤੈਨੂੰ ਆਪਣੀ ਦ੍ਰਿਸ਼ਟੀ ਕਿਵੇਂ ਮਿਲੀ?”

ਮਨੁੱਖ ਨੇ ਉੱਤਰ ਦਿੱਤਾ, “ਉਸ ਨੇ ਮੇਰੀਆਂ ਅੱਖਾਂ ਤੇ ਚਿੱਕੜ
ਲਾਇਆ, ਮੈਂ ਅੱਖਾਂ ਧੋਤੀਆਂ ਅਤੇ ਹੁਣ ਮੈਂ ਦੇਖ ਸਕਦਾ ਹਾਂ।”

16ਕੁਝ ਫ਼ਰੀਸੀਆਂ ਨੇ ਆਖਿਆ, “ਇਹ ਮਨੁੱਖ ਪਰਮੇਸ਼ੁਰ ਵੱਲੋਂ
ਨਹੀਂ ਹੈ ਕਿਉਂ ਕਿ ਇਹ ਸਬਤ ਦੇ ਦਿਨ ਦੇ ਨੇਮ ਨੂੰ ਵੀ ਨਹੀਂ
ਰਖ ਰਿਹਾ। ਇਸ ਲਈ ਉਹ ਪਰਮੇਸ਼ੁਰ ਵੱਲੋਂ ਨਹੀਂ ਹੈ।”

ਕੁਝ ਇੱਕ ਹੋਰ ਲੋਕਾਂ ਨੇ ਆਖਿਆ, “ਕੀ ਇੱਕ ਪਾਪੀ ਆਦਮੀ
ਅਜਿਹੇ ਕਰਿਸ਼ਮੇ ਕਰ ਸਕਦਾ ਹੈ।” ਯਹੂਦੀ ਇਸ ਗੱਲ ਉੱਪਰ
ਆਪਸ ਵਿੱਚ ਸਹਿਮਤ ਨਾ ਹੋਏ।

17ਯਹੂਦੀਆਂ ਦੇ ਆਗੂਆਂ ਨੇ ਉਸ ਆਦਮੀ ਨੂੰ ਦੁਬਾਰਾ ਪੁਛਿਆ,
“ਉਹ ਮਨੁੱਖ ਜਿਸ ਨੇ ਤੈਨੂੰ ਰਾਜ਼ੀ ਕੀਤਾ, ਜਿਸ ਕਰਕੇ ਹੁਣ ਤੂੰ
ਵੇਖ ਸਕਦਾ ਹੈ। ਤੂੰ ਉਸ ਆਦਮੀ ਬਾਰੇ ਕੀ ਆਖਦਾ ਹੈ?”

ਉਸ ਆਦਮੀ ਨੇ ਕਿਹਾ, “ਉਹ ਇੱਕ ਨਬੀ ਹੈ।” 18ਜਦੋਂ ਤੱਕ
ਉਸ ਦੇ ਮਾਪਿਆਂ ਨੂੰ ਨਹੀਂ ਸੱਦਿਆ ਯਹੂਦੀਆਂ ਨੇ ਇਹ ਵਿਸ਼ਵਾਸ਼
ਨਹੀਂ ਕੀਤਾ ਕਿ ਉਹ ਆਦਮੀ ਅੰਨ੍ਹਾ ਸੀ ਅਤੇ ਰਾਜੀ ਕੀਤਾ ਗਿਆ
ਸੀ। 19ਯਹੂਦੀਆ ਨੇ ਉਸਦੇ ਮਾਂ-ਬਾਪ ਨੂੰ ਪੁਛਿਆ, “ਕੀ ਇਹ
ਮਨੁੱਖ ਤੁਹਾਡਾ ਪੁੱਤਰ ਹੈ? ਤੁਸੀਂ ਆਖਦੇ ਹੋ ਕਿ ਇਹ ਅੰਨ੍ਹਾ
ਜਨਮਿਆਂ ਸੀ ਤਾਂ ਇਹ ਹੁਣ ਕਿਵੇਂ ਵੇਖ ਸਕਦਾ ਹੈ?”

20ਉਸ ਦੇ ਮਾਪਿਆਂ ਨੇ ਆਖਿਆ, “ਅਸੀਂ ਜਾਣਦੇ ਹਾਂ ਕਿ
ਇਹ ਸਾਡਾ ਪੁੱਤਰ ਹੈ ਅਤੇ ਜਦੋਂ ਇਹ ਜਨਮਿਆ ਸੀ ਤਾਂ ਅੰਨ੍ਹਾ

ਸੀ। 21ਪਰ ਸਾਨੂੰ ਇਹ ਨਹੀਂ ਪਤਾ ਕਿ ਹੁਣ ਇਸ ਨੂੰ ਕਿਵੇਂ
ਦਿਸਦਾ ਹੈ। ਅਸੀਂ ਨਹੀਂ ਜਾਣਦੇ ਕਿ ਉਸ ਦੀਆਂ ਅੱਖਾਂ ਕਿਸ ਨੇ
ਚੰਗੀਆਂ ਕੀਤੀਆਂ ਹਨ। ਤੁਸੀਂ ਉਸ ਨੂੰ ਪੁੱਛੋ। ਉਹ ਬੱਚਾ ਨਹੀਂ
ਵੱਡਾ ਹੈ ਅਤੇ ਉਹ ਆਪਣੇ ਬਾਰੇ ਤੁਹਾਡੇ ਸਵਾਲਾਂ ਦੇ ਜਵਾਬ ਦੇ
ਸਕਦਾ ਹੈ।” 22ਉਸਦੇ ਮਾਪਿਆ ਨੇ ਇਹ ਇਸ ਲਈ ਆਖਿਆ,
ਕਿਉਂ ਕਿ ਉਹ ਯਹੂਦੀ ਆਗੂਆਂ ਤੋਂ ਡਰਦੇ ਸਨ। ਯਹੂਦੀ ਆਗੂਆਂ
ਨੇ ਪਹਿਲਾਂ ਹੀ ਫ਼ੈਸਲਾ ਕਰ ਲਿਆ ਸੀ ਕਿ ਉਹ ਉਸ ਮਨੁੱਖ ਨੂੰ
ਪ੍ਰਾਰਥਨਾ ਸਥਾਨ ਵਿੱਚੋਂ ਕੱਢ ਦੇਣਗੇ ਜੋ ਇਹ ਆਖੇਗਾ ਕਿ ਯਿਸੂ
ਮਸੀਹ ਹੈ। 23ਇਸੇ ਲਈ ਉਸਦੇ ਮਾਪਿਆਂ ਨੇ ਆਖਿਆ, “ਉਹ
ਕਾਫ਼ੀ ਸਿਆਣਾ ਹੈ, ਉਸ ਨੂੰ ਹੀ ਪੁੱਛ ਲਵੋ।”

24ਯਹੂਦੀ ਆਗੂਆਂ ਨੇ ਉਸ ਆਦਮੀ ਨੂੰ, ਜੋ ਪਹਿਲਾਂ ਅੰਨ੍ਹਾ
ਸੀ, ਦੂਜੀ ਵਾਰੀ ਬੁਲਾਇਆ ਅਤੇ ਆਖਿਆ, “ਤੂੰ ਪਰਮੇਸ਼ੁਰ ਦੇ
ਸਾਮ੍ਹਣੇ ਸੱਚ ਬੋਲ ਅਸੀਂ ਜਾਣਦੇ ਹਾਂ ਕਿ ਉਹ ਮਨੁੱਖ (ਯਿਸੂ)
ਪਾਪੀ ਹੈ।”

25ਉਸ ਮਨੁੱਖ ਨੇ ਆਖਿਆ, “ਮੈਂ ਨਹੀਂ ਜਾਣਦਾ ਕਿ ਉਹ
ਪਾਪੀ ਹੈ ਜਾਂ ਨਹੀਂ। ਮੈਂ ਸਿਰਫ ਇੱਕ ਹੀ ਗੱਲ ਜਾਣਦਾ ਹਾਂ ਕਿ
ਮੈਂ ਅੰਨ੍ਹਾ ਸੀ ਅਤੇ ਹੁਣ ਮੈਂ ਵੇਖ ਸਕਦਾ ਹਾਂ।”

26ਯਹੂਦੀਆਂ ਦੇ ਆਗੂਆਂ ਨੇ ਆਖਿਆ, “ਉਸ ਨੇ ਤੈਨੂੰ ਕੀ
ਕੀਤਾ? ਉਸ ਨੇ ਕਿਵੇਂ ਤੇਰੀਆਂ ਅੱਖਾਂ ਚੰਗੀਆਂ ਕੀਤੀਆਂ?”

27ਮਨੁੱਖ ਨੇ ਆਖਿਆ “ਮੈਂ ਤੁਹਾਨੂੰ ਪਹਿਲਾਂ ਵੀ ਆਖਿਆ ਪਰ
ਤੁਸੀਂ ਨਹੀਂ ਸੁਣਿਆ। ਤੁਸੀਂ ਉਹੀ ਗੱਲ ਫੇਰ ਤੋਂ ਸੁਨਣੀ ਕਿਉਂ
ਪਸੰਦ ਕਰਦੇ ਹੋ? ਕੀ ਤੁਸੀਂ ਵੀ ਉਸ ਦੇ ਚੇਲੇ ਬਣਨਾ ਚਾਹੁੰਦੇ
ਹੋ?” 28ਯਹੂਦੀਆਂ ਦੇ ਆਗੂ ਬੜੇ ਕਰੋਧ ਵਿੱਚ ਆਏ ਤੇ ਫਿਰ
ਉਸ ਆਦਮੀ ਨੂੰ ਬੜਾ ਬੁਰਾ ਭਲਾ ਕਿਹਾ ਅਤੇ ਆਖਿਆ, “ਤੂੰ
ਉਸ ਆਦਮੀ ਦਾ ਚੇਲਾ ਹੈ। ਤੇ ਅਸੀਂ ਮੂਸਾ ਦੇ ਚੇਲੇ ਹਾਂ। 29ਅਸੀਂ
ਜਾਣਦੇ ਹਾਂ ਕਿ ਪਰਮੇਸ਼ੁਰ ਨੇ ਮੂਸਾ ਨਾਲ ਗੱਲ ਕੀਤੀ ਸੀ, ਪਰ
ਇਸ ਆਦਮੀ ਬਾਰੇ, ਅਸੀਂ ਨਹੀਂ ਜਾਣਦੇ ਕਿ ਉਹ ਕਿੱਥੋਂ ਆਇਆ
ਹੈ।”

30ਉਸ ਮਨੁੱਖ ਨੇ ਕਿਹਾ, “ਇਹ ਬੜੀ ਅਜੀਬ ਗੱਲ ਹੈ। ਤੁਸੀਂ
ਨਹੀਂ ਜਾਣਦੇ ਕਿ ਯਿਸੂ ਕਿੱਥੋਂ ਆਇਆ ਹੈ। ਪਰ ਇਸਨੇ ਮੇਰੀਆਂ
ਅੱਖਾਂ ਰਾਜੀ ਕੀਤੀਆਂ ਹਨ। 31ਅਸੀਂ ਸਭ ਜਾਣਦੇ ਹਾਂ ਕਿ ਪਰਮੇਸ਼ੁਰ
ਪਾਪੀਆਂ ਦੀ ਨਹੀਂ ਸੁਣਦਾ। ਪਰ ਪਰਮੇਸ਼ੁਰ ਉਸ ਵਿਅਕਤੀ ਨੂੰ
ਸੁਣਦਾ ਹੈ ਜੋ ਸ਼ਰਧਾਲੂ ਹੈ ਅਤੇ ਉਸ ਦੇ ਹੁਕਮਾਂ ਦਾ ਆਗਿਆਕਾਰੀ
ਹੈ। 32ਇਹ ਪਹਿਲੀ ਵਾਰ ਹੈ ਕਿ ਕਿਸੇ ਨੇ ਅੰਨ੍ਹੇ ਜਨਮੇ ਆਦਮੀ
ਦੀਆਂ ਅੱਖਾਂ ਚੰਗੀਆਂ ਕੀਤੀਆਂ ਹੋਣ। 33ਇਹ ਮਨੁੱਖ ਜ਼ਰੂਰ
ਪਰਮੇਸ਼ੁਰ ਵੱਲੋਂ ਹੋਵੇਗਾ। ਜੇਕਰ ਉਹ ਪਰਮੇਸ਼ੁਰ ਵੱਲੋਂ ਨਹੀਂ
ਆਇਆ, ਤਾਂ ਉਹ ਅਜਿਹੀ ਗੱਲ ਕਰਨ ਯੋਗ ਨਾ ਹੁੰਦਾ।”

34ਯਹੂਦੀਆਂ ਦੇ ਆਗੂਆਂ ਨੇ ਜਵਾਬ ਦਿੱਤਾ, “ਤੂੰ ਪਾਪਾਂ ਵਿੱਚ
ਜੰਮਿਆਂ ਸੀ। ਕੀ ਤੂੰ ਸਾਨੂੰ ਸਿਖਾਉਣ ਦੀ ਕੋਸ਼ਿਸ਼ ਕਰ ਰਿਹਾ
ਹੈਂ?” ਫਿਰ ਉਨ੍ਹਾਂ ਨੇ ਉਸ ਨੂੰ ਚਲੇ ਜਾਣ ਲਈ ਕਿਹਾ।

### ਆਤਮਕ ਅੰਨ੍ਹਾਪਨ

35ਜਦੋਂ ਯਿਸੂ ਨੂੰ ਪਤਾ ਲੱਗਾ ਕਿ ਉਨ੍ਹਾਂ ਨੇ ਉਸ ਆਦਮੀ ਨੂੰ
ਇੱਥੋਂ ਜਾਣ ਨੂੰ ਕਿਹਾ ਹੈ ਤਾਂ ਯਿਸੂ ਨੇ ਉਸ ਆਦਮੀ ਨੂੰ ਲੱਭ ਕੇ
ਪੁੱਛਿਆ, “ਕੀ ਤੂੰ ਮਨੁੱਖ ਦੇ ਪੁੱਤਰ ਦਾ ਵਿਸ਼ਵਾਸ ਕਰਦਾ ਹੈ?”
36ਮਨੁੱਖ ਨੇ ਕਿਹਾ, “ਹੇ ਪ੍ਰਭੂ, ਮਨੁੱਖ ਦਾ ਪੁੱਤਰ ਕੌਣ ਹੈ? ਮੈਨੂੰ
ਦੱਸੋਂ ਤਾਂ ਜੋ ਮੈਂ ਉਸ ਵਿੱਚ ਵਿਸ਼ਵਾਸ ਕਰ ਸਕਾਂ।”

37ਯਿਸੂ ਨੇ ਉਸ ਨੂੰ ਆਖਿਆ, “ਤੂੰ ਉਸ ਨੂੰ ਪਹਿਲਾਂ ਹੀ ਵੇਖਿਆ
ਹੈ, ਉਹ ਮਨੁੱਖ ਦਾ ਪੁੱਤਰ ਹੈ ਜੋ ਹੁਣ ਤੇਰੇ ਨਾਲ ਗੱਲਾਂ ਕਰ
ਰਿਹਾ ਹੈ।”

38ਮਨੁੱਖ ਨੇ ਆਖਿਆ, “ਪ੍ਰਭੂ ! ਮੈਂ ਨਿਹਚਾ ਕਰਦਾ ਹਾਂ। ਤਾਂ
ਉਸ ਆਦਮੀ ਨੇ ਝੁਕ ਕੇ ਯਿਸੂ ਨੂੰ ਮੱਥਾ ਟੇਕਿਆ।”

39ਯਿਸੂ ਨੇ ਆਖਿਆ, “ਮੈਂ ਇਸ ਦੁਨੀਆਂ ਤੇ ਨਿਰਣਾ ਕਰਨ
ਲਈ ਆਇਆ ਹਾਂ। ਮੈਂ ਇਸ ਜਗਤ ਤੇ ਇਸ ਲਈ ਆਇਆ ਤਾਂ
ਜੋ ਅੰਨ੍ਹੇ ਵੇਖ ਸਕਣ ਅਤੇ ਉਹ ਜਿਹੜੇ ਸੋਚਦੇ ਹਨ ਕਿ ਉਹ ਵੇਖ
ਸਕਦੇ ਹਨ ਅੰਨੇ ਹੋ ਜਾਣ।”

40ਕੁਝ ਫ਼ਰੀਸੀਆਂ ਨੇ ਜੋ ਯਿਸੂ ਦੇ ਨੇੜੇ ਖੜੇ ਸਨ, ਇਹ ਸੁਣਿਆਂ
ਅਤੇ ਆਖਿਆ, “ਕੀ! ਤੇਰਾ ਮਤਲਬ ਇਹ ਹੈ ਕਿ ਅਸੀਂ ਵੀ
ਅੰਨੇ ਹਾਂ?”

41ਯਿਸੂ ਨੇ ਆਖਿਆ, “ਜੇਕਰ ਤੁਸੀਂ ਸੱਚਮੁੱਚ ਅੰਨ੍ਹੇ ਹੁੰਦੇ, ਤਾਂ
ਤੁਸੀਂ ਪਾਪ ਦੇ ਦੋਸ਼ੀ ਨਾ ਹੁੰਦੇ। ਪਰ ਹੁਣ ਤੁਸੀਂ ਆਖਦੇ ਹੋ,
“ਅਸੀਂ ਵੇਖ ਸਕਦੇ ਹਾਂ’, ਇਸ ਲਈ ਤੁਸੀਂ ਦੋਸ਼ੀ ਹੋਣਾ ਜਾਰੀ
ਰੱਖਦੇ ਹੋ।”

### ਅਯਾਲੀ ਅਤੇ ਉਸ ਦੀਆਂ ਭੇਡਾਂ

10 ਯਿਸੂ ਨੇ ਆਖਿਆ, “ਮੈਂ ਤੁਹਾਨੂੰ ਸੱਚ ਆਖਦਾ ਹਾਂ ਕਿ
ਜਿਹੜਾ ਮਨੁੱਖ ਭੇਡਾਂ ਦੇ ਬਾੜੇ ਵਿੱਚ ਦਰਵਾਜੇ ਦੇ
ਰਸਤੇ ਦੀ ਬਜਾਏ ਕਿਸੇ ਹੋਰ ਰਸਤੇ ਵੜਦਾ ਹੈ ਉਹ ਭੇਡਾਂ ਚੋਰੀ
ਕਰਨ ਆਇਆ ਹੈ। 2ਪਰ ਉਹ ਮਨੁੱਖ ਜਿਹੜਾ ਫਾਟਕ ਰਾਹੀਂ
ਵੜਨ ਵਾਲਾ ਹੈ ਉਹ ਅਯਾਲੀ ਹੈ। 3ਉਸ ਦੇ ਲਈ ਦਰਬਾਨ
ਫ਼ਾਟਕ ਖੋਲ੍ਹ ਦਿੰਦਾ ਹੈ। ਅਤੇ ਭੇਡਾਂ ਉਸਦਾ ਬੋਲ ਸੁਣਦੀਆ ਹਨ
ਅਤੇ ਉਹ ਆਪਣੀਆਂ ਭੇਡਾਂ ਨੂੰ ਨਾਉਂ ਲੈ-ਲੈ ਕੇ ਬੁਲਾਉਂਦਾ ਅਤੇ
ਉਨ੍ਹਾਂ ਨੂੰ ਬਾਹਰ ਲੈ ਜਾਂਦਾ ਹੈ। 4ਜਦੋਂ ਉਹ ਆਪਣੀਆਂ ਸਾਰੀਆਂ
ਭੇਡਾਂ ਨੂੰ ਬਾਹਰ ਕੱਢ ਲੈਂਦਾ ਤਾਂ ਉਹ ਉਨ੍ਹਾਂ ਦੇ ਅੱਗੇ ਤੁਰਦਾ ਹੈ
ਅਤੇ ਭੇਡਾਂ ਉਸ ਦਾ ਪਿੱਛਾ ਕਰਦੀਆਂ ਹਨ ਕਿਉਂਕਿ ਉਹ ਉਸਦੀ
ਅਵਾਜ਼ ਨੂੰ ਪਛਾਣਦੀਆਂ ਹਨ। 5 ਪਰ ਉਹ ਪਰਾਏ ਮਨੁੱਖ ਦੇ
ਮਗਰ ਕਦੇ ਨਹੀਂ ਜਾਣਗੀਆਂ ਸਗੋਂ ਉਹ ਉਸ ਤੋਂ ਨੱਠ
ਜਾਣਗੀਆਂ ਕਿਉਂ ਕਿ ਉਹ ਪਰਾਇਆਂ ਦੀ ਆਵਾਜ ਨੂੰ ਨਹੀਂ
ਪਛਾਣਦੀਆਂ।” 6ਭਾਵੇਂ ਯਿਸੂ ਨੇ ਲੋਕਾਂ ਨੂੰ ਇਹ ਦ੍ਰਿਸ਼ਟਾਂਤ
ਸਮਝਾਇਆ ਪਰ ਉਹ ਇਸ ਦਾ ਅਰਥ ਨਾ ਸਮਝ ਸਕੇ।

### ਯਿਸੂ ਚੰਗਾ ਅਯਾਲੀ ਹੈ

7ਤਾਂ ਯਿਸੂ ਨੇ,ਦੁਬਾਰਾ ਕਿਹਾ, “ਮੈਂ ਤੁਹਾਨੂੰ ਸੱਚ ਦੱਸਦਾ ਹਾਂ ਕਿ
ਭੇਡਾਂ ਲਈ ਦੁਆਰ ਮੈਂ ਹਾਂ। 8ਕਿਉਂ ਜੁ ਜਿਹੜੇ ਮੈਥੋਂ ਪਹਿਲਾਂ
ਆਏ ਉਹ ਚੋਰ ਜਾਂ ਡਾਕੂ ਸਨ, ਭੇਡਾਂ ਨੇ ਉਨ੍ਹਾਂ ਨੂੰ ਨਹੀਂ ਸੁਣਿਆ।
9ਮੈਂ ਦੁਆਰ ਹਾਂ, ਜਿਹੜਾ ਮਨੁੱਖ ਮੇਰੇ ਰਾਹੀਂ ਪ੍ਰਵੇਸ਼ ਕਰਦਾ ਹੈ
ਬਚਾਇਆ ਜਾਵੇਗਾ। ਉਹ ਅੰਦਰ-ਬਾਹਰ ਆਇਆ-ਜਾਇਆ

ਕਰੇਗਾ ਅਤੇ ਉਸ ਨੂੰ ਜੋ ਚਾਹੀਦਾ ਹੈ ਲੱਭ ਜਾਵੇਗਾ। 10ਚੋਰ
ਚੋਰੀ, ਮਾਰਨ ਅਤੇ ਨਸ਼ਟ ਕਰਨ ਲਈ ਦਾਖਲ ਹੁੰਦਾ ਹੈ, ਪਰ ਮੈਂ
ਉਨ੍ਹਾਂ ਨੂੰ ਜੀਵਨ ਦੇਣ ਆਇਆ ਹਾਂ, ਇੱਕ ਚੋਖਾ ਜੀਵਨ।

11"ਮੈਂ ਚੰਗਾ ਅਯਾਲੀ ਹਾਂ। ਇੱਕ ਚੰਗਾ ਅਯਾਲੀ ਭੇਡਾਂ ਦੀ
ਖਾਤਰ ਆਪਣਾ ਜੀਵਨ ਕੁਰਬਾਨ ਕਰ ਦਿੰਦਾ ਹੈ। 12ਇੱਕ ਭਾੜੇ
ਦਾ ਮਜ਼ਦੂਰ ਆਜੜੀ ਨਹੀਂ ਹੈ। ਉਹ ਭੇਡਾਂ ਦਾ ਮਾਲਕ ਨਹੀਂ
ਹੈ। ਇਸ ਲਈ ਜਿਉਂ ਹੀ ਉਹ ਬਘਿਆੜ ਨੂੰ ਆਉਂਦਿਆਂ ਵੇਖਦਾ,
ਉਹ ਨੱਠ ਜਾਂਦਾ ਹੈ। ਬਘਿਆੜ ਉਨ੍ਹਾਂ ਭੇਡਾਂ ਤੇ ਹਮਲਾ ਕਰਦਾ
ਅਤੇ ਉਨ੍ਹਾਂ ਨੂੰ ਖਿੰਡਾ ਦਿੰਦਾ ਹੈ। 13ਮਜਦੂਰ ਨੱਠ ਜਾਂਦਾ ਹੈ ਕਿਉਂ
ਕਿ ਉਹ ਸਿਰਫ ਤਨਖ਼ਾਹ ਲਈ ਕੰਮ ਕਰਦਾ ਹੈ ਅਤੇ ਭੇਡਾਂ ਦਾ
ਖਿਆਲ ਨਹੀਂ ਰੱਖਦਾ।

14-15"ਮੈਂ ਚੰਗਾ ਅਯਾਲੀ ਹਾਂ, ਜੋ ਭੇਡਾਂ ਦਾ ਧਿਆਨ ਰੱਖਦਾ
ਹਾਂ। ਉਵੇਂ ਹੀ ਜਿਵੇਂ ਕਿ ਪਿਤਾ ਮੈਨੂੰ ਜਾਣਦਾ ਹੈ ਮੈਂ ਆਪਣੀਆਂ
ਭੇਡਾਂ ਨੂੰ ਜਾਣਦਾ ਹਾਂ ਅਤੇ ਜਿਵੇਂ ਮੈਂ ਪਿਤਾ ਨੂੰ ਜਾਣਦਾ ਹਾਂ,
ਮੇਰੀਆਂ ਭੇਡਾਂ ਵੀ ਮੈਨੂੰ ਜਾਣਦੀਆਂ ਹਨ। ਮੈਂ ਭੇਡਾਂ ਦੇ ਬਦਲੇ
ਆਪਣੀ ਜਾਨ ਕੁਰਬਾਨ ਕਰਦਾ ਹਾਂ। 16ਮੇਰੀਆਂ ਹੋਰ ਵੀ ਭੇਡਾਂ
ਹਨ ਜਿਹੜੀਆਂ ਇਸ ਇੱਜੜ ਵਿੱਚ ਨਹੀਂ ਹਨ। ਮੈਨੂੰ ਚਾਹੀਦਾ
ਹੈ ਕੀ ਉਨ੍ਹਾਂ ਨੂੰ ਵੀ ਲਿਆਵਾਂ ਅਤੇ ਉਹ ਮੇਰੀ ਆਵਾਜ਼ ਸੁਣਨਗੀਆਂ
ਅਤੇ ਇੱਕ ਇੱਜੜ ਅਤੇ ਇੱਕੋ ਅਯਾਲੀ ਹੋਵੇਗਾ। 17ਮੇਰਾ ਪਿਤਾ
ਮੈਨੂੰ ਪਿਆਰ ਕਰਦਾ ਹੈ ਕਿਉਂਕਿ ਮੈਂ ਆਪਣੀ ਜਾਨ ਦਿੰਦਾ ਹਾਂ,
ਤਾਂ ਜੋ ਮੈਂ ਇਸ ਨੂੰ ਫ਼ੇਰ ਤੋਂ ਵਾਪਸ ਲੈ ਸਕਾਂ। ਕੋਈ ਮਨੁੱਖ ਮੇਰੀ
ਜ਼ਿੰਦਗੀ ਮੇਰੇ ਤੋਂ ਨਹੀਂ ਖੋਂਹਦਾ ਪਰ ਮੈਂ ਇਸ ਨੂੰ ਆਪੇ ਹੀ ਗੁਆ
ਦਿੰਦਾ ਹਾਂ। 18ਮੈਨੂੰ ਆਪਣਾ ਜੀਵਨ ਦੇਣ ਦਾ ਅਤੇ ਇਸ ਨੂੰ ਫੇਰ
ਵਾਪਸ ਲੈਣ ਦਾ ਅਧਿਕਾਰ ਹੈ। ਮੇਰੇ ਪਿਤਾ ਨੇ ਮੈਨੂੰ ਇਹ ਹੁਕਮ
ਦਿੱਤਾ ਹੈ।"

19ਯਿਸੂ ਦੇ ਇਨ੍ਹਾਂ ਸ਼ਬਦਾਂ ਨੂੰ, ਇੱਕ ਵਾਰ ਫ਼ੇਰ ਸੁਨਣ ਤੋਂ
ਬਾਅਦ, ਯਹੂਦੀਆਂ ਦਾ ਆਪਸ ਵਿੱਚ ਮਤਭੇਦ ਹੋ ਗਿਆ।
20ਬਹੁਤਿਆਂ ਨੇ ਆਖਿਆ, "ਇਸ ਦੇ ਅੰਦਰ ਭੂਤ ਹੈ ਇਸ ਲਈ
ਇਹ ਇੱਕ ਪਾਗਲ ਆਦਮੀ ਵਾਂਙ ਬੋਲ ਰਿਹਾ ਹੈ। ਤੁਸੀਂ ਇਸ ਨੂੰ
ਕਿਉਂ ਸੁਣ ਰਹੇ ਹੋ?"

21ਪਰ ਦੂਜਿਆਂ ਨੇ ਆਖਿਆ, "ਜਿਸ ਆਦਮੀ ਵਿੱਚ ਭੂਤ ਹੋਵੇ
ਉਹ ਇਸ ਤਰ੍ਹਾਂ ਨਹੀਂ ਬੋਲ ਸਕਦਾ। ਕੀ ਕੋਈ ਭੂਤ ਕਿਸੇ ਅੰਨ੍ਹੇ ਨੂੰ
ਦ੍ਰਿਸ਼ਟੀ ਦੇ ਸਕਦਾ ਹੈ? ਨਹੀਂ!"

### ਯਹੂਦੀਆਂ ਦਾ ਯਿਸੂ ਦੇ ਵਿਰੁੱਧ ਹੋਣਾ

22ਇਹ ਸਰਦੀ ਦੀ ਰੁੱਤ ਸੀ ਅਤੇ ਪ੍ਰਤਿਸ਼ਠਾ ਦੇ ਤਿਉਹਾਰ*
ਦਾ ਸਮਾਂ ਆਇਆ। 23ਯਿਸੂ ਮੰਦਰ ਵਿੱਚ ਸੁਲੇਮਾਨ ਦੀ ਡਿਓਢੀ
ਤੇ ਟਹਿਲ ਰਿਹਾ ਸੀ। 24ਯਹੂਦੀ ਯਿਸੂ ਦੇ ਆਲੇ ਦੁਆਲੇ ਇਕੱਤਰ
ਹੋ ਗਏ ਅਤੇ ਕਹਿਣ ਲੱਗੇ, "ਕਿੰਨੇ ਸਮੇਂ ਤੱਕ ਤੂੰ ਸਾਨੂੰ ਦੁਬਿਧਾ
ਵਿੱਚ ਰੱਖੇਂਗਾ? ਜੇਕਰ ਤੂੰ ਮਸੀਹ ਹੈ ਤਾਂ ਸਾਨੂੰ ਸਾਫ਼-ਸਾਫ਼ ਕਹਿ।"

25ਯਿਸੂ ਨੇ ਆਖਿਆ, "ਮੈਂ ਪਹਿਲਾਂ ਹੀ ਤੁਹਾਨੂੰ ਦੱਸ ਚੁੱਕਿਆ
ਹਾਂ ਪਰ ਤੁਸੀਂ ਵਿਸ਼ਵਾਸ ਨਹੀਂ ਕੀਤਾ। ਮੈਂ ਆਪਣੇ ਪਿਤਾ ਦੇ ਨਾਂ
ਤੇ ਕਰਾਮਾਤਾਂ ਕਰਦਾ ਹਾਂ। ਅਤੇ ਉਹ ਕਰਾਮਾਤਾਂ ਮੇਰੇ ਬਾਰੇ ਸਾਖੀ
ਦਿੰਦੀਆਂ ਹਨ। 26ਪਰ ਤੁਸੀਂ ਵਿਸ਼ਵਾਸ ਨਹੀਂ ਕਰਦੇ। ਕਿਉਂ
ਕਿ ਤੁਸੀਂ ਮੇਰੇ ਇੱਜੜ ਦੀਆਂ ਭੇਡਾਂ ਨਹੀਂ ਹੋ। 27ਮੇਰੀਆਂ ਭੇਡਾਂ
ਮੇਰੀ ਆਵਾਜ਼ ਨੂੰ ਸੁਣਦੀਆਂ ਹਨ। ਮੈਂ ਉਨ੍ਹਾਂ ਨੂੰ ਜਾਣਦਾ ਹਾਂ
ਅਤੇ ਉਹ ਮੇਰਾ ਅਨੁਸਰਣ ਕਰਦੀਆਂ ਹਨ। 28ਮੈਂ ਆਪਣੀਆਂ
ਭੇਡਾਂ ਨੂੰ ਸਦੀਵੀ ਜੀਵਨ ਦਿੰਦਾ ਹਾਂ ਅਤੇ ਉਹ ਕਦੇ ਨਹੀਂ
ਮਰਣਗੀਆਂ ਅਤੇ ਨਾ ਹੀ ਕੋਈ ਉਨ੍ਹਾਂ ਨੂੰ ਮੇਰੇ ਤੋਂ ਖੋਹ ਸਕਦਾ
ਹੈ। 29ਮੇਰੇ ਪਿਤਾ ਨੇ ਉਨ੍ਹਾਂ ਨੂੰ ਮੈਨੂੰ ਦਿੱਤਾ ਹੈ। ਉਹ ਸਭ ਤੋਂ
ਮਹਾਨ ਹੈ। 30ਕੋਈ ਵੀ ਉਨ੍ਹਾਂ ਭੇਡਾਂ ਨੂੰ ਮੇਰੇ ਪਿਤਾ ਦੇ ਹੱਥੋਂ ਨਹੀਂ
ਖੋਹ ਸਕਦਾ। ਮੈਂ ਅਤੇ ਪਿਤਾ ਇੱਕ ਹਾਂ।"

31ਯਹੂਦੀਆਂ ਨੇ ਇਹ ਸੁਣਿਆ ਅਤੇ ਯਿਸੂ ਨੂੰ ਮਾਰਨ ਲਈ
ਪੱਥਰ ਚੁੱਕੇ। 32ਪਰ ਯਿਸੂ ਨੇ ਉਨ੍ਹਾਂ ਨੂੰ ਆਖਿਆ, "ਮੈਂ ਤੁਹਾਨੂੰ
ਪਿਤਾ ਵੱਲੋਂ ਅਨੇਕਾਂ ਚੰਗੀਆਂ ਕਰਨੀਆਂ ਵਿਖਾਈਆਂ। ਉਨ੍ਹਾਂ ਵਿੱਚੋਂ
ਕਿਸ ਕਾਰਜ ਵਾਸਤੇ ਤੁਸੀਂ ਮੇਰੇ ਉੱਤੇ ਪਥਰਾਵ ਕਰਨਾ ਚਾਹੁੰਦੇ
ਹੋ?"

33ਯਹੂਦੀਆਂ ਨੇ ਆਖਿਆ, "ਅਸੀਂ ਤੇਰੇ ਤੇ ਕਿਸੇ ਚੰਗੇ ਕੰਮ
ਵਾਸਤੇ ਪੱਥਰ ਨਹੀਂ ਸੁੱਟ ਰਹੇ, ਸਗੋਂ ਇਸ ਲਈ ਕਿ ਤੂੰ ਪਰਮੇਸ਼ੁਰ
ਦੇ ਖ਼ਿਲਾਫ਼ ਬੋਲਿਆ ਹੈਂ। ਤੂੰ ਸਿਰਫ ਇੱਕ ਮਨੁੱਖ ਹੈ ਪਰ ਤੂੰ
ਆਖਦਾ ਹੈਂ ਕਿ ਤੂੰ ਪਰਮੇਸ਼ੁਰ ਹੈਂ। ਇਸੇ ਲਈ ਅਸੀਂ ਤੈਨੂੰ ਪੱਥਰਾਂ
ਨਾਲ ਜਾਨੋਂ ਮਾਰਨਾ ਚਾਹੁੰਦੇ ਹਾਂ।"

34ਯਿਸੂ ਨੇ ਆਖਿਆ, "ਇਹ ਤੁਹਾਡੀ ਸ਼ਰ੍ਹਾ ਵਿੱਚ ਲਿਖਿਆ
ਹੋਇਆ ਹੈ, 'ਮੈਂ ਆਖਿਆ ਤੁਸੀਂ ਦੇਵਤੇ ਹੋ।'* 35ਉਹ ਲੋਕ
ਜਿਨ੍ਹਾਂ ਨੇ ਪਰਮੇਸ਼ੁਰ ਦਾ ਸੰਦੇਸ਼ ਪ੍ਰਾਪਤ ਕੀਤਾ ਉਹ ਇਸ ਪੋਥੀ
ਵਿੱਚ ਦੇਵਤੇ ਸਦਾਉਂਦੇ ਹਨ ਅਤੇ ਪੋਥੀ ਕਦੇ ਵੀ ਝੂਠੀ ਨਹੀਂ ਹੋ
ਸਕਦੀ। 36ਫਿਰ ਤੁਸੀਂ ਕਿਵੇਂ ਕਹਿ ਸਕਦੇ ਹੋ ਕਿ ਮੈਂ ਪਰਮੇਸ਼ੁਰ
ਦੇ ਖ਼ਿਲਾਫ਼ ਬੋਲ ਰਿਹਾ ਹਾਂ। ਸਿਰਫ ਕਿਉਂ ਕਿ ਮੈਂ ਆਖਿਆ ਹੈ ਮੈਂ
ਪਰਮੇਸ਼ੁਰ ਦਾ ਪੁੱਤਰ ਹਾਂ? ਮੈਂ ਉਹ ਹਾਂ ਜਿਸ ਨੂੰ ਪਰਮੇਸ਼ੁਰ ਨੇ
ਇਸ ਦੁਨੀਆਂ ਤੇ ਭੇਜਣ ਲਈ ਚੁਣਿਆ। 37ਜੇਕਰ ਮੈਂ ਉਹ
ਗੱਲਾਂ ਨਾ ਕਰਾਂ ਜੋ ਮੇਰਾ ਪਿਤਾ ਕਰਦਾ ਹੈ, ਤਾਂ ਜੋ ਮੈਂ ਆਖਦਾ ਹਾਂ
ਉਸਤੇ ਵਿਸ਼ਵਾਸ ਨਾ ਕਰੋ। 38ਪਰ ਜੇ ਮੈਂ ਉਹ ਗੱਲਾਂ ਕਰਾਂ ਜੋ
ਮੇਰਾ ਪਿਤਾ ਕਰਦਾ ਹੈ, ਫਿਰ ਤੁਹਾਨੂੰ ਮੇਰੇ ਵਿੱਚ ਵਿਸ਼ਵਾਸ ਕਰਨਾ
ਚਾਹੀਦਾ ਹੈ। ਭਾਵੇਂ ਤੁਸੀਂ ਮੇਰੇ ਵਿੱਚ ਵਿਸ਼ਵਾਸ ਨਾ ਕਰੋ, ਪਰ
ਮੇਰੀਆਂ ਕਰਨੀਆਂ ਤੇ ਵਿਸ਼ਵਾਸ ਕਰੋ ਜਿਹੜੀਆਂ ਮੈਂ ਕਰਦਾ
ਹਾਂ। ਫ਼ੇਰ ਤੁਸੀਂ ਜਾਣੋਂਗੇ ਅਤੇ ਸਮਝੋਂਗੇ ਕਿ ਪਿਤਾ ਮੇਰੇ ਵਿੱਚ ਹੈ
ਅਤੇ ਮੈਂ ਪਿਤਾ ਵਿੱਚ ਹਾਂ।"

39ਯਹੂਦੀ ਫੇਰ ਯਿਸੂ ਨੂੰ ਗਿਰਫ਼ਤਾਰ ਕਰਨਾ ਚਾਹੁੰਦੇ ਸਨ ਪਰ
ਉਹ ਉਨ੍ਹਾਂ ਤੋਂ ਬਚ ਗਿਆ।

40ਯਿਸੂ ਫਿਰ ਯਰਦਨ ਨਦੀ ਦੇ ਪਾਰ ਦੀ ਥਾਂ ਨੂੰ ਚਲਾ ਗਿਆ
ਜਿੱਥੇ ਪਹਿਲਾਂ ਯੂਹੰਨਾ ਨੂੰ ਬਪਤਿਸਮਾ ਦਿੱਤਾ ਗਿਆ ਸੀ। ਅਤੇ
ਉਹ ਉੱਥੇ ਠਹਿਰਿਆ। 41ਉੱਥੇ ਲੋਕਾਂ ਦੀ ਵੱਡੀ ਭੀੜ ਯਿਸੂ ਕੋਲ
ਆਈ ਅਤੇ ਕਹਿਣ ਲੱਗੀ, "ਯੂਹੰਨਾ ਨੇ ਕਦੇ ਕੋਈ ਕਰਿਸ਼ਮਾ
ਨਹੀਂ ਕੀਤਾ, ਪਰ ਜੋ ਕੁਝ ਯੂਹੰਨਾ ਨੇ ਉਸ (ਯਿਸੂ) ਬਾਰੇ ਆਖਿਆ

---

**ਪ੍ਰਤਿਸ਼ਠਾ ਦਾ ਤਿਉਹਾਰ** ਹਨੂੰਕਾ, ਯਹੂਦੀਆਂ ਵੱਲੋਂ ਦਿਸੰਬਰ ਦੇ ਮਹੀਨੇ ਵਿੱਚ ਖਾਸ ਹਫ਼ਤਾ ਮਨਾਉਣ ਦਾ ਤਿਉਹਾਰ ਹੈ।

**'ਮੈਂ ਆਖਿਆ ... ਹੋ'** ਜ਼ਬੂਰ 82:6

ਉਹ ਸੱਚ ਸੀ।” 42ਉੱਥੇ ਫਿਰ ਬਹੁਤ ਸਾਰੇ ਲੋਕਾਂ ਨੇ ਉਸ ਦਾ
ਵਿਸ਼ਵਾਸ ਕੀਤਾ।

## ਲਾਜ਼ਰ ਦੀ ਮੌਤ

11 ਲਾਜ਼ਰ ਨਾਂ ਦਾ ਇੱਕ ਰੋਗੀ ਸੀ ਜੋ ਕਿ ਬੈਤਅਨਿਯਾ
ਨਗਰ ਵਿੱਚ ਰਹਿੰਦਾ ਸੀ। ਇਹ ਉਹ ਨਗਰੀ ਸੀ
ਜਿੱਥੇ ਮਰਿਯਮ ਅਤੇ ਉਸ ਦੀ ਭੈਣ ਮਾਰਥਾ ਰਹਿੰਦੀ ਸੀ। 2ਇਹ
ਔਰਤ ਮਰਿਯਮ ਸੀ, ਜਿਸ ਨੇ ਪ੍ਰਭੂ ਉੱਤੇ ਅਤਰ ਛਿੜਕਿਆ ਅਤੇ
ਆਪਣੇ ਸਿਰ ਦੇ ਵਾਲਾਂ ਨਾਲ ਉਸ ਦੇ ਚਰਨ ਪੂੰਝੇ। ਲਾਜ਼ਰ
ਮਰਿਯਮ ਦਾ ਭਰਾ ਸੀ ਅਤੇ ਬੀਮਾਰ ਸੀ। 3 ਇਸ ਲਈ ਮਰਿਯਮ
ਅਤੇ ਮਾਰਥਾ ਨੇ ਉਸ ਕੋਲ ਇੱਕ ਸੰਦੇਸ਼ਾ ਭੇਜਿਆ, “ਪ੍ਰਭੂ, ਤੁਹਾਡਾ
ਪਿਆਰਾ ਮਿੱਤਰ ਲਾਜ਼ਰ ਬੀਮਾਰ ਹੈ।”

4ਜਦੋਂ ਯਿਸੂ ਨੇ ਇਹ ਸੁਣਿਆ ਤਾਂ ਉਸ ਨੇ ਆਖਿਆ, “ਇਸ
ਬੀਮਾਰੀ ਦਾ ਨਤੀਜਾ ਮੌਤ ਨਹੀਂ ਹੋਵੇਗਾ, ਪਰ ਇਹ ਬੀਮਾਰੀ
ਪਰਮੇਸ਼ੁਰ ਦੀ ਮਹਿਮਾ ਲਈ ਅਤੇ ਪਰਮੇਸ਼ੁਰ ਦੇ ਪੁੱਤਰ ਦੇ ਇਸ
ਰਾਹੀਂ ਮਹਿਮਾਮਈ ਹੋਣ ਲਈ ਆਈ ਹੈ।” 5ਯਿਸੂ, ਮਰਿਯਮ,
ਮਾਰਥਾ ਅਤੇ ਲਾਜ਼ਰ ਨੂੰ ਪਿਆਰ ਕਰਦਾ ਸੀ। 6ਜਦੋਂ ਉਸ ਨੇ
ਸੁਣਿਆ ਕਿ ਲਾਜ਼ਰ ਬੜਾ ਬੀਮਾਰ ਹੈ ਤਾਂ ਜਿੱਥੇ ਉਹ ਸੀ, ਉੱਥੇ
ਦੋ ਦਿਨ ਤੱਕ ਉਹ ਹੋਰ ਰੁਕ ਗਿਆ। 7ਤੱਦ ਯਿਸੂ ਨੇ ਆਪਣੇ
ਚੇਲਿਆਂ ਨੂੰ ਕਿਹਾ, “ਸਾਨੂੰ ਹੁਣ ਯਹੂਦਿਯਾ ਨੂੰ ਵਾਪਸ ਜਾਣਾ
ਚਾਹੀਦਾ ਹੈ।”

8ਚੇਲਿਆਂ ਨੇ ਆਖਿਆ, “ਪਰ ਗੁਰੂ! ਥੋੜਾ ਚਿਰ ਪਹਿਲਾਂ, ਯਹੂਦੀ
ਤੈਨੂੰ ਯਹੂਦਿਯਾ ਵਿੱਚ ਪਥਰਾਉਣਾ ਚਾਹੁੰਦੇ ਸਨ, ਤਾਂ ਕੀ ਤੂੰ ਫਿਰ
ਉੱਥੇ ਹੀ ਵਾਪਸ ਜਾਣਾ ਚਾਹੁੰਦਾ ਹੈ।”

9ਯਿਸੂ ਨੇ ਜਵਾਬ ਦਿੱਤਾ,“ਕੀ ਦਿਨ ਭਰ ਦੇ ਬਾਰ੍ਹਾਂ ਘੰਟੇ ਨਹੀਂ
ਹੁੰਦੇ? ਜੇਕਰ ਕੋਈ ਦਿਨ ਨੂੰ ਚਲੇ ਤਾਂ ਪੱਥਰ ਦੀ ਠੋਕਰ ਤੋਂ ਨਹੀਂ
ਡਿੱਗਦਾ ਕਿਉਂ ਕਿ ਉਹ ਇਸ ਦੁਨੀਆਂ ਦੇ ਚਾਨਣ ਵਿੱਚ ਵੇਖ
ਸਕਦਾ ਹੈ। 10ਪਰ ਜੋ ਵਿਅਕਤੀ ਰਾਤ ਵਿੱਚ ਚਲਦਾ ਹੈ ਹਨੇਰੇ
ਵਿੱਚ ਠੋਕਰ ਖਾਂਦਾ ਕਿਉਂ ਕਿ ਉਸ ਕੋਲ ਰੋਸ਼ਨੀ ਨਹੀਂ ਹੈ।”

11ਯਿਸੂ ਨੇ ਇਹ ਗੱਲਾਂ ਆਖਣ ਤੋਂ ਬਾਅਦ ਕਿਹਾ, “ਸਾਡਾ
ਮਿੱਤਰ ਲਾਜ਼ਰ ਇਸ ਵਕਤ ਸੌਂ ਰਿਹਾ ਹੈ, ਪਰ ਮੈਂ ਉਸ ਨੂੰ ਉਠਾਲਣ
ਜਾ ਰਿਹਾ ਹਾ।”

12ਚੇਲਿਆਂ ਨੇ ਆਖਿਆ, “ਪ੍ਰਭੂ, ਜੇਕਰ ਉਹ ਸੌਂ ਰਿਹਾ ਹੈ, ਤਾਂ
ਉਹ ਠੀਕ ਹੋ ਜਾਵੇਗਾ।”

13ਯਿਸੂ ਦੇ ਕਹਿਣ ਦਾ ਭਾਵ ਲਾਜ਼ਰ ਦੀ ਮੌਤ ਸੀ। ਪਰ
ਚੇਲਿਆਂ ਨੇ ਸੋਚਿਆ ਕਿ ਉਹ ਅਸਲੀ ਨੀਂਦ ਬਾਰੇ ਬੋਲ ਰਿਹਾ
ਸੀ। 14ਤਾਂ ਯਿਸੂ ਨੇ ਉਨ੍ਹਾਂ ਨੂੰ ਸਾਫ਼-ਸਾਫ਼ ਕਿਹਾ, “ਲਾਜ਼ਰ ਮਰ
ਚੁੱਕਿਆ ਹੈ। 15ਅਤੇ ਤੁਹਾਡੀ ਖਾਤਿਰ ਮੈਂ ਖੁਸ਼ੀ ਮਹਿਸੂਸ ਕਰਦਾ
ਹਾਂ ਕਿ ਉਸ ਵਕਤ ਮੈਂ ਉੱਥੇ ਨਹੀਂ ਸਾਂ। ਕਿਉਂ ਕਿ ਹੁਣ ਤੁਸੀਂ
ਮੇਰੇ ਵਿੱਚ ਵਿਸ਼ਵਾਸ ਕਰੋਂਗੇ। ਇਸ ਲਈ ਚਲੋ ਅਸੀਂ ਉੱਥੇ
ਚੱਲੀਏ।”

16ਤੱਦ ਥੋਮਾ ਨੇ ਜਿਹੜਾ ਦਿਦਿਮੁਸ ਕਰਕੇ ਸੱਦੀਦਾ ਸੀ ਆਪਣੇ
ਸਾਥੀ ਚੇਲੇ ਨੂੰ ਆਖਿਆ, “ਚਲੋ ਆਓ ਅਸੀਂ ਵੀ ਉਸ ਦੇ ਨਾਲ
ਚੱਲੀਏ। ਅਤੇ ਉਸ ਨਾਲ ਮਾਰੇ ਜਾਈਏ।”

## ਯਿਸੂ ਬੈਤਅਨਿਯਾ ਵਿੱਚ

17ਯਿਸੂ ਬੈਤਅਨਿਯਾ ਵਿੱਚ ਪਹੁੰਚਿਆ। ਯਿਸੂ ਨੇ ਵੇਖਿਆ ਕਿ
ਲਾਜ਼ਰ ਨੂੰ ਤਾਂ ਪਹਿਲਾਂ ਤੋਂ ਹੀ ਕਬਰ ਵਿੱਚ ਪਿਆਂ ਚਾਰ ਦਿਨ ਹੋ
ਗਏ ਸਨ। 18ਬੈਤਅਨਿਯਾ ਅਤੇ ਯਰੂਸ਼ਲਮ ਵਿਚਕਾਰ ਦੋ ਮੀਲ
ਤੋਂ ਘੱਟ ਦੂਰੀ ਸੀ। 19ਬਹੁਤ ਸਾਰੇ ਯਹੂਦੀ ਮਾਰਥਾ ਅਤੇ ਮਰਿਯਮ
ਕੋਲ ਉਨ੍ਹਾਂ ਦੇ ਭਰਾ ਲਾਜ਼ਰ ਦੀ ਮੌਤ ਦਾ ਅਫਸੋਸ ਕਰਣ ਆਏ।

20ਜਦ ਮਾਰਥਾ ਨੇ ਸੁਣਿਆ ਕਿ ਯਿਸੂ ਆ ਰਿਹਾ ਹੈ, ਤਾਂ ਉਹ
ਉਸ ਨੂੰ ਮਿਲਣ ਲਈ ਬਾਹਰ ਚਲੀ ਗਈ ਪਰ ਮਰਿਯਮ ਘਰ ਹੀ
ਰਹੀ। 21ਮਾਰਥਾ ਨੇ ਯਿਸੂ ਨੂੰ ਕਿਹਾ, “ਹੇ ਪ੍ਰਭੂ, ਜੇਕਰ ਤੁਸੀਂ ਇਥੇ
ਹੁੰਦੇ, ਤਾਂ ਮੇਰਾ ਭਰਾ ਨਾ ਮਰਿਆ ਹੁੰਦਾ। 22ਪਰ ਮੈਂ ਜਾਣਦੀ ਹਾਂ
ਹਾਲੇ ਵੀ ਤੁਸੀਂ, ਜੋ ਵੀ ਪਰਮੇਸ਼ੁਰ ਕੋਲੋਂ ਮੰਗੋਗੇ, ਉਹ ਤੁਹਾਨੂੰ
ਦੇਵੇਗਾ।”

23ਯਿਸੂ ਨੇ ਆਖਿਆ, “ਤੇਰਾ ਭਰਾ ਜੀਵਨ ਵੱਲ ਵਾਪਸ
ਆਵੇਗਾ।” 24ਮਾਰਥਾ ਬੋਲੀ “ਮੈਂ ਜਾਣਦੀ ਹਾਂ ਕਿ ਉਹ ਪੁਨਰ
ਉੱਥਾਨ ਦੇ ਸਮੇਂ ਅੰਤਲੇ ਦਿਨ ਉਭਰੇਗਾ।”

25ਯਿਸੂ ਨੇ ਉਸ ਨੂੰ ਆਖਿਆ, “ਪੁਨਰ ਉੱਥਾਨ ਅਤੇ ਜੀਵਨ
ਮੈਂ ਹਾਂ। ਜਿਹੜਾ ਮਨੁੱਖ ਮੇਰੇ ਵਿੱਚ ਵਿਸ਼ਵਾਸ ਕਰਦਾ ਹੈ ਭਾਵੇਂ
ਉਹ ਮਰ ਜਾਵੇ ਉਹ ਜਿਉਂਣਾ ਜਾਰੀ ਰੱਖੇਗਾ। 26ਹਰ ਵਿਅਕਤੀ,
ਜੋ ਜਿਉਂਦਾ ਹੈ ਅਤੇ ਮੇਰੇ ਵਿੱਚ ਵਿਸ਼ਵਾਸ ਕਰਦਾ ਹੈ, ਕਦੀ
ਨਹੀਂ ਮਰੇਗਾ। ਮਾਰਥਾ, ਕੀ ਤੂੰ ਇਸ ਦਾ ਵਿਸ਼ਵਾਸ ਕਰਦੀ ਹੈਂ?”

27ਮਾਰਥਾ ਨੇ ਕਿਹਾ, “ਹਾਂ ਪ੍ਰਭੂ, ਮੈ ਵਿਸ਼ਵਾਸ ਕਰਦੀ ਹਾਂ ਕਿ
ਤੂੰ ਹੀ ਮਸੀਹ ਹੈ, ਪਰਮੇਸ਼ੁਰ ਦਾ ਪੁੱਤਰ, ਜੋ ਇਸ ਦੁਨੀਆਂ ਅੰਦਰ
ਆਉਣ ਵਾਲਾ ਸੀ।”

## ਯਿਸੂ ਰੋਇਆ

28ਯਿਸੂ ਨੂੰ ਇਹ ਆਖਣ ਤੋਂ ਬਾਅਦ ਮਾਰਥਾ ਆਪਣੀ ਭੈਣ
ਮਰਿਯਮ ਕੋਲ ਗਈ ਤੇ ਉਸ ਨਾਲ ਇਕੱਲਿਆਂ ਗੱਲ ਕੀਤੀ ਅਤੇ
ਆਖਿਆ, “ਗੁਰੂ ਇੱਥੇ ਹੈ ਅਤੇ ਉਹ ਤੇਰੇ ਬਾਰੇ ਪੁੱਛ ਰਿਹਾ ਹੈ।”
29ਜਦੋਂ ਮਰਿਯਮ ਨੇ ਇਹ ਸੁਣਿਆ ਤਾਂ ਉਹ ਝੱਟ ਉੱਠ ਖੜ੍ਹੀ
ਹੋਈ ਅਤੇ ਯਿਸੂ ਕੋਲ ਗਈ। 30ਯਿਸੂ ਹਾਲੇ ਪਿੰਡ ਅੰਦਰ ਨਹੀਂ
ਪਹੁੰਚਿਆ ਸੀ, ਸਗੋਂ ਉਹ ਅਜੇ ਉਸ ਥਾਂ ਸੀ ਜਿੱਥੇ ਮਾਰਥਾ ਉਸ
ਨੂੰ ਮਿਲਣ ਆਈ ਸੀ। 31ਜਿਹੜੇ ਯਹੂਦੀ ਮਰਿਯਮ ਦੇ ਘਰ ਵਿੱਚ
ਉਸ ਨੂੰ ਦਿਲਾਸਾ ਦੇ ਰਹੇ ਸਨ। ਉਨ੍ਹਾਂ ਨੇ ਮਰਿਯਮ ਨੂੰ ਜਲਦੀ
ਨਾਲ ਉੱਠਦਿਆਂ ਅਤੇ ਘਰ ਛੱਡਦਿਆਂ ਵੇਖਿਆ ਤਾਂ ਉਨ੍ਹਾਂ ਨੇ
ਉਸ ਦਾ ਪਿੱਛਾ ਕੀਤਾ। ਉਨ੍ਹਾਂ ਨੇ ਸੋਚਿਆ ਕਿ ਉਹ ਕਬਰ ਤੇ ਰੋਣ
ਜਾ ਰਹੀ ਹੈ। 32ਮਰਿਯਮ ਉੱਥੇ ਆਈ ਜਿੱਥੇ ਯਿਸੂ ਸੀ। ਜਦੋਂ
ਮਰਿਯਮ ਨੇ ਯਿਸੂ ਨੂੰ ਵੇਖਿਆ ਉਹ ਉਸ ਦੇ ਚਰਣਾਂ ਤੇ ਡਿੱਗ
ਪਈ ਅਤੇ ਆਖਿਆ, “ਪ੍ਰਭੂ, ਜੇਕਰ ਤੁਸੀਂ ਇਥੇ ਹੁੰਦੇ, ਮੇਰਾ ਭਰਾ
ਨਾ ਮਰਿਆ ਹੁੰਦਾ।”

33ਜਦੋਂ ਯਿਸੂ ਨੇ ਮਰਿਯਮ ਅਤੇ ਉਸਦੇ ਨਾਲ ਆਏ ਯਹੂਦੀਆਂ
ਨੂੰ ਰੋਂਦੇ ਵੇਖਿਆ ਤਾਂ ਯਿਸੂ ਨੇ ਆਪਣੇ ਦਿਲ ਵਿੱਚ ਬੜਾ ਦਰਦ
ਅਤੇ ਦੁੱਖ ਮਹਿਸੂਸ ਕੀਤਾ। 34ਉਸ ਨੇ ਪੁੱਛਿਆ, “ਲਾਜ਼ਰ ਨੂੰ
ਤੁਸੀਂ ਕਿੱਥੇ ਰੱਖਿਆ ਹੈ।” ਉਨ੍ਹਾਂ ਆਖਿਆ, “ਪ੍ਰਭੂ ਆਓ ਅਤੇ
ਵੇਖੋ।”

35ਯਿਸੂ ਰੋਇਆ।, 36ਫਿਰ ਯਹੂਦੀਆਂ ਨੇ ਆਖਿਆ, "ਵੇਖੋ, ਉਸ ਨੇ ਉਸ ਨਾਲ ਕਿੰਨਾ ਪਿਆਰ ਕੀਤਾ ਹੈ।"

37ਪਰ ਕੁਝ ਯਹੂਦੀਆਂ ਨੇ ਆਖਿਆ, "ਉਹ ਜਿਸ ਨੇ ਅੰਨ੍ਹੇ ਨੂੰ ਦ੍ਰਿਸ਼ਟੀ ਦਿੱਤੀ, ਕੀ ਉਹ ਲਾਜ਼ਰ ਨੂੰ ਮਰਨ ਤੋਂ ਰੋਕਣ ਲਈ ਕੁਝ ਨਾ ਕਰ ਸਕਿਆ।" 38ਇੱਕ ਵਾਰ ਫੇਰ ਯਿਸੂ ਨੇ ਆਪਣੇ ਦਿਲ ਵਿੱਚ ਬੜਾ ਦੁੱਖ ਮਹਿਸੂਸ ਕੀਤਾ।

## ਯਿਸੂ ਨੇ ਲਾਜ਼ਰ ਨੂੰ ਦੁਬਾਰਾ ਜੀਵਨ ਦਿੱਤਾ

ਯਿਸੂ ਲਾਜ਼ਰ ਦੀ ਕਬਰ ਉੱਪਰ ਆਇਆ ਜੋ ਕਿ ਇੱਕ ਗੁਫਾ ਸੀ ਉਸ ਉੱਪਰ ਪੱਥਰ ਧਰਿਆ ਹੋਇਆ ਸੀ। 39ਯਿਸੂ ਨੇ ਆਖਿਆ, "ਇਸ ਪੱਥਰ ਨੂੰ ਹਟਾ ਦੇਵੋ।"

ਮਾਰਥਾ ਨੇ ਕਿਹਾ, "ਹੇ ਪ੍ਰਭੂ ਲਾਜ਼ਰ ਨੂੰ ਮਰਿਆਂ ਤਾਂ ਚਾਰ ਦਿਨ ਹੋ ਗਏ ਹਨ, ਉਥੋਂ ਤਾਂ ਹੁਣ ਸੜਿਹਾਂਣ ਆਉਂਦੀ ਹੋਵੇਗੀ।" ਮਾਰਥਾ ਮਰੇ ਹੋਏ ਆਦਮੀ ਦੀ ਭੈਣ ਸੀ।

40 ਯਿਸੂ ਨੇ ਮਾਰਥਾ ਨੂੰ ਆਖਿਆ, "ਯਾਦ ਕਰ। ਮੈਂ ਤੈਨੂੰ ਕੀ ਕਿਹਾ ਸੀ? ਮੈਂ ਤੈਨੂੰ ਕਿਹਾ ਸੀ ਕਿ ਜੇਕਰ ਤੂੰ ਵਿਸ਼ਵਾਸ ਕਰੇਂਗੀ ਤਾਂ ਤੂੰ ਪਰਮੇਸ਼ੁਰ ਦੀ ਮਹਿਮਾ ਵੇਖੇਂਗੀ।"

41ਫੇਰ ਉਨ੍ਹਾਂ ਨੇ ਪ੍ਰਵੇਸ਼ ਤੋਂ ਪੱਥਰ ਹਟਾਇਆ। ਯਿਸੂ ਨੇ ਉੱਪਰ ਵੇਖਿਆ ਅਤੇ ਆਖਿਆ, "ਹੇ ਪਿਤਾ, ਮੈਂ ਤੇਰਾ ਧੰਨਵਾਦ ਕਰਦਾ ਹਾਂ ਜੋ ਤੂੰ ਮੈਨੂੰ ਸੁਣਿਆ ਹੈ। 42ਮੈਂ ਜਾਣਦਾਂ ਹਾਂ ਕਿ ਤੂੰ ਮੈਨੂੰ ਹਮੇਸ਼ਾ ਸੁਣਦਾ ਹੈਂ ਪਰ ਇਹ ਗੱਲ ਮੈਂ ਇਸ ਲਈ ਆਖੀ ਕਿਉਂ ਕਿ ਬਹੁਤ ਸਾਰੇ ਲੋਕ ਇਸ ਵਕਤ ਮੇਰੇ ਕੋਲ ਇਕੱਤਰ ਹੋਏ ਹਨ। ਤੇ ਮੈਂ ਚਾਹੁੰਦਾ ਹਾਂ ਕਿ ਉਹ ਵਿਸ਼ਵਾਸ ਕਰਨ ਕਿ ਤੂੰ ਮੈਨੂੰ ਭੇਜਿਆ ਹੈ।" 43ਇਸ ਪ੍ਰਾਰਥਨਾ ਤੋਂ ਬਾਅਦ ਉਸ ਨੇ ਉੱਚੀ ਆਵਾਜ ਵਿੱਚ ਬੁਲਾਇਆ, "ਲਾਜ਼ਰ, ਬਾਹਰ ਨਿਕਲ ਆ।" 44ਉਹ ਮਰਿਆ ਹੋਇਆ ਆਦਮੀ ਬਾਹਰ ਨਿਕਲ ਆਇਆ। ਉਸਦੇ ਹੱਥ-ਪੈਰ ਲਿਨਨ ਦੇ ਕੱਪੜੇ ਦੇ ਟੁਕੜਿਆਂ ਨਾਲ ਬੱਝੇ ਹੋਏ ਸਨ ਅਤੇ ਉਸ ਦਾ ਮੂੰਹ ਰੁਮਾਲ ਨਾਲ ਲਪੇਟਿਆ ਹੋਇਆ ਸੀ।

ਯਿਸੂ ਨੇ ਲੋਕਾਂ ਨੂੰ ਆਖਿਆ, "ਇਸ ਦੇ ਉੱਪਰੋਂ ਕੱਪੜਾ ਹਟਾਵੋ ਅਤੇ ਇਸ ਨੂੰ ਜਾਣ ਦਿਉ।"

## ਯਹੂਦੀ ਆਗੂਆਂ ਨੇ ਯਿਸੂ ਨੂੰ ਮਾਰਨ ਦੀ ਵਿਓਂਤ ਬਣਾਈ

(ਮੱਤੀ *26:1 - 5;* ਮਰਕੁਸ *14:1 - 2;* ਲੂਕਾ *22:1 - 2*)

45ਬਹੁਤ ਸਾਰੇ ਯਹੂਦੀ ਉੱਥੇ ਮਰਿਯਮ ਨੂੰ ਦੇਖਣ ਲਈ ਆਏ ਹੋਏ ਸਨ। ਜੋ ਯਿਸੂ ਨੇ ਕੀਤਾ ਉਨ੍ਹਾਂ ਨੇ ਵੇਖਿਆ ਅਤੇ ਉਨ੍ਹਾਂ ਵਿੱਚੋਂ ਬਹੁਤਿਆਂ ਨੇ ਉਸ ਵਿੱਚ ਵਿਸ਼ਵਾਸ ਕੀਤਾ। 46ਪਰ ਕੁਝ ਯਹੂਦੀ ਫ਼ਰੀਸੀਆਂ ਕੋਲ ਗਏ ਤੇ ਜਾ ਕੇ ਫ਼ਰੀਸੀਆਂ ਨੂੰ ਯਿਸੂ ਬਾਰੇ ਦੱਸਿਆ ਕਿ ਉਸ ਨੇ ਕੀ ਕੀਤਾ ਸੀ। 47ਤਾਂ ਫਿਰ ਪਰਧਾਨ ਜਾਜਕ ਅਤੇ ਫ਼ਰੀਸੀਆਂ ਨੇਂ ਯਹੂਦੀ ਕੌਂਸਲ ਦੀ ਇੱਕ ਸਭਾ ਬੁਲਾਈ ਅਤੇ ਕਿਹਾ, "ਸਾਨੂੰ ਕੀ ਕਰਨਾ ਚਾਹੀਦਾ ਹੈ? ਇਹ ਆਦਮੀ ਬਹੁਤ ਕਰਿਸ਼ਮੇ ਕਰ ਰਿਹਾ ਹੈ। 48ਜੇਕਰ ਅਸੀਂ ਇਸ ਨੂੰ ਇਹ ਕੁਝ ਕਰਦੇ ਰਹਿਣ ਦਿੱਤਾ, ਤਾਂ ਹਰ ਕੋਈ ਉਸ ਵਿੱਚ ਵਿਸ਼ਵਾਸ ਕਰੇਗਾ। ਤੱਦ ਫਿਰ ਰੋਮੀ ਆ ਜਾਣਗੇ ਅਤੇ ਸਾਡੇ ਮੰਦਰ ਅਤੇ ਸਾਡੀ ਕੌਮ ਨੂੰ ਨਸ਼ਟ ਕਰ ਦੇਣਗੇ।"

49ਉਨ੍ਹਾਂ ਵਿੱਚੋਂ ਇੱਕ ਕਯਾਫ਼ਾ ਸੀ। ਉਹ ਉਸ ਵਰ੍ਹੇ ਦਾ ਸਰਦਾਰ ਜਾਜਕ ਸੀ। ਉਸ ਨੇ ਆਖਿਆ, "ਤੁਸੀਂ ਲੋਕ ਕੁਝ ਵੀ ਨਹੀਂ ਜਾਣਦੇ। 50ਕੀ ਤੁਸੀਂ ਅਨੁਭਵ ਨਹੀਂ ਕਰਦੇ ਕਿ ਸਾਰੀ ਕੌਮ ਦੀ ਤਬਾਹੀ ਦੀ ਬਜਾਏ ਲੋਕਾਂ ਲਈ ਇੱਕ ਆਦਮੀ ਦਾ ਮਾਰੇ ਜਾਣਾ ਚੰਗਾ ਹੈ।"

51ਕਯਾਫ਼ਾ ਨੇ ਇਹ ਆਪਣੇ ਆਪ ਨਹੀਂ ਆਖਿਆ ਸੀ। ਉਹ ਉਸ ਸਾਲ ਸਰਦਾਰ ਜਾਜਕ ਸੀ ਇਸ ਲਈ ਉਸ ਨੇ ਭਵਿੱਖਬਾਣੀ ਕੀਤੀ ਕਿ ਯਿਸੂ ਕੌਮ ਲਈ ਮਰਨ ਵਾਲਾ ਸੀ। 52ਹਾਂ, ਯਿਸੂ ਸਿਰਫ ਯਹੂਦੀ ਕੌਮ ਲਈ ਨਹੀਂ ਮਰੇਗਾ ਸਗੋਂ ਪਰਮੇਸ਼ੁਰ ਦੇ ਸਾਰੇ ਬੱਚਿਆਂ ਵਾਸਤੇ ਜਿਹੜੇ ਕਿ ਸਾਰੀ ਦੁਨੀਆਂ ਵਿੱਚ ਖਿੰਡੇ ਹੋਏ ਹਨ, ਉਨ੍ਹਾਂ ਲਈ ਮਰੇਗਾ, ਤਾਂ ਕਿ ਉਹ ਉਨ੍ਹਾਂ ਨੂੰ ਇਕਠਿਆਂ ਲਿਆ ਸਕੇ।

53ਉਸ ਦਿਨ ਤੋਂ ਯਹੂਦੀ ਆਗੂਆਂ ਨੇ ਯਿਸੂ ਨੂੰ ਜਾਨੋਂ ਮਾਰਨ ਦੀ ਵਿਉਂਤ ਬਣਾਈ। 54ਤਾਂ ਯਿਸੂ ਨੇ ਯਹੂਦੀਆਂ ਵਿੱਚ ਖੁੱਲੇਆਮ ਘੁੰਮਣਾ ਬੰਦ ਕਰ ਦਿੱਤਾ। ਉਹ ਯਰੂਸ਼ਲਮ ਨੂੰ ਛੱਡ ਕੇ ਇਫ਼ਰਾਈਮ ਨਾਂ ਦੇ ਇੱਕ ਨਗਰ ਵੱਲ ਚਲਾ ਗਿਆ ਜਿਹੜਾ ਉਜਾੜ ਦੇ ਨੇੜੇ ਸੀ। ਉੱਥੇ ਕੁਝ ਦੇਰ ਉਹ ਆਪਣੇ ਚੇਲਿਆਂ ਨਾਲ ਰਿਹਾ।

55ਯਹੂਦੀਆਂ ਦਾ ਪਸਾਹ ਦਾ ਤਿਉਹਾਰ ਮਨਾਉਣ ਦਾ ਸਮਾਂ ਆ ਰਿਹਾ ਸੀ। ਇਸ ਲਈ ਬਹੁਤ ਸਾਰੇ ਲੋਕ ਕਈ ਦੇਸ਼ਾਂ ਤੋਂ ਯਰੂਸ਼ਲਮ ਆਪਣੇ ਆਪ ਨੂੰ ਪਵਿੱਤਰ ਕਰਨ ਲਈ ਆਏ। 56ਇਨ੍ਹਾਂ ਲੋਕਾਂ ਨੇ ਯਿਸੂ ਨੂੰ ਲੱਭਣਾ ਸ਼ੁਰੂ ਕਰ ਦਿੱਤਾ। ਉਹ ਮੰਦਰ ਦੇ ਇਲਾਕੇ ਵਿੱਚ ਖੜੇ ਹੋ ਗਏ ਅਤੇ ਇੱਕ ਦੂਜੇ ਨੂੰ ਪੁੱਛਿਆ, "ਕੀ ਉਹ ਇਸ ਤਿਉਹਾਰ ਤੇ ਨਹੀਂ ਆ ਰਿਹਾ? ਤੁਸੀਂ ਕੀ ਸੋਚਦੇ ਹੋ?" 57ਪਰ ਪਰਧਾਨ ਜਾਜਕ ਅਤੇ ਫ਼ਰੀਸੀਆਂ ਨੇ ਹੁਕਮ ਦਿੱਤਾ ਕਿ ਜੇ ਕੋਈ ਜਾਣਦਾ ਹੋਵੇ ਕਿ ਯਿਸੂ ਕਿੱਥੇ ਹੈ। ਉਸ ਨੂੰ ਉਨ੍ਹਾਂ ਨੂੰ ਦੱਸਣਾ ਚਾਹੀਦਾ ਤਾਂ ਜੋ ਪ੍ਰਧਾਨ ਜਾਜਕ ਅਤੇ ਫ਼ਰੀਸੀ ਉਸ ਨੂੰ ਕੈਦ ਕਰ ਸਕਣ।

## ਯਿਸੂ ਬੈਤਅਨਿਯਾ ਵਿੱਚ ਆਪਣੇ ਦੋਸਤਾਂ ਨਾਲ

(ਮੱਤੀ *26:6 - 13;* ਮਰਕੁਸ *14:3 - 9*)

12 ਪਸਾਹ ਦੇ ਤਿਉਹਾਰ ਤੋਂ ਛੇ ਦਿਨ ਪਹਿਲਾਂ ਯਿਸੂ ਬੈਤਅਨਿਯਾ ਨੂੰ ਆਇਆ ਇਹ ਉਹ ਸ਼ਹਿਰ ਸੀ ਜਿਥੇ ਲਾਜ਼ਰ ਰਹਿੰਦਾ ਸੀ। ਲਾਜ਼ਰ ਉਹ ਆਦਮੀ ਸੀ। (ਜਿਸ ਨੂੰ ਯਿਸੂ ਨੇ ਮੌਤ ਤੋਂ ਉਭਾਰਿਆ) 2ਉੱਥੇ ਉਨ੍ਹਾਂ ਨੇ ਯਿਸੂ ਵਾਸਤੇ ਰਾਤ ਦਾ ਭੋਜਨ ਤਿਆਰ ਕੀਤਾ ਸੀ ਅਤੇ ਮਾਰਥਾ ਨੇ ਭੋਜਨ ਵਰਤਾਇਆ। ਲਾਜ਼ਰ ਉਨ੍ਹਾਂ ਵਿੱਚੋਂ ਇੱਕ ਸੀ ਜੋ ਯਿਸੂ ਨਾਲ ਭੋਜਨ ਕਰ ਰਿਹਾ ਸੀ। 3ਮਰਿਯਮ ਨੇ ਨਰਦ ਦੀ ਜੜ੍ਹ ਤੋਂ ਬਣੇ ਮਹਿੰਗੇ ਅਤਰ ਦਾ ਅੱਧਾ ਸੇਰ ਲਿਆ। ਉਸ ਨੇ ਇਸ ਨੂੰ ਯਿਸੂ ਦੇ ਚਰਣਾਂ ਤੇ ਡੋਲ੍ਹਿਆ ਅਤੇ ਆਪਣੇ ਵਾਲਾਂ ਨਾਲ ਉਸ ਦੇ ਪੈਰ ਪੂੰਝੇ। ਸਾਰਾ ਘਰ ਅਤਰ ਦੀ ਸੁਗੰਧ ਨਾਲ ਭਰ ਗਿਆ।

4ਯਹੂਦਾ ਇਸਕਰਿਯੋਤੀ ਯਿਸੂ ਦੇ ਚੇਲਿਆਂ ਵਿੱਚੋਂ ਇੱਕ ਸੀ (ਇਹ ਉਹ ਸੀ ਜਿਸ ਨੇ ਯਿਸੂ ਦੇ ਖ਼ਿਲਾਫ਼ ਹੋ ਜਾਣਾ ਸੀ) ਯਹੂਦਾ ਨੇ ਆਖਿਆ 5"ਉਹ ਅਤਰ ਚਾਂਦੀ ਦੇ ਤਿੰਨ ਸੌ ਸਿਕਿਆਂ* ਦੇ ਮੁੱਲ ਦਾ ਸੀ। ਯਿਸੂ ਉੱਪਰ ਮਲਨ ਦੀ ਬਜਾਏ ਇਸ ਅਤਰ ਨੂੰ ਬਜ਼ਾਰ ਵਿੱਚ ਵੇਚ ਕੇ ਗਰੀਬਾਂ ਦੀ ਮਦਦ ਕੀਤੀ ਜਾ ਸਕਦੀ

ਸੀ।” 6ਯਹੂਦਾ ਨੇ ਇਹ ਗੱਲ ਇਸ ਲਈ ਨਹੀਂ ਆਖੀ ਸੀ ਕਿ
ਉਹ ਗਰੀਬਾਂ ਬਾਰੇ ਚਿੰਤਿਤ ਸੀ ਪਰ ਕਿਉਂ ਜੁ ਉਹ ਚੋਰ ਸੀ।
ਚੇਲਿਆਂ ਦੀ ਟੋਲੀ ਲਈ ਧਨ ਵਾਲਾ ਸੰਦੂਕ ਉਸ ਕੋਲ ਹੁੰਦਾ ਸੀ,
ਜਿਸ ਵਿੱਚੋਂ ਜਦੋਂ ਉਹ ਚਾਹਵੇ ਚੋਰੀ ਕਰ ਲੈਂਦਾ ਸੀ।
7ਯਿਸੂ ਨੇ ਆਖਿਆ, “ਉਸ ਨੂੰ ਨਾ ਰੋਕੋ, ਉਸ ਨੂੰ ਇਹ ਮੇਰੇ
ਜਨਾਜ਼ੇ ਦੇ ਦਿਨ ਦੀ ਤਿਆਰੀ ਲਈ ਕਰਨ ਦਿਉ। 8ਗ਼ਰੀਬ
ਲੋਕ ਹਮੇਸ਼ਾ ਤੁਹਾਡੇ ਨਾਲ ਹੋਣਗੇ, ਪਰ ਮੈਂ ਹਮੇਸ਼ਾ ਤੁਹਾਡੇ ਨਾਲ
ਨਹੀਂ ਹੋਵਾਂਗਾ।”

## ਲਾਜ਼ਰ ਨੂੰ ਮਾਰਨ ਦੀ ਇੱਕ ਵਿਉਂਤ

9ਬਹੁਤ ਸਾਰੇ ਯਹੂਦੀ ਜਾਣ ਗਏ ਕਿ ਯਿਸੂ ਬੈਤਅਨਿਯਾ ਵਿੱਚ
ਸੀ ਅਤੇ ਉਹ ਯਿਸੂ ਨੂੰ ਹੀ ਨਹੀਂ ਸਗੋਂ ਲਾਜ਼ਰ ਨੂੰ ਵੀ ਵੇਖਣ
ਆਏ। ਲਾਜ਼ਰ ਨੂੰ ਯਿਸੂ ਨੇ ਮੁਰਦੇ ਤੋਂ ਜੀਵਾਇਆ ਸੀ। 10ਤਾਂ
ਪਰਧਾਨ ਜਾਜਕਾਂ ਨੇ ਲਾਜ਼ਰ ਨੂੰ ਵੀ ਮਾਰਨ ਦੀ ਵਿਓਤ ਬਣਾਈ।
11“ਲਾਜ਼ਰ ਦੇ ਕਾਰਣ ਬਹੁਤ ਸਾਰੇ ਯਹੂਦੀ ਆਪਣੇ ਆਗੂਆਂ ਨੂੰ
ਛੱਡ ਕੇ ਯਿਸੂ ਵਿੱਚ ਪਰਤੀਤ ਕਰਨ ਲੱਗ ਪਏ ਸਨ ਇਸੇ ਲਈ
ਯਹੂਦੀਆਂ ਦੇ ਆਗੂ ਲਾਜ਼ਰ ਨੂੰ ਵੀ ਮਾਰ ਮੁਕਾਉਣਾ ਚਾਹੁੰਦੇ
ਸਨ।

## ਯਿਸੂ ਦਾ ਯਰੂਸ਼ਲਮ ਵਿੱਚ ਪਰਵੇਸ਼

(ਮੱਤੀ *21:1 - 11;* ਮਰਕੁਸ *11:1 - 11;* ਲੂਕਾ *19:28 - 40*)
12ਅਗਲੇ ਦਿਨ ਲੋਕਾਂ ਨੂੰ ਇਹ ਪਤਾ ਲੱਗਾ ਕਿ ਯਿਸੂ
ਯਰੂਸ਼ਲਮ ਨੂੰ ਆ ਰਿਹਾ ਸੀ। ਉੱਥੇ ਬਹੁਤ ਸਾਰੇ ਲੋਕ ਸਨ ਜਿਹੜੇ
ਪਸਾਹ ਦੇ ਤਿਉਹਾਰ ਤੇ ਆਏ ਸਨ। 13ਉਹ ਖਜ਼ੂਰ ਦੀਆਂ
ਟਹਿਣੀਆਂ ਲੈਕੇ ਯਿਸੂ ਨੂੰ ਮਿਲਣ ਲਈ ਆਏ ਅਤੇ ਉੱਚੀ ਉੱਚੀ
ਆਖਣ ਲੱਗੇ:

“‘ਉਸ ਦੀ ਉਸਤਤਿ ਕਰੋ!
ਪਰਮੇਸ਼ੁਰ ਉਸ ਨੂੰ ਅਸੀਸ ਦੇਵੇ ਜੋ ਕੋਈ ਪ੍ਰਭੂ ਦੇ ਨਾਮ ਤੇ
ਆਉਂਦਾ ਹੈ।’ ਜ਼ਬੂਰ *118:25 - 26*

ਇਸਰਾਏਲ ਦੇ ਪਾਤਸ਼ਾਹ ਉੱਪਰ ਪਰਮੇਸ਼ੁਰ ਦੀ ਕਿਰਪਾ ਹੋਵੇ!”

14ਯਿਸੂ ਨੇ ਇੱਕ ਗਧੀ ਦਾ ਬੱਚਾ ਲੱਭਿਆ ਅਤੇ ਉਸ ਉੱਪਰ
ਬੈਠ ਗਿਆ। ਇਸ ਨੇ ਜੋ ਪੋਥੀ ਵਿੱਚ ਲਿਖਿਆ ਪੂਰਾ ਕਰ ਦਿੱਤਾ:
15“ਸੀਯੋਨ ਦੀ ਬੇਟੀ ਨਾ ਡਰ! ਵੇਖ, ਤੇਰਾ ਬਾਦਸ਼ਾਹ ਇੱਕ
ਗਧੀ ਦੇ ਬੱਚੇ ਤੇ ਸਵਾਰ ਹੋਕੇ ਆਉਂਦਾ ਹੈ।” ਜ਼ਕਰਯਾਹ *9:9*

16ਯਿਸੂ ਦੇ ਚੇਲੇ ਉਸ ਵਕਤ ਇਹ ਨਾ ਸਮਝ ਸਕੇ ਕਿ ਉਹ
ਇਹ ਸਭ ਕੀ ਕਰ ਰਿਹਾ ਹੈ। ਪਰ ਜਦੋਂ ਯਿਸੂ ਮਹਿਮਾ ਨੂੰ ਉਭਰਿਆ
ਉਨ੍ਹਾਂ ਨੂੰ ਯਾਦ ਆਇਆ ਕਿ ਇਹ ਗੱਲਾਂ ਉਸ ਦੇ ਬਾਰੇ ਲਿਖੀਆਂ
ਹੋਈਆਂ ਸਨ ਅਤੇ ਉਨ੍ਹਾਂ ਨੇ ਇਹ ਗੱਲਾਂ ਉਸ ਲਈ ਕੀਤੀਆਂ
ਸਨ।

## ਲੋਕਾਂ ਦਾ ਯਿਸੂ ਬਾਰੇ ਦੱਸਣਾ

17ਜਦੋਂ ਯਿਸੂ ਨੇ ਲਾਜ਼ਰ ਨੂੰ ਮੌਤ ਤੋਂ ਉਭਾਰਿਆ ਉਸ ਵਕਤ
ਉਸ ਨਾਲ ਬਹੁਤ ਵੱਡੀ ਭੀੜ ਸੀ ਅਤੇ ਉਸ ਨੇ ਲਾਜ਼ਰ ਨੂੰ ਸੱਦਿਆ
ਕਿ ਕਬਰ ਚੋਂ ਬਾਹਰ ਨਿਕਲ ਆ। ਹੁਣ ਉਹ ਲੋਕ ਉਸ ਬਾਰੇ, ਜੋ
ਉਨ੍ਹਾਂ ਨੇ ਵੇਖਿਆ ਅਤੇ ਸੁਣਿਆ ਸੀ, ਦੂਜਿਆਂ ਨੂੰ ਦੱਸ ਰਹੇ ਸਨ।
18ਬਹੁਤ ਸਾਰੇ ਲੋਕ ਯਿਸੂ ਨੂੰ ਮਿਲਣ ਲਈ ਆਏ ਕਿਉਂ ਕਿ
ਉਨ੍ਹਾਂ ਨੇ ਉਸ ਦੇ ਕੀਤੇ ਇਸ ਕਰਿਸ਼ਮੇ ਬਾਰੇ ਸੁਣਿਆ ਸੀ। 19ਫਿਰ
ਫ਼ਰੀਸੀਆਂ ਨੇ ਆਪਸ ਵਿੱਚ ਕਹਿਣਾ ਸ਼ੁਰੂ ਕਰ ਦਿੱਤਾ, “ਦੇਖੋ!
ਸਾਡੀ ਯੋਜਨਾ ਵਿਅਰਥ ਹੋ ਗਈ ਹੈ, ਕਿਉਂ ਕਿ ਸਭ ਲੋਕ ਉਸ
ਦਾ ਅਨੁਸਰਣ ਕਰ ਰਹੇ ਹਨ।”

## ਯਿਸੂ ਦਾ ਜ਼ਿੰਦਗੀ ਤੇ ਮੌਤ ਬਾਰੇ ਉਪਦੇਸ਼

20ਉੱਥੇ ਉਨ੍ਹਾਂ ਵਿੱਚ ਕੁਝ ਯੂਨਾਨੀ ਲੋਕ ਵੀ ਸਨ, ਜੋ ਪਸਾਹ
ਦੇ ਤਿਉਹਾਰ ਤੇ ਉਪਾਸਨਾ ਕਰਨ ਲਈ ਆਏ ਸਨ। 21ਇਹ
ਯੂਨਾਨੀ ਲੋਕ ਫਿਲਿੱਪੁਸ ਕੋਲ ਆਏ ਜੋ ਗਲੀਲ ਤੇ ਬੈਤਸੈਦਾ ਤੋਂ
ਸੀ। ਉਨ੍ਹਾਂ ਨੇ ਉਸ ਨੂੰ ਅਰਜੋਈ ਕੀਤੀ, “ਜਨਾਬ! ਅਸੀਂ ਯਿਸੂ ਨੂੰ
ਮਿਲਣਾ ਚਾਹੁੰਦੇ ਹਾਂ।” 22ਫਿਲਿੱਪੁਸ ਨੇ ਆਕੇ ਅੰਦ੍ਰਿਯਾਸ ਨੂੰ ਕਿਹਾ
ਅਤੇ ਅੰਦ੍ਰਿਯਾਸ ਅਤੇ ਫਿਲਿੱਪੁਸ ਨੇ ਆ ਕੇ ਯਿਸੂ ਨੂੰ ਕਿਹਾ।
23ਯਿਸੂ ਨੇ ਜਵਾਬ ਦਿੱਤਾ, “ਮਨੁੱਖ ਦੇ ਪੁੱਤਰ ਲਈ ਮਹਿਮਾਮਈ
ਹੋਣ ਦਾ ਵੇਲਾ ਆ ਗਿਆ ਹੈ। 24ਮੈਂ ਤੁਹਾਨੂੰ ਸੱਚ ਦੱਸਦਾ ਹਾਂ ਕਿ
ਜਦ ਤੱਕ ਕਣਕ ਦਾ ਇੱਕ ਦਾਣਾ ਭੂਮੀ ਵਿੱਚ ਪੈਕੇ ਨਾ ਮਰੇ ਇੱਕ
ਦਾਣਾ ਹੀ ਰਹਿੰਦਾ ਹੈ। ਪਰ ਜੇਕਰ ਇਹ ਮਰਦਾ ਹੈ ਤਾਂ ਇਹ
ਬਹੁਤ ਸਾਰਾ ਫਲ ਦਿੰਦਾ ਹੈ। 25 ਜਿਹੜਾ ਮਨੁੱਖ ਆਪਣੀ ਜਾਨ
ਨੂੰ ਪਿਆਰ ਕਰਦਾ ਹੈ ਉਹ ਇਸ ਨੂੰ ਗੁਆ ਲਵੇਗਾ। ਪਰ
ਇਸ ਦੁਨੀਆਂ ਵਿੱਚ ਜਿਹੜਾ ਮਨੁੱਖ ਆਪਣੀ ਜਾਨ ਨੂੰ ਪਿਆਰ
ਨਹੀਂ ਕਰਦਾ ਇਸ ਨੂੰ ਅਮਰ ਜੀਵਨ ਲਈ ਬਚਾ ਲਵੇਗਾ।
26ਜਿਹੜਾ ਮਨੁੱਖ ਮੇਰੀ ਸੇਵਾ ਕਰਦਾ ਹੈ, ਉਸ ਨੂੰ ਮੇਰੇ ਮਗਰ
ਚੱਲਣਾ ਚਾਹੀਦਾ ਹੈ ਤਦ ਮੇਰਾ ਉਹ ਸੇਵਕ, ਜਿੱਥੇ ਵੀ ਮੈਂ ਹਾਂ,
ਮੇਰੇ ਨਾਲ ਹੋਵੇਗਾ। ਜਿਹੜਾ ਮੇਰੀ ਟਹਿਲ ਕਰਦਾ ਹੈ, ਪਿਤਾ ਉਸ
ਨੂੰ ਸਤਿਕਰਾਦਾ ਹੈ।

## ਯਿਸੂ ਦਾ ਆਪਣੀ ਮੌਤ ਬਾਰੇ ਜ਼ਾਹਰ ਕਰਨਾ

27“ਹੁਣ ਮੇਰਾ ਦਿਲ ਬਿਪਤਾਮਈ ਹੈ। ਮੈਨੂੰ ਕੀ ਕਹਿਣਾ
ਚਾਹੀਦਾ ਹੈ? ਕੀ ਮੈਂ ਇਹ ਕਹਾਂ, ‘ਹੇ ਪਿਤਾ, ਮੈਨੂੰ ਇਸ ਮੁਸੀਬਤ
ਦੀ ਘੜੀ ਤੋਂ ਬਚਾ?’ ਨਹੀਂ! ਇਸ ਲਈ ਮੈਂ ਇਸ ਸਮੇਂ ਤੱਕ
ਆਇਆ ਹਾਂ। 28ਓ ਪਿਤਾ, ਆਪਣੇ ਨਾਮ ਨੂੰ ਮਹਿਮਾਮਈ ਬਣਾ!”
ਫਿਰ ਸੁਰਗਾਂ ਤੋਂ ਇੱਕ ਆਵਾਜ਼ ਆਈ, “ਮੈਂ ਆਪਣੇ ਆਪ ਨੂੰ
ਮਹਿਮਾਮਈ ਬਣਾਇਆ ਅਤੇ ਮੈਂ ਫ਼ਿਰ ਇਸ ਨੂੰ ਮਹਿਮਾਮਈ
ਬਣਾਵਾਂਗਾ।”
29ਜਿਹੜੇ ਲੋਕ ਉੱਥੇ ਖੜੇ ਸਨ ਉਨ੍ਹਾਂ ਨੇ ਇਹ ਅਵਾਜ਼ ਸੁਣੀ।
ਉਨ੍ਹਾਂ ਨੇ ਆਖਿਆ, “ਉਹ ਗੜਗੜਾਹਟ ਸੀ।”
ਪਰ ਕੁਝ ਲੋਕਾਂ ਨੇ ਆਖਿਆ, “ਇੱਕ ਦੂਤ ਨੇ ਉਸ ਨਾਲ ਗੱਲ
ਕੀਤੀ ਹੈ।”

---

**ਚਾਂਦੀ ਦੇ ਸਿੱਕੇ** ਇੱਕ ਸਿੱਕਾ, ਦਿਨਾਰੀਅਸ ਇੱਕ ਦਿਨ ਦੇ ਕੰਮ ਦੀ ਔਸਤ ਤਨਖਾਹ ਸੀ।

30ਯਿਸੂ ਨੇ ਲੋਕਾਂ ਨੂੰ ਕਿਹਾ, "ਇਹ ਆਵਾਜ਼ ਮੇਰੀ ਖਾਤਰ
ਨਹੀਂ ਆਈ, ਸਗੋਂ ਤੁਹਾਡੀ ਖਾਤਰ ਆਈ ਹੈ। 31ਹੁਣ ਦੁਨੀਆਂ
ਦੇ ਨਿਆਂ ਦਾ ਸਮਾਂ ਆ ਗਿਆ ਹੈ। ਹੁਣ ਇਸ ਦੁਨੀਆਂ ਦਾ
ਹਾਕਮ ਬਾਹਰ ਸੁੱਟਿਆ ਜਾਵੇਗਾ। 32ਮੈਂ ਵੀ ਇਸ ਜਗਤ ਤੋਂ
ਸੁਰਗ ਨੂੰ ਚੁੱਕਿਆ ਜਾਵਾਂਗਾ ਅਤੇ ਜਦੋਂ ਇਉਂ ਵਾਪਰੇਗਾ ਤਾਂ
ਸਾਰੇ ਲੋਕਾਂ ਨੂੰ ਉੱਪਰ ਆਪਣੇ ਵੱਲ ਖਿੱਚਾਂਗਾ।" 33ਇਹ ਆਖਕੇ,
ਯਿਸੂ ਸੂਚਿਤ ਕਰ ਰਿਹਾ ਸੀ ਕਿ ਉਹ ਕਿਸ ਤਰ੍ਹਾਂ ਦੀ ਮੌਤ ਮਰੇਗਾ।
34ਲੋਕਾਂ ਨੇ ਕਿਹਾ, "ਸਾਡੀ ਸ਼ਰ੍ਹਾ ਤਾਂ ਆਖਦੀ ਹੈ ਕਿ ਮਸੀਹ
ਹਮੇਸ਼ਾ ਜੀਵੇਗਾ ਤਾਂ ਫਿਰ ਤੂੰ ਇਹ ਕਿਉਂ ਆਖਦਾ ਹੈ ਕਿ ਮਨੁੱਖ
ਦਾ ਪੁੱਤਰ ਜ਼ਰੂਰ ਉੱਪਰ ਉਠਾਇਆ ਜਾਵੇਗਾ। ਇਹ ਮਨੁੱਖ ਦਾ
ਪੁੱਤਰ ਕੌਣ ਹੈ?"
35ਤਦ ਯਿਸੂ ਨੇ ਕਿਹਾ, "ਪ੍ਰਕਾਸ਼ ਸਿਰਫ ਕੁਝ ਥੋੜੇ ਹੀ ਪਲਾਂ
ਲਈ ਤੁਹਾਡੇ ਨਾਲ ਹੋਵੇਗਾ, ਇਸ ਲਈ ਰੌਸ਼ਨੀ ਵਿੱਚ ਤੁਰੋ, ਤਦ
ਹਨੇਰਾ ਤੁਹਾਨੂੰ ਨਹੀਂ ਘੇਰੇਗਾ। ਜਿਹੜਾ ਮਨੁੱਖ ਹਨੇਰੇ ਵਿੱਚ ਚੱਲਦਾ
ਉਸ ਨੂੰ ਨਹੀਂ ਪਤਾ ਹੁੰਦਾ ਕਿ ਉਹ ਕਿੱਥੇ ਚੱਲ ਰਿਹਾ ਹੈ। 36ਇਸ
ਲਈ ਜਦੋਂ ਚਾਨਣ ਤੁਹਾਡੇ ਕੋਲ ਹੈ ਚਾਨਣ ਵਿੱਚ ਵਿਸ਼ਵਾਸ
ਕਰੋ। ਤਾਂ ਜੋ ਤੁਸੀਂ ਚਾਨਣ ਦੇ ਪੁੱਤਰ ਹੋਵੋਂ।" ਇਹ ਸਭ ਕਹਿਣ
ਤੋਂ ਬਾਅਦ ਯਿਸੂ ਅਜਿਹੀ ਜਗ੍ਹਾਂ ਤੇ ਚਲਾ ਗਿਆ ਜਿੱਥੇ ਲੋਕ ਉਸ
ਨੂੰ ਨਾ ਲੱਭ ਸਕਣ।

## ਯਹੂਦੀਆਂ ਨੇ ਯਿਸੂ ਨੂੰ ਮੰਨਣ ਤੋਂ ਇਨਕਾਰ ਕੀਤਾ

37ਯਿਸੂ ਨੇ ਲੋਕਾਂ ਸਾਮ੍ਹਣੇ ਬਹੁਤ ਸਾਰੇ ਕਰਿਸ਼ਮੇ ਕੀਤੇ। ਲੋਕਾਂ
ਨੇ ਇਹ ਸਭ ਆਪਣੀ ਅੱਖੀਂ ਵੇਖਿਆ ਪਰ ਫਿਰ ਵੀ ਉਨ੍ਹਾਂ ਨੇ
ਉਸ ਉੱਪਰ ਨਿਹਚਾ ਨਹੀਂ ਕੀਤੀ।
38ਇਹ ਤਾਂ ਹੋਇਆ ਜੋ ਨਬੀ ਯਸਾਯਾਹ ਦੀ ਭਵਿੱਖਬਾਣੀ
ਸੱਚੀ ਹੋ ਸਕੇ:

"ਹੇ ਪ੍ਰਭੂ ਸਾਡੇ ਸੰਦੇਸ਼ ਦਾ ਕਿਸ ਨੇ ਵਿਸ਼ਵਾਸ ਕੀਤਾ? ਪ੍ਰਭੂ ਦੀ
ਸ਼ਕਤੀ ਕਿਸ ਵੇਖੀ?" ਯਸਾਯਾਹ *53:1*

39ਇਸੇ ਕਾਰਣ ਲੋਕ ਵਿਸ਼ਵਾਸ ਨਾ ਕਰ ਸਕੇ। ਜਿਵੇਂ ਕਿ
ਯਸਾਯਾਹ ਇੱਕ ਹੋਰ ਮਿਸਾਲ ਵਿੱਚ ਆਖਦਾ ਹੈ,
40"ਪਰਮੇਸ਼ੁਰ ਨੇ ਉਨ੍ਹਾਂ ਦੀਆਂ ਅੱਖਾਂ ਅੰਨੀਆਂ ਕਰ ਦਿੱਤੀਆਂ
ਅਤੇ ਉਨ੍ਹਾਂ ਦੇ ਦਿਲ ਕਠੋਰ ਕਰ ਦਿੱਤੇ। ਤਾਂ ਜੋ ਨਾ ਉਹ ਆਪਣੀਆਂ
ਅੱਖਾਂ ਨਾਲ ਵੇਖ ਸਕਣ, ਨਾਂ ਦਿਮਾਗ਼ ਨਾਲ ਸਮਝ ਸਕਣ ਅਤੇ
ਮੇਰੇ ਕੋਲ ਫਿਰ ਆਉਣ ਤਾਂ ਜੋ ਮੈਂ ਉਨ੍ਹਾਂ ਨੂੰ ਠੀਕ ਕਰ ਸਕਾਂ।"
ਯਸਾਯਾਹ *6:10*
41ਯਸਾਯਾਹ ਨੇ ਇਹ ਇਸ ਲਈ ਆਖਿਆ ਕਿਉਂ ਕਿ ਉਸ ਨੇ
ਉਸ ਦੀ ਮਹਿਮਾ ਵੇਖੀ ਸੀ। ਇਸ ਲਈ ਉਸ ਨੇ ਉਸ ਬਾਰੇ ਇਹ
ਕਿਹਾ।
42ਪਰ ਬਹੁਤ ਸਾਰੇ ਲੋਕਾਂ ਨੇ ਯਿਸੂ ਵਿੱਚ ਵਿਸ਼ਵਾਸ ਕੀਤਾ,
ਅਤੇ ਉਨ੍ਹਾਂ ਵਿੱਚੋਂ ਕਈ ਆਗੂ ਸਨ। ਪਰ ਕਿਉਂ ਜੁ ਉਹ ਫ਼ਰੀਸੀਆਂ
ਕੋਲੋਂ ਡਰਦੇ ਸਨ ਉਨ੍ਹਾਂ ਨੇ ਖੁਲ੍ਹ ਕੇ ਨਾ ਆਖਿਆ ਕਿ ਉਹ ਯਿਸੂ
ਵਿੱਚ ਨਿਹਚਾ ਰੱਖਦੇ ਹਨ। ਉਨ੍ਹਾਂ ਨੂੰ ਇਹ ਡਰ ਸੀ ਕਿ ਉਹ
ਪ੍ਰਾਰਥਨਾ ਸਥਾਨਾਂ ਤੋਂ ਕੱਢ ਦਿੱਤੇ ਜਾਣਗੇ। 43ਇਨ੍ਹਾਂ ਲੋਕਾਂ ਨੇ
ਪਰਮੇਸ਼ੁਰ ਦੀ ਉਸਤਤਿ ਨਾਲੋਂ ਵੱਧ ਲੋਕਾਂ ਦੀ ਉਸਤਤਿ ਨੂੰ ਪਿਆਰ
ਕੀਤਾ।

## ਯਿਸੂ ਦੇ ਉਪਦੇਸ਼ਾਂ ਦੇ ਆਧਾਰ ਤੇ ਨਿਆਂ

44ਤਦ ਯਿਸੂ ਨੇ ਉੱਚੀ ਆਵਾਜ਼ ਵਿੱਚ ਕਿਹਾ, "ਜੋ ਵਿਅਕਤੀ
ਮੇਰੇ ਵਿੱਚ ਨਿਹਚਾ ਰੱਖਦਾ ਹੈ ਅਸਲ ਵਿੱਚ ਉਹ ਮੇਰੇ ਵਿੱਚ ਨਹੀਂ
ਸਗੋਂ ਉਸ ਇੱਕ ਵਿੱਚ ਨਿਹਚਾ ਰਖਦਾ ਹੈ ਜਿਸ ਨੇ ਮੈਨੂੰ ਭੇਜਿਆ
ਹੈ। 45ਜੋ ਵਿਅਕਤੀ ਮੈਨੂੰ ਵਾਸਤਵਿਕ ਤੌਰ ਤੇ ਵੇਖਦਾ ਉਹ ਉਸ
ਨੂੰ ਵੇਖਦਾ ਹੈ ਜਿਸਨੇ ਮੈਨੂੰ ਭੇਜਿਆ ਹੈ। 46ਮੈਂ ਚਾਨਣ ਹਾਂ ਅਤੇ
ਮੈਂ ਇਸ ਦੁਨੀਆ ਤੇ ਆਇਆ ਤਾਂ ਜੋ ਉਹ ਵਿਅਕਤੀ ਜਿਹੜਾ
ਮੇਰੇ ਵਿੱਚ ਨਿਹਚਾ ਰੱਖਦਾ, ਹਨੇਰੇ ਵਿੱਚ ਨਾ ਰਹੇ।
47"ਮੈਂ ਇਸ ਦੁਨੀਆਂ ਵਿੱਚ ਲੋਕਾਂ ਦਾ ਨਿਰਣਾ ਕਰਨ ਨਹੀਂ
ਆਇਆ, ਸਗੋਂ ਲੋਕਾਂ ਨੂੰ ਬਚਾਉਣ ਲਈ ਆਇਆ ਹਾਂ। ਇਸ
ਲਈ ਮੈਂ ਉਹ ਨਹੀਂ ਹਾਂ ਜੋ ਲੋਕਾਂ ਦਾ ਨਿਆਂ ਕਰਦਾ ਹੈ ਜੋ
ਮੇਰੀਆਂ ਸਿੱਖਿਆਵਾਂ ਸੁਣਦੇ ਹਨ ਅਤੇ ਇਸ ਨੂੰ ਨਹੀਂ ਮੰਨਦੇ।
48ਉਸ ਵਾਸਤੇ ਵੀ ਇੱਕ ਮੁਨਸਫ਼ ਹੈ ਜੋ ਮੇਰੇ ਵਿੱਚ ਵਿਸ਼ਵਾਸ
ਕਰਨ ਤੋਂ ਇਨਕਾਰ ਕਰਦਾ ਹੈ ਅਤੇ ਜੋ ਗੱਲਾਂ ਮੈਂ ਆਖਦਾ ਹਾਂ
ਉਨ੍ਹਾਂ ਨੂੰ ਨਹੀਂ ਕਬੂਲਦਾ। ਜਿਹੜਾ ਸੰਦੇਸ਼ ਮੈਂ ਦਿੱਤਾ ਅੰਤਲੇ
ਦਿਨ ਉੱਤੇ ਉਸ ਦਾ ਨਿਰਣਾ ਕਰੇਗਾ। 49ਕਿਉਂਕਿ ਮੈਂ ਆਪਣੇ
ਮਨੋਂ ਉਪਦੇਸ਼ ਨਹੀਂ ਦਿੱਤਾ ਸਗੋਂ ਜਿਸ ਪਿਤਾ ਨੇ ਮੈਨੂੰ ਭੇਜਿਆ,
ਉਸ ਨੇ ਮੈਨੂੰ ਹੁਕਮ ਦਿੱਤਾ ਕਿ ਮੈਨੂੰ ਕੀ ਕਹਿਣਾ ਚਾਹੀਦਾ ਅਤੇ
ਕੀ ਸਿਖਾਉਣਾ ਚਾਹੀਦਾ। 50ਅਤੇ ਮੈਂ ਜਾਣਦਾ ਹਾਂ ਕਿ ਪਰਮੇਸ਼ੁਰ
ਦਾ ਹੁਕਮ ਸਦੀਵੀ ਜੀਵਨ ਲਿਆਉਂਦਾ ਹੈ। ਇਸੇ ਲਈ ਜੋ
ਸ਼ਬਦ ਮੈਂ ਬੋਲਦਾ ਹਾਂ ਅਤੇ ਉਪਦੇਸ਼ ਦਿੰਦਾ ਹਾਂ ਉਹ ਉਹੀ ਹਨ
ਜੋ ਪਿਤਾ ਨੇ ਮੈਨੂੰ ਬੋਲਣ ਲਈ ਕਿਹਾ ਹੈ।"

## ਯਿਸੂ ਆਪਣੇ ਚੇਲਿਆਂ ਦੇ ਪੈਰ ਧੋਂਦਾ ਹੈ

13 ਇਹ ਸਮਾਂ ਤਕਰੀਬਨ ਯਹੂਦੀਆਂ ਦੇ ਪਸਾਹ ਦੇ
ਤਿਉਹਾਰ ਲਈ ਸੀ ਅਤੇ ਯਿਸੂ ਜਾਣਦਾ ਸੀ ਕਿ ਇਹ
ਉਸਦਾ ਜਗਤ ਨੂੰ ਛੱਡਣ ਦਾ ਅਤੇ ਆਪਣੇ ਪਿਤਾ ਕੋਲ ਜਾਣਦਾ
ਸਮਾਂ ਸੀ। ਜਿਹੜੇ ਲੋਕ ਇਸ ਜਗਤ ਵਿੱਚ ਉਸਦੇ ਨੇੜੇ ਸਨ
ਯਿਸੂ ਨੇ ਹਮੇਸ਼ਾ ਉਨ੍ਹਾਂ ਨੂੰ ਪਿਆਰ ਕੀਤਾ ਸੀ ਅਤੇ ਉਸ ਨੇ ਆਜਿਹੇ
ਲੋਕਾਂ ਨੂੰ ਅੰਤ ਤੀਕ ਪਿਆਰ ਕੀਤਾ।
2ਯਿਸੂ ਅਤੇ ਉਸਦੇ ਚੇਲੇ ਰਾਤ ਦਾ ਭੋਜਨ ਕਰ ਰਹੇ ਸਨ।
ਸ਼ੈਤਾਨ ਪਹਿਲਾਂ ਹੀ ਸ਼ਮਊਨ ਦੇ ਪੁੱਤਰ ਯਹੂਦਾ ਇਸਕਰਿਯੋਤੀ ਨੂੰ
ਯਿਸੂ ਨੂੰ ਧੋਖਾ ਦੇਣ ਲਈ ਪ੍ਰੇਰਿਤ ਕਰ ਚੁੱਕਿਆ ਸੀ। 3ਯਿਸੂ
ਜਾਣਦਾ ਸੀ ਕਿ ਪਿਤਾ ਨੇ ਉਸ ਨੂੰ ਸਭ ਕਾਸੇ ਉੱਤੇ ਅਧਿਕਾਰ
ਦਿੱਤਾ ਹੋਇਆ ਸੀ। ਉਹ ਇਹ ਵੀ ਜਾਣਦਾ ਸੀ ਕਿ ਉਹ ਪਰਮੇਸ਼ੁਰ
ਤੋਂ ਆਇਆ ਸੀ ਅਤੇ ਉਹ ਉਸ ਕੋਲ ਹੀ ਵਾਪਸ ਜਾਣ ਵਾਲਾ
ਹੈ। 4ਜਦੋਂ ਉਹ ਭੋਜਣ ਕਰ ਰਹੇ ਸਨ ਯਿਸੂ ਉੱਠ ਖਲੋਇਆ
ਅਤੇ ਆਪਣਾ ਚੋਗਾ ਥੱਲੇ ਲੰਮਾ ਪਾ ਦਿੱਤਾ ਅਤੇ ਤੌਲੀਆ ਲਿਆ
ਜਿਸ ਨੂੰ ਕਿ ਉਸ ਨੇ ਆਪਣੇ ਲੱਕ ਦੁਆਲੇ ਲਵੇਟ ਲਿਆ। 5ਫਿਰ
ਉਸ ਨੇ ਇੱਕ ਭਾਂਡੇ ਵਿੱਚ ਪਾਣੀ ਲਿਆ ਅਤੇ ਆਪਣੇ ਚੇਲਿਆ ਦੇ

ਪੈਰ ਧੋਣੇ ਸ਼ੁਰੂ ਕਰ ਦਿੱਤੇ। ਉਸ ਦੇ ਲੱਕ ਨਾਲ ਇੱਕ ਤੌਲੀਆ ਸੀ
ਜਿਸ ਨਾਲ ਉਸ ਨੇ ਉਨ੍ਹਾਂ ਦੇ ਪੈਰ ਪੂੰਝੇ।

6ਜਦੋਂ ਯਿਸੂ ਸ਼ਮਊਨ ਪਤਰਸ ਕੋਲ ਆਇਆ ਪਤਰਸ ਨੇ
ਯਿਸੂ ਨੂੰ ਕਿਹਾ, "ਪ੍ਰਭੂ, ਕੀ ਤੁਸੀਂ ਮੇਰੇ ਪੈਰ ਧੋਵੋਂਗੇ।"

7ਯਿਸੂ ਨੇ ਆਖਿਆ, "ਤੂੰ ਹੁਣੇ ਨਹੀਂ ਸਮਝੇਂਗਾ ਕਿ ਮੈਂ ਕੀ
ਕਰ ਰਿਹਾ ਹਾਂ, ਸਗੋਂ ਤੂੰ ਬਾਅਦ ਵਿੱਚ ਸਮਝੇਂਗਾ।"

8ਪਤਰਸ ਨੇ ਕਿਹਾ, "ਤੂੰ ਕਦੇ ਵੀ ਮੇਰੇ ਪੈਰ ਨਹੀਂ ਧੋਵੇਂਗੇ।"

ਯਿਸੂ ਨੇ ਆਖਿਆ, "ਜੇਕਰ ਮੈਂ ਤੇਰੇ ਪੈਰ ਨਾ ਧੋਵਾਂ ਫ਼ਿਰ ਤੂੰ
ਮੇਰੇ ਲੋਕਾਂ ਵਿੱਚੋਂ ਇੱਕ ਨਹੀਂ ਹੋਵੇਂਗਾ।"

9ਸ਼ਮਊਨ ਪਤਰਸ ਨੇ ਉੱਤਰ ਦਿੱਤਾ "ਪ੍ਰਭੂ, ਫ਼ੇਰ ਸਿਰਫ਼ ਮੇਰੇ
ਪੈਰ ਹੀ ਨਹੀਂ ਸਗੋਂ ਹੱਥ ਅਤੇ ਸਿਰ ਵੀ ਧੋ ਦੇਵੋ।"

10ਯਿਸੂ ਨੇ ਆਖਿਆ, "ਉਹ ਵਿਅਕਤੀ ਜਿਸ ਨੇ ਆਪਣਾ
ਸਾਰਾ ਸ਼ਰੀਰ ਧੋਤਾ ਹੈ ਸਾਫ਼ ਹੈ ਅਤੇ ਸਿਰਫ ਉਸ ਦੇ ਪੈਰ ਧੋਤੇ
ਜਾਣੇ ਚਾਹੀਦੇ ਹਨ। ਤੁਸੀਂ ਸਾਫ਼ ਹੋਂ, ਪਰ ਤੁਹਾਡੇ ਵਿੱਚੋਂ ਸਾਰੇ
ਸਾਫ਼ ਨਹੀਂ ਹਨ।" 11ਯਿਸੂ ਜਾਣਦਾ ਸੀ ਕਿ ਉਸ ਦੇ ਵਿਰੁੱਧ
ਕੌਣ ਹੋਵੇਗਾ ਇਸ ਲਈ ਉਸ ਨੇ ਆਖਿਆ: "ਤੁਹਾਡੇ ਵਿੱਚੋਂ ਹਰ
ਕੋਈ ਸਾਫ਼ ਨਹੀਂ ਹੈ।"

12ਜਦੋਂ ਯਿਸੂ ਉਨ੍ਹਾਂ ਦੇ ਪੈਰ ਧੋ ਹਟਿਆ ਤਾਂ ਉਹ ਫਿਰ ਆਪਣਾ
ਚੋਗਾ ਪਾ ਕੇ ਮੇਜ਼ ਤੇ ਆਣ ਬੈਠਾ ਅਤੇ ਪੁੱਛਣ ਲੱਗਾ, "ਕੀ ਤੁਸੀਂ
ਸਮਝਦੇ ਹੋ ਕਿ ਮੈਂ ਤੁਹਾਡੇ ਲਈ ਕੀ ਕੀਤਾ ਹੈ? 13 ਤੁਸੀਂ ਮੈਨੂੰ
'ਗੁਰੂ' ਅਤੇ 'ਪ੍ਰਭੂ' ਸੱਦਦੇ ਹੋ ਅਤੇ ਇਹ ਸਹੀ ਹੈ, ਕਿਉਂਕਿ ਮੈਂ
ਉਹੀ ਹਾਂ। 14ਮੈਂ ਤੁਹਾਡਾ ਪ੍ਰਭੂ ਵੀ ਹਾਂ ਅਤੇ ਗੁਰੂ ਵੀ। ਪਰ ਮੈਂ
ਤੁਹਾਡੇ ਪੈਰ ਇੱਕ ਸੇਵਕ ਵਾਂਗ ਧੋਤੇ ਹਨ, ਇਸ ਲਈ ਤੁਹਾਨੂੰ ਵੀ
ਇੱਕ ਦੂਜੇ ਦੇ ਪੈਰ ਧੋਣੇ ਚਾਹੀਦੇ ਹਨ। 15ਮੈਂ ਇਹ ਤੁਹਾਡੇ ਲਈ
ਇੱਕ ਮਿਸਾਲ ਦੇਣ ਵਾਸਤੇ ਕੀਤਾ ਹੈ, ਤਾਂ ਜੋ ਤੁਸੀਂ ਵੀ ਉਵੇਂ ਕਰ
ਸਕੋਂ ਜਿਵੇਂ ਮੈਂ ਤਹਾਡੇ ਨਾਲ ਕੀਤਾ ਹੈ। 16ਮੈਂ ਤੁਹਾਨੂੰ ਸੱਚ ਆਖਦਾ
ਹਾਂ ਕਿ ਇੱਕ ਸੇਵਕ ਆਪਣੇ ਸੁਆਮੀ ਤੋਂ ਵੱਡਾ ਨਹੀਂ ਹੁੰਦਾ। ਅਤੇ
ਇੱਕ ਕਾਸਦ ਆਪਣੇ ਭੇਜਣ ਵਾਲੇ ਨਾਲੋਂ ਮਹਾਨ ਨਹੀਂ ਹੈ।
17ਜੇਕਰ ਤੁਸੀਂ ਇਹ ਗੱਲਾਂ ਜਾਣਦੇ ਹੋ, ਤਾਂ ਜਦੋਂ ਤੁਸੀਂ ਇਹ
ਕਰੋਂਗੇ ਤਾਂ ਖੁਸ਼ ਹੋਵੋਂਗੇ।

18"ਮੈਂ ਤੁਹਾਡੇ ਸਾਰਿਆਂ ਬਾਰੇ ਨਹੀਂ ਆਖਦਾ। ਮੈਂ ਉਨ੍ਹਾਂ ਨੂੰ
ਜਾਣਦਾ ਹਾਂ ਜਿਨ੍ਹਾਂ ਨੂੰ ਮੈਂ ਚੁਣਿਆ ਹੈ। ਪਰ ਜੋ ਪੋਥੀ ਵਿੱਚ
ਲਿਖਿਆ ਗਿਆ ਹੈ, ਪੂਰਨ ਹੋਣਾ ਚਾਹੀਦਾ ਹੈ: 'ਉਹ ਇੱਕ ਜਿਸ
ਨੇ ਮੇਰੇ ਨਾਲ਼ ਖਾਧਾ ਮੇਰੇ ਵਿਰੁੱਧ ਹੋ ਗਿਆ ਹੈ।' 19ਮੈਂ ਇਹ ਸਭ
ਕੁਝ ਵਾਪਰਣ ਤੋਂ ਪਹਿਲਾਂ ਹੀ ਤੁਹਾਨੂੰ ਹੁਣ ਦੱਸ ਰਿਹਾ ਹਾਂ।
ਜਦੋਂ ਉਹ ਵਾਪਰੇਗਾ, ਤੁਸੀਂ ਨਿਹਚਾ ਕਰੋਗੇ ਕਿ ਮੈਂ ਹਾਂ। 20ਮੈਂ
ਤੁਹਾਨੂੰ ਸੱਚ ਆਖਦਾ ਹਾਂ ਕਿ ਜੋ ਮੇਰੇ ਭੇਜੇ ਹੋਏ ਵਿਅਕਤੀ ਨੂੰ
ਕਬੂਲਦਾ ਸੋ ਮੈਨੂੰ ਕਬੂਲਦਾ ਹੈ ਅਤੇ ਉਹ ਜੋ ਮੈਨੂੰ ਕਬੂਲਦਾ ਸੋ
ਮੇਰੇ ਭੇਜਣ ਵਾਲੇ ਨੂੰ ਕਬੂਲਦਾ ਹੈ।"

## ਯਿਸੂ ਦਾ ਆਪਣੇ ਵਿਰੋਧੀ ਬਾਰੇ ਦੱਸਣਾ

(ਮੱਤੀ *26:20–25;* ਮਰਕੁਸ *14:17–21;* ਲੂਕਾ *22:21–23)*

21ਯਿਸੂ ਇਹ ਗੱਲਾਂ ਆਖਦੇ ਹੋਏ ਬੜਾ ਦੁਖੀ ਹੋਇਆ ਅਤੇ
ਉਸ ਨੇ ਸਾਫ ਤੌਰ ਤੇ ਆਖਿਆ, "ਮੈਂ ਤਹਾਨੂੰ ਸੱਚ ਦੱਸਦਾ ਹਾਂ।
ਤੁਹਾਡੇ ਵਿੱਚੋਂ ਇੱਕ ਮੈਨੂੰ ਧੋਖਾ ਦੇਵੇਗਾ।" 22ਯਿਸੂ ਦੇ ਚੇਲੇ ਉਲਝਨ
ਵਿੱਚ ਪੈ ਗਏ ਅਤੇ ਉਨ੍ਹਾਂ ਨੇ ਇੱਕ ਦੂਜੇ ਵੱਲ ਵੇਖਿਆ। ਉਨ੍ਹਾਂ ਨੂੰ
ਇਹ ਨਾ ਸਮਝ ਆਇਆ ਕਿ ਯਿਸੂ ਕਿਸ ਮਨੁੱਖ ਦੇ ਬਾਰੇ ਗੱਲ
ਕਰ ਰਿਹਾ ਸੀ। 23ਉਨ੍ਹਾਂ ਵਿੱਚੋਂ ਇੱਕ ਚੇਲਾ ਯਿਸੂ ਦੇ ਬਿਲਕੁਲ
ਕੋਲ ਖੜ੍ਹਾ ਸੀ, ਜਿਸਨੂੰ ਯਿਸੂ ਪਿਆਰ ਕਰਦਾ ਸੀ ਉਹ ਯਿਸੂ ਦੀ
ਛਾਤੀ ਦੇ ਸਹਾਰੇ ਨਾਲ ਬੈਠਾ ਸੀ। 24ਇਸ ਲਈ ਸ਼ਮਊਨ ਪਤਰਸ,
ਯਿਸੂ ਨੂੰ ਇਹ ਪੁੱਛਣ ਲਈ ਸੈਣਤ ਕਰ ਰਿਹਾ ਸੀ ਕਿ ਉਹ ਕਿਸ
ਬਾਰੇ ਬੋਲ ਰਿਹਾ ਸੀ।

25ਉਹ ਚੇਲਾ ਯਿਸੂ ਦੇ ਹੋਰ ਕਰੀਬ ਹੋਇਆ ਅਤੇ ਉਸ ਨੂੰ
ਆਖਣ ਲੱਗਾ, "ਹੇ ਪ੍ਰਭੂ, ਕੌਣ ਹੈ ਜੋ ਤੈਨੂੰ ਤੇਰੇ ਦੁਸ਼ਮਨਾਂ ਹੱਥੀਂ
ਫ਼ੜਵਾਏਗਾ।"

26ਯਿਸੂ ਨੇ ਆਖਿਆ, "ਜਿਸ ਲਈ ਮੈਂ ਰੋਟੀ ਕਟੋਰੇ ਵਿੱਚ
ਡਬੋਵਾਂਗਾ ਅਤੇ ਉਸਨੂੰ ਦੇਵਾਂਗਾ ਉਹੀ ਇੱਕ ਹੈ ਜੋ ਮੈਨੂੰ ਮੇਰੇ
ਦੁਸ਼ਮਨਾਂ ਹੱਥੀਂ ਫ਼ੜਵਾਏਗਾ।" ਸੋ ਯਿਸੂ ਨੇ ਰੋਟੀ ਲਈ ਇਸ ਨੂੰ
ਕਟੋਰੇ ਵਿੱਚੋ ਡੁਬੋਇਆ ਅਤੇ ਸ਼ਮਊਨ ਦੇ ਪੁੱਤਰ ਯਹੂਦਾ
ਇਸਕਰਿਯੋਤੀ ਨੂੰ ਦਿੱਤੀ। 27ਜਿਵੇਂ ਹੀ ਯਹੂਦਾ ਨੇ ਰੋਟੀ ਲਿੱਤੀ
ਸ਼ੈਤਾਨ ਉਸ ਵਿੱਚ ਪ੍ਰਵੇਸ਼ ਕਰ ਗਿਆ। ਯਿਸੂ ਨੇ ਯਹੂਦਾ ਨੂੰ
ਕਿਹਾ, "ਜੋ ਤੂੰ ਕਰਨਾ, ਛੇਤੀ ਕਰ।" 28ਮੇਜ਼ ਤੇ ਬੈਠਿਆਂ ਵਿੱਚੋਂ
ਕੋਈ ਵੀ ਮਨੁੱਖ ਨਾ ਸਮਝ ਸੱਕਿਆ ਕਿ ਯਿਸੂ ਕੀ ਆਖ ਰਿਹਾ ਹੈ
ਅਤੇ ਉਸ ਨੇ ਇਹ ਗੱਲ ਯਹੂਦਾ ਨੂੰ ਕਿਉਂ ਕਹੀ। 29ਯਹੂਦਾ ਕੋਲ
ਧਨ ਵਾਲਾ ਸੰਦੂਕ ਰਹਿੰਦਾ ਸੀ। ਉਨ੍ਹਾਂ ਵਿੱਚੋਂ ਕੁਝ ਇੱਕ ਨੇ
ਸਮਝਿਆ ਕਿ ਯਿਸੂ ਨੇ ਉਸ ਨੂੰ ਉਹ ਚੀਜ਼ਾਂ ਖਰੀਦਣ ਲਈ
ਕਿਹਾ ਹੈ ਜਿਨ੍ਹਾਂ ਦੀ ਤਿਉਹਾਰ ਲਈ ਜ਼ਰੂਰਤ ਹੈ। ਜਾਂ ਉਸ ਨੂੰ
ਗਰੀਬਾਂ ਨੂੰ ਕੁਝ ਦੇਣ ਲਈ ਕਿਹਾ ਹੈ।

30ਤਾਂ ਯਹੂਦਾ ਰੋਟੀ ਲੈਕੇ ਝੱਟ ਬਾਹਰ ਨਿਕਲ ਗਿਆ। ਇਹ
ਰਾਤ ਦਾ ਵੇਲਾ ਸੀ।

## ਯਿਸੂ ਦਾ ਆਪਣੀ ਮੌਤ ਬਾਰੇ ਦੱਸਣਾ

31ਜਦੋਂ ਯਹੂਦਾ ਚਲਾ ਗਿਆ ਤਾਂ ਯਿਸੂ ਨੇ ਆਖਿਆ, "ਹੁਣ
ਮਨੁੱਖ ਦਾ ਪੁੱਤਰ ਆਪਣੀ ਮਹਿਮਾ ਪਾਉਂਦਾ ਹੈ ਅਤੇ ਪਰਮੇਸ਼ੁਰ
ਆਪਣੀ ਮਹਿਮਾ ਮਨੁੱਖ ਦੇ ਪੁੱਤਰ ਰਾਹੀਂ ਪਾਉਂਦਾ ਹੈ। 32ਜੇਕਰ
ਪਰਮੇਸ਼ੁਰ ਉਸ ਰਾਹੀਂ ਮਹਿਮਾ ਪ੍ਰਾਪਤ ਕਰਦਾ ਹੈ, ਤਾਂ ਉਹ ਮਨੁੱਖ
ਦੇ ਪੁੱਤਰ ਨੂੰ ਆਪਣੇ ਰਾਹੀਂ ਮਹਿਮਾ ਦੇਵੇਗਾ। ਅਤੇ ਉਹ ਜਲਦੀ
ਹੀ ਉਸ ਨੂੰ ਮਹਿਮਾ ਦੇਵੇਗਾ।"

33ਯਿਸੂ ਨੇ ਕਿਹਾ, "ਮੇਰੇ ਬੱਚਿਓ, ਮੈਂ ਹੋਰ ਥੋੜਾ ਜਿਹਾ ਚਿਰ
ਤੁਹਾਡੇ ਨਾਲ ਰਹਾਂਗਾ। ਫ਼ੇਰ ਤੁਸੀਂ ਮੈਨੂੰ ਲੱਭੋਂਗੇ, ਪਰ ਜਿਵੇਂ ਕਿ
ਮੈਂ ਯਹੂਦੀਆਂ ਨੂੰ ਕਿਹਾ ਸੀ ਮੈਂ ਹੁਣ ਤੁਹਾਨੂੰ ਵੀ ਕਹਿੰਦਾ ਹਾਂ
ਤੁਸੀਂ ਉਸ ਜਗ੍ਹਾ ਨਹੀਂ ਆ ਸਕਦੇ ਜਿੱਥੇ ਮੈਂ ਜਾ ਰਿਹਾ ਹਾਂ।

34"ਮੈਂ ਤੁਹਾਨੂੰ ਇੱਕ ਨਵਾਂ ਹੁਕਮ ਦਿੰਦਾ ਹਾਂ। ਉਹ ਇਹ ਹੈ,
ਕਿ ਤੁਸੀਂ ਇੱਕ ਦੂਜੇ ਨੂੰ ਪਿਆਰ ਕਰੋ। ਇੱਕ ਦੂਜੇ ਨੂੰ ਉਸੇ ਤਰ੍ਹਾਂ
ਪਿਆਰ ਕਰੋ ਜਿਵੇਂ ਮੈਂ ਤੁਹਾਨੂੰ ਪਿਆਰ ਕੀਤਾ। 35ਜੇ ਤੁਸੀਂ ਇੱਕ
ਦੂਜੇ ਨੂੰ ਪਿਆਰ ਕਰੋਂਗੇ ਤਾਂ ਸਾਰੇ ਲੋਕ ਜਾਣ ਲੈਣਗੇ ਕਿ ਤੁਸੀਂ
ਮੇਰੇ ਚੇਲੇ ਹੋ।"

### ਯਿਸੂ ਕਹਿੰਦਾ ਕਿ ਪਤਰਸ ਉਸ ਨੂੰ ਪਛਾਨਣ ਤੋਂ ਇਨਕਾਰੀ ਹੋਵੇਗਾ

(ਮੱਤੀ *26:31-35;* ਮਰਕੁਸ *14:27-31;* ਲੂਕਾ *22:31-34*)

36ਸ਼ਮਊਨ ਪਤਰਸ ਨੇ ਯਿਸੂ ਨੂੰ ਕਿਹਾ, "ਪ੍ਰਭੂ ਤੁਸੀਂ ਕਿੱਥੇ ਜਾ
ਰਹੇ ਹੋ?"

ਯਿਸੂ ਨੇ ਆਖਿਆ, "ਜਿੱਥੇ ਮੈਂ ਜਾ ਰਿਹਾ ਹਾਂ ਉੱਥੇ ਹੁਣ ਤੂੰ ਮੇਰੇ ਮਗਰ ਨਹੀਂ ਆ ਸਕਦਾ ਪਰ ਬਾਅਦ ਵਿੱਚ ਤੂੰ ਆ ਜਾਵੇਂਗਾ।"

37ਪਤਰਸ ਨੇ ਕਿਹਾ, "ਪ੍ਰਭੂ ਹੁਣ ਮੈਂ ਤੇਰੇ ਮਗਰ ਕਿਉਂ ਨਹੀਂ
ਆ ਸਕਦਾ? ਮੈਂ ਤੇਰੇ ਲਈ ਮਰਨ ਨੂੰ ਤਿਆਰ ਹਾਂ।"

38ਯਿਸੂ ਨੇ ਆਖਿਆ, "ਕੀ ਤੂੰ ਸੱਚਮੁੱਚ ਮੇਰੇ ਲਈ ਆਪਣੇ
ਆਪ ਨੂੰ ਕੁਰਬਾਨ ਕਰ ਦੇਵੇਂਗਾ? ਮੈਂ ਤੈਨੂੰ ਸੱਚ ਆਖਦਾ ਹਾਂ ਕਿ
ਜਿੰਨਾ ਚਿਰ ਤੂੰ ਤਿੰਨ ਵਾਰੀ ਮੇਰੇ ਨਾਲ ਪਛਾਣ ਤੋਂ ਇਨਕਾਰ ਨਾ
ਕਰੇਂ ਕੁੱਕੜ ਬਾਂਗ ਨਹੀਂ ਦੇਵੇਗਾ।"

### ਯਿਸੂ ਦਾ ਆਪਣੇ ਚੇਲਿਆਂ ਨੂੰ ਦਿਲਾਸਾ ਦੇਣਾ

14 ਯਿਸੂ ਨੇ ਆਖਿਆ, "ਤੁਹਾਡੇ ਦਿਲ ਦੁਖੀ ਨਹੀਂ ਹੋਣੇ
ਚਾਹੀਦੇ, ਪਰਮੇਸ਼ੁਰ ਵਿੱਚ ਭਰੋਸਾ ਕਰੋ ਅਤੇ ਮੇਰੇ ਵਿੱਚ
ਭਰੋਸਾ ਕਰੋ। 2ਮੇਰੇ ਪਿਤਾ ਦੇ ਘਰ ਵਿੱਚ ਬਹੁਤ ਕਮਰੇ ਹਨ।
ਜੇਕਰ ਇਹ ਸੱਚ ਨਾ ਹੁੰਦਾ ਤਾਂ ਮੈਂ ਤੁਹਾਨੂੰ ਨਾ ਕਿਹਾ ਹੁੰਦਾ। ਮੈਂ
ਉੱਥੇ ਤੁਹਾਡੇ ਲਈ ਜਗ੍ਹਾਂ ਤਿਆਰ ਕਰਨ ਲਈ ਜਾ ਰਿਹਾ ਹਾਂ।
3ਉੱਥੇ ਜਾਣ ਅਤੇ ਤੁਹਾਡੇ ਲਈ ਜਗ੍ਹਾ ਤਿਆਰ ਕਰਨ ਤੋਂ ਬਾਅਦ,
ਮੈਂ ਵਾਪਿਸ ਆਵਾਂਗਾ ਅਤੇ ਤੁਹਾਨੂੰ ਆਪਣੇ ਨਾਲ ਰਹਿਣ ਲਈ
ਲੈ ਜਾਵਾਂਗਾ। 4ਜਿਥੇ ਮੈਂ ਜਾ ਰਿਹਾ ਹਾਂ ਤੁਸੀਂ ਉੱਥੋ ਦਾ ਰਾਹ
ਜਾਣਦੇ ਹੋ।"

5ਥੋਮਾ ਨੇ ਉਸ ਨੂੰ ਕਿਹਾ, "ਪ੍ਰਭੂ ਜੀ ਜੇ ਸਾਨੂੰ ਇਹ ਪਤਾ ਨਹੀਂ
ਕਿ ਤੂੰ ਕਿੱਥੇ ਜਾ ਰਿਹਾ ਹੈ, ਫਿਰ ਅਸੀਂ ਰਸਤਾ ਕਿਥੋਂ ਜਾਣ ਸਕਦੇ
ਹਾਂ?"

6ਯਿਸੂ ਨੇ ਆਖਿਆ, "ਮੈਂ ਹੀ ਰਸਤਾ, ਸੱਚ ਅਤੇ ਜੀਵਨ ਹਾਂ।
ਮੇਰੇ ਰਾਹੀਂ ਆਉਣ ਤੋਂ ਬਿਨਾ ਕੋਈ ਪਿਤਾ ਕੋਲ ਨਹੀਂ ਆ ਸਕਦਾ।
7ਜੇਕਰ ਤੁਸੀਂ ਮੈਨੂੰ ਜਾਣਦੇ ਹੁੰਦੇ ਤਾਂ ਤੁਸੀਂ ਪਿਤਾ ਨੂੰ ਵੀ ਜਾਣਦੇ
ਹੁੰਦੇ। ਪਰ ਹੁਣ ਤੋਂ ਤੁਸੀਂ ਪਿਤਾ ਨੂੰ ਜਾਣਦੇ ਹੋ, ਤੁਸੀਂ ਉਸ ਨੂੰ
ਵੇਖਿਆ ਹੈ।"

8ਫਿਲਿੱਪੁਸ ਨੇ ਯਿਸੂ ਨੂੰ ਆਖਿਆ, "ਹੇ ਪ੍ਰਭੂ! ਸਾਨੂੰ ਪਿਤਾ ਨੂੰ
ਦਰਸ਼ਾ ਅਤੇ ਸਾਡੇ ਲਈ ਇਹੀ ਕਾਫ਼ੀ ਹੈ।"

9ਯਿਸੂ ਨੇ ਆਖਿਆ, "ਫਿਲਿੱਪੁਸ ਮੈਂ ਲੰਬੇ ਸਮੇਂ ਲਈ ਤੇਰੇ
ਨਾਲ ਸੀ। ਪਰ ਹਾਲੇ ਵੀ ਤੂੰ ਮੈਨੂੰ ਨਹੀਂ ਜਾਣਦਾ? ਜਿਸ ਮਨੁੱਖ
ਨੇ ਮੈਨੂੰ ਵੇਖਿਆ ਹੈ ਪਿਤਾ ਨੂੰ ਵੀ ਵੇਖਿਆ ਹੈ। ਫਿਰ ਤੂੰ ਇਹ
ਕਹਿੰਨਾ, 'ਸਾਨੂੰ ਪਿਤਾ ਦੇ ਦਰਸ਼ਨ ਕਰਵਾ?' 10ਕੀ ਤੂੰ ਵਿਸ਼ਵਾਸ
ਨਹੀਂ ਕਰਦਾ ਕਿ ਪਿਤਾ ਮੇਰੇ ਵਿੱਚ ਹੈ ਅਤੇ ਮੈਂ ਪਿਤਾ ਵਿੱਚ?
ਜਿਹੜੀਆਂ ਗੱਲਾਂ ਮੈਂ ਤੈਨੂੰ ਦੱਸ ਰਿਹਾ ਹਾਂ ਮੇਰੇ ਵੱਲੋਂ ਨਹੀਂ ਆ
ਰਹੀਆਂ। ਪਿਤਾ ਜੋ ਮੇਰੇ ਅੰਦਰ ਨਿਵਾਸ ਕਰਦਾ ਆਪਣੇ ਕੰਮ
ਕਰ ਰਿਹਾ ਹੈ। 11ਜਦੋਂ ਮੈਂ ਇਹ ਆਖਦਾ ਹਾਂ ਕਿ ਪਿਤਾ ਮੇਰੇ
ਵਿੱਚ ਹੈ ਜਾਂ ਮੈਂ ਪਿਤਾ ਵਿੱਚ ਹਾਂ, ਨਹੀਂ ਤਾਂ ਮੇਰੀਆਂ ਕਰਾਮਾਤਾਂ
ਕਾਰਣ ਮੇਰੇ ਵਿੱਚ ਵਿਸ਼ਵਾਸ ਕਰ। 12ਮੈਂ ਤੈਨੂੰ ਸੱਚ ਆਖਦਾ ਹਾਂ
ਕਿ ਜਿਹੜਾ ਮੇਰੇ ਵਿੱਚ ਨਿਹਚਾ ਰੱਖੇਗਾ ਉਹ ਵੀ ਮੇਰੇ ਜਿਹੇ ਕੰਮ
ਕਰੇਗਾ। ਸਿਰਫ਼ ਇਹੀ ਨਹੀਂ, ਉਹ ਇਨ੍ਹਾਂ ਕੰਮਾਂ ਤੋਂ ਵੀ ਵੱਧ
ਮਹਾਨ ਕੰਮ ਕਰੇਗਾ, ਕਿਉਂ ਕਿ ਮੈਂ ਵਾਪਸ ਪਿਤਾ ਕੋਲ ਜਾ ਰਿਹਾ
ਹਾਂ। 13ਜੇਕਰ ਤੁਸੀਂ ਮੇਰੇ ਨਾਂ ਤੇ ਕੁਝ ਮੰਗੋਗੇ, ਮੈਂ ਦੇਵਾਂਗਾ। ਫਿਰ
ਪੁੱਤਰ ਰਾਹੀਂ ਪਿਤਾ ਦੀ ਮਹਿਮਾ ਹੋਵੇਗੀ। 14ਜੇਕਰ ਤੁਸੀਂ ਮੇਰੇ
ਨਾਂ ਉੱਤੇ ਕੁਝ ਵੀ ਮੰਗੋਗੇ ਮੈਂ ਉਹੀ ਦੇਵਾਂਗਾ।

### ਪਵਿੱਤਰ ਆਤਮਾ ਦਾ ਵਚਨ

15"ਜੇਕਰ ਤੁਸੀਂ ਮੈਨੂੰ ਪਿਆਰ ਕਰਦੇ ਹੋ ਤਾਂ ਤੁਸੀਂ ਮੇਰੇ ਹੁਕਮਾਂ
ਦੀ ਪਾਲਨਾ ਕਰੋਗੇ। 16ਅਤੇ ਮੈਂ ਪਿਤਾ ਕੋਲੋਂ ਮੰਗਾਂਗਾ ਅਤੇ ਉਹ
ਹਮੇਸ਼ਾ ਤੁਹਾਡੇ ਨਾਲ ਹੋਣ ਵਾਸਤੇ ਦੂਸਰਾ ਸਹਾਇਕ ਦੇਵੇਗਾ।
17ਸਹਾਇਕ ਸੱਚ ਦਾ ਆਤਮਾ ਹੈ। ਇਹ ਦੁਨੀਆਂ ਉਸਨੂੰ ਪ੍ਰਾਪਤ
ਨਹੀਂ ਕਰ ਸਕਦੀ। ਕਿਉਂ ਕਿ ਜਗਤ ਨੇ ਨਾ ਉਸ ਨੂੰ ਵੇਖਿਆ ਹੈ
ਤੇ ਨਾ ਹੀ ਉਸ ਨੂੰ ਜਾਣਦਾ ਹੈ। ਪਰ ਤੂੰ ਉਸ ਨੂੰ ਜਾਣਦਾ ਹੈਂ
ਉਹ ਤੇਰੇ ਨਾਲ ਰਹਿੰਦਾ ਹੈ ਅਤੇ ਉਹ ਤੇਰੇ ਅੰਦਰ ਹੋਵੇਗਾ।

18"ਮੈਂ ਤੈਨੂੰ ਅਨਾਥ ਬਾਲਕਾਂ ਵਾਂਗ ਇਕੱਲਾ ਛੱਡ ਕੇ ਨਹੀਂ
ਜਾਵਾਂਗਾ। ਮੈਂ ਵਾਪਸ ਤੇਰੇ ਕੋਲ ਮੁੜਾਂਗਾ। 19 ਬਹੁਤ ਹੀ ਜਲਦੀ
ਇਸ ਜਗਤ ਦੇ ਲੋਕ ਮੈਨੂੰ ਹੋਰ ਨਹੀਂ ਵੇਖਣਗੇ ਪਰ ਤੂੰ ਵੇਖੇਂਗਾ
ਕਿਉਂਕਿ ਜੇ ਮੈਂ ਜੀਉਂਦਾ ਹਾਂ ਤੁਸੀਂ ਵੀ ਜੀਉਗੇ। 20ਉਸ ਦਿਨ
ਤੁਸੀਂ ਜਾਣੋਗੇ ਕਿ ਮੈਂ ਪਿਤਾ ਵਿੱਚ ਹਾਂ ਤੁਸੀਂ ਜਾਣ ਜਾਵੋਗੇ ਕਿ
ਤੁਸੀਂ ਮੇਰੇ ਵਿੱਚ ਤੇ ਮੈਂ ਤੁਹਾਡੇ ਵਿੱਚ ਹਾਂ। 21ਜੇਕਰ ਕੋਈ ਵੀ
ਵਿਅਕਤੀ, ਮੇਰੇ ਹੁਕਮਾਂ ਨੂੰ ਜਾਣ ਕੇ ਉਨ੍ਹਾਂ ਦੀ ਪਾਲਣਾ ਕਰਦਾ
ਹੈ, ਤਾਂ ਉਹ ਉਹੀ ਹੈ ਜੋ ਸੱਚੀਂ ਮੈਨੂੰ ਪਿਆਰ ਕਰਦਾ ਹੈ। ਮੇਰਾ
ਪਿਤਾ ਵੀ ਉਸ ਵਿਅਕਤੀ ਨੂੰ ਪਿਆਰ ਕਰੇਗਾ। ਜਿਹੜਾ ਮਨੁੱਖ
ਮੈਨੂੰ ਪਿਆਰ ਕਰਦਾ, ਮੈਂ ਵੀ ਉਸ ਮਨੁੱਖ ਨਾਲ ਪਿਆਰ ਕਰਦਾ
ਹਾਂ ਅਤੇ ਆਪਣਾ-ਆਪ ਉਸ ਲਈ ਪ੍ਰਗਟ ਕਰਾਂਗਾ?"

22ਤਦ ਯਹੂਦਾ ਨੇ ਆਖਿਆ (ਇਹ ਯਹੂਦਾ ਇਸਕਰਿਯੋਤੀ
ਨਹੀਂ), "ਪ੍ਰਭੂ ਤੂੰ ਆਪਣਾ ਆਪ ਸਾਨੂੰ ਕਿਉਂ ਦਰਸ਼ਾਉਣ ਜਾ
ਰਿਹਾ ਹੈ ਤੇ ਜਗਤ ਨੂੰ ਕਿਉਂ ਨਹੀਂ ਦਰਸ਼ਾਉਂਦਾ?"

23ਯਿਸੂ ਨੇ ਆਖਿਆ, "ਜੇਕਰ ਕੋਈ ਵਿਅਕਤੀ ਮੈਨੂੰ ਪਿਆਰ
ਕਰਦਾ ਹੈ ਤਾਂ ਉਹ ਮੇਰੇ ਉਪਦੇਸ਼ ਦਾ ਵੀ ਅਨੁਸਰਣ ਕਰੇਗਾ ਤੇ
ਮੇਰਾ ਪਿਤਾ ਉਸ ਵਿਅਕਤੀ ਨੂੰ ਪਿਆਰ ਕਰੇਗਾ। ਮੈਂ ਅਤੇ ਮੇਰਾ
ਪਿਤਾ ਉਸ ਕੋਲ ਆਵਾਂਗੇ ਅਤੇ ਉਸ ਦੇ ਨਾਲ ਰਵਾਂਗੇ। 24ਪਰ
ਜਿਹੜਾ ਵਿਅਕਤੀ ਮੈਨੂੰ ਪਿਆਰ ਨਹੀਂ ਕਰਦਾ ਉਹ ਮੇਰੇ ਉਪਦੇਸ਼
ਨੂੰ ਵੀ ਨਹੀਂ ਮੰਨਦਾ। ਜਿਹੜੇ ਉਪਦੇਸ਼ ਮੈਂ ਤੁਹਾਨੂੰ ਦਿੰਦਾ ਹਾਂ
ਉਹ ਮੇਰੇ ਆਪਣੇ ਨਹੀਂ ਹਨ ਸਗੋਂ ਇਹ ਮੇਰੇ ਪਿਤਾ ਦੇ ਹਨ,
ਜਿਸ ਨੇ ਮੈਨੂੰ ਭੇਜਿਆ ਹੈ।

25"ਇਹ ਸੱਭ ਗੱਲਾਂ ਮੈਂ ਤੁਹਾਨੂੰ ਉਦੋਂ ਦੱਸ ਚੁੱਕਾ ਹਾਂ ਜਦੋਂ ਮੈਂ
ਹਾਲੇ ਤੁਹਾਡੇ ਨਾਲ ਸੀ। 26ਪਰ ਸਹਾਇਕ ਪਵਿੱਤਰ ਆਤਮਾ ਹੈ,
ਜਿਸ ਨੂੰ ਪਿਤਾ, ਮੇਰੇ ਨਾਂ ਵਿੱਚ ਭੇਜੇਗਾ। ਉਹ ਤੁਹਾਨੂੰ ਸਭ ਕੁਝ
ਸਿਖਾਵੇਗਾ ਅਤੇ ਉਹ ਤੁਹਾਨੂੰ ਉਹ ਸਭ ਚੇਤੇ ਕਰਾਵੇਗਾ, ਜੋ ਕੁਝ
ਮੈਂ ਤੁਹਾਨੂੰ ਕਿਹਾ ਹੈ।

27"ਮੈਂ ਤੁਹਾਡੇ ਲਈ ਸ਼ਾਂਤੀ ਛੱਡਦਾ ਹਾਂ। ਮੈਂ ਆਪਣਾ ਅਮਨ
ਤੁਹਾਨੂੰ ਦਿੰਦਾ ਹਾਂ। ਮੈਂ ਤੁਹਾਨੂੰ ਸੰਸਾਰ ਤੋਂ ਵੱਖਰੀ ਕਿਸਮ ਦੀ

ਸ਼ਾਂਤੀ ਦਿੰਦਾ ਹਾਂ, ਇਸ ਲਈ ਤੁਹਾਡੇ ਦਿਲ ਦੁਖੀ ਅਤੇ ਘਬਰਾਏ
ਹੋਏ ਨਹੀਂ ਹੋਣੇ ਚਾਹੀਦੇ। 28ਜੋ ਮੈਂ ਤੁਹਾਨੂੰ ਕਿਹਾ ਤੁਸੀਂ ਸੁਣਿਆ,
ਮੈਂ ਤੁਹਾਨੂੰ ਕਿਹਾ, 'ਮੈਂ ਜਾ ਰਿਹਾ ਹਾਂ, ਪਰ ਮੈਂ ਤੁਹਾਡੇ ਕੋਲ ਫਿਰ
ਵਾਪਸ ਆਵਾਂਗਾ।' ਜੇਕਰ ਤੁਸੀਂ ਮੇਰੇ ਨਾਲ ਪਿਆਰ ਕਰਦੇ ਤਾਂ
ਫਿਰ ਤੁਹਾਨੂੰ ਅਨੰਦਿਤ ਹੋਣਾ ਚਾਹੀਦਾ ਸੀ ਕਿ ਮੈਂ ਪਿਤਾ ਕੋਲ ਜਾ
ਰਿਹਾ ਹਾਂ ਕਿਉਂ ਜੋ ਮੇਰਾ ਪਿਤਾ ਮੇਰੇ ਤੋਂ ਮਹਾਨ ਹੈ। 29ਇਹ
ਵਾਪਰਨ ਤੋਂ ਪਹਿਲਾਂ ਮੈਂ ਤੁਹਾਨੂੰ ਇਹ ਦੱਸਿਆ ਹੈ, ਤਾਂ ਜੋ ਜਦੋਂ
ਇਹ ਵਾਪਰੇ, ਤੁਸੀਂ ਵਿਸ਼ਵਾਸ ਕਰੋ। 30ਮੈਂ ਲੰਬੇ ਸਮੇਂ ਤੱਕ ਤੁਹਾਡੇ
ਨਾਲ ਨਹੀਂ ਬੋਲਾਂਗਾ। ਇਸ ਦੁਨੀਆਂ ਦਾ ਹਾਕਮ ਆ ਰਿਹਾ ਹੈ।
ਉਸ ਦਾ ਮੇਰੇ ਉੱਪਰ ਕੋਈ ਇਖਤਿਆਰ ਨਹੀਂ ਹੈ। 31ਪਰ ਜਗਤ
ਨੂੰ ਪਤਾ ਹੋਣਾ ਚਾਹੀਦਾ ਕਿ ਮੈਂ ਪਿਤਾ ਨੂੰ ਪਿਆਰ ਕਰਦਾ ਹਾਂ।
ਇਸ ਲਈ ਮੈਂ ਉਵੇਂ ਹੀ ਕਰਾਂਗਾ ਜਿਵੇਂ ਪਿਤਾ ਨੇ ਮੈਨੂੰ ਹੁਕਮ
ਦਿੱਤਾ ਹੈ। "ਉੱਠੋ, ਅਸੀਂ ਹੁਣ ਇੱਥੋਂ ਚੱਲੀਏ।"

## ਯਿਸੂ ਅੰਗੂਰਾਂ ਦੀ ਵੇਲ ਹੈ

15 ਯਿਸੂ ਨੇ ਆਖਿਆ "ਮੈਂ ਅੰਗੂਰ ਦੀ ਸੱਚੀ ਵੇਲ ਹਾਂ,
ਮੇਰਾ ਪਿਤਾ ਬਾਗਵਾਨ ਹੈ। 2ਹਰ ਉਹ ਟਹਿਣੀ ਜਿਹੜੀ
ਫਲ ਨਹੀਂ ਦਿੰਦੀ, ਉਹ ਕੱਟ ਸੁਟਦਾ ਹੈ। ਉਹ ਹਰ ਟਹਿਣੀ ਨੂੰ
ਚੰਗੀ ਤਰ੍ਹਾਂ ਛਾਂਗਦਾ, ਜਿਹੜੀ ਫਲ ਦਿੰਦੀ ਹੈ ਅਤੇ ਉਸਨੂੰ ਸਾਫ਼
ਕਰਦਾ ਹੈ ਤਾਂ ਜੋ ਉਹ ਹੋਰ ਵਧੇਰੇ ਫਲ ਪੈਦਾ ਕਰੇ। 3ਤੁਸੀਂ
ਪਹਿਲਾਂ ਹੀ ਮੇਰੇ ਦਿੱਤੇ ਹੋਏ ਉਪਦੇਸ਼ ਦੁਆਰਾ ਸਾਫ ਹੋਂ। 4ਮੇਰੇ
ਵਿੱਚ ਸਥਿਰ ਰਹੋ ਅਤੇ ਮੈਂ ਤੁਹਾਡੇ ਵਿੱਚ ਸਥਿਰ ਰਹਾਂਗਾ। ਕੋਈ
ਵੀ ਟਹਿਣੀ ਆਪਣੇ ਆਪ ਫਲ ਨਹੀਂ ਦੇ ਸਕਦੀ। ਇਸੇ ਤਰ੍ਹਾਂ,
ਜੇਕਰ ਤੁਸੀਂ ਮੇਰੇ ਵਿੱਚ ਸਥਿਰ ਨਹੀਂ ਰਹੋਂਗੇ, ਤੁਸੀਂ ਫ਼ਲ ਪੈਦਾ
ਕਰਨ ਦੇ ਯੋਗ ਨਹੀਂ ਹੋਵੋਂਗੇ।

5"ਅੰਗੂਰਾਂ ਦੀ ਵੇਲ ਮੈਂ ਹਾਂ ਤੇ ਤੁਸੀਂ ਉਸ ਦੀਆਂ ਟਹਿਣੀਆਂ
ਹੋ। ਜੇਕਰ ਕੋਈ ਮਨੁੱਖ ਮੇਰੇ ਵਿੱਚ ਰਹਿੰਦਾ ਹੈ, ਮੈਂ ਉਸ ਵਿੱਚ
ਹੋਵਾਂਗਾ ਅਤੇ ਉਹ ਮਨੁੱਖ ਅਨੇਕਾਂ ਫਲ ਦੇਵੇਗਾ ਪਰ ਮੈਥੋਂ ਬਗੈਰ
ਤੁਸੀਂ ਕੁਝ ਵੀ ਨਹੀਂ ਕਰ ਸਕਦੇ। 6ਜੇਕਰ ਕੋਈ ਮੇਰੇ ਵਿੱਚ
ਸਥਿਰ ਨਹੀਂ ਰਹਿੰਦਾ, ਉਹ ਇੱਕ ਟਹਿਣੀ ਕੇ ਸੁੱਟਿਆ ਜਾਵੇਗਾ
ਅਤੇ ਸੁੱਕ ਜਾਵੇਗਾ। ਅਜਿਹੀਆਂ ਟਹਿਣੀਆਂ ਨੂੰ ਲੋਕੀ ਅੱਗ ਵਿੱਚ
ਸੁੱਟ ਦਿੰਦੇ ਹਨ।

7"ਜੇਕਰ ਤੁਸੀਂ ਮੇਰੇ ਵਿੱਚ ਰਹੋ ਅਤੇ ਮੇਰੀਆਂ ਸਿੱਖਿਆਵਾਂ
ਤੁਹਾਡੇ ਵਿੱਚ ਰਹਿਣ ਤਾਂ ਜੋ ਤੁਸੀਂ ਚਾਹੋ ਸੋ ਮੰਗੋ ਅਤੇ ਉਹ
ਦਿੱਤਾ ਜਾਵੇਗਾ। 8ਤੁਹਾਨੂੰ ਵਧੇਰੇ ਫਲ ਪੈਦਾ ਕਰਨੇ ਚਾਹੀਦੇ ਹਨ
ਅਤੇ ਸਾਬਿਤ ਕਰੋ ਕਿ ਤੁਸੀਂ ਮੇਰੇ ਚੇਲੇ ਹੋ। ਇਸ ਰਾਹੀਂ ਮੇਰੇ
ਪਿਤਾ ਦੀ ਮਹਿਮਾ ਹੋਵੇਗੀ। 9ਜਿਵੇਂ ਕਿ ਮੇਰਾ ਪਿਤਾ ਮੈਨੂੰ ਪਿਆਰ
ਕਰਦਾ ਮੈਂ ਤੁਹਾਨੂੰ ਪਿਆਰ ਕੀਤਾ। ਇਸ ਲਈ ਤੁਸੀਂ ਮੇਰੇ ਪਿਆਰ
ਚ ਸਥਿਰ ਰਹੋ। 10ਮੈਂ ਆਪਣੇ ਪਿਤਾ ਦੇ ਹੁਕਮਾਂ ਦਾ ਪਾਲਣ
ਕੀਤਾ ਹੈ ਅਤੇ ਮੈਂ ਉਸ ਦੇ ਪਿਆਰ ਵਿੱਚ ਸਥਿਰ ਰਿਹਾ। ਇਸੇ
ਤਰ੍ਹਾਂ ਜੇਕਰ ਤੁਸੀਂ ਵੀ ਮੇਰੇ ਹੁਕਮਾਂ ਦਾ ਪਾਲਣ ਕਰੋਗੇ ਤੁਸੀਂ ਮੇਰੇ
ਪਿਆਰ ਵਿੱਚ ਸਥਿਰ ਰਹੋਂਗੇ। 11"ਇਹ ਗੱਲਾਂ ਮੈਂ ਤੁਹਾਨੂੰ ਇਸ
ਲਈ ਕਹੀਆਂ ਹਨ ਤਾਂ ਜੋ ਮੇਰੀ ਖੁਸ਼ੀ ਤੁਹਾਡੇ ਵਿੱਚ ਸਥਿਰ ਰਹਿ
ਸਕੇ ਅਤੇ ਤੁਹਾਡੀ ਪ੍ਰਸੰਨਤਾ ਸੰਪੂਰਣ ਪ੍ਰਸੰਨਤਾ ਹੋ ਸਕੇ। 12ਤੁਹਾਡੇ
ਲਈ ਮੇਰਾ ਇਹ ਹੁਕਮ ਹੈ ਜਿਵੇਂ ਮੈਂ ਤੁਹਾਨੂੰ ਪਿਆਰ ਕੀਤਾ ਹੈ
ਤੁਸੀਂ ਵੀ ਇੱਕ ਦੂਜੇ ਨੂੰ ਪਿਆਰ ਕਰੋ। 13ਦੋਸਤ ਲਈ ਮਰਨਾ
ਮਹਾਨ ਪਿਆਰ ਹੈ, ਜੋ ਕੋਈ ਵਿਅਕਤੀ ਦਰਸ਼ਾ ਸਕਦਾ ਹੈ।
14ਤੁਸੀਂ ਮੇਰੇ ਮਿੱਤਰ ਹੋ ਜੇਕਰ ਤੁਸੀਂ ਉਹ ਗੱਲਾਂ ਕਰੋ ਜਿਨ੍ਹਾਂ ਦਾ
ਮੈਂ ਤੁਹਾਨੂੰ ਹੁਕਮ ਦਿੰਦਾ ਹਾਂ। 15ਮੈਂ ਤੁਹਾਨੂੰ ਹੁਣ ਹੋਰ ਨੌਕਰ
ਕਹਿ ਕੇ ਨਹੀਂ ਬੁਲਾਂਦਾ ਕਿਉਂ ਕਿ ਇੱਕ ਦਾਸ ਨਹੀਂ ਜਾਣਦਾ
ਕਿ ਉਸ ਦਾ ਮਾਲਕ ਕੀ ਕਰ ਰਿਹਾ ਹੈ। ਪਰ ਹੁਣ ਮੈਂ ਤੁਹਾਨੂੰ
ਆਪਣਾ ਮਿੱਤਰ ਬੁਲਾਵਾਂਗਾ। ਕਿਉਂਕਿ ਜੋ ਕੁਝ ਮੈਂ ਆਪਣੇ
ਪਿਤਾ ਕੋਲੋਂ ਸੁਣਿਆ ਹੈ ਤੁਹਾਨੂੰ ਸਭ ਕੁਝ ਦੱਸ ਦਿੱਤਾ ਹੈ।
16ਤੁਸੀਂ ਮੈਨੂੰ ਨਹੀਂ ਚੁਣਿਆ, ਪਰ ਮੈਂ ਤੁਹਾਨੂੰ ਚੁਣਿਆ ਹੈ। ਮੈਂ
ਤੁਹਾਨੂੰ ਭੇਜਿਆ ਤਾਂ ਕਿ ਤੁਸੀਂ ਜਾਵੋਂ ਅਤੇ ਫਲ ਪੈਦਾ ਕਰ ਸਕੋ।
ਮੇਰੀ ਇੱਛਾ ਇਹ ਹੈ ਕਿ ਤੁਹਾਡਾ ਫ਼ਲ ਹਮੇਸ਼ਾ ਤੁਹਾਡੇ ਜੀਵਨ
ਵਿੱਚ ਰਵੇ। ਤਾਂ ਜੋ ਕੁਝ ਵੀ ਤੁਸੀਂ ਮੇਰੇ ਨਾਂ ਵਿੱਚ ਮੰਗੋਂ ਪਿਤਾ
ਤੁਹਾਨੂੰ ਦੇ ਸਕੇ। 17ਇੱਕ ਦੂਜੇ ਨਾਲ ਪ੍ਰੇਮ ਕਰੋ, ਇਹੀ ਮੇਰਾ
ਤੁਹਾਨੂੰ ਹੁਕਮ ਹੈ।

## ਯਿਸੂ ਦਾ ਆਪਣੇ ਚੇਲਿਆਂ ਨੂੰ ਹੁਸ਼ਿਆਰ ਕਰਨਾ

18"ਜੇਕਰ ਦੁਨੀਆਂ ਤੁਹਾਨੂੰ ਨਫਰਤ ਕਰਦੀ ਹੈ ਤਾਂ ਤੁਹਾਨੂੰ
ਯਾਦ ਰਖਨਾ ਚਾਹੀਦਾ ਕਿ ਪਹਿਲਾਂ ਦੁਨੀਆਂ ਨੇ ਮੈਨੂੰ ਵੀ ਨਫਰਤ
ਕੀਤੀ ਸੀ। 19ਜੇਕਰ ਤੁਸੀਂ ਦੁਨੀਆਂ ਦੇ ਹੁੰਦੇ ਤਾਂ ਦੁਨੀਆਂ
ਤੁਹਾਨੂੰ ਆਪਣਿਆਂ ਵਾਂਗ ਪਿਆਰ ਕਰਦੀ। ਪਰ ਤੁਸੀਂ ਦੁਨੀਆਂ
ਦੇ ਨਹੀਂ ਹੋ ਕਿਉਂ ਜੋ ਮੈਂ ਤੁਹਾਨੂੰ ਇਸ ਦੁਨੀਆਂ ਵਿੱਚੋਂ
ਚੁਣਿਆ ਹੈ ਇਸੇ ਕਾਰਣ ਦੁਨੀਆਂ ਨੇ ਤੁਹਾਨੂੰ ਨਫਰਤ ਕੀਤੀ।
20ਯਾਦ ਕਰੋ ਮੈਂ ਤੁਹਾਨੂੰ ਕੀ ਕਿਹਾ ਸੀ: ਇੱਕ ਦਾਸ ਆਪਣੇ
ਮਾਲਕ ਨਾਲੋ ਵੱਡਾ ਨਹੀਂ ਹੁੰਦਾ। ਜੇਕਰ ਲੋਕਾਂ ਨੇ ਮੈਨੂੰ ਕਸ਼ਟ
ਦਿੱਤੇ ਹਨ, ਤਾਂ ਉਹ ਤੁਹਾਨੂੰ ਵੀ ਤਸੀਹੇ ਦੇਣਗੇ। ਜੇਕਰ ਉਨ੍ਹਾਂ ਨੇ
ਮੇਰੇ ਉਪਦੇਸ਼ ਨੂੰ ਮੰਨਿਆ, ਉਹ ਤੁਹਾਡੇ ਉਪਦੇਸ਼ ਦੀ ਵੀ ਪਾਲਣਾ
ਕਰਣਗੇ। 21ਪਰ ਇਹ ਸਭ ਕੁਝ ਮੇਰੇ ਨਾਮ ਦੇ ਕਾਰਣ ਲੋਕ
ਤੁਹਾਡੇ ਨਾਲ ਕਰਣਗੇ ਕਿਉਂ ਕਿ ਉਹ ਉਸ ਨੂੰ ਨਹੀਂ ਜਾਣਦੇ
ਜਿਸ ਨੇਂ ਮੈਨੂੰ ਭੇਜਿਆ ਹੈ। 22ਜੇਕਰ ਮੈਂ ਨਾ ਆਇਆ ਹੁੰਦਾ ਅਤੇ
ਇਸ ਦੁਨੀਆ ਦੇ ਲੋਕਾਂ ਨਾਲ ਗੱਲ ਨਾ ਕੀਤੀ ਹੁੰਦੀ, ਤਾਂ ਉਹ
ਪਾਪਾਂ ਦੇ ਦੋਸ਼ੀ ਨਾ ਹੁੰਦੇ। ਹੁਣ ਮੈਂ ਉਨ੍ਹਾਂ ਨੂੰ ਕਿਹਾ ਹੈ, ਹੁਣ ਉਨ੍ਹਾਂ
ਕੋਲ ਆਪਣੇ ਪਾਪਾਂ ਲਈ ਕੋਈ ਬਹਾਨਾ ਨਹੀਂ ਹੈ। 23ਉਹ
ਵਿਅਕਤੀ ਜੋ ਮੈਨੂੰ ਨਫ਼ਰਤ ਕਰਦਾ ਮੇਰੇ ਪਿਤਾ ਨੂੰ ਵੀ ਨਫਰਤ
ਕਰਦਾ ਹੈ। 24ਉਨ੍ਹਾਂ ਵਿਚਕਾਰ, ਮੈਂ ਉਹ ਗੱਲਾਂ ਕੀਤੀਆਂ ਹਨ
ਜੋ ਕਿਸੇ ਨੇ ਵੀ ਨਹੀਂ ਕੀਤੀਆਂ। ਜੇਕਰ ਮੈਂ ਉਹ ਗੱਲਾਂ ਨਾ
ਕੀਤੀਆਂ ਹੁੰਦੀਆਂ, ਫ਼ੇਰ ਉਹ ਪਾਪਾਂ ਦੇ ਦੋਸ਼ੀ ਨਾ ਹੁੰਦੇ। ਪਰ ਹੁਣ
ਉਨ੍ਹਾਂ ਨੇ ਇਹ ਗੱਲਾਂ ਦੇਖੀਆਂ ਹਨ, ਜੋ ਮੈਂ ਕੀਤੀਆਂ ਹਨ। ਪਰ
ਹਾਲੇ ਵੀ ਉਹ ਮੈਨੂੰ, ਇੱਥੋਂ ਤੱਕ ਕਿ ਮੇਰੇ ਪਿਤਾ ਨੂੰ ਵੀ, ਨਫ਼ਰਤ
ਕਰਦੇ ਹਨ। 25ਪਰ ਇਹ ਇਸ ਲਈ ਹੋਇਆ ਹੈ ਕਿਉਂ ਕਿ ਜੋ
ਭਵਿੱਖਬਾਣੀ ਉਨ੍ਹਾਂ ਦੀ ਸ਼ਰ੍ਹਾ ਵਿੱਚ ਲਿਖੀ ਹੋਈ ਸੀ ਸ਼ਾਇਦ ਸੱਚ
ਹੋ ਜਾਵੇ। 'ਉਨ੍ਹਾਂ ਨੇ ਬਿਨਾ ਕਾਰਣ ਮੈਨੂੰ ਨਫਰਤ ਕੀਤੀ।'*

---

**'ਉਨ੍ਹਾਂ ਨੇ … ਨਫ਼ਰਤ ਕੀਤੀ'** ਉਹ ਸ਼ਬਦ ਜ਼ਬੂਰ 35:19 ਜਾਂ ਜ਼ਬੂਰ 69:4 ਵਿੱਚੋਂ ਹੋ ਸਕਦੇ ਹਨ।

[26]“ਮੈਂ ਤੁਹਾਨੂੰ ਪਿਤਾ ਵੱਲੋਂ ਸਹਾਇਕ ਭੇਜਾਂਗਾ। ਉਹ ਸਹਾਇਕ
ਸੱਚ ਦਾ ਆਤਮਾ ਹੈ ਜੋ ਪਿਤਾ ਤੋਂ ਆਉਂਦਾ ਹੈ। ਜਦੋਂ ਉਹ
ਆਵੇਗਾ ਤਾਂ ਉਹ ਮੇਰੇ ਪੱਖ ਵਿੱਚ ਗਵਾਹੀ ਦੇਵੇਗਾ। [27]ਅਤੇ
ਤੁਸੀਂ ਵੀ ਲੋਕਾਂ ਨੂੰ ਮੇਰੇ ਬਾਰੇ ਗਵਾਹੀ ਦਿਉਂਗੇ ਕਿਉਂਕਿ ਤੁਸੀਂ
ਮੁੱਢ ਤੋਂ ਮੇਰੇ ਨਾਲ ਸੀ।

16 “ਮੈਂ ਤੁਹਾਨੂੰ ਇਹ ਗੱਲਾਂ ਇਸ ਲਈ ਦੱਸੀਆਂ ਹਨ ਤਾਂ
ਜੁ ਤੁਹਾਡਾ ਵਿਸ਼ਵਾਸ ਦ੍ਰਿੜ੍ਹ ਰਹਿ ਸਕੇ। [2]ਲੋਕ ਤੁਹਾਨੂੰ
ਪ੍ਰਾਰਥਨਾ ਸਥਾਨਾ ਤੋਂ ਬਾਹਰ ਕੱਢਣਗੇ। ਹਾਂ, ਵਕਤ ਆ ਰਿਹਾ
ਹੈ ਜਦੋਂ ਲੋਕ ਇਹ ਸੋਚਣਗੇ ਕਿ ਤੁਹਾਨੂੰ ਮਾਰ ਦੇਣਾ ਹੀ ਪਰਮੇਸ਼ੁਰ
ਦੀ ਸੇਵਾ ਹੈ। [3]ਉਹ ਇਹ ਗੱਲਾਂ ਇਸ ਲਈ ਕਰਣਗੇ ਕਿਉਂਕਿ
ਉਹ ਪਿਤਾ ਜਾਂ ਮੈਨੂੰ ਬਿਲਕੁਲ ਹੀ ਨਹੀਂ ਜਾਣਦੇ। [4]ਮੈਂ ਤੁਹਾਨੂੰ
ਇਹ ਸਭ ਗੱਲਾਂ ਹੁਣ ਕਹੀਆਂ ਹਨ, ਤਾਂ ਜੋ ਜਦੋਂ ਇਨ੍ਹਾਂ ਗੱਲਾ ਦੇ
ਪੂਰਨ ਹੋਣ ਦਾ ਸਮਾਂ ਆਵੇ ਤਾਂ ਤੁਸੀਂ ਯਾਦ ਕਰੋ ਕਿ ਮੈਂ ਤੁਹਾਨੂੰ
ਇਨ੍ਹਾਂ ਗੱਲਾਂ ਬਾਰੇ ਚਿਤਾਵਨੀ ਦਿੱਤੀ ਸੀ।

### ਪਵਿੱਤਰ ਆਤਮਾ ਦਾ ਕਾਰਜ

“ਇਹ ਗੱਲਾਂ ਮੈਂ ਤੁਹਾਨੂੰ ਮੁੱਢੋਂ ਹੀ ਨਹੀਂ ਸੀ ਦੱਸੀਆਂ ਕਿਉਂ
ਕਿ ਮੈਂ ਤੁਹਾਡੇ ਨਾਲ ਸੀ। [5]ਪਰ ਹੁਣ ਮੈਂ ਉਸ ਕੋਲ ਜਾ ਰਿਹਾ ਹਾਂ
ਜਿਸ ਨੇ ਮੈਨੂੰ ਘੱਲਿਆਂ ਸੀ ਪਰ ਤੁਹਾਡੇ ਵਿੱਚੋਂ ਕੋਈ ਤੁਹਾਨੂੰ
ਨਹੀਂ ਪੁੱਛਦਾ ਤੂੰ ਕਿੱਥੇ ਜਾ ਰਿਹਾ ਹੈ। [6]ਤੁਹਾਡੇ ਦਿਲ ਦੁੱਖ ਨਾਲ
ਭਰਪੂਰ ਹਨ ਕਿਉਂਕਿ ਮੈਂ ਤੁਹਾਨੂੰ ਅਜਿਹੀਆਂ ਗੱਲਾਂ ਦੱਸੀਆਂ
ਹਨ। [7]ਪਰ ਮੈਂ ਤੁਹਾਨੂੰ ਸੱਚ ਆਖਦਾ ਹਾਂ ਕਿ ਮੇਰਾ ਜਾਣਾ ਹੀ
ਤੁਹਾਡੇ ਲਈ ਚੰਗਾ ਹੈ ਕਿਉਂਕਿ ਜਦੋਂ ਮੈਂ ਚਲਾ ਜਾਵਾਂਗਾ ਤਾਂ ਮੈਂ
ਤੁਹਾਡੇ ਲਈ ਸਹਾਇਕ ਭੇਜਾਂਗਾ। ਪਰ ਜੇਕਰ ਮੈਂ ਨਾ ਜਾਵਾਂ, ਤਾਂ
ਸਹਾਇਕ ਤੁਹਾਡੇ ਕੋਲ ਨਹੀਂ ਆਵੇਗਾ। [8]ਜਦੋਂ ਸਹਾਇਕ ਆਵੇਗਾ,
ਉਹ ਇਸ ਦੁਨੀਆਂ ਦੇ ਲੋਕਾਂ ਨੂੰ ਸਾਬਤ ਕਰੇਗਾ ਕਿ ਉਹ ਪਾਪ,
ਧਾਰਮਿਕਤਾ ਅਤੇ ਨਿਰਣੇ ਬਾਰੇ ਗਲਤ ਹਨ। [9]ਕਿਉਂ ਕਿ ਉਹ
ਮੇਰੇ ਵਿੱਚ ਵਿਸ਼ਵਾਸ ਨਹੀਂ ਰੱਖਦੇ। ਉਹ ਸਾਬਤ ਕਰੇਗਾ ਕਿ
ਲੋਕ ਪਾਪ ਦੇ ਬਾਰੇ ਗਲਤ ਹਨ। [10]ਉਹ ਉਨ੍ਹਾਂ ਨੂੰ ਸਾਬਤ ਕਰੇਗਾ
ਕਿ ਉਹ ਧਾਰਮਿਕਤਾ ਬਾਰੇ ਗਲਤ ਹਨ, ਕਿਉਂ ਕਿ ਮੈਂ ਵਾਪਸ
ਆਪਣੇ ਪਿਤਾ ਕੋਲ ਜਾ ਰਿਹਾ ਹਾਂ। ਫੇਰ ਤੁਸੀਂ ਮੈਨੂੰ ਵਧੇਰੇ ਨਹੀਂ
ਵੇਖ ਸਕੋਂਗੇ। [11]ਸਹਾਇਕ ਇਸ ਦੁਨੀਆਂ ਦੇ ਲੋਕਾਂ ਨੂੰ ਸਾਬਤ
ਕਰੇਗਾ ਕਿ ਉਹ ਨਿਰਣੇ ਦੇ ਬਾਰੇ ਗਲਤ ਹਨ, ਕਿਉਂ ਕਿ ਇਸ
ਦੁਨੀਆਂ ਦੇ ਹਾਕਮ (ਸ਼ੈਤਾਨ) ਦਾ ਨਿਰਣਾ ਪਹਿਲਾਂ ਹੀ ਹੋ ਚੁੱਕਾ
ਹੈ।

[12]“ਮੇਰੇ ਕੋਲ ਹੋਰ ਵੀ ਤੁਹਾਨੂੰ ਦੱਸਣ ਲਈ ਬਹੁਤ ਕੁਝ ਹੈ,
ਪਰ ਇਸ ਵੇਲੇ ਤੁਹਾਡੇ ਲਈ ਉਨ੍ਹਾਂ ਨੂੰ ਸਵੀਕਾਰ ਕਰਨਾ ਮੁਸ਼ਕਿਲ
ਹੈ। [13]ਪਰ ਜਦੋਂ ਸੱਚ ਦਾ ਆਤਮਾ ਆਵੇਗਾ ਉਹ ਸਾਰੇ ਸੱਚ
ਵਿੱਚ ਤੁਹਾਡੀ ਅਗਵਾਈ ਕਰੇਗੀ। ਆਤਮਾ ਆਪਣੇ ਸ਼ਬਦ ਨਹੀਂ
ਬੋਲੇਗਾ। ਉਹ ਉਹੀ ਦੱਸੇਗਾ ਜੋ ਉਹ ਸੁਣਦਾ ਹੈ ਅਤੇ ਉਹ
ਤੁਹਾਨੂੰ, ਦੱਸੇਗਾ ਕਿ ਕੀ ਵਾਪਰੇਗਾ। [14]ਸਚਿਆਈ ਦਾ ਆਤਮਾ
ਮੈਨੂੰ ਮਹਿਮਾ ਲਿਆਵੇਗਾ। ਕਿਵੇਂ? ਉਹ ਮੇਰੇ ਕੋਲੋਂ ਚੀਜ਼ਾਂ ਲਵੇਗਾ
ਅਤੇ ਤੁਹਾਨੂੰ ਪ੍ਰਕਾਸ਼ਿਤ ਕਰੇਗਾ। [15]ਉਹ ਸਭ ਕੁਝ ਜੋ ਪਿਤਾ
ਨਾਲ ਸੰਬੰਧਿਤ ਹੈ, ਮੇਰਾ ਹੈ। ਇਹੀ ਕਾਰਣ ਹੈ ਕਿ ਮੈਂ ਤੁਹਾਨੂੰ
ਕਿਹਾ ਹੈ ਕਿ ਆਤਮਾ ਮੇਰੇ ਕੋਲੋਂ ਗੱਲਾਂ ਲਵੇਗਾ ਅਤੇ ਉਨ੍ਹਾਂ ਨੂੰ
ਤੁਹਾਡੇ ਅੱਗੇ ਪ੍ਰਗਟ ਕਰੇਗਾ।

### ਉਦਾਸੀ ਖੁਸ਼ੀ ਵਿੱਚ ਬਦਲੀ ਜਾਵੇਗੀ

[16]“ਥੋੜੀ ਦੇਰ ਬਾਅਦ ਤੁਸੀਂ ਮੈਨੂੰ ਨਹੀਂ ਵੇਖੋਂਗੇ। ਉਸ ਤੋਂ
ਕੁਝ ਦੇਰ ਬਾਅਦ, ਤੁਸੀਂ ਮੈਨੂੰ ਫਿਰ ਵੇਖੋਂਗੇ।”

[17]ਕੁਝ ਚੇਲਿਆਂ ਨੇ ਆਪਸ ਵਿੱਚ ਕਿਹਾ, “ਯਿਸੂ ਦਾ ਇਸ ਤੋਂ
ਕੀ ਭਾਵ ਹੈ ਜਦੋਂ ਉਹ ਕਹਿੰਦਾ ਕਿ, ‘ਕੁਝ ਦੇਰ ਲਈ ਤੁਸੀਂ ਮੈਨੂੰ
ਨਹੀਂ ਵੇਖੋਂਗੇ ਅਤੇ ਕੁਝ ਦੇਰ ਬਾਅਦ ਫ਼ੇਰ ਤੁਸੀਂ ਮੈਨੂੰ ਵੇਖੋਂਗੇ?’
ਅਤੇ ਇਸ ਤੋਂ ਕੀ ਭਾਵ? ਕਿ ਜਦੋਂ ਉਹ ਕਹਿੰਦਾ, ‘ਕਿਉਂ ਕਿ ਮੈਂ
ਆਪਣੇ ਪਿਤਾ ਕੋਲ ਜਾ ਰਿਹਾ ਹਾਂ?’”

[18]ਤਾਂ ਉਨ੍ਹਾਂ ਨੇ ਪੁੱਛਿਆ, “‘ਥੋੜੀ ਦੇਰ’ ਤੋਂ ਉਸ ਦਾ ਕੀ ਭਾਵ
ਹੈ? ਜੋ ਉਹ (ਯਿਸੂ) ਆਖਦਾ ਹੈ ਅਸੀਂ ਨਹੀਂ ਸਮਝੇ।”

[19]ਯਿਸੂ ਨੇ ਵੇਖਿਆ ਕਿ ਚੇਲੇ ਉਸ ਨੂੰ ਇਸ ਬਾਬਤ ਕੁਝ
ਪੁੱਛਣਾ ਚਾਹੁੰਦੇ ਹਨ ਤਾਂ ਯਿਸੂ ਨੇ ਚੇਲਿਆਂ ਨੂੰ ਆਖਿਆ, “ਕੀ
ਤੁਸੀਂ ਮੈਨੂੰ ਇਸ ਬਾਰੇ ਪੁੱਛ ਰਹੇ ਹੋ ਕਿ ਜੋ ਮੈਂ ਆਖਿਆ, ਕਿ ਥੋੜੇ
ਚਿਰ ਬਾਅਦ, ਤੁਸੀਂ ਮੈਨੂੰ ਨਹੀਂ ਵੇਖੋਂਗੇ ਅਤੇ ਥੋੜੇ ਜਿਹੇ ਚਿਰ
ਬਾਅਦ ਤੁਸੀਂ ਮੈਨੂੰ ਫ਼ੇਰ ਵੇਖੋਂਗੇ?’ [20]ਮੈਂ ਤੁਹਾਨੂੰ ਸੱਚ ਦੱਸ ਰਿਹਾ
ਹਾਂ ਕਿ ਤੁਸੀਂ ਰੋਵੋਗੇ ਅਤੇ ਉਦਾਸ ਹੋਵੋਂਗੇ ਪਰ ਦੁਨੀਆਂ ਖੁਸ਼
ਹੋਵੇਗੀ। ਤੁਸੀਂ ਉਦਾਸ ਹੋਵੋਗੇ ਪਰ ਤੁਹਾਡੀ ਉਦਾਸੀ ਖੁਸ਼ੀ ਵਿੱਚ
ਬਦਲੇਗੀ। [21]ਜਦੋਂ ਇੱਕ ਔਰਤ ਇੱਕ ਬੱਚੇ ਨੂੰ ਜਨਮ ਦਿੰਦੀ ਹੈ,
ਉਹ ਦਰਦ ਮਹਿਸੂਸ ਕਰਦੀ ਹੈ ਕਿਉਂ ਕਿ ਉਸ ਦਾ ਬੱਚੇ ਨੂੰ
ਜਨਮ ਦੇਣ ਦਾ ਸਮਾਂ ਆ ਚੁੱਕਾ ਹੈ। ਪਰ ਇੱਕ ਬੱਚੇ ਨੂੰ ਜਨਮ
ਦੇਣ ਤੋਂ ਬਾਅਦ ਉਹ ਇਸ ਖੁਸ਼ੀ ਕਾਰਣ, ਕਿ ਇਸ ਦੁਨੀਆਂ
ਵਿੱਚ ਇੱਕ ਨਵਾਂ ਬਾਲਕ ਜਨਮਿਆਂ ਹੈ, ਉਹ ਸਾਰੀਆਂ ਪੀੜਾਂ
ਭੁੱਲ ਜਾਂਦੀ ਹੈ। [22]ਤੁਹਾਡੇ ਨਾਲ ਵੀ ਇਵੇਂ ਹੀ ਹੈ। ਹੁਣ ਤੁਸੀਂ
ਉਦਾਸ ਹੋ। ਪਰ ਜਦੋਂ ਮੈਂ ਤੁਹਾਨੂੰ ਫੇਰ ਵੇਖਾਂਗਾ ਤੁਸੀਂ ਖੁਸ਼ ਹੋਵੋਂਗੇ
ਅਤੇ ਉਹ ਖੁਸ਼ੀ ਤੁਹਾਥੋਂ ਕੋਈ ਨਹੀਂ ਖੋਹ ਸਕਦਾ। [23]ਅਤੇ ਉਸ
ਦਿਨ ਤੁਸੀਂ ਮੇਰੇ ਤੇ ਕੋਈ ਸਵਾਲ ਨਹੀਂ ਕਰੋਗੇ। ਮੈਂ ਤੁਹਾਨੂੰ ਸੱਚ
ਦੱਸਦਾ ਹਾਂ ਕਿ ਜੋ ਕੁਝ ਵੀ ਤੁਸੀਂ ਪਿਤਾ ਤੋਂ ਮੇਰੇ ਨਾਂ ਤੇ ਮੰਗੋਂਗੇ
ਉਹ ਤੁਹਾਨੂੰ ਦੇਵੇਗਾ। [24]ਅਜੇ ਤੱਕ ਤੁਸੀਂ ਮੇਰੇ ਨਾਂ ਵਿੱਚ ਕੁਝ
ਨਹੀਂ ਮੰਗਿਆ। ਮੰਗੋ ਤੁਹਾਨੂੰ ਮਿਲੇਗਾ ਅਤੇ ਤੁਹਾਡੀ ਖੁਸ਼ੀ ਭਰਪੂਰ
ਹੋਵੇਗੀ।

### ਜਗਤ ਉੱਤੇ ਤੁਹਾਡੀ ਜਿੱਤ

[25]“ਮੈਂ ਤੁਹਾਨੂੰ ਇਹ ਗੱਲਾਂ ਦੱਸਣ ਲਈ ਸੰਕੇਤਕ ਭਾਸ਼ਾ
ਇਸਤੇਮਾਲ ਕੀਤੀ ਹੈ। ਪਰ ਉਹ ਸਮਾਂ ਆਵੇਗਾ ਜਦ ਮੈਂ ਤੁਹਾਨੂੰ
ਕੁਝ ਵੀ ਦੱਸਣ ਲਈ ਸੰਕੇਤਕ ਟਿੱਪਣੀ ਦਾ* ਇਸਤੇਮਾਲ ਨਹੀਂ
ਕਰਾਂਗਾ। ਸਗੋਂ ਮੈਂ ਤਹਾਨੂੰ ਆਪਣੇ ਪਿਤਾ ਬਾਰੇ ਬੜੇ ਸਪਸ਼ਟ
ਸ਼ਬਦਾ ਵਿੱਚ ਦੱਸਾਂਗਾ। [26]ਇਸ ਦਿਨ ਤੁਸੀਂ ਮੇਰੇ ਨਾਂ ਵਿੱਚ
ਮੰਗੋਂਗੇ ਅਤੇ ਮੈਂ ਤੁਹਾਨੂੰ ਦੱਸਦਾ ਹਾਂ ਕਿ ਮੇਰੇ ਲਈ ਇਹ ਜ਼ਰੂਰੀ
ਨਹੀਂ ਹੋਵੇਗਾ ਕਿ ਮੈਂ ਤੁਹਾਡੇ ਲਈ ਪਿਤਾ ਅੱਗੇ ਮੰਗਾਂ। [27]ਨਹੀਂ,

---

**ਸੰਕੇਤਕ ਭਾਸ਼ਾ, ਸੰਕੇਤਕ ਟਿੱਪਣੀ** ਕਿਸੇ ਵੀ ਗੱਲ ਨੂੰ ਬੁਝਾਰਤਾਂ ਵਿੱਚ
ਆਖਣਾ।

ਪਿਤਾ ਆਪਣੇ ਆਪ ਹੀ ਤੁਹਾਨੂੰ ਪਿਆਰ ਕਰਦਾ ਹੈ, ਕਿਉਂਕਿ
ਤੁਸੀਂ ਮੈਨੂੰ ਪਿਆਰ ਕੀਤਾ ਹੈ। ਉਹ ਤੁਹਾਨੂੰ ਵੀ ਪਿਆਰ ਕਰਦਾ
ਹੈ ਕਿਉਂ ਕਿ ਤੁਸੀਂ ਵਿਸ਼ਵਾਸ ਕਰਦੇ ਹੋ ਕਿ ਮੈਂ ਪਰਮੇਸ਼ੁਰ ਵੱਲੋਂ
ਆਇਆਂ ਹਾਂ। 28ਮੈਂ ਪਿਤਾ ਵੱਲੋਂ ਇਸ ਜਗਤ ਵਿੱਚ ਆਇਆ ਹਾਂ
ਅਤੇ ਹੁਣ ਮੈਂ ਇਹ ਦੁਨੀਆਂ ਛੱਡ ਕੇ ਆਪਣੇ ਪਿਤਾ ਕੋਲ ਵਾਪਸ
ਜਾ ਰਿਹਾ ਹਾਂ।"

29ਤਦ ਯਿਸੂ ਦੇ ਚੇਲਿਆਂ ਨੇ ਆਖਿਆ, "ਵੇਖ, ਹੁਣ ਤੂੰ ਸਪਸ਼ਟ
ਬੋਲ ਰਿਹਾ ਹੈਂ ਅਤੇ ਤੂੰ ਸੰਕੇਤਕ ਟਿੱਪਣੀ ਇਸਤੇਮਾਲ ਨਹੀਂ ਕਰ
ਰਿਹਾ। 30ਹੁਣ ਅਸੀਂ ਜਾਣਦੇ ਹਾਂ ਕਿ ਤੈਨੂੰ ਸਭ ਕੁਝ ਪਤਾ ਹੈ, ਤੂੰ
ਕਿਸੇ ਦੇ ਸਵਾਲ ਕੀਤੇ ਬਗੈਰ ਹੀ ਜਵਾਬ ਦੇ ਸਕਦਾ ਹੈ। ਇਸੇ
ਲਈ, ਸਾਨੂੰ ਵਿਸ਼ਵਾਸ ਹੈ ਕਿ ਤੂੰ ਪਰਮੇਸ਼ੁਰ ਵੱਲੋਂ ਆਇਆਂ ਹੈਂ।"

31ਯਿਸੂ ਨੇ ਆਖਿਆ, "ਤਾਂ ਕੀ ਹੁਣ ਤੁਸੀਂ ਵਿਸ਼ਵਾਸ ਕਰਦੇ
ਹੋ?" 32ਮੈਨੂੰ ਧਿਆਨ ਨਾਲ ਸੁਣੋ, ਇੱਕ ਸਮਾਂ ਆਵੇਗਾ ਜਦੋਂ
ਤੁਸੀਂ ਸਭ ਖਿੰਡ ਜਾਵੋਂਗੇ ਅਤੇ ਆਪਣੇ ਘਰੀਂ ਮੁੜ ਜਾਵੋਂਗੇ ਅਤੇ
ਤੁਸੀਂ ਮੈਨੂੰ ਇਕੱਲਾ ਛੱਡ ਦੇਵੋਂਗੇ। ਉਹ ਸਮਾਂ ਹੁਣ ਆ ਹੀ ਚੁੱਕਿਆ
ਹੈ। ਪਰ ਤਾਂ ਵੀ ਮੈਂ ਇੱਕਲਾ ਨਹੀਂ ਹੋਵਾਂਗਾ ਕਿਉਂ ਕਿ ਪਿਤਾ ਮੇਰੇ
ਨਾਲ ਹੈ।

33"ਮੈਂ ਇਹ ਗੱਲਾਂ ਤੁਹਾਨੂੰ ਇਸ ਲਈ ਆਖੀਆਂ ਹਨ ਤਾਂ ਜੋ
ਤੁਸੀਂ ਮੇਰੇ ਰਾਹੀਂ ਸ਼ਾਂਤੀ ਪਾ ਸਕੋਂ। ਇਸ ਦੁਨੀਆਂ ਵਿੱਚ ਤੁਸੀਂ
ਕਸ਼ਟ ਝੱਲੋਂਗੇ। ਪਰ ਹੌਸ਼ਲਾ ਰੱਖੋ ਮੈਂ ਜਗਤ ਨੂੰ ਜਿੱਤ ਲਿਆ
ਹੈ।"

### ਯਿਸੂ ਦਾ ਆਪਣੇ ਚੇਲਿਆਂ ਲਈ ਪ੍ਰਾਰਥਾਨਾ ਕਰਨਾ

17 ਇਹ ਸਾਰੀਆਂ ਗੱਲਾਂ ਆਖਕੇ ਯਿਸੂ ਨੇ ਆਕਾਸ਼ ਵੱਲ
ਤਕਿਆ ਅਤੇ ਪ੍ਰਾਰਥਾਨਾ ਕੀਤੀ, "ਪਿਤਾ, ਸਮਾਂ ਆ
ਗਿਆ ਹੈ। ਆਪਣੇ ਪੁੱਤਰ ਨੂੰ ਮਹਿਮਾ ਦੇ ਤਾਂ ਜੋ ਪੁੱਤਰ ਤੈਨੂੰ
ਮਹਿਮਾ ਦੇ ਸਕੇ। 2ਤੂੰ ਪੁੱਤਰ ਨੂੰ ਸਾਰੇ ਲੋਕਾਂ ਉੱਪਰ ਅਧਿਕਾਰ
ਦਿੱਤਾ ਤਾਂ ਜੋ ਉਹ ਉਨ੍ਹਾਂ ਸਭ ਨੂੰ ਜੋ ਤੇਰੇ ਦੁਆਰਾ ਉਸ ਨੂੰ ਦਿੱਤੇ
ਗਏ ਹਨ, ਸਦੀਵੀ ਜੀਵਨ ਦੇਵੇ। 3ਇਹੀ ਅਮਰ ਜੀਵਨ ਹੈ:
ਤੈਨੂੰ ਜਾਨਣਾ, ਸੱਚੇ ਪਰਮੇਸ਼ੁਰ ਅਤੇ ਯਿਸੂ ਮਸੀਹ ਜਿਸ ਨੂੰ ਤੂੰ
ਭੇਜਿਆ ਹੈ। 4ਮੈਂ ਉਹ ਕੰਮ ਪੂਰਾ ਕਰ ਦਿੱਤਾ ਜੋ ਤੂੰ ਮੈਨੂੰ ਕਰਨ
ਲਈ ਕਿਹਾ ਅਤੇ ਮੈਂ ਤੈਨੂੰ ਧਰਤੀ ਉੱਤੇ ਮਹਿਮਾਮਈ ਕੀਤਾ ਹੈ।
5ਹੇ ਪਿਤਾ, ਹੁਣ ਤੂੰ ਆਪਣੀ ਹਾਜ਼ਰੀ ਵਿੱਚ ਮੈਨੂੰ ਮਹਿਮਾਮਈ
ਕਰ। ਉਸ ਨਾਂ ਦੀ ਮਹਿਮਾ ਨਾਲ ਜਿਹੜੀ ਇਸ ਦੁਨੀਆਂ ਦੀ
ਸਿਰਜਣਾ ਤੋਂ ਪਹਿਲਾਂ ਮੇਰੇ ਕੋਲ ਸੀ।

6"ਤੂੰ ਮੈਨੂੰ ਇਸ ਵਿੱਚੋਂ ਕੁਝ ਮਨੁੱਖ ਦਿੱਤੇ ਤੇ ਮੈਂ ਉਨ੍ਹਾਂ ਨੂੰ ਤੇਰੇ
ਬਾਰੇ ਦੱਸਿਆ ਕਿ ਤੂੰ ਕੌਣ ਹੈਂ। ਉਹ ਤੇਰੇ ਨਾਲ ਸੰਬੰਧਿਤ ਹਨ
ਪਰ ਤੂੰ ਉਨ੍ਹਾਂ ਨੂੰ ਮੈਨੂੰ ਦਿੱਤਾ ਅਤੇ ਉਨ੍ਹਾਂ ਤੇਰੇ ਬਚਨਾਂ ਦੀ ਪਾਲਣਾ
ਕੀਤੀ। 7ਹੁਣ ਉਹ ਜਾਣਦੇ ਹਨ ਕਿ ਜੋ ਕੁਝ ਵੀ ਤੂੰ ਮੈਨੂੰ ਬਖਸ਼ਿਆ
ਹੈ ਤੈਥੋਂ ਹੀ ਆਇਆ ਹੈ। 8ਮੈਂ ਉਨ੍ਹਾਂ ਨੂੰ ਉਹ ਉਪਦੇਸ਼ ਦਿੱਤੇ ਜੋ
ਤੂੰ ਮੈਨੂੰ ਦਿੱਤੇ ਹਨ। ਉਨ੍ਹਾਂ ਨੇ ਉਸ ਨੂੰ ਕਬੂਲਿਆ। ਉਨ੍ਹਾਂ ਨੇ ਸੱਚ
ਮੁੱਚ ਇਹ ਨਿਹਚਾ ਕਰ ਲਿਆ ਕਿ ਉਹ ਉਪਦੇਸ਼ ਤੇਰੇ ਤੋਂ ਆਏ
ਹਨ, ਅਤੇ ਉਨ੍ਹਾਂ ਨੇ ਵਿਸ਼ਵਾਸ ਕੀਤਾ ਕਿ ਤੂੰ ਹੀ ਮੈਨੂੰ ਭੇਜਿਆ ਹੈ।
9ਹੁਣ ਮੈਂ ਉਨ੍ਹਾਂ ਲਈ ਅਰਦਾਸ ਕਰਦਾ ਹਾਂ। ਮੈਂ ਜਗਤ ਦੇ ਲੋਕਾਂ
ਲਈ ਪ੍ਰਾਰਥਾਨਾ ਨਹੀਂ ਕਰ ਰਿਹਾ ਸਗੋਂ ਉਨ੍ਹਾਂ ਲਈ ਪ੍ਰਾਰਥਨਾ
ਕਰ ਰਿਹਾ ਹਾਂ ਜੋ ਤੂੰ ਮੈਨੂੰ ਦਿੱਤੇ ਹਨ, ਕਿਉਂ ਕਿ ਉਹ ਤੇਰੇ ਹੀ
ਹਨ। 10ਜੋ ਕੁਝ ਵੀ ਮੇਰੇ ਕੋਲ ਹੈ ਸਭ ਤੇਰਾ ਹੈ, ਅਤੇ ਜੋ ਕੁਝ ਤੇਰਾ
ਹੈ ਸੋ ਮੇਰਾ ਹੈ। ਅਤੇ ਮੈਂ ਉਨ੍ਹਾਂ ਰਾਹੀਂ ਮਹਿਮਾਮਈ ਹੋਇਆ ਹਾਂ।
11ਹੁਣ ਮੈਂ ਤੇਰੇ ਕੋਲ ਆ ਰਿਹਾ ਹਾਂ, ਹੁਣ ਮੈਂ ਇਸ ਜਗਤ ਵਿੱਚ
ਨਹੀਂ ਠਹਿਰਣਾ ਪਰ ਇਹ ਮਨੁੱਖ ਅਜੇ ਇੱਥੇ ਹੀ ਹਨ। ਪਵਿੱਤਰ
ਪਿਤਾ! ਇਨ੍ਹਾਂ ਦੀ ਰੱਖਿਆ ਕਰੀਂ। ਆਪਣੇ ਨਾਂ ਦੀ ਸ਼ਕਤੀ ਨਾਲ
ਉਨ੍ਹਾਂ ਦੀ ਰੱਖਿਆ ਕਰੀਂ। ਜੋ ਤੂੰ ਮੈਨੂੰ ਦਿੱਤਾ। ਤਾਂ ਜੋ ਉਹ ਇੱਕ
ਮੁੱਠ ਰਹਿ ਸਕਣ ਜਿਵੇਂ ਕਿ ਤੂੰ ਤੇ ਮੈਂ ਹਾਂ। 12ਜਦੋਂ ਮੈਂ ਉਨ੍ਹਾਂ
ਨਾਲ ਸੀ, ਮੈਂ ਉਨ੍ਹਾਂ ਨੂੰ ਸੁੱਰਖਿਅਤ ਰੱਖਿਆ। ਮੈਂ ਉਨ੍ਹਾਂ ਨੂੰ ਤੇਰੇ
ਨਾਂ ਦੀ ਸ਼ਕਤੀ ਦੁਆਰਾ ਸੁਰੱਖਿਅਤ ਰੱਖਿਆ। ਤੇਰੇ ਦਿੱਤੇ ਹੋਏ
ਨਾਂ ਦੁਆਰਾ ਮੈਂ ਉਨ੍ਹਾਂ ਦੀ ਰੱਖਿਆ ਕੀਤੀ। ਉਨ੍ਹਾਂ ਵਿੱਚੋਂ ਕੋਈ
ਵੀ ਨਹੀਂ ਗੁਆਚਿਆ ਸੀ। ਇੱਕ ਤੋਂ ਇਲਾਵਾ ਜਿਹੜਾ ਤਬਾਹੀ
ਨੂੰ ਸੌਂਪਿਆਂ ਗਿਆ ਸੀ। ਉਹ ਗੁਆਚ ਗਿਆ ਸੀ। ਕਿਉਂ ਜੁ ਪੋਥੀ
ਵਿੱਚ ਇਉਂ ਵਾਪਰਨ ਬਾਰੇ ਲਿਖਿਆ ਸੀ।

13"ਹੁਣ ਮੈਂ ਤੇਰੇ ਕੋਲ ਆ ਗਿਆ ਹਾਂ। ਮੈਂ ਇਨ੍ਹਾਂ ਗੱਲਾਂ ਲਈ
ਪ੍ਰਾਰਥਨਾ ਕਰ ਰਿਹਾ ਹਾਂ ਜਦ ਕਿ ਅਜੇ ਮੈਂ ਇਸ ਦੁਨੀਆਂ ਵਿੱਚ
ਹੀ ਹਾਂ। ਤਾਂ ਜੋ ਉਹ ਆਪਣੇ ਅੰਦਰ ਮੇਰੀ ਪੂਰੀ ਖੁਸ਼ੀ ਰੱਖ ਸਕਣ।
14ਮੈਂ ਉਨ੍ਹਾਂ ਨੂੰ ਤੇਰਾ ਉਪਦੇਸ਼ ਦਿੱਤਾ ਹੈ ਅਤੇ ਦੁਨੀਆਂ ਨੇ ਇਨ੍ਹਾਂ
ਆਦਮੀਆਂ ਨੂੰ ਨਫ਼ਰਤ ਕੀਤੀ ਹੈ। ਜਿਵੇਂ ਕਿ ਮੈਂ ਇਸ ਦੁਨੀਆਂ
ਦਾ ਨਹੀਂ ਹਾਂ, ਉਹ ਵੀ ਇਸ ਦੁਨੀਆਂ ਨਾਲ ਸੰਬੰਧਿਤ ਨਹੀਂ
ਹਨ। 15ਮੈਂ ਤੈਥੋਂ ਇਹ ਨਹੀਂ ਮੰਗਦਾ ਕਿ ਤੂੰ ਉਨ੍ਹਾਂ ਲੋਕਾਂ ਨੂੰ ਇਸ
ਜੱਗ ਤੋਂ ਬਾਹਰ ਕੱਢ ਲੈ, ਪਰ ਮੈਂ ਤੇਰੇ ਕੋਲੋਂ ਦੁਸ਼ਟ ਤੋਂ ਉਨ੍ਹਾਂ ਦੀ
ਰੱਖਿਆ ਕਰਨ ਦੀ ਮੰਗ ਕਰਦਾ ਹਾਂ।

16ਉਹ ਵੀ ਇਸ ਦੁਨੀਆਂ ਨਾਲ ਸੰਬੰਧਿਤ ਨਹੀਂ ਹਨ ਜਿਵੇਂ
ਕਿ ਮੈਂ ਇਸ ਦੁਨੀਆਂ ਨਾਲ ਸੰਬੰਧਿਤ ਨਹੀਂ ਹਾਂ। 17ਉਨ੍ਹਾਂ ਨੂੰ
ਸੱਚ ਦੁਆਰਾ ਆਪਣੀ ਸੇਵਾ ਲਈ ਤਿਆਰ ਕਰ। ਤੇਰੀਆਂ
ਸਿੱਖਿਆਵਾਂ ਸੱਚ ਹਨ।

18ਜਿਵੇਂ ਕਿ ਤੂੰ ਮੈਨੂੰ ਦੁਨੀਆਂ ਵਿੱਚ ਭੇਜਿਆ ਹੈ, ਮੈਂ ਵੀ ਉਨ੍ਹਾਂ
ਨੂੰ ਦੁਨੀਆਂ ਵਿੱਚ ਭੇਜਿਆ ਹੈ। 19ਮੈਂ ਸੇਵਾ ਕਰਨ ਲਈ ਆਪਣੇ
ਆਪ ਨੂੰ ਤਿਆਰ ਕੀਤਾ ਹੈ, ਤਾਂ ਜੋ ਉਹ ਵੀ ਆਪਣੇ ਆਪ ਨੂੰ
ਸੇਵਾ ਲਈ ਸੱਚ ਮੁੱਚ ਤਿਆਰ ਕਰ ਸਕਣ।

20"ਮੈਂ ਇਨ੍ਹਾਂ ਮਨੁੱਖਾਂ ਲਈ ਪ੍ਰਾਰਥਨਾ ਕਰਦਾ ਹਾਂ ਪਰ ਮੈਂ
ਉਨ੍ਹਾਂ ਸਾਰੇ ਲੋਕਾਂ ਲਈ ਵੀ ਅਰਦਾਸ ਕਰਦਾ ਹਾਂ ਜੋ ਇਨ੍ਹਾਂ ਲੋਕਾਂ
ਦੀਆਂ ਸਿੱਖਿਆਵਾਂ ਸਦਕਾ ਮੇਰੇ ਵਿੱਚ ਨਿਹਚਾ ਰੱਖਣਗੇ। 21ਪਿਤਾ
ਮੈਂ ਅਰਦਾਸ ਕਰਦਾ ਕਿ ਲੋਕ ਮੇਰੇ ਵਿੱਚ ਨਿਹਚਾ ਰੱਖਣ। ਉਹ
ਇੱਕ ਜੁੱਟ ਹੋਕੇ ਰਹਿਣ। ਤੂੰ ਮੇਰੇ ਵਿੱਚ ਹੈਂ ਤੇ ਮੈਂ ਤੇਰੇ ਵਿੱਚ। ਤੇ
ਮੈਂ ਪ੍ਰਾਰਥਾਨਾ ਕਰਦਾ ਹਾਂ ਕਿ ਇਹ ਲੋਕ ਵੀ ਸਾਡੇ ਵਿੱਚ ਇੱਕ ਹੋ
ਕੇ ਰਹਿਣ। ਇਸ ਤਰ੍ਹਾਂ ਦੁਨੀਆਂ ਵਿਸ਼ਵਾਸ ਕਰੇਗੀ ਕਿ ਤੂੰ ਮੈਨੂੰ
ਭੇਜਿਆ ਹੈ।

22ਮੈਂ ਉਨ੍ਹਾਂ ਨੂੰ ਉਹ ਮਹਿਮਾ ਦਿੱਤੀ ਹੈ ਜੋ ਤੂੰ ਮੈਨੂੰ ਦਿੱਤੀ ਹੈ ਤਾਂ
ਜੋ ਉਹ ਇੱਕ ਹੋ ਸਕਣ। ਜਿਵੇਂ ਕਿ ਤੂੰ ਤੇ ਮੈਂ ਇੱਕ ਹਾਂ। 23ਮੈਂ
ਉਨ੍ਹਾਂ ਵਿੱਚ ਨਿਵਾਸ ਕਰਾਂਗਾ ਅਤੇ ਤੂੰ ਮੇਰੇ ਵਿੱਚ। ਇਸ ਤਰੀਕੇ
ਨਾਲ ਇਹ ਸਭ ਸੰਪੂਰਣ ਇਕੱਤਰਤਾ ਵਿੱਚ ਰਹਿਣਗੇ ਅਤੇ ਫਿਰ

ਦੁਨੀਆਂ ਜਾਣ ਜਾਵੇਗੀ ਕਿ ਤੂੰ ਹੀ ਹੈ ਜਿਸ ਨੇ ਮੈਨੂੰ ਭੇਜਿਆ ਹੈ।
ਅਤੇ ਤੂੰ ਉਨ੍ਹਾਂ ਨੂੰ ਪਿਆਰ ਕੀਤਾ ਹੈ। ਜਿਵੇਂ ਤੂੰ ਮੈਨੂੰ ਪਿਆਰ
ਕਰਦਾ ਹੈਂ।

24"ਪਿਤਾ, ਮੈਂ ਚਾਹੁੰਦਾ ਹਾਂ ਕਿ ਜਿਹੜੇ ਲੋਕ ਤੂੰ ਮੈਨੂੰ ਦਿੱਤੇ
ਹਨ, ਜਿੱਥੇ ਮੈਂ ਹਾਂ ਉਹ ਉੱਥੇ ਹੋਣ ਤਾਂ ਜੋ ਉਹ ਮਹਿਮਾ ਵੇਖ
ਸਕਣ ਜੋ ਤੂੰ ਮੈਨੂੰ ਦਿੱਤੀ ਹੈ। ਤੂੰ ਮੈਨੂੰ ਇਸ ਜੱਗ ਦੀ ਸਿਰਜਣਾ
ਤੋਂ ਵੀ ਪਹਿਲਾਂ ਪਿਆਰ ਕੀਤਾ। 25ਧਰਮੀ ਪਿਤਾ, ਦੁਨੀਆਂ ਤੈਨੂੰ
ਨਹੀਂ ਜਾਣਦੀ ਪਰ ਮੈਂ ਤੈਨੂੰ ਜਾਣਦਾ ਹਾਂ। ਅਤੇ ਇਹ ਲੋਕ
ਜਾਣਦੇ ਹਨ ਕਿ ਤੂੰ ਹੀ ਮੈਨੂੰ ਭੇਜਣ ਵਾਲਾ ਹੈਂ।

26ਮੈਂ ਉਨ੍ਹਾਂ ਨੂੰ ਵਿਖਾਇਆ ਕਿ ਤੂੰ ਕਿਸ ਤਰ੍ਹਾਂ ਦਾ ਹੈਂ ਅਤੇ ਮੈਂ
ਅਜੇ ਫ਼ੇਰ ਉਨ੍ਹਾਂ ਨੂੰ ਵਿਖਾਵਾਂਗਾ ਕਿ ਜਿਹੜਾ ਪਿਆਰ ਤੈਨੂੰ ਮੇਰੇ
ਵਿੱਚ ਹੈ, ਉਹੀ ਪਿਆਰ ਉਨ੍ਹਾਂ ਨੂੰ ਆਪਣੇ ਵਿੱਚ ਹੋਵੇਗਾ ਅਤੇ ਮੈਂ
ਉਨ੍ਹਾਂ ਵਿੱਚ ਹੋਵਾਂਗਾ।"

## ਯਿਸੂ ਬੰਦੀ ਬਣ ਗਿਆ

(ਮੱਤੀ *26:47 - 56;* ਮਰਕੁਸ *14:43 - 50;* ਲੂਕਾ *22:47 - 53*)

18 ਜਦੋਂ ਯਿਸੂ ਅਰਦਾਸ ਕਰ ਹਟਿਆ, ਤਾਂ ਉਹ ਆਪਣੇ
ਚੇਲਿਆਂ ਨਾਲ ਉੱਥੋ ਚਲਾ ਗਿਆ। ਉਹ ਕਿਦਰੋਨ
ਦੀ ਘਾਟੀ ਦੇ ਦੂਸਰੇ ਪਾਸੇ ਚਲੇ ਗਏ। ਉੱਥੇ ਜੈਤੂਨ ਦੇ ਦ੍ਰਖਤਾਂ
ਦਾ ਬਾਗ ਸੀ। ਯਿਸੂ ਅਤੇ ਉਸ ਦੇ ਚੇਲੇ ਉੱਥੇ ਚਲੇ ਗਏ।

2ਅਤੇ ਯਹੂਦਾ ਇਸ ਥਾਂ ਤੋਂ ਵਾਕਫ ਸੀ, ਕਿਉਂ ਕਿ ਯਿਸੂ ਅਕਸਰ
ਆਪਣੇ ਚੇਲਿਆਂ ਨਾਲ ਉਸ ਥਾਵੇਂ ਜਾਂਦਾ ਸੀ। ਇੱਕ ਯਹੂਦਾ ਹੀ
ਸੀ ਜਿਸ ਨੇ ਯਿਸੂ ਨੂੰ ਉਸ ਦੇ ਵੈਰੀਆਂ ਹੱਥੀਂ ਫ਼ੜਵਾਇਆ ਸੀ।
3ਫਿਰ ਯਹੂਦਾ ਉੱਥੇ ਸੈਨਕਾਂ ਦਾ ਇੱਕ ਜੱਥਾ ਲੈਕੇ ਆਇਆ, ਇਹੀ
ਨਹੀਂ ਸਗੋਂ ਉਹ ਆਪਣੇ ਨਾਲ ਪਰਧਾਨ ਜਾਜਕਾਂ ਅਤੇ ਫ਼ਰੀਸੀਆਂ
ਕੋਲੋਂ ਕੁਝ ਪਿਆਦੇ ਵੀ ਲੈ ਆਇਆ। ਉਨ੍ਹਾਂ ਦੇ ਹੱਥਾਂ ਵਿੱਚ ਦੀਵੇ,
ਮਸ਼ਾਲਾਂ ਅਤੇ ਹਥਿਆਰ ਸਨ।

4ਯਿਸੂ ਜਾਣਦਾ ਸੀ ਕਿ ਉਸ ਨਾਲ ਕੀ ਹੋਣ ਵਾਲਾ ਹੈ। ਯਿਸੂ
ਅਗਾਂਹ ਆਇਆ ਅਤੇ ਆਖਿਆ, "ਤੁਸੀਂ ਕਿਸ ਨੂੰ ਲੱਭ ਕਰ ਰਹੇ
ਹੋਂ?"

5ਆਦਮੀਆਂ ਨੇ ਆਖਿਆ, "ਨਾਸਰਤ ਦੇ ਯਿਸੂ ਦੀ।"

ਯਿਸੂ ਨੇ ਆਖਿਆ, "ਮੈਂ ਹੀ ਯਿਸੂ ਹਾਂ।" ਯਹੂਦਾ ਜਿਸਨੇ ਯਿਸੂ
ਨੂੰ ਉਸ ਦੇ ਵੈਰੀਆਂ ਹੱਥੀਂ ਫ਼ੜਵਾਇਆ ਸੀ, ਉਹ ਵੀ ਉਸ ਜੱਥੇ
ਵਿੱਚ ਖੜਾ ਸੀ।

6ਜਦੋਂ ਉਸ ਨੇ ਉਨ੍ਹਾਂ ਲੋਕਾਂ ਨੂੰ ਆਖਿਆ, "ਮੈਂ ਯਿਸੂ ਹਾਂ" ਉਹ
ਆਦਮੀ ਪਿਛਾਂਹ ਹਟੇ ਤੇ ਭੁੰਜੇ ਡਿੱਗ ਪਏ।

7ਯਿਸੂ ਨੇ ਉਨ੍ਹਾਂ ਨੂੰ ਮੁੜ ਪੁੱਛਿਆ, "ਤੁਸੀਂ ਕਿਸ ਦੀ ਤਲਾਸ਼
ਕਰ ਰਹੇ ਹੋ?"

ਆਦਮੀਆਂ ਨੇ ਆਖਿਆ, "ਨਾਸਰਤ ਦੇ ਯਿਸੂ ਦੀ।"

8ਯਿਸੂ ਨੇ ਕਿਹਾ, "ਮੈਂ ਤੁਹਾਨੂੰ ਆਖਿਆ ਤਾਂ ਹੈ ਕਿ ਮੈਂ ਹੀ ਯਿਸੂ
ਹਾਂ, ਇਸ ਲਈ ਜੇਕਰ ਤੁਸੀਂ ਮੈਨੂੰ ਤਲਾਸ਼ ਰਹੇ ਹੋ ਤਾਂ ਇਨ੍ਹਾਂ ਲੋਕਾਂ
ਨੂੰ ਜਾਣ ਦਿਉ।" 9ਇਹ ਯਿਸੂ ਦੀ ਆਖਣੀ ਨੂੰ ਪੂਰਨ ਕਰਨ
ਲਈ ਵਾਪਰਿਆ, "ਮੈਂ ਉਨ੍ਹਾਂ ਵਿੱਚੋਂ ਕੋਈ ਨਹੀਂ ਗੁਆਇਆ ਜਿਨ੍ਹਾਂ
ਨੂੰ ਤੂੰ ਮੈਨੂੰ ਦਿੱਤਾ ਹੈ।"

10ਫਿਰ ਸ਼ਮਊਨ ਪਤਰਸ ਕੋਲ ਜਿਹੜੀ ਤਲਵਾਰ ਸੀ ਉਸਨੇ
ਬਾਹਰ ਕੱਢੀ ਅਤੇ ਸਰਦਾਰ ਜਾਜਕ ਦੇ ਦਾਸ ਤੇ ਚਲਾਈ ਅਤੇ
ਉਸ ਦਾ ਸੱਜਾ ਕੰਨ ਵੱਢ ਦਿੱਤਾ। (ਉਸ ਨੌਕਰ ਦਾ ਨਾਂ ਮਲਖੁਸ
ਸੀ) 11ਫਿਰ ਯਿਸੂ ਨੇ ਪਤਰਸ ਨੂੰ ਕਿਹਾ, "ਆਪਣੀ ਤਲਵਾਰ
ਵਾਪਸ ਮਿਆਨ ਵਿੱਚ ਪਾ। ਕੀ ਮੈਨੂੰ ਇਹ ਦੁੱਖਾਂ ਦਾ ਪਿਆਲਾ,
ਜਿਹੜਾ ਮੇਰੇ ਪਿਤਾ ਨੇ ਮੈਨੂੰ ਦਿੱਤਾ ਹੈ, ਨਹੀਂ ਪੀਣਾ ਚਾਹੀਦਾ?"

## ਯਿਸੂ ਨੂੰ ਅੰਨਾਸ ਸਾਮ੍ਹਣੇ ਪੇਸ਼ ਕੀਤਾ ਗਿਆ

(ਮੱਤੀ *26:57 - 58;* ਮਰਕੁਸ *14:53 - 54;* ਲੂਕਾ *22:54*)

12ਉਸ ਤੋਂ ਬਾਅਦ ਸੈਨਾ ਅਧਿਕਾਰੀ ਅਤੇ ਯਹੂਦੀ ਪੈਰੇਦਾਰਾਂ
ਨੇ ਯਿਸੂ ਨੂੰ ਫੜ ਕੇ ਬੰਨ੍ਹ ਲਿਆ। 13ਬੰਨ੍ਹ ਕੇ ਉਸ ਨੂੰ ਅੰਨਾਸ ਅੱਗੇ
ਲਿਆਂਦਾ ਗਿਆ। ਅੰਨਾਸ ਕਯਾਫਾ ਦਾ ਸਹੁਰਾ ਲੱਗਦਾ ਸੀ। ਅਤੇ
ਉਸ ਵਰ੍ਹੇ ਕਯਾਫਾ ਸਰਦਾਰ ਜਾਜਕ ਸੀ। 14ਕਯਾਫਾ ਉਹ ਸੀ
ਜਿਸ ਨੇ ਯਹੂਦੀਆਂ ਨੂੰ ਸਲਾਹ ਦਿੱਤੀ ਸੀ ਕਿ ਸਾਰੇ ਲੋਕਾਂ ਲਈ
ਇੱਕ ਮਨੁੱਖ ਦਾ ਮਰਨਾ ਚੰਗਾ ਹੈ।

## ਪਤਰਸ ਨੇ ਯਿਸੂ ਬਾਰੇ ਜਾਨਣ ਤੋਂ ਇਨਕਾਰ ਕੀਤਾ

(ਮੱਤੀ *26:69 - 70;* ਮਰਕੁਸ *14:66 - 68;* ਲੂਕਾ *22:55 - 57*)

15ਸ਼ਮਊਨ ਪਤਰਸ ਅਤੇ ਇੱਕ ਹੋਰ ਚੇਲਾ ਯਿਸੂ ਦੇ ਮਗਰ ਹੋ
ਤੁਰਿਆ। ਉਹ ਚੇਲਾ ਸਰਦਾਰ ਜਾਜਕ ਦਾ ਵਾਕਫ਼ ਸੀ ਅਤੇ ਯਿਸੂ
ਦੇ ਨਾਲ ਸਰਦਾਰ ਜਾਜਕ ਦੇ ਵਿਹੜੇ ਤੀਕ ਗਿਆ। 16ਪਰ
ਪਤਰਸ ਬਾਹਰ ਦਰਵਾਜ਼ੇ ਕੋਲ ਠਹਿਰ ਗਿਆ, ਦੂਜਾ ਚੇਲਾ, ਜਿਹੜਾ
ਸਰਦਾਰ ਜਾਜਕ ਨੂੰ ਜਾਣਦਾ ਸੀ, ਦਰਵਾਜ਼ੇ ਕੋਲ ਆਇਆ ਅਤੇ
ਇੱਕ ਨੌਕਰਾਨੀ ਨੂੰ ਮਿਲਿਆ, ਜੋ ਕਿ ਦੁਆਰਪਾਲ ਸੀ। ਤੱਦ ਉਹ
ਪਤਰਸ ਨੂੰ ਅੰਦਰ ਲਿਆਇਆ। 17ਉਸ ਨੌਕਰਾਨੀ ਨੇ ਦਰਵਾਜ਼ੇ
ਤੇ ਪਤਰਸ ਨੂੰ ਕਿਹਾ, "ਕੀ ਤੂੰ ਵੀ ਉਸ ਆਦਮੀ ਦੇ ਚੇਲਿਆਂ
ਵਿੱਚੋ ਇੱਕ ਹੈ?"

ਪਤਰਸ ਨੇ ਜਵਾਬ ਦਿੱਤਾ, "ਨਹੀਂ, ਮੈਂ ਨਹੀਂ ਹਾਂ।"

18ਇਹ ਸਰਦੀ ਦਾ ਮੌਸਮ ਸੀ ਨੌਕਰਾਂ ਅਤੇ ਪੈਹਰੇਦਾਰਾਂ ਨੇ
ਬਾਹਰ ਅੱਗ ਬਾਲੀ ਹੋਈ ਸੀ ਅਤੇ ਉਹ ਅੱਗ ਦੇ ਆਲੇ ਦੁਆਲੇ
ਖੜੇ ਹੋਕੇ ਸੇਕ ਰਹੇ ਸਨ। ਪਤਰਸ ਵੀ ਇਨਹਾਂ ਲੋਕਾਂ ਵਿੱਚ ਖੜਾ
ਸੇਕ ਰਿਹਾ ਸੀ।

## ਸਰਦਾਰ ਜਾਜਕ ਨੇ ਯਿਸੂ ਨੂੰ ਸਵਾਲ ਕੀਤੇ

(ਮੱਤੀ *26:59 - 66;* ਮਰਕੁਸ *14:55 - 64;* ਲੂਕਾ *22:66 - 71*)

19ਸਰਦਾਰ ਜਾਜਕ ਨੇ ਯਿਸੂ ਨੂੰ ਉਸ ਦੇ ਚੇਲਿਆਂ ਬਾਰੇ ਅਤੇ,
ਜੋ ਉਪਦੇਸ਼ ਉਸ ਨੇ ਸਮਝਾਏ ਸਨ, ਉਨ੍ਹਾਂ ਬਾਰੇ ਪ੍ਰਸ਼ਨ ਕੀਤੇ।
20ਯਿਸੂ ਨੇ ਆਖਿਆ, "ਮੈਂ ਹਮੇਸ਼ਾ ਲੋਕਾਂ ਨੂੰ ਖੁਲ੍ਹੇਆਮ ਬੋਲਿਆ
ਹਾਂ। ਮੈਂ ਹਮੇਸ਼ਾ ਪ੍ਰਾਰਥਨਾ ਸਥਾਨ ਅਤੇ ਮੰਦਰ ਵਿੱਚ ਹੀ ਉਪਦੇਸ਼
ਦਿੱਤੇ ਹਨ, ਜਿੱਥੇ ਸਾਰੇ ਯਹੂਦੀ ਇੱਕਤਰ ਹੁੰਦੇ ਹਨ। ਮੈਂ ਕਦੇ
ਕਿਸੇ ਨੂੰ ਗੁਪਤ ਤੌਰ ਤੇ ਸਿੱਖਿਆ ਨਹੀਂ ਦਿੱਤੀ। 21ਤਾਂ ਫਿਰ ਤੂੰ
ਮੈਨੂੰ ਅਜਿਹੇ ਸਵਾਲ ਕਿਉਂ ਕਰ ਰਿਹਾ ਹੈ? ਉਨ੍ਹਾਂ ਲੋਕਾਂ ਨੂੰ ਪੁਛ

ਜਿਨ੍ਹਾਂ ਮੇਰੀਆਂ ਸਿੱਖਿਆਵਾਂ ਸੁਣੀਆਂ ਹਨ। ਉਹ ਜਾਣਦੇ ਹਨ
ਕਿ ਮੈਂ ਕੀ ਆਖਿਆ ਹੈ।”
22ਜਦੋਂ ਯਿਸੂ ਨੇ ਇਹ ਆਖਿਆ ਤਾਂ ਉਸ ਕੋਲ ਖੜੇ ਪੈਹਰੇਦਾਰਾਂ
ਵਿੱਚੋਂ ਇੱਕ ਨੇ ਉਸ ਨੂੰ ਮਾਰਿਆ ਤੇ ਆਖਿਆ, “ਤੈਨੂੰ ਸਰਦਾਰ
ਜਾਜਕ ਨੂੰ ਇਸ ਤਰ੍ਹਾਂ ਨਹੀਂ ਬੋਲਣਾ ਚਾਹੀਦਾ।”
23ਯਿਸੂ ਨੇ ਆਖਿਆ, “ਜੇਕਰ ਮੈਂ ਗ਼ਲਤ ਬੋਲਿਆ ਹਾਂ, ਤਾਂ
ਲੋਕਾਂ ਸਾਮ੍ਹਣੇ ਦੱਸ ਮੈਂ ਕੀ ਗਲਤ ਬੋਲਿਆ ਹੈ। ਪਰ ਜੇਕਰ ਮੈਂ
ਸਹੀ ਬੋਲਿਆਂ ਹਾਂ, ਤਾਂ ਤੂੰ ਮੈਨੂੰ ਕਿਉਂ ਕੁੱਟਿਆ ਹੈ?”
24ਤਾਂ ਫਿਰ ਅੰਨਾਸ ਨੇ ਯਿਸੂ ਨੂੰ ਸਰਦਾਰ ਜਾਜਕ ਕਯਾਫਾ
ਕੋਲ ਭੇਜ ਦਿੱਤਾ। ਯਿਸੂ ਨੂੰ ਉਨ੍ਹਾਂ ਅਜੇ ਵੀ ਬੰਨ੍ਹਿਆ ਹੋਇਆਂ ਸੀ।

## ਪਤਰਸ ਦਾ ਫੇਰ ਝੂਠ ਬੋਲਣਾ

(ਮੱਤੀ *26:71 - 75* ਮਰਕੁਸ *14:69 - 72;* ਲੂਕਾ *22:58 - 62*)

25ਸ਼ਮਊਨ ਪਤਰਸ ਅੱਗ ਕੋਲ ਖੜ੍ਹਾ ਸੀ ਅਤੇ ਆਪਣੇ ਆਪ
ਨੂੰ ਨਿੱਘਾ ਕਰ ਰਿਹਾ ਸੀ। ਦੂਜੇ ਆਦਮੀਆਂ ਨੇ ਪਤਰਸ ਨੂੰ ਕਿਹਾ,
“ਕੀ ਤੂੰ ਵੀ ਉਸ ਦੇ ਚੇਲਿਆਂ ਵਿੱਚੋਂ ਇੱਕ ਹੈ?”
ਪਰ ਪਤਰਸ ਨੇ ਹਾਮੀ ਨਾ ਭਰੀ। ਉਸ ਨੇ ਕਿਹਾ, “ਨਹੀਂ, ਮੈਂ
ਨਹੀਂ ਹਾਂ।”
26ਸਰਦਾਰ ਜਾਜਕ ਦੇ ਸੇਵਕਾਂ ਵਿੱਚੋਂ ਇੱਕ ਉੱਥੇ ਸੀ ਅਤੇ
ਇਹ ਆਦਮੀ ਉਹ ਮਨੁੱਖ ਦਾ ਸੰਬੰਧੀ ਸੀ ਜਿਸ ਦਾ ਪਤਰਸ ਨੇ
ਕੰਨ ਵੱਢਿਆ ਸੀ ਤਾਂ ਉਸ ਸੇਵਕ ਨੇ ਕਿਹਾ, “ਕੀ ਮੈਂ ਤੈਨੂੰ ਉਸ
ਆਦਮੀ (ਯਿਸੂ) ਨਾਲ ਬਾਗ਼ ਵਿੱਚ ਵੇਖਿਆ ਸੀ।”
27ਪਰ ਫਿਰ ਪਤਰਸ ਨੇ ਆਖਿਆ, “ਨਹੀਂ, ਮੈਂ ਉਸਦੇ ਨਾਲ
ਨਹੀਂ ਸਾਂ!” ਅਤੇ ਉਸੇ ਵੇਲੇ ਇੱਕ ਕੁੱਕੜ ਨੇ ਬਾਂਗ ਦਿੱਤੀ।

## ਯਿਸੂ ਨੂੰ ਪਿਲਾਤੁਸ ਕੋਲ ਲਿਜਾਇਆ ਗਿਆ

(ਮੱਤੀ *27:1 - 2, 11 - 31;* ਮਰਕੁਸ *15:1 - 20;* ਲੂਕਾ *23:1 - 25*)

28ਤਦ ਯਹੂਦੀ ਯਿਸੂ ਨੂੰ ਕਯਾਫਾ ਦੀ ਕਚਿਹਰੀ ਚੋਂ ਕੱਢ ਕੇ
ਰਾਜਪਾਲ ਦੇ ਮਹਿਲ ਵਿੱਚ ਲੈ ਗਏ। ਅਜੇ ਬਹੁਤ ਸਵੇਰਾ ਸੀ ਪਰ
ਯਹੂਦੀ ਕਚਿਹਰੀ ਦੇ ਅੰਦਰ ਨਹੀਂ ਗਏ। ਉਹ ਆਪਣੇ ਆਪ ਨੂੰ
ਭ੍ਰਿਸ਼ਟ ਨਹੀਂ ਸੀ ਕਰਨਾ ਚਾਹੁੰਦੇ ਕਿਉਂਕਿ ਉਹ ਪਸਾਹ ਦੇ
ਤਿਉਹਾਰ ਦਾ ਭੋਜਨ ਕਰਨਾ ਚਾਹੁੰਦੇ ਸਨ। 29ਇਸ ਲਈ
ਪਿਲਾਤੁਸ ਉਨ੍ਹਾਂ ਕੋਲ ਬਾਹਰ ਆਇਆ ਅਤੇ ਪੁਛਿਆ, “ਤੁਸੀਂ
ਇਸ ਮਨੁੱਖ ਦੇ ਸਿਰ ਕੀ ਦੋਸ਼ ਲਗਾਉਂਦੇ ਹੋ?”
30ਯਹੂਦੀਆਂ ਨੇ ਕਿਹਾ, “ਇਹ ਇੱਕ ਬੁਰਾ ਆਦਮੀ ਹੈ, ਇਸ
ਲਈ ਅਸੀਂ ਇਸ ਨੂੰ ਤੇਰੇ ਕੋਲ ਲੈਕੇ ਆਏ ਹਾਂ।”
31ਪਿਲਾਤੁਸ ਨੇ ਯਹੂਦੀਆਂ ਨੂੰ ਆਖਿਆ, “ਤੁਸੀਂ ਯਹੂਦੀ
ਆਪਣੇ ਆਪ ਹੀ ਇਸ ਨੂੰ ਲੈ ਜਾਵੋ ਅਤੇ ਆਪਣੀ ਸ਼ਰ੍ਹਾ ਅਨੁਸਾਰ
ਇਸ ਦਾ ਨਿਰਣਾ ਕਰੋ।”
ਯਹੂਦੀਆਂ ਨੇ ਜਵਾਬ ਦਿੱਤਾ, “ਪਰ ਤੁਹਾਡੀ ਸ਼ਰ੍ਹਾ ਸਾਨੂੰ ਕਿਸੇ
ਨੂੰ ਮੌਤ ਦੀ ਸਜ਼ਾ ਦੇਣ ਦੀ ਆਗਿਆ ਨਹੀਂ ਹੈ।”
32ਜਿਵੇਂ ਯਿਸੂ ਨੇ ਆਪਣੀ ਮੌਤ ਬਾਰੇ ਕਿਹਾ ਸੀ, ਕਿ ਉਹ
ਕਿਸ ਤਰ੍ਹਾਂ ਮਰੇਗਾ, ਉਸੇ ਨੂੰ ਪੂਰਨ ਕਰਨ ਲਈ ਉਹ ਵਾਪਰਿਆ।
33ਪਿਲਾਤੁਸ ਮਹਿਲ ਅੰਦਰ ਵਾਪਸ ਚਲਾ ਗਿਆ ਅਤੇ ਉੱਥੇ
ਯਿਸੂ ਨੂੰ ਉਸ ਨੇ ਆਪਣੇ ਕੋਲ ਬੁਲਾਇਆ ਅਤੇ ਪੁਛਿਆ, “ਕੀ ਤੂੰ
ਯਹੂਦੀਆਂ ਦਾ ਰਾਜਾ ਹੈ?”
34ਯਿਸੂ ਨੇ ਆਖਿਆ, “ਕੀ ਤੂੰ ਇਹ ਆਪਣੇ ਆਪ ਪੁੱਛ ਰਿਹਾ
ਹੈ ਜਾਂ ਦੂਜੇ ਲੋਕਾਂ ਨੇ ਤੈਨੂੰ ਮੇਰੇ ਬਾਰੇ ਕੁੱਝ ਆਖਿਆ ਹੈ?”
35ਪਿਲਾਤੁਸ ਨੇ ਕਿਹਾ, “ਮੈਂ ਇੱਕ ਯਹੂਦੀ ਨਹੀਂ ਹਾਂ ਤੇਰੇ
ਆਪਣੇ ਹੀ ਲੋਕ ਅਤੇ ਪਰਧਾਨ ਜਾਜਕ ਤੈਨੂੰ ਮੇਰੇ ਕੋਲ ਲਿਆਏ
ਹਨ। ਤੂੰ ਕੀ ਗ਼ਲਤ ਕੀਤਾ ਹੈ?”
36ਯਿਸੂ ਨੇ ਆਖਿਆ, “ਮੇਰਾ ਰਾਜ ਇਸ ਦੁਨੀਆਂ ਦਾ ਨਹੀਂ
ਹੈ। ਜੇਕਰ ਇਹ ਇਸ ਦੁਨੀਆਂ ਦਾ ਹੁੰਦਾ ਤਾਂ ਮੇਰੇ ਸੇਵਕ ਉਨ੍ਹਾਂ
ਨਾਲ ਲੜਦੇ ਅਤੇ ਮੈਂ ਯਹੂਦੀਆਂ ਦੇ ਹਵਾਲੇ ਨਾ ਕੀਤਾ ਜਾਂਦਾ।
ਪਰ ਮੇਰਾ ਰਾਜ ਕਿਸੇ ਹੋਰ ਥਾਂ ਦਾ ਹੈ ਇੱਥੋਂ ਦਾ ਨਹੀਂ।”
37ਪਿਲਾਤੁਸ ਨੇ ਆਖਿਆ, “ਇਸ ਦਾ ਮਤਲਬ ਤੂੰ ਇੱਕ
ਰਾਜਾ ਹੈ?”
ਯਿਸੂ ਨੇ ਆਖਿਆ, “ਤੂੰ ਜੋ ਆਖਿਆ ਉਹ ਸੱਚ ਹੈ। ਮੈਂ ਇੱਕ
ਰਾਜਾ ਹਾਂ। ਮੈਂ ਇਸੇ ਲਈ ਜਨਮ ਲਿਆ ਅਤੇ ਇਸੇ ਕਾਰਣ
ਦੁਨੀਆ ਤੇ ਆਇਆ ਤਾਂ ਜੋ ਮੈਂ ਸਚਿਆਈ ਦੀ ਗਵਾਹੀ ਦੇ
ਸਕਾਂ। ਅਤੇ ਹਰ ਮਨੁੱਖ ਜੋ ਸਚਿਆਈ ਨਾਲ ਸੰਬੰਧਿਤ ਹੈ ਉਹ
ਮੇਰੀ ਆਵਾਜ਼ ਸੁਣਦਾ ਹੈ।”
38ਪਿਲਾਤੁਸ ਨੇ ਕਿਹਾ, “ਸੱਚ ਕੀ ਹੈ?” ਇਹ ਆਖਣ ਤੋਂ
ਬਾਅਦ, ਉਹ ਫ਼ੇਰ ਤੋਂ ਯਹੂਦੀਆਂ ਕੋਲ ਗਿਆ ਅਤੇ ਉਨ੍ਹਾਂ ਨੂੰ
ਆਖਿਆ, “ਇਸ ਆਦਮੀ ਤੇ ਲਾਉਣ ਵਾਸਤੇ ਮੈਨੂੰ ਕੋਈ ਦੋਸ਼
ਨਹੀਂ ਲੱਭਿਆ। 39ਪਰ ਇਹ ਤੁਹਾਡਾ ਰਿਵਾਜ਼ ਹੈ ਕਿ ਮੈਂ ਤੁਹਾਡੇ
ਲਈ ਪਸਾਹ ਦੇ ਤਿਉਹਾਰ ਦੇ ਸਮੇਂ ਇੱਕ ਕੈਦੀ ਨੂੰ ਮੁਕਤ ਕਰ
ਸਕਦਾ ਹਾਂ। ਸੋ ਕੀ ਤੁਸੀਂ ਚਾਹੰਦੇ ਹੋ ਕਿ ਮੈਂ ਤੁਹਾਡੇ ਲਈ ਯਹੂਦੀਆਂ
ਦੇ ਰਾਜੇ ਨੂੰ ਮੁਕਤ ਕਰ ਦੇਵਾਂ?”
40ਤਾਂ ਯਹੂਦੀ ਉੱਚੀ ਆਵਾਜ਼ ਵਿੱਚ ਚੀਕੇ, “ਨਹੀਂ, ਉਸ ਨੂੰ
ਨਹੀਂ, ਪਰ ਤੂੰ ਬਰੱਬਾਸ ਨੂੰ ਮੁਕਤ ਕਰ ਦੇ।” ਬਰੱਬਾਸ ਇੱਕ ਡਾਕੂ
ਸੀ।

19 ਤਦ ਫਿਰ ਪਿਲਾਤੁਸ ਨੇ ਯਿਸੂ ਨੂੰ ਫੜ ਕੇ ਕੋੜੇ ਮਾਰਨ
ਦਾ ਹੁਕਮ ਦਿੱਤਾ 2ਸੈਨਕਾਂ ਨੇ ਕੰਡਿਆਂ ਦਾ ਤਾਜ ਗੁੰਦ
ਕੇ ਉਸ ਦੇ ਸਿਰ ਤੇ ਪਾਇਆ ਅਤੇ ਉਸ ਨੂੰ ਬੈਂਗਨੀ ਚੋਲਾ
ਪਹਨਾਇਆ। 3ਬਾਰ-ਬਾਰ ਸੈਨਕ ਆਣ ਤੇ ਉਸ ਨੂੰ ਆ ਕੇ ਠਿੱਠ
ਕਰਨ ਲੱਗੇ, “ਹੇ ਯਹੂਦੀਆਂ ਦੇ ਰਾਜਾ, ਨਮਸਕਾਰ।” ਇਸ ਦੇ
ਨਾਲ ਹੀ ਉਸਦੇ ਮੂੰਹ ਤੇ ਚਪੇੜਾਂ ਵੀ ਮਾਰਦੇ ਰਹੇ।
4ਪਿਲਾਤੁਸ ਨੇ ਫਿਰ ਬਾਹਰ ਆਕੇ ਯਹੂਦੀਆਂ ਨੂੰ ਆਖਿਆ,
“ਵੇਖੋ, ਮੈਂ ਉਸ ਨੂੰ ਬਾਹਰ ਤੁਹਾਡੇ ਕੋਲ ਲਿਆ ਰਿਹਾ ਹਾਂ। ਤੁਹਾਨੂੰ
ਪਤਾ ਹੋਣਾ ਚਾਹੀਦਾ ਹੈ ਕਿ ਮੈਨੂੰ ਉਸ ਤੇ ਦੋਸ਼ ਲਾਉਣ ਵਾਸਤੇ
ਕੁਝ ਵੀ ਨਹੀਂ ਲੱਭਿਆ” 5ਫਿਰ ਯਿਸੂ ਬਾਹਰ ਆਇਆ, ਉਸ ਦੇ
ਸਿਰ ਤੇ ਕੰਡਿਆਂ ਦਾ ਤਾਜ ਅਤੇ ਸ਼ਰੀਰ ਦੁਆਲੇ ਬੈਂਗਨੀ ਚੋਗਾ
ਪਾਇਆ ਹੋਇਆ ਸੀ। ਪਿਲਾਤੁਸ ਨੇ ਯਹੂਦੀਆਂ ਨੂੰ ਕਿਹਾ, “ਵੇਖੋ,
ਇਸ ਮਨੁੱਖ ਨੂੰ ਇਹ ਹੈ।”
6ਜਦੋਂ ਪਰਧਾਨ ਜਾਜਕਾਂ ਅਤੇ ਯਹੂਦੀ ਪੈਹਰੇਦਾਰਾਂ ਨੇ ਇਸ
ਨੂੰ ਵੇਖਿਆ ਤਾਂ ਉਨ੍ਹਾਂ ਰੌਲਾ ਪਾਇਆ, “ਇਸ ਨੂੰ ਸਲੀਬ ਦਿਓ!
ਸਲੀਬ ਦਿਓ।”

ਪਰ ਪਿਲਾਤੁਸ ਨੇ ਕਿਹਾ, “ਤੁਸੀਂ ਆਪੇ ਇਸ ਨੂੰ ਲੈ ਜਾਵੋ ਅਤੇ
ਸਲੀਬ ਦੇ ਦਿਓ, ਪਰ ਮੈਨੂੰ ਇਸ ਤੇ ਦੋਸ਼ ਲਾਉਣ ਲਈ ਕੁਝ ਵੀ
ਨਹੀਂ ਲੱਭਿਆ।”

7ਯਹੂਦੀਆਂ ਨੇ ਆਖਿਆ, “ਸਾਡੇ ਕੋਲ ਸ਼ਰ੍ਹਾ ਹੈ ਅਤੇ ਇਸ ਦੇ
ਅਨੁਸਾਰ ਇਹ ਮਰਨ ਯੋਗ ਹੈ ਕਿਉਂਕਿ ਇਸ ਨੇ ਇਹ ਆਖਿਆ
ਹੈ ਕਿ ਇਹ ਪਰਮੇਸ਼ੁਰ ਦਾ ਪੁੱਤਰ ਹੈ।”

8ਜਦ ਪਿਲਤੁਸ ਨੇ ਇਹ ਗੱਲ ਸੁਣੀ ਤਦ ਉਹ ਹੋਰ ਵੀ ਡਰ
ਗਿਆ। 9ਉਹ ਮੁੜ ਮਹਿਲ ਨੂੰ ਗਿਆ ਅਤੇ ਯਿਸੂ ਨੂੰ ਆਖਿਆ,
“ਤੂੰ ਕਿੱਥੋਂ ਆਇਆ ਹੈਂ?” ਪਰ ਯਿਸੂ ਨੇ ਉਸ ਨੂੰ ਕੋਈ ਜਵਾਬ
ਨਾ ਦਿੱਤਾ। 10ਪਿਲਾਤੁਸ ਨੇ ਕਿਹਾ, “ਕੀ ਤੂੰ ਮੇਰੇ ਨਾਲ ਬੋਲਣ ਤੋਂ
ਇਨਕਾਰੀ ਹੈਂ? ਕੀ ਤੂੰ ਨਹੀਂ ਜਾਣਦਾ ਕਿ ਮੇਰੇ ਕੋਲ ਇਹ ਸ਼ਕਤੀ
ਹੈ ਕਿ ਮੈਂ ਭਾਵੇਂ ਤੈਨੂੰ ਛੱਡ ਦੇਵਾਂ ਤੇ ਭਾਵੇਂ ਸਲੀਬ ਤੇ ਮਾਰ
ਦੇਵਾਂ?”

11ਯਿਸੂ ਨੇ ਆਖਿਆ, “ਇਹ ਸ਼ਕਤੀ, ਜੋ ਮੇਰੇ ਉੱਪਰ ਤੇਰੇ ਕੋਲ
ਹੈ ਪਰਮੇਸ਼ੁਰ ਦੁਆਰਾ ਦਿੱਤੀ ਹੋਈ ਹੈ। ਇਸ ਲਈ ਜਿਸ ਆਦਮੀ
ਨੇ ਮੈਨੂੰ ਤੇਰੇ ਹੱਥੀਂ ਫ਼ੜਵਾਇਆ ਹੈ ਉਹ ਵੱਧ ਪਾਪ ਦਾ ਦੋਸ਼ੀ
ਹੈ।”

12ਇਸ ਤੋਂ ਬਾਅਦ ਪਿਲਾਤੁਸ ਨੇ ਯਿਸੂ ਨੂੰ ਆਜ਼ਾਦ ਕਰਨ ਦੀ
ਬਹੁਤ ਕੋਸ਼ਿਸ਼ ਕੀਤੀ। ਪਰ ਯਹੂਦੀ ਰੌਲਾ ਪਾ ਰਹੇ ਸਨ, “ਜੋ ਕੋਈ
ਵੀ ਇਸ ਨੂੰ ਬਾਦਸ਼ਾਹ ਠਹਿਰਾਵੇਗਾ ਉਹ ਕੈਸਰ ਦੇ ਖ਼ਿਲਾਫ ਹੈ।
ਇਸ ਲਈ ਜੇਕਰ ਤੂੰ ਇਸ ਆਦਮੀ ਨੂੰ ਛੱਡੇਂਗਾ ਤਾਂ ਇਸ ਦਾ
ਮਤਲਬ ਤੂੰ ਕੈਸਰ ਦਾ ਮਿੱਤਰ ਨਹੀਂ ਹੈ।”

13ਪਿਲਾਤੁਸ ਇਹ ਗੱਲਾਂ ਸੁਣ ਕੇ ਯਿਸੂ ਨੂੰ ਬਾਹਰ ਪੱਥਰ ਦੇ
ਚਬੂਤਰੇ ਨਾਂ ਦੇ ਥਾਂ ਕੋਲ ਲਿਆਇਆ।(ਜਿਸ ਨੂੰ ਇਬਰਾਨੀ ਭਾਸ਼ਾ*
ਵਿੱਚ “ਗੱਬਥਾ” ਆਖਿਆ ਜਾਂਦਾ ਹੈ) ਅਤੇ ਨਿਆਂਕਾਰ ਦੀ ਕੁਰਸੀ
ਤੇ ਬੈਠ ਗਿਆ। 14ਇਹ ਤਕਰੀਬਨ ਦੁਪਹਿਰ ਸੀ ਅਤੇ ਇਹ
ਪਸਾਹ ਦੇ ਤਿਉਹਾਰ ਦੀ ਤਿਆਰੀ ਦਾ ਦਿਨ ਸੀ। ਪਿਲਾਤੁਸ ਨੇ
ਯਹੂਦੀਆਂ ਨੂੰ ਕਿਹਾ, “ਇਹ ਵੇਖੋ, ਤੁਹਾਡਾ ਰਾਜਾ ਇੱਥੇ ਹੈ।”

15ਯਹੂਦੀਆਂ ਨੇ ਡੰਡ ਪਾਈ “ਇਸ ਨੂੰ ਦੂਰ ਲੈ ਜਾਓ, ਇਸ ਨੂੰ
ਲੈ ਜਾਓ ਅਤੇ ਇਸ ਨੂੰ ਸਲੀਬ ਦਿਓ।”

ਪਿਲਾਤੁਸ ਨੇ ਉਨ੍ਹਾਂ ਨੂੰ ਪੁੱਛਿਆ, “ਕੀ ਤੁਸੀਂ ਚਾਹੁੰਦੇ ਹੋ ਕਿ ਮੈਂ
ਤੁਹਾਡੇ ਰਾਜੇ ਨੂੰ ਸਲੀਬ ਦੇਵਾਂ?”

ਪ੍ਰਧਾਨ ਜਾਜਕ ਨੇ ਆਖਿਆ, “ਸਾਡਾ ਸਿਰਫ਼ ਇੱਕ ਹੀ ਰਾਜਾ
ਹੈ, ਕੈਸਰ।”

16ਤਾਂ ਪਿਲਾਤੁਸ ਨੇ ਯਿਸੂ ਨੂੰ ਸਲੀਬ ਦੇਣ ਲਈ ਯਹੂਦੀਆਂ ਦੇ
ਹਵਾਲੇ ਕਰ ਦਿੱਤਾ।

## ਯਿਸੂ ਨੂੰ ਸਲੀਬ ਤੇ ਚੜ੍ਹਾਇਆ ਗਿਆ

(ਮੱਤੀ *27:32 - 44;* ਮਰਕੁਸ *15:21 - 32;* ਲੂਕਾ *23:26 - 43*)

ਸਿਪਾਹੀ ਯਿਸੂ ਨੂੰ ਲੈ ਗਏ। 17ਉਸ ਨੇ ਆਪਣੀ ਸਲੀਬ ਆਪ
ਚੁੱਕੀ ਅਤੇ ਖੋਪਰੀ ਨਾਮੇਂ ਥਾਂ ਤੇ ਗਿਆ। ਅਤੇ ਇਬਰਾਨੀ ਭਾਸ਼ਾ
ਵਿੱਚ ਉਸ ਨੂੰ “ਗਲਗੱਥਾ” ਕਹਿੰਦੇ ਹਨ। 18ਉੱਥੇ ਉਨ੍ਹਾਂ ਨੇ
ਯਿਸੂ ਨੂੰ ਸਲੀਬ ਦਿੱਤੀ। ਉੱਥੇ ਦੋ ਮਨੁੱਖ ਹੋਰ ਸਨ ਜਿਨ੍ਹਾਂ ਨੂੰ
ਯਿਸੂ ਨਾਲ ਸਲੀਬ ਦਿੱਤੀ ਗਈ ਸੀ। ਇੱਕ ਇੱਕ ਮਨੁੱਖ ਉਸ ਦੇ
ਦੋਹੀਂ ਪਾਸੀਂ, ਅਤੇ ਯਿਸੂ ਵਿਚਾਲੇ। 19ਪਿਲਾਤੁਸ ਨੇ ਇੱਕ ਚਿਨ੍ਹ
ਪੱਟੀ ਲਿਖਵਾ ਕੇ ਸਲੀਬ ਉੱਪਰ ਟੰਗਵਾਈ ਜਿਸ ਤੇ ਇਹ ਲਿਖਿਆ
ਹੋਇਆ ਸੀ, “ਯਿਸੂ ਨਾਸਰਤ ਯਹੂਦੀਆਂ ਦਾ ਰਾਜਾ।” 20ਇਹ
ਚਿੰਨ੍ਹ ਪੱਟੀ ਇਬਰਾਨੀ, ਲਾਤੀਨੀ ਅਤੇ ਯੂਨਾਨੀ ਭਾਸ਼ਾ ਵਿੱਚ ਲਿਖੀ
ਹੋਈ ਸੀ। ਬਹੁਤ ਸਾਰੇ ਯਹੂਦੀਆਂ ਨੇ ਇਹ ਸੰਕੇਤ ਪੜ੍ਹਿਆ, ਕਿਉਂ
ਕਿ ਜਿਸ ਜਗ੍ਹਾਂ ਉਸ ਨੂੰ ਸਲੀਬ ਦਿੱਤੀ ਗਈ ਸੀ, ਸ਼ਹਿਰ ਦੇ ਨੇੜੇ
ਹੀ ਸੀ। 21ਪਰਧਾਨ ਯਹੂਦੀ ਜਾਜਕਾਂ ਨੇ ਪਿਲਾਤੁਸ ਨੂੰ ਕਿਹਾ ਕਿ,
“ਇਹ ਨਾ ਲਿਖ, ‘ਉਹ ਯਹੂਦੀਆਂ ਦਾ ਰਾਜਾ ਹੈ।’ ਸਗੋਂ ਇਹ
ਲਿਖ ਕਿ, ‘ਉਸ ਨੇ ਆਖਿਆ, ਕਿ ਮੈਂ ਯਹੂਦੀਆਂ ਦਾ ਰਾਜਾ ਹਾਂ।’”

22ਪਿਲਾਤੁਸ ਨੇ ਆਖਿਆ, “ ਜੋ ਮੈਂ ਲਿਖਿਆ ਹੈ, ਉਸਨੂੰ ਮੈਂ
ਹੁਣ ਨਹੀਂ ਬਦਲ ਸਕਦਾ।”

23ਜਦੋਂ ਸੈਨਕਾਂ ਨੇ ਯਿਸੂ ਨੂੰ ਸਲੀਬ ਦਿੱਤੀ, ਉਨ੍ਹਾਂ ਨੇ ਉਸ ਦੇ
ਵਸਤਰ ਲਏ ਅਤੇ ਉਨ੍ਹਾਂ ਨੂੰ ਚਾਰ ਹਿੱਸਿਆਂ ਵਿੱਚ ਵੰਡਿਆ।
ਹਰੇਕ ਸਿਪਾਹੀ ਦਾ ਇੱਕ ਹਿੱਸਾ। ਉਨ੍ਹਾਂ ਨੇ ਉਸ ਦਾ ਕੁੜਤਾ ਵੀ
ਲੈ ਲਿਆ। ਇਹ ਇੱਕ ਸਿਰੇ ਤੋਂ ਥੱਲੇ ਤੱਕ ਇੱਕੋ ਹੀ ਟੁਕੜੇ ਦਾ
ਬੁਣਿਆ ਹੋਇਆ ਸੀ। 24ਸਿਪਾਹੀਆਂ ਨੇ ਆਪਸ ਵਿੱਚ ਕਿਹਾ,
“ਸਾਨੂੰ ਇਸ ਕੁੜਤੇ ਨੂੰ ਹਿੱਸਿਆਂ ਵਿੱਚ ਨਹੀਂ ਪਾੜਨਾ ਚਾਹੀਦਾ,
ਸਗੋਂ ਅਸੀਂ ਪਰਚੀਆਂ ਪਾ ਕੇ ਵੇਖ ਲੈਂਦੇ ਹਾਂ ਇਹ ਕਿਸ ਦੇ ਹਿੱਸੇ
ਆਉਂਦਾ ਹੈ। ਇਹ ਇਸ ਲਈ ਹੋਇਆ ਤਾਂ ਜੋ ਪੋਥੀ ਦਾ ਕਥਨ
ਪੂਰਾ ਹੋ ਸਕੇ।

> “ਉਨ੍ਹਾਂ ਮੇਰੇ ਵਸਤਰ ਵੀ ਆਪਸ ’ਚ ਵੰਡ ਲਏ ਅਤੇ ਮੇਰੇ
> ਕਪੜਿਆਂ ਤੇ ਪਰਚੀ ਸੁੱਟੀ।” ਜ਼ਬੂਰ *22:18*

ਤਾਂ ਸਿਪਾਹੀ ਨੇ ਇਉਂ ਕੀਤਾ।

25ਯਿਸੂ ਦੀ ਮਾਤਾ ਉਸ ਦੀ ਸਲੀਬ ਦੇ ਕੋਲ ਖੜ੍ਹੀ ਸੀ। ਉਸ
ਦੀ ਮਾਂ ਦੀ ਭੈਣ, ਕਲੋਪਸ ਦੀ ਪਤਨੀ ਮਰਿਯਮ ਅਤੇ ਮਰਿਯਮ
ਮਗਦਲੀਨੀ ਵੀ ਖਲੋਤੀਆਂ ਸਨ। 26ਯਿਸੂ ਨੇ ਆਪਣੀ ਮਾਤਾ ਨੂੰ
ਵੇਖਿਆ। ਅਤੇ ਜਿਸ ਚੇਲੇ ਨੂੰ ਬੜਾ ਪਿਆਰ ਕੀਤਾ ਸੀ ਵੀ ਉੱਥੇ
ਹੀ ਖੜਾ ਸੀ ਤਾਂ ਉਸ ਨੇ ਅਪਣੀ ਮਾਤਾ ਨੂੰ ਕਿਹਾ, “ਪਿਆਰੀ
ਔਰਤ! ਇਹ ਰਿਹਾ ਤੇਰਾ ਪੁੱਤਰ।” 27ਤਦ ਯਿਸੂ ਨੇ ਉਸ ਚੇਲੇ ਨੂੰ
ਆਖਿਆ, “ਤੇਰੀ ਮਾਤਾ ਇੱਥੇ ਹੈ।” ਤਾਂ ਇਸ ਤੋਂ ਬਾਅਦ ਉਹ
ਚੇਲਾ ਯਿਸੂ ਦੀ ਮਾਤਾ ਨੂੰ ਆਪਣੇ ਘਰ ਆਪਣੇ ਕੋਲ ਲੈ ਗਿਆ।

## ਯਿਸੂ ਦੀ ਮੌਤ

(ਮੱਤੀ *27:45 - 56;* ਮਰਕੁਸ *15:33 - 41;* ਲੂਕਾ *23:44 - 49*)

28ਯਿਸੂ ਜਾਣਦਾ ਸੀ ਕਿ ਸਭ ਕੁਝ ਸੰਪੂਰਨ ਹੋ ਚੁੱਕਿਆ ਸੀ।
ਇਸ ਲਈ ਪੋਥੀ ਵਿੱਚ ਜੋ ਲਿਖਿਆ ਹੈ ਉਸ ਨੂੰ ਪੂਰਾ ਕਰਨ ਲਈ
ਉਸ ਨੇ ਆਖਿਆ, “ਮੈਂ ਪਿਆਸਾ ਹਾਂ।”* 29ਉੱਥੇ ਇੱਕ ਵੱਡਾ
ਮਰਤਬਾਨ ਸਿਰਕੇ ਦਾ ਭਰਿਆ ਹੋਇਆ ਸੀ ਤਾਂ ਸਿਪਾਹੀਆਂ ਨੇ

---

**ਇਬਰਾਨੀ ਭਾਸ਼ਾ** ਇਬਰਾਨੀ ਜਾਂ ਅਰਾਮੀ, ਇਬਰਾਨੀ ਭਾਸ਼ਾ ਵਰਗਾ ਇੱਕ ਭਾਸ਼ਾ ਜਿਹੜੀ ਪਹਿਲੀ ਸਦੀ ਈਸਵੀ ਵਿੱਚ ਬਹੁਤ ਸਾਰੇ ਯਹੂਦੀ ਬੋਲਦੇ ਸਨ।

**“ਮੈਂ ਪਿਆਸਾ ਹਾਂ”** ਜ਼ਬੂਰ 22:15; 69:21

ਇੱਕ ਸਪੰਜ ਨੂੰ ਉਸ ਵਿੱਚ ਭਿਗੋਇਆ ਅਤੇ ਉਸ ਸਪੰਜ ਨੂੰ ਜ਼ੂਫੇ
ਨਾ ਦੇ ਪੌਧੇ ਦੀ ਟਹਿਣੀ ਨਾਲ ਬੰਨ ਕੇ, ਉਸ ਨੂੰ ਯਿਸੂ ਦੇ ਮੂੰਹ ਤੱਕ
ਉੱਪਰ ਉਠਾਇਆ। **30**ਜਦ ਯਿਸੂ ਨੇ ਸਿਰਕੇ ਦਾ ਸਵਾਦ ਦੇਖਿਆ,
ਉਸ ਨੇ ਆਖਿਆ, “ਇਹ ਪੂਰਾ ਹੋ ਗਿਆ ਹੈ।” ਤਦ ਯਿਸੂ ਨੇ
ਅਪਣਾ ਸਿਰ ਨਿਵਾਇਆ ਅਤੇ ਜਾਨ ਦੇ ਦਿੱਤੀ।

**31**ਇਹ ਦਿਨ ਤਿਆਰੀ ਦਾ ਦਿਨ ਸੀ ਅਤੇ ਅਗਲਾ ਦਿਨ
ਸਬਤ ਦਾ ਦਿਨ ਸੀ। ਯਹੂਦੀ ਇਹ ਨਹੀਂ ਚਾਹੁੰਦੇ ਸਨ ਕਿ ਲੋਥਾਂ
ਸਲੀਬ ਤੇ ਟੰਗੀਆਂ ਰਹਿਣ। ਕਿਉਂ ਕਿ ਸਬਤ ਦਾ ਦਿਨ ਉਨ੍ਹਾਂ
ਲਈ ਬਹੁਤ ਖਾਸ ਸੀ। ਉਨ੍ਹਾਂ ਪਿਲਾਤੁਸ ਅੱਗੇ ਬੇਨਤੀ ਕੀਤੀ ਕਿ
ਉਹ ਉਨ੍ਹਾਂ ਦੀਆਂ ਲੱਤਾਂ ਤੋੜਨ ਦੀ ਆਗਿਆ ਦੇਵੇ, ਤਾਂ ਜੋ ਉਹ
ਜਲਦੀ ਮਰ ਜਾਣ ਅਤੇ ਸਲੀਬਾਂ ਤੋਂ ਜਲਦੀ ਹੀ ਲੋਥਾਂ ਨੂੰ
ਉਤਾਰਿਆ ਜਾ ਸਕੇ। **32**ਤਾਂ ਸਿਪਾਹੀ ਆਏ ਅਤੇ ਉਨ੍ਹਾਂ ਨੇ ਪਹਿਲੇ
ਆਦਮੀ ਦੀਆਂ ਲੱਤਾਂ ਤੋੜੀਆਂ ਜਿਸ ਨੂੰ ਯਿਸੂ ਨਾਲ ਸਲੀਬ ਦਿੱਤੀ
ਗਈ ਸੀ। ਫ਼ੇਰ ਉਨ੍ਹਾਂ ਨੇ ਦੂਜੇ ਆਦਮੀ ਦੀਆਂ ਵੀ ਲੱਤਾਂ ਤੋੜ
ਦਿੱਤੀਆਂ। **33**ਪਰ ਜਦੋਂ ਸਿਪਾਹੀ ਯਿਸੂ ਕੋਲ ਪਹੁੰਚੇ ਤਾਂ ਕੀ ਵੇਖਿਆ
ਕਿ ਯਿਸੂ ਤਾਂ ਪਹਿਲਾਂ ਹੀ ਮਰ ਚੁੱਕਾ ਹੈ, ਇਸ ਲਈ ਉਨ੍ਹਾਂ ਨੇ ਉਸ
ਦੀਆਂ ਲੱਤਾਂ ਨਾ ਤੋੜੀਆਂ। **34**ਪਰ ਉਨ੍ਹਾਂ ਵਿੱਚੋਂ ਇੱਕ ਸਿਪਾਹੀ ਨੇ
ਤਲਵਾਰ ਕੱਢੀ ਅਤੇ ਯਿਸੂ ਦੀ ਵੱਖੀ ਵਿੰਨ ਦਿੱਤੀ। ਉਸ ਦੇ
ਸ਼ਰੀਰ ਵਿੱਚੋਂ ਲਹੂ ਅਤੇ ਪਾਣੀ ਆਇਆ। **35**(ਜਿਸ ਨੇ ਇਹ ਸਭ
ਵੇਖਿਆ ਗਵਾਹੀ ਦਿੱਤੀ ਅਤੇ ਉਸ ਦੀ ਗਵਾਹੀ ਸੱਚੀ ਹੈ, ਉਹ
ਜਾਣਦਾ ਜੋ ਉਹ ਕਹਿ ਰਿਹਾ ਹੈ ਸੱਚ ਹੈ। ਉਸ ਨੇ ਗਵਾਹੀ ਦਿੱਤੀ
ਤਾਂ ਜੋ ਤੁਸੀਂ ਵੀ ਵਿਸ਼ਵਾਸ ਕਰ ਸਕੋਂ।)

**36**ਇਹ ਪੋਥੀ ਦੀ ਕਹਿਣੀ ਨੂੰ ਪੂਰਾ ਕਰਨ ਲਈ ਵਾਪਰਿਆ:
“ਉਸ ਦੀ ਕੋਈ ਹੱਡੀ ਨਹੀਂ ਤੋੜੀ ਜਾਵੇਗੀ।”* **37**ਅਤੇ ਦੂਜੀ
ਪੋਥੀ ਆਖਦੀ ਹੈ, “ਲੋਕ ਉਸ ਵਿਅਕਤੀ ਵੱਲ ਵੇਖਣਗੇ ਜਿਸ ਨੂੰ
ਉਨ੍ਹਾਂ ਨੇ ਤਲਵਾਰ ਨਾਲ ਵਿੰਨਿਆ ਸੀ।”*

## ਯਿਸੂ ਨੂੰ ਦਫਨਾਉਣਾ

(ਮੱਤੀ *27:57 - 61;* ਮਰਕੁਸ *15:42 - 47;* ਲੂਕਾ *23:50 - 56*)

**38**ਇਸ ਤੋਂ ਬਾਅਦ ਅਰਿਮਥੇਆ ਦੇ ਯੂਸੁਫ ਨੇ ਪਿਲਾਤੁਸ ਨੂੰ
ਯਿਸੂ ਦੇ ਸ਼ਰੀਰਨੂੰ ਲੈ ਜਾਣ ਲਈ ਬੇਨਤੀ ਕੀਤੀ। ਕਿਉਂ ਜੁ
ਯੂਸੁਫ਼ ਯਹੂਦੀਆਂ ਤੋਂ ਡਰਦਾ ਸੀ, ਉਹ ਯਿਸੂ ਦਾ ਗੁਪਤ ਚੇਲਾ
ਸੀ। ਪਿਲਾਤੁਸ ਨੇ ਉਸ ਨੂੰ ਯਿਸੂ ਦੇ ਸ਼ਰੀਰ ਨੂੰ ਲੈ ਜਾਣ ਦੀ
ਆਗਿਆ ਦੇ ਦਿੱਤੀ ਤਾਂ ਯੂਸੁਫ ਆਇਆ ਅਤੇ ਯਿਸੂ ਦੀ ਲੋਥ ਨੂੰ
ਉੱਥੋਂ ਲੈ ਗਿਆ। **39**ਨਿਕੁਦੇਮੁਸ ਯੂਸੁਫ ਦੇ ਨਾਲ ਗਿਆ।
ਨਿਕੁਦੇਮੁਸ ਉਹੀ ਸੀ ਜਿਹੜਾ ਇੱਕ ਵਾਰ ਰਾਤ ਨੂੰ ਯਿਸੂ ਕੋਲ
ਗਿਆ ਸੀ। ਉਹ ਆਪਣੇ ਨਾਲ ਚੌਂਤੀ ਲਿਟਰ ਦੇ ਕਰੀਬ ਗੰਧਰਸ
ਨਾਲ ਮਿਸ਼੍ਰਿਤ ਊਦ ਲਿਆਇਆ।

**40**ਇਨ੍ਹਾਂ ਦੋਹਾਂ ਆਦਮੀਆਂ ਨੇ ਯਿਸੂ ਦੀ ਲੋਥ ਚੁਕੀ ਅਤੇ
ਯਹੂਦੀਆਂ ਦੇ ਦਫਨਾਉਣ ਦੇ ਰਿਵਾਜ਼ ਮੁਤਾਬਕ ਸਮਗਰੀ ਪਾਕੇ
ਇੱਕ ਪਤਲੇ ਲਿਨਨ ਦੇ ਕੱਪੜੇ ਨਾਲ ਉਸ ਦੇ ਸ਼ਰੀਰ ਨੂੰ ਲਪੇਟਿਆ।
**41**ਜਿਸ ਜਗ੍ਹਾ ਯਿਸੂ ਨੂੰ ਸਲੀਬ ਦਿੱਤੀ ਗਈ ਸੀ ਉੱਥੇ ਇੱਕ ਬਾਗ
ਸੀ। ਉੱਥੇ ਇੱਕ ਨਵੀਂ ਕਬਰ ਸੀ ਜਿਸ ਵਿੱਚ ਕਦੇ ਵੀ ਕਿਸੇ ਨੂੰ
ਦਫਨਾਇਆ ਨਹੀਂ ਗਿਆ ਸੀ।

**42**ਆਦਮੀਆਂ ਨੇ ਯਿਸੂ ਨੂੰ ਉਸ ਕਬਰ ਵਿੱਚ ਪਾ ਦਿੱਤਾ ਕਿਉਂ
ਜੁ ਇਹ ਨੇੜੇ ਸੀ ਅਤੇ ਸਬਤ ਦੇ ਦਿਨ ਲਈ ਤਿਆਰੀ ਦਾ ਦਿਨ
ਵੀ ਸੀ।

## ਕੁਝ ਚੇਲਿਆਂ ਨੇ ਯਿਸੂ ਦੀ ਕਬਰ ਨੂੰ ਖਾਲੀ ਪਾਇਆ

(ਮੱਤੀ *28:1 - 10;* ਮਰਕੁਸ *16:1 - 8;* ਲੂਕਾ *24:1 - 12*)

**20** ਹਫ਼ਤੇ ਦੇ ਪਹਿਲੇ ਦਿਨ, ਅਮ੍ਰਿਤ ਵੇਲੇ, ਮਰਿਯਮ
ਮਗਦਲੀਨੀ ਕਬਰ ਕੋਲ ਗਈ, ਜਿੱਥੇ ਯਿਸੂ ਦਾ ਸ਼ਰੀਰ
ਪਿਆ ਹੋਇਆ ਸੀ। ਅਜੇ ਹਨੇਰਾ ਹੀ ਸੀ। ਉਸ ਨੇ ਵੇਖਿਆ ਜਿਸ
ਪੱਥਰ ਨੇ ਕਬਰ ਢਕੀ ਹੋਈ ਸੀ ਉਹ ਹਟਿਆ ਹੋਇਆ ਸੀ। **2**ਤਾਂ
ਮਰਿਯਮ ਨੱਸਦੀ ਹੋਈ ਸ਼ਮਊਨ ਪਤਰਸ ਅਤੇ ਯਿਸੂ ਦੇ ਹੋਰ
ਚੇਲਿਆਂ ਜਿਨ੍ਹਾਂ ਨੂੰ ਯਿਸੂ ਨੇ ਪਿਆਰ ਕੀਤਾ ਸੀ, ਕੋਲ ਗਈ। ਉਸ
ਨੇ ਉਨ੍ਹਾਂ ਨੂੰ ਆਖਿਆ, “ਉਨ੍ਹਾਂ ਨੇ ਪ੍ਰਭੂ ਨੂੰ ਕਬਰ ਵਿੱਚੋਂ ਕੱਢ
ਲਿਆ ਹੈ ਅਤੇ ਅਸੀਂ ਨਹੀਂ ਜਾਣਦੇ ਕਿ ਉਨ੍ਹਾਂ ਨੇ ਉਸ ਨੂੰ ਕਿੱਥੇ
ਰੱਖਿਆ ਹੈ?”

**3**ਤਾਂ ਪਤਰਸ ਅਤੇ ਦੂਜੇ ਚੇਲੇ ਨੇ ਕਬਰ ਵੱਲ ਜਾਣਾ ਸ਼ੁਰੂ
ਕੀਤਾ। **4**ਉਹ ਦੋਵੇਂ ਭੱਜ ਰਹੇ ਸਨ ਪਰ ਦੂਜਾ ਚੇਲਾ ਪਤਰਸ
ਨਾਲੋਂ ਤੇਜ਼ ਭੱਜ ਰਿਹਾ ਸੀ ਅਤੇ ਕਬਰ ਕੋਲ ਪਹਿਲਾਂ ਪਹੁੰਚ
ਗਿਆ। **5**ਉਸ ਨੇ ਥੱਲੇ ਝੁਕ ਕੇ ਅੰਦਰ ਵੇਖਿਆ ਤਾਂ ਉਸ ਨੇ ਉਹ
ਲਿਨਨ ਦੇ ਕਪੜੇ ਉੱਥੇ ਪਏ ਹੋਏ ਵੇਖੇ, ਪਰ ਉਹ ਅੰਦਰ ਨਾ
ਗਿਆ। **6**ਤਦ ਸ਼ਮਊਨ ਪਤਰਸ ਵੀ ਉਸ ਦੇ ਮਗਰ ਆ ਪਹੁੰਚਾ
ਅਤੇ ਉਹ ਕਬਰ ਦੇ ਅੰਦਰ ਵੜ ਗਿਆ ਉਸ ਨੇ ਵੀ ਉੱਥੇ ਲਿਨਨ
ਦੇ ਕੱਪੜੇ ਪਏ ਵੇਖੇ। **7**ਉਸ ਨੇ ਉਹ ਕਪੜਾ ਵੀ ਵੇਖਿਆ ਜਿਹੜਾ
ਯਿਸੂ ਦੇ ਸਿਰ ਤੇ ਲਪੇਟਿਆ ਹੋਇਆ ਸੀ। ਅਤੇ ਉਹ ਕਪੜਾ ਤਹਿ
ਕਰਕੇ ਉਨ੍ਹਾਂ ਲਿਨਨ ਦੇ ਕੱਪੜਿਆਂ ਤੋਂ ਹੱਟ ਕੇ ਇੱਕ ਪਾਸੇ ਪਿਆ
ਹੋਇਆ ਸੀ। **8**ਫਿਰ ਦੂਜਾ ਚੇਲਾ ਵੀ ਅੰਦਰ ਗਿਆ ਇਹ ਉਹ
ਚੇਲਾ ਸੀ ਜਿਹੜਾ ਕਿ ਕਬਰ ਉੱਤੇ ਪਤਰਸ ਤੋਂ ਪਹਿਲਾਂ ਪਹੁੰਚਾ
ਸੀ। ਜਦ ਉਸ ਨੇ ਇਹ ਸਭ ਵਾਪਰਿਆ ਵੇਖਿਆ ਤਾਂ ਉਸ ਨੂੰ
ਨਿਹਚਾ ਹੋਈ। **9**ਉਹ ਚੇਲੇ ਉਦੋਂ ਤੱਕ ਇਹ ਨਾ ਸਮਝ ਸਕੇ ਸਨ
ਕਿ ਪੋਥੀਆਂ ਵਿੱਚ ਕੀ ਲਿਖਿਆ ਹੋਇਆ ਸੀ, ਕਿ ਯਿਸੂ ਨੂੰ ਮੌਤ ਤੋਂ
ਉਭਰਨਾ ਚਾਹੀਦਾ ਹੈ।

## ਯਿਸੂ ਦਾ ਮਰਿਯਮ ਮਗਦਲੀਨੀ ਅੱਗੇ ਪ੍ਰਗਟ ਹੋਣਾ

(ਮਰਕੁਸ *16:9–11*)

**10**ਫ਼ੇਰ ਚੇਲੇ ਘਰ ਨੂੰ ਵਾਪਸ ਮੁੜੇ। ਮਰਿਯਮ ਅਜੇ ਵੀ ਕਬਰ
ਦੇ ਬਾਹਰ ਖੜ੍ਹੀ ਰੋ ਰਹੀ ਸੀ। **11**ਜਦੋਂ ਉਹ ਰੋ ਰਹੀ ਸੀ ਤਾਂ ਰੋਂਦੀ
ਰੋਂਦੀ ਨੇ ਝੁਕ ਕੇ ਕਬਰ ਅੰਦਰ ਵੇਖਿਆ। **12**ਮਰਿਯਮ ਨੇ ਦੋ ਦੂਤ
ਸਫੇਦ ਪੋਸ਼ਾਕ ਪਾਏ ਹੋਏ ਵੇਖੇ, ਉਹ ਉੱਥੇ ਬੈਠੇ ਹੋਏ ਸਨ ਜਿੱਥੇ
ਯਿਸੂ ਦਾ ਸ਼ਰੀਰ ਪਾਇਆ ਹੋਇਆ ਸੀ। ਇੱਕ ਦੂਤ ਯਿਸੂ ਦੇ ਸਿਰ
ਵਾਲੇ ਪਾਸੇ ਬੈਠਾ ਸੀ ਤੇ ਦੂਜਾ ਦੂਤ ਉਸ ਦੇ ਪੈਰਾਂ ਵਾਲੇ ਪਾਸੇ
ਬੈਠਾ ਹੋਇਆ ਸੀ।

---

**“ਉਸਦੀ ... ਤੋੜੀ ਜਾਵੇਗੀ”** ਜ਼ਬੂਰ 34:20 ਇਹ ਵਿਚਾਰ ਕੂਚ 12:46

**“ਲੋਕ ... ਵਿੰਨ੍ਹਿਆਂ ਸੀ”** ਜ਼ਕਰਯਾਹ 12:10

13ਦੂਤਾਂ ਨੇ ਮਰਿਯਮ ਨੂੰ ਪੁਛਿਆ, "ਹੇ ਔਰਤ, ਤੂੰ ਰੋ ਕਿਉਂ
ਰਹੀ ਹੈ?"

ਮਰਿਯਮ ਨੇ ਉੱਤਰ ਦਿੱਤਾ, "ਕੁਝ ਲੋਕਾਂ ਨੇ ਮੇਰੇ ਪ੍ਰਭੂ ਦਾ
ਸ਼ਰੀਰ ਲੈ ਲਿਆ ਹੈ, ਤੇ ਮੈਂ ਨਹੀਂ ਜਾਣਦੀ ਕਿ ਉਨ੍ਹਾਂ ਨੇ ਉਸ ਨੂੰ
ਕਿੱਥੇ ਰੱਖਿਆ ਹੈ।" 14ਜਦੋਂ ਉਸ ਨੇ ਇਹ ਆਖਿਆ ਅਤੇ ਆਸੇ,
ਪਾਸੇ ਮੁੜੀ, ਤਾਂ ਉੱਥੇ ਉਸ ਨੇ ਯਿਸੂ ਨੂੰ ਖੜ੍ਹਿਆਂ ਵੇਖਿਆ ਪਰ
ਉਹ ਇਹ ਨਹੀਂ ਸੀ ਜਾਣਦੀ ਕਿ ਇਹ ਯਿਸੂ ਹੀ ਹੈ।

15ਯਿਸੂ ਨੇ ਉਸ ਨੂੰ ਕਿਹਾ, "ਮੇਰੀ ਪਿਆਰੀ ਔਰਤ, ਤੂੰ ਕਿਉਂ
ਰੋ ਰਹੀ ਹੈ? ਅਤੇ ਤੂੰ ਕਿਸ ਨੂੰ ਲੱਭ ਰਹੀ ਹੈ?"

ਮਰਿਯਮ ਨੇ ਸੋਚਿਆ ਕਿ ਸ਼ਾਇਦ ਇਹ ਆਦਮੀ ਇਸ ਬਾਗ
ਦਾ ਮਾਲੀ ਹੈ, ਅਤੇ ਉਸ ਨੂੰ ਆਖਿਆ, "ਜਨਾਬ, ਜੇ ਤੁਸੀਂ ਉਸ ਨੂੰ
ਲੈ ਗਏ ਹੋ, ਤਾਂ ਮੈਨੂੰ ਦੱਸੋ ਕਿ ਤੁਸੀਂ ਉਸ ਨੂੰ ਕਿੱਥੇ ਰੱਖਿਆ ਹੈ।
ਤਾਂ ਜੋ ਮੈਂ ਜਾ ਸਕਾਂ ਅਤੇ ਉਸ ਨੂੰ ਲੈ ਲਵਾਂ।" 16ਯਿਸੂ ਨੇ ਉਸ ਨੂੰ
ਆਖਿਆ, "ਮਰਿਯਮ।" ਮਰਿਯਮ ਮੁੜੀ ਅਤੇ ਯਿਸੂ ਵੱਲ ਤੱਕਿਆ
ਅਤੇ ਇਬਰਾਨੀ ਭਾਸ਼ਾ ਵਿੱਚ ਬੋਲੀ, "ਰੱਬੋਨੀ" ਭਾਵ "ਗੁਰੂ।"

17ਯਿਸੂ ਨੇ ਉਸ ਨੂੰ ਆਖਿਆ, "ਮੈਨੂੰ ਨਾ ਫ਼ੜ! ਅਜੇ ਮੈਂ ਆਪਣੇ
ਪਿਤਾ ਕੋਲ ਨਹੀਂ ਗਿਆ। ਪਰ ਤੂੰ ਮੇਰੇ ਭਰਾਵਾਂ ਕੋਲ ਜਾ ਅਤੇ
ਉਨ੍ਹਾਂ ਨੂੰ ਇਹ ਦੱਸ: ਮੈਂ ਵਾਪਸ ਆਪਣੇ ਅਤੇ ਤੇਰੇ ਪਿਤਾ ਕੋਲ ਜਾ
ਰਿਹਾ ਹਾਂ। ਮੇਰੇ ਪਰਮੇਸ਼ੁਰ ਅਤੇ ਤੇਰੇ ਪਰਮੇਸ਼ੁਰ ਕੋਲ।"

18ਮਰਿਯਮ ਮਗਦਲੀਨੀ ਚੇਲਿਆਂ ਕੋਲ ਗਈ ਅਤੇ ਉਨ੍ਹਾਂ ਨੂੰ
ਜਾ ਕੇ ਦੱਸਿਆ, "ਮੈਂ ਪ੍ਰਭੂ ਨੂੰ ਵੇਖਿਆ ਹੈ।" ਅਤੇ ਉਸ ਨੇ ਉਨ੍ਹਾਂ
ਨੂੰ ਉਹ ਗੱਲਾਂ ਵੀ ਦੱਸੀਆਂ ਜੋ ਯਿਸੂ ਨੇ ਉਸ ਨੂੰ ਆਖੀਆਂ ਸਨ।

### ਯਿਸੂ ਦਾ ਆਪਣੇ ਚੇਲਿਆ ਅੱਗੇ ਪ੍ਰਗਟ ਹੋਣਾ

(ਮੱਤੀ *28:16 - 20;* ਮਰਕੁਸ *16:14 - 18;*
ਲੂਕਾ *24:36 - 49*)

19ਉਸੇ ਦਿਨ ਦੀ ਸ਼ਾਮ, ਹਫ਼ਤੇ ਦੇ ਪਹਿਲੇ ਦਿਨ, ਸਾਰੇ ਚੇਲੇ
ਇੱਕਸਾਥ ਇੱਕਤਰ ਹੋਏ। ਉਨ੍ਹਾਂ ਨੇ ਸਾਰੇ ਦਰਵਾਜ਼ੇ ਬੰਦ ਕਰ
ਲਏ ਕਿਉਂ ਕਿ ਉਹ ਯਹੂਦੀਆਂ ਤੋਂ ਡਰਦੇ ਸਨ। ਤੱਦ ਯਿਸੂ
ਉਨ੍ਹਾਂ ਕੋਲ ਆਕੇ ਉਨ੍ਹਾਂ ਸਾਮ੍ਹਣੇ ਖੜਾ ਹੋ ਗਿਆ ਅਤੇ ਆਖਣ
ਲੱਗਾ, "ਤੁਹਾਨੂੰ ਸ਼ਾਂਤੀ ਮਿਲੇ।" 20ਜਦੋਂ ਯਿਸੂ ਨੇ ਇਹ ਆਖਿਆ
ਤਾਂ ਉਸਦੇ ਚੇਲਿਆਂ ਨੂੰ ਆਪਣੇ ਹੱਥ ਅਤੇ ਆਪਣੀ ਵੱਖੀ ਵਿਖਾਈ।
ਚੇਲੇ ਪ੍ਰਭੂ ਨੂੰ ਵੇਖ ਕੇ ਬੜੇ ਪ੍ਰਸ਼ੰਨ ਹੋਏ।

21ਤਦ ਯਿਸੂ ਨੇ ਮੁੜ ਕਿਹਾ, "ਤੁਹਾਨੂੰ ਸ਼ਾਂਤੀ ਮਿਲੇ! ਮੈਂ ਤੁਹਾਨੂੰ
ਭੇਜ ਰਿਹਾ ਹਾਂ ਜਿਵੇਂ ਪਿਤਾ ਨੇ ਮੈਨੂੰ ਘੱਲਿਆ ਹੈ।" 22ਮਗਰੋਂ
ਯਿਸੂ ਨੇ ਇਹ ਆਖਿਆਂ ਉਸ ਨੇ ਆਪਣੇ ਚੇਲਿਆਂ ਉੱਪਰ ਫ਼ੂਕ
ਮਾਰੀ। ਯਿਸੂ ਨੇ ਆਖਿਆ, "ਪਵਿੱਤਰ ਆਤਮਾ ਪ੍ਰਾਪਤ ਕਰੋ।
23ਜਦੋਂ ਤੁਸੀਂ ਲੋਕਾਂ ਦੇ ਪਾਪ ਮੁਆਫ ਕਰੋ ਤਾਂ ਉਨਾਂ ਦੇ ਪਾਪ
ਮੁਆਫ ਕੀਤੇ ਜਾਣਗੇ, ਤੇ ਜੇ ਤੁਸੀਂ ਉਨ੍ਹਾਂ ਦੇ ਪਾਪਾਂ ਨੂੰ ਨਾ ਬਖਸ਼ੋਂਗੇ
ਤਾਂ ਉਨ੍ਹਾਂ ਦੇ ਪਾਪ ਬਖਸ਼ੇ ਨਹੀਂ ਜਾਣਗੇ।"

### ਯਿਸੂ ਦਾ ਥੋਮਾ ਅੱਗੇ ਪ੍ਰਗਟ ਹੋਣਾ

24ਜਦ ਯਿਸੂ ਉਨ੍ਹਾਂ ਕੋਲ ਆਇਆ ਤਾਂ ਥੋਮਾ, ਜਿਸ ਨੂੰ ਦੀਦੁਮਸ
ਵੀ ਆਖਦੇ ਸਨ, ਉੱਥੇ ਚੇਲਿਆ ਵਿੱਚ ਨਹੀਂ ਸੀ। ਥੋਮਾ ਉਨ੍ਹਾਂ
ਬਾਰ੍ਹਾਂ ਵਿੱਚੋਂ ਇੱਕ ਸੀ। 25ਦੂਜੇ ਚੇਲਿਆਂ ਨੇ ਥੋਮਾ ਨੂੰ ਦੱਸਿਆ,
"ਅਸੀਂ ਪ੍ਰਭੂ ਦੇ ਦਰਸ਼ਨ ਕੀਤੇ ਹਨ।" ਥੋਮਾ ਨੇ ਕਿਹਾ, "ਮੈਂ ਉਦੋਂ
ਤੱਕ ਯਕੀਨ ਨਹੀਂ ਕਰਾਂਗਾ ਜਦ ਤੱਕ ਮੈਂ ਉਸ ਦੇ ਹੱਥਾਂ ਵਿੱਚ
ਮੇਖਾਂ ਦੇ ਚਿਨ੍ਹ ਤੇ ਛੇਦ ਨਾ ਵੇਖਾਂ ਅਤੇ ਆਪਣੀ ਉਂਗਲ ਉਨ੍ਹਾਂ
ਥਾਵਾਂ ਵਿੱਚ ਪਾਕੇ ਨਾ ਵੇਖ ਲਵਾਂ ਜਿੱਥੇ ਮੇਖਾਂ ਗੱਡੀਆਂ ਗਈਆਂ
ਸਨ ਅਤੇ ਆਪਣਾ ਹੱਥ ਉਸ ਦੀ ਵੱਖੀ ਤੇ ਨਾ ਰੱਖ ਲਵਾਂ।'

26ਇੱਕ ਹਫ਼ਤੇ ਬਾਅਦ ਚੇਲੇ ਉਸੇ ਘਰ ਵਿੱਚ ਫਿਰ ਇੱਕਤਰ
ਹੋਏ। ਥੋਮਾ ਉਨ੍ਹਾਂ ਦੇ ਨਾਲ ਸੀ। ਦਰਵਾਜ਼ੇ ਬੰਦ ਸਨ ਪਰ ਯਿਸੂ
ਉਨ੍ਹਾਂ ਵਿੱਚ ਫ਼ਿਰ ਆਣ ਕੇ ਖੜਾ ਹੋ ਗਿਆ ਅਤੇ ਆਖਿਆ, "ਸ਼ਾਂਤੀ
ਤੁਹਾਡੇ ਨਾਲ ਹੋਵੇ।"

27ਤਦ ਯਿਸੂ ਨੇ ਥੋਮਾ ਨੂੰ ਕਿਹਾ, "ਆਪਣੀ ਉਂਗਲ ਇੱਥੇ ਰੱਖ,
ਅਤੇ ਮੇਰੇ ਹੱਥਾਂ ਵੱਲ ਵੇਖ। ਆਪਣਾ ਹੱਥ ਮੇਰੀ ਵੱਖੀ ਤੇ ਰੱਖ।
ਸ਼ੱਕ ਨਾ ਕਰ ਸਗੋਂ ਵਿਸ਼ਵਾਸ ਕਰ।"

28ਥੋਮਾ ਨੇ ਯਿਸੂ ਨੂੰ ਆਖਿਆ, "ਮੇਰੇ ਪ੍ਰਭੂ ਅਤੇ ਮੇਰੇ ਪਰਮੇਸ਼ੁਰ।"

29ਯਿਸੂ ਨੇ ਥੋਮਾ ਨੂੰ ਕਿਹਾ, "ਤੂੰ ਜੋ ਮੈਨੂੰ ਵੇਖਿਆ ਇਸ ਕਰਕੇ
ਪਰਤੀਤ ਕੀਤੀ ਹੈ। ਧੰਨ ਉਹ ਜਿਨਹਾਂ ਨੇ ਨਹੀਂ ਵੀ ਵੇਖਿਆ
ਫਿਰ ਵੀ ਪਰਤੀਤ ਕੀਤੀ।"

### ਯੂਹੰਨਾ ਨੇ ਇਹ ਪੁਸਤਕ ਕਿਉਂ ਲਿਖੀ

30ਯਿਸੂ ਨੇ ਹੋਰ ਵੀ ਕਈ ਕਰਿਸ਼ਮੇ ਕੀਤੇ ਜਿਹੜੇ ਉਸਦੇ ਚੇਲਿਆਂ
ਨੇ ਵੇਖੇ। ਉਹ ਕਰਿਸ਼ਮੇ ਇਸ ਪੁਸਤਕ ਵਿੱਚ ਨਹੀਂ ਲਿਖੇ ਗਏ
ਹਨ। 31ਇਹ ਗੱਲਾਂ ਲਿਖੀਆਂ ਗਈਆਂ ਹਨ ਤਾਂ ਜੋ ਤੁਸੀਂ ਵਿਸ਼ਵਾਸ
ਕਰ ਸਕੋ ਕਿ ਯਿਸੂ ਹੀ ਮਸੀਹ ਅਤੇ ਪਰਮੇਸ਼ੁਰ ਦਾ ਪੁੱਤਰ ਹੈ। ਅਤੇ
ਪਰਤੀਤ ਕਰਕੇ, ਉਸ ਦੇ ਨਾਂ ਰਾਹੀਂ ਤੁਸੀਂ ਜੀਵਨ ਖੱਟ ਸਕੋ।

### ਯਿਸੂ ਦਾ ਸੱਤ ਚੇਲਿਆਂ ਨੂੰ ਪ੍ਰਗਟ ਹੋਣਾ

21 ਬਾਅਦ ਵਿੱਚ ਯਿਸੂ ਨੇ ਆਪਣੇ-ਆਪ ਨੂੰ ਚੇਲਿਆਂ
ਅੱਗੇ ਦਰਸ਼ਾਇਆ। ਇਹ ਤਿਬਿਰਿਯਾਸ ਦੀ ਝੀਲ ਤੇ
ਵਾਪਰਿਆ। 2ਕੁਝ ਚੇਲੇ ਉੱਥੇ ਇਕੱਤਰ ਹੋਏ ਸਨ। ਉਹ ਸ਼ਮਊਨ
ਪਤਰਸ, ਥੋਮਾ, ਜਿਹੜਾ ਕਿ ਦਦਿਮੁਸ ਕਹਾਉਂਦਾ ਹੈ, ਨੱਥਾਨਿਏਲ
ਜੋ ਗਲੀਲ ਦੇ ਕਾਨਾ ਤੋਂ ਸੀ, ਜ਼ਬਦੀ ਦੇ ਪੁੱਤਰ ਅਤੇ ਉਸ ਦੇ
ਚੇਲਿਆਂ ਵਿੱਚੋਂ ਦੋ ਹੋਰ ਸਨ। 3ਸ਼ਮਊਨ ਪਤਰਸ ਨੇ ਕਿਹਾ, "ਮੈਂ
ਮੱਛੀਆਂ ਫੜਨ ਜਾਂਦਾ ਹਾਂ।"

ਦੂਜੇ ਬਾਕੀ ਚੇਲਿਆਂ ਨੇ ਕਿਹਾ, "ਅਸੀਂ ਵੀ ਤੇਰੇ ਨਾਲ ਚਲਦੇ
ਹਾਂ।" ਤਾਂ ਸਾਰੇ ਚੇਲੇ ਗਏ ਅਤੇ ਬੇੜੀ ਵਿੱਚ ਚੜ੍ਹ ਗਏ। ਉਨ੍ਹਾਂ
ਉਸ ਰਾਤ ਮੱਛੀਆਂ ਫੜਨ ਦੀ ਬਹੁਤ ਕੋਸ਼ਿਸ਼ ਕੀਤੀ ਪਰ ਉਹ
ਕੋਈ ਮੱਛੀ ਨਾ ਫੜ ਸਕੇ।

4ਅਗਲੀ ਸਵੇਰ ਯਿਸੂ ਕਿਨਾਰੇ ਤੇ ਖਲੋਤਾ ਸੀ ਪਰ ਚੇਲਿਆ ਨੂੰ
ਨਹੀਂ ਪਤਾ ਸੀ ਕਿ ਉਹ ਯਿਸੂ ਸੀ। 5ਤਦ ਯਿਸੂ ਨੇ ਚੇਲਿਆਂ ਨੂੰ
ਕਿਹਾ, "ਮਿੱਤਰੋ ਕੀ ਤੁਸੀਂ ਮੱਛੀ ਫੜੀ?"

ਚੇਲਿਆਂ ਨੇ ਆਖਿਆ, "ਨਹੀਂ।"

6ਯਿਸੂ ਨੇ ਉਨ੍ਹਾਂ ਨੂੰ ਕਿਹਾ ਕਿ ਆਪਣਾ ਜਾਲ ਬੇੜੀ ਦੇ ਸੱਜੇ
ਪਾਸੇ ਪਾਣੀ ਵਿੱਚ ਸੁੱਟੋ ਉੱਥੇ ਤੁਹਾਨੂੰ ਕੁਝ ਮੱਛੀਆਂ ਮਿਲਣਗੀਆਂ
ਤਾਂ ਚੇਲਿਆਂ ਨੇ ਇੰਝ ਹੀ ਕੀਤਾ। ਉਨ੍ਹਾਂ ਨੂੰ ਉੱਥੇ ਮੱਛੀਆਂ ਮਿਲੀਆਂ।

ਜਿਵੇਂ ਕਿ ਜਾਲ ਬਹੁਤ ਭਾਰਾ ਹੋ ਗਿਆ ਹੋਵੇ ਤੇ ਉਹ ਇਸ ਨੂੰ
ਬੇੜੀ ਵੱਲ ਖਿੱਚਣ ਦੇ ਅਯੋਗ ਸਨ।
7ਉਹ ਚੇਲਾ ਜਿਸ ਨੂੰ ਯਿਸੂ ਨੇ ਪਿਆਰ ਕੀਤਾ ਉਸ ਨੇ ਪਤਰਸ
ਨੂੰ ਕਿਹਾ, "ਉਹ ਪ੍ਰਭੂ ਹੈ।" ਜਦ ਪਤਰਸ ਨੇ ਉਸ ਨੂੰ ਇਹ
ਕਹਿੰਦਿਆਂ ਸੁਣਿਆ, "ਉਹ ਪ੍ਰਭੂ ਹੈ।" ਉਸ ਨੇ ਆਪਣਾ ਕਪੜਾ
ਆਪਣੇ ਆਲੇ ਦੁਆਲੇ ਲਪੇਟ ਲਿਆ ਅਤੇ ਪਾਣੀ ਵਿੱਚ ਛਾਲ
ਮਾਰ ਗਿਆ (ਇਸ ਤੋਂ ਪਹਿਲਾਂ ਮੱਛੀਆਂ ਫ਼ੜਦੇ ਹੋਏ ਉਸ ਨੇ
ਆਪਣੇ ਕੱਪੜੇ ਲਾਹੇ ਹੋਏ ਸਨ।) 8ਦੂਜੇ ਚੇਲੇ ਬੇੜੀ ਵਿੱਚ ਨਦੀ
ਦੇ ਕੰਢੇ ਵੱਲ ਨੂੰ ਚਲੇ ਗਏ ਅਤੇ ਮੱਛੀਆਂ ਦਾ ਭਰਿਆ ਹੋਇਆ
ਜਾਲ ਖਿੱਚਣ ਲੱਗੇ। ਉਹ ਕਿਨਾਰੇ ਤੋਂ ਕੋਈ ਸੌ ਕੁ ਗਜ਼ ਦੀ ਦੂਰੀ
ਤੇ ਹੀ ਸਨ। 9ਜਦੋਂ ਚੇਲੇ ਪਾਣੀ ਵਿੱਚੋਂ ਬਾਹਰ ਆਏ ਅਤੇ ਜ਼ਮੀਨ
ਤੇ ਪਹੁੰਚੇ, ਉੱਥੇ ਉਨ੍ਹਾਂ ਨੇ ਅੱਗ ਵੇਖੀ। ਇਸ ਉੱਤੇ ਇੱਕ ਮੱਛੀ
ਅਤੇ ਰੋਟੀ ਪਈ ਸੀ। 10ਯਿਸੂ ਨੇ ਆਖਿਆ ਉਹ "ਮੱਛੀ ਲਿਆਓ
ਜਿਹੜੀ ਤੁਸੀਂ ਹੁਣੇ ਫ਼ੜੀ ਹੈ।"
11ਸ਼ਮਊਨ ਪਤਰਸ ਬੇੜੀ ਵਿੱਚ ਗਿਆ ਅਤੇ ਜਾਲ ਨੂੰ ਕਿਨਾਰੇ
ਤੇ ਖਿੱਚ ਲਿਆਇਆ। ਇਹ, ਇੱਕ ਸੌ ਤਰਵਿੰਜਾ ਵੱਡੀਆਂ ਮੱਛੀਆਂ
ਨਾਲ ਭਰਿਆ ਹੋਇਆ ਸੀ ਭਾਵੇਂ ਮਛੀਆ ਬੜੀਆਂ ਭਾਰੀਆਂ
ਸਨ ਪਰ ਜਾਲ ਤਾਂ ਵੀ ਨਾ ਪਾਟਿਆ।
12ਯਿਸੂ ਨੇ ਉਨ੍ਹਾਂ ਨੂੰ ਆਖਿਆ, "ਆਓ ਤੇ ਆਕੇ ਖਾਵੋ।" ਕਿਸੇ
ਚੇਲੇ ਵਿੱਚ ਉਸ ਨੂੰ ਇਹ ਪੁੱਛਣ ਦਾ ਹੌਂਸਲਾ ਨਹੀਂ ਸੀ, "ਤੂੰ ਕੌਣ
ਹੈਂ?" ਉਹ ਜਾਣਦੇ ਸਨ ਕਿ ਇਹ ਪ੍ਰਭੂ ਹੀ ਸੀ। 13ਯਿਸੂ ਆਇਆ,
ਰੋਟੀ ਲਈ ਅਤੇ ਉਨ੍ਹਾਂ ਨੂੰ ਦੇ ਦਿੱਤੀ। ਇੰਝ ਹੀ ਮੱਛੀ ਵੀ ਲਈ
ਅਤੇ ਉਨ੍ਹਾਂ ਨੂੰ ਦਿੱਤੀ। 14ਮੌਤ ਤੋਂ ਉਭਰਨ ਤੋਂ ਬਾਅਦ ਇਹ
ਤੀਜੀ ਵਾਰ ਸੀ ਕਿ ਯਿਸੂ ਚੇਲਿਆਂ ਨੂੰ ਪ੍ਰਗਟ ਹੋਇਆ ਸੀ।

### ਯਿਸੂ ਦਾ ਪਤਰਸ ਨਾਲ ਗੱਲ ਕਰਨਾਂ

15ਉਨ੍ਹਾਂ ਦੇ ਖਾ ਹਟਣ ਤੋਂ ਬਾਅਦ, ਯਿਸੂ ਨੇ ਸ਼ਮਊਨ ਪਤਰਸ
ਨੂੰ ਆਖਿਆ, "ਸ਼ਮਊਨ, ਯੂਹੰਨਾ ਦੇ ਪੁੱਤਰ, ਕੀ ਜਿੰਨਾ ਪਿਆਰ
ਇਹ ਲੋਕ ਮੈਨੂੰ ਕਰਦੇ ਹਨ ਤੂੰ ਮੈਨੂੰ ਇਨ੍ਹਾਂ ਲੋਕਾਂ ਨਾਲੋਂ ਵੱਧ
ਪਿਆਰ ਕਰਦਾ ਹੈਂ?" ਪਤਰਸ ਨੇ ਕਿਹਾ, "ਹਾਂ ਪ੍ਰਭੂ ਜੀ, ਤੂੰ
ਜਾਣਦਾ ਹੈ ਕਿ ਮੈਂ ਤੈਨੂੰ ਪਿਆਰ ਕਰਦਾ ਹਾਂ।"
ਤਦ ਯਿਸੂ ਨੇ ਪਤਰਸ ਨੂੰ ਕਿਹਾ, "ਮੇਰੇ ਲੇਲੇ* ਚਾਰ।"
16ਯਿਸੂ ਨੇ ਫਿਰ ਪਤਰਸ ਨੂੰ ਆਖਿਆ, "ਹੇ ਸ਼ਮਊਨ ਯੂਹੰਨਾ
ਦੇ ਪੁੱਤਰ ਕੀ ਤੂੰ ਮੈਨੂੰ ਪਿਆਰ ਕਰਦਾ ਹੈ?" ਪਤਰਸ ਨੇ ਕਿਹਾ,
"ਹਾਂ ਪ੍ਰਭੂ ਤੂੰ ਜਾਣਦਾ ਹੈ ਕਿ ਮੈਂ ਤੈਨੂੰ ਪਿਆਰ ਕਰਦਾ ਹਾਂ।" ਤਦ
ਯਿਸੂ ਨੇ ਪਤਰਸ ਨੂੰ ਆਖਿਆ "ਮੇਰੀਆਂ ਭੇਡਾਂ ਦਾ ਖਿਆਲ ਕਰੀਂ।"
17ਤੀਜੀ ਵਾਰ ਯਿਸੂ ਨੇ ਫਿਰ ਪਤਰਸ ਨੂੰ ਆਖਿਆ, "ਸ਼ਮਊਨ,
ਯੂਹੰਨਾ ਦੇ ਪੁੱਤਰ, ਕੀ ਤੂੰ ਮੈਨੂੰ ਪਿਆਰ ਕਰਦਾ ਹੈਂ?"

ਪਤਰਸ ਉਦਾਸ ਹੋ ਗਿਆ ਇਸ ਲਈ ਕਿ ਯਿਸੂ ਨੇ ਤੀਜੀ
ਵਾਰ ਉਸ ਨੂੰ ਪੁਛਿਆ ਕਿ, "ਕੀ ਤੂੰ ਮੇਰੇ ਨਾਲ ਪਿਆਰ ਕਰਦਾ
ਹੈਂ।" ਪਤਰਸ ਨੇ ਕਿਹਾ, "ਪ੍ਰਭੂ ਤੂੰ ਸਭ ਕੁਝ ਜਾਣਦਾ ਹੈ ਕਿ ਮੈਂ
ਤੇਰੇ ਨਾਲ ਪਿਆਰ ਕਰਦਾ ਹੈ।"
ਯਿਸੂ ਨੇ ਪਤਰਸ ਨੂੰ ਕਿਹਾ, "ਮੇਰੀਆਂ ਭੇਡਾਂ* ਚਾਰ। 18ਮੈਂ
ਤੈਨੂੰ ਸੱਚ ਆਖਦਾ ਜਦੋਂ ਤੂੰ ਜਵਾਨ ਸੀ ਤੂੰ ਲੱਕ ਦੁਆਲੇ
ਪੇਟੀ ਬੰਨ ਕੇ ਜਿੱਥੇ ਤੇਰਾ ਜੀਅ ਕਰਦਾ ਤੂੰ ਤੁਰ ਜਾਂਦਾ ਸੀ, ਪਰ
ਜਦ ਤੂੰ ਬੁਢਾ ਹੋਵੇਂਗਾ ਤੂੰ ਆਪਣੇ ਹੱਥ ਬਾਹਰ ਫ਼ੈਲਾਵੇਂਗਾ ਅਤੇ
ਕੋਈ ਹੋਰ ਵਿਅਕਤੀ ਤੇਰੇ ਲੱਕ ਦੁਆਲੇ ਕਮਰ ਕਸ ਬੰਨ੍ਹੇਗਾ ਅਤੇ
ਜਿੱਥੇ ਤੇਰਾ ਜੀਅ ਨਹੀਂ ਕਰੇਗਾ ਜਾਣ ਨੂੰ ਉਹ ਤੈਨੂੰ ਉੱਥੇ ਲੈ
ਜਾਵੇਗਾ।"
19ਯਿਸੂ ਨੇ ਉਸ ਨੂੰ ਇਹ ਸੂਚਤ ਕਰਨ ਲਈ ਕਿਹਾ ਕਿ
ਪਰਮੇਸ਼ੁਰ ਨੂੰ ਮਹਿਮਾਮਈ ਕਰਨ ਲਈ ਪਤਰਸ ਕਿਸ ਤਰ੍ਹਾਂ ਦੀ
ਮੌਤ ਮਰੇਗਾ। ਅਤੇ ਇਹ ਕਹਿ ਕੇ ਉਸ ਨੇ ਆਖਿਆ, "ਮੇਰਾ
ਅਨੁਸਰਣ ਕਰ।"
20ਪਤਰਸ ਆਸੇ-ਪਾਸੇ ਮੁੜਿਆ ਅਤੇ ਵੇਖਿਆ ਕਿ ਜਿਸ ਨੂੰ
ਯਿਸੂ ਨੇ ਬਹੁਤ ਪਿਆਰ ਕੀਤਾ ਸੀ ਉਹ ਚੇਲਾ ਪਿੱਛੇ ਆ ਰਿਹਾ
ਸੀ। ਇਹ ਉਹ ਚੇਲਾ ਸੀ ਜਿਹੜਾ ਉਸ ਰਾਤ ਦੇ ਖਾਣੇ ਵੇਲੇ ਯਿਸੂ
ਵੱਲ ਝੁਕਿਆ ਸੀ ਤੇ ਆਖਿਆ ਸੀ "ਪ੍ਰਭੂ, ਤੈਨੂੰ ਦੁਸ਼ਮਣਾਂ ਹੱਥੀਂ
ਕੌਣ ਫ਼ੜਵਾਏਗਾ?) 21ਜਦੋਂ ਪਤਰਸ ਨੇ ਉਸ ਚੇਲੇ ਨੂੰ ਆਪਣੇ
ਪਿੱਛੋਂ ਆਉਂਦਿਆ ਪਾਇਆ ਤਾਂ ਉਸ ਨੇ ਯਿਸੂ ਨੂੰ ਪੁੱਛਿਆ, "ਪ੍ਰਭੂ
ਜੀ ਇਸ ਦੇ ਬਾਰੇ ਤੁਹਾਡਾ ਕੀ ਖਿਆਲ ਹੈ? ਇਸ ਨਾਲ ਕੀ
ਬੀਤੇਗੀ?"
22ਯਿਸੂ ਨੇ ਉੱਤਰ ਦਿੱਤਾ, "ਜੇ ਮੈਂ ਚਾਹ੍ਵਾਂ ਕਿ ਮੇਰੇ ਆਉਣ
ਤੱਕ ਉਹ ਜੀਵੇ, ਤਾਂ ਤੈਨੂੰ ਕੀ? ਤੂੰ ਮੇਰੇ ਪਿੱਛੇ ਹੋ ਤੁਰ।"
23ਤਾਂ ਇਹ ਕਹਾਣੀ ਚੇਲਿਆਂ ਵਿੱਚ ਫੈਲ ਗਈ। ਉਹ
ਆਖ ਰਹੇ ਸਨ ਕਿ ਇਹ ਚੇਲਾ, ਜਿਸ ਨੂੰ ਯਿਸੂ ਨੇ ਬਹੁਤ
ਪਿਆਰ ਕੀਤਾ, ਨਹੀਂ ਮਰੇਗਾ। ਪਰ ਯਿਸੂ ਨੇ ਇਹ ਨਹੀਂ
ਆਖਿਆ ਸੀ ਕਿ ਉਹ ਨਹੀਂ ਮਰੇਗਾ। ਸਗੋਂ ਅਸਲ ਵਿੱਚ
ਆਖਿਆ ਸੀ "ਜੇ ਮੈਂ ਚਾਹ੍ਵਾਂ ਮੇਰੇ ਆਉਣ ਤੱਕ ਉਹ ਜ਼ਰੂਰ ਜੀਵੇ
ਤਾਂ ਤੁਹਾਨੂੰ ਕੀ?"
24ਇਹ ਉਹ ਚੇਲਾ ਹੈ ਜਿਸ ਨੇ ਇਨ੍ਹਾਂ ਗੱਲਾਂ ਦੀ ਗਵਾਹੀ
ਦਿੱਤੀ ਹੈ। ਅਤੇ ਜਿਸਨੇ ਇਹ ਗੱਲਾਂ ਲਿਖੀਆਂ ਅਤੇ ਅਸੀਂ ਜਾਣਦੇ
ਹਾਂ ਕਿ ਉਸਦੀ ਪ੍ਰਮਾਣਕਤਾ ਸੱਚੀ ਹੈ।
25ਯਿਸੂ ਨੇ ਹੋਰ ਵੀ ਬਹੁਤ ਗੱਲਾਂ ਕੀਤੀਆਂ। ਜੇ ਉਹ ਸਾਰੀਆਂ
ਇੱਕ ਇੱਕ ਕਰਕੇ ਲਿਖੀਆਂ ਜਾਂਦੀਆਂ ਤਾਂ ਮੈਂ ਸਮਝਦਾ ਹਾਂ ਕਿ
ਸਾਰੀਆਂ ਪੁਸਤਕਾਂ ਲਿਖੇ ਜਾਣ ਲਈ ਸ਼ਾਇਦ ਸਾਰੀ ਦੁਨੀਆਂ
ਵੀ ਕਾਫ਼ੀ ਨਾ ਹੁੰਦੀ।

**ਲੇਲੇ** ਇਹ ਸ਼ਬਦ ਯਿਸੂ ਨੇ ਆਪਣੇ ਚੇਲਿਆਂ ਲਈ ਵਰਤਿਆ।

**ਭੇਡ** ਭੇਡ ਸ਼ਬਦ ਯਿਸੂ ਨੇ ਆਪਣੇ ਚੇਲਿਆਂ ਲਈ ਵਰਤਿਆ।

# ਰਸੂਲਾਂ ਦੇ ਕਰਤੱਬ

### ਲੂਕਾ ਵੱਲੋਂ ਇੱਕ ਹੋਰ ਪੋਥੀ

1 ਪਿਆਰੇ ਥਿਉਫ਼ਿਲੁਸ, ਜਿਹੜੀ ਮੈਂ ਪਹਿਲੀ ਪੋਥੀ ਲਿਖੀ ਸੀ
ਉਹ, ਯਿਸੂ ਨੇ ਜੋ ਕੁਝ ਕੀਤਾ ਅਤੇ ਸਿਖਾਇਆ ਸੀ, ਉਸ
ਬਾਰੇ ਲਿਖੀ ਸੀ। 2ਮੈਂ ਯਿਸੂ ਦੇ ਸਾਰੇ ਜੀਵਨ ਬਾਰੇ ਸ਼ੁਰੂ ਤੋਂ ਲੈ ਕੇ
ਉਸ ਦਿਨ ਤੱਕ ਲਿਖਿਆ ਹੈ, ਜਦੋਂ ਉਹ ਸੁਰਗਾਂ ਨੂੰ ਚੁੱਕਿਆਂ
ਗਿਆ ਸੀ। ਇਸ ਘਟਨਾ ਤੋਂ ਪਹਿਲਾਂ, ਉਸਨੇ ਪਵਿੱਤਰ ਆਤਮਾ
ਰਾਹੀਂ ਉਨ੍ਹਾਂ ਰਸੂਲਾਂ* ਨੂੰ ਹਿਦਾਇਤਾਂ ਦਿੱਤੀਆਂ ਜਿਨ੍ਹਾਂ ਨੂੰ ਉਸਨੇ
ਚੁਣਿਆ ਸੀ। 3ਉਸ ਉਪਰੰਤ ਉਸ ਨੇ ਰਸੂਲਾਂ ਨੂੰ ਇਹੀ
ਦਰਸ਼ਾਇਆ ਕਿ ਨਬੀ ਜਿਉਂਦਾ ਸੀ। ਯਿਸੂ ਨੇ ਬਹੁਤ ਸ਼ਕਤੀ
ਸ਼ਾਲੀ ਕਰਿਸ਼ਮੇ ਕਰਕੇ ਇਹ ਸਾਬਿਤ ਕਰ ਦਿੱਤਾ। ਉਸ ਦੇ ਮੌਤ
ਤੋਂ ਪਰਤਨ ਤੋਂ ਬਾਅਦ, ਕੇ ਚਾਲੀ ਦਿਨਾਂ ਤੱਕ, ਰਸੂਲਾਂ ਨੇ ਉਸ
ਨੂੰ ਬਹੁਤ ਵਾਰੀ ਵੇਖਿਆ। 4ਯਿਸੂ ਨੇ ਪਰਮੇਸ਼ੁਰ ਦੇ ਰਾਜ ਬਾਰੇ ਵੀ
ਦੱਸਿਆ। ਇੱਕ ਵਾਰ ਜਦੋਂ ਯਿਸੂ ਉਨ੍ਹਾਂ ਨਾਲ ਭੋਜਨ ਕਰ ਰਿਹਾ
ਸੀ, ਤਾਂ ਉਸ ਨੇ ਉਨ੍ਹਾਂ ਨੂੰ ਯਰੂਸ਼ਲਮ ਤੋਂ ਬਾਹਰ ਨਾ ਜਾਣ ਨੂੰ ਵੀ
ਆਖਿਆ। ਉਸ ਨੇ ਕਿਹਾ, "ਪਰਮੇਸ਼ੁਰ ਨੇ ਤੁਹਾਨੂੰ ਕੋਈ ਵਚਨ
ਦਿੱਤਾ ਸੀ ਜਿਸ ਬਾਰੇ ਕਿ ਮੈਂ ਤੁਹਾਨੂੰ ਪਹਿਲਾਂ ਵੀ ਦੱਸ ਚੁੱਕਿਆ
ਹਾਂ। ਤੁਸੀਂ ਇੱਥੇ (ਯਰੂਸ਼ਲਮ) ਵਿੱਚ ਉਸ ਵਚਨ ਦੇ ਪੂਰਾ ਹੋਣ
ਦੀ ਉਡੀਕ ਵਿੱਚ ਰਹੋ। 5ਯੂਹੰਨਾ ਨੇ ਲੋਕਾਂ ਨੂੰ ਪਾਣੀ ਨਾਲ
ਬਪਤਿਸਮਾ ਦਿੱਤਾ, ਪਰ ਥੋੜੇ ਹੀ ਦਿਨਾਂ ਵਿੱਚ, ਤੁਹਾਨੂੰ ਪਵਿੱਤਰ
ਆਤਮਾ ਨਾਲ ਬਪਤਿਸਮਾ ਦਿੱਤਾ ਜਾਵੇਗਾ।"

### ਯਿਸੂ ਨੂੰ ਸੁਰਗਾਂ ਵਿੱਚ ਲਿਜਾਇਆ ਜਾਣਾ

6ਜਦੋਂ ਸਾਰੇ ਰਸੂਲ ਇੱਕਠੇ ਹੋਏ ਤਾਂ ਉਨ੍ਹਾਂ ਨੇ ਯਿਸੂ ਨੂੰ ਪੁੱਛਿਆ,
"ਹੇ ਪ੍ਰਭੂ, ਕੀ ਤੂੰ ਹੁਣ ਇਸਰਾਏਲ ਦੇ ਰਾਜ ਨੂੰ ਵਾਪਸ ਆਉਣ
ਵਾਲਾ ਹੈ?"

7ਯਿਸੂ ਨੇ ਉਨ੍ਹਾਂ ਨੂੰ ਆਖਿਆ, "ਸਿਰਫ ਪਿਤਾ ਨੂੰ ਹੀ ਉਹ
ਦਿਨ ਅਤੇ ਸਮਾਂ ਨਿਰਧਾਰਿਤ ਕਰਨ ਦਾ ਹੱਕ ਹੈ। ਤੁਸੀਂ ਇਨ੍ਹਾਂ
ਚੀਜ਼ਾ ਨੂੰ ਨਹੀ ਜਾਣ ਸਕਦੇ। 8ਪਰ ਪਵਿੱਤਰ ਆਤਮਾ ਤੁਹਾਡੇ
ਕੋਲ ਆਵੇਗਾ ਤੇ ਤੁਹਾਨੂੰ ਸ਼ਕਤੀ ਮਿਲ ਜਾਵੇਗੀ। ਅਤੇ ਤੁਸੀਂ ਮੇਰੇ
ਗਵਾਹ ਹੋਵੋਂਗੇ। ਸਭ ਤੋਂ ਪਹਿਲਾਂ ਤੁਸੀਂ ਯਰੂਸ਼ਲਮ ਦੇ ਲੋਕਾਂ ਨੂੰ
ਮੇਰੇ ਬਾਰੇ ਦੱਸੋਂਗੇ ਤੇ ਉਸ ਤੋਂ ਬਾਅਦ ਸਾਰੇ ਯਹੂਦਿਯਾ ਅਤੇ
ਸਾਮਰਿਯਾ ਵਿੱਚ, ਅਤੇ ਹੋਰ ਸਾਰੀ ਧਰਤੀ ਦੇ ਹਿਸਿਆਂ ਵਿੱਚ ਮੇਰੇ
ਬਾਰੇ ਗਵਾਹ ਹੋਵੋਗੇ।"

9ਜਦੋਂ ਯਿਸੂ ਇਹ ਗੱਲਾਂ ਰਸੂਲਾਂ ਨੂੰ ਕਹਿ ਹਟਿਆ, ਉਹ ਸੁਰਗਾਂ
ਵੱਲ ਲਿਜਾਇਆ ਗਿਆ। ਜਦੋ ਰਸੂਲ ਉਸ ਨੂੰ ਵੇਖ ਰਹੇ
ਸਨ, ਵੇਖਦਿਆਂ ਹੀ ਵੇਖਦਿਆਂ ਯਿਸੂ ਇਕ ਬੱਦਲ ਵਿੱਚ ਉਨ੍ਹਾਂ
ਦੀਆਂ ਅੱਖਾਂ ਤੋਂ ਓਹਲੇ ਹੋ ਗਿਆ। 10ਯਿਸੂ ਅਲੋਪ ਹੋ ਰਿਹਾ ਸੀ
ਤੇ ਰਸੂਲ ਉਸ ਨੂੰ ਅਕਾਸ਼ ਵਿੱਚ ਵੇਖ ਰਹੇ ਸਨ। ਅਚਾਨਕ ਦੋ
ਜਣੇ ਸਫ਼ੇਦ ਕੱਪੜੇ ਪਾਏ ਹੋਏ ਉਨ੍ਹਾਂ ਦੇ ਨਾਲ ਆਕੇ ਖੜ੍ਹੇ ਹੋ
ਗਏ। 11ਉਨ੍ਹਾਂ ਦੋਹਾਂ ਨੇ ਰਸੂਲਾਂ ਨੂੰ ਆਖਿਆ, "ਹੇ ਗਲੀਲੀ ਦੇ
ਲੋਕੋ, ਤੁਸੀਂ ਇੱਥੇ ਖੜ੍ਹੇ ਹੋਕੇ ਆਕਾਸ਼ ਵੱਲ ਕਿਉਂ ਵੇਖ ਰਹੇ ਹੋ?
ਇਹ ਯਿਸੂ ਜਿਹੜਾ ਤੁਹਾਡੇ ਕੋਲੋਂ ਅਕਾਸ਼ ਉੱਪਰ ਉਠਾ ਲਿਆ
ਗਿਆ ਹੈ, ਇਹ ਉਸੇ ਤਰ੍ਹਾਂ ਵਾਪਸ ਆਵੇਗਾ ਜਿਵੇ ਤੁਸੀਂ ਇਸ
ਨੂੰ ਧਰਤੀ ਤੋਂ ਸਵਰਗ ਵੱਲ ਜਾਂਦਿਆਂ ਵੇਖਿਆਂ ਹੈ।"

### ਨਵੇਂ ਰਸੂਲ ਦਾ ਚੁਣਿਆ ਜਾਣਾ

12ਤੱਦ ਰਸੂਲ ਜੈਤੂਨ ਦੇ ਪਹਾੜ ਵੱਲੋਂ ਯਰੂਸ਼ਲਮ ਨੂੰ ਗਏ
(ਇਹ ਪਹਾੜ ਯਰੂਸ਼ਲਮ ਤੋਂ ਇਕ–ਅੱਧ ਮੀਲ ਦੀ ਵਾਟ ਤੇ ਹੈ)
13ਰਸੂਲ ਸ਼ਹਿਰ ਨੂੰ ਗਏ ਅਤੇ ਉਸ ਜਗ੍ਹਾ ਤੇ ਠਹਿਰੇ ਜਿੱਥੇ ਉਹ
ਪਹਿਲਾਂ ਰਹਿੰਦੇ ਸਨ। ਇਹ ਕਮਰਾ ਪੌੜੀਆਂ ਚੜ੍ਹ ਕੇ ਸੀ। ਉੱਥੇ
ਇਹ ਰਸੂਲ ਸਨ: ਪਤਰਸ, ਯੂਹੰਨਾ, ਯਾਕੂਬ, ਅੰਦ੍ਰਿਯਾਸ, ਫ਼ਿਲਿੱਪੁਸ,
ਥੋਮਾਸ, ਬਰਥੁਲਮਈ, ਮੱਤੀ ਅਤੇ ਯਾਕੂਬ ਹਲਫ਼ਾ ਦਾ ਪੁੱਤਰ
ਸ਼ਮਊਨ ਜੋ ਜ਼ੇਲੋਤੇਸ ਦੇ ਨਾਂ ਨਾਲ ਜਾਣਿਆ ਜਾਂਦਾ ਸੀ ਅਤੇ
ਯਹੂਦਾ, ਯਾਕੂਬ ਦਾ ਪੁੱਤਰ।

14ਸਾਰੇ ਰਸੂਲ ਇੱਕਠੇ ਰਹਿ ਰਹੇ ਸਨ ਅਤੇ ਉਹ ਉਸੇ ਮਕਸਦ
ਲਈ ਅਡੋਲ ਪ੍ਰਾਰਥਨਾ ਕਰ ਰਹੇ ਸਨ। ਕੁਝ ਔਰਤਾਂ, ਮਰਿਯਮ,
ਯਿਸੂ ਦੀ ਮਾਤਾ ਅਤੇ ਉਸ ਦੇ ਭਰਾ ਵੀ ਉੱਥੇ ਰਸੂਲਾਂ ਨਾਲ ਸਨ।

15ਕੁਝ ਦਿਨਾਂ ਬਾਅਦ ਜਦੋਂ ਉੱਥੇ ਕੋਈ ਇੱਕ ਸੌ ਵੀਹ
ਨਿਹਚਾਵਾਨ ਇਕੱਠੇ ਹੋਕੇ ਆਏ, ਪਤਰਸ ਉਨ੍ਹਾਂ ਵਿੱਚੋ ਉੱਠਿਆ
ਤੇ ਉਸ ਨੇ ਆਖਿਆ, 16-17"ਹੇ ਭਰਾਵੋ, ਜੋ ਪਵਿੱਤਰ ਆਤਮਾ ਨੇ
ਪਹਿਲਾਂ ਹੀ ਪੋਥੀਆਂ ਵਿੱਚ ਦਾਊਦ ਰਾਹੀਂ ਯਹੂਦਾ ਬਾਰੇ ਆਖਿਆ
ਹੈ ਉਹ ਨਿਸ਼ਚਿਤ ਹੀ ਵਾਪਰਨਾ ਚਾਹੀਦਾ ਹੈ। ਯਹੂਦਾ ਸਾਡੇ
ਸਮੂਹ ਵਿੱਚੋਂ ਇੱਕ ਸੀ। ਉਸ ਇਹ ਸਾਡੇ ਨਾਲ ਇਸ ਸੇਵਾ ਵਿੱਚ
ਇੱਕ ਹਿੱਸਾ ਦਿੱਤਾ ਗਿਆ ਸੀ, ਪਰ ਇਹ ਉਹੀ ਸੀ, ਜਿਸ ਨੇ
ਉਨ੍ਹਾਂ ਲੋਕਾਂ ਦੀ ਅਗਵਾਈ ਕੀਤੀ। ਜਿਨ੍ਹਾਂ ਨੇ ਯਿਸੂ ਨੂੰ
ਫ਼ੜਵਾਇਆ।"

18ਯਹੂਦਾ ਨੂੰ ਇਸ ਦੁਸ਼ਟ ਕਰਨੀ ਵਾਸਤੇ ਧਨ ਦਿੱਤਾ ਗਿਆ
ਸੀ, ਅਤੇ ਉਸ ਨੇ ਇਸ ਧਨ ਨਾਲ ਇੱਕ ਖੇਤ ਖਰੀਦਿਆ। ਪਰ

---

**ਰਸੂਲ** ਉਹ ਆਦਮੀ ਜਿਨ੍ਹਾਂ ਨੂੰ ਯਿਸੂ ਨੇ ਆਪਣੇ ਖਾਸ ਸਹਾਇਕਾਂ ਵਿੱਚੋਂ ਚੁਣਿਆ।

ਯਹੂਦਾ ਸਿਰ ਪਰਨੇ ਡਿੱਗਿਆ ਉਸ ਦਾ ਸ਼ਰੀਰ ਫਟ ਕੇ ਪਾਟ
ਗਿਆ, ਉਸ ਦੀਆਂ ਸਾਰੀਆਂ ਆਂਤੜੀਆ ਬਾਹਰ ਨਿਕਲ
ਆਈਆਂ। 19ਯਰੂਸ਼ਲਮ ਦੇ ਸਾਰੇ ਲੋਕਾਂ ਨੇ ਇਸ ਬਾਰੇ ਸੁਣਿਆਂ।
ਇਸ ਲਈ ਉਨ੍ਹਾਂ ਨੇ ਇਸ ਖੇਤ ਦਾ ਨਾਉ 'ਅਕਲਦਮਾ' ਰਖਿਆ
ਜਿਸ ਦਾ ਉਨ੍ਹਾਂ ਦੀ ਭਾਸ਼ਾ ਵਿੱਚ ਅਰਥ ਹੈ "ਲਹੂ ਦਾ ਖੇਤ।"
20ਪਤਰਸ ਨੇ ਕਿਹਾ, "ਯਹੂਦਾ ਬਾਰੇ ਜ਼ਬੂਰ ਦੀ ਪੁਸਤਕ ਵਿੱਚ
ਲਿਖਿਆ ਹੋਇਆ ਹੈ:

'ਕਾਸ਼ ਉਸ ਦਾ ਘਰ ਉੱਜੜ ਜਾਵੇ।' ਉੱਥੇ ਕਿਸੇ ਨੂੰ ਵੀ ਨਹੀਂ
ਰਹਿਣਾ ਚਾਹੀਦਾ। ਜ਼ਬੂਰ *69:25*

ਅਤੇ ਇਹ ਵੀ ਲਿਖਿਆ ਹੈ ਕਿ:

'ਉਸ ਦਾ ਕੰਮ ਕੋਈ ਹੋਰ ਸਾਂਭ ਲਵੇ।' ਜ਼ਬੂਰ *109:8*

21-22ਇਸ ਲਈ ਹੁਣ ਸਾਡੇ ਨਾਲ ਇੱਕ ਅਜਿਹਾ ਮਨੁੱਖ ਰਲੇ
ਜੋ ਯਿਸੂ ਦੇ ਮੁੜ ਜੀਅ ਉੱਠਣ ਦਾ ਗਵਾਹ ਬਣੇ। ਇਹ ਆਦਮੀ
ਉਨ੍ਹਾਂ ਲੋਕਾਂ ਵਿੱਚੋਂ ਹੋਣਾ ਚਾਹੀਦਾ ਹੈ, ਜਿਹੜੇ ਉਸ ਪੂਰੇ ਸਮੇਂ
ਸਾਡੇ ਸਮੂਹ ਦਾ ਇੱਕ ਹਿੱਸਾ ਹੁੰਦੇ ਸਨ, ਜਦੋਂ ਪ੍ਰਭੂ ਯਿਸੂ ਸਾਡੇ
ਨਾਲ ਸੀ। ਇਹ ਮਨੁੱਖ ਉਦੋਂ ਤੋਂ ਸਾਡੇ ਸਾਥੀਆਂ ਵਿੱਚੋਂ ਇੱਕ
ਜ਼ਰੂਰ ਹੋਣਾ ਚਾਹੀਦਾ ਹੈ ਜਦ ਤੋਂ ਯੂਹੰਨਾ ਨੇ ਲੋਕਾਂ ਨੂੰ ਬਪਤਿਸਮਾ
ਦੇਣਾ ਸ਼ੁਰੂ ਕੀਤਾ ਸੀ, ਅਤੇ ਉਦੋਂ ਤੱਕ, ਜਦ ਤੱਕ ਕਿ ਯਿਸੂ ਨੂੰ
ਸੁਰਗਾਂ ਵੱਲ ਨੂੰ ਲਿਜਾਇਆ ਗਿਆ ਸੀ।"
23ਤਦ ਰਸੂਲਾਂ ਨੇ ਦੋਹਾਂ ਨੂੰ ਖੜ੍ਹਾ ਕੀਤਾ। ਉਨ੍ਹਾਂ ਵਿੱਚੋ ਇੱਕ
ਯੂਸੁਫ਼ ਬਰਸੱਬਾਸ ਸੀ, ਜੋ ਯੂਸਤੁਸ ਬੁਲਾਇਆ ਜਾਂਦਾ ਸੀ ਅਤੇ
ਦੂਜਾ ਵਿਅਕਤੀ ਮੱਥਿਯਾਸ ਸੀ। 24-25ਉਨ੍ਹਾਂ ਨੇ ਪ੍ਰਾਰਥਨਾ ਕੀਤੀ,
"ਪਰਮੇਸ਼ੁਰ, ਤੂੰ ਹਰੇਕ ਦੇ ਦਿਲ ਨੂੰ ਜਾਣਦਾ ਹੈਂ ਇਸ ਲਈ ਸਾਨੂੰ
ਵਿਖਾ ਕਿ ਇਨ੍ਹਾਂ ਦੋਹਾਂ ਵਿੱਚੋਂ ਇਸ ਕੰਮ ਵਾਸਤੇ ਤੂੰ ਕਿਸ ਨੂੰ
ਚੁਣਿਆ ਹੈ। ਯਹੂਦਾ ਨੇ ਇਹ ਕੰਮ ਛੱਡ ਦਿੱਤਾ ਅਤੇ ਉਸ ਥਾਵੇਂ
ਚਲਿਆ ਗਿਆ ਜਿੱਥੋਂ ਦਾ ਉਹ ਸੀ। ਹੇ ਪਰਮੇਸ਼ੁਰ, ਤੂੰ ਵਿਖਾ ਕਿ
ਉਸ ਦੀ ਰਸੂਲ ਵਾਲੀ ਜਗ੍ਹਾ ਕਿਸ ਨੂੰ ਲੈਣੀ ਚਾਹੀਦੀ ਹੈ।"
26ਫ਼ੇਰ ਉਨ੍ਹਾਂ ਨੇ ਪਰਚੀਆਂ* ਪਾਈਆਂ ਅਤੇ ਜਾਣ ਗਏ ਕਿ ਪ੍ਰਭੂ
ਨੇ ਮੱਥਿਯਾਸ ਨੂੰ ਉਸ ਕਾਰਜ ਲਈ ਚੁਣਿਆ ਸੀ। ਇਸ ਲਈ
ਉਹ ਬਾਕੀ ਦੇ ਗਿਆਰਾਂ ਰਸੂਲਾਂ ਨਾਲ ਜੋੜਿਆ ਗਿਆ।

## ਪਵਿੱਤਰ ਆਤਮਾ ਦਾ ਆਗਮਨ

2 ਜਦੋਂ ਪੰਤੇਕੁਸਤ* ਦਾ ਦਿਨ ਆਇਆ, ਤਾਂ ਉਹ ਸਾਰੇ
ਇੱਕ ਜਗ੍ਹਾ ਇਕੱਤਰ ਸਨ। 2ਅਚਾਨਕ ਆਕਾਸ਼ ਵਿੱਚੋਂ
ਇੱਕ ਅਵਾਜ਼ ਸੁਣਾਈ ਦਿੱਤੀ ਜੋ ਹਨੇਰੀ ਵਾਂਙ ਸੀ। ਇਸ ਆਵਾਜ਼
ਨੇ ਉਹ ਸਾਰੀ ਜਗ੍ਹਾ ਭਰ ਦਿੱਤੀ ਜਿੱਥੇ ਉਹ ਬੈਠੇ ਸਨ। 3ਉਨ੍ਹਾਂ ਨੇ
ਕੁਝ ਬਲਦੀਆਂ ਲਾਟਾਂ ਵਰਗਾ ਵੇਖਿਆ। ਉਹ ਸਭ ਲਾਟਾਂ
ਵੱਖਰੀਆਂ ਵੱਖਰੀਆਂ ਸਨ ਤੇ ਥੱਲੇ ਆਕੇ, ਹਰੇਕ ਮਨੁੱਖ ਦੇ ਅੱਗੇ
ਆ ਕੇ ਠਹਿਰੀਆਂ। 4ਵੇਖਦਿਆਂ-ਵੇਖਦਿਆਂ ਉਨ੍ਹਾਂ ਸਭਨਾਂ ਵਿੱਚ
ਪਵਿੱਤਰ ਆਤਮਾ ਸਮ੍ਹਾ ਗਿਆ ਅਤੇ ਉਨ੍ਹਾਂ ਸਭ ਨੇ ਵੱਖ ਵੱਖ
ਬੋਲੀਆਂ ਬੋਲਣੀਆਂ ਸ਼ੁਰੂ ਕਰ ਦਿੱਤੀਆਂ। ਕਿਉਂ ਕਿ ਪਵਿੱਤਰ
ਆਤਮਾ ਨੇ ਉਨ੍ਹਾਂ ਨੂੰ ਬੋਲਣ ਦੀ ਤਾਕਤ ਦਿੱਤੀ ਸੀ।
5ਉਸ ਵਕਤ, ਯਰੂਸ਼ਲਮ ਵਿੱਚ ਬਹੁਤ ਸਾਰੇ ਧਾਰਮਿਕ ਯਹੂਦੀ
ਲੋਕ ਰਹਿੰਦੇ ਸਨ। ਇਹ ਮਨੁੱਖ ਦੁਨੀਆਂ ਦੇ ਸਭ ਹਿੱਸਿਆਂ ਵਿੱਚੋਂ
ਇਥੇ ਆਏ ਹੋਏ ਸਨ। 6ਇਨ੍ਹਾਂ ਮਨੁੱਖਾਂ ਦਾ ਇਕ ਵੱਡਾ ਟੋਲਾ
ਇਕਠਿਆਂ ਆਇਆ ਸੀ ਕਿਉਂ ਕਿ ਉਨ੍ਹਾਂ ਨੇ ਇਹ ਗੂੰਜ ਸੁਣੀ
ਸੀ। ਉਹ ਹੈਰਾਨ ਸਨ, ਕਿਉਂ ਕਿ ਉਨ੍ਹਾਂ ਨੇ ਹਰ ਇੱਕ ਆਸਥਾਵਾਨ
ਨੂੰ ਆਪਣੀ ਖੁਦ ਦੀ ਜ਼ਬਾਨ ਵਿੱਚ ਬੋਲਦਿਆਂ ਸੁਣਿਆ। 7ਉਹ
ਸਾਰੇ ਯਹੂਦੀ ਇਸ ਤੋਂ ਬੜੇ ਹੈਰਾਨ ਸਨ। ਉਹ ਇਹ ਨਹੀ ਸਮਝ
ਸਕੇ ਕਿ ਉਹ ਅਜਿਹਾ ਕਰਨ ਦੇ ਸਮਰੱਥ ਕਿਵੇਂ ਸਨ। ਉਨ੍ਹਾਂ
ਕਿਹਾ, "ਵੇਖੋ! ਇਹ ਸਭ ਜੋ ਬੋਲ ਰਹੇ ਹਨ ਕੀ ਉਹ ਗਲੀਲੀ ਤੋਂ
ਨਹੀ ਹਨ? 8ਫ਼ਿਰ ਸਾਡੇ ਚੋਂ ਹਰ ਇੱਕ ਆਪਣੀ ਜਨਮ ਭੂਮੀ ਦੀ
ਭਾਸ਼ਾ ਉਨ੍ਹਾਂ ਦੀ ਜ਼ਬਾਨੀ ਕਿਵੇਂ ਸੁਣਦਾ ਹੈ? ਇਹ ਕਿਵੇ ਸੰਭਵ
ਹੈ? ਅਸੀਂ ਸਭ ਵੱਖੋ-ਵੱਖ ਥਾਵਾਂ ਤੋਂ ਹਾਂ। 9ਅਸੀਂ ਜਿਹੜੇ ਪਾਰਥੀ,
ਮੇਦੀ, ਇਲਾਮੀ, ਮਸੋਪੋਤਾਮਿਯਾ, ਯਹੂਦਿਯਾ, ਕਪਦੁੱਕਿਯਾ, ਪੁੰਤੁਸ,
ਅਸਿਯਾ। 10ਫ਼ਰੂਗਿਯਾ, ਪ੍ਰਮਫੁਲਿਯਾ, ਮਿਸਰ ਅਤੇ ਲਿਬਿਯਾ ਦੇ
ਹਿੱਸੇ ਕੁਰੇਨੇ ਦੇ ਨਜ਼ਦੀਕ ਦੇ ਰਹਿਣ ਵਾਲੇ ਹਾਂ। ਇੱਥੇ ਰੋਮੀ
ਮੁਸਾਫਿਰ, ਦੋਵੇਂ ਯਹੂਦੀ ਅਤੇ ਯਹੂਦੀ ਮੁਰੀਦ। 11ਕਰੇਤੀ ਅਤੇ
ਅਰਬੀ ਹਨ, ਅਸੀਂ ਉਨ੍ਹਾਂ ਸਭਨਾਂ ਨੂੰ ਆਪੋ-ਆਪਣੀ ਭਾਸ਼ਾ ਵਿੱਚ
ਪਰਮੇਸ਼ੁਰ ਦੇ ਵੱਡੇ-ਵੱਡੇ ਕੰਮਾਂ ਦਾ ਵਖਾਣ ਕਰਦਿਆਂ ਸੁਣਦੇ
ਹਾਂ।"
12ਤਾਂ ਸਭ ਲੋਕ ਹੈਰਾਨ-ਪਰੇਸ਼ਾਨ ਸਨ। ਉਨ੍ਹਾਂ ਸਭਨਾਂ ਨੇ
ਇੱਕ ਦੂਜੇ ਤੋਂ ਪੁਛਿਆਂ "ਇਹ ਕੀ ਹੋ ਰਿਹਾ ਹੈ?" 13ਪਰ ਬਾਕੀ
ਲੋਕ ਰਸੂਲਾਂ ਤੇ ਹੱਸੇ ਤੇ ਕਹਿਣ ਲੱਗੇ "ਉਨ੍ਹਾਂ ਨੇ ਬਹੁਤ ਜ਼ਿਆਦਾ
ਮੈ ਪੀਤੀ ਹੋਈ ਹੈ।"

## ਪਤਰਸ ਨੇ ਲੋਕਾਂ ਨੂੰ ਕਿਹਾ

14ਤਦ ਪਤਰਸ ਉਨ੍ਹਾਂ ਗਿਆਰਾਂ ਰਸੂਲਾਂ ਦੇ ਨਾਲ ਖੜੋ ਕੇ
ਉੱਚੀ ਆਵਾਜ਼ ਨਾਲ ਆਖਣ ਲੱਗਾ, "ਹੇ ਮੇਰੇ ਯਹੂਦੀ ਭਰਾਵੋ
ਅਤੇ ਸਾਰੇ ਯਰੂਸ਼ਲਮ ਨਿਵਾਸੀਓ, ਮੇਰੀ ਗੱਲ ਧਿਆਨ ਨਾਲ
ਸੁਣੋ ਕਿਉਂ ਕਿ ਮੈਂ ਤੁਹਾਨੂੰ ਉਹ ਦੱਸਾਂਗਾ ਜੋ ਤੁਹਾਨੂੰ ਜਾਨਣਾ
ਚਾਹੀਦਾ ਹੈ। 15ਇਨ੍ਹਾਂ ਲੋਕਾਂ ਨੇ ਬਹੁਤੀ ਨਹੀਂ ਪੀਤੀ ਜਿਵੇਂ ਕਿ
ਤੁਸੀਂ ਸੋਚਦੇ ਹੋਂ। ਅਜੇ ਸਵੇਰ ਦੇ ਸਿਰਫ ਨੌਂ ਵੱਜੇ ਹਨ! 16ਪਰ
ਇਹ ਉਹ ਗੱਲ ਹੈ ਜਿਸ ਬਾਰੇ ਯੋਏਲ ਨਬੀ ਨੇ ਲਿਖਿਆ ਹੈ:
17 'ਪਰਮੇਸ਼ੁਰ ਆਖਦਾ ਹੈ: ਅੰਤ ਦੇ ਦਿਨਾਂ ਵਿੱਚ, ਮੈਂ ਸਾਰੇ
ਲੋਕਾਂ ਉੱਤੇ ਆਪਣੀ ਆਤਮਾ ਵਗਾਵਾਂਗਾ। ਤੁਹਾਡੇ ਪੁੱਤਰ ਅਤੇ
ਧੀਆਂ ਅਗੰਮੀ ਵਾਕ ਕਰਣਗੇ ਤੁਹਾਡੇ ਜਵਾਨ ਦਰਸ਼ਨ ਵੇਖਣਗੇ
ਅਤੇ ਤੁਹਾਡੇ ਬਜ਼ੁਰਗਾਂ ਨੂੰ ਖਾਸ ਸੁਪਨੇ ਆਉਣਗੇ।
18ਉਸ ਵਕਤ ਮੈਂ ਆਪਣਾ ਆਤਮਾ ਆਪਣੇ ਸੇਵਕਾਂ,
ਆਦਮੀਆਂ ਤੇ ਔਰਤਾਂ, 'ਚ ਪਾਵਾਂਗਾ ਅਤੇ ਉਹ ਵੀ ਅਗੰਮੀ
ਵਾਕ ਕਹਿਣਗੇ।

---

**ਪਰਚੀਆਂ** ਗੁਣੇ ਪਾਉਣ ਲਈ ਪਥਰਾਂ ਜਾਂ ਲਕੜਾਂ ਦੀ ਛਿਲਾਂ ਦੀ ਵਰਤੋਂ।

**ਪੰਤੇਕੁਸਤ** ਕਣਕ ਦੀ ਫ਼ਸਲ ਦਾ ਜਸ਼ਨ ਮਨਾਉਣ ਵਾਲਾ ਯਹੂਦੀ ਤਿਉਹਾਰ ਇਹ ਪਸਾਹ ਦੇ ਤਿਉਹਾਰ ਤੋਂ ਪੰਜਾਹ ਦਿਨ ਮਗਰੋਂ ਆਉਂਦਾ ਹੈ।

19ਮੈਂ ਅਸਮਾਨ ਵਿੱਚ ਹੈਰਾਨੀਜਨਕ ਨਜ਼ਾਰੇ ਵਿਖਾਵਾਂਗਾ ਅਤੇ
ਧਰਤੀ ਉੱਤੇ ਲਹੂ, ਅੱਗ ਅਤੇ ਧੂੰਏ ਦੇ ਬੱਦਲਾਂ ਨਾਲ ਸਬੂਤ
ਦੇਵਾਂਗਾ।
20ਸੂਰਜ ਘੁੱਪ ਹਨੇਰੇ ਵਿੱਚ ਬਦਲ ਜਾਵੇਗਾ ਅਤੇ ਚੰਦਰਮਾਂ,
ਲਹੂ ਵਰਗਾ ਲਾਲ ਹੋ ਜਾਵੇਗਾ। ਫ਼ੇਰ ਪ੍ਰਭੂ ਦਾ ਉਹ ਮਹਾਨ ਅਤੇ
ਮਹਿਮਾਮਈ ਦਿਨ ਆਵੇਗਾ।
21ਅਤੇ ਹਰ ਉਹ ਜੋ ਪ੍ਰਭੂ ਵਿੱਚ ਵਿਸ਼ਵਾਸ ਰੱਖਦਾ ਹੈ ਬਚਾਇਆ
ਜਾਵੇਗਾ।’ ਯੋਏਲ *2:28-32*

22“ਮੇਰੇ ਯਹੂਦੀ ਭਰਾਵੋ; ਇਨ੍ਹਾਂ ਵਚਨਾਂ ਨੂੰ ਸੁਣੋ ਕਿ ਯਿਸੂ
ਨਾਸਰੀ ਇੱਕ ਮਨੁੱਖ ਸੀ ਜਿਸ ਦੇ ਸੱਚਾ ਹੋਣ ਦਾ ਸਬੂਤ ਪਰਮੇਸ਼ੁਰ
ਦੀ ਤਰਫ਼ੋ ਉਨ੍ਹਾਂ ਕਰਾਮਾਤਾਂ ਅਤੇ ਅਚੰਭਿਆਂ ਅਤੇ ਨਿਸ਼ਾਨੀਆਂ
ਨਾਲ ਤੁਹਾਨੂੰ ਦਿੱਤਾ ਗਿਆ, ਜੋ ਪਰਮੇਸ਼ੁਰ ਨੇ ਉਸ ਵੱਲੋਂ ਤੁਹਾਡੇ
ਵਿੱਚ ਵਿਖਲਾਈਆਂ।
23ਤੁਹਾਡੇ ਲਈ ਯਿਸੂ ਭੇਜਿਆ ਗਿਆ ਅਤੇ ਤੁਸੀਂ ਉਸ ਨੂੰ
ਜਾਣੋ ਮਾਰ ਦਿੱਤਾ। ਦੁਸ਼ਟ ਲੋਕਾਂ ਦੀ ਸਹਾਇਤਾ ਨਾਲ, ਤੁਸੀਂ
ਉਸ ਨੂੰ ਸਲੀਬ ਦੇ ਕੇ ਮਾਰ ਦਿੱਤਾ। ਪਰ ਪਰਮੇਸ਼ੁਰ, ਪਹਿਲਾਂ ਤੋਂ
ਹੀ ਇਹ ਸਭ ਜਾਣਦਾ ਸੀ ਕਿ ਅਜਿਹਾ ਹੋਵੇਗਾ। ਇਹ ਪਰਮੇਸ਼ੁਰ
ਦੀ ਹੀ ਵਿਉਂਤ ਸੀ, ਜੋ ਕਿ ਉਸ ਨੇ ਬਹੁਤ ਚਿਰ ਪਹਿਲਾਂ ਸੋਚ
ਲਈ ਸੀ। 24ਯਿਸੂ ਨੇ ਮੌਤ ਦੀ ਪੀੜ ਸਹੀ ਪਰ ਪਰਮੇਸ਼ੁਰ ਨੇ,
ਉਸ ਨੂੰ ਆਜ਼ਾਦ ਕਰ ਦਿੱਤਾ। ਪਰਮੇਸ਼ੁਰ ਨੇ ਉਸ ਨੂੰ ਬੰਧਨ ਖੋਲ
ਕੇ ਜੀਵਤ ਕਰ ਦਿੱਤਾ। ਮੌਤ ਉਸ ਨੂੰ ਕਸ ਨਹੀ ਸਕੀ। 25ਦਾਊਦ
ਨੇ ਉਸ ਬਾਰੇ ਆਖਿਆ,
‘ਮੈਂ ਹਮੇਸ਼ਾ ਪ੍ਰਭੂ ਨੂੰ ਆਪਣੇ ਸਨਮੁੱਖ ਵੇਖਿਆ ਹੈ; ਉਹ ਮੇਰੇ
ਸੱਜੇ ਪਾਸੇ ਹੈ। ਕੁਝ ਵੀ ਮੈਨੂੰ ਨਹੀਂ ਹਿਲਾ ਸਕਦਾ।”
26ਇਸਲਈ ਮੇਰਾ ਦਿਲ ਖੁਸ਼ ਹੈ ਅਤੇ ਮੇਰੀ ਜ਼ੁਬਾਨ ਹਮੇਸ਼ਾ
ਖੁਸ਼ੀ ਵਿੱਚ ਬੋਲਦੀ ਹੈ। ਮੇਰਾ ਸ਼ਰੀਰ ਵੀ ਉਮੀਦ ਵਿੱਚ ਜੀਵੇਗਾ।
27ਕਿਉਂ ਕਿ, ਤੂੰ ਮੈਨੂੰ ਮੌਤ ਦੀ ਜਗ੍ਹਾ* ਨਹੀਂ ਛੱਡੇਂਗਾ। ਤੂੰ
ਕਦੇ ਵੀ ਆਪਣੇ ਪਵਿੱਤਰ ਪੁਰਖ ਦੇ ਸ਼ਰੀਰ ਨੂੰ ਕਬਰ ਵਿੱਚ
ਸੜਨ ਨਹੀਂ ਦੇਵੇਂਗਾ।
28ਤੂੰ ਮੈਨੂੰ ਸਿਖਾਇਆ ਕਿ ਕਿਵੇਂ ਜਿਉਣਾ ਹੈ। ਸੋ ਤੂੰ ਮੇਰੇ
ਕਰੀਬ ਆਵੇਂਗਾ ਅਤੇ ਮੈਨੂੰ ਅੰਤਾਂ ਦੀ ਖੁਸ਼ੀ ਦੇਵੇਂਗਾ।
ਜ਼ਬੂਰ *16:8–11*
29“ਹੇ ਮੇਰੇ ਭਰਾਵੋ, ਨਿਰਭੈ ਹੋਕੇ, ਮੈਂ ਤੁਹਾਨੂੰ ਸਾਡੇ ਵਡੇਰੇ
ਦਾਊਦ ਦੇ ਬਾਰੇ ਦੱਸ ਸਕਦਾ ਹਾਂ। ਉਹ ਮਰਿਆ ਅਤੇ ਦਫਨਾਇਆ
ਗਿਆ। ਉਸ ਦੀ ਕਬਰ, ਇੱਥੇ ਅੱਜ ਦਿਨ ਤੱਕ, ਸਾਡੇ ਨਾਲ ਹੈ।
30ਦਾਊਦ ਨਬੀ ਸੀ ਅਤੇ ਉਹ ਇਹ ਜਾਣਦਾ ਸੀ ਕਿ ਪਰਮੇਸ਼ੁਰ
ਨੇ ਉਸ ਨੂੰ ਵਚਨ ਦਿੱਤਾ ਸੀ ਕਿ ਤੇਰੇ ਵੰਸ਼ ਵਿੱਚੋਂ ਇੱਕ ਨੂੰ ਮੈਂ
ਤੇਰੀ ਗੱਦੀ ਉੱਤੇ ਬਿਠਾਵਾਂਗਾ।* 31ਦਾਊਦ ਜਾਣਦਾ ਸੀ ਕਿ
ਭਵਿੱਖ ਵਿੱਚ ਕੀ ਵਾਪਰ ਸਕਦਾ ਹੈ ਇਸ ਲਈ ਉਹ ਮਸੀਹ ਦੇ
ਪੁਨਰ ਉੱਥਾਨ ਬਾਰੇ ਬੋਲਿਆ:

**ਮੌਤ ਦੀ ਜਗ੍ਹਾ** ਅੱਖਰੀ ਅਰਥਾਂ ਵਿੱਚ “ਹੇਡਸ”

**ਪਰਮੇਸ਼ੁਰ ਨੇ ... ਬਿਠਾਵਾਂਗਾ”** 1ਸਮੂਏਲ 7:12,13 ਅਤੇ ਜ਼ਬੂਰ 132:11

‘ਉਹ ਮੌਤ ਦੀ ਜਗ੍ਹਾ ਨਹੀਂ ਛੱਡਿਆ ਗਿਆ ਸੀ, ਅਤੇ ਉਸ
ਦਾ ਸ਼ਰੀਰ ਨਹੀਂ ਸੜਿਆ।’
32ਸੋ ਇਹ ਯਿਸੂ ਹੀ ਹੈ ਜਿਸਦਾ ਪਰਮੇਸ਼ੁਰ ਨੇ ਪੁਨਰ ਉੱਥਾਨ
ਕੀਤਾ ਸੀ। ਅਸੀਂ ਸਭ ਇਸ ਦੇ ਚਸ਼ਮਦੀਦ ਗਵਾਹ ਹਾਂ! 33ਯਿਸੂ
ਮਰਨ ਉਪਰਾਂਤ ਸੁਰਗ ਵੱਲ ਲਿਜਾਇਆ ਗਿਆ। ਹੁਣ ਉਹ
ਪਰਮੇਸ਼ੁਰ ਨਾਲ ਉਸ ਦੇ ਸੱਜੇ ਪਾਸੇ ਹੈ। ਪਿਤਾ ਨੇ ਹੁਣ ਯਿਸੂ ਨੂੰ
ਉਹ ਪਵਿੱਤਰ ਆਤਮਾ ਦਿੱਤਾ ਹੈ ਜਿਸ ਦਾ ਉਸ ਨੇ ਵਾਅਦਾ
ਕੀਤਾ ਸੀ ਕਿ ਉਹ ਦੇਵੇਗਾ। ਹੁਣ ਯਿਸੂ ਨੇ ਇਹ ਆਤਮਾ
ਵਗਾਇਆ ਹੈ ਜਿਸ ਨੂੰ ਤੁਸੀਂ ਸੁਣਦੇ ਹੋ ਅਤੇ ਦੇਖਦੇ ਹੋ। 34ਦਾਊਦ
ਹੀ ਇੱਕਲਾ ਨਹੀਂ ਸੀ ਜੋ ਸੁਰਗਾਂ ਨੂੰ ਉਤਾਹਾਂ ਚੁੱਕਿਆ ਗਿਆ
ਸੀ, ਸਗੋਂ ਇਹ ਯਿਸੂ ਸੀ। ਜਿਸ ਬਾਰੇ ਦਾਊਦ ਨੇ ਖੁਦ ਆਖਿਆ
ਸੀ:,
‘ਮੇਰੇ ਪ੍ਰਭੂ ਨੇ ਮੇਰੇ ਪ੍ਰਭੂ ਨੂੰ ਆਖਿਆ ਤੂੰ ਮੇਰੇ ਸੱਜੇ ਪਾਸੇ ਬੈਠ,
35ਜਦ ਤੱਕ ਕਿ ਮੈਂ ਤੇਰੇ ਵੈਰੀਆਂ ਨੂੰ ਤੇਰੇ ਪੈਰ ਰੱਖਣ ਦੀ
ਚੌਂਕੀ ਨਾ ਬਣਾ ਦਿਆਂ।’ ਜ਼ਬੂਰ *110:1*

36“ਇਸ ਲਈ ਸਾਰੇ ਯਹੂਦੀ ਲੋਕਾਂ ਨੂੰ ਇਸ ਸੱਚਾਈ ਦਾ ਪਤਾ
ਹੋਣਾ ਚਾਹੀਦਾ ਹੈ। ਪਰਮੇਸ਼ੁਰ ਨੇ ਯਿਸੂ ਨੂੰ ਬਣਾਇਆ ਹੈ, ਜਿਸ
ਨੂੰ ਪ੍ਰਭੂ ਅਤੇ ਮਸੀਹ ਵਾਂਙ ਤੁਹਾਡੇ ਦੁਆਰਾ ਸਲੀਬ ਦਿੱਤੀ ਗਈ
ਸੀ।”
37ਲੋਕਾਂ ਦੇ ਦਿਲਾਂ ਇਨ੍ਹਾਂ ਸ਼ਬਦਾਂ ਨਾਲ ਚੀਰੇ ਗਏ। ਉਨ੍ਹਾਂ
ਪਤਰਸ ਅਤੇ ਬਾਕੀ ਦੇ ਰਸੂਲਾਂ ਨੂੰ ਕਿਹਾ, “ਭਰਾਵੋ, ਸਾਨੂੰ ਦੱਸੋ
ਕਿ ਅਸੀਂ ਹੁਣ ਕੀ ਕਰੀਏ?”
38ਪਤਰਸ ਨੇ ਉਨ੍ਹਾਂ ਨੂੰ ਕਿਹਾ, “ਤੁਸੀਂ ਸਭ ਆਪਣੇ ਦਿਲ
ਅਤੇ ਜ਼ਿੰਦਗੀਆਂ ਬਦਲੋ ਅਤੇ ਯਿਸੂ ਮਸੀਹ ਦੇ ਨਾਮ ਤੇ ਬਪਤਿਸਮਾ
ਲਓ। ਤਦ ਪਰਮੇਸ਼ੁਰ ਤੁਹਾਡੇ ਸਾਰੇ ਪਾਪ ਬਖਸ਼ ਦੇਵੇਗਾ ਅਤੇ
ਤੁਸੀਂ ਪਵਿੱਤਰ ਆਤਮਾ ਨੂੰ ਦਾਤ ਵਾਂਙ ਪ੍ਰਾਪਤ ਕਰੋਂਗੇ। 39ਇਹ
ਵਾਅਦਾ ਤੁਹਾਡੇ ਲਈ, ਤੁਹਾਡੇ ਬੱਚਿਆਂ ਲਈ, ਅਤੇ ਉਨ੍ਹਾਂ ਸਭਨਾਂ
ਲਈ ਹੈ ਜੋ ਇਸ ਜਗ੍ਹਾ ਤੋਂ ਬਹੁਤ ਦੂਰ ਹਨ, ਜਿਨ੍ਹਾਂ ਨੂੰ ਪ੍ਰਭੂ,
ਸਾਡਾ ਪਰਮੇਸ਼ੁਰ ਆਪਣੇ ਕੋਲ ਖੁਦ ਬੁਲਾਵੇਗਾ।”
40ਤਦ ਪਤਰਸ ਨੇ ਉਨ੍ਹਾਂ ਨੂੰ ਹੋਰ ਵੀ ਬਹੁਤ ਸਾਰੇ ਬਚਨਾਂ
ਨਾਲ ਚਿਤਾਵਨੀ ਦਿੱਤੀ ਅਤੇ ਉਨ੍ਹਾਂ ਨੂੰ ਦਿਲਾਸਾ ਦਿੱਤਾ, “ਆਪਣੇ
ਆਪ ਨੂੰ ਇਸ ਦੁਸ਼ਟ ਪੀੜ੍ਹੀ ਦੇ ਲੋਕਾਂ ਕੋਲੋ ਬਚਾਓ।” 41ਤਦ
ਉਨ੍ਹਾਂ ਲੋਕਾਂ ਨੇ, ਜਿਨ੍ਹਾਂ ਨੇ ਪਤਰਸ ਦੇ ਉਪਦੇਸ਼ਾਂ ਨੂੰ ਸਵੀਕਾਰਿਆ
ਸੀ, ਬਪਤਿਸਮਾ ਲਿਆ। ਉਸ ਦਿਨ ਤਿੰਨ ਹਜ਼ਾਰ ਦੇ ਆਸ ਪਾਸ
ਲੋਕ ਨਿਹਚਾਵਾਨਾਂ ਦੇ ਸਮੂਹ ਨਾਲ ਜੁੜੇ। 42ਉਨ੍ਹਾਂ ਨੇ ਆਪਣਾ
ਸਮਾਂ ਨਿਯਮਿਤ ਰੂਪ ਨਾਲ ਰਸੂਲਾਂ ਦੇ ਉਪਦੇਸ਼ ਸੁਨਣ ਲਈ
ਇਸਤੇਮਾਲ ਕੀਤਾ। ਉਹ ਇੱਕ ਦੂਜੇ ਨਾਲ ਪਰਿਵਾਰ ਦੇ ਜੀਆਂ
ਵਾਂਙ ਭਾਗੀਦਾਰ ਹੋਣ ਲੱਗੇ। ਉਹ ਇਕੱਠੇ ਖਾਂਦੇ* ਅਤੇ ਇਕੱਠੇ
ਹੀ ਪ੍ਰਾਰਥਨਾ ਕਰਦੇ।

**ਖਾਂਦਾ** ਅੱਖਰੀ ਅਰਥਾਂ ਵਿੱਚ “ਰੋਟੀ ਤੋੜੀ” ਇਸ ਦਾ ਅਰਥ ਖਾਣਾ ਜਾਂ ਪ੍ਰਭੂ ਦਾ ਸ਼ਾਮ ਦਾ ਖਾਣਾ ਹੋ ਸਕਦਾ ਹੈ, ਉਹ, ਖਾਸ ਖਾਣਾ ਜਿਹੜਾ ਯਿਸੂ ਨੇ ਆਪਣੇ ਚੇਲਿਆਂ ਨੂੰ ਖਾਣ ਲਈ ਅਤੇ ਉਸ ਨੂੰ ਚੇਤੇ ਰੱਖਣ ਲਈ ਆਖਿਆ। ਲੂਕਾ 22:14–20

### ਨਿਹਚਾਵਾਨਾਂ ਨੇ ਹਰੇਕ ਚੀਜ਼ ਨੂੰ ਵੰਡਿਆ

43ਰਸੂਲ ਬੜੀਆਂ ਹੈਰਾਨੀਜਨਕ ਅਤੇ ਤਾਕਤਵਰ ਗੱਲਾਂ ਕਰ
ਰਹੇ ਸਨ। ਤਾਂ ਸਾਰੇ ਲੋਕਾਂ ਨੂੰ ਪ੍ਰਭੂ ਲਈ ਡਰ ਸੀ। 44ਸਾਰੇ ਉਨ੍ਹਾਂ
ਦੇ ਨਿਹਚਾਵਾਨ ਇਕੱਠੇ ਰਹਿੰਦੇ ਤੇ ਆਪਸ ਵਿੱਚ ਹਰ ਚੀਜ਼
ਵੰਡਦੇ। 45ਨਿਹਚਾਵਾਨਾਂ ਨੇ ਆਪਣੀ ਜ਼ਮੀਨ ਅਤੇ ਜੋ ਚੀਜ਼ਾਂ
ਉਨ੍ਹਾਂ ਕੋਲ ਸਨ, ਸਭ ਵੇਚ ਦਿੱਤੀਆਂ ਅਤੇ ਸਾਰਾ ਧਨ ਸਾਰਿਆਂ
ਨੂੰ ਉਨ੍ਹਾਂ ਦੀ ਜ਼ਰੂਰਤ ਅਨੁਸਾਰ, ਵੰਡ ਦਿੱਤਾ। 46ਹਰ ਰੋਜ਼ ਸਭ
ਮੰਦਰ ਦੇ ਵਿਹੜੇ ਵਿੱਚ ਉਸੇ ਮਕਸਦ ਨਾਲ ਮਿਲਦੇ। ਉਹ ਆਪਣੇ
ਘਰਾਂ ਵਿੱਚ ਅਨੰਦਿਤ ਦਿਲਾਂ ਨਾਲ ਮਿਲ ਕੇ ਭੋਜਨ ਕਰਦੇ।
47ਨਿਹਚਾਵਾਨ ਪਰਮੇਸ਼ੁਰ ਦੀ ਉਸਤਤਿ ਕਰਦੇ ਅਤੇ ਸਾਰੇ ਲੋਕ
ਉਨ੍ਹਾਂ ਨੂੰ ਬਹੁਤ ਪਸੰਦ ਕਰਦੇ। ਅਤੇ ਹਰੇਕ ਦਿਨ, ਪਰਮੇਸ਼ੁਰ
ਉਨ੍ਹਾਂ ਲੋਕਾਂ ਨੂੰ ਨਿਹਚਾਵਾਨਾਂ ਦੇ ਸਮੂਹ ਵਿੱਚ ਸ਼ਾਮਿਲ ਕਰਦਾ,
ਜੋ ਬਚਾਏ ਜਾਂਦੇ ਸਨ।

### ਪਤਰਸ ਦਾ ਇੱਕ ਲੰਗੜੇ ਨੂੰ ਠੀਕ ਕਰਨਾ

3 ਇੱਕ ਦਿਨ ਪਤਰਸ ਅਤੇ ਯੂਹੰਨਾ ਮੰਦਰ ਵਾਲੇ ਇਲਾਕੇ
ਵੱਲ ਗਏ। ਇਹ ਦੁਪਹਿਰ ਦੇ ਤਿੰਨ ਵਜੇ ਦਾ ਵੇਲਾ ਸੀ,
ਇਹ ਮੰਦਰ ਦੀ ਰੋਜ਼ਾਨਾ ਪ੍ਰਾਰਥਨਾ ਦੀ ਸੇਵਾ ਦਾ ਵੇਲਾ ਹੁੰਦਾ
ਸੀ। 2ਜਦੋ ਉਹ ਮੰਦਰ ਦੇ ਵਿਹੜੇ ਅੰਦਰ ਜਾ ਰਹੇ ਸਨ, ਉਨ੍ਹਾਂ ਨੇ
ਇੱਕ ਆਦਮੀ ਨੂੰ ਵੇਖਿਆ ਜੋ ਲੰਗੜਾ ਜੰਮਿਆ ਸੀ। ਉਹ ਚੱਲ
ਨਹੀਂ ਸਕਦਾ ਸੀ, ਇਸ ਲਈ ਉਸ ਦੇ ਕੁਝ ਮਿੱਤਰਾਂ ਨੇ ਉਸ ਨੂੰ
ਚੁੱਕਿਆ ਹੋਇਆ ਸੀ। ਹਰ ਰੋਜ਼ ਉਸ ਦੇ ਮਿੱਤਰ ਉਸ ਨੂੰ ਲਿਆਉਂਦੇ
ਅਤੇ ਉਸ ਨੂੰ ਭੀਖ ਮੰਗਨ ਲਈ ਮੰਦਰ ਦੇ ਬੂਹੇ ਤੇ ਛੱਡ ਜਾਂਦੇ, ਜੋ
ਕਿ “ਖੂਬਸੂਰਤ ਬੂਹਾ” ਅਖਵਾਉਂਦਾ ਸੀ। ਉਹ ਆਦਮੀ ਉਨ੍ਹਾਂ,
ਸਾਰੇ ਲੋਕਾਂ ਤੋਂ, ਜਿਹੜੇ ਵੀ ਮੰਦਰ ਅੰਦਰ ਜਾਂਦੇ, ਭੀਖ ਮੰਗਦਾ।
3ਉਸ ਦਿਨ, ਉਸ ਨੇ ਪਤਰਸ ਅਤੇ ਯੂਹੰਨਾ ਨੂੰ ਮੰਦਰ ਦੇ ਵਿਹੜੇ
ਅੰਦਰ ਜਾਂਦੇ ਵੇਖਿਆ ਅਤੇ ਉਨ੍ਹਾਂ ਕੋਲੋਂ ਪੈਸਿਆਂ ਦੀ ਭੀਖ ਮੰਗੀ।
4ਪਤਰਸ ਅਤੇ ਯੂਹੰਨਾ ਨੇ ਉਸ ਵੱਲ ਵੇਖਿਆ ਅਤੇ ਫ਼ੇਰ ਪਤਰਸ
ਨੇ ਆਖਿਆ, “ਸਾਡੇ ਵੱਲ ਵੇਖ।” 5ਉਸ ਆਦਮੀ ਨੇ ਉਨ੍ਹਾਂ ਵੱਲ
ਵੇਖਿਆ ਤੇ ਸੋਚਿਆ ਸ਼ਾਇਦ ਉਹ ਉਸ ਨੂੰ ਭੀਖ ਦੇਣਗੇ। 6ਪਰ
ਪਤਰਸ ਨੇ ਆਖਿਆ, “ਮੇਰੇ ਕੋਲ ਕੋਈ ਚਾਂਦੀ ਜਾਂ ਸੋਨਾ ਨਹੀਂ,
ਪਰ ਜੋ ਮੇਰੇ ਕੋਲ ਹੈ ਮੈਂ ਤੈਨੂੰ ਦੇਵਾਂਗਾ। ਨਾਸਰਤ ਦੇ ਯਿਸੂ
ਮਸੀਹ ਦੀ ਸ਼ਕਤੀ ਨਾਲ ਤੂੰ ਉੱਠ ਕੇ ਖੜ੍ਹਾ ਹੋ ਅਤੇ ਚੱਲ।” 7ਤਦ
ਪਤਰਸ ਨੇ ਉਸ ਲੰਗੜੇ ਦਾ ਸੱਜਾ ਹੱਥ ਫ਼ੜਿਆ ਅਤੇ ਉਸ ਨੂੰ
ਉਠਾਇਆ, ਤੁਰੰਤ ਹੀ, ਉਸ ਲੰਗੜੇ ਆਦਮੀ ਦੇ ਪੈਰਾਂ ਅਤੇ
ਗਿੱਟਿਆਂ ਵਿੱਚ ਤਾਕਤ ਆ ਗਈ। 8ਉਹ ਝੱਟ ਆਪਣੇ ਪੈਰਾਂ ਤੇ
ਕੁਦਿਆ ਅਤੇ ਚਲਣ ਲਗ ਪਿਆ ਅਤੇ ਉਨ੍ਹਾਂ ਦੇ ਨਾਲ ਮੰਦਰ ਦੇ
ਵਿਹੜੇ ਅੰਦਰ ਗਿਆ। ਉਹ ਚੱਲ ਰਿਹਾ ਸੀ ਕੁੱਦ ਰਿਹਾ ਸੀ, ਅਤੇ
ਪਰਮੇਸ਼ੁਰ ਦੀ ਉਸਤਤਿ ਕਰ ਰਿਹਾ ਸੀ। 9-10ਸਾਰੇ ਲੋਕ ਜਿਨ੍ਹਾਂ
ਨੇ ਉਸ ਨੂੰ ਵੇਖਿਆ, ਉਸ ਨੂੰ ਪਛਾਣ ਗਏ। ਕਿ ਇਹ ਉਹੀ ਹੈ ਜੋ
ਮੰਦਰ ਦੇ ਖੂਬਸੂਰਤ ਫ਼ਾਟਕ ਉਪਰ ਬੈਠ ਕੇ ਭੀਖ ਮੰਗਿਆ ਕਰਦਾ
ਸੀ ਤਾਂ ਜਦੋਂ ਉਨ੍ਹਾਂ ਨੇ ਉਸੇ ਮਨੁੱਖ ਨੂੰ ਚੱਲ ਕੇ ਮੰਦਰ ਵੱਲ
ਆਉਂਦੇ ਪ੍ਰਭੂ ਦੀ ਉਸਤਤਿ ਕਰਦੇ ਵੇਖਿਆ ਤਾਂ ਉਹ ਇਹ ਸਭ
ਵੇਖ ਕੇ ਹੈਰਾਨ ਰਹਿ ਗਏ ਤੇ ਉਨ੍ਹਾਂ ਨੂੰ ਇਹ ਸਮਝ ਨਹੀ ਆ
ਰਹੀ ਸੀ ਕਿ ਇਹ ਭਾਣਾ ਕਿਵੇਂ ਵਾਪਰਿਆ ਸੀ?

### ਪਤਰਸ ਦਾ ਲੋਕਾਂ ਨੂੰ ਉਪਦੇਸ਼ ਦੇਣਾ

11ਉਸ ਆਦਮੀ ਨੇ ਪਤਰਸ ਅਤੇ ਯੂਹੰਨਾ ਨੂੰ ਫੜਿਆ ਹੋਇਆ
ਸੀ ਤੇ ਲੋਕ ਉਸ ਨੂੰ ਠੀਕ ਚੱਲਦਾ ਵੇਖ ਕੇ ਹੈਰਾਨ ਸਨ ਕਿਉਂ ਕਿ
ਹੁਣ ਉਹ ਬਿਲਕੁਲ ਠੀਕ-ਠਾਕ ਸੀ। ਤਾਂ ਲੋਕ ਵੀ ਪਤਰਸ ਅਤੇ
ਯੂਹੰਨਾਂ ਕੋਲ ਸੁਲੇਮਾਨ ਦੇ ਦਲਾਨ ਵਿੱਚੋਂ ਦੌੜੇ ਆਏ। 12ਇਹ
ਵੇਖ ਕੇ ਪਤਰਸ ਨੇ ਲੋਕਾਂ ਨੂੰ ਆਖਿਆ, “ਮੇਰੇ ਯਹੂਦੀ ਭਰਾਵੋ,
ਤੁਸੀਂ ਇਸ ਤੇ ਹੈਰਾਨ ਕਿਉਂ ਹੋ? ਤੁਸੀਂ ਸਾਡੇ ਵੱਲ ਇਉਂ ਕਿਉਂ
ਵੇਖ ਰਹੇ ਹੋ ਜਿਵੇਂ ਅਸੀਂ ਉਸ ਨੂੰ ਆਪਣੀ ਤਾਕਤ ਅਤੇ ਚੰਗਿਆਈ
ਨਾਲ ਠੀਕ ਕੀਤਾ ਹੈ? 13ਨਹੀਂ! ਅਸੀਂ ਨਹੀਂ! ਪਰਮੇਸ਼ੁਰ ਨੇ ਇਹ
ਸਭ ਕੀਤਾ ਹੈ। ਉਹ ਅਬਰਾਹਾਮ ਇਸਹਾਕ ਅਤੇ ਯਾਕੂਬ* ਦਾ
ਪਰਮੇਸ਼ੁਰ ਹੈ। ਉਹ ਸਾਡੇ ਪੁਰਖਿਆਂ ਦਾ ਪਰਮੇਸ਼ੁਰ ਹੈ। ਉਸ ਨੇ
ਇਹ ਸਭ ਕੁਝ ਕਰਕੇ ਆਪਣੇ ਸੇਵਕ ਯਿਸੂ ਦੀ ਮਹਿਮਾਂ ਕੀਤੀ
ਹੈ। ਪਰ ਤੁਸੀਂ ਯਿਸੂ ਨੂੰ ਮਰਵਾਉਣ ਲਈ ਦੇ ਦਿੱਤਾ, ਪਿਲਾਤੁਸ
ਨੇ ਯਿਸੂ ਨੂੰ ਛਡ ਦੇਣਾ ਚਾਹਿਆ ਪਰ ਤੁਸੀਂ ਆਖਿਆ ਕਿ ਤੁਹਾਨੂੰ
ਯਿਸੂ ਦੀ ਆਜ਼ਾਦੀ ਨਹੀਂ ਚਾਹੀਦੀ। 14ਯਿਸੂ ਪਵਿੱਤਰ ਅਤੇ
ਧਰਮੀ ਸੀ। ਪਰ ਤੁਸੀਂ ਕਿਹਾ ਕਿ ਤੁਹਾਨੂੰ ਉਸਦੀ ਜ਼ਰੂਰਤ ਨਹੀਂ
ਹੈ। ਪਰ ਤੁਸੀਂ ਪਿਲਾਤੁਸ ਨੂੰ ਯਿਸੂ ਦੀ ਜਗ੍ਹਾ ਇੱਕ ਖ਼ੂਨੀ ਨੂੰ
ਛੱਡਣ ਦੀ ਮੰਗ ਕੀਤੀ ਹੈ। 15ਇਸ ਤਰ੍ਹਾਂ ਤੁਸੀਂ ਉਸ ਨੂੰ ਮਾਰਿਆ
ਜੋ ਜਿੰਦਗੀ ਦਿੰਦਾ ਹੈ ਪਰ ਪਰਮੇਸ਼ੁਰ ਨੇ ਉਸ ਨੂੰ ਮੁਰਦੇ ਤੋਂ
ਜੀਵਨ ਵੱਲ ਉਠਾਇਆ। ਅਸੀਂ ਇਸ ਦੇ ਗਵਾਹ ਹਾਂ ਕਿਉਂ ਕਿ
ਅਸੀਂ ਇਹ ਸਭ ਕੁਝ ਆਪਣੀ ਅੱਖੀਂ ਵੇਖਿਆ। 16ਇਹ ਯਿਸੂ ਦੀ
ਸ਼ਕਤੀ ਹੀ ਸੀ ਜਿਸ ਨੇ ਇਸ ਲੰਗੜੇ ਆਦਮੀ ਨੂੰ ਚਲਣ ਦੀ
ਸ਼ਕਤੀ ਦਿੱਤੀ। ਇਹ ਇਸ ਲਈ ਵਾਪਰਿਆ ਕਿਉਂ ਕਿ ਅਸੀਂ
ਯਿਸੂ ਦੀ ਸ਼ਕਤੀ ਵਿੱਚ ਯਕੀਨ ਕੀਤਾ। ਤੁਸੀਂ ਇਸ ਆਦਮੀ ਨੂੰ
ਵੇਖ ਸਕਦੇ ਹੋ ਤੇ ਤੁਸੀਂ ਇਸ ਨੂੰ ਜਾਣਦੇ ਵੀ ਹੋ। ਇਹ ਯਿਸੂ
ਵਿੱਚ ਆਪਣੇ ਵਿਸ਼ਵਾਸ ਕਾਰਣ ਚੰਗਾ ਹੋਇਆ ਹੈ ਅਤੇ ਤੁਸੀਂ
ਸਭਨਾਂ ਨੇ ਵੇਖਿਆ ਕਿ ਇਹ ਕਿਵੇਂ ਵਾਪਰਿਆ।

17“ਮੇਰੇ ਭਰਾਵੋ! ਮੈਂ ਜਾਣਦਾ ਹਾਂ ਕਿ ਤੁਸੀਂ ਯਿਸੂ ਨਾਲ ਉਹ
ਸਭ ਕੁਝ ਇਸ ਲਈ ਕੀਤਾ ਕਿਉਂ ਕਿ ਤੁਸੀਂ ਆਪਣੀ ਕਰਨੀ ਤੋਂ
ਅਨਜਾਣ ਸੀ ਕਿ ਤੁਸੀਂ ਇਹ ਕੀ ਕਰ ਰਹੇ ਹੋ। ਤੁਹਾਡੇ ਆਗੂ ਵੀ
ਅਣਜਾਣ ਸਨ। 18ਪਰ ਉਨ੍ਹਾਂ ਗੱਲਾਂ ਦੀ ਸੂਚਨਾ ਪਰਮੇਸ਼ੁਰ ਨੇ
ਆਪਣੇ ਨਬੀਆਂ ਰਾਹੀਂ ਦਿੱਤੀ - ਜਿਵੇਂ ਕਿ ਉਸ ਦੇ ਮਸੀਹ ਨੂੰ
ਦੁੱਖ ਝੱਲਣੇ ਪੈਣਗੇ। ਇਹ ਇਵੇਂ ਹੀ ਵਾਪਰਿਆ ਜਿਵੇਂ ਮੈਂ ਤੁਹਾਨੂੰ
ਕਿਹਾ ਹੈ। 19ਇਸੇ ਲਈ ਤੁਹਾਨੂੰ ਆਪਣੇ ਦਿਲ ਅਤੇ ਜੀਵਨ
ਬਦਲਣੇ ਚਾਹੀਦੇ ਹਨ ਅਤੇ ਪਰਮੇਸ਼ੁਰ ਵੱਲ ਮੁੜੋ ਤਾਂ ਜੋ ਉਹ
ਤੁਹਾਡੇ ਪਾਪ ਬਖਸ਼ ਸਕੇ। 20ਤਦ ਫਿਰ ਪ੍ਰਭੂ ਤੁਹਾਨੂੰ ਆਤਮਕ
ਸੁਖ ਦਾ ਸਮਾਂ ਦੇਵੇਗਾ, ਉਹ ਯਿਸੂ ਨੂੰ ਭੇਜੇਗਾ ਜਿਸ ਨੂੰ ਉਸ ਨੇ
ਮਸੀਹ ਹੋਣ ਲਈ ਚੁਣਿਆ ਹੈ। 21ਜਿੰਨਾ ਚਿਰ ਸਾਰੀਆਂ ਚੀਜ਼ਾਂ
ਮੁੜ ਸੁਧਾਰੀਆਂ ਨਹੀਂ ਜਾਂਦੀਆਂ, ਯਿਸੂ ਨੇ ਸੁਰਗ ਵਿੱਚ ਹੀ ਰਹਿਣਾ

---

**ਅਬਰਾਹਾਮ, ਇਸਹਾਕ, ਯਾਕੂਬ** ਪੁਰਾਤਨ ਨੇਮ ਦੇ ਸਮੇਂ ਦੇ ਤਿੰਨ ਸਭ ਤੋਂ ਮਹੱਤਵਪੂਰ ਯਹੂਦੀ ਆਗੂ।

ਹੈ। ਇਸ ਬਾਰੇ ਪਰਮੇਸ਼ੁਰ ਨੇ ਆਪਣੇ ਪਵਿੱਤਰ ਨਬੀਆਂ ਦੀ
ਜ਼ਬਾਨੀ ਸ਼ੁਰੂ ਤੋਂ ਹੀ ਆਖਿਆ ਸੀ। 22ਮੂਸਾ ਨੇ ਆਖਿਆ, 'ਪ੍ਰਭੂ,
ਤੁਹਾਡਾ ਪਰਮੇਸ਼ੁਰ, ਤੁਹਾਡੇ ਆਪਣੇ ਭਰਾਵਾਂ ਵਿੱਚੋਂ ਇੱਕ ਨਬੀ
ਦੇਵੇਗਾ, ਜਿਹੜਾ ਮੇਰੇ ਵਰਗਾ ਹੈ। ਜੋ ਕੁਝ ਨਬੀ ਤੁਹਾਨੂੰ ਆਖੇ
ਉਸ ਨੂੰ ਸੁਣੋ। 23ਜੋ ਕੋਈ ਵੀ ਉਸ ਨਬੀ ਨੂੰ ਨਹੀਂ ਮੰਨੇ ਉਹ ਮਰ
ਜਾਵੇਗਾ ਅਤੇ ਪਰਮੇਸ਼ੁਰ ਦੇ ਲੋਕਾਂ ਵਿੱਚੋਂ ਕੱਢ ਦਿੱਤਾ ਜਾਵੇਗਾ।'*
24ਸਮੂਏਲ ਅਤੇ ਉਸ ਤੋਂ ਬਾਅਦ ਸਾਰੇ ਨਬੀ, ਜੋ ਪਰਮੇਸ਼ੁਰ ਲਈ
ਬੋਲੇ, ਉਨ੍ਹਾਂ ਨੇ ਵਰਤਮਾਨ ਕਾਲ ਦੀਆਂ ਗੱਲਾਂ ਨਿਸ਼ਚਿਤ ਕੀਤੀਆਂ।
25ਤੁਸੀ ਨਬੀਆਂ ਦੇ ਅਤੇ ਉਸ ਨੇਮ ਦੇ ਪੁੱਤਰ ਹੋ ਜਿਸ ਨੂੰ ਪਰਮੇਸ਼ੁਰ
ਨੇ ਤੁਹਾਡੇ ਪਿਓ ਦਾਦਿਆਂ ਨਾਲ ਬਣਾਇਆ ਸੀ। ਜਦ ਉਹ
ਅਬਰਾਹਾਮ ਨੂੰ ਆਖਿਆ ਕਿ, 'ਧਰਤੀ ਦੇ ਸਾਰੇ ਪਰਿਵਾਰ ਤੇਰੀਆਂ
ਉਲਾਦਾਂ ਰਾਹੀਂ ਧੰਨ ਹੋਣਗੇ।'* 26ਪਰਮੇਸ਼ੁਰ ਨੇ ਆਪਣੇ ਖਾਸ
ਸੇਵਕ ਯਿਸੂ ਨੂੰ ਤੁਹਾਡੇ ਕੋਲ ਪਹਿਲਾਂ ਭੇਜਿਆ। ਉਹ ਤੁਹਾਡੇ
ਵਿੱਚੋਂ ਹਰ ਇੱਕ ਨੂੰ ਤੁਹਾਡੇ ਬਦੀ ਦੇ ਰਸਤਿਆਂ ਤੋਂ ਹਟਾ ਕੇ
ਅਸੀਸਾਂ ਦੇਣ ਲਈ ਆਇਆ।"

### ਪਤਰਸ ਅਤੇ ਯੂਹੰਨਾ ਯਹੂਦੀ ਸਭਾ ਅੱਗੇ ਪੇਸ਼ ਹੋਏ

4 ਜਦੋਂ ਪਤਰਸ ਅਤੇ ਯੂਹੰਨਾ ਲੋਕਾਂ ਨਾਲ ਗੱਲਾਂ ਕਰ ਰਹੇ
ਸਨ, ਤਾਂ ਕੁਝ ਲੋਕ ਉਨ੍ਹਾਂ ਕੋਲ ਆਏ। ਉਥੇ ਕੁਝ ਯਹੂਦੀ
ਜਾਜਕ, ਕੁਝ ਸਿਪਾਹੀਆਂ ਦੇ ਕਪਤਾਨ ਜੋ ਮੰਦਰ ਦੀ ਦੇਖਭਾਲ
ਕਰਦੇ ਸਨ ਅਤੇ ਕੁਝ ਸਦੂਕੀ* ਸਨ। 2ਉਹ ਪਰੇਸ਼ਾਨ ਸਨ,
ਕਿਉਂ ਕਿ ਪਤਰਸ ਤੇ ਯੂਹੰਨਾ ਉਪਦੇਸ਼ ਦੇ ਰਹੇ ਸਨ ਕਿ ਯਿਸੂ
ਲੋਕਾਂ ਨੂੰ ਮੁਰਦਿਆਂ ਤੋਂ ਪੁਨਰ ਉੱਥਾਨ ਦੇਵੇਗਾ। 3ਯਹੂਦੀ ਆਗੂਆਂ
ਨੇ ਪਤਰਸ ਅਤੇ ਯੂਹੰਨਾ ਨੂੰ ਫੜ ਕੇ ਕੈਦ ਕਰ ਦਿੱਤਾ। ਕਿਉਂਕਿ
ਅੱਗੇ ਹੀ ਰਾਤ ਦਾ ਵਕਤ ਹੋ ਚੁਕਾ ਸੀ ਇਸ ਲਈ ਅਗਲੇ ਦਿਨ
ਤੱਕ ਉਨ੍ਹਾਂ ਨੇ ਪਤਰਸ ਅਤੇ ਯੂਹੰਨਾ ਨੂੰ ਜੇਲ ਵਿੱਚ ਹੀ ਕੈਦ
ਰਹਿਣ ਦਿੱਤਾ। 4ਪਰ ਉਨ੍ਹਾਂ ਵਿੱਚੋਂ, ਜਿਨ੍ਹਾਂ ਨੇ ਵਚਨ ਸੁਣਿਆ
ਸੀ, ਬਹੁਤਿਆਂ ਨੇ ਉਨ੍ਹਾਂ ਤੇ ਵਿਸ਼ਵਾਸ ਕੀਤਾ। ਹੁਣ ਨਿਹਚਾਵਾਨਾਂ
ਦੇ ਸਮੂਹ ਵਿੱਚ ਪੰਜ ਹਜ਼ਾਰ ਆਦਮੀ ਸਨ।

5ਅਗਲੇ ਦਿਨ ਯਹੂਦੀ ਆਗੂ, ਬਜ਼ੁਰਗ ਯਹੂਦੀ ਆਗੂ ਅਤੇ
ਨੇਮ ਦੇ ਉਪਦੇਸ਼ਕ ਯਰੂਸ਼ਲਮ ਵਿੱਚ ਇਕੱਠੇ ਹੋਏ। 6ਅੰਨਾਸ
ਸਰਦਾਰ ਜਾਜਕ, ਕਯਾਫ਼ਾ ਅਤੇ ਯੂਹੰਨਾ, ਸਿੰਕਦਰ ਅਤੇ ਜਿੰਨੇ ਵੀ
ਹੋਰ ਸਰਦਾਰ ਜਾਜਕਾਂ ਦੇ ਪਰਿਵਾਰ ਵਿੱਚੋਂ ਸਨ, ਉਹ ਸਭ ਉਥੇ
ਇਕੱਤਰ ਸੀ। 7ਤਾਂ ਉਨ੍ਹਾਂ ਨੇ ਪਤਰਸ ਅਤੇ ਯੂਹੰਨਾ ਨੂੰ ਸਾਰਿਆਂ
ਲੋਕਾਂ ਸਾਮ੍ਹਣੇ ਪੇਸ਼ ਕੀਤਾ ਅਤੇ ਪੁੱਛਿਆ, "ਕਿਸ ਸ਼ਕਤੀ ਜਾਂ ਕਿਸ
ਦੇ ਨਾਂ ਤੇ ਤੁਸੀਂ ਇਹ ਕੀਤਾ?"

8ਤਦ ਪਤਰਸ, ਇਕਦੱਮ ਪਵਿੱਤਰ ਆਤਮਾ ਨਾਲ ਭਰਿਆ,
ਉਨ੍ਹਾਂ ਨੂੰ ਕਹਿਣ ਲੱਗਾ, "ਹੇ ਕੌਮ ਦੇ ਆਗੂਓ ਅਤੇ ਲੋਕਾਂ ਦੇ
ਬਜ਼ੁਰਗ ਆਗੂਓ! 9ਕੀ ਤੁਸੀਂ ਸਾਨੂੰ ਇਸ ਲੰਗੜੇ ਆਦਮੀ ਤੇ
ਕੀਤੇ ਇਸ ਭਲੇ ਕੰਮ ਲਈ, ਸਵਾਲ ਕਰ ਰਹੇ ਹੋ ਕਿ ਉਸਨੂੰ ਕਿਸ
ਨੇ ਚੰਗਾ ਕੀਤਾ? 10ਕਿਉਂਕਿ ਅਸੀਂ ਚਾਹੁੰਦੇ ਹਾਂ ਕਿ ਤੁਹਾਨੂੰ ਸਭ
ਨੂੰ ਅਤੇ ਸਾਰੇ ਯਹੂਦੀਆਂ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ
ਇਹ ਲੰਗੜਾ ਆਦਮੀ ਨਾਸਰਤ ਦੇ ਯਿਸੂ ਮਸੀਹ ਦੀ ਸ਼ਕਤੀ
ਨਾਲ ਠੀਕ ਹੋਇਆ ਹੈ। ਉਹੀ ਯਿਸੂ ਜਿਸ ਨੂੰ ਤੁਸੀਂ ਸੂਲੀ ਚਾੜ੍ਹਿਆ
ਸੀ। ਪ੍ਰਭੂ ਨੇ ਉਸੇ ਨੂੰ ਮੁਰਦਿਆਂ ਚੋ ਜੀਵਾਲਿਆ ਹੈ। ਇਹ ਆਦਮੀ
ਲੰਗੜਾ ਸੀ ਪਰ ਹੁਣ ਚਲ ਸਕਦਾ ਹੈ। ਹੁਣ ਉਹ ਯਿਸੂ ਦੀ
ਸ਼ਕਤੀ ਨਾਲ ਤੁਹਾਡੇ ਸਾਹਮਣੇ ਖੜਾ ਹੋਣ ਦੇ ਯੋਗ ਹੈ। 11ਯਿਸੂ,
ਉਹੀ

'ਪੱਥਰ ਹੈ ਜਿਹੜਾ ਤੁਹਾਡੇ, ਉਸਾਰੀਆਂ ਦੁਆਰਾ ਰੱਦ ਕੀਤਾ
ਗਿਆ ਸੀ ਪਰ ਉਹੀ ਪੱਥਰ ਹੁਣ ਖੂੰਜੇ ਦਾ ਪੱਥਰ ਹੋ ਗਿਆ ਹੈ।'

ਜ਼ਬੂਰ *118:22*

12ਯਿਸੂ ਹੀ ਅਜਿਹਾ ਹੈ ਜੋ ਲੋਕਾਂ ਦੀ ਰੱਖਿਆ ਕਰ ਸਕਦਾ ਹੈ।
ਉਸ ਦਾਂ ਨਾਂ ਹੀ ਪੂਰੇ ਸੰਸਾਰ ਵਿੱਚ ਇਕੱਲੀ ਸ਼ਕਤੀ ਹੈ ਜੋ ਲੋਕਾਂ
ਨੂੰ ਬਚਾ ਸਕਦੀ ਹੈ। ਸਾਨੂੰ ਉਸ ਦੇ ਨਾਂ ਰਾਹੀਂ ਬਚਾਇਆ ਜਾਣਾ
ਚਾਹੀਦਾ ਹੈ।"

13ਯਹੂਦੀ ਆਗੂ ਸਮਝ ਗਏ ਕਿ ਪਤਰਸ ਅਤੇ ਯੂਹੰਨਾ ਕੋਲ
ਕੋਈ ਵਿਸ਼ੇਸ਼ ਸਿੱਖਿਆ ਜਾਂ ਸਿਖਲਾਈ ਨਹੀਂ ਸੀ। ਪਰ ਉਹ ਇਹ
ਵੀ ਜਾਣ ਗਏ ਕਿ ਉਹ ਖੁਲ੍ਹੇ ਆਮ ਬੋਲੇ ਸਨ। ਇਸ ਲਈ ਆਗੂ
ਹੈਰਾਨ ਸਨ। ਉਹ ਜਾਣਦੇ ਸਨ ਕਿ ਪਤਰਸ ਅਤੇ ਯੂਹੰਨਾ ਯਿਸੂ
ਦੇ ਨਾਲ ਸਨ। 14ਉਹ ਉਸ ਮਨੁੱਖ ਦੀ ਹਾਜ਼ਰੀ ਵਿੱਚ, ਜੋ ਚੰਗਾ
ਹੋਇਆ ਸੀ, ਉਨ੍ਹਾਂ ਦੋ ਰਸੂਲਾਂ ਦੇ ਖ਼ਿਲਾਫ਼ ਕੁਝ ਨਾ ਆਖ ਸਕੇ।
ਉਹ ਉੱਥੇ ਰਸੂਲਾਂ ਦੇ ਨਾਲ ਖੜਾ ਸੀ। 15ਤਾਂ ਯਹੂਦੀ ਆਗੂਆਂ ਨੇ
ਉਨ੍ਹਾਂ ਨੂੰ ਸਭਾ ਚੋਂ ਬਾਹਰ ਜਾਣ ਨੂੰ ਕਿਹਾ। ਉਨ੍ਹਾਂ ਦੇ ਜਾਣ ਤੋਂ
ਬਾਅਦ, ਇਹ ਆਗੂ ਵਿਚਾਰ ਕਰਨ ਲੱਗੇ। 16ਉਹ ਕਹਿਣ ਲੱਗੇ,
"ਸਾਨੂੰ ਇਨ੍ਹਾਂ ਨਾਲ ਕੀ ਕਰਨਾ ਚਾਹੀਦਾ ਹੈ? ਯਰੂਸ਼ਲਮ ਵਿੱਚ
ਸਾਰੇ ਲੋਕ ਜਾਣਦੇ ਹਨ ਕਿ ਇਨ੍ਹਾਂ ਨੇ ਇੰਨਾ ਵੱਡਾ ਕਰਿਸ਼ਮਾ
ਕੀਤਾ ਹੈ। ਇਹ ਗੱਲ ਤਾਂ ਬਿਲਕੁਲ ਸਾਫ਼ ਹੈ ਜਿਸ ਨੂੰ ਅਸੀਂ
ਝੂਠਲਾ ਨਹੀਂ ਸਕਦੇ। 17ਪਰ ਸਾਨੂੰ ਇਨ੍ਹਾਂ ਨੂੰ ਲੋਕਾਂ ਵਿੱਚ ਹੋਰ
ਵਧੇਰੇ ਫ਼ੈਲਣ ਤੋਂ ਰੋਕਣਾ ਚਾਹੀਦਾ ਹੈ, ਇਸ ਲਈ ਆਓ ਅਸੀਂ
ਉਨ੍ਹਾਂ ਨੂੰ ਧਮਕਾਈਏ। ਫ਼ੇਰ ਉਹ ਯਿਸੂ ਬਾਰੇ ਹੋਰ ਕਿਸੇ ਨੂੰ ਨਹੀਂ
ਬੋਲਣਗੇ।

18ਤਾਂ ਯਹੂਦੀ ਆਗੂਆਂ ਨੇ ਮੁੜ ਉਨ੍ਹਾਂ ਰਸੂਲਾਂ ਨੂੰ ਅੰਦਰ
ਬੁਲਵਾਇਆ। ਉਨ੍ਹਾਂ ਨੇ ਉਨ੍ਹਾਂ ਨੂੰ ਫ਼ੇਰ ਕਦੀ ਵੀ ਯਿਸੂ ਦੇ ਨਾਂ ਤੇ
ਕੁਝ ਵੀ ਨਾ ਬੋਲਣ ਅਤੇ ਉਪਦੇਸ਼ ਨਾ ਦੇਣ ਲਈ ਕਿਹਾ। 19ਪਰ
ਪਤਰਸ ਤੇ ਯੂਹੰਨਾ ਨੇ ਉਨ੍ਹਾਂ ਆਗੂਆਂ ਨੂੰ ਜਵਾਬ ਦਿੱਤਾ, "ਤੁਹਾਡੇ
ਅਨੁਸਾਰ ਕੀ ਠੀਕ ਹੈ? ਪਰਮੇਸ਼ੁਰ ਕੀ ਚਾਹੇਗਾ? ਕੀ ਅਸੀਂ
ਪਰਮੇਸ਼ੁਰ ਨੂੰ ਮੰਨੀਏ ਜਾ ਤੁਹਾਨੂੰ? 20ਅਸੀਂ ਚੁੱਪ ਨਹੀਂ ਰਹਿ
ਸਕਦੇ। ਅਸੀਂ ਜੋ ਕੁਝ ਵੇਖਿਆ ਤੇ ਸੁਣਿਆ ਹੈ ਉਹ ਸਾਨੂੰ ਲੋਕਾਂ
ਨੂੰ ਦੱਸਣਾ ਚਾਹੀਦਾ ਹੈ।" 21-22ਯਹੂਦੀ ਆਗੂਆਂ ਨੂੰ ਰਸੂਲਾਂ ਨੂੰ
ਸਜ਼ਾ ਦੇਣ ਦਾ ਕੋਈ ਰਾਹ ਨਾ ਲੱਭਿਆ, ਕਿਉਂ ਕਿ ਜੋ ਕੁਝ
ਵਾਪਰਿਆ ਸੀ ਉਸ ਲਈ ਸਭ ਲੋਕ ਪਰਮੇਸ਼ੁਰ ਦੀ ਉਸਤਤਿ ਕਰ
ਰਹੇ ਸਨ। ਇਹ ਕਰਿਸ਼ਮਾ ਪਰਮੇਸ਼ੁਰ ਵੱਲੋਂ ਇੱਕ ਸਬੂਤ ਵਜੋਂ
ਦੱਤਾ ਗਿਆ ਸੀ। ਜਿਹੜਾ ਲੰਗੜਾ ਮਨੁੱਖ ਚੰਗਾ ਕੀਤਾ ਗਿਆ

---

**'ਪਰਮੇਸ਼ੁਰ... ਦਿੱਤਾ ਜਾਵੇਗਾ'** ਬਿਵਸਥਾ 18:15,19

**'ਧਰਤੀ ਦੇ ... ਧੰਨ ਹੋਣਗੇ'** ਉਤਪਤ 22:18; 26:24

**ਸਦੂਕੀ** ਯਹੂਦੀ ਧਰਮ ਦਾ ਇੱਕ ਪ੍ਰਮੁੱਖ ਫ਼ਿਰਕਾ ਉਹ ਪੁਰਾਤਨ ਨੇਮ ਦੀਆਂ ਸਿਰਫ਼ ਪਹਿਲੀਆਂ ਪੰਜ ਪੋਥੀਆਂ ਨੂੰ ਮੰਨਦੇ ਸਨ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਲੋਕ ਮੌਤ ਤੋਂ ਬਾਅਦ ਨਹੀਂ ਜਿਉਂਦੇ।

ਸੀ ਉਸ ਦੀ ਉਮਰ ਚਾਲੀ ਸਾਲਾਂ ਤੋਂ ਵੱਧ ਸੀ। ਇਸ ਲਈ
ਯਹੂਦੀ ਆਗੂਆਂ ਨੇ ਰਸੂਲਾਂ ਨੂੰ ਧਮਕਾਇਆ ਅਤੇ ਉਨ੍ਹਾਂ ਨੂੰ ਜਾਣ
ਦਿੱਤਾ।

## ਪਤਰਸ ਅਤੇ ਯੂਹੰਨਾ ਨਿਹਚਾਵਾਨਾਂ ਕੋਲ ਪਰਤੇ

23ਪਤਰਸ ਅਤੇ ਯੂਹੰਨਾ ਯਹੂਦੀ ਆਗੂਆਂ ਦੀ ਸਭਾ ਛੱਡ ਕੇ
ਮੁੜ ਆਪਣੇ ਟੋਲੇ ਵਿੱਚ ਵਾਪਸ ਆਏ। ਉਨ੍ਹਾਂ ਨੇ ਉਹ ਸਭ ਕੁਝ
ਉਨ੍ਹਾਂ ਨੂੰ ਕਿਹਾ, ਜੋ ਪ੍ਰਧਾਨ ਜਾਜਕਾਂ ਅਤੇ ਬਜ਼ੁਰਗਾਂ ਯਹੂਦੀ ਆਗੂਆਂ
ਨੇ ਉਨ੍ਹਾਂ ਨੂੰ ਆਖਿਆ ਸੀ, 24ਜਦੋਂ ਨਿਹਚਾਵਾਨਾਂ ਨੇ ਇਹ ਸਭ
ਸੁਣਿਆ ਤਾਂ ਉਨ੍ਹਾਂ ਨੇ ਪਰਮੇਸ਼ੁਰ ਅੱਗੇ ਪ੍ਰਾਰਥਨਾ ਕੀਤੀ, "ਹੇ
ਸੁਵਾਮੀ, ਤੂੰ ਹੀ ਹੈਂ ਜਿਸ ਨੇ ਅਕਾਸ਼, ਧਰਤੀ, ਸਮੁੰਦਰ ਅਤੇ ਉਨ੍ਹਾਂ
ਵਿਚਲਾ ਸਭ ਕੁਝ ਬਣਾਇਆ ਹੈ। 25ਸਾਡੇ ਪੂਰਵਜ, ਦਾਊਦ,
ਤੇਰੇ ਸੇਵਕ ਸਨ। ਪਵਿੱਤਰ ਆਤਮਾ ਦੀ ਸ਼ਕਤੀ ਨਾਲ ਉਨ੍ਹਾਂ ਨੇ
ਇਹ ਸ਼ਬਦ ਲਿਖੇ:

'ਕੌਮਾਂ ਕਿਸ ਲਈ ਰੌਲਾ ਪਾ ਰਹੀਆਂ ਹਨ? ਦੁਨੀਆਂ ਦੇ ਲੋਕ
ਪਰਮੇਸ਼ੁਰ ਦੇ ਵਿਰੁੱਧ ਵਿਉਂਤਾਂ ਕਿਉਂ ਕਰ ਰਹੇ ਹਨ? ਇਹ ਸਭ
ਫਿਜ਼ੂਲ ਹੈ!

26ਧਰਤੀ ਦੇ ਰਾਜਿਆਂ ਨੇ ਲੜਨ ਲਈ ਤਿਆਰੀ ਕੀਤੀ ਅਤੇ
ਸਾਰੇ ਹਾਕਮ ਪ੍ਰਭੂ ਅਤੇ ਉਸ ਦੇ ਮਸੀਹ ਦੇ ਵਿਰੁੱਧ ਇਕੱਠੇ ਹੋਕੇ
ਆਏ।' ਜ਼ਬੂਰ *2:1–2*

27ਯਿਸੂ ਤੇਰਾ ਪਵਿੱਤਰ ਸੇਵਕ ਹੈ ਤੇ ਤੂੰ ਉਸ ਨੂੰ ਮਸੀਹ
ਬਣਾਇਆ। ਪਰ ਇਹ ਸਭ ਉਦੋਂ ਵਾਪਰਿਆ ਜਦੋਂ ਹੇਰੋਦੇਸ
ਅਤੇ ਪੁੰਤਿਯੁਸ ਪਿਲਾਤੁਸ, ਪਰਾਈਆਂ ਕੌਮਾਂ ਅਤੇ ਇਸਰਾਏਲ ਦੇ
ਸਾਰੇ ਲੋਕ ਯਿਸੂ ਦੇ ਵਿਰੁੱਧ ਯਰੂਸ਼ਲਮ ਵਿੱਚ ਇਕੱਠੇ ਹੋਏ ਸਨ।
28ਇਨ੍ਹਾਂ ਲੋਕਾਂ ਨੇ, ਜੋ ਯਿਸੂ ਦੇ ਵਿਰੁਧ ਇਕਤਰ ਹੋਕੇ ਆਏ,
ਸਾਰੀਆਂ ਗੱਲਾਂ ਨੂੰ ਵਾਪਰਨ ਦਿੱਤਾ ਜਿਨ੍ਹਾਂ ਨੂੰ ਤੇਰੀ ਸ਼ਕਤੀ ਅਤੇ
ਸਿਆਣਪ ਨੇ ਪਹਿਲਾਂ ਹੀ ਵਿਉਂਤਿਆ ਹੋਇਆ ਸੀ। 29ਅਤੇ
ਹੁਣ, ਪ੍ਰਭੂ ਸੁਣ। ਉਹ ਕੀ ਆਖ ਰਹੇ ਹਨ। ਉਹ ਸਾਨੂੰ ਡਰਾਉਣ
ਦੀ ਕੋਸ਼ਿਸ਼ ਕਰ ਰਹੇ ਹਨ। ਹੇ ਪ੍ਰਭੂ! ਅਸੀਂ ਤੇਰੇ ਸੇਵਕ ਹਾਂ। ਤੇਰਾ
ਸੰਦੇਸ਼ ਨਿਡਰ ਹੋਕੇ ਬੋਲਣ ਵਿੱਚ ਸਾਡੀ ਮਦਦ ਕਰ। 30ਸਾਨੂੰ
ਆਪਣੀ ਸ਼ਕਤੀ ਦਿਖਾ ਕੇ, ਨਿਡਰ ਬਣਾ; ਰੋਗੀਆਂ ਨੂੰ ਚੰਗਾ
ਕਰ, ਨਿਸ਼ਾਨੀਆਂ ਵਿਖਾ; ਅਤੇ ਆਪਣੇ ਪਵਿੱਤਰ ਸੇਵਕ ਯਿਸੂ
ਦੀ ਸ਼ਕਤੀ ਨਾਲ ਸ਼ਕਤੀਸ਼ਾਲੀ ਕਰਿਸ਼ਮੇ ਵਿਖਾ।"

31ਜਦੋਂ ਨਿਹਚਾਵਾਨ ਪ੍ਰਾਰਥਨਾ ਕਰ ਹਟੇ ਤਾਂ ਉਹ ਜਗ੍ਹਾ
ਜਿਥੇ ਉਨ੍ਹਾਂ ਨੇ ਪ੍ਰਾਰਥਨਾ ਕੀਤੀ ਸੀ, ਕੰਬ ਗਈ ਤੇ ਉਹ ਸਾਰੇ
ਇਕ ਦਮ ਪਵਿੱਤਰ ਆਤਮਾ ਨਾਲ ਭਰਪੂਰ ਹੋ ਗਏ। ਉਦੋਂ ਤੋਂ,
ਉਹ ਨਿਡਰਤਾ ਨਾਲ ਪਰਮੇਸ਼ੁਰ ਦਾ ਸੰਦੇਸ਼ ਫ਼ੈਲਾਉਂਦੇ ਰਹੇ।

## ਨਿਹਚਾਵਾਨਾਂ ਦਾ ਸਭ ਨਾਲ ਸਾਂਝਾ ਕਰਨਾ

32ਨਿਹਚਾਵਾਨਾਂ ਦੀ ਮੰਡਲੀ, ਇਕ ਦਿਲ ਅਤੇ ਸਾਂਝਾ ਆਤਮਾ
ਸਨ। ਕਿਸੇ ਨੇ ਵੀ ਜਿਹੜੀਆਂ ਚੀਜ਼ਾਂ ਉਨ੍ਹਾਂ ਕੋਲ ਸਨ, ਉਨ੍ਹਾਂ
ਵਿੱਚੋਂ ਕਿਸੇ ਵੀ ਚੀਜ਼ ਨੂੰ ਆਪਣੀ ਨਹੀ ਆਖਿਆ ਸੀ ਸਗੋ ਉਹ
ਸਭ ਕੁਝ ਵੰਡ ਕੇ ਵਰਤਦੇ ਸਨ। 33ਅਤੇ ਰਸੂਲ ਵੱਡੀ ਸ਼ਕਤੀ
ਨਾਲ ਪ੍ਰਭੂ ਯਿਸੂ ਦੇ ਮੌਤ ਤੋਂ ਪੁਨਰ ਜੀਵਤ ਹੋਣ ਬਾਰੇ ਦੱਸਦੇ
ਸਨ ਅਤੇ ਉਨ੍ਹਾਂ ਸਾਰੇ ਨਿਹਚਾਵਾਨਾਂ ਉਪਰ ਪ੍ਰਭੂ ਦੀ ਵੱਡੀ ਅਸੀਸ
ਸੀ। 34ਜੋ ਕੁਝ ਉਨ੍ਹਾਂ ਨੂੰ ਚਾਹੀਦਾ ਸੀ ਉਨ੍ਹਾਂ ਨੂੰ ਮਿਲ ਗਿਆ।
ਉਨ੍ਹਾਂ ਨੇ, ਜਿਹੜੇ ਜ਼ਮੀਨਾਂ ਅਤੇ ਘਰਾਂ ਦੇ ਮਾਲਕ ਸਨ, ਆਪਣੀਆਂ
ਜਇਦਾਦਾਂ ਵੇਚ ਦਿੱਤੀਆਂ। 35ਅਤੇ ਧਨ ਰਸੂਲਾਂ ਨੂੰ ਦੇ ਦਿੱਤਾ
ਅਤੇ ਫਿਰ ਇਹ ਧਨ ਲੋਕਾਂ ਨੂੰ ਉਨ੍ਹਾਂ ਦੀ ਜ਼ਰੂਰਤ ਅਨੁਸਾਰ
ਦਿੱਤਾ ਗਿਆ ਸੀ।

36ਇੱਕ ਨਿਹਚਾਵਾਨ ਜਿਸ ਦਾ ਨਾਂ ਯੂਸੁਫ਼ ਸੀ, ਰਸੂਲਾਂ ਨੇ
ਉਸ ਨੂੰ ਬਰਨਬਾਸ ਨਾਉਂ ਦਿੱਤਾ। ਭਾਵ, "ਜਿਹੜਾ ਦੂਜਿਆਂ ਦੀ
ਮਦਦ ਕਰੇ।" ਉਹ ਸੈਪਰਸ ਦਾ ਜੰਮਿਆਂ ਸੀ, ਉਹ ਲੇਵੀ* ਸੀ।
37ਯੂਸੁਫ਼ ਕੋਲ ਕੁਝ ਜ਼ਮੀਨ ਸੀ, ਜਿਸ ਨੂੰ ਉਸ ਨੇ ਵੇਚਿਆ ਅਤੇ
ਪੈਸੇ ਵਟ ਕੇ ਰਸੂਲਾਂ ਨੂੰ ਦੇ ਦਿਤੇ।

## ਹਨਾਨਿਯਾ ਅਤੇ ਸਫ਼ੀਰਾ

5 ਉਥੇ ਹਨਾਨਿਯਾ ਨਾਂ ਦਾ ਇਕ ਮਨੁੱਖ ਸੀ, ਜਿਸਦੀ ਬੀਵੀ
ਦਾ ਨਾਂ ਸਫ਼ੀਰਾ ਸੀ। ਹਨਾਨਿਯਾ ਕੋਲ ਜਿਸ ਜ਼ਮੀਨ ਦਾ
ਕਬਜ਼ਾ ਸੀ ਉਸ ਦਾ ਇੱਕ ਹਿੱਸਾ ਉਸ ਨੇ ਵੇਚ ਦਿੱਤਾ। 2ਪਰ ਉਸ
ਨੇ ਉਸ ਧਨ ਦਾ ਕੁਝ ਹੀ ਹਿੱਸਾ ਰਸੂਲਾਂ ਨੂੰ ਦਿੱਤਾ ਤੇ ਕੁਝ ਧਨ
ਬਿਨਾ ਉਨ੍ਹਾਂ ਨੂੰ ਦੱਸਿਆ, ਆਪਣੇ ਵਾਸਤੇ ਰੱਖ ਲਿਆ। ਉਸ ਦੀ
ਪਤਨੀ ਇਹ ਸਭ ਜਾਣਦੀ ਸੀ ਤੇ ਉਹ ਉਸ ਦੇ ਨਾਲ ਰਲ
ਗਈ। 3ਪਤਰਸ ਨੇ ਆਖਿਆ, "ਹਨਾਨਿਯਾ, ਸ਼ੈਤਾਨ ਨੂੰ ਆਪਣੇ
ਦਿਲ ਉਪਰ ਰਾਜ ਕਰਨ ਦੇਣ ਦੀ ਕੀ ਵਜਹ ਸੀ? ਤੂੰ ਝੂਠ ਬੋਲ
ਕੇ ਪਵਿੱਤਰ ਆਤਮਾ ਨੂੰ ਧੋਖਾ ਦੇਣ ਦੀ ਕੋਸ਼ਿਸ਼ ਕੀਤੀ ਹੈ। ਤੂੰ
ਜ਼ਮੀਨ ਵੇਚ ਕੇ ਕਿਉਂ ਉਸ ਧਨ ਦਾ ਕੁਝ ਹਿੱਸਾ ਚੋਰੀ ਚੋਰੀ
ਆਪਣੇ ਵਾਸਤੇ ਸੰਭਾਲ ਲਿਆ ਹੈ? 4ਉਹ ਖੇਤ ਵੇਚਣ ਤੋਂ ਪਹਿਲਾਂ,
ਇਹ ਤੇਰੇ ਨਾਲ ਸੰਬੰਧਿਤ ਸੀ। ਅਤੇ ਉਸ ਨੂੰ ਵੇਚਣ ਤੋਂ ਬਾਅਦ
ਵੀ, ਤੂੰ ਆਪਣੀ ਇੱਛਾ ਅਨੁਸਾਰ ਇਸ ਧਨ ਨੂੰ ਵਰਤ ਸਕਦਾ
ਸੀ। ਫ਼ੇਰ ਤੂੰ ਅਜਿਹਾ ਕਰਨ ਦੀ ਕਿਉਂ ਸੋਚੀ? ਤੂੰ ਲੋਕਾਂ ਨੂੰ ਨਹੀਂ
ਸਗੋਂ ਪਰਮੇਸ਼ੁਰ ਨੂੰ ਝੂਠ ਬੋਲਿਆ ਹੈ।" 5-6ਜਦੋਂ ਹਨਾਨਿਯਾ ਨੇ
ਇਹ ਸੁਣਿਆ, ਤਾਂ ਉਹ ਭੁੰਜੇ ਡਿੱਗਿਆਂ ਅਤੇ ਮਰ ਗਿਆ। ਕੁਝ
ਨੌਜਵਾਨ ਅੱਗੇ ਆਏ, ਉਸ ਦੀ ਲੋਥ ਨੂੰ ਲਪੇਟ ਕੇ ਲੈ ਗਏ ਅਤੇ
ਜਾ ਕੇ ਉਸ ਨੂੰ ਦਫਨਾ ਦਿੱਤਾ। ਜਿਨ੍ਹਾਂ ਨੇ ਵੀ ਉਸ ਬਾਰੇ ਇਹ
ਗੱਲ ਸੁਣੀ ਡਰ ਗਏ।

7ਤਕਰੀਬਨ ਤਿੰਨ ਘੰਟੇ ਬਾਅਦ ਉਸ ਦੀ ਪਤਨੀ ਸਫ਼ੀਰਾ
ਅੰਦਰ ਆਈ। ਉਸ ਨੂੰ ਨਹੀਂ ਪਤਾ ਸੀ ਕਿ ਉਸ ਦੇ ਪਤੀ ਨਾਲ
ਕੀ ਵਾਪਰੀ ਹੈ। 8ਪਤਰਸ ਨੇ ਉਸ ਨੂੰ ਪੁੱਛਿਆ, "ਮੈਨੂੰ ਦੱਸ ਕਿ
ਉਸ ਜਾਇਦਾਦ ਨੂੰ ਵੇਚਕੇ ਕਿੰਨਾ ਧੰਨ ਤੈਨੂੰ ਮਿਲਿਆ ਹੈ?" ਕੀ
ਤੈਨੂੰ ਇੰਨਾ ਧਨ ਮਿਲਿਆ ਹੈ?" ਸ਼ਫੀਰਾ ਨੇ ਜਵਾਬ ਦਿੱਤਾ, "ਹਾਂ,
ਖੇਤ ਵੇਚ ਕੇ ਸਾਨੂੰ ਇੰਨਾ ਹੀ ਮਿਲਿਆ ਸੀ।"

9ਪਤਰਸ ਨੇ ਉਸ ਨੂੰ ਕਿਹਾ, "ਤੂੰ ਅਤੇ ਤੇਰਾ ਪਤੀ ਪ੍ਰਭੂ ਦੇ
ਆਤਮੇ ਨੂੰ ਪਰਖਣ ਲਈ ਕਿਉਂ ਸਹਿਮਤ ਹੋਏ? ਸੁਣ! ਕੀ ਤੂੰ

---

**ਲੇਵੀ** ਲੇਵੀ ਉਹ ਆਦਮੀ ਸਨ ਜਿਹੜੇ ਲੇਵੀ ਪਰਿਵਾਰ ਸਮੂਹ ਨਾਲ ਸੰਬੰਧ ਰੱਖਦੇ ਸਨ ਤੇ ਜਿਹੜੇ ਯਹੂਦੀ ਮੰਦਰ ਵਿੱਚ ਸਹਾਇਤਾ ਕਰਦੇ ਸਨ।

ਪੈਰਾਂ ਦੀ ਚਾਪ ਸੁਣ ਰਹੀ ਹੈ? ਜਿਹੜੇ ਆਦਮੀ ਤੇਰੇ ਪਤੀ ਨੂੰ
ਦਫਨਾ ਕੇ ਆਏ ਹਨ ਉਹ ਦਰਵਾਜ਼ੇ ਤੇ ਖੜ੍ਹੇ ਹਨ। ਉਹ ਇਸੇ
ਤਰ੍ਹਾਂ ਤੈਨੂੰ ਵੀ ਲੈ ਜਾਣਗੇ।”
10ਉਸੇ ਘੜੀ ਸਫ਼ੀਰਾ ਉਸ ਦੇ ਪੈਰਾਂ ਕੋਲ ਹੇਠਾਂ ਡਿੱਗੀ ਅਤੇ
ਮਰ ਗਈ। ਨੌਜਵਾਨ ਆਦਮੀ ਅੰਦਰ ਆਏ ਅਤੇ ਉਸ ਨੂੰ ਮਰੀ
ਹੋਈ ਪਾਇਆ। ਉਹ ਉਸ ਦੀ ਲਾਸ਼ ਨੂੰ ਉਸ ਜਗ੍ਹਾ ਤੋਂ ਦੂਰ ਲੈ
ਗਏ ਅਤੇ ਉਸ ਦੇ ਪਤੀ ਦੇ ਕੋਲ ਹੀ ਦਫਨਾ ਦਿੱਤਾ। 11ਸਾਰੇ
ਨਿਹਚਾਵਾਨ ਅਤੇ ਹੋਰ ਲੋਕੀ ਜਿਨ੍ਹਾਂ ਨੇ ਵੀ ਇਸ ਗੱਲ ਬਾਰੇ
ਸੁਣਿਆ, ਡਰ ਗਏ।

## ਪ੍ਰਭੂ ਵੱਲੋਂ ਨਿਸ਼ਾਨੀਆਂ

12ਰਸੂਲਾਂ ਨੇ ਬਹੁਤ ਸਾਰੀਆਂ ਸ਼ਕਤੀਸ਼ਾਲੀ ਕਰਾਮਾਤਾਂ ਤੇ
ਚਮਤਕਾਰ ਕੀਤੇ। ਸਭ ਲੋਕਾਂ ਨੇ ਇਹ ਵੇਖੀਆਂ। ਸਾਰੇ ਰਸੂਲ
ਇੱਕੋ ਮਨ ਨਾਲ ਸੁਲੇਮਾਨ ਦੇ ਦਲਾਨ ਵਿੱਚ ਇਕੱਠੇ ਹੋਏ ਸਨ।
13ਉਨ੍ਹਾਂ ਵਿੱਚੋਂ ਕਿਸੇ ਦਾ ਵੀ ਉਨ੍ਹਾਂ ਨਾਲ ਜੁੜਨ ਦਾ ਹੀਆਂ ਨਾ
ਪਿਆ ਪਰ ਸਾਰੇ ਲੋਕ ਰਸੂਲਾਂ ਦੀ ਉਸਤਤਿ ਕਰ ਰਹੇ ਸਨ।
14ਵੱਧ ਤੋਂ ਵੱਧ ਲੋਕ, ਆਦਮੀ ਤੇ ਔਰਤਾਂ ਦੋਵੇਂ ਹੀ ਪ੍ਰਭੂ ਵਿੱਚ
ਨਿਹਚਾ ਰੱਖਣ ਲੱਗੇ। ਅਤੇ ਉਨ੍ਹਾਂ ਨਿਹਚਾਵਾਨਾਂ ਦੀ ਸੰਗਤ
ਵਿੱਚ ਰਲਦੇ ਗਏ। 15ਇਸ ਲਈ ਲੋਕਾਂ ਨੇ ਬਿਮਾਰਾਂ ਨੂੰ ਗਲੀਆਂ
ਵਿੱਚ ਲਿਆਉਣਾ ਸ਼ੁਰੂ ਕਰ ਦਿੱਤਾ ਕਿਉਂ ਕਿ ਉਨ੍ਹਾਂ ਸੁਣਿਆਂ ਸੀ
ਕਿ ਪਤਰਸ ਉਥੇ ਆ ਰਿਹਾ ਹੈ, ਤਾਂ ਲੋਕ ਬਿਮਾਰਾਂ ਨੂੰ ਮੰਜੀਆਂ ਜਾਂ
ਗਧਿਆਂ ਤੇ ਪਾ ਕੇ ਲਿਆਉਂਦੇ, ਇਸ ਲਈ ਕਿ ਜਦ ਪਤਰਸ
ਆਵੇ ਤਾਂ ਹੋਰ ਨਹੀ ਤਾਂ ਸ਼ਾਇਦ ਉਸ ਦਾ ਪਰਛਾਵਾਂ ਹੀ ਉਨ੍ਹਾਂ
ਵਿੱਚੋਂ ਕਿਸੇ ਤੇ ਪੈ ਜਾਵੇ, ਉਨ੍ਹਾਂ ਨੂੰ ਠੀਕ ਕਰਨ ਵਾਸਤੇ ਇਹੀ
ਕਾਫੀ ਹੈ। 16ਲੋਕਾਂ ਦੀ ਭੀੜ ਯਰੂਸ਼ਲਮ ਦੇ ਆਸ-ਪਾਸ ਦੇ ਨਗਰਾਂ
ਤੋਂ ਵੀ ਆ ਰਹੀ ਸੀ। ਉਹ ਬੀਮਾਰਾਂ ਨੂੰ ਆਪਣੇ ਨਾਲ ਲੈ ਕੇ
ਆਉਂਦੇ ਅਤੇ ਉਨ੍ਹਾਂ ਨੂੰ ਵੀ ਜੋ ਸ਼ੈਤਾਨ ਵੱਲੋਂ ਭਰਿਸ਼ਟ ਆਤਮਾ ਦੇ
ਸਤਾਏ ਹੋਏ ਹੁੰਦੇ ਸਨ। ਇਹ ਸਾਰੇ ਰੋਗੀ ਉੱਥੇ ਠੀਕ ਹੋ ਗਏ।

## ਯਹੂਦੀਆਂ ਦੀਆਂ ਰਸੂਲਾਂ ਨੂੰ ਰੋਕਣ ਦੀਆਂ ਕੋਸ਼ਿਸ਼ਾਂ

17ਸਰਦਾਰ ਜਾਜਕ ਅਤੇ ਉਸ ਦੇ ਸਾਰੇ ਮਿੱਤਰ ਇਕ ਪੰਥ
ਨਾਲ ਜੋ ਸਦੂਕੀ ਅਖਵਾਉਂਦਾ ਸੀ, ਬਹੁਤ ਈਰਖਾ ਕਰਨ ਲੱਗੇ।
18ਉਨ੍ਹਾਂ ਨੇ ਰਸੂਲਾਂ ਨੂੰ ਫ਼ੜ ਕੇ ਕੈਦ ਕਰ ਦਿੱਤਾ। 19ਪਰ ਰਾਤ ਦੇ
ਵਕਤ, ਪ੍ਰਭੂ ਦੇ ਦੂਤ ਨੇ ਜੇਲ੍ਹ ਦੇ ਸਾਰੇ ਦਰਵਾਜ਼ੇ ਖੋਲ੍ਹ ਦਿੱਤੇ। ਦੂਤ
ਉਨ੍ਹਾਂ ਨੂੰ ਬਾਹਰ ਲੈ ਗਿਆ ਅਤੇ ਆਖਿਆ, 20“ਜਾਓ ਅਤੇ ਮੰਦਰ
ਦੇ ਵਿਹੜੇ ਵਿੱਚ ਖੜ੍ਹੇ ਹੋ ਜਾਓ। ਅਤੇ ਲੋਕਾਂ ਨੂੰ ਇਸ ਸਾਰੇ ਨਵੇਂ
ਜੀਵਨ ਬਾਰੇ ਦੱਸੋ।” 21ਜਦੋਂ ਰਸੂਲਾਂ ਨੇ ਅਜਿਹਾ ਸੁਣਿਆ, ਤਾਂ
ਉਹ ਝੱਟ ਕਿਹਾ ਮੰਨ ਕੇ ਮੰਦਰ ਦੇ ਵਿੱਚ ਗਏ। ਇਹ ਅਮ੍ਰਿਤ
ਵੇਲਾ ਸੀ ਜਦੋਂ ਰਸੂਲਾਂ ਨੇ ਲੋਕਾਂ ਨੂੰ ਉਪਦੇਸ਼ ਦੇਣੇ ਸ਼ੁਰੂ ਕੀਤੇ।
ਸਰਦਾਰ ਜਾਜਕ ਅਤੇ ਉਸ ਦੇ ਸਾਥੀ ਆਏ। ਉਨ੍ਹਾਂ ਨੇ ਯਹੂਦੀ
ਆਗੂਆਂ ਅਤੇ ਯਹੂਦੀਆਂ ਦੇ ਮਹੱਤਵਪੂਰਣ ਬਜ਼ੁਰਗਾਂ ਨੂੰ ਸੱਦਿਆ
ਅਤੇ ਇੱਕ ਸਭਾ ਕੀਤੀ। ਫ਼ੇਰ ਉਨ੍ਹਾਂ ਨੇ ਕੁਝ ਲੋਕਾਂ ਨੂੰ ਰਸੂਲਾਂ ਨੂੰ
ਕੈਦ ਵਿੱਚੋਂ ਲਿਆਉਣ ਲਈ ਭੇਜਿਆ। 22ਜਦੋਂ ਉਹ ਲੋਕ
ਕੈਦਖਾਨੇ ਕੋਲ ਪਹੁੰਚੇ, ਉੱਥੇ ਉਹ ਉਨ੍ਹਾਂ ਨੂੰ ਲੱਭ ਨਾ ਸਕੇ। ਉਹ
ਵਾਪਸ ਆਏ ਅਤੇ ਇਹ ਸਾਰੀ ਗੱਲ ਯਹੂਦੀ ਆਗੂਆਂ ਨੂੰ ਦੱਸੀ।
23ਉਨ੍ਹਾਂ ਆਦਮੀਆਂ ਕਿਹਾ, “ਜੇਲ੍ਹ ਬੰਦ ਸੀ ਅਤੇ ਉਸ ਨੂੰ ਜਿੰਦਰਾ
ਵੀ ਲੱਗਿਆ ਹੋਇਆ ਸੀ। ਅਤੇ ਦਰਵਾਜ਼ਿਆਂ ਤੇ ਦਰਬਾਨ ਵੀ
ਖੜੇ ਹੋਏ ਸਨ, ਪਰ ਜਦ ਅਸੀਂ ਦਰਵਾਜ਼ੇ ਖੋਲ੍ਹੇ ਤਾਂ ਜੇਲ੍ਹ ਅੰਦਰੋ
ਖਾਲੀ ਪਈ ਸੀ।” 24ਜਦੋਂ ਮੰਦਰ ਦੇ ਪੈਹਰੇਦਾਰਾਂ, ਅਤੇ ਪਰਧਾਨ
ਜਾਜਕਾਂ ਨੇ ਇਹ ਸਭ ਸੁਣਿਆ ਤਾਂ ਉਹ ਪਰੇਸ਼ਾਨ ਹੋਏ ਤੇ ਉਹ
ਹੈਰਾਨ ਸਨ ਕਿ, “ਪਤਾ ਨਹੀਂ ਇਸ ਦੇ ਕਾਰਣ ਕੀ ਹੋ ਜਾਵੇ?”
25ਤੱਦ ਇਕ ਹੋਰ ਆਦਮੀ ਆਇਆ ਅਤੇ ਉਸ ਨੇ ਆ ਕੇ ਕਿਹਾ
ਕਿ, “ਸੁਣੋ! ਜਿਨ੍ਹਾਂ ਮਨੁੱਖਾਂ ਨੂੰ ਤੁਸੀਂ ਕੈਦਖ਼ਾਨੇ ਵਿੱਚ ਕੈਦ ਕੀਤਾ
ਸੀ ਉਹ ਮੰਦਰ ਦੇ ਵਿਹੜੇ ’ਚ ਖੜੋ ਕੇ ਲੋਕਾਂ ਨੂੰ ਉਪਦੇਸ਼ ਦੇ ਰਹੇ
ਹਨ!” 26ਤੱਦ ਕਪਤਾਨ ਅਤੇ ਉਸ ਦੇ ਆਦਮੀ ਬਾਹਰ ਗਏ ਅਤੇ
ਰਸੂਲਾਂ ਨੂੰ ਵਾਪਸ ਲਿਆਏ। ਪਰ ਉਨ੍ਹਾਂ ਨੇ ਕੋਈ ਜ਼ੋਰ ਜ਼ਬਰਦਸਤੀ
ਨਾ ਕੀਤੀ ਕਿਉਂ ਕਿ ਉਹ ਡਰਦੇ ਸਨ ਕਿ ਸ਼ਾਇਦ ਭੀੜ ਉਨ੍ਹਾਂ ਨੂੰ
ਪੱਥਰ ਮਾਰੇ।
27ਸਿਪਾਹੀਆਂ ਨੇ ਰਸੂਲਾਂ ਨੂੰ ਯਹੂਦੀ ਆਗੂਆਂ ਦੇ ਸਾਮ੍ਹਣੇ
ਯਹੂਦੀ ਸਭਾ ਵਿੱਚ ਲਿਆ ਖੜ੍ਹਾ ਕੀਤਾ। ਪ੍ਰਧਾਨ ਜਾਜਕ ਨੇ ਰਸੂਲਾਂ
ਨੂੰ ਸਵਾਲ ਕੀਤਾ। 28ਉਸ ਨੇ ਆਖਿਆ, “ਅਸੀਂ ਬੜੀ ਦ੍ਰਿੜ੍ਹਤਾ
ਨਾਲ ਤੁਹਾਨੂੰ ਦੁਬਾਰਾ ਕਦੇ ਵੀ ਇਸ ਆਦਮੀ ਯਿਸੂ ਬਾਰੇ ਉਪਦੇਸ਼
ਨਾ ਦੇਣ ਵਾਸਤੇ ਕਿਹਾ ਸੀ। ਪਰ ਵੇਖੋ ਤੁਸੀਂ ਕੀ ਕਰ ਰਹੇ ਹੋ?
ਤੁਸੀਂ ਸਾਰੇ ਯਰੂਸ਼ਲਮ ਨੂੰ ਆਪਣੇ ਉਪਦੇਸ਼ਾਂ ਨਾਲ ਭਰ ਦਿੱਤਾ
ਹੈ। ਇੰਝ ਕਰਕੇ ਤੁਸੀਂ ਸਾਨੂੰ ਉਸ ਦੀ ਮੌਤ ਦਾ ਜ਼ਿੰਮੇਦਾਰ ਠਹਿਰਾ
ਰਹੇ ਹੋ।”
29ਪਤਰਸ ਅਤੇ ਦੂਜੇ ਰਸੂਲਾਂ ਨੇ ਜਵਾਬ ਦਿੱਤਾ, “ਮਨੁੱਖਾਂ ਦੇ
ਹੁਕਮ ਨਾਲੋਂ ਸਾਨੂੰ ਪਰਮੇਸ਼ੁਰ ਦੇ ਹੁਕਮ ਦੀ ਪਾਲਣਾ ਵਧੇਰੇ
ਕਰਨੀ ਚਾਹੀਦੀ ਹੈ! 30ਤੁਸੀਂ ਯਿਸੂ ਨੂੰ ਮਾਰ ਦਿੱਤਾ। ਤੁਸੀਂ ਉਸ
ਨੂੰ ਸੂਲੀ ਤੇ ਚਾੜ੍ਹ ਦਿੱਤਾ ਪਰ ਪਰਮੇਸ਼ੁਰ ਨੇ, ਜਿਹੜਾ ਸਾਡੇ ਪੁਰਖਿਆਂ
ਦਾ ਵੀ ਪਿਤਾ ਹੈ, ਯਿਸੂ ਨੂੰ ਮੁੜ ਮੌਤ ਤੋਂ ਜੀਵਾਲਿਆ। 31ਉਸੇ ਨੂੰ
ਪਰਮੇਸ਼ੁਰ ਨੇ ਆਪਣੇ ਕੋਲ ਸੱਜੇ ਪਾਸੇ, ਉੱਚਾ ਚੁੱਕ ਕੇ ਸਾਡਾ
ਸਰਦਾਰ ਅਤੇ ਮੁਕਤੀ ਦਾਤਾ ਠਹਿਰਾਇਆ ਹੈ। ਪਰਮੇਸ਼ੁਰ ਨੇ
ਇਹ ਇਸ ਲਈ ਕੀਤਾ ਤਾਂ ਜੋ ਸਾਰੇ ਯਹੂਦੀ ਆਪਣੇ ਦਿਲ ਅਤੇ
ਜੀਵਨਾਂ ਨੂੰ ਬਦਲ ਸਕਣ ਅਤੇ ਆਪਣੇ ਪਾਪਾਂ ਵਾਸਤੇ ਮੁਆਫੀ
ਪਾ ਸਕਣ। 32ਅਸੀਂ ਇਹ ਸਭ ਵਾਪਰਦਿਆਂ ਵੇਖਿਆ ਹੈ ਇਸ
ਲਈ ਅਸੀਂ ਇਹ ਆਖ ਸਕਦੇ ਹਾਂ ਕਿ ਇਹ ਸਭ ਸੱਚ ਹੈ ਤੇ
ਪਵਿੱਤਰ ਆਤਮਾ ਵੀ ਇਹ ਦਰਸ਼ਾਉਂਦਾ ਹੈ ਕਿ ਇਹ ਸਭ ਸੱਚ
ਹੈ। ਇਸ ਲਈ ਪਰਮੇਸ਼ੁਰ ਨੇ ਉਨ੍ਹਾਂ ਸਭਨਾਂ ਨੂੰ ਜੋ ਉਸ ਨੂੰ ਮੰਨਦੇ
ਹਨ ਪਵਿੱਤਰ ਆਤਮਾ ਬਖਸ਼ਿਆ ਹੈ।”
33ਇਹ ਗੱਲਾਂ ਸੁਣਕੇ, ਯਹੂਦੀ ਆਗੂ ਬਹੁਤ ਗੁੱਸੇ ਹੋਏ ਅਤੇ
ਉਨ੍ਹਾਂ ਨੇ ਰਸੂਲਾਂ ਨੂੰ ਮਾਰਨ ਦਾ ਨਿਸ਼ਚਾ ਕੀਤਾ। 34ਸਭਾ ਵਿੱਚੋਂ
ਇਕ ਫ਼ਰੀਸੀ ਉਠ ਖਲੋਇਆ। ਉਸ ਦਾ ਨਾਂ ਗਮਲੀਏਲ ਸੀ।
ਉਹ ਸ਼ਰ੍ਹਾ ਪੜਾਉਣ ਵਾਲਾ ਸੀ, ਅਤੇ ਸਾਰੇ ਲੋਕ ਉਸ ਦੀ
ਇੱਜ਼ਤ ਕਰਦੇ ਸਨ। ਉਸ ਨੇ ਰਸੂਲਾਂ ਨੂੰ ਕੁਝ ਦੇਰ ਲਈ ਸਭਾ
ਵਿੱਚੋਂ ਬਾਹਰ ਲੈ ਜਾਣ ਦਾ ਆਦੇਸ਼ ਦਿੱਤਾ। 35ਤੱਦ ਉਸ ਨੇ
ਉਨ੍ਹਾਂ ਨੂੰ ਕਿਹਾ, “ਹੇ ਇਸਰਾਏਲ ਦੇ ਲੋਕੋ, ਜੋ ਤੁਸੀਂ ਇਨ੍ਹਾਂ ਲੋਕਾਂ
ਨਾਲ ਕਰਨ ਦੀ ਵਿਉਂਤ ਬਣਾ ਰਹੇ ਹੋ ਉਸ ਬਾਰੇ ਸਾਵਧਾਨ

ਰਹੋ। **36**ਕੁਝ ਸਮਾਂ ਪਹਿਲਾਂ ਥੇਉਦਾਸ ਆਇਆ ਅਤੇ ਦਾਵ੍ਹਾ ਕੀਤਾ
ਕਿ ਉਹ ਇੱਕ ਮਹੱਤਵਪੂਰਣ ਵਿਅਕਤੀ ਸੀ। ਚਾਰ ਸੌ ਦੇ ਨੇੜੇ
ਲੋਕ ਉਸ ਨਾਲ ਜੁੜੇ। ਫ਼ੇਰ ਜਦੋਂ ਉਹ ਮਾਰਿਆ ਗਿਆ, ਉਸਦੇ
ਸਾਰੇ ਚੇਲੇ ਖਿੱਲਰ ਗਏ ਅਤੇ ਇਸ ਸਾਰੇ ਕਾਸੇ ਦਾ ਅੰਤ ਹੋ ਗਿਆ।
**37**ਬਾਅਦ ਵਿੱਚ, ਮਰਦੁਮਸ਼ੁਮਾਰੀ ਦੇ ਸਮੇਂ ਗਲੀਲੀ ਤੋਂ ਯਹੂਦਾ
ਆਇਆ ਅਤੇ ਉਸਨੇ ਬਹੁਤ ਸਾਰੇ ਲੋਕਾਂ ਨੂੰ ਆਪਣੇ ਪਿੱਛੇ ਲਾ
ਲਿਆ। ਉਹ ਵੀ ਮਾਰਿਆ ਗਿਆ ਅਤੇ ਜਿੰਨੇ ਉਸ ਨੂੰ ਮੰਨਦੇ
ਸਨ ਸਭ ਇੱਧਰ-ਉੱਧਰ ਖਿੱਲਰ ਗਏ। **38**ਇਸੇ ਲਈ ਹੁਣ ਮੈਂ
ਤੁਹਾਨੂੰ ਆਖਦਾ ਹਾਂ: ਇਨ੍ਹਾਂ ਲੋਕਾਂ ਬਾਰੇ ਤੰਗ ਨਾ ਹੋਵੋ। ਇਨ੍ਹਾਂ ਨੂੰ
ਜਾਣ ਦਿਉ। ਜੇਕਰ ਇਨ੍ਹਾਂ ਦੀਆਂ ਵਿਓਂਤਾ ਅਤੇ ਅਮਲ ਲੋਕਾਂ
ਵੱਲੋਂ ਹਨ, ਇਹ ਅਸਫਲ ਹੋ ਜਾਣਗੀਆਂ। **39**ਪਰ ਜੇਕਰ ਇਹ
ਪਰਮੇਸ਼ੁਰ ਵੱਲੋ ਹਨ, ਫ਼ੇਰ ਤੁਸੀਂ ਇਸ ਨੂੰ ਕਿਸੇ ਤਰ੍ਹਾਂ ਵੀ ਨਹੀ
ਰੋਕ ਸਕਦੇ। ਸ਼ਾਇਦ ਤੁਸੀਂ ਅੰਤ ਵਿੱਚ ਖੁਦ ਪਰਮੇਸ਼ੁਰ ਦੇ ਖ਼ਿਲਾਫ
ਲੜ ਪਵੋਂ।"

ਯਹੂਦੀ ਆਗੂਆਂ ਨੇ ਉਸ ਦੀ ਗੱਲ ਮੰਨ ਲਈ। **40**ਫਿਰ ਉਨ੍ਹਾਂ
ਰਸੂਲਾਂ ਨੂੰ ਅੰਦਰ ਸੱਦਿਆ ਤਾਂ ਮਾਰ ਕੁੱਟ ਕੇ ਉਨ੍ਹਾਂ ਨੂੰ ਤਗੀਦ
ਕੀਤੀ ਜੋ ਯਿਸੂ ਦੇ ਨਾਮ ਦੀ ਚਰਚਾ ਨਾ ਕਰਨ। ਇਹ ਆਖ ਕੇ
ਉਨ੍ਹਾਂ ਰਸੂਲਾਂ ਨੂੰ ਭੇਜ ਦਿੱਤਾ। **41**ਰਸੂਲ ਸਭਾ ਤੋਂ ਵਿਦਾ ਹੋ ਗਏ।
ਉਹ ਖੁਸ਼ ਸਨ ਕਿਉਂ ਕਿ ਪਰਮੇਸ਼ੁਰ ਨੇ ਉਨ੍ਹਾਂ ਨੂੰ ਯਿਸੂ ਦੇ ਨਾਂ
ਵਾਸਤੇ ਕਸ਼ਟ ਝੱਲਣ ਯੋਗ ਸਮਝਿਆ। **42**ਰਸੂਲਾਂ ਨੇ ਲੋਕਾਂ ਨੂੰ
ਉਪਦੇਸ਼ ਦੇਣੇ ਬੰਦ ਨਾ ਕੀਤੇ। ਉਹ ਲੋਕਾਂ ਨੂੰ ਇਸ ਖੁਸ਼ਖ਼ਬਰੀ
ਦਾ, ਕਿ ਯਿਸੂ ਹੀ ਮਸੀਹ ਹੈ, ਪ੍ਰਚਾਰ ਕਰਦੇ ਰਹੇ। ਉਨ੍ਹਾਂ ਨੇ ਇਹ
ਹਰ ਰੋਜ਼ ਮੰਦਰ ਦੇ ਵਿਹੜੇ ਵਿੱਚ ਅਤੇ ਲੋਕਾਂ ਦੇ ਘਰਾਂ ਵਿੱਚ
ਕੀਤਾ।

## ਖਾਸ ਕੰਮ ਲਈ ਸੱਤ ਮਨੁੱਖਾਂ ਦਾ ਚੁਣੇ ਜਾਣਾ

**6** ਉਨੀਂ ਦਿਨੀਂ, ਯਿਸੂ ਦੇ ਚੇਲਿਆਂ ਦੀ ਗਿਣਤੀ ਵਧਦੀ
ਜਾ ਰਹੀ ਸੀ। ਇਸ ਅੰਤਰਾਲ ਵਿੱਚ, ਯੂਨਾਨੀ ਬੋਲਣ
ਵਾਲੇ ਚੇਲਿਆਂ ਨੇ ਦੂਜੇ ਚੇਲਿਆਂ ਬਾਰੇ, ਜੋ ਕਿ ਇਸਰਾਏਲੀ ਸਨ,
ਸ਼ਿਕਾਇਤ ਕੀਤੀ। ਉਨ੍ਹਾਂ ਨੇ ਸ਼ਿਕਾਇਤ ਕੀਤੀ ਕਿ ਉਨ੍ਹਾਂ ਦੀਆਂ
ਵਿਧਵਾਵਾਂ ਨੂੰ ਹਰ ਰੋਜ਼ ਭੋਜਨ ਦੀ ਵੰਡ ਦਾ ਸਹੀ ਹਿੱਸਾ ਨਹੀਂ
ਮਿਲ ਰਿਹਾ ਸੀ। **2**ਤਾਂ ਬਾਰਾਂ ਰਸੂਲਾਂ ਨੇ ਸਾਰੇ ਚੇਲਿਆਂ ਨੂੰ ਇੱਕਠਿਆਂ
ਕੀਤਾ ਅਤੇ ਕਿਹਾ, "ਇਹ ਚੰਗਾ ਨਹੀਂ ਹੈ ਕਿ ਅਸੀਂ ਪਰਮੇਸ਼ੁਰ ਦੇ
ਸ਼ਬਦ ਦੀ ਸੇਵਾ ਦੀ ਥਾਂ ਤੇ ਭੋਜਨ ਵਰਤਾਉਣ ਵਿੱਚ ਆਪਣਾ
ਸਮਾਂ ਬਰਬਾਦ ਕਰੀਏ। **3**ਇਸੇ ਲਈ, ਹੇ ਭਰਾਵੋ, ਤੁਸੀਂ ਆਪਣੇ
ਵਿੱਚੋਂ ਉਨ੍ਹਾਂ ਸੱਤ ਆਦਮੀਆਂ ਨੂੰ ਚੁਣੋ, ਜਿਨ੍ਹਾਂ ਦੀ ਪ੍ਰਤਿਸ਼ਠਾ
ਚੰਗੀ ਹੋਵੇ। ਉਹ ਸਿਆਣਪ ਅਤੇ ਆਤਮਾ ਨਾਲ ਭਰਪੂਰ ਹੋਣੇ
ਚਾਹੀਦੇ ਹਨ। ਅਸੀਂ ਉਨ੍ਹਾਂ ਨੂੰ ਇਹ ਕਾਰਜ ਸੌਂਪ ਦੇਵਾਂਗੇ। **4**ਫਿਰ
ਅਸੀਂ ਆਪਣਾ ਸਾਰਾ ਸਮਾਂ ਪ੍ਰਾਰਥਨਾ ਅਤੇ ਪਰਮੇਸ਼ੁਰ ਦੇ ਬਚਨਾਂ
ਦਾ ਉਪਦੇਸ਼ ਕਰਨ ਵਿੱਚ ਬਿਤਾ ਸਕਾਂਗੇ।"

**5**ਸਭ ਲੋਕਾਂ ਨੂੰ ਇਹ ਮਸ਼ਵਰਾ ਪਸੰਦ ਆਇਆ। ਫ਼ੇਰ ਉਨ੍ਹਾਂ ਨੇ
ਇਸਤੀਫ਼ਾਨ ਨੂੰ ਜਿਹੜਾ ਵੱਡੀ ਨਿਹਚਾ ਅਤੇ ਪਵਿੱਤਰ ਆਤਮਾ
ਨਾਲ ਭਰਪੂਰ ਸੀ, ਫ਼ਿਲਿੱਪੁਸ,* ਪ੍ਰੋਖੋਰੁਸ, ਨਿਕਾਨੋਰ, ਤੀਮੋਨ,
ਪਰਮਨਾਸ ਅਤੇ ਨਿਕਲਾਊਸ, ਜੋ ਕਿ ਅੰਤਾਕਿਯਾ ਤੋਂ ਸੀ ਅਤੇ ਜੋ
ਕਿ ਯਹੂਦੀ ਬਣਿਆ ਸੀ ਨੂੰ ਚੁਣਿਆ। **6**ਫ਼ੇਰ ਉਹ ਇਨ੍ਹਾਂ ਸੱਤਾਂ
ਆਦਮੀਆਂ ਨੂੰ ਰਸੂਲਾਂ ਸਾਮ੍ਹਣੇ ਲਿਆਏ। ਰਸੂਲਾਂ ਨੇ ਪ੍ਰਾਰਥਨਾ
ਕੀਤੀ ਅਤੇ ਉਨ੍ਹਾਂ ਉੱਤੇ ਆਪਣੇ ਹੱਥ ਰੱਖੇ।

**7**ਪਰਮੇਸ਼ੁਰ ਦਾ ਬਚਨ ਵੱਧ ਤੋਂ ਵੱਧ ਫ਼ੈਲ ਰਿਹਾ ਸੀ, ਅਤੇ
ਯਰੂਸ਼ਲਮ ਵਿੱਚ ਚੇਲਿਆਂ ਦੀ ਗਿਣਤੀ ਤੇਜ਼ ਰਫ਼ਤਾਰ ਨਾਲ
ਵਧਦੀ ਗਈ। ਨਾਲ ਹੀ ਬਹੁਤ ਸਾਰੇ ਯਹੂਦੀ ਜਾਜਕ ਵੀ ਇਸ
ਮੱਤ ਦੇ ਮੰਨਣ ਵਾਲੇ ਹੋ ਗਏ।

## ਯਹੂਦੀ ਇਸਤੀਫ਼ਾਨ ਦੇ ਖ਼ਿਲਾਫ

**8**ਇਸਤੀਫ਼ਾਨ ਨੇ, ਜੋ ਕਿ ਪਰਮੇਸ਼ੁਰ ਦੀ ਕਿਰਪਾ ਅਤੇ ਸ਼ਕਤੀ
ਨਾਲ ਭਰਪੂਰ ਸੀ, ਵੱਡੇ ਅਚੰਭੇ ਕੀਤੇ ਅਤੇ ਲੋਕਾਂ ਨੂੰ ਚਮਤਕਾਰੀ
ਨਿਸ਼ਾਨੀਆਂ ਦਿਖਾਈਆਂ। **9**ਪਰ ਕੁਝ ਯਹੂਦੀ, ਇਸਤੀਫ਼ਾਨ ਨਾਲ
ਬਹਿਸ ਕਰਨ ਲੱਗੇ। ਇਹ ਯਹੂਦੀ, ਯਹੂਦੀਆਂ ਦੇ ਇੱਕ ਪ੍ਰਾਰਥਨਾ
ਅਸਥਾਨ ਤੋਂ ਸਨ, ਜੋ ਲਿਬਰਤੀਨੀਆਂ ਦਾ ਪ੍ਰਾਰਥਨਾ ਸਥਾਨ
ਜਾਣਿਆ ਜਾਂਦਾ ਸੀ। ਇਹ ਪ੍ਰਾਰਥਨਾ ਸਥਾਨ ਕੁਰੇਨੀਆਂ ਅਤੇ
ਸਿਕੰਦਰੀਆਂ ਦੇ ਯਹੂਦੀਆਂ ਨਾਲ ਵੀ ਸੰਬੰਧਿਤ ਸੀ। ਕਿਲਿਕਿਯਾ
ਅਤੇ ਅਸਿਯਾ ਤੋਂ ਵੀ ਯਹੂਦੀ ਉਨ੍ਹਾਂ ਦੇ ਨਾਲ ਆਏ ਸਨ। **10**ਪਰ
ਪਵਿੱਤਰ ਆਤਮਾ ਇਸਤੀਫ਼ਾਨ ਨੂੰ ਸਿਆਣਪ ਨਾਲ ਬੋਲਣ ਵਿੱਚ
ਮਦਦ ਕਰ ਰਿਹਾ ਸੀ। ਉਸ ਦੀ ਗੱਲ ਇੰਨੀ ਸਿਆਣੀ ਤੇ ਜ਼ੋਰਦਾਰ
ਸੀ ਕਿ ਕੋਈ ਵੀ ਯਹੂਦੀ ਉਸ ਅੱਗੇ ਠਹਿਰ ਨਾ ਸੱਕਿਆ। **11**ਇਸ
ਲਈ ਯਹੂਦੀਆਂ ਨੇ ਇਹ ਆਖਣ ਲਈ ਕੁਝ ਬੰਦੇ ਭਾੜੇ ਤੇ ਲੈ
ਲਏ, "ਅਸੀਂ ਇਸਤੀਫ਼ਾਨ ਨੂੰ ਮੂਸਾ ਅਤੇ ਪਰਮੇਸ਼ੁਰ ਦੇ ਵਿਰੁੱਧ
ਬੋਲਦੇ ਸੁਣਿਆਂ ਹੈ।" **12**ਇਸ ਤਰ੍ਹਾਂ, ਯਹੂਦੀਆਂ ਨੇ ਲੋਕਾਂ ਨੂੰ,
ਬਜ਼ੁਰਗ ਯਹੂਦੀ ਆਗੂਆਂ ਨੂੰ, ਅਤੇ ਨੇਮ ਦੇ ਉਪਦੇਸ਼ਕਾਂ ਨੂੰ ਪਰੇਸ਼ਾਨ
ਕਰ ਦਿੱਤਾ। ਇਸ ਲਈ ਉਹ ਗੁੱਸੇ ਵਿੱਚ ਆਏ ਅਤੇ ਉਨ੍ਹਾਂ ਨੇ
ਇਸਤੀਫ਼ਾਨ ਨੂੰ ਜ਼ਬਰਦਸਤੀ ਫ਼ੜ ਲਿਆ। ਉਹ ਉਸ ਨੂੰ ਯਹੂਦੀ
ਆਗੂਆਂ ਦੀ ਸਭਾ ਵਿੱਚ ਲੈ ਗਏ। **13**ਉਹ ਕੁਝ ਹੋਰ ਲੋਕਾਂ ਨੂੰ
ਇਸਤੀਫ਼ਾਨ ਦੇ ਖਿਲਾਫ਼ ਬੋਲਣ ਲਈ ਲੈ ਆਏ। ਉਨ੍ਹਾਂ ਨੇ ਆਖਿਆ,
"ਇਹ ਆਦਮੀ ਹਮੇਸ਼ਾ ਇਸ ਪਵਿੱਤਰ ਅਸਥਾਨ ਅਤੇ ਮੂਸਾ ਸੀ
ਸ਼ਰ੍ਹਾ ਦੇ ਵਿਰੁੱਧ ਬੋਲਦਾ ਹੈ। **14**ਅਸੀਂ ਇਸ ਨੂੰ ਇਹ ਵੀ ਕਹਿੰਦਿਆਂ
ਸੁਣਿਆ ਹੈ ਕਿ ਯਿਸੂ ਨਾਸਰੀ ਇਸ ਅਸਥਾਨ ਨੂੰ ਵੀ ਨਸ਼ਟ ਕਰ
ਦੇਵੇਗਾ। ਅਸੀਂ ਇਸ ਨੂੰ ਇਹ ਕਹਿੰਦਿਆਂ ਸੁਣਿਆ ਹੈ ਕਿ ਯਿਸੂ
ਉਨ੍ਹਾਂ ਰੀਤਾਂ ਨੂੰ ਬਦਲ ਦੇਵੇਗਾ ਜਿਹੜੀਆਂ ਮੂਸਾ ਨੇ ਸਾਨੂੰ
ਦਿੱਤੀਆਂ।" **15**ਉਨ੍ਹਾਂ ਸਾਰੇ ਲੋਕਾਂ ਨੇ, ਜਿਹੜੇ ਉਸ ਸਭਾ ਵਿੱਚ
ਬੈਠੇ ਸਨ, ਇਸਤੀਫ਼ਾਨ ਨੂੰ ਧਿਆਨ ਨਾਲ ਵੇਖਿਆ ਅਤੇ ਉਨ੍ਹਾਂ ਨੇ
ਵੇਖਿਆ ਕਿ ਉਸ ਦਾ ਚਿਹਰਾ ਇੱਕ ਦੂਤ ਜਿਹਾ ਸੀ।

## ਇਸਤੀਫ਼ਾਨ ਦਾ ਉਪਦੇਸ਼

**7** ਸਰਦਾਰ ਜਾਜਕ ਨੇ ਇਸਤੀਫ਼ਾਨ ਨੂੰ ਪੁੱਛਿਆ, "ਕੀ ਇਹ
ਗੱਲਾਂ ਸੱਚ ਹਨ?" **2**ਇਸਤੀਫ਼ਾਨ ਨੇ ਜਵਾਬ ਦਿੱਤਾ, "ਹੇ
ਮੇਰੇ ਯਹੂਦੀ ਪਿਤਰੋ ਅਤੇ ਭਰਾਵੋ ਸੁਣੋ! ਸਾਡੇ ਪਿਤਾ ਅਬਰਾਹਾਮ
ਨੂੰ ਹਾਰਾਨ ਵਿੱਚ ਵੱਸਣ ਤੋਂ ਪਹਿਲਾਂ ਜਦ ਉਹ ਮਸੋਪੋਤਾਮਿਯਾ
ਵਿੱਚ ਸੀ, ਤਾਂ ਇਕ ਮਹਿਮਾਮਈ ਪਰਮੇਸ਼ੁਰ ਵਿਖਲਾਈ ਦਿੱਤਾ।

**ਫ਼ਿਲਿਪੁਸ** ਇਹ ਫ਼ਿਲਿਪ ਨਾਂ ਦਾ ਰਸੂਲ ਨਹੀਂ।

3ਪਰਮੇਸ਼ੁਰ ਨੇ ਅਬਰਾਹਾਮ ਨੂੰ ਕਿਹਾ, ‘ਤੂੰ ਆਪਣਾ ਦੇਸ ਅਤੇ
ਲੋਕ ਛੱਡ ਦੇ ਅਤੇ ਉਸ ਦੇਸ਼ ਨੂੰ ਚਲਿਆ ਜਾ ਜੋ ਮੈਂ ਤੈਨੂੰ
ਵਿਖਾਵਾਂਗਾ।’* 4ਇਸ ਲਈ ਅਬਰਾਹਾਮ ਕਲਦੀਆਂ* ਦੇ ਦੇਸ
ਚੋ ਨਿਕਲ ਕੇ ਹਾਰਾਨ ਵਿੱਚ ਜਾ ਵੱਸਿਆ ਅਤੇ ਅਬਰਾਹਾਮ ਦੇ
ਪਿਉ ਦੇ ਮਰਨ ਤੋਂ ਬਾਅਦ ਪਰਨੇਸ਼ੁਰ ਨੇ ਉਸ ਨੂੰ ਇਸ ਜਗ੍ਹਾਂ
ਭੇਜਿਆ ਜਿੱਥੇ ਹੁਣ ਤੁਸੀਂ ਰਹਿੰਦੇ ਹੋ। 5ਪਰ ਪ੍ਰਭੂ ਨੇ ਅਬਰਾਹਾਮ
ਨੂੰ ਇਹ ਜ਼ਮੀਨ ਨਾ ਦਿੱਤੀ, ਇੱਕ ਫੁੱਟ ਤੱਕ ਦੀ ਵੀ ਥਾਂ ਨਾ ਦਿੱਤੀ
ਪਰ ਪਰਮੇਸ਼ੁਰ ਨੇ ਉਸ ਨਾਲ ਵਾਅਦਾ ਕੀਤਾ ਕਿ ਮੈਂ ਇਹ ਧਰਤੀ
ਉਸੇ ਅਤੇ ਉਸਦੇ ਪਿੱਛੋਂ ਉਸਦੇ ਅੰਸ਼ ਨੂੰ ਦੇਵਾਂਗਾ ਭਾਵੇਂ ਅਜੇ
ਉਸ ਦੇ ਘਰ ਕੋਈ ਬੱਚਾ ਨਹੀਂ ਸੀ। 6ਪਰਮੇਸ਼ੁਰ ਨੇ ਉਸ ਨੂੰ
ਆਖਿਆ ਕਿ ‘ਤੇਰੀ ਉਲਾਦ ਕਿਸੇ ਹੋਰ ਦੇਸ਼ ਵਿੱਚ ਰਹੇਗੀ। ਉਹ
ਉਸ ਜਗ੍ਹਾ ਤੇ ਅਜਨਬੀਆਂ ਵਾਂਗ ਰਹਿਣਗੇ। ਉੱਥੋਂ ਦੇ ਲੋਕ
ਉਨ੍ਹਾਂ ਨੂੰ ਆਪਣਾ ਗ਼ੁਲਾਮ ਬਣਾ ਕੇ ਉਨ੍ਹਾਂ ਨਾਲ ਬੁਰਾ ਸਲੂਕ
ਕਰਣਗੇ। ਅਜਿਹਾ ਚਾਰ ਸੌ ਸਾਲ ਤੱਕ ਹੁੰਦਾ ਰਹੇਗਾ। 7ਪਰ
ਪਰਮੇਸ਼ੁਰ ਨੇ ਕਿਹਾ, ‘ਮੈਂ ਉਸ ਕੌਮ ਨੂੰ, ਜਿਸ ਦੇ ਉਹ ਗ਼ੁਲਾਮ
ਹੋਣਗੇ, ਸਜ਼ਾ ਦੇਵਾਂਗਾ।’* ‘ਫੇਰ ਅਜਿਹਾ ਹੋਣ ਤੋਂ ਬਾਅਦ ਉਹ
ਉੱਥੋਂ ਨਿਕਲ ਆਉਣਗੇ। ਤਦ ਤੇਰੇ ਲੋਕ ਇੱਥੇ ਆਉਣਗੇ ਅਤੇ
ਇਸ ਜਗ੍ਹਾ ਮੇਰੀ ਉਪਾਸਨਾ ਕਰਨਗੇ।’* 8ਅਤੇ ਪਰਮੇਸ਼ੁਰ ਨੇ
ਉਸ ਦੇ ਨਾਲ ਇੱਕ ਕਰਾਰ ਕੀਤਾ ਤੇ ਉਸ ਕਰਾਰ ਦਾ ਨਿਸ਼ਾਨ
ਸੁੰਨਤ ਸੀ। ਇਸ ਲਈ ਜਦੋਂ ਅਬਰਾਹਾਮ ਦੇ ਘਰ ਮੁੰਡਾ ਪੈਦਾ
ਹੋਇਆ, ਅੱਠਵੇਂ ਦਿਨ ਹੀ ਉਸ ਨੇ ਮੁੰਡੇ ਦੀ ਸੁੰਨਤ ਕਰ ਦਿੱਤੀ।
ਅਬਰਾਹਾਮ ਦੇ ਪੁੱਤਰ ਦਾ ਨਾਂ ਇਸਹਾਕ ਰੱਖਿਆ ਗਿਆ। ਇਸਹਾਕ
ਨੇ ਵੀ ਆਪਣੇ ਪੁੱਤਰ ਯਾਕੂਬ ਦੀ ਸੁੰਨਤ ਕਰਵਾਈ ਅਤੇ ਯਾਕੂਬ
ਨੇ ਵੀ ਆਪਣੇ ਪੁੱਤਰਾਂ ਨਾਲ ਉਵੇਂ ਹੀ ਕੀਤਾ। ਅੱਗੇ ਜਾਕੇ ਇਹ
ਪੁੱਤਰ ਸਾਡੇ ਬਾਰ੍ਹਾਂ ਵੰਸ਼ਾਂ ਦੇ ਪਿਉ ਬਣੇ।

9“ਪਰ ਇਨ੍ਹਾਂ ਪਿਉਵਾਂ ਨੇ ਆਪਣੇ ਛੋਟੇ ਭਰਾ ਯੂਸੁਫ਼ ਨੂੰ ਈਰਖਾ
ਕਾਰਣ ਮਿਸਰ ਦੇ ਲੋਕਾਂ ਨੂੰ ਇੱਕ ਦਾਸ ਵਾਂਙ ਵੇਚ ਦਿੱਤਾ। ਪਰ
ਪਰਮੇਸ਼ੁਰ ਯੂਸੁਫ਼ ਦੇ ਨਾਲ ਸੀ। 10ਯੂਸੁਫ਼ ਨੂੰ ਉੱਥੇ ਬੜੀਆਂ
ਮੁਸੀਬਤਾਂ ਆਈਆਂ, ਪਰ ਪਰਮੇਸ਼ੁਰ ਨੇ ਉਸ ਨੂੰ ਉਨ੍ਹਾਂ ਸਭ
ਮੁਸੀਬਤਾਂ ਤੋਂ ਬਚਾਇਆ। ਉਸ ਵਕਤ, ਫਿਰਊਨ ਮਿਸਰ ਤੇ
ਰਾਜ ਕਰਦਾ ਸੀ। ਫ਼ਿਰਊਨ ਯੂਸੁਫ਼ ਦੀ ਉਸ ਸਿਆਣਪ ਕਾਰਨ,
ਜੋ ਪਰਮੇਸ਼ੁਰ ਨੇ ਉਸ ਨੂੰ ਬਖ਼ਸ਼ੀ ਸੀ, ਉਸ ਦੀ ਇੱਜ਼ਤ ਕਰਦਾ
ਸੀ। ਫਿਰਊਨ ਨੇ ਯੂਸੁਫ਼ ਨੂੰ ਮਿਸਰ ਦੇ ਰਾਜਪਾਲ ਦਾ ਅਹੁਦਾ
ਦਿੱਤਾ ਅਤੇ ਆਪਣੇ ਮਹਿਲਾਂ ਦੀਆਂ ਸਾਰੀਆਂ ਚੀਜ਼ਾਂ ਦੀ ਜ਼ਿੰਮੇਵਾਰੀ
ਦੇ ਦਿੱਤੀ। 11ਪਰ ਫਿਰ ਸਾਰੇ ਮਿਸਰ ਅਤੇ ਕਨਾਨ ਵਿੱਚ ਕਾਲ
ਪਿਆ, ਜ਼ਮੀਨ ਇੰਨੀ ਸੁੱਕ ਗਈ ਕਿ ਅਨਾਜ਼ ਨਾ ਉੱਗ ਸੱਕਿਆ।
ਨਤੀਜਾ, ਲੋਕਾਂ ਨੂੰ ਬਹੁਤ ਕਸ਼ਟ ਝੱਲਣੇ ਪਏ। ਸਾਡੇ ਪਿਉ ਦਾਦਿਆਂ
ਨੂੰ ਉੱਥੇ ਖਾਣ ਨੂੰ ਕੁਝ ਨਾ ਲੱਭਿਆ। 12ਪਰ ਯਾਕੂਬ ਨੇ ਸੁਣਿਆ
ਕਿ ਮਿਸਰ ਵਿੱਚ ਅਨਾਜ ਇਕੱਠਾ ਕੀਤਾ ਗਿਆ ਹੈ। ਇਸ ਲਈ
ਉਸ ਨੇ ਸਾਡੇ ਪਿਉ ਦਾਦਿਆਂ ਨੂੰ ਉਥੇ ਭੇਜਿਆ। ਮਿਸਰ ਨੂੰ ਇਹ
ਉਨ੍ਹਾਂ ਦੀ ਪਹਿਲੀ ਯਾਤਰਾ ਸੀ। 13ਤੱਦ ਫਿਰ ਉਹ ਉੱਥੇ ਦੂਜੀ
ਵਾਰ ਫਿਰ ਗਏ। ਇਸ ਵਾਰ, ਯੂਸੁਫ਼ ਤੇ ਆਪਣੇ ਭਰਾਵਾਂ ਨੂੰ
ਆਪਣਾ ਅਸਲੀ ਪਰੀਚੈ ਪ੍ਰਗਟਾਇਆ। ਤਾਂ ਫਿਰਊਨ ਨੂੰ ਯੂਸੁਫ਼
ਦੇ ਪਰਿਵਾਰ ਬਾਰੇ ਮਾਲੂਮ ਹੋ ਗਿਆ। 14ਤੱਦ ਯੂਸੁਫ਼ ਨੇ ਕੁਝ
ਆਦਮੀਆਂ ਨੂੰ ਆਪਣੇ ਪਿਉ ਯਾਕੂਬ ਨੂੰ ਅਤੇ ਰਿਸ਼ਤੇਦਾਰਾਂ ਨੂੰ,
ਮਿਸਰ ਵਿੱਚ ਨਿਉਂਤਾ ਦੇਣ ਲਈ ਭੇਜਿਆ ਜੋ ਕਿ ਗਿਣਤੀ
ਵਿੱਚ ਕੁੱਲ ਪੰਝੱਤਰ ਜੀਅ ਸਨ। 15ਤਦ ਯਾਕੂਬ ਮਿਸਰ ਨੂੰ ਗਿਆ।
ਯਾਕੂਬ ਅਤੇ ਸਾਡੇ ਦਾਦੇ-ਪੜਦਾਦੇ ਫ਼ਿਰ ਮਰਨ ਤੱਕ ਉੱਥੇ ਹੀ
ਰਹੇ। 16ਬਾਅਦ ਵਿੱਚ, ਉਨ੍ਹਾਂ ਦੇ ਸ਼ਰੀਰ ਸ਼ਕਮ ਨੂੰ ਲਿਜਾਏ ਗਏ
ਅਤੇ ਕਬਰ ਵਿੱਚ ਪਾ ਦਿੱਤੇ ਗਏ। ਇਹ ਉਹੀ ਕਬਰ ਸੀ ਜ਼ਿਹੜੀਆਂ
ਅਬਰਾਹਾਮ ਨੇ ਸ਼ਕਮ ਵਿੱਚ ਹਮੋਰ ਦੇ ਪੁੱਤਰਾਂ ਤੋਂ ਚਾਂਦੀ ਦੇ ਕੇ
ਮੁੱਲ ਖਰੀਦੀ ਸੀ।

17“ਮਿਸਰ ਵਿੱਚ ਯਹੂਦੀਆਂ ਦੀ ਗਿਣਤੀ ਵੱਧ ਗਈ। ਜਦੋਂ
ਉਹ ਕਰਾਰ ਪੂਰਾ ਹੋਣ ਦਾ ਵੇਲਾ ਨੇੜੇ ਆਇਆ, ਜਿਸ ਦਾ ਪਰਮੇਸ਼ੁਰ
ਨੇ ਅਬਰਾਹਾਮ ਨਾਲ ਵਚਨ ਕੀਤਾ ਸੀ। ਮਿਸਰ ਵਿੱਚ ਸਾਡੇ ਲੋਕ
ਤੇਜ਼ ਰਫ਼ਤਾਰ ਨਾਲ ਵਧ ਗਏ। 18ਫ਼ੇਰ ਮਿਸਰ ਵਿੱਚ ਇੱਕ ਦੂਜਾ
ਰਾਜਾ ਸ਼ਾਸਨ ਕਰਨ ਲੱਗ ਪਿਆ ਅਤੇ ਉਸ ਰਾਜੇ ਨੂੰ ਯੂਸੁਫ਼ ਬਾਰੇ
ਕੁਝ ਵੀ ਪਤਾ ਨਹੀਂ ਸੀ। 19ਇਸ ਰਾਜੇ ਨੇ ਸਾਡੇ ਲੋਕਾਂ ਨੂੰ ਗੁਮਰਾਹ
ਕੀਤਾ ਤੇ ਸਾਡੇ ਪਿਉਵਾਂ ਤੇ ਜ਼ੁਲਮ ਕੀਤੇ। ਉਸ ਨੇ ਉਨ੍ਹਾਂ ਦੇ
ਬੱਚਿਆਂ ਨੂੰ ਬਾਹਰ ਸੁੱਟ ਕੇ ਮਾਰੇ ਜਾਣ ਲਈ ਮਜ਼ਬੂਰ ਕੀਤਾ।
20ਇਸੇ ਸਮੇਂ ਮੂਸਾ ਜਨਮਿਆ ਸੀ। ਉਹ ਬੜਾ ਸੁੰਦਰ ਬਾਲਕ
ਸੀ। ਤਿੰਨ ਮਹੀਨਿਆਂ ਤੱਕ ਉਸ ਦੀ ਦੇਖ ਭਾਲ ਆਪਣੇ ਪਿਓ ਦੇ
ਘਰ ਹੋਈ ਸੀ। 21ਜਦੋਂ ਉਸ ਨੂੰ ਬਾਹਰ ਛੱਡ ਦਿੱਤਾ ਗਿਆ, ਤਾਂ
ਫ਼ਿਰਊਨ ਦੀ ਧੀ ਨੇ ਉਸ ਨੂੰ ਗੋਦ ਲਿਆ ਅਤੇ ਉਸ ਨੂੰ ਆਪਣੇ
ਪੁੱਤਰ ਵਾਂਙ ਪਾਲਿਆ ਪੋਸਿਆ। 22ਮੂਸਾ ਮਿਸਰੀਆਂ ਦੀਆਂ
ਸਾਰੀਆਂ ਵਿੱਦਿਆਵਾਂ ਵਿੱਚ ਸਿੱਖਿਅਤ ਸੀ। ਉਹ ਆਪਣੇ ਬਚਨਾਂ
ਅਤੇ ਕਰਨੀਆਂ ਕਾਰਣ ਬੜਾ ਸ਼ਕਤੀਸ਼ਾਲੀ ਅਤੇ ਸਮਰੱਥ ਸਿੱਧ
ਹੋਇਆ।

23“ਜਦੋਂ ਮੂਸਾ ਚਾਲੀਆਂ ਸਾਲਾਂ ਦੀ ਉਮਰ ਦੇ ਆਸ ਪਾਸ ਸੀ,
ਉਸ ਨੇ ਆਪਣੇ ਯਹੂਦੀ ਭਰਾਵਾਂ ਨਾਲ ਭੇਂਟ ਕਰਨ ਦੀ ਸੋਚੀ।
24ਜਦੋਂ ਉਸ ਨੇ ਇੱਕ ਮਿਸਰੀ ਨੂੰ ਇੱਕ ਯਹੂਦੀ ਨਾਲ ਬੁਰਾ
ਵਿਹਾਰ ਕਰਦੇ ਵੇਖਿਆ, ਉਸ ਨੇ ਯਹੂਦੀ ਦਾ ਪੱਖ ਲਿਆ ਅਤੇ
ਮਿਸਰੀ ਨੂੰ, ਯਹੂਦੀ ਨਾਲ ਕੀਤੀ ਇਸ ਕਰਨੀ ਵਾਸਤੇ ਸਜ਼ਾ
ਦਿੱਤੀ। ਮੂਸਾ ਨੇ ਉਸ ਨੂੰ ਇੰਨੀ ਜ਼ੋਰ ਦੀ ਠੋਕਰ ਮਾਰੀ ਕਿ ਉਹ
ਮਰ ਗਿਆ। 25ਮੂਸਾ ਨੇ ਸੋਚਿਆ ਕਿ ਉਸ ਦੇ ਯਹੂਦੀ ਭਰਾ
ਸਮਝ ਜਾਣ ਕਿ ਪਰਮੇਸ਼ੁਰ ਉਨ੍ਹਾਂ ਨੂੰ ਬਚਾਉਣ ਲਈ ਉਸ ਦਾ
ਇਸਤੇਮਾਲ ਕਰ ਰਿਹਾ ਸੀ, ਪਰ ਉਹ ਨਾ ਸਮਝੇ। 26ਅਗਲੇ
ਦਿਨ, ਮੂਸਾ ਨੇ ਦੋ ਯਹੂਦੀਆਂ ਨੂੰ ਲੜਦਿਆਂ ਵੇਖਿਆ, ਉਸ ਨੇ
ਉਨ੍ਹਾਂ ਵਿੱਚ ਸੁਲਾਹ ਕਰਵਾਉਣੀ ਚਾਹੀ ਤੇ ਆਖਿਆ, ‘ਹੇ ਮਨੁੱਖੋ,
ਤੁਸੀਂ ਭਰਾ-ਭਰਾ ਹੋ! ਤਾਂ ਫਿਰ ਤੁਸੀਂ ਕਿਉਂ ਇਕ ਦੂਜੇ ਨੂੰ ਨੁਕਸਾਨ
ਪਹੁੰਚਾਂ ਰਹੇ ਹੋ?’ 27ਉਹ ਮਨੁੱਖ ਜਿਹੜਾ ਦੂਜੇ ਨੂੰ ਨੁਕਸਾਨ
ਪਹੁੰਚਾ ਰਿਹਾ ਸੀ ਉਸ ਨੇ ਮੂਸਾ ਨੂੰ ਧੱਕਾ ਦੇ ਕੇ ਆਖਿਆ, ‘ਕੀ
ਤੈਨੂੰ ਕਿਸੇ ਨੇ ਸਾਡੇ ਉੱਪਰ ਹਾਕਮ ਅਤੇ ਨਿਆਂਈ ਬਣਾਇਆ

---

**‘ਤੂੰ ਆਪਣਾ … ਤੈਨੂੰ ਵਿਖਾਵਾਂਗਾ’** ਉਤਪਤ 12:1

**ਕਾਲਡੀਆ** ਜਾਂ ਬੇਬੀਲੋਨੀਆਂ।

**‘ਤੇਰੀ ਉਲਾਦ … ਸਜ਼ਾ ਦੇਵਾਂਗਾ’** ਉਤਪਤ 15:13–14

**‘ਫ਼ੇਰ ਅਜਿਹਾ … ਉਪਾਸਨਾ ਕਰਨਗੇ”** ਉਤਪਤ 15:14; ਕੂਚ 3:12

ਹੈ? **28**ਨਹੀਂ! ਕੀ ਤੂੰ ਮੈਨੂੰ ਵੀ ਇੰਝ ਹੀ ਮਾਰਨਾ ਚਾਹੁੰਦਾ ਹੈ
ਜਿਵੇਂ ਕੱਲ ਇੱਕ ਮਿਸਰ ਦੇ ਮਨੁੱਖ ਨੂੰ ਮਾਰਿਆ ਸੀ?’* **29**ਜਦੋਂ
ਮੂਸਾ ਨੇ ਉਸ ਨੂੰ ਇਹ ਕਹਿੰਦੇ ਸੁਣਿਆ ਤਾਂ ਉਹ ਮਿਸਰ ਛੱਡ ਕੇ
ਮਿਦਯਾਨ ਦੇਸ਼ ਵਿੱਚ ਚਲਾ ਗਿਆ। ਉੱਥੇ ਉਹ ਅਜਨਬੀ ਸੀ।
ਜਦੋਂ ਮੂਸਾ ਮਿਦਯਾਨ ਵਿੱਚ ਸੀ ਉਸ ਦੇ ਘਰ ਦੋ ਪੁੱਤਰ ਪੈਦਾ
ਹੋਏ।

**30**“ਚਾਲੀਆਂ ਸਾਲਾਂ ਬਾਅਦ, ਮੂਸਾ ਸਿਨਾਈ ਦੇ ਪਹਾੜ ਦੇ
ਨੇੜੇ ਇੱਕ ਉਜਾੜ ਵਿੱਚ ਗਿਆ। ਉੱਥੇ ਉਸ ਨੂੰ ਇੱਕ ਦੂਤ ਅੱਗ
ਦੀ ਲਾਟ ਵਿਚਕਾਰ ਬੱਲਦੀ ਝਾੜੀ ਵਿੱਚ ਪ੍ਰਗਟ ਹੋਇਆ। **31**ਜਦੋਂ
ਉਸ ਨੇ ਅਜਿਹਾ ਵੇਖਿਆ ਤਾਂ ਉਹ ਹੈਰਾਨ ਰਹਿ ਗਿਆ। ਜਦੋਂ
ਉਹ ਚੰਗੀ ਤਰ੍ਹਾਂ ਵੇਖਣ ਲਈ ਨੇੜੇ ਗਿਆ, ਤਾਂ ਉਸ ਨੇ ਇੱਕ
ਆਵਾਜ਼ ਸੁਣੀ, ਇਹ ਪ੍ਰਭੂ ਦੀ ਆਵਾਜ਼ ਸੀ। **32**ਪ੍ਰਭੂ ਨੇ ਆਖਿਆ,
‘ਮੈਂ ਤੇਰੇ ਪਿਓ ਦਾਦਿਆਂ ਦਾ ਪਰਮੇਸ਼ੁਰ ਹਾਂ। ਅਬਰਾਹਾਮ ਦਾ
ਪਰਮੇਸ਼ੁਰ, ਇਸਹਾਕ ਦਾ ਪਰਮੇਸ਼ੁਰ, ਅਤੇ ਯਾਕੂਬ ਦਾ
ਪਰਮੇਸ਼ੁਰ।’* ਮੂਸਾ ਡਰ ਨਾਲ ਕੰਬਦਾ ਹੋਇਆ ਉੱਪਰ ਤੱਕਣ
ਦਾ ਹੌਂਸਲਾ ਨਾ ਕਰ ਸਕਿਆ। **33**ਪ੍ਰਭੂ ਨੇ ਉਸ ਨੂੰ ਕਿਹਾ, ‘ਆਪਣੇ
ਪੈਰਾਂ ਵਿੱਚੋਂ ਜੁੱਤੇ ਲਾਹ, ਕਿਉਂ ਕਿ ਜਿਸ ਥਾਂ ਉੱਪਰ ਤੂੰ ਖੜ੍ਹਾ ਹੈ
ਉਹ ਇੱਕ ਪਵਿੱਤਰ ਧਰਤੀ ਹੈ। **34**ਮੈਂ ਆਪਣੇ ਲੋਕਾਂ ਦੇ ਕਸ਼ਟਾਂ
ਤੋਂ ਬਹੁਤ ਸੁਚੇਤ ਹਾਂ। ਅਤੇ ਉਨ੍ਹਾਂ ਨੂੰ ਬੜਾ ਕੁਰਲਾਉਂਦਿਆਂ ਹੋਇਆਂ
ਸੁਣਿਆਂ ਹੈ। ਇਸੇ ਲਈ ਮੈਂ ਉਨ੍ਹਾਂ ਨੂੰ ਬਚਾਉਣ ਲਈ ਉੱਤਰਿਆ
ਹਾਂ। ਹੁਣ, ਮੂਸਾ, ਮੈਂ ਤੈਨੂੰ ਵਾਪਸ ਮਿਸਰ ਵਿੱਚ ਭੇਜਾਂਗਾ।’*

**35**“ਇਹ ਉਹੀ ਮੂਸਾ ਹੈ ਜਿਸ ਨੂੰ ਇਸਰਾਏਲੀਆਂ ਨੇ ਇਹ
ਆਖਦਿਆਂ ਨਾਮੰਜ਼ੂਰ ਕਰ ਦਿੱਤਾ ਸੀ ਕਿ ਤੈਨੂੰ ਸਾਡਾ ਹਾਕਮ ਅਤੇ
ਮੁਨਸਫ਼ ਕਿਸ ਨੇ ਬਣਾਇਆ ਹੈ?* ਉਹ ਪਰਮੇਸ਼ੁਰ ਦੁਆਰਾ
ਹਾਕਮ ਅਤੇ ਛੁਟਕਾਰਾ ਦੇਣ ਵਾਲਾ ਹੋਣ ਲਈ ਭੇਜਿਆ ਗਿਆ
ਸੀ। ਪਰਮੇਸ਼ੁਰ ਨੇ ਉਸ ਨੂੰ ਇੱਕ ਦੂਤ ਰਾਹੀਂ ਭੇਜਿਆ ਜੋ ਉਸ ਨੂੰ
ਮੱਚਦੀ ਝਾੜੀ ਵਿੱਚ ਪ੍ਰਗਟਿਆ ਸੀ। **36**ਉਹੀ ਹੈ ਜਿਸ ਨੇ ਉਨ੍ਹਾਂ
ਨੂੰ ਮਿਸਰ ਤੋਂ ਬਾਹਰ ਕੱਢਿਆ ਸੀ। ਉਸ ਨੇ ਸ਼ਕਤੀਸ਼ਾਲੀ ਕਰਤੱਬ
ਅਤੇ ਕਰਿਸ਼ਮੇ ਮਿਸਰ ਵਿੱਚ ਅਤੇ ਲਾਲ ਸਮੁੰਦਰ ਵਿੱਚ ਅਤੇ
ਉਜਾੜ ਵਿੱਚ ਚਾਲ੍ਹੀ ਸਾਲ ਤੱਕ ਕੀਤੇ। **37**ਇਹ ਉਹੀ ਮੂਸਾ ਸੀ
ਜਿਸਨੇ ਇਸਰਾਏਲ ਦੇ ਪੁੱਤਰਾਂ ਨੂੰ ਕਿਹਾ ਸੀ ‘ਪਰਮੇਸ਼ੁਰ ਤੁਹਾਡੇ
ਭਰਾਵਾਂ ਵਿੱਚੋ ਹੀ ਤੁਹਾਡੇ ਲਈ ਮੇਰੇ ਵਰਗਾ ਇਕ ਨਬੀ ਖੜਾ
ਕਰੇਗਾ।’* **38**ਇਹ ਉਹੀ ਮੂਸਾ ਸੀ ਜੋ ਉਨ੍ਹਾਂ ਲੋਕਾਂ ਨਾਲ ਸੀ ਜੋ
ਉਜ਼ਾੜ ਵਿੱਚ ਇਕੱਠੇ ਹੋਏ ਸਨ। ਉਹ ਉਸ ਦੂਤ ਨਾਲ ਸੀ ਜੋ
ਉਸ ਨਾਲ ਉਜਾੜ ਵਿੱਚ ਸੀਨਈ ਦੇ ਪਹਾੜ ਉੱਪਰ ਬੋਲਿਆ
ਸੀ। ਉਹ ਸਾਡੇ ਪਿਉ ਦਾਦਿਆਂ ਦੇ ਨਾਲ ਸੀ। ਮੂਸਾ ਨੂੰ ਪਰਮੇਸ਼ੁਰ
ਵੱਲੋਂ ਉਹ ਹੁਕਮ ਮਿਲੇ ਜਿਹੜੇ ਉਨ੍ਹਾਂ ਨੂੰ ਸਾਡੇ ਤੱਕ ਆਉਣ ਦਾ
ਜੀਵਨ ਦਿੰਦੇ ਹਨ।

---

**‘ਕਿ ਤੂੰ ... ਮਾਰਿਆ ਸੀ’** ਕੂਚ 2:14

**‘ਮੈਂ ਤੇਰੇ ... ਦਾ ਪਰਮੇਸ਼ੁਰ’** ਕੂਚ 3:6

**‘ਆਪਣੇ ਪੈਰਾਂ ... ਵਿੱਚ ਭੇਜਾਂਗਾ’** ਕੂਚ 3:5–10

**‘ਤੈਨੂੰ ਸਾਡਾ ... ਬਣਾਇਆ ਹੈ’** ਕੂਚ 2:14

**‘ਪਰਮੇਸ਼ੁਰ ... ਖੜਾ ਕਰੇਗਾ’** ਬਿਵਸਥਾ 18:15

**39**“ਪਰ ਸਾਡੇ ਪੁਰਖਿਆਂ ਨੇ ਉਸ ਦੀ ਪਾਲਣਾ ਨਹੀਂ ਕੀਤੀ
ਅਤੇ ਉਨ੍ਹਾਂ ਨੇ ਉਸ ਨੂੰ ਨਾਮੰਜ਼ੂਰ ਕਰ ਦਿੱਤਾ। ਉਹ ਦੋਬਾਰਾ
ਮਿਸਰ ਵਾਪਿਸ ਜਾਣਾ ਚਾਹੁੰਦੇ ਸਨ। **40**ਸਾਡੇ ਪਿਤਰਾਂ ਨੇ ਹਾਰੂਨ
ਨੂੰ ਆਖਿਆ, ‘ਮੂਸਾ ਸਾਨੂੰ ਮਿਸਰ ਦੇਸ਼ ਵਿੱਚੋ ਕੱਢ ਲਿਆਇਆ
ਹੈ, ਪਰ ਸਾਨੂੰ ਨਹੀਂ ਪਤਾ ਕਿ ਉਸ ਨੂੰ ਕੀ ਹੋਇਆ ਹੈ। ਇਸ ਲਈ
ਸਾਡੇ ਲਈ ਕੋਈ ਅਜਿਹੇ ਰੱਬ ਬਣਾ ਜੋ ਸਾਡੇ ਅੱਗੇ-ਅੱਗੇ ਚਲ ਕੇ
ਸਾਨੂੰ ਰਾਹ ਦੱਸਣ।’* **41**ਤੱਦ ਲੋਕਾਂ ਨੇ ਇੱਕ ਵੱਛੜੇ ਦੀ ਮੂਰਤ
ਬਣਾਈ ਅਤੇ ਉਸ ਮੂਰਤ ਦਾ ਬਲੀਦਾਨ ਚੜਾਇਆ ਅਤੇ ਉਹ
ਆਪਣੇ ਹੱਥਾਂ ਨਾਲ ਅਜਿਹੀ ਮੂਰਤ ਬਣਾ ਕੇ ਬੜੇ ਖੁਸ਼ ਸਨ।
**42**ਪਰ ਪਰਮੇਸ਼ੁਰ ਨੇ ਉਨ੍ਹਾਂ ਦਾ ਵਿਰੋਧ ਕੀਤਾ। ਪਰਮੇਸ਼ੁਰ ਨੇ
ਉਨ੍ਹਾਂ ਨੂੰ ਅਕਾਸ਼ ਵਿਚਲੇ ਝੂਠੇ ਦੇਵਤਿਆਂ ਦੀ ਸੈਨਾ ਦੀ ਉਪਾਸਨਾ
ਕਰਨ ਤੋਂ ਰੋਕਣਾ ਛੱਡ ਦਿੱਤਾ। ਜਿਵੇਂ ਕਿ ਨਬੀਆਂ ਦੀ ਪੋਥੀ
ਵਿੱਚ ਲਿਖਿਆ ਹੋਇਆ ਹੈ ਪਰਮੇਸ਼ੁਰ ਆਖਦਾ,

‘ਹੇ ਇਸਰਾਏਲ ਦੇ ਲੋਕੋ, ਕੀ ਤੁਸੀਂ ਉਜਾੜ ਵਿੱਚ ਮੇਰੇ ਲਈ
ਚਾਲ੍ਹੀਆਂ ਸਾਲਾਂ ਵਾਸਤੇ ਬਲੀਆਂ ਜ਼ਾਂ ਭੇਟਾਵਾਂ ਲਿਆਏ।
**43**ਤੁਸੀ ਮੋਲੋਕ ਦੇ ਤੰਬੂ ਅਤੇ ਆਪਣੇ ਦੇਵਤੇ ਰਿਫ਼ਾਨ ਦੇ ਸਿਤਾਰੇ
ਦੇ ਬਿੰਬ ਨੂੰ ਚੁੱਕਿਆ ਸੀ। ਤੁਸੀਂ ਉਹ ਮੂਰਤਾਂ ਪੂਜਣ ਲਈ
ਬਣਾਈਆਂ ਸਨ, ਇਸ ਲਈ ਮੈਂ ਤੁਹਾਨੂੰ ਬਾਬੁਲ ਤੋਂ ਪਰ੍ਹੇ ਭੇਜ
ਦੇਵਾਂਗਾ।’ ਆਮੋਸ *5:25–27*

**44**“ਉਜਾੜ ਵਿੱਚ ਪਵਿੱਤਰ ਤੰਬੂ* ਸਾਡੇ ਪਿਉ ਦਾਦਿਆਂ ਦੇ
ਪੁਰਖਿਆਂ ਕੋਲ ਸੀ। ਪਰਮੇਸ਼ੁਰ ਨੇ ਮੂਸਾ ਨੂੰ ਦੱਸਿਆ ਕਿ ਇਹ
ਕਿਵੇਂ ਬਨਾਉਣਾ ਹੈ। ਉਸ ਨੇ ਇਸ ਨੂੰ ਬਿਲਕੁਲ ਉਸੇ ਨਮੂਨੇ ਦਾ
ਬਣਾਇਆ ਜੋ ਪਰਮੇਸ਼ੁਰ ਨੇ ਉਸ ਨੂੰ ਵਿਖਾਇਆ ਸੀ। **45**ਬਾਅਦ
ਵਿੱਚ ਯਹੋਸ਼ੁਆ ਨੇ ਦੂਜੇ ਰਾਜਾਂ ਦੀ ਜ਼ਮੀਨ ਤੇ ਕਬਜ਼ਾ ਕਰਨ
ਲਈ ਸਾਡੇ ਪਿਤਰਾਂ ਨੂੰ ਅੱਗੇ ਲਾਇਆ। ਸਾਡੇ ਲੋਕ ਉੱਥੇ ਗਏ
ਅਤੇ ਪਰਮੇਸ਼ੁਰ ਨੇ ਉਥੋਂ ਦੂਜੇ ਲੋਕਾਂ ਨੂੰ ਬਾਹਰ ਕੱਢਿਆ। ਜਦੋਂ
ਸਾਡੇ ਲੋਕ ਇਸ ਨਵੀਂ ਧਰਤੀ ਤੇ ਗਏ, ਤਾਂ ਇਹੋ ਤੰਬੂ ਉਹ
ਆਪਣੇ ਨਾਲ ਲੈ ਗਏ। ਸਾਡੇ ਲੋਕਾਂ ਨੂੰ ਇਹ ਤੰਬੂ ਆਪਣੇ ਪਿਤਰਾਂ
ਕੋਲੋਂ ਮਿਲਿਆ ਸੀ, ਅਤੇ ਇਹ ਦਾਊਦ ਦੇ ਸਮੇਂ ਤੱਕ ਉਨ੍ਹਾਂ ਲੋਕ
ਸੀ। **46**ਪਰਮੇਸ਼ੁਰ ਦਾਊਦ ਉੱਪਰ ਬੜਾ ਖੁਸ਼ ਸੀ। ਦਾਊਦ ਨੇ
ਯਾਕੂਬ ਦੇ ਪਰਮੇਸ਼ੁਰ ਤੋਂ ਉਸ ਨੂੰ ਇੱਕ ਮੰਦਰ ਬਨਾਉਣ ਦੀ
ਆਗਿਆ ਮੰਗੀ। **47**ਪਰ ਉਹ ਸੁਲੇਮਾਨ ਹੀ ਸੀ ਜਿਸ ਨੇ ਪਰਮੇਸ਼ੁਰ
ਲਈ ਘਰ ਬਣਾਇਆ।

**48**“ਪਰ ਅੱਤ ਮਹਾਨ ਪ੍ਰਭੂ ਪਰਮੇਸ਼ੁਰ ਮਨੁੱਖਾਂ ਦੇ ਹੱਥਾਂ ਨਾਲ
ਬਣਾਈਆਂ ਹੋਈਆਂ ਇਮਾਰਤਾਂ ਵਿੱਚ ਨਹੀਂ ਰਹਿੰਦੇ। ਇਹੀ ਹੈ ਜੋ
ਨਬੀ ਆਖਦੇ ਹਨ:

‘ਪ੍ਰਭੂ ਆਖਦਾ ਹੈ ਸੁਰਗ ਮੇਰਾ ਸਿੰਘਾਸਣ ਹੈ।’
**49**ਧਰਤੀ ਮੇਰੇ ਪੈਰ ਰੱਖਣ ਦੀ ਚੌਂਕੀ ਹੈ। ਮੇਰੇ ਵਾਸਤੇ ਤੁਸੀਂ
ਕਿਸ ਤਰ੍ਹਾਂ ਦਾ ਘਰ ਬਣਾਵੋਂਗੇ? ਮੈਂ ਆਰਾਮ ਕਿੱਥੇ ਕਰ ਸਕਦਾ
ਹਾਂ?

---

**‘ਮੂਸਾ ਸਾਨੂੰ ਦੇਸ਼ ... ਰਾਹ ਦੱਸਣ’** ਕੂਚ 32:1

**ਪਵਿੱਤਰ ਤੰਬੂ** ਅੱਖਰੀ ਅਰਥਾਂ ਵਿੱਚ “ਗਵਾਹੀ ਦਾ ਤੰਬੂ” ਉਹ ਫ਼ਿਰਤੂ ਤੰਬੂ ਜਿਸ ਵਿੱਚ ਦਸ ਹੁਕਮ ਰੱਖੇ ਗਏ ਸਨ ਅਤੇ ਜਿੱਥੇ ਮੂਸਾ ਦੇ ਸਮੇਂ ਪਰਮੇਸ਼ੁਰ ਆਪਣੇ ਲੋਕਾਂ ਵਿੱਚ ਰਹਿੰਦਾ ਸੀ।

50ਕੀ ਮੈਂ ਉਹੀ ਨਹੀਂ ਹਾਂ ਜਿਸ ਨੇ ਇਹ ਸਭ ਚੀਜ਼ਾਂ ਬਣਾਈਆਂ।'" ਯਸਾਯਾਹ *66:1–2*

51ਤਦ ਇਸਤੀਫ਼ਾਨ ਨੇ ਕਿਹਾ, "ਹੇ ਹਠੀ ਯਹੂਦੀ ਆਗੂਓ! ਹੇ ਮਨ ਅਤੇ ਕੰਨ ਵਲੋਂ ਸੁੰਨ ਲੋਕੋ! ਤੁਸੀਂ ਹਮੇਸ਼ਾ ਪਵਿੱਤਰ ਆਤਮਾ ਦਾ ਵਿਰੋਧ ਕੀਤਾ। ਤੁਸੀਂ ਵੀ ਉਵੇਂ ਹੀ ਕਰ ਰਹੇ ਹੋ ਜਿਵੇਂ ਤੁਹਾਡੇ ਪੁਰਖਿਆਂ ਨੇ ਕੀਤਾ। 52ਤੁਹਾਡੇ ਪੁਰਖਿਆਂ ਨੇ ਸਾਰੇ ਨਬੀਆਂ ਨੂੰ ਜਦੋਂ ਉਹ ਆਏ, ਦੰਡ ਦਿੱਤਾ। ਸਗੋਂ ਉਨ੍ਹਾਂ ਨਬੀਆਂ ਨੇ ਪਹਿਲਾਂ ਹੀ ਕਿਹਾ ਸੀ ਕਿ ਇੱਕ ਧਰਮੀ ਆਵੇਗਾ ਪਰ ਤੁਹਾਡੇ ਪੁਰਖਿਆਂ ਨੇ ਉਸ ਨੂੰ ਮਾਰ ਦਿੱਤਾ। ਅਤੇ ਹੁਣ ਤੁਸੀਂ ਉਸ ਧਰਮੀ ਪੁਰਖ ਨੂੰ ਧੋਖਾ ਦਿੱਤਾ ਅਤੇ ਉਸ ਨੂੰ ਮਾਰ ਦਿੱਤਾ ਹੈ। 53ਤੁਸੀਂ ਉਹ ਲੋਕ ਹੋ, ਜਿਨ੍ਹਾਂ ਨੂੰ ਮੂਸਾ ਦੀ ਸ਼ਰ੍ਹਾ ਪ੍ਰਾਪਤ ਹੋਈ। ਪਰਮੇਸ਼ੁਰ ਨੇ ਤੁਹਾਨੂੰ ਇਹ ਸ਼ਰ੍ਹਾ ਦੂਤਾਂ ਦੁਆਰਾ ਦਿੱਤੀ ਪਰ ਤੁਸੀਂ ਉਸ ਦੀ ਪਾਲਣਾ ਨਾ ਕਰ ਸਕੇ।"

### ਇਸਤੀਫ਼ਾਨ ਦਾ ਮਾਰਿਆ ਜਾਣਾ

54ਯਹੂਦੀ ਆਗੂਆਂ ਨੇ ਇਸਤੀਫ਼ਾਨ ਨੂੰ ਅਜਿਹੇ ਬਚਨ ਕਰਦੇ ਸੁਣਿਆ ਤਾਂ ਉਹ ਬੜੇ ਕਰੋਧ ਵਿੱਚ ਆਏ। ਉਹ ਇੰਨੇ ਕਰੋਧ ਵਿੱਚ ਆ ਗਏ ਕਿ ਇਸਤੀਫ਼ਾਨ ਉੱਪਰ ਮਾਰੇ ਗੁੱਸੇ ਦੇ ਆਪਣੇ ਦੰਦ ਕਰੀਚਣ ਲੱਗ ਪਏ। 55ਪਰ ਇਸਤੀਫ਼ਾਨ ਨੇ, ਜੋ ਕਿ ਪਵਿੱਤਰ ਆਤਮਾ ਨਾਲ ਭਰਪੂਰ ਸੀ, ਉੱਪਰ ਅਸਮਾਨ 'ਚ ਪਰਮੇਸ਼ੁਰ ਦੀ ਮਹਿਮਾ ਤੇ ਲੀਲਾ ਵੱਲ ਵੇਖਿਆ। ਉਸ ਨੇ ਯਿਸੂ ਨੂੰ ਪਰਮੇਸ਼ੁਰ ਦੇ ਸੱਜੇ ਪਾਸੇ ਖੜਾ ਵੇਖਿਆ। 56ਉਸ ਨੇ ਆਖਿਆ, "ਵੇਖ, ਮੈਂ ਆਕਾਸ਼ ਨੂੰ ਖੁੱਲ੍ਹਾ ਵੇਖਿਆ ਹੈ ਅਤੇ ਮੈਂ ਮਨੁੱਖ ਦੇ ਪੁੱਤਰ ਨੂੰ ਪਰਮੇਸ਼ੁਰ ਦੇ ਸੱਜੇ ਹੱਥ ਵੱਲ ਖੜਾ ਵੇਖ ਰਿਹਾ ਹਾਂ।"

57ਤਾਂ ਸਾਰੇ ਯਹੂਦੀ ਆਗੂਆਂ ਨੇ ਉੱਚੀ ਆਵਾਜ਼ ਵਿੱਚ ਸ਼ੋਰ ਮਚਾਇਆ। ਉਨ੍ਹਾਂ ਨੇ ਆਪਣੇ ਕੰਨਾਂ ਨੂੰ ਹੱਥਾਂ ਨਾਲ ਬੰਦ ਕਰ ਲਿਆ। ਉਹ ਸਾਰੇ ਇਕੱਠੇ ਹੋ ਕੇ ਇਸਤੀਫ਼ਾਨ ਵੱਲ ਭੱਜ ਪਏ। 58ਉਨ੍ਹਾਂ ਨੇ ਉਸ ਨੂੰ ਸ਼ਹਿਰੋਂ ਬਾਹਰ ਕੱਢ ਦਿੱਤਾ ਅਤੇ ਉਸ ਨੂੰ ਪੱਥਰ ਮਾਰੇ। ਅਤੇ ਜਿਨ੍ਹਾਂ ਲੋਕਾਂ ਨੇ ਇਸਤੀਫ਼ਾਨ ਦੇ ਵਿਰੁੱਧ ਗਵਾਹੀ ਦਿੱਤੀ ਸੀ, ਉਨ੍ਹਾਂ ਆਪਣੇ ਵਸਤਰ ਇਕ ਸੌਲੂਸ ਨਾਂ ਦੇ ਜੁਆਨ ਦੇ ਪੈਰਾਂ ਕੋਲ ਲਾਹ ਕੇ ਰੱਖ ਦਿੱਤੇ। 59ਜਦੋਂ ਇਸਤੀਫ਼ਨ ਤੇ ਪਥਰਾਵ ਕਰ ਰਹੇ ਸਨ, ਉਸ ਨੇ ਇਹ ਆਖਦਿਆਂ ਹੋਇਆਂ ਪਰਮੇਸ਼ੁਰ ਨੂੰ ਪ੍ਰਾਰਥਨਾ ਕੀਤੀ, "ਹੇ ਪ੍ਰਭੂ ਯਿਸੂ ਮੇਰੇ ਆਤਮੇ ਨੂੰ ਸਵੀਕਾਰ ਕਰ ਲੈ।" 60ਉਹ ਆਪਣੇ ਗੋਡੇ ਟੇਕ ਕੇ ਕੂਕ ਰਿਹਾ ਸੀ, "ਹੇ ਪ੍ਰਭੂ! ਇਹ ਪਾਪ ਉਨ੍ਹਾਂ ਦੇ ਜੁੰਮੇ ਨਾ ਲਾਵੀ।" ਇਹ ਆਖਣ ਤੋਂ ਬਾਅਦ ਉਹ ਮਰ ਗਿਆ।

8 ਸੌਲੂਸ ਨੇ ਇਸਤੀਫ਼ਾਨ ਦੇ ਮਾਰੇ ਜਾਣ ਲਈ ਆਪਣੀ ਮੰਜ਼ੂਰੀ ਦੇ ਦਿੱਤੀ।

### ਨਿਹਚਾਵਾਨਾਂ ਲਈ ਕਸ਼ਟ

2-3ਕੁਝ ਧਰਮੀ ਲੋਕਾਂ ਨੇ ਇਸਤੀਫ਼ਾਨ ਨੂੰ ਦਫਨਾਇਆ। ਉਹ ਉਸ ਲਈ ਬੜੀ ਉੱਚੀ ਕੁਰਲਾਏ। ਉਸ ਦਿਨ, ਯਹੂਦੀਆਂ ਨੇ ਯਰੂਸ਼ਲਮ ਵਿੱਚ ਨਿਹਚਾਵਾਨ ਟੋਲਿਆਂ ਨੂੰ ਦੰਡ ਦੇਣੇ ਸ਼ੁਰੂ ਕਰ ਦਿੱਤੇ। ਅਤੇ ਉਨ੍ਹਾਂ ਨੂੰ ਬਹੁਤ ਜ਼ਿਆਦਾ ਤਸੀਹੇ ਝੱਲਣ ਦਿੱਤੇ। ਸੌਲੁਸ ਵੀ ਇਸ ਟੋਲੇ ਨੂੰ ਨਸ਼ਟ ਕਰਨਾ ਚਾਹੁੰਦਾ ਸੀ। ਤਾਂ ਸੌਲੁਸ ਉਨ੍ਹਾਂ ਨਿਹਚਾਵਾਨਾਂ ਦੇ ਘਰ ਗਿਆ ਅਤੇ ਘਰਾਂ ਵਿੱਚੋਂ ਆਦਮੀਆਂ ਅਤੇ ਔਰਤਾਂ ਨੂੰ ਘਸੀਟ ਕੇ ਬਾਹਰ ਕੱਢ ਕੇ ਜੇਲ੍ਹ ਵਿੱਚ ਸੁੱਟਿਆ। ਸਾਰੇ ਨਿਹਚਾਵਾਨ ਯਰੂਸ਼ਲਮ ਛੱਡ ਗਏ ਸਿਰਫ ਰਸੂਲ ਹੀ, ਉਥੇ ਰਹੇ ਅਤੇ ਨਿਹਚੀ ਮਨੁੱਖ ਸਾਮਰਿਯਾ ਵਿੱਚ ਵੱਖੋ-ਵੱਖ ਥਾਵਾਂ ਤੇ ਜਾ ਟਿਕੇ। 4ਨਿਹਚਾਵਾਨ ਮਨੁੱਖ ਹਰ ਪਾਸੇ ਫ਼ੈਲ ਗਏ, ਅਤੇ ਉਹ ਜਿੱਥੇ-ਜਿੱਥੇ ਵੀ ਗਏ, ਉਨ੍ਹਾਂ ਨੇ ਉੱਥੇ ਲੋਕਾਂ ਨੂੰ ਖੁਸ਼ਖਬਰੀ ਦਿੱਤੀ।

### ਫ਼ਿਲਿੱਪੁਸ ਦਾ ਸਾਮਰਿਯਾ ਵਿੱਚ ਪ੍ਰਚਾਰ ਕਰਨਾ

5ਫ਼ਿਲਿੱਪੁਸ ਸਾਮਰਿਯਾ ਦੇ ਨਗਰ ਵਿੱਚ ਗਿਆ ਅਤੇ ਜਾ ਕੇ ਮਸੀਹ ਬਾਰੇ ਪ੍ਰਚਾਰ ਕਰਨ ਲੱਗਾ। 6ਉਥੋਂ ਦੇ ਲੋਕਾਂ ਨੇ ਉਸ ਦੇ ਬਚਨ ਸੁਣੇ ਅਤੇ, ਉਹ ਕਰਿਸ਼ਮੇ ਵੇਖੇ ਜੋ ਉਹ ਕਰ ਰਿਹਾ ਸੀ। 7ਉਨ੍ਹਾਂ ਵਿੱਚੋਂ ਬੜੇ ਸਾਰੇ ਲੋਕਾਂ ਦੇ ਅੰਦਰ ਭਰਿਸ਼ਟ ਆਤਮਾ ਦਾ ਵਾਸ ਸੀ, ਪਰ ਉਸ ਨੇ ਉਨ੍ਹਾਂ ਭਰਿਸ਼ਟ ਆਤਮਿਆਂ ਨੂੰ ਉਨ੍ਹਾਂ ਵਿੱਚੋਂ ਨਿਕਲਣ ਲਈ ਮਜ਼ਬੂਰ ਕਰ ਦਿੱਤਾ। ਜਦੋਂ ਆਤਮੇ ਬਾਹਰ ਨਿਕਲੇ ਤਾਂ ਉਨ੍ਹਾਂ ਬੜਾ ਸ਼ੋਰ ਮਚਾਇਆ। ਉੱਥੇ ਬੜੇ ਸਾਰੇ ਕਮਜ਼ੋਰ ਅਤੇ ਲੰਗੜੇ ਲੋਕ ਵੀ ਸਨ, ਫ਼ਿਲਿੱਪੁਸ ਨੇ ਇਨ੍ਹਾਂ ਨੂੰ ਵੀ ਰਾਜੀ ਕੀਤਾ। 8ਅਤੇ ਉਸ ਸ਼ਹਿਰ ਦੇ ਲੋਕ ਇਨ੍ਹਾਂ ਸਭ ਕਾਰਣ ਬਹੁਤ ਖੁਸ਼ ਸਨ।

9ਪਰ ਉਸ ਸ਼ਹਿਰ ਵਿੱਚ ਸ਼ਮਊਨ ਨਾਂ ਦਾ ਇੱਕ ਆਦਮੀ ਸੀ, ਫ਼ਿਲਿੱਪੁਸ ਦੇ ਉਥੇ ਅਉਣ ਤੋਂ ਪਹਿਲਾਂ ਉਹ ਜਾਦੂ ਕਰਕੇ ਉਥੋਂ ਦੇ ਲੋਕਾਂ ਨੂੰ ਹੈਰਾਨ ਕਰਦਾ ਹੁੰਦਾ ਸੀ ਅਤੇ ਆਖਦਾ ਸੀ ਕਿ ਮੈਂ ਕੋਈ ਮਹਾਂਪੁਰਖ ਹਾਂ। 10ਉੱਥੇ ਸਾਰੇ ਲੋਕਾਂ ਨੇ, ਆਮ ਆਦਮੀ ਤੋਂ ਲੈਕੇ ਬਹੁਤ ਮਹੱਤਵਪੂਰਣ ਤੱਕ ਨੇ, ਉਸ ਵੱਲ ਧਿਆਨ ਦਿੱਤਾ, ਅਤੇ ਉਨ੍ਹਾਂ ਨੇ ਆਖਿਆ, "ਇਸ ਆਦਮੀ ਕੋਲ ਰੱਬੀ ਸ਼ਕਤੀ ਹੈ ਜਿਸ ਨੂੰ ਮਹਾਂ ਸ਼ਕਤੀ ਆਖਦੇ ਹਨ।"

11ਕਿਉਂ ਜੁ ਲੋਕ ਉਸਦੇ ਜਾਦੂ ਤੋਂ ਲੰਬੇ ਸਮੇਂ ਤੱਕ ਹੈਰਾਨ ਸਨ, ਉਨ੍ਹਾਂ ਵਿੱਚੋਂ ਬਹੁਤ ਸਾਰੇ ਉਸ ਦਾ ਅਨੁਸਰਣ ਕਰ ਰਹੇ ਸਨ। 12ਪਰ ਫ਼ਿਲਿੱਪੁਸ ਨੇ ਲੋਕਾਂ ਨੂੰ ਪਰਮੇਸ਼ੁਰ ਦੇ ਰਾਜ ਦੀ ਖੁਸ਼ਖਬਰੀ ਬਾਰੇ ਅਤੇ ਯਿਸੂ ਮਸੀਹ ਦੀ ਸ਼ਕਤੀ ਬਾਰੇ ਦੱਸਿਆ। ਆਦਮੀਆਂ ਅਤੇ ਔਰਤਾਂ ਨੇ ਉਸ ਦੇ ਸੰਦੇਸ਼ ਤੇ ਵਿਸ਼ਵਾਸ ਕੀਤਾ ਅਤੇ ਬਪਤਿਸਮਾ ਲਿਆ।

13ਸ਼ਮਊਨ ਨੇ ਵੀ ਵਿਸ਼ਵਾਸ ਕੀਤਾ ਅਤੇ ਬਪਤਿਸਮਾ ਲਿਆ। ਸ਼ਮਊਨ ਫ਼ਿਲਿੱਪੁਸ ਦੇ ਨਾਲ ਠਹਿਰਿਆ। ਉਸ ਨੇ ਚਮਤਕਾਰੀ ਨਿਸ਼ਾਨੀਆਂ ਅਤੇ ਸ਼ਕਤੀਸਾਲੀ ਗੱਲਾਂ ਵੇਖੀਆਂ। ਅਤੇ ਉਹ ਹੈਰਾਨ ਰਹਿ ਗਿਆ।14ਰਸੂਲ ਅਜੇ ਵੀ ਯਰੂਸ਼ਲਮ ਵਿੱਚ ਹੀ ਸਨ ਅਤੇ ਉਨ੍ਹਾਂ ਨੂੰ ਪਤਾ ਲੱਗ ਗਿਆ ਕਿ ਸਾਮਰਿਯਾ ਵਿੱਚ ਲੋਕਾਂ ਨੇ ਪਰਮੇਸ਼ੁਰ ਦੇ ਸ਼ਬਦਾਂ ਨੂੰ ਕਬੂਲ ਕਰ ਲਿਆ ਹੈ ਤਾਂ ਰਸੂਲਾਂ ਨੇ ਪਤਰਸ ਅਤੇ ਯੂਹੰਨਾ ਨੂੰ ਵੀ ਸਾਮਰਿਯਾ ਵਿੱਚ ਭੇਜਿਆ। 15ਜਦੋਂ ਪਤਰਸ ਅਤੇ ਯੂਹੰਨਾ ਆਏ ਤਾਂ ਉਨ੍ਹਾਂ ਉੱਥੇ ਆਂ ਕੇ ਲੋਕਾਂ ਦੇ ਲਈ ਪ੍ਰਾਰਥਨਾ ਕੀਤੀ ਕਿ ਉਨ੍ਹਾਂ ਨੂੰ ਪਵਿੱਤਰ ਆਤਮਾ ਪ੍ਰਾਪਤ ਹੋਵੇ। 16ਇਨ੍ਹਾਂ ਲੋਕਾਂ ਨੂੰ ਯਿਸੂ ਪ੍ਰਭੂ ਦੇ ਨਾਂ ਤੇ ਬਪਤਿਸਮਾ ਦਿੱਤਾ ਗਿਆ ਸੀ, ਪਰ ਪਵਿੱਤਰ ਆਤਮਾ ਅਜੇ ਉਨ੍ਹਾਂ ਉੱਤੇ ਨਹੀਂ ਆਇਆ ਸੀ। ਇਸੇ ਲਈ ਪਤਰਸ ਅਤੇ ਯੂਹੰਨਾ ਨੇ ਪ੍ਰਾਰਥਨਾ ਕੀਤੀ। 17ਤਦ ਇਨ੍ਹਾਂ

ਦੋਨਾਂ ਰਸੂਲਾਂ ਨੇ ਲੋਕਾਂ ਉੱਪਰ ਆਪਣੇ ਹੱਥ ਰੱਖੇ ਤਾਂ ਉਨ੍ਹਾਂ ਨੂੰ
ਪਵਿੱਤਰ ਆਤਮਾ ਮਿਲਿਆ।
**18**ਸ਼ਮਊਨ ਨੇ ਵੇਖਿਆ ਕਿ ਲੋਕਾਂ ਨੂੰ ਪਵਿੱਤਰ ਆਤਮਾ ਦੀ
ਪ੍ਰਾਪਤੀ ਤੱਦ ਹੋਈ, ਜਦ ਰਸੂਲਾਂ ਨੇ ਆਪਣਾ ਹੱਥ ਉਨ੍ਹਾਂ ਉੱਪਰ
ਰੱਖਿਆ ਤਾਂ ਸ਼ਮਊਨ ਨੇ ਰਸੂਲਾਂ ਅੱਗੇ ਰੁਪਏ ਰੱਖੇ। **19**ਅਤੇ ਕਿਹਾ,
"ਮੈਨੂੰ ਵੀ ਇਹ ਸ਼ਕਤੀ ਦੇ ਦੇਵੋ ਤਾਂ ਜੋ ਜਿਸ ਮਨੁੱਖ ਉਪਰ ਵੀ ਮੈਂ
ਇਉਂ ਹੱਥ ਰੱਖਾਂ ਉਸ ਨੂੰ ਪਵਿੱਤਰ ਆਤਮਾ ਮਿਲ ਜਾਵੇ।"
**20**ਪਤਰਸ ਨੇ ਸ਼ਮਊਨ ਨੂੰ ਆਖਿਆ, "ਕਾਸ਼ ਤੂੰ ਅਤੇ ਤੇਰਾ
ਧਨ, ਇੱਕਸਾਥ ਤਬਾਹ ਹੋ ਜਾਣ ਕਿਉਂ ਕਿ ਤੂੰ ਪਰਮੇਸ਼ੁਰ ਦੀ
ਦਾਤ ਨੂੰ ਧਨ ਨਾਲ ਖਰੀਦਣ ਦੀ ਸੋਚੀ। **21**ਤੂੰ ਇਸ ਕੰਮ ਵਿੱਚ
ਸਾਡਾ ਸਾਂਝੀਵਾਲ ਨਹੀ ਹੋ ਸਕਦਾ ਕਿਉਂ ਕਿ ਪਰਮੇਸ਼ੁਰ ਅੱਗੇ
ਤੇਰਾ ਮਨ ਸਾਫ ਨਹੀਂ ਹੈ। **22**ਆਪਣਾ ਦਿਲ ਬਦਲ ਅਤੇ
ਆਪਣੀਆਂ ਬਦਕਾਰੀਆਂ ਤੋਂ ਹਟ ਜਾ। ਪ੍ਰਭੂ ਨੂੰ ਪ੍ਰਾਰਥਨਾ ਕਰ,
ਸ਼ਾਇਦ ਉਹ ਤੇਰੇ ਇਸ ਤਰ੍ਹਾਂ ਸੋਚਣ ਤੇ ਤੈਨੂੰ ਮੁਆਫ਼ ਕਰ ਦੇਵੇ।
**23**ਕਿਉਂ ਜੁ ਮੈਂ ਵੇਖ ਰਿਹਾ ਹਾਂ ਕਿ ਤੂੰ ਪਾਪ ਦੇ ਖਿਆਲਾਂ ਅਤੇ
ਈਰਖਾ ਨਾਲ ਭਰਿਆ ਹੋਇਆ ਹੈਂ।"
**24**ਸ਼ਮਊਨ ਨੇ ਜਵਾਬ ਦਿੱਤਾ, "ਤੁਸੀਂ ਦੋਨੋ ਮੇਰੇ ਲਈ ਪ੍ਰਭੂ ਨੂੰ
ਪ੍ਰਾਰਥਨਾ ਕਰੋ, ਤਾਂ ਕਿ ਜੋ ਕੁਝ ਵੀ ਤੁਸੀਂ ਆਖਿਆ, ਮੇਰੇ ਨਾਲ
ਨਾ ਵਾਪਰੇ।"
**25**ਤੱਦ ਰਸੂਲਾਂ ਨੇ ਲੋਕਾਂ ਨੂੰ ਉਨ੍ਹਾਂ ਸਾਰੀਆਂ ਗੱਲਾਂ ਬਾਰੇ ਦੱਸਿਆ
ਜੋ ਯਿਸੂ ਨੇ ਕੀਤੀਆਂ ਸਨ ਅਤੇ ਪਰਮੇਸ਼ੁਰ ਦਾ ਸੰਦੇਸ਼ ਦਿੱਤਾ।
ਫਿਰ ਉਹ ਯਰੂਸ਼ਲਮ ਵੱਲ ਪਰਤ ਆਏ। ਰਸਤੇ ਵਿੱਚ ਉਹ ਬਹੁਤ
ਸਾਰੇ ਸਾਮਰਿਯਾ ਦੇ ਪਿੰਡਾਂ ਵਿੱਚ ਲੋਕਾਂ ਨੂੰ ਖੁਸ਼ ਖ਼ਬਰੀ ਬਾਰੇ
ਪਰਚਾਰ ਕਰਦੇ ਗਏ।

### ਫ਼ਿਲਿੱਪੁਸ ਦਾ ਹਬਸ਼ ਦੇ ਇਕ ਮਨੁੱਖ ਨੂੰ ਉਪਦੇਸ਼

**26**ਪ੍ਰਭੂ ਦੇ ਇੱਕ ਦੂਤ ਨੇ ਫ਼ਿਲਿੱਪੁਸ ਨਾਲ ਗੱਲ ਕੀਤੀ, ਅਤੇ
ਦੂਤ ਨੇ ਆਖਿਆ, "ਉਠ ਅਤੇ ਦੱਖਣ ਵਾਲੇ ਉਸ ਰਸਤੇ ਉੱਪਰ
ਜਾ ਜੋ ਯਰੂਸ਼ਲਮ ਤੋਂ ਗਾਜ਼ਾ ਨੂੰ ਜਾਂਦਾ ਹੈ।" **27**ਫ਼ਿਲਿੱਪੁਸ ਉੱਠਿਆ
ਤੇ ਚਲਾ ਗਿਆ। ਰਸਤੇ ਵਿੱਚ ਉਸ ਨੇ ਹਬਸ਼ ਦੇਸ਼ ਦਾ ਇੱਕ
ਮਨੁੱਖ ਵੇਖਿਆ। ਉਹ ਇੱਕ ਖੁਸਰਾ ਸੀ ਅਤੇ ਉਹ ਹਬਸ਼ ਦੇਸ਼ ਦੀ
ਰਾਣੀ, ਕੰਦਾਕੇ ਦਾ ਇੱਕ ਅਧਿਕਾਰੀ ਸੀ। ਉਸ ਦੇ ਸਾਰੇ ਖਜ਼ਾਨੇ
ਦੀ ਸੰਭਾਲ ਉਸ ਉਪਰ ਸੀ। ਉਹ ਯਰੂਸ਼ਲਮ ਵਿੱਚ ਉਪਾਸਨਾ
ਕਰਨ ਲਈ ਗਿਆ ਸੀ। **28**ਹੁਣ ਉਹ ਆਪਣੇ ਦੇਸ਼ ਵਾਪਸ ਪਰਤ
ਰਿਹਾ ਸੀ। ਉਹ ਆਪਣੇ ਰੱਥ ਤੇ ਅਸਵਾਰ ਯਸਾਯਾਹ ਨਬੀ ਦੀ
ਪੋਥੀ ਪੜ੍ਹ ਰਿਹਾ ਸੀ। **29**ਤਾਂ ਆਤਮਾ ਨੇ ਫ਼ਿਲਿੱਪੁਸ ਨੂੰ ਕਿਹਾ,
"ਉਸ ਰੱਥ ਕੋਲ ਜਾ ਅਤੇ ਉਸ ਦੇ ਨਜ਼ਦੀਕ ਰਹਿ।"
**30**ਫੇਰ ਫ਼ਿਲਿੱਪੁਸ ਰੱਥ ਦੇ ਨਜ਼ਦੀਕ ਨੱਸਿਆ ਅਤੇ ਉੱਥੇ ਉਸ
ਨੇ ਇੱਕ ਆਦਮੀ ਨੂੰ ਯਸਾਯਾਹ ਨਬੀ ਦੀ ਪੁਸਤਕ ਪੜ੍ਹਦਿਆਂ
ਸੁਣਿਆ। ਫ਼ਿਲਿੱਪੁਸ ਨੇ ਉਸ ਨੂੰ ਕਿਹਾ, "ਕੀ ਜੋ ਤੂੰ ਪੜ੍ਹ ਰਿਹੈਂ
ਉਸ ਨੂੰ ਸਮਝ ਰਿਹੈਂ?"
**31**ਉਸ ਆਦਮੀ ਨੇ ਕਿਹਾ, "ਮੈਂ ਕਿਵੇਂ ਸਮਝ ਸਕਦਾ ਹਾਂ?
ਮੈਨੂੰ ਕਿਸੇ ਅਜਿਹੇ ਆਦਮੀ ਦੀ ਜ਼ਰੂਰਤ ਹੈ ਜੋ ਮੈਨੂੰ ਇਸਦੀ
ਵਿਆਖਿਆ ਕਰ ਕੇ ਦਸੇ।" ਤੱਦ ਉਸ ਨੇ ਫ਼ਿਲਿੱਪੁਸ ਨੂੰ ਸੱਦਾ
ਦਿੱਤਾ ਕਿ ਉਹ ਰੱਥ 'ਚ ਚੜ੍ਹ ਆਵੇ ਤੇ ਉਸ ਦੇ ਨਾਲ ਆ ਕੇ
ਬੈਠੇ। **32**ਜੋ ਪੋਥੀ ਉਹ ਪੜ੍ਹ ਰਿਹਾ ਸੀ ਉਹ ਇਉਂ ਸੀ:

"ਇਹ ਉਸਨੂੰ ਕਿਸੇ ਭੇਡ ਦੇ ਕਸਾਈ ਕੋਲ ਲਿਆਂਉਣ ਵਾਂਙ
ਸੀ। ਉਹ ਇੱਕ ਲੇਲੇ ਵਾਂਙ ਚੁੱਪ ਸੀ ਜੋ ਉਸ ਵਿਅਕਤੀ ਅੱਗੇ ਚੁੱਪ
ਹੁੰਦਾ ਹੈ ਜੋ ਉਸ ਦੀ ਉੱਨ ਕਟਦਾ ਹੈ। ਉਸ ਨੇ ਆਪਣਾ ਮੂੰਹ
ਨਹੀਂ ਖੋਲ੍ਹਿਆ।
**33**ਉਹ ਸ਼ਰਮਸਾਰ ਸੀ, ਉਸ ਦੇ ਸਾਰੇ ਅਧਿਕਾਰ ਖੋਹ ਲਿੱਤੇ
ਗਏ ਸਨ। ਧਰਤੀ ਤੇ ਉਸ ਦੀ ਜ਼ਿੰਦਗੀ ਇੱਕ ਅੰਤ ਤੱਕ ਆ
ਗਈ। ਉਸ ਦੇ ਪਰਿਵਾਰ ਦੀ ਕਹਾਣੀ ਲਿਖਣ ਵਾਲਾ ਉੱਥੇ
ਕੋਈ ਨਹੀਂ ਹੋਵੇਗਾ।" ਯਸਾਯਾਹ *53:7–8*

**34**ਉਸ ਅਫਸਰ ਨੇ ਫ਼ਿਲਿੱਪੁਸ ਨੂੰ ਕਿਹਾ, "ਕਿਰਪਾ ਕਰਕੇ ਮੈਨੂੰ
ਦੱਸੋ ਕਿ ਨਬੀ ਕਿਸ ਦੀ ਗੱਲ ਕਰ ਰਿਹਾ ਹੈ? ਆਪਣੀ ਜਾਂ ਕਿਸੇ
ਹੋਰ ਦੀ?" **35**ਤਦ ਫ਼ਿਲਿੱਪੁਸ ਨੇ ਉਸੇ ਪੋਥੀ ਤੋਂ ਸ਼ੁਰੂ ਕੀਤਾ ਅਤੇ
ਉਸ ਨੂੰ ਯਿਸੂ ਦੀ ਖੁਸ਼ਖਬਰੀ ਕਹੀ। **36**ਰਾਹ ਵਿੱਚ ਜਾਂਦੇ ਹੋਏ
ਉਹ ਪਾਣੀ ਦੇ ਕੋਲ ਪਹੁੰਚੇ ਤਾਂ ਅਫਸਰ ਨੇ ਕਿਹਾ, "ਵੇਖ! ਇੱਥੇ
ਪਾਣੀ ਹੈ। ਹੁਣ ਮੈਨੂੰ ਬਪਤਿਸਮਾ ਲੈਣ ਤੋਂ ਕਿਹੜੀ ਚੀਜ਼ ਰੋਕਦੀ
ਹੈ?" **37** *
**38**ਤੱਦ ਅਫਸਰ ਨੇ ਰੱਥ ਨੂੰ ਰੋਕਣ ਦਾ ਹੁਕਮ ਦਿੱਤਾ, ਤੱਦ
ਦੋਨੋਂ ਅਫਸਰ ਅਤੇ ਫ਼ਿਲਿੱਪੁਸ ਪਾਣੀ ਕੋਲ ਗਏ ਅਤੇ ਫ਼ਿਲਿੱਪੁਸ
ਨੇ ਉਸ ਨੂੰ ਬਪਤਿਸਮਾ ਦਿੱਤਾ। **39**ਜੱਦ ਉਹ ਪਾਣੀ ਵਿੱਚੋਂ ਬਾਹਰ
ਆਏ ਤਾਂ ਪ੍ਰਭੂ ਦਾ ਆਤਮਾ ਫ਼ਿਲਿੱਪੁਸ ਨੂੰ ਪਕੜ ਕੇ ਲੈ ਗਿਆ ਤੇ
ਫਿਰ ਉਹ ਖੁਸਰਾ ਅਫਸਰ ਮੁੜ ਫ਼ਿਲਿੱਪੁਸ ਨੂੰ ਨਾ ਵੇਖ ਸਕਿਆ
ਤੇ ਉਹ ਫਿਰ ਆਪਣੇ ਰਾਹ ਚਲਿਆ ਗਿਆ। ਪਰ ਉਹ ਬਹੁਤ
ਖੁਸ਼ ਸੀ। **40**ਪਰ ਫ਼ਿਲਿੱਪੁਸ ਅਜ਼ੋਤੁਸ ਨਾਮੀ ਸ਼ਹਿਰ ਤੋਂ ਪ੍ਰਗਟ
ਹੋਇਆ। ਉਸਨੇ ਖੁਸ਼ ਖਬਰੀ ਦਾ ਪ੍ਰਚਾਰ ਸਾਰੇ ਨਗਰਾਂ ਵਿੱਚ
ਅਜ਼ੋਤੁਸ ਤੋਂ ਲੈਕੇ ਕੈਸਰੀਆਂ ਤੱਕ ਕੀਤਾ।

### ਸੌਲੁਸ ਨਿਹਚਾਵਾਨ ਬਣਿਆ।

**9** ਯਰੂਸ਼ਲਮ ਵਿੱਚ ਸੌਲੁਸ ਅਜੇ ਵੀ ਪ੍ਰਭੂ ਦੇ ਚੇਲਿਆਂ ਨੂੰ
ਦਬਕਾਉਣ ਅਤੇ ਕਤਲ ਕਰਨ ਵਿੱਚ ਲੱਗਾ ਹੋਇਆ ਸੀ।
ਇਸੇ ਲਈ ਉਹ ਸਰਦਾਰ ਜਾਜਕ ਕੋਲ ਗਿਆ। **2**ਸੌਲੁਸ ਨੇ ਉਸ
ਕੋਲੋਂ ਦੰਮਿਸ਼ਕ ਵਿੱਚ ਪ੍ਰਾਰਥਨਾ ਸਥਨਾ ਲਈ ਚਿੱਠੀਆਂ ਮੰਗੀਆਂ,
ਜੋ ਉਸਨੂੰ ਉਨ੍ਹਾਂ ਸਾਰਿਆਂ ਨੂੰ ਲੱਭਣ ਅਤੇ ਉਨ੍ਹਾਂ ਨੂੰ ਕੈਦ ਕਰਨ,
ਦਾ ਅਧਿਕਾਰ ਦੇਣ ਜੋ ਯਿਸੂ ਦੇ ਮਾਰਗ ਨੂੰ ਮੰਨਦੇ ਹਨ। ਉਹ
ਭਾਵੇਂ ਔਰਤਾਂ ਹੋਣ ਅਤੇ ਭਾਵੇਂ ਮਰਦ, ਉਨ੍ਹਾਂ ਨੂੰ ਯਰੂਸ਼ਲਮ
ਲਿਆਉਣ। **3**ਤਾਂ ਸੌਲੁਸ ਦੰਮਿਸਕ ਵਿੱਚ ਗਿਆ। ਜਦੋਂ ਉਹ
ਸ਼ਹਿਰ ਕੋਲ ਪਹੁੰਚਿਆ ਤਾਂ ਅਕਾਸ਼ ਵਲੋਂ ਅਚਾਨਕ ਇੱਕ ਬੜੀ
ਤੇਜ਼ ਬਿਜਲੀ ਉਸ ਦੇ ਇਰਦ ਗਿਰਦ ਚਮਕੀ। **4**ਉਹ ਜ਼ਮੀਨ ਤੇ

---

**ਤੁਕ 37** ਰਸੂਲਾਂ ਦੇ ਕਾਰਜਾਂ ਦੀਆਂ ਕੁਝ ਬਾਅਦ ਦੀਆਂ ਨਕਲਾਂ ਵਿੱਚ ਤੁਕ 37 ਜੋੜੀ ਗਈ ਹੈ: "ਫ਼ਿਲਿਪ ਨੇ ਜਵਾਬ ਦਿੱਤਾ, 'ਜੇ ਤੁਸੀਂ ਆਪਣੇ ਪੂਰੇ ਦਿਲ ਨਾਲ ਵਿਸ਼ਵਾਸ ਕਰੋ, ਤਾਂ ਤੁਸੀਂ ਕਰ ਸਕਦੇ ਹੋ।' ਅਧਿਕਾਰੀ ਨੇ ਆਖਿਆ, 'ਮੈਂ ਵਿਸ਼ਵਾਸ ਕਰਦਾ ਹਾਂ ਕਿ ਯਿਸੂ ਮਸੀਹ ਪਰਮੇਸ਼ੁਰ ਦਾ ਪੁੱਤਰ ਹੈ।'"

ਡਿੱਗ ਪਿਆ ਅਤੇ ਉਸ ਨੂੰ ਇਹ ਪੁੱਛਦੀ ਹੋਈ ਇੱਕ ਆਵਾਜ਼
ਸੁਣਾਈ ਦਿੱਤੀ, "ਸੌਲੁਸ, ਸੌਲੁਸ, ਤੂੰ ਮੈਨੂੰ ਤਸੀਹੇ ਕਿਉਂ ਦੇ ਰਿਹਾ
ਹੈਂ?" 5ਸੌਲੁਸ ਨੇ ਕਿਹਾ, "ਪਭੂ! ਤੂੰ ਕੌਣ ਹੈਂ?"

ਉਸ ਨੇ ਜਵਾਬ ਦਿੱਤਾ, "ਮੈਂ ਯਿਸੂ ਹਾਂ। ਮੈਂ ਹੀ ਹਾਂ ਜਿਸ ਨੂੰ ਤੂੰ
ਤਸੀਹੇ ਦੇ ਰਿਹਾ ਹੈ। 6ਉੱਠ ਅਤੇ ਉਠ ਕੇ ਹੁਣ ਸ਼ਹਿਰ ਨੂੰ ਜਾਂ
ਉਥੇ ਤੈਨੂੰ ਇੱਕ ਮਨੁੱਖ ਦੱਸੇਗਾ ਕਿ ਹੁਣ ਤੂੰ ਕੀ ਕਰਨਾ ਹੈ।"

7ਜਿਹੜੇ ਮਨੁੱਖ ਉਸ ਦੇ ਨਾਲ ਸਫਰ ਕਰ ਰਹੇ ਸਨ, ਉਹ
ਚੁੱਪ-ਚਾਪ ਖੜ੍ਹੇ ਰਹੇ। ਉਨ੍ਹਾਂ ਨੇ ਆਵਾਜ਼ ਤਾਂ ਸੁਣੀ ਸੀ ਪਰ ਉਨ੍ਹਾਂ
ਨੂੰ ਦਿੱਖਿਆ ਕੁਝ ਨਹੀਂ ਸੀ।

8ਸੌਲੁਸ ਜਦੋਂ ਜ਼ਮੀਨ ਤੋਂ ਉੱਠਿਆ ਤਾਂ ਉਸ ਨੇ ਆਪਣੀਆਂ
ਅੱਖਾਂ ਖੋਲ੍ਹੀਆਂ ਪਰ ਉਹ ਕੁਝ ਵੇਖ ਨਾ ਸੱਕਿਆ। ਤਾਂ ਉਨ੍ਹਾਂ ਲੋਕਾਂ
ਨੇ ਉਸ ਦਾ ਹੱਥ ਫੜਿਆ ਅਤੇ ਉਸ ਨੂੰ ਦੰਮਿਸਕ ਵਿੱਚ ਲੈ ਆਏ।
9ਤਿੰਨ ਦਿਨ ਤੱਕ ਉਹ ਨਾ ਵੇਖ ਸਕਿਆ ਅਤੇ ਨਾ ਹੀ ਉਸ ਨੇ
ਕੁਝ ਖਾਧਾ ਪੀਤਾ। 10ਦੰਮਿਸਕ ਵਿੱਚ ਯਿਸੂ ਦਾ ਇੱਕ ਚੇਲਾ ਸੀ,
ਜਿਸ ਦਾ ਨਾਉ ਹਨਾਨਿਯਾਹ ਸੀ। ਪ੍ਰਭੂ ਨੇ ਹਨਾਨਿਯਾਹ ਨੂੰ ਦਰਸ਼ਨ
ਦੇ ਕੇ ਕਿਹਾ, "ਹਨਾਨਿਯਾਹ!" ਹਨਾਨਿਯਾਹ ਨੇ ਅੱਗੋਂ ਜਵਾਬ
ਵਿੱਚ ਕਿਹਾ, "ਪ੍ਰਭੂ! ਮੈਂ ਇੱਥੇ ਹਾਂ।"

11ਪ੍ਰਭੂ ਨੇ ਹਨਾਨਿਯਾਹ ਨੂੰ ਕਿਹਾ, "ਉੱਠ ਖੜ੍ਹਾ ਹੋ ਅਤੇ ਸਿੱਧੇ
ਸੱਦੀਂਦੇ ਰਸਤੇ ਨੂੰ ਜਾ। ਉੱਥੇ, ਯਹੂਦਾ* ਦੇ ਘਰ ਨੂੰ ਲੱਭ ਅਤੇ
ਸੌਲੁਸ ਨਾਂ ਦੇ ਆਦਮੀ ਨੂੰ ਪੁੱਛ, ਜੋ ਕਿ ਤਰਸੁਸ ਤੋਂ ਹੈ। ਇਸ
ਵਕਤ ਉਹ ਉੱਥੇ ਹੈ ਅਤੇ ਪ੍ਰਾਰਥਨਾ ਕਰ ਰਿਹਾ ਹੈ। 12ਸੌਲੁਸ ਨੂੰ
ਵੀ ਦਰਸ਼ਨ ਹੋਏ ਅਤੇ ਉਸ ਦਰਸ਼ਨ ਵਿੱਚ, ਉਸ ਨੇ ਹਨਾਨਿਯਾਹ
ਨਾਂ ਦੇ ਇੱਕ ਆਦਮੀ ਨੂੰ ਉਸ ਕੋਲ ਆਉਂਦਿਆਂ ਅਤੇ ਆਪਣੇ
ਹੱਥ ਉਸ ਉਪਰ ਰੱਖਦਿਆਂ ਵੇਖਿਆ। ਜਿਸ ਨਾਲ ਸੌਲੁਸ ਦੋਬਾਰਾ
ਦੇਖਣ ਦੇ ਕਾਬਿਲ ਹੋ ਗਿਆ।"

13ਪਰ ਹਨਾਨਿਯਾਹ ਨੇ ਜਵਾਬ ਦਿੱਤਾ, "ਹੇ ਪ੍ਰਭੂ, ਇਸ ਮਨੁੱਖ
ਬਾਰੇ ਮੈਨੂੰ ਬਹੁਤ ਸਾਰੇ ਲੋਕਾਂ ਨੇ ਦੱਸਿਆ ਹੈ। ਉਨ੍ਹਾਂ ਨੇ ਮੈਨੂੰ
ਦਸਿਆ ਹੈ ਕਿ ਇਸ ਨੇ ਯਰੂਸ਼ਲਮ ਵਿੱਚ ਤੇਰੇ ਪਵਿੱਤਰ ਲੋਕਾਂ
ਨਾਲ ਬਹੁਤ ਸਾਰੀਆਂ ਬਦੀਆਂ ਕੀਤੀਆਂ ਹਨ। 14ਹੁਣ ਉਹ
ਇਥੇ ਆਇਆ ਹੈ ਅਤੇ ਪ੍ਰਧਾਨ ਜਾਜਕਾਂ ਨੇ ਇਸ ਨੂੰ ਤਮਾਮ ਉਨ੍ਹਾਂ
ਲੋਕਾਂ ਨੂੰ ਫੜਣ ਦਾ ਇਖ਼ਤਿਆਰ ਦਿੱਤਾ ਹੋਇਆ ਹੈ ਜੋ ਤੇਰੇ ਵਿੱਚ
ਨਿਹਚਾ ਰਖਦੇ ਹਨ।"*

15ਪਰ ਪ੍ਰਭੂ ਨੇ ਹਨਾਨਿਯਾਹ ਨੂੰ ਕਿਹਾ, "ਤੂੰ ਜਾ! ਕਿਉਂ ਕਿ ਮੈਂ
ਸੌਲੁਸ ਨੂੰ ਇਕ ਬੜੇ ਜ਼ਰੂਰੀ ਕੰਮ ਵਾਸਤੇ ਚੁਣਿਆਂ ਹੈ। ਉਸ ਨੂੰ
ਬਾਦਸ਼ਾਹਾਂ, ਯਹੂਦੀ ਲੋਕਾਂ ਅਤੇ ਪਰਾਈਆਂ ਕੌਮਾਂ ਨੂੰ ਮੇਰੇ ਬਾਰੇ
ਜਾਕੇ ਦੱਸਣਾ ਚਾਹੀਦਾ ਹੈ। 16ਮੈਂ ਉਸ ਨੂੰ ਉਹ ਸਭ ਵਿਖਾਵਾਂਗਾ
ਜੋ ਮੇਰੇ ਨਾਉ ਦੇ ਬਦਲੇ, ਉਸ ਨੂੰ ਝੱਲਣਾ ਚਾਹੀਦਾ ਹੈ।"

17ਇਸ ਲਈ ਹਨਾਨਿਯਾਹ ਤੁਰ ਪਿਆ, ਅਤੇ ਯਹੂਦਾ ਦੇ ਘਰ
ਗਿਆ। ਉਸਨੇ ਆਪਣਾ ਹੱਥ ਸੌਲੁਸ ਦੇ ਸਿਰ ਤੇ ਰਖਿਆ ਅਤੇ
ਆਖਿਆ, "ਸੌਲੁਸ, ਮੇਰੇ ਭਰਾ, ਪ੍ਰਭੂ ਯਿਸੂ ਨੇ ਮੈਨੂੰ ਤੇਰੇ ਕੋਲ
ਭੇਜਿਆ ਹੈ। ਉਹ ਉਹੀ ਹੈ ਜਿਸ ਨੂੰ ਤੂੰ ਆਉਂਦਿਆਂ ਹੋਇਆਂ
ਰਸਤੇ ਵਿੱਚ ਡਿੱਠਾ ਸੀ ਉਹ ਯਿਸੂ ਹੀ ਸੀ। ਯਿਸੂ ਨੇ ਮੈਨੂੰ ਤੇਰੇ
ਕੋਲ ਇਸ ਲਈ ਭੇਜਿਆ ਹੈ ਕਿ ਤੂੰ ਮੁੜ ਤੋਂ ਵੇਖ ਸਕੇਂ ਅਤੇ
ਪਵਿੱਤਰ ਆਤਮਾ ਨਾਲ ਭਰਪੂਰ ਹੋਵੇਂ।" 18ਉਸੇ ਵੇਲੇ ਅਚਾਨਕ
ਉਸ ਦੀਆਂ ਅੱਖਾਂ ਤੋਂ ਛਿਲਕੇ ਜਿਹਿਆ ਕੁਝ ਡਿੱਗਿਆ ਅਤੇ ਉਸ
ਨੂੰ ਮੁੜ ਤੋਂ ਦਿਖਣ ਲੱਗ ਪਿਆ। ਸੌਲੁਸ ਉੱਠਿਆ ਅਤੇ ਉਸ ਨੂੰ
ਬਪਤਿਸਮਾ ਦਿੱਤਾ ਗਿਆ। 19ਫਿਰ ਉਸ ਨੇ ਕੁਝ ਖਾਧਾ ਅਤੇ ਮੁੜ
ਤੋਂ ਆਪਣੇ ਆਪ ਵਿੱਚ ਤਕੜਾ ਮਹਿਸੂਸ ਕਰਨ ਲੱਗਾ।

### ਸੌਲੁਸ ਦਾ ਦੰਮਿਸਕ ਵਿੱਚ ਉਪਦੇਸ਼ ਦੇਣਾ

ਫਿਰ ਉਹ ਕੁਝ ਦਿਨ ਦੰਮਿਸਕ ਵਿੱਚ ਯਿਸੂ ਦੇ ਚੇਲਿਆਂ ਦੇ
ਨਾਲ ਰਿਹਾ। 20ਜਲਦੀ ਹੀ ਉਸ ਨੇ ਪ੍ਰਾਰਥਨਾ ਸਥਾਨਾ ਉੱਪਰ
ਯਿਸੂ ਬਾਰੇ ਉਪਦੇਸ਼ ਦੇਣਾ ਸ਼ੁਰੂ ਕੀਤਾ ਅਤੇ ਲੋਕਾਂ ਵਿੱਚ ਪਰਚਾਰ
ਕੀਤਾ ਕਿ, "ਯਿਸੂ ਪ੍ਰਭੂ ਦਾ ਪੁੱਤਰ ਹੈ।"

21ਸਾਰੇ ਲੋਕ ਜਿਹੜੇ ਸੌਲੁਸ ਨੂੰ ਸੁਣਦੇ ਉਹ ਬੜੇ ਹੈਰਾਨ
ਸਨ। ਉਨ੍ਹਾਂ ਕਿਹਾ, "ਕੀ ਇਹ ਉਹੀ ਵਿਅਕਤੀ ਨਹੀਂ ਜੋ ਯਰੂਸ਼ਲਮ
ਵਿੱਚ ਸੀ ਅਤੇ ਜਿਸਨੇ ਉਨ੍ਹਾਂ ਸਾਰੇ ਲੋਕਾਂ ਨੂੰ ਤਬਾਹ ਕਰਨ ਦੀ
ਕੋਸ਼ਿਸ ਕੀਤੀ ਸੀ ਜਿਨ੍ਹਾਂ ਨੂੰ ਯਿਸੂ ਵਿੱਚ ਨਿਹਚਾ ਸੀ। ਅਤੇ ਹੁਣ
ਉਹੀ ਇੱਥੇ ਯਿਸੂ ਦੇ ਚੇਲਿਆਂ ਨੂੰ ਫੜਨ ਅਤੇ ਉਨ੍ਹਾਂ ਨੂੰ ਪ੍ਰਧਾਨ
ਜਾਜਕਾਂ ਹੱਥੀਂ ਫ਼ੜਵਾਉਣ ਲਈ ਆਇਆ ਹੈ।"

22ਪਰ ਸੌਲੁਸ ਦਿਨੋਂ-ਦਿਨ ਹੋਰ ਵੀ ਤਕੜਾ ਹੁੰਦਾ ਗਿਆ ਅਤੇ
ਉਸਨੇ ਇਹ ਸਾਬਿਤ ਕਰ ਦਿੱਤਾ ਕਿ ਯਿਸੂ ਹੀ ਮਸੀਹ ਹੈ। ਉਸ
ਦੇ ਪ੍ਰਮਾਣ ਇੰਨੇ ਜ਼ੋਰਦਾਰ ਹੁੰਦੇ ਸਨ ਕਿ ਜਿਹੜੇ ਯਹੂਦੀ ਦੰਮਿਸਕ
ਵਿੱਚ ਰਹਿੰਦੇ ਸਨ ਉਹ ਉਸ ਨਾਲ ਬਹਿਸ ਨਹੀਂ ਕਰ ਪਾਉਂਦੇ
ਸਨ।

### ਸੌਲੁਸ ਦਾ ਯਹੂਦੀਆਂ ਤੋਂ ਬਚਣਾ

23ਕਾਫੀ ਦਿਨਾਂ ਬਾਅਦ ਯਹੂਦੀਆਂ ਨੇ ਸੌਲੁਸ ਨੂੰ ਜਾਨੋਂ ਮਾਰਨ
ਦੀ ਵਿਉਂਤ ਬਣਾਈ। 24ਉਹ ਸੌਲੁਸ ਲਈ ਸ਼ਹਿਰ ਦੇ
ਦਰਵਾਜਿਆਂ ਤੇ ਦਿਨ-ਰਾਤ ਪਹਿਰਾ ਦੇ ਰਹੇ ਸਨ, ਕਿਉਂ ਕਿ
ਉਹ ਉਸ ਨੂੰ ਜਾਨੋਂ ਹੀ ਮਾਰ ਮੁਕਾਉਣਾ ਚਾਹੁੰਦੇ ਸੀ ਪਰ ਸੌਲੁਸ
ਨੂੰ ਉਨ੍ਹਾਂ ਦੀ ਵਿਉਂਤ ਦਾ ਪਤਾ ਲੱਗ ਗਿਆ। 25ਕੁਝ ਚੇਲਿਆਂ
ਨੇ, ਜਿਨ੍ਹਾਂ ਨੂੰ ਪੌਲੁਸ ਨੇ ਸਿੱਖਿਆ ਦਿੱਤੀ ਸੀ, ਇਕ ਰਾਤ ਉਸ ਨੂੰ
ਇੱਕ ਟੋਕਰੀ ਵਿੱਚ ਪਾ ਦਿੱਤਾ ਤੇ ਦੀਵਾਰ ਤੋਂ ਹੇਠਾਂ ਉਤਾਰ ਦਿੱਤਾ।

### ਸੌਲੁਸ ਦਾ ਯਰੂਸ਼ਲਮ ਵਿੱਚ ਉਪਦੇਸ਼ ਦੇਣਾ।

26ਫਿਰ ਸੌਲੁਸ ਯਰੂਸ਼ਲਮ ਵਿੱਚ ਚਲਾ ਗਿਆ। ਉਸ ਨੇ
ਨਿਹਚਾਵਾਨਾਂ ਦਾ ਸੰਗ ਕਰਨਾ ਚਾਹਿਆ ਪਰ ਉਹ ਉਸ ਕੋਲੋਂ
ਡਰਦੇ ਸਨ। ਉਹ ਵਿਸ਼ਵਾਸ ਨਾ ਕਰ ਸਕੇ ਕਿ ਉਹ ਸਚਮੁੱਚ
ਯਿਸੂ ਦਾ ਚੇਲਾ ਸੀ। 27ਪਰ ਬਰਨਬਾਸ ਉਸ ਨੂੰ ਰਸੂਲਾਂ ਕੋਲ ਲੈ
ਗਿਆ ਅਤੇ ਉਨ੍ਹਾਂ ਨੂੰ ਦੱਸਿਆ ਕਿ ਸੌਲੁਸ ਨੇ ਕਿਵੇਂ ਦੰਮਿਸ਼ਕ ਦੇ
ਰਾਹ ਵਿੱਚ ਪ੍ਰਭੂ ਨੂੰ ਵੇਖਿਆ ਸੀ। ਅਤੇ ਉਸ ਨੇ ਉਸ ਨਾਲ ਗੱਲਾਂ
ਵੀ ਕੀਤੀਆਂ ਸਨ ਅਤੇ ਕਿਵੇਂ ਉਹ ਦੰਮਿਸ਼ਕ ਵਿੱਚ ਪ੍ਰਭੂ ਦੇ ਨਾਂ
ਉੱਤੇ ਬੇਧੜਕ ਹੋਕੇ ਉਪਦੇਸ਼ ਦਿੰਦਾ ਸੀ।

---

**ਯਹੂਦਾ** ਇਹ ਰਸੂਲਾਂ ਵਿੱਚੋਂ ਯੂਡਾਸ ਨਾਮ ਦਾ ਰਸੂਲ ਨਹੀਂ ਹੈ।

**ਤੇਰੇ ਵਿੱਚ ਨਿਹਚਾ ਰਖਦੇ ਹਨ** ਅੱਖਰੀ ਅਰਥਾਂ ਵਿੱਚ, "ਤੁਹਾਡਾ ਨਾਮ ਲੈਂਦਾ ਹਾਂ" ਜਿਸਦਾ ਅਰਥ ਪੂਜਾ ਜਾਂ ਪ੍ਰਾਰਥਨਾ ਦੁਆਰਾ ਯਿਸੂ ਵਿੱਚ ਵਿਸ਼ਵਾਸ ਪ੍ਰਗਟਾਉਣਾ ਹੈ।

28ਇਉਂ ਸੌਲੁਸ ਚੇਲਿਆਂ ਨਾਲ ਠਹਿਰਿਆ। ਉਹ ਯਰੂਸ਼ਲਮ
ਦੀਆਂ ਸਾਰੀਆਂ ਥਾਵਾਂ ਤੇ ਗਿਆ ਅਤੇ ਖੁਲ੍ਹੇਆਮ ਪ੍ਰਭੂ ਬਾਰੇ
ਬੋਲਿਆ। 29ਉਹ ਅਕਸਰ ਯੂਨਾਨੀ ਬੋਲਣ ਵਾਲੇ ਯਹੂਦੀਆਂ
ਨਾਲ ਗੱਲਾਂ ਕਰਦਾ ਅਤੇ ਉਨ੍ਹਾਂ ਨਾਲ ਇਸ ਬਾਰੇ ਚਰਚਾ ਕਰਦਾ
ਪਰ ਉਹ ਉਸ ਨੂੰ ਜਾਨੋਂ ਮਾਰਨ ਦੀ ਵਿਉਂਤ ਬਣਾਉਂਦੇ। 30ਜਦੋਂ
ਭਰਾਵਾਂ ਨੂੰ ਇਸ ਦਾ ਪਤਾ ਲੱਗਾ, ਉਹ ਉਸ ਨੂੰ ਕੈਸਰਿਯਾ ਲੈ
ਗਏ ਅਤੇ ਉਨ੍ਹਾਂ ਨੇ ਉਥੋਂ ਉਸ ਨੂੰ, ਤਰਸੁਸ ਨੂੰ, ਭੇਜ ਦਿੱਤਾ।
31ਸੋ ਸਾਰੇ ਯਹੂਦਿਯਾ, ਗਲੀਲ ਅਤੇ ਸਾਮਰਿਯਾ ਵਿੱਚ
ਕਲੀਸਿਯਾ ਸ਼ਾਂਤਮਈ ਸੀ। ਪਵਿੱਤਰ ਆਤਮਾ ਦੀ ਮਦਦ ਨਾਲ
ਕਲੀਸਯਾ ਦਿਨੋਂ ਦਿਨ ਹੋਰ ਮਜ਼ਬੂਤ ਹੋ ਗਈ। ਨਿਹਚਾਵਾਨਾਂ
ਨੇ, ਜਿਸ ਢੰਗ ਨਾਲ ਉਹ ਜਿਉਂਦੇ ਸਨ, ਦਰਸ਼ਾਇਆ ਕਿ ਉਨ੍ਹਾਂ
ਨੇ ਪ੍ਰਭੂ ਦੀ ਇੱਜ਼ਤ ਕੀਤੀ। ਉਸ ਸਦਕਾ ਹੀ ਇਹ ਸਮੂਹ ਹੋਰ
ਸੰਗਠਿਤ ਹੋਇਆ।

## ਪਤਰਸ ਲੁੱਦਾ ਅਤੇ ਯੱਪਾ ਵਿੱਚ

32ਪਤਰਸ ਯਰੂਸ਼ਲਮ ਦੇ ਇਰਦ ਗਿਰਦ ਸਾਰੇ ਸ਼ਹਿਰਾਂ ਵਿੱਚ
ਘੁੰਮਿਆ। ਫੇਰ ਉਹ ਲੁੱਦਾ ਵਿੱਚ ਬਸੇ ਨਿਹਚਾਵਾਨਾਂ ਨੂੰ ਵੇਖਣ
ਗਿਆ। 33ਲੁੱਦਾ ਵਿੱਚ, ਉਹ ਇੱਕ ਅਧਰੰਗੀ ਆਦਮੀ ਨੂੰ ਮਿਲਿਆ।
ਜਿਸ ਦਾ ਨਾਉਂ ਐਨਿਯਾਸ ਸੀ। ਉਹ ਪਿਛਲੇ ਅੱਠ ਸਾਲਾਂ ਤੋਂ
ਮੰਜੇ ਤੋਂ ਉੱਠ ਨਹੀਂ ਸੀ ਸਕਿਆ। 34ਪਤਰਸ ਨੇ ਉਸ ਨੂੰ ਕਿਹਾ,
“ਐਨਿਯਾਸ! ਯਿਸੂ ਮਸੀਹ ਨੇ ਤੇਰੇ ਤੇ ਮਿਹਰ ਕੀਤੀ ਹੈ। ਖੜ੍ਹਾ ਹੋ
ਅਤੇ ਆਪਣਾ ਬਿਸਤਰ ਵਿਛਾ। ਉਹ ਤੁਰੰਤ ਖੜ੍ਹਾ ਹੋ ਗਿਆ।”
35ਸਾਰੇ ਲੁੱਦਾ ਵਿੱਚ ਰਹਿਣ ਵਾਲੇ ਅਤੇ ਸ਼ਰੋਨ ਦੇ ਸਾਰੇ ਨਿਵਾਸੀਆਂ
ਨੇ ਉਸ ਨੂੰ ਵੇਖਿਆ ਅਤੇ ਇਹ ਲੋਕ ਵੀ ਪ੍ਰਭੂ ਵੱਲ ਪਰਤ ਗਏ।
36ਯੱਪਾ ਵਿੱਚ ਤਬਿਥਾ ਨਾਂ ਦੀ ਇਕ ਚੇਲੀ ਸੀ ਜਿਸ ਦਾ ਯੂਨਾਨੀ
ਭਾਸ਼ਾ ਵਿੱਚ ਅਰਥ ਹੈ ਹਿਰਨੀ। ਇਸ ਔਰਤ ਨੇ ਹਮੇਸ਼ਾ ਲੋਕਾਂ
ਲਈ ਬੜੇ ਚੰਗੇ ਕੰਮ ਕੀਤੇ ਸਨ ਅਤੇ ਹਮੇਸ਼ਾ ਗਰੀਬ ਲੋਕਾਂ ਦੀ
ਮਦਦ ਕੀਤੀ ਸੀ। 37ਤਾਂ ਜਦੋਂ ਪਤਰਸ ਲੁੱਦਾ ਵਿੱਚ ਸੀ ਤਾਂ
ਤਬਿਥਾ ਬੜੀ ਬੀਮਾਰ ਹੋਈ ਅਤੇ ਮਰ ਗਈ। ਉਨ੍ਹਾਂ ਨੇ ਉਸ ਨੂੰ
ਨੁਹਾਉਣ ਤੋਂ ਬਾਅਦ ਉਸਦੇ ਸ਼ਰੀਰ ਨੂੰ ਛੱਤ ਉੱਪਰਲੇ ਕਮਰੇ
ਵਿੱਚ ਪਾ ਦਿੱਤਾ। 38ਯੱਪਾ ਦੇ ਚੇਲਿਆ ਨੂੰ ਪਤਾ ਲੱਗਾ ਕਿ ਪਤਰਸ
ਲੁੱਦਾ ਵਿੱਚ ਸੀ। ਲੁੱਦਾ ਯੱਪਾ ਦੇ ਨੇੜੇ ਹੀ ਸੀ। ਉਨ੍ਹਾਂ ਨੇ ਉੱਥੇ
ਪਤਰਸ ਨੂੰ ਨਿਉਂਤਾ ਦੇਣ ਲਈ ਦੋ ਆਦਮੀ ਭੇਜੇ। “ਉਨ੍ਹਾਂ ਨੇ
ਉਸਨੂੰ ਬੇਨਤੀ ਕੀਤੀ, “ਕਿਰਪਾ ਕਰਕੇ, ਸਾਡੇ ਕੋਲ ਜਿੰਨੀ
ਛੇਤੀ ਹੋ ਸਕੇ ਆਓ!” 39ਪਤਰਸ ਤਿਆਰ ਹੋ ਗਿਆ ਅਤੇ ਉਨ੍ਹਾਂ
ਦੇ ਨਾਲ ਚਲਿਆ ਗਿਆ, ਜਦੋਂ ਉਹ ਉੱਥੇ ਪਹੁੰਚਿਆ, ਉਹ
ਉਸ ਨੂੰ ਪੌੜੀਆਂ ਉੱਪਰਲੇ ਕਮਰੇ ਵਿੱਚ ਲੈ ਗਏ। ਸਾਰੀਆਂ
ਵਿਧਵਾਵਾਂ ਆਈਆਂ ਅਤੇ ਉਸ ਦੇ ਆਲੇ ਦੁਆਲੇ ਖਲੋ ਗਈਆਂ।
ਉਹ ਰੋ ਰਹੀਆਂ ਸਨ ਅਤੇ ਉਨ੍ਹਾਂ ਨੇ ਰੋਂਦੀਆਂ-ਪਿਟਦੀਆਂ ਨੇ
ਪਤਰਸ ਨੂੰ ਉਹ ਸਾਰੇ ਕੱਪੜੇ ਵਿਖਾਏ ਜਿਹੜੇ ਡੋਰਕਾ ਤਬਿਥਾਂ ਨੇ
ਜਿਊਂਦੇ ਜੀਅ ਬਣਾਏ ਸਨ। ਪਤਰਸ ਨੇ ਸਾਰੇ ਲੋਕਾਂ ਨੂੰ ਕਮਰੇ
ਚੋਂ ਬਾਹਰ ਜਾਣ ਨੂੰ ਕਿਹਾ। 40ਉਹ ਗੋਡਿਆ ਭਾਰ ਬੈਠ ਗਿਆ
ਅਤੇ ਪ੍ਰਾਰਥਨਾ ਕੀਤੀ। ਫ਼ਿਰ ਉਹ ਤਬਿਥਾ ਵੱਲ ਮੁੜਿਆ, ਜੋ ਕਿ
ਮੁਰਦਾ ਸੀ ਅਤੇ ਆਖਿਆ, “ਤਬਿਥਾ! ਉੱਠ!” ਉਸ ਨੇ ਆਪਣੀਆਂ
ਅੱਖਾਂ ਖੋਲ੍ਹੀਆਂ। ਜਿਸ ਵਕਤ ਉਸ ਨੇ ਪਤਰਸ ਨੂੰ ਵੇਖਿਆ ਤਾਂ
ਉਹ ਉਠ ਕੇ ਬੈਠ ਗਈ। 41ਉਸ ਨੇ ਆਪਣੇ ਹੱਥ ਨਾਲ ਉਸ ਨੂੰ
ਖਲੋਣ ਵਿੱਚ ਮਦਦ ਕੀਤੀ। ਅਤੇ ਫ਼ਿਰ ਉਸ ਨੇ ਨਿਹਚਾਵਾਨਾਂ ਨੂੰ
ਅਤੇ ਵਿਧਵਾਵਾਂ ਨੂੰ ਕਮਰੇ ਅੰਦਰ ਸੱਦਿਆ ਅਤੇ ਤਬਿੱਥਾ ਨੂੰ ਸੌਂਪ
ਦਿੱਤਾ ਜੋ ਕਿ ਜੀਵਿਤ ਸੀ। 42ਸਾਰੇ ਯੱਪਾ ਵਿੱਚ ਇਹ ਗੱਲ ਫੈਲ
ਗਈ। ਇਨ੍ਹਾਂ ਵਿੱਚੋਂ ਬਹੁਤ ਸਾਰੇ ਪ੍ਰਭੂ ਦੇ ਚੇਲੇ ਬਣ ਗਏ।
43ਪਤਰਸ ਕਾਫੀ ਸਾਰੇ ਦਿਨ ਯੱਪਾ ਵਿੱਚ ਰਿਹਾ ਅਤੇ ਉੱਥੇ ਇਕ
ਸ਼ਮਊਨ ਨਾਂ ਦੇ ਚਮੜੇ ਦੇ ਕੰਮ ਕਰਨ ਵਾਲੇ ਚਮਾਰ ਦੇ ਘਰ
ਰਿਹਾ।

## ਪਤਰਸ ਅਤੇ ਕੁਰਨੇਲਿਯੁਸ

10 ਕੈਸਰਿਯਾ ਨਾਂ ਦੇ ਸ਼ਹਿਰ ਵਿੱਚ ਕੁਰਨੇਲਿਯੁਸ ਨਾਂ ਦਾ
ਇੱਕ ਆਦਮੀ ਸੀ। ਉਹ ਰੋਮ ਦੀ ਸੈਨਾ ਦੇ ਸਮੂਹ
‘ਇਤਾਲਿਯਾਨੀ’ ਵਿੱਚ ਇੱਕ ਅਧਿਕਾਰੀ ਸੀ। 2ਉਹ ਇਕ ਧਰਮੀ
ਮਨੁੱਖ ਸੀ। ਉਹ ਅਤੇ ਜਿੰਨੇ ਵੀ ਲੋਕ ਉਸ ਦੇ ਘਰ ਵਿੱਚ ਰਹਿੰਦੇ
ਸਨ, ਸਭ ਸੱਚੇ ਪ੍ਰਭੂ ਦੀ ਉਪਾਸਨਾ ਕਰਦੇ ਸਨ। ਉਹ ਲੋਕਾਂ ਨੂੰ
ਦਾਨ-ਪੁੰਨ ਬਹੁਤ ਕਰਦਾ ਸੀ ਕੁਰਨੇਲਿਯੁਸ ਹਮੇਸ਼ਾ ਪ੍ਰਭੂ ਅੱਗੇ
ਪ੍ਰਾਰਥਨਾ ਕਰਦਾ ਸੀ। 3ਇਕ ਦੁਪਹਿਰ ਤਿੰਨ ਵਜ੍ਹੇ ਦੇ ਆਸ-ਪਾਸ
ਉਸ ਨੇ ਇੱਕ ਦਰਸ਼ਨ ਦੇਖਿਆ। ਦਰਸ਼ਨ ਵਿੱਚ ਪ੍ਰਭੂ ਵੱਲੋਂ ਇੱਕ
ਦੂਤ ਉਸ ਕੋਲ ਆਇਆ ਅਤੇ ਆਖਣ ਲੱਗਾ, “ਕੁਰਨੇਲਿਯੁਸ!”
4ਕੁਰਨੇਲਿਯੁਸ ਨੇ ਦੂਤ ਵੱਲ ਵੇਖਿਆ, ਉਹ ਡਰ ਕੇ ਆਖਣ
ਲੱਗਾ, “ਮੇਰੇ ਮਾਲਿਕ! ਤੁਸੀਂ ਕੀ ਚਾਹੁੰਦੇ ਹੋ?”
ਦੂਤ ਨੇ ਉਸ ਨੂੰ ਕਿਹਾ, “ਪ੍ਰਭੂ ਨੇ ਤੇਰੀਆਂ ਪ੍ਰਾਰਥਨਾਵਾਂ ਸੁਣ
ਲਈਆਂ ਹਨ। ਉਸ ਨੇ ਉਹ ਸਭ ਗੱਲਾਂ ਵੇਖੀਆਂ ਹਨ ਜੋ ਤੂੰ
ਗਰੀਬ ਲੋਕਾਂ ਲਈ ਕਰਦਾ ਹੈਂ। ਇਸ ਲਈ ਉਹ ਤੈਨੂੰ ਨਹੀਂ
ਭੁੱਲਿਆ। 5ਹੁਣ ਤੂੰ ਯੱਪਾ ਸ਼ਹਿਰ ਵੱਲ ਕੁਝ ਆਦਮੀਆਂ ਨੂੰ ਭੇਜ
ਅਤੇ ਉਥੋ ਸ਼ਮਊਨ ਨਾਂ ਦੇ ਆਦਮੀ ਨੂੰ, ਜਿਹੜਾ ਪਤਰਸ ਵੀ
ਸਦੀਂਦਾ ਹੈ, ਸੱਦਾ ਭੇਜ। 6ਸਮਊਨ ਕਿਸੇ ਸ਼ਮਊਨ ਖਟੀਕ ਚਮੜੇ
ਦਾ ਕੰਮ ਕਰਨ ਵਾਲੇ ਦੇ ਘਰ ਹੀ ਠਹਿਰਿਆ ਹੋਇਆ ਹੈ। ਉਸ
ਦਾ ਘਰ ਸਮੁੰਦਰ ਦੇ ਨੇੜੇ ਹੈ।” 7ਜਿਹੜਾ ਦੂਤ ਕੁਰਨੇਲਿਯੁਸ
ਨਾਲ ਗੱਲ ਕਰ ਰਿਹਾ ਸੀ, ਚਲਾ ਗਿਆ। ਉਸਤੋ ਬਾਅਦ
ਕੁਰਨੇਲਿਯੁਸ ਨੇ ਆਪਣੇ ਦੋ ਨੌਕਰਾਂ ਤੇ ਇਕ ਸਿਪਾਹੀ ਨੂੰ
ਬੁਲਵਾਇਆ। ਇਹ ਸਿਪਾਹੀ ਵੀ ਧਰਮੀ ਮਨੁੱਖ ਸੀ। 8ਇਹ
ਸਿਪਾਹੀ ਉਸ ਦੇ ਖ਼ਾਸ ਮਦਦਗ਼ਾਰਾਂ ਵਿੱਚੋਂ ਇੱਕ ਸੀ। ਉਸ ਨੇ
ਇਹ ਸਾਰੀ ਗੱਲ ਤਿੰਨਾ ਆਦਮੀਆਂ ਨੂੰ ਸਮਝਾ ਕੇ ਉਨ੍ਹਾਂ ਨੂੰ ਯੱਪਾ
ਵੱਲ ਭੇਜ ਦਿੱਤਾ।
9ਅਗਲੇ ਦਿਨ ਇਹ ਤਿੰਨੋ ਆਦਮੀ ਯੱਪਾ ਦੇ ਨੇੜੇ ਪਹੁੰਚੇ।
ਪਤਰਸ ਪ੍ਰਰਥਨਾ ਕਰਨ ਲਈ ਛੱਤ ਉੱਤੇ ਗਿਆ। ਇਹ ਦੁਪਹਿਰ
ਦਾ ਵੇਲਾ ਸੀ। 10ਪਤਰਸ ਨੂੰ ਭੁੱਖ ਲੱਗੀ ਹੋਈ ਸੀ ਅਤੇ ਉਹ ਕੁਝ
ਖਾਣਾ ਚਾਹੁੰਦਾ ਸੀ। ਪਰ ਜਦੋਂ ਉਹ ਪਤਰਸ ਦੇ ਖਾਣ ਲਈ
ਭੋਜਨ ਤਿਆਰ ਕਰ ਰਹੇ ਸਨ ਤਾਂ ਉਸ ਨੇ ਇੱਕ ਦਰਸ਼ਨ ਵੇਖਿਆ।
11ਉਸ ਨੇ ਖੁਲ੍ਹੇ ਅਕਾਸ਼ ਨੂੰ ਵੇਖਿਆ ਅਤੇ ਉਸ ਵਿੱਚੋਂ ਵੱਡੀ ਚਾਦਰ
ਵਾਂਙ ਕੋਈ ਚੀਜ਼ ਥੱਲੇ ਆਉਂਦੀ ਵੇਖੀ ਜੋ ਕਿ ਚਹੁੰ ਪਾਸਿਆਂ ਤੋਂ
ਧਰਤੀ ਦੇ ਵੱਲ ਲਮਕਾਈ ਹੋਈ ਹੇਠਾਂ ਉਤਰ ਰਹੀ ਸੀ। 12ਸਭ

ਪ੍ਰਕਾਰ ਦੇ ਜਾਨਵਰ ਇਸ ਵਿੱਚ ਸਨ। ਉਹ ਜੀਵ ਜਿਹੜੇ ਕਿ
ਚਲ ਸਕਦੇ ਹਨ, ਜਿਹੜੇ ਰੀਂਗਣ ਵਾਲੇ ਸਨ ਜ਼ਮੀਨ ਉੱਪਰ
ਅਤੇ ਉਹ ਪੰਛੀ ਜਿਹੜੇ ਕੇ ਹਵਾ' ਚ ਉਡਦੇ ਹਨ। 13ਫੇਰ ਇੱਕ
ਆਵਾਜ਼ ਨੇ ਪਤਰਸ ਨੂੰ ਆਖਿਆ, "ਪਤਰਸ! ਉੱਠ ਅਤੇ ਇਨ੍ਹਾਂ
ਵਿੱਚੋ ਕਿਸੇ ਵੀ ਇੱਕ ਜੀਵ ਨੂੰ ਮਾਰ ਅਤੇ ਖਾ ਲੈ।"

14ਪਰ ਪਤਰਸ ਨੇ ਕਿਹਾ, "ਪ੍ਰਭੂ! ਅਜਿਹਾ ਮੈਂ ਕਦੇ ਨਹੀਂ
ਕੀਤਾ, ਮੈਂ ਕਦੇ ਅਪਵਿੱਤਰ ਜਾਂ ਅਸ਼ੁੱਧ ਚੀਜ਼ ਨਹੀਂ ਖਾਧੀ।"

15ਪਰ ਉਸ ਆਵਾਜ਼ ਨੇ ਦੋਬਾਰਾ ਉਸ ਨੂੰ ਕਿਹਾ, "ਪਰਮੇਸ਼ੁਰ
ਨੇ ਇਹ ਸਭ ਵਸਤਾਂ ਸ਼ੁਧ ਬਣਾਈਆਂ ਹਨ। ਇਸ ਲਈ ਇਨ੍ਹਾਂ ਨੂੰ
'ਅਪਵਿੱਤਰ' ਨਾ ਕਹਿ!" 16ਅਜਿਹਾ ਤਿੰਨ ਵਾਰ ਵਾਪਰਿਆ ਅਤੇ
ਫੇਰ ਉਹ ਸਭ ਚੀਜਾਂ ਵਾਪਸ ਅਕਾਸ਼ ਵੱਲ ਚੁੱਕੀਆਂ ਗਈਆਂ।
17ਪਤਰਸ ਦਰਸ਼ਨ ਦੇ ਅਰਥ ਬਾਰੇ ਸੋਚ ਹੈਰਾਨ ਹੋ ਰਿਹਾ ਸੀ।
ਇਸ ਵਿਚਕਾਰ ਕੁਰਨੇਲਿਯੁਸ ਦੇ ਭੇਜੇ ਬੰਦਿਆਂ ਨੇ ਸ਼ਮਊਨ ਦਾ
ਘਰ ਲੱਭ ਲਿਆ। ਉਹ ਫਾਟਕ ਤੇ ਖੜੇ ਸਨ। 18ਉਨ੍ਹਾਂ ਨੇ ਪੁੱਛਿਆ,
"ਕੀ ਪਤਰਸ ਸ਼ਮਊਨ ਇੱਥੇ ਰਹਿੰਦਾ ਹੈ।"

19ਪਤਰਸ ਅਜੇ ਵੀ ਉਸ ਦਰਸ਼ਨ ਬਾਰੇ ਹੀ ਸੋਚ ਰਿਹਾ ਸੀ
ਪਰ ਆਤਮਾ ਨੇ ਉਸ ਨੂੰ ਕਿਹਾ, "ਵੇਖ! ਤਿੰਨ ਆਦਮੀ ਬਾਹਰ
ਤੈਨੂੰ ਲੱਭ ਰਹੇ ਹਨ। 20ਉੱਠ ਅਤੇ ਹੇਠਾਂ ਜਾ। ਉਨ੍ਹਾਂ ਨਾਲ ਬਿਨਾ
ਕਿਸੇ ਝਿਜਕ ਚਲਾ ਜਾ। ਮੈਂ ਹੀ ਉਨ੍ਹਾਂ ਨੂੰ ਤੇਰੇ ਕੋਲ ਭੇਜਿਆ ਹੈ।"
21ਫੇਰ ਪਤਰਸ ਹੇਠਾਂ ਉਤਰਿਆ ਅਤੇ ਆਦਮੀਆਂ ਨੂੰ ਆਖਿਆ,
"ਮੈਂ ਹੀ ਉਹ ਆਦਮੀ ਹਾਂ ਜਿਸ ਨੂੰ ਤੁਸੀਂ ਲੱਭਣ ਆਏ ਹੋ! ਤੁਸੀਂ
ਇੱਥੇ ਕਿਸ ਵਾਸਤੇ ਆਏ ਹੋ?"

22ਉਹ ਬੋਲੇ, "ਇਕ ਪਵਿੱਤਰ ਦੂਤ ਨੇ ਕੁਰਨੇਲਿਯੁਸ ਨੂੰ ਤੈਨੂੰ
ਆਪਣੇ ਘਰ ਸੱਦਾ ਦੇਣ ਲਈ ਆਖਿਆ ਹੈ। ਉਹ ਇਕ ਸੈਨਾ ਦਾ
ਅਫਸਰ ਅਤੇ ਭਲਾ ਆਦਮੀ ਹੈ। ਉਹ ਪ੍ਰਭੂ ਦੀ ਉਪਾਸਨਾ ਕਰਦਾ
ਹੈ ਅਤੇ ਸਾਰੇ ਯਹੂਦੀ ਉਸ ਦਾ ਸਤਿਕਾਰ ਕਰਦੇ ਹਨ। ਦੂਤ ਨੇ
ਉਸ ਨੂੰ ਤੈਨੂੰ ਆਪਣੇ ਘਰ ਬੁਲਾਉਣ ਲਈ ਆਖਿਆ ਹੈ ਤਾਂ ਕਿ
ਜੋ ਕੁਝ ਗੱਲਾਂ ਤੂੰ ਆਖਣਾ ਚਾਹੁੰਦਾ ਹੈ ਉਹ ਸੁਣ ਲਵੇਂ।" 23ਪਤਰਸ
ਨੇ ਉਨ੍ਹਾਂ ਆਦਮੀਆਂ ਨੂੰ ਅੰਦਰ ਆਉਣ ਅਤੇ ਰਾਤ ਠਹਿਰਣ
ਲਈ ਆਖਿਆ।

ਅਗਲੀ ਸਵੇਰ ਪਤਰਸ ਉੱਠਿਆ, ਤਿਆਰ ਹੋਇਆ ਅਤੇ ਉਨ੍ਹਾਂ
ਤਿੰਨਾਂ ਆਦਮੀਆਂ ਨਾਲ ਚਲਾ ਗਿਆ। ਯੱਪਾ ਚੋਂ ਕੁਝ ਭਰਾ ਪਤਰਸ
ਨਾਲ ਗਏ। 24ਅਗਲੇ ਦਿਨ ਉਹ ਕੈਸਰਿਯਾ ਵਿੱਚ ਪਹੁੰਚੇ, ਜਿੱਥੇ
ਕੁਰਨੇਲਿਯੁਸ ਉਨ੍ਹਾਂ ਦਾ ਇੰਤਜ਼ਾਰ ਕਰ ਰਿਹਾ ਸੀ। ਉਸ ਨੇ ਪਹਿਲਾਂ
ਤੋਂ ਹੀ ਆਪਣੇ ਘਰ ਵਿੱਚ ਰਿਸ਼ਤੇਦਾਰਾਂ ਅਤੇ ਨੇੜੇ ਦੇ ਮਿੱਤਰਾਂ ਨੂੰ
ਸੱਦਾ ਦੇ ਕੇ ਇਕੱਠਾ ਕੀਤਾ ਹੋਇਆ ਸੀ। 25ਜਦੋਂ ਪਤਰਸ ਨੇ
ਘਰ ਅੰਦਰ ਪ੍ਰਵੇਸ਼ ਕੀਤਾ ਤਾਂ ਪਤਰਸ ਨੂੰ ਕੁਰਨੇਲਿਯੁਸ ਮਿਲਿਆ
ਅਤੇ ਉਸ ਦੇ ਪੈਰਾਂ ਤੇ ਮੱਥਾ ਟੇਕਿਆ। 26ਪਰ ਪਤਰਸ ਨੇ ਉਸ ਨੂੰ
ਉਠਾਇਆ ਅਤੇ ਆਖਿਆ, "ਉੱਠ ਖਲੋ! ਕਿਉਂ ਕਿ ਮੈਂ ਵੀ ਤੇਰੇ
ਵਾਂਗ ਇਕ ਸਾਧਾਰਣ ਮਨੁੱਖ ਹੀ ਹਾਂ।" 27ਉਸ ਦੇ ਨਾਲ ਗੱਲਾਂ
ਕਰਦਿਆਂ, ਪਤਰਸ ਨੇ ਘਰ ਵਿੱਚ ਪ੍ਰਵੇਸ਼ ਕੀਤਾ। ਉੱਥੇ ਉਸ ਨੇ
ਬਹੁਤ ਸਾਰਿਆਂ ਨੂੰ ਇਕੱਠੇ ਹੋਏ ਵੇਖਿਆ। 28ਤਾਂ ਉਸ ਨੇ ਲੋਕਾਂ ਨੂੰ
ਕਿਹਾ, "ਕਿ ਤੁਹਾਨੂੰ ਪਤਾ ਹੈ ਕਿ ਯਹੂਦੀਆਂ ਦੀ ਸ਼ਰ੍ਹਾ ਅਨੁਸਾਰ
ਇੱਕ ਯਹੂਦੀ ਨੂੰ ਦੂਜੀ ਜਾਤ ਦੇ ਮਨੁੱਖ ਨਾਲ ਸਹਯੋਗੀ ਹੋਣ ਜਾਂ
ਮੇਲ ਮਿਲਾਪ ਕਰਨ ਦੀ ਆਗਿਆ ਨਹੀਂ ਹੈ। ਪਰ ਪਰਮੇਸ਼ੁਰ ਨੇ
ਮੈਨੂੰ ਖੁਦ ਇਹ ਪਰਗਟ ਕੀਤਾ ਹੈ ਕਿ ਮੈਂ ਕਿਸੇ ਵੀ ਮਨੁੱਖ ਨੂੰ
'ਅਪਵਿੱਤਰ' ਜਾਂ 'ਅਸ਼ੁਧ' ਨਾ ਸਮਝ। 29ਇਸੇ ਲਈ ਜਦੋਂ ਇਨ੍ਹਾਂ
ਆਦਮੀਆਂ ਨੇ ਮੈਨੂੰ ਇੱਥੇ ਆਉਣ ਲਈ ਕਿਹਾ ਮੈਂ ਆਉਣ ਲਈ
ਸਹਿਮਤ ਹੋ ਗਿਆ। ਸੋ ਹੁਣ ਤੁਸੀਂ ਕਿਰਪਾ ਕਰਕੇ ਇਹ ਦੱਸੋ ਕਿ
ਤੁਸੀਂ ਮੈਨੂੰ ਇੱਥੇ ਕਾਹਦੇ ਲਈ ਬੁਲਾਇਆ ਹੈ?"

30ਕੁਰਨੇਲਿਯੁਸ ਨੇ ਕਿਹਾ, "ਚਾਰ ਦਿਨ ਪਹਿਲਾਂ ਮੈਂ ਆਪਣੇ
ਘਰ ਵਿੱਚ ਪ੍ਰਾਰਥਨਾ ਕਰ ਰਿਹਾ ਸਾਂ, ਇਹ ਦੁਪਹਿਰੇ ਤਿੰਨ ਕੁ
ਵਜੇ ਦੇ ਆਸ-ਪਾਸ ਦਾ ਵਕਤ ਸੀ । ਅਚਾਨਕ ਇਕ ਦੂਤ ਮੇਰੇ
ਅੱਗੇ ਆਕੇ ਖੜੋ ਗਿਆ, ਉਸ ਨੇ ਬੜੇ ਚਮਕੀਲੇ ਕਪੜੇ ਪਾਏ ਹੋਏ
ਸਨ। 31ਉਸ ਆਦਮੀ ਨੇ ਕਿਹਾ, 'ਕੁਰਨੇਲਿਯੁਸ, ਪਰਮੇਸ਼ੁਰ ਨੇ
ਤੇਰੀ ਪ੍ਰਾਰਥਨਾ ਸੁਣ ਲਈ ਹੈ ਅਤੇ ਗਰੀਬਾਂ ਨੂੰ ਦਿੱਤੀਆਂ ਤੇਰੀਆਂ
ਦਾਤਾਂ ਵੇਖ ਲਈਆਂ ਹਨ। 32ਇਸ ਲਈ ਯੱਪਾ ਵਿੱਚ ਕੁਝ
ਆਦਮੀਆਂ ਨੂੰ ਭੇਜ ਅਤੇ ਪਤਰਸ ਸ਼ਮਊਨ ਨੂੰ ਇੱਥੇ ਆਉਣ
ਲਈ ਆਖ। ਪਤਰਸ ਉਸ ਘਰ ਵਿੱਚ ਰਹਿ ਰਿਹਾ ਹੈ ਜਿਸ ਘਰ
ਦੇ ਆਦਮੀ ਦਾ ਨਾਂ ਵੀ ਸ਼ਮਊਨ ਹੈ ਜੋ ਚਮੜੇ ਦਾ ਕੰਮ ਕਰਦਾ
ਹੈ। ਅਤੇ ਉਸ ਦਾ ਘਰ ਸਮੁੰਦਰ ਕੰਢੇ ਹੈ।' 33ਤਾਂ ਮੈਂ ਉਸੇ ਵਕਤ
ਤੈਨੂੰ ਬੁਲਾਉਣ ਲਈ ਇਨ੍ਹਾਂ ਆਦਮੀਆਂ ਨੂੰ ਭੇਜ ਦਿੱਤਾ। ਆਪਣੀ
ਮਿਹਰਬਾਨੀ ਸਦਕਾ ਤੂੰ ਇੱਥੇ ਆਇਆ ਹੈਂ। ਹੁਣ ਅਸੀਂ ਸਭ
ਇੱਥੇ ਉਹ ਸਭ ਕੁਝ ਸੁਨਣ ਲਈ ਪਰਮੇਸ਼ੁਰ ਦੀ ਹਾਜਰੀ ਵਿੱਚ
ਹਾਂ, ਜੋ ਪ੍ਰਭੂ ਨੇ ਤੈਨੂੰ ਆਖਣ ਦਾ ਹੁਕਮ ਦਿੱਤਾ ਹੈ।"

## ਪਤਰਸ ਦਾ ਕੁਰਨੇਲਿਯੁਸ ਦੇ ਘਰ ਵਿੱਚ ਉਪਦੇਸ਼ ਦੇਣਾ

34ਤਦ ਪਤਰਸ ਨੇ ਬੋਲਣਾ ਸ਼ੁਰੂ ਕੀਤਾ, "ਮੈ ਸੱਚਮੁੱਚ ਹੁਣ
ਸਮਝਿਆ ਹਾਂ ਕਿ ਪਰਮੇਸ਼ੁਰ ਦੀ ਨਜ਼ਰ ਵਿੱਚ ਸਭ ਜੀਅ ਬਰਾਬਰ
ਹਨ। 35ਸਗੋਂ ਹਰੇਕ ਕੌਮ ਵਿੱਚੋਂ ਜੋ ਕੋਈ ਵੀ ਉਸ ਤੋਂ ਡਰਦਾ ਹੈ
ਅਤੇ ਭਲੇ ਕੰਮ ਕਰਦਾ ਹੈ ਉਹ ਪਰਮੇਸ਼ੁਰ ਨੂੰ ਸਵੀਕਾਰ ਹੁੰਦਾ ਹੈ।
36ਇਹ ਉਹ ਸੁਨੇਹਾ ਹੇ ਜੋ ਉਸ ਨੇ ਯਹੂਦੀ ਲੋਕਾਂ ਨੂੰ ਭੇਜਿਆ ਸੀ
ਪ੍ਰਭੂ ਨੇ ਉਨ੍ਹਾਂ ਨੂੰ ਖੁਸ਼ ਖਬਰੀ ਭੇਜੀ ਸੀ ਕਿ ਯਿਸੂ ਮਸੀਹ ਦੁਆਰਾ
ਸ਼ਾਂਤੀ ਆਈ ਹੈ ਅਤੇ ਯਿਸੂ ਸਭ ਲੋਕਾਂ ਦਾ ਪ੍ਰਭੂ ਹੈ! 37ਤੁਹਾਨੂੰ
ਪਤਾ ਹੈ ਕਿ ਸਾਰੇ ਯਹੂਦਿਯਾ ਵਿੱਚ ਕੀ ਹੋਇਆ ਸੀ। ਇਸ ਦੀ
ਸ਼ੁਰੂਆਤ ਗਲੀਲ ਵਿੱਚ ਯੂਹੰਨਾ* ਦੇ ਬਪਤਿਸਮੇ ਬਾਰੇ ਪ੍ਰਚਾਰ
ਤੋਂ ਬਾਅਦ ਹੋਈ ਅਤੇ ਇਹ ਸਾਰੇ ਯਹੂਦਿਯਾ ਵਿੱਚ ਫੈਲ ਗਈ
ਸੀ। 38ਤੁਸੀਂ ਯਿਸੂ ਨਾਸਰੀ ਬਾਰੇ ਜਾਣਦੇ ਹੋ। ਪ੍ਰਭੂ ਪਰਮੇਸ਼ੁਰ ਨੇ
ਉਸ ਨੂੰ ਪਵਿੱਤਰ ਆਤਮਾ ਤੇ ਸ਼ਕਤੀ ਦੇ ਕੇ ਮਸੀਹ ਕੀਤਾ ਸੀ
ਅਤੇ ਉਹ ਸਭ ਜਗ੍ਹਾ ਜਾ ਕੇ ਲੋਕਾਂ ਦਾ ਭਲਾ ਕਰਦਾ ਰਿਹਾ। ਯਿਸੂ
ਨੇ ਉਨ੍ਹਾਂ ਲੋਕਾਂ ਨੂੰ ਚੰਗਿਆਂ ਕੀਤਾ ਜੋ ਸ਼ੈਤਾਨ ਦੁਆਰਾ ਸਤਾਏ
ਹੋਏ ਸਨ। ਇਥੋਂ ਪਤਾ ਚਲਦਾ ਹੈ ਕਿ ਪਰਮੇਸ਼ੁਰ ਉਸ ਦੇ ਵੱਲ
ਸੀ। 39ਅਸੀਂ ਉਨ੍ਹਾਂ ਸਭਨਾਂ ਕੰਮਾਂ ਦੇ ਗਵਾਹ ਹਾਂ ਜਿਹੜੇ ਉਸ ਨੇ
ਯਹੂਦਿਯਾ ਅਤੇ ਯਰੂਸ਼ਲਮ ਵਿੱਚ ਕੀਤੇ। ਪਰ ਉਨ੍ਹਾਂ ਨੇ ਉਸਨੂੰ
ਲਕੜੀ ਦੀ ਬਣੀ ਸਲੀਬ ਤੇ ਮੇਖਾਂ ਨਾਲ ਠੋਕ ਦਿੱਤਾ। 40ਪਰ
ਪਰਮੇਸ਼ੁਰ ਨੇ ਉਸਦੀ ਮੌਤ ਤੋਂ ਤੀਜੇ ਦਿਨ ਬਾਅਦ ਉਸਦਾ ਪੂਰਨ

**ਯੂਹੰਨਾ** ਯੂਹੰਨਾ ਬਪਤਿਸਮਾ ਦੇਣ ਵਾਲਾ, ਉਹ ਆਦਮੀ ਜਿਸ ਨੇ ਮਸੀਹ ਦੀ ਆਮਦ ਬਾਰੇ ਲੋਕਾਂ ਨੂੰ ਦੱਸਿਆ ਸੀ।

ਉੱਥਾਨ ਕੀਤਾ ਅਤੇ ਉਸ ਨੂੰ ਲੋਕਾਂ ਨੂੰ ਪ੍ਰਗਟਾਇਆ। 41ਪਰ
ਯਿਸੂ ਸਭ ਲੋਕਾਂ ਨੂੰ ਪਰਗਟ ਨਾਂ ਹੋਇਆ, ਸਿਰਫ ਜਿਹੜੇ ਗਵਾਹ
ਸਨ ਜਿਹਨਾਂ ਨੂੰ ਕਿ ਪ੍ਰਭੂ ਨੇ ਪਹਿਲਾਂ ਤੋਂ ਹੀ ਚੁਣਿਆ ਹੋਇਆ
ਸੀ, ਸਿਰਫ ਉਹੀ ਉਸ ਨੂੰ ਵੇਖਣ ਦੇ ਸਮਰੱਥ ਹੋਏ। ਅਸੀਂ ਹੀ
ਉਹ ਗਵਾਹ ਹਾਂ। ਜਦੋਂ ਉਹ ਮੁਰਦੇ ਤੋਂ ਜੀਵਾਲਿਆ ਗਿਆ ਸੀ
ਤਾਂ ਅਸੀਂ ਉਸ ਨਾਲ ਮਿਲ ਬੈਠ ਕੇ ਖਾਧਾ ਅਤੇ ਪੀਤਾ। 42ਯਿਸੂ
ਨੇ ਸਾਨੂੰ ਲੋਕਾਂ ਵਿੱਚ ਪ੍ਰਚਾਰ ਕਰਨ ਨੂੰ ਕਿਹਾ। ਉਸ ਨੇ ਸਾਨੂੰ
ਲੋਕਾਂ ਨੂੰ ਇਹ ਦੱਸਣ ਲਈ ਕਿਹਾ ਕਿ ਉਸਨੂੰ ਪਰਮੇਸ਼ੁਰ ਦੁਆਰਾ
ਉਨ੍ਹਾਂ ਸਾਰਿਆਂ ਲੋਕਾਂ ਉੱਤੇ ਮੁਨਸਫ਼ ਹੋਣ ਲਈ ਚੁਣਿਆ ਗਿਆ
ਹੈ, ਭਾਵੇਂ ਉਹ ਲੋਕ ਜਿਉਂਦੇ ਹਨ ਜਾਂ ਮੁਰਦਾ। 43ਹਰ ਉਹ
ਮਨੁੱਖ ਜਿਹੜਾ ਯਿਸੂ ਵਿੱਚ ਨਿਹਚਾ ਰੱਖਦਾ ਹੈ ਉਸ ਨੂੰ ਮੁਆਫ
ਕੀਤਾ ਜਾਵੇਗਾ। ਯਿਸੂ ਦੇ ਨਾਂ ਤੇ ਉਸ ਦੇ ਪਾਪ ਖ਼ਿਮਾ ਕੀਤੇ
ਜਾਣਗੇ। ਸਭ ਨਬੀ ਇਸ ਗੱਲ ਦੀ ਸਾਖੀ ਦਿੰਦੇ ਹਨ।”

### ਪਰਾਈਆਂ ਕੌਮਾਂ ਤੇ ਪਵਿੱਤਰ ਆਤਮਾ ਦਾ ਆਉਣਾ

44ਜਦੋਂ ਪਤਰਸ ਅਜੇ ਬੋਲ ਕਰ ਰਿਹਾ ਸੀ, ਪਵਿੱਤਰ ਆਤਮਾ
ਉਨ੍ਹਾਂ ਸਾਰੇ ਲੋਕਾਂ ਉੱਪਰ ਆਇਆ, ਜੋ ਸ਼ੰਦੇਸ਼ ਨੂੰ ਸੁਣ ਰਹੇ ਸਨ।
45ਯਹੂਦੀ ਚੇਲੇ ਜਿਹੜੇ ਪਤਰਸ ਦੇ ਨਾਲ ਆਏ ਸਨ ਇਹ ਵੇਖ
ਕੇ ਹੈਰਾਨ ਹੋ ਗਏ। ਉਹ ਹੈਰਾਨ ਸਨ ਕਿ ਪਵਿੱਤਰ ਆਤਮਾ ਗ਼ੈਰ
ਯਹੂਦੀਆਂ ਉੱਪਰ ਵੀ ਵਗਾਇਆ ਗਿਆ ਸੀ। 46ਕਿਉਂ ਕਿ ਉਨ੍ਹਾਂ
ਨੇ ਉਨ੍ਹਾਂ ਨੂੰ ਵੱਖਰੀਆਂ ਭਾਸ਼ਾਵਾਂ ਵਿੱਚ ਬੋਲਦਿਆਂ ਅਤੇ ਪਰਮੇਸ਼ੁਰ
ਦੀ ਉਸਤਤਿ ਕਰਦਿਆਂ ਸੁਣਿਆ ਸੀ। ਤੱਦ ਪਤਰਸ ਨੇ ਆਖਿਆ,
47“ਕੀ ਕੋਈ ਵੀ ਇਨ੍ਹਾਂ ਲੋਕਾਂ ਨੂੰ ਪਾਣੀ ਅੰਦਰ ਜਾਣ ਅਤੇ
ਬਪਤਿਸਮਾ ਲੈਣ ਤੋਂ ਰੋਕ ਸਕਦਾ ਹੈ? ਕਿਉਂ ਕਿ ਉਨ੍ਹਾਂ ਨੇ ਉਵੇਂ
ਹੀ ਪਵਿੱਤਰ ਆਤਮਾ ਪ੍ਰਾਪਤ ਕੀਤਾ ਹੈ ਜਿਵੇਂ ਕਿ ਅਸੀਂ ਪ੍ਰਾਪਤ
ਕੀਤਾ ਸੀ।” 48ਇਸ ਲਈ ਪਤਰਸ ਨੇ ਕੁਰਨੇਲਿਯੁਸ, ਨੂੰ ਉਸ ਦੇ
ਸਾਕ-ਸੰਬੰਧੀਆਂ ਨੂੰ ਅਤੇ ਉਸਦੇ ਦੋਸਤਾਂ ਨੂੰ ਯਿਸੂ ਮਸੀਹ ਦੇ ਨਾਂ
ਤੇ ਬਪਤਿਸਮਾ ਲੈਣ ਦਾ ਹੁਕਮ ਦਿੱਤਾ। ਉਸ ਤੋਂ ਬਾਅਦ ਉਥੋਂ ਦੇ
ਲੋਕਾਂ ਨੇ ਪਤਰਸ ਨੂੰ ਉੱਥੇ ਕੁਝ ਦਿਨ ਹੋਰ ਰਹਿਣ ਲਈ ਮਿੰਨਤ
ਕੀਤੀ।

### ਪਤਰਸ ਦਾ ਯਰੂਸ਼ਲਮ ਨੂੰ ਪਰਤਣਾ

11 ਯਹੂਦਿਆ ਵਿੱਚ ਰਸੂਲ ਅਤੇ ਭਰਾ ਜਾਣ ਗਏ ਕਿ
ਗੈਰ ਯਹੂਦੀ ਲੋਕਾਂ ਨੇ ਵੀ ਪਰਮੇਸ਼ੁਰ ਦੇ ਬਚਨਾਂ ਨੂੰ
ਕਬੂਲ ਲਿਆ ਹੈ। 2ਪਰ ਜਦੋਂ ਪਤਰਸ ਯਰੂਸ਼ਲਮ ਨੂੰ ਵਾਪਸ
ਆਇਆ, ਤਾਂ ਕੁਝ ਯਹੂਦੀ ਨਿਹਚਾਵਾਨਾਂ ਨੇ ਉਸ ਨਾਲ ਬਹਿਸ
ਕਰਨੀ ਸ਼ੁਰੂ ਕਰ ਦਿੱਤੀ। ਉਨ੍ਹਾਂ ਆਖਿਆ, 3“ਤੂੰ ਉਨ੍ਹਾਂ ਲੋਕਾਂ ਵੱਲ
ਗਿਆ ਜਿਨ੍ਹਾਂ ਦੀ ਸੁੰਨਤ ਨਹੀਂ ਹੋਈ। ਸਗੋਂ ਤੂੰ ਉਨ੍ਹਾਂ ਨਾਲ ਰੱਲ
ਕੇ ਭੋਜਨ ਵੀ ਕੀਤਾ।”

4ਤਾਂ ਪਤਰਸ ਨੇ ਉਨ੍ਹਾਂ ਨੂੰ ਇਹ ਸਾਰਾ ਬਿਰਤਾਂਤ ਸੁਣਾਇਆ
ਅਤੇ ਕਿਹਾ, 5“ਜਦੋਂ ਮੈਂ ਯੱਪਾ ਸ਼ਹਿਰ ਵਿੱਚ ਸੀ, ਮੈਂ ਪ੍ਰਾਰਥਨਾ
ਕਰਦੇ ਹੋਇਆਂ ਇਕ ਨਜ਼ਾਰੇ ਦਾ ਦਰਸ਼ਨ ਕੀਤਾ। ਉਸ ਦਰਸ਼ਨ
ਵਿੱਚ ਮੈਂ ਕੁਝ ਅਕਾਸ਼ ਤੋਂ ਉੱਤਰਦਾ ਹੋਇਆ ਵੇਖਿਆ ਜੋ ਕਿ
ਇਕ ਵੱਡੀ ਚੱਦਰ ਦੇ ਅਕਾਰ ਜਿਹਾ ਸੀ, ਜਿਸ ਦੇ ਚਾਰੇ ਪੱਲੇ ਬੰਨ੍ਹੇ
ਹੋਏ ਸਨ, ਉਹ ਥੱਲੇ ਉੱਤਰਿਆ ਤੇ ਮੇਰੇ ਬੜੇ ਨਜ਼ਦੀਕ ਆ ਕੇ
ਰੁਕ ਗਿਆ। 6ਮੈਂ ਉਸ ਦੇ ਅੰਦਰ ਵੇਖਿਆ ਤਾਂ ਉਸ ਵਿੱਚ ਜੰਗਲੀ
ਤੇ ਪਾਲਤੂ ਜਾਨਵਰ, ਰੀਂਗਣ ਵਾਲੇ ਜੀਵ, ਅਕਾਸ਼ ਤੇ ਉੱਡਣ
ਵਾਲੇ ਪੰਛੀ ਸਨ। 7ਮੈਂ ਇਕ ਆਵਾਜ਼ ਸੁਣੀ ਜੋ ਮੈਨੂੰ ਕਹਿ ਰਹੀ
ਸੀ ‘ਪਤਰਸ ਉੱਠ, ਖਲੋ ਅਤੇ ਇਸ ਵਿੱਚੋਂ ਕਿਸੇ ਵੀ ਜੀਵ ਨੂੰ
ਮਾਰ ਕੇ ਖਾ ਲੈ।’ 8ਪਰ ਮੈਂ ਕਿਹਾ, ‘ਪ੍ਰਭੂ ਮੈਂ ਅਜਿਹਾ ਕਦੇ ਵੀ
ਨਹੀਂ ਕਰ ਸਕਦਾ, ਮੈਂ ਕਦੇ ਵੀ ਕਿਸੇ ਅਸ਼ੁਧ ਜਾਂ ਅਪਵਿੱਤਰ
ਵਸਤੂ ਦਾ ਸੇਵਨ ਨਹੀ ਕੀਤਾ।’ 9ਪਰ ਅਕਾਸ਼ ਵੱਲੋਂ ਅਵਾਜ਼ ਨੇ
ਫਿਰ ਉੱਤਰ ਦਿੱਤਾ, ‘ਪ੍ਰਭੂ ਨੇ ਇਹ ਵਸਤਾਂ ਪਵਿੱਤਰ ਬਣਾਈਆਂ
ਹਨ, ਇਨ੍ਹਾਂ ਨੂੰ ਅਪਵਿੱਤਰ ਨਾ ਆਖ।’ 10ਇੰਝ ਤਿੰਨ ਵਾਰ
ਵਾਪਰਿਆ ਅਤੇ ਫ਼ੇਰ ਉਹ ਸਾਰੀਆਂ ਚੀਜ਼ਾਂ ਵਾਪਸ ਉਤਾਹਾਂ ਅਕਾਸ਼
ਵੱਲ ਲਿਜਾਈਆਂ ਗਈਆਂ। 11ਉਸੇ ਵਕਤ, ਤਿੰਨ ਆਦਮੀ ਉਸ
ਜਗ੍ਹਾ ਆਏ ਜਿੱਥੇ ਮੈਂ ਰਹਿ ਰਿਹਾ ਸੀ। ਇਹ ਤਿੰਨ ਆਦਮੀ ਕੈਸਰਿਯਾ
ਸ਼ਹਿਰ ਤੋਂ ਮੇਰੇ ਕੋਲ ਭੇਜੇ ਗਏ ਸਨ। 12ਆਤਮੇ ਨੇ ਮੈਨੂੰ ਉਨ੍ਹਾਂ
ਨਾਲ ਬਿਨਾ ਝਿਜਕ ਜਾਣ ਨੂੰ ਕਿਹਾ। ਇਹ ਛੇ ਭਰਾ, ਜੋ ਇੱਥੇ
ਮੇਰੇ ਨਾਲ ਹਨ, ਇਹ ਵੀ ਮੇਰੇ ਨਾਲ ਗਏ। ਅਸੀਂ ਕੁਰਨੇਲਿਯੁਸ
ਦੇ ਘਰ ਗਏ। 13ਉਸ ਨੇ ਸਾਨੂੰ ਕਿਹਾ, ਉਸ ਦੇ ਘਰ ਇੱਕ ਦੂਤ
ਪ੍ਰਗਟਿਆ ਅਤੇ ਦੂਤ ਨੇ ਉਸ ਨੂੰ ਆਖਿਆ, ‘ਕੁਝ ਆਦਮੀਆਂ ਨੂੰ
ਯੱਪਾ ਵਿੱਚ ਭੇਜ ਤਾਂ ਕਿ ਉਹ ਸ਼ਮਊਨ ਪਤਰਸ ਨੂੰ ਸੱਦਾ ਦੇਣ।
14ਉਹ ਤੈਨੂੰ ਉਹ ਗੱਲਾਂ ਦੱਸੇਗਾ ਜੋ ਤੈਨੂੰ ਅਤੇ ਤੇਰੇ ਘਰ ਵਿੱਚ
ਸਾਰਿਆਂ ਨੂੰ ਬਚਾ ਸਕਦੀਆਂ ਹਨ।’ 15ਜਦੋਂ ਮੈਂ ਆਪਣਾ ਭਾਸ਼ਣ
ਸ਼ੁਰੂ ਕੀਤਾ, ਤਾਂ ਉਸੇ ਢੰਗ ਨਾਲ ਪਵਿੱਤਰ ਆਤਮਾ ਉਨ੍ਹਾਂ ਉਪਰ
ਆਇਆ ਜਿਵੇ ਅਰੰਭ ਵਿੱਚ ਸਾਡੇ ਉਪਰ ਆਇਆ ਸੀ। 16ਤਦ
ਮੈਨੂੰ ਪ੍ਰਭੂ ਦੇ ਬਚਨ ਚੇਤੇ ਆਏ। ਪ੍ਰਭੂ ਨੇ ਆਖਿਆ ਸੀ, ‘ਯੂਹੰਨਾ
ਨੇ ਤਾਂ ਪਾਣੀ ਨਾਲ ਬਪਤਿਸਮਾ ਦਿੱਤਾ ਸੀ, ਪਰ ਤੁਹਾਨੂੰ ਪਵਿੱਤਰ
ਆਤਮਾ ਨਾਲ ਬਪਤਿਸਮਾ ਦਿੱਤਾ ਜਾਵੇਗਾ।’ 17ਇਸ ਲਈ ਜੇਕਰ
ਪਰਮੇਸ਼ੁਰ ਨੇ ਉਨ੍ਹਾਂ ਨੂੰ ਉਹੀ ਦਾਤ ਪ੍ਰਦਾਨ ਕੀਤੀ ਹੈ ਜੋ ਉਸ ਨੇ
ਸਾਨੂੰ ਦਿੱਤੀ, ਜਦੋਂ ਅਸੀਂ ਪ੍ਰਭੂ ਯਿਸੂ ਮਸੀਹ ਵਿੱਚ ਵਿਸ਼ਵਾਸ
ਕੀਤਾ, ਤਾਂ ਫਿਰ ਪਰਮੇਸ਼ੁਰ ਦੇ ਕਾਰਜ ਦਾ ਵਿਰੋਧ ਕਰਨ ਵਾਲਾ
ਮੈਂ ਕੌਣ ਸੀ?” 18ਜਦੋਂ ਯਹੂਦੀ ਨਿਹਚੀਆਂ ਨੇ ਇਹ ਸਭ ਸੁਣਿਆ
ਤਾਂ ਉਨ੍ਹਾਂ ਨੇ ਬਹਿਸ ਕਰਨੀ ਬੰਦ ਕੀਤੀ ਅਤੇ ਪ੍ਰਭੂ ਦੀ ਉਸਤਤਿ
ਕਰਦੇ ਹੋਏ ਆਖਿਆ, “ਇਸਦਾ ਮਤਲਬ ਹੈ ਕਿ ਪਰਮੇਸ਼ੁਰ ਨੇ
ਪਰਾਈਆਂ ਕੌਮਾਂ ਨੂੰ ਵੀ ਮੌਕਾ ਦਿੱਤਾ ਹੈ ਕਿ ਉਹ ਵੀ ਆਪਣੇ
ਆਪ ਨੂੰ ਬਦਲ ਕੇ ਸਾਡੇ ਵਰਗਾ ਜੀਵਨ ਬਤੀਤ ਕਰ ਸਕਣ।”

### ਅੰਤਾਕਿਯਾ ਵਿੱਚ ਖੁਸ਼ਖਬਰੀ ਦਾ ਆਉਣਾ

19ਇਸਤੀਫਾਨ ਦੇ ਮਾਰੇ ਜਾਣ ਤੋਂ ਬਾਅਦ, ਨਿਹਚਾਵਾਨ ਦੰਡ
ਤੋਂ ਡਰ ਕੇ ਖਿੰਡਰ ਕੇ ਇੱਧਰ-ਉੱਧਰ ਹੋ ਗਏ ਸਨ। ਕੁਝ
ਨਿਹਚਾਵਾਨ ਤਾਂ ਦੂਰ ਦੁਰਾਡੀਆਂ ਥਾਵਾਂ ਜਿਵੇਂ ਕਿ ਫੈਨੀਕੇ, ਕੁਪਰੁਸ
ਅਤੇ ਅੰਤਾਕਿਯਾ ਆਦਿ’ ਚ ਚਲੇ ਗਏ ਅਤੇ ਇਨ੍ਹਾਂ ਥਾਵਾਂ ਤੇ ਜਾ
ਕੇ ਖੁਸ਼ ਖ਼ਬਰੀ ਦਿੱਤੀ, ਪਰ ਇਹ ਖੁਸ਼ ਖ਼ਬਰੀ ਉਨ੍ਹਾਂ ਸਿਰਫ
ਯਹੂਦੀਆਂ ਨੂੰ ਹੀ ਦਿੱਤੀ। 20ਪਰ ਉਨ੍ਹਾਂ ਵਿੱਚੋਂ ਕਈ ਮਨੁੱਖ ਕੁਰੇਨ
ਅਤੇ ਕੁਪਰੁਸ ਦੇ ਸਨ, ਜਦੋਂ ਉਹ ਅੰਤਾਕਿਯਾ ਪਹੁੰਚੇ, ਤਾਂ ਉਨ੍ਹਾਂ
ਨੇ ਪ੍ਰਭੂ ਯਿਸੂ ਬਾਰੇ ਖੁਸ਼ਖਬਰੀ ਬਾਰੇ ਯੂਨਾਨੀ ਲੋਕਾਂ ਨੂੰ ਵੀ ਦੱਸਿਆ।

21ਪ੍ਰਭੂ ਉਨ੍ਹਾਂ ਦੇ ਨਾਲ ਸੀ ਤੇ ਉਨ੍ਹਾਂ ਦੀ ਮਦਦ ਕਰ ਰਿਹਾ
ਸੀ। ਇਸੇ ਕਾਰਣ ਲੋਕਾਂ ਦੀ ਇੱਕ ਵੱਡੀ ਗਿਣਤੀ ਨੇ ਪ੍ਰਭੂ ਦਾ
ਅਨੁਸਰਣ ਕਰਨਾ ਸ਼ੁਰੂ ਕਰ ਦਿੱਤਾ।

22ਇਹ ਖ਼ਬਰ ਯਰੂਸ਼ਲਮ ਦੀ ਕਲੀਸਿਯਾ ਦੇ ਲੋਕਾਂ ਕੋਲ ਪਹੁੰਚੀ।
ਉਨ੍ਹਾਂ ਨੇ ਬਰਨਬਾਸ ਨੂੰ ਅੰਤਾਕਿਯਾ ਵਿੱਚ ਭੇਜਿਆ। 23-
24ਬਰਨਬਾਸ ਇੱਕ ਚੰਗਾ ਆਦਮੀ ਸੀ। ਉਹ ਪਵਿੱਤਰ ਆਤਮਾ
ਅਤੇ ਨਿਹਚਾ ਨਾਲ ਭਰਪੂਰ ਸੀ। ਜਦੋਂ ਉਹ ਅੰਤਾਕਿਯਾ ਨੂੰ ਗਿਆ,
ਉਹ ਪਰਮੇਸ਼ੁਰ ਦੀ ਕਿਰਪਾ ਨੂੰ ਕੰਮ ਤੇ ਵੇਖਕੇ ਬਹੁਤ ਖੁਸ਼ ਸੀ।
ਉਸ ਨੇ ਸਾਰੇ ਨਿਹਚਾਵਾਨਾਂ ਨੂੰ ਉਨ੍ਹਾਂ ਦੇ ਸੱਚੇ ਦਿਲਾਂ ਨਾਲ ਪ੍ਰਭੂ
ਦੇ ਵਫ਼ਾਦਾਰ ਹੋਣਾ ਜਾਰੀ ਰੱਖਣ ਲਈ ਉਤਸਾਹਤ ਕੀਤਾ।”
ਇਸ ਕਰਕੇ, ਬਹੁਤ ਸਾਰੇ ਲੋਕ ਪ੍ਰਭੂ ਦੇ ਚੇਲੇ ਬਣ ਗਏ।

25“ਫਿਰ ਬਰਨਬਾਸ ਸੌਲੁਸ ਨੂੰ ਲੱਭਣ ਲਈ ਤਰਸੁਸ ਨੂੰ ਗਿਆ।
26ਜਦੋਂ ਉਸ ਨੇ ਸੌਲੁਸ ਨੂੰ ਲੱਭ ਲਿਆ, ਉਹ ਉਸ ਨੂੰ ਅੰਤਾਕਿਯਾ
ਵਿੱਚ ਲੈ ਆਇਆਂ ਅਤੇ ਇਹ ਦੋਨੋ ਉੱਥੇ ਪੂਰਾ ਸਾਲ ਰਹੇ। ਹਰ
ਵਾਰ ਨਿਹਚਾਵਾਨਾਂ ਦਾ ਟੋਲਾ ਇਕੱਠਾ ਹੋ ਕੇ ਆਇਆ। ਸੌਲੁਸ
ਅਤੇ ਬਰਨਬਾਸ ਉਨ੍ਹਾਂ ਨੂੰ ਮਿਲੇ ਅਤੇ ਬਹੁਤ ਸਾਰੇ ਲੋਕਾਂ ਨੂੰ ਸਿਖਿਆ
ਦਿੱਤੀ। ਸਭ ਤੋਂ ਪਹਿਲਾਂ ਅੰਤਾਕਿਯਾ ਵਿੱਚ ਯਿਸੂ ਦੇ ਚੇਲੇ “ਮਸੀਹੀ”
ਕਹਾਏ।

27ਉਨ੍ਹੀਂ ਦਿਨੀ ਕਈ ਨਬੀ ਯਰੂਸ਼ਲਮ ਤੋਂ ਅੰਤਾਕਿਯਾ ਵਿੱਚ
ਆਏ। 28ਉਨ੍ਹਾਂ ਵਿੱਚੋਂ ਇੱਕ ਨਬੀ ਜਿਸ ਦਾ ਨਾਂ ਆਗਬੁਸ ਸੀ
ਉੱਠਿਆ ਅਤੇ ਉੱਠ ਕੇ ਪਵਿੱਤਰ ਆਤਮਾ ਦੇ ਰਾਹੀਂ ਇਹ ਦੱਸਿਆ,
“ਇੱਥੇ ਸਾਰੀ ਧਰਤੀ ਤੇ ਬਹੁਤ ਵੱਡਾ ਕਾਲ ਪਵੇਗਾ।” ਜਦੋਂ
ਕਲੌਦਿਯੁਸ ਬਾਦਸ਼ਾਹ ਸੀ, ਅਸਲ ਵਿੱਚ ਇਹ ਕਾਲ ਵਾਪਰਿਆ।
29ਨਿਹਚਾਵਾਨਾਂ ਨੇ ਆਪਣੇ ਉਨ੍ਹਾਂ ਭੈਣਾਂ ਭਰਾਵਾਂ ਦੀ ਮਦਦ
ਕਰਨ ਦਾ ਨਿਸ਼ਚਾ ਕੀਤਾ ਜਿਹੜੇ ਯਹੂਦਿਯਾ ਵਿੱਚ ਰਹਿੰਦੇ ਸਨ।
ਸਭ ਨਿਹਚਾਵਾਨਾਂ ਨੇ, ਜਿੰਨੀ ਹਰ ਕਿਸੇ ਤੋਂ ਹੋ ਸਕੇ ਉਨੀ ਉਨ੍ਹਾਂ
ਦੀ ਮਦਦ ਕਰਨ ਦੀ ਵਿਉਂਤ ਬਣਾਈ।

30ਉਨ੍ਹਾਂ ਨੇ ਧਨ ਇਕੱਠਾ ਕਰਕੇ ਬਰਨਬਾਸ ਅਤੇ ਸੌਲੁਸ ਨੂੰ
ਦਿੱਤਾ, ਫਿਰ ਉਹ ਇਹ ਧੰਨ ਇਕੱਠਾ ਕਰਕੇ ਯਹੂਦਿਯਾ ਵਿੱਚ
ਬਜ਼ੁਰਗਾਂ ਕੋਲ ਲੈਕੇ ਆਏ।

## ਹੇਰੋਦੇਸ ਅਗਰਿੱਪਾ ਦਾ ਕਲੀਸਿਯਾ ਨੂੰ ਤਸੀਹੇ ਦੇਣਾ

12 ਉਸ ਸਮੇਂ, ਰਾਜਾ ਹੇਰੋਦੇਸ ਨੇ ਕਲੀਸਿਯਾ ਦੇ ਕੁਝ ਲੋਕਾਂ
ਨੂੰ ਦੰਡ ਦੇਣੇ ਸ਼ੁਰੂ ਕੀਤੇ। 2ਹੇਰੋਦੇਸ ਨੇ ਯੂਹੰਨਾ ਦੇ
ਭਰਾ ਯਾਕੂਬ ਨੂੰ ਤਲਵਾਰ ਨਾਲ ਵੱਢ ਦੇਣ ਦਾ ਹੁਕਮ ਦਿੱਤਾ।
3ਜਦੋਂ ਉਸ ਨੇ ਵੇਖਿਆ ਕਿ ਯਹੂਦੀਆਂ ਨੂੰ ਇਹ ਚੰਗਾ ਲੱਗਿਆ
ਹੈ, ਤਾਂ ਉਸ ਨੇ ਪਤਰਸ ਨੂੰ ਵੀ ਗਿਰਫ਼ਤਾਰ ਕਰਨ ਦਾ ਨਿਸ਼ਚਾ
ਕੀਤਾ। ਇਹ ਘਟਨਾ ਯਹੂਦੀਆਂ ਦੀਆਂ ਛੁਟੀਆਂ ਵਿੱਚ ਪਸਾਹ*
ਦੇ ਤਿਉਹਾਰ ਵੇਲੇ ਹੋਈ। 4ਹੇਰੋਦੇਸ ਨੇ ਪਤਰਸ ਨੂੰ ਗਿਰਫ਼ਤਾਰ
ਕਰ ਲਿਆ ਅਤੇ ਉਸ ਨੂੰ ਕੈਦ ਵਿੱਚ ਪਾ ਦਿੱਤਾ। ਉਸ ਨੇ ਸੋਲਾਂ
ਸਿਪਾਹੀਆਂ ਨੂੰ ਉਸ ਦੀ ਨਿਗਰਾਨੀ ਕਰਨ ਲਈ ਨਿਯੁਕਤ ਕੀਤਾ।
ਉਹ ਪਸਾਹ ਦੇ ਤਿਉਹਾਰ ਦੇ ਲੰਘਣ ਦਾ ਇੰਤਜ਼ਾਰ ਕਰਨਾ
ਚਾਹੁੰਦਾ ਸੀ ਅਤੇ ਫ਼ੇਰ ਪਤਰਸ ਨੂੰ ਲੋਕਾਂ ਦੇ ਸਾਮ੍ਹਣੇ ਲਿਆਉਣਾ
ਚਾਹੁੰਦਾ ਸੀ। 5ਇਸ ਲਈ ਪਤਰਸ ਨੂੰ ਕੈਦ ਵਿੱਚ ਰੱਖਿਆ ਗਿਆ
ਸੀ, ਪਰ ਨਿਹਚਾਵਾਨ ਲਗਾਤਾਰ ਪ੍ਰਭੂ ਅੱਗੇ ਉਸ ਲਈ ਪ੍ਰਾਰਥਨਾ
ਕਰ ਰਹੇ ਸਨ।

## ਪਤਰਸ ਦਾ ਕੈਦ ਤੋਂ ਛੁਟਕਾਰਾ

6ਪਤਰਸ ਦੋ ਸਿਪਾਹੀਆਂ ਵਿਚਕਾਰ ਸੁੱਤਾ ਪਿਆ ਸੀ, ਜੋ ਉਸ
ਤੇ ਨਿਗਰਾਨੀ ਲਈ ਸਨ ਅਤੇ ਜੰਜ਼ੀਰਾਂ ਨਾਲ ਬੰਨਿਆਂ ਹੋਇਆ
ਸੀ ਅਤੇ ਬਾਕੀ ਸਾਰੇ ਸਿਪਾਹੀ ਜੇਲ੍ਹ ਦੇ ਦਰਵਾਜ਼ੇ ਤੇ ਚੌਕਸੀ ਕਰ
ਰਹੇ ਸਨ। ਇਹ ਰਾਤ ਦਾ ਪਹਿਰ ਸੀ ਅਤੇ ਹੇਰੋਦੇਸ ਅਗਲੀ
ਸਵੇਰ ਪਤਰਸ ਨੂੰ ਲੋਕਾਂ ਸਾਮ੍ਹਣੇ ਲਿਆਉਣ ਦੀ ਵਿਉਂਤ ਬਣਾ
ਰਿਹਾ ਸੀ। 7ਅਚਾਨਕ ਉੱਥੇ ਪ੍ਰਭੂ ਦਾ ਇਕ ਦੂਤ ਪਰਗਟ ਹੋਇਆ।
ਕਮਰੇ ਵਿੱਚ ਬੜੀ ਰੌਸ਼ਨੀ ਹੋਈ। ਦੂਤ ਨੇ ਉਸ ਨੂੰ ਪਾਸੇ ਤੋਂ
ਛੋਹਿਆ ਅਤੇ ਉਸ ਨੂੰ ਜਗਾਇਆ। ਦੂਤ ਨੇ ਆਖਿਆ, “ਜਲਦੀ
ਕਰ! ਉੱਠ।” ਪਤਰਸ ਦੇ ਹੱਥਾਂ ਚੋਂ ਜ਼ੰਜ਼ੀਰਾ ਟੁੱਟ ਗਈਆਂ। 8ਦੂਤ
ਨੇ ਪਤਰਸ ਨੂੰ ਕਿਹਾ, “ਆਪਣੇ ਕੱਪੜੇ ਪਹਿਨ ਅਤੇ ਆਪਣੀ
ਜੁੱਤੀ ਪਾ।” ਪਤਰਸ ਨੇ ਇਵੇਂ ਹੀ ਕੀਤਾ। ਫਿਰ ਦੂਤ ਨੇ ਆਖਿਆ,
“ਆਪਣਾ ਕੋਟ ਪਾ ਕੇ ਮੇਰੇ ਪਿੱਛੇ ਆ ਜਾ”

9ਇਉਂ ਦੂਤ ਚਲਾ ਗਿਆ ਅਤੇ ਪਤਰਸ ਉਸ ਦੇ ਪਿਛੇ ਹੋ
ਲਿਆ। ਪਰ ਪਤਰਸ ਨਹੀਂ ਜਾਣਦਾ ਸੀ ਕਿ, ਜੋ ਦੂਤ ਕਰ ਰਿਹਾ
ਸੀ, ਸੱਚਮੁੱਚ ਵਾਪਰ ਰਿਹਾ ਸੀ। ਉਸ ਨੇ ਸੋਚਿਆ ਕਿ ਸ਼ਾਇਦ
ਉਹ ਇੱਕ ਦਰਸ਼ਨ ਦੇਖ ਰਿਹਾ ਹੈ। 10ਤਦ ਉਹ ਦੋਨੋਂ ਪਹਿਲੇ
ਅਤੇ ਦੂਜੇ ਪਹਿਰੇ ਵਿੱਚੋਂ ਦੀ ਨਿਕਲ ਕੇ ਇਕ ਲੋਹੇ ਦੇ ਫਾਟਕ ਤੱਕ
ਆਏ ਜਿਹੜਾ ਕਿ ਸ਼ਹਿਰ ਵਿੱਚ ਪਹੁੰਚਾਉਂਦਾ ਸੀ। ਉਹ ਆਪਣੇ-
ਆਪ ਹੀ ਉਨ੍ਹਾਂ ਲਈ ਖੁਲ੍ਹ ਗਿਆ ਉਥੋਂ ਨਿਕਲ ਕੇ ਉਹ ਇੱਕ
ਗਲੀ ਦੇ ਰਸਤੇ ਤੇ ਤੁਰ ਪਏ ਪਰ ਉਸੇ ਵੇਲੇ ਦੂਤ ਉਸ ਕੋਲੋਂ ਫਿਰ
ਅਲੋਪ ਹੋ ਗਿਆ।

11ਤੱਦ ਪਤਰਸ ਨੂੰ ਸਮਝ ਆਇਆ ਕਿ ਇਹ ਕੀ ਵਾਪਰਿਆ
ਸੀ। ਉਸ ਨੇ ਸੋਚਿਆ, “ਹੁਣ ਮੈਨੂੰ ਸਮਝ ਆਇਆ ਹੈ ਕਿ ਵਾਸਤਵ
ਵਿੱਚ ਪ੍ਰਭੂ ਨੇ ਇਹ ਦੂਤ ਮੇਰੇ ਲਈ ਭੇਜਿਆ ਸੀ। ਉਸ ਨੇ ਮੈਨੂੰ
ਹੇਰੋਦੇਸ ਦੇ ਹੱਥੋਂ ਮੁਕਤ ਕਰਾਇਆ। ਯਹੂਦੀ ਲੋਕਾਂ ਨੇ ਸੋਚਿਆ
ਸ਼ਾਇਦ ਮੇਰੇ ਨਾਲ ਬੁਰੀਆਂ ਗੱਲਾਂ ਵਾਪਰਨਗੀਆਂ, ਪਰ ਪਰਮੇਸ਼ੁਰ
ਨੇ ਮੈਨੂੰ ਇਨ੍ਹਾਂ ਸਭ ਗੱਲਾਂ ਤੋਂ ਬਚਾ ਲਿਆ।”

12ਜਦੋਂ ਪਤਰਸ ਨੇ ਇਹ ਮਹਿਸੂਸ ਕੀਤਾ, ਉਹ ਮਰਿਯਮ ਦੇ
ਘਰ ਨੂੰ ਆਇਆ। ਉਹ ਯੂਹੰਨਾ ਦੀ ਮਾਤਾ ਸੀ। ਯੂਹੰਨਾ ਮਰਕੁਸ
ਕਰਕੇ ਵੀ ਜਾਣਿਆਂ ਜਾਂਦਾ ਸੀ। ਉੱਥੇ ਬਹੁਤ ਸਾਰੇ ਲੋਕ ਇਕੱਠੇ
ਸਨ ਅਤੇ ਉਹ ਪ੍ਰਾਰਥਨਾ ਕਰ ਰਹੇ ਸਨ। 13ਪਤਰਸ ਨੇ ਬਾਹਰ
ਵਾਲੇ ਦਰਵਾਜ਼ੇ ਤੇ ਦਸਤਕ ਕੀਤੀ ਤਾਂ ਜਵਾਬ ਵਿੱਚ ਇਕ ਰੋਦੋ
ਨਾਂ ਦੀ ਨੌਕਰਾਨੀ ਜਵਾਬ ਦੇਣ ਲਈ ਬਾਹਰ ਆਈ। 14ਉਸ ਨੇ
ਪਤਰਸ ਦੀ ਆਵਾਜ਼ ਨੂੰ ਪਛਾਣ ਲਿਆ ਅਤੇ ਉਹ ਬੜੀ ਖੁਸ਼
ਹੋਈ। ਉਹ ਇੰਨੀ ਖੁਸ਼ ਹੋਈ ਕਿ ਮਾਰੇ ਖੁਸ਼ੀ ਦੇ ਉਹ ਉਸ ਨੂੰ
ਦਰਵਾਜ਼ਾ ਖੋਲਣਾ ਵੀ ਭੁੱਲ ਗਈ ਅਤੇ ਨੱਸਦੀ ਹੋਈ ਉਸ ਸਮੂਹ

---

**ਪਸਾਹ** ਯਹੂਦੀਆਂ ਦਾ ਇੱਕ ਮਹੱਤਵਪੂਰਣ ਪਵਿੱਤਰ ਦਿਨ। ਯਹੂਦੀ ਹਰ ਵਰ੍ਹੇ, ਇਸ ਦਿਨ, ਇਹ ਗੱਲ ਚੇਤੇ ਰੱਖਣ ਲਈ ਖਾਸ ਭੋਜਨ ਖਾਂਦੇ ਸਨ, ਕਿ ਪਰਮੇਸ਼ੁਰ ਨੇ ਉਨ੍ਹਾਂ ਨੂੰ ਮੂਸਾ ਦੇ ਸਮੇਂ ਮਿਸਰ ਦੀ ਗੁਲਾਮੀ ਤੋਂ ਛੁਟਕਾਰਾ ਦਿਵਾਇਆ।

ਨੂੰ ਪਤਰਸ ਦੇ ਆਮਦ ਦੀ ਖਬਰ ਕਹਿਣ ਚਲੀ ਗਈ ਕਿ, “ਬਾਹਰ
ਬੂਹੇ ਤੇ ਪਤਰਸ ਖੜ੍ਹਾ ਹੈ!” 15ਨਿਹਚਾਵਾਨਾਂ ਨੇ ਰੋਦੋ ਨੂੰ ਕਿਹਾ,
“ਤੂੰ ਕਮਲੀ ਹੈ!” ਪਰ ਉਹ ਬਾਰ ਬਾਰ ਕਹਿੰਦੀ ਰਹੀ ਕਿ ਨਹੀਂ
ਇਹ ਸੱਚ ਹੈ ਤਾਂ ਉਨ੍ਹਾਂ ਸੋਚਿਆ, “ਇਸ ਨੂੰ ਪਤਰਸ ਦਾ ਦੂਤ
ਹੋਣਾ ਚਾਹੀਦਾ ਹੈ।”

16ਪਤਰਸ ਲਗਾਤਾਰ ਬੂਹਾ ਖੜਕਾਉਂਦਾ ਰਿਹਾ। ਜਦੋਂ
ਨਿਹਚਾਵਾਨਾਂ ਨੇ ਬੂਹਾ ਖੋਲ੍ਹਿਆ ਤਾਂ ਉਹ ਪਤਰਸ ਨੂੰ ਵੇਖ ਕੇ
ਹੈਰਾਨ ਰਹਿ ਗਏ। 17ਪਤਰਸ ਨੇ ਹੱਥ ਦੇ ਇਸ਼ਾਰੇ ਨਾਲ ਉਨ੍ਹਾਂ ਨੂੰ
ਸਮਝਾਇਆ ਕਿ ਉਹ ਖਾਮੋਸ਼ ਰਹਿਣ। ਤਾਂ ਉਸ ਨੇ ਉਨ੍ਹਾਂ ਨੂੰ
ਸਾਰੀ ਗੱਲ ਸਮਝਾਈ ਕਿ ਕਿਵੇਂ ਪ੍ਰਭੂ ਨੇ ਉਸ ਨੂੰ ਜੇਲ ਵਿੱਚੋਂ
ਬਾਹਰ ਕੱਢਣ ਦੀ ਮਦਦ ਕੀਤੀ। ਉਸ ਨੇ ਕਿਹਾ, “ਯਾਕੂਬ ਅਤੇ
ਹੋਰ ਭਾਈਆਂ ਨੂੰ ਵੀ ਇਨ੍ਹਾਂ ਗੱਲਾਂ ਦੀ ਖ਼ਬਰ ਦੇਵੋ।” ਉਸ ਤੋਂ
ਬਾਅਦ ਪਤਰਸ ਹੋਰ ਥਾਂ ਚਲਿਆ ਗਿਆ।

18ਅਗਲੀ ਸਵੇਰ ਸਿਪਾਹੀ ਬਹੁਤ ਪਰੇਸ਼ਾਨ ਹੋ ਗਏ। ਉਹ
ਹੈਰਾਨ ਸਨ ਕਿ ਪਤਰਸ ਦਾ ਕੀ ਬਣਿਆ? 19ਹੇਰੋਦੇਸ ਨੇ ਪਤਰਸ
ਨੂੰ ਸਭ ਥਾਈਂ ਭਾਲਿਆ ਪਰ ਉਸ ਨੂੰ ਕਿਤੇ ਨਾ ਮਿਲਿਆ। ਇਸ
ਲਈ ਉਸ ਨੇ ਪਹਿਰੇਦਾਰਾਂ ਨੂੰ ਸਵਾਲ ਕੀਤੇ। ਫ਼ਿਰ ਉਸ ਨੇ
ਹੁਕਮ ਦਿੱਤਾ ਕਿ ਉਹ ਮਾਰ ਦਿੱਤੇ ਜਾਣ।

## ਹੇਰੋਦੇਸ ਅਗਰਿੱਪਾ ਦੀ ਮੌਤ

ਇਸ ਤੋਂ ਬਾਅਦ ਹੇਰੋਦੇਸ ਯਹੂਦਿਯਾ ਤੋਂ ਕੈਸਰਿਯਾ ਨੂੰ ਗਿਆ
ਅਤੇ ਉੱਥੇ ਕੁਝ ਸਮੇਂ ਲਈ ਜਾ ਠਹਿਰਿਆ। 20ਹੇਰੋਦੇਸ ਸੂਰ ਅਤੇ
ਸੈਦਾ ਦੇ ਲੋਕਾਂ ਨਾਲ ਬੜਾ ਨਾਰਾਜ਼ ਸੀ। ਉਹ ਸਾਰੇ ਲੋਕ ਇਕੱਠੇ
ਹੋਕੇ ਹੇਰੋਦੇਸ ਕੋਲ ਆਏ। ਉਹ ਬਲਾਸਤੁਸ ਦੀ, ਜਿਹੜਾ ਕਿ
ਰਾਜੇ ਦੇ ਖਾਸ ਨੌਕਰ ਸੀ, ਹਮਾਇਤ ਪਾਉਣ ਵਿੱਚ ਕਾਮਯਾਬ ਹੋ
ਗਏ। ਉਹ ਹੇਰੋਦੇਸ ਨੂੰ ਸ਼ਾਂਤੀ ਲਈ ਬੇਨਤੀ ਕਰਨ ਲੱਗੇ ਕਿਉਂ
ਕਿ ਉਨ੍ਹਾਂ ਦਾ ਦੇਸ਼ ਭੋਜਨ ਦੀ ਸਮਗ੍ਰੀ ਹੇਰੋਦੇਸ ਦੇ ਦੇਸ਼ ਤੋਂ
ਪ੍ਰਾਪਤ ਕਰਦਾ ਸੀ।

21ਹੇਰੋਦੇਸ ਨੇ ਉਨ੍ਹਾਂ ਨੂੰ ਮਿਲਣ ਦਾ ਇਕ ਦਿਨ ਨਿਸ਼ਚਿਤ
ਕੀਤਾ। ਉਸ ਦਿਨ ਉਹ ਬੜੇ ਖੂਬਸੂਰਤ ਸ਼ਾਹੀ ਲਿਬਾਸ ਵਿੱਚ
ਸੀ। ਉਹ ਆਪਣੇ ਸਿੰਘਾਸਣ ਤੇ ਬੈਠਾ ਅਤੇ ਲੋਕਾਂ ਨੂੰ ਇੱਕ ਭਾਸ਼ਣ
ਦਿੱਤਾ। 22ਲੋਕ ਉੱਚੀ ਆਵਾਜ਼ ਵਿੱਚ ਆਖਣ ਲੱਗੇ, “ਇਹ ਤਾਂ
ਕਿਸੇ ਦੇਵਤੇ ਦੀ ਆਵਾਜ਼ ਹੈ, ਮਨੁੱਖ ਦੀ ਨਹੀਂ।” 23ਹੇਰੋਦੇਸ ਨੇ
ਪਰਮੇਸ਼ੁਰ ਨੂੰ ਮਹਿਮਾ ਨਾ ਦਿੰਦੇ ਹੋਏ ਇਹ ਸਾਰੀ ਉਸਤਤਿ ਆਪਣੇ
ਲਈ ਕਬੂਲ ਕਰ ਲਈ, ਇਸਲਈ ਪ੍ਰਭੂ ਦੇ ਇੱਕ ਦੂਤ ਨੇ ਉਸ ਨੂੰ
ਇੱਕ ਭਿਆਨਕ ਬਿਮਾਰੀ ਦਿੱਤੀ। ਉਹ ਬਿਮਾਰ ਪੈ ਗਿਆ ਤੇ ਅੰਤ
ਕੀੜੇ ਪੈਕੇ ਮਰਿਆ।

24ਪ੍ਰਭੂ ਦਾ ਸੰਦੇਸ਼ ਦਿਨੋਂ-ਦਿਨ ਲੋਕਾਂ ਵਿੱਚ ਵੱਧ ਰਿਹਾ ਸੀ
ਅਤੇ ਉਨ੍ਹਾਂ ਨੂੰ ਪ੍ਰਭਾਵਿਤ ਕਰ ਰਿਹਾ ਸੀ ਇਸ ਲਈ ਨਿਹਚਾਵਾਨਾਂ
ਦਾ ਸਮੂਹ ਦਿਨੋਂ ਦਿਨ ਵਧਦਾ ਜਾ ਰਿਹਾ ਸੀ।

25ਜਦੋਂ ਬਰਨਬਾਸ ਅਤੇ ਸੌਲੁਸ ਨੇ ਆਪਣਾ ਕਾਰਜ ਯਰੂਸ਼ਲਮ
ਵਿੱਚ ਪੂਰਾ ਕਰ ਲਿਆ ਤਾਂ ਉਹ ਯੂਹੰਨਾ ਨੂੰ ਜਿਹੜਾ ਮਰਕੁਸ
ਕਰਕੇ ਵੀ ਸਦੀਂਦਾ ਹੈ ਆਪਣੇ ਨਾਲ ਲੈਕੇ ਅੰਤਾਕਿਯਾ ਨੂੰ ਮੁੜੇ।

## ਬਰਨਬਾਸ ਅਤੇ ਸੌਲੁਸ ਨੂੰ ਵਿਸ਼ੇਸ਼ ਕੰਮ ਦਾ ਸੌਂਪਣਾ

13 ਅੰਤਾਕਿਯਾ ਦੇ ਗਿਰਜੇ ਵਿੱਚ ਕਈ ਨਬੀ ਅਤੇ ਉਪਦੇਸ਼ਕ
ਸਨ। ਉਹ ਸਨ: ਬਰਨਬਾਸ, ਸ਼ਿਮਓਨ, ਜੋ ਨੀਗਰ
ਵੀ ਕਹਾਉਂਦਾ ਸੀ, ਕੁਰੈਨੇ ਦੇ ਸ਼ਹਿਰ ਤੋਂ ਲੂਕਿਯੁਸ, ਮਨਏਨ ਜੋ
ਕਿ ਹੇਰੋਦੇਸ ਨਾਲ ਪਲਿਆ ਸੀ, ਅਤੇ ਸੌਲੁਸ। 2ਇਹ ਸਾਰੇ ਪ੍ਰਭੂ
ਦੀ ਉਸਤਤਿ ਕਰਦੇ ਅਤੇ ਵਰਤ ਰੱਖਦੇ ਸਨ ਤਾਂ ਪਵਿੱਤਰ ਆਤਮਾ
ਨੇ ਉਨ੍ਹਾਂ ਨੂੰ ਕਿਹਾ, “ਮੇਰੇ ਲਈ ਬਰਨਬਾਸ ਅਤੇ ਸੌਲੁਸ ਨੂੰ ਉਸ
ਕੰਮ ਲਈ ਅੱਲਗ ਕਰੋ, ਜਿਸ ਲਈ ਮੈਂ ਉਨ੍ਹਾਂ ਨੂੰ ਬੁਲਾਇਆ ਹੈ।”

3ਤਦ ਉਨ੍ਹਾਂ ਨੇ ਵਰਤ ਰੱਖੇ ਅਤੇ ਪਰਮੇਸ਼ੁਰ ਨੂੰ ਪ੍ਰਾਰਥਨਾ
ਕੀਤੀ। ਉਨ੍ਹਾਂ ਨੇ ਆਪਣੇ ਹੱਥ ਉਨ੍ਹਾਂ ਦੇ ਸਿਰ ਤੇ ਰੱਖੇ ਅਤੇ ਉਨ੍ਹਾਂ
ਨੂੰ ਉਨ੍ਹਾਂ ਦੇ ਰਸਤੇ ਭੇਜ ਦਿੱਤਾ।

## ਬਰਨਬਾਸ ਅਤੇ ਸੌਲੁਸ ਕੁਪਰੁਸ ਵਿੱਚ

4ਦੋਨੋਂ ਜਣੇ ਪਵਿੱਤਰ ਆਤਮਾ ਦੁਆਰਾ ਸਿਲੂਕਿਯਾ ਨੂੰ ਭੇਜੇ
ਗਏ ਸਨ। ਅਤੇ ਉਥੋਂ ਜਹਾਜ ਰਾਹੀਂ ਕੁਪਰੁਸ ਦੇ ਜ਼ਜ਼ੀਰੇ ਤੇ।
5ਜਦੋਂ ਬਰਨਬਾਸ ਅਤੇ ਸੋਲੁਸ ਸਲਮੀਸ ਦੇ ਸ਼ਹਿਰ ਪਹੁੰਚੇ ਉਨ੍ਹਾਂ
ਨੇ ਯਹੂਦੀਆਂ ਦੇ ਪ੍ਰਾਰਥਨਾ ਅਸਥਾਨ ਵਿੱਚ ਪਰਮੇਸ਼ੁਰ ਦੇ ਬਚਨ
ਦਾ ਪਰਚਾਰ ਕੀਤਾ। ਯੂਹੰਨਾ ਮਰਕੁਸ ਉਸ ਵਕਤ ਮਦਦ ਲਈ
ਉਨ੍ਹਾਂ ਦੇ ਨਾਲ ਸੀ। 6ਉਹ ਸਾਰੇ ਟਾਪੂ ਵਿੱਚ ਫਿਰਦੇ ਫਿਰਦੇ
ਪਾਫ਼ੁਸ ਪਹੁੰਚੇ। ਪਾਫ਼ੁਸ ਦੇ ਸ਼ਹਿਰ ਵਿੱਚ, ਉਹ ਇੱਕ ਯਹੂਦੀ ਆਦਮੀ
ਨੂੰ ਮਿਲੇ ਜੋ ਜਾਦੂ ਕਰਦਾ ਸੀ। ਉਸ ਦਾ ਨਾਂ ਸੀ ਬਰਯੇਸੂਸ। ਉਹ
ਝੂਠਾ ਨਬੀ ਸੀ। 7ਬਰਯੇਸੂਸ ਹਮੇਸ਼ਾ ਸਰਗੀਊਸ ਪੌਲੁਸ ਜੋ ਕਿ
ਗਵਰਨਰ ਸੀ ਉਸ ਦੇ ਨੇੜੇ ਰਹਿੰਦਾ ਸੀ। ਸਰਗੀਊਸ ਪੌਲੁਸ
ਸਿਆਣਾ ਮਨੁੱਖ ਸੀ। ਉਸ ਨੇ ਬਰਨਬਾਸ ਅਤੇ ਸੌਲੁਸ ਨੂੰ ਵੀ
ਆਪਣੇ ਘਰ ਸੱਦਾ ਦਿੱਤਾ ਕਿਉਂ ਕਿ ਉਹ ਪ੍ਰਭੂ ਦਾ ਸੰਦੇਸ਼ ਸੁਨਣਾ
ਚਾਹੁੰਦਾ ਸੀ। 8ਪਰ ਇਲਮਾਸ ਜਾਦੂਗਰ, (ਇਲਮਾਸ ਬਰਯੇਸੂਮ
ਦਾ ਯੂਨਾਨੀ ਨਾਂ ਹੈ) ਉਨ੍ਹਾਂ ਦੇ ਵਿਰੋਧ ਵਿੱਚ ਸੀ। ਇਲਮਾਸ ਨੇ
ਰਾਜਪਾਲ ਨੂੰ ਉਸਦੀ ਆਸਥਾ ਨੂੰ ਕਬੂਲਣ ਤੋਂ ਰੋਕਣ ਦੀ ਕੋਸ਼ਿਸ਼
ਕੀਤੀ। 9ਪਰ ਸੋਲੁਸ ਪੱਵਿਤਰ ਆਤਮਾ ਨਾਲ ਭਰਪੂਰ ਸੀ (ਸੌਲੁਸ
ਨੂੰ ਪੌਲੁਸ ਵੀ ਆਖਿਆ ਜਾਂਦਾ ਹੈ) ਪੌਲੁਸ ਨੇ ਇਲਮਾਸ ਵੱਲ
ਵੇਖਿਆ, 10ਅਤੇ ਕਿਹਾ, “ਤੂੰ, ਹੇ ਸ਼ੈਤਾਨ ਦੀ ਉਲਾਦ ਇਲਮਾਸ,
ਹਰ ਠੀਕ ਵਸਤ ਦਾ ਦੁਸ਼ਮਨ ਹੈ। ਤੂੰ ਬੁਰਿਆਈ ਅਤੇ ਝੂਠਾਂ
ਨਾਲ ਭਰਪੂਰ ਹੈਂ। ਤੂੰ ਹਮੇਸ਼ਾ ਪ੍ਰਭੂ ਦੇ ਸੱਚ ਨੂੰ ਝੂਠ ਵਿੱਚ ਬਦਲ
ਕੇ ਦੱਸਿਆ ਹੈ। 11ਹੁਣ ਪ੍ਰਭੂ ਤੈਨੂੰ ਛੁਹੇਗਾ ਅਤੇ ਤੈਨੂੰ ਅੰਨਾ ਕਰ
ਦੇਵੇਗਾ। ਕੁਝ ਦੇਰ ਲਈ ਤੂੰ ਕੁਝ ਵੀ ਦੇਖ ਨਹੀ ਸਕੇਂਗਾ, ਇਥੋਂ
ਤਕ ਕਿ ਸੂਰਜ ਦੀ ਰੌਸ਼ਨੀ ਵੀ ਤੈਨੂੰ ਨਹੀਂ ਦਿੱਸੇਗੀ।”

ਫ਼ਿਰ ਇਲਮਾਸ ਲਈ ਸਭ ਕੁਝ ਹਨੇਰਾ ਹੋ ਗਿਆ ਅਤੇ ਉਹ
ਆਸੇ ਪਾਸੇ ਕਿਸੇ ਨੂੰ ਲੱਭਣ ਲੱਗਾ ਜੋ ਉਸ ਦਾ ਹੱਥ ਫ਼ੜਕੇ ਉਸ
ਦੀ ਅਗਵਾਈ ਕਰੇ। 12ਜਦੋਂ ਰਾਜਪਾਲ ਨੇ ਇਹ ਘਟਨਾ ਵੇਖੀ,
ਉਹ ਪ੍ਰਭੂ ਦੇ ਉਪਦੇਸ਼ ਤੇ ਹੈਰਾਨ ਸੀ ਅਤੇ ਵਿਸ਼ਵਾਸ ਕੀਤਾ।

## ਪੌਲੁਸ ਅਤੇ ਬਰਨਬਾਸ ਨੇ ਕੁਪਰੁਸ ਛੱਡਿਆ

13ਪੌਲੁਸ ਅਤੇ ਉਸ ਨਾਲ ਜਿਹੜੇ ਹੋਰ ਲੋਕ ਸਨ ਪਾਫ਼ੁਸ ਤੋਂ
ਜਹਾਜ਼ ਵਿੱਚ ਚੜ੍ਹਕੇ ਪਮਫ਼ੂਲਿਯਾ ਸ਼ਹਿਰ ਦੇ ਪਰਗਾ ਇਲਾਕੇ

ਵਿੱਚ ਆਏ ਅਤੇ ਯੂਹੰਨਾ ਉਨ੍ਹਾਂ ਤੋਂ ਵੱਖ ਹੋਕੇ ਯਰੂਸ਼ਲਮ ਨੂੰ ਮੁੜ
ਗਿਆ। 14ਪਰ ਉਨ੍ਹਾਂ ਨੇ ਪਰਗਾ ਤੋਂ ਆਪਣਾ ਸਫ਼ਰ ਜਾਰੀ ਰੱਖਿਆ
ਅਤੇ ਪਿਸਿਦਿਯਾ ਦੇ ਨੇੜੇ ਅੰਤਾਕਿਯਾ ਨੂੰ ਗਏ। ਅੰਤਾਕਿਯਾ ਵਿੱਚ
ਸਬਤ ਦੇ ਦਿਨ ਉਹ ਯਹੂਦੀਆਂ ਦੇ ਪ੍ਰਾਰਥਨਾ ਸਥਾਨ ਤੇ ਗਏ
ਅਤੇ ਉਥੇ ਜਾ ਕੇ ਬੈਠ ਗਏ। 15ਤੁਰੇਤ ਦੇ ਨਿਯਮ ਅਤੇ ਨਬੀਆਂ
ਦੀਆਂ ਲਿਖਤਾਂ ਉੱਥੇ ਪੜ੍ਹੀਆਂ ਗਈਆਂ। ਉਸ ਤੋਂ ਬਾਅਦ ਪ੍ਰਾਰਥਨਾ
ਸਥਾਨ ਦੇ ਆਗੂਆਂ ਨੇ ਪੌਲੁਸ ਅਤੇ ਬਰਨਬਾਸ ਨੂੰ ਸੁਨੇਹਾ ਭੇਜਿਆ,
"ਹੇ ਭਰਾਵੋ, ਜੇ ਤੁਹਾਡੇ ਕੋਲ ਇਨ੍ਹਾਂ ਲੋਕਾਂ ਲਈ ਕੋਈ ਉਤਸਾਹ ਦੇ
ਬਚਨ ਹਨ ਤਾਂ ਕਿਰਪਾ ਕਰਕੇ ਬੋਲੋ।"

16ਤੱਦ ਪੌਲੁਸ ਉਠ ਖੜਾ ਹੋਇਆ, ਉਸ ਨੇ ਆਪਣਾ ਹੱਥ
ਉਪਰ ਚੁੱਕਿਆ ਅਤੇ ਆਖਿਆਂ, "ਮੇਰੇ ਯਹੂਦੀ ਭਰਾਵੋ ਅਤੇ ਹੋਰ
ਦੂਜੇ ਲੋਕੋ, ਜੋ ਪਰਮੇਸ਼ੁਰ ਦੀ ਉਪਾਸਨਾ ਕਰਦੇ ਹੋ, ਕਿਰਪਾ ਕਰਕੇ
ਸੁਣੋ। 17ਇਸਰਾਏਲੀਆਂ ਦੇ ਪਰਮੇਸ਼ੁਰ ਨੇ ਸਾਡੇ ਪਿਉ ਦਾਦਿਆਂ
ਨੂੰ ਚੁਣਿਆ ਹੈ ਅਤੇ ਉਨ੍ਹਾਂ ਨੂੰ ਵਧਣ ਵਿੱਚ ਉਦੋਂ ਮਦਦ ਕੀਤੀ
ਜਦੋਂ ਉਹ ਮਿਸਰ ਵਿੱਚ ਅਜਨਬੀਆਂ ਵਾਂਙ ਸਨ। ਉਹ ਉਨ੍ਹਾਂ ਨੂੰ
ਮਹਾਨ ਸ਼ਕਤੀ ਨਾਲ ਬਾਹਰ ਲਿਆਇਆ। 18ਅਤੇ ਉਜਾੜ ਦੇ
ਚਾਲ੍ਹੀ ਵਰ੍ਹੇ ਪ੍ਰਭੂ ਨੇ ਉਨ੍ਹਾਂ ਨਾਲ ਬੜਾ ਧੀਰਜ ਵਰਤਿਆ।
19ਪਰਮੇਸ਼ੁਰ ਨੇ ਕਨਾਨ ਦੀ ਜ਼ਮੀਨ ਵਿੱਚ ਸੱਤ ਕੌਮਾਂ ਨੂੰ ਨਸ਼ਟ
ਕੀਤਾ। ਉਸ ਨੇ ਉਨ੍ਹਾਂ ਦੀ ਧਰਤੀ ਆਪਣੇ ਲੋਕਾਂ ਨੂੰ ਦਿੱਤੀ।
20ਇਹ ਸਭ ਲੱਗਭੱਗ ਚਾਰ ਸੌ ਪੰਜਾਹ ਵਰ੍ਹਿਆਂ ਵਿੱਚ ਵਾਪਰਿਆ।

"ਇਸ ਤੋਂ ਬਾਅਦ ਉਸ ਨੇ ਸਮੂਏਲ ਨਬੀ ਤੀਕ ਉਨ੍ਹਾਂ ਨੂੰ
ਨਿਆਂਈ ਦਿੱਤੇ। 21ਇਸ ਤੋਂ ਮਗਰੋਂ ਲੋਕਾਂ ਨੇ ਬਾਦਸ਼ਾਹ ਮੰਗਿਆ।
ਪ੍ਰਭੂ ਨੇ ਉਨ੍ਹਾਂ ਨੂੰ ਕੀਸ਼ ਦਾ ਪੁੱਤਰ ਸ਼ਾਊਲ ਦਿੱਤਾ।ਸੌਲੁਸ
ਬਿਨਯਾਮੀਨ ਦੇ ਵੰਸ਼ ਵਿੱਚੋਂ ਸੀ ਅਤੇ ਚ੍ਹਾਲੀ ਸਾਲਾਂ ਤੱਕ ਰਾਜਾ
ਸੀ। 22ਪ੍ਰਭੂ ਨੇ ਸੌਲੁਸ ਤੋਂ ਬਾਅਦ ਦਾਊਦ ਨੂੰ ਉਨ੍ਹਾਂ ਦਾ ਬਾਦਸ਼ਾਹ
ਬਣਾਇਆ। ਪ੍ਰਭੂ ਨੇ ਦਾਊਦ ਬਾਰੇ ਇਉਂ ਕਿਹਾ, 'ਯੱਸੀ ਦਾ
ਪੁੱਤਰ, 'ਦਾਊਦ' ਮੈਂ ਉਸ ਨੂੰ ਆਪਣੇ ਦਿਲ ਦੀਆਂ ਇੱਛਾਵਾਂ
ਅਨੁਸਾਰ ਪਾਇਆ। ਉਹ ਉਹੀ ਕਰੇਗਾ ਜੋ ਮੈਂ ਉਸ ਤੋਂ ਕਰਾਉਣਾ
ਚਾਹੁੰਦਾ ਹਾਂ।' 23ਪਰਮੇਸ਼ੁਰ ਆਪਣੇ ਵਾਅਦੇ ਅਨੁਸਾਰ ਇਸਰਾਏਲ
ਨੂੰ ਇੱਕ ਮੁਕਤੀਦਾਤਾ ਲਿਆਇਆ ਹੈ। ਯਿਸੂ ਉਹੀ ਉਲਾਦ ਹੈ।
24ਯਿਸੂ ਦੇ ਆਉਣ ਤੋਂ ਪਹਿਲਾਂ ਯੂਹੰਨਾ ਨੇ ਸਾਰੇ ਯਹੂਦੀ ਲੋਕਾਂ
ਵਿੱਚ ਪਰਚਾਰ ਕੀਤਾ। ਉਸ ਨੇ ਲੋਕਾਂ ਨੂੰ ਤੋਬਾ ਕਰਕੇ ਬਪਤਿਸਮਾ
ਲੈਣ ਦਾ ਪਰਚਾਰ ਕੀਤਾ। 25ਜਦੋਂ ਯੂਹੰਨਾ ਆਪਣਾ ਕੰਮ ਖ਼ਤਮ
ਕਰ ਰਿਹਾ ਸੀ ਤਾਂ ਉਸ ਨੇ ਕਿਹਾ, 'ਤੁਸੀ ਮੈਨੂੰ ਕੀ ਸਮਝਦੇ ਹੋ?
ਮੈਂ ਮਸੀਹ ਨਹੀਂ ਹਾਂ। ਵੇਖੋ, ਉਹ ਮੈਥੋਂ ਬਾਅਦ ਆਵੇਗਾ। ਮੈਂ
ਉਸਦੇ ਪੈਰ ਦੀ ਪੈਰ ਦੀ ਜੁੱਤੀ ਦੇ ਤਸਮੇ ਖੋਲਣ ਦੇ ਵੀ ਯੋਗ
ਨਹੀਂ ਹਾਂ।'

26"ਮੇਰੇ ਭਰਾਵੋ! ਅਬਰਾਹਾਮ ਦੀ ਅੰਸ਼ ਦੇ ਪੁੱਤਰੋ ਅਤੇ ਗੈਰ
ਕੌਮਾਂ ਦੇ ਲੋਕੋ, ਤੁਹਾਡੇ ਵਿੱਚੋਂ, ਜਿਹੜੇ ਪਰਮੇਸ਼ੁਰ ਦੀ ਉਪਾਸਨਾ
ਕਰਦੇ ਹੋ, ਸੁਣੋ! ਮੁਕਤੀ ਦਾ ਇਹ ਸੰਦੇਸ਼ ਸਾਨੂੰ ਭੇਜਿਆ ਗਿਆ
ਹੈ। 27ਕਿਉਂ ਕਿ ਯਰੂਸ਼ਲਮ ਦੇ ਰਹਿਣ ਵਾਲੇ ਲੋਕਾਂ ਅਤੇ ਉਨ੍ਹਾਂ
ਦੇ ਆਗੂਆਂ ਨੇ ਇਹ ਮਹਿਸੂਸ ਨਹੀਂ ਕੀਤਾ ਕਿ ਯਿਸੂ ਮੁਕਤੀਦਾਤਾ
ਸੀ। ਅਤੇ ਉਹ ਨਬੀਆਂ ਦੇ ਲਿਖੇ ਬਚਨਾਂ ਨੂੰ ਨਾ ਸਮਝੇ ਜੋ ਹਰ
ਸਬਤ ਦੇ ਦਿਨ ਪੜ੍ਹੇ ਜਾਂਦੇ ਹਨ। ਉਨ੍ਹਾਂ ਨੇ ਉਸ ਦੀ ਨਿਖੇਧੀ
ਕੀਤੀ। ਭਾਂਵੇਂ ਉਨ੍ਹਾਂ ਨੇ ਨਬੀਆਂ ਦੇ ਬਚਨਾਂ ਨੂੰ ਸਮਝਿਆ ਤੇ
ਪੂਰਾ ਕੀਤਾ। 28ਭਾਵੇਂ ਉਨ੍ਹਾਂ ਲੋਕਾਂ ਨੂੰ ਯਿਸੂ ਦੇ ਵਿੱਚ ਕਤਲ ਦੇ
ਲਾਇਕ ਕੋਈ ਦੋਸ਼ ਨਹੀਂ ਸੀ,ਲਭਿਆ ਤਾਂ ਵੀ ਉਨ੍ਹਾਂ ਨੇ ਪਿਤਾਲੁਸ
ਦੇ ਅੱਗੇ ਅਰਜ਼ ਕੀਤੀ ਕਿ ਉਸ ਨੂੰ ਜਾਨੋਂ ਮਾਰ ਦਿੱਤਾ ਜਾਵੇ।
29ਜੋ ਕੁਝ ਪੋਥੀਆਂ ਵਿੱਚ ਯਿਸੂ ਨਾਲ ਵਾਪਰਨ ਬਾਰੇ ਲਿਖਿਆਂ
ਹੋਇਆਂ ਸੀ ਇਨ੍ਹਾਂ ਯਹੂਦੀਆਂ ਨੇ ਉਹ ਸਭ ਕੁਝ ਭੈੜ ਯਿਸੂ ਨਾਲ
ਕੀਤਾ। ਉਸ ਤੋਂ ਬਾਅਦ ਉਨ੍ਹਾਂ ਨੇ ਯਿਸੂ ਨੂੰ ਸਲੀਬ ਤੋਂ ਲਾਹਿਆ
ਅਤੇ ਉਸ ਨੂੰ ਕਬਰ ਵਿੱਚ ਦਫਨਾ ਦਿੱਤਾ। 30ਪਰ ਪ੍ਰਭੂ ਨੇ ਫਿਰ
ਉਸ ਨੂੰ ਮੁਰਦੇ ਤੋਂ ਜਿਵਾਲਿਆ। 31ਇਸ ਤੋਂ ਬਾਅਦ, ਬਹੁਤ
ਦਿਨਾਂ ਮਗਰੋ ਯਿਸੂ ਉਨ੍ਹਾਂ ਲੋਕਾਂ ਨੂੰ ਦਿਖਾਈ ਦਿੰਦਾ ਰਿਹਾ ਜਿਹੜੇ
ਗਲੀਲ ਤੋਂ ਯਰੂਸ਼ਲਮ ਨੂੰ ਉਸ ਦੇ ਨਾਲ ਆਏ ਸਨ, ਅਤੇ ਹੁਣ
ਉਹ ਇਸ ਸੰਬੰਧੀ ਲੋਕਾਂ ਨੂੰ ਪਰਤਾਵਾ ਦੇ ਰਹੇ ਹਨ। 32ਅਸੀਂ
ਤੁਹਾਨੂੰ ਉਸ ਵਾਅਦੇ ਦੀ ਖੁਸ਼ਖਬਰੀ ਸੁਣਾਉਂਦੇ ਹਾਂ ਜਿਹੜਾ
ਸਾਡੇ ਬਜ਼ੁਰਗਾਂ ਨਾਲ ਕੀਤਾ ਗਿਆ ਸੀ। 33ਅਸੀਂ ਉਨ੍ਹਾਂ ਦੇ ਬੱਚੇ
ਹਾਂ ਅਤੇ ਪਰਮੇਸ਼ੁਰ ਨੇ ਹੁਣ ਯਿਸੂ ਨੂੰ ਮੁਰਦੇ ਤੋਂ ਉਠਾ ਕਿ ਸਾਡੇ
ਨਾਲ ਆਪਣਾ ਵਾਅਦਾ ਪੂਰਾ ਕੀਤਾ ਹੈ। ਜਿਵੇਂ ਦੂਜੇ ਜ਼ਬੂਰ 2
ਵਿੱਚ ਵੀ ਇਸ ਬਾਰੇ ਇਵੇਂ ਲਿਖਿਆ ਹੈ:

'ਤੂੰ ਮੇਰਾ ਪੁੱਤਰ ਹੈਂ ਅੱਜ ਮੈਂ ਤੇਰਾ ਪਿਤਾ ਬਣਿਆ ਹਾਂ।'

ਜ਼ਬੂਰ *2:7*

34ਪਰਮੇਸ਼ੁਰ ਨੇ ਯਿਸੂ ਨੂੰ ਮੁਰਦੇ ਤੋਂ ਜਿਵਾਇਆ। ਉਹ ਕਦੇ ਵੀ
ਕਬਰ ਵੱਲ ਕੱਖ ਹੋਣ ਲਈ ਵਾਪਸ ਨਹੀਂ ਜਾਵੇਗਾ। ਇਸ ਲਈ
ਪ੍ਰਭੂ ਨੇ ਕਿਹਾ:

'ਜੋ ਮੈਂ ਦਾਊਦ ਨੂੰ ਸੱਚੇ ਅਤੇ ਪਵਿੱਤਰ ਵਚਨ ਦਿੱਤੇ, ਉਹ
ਤੁਹਾਨੂੰ ਦੇਵਾਂਗਾ।' ਯਸਾਯਾਹ *55:3*

35ਪਰ ਦੂਜੀ ਜਗ੍ਹਾਂ ਇਹ ਆਖਦਾ ਹੈ:

'ਤੂੰ ਆਪਣੇ ਪਵਿੱਤਰ ਪੁਰਖ ਨੂੰ ਕਬਰਾਂ ਵਿੱਚ ਸੜਨ ਨਹੀਂ
ਦੇਵੇਗਾ।' ਜ਼ਬੂਰ *16:10*

36ਦਾਊਦ, ਨੇ ਆਪਣੇ ਸਮੇਂ ਵਿੱਚ ਪਰਮੇਸ਼ੁਰ ਦੀ ਇੱਛਾ ਪੂਰੀ
ਕੀਤੀ ਅਤੇ ਮਰ ਗਿਆ। ਫ਼ੇਰ ਉਹ ਆਪਣੇ ਪਿਉ-ਦਾਦਿਆਂ ਨਾਲ
ਦਫਨਾਇਆ ਗਿਆ। ਅਤੇ ਉਸ ਦਾ ਸ਼ਰੀਰ ਕਬਰ ਵਿੱਚ ਸੜ
ਗਿਆ। 37ਪਰ ਉਹ ਇੱਕ, ਜਿਸ ਨੂੰ ਪਰਮੇਸ਼ੁਰ ਨੇ ਜੀਵਨ ਵੱਲ
ਉਠਾਇਆ, ਕਬਰ ਵਿੱਚ ਨਹੀਂ ਸੜਿਆ। 38-39ਹੇ ਭਰਾਵੋ! ਤੁਹਾਨੂੰ
ਸਮਝਣਾ ਚਾਹੀਦਾ ਹੈ ਕਿ ਅਸੀਂ ਤੁਹਾਨੂੰ ਕੀ ਆਖ ਰਹੇ ਹਾਂ: ਇਸ
ਦਾ ਮਤਲਬ ਹੈ ਆਪਣੇ ਪਾਪਾਂ ਦੀ ਮੁਆਫ਼ੀ ਤੁਸੀਂ ਉਸ ਰਾਹੀਂ ਪਾ
ਸਕਦੇ ਹੋ। ਹਰ ਉਹ ਵਿਅਕਤੀ ਜਿਹੜਾ ਉਸ ਵਿੱਚ ਵਿਸ਼ਵਾਸ
ਰੱਖਦਾ ਹੈ, ਆਪਣੇ ਪਾਪਾਂ ਤੋਂ ਮੁਆਫ਼ ਹੈ ਅਤੇ ਉਸਨੂੰ ਉਸ ਸਭ
ਕਾਸੇ ਤੋਂ ਵੀ ਮੁਕਤ ਕੀਤਾ ਗਿਆ ਹੈ ਜਿਸਤੋਂ ਮੂਸਾ ਦੀ ਸ਼ਰ੍ਹਾ
ਤੁਹਾਨੂੰ ਮੁਕਤ ਨਹੀਂ ਕਰ ਸਕਦੀ। 40ਸੁਚੇਤ ਰਹੋ ਤਾਂ ਕਿ ਜੋ
ਨਬੀਆਂ ਨੇ ਆਖਿਆ ਹੈ ਤੁਹਾਡੇ ਨਾਲ ਨਹੀਂ ਵਾਪਰੇਗਾ।

41'ਨਿੰਦਕੋ ਸੁਣੋ। ਅਚਰਜ ਮੰਨੋ ਅਤੇ ਦਫਾ ਹੋ ਜਾਓ। ਕਿਉਂ
ਕਿ ਤੁਹਾਡੇ ਸਮੇਂ ਵਿੱਚ ਮੈਂ ਕੁਝ ਅਜਿਹਾ ਕਰਾਂਗਾ ਜਿਸ ਤੇ ਤੁਸੀਂ
ਕਦੇ ਵੀ ਵਿਸ਼ਵਾਸ ਨਹੀਂ ਕਰੋਂਗੇ, ਭਾਵੇਂ ਕੋਈ ਤੁਹਾਨੂੰ ਇਹ
ਦੱਸੇ।'" ਹੱਬਕੂਕ *1:5*

42ਜਦੋਂ ਪੌਲੁਸ ਅਤੇ ਬਰਨਬਾਸ ਸਭਾ ਦਾ ਅਸਥਾਨ ਛੱਡ ਰਹੇ
ਸਨ, ਲੋਕਾਂ ਨੇ ਉਨ੍ਹਾਂ ਨੂੰ ਅਗਲੇ ਸਬਤ ਦੇ ਦਿਨ ਫਿਰ ਆਉਣ
ਅਤੇ ਇਨ੍ਹਾਂ ਗੱਲਾਂ ਬਾਰੇ ਹੋਰ ਗੱਲਾਂ ਦੱਸਣ ਲਈ ਅਰਜੋਈ ਕੀਤੀ।
43ਉਸ ਸਭਾ ਤੋਂ ਬਾਅਦ ਬਹੁਤ ਸਾਰੇ ਯਹੂਦੀਆਂ ਨੇ ਉਥੇ ਉਨ੍ਹਾਂ
ਦਾ ਸਾਥ ਕੀਤਾ। ਉਨ੍ਹਾਂ ਵਿੱਚ ਉੱਥੇ ਬਹੁਰ ਸਾਰੇ ਲੋਕ ਸਨ ਜਿਨ੍ਹਾਂ
ਨੇ ਧਰਮ ਬਦਲੀ ਕਰਕੇ ਯਹੂਦੀ ਧਰਮ ਅਪਣਾ ਲਿਆ ਸੀ ਅਤੇ
ਉਹ ਸੱਚੇ ਪਰਮੇਸ਼ੁਰ ਦੀ ਉਪਾਸਨਾ ਕਰ ਰਹੇ ਸਨ। ਪੌਲੁਸ ਅਤੇ
ਬਰਨਬਾਸ ਨੇ ਉਨ੍ਹਾਂ ਨੂੰ ਸਮਝਾਇਆ ਕਿ ਤੁਸੀਂ ਪਰਮੇਸ਼ੁਰ ਦੀ
ਕਿਰਪਾ ਵਿੱਚ ਬਣੇ ਰਹੋ।

44ਅਗਲੇ ਸਬਤ ਦੇ ਦਿਨ ਸ਼ਹਿਰ ਦੇ ਤਕਰੀਬਨ ਸਾਰੇ ਲੋਕ
ਪ੍ਰਭੂ ਦੇ ਬਚਨਾਂ ਨੂੰ ਸੁਨਣ ਲਈ ਇੱਕਠੇ ਹੋਏ। 45ਯਹੂਦੀਆਂ ਨੇ
ਇਨ੍ਹਾਂ ਸਾਰੇ ਲੋਕਾਂ ਨੂੰ ਵੇਖਿਆ। ਤਾਂ ਉਹ ਈਰਖਾ ਨਾਲ ਭਰ ਗਏ
ਅਤੇ ਉਨ੍ਹਾਂ ਨੇ ਬਹੁਤ ਮਾੜਾ ਕਿਹਾ ਅਤੇ ਪੌਲੁਸ ਦੀਆਂ ਗੱਲਾਂ ਦੇ
ਵਿਰੁੱਧ ਬੋਲਣ ਲੱਗੇ। 46ਪਰ ਪੌਲੁਸ ਅਤੇ ਬਰਨਬਾਸ ਨੇ ਉਨ੍ਹਾਂ
ਨੂੰ ਖੁਲ੍ਹੇ ਤੌਰ ਤੇ ਆਖਿਆ “ਸਾਨੂੰ ਪਰਮੇਸ਼ੁਰ ਦਾ ਸੰਦੇਸ਼ ਪਹਿਲਾਂ
ਤੁਹਾਨੂੰ ਯਹੂਦੀਆਂ ਨੂੰ ਦੇਣਾ ਚਾਹੀਦਾ ਹੈ ਪਰ ਤੁਸੀਂ ਸੁਨਣ ਤੋਂ
ਇਨਕਾਰ ਕਰਦੇ ਹੋ। ਤੁਸੀਂ ਆਪਣੇ-ਆਪ ਨੂੰ ਸਦੀਵੀ ਜੀਵਨ
ਦੇ ਯੋਗ ਨਹੀਂ ਸਮਝਦੇ, ਇਸ ਲਈ ਅਸੀਂ ਹੁਣ ਹੋਰਨਾਂ ਕੌਮਾਂ
ਵੱਲ ਨੂੰ ਮੁੜਦੇ ਹਾਂ। 47ਕਿਉਂ ਕਿ ਪ੍ਰਭੂ ਨੇ ਸਾਨੂੰ ਇਉਂ ਹੁਕਮ
ਦਿੱਤਾ ਹੈ:

‘ਮੈਂ ਤੁਹਾਨੂੰ ਹੋਰਨਾਂ ਕੌਮਾਂ ਦੇ ਲਈ ਰੋਸ਼ਨੀ ਵਰਗਾ ਠਹਿਰਾਇਆਂ ਹੈ ਤਾਂ ਜੋ ਤੁਸੀਂ ਸਾਰੇ ਸੰਸਾਰ ਨੂੰ ਮੁਕਤੀ ਦਾ ਰਾਹ ਦਰਸਾ ਸਕੋ।’”

ਯਸਾਯਾਹ *49:6*

48ਜਦੋਂ ਗੈਰ ਯਹੂਦੀ ਲੋਕਾਂ ਨੇ ਪੌਲੁਸ ਨੂੰ ਇਹ ਕਹਿੰਦੇ ਸੁਣਿਆ
ਤਾਂ ਉਹ ਖੁਸ਼ ਹੋਏ ਉਨ੍ਹਾਂ ਨੇ ਪ੍ਰਭੂ ਦੇ ਸੰਦੇਸ਼ ਦਾ ਸਤਿਕਾਰ ਕੀਤਾ
ਅਤੇ ਇਹੀ ਲੋਕ ਸਨ ਜਿਹੜੇ ਸਦੀਵੀ ਜੀਵਨ ਲਈ ਚੁਣੇ ਗਏ
ਸਨ, ਬਹੁਤ ਸਾਰੇ ਲੋਕਾਂ ਨੇ ਸੰਦੇਸ਼ ਉੱਤੇ ਵਿਸ਼ਵਾਸ਼ ਕੀਤਾ।

49ਤਾਂ ਸਾਰੇ ਦੇਸ ਵਿੱਚ ਪ੍ਰਭੂ ਦਾ ਬਚਨ ਫੈਲਦਾ ਗਿਆ। 50ਪਰ
ਯਹੂਦੀਆਂ ਨੇ ਕੁਝ ਮਹਤਵਯੋਗ ਔਰਤਾਂ ਅਤੇ ਸ਼ਹਿਰ ਦੇ ਆਗੂਆਂ
ਨੂੰ ਪੌਲੁਸ ਅਤੇ ਬਰਨਬਾਸ ਦੇ ਵਿਰੁੱਧ ਉਕਸਾਇਆ। ਫ਼ੇਰ ਉਨ੍ਹਾਂ
ਲੋਕਾਂ ਨੇ ਪੌਲੁਸ ਅਤੇ ਬਰਨਬਾਸ ਦੇ ਵਿਰੁੱਧ ਗੱਲਾਂ ਕਰਨੀਆਂ ਸ਼ੁਰੂ
ਕਰ ਦਿੱਤੀਆਂ ਅਤੇ ਉਨ੍ਹਾਂ ਨੂੰ ਸ਼ਹਿਰੋਂ ਬਾਹਰ ਕੱਢ ਦਿੱਤਾ। 51ਪਰ
ਉਹ ਦੋਨੋਂ ਆਪਣੇ ਪੈਰਾਂ ਦੀ ਧੂੜ ਝਾੜਦੇ* ਹੋਏ ਇਕੋਨਿਯੁਮ
ਵਿੱਚ ਪਰਤ ਆਏ। 52ਪਰ ਅੰਤਾਕਿਯਾ ਵਿੱਚ, ਚੇਲੇ ਅਨੰਦ ਅਤੇ
ਪਵਿੱਤਰ ਆਤਮਾ ਨਾਲ ਭਰੇ ਹੋਏ ਸਨ

## ਪੌਲੁਸ ਅਤੇ ਬਰਨਬਾਸ ਇਕੋਨਿਯੁਮ ਵਿੱਚ

14 ਪੌਲੁਸ ਅਤੇ ਬਰਨਬਾਸ ਤਦ ਇਕੋਦਿਯਾਮ ਸ਼ਹਿਰ
ਵਿੱਚ ਪਹੁੰਚੇ। ਉਥੇ ਉਹ ਯਹੂਦੀਆਂ ਦੇ ਪ੍ਰਾਰਥਨਾ
ਸਥਾਨ ਤੇ ਪਹੁੰਚੇ ਉਹ ਹਰ ਸ਼ਹਿਰ ਵਿੱਚ ਜਾ ਕੇ ਇਵੇਂ ਹੀ ਕਰਦੇ
ਸਨ। ਉਨ੍ਹਾਂ ਨੇ ਇੰਨਾਂ ਵਧੀਆ ਬਚਨ ਕੀਤਾ ਕਿ ਯਹੂਦੀਆਂ ਅਤੇ
ਯੂਨਾਨੀਆਂ ਨੇ ਉਨ੍ਹਾਂ ਉਪਰ ਵਿਸ਼ਵਾਸ ਕੀਤਾ। 2ਪਰ ਕੁਝ ਯਹੂਦੀ
ਲੋਕਾਂ ਨੇ ਵਿਸ਼ਵਾਸ ਨਾ ਕੀਤਾ, ਅਤੇ ਇਨ੍ਹਾਂ ਲੋਕਾਂ ਨੇ ਗੈਰ ਯਹੂਦੀਆਂ
ਨੂੰ ਭੜਕਾਇਆ ਅਤੇ ਨਿਹਚਾਵਾਨਾਂ ਬਾਰੇ ਉਨ੍ਹਾਂ ਦੇ ਮਨਾਂ ਵਿੱਚ
ਜ਼ਹਿਰ ਭਰ ਦਿੱਤਾ। 3ਇਸ ਦੇ ਬਾਵਜੂਦ, ਪੌਲੁਸ ਅਤੇ ਬਰਨਬਾਸ
ਬਹੁਤ ਦਿਨ ਲਈ ਇਕੋਨਿਯੁਮ ਵਿੱਚ ਰੁਕੇ ਅਤੇ ਨਿਰਭੈ ਹੋਕੇ ਪ੍ਰਭੂ
ਬਾਰੇ ਬੋਲੇ। ਉਨ੍ਹਾਂ ਨੇ ਲੋਕਾਂ ਨੂੰ ਪ੍ਰਭੂ ਦੀ ਕਿਰਪਾ ਬਾਰੇ ਪ੍ਰਚਾਰ
ਦਿੱਤਾ। ਪ੍ਰਭੂ ਨੇ ਉਨ੍ਹਾਂ ਦੇ ਸੰਦੇਸ਼ ਨੂੰ ਕਰਾਮਾਤੀ ਨਿਸ਼ਾਨ ਅਤੇ
ਅਚੰਭੇ ਕਰਨ ਦੀ ਯੋਗਤਾ ਦੇਕੇ ਸਾਬਤ ਕੀਤਾ। 4ਪਰ ਨਗਰ
ਵਿੱਚ ਲੋਕਾਂ ਦਾ ਬਟਵਾਰਾ ਹੋ ਗਿਆ। ਕੁਝ ਲੋਕ ਯਹੂਦੀਆਂ ਨਾਲ
ਸਹਿਮਤ ਹੋਣ ਲੱਗੇ ਅਤੇ ਕੁਝ ਪੌਲਸ ਅਤੇ ਬਰਨਬਾਸ ਨੂੰ ਮੰਨਣ
ਲੱਗੇ।

5ਕੁਝ ਗੈਰ ਯਹੂਦੀਆ, ਕੁਝ ਯਹੂਦੀਆਂ ਅਤੇ ਉਨ੍ਹਾਂ ਦੇ ਆਗੂਆਂ
ਨੇ ਪੌਲਸ ਅਤੇ ਬਰਨਬਾਸ ਨੂੰ ਨੁਕਸਾਨ ਪਹੁੰਚਾਉਣ ਦੀ ਕੋਸ਼ਿਸ਼
ਕੀਤੀ ਇਹ ਲੋਕ ਇਨ੍ਹਾਂ ਨੂੰ ਪੱਥਰਾਂ ਨਾਲ ਮਾਰ ਮੁਕਾਉਣਾ ਚਾਹੁੰਦੇ
ਸਨ। 6ਜਦੋਂ ਉਨ੍ਹਾਂ ਨੂੰ ਇਸ ਬਾਰੇ ਪਤਾ ਲੱਗਾ, ਉਨ੍ਹਾਂ ਨੇ ਨਗਰ
ਛੱਡ ਦਿੱਤਾ ਅਤੇ ਲੁਕਾਉਨਿਯਾ ਵਿੱਚ ਲੁਸਤ੍ਰਾ ਅਤੇ ਦਰਬੇ ਸ਼ਹਿਰਾਂ
ਵਿੱਚ ਅਤੇ ਉਸ ਦੇ ਆਸ-ਪਾਸ ਦੇ ਇਲਾਕਿਆਂ ਨੂੰ ਚਲੇ ਗਏ।
7ਉੱਥੇ ਜਾ ਕੇ ਇਹ ਖੁਸ਼ਖਬਰੀ ਬਾਰੇ ਪਰਚਾਰ ਕਰਦੇ ਰਹੇ।

## ਪੌਲੁਸ-ਲੁਸਤ੍ਰਾ ਅਤੇ ਦਰਬੇ ਵਿੱਚ

8ਲੁਸਤ੍ਰਾ ਵਿੱਚ ਇੱਕ ਆਦਮੀ ਸੀ ਜਿਸ ਦੇ ਪੈਰ ਵਿੱਚ ਕੋਈ
ਤਕਲੀਫ ਸੀ। ਉਹ ਜਮਾਂਦਰੂ ਹੀ ਲੰਗੜਾ ਸੀ, ਉਸ ਨੇ ਕਦੇ
ਚਲਕੇ ਨਹੀਂ ਸੀ ਵੇਖਿਆ। 9ਇਹ ਆਦਮੀ ਉੱਥੇ ਬੈਠਾ ਪੌਲੁਸ ਦੇ
ਬਚਨ ਸੁਣ ਰਿਹਾ ਸੀ ਤਾਂ ਪੌਲੁਸ ਨੇ ਉਸ ਨੂੰ ਵੇਖਿਆ ਤੇ ਮਹਿਸੂਸ
ਕੀਤਾ ਕਿ ਉਸ ਆਦਮੀ ਨੂੰ ਵਿਸ਼ਵਾਸ ਹੈ ਕਿ ਪ੍ਰਭੂ ਉਸ ਨੂੰ ਰਾਜ਼ੀ
ਕਰ ਸਕਦਾ ਹੈ 10ਇਸ ਲਈ ਪੌਲੁਸ ਉੱਚੀ ਬੋਲਿਆ, “ਆਪਣੇ
ਪੈਰਾਂ ਤੇ ਖਲੋ ਜਾ!” ਉਹ ਆਦਮੀ ਉੱਥੋ ਕੁੱਦਿਆ ਅਤੇ ਉਸ ਨੇ
ਆਸ-ਪਾਸ ਚਲਣਾ ਸ਼ੁਰੂ ਕਰ ਦਿੱਤਾ। 11ਜਦੋਂ ਲੋਕਾਂ ਨੇ ਪੌਲੁਸ
ਨੂੰ ਅਜਿਹਾ ਕਰਦਿਆਂ ਵੇਖਿਆਂ ਤਾਂ ਉਹ ਲੁਕਾਉਨਿਯਾ ਦੀ ਆਪਣੀ
ਭਾਸ਼ਾ ਵਿੱਚ ਚਿੱਲਾਉਣ ਲੱਗੇ, “ਦੇਵਤੇ ਮਾਨਵ ਦਾ ਰੂਪ ਧਾਰ ਕੇ
ਸਾਡੇ ਕੋਲ ਆਏ ਹਨ।” 12ਲੋਕਾਂ ਨੇ ਬਰਨਬਾਸ ਨੂੰ ਦਿਓਸ ਅਤੇ
ਪੌਲੁਸ ਨੂੰ “ਹਰਮੇਸ”* ਨਾਉ ਨਾਲ ਬੁਲਾਉਣਾ ਸ਼ੁਰੂ ਕੀਤਾ ਇਸ
ਲਈ ਕਿਉਂ ਕਿ ਇਹ ਬਚਨ ਕਰਨ ਵਿੱਚ ਆਗੂ ਸੀ। 13ਦਿਓਸ*
ਦਾ ਮੰਦਰ ਸ਼ਹਿਰ ਦੇ ਕੋਲ ਹੀ ਸੀ। ਇਸ ਮੰਦਰ ਦਾ ਜਾਜਕ ਕੁਝ
ਬਲਦ ਅਤੇ ਫੁੱਲ ਸ਼ਹਿਰ ਦੇ ਫ਼ਾਟਕਾਂ ਤੇ ਲਿਆਇਆ। ਉਹ ਅਤੇ
ਲੋਕ ਪੌਲੁਸ ਅਤੇ ਬਰਨਬਾਸ ਨੂੰ ਬਲੀਆਂ ਦੇਣਾ ਚਾਹੁੰਦੇ ਸਨ।

14ਪਰ ਜਦੋਂ ਪੌਲੁਸ ਅਤੇ ਬਰਨਬਾਸ ਰਸੂਲਾਂ ਨੇਂ ਇਹ ਸੁਣਿਆ
ਤਾਂ ਉਨ੍ਹਾਂ ਆਪਣੇ ਵਸਤਰ ਪਾੜੇ ਅਤੇ ਲੋਕਾਂ ਵਿੱਚ ਬਾਹਰ ਨੂੰ ਦੌੜ
ਪਏ ਅਤੇ ਉੱਚੀ ਉੱਚੀ ਚਿੱਲਾਉਣ ਲੱਗ ਪਏ, 15“ਹੇ ਪੁਰਖੋ!
ਤੁਸੀਂ ਇਹ ਕਿਉਂ ਕਰ ਰਹੇ ਹੋ? ਅਸੀਂ ਦੇਵਤੇ ਨਹੀਂ ਹਾਂ। ਅਸੀਂ
ਤੁਹਾਡੇ ਹੀ ਵਰਗੇ ਮਨੁੱਖ ਹਾਂ। ਅਸੀਂ ਇੱਥੇ ਤੁਹਾਨੂੰ ਖੁਸ਼ ਖ਼ਬਰੀ
ਦੱਸਣ ਆਏ ਹਾਂ ਕਿ ਤੁਹਾਨੂੰ ਇਨ੍ਹਾਂ ਵਿਅਰਥ ਗੱਲਾਂ ਤੋਂ ਜਿਉਂਦੇ

---

**ਆਪਣੇ ਪੈਰਾਂ ਦੀਂ ਧੂੜ ਝਾੜਦੇ** ਇੱਕ ਚਿਤਾਵਨੀ। ਇਹ ਦਰਸਾਉਂਦੀ ਹੈ ਕਿ ਉਨ੍ਹਾਂ ਨੇ ਇਨ੍ਹਾਂ ਲੋਕਾਂ ਨਾਲ ਗੱਲ ਖਤਮ ਕਰ ਦਿੱਤੀ ਸੀ।

**ਹਰਮੇਸ** ਇੱਕ ਹੋਰ ਯੂਨਾਨੀ ਦੇਵਤਾ : ਯੂਨਾਨੀ ਇਸ ਨੂੰ ਪ੍ਰਭੂ ਦਾ ਸੰਦੇਸ਼ਕ ਆਖਦੇ ਸਨ।

**ਦਿਓਸ** ਯੂਨਾਨੀ ਦੇਵਤਿਆਂ ਵਿੱਚੋਂ ਪ੍ਰਮੁੱਖ ਦੇਵਤਾ

ਸੱਚੇ ਪਰਮੇਸ਼ੁਰ ਵੱਲ ਪਰਤਣਾ ਚਾਹੀਦਾ ਹੈ। ਉਹੀ ਹੈ ਜਿਸ ਨੇ ਅਕਾਸ਼ ਸਿਰਜਿਆ ਹੈ, ਧਰਤੀ, ਸਮੁੰਦਰ ਅਤੇ ਉਸ ਸਾਰੀ ਸ੍ਰਿਸ਼ਟੀ ਵਿੱਚ ਜੀਵਨ ਸਿਰਜਿਆ ਹੈ। 16ਪਹਿਲਾਂ ਪ੍ਰਭੂ ਨੇ ਜਿਸ ਰਾਜ ਨੇ ਜੋ ਵੀ ਕੀਤਾ ਉਸ ਨੂੰ ਕਰਨ ਦਿੱਤਾ। 17ਪਰ ਪਰਮੇਸ਼ੁਰ ਨੇ ਉਹ ਕਾਰਜ ਕੀਤੇ ਜੋ ਦਿਖਾਉਂਦੇ ਹਨ ਕਿ ਉਹ ਮੌਜੂਦ ਹੈ। ਉਸ ਨੇ ਤੁਹਾਡੇ ਲਈ ਹਮੇਸ਼ਾ ਚੰਗੀਆਂ ਗੱਲਾਂ ਕੀਤੀਆਂ। ਉਸ ਨੇ ਅਕਾਸ਼ ਤੋਂ ਤੁਹਾਡੇ ਲਈ ਬਰਖਾ ਕੀਤੀ ਅਤੇ ਸਹੀ ਵਕਤ ਤੇ ਫ਼ਸਲਾਂ ਦਿੱਤੀਆਂ। ਉਹ ਤੁਹਾਨੂੰ ਖਾਣ ਲਈ ਬੇਸ਼ੁਮਾਰ ਅਨਾਜ਼ ਦਿੰਦਾ ਹੈ ਅਤੇ ਤੁਹਾਡੇ ਦਿਲ ਖੁਸ਼ੀਆਂ ਨਾਲ ਭਰਪੂਰ ਰੱਖਦਾ ਹੈ।” 18ਪੌਲੁਸ ਅਤੇ ਬਰਨਬਾਸ ਨੇ ਉਨ੍ਹਾਂ ਨੂੰ ਇਹ ਗੱਲਾਂ ਕਹੀਆਂ, ਪਰ ਉਹ ਬੜੀ ਮੁਸ਼ਕਿਲ ਨਾਲ ਉਨ੍ਹਾਂ ਲੋਕਾਂ ਨੂੰ ਉਨ੍ਹਾਂ ਲਈ ਬਲੀਆਂ ਦੇਣ ਤੋਂ ਰੋਕ ਸਕੇ।

19ਫਿਰ ਕੁਝ ਯਹੂਦੀ ਅੰਤਾਕਿਯਾ ਅਤੇ ਇਕੁਨਿਯੁਮ ਤੋਂ ਆਏ, ਅਤੇ ਉਨ੍ਹਾਂ ਨੇ ਲੋਕਾਂ ਨੂੰ ਪੌਲੁਸ ਦੇ ਵਿਰੁੱਧ ਹੋਜਾਣ ਲਈ ਉਕਸਾਇਆ। ਇਸ ਲਈ ਉਨ੍ਹਾਂ ਨੇ ਪੌਲੁਸ ਤੇ ਪਥਰਾਵ ਕੀਤਾ ਅਤੇ ਇਹ ਸੋਚ ਕੇ ਧੂਹ ਕੇ ਸ਼ਹਿਰ ਤੋਂ ਬਾਹਰ ਸੁੱਟ ਦਿੱਤਾ, ਕਿ ਉਹ ਮਰ ਗਿਆ ਸੀ। 20ਯਿਸੂ ਦੇ ਚੇਲੇ ਪੌਲੁਸ ਦੇ ਆਸ-ਪਾਸ ਇਕੱਤਰ ਹੋਏ, ਉਹ ਉੱਠਿਆ ਅਤੇ ਨਗਰ ਵਿੱਚ ਵਾਪਸ ਚਲਾ ਗਿਆ। ਅਗਲੇ ਦਿਨ ਉਹ ਅਤੇ ਬਰਨਬਾਸ ਦਰਬੇ ਸ਼ਹਿਰ ਵਿੱਚ ਚਲੇ ਗਏ।

### ਅੰਤਾਕਿਯਾ ਵਿੱਚ ਪਰਤਣਾ

21ਪੌਲੁਸ ਅਤੇ ਬਰਨਬਾਸ ਨੇ ਦਰਬੇ ਸ਼ਹਿਰ ਵਿੱਚ ਵੀ ਖੁਸ਼ ਖਬਰੀ ਦਾ ਪਰਚਾਰ ਕੀਤਾ। ਬਹੁਤ ਸਾਰੇ ਲੋਕ ਇੱਥੇ ਯਿਸੂ ਦੇ ਚੇਲੇ ਬਣ ਗਏ। ਉਹ ਦੋਨੋਂ ਲੁਸਤ੍ਰਾ, ਇਕੁਨਿਯੁਮ ਅਤੇ ਅੰਤਾਕਿਯਾ ਨੂੰ ਪਰਤੇ। 22ਇਨ੍ਹਾਂ ਸ਼ਹਿਰਾਂ ਵਿੱਚ ਪੌਲੁਸ ਅਤੇ ਬਰਨਬਾਸ ਨੇ ਯਿਸੂ ਦੇ ਚੇਲਿਆਂ ਨੂੰ ਤਕੜੇ ਬਣਾਇਆ ਅਤੇ ਉਨ੍ਹਾਂ ਨੂੰ ਵਿਸ਼ਵਾਸ ਵਿੱਚ ਰਹਿਣ ਬਾਰੇ ਸਮਝਾਇਆ ਅਤੇ ਉਨ੍ਹਾਂ ਨੂੰ ਆਖਿਆ, “ਸਾਨੂੰ ਪਰਮੇਸ਼ੁਰ ਦੇ ਰਾਜ ਵਿੱਚ ਪ੍ਰਵੇਸ਼ ਕਰਨ ਲਈ ਅਨੇਕਾਂ ਮੁਸ਼ਕਲਾਂ ਦਾ ਸਾਮ੍ਹਣਾ ਕਰਨਾ ਪਵੇਗਾ।” 23ਉਨ੍ਹਾਂ ਨੇ ਹਰੇਕ ਕਲੀਸਿਯਾ ਲਈ ਬਜ਼ੁਰਗਾਂ ਨੂੰ ਨਿਯੁਕਤ ਕੀਤਾ। ਵਰਤ ਅਤੇ ਪ੍ਰਾਰਥਨਾ ਨਾਲ, ਉਨ੍ਹਾਂ ਨੇ ਉਨ੍ਹਾਂ ਨੂੰ ਪ੍ਰਭੂ ਨੂੰ ਸੌਂਪ ਦਿੱਤਾ, ਜਿਸ ਤੇ ਉਨ੍ਹਾਂ ਨੇ ਭਰੋਸਾ ਕੀਤਾ।

24ਤੱਦ ਉਹ ਦੋਨੋਂ ਪਿੱਸਿਦਿਯਾ ਦੇਸ ਵਿੱਚੋਂ ਦੀ ਲੰਘੇ ਅਤੇ ਪੰਫ਼ਲਿਯਾ ਦੇਸ ਵਿੱਚ ਪਹੁੰਚੇ। 25ਫਿਰ ਉਨ੍ਹਾਂ ਨੇ ਪ੍ਰਭੂ ਦਾ ਸੰਦੇਸ਼ ਪਰਗਾ ਵਿੱਚ ਕਿਹਾ ਅਤੇ ਉਸ ਤੋਂ ਬਾਅਦ ਉਹ ਅੰਤਾਕਿਯਾ ਸ਼ਹਿਰ ਵੱਲ ਗਏ। 26ਉਥੋਂ ਤੋਂ, ਜਹਾਜ ਰਾਹੀਂ ਉਹ ਦੋਨੋਂ ਅੰਤਾਕਿਯਾ ਨੂੰ ਗਏ। ਇਹ ਉਹੀ ਸ਼ਹਿਰ ਸੀ ਜਿੱਥੇ ਨਿਹਚਾਵਾਨਾਂ ਨੇ ਉਨ੍ਹਾਂ ਨੂੰ ਪਰਮੇਸ਼ੁਰ ਦੀ ਕਿਰਪਾ ਨੂੰ ਸੌਂਪ ਦਿੱਤਾ ਅਤੇ ਉਨ੍ਹਾਂ ਨੂੰ ਇਹ ਕੰਮ ਕਰਨ ਲਈ ਭੇਜ ਦਿੱਤਾ। ਹੁਣ ਉਨ੍ਹਾਂ ਨੇ ਉਨ੍ਹਾਂ ਨੂੰ ਦਿੱਤਾ ਹੋਇਆ ਕੰਮ ਪੂਰਨ ਕਰ ਦਿੱਤਾ ਸੀ।

27ਜਦੋਂ ਉੱਥੇ ਦੋਨੋਂ ਪਹੁੰਚੇ, ਉਨ੍ਹਾਂ ਨੇ ਕਲੀਸਿਯਾ ਨੂੰ ਇੱਕਤ੍ਰ ਕੀਤਾ ਅਤੇ ਉਨ੍ਹਾਂ ਨੂੰ ਉਹ ਗੱਲਾਂ ਦੱਸੀਆਂ ਜਿਹੜੀਆਂ ਪਰਮੇਸ਼ੁਰ ਨੇ ਉਨ੍ਹਾਂ ਰਾਹੀਂ ਕੀਤੀਆਂ ਸਨ। ਅਤੇ ਉਨ੍ਹਾਂ ਨੂੰ ਆਖਿਆ, “ਪਰਮੇਸ਼ੁਰ ਨੇ ਦਰਵਾਜ਼ਾ ਖੋਲ੍ਹਿਆ ਹੈ ਤਾਂ ਜੋ ਗੈਰ ਕੌਮਾਂ ਦੇ ਲੋਕ ਵੀ ਨਿਹਚਾ ਕਰ ਸਕਣ।” 28ਉਥੇ ਪੌਲੁਸ ਅਤੇ ਬਰਨਬਾਸ ਮਸੀਹ ਦੇ ਚੇਲਿਆਂ ਨਾਲ ਬਹੁਤ ਦਿਨ ਰਹੇ।

### ਯਰੂਸ਼ਲਮ ਵਿੱਚ ਸਭਾ

15 ਕੁਝ ਲੋਕ ਯਹੂਦਿਯਾ ਤੋਂ ਅੰਤਾਕਿਯਾ ਨੂੰ ਆਏ ਅਤੇ ਗੈਰ ਯਹੂਦੀ ਭਾਰਾਵਾਂ ਨੂੰ ਉਪਦੇਸ਼ ਦੇਣ ਲੱਗੇ, “ਜੇ ਮੂਸਾ ਦੀ ਰੀਤ ਅਨੁਸਾਰ ਤੁਹਾਡੀ ਸੁੰਨਤ ਨਾ ਕਰਾਈ ਗਈ ਤਾਂ ਤੁਸੀਂ ਬਚ ਨਹੀ ਸਕੋਂਗੇ।” 2ਪੌਲੁਸ ਅਤੇ ਬਰਨਬਾਸ ਅਜਿਹੇ ਉਪਦੇਸ਼ ਦੇ ਵਿਰੁੱਧ ਸਨ। ਇਸ ਲਈ ਉਨ੍ਹਾਂ ਨੇ ਯਹੂਦਿਆ ਦੇ ਇਨ੍ਹਾਂ ਆਦਮੀਆਂ ਨਾਲ ਦ੍ਰਿੜ੍ਹਤਾ ਨਾਲ ਬਹਿਸ ਕੀਤੀ। ਅਤੇ ਅੰਤ ਵਿੱਚ ਇਹ ਨਿਸ਼ਚਿਤ ਹੋਇਆ ਕਿ ਪੌਲੁਸ ਅਤੇ ਬਰਨਬਾਸ ਕੁਝ ਸਥਾਨਕ ਲੋਕਾਂ ਨਾਲ, ਰਸੂਲਾਂ ਅਤੇ ਬਜ਼ੁਰਗਾਂ ਨਾਲ ਸੰਪਰਕ ਕਰਨ ਅਤੇ ਇਸ ਪ੍ਰਸ਼ਨ ਬਾਰੇ ਚਰਚਾ ਕਰਨ ਲਈ, ਯਰੂਸ਼ਲਮ ਨੂੰ ਜਾਣਗੇ।

3ਕਲੀਸਿਯਾ ਨੇ ਇਨ੍ਹਾਂ ਆਦਮੀਆਂ ਦੀ ਉਨ੍ਹਾਂ ਦੀ ਯਾਤਰਾ ਲਈ ਮਦਦ ਕੀਤੀ। ਫ਼ੇਰ ਉਨ੍ਹਾਂ ਨੇ ਫੈਨੀਕੇ ਅਤੇ ਸਾਮਰਿਯਾ ਰਾਹੀਂ ਯਾਤਰਾ ਕੀਤੀ। ਉਨ੍ਹਾਂ ਨੇ ਫ਼ੈਨੀਕੇ ਅਤੇ ਸਾਮਰਿਯਾ ਦੇ ਲੋਕਾਂ ਨੂੰ ਦੱਸਿਆ ਕਿ ਕਿਵੇਂ ਗੈਰ ਯਹੂਦੀ ਲੋਕ ਸੱਚੇ ਪ੍ਰਭੂ ਵੱਲ ਪਰਤੇ ਹਨ। ਇਹ ਸੁਣਕੇ ਸਾਰੇ ਭਰਾ ਬਹੁਤ ਖੁਸ਼ ਹੋਏ। 4ਫਿਰ ਪੌਲੁਸ, ਬਰਨਬਾਸ ਅਤੇ ਹੋਰ ਦੂਜੇ ਲੋਕ ਵੀ ਯਰੂਸ਼ਲਮ ਵਿੱਚ ਪਹੁੰਚੇ। ਰਸੂਲਾਂ, ਬਜ਼ੁਰਗਾਂ ਅਤੇ ਸਾਰੇ ਨਿਹਚਾਵਾਨਾਂ ਨੇ ਉਨ੍ਹਾਂ ਦਾ ਸੁਆਗਤ ਕੀਤਾ ਅਤੇ ਉਨ੍ਹਾਂ ਨੂੰ ਉਹ ਸਭ ਗੱਲਾਂ ਕਹੀਆਂ ਜੋ ਪ੍ਰਭੂ ਨੇ ਉਨ੍ਹਾਂ ਰਾਹੀਂ ਕੀਤੀਆਂ ਸਨ। 5ਯਰੂਸ਼ਲਮ ਵਿੱਚ ਕੁਝ ਨਿਹਚਾਵਾਨਾਂ ਨੇ, ਜੋ ਫ਼ਰੀਸੀ ਪੰਥ ਵਿੱਚੋਂ ਸਨ ਖੜੇ ਕੇ ਕਿਹਾ, “ਗੈਰ ਯਹੂਦੀ ਨਿਹਚਾਵਾਨਾਂ ਦੀ ਸੁੰਨਤ ਅੱਤ ਜ਼ਰੂਰੀ ਹੈ। ਸਾਨੂੰ ਉਨ੍ਹਾਂ ਨੂੰ ਦੱਸਣਾ ਚਾਹੀਦਾ ਹੈ ਕਿ ਉਨ੍ਹਾਂ ਨੂੰ ਮੂਸਾ ਦੀ ਸ਼ਰ੍ਹਾ ਦੀ ਪਾਲਣਾ ਕਰਨੀ ਚਾਹੀਦੀ ਹੈ।”

6ਉਸ ਤੋਂ ਬਾਅਦ ਰਸੂਲ ਅਤੇ ਬਜੁਰਗ ਇਸ ਸਮੱਸਿਆ ਬਾਰੇ ਸੋਚਣ ਲਈ ਇਕੱਤਰ ਹੋਏ। 7ਕਾਫੀ ਦੇਰ ਬਹਿਸ ਵੀ ਹੋਈ ਤਾਂ ਫਿਰ ਪਤਰਸ ਵਿੱਚੋਂ ਉੱਠਿਆ ਅਤੇ ਉਨ੍ਹਾਂ ਨੂੰ ਕਿਹਾ, “ਮੇਰੇ ਭਰਾਵੋ, ਤੁਹਾਨੂੰ ਮੁੱਢ ਤੋਂ ਹੀ ਪਤਾ ਹੈ ਪਰਮੇਸ਼ੁਰ ਨੇ ਤੁਹਾਡੇ ਵਿੱਚੋਂ ਮੈਨੂੰ ਚੁਣਿਆ ਤਾਂ ਜੋ ਪਰਾਈਆਂ ਕੌਮਾਂ ਮੇਰੇ ਮੂੰਹੋ ਖੁਸ਼ ਖਬਰੀ ਨੂੰ ਸੁਣ ਸਕਣ ਅਤੇ ਨਿਹਚਾ ਕਰਨ। 8ਪਰਮੇਸ਼ੁਰ ਸਭ ਦੇ ਦਿਲਾਂ ਦੀਆਂ ਜਾਣਦਾ ਹੈ ਤਾਂ ਹੀ ਉਸ ਨੇ ਗੈਰ ਯਹੂਦੀਆਂ ਨੂੰ ਵੀ ਸਵੀਕਾਰ ਕੀਤਾ। ਪਰਮੇਸ਼ੁਰ ਨੇ ਉਨ੍ਹਾਂ ਨੂੰ ਪਵਿੱਤਰ ਆਤਮਾ ਦੇਕੇ ਜਿਵੇਂ ਕਿ ਉਸ ਨੇ ਸਾਨੂੰ ਦਿੱਤਾ ਸੀ ਦੇ ਕੇ ਸਾਨੂੰ ਇਹ ਸਾਬਤ ਕੀਤਾ। 9ਪਰਮੇਸ਼ੁਰ ਲਈ ਉਨ੍ਹਾਂ ਲੋਕਾਂ ਅਤੇ ਸਾਡੇ ਵਿੱਚ ਕੋਈ ਫਰਕ ਨਹੀਂ। ਜਦੋਂ ਉਨ੍ਹਾਂ ਨੇ ਉਸ ਤੇ ਵਿਸ਼ਵਾਸ ਕੀਤਾ ਤਾਂ ਪਰਮੇਸ਼ੁਰ ਨੇ ਉਨ੍ਹਾਂ ਦੇ ਮਨ ਸ਼ੁਧ ਕਰ ਦਿੱਤੇ। 10ਫ਼ੇਰ ਤੁਸੀਂ ਉਨ੍ਹਾਂ ਦੀਆਂ ਧੌਣਾਂ ਤੇ ਭਾਰੀ* ਬੋਝ ਕਿਉਂ ਪਾ ਰਹੇ ਹੋ। ਕੀ ਤੁਸੀਂ ਪਰਮੇਸ਼ੁਰ ਨੂੰ ਕ੍ਰੋਧਿਤ ਕਰਨ ਦੀ ਕੋਸ਼ਿਸ਼ ਕਰ ਰਹੇ ਹੋ? ਅਸੀਂ ਅਤੇ ਸਾਡੇ ਪਿਉ ਦਾਦੇ ਇੰਨੇ

---

**ਭਾਰੀ** ਯਹੂਦੀ ਨੇਮ।

ਸਮਰੱਥ ਨਹੀਂ ਸੀ ਕਿ ਇਹ ਬੋਝ ਢੋਅ ਸਕਦੇ। 11ਨਹੀ! ਸਾਨੂੰ
ਵਿਸ਼ਵਾਸ ਹੈ ਕਿ ਅਸੀਂ ਅਤੇ ਇਹ ਲੋਕ ਪ੍ਰਭੂ ਯਿਸੂ ਦੀ ਕਿਰਪਾ
ਰਾਹੀਂ ਬਚਾਏ ਜਾਵਾਂਗੇ।”

12ਤਦ ਸਾਰਾ ਟੋਲਾ ਚੁੱਪ ਹੋ ਗਿਆ। ਉਨ੍ਹਾਂ ਨੇ ਪੌਲੁਸ ਅਤੇ
ਬਰਨਬਾਸ ਨੂੰ ਚਮਤਕਾਰੀ ਨਿਸ਼ਾਨਾਂ ਬਾਰੇ ਬੋਲਦਿਆਂ ਸੁਣਿਆ।
ਅਤੇ ਉਨ੍ਹਾਂ ਅਚੰਭਿਆਂ ਨੂੰ ਜੋ ਪਰਮੇਸ਼ੁਰ ਨੇ ਉਨ੍ਹਾਂ ਰਾਹੀਂ ਗੈਰ
ਯਹੂਦੀਆਂ ਵਿੱਚ ਕਰਵਾਏ। 13ਜਦੋਂ ਪੌਲੁਸ ਅਤੇ ਬਰਨਬਾਸ ਬੋਲ
ਹਟੇ ਤਾਂ ਯਾਕੂਬ ਅੱਗੋ ਕਹਿਣ ਲੱਗਾ, “ਮੇਰੇ ਭਰਾਵੋ! ਮੇਰੀ ਗੱਲ
ਸੁਣੋ! 14ਸ਼ਮਊਨ ਨੇ ਸਾਨੂੰ ਦੱਸਿਆ ਹੈ ਕਿਵੇਂ ਪਰਮੇਸ਼ੁਰ ਨੇ ਗੈਰ
ਯਹੂਦੀਆਂ ਨੂੰ ਪ੍ਰਵਾਨ ਕਰਕੇ ਅਤੇ ਉਨ੍ਹਾਂ ਨੂੰ ਆਪਣੇ ਲੋਕ ਬਣਾ
ਕੇ ਆਪਣਾ ਪਿਆਰ ਦਰਸ਼ਾਇਆ। 15ਨਬੀਆਂ ਦੇ ਬਚਨ ਵੀ
ਇਸ ਗੱਲ ਨੂੰ ਮੰਨਦੇ ਹਨ ਕਿ:

16‘ਇਸ ਤੋਂ ਬਾਅਦ ਮੈਂ ਮੁੜ ਆਵਾਂਗਾ ਅਤੇ ਫ਼ੇਰ ਦਾਊਦ ਦੇ
ਡਿੱਗੇ-ਢੱਠੇ ਘਰ ਨੂੰ ਉਸਾਰਾਂਗਾ। ਮੈਂ ਉਸ ਦੇ ਘਰ ਦੇ ਮਲ੍ਬੇ ਨੂੰ
ਮੁੜ ਤੋਂ ਉਸਾਰਾਂਗਾ। ਮੈਂ ਮੁੜ ਉਸ ਦਾ ਘਰ ਨਵਾਂ ਬਣਾਵਾਂਗਾ।
17ਫ਼ਿਰ ਹੋਰ ਸਾਰੇ ਲੋਕੀ ਪ੍ਰਭੂ ਵੱਲ ਵੇਖਣਗੇ। ਹੋਰਣਾ ਪਰਾਈਆਂ
ਕੌਮਾਂ ਦੇ ਲੋਕ ਵੀ ਮੇਰੇ ਨਾਲ ਸੰਬੰਧਿਤ ਹਨ। ਪ੍ਰਭੂ ਜੋ ਇਹ ਸਭ
ਗੱਲਾਂ ਕਰਦਾ ਹੈ, ਇਹ ਆਖਦਾ ਹੈ। ਆਮੋਸ *9:11–12*

18ਇਹ ਸਭ ਗੱਲਾਂ ਮੁਢ ਤੋਂ ਹੀ ਜਾਣੀਆਂ ਹੋਈਆਂ ਹਨ।’
19“ਇਸ ਲਈ, ਮੇਰਾ ਖ਼ਿਆਲ ਹੈ ਕਿ ਤੁਹਾਨੂੰ ਗੈਰ ਯਹੂਦੀ
ਭਰਾਵਾਂ ਨੂੰ ਨਹੀਂ ਸਤਾਉਣਾ ਚਾਹੀਦਾ, ਜੋ ਪ੍ਰਭੂ ਵੱਲ ਮੁੜ ਪਏ
ਹਨ। 20ਸਗੋਂ ਸਾਨੂੰ ਉਨ੍ਹਾਂ ਦੇ ਨਾਂ ਇਕ ਪੱਤਰ ਲਿਖਣਾ ਚਾਹੀਦਾ
ਹੈ, ਜਿਸ ਵਿੱਚ ਉਨ੍ਹਾਂ ਨੂੰ ਇਹ ਦੱਸਣਾ ਚਾਹੀਦਾ ਹੈ ਕਿ:
ਉਹ ਭੋਜਨ ਨਾ ਖਾਓ ਜਿਹੜਾ ਮੂਰਤਾਂ ਨੂੰ ਅਰਪਿਤ ਕੀਤਾ
ਗਿਆ ਹੈ, (ਇਹ ਭੋਜਨ ਨੂੰ ਅਸ਼ੁਧ ਕਰਦਾ ਹੈ।) ਕਿਸੇ ਤਰ੍ਹਾਂ
ਦਾ ਜਿਨਸੀ ਪਾਪ ਨਾ ਕਰੋ। ਲਹੂ ਨਾ ਖਾਓ, ਗਲ ਘੁੱਟੇ ਹੋਏ
ਜਾਨਵਰਾਂ ਦਾ ਮਾਸ ਨਾ ਖਾਓ।

21ਉਨ੍ਹਾਂ ਨੂੰ ਇਹ ਗੱਲਾਂ ਕਰਨੀਆਂ ਚਾਹੀਦੀਆਂ ਕਿਉਂ ਕਿ
ਹਰ ਸ਼ਹਿਰ ਵਿੱਚ ਕੁਝ ਯਹੂਦੀ ਹਨ ਜਿਹੜੇ ਮੂਸਾ ਦੀ ਸ਼ਰ੍ਹਾ ਦਾ
ਪ੍ਰਚਾਰ ਕਰਦੇ ਹਨ। ਮੂਸਾ ਦੀ ਸ਼ਰ੍ਹਾ ਹਰ ਸਬਤ ਦੇ ਦਿਨ ਪ੍ਰਾਰਥਨਾ
ਸਥਾਨਾ ਵਿੱਚ ਬਹੁਤ ਵਰਿਆਂ ਤੋਂ ਪੜ੍ਹੀ ਜਾਂਦੀ ਹੈ।”

## ਗੈਰ ਯਹੂਦੀ ਨਿਹਚਾਵਾਨਾਂ ਨੂੰ ਚਿੱਠੀ

22ਤਦ ਰਸੂਲਾਂ, ਬਜ਼ੁਰਗਾਂ ਅਤੇ ਕਲੀਸਿਯਾ ਦੇ ਨਿਹਚਾਵਾਨਾਂ
ਨੇ ਨਿਸ਼ਚਾ ਕੀਤਾ ਕਿ ਉਨ੍ਹਾਂ ਨੂੰ ਪੌਲੁਸ ਤੇ ਬਰਨਬਾਸ ਨਾਲ
ਅੰਤਾਕਿਯਾ ਨੂੰ ਕੁਝ ਆਦਮੀਆਂ ਨੂੰ ਭੇਜਣ ਚਾਹੀਦਾ ਹੈ। ਉਸ
ਸਮੂਹ ਨੇ ਆਪਣੇ ਖੁਦ ਦੇ ਟੋਲੇ ਵਿੱਚੋਂ ਕੁਝ ਖ਼ਾਸ ਆਦਮੀਆਂ ਨੂੰ
ਚੁਣਿਆ। ਉਨ੍ਹਾਂ ਨੇ ਯਹੂਦਾ ਜਿਹੜਾ ਬਰਸੱਬਾਸ ਕਹਾਉਂਦਾ ਸੀ
ਅਤੇ ਸੀਲਾਸ ਨੂੰ ਚੁਣਿਆ। ਇਹ ਆਦਮੀ ਯਰੂਸ਼ਲਮ ਦੇ ਭਾਰਾਵਾਂ
ਵੱਲੋਂ ਸਤਿਕਾਰੇ ਜਾਂਦੇ ਸਨ। 23ਇਸ ਟੋਲੇ ਨੇ ਇਨ੍ਹਾਂ ਦੇ ਨਾਲ
ਇਕ ਚਿੱਠੀ ਵੀ ਭੇਜੀ ਜਿਸ ਵਿੱਚ ਲਿਖਿਆ ਸੀ:

ਰਸੂਲਾਂ ਅਤੇ ਬਜ਼ੁਰਗਾਂ ਤੁਹਾਡੇ ਭਰਾਵਾਂ ਵੱਲੋਂ, ਸਾਰੇ ਗੈਰ ਯਹੂਦੀ
ਭਰਾਵਾਂ ਨੂੰ, ਅੰਤਾਕਿਯਾ ਦੇ ਸ਼ਹਿਰ ਅਤੇ ਸੁਰਿਯਾ ਦੇ ਦੇਸ਼ਾਂ
ਵਿੱਚ ਅਤੇ ਕਿਲੀਕਯਾ ਵਿੱਚ ਸ਼ੁਭਕਾਮਨਵਾਂ!

ਪਿਆਰੇ ਭਰਾਵੋ,
24ਪਿਆਰੇ ਭਰਾਵੋ, ਸਾਨੂੰ ਪਤਾ ਲੱਗਿਆ ਹੈ ਕਿ ਸਾਡੇ ਸਮੂਹ ਵਿੱਚੋਂ
ਕੁਝ ਆਦਮੀ ਤੁਹਾਡੀ ਜਗ੍ਹਾ ਆਏ ਹਨ। ਅਤੇ ਉਨ੍ਹਾਂ ਨੇ ਤੁਹਾਨੂੰ
ਤਕਲੀਫ਼ਾਂ ਦਿੱਤੀਆਂ ਅਤੇ ਤੁਹਾਨੂੰ ਆਖੀਆਂ ਗੱਲਾਂ ਦੁਆਰਾ
ਪਰੇਸ਼ਾਨ ਕੀਤਾ। ਪਰ ਅਸੀਂ ਉਨ੍ਹਾਂ ਨੂੰ ਅਜਿਹਾ ਕਰਨ ਲਈ
ਨਹੀਂ ਆਖਿਆ! 25ਅਸੀਂ ਸਾਰੇ ਇੱਕਸਾਥ ਇਕੱਠੇ ਹੋਏ ਅਤੇ ਹਾਮੀ
ਭਰੀ ਕਿ ਸਾਨੂੰ ਕੁਝ ਆਦਮੀਆਂ ਨੂੰ ਚੁਨਣਾ ਚਾਹੀਦਾ ਹੈ ਅਤੇ
ਉਨ੍ਹਾਂ ਨੂੰ ਸਾਡੇ ਪਿਆਰੇ ਮਿੱਤਰ ਪੌਲੁਸ ਅਤੇ ਬਰਨਬਾਸ ਨਾਲ
ਤੁਹਾਡੇ ਕੋਲ ਭੇਜਣਾ ਚਾਹੀਦਾ ਹੈ। 26ਪੌਲਸ ਅਤੇ ਬਰਨਬਾਸ ਨੇ
ਆਪਣੇ ਜੀਵਨ ਪ੍ਰਭੂ ਯਿਸੂ ਮਸੀਹ ਦੀ ਸੇਵਾ ਲਈ ਅਰਪਣ ਕਰ
ਦਿੱਤੇ ਹਨ। 27ਇਸ ਲਈ ਉਨ੍ਹਾਂ ਨਾਲ ਅਸੀਂ ਯਹੂਦਾ ਅਤੇ ਸੀਲਾਸ
ਨੂੰ ਭੇਜਿਆ ਹੈ, ਉਹ ਆਪ ਵੀ ਇਹ ਗੱਲਾਂ ਜ਼ਬਾਨੀ ਦਸਣਗੇ।
28ਪਵਿੱਤਰ ਆਤਮਾ ਚਾਹੁੰਦਾ ਹੈ ਕਿ ਤੁਹਾਡੇ ਉਪਰ ਹੋਰ ਭਾਰ ਨਾ
ਪਵੇ, ਇਸ ਲਈ ਅਸੀਂ ਮੰਨ ਲਿਆ। ਤੁਹਾਨੂੰ ਸਿਰਫ ਇਹੀ ਗੱਲਾਂ
ਕਰਨ ਦੀ ਲੋੜ ਹੈ:
29ਉਹ ਭੋਜਨ ਨਾ ਖਾਓ ਜਿਹੜਾ ਮੂਰਤਾਂ ਨੂੰ ਅਰਪਿਤ ਕੀਤਾ
ਗਿਆ ਹੈ,
ਲਹੂ ਨਾ ਖਾਓ, ਗਲ ਘੁੱਟੇ ਹੋਏ ਜਾਨਵਰਾਂ ਦਾ ਮਾਸ ਨਾ
ਖਾਓ। ਕਿਸੇ ਤਰ੍ਹਾਂ ਦਾ ਜਿਨਸੀ ਪਾਪ ਨਾ ਕਰੋ।

ਜੇਕਰ ਤੁਸੀਂ ਇਨ੍ਹਾਂ ਗੱਲਾਂ ਤੋਂ ਦੂਰ ਰਹੋ ਤਾਂ ਤੁਸੀਂ ਸਹੀ ਕਰ
ਰਹੇ ਹੋਵੋਂਗੇ।
ਹੁਣ ਅਸੀਂ ਤੁਹਾਨੂੰ ਅਲਵਿਦਾ ਆਖਦੇ ਹਾਂ।

30ਇਉਂ ਪੌਲੁਸ, ਬਰਨਬਾਸ, ਯਹੂਦਾ ਅਤੇ ਸੀਲਾਸ ਯਰੂਸ਼ਲਮ
ਨੂੰ ਛੱਡਕੇ ਅੰਤਾਕਿਯਾ ਵਲ ਨੂੰ ਚਲੇ ਗਏ। ਉੱਥੇ ਜਾ ਕੇ ਉਨ੍ਹਾਂ ਨੇ
ਨਿਹਚਾਵਾਨਾਂ ਦਾ ਵੱਡਾ ਇਕੱਠ ਕਰਕੇ, ਉਨ੍ਹਾਂ ਨੂੰ ਇਹ ਚਿੱਠੀ
ਦਿੱਤੀ। 31ਜਦੋਂ ਉਨ੍ਹਾਂ ਨੇ ਇਹ ਚਿੱਠੀ ਪੜ੍ਹੀ, ਤਾਂ ਉਹ ਇਸ ਦੇ
ਸੁਖੀ ਸੰਦੇਸ਼ ਲਈ ਬਹੁਤ ਖੁਸ਼ ਸਨ। 32ਯਹੂਦਾ ਅਤੇ ਸੀਲਾਸ ਵੀ
ਰਸੂਲ ਸਨ। ਉਨ੍ਹਾਂ ਨੇ ਵੀ ਨਿਹਚਾਵਾਨਾਂ ਨੂੰ ਉਤਸਾਹਤ ਕਰਨ
ਅਤੇ ਤਕੜੇ ਬਨਾਉਣ ਲਈ ਬਹੁਤ ਗੱਲਾਂ ਕਹੀਆਂ। 33ਕੁਝ ਦੇਰ
ਯਹੂਦਾ ਅਤੇ ਸੀਲਾਮ ਉੱਥੇ ਰਹੇ ਅਤੇ ਉਥੋਂ ਭਾਈਆਂ ਕੋਲੋਂ ਸੁਖ-
ਸ਼ਾਂਤੀ ਦੀ ਆਸੀਸ ਲੈਕੇ ਫਿਰ ਉਥੋਂ ਚਲੇ ਗਏ। ਉਹ ਮੁੜ ਯਰੂਸ਼ਲਮ
ਵਿੱਚ ਆਪਣੇ ਭਾਈਆਂ ਵਿੱਚ ਪਰਤ ਆਏ ਜਿਨ੍ਹਾਂ ਨੇ ਉਨ੍ਹਾਂ ਨੂੰ
ਭੇਜਿਆ ਸੀ।
34* 35ਪਰ ਪੌਲੁਸ ਅਤੇ ਬਰਨਬਾਸ ਅੰਤਾਕਿਯਾ ਵਿੱਚ ਹੀ
ਰੁਕੇ ਰਹੇ, ਉਥੇ ਉਨ੍ਹਾਂ ਨੇ ਤੇ ਹੋਰਨਾਂ ਨੇ ਲੋਕਾਂ ਨੂੰ ਪ੍ਰਭੂ ਮਾਲਿਕ ਦਾ

**ਤੁਕ 34** ਯੂਨਾਨੀ ਰਸੂਲਾਂ ਦੇ ਕਰਤੱਬ ਦੀਆਂ ਕੁਝ ਪੱਤ੍ਰੀਆਂ ਵਿੱਚ ਤੁਕ 34 ਜੋੜੀ ਗਈ ਹੈ ... ‘ਪਰ ਸੀਲਾਸ ਨੇ ਉੱਥੇ ਹੀ ਰੁਕਣ ਦਾ ਫ਼ੈਸਲਾ ਕੀਤਾ।

ਸੰਦੇਸ਼ ਦਿੱਤਾ ਅਤੇ ਖੁਸ਼ ਖ਼ਬਰੀ ਬਾਰੇ ਸਿਖਾਇਆ ਅਤੇ ਪਰਚਾਰ
ਕੀਤਾ।

## ਪੌਲੁਸ ਅਤੇ ਬਰਨਬਾਸ ਦਾ ਅੱਲਗ ਹੋਣਾ

36ਕੁਝ ਦਿਨਾਂ ਬਾਅਦ ਪੌਲੁਸ ਨੇ ਬਰਨਬਾਸ ਨੂੰ ਕਿਹਾ, "ਅਸੀਂ
ਪ੍ਰਭੂ ਦਾ ਸੰਦੇਸ਼ ਬਹੁਤ ਸਾਰੇ ਨਗਰਾਂ ਵਿੱਚ ਦਿੱਤਾ ਹੈ। ਸਾਨੂੰ ਉਨ੍ਹਾਂ
ਥਾਵਾਂ ਤੇ ਵੇਖਣ ਲਈ ਵਾਪਸ ਜਾਣਾ ਚਾਹੀਦਾ ਹੈ ਕਿ ਸਾਡੇ
ਭੈਣ-ਭਰਾ ਕਿਵੇਂ ਕਰ ਰਹੇ ਹਨ।" 37ਬਰਨਬਾਸ ਉਨ੍ਹਾਂ ਨਾਲ
ਯੂਹੰਨਾ ਅਤੇ ਮਰਕੁਸ ਨੂੰ ਵੀ ਲੈਣਾ ਚਾਹੁੰਦਾ ਸੀ। 38ਪਰ ਉਨ੍ਹਾਂ
ਦੀ ਪਹਿਲੀ ਫੇਰੀ ਤੇ, ਯੂਹੰਨਾ ਮਰਕੁਸ ਉਨ੍ਹਾਂ ਨੂੰ ਪਮਫ਼ੁਲਿਯਾ ਤੇ
ਛੱਡ ਗਏ ਅਤੇ ਉਨ੍ਹਾਂ ਨਾਲ ਕੰਮ ਕਰਨਾ ਬੰਦ ਕਰ ਦਿੱਤਾ। ਇਸ
ਲਈ ਹੁਣ ਪੌਲੁਸ ਨੇ ਉਸ ਨੂੰ ਉਨ੍ਹਾਂ ਨਾਲ ਨ ਲੈ ਜਾਣ ਦੀ ਕੰਮ
ਕੀਤਾ।

39ਪੌਲੁਸ ਅਤੇ ਬਰਨਬਾਸ ਵਿੱਚ ਤਕੜੀ ਬਹਿਸ ਹੋਈ ਅਤੇ
ਆਖਿਰਕਾਰ ਉਹ ਅੱਡ ਹੋਕੇ ਵੱਖ-ਵੱਖ ਰਾਹਵਾਂ ਨੂੰ ਚਲੇ ਗਏ।
ਬਰਨਬਾਸ ਮਰਕੁਸ ਨੂੰ ਨਾਲ ਲੈ ਕੇ ਜਹਾਜ਼ ਤੇ ਚੜ੍ਹ ਕੇ ਕੁਪਰੁਸ
ਨੂੰ ਚਲਾ ਗਿਆ। 40ਪੌਲੁਸ ਨੇ ਸੀਲਾਸ ਨੂੰ ਆਪਣੇ ਨਾਲ ਲੈਜਾਣ
ਨੂੰ ਚੁਣਿਆ। ਭਰਾਵਾਂ ਵੱਲੋਂ ਪੌਲੁਸ ਨੂੰ ਪ੍ਰਭੂ ਦੀ ਕਿਰਪਾ ਨੂੰ ਸੌਂਪਿਆ
ਗਿਆ ਤੇ ਭੇਜ ਦਿੱਤਾ ਗਿਆ। 41ਪੌਲੁਸ ਅਤੇ ਸੀਲਾਸ ਸੁਰਿਯਾ
ਅਤੇ ਕਲੀਸਿਯਾ ਦੇ ਦੇਸਾਂ ਵਿੱਚ ਫਿਰਦਿਆਂ ਹੋਇਆਂ, ਗਿਰਜਿਆਂ
ਨੂੰ ਤਕੜੇ ਕਰਦੇ ਰਹੇ।

## ਤਿਮੋਥਿਉਸ ਦਾ ਪੌਲੁਸ ਅਤੇ ਸੀਲਾਸ ਨਾਲ ਜਾਣਾ

16 ਪੌਲੁਸ ਦਰਬੇ ਅਤੇ ਲੁਸਤ੍ਰਾ ਸ਼ਹਿਰ ਵਿੱਚ ਗਿਆ। ਯਿਸੂ
ਦਾ ਇਕ ਚੇਲਾ ਜਿਸ ਦਾ ਨਾਂ ਤਿਮੋਥਿਉਸ ਸੀ, ਉਥੇ
ਸੀ, ਜਿਸਦੀ ਮਾਂ ਨਿਹਚਾਵਾਨ ਯਹੂਦਣ ਸੀ, ਪਰ ਉਸ ਦਾ ਪਿਉ
ਯੂਨਾਨੀ ਸੀ। 2ਲੁਸਤ੍ਰਾ ਅਤੇ ਇਕੋਨਿਯੁਮ ਦੇ ਸ਼ਹਿਰਾਂ ਵਿੱਚ
ਨਿਹਚਾਵਾਨਾਂ ਦੀ ਤਿਮੋਥਿਉਸ ਬਾਰੇ ਬਹੁਤ ਚੰਗੀ ਰਾਏ ਸੀ।
3ਉਹ ਉਸ ਬਾਰੇ ਬੜੇ ਨੇਕ ਖ਼ਿਆਲ ਰੱਖਦੇ ਸਨ। ਪੌਲੁਸ ਚਾਹੁੰਦਾ
ਸੀ ਕਿ ਤਿਮੋਥਿਉਸ ਉਸ ਦੇ ਨਾਲ ਸਫ਼ਰ ਕਰੇ, ਪਰ ਉਸ ਇਲਾਕੇ
ਦੇ ਸਭ ਲੋਕ ਜਾਣਦੇ ਸਨ ਕਿ ਉਸ ਦਾ ਪਿਤਾ ਯੂਨਾਨੀ ਸੀ। ਇਸ
ਲਈ ਪੌਲੁਸ ਨੇ ਉਸ ਇਲਾਕੇ ਦੇ ਯਹੂਦੀਆਂ ਦੀ ਖਾਤਿਰ ਉਸ ਦੀ
ਸੁੰਨਤ ਕੀਤੀ। 4ਫ਼ਿਰ ਪੌਲੁਸ ਅਤੇ ਉਸ ਦੇ ਸਾਥੀ ਆਦਮੀਆਂ ਨੇ
ਦੂਜੇ ਸ਼ਹਿਰ ਰਾਹੀਂ ਸ਼ਫ਼ਰ ਕੀਤਾ ਅਤੇ ਰਸੂਲਾਂ ਅਤੇ ਬਜ਼ੁਰਗਾਂ ਦੇ
ਰਿਵਾਜ਼ਾਂ ਅਤੇ ਫ਼ੈਸਲਿਆਂ ਨੂੰ ਯਰੂਸ਼ਲਮ ਵਿੱਚ ਨਿਹਚਾਵਾਨਾਂ ਨੂੰ
ਪਹੁੰਚਾਇਆ। 5ਇਉਂ ਕਲੀਸਿਯਾ ਨਿਹਚਾ ਵਿੱਚ ਮਜਬੂਤੀ ਨਾਲ
ਵਧੀਆਂ ਅਤੇ ਹਰ ਰੋਜ਼ ਉਹ ਗਿਣਤੀ ਵਿੱਚ ਵਧ ਰਹੀਆਂ ਸਨ।

## ਪੌਲੁਸ ਮਕਦੂਨਿਯਾ ਨੂੰ ਸੱਦਿਆ ਗਿਆ

6ਪੌਲੁਸ ਅਤੇ ਉਸ ਦੇ ਸਾਥੀ ਫ਼ਰੁਗਿਯਾ ਅਤੇ ਗ਼ਲਾਤਿਯਾ ਦੇ
ਇਲਾਕੇ ਵਿੱਚੋਂ ਦੀ ਲੰਘਦੇ ਗਏ ਕਿਉਂ ਕਿ ਪਵਿੱਤਰ ਆਤਮਾ ਨੇ
ਉਨ੍ਹਾਂ ਨੂੰ ਅਸਿਯਾ ਵਿੱਚ ਖੁਸ਼ ਖਬਰੀ ਦਾ ਪ੍ਰਚਾਰ ਕਰਨ ਤੋਂ ਰੋਕਿਆ
ਸੀ। 7ਪੌਲੁਸ ਅਤੇ ਤਿਮੋਥਿਉਸ ਮੁਸਿਯਾ ਦੇਸ ਦੇ ਕੋਲ ਪਹੁੰਚੇ,
ਉਹ ਬਿਥੁਕਿਯਾ ਦੇ ਦੇਸ ਜਾਣਾ ਚਾਹੁੰਦੇ ਸਨ। ਪਰ ਪਵਿੱਤਰ
ਆਤਮਾ ਨੇ ਉਨ੍ਹਾਂ ਨੂੰ ਉੱਥੇ ਨਾ ਜਾਣ ਦਿੱਤਾ। 8ਤਾਂ ਉਹ ਮੁਸਿਯਾ
ਦੇ ਕੋਲੋਂ ਦੀ ਲੰਘ ਕੇ ਤ੍ਰੋਆਸ ਸ਼ਹਿਰ ਵਿੱਚ ਪਹੁੰਚੇ। 9ਉਸ ਰਾਤ
ਪੌਲੁਸ ਨੇ ਇਕ ਦਰਸ਼ਨ ਦੇਖਿਆ। ਇਸ ਦਰਸ਼ਨ ਵਿੱਚ, ਉਸ ਨੇ
ਮਕਦੂਨੀਯਾ ਤੋਂ ਇੱਕ ਮਨੁੱਖ ਨੂੰ ਆਪਣੇ ਅੱਗੇ ਖਲੋਤਿਆਂ ਅਤੇ
ਉਸ ਨੂੰ ਬੇਨਤੀ ਕਰਦਿਆਂ ਵੇਖਿਆ, "ਮਕਦੂਨਿਯਾ ਨੂੰ ਆ ਅਤੇ
ਸਾਡੀ ਸਹਾਇਤਾ ਕਰ।" 10ਪੌਲੁਸ ਦੇ ਇਹ ਦਰਸ਼ਨ ਦੇਖਣ ਤੋਂ
ਬਾਅਦ, ਅਸਾਂ ਤੁਰੰਤ ਮਕਦੂਨੀਯਾ ਨੂੰ ਜਾਣ ਦਾ ਫੈਸਲਾ ਕੀਤਾ।
ਸਾਨੂੰ ਯਕੀਨ ਸੀ ਕਿ ਪਰਮੇਸ਼ੁਰ ਨੇ ਸਾਨੂੰ ਉਨ੍ਹਾਂ ਨੂੰ ਖੁਸ਼-ਖ਼ਬਰੀ
ਦੇਣ ਲਈ ਸੱਦਿਆ ਸੀ।

## ਲੁਦਿਯਾ ਦਾ ਪਰਿਵਰਤਨ

11ਅਸੀਂ ਜਹਾਜ ਰਾਹੀਂ ਤ੍ਰੋਆਸ ਤੋਂ ਵਿਦਾ ਹੋਏ ਅਤੇ ਸਿੱਧੇ
ਸਮੁਤ੍ਰਾਕੇ ਦੇ ਟਾਪੂ ਵੱਲ ਸਫ਼ਰ ਕੀਤਾ। ਅਗਲੇ ਦਿਨ ਅਸੀਂ
ਨਿਯਾਪੁਲਿਸ ਦੇ ਸ਼ਹਿਰ ਨੂੰ ਪਹੁੰਚੇ। 12ਫਿਰ ਅਸੀਂ ਫ਼ਿਲਿੱਪੈ ਗਏ,
ਇਹ ਮਕਦੂਨੀਯਾ ਦੇ ਇਸ ਹਿੱਸੇ ਦਾ ਇੱਕ ਮਹੱਤਵਪੂਰਣ ਸ਼ਹਿਰ
ਹੈ, ਅਤੇ ਇਹ ਰੋਮੀਆਂ ਲਈ ਇੱਕ ਸ਼ਹਿਰ ਹੈ। ਅਸੀਂ ਕੁਝ ਦਿਨ
ਉਸੇ ਸ਼ਹਿਰ ਵਿੱਚ ਰਹੇ।

13ਸਬਤ ਦੇ ਦਿਨ ਅਸੀਂ ਫਾਟਕ ਤੋਂ ਬਾਹਰ ਦਰਿਆਂ ਦੇ ਕੰਢੇ
ਗਏ। ਅਤੇ ਅਸੀਂ ਉਸ ਇਲਾਕੇ ਵਿੱਚ ਇੱਕ ਜਗ੍ਹਾ ਲੱਭਣਾ ਚਾਹੁੰਦੇ
ਸਾਂ ਜਿੱਥੇ ਯਹੂਦੀ ਇਕੱਠੇ ਪ੍ਰਾਰਥਨਾ ਲਈ ਆਉਂਦੇ ਸਨ। ਉੱਥੇ
ਕੁਝ ਔਰਤਾਂ ਇੱਕਠੀਆਂ ਹੋਇਆਂ ਸਨ। ਤਾਂ ਅਸੀਂ ਉਨ੍ਹਾਂ ਨਾਲ
ਬੈਠੇ ਅਤੇ ਉਨ੍ਹਾਂ ਨਾਲ ਗੱਲ ਕੀਤੀ। 14ਉੱਥੇ ਥੁਆਤੀਰਾ ਸ਼ਹਿਰ
ਤੋਂ ਲੁਦਿਯਾ ਨਾਮ ਦੀ ਇਕ ਔਰਤ ਵੀ ਸੀ। ਉਸ ਦਾ ਕੰਮ ਕਿਰਮਚੀ
ਰੰਗ ਦੇ ਵਸਤਰ ਵੇਚਣ ਦਾ ਸੀ। ਉਸ ਨੇ ਸੱਚੇ ਪਰਮੇਸ਼ੁਰ ਦੀ
ਉਪਾਸਨਾ ਕੀਤੀ। ਪਰਮੇਸ਼ੁਰ ਨੇ ਉਸ ਨੂੰ ਉਸ ਦਾ ਦਿਲ ਖੋਲ੍ਹਣ
ਦਿੱਤਾ ਅਤੇ ਧਿਆਨ ਨਾਲ ਪੌਲੁਸ ਦੇ ਬਚਨਾਂ ਨੂੰ ਸੁਣਾਇਆ।
15ਉਹ ਅਤੇ ਸਾਰੇ ਲੋਕਾਂ ਨੇ ਜੋ ਉਸ ਦੇ ਘਰ ਵਿੱਚ ਰਹਿੰਦੇ ਸਨ
ਬਪਤਿਸਮਾ ਲਿਆ। ਉਸ ਤੋਂ ਬਾਅਦ, ਫੇਰ ਉਸ ਨੇ ਸਾਨੂੰ ਇਹ
ਆਖਦਿਆਂ ਆਪਣੇ ਘਰ ਸੱਦਾ ਦਿੱਤਾ, "ਜੇਕਰ ਤੁਸੀਂ ਮਹਿਸੂਸ
ਕਰਦੇ ਹੋ ਕਿ ਮੈਂ ਪ੍ਰਭੂ ਯਿਸੂ ਦੀ ਸੱਚੀ ਉਪਾਸਕ ਹਾਂ, "ਫ਼ੇਰ ਕਿਰਪਾ
ਕਰਕੇ ਆਓ ਅਤੇ ਮੇਰੇ ਘਰ ਵਿੱਚ ਠਹਿਰੋ। ਉਸ ਨੇ ਸਾਨੂੰ ਆਪਣੇ
ਘਰ ਠਹਿਰਾਉਣ ਲਈ ਮਨਵਾ ਲਿਆ।"

## ਪੌਲੁਸ ਅਤੇ ਸੀਲਾਸ ਕੈਦ ਵਿੱਚ

16ਇੱਕ ਵਾਰ ਸਾਡੇ ਨਾਲ ਕੁਝ ਇੰਝ ਵਾਪਰਿਆ, ਜਦੋਂ ਅਸੀਂ
ਪ੍ਰਾਰਥਨਾ ਸਥਾਨ ਵੱਲ ਜਾ ਰਹੇ ਸੀ। ਇੱਕ ਦਾਸੀ ਸਾਨੂੰ ਮਿਲੀ।
ਉਸ ਵਿੱਚ ਇੱਕ ਵਿਸ਼ੇਸ਼ ਆਤਮਾ ਦਾ ਵਾਸ ਸੀ। ਇਸ ਦੀ ਸ਼ਕਤੀ
ਨਾਲ, ਉਹ ਭੁਵਿੱਖ ਬਾਰੇ ਦੱਸ ਸਕਦੀ ਸੀ। ਇਉਂ ਉਹ ਇਸ
ਕਸਬੇ ਵਿੱਚ ਬਹੁਤ ਸਾਰਾ ਪੈਸਾ ਆਪਣੇ ਮਾਲਕਾਂ ਲਈ ਕਮਾ
ਲਿਆਉਂਦੀ ਸੀ। 17ਇਸ ਕੁੜੀ ਨੇ ਪੌਲੁਸ ਅਤੇ ਸਾਡਾ ਪਿੱਛਾ
ਕੀਤਾ ਅਤੇ ਉੱਚੀ ਆਖ ਰਹੀ ਸੀ, "ਇਹ ਵਿਅਕਤੀ ਅੱਤਮਹਾਨ
ਪਰਮੇਸ਼ੁਰ ਦੇ ਸੇਵਕ ਹਨ। ਇਹ ਤੁਹਾਨੂੰ ਮੁਕਤੀ ਦਾ ਰਾਹ ਦੱਸਦੇ
ਹਨ।"

18ਉਸ ਨੇ ਬਹੁਤ ਦਿਨ ਇਹ ਕਰਨਾ ਜਾਰੀ ਰੱਖਿਆ ਪਰ
ਪੌਲੁਸ ਇਹ ਸੁਣਦਾ ਉਕਤਾਅ ਗਿਆ ਅਤੇ ਆਤਮਾ ਨੂੰ ਕਿਹਾ,
"ਮੈਂ ਯਿਸੂ ਮਸੀਹ ਦੇ ਇਖ਼ਤਿਆਰ ਨਾਲ ਤੈਨੂੰ ਹੁਕਮ ਦਿੰਦਾ ਹਾਂ
ਕਿ ਤੂੰ ਉਸ ਵਿੱਚੋਂ ਬਾਹਰ ਨਿੱਕਲ ਆ।" ਉਸੇ ਵਕਤ ਉਸ ਕੁੜੀ
ਵਿੱਚੋਂ ਆਤਮਾ ਬਾਹਰ ਨਿਕਲ ਆਈ।

19ਉਸ ਕੁੜੀ ਦੇ ਮਾਲਕ ਨੇ ਮਹਿਸੂਸ ਕੀਤਾ ਕਿ ਹੁਣ ਉਹ ਪੈਸੇ
ਕੁਮਾਉਣ ਲਈ ਉਸ ਦਾ ਇਸਤੇਮਾਲ ਨਹੀਂ ਕਰ ਸਕਦੇ ਸੀ।
ਇਸ ਲਈ ਉਨ੍ਹਾਂ ਨੇ ਪੌਲੁਸ ਅਤੇ ਸੀਲਾਸ ਨੂੰ ਫੜਿਆ ਅਤੇ ਸ਼ਹਿਰ
ਦੀ ਸਭਾ ਵਾਲੀ ਥਾਂ ਤੇ ਖਿੱਚ ਲਿਆਏ। ਉਸ ਸ਼ਹਿਰ ਦੇ ਸੂਬੇਦਾਰ
ਉੱਥੇ ਸਨ। 20ਉਹ ਆਦਮੀ ਉਨ੍ਹਾਂ ਨੂੰ ਆਗੂਆਂ ਕੋਲ ਲੈ ਆਏ
ਅਤੇ ਆਖਣ ਲੱਗੇ, "ਇਹ ਲੋਕ ਯਹੂਦੀ ਹਨ ਅਤੇ ਇਹ ਸਾਡੇ
ਸ਼ਹਿਰ ਵਿੱਚ ਭਾਜੜ ਪਾਂ ਰਹੇ ਹਨ। 21ਇਹ ਲੋਕਾਂ ਨੂੰ ਉਹ ਰਿਵਾਜ਼
ਸਿਖਾ ਰਹੇ ਹਨ ਜੋ ਸ਼ਰ੍ਹਾ ਦੇ ਖਿਲਾਫ਼ ਹਨ। ਕਿਉਂ ਜੁ ਅਸੀਂ ਰੋਮੀ
ਨਾਗਰਿਕ ਹਾਂ।ਅਸੀਂ ਇਹ ਰਿਵਾਜ਼ ਨਾ ਕਬੂਲ ਸਕਦੇ ਹਾਂ ਨਾ ਹੀ
ਇਨ੍ਹਾਂ ਉੱਤੇ ਚੱਲ ਸਕਦੇ ਹਾਂ।" 22ਤਦ ਲੋਕੀ ਪੌਲੁਸ ਅਤੇ ਸੀਲਾਸ
ਖਿਲਾਫ ਹੋ ਗਏ। ਤੱਦ ਆਗੂਆਂ ਨੇ ਪੌਲੁਸ ਅਤੇ ਸੀਲਾਸ ਦੇ
ਕਪੜੇ ਪਾੜ ਸੁੱਟੇ ਅਤੇ ਕੁਝ ਆਦਮੀਆਂ ਨੂੰ ਹੁਕਮ ਦਿੱਤਾ ਕਿ
ਉਨ੍ਹਾਂ ਨੂੰ ਕੋੜਿਆਂ ਨਾਲ ਮਾਰਨ। 23ਆਦਮੀਆਂ ਨੇ ਉਨ੍ਹਾਂ ਨੂੰ
ਬਹੁਤ ਵਾਰ ਮਾਰਿਆ ਤੇ ਫਿਰ ਉਨ੍ਹਾਂ ਨੂੰ ਕੈਦ ਵਿੱਚ ਸੁੱਟ ਦਿੱਤਾ।
ਕੈਦਖਾਨੇ ਦੇ ਦਰੋਗਾ ਨੂੰ ਆਖਣ ਲੱਗੇ, "ਇਹਨਾਂ ਉੱਪਰ ਪੂਰੀ
ਨਿਗਰਾਨੀ ਰੱਖਣਾ।" 24ਉਸ ਨੇ ਅਜਿਹਾ ਹੁਕਮ ਪਾ ਕੇ ਉਨ੍ਹਾਂ ਨੂੰ
ਅੰਦਰਲੇ ਕੈਦਖਾਨੇ ਵਿੱਚ ਰੱਖਿਆਂ ਅਤੇ ਉਨ੍ਹਾਂ ਦੇ ਪੈਰਾਂ ਵਿੱਚ
ਕਾਠ ਦੇ ਖ਼ਾਨੇ ਠੋਕ ਦਿੱਤੇ।

25ਅੱਧੀ ਰਾਤ ਵੇਲੇ ਪੌਲੁਸ ਅਤੇ ਸੀਲਾਸ ਪ੍ਰਾਥਨਾ ਕਰਦੇ ਹੋਏ
ਪ੍ਰਭੂ ਦੀ ਉਸਤਤਿ ਦੇ ਗੀਤ ਗਾ ਰਹੇ ਸਨ ਅਤੇ ਬਾਕੀ ਕੈਦੀ
ਉਨ੍ਹਾਂ ਦੇ ਭਜਨ-ਗੀਤ ਸੁਣ ਰਹੇ ਸਨ। 26ਅਚਾਨਕ ਭਿਆਨਕ
ਭੁਚਾਲ ਆਇਆ। ਭੂਚਾਲ ਇੰਨਾ ਜ਼ਬਰਦਸਤ ਸੀ ਕਿ ਕੈਦਖਾਨੇ
ਦੀਆਂ ਨੀਹਾਂ ਤੱਕ ਹਿੱਲ ਗਈਆਂ ਅਤੇ ਕੈਦਖਾਨੇ ਦੇ ਸਾਰੇ ਦਰਵਾਜ਼ੇ
ਖੁੱਲ੍ਹ ਗਏ। ਅਤੇ ਸਾਰੇ ਕੈਦੀਆਂ ਦੀਆਂ ਜ਼ੰਜ਼ੀਰਾਂ ਖੁਲ੍ਹ ਗਈਆਂ।
27ਜੇਲਰ ਜਾਗਿਆ ਅਤੇ ਕੈਦਖਾਨੇ ਦੇ ਸਾਰੇ ਦਰਵਾਜੇ ਖੁਲ੍ਹੇ ਵੇਖੇ।
ਉਸ ਨੇ ਸੋਚਿਆ ਕਿ ਕੈਦੀ ਪਹਿਲਾਂ ਹੀ ਨੱਠ ਗਏ ਹਨ। ਇਸ
ਲਈ ਉਸ ਨੇ ਆਪਣੀ ਤਲਵਾਰ ਕੱਢੀ ਅਤੇ ਆਪਣੇ-ਆਪ ਨੂੰ
ਮਾਰਨ ਹੀ ਵਾਲਾ ਸੀ। 28ਪਰ ਪੌਲੁਸ ਚੀਖਿਆ, "ਆਪਣੇ-ਆਪ
ਨੂੰ ਇਉਂ ਕਸ਼ਟ ਨਾ ਦੇ! ਅਸੀਂ ਸਭ ਇੱਥੇ ਹੀ ਹਾਂ।"

29ਤੱਦ ਦੀਵਾ ਮੰਗਵਾ ਕੇ ਉਹ ਅੰਦਰ ਨੂੰ ਦੌੜਿਆ, ਉਹ ਕੰਬਦਾ
ਹੋਇਆ ਪੌਲੁਸ ਅਤੇ ਸੀਲਾਸ ਦੇ ਅੱਗੇ ਢਹਿ ਪਿਆ। 30ਤੱਦ ਉਸ
ਨੇਂ ਉਨ੍ਹਾਂ ਨੂੰ ਬਾਹਰ ਕੱਢਿਆ ਅਤੇ ਕਿਹਾ, "ਹੇ ਮਹਾ ਪੁਰਖੋ,
ਬਚਾਏ ਜਾਣ ਲਈ ਮੈਂ ਕੀ ਕਰਾਂ?"

31ਉਨ੍ਹਾਂ ਉਸ ਨੂੰ ਕਿਹਾ, "ਪ੍ਰਭੂ ਯਿਸੂ ਵਿੱਚ ਵਿਸ਼ਵਾਸ ਕਰ,
ਫ਼ੇਰ ਤੂੰ ਅਤੇ ਉਹ ਸਾਰੇ, ਜਿਹੜੇ ਤੇਰੇ ਘਰ ਵਿੱਚ ਰਹਿੰਦੇ ਹਨ,
ਬਚਾਏ ਜਾਣਗੇ।" 32ਤਾਂ, ਪੌਲੁਸ ਅਤੇ ਸੀਲਾਸ ਨੇ ਜੇਲਰ ਅਤੇ
ਉਨ੍ਹਾਂ ਸਭ ਨੂੰ, ਜੋ ਉਸ ਦੇ ਘਰ ਵਿੱਚ ਰਹਿੰਦੇ ਸਨ, ਪ੍ਰਭੂ ਦਾ
ਸੰਦੇਸ਼ ਦਿੱਤਾ। 33ਜਦ ਕਿ ਰਾਤ ਕਾਫੀ ਹੋ ਚੁਕੀ ਸੀ ਪਰ ਜੇਲਰ
ਨੇ ਉਨ੍ਹਾਂ ਨੂੰ ਲਿਆ ਅਤੇ ਉਨ੍ਹਾਂ ਦੇ ਜ਼ਖ਼ਮ ਸਾਫ ਕੀਤੇ। ਉਸ ਤੋਂ
ਬਾਅਦ, ਜੇਲਰ ਅਤੇ ਉਸ ਦੇ ਸਾਰੇ ਲੋਕਾਂ ਨੂੰ ਬਪਤਿਸਮਾ ਦਿੱਤਾ
ਗਿਆ। 34ਉਸ ਤੋਂ ਬਾਅਦ ਉਸ ਨੇ ਉਨ੍ਹਾਂ ਨੂੰ ਘਰ ਲੈਜਾ ਕੇ
ਭੋਜਨ ਕਰਵਾਇਆਂ, ਹੁਣ ਸਾਰੇ ਲੋਕ ਮੁੜ ਤੋਂ ਬੜੇ ਖੁਸ਼ ਸਨ
ਕਿਉਂ ਕਿ ਹੁਣ ਉਹ ਪ੍ਰਭੂ ਵਿੱਚ ਆਸਥਾ ਰੱਖਦੇ ਸਨ।

35ਅਗਲੀ ਸਵੇਰ ਆਗੂਆਂ ਨੇ ਕੁਝ ਸਿਪਾਹੀਆਂ ਨੂੰ ਦਰੋਗਾ
ਕੋਲ ਭੇਜਿਆ ਅਤੇ ਸੁਨੇਹਾ ਦਿੱਤਾ "ਇਨ੍ਹਾਂ ਆਦਮੀਆਂ ਨੂੰ ਰਿਹਾ
ਕਰ ਦਿੱਤਾ ਜਾਵੇ।"

36ਦਰੋਗਾ ਨੇ ਪੌਲੁਸ ਨੂੰ ਆਖਿਆ, "ਆਗੂਆਂ ਨੇ ਇਨ੍ਹਾਂ
ਸਿਪਾਹੀਆਂ ਰਾਹੀਂ ਤੁਹਾਨੂੰ ਰਿਹਾ ਕਰਨ ਦਾ ਹੁਕਮ ਦੇ ਕੇ ਭੇਜਿਆਂ
ਹੈ, ਸੋ ਤੁਸੀਂ ਹੁਣ ਸ਼ਾਂਤੀ ਨਾਲ ਇੱਥੋ ਜਾ ਸਕਦੇ ਹੋ।"

37ਪਰ ਪੌਲੁਸ ਨੇ ਸਿਪਾਹੀਆਂ ਨੂੰ ਕਿਹਾ, "ਉਨ੍ਹਾਂ ਨੇ ਤਾਂ ਸਾਨੂੰ
ਰੋਮੀ ਹੋਣ ਦਾ ਦੋਸ਼ ਸਾਬਤ ਕੀਤੇ ਬਿਨਾਂ ਹੀ ਸਭਨਾਂ ਦੇ ਸਾਮ੍ਹਣੇ
ਕੋੜੇ ਮਾਰਕੇ ਕੈਦ ਕੀਤਾ ਸੀ। ਅਤੇ ਕੀ ਉਹ ਚਾਹੁੰਦੇ ਹਨ ਅਸੀਂ
ਗੁਪਤ ਰੂਪ ਵਿੱਚ ਹੀ ਚਲੇ ਜਾਈਏ? ਨਹੀਂ ਇਹ ਇਵੇਂ ਨਹੀਂ
ਹੋਣਾ, ਸਗੋਂ ਉਹ ਆਪ ਆ ਕੇ ਸਾਨੂੰ ਬਾਹਰ ਕੱਢ ਕੇ ਲੈ ਚਲਣ।"

38ਸਿਪਾਹੀਆਂ ਨੇ ਇਹ ਹਾਲ ਸਾਰਾ ਆਗੂਆਂ ਨੂੰ ਜਾ ਸੁਣਾਇਆਂ।
ਜਦੋਂ ਉਨ੍ਹਾਂ ਨੂੰ ਪਤਾ ਲੱਗਾ ਕਿ ਉਹ ਰੋਮੀ ਨਾਗਰਿਕ ਹੀ ਸਨ ਤਾਂ
ਉਹ ਘਬਰਾ ਗਏ। 39ਤਾਂ ਉਹ ਆਪ ਪੌਲੁਸ ਅਤੇ ਸੀਲਾਸ ਕੋਲ
ਆਏ ਤੇ ਆ ਕੇ ਖ਼ਿਮਾ ਮੰਗੀ। ਉਨ੍ਹਾਂ ਨੇ ਆਪ ਉਨ੍ਹਾਂ ਨੂੰ ਕੈਦ ਵਿੱਚੋਂ
ਕੱਢਿਆ ਅਤੇ ਇਹ ਸ਼ਹਿਰ ਛੱਡ ਜਾਣ ਲਈ ਕਿਹਾ। 40ਪਰ
ਜਦੋਂ ਪੌਲੁਸ ਅਤੇ ਸੀਲਾਸ ਜੇਲ ਵਿੱਚੋਂ ਬਾਹਰ ਆਏ ਤਾਂ ਉਹ
ਲੁੱਕਿਯਾ ਦੇ ਘਰ ਨੂੰ ਗਏ ਅਤੇ ਉਥੇ ਕੁਝ ਨਿਹਚੀਆਂ ਨੂੰ ਵੇਖਿਆ
ਅਤੇ ਉਨ੍ਹਾਂ ਨੇ ਉਨ੍ਹਾਂ ਨੂੰ ਤਸੱਲੀ ਦਿੱਤੀ ਫ਼ੇਰ ਉਨ੍ਹਾਂ ਨੇ ਆਪਣੀ
ਯਾਤਰਾ ਸ਼ੁਰੂ ਕਰ ਦਿੱਤੀ। ਉਹ ਸ਼ਹਿਰ ਛੱਡ ਕੇ ਅਗਾਂਹ ਨੂੰ ਵਧੇ।

## ਪੌਲੁਸ ਅਤੇ ਸੀਲਾਸ ਥੱਸਲੁਨੀਕੇ ਵਿੱਚ

17 ਤੱਦ ਉਹ ਅਮਫ਼ਿਪੁਲਿਸ ਅਤੇ ਅੱਪੁਲੋਨਿਯਾ ਸ਼ਹਿਰਾਂ
ਵਿੱਚੋਂ ਲੰਘਦੇ ਹੋਏ ਥੱਸੁਲਨੀਕੇ ਸ਼ਹਿਰ ਵਿੱਚ ਆਏ,
ਜਿਥੇ ਕਿ ਯਹੂਦੀਆਂ ਦਾ ਇੱਕ ਪ੍ਰਾਰਥਨਾ ਸਥਾਨ ਸੀ। 2ਪੌਲੁਸ
ਪ੍ਰਾਰਥਨਾ ਸਥਾਨ ਦੇ ਅੰਦਰ ਗਿਆ ਅਤੇ ਉਨ੍ਹਾਂ ਨਾਲ ਵਿਚਾਰ
ਕੀਤਾ, ਜਿਵੇਂ ਉਹ ਹਰ ਸਬਤ ਦੇ ਦਿਨ ਤਿੰਨ ਹਫ਼ਤਿਆਂ ਲਈ
ਪੋਥੀਆਂ ਬਾਰੇ ਕਰਦਾ ਸੀ। 3ਪੌਲੁਸ ਨੇ ਇਨ੍ਹਾਂ ਪੋਥੀਆਂ ਨੂੰ ਯਹੂਦੀਆਂ
ਨੂੰ ਵਿਸਤਾਰ ਵਿੱਚ ਸਮਝਾਇਆ ਤੇ ਸਾਬਤ ਕੀਤਾ ਕਿ ਮਸੀਹ ਨੇ
ਦੁੱਖ ਭੋਗਣਾ ਹੀ ਸੀ ਅਤੇ ਫਿਰ ਮੁਰਦਿਆਂ ਵਿੱਚੋਂ ਜੀ ਉੱਠਣਾ
ਸੀ। ਅਤੇ ਪੌਲੁਸ ਨੇ ਕਿਹਾ, "ਇਹ ਯਿਸੂ, ਜਿਸ ਬਾਰੇ ਮੈਂ ਤੁਹਾਡੇ
ਨਾਲ ਗੱਲ ਕਰ ਰਿਹਾ ਹਾਂ, ਮਸੀਹ ਹੈ।" 4ਕੁਝ ਯਹੂਦੀਆਂ ਨੇ
ਵਿਸ਼ਵਾਸ ਕੀਤਾ ਅਤੇ ਉਨ੍ਹਾਂ ਨੇ ਪੌਲੁਸ ਅਤੇ ਸੀਲਾਸ ਨਾਲ ਸੰਗ
ਕਰਨ ਦਾ ਫ਼ੈਸਲਾ ਕੀਤਾ। ਬਹੁਤ ਮਹੱਤਵਪੂਰਣ ਯੂਨਾਨੀ ਆਦਮੀ
ਅਤੇ ਔਰਤਾਂ ਵੀ ਉਨ੍ਹਾਂ ਨਾਲ ਜੁੜੀਆਂ ਜੋ ਸੱਚੇ ਪਰਮੇਸ਼ੁਰ ਦੀ
ਉਪਾਸਨਾ ਕਰਦੀਆਂ ਸਨ। ਇਉਂ ਇਕ ਵੱਡੇ ਆਦਮੀਆਂ ਦੇ
ਸਮੂਹ ਨੇ ਅਤੇ ਬਹੁਤ ਸਾਰੀਆਂ ਔਰਤਾਂ ਨੇ ਪੌਲੁਸ ਅਤੇ ਸੀਲਾਸ
ਦਾ ਸੰਗ ਕੀਤਾ।

5ਪਰ ਉਹ ਯਹੂਦੀ, ਜਿਨ੍ਹਾਂ ਨੇ ਵਿਸ਼ਵਾਸ ਨਹੀਂ ਕੀਤਾ, ਉਨ੍ਹਾਂ
ਨਾਲ ਈਰਖਾ ਕਰਨ ਲੱਗੇ। ਉਨ੍ਹਾਂ ਨੇ ਕੁਝ ਭੈੜੇ ਆਦਮੀ ਸ਼ਹਿਰ

ਚੋ ਭਾੜੇ ਤੇ ਲਏ ਅਤੇ ਉਨ੍ਹਾਂ ਭੈੜਿਆਂ ਨੇ ਬਹੁਤ ਸਾਰੀ ਭੀੜ ਨੂੰ
ਆਪਣੇ ਮਗਰ ਲਾ ਲਿਆ ਤੇ ਸ਼ਹਿਰ ਵਿੱਚ ਦੰਗੇ ਮਚਾ ਦਿੱਤੇ।
ਉਹ ਯਾਸੋਨ ਦੇ ਘਰ ਉਨ੍ਹਾਂ ਨੂੰ ਲੱਭਦੇ ਹੋਏ ਗਏ ਤਾਂ ਕਿ ਉਹ
ਉਨ੍ਹਾਂ ਨੂੰ ਲੋਕਾਂ ਦੇ ਸਾਹਮਣੇ ਖੜ੍ਹਾ ਕਰ ਸਕਣ। 6ਪਰ ਉਨ੍ਹਾਂ ਨੂੰ
ਪੌਲੁਸ ਅਤੇ ਸੀਲਾਸ ਉੱਥੇ ਨਾ ਮਿਲੇ ਤਾਂ ਲੋਕ ਯਾਸੋਨ ਅਤੇ ਕੁਝ
ਹੋਰ ਨਿਹਚਾਵਾਨਾਂ ਨੂੰ ਖਿੱਚ ਕੇ ਸ਼ਹਿਰ ਦੇ ਆਗੂਆਂ ਸਾਮ੍ਹਣੇ ਲੈ
ਆਏ ਅਤੇ ਡੰਡ ਪਾਉਣ ਲੱਗੇ ਕਿ, "ਇਨ੍ਹਾਂ ਨੇ ਸਾਰੇ ਸੰਸਾਰ ਵਿੱਚ
ਸਭ ਨੂੰ ਦੁਖੀ ਕੀਤਾ ਹੋਇਆ ਹੈ। ਤੇ ਹੁਣ ਉਹ ਇੱਥੇ ਵੀ ਆ
ਪਹੁੰਚੇ ਹਨ। 7ਯਾਸੋਨ ਨੇ ਉਨ੍ਹਾਂ ਨੂੰ ਆਪਣੇ ਘਰ ਲੁਕਾਅ ਰੱਖਿਆ
ਹੈ ਅਤੇ ਉਹ ਸਾਰੇ ਉਹ ਗੱਲਾਂ ਕਰਦੇ ਹਨ ਜੋ ਕੈਸਰ ਦੇ ਨੇਮ ਦੇ
ਖਿਲਾਫ਼ ਹਨ। ਅਤੇ ਉਹ ਆਖਦੇ ਹਨ ਕਿ ਉੱਥੇ ਯਿਸੂ ਨਾਂ ਦਾ
ਇੱਕ ਹੋਰ ਰਾਜਾ ਹੈ।"

8ਭੀੜ ਅਤੇ ਆਗੂਆਂ ਨੇ ਜਦੋਂ ਇਹ ਗੱਲਾਂ ਸੁਣੀਆਂ ਤਾਂ ਉਹ
ਪਰੇਸ਼ਾਨ ਹੋ ਗਏ। 9ਉਨ੍ਹਾਂ ਨੇ ਯਾਸੋਨ ਅਤੇ ਹੋਰ ਨਿਹਚਾਵਾਨਾਂ ਤੇ
ਜ਼ੁਰਮਾਨਾ ਲਗਾਇਆ ਤੇ ਫ਼ਿਰ ਉਨ੍ਹਾਂ ਨੂੰ ਜਾਣ ਦਿੱਤਾ।

## ਪੌਲੁਸ ਅਤੇ ਸੀਲਾਸ ਦਾ ਬਰਿਯਾ ਨੂੰ ਜਾਣਾ

10ਉਸੇ ਰਾਤ ਨਿਹਚਾਵਾਨਾਂ ਨੇ ਪੌਲੁਸ ਅਤੇ ਸੀਲਾਸ ਨੂੰ ਬਰਿਯਾ
ਦੇ ਸ਼ਹਿਰ ਵਿੱਚ ਭੇਜ ਦਿੱਤਾ। ਜਦ ਉਹ ਉੱਥੇ ਪਹੁੰਚੇ ਤਾਂ ਉੱਥੇ
ਉਹ ਯਹੂਦੀ ਪ੍ਰਾਰਥਨਾ ਸਥਾਨ ਤੇ ਗਏ। 11ਏਥੋਂ ਦੇ ਯਹੂਦੀ
ਥੱਸਲੁਨੀਕੇ ਦੇ ਲੋਕਾਂ ਨਾਲੋ ਬਹੁਤ ਚੰਗੇ ਸਨ। ਉਹ ਉਨ੍ਹਾਂ ਦਾ
ਸੰਦੇਸ਼ ਸੁਣ ਕੇ ਬਹੁਤ ਖੁਸ਼ ਸਨ। ਅਤੇ ਬਰਿਯਾ ਦੇ ਯਹੂਦੀ ਰੋਜ਼
ਇਨ੍ਹਾਂ ਪੋਥੀਆਂ ਨੂੰ ਪੜ੍ਹਦੇ ਕਿ ਵੇਖੀਏ ਜੋ ਇਨਾਂ ਵਿੱਚ ਆਖਿਆ
ਗਿਆ ਹੈ ਉਹ ਸੱਚ ਹੈ ਜਾਂ ਨਹੀਂ। 12ਉਨ੍ਹਾਂ ਵਿੱਚੋਂ ਬਹੁਤੇ ਯਹੂਦੀ
ਨਿਹਚਾਵਾਨ ਬਣ ਗਏ ਅਤੇ ਬਹੁਤ ਸਾਰੇ ਮਹੱਤਵਪੂਰਣ ਯੂਨਾਨੀ
ਮਰਦ ਅਤੇ ਔਰਤਾਂ ਨਿਹਚਾਵਾਨ ਬਣ ਗਏ। 13ਪਰ ਜਦੋਂ
ਥੱਸਲੁਨੀਕੇ ਦੇ ਯਹੂਦੀਆਂ ਨੇ ਸੁਣਿਆ ਕਿ ਪੌਲੁਸ ਬਰਿਯਾ ਵਿੱਚ
ਵੀ ਪਰਮੇਸ਼ੁਰ ਦੇ ਸੰਦੇਸ਼ ਦਾ ਪ੍ਰਚਾਰ ਕੀਤਾ ਹੈ, ਤਾਂ ਉਹ ਉੱਥੇ ਵੀ
ਆ ਗਏ। ਉਨ੍ਹਾਂ ਨੇ ਬਰਿਯਾ ਵਿੱਚ ਵੀ ਲੋਕਾਂ ਵਿੱਚ ਬੇਚੈਨੀ ਤੇ
ਡਰ ਫੈਲਾ ਦਿੱਤਾ। 14ਇਸ ਲਈ ਨਿਹਚਾਵਾਨਾਂ ਨੇ ਛੇਤੀ ਹੀ
ਪੌਲੁਸ ਨੂੰ ਦੂਰ ਸਮੁੰਦਰ ਨੂੰ ਭੇਜ ਦਿੱਤਾ। ਪਰ ਸੀਲਾਸ ਅਤੇ
ਤਿਮੋਥਿਉਸ ਉੱਥੇ ਹੀ ਰਹੇ।

15ਜਿਹੜੇ ਨਿਹਚਾਵਾਨ ਪੌਲੁਸ ਨਾਲ ਗਏ, ਉਸ ਨੂੰ ਅਥੇਨੈ
ਤੱਕ ਦੂਰ ਲੈ ਗਏ। ਫ਼ਿਰ ਉਹ ਬਰਿਯਾ ਨੂੰ ਮੁੜਨ ਲਈ ਵਿਦਾ ਹੋ
ਗਏ ਤੇ ਆਪਣੇ ਨਾਲ ਪੌਲੁਸ ਵੱਲੋਂ ਸਿਲਾਸ ਅਤੇ ਤਿਮੋਥਿਉਸ
ਲਈ ਇੱਕ ਸੰਦੇਸ਼ ਲੈਕੇ ਗਏ, "ਜਿੰਨੀ ਛੇਤੀ ਹੋ ਸਕੇ ਮੇਰੇ ਨਾਲ
ਸ਼ਾਮਿਲ ਹੋਣ ਲਈ ਆਓ।"

## ਪੌਲੁਸ ਅਥੇਨੈ ਵਿੱਚ

16ਪੌਲੁਸ ਉਨ੍ਹਾਂ ਦਾ ਅਥੇਨੈ ਵਿੱਚ ਇੰਤਜ਼ਾਰ ਕਰ ਰਿਹਾ ਸੀ।
ਪਰ ਉਹ ਇਸ ਸ਼ਹਿਰ ਵਿੱਚ ਇਹ ਵੇਖ ਕੇ ਬੜਾ ਦੁਖੀ ਹੋਇਆ
ਕਿ ਇਹ ਸ਼ਹਿਰ ਤਾਂ ਮੂਰਤਾਂ ਨਾਲ ਭਰਿਆ ਹੋਇਆ ਹੈ। 17ਪ੍ਰਾਰਥਨਾ
ਸਥਾਨ ਵਿੱਚ, ਉਸ ਨੇ ਯਹੂਦੀਆਂ ਅਤੇ ਯੂਨਾਨੀਆਂ ਨਾਲ ਗੱਲ
ਕੀਤੀ ਜੋ ਕਿ ਸੱਚੇ ਪਰਮੇਸ਼ੁਰ ਦੀ ਉਪਾਸਨਾ ਕਰ ਰਹੇ ਸਨ। ਉਸ
ਨੇ ਹਰਰੋਜ਼ ਉਨ੍ਹਾਂ ਲੋਕਾਂ ਨਾਲ ਵੀ ਵਿਚਾਰ ਕੀਤੇ ਜੋ ਉਸ ਸ਼ਹਿਰ
ਦੇ ਵਿਉਪਾਰੀ ਇਲਾਕੇ ਵਿੱਚ ਰਹਿੰਦੇ ਸਨ। 18ਕੁਝ ਅਪਿਕੂਰੀ
ਅਤੇ ਸਤੋਕਿਈ ਪੰਡਤਾਂ ਨੇ ਵੀ ਉਸ ਨਾਲ ਚਰਚਾ ਕੀਤੀ।

ਉਨ੍ਹਾਂ ਵਿੱਚੋਂ ਕੁਝ ਨੇ ਕਿਹਾ, "ਇਹ ਗੱਪੀ ਕਿਸ ਬਾਰੇ ਗੱਲ ਕਰ
ਰਿਹਾ ਹੈ?" ਪੌਲੁਸ ਉਨ੍ਹਾਂ ਨੂੰ ਯਿਸੂ ਦੀ ਮੁਰਦੇ ਤੋਂ ਪੁਨਰਉੱਥਾਨ
ਦੀ ਖੁਸ਼ ਖਬਰੀ ਬਾਰੇ ਦੱਸ ਰਿਹਾ ਸੀ। ਇਸ ਲਈ ਉਨ੍ਹਾਂ ਨੇ
ਆਖਿਆ, "ਇਸ ਦਾ ਭਾਵ ਇਹ ਹੈ ਕਿ ਇਹ ਕਿਸੇ ਹੋਰ ਦੇਵਤਿਆਂ
ਬਾਰੇ ਬੋਲ ਰਿਹਾ ਹੈ। 19ਤਾਂ ਉਹ ਪੌਲੁਸ ਨੂੰ ਅਰਿਯੁਪਗੁਸ ਦੀ
ਸਭਾ ਵਿੱਚ ਲੈ ਆਏ ਅਤੇ ਉਨ੍ਹਾਂ ਆਖਿਆ, "ਹੁਣ ਕਿਰਪਾ ਕਰਕੇ
ਸਾਨੂੰ ਇਸ ਨਵੇਂ ਉਪਦੇਸ਼ ਦੀ ਵਿਆਖਿਆ ਕਰ ਜਿਸ ਬਾਰੇ ਤੂੰ
ਬੋਲ ਰਿਹਾ ਸੀ। 20ਅਸੀਂ ਅਜਿਹੀਆਂ ਗੱਲਾਂ ਪਹਿਲਾਂ ਕਦੇ ਨਹੀਂ
ਸੁਣੀਆ, ਜਿਹੜੀਆਂ ਤੂੰ ਸਾਨੂੰ ਹੁਣ ਦੱਸ ਰਿਹਾ ਹੈਂ। ਅਸੀਂ ਜਾਨਣਾ
ਚਾਹੁੰਦੇ ਹਾਂ ਕਿ ਇਨ੍ਹਾਂ ਉਪਦੇਸ਼ਾਂ ਦਾ ਕੀ ਅਰਥ ਹੈ।"

21ਅਥੈਨੇ ਦੇ ਸਾਰੇ ਲੋਕ ਅਤੇ ਹੋਰ ਦੂਜੇ ਦੇਸ਼ਾਂ ਦੇ ਲੋਕ, ਜੋ
ਅਥੈਨੇ ਵਿੱਚ ਰਹਿੰਦੇ ਸਨ, ਆਪਣਾ ਸਾਰਾ ਸਮਾਂ ਕਿਸੇ ਨਾ ਕਿਸੇ
ਨਵੇਂ ਵਿਚਾਰਾਂ ਨੂੰ ਬੋਲਣ ਅਤੇ ਸੁਨਣ ਵਿੱਚ ਬਿਤਾਉਂਦੇ ਸਨ।

22ਤਦ ਪੌਲੁਸ ਅਰਿਯੁਪਗੁਸ ਦੀ ਸਭਾ ਸਾਮ੍ਹਣੇ ਖੜਾ ਹੋਇਆ
ਅਤੇ ਉਸਨੇ ਆਖਿਆ, "ਹੇ ਅਥੈਨੇ ਦੇ ਪੁਰਖੋ! ਮੈਂ ਵੇਖ ਸਕਦਾ ਹਾਂ
ਕਿ ਤੁਸੀਂ ਹਰ ਢੰਗ ਨਾਲ ਬੜੇ ਧਾਰਮਿਕ ਹੋ। 23ਜਿਵੇਂ ਕਿ ਮੈਂ
ਤੁਹਾਡੇ ਸ਼ਹਿਰ ਰਾਹੀਂ, ਉਹ ਚੀਜ਼ਾਂ ਵੇਖਦਾ ਹੋਇਆ ਲੰਘ ਰਿਹਾ
ਸੀ, ਜਿਨ੍ਹਾਂ ਦੀ ਤੁਸੀਂ ਉਪਾਸਨਾ ਕਰਦੇ ਹੋ, ਮੈਂ ਇੱਕ ਜਗਵੇਦੀ
ਵੇਖੀ ਜਿਸ ਉੱਤੇ ਇਹ ਲਿਖਿਆ ਹੋਇਆ ਸੀ, "ਪਰਮੇਸ਼ੁਰ ਲਈ,
ਜੋ ਕਿ ਅਗਿਆਤ ਹੈ।" ਮੈਂ ਤੁਹਾਨੂੰ ਉਸੇ ਪਰਮੇਸ਼ੁਰ ਬਾਰੇ ਦੱਸਣ
ਜਾ ਰਿਹਾ ਹਾਂ ਜਿਸ ਪਰਮੇਸ਼ੁਰ ਜਿਸ ਦੀ ਤੁਸੀਂ ਬਿਨ ਜਾਣਿਆਂ
ਉਪਾਸਨਾ ਕਰਦੇ ਹੋਂ। 24ਉਹੀ ਪਰਮੇਸ਼ੁਰ ਹੈ ਜਿਸ ਨੇ ਸੰਸਾਰ
ਅਤੇ ਉਸ ਵਿਚਲੀ ਹਰ ਚੀਜ਼ ਦੀ ਰਚਨਾ ਕੀਤੀ ਹੈ। ਉਹ ਸਵਰਗ
ਤੇ ਧਰਤੀ ਦਾ ਪ੍ਰਭੂ ਹੈ। ਉਹ ਮਨੁੱਖੀ ਹੱਥਾਂ ਨਾਲ ਬਣੇ ਮੰਦਰਾਂ
ਵਿੱਚ ਨਹੀਂ ਰਹਿੰਦਾ। 25ਇਹ ਉਹ ਪ੍ਰਭੂ ਹੈ ਜੋ ਆਪਣੇ ਲੋਕਾਂ ਨੂੰ
ਜੀਵਨ, ਪ੍ਰਾਣ ਤੇ ਹੋਰ ਸਭ ਕੁਝ ਦਿੰਦਾ ਹੈ। ਅਤੇ ਉਸ ਨੂੰ ਕਿਸੇ
ਮਨੁੱਖੀ ਮਦਦ ਦੀ ਵੀ ਕੋਈ ਲੋੜ ਨਹੀਂ। ਪ੍ਰਭੂ ਪਰਮੇਸ਼ੁਰ ਕੋਲ
ਸਭ ਕੁਝ ਹੈ ਜਿਸ ਦੀ ਉਸ ਨੂੰ ਜ਼ਰੂਰਤ ਹੈ। 26ਪ੍ਰਭੂ ਨੇ ਇਕ
ਮਨੁੱਖ, ਆਦਮ, ਦੀ ਰਚਨਾ ਕਰਕੇ ਅਨੇਕਾਂ ਲੋਕਾਂ ਦੀ ਸਿਰਜਣਾ
ਕੀਤੀ। ਅਤੇ ਉਸ ਨੇ ਸਾਰੀਆਂ ਕੌਮਾਂ ਨੂੰ ਸਾਰੀ ਦੁਨੀਆਂ ਵਿੱਚ
ਬਣਾਇਆ। ਪਰਮੇਸ਼ੁਰ ਨੇ ਨਿਸ਼ਚਿਤ ਕੀਤਾ ਕਿ ਹਰੇਕ ਕੌਮ ਨੂੰ
ਕਿੰਨਾ ਚਿਰ ਮੌਜੂਦ ਰਹਿਣਾ ਚਾਹੀਦਾ ਹੈ ਅਤੇ ਇਸ ਤੋਂ ਵੀ ਚੰਗਾ
ਕਿ ਕਿਸ ਖੇਤ੍ਰ ਵਿੱਚ ਰਹਿਣਾ ਚਾਹੀਦਾ ਹੈ। 27ਪ੍ਰਭੂ ਚਾਹੁੰਦਾ ਸੀ
ਕਿ ਲੋਕ ਉਸ ਨੂੰ ਖੋਜਣ। ਜੇਕਰ ਲੋਕ ਉਸ ਵਾਸਤੇ ਆਪਣੇ
ਆਲੇ-ਦੁਆਲੇ ਵੇਖਦੇ ਰਹਿਣਗੇ, ਸ਼ਾਇਦ ਉਸ ਨੂੰ ਲੱਭ ਲੈਣ।
ਪਰ ਉਹ ਸਾਡੇ ਵਿੱਚੋਂ ਕਿਸੇ ਕੋਲੋਂ ਦੂਰ ਨਹੀਂ ਹੈ।

28'ਅਸੀਂ ਉਸ ਨਾਲ ਰਹਿੰਦੇ ਹਾਂ, ਉਸ ਦੇ ਨਾਲ ਤੁਰਦੇ ਹਾਂ,
ਅਸੀਂ ਉਸ ਦੇ ਨਾਲ ਮੌਜੂਦ ਹਾਂ।'

ਤੁਹਾਡੇ ਆਪਣੇ ਕਵੀਆਂ ਨੇ ਆਖਿਆ ਹੈ,
"ਅਸੀਂ ਉਸ ਦੇ ਬੱਚੇ ਹਾਂ।"

29ਅਸੀਂ ਪਰਮੇਸ਼ੁਰ ਦੇ ਬੱਚੇ ਹਾਂ। ਇਸ ਲਈ ਸਾਨੂੰ ਨਹੀਂ ਸੋਚਣਾ
ਚਾਹੀਦਾ ਕਿ ਪਰਮੇਸ਼ੁਰ ਕੁਝ ਅਜਿਹਾ ਹੈ ਜੋ ਲੋਕ ਸੋਚਦੇ ਜਾਂ
ਬਣਾਉਂਦੇ ਹਨ। ਉਹ ਸੋਨੇ ਚਾਂਦੀ ਜ਼ਾਂ ਪੱਥਰ ਦੀਆਂ ਬਣੀਆਂ
ਮੂਰਤਾਂ ਵਰਗਾ ਨਹੀਂ ਹੈ। 30ਪਹਿਲੇ ਸਮਿਆਂ ਵਿੱਚ ਲੋਕ ਪ੍ਰਭੂ ਨੂੰ
ਨਹੀਂ ਸਮਝ ਸਕੇ ਤੇ ਪ੍ਰਭੂ ਨੇ ਉਨ੍ਹਾਂ ਵੱਲ ਧਿਆਨ ਨਾ ਦਿੱਤਾ। ਪਰ
ਹੁਣ ਪ੍ਰਭੂ ਦੁਨੀਆਂ ਦੇ ਹਰ ਇੱਕ ਮਨੁੱਖ ਨੂੰ ਆਪਣੇ ਆਪ ਨੂੰ
ਬਦਲਣ ਅਤੇ ਤੌਬਾ ਕਰਨ ਲਈ ਆਖਦਾ ਹੈ। 31ਪ੍ਰਭੂ ਪਰਮੇਸ਼ੁਰ
ਨੇ ਇਕ ਦਿਨ ਨਿਸ਼ਚਿਤ ਕੀਤਾ ਹੋਇਆ ਹੈ ਜਿਸ ਦਿਨ ਉਹ
ਇਸ ਧਰਤੀ ਦੇ ਸਾਰੇ ਲੋਕਾਂ ਦਾ ਨਿਆਂ ਕਰੇਗਾ। ਉਹ ਕਿਸੇ ਨਾਲ
ਵਿਤਕਰਾ ਨਹੀਂ ਕਰੇਗਾ। ਉਹ ਇਹ ਕੰਮ ਇਕ ਮਨੁੱਖ ਯਿਸੂ ਨੂੰ
ਸੌਂਪੇਗਾ। ਪਰਮੇਸ਼ੁਰ ਨੇ ਇਸ ਨੂੰ ਬਹੁਤ ਦੇਰ ਪਹਿਲਾਂ ਦਾ ਚੁਣਿਆ
ਹੋਇਆ ਹੈ ਅਤੇ ਉਸ ਨੇ ਇਹ ਸਾਬਿਤ ਕਰਕੇ ਵੀ ਵਿਖਾ ਦਿੱਤਾ
ਹੈ। ਉਸ ਨੇ ਇਉਂ ਉਸ ਨੂੰ ਮੁਰਦਿਆਂ ਵਿੱਚੋਂ ਜਿਵਾਲ ਕੇ ਸਾਬਿਤ
ਕੀਤਾ ਹੈ।”

32ਜਦੋਂ ਲੋਕਾਂ ਨੇ ਯਿਸੂ ਦਾ ਮੁਰਦਿਆਂ ਚੋ ਜੀਵਾਲਣ ਬਾਰੇ
ਸੁਣਿਆ ਤਾਂ ਉਨ੍ਹਾਂ ਵਿੱਚੋਂ ਕੁਝ ਨੇ ਮਖੌਲ ਕੀਤਾ। ਲੋਕਾਂ ਕਿਹਾ,
“ਅਸੀਂ ਇਸ ਬਾਰੇ ਹੋਰ ਵਿਸਤਾਰ ਤੇਰੇ ਕੋਲੋਂ ਬਾਅਦ ਵਿੱਚ
ਸੁਣਾਂਗੇ।” 33ਇਸ ਲਈ ਪੌਲੁਸ ਉੱਥੋਂ ਦੂਰ ਚਲਿਆ ਗਿਆ।
34ਪਰ ਕੁਝ ਲੋਕ ਉਸ ਦੇ ਸੰਗ ਹੋ ਗਏ ਅਤੇ ਨਿਹਚਾਵਾਨ ਬਣ
ਗਏ। ਉਨ੍ਹਾਂ ਵਿੱਚੋਂ ਇੱਕ ਦਿਯਾਨੀਸਿਯੁਸ ਸੀ, ਜੋ ਅਰਿਯੁਧਗੀ
ਸਭਾ ਦਾ ਇੱਕ ਸਦੱਸ ਸੀ। ਇੱਕ ਦਾਮਰਿਸ ਨਾਂ ਦੀ ਔਰਤ ਅਤੇ
ਕੁਝ ਹੋਰ ਲੋਕਾਂ ਨੇ ਵੀ ਨਿਹਚਾ ਕੀਤਾ।

## ਕੁਰਿੰਥੁਸ ਵਿੱਚ ਪੌਲੁਸ

18 ਬਾਅਦ ਵਿੱਚ ਪੌਲੁਸ ਅਥੇਨੈ ਨੂੰ ਛੱਡ ਕੇ ਕੁਰਿੰਥੁਸ ਸ਼ਹਿਰ
ਵਿੱਚ ਚਲਾ ਗਿਆ। 2ਉਥੇ ਉਹ ਅਕੂਲਾ ਨਾਂ ਦੇ ਇਕ
ਯਹੂਦੀ ਆਦਮੀ ਨੂੰ ਮਿਲਿਆ, ਜੋ ਪੁੰਤੁਸ ਦੇਸ ਦਾ ਜੰਮ ਪਲ ਸੀ।
ਪਰ ਅਕੂਲਾ ਅਤੇ ਉਸ ਦੀ ਪਤਨੀ ਪ੍ਰਿਸਕਿੱਲਾ ਇਤਾਲਿਯਾ ਤੋਂ
ਹੁਣ ਹੀ ਕੁਰਿੰਥੁਸ ਵਿੱਚ ਆਏ ਸਨ। ਕਿਉਂ ਕਿ ਕਲੌਦਿਯੁਸ* ਨੇ
ਹੁਕਮ ਦਿੱਤਾ ਸੀ ਕਿ ਸਾਰੇ ਯਹੂਦੀ ਰੋਮ ਵਿੱਚੋਂ ਨਿਕਲ ਜਾਣ, ਤਾਂ
ਪੌਲੁਸ ਅਕੂਲਾ ਅਤੇ ਪ੍ਰਿਸਕਿੱਲਾ ਨੂੰ ਮਿਲਣ ਲਈ ਗਿਆ। 3ਉਹ
ਵੀ ਪੌਲੁਸ ਦੀ ਤਰ੍ਹਾਂ, ਤੰਬੂ ਬਨਾਉਣ ਵਾਲੇ ਹੀ ਸਨ। ਪੌਲੁਸ
ਉਨ੍ਹਾਂ ਕੋਲ ਠਹਿਰ ਕੇ ਉਨ੍ਹਾਂ ਨਾਲ ਕੰਮ ਕਰਨ ਲੱਗ ਪਿਆ। 4ਹਰ
ਸਬਤ ਦੇ ਦਿਨ, ਪੌਲੁਸ ਯਹੂਦੀਆਂ ਅਤੇ ਯੂਨਾਨੀਆਂ ਨਾਲ ਪ੍ਰਾਰਥਨਾ
ਸਥਾਨ ਵਿੱਚ ਚਰਚਾ ਕਰਦਾ। ਪੌਲੁਸ ਨੇ ਉਨ੍ਹਾਂ ਨੂੰ ਮਨਵਾਉਣ
ਦੀ ਕੋਸ਼ਿਸ਼ ਕੀਤੀ।

5ਸੀਲਾਸ ਅਤੇ ਤਿਮੋਥਿਉਸ ਮਕਦੂਨਿਯਾ ਤੋਂ ਪੌਲੁਸ ਕੋਲ
ਕੁਰਿੰਥੁਸ ਵਿੱਚ ਆ ਗਏ। ਇਸ ਤੋਂ ਬਾਅਦ ਉਸ ਨੇ ਖੁਸ਼-ਖਬਰੀ
ਦੇਣ ਅਤੇ ਯਹੂਦੀਆਂ ਨੂੰ ਇਹ ਵਿਖਾਉਂਦਿਆਂ, ਕਿ ਯਿਸੂ ਹੀ
ਮਸੀਹ ਹੈ, ਆਪਣਾ ਸਾਰਾ ਸਮਾਂ ਬਿਤਾਇਆ। 6ਪਰ ਉਨ੍ਹਾਂ ਨੇ
ਉਸ ਦਾ ਵਿਰੋਧ ਕੀਤਾ ਅਤੇ ਉਸ ਨਾਲ ਅਨੁਚਿਤ ਵਿਹਾਰ ਕੀਤਾ।
ਇਸ ਲਈ ਪੌਲੁਸ ਨੇ ਆਪਣੇ ਕੱਪੜਿਆਂ ਤੋਂ ਧੂੜ ਨੂੰ ਝਾੜਦਾ
ਹੋਇਆਂ ਯਹੂਦੀਆਂ ਨੂੰ ਆਖਿਆ, “ਤੁਸੀਂ ਆਪਣੇ ਦੋਸ਼ਾਂ ਕਾਰਨ
ਬਚਾਏ ਨਾਂ ਜਾਵੋਗੇ। ਮੈਂ ਜੋ ਕਰ ਸਕਦਾ ਸੀ, ਕੀਤਾ ਹੈ! ਇਸ ਤੋਂ
ਬਾਅਦ ਮੈਂ ਸਿਰਫ ਪਰਾਈਆਂ ਕੌਮਾਂ ਵਿੱਚ ਜਾਵਾਂਗਾ।” 7ਪੌਲੁਸ
ਪ੍ਰਾਰਥਨਾ ਸਥਾਨ ਨੂੰ ਛੱਡ ਕੇ ਤੀਤੁਸ ਯੂਸਤੁਸ ਦੇ ਘਰ ਨੂੰ ਚਲਾ
ਗਿਆ। ਇਹ ਮਨੁੱਖ ਸੱਚੇ ਪਰਮੇਸ਼ੁਰ ਦੀ ਉਪਾਸਨਾ ਕਰਦਾ ਸੀ,
ਇਸ ਦਾ ਘਰ ਪ੍ਰਾਰਥਨਾ ਸਥਾਨ ਤੋਂ ਨਾਲ ਦਾ ਸੀ। 8ਉਸ ਪ੍ਰਾਰਥਨਾ
ਸਥਾਨ ਦਾ ਆਗੂ ਕਰਿਸਪੁਸ ਸੀ। ਕਰਿਸਪੁਸ ਅਤੇ ਸਾਰੇ ਉਸ ਦੇ
ਘਰ ਵਿੱਚ ਰਹਿਣ ਵਾਲਿਆਂ ਲੋਕਾਂ ਨੇ ਪ੍ਰਭੂ ਵਿੱਚ ਵਿਸ਼ਵਾਸ
ਕੀਤਾ। ਕੁਰਿੰਥੁਸ ਵਿੱਚ ਹੋਰ ਵੀ ਬਹੁਤ ਸਾਰੇ ਲੋਕਾਂ ਨੇ ਪੌਲੁਸ ਨੂੰ
ਸੁਣਿਆ ਅਤੇ ਵਿਸ਼ਵਾਸ ਕੀਤਾ ਤੇ ਫਿਰ ਉਨ੍ਹਾਂ ਨੂੰ ਵੀ ਬਪਤਿਸਮਾ
ਦਿੱਤਾ ਗਿਆ।

9ਰਾਤ ਵੇਲੇ ਪੌਲੁਸ ਨੂੰ ਦਰਸ਼ਨ ਹੋਏ ਜਿਸ ਵਿੱਚ ਪ੍ਰਭੂ ਮਾਲਿਕ
ਨੇ ਉਸ ਨੂੰ ਕਿਹਾ, “ਘਬਰਾ ਨਾ, ਲਗਾਤਾਰ ਲੋਕਾਂ ਵਿੱਚ ਬਚਨ
ਕਰ, ਰੁਕੀਂ ਨਾਂ। 10ਮੈਂ ਤੇਰੇ ਨਾਲ ਹਾਂ। ਕੋਈ ਵੀ ਤੇਰੇ ਤੇ ਹਮਲਾ
ਕਰਨ ਅਤੇ ਤੈਨੂੰ ਸੱਟ ਮਾਰਨ ਨਹੀਂ ਆਵੇਗਾ। ਇਸ ਸ਼ਹਿਰ
ਵਿੱਚ ਮੇਰੇ ਬਹੁਤ ਸਾਰੇ ਲੋਕ ਹਨ।” 11ਪੌਲੁਸ ਉੱਥੇ ਕੋਈ ਡੇਢ ਕੁ
ਸਾਲ ਠਹਿਰਿਆ ਅਤੇ ਲੋਕਾਂ ਨੂੰ ਪ੍ਰਭੂ ਦੇ ਉਪਦੇਸ਼ ਸੁਣਾਉਂਦਾ
ਰਿਹਾ।

## ਪੌਲੁਸ ਨੂੰ ਗਾਲੀਓ ਅੱਗੇ ਪੇਸ਼ ਕੀਤਾ ਗਿਆ।

12ਜਦੋਂ ਗਾਲੀਓ ਅਖਾਯਾ ਦੇਸ ਦਾ ਰਾਜਪਾਲ ਬਣ ਗਿਆ,
ਕੁਝ ਯਹੂਦੀ ਲੋਕ ਇੱਕਸਾਥ ਪੌਲੁਸ ਦੇ ਵਿਰੁੱਧ ਇਕੱਠੇ ਹੋਏ ਅਤੇ
ਉਸ ਨੂੰ ਅਦਾਲਤ ਵਿੱਚ ਲੈ ਗਏ, 13ਅਤੇ ਉਨ੍ਹਾਂ ਜਾ ਕੇ ਗਾਲੀਓ
ਨੂੰ ਆਖਿਆ, “ਉਹ ਲੋਕਾਂ ਨੂੰ ਪਰਮੇਸ਼ੁਰ ਦੀ ਉਪਾਸਨਾ ਅਜਿਹੇ
ਢੰਗ ਨਾਲ ਕਰਨ ਲਈ ਮਨਾਉਂਦਾ ਹੈ ਜੋ ਕਿ ਸਾਡੇ ਯਹੂਦੀ ਸ਼ਰ੍ਹਾ
ਦੇ ਖਿਲਾਫ਼ ਹੈ।”

14ਜਦੋਂ ਪੌਲੁਸ ਕੁਝ ਆਖਣ ਲਈ ਮੂੰਹ ਖੋਲ੍ਹਣ ਲੱਗਾ ਤਾਂ
ਗਾਲਿਓ ਨੇ ਯਹੂਦੀਆਂ ਨੂੰ ਆਖਿਆ, “ਹੇ ਯਹੂਦੀਓ! ਮੈਂ ਤੁਹਾਡੀ
ਗੱਲ ਤਾਂ ਸੁਣੀ ਹੁੰਦੀ, ਜੇਕਰ ਇਹ ਕਿਸੇ ਗੰਭੀਰ ਅਪਰਾਧ ਜ਼ਾਂ
ਗਲਤ ਕਰਨੀਆਂ ਦਾ ਮਾਮਲਾ ਹੁੰਦਾ। 15ਪਰ ਜੋ ਗੱਲ ਤੁਸੀਂ
ਯਹੂਦੀ ਆਖ ਰਹੇ ਹੋ ਇਹ ਝਗੜੇ ਤਾਂ ਤੁਹਾਡੀ ਆਪਣੀ ਸ਼ਰ੍ਹਾ,
ਸ਼ਬਦਾਂ ਅਤੇ ਨਾਵਾਂ ਦੇ ਹਨ, ਸੋ ਇਹ ਤੁਸੀਂ ਹੀ ਜਾਣੋ, ਮੈਂ ਨਹੀਂ
ਚਾਹੁੰਦਾ ਕਿ ਮੈਂ ਇਨ੍ਹਾਂ ਗੱਲਾਂ ਦਾ ਮੁਨਸਫ ਹੋਵਾਂ।” 16ਤੱਦ ਗਾਲੀਓ
ਨੇ ਉਨ੍ਹਾਂ ਨੂੰ ਅਦਾਲਤ ਤੋਂ ਬਾਹਰ ਜਾਣ ਨੂੰ ਕਿਹਾ।

17ਤੱਦ ਉਨ੍ਹਾਂ ਸਾਰਿਆਂ ਨੇ ਸੋਸਨਥੇਜ਼ ਨੂੰ ਫੜ ਲਿਆ। ਸੋਸਨਥੇਜ਼
ਉਸ ਵਕਤ ਪ੍ਰਾਰਥਨਾ ਸਥਾਨ ਦਾ ਆਗੂ ਸੀ ਉਨ੍ਹਾਂ ਨੇ ਅਦਾਲਤ
ਦੇ ਅੱਗੇ ਸੋਸਨਥੇਜ਼ ਨੂੰ ਲਿਆ ਕੇ ਮਾਰਿਆ ਪਰ ਗਾਲੀਓ ਨੇ ਇਸ
ਬਾਰੇ ਕੋਈ ਧਿਆਨ ਨਾ ਦਿੱਤਾ।

## ਪੌਲੁਸ ਦਾ ਅੰਤਾਕਿਯਾ ਵੱਲ ਮੁੜਨਾ

18ਪੌਲੁਸ ਉੱਥੇ ਬਹੁਤ ਦਿਨ ਠਹਿਰਿਆ। ਫ਼ੇਰ ਉਸ ਨੇ ਭਰਾਵਾਂ
ਨੂੰ ਅਲਵਿਦਾ ਆਖੀ ਅਤੇ ਸੁਰਯਾ ਲਈ ਜਹਾਜ ਵਿੱਚ ਸਫ਼ਰ
ਕੀਤਾ। ਪ੍ਰਿਸਕਿੱਲਾ ਅਤੇ ਅਕੂਲਾ ਵੀ ਉਸ ਦੇ ਨਾਲ ਸਨ। ਕੰਖਰਿਯਾ
ਵਿੱਚ ਪੌਲੁਸ ਨੇ ਆਪਣੇ ਵਾਲ ਕਟਾ ਲਏ, ਕਿਉਂ ਕਿ ਉਸ ਨੇ
ਇਸ ਦੀ ਕਸਮ ਖਾਧੀ ਹੋਈ ਸੀ। 19ਤੱਦ ਉਹ ਅਫ਼ਸੁਸ ਸ਼ਹਿਰ

---

**ਕਲੌਦਿਯੁਸ** ਰੋਮ ਦਾ ਸ਼ਾਸਕ 41–45 ਈ:

ਵਿੱਚ ਪਹੁੰਚਿਆ ਅਤੇ ਇੱਥੋ ਹੀ ਉਸ ਨੇ ਅਕੂਲਾ ਅਤੇ ਪ੍ਰਿਸਕਿੱਲਾ
ਨੂੰ ਛੱਡਿਆ। ਅਫ਼ਸੁਸ ਵਿੱਚ, ਪੌਲੁਸ ਪ੍ਰਾਰਥਨਾ ਸਥਾਨ ਵਿੱਚ
ਗਿਆ ਅਤੇ ਯਹੂਦੀਆਂ ਨਾਲ ਗੱਲ ਬਾਤ ਕੀਤੀ। 20ਯਹੂਦੀਆਂ ਨੇ
ਪੌਲੁਸ ਨੂੰ ਉਥੇ ਕੁਝ ਦੇਰ ਰੁਕਣ ਲਈ ਕਿਹਾ, ਪਰ ਉਸ ਨੇ ਮਨ੍ਹਾਂ
ਕਰ ਦਿੱਤਾ। 21ਪੌਲੁਸ ਨੇ ਉਨ੍ਹਾਂ ਨੂੰ ਛੱਡਿਆ ਅਤੇ ਕਿਹਾ, "ਜੇ
ਪ੍ਰਭੂ ਨੇ ਚਾਹਿਆ ਤਾਂ ਮੈਂ ਤੁਹਾਡੇ ਕੋਲ ਫੇਰ ਆਵਾਂਗਾ।" ਇਉਂ
ਪੌਲੁਸ ਅਫ਼ਸੁਸ ਤੋਂ ਰਵਾਨਾ ਹੋਇਆ।

22ਅਤੇ ਕੈਸਰਿਯਾ ਸ਼ਹਿਰ ਵਿੱਚ ਪਹੁੰਚਿਆ। ਫ਼ੇਰ ਉਹ
ਯਰੂਸ਼ਲਮ ਵਿੱਚ ਕਲੀਸਿਯਾ ਨੂੰ ਸ਼ੁਭ ਕਾਮਨਾਵਾਂ ਦੇਣ ਲਈ ਗਿਆ।
ਉਸ ਤੋਂ ਬਾਅਦ ਉਹ ਅੰਤਾਕਿਯਾ ਨੂੰ ਗਿਆ , 23ਅਤੇ ਉਥੇ ਕੁਝ
ਦੇਰ ਰੁਕਿਆ ਅਤੇ ਫਿਰ ਅੰਤਾਕਿਯਾ ਨੂੰ ਛੱਡ ਕੇ ਗਲਾਤਿਯਾ ਅਤੇ
ਫਰੁਗਿਯਾ ਦੇ ਦੇਸ ਵਿੱਚ ਥਾਂ-ਥਾਂ ਫਿਰ ਕੇ ਯਿਸੂ ਦੇ ਸਾਰੇ ਚੇਲਿਆਂ
ਨੂੰ ਤਕੜਿਆਂ ਕਰਦਾ ਰਿਹਾ।

### ਅਪੁਲੋਸ ਦਾਂ ਅਫ਼ਸੁਸ ਅਤੇ ਅਖਾਯਾ ਵੱਲ ਜਾਣਾ

24ਇਕ ਯਹੂਦੀ ਜਿਸ ਦਾ ਨਾਮ ਅਪੁੱਲੋਸ ਸੀ ਅਫ਼ਸੁਸ ਵਿੱਚ
ਆਇਆ। ਉਹ ਸਿਕੰਦਰਿਯਾ ਸ਼ਹਿਰ ਦਾ ਜੰਮਿਆ ਇਕ ਪੜ੍ਹਿਆ-
ਲਿਖਿਆ ਆਦਮੀ ਸੀ। ਉਸ ਨੂੰ ਪੋਥੀਆਂ ਬਾਰੇ ਬੜੀ ਜਾਣਕਾਰੀ
ਸੀ। 25ਉਸ ਨੂੰ ਪ੍ਰਭੂ ਦੇ ਮਾਰਗ ਬਾਰੇ ਸਿਖਾਇਆ ਗਿਆ ਸੀ।
ਉਹ ਪ੍ਰਭੂ ਯਿਸੂ ਬਾਰੇ ਬੜੇ ਜੋਸ਼ ਨਾਲ ਬੋਲਦਾ ਸੀ। ਜੋ ਉਹ ਯਿਸੂ
ਬਾਰੇ ਸਿੱਖਿਆ ਦਿੰਦਾ ਉਹ ਠੀਕ ਹੁੰਦੀ ਸੀ। ਅਪੁੱਲੋਸ ਨੂੰ ਸਿਰਫ
ਯੂਹੰਨਾ ਦੇ ਬਪਤਿਸਮੇ ਬਾਰੇ ਪਤਾ ਸੀ। 26ਅਪੁੱਲੋਸ ਨੇ ਨਿਡਰਤਾ
ਨਾਲ ਪ੍ਰਾਰਥਨਾ ਸਥਾਨਾ ਵਿੱਚ ਬੋਲਣਾ ਸ਼ੁਰੂ ਕਰ ਦਿੱਤਾ। ਪ੍ਰਿਸਿੱਲਾ
ਅਤੇ ਅਕੂਲਾ ਨੇ ਵੀ ਉਸ ਨੂੰ ਬੋਲਦਿਆਂ ਸੁਣਿਆ। ਫ਼ੇਰ ਉਹ ਉਸ
ਨੂੰ ਆਪਣੇ ਘਰ ਲੈ ਗਿਆ ਅਤੇ ਉਸ ਨੂੰ ਪ੍ਰਭੂ ਦੇ ਮਾਰਗ ਬਾਰੇ
ਚੰਗੀ ਤਰ੍ਹਾਂ ਸਮਝਣ ਵਿੱਚ ਮਦਦ ਕੀਤੀ। 27ਅਪੁੱਲੋਸ ਅਖਾਯਾ
ਦੇਸ ਨੂੰ ਜਾਣਾ ਚਾਹੁੰਦਾ ਸੀ ਤਾਂ ਅਫ਼ਸੁਸ ਵਿੱਚ ਰਹਿੰਦੇ ਭਰਾਵਾਂ
ਨੇ ਉਸ ਦੀ ਮਦਦ ਕੀਤੀ। ਉਨ੍ਹਾਂ ਨੇ ਅਖਾਯਾ ਵਿੱਚ ਰਹਿੰਦੇ ਯਿਸੂ
ਦੇ ਚੇਲਿਆਂ ਨੂੰ ਇਕ ਚਿੱਠੀ ਲਿਖੀ ਜਿਸ ਵਿੱਚ ਉਸਨੇ ਅਪੁੱਲੋਸ
ਨੂੰ ਉੱਥੇ ਉਸ ਦਾ ਆਦਰ ਕਰਨ ਲਈ ਲਿਖਿਆ। ਅਥਾਯਾ ਵਿੱਚ
ਇਨ੍ਹਾਂ ਨਿਹਚਾਵਾਨਾਂ ਨੇ ਪਰਮੇਸ਼ੁਰ ਦੀ ਕਿਰਪਾ ਨਾਲ ਯਿਸੂ ਵਿੱਚ
ਨਿਹਚਾ ਕੀਤੀ। 28ਉਸ ਨੇ ਯਹੂਦੀਆਂ ਨਾਲ ਬੜੀ ਤਕੜੀ
ਦਲੀਲਬਾਜ਼ੀ ਕੀਤੀ ਅਤੇ ਸਾਰੇ ਲੋਕਾਂ ਸਾਮ੍ਹਣੇ ਸਾਫ ਤੌਰ ਤੇ ਸਾਬਿਤ
ਕਰ ਦਿੱਤਾ ਕਿ ਯਹੂਦੀ ਗ਼ਲਤ ਸਨ। ਉਸ ਨੇ ਪੋਥੀਆਂ ਵਿਖਾਈਆਂ
ਅਤੇ ਇਹ ਦਰਸ਼ਾਇਆ ਕਿ ਯਿਸੂ ਹੀ ਮਸੀਹ ਹੈ।

### ਅਫ਼ਸੁਸ ਵਿੱਚ ਪੌਲੁਸ

19 ਜਦੋਂ ਅਪੁੱਲੋਸ ਕੁਰਿੰਥੁਸ ਸ਼ਹਿਰ ਵਿੱਚ ਸੀ ਪੌਲੁਸ ਨੇ
ਉਸ ਦੇਸ਼ ਦੇ ਪਹਾੜੀ ਖੇਤ੍ਰ ਦਾ ਸਫ਼ਰ ਕੀਤਾ ਅਤੇ ਅੰਤ
ਵਿੱਚ ਅਫ਼ਸੁਸ ਪਹੁੰਚਿਆ। 2ਉਥੇ ਉਹ ਕੁਝ ਚੇਲਿਆਂ ਨੂੰ ਮਿਲਿਆ
2ਅਤੇ ਉਨ੍ਹਾਂ ਨੂੰ ਪੁੱਛਿਆ, "ਜਦੋਂ ਤੁਸੀਂ ਨਿਹਚਾ ਕੀਤਾ ਤਾਂ ਕੀ
ਤੁਹਾਨੂੰ ਪਵਿੱਤਰ ਆਤਮਾ ਪ੍ਰਾਪਤ ਹੋਇਆ।" ਇਨ੍ਹਾਂ ਚੇਲਿਆਂ ਨੇ
ਉਸ ਨੂੰ ਕਿਹਾ, "ਅਸੀਂ ਤਾਂ ਕਦੇ ਪਵਿੱਤਰ ਆਤਮਾ ਬਾਰੇ ਸੁਣਿਆ
ਤੱਕ ਵੀ ਨਹੀਂ।"

3ਤਾਂ ਪੌਲੁਸ ਨੇ ਉਨ੍ਹਾਂ ਨੂੰ ਪੁੱਛਿਆ, "ਤੁਸੀ ਕਿਵੇਂ ਦਾ ਬਪਤਿਸਮਾ
ਲਿੱਤਾ ਸੀ?" ਉਨ੍ਹਾਂ ਨੇ ਕਿਹਾ, "ਯੂਹੰਨਾ ਦਾ ਬਪਤਿਸਮਾ।"

4ਪੌਲੁਸ ਨੇ ਕਿਹਾ, "ਯੂਹੰਨਾ ਨੇ ਲੋਕਾਂ ਨੂੰ ਇੱਕ ਸਬੂਤ ਵਾਂਙ
ਬਪਤਿਸਮਾ ਦਿੱਤਾ ਕਿ ਉਹ ਆਪਣੇ ਜੀਵਨ ਬਦਲਣੇ ਚਾਹੁੰਦੇ
ਸਨ ਅਤੇ ਉਹ ਲੋਕਾਂ ਨੂੰ ਉਸ ਇੱਕ ਬਾਰੇ ਦੱਸਦਾ ਸੀ, ਜਿਸ ਨੇ
ਉਸ ਤੋਂ ਬਾਅਦ ਆਉਣਾ ਸੀ, ਉਹ ਵਿਅਕਤੀ ਯਿਸੂ ਸੀ।"

5ਜਦੋਂ ਉਨ੍ਹਾਂ ਚੇਲਿਆਂ ਨੇ ਇਹ ਸੁਣਿਆ, ਤਾਂ ਉਨ੍ਹਾਂ ਨੂੰ ਪ੍ਰਭੂ
ਯਿਸੂ ਦੇ ਨਾਂ ਵਿੱਚ ਬਪਤਿਸਮਾ ਦਿੱਤਾ। 6ਫ਼ੇਰ, ਜਦੋਂ ਪੌਲੁਸ ਨੇ
ਉਨ੍ਹਾਂ ਤੇ ਆਪਣਾ ਹੱਥ ਰੱਖਿਆ ਤਾਂ ਪਵਿੱਤਰ ਆਤਮਾ ਉਨ੍ਹਾਂ
ਉੱਪਰ ਆਇਆ। ਤਾਂ ਉਹ ਵੱਖ-ਵੱਖ ਭਾਸ਼ਾਵਾਂ ਵਿੱਚ ਬੋਲਣ
ਅਤੇ ਭਵਿੱਖਭਾਣੀਆਂ ਕਰਨ ਲੱਗੇ। 7ਇਸ ਧੜੇ ਵਿੱਚ ਕੋਈ ਬਾਰ੍ਹਾਂ
ਕੁ ਮਨੁੱਖ ਸਨ।

8ਪੌਲੁਸ ਪ੍ਰਾਰਥਨਾ ਸਥਾਨ ਅੰਦਰ ਗਿਆ ਅਤੇ ਨਿਡਰ ਹੋ ਕੇ
ਬੋਲਿਆ। ਉਸ ਨੇ ਇਹ ਕਾਰਜ ਤਿੰਨ ਮਹੀਨਿਆਂ ਤੱਕ ਜਾਰੀ
ਰੱਖਿਆ। ਉਸ ਨੇ ਯਹੂਦੀਆਂ ਨਾਲ ਚਰਚਾ ਕੀਤੀ ਅਤੇ ਪਰਮੇਸ਼ੁਰ
ਦੇ ਰਾਜ ਬਾਰੇ ਜੋ ਬਚਨ ਉਹ ਕਰਦਾ ਸੀ ਉਨ੍ਹਾਂ ਨੂੰ ਮੰਨਵਾਉਣ
ਦੀ ਕੋਸ਼ਿਸ਼ ਕਰਦਾ। 9ਪਰ ਕੁਝ ਯਹੂਦੀ ਬੜੇ ਕੱਟਰ ਸਨ, ਅਤੇ
ਉਨ੍ਹਾਂ ਨੇ ਵਿਸ਼ਵਾਸ਼ ਕਰਨ ਤੋਂ ਇਨਕਾਰ ਕਰ ਦਿੱਤਾ। ਇਨ੍ਹਾਂ
ਯਹੂਦੀਆਂ ਨੇ ਲੋਕਾਂ ਸਾਮ੍ਹਣੇ ਯਿਸੂ ਦੇ ਰਾਹ ਬਾਰੇ ਮਾੜੀਆਂ ਗੱਲਾਂ
ਬੋਲੀਆਂ। ਤਾਂ ਪੌਲੁਸ ਉਨ੍ਹਾਂ ਨੂੰ ਛੱਡ ਗਿਆ ਤੇ ਯਿਸੂ ਦੇ ਨਿਹਚੀਆਂ
ਨੂੰ ਆਪਣੇ ਨਾਲ ਲੈ ਕੇ ਤੁਰੰਨੁੰਸ ਦੀ ਪਾਠਸ਼ਾਲਾ ਵਿੱਚ ਚਲਾ
ਗਿਆ। ਉੱਥੇ ਉਹ ਰੋਜ਼ ਲੋਕਾਂ ਨਾਲ ਚਰਚਾ ਕਰਦਾ। 10ਪੌਲੁਸ
ਅਜਿਹਾ ਦੋ ਸਾਲ ਤਕ ਕਰਦਾ ਰਿਹਾ। ਇਸ ਕੰਮ ਕਰਕੇ ਅਸਿਯਾ
ਦੇ ਹਰ ਮਨੁੱਖ, ਯਹੂਦੀ ਤੇ ਗੈਰ ਯਹੂਦੀ, ਸਭ ਨੇ ਪ੍ਰਭੂ ਦੇ ਬਚਨਾਂ
ਨੂੰ ਸੁਣਿਆ।

### ਸਕੇਵਾ ਦੇ ਪੁੱਤਰ

11ਪਰਮੇਸ਼ੁਰ ਪੌਲੁਸ ਰਾਹੀਂ ਕੁਝ ਮਹਾਨ ਕਰਿਸ਼ਮੇ ਕਰਵਾਉਂਦਾ
ਹੁੰਦਾ ਸੀ। 12ਕੁਝ ਲੋਕਾਂ ਨੇ ਉਹ ਕੱਪੜੇ ਅਤੇ ਰੁਮਾਲ ਲੈ ਲਏ ਜੋ
ਪੌਲੁਸ ਨੇ ਇਸਤੇਮਾਲ ਕੀਤੇ ਸਨ ਅਤੇ ਉਹ ਉਨ੍ਹਾਂ ਨੂੰ ਬਿਮਾਰ
ਲੋਕਾਂ ਉੱਤੇ ਪਾ ਦਿੰਦੇ। ਜਦੋਂ ਅਜਿਹੇ ਕੱਪੜੇ ਰੋਗੀਆਂ ਨੂੰ ਛੂਹੰਦੇ,
ਤਾਂ ਉਹ ਰੋਗੀ ਤੰਦਰੁਸਤ ਹੋ ਜਾਂਦੇ ਅਤੇ ਭਰਿਸ਼ਟ ਆਤਮਵਾਂ
ਉਨ੍ਹਾਂ ਨੂੰ ਛੱਡ ਜਾਂਦੀਆਂ।

13-14ਕੁਝ ਯਹੂਦੀ ਲੋਕ ਵੀ ਇੱਧਰ-ਉੱਧਰ ਫਿਰਦਿਆਂ ਹੋਇਆ
ਲੋਕਾਂ ਵਿੱਚੋਂ ਭਰਿਸ਼ਟ ਆਤਮੇ ਕਢਦੇ ਹੁੰਦੇ ਸਨ। ਸਕੇਵਾ ਵੱਡਾ
ਜਾਜਕ ਦੇ ਸੱਤੇ ਪੁੱਤਰ ਇਹੀ ਕੰਮ ਕਰਦੇ ਸਨ। ਉਨ੍ਹਾਂ ਨੇ ਯਿਸੂ ਦੇ
ਨਾਂ ਨੂੰ ਇਸਤੇਮਾਲ ਕਰਕੇ ਭਰਿਸ਼ਟ ਆਤਮਿਆਂ ਨੂੰ ਬਾਹਰ ਕੱਢਣ
ਦੀ ਕੋਸ਼ਿਸ ਕੀਤੀ। ਉਨ੍ਹਾਂ ਆਖਿਆ, "ਮੈਂ ਤੁਹਾਨੂੰ ਹੁਕਮ ਦਿੰਦਾ
ਹਾਂ ਕਿ ਤੁਸੀਂ ਉਸੇ ਯਿਸੂ ਦੇ ਨਾਂ ਤੇ ਬਾਹਰ ਆ ਜਾਓ ਜਿਸ ਬਾਰੇ
ਪੌਲੁਸ ਦੱਸਦਾ ਹੈ।" 15ਪਰ ਭਰਿਸ਼ਟ ਆਤਮਿਆਂ ਨੇ ਉਨ੍ਹਾਂ ਨੂੰ
ਉੱਤਰ ਦਿੱਤਾ "ਮੈਂ ਯਿਸੂ ਨੂੰ ਵੀ ਜਾਣਦਾ ਹਾਂ ਅਤੇ ਪੌਲੁਸ ਨੂੰ
ਵੀ, ਪਰ ਤੁਸੀਂ ਕੌਣ ਹੋ?"

16ਫੇਰ ਭਰਿਸ਼ਟ ਆਤਮਿਆਂ ਦੇ ਕਾਬਿਜ ਉਸ ਆਦਮੀ ਨੇ
ਉਨ੍ਹਾਂ ਯਹੂਦੀਆਂ ਉੱਤੇ ਛਾਲ ਮਾਰੀ। ਉਹ ਉਨ੍ਹਾਂ ਤੋਂ ਕਿਤੇ ਵੱਧ

ਤਾਕਤਵਰ ਸੀ। ਉਸ ਨੇ ਉਨ੍ਹਾਂ ਨੂੰ ਕੁੱਟਿਆ ਅਤੇ ਉਨ੍ਹਾਂ ਦੇ ਕੱਪੜੇ
ਪਾੜ ਦਿੱਤੇ। ਇਸ ਲਈ ਉਹ ਨੰਗੇ ਅਤੇ ਜ਼ਖਮੀ ਹੀ ਉਸ ਘਰੋਂ
ਭੱਜ ਗਏ। 17ਅਫ਼ਸੁਸ ਵਿੱਚ ਰਹਿੰਦੇ ਸਾਰੇ ਯਹੂਦੀ ਅਤੇ ਯੂਨਾਨੀ
ਸਭਨਾਂ ਨੂੰ ਇਸ ਗੱਲ ਬਾਰੇ ਪਤਾ ਲੱਗ ਗਿਆ ਤੇ ਉਨ੍ਹਾਂ ਸਾਰਿਆਂ
ਦੇ ਮਨਾਂ ਵਿੱਚ ਡਰ ਆ ਗਿਆ ਅਤੇ ਲੋਕਾਂ ਨੇ ਪ੍ਰਭੂ ਯਿਸੂ ਦੇ ਨਾਂ ਨੂੰ
ਵੱਡਾ ਮਾਨ-ਸੰਮਾਨ ਦਿੱਤਾ। 18ਬਹੁਤ ਸਾਰੇ ਨਿਹਚਾਵਾਨ ਅੱਗੇ
ਆਏ ਅਤੇ ਸਾਰੇ ਲੋਕਾਂ ਸਾਮ੍ਹਣੇ, ਜਿਹੜੀਆਂ ਭਰਿਸ਼ਟ ਕਰਨੀਆਂ
ਉਨ੍ਹਾਂ ਨੇ ਕੀਤੀਆਂ ਸਨ ਸ੍ਵੀਕਾਰ ਕਰ ਲਈਆਂ। 19ਅਨੇਕਾਂ
ਨਿਹਚਾਵਾਨਾਂ, ਨੇ ਜੋ ਜਾਦੂ ਕਰਦੇ ਸਨ, ਆਪਣੀਆਂ ਜਾਦੂ ਦੀਆਂ
ਪੁਸਤਕਾਂ ਲਿਆਏ ਅਤੇ ਲੋਕਾਂ ਸਾਹਮਣੇ ਸਾੜ ਦਿੱਤੀਆਂ। ਇਹ
ਪੁਸਤਕਾਂ ਤਕਰੀਬਨ ਪੰਜਾਹ-ਹਜ਼ਾਰ ਚਾਂਦੀ ਦੇ ਸਿੱਕਿਆਂ* ਦੇ
ਤੁਲ ਸਨ। 20ਇਸ ਤਰ੍ਹਾਂ ਪ੍ਰਭੂ ਦਾ ਬਚਨ ਸ਼ਕਤੀਸ਼ਾਲੀ ਢੰਗ
ਨਾਲ ਵੱਧ ਤੋਂ ਵੱਧ ਲੋਕਾਂ ਦੇ ਦਿਲਾਂ ਨੂੰ ਪ੍ਰਭਾਵਿਤ ਕਰ ਰਿਹਾ
ਸੀ, ਅਤੇ ਬਹੁਤ ਸਾਰੇ ਨਿਹਚਾਵਾਨ ਬਣ ਗਏ।

### ਪੌਲੁਸ ਵੱਲੋਂ ਇਕ ਸਫ਼ਰ ਦੀ ਵਿਉਂਤ

21ਇਹਨਾਂ ਘਟਨਾਵਾਂ ਤੋਂ ਬਾਅਦ ਪੌਲੁਸ ਨੇ ਯਰੂਸ਼ਲਮ ਵਿੱਚ
ਜਾਣ ਦੀ ਯੋਜਨਾ ਬਣਾਈ। ਉਸ ਨੇਂ ਯਰੂਸ਼ਲਮ ਮਕਦੂਨਿਯਾ
ਅਤੇ ਅਖਾਯਾ ਦੇ ਵਿੱਚੋਂ ਦੀ ਲੰਘ ਕੇ ਜਾਣ ਦੀ ਵਿਓਤ ਬਣਾਈ।
ਉਸ ਨੇ ਸੋਚਿਆਂ "ਮੇਰੇ ਯਰੂਸ਼ਲਮ ਯਾਤਰਾ ਕਰਨ ਤੋਂ ਬਾਅਦ,
ਮੈਨੂੰ ਰੋਮ ਦੀ ਯਾਤਰਾ ਵੀ ਕਰਨੀ ਚਾਹੀਦੀ ਹੈ।" 22ਤਿਮੋਥਿਉਸ
ਅਤੇ ਇਰਸਤੁਸ ਪੌਲੁਸ ਦੇ ਦੋ ਚੰਗੇ ਮਦਦ ਕਰਨ ਵਾਲੇ ਮਨੁੱਖ
ਸਨ। ਪੌਲੁਸ ਨੇ ਉਨ੍ਹਾਂ ਨੂੰ ਮਕਦੂਨਿਯਾ ਵਿੱਚ ਭੇਜਿਆ ਅਤੇ ਆਪ
ਕੁਝ ਦੇਰ ਅਸਿਯਾ ਵਿੱਚ ਰੁਕਿਆ।

### ਅਫ਼ਸੁਸ ਵਿੱਚ ਮੁਸੀਬਤ

23ਪਰ ਉਸ ਸਮੇਂ ਅਫ਼ਸੁਸ ਵਿੱਚ ਯਿਸੂ ਦੇ ਰਸਤੇ ਬਾਬਤ ਇਕ
ਵੱਡਾ ਸੰਕਟ ਸੀ 24ਇਹ ਸਭ ਇਵੇਂ ਵਾਪਰਿਆਂ : ਉਥੇ ਇਕ
ਦੇਮੇਤ੍ਰਿਯੁਸ ਨਾਂ ਦਾ ਇਕ ਮਨੁੱਖ ਸੀ, ਉਹ ਚਾਂਦੀ ਦਾ ਕੰਮ ਕਰਦਾ
ਸੀ। ਉਹ ਚਾਂਦੀ ਦੇ ਛੋਟੇ-ਛੋਟੇ ਅਰਤਿਮਿਸ ਦੇ ਮੰਦਰ ਜਿਹੇ
ਬਣਾਉਂਦਾ ਸੀ। ਇਉਂ ਉਹ ਕਾਰੀਗਰਾਂ ਨੂੰ ਬਹੁਤ ਕੰਮ ਦਵਾਉਂਦਾ
ਸੀ ਜਿਸ ਨਾਲ ਉਹ ਖ਼ਾਸਾ ਧਨ ਕਮਾ ਲੈਂਦੇ ਸਨ। 25ਦੇਮੇਤ੍ਰਿਯੁਸ
ਨੇ ਇਨ੍ਹਾਂ ਕਾਰੀਗਰਾਂ ਅਤੇ ਇਹੋ ਜਿਹੇ ਕੰਮ ਨਾਲ ਸੰਬੰਧਿਤ ਲੋਕਾਂ
ਦੀ ਇੱਕ ਬੈਠਕ ਬਲਾਈ ਅਤੇ ਆਖਿਆ, "ਲੋਕੋ! ਤੁਸੀਂ ਜਾਣਦੇ
ਹੋ ਕਿ ਅਸੀਂ ਇਸ ਕੰਮ ਤੋਂ ਬਹੁਤ ਸਾਰਾ ਪੈਸਾ ਕਮਾਉਂਦੇ ਹਾਂ।
26ਪਰ ਉਸ ਵੱਲ ਵੇਖੋ ਉਹ ਕੀ ਆਖ ਰਿਹਾ ਹੈ! ਪੌਲੁਸ ਨੇ ਅਫਸੁਸ
ਵਿੱਚ ਅਤੇ ਲੱਗ ਭੱਗ ਪੂਰੇ ਅਸਿਯਾ ਵਿੱਚ ਬਹੁਤ ਸਾਰੇ ਲੋਕਾਂ ਨੂੰ
ਪ੍ਰਭਾਵਿਤ ਕੀਤਾ ਹੈ, ਅਤੇ ਉਨ੍ਹਾਂ ਦੇ ਮਨ ਬਦਲ ਦਿੱਤੇ ਹਨ। ਉਸ
ਦਾ ਕਹਿਣਾ ਹੈ ਕਿ ਮਨੁੱਖ ਜਿਹੜੇ ਦੇਵਤੇ ਬਣਾਉਂਦੇ ਹਨ ਉਹ
ਅਸਲ ਨਹੀਂ ਹਨ। 27ਜਿਹੜੀਆਂ ਗੱਲਾਂ ਉਹ ਆਖਦਾ ਹੈ, ਹੋ
ਸਕਦਾ ਹੈ ਕਿ ਉਹ ਲੋਕਾਂ ਨੂੰ ਸਾਡੇ ਕੰਮ ਦੇ ਵਿਰੁੱਧ ਕਰ ਦੇਣ।
ਪਰ ਦੂਜਾ ਖਤਰਾ ਇਹ ਵੀ ਹੈ ਕਿ ਸ਼ਾਇਦ ਲੋਕ ਇਹ ਸੋਚਣਾ
ਸ਼ੁਰੂ ਕਰ ਦੇਣ ਕਿ ਮਹਾਨ ਦੇਵੀ ਅਰਤਿਮਿਸ ਦਾ ਮੰਦਰ
ਮਹੱਤਵਹੀਣ ਹੈ। ਉਸ ਦੀ ਮਹਾਨਤਾ ਖ਼ਤਮ ਹੋ ਜਾਵੇਗੀ।
ਅਰਤਿਮਿਸ ਅਜਿਹੀ ਦੇਵੀ ਹੈ ਜਿਸਦੀ ਕਿ ਸਾਰੇ ਅਸਿਯਾ ਅਤੇ
ਸੰਸਾਰ ਵਿੱਚ ਉਪਾਸਨਾ ਹੁੰਦੀ ਹੈ।"

28ਜਦੋਂ ਲੋਕਾਂ ਨੇ ਇਹ ਸੁਣਿਆਂ ਤਾਂ ਉਹ ਬੜੇ ਕਰੋਧ ਵਿੱਚ
ਆਏ ਅਤੇ ਉੱਚੀ ਉੱਚੀ ਚਿਲਾਉਣ ਲੱਗੇ, "ਅਫ਼ਸੁਸ ਸਹਿਰ ਦੀ
ਦੇਵੀ ਅਰਤਿਮਿਸ ਮਹਾਨ ਹੈ।" 29ਸ਼ਹਿਰ ਵਿੱਚ ਗੜਬੜੀ ਮੱਚ
ਗਈ। ਭੀੜ ਨੇ ਮਕਦੂਨਿਯਾ ਤੋਂ ਆਏ ਗਾਯੁਸ ਅਤੇ ਅਰਿਸਤਰ
ਖੁਸ ਨੂੰ ਜਿਹੜੇ ਪੌਲੁਸ ਦੇ ਨਾਲ ਸਫਰ ਵਿੱਚ ਆਏ ਸਨ ਜੋ ਸਨ
ਫੜ ਲਿਆ। ਤੱਦ ਸਾਰੇ ਲੋਕ ਇੱਕ ਮੈਦਾਨ ਵਿੱਚ ਇਕੱਠੇ ਹੋਏ।
30ਪੌਲੁਸ ਅੰਦਰ ਜਾ ਕੇ ਭੀੜ ਨਾਲ ਗੱਲ ਕਰਨੀ ਚਾਹੁੰਦਾ ਸੀ,
ਪਰ ਯਿਸੂ ਦੇ ਚੇਲਿਆਂ ਨੇ ਉਸ ਨੂੰ ਅੰਦਰ ਨਾ ਜਾਣ ਦਿੱਤਾ।
31ਉਸ ਦੇਸ਼ ਦੇ ਕੁਝ ਆਗੂ ਪੌਲੁਸ ਦੇ ਮਿੱਤਰ ਵੀ ਸਨ। ਉਨ੍ਹਾਂ ਨੇ
ਉਸਨੂੰ ਇਹ ਬੇਨਤੀ ਕਰਦਿਆਂ ਕਿ ਉਹ ਮੈਦਾਨ ਵਿੱਚ ਨਾ ਜਾਵੇ
ਇੱਕ ਸ਼ੰਦੇਸ ਭੇਜਿਆ। 32ਕੁਝ ਲੋਕ ਰੌਲਾ ਪਾ ਕੇ ਕੁਝ ਆਖ ਰਹੇ
ਸਨ ਤੇ ਕੁਝ ਲੋਕ ਕੁਝ ਹੋਰ। ਉੱਥੇ ਲੋਕਾਂ ਵਿੱਚ ਇਹ ਗੱਲਾਂ ਲੈਕੇ
ਕਿ, ਉਹ ਇਕੱਠੇ ਕਿਉਂ ਹੋਏ ਹਨ, ਹਫੜਾ ਦਫੜੀ ਮੱਚੀ ਹੋਈ
ਸੀ। 33ਯਹੂਦੀਆਂ ਨੇ ਇਕ ਸਿਕੰਦਰ ਨਾਂ ਦੇ ਆਦਮੀ ਨੂੰ ਉਨ੍ਹਾਂ
ਦੇ ਸਾਮ੍ਹਣੇ ਖੜਾ ਕੀਤਾ। ਲੋਕਾਂ ਨੇ ਉਸਨੂੰ ਕਿਹਾ ਕਿ ਕੀ ਕਰੀਏ?
ਉਸਨੇ ਲੋਕਾਂ ਨੂੰ ਸ਼ਾਂਤ ਰਹਿਣ ਵਾਸਤੇ ਆਪਣੇ ਹੱਥ ਚੁੱਕੇ, ਕਿਉਂ
ਕਿ ਉਹ ਉਨ੍ਹਾ ਗੱਲਾਂ ਦੀ ਵਿਆਖਿਆ ਕਰਨੀ ਚਾਹੰਦਾ ਸੀ।
34ਪਰ ਜੱਦ ਲੋਕਾਂ ਨੇ ਮਹਿਸੂਸ ਕੀਤਾ ਕਿ ਸਿਕੰਦਰ ਇੱਕ ਯਹੂਦੀ
ਸੀ, ਉਨ੍ਹਾਂ ਸਭਨਾਂ ਨੇ ਇੱਕ ਆਵਾਜ਼ ਵਿੱਚ ਇਹ ਆਖਦਿਆਂ
ਹੋਇਆਂ ਦੋ ਘੰਟਿਆਂ ਲਈ ਰੋਲਾ ਪੌਣਾ ਸ਼ੁਰੂ ਕਰ ਦਿੱਤਾ "ਅਫਸੀਆਂ
ਦੀ ਅਰਤਿਮਿਸ ਮਹਾਨ ਹੈ।"

35ਫੇਰ ਸ਼ਹਿਰ ਦੇ ਮੁਹਰੱਰ ਨੇ ਉਨ੍ਹਾਂ ਨੂੰ ਸ਼ਾਂਤ ਹੋਣ ਲਈ ਜ਼ੋਰ
ਪਾਇਆ ਅਤੇ ਆਖਿਆ, "ਹੇ ਅਫਸੀ ਮਨੁੱਖੋ, ਉਹ ਕੌਣ ਹੈ ਜੋ
ਇਹ ਨਹੀਂ ਜਾਣਦਾ ਕਿ ਅਫ਼ਸੀਆ ਦਾ ਸ਼ਹਿਰ ਮਹਾਂ ਅਰਤਿਮਿਸ
ਦੇ ਮੰਦਰ ਅਤੇ ਸਵਰਗ ਵੱਲੋਂ ਡਿੱਗੀ ਹੋਈ ਪਵਿੱਤਰ ਚੱਟਾਨ*
ਦਾ ਸੇਵਕ ਹੈ?" 36ਕੋਈ ਵੀ ਨਹੀਂ ਆਖ ਸਕਦਾ ਕਿ ਇਹ ਗੱਲਾਂ
ਸੱਚੀਆਂ ਨਹੀਂ ਹਨ, ਇਸੇ ਲਈ ਤੁਹਾਨੂੰ ਸ਼ਾਂਤ ਰਹਿਣਾ ਚਾਹੀਦਾ
ਹੈ। ਤੁਹਾਨੂੰ ਕੁਝ ਵੀ ਕਰਨ ਤੋਂ ਪਹਿਲਾਂ ਰੁਕ ਕੇ ਵਿਚਾਰ ਕਰ
ਲੈਣਾ ਚਾਹੀਦਾ ਹੈ। 37ਤੁਸੀਂ ਇਨ੍ਹਾਂ ਆਦਮੀਆਂ ਨੂੰ ਲਿਆਏ ਹੋ,
ਪਰ ਇਨ੍ਹਾਂ ਨੇ ਸਾਡੀ ਦੇਵੀ ਦੇ ਖਿਲਾਫ਼ ਬੇਇੱਜ਼ਤੀ ਦੇ ਸ਼ਬਦ
ਨਹੀਂ ਬੋਲੇ, ਨਾ ਹੀ ਇਨ੍ਹਾਂ ਨੇ ਉਸਦੇ ਮੰਦਰ ਵਿੱਚੋਂ ਕੁਝ ਚੋਰੀ
ਕੀਤਾ ਹੈ। 38ਸਾਡੇ ਕੋਲ ਅਦਾਲਤਾਂ ਹਨ ਅਤੇ ਉੱਥੇ ਨਿਆਂਕਾਰ
ਹਨ। ਜੇਕਰ ਦੇਮੇਤ੍ਰਿਯੁਸ ਅਤੇ ਉਸਦੇ ਨਾਲ ਕੰਮ ਕਰਨ ਵਾਲੇ
ਹੋਰਨਾਂ ਨੂੰ ਕਿਸੇ ਦੇ ਖਿਲਾਫ ਕੋਈ ਸ਼ਿਕਾਈਤ ਹੈ, ਤਾਂ ਉਨ੍ਹਾਂ ਨੂੰ
ਕਚਿਹਰੀਆਂ ਵਿੱਚ ਜਾਣਾ ਚਾਹੀਦਾ ਹੈ। ਉੱਥੇ ਉਹ ਆਪਣੇ ਮਾਮਲੇ
ਬਾਰੇ ਇੱਕ ਦੂਜੇ ਦੇ ਖਿਲਾਫ ਦਲੀਲਬਾਜੀ ਕਰ ਸਕਦੇ ਹਨ।
39ਕੀ ਹੋਰ ਵੀ ਕੋਈ ਗੱਲ ਹੈ ਜਿਸ ਬਾਰੇ ਤੁਸੀਂ ਕੁਝ ਆਖਣਾ

---

**ਚਾਂਦੀ ਦੇ ਸਿੱਕੇ** ਸ਼ਾਇਦ ਦਰਾਕਮਾ। ਇੱਕ ਸਿੱਕਾ ਕਿਸੇ ਬੰਦੇ ਦੇ ਇੱਕ ਦਿਨ ਦੇ ਕੰਮ ਦੀ ਤਨਖਾਹ ਲਈ ਕਾਫ਼ੀ ਸੀ।

**ਪਵਿੱਤਰ ਚੱਟਾਨ** ਸ਼ਾਇਦ ਟੁੱਟਿਆ ਤਾਰਾ ਜਾਂ ਚੱਟਾਨ ਜਿਸ ਬਾਰੇ ਲੋਕਾਂ ਦਾ ਖਿਆਲ ਸੀ ਕਿ ਉਹ ਅਰਤੇਮਿਸ ਵਰਗਾ ਲਗਦਾ ਸੀ ਅਤੇ ਉਸ ਦੀ ਪੂਜਾ ਕਰਦੇ ਸਨ।

ਚਾਹੁੰਦੇ ਹੋ? ਤਾਂ ਜਿਹੜੀ ਲੋਕਾਂ ਦੀ ਮਜਲਸ ਲੱਗਦੀ ਹੈ, ਇਹ
ਨਿਬੇੜਾ ਉਥੇ ਹੋਵੇਗਾ। 40ਅੱਜ ਵਾਪਰੀ ਮੁਸੀਬਤ ਕਰਕੇ ਸਾਨੂੰ
ਦੰਗਿਆਂ ਦੇ ਅਪਰਾਧੀ ਸਮਝੇ ਜਾਣਦਾ ਖਤਰਾ ਹੈ। ਅਸੀਂ ਇਸ
ਅਫਰਾਤਫਰੀ ਦੀ ਵਿਆਖਿਆ ਨਹੀਂ ਕਰ ਸਕਦੇ, ਕਿਉਂ ਕਿ
ਸਾਡੇ ਕੋਲ; ਇਸ ਸਭਾ ਲਈ ਕੋਈ ਪੱਕਾ ਕਾਰਣ ਨਹੀਂ ਹੈ।”
41ਜਦੋਂ ਸ਼ਹਿਰ ਦੇ ਮੁਹਰੱਰ ਨੇ ਅਜਿਹੀਆਂ ਗੱਲਾਂ ਕੀਤੀਆਂ, ਤਾਂ
ਫੇਰ ਉਸ ਨੇ ਲੋਕਾਂ ਨੂੰ ਘਰਾਂ ਨੂੰ ਵਾਪਸ ਜਾਣ ਲਈ ਕਿਹਾ ਤਾਂ ਸਭ
ਲੋਕੀ ਘਰੋਂ ਘਰੀ ਚਲੇ ਗਏ।

## ਮਕਦੂਨਿਯਾ ਅਤੇ ਯੂਨਾਨ ਵਿੱਚ ਪੌਲੁਸ

20 ਜਦੋਂ ਰੌਲਾ ਖ਼ਤਮ ਹੋ ਗਿਆ ਤਾਂ ਪੌਲੁਸ ਨੇ ਯਿਸੂ ਦੇ
ਚੇਲਿਆਂ ਨੂੰ ਆਪਣੇ ਕੋਲ ਸੱਦਿਆ। ਉਸ ਨੇ ਉਨ੍ਹਾਂ
ਦਾ ਹੌਂਸਲਾ ਵਧਾਇਆ ਅਤੇ ਫਿਰ ਉਨ੍ਹਾਂ ਨੂੰ ਅਲਵਿਦਾ ਆਖੀ
ਅਤੇ ਫਿਰ ਉਥੋ ਮਕਦੂਨਿਯਾ ਵੱਲ ਨੂੰ ਤੁਰ ਪਿਆ। 2ਮਕਦੂਨਿਯਾ
ਦੇ ਰਸਤੇ ਤੇ ਉਹ ਜਿਨ੍ਹਾਂ ਸਾਰੀਆਂ ਥਾਵਾਂ ਰਾਹੀਂ ਲੰਘਿਆਂ, ਉਸਨੇ
ਯਿਸੂ ਦੇ ਚੇਲਿਆਂ ਨੂੰ ਤਕੜਿਆਂ ਕਰਨ ਲਈ ਬਹੁਤ ਸਾਰੀਆਂ
ਗੱਲਾਂ ਆਖੀਆਂ। ਫਿਰ ਉਹ ਯੂਨਾਨ ਆ ਗਿਆ। 3ਤਿੰਨ ਮਹੀਨੇ
ਰਿਹਾ ਤੇ ਜਦੋਂ ਉਹ ਜਹਾਜ਼ ਤੇ ਚੜ੍ਹ ਕੇ ਸੁਰਿਯਾ ਵਲ ਜਾਣ ਨੂੰ
ਤਿਆਰ ਹੋਇਆ, ਤਾਂ ਉਸ ਵਕਤ ਕੁਝ ਯਹੂਦੀ ਉਸ ਦੇ ਵਿਰੁੱਧ
ਕੁਝ ਘਾੜਤ ਘੜ ਰਹੇ ਸਨ। ਇਸ ਲਈ ਪੌਲੁਸ ਨੇ ਮਕਦੂਨਿਯਾਂ
ਰਾਹੀਂ ਸੁਰਿਯਾ ਨੂੰ ਜਾਣ ਦਾ ਫ਼ੈਸਲਾ ਕੀਤਾ। 4ਉੱਥੇ ਉਸਦੇ ਨਾਲ
ਕੁਝ ਆਦਮੀ ਸਨ। ਉਹ ਸਨ, ਪੁਰੱਸ, ਬਰਿਯਾ ਦੇ ਸ਼ਹਿਰ ਤੋਂ,
ਸੋਪਤਰੁਸ ਦਾ ਪੁੱਤਰ ਥੱਸਲੁਨੀਕੀਆ ਤੋਂ, ਅਰਿਸਤਰਖੁਸ ਅਤੇ
ਸਿਕੁੰਦਸ, ਦਰਬੇ ਤੋਂ ਗਾਯੁਸ। ਅਸਿਯਾ ਤੋਂ ਤਿਮੋਥਿਉਸ ਅਤੇ ਦੋ
ਹੋਰ ਆਦਮੀ, ਜਿਨ੍ਹਾਂ ਦੇ ਨਾਂ ਤੁਖਿਕੁਸ, ਅਤੇ ਤ੍ਰੋਫ਼ਿਮੁਸ ਸਨ। 5ਇਹ
ਆਦਮੀ ਜਲਦੀ ਹੀ ਚਲੇ ਗਏ ਅਤੇ ਤ੍ਰਆਸ ਵਿੱਚ ਉਨ੍ਹਾਂ ਨੇ ਸਾਨੂੰ
ਉਡੀਕਿਆ। 6ਅਸੀਂ ਪਤੀਰੀ ਰੋਟੀ ਦੇ ਤਿਉਹਾਰ ਤੋਂ ਬਾਅਦ,
ਫ਼ਿਲਿੱਪੈ ਤੋਂ ਇੱਕ ਜਹਾਜ਼ ਉੱਤੇ ਚੜ੍ਹੇ, ਅਤੇ ਪੰਜਵੇਂ ਦਿਨ ਤ੍ਰੋਆਸ
ਵਿੱਚ ਉਨ੍ਹਾਂ ਦੇ ਕੋਲ ਪਹੁੰਚੇ ਅਤੇ ਸੱਤ ਦਿਨ ਉਥੇ ਰਹੇ।

## ਪੌਲੁਸ ਦੀ ਤ੍ਰੋਆਸ ਵਿੱਚ ਅਖੀਰਲੀ ਫ਼ੇਰੀ

7ਹਫ਼ਤੇ ਦੇ ਪਹਿਲੇ ਦਿਨ, ਅਸੀਂ ਸਾਰੇ ਪ੍ਰਭੂ ਦਾ ਭੋਜਨ ਖਾਣ
ਲਈ ਇਕੱਠੇ ਹੋਏ। ਇਸ ਮੋਕੇ ਤੇ ਪੌਲੁਸ ਨੇ ਲੋਕਾਂ ਨਾਲ ਗੱਲ
ਕੀਤੀ। ਉਹ ਅਗਲੇ ਦਿਨ ਉਥੋਂ ਜਾਣ ਦੀ ਯੋਜਨਾ ਬਣਾ ਰਿਹਾ
ਸੀ ਇਸ ਲਈ ਉਸਨੇ ਅੱਧੀ ਰਾਤ ਤੱਕ ਉਪਦੇਸ਼ ਜਾਰੀ ਰੱਖਿਆ।
8ਅਸੀਂ ਸਾਰੇ ਪੌੜੀਆਂ ਚੜ ਕੇ ਉੱਪਰਲੇ ਕਮਰੇ ਵਿੱਚ ਇਕੱਤਰ
ਸੀ ਅਤੇ ਉਹ ਕਮਰਾ ਬਹੁਤ ਸਾਰੇ ਦੀਵਿਆਂ ਦੀ ਰੋਸ਼ਨੀ ਨਾਲ
ਜਗਮਗਾ ਰਿਹਾ ਸੀ। 9ਯੂਤਖੁਸ ਨਾਂ ਦਾ ਇੱਕ ਜੁਆਨ ਖਿੜਕੀ
ਵਿੱਚ ਬੈਠਾ ਸੀ। ਉਹ ਬਹੁਤ ਅਨੀਂਦਰਾ ਮਹਿਸੂਸ ਕਰ ਰਿਹਾ ਸੀ
ਕਿਉਂ ਕਿ ਪੌਲੁਸ ਨੇ ਬੋਲਣਾ ਜਾਰੀ ਰੱਖਿਆ ਸੀ। ਆਖਿਰਕਾਰ,
ਉਹ ਸੌਂ ਗਿਆ ਅਤੇ ਖਿੜਕੀ ਚੋਂ ਬਾਹਰ ਡਿੱਗ ਪਿਆ। ਜਦੋਂ
ਲੋਕਾਂ ਨੇ ਹੇਠਾਂ ਜਾ ਕੇ ਉਸ ਨੂੰ ਚੁੱਕਿਆ ਤਾਂ ਉਹ ਮਰਿਆ ਪਿਆ
ਸੀ। 10ਪੌਲੁਸ ਹੇਠਾਂ ਗਿਆ, ਗੋਡਿਆਂ ਭਾਰ ਝੁਕਿਆ ਉਸ ਨੇ
ਯੂਤਖੁਸ ਨੂੰ ਆਪਣੀਆਂ ਬਾਹਾਂ ਵਿੱਚ ਚੁੱਕਿਆਂ ਅਤੇ ਆਖਿਆ,
“ਫ਼ਿਕਰ ਨਾ ਕਰੋ, ਇਹ ਜਿਉਂਦਾ ਹੈ।” 11ਪੌਲੁਸ ਦੁਬਾਰਾ ਉੱਪਰਲੇ
ਕਮਰੇ ਵਿੱਚ ਗਿਆ ਉਸਨੇ ਰੋਟੀ ਤੋੜੀ ਤੇ ਖਾ ਲਈ ਅਤੇ ਤਕਰੀਬਨ
ਸਵੇਰ ਹੋਣ ਤੱਕ ਉਨ੍ਹਾਂ ਨਾਲ ਗੱਲਾਂ ਕਰਦਾ ਰਿਹਾ। ਫ਼ੇਰ ਉਹ
ਉਥੋਂ ਚਲਾ ਗਿਆ। 12ਲੋਕ ਯੂਤਖੁਸ ਨੂੰ ਘਰ ਲੈ ਆਏ, ਉਹ
ਜਿਊਂਦਾ ਸੀ, ਤੇ ਲੋਕੀ ਬੜੇ ਖੁਸ਼ ਸਨ।

## ਤ੍ਰੋਆਸ ਤੋਂ ਮਿਲੇਤੁਸ ਤੱਕ ਦੀ ਫੇਰੀ

13ਅਸੀਂ ਅੱਸੁਸ ਸ਼ਹਿਰ ਵੱਲ ਨੂੰ ਗਏ। ਅਸੀਂ ਪੌਲੁਸ ਤੋਂ ਅਗਾਂਹ
ਜਾ ਕੇ ਜਹਾਜ਼ ਉੱਤੇ ਚੜ੍ਹੇ। ਅਤੇ ਅੱਸੁਸ ਵੱਲ ਚੱਲ ਪਏ ਜਿੱਥੇ
ਅਸਾਂ ਪੌਲੁਸ ਦੇ ਨਾਲ ਜ਼ਹਾਜ ਉੱਤੇ ਚੜ੍ਹਨਾ ਸੀ। ਪੌਲੁਸ ਨੇ ਇਹ
ਪ੍ਰਬੰਧ ਇਸ ਲਈ ਕੀਤਾ ਕਿਉਂ ਕਿ ਉਸ ਨੇ ਅਸੁਸ ਨੂੰ ਸੜਕ
ਰਾਹੀਂ ਜਾਣ ਦੀ ਇੱਛਾ ਕੀਤੀ ਸੀ। 14ਬਾਅਦ ਵਿੱਚ ਅਸੀਂ ਪੌਲੁਸ
ਨੂੰ ਅੱਸੁਸ ਵਿੱਚ ਹੀ ਮਿਲੇ, ਤਾਂ ਉਹ ਜਹਾਜ਼ ਉਪਰ ਸਾਡੇ ਨਾਲ
ਆਇਆ ਅਤੇ ਅਸੀਂ ਸਾਰੇ ਮਿਤੁਲੇਨੇ ਸ਼ਹਿਰ ਵਿੱਚ ਆਏ। 15ਅਗਲੇ
ਦਿਨ, ਅਸੀਂ ਮਿਤੁਲੇਨੇ ਤੋਂ ਚਲੇ ਗਏ ਅਤੇ ਖੀਓਸ ਦੇ ਟਾਪੂ ਕੋਲ
ਇੱਕ ਜਗ੍ਹਾ ਤੇ ਆਏ ਅਤੇ ਉਸਤੋਂ ਅਗਲੇ ਦਿਨ ਅਸੀਂ ਸਾਮੁਸ ਦੇ
ਟਾਪੂ ਨੂੰ ਚਲ ਪਏ। ਤੇ ਉਸ ਤੋਂ ਇਕ ਦਿਨ ਬਾਅਦ ਅਸੀਂ ਮਿਲੇਤੁਸ
ਸ਼ਹਿਰ ਪਹੁੰਚੇ। 16ਪੌਲੁਸ ਨੇ ਪਹਿਲਾਂ ਤੋਂ ਹੀ ਅਫ਼ਸੁਸ ਵਿੱਚ ਨਾਂ
ਰੁਕਣ ਦ ਮਨ ਬਣਾਇਆਂ ਹੋਇਆ ਸੀ। ਉਹ ਅਸਿਯਾ ਵਿੱਚ
ਜ਼ਿਆਦਾ ਦੇਰ ਰੁਕਣਾ ਨਹੀਂ ਚਾਹੁੰਦਾ ਸੀ ਕਿਉਂ ਜੇ ਕਿ ਸੰਭਵ
ਹੋਵੇ, ਤਾਂ ਉਹ ਪੰਤੇਕੁਸਤ * ਦੇ ਦਿਨ ਯਰੂਸ਼ਲਮ ਵਿੱਚ ਹੋਣਾ
ਚਾਹੁੰਦਾ ਸੀ।

## ਅਫ਼ਸੁਸ ਦੇ ਬਜ਼ੁਰਗਾਂ ਨਾਲ ਪੌਲੁਸ ਦੀ ਗੱਲ -ਬਾਤ

17ਮਿਲੇਤੁਸ ਵਿੱਚ ਰਹਿ ਕੇ ਪੌਲੁਸ ਨੇ ਅਫ਼ਸੁਸ ਵਿੱਚ ਸੁਨਿਹਾ
ਭੇਜਿਆ ਕਿ ਉਥੋਂ ਦੇ ਕਲੀਸਿਯਾ ਦੇ ਆਗੂ ਬਜ਼ੁਰਗ ਉਸ ਨੂੰ ਆ
ਕੇ ਮਿਲਣ। 18ਜਦੋਂ ਵਡੇਰੇ ਆਏ ਤਾਂ ਪੌਲੁਸ ਨੇ ਉਨ੍ਹਾਂ ਨੂੰ ਕਿਹਾ,
“ਤੁਸੀਂ ਜਾਣਦੇ ਹੀ ਹੋ ਅਸਿਯਾ ਵਿੱਚ ਆਕੇ ਪਹਿਲੇ ਦਿਨ ਤੋਂ ਮੈਂ
ਕਿਸ ਢੰਗ ਨਾਲ ਤੁਹਾਡੇ ਨਾਲ ਰਿਹਾ ਹਾਂ? 19ਯਹੂਦੀ ਮੇਰੇ ਵਿਰੁੱਧ
ਘਾੜਤਾਂ ਘੜਦੇ ਰਹੇ, ਇਸ ਗੱਲ ਨੇ ਮੈਨੂੰ ਇੰਨਾਂ ਦੁਖੀ ਕੀਤਾ ਕਿ
ਮੈਂ ਅਕਸਰ ਕੁਰਲਾਉਂਦਾ ਰਿਹਾ। ਪਰ ਤੁਸੀਂ ਜਾਣਦੇ ਹੋ ਕਿ ਮੈਂ
ਹਮੇਸ਼ਾ ਤੋਂ ਪ੍ਰਭੂ ਦਾ ਸੇਵਕ ਰਿਹਾਂ ਹਾਂ, ਮੈਂ ਕਦੇ ਵੀ ਪਹਿਲਾਂ ਆਪਣੇ
ਬਾਰੇ ਨਹੀਂ ਸੋਚਿਆ। 20ਮੈਂ ਹਮੇਸ਼ਾ ਤੁਹਾਡੇ ਵਾਸਤੇ, ਜੋ ਚੰਗਾ ਹੈ,
ਉਸੇ ਬਾਰੇ ਸੋਚਿਆ। ਮੈਂ ਤੁਹਾਨੂੰ ਲੋਕਾਂ ਸਾਮ੍ਹਣੇ ਯਿਸੂ ਬਾਰੇ ਖੁਸ਼
ਖਬਰੀ ਦਿੱਤੀ ਅਤੇ ਤੁਹਾਨੂੰ ਤੁਹਾਡੇ ਘਰਾਂ ਵਿੱਚ ਸਿਖਾਇਆ।
21ਮੈਂ ਯਹੂਦੀਆਂ ਅਤੇ ਯੂਨਾਨੀਆਂ ਨੂੰ ਸ਼ਾਮਿਲ ਕਰਕੇ ਸਭ ਲੋਕਾਂ
ਨੂੰ ਉਨ੍ਹਾਂ ਦੇ ਦਿਲ ਬਦਲਣ ਅਤੇ ਪਰਮੇਸ਼ੁਰ ਵੱਲ ਪਰਤਣ, ਅਤੇ
ਸਾਡੇ ਪ੍ਰਭੂ ਯਿਸੂ ਵਿੱਚ ਵਿਸ਼ਵਾਸ ਕਰਨ ਲਈ ਕਿਹਾ। 22ਪਰ
ਹੁਣ ਮੈਨੂੰ ਆਤਮਾ ਦੇ ਬੱਧੇ ਹੋਏ ਨੂੰ ਯਰੂਸ਼ਲਮ ਵਿੱਚ ਜਾਣਾ
ਪਵੇਗਾ, ਅਤੇ ਮੈਂ ਨਹੀਂ ਜਾਣਦਾ ਕਿ ਉਥੇਂ ਮੇਰੇ ਨਾਲ ਕੀ ਭਾਣਾ
ਵਰਤੇਗਾ। 23ਮੈਂ ਇੰਨਾ ਹੀ ਜਾਣਦਾ ਹਾਂ ਕਿ ਹਮੇਸ਼ਾ ਪਵਿੱਤਰ
ਆਤਮਾ ਮੈਨੂੰ ਹਰ ਸ਼ਹਿਰ ਵਿੱਚ ਦੱਸਦਾ ਹੈ ਕਿ ਤਕਲੀਫ਼ਾਂ ਅਤੇ
ਕੈਦਾਂ ਮੇਰਾ ਇੰਤਜ਼ਾਰ ਕਰ ਰਹੇ ਹਨ।

**ਪੰਤੇਕੁਸਤ** ਯਹੂਦੀਆਂ ਦਾ ਕਣਕ ਦੀ ਫਸਲ ਨੂੰ ਮਨਾਉਣ ਦਾ ਤਿਉਹਾਰ

24“ਪਰ ਮੈਂ ਆਪਣੀ ਜਾਨ ਦੀ ਬਿਲਕੁਲ ਪਰਵਾਹ ਨਹੀਂ
ਕਰਦਾ। ਸਭ ਤੋਂ ਜ਼ਰੂਰੀ ਚੀਜ਼ ਇਹ ਹੈ ਕਿ ਮੈਂ ਆਪਣਾ ਕੰਮ
ਕਰਾਂ। ਮੈਂ ਉਹ ਕੰਮ ਪੂਰਾ ਕਰਨਾ ਚਾਹੁੰਦਾ ਹਾਂ ਜੋ ਪ੍ਰਭੂ ਯਿਸੂ ਨੇ
ਮੈਨੂੰ ਕਰਨ ਲਈ ਸੌਂਪਿਆ ਹੈ।ਉਹ ਚਾਹੁੰਦਾ ਹੈ ਕਿ ਮੈਂ ਪਰਮੇਸ਼ੁਰ
ਦੀ ਕਿਰਪਾ ਬਾਰੇ ਖੁਸ਼ਖਬਰੀ ਦਾ ਪ੍ਰਚਾਰ ਕਰਾਂ।

25“ਅਤੇ ਹੁਣ ਮੇਰੀ ਗੱਲ ਧਿਆਨ ਨਾਲ ਸੁਣੋ। ਤੁਹਾਡੇ ਵਿੱਚੋਂ
ਕੋਈ ਵੀ ਹੁਣ ਮੈਨੂੰ ਦੋਬਾਰਾ ਵੇਖ ਨਹੀਂ ਸਕੇਗਾ। ਮੈਂ ਹਰ ਵਕਤ
ਤੁਹਾਡੇ ਨਾਲ ਸੀ ਅਤੇ ਮੈਂ ਤੁਹਾਨੂੰ ਪਰਮੇਸ਼ੁਰ ਦੇ ਰਾਜ ਦੀ ਖੁਸ਼ਖਬਰੀ
ਵੀ ਕਹੀ। 26ਇਸ ਲਈ ਅੱਜ ਨਿਸ਼ਚਿੰਤ ਹੋ ਕੇ, ਮੈਂ ਤੁਹਾਨੂੰ ਆਖ
ਸਕਦਾ ਹਾਂ ਕਿ ਜੇਕਰ ਤੁਹਾਡੇ ਵਿੱਚੋਂ ਕੁਝ ਨਹੀਂ ਬਚਾਏ ਜਾਂਦੇ ਤਾਂ
ਮੈਂ ਜ਼ਿੰਮੇਦਾਰ ਨਹੀਂ ਠਹਿਰਾਇਆ ਜਾਵਾਂਗਾ। 27ਮੈਂ ਇਹ ਗੱਲ
ਇਸ ਲਈ ਆਖ ਰਿਹਾ ਹਾਂ ਕਿਉਂ ਕਿ ਜੋ ਕੁਝ ਪਰਮੇਸ਼ੁਰ ਤੁਹਾਨੂੰ
ਦੱਸਾਉਣਾ ਚਾਹੁੰਦਾ ਸੀ ਉਹ ਸਭ ਕੁਝ ਮੈਂ ਤੁਹਾਨੂੰ ਦੱਸ ਚੁੱਕਾ
ਹਾਂ। 28ਤੁਸੀ ਆਪਣੇ-ਆਪ ਲਈ ਸਾਵਧਾਨ ਰਹੋ ਅਤੇ ਆਪਣੇ
ਲੋਕਾਂ ਲਈ ਵੀ, ਜਿਹੜੇ ਕਿ ਤੁਹਾਨੂੰ ਪ੍ਰਭੂ ਨੇ ਸੌਂਪੇ ਹਨ। ਤੁਹਾਨੂੰ
ਉਸ ਪੂਰੇ ਇੱਜੜ ਦੀ ਨਿਗਰਾਨੀ ਕਰਨੀ ਚਾਹੀਦੀ ਹੈ ਜਿਸ ਦਾ
ਪਵਿੱਤਰ ਆਤਮਾ ਨੇ ਤੁਹਾਨੂੰ ਨਿਗਾਹਬਾਨ ਬਣਾਇਆ ਹੈ। ਤੁਹਾਨੂੰ
ਕਲੀਸਿਯਾਵਾਂ ਨੂੰ ਆਜੜੀ ਵਾਂਗ ਹੋਣਾ ਚਾਹੀਦਾ ਹੈ ਜਿਹੜੀਆਂ
ਪਰਮੇਸ਼ੁਰ ਨੇ ਆਪਣੇ ਲਹੂ ਦੁਆਰਾ ਲਿਆਂਦੀਆਂ ਹਨ। 29ਮੈਂ
ਜਾਣਦਾ ਹਾਂ ਕਿ ਮੇਰੀ ਰਵਾਨਗੀ ਤੋਂ ਬਾਅਦ ਕੁਝ ਆਦਮੀ ਤੁਹਾਡੀ
ਸੰਗਤ ਵਿੱਚ ਆਉਣਗੇ ਜੋ ਕਿ ਜੰਗਲੀ ਬਘਿਆੜਾਂ ਵਰਗੇ ਹੋਣਗੇ
ਅਤੇ ਇੱਜੜ ਨੂੰ ਨਸ਼ਟ ਕਰਨ ਦੀ ਕੋਸ਼ਿਸ਼ ਕਰਨਗੇ। 30ਤੁਹਾਡੇ
ਆਪਣੇ ਸਮੂਹ ਵਿੱਚੋਂ ਵੀ ਕੁਝ ਆਦਮੀ ਬੁਰੇ ਆਗੂ ਬਣ ਜਾਣਗੇ,
ਅਤੇ ਗ਼ਲਤ ਗੱਲਾਂ ਦਾ ਉਪਦੇਸ਼ ਦੇਣਾ ਸ਼ੁਰੂ ਕਰ ਦੇਣਗੇ। ਉਹ
ਯਿਸੂ ਦੇ ਕੁਝ ਚੇਲਿਆਂ ਨੂੰ ਸੱਚ ਦੇ ਮਾਰਗ ਤੋਂ ਕੁਰਾਹੇ ਪਾਉਣ ਦੀ
ਕੋਸ਼ਿਸ਼ ਕਰਨਗੇ ਅਤੇ ਉਨ੍ਹਾਂ ਨੂੰ ਆਪਣੇ ਚੇਲੇ ਬਨਾਉਣਗੇ। 31ਇਸ
ਲਈ ਸਤਰਕ ਰਹਿਣਾ। ਹਮੇਸ਼ਾ ਯਾਦ ਰੱਖਣਾ ਕਿ ਤਿੰਨ ਸਾਲ
ਤੱਕ ਮੈਂ ਤੁਹਾਡੇ ਨਾਲ ਸੀ ਅਤੇ ਮੈਂ ਤੁਹਾਨੂੰ ਚੇਤਾਵਨੀ ਦੇਣ ਤੋਂ
ਨਾ ਰੁਕਿਆ, ਮੈਂ ਦਿਨ-ਰਾਤ ਤੁਹਾਨੂੰ ਸਿਖਾਉਂਦਾ ਰਿਹਾ ਅਤੇ
ਤੁਹਾਡੇ ਲਈ ਅਕਸਰ ਕੁਰਲਾਉਂਦਾ ਰਿਹਾਂ।

32“ਹੁਣ ਮੈਂ ਤੁਹਾਨੂੰ ਪਰਮੇਸ਼ੁਰ ਅਤੇ ਉਸ ਦੀ ਕਿਰਪਾ ਦੇ
ਸੰਦੇਸ਼ ਦੇ ਅਰਪਨ ਕਰਦਾ ਹਾਂ। ਇਹ ਜੋ ਤੁਹਾਨੂੰ ਤਾਕਤਵਰ
ਬਨਾਵੇਗਾ। ਅਤੇ ਤੁਹਾਨੂੰ ਅਸੀਸਾਂ ਦੇਵੇਗਾ ਜੋ ਉਹ ਆਪਣੇ ਸਾਰੇ
ਪਵਿੱਤਰ ਲੋਕਾਂ ਨੂੰ ਦਿੰਦਾ ਹੈ। 33ਜਦੋਂ ਮੈਂ ਤੁਹਾਡੇ ਨਾਲ ਸਾਂ, ਤਾਂ
ਮੈਂ ਕੋਈ ਸੋਨਾ, ਚਾਂਦੀ ਅਤੇ ਵਸਤਰ ਨਹੀਂ ਚਾਹੇ। 34ਤੁਸੀਂ ਜਾਣਦੇ
ਹੋ, ਕਿ ਮੈਂ ਆਪਣੀਆਂ ਜ਼ਰੂਰਤਾਂ ਦੇ ਨਾਲ ਨਾਲ ਉਨ੍ਹਾਂ ਦੀਆਂ
ਜ਼ਰੂਰਤਾਂ ਦਾ ਵੀ ਖ਼ਿਆਲ ਰੱਖਿਆ ਜੋ ਮੇਰੇ ਨਾਲ ਸਨ। 35ਮੈਂ
ਤੁਹਾਨੂੰ ਹਮੇਸ਼ਾ ਇਹੀ ਵਿਖਾਇਆ ਕਿ ਤੁਹਾਨੂੰ ਉਵੇਂ ਹੀ ਕੰਮ
ਕਰਨਾ ਚਾਹੀਦਾ ਹੈ ਜਿਵੇਂ ਮੈਂ ਕੀਤਾ ਸੀ, ਉਨ੍ਹਾਂ ਦੀ ਮਦਦ ਕਰਨ
ਲਈ, ਜਿਨ੍ਹਾਂ ਨੂੰ ਜ਼ਰੂਰਤ ਸੀ। ਮੈਂ ਤੁਹਾਨੂੰ ਸਿਖਾਇਆ ਕਿ ਪ੍ਰਭੂ
ਯਿਸੂ ਦੇ ਬਚਨ ਯਾਦ ਰੱਖੋ ਜੋ ਉਸ ਨੇ ਆਪ ਫ਼ੁਰਮਾਇਆ ਸੀ,
‘ਲੈਣ ਨਾਲੋਂ ਦੇਣਾ ਹੀ ਵਧੇਰੇ ਮੁਬਾਰਕ ਹੈ।’”

36ਜਦੋਂ ਪੌਲੁਸ ਇਹ ਸਭ ਕਹਿ ਹਟਿਆ ਤਾਂ ਉਸ ਨੇ ਗੋਡੇ ਟੇਕੇ
ਅਤੇ ਸਭ ਨੇ ਮਿਲ ਕੇ ਪ੍ਰਾਰਥਨਾ ਕੀਤੀ। 37-38ਉਹ ਸਭ ਬਹੁਤ
ਰੋਏ। ਉਹ ਉਦਾਸ ਸਨ ਕਿਉਂ ਕਿ ਪੌਲੁਸ ਨੇ ਉਨ੍ਹਾਂ ਨੂੰ ਆਖਿਆ
ਸੀ ਕਿ ਉਹ ਫ਼ੇਰ ਉਸ ਨੂੰ ਕਦੇ ਵੀ ਨਹੀਂ ਵੇਖਣਗੇ। ਉਨ੍ਹਾਂ ਸਭ
ਨੇ ਪੌਲੁਸ ਨੂੰ ਘੁੱਟ ਕੇ ਜੱਫੀਆਂ ਪਾਈਆਂ ਅਤੇ ਚੁੰਮਿਆ। ਉਹ ਉਸ
ਨੂੰ ਅਲਵਿਦਾ ਕਹਿਣ ਲਈ ਜਹਾਜ਼ ਤੀਕ ਗਏ।

### ਪੌਲੁਸ ਦਾ ਯਰੂਸ਼ਲਮ ਨੂੰ ਜਾਣਾ

21 ਅਸੀਂ ਉਨ੍ਹਾਂ ਬਜ਼ੁਰਗਾਂ ਨੂੰ ਅਲਵਿਦਾ ਆਖ ਕੇ ਜਹਾਜ਼
ਵਿੱਚ ਚਲੇ ਗਏ। ਅਸੀਂ ਸਿੱਧਾ ਕੋਸ ਟਾਪੂ ਵੱਲ ਆਏ।
ਅਗਲੇ ਦਿਨ ਅਸੀਂ ਰੋਦੁਸ ਟਾਪੂ ਵੱਲ ਗਏ ਅਤੇ ਰੋਦੁਸ ਤੋਂ
ਪਾਤਰਾ ਵੱਲ ਨੂੰ। 2ਪਾਤਰਾ ਵਿੱਚ ਸਾਨੂੰ ਇਕ ਜਹਾਜ਼ ਮਿਲਿਆ
ਜੋ ਫ਼ੈਨੀਕੇ ਵੱਲ ਦੇ ਇਲਾਕੇ ਨੂੰ ਜਾ ਰਿਹਾ ਸੀ, ਅਸੀਂ ਉਸ ਜਹਾਜ਼
ਤੇ ਸਵਾਰ ਹੋਏ ਅਤੇ ਸਫ਼ਰ ਲਈ ਤੁਰ ਪਏ। 3ਅਸੀਂ ਕੁਪਰੁਸ
ਟਾਪੂ ਕੋਲ ਪਹੁੰਚੇ। ਇਹ ਸਾਨੂੰ ਉੱਤਰੀ ਦਿਸ਼ਾ ਵਲ ਵਖਾਈ ਦੇ
ਰਿਹਾ ਸੀ, ਪਰ ਅਸੀਂ ਉਥੇ ਰੁਕੇ ਨਹੀਂ। ਅਸੀਂ ਉਥੋਂ ਸੁਰਿਯਾ ਵਲ
ਨੂੰ ਚਲੇ ਗਏ। ਅਸੀਂ ਉੱਥੇ ਸੂਰ ਵਿੱਚ ਜ਼ਾ ਉਤਰੇ ਕਿਉਂ ਕਿ ਉੱਥੇ
ਜਹਾਜ਼ ਨੇ ਆਪਣਾ ਮਾਲ ਉਤਾਰਨਾ ਸੀ। 4ਉੱਥੇ ਅਸੀਂ ਕੁਝ
ਯਿਸੂ ਦੇ ਚੇਲਿਆਂ ਨੂੰ ਲੱਭਿਆ ਅਤੇ ਉਨ੍ਹਾਂ ਕੋਲ ਅਸੀਂ ਸੱਤ ਦਿਨਾਂ
ਲਈ ਠਹਿਰੇ। ਉਨ੍ਹਾਂ ਨੇ ਪਵਿੱਤਰ ਆਤਮਾ ਦੇ ਰਾਹੀ ਪੌਲੁਸ ਨੂੰ
ਕਿਹਾ ਕਿ ਉਹ ਯਰੂਸ਼ਲਮ ਨੂੰ ਨਾਂ ਜਾਵੇ। 5ਪਰ ਜਦੋਂ ਅਸੀਂ
ਆਪਣੀ ਫੇਰੀ ਖ਼ਤਮ ਕੀਤੀ ਤਾਂ ਅਸੀਂ ਉਥੋਂ ਤੁਰ ਪਏ। ਅਸੀਂ
ਆਪਣੀ ਯਾਤਰਾ ਜਾਰੀ ਰੱਖੀ। ਉਥੋਂ ਦੇ ਸਾਰੇ ਮਰਦ-ਔਰਤਾਂ
ਅਤੇ ਬੱਚੇ ਸਾਨੂੰ ਸ਼ਹਿਰੋ ਬਾਹਰ ਤੱਕ ਅਲਵਿਦਾ ਆਖਣ ਸਾਡੇ
ਨਾਲ ਆਏ। ਅਸੀਂ ਸਾਰਿਆਂ ਨੇ ਉੱਥੇ ਸਮੁੰਦਰ ਦੇ ਕੰਢੇ ਗੋਡੇ ਟੇਕ
ਕੇ ਪ੍ਰਾਰਥਨਾ ਕੀਤੀ। 6ਫਿਰ ਅਸੀਂ ਉਨ੍ਹਾਂ ਨੂੰ ਅਲਵਿਦਾ ਕਹੀ
ਅਤੇ ਜਹਾਜ਼ ਉੱਪਰ ਚੜ ਗਏ ਅਤੇ ਉਹ ਲੋਕ ਆਪਣੇ ਘਰਾਂ ਨੂੰ
ਪਰਤ ਗਏ।

7ਅਸੀਂ ਸੂਰ ਤੋਂ ਅੱਗੇ ਆਪਣੀ ਜਲ ਯਾਤ੍ਰਾ ਜਾਰੀ ਰੱਖੀ ਅਤੇ
ਤੁਮਾਈਸ ਪਹੁੰਚੇ। ਅਸੀਂ ਉੱਥੇ ਭਰਾਵਾਂ ਨੂੰ ਸੁਭ ਕਾਮਨਵਾਂ ਦਿੱਤੀਆ
ਅਤੇ ਉਨ੍ਹਾਂ ਨਾਲ ਇਕ ਦਿਨ ਠਹਿਰੇ। 8ਅਗਲੇ ਦਿਨ ਅਸੀਂ
ਤੁਲਸਾਇਸ ਤੋਂ ਕੈਸਰਿਯਾ ਵਲ ਆਏ। ਅਸੀਂ ਫਿਲਿੱਪੁਸ ਦੇ ਘਰ
ਅੰਦਰ ਗਏ ਅਤੇ ਉਸਦੇ ਨਾਲ ਠਹਿਰੇ। ਫ਼ਿਲਿੱਪੁਸ ਖੁਸ਼ ਖਬਰੀ
ਦਾ ਪ੍ਰਚਾਰਕ ਸੀ ਅਤੇ ਉਨ੍ਹਾਂ ਸੱਤ ਮਦਦਗਾਰਾਂ ਵਿੱਚੋਂ ਇੱਕ ਸੀ।
9ਉਸ ਦੀਆਂ ਚਾਰ ਕੁੜੀਆਂ ਸਨ ਇਨ੍ਹਾਂ ਦੇ ਹਾਲੇ ਵਿਆਹ ਨਹੀਂ
ਹੋਏ ਸਨ। ਇਨ੍ਹਾਂ ਕੁੜੀਆਂ ਕੋਲ ਅਗੰਮ ਵਾਕ ਕਰਨ ਦੀ ਬਖ਼ਸ਼ਸ਼
ਸੀ। 10ਜਦੋਂ ਅਸੀਂ ਕਾਫ਼ੀ ਦਿਨਾਂ ਤੋਂ ਉਥੇ ਸੀ ਤਾਂ ਉਥੇ ਆਗਬੁਸ
ਨਾਂ ਦਾ ਇੱਕ ਨਬੀ ਯਹੂਦਿਯਾ ਤੋਂ ਉਤਰ ਆਇਆ। 11ਉਹ
ਸਾਡੇ ਕੋਲ ਆਇਆ ਤੇ ਉਸ ਨੇ ਸਾਡੇ ਕੋਲੋ ਪੌਲੁਸ ਦੀ ਕਮਰ ਪੇਟੀ
ਲੈ ਲਈ। ਅਤੇ ਉਸ ਕਮਰਪਟੇ ਨਾਲ ਆਪਣੇ ਹੱਥ-ਪੈਰ ਬੰਨ੍ਹ ਕੇ
ਆਖਣ ਲੱਗਾ, “ਪਵਿੱਤਰ ਆਤਮਾ ਮੈਨੂੰ ਦੱਸਦਾ ਹੈ, ਕਿ ਯਰੂਸ਼ਲਮ
ਵਿੱਚ ਯਹੂਦੀ ਉਸ ਮਨੁੱਖ ਨੂੰ ਇਸੇ ਤਰ੍ਹਾਂ ਬੰਨ੍ਹ ਦੇਣਗੇ ਜਿਸ ਦਾ
ਇਹ ਕਮਰਪਟਾ ਹੈ, ਅਤੇ ਉਸਤੋਂ ਬਾਅਦ ਉਹ ਉਸਨੂੰ ਪਰਾਈਆਂ
ਕੌਮਾਂ ਦੇ ਲੋਕਾਂ ਦੇ ਹਵਾਲੇ ਕਰ ਦੇਣਗੇ।’”

12ਜਦੋਂ ਅਸੀਂ ਇਹ ਬਚਨ ਸੁਣੇ, ਤਾਂ ਅਸੀਂ ਅਤੇ ਆਮ
ਨਿਹਚਾਵਾਨਾਂ ਨੇ ਪੌਲੁਸ ਅੱਗੇ ਯਰੂਸ਼ਲਮ ਨੂੰ ਨਾ ਜਾਣ ਦੀ ਬੇਨਤੀ

ਕੀਤੀ। 13ਪਰ ਪੌਲੁਸ ਨੇ ਕਿਹਾ, “ਤੁਸੀ ਰੋ ਕਿਉਂ ਰਹੇ ਹੋ? ਤੁਸੀਂ
ਮੇਰਾ ਦਿਲ ਕਿਉਂ ਤੋੜ ਰਹੇ ਹੋ। ਮੈਂ ਯਰੂਸ਼ਲਮ ਵਿੱਚ ਬੰਨ੍ਹੇ ਜਾਣ
ਨੂੰ ਤਿਆਰ ਹਾਂ ਇਹੀ ਨਹੀਂ ਸਗੋਂ ਮੈਂ ਤਾਂ ਪ੍ਰਭੂ ਯਿਸੂ ਦੇ ਨਾਂ ਤੇ ਮਰ
ਮਿਟਣ ਨੂੰ ਵੀ ਤਿਆਰ ਹਾਂ।”

14ਅਸੀਂ ਉਸ ਨੂੰ ਯਰੂਸ਼ਲਮ ਨੂੰ ਨਾ ਜਾਣ ਲਈ ਨਾ ਮਨਵਾ
ਸਕੇ। ਇਸ ਲਈ ਅਸੀਂ ਅਰਜੋਈ ਬੰਦ ਕਰਕੇ ਉਸ ਨੂੰ ਕਿਹਾ,
“ਪ੍ਰਭੂ ਦੀ ਮਰਜ਼ੀ ਪੂਰੀ ਹੋਵੇ।”

15ਇਸ ਤੋਂ ਬਾਅਦ ਅਸੀਂ ਯਰੂਸ਼ਲਮ ਲਈ ਤਿਆਰ ਹੋ ਕੇ
ਚੱਲ ਪਏ। 16ਕੈਸਰਿਯਾ ਵਿੱਚੋਂ ਕੁਝ ਯਿਸੂ ਦੇ ਚੇਲੇ ਸਾਡੇ ਨਾਲ
ਜੁੜ ਗਏ। ਉਹ ਚੇਲੇ ਸਾਨੂੰ ਮਨਾਸੌਨ ਦੇ ਘਰ ਲੈ ਗਏ ਤਾਂ ਜੋ
ਅਸੀਂ ਉਸਦੇ ਨਾਲ ਠਹਿਰ ਸਕੀਏ। ਉਹ ਕਪਰੁਸ ਤੋਂ ਸੀ। ਉਹ
ਪਹਿਲੇ ਲੋਕਾਂ ਵਿੱਚੋਂ ਇੱਕ ਸੀ ਜੋ ਯਿਸੂ ਦੇ ਚੇਲੇ ਬਣੇ ਸਨ।

## ਪੌਲੁਸ ਦਾ ਯਾਕੂਬ ਨੂੰ ਮਿਲਣਾ

17ਯਰੂਸ਼ਲਮ ਵਿੱਚ ਨਿਹਚਾਵਾਨਾਂ ਨੇ ਸਾਡਾ ਸ਼ਾਨਦਾਰ
ਸਵਾਗਤ ਕੀਤਾ। 18ਅਗਲੇ ਦਿਨ ਪੌਲੁਸ ਸਾਡੇ ਨਾਲ ਯਾਕੂਬ ਨੂੰ
ਮਿਲਣ ਗਿਆ। ਸਾਰੇ ਵਡੇਰੇ (ਕਲੀਸਿਯਾ ਦੇ ਆਗੂ) ਉੱਥੇ ਹੀ
ਸਨ। 19ਪੌਲੁਸ ਨੇ ਉਨ੍ਹਾਂ ਸਾਰਿਆਂ ਨੂੰ ਸ਼ੁਭਕਾਮਨਵਾਂ ਦਿੱਤੀਆਂ
ਅਤੇ ਸਭ ਕੁਝ ਤਫ਼ਸੀਲ ਵਿੱਚ ਦੱਸਿਆ, ਜੋ ਪਰਮੇਸ਼ੁਰ ਨੇ ਉਸ
ਦੀ ਸੇਵਾ ਰਾਹੀਂ ਪਰਾਈਆਂ ਕੌਮਾਂ ਵਿੱਚ ਕੀਤਾ ਸੀ। 20ਜਦੋਂ
ਆਗੂਆਂ ਨੇ ਅਜਿਹੀਆਂ ਗੱਲਾਂ ਸੁਣੀਆਂ ਤਾਂ ਉਨ੍ਹਾਂ ਪਰਮੇਸ਼ੁਰ ਦੀ
ਉਸਤਤਿ ਕੀਤੀ ਅਤੇ ਉਨ੍ਹਾਂ ਨੇ ਪੌਲੁਸ ਨੂੰ ਕਿਹਾ, “ਭਰਾ, ਤੂੰ ਵੇਖ
ਸਕਦਾ ਹੈਂ ਕਿ ਹਜ਼ਾਰਾਂ ਹੀ ਯਹੂਦੀ ਨਿਹਚਾਵਾਨ ਬਣ ਚੁਕੇ ਹਨ।
ਪਰ ਉਹ ਸੋਚਦੇ ਹਨ ਕਿ ਮੂਸਾ ਦੇ ਨੇਮਾਂ ਨੂੰ ਮੰਨਣਾ ਮਹੱਤਵਪੂਰਣ
ਹੈ। 21ਇਨ੍ਹਾਂ ਯਹੂਦੀਆਂ ਨੇ ਤੁਹਾਡੇ ਉਪਦੇਸ਼ ਸੁਣੇ ਹਨ ਅਤੇ
ਇਹ ਵੀ ਸੁਣਿਆ ਹੈ ਕਿ ਤੁਸੀਂ ਦੂਜੇ ਦੇਸ਼ਾਂ ਵਿੱਚ ਰਹਿੰਦੇ ਯਹੂਦੀਆਂ
ਨੂੰ ਮੂਸਾ ਦੀ ਸ਼ਰ੍ਹਾ ਨੂੰ ਤਿਆਗਣ ਅਤੇ ਆਪਣੇ ਬੱਚਿਆਂ ਨੂੰ
ਸੁੰਨਤ ਨਾ ਕਰਾਉਣ ਦਾ ਉਪਦੇਸ਼ ਦਿੰਦੇ ਹੋ। 22ਸੋ ਹੁਣ ਸਾਨੂੰ ਕੀ
ਕਰਨਾ ਚਾਹੀਦਾ ਹੈ! ਯਹੂਦੀ ਨਿਹਚਾਵਾਨ ਜ਼ਰੂਰ ਸੁਣ ਲੈਣਗੇ
ਕਿ ਤੂੰ ਆਇਆ ਹੈਂ।

23ਸੋ ਅਸੀਂ ਤੁਹਾਨੂੰ ਦਸਦੇ ਹਾਂ ਕਿ ਤੁਸੀਂ ਕੀ ਕਰਨਾ ਹੈ? ਸਾਡੇ
ਕੋਲ ਆਦਮੀ ਹਨ ਜਿਨ੍ਹਾਂ ਨੇ ਪਰਮੇਸ਼ੁਰ ਅੱਗੇ ਇਕਰਾਰ ਕੀਤਾ
ਹੈ। 24ਤੂੰ ਉਨ੍ਹਾਂ ਨੂੰ ਆਪਣੇ ਨਾਲ ਲੈ ਅਤੇ ਆਪਣੇ ਆਪ ਨੂੰ ਉਨ੍ਹਾਂ
ਨਾਲ ਸ਼ੁਧ ਕਰ ਅਤੇ ਉਨ੍ਹਾਂ ਦੇ ਖਰਚ ਨੂੰ ਪੂਰਾ ਕਰ ਤਾਂ ਜੋ ਉਹ
ਆਪਣੇ ਸਿਰ ਮੁਨਵਾ ਸਕਣ। ਫ਼ੇਰ ਹਰ ਕੋਈ ਜਾਣ ਜਾਵੇਗਾ ਕਿ
ਜੋ ਕੁਝ ਵੀ ਉਨ੍ਹਾਂ ਤੇਰੇ ਬਾਰੇ ਸੁਣਿਆ ਸੱਚ ਨਹੀ ਹੈ ਕਿਉਂ
ਕਿ ਤੂੰ ਖੁਦ ਸ਼ਰ੍ਹਾ ਦੀ ਪਾਲਣਾ ਕਰਕੇ ਜਿਉਂਦਾ ਹੈ। 25ਅਸੀਂ
ਪਹਿਲਾਂ ਹੀ ਉਨ੍ਹਾਂ ਗੈਰ ਯਹੂਦੀਆਂ ਨੂੰ ਪੱਤਰ ਭੇਜ ਦਿੱਤਾ ਹੈ
ਜਿਹੜੇ ਕਿ ਨਿਹਚਾਵਾਨ ਬਣ ਗਏ ਹਨ। ਉਸ ਪੱਤਰ ਵਿੱਚ
ਇਹ ਲਿਖਿਆ ਹੈ:

> ‘ਉਹ ਭੋਜਨ ਨਾ ਖਾਓ ਜਿਹੜਾ ਮੂਰਤਾਂ ਨੂੰ ਅਰਪਿਤ ਕੀਤਾ
> ਗਿਆ ਹੈ, ਲਹੂ ਨਾ ਖਾਓ, ਗਲ ਘੁੱਟੇ ਹੋਏ ਜਾਨਵਰਾਂ ਦਾ
> ਮਾਸ ਨਾ ਖਾਓ। ਕਿਸੇ ਤਰ੍ਹਾਂ ਦਾ ਜਿਨਸੀ ਪਾਪ ਨਾ ਕਰੋ। ’”

## ਪੌਲੁਸ ਕੈਦ ਹੋ ਗਿਆ

26ਅਗਲੇ ਦਿਨ, ਪੌਲੁਸ ਨੇ ਆਪਣੇ ਨਾਲ ਉਨ੍ਹਾਂ ਚਾਰ
ਆਦਮੀਆਂ ਨੂੰ ਲਿਆ ਅਤੇ ਉਨ੍ਹਾਂ ਦੇ ਨਾਲ ਸ਼ੁਧਤਾ ਦੀ ਰੀਤ
ਨਿਭਾਈ। ਫ਼ਿਰ ਉਹ ਮੰਦਰ ਦੇ ਇਲਾਕੇ ਵਿੱਚ ਗਿਆ ਅਤੇ ਐਲਾਨ
ਕੀਤਾ ਕਿ ਸ਼ੁੱਧਤਾ ਦੀ ਰੀਤ ਦੇ ਦਿਨ ਪੂਰੇ ਕਦੋਂ ਹੋਣਗੇ ਅਤੇ ਕਦੋਂ
ਉਨ੍ਹਾਂ ਵਿੱਚੋਂ ਹਰੇਕ ਲਈ ਭੇਂਟ ਦਿੱਤੀ ਜਾਵੇਗੀ।

27ਤਕਰੀਬਨ ਸੱਤ ਕੁ ਦਿਨ ਖ਼ਤਮ ਹੋ ਚੁਕੇ ਸਨ, ਪਰ ਅਸਿਯਾ
ਵਿੱਚੋਂ ਆਏ ਕੁਝ ਯਹੂਦੀਆਂ ਨੇ ਪੌਲੁਸ ਨੂੰ ਮੰਦਰ ਦੇ ਇਲਾਕੇ
ਵਿੱਚ ਵੇਖਿਆ ਤਾਂ ਉਨ੍ਹਾਂ ਨੇ ਸਾਰੇ ਲੋਕਾਂ ਨੂੰ ਪਰੇਸ਼ਾਨ ਕਰ ਦਿੱਤਾ।
28ਅਤੇ ਪੌਲੁਸ ਨੂੰ ਫ਼ੜ ਲਿਆ ਅਤੇ ਉੱਚੀ ਉੱਚੀ ਚੀਕਣ ਲੱਗੇ,
“ਹੇ ਇਸਰਾਏਲੀ ਮਰਦੋ! ਇੱਥੇ ਆਓ ਤੇ ਮਦਦ ਕਰੋ! ਇਹ ਉਹ
ਮਨੁੱਖ ਹੈ, ਜੋ ਹਰ ਥਾਂ ਸਾਰੇ ਲੋਕਾਂ ਨੂੰ ਸਾਡੇ ਲੋਕਾਂ ਦੇ ਖ਼ਿਲਾਫ਼ ਮੂਸਾ
ਦੀ ਸ਼ਰ੍ਹਾ ਦੇ ਖ਼ਿਲਾਫ਼, ਅਤੇ ਇਸ ਮੰਦਰ ਦੇ ਖਿਲਾਫ ਉਪਦੇਸ਼ ਦੇ
ਰਿਹਾ ਹੈ। ਇਹੀ ਨਹੀਂ, ਸਗੋਂ ਉਹ ਕੁਝ ਯੂਨਾਨੀਆਂ ਨੂੰ ਵੀ ਮੰਦਰ
ਦੇ ਵਿਹੜੇ ਵਿੱਚ ਲਿਆਇਆ ਅਤੇ ਇਸ ਪਵਿੱਤਰ ਥਾਂ ਨੂੰ ਅਸ਼ੁਧ
ਕਰ ਦਿੱਤਾ ਹੈ।”

29ਇਹ ਗੱਲ ਉਨ੍ਹਾਂ ਨੇ ਇਸ ਲਈ ਆਖੀ ਕਿਉਂ ਕਿ ਉਨ੍ਹਾਂ ਨੇ
ਯਰੂਸ਼ਲਮ ਵਿੱਚ ਤ੍ਰੋਫ਼ਿਮੁਸ ਅਫ਼ਸੀ ਨੂੰ ਜੋ ਕਿ ਯੂਨਾਨੀ ਸੀ ਪੌਲੁਸ
ਦੇ ਨਾਲ ਵੇਖਿਆ ਸੀ। ਅਤੇ ਇਹ ਸੋਚਿਆ ਕਿ ਪੌਲੁਸ ਉਸ ਨੂੰ
ਆਪਣੇ ਨਾਲ ਇਸ ਮੰਦਰ ਦੇ ਪਵਿੱਤਰ ਆਹਤੇ ਵਿੱਚ ਲਿਆਇਆ
ਹੋਵੇਗਾ।

30ਯਰੂਸ਼ਲਮ ਵਿੱਚ ਸਾਰੇ ਲੋਕ ਬਹੁਤ ਪਰੇਸ਼ਾਨ ਹੋ ਗਏ ਇਸ
ਲਈ ਉਹ ਤੇਜ਼ੀ ਨਾਲ ਆਏ ਅਤੇ ਪੌਲੁਸ ਨੂੰ ਫ਼ੜ ਲਿਆ। ਉਨ੍ਹਾਂ
ਨੇ ਉਸ ਨੂੰ ਮੰਦਰ ਵਿੱਚੋਂ ਧੱਕ ਕੇ ਬਾਹਰ ਕੱਢ ਦਿੱਤਾ। ਝੱਟ ਹੀ
ਮੰਦਰ ਦੇ ਦਰਵਾਜ਼ੇ ਬੰਦ ਹੋ ਗਏ। 31ਲੋਕ ਉਸ ਨੂੰ ਜਾਨੋਂ ਮਾਰ
ਮੁਕਾਉਣ ਦੀ ਕੋਸ਼ਿਸ਼ ਕਰ ਰਹੇ ਸਨ। ਤਾਂ ਰੋਮ ਦੀ ਫ਼ੌਜ ਦੇ
ਕਮਾਂਡਰ ਨੂੰ ਖ਼ਬਰ ਪਹੁੰਚੀ ਕਿ ਸਾਰੇ ਸ਼ਹਿਰ ਵਿੱਚ ਭਗਦੜ ਮੱਚੀ
ਹੋਈ ਹੈ। 32ਤਾਂ ਝੱਟ ਹੀ ਕਮਾਂਡਰ ਉਸ ਭੀੜ ਵਾਲੀ ਥਾਂ ਤੇ ਪਹੁੰਚ
ਗਿਆ। ਉਹ ਕੁਝ ਫ਼ੌਜੀ ਅਧਿਕਾਰੀਆਂ ਅਤੇ ਸੈਨਕਾਂ ਨੂੰ ਆਪਣੇ
ਨਾਲ ਲਿਆਇਆ। ਜਦੋਂ ਲੋਕਾਂ ਨੇ ਸਰਦਾਰ ਅਤੇ ਸੈਨਕਾਂ ਨੂੰ
ਆਉਂਦਿਆਂ ਵੇਖਿਆ, ਉਨ੍ਹਾਂ ਨੇ ਪੌਲੁਸ ਨੂੰ ਕੁੱਟਣਾ ਬੰਦ ਕਰ
ਦਿੱਤਾ। 33ਤਦ ਉਸ ਨੇ ਨੇੜੇ ਆ ਕੇ ਪੌਲੁਸ ਨੂੰ ਫ਼ੜ ਲਿਆ ਅਤੇ
ਆਪਣੇ ਸਿਪਾਹੀਆਂ ਨੂੰ ਹੁਕਮ ਦਿੱਤਾ ਕਿ ਇਸ ਨੂੰ ਦੋ ਜੰਜੀਰਾਂ
ਨਾਲ ਬੰਨ੍ਹ ਦੇਣ। ਤਦ ਉਸ ਨੇ ਪੁੱਛਿਆ, “ਇਹ ਆਦਮੀ ਕੌਣ
ਹੈ? ਇਸਨੇ ਕੀ ਕੀਤਾ ਹੈ?” 34ਭੀੜ ਵਿੱਚੋਂ, ਵੱਖ ਵੱਖ ਲੋਕ
ਉੱਚੀ ਉੱਚੀ ਅੱਡੋ ਅੱਡ ਗੱਲਾਂ ਦਾ ਰੌਲਾ ਪਾ ਰਹੇ ਸਨ। ਇਸ ਖੱਪ
ਰੌਲੇ ਵਿੱਚ ਸੈਨਾ ਅਧਿਕਾਰੀ ਨੂੰ ਸੱਚਾਈ ਨਾ ਪਤਾ ਲੱਗ ਸਕੀ।
ਇਸ ਲਈ ਉਸ ਨੇ ਆਪਣੇ ਸਿਪਾਹੀਆਂ ਨੂੰ ਉਸ ਨੂੰ ਸੈਨਾ ਭਵਨ
ਵਿੱਚ ਲੈ ਜਾਣ ਦਾ ਆਦੇਸ਼ ਦਿੱਤਾ। 35ਸਾਰੀ ਭੀੜ ਉਸ ਦਾ
ਪਿੱਛਾ ਕਰ ਰਹੀ ਸੀ। ਜਦੋਂ ਉਹ ਪੌੜੀਆਂ ਕੋਲ ਪਹੁੰਚੇ, ਸਿਪਾਹੀਆਂ
ਨੇ ਬੇਕਾਬੂ ਭੀੜ ਕਾਰਣ ਪੌਲੁਸ ਨੂੰ ਚੁੱਕ ਲਿਆ। ਇਹ ਸਭ ਉਨ੍ਹਾਂ
ਨੇ ਪੌਲੁਸ ਨੂੰ ਭੀੜ ਤੋਂ ਬਚਾਉਣ ਖਾਤਰ ਕੀਤਾ ਕਿਉਂ ਕਿ ਭੀੜ
ਉਸ ਨੂੰ ਮਾਰਨ ਲਈ ਤਿਆਰ ਸੀ। 36ਉਹ ਉਨ੍ਹਾਂ ਦਾ ਪਿੱਛਾ ਕਰ
ਰਹੇ ਸਨ ਅਤੇ ਰੌਲਾ ਪਾ ਰਹੇ ਸਨ, “ਇਸ ਨੂੰ ਮਾਰ ਦਿਓ।”

37ਸਿਪਾਹੀ ਉਸ ਨੂੰ ਸੈਨਾ ਭਵਨ ਵਿੱਚ ਲਿਜਾਣ ਨੂੰ ਤਿਆਰ ਸਨ। ਪੌਲੁਸ ਨੇ ਪੁੱਛਿਆ, "ਕੀ ਮੈਂ ਤੈਨੂੰ ਕੁਝ ਆਖ ਸਕਦਾ ਹਾਂ?" ਉਸ ਨੇ ਕਿਹਾ, "ਓਏ! ਤੂੰ ਯੂਨਾਨੀ ਭਾਸ਼ਾ ਬੋਲਦਾ ਹੈਂ? 38ਤਾਂ ਫਿਰ ਤੂੰ ਉਹ ਆਦਮੀ ਨਹੀ ਜੋ ਮੈਂ ਸੋਚਿਆਂ ਸੀ ਕਿ ਤੂੰ ਹੈ। ਮੈਂ ਸੋਚਿਆ ਤੂੰ ਉਹ ਮਿਸਰੀ ਸੀ ਜਿਸ ਨੇ ਹਾਲ ਵਿੱਚ ਹੀ ਸਰਕਾਰ ਦੇ ਵਿਰੁੱਧ ਇੱਕ ਵਿਦ੍ਰੋਹ ਸ਼ੁਰੂ ਕੀਤਾ ਸੀ ਅਤੇ ਚਾਰ ਹਜ਼ਾਰ ਖੂਨੀਆਂ ਨੂੰ ਉਜਾੜ ਵੱਲ ਲੈ ਗਿਆ ਸੀ।"

39ਪੌਲੁਸ ਨੇ ਕਿਹਾ, "ਮੈਂ ਤਾਂ ਇਕ ਯਹੂਦੀ ਮਨੁੱਖ ਕਿਲਕਿਯਾ ਦੇ ਤਰਸੁਸ ਦਾ ਰਹਿਣ ਵਾਲਾ ਹਾਂ। ਮੈਂ ਉਸ ਖ਼ਾਸ ਸ਼ਹਿਰ ਦਾ ਵਸਨੀਕ ਹਾਂ, ਕਿਰਪਾ ਕਰਕੇ ਮੈਨੂੰ ਲੋਕਾਂ ਨਾਲ ਬੋਲਣ ਦੀ ਪਰਵਾਨਗੀ ਦੇ।"

40ਉਸ ਨੇ ਪੌਲੁਸ ਨੂੰ ਬੋਲਣ ਦੀ ਪਰਵਾਨਗੀ ਦੇ ਦਿੱਤੀ। ਤਾਂ ਪੌਲੁਸ ਪੌੜੀਆਂ ਤੇ ਖੜਾ ਹੋ ਗਿਆ ਅਤੇ ਲੋਕਾਂ ਨੂੰ ਚੁੱਪ ਕਰਾਉਣ ਲਈ ਆਪਣੇ ਹੱਥ ਨਾਲ ਇਸ਼ਾਰਾ ਕੀਤਾ। ਜਦੋ ਲੋਕ ਸ਼ਾਂਤ ਹੋ ਗਏ, ਤਾਂ ਉਹ ਉਨ੍ਹਾਂ ਨੂੰ ਇਬਰਾਨੀ ਭਾਸ਼ਾ ਵਿੱਚ ਬੋਲਿਆ।

### ਪੌਲੁਸ ਦਾ ਲੋਕਾਂ ਵਿੱਚ ਬੋਲਣਾ

22 ਪੌਲੁਸ ਨੇ ਆਖਿਆ, "ਹੇ ਮੇਰੇ ਭਰਾਵੋ, ਅਤੇ ਮੇਰੇ ਪਿਤਾਓ, ਮੈਨੂੰ ਸੁਣੋ, ਜਦੋਂ ਕਿ ਮੈਂ ਤੁਹਾਡੇ ਅੱਗੇ ਆਪਣੀ ਸਫਾਈ ਪੇਸ਼ ਕਰਾਂਗਾ।" 2ਜਦੋਂ ਉਨ੍ਹਾਂ ਨੇ ਉਸਨੂੰ ਇਬਰਾਨੀ ਭਾਸ਼ਾ ਵਿੱਚ ਬੋਲਦਿਆਂ ਸੁਣਿਆ ਉਹ ਹੋਰ ਵੀ ਵੱਧ ਸ਼ਾਂਤ ਹੋ ਗਏ। 3ਪੌਲੁਸ ਨੇ ਆਖਿਆ, "ਮੈਂ ਇੱਕ ਯਹੂਦੀ ਹਾਂ। ਮੈਂ ਕਿਲਿਕਿਯਾ ਦੇ ਤਰਸੁੱਸ ਵਿੱਚ ਪੈਦਾ ਹੋਇਆ ਸੀ। ਮੈਂ ਇੱਥੇ ਯਰੂਸ਼ਲਮ ਵਿੱਚ ਵੱਡਾ ਹੋਇਆ। ਮੈਂ ਗਮਲੀਏਲ ਦਾ ਇੱਕ ਵਿਦਿਆਰਥੀ ਸੀ। ਉਸ ਨੇ ਧਿਆਨ ਨਾਲ ਮੈਨੂੰ ਆਪਣੇ ਵਡੇਰਿਆਂ ਦੀ ਸ਼ਰ੍ਹਾ ਬਾਰੇ ਸਿਖਾਇਆ। ਮੈਨੂੰ ਪਰਮੇਸ਼ੁਰ ਦੀ ਸੇਵਾ ਕਰਨ ਦਾ ਬੜਾ ਸ਼ੌਕ ਸੀ ਜਿਵੇਂ ਇੱਥੇ ਅੱਜ ਤੁਹਾਡੇ ਸਾਰਿਆਂ ਵਿੱਚ ਹੈ। 4ਮੈਂ ਉਨ੍ਹਾਂ ਲੋਕਾਂ ਨੂੰ ਤਸੀਹੇ ਦਿੱਤੇ ਜੋ ਯਿਸੂ ਦੇ ਮਾਰਗ ਦਾ ਅਨੁਸਰਣ ਕਰਦੇ ਸਨ। ਉਨ੍ਹਾਂ ਵਿੱਚੋਂ ਕੁਝ ਤਾਂ ਮੇਰੇ ਕਾਰਣ ਜਾਨੋਂ ਵੀ ਮਾਰੇ ਗਏ। ਮੈਂ ਮਰਦਾਂ ਤੇ ਔਰਤਾਂ ਨੂੰ ਫੜ ਕੇ ਕੈਦ ਕਰ ਦਿੱਤਾ। 5ਸਰਦਾਰ ਜਾਜਕ ਅਤੇ ਬਜ਼ੁਰਗ ਯਹੂਦੀ ਆਗੂ ਤੁਹਾਨੂੰ ਇਹ ਗੱਲ ਸੱਚ ਸਾਬਿਤ ਕਰ ਸਕਦੇ ਹਨ। ਇੱਕ ਵਾਰ ਇਨ੍ਹਾਂ ਆਗੂਆਂ ਨੇ ਮੈਨੂੰ ਕੁਝ ਚਿੱਠੀਆਂ ਦਿੱਤੀਆਂ। ਇਹ ਚਿੱਠੀਆਂ ਦੰਮਿਸਕ ਸ਼ਹਿਰ ਦੇ ਯਹੂਦੀ ਭਰਾਵਾਂ ਲਈ ਸਨ। ਮੈਂ ਉੱਥੇ ਯਿਸੂ ਦੇ ਚੇਲਿਆਂ ਨੂੰ ਯਰੂਸ਼ਲਮ ਵਿੱਚ ਸਜ਼ਾ ਦੇਣ ਲਈ ਗਿਰਫਤਾਰ ਕਰਨ ਲਈ ਜਾ ਰਿਹਾ ਸਾਂ।

### ਪੌਲੁਸ ਨੇ ਆਪਣੇ ਪਰਿਵਰਤਨ ਬਾਰੇ ਦੱਸਿਆ

6"ਪਰ ਦੰਮਿਸਕ ਦੇ ਰਾਹ ਵਿੱਚ ਹੀ ਮੇਰੇ ਨਾਲ ਕੁਝ ਵਾਪਰਿਆ। ਇਹ ਕੋਈ ਦੁਪਹਿਰ ਦਾ ਵੇਲਾ ਸੀ, ਜਦੋਂ ਮੈਂ ਦੰਮਿਸਕ ਦੇ ਨੇੜੇ ਪਹੁੰਚਿਆ। ਅਚਾਨਕ ਹੀ, ਆਕਾਸ਼ ਵਿੱਚ ਇੱਕ ਚਮਕੀਲੀ ਰੌਸ਼ਨੀ ਮੇਰੇ ਆਲੇ-ਦੁਆਲੇ ਫ਼ੈਲ ਗਈ। 7ਮੈਂ ਧਰਤੀ ਤੇ ਡਿੱਗ ਗਿਆ ਤੇ ਇਕ ਆਵਾਜ਼ ਨੂੰ ਇਹ ਕਹਿੰਦੇ ਸੁਣਿਆ, 'ਹੇ ਸੌਲੁਸ, ਹੇ ਸੌਲੁਸ, ਤੂੰ ਮੈਨੂੰ ਕਸ਼ਟ ਕਿਉਂ ਦੇ ਰਿਹਾ ਹੈਂ?' 8ਮੈਂ ਪੁੱਛਿਆ, 'ਪ੍ਰਭੂ, ਤੂੰ ਕੋਣ ਹੈਂ?' ਆਵਾਜ਼ ਨੇ ਆਖਿਆ, 'ਮੈਂ ਯਿਸੂ ਨਾਸਰੀ ਹਾਂ, ਜਿਸ ਨੂੰ ਤੂੰ ਕਸ਼ਟ ਦੇ ਰਿਹਾ ਹੈਂ।' 9ਮੇਰੇ ਸਾਥੀਆਂ ਨੇ ਜੋ ਮੇਰੇ ਨਾਲ ਸਨ, ਉਹ ਜੋਤ ਤਾਂ ਵੇਖੀ, ਪਰ ਜੋ ਮੇਰੇ ਨਾਲ ਬੋਲਦਾ ਸੀ ਉਸ ਦੀ ਅਵਾਜ਼ ਨਾ ਸੁਣੀ 10ਮੈਂ ਪੁੱਛਿਆ, 'ਪ੍ਰਭੂ ਮੈਨੂੰ ਕੀ ਕਰਨਾ ਚਾਹੀਦਾ ਹੈ?' ਪ੍ਰਭੂ ਨੇ ਉੱਤਰ ਦਿੱਤਾ, 'ਉੱਠ ਅਤੇ ਦੰਮਿਸਕ ਵਿੱਚ ਜਾ। ਉੱਥੇ ਤੈਨੂੰ ਸਭ ਗੱਲਾਂ ਕਹੀਆਂ ਜਾਣਗੀਆਂ ਜੋ ਤੇਰੇ ਕਰਨ ਲਈ ਵਿਉਂਤੀਆਂ ਗਈਆਂ ਹਨ।' 11ਮੈਂ ਕੁਝ ਵੇਖ ਨਾਂ ਸਕਿਆ ਕਿਉਂ ਕਿ ਤੇਜ਼ ਰੋਸ਼ਨੀ ਨੇ ਮੈਨੂੰ ਚੁੰਧਿਆ ਦਿੱਤਾ ਸੀ, ਮੈਨੂੰ ਕੁਝ ਨਾਂ ਦਿਸਿਆ। ਤਾਂ ਉਹ ਆਦਮੀ ਜੋ ਮੇਰੇ ਨਾਲ ਸਨ ਉਹ ਮੇਰਾ ਹੱਥ ਫ਼ੜਕੇ ਮੈਨੂੰ ਦੰਮਿਸਕ ਵਿੱਚ ਲੈ ਗਏ।

12"ਦੰਮਿਸ਼ਕ ਵਿੱਚ ਹਨਾਨਿਯਾਹ ਨਾਂ ਦਾ ਇੱਕ ਆਦਮੀ ਮੇਰੇ ਕੋਲ ਆਇਆ ਉਹ ਇੱਕ ਧਰਮੀ ਆਦਮੀ ਸੀ ਜਿਸਨੇ ਮੂਸਾ ਦੀ ਸ਼ਰ੍ਹਾ ਦਾ ਅਨੁਸਰਣ ਕੀਤਾ ਸੀ। ਉੱਥੇ ਰਹਿੰਦੇ ਸਾਰੇ ਯਹੂਦੀਆਂ ਨੇ ਉਸਦੀ ਇੱਜ਼ਤ ਕੀਤੀ। 13ਉਹ ਮੇਰੇ ਕੋਲ ਆਇਆ ਅਤੇ ਆਖਿਆ, 'ਸੌਲੁਸ, ਮੇਰੇ ਭਰਾ, ਫੇਰ ਤੋਂ ਵੇਖ।' ਉਸੇ ਵਕਤ ਮੈਂ ਵੇਖਣ ਦੇ ਕਾਬਿਲ ਹੋ ਗਿਆ। ਤੇ ਉਸ ਨੂੰ ਵੇਖਿਆ। 14ਅਤੇ ਉਸ ਨੇ ਅਖਿਆ, 'ਸਾਡੇ ਪੁਰਖਿਆਂ ਦੇ ਪਰਮੇਸ਼ੁਰ ਨੇ ਆਪਣੀ ਮਰਜੀ ਜਾਨਣ ਲਈ, ਉਸ ਇੱਕ ਧਰਮੀ ਨੂੰ ਵੇਖਣ ਲਈ ਅਤੇ ਉਸਦੇ ਮੂੰਹੋਂ ਬਚਨ ਸੁਨਣ ਲਈ, ਤੈਨੂੰ ਚੁਣਿਆ ਹੈ। 15ਤੂੰ ਸਾਰਿਆਂ ਲੋਕਾਂ ਲਈ ਉਨ੍ਹਾਂ ਗੱਲਾਂ ਦਾ ਗਵਾਹ ਹੋਵੇਂਗਾ ਜੋ ਤੂੰ ਸੁਣੀਆਂ ਤੇ ਵੇਖੀਆਂ ਹਨ। 16ਹੁਣ ਹੋਰ ਦੇਰ ਨਾ ਕਰ। ਉਠ! ਅਤੇ ਉਸ ਦਾ ਨਾਂ ਲੈਂਦਾ ਹੋਇਆ ਬਪਤਿਸਮਾ ਲੈ, ਅਤੇ ਆਪਣੇ ਪਾਪਾਂ ਨੂੰ ਧੋ ਸੁੱਟ। ਆਪਣੇ ਆਪ ਨੂੰ ਬਚਾਉਣ ਲਈ ਆਪਣਾ ਯਕੀਨ ਉਸ ਵਿੱਚ ਰੱਖਕੇ ਇਹ ਕਰ।'

17"ਉਸ ਤੋਂ ਬਾਅਦ, ਮੈਂ ਯਰੂਸ਼ਲਮ ਨੂੰ ਪਰਤਿਆ। ਮੈਂ ਮੰਦਰ ਦੇ ਦਲਾਨ ਵਿੱਚ ਪ੍ਰਾਰਥਨਾ ਕਰ ਰਿਹਾ ਸੀ ਤਾਂ ਮੈਂ ਇਕ ਦਰਸ਼ਨ ਡਿੱਠਾ। 18ਉਸ ਦਰਸ਼ਨ ਵਿੱਚ, ਮੈਂ ਯਿਸੂ ਨੂੰ ਵੇਖਿਆ ਅਤੇ ਉਸ ਨੇ ਮੈਨੂੰ ਆਖਿਆ, 'ਛੇਤੀ ਕਰ! ਹੁਣੇ ਯਰੂਸ਼ਲਮ ਛੱਡ ਦੇ। ਇਥੋਂ ਦੇ ਲੋਕ ਮੇਰੇ ਬਾਰੇ ਤੇਰੀ ਗਵਾਹੀ ਨੂੰ ਸਵੀਕਾਰ ਨਹੀਂ ਕਰਨਗੇ।' 19ਮੈਂ ਕਿਹਾ, 'ਹੇ ਪ੍ਰਭੂ, ਉਹ ਜਾਣਦੇ ਹਨ ਕਿ ਉਹ ਮੈਂ ਹੀ ਸੀ ਜਿਸ ਨੇ ਨਿਹਚਾਵਾਨਾਂ ਨੂੰ ਕੈਦ ਵਿੱਚ ਪਾਇਆ ਅਤੇ ਉਨ੍ਹਾਂ ਨੂੰ ਕੁੱਟਿਆ। ਮੈਂ ਸਾਰੇ ਪ੍ਰਾਰਥਨਾ ਸਥਾਨਾ ਵਿੱਚ ਉਨ੍ਹਾਂ ਨੂੰ ਲੱਭਣ ਅਤੇ ਉਨ੍ਹਾਂ ਨੂੰ ਗਿਰਫ਼ਤਾਰ ਕਰਨ ਲਈ ਗਿਆ। 20ਲੋਕ ਇਹ ਵੀ ਜਾਣਦੇ ਹਨ ਕਿ ਤੇਰੇ ਸ਼ਹੀਦ ਇਸਤੀਫ਼ਾਨ ਦਾ ਲਹੂ ਵਹਾਇਆ ਗਿਆ ਤਾਂ ਮੈਂ ਉੱਥੇ ਹੀ ਖੜਾ ਸੀ ਅਤੇ ਉਸ ਨੂੰ ਮਾਰਨ ਦੀ ਹਾਮੀ ਭਰੀ। ਮੈਂ ਉਨ੍ਹਾਂ ਦੇ ਕੱਪੜਿਆਂ ਦੀ ਰਾਖੀ ਕਰ ਰਿਹਾ ਸੀ ਜੋ ਉਸ ਨੂੰ ਮਾਰ ਰਹੇ ਸਨ।' 21ਪਰ ਯਿਸੂ ਨੇ ਮੈਨੂੰ ਕਿਹਾ, 'ਤੂੰ ਹੁਣ ਇਥੋਂ ਚਲਿਆ ਜਾ, ਕਿਉਂ ਕਿ ਮੈਂ ਤੈਨੂੰ ਦੂਰ ਗੈਰ ਯਹੂਦੀ ਲੋਕਾਂ ਕੋਲ ਭੇਜ ਦੇਵਾਂਗਾ।'"

22ਜਦੋਂ ਪੌਲੁਸ ਨੇ ਇਹ ਅਖੀਰਲਾ ਵਾਕ ਕਿ 'ਪਰਾਈਆਂ ਕੌਮਾਂ ਵਿੱਚ ਜਾ' ਕਿਹਾ ਤਾਂ ਲੋਕਾਂ ਨੇ ਉਸ ਨੂੰ ਸੁਣਨਾਂ ਬੰਦ ਕੀਤਾ ਅਤੇ ਸ਼ੋਰ ਮਚਾਉਣ ਲੱਗੇ, "ਇਸ ਨੂੰ ਮਾਰ ਸੁੱਟੋ! ਇਸ ਨੂੰ ਇਸ ਦੁਨੀਆਂ ਤੋਂ ਦੂਰ ਸੁੱਟ ਦੇਵੋ। ਇਹੋ ਜਿਹੇ ਆਦਮੀ ਨੂੰ ਜੀਊਣ ਦਾ ਕੋਈ ਹੱਕ ਨਹੀਂ।" 23ਉਨ੍ਹਾਂ ਨੇ ਰੌਲਾ ਪਾਇਆ ਅਤੇ ਆਪਣੇ ਕੱਪੜੇ ਸੁੱਟ ਕੇ ਹਵਾ ਵਿੱਚ ਖੇਹ ਉਡਾਉਣ ਲੱਗੇ। 24ਫ਼ੇਰ ਸੈਨਾ ਅਧਿਕਾਰੀ

ਨੇ ਸਿਪਾਹੀਆਂ ਨੂੰ ਪੌਲੁਸ ਨੂੰ ਸੈਨਾ ਭਵਨ ਅੰਦਰ ਲੈ ਜਾਣ ਦਾ
ਹੁਕਮ ਦਿੱਤਾ। ਉਸ ਨੇ ਉਨ੍ਹਾਂ ਨੂੰ ਪੌਲੁਸ ਨੂੰ ਕੁੱਟ ਕੇ ਇਹ ਪੁੱਛਣ
ਲਈ ਕਿਹਾ ਕਿ ਕੀ ਕਾਰਣ ਹੈ ਜੋ ਉਹ ਉਸ ਉੱਤੇ ਇੰਝ ਰੌਲਾ ਪਾ
ਰਹੇ ਸਨ। 25ਇਸ ਲਈ ਸਿਪਾਹੀ ਉਸ ਨੂੰ ਮਾਰਨ ਵਾਸਤੇ ਬੰਨ੍ਹ
ਰਹੇ ਸਨ ਪਰ ਪੌਲੁਸ ਨੇ ਉਥੇ ਖੜੇ ਸੈਨਾ ਅਧਿਕਾਰੀ ਨੂੰ ਆਖਿਆ,
“ਕੀ ਤੈਨੂੰ ਰੋਮੀ ਨਾਗਰਿਕ ਨੂੰ ਕੋੜੇ ਮਾਰਨ ਦਾ ਹੱਕ ਹੈ। ਜਿਸ ਦਾ
ਕਿ ਕਸੂਰ ਵੀ ਸਾਬਿਤ ਨਾ ਹੋਇਆ ਹੋਵੇ?”

26ਜਦੋਂ ਸੈਨਾ ਅਧਿਕਾਰੀ ਨੇ ਇਹ ਸੁਣਿਆ, ਤਾਂ ਉਹ ਸਰਦਾਰ
ਕੋਲ ਗਿਆ ਅਤੇ ਉਸ ਨੂੰ ਇਸ ਬਾਰੇ ਕਿਹਾ। ਅਧਿਕਾਰੀ ਨੇ
ਆਖਿਆ, “ਕੀ ਤੂੰ ਜਾਣਦਾ ਹੈਂ ਕਿ ਤੂੰ ਕੀ ਕਰ ਰਿਹਾ ਹੈਂ? ਇਹ
ਆਦਮੀ ਇੱਕ ਰੋਮੀ ਨਾਗਰਿਕ ਹੈ।”

27ਕਮਾਂਡਰ ਪੌਲੁਸ ਕੋਲ ਆਇਆ ਤੇ ਆਖਣ ਲੱਗਾ, “ਮੈਨੂੰ
ਦੱਸ ਕਿ ਸੱਚੀ ਤੂੰ ਰੋਮ ਦਾ ਨਾਗਰਿਕ ਹੈ?” ਪੌਲੁਸ ਨੇ ਉਤਰ ਹਾਂ
ਵਿੱਚ ਦਿੱਤਾ।

28ਕਮਾਂਡਰ ਨੇ ਕਿਹਾ, “ਪਰ ਮੈਂ ਤਾਂ ਬਹੁਤ ਪੈਸਾ ਖਰਚ ਕੇ
ਇਹ ਨਾਗਰਿਕਤਾ ਲਈ।” ਪਰ ਪੌਲੁਸ ਨੇ ਕਿਹਾ, “ਮੈਂ ਜਮਾਂਦਰੂ
ਹੀ ਨਾਗਰਿਕ ਸੀ।” 29ਉਹ ਜੋ ਪੌਲੁਸ ਨੂੰ ਪ੍ਰਸ਼ਨ ਕਰਨ ਹੀ ਵਾਲੇ
ਸਨ, ਝੱਟ ਉਸ ਤੋਂ ਦੂਰ ਚਲੇ ਗਏ। ਸਰਦਾਰ ਵੀ ਘਬਰਾਇਆ
ਹੋਇਆ ਸੀ ਕਿਉਂ ਕਿ ਪੌਲੁਸ ਇੱਕ ਰੋਮੀ ਨਾਗਰਿਕ ਸੀ ਅਤੇ
ਉਹ ਪਹਿਲਾਂ ਹੀ ਉਸ ਨੂੰ ਜ਼ੰਜੀਰਾਂ ਪਾ ਚੁੱਕਾ ਸੀ।

### ਪੌਲੁਸ ਦੀ ਯਹੂਦੀ ਆਗੂਆਂ ਨਾਲ ਗੱਲ-ਬਾਤ

30ਅਗਲੇ ਦਿਨ, ਅਸਲੀ ਕਾਰਨ ਜਾਨਣ ਲਈ, ਕਿ ਯਹੂਦੀ
ਪੌਲੁਸ ਉੱਪਰ ਦੋਸ਼ ਕਿਉਂ ਲਾ ਰਹੇ ਸਨ, ਸਰਦਾਰ ਨੇ ਪੌਲੁਸ ਨੂੰ
ਖ੍ਹੋਲ ਦਿੱਤਾ ਅਤੇ ਪ੍ਰਧਾਨ ਜਾਜਕਾਂ ਅਤੇ ਯਹੂਦੀ ਸਭਾ ਦੇ ਸਦੱਸਾਂ
ਦੀ ਇਕੱਠੀ ਬੈਠਕ ਬੁਲਵਾਉਣ ਦਾ ਹੁਕਮ ਦਿੱਤਾ। ਫ਼ੇਰ ਪੌਲੁਸ
ਨੂੰ ਲਿਆ ਕੇ ਉਨ੍ਹਾਂ ਦੇ ਸਾਹਮਣੇ ਖੜਾ ਕੀਤਾ।

23 ਪੌਲੁਸ ਨੇ ਬੜੇ ਗਹੁ ਨਾਲ ਯਹੂਦੀ ਮਹਾਂ ਸਭਾ ਵਲ
ਵੇਖਿਆ ਤੇ ਫਿਰ ਕਿਹਾ, “ਭਰਾਵੋ, ਮੈਂ ਅੱਜ ਦਿਨ ਤੱਕ
ਪਰਮੇਸ਼ੁਰ ਅੱਗੇ ਆਪਣਾ ਪੂਰਾ ਜੀਵਨ ਉਹੀ ਕਰਕੇ ਬੀਤਾਇਆ
ਹੈ। ਜੋ ਮੈਂ ਸੋਚਿਆ ਕਿ ਸਹੀ ਸੀ।” 2ਹਨਾਨਿਯਾਹ ਨਾਂ ਦਾ ਸਰਦਾਰ
ਜਾਜਕ ਵੀ ਉੱਥੇ ਹੀ ਸੀ, ਜਦੋਂ ਉਸ ਨੇ ਪੌਲੁਸ ਨੂੰ ਇਹ ਆਖਦੇ
ਸੁਣਿਆ ਤਾਂ ਜਿਹੜੇ ਆਦਮੀ ਪੌਲੁਸ ਦੇ ਕੋਲ ਖੜ੍ਹੇ ਸਨ, ਉਨ੍ਹਾਂ ਨੂੰ
ਕਿਹਾ ਕਿ ਇਸ ਦੇ ਮੂੰਹ ਤੇ ਮਾਰੋ। 3ਪੌਲੁਸ ਨੇ ਹਨਾਨਿਯਾਹ ਨੂੰ
ਆਖਿਆ, “ਪਰਮੇਸ਼ੁਰ ਤੈਨੂੰ ਵੀ ਕੁੱਟੇਗਾ। ਤੂੰ ਅਜਿਹੀ ਮੈਲੀ ਕੰਧ
ਹੈਂ ਜਿਸ ਉੱਪਰ ਸਫ਼ੇਦ ਰੋਗਨ ਕੀਤਾ ਹੋਇਆ ਹੈ। ਜਦੋਂ ਤੂੰ ਉੱਥੇ
ਬੈਠਾ ਮੂਸਾ ਦੀ ਸ਼ਰ੍ਹਾ ਮੁਤਾਬਕ ਮੇਰਾ ਨਿਰਣਾ ਕਰਦਾ ਹੈ ਤੂੰ ਉਨ੍ਹਾਂ
ਨੂੰ ਆਖਿਆ ਕਿ ਉਹ ਮੈਨੂੰ ਕੁੱਟਣ। ਇਹ ਮੂਸਾ ਦੀ ਸ਼ਰ੍ਹਾ ਦੇ
ਖ਼ਿਲਾਫ਼ ਹੈ।”

4ਪੌਲੁਸ ਦੇ ਕੋਲ ਖੜ੍ਹੇ ਆਦਮੀਆਂ ਨੇ ਉਸ ਨੂੰ ਕਿਹਾ, “ਕੀ ਤੂੰ
ਨਹੀਂ ਜਾਣਦਾ ਕਿ ਤੂੰ ਪਰਮੇਸ਼ੁਰ ਦੇ ਸਰਦਾਰ ਜਾਜਕ ਦੀ ਬੇਇੱਜ਼ਤੀ
ਕਰ ਰਿਹਾ ਹੈਂ।”

5ਪੌਲੁਸ ਨੇ ਕਿਹਾ, “ਭਰਾਵੋ! ਮੈਨੂੰ ਨਹੀਂ ਸੀ ਪਤਾ ਕਿ ਇਹ
ਸਰਦਾਰ ਜਾਜਕ ਹੈ। ਇਹ ਪੋਥੀਆਂ ਵਿੱਚ ਲਿਖਿਆ ਹੋਇਆ ਹੈ
ਕਿ, ‘ਤੁਹਾਨੂੰ ਆਪਣੇ ਲੋਕਾਂ ਦੇ ਆਗੂਆਂ ਨੂੰ ਬੁਰਾ ਨਹੀਂ ਆਖਣਾ
ਚਾਹੀਦਾ।’* ”

6ਸਭਾ ਵਿੱਚ, ਕੁਝ ਲੋਕ ਸਦੂਕੀ ਸਨ ਅਤੇ ਕੁਝ ਫ਼ਰੀਸੀ। ਸੋ
ਪੌਲੁਸ ਨੂੰ ਇਕ ਵਿਚਾਰ ਆਇਆ। ਸਭਾ ਵਿੱਚ, ਉਸ ਨੇ ਉੱਚੀ
ਉੱਚੀ ਰੌਲਾ ਪਾਇਆ, ਭਰਾਵੋ, ਮੈਂ ਇੱਕ ਫ਼ਰੀਸੀ ਹਾਂ ਤੇ ਮੇਰਾ
ਪਿਉ ਵੀ ਫ਼ਰੀਸੀ ਸੀ। ਮੇਰੇ ਉੱਪਰ ਇਸ ਲਈ ਮੁਕਦਮਾ
ਚਲਾਇਆ ਜਾ ਰਿਹਾ ਹੈ ਕਿਉਂ ਕਿ ਮੈਂ ਮੁਰਦੇ ਦੇ ਪੁਨਰ ਉੱਥਾਨ
ਵਿੱਚ ਵਿਸ਼ਵਾਸ ਕਰਦਾ ਹਾਂ।”

7ਜਦੋਂ ਪੌਲੁਸ ਨੇ ਇਉਂ ਕਿਹਾ ਤਾਂ ਸਦੂਕੀਆਂ ਅਤੇ ਫ਼ਰੀਸੀਆਂ
ਵਿੱਚ ਭਾਰੀ ਬਹਿਸ ਛਿੜ ਪਈ ਅਤੇ ਉਨ੍ਹਾਂ ਵਿੱਚ ਫੁਟ ਪੈ ਗਈ।
8ਸਦੂਕੀ ਵਿਸ਼ਵਾਸ਼ ਕਰਦੇ ਸਨ ਕਿ ਉੱਥੇ ਪੁਨਰ ਉੱਥਾਨ ਨਹੀਂ
ਹੈ। ਅਤੇ ਉਹ ਵਿਸ਼ਵਾਸ ਕਰਦੇ ਸਨ ਕਿ ਇੱਥੇ ਦੂਤ ਜ਼ਾਂ ਆਤਮੇ
ਨਹੀਂ ਸਨ। 9ਸਾਰੇ ਯਹੂਦੀਆਂ ਨੇ ਉੱਚੀ-ਉੱਚੀ ਸ਼ੋਰ ਮਚਾਉਣਾਂ
ਸ਼ੁਰੂ ਕਰ ਦਿੱਤਾ। ਕੁਝ ਨੇਮ ਦੇ ਪ੍ਰਚਾਰਕ ਜੋ ਕਿ ਫ਼ਰੀਸੀ ਸਨ ਖੜੇ
ਹੋ ਕੇ ਬਹਿਸ ਕਰਨ ਲੱਗੇ, “ਸਾਨੂੰ ਤਾਂ ਇਸ ਮਨੁੱਖ ਵਿੱਚ ਕੁਝ
ਗ਼ਲਤ ਨਹੀਂ ਦਿਸਿਆ। ਇਹ ਸੰਭਵ ਹੈ ਕਿ ਇੱਕ ਆਤਮਾ ਜ਼ਾਂ
ਇੱਕ ਦੂਤ ਬੋਲਿਆ ਹੋਵੇ।”

10ਬਹਿਸ ਝਗੜੇ ਵਿੱਚ ਬਦਲ ਗਈ। ਸਰਦਾਰ ਘਬਰਾ ਗਿਆ
ਕਿ ਯਹੂਦੀ ਪੌਲੁਸ ਦੇ ਚਿਥੜੇ ਕਰ ਦੇਣਗੇ। ਤਾਂ ਉਸ ਨੇ ਸਿਪਾਹੀਆਂ
ਨੂੰ ਪੌਲੁਸ ਨੂੰ ਯਹੂਦੀਆਂ ਤੋਂ ਦੂਰ ਲੈ ਜਾਣ ਅਤੇ ਇਸ ਨੂੰ ਸੈਨਾ
ਭਵਨ ਵਿੱਚ ਰਖਣ ਲਈ, ਕਿਹਾ। 11ਅਗਲੀ ਰਾਤ ਪ੍ਰਭੂ ਯਿਸੂ
ਪੌਲੁਸ ਦੇ ਕੋਲ ਆ ਕੇ ਖੜਾ ਹੋ ਗਿਆ ਅਤੇ ਆਖਣ ਲੱਗਾ, “ਹੌਂਸਲਾ
ਰੱਖ! ਤੂੰ ਯਰੂਸ਼ਲਮ ਦੇ ਲੋਕਾਂ ਨੂੰ ਮੇਰੇ ਬਾਰੇ ਦੱਸਿਆ ਹੈ। ਹੁਣ ਤੂੰ
ਰੋਮ ਵਿੱਚ ਜਾ ਕੇ ਵੀ ਲੋਕਾਂ ਨੂੰ ਮੇਰੇ ਬਾਰੇ ਸਾਖੀ ਕਰ।”

### ਕੁਝ ਯਹੂਦੀਆਂ ਨੇ ਪੌਲੁਸ ਨੂੰ ਮਾਰਨ ਦੀ ਵਿਉਂਤ ਬਣਾਈ

12ਅਗਲੇ ਦਿਨ ਦੀ ਸਵੇਰ ਕੁਝ ਯਹੂਦੀਆਂ ਨੇ ਪੌਲੁਸ ਦੇ
ਵਿਰੁੱਧ ਸਾਜ਼ਿਸ਼ ਕੀਤੀ। ਉਨ੍ਹਾਂ ਨੇ ਆਪੋ ਵਿੱਚ ਹੀ ਮਤਾ ਪਕਾਇਆ
ਕਿ ਜਦ ਤਕ ਉਹ ਪੌਲੁਸ ਨੂੰ ਮਾਰ ਨਾ ਮੁਕਾਉਣਗੇ ਉਹ ਕੁਝ ਵੀ
ਨਹੀਂ ਖਾਣ ਪੀਣਗੇ। 13ਚਾਲ੍ਹੀਆਂ ਤੋਂ ਵੱਧ ਯਹੂਦੀਆਂ ਨੇ
ਇਹ ਸਾਜ਼ਿਸ਼ ਰਚੀ। 14ਇਹ ਯਹੂਦੀ ਪ੍ਰਧਾਨ ਜਾਜਕਾਂ ਅਤੇ
ਬਜ਼ੁਰਗ ਯਹੂਦੀ ਆਗੂਆਂ ਕੋਲ ਗਏ ਅਤੇ ਆਖਿਆ, “ਅਸੀਂ
ਸੌਂਹ ਖਾਧੀ ਹੈ ਕਿ ਉਨਾਂ ਚਿਰ ਅਸੀਂ ਕੁਝ ਨਹੀਂ ਖਾਵਾਂਗੇ ਅਤੇ ਨਾ
ਪੀਵਾਂਗੇ ਜਦ ਤੱਕ ਕਿ ਅਸੀਂ ਪੌਲੁਸ ਨੂੰ ਨਾ ਮਾਰ ਦੇਈਏ।
15ਇਸ ਲਈ ਹੁਣ ਤੁਸੀਂ ਸੈਨਾ ਦੇ ਸਰਦਾਰ ਨੂੰ ਇੱਕ ਸੰਯੁਕਤ
ਸੁਨੇਹਾ ਭੇਜੋ ਕਿ ਉਹ ਉਸ ਨੂੰ ਤੁਹਾਡੇ ਅੱਗੇ ਪੇਸ਼ ਕਰੇ ਅਤੇ ਉਸ
ਨੂੰ ਮਨਵਾਓ ਕਿ ਤੁਸੀਂ ਪੌਲੁਸ ਦੀ ਪੂਰੀ ਤਰ੍ਹਾਂ ਪੁੱਛ ਗਿੱਛ ਕਰਨਾ
ਚਾਹੁੰਦੇ ਹੋ। ਜਦੋਂ ਉਹ ਉਸ ਨੂੰ ਤੁਹਾਡੇ ਵੱਲ ਲਿਆ ਰਿਹਾ ਹੋਵੇਗਾ
ਤਾਂ ਅਸੀਂ ਪੌਲੁਸ ਨੂੰ ਰਸਤੇ ਵਿੱਚ ਹੀ ਜਾਨੋਂ ਮਾਰ ਮੁਕਾਵਾਂਗੇ।”

16ਪਰ ਪੌਲੁਸ ਦੇ ਭਾਂਣਜੇ ਨੂੰ ਇਸ ਸਾਜਿਸ਼ ਦਾ ਪਤਾ ਲੱਗ
ਗਿਆ। ਤਾਂ ਉਹ ਸੈਨਾ ਭਵਨ ਵਿੱਚ ਗਿਆ ਅਤੇ ਪੌਲੁਸ ਨੂੰ ਇਸ
ਬਾਰੇ ਦੱਸ ਦਿੱਤਾ। 17ਤਦ ਪੌਲੁਸ ਨੇ ਇਕ ਸੈਨਾਂ ਅਧਿਕਾਰੀ ਨੂੰ
ਸੱਦਿਆ ਅਤੇ ਕਿਹਾ, “ਇਸ ਨੌਜੁਆਨ ਨੂੰ ਕਮਾਂਡਰ ਕੋਲ ਲੈ

**“ਤੁਹਾਨੂੰ ਆਪਣੇ ਲੋਕਾਂ ... ਆਖਣਾ ਚਾਹੀਦਾ”** ਕੂਚ 22:28

ਜਾਵੇ। ਇਹ ਇੱਕ ਸੁਨੇਹਾ ਲੈ ਕੇ ਆਇਆ ਹੈ।” 18ਤਾਂ ਉਹ
ਸੇਨਾ-ਅਧਿਕਾਰੀ ਉਸ ਦੇ ਭਾਣਜੇ ਨੂੰ ਸੈਨਾ ਅਧਿਕਾਰੀ ਕੋਲ ਲੈ
ਗਿਆ ਤਾਂ ਉਸ ਨੇ ਕਿਹਾ, “ਕੈਦੀ ਪੌਲੁਸ ਨੇ ਮੈਨੂੰ ਇਸ ਨੌਜੁਆਨ
ਨੂੰ ਤੁਹਾਡੇ ਕੋਲ ਲਿਆਉਣ ਨੂੰ ਆਖਿਆ ਹੈ, ਕਿਉਂ ਕਿ ਉਹ
ਤੁਹਾਨੂੰ ਕੁਝ ਦੱਸਣਾ ਚਾਹੁੰਦਾ ਹੈਂ।”

19ਸੈਨਾ ਅਧਿਕਾਰੀ ਨੇ ਉਸ ਦਾ ਹੱਥ ਫ਼ੜਿਆ ਅਤੇ ਉਸ ਨੂੰ
ਇੱਕ ਇਕਾਂਤ ਜਗ੍ਹਾਂ ਤੇ ਲੈ ਗਿਆ ਤੇ ਆਖਿਆ, “ਤੂੰ ਮੈਨੂੰ ਕੀ
ਦੱਸਣਾ ਚਾਹੁੰਦਾ ਹੈ?”

20ਉਸ ਨੋਜੁਆਨ ਨੇ ਕਿਹਾ, “ਯਹੂਦੀਆਂ ਨੇ ਇਹ ਵਿਉਂਤ
ਬਣਾਈ ਹੈ ਕਿ ਉਹ ਕਲ ਪੌਲੁਸ ਨੂੰ ਮਹਾਂ ਸਭਾ ਦੇ ਵਿੱਚ ਲਿਆਉਣ
ਲਈ ਤੁਹਾਨੂੰ ਕਹਿਣਗੇ ਅਤੇ ਉਹ ਤਹਾਨੂੰ ਇਹ ਕਹਿਣਗੇ ਕਿ
ਉਹ ਪੌਲੁਸ ਕੋਲੋਂ ਕੁਝ ਹੋਰ ਸਵਾਲ ਪੁੱਛਣਾ ਚਾਹੁੰਦੇ ਹਨ। 21ਪਰ
ਤੁਸੀਂ ਉਨ੍ਹਾਂ ਤੇ ਵਿਸ਼ਵਾਸ ਨਾਂ ਕਰਨਾ ਕਿਉਂ ਕਿ ਚਾਲੀ ਤੋਂ ਵਧੇਰੇ
ਯਹੂਦੀ ਛੁਪੇ ਹੋਏ ਹਨ ਤਾਂ ਜੋ ਉਹ ਪੌਲੁਸ ਨੂੰ ਰਸਤੇ ਵਿੱਚ ਹੀ
ਖ਼ਤਮ ਕਰ ਦੇਣ। ਉਨ੍ਹਾਂ ਨੇ ਇੱਕ ਗੰਭੀਰ ਸੌਂਹ ਖਾਧੀ ਹੈ ਕਿ ਉਹ
ਉਦੋਂ ਤੱਕ ਕੁਝ ਨਹੀਂ ਖਾਣਗੇ ਤੇ ਨਾ ਪੀਣਗੇ ਜਦ ਤੱਕ ਉਹ
ਪੌਲੁਸ ਨੂੰ ਨਹੀਂ ਮਾਰ ਦਿੰਦੇ। ਸੋ ਉਹ ਹੁਣ ਤੁਹਾਡੀ ਸਹਿਮਤੀ ਦੀ
ਉਡੀਕ ਵਿੱਚ ਹਨ।” 22ਸਰਦਾਰ ਨੇ ਉਸ ਨੂੰ ਕਿਹਾ, “ਕਿਸੇ ਨੂੰ
ਨਾ ਦੱਸੀਂ ਕਿ ਤੂੰ ਮੈਨੂੰ ਇਸ ਵਿਉਂਤ ਬਾਰੇ ਦੱਸ ਦਿੱਤਾ ਹੈ ਅਤੇ
ਉਸ ਨੇ ਉਸ ਨੂੰ ਭੇਜ ਦਿੱਤਾ।”

### ਪੌਲੁਸ ਨੂੰ ਕੈਸਰਿਯਾ ਵਿੱਚ ਭੇਜਣਾ

23ਤੱਦ ਕਮਾਂਡਰ ਨੇ ਦੋ ਸੂਬੇਦਾਰਾਂ ਨੂੰ ਬੁਲਵਾਇਆ ਅਤੇ ਕਿਹਾ,
“ਮੈਨੂੰ ਕੁਝ ਆਦਮੀ ਕੈਸਰਿਯਾ ਜਾਣ ਲਈ ਚਾਹੀਦੇ ਹਨ। ਤੁਸੀਂ
ਦੋ ਸੌ ਸਿਪਾਹੀ ਤਿਆਰ ਰੱਖੋ, ਸੱਤਰ ਸਿਪਾਹੀ ਘੋੜਿਆਂ ਤੇ ਅਤੇ ਦੋ
ਸੌ ਆਦਮੀ ਭਾਲੇ ਬਰਦਾਰ। ਇਨ੍ਹਾਂ ਨੂੰ ਅੱਜ ਰਾਤ ਨੌ ਵਜੇ ਰਵਾਨਾ
ਕਰਨ ਲਈ ਤਿਆਰ ਰੱਖਣਾ। 24ਪੌਲੁਸ ਦੀ ਸਵਾਰੀ ਲਈ ਵੀ
ਕੁਝ ਘੋੜਿਆਂ ਦਾ ਇੰਤਜ਼ਾਮ ਕਰੋ। ਉਸ ਨੂੰ ਪੂਰੀ ਸੁਰੱਖਿਆਂ
ਨਾਲ ਫ਼ੇਲਿਕਸ ਹਾਕਮ ਦੇ ਕੋਲ ਪਹੁੰਚਾਣਾ ਹੈ।” 25ਸੈਨਾ ਅਧਿਕਾਰੀ
ਨੇ ਇਕ ਚਿੱਠੀ ਲਿਖੀ ਜੋ ਇਸ ਤਰ੍ਹਾਂ ਸੀ:

26ਕਲੌਦਿਯੁਸ ਲੁਸਿਯਸ ਦੇ ਹਾਕਮ ਫ਼ੇਲਿਕਸ ਬਹਾਦੁਰ ਨੂੰ
ਪ੍ਰਣਾਮ!

27ਯਹੂਦੀਆਂ ਨੇ ਉਸਨੂੰ ਗਿਰਫਤਾਰ ਕਰ ਲਿਆ ਅਤੇ ਇਸਨੂੰ
ਮਾਰਨ ਹੀ ਵਾਲੇ ਸਨ, ਪਰ ਜਦੋਂ ਮੈਨੂੰ ਪਤਾ ਲੱਗਾ ਕਿ ਉਹ
ਇੱਕ ਰੋਮੀ ਨਾਗਰਿਕ ਹੈ, ਮੈਂ ਉਸੇ ਵਕਤ ਆਪਣੇ ਸਿਪਾਹੀਆਂ
ਨਾਲ ਗਿਆ ਅਤੇ ਉਸ ਨੂੰ ਬਚਾਇਆ। 28ਮੈਂ ਇਹ ਜਾਨਣਾ
ਚਾਹੁੰਦਾ ਸੀ ਕਿ ਉਨ੍ਹਾਂ ਕਿਸ ਕਾਰਣ ਉਸ ਉੱਪਰ ਇਲਜ਼ਾਮ
ਲਗਾਏ, ਇਸ ਲਈ ਮੈਂ ਉਸ ਨੂੰ ਉਨ੍ਹਾਂ ਦੀ ਸਭਾ ਵਿੱਚ ਲੈ
ਗਿਆ। 29ਉਥੋਂ ਮੈਨੂੰ ਇਹ ਪਤਾ ਲੱਗਾ: ਯਹੂਦੀਆਂ ਨੇ ਪੌਲੁਸ
ਉੱਤੇ ਆਪਣੀ ਖੁਦ ਦੀ ਸ਼ਰ੍ਹਾ ਸੰਬੰਧੀ ਇਲਜ਼ਾਮ ਲਾਏ ਹਨ।
ਪਰ ਉਨ੍ਹਾਂ ਵਿੱਚੋਂ ਕੋਈ ਵੀ ਇਹੋ ਜਿਹਾ ਦਾਵਾ ਨਹੀਂ ਸੀ ਜੋ
ਉਸ ਦੇ ਕਤਲ ਜਾਂ ਕੈਦ ਦਾ ਕਾਰਣ ਹੁੰਦਾ। 30ਮੈਨੂੰ ਪਤਾ
ਲੱਗਾ ਕਿ ਕੁਝ ਯਹੂਦੀਆਂ ਨੇ ਉਸ ਦੇ ਖ਼ਿਲਾਫ਼ ਸਾਜਿਸ਼ ਕੀਤੀ
ਹੈ। ਇਸ ਲਈ ਮੈਂ ਉਸ ਨੂੰ ਤੁਹਾਡੇ ਕੋਲ ਭੇਜ ਦਿੱਤਾ ਹੈ। ਮੈਂ
ਉਨ੍ਹਾਂ ਯਹੂਦੀਆਂ ਨੂੰ ਉਹ ਇਲਜ਼ਾਮ ਦੱਸਣ ਲਈ ਵੀ ਕਿਹਾ
ਹੈ ਜੋ ਉਨ੍ਹਾਂ ਕੋਲ ਇਸਦੇ ਵਿਰੁੱਧ ਹਨ।

31ਸਿਪਾਹੀਆਂ ਨੂੰ ਜਿਵੇਂ ਕਿਹਾ ਗਿਆ ਸੀ ਉਨ੍ਹਾਂ ਨੇ ਉਵੇਂ ਹੀ
ਕੀਤਾਂ। ਸਿਪਾਹੀ ਉਸ ਰਾਤ ਉਸ ਨੂੰ ਅੰਤਿਪਤ੍ਰਿਸ ਸ਼ਹਿਰ ਵਿੱਚ ਲੈ
ਗਏ। 32ਅਗਲੇ ਦਿਨ ਘੁੜ ਸਵਾਰ ਸਿਪਾਹੀ ਪੌਲੁਸ ਦੇ ਨਾਲ
ਕੈਸਰਿਆ ਨੂੰ ਗਏ। ਪਰ ਬਾਕੀ ਦੇ ਸਿਪਾਹੀ ਅਤੇ ਭਾਲਾ ਬਰਦਾਰ
ਸੈਨਾ ਭਵਨ ਵਿੱਚ ਵਾਪਸ ਮੁੜ ਗਏ। 33ਘੁੜਾਸਵਾਰ ਸਿਪਾਹੀ
ਕੈਸਰਿਯਾ ਨੂੰ ਗਏ ਅਤੇ ਉਹ ਚਿੱਠੀ ਰਾਜਪਾਲ ਫ਼ੇਲਿਕਸ ਨੂੰ
ਦਿੱਤੀ। ਉਸ ਤੋਂ ਬਾਅਦ ਉਨ੍ਹਾਂ ਨੇ ਪੌਲੁਸ ਨੂੰ ਉਸਦੇ ਹਵਾਲੇ ਕਰ
ਦਿੱਤਾ। 34ਹਾਕਮ ਨੇ ਚਿੱਠੀ ਪੜ੍ਹ ਕੇ ਪੌਲੁਸ ਨੂੰ ਕਿਹਾ, “ਤੂੰ ਕਿਸ
ਦੇਸ਼ ਦਾ ਹੈਂ?” ਉਹ ਜਾਣ ਗਿਆ ਕਿ ਪੌਲੁਸ ਕਿਲਿਕਿਯਾ ਦੇ
ਸ਼ਹਿਰ ਨਾਲ ਸੰਬੰਧਿਤ ਹੈ। 35ਹਾਕਮ ਨੇ ਕਿਹਾ, “ਪਹਿਲੇ ਤੇਰੇ
ਮੁਦੱਈ ਵੀ ਆ ਜਾਣ ਫ਼ਿਰ ਮੈਂ ਤੇਰੀ ਸੁਣਾਂਗਾ।” ਫ਼ਿਰ ਰਾਜਪਾਲ
ਨੇ ਪੌਲੁਸ ਨੂੰ ਹੇਰੋਦੇਸ ਦੇ ਮਹਿਲ ਵਿੱਚ ਨਜ਼ਰਬੰਦ ਰੱਖਣ ਦਾ
ਹੁਕਮ ਦਿੱਤਾ।

### ਯਹੂਦੀਆਂ ਨੇ ਪੌਲੁਸ ਨੂੰ ਮੁਲਜ਼ਮ ਠਹਿਰਾਇਆ

24 ਪੰਜਾਂ ਦਿਨਾਂ ਬਾਅਦ ਹਨਾਨਿਯਾਹ ਨਾਂ ਦਾ ਸਰਦਾਰ
ਜਾਜਕ ਕੈਸਰਿਯਾ ਵਿੱਚ ਆਇਆ ਅਤੇ ਆਪਣੇ ਨਾਲ
ਕੁਝ ਬਜ਼ੁਰਗ ਯਹੂਦੀ ਆਗੂਆਂ ਅਤੇ ਤਰਤੁੱਲੁਸ ਨਾਂ ਦੇ ਇਕ
ਵਕੀਲ ਨੂੰ ਵੀ ਲਿਆਇਆ। ਉਹ ਕੇਸਰਿਯਾ ਨੂੰ ਪੌਲੁਸ ਦੇ ਖ਼ਿਲਾਫ਼
ਰਾਜਪਾਲ ਅੱਗੇ ਦੋਸ਼ ਦੱਸਣ ਲਈ ਗਏ। 2ਜਦੋਂ ਪੌਲੁਸ ਨੂੰ ਅੰਦਰ
ਬੁਲਾਇਆ ਗਿਆ, ਤਰਤੁੱਲੁਸ ਨੇ ਪੌਲੁਸ ਦੇ ਵਿਰੁੱਧ ਇਲਜ਼ਾਮ
ਦੱਸਣੇ ਸ਼ੁਰੂ ਕੀਤੇ। ਤਰਤੁੱਲੁਸ ਨੇ ਕਿਹਾ, “ਹੇ ਫ਼ੇਲਿਕਸ ਬਹਾਦੁਰ!
ਅਸੀਂ ਤੇ ਸਾਡੇ ਲੋਕ ਤੁਹਾਡੇ ਕਾਰਣ ਬੜੀ ਸ਼ਾਂਤੀ ਭੋਗਦੇ ਹਾਂ ਅਤੇ
ਸਾਡੇ ਦੇਸ਼ ਵਿੱਚ ਬਹੁਤ ਸਾਰੇ ਗ਼ਲਤ ਕੰਮ ਤੁਹਾਡੀ ਸਿਆਣਪ ਦੇ
ਕਦਮਾਂ ਕਰਕੇ ਠੀਕ ਕੀਤੇ ਜਾਂਦੇ ਹਨ। 3ਹਰ ਜਗ੍ਹਾ ਅਤੇ ਹਰ
ਵੇਲੇ ਅਸੀਂ ਇਹ ਗੱਲਾਂ ਵੱਡੀ ਸ਼ੁਕਰਗੁਜ਼ਾਰੀ ਨਾਲ ਲੈਂਦੇ ਹਾਂ।
4ਪਰ ਹੁਣ ਮੈਂ ਤੁਹਾਡਾ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਸਿਰਫ
ਕੁਝ ਸ਼ਬਦ ਕਹਾਂਗਾ, ਕਿਰਪਾ ਕਰਕੇ ਸਹਿਜਤਾ ਨਾਲ ਸੁਣੋ। 5ਇਹ
ਆਦਮੀ ਮੁਸੀਬਤਾਂ ਖੜ੍ਹੀਆਂ ਕਰਨ ਵਾਲ ਹੈ। ਇਹ ਦੁਨੀਆਂ ਭਰ
ਵਿੱਚ ਜਿੱਥੇ ਵੀ ਯਹੂਦੀ ਵੱਸਦੇ ਹਨ, ਜਾਂ ਕੇ ਮੁਸੀਬਤਾਂ ਖੜ੍ਹੀਆਂ
ਕਰਦਾ ਹੈ। ਇਹ ਨਾਸਰੀਆਂ ਦੇ ਧੜੇ ਦਾ ਆਗੂ ਹੈ। 6-8ਇਹ
ਮੰਦਰ ਨੂੰ ਵੀ ਅਪਵਿੱਤਰ ਕਰਨ ਦੀ ਕੋਸ਼ਿਸ਼ ਕਰ ਰਿਹਾ ਸੀ, ਪਰ
ਅਸੀਂ ਇਸ ਨੂੰ ਗਿਰਫ਼ਤਾਰ ਕਰ ਲਿਆ। * ਪੂਰੀ ਤਰ੍ਹਾਂ ਉਸ ਦੀ
ਜਾਂਚ ਕਰਨ ਤੋਂ ਬਾਅਦ ਤੁਸੀਂ ਖੁਦ ਹੀ ਨਿਸ਼ਚਾ ਕਰ ਸਕਦੇ ਹੋ
ਕੀ ਸਾਡੇ ਇਲਜ਼ਾਮ ਸੱਚ ਹਨ।” 9ਬਾਕੀ ਯਹੂਦੀ ਵੀ ਸਹਿਮਤ
ਹੋਏ ਅਤੇ ਆਖਿਆ ਕਿ ਜੋ ਗੱਲਾਂ ਤਰਤੁਮਸ ਨੇ ਆਖੀਆਂ ਸਨ
ਉਹ ਸੱਚ ਸਨ।”

---

**ਤੁਕ 6–8** ਕੁਝ ਯੂਨਾਨੀ ਪੱਤ੍ਰੀਆਂ “ਅਸੀਂ ਇਸ ਦਾ ਨਿਰਣਾ ਆਪਣੀ ਸ਼ਰ੍ਹਾ ਅਨੁਸਾਰ ਕਰਨਾ ਚਾਹੁੰਦੇ ਸਾਂ।” 7 ਪਰ ਸਰਦਾਰ ਲਿਸਿਯਾਸ ਆਇਆ ਅਤੇ ਉਸ ਨੂੰ ਸਾਥੋਂ ਜ਼ਬਰਦਸਤੀ ਲੈ ਗਿਆ। 8ਅਤੇ ਲਿਸਿਯਾਸ ਨੇ ਆਪਣੇ ਲੋਕਾਂ ਨੂੰ ਸਾਡੇ ਤੇ ਇਲਜ਼ਾਮ ਲਾਉਣ ਲਈ ਤੁਹਾਡੇ ਕੋਲ ਅਉਣ ਲਈ ਕਿਹਾ।

### ਫ਼ੇਲਿਕੁਸ ਅੱਗੇ ਪੌਲੁਸ ਆਪਣੇ ਆਪ ਨੂੰ ਬਚਾਉਂਦਾ

10ਫੇਰ ਹਾਕਮ ਨੇ ਪੌਲੁਸ ਨੂੰ ਬੋਲਣ ਲਈ ਇਸ਼ਾਰਾ ਕੀਤਾ।
ਪੌਲੁਸ ਨੇ ਆਖਿਆ, "ਰਾਜਪਾਲ ਫ਼ੇਲਿਕੁਸ, ਮੈਨੂੰ ਪਤਾ ਹੈ ਕਿ ਤੂੰ
ਬਹੁਤ ਸਾਲਾਂ ਤੋਂ ਇਸ ਦੇਸ਼ ਦੇ ਮੁਨਸਫ਼ ਹੈਂ, ਇਸ ਲਈ ਮੈਂ ਤੇਰੇ
ਅੱਗੇ ਆਪਣੀ ਸਫ਼ਾਈ ਪੇਸ਼ ਕਰਨ ਲਈ ਖੁਸ਼ ਹਾਂ। 11ਮੈਂ ਯਰੂਸ਼ਲਮ
ਵਿੱਚ ਸਿਰਫ ਬਾਰ੍ਹਾਂ ਦਿਨ ਪਹਿਲੇ ਉਪਾਸਨਾ ਕਰਨ ਗਿਆ ਤੁਸੀਂ
ਇਹ ਜਾਣ ਸਕਦੇ ਹੋ ਕਿ ਇਹ ਗੱਲ ਸੱਚ ਹੈ। 12ਇਹ ਯਹੂਦੀ ਜੋ
ਮੈਨੂੰ ਦੋਸ਼ੀ ਠਹਿਰਾ ਰਹੇ ਹਨ ਇਨ੍ਹਾਂ ਨੇ ਮੈਨੂੰ ਕਦੇ ਵੀ ਕਿਸੇ ਨਾਲ
ਮੰਦਰ ਵਿੱਚ ਵਿਵਾਦ ਕਰਦਿਆਂ, ਲੋਕਾਂ ਲਈ ਮੁਸੀਬਤਾਂ ਖੜ੍ਹੀਆਂ
ਕਰਦਿਆਂ, ਪ੍ਰਾਰਥਨਾ ਸਥਾਨਾ ਵਿੱਚ ਜਾਂ ਕਿਸੇ ਸਥਾਨ ਤੇ ਕੁਝ
ਕਰਦਿਆਂ ਨਹੀਂ ਵੇਖਿਆ। 13ਇਹ ਜੋ ਹੁਣ ਮੇਰੇ ਸਿਰ ਦੋਸ਼ ਮੜ੍ਹ
ਰਹੇ ਹਨ, ਇਹ ਸਾਬਿਤ ਨਹੀਂ ਕਰ ਸਕਦੇ। 14ਪਰ ਮੈਂ ਤੁਹਾਡੇ
ਸਾਮ੍ਹਣੇ ਸ੍ਵੀਕਾਰਦਾ ਹਾਂ: ਮੈਂ ਆਪਣੇ ਪੁਰਖਿਆਂ ਦੇ ਪਰਮੇਸ਼ੁਰ ਦੀ
ਉਪਾਸਨਾ, ਚੇਲੇ ਦੀ ਤਰ੍ਹਾਂ, ਯਿਸੂ ਦੇ ਤਰੀਕੇ ਨਾਲ, ਕਰਦਾ ਹਾਂ।
ਉਹ ਆਖਦੇ ਹਨ ਕਿ ਯਿਸੂ ਦਾ ਰਾਹ ਸਹੀ ਰਾਹ ਨਹੀਂ ਹੈ। ਪਰ
ਮੈਂ ਉਨ੍ਹਾਂ ਸਾਰੀਆਂ ਗੱਲਾਂ ਵਿੱਚ ਵਿਸ਼ਵਾਸ ਰੱਖਦਾ ਹਾਂ ਜੋ ਕਿ
ਮੂਸਾ ਦੀ ਸ਼ਰ੍ਹਾ ਵਿੱਚ, ਨਬੀਆਂ ਦੀਆਂ ਕਿਤਾਬਾਂ ਵਿੱਚ ਲਿਖੀਆਂ
ਹੋਈਆਂ ਹਨ। 15ਮੈਂ ਵੀ ਪਰਮੇਸ਼ੁਰ ਤੋਂ ਉਹੀ ਆਸ ਰੱਖਦਾ ਹਾਂ
ਜਿਸਦੀ ਇਹ ਖੁਦ ਰੱਖਦੇ ਹਨ ਕਿ ਧਰਮੀ ਜਾਂ ਕੁਧਰਮੀ ਸਭ ਦਾ
ਮੌਤ ਤੋਂ ਜੀ ਉੱਠਣਾ ਹੋਵੇਗਾ। 16ਇਸ ਲਈ ਮੈਂ ਹਮੇਸ਼ਾ ਉਹੀ
ਕਰਨ ਦੀ ਕੋਸ਼ਿਸ਼ ਕਰਦਾ ਹਾਂ ਜੋ ਮੈਂ ਵਿਸ਼ਵਾਸ ਕਰਦਾ ਹਾਂ ਕਿ
ਪਰਮੇਸ਼ੁਰ ਅਤੇ ਮਨੁੱਖਾਂ ਦੇ ਸਾਮ੍ਹਣੇ ਸਹੀ ਹੈ।

17"ਬਹੁਤ ਸਾਲ ਮੈਂ ਇੱਥੋਂ, ਯਰੂਸ਼ਲਮ ਤੋਂ ਦੂਰ ਰਿਹਾ ਹਾਂ। ਮੈਂ
ਇੱਥੇ ਆਪਣੇ ਲੋਕਾਂ ਨੂੰ ਪੈਸੇ ਦੇਣ ਅਤੇ ਪਰਮੇਸ਼ੁਰ ਨੂੰ ਬਲੀਆਂ
ਚੜ੍ਹਾਉਣ ਲਈ ਆਇਆ ਹਾਂ। 18ਕੁਝ ਯਹੂਦੀਆਂ ਨੇ ਮੈਨੂੰ ਮੰਦਰ
ਤੇ ਵੇਖਿਆ, ਜਦੋਂ ਅਜੇ ਮੈਂ ਸ਼ੁਧਤਾ ਦੀ ਰਸਮ ਪੂਰੀ ਕਰ ਰਿਹਾ
ਸੀ। ਮੈਂ ਕੋਈ ਵੀ ਫਸਾਦ ਖੜ੍ਹਾ ਨਹੀਂ ਸੀ ਕੀਤਾ ਅਤੇ ਨਾ ਹੀ ਮੇਰੇ
ਆਸ-ਪਾਸ ਭੀੜ ਇੱਕਠੀ ਹੋਈ ਸੀ। 19ਪਰ ਉੱਥੇ ਕੁਝ ਯਹੂਦੀ
ਅਸਿਯਾ ਤੋਂ ਸਨ। ਉਨ੍ਹਾਂ ਨੂੰ ਪਹਿਲਾਂ ਮੇਰੇ ਤੇ ਇਲਜ਼ਾਮ ਲਾਉਣ
ਲਈ ਇੱਥੇ ਹੋਣਾ ਚਾਹੀਦਾ ਸੀ, ਜੇਕਰ ਸੱਚਮੁੱਚ ਹੀ ਮੈਂ ਕੁਝ ਵੀ
ਗ਼ਲਤ ਕੀਤਾ ਹੈ। ਕਿਉਂ ਕਿ ਸਿਰਫ ਉਹੀ ਉਸ ਵਕਤ ਉੱਥੇ
ਮੌਜੂਦ ਸਨ। 20ਇਨ੍ਹਾਂ ਯਹੂਦੀਆਂ ਨੂੰ ਇੱਥੇ ਪੁੱਛੋ ਕਿ ਭਲਾ ਉਨ੍ਹਾਂ
ਨੇ ਯਰੂਸ਼ਲਮ ਵਿੱਚ ਜਦੋਂ ਮੈਂ ਸਭਾ ਦੇ ਅੱਗੇ ਹਾਜ਼ਰ ਸਾਂ ਤਾਂ ਕੀ
ਮੇਰੇ ਵਿੱਚ ਕੋਈ ਬੁਰਿਆਈ ਵੇਖੀ ਸੀ? 21ਉਹ ਮੇਰੇ ਉੱਤੇ ਸਿਰਫ਼
ਇੱਕੋ ਗੱਲ ਦਾ ਇਲਜ਼ਾਮ ਲਾ ਸਕਦੇ ਹਨ, 'ਜੋ ਮੈਂ ਉਨ੍ਹਾਂ ਅੱਗੇ
ਖਲੋਤਿਆਂ ਆਖਿਆ। ਤੁਸੀਂ ਅੱਜ ਮੇਰਾ ਨਿਰਣਾ ਕਰ ਰਹੇ ਹੋ
ਕਿਉਂ ਜੁ ਮੈਂ ਵਿਸ਼ਵਾਸ ਕਰਦਾ ਹਾਂ ਕਿ ਲੋਕਾਂ ਦਾ ਪੁਨਰ ਉੱਥਾਨ
ਹੋਵੇਗਾ।'"

22ਫ਼ੇਲਿਕਸ ਜੋ ਕਿ ਖੁਦ ਇਸ ਯਿਸੂ ਦੇ ਰਾਹ ਦੀਆਂ ਬਹੁਤ
ਸਾਰੀਆਂ ਗੱਲਾਂ ਨੂੰ ਜਾਣਦਾ ਸੀ ਉਸ ਨੇ ਕਾਰਵਾਈ ਰੋਕ ਦਿੱਤੀ
ਤੇ ਕਿਹਾ, "ਮੈਂ ਇਸ ਮਾਮਲੇ ਦਾ ਫ਼ੈਸਲਾ ਉਦੋਂ ਕਰਾਂਗਾ ਜਦੋਂ
ਸਰਦਾਰ ਲਿਸਿਯਾਸ ਇੱਥੇ ਆਵੇਗਾ।"

23ਫਿਰ ਉਸ ਨੇ ਅਧਿਕਾਰੀ ਨੂੰ ਪੌਲੁਸ ਨੂੰ ਨਿਗਰਾਨੀ ਹੇਠ
ਰੱਖਣ ਦਾ ਹੁਕਮ ਦਿੱਤਾ। ਪਰ ਉਸ ਨੂੰ ਥੋੜੀ ਅਜ਼ਾਦੀ ਦੇਣ ਲਈ
ਕਿਹਾ ਅਤੇ ਉਸਦੇ ਮਿੱਤਰਾਂ ਨੂੰ ਉਸ ਦੀਆਂ ਜ਼ਰੂਰਤਾਂ ਦਾ ਧਿਆਨ
ਰੱਖਣ ਦਿਉ।

### ਪੌਲੁਸ ਦੀ ਫ਼ੇਲਿਕਸ ਅਤੇ ਉਸ ਦੀ ਪਤਨੀ ਨਾਲ ਗੱਲ ਬਾਤ

24ਕੁਝ ਦਿਨਾਂ ਬਾਅਦ, ਫ਼ੇਲਿਕੁਸ ਆਪਣੀ ਪਤਨੀ, ਦਰੂਸਿੱਲਾ,
ਨਾਲ ਖੁਦ ਆਇਆ, ਜੋ ਕਿ ਯਹੂਦਣ ਸੀ। ਅਤੇ ਉਸ ਨੇ ਪੌਲੁਸ
ਨੂੰ ਬੁਲਵਾ ਭੇਜਿਆ ਅਤੇ ਉਸ ਕੋਲੋ ਮਸੀਹ ਯਿਸੂ ਉੱਪਰ ਵਿਸ਼ਵਾਸ
ਕਰਨ ਦੇ ਬਾਰੇ ਸੁਣਿਆ। 25ਪਰ ਫ਼ੇਲਿਕਸ ਘਬਰਾ ਗਿਆ ਜਦੋਂ
ਪੌਲੁਸ ਨੇ ਧਰਮੀ ਜੀਵਨ ਅਤੇ ਸੰਜਮ ਅਤੇ ਭਵਿੱਖ ਵਿੱਚ ਹੋਣ
ਵਾਲੇ ਨਿਆਂ ਬਾਰੇ ਦੱਸਿਆ। ਤਾਂ ਫ਼ੇਲਿਕਸ ਨੇ ਕਿਹਾ, "ਹੁਣ ਤੂੰ
ਜਾ। ਫਿਰ ਜਦੋਂ ਮੇਰੇ ਪਾਸ ਖੁੱਲਾ ਵਕਤ ਹੋਵੇਗਾ ਮੈਂ ਤੈਨੂੰ
ਬੁਲਾਵਾਂਗਾ।" 26ਪਰ ਫ਼ੇਲਿਕਸ ਦਾ ਉਸ ਨਾਲ ਗੱਲ-ਬਾਤ ਕਰਨ
ਦਾ ਕਾਰਣ ਕੁਝ ਹੋਰ ਸੀ। ਉਹ ਸੋਚ ਰਿਹਾ ਸੀ ਕਿ ਸ਼ਾਇਦ
ਪੌਲੁਸ ਕੁਝ ਰਿਸ਼ਵਤ ਦੇਵੇਗਾ ਇਸੇ ਕਰਕੇ ਉਸ ਨੇ ਉਸ ਨੂੰ
ਬਹੁਤ ਵਾਰ ਬੁਲਾਇਆ ਅਤੇ ਉਸ ਨਾਲ ਗੱਲ ਬਾਤ ਕੀਤੀ।

27ਪਰ ਦੋ ਸਾਲ ਬਾਅਦ ਪੁਰਕਿਯੁਸ ਫ਼ੇਸਤੁਸ ਫ਼ੇਲਿਕਸ ਦੀ ਥਾਂ
ਹਾਕਮ ਬਣ ਗਿਆ। ਇਸ ਲਈ ਹੁਣ ਫ਼ੇਲਿਕਸ ਹਾਕਮ ਨਾ
ਰਿਹਾ। ਫ਼ੇਲਿਕੁਸ ਕੁਝ ਅਜਿਹਾ ਕਰਨਾ ਚਾਹੁੰਦਾ ਸੀ ਜੋ ਯਹੂਦੀਆਂ
ਨੂੰ ਪ੍ਰਸੰਨ ਕਰੇ। ਇਸ ਲਈ ਉਸ ਨੇ ਪੌਲੁਸ ਨੂੰ ਕੈਦ ਵਿੱਚ ਹੀ
ਰਹਿਣ ਦਿੱਤਾ।

### ਪੌਲੁਸ ਕੈਸਰ ਦੀ ਦੁਹਾਈ ਦਿੰਦਾ ਹੈ

25 ਫੇਸਤੁਸ ਰਾਜਪਾਲ ਬਣ ਗਿਆ, ਤਿੰਨਾਂ ਦਿਨਾਂ ਬਾਅਦ
ਉਹ ਕੈਸਰਿਯਾ ਤੋਂ ਯਰੂਸ਼ਲਮ ਨੂੰ ਗਿਆ। 2ਪਰਧਾਨ
ਜਾਜਕਾਂ ਅਤੇ ਖ਼ਾਸ ਯਹੂਦੀ ਆਗੂਆਂ ਨੇ ਫੇਸਤੁਸ ਦੇ ਅੱਗੇ ਪੌਲੁਸ
ਦੇ ਖਿਲਾਫ ਦੋਸ਼ ਲਗਾਏ। 3ਉਨ੍ਹਾਂ ਨੇ ਫੇਸਤੁਸ ਨੂੰ ਆਖਿਆ ਕਿ
ਉਨ੍ਹਾਂ ਲਈ ਪੌਲੁਸ ਨੂੰ ਮੁੜ ਯਰੂਸ਼ਲਮ ਵਿੱਚ ਭੇਜਣ ਦੀ ਮੇਹਰਬਾਨੀ
ਕਰੇ ਕਿਉਂ ਕਿ ਉਨ੍ਹਾਂ ਨੇ ਪੌਲੁਸ ਨੂੰ ਰਾਹ ਵਿੱਚ ਕਤਲ ਕਰਨ ਦੀ
ਸਾਜਿਸ਼ ਬਣਾਈ ਹੋਈ ਸੀ। 4ਪਰ ਫੇਸਤੁਸ ਨੇ ਉੱਤਰ ਦਿੱਤਾ,
"ਪੌਲੁਸ ਨੂੰ ਕੈਸਰਿਯਾ ਵਿੱਚ ਰੱਖਿਆ ਜਾਵੇਗਾ, ਮੈਂ ਖੁਦ ਹੀ ਜਲਦੀ
ਕੈਸਰਿਯਾ ਨੂੰ ਵਾਪਸ ਜਾਵਾਂਗਾ। 5ਤੁਹਾਡੇ ਕੁਝ ਆਗੂ ਮੇਰੇ ਨਾਲ
ਚਲਣ ਉਹ ਉੱਥੇ ਪੌਲੁਸ ਨੂੰ ਕੈਸਰਿਯਾ ਵਿੱਚ ਦੋਸ਼ੀ ਸਾਬਤ ਕਰਨ
ਜੇਕਰ ਉਸ ਨੇ ਸੱਚਮੁੱਚ ਕੋਈ ਗਲਤੀ ਕੀਤੀ ਹੈ ਤਾਂ ਉਹ ਉਸ ਤੇ
ਕੈਸਰਿਯਾ ਵਿੱਚ ਇਲਜ਼ਾਮ ਲਾ ਸਕਦੇ ਹਨ।"

6ਫ਼ੇਸਤੁਸ ਅੱਠ-ਦਸ ਦਿਨ ਹੋਰ ਯਰੂਸ਼ਲਮ ਵਿੱਚ ਹੀ ਰੁਕਿਆ
ਫਿਰ ਵਾਪਸ ਕੈਸਰਿਯਾ ਨੂੰ ਪਰਤਿਆ। ਅਗਲੇ ਦਿਨ ਫੇਸਤੁਸ ਨੇ
ਸਿਪਾਹੀਆਂ ਨੂੰ ਹੁਕਮ ਦਿੱਤਾ ਕਿ ਉਹ ਪੌਲੁਸ ਨੂੰ ਉਸ ਦੇ ਸਾਹਮਣੇ
ਹਾਜ਼ਰ ਕਰਨ। ਫੇਸਤੁਸ ਅਦਾਲਤ ਦੀ ਗੱਦੀ ਤੇ ਬੈਠਾ ਸੀ। 7ਪੌਲੁਸ
ਉਸ ਕਮਰੇ ਵਿੱਚ ਆਇਆਂ। ਜਿਹੜੇ ਯਹੂਦੀ ਯਰੂਸ਼ਲਮ ਤੋਂ ਆਏ
ਸਨ ਉਸ ਦੇ ਆਸ-ਪਾਸ ਖੜ੍ਹੇ ਸਨ। ਉਨ੍ਹਾਂ ਨੇ ਪੌਲੁਸ ਦੇ ਖ਼ਿਲਾਫ਼
ਕਈ ਤਕੜੇ ਇਲਜ਼ਾਮ ਲਾਏ, ਪਰ ਉਨ੍ਹਾਂ ਵਿੱਚੋਂ ਇੱਕ ਵੀ ਇਲਜ਼ਾਮ
ਨੂੰ ਸਾਬਿਤ ਨਾ ਕਰ ਸਕੇ। 8ਪਰ ਪੌਲੁਸ ਨੇ ਆਪਣੀ ਸਫ਼ਾਈ
ਵਿੱਚ ਇਹੀ ਕਿਹਾ, "ਮੈਂ ਯਹੂਦੀ ਸ਼ਰ੍ਹਾ, ਮੰਦਰ ਜਾਂ, ਕੈਸਰ ਦੇ
ਵਿਰੋਧ ਕੋਈ ਵੀ ਗ਼ਲਤ ਕੰਮ ਨਹੀਂ ਕੀਤਾ।"

9ਪਰ ਫੇਸਤੁਸ ਯਹੂਦੀਆਂ ਨੂੰ ਖੁਸ਼ ਕਰਨਾ ਚਾਹੁੰਦਾ ਸੀ ਤਾਂ
ਉਸ ਨੇ ਪੌਲੁਸ ਨੂੰ ਕਿਹਾ, "ਕੀ ਤੂੰ ਯਰੂਸ਼ਲਮ ਵਿੱਚ ਜਾਣਾ ਚਾਹੁੰਦਾ
ਹੈਂ? ਕੀ ਤੂੰ ਚਾਹੁੰਦਾ ਹੈ ਕਿ ਮੈਂ ਉੱਥੇ ਇਨ੍ਹਾਂ ਦੋਸ਼ਾਂ ਉੱਪਰ ਤੇਰਾ
ਨਿਰਣਾ ਕਰਾਂ?"

10ਪੌਲੁਸ ਨੇ ਕਿਹਾ,"ਇਸ ਵਕਤ ਮੈਂ ਕੈਸਰੀ ਅਦਾਲਤ ਦੀ
ਗੱਦੀ ਅੱਗੇ ਖੜਾ ਹਾਂ। ਮੇਰਾ ਨਿਆਂ ਇੱਥੇ ਹੀ ਹੋਵੇ। ਮੈਂ ਯਹੂਦੀਆਂ
ਦੇ ਵਿਰੁੱਧ ਕੁਝ ਵੀ ਗ਼ਲਤ ਨਹੀਂ ਕੀਤਾ ਅਤੇ ਤੁਸੀਂ ਇਸ ਨੂੰ
ਚੰਗੀ ਤਰ੍ਹਾਂ ਜਾਣਦੇ ਹੋ। 11ਜੇਕਰ ਮੈਂ ਗ਼ਲਤ ਕੰਮ ਕੀਤਾ ਹੈ, ਜੋ
ਮੌਤ ਦੀ ਸਜ਼ਾ ਦੇ ਕਾਬਿਲ ਹੈ, ਤਾਂ ਮੈਂ ਮਰਨ ਤੋਂ ਇਨਕਾਰ ਨਹੀਂ
ਕਰਾਂਗਾ। ਪਰ ਜੇਕਰ ਉਨ੍ਹਾਂ ਦੇ ਦੋਸ਼ ਗਲਤ ਹਨ, ਤਾਂ ਕਿਸੇ ਨੂੰ ਵੀ
ਮੈਨੂੰ ਯਹੂਦੀਆਂ ਹੱਥੀਂ ਫ਼ੜਵਾਉਣ ਦਾ ਇਖਤਿਆਰ ਨਹੀਂ ਹੈ।
ਮੈਂ ਕੈਸਰ ਨੂੰ ਇਹ ਬੇਨਤੀ ਕਰਦਾ ਹਾਂ।"

12ਤਦ ਫੇਸਤੁਸ ਨੇ ਆਪਣੇ ਸਲਾਹਕਾਰਾਂ ਨਾਲ ਸਲਾਹ ਕੀਤੀ
ਅਤੇ ਕਿਹਾ, "ਤੂੰ ਕੈਸਰ ਦੀ ਦੁਹਾਈ ਦਿੱਤੀ ਹੈ ਇਸ ਲਈ ਤੂੰ
ਕੈਸਰ ਕੋਲ ਹੀ ਜਾਵੇਂਗਾ।"

## ਪੌਲੁਸ ਅਗ੍ਰਿੱਪਾ ਦੇ ਸਾਮ੍ਹਣੇ

13ਕੁਝ ਦਿਨਾਂ ਬਾਅਦ, ਰਾਜਾ ਅਗ੍ਰਿੱਪਾ ਅਤੇ ਬਰਨੀਕੇ ਕੈਸਰਿਯਾ
ਵਿੱਚ ਫੇਸਤੁਸ ਨਾਲ ਭੇਂਟ ਕਰਨ ਲਈ ਆਏ। 14ਉਹ ਉਥੇ ਕਾਫੀ
ਦਿਨ ਰੁਕੇ। ਫੇਸਤੁਸ ਨੇ ਪੌਲੁਸ ਦੇ ਮਾਮਲੇ ਬਾਰੇ ਰਾਜੇ ਨਾਲ
ਚਰਚਾ ਕੀਤੀ ਅਤੇ ਆਖਿਆ, "ਇੱਥੇ ਇੱਕ ਆਦਮੀ ਹੈ ਜਿਸਨੂੰ
ਫ਼ੇਲਿਕੁਸ ਨੇ ਕੈਦ ਵਿੱਚ ਰੱਖ ਛੱਡਿਆ ਹੈ। 15ਜਦੋਂ ਮੈਂ ਯਰੂਸ਼ਲਮ
ਵਿੱਚ ਗਿਆ ਤਾਂ ਪਰਧਾਨ ਜਾਜਕਾਂ ਅਤੇ ਬਜ਼ੁਰਗ ਯਹੂਦੀ ਆਗੂਆਂ
ਨੇ ਉਸ ਦੇ ਵਿਰੁੱਧ ਦੋਸ਼ ਲਗਾਏ। ਇਹ ਯਹੂਦੀ ਚਾਹੁੰਦੇ ਸਨ ਕਿ
ਮੈਂ ਇਸ ਨੂੰ ਮਾਰ ਦੇਵਾਂ। 16ਪਰ ਮੈਂ ਆਖਿਆ, 'ਇਹ ਰੋਮੀਆਂ ਦਾ
ਕਾਨੂੰਨ ਨਹੀਂ ਕਿ ਜਿੰਨਾ ਚਿਰ ਮਨੁੱਖ ਆਪਣੇ ਤੇ ਦੋਸ਼ ਲਾਉਣ
ਵਾਲਿਆਂ ਦਾ ਸਾਮ੍ਹਣਾ ਨਹੀਂ ਕਰਦਾ ਅਤੇ ਉਸ ਨੂੰ ਉਸ ਦੇ
ਖ਼ਿਲਾਫ਼ ਲਾਏ ਦੋਸ਼ਾਂ ਤੋਂ ਆਪਣੀ ਰੱਖਿਆ ਕਰਨ ਦਾ ਅਵਸਰ
ਨਹੀਂ ਦਿੱਤਾ ਜਾਂਦਾ ਉਸ ਨੂੰ ਹਵਾਲੇ ਨਹੀਂ ਕੀਤਾ ਜਾਂਦਾ।' 17ਇਸ
ਲਈ ਇਹ ਯਹੂਦੀ ਇੱਥੇ ਇਕੱਠੇ ਹੋਏ। ਮੈਂ ਮੁਨਸਫ਼ ਦੀ ਗੱਦੀ ਤੇ
ਬੈਠਾ ਅਤੇ ਉਸ ਮਨੁੱਖ ਨੂੰ ਮੇਰੇ ਸਾਮ੍ਹਣੇ ਪੇਸ਼ ਕਰਨ ਦਾ ਆਦੇਸ਼
ਦਿੱਤਾ। 18ਯਹੂਦੀ ਖੜ੍ਹੇ ਹੋਏ ਅਤੇ ਉਸ ਤੇ ਇਲਜ਼ਾਮ ਲਾਏ। ਪਰ
ਉਨ੍ਹਾਂ ਨੇ ਉਸ ਉੱਤੇ ਅਜਿਹੇ ਕੋਈ ਅਪਰਾਧ ਨਹੀਂ ਲਾਏ ਜੋ ਮੈਂ
ਸੋਚੇ ਸਨ। 19ਇਸ ਦੀ ਜਗ੍ਹਾ, ਇਹ ਸਭ ਉਨ੍ਹਾਂ ਦੇ ਧਰਮ ਦੇ
ਮਾਮਲੇ ਅਤੇ ਯਿਸੂ ਨਾਂ ਦੇ ਆਦਮੀ ਬਾਰੇ ਸਨ। ਯਿਸੂ ਮਰ ਚੁੱਕਿਆ
ਹੈ, ਪਰ ਪੌਲੁਸ ਨੇ ਆਖਿਆ ਕਿ ਉਹ ਹਾਲੇ ਵੀ ਜਿਊਂਦਾ ਹੈ।
20ਮੈਨੂੰ ਇਨ੍ਹਾਂ ਗੱਲਾਂ ਬਾਰੇ ਬਹੁਤਾ ਪਤਾ ਨਹੀਂ ਸੀ ਇਸ ਲਈ ਮੈਂ
ਜ਼ਿਆਦਾ ਸਵਾਲ ਨਾ ਕੀਤੇ ਪਰ ਮੈਂ ਪੌਲੁਸ ਨੂੰ ਪੁਛਿਆ, 'ਕੀ ਤੂੰ
ਯਰੂਸ਼ਲਮ ਜਾਕੇ ਉੱਥੇ ਨਿਆਂ ਪਾਉਣਾ ਚਾਹੁੰਦਾ ਹੈਂ?' 21ਪਰ
ਪੌਲੁਸ ਨੇ ਚਾਹਿਆ ਕਿ ਉਸ ਨੂੰ ਕੈਸਰਿਯਾ ਵਿੱਚ ਹੀ ਰੱਖਿਆ
ਜਾਵੇ। ਉਸ ਨੇ ਕੈਸਰ ਨੂੰ ਬੇਨਤੀ ਕੀਤੀ। ਸੋ ਮੈਂ ਹੁਕਮ ਦਿੱਤਾ ਕਿ
ਪੌਲੁਸ ਨੂੰ ਉਦੋਂ ਤੱਕ ਨਜ਼ਰਬੰਦ ਰੱਖੋ ਜਦੋਂ ਤੱਕ ਮੈਂ ਉਸ ਨੂੰ ਰੋਮ
ਵਿੱਚ ਕੈਸਰ ਕੋਲ ਨਾ ਭੇਜ ਦੇਵਾਂ।"

22ਅਗ੍ਰਿੱਪਾ ਨੇ ਫੇਸਤੁਸ ਨੂੰ ਕਿਹਾ, "ਮੈਂ ਵੀ ਇਸ ਮਨੁੱਖ ਨੂੰ
ਸੁਨਣਾ ਚਾਹੁੰਦਾ ਹਾਂ।" ਫੇਸਤੁਸ ਨੇ ਕਿਹਾ, "ਕੱਲ ਤੂੰ ਉਸ ਨੂੰ ਸੁਣ
ਸਕਦਾ ਹੈ।"

23ਅਗਲੇ ਦਿਨ ਅਗ੍ਰਿੱਪਾ ਅਤੇ ਬਰਨੀਕੇ ਵੱਡੀ ਧੂਮ-ਧਾਮ ਨਾਲ
ਆਏ। ਉਹ ਦੋਨੋਂ ਅਤੇ ਸੈਨਾਂ ਦੇ ਮੁਖੀ ਅਤੇ ਖ਼ਾਸ-ਖ਼ਾਸ ਕੈਸਰਿਯਾ
ਦੇ ਮਨੁੱਖ ਸਾਰੇ ਕਚਿਹਰੀ ਵਿੱਚ ਜਾਂ ਵੜੇ। ਫੇਸਤੁਸ ਨੇ ਪੌਲੁਸ ਨੂੰ
ਪੇਸ਼ ਕਰਨ ਦਾ ਹੁਕਮ ਦਿੱਤਾ। 24ਅਤੇ ਕਿਹਾ, "ਰਾਜਾ ਅਗ੍ਰਿੱਪਾ
ਅਤੇ ਇੱਥੇ ਸਾਡੇ ਨਾਲ ਇਕੱਠੇ ਤੁਸੀਂ ਸਾਰੇ ਆਦਮੀਓ, ਇਸ
ਮਨੁੱਖ ਵੱਲ ਵੇਖੋ। ਇੱਥੋਂ ਦੇ ਅਤੇ ਯਰੂਸ਼ਲਮ ਦੇ ਸਾਰੇ ਯਹੂਦੀਆਂ
ਨੇ ਮੈਨੂੰ ਸ਼ਿਕਾਇਤ ਕੀਤੀ ਹੈ ਅਤੇ ਰੌਲਾ ਪਾਇਆ ਹੈ ਕਿ ਉਸ ਨੂੰ
ਹੋਰ ਵਧੇਰੇ ਨਹੀਂ ਜਿਉਣਾ ਚਾਹੀਦਾ। 25ਪਰ ਮੈਂ ਇਸਦੇ ਕਿਸੇ
ਵੀ ਅਮਲ ਨੂੰ ਮੌਤ ਦੀ ਸਜ਼ਾ ਦਾ ਅਧਿਕਾਰੀ ਹੋਣ ਵਾਸਤੇ ਦੋਸ਼ੀ
ਨਹੀਂ ਪਾਇਆ। ਪਰ ਉਸ ਨੇ ਖੁਦ ਕੈਸਰ ਨੂੰ ਬੇਨਤੀ ਕੀਤੀ, ਇਸ
ਲਈ ਮੈਂ ਉਸ ਨੂੰ ਰੋਮ ਨੂੰ ਭੇਜਣ ਦਾ ਫ਼ੈਸਲਾ ਕੀਤਾ ਹੈ। 26ਪਰ
ਮੇਰੇ ਕੋਲ ਕੈਸਰ ਨੂੰ ਇਸ ਆਦਮੀ ਬਾਰੇ ਲਿਖਣ ਲਈ ਕੋਈ
ਵਿਸ਼ੇਸ਼ ਗੱਲ ਨਹੀਂ ਹੈ? ਇਸੇ ਕਾਰਨ ਮੈਂ ਇਸ ਨੂੰ ਤਹਾਡੇ ਸਭ ਦੇ
ਸਾਮ੍ਹਣੇ ਲਿਆਇਆ ਹਾਂ, ਖ਼ਾਸ ਕਰ, ਰਾਜਾ ਅਗ੍ਰਿੱਪਾ ਤੇਰੇ ਸਾਮ੍ਹਣੇ।
ਤੇ ਮੈਂ ਉਮੀਦ ਕਰਦਾ ਹਾਂ ਕਿ ਤੂੰ ਉਸ ਨਾਲ ਸਵਾਲ ਜਵਾਬ
ਕਰਕੇ ਮੈਨੂੰ ਦੱਸੇਂਗਾਂ ਤਾਂ ਜੋ ਮੈਂ ਕੈਸਰ ਨੂੰ ਕੁਝ ਲਿੱਖ ਸਕਾਂ। 27ਮੈਂ
ਸੋਚਦਾ ਹਾਂ ਕਿ ਇੱਕ ਕੈਦੀ ਤੇ ਦੋਸ਼ ਲਾਏ ਬਿਨਾ ਉਸ ਨੂੰ ਰੋਮ
ਭੇਜਣਾ ਮੂਰਖਤਾ ਹੋਵੇਗੀ।"

## ਪੌਲੁਸ ਰਾਜਾ ਅਗ੍ਰਿੱਪਾ ਦੇ ਸਾਹਮਣੇ

26 ਅਗ੍ਰਿੱਪਾ ਨੇ ਪੌਲੁਸ ਨੂੰ ਆਖਿਆ, "ਤੈਨੂੰ ਆਪਣੇ ਹੱਕ
ਵਿੱਚ ਬੋਲਣ ਦੀ ਇਜਾਜ਼ਤ ਹੈ।" ਤਾਂ ਪੌਲੁਸ ਆਪਣੇ
ਹੱਥ ਨਾਲ ਲੋਕਾਂ ਨੂੰ ਸੁਨਣ ਦਾ ਇਸ਼ਾਰਾ ਕਰਦਿਆਂ ਹੋਇਆ
ਆਖਣ ਲੱਗਾ। 2"ਹੇ ਰਾਜਾ ਅਗ੍ਰਿੱਪਾ, ਤੁਹਾਡੇ ਅੱਗੇ ਖੜ੍ਹਾ ਹੋਕੇ
ਅੱਜ ਮੈਂ ਆਪਣੇ ਆਪਨੂੰ ਬੜਾ ਭਾਗਸ਼ਾਲੀ ਸਮਝਦਾ ਹਾਂ ਅਤੇ ਮੈਂ
ਯਹੂਦੀਆਂ ਦੁਆਰਾ ਆਪਣੇ ਉੱਤੇ ਲਾਏ ਗਏ ਸਾਰੇ ਇਲਜ਼ਾਮਾਂ
ਦਾ ਉੱਤਰ ਦੇਵਾਂਗਾ। 3ਮੈਂ ਵਧੇਰੇ ਖੁਸ਼ ਹਾਂ ਕਿਉਂ ਕਿ ਤੈਨੂੰ ਯਹੂਦੀ
ਰਿਵਾਜਾਂ ਬਾਰੇ ਅਤੇ ਜਿਹੜੀਆਂ ਗੱਲਾਂ ਬਾਰੇ ਇਹ ਬਹਿਸ ਕਰਦੇ
ਹਨ ਉਨ੍ਹਾਂ ਬਾਰੇ ਪੂਰਾ ਗਿਆਨ ਹੈ। ਇਸ ਲਈ ਕਿਰਪਾ ਕਰਕੇ
ਮੇਰੀ ਗੱਲ ਸਬਰ ਨਾਲ ਸੁਣੋ। 4ਸਾਰੇ ਯਹੂਦੀ ਮੇਰੇ ਸਾਰੇ ਜੀਵਨ
ਬਾਰੇ ਜਾਣਦੇ ਹਨ। ਉਹ ਜਾਣਦੇ ਹਨ ਕਿ ਕਿਵੇਂ ਮੈਂ ਮੁਢੋਂ ਆਪਣੇ
ਦੇਸ਼ ਵਿੱਚ ਰਿਹਾ ਹਾਂ ਅਤੇ ਬਾਦ ਵਿੱਚ ਯਰੂਸ਼ਲਮ ਦੇ ਵਿੱਚ।
5ਇਹ ਯਹੂਦੀ ਮੈਨੂੰ ਬੜੇ ਲੰਬੇ ਸਮੇ ਤੋਂ ਜਾਣਦੇ ਹਨ। ਜੇਕਰ ਇਹ
ਚਾਹੁਣ, ਉਹ ਤੈਨੂੰ ਦਸ ਸੱਕਦੇ ਹਨ ਕਿ ਮੈਂ ਆਪਣਾ ਜੀਵਨ
ਇੱਕ ਫ਼ਰੀਸੀ ਵਾਂਙ ਬਤੀਤ ਕੀਤਾ ਹੈ। ਫ਼ਰੀਸੀ ਯਹੂਦੀ ਧਰਮ ਦੇ
ਨੇਮਾਂ ਦੀ ਪਾਲਣਾ ਹੋਰਨਾਂ ਯਹੂਦੀ ਧੜਿਆਂ ਤੋਂ ਵੀ ਵਧੇਰੇ ਧਿਆਨ
ਨਾਲ ਕਰਦੇ ਹਨ। 6ਹੁਣ ਮੈਂ ਉਸ ਆਸਥਾ ਕਾਰਣ ਕਚਿਹਰੀ ਦੇ
ਸਮ੍ਹਣੇ ਖੜ੍ਹਾ ਹਾਂ ਜੋ ਮੈਨੂੰ ਉਸ ਵਾਅਦੇ ਕਾਰਣ ਮਿਲੀ ਹੈ ਜਿਹੜਾ
ਪਰਮੇਸ਼ੁਰ ਨੇ ਸਾਡੇ ਬਜ਼ੁਰਗਿਆਂ ਨਾਲ ਕੀਤਾ ਸੀ। 7ਉਸੇ ਕਰਾਰ
ਨੂੰ ਪ੍ਰਾਪਤ ਕਰਨ ਦੀ ਆਸ ਉੱਪਰ ਸਾਡੀਆਂ ਬਾਰਾਂ ਗੋਤਾਂ ਦਿਨ
ਰਾਤ ਵੱਡੇ ਯਤਨ ਨਾਲ ਪਰਮੇਸ਼ੁਰ ਦੀ ਉਪਾਸਨਾ ਕਰਦੀਆਂ

ਹਨ। ਹੇ ਰਾਜਾ! ਇਸੇ ਆਸ ਦੇ ਵਚਨ ਦੇ ਬਦਲੇ ਯਹੂਦੀ ਮੇਰੇ
ਉੱਪਰ ਦੋਸ਼ ਮੜ ਰਹੇ ਹਨ। 8ਤੁਸੀ ਇਸ ਗੱਲ ਨੂੰ ਅਸੰਭਵ ਕਿਉਂ
ਮੰਨਦੇ ਹੋ ਕਿ ਪਰਮੇਸ਼ੁਰ ਮੁਰਦਿਆਂ ਨੂੰ ਜਿਵਾਲੇ?

9“ਜਦੋਂ ਮੈਂ ਇੱਕ ਫ਼ਰੀਸੀ ਸਾਂ ਮੈਂ ਵੀ ਸੋਚਿਆ ਕਿ ਮੈਨੂੰ ਯਿਸੂ
ਨਾਸਰੀ ਦੇ ਨਾਂ ਦੇ ਵਿਰੁਧ ਸਾਰੀਆਂ ਸੰਭਵ ਗੱਲਾਂ ਕਰਨਿਆਂ
ਚਾਹੀਦੀਆਂ ਹਨ। 10ਅਤੇ ਯਰੂਸ਼ਲਮ ਵਿੱਚ ਮੈਂ ਨਿਹਚਾਵਾਨਾਂ ਦੇ
ਖ਼ਿਲਾਫ ਵੀ ਬੜੇ ਕੰਮ ਕੀਤੇ। ਪਰਧਾਨ ਜਾਜਕਾਂ ਨੇ ਮੈਨੂੰ ਇਹ
ਇਖ਼ਤਿਆਰ ਦਿੱਤਾ ਹੋਇਆ ਸੀ, ਇਸ ਲਈ ਮੈਂ ਬਹੁਤ ਸਾਰੇ
ਨਿਹਚਾਵਾਨਾਂ ਨੂੰ ਕੈਦ ਕੀਤਾ ਅਤੇ ਉਨ੍ਹਾਂ ਨੂੰ ਕੈਦਖਾਨੇ ਵਿੱਚ ਪਾ
ਦਿੱਤਾ। ਜਦੋਂ ਉਹ ਮਾਰੇ ਜਾ ਰਹੇ ਸਨ, ਤਾਂ ਮੈਂ ਵੀ ਹਾਂਮੀ ਭਰੀ।
11ਹਰ ਪ੍ਰਾਰਥਨਾ ਸਥਾਨ ਵਿੱਚ ਮੈਂ ਉਨ੍ਹਾਂ ਨੂੰ ਸਜ਼ਾ ਦਿੱਤੀ। ਮੈਂ
ਉਨ੍ਹਾਂ ਨੂੰ ਯਿਸੂ ਦੇ ਖਿਲਾਫ ਬੇਇੱਜ਼ਤੀ ਦੇ ਸ਼ਬਦ ਆਖਣ ਲਈ
ਮਜਬੂਰ ਕੀਤਾ। ਮੈਂ ਉਨ੍ਹਾਂ ਦੇ ਇੰਨਾ ਖ਼ਿਲਾਫ ਸੀ ਕਿ ਮੈਂ ਉਨ੍ਹਾਂ ਦੀ
ਭਾਲ ਵਿੱਚ ਹੋਰ ਥਾਵਾਂ ਤੇ ਵੀ ਗਿਆ।

### ਪੌਲੁਸ ਦਾ ਯਿਸੂ ਨੂੰ ਵੇਖਣ ਬਾਰੇ ਦੱਸਣਾ

12“ਇੱਕ ਅਜਿਹੀ ਯਾਤਰਾ ਵੇਲੇ, ਮੈਂ ਪ੍ਰਧਾਨ ਜਾਜਕਾਂ ਦੁਆਰਾ
ਦਿੱਤੇ ਅਧਿਕਾਰ ਅਤੇ ਸ਼ਕਤੀ ਨਾਲ ਦੰਮਿਸਕ ਨੂੰ ਜਾਂਦੇ ਰਾਹ ਤੇ
ਸੀ। 13ਇਹ ਦੁਪਿਹਰ ਸੀ ਅਤੇ ਮੈਂ ਦੰਮਿਸਕ ਨੂੰ ਜਾਂਦੇ ਰਾਹ ਤੇ
ਸੀ। ਫ਼ੇਰ, ਹੇ ਪਾਤਸ਼ਾਹ, ਮੈਂ ਅਕਾਸ਼ ਤੋਂ ਇੱਕ ਰੋਸ਼ਨੀ ਵੇਖੀ ਜੋ ਕਿ
ਸੂਰਜ ਤੋਂ ਵੀ ਵੱਧ ਚਮਕੀਲੀ ਸੀ। ਉਹ ਰੋਸ਼ਨੀ ਮੇਰੇ ਚਾਰੇ-ਪਾਸੇ
ਫੈਲ ਗਈ ਅਤੇ ਮੇਰੇ ਨਾਲ ਜਿਹੜੇ, ਮੇਰੇ ਸਾਥੀ ਸਫਰ ਕਰ ਰਹੇ
ਸਨ ਉਨ੍ਹਾਂ ਉੱਤੇ ਵੀ। 14ਅਸੀਂ ਸਾਰੇ ਜ਼ਮੀਨ ਤੇ ਡਿੱਗ ਗਏ। ਫ਼ੇਰ
ਮੈਂ ਇਬਰਾਨੀ ਭਾਸ਼ਾ ਵਿੱਚ ਆਖਦੀ ਇੱਕ ਆਵਾਜ਼ ਸੁਣੀ। ‘ਸੌਲੁਸ,
ਸੌਲੁਸ, ਤੂੰ ਮੈਨੂੰ ਕਸ਼ਟ ਕਿਉਂ ਦੇ ਰਿਹਾ ਹੈਂ? ਮੇਰੇ ਖ਼ਿਲਾਫ਼ ਲੜ ਕੇ
ਤੂੰ ਆਪਣੇ ਆਪ ਨੂੰ ਸੱਟ ਮਾਰ ਰਿਹਾ ਹੈਂ।’ 15ਮੈਂ ਕਿਹਾ, ‘ਪ੍ਰਭੂ! ਤੂੰ
ਕੌਣ ਹੈਂ?’ ਪ੍ਰਭੂ ਨੇ ਆਖਿਆ, ‘ਮੈਂ ਯਿਸੂ ਹਾਂ , ਜਿਸ ਨੂੰ ਤੂੰ ਕਸ਼ਟ
ਦੇ ਰਿਹਾ ਹੈਂ। 16ਉੱਠ ਖੜਾ ਹੋ! ਮੈਂ ਤੈਨੂੰ ਆਪਣਾ ਸੇਵਕ ਚੁਣਿਆ
ਹੈ। ਤੂੰ ਮੇਰਾ ਗਵਾਹ ਹੋਵੇਂਗਾ। ਤੂੰ ਜੋ ਕੁਝ ਹੁਣ ਵੇਖਿਆ ਹੈ ਤੇ ਜੋ
ਮੈਂ ਤੈਂਨੂੰ ਅਗਲੇ ਸਮੇਂ ਵਿੱਚ ਵਿਖਾਵਾਂਗਾ, ਇਸ ਬਾਰੇ ਤੂੰ ਲੋਕਾਂ
ਨਾਲ ਮੇਰੀ ਚਰਚਾ ਕਰੇਂਗਾ। ਇਸੇ ਲਈ ਅੱਜ ਮੈਂ ਤੇਰੇ ਕੋਲ
ਆਇਆਂ ਹਾਂ 17ਮੈਂ ਤੈਨੂੰ ਤੇਰੇ ਆਪਣੇ ਲੋਕਾਂ ਤੋਂ ਅਤੇ ਗੈਰ ਯਹੂਦੀ
ਲੋਕਾਂ ਤੋਂ ਵੀ ਬਚਾਵਾਂਗਾ। ਮੈਂ ਤੈਨੂੰ ਇਨ੍ਹਾਂ ਲੋਕਾਂ ਕੋਲ ਭੇਜ ਰਿਹਾ
ਹਾਂ। 18ਤੂੰ ਇਨ੍ਹਾਂ ਲੋਕਾਂ ਨੂੰ ਸੱਚ ਬਾਰੇ ਦੱਸੇਂਗਾ ਤਾਂ ਲੋਕ ਹਨੇਰੇ ਤੋਂ
ਭੱਜ ਕੇ ਉਜਾਲੇ ਦੇ ਰਾਹ ਵੱਲ ਮੁੜਣਗੇ ਅਤੇ ਸ਼ੈਤਾਨ ਦੀ ਸ਼ਕਤੀ
ਤੋਂ ਉਹ ਪਰਮੇਸ਼ੁਰ ਵਲ ਪਰਤਣਗੇ, ਫ਼ੇਰ ਉਨ੍ਹਾਂ ਦੇ ਪਾਪ ਬਖ਼ਸ਼
ਦਿੱਤੇ ਜਾਣਗੇ ਅਤੇ ਉਹ ਉਨ੍ਹਾਂ ਨਾਲ ਸਾਂਝ ਪਾਉਣਗੇ ਜੋ ਕਿ ਮੇਰੇ
ਵਿੱਚ ਵਿਸ਼ਵਾਸ ਰਾਹੀਂ ਪਵਿੱਤਰ ਬਣਾਏ ਗਏ ਹਨ।’”

### ਪੌਲੁਸ ਦਾ ਆਪਣੇ ਕੰਮ ਬਾਰੇ ਦੱਸਣਾ

19ਪੌਲੁਸ ਨੇ ਆਪਣਾ ਭਾਸ਼ਣ ਜਾਰੀ ਰੱਖਿਆ, “ਜਦੋਂ ਮੈਂ
ਸੁਰਗ ਤੋਂ ਇਹ ਦਰਸ਼ਨ ਵੇਖਿਆ, ਤਾਂ ਮੈਂ ਇਸ ਨੂੰ ਮੰਨਣ ਤੋਂ
ਇਨਕਾਰ ਨਾ ਕੀਤਾ। 20ਮੈਂ ਲੋਕਾਂ ਵਿੱਚ ਪ੍ਰਚਾਰ ਕਰਨਾ ਸ਼ੁਰੂ
ਕੀਤਾ ਕਿ ਉਨ੍ਹਾਂ ਨੂੰ ਆਪਣੇ ਦਿਲ ਅਤੇ ਜੀਵਨ ਬਦਲਣੇ ਚਾਹੀਦੇ
ਹਨ ਅਤੇ ਪਰਮੇਸ਼ੁਰ ਵੱਲ ਮੁੜਨਾ ਚਾਹੀਦਾ ਹੈ। ਮੈਂ ਲੋਕਾਂ ਨੂੰ
ਵਰਨਣ ਕੀਤਾ ਕਿ ਉਨ੍ਹਾਂ ਨੂੰ ਚੰਗੇ ਕੰਮ ਕਰਨੇ ਚਾਹੀਦੇ ਹਨ ਜੋ
ਇਹ ਵਿਖਾਉਣ ਕਿ ਉਨ੍ਹਾਂ ਨੇ ਸੱਚਮੁੱਚ ਆਪਣੇ ਦਿਲ ਅਤੇ ਜੀਵਨ
ਬਦਲ ਲਏ ਹਨ। ਸਭ ਤੋਂ ਪਹਿਲਾਂ ਇਹ ਉਪਦੇਸ਼ ਮੈਂ ਦੰਮਿਸਕ
ਵਿੱਚ ਦਿੱਤਾ ਫਿਰ ਮੈਂ ਯਰੂਸ਼ਲਮ ਅਤੇ ਸਾਰੇ ਯਹੂਦਿਯਾ ਵਿੱਚ
ਇਸ ਦਾ ਪ੍ਰਚਾਰ ਕੀਤਾ। ਮੈਂ ਪਰਾਈਆਂ ਕੌਮਾਂ ਵਿੱਚ ਜਾ ਕੇ ਵੀ
ਇਸ ਦਾ ਪ੍ਰਚਾਰ ਕੀਤਾ। 21ਇਸੇ ਕਰਕੇ ਯਹੂਦੀ ਮੈਨੂੰ ਫੜ ਕੇ ਲੈ
ਗਏ ਜਦ ਮੈਂ ਮੰਦਰ ਵਿੱਚ ਸੀ ਅਤੇ ਮੈਨੂੰ ਮਾਰਨ ਦੀ ਕੋਸ਼ਿਸ਼
ਕੀਤੀ 22ਪਰ ਪਰਮੇਸ਼ੁਰ ਨੇ ਮੇਰੀ ਮਦਦ ਕੀਤੀ ਅਤੇ ਉਹ ਅੱਜ
ਦਿਨ ਤੱਕ ਵੀ ਮੇਰੀ ਮਦਦ ਕਰ ਰਿਹਾ ਹੈ। ਮੈਂ ਇੱਥੇ ਪਰਮੇਸ਼ੁਰ
ਦੀ ਮਦਦ ਨਾਲ ਖੜ੍ਹਾ ਹਾਂ ਅਤੇ ਸਭ ਲੋਕਾਂ, ਵੱਡਿਆਂ ਅਤੇ ਛੋਟਿਆਂ
ਦੋਹਾਂ ਨੂੰ, ਗਵਾਹੀ ਦੇ ਰਿਹਾ ਹਾਂ। ਪਰ ਮੈਂ ਨਵਾਂ ਕੁਝ ਵੀ ਨਹੀਂ
ਆਖ ਰਿਹਾ। ਮੈਂ ਉਹੀ ਕੁਝ ਦੱਸ ਰਿਹਾ ਹਾਂ ਜੋ ਮੂਸਾ ਅਤੇ ਨਬੀਆਂ
ਨੇ ਆਖਿਆ ਸੀ, ਜੋ ਅੱਗੇ ਵਾਪਰੇਗਾ। 23ਉਨ੍ਹਾਂ ਆਖਿਆ ਸੀ ਕਿ
ਮਸੀਹ ਹੋਵੇਗਾ ਅਤੇ ਉਹ ਪਹਿਲਾ ਹੋਵੇਗਾ ਜੋ ਮਰ ਕੇ ਜਿਉਂ
ਉੱਠੇਗਾ। ਮੂਸਾ ਅਤੇ ਨਬੀਆਂ ਦਾ ਕਹਿਣਾ ਹੈ ਕਿ ਮਸੀਹ ਯਹੂਦੀਆਂ
ਲਈ ਅਤੇ ਗੈਰ ਯਹੂਦੀਆਂ ਲਈ ਰੌਸ਼ਨੀ ਦੀ ਮਿਸਾਲ ਲੈ ਕੇ
ਆਵੇਗਾ।”

### ਪੌਲੁਸ ਦੀ ਅਗ੍ਰਿੱਪਾ ਨੂੰ ਮੰਨਾਉਣ ਦੀ ਕੋਸ਼ਿਸ਼

24ਜਦੋਂ ਪੌਲੁਸ ਆਪਣੀ ਰੱਖਿਆ ਕਰਨ ਲਈ ਇਹ ਗੱਲਾਂ
ਆਖ ਰਿਹਾ ਸੀ ਤਾਂ ਫੇਸਤੁਸ ਨੇ ਰੌਲਾ ਪਾਇਆ, “ਪੌਲੁਸ! ਤੂੰ
ਪਾਗਲ ਹੈਂ। ਬਹੁਤ ਜ਼ਿਆਦਾ ਵਿੱਦਿਆਂ ਨੇ ਤੈਨੂੰ ਕਮਲਾ ਕਰ
ਦਿੱਤਾ ਹੈ।”

25ਪੌਲੁਸ ਨੇ ਆਖਿਆਂ, “ਹੇ ਫੇਸਤੁਸ ਬਹਾਦੁਰ। ਮੈਂ ਕਮਲਾ
ਨਹੀਂ! ਜੋ ਮੈਂ ਕਹਿ ਰਿਹਾ ਹਾਂ ਸਗੋਂ ਉਹ ਸੱਚ ਹੈ। ਮੇਰੇ ਸ਼ਬਦ
ਕਿਸੇ ਮੂਰਖ ਦੇ ਸ਼ਬਦ ਨਹੀਂ ਹਨ। ਜੋ ਮੈਂ ਆਖ ਰਿਹਾ ਹਾਂ ਸੱਚ ਹੈ
ਅਤੇ ਤਰਕ ਪੂਰਣ ਹੈ। 26ਰਾਜਾ ਅੱਗ੍ਰਿਪਾ ਇਨ੍ਹਾਂ ਗੱਲਾਂ ਬਾਰੇ
ਜਾਣਦਾ ਹੈ ਅਤੇ ਮੈਂ ਉਸ ਨਾਲ ਖੁਲ੍ਹੇਆਮ ਬੋਲ ਸਕਦਾ ਹਾਂ, ਉਸ
ਲਈ ਇਨ੍ਹਾਂ ਵਿੱਚੋਂ ਕੁਝ ਵੀ ਨਵਾਂ ਨਹੀਂ ਹੈ। ਕਿਉਂ ਕਿ ਇਹ ਸਭ
ਗੱਲਾਂ ਸਭ ਦੀ ਹਾਜ਼ਰੀ ਵਿੱਚ ਹੋਈਆਂ ਨਾ ਕਿ ਗੁਪਤ ਤੌਰ ਤੇ।
27ਰਾਜਾ ਅਗ੍ਰਿੱਪਾ, ਕੀ ਤੂੰ ਨਬੀਆਂ ਦੀਆਂ ਲਿਖਤਾਂ ਵਿੱਚ ਨਿਹਚਾ
ਕਰਦਾ ਹੈਂ? ਮੈਂ ਜਾਣਦਾ ਹਾਂ ਕਿ ਤੂੰ ਨਿਹਚਾ ਰੱਖਦਾ ਹੈਂ।”

28ਰਾਜਾ ਅਗ੍ਰਿੱਪਾ ਨੇ ਪੌਲੁਸ਼ ਨੂੰ ਕਿਹਾ, “ਕੀ ਤੂੰ ਸੋਚਦਾ ਹੈਂ ਕਿ
ਤੂੰ ਮੈਨੂੰ ਇੰਨੀ ਸੌਖੀ ਤਰ੍ਹਾਂ ਮਸੀਹੀ ਹੋਣ ਲਈ ਉਕਸਾ ਲਵੇਂਗਾ?”

29ਪੌਲੁਸ ਨੇ ਆਖਿਆ, “ਇਹ ਔਖਾਂ ਹੋਵੇ ਜਾਂ ਸੌਖਾਂ, ਪਰ ਇਹ
ਮਾਮਲਾ ਨਹੀਂ ਹੈ; ਮੈਂ ਪਰਮੇਸ਼ੁਰ ਨੂੰ ਅਰਦਾਸ ਕਰਦਾ ਹਾਂ ਕਿ
ਤੁਸੀਂ ਹੀ ਨਹੀਂ ਸਗੋਂ ਉਹ ਸਭ ਜੋ ਅੱਜ ਮੈਨੂੰ ਸੁਣ ਰਹੇ ਹਨ, ਮੇਰੇ
ਵਾਂਗ ਬਚਾਏ ਜਾ ਸਕਣ, ਸਿਵਾਏ ਇਨ੍ਹਾਂ ਜੰਜੀਰਾਂ ਦੇ।”

30ਰਾਜਾ ਅਗ੍ਰਿੱਪਾ, ਫ਼ੇਸਤੁਸ ਹਾਕਮ, ਬਰਨੀਕੇ ਅਤੇ ਸਾਰੇ ਉਨ੍ਹਾਂ
ਨਾਲ ਬੈਠੇ ਹੋਏ ਲੋਕ ਖਲੋ ਗਏ ਅਤੇ ਕਚਿਹਰੀ ਚੋਂ ਉਠ ਕੇ ਚਲੇ
ਗਏ। 31ਜਾਂਦੇ ਹੋਏ ਉਹ ਆਪਸ ਵਿੱਚ ਇਕ ਦੂਜੇ ਨਾਲ ਗੱਲਾਂ
ਕਰ ਰਹੇ ਸਨ ਅਤੇ ਆਖ ਰਹੇ ਸਨ, “ਇਸ ਆਦਮੀ ਨੇ ਕੁਝ ਵੀ
ਗਲਤ ਨਹੀਂ ਕੀਤਾ ਜੋ ਇਹ ਮੌਤ ਜਾਂ ਕੈਦ ਦਾ ਅਧਿਕਾਰੀ ਹੋਵੇ।

ਸੱਚਮੁੱਚ ਇਸਨੇ ਕੁਝ ਵੀ ਬੁਰਾ ਨਹੀਂ ਕੀਤਾ।” 32ਤਾਂ ਅਗ੍ਰਿੱਪਾ ਨੇ
ਫੇਸਤੁਸ ਨੂੰ ਕਿਹਾ, “ਜੇਕਰ ਇਸਨੇ ਕੈਸਰ ਨੂੰ ਬੇਨਤੀ ਨਾ ਕੀਤੀ
ਹੁੰਦੀ, ਤਾਂ ਉਸ ਨੂੰ ਅਜ਼ਾਦ ਕੀਤਾ ਜਾ ਸਕਦਾ ਸੀ।”

## ਪੌਲੁਸ ਦਾ ਰੋਮ ਨੂੰ ਜਾਣਾ

27 ਇਹ ਨਿਸ਼ਚਿਤ ਸੀ ਕਿ ਅਸੀਂ ਇਤਾਲਿਯਾ ਨੂੰ ਜਹਾਜ਼
ਵਿੱਚ ਸਫ਼ਰ ਕਰਾਂਗੇ। ਪੌਲੁਸ ਅਤੇ ਕੁਝ ਹੋਰ ਕੈਦੀ
ਇੱਕ ਯੂਲਿਉਸ ਨਾਂ ਦੇ ਸੈਨਾ ਅਧਿਕਾਰੀ ਦੇ ਹਵਾਲੇ ਕਰ ਦਿੱਤੇ
ਗਏ ਸਨ। ਯੂਲਿਉਸ “ਪਾਤਸ਼ਾਹੀ” ਨਾਮੇ ਖਾਸ ਸੈਨਾ ਸਮੂਹ ਨਾਲ
ਸੰਬੰਧਿਤ ਸੀ। 2ਅਸੀਂ ਜਹਾਜ਼ ਵਿੱਚ ਚੜ੍ਹ ਗਏ। ਇਹ ਜਹਾਜ਼
ਅੱਸਿਯਾ ਦੇ ਕਿਨਾਰੇ ਦੇ ਸ਼ਹਿਰਾਂ ਨੂੰ ਜਾਣ ਵਾਲਾ ਸੀ।
ਅਰਿਸਤਰਖੁਸ ਜੋ ਕਿ ਥੱਸਲੁਨੀਕੇ ਮਕੂਦਨ ਦੇ ਸ਼ਹਿਰ ਦਾ ਸੀ
ਸਾਡੇ ਨਾਲ ਸੀ। 3ਅਗਲੇ ਦਿਨ ਅਸੀਂ ਸੈਦਾ ਵਿੱਚ ਜਾ ਉਤਰੇ
ਅਤੇ ਯੂਲਿਉਸ ਨੇ ਪੌਲੁਸ ਨਾਲ ਬੜਾ ਚੰਗਾ ਸਲੂਕ ਕੀਤਾ ਅਤੇ
ਉਸ ਨੂੰ ਉੱਥੇ ਆਪਣੇ ਮਿੱਤਰਾਂ ਨੂੰ ਮਿਲਣ ਦੀ ਪਰਵਾਨਗੀ ਦੇ
ਦਿੱਤੀ। ਇਨ੍ਹਾਂ ਮਿੱਤਰਾਂ ਨੇ ਪੌਲੁਸ ਦੀਆਂ ਜ਼ਰੂਰਤਾਂ ਦਾ ਧਿਆਨ
ਰੱਖਿਆ। 4ਅਸੀਂ ਸੈਦਾ ਦਾ ਸ਼ਹਿਰ ਛੱਡ ਦਿੱਤਾ ਅਤੇ ਕੁਪਰੁਸ
ਟਾਪੂ ਦੇ ਤੱਟ ਤੇ ਸਫ਼ਰ ਕੀਤਾ ਕਿਉਂ ਕਿ ਹਵਾ ਸਾਡੇ ਅੱਗਿਓ
ਵਗ ਰਹੀ ਸੀ। 5ਅਸੀਂ ਦਿਲਦਿਯਾ ਅਤੇ ਪੰਮਫੂਲਿਯਾ ਦੇ ਨੇੜਿਓ
ਸਮੁੰਦਰੋਂ ਪਾਰ ਲੰਘੇ ਅਤੇ ਲੁਕਿਯਾ ਦੇ ਨਗਰ ਮੂਰਾ ਵਿੱਚ ਆ
ਪਹੁੰਚੇ। 6ਉੱਥੇ ਸੈਨਾ ਅਧਿਕਾਰੀ ਨੇ ਸਿੰਕਦਰਿਯਾ ਦਾ ਇੱਕ ਜਹਾਜ਼
ਵੇਖਿਆ ਜੋ ਕਿ ਇਤਾਲਿਯਾ ਵੱਲ ਜਾ ਰਿਹਾ ਸੀ ਅਤੇ ਸਾਨੂੰ ਉਸ
ਜਹਾਜ ਉੱਪਰ ਚੜ੍ਹਾ ਦਿੱਤਾ।

7ਬੜੇ ਦਿਨ ਅਸੀਂ ਹੌਲੀ-ਹੌਲੀ ਸਫਰ ਕਰਦੇ ਰਹੇ ਪਰ ਸਾਡੇ
ਵਾਸਤੇ ਕਨੀਦੁਸ ਸ਼ਹਿਰ ਤੱਕ ਪਹੁੰਚਣਾ ਬੜਾ ਮੁਸ਼ਕਿਲ ਹੋ ਰਿਹਾਂ
ਸੀ ਕਿਉਂ ਕਿ ਹਵਾ ਸਾਡੇ ਸਾਹਮਣੀ ਤਰਫੋਂ ਸੀ। ਅਸੀਂ ਉਸ
ਰਸਤੇ ਬਹੁਤੀ ਦੂਰ ਤਕ ਨਹੀਂ ਸੀ ਜਾ ਸਕਦੇ। ਇਸ ਲਈ ਅਸੀਂ
ਕਰੇਤ ਟਾਪੂ ਨੇ ਦੱਖਣੀ ਪਾਸੇ ਸਲਮੋਨੇ ਦੇ ਨੇੜੇ ਨੂੰ ਸਫ਼ਰ ਕੀਤਾ।
8ਬੜੀ ਮੁਸ਼ਕਿਲ ਨਾਲ, ਅਸੀਂ ਸਮੁੰਦਰੀ ਤਟ ਦੇ ਨਾਲ ਸਫਰ
ਕੀਤਾ ਅਤੇ, ‘ਸੁਰੱਖਿਅਤ ਬੰਦਰਗਾਹ’ ਨਾਮੀਂ ਇੱਕ ਜਗ੍ਹਾਂ ਤੇ
ਪਹੁੰਚੇ। ਉਥੋਂ ਲਸਾਯਾ ਨਗਰ ਨੇੜੇ ਹੀ ਸੀ।

9ਪਰ ਅਸੀਂ ਬੜਾ ਸਮਾਂ ਗੁਆ ਚੁਕੇ ਸਾਂ, ਇਸ ਵਕਤ ਜਹਾਜ਼
ਦਾ ਸਫਰ ਬਹੁਤ ਖ਼ਤਰੇ ਵਾਲਾ ਸੀ ਕਿਉਂ ਕਿ ਯਹੂਦੀਆਂ ਦੇ
ਵਰਤ ਦੇ ਦਿਨ* ਪਹਿਲਾਂ ਹੀ ਲੰਘ ਚੁੱਕੇ ਸਨ। ਇਸ ਲਈ
ਪੌਲੁਸ ਨੇ ਉਨ੍ਹਾਂ ਨੂੰ ਚੁਕੰਨਾ ਕੀਤਾ ਤੇ ਕਿਹਾ, 10“ਹੇ ਮਨੁੱਖੋ! ਮੈਂ
ਵੇਖ ਰਿਹਾ ਹਾਂ ਕਿ ਇਸ ਯਾਤਰਾ ਵਿੱਚ ਬਹੁਤ ਸੰਕਟ ਆਵੇਗਾ।
ਸਾਡਾ ਜਹਾਜ਼ ਅਤੇ ਇਸ ਵਿਚਲਾ ਸਾਰਾ ਸਮਾਨ ਨਸ਼ਟ ਹੋ ਜਾਵੇਗਾ।
ਹੋ ਸਕਦਾ ਹੈ ਕਿ ਸਾਡੀਆਂ ਜਾਨਾਂ ਵੀ ਚਲੀਆਂ ਜਾਣ।” 11ਪਰ
ਜਹਾਜ਼ ਦਾ ਕਪਤਾਨ ਤੇ ਮਾਲਿਕ ਪੌਲੁਸ ਦੀ ਇਸ ਗੱਲ ਨਾਲ
ਸਹਿਮਤ ਨਾ ਹੋਏ ਇਸ ਲਈ ਸੈਨਾ-ਅਧਿਕਾਰੀ ਨੇ ਪੌਲੁਸ ਦੀ
ਗੱਲ ਦਾ ਯਕੀਨ ਨਾ ਕੀਤਾ ਸਗੋਂ ਉਸ ਨੇ ਜਹਾਜ਼ ਦੇ ਕਪਤਾਨ
ਅਤੇ ਮਾਲਿਕ ਦੀ ਗੱਲ ਤੇ ਇਤਬਾਰ ਕੀਤਾ।

12ਅਤੇ ਉਹ ਘਾਟ ਸਰਦੀਆਂ ਵਿੱਚ ਜਹਾਜ਼ ਦੇ ਰੁਕਣ ਲਈ
ਠੀਕ ਨਹੀਂ ਸੀ, ਇਸ ਲਈ ਬਹੁਤ ਸਾਰੇ ਲੋਕਾਂ ਨੇ ਉਥੋਂ ਚਲੇ
ਜਾਣ ਦਾ ਫ਼ੈਸਲਾ ਕੀਤਾ। ਉਨ੍ਹਾਂ ਨੇ ਫੈਨੀਕੁਸ ਪਹੁੰਚਣ ਦੀ ਉਮੀਦ
ਕੀਤੀ ਤਾਂ ਜੋ ਜਹਾਜ਼ ਸਿਆਲਾਂ ਦੇ ਲੰਘਣ ਤੀਕ ਉੱਥੇ ਖੜਾ ਕੀਤਾ
ਜਾ ਸਕੇ। ਫੈਨੀਕੁਸ ਸ਼ਹਿਰ ਕਰੇਤ ਟਾਪੂ ਦਾ ਇਕ ਸ਼ਹਿਰ ਹੈ ।
ਉਸ ਦਾ ਇਕ ਘਾਟ ਹੈ ਜਿਹੜਾ ਦੱਖਣ-ਪੱਛਮ ਅਤੇ ਉੱਤਰ-ਪੱਛਮ
ਦੇ ਪਾਸੇ ਵੱਲ ਹੈ।

## ਤੂਫ਼ਾਨ

13ਜਦੋਂ ਦੱਖਣ ਵੱਲੋਂ ਹੌਲੇ ਹੌਲੇ ਹਵਾ ਵਗਣ ਲੱਗੀ, ਜਹਾਜ਼
ਉੱਤੇ ਆਦਮੀਆਂ ਨੇ ਸੋਚਿਆ, “ਇਹੋ ਹਵਾ ਸੀ ਜੋ ਸਾਨੂੰ ਚਾਹੀਦੀ
ਸੀ ਅਤੇ ਸਾਨੂੰ ਮਿਲ ਗਈ ਹੈ!” ਇਸ ਲਈ ਉਨ੍ਹਾਂ ਨੇ ਲੰਗਰ ਨੂੰ
ਉਤਾਂਹ ਚੁੱਕਿਆ। ਅਸੀਂ ਕਰੇਤ ਟਾਪੂ ਦੇ ਬਹੁਤ ਨੇੜੇ ਆ ਗਏ।
14ਪਰ ਤਦ “ਉੱਤਰੀ ਪੂਰਬ” ਵੱਲੋਂ ਇੱਕ ਬੜੀ ਤਕੜੀ ਹਨੇਰੀ
ਟਾਪੂ ਤੇ ਆਈ। 15ਇਹ ਹਵਾ ਜਹਾਜ਼ ਨੂੰ ਆਪਣੇ ਨਾਲ ਲੈ ਤੁਰੀ
ਅਤੇ ਜਹਾਜ਼ ਹਵਾ ਦੀ ਉਲਟ ਦਿਸ਼ਾ ਵੱਲ ਜਾਣ ਤੋਂ ਅਸਮਰੱਥ
ਸੀ। ਇਸ ਲਈ ਅਸੀਂ ਕੋਸ਼ਿਸ਼ ਕਰਨੀ ਬੰਦ ਕਰ ਦਿੱਤੀ ਅਤੇ
ਹਵਾ ਨੂੰ ਸਾਨੂੰ ਨਾਲ ਲੈ ਜਾਣ ਦਿੱਤਾ। 16ਅਸੀਂ ਕਲੌਦਾ ਨਾਂ ਦੇ
ਇੱਕ ਛੋਟੇ ਟਾਪੂ ਕੋਲ ਜਾ ਪੁੱਜੇ। ਫੇਰ ਬੜੀ ਮੁਸ਼ਕਿਲ ਨਾਲ ਅਸੀਂ
ਜੀਵਨ ਬੇੜੀ ਜਹਾਜ਼ ਤੇ ਲਿਆ ਸਕੇ। 17ਉਨ੍ਹਾਂ ਨੇ ਜੀਵਨ
ਬੇੜੀ ਨੂੰ ਅੰਦਰ, ਇੱਕ ਸਾਥ ਸਹਾਰਾ ਦੇ ਕੇ ਥੱਲਿਓ ਜਹਾਜ਼ ਨੂੰ
ਰੱਸੀਆਂ ਨਾਲ ਬੰਨ੍ਹ ਦਿੱਤਾ। ਉਹ ਇਸ ਗੱਲੋਂ ਡਰਨ ਲੱਗੇ ਕਿ
ਜਹਾਜ਼ ਕਿਤੇ ਸਿਰਤੀ ਦੇ ਬਰੇਤੇ ਵਿੱਚ ਨਾਂ ਫਸ ਜਾਵੇ ਇਸ ਲਈ
ਉਨ੍ਹਾਂ ਨੇ ਪਾਲ ਹੇਠਾਂ ਕਰ ਲਏ ਅਤੇ ਤੇਜ਼ ਹਵਾ ਨੂੰ ਜਹਾਜ਼ ਨੂੰ
ਰੋੜ੍ਹਨ ਦਿੱਤਾ।

18ਅਗਲੇ ਦਿਨ ਤੂਫਾਨ ਇੰਨਾ ਤੇਜ਼ ਵਰ੍ਹ ਰਿਹਾ ਸੀ ਕਿ ਉਨ੍ਹਾਂ
ਨੇ ਕਈ ਵਸਤਾਂ ਜਹਾਜ਼ ਵਿੱਚੋਂ ਸਮੁੰਦਰ ਵਿੱਚ ਸੁੱਟ ਦਿੱਤੀਆਂ।
19ਇੱਕ ਦਿਨ ਬਾਅਦ ਉਨ੍ਹਾਂ ਨੇ ਜਹਾਜ਼ ਦਾ ਅਸਬਾਬ ਵੀ ਕੱਢ ਕੇ
ਸੁੱਟ ਦਿੱਤਾ। 20ਕਈ ਦਿਨਾਂ ਤੱਕ ਅਕਾਸ਼ ਤੇ ਸਾਨੂੰ ਕੋਈ ਸੂਰਜ
ਜਾਂ ਤਾਰੇ ਨਜ਼ਰ ਨਾ ਆਏ। ਇਹ ਬੜਾ ਭਿਅੰਕਰ ਤੂਫਾਨ ਸੀ।
ਅਸੀਂ ਜਿਉਣ ਦੀ ਹੋਰ ਆਸ ਗੁਆ ਦਿੱਤੀ।

21ਆਦਮੀਆਂ ਨੇ ਕਈ ਦਿਨਾਂ ਤੱਕ ਕੁਝ ਨਾ ਖਾਧਾ, ਤੱਦ ਇਕ
ਦਿਨ ਪੌਲੁਸ ਉਨ੍ਹਾਂ ਵਿੱਚ ਖਲੋ ਕੇ ਬੋਲਿਆ, “ਹੇ ਮਨੁੱਖੋ! ਮੈਂ ਤੁਹਾਨੂੰ
ਕਿਹਾ ਸੀ ਕਿ ਕਰੇਤ ਤੋਂ ਨਾ ਜਾਵੋ, ਤੁਹਾਨੂੰ ਮੇਰੀ ਗੱਲ ਸੁਣਨੀ
ਚਾਹੀਦੀ ਸੀ। ਜੇਕਰ ਤੁਸੀਂ ਮੇਰਾ ਕਿਹਾ ਮੰਨਿਆ ਹੁੰਦਾ ਤਾਂ ਤੁਹਾਨੂੰ
ਇਹ ਮੁਸੀਬਤ ਅਤੇ ਨੁਕਸਾਨ ਨਾ ਉਠਾਉਣਾ ਪੈਂਦਾ। 22ਪਰ
ਹੁਣ ਮੈਂ ਤੁਹਾਨੂੰ ਆਖਦਾ ਹਾਂ ਕਿ ਹੌਂਸਲਾ ਰੱਖੋ। ਤੁਹਾਡੇ ਵਿੱਚੋਂ
ਕੋਈ ਵੀ ਨਹੀਂ ਮਰੇਗਾ, ਪਰ ਜਹਾਜ਼ ਤਬਾਹ ਹੋ ਜਾਵੇਗਾ। 23ਕੱਲ
ਰਾਤ ਇੱਕ ਦੂਤ ਮੇਰੇ ਕੋਲ ਆਇਆ ਜਿਸ ਨੂੰ ਪਰਮੇਸ਼ੁਰ ਨੇ ਭੇਜਿਆ
ਸੀ, ਇਹ ਉਹੀ ਪਰਮੇਸ਼ੁਰ ਹੈ ਜਿਸ ਦੀ ਮੈਂ ਉਪਾਸਨਾ ਕਰਦਾ ਹਾਂ,
ਮੈਂ ਉਸੇ ਦਾ ਹਾਂ। 24ਪਰਮੇਸ਼ੁਰ ਦੇ ਦੂਤ ਨੇ ਕਿਹਾ, ‘ਪੌਲੁਸ, ਤੂੰ
ਘਬਰਾ ਨਾ। ਤੈਨੂੰ ਕੈਸਰ ਅੱਗੇ ਜ਼ਰੂਰ ਖੜ੍ਹਾ ਹੋਣਾ ਚਾਹੀਦਾ ਹੈ
ਅਤੇ ਤੇਰੀ ਖਾਤਿਰ ਪਰਮੇਸ਼ੁਰ ਉਨ੍ਹਾਂ ਸਾਰਿਆਂ ਦੀ ਜਾਨ ਬਚਾਵੇਗਾ
ਜੋ ਤੇਰੇ ਨਾਲ ਜਹਾਜ ਤੇ ਹਨ।’ 25ਸੋ, ਹੇ ਪੁਰਖੋ! ਹੌਂਸਲਾ ਰੱਖੋ।

---

**ਵਰਤ ਦਾ ਦਿਨ** ਪ੍ਰਾਸ਼ਚਿਤ ਕਰਨ ਦਾ ਦਿਨ, ਸਾਲ ਦੀ ਪਤਝੜ ਦਾ ਰੁੱਤ ਦਾ ਇੱਕ ਮਹੱਤਵਪੂਰਣ ਯਹੂਦੀ ਪਵਿੱਤਰ ਦਿਹਾੜਾ।

ਮੈਂ ਪਰਮੇਸ਼ੁਰ ਵਿੱਚ ਯਕੀਨ ਰੱਖਦਾ ਹਾਂ ਕਿ ਸਭ ਕੁਝ ਉਵੇਂ ਹੀ ਵਾਪਰੇਗਾ ਜਿਵੇਂ ਦੂਤ ਨੇ ਮੈਨੂੰ ਆਖਿਆ ਹੈ। 26ਪਰ ਅਸੀਂ ਜ਼ਰੂਰ ਕਿਸੇ ਟਾਪੂ ਨਾਲ ਜਾ ਟਕਰਾਵਾਂਗੇ।”

27ਚੌਦ੍ਹਵੀਂ ਰਾਤ ਜਦੋਂ ਆਈ ਤਾਂ ਅਸੀਂ ਅਦਰਿਯਾ ਦੇ ਸਮੁੰਦਰ ਵਿੱਚ ਇੱਧਰ-ਉੱਧਰ ਰੁੜ੍ਹ ਰਹੇ ਸਾਂ। ਤਾਂ ਅੱਧੀ ਰਾਤ ਦੇ ਕਰੀਬ ਜਹਾਜ਼ਰਾਨਾਂ ਨੇ ਸੋਚਿਆ ਕਿ ਅਸੀਂ ਧਰਤੀ ਦੇ ਨੇੜੇ ਸੀ। 28ਉਨ੍ਹਾਂ ਨੇ ਰੱਸੇ ਦੇ ਸਿਰੇ ਤੇ ਭਾਰ ਬੰਨ੍ਹ ਕੇ ਉਸ ਨੂੰ ਪਾਣੀ ਵਿੱਚ ਸੁੱਟਿਆ। ਉਹ ਜਾਣ ਗਏ ਕਿ ਉੱਥੇ ਪਾਣੀ ਇਕ ਸੌ ਵੀਹ ਫੁਟ ਡੂੰਘਾਂ ਸੀ ਫ਼ੇਰ ਉਨ੍ਹਾਂ ਨੇ ਕੁਝ ਦੂਰੀ ਹੋਰ ਤਹਿ ਕੀਤੀ ਅਤੇ ਤਾਂ ਫਿਰ ਰੱਸਾ ਪਾਣੀ ਵਿੱਚ ਸੁੱਟਿਆ। ਉੱਥੇ ਪਾਣੀ ਨੱਬੇ ਫੁੱਟ ਡੂੰਘਾ ਸੀ। 29ਜਹਾਜ਼ਰਾਨਾਂ ਨੂੰ ਜ਼ਹਾਜ਼ ਦੇ ਚੱਟਾਨ ਦੇ ਨਾਲ ਟਕਰਾ ਜਾਣ ਦਾ ਡਰ ਸੀ। ਇਸ ਲਈ ਉਨ੍ਹਾਂ ਨੇ ਜਹਾਜ ਦੇ ਪਿਛਲੇ ਪਾਸੇ ਵੱਲੋਂ ਚਾਰ ਲੰਗਰ ਪਾਣੀ ਵਿੱਚ ਸੁੱਟੇ ਅਤੇ ਦਿਨ ਦੀ ਰੋਸ਼ਨੀ ਦੇ ਨਿਕਲਣ ਲਈ ਪ੍ਰਾਰਥਨਾ ਕੀਤੀ। ਕੁਝ ਜਹਾਜ਼ਰਾਨ ਤਾਂ ਜਹਾਜ਼ ਹੀ ਛੱਡ ਕੇ ਜਾਣ ਨੂੰ ਤਿਆਰ ਸਨ। 30ਉਨ੍ਹਾਂ ਨੇ ਡੌਂਗੀ ਨੂੰ ਪਾਣੀ ਵਿੱਚ ਥੋੜਾ ਥੱਲੇ ਕੀਤਾ। ਉਹ ਚਾਹੁੰਦੇ ਸਨ ਕਿ ਬਾਕੀ ਲੋਕ ਇਹ ਸੋਚਣ ਕਿ ਉਹ ਜਹਾਜ਼ ਦੇ ਅਗਲੇ ਪਾਸਿਓ ਪਾਣੀ ਵਿੱਚ ਹੋਰ ਲੰਗਰ ਸੁੱਟ ਰਹੇ ਹਨ। 31ਤਾਂ ਪੌਲੁਸ ਨੇ ਸੈਨਾਪਤੀ ਨੂੰ ਅਤੇ ਹੋਰ ਸਿਪਾਹੀਆਂ ਨੂੰ ਕਿਹਾ, “ਜੇਕਰ ਇਹ ਮਨੁੱਖ ਇਸ ਜਹਾਜ਼ ਵਿੱਚ ਨਹੀਂ ਠਹਿਰਣਗੇ, ਤਾਂ ਤੁਹਾਡੀਆਂ ਜਾਨਾਂ ਨਹੀਂ ਬਚ ਸੱਕਦੀਆਂ।”

32ਤਾਂ ਸਿਪਾਹਿਆਂ ਨੇ ਰੱਸਿਆਂ ਨੂੰ ਵੱਢ ਦਿੱਤਾ ਅਤੇ ਡੌਂਗੀ ਪਾਣੀ ਵਿੱਚ ਡਿੱਗਣ ਦਿੱਤੀ। 33ਦਿਨ ਚੜ੍ਹਨ ਤੋਂ ਪਹਿਲਾਂ ਪੌਲੁਸ ਨੇ ਸਾਰੇ ਆਦਮੀਆਂ ਨੂੰ ਕੁਝ ਖਾ ਲੈਣ ਲਈ ਮਿੰਨਤ ਕੀਤੀ। ਉਸ ਕਿਹਾ, “ਪਿਛਲੇ ਚੌਦਹਾਂ ਦਿਨਾਂ ਤੋਂ ਤੁਸੀਂ ਵੇਖ ਰਹੇ ਹੋ ਅਤੇ ਮੌਸਮ ਦੇ ਸੁਧਰਨ ਦਾ ਇੰਤਜ਼ਾਰ ਕਰ ਰਹੇ ਹੋ ਅਤੇ ਤੁਸੀਂ ਕੁਝ ਵੀ ਨਹੀਂ ਖਾਧਾ। 34ਇਸ ਲਈ ਮੈਂ ਕੁਝ ਖਾਣ ਲਈ ਤੁਹਾਡੀ ਮਿੰਨਤ ਕਰਦਾ ਹਾਂ। ਤੁਹਾਡੇ ਜੀਊਣ ਵਾਸਤੇ ਇਹ ਜ਼ਰੂਰੀ ਹੈ। ਤੁਹਾਡੇ ਸਾਰਿਆਂ ਵਿੱਚੋਂ ਕਿਸੇ ਇਕ ਦੇ ਸਿਰ ਦਾ ਇੱਕ ਵੀ ਵਾਲ ਵਿੰਗਾ ਨਹੀਂ ਹੋਵੇਗਾ।”

35ਇਹ ਕਹਿਣ ਤੋਂ ਬਾਅਦ ਪੌਲੁਸ ਨੇ ਕੁਝ ਰੋਟੀ ਹੱਥ ਵਿੱਚ ਫੜ ਕੇ ਸਰਿਆਂ ਸਾਮ੍ਹਣੇ ਪਰਮੇਸ਼ੁਰ ਦਾ ਸ਼ੁਕਰਾਨਾ ਕੀਤਾ। ਉਸ ਨੇ ਇੱਕ ਟੁੱਕੜਾ ਤੋੜਿਆ ਅਤੇ ਖਾਣਾ ਸ਼ੁਰੂ ਕਰ ਦਿੱਤਾ। 36ਸਾਰੇ ਮਨੁੱਖਾਂ ਨੂੰ ਉਤਸਾਹ ਮਿਲਿਆ ਤੇ ਉਨ੍ਹਾਂ ਸਾਰਿਆਂ ਨੇ ਵੀ ਖਾਣਾ ਸ਼ੁਰੂ ਕਰ ਦਿੱਤਾ। 37ਅਸੀਂ ਸਾਰੇ ਇਕੱਠੇ, ਜਹਾਜ ਤੇ 276 ਆਦਮੀ ਸਾਂ। ਅਸੀਂ ਭਰ ਪੇਟ ਖਾਧਾ ਅਤੇ ਉਸ ਤੋਂ ਬਾਅਦ ਬਾਕੀ ਕਣਕ ਸਮੁੰਦਰ ਵਿੱਚ ਸੁੱਟ ਕੇ ਜਹਾਜ਼ ਨੂੰ ਹਲਕਿਆਂ ਕੀਤਾ।

### ਜਹਾਜ਼ ਦਾ ਨਸ਼ਟ ਹੋਣਾ

39ਜਦੋਂ ਦਿਨ ਚੜ੍ਹਿਆ ਤਾਂ ਜਾਹਜ਼ਰਾਨਾਂ ਨੂੰ ਧਰਤੀ ਵਿਖਾਈ ਦਿੱਤੀ। ਪਰ ਉਨ੍ਹਾਂ ਕੋਲੋਂ ਇਹ ਧਰਤੀ ਪਛਾਣੀ ਨਾ ਗਈ। ਉਨ੍ਹਾਂ ਨੇ ਸਮੁੰਦਰ ਦੇ ਕੰਢੇ ਇੱਕ ਖਾੜੀ ਵੇਖੀ, ਇਸ ਲਈ ਜੇਕਰ ਉਹ ਕਰ ਸਕਣ ਉਨ੍ਹਾਂ ਨੇ ਜ਼ਹਾਜ਼ ਨੂੰ ਖਾੜੀ ਤੇ ਲਿਜਾਣ ਦਾ ਫ਼ੈਸਲਾ ਕੀਤਾ। 40ਤਾਂ ਉਨ੍ਹਾਂ ਨੇ ਲੰਗਰ ਦੇ ਰੱਸੇ ਵੱਢ ਦਿੱਤੇ ਅਤੇ ਲੰਗਰਾਂ ਨੂੰ ਸਮੁੰਦਰ ਵਿੱਚ ਛੱਡ ਦਿੱਤਾ ਅਤੇ ਉਨ੍ਹਾਂ ਉਹ ਰੱਸੇ ਖੋਲ੍ਹ ਦਿੱਤੇ ਜੋ ਪਤਵਾਰਾਂ ਨਾਲ ਬੰਨ੍ਹੇ ਹੋਏ ਸਨ। ਤੱਦ ਉਨ੍ਹਾਂ ਜਹਾਜ਼ ਦਾ ਅਗਲਾ ਹਿੱਸਾ ਹਵਾ ਵਿੱਚ ਉੱਚਾ ਕੀਤਾ ਅਤੇ ਕੰਢੇ ਵੱਲ ਨੂੰ ਚਲ ਪਏ।

41ਪਰ ਜਹਾਜ਼ ਬਰੇਤੇ ਨਾਲ ਜਾ ਟਕਰਾਇਆ। ਜਹਾਜ਼ ਦਾ ਅਗਲਾ ਹਿੱਸਾ ਰੇਤੇ ਵਿੱਚ ਖੁੱਭ ਗਿਆ ਅਤੇ ਉੱਥੋਂ ਹਿੱਲ ਨਾ ਸੱਕਿਆ। ਫਿਰ ਸਮੁੰਦਰ ਦੀਆਂ ਵੱਡੀਆਂ ਲਹਿਰਾਂ ਨੇਂ ਜਹਾਜ਼ ਨੂੰ ਟੁਕੜੇ ਟੁਕੜੇ ਕਰ ਦਿੱਤਾ। 42ਸਿਪਾਹੀਆਂ ਨੇ ਕੈਦੀਆਂ ਨੂੰ ਮਾਰ ਦੇਣ ਦਾ ਫ਼ੈਸਲਾ ਕੀਤਾ ਤਾਂ ਜੋ ਕੋਈ ਵੀ ਤਰ ਕੇ ਆਪਣੇ ਆਪ ਨੂੰ ਨਾ ਬਚਾ ਸਕੇ। 43ਸੈਨਾ ਅਧਿਕਾਰੀ ਯੂਲਿਉਸ ਪੌਲੁਸ ਨੂੰ ਜਿਉਂਦਾਂ ਰੱਖਣਾ ਚਾਹੁੰਦਾ ਸੀ ਇਸ ਲਈ ਉਸ ਨੇ ਉਨ੍ਹਾਂ ਨੂੰ ਮਾਰਨ ਤੋਂ ਰੋਕ ਦਿੱਤਾ। ਯੂਲਿਉਸ਼ ਨੇ ਸਗੋਂ ਹੁਕਮ ਦਿੱਤਾ ਕਿ ਜਿਨ੍ਹਾਂ ਨੂੰ ਤੈਰਨਾ ਆਉਂਦਾ ਹੈ ਉਹ ਛਾਲ ਮਾਰ ਕੇ ਤੈਰ ਕੇ ਪਹਿਲਾਂ ਧਰਤੀ ਤੇ ਜਾ ਨਿਕਲਣ। 44ਫ਼ੇਰ ਬਾਕੀਆਂ ਨੇ ਲੱਕੜ ਦੇ ਫੱਟਿਆ ਅਤੇ ਜ਼ਮੀਨ ਤੱਕ ਪਹੁੰਚਣ ਲਈ ਜਹਾਜ਼ ਦੇ ਟੁਕੜਿਆਂ ਦਾ ਇਸਤੇਮਾਲ ਕੀਤਾ ਅਤੇ ਕਿਵੇਂ ਨਾ ਕਿਵੇਂ ਸਾਰੇ ਜਣੇ ਸੁਰੱਖਿਅਤ ਜ਼ਮੀਨ ਤੇ ਪਹੁੰਚ ਗਏ।

### ਪੌਲੁਸ ਮਾਲਟਾ ਟਾਪੂ ਵਿੱਚ

28 ਜਦੋਂ ਅਸੀਂ ਧਰਤੀ ਤੇ ਬਚ ਨਿਕਲੇ ਤਾਂ ਸਾਨੂੰ ਮਾਲੂਮ ਹੋਇਆ ਕਿ ਇਸ ਟਾਪੂ ਦਾ ਨਾਂ ਮਾਲਟਾ ਹੈ। 2ਬਾਰਸ਼ ਹੋ ਰਹੀ ਸੀ ਅਤੇ ਬਹੁਤ ਠੰਡਾ ਮੌਸਮ ਸੀ। ਪਰ ਜਿਹੜੇ ਉਥੋਂ ਦੇ ਵਸਨੀਕ ਸਨ ਉਨ੍ਹਾਂ ਦਾ ਸਾਡੇ ਨਾਲ ਸਲੂਕ ਬੜਾ ਵਧੀਆ ਸੀ। ਉਨ੍ਹਾਂ ਸਾਡੇ ਲਈ ਅੱਗ ਬਾਲੀ ਅਤੇ ਸਾਡਾ ਸਾਰਿਆਂ ਦਾ ਸੁਆਗਤ ਕੀਤਾ। 3ਪੌਲੁਸ ਨੇ ਬਹੁਤ ਸਾਰੀਆਂ ਲਕੜੀਆਂ ਇੱਕਠੀਆਂ ਕਰਕੇ ਅੱਗ ਉੱਤੇ ਪਾਈਆਂ, ਤਾਂ ਅੱਗ ਦੇ ਸੇਕ ਕਾਰਣ ਉਨ੍ਹਾਂ ਲਕੜਾਂ ਵਿੱਚੋਂ ਇੱਕ ਜ਼ਹਰੀਲਾ ਸੱਪ ਨਿਕਲਿਆ ਅਤੇ ਉਸ ਨੇ ਪੌਲੁਸ ਦੇ ਹੱਥ ਤੇ ਵੱਡਿਆਂ ਅਤੇ ਉਸ ਦੇ ਹੱਥ ਨਾਲ ਚਿੰਬੜ ਗਿਆ। 4ਜਦੋਂ ਉਥੋਂ ਦੇ ਲੋਕਾਂ ਨੇ ਇਹ ਵੇਖਿਆਂ ਤਾਂ ਆਖਣ ਲੱਗੇ, “ਉਹ ਮਨੁੱਖ ਜ਼ਰੂਰ ਖੂਨੀ ਹੋਵੇਗਾ। ਉਹ ਸਮੁੰਦਰ ਵਿੱਚ ਨਹੀਂ ਮਰਿਆ, ਪਰ ਦੈਵੀ ਇਨਸਾਫ਼* ਨੇ ਇਸ ਨੂੰ ਜਿਊਂਦਾ ਨਹੀਂ ਛੱਡਿਆ।” 5ਪਰ ਪੋਲੁਸ ਨੇ ਸੱਪ ਨੂੰ ਹੱਥ ਤੋਂ ਛਟਕ ਕੇ ਅੱਗ ਵਿੱਚ ਸੁੱਟ ਦਿੱਤਾ। ਉਸ ਨੂੰ ਕੋਈ ਵੀ ਸੱਟ ਨਹੀਂ ਲੱਗੀ। 6ਲੋਕਾਂ ਨੇ ਸੋਚਿਆ ਸ਼ਾਇਦ ਉਹ ਸੁੱਜ ਜਾਵੇਗਾ ਜ਼ਾਂ ਅਚਾਨਕ ਮਰ ਜਾਵੇਗਾ। ਉਹ ਬੜੀ ਦੇਰ ਤੱਕ ਪੌਲੁਸ ਨੂੰ ਵੇਖਦੇ ਰਹੇ, ਪਰ ਉਸ ਨਾਲ ਕੁਝ ਵੀ ਬੁਰਾ ਨਾ ਵਾਪਰਿਆ। ਤਾਂ ਉਨ੍ਹਾਂ ਨੇ ਉਸ ਬਾਰੇ ਆਪਣੀਆਂ ਸੋਚਾਂ ਬਦਲ ਲਈਆਂ ਅਤੇ ਆਖਿਆ, “ਇਹ ਇੱਕ ਦੇਵਤਾ ਹੈ।”

7ਉਸ ਇਲਾਕੇ ਦੇ ਆਸ-ਪਾਸ ਛੋਟੇ-ਛੋਟੇ ਖ਼ੇਤ ਸਨ। ਉਹ ਜ਼ਾਇਦਾਦ ਪੁਬਲਿਯੁਸ ਨਾਮੀਂ ਟਾਪੂ ਦੇ ਸਰਦਾਰ ਦੀ ਸੀ। ਉਸ ਨੇ ਆਪਣੇ ਘਰ ਵਿੱਚ ਸਾਡਾ ਸੁਆਗਤ ਕੀਤਾ ਅਤੇ ਤਿੰਨਾਂ ਦਿਨਾਂ ਤੱਕ ਸਾਡੇ ਨਾਲ ਬਹੁਤ ਦਇਆ ਮਈ ਵਿਹਾਰ ਕੀਤਾ। 8ਪੁਬਲਿਯੁਸ ਦਾ ਪਿਉ ਬੁਖ਼ਾਰ ਤੋਂ ਅਤੇ ਮਰੋੜਾਂ ਤੋਂ ਬੜਾ ਪੀੜਤ ਸੀ ਤੇ ਮੰਜੇ ਤੇ ਪਿਆ ਸੀ। ਪਰ ਪੌਲੁਸ ਉਸ ਕੋਲ ਗਿਆ ਅਤੇ ਉਸ ਲਈ ਪ੍ਰਾਰਥਨਾ ਕੀਤੀ। ਪੌਲੁਸ ਨੇ ਆਪਣੇ ਹੱਥ ਉਸ ਉੱਪਰ ਰੱਖੇ ਤੇ ਉਸਨੂੰ ਚੰਗਾ

**ਦੈਵੀ ਇਨਸਾਫ਼** ਲੋਕਾਂ ਦਾ ਖਿਆਲ ਸੀ ਇੱਥੇ ਇਨਸਾਫ਼ ਨਾਮ ਦਾ ਇੱਕ ਦੇਵਤਾ ਹੈ ਜੋ ਮੰਦੇ ਲੋਕਾਂ ਨੂੰ ਸਜ਼ਾ ਦੇਵੇਗਾ।

ਕੀਤਾ। 9ਇਹ ਵਾਪਰਨ ਤੋਂ ਬਾਅਦ ਉਸ ਟਾਪੂ ਦੇ ਹੋਰ ਸਾਰੇ
ਰੋਗੀ ਪੌਲੁਸ ਕੋਲ ਆਏ, ਪੌਲੁਸ ਨੇ ਉਨ੍ਹਾਂ ਨੂੰ ਵੀ ਠੀਕ ਕੀਤਾ।
10-11ਉਸ ਟਾਪੂ ਦੇ ਲੋਕਾਂ ਨੇ, ਬਹੁਤ ਸਾਰੇ ਢੰਗਾਂ ਨਾਲ, ਆਪਣਾ
ਸਤਿਕਾਰ ਸਾਨੂੰ ਵਿਖਾਇਆ। ਅਸੀਂ ਉੱਥੇ ਤਿੰਨ ਮਹੀਨੇ ਤੱਕ
ਰਹੇ। ਜਦੋਂ ਅਸੀਂ ਉਥੋਂ ਜਾਣ ਦੀ ਤਿਆਰੀ ਕੀਤੀ ਤਾਂ ਉਥੋਂ ਦੇ
ਲੋਕਾਂ ਨੇ ਸਾਡੀ ਜ਼ਰੂਰਤ ਦਾ ਬਹੁਤ ਸਾਰਾ ਸਮਾਨ ਸਾਨੂੰ ਦਿੱਤਾ।

## ਪੌਲੁਸ ਰੋਮ ਨੂੰ ਗਿਆ

ਫਿਰ ਸਾਨੂੰ ਸਿਕੰਦਰਿਯਾ ਸ਼ਹਿਰ ਦਾ ਇੱਕ ਜਹਾਜ਼ ਮਿਲਿਆ।
ਸਿਆਲਾਂ ਵਿੱਚ ਇਹ ਜਹਾਜ਼ ਮਾਲਟਾ ਟਾਪੂ ਤੇ ਰੁਕਿਆ। ਜਹਾਜ਼
ਦੇ ਅਗਲੇ ਹਿੱਸੇ ਵੱਲ ਦੋ ਜੋੜੇ ਦੇਵਾਂ* ਦਾ ਪ੍ਰਤੀਕ ਸੀ। 12ਅਸੀਂ
ਸੈਰਾਕੁਸ ਸ਼ਹਿਰ ਵਿੱਚ ਰੁਕੇ। ਇੱਥੇ ਅਸੀਂ ਤਿੰਨਾਂ ਦਿਨਾਂ ਤੱਕ ਰੁਕੇ
ਤੇ ਫਿਰ ਚਲ ਪਏ। 13ਫ਼ਿਰ ਅਸੀਂ ਰੇਗਿਯੁਨ ਸ਼ਹਿਰ ਵਿੱਚ ਪਹੁੰਚੇ।
ਇਕ ਦਿਨ ਬਾਅਦ, ਜਦੋਂ ਦੱਖਣੀ ਹਵਾ ਵਗੀ, ਅਸੀਂ ਤੁਰ ਪਏ।
ਅਗਲੇ ਦਿਨ ਅਸੀਂ ਪਤਿਯੁਲੇ ਪਹੁੰਚੇ। 14ਉਥੇ ਅਸੀਂ ਕੁਝ ਭਰਾਵਾਂ
ਨੂੰ ਮਿਲੇ। ਉਨ੍ਹਾਂ ਸਾਨੂੰ ਇਕ ਹਫ਼ਤਾ ਉਥੇ ਰਹਿਣ ਦੀ ਮਿੰਨਤ
ਕੀਤੀ। ਅਖੀਰ ਅਸੀਂ ਰੋਮ ਪਹੁੰਚੇ। 15ਜਦੋਂ ਉੱਥੇ ਨਿਹਚਾਵਾਨਾਂ
ਨੇ ਸੁਣਿਆ ਕਿ ਅਸੀਂ ਉਥੇ ਪਹੁੰਚੇ ਹਾਂ, ਉਹ ਸਾਨੂੰ ਅਪੀਫੋਰੁਸ ਦੇ
ਬਜ਼ਾਰ* ਵਿੱਚ ਅਤੇ ਤਿੰਨ ਨੇਮ* ਵਿੱਚ ਮਿਲਣ ਲਈ ਆਏ।
ਜਦੋਂ ਪੌਲੁਸ ਨੇ ਇਨ੍ਹਾਂ ਨਿਹਚਾਵਾਨਾਂ ਨੂੰ ਵੇਖਿਆ ਤਾਂ ਉਸ ਨੂੰ
ਹੌਂਸਲਾ ਹੋਇਆ ਅਤੇ ਉਸ ਨੇ ਪਰਮੇਸ਼ੁਰ ਦਾ ਧੰਨਵਾਦ ਕੀਤਾ।

## ਪੌਲੁਸ ਰੋਮ ਵਿੱਚ

16ਫ਼ਿਰ ਅਸੀਂ ਰੋਮ ਵਿੱਚ ਚਲੇ ਗਏ। ਪੌਲੁਸ ਨੂੰ ਰੋਮ ਵਿੱਚ
ਇਕੱਲੇ ਰਹਿਣ ਦੀ ਆਗਿਆ ਸੀ। ਪਰ ਇੱਕ ਸਿਪਾਹੀ ਉਸ ਦੀ
ਨਿਗਰਾਨੀ ਲਈ ਉਸ ਦੇ ਨਾਲ ਸੀ।
17ਤਿੰਨ ਦਿਨਾਂ ਬਾਅਦ ਉਸ ਨੇ ਯਹੂਦੀਆਂ ਦੇ ਵੱਡੇ ਆਗੂਆਂ
ਨੂੰ ਬੁਲਾਵਾ ਭੇਜਿਆ। ਜਦੋਂ ਉਹ ਇਕੱਠੇ ਹੋ ਕੇ ਆਏ ਤਾਂ ਪੌਲੁਸ
ਨੇ ਆਖਿਆ, "ਹੇ ਮੇਰੇ ਯਹੂਦੀ ਭਰਾਵੋ! ਮੈਂ ਆਪਣੇ ਲੋਕਾਂ ਨਾਲ
ਕੋਈ ਗ਼ਲਤ ਨਹੀਂ ਕੀਤਾ ਤੇ ਨਾ ਮੈਂ ਆਪਣੇ ਪੁਰਖਿਆਂ ਦੀਆਂ
ਰੀਤਾਂ ਦੇ ਵਿਰੁੱਧ ਕੁਝ ਗਲਤ ਕੀਤਾ ਹੈ। ਪਰ ਮੈਨੂੰ ਯਰੂਸ਼ਲਮ
ਵਿੱਚ ਗਿਰਫ਼ਤਾਰ ਕਰ ਲਿਆ ਗਿਆ ਅਤੇ ਰੋਮੀਆਂ ਦੇ ਹਵਾਲੇ
ਕਰ ਦਿੱਤਾ ਗਿਆ। 18ਰੋਮੀਆਂ ਨੇ ਮੈਨੂੰ ਸਵਾਲ ਕੀਤੇ ਪਰ ਉਨ੍ਹਾਂ
ਨੂੰ ਕੋਈ ਵਜਹ ਨਾਂ ਲੱਭੀ ਜਿਸ ਵਾਸਤੇ ਮੈ ਮਾਰਿਆ ਜਾਵਾਂ? ਇਸ
ਲਈ ਉਨ੍ਹਾਂ ਮੈਨੂੰ ਆਜ਼ਾਦ ਛੱਡ ਦੇਣਾ ਚਾਹਿਆ। 19ਪਰ ਉਥੋਂ ਦੇ
ਯਹੂਦੀ ਅਜਿਹਾ ਨਹੀਂ ਚਾਹੁੰਦੇ ਸਨ, ਇਸ ਲਈ ਮੈਨੂੰ ਆਪਣੀ
ਦੁਹਾਈ ਕੈਸਰ ਅੱਗੇ ਦੇਣੀ ਪਈ। ਪਰ ਮੈਂ ਇਹ ਨਹੀਂ ਆਖ
ਰਿਹਾ ਕਿ ਮੈਨੂੰ ਆਪਣੇ ਲੋਕਾਂ ਦੇ ਵਿਰੁੱਧ ਕੋਈ ਗਿਲਾ ਹੈ। 20ਇਸੇ
ਕਾਰਣ ਮੈਂ ਤੁਹਾਡੇ ਨਾਲ ਮਿਲ ਕੇ ਗੱਲ ਕਰਨੀ ਚਾਹੁੰਦਾ ਸੀ। ਮੈਂ
ਇਸ ਜੰਜੀਰ ਨਾਲ ਬੰਨ੍ਹਿਆਂ ਹੋਇਆਂ ਹਾਂ ਕਿਉਂ ਕਿ ਮੈਂ ਇਸਰਾਏਲ
ਦੀ ਆਸ ਵਿੱਚ ਵਿਸ਼ਵਾਸ ਰੱਖਦਾ ਹਾਂ।"
21ਯਹੂਦੀਆਂ ਨੇ ਪੌਲੁਸ ਨੂੰ ਆਖਿਆਂ, "ਅਸੀਂ ਯਹੂਦੀਯਾ ਤੋਂ
ਤੇਰੇ ਬਾਰੇ ਕੋਈ ਚਿੱਠੀ ਪ੍ਰਾਪਤ ਨਹੀਂ ਕੀਤੀ, ਤੇ ਨਾ ਹੀ ਸਾਡੇ
ਉਨ੍ਹਾਂ ਭਰਾਵਾਂ ਵਿੱਚੋਂ, ਜੋ ਉੱਥੋਂ ਆਏ, ਤੇਰੇ ਬਾਰੇ ਕੋਈ ਖ਼ਬਰ
ਲਿਆਏ ਜਾਂ ਤੇਰੇ ਬਾਰੇ ਕੁਝ ਬੁਰਾ ਕਿਹਾ। 22ਪਰ ਅਸੀਂ ਤੈਥੋਂ
ਤੇਰੀ ਨਿਹਚਾ ਬਾਰੇ ਸੁਨਣਾ ਚਾਹੁੰਦੇ ਹਾਂ ਕਿਉਂ ਕਿ ਸਾਨੂੰ ਪਤਾ ਹੈ
ਕਿ ਹਰ ਜਗ੍ਹਾਂ ਦੇ ਲੋਕ ਇਸ ਸਮੂਹ ਬਾਰੇ ਮੰਦਾ ਬੋਲ ਰਹੇ ਹਨ।"
23ਤਾਂ ਪੌਲੁਸ ਅਤੇ ਯਹੂਦੀਆਂ ਨੇ ਸਭਾ ਲਈ ਇਕ ਦਿਨ
ਨਿਸ਼ਚਿਤ ਕੀਤਾ। ਉਸ ਦਿਨ ਹੋਰ ਵੀ ਬਹੁਤ ਸਾਰੇ ਯਹੂਦੀ ਲੋਕ
ਪੌਲੁਸ ਨੂੰ ਉਸ ਦੇ ਘਰ ਮਿਲੇ। ਪੌਲੁਸ ਨੇ ਸਵੇਰੇ ਤੋਂ ਆਥਣ ਤੱਕ
ਪਰਮੇਸ਼ੁਰ ਦੇ ਰਾਜ ਬਾਰੇ ਵਰਨਣ ਕੀਤਾ। ਅਤੇ ਉਨ੍ਹਾਂ ਨੂੰ ਯਿਸੂ
ਬਾਰੇ ਨਿਹਚਾ ਕਰਵਾਉਣ ਲਈ ਮੰਨਾਉਣ ਦੀ ਕੋਸ਼ਿਸ਼, ਕੀਤੀ।
ਉਸ ਨੇ ਇਹ ਕੋਸ਼ਿਸ਼ ਮੂਸਾ ਦੇ ਨੇਮ ਅਤੇ ਨਬੀਆਂ ਦੀਆਂ ਲਿਖਤਾਂ
ਦਾ ਸਬੂਤ ਦੇ ਕੇ ਕੀਤੀ। 24ਉਨ੍ਹਾਂ ਵਿੱਚੋਂ ਕਈਆਂ ਨੇ ਪੌਲੁਸ
ਦੀਆਂ ਆਖੀਆਂ ਗੱਲਾਂ ਤੇ ਵਿਸ਼ਵਾਸ ਕੀਤਾ ਪਰ ਕਈਆਂ ਨੇ
ਨਹੀਂ। 25ਉਹ ਆਪਸ ਵਿੱਚ ਬਹਿਸ ਕਰਨ ਲੱਗੇ। ਜਦੋਂ ਯਹੂਦੀ
ਉਥੋਂ ਜਾਣ ਹੀ ਵਾਲੇ ਸਨ, ਪੌਲੁਸ ਨੇ ਉਨ੍ਹਾਂ ਨੂੰ ਇਕ ਹੋਰ ਗੱਲ
ਕਹੀ: "ਪਵਿੱਤਰ ਆਤਮਾ ਨੇ ਤੁਹਾਡੇ ਵੱਡਿਆਂ ਨੂੰ ਯਸਾਯਾਹ
ਨਬੀ ਦੀ ਜ਼ਬਾਨੀ ਠੀਕ ਆਖਿਆ ਸੀ:

26'ਇਸ ਕੌਮ ਦੇ ਲੋਕਾਂ ਕੋਲ ਜਾਓ ਅਤੇ ਉਨ੍ਹਾਂ ਨੂੰ ਦੱਸੋ: ਤੁਸੀਂ
ਸੁਣੋਗੇ। ਪਰ ਸਮਝੋਗੇ ਨਹੀਂ ਤੁਸੀਂ ਵੇਖੋਗੇ ਪਰ ਜੋ ਵੇਖਿਆ ਉਸ
ਨੂੰ ਸਮਝੋਂਗੇ ਨਹੀਂ।
27ਇਨ੍ਹਾਂ ਲੋਕਾਂ ਦੀ ਬੁੱਧੀ ਮੋਟੀ ਹੋ ਚੁੱਕੀ ਹੈ। ਇਨ੍ਹਾਂ ਲੋਕਾਂ ਦੇ
ਕੰਨ ਹਨ ਪਰ ਇਹ ਸੁਣਦੇ ਨਹੀਂ। ਇਹ ਲੋਕ ਵੇਖਣ ਤੋਂ ਇਨਕਾਰ
ਕਰਦੇ ਹਨ। ਇਹ ਇਸ ਲਈ ਵਾਪਰਿਆ ਹੈ ਤਾਂ ਜੋ ਇਹ ਆਪਣੀਆਂ
ਅੱਖਾਂ ਨਾਲ ਨਹੀਂ ਵੇਖਣਗੇ ਨਾਹੀ ਆਪਣੇ ਕੰਨਾਂ ਨਾਲ ਸੁਨਣਗੇ
ਅਤੇ ਨਾ ਹੀ ਆਪਣੇ ਦਿਮਾਗਾਂ ਨਾਲ ਸਮਝਣਗੇ। ਇੰਝ ਇਸ
ਲਈ ਵਾਪਰਿਆ ਹੈ ਤਾਂ ਜੋ ਇਹ ਚੰਗੇ ਹੋਣ ਲਈ ਮੇਰੇ ਵੱਲ
ਮੁੜਨਗੇ।' ਯਸਾਯਾਹ *6:9–10*

28'ਹੇ ਯਹੂਦੀਓ! ਮੈਂ ਤੁਹਾਨੂੰ ਇਹ ਪਤਾ ਲਾਉਣਾ ਚਾਹੁੰਦਾ ਹਾਂ
ਕਿ ਪਰਮੇਸ਼ੁਰ ਨੇ ਇਹ ਮੁਕਤੀ ਗੈਰ ਯਹੂਦੀ ਲੋਕਾਂ ਵਾਸਤੇ ਭੇਜੀ
ਹੈ, ਅਤੇ ਉਹ ਸੁਨਣਗੇ।"
29* 30ਪੌਲੁਸ ਪੂਰੇ ਦੋ ਸਾਲ ਆਪਣੇ ਕਿਰਾਏ ਦੇ ਘਰ ਵਿੱਚ
ਉੱਥੇ ਰਿਹਾ। ਜਿਹੜੇ ਵੀ ਲੋਕ ਉਸ ਕੋਲ ਆਉਂਦੇ ਉਹ ਉਨ੍ਹਾਂ ਨੂੰ
ਜੀ ਆਇਆਂ ਆਖਦਾ। 31ਪੌਲੁਸ ਨੇ ਪਰਮੇਸ਼ੁਰ ਦੇ ਰਾਜ ਦਾ
ਪਰਚਾਰ ਕੀਤਾ। ਉਸ ਨੇ ਪ੍ਰਭੂ ਯਿਸੂ ਮਸੀਹ ਬਾਰੇ ਉਪਦੇਸ਼ ਦਿੱਤੇ।
ਉਹ ਬਹੁਤ ਨਿਡਰਤਾ ਨਾਲ ਬੋਲਿਆ ਅਤੇ ਕਿਸੇ ਨੇ ਵੀ ਉਸ ਨੂੰ
ਰੋਕਣ ਦੀ ਕੋਸ਼ਿਸ਼ ਨਾ ਕੀਤੀ।

---

**ਜੋੜੇ ਦੇਵ** ਯੂਨਾਨ ਦੇ ਦੋ ਦੇਵਤਿਆਂ ਦੇ ਚਿੰਨ੍ਹ।

**ਅਪੀਫੋਸੁਸ ਦੇ ਬਾਜਾਰ** ਰੋਮ ਤੋਂ ਤਕਰੀਬਨ 43 ਮੀਲ ਦੂਰ ਇੱਕ ਸ਼ਹਿਰ।

**ਤਿੰਨ** ਨੇਮ ਰੋਮ ਤੋਂ ਤਕਰੀਬਨ 30 ਮੀਲ ਦੂਰੀ ਤੇ ਇੱਕ ਸ਼ਹਿਰ।

**ਤੁਕ** 29 ਰਸੂਲਾਂ ਦੇ ਕਰਤੱਬ ਦੀਆਂ ਕੁਝ ਪੁਰਾਣੀਆਂ ਪੋਥੀਆਂ ਵਿੱਚ ਇਹ ਤੁਕ ਜੋੜੀ ਗਈ ਹੈ "ਜਦੋਂ ਪੌਲੁਸ ਨੇ ਅਜਿਹਾ ਕਿਹਾ ਤਾਂ ਯਹੂਦੀ ਉਥੋਂ ਚਲੇ ਗਏ ਅਤੇ ਆਪੱਸ ਵਿੱਚ ਬਹੁਤ ਬਹਿਸ ਕਹਿਨ ਲੱਗੇ।"

# ਰੋਮੀਆਂ ਨੂੰ ਪੱਤ੍ਰੀ

1 ਪੌਲੁਸ, ਮਸੀਹ ਯਿਸੂ ਦੇ ਸੇਵਕ ਵੱਲੋਂ ਸ਼ੁਭ ਕਾਮਨਾਵਾਂ।
ਪਰਮੇਸ਼ੁਰ ਨੇ ਮੈਨੂੰ ਰਸੂਲ* ਬਨਣ ਲਈ ਸੱਦਿਆ। ਮੈਨੂੰ
ਪਰਮੇਸ਼ੁਰ ਦੀ ਖੁਸ਼ਖਬਰੀ ਸਾਰੇ ਲੋਕਾਂ ਨੂੰ ਸੁਨਾਉਣ ਲਈ ਚੁਣਿਆ
ਗਿਆ।

2ਪਰਮੇਸ਼ੁਰ ਨੇ ਆਪਣੇ ਨਬੀਆਂ ਦੁਆਰਾ ਇਹ ਖੁਸ਼ਖਬਰੀ
ਆਪਣੇ ਲੋਕਾਂ ਨੂੰ ਸੁਨਾਉਣ ਦਾ ਪਹਿਲਾਂ ਤੋਂ ਹੀ ਵਚਨ ਦਿੱਤਾ
ਸੀ। ਉਹ ਵਚਨ ਪਵਿੱਤਰ ਪੋਥੀਆਂ ਵਿੱਚ ਲਿਖਿਆ ਹੋਇਆ ਹੈ।
3-4ਇਹ ਖੁਸ਼ਖਬਰੀ ਪਰਮੇਸ਼ੁਰ ਦੇ ਪੁੱਤਰ, ਸਾਡੇ ਪ੍ਰਭੂ ਯਿਸੂ ਮਸੀਹ
ਬਾਰੇ ਹੈ। ਉਹ ਇੱਕ ਮਨੁੱਖ ਦੇ ਤੌਰ ਤੇ ਦਾਊਦ* ਦੇ ਪਰਿਵਾਰ
ਵਿੱਚ ਪੈਦਾ ਹੋਇਆ ਸੀ। ਪਰ ਪਵਿੱਤਰਤਾ ਦੇ ਆਤਮੇ ਰਾਹੀਂ
ਉਹ ਸ਼ਕਤੀ ਨਾਲ ਪਰਮੇਸ਼ੁਰ ਦਾ ਪੁੱਤਰ ਵਿਖਾਇਆ ਗਿਆ,
ਜਦੋਂ ਉਹ ਮੁਰਦਿਆਂ ਤੋਂ ਉਭਾਰਿਆ ਗਿਆ ਸੀ। ਉਹ ਯਿਸੂ
ਮਸੀਹ ਸਾਡਾ ਪਰਮੇਸ਼ੁਰ ਹੈ। 5ਮਸੀਹ ਰਾਹੀਂ, ਪਰਮੇਸ਼ੁਰ ਨੇ ਮੈਨੂੰ
ਰਸੂਲ ਦਾ ਕਾਰਜ਼ ਕਰਨ ਲਈ ਵਿਸ਼ੇਸ਼ ਅਧਿਕਾਰ ਦਿੱਤਾ ਹੈ।
ਪਰਮੇਸ਼ੁਰ ਨੇ ਮੈਨੂੰ ਸਾਰੀਆਂ ਕੌਮਾਂ ਵਿੱਚ ਲੋਕਾਂ ਨੂੰ ਪ੍ਰਚਾਰ ਕਰਨ
ਅਤੇ ਉਨ੍ਹਾਂ ਨੂੰ ਵਿਸ਼ਵਾਸ ਅਤੇ ਆਗਿਆਕਾਰਤਾ ਵੱਲ ਪ੍ਰੇਰਿਤ
ਕਰਨ ਦਾ ਕੰਮ ਦਿੱਤਾ ਹੈ। ਇਹ ਉਸ ਦੇ ਨਾਂ ਲਈ ਮਹਿਮਾ
ਲਿਆਵੇਗਾ। 6ਤੁਹਾਨੂੰ ਵੀ ਯਿਸੂ ਮਸੀਹ ਨਾਲ ਸੰਬੰਧਿਤ ਹੋਣ
ਲਈ ਸੱਦਿਆ ਗਿਆ ਹੈ।

7ਇਹ ਚਿੱਠੀ ਤੁਹਾਨੂੰ ਸਾਰੇ ਰੋਮੀਆਂ ਨੂੰ ਲਿਖੀ ਗਈ ਹੈ ਜਿਹੜੇ
ਪਰਮੇਸ਼ੁਰ ਨੂੰ ਪਿਆਰੇ ਹਨ। ਉਸ ਨੇ ਤੁਹਾਨੂੰ ਆਪਣੇ ਪਵਿੱਤਰ
ਲੋਕ ਹੋਣ ਲਈ ਸੱਦਿਆ ਹੈ। ਤੁਹਾਨੂੰ ਸਾਡੇ ਪਿਤਾ ਪਰਮੇਸ਼ੁਰ
ਵੱਲੋਂ ਅਤੇ ਪ੍ਰਭੂ ਯਿਸੂ ਮਸੀਹ ਵੱਲੋਂ ਕਿਰਪਾ ਅਤੇ ਸ਼ਾਂਤੀ।

### ਸ਼ੁਕਰਾਨੇ ਦੀ ਅਰਦਾਸ

8ਸਭ ਤੋਂ ਪਹਿਲਾਂ ਤਾਂ ਮੈਂ ਯਿਸੂ ਮਸੀਹ ਰਾਹੀਂ ਤੁਹਾਡੇ ਸਭਨਾਂ
ਲਈ ਆਪਣੇ ਪਰਮੇਸ਼ੁਰ ਦਾ ਧੰਨਵਾਦ ਕਰਦਾ ਹਾਂ, ਕਿਉਂ ਕਿ
ਸਾਰੀ ਦੁਨੀਆਂ ਵਿੱਚ ਲੋਕ ਤੁਹਾਡੇ ਮਹਾਨ ਵਿਸ਼ਵਾਸ਼ ਬਾਰੇ ਗੱਲਾਂ
ਕਰ ਰਹੇ ਹਨ। 9-10ਮੈਂ ਹਰ ਵੇਲੇ ਆਪਣੀਆਂ ਪ੍ਰਾਰਥਨਾਵਾਂ ਵਿੱਚ
ਤੁਹਾਨੂੰ ਯਾਦ ਕਰਦਾ ਹਾਂ। ਪਰਮੇਸ਼ੁਰ ਜਾਣਦਾ ਹੈ ਕਿ ਇਹ ਸੱਚ
ਹੈ। ਇੱਕ ਪਰਮੇਸ਼ੁਰ ਹੀ ਹੈ ਜਿਸ ਦੇ ਪੁੱਤਰ ਦੀ ਖੁਸ਼ਖਬਰੀ ਬਾਰੇ
ਦੱਸ ਕੇ ਮੈਂ ਆਪਣੇ ਦਿਲੋਂ ਉਸ ਦੀ ਸੇਵਾ ਕਰਦਾ ਹਾਂ। ਮੈਂ ਉਸ
ਅੱਗੇ ਲਗਾਤਾਰ ਪ੍ਰਾਰਥਨਾ ਕਰਦਾ ਹਾਂ ਕਿ ਉਸ ਦੀ ਇੱਛਾ ਅਨੁਸਾਰ
ਮੈਨੂੰ ਤੁਹਾਡੇ ਕੋਲ ਆਉਣ ਦੀ ਆਗਿਆ ਦਿੱਤੀ ਜਾਵੇਗਾ। 11ਮੈਂ
ਤੁਹਾਨੂੰ ਮਿਲਣ ਲਈ ਉਤਸੁਕ ਹਾਂ ਅਤੇ ਤੁਹਾਨੂੰ ਬਲਵਾਨ
ਬਨਾਉਣ ਲਈ ਕੁਝ ਆਤਮਕ ਤੋਹਫੇ ਦੇਣਾ ਚਾਹੁੰਦਾ ਹਾਂ। 12ਅਸੀਂ
ਆਪਣੇ ਆਪ ਨੂੰ ਵਿਸ਼ਵਾਸ ਰਾਹੀਂ ਪਰਸਪਰ ਤਾਕਤਵਰ ਬਣਾ
ਸਕਦੇ ਹਾਂ ਇਸ ਵਿਸ਼ਵਾਸ ਤੋਂ ਮੇਰਾ ਭਾਵ, ਜਿਹੜਾ ਤੁਹਾਨੂੰ ਤੇ
ਮੈਨੂੰ ਹੈ। 13ਭਰਾਵੋ ਅਤੇ ਭੈਣੋ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ
ਕਿ ਮੈਂ ਬੜੀ ਵਾਰ ਤੁਹਾਡੇ ਕੋਲ ਆਉਣ ਦੀ ਯੋਜਨਾ ਬਣਾਈ
ਪਰ ਹੁਣ ਤੱਕ ਮੈਨੂੰ ਆਗਿਆ ਨਹੀਂ ਸੀ ਦਿੱਤੀ ਗਈ। ਮੈਂ ਤੁਹਾਨੂੰ
ਮਿਲਣਾ ਚਾਹੁੰਨਾ ਤਾਂ ਜੋ ਮੈਂ ਤੁਹਾਡੇ ਆਤਮਕ ਵਾਧੇ ਵਿੱਚ ਤੁਹਾਡੀ
ਸਹਾਇਤਾ ਕਰ ਸਕਾਂ ਉਵੇਂ ਜਿਵੇਂ ਮੈਂ ਹੋਰਨਾ ਕੌਮਾਂ ਵਿੱਚ ਲੋਕਾਂ
ਦੀ ਸਹਾਇਤਾ ਕੀਤੀ ਹੈ।

14ਸਭ ਲੋਕਾਂ ਦੀ, ਯੂਨਾਨੀਆਂ ਅਤੇ ਗੈਰ ਯੂਨਾਨੀਆਂ, ਬੁੱਧੀਵਾਨ
ਅਤੇ ਮੂਰਖ ਲੋਕਾਂ ਦੀ, ਸੇਵਾ ਕਰਨੀ, ਮੇਰਾ ਫ਼ਰਜ਼ ਹੈ। 15ਇਸੇ
ਲਈ ਮੈਂ ਤੁਹਾਨੂੰ ਵੀ, ਜਿਹੜੇ ਰੋਮ ਵਿੱਚ ਹੋ, ਖੁਸ਼ਖਬਰੀ ਦੇਣ ਦਾ
ਇੱਛੁਕ ਹਾਂ।

16ਮੈਨੂੰ ਖੁਸ਼ਖਬਰੀ ਤੇ ਮਾਨ ਹੈ! ਇਹ ਉਹ ਤਾਕਤ ਹੈ, ਜਿਹੜੀ
ਪਰਮੇਸ਼ੁਰ ਉਨ੍ਹਾਂ ਸਭ ਨੂੰ ਬਚਾਉਣ ਲਈ ਇਸਤੇਮਾਲ ਕਰਦਾ ਹੈ,
ਜਿਹੜੇ ਵਿਸ਼ਵਾਸ ਕਰਦੇ ਹਨ, ਪਹਿਲਾਂ ਯਹੂਦੀਆਂ ਨੂੰ ਅਤੇ ਗੈਰ
ਯਹੂਦੀਆਂ ਨੂੰ ਵੀ ਬਚਾਉਣ ਲਈ ਇਸਤੇਮਾਲ ਕਰਦਾ ਹੈ।
17ਖੁਸ਼ਖਬਰੀ ਇਹ ਵਿਖਾਉਂਦੀ ਹੈ ਕਿ ਪਰਮੇਸ਼ੁਰ ਕਿਵੇਂ ਲੋਕਾਂ ਨੂੰ
ਧਰਮੀ ਬਣਾਉਂਦਾ ਹੈ। ਪਰਮੇਸ਼ੁਰ ਆਪਣੇ ਲੋਕਾਂ ਨੂੰ ਆਸਥਾ
ਰਾਹੀਂ ਧਰਮੀ ਬਣਾਉਂਦਾ ਹੈ। ਜਿਵੇਂ ਕਿ ਪੋਥੀਆਂ ਵਿੱਚ ਆਖਿਆ
ਗਿਆ ਹੈ ਕਿ! "ਜਿਹੜਾ ਮਨੁੱਖ ਨਿਹਚਾ ਨਮਿੱਤ ਧਰਮੀ ਹੈ ਉਹ
ਹਮੇਸ਼ਾ ਜਿਉਂਦਾ ਰਹੇਗਾ।"*

### ਸਭ ਲੋਕਾਂ ਨੇ ਗਲਤੀ ਕੀਤੀ ਹੈ

18ਪਰਮੇਸ਼ੁਰ ਦਾ ਕਰੋਧ ਸਵਰਗੋਂ ਪਰਗਟ ਹੋਇਆ ਹੈ।
ਪਰਮੇਸ਼ੁਰ ਸਭ ਗਲਤ ਕੰਮਾਂ ਅਤੇ ਪਾਪਾਂ ਉੱਤੇ ਗੁੱਸੇ ਹੈ ਜੋ ਲੋਕ
ਉਸ ਦੇ ਵਿਰੋਧ ਵਿੱਚ ਕਰਦੇ ਹਨ। ਇਨ੍ਹਾਂ ਲੋਕਾਂ ਕੋਲ ਸੱਚ ਹੈ ਪਰ
ਆਪਣੀਆਂ ਭੈੜੀਆਂ ਕਰਨੀਆਂ ਦੁਆਰਾ ਸੱਚ ਨੂੰ ਲਕੋਂਦੇ ਹਨ।
19ਪਰਮੇਸ਼ੁਰ ਆਪਣਾ ਗੁੱਸਾ ਵਿਖਾਉਂਦਾ ਹੈ ਕਿਉਂ ਕਿ ਜੋ ਕੁਝ
ਕੋਈ ਪਰਮੇਸ਼ੁਰ ਬਾਰੇ ਜਾਣ ਸਕਦਾ ਹੈ ਉਹ ਸਭ ਜਾਣਦੇ ਹਨ।

---

**ਰਸੂਲ** ਉਹ ਬੰਦਾ ਜਿਸ ਨੂੰ ਯਿਸੂ ਨੇ ਆਪਣੀ ਖਾਸ ਤਰ੍ਹਾਂ ਨਾਲ ਪ੍ਰਤਿਨਿਧਤਾ ਕਰਨ ਲਈ ਚੁਣਿਆ।

**ਦਾਊਦ** ਮਸੀਹ ਤੋਂ ਤਕਰੀਬਨ 1, 000 ਸਾਲ ਪਹਿਲਾਂ ਇਸਰਾਏਲ ਦਾ ਰਾਜਾ।

**"ਜਿਹੜਾ ਮਨੁੱਖ ... ਜਿਉਂਦਾ ਰਹੇਗਾ"** ਹਬੱਕੂਕ 2:4

ਹਾਂ, ਉਸ ਨੇ ਸਪਸ਼ਟ ਤੌਰ ਤੇ ਆਪਣੇ ਆਪ ਨੂੰ ਲੋਕਾਂ ਨੂੰ ਵਿਖਾਇਆ
ਹੈ। 20ਪਰਮੇਸ਼ੁਰ ਬਾਰੇ ਕੁਝ ਅਜਿਹੀਆਂ ਗੱਲਾਂ ਹਨ ਜੋ ਲੋਕ ਨਹੀਂ
ਵੇਖ ਸਕਦੇ। ਉਹ ਉਸ ਦੀ ਸਦੀਵੀ ਸ਼ਕਤੀ ਅਤੇ ਉਹ ਸਭ
ਚੀਜ਼ਾਂ ਹਨ ਜੋ ਉਸਨੂੰ ਪਰਮੇਸ਼ੁਰ ਬਣਾਉਂਦੀਆਂ ਹਨ। ਸੰਸਾਰ ਦੇ
ਅਰੰਭ ਵੇਲੇ ਤੋਂ ਉਨ੍ਹਾਂ ਗੱਲਾਂ ਨੂੰ ਸਮਝਣਾ ਸੌਖਾ ਹੈ। ਕਿਉਂ ਕਿ
ਉਸ ਦੀ ਸਿਰਜਣਾ ਵਿੱਚ ਉਹ ਗੱਲਾਂ ਸਪਸ਼ਟ ਹਨ। ਇਸ ਲਈ
ਲੋਕਾਂ ਕੋਲ ਉਨ੍ਹਾਂ ਮੰਦੇ ਕੰਮਾਂ ਲਈ ਕੋਈ ਬਹਾਨਾ ਨਹੀਂ ਹੋਵੇਗਾ
ਜਿਹੜੇ ਉਹ ਕਰਦੇ ਹਨ। 21ਲੋਕ ਪਰਮੇਸ਼ੁਰ ਨੂੰ ਜਾਣਦੇ ਸਨ,
ਪਰ ਉਨ੍ਹਾਂ ਨੇ ਉਸ ਨੂੰ ਪਰਮੇਸ਼ੁਰ ਵਾਂਙ ਨਹੀਂ ਸਤਿਕਾਰਿਆ ਅਤੇ
ਨਾ ਹੀ ਉਹ ਉਸ ਦੇ ਸ਼ੁਕਰਗੁਜ਼ਾਰ ਸਨ। ਉਨ੍ਹਾਂ ਦੀਆਂ ਸੋਚਾਂ
ਵਿਅਰਥ ਹੋ ਗਈਆਂ। ਉਨ੍ਹਾਂ ਦੇ ਮੂਰਖ ਦਿਲ ਹਨੇਰੇ ਨਾਲ ਭਰ
ਗਏ ਸਨ। 22ਭਾਵੇਂ ਉਨ੍ਹਾਂ ਨੇ ਦਾਵ੍ਹਾ ਕੀਤਾ ਸੀ ਕਿ ਉਹ ਸਿਆਣੇ
ਹਨ, ਪਰ ਉਹ ਮੂਰਖ ਬਣ ਗਏ। 23ਉਨ੍ਹਾਂ ਨੇ ਅਬਨਾਸ਼ੀ ਪਰਮੇਸ਼ੁਰ
ਨੂੰ ਸਤਿਕਾਰਨਾ ਬੰਦ ਕਰ ਦਿੱਤਾ, ਤੇ ਇਸ ਦੀ ਜਗਾ ਉਨ੍ਹਾਂ ਨੇ
ਮੂਰਤੀਆਂ ਦੀ ਉਪਾਸਨਾ ਕਰਨੀ ਸ਼ੁਰੂ ਕਰ ਦਿੱਤੀ। ਜੋ ਧਰਤੀ ਦੇ
ਲੋਕਾਂ ਵਾਂਙ ਦਿਖਦੀਆਂ ਹਨ। ਉਨ੍ਹਾਂ ਨੇ ਪੰਛੀਆਂ, ਜਾਨਵਰਾਂ, ਤੇ
ਸੱਪਾਂ ਵਰਗੀਆਂ ਨਸ਼ਵਰ ਚੀਜ਼ਾਂ ਵਾਸਤੇ ਪਰਮੇਸ਼ੁਰ ਦੀ ਮਹਿਮਾ
ਦਾ ਵਪਾਰ ਕੀਤਾ।

24ਲੋਕੀ ਪਾਪਾਂ ਨਾਲ ਭਰੇ ਹੋਏ ਸਨ ਅਤੇ ਸਿਰਫ਼ ਮੰਦੀਆਂ
ਗੱਲਾਂ ਹੀ ਕਰਨਾ ਚਾਹੁੰਦੇ ਸਨ। ਇਸ ਲਈ ਪਰਮੇਸ਼ੁਰ ਨੇ ਉਨਾਂ
ਨੂੰ ਉਨ੍ਹਾਂ ਦੇ ਪਾਪੀ ਰਾਹ ਵੱਲ ਜਾਣ ਲਈ ਛੱਡ ਦਿੱਤਾ। ਇਸ
ਲਈ ਉਹ ਇੱਕ ਦੂਜੇ ਨਾਲ ਸ਼ਰਮਨਾਕ ਗੱਲਾਂ ਕਰਕੇ ਆਪਣੇ
ਸ਼ਰੀਰਾਂ ਦੀ ਗਲਤ ਵਰਤੋਂ ਕਰਨ ਲੱਗੇ। 25ਉਨ੍ਹਾਂ ਨੇ ਪਰਮੇਸ਼ੁਰ
ਦੇ ਸੱਚ ਨੂੰ ਇੱਕ ਝੂਠ ਵਿੱਚ ਬਦਲ ਦਿੱਤਾ। ਉਨ੍ਹਾਂ ਨੇ ਉਸ ਦੀਆਂ
ਬਣਾਈਆਂ ਹੋਈਆਂ ਚੀਜ਼ਾਂ ਦੀ ਉਪਾਸਨਾ ਅਤੇ ਸੇਵਾ ਕੀਤੀ ਪਰ
ਉਸ ਪਰਮੇਸ਼ੁਰ ਦੀ ਨਹੀਂ, ਜਿਸ ਨੇ ਉਨ੍ਹਾਂ ਚੀਜ਼ਾਂ ਨੂੰ ਬਣਾਇਆ
ਸੀ। ਸਿਰਫ਼ ਪਰਮੇਸ਼ੁਰ ਦੀ ਹੀ ਉਸਤਤਿ ਸਦੀਵੀ ਹੋਣੀ ਚਾਹੀਦੀ
ਹੈ। ਆਮੀਨ।

26ਪਰਮੇਸ਼ੁਰ ਨੇ ਉਨ੍ਹਾਂ ਨੂੰ ਸ਼ਰਮਸਾਰੀ ਵਾਲੀਆਂ ਗੱਲਾਂ ਕਰਨ
ਲਈ ਛੱਡ ਦਿੱਤਾ, ਜਿਨ੍ਹਾਂ ਦੀ ਉਨ੍ਹਾਂ ਨੇ ਇੱਛਾ ਕੀਤੀ ਸੀ। ਉਨ੍ਹਾਂ
ਦੀਆਂ ਔਰਤਾਂ ਨੇ ਮਰਦਾਂ ਨਾਲੋਂ ਜਿਨਸੀ ਸੰਬੰਧ ਤੋੜ ਲਏ ਅਤੇ
ਦੂਸਰੀਆਂ ਔਰਤਾਂ ਨਾਲ ਜਿਨਸੀ ਸੰਬੰਧ ਜੋੜ ਲਏ। 27ਇਸੇ
ਤਰ੍ਹਾਂ ਮਰਦਾਂ ਨੇ ਵੀ ਔਰਤਾਂ ਨਾਲ ਜਿਨਸੀ ਸੰਬੰਧ ਤੋੜ ਲਏ ਅਤੇ
ਆਪਸ ਵਿੱਚ ਕਾਮਾਤੁਰ ਹੋਕੇ ਕਾਮਅਗਨੀ ਵਿੱਚ ਮੱਚਣ ਲੱਗੇ।
ਇੰਝ ਮਰਦਾਂ ਨੇ ਇੱਕ ਦੂਜੇ ਨਾਲ ਸ਼ਰਮਸਾਰ ਕੰਮ ਕਰਨੇ ਸ਼ੁਰੂ
ਕਰ ਦਿੱਤੇ ਅਤੇ ਇਸ ਕਰਕੇ ਉਨ੍ਹਾਂ ਨੂੰ ਆਪਣੇ ਸ਼ਰੀਰਾਂ ਵਿੱਚ,
ਕੀਤੇ ਬੁਰੇ ਕੰਮਾਂ ਦੀ ਸਜ਼ਾ ਭੁਗਤਨੀ ਪਈ।

28ਲੋਕਾਂ ਨੇ ਪਰਮੇਸ਼ੁਰ ਦੇ ਸੱਚੇ ਗਿਆਨ ਨੂੰ ਪਾਉਣਾ ਜ਼ਰੂਰੀ
ਨਾ ਸਮਝਿਆ, ਤਾਂ ਪਰਮੇਸ਼ੁਰ ਨੇ ਉਨ੍ਹਾਂ ਨੂੰ ਉਨ੍ਹਾਂ ਦੀਆਂ ਨਿਕੰਮੀਆਂ
ਸੋਚਾਂ ਤੇ ਛੱਡ ਦਿੱਤਾ। ਤਾਂ ਲੋਕ ਉਹ ਕੰਮ ਕਰਨ ਲੱਗ ਪਏ ਜਿਹੜੇ
ਕਿ ਉਨ੍ਹਾਂ ਨੂੰ ਨਹੀਂ ਕਰਨੇ ਚਾਹੀਦੇ ਸਨ। 29ਉਹ ਲੋਕ ਹਰ ਤਰ੍ਹਾਂ
ਦੇ ਪਾਪਾਂ, ਬਦੀ, ਸੁਆਰਥ, ਨਫਰਤ, ਦੁਸ਼ਮਣੀ, ਕਤਲ,
ਲੜਾਈ,ਬੇਈਮਾਨੀ ਨਾਲ ਭਰੇ ਹੋਏ ਹਨ ਅਤੇ ਉਹ ਦੂਜਿਆਂ ਬਾਰੇ
ਭੈੜੀਆਂ ਗੱਲਾਂ ਸੋਚਦੇ ਹਨ। 30ਉਹ ਲੋਕ ਅਫਵਾਹਾਂ ਫ਼ੈਲਾਉਂਦੇ
ਗੱਪਾਂ ਮਾਰਦੇ ਅਤੇ ਇਕ ਦੂਜੇ ਬਾਰੇ ਨਿੰਦਾ ਕਰਦੇ ਰਹਿੰਦੇ ਹਨ।
ਉਹ ਪਰਮੇਸ਼ੁਰ ਨੂੰ ਘਿਰਣਾ ਕਰਦੇ ਹਨ। ਉਹ ਢੀਠ, ਹੰਕਾਰੀ,
ਸ਼ੇਖੀਬਾਜ ਹਨ ਅਤੇ ਉਹ ਬਦਕਰਨੀਆਂ ਕਰਨ ਲਈ ਨਿਤ ਨਵੇਂ
ਰਾਹਾਂ ਦੀ ਈਜਾਦ ਕਰਦੇ ਹਨ। ਉਹ ਆਪਣੇ ਮਾਪਿਆਂ ਦੇ
ਆਗਿਆਕਾਰੀ ਵੀ ਨਹੀ। 31ਉਹ ਮੂਰਖ ਹਨ। ਉਹ ਆਪਣੇ
ਵਚਨ ਵੀ ਨਹੀਂ ਨਿਭਾਉਂਦੇ ਤੇ ਨਾ ਹੀ ਦੂਜੇ ਲੋਕਾਂ ਲਈ ਕੋਈ
ਦਯਾ ਭਾਵਨਾ ਜਾਂ ਨਿਮਰਤਾ ਰਖਦੇ ਹਨ। 32ਉਹ ਲੋਕ ਪਰਮੇਸ਼ੁਰ
ਦੇ ਨੇਮ ਤੋਂ ਵਾਕਿਫ ਹਨ। ਉਹ ਜਾਣਦੇ ਹਨ ਕਿ ਪਰਮੇਸ਼ੁਰ ਦਾ
ਨੇਮ ਇਹ ਆਖਦਾ ਹੈ ਕਿ ਜਿਹੜੇ ਲੋਕ ਅਜਿਹਾ ਜੀਵਨ ਵਿਅਤੀਤ
ਕਰਦੇ ਹਨ ਉਹ ਮਰ ਜਾਣੇ ਚਾਹੀਦੇ ਹਨ। ਫ਼ਿਰ ਵੀ ਉਹ ਉਹੀ
ਬਦਕਾਰਨੀਆਂ ਕਰਨੀਆਂ ਜਾਰੀ ਰੱਖਦੇ ਹਨ, ਅਤੇ ਉਹ ਉਨ੍ਹਾਂ
ਲੋਕਾਂ ਨੂੰ ਵੀ ਮਨਜ਼ੂਰੀ ਦਿੰਦੇ ਹਨ ਜਿਹੜੇ ਇਸ ਤਰ੍ਹਾਂ ਦੀਆਂ
ਬਦਕਾਰੀਆਂ ਕਰਦੇ ਹਨ।

## ਤੁਸੀਂ ਯਹੂਦੀ ਵੀ ਪਾਪੀ ਹੋ

2 ਜੇ ਤੁਸੀਂ ਸੋਚਦੇ ਹੋ ਕਿ ਤੁਸੀਂ ਦੁਨੀਆਂ ਦਾ ਨਿਰਣਾ ਕਰ
ਸਕਦੇ ਹੋ, ਤੁਸੀਂ ਗ਼ਲਤੀ ਕਰ ਰਹੇ ਹੋ। ਤੁਸੀਂ ਖੁਦ ਵੀ ਪਾਪ
ਕਰਨ ਦੇ ਕਸੂਰਵਾਰ ਹੋ ਪਰ ਤੁਸੀਂ ਉਨ੍ਹਾਂ ਲੋਕਾਂ ਨੂੰ ਕਸੂਰਵਾਰ
ਠਹਿਰਾਉਂਦੇ ਹੋ, ਪਰ ਖੁਦ ਵੀ ਉਹੀ ਕਰਦੇ ਹੋ, ਜੋ ਉਹ ਕਰਦੇ
ਹਨ। ਇਸ ਲਈ ਜਦੋਂ ਤੁਸੀਂ ਦੂਜਿਆਂ ਦਾ ਦੋਸ਼ੀ ਹੋਣ ਦਾ ਨਿਰਣਾ
ਕਰਦੇ ਹੋ ਅਸਲ ਵਿੱਚ ਤੁਸੀਂ ਆਪਣੇ ਆਪ ਦਾ ਦੋਸ਼ੀ ਹੋਣ ਦਾ
ਨਿਰਣਾ ਕਰਦੇ ਹੋ। 2ਪਰਮੇਸ਼ੁਰ ਉਨ੍ਹਾਂ ਦਾ ਨਿਰਣਾ ਖੁਦ ਕਰਦਾ
ਹੈ ਜਿਹੜੇ ਲੋਕ ਇਸ ਤਰ੍ਹਾਂ ਦੇ ਮੰਦੇ ਕੰਮ ਕਰਦੇ ਹਨ। ਅਸੀਂ
ਜਾਣਦੇ ਹਾਂ ਕਿ ਪਰਮੇਸ਼ੁਰ ਦਾ ਨਿਰਣਾ ਹਮੇਸ਼ਾ ਸਹੀ ਹੁੰਦਾ ਹੈ।
3ਤੁਸੀਂ ਉਨ੍ਹਾਂ ਲੋਕਾਂ ਦਾ ਨਿਰਣਾ ਕਰਦੇ ਹੋ ਜੋ ਅਜਿਹੇ ਮੰਦੇ ਕਰਦੇ
ਹਨ, ਪਰ ਤੁਸੀਂ ਖੁਦ ਵੀ ਉਹੀ ਗੱਲਾਂ ਕਰ ਰਹੇ ਹੋ। ਸੋ ਤੁਹਾਨੂੰ
ਪਤਾ ਹੋਣਾ ਚਾਹੀਦਾ ਹੈ ਕਿ ਨਿਸ਼ਚਿਤ ਹੀ ਪਰਮੇਸ਼ੁਰ ਤੁਹਡਾ ਵੀ
ਨਿਰਣਾ ਕਰੇਗਾ। ਉਦੋਂ ਤੁਸੀਂ ਨਹੀਂ ਬਚ ਸਕੋਂਗੇ 4ਪਰਮੇਸ਼ੁਰ
ਤੁਹਾਡੇ ਤੇ ਬਹੁਤ ਦਿਆਲੂ ਰਿਹਾ ਹੈ ਅਤੇ ਉਸਨੇ ਤੁਹਾਡੇ ਨਾਲ
ਬੜੇ ਸਬਰ ਤੋਂ ਕੰਮ ਲਿੱਤਾ ਹੈ। ਉਹ ਤੁਹਾਡੇ ਬਦਲਣ ਦਾ ਇੰਤਜ਼ਾਰ
ਕਰ ਰਿਹਾ ਹੈ, ਪਰ ਤੁਸੀਂ ਉਸ ਦੀ ਦਯਾ ਨੂੰ ਗੰਭੀਰਤਾ ਨਾਲ
ਨਹੀਂ ਲੈ ਰਹੇ ਹੋ। ਤੁਸੀਂ ਇਹ ਮਹਿਸੂਸ ਨਹੀਂ ਕਰ ਰਹੇ ਕਿ
ਪਰਮੇਸ਼ੁਰ ਦੀ ਦਯਾ, ਦਾ ਉਦੇਸ਼ ਤੁਹਾਡੇ ਦਿਲ ਅਤੇ ਜੀਵਨ ਨੂੰ
ਬਦਲਣ ਵਿੱਚ ਤੁਹਾਡੀ ਮਦਦ ਕਰਨ ਦਾ ਹੈ। 5ਪਰ ਤੁਸੀਂ ਬੜੇ
ਕਠੋਰ ਅਤੇ ਸਖਤ ਦਿਲ ਹੋ। ਤੁਸੀਂ ਬਦਲਣ ਤੋ ਇਨਕਾਰੀ ਹੋ,
ਇਸੇ ਲਈ ਤੁਸੀਂ ਖੁਦ ਹੀ ਆਪਣੇ ਦੰਡ ਨੂੰ ਜਮ੍ਹਾ ਕਰੀ ਜਾ ਰਹੇ
ਹੋ। ਜਿਸ ਦਿਨ ਪਰਮੇਸ਼ੁਰ ਆਪਣਾ ਗੁੱਸਾ ਵਿਖਾਵੇਗਾ ਤੁਸੀਂ ਉਹ
ਸਜ਼ਾ ਪ੍ਰਾਪਤ ਕਰੋਂਗੇ। ਉਸ ਦਿਨ ਲੋਕ ਪਰਮੇਸ਼ੁਰ ਦੇ ਸੱਚੇ ਨਿਆਂ
ਨੂੰ ਵੇਖਣਗੇ। 6ਉਸ ਦਿਨ ਪਰਮੇਸ਼ੁਰ ਹਰ ਇੱਕ ਨੂੰ ਉਸ ਦੇ ਕੀਤੇ
ਅਨੁਸਾਰ ਸਜ਼ਾ ਜਾਂ ਫ਼ਲ ਦੇਵੇਗਾ।

7ਜਿਹੜੇ ਮਨੁੱਖ ਪਰਮੇਸ਼ੁਰ ਦੀ ਮਹਿਮਾ, ਸਤਿਕਾਰ ਅਤੇ ਸਦੀਵੀ
ਜੀਵਨ ਵਾਸਤੇ ਜਿਉਂਦੇ ਹਨ ਉਹ ਨਿਰੰਤਰ ਚੰਗੇ ਕੰਮ ਕਰਦੇ
ਹਨ। ਉਹ ਪਰਮੇਸ਼ੁਰ ਤੋਂ ਅਮਰ ਜੀਵਨ ਪ੍ਰਾਪਤ ਕਰਨਗੇ। 8ਪਰ
ਕੁਝ ਲੋਕ ਸੁਆਰਥੀ ਹਨ ਅਤੇ ਉਹ ਸੱਚ ਨੂੰ ਮੰਨਣ ਤੋਂ ਇਨਕਾਰੀ

ਹਨ। ਉਹ ਲੋਕ ਦੁਸ਼ਟਤਾ ਦੇ ਰਾਹ ਦਾ ਅਨੁਸਰਣ ਕਰਦੇ ਹਨ।
ਪਰਮੇਸ਼ੁਰ ਉਨ੍ਹਾਂ ਨੂੰ ਦੰਡ ਦੇਵੇਗਾ ਤੇ ਆਪਣਾ ਕਰੋਧ ਵਿਖਾਵੇਗਾ।
9ਪਰਮੇਸ਼ੁਰ ਹਰੇਕ ਉਸ ਮਨੁੱਖ ਨੂੰ ਪਹਿਲਾਂ ਯਹੂਦੀ ਨੂੰ ਅਤੇ ਮਗਰੋਂ
ਗੈਰ ਯਹੂਦੀ ਨੂੰ ਵੀ ਉਦਾਸੀ ਅਤੇ ਕਸ਼ਟ ਦੇਵੇਗਾ ਜਿਹੜਾ
ਬੁਰਿਆਈ ਕਰਦਾ ਹੈ। 10ਪਰਮੇਸ਼ੁਰ ਹਰੇਕ ਮਨੁੱਖ ਨੂੰ ਪਹਿਲਾਂ
ਯਹੂਦੀ ਅਤੇ ਮਗਰੋਂ ਗੈਰ ਯਹੂਦੀ ਨੂੰ ਵੀ ਮਹਿਮਾ, ਸਤਿਕਾਰ ਅਤੇ
ਸ਼ਾਂਤੀ ਦੇਵੇਗਾ ਜਿਹੜੇ ਚੰਗੇ ਕੰਮ ਕਰਦੇ ਹਨ। 11ਪਰਮੇਸ਼ੁਰ ਸਭ
ਲੋਕਾਂ ਦਾ ਨਿਰਣਾ ਬਿਨਾ ਪੱਖਪਾਤ ਤੋਂ ਕਰਦਾ ਹੈ।

12ਜਿਨ੍ਹਾਂ ਲੋਕਾਂ ਨੇ ਸ਼ਰ੍ਹਾ ਤੋਂ ਬਿਨਾ ਪਾਪ ਕੀਤੇ ਹਨ, ਉਨ੍ਹਾਂ ਦਾ
ਨਿਰਣਾ ਸ਼ਰ੍ਹਾ ਤੋਂ ਬਿਨਾ ਕੀਤਾ ਜਾਵੇਗਾ, ਅਤੇ ਜਿਨ੍ਹਾਂ ਲੋਕਾਂ ਨੇ
ਸ਼ਰ੍ਹਾ ਦੇ ਹੁੰਦਿਆਂ ਹੋਇਆ ਪਾਪ ਕੀਤੇ ਹਨ ਉਨ੍ਹਾਂ ਦਾ ਨਿਰਣਾ
ਸ਼ਰ੍ਹਾ ਅਨੁਸਾਰ ਕੀਤਾ ਜਾਵੇਗਾ। 13ਸ਼ਰ੍ਹਾ ਨੂੰ ਸੁਨਣ ਨਾਲ ਕੋਈ
ਵੀ ਧਰਮੀ ਨਹੀਂ ਬਣ ਸਕਦਾ। ਸਿਰਫ਼ ਉਹੀ, ਜਿਹੜੇ ਉਹ ਕਰਦੇ
ਹਨ ਜੋ ਸ਼ਰ੍ਹਾ ਆਖਦੀ ਹੈ ਧਰਮੀ ਠਹਿਰਾਏ ਜਾਣਗੇ। 14ਗੈਰ
ਯਹੂਦੀਆਂ ਕੋਲ ਸ਼ਰ੍ਹਾ ਨਹੀਂ ਹੈ। ਪਰ ਜੇ ਉਹ ਜੋ ਸ਼ਰ੍ਹਾ ਦਾ ਹੁਕਮ
ਹੈ ਆਪਣੇ ਆਪ ਕਰਦੇ ਹਨ, ਭਾਵੇਂ ਉਨ੍ਹਾਂ ਕੋਲ ਸ਼ਰ੍ਹਾ ਨਹੀਂ ਹੈ,
ਉਹ ਖੁਦ ਵਾਸਤੇ ਹੀ ਸ਼ਰ੍ਹਾ ਹਨ।

15ਉਹ ਦਰਸ਼ਾਉਂਦੇ ਹਨ ਕਿ ਸ਼ਰ੍ਹਾ ਉਨ੍ਹਾਂ ਦੇ ਦਿਲਾਂ ਵਿੱਚ
ਲਿਖੀ ਹੋਈ ਹੈ। ਉਹ ਇਸਨੂੰ ਆਪਣੀ ਭਾਵਨਾ ਦੁਆਰਾ ਸਹੀ
ਅਤੇ ਗਲਤ ਦਰਸ਼ਾਉਂਦੇ ਹਨ। ਕਈ ਵਾਰੀ ਉਨ੍ਹਾਂ ਦੀਆਂ ਸੋਚਾਂ
ਉਨ੍ਹਾਂ ਨੂੰ ਦੱਸਦੀਆਂ ਹਨ ਕਿ ਉਨ੍ਹਾਂ ਨੇ ਗਲਤ ਕੀਤਾ, ਅਤੇ ਇਹ
ਉਨ੍ਹਾਂ ਨੂੰ ਦੋਸ਼ੀ ਬਣਾਉਂਦਾ ਹੈ। ਕਈ ਵਾਰੀ ਉਨ੍ਹਾਂ ਦੀਆਂ ਸੋਚਾਂ
ਉਨ੍ਹਾਂ ਨੂੰ ਦੱਸਦੀਆਂ ਹਨ ਕਿ ਉਨ੍ਹਾਂ ਨੇ ਸਹੀ ਕੀਤਾ, ਅਤੇ ਇਹ
ਉਨ੍ਹਾਂ ਨੂੰ ਨਿਰਦੋਸ਼ ਬਣਾਉਂਦੀਆਂ ਹਨ। 16ਇਹ ਸਭ ਉਦੋਂ
ਵਾਪਰੇਗਾ ਜਦੋਂ ਪਰਮੇਸ਼ੁਰ ਮਨੁੱਖਾਂ ਦੇ ਰਹੱਸਾਂ ਦਾ ਨਿਰਣਾ ਕਰੇਗਾ।
ਖੁਸ਼ ਖਬਰੀ ਦੇ ਅਨੁਸਾਰ ਮੈਂ ਪ੍ਰਚਾਰ ਕਰਦਾ ਹਾਂ। ਪਰਮੇਸ਼ੁਰ ਲੋਕਾਂ
ਦਾ ਨਿਰਣਾ ਮਸੀਹ ਯਿਸੂ ਰਾਹੀਂ ਕਰੇਗਾ।

## ਯਹੂਦੀ ਅਤੇ ਸ਼ਰ੍ਹਾ

17ਤੁਹਾਡਾ ਕੀ ਬਣੇਗਾ? ਤੁਸੀਂ ਆਖਦੇ ਹੋ ਕਿ ਤੁਸੀਂ ਯਹੂਦੀ
ਹੋ! ਤੁਸੀਂ ਸ਼ਰ੍ਹਾ ਵਿੱਚ ਯਕੀਨ ਰਖਦੇ ਹੋ ਅਤੇ ਸ਼ੇਖੀ ਮਾਰਦੇ ਹੋ ਕਿ
ਤੁਸੀਂ ਪਰਮੇਸ਼ੁਰ ਦੇ ਨਜ਼ਦੀਕ ਹੋ। 18ਤੁਸੀਂ ਜਾਣਦੇ ਹੋ ਕਿ ਪਰਮੇਸ਼ੁਰ
ਤੁਹਾਥੋਂ ਕੀ ਕਰਾਉਣਾ ਚਾਹੁੰਦਾ ਹੈ, ਅਤੇ ਤੁਸੀਂ ਜਾਣਦੇ ਹੋ ਕਿ
ਕਿਹੜੀਆਂ ਗੱਲਾਂ ਮਹੱਤਵਪੂਰਣ ਹਨ ਕਿਉਂ ਕਿ ਤੁਹਾਡੇ ਕੋਲ
ਸ਼ਰ੍ਹਾ ਦੀ ਅਗਵਾਈ ਹੈ। 19ਤੁਸੀਂ ਸੋਚਦੇ ਹੋ ਕਿ ਤੁਸੀਂ ਉਨ੍ਹਾਂ
ਲਈ ਮਾਰਗ ਦਰਸ਼ਕ ਹੋ, ਜਿਹੜੇ ਅੰਨ੍ਹੇ ਹਨ, ਅਤੇ ਉਨ੍ਹਾਂ ਲਈ
ਰੌਸ਼ਨੀ ਹੋ, ਜਿਹੜੇ ਹਨੇਰੇ ਵਿੱਚ ਹਨ। 20ਤੁਸੀਂ ਸੋਚਦੇ ਹੋ ਕਿ
ਤੁਸੀਂ ਮੂਰਖਾਂ ਨੂੰ ਕੀ ਠੀਕ ਹੈ ਦੀ ਪਛਾਣ ਕਰਵਾ ਸਕਦੇ ਹੋ। ਅਤੇ
ਇਹ ਵੀ ਸੋਚਦੇ ਹੋ ਤੁਸੀਂ ਨਵੇਂ ਵਿਧਆਰਥੀਆਂ ਲਈ ਅਧਿਆਪਕ
ਹੋ। ਤੁਹਾਡੇ ਕੋਲ ਸ਼ਰ੍ਹਾ ਹੈ, ਇਸ ਲਈ ਤੁਸੀਂ ਸੋਚ ਰਹੇ ਹੋ ਕਿ ਤੁਸੀਂ
ਸਭ ਕੁਝ ਜਾਣਦੇ ਹੋ ਅਤੇ ਤੁਹਾਡੇ ਕੋਲ ਸਾਰੇ ਸੱਚ ਹਨ। 21ਤਾਂ
ਤੁਸੀਂ ਜੋ ਦੂਜਿਆਂ ਨੂੰ ਉਪਦੇਸ਼ ਦਿੰਦੇ ਹੋ, ਤੁਸੀਂ ਆਪਣੇ-ਆਪ ਨੂੰ
ਕਿਉਂ ਨਹੀਂ ਸਿਖਾਉਂਦੇ? ਤੁਸੀਂ ਜੋ ਦੂਜਿਆਂ ਨੂੰ ਚੋਰੀ ਨਾ ਕਰਨ
ਵਾਸਤੇ ਆਖਦੇ ਹੋ ਕੀ ਤੁਸੀਂ ਚੋਰੀ ਨਹੀਂ ਕਰਦੇ ਹੋ?

22ਤੁਸੀਂ ਜੋ ਦੂਜਿਆਂ ਨੂੰ ਆਖਦੇ ਹੋ ਬਦਕਾਰੀ ਦਾ ਪਾਪ ਨਾ
ਕਰੋ, ਕੀ ਤੁਸੀਂ ਨਹੀਂ ਕਰਦੇ? ਤੁਸੀਂ ਮੂਰਤੀਆਂ, ਨੂੰ ਘਿਰਣਾ
ਕਰਦੇ ਹੋ ਪਰ ਮੰਦਰਾਂ ਵਿੱਚੋਂ ਚੁਰਾਉਂਦੇ ਹੋ। 23ਤੁਸੀਂ ਪਰਮੇਸ਼ੁਰ
ਦੀ ਸ਼ਰ੍ਹਾ ਬਾਰੇ ਸ਼ੇਖੀ ਮਾਰਦੇ ਹੋ ਪਰ ਤੁਸੀਂ ਪਰਮੇਸ਼ੁਰ ਦਾ ਨੇਮ
ਤੋੜਦੇ ਹੋ ਅਤੇ ਪਰਮੇਸ਼ੁਰ ਨੂੰ ਸ਼ਰਮਸ਼ਾਰੀ ਲਿਆਉਂਦੇ ਹੋ। 24ਇਹ
ਪੋਥੀਆਂ ਵਿੱਚ ਲਿਖਿਆ ਗਿਆ ਹੈ, "ਤੁਹਾਡੇ ਕਾਰਣ ਗੈਰ-ਯਹੂਦੀ
ਪਰਮੇਸ਼ੁਰ ਦੇ ਨਾਂ ਦੀ ਬਦਨਾਮੀ ਕਰਦੇ ਹਨ।"*

25ਜੇਕਰ ਤੁਸੀਂ ਸ਼ਰ੍ਹਾ ਦਾ ਅਨੁਸਰਣ ਕਰਦੇ ਹੋ ਤਾਂ ਤੁਹਾਡੀ
ਸੁੰਨਤ ਦਾ ਅਰਥ ਹੈ। ਪਰ ਜੇਕਰ ਤੁਸੀਂ ਸ਼ਰ੍ਹਾ ਤੋੜਦੇ ਹੋ, ਤਾਂ
ਤੁਸੀਂ ਅਸੁੰਨਤੀਆਂ ਵਾਂਙ ਸਮਝੇ ਜਾਵੋਂਗੇ। 26ਭਾਵੇਂ ਗੈਰ-
ਯਹੂਦੀਆਂ ਦੀ ਸੁੰਨਤ ਨਹੀਂ ਹੋਈ, ਪਰ ਜੇਕਰ ਉਹ ਸ਼ਰ੍ਹਾ ਮੁਤਾਬਕ
ਜਿਉਣ, ਉਨ੍ਹਾਂ ਨੂੰ ਇਵੇਂ ਸਮਝਿਆ ਜਾਵੇਗਾ ਜਿਵੇਂ ਉਨ੍ਹਾਂ ਦੀ
ਸੁੰਨਤ ਹੋਈ ਹੋਵੇ। 27ਤੁਸਾਂ ਯਹੂਦੀਆਂ ਕੋਲ ਲਿਖੀ ਹੋਈ ਸ਼ਰ੍ਹਾ ਹੈ,
ਅਤੇ ਤੁਹਾਡੀ ਸੁੰਨਤ ਹੋਈ ਵੀ ਹੈ, ਪਰ ਤੁਸੀਂ ਸ਼ਰ੍ਹਾ ਨੂੰ ਤੋੜਦੇ ਹੋ।
ਸੋ ਜਿਹੜੇ ਲੋਕਾਂ ਦੀ ਸੁੰਨਤ ਉਨ੍ਹਾਂ ਦੇ ਸ਼ਰੀਰ ਵਿੱਚ ਨਹੀਂ ਹੋਈ
ਪਰ ਹਾਲੇ ਵੀ ਸ਼ਰ੍ਹਾ ਨੂੰ ਮੰਨਦੇ ਹਨ, ਸਾਬਤ ਕਰੇਗਾ ਕਿ ਤੁਸੀਂ
ਦੋਸ਼ੀ ਹੋ।

28ਉਹ ਮਨੁੱਖ ਸੱਚਾ ਯਹੂਦੀ ਨਹੀਂ ਹੈ, ਜੇਕਰ ਉਹ ਸਿਰਫ਼
ਆਪਣੇ ਸ਼ਰੀਰ ਵਜੋਂ ਯਹੂਦੀ ਹੈ। ਸੱਚੀ ਸੁੰਨਤ ਸ਼ਰੀਰ ਤੇ ਨਿਸ਼ਾਨ
ਹੋਣਾ ਨਹੀਂ ਹੈ। 29ਪਰ ਸੱਚਾ ਯਹੂਦੀ ਉਹੀ ਹੈ ਜਿਸ ਦਾ ਦਿਲ
ਪਰਮੇਸ਼ੁਰ ਦੀ ਦ੍ਰਿਸ਼ਟੀ ਵਿੱਚ ਧਰਮੀ ਹੈ। ਸੱਚੀ ਸੁੰਨਤ ਆਤਮਾ
ਦੁਆਰਾ ਦਿਲ ਵਿੱਚ ਹੁੰਦੀ ਹੈ ਅਤੇ ਨਾ ਕਿ ਲਿਖੀ ਹੋਈ ਸ਼ਰ੍ਹਾ
ਦੁਆਰਾ। ਉਹ ਵਿਅਕਤੀ ਜਿਸ ਦੀ ਸੁੰਨਤ ਆਤਮਾ ਦੁਆਰਾ
ਉਸ ਦੇ ਦਿਲ ਵਿੱਚ ਹੋਈ ਹੈ ਪਰਮੇਸ਼ੁਰ ਵੱਲੋਂ ਉਸਤਤਿ ਪ੍ਰਾਪਤ
ਕਰਦਾ ਹੈ ਅਤੇ ਨਾ ਕਿ ਲੋਕਾਂ ਵੱਲੋਂ।

3 ਇਸ ਲਈ ਕੀ ਯਹੂਦੀਆਂ ਕੋਲ ਹੋਰਾਂ ਲੋਕਾਂ ਨਾਲੋਂ ਕੁਝ
ਵਧੇਰੇ ਹੈ? ਕੀ ਸੁੰਨਤ ਦਾ ਕੋਈ ਮਹੱਤਵ ਹੈ? 2ਹਾਂ! ਯਹੂਦੀਆਂ
ਕੋਲ ਹਰ ਤਰ੍ਹਾਂ ਬਹੁਤ ਖਾਸ ਗੱਲਾਂ ਹਨ। ਸਭ ਤੋਂ ਪਹਿਲਾਂ: ਪਰਮੇਸ਼ੁਰ
ਦੇ ਉਪਦੇਸ਼ ਯਹੂਦੀਆਂ ਨੂੰ ਸੌਂਪੇ ਗਏ ਹਨ। 3ਇਹ ਸੱਚ ਹੈ ਕਿ
ਕੁਝ ਯਹੂਦੀ ਪਰਮੇਸ਼ੁਰ ਨਾਲ ਵਫ਼ਾਦਾਰ ਨਹੀਂ ਹਨ। ਪਰ ਕੀ
ਉਨ੍ਹਾਂ ਦੀ ਅਨਾਸਥਾ ਪਰਮੇਸ਼ੁਰ ਤੋਂ ਉਸ ਦਾ ਵਚਨ ਤੁੜਵਾ
ਸਕਦੀ ਹੈ? 4ਨਹੀਂ! ਪਰਮੇਸ਼ੁਰ ਹਮੇਸ਼ਾ ਸੱਚਾ ਰਹੇਗਾ ਭਾਵੇਂ ਸਾਰੇ
ਝੂਠੇ ਹਨ। ਜਿਵੇਂ ਕਿ ਪੋਥੀਆਂ ਵਿੱਚ ਕਿਹਾ ਗਿਆ ਹੈ:

"ਤੁਸੀਂ ਆਪਣੇ ਬੋਲਾਂ ਵਿੱਚ ਧਰਮੀ ਸਾਬਿਤ ਕੀਤੇ ਜਾਵੋਂਗੇ
ਅਤੇ ਆਪਣੇ ਨਿਆਂ ਦੇ ਸਮੇਂ ਜਿੱਤੋਂਗੇ।" ਜ਼ਬੂਰ *51:4*

5ਪਰ ਜੇਕਰ ਸਾਡੀ ਦੁਸ਼ਟਤਾ ਪਰਮੇਸ਼ੁਰ ਦੀ ਚੰਗਿਆਈ ਨੂੰ
ਵਧੇਰੇ ਸਪਸ਼ਟ ਤੌਰ ਤੇ ਵਿਖਾਉਂਦੀ ਹੈ, ਤਾਂ ਸਾਨੂੰ ਕੀ ਆਖਣਾ
ਚਾਹੀਦਾ ਹੈ? ਤਾਂ ਕੀ ਅਸੀਂ ਆਖ ਸਕਦੇ ਹਾਂ ਕਿ ਜਦੋਂ ਪਰਮੇਸ਼ੁਰ
ਸਾਨੂੰ ਸਜ਼ਾ ਦਿੰਦਾ ਹੈ ਤਾਂ ਉਹ ਨਿਆਂਹੀਣ ਹੈ? ਲੋਕ ਇੰਝ ਆਖ
ਸਕਦੇ ਹਨ। 6ਨਹੀਂ! ਜੇਕਰ ਉਹ ਸਾਨੂੰ ਦੰਡ ਨਹੀਂ ਦੇਵੇਗਾ ਤਾਂ
ਉਹ ਦੁਨੀਆਂ ਦਾ ਨਿਰਣਾ ਕਿਵੇਂ ਕਰੇਗਾ?

**"ਤੁਹਾਡੇ ਕਾਰਣ ... ਕਰਦੇ ਹਨ"** ਯਸਾਯਾਹ 52:5

7ਕੋਈ ਮਨੁੱਖ ਆਖ ਸਕਦਾ ਹੈ, "ਜਦੋ ਮੈਂ ਝੂਠ ਬੋਲਦਾ ਹਾਂ,
ਪਰਮੇਸ਼ੁਰ ਨੂੰ ਮਹਿਮਾ ਮਿਲਦੀ ਹੈ, ਕਿਉਂ ਕਿ ਮੇਰਾ ਝੂਠ ਉਸ ਦੇ
ਸੱਚ ਨੂੰ ਚਾਨਣੇ ਵਿੱਚ ਲਿਆਉਂਦਾ ਹੈ। ਤਾਂ ਫ਼ਿਰ ਮੈਂ ਪਾਪੀ ਕਿਉਂ
ਕਹਾਉਂਦਾ ਹਾਂ?" 8ਇਹ ਅਜਿਹਾ ਆਖਣਾ ਹੋਵੇਗਾ, "ਅਸੀਂ
ਦੁਸ਼ਟਤਾ ਕਰੀਏ, ਤਾਂ ਜੋ ਚੰਗਿਆਈ ਆਵੇ।" ਕੁਝ ਲੋਕ ਸਾਨੂੰ
ਇਹ ਆਖਕੇ ਨਿੰਦਦੇ ਹਨ ਕਿ ਅਸੀਂ ਅਜਿਹੇ ਉਪਦੇਸ਼ ਦਿੰਦੇ ਹਾਂ।
ਜੋ ਉਹ ਸਾਡੇ ਬਾਰੇ ਆਖ ਰਹੇ ਹਨ ਝੂਠ ਹੈ, ਅਤੇ ਉਹ ਪਰਮੇਸ਼ੁਰ
ਦੀ ਸਜ਼ਾ ਦੇ ਅਧਿਕਾਰੀ ਹੁੰਦੇ ਹਨ।

## ਹਰ ਕੋਈ ਮੁਜਰਿਮ ਹੈ।

9ਤਾਂ ਫ਼ੇਰ ਕੀ? ਕੀ ਅਸੀਂ ਯਹੂਦੀ ਦੂਜਿਆਂ ਲੋਕਾਂ ਨਾਲੋਂ ਚੰਗੇ
ਹਾਂ? ਨਹੀਂ! ਅਸੀਂ ਪਹਿਲਾਂ ਹੀ ਆਖਿਆ ਹੈ ਕਿ ਯਹੂਦੀ ਅਤੇ ਗੈਰ
ਯਹੂਦੀ ਇੱਕੋ ਹੀ ਹਨ। ਸਾਰੇ ਹੀ ਪਾਪ ਦੇ ਅਧੀਨ ਹਨ। 10ਜਿਵੇਂ
ਕਿ ਪੋਥੀਆਂ ਕਹਿੰਦੀਆਂ ਹਨ:

"ਕੋਈ ਵੀ ਮਨੁੱਖ ਪਾਪ ਤੋਂ ਬਿਨਾ ਨਹੀਂ ਹੈ। ਇੱਕ ਵੀ ਨਹੀਂ।
11ਇੱਥੇ ਕੋਈ ਨਹੀਂ ਜੋ ਸਮਝਦਾ ਹੈ। ਕੋਈ ਵੀ ਨਹੀਂ ਜੋ
ਪਰਮੇਸ਼ੁਰ ਨੂੰ ਖੋਜਦਾ ਹੈ।
12ਸਭ ਲੋਕ ਭਟਕ ਗਏ ਹਨ, ਸਾਰੇ ਦੇ ਸਾਰੇ ਨਿਕੰਮੇ ਹੋ ਗਏ
ਹਨ। ਕੋਈ ਵੀ ਨੇਕ ਨਹੀਂ, ਇੱਕ ਵੀ ਨਹੀਂ।" ਜ਼ਬੂਰ *14:1–3*

13"ਲੋਕਾਂ ਦੇ ਮੂੰਹ ਖੁੱਲੀ ਹੋਈ ਕਬਰ ਵਾਂਗ ਹਨ। ਉਹ
ਆਪਣੀਆਂ ਜੀਭਾਂ ਨਾਲ ਝੂਠ ਬੋਲਦੇ ਹਨ।" ਜ਼ਬੂਰ *5:9*

"ਉਨ੍ਹਾਂ ਦੇ ਬੋਲ ਸੱਪਾਂ ਦੇ ਜ਼ਹਿਰ ਵਰਗੇ ਹਨ" ਜ਼ਬੂਰ *140:3*

14 "ਉਨ੍ਹਾਂ ਦੇ ਮੂੰਹ ਫ਼ਿਟਕਾਰ ਅਤੇ ਕੁੜੱਤਣ ਨਾਲ ਭਰੇ ਹਨ।"
ਜ਼ਬੂਰ *10:7*

15"ਉਹ ਹਮੇਸ਼ਾ ਮਾਰਨ ਲਈ ਤਿਆਰ ਹਨ;
16ਜਿੱਥੇ ਵੀ ਉਹ ਜਾਂਦੇ ਹਨ ਤਬਾਹੀ ਤੇ ਉਦਾਸੀ ਵਰਤਾਉਂਦੇ
ਹਨ।
17ਲੋਕ ਸ਼ਾਂਤੀ ਦਾ ਮਾਰਗ ਨਹੀਂ ਜਾਣਦੇ।" ਯਸਾਯਾਹ *59:7–8*

18"ਉਨ੍ਹਾਂ ਦੀਆ ਅੱਖਾਂ ਵਿੱਚ ਪਰਮੇਸ਼ੁਰ ਦਾ ਡਰ ਭੈ ਨਹੀਂ।"
ਜ਼ਬੂਰ *36:1*

19ਹੁਣ ਅਸੀਂ ਜਾਣਦੇ ਹਾਂ ਕਿ ਇਹ ਗੱਲਾਂ ਜੋ ਸ਼ਰ੍ਹਾ ਆਖਦੀ ਹੈ
ਉਨ੍ਹਾਂ ਲਈ ਹਨ ਜੋ ਸ਼ਰ੍ਹਾ ਦੇ ਅਧੀਨ ਹਨ। ਅਤੇ ਇਹ, ਉਹ
ਗੱਲਾਂ ਇਸ ਲਈ ਆਖਦੀ ਹੈ ਤਾਂ ਜੋ ਹਰ ਇੱਕ ਦਾ ਮੂੰਹ ਬੰਦ ਹੋ
ਸਕੇ ਅਤੇ ਸੰਸਾਰ ਪਰਮੇਸ਼ੁਰ ਦੇ ਨਿਆਂ ਹੇਠ ਆ ਜਾਵੇ। 20ਸ਼ਰ੍ਹਾ
ਦੀ ਲੋੜ ਅਨੁਸਾਰ ਕੋਈ ਵੀ ਪਰਮੇਸ਼ੁਰ ਅੱਗੇ ਧਰਮੀ ਨਹੀਂ
ਬਣਾਇਆ ਜਾ ਸਕਦਾ। ਸ਼ਰ੍ਹਾ ਸਿਰਫ ਸਾਡੇ ਪਾਪਾਂ ਨੂੰ ਦਰਸ਼ਾ
ਸਕਦੀ ਹੈ।

## ਪਰਮੇਸ਼ੁਰ ਲੋਕਾਂ ਨੂੰ ਧਰਮੀ ਕਿਵੇਂ ਬਣਾਉਂਦਾ ਹੈ?

21ਪਰ ਪਰਮੇਸ਼ੁਰ ਕੋਲ ਬਿਨਾਂ ਸ਼ਰ੍ਹਾ ਦੇ ਵੀ ਲੋਕਾਂ ਨੂੰ ਧਰਮੀ
ਬਨਾਉਣ ਦਾ ਢੰਗ ਹੈ। ਅਤੇ ਹੁਣ ਪਰਮੇਸ਼ੁਰ ਨੇ ਉਹ ਨਵਾਂ
ਮਾਰਗ ਸਾਨੂੰ ਵਿਖਾਇਆ ਹੈ। ਸ਼ਰ੍ਹਾ ਅਤੇ ਨਬੀਆਂ ਨੇ ਸਾਨੂੰ ਇਸ
ਨਵੇਂ ਰਾਹ ਬਾਰੇ ਕਿਹਾ ਵੀ ਹੈ। 22ਪਰਮੇਸ਼ੁਰ ਲੋਕਾਂ ਨੂੰ ਯਿਸੂ
ਮਸੀਹ ਵਿੱਚ ਵਿਸ਼ਵਾਸ ਰਾਹੀਂ ਧਰਮੀ ਬਣਾਵੇਗਾ। ਪਰਮੇਸ਼ੁਰ
ਇਹ ਉਨ੍ਹਾਂ ਸਭ ਲੋਕਾਂ ਲਈ ਕਰਦਾ ਹੈ ਜੋ ਯਿਸੂ ਮਸੀਹ ਵਿੱਚ
ਨਿਹਚਾ ਰਖਦੇ ਹਨ। ਸਭ ਲੋਕ ਬਰਾਬਰ ਹਨ। 23ਕਿਉਂ ਕਿ
ਹਰੇਕ ਨੇ ਪਾਪ ਕੀਤਾ ਹੈ ਅਤੇ ਸਭ ਪਰਮੇਸ਼ੁਰ ਦੀ ਮਹਿਮਾ ਲਈ
ਕਾਫ਼ੀ ਚੰਗੇ ਨਹੀਂ ਹਨ। 24ਸੋ ਪਰਮੇਸ਼ੁਰ ਦੀ ਕਿਰਪਾ ਨਾਲ ਉਸ
ਨਿਸਤਾਰੇ ਕਾਰਣ ਜੋ ਮਸੀਹ ਯਿਸੂ ਤੋਂ ਹੈ ਲੋਕ ਮੁਖ਼ਤ ਧਰਮੀ
ਬਣਾਏ ਗਏ ਹਨ। 25ਪਰਮੇਸ਼ੁਰ ਨੇ ਯਿਸੂ ਨੂੰ ਸੇਵਾ ਮਾਰਗ ਦੀ
ਤਰ੍ਹਾਂ ਆਪਣੇ ਲਹੂ ਰਾਹੀਂ ਵਿਸ਼ਵਾਸ ਦੁਆਰਾ ਲੋਕਾਂ ਦੇ ਪਾਪਾਂ ਨੂੰ
ਮੁਆਫ਼ੀ ਦਿੱਤੀ। ਉਸ ਨੇ ਅਜਿਹਾ ਇਹ ਵਿਖਾਉਣ ਲਈ ਕੀਤਾ
ਕਿ ਉਹ ਹਮੇਸ਼ਾ ਉਹੀ ਕਾਰਜ ਕਰਦਾ ਹੈ ਜੋ ਨਿਆਂਈ ਹੈ। ਅਤੀਤ
ਵਿੱਚ ਪਰਮੇਸ਼ੁਰ ਨਿਆਂਈ ਸੀ। ਉਦੋਂ ਉਹ ਦਯਾਲੂ ਸੀ, ਅਤੇ
ਲੋਕਾਂ ਨੂੰ ਉਨ੍ਹਾਂ ਦੇ ਪਾਪਾਂ ਲਈ ਸਜ਼ਾ ਨਹੀਂ ਦਿੱਤੀ ਗਈ।
26ਪਰਮੇਸ਼ੁਰ ਨੇ ਯਿਸੂ ਨੂੰ ਵਰਤਮਾਨ ਕਾਲ ਵਿੱਚ ਇਹ ਵਿਖਾਉਣ
ਲਈ ਭੇਂਟ ਕੀਤਾ, ਕਿ ਉਹ ਧਰਮੀ ਹੈ। ਪਰਮੇਸ਼ੁਰ ਆਪਣੇ ਆਪ
ਨੂੰ ਧਰਮੀ ਮੁਨਸਫ਼ ਵਾਂਙ ਦਰਸਾਉਂਦਾ ਹੈ ਅਤੇ ਉਸ ਵਾਂਙ ਵੀ ਜੋ
ਯਿਸੂ ਵਿੱਚ ਨਿਹਚਾ ਰੱਖਣ ਵਾਲੇ ਕਿਸੇ ਨੂੰ ਵੀ, ਧਰਮੀ ਬਣਾਉਂਦਾ
ਹੈ। 27ਤਾਂ ਕੀ ਸਾਡੇ ਕੋਲ ਆਪਣੇ-ਆਪ ਬਾਰੇ ਸ਼ੇਖੀ ਮਾਰਨ ਦੀ
ਕੋਈ ਵਜਹ ਹੈ? ਨਹੀਂ! ਇਹ ਕੀ ਹੈ ਜੋ ਸ੍ਵੈ-ਪ੍ਰਸੰਸਾ ਨੂੰ ਰੋਕਦਾ ਹੈ?
ਇਹ ਵਿਸ਼ਵਾਸ ਦਾ ਰਸਤਾ ਹੈ ਜੋ ਰੋਕਦਾ ਹੈ ਨਾ ਕਿ ਸ਼ਰ੍ਹਾ ਦਾ
ਪਿੱਛਾ ਕਰਨ ਦਾ ਰਸਤਾ? 28ਕਿਉਂ ਕਿ ਅਸੀਂ ਵਿਸ਼ਵਾਸ ਕਰਦੇ
ਹਾਂ ਕਿ ਵਿਅਕਤੀ ਨਿਹਚੇ ਰਾਹੀਂ ਧਰਮੀ ਬਣਾਇਆ ਜਾਂਦਾ ਹੈ,
ਨਾ ਕਿ ਸ਼ਰ੍ਹਾ ਨੂੰ ਮੰਨਣ ਨਾਲ ਜੋ ਗੱਲਾਂ ਉਹ ਕਰਦਾ ਹੈ। 29ਪਰਮੇਸ਼ੁਰ
ਕੇਵਲ ਯਹੂਦੀਆਂ ਦਾ ਹੀ ਪਰਮੇਸ਼ੁਰ ਨਹੀਂ, ਉਹ ਗੈਰ-ਯਹੂਦੀਆਂ
ਦਾ ਵੀ ਪਰਮੇਸ਼ੁਰ ਹੈ। ਪਰਮੇਸ਼ੁਰ ਇੱਕ ਹੈ। 30ਉਹ ਯਹੂਦੀਆਂ ਨੂੰ
ਉਨ੍ਹਾਂ ਦੀ ਆਸਥਾ ਰਾਹੀਂ ਧਰਮੀ ਬਣਾਵੇਗਾ। ਉਹ ਗੈਰ-
ਯਹੂਦੀਆਂ ਨੂੰ ਵੀ ਉਨ੍ਹਾਂ ਦੀ ਆਸਥਾ ਰਾਹੀਂ ਧਰਮੀ ਬਣਾਵੇਗਾ।
31ਕੀ ਅਸੀਂ ਨਿਹਚਾ ਦੇ ਮਾਰਗ ਨੂੰ ਮੰਨ ਕੇ ਸ਼ਰ੍ਹਾ ਨੂੰ ਨਸ਼ਟ
ਕਰਦੇ ਹਾਂ? ਨਹੀਂ! ਆਸਥਾ ਸਾਨੂੰ ਉਵੇਂ ਹੀ ਬਣਾਉਂਦੀ ਹੈ।
ਜਿਸ ਢੰਗ ਨਾਲ ਸ਼ਰ੍ਹਾ ਚਾਹੁੰਦੀ ਹੈ ਕਿ ਅਸੀਂ ਹੋਈਏ।

## ਅਬਰਾਹਾਮ ਦਾ ਉਦਾਹਰਣ

4 ਤਾਂ ਅਸੀਂ ਅਬਰਾਹਾਮ ਬਾਰੇ ਕੀ ਆਖੀਏ ਜੋ ਸਾਡੇ ਲੋਕਾਂ
ਦਾ ਪਿਤਾ ਹੈ? 2ਉਸ ਨੇ ਨਿਹਚਾ ਬਾਰੇ ਕੀ ਸਿਖਿਆ?
ਜੇਕਰ ਅਬਰਾਹਾਮ ਆਪਣੇ ਕੰਮਾਂ ਕਾਰਣ ਧਰਮੀ ਬਣਾਇਆ
ਗਿਆ ਸੀ, ਤਾਂ ਉਸ ਕੋਲ ਸ਼ੇਖੀ ਦਾ ਕਾਰਣ ਹੈ, ਪਰ ਉਹ ਪਰਮੇਸ਼ੁਰ
ਅੱਗੇ ਸ਼ੇਖੀ ਨਾ ਮਾਰ ਸਕਿਆ। 3ਪੋਥੀ ਆਖਦੀ ਹੈ: "ਅਬਰਾਹਾਮ
ਨੇ ਪਰਮੇਸ਼ੁਰ ਵਿੱਚ ਵਿਸ਼ਵਾਸ ਕੀਤਾ ਅਤੇ ਪਰਮੇਸ਼ੁਰ ਨੇ ਉਸ ਦੀ
ਨਿਹਚਾ ਕਬੂਲ ਕੀਤੀ ਅਤੇ ਉਸ ਨੂੰ ਧਰਮੀ ਕਰਾਰ ਦਿੱਤਾ।"*

**"ਅਬਰਾਹਾਮ ... ਕਰਾਰ ਦਿੱਤਾ"** ਉਤਪਤ 15:6

4ਜਦੋਂ ਕੋਈ ਵਿਅਕਤੀ ਕੰਮ ਕਰਦਾ ਹੈ, ਤਾਂ ਉਸਦੀ ਤਨਖਾਹ
ਉਸ ਨੂੰ ਤੋਹਫ਼ੇ ਵਾਂਙ ਨਹੀਂ ਸਗੋਂ ਜਿਵੇਂ ਕਿ ਉਸ ਨੇ ਮਜੂਰੀ
ਕਮਾਈ, ਦਿੱਤੀ ਜਾਂਦੀ ਹੈ। 5ਪਰ ਜੇਕਰ ਇੱਕ ਵਿਅਕਤੀ ਧਰਮੀ
ਬਨਣ ਵਾਸਤੇ ਕੋਈ ਕੰਮ ਨਹੀਂ ਕਰਦਾ, ਸਗੋਂ ਪਰਮੇਸ਼ੁਰ ਵਿੱਚ
ਯਕੀਨ ਰੱਖਦਾ ਹੈ, ਜੋ ਦੁਸ਼ਟ ਆਦਮੀ ਨੂੰ ਧਰਮੀ ਬਣਾਉਂਦਾ ਹੈ,
ਫ਼ਿਰ ਪਰਮੇਸ਼ੁਰ ਉਸ ਦੀ ਨਿਹਚਾ ਨੂੰ ਕਬੂਲਦਾ ਹੈ ਅਤੇ ਉਸ ਨੂੰ
ਧਰਮੀ ਬਣਾਉਂਦਾ ਹੈ। 6ਦਾਊਦ ਵੀ ਆਖਦਾ ਹੈ ਕਿ ਉਹ ਮਨੁੱਖ
ਧੰਨ ਹੈ ਜਿਸਨੂੰ ਪਰਮੇਸ਼ੁਰ ਉਸਦੇ ਕੰਮਾਂ ਨੂੰ ਗਿਣਿਆਂ ਬਿਨਾ
ਧਰਮੀ ਕਰਾਰ ਦਿੰਦਾ ਹੈ।

7 "ਧੰਨ ਹਨ ਉਹ ਲੋਕ ਜਿਨ੍ਹਾਂ ਦੀਆਂ ਦੁਸ਼ਟ ਕਰਨੀਆਂ ਮੁਆਫ਼
ਕੀਤੀਆਂ ਗਈਆਂ ਹਨ ਅਤੇ ਜਿਨ੍ਹਾਂ ਦੇ ਪਾਪ ਭੁਲਾਏ ਗਏ ਹਨ।
8ਧੰਨ ਹੈ ਉਹ ਮਨੁੱਖ ਜਿਸ ਦੇ ਪਾਪ ਪ੍ਰਭੂ ਵੱਲੋਂ ਨਹੀਂ ਗਿਣੇ
ਜਾਣਗੇ।" ਜ਼ਬੂਰ *32:1-2*

9ਕੀ ਇਹ ਖੁਸ਼ ਨਸੀਬੀ ਸਿਰਫ ਸੁੰਨਤੀਆਂ ਲਈ ਹੀ ਹੈ? ਜਾਂ
ਕੀ ਇਹ ਉਨ੍ਹਾਂ ਲਈ ਵੀ ਹੈ ਜਿਨ੍ਹਾਂ ਦੀ ਸੁੰਨਤ ਨਹੀਂ ਹੋਈ? ਅਸੀਂ
ਪਹਿਲਾਂ ਹੀ ਆਖਿਆ ਹੈ ਕਿ ਅਬਰਾਹਾਮ ਦੀ ਆਸਥਾ ਪਰਮੇਸ਼ੁਰ
ਦੁਆਰਾ ਕਬੂਲੀ ਗਈ ਸੀ ਅਤੇ ਉਸ ਦੀ ਆਸਥਾ ਨੇ ਉਸ ਨੂੰ
ਧਰਮੀ ਬਣਾਇਆ। 10ਪਰ ਇਹ ਕਦ ਵਾਪਰਿਆ? ਕੀ ਪਰਮੇਸ਼ੁਰ
ਨੇ ਅਬਰਾਹਾਮ ਨੂੰ ਸੁੰਨਤ ਹੋਣ ਤੋਂ ਪਹਿਲਾਂ ਕਬੂਲਿਆ ਜਾਂ ਉਸ
ਦੀ ਸੁੰਨਤ ਹੋਣ ਤੋਂ ਬਾਅਦ? ਪਰਮੇਸ਼ੁਰ ਨੇ ਉਸ ਨੂੰ ਉਸਦੀ
ਸੁੰਨਤ ਤੋਂ ਪਹਿਲਾਂ ਹੀ ਸਵੀਕਾਰ ਕਰ ਲਿਆ ਸੀ। 11ਉਸ ਨੇ
ਨਿਸ਼ਾਨੀ ਦੇ ਤੌਰ ਤੇ ਬਾਅਦ ਵਿੱਚ ਸੁੰਨਤ ਕਰਾਈ ਕਿ ਪਰਮੇਸ਼ੁਰ
ਨੇ ਉਸ ਨੂੰ ਕਬੂਲਿਆ ਹੈ। ਉਸ ਦੀ ਸੁੰਨਤ ਇੱਕ ਸਬੂਤ ਸੀ ਕਿ
ਉਹ ਸੁੰਨਤ ਹੋਣ ਤੋਂ ਪਹਿਲਾਂ ਹੀ ਧਰਮੀ ਸੀ। ਤਾਂ ਅਬਰਾਹਾਮ
ਸਾਰਿਆਂ ਲੋਕਾਂ ਦਾ ਪਿਤਾ ਹੈ ਜਿਨ੍ਹਾਂ ਦੀ ਸੁੰਨਤ ਨਹੀਂ ਹੋਈ, ਪਰ
ਵਿਸ਼ਵਾਸ ਰੱਖਦੇ ਹਨ। ਪਰਮੇਸ਼ੁਰ ਇਨ੍ਹਾਂ ਲੋਕਾਂ ਨੂੰ ਧਰਮੀ ਲੋਕਾਂ
ਵਜੋਂ ਕਬੂਲਦਾ ਹੈ। 12ਅਤੇ ਅਬਰਾਹਾਮ ਉਨ੍ਹਾਂ ਲੋਕਾਂ ਦਾ ਵੀ
ਪਿਤਾ ਹੈ ਜਿਹੜੇ ਸੁੰਨਤੀਏ ਹਨ, ਪਰ ਇਹ ਉਨ੍ਹਾਂ ਦੀ ਇਕੱਲੀ
ਸੁੰਨਤ ਹੀ ਨਹੀਂ ਜੋ ਅਬਰਾਹਾਮ ਨੂੰ ਉਨ੍ਹਾਂ ਦਾ ਪਿਤਾ ਥਾਪਦੀ ਹੈ,
ਸਗੋਂ ਇਹ ਉਹੀ ਨਿਹਚਾ ਹੈ ਜਿਸ ਨੂੰ ਉਹ ਮੰਨਦੇ ਹਨ ਜਿਹੜੀ
ਅਬਰਾਹਾਮ ਨੂੰ ਸੁੰਨਤ ਤੋਂ ਪਹਿਲਾਂ ਸੀ।

## ਪਰਮੇਸ਼ੁਰ ਦੇ ਇਕਰਾਰ ਦਾ ਨਿਹਚਾ ਰਾਹੀਂ ਪ੍ਰਾਪਤ ਹੋਣਾ

13ਅਬਰਾਹਾਮ ਅਤੇ ਉਸ ਦੀ ਉਲਾਦ ਨਾਲ ਇਹ ਵਚਨ
ਹੋਇਆ ਕਿ ਉਹ ਪੂਰੀ ਦੁਨੀਆਂ ਪ੍ਰਾਪਤ ਕਰ ਸਕਣਗੇ। ਉਸ ਨੂੰ
ਇਹ ਵਚਨ ਸਿਰਫ ਸ਼ਰ੍ਹਾ ਦਾ ਅਨੁਸਰਣ ਕਰਨ ਕਾਰਣ ਪ੍ਰਾਪਤ
ਨਹੀਂ ਹੋਇਆ, ਸਗੋਂ ਉਸ ਨੇ ਇਹ ਵਚਨ ਸਦਾਚਾਰੀ ਰਾਹੀਂ,
ਜਿਹੜੀ ਨਿਹਚਾ ਦੁਆਰਾ ਆਉਂਦੀ ਹੈ, ਪ੍ਰਾਪਤ ਕੀਤਾ। 14ਜੇਕਰ
ਮਨੁੱਖ ਸ਼ਰ੍ਹਾ ਦੀ ਪਾਲਣਾ ਕਰਕੇ ਉਹ ਵਸਤਾਂ, ਜਿਨ੍ਹਾਂ ਦਾ ਵਚਨ
ਪਰਮੇਸ਼ੁਰ ਨੇ ਕੀਤਾ ਹੈ, ਪ੍ਰਾਪਤ ਕਰ ਸਕਦਾ ਤਾਂ ਨਿਹਚਾ ਬੇਕਾਰ
ਹੈ ਅਤੇ ਪਰਮੇਸ਼ੁਰ ਦਾ ਅਬਰਾਹਾਮ ਨਾਲ ਕੀਤਾ ਵਚਨ ਵੀ ਬੇਕਾਰ
ਹੈ। 15ਕਿਉਂ? ਕਿਉਂ ਕਿ ਸ਼ਰ੍ਹਾ ਸਿਰਫ ਪਰਮੇਸ਼ੁਰ ਦਾ ਗੁੱਸਾ ਹੀ
ਲਿਆ ਸਕਦੀ ਹੈ ਜਦੋਂ ਸ਼ਰ੍ਹਾ ਦਾ ਪਾਲਨ ਨਹੀਂ ਹੁੰਦਾ। ਪਰ
ਜੇਕਰ ਇੱਥੇ ਸ਼ਰ੍ਹਾ ਨਾ ਹੋਵੇ, ਤਾਂ ਸ਼ਰ੍ਹਾ ਦੀ ਕੋਈ ਅਵੱਗਿਆ ਨਹੀਂ
ਹੋ ਸਕਦੀ?

16ਇਸ ਕਾਰਣ ਪਰਮੇਸ਼ੁਰ ਦਾ ਵਚਨ ਨਿਹਚਾ ਤੋਂ ਹੋਇਆ।
ਇਹ ਇਸ ਲਈ ਹੋਇਆ ਤਾਂ ਜੋ ਵਚਨ ਇੱਕ ਮੁਫਤੀ ਦਾਤ ਹੋਵੇ।
ਤੇ ਜੇਕਰ ਵਚਨ ਮੁਫਤੀ ਦਾਤ ਹੈ ਤਾਂ ਅਬਰਾਹਾਮ ਦੇ ਸਾਰੇ ਲੋਕ
ਇਸ ਵਚਨ ਨੂੰ ਪ੍ਰਾਪਤ ਕਰ ਸਕਦੇ ਹਨ। ਇਹ ਵਚਨ ਸਿਰਫ
ਉਨ੍ਹਾਂ ਲੋਕਾਂ ਲਈ ਹੀ ਨਹੀਂ ਹੈ ਜੋ ਮੂਸਾ ਦੀ ਸ਼ਰ੍ਹਾ ਹੇਠ ਜਿਉਂਦੇ
ਹਨ, ਸਗੋਂ ਇਹ ਉਨ੍ਹਾਂ ਲੋਕਾਂ ਵਾਸਤੇ ਹੈ ਜੋ ਅਬਰਾਹਾਮ ਵਾਂਗ
ਨਿਹਚਾ ਨਾਲ ਜਿਉਂਦੇ ਹਨ। ਇਸ ਲਈ ਅਬਰਾਹਾਮ ਸਾਡੇ
ਸਾਰਿਆਂ ਵਾਸਤੇ ਪਿਤਾ ਹੈ। 17ਜਿਵੇਂ ਕਿ ਪੋਥੀਆਂ ਵਿੱਚ ਲਿਖਿਆ
ਗਿਆ ਹੈ: "ਮੈਂ ਤੈਨੂੰ ਬਹੁਤ ਸਾਰੀਆਂ ਕੌਮਾਂ ਦਾ ਪਿਤਾ ਬਣਾਇਆ
ਹੈ।"* ਇਹ ਪਰਮੇਸ਼ੁਰ ਅੱਗੇ ਸੱਚ ਹੈ ਕਿ ਅਬਰਾਹਾਮ ਨੇ ਉਸ
ਪਰਮੇਸ਼ੁਰ ਵਿੱਚ ਵਿਸ਼ਵਾਸ ਕੀਤਾ ਜਿਹੜਾ ਮੁਰਦਾ ਲੋਕਾਂ ਨੂੰ
ਜੀਵਨ ਵਿੱਚ ਲਿਆਉਂਦਾ ਹੈ ਅਤੇ ਅਣਹੋਣੀਆਂ ਨੂੰ ਵੀ ਹੋਣੀਆਂ
ਕਰਦਾ ਹੈ।

18ਕੋਈ ਉਮੀਦ ਨਹੀਂ ਸੀ ਕਿ ਅਬਰਾਹਾਮ ਦੇ ਘਰ ਉਲਾਦ
ਹੋਵੇਗੀ। ਪਰ ਅਬਰਾਹਾਮ ਨੇ ਉਮੀਦ ਨਾਲ ਪਰਮੇਸ਼ੁਰ ਵਿੱਚ
ਵਿਸ਼ਵਾਸ ਕੀਤਾ ਇਸੇ ਲਈ ਉਹ ਬਹੁਤੀਆਂ ਕੌਮਾਂ ਦਾ ਪਿਤਾ ਹੋ
ਗਿਆ, ਜਿਵੇਂ ਕਿ ਪਰਮੇਸ਼ੁਰ ਨੇ ਉਸ ਨੂੰ ਕਿਹਾ, "ਤੇਰੀਆਂ ਬਹੁਤ
ਉਲਾਦਾਂ ਹੋਣਗੀਆਂ।"*

19ਅਬਰਾਹਾਮ ਬਹੁਤ ਬਜ਼ੁਰਗ ਹੋ ਚੁੱਕਾ ਸੀ। ਤਕਰੀਬਨ ਸੌ
ਵਰ੍ਹਿਆਂ ਦਾ। ਉਹ ਬਹੁਤ ਚੰਗੀ ਤਰ੍ਹਾਂ ਜਾਣਦਾ ਸੀ ਕਿ ਉਸ
ਲਈ ਉਲਾਦ ਪੈਦਾ ਕਰਨਾ ਸੰਭਵ ਨਹੀਂ ਸੀ। ਸਾਰਾਹ ਵੀ ਬੱਚੇ
ਨੂੰ ਜਨਮ ਦੇਣ ਤੋਂ ਅਸਮਰਥ ਸੀ। ਪਰ ਪਰਮੇਸ਼ੁਰ ਵਿੱਚ ਉਸ ਦੀ
ਨਿਹਚਾ ਕਮਜ਼ੋਰ ਨਾ ਹੋਈ। 20ਪਰਮੇਸ਼ੁਰ ਦੇ ਵਚਨ ਵੱਲੋਂ ਉਸਨੇ
ਬੇਪਰਤੀਤੀ ਨਾਲ ਸ਼ੰਕਾ ਨਾ ਕੀਤੀ ਸਗੋਂ ਨਿਹਚਾ ਵਿੱਚ ਬਲਵਾਨ
ਹੋ ਕੇ ਪਰਮੇਸ਼ੁਰ ਦੀ ਉਸਤਤਿ ਕੀਤੀ। 21ਦੂਜੇ ਪਾਸੇ , ਉਸ ਨੇ
ਦ੍ਰਿੜਤਾ ਨਾਲ ਵਿਸ਼ਵਾਸ ਕੀਤਾ ਕਿ ਪਰਮੇਸ਼ੁਰ, ਜਿਸ ਨੇ ਉਸ
ਨਾਲ ਵਚਨ ਕੀਤਾ ਸੀ, ਵਚਨ ਨੂੰ ਪੂਰਨ ਕਰਨ ਯੋਗ ਸੀ।
22ਇਸ ਲਈ, "ਪਰਮੇਸ਼ੁਰ ਨੇ ਉਸ ਦੀ ਨਿਚਹਾ ਨੂੰ ਕਬੂਲ ਕੀਤਾ
ਅਤੇ ਉਸ ਨੂੰ ਧਰਮੀ ਬਣਾਇਆ।"* ਇਹ ਸ਼ਬਦ "ਪਰਮੇਸ਼ੁਰ
ਨੇ ਉਸ ਦੀ ਨਿਹਚਾ ਨੂੰ ਕਬੂਲ ਕੀਤਾ" ਸਿਰਫ ਅਬਰਾਹਾਮ ਲਈ
ਨਹੀਂ ਲਿਖੇ ਗਏ ਸਗੋਂ ਇਹ ਸ਼ਬਦ ਸਾਡੇ ਲਈ ਵੀ ਲਿਖੇ
ਗਏ ਸਨ।

23ਪਰਮੇਸ਼ੁਰ ਸਾਨੂੰ ਵੀ ਕਬੂਲ ਕਰੇਗਾ ਕਿਉਂ ਕਿ ਅਸੀਂ ਉਸ
ਉੱਪਰ ਨਿਹਚਾ ਕਰਦੇ ਹਾਂ। 24ਅਸੀਂ ਪਰਮੇਸ਼ੁਰ ਵਿੱਚ ਵਿਸ਼ਵਾਸ
ਕਰਦੇ ਹਾਂ ਜਿਸ ਨੇ ਯਿਸੂ ਸਾਡੇ ਪ੍ਰਭੂ ਨੂੰ ਮੌਤ ਤੋਂ ਉਭਾਰਿਆ।
25ਯਿਸੂ ਸਾਡੇ ਪਾਪਾਂ ਖਾਤਰ ਮਾਰਨ ਲਈ ਸੌਂਪਿਆਂ ਗਿਆ ਸੀ
ਅਤੇ ਸਾਨੂੰ ਧਰਮੀ ਬਨਾਉਣ ਲਈ ਉਹ ਮੌਤ ਤੋਂ ਜੀਵਾਲਿਆ
ਗਿਆ ਸੀ।

---

**"ਮੈਂ ਤੈਨੂੰ ... ਬਣਾਇਆ ਹੈ"** ਉਤਪਤ 17:5
**"ਤੇਰੀਆਂ ਬਹੁਤ ... ਹੋਣਗੀਆਂ"** ਉਤਪਤ 15:5
**"ਪਰਮੇਸ਼ੁਰ ਨੇ ... ਬਣਾਇਆ"** 15:6

## ਨਿਆਂ ਅਨੁਸਾਰ

5 ਜੇਕਰ ਅਸੀਂ ਆਪਣੇ ਨਿਹਚੇ ਕਾਰਨ ਧਰਮੀ ਬਣਾਏ ਗਏ
ਹਾਂ, ਤਾਂ ਸਾਡੀ ਆਪਣੇ ਪ੍ਰਭੂ, ਯਿਸੂ ਮਸੀਹ, ਰਾਹੀਂ ਪਰਮੇਸ਼ੁਰ
ਨਾਲ ਸ਼ਾਂਤੀ ਹੈ। 2ਵਿਸ਼ਵਾਸ ਰਾਹੀਂ, ਮਸੀਹ ਨੂੰ ਸਾਡੇ ਅੰਦਰ ਇਸ
ਕਿਰਪਾ ਰਾਹੀਂ ਲਿਆਂਦਾ ਗਿਆ ਹੈ। ਜਿਸ ਵਿੱਚ ਅਸੀਂ ਦ੍ਰਿੜ੍ਹਤਾ
ਨਾਲ ਖਲੋਤੇ ਹਾਂ। ਅਸੀਂ ਆਪਣੀ ਆਸ ਵਿੱਚ ਵੀ ਖੁਸ਼ ਹੁੰਦੇ ਹਾਂ,
ਕਿਉਂ ਕਿ ਅਸੀਂ ਵੀ ਪਰਮੇਸ਼ੁਰ ਦੀ ਮਹਿਮਾ ਵਿੱਚ ਸ਼ਰੀਕ ਹਾਂ।
3ਸਿਰਫ਼ ਇਹੀ ਨਹੀਂ, ਅਸੀਂ ਆਪਣੇ ਕਸ਼ਟਾਂ ਵਿੱਚ ਵੀ ਖੁਸ਼ੀ
ਅਨੁਭਵ ਕਰਦੇ ਹਾਂ। ਭਲਾ ਅਸੀਂ ਦੁੱਖਾਂ ਵਿੱਚ ਵੀ ਕਿਉਂ ਖੁਸ਼
ਹਾਂ? ਕਿਉਂ ਕਿ ਅਸੀਂ ਜਾਣਦੇ ਹਾਂ ਕਿ ਇਹ ਮੁਸੀਬਤਾਂ ਸਾਨੂੰ ਹੋਰ
ਸਹਿਜ ਬਣਾਉਂਦੀਆਂ ਹਨ। 4ਇਹ ਸਬਰ ਸਾਨੂੰ ਮਜਬੂਤ ਨੈਤਿਕ
ਬਲ ਦਿੰਦਾ ਹੈ। ਅਤੇ ਇਹ ਚਰਿਤ੍ਰ ਸਾਨੂੰ ਆਸ ਦਿੰਦਾ ਹੈ। 5ਅਤੇ
ਇਹ ਉਮੀਦ ਸਾਨੂੰ ਕਦੇ ਵੀ ਨਿਰਾਸ਼ ਨਹੀਂ ਕਰਦੀ। ਕਿਉਂ ਕਿ
ਪਰਮੇਸ਼ੁਰ ਨੇ ਸਾਡੇ ਦਿਲਾਂ ਅੰਦਰ ਆਪਣੇ ਪਿਆਰ ਦਾ ਛਿੜਕਾ
ਕੀਤਾ ਹੈ। ਉਸ ਨੇ ਆਪਣਾ ਪਿਆਰ ਪਵਿੱਤਰ ਆਤਮਾ ਰਾਹੀਂ
ਸਾਨੂੰ ਦਿੱਤਾ ਹੈ। ਪਵਿੱਤਰ ਆਤਮਾ ਸਾਡੇ ਲਈ ਪਰਮੇਸ਼ੁਰ ਵੱਲੋਂ
ਇੱਕ ਦਾਤ ਹੈ।

6ਸਹੀ ਸਮੇਂ ਤੇ ਮਸੀਹ ਸਾਡੇ ਲਈ ਮਰਿਆ, ਜਦੋਂ ਅਜੇ ਅਸੀਂ
ਕਮਜ਼ੋਰ ਅਤੇ ਪਰਮੇਸ਼ੁਰ ਦੇ ਖ਼ਿਲਾਫ਼ ਜਿਉਂ ਰਹੇ ਸਾਂ। 7ਕੋਈ ਵੀ
ਭਲੇ ਵਿਅਕਤੀ ਲਈ ਮਰਨ ਦਾ ਇੱਛੁਕ ਨਹੀਂ ਹੋਵੇਗਾ। ਜੇਕਰ
ਇੱਕ ਵਿਅਕਤੀ ਬੜਾ ਹੀ ਭਲਾ ਹੈ ਤਾਂ ਫ਼ੇਰ ਕੋਈ ਵੀ ਉਸ ਲਈ
ਮਰਨ ਦਾ ਇੱਛੁਕ ਹੋ ਸਕਦਾ। 8ਪਰ ਮਸੀਹ ਸਾਡੇ ਲਈ ਮਰਿਆ
ਜਦੋਂ ਹਾਲੇ ਅਸੀਂ ਪਾਪੀ ਸਾਂ। ਇੰਝ ਪਰਮੇਸ਼ੁਰ ਨੇ ਸਾਡੇ ਪ੍ਰਤੀ
ਆਪਣਾ ਭਰਪੂਰ ਪਿਆਰ ਦਰਸ਼ਾਇਆ ਹੈ।

9ਅਸੀਂ ਮਸੀਹ ਦੇ ਲਹੂ ਕਾਰਨ ਧਰਮੀ ਹੋਏ। ਤਾਂ ਫ਼ਿਰ ਅਸੀਂ
ਮਸੀਹ ਦੁਆਰਾ ਜ਼ਰੂਰ ਪਰਮੇਸ਼ੁਰ ਦੀ ਕਰੋਪੀ ਤੋਂ ਬਚਾਏ ਜਾਵਾਂਗੇ।
10ਮੇਰੇ ਕਹਿਣ ਦਾ ਭਾਵ ਇਹ ਹੈ ਕਿ ਜਦੋਂ ਅਸੀਂ ਪਰਮੇਸ਼ੁਰ ਦੇ
ਵੈਰੀ ਸੀ ਤਾਂ ਪਰਮੇਸ਼ੁਰ ਨੇ ਆਪਣੇ ਪੁੱਤਰ ਦੀ ਮੌਤ ਰਾਹੀਂ ਸਾਨੂੰ
ਆਪਣੇ ਮਿੱਤਰ ਬਣਾਇਆ। ਇਸੇ ਲਈ ਹੁਣ ਅਸੀਂ ਪਰਮੇਸ਼ੁਰ
ਦੇ ਮਿੱਤਰ ਹਾਂ। ਨਿਸ਼ਚਿਤ ਤੌਰ ਤੇ ਪਰਮੇਸ਼ੁਰ ਸਾਨੂੰ ਆਪਣੇ ਪੁੱਤਰ
ਦੀ ਜ਼ਿੰਦਗੀ ਰਾਹੀਂ ਬਚਾਵੇਗਾ। 11ਸਿਰਫ ਇਹੀ ਨਹੀਂ ਸਗੋਂ
ਅਸੀਂ ਪ੍ਰਭੂ ਯਿਸੂ ਮਸੀਹ ਰਾਹੀਂ ਪਰਮੇਸ਼ੁਰ ਵਿੱਚ ਅਨੰਦ ਮਾਣਦੇ
ਹਾਂ। ਯਿਸੂ ਜਿਸਨੇ ਸਾਨੂੰ ਪਰਮੇਸ਼ੁਰ ਦੇ ਦੋਸਤ ਬਣਾਇਆ।

## ਆਦਮ ਅਤੇ ਮਸੀਹ

12ਇੱਕ ਬੰਦੇ ਦੇ ਕਾਰਣ ਸੰਸਾਰ ਵਿੱਚ ਪਾਪ ਆਇਆ, ਅਤੇ
ਇਸੇ ਪਾਪ ਤੋਂ ਮੌਤ ਆਈ। ਇਸੇ ਲਈ ਮੌਤ ਸਭਨਾਂ ਲੋਕਾਂ ਤੇ
ਆਈ, ਕਿਉਂਕਿ ਸਭਨਾਂ ਨੇ ਪਾਪ ਕੀਤਾ। 13ਪਾਪ ਮੂਸਾ ਦੀ ਸ਼ਰ੍ਹਾ
ਤੋਂ ਪਹਿਲਾ ਵੀ ਸੰਸਾਰ ਵਿੱਚ ਸੀ। ਪਰ ਜਿੱਥੇ ਕਿਤੇ ਸ਼ਰ੍ਹਾ ਨਹੀਂ ਹੈ
ਉੱਥੇ ਪਾਪ ਦਾ ਲੇਖਾ ਨਹੀਂ ਹੁੰਦਾ। 14ਪਰ ਆਦਮ ਦੇ ਸਮੇਂ ਤੋਂ ਲੈ
ਕੇ ਮੂਸਾ ਦੇ ਸਮੇਂ ਤੀਕ ਵੀ ਸਭਨਾਂ ਮਨੁੱਖਾਂ ਨੂੰ ਹੀ ਮੌਤ ਆਈ।
ਆਦਮ ਇਸ ਲਈ ਮਰਿਆ ਕਿਉਂ ਕਿ ਉਸ ਨੇ ਪਰਮੇਸ਼ੁਰ ਦੇ
ਹੁਕਮ ਦੀ ਪਾਲਨਾ ਨਹੀਂ ਕੀਤੀ। ਪਰ ਜਿਨ੍ਹਾਂ ਨੇ ਆਦਮ ਵਾਂਗ
ਪਾਪ ਨਹੀਂ ਕੀਤਾ ਮਰਨਾ ਉਨ੍ਹਾਂ ਨੂੰ ਵੀ ਪਿਆ।
ਆਦਮ ਉਸਦਾ ਉਦਾਹਰਣ ਸੀ ਜੋ ਆਉਣ ਵਾਲਾ ਸੀ। 15ਪਰ
ਪਰਮੇਸ਼ੁਰ ਦੀ ਮੁਫਤ ਬਖਸ਼ਿਸ਼ ਆਦਮ ਦੇ ਪਾਪ ਵਰਗੀ ਨਹੀਂ
ਬਹੁਤ ਸਾਰੇ ਲੋਕ ਉਸ ਇਕ ਮਨੁੱਖ ਦੇ ਪਾਪ ਕਾਰਣ ਮਰੇ ਪਰ
ਪਰਮੇਸ਼ੁਰ ਦੀ ਕਿਰਪਾ ਜਿਹੜੀ ਕਿ ਲੋਕਾਂ ਨੂੰ ਮਿਲੀ ਉਹ ਉਸ ਤੋਂ
ਕਿਤੇ ਵੱਧ ਮਹਾਨ ਸੀ। ਬਹੁਤ ਸਾਰੇ ਲੋਕਾਂ ਨੇ ਪਰਮੇਸ਼ੁਰ ਦੀ
ਜੀਵਨ ਦੀ ਦਾਤ ਇੱਕ ਆਦਮੀ ਯਿਸੂ ਮਸੀਹ ਦੀ ਕਿਰਪਾ ਨਾਲ
ਪ੍ਰਾਪਤ ਕੀਤੀ। 16ਪਰਮੇਸ਼ੁਰ ਦੀ ਦਾਤ ਉਸ ਇੱਕ ਆਦਮੀ ਦੇ
ਪਾਪ ਵਰਗੀ ਨਹੀਂ ਹੈ। ਉਸ ਇੱਕ ਪਾਪ ਨੇ ਸਜ਼ਾ ਲਿਆਂਦੀ, ਪਰ
ਪਰਮੇਸ਼ੁਰ ਦੀ ਦਾਤ ਬਹੁਤਿਆਂ ਪਾਪਾਂ ਤੋਂ ਬਾਅਦ ਆਈ ਅਤੇ
ਇਹ ਲੋਕਾਂ ਨੂੰ ਧਰਮੀ ਬਣਾਉਂਦੀ ਹੈ। 17ਇਕ ਮਨੁੱਖ ਦੇ ਪਾਪ ਦੇ
ਕਾਰਣ, ਉਸ ਇੱਕ ਆਦਮੀ ਰਾਹੀਂ ਹਰ ਇੱਕ ਉੱਤੇ ਮੌਤ ਨੇ ਰਾਜ
ਕੀਤਾ। ਪਰ ਹੁਣ ਉਹ, ਜਿਹੜੇ ਪਰਮੇਸ਼ੁਰ ਦੀ ਕਿਰਪਾ ਅਤੇ ਧਰਮੀ
ਹੋਣ ਦੀ ਦਾਤ ਨੂੰ ਕਬੂਲਦੇ ਹਨ, ਨਿਸ਼ਚਿਤ ਹੀ ਜੀਵਨ ਪਾਉਣਗੇ
ਅਤੇ ਇੱਕ ਆਦਮੀ, ਯਿਸੂ ਮਸੀਹ, ਰਾਹੀਂ ਸ਼ਾਸਨ ਕਰਨਗੇ।

18ਇਸ ਤਰ੍ਹਾਂ, ਜਿਵੇਂ ਇੱਕ ਪਾਪ ਸਾਰੇ ਲੋਕਾਂ ਲਈ ਮੌਤ ਦੀ
ਸਜ਼ਾ ਲਿਆਇਆ, ਉਸੇ ਤਰ੍ਹਾਂ, ਇੱਕ ਚੰਗਾ ਕਰਮ ਸਾਰੇ ਮਨੁੱਖਾਂ
ਨੂੰ ਧਰਮੀ ਬਣਾਉਂਦਾ ਅਤੇ ਉਨ੍ਹਾਂ ਨੂੰ ਜੀਵਨ ਦਿੰਦਾ ਹੈ। 19ਜਿਵੇਂ
ਕਿ ਸਿਰਫ਼ ਇੱਕ ਆਦਮੀ ਦੀ ਅਨਾਗਿਆਕਾਰਤਾ ਰਾਹੀਂ ਬਹੁਤ
ਸਾਰੇ ਲੋਕ ਪਾਪੀ ਬਣੇ, ਉਸੇ ਤਰ੍ਹਾਂ, ਬਹੁਤੇ ਲੋਕ ਇੱਕ ਆਦਮੀ ਦੀ
ਆਗਿਆਕਾਰਤਾ ਰਾਹੀਂ, ਧਰਮੀ ਬਣਾਏ ਜਾਣਗੇ। 20ਸ਼ਰ੍ਹਾ ਲੋਕਾਂ
ਤੋਂ ਵੱਧ ਪਾਪ ਕਰਾਉਣ ਲਈ ਆਈ। ਪਰ ਜਿਵੇਂ ਲੋਕਾਂ ਨੇ ਵੱਧ
ਤੋਂ ਵੱਧ ਪਾਪ ਕੀਤੇ, ਪਰਮੇਸ਼ੁਰ ਨੇ ਉਨ੍ਹਾਂ ਤੇ ਵੱਧ ਤੋਂ ਵੱਧ ਆਪਣੀ
ਕਿਰਪਾ ਵਰਤਾਈ। 21ਜਿਵੇਂ ਕਿ ਪਾਪ ਨੇ ਮੌਤ ਰਾਹੀਂ ਸਾਡੇ ਤੇ
ਰਾਜ ਕੀਤਾ, ਤਿਵੇਂ ਹੀ, ਹੁਣ ਕਿਰਪਾ ਸਾਨੂੰ ਧਰਮੀ ਬਣਾਕੇ ਰਾਜ
ਕਰੇਗੀ ਅਤੇ ਯਿਸੂ ਮਸੀਹ ਸਾਡੇ ਪ੍ਰਭੂ ਰਾਹੀਂ ਸਦੀਵੀ ਜੀਵਨ
ਲਿਆਵੇਗੀ।

## ਪਾਪ ਵੱਲੋਂ ਮਰ ਕੇ ਪਰ ਮਸੀਹ ਲਈ ਜਿਉਣਾ

6 ਤਾਂ ਤੁਸੀਂ ਕੀ ਸੋਚਦੇ ਹੋ ਕਿ ਸਾਨੂੰ ਪਾਪ ਕਰਦੇ ਰਹਿਣਾ
ਚਾਹੀਦਾ ਹੈ ਤਾਂ ਜੋ ਪਰਮੇਸ਼ੁਰ ਸਾਡੇ ਤੇ ਵੱਧ ਤੋਂ ਵੱਧ ਕਿਰਪਾ
ਦਰਸ਼ਾਵੇ। ਨਿਸ਼ਚਿਤ ਹੀ ਨਹੀਂ। 2ਅਸੀਂ ਆਪਣੀ ਪੁਰਾਣੀ ਪਾਪ
ਦੀ ਜ਼ਿੰਦਗੀ ਲਈ ਮਰ ਚੁੱਕੇ ਹਾਂ। ਤਾਂ ਹੁਣ ਅਸੀਂ ਪਾਪ ਨਾਲ
ਜਿਉਂਣਾ ਜਾਰੀ ਕਿਵੇਂ ਰੱਖ ਸਕਦੇ ਹਾਂ? 3ਕੀ ਤੁਸੀਂ ਭੁੱਲ ਗਏ ਹੋ
ਕਿ ਅਸੀਂ ਸਾਰੇ, ਜਿਨ੍ਹਾਂ ਨੂੰ ਮਸੀਹ ਯਿਸੂ ਵਿੱਚ ਬਪਤਿਸਮਾ ਦਿੱਤਾ
ਗਿਆ ਸੀ, ਉਸ ਦਾ ਇੱਕ ਅੰਗ ਬਣ ਚੁੱਕੇ ਹਾਂ। ਅਸੀਂ ਉਸਦੇ
ਬਪਤਿਸਮੇ ਰਾਹੀਂ ਉਸ ਦੀ ਮੌਤ ਨੂੰ ਸਾਂਝਾ ਕੀਤਾ ਹੈ ਜਿਹੜਾ
ਅਸਾਂ ਲਿੱਤਾ ਸੀ। 4ਇਸ ਲਈ ਜਦੋਂ ਸਾਨੂੰ ਬਪਤਿਸਮਾ ਦਿੱਤਾ
ਗਿਆ ਸੀ, ਅਸੀਂ ਮਸੀਹ ਦੇ ਨਾਲ ਹੀ ਦਫ਼ਨਾਏ ਗਏ ਸਾਂ ਅਤੇ
ਉਸ ਨਾਲ ਮੌਤ ਸਾਂਝੀ ਕੀਤੀ। ਅਸੀਂ ਮਸੀਹ ਨਾਲ ਇਸ ਲਈ
ਦਫਨਾਏ ਗਏ ਤਾਂ ਜੋ ਅਸੀਂ ਉਭਾਰੇ ਜਾਈਏ ਅਤੇ ਇੱਕ ਨਵਾਂ
ਜੀਵਨ ਜੀਵੀਏ। ਇਹ ਸਭ ਕੁਝ ਉਵੇਂ ਹੀ ਹੋਇਆ ਜਿਵੇਂ ਮਸੀਹ
ਨੂੰ ਪਿਤਾ ਦੀ ਮਹਾਨ ਸ਼ਕਤੀ ਨਾਲ ਮੁਰਦਿਆਂ ਵਿੱਚੋਂ ਉਭਾਰਿਆ
ਗਿਆ ਸੀ।

5ਮਸੀਹ ਮਰਿਆ, ਅਤੇ ਉਸ ਨਾਲ ਮੌਤ ਸਾਂਝੀ ਕਰਕੇ ਅਸੀਂ
ਉਸ ਨਾਲ ਜੁੜ ਗਏ ਹਾਂ, ਇਸ ਲਈ ਨਿਸ਼ਚਿਤ ਤੌਰ ਤੇ ਅਸੀਂ
ਉਸ ਦੇ ਪੁਨਰ ਉੱਥਾਨ ਵਿੱਚ ਉਸ ਦੇ ਨਾਲ ਜੁੜਾਂਗੇ। 6ਅਸੀਂ
ਜਾਣਦੇ ਹਾਂ ਕਿ ਸਾਡਾ ਪੁਰਾਣਾ ਪਾਪੀ ਸੁਭਾਅ ਯਿਸੂ ਦੇ ਨਾਲ
ਸਲੀਬ ਤੇ ਚੜ੍ਹਾਇਆ ਗਿਆ ਸੀ। ਇਹ ਇਸ ਲਈ ਵਾਪਰਿਆ
ਤਾਂ ਜੋ ਸਾਡੇ ਪਾਪੀ ਸੁਭਾਅ ਦਾ ਸਾਡੇ ਉੱਤੇ ਕੋਈ ਇਖਤਿਆਰ ਨਾ
ਹੋਵੇ। ਅਸੀਂ ਪਾਪ ਦੇ ਹੋਰ ਗੁਲਾਮ ਨਾ ਹੋਈਏ। 7ਕੋਈ ਵੀ ਮਨੁੱਖ
ਜੋ ਮਰ ਗਿਆ ਹੈ ਪਾਪ ਦੀ ਸ਼ਕਤੀ ਤੋਂ ਆਜ਼ਾਦ ਹੈ।

8ਜੇ ਅਸੀਂ ਮਸੀਹ ਨਾਲ ਮਰੇ, ਤਾਂ ਸਾਡਾ ਵਿਸ਼ਵਾਸ ਹੈ ਕਿ
ਅਸੀਂ ਵੀ ਉਸ ਦੇ ਨਾਲ ਜੀਵਾਂਗੇ। 9ਸਾਨੂੰ ਪਤਾ ਹੈ ਕਿ ਮਸੀਹ
ਮੁਰਦਿਆਂ ਤੋਂ ਜੀਵਾਲਿਆ ਗਿਆ ਸੀ, ਇਸ ਲਈ ਉਹ ਦੁਬਾਰਾ
ਨਹੀਂ ਮਰ ਸਕਦਾ। ਹੁਣ ਮੌਤ ਦਾ ਉਸ ਉਪਰ ਕੋਈ ਵੱਸ ਨਹੀਂ।
10ਹਾਂ, ਮਸੀਹ ਸਾਡੇ ਪਾਪਾਂ ਲਈ ਇੱਕੋ ਵਾਰ ਮਰ ਗਿਆ ਸੀ।
ਅਤੇ ਜਿਹੜੀ ਜ਼ਿੰਦਗੀ ਉਹ ਹੁਣ ਜਿਉਂ ਰਿਹਾ ਹੈ ਉਹ ਪਰਮੇਸ਼ੁਰ
ਲਈ ਹੈ। 11ਇਸੇ ਤਰ੍ਹਾਂ, ਤਸੀਂ ਵੀ ਆਪਣੇ-ਆਪ ਨੂੰ ਪਾਪ ਵੱਲੋਂ
ਮਰੇ ਹੋਏ ਸਮਝੋ। ਪਰ ਮਸੀਹ ਯਿਸੂ ਰਾਹੀਂ ਪਰਮੇਸ਼ੁਰ ਲਈ ਜੀਉਂਦੇ
ਸਮਝੋ।

12ਪਰ ਪਾਪ ਨੂੰ, ਇੱਥੇ ਆਪਣੇ ਧਰਤੀ ਦੇ ਜੀਵਨ ਤੇ, ਕਾਬੂ ਨਾ
ਕਰਨ ਦਿਉ। ਤੁਹਾਨੂੰ ਆਪਣੇ ਪਾਪੀ ਮਨ ਦੀਆਂ ਦੁਸ਼ਟ ਇੱਛਾਵਾਂ
ਲਈ ਇਸ ਦੇ ਵੱਸ ਨਹੀਂ ਹੋਣਾ ਚਾਹੀਦਾ। 13ਆਪਣੇ ਸ਼ਰੀਰ ਦੇ
ਅੰਗਾਂ ਨੂੰ, ਬਦੀ ਕਰਨ ਦੇ ਸੰਦਾਂ ਵਾਂਙ, ਪਾਪ ਨੂੰ ਭੇਂਟ ਨਾ ਕਰੋ।
ਪਰ ਇਹ ਜਾਣਦੇ ਹੋਏ ਆਪਣੇ ਆਪ ਨੂੰ ਪਰਮੇਸ਼ੁਰ ਨੂੰ ਭੇਂਟ
ਕਰੋ ਕਿ ਤੁਸੀਂ ਮੁਰਦੇ ਸੀ ਅਤੇ ਹੁਣ ਤੁਸੀਂ ਜਿਉਂਦੇ ਹੋ। ਆਪਣੇ
ਸ਼ਰੀਰ ਦੇ ਅੰਗਾਂ ਨੂੰ, ਚੰਗਿਆਈ ਕਰਨ ਲਈ ਸੰਦਾਂ ਵਾਂਙ, ਪਰਮੇਸ਼ੁਰ
ਨੂੰ ਭੇਂਟ ਕਰੋ। 14ਪਾਪ ਤੁਹਾਡਾ ਮਾਲਕ ਨਹੀਂ ਹੋਵੇਗਾ। ਕਿਉਂਕਿ
ਤੁਸੀਂ ਸ਼ਰ੍ਹਾ ਦੇ ਹੇਠ ਨਹੀਂ ਹੋ ਸਗੋਂ ਤੁਸੀਂ ਪਰਮੇਸ਼ੁਰ ਦੀ ਕਿਰਪਾ
ਦੇ ਹੇਠ ਹੋ।

## ਨਿਆਂ ਦੇ ਸੇਵਕ

15ਤਾਂ ਸਾਨੂੰ ਕੀ ਕਰਨਾ ਚਾਹੀਦਾ ਹੈ? ਕੀ ਸਾਨੂੰ ਪਾਪ ਕਰਨੇ
ਜਾਰੀ ਰੱਖਣੇ ਚਾਹੀਦੇ ਹਨ ਕਿਉਂ ਕਿ ਅਸੀਂ ਸ਼ਰ੍ਹਾ ਦੇ ਅਧੀਨ
ਨਹੀਂ ਹਾਂ ਸਗੋਂ ਕਿਰਪਾ ਹੇਠ ਹਾਂ? ਬਿਲਕੁਲ ਨਹੀਂ। 16ਨਿਸ਼ਚਿਤ
ਹੀ ਤੁਸੀਂ ਜਾਣਦੇ ਹੋ ਕਿ ਜਦੋਂ ਤੁਸੀਂ ਕਿਸੇ ਨੂੰ ਦਾਸ ਦੀ ਤਰ੍ਹਾਂ,
ਉਸ ਦੀ ਪਾਲਣਾ ਕਰਨ ਲਈ, ਆਪਣੇ ਆਪ ਨੂੰ ਹਵਾਲੇ ਕਰਦੇ
ਹੋ, ਫ਼ੇਰ ਤੁਸੀਂ ਉਸ ਦੇ ਦਾਸ ਬਣ ਜਾਂਦੇ ਹੋ। ਅਤੇ ਜਿਸ ਵਿਅਕਤੀ
ਨੂੰ ਤੁਸੀਂ ਮੰਨਦੇ ਹੋ ਉਹ ਤੁਹਾਡਾ ਮਾਲਕ ਹੋਵੇਗਾ। ਇਸੇ ਢੰਗ
ਨਾਲ ਹੀ, ਤੁਸੀਂ ਪਾਪ ਨੂੰ ਆਪਣਾ ਮਾਲਕ ਜਾਂ ਪਰਮੇਸ਼ੁਰ ਨੂੰ
ਆਪਣਾ ਮਾਲਕ ਬਣਾ ਸਕਦੇ ਹੋ। ਪਾਪ ਆਤਮਕ ਮੌਤ ਲਿਆਉਂਦਾ
ਹੈ, ਪਰ ਪਰਮੇਸ਼ੁਰ ਲਈ ਆਗਿਆਕਾਰੀ ਹੋਣਾ ਲੋਕਾਂ ਨੂੰ ਧਰਮੀ
ਬਣਾਉਂਦਾ ਹੈ। 17ਅਤੀਤ ਵਿੱਚ, ਤੁਸੀਂ ਪਾਪ ਦੇ ਗੁਲਾਮਾਂ ਵਾਂਙ
ਜਿਉਂਦੇ ਸੀ। ਪਰ ਪਰਮੇਸ਼ੁਰ ਦਾ ਸ਼ੁਕਰ ਹੈ ਕਿਉਂ ਕਿ ਤੁਸੀਂ ਪੂਰੇ
ਦਿਲ ਨਾਲ ਉਨ੍ਹਾਂ ਉਪਦੇਸ਼ਾਂ ਦੀ ਪਾਲਣਾ ਕੀਤੀ ਜੋ ਤੁਹਾਨੂੰ ਸਿਖਾਏ
ਗਏ ਸਨ। 18ਇਸ ਲਈ ਤੁਸੀਂ ਪਾਪਾਂ ਤੋਂ ਆਜ਼ਾਦ ਕੀਤੇ ਗਏ
ਸੀ, ਅਤੇ ਹੁਣ ਤੁਸੀਂ ਸਹੀ ਜੀਵਨ ਦੇ ਗੁਲਾਮ ਹੋ। 19ਇਸ ਦੀ
ਵਿਆਖਿਆ ਕਰਨ ਲਈ, ਮੈਂ ਇਕ ਮਿਸਾਲ ਦਿੰਦਾ ਹਾਂ ਜੋ ਲੋਕਾਂ
ਨੂੰ ਪਤਾ ਹੈ। ਮੈਂ ਇਸ ਦੀ ਵਿਆਖਿਆ ਇਸ ਢੰਗ ਨਾਲ ਕਰਦਾ
ਹਾਂ ਕਿਉਂ ਕਿ ਇਹ ਤੁਹਾਨੂੰ ਸਮਝਣ ਲਈ ਔਖੀ ਹੈ। ਅਤੀਤ
ਵਿੱਚ, ਤੁਸੀਂ ਆਪਣੇ ਸ਼ਰੀਰ ਦੇ ਅੰਗ, ਬਦੀ ਦੇ ਦਾਸ ਹੋਣ ਵਾਸਤੇ,
ਪਾਪ ਨੂੰ ਸਮਰਪਿਤ ਕੀਤੇ ਸਨ। ਸੋ ਹੁਣ, ਆਪਣੇ ਸ਼ਰੀਰ ਦੇ
ਅੰਗਾਂ ਨੂੰ, ਸਦਾਚਾਰੀ ਦੇ ਦਾਸ ਹੋਣ ਲਈ, ਅਰਪਿਤ ਕਰੋ। ਫ਼ੇਰ
ਤੁਸੀਂ ਸਿਰਫ ਪਰਮੇਸ਼ੁਰ ਲਈ ਜਾਵੋਂਗੇ।

20ਅਤੀਤ ਵਿੱਚ, ਤੁਸੀਂ ਪਾਪ ਦੇ ਕਾਬੂ ਹੇਠ ਸੀ ਅਤੇ ਇਸੇ
ਕਾਰਨ ਸਦਾਚਾਰ ਤੁਹਾਨੂੰ ਆਪਣੇ ਕਾਬੂ ਹੇਠ ਨਾ ਰੱਖ ਸਕਿਆ।
21ਤੁਸੀਂ ਅਜਿਹੇ ਕੰਮ ਕੀਤੇ ਕਿ ਹੁਣ ਤੁਸੀਂ ਉਨ੍ਹਾਂ ਤੇ ਸ਼ਰਮਿੰਦਾ
ਹੋ। ਕੀ ਉਨ੍ਹਾਂ ਗੱਲਾਂ ਨੇ ਕਿਸੇ ਵੀ ਢੰਗ ਨਾਲ ਤੁਹਾਡੀ ਮਦਦ
ਕੀਤੀ? ਇਸ ਦੀ ਜਗ੍ਹਾ, ਉਹ ਤੁਹਾਡੇ ਲਈ ਆਤਮਕ ਮੌਤ
ਲਿਆਈਆਂ। 22ਪਰ ਹੁਣ ਤੁਸੀਂ ਪਾਪ ਤੋਂ ਆਜ਼ਾਦ ਹੋ। ਹੁਣ
ਤੁਸੀਂ ਪਰਮੇਸ਼ੁਰ ਦੇ ਦਾਸ ਹੋ। ਇਹ ਤੁਹਾਨੂੰ ਅਜਿਹਾ ਜੀਵਨ
ਦੇਵੇਗਾ ਜੋ ਕਿ ਸਿਰਫ਼ ਪਰਮੇਸ਼ੁਰ ਨੂੰ ਹੀ ਸਮਰਪਿਤ ਹੈ। ਤੁਸੀਂ
ਉਸ ਤੋਂ ਸਦੀਵੀ ਜੀਵਨ ਪ੍ਰਾਪਤ ਕਰੋਂਗੇ। 23ਤੁਹਾਡੇ ਪਾਪਾਂ ਦੀ
ਤਨਖਾਹ ਮੌਤ ਹੈ। ਪਰ ਪਰਮੇਸ਼ੁਰ ਆਪਣੇ ਮਨੁੱਖਾਂ ਨੂੰ, ਮਸੀਹ
ਯਿਸੂ, ਸਾਡੇ ਪ੍ਰਭੂ, ਵਿੱਚ ਮੁਫ਼ਤ ਦਾਤ ਦੀ ਤਰ੍ਹਾਂ, ਸਦੀਵੀ ਜੀਵਨ
ਦਿੰਦਾ ਹੈ।

## ਵਿਆਹ ਦੀ ਇੱਕ ਮਿਸਾਲ

7 ਹੇ ਭਰਾਵੋ ਅਤੇ ਭੈਣੋ ਤੁਸੀਂ ਸਾਰੇ ਮੂਸਾ ਦੀ ਸ਼ਰ੍ਹਾ ਬਾਰੇ
ਜਾਣਦੇ ਹੋ। ਤੁਸੀਂ ਇਹ ਜ਼ਰੂਰ ਜਾਣਦੇ ਹੋਵੋਂਗੇ ਕਿ ਜਿੰਨੇ
ਦਿਨ ਮਨੁੱਖ ਜੀਉਂਦਾ ਹੈ ਉਨੇ ਦਿਨ ਸ਼ਰ੍ਹਾ ਉਸ ਉਪਰ ਵੱਸ
ਰੱਖਦੀ ਹੈ। 2ਮੈਂ ਤੁਹਾਨੂੰ ਇੱਕ ਉਦਾਹਰਣ ਦਿੰਦਾ ਹਾਂ: ਇੱਕ
ਵਿਆਹੀ ਔਰਤ ਆਪਣੇ ਪਤੀ ਨਾਲ, ਜਦ ਤੱਕ ਉਸਦਾ ਪਤੀ
ਜਿਉਂਦਾ ਹੈ ਵਿਆਹ ਦੇ ਬੰਧਨ ਵਿੱਚ ਹੈ। ਜਦੋਂ ਉਸ ਦਾ ਪਤੀ
ਮਰ ਜਾਂਦਾ ਹੈ, ਤਾਂ ਉਹ ਵਿਆਹ ਦੇ ਬੰਧਨ ਤੋਂ, ਅਜ਼ਾਦ ਕਰ
ਦਿੱਤੀ ਜਾਂਦੀ ਹੈ। 3ਪਰ ਜੇਕਰ ਉਹ ਦੂਜੇ ਵਿਅਕਤੀ ਨਾਲ ਉਦੋਂ
ਵਿਆਹ ਕਰਾਉਂਦੀ ਹੈ, ਜਦੋਂ ਅਜੇ ਉਸ ਦਾ ਪਤੀ ਜਿਉਂਦਾ ਹੈ,
ਤਾਂ ਫ਼ੇਰ ਉਹ ਬਦਕਾਰੀ ਦੀ ਦੋਸ਼ਣ ਹੋਵੇਗੀ। ਪਰ ਜੇ ਉਸ ਦਾ
ਪਤੀ ਮਰ ਜਾਂਦਾ ਹੈ, ਫ਼ੇਰ ਉਹ ਵਿਆਹ ਦੀ ਸ਼ਰ੍ਹਾ ਤੋਂ ਅਜ਼ਾਦ ਕਰ
ਦਿੱਤੀ ਜਾਂਦੀ ਹੈ। ਤਾਂ ਜੇਕਰ ਉਹ ਆਪਣੇ ਪਤੀ ਦੀ ਮੌਤ ਤੋਂ
ਬਾਅਦ ਦੂਜੇ ਆਦਮੀ ਨਾਲ ਵਿਆਹ ਕਰਾਉਂਦੀ ਹੈ, ਤਾਂ ਫ਼ੇਰ
ਉਹ ਬਦਕਾਰੀ ਦੀ ਦੋਸ਼ਣ ਨਹੀਂ ਹੋਵੇਗੀ।

4ਇਸੇ ਤਰ੍ਹਾਂ ਮੇਰੇ ਭਰਾਵੋ ਅਤੇ ਭੈਣੋ ਤੁਸੀਂ ਮਸੀਹ ਦੇ ਸ਼ਰੀਰ
ਰਾਹੀਂ ਸ਼ਰ੍ਹਾ ਲਈ ਮਰ ਚੁੱਕੇ ਹੋ। ਤੁਸੀਂ ਦੂਜੇ ਦੇ ਹੋ ਗਏ ਭਾਵ
ਉਸ ਦੇ ਹੋ ਗਏ ਜਿਹੜਾ ਮੁਰਦਿਆਂ ਵਿੱਚੋਂ ਉਭਾਰਿਆ ਗਿਆ।
ਹੁਣ ਅਸੀਂ ਆਪਣੇ ਆਪ ਨੂੰ ਪਰਮੇਸ਼ੁਰ ਦੀ ਸੇਵਾ ਲਈ ਸਮਰਪਿਤ
ਕਰ ਸਕਦੇ ਹਾਂ। 5ਅਤੀਤ ਵਿੱਚ, ਸਾਡੇ ਪਾਪੀ ਸੁਭਾਅ ਨੇ ਸਾਡੇ ਤੇ
ਸ਼ਾਸਨ ਕੀਤਾ। ਸ਼ਰ੍ਹਾ ਨੇ ਸਾਡੇ ਅੰਦਰ ਦੁਸ਼ਟਤਾ ਕਰਨ ਦੀ ਇੱਛਾ
ਨੂੰ ਉੱਤੇਜਿਤ ਕੀਤਾ, ਅਤੇ ਉਨ੍ਹਾਂ ਬਦੀਆਂ ਨੇ ਸਾਡੇ ਸ਼ਰੀਰਾਂ ਨੂੰ
ਕਾਬੂ ਕਰ ਲਿਆ। ਇਸ ਲਈ ਜੋ ਕੁਝ ਵੀ ਅਸੀਂ ਕੀਤਾ ਸਿਰਫ਼
ਸਾਨੂੰ ਆਪਣੀ ਆਤਮਕ ਮੌਤ ਵੱਲ ਲੈ ਗਿਆ।

6ਪਹਿਲਾਂ ਸ਼ਰ੍ਹਾ ਨੇ ਸਾਨੂੰ ਕੈਦੀਆਂ ਵਾਂਗ ਰਖਿਆ ਪਰ ਜਦੋਂ
ਸਾਡੇ ਪੁਰਾਣੇ ਸੁਭਾਅ ਮਰ ਗਏ ਤਾਂ ਅਸੀਂ ਸ਼ਰ੍ਹਾ ਤੋਂ ਆਜ਼ਾਦ ਕੀਤੇ
ਗਏ ਸੀ। ਇਸ ਲਈ ਹੁਣ ਅਸੀਂ ਪਰਮੇਸ਼ੁਰ ਦੀ ਸੇਵਾ ਨਵੇਂ ਢੰਗ
ਨਾਲ ਕਰ ਰਹੇ ਹਾਂ, ਨਾ ਕਿ ਲਿਖੇ ਨਿਯਮਾਂ ਦੇ ਪੁਰਾਣੇ ਢੰਗ
ਨਾਲ। ਹੁਣ ਅਸੀਂ ਪਰਮੇਸ਼ੁਰ ਦੀ ਸੇਵਾ ਨਵੇਂ ਢੰਗ ਵਿੱਚ ਆਤਮਾ
ਦੇ ਨਾਲ ਰਹਿੰਦਿਆਂ ਹੋਇਆਂ ਕਰ ਰਹੇ ਹਾਂ।

## ਪਾਪ ਦੇ ਵਿਰੁੱਧ ਸਾਡੀ ਜੰਗ

7ਤਾਂ ਫੇਰ ਸਿੱਟਾ ਕੀ ਹੈ? ਕੀ ਪਾਪ ਅਤੇ ਸ਼ਰ੍ਹਾ ਇਕੋ ਹਨ?
ਨਿਰਸੰਦੇਹ ਨਹੀਂ। ਕਿਉਂ ਕਿ ਸ਼ਰ੍ਹਾ ਤੋਂ ਬਿਨਾ ਮੈਂ ਪਾਪ ਬਾਰੇ
ਨਾਹੀਂ ਜਾਣ ਸਕਦਾ। ਜੇਕਰ ਸ਼ਰ੍ਹਾ ਨੇ ਮੈਨੂੰ ਇਹ ਨਾ ਕਿਹਾ ਹੁੰਦਾ
“ਦੂਜਿਆਂ ਦੀਆਂ ਚੀਜ਼ਾਂ ਦੀ ਇੱਛਾ ਨਾ ਕਰੋ,”* ਮੈਨੂੰ ਦੂਜਿਆਂ
ਦੀਆਂ ਚੀਜ਼ਾਂ ਦੀ ਇੱਛਾ ਕਰਨ ਬਾਰੇ ਨਾ ਪਤਾ ਹੁੰਦਾ। 8ਪਰ ਪਾਪ
ਨੇ ਹੁਕਮ ਦੁਆਰਾ ਦਿੱਤੇ ਗਏ ਅਵਸਰ ਦਾ ਇਸਤੇਮਾਲ ਕੀਤਾ,
ਮੇਰੇ ਅੰਦਰ ਹਰ ਤਰ੍ਹਾਂ ਦੀ ਗ਼ਲਤ ਇੱਛਾ ਪੈਦਾ ਕੀਤੀ। ਇਸ ਲਈ
ਉਸ ਹੁਕਮ ਦੇ ਕਾਰਣ ਮੇਰੇ ਅੰਦਰ ਪਾਪ ਆਇਆ। ਸ਼ਰ੍ਹਾ ਤੋਂ
ਬਿਨਾ ਪਾਪ ਮੁਰਦਾ ਹੈ। 9ਸ਼ਰਾ ਨੂੰ ਜਾਨਣ ਤੋਂ ਪਹਿਲਾਂ ਮੈਂ ਸ਼ਰ੍ਹਾ
ਤੋਂ ਬਿਨਾ ਜੀਊਂਦਾ ਸੀ, ਪਰ ਜਦੋਂ ਸ਼ਰ੍ਹਾ ਦਾ ਹੁਕਮ ਮੇਰੇ ਕੋਲ
ਆਇਆ, ਤਾਂ ਪਾਪ ਨੇ ਜੀਵਨ ਪ੍ਰਾਪਤ ਕੀਤਾ। 10ਅਤੇ ਮੈਂ ਉਸ
ਪਾਪ ਕਾਰਣ ਆਤਮਕ ਤੌਰ ਤੇ ਖਤਮ ਹੋ ਗਿਆ। ਸ਼ਰ੍ਹਾ ਦੇ ਹੁਕਮ
ਦਾ ਕੰਮ ਜੀਵਨ ਦੇਣਾ ਸੀ ਪਰ ਉਹ ਹੁਕਮ ਮੌਤ ਲਿਆਇਆ।
11ਪਾਪ ਨੇ ਹੁਕਮ ਨੂੰ ਇਸਤੇਮਾਲ ਕਰਕੇ ਮੈਨੂੰ ਗੁਮਰਾਹ ਕਰਨ
ਦਾ ਢੰਗ ਲੱਭ ਲਿਆ, ਅਤੇ ਹੁਕਮ ਦੇ ਰਾਹੀਂ ਇਹ ਮੇਰੇ ਲਈ
ਆਤਮਕ ਮੌਤ ਲਿਆਇਆ। 12ਇਸ ਲਈ ਸ਼ਰ੍ਹਾ ਪਵਿੱਤਰ ਹੈ
ਅਤੇ ਹੁਕਮ ਪਵਿੱਤਰ, ਚੰਗਾ ਅਤੇ ਨਿਆਂਈ ਹੈ। 13ਤਾਂ ਇਸ ਦਾ
ਮਤਲਬ ਇਹ ਹੈ ਕਿ ਇੱਕ ਚੰਗੀ ਗੱਲ ਮੇਰੇ ਲਈ ਮੌਤ ਲਿਆਈ?
ਨਿਰਸੰਦੇਹ ਨਹੀਂ! ਪਰ ਪਾਪ ਨੇ ਮੇਰੇ ਵਾਸਤੇ ਮੌਤ ਲਿਆਉਣ
ਲਈ ਇੱਕ ਚੰਗੀ ਚੀਜ਼ ਇਸਤੇਮਾਲ ਕੀਤੀ ਤਾਂ ਜੋ ਮੈਂ ਪਾਪ ਨੂੰ
ਪਾਪ ਵਜੋਂ ਪਛਾਣ ਸਕਾਂ। ਇਹ ਇਸ ਲਈ ਹੋਇਆ ਤਾਂ ਜੋ ਹੁਕਮ
ਰਾਹੀਂ ਮੈਂ ਵੇਖ ਸਕਾਂ ਕਿ ਪਾਪ ਕਿੰਨਾ ਭਿਆਨਕ ਹੈ।

## ਮਨੁੱਖ ਦਾ ਦਵੰਦ

14ਅਸੀਂ ਜਾਣਦੇ ਹਾਂ ਕਿ ਸ਼ਰ੍ਹਾ ਆਤਮਕ ਹੈ। ਪਰ ਮੈਂ ਪਾਪਾਂ
ਦਾ ਦਾਸ ਹੋਣ ਲਈ ਵਿਕਿਆ ਹੋਇਆ ਇੱਕ ਕਮਜ਼ੋਰ ਮਨੁੱਖ
ਹਾਂ। 15ਮੈਨੂੰ ਨਹੀਂ ਸਮਝ ਆਉਂਦੀ ਕਿ ਮੈਂ ਕੀ ਕਰ ਰਿਹਾ ਹਾਂ।
ਮੈਂ ਨੇਕੀ ਕਰਨਾ ਚਾਹੁੰਦਾ ਹਾਂ, ਪਰ ਮੈਂ ਇਹ ਨਹੀਂ ਕਰਦਾ।
ਇਸਦੀ ਜਗ੍ਹਾ, ਮੈਂ ਉਹ ਕਰਦਾ ਹਾਂ ਜਿਸ ਨੂੰ ਮੈਂ ਨਫ਼ਰਤ ਕਰਦਾ
ਹਾਂ। 16ਅਤੇ ਜੇਕਰ ਮੈਂ ਬੁਰੇ ਕੰਮ ਨਹੀਂ ਕਰਨਾ ਚਾਹੁੰਦਾ, ਜੋ ਮੈਂ
ਕਰਦਾ ਹਾਂ, ਇਸਦਾ ਮਤਲਬ ਇਹ ਹੈ ਕਿ ਮੈਂ ਸਹਿਮਤ ਹਾਂ ਕਿ
ਸ਼ਰ੍ਹਾ ਚੰਗੀ ਹੈ। 17ਪਰ ਮੈਂ ਉਹ ਇੱਕ ਨਹੀਂ ਹਾਂ ਜੋ ਬੁਰੇ ਕੰਮ
ਕਰਦਾ ਹਾਂ। ਇਹ ਮੇਰੇ ਅੰਦਰ ਰਹਿੰਦਾ ਪਾਪ ਹੈ ਜੋ ਉਨ੍ਹਾਂ ਨੂੰ
ਕਰਦਾ। 18ਹਾਂ, ਮੈਨੂੰ ਪਤਾ ਕਿ ਮੇਰੇ ਅੰਦਰ ਕੁਝ ਵੀ ਚੰਗਾ ਨਹੀਂ
ਰਹਿੰਦਾ ਹੈ। ਮੇਰਾ ਮਤਲਬ ਹੈ ਕਿ ਮੇਰੇ ਪਾਪੀ ਸੁਭਾਅ ਵਿੱਚ ਕੁਝ
ਵੀ ਚੰਗਾ ਨਹੀਂ ਰਹਿੰਦਾ। ਮੈਂ, ਜੋ ਚੰਗਾ ਹੈ, ਉਹ ਕਰਨਾ ਚਾਹੁੰਦਾ
ਹਾਂ, ਪਰ ਮੇਰੇ ਕੋਲ ਇਹ ਕਰਨ ਦੀ ਸ਼ਕਤੀ ਨਹੀਂ ਹੈ। 19ਮੈਂ ਚੰਗੇ
ਕੰਮ ਨਹੀਂ ਕਰਦਾ, ਜੋ ਮੈਂ ਕਰਨਾਂ ਚਾਹੁੰਦਾ ਹਾਂ, ਪਰ ਮੈਂ ਭੈੜੇ ਕੰਮ
ਕਰਦਾ ਹਾਂ, ਜੋ ਮੈਂ ਨਹੀਂ ਕਰਨੇ ਚਾਹੁੰਦਾ। 20ਇਸ ਲਈ ਜੇਕਰ
ਮੈਂ ਉਹ ਕਰ ਰਿਹਾ ਹਾਂ ਜੋ ਮੈਂ ਨਹੀਂ ਕਰਨਾ ਚਾਹੁੰਦਾ, ਤਾਂ ਉਹ ਮੈਂ
ਨਹੀਂ ਹਾਂ ਜੋ ਇਹ ਕਰ ਰਿਹਾ ਹੈ। ਇਹ ਪਾਪ ਹਾਂ ਜੋ ਮੇਰੇ ਅੰਦਰ
ਰਹਿੰਦਾ ਹੈ ਤੇ ਇਹ ਕਰਦਾ ਹੈ।

21ਸੋ ਮੈਂ ਇਹ ਅਸੂਲ ਸਿਖਿਆ ਹੈ: ਜਦੋਂ ਮੈਂ ਕੁਝ ਚੰਗਾ ਕਰਨਾ
ਚਾਹੁੰਦਾ ਹਾਂ, ਤਾਂ ਉੱਥੇ ਦੁਸ਼ਟਤਾ ਮੇਰੇ ਨਾਲ ਹੈ। ਅਤੇ ਇਹ ਬੁਰੀਆਂ
ਗੱਲਾਂ ਕਰਦੀ ਹੈ। 22ਮੈਂ ਪਰਮੇਸ਼ੁਰ ਦੇ ਨੇਮ ਨਾਲ ਆਪਣੇ ਦਿਲ
ਵਿੱਚ ਖੁਸ਼ੀ ਮਹਿਸੂਸ ਕਰਦਾ ਹਾਂ। 23ਪਰ ਮੈਂ ਆਪਣੇ ਸ਼ਰੀਰ ਦੇ
ਅੰਗਾਂ ਵਿੱਚ ਇੱਕ ਹੋਰ ਨਿਯਮ ਵੇਖਦਾ ਹਾਂ ਜੋ ਉਸ ਨੇਮ ਦੇ
ਖ਼ਿਲਾਫ਼ ਲੜਦਾ ਹੈ ਜੋ ਮੇਰਾ ਮਨ ਕਬੂਲਦਾ ਹੈ। ਮੇਰੇ ਅੰਦਰ ਕੰਮ
ਕਰ ਰਿਹਾ ਉਹ ਦੂਜਾ ਨਿਯਮ ਪਾਪ ਦਾ ਨੇਮ ਹੈ, ਅਤੇ ਇਹ ਮੈਨੂੰ
ਕੈਦੀ ਬਣਾਉਂਦਾ ਹੈ। 24ਮੈਂ ਕਿੰਨਾ ਅਭਾਗਾ ਹਾਂ! ਮੈਨੂੰ ਇਸ ਸ਼ਰੀਰ
ਤੋਂ ਕੌਣ ਬਚਾਵੇਗਾ ਜਿਹੜੀ ਮੇਰੇ ਲਈ ਮੌਤ ਲੈ ਕੇ ਆਉਂਦਾ ਹੈ?
25ਪਰਮੇਸ਼ੁਰ ਮੈਨੂੰ ਬਚਾਵੇਗਾ। ਮੈਂ ਯਿਸੂ ਮਸੀਹ, ਸਾਡੇ ਪ੍ਰਭੂ ਰਾਹੀਂ
ਬਚਾਉਣ ਲਈ ਉਸਦਾ ਸ਼ੁਕਰਾਨਾ ਕਰਦਾ ਹਾਂ।

ਇਸ ਲਈ ਮੈਂ ਆਪਣੇ ਮਨ ਵਿੱਚ ਪਰਮੇਸ਼ੁਰ ਦੇ ਨੇਮ ਦਾ
ਦਾਸ ਹਾਂ। ਪਰ ਆਪਣੇ ਪਾਪੀ ਸੁਭਾਅ ਵਿੱਚ ਮੈਂ ਪਾਪ ਦੇ ਨੇਮ ਦਾ
ਦਾਸ ਹਾਂ।

## ਆਤਮਾ ਵਿੱਚ ਜੀਵਨ

8 ਤਾਂ ਹੁਣ, ਜਿਹੜੇ ਲੋਕ ਯਿਸੂ ਮਸੀਹ ਵਿੱਚ ਹਨ ਉਨ੍ਹਾਂ ਦਾ
ਨਿਰਣਾ ਦੋਸ਼ੀਆਂ ਵਾਂਙ ਨਹੀਂ ਹੋਵੇਗਾ। 2ਮੈਂ ਭਲਾਂ ਦੋਸ਼ੀ
ਕਿਉਂ ਨਹੀਂ ਠਹਿਰਾਇਆ ਗਿਆ। ਕਿਉਂ ਕਿ ਮਸੀਹ ਯਿਸੂ ਵਿੱਚ,
ਆਤਮਾ ਦਾ ਨੇਮ ਜੋ ਜੀਵਨ ਲਿਆਉਂਦਾ ਹੈ, ਉਸਨੇ ਮੈਨੂੰ ਉਸ
ਸ਼ਰ੍ਹਾ ਤੋਂ ਮੁਕਤ ਕੀਤਾ ਹੈ, ਜੋ ਪਾਪ ਅਤੇ ਮੌਤ ਲਿਆਉਂਦੀ ਹੈ।
3ਸ਼ਰਾ ਸ਼ਕਤੀਹੀਣ ਸੀ ਕਿਉਂਕਿ ਸਾਡੇ ਪਾਪੀ ਸੁਭਾਵਾਂ ਨੇ ਇਸ ਨੂੰ
ਕਮਜ਼ੋਰ ਬਣਾ ਦਿੱਤਾ। ਪਰ ਪਰਮੇਸ਼ੁਰ ਨੇ ਉਹ ਕੁਝ ਕੀਤਾ ਜੋ
ਸ਼ਰ੍ਹਾ ਨਾ ਕਰ ਸਕੀ। ਪਰਮੇਸ਼ੁਰ ਨੇ ਆਪਣੇ ਪੁੱਤਰ ਨੂੰ ਉਸੇ ਮਨੁੱਖੀ
ਸ਼ਰੀਰ ਵਿੱਚ ਧਰਤੀ ਤੇ ਭੇਜਿਆ ਜਿਸ ਨੂੰ ਅਸੀਂ ਪਾਪ ਕਰਨ
ਲਈ ਇਸਤੇਮਾਲ ਕਰਦੇ ਹਾਂ। ਪਰ ਪਰਮੇਸ਼ੁਰ ਨੇ ਉਸੇ ਮਨੁੱਖੀ
ਸ਼ਰੀਰ ਨੂੰ ਪਾਪ ਦਾ ਭੁਗਤਾਨ ਕਰਨ ਲਈ ਚੜ੍ਹਾਵੇ ਦੇ ਤੌਰ ਤੇ
ਇਸਤੇਮਾਲ ਕੀਤਾ। ਇਸ ਲਈ ਪਰਮੇਸ਼ੁਰ ਨੇ ਪਾਪ ਨੂੰ ਨਿੰਦਣ
ਲਈ ਇਨਸਾਨੀ ਜੀਵਨ ਇਸਤੇਮਾਲ ਕੀਤਾ। 4ਪਰਮੇਸ਼ੁਰ ਨੇ
ਅਜਿਹਾ ਇਸ ਲਈ ਕੀਤਾ ਤਾਂ ਜੋ ਅਸੀਂ ਸ਼ਰ੍ਹਾ ਦੀਆਂ ਜ਼ਰੂਰਤਾਂ ਨੂੰ
ਆਪਣੇ ਵੱਲੋਂ ਪੂਰਨ ਕਰ ਸਕੀਏ ਕਿਉਂ ਜੁ ਅਸੀਂ ਆਤਮਾ ਅਨੁਸਾਰ
ਜਿਉਂਦੇ ਹਾਂ ਨਾ ਕਿ ਆਪਣੇ ਪਾਪੀ ਸੁਭਾਅ ਦੇ ਅਨੁਸਾਰ। 5ਜਿਹੜੇ
ਲੋਕ ਆਪਣੇ ਪਾਪੀ ਸੁਭਾਅ ਦੇ ਅਨੁਸਾਰ ਜਿਉਂਦੇ ਹਨ ਉਹ
ਸਿਰਫ ਉਨ੍ਹਾਂ ਗੱਲਾਂ ਬਾਰੇ ਸੋਚਦੇ ਹਨ ਜੋ ਉਨ੍ਹਾਂ ਦੇ ਪਾਪੀ ਸੁਭਾਅ
ਚਾਹੁੰਦੇ ਹਨ। ਪਰ ਜਿਹੜੇ ਲੋਕ ਆਤਮਾ ਅਨੁਸਾਰ ਜਿਉਂਦੇ ਹਨ,
ਉਹ ਸਿਰਫ ਉਨ੍ਹਾਂ ਗੱਲਾਂ ਬਾਰੇ ਹੀ ਸੋਚਦੇ ਹਨ ਜੋ ਆਤਮਾ ਉਨ੍ਹਾਂ
ਤੋਂ ਕਰਵਾਉਣੀਆਂ ਚਾਹੁੰਦਾ ਹੈ। 6ਇਸ ਲਈ ਜੇਕਰ ਇੱਕ ਮਨੁੱਖ

**“ਦੂਜਿਆਂ ... ਨਾ ਕਰੋ”** ਕੂਚ 20:17; ਬਿਵਸਥਾ 5:21

ਦੀ ਸੋਚ ਪਾਪੀ ਸੁਭਾਅ ਦੇ ਕਾਬੂ ਵਿੱਚ ਹੈ, ਤਾਂ ਨਤੀਜਾ ਆਤਮਕ
ਮੌਤ ਹੈ, ਪਰ ਜੇਕਰ ਕਿਸੇ ਮਨੁੱਖ ਦੀ ਸੋਚ ਆਤਮਾ ਦੇ ਕਾਬੂ ਵਿੱਚ
ਹੈ, ਤਾਂ ਨਤੀਜਾ ਹੋਵੇਗਾ ਜੀਵਨ ਅਤੇ ਸ਼ਾਂਤੀ। 7ਇਹ ਕਿਵੇਂ ਸੱਚ
ਹੈ? ਕਿਉਂ ਕਿ ਜੇਕਰ ਇੱਕ ਮਨੁੱਖ ਦੀ ਸੋਚ ਪਾਪੀ ਸੁਭਾਅ ਦੇ ਵੱਸ
ਹੈ, ਉਹ ਮਨੁੱਖ ਪਰਮੇਸ਼ੁਰ ਦੇ ਨੇਮ ਦੀ ਪਾਲਣਾ ਕਰਨ ਤੋਂ ਇਨਕਾਰ
ਕਰਦਾ ਹੈ। ਸੱਚਮੁੱਚ ਉਹ ਵਿਅਕਤੀ ਪਰਮੇਸ਼ੁਰ ਦੇ ਨੇਮ ਦੀ
ਪਾਲਣਾ ਕਰਨ ਦੇ ਲਾਇਕ ਨਹੀਂ। 8ਉਹ ਮਨੁੱਖ ਜਿਹੜੇ ਆਪਣੇ
ਪਾਪੀ ਸੁਭਾਅ ਦੇ ਅਨੁਸਾਰ ਜਿਉਂਦੇ ਹਨ, ਪਰਮੇਸ਼ੁਰ ਨੂੰ ਪ੍ਰਸੰਨ
ਨਹੀਂ ਕਰ ਸਕਦੇ।

9ਪਰ ਤੁਹਡੇ ਉਪਰ ਪਾਪੀ ਸੁਭਾਅ ਦਾ ਰਾਜ ਨਹੀਂ ਹੈ। ਤੁਹਾਡੇ
ਉਪਰ ਆਤਮਾ ਦਾ ਰਾਜ ਹੈ। ਪਰ ਜੇਕਰ ਸੱਚਮੁੱਚ ਪਰਮੇਸ਼ੁਰ ਦਾ
ਆਤਮਾ ਤੁਹਾਡੇ ਅੰਦਰ ਨਿਵਾਸ ਕਰਦੀ ਹੈ ਤੇ। ਪਰ ਜੇਕਰ ਕਿਸੇ
ਮਨੁੱਖ ਕੋਲ ਮਸੀਹ ਦਾ ਆਤਮਾ ਨਹੀਂ ਹੈ, ਤਾਂ ਫ਼ਿਰ ਉਹ ਵਿਅਕਤੀ
ਮਸੀਹ ਨਾਲ ਸੰਬੰਧਿਤ ਨਹੀਂ ਹੈ। 10ਤੁਹਾਡਾ ਸਰੀਰ ਪਾਪ ਕਾਰਣ
ਹਮੇਸ਼ਾ ਮ੍ਰਿਤਕ ਹੋਵੇਗਾ। ਪਰ ਜੇ ਮਸੀਹ ਤੁਹਾਡੇ ਅੰਦਰ ਹੈ ਤਾਂ
ਆਤਮਾ ਤੁਹਾਨੂੰ ਜੀਵਨ ਦਿੰਦਾ ਹੈ, ਕਿਉਂਕਿ ਮਸੀਹ ਨੇ ਤੁਹਾਨੂੰ
ਧਰਮੀ ਬਣਾਇਆ ਹੈ। 11ਪਰਮੇਸ਼ੁਰ ਨੇ ਯਿਸੂ ਨੂੰ ਮੁਰਦਿਆਂ ਤੋਂ
ਉਠਾਇਆ। ਜੇਕਰ ਪਰਮੇਸ਼ੁਰ ਦਾ ਆਤਮਾ ਤੁਹਾਡੇ ਅੰਦਰ ਨਿਵਾਸ
ਕਰਦੀ ਹੈ, ਤਾਂ ਉਹ ਤੁਹਾਡੇ ਨਾਸ਼ਵਾਨ ਸ਼ਰੀਰਾਂ ਨੂੰ ਵੀ ਜੀਵਨ
ਦੇਵੇਗਾ। ਪਰਮੇਸ਼ੁਰ ਇੱਕ ਹੈ ਜਿਸਨੇ ਮਸੀਹ ਨੂੰ ਮੁਰਦਿਆਂ ਚੋਂ
ਉਠਾਇਆ ਅਤੇ ਉਹ ਤੁਹਾਡੇ ਸਰੀਰਾਂ ਨੂੰ ਆਪਣੇ ਉਸ ਆਤਮੇ
ਰਾਹੀਂ, ਤੁਹਾਡੇ ਨਾਸ਼ਵਾਨ ਸ਼ਰੀਰਾਂ ਨੂੰ ਜੀਵਨ ਦੇਵੇਗਾ, ਜਿਹੜਾ
ਤੁਹਾਡੇ ਅੰਦਰ ਜਿਉਂਦਾ ਹੈ।

12ਇਸ ਲਈ, ਮੇਰੇ ਭਰਾਵੋ ਅਤੇ ਭੈਣੋ, ਸਾਨੂੰ ਆਪਣੇ ਪਾਪੀ
ਸੁਭਾਅ ਦੇ ਵੱਸ ਨਹੀਂ ਹੋਣਾ ਚਾਹੀਦਾ। ਅਤੇ ਸਾਨੂੰ ਆਪਣੇ ਪਾਪੀ
ਸੁਭਾਅ ਦੀਆਂ ਇੱਛਾਵਾਂ ਅਨੁਸਾਰ ਜਿਉਣਾ ਨਹੀਂ ਚਾਹੀਦਾ।
13ਜੇਕਰ ਤੁਸੀਂ ਆਪਣੇ ਪਾਪੀ ਸੁਭਾਅ ਦੇ ਅਨੁਸਾਰ ਜੀਵੋਗੇ, ਤਾਂ
ਤੁਸੀਂ ਆਤਮਾਕ ਤੌਰ ਤੇ ਮਰ ਜਾਵੋਗੇ ਪਰ ਜੇਕਰ ਤੁਸੀਂ ਆਪਣੇ
ਸ਼ਰੀਰ ਨਾਲ ਗਲਤ ਕੰਮ ਕਰਨ ਨੂੰ ਰੋਕਣ ਲਈ ਆਤਮਾ ਦੀ
ਮਦਦ ਲਵੋਂਗੇ, ਫ਼ੇਰ ਤੁਸੀਂ ਜੀਵਨ ਪ੍ਰਾਪਤ ਕਰੋਂਗੇ।

14ਪਰਮੇਸ਼ੁਰ ਦੀ ਸੱਚੀ ਉਲਾਦ ਉਹੀ ਹਨ ਜੋ ਪਰਮੇਸ਼ੁਰ ਦੇ
ਆਤਮੇ ਦੇ ਮਗਰ ਚਲਦੇ ਹਨ। 15ਕਿਉਂ ਕਿ ਤੁਹਾਨੂੰ ਗੁਲਾਮੀ
ਦਾ ਆਤਮਾ ਨਹੀਂ ਮਿਲਿਆ ਤਾਂ ਜੋ ਤੁਸੀਂ ਫ਼ਿਰ ਤੋਂ ਡਰੋ। ਜਿਹੜਾ
ਆਤਮਾ ਤੁਹਾਡੇ ਕੋਲ ਹੈ ਉਹ ਤੁਹਾਨੂੰ ਪਰਮੇਸ਼ੁਰ ਦੇ ਚੁਣੇ ਹੋਏ
ਬੰਦੇ ਬਣਾਉਂਦਾ ਹੈ। ਉਸ ਆਤਮਾ ਨਾਲ ਅਸੀਂ ਨਿਡਰਤਾ ਨਾਲ,
ਆਖਦੇ ਹਾਂ, “ਪਿਤਾ! ਪਿਆਰੇ ਪਿਤਾ।” 16ਅਤੇ ਉਹ ਆਤਮਾ
ਆਪੇ ਹੀ ਸਾਡੇ ਆਤਮੇ ਨਾਲ ਜੁੜ ਜਾਂਦਾ ਹੈ ਅਤੇ ਤਸਦੀਕ
ਕਰਦਾ ਹੈ ਕਿ ਅਸੀਂ ਪਰਮੇਸ਼ੁਰ ਦੇ ਬੱਚੇ ਹਾਂ। 17ਜੇਕਰ ਅਸੀਂ
ਪਰਮੇਸ਼ੁਰ ਦੀ ਉਲਾਦ ਹਾਂ ਤਾਂ ਅਸੀਂ ਉਹ ਬਖਸ਼ਿਸ਼ ਜਰੂਰ ਪਾਵਾਂਗੇ
ਜੋ ਉਸਨੇ ਆਪਣੇ ਬੱਚਿਆ ਲਈ ਰੱਖੀ ਹੈ। ਅਸੀਂ ਉਹ ਅਸੀਸਾਂ
ਪਰਮੇਸ਼ੁਰ ਤੋਂ ਮਸੀਹ ਦੇ ਸਮੇਤ ਪਾਵਾਂਗੇ। ਪਰ ਪਹਿਲਾਂ ਜਿਵੇਂ
ਮਸੀਹ ਨੂੰ ਤਸੀਹੇ ਸਹਿਣੇ ਪਏ ਸਨ ਸਾਨੂੰ ਵੀ ਸਹਿਣੇ ਪੈਣਗੇ।
ਤਾਂ ਫੇਰ ਸਾਨੂੰ ਵੀ ਮਸੀਹ ਦੀ ਮਹਿਮਾ ਦੀ ਤਰ੍ਹਾਂ ਮਹਿਮਾ ਪ੍ਰਾਪਤ
ਹੋਵੇ।

## ਸਾਨੂੰ ਭਵਿੱਖ ਵਿੱਚ ਮਹਿਮਾ ਮਿਲੇਗੀ

18ਹੁਣ ਦਾ ਸਮਾਂ ਕਸ਼ਟਮਈ ਹੈ। ਪਰ ਇਹ ਕਸ਼ਟ ਆਉਣ
ਵਾਲੇ ਸਮੇਂ ਵਿੱਚ ਜੋ ਮਹਿਮਾ ਸਾਨੂੰ ਮਿਲਣੀ ਹੈ ਉਸ ਸਾਮ੍ਹਣੇ ਕੁਝ
ਵੀ ਨਹੀਂ ਹਨ। 19ਪੂਰੀ ਸ੍ਰਿਸ਼ਟੀ ਉਤਸੁਕਤਾਪੂਰਵਕ ਅਤੇ
ਪਰਮੇਸ਼ੁਰ ਦੇ ਬੱਚਿਆਂ ਦੇ ਪ੍ਰਗਟ ਹੋਣ ਦਾ ਇੰਤਜ਼ਾਰ ਕਰ ਰਹੀ
ਹੈ। 20ਸਾਰੀ ਸ੍ਰਿਸ਼ਟੀ ਨੂੰ ਇਸਤਰ੍ਹਾਂ ਬਦਲਿਆ ਗਿਆ ਜਿਵੇਂ ਇਹ
ਪੂਰਨ ਵਿਅਰਥ ਸੀ। ਇਹ ਆਪਣੀ ਖੁਦ ਦੀ ਇੱਛਾ ਨਾਲ ਨਹੀਂ
ਬਦਲੀ ਸਗੋਂ ਉਸ ਦੀ ਇੱਛਾ ਨਾਲ ਬਦਲੀ ਜਿਸ ਨੇ ਇਸ ਦਾ
ਨਿਰਣਾ ਕੀਤਾ। 21ਉੱਥੇ ਆਸ ਸੀ ਕਿ ਪੂਰੀ ਸ੍ਰਿਸ਼ਟੀ ਵਿਨਾਸ਼ ਤੋਂ
ਅਜ਼ਾਦ ਕੀਤੀ ਜਾਵੇਗੀ ਅਤੇ ਅਜ਼ਾਦੀ ਅਤੇ ਮਹਿਮਾ ਪਵੇਗੀ ਜੋ
ਪਰਮੇਸ਼ੁਰ ਦੇ ਬੱਚਿਆਂ ਨਾਲ ਸੰਬੰਧਿਤ ਹੈ।

22ਅਸੀਂ ਜਾਣਦੇ ਹਾਂ ਕਿ ਸਾਰੀ ਸ੍ਰਿਸ਼ਟੀ, ਇਸ ਪਲ ਤੱਕ ਵੀ,
ਇੱਕ ਔਰਤ ਦੀ ਗਰਭਾਵਸਥਾ ਦੇ ਸਮੇਂ ਦੇ ਦਰਦ ਵਾਂਙ ਹੌਂਕੇ
ਭਰ ਰਹੀ ਹੈ। 23ਸਿਰਫ ਸ੍ਰਿਸ਼ਟੀ ਹੀ ਨਹੀਂ, ਸਗੋਂ ਅਸੀਂ ਵੀ
ਅੰਦਰੋਂ ਹੌਂਕੇ ਭਰ ਰਹੇ ਹਾਂ। ਅਸੀਂ ਆਤਮਾ ਨੂੰ ਪਰਮੇਸ਼ੁਰ ਦੇ
ਵਚਨ ਦੇ ਪਹਿਲੇ ਫ਼ਲ ਦੀ ਤਰ੍ਹਾਂ ਪ੍ਰਾਪਤ ਕੀਤਾ ਹੈ। ਇਸ ਲਈ
ਅਸੀਂ ਖੁਦ ਆਪਣੇ ਅੰਦਰੋਂ ਹੌਂਕੇ ਭਰ ਰਹੇ ਹਾਂ ਅਤੇ ਪਰਮੇਸ਼ੁਰ ਦੇ
ਆਪਣੇ ਪੁੱਤਰ ਬਣ ਜਾਣ ਦਾ ਇੰਤਜ਼ਾਰ ਕਰ ਰਹੇ ਹਾਂ। ਦੂਜੇ
ਸ਼ਬਦਾਂ ਵਿੱਚ, ਅਸੀਂ ਆਪਣੇ ਸ਼ਰੀਰਾਂ ਦੇ ਛੁਟਕਾਰੇ ਦਾ ਇੰਤਜ਼ਾਰ
ਕਰ ਰਹੇ ਹਾਂ। 24ਅਸੀਂ ਬਚਾਏ ਗਏ ਅਤੇ ਇਸ ਲਈ ਸਾਨੂੰ ਇਹ
ਆਸ ਹੈ। ਪਰ ਜਿਹੜੀ ਆਸ ਅਸੀਂ ਵੇਖੀ ਹੈ ਉਹ ਸੱਚ ਮੁੱਚ ਆਸ
ਨਹੀਂ ਹੈ, ਕਿਉਂਕਿ ਕੋਈ ਉਸ ਦੀ ਆਸ ਕਿਉਂ ਕਰੇਗਾ ਜੋ
ਪਹਿਲਾਂ ਹੀ ਉਸ ਨੇ ਵੇਖੀ ਹੋਈ ਹੈ। 25ਪਰ ਅਸੀਂ ਉਹ ਆਸ ਕਰ
ਰਹੇ ਹਾਂ ਜੋ ਹਾਲੇ ਸਾਡੇ ਕੋਲ ਨਹੀਂ ਹੈ ਅਤੇ ਅਸੀਂ ਇਸ ਵਾਸਤੇ
ਸਹਿਜਤਾ ਨਾਲ ਇੰਤਜ਼ਾਰ ਕਰ ਰਹੇ ਹਾਂ।

26ਇਸੇ ਢੰਗ ਨਾਲ ਹੀ, ਆਤਮਾ ਸਾਡੀਆਂ ਕਮਜ਼ੋਰੀਆਂ ਵਿੱਚ
ਸਾਡੀ ਮਦਦ ਕਰਦਾ ਹੈ। ਅਸੀਂ ਨਹੀਂ ਜਾਣਦੇ ਕਿ ਸਾਨੂੰ ਕਿਸ
ਵਾਸਤੇ ਪ੍ਰਾਰਥਨਾ ਕਰਨੀ ਚਾਹੀਦੀ ਹੈ ਜਾਂ ਸਾਨੂੰ ਕਿਵੇਂ ਪ੍ਰਾਰਥਨਾ
ਕਰਨੀ ਚਾਹੀਦਾ ਹੈ, ਪਰ ਆਤਮਾ ਸਾਡੇ ਲਈ ਖੁਦ ਪਰਮੇਸ਼ੁਰ
ਅੱਗੇ ਹੌਂਕਿਆਂ ਨਾਲ ਬੇਨਤੀ ਕਰਦਾ ਹੈ, ਜੋ ਸ਼ਬਦਾਂ ਨਾਲ ਬਿਆਨ
ਨਹੀਂ ਕੀਤੀ ਜਾ ਸਕਦੀ।

27ਪਰਮੇਸ਼ੁਰ ਵੇਖ ਸਕਦਾ ਹੈ ਕਿ ਲੋਕਾਂ ਦੇ ਦਿਲਾਂ ਵਿੱਚ ਕੀ ਹੈ।
ਉਹ ਇਹ ਵੀ ਜਾਣਦਾ ਹੈ ਕਿ ਆਤਮਾ ਦੇ ਮਨ ਵਿੱਚ ਕੀ ਹੈ।
ਕਿਉਂਕਿ ਆਤਮਾ ਪਰਮੇਸ਼ੁਰ ਅੱਗੇ ਉਸ ਦੇ ਲੋਕਾਂ ਵੱਲੋਂ ਉਸ ਦੀ
ਰਜ਼ਾ ਅਨੁਸਾਰ ਬੋਲਦਾ ਹੈ।

28ਅਸੀਂ ਜਾਣਦੇ ਹਾਂ ਕਿ ਪਰਮੇਸ਼ੁਰ ਉਨ੍ਹਾਂ ਲੋਕਾਂ ਦੀ ਭਲਾਈ
ਦੀਆਂ ਸਾਰੀਆਂ ਗੱਲਾਂ ਵਿੱਚ ਕੰਮ ਕਰਦਾ ਹੈ ਜੋ ਉਸ ਨੂੰ ਪਿਆਰ
ਕਰਦੇ ਹਨ। ਇਹੀ ਉਹ ਲੋਕ ਹਨ ਜਿਹੜੇ ਪਰਮੇਸ਼ੁਰ ਦੀ ਯੋਜਨਾ
ਮੁਤਾਬਕ ਸੱਦੇ ਗਏ ਹਨ। 29ਪਰਮੇਸ਼ੁਰ ਉਨ੍ਹਾਂ ਮਨੁੱਖਾ ਨੂੰ ਇਹ
ਸੰਸਾਰ ਬਨਾਉਨ ਤੋਂ ਪਹਿਲਾ ਹੀ ਜਾਣਦਾ ਸੀ ਅਤੇ ਪਰਮੇਸ਼ੁਰ
ਨੇ, ਨਿਹਚਾ ਕੀਤੀ ਕਿ ਉਹ ਲੋਕ ਉਸ ਦੇ ਪੁੱਤਰ ਮਸੀਹ ਵਾਂਗ
ਹੋਣਗੇ। ਤਾਂ ਜੋ ਮਸੀਹ ਬਹੁਤੇ ਭੈਣਾ ਭਰਾਵਾਂ ਵਿੱਚੋਂ ਵੱਡਾ ਹੋਵੇ।
30ਤਾਂ ਜਿਨ੍ਹਾਂ ਲੋਕਾਂ ਨੂੰ ਉਸ ਨੇ ਵਿਉਂਤਿਆਂ ਸੀ, ਉਨ੍ਹਾਂ ਨੂੰ ਅਤੇ
ਜਿਨ੍ਹਾਂ ਨੂੰ ਉਸਨੇ ਸੱਦਿਆ ਸੀ ਉਨ੍ਹਾਂ ਨੂੰ ਵੀ ਧਰਮੀ ਬਣਾਇਆ,

ਅਤੇ ਜਿਨ੍ਹਾਂ ਲੋਕਾਂ ਨੂੰ ਉਸਨੇ ਧਰਮੀ ਬਣਾਇਆ, ਉਸਨੇ ਉਨ੍ਹਾਂ ਨੂੰ
ਮਹਿਮਾ ਵੀ ਦਿੱਤੀ।

## ਮਸੀਹ ਯਿਸੂ ਵਿੱਚ ਪਰਮੇਸ਼ੁਰ ਦਾ ਪ੍ਰੇਮ

31ਇਸ ਲਈ ਹੁਣ ਅਸੀਂ ਇਨ੍ਹਾਂ ਗੱਲਾਂ ਬਾਰੇ ਕੀ ਆਖੀਏ?
ਜੇਕਰ ਪਰਮੇਸ਼ੁਰ ਸਾਡੇ ਨਾਲ ਹੈ, ਫ਼ਿਰ ਸਾਨੂੰ ਕੌਣ ਹਰਾ ਸਕਦਾ
ਹੈ। 32ਪਰਮੇਸ਼ੁਰ ਸਾਡੇ ਲਈ ਕੁਝ ਵੀ ਕਰੇਗਾ, ਉਸ ਨੇ ਆਪਣੇ
ਪੁੱਤਰ ਨੂੰ ਸਾਡੇ ਵਾਸਤੇ ਮੌਤ ਝੱਲਣ ਲਈ ਦੇ ਦਿੱਤਾ। ਇਸ ਲਈ
ਪਰਮੇਸ਼ੁਰ ਨਿਸ਼ਚਿਤ ਹੀ ਮਸੀਹ ਨਾਲ ਸਾਨੂੰ ਸਭ ਕੁਝ ਦੇਵੇਗਾ।
33ਜਿਸ ਨੂੰ ਪਰਮੇਸ਼ੁਰ ਨੇ ਖੁਦ ਚੁਣਿਆ ਹੈ ਭਲਾ ਉਨ੍ਹਾਂ ਉੱਤੇ ਦੋਸ਼
ਕੌਣ ਲਾ ਸਕਦਾ ਹੈ? ਕੋਈ ਨਹੀਂ! ਸਿਰਫ ਇੱਕ ਪਰਮੇਸ਼ੁਰ ਹੀ ਹੈ
ਜੋ ਆਪਣੇ ਲੋਕਾਂ ਨੂੰ ਧਰਮੀ ਬਣਾਉਂਦਾ ਹੈ। 34ਕੌਣ ਪਰਮੇਸ਼ੁਰ
ਦੇ ਆਪਣੇ ਲੋਕਾਂ ਨੂੰ ਅਪਰਾਧੀ ਹੋਣ ਦਾ ਨਿਰਣਾ ਕਰ ਸਕਦਾ
ਹੈ? ਹੋਰ ਕੋਈ ਨਹੀਂ ਮਸੀਹ ਯਿਸੂ ਸਾਡੇ ਲਈ ਮਰਿਆ। ਸਿਰਫ
ਇਹੀ ਨਹੀਂ ਉਹ ਮੁਰਦਿਆਂ ਵਿੱਚੋਂ ਵੀ ਉਭਾਰਿਆ ਗਿਆ ਸੀ।
ਹੁਣ ਉਹ ਪਰਮੇਸ਼ੁਰ ਦੇ ਸੱਜੇ ਪਾਸੇ ਬੈਠਾ ਹੈ ਅਤੇ ਸਾਡੇ ਲਈ
ਬੇਨਤੀ ਕਰ ਰਿਹਾ ਹੈ। 35 ਕੀ ਕੋਈ ਚੀਜ਼ ਸਾਨੂੰ ਮਸੀਹ ਦੇ
ਪਿਆਰ ਤੋਂ ਜੁਦਾ ਕਰ ਸਕਦੀ ਹੈ? ਨਹੀਂ! ਕੀ ਕਸ਼ਟ ਸਾਨੂੰ ਉਸ
ਤੋਂ ਅਲਗ ਕਰ ਸਕਦੇ ਹਨ? ਨਹੀਂ! ਕੀ ਮੁਸ਼ਕਿਲਾਂ ਜਾਂ ਦੰਡ
ਸਾਨੂੰ ਮਸੀਹ ਦੇ ਪ੍ਰੇਮ ਤੋਂ ਵੱਖ ਕਰ ਸਕਦੇ ਹਨ? ਨਿਸ਼ਚਿਤ ਹੀ
ਨਹੀਂ। ਜੇਕਰ ਸਾਡੇ ਕੋਲ ਅੰਨ ਖਾਣ ਨੂੰ ਤੇ ਪਾਉਣ ਨੂੰ ਕਪੜੇ ਨਾ
ਰਹੇ ਤਾਂ ਕੀ ਅਜਿਹੀਆਂ ਤੰਗੀਆਂ ਸਾਨੂੰ ਮਸੀਹ ਤੋਂ ਦੂਰ ਕਰ
ਸਕਦੀਆਂ ਹਨ? ਨਹੀਂ। ਕੀ ਖਤਰਾ ਅਤੇ ਮੌਤ ਸਾਨੂੰ ਮਸੀਹ ਦੇ
ਪਿਆਰ ਤੋਂ ਅਲਗ ਕਰ ਸਕਦੇ ਹਨ? ਨਹੀ! 36ਜਿਵੇਂ ਕਿ ਪੋਥੀਆਂ
ਵਿੱਚ ਲਿਖਿਆ ਹੋਇਆ ਹੈ:

"ਤੇਰੇ ਵਾਸਤੇ ਅਸੀਂ ਹੇਮਸ਼ਾ ਮੌਤ ਦੇ ਖਤਰੇ ਥੱਲੇ ਹਾਂ। ਲੋਕਾਂ ਨੇ
ਸਾਨੂੰ ਮਾਰੇ ਜਾਣ ਵਾਲੀ ਇੱਕ ਭੇਡ ਨਾਲੋਂ ਵੱਧ ਨਹੀਂ ਸਮਝਿਆ।"

ਜ਼ਬੂਰ *44:22*

37ਪਰ ਇਨ੍ਹਾਂ ਸਾਰੀਆਂ ਗੱਲਾਂ ਵਿੱਚ ਪਰਮੇਸ਼ੁਰ ਰਾਹੀਂ ਸਾਡੀ
ਇੱਕ ਮਹਾਨ ਜਿੱਤ ਹੈ, ਜਿਸ ਨੇ ਸਾਨੂੰ ਪਿਆਰ ਕੀਤਾ ਹੈ। 38-39ਹਾਂ,
ਮੈਨੂੰ ਯਕੀਨ ਹੈ ਕਿ ਕੁਝ ਵੀ ਸਾਨੂੰ ਪਰਮੇਸ਼ੁਰ ਦੇ ਪਿਆਰ ਤੋਂ
ਅਲਗ ਨਹੀਂ ਕਰ ਸਕਦਾ। ਨਾ ਹੀ ਮੌਤ ਨਾ ਜੀਵਨ, ਨਾ ਹੀ ਦੂੱਖ
ਅਤੇ ਰਾਜ ਕਰਨ ਵਾਲੇ ਆਤਮੇ, ਨਾ ਵਰਤਮਾਨ ਗੱਲਾਂ ਨਾ ਹੋਣ
ਵਾਲੀਆਂ ਗੱਲਾਂ ਅਤੇ ਨਾ ਹੀ ਤਾਕਤਾਂ, ਕੋਈ ਵੀ ਸਾਨੂੰ ਉਸ ਤੋਂ
ਜੁਦਾ ਨਹੀਂ ਕਰ ਸਕਦਾ। ਨਾ ਉਚਾਈਆਂ, ਜਾਂ ਡੂੰਘਾਈਆਂ ਤੇ
ਨਾ ਹੀ ਸ੍ਰਿਸ਼ਟੀ ਦੀ ਕੋਈ ਹੋਰ ਚੀਜ਼ ਪਰਮੇਸ਼ੁਰ ਦੇ ਪ੍ਰੇਮ ਤੋਂ ਜਿਹੜਾ
ਮਸੀਹ ਯਿਸੂ ਸਾਡੇ ਪ੍ਰਭੂ ਵਿੱਚ ਹੈ, ਸਾਨੂੰ ਅਲੱਗ ਕਰ ਸਕਦੀ ਹੈ।

## ਪਰਮੇਸ਼ੁਰ ਅਤੇ ਯਹੂਦੀ ਲੋਕ

9 ਮੈਂ ਮਸੀਹ ਵਿੱਚ ਹਾਂ ਅਤੇ ਮੈਂ ਸੱਚ ਬੋਲਦਾ ਹਾਂ। ਮੈਂ ਝੂਠ
ਨਹੀਂ ਬੋਲਦਾ। ਮੇਰੇ ਵਿਚਾਰਾਂ ਉੱਤੇ ਪਵਿੱਤਰ ਆਤਮਾ
ਦਾ ਸ਼ਾਸਨ ਹੈ ਅਤੇ ਉਹ ਵਿਚਾਰ ਮੈਨੂੰ ਦਸਦੇ ਹਨ ਕਿ ਮੈਂ ਝੂਠ
ਨਹੀਂ ਦੱਸ ਰਿਹਾ। 2ਮੇਰੇ ਦਿਲ ਵਿੱਚ ਯਹੂਦੀਆਂ ਵਾਸਤੇ ਉਦਾਸੀ
ਅਤੇ ਨਿਰੰਤਰ ਦਰਦ ਹੈ। 3ਉਹ ਮੇਰੇ ਭਰਾ ਅਤੇ ਭੈਣਾਂ ਹਨ।
ਉਹ ਮੇਰੇ ਧਰਤੀ ਦੇ ਪਰਿਵਾਰ ਹਨ। ਕਾਸ਼ ਮੈਂ ਉਨ੍ਹਾਂ ਦੀ ਮਦਦ
ਕਰ ਸਰਦਾ। ਮੈਂ ਇਹ ਵੀ ਚਾਹੰਨਾ ਕਿ ਮੈਂ ਵੀ ਸਰਾਪਿਆ ਹੁੰਦਾ
ਅਤੇ ਮਸੀਹ ਤੋਂ ਕੱਟਿਆ ਹੁੰਦਾ, ਜੇਕਰ ਇਸ ਨਾਲ ਉਨ੍ਹਾਂ ਨੂੰ
ਸਹਾਇਤਾ ਮਿਲਦੀ। 4ਉਹ ਇਸਰਾਏਲੀ ਹਨ। ਉਹ ਲੋਕ
ਪਰਮੇਸ਼ੁਰ ਦੀ ਚੁਣੀ ਹੋਈ ਉਲਾਦ ਹਨ। ਉਨ੍ਹਾਂ ਕੋਲ ਪਰਮੇਸ਼ੁਰ
ਦੀ ਮਹਿਮਾ ਹੈ ਅਤੇ ਉਹ ਕਰਾਰ ਵੀ ਹਨ ਜਿਹੜੇ ਪਰਮੇਸ਼ੁਰ ਨੇ
ਆਪਣੇ ਤੇ ਆਪਣੇ ਲੋਕਾਂ ਵਿਚਕਾਰ ਕੀਤੇ ਸਨ। ਪਰਮੇਸ਼ੁਰ ਨੇ
ਉਹਨਾ ਨੂੰ ਮੂਸਾ ਦੀ ਸ਼ਰ੍ਹਾ ਅਤੇ ਮੰਦਰ ਉਪਾਸਨਾ ਦਿੱਤੀ। ਅਤੇ
ਪਰਮੇਸ਼ੁਰ ਨੇ ਆਪਣੇ ਕੌਲ ਉਨ੍ਹਾਂ ਯਹੂਦੀਆਂ ਨੂੰ ਦਿੱਤੇ। 5ਉਹ
ਲੋਕ ਸਾਡੇ ਪਿਉ-ਦਾਦਿਆਂ ਦੀ ਉਲਾਦ ਹਨ, "ਅਤੇ ਉਹ ਮਸੀਹ
ਦਾ ਦੁਨਿਆਵੀ ਪਰਿਵਾਰ ਹਨ। ਹਮੇਸ਼ਾ ਲਈ ਪਰਮੇਸ਼ੁਰ ਦੀ
ਉਸਤਤਿ ਹੋਵੇ ਜੋ ਸਭ ਤੋਂ ਉੱਤੇ ਹੈ। * ਆਮੀਨ!

6ਹਾਂ, ਮੈ ਯਹੂਦੀਆਂ ਲਈ ਦੁੱਖ ਮਹਿਸੂਸ ਕਰਦਾ ਹਾਂ। ਮੇਰਾ
ਇਹ ਮਤਲਬ ਨਹੀਂ ਕਿ ਪਰਮੇਸ਼ੁਰ ਨੇ ਉਨ੍ਹਾਂ ਨਾਲ ਕੀਤਾ ਉਹ
ਵਚਨ ਪੂਰਾ ਨਹੀਂ ਕੀਤਾ। ਪਰ ਅਸਲ ਵਿੱਚ ਜਿਹੜੇ ਇਸਰਾਏਲ
ਵਿੱਚੋਂ ਹਨ, ਉਹ ਸਾਰੇ ਇਸਰਾਏਲੀ ਨਹੀਂ ਹਨ। 7ਅਤੇ ਨਾ ਹੀ
ਅਬਰਾਹਾਮ ਦੀ ਸਾਰੀ ਉਲਾਦ ਪਰਮੇਸ਼ੁਰ ਦੇ ਸੱਚੇ ਬੱਚੇ ਹਨ।
ਇਹੀ ਸੀ ਜੋ ਪਰਮੇਸ਼ੁਰ ਨੇ ਅਬਰਾਹਾਮ ਨੂੰ ਕਿਹਾ: "ਸਿਰਫ਼ ਇਸਹਾਕ
ਹੀ ਤੇਰਾ ਪੁੱਤਰ ਨੇਮਕ ਹੋਵੇਗਾ।"* 8ਇਸ ਦਾ ਮਤਲਬ ਇਹ ਹੈ
ਕਿ ਅਬਰਾਹਾਮ ਦੀਆਂ ਸਾਰੀਆਂ ਉਲਾਦਾਂ ਪਰਮੇਸ਼ੁਰ ਦੇ ਸੱਚੇ
ਬੱਚੇ ਨਹੀਂ ਹਨ। ਅਬਰਾਹਾਮ ਦੇ ਸੱਚੇ ਬੱਚੇ ਉਹ ਹਨ ਜਿਹੜੇ
ਪਰਮੇਸ਼ੁਰ ਦੇ ਵਾਅਦੇ ਦੇ ਨਤੀਜੇ ਤੋਂ ਪੈਦਾ ਹੋਏ ਹਨ, ਜਿਹੜਾ
ਪਰਮੇਸ਼ੁਰ ਨੇ ਅਬਰਾਹਾਮ ਨਾਲ ਕੀਤਾ ਸੀ। 9ਪਰਮੇਸ਼ੁਰ ਦਾ
ਅਬਰਾਹਾਮ ਨੂੰ ਵਚਨ ਇਸ ਤਰ੍ਹਾਂ ਸੀ: "ਮੈਂ ਸਹੀ ਸਮੇਂ ਤੇ ਵਾਪਸ
ਆਵਾਂਗਾ, ਅਤੇ ਸਾਰਾਹ ਕੋਲ ਇੱਕ ਪੁੱਤਰ ਹੋਵੇਗਾ।"*

10ਸਿਰਫ਼ ਇਹੀ ਨਹੀਂ। ਰਿੱਬਕਾਹ ਵੀ ਗਰਭਵਤੀ ਹੋ ਗਈ
ਅਤੇ ਉਸਨੇ ਪੁੱਤਰਾਂ ਨੂੰ ਜਨਮ ਦਿੱਤਾ। ਉਨ੍ਹਾਂ ਪੁੱਤਰਾਂ ਦਾ ਵੀ
ਉਹੀ ਪਿਤਾ ਸੀ। ਉਹ ਸਾਡਾ ਵਡੇਰਾ ਇਸਹਾਕ ਹੈ। 11-12ਪਰ ਦੋ
ਬੱਚਿਆਂ ਦੇ ਜਨਮ ਲੈਣ ਤੋਂ ਪਹਿਲਾਂ ਪਰਮੇਸ਼ੁਰ ਨੇ ਰਿੱਬਕਾਹ ਨੂੰ
ਕਿਹਾ, "ਵੱਡਾ ਪੁੱਤਰ ਛੋਟੇ ਦੀ ਸੇਵਾ ਕਰੇਗਾ।"* ਇਹ ਬੱਚਿਆਂ
ਦੇ ਸੰਸਾਰ ਵਿੱਚ ਭਲਾ ਜਾਂ ਬੁਰਾ ਕਰਨ ਤੋਂ ਪਹਿਲਾਂ ਹੀ ਉਸ ਨੇ
ਆਖ ਦਿੱਤਾ ਸੀ ਕਿਉਂ ਜੋ ਪਰਮੇਸ਼ੁਰ ਨੇ ਬਾਲਕ ਖੁਦ ਆਪਣੀ
ਵਿਉਂਤ ਮੁਤਾਬਕ ਚੁਣਿਆ ਸੀ। ਸੋ ਉਹ ਚੁਣਿਆ ਗਿਆ ਕਿਉਂਕਿ
ਪਰਮੇਸ਼ੁਰ ਉਸ ਨੂੰ ਹੀ ਬੁਲਾਉਣਾ ਚਾਹੁੰਦਾ ਸੀ ਅਤੇ ਇਸ ਲਈ
ਨਹੀਂ ਕਿ ਉਨ੍ਹਾਂ ਬਾਲਕਾਂ ਨੇ ਕੁਝ ਕੀਤਾ ਸੀ। 13ਜਿਵੇਂ ਕਿ ਪੋਥੀਆਂ
ਵਿੱਚ ਲਿਖਿਆ ਗਿਆ ਹੈ, "ਮੈਂ ਯਾਕੂਬ ਨਾਲ ਪਿਆਰ ਅਤੇ ਏਸਾਉ
ਨਾਲ ਈਰਖਾ ਕੀਤੀ।"*

---

**"ਅਤੇ ਉਹ … ਉੱਤੇ ਹੈ"** ਇਸਦਾ ਇਹ ਅਰਥ ਵੀ ਹੋ ਸਕਦਾ ਹੈ, "ਪਰਮੇਸ਼ੁਰ, ਜਿਹੜਾ ਸਾਰੀਆਂ ਚੀਜ਼ਾਂ ਉੱਤੇ ਹਕੂਮਤ ਕਰਦਾ ਹੈ, ਉਸ ਦੀ ਸਦਾ ਉਸਤਤਿ ਹੋਵੇ!"

**"ਸਿਰਫ਼ … ਹੋਵੇਗਾ"** ਉਤਪਤ 21:12

**"ਮੈਂ ਸਹੀ … ਹੋਵੇਗਾ"** ਉਤਪਤ 18:10, 14

**"ਵੱਡਾ ਪੁੱਤਰ … ਕਰੇਗਾ"** ਉਤਪਤ 25:23

14ਇਸ ਲਈ ਇਸ ਬਾਰੇ ਤਾ ਕੀ ਕਹਿਣਾ ਹੈ ਕੀ ਪਰਮੇਸ਼ੁਰ ਦਾ
ਇਨਸਾਫ ਬਰਾਬਰ ਨਹੀਂ ਸੀ? ਅਸੀਂ ਇੰਝ ਨਹੀਂ ਆਖ ਸਕਦੇ।
15ਪਰਮੇਸ਼ੁਰ ਨੇ ਮੂਸਾ ਨੂੰ ਕਿਹਾ, “ਮੈਂ ਉਸੇ ਬੰਦੇ ਨੂੰ ਮਿਹਰ
ਦਿਖਾਵਾਂਗਾ ਜਿਸ ਨੂੰ ਮੈਂ ਮਿਹਰ ਵਿਖਾਉਣੀ ਚਾਹੁੰਦਾ ਹਾਂ। ਮੈਂ
ਉਸੇ ਵਿਅਕਤੀ ਤੇ ਤਰਸ ਵਿਖਾਵਾਂਗਾ ਜਿਸ ਤੇ ਮੈਂ ਤਰਸ
ਵਿਖਾਉਣਾ ਚਾਹੁੰਦਾ ਹਾਂ।”* 16ਇਸ ਲਈ ਪਰਮੇਸ਼ੁਰ ਦੀ ਚੋਣ
ਉਸ ਤੇ ਨਿਰਭਰ ਨਹੀਂ ਕਰਦੀ, ਜੋ ਲੋਕਾਂ ਨੂੰ ਚਾਹੀਦਾ ਹੈ ਜਾਂ ਜੋ
ਉਹ ਕਰਨ ਦੀ ਕੋਸ਼ਿਸ਼ ਕਰਦੇ ਹਨ। ਇਹ ਪਰਮੇਸ਼ੁਰ ਹੀ ਹੈ ਜੋ
ਚੁਣਦਾ ਹੈ ਕਿ ਉਹ ਕਿਸ ਉੱਤੇ ਮਿਹਰ ਵਿਖਾਵੇਗਾ। 17ਪੋਥੀਆਂ
ਵਿੱਚ, ਪਰਮੇਸ਼ੁਰ ਫ਼ਿਰਊਨ* ਨੂੰ ਆਖਦਾ ਹੈ, “ਮੈਂ ਤੈਨੂੰ ਬਾਦਸ਼ਾਹ
ਬਣਾਇਆ ਤਾਂ ਜੋ ਤੇਰੇ ਰਾਹੀਂ ਮੈਂ ਆਪਣੀ ਸ਼ਕਤੀ ਦਰਸ਼ਾ ਸਕਾਂ
ਅਤੇ ਸਾਰੀ ਦੁਨੀਆਂ ਵਿੱਚ ਮੇਰਾ ਨਾਂ ਉਜਾਗਰ ਹੋਵੇ।”* 18ਇਸ
ਲਈ ਪਰਮੇਸ਼ੁਰ ਉਸ ਮਨੁੱਖ ਤੇ ਮਿਹਰ ਵਿਖਾਉਂਦਾ ਹੈ ਜਿਸ ਤੇ
ਉਹ ਮਿਹਰ ਵਿਖਾਉਣੀ ਚਾਹੁੰਦਾ ਹੈ। ਅਤੇ ਉਹ ਉਨ੍ਹਾਂ ਲੋਕਾਂ ਨੂੰ
ਕਠੋਰ ਬਨਾਉਂਦਾ ਹੈ ਜਿਨ੍ਹਾਂ ਨੂੰ ਉਹ ਕਠੋਰ ਬਨਾਉਣਾ ਚਾਹੁੰਦਾ
ਹੈ।

19ਫ਼ਿਰ ਤੁਹਾਡੇ ਵਿਚੋਂ ਕੋਈ ਮੈਨੂੰ ਪੁੱਛੇਗਾ: “ਜੇਕਰ ਜੋ ਕੁਝ ਵੀ
ਅਸੀਂ ਕਰਦੇ ਹਾਂ ਪਰਮੇਸ਼ੁਰ ਹੀ ਹੈ ਜੋ ਉਸ ਨੂੰ ਨਿਯੰਤ੍ਰਿਤ ਕਰਦਾ
ਹੈ, ਤਾਂ ਪਰਮੇਸ਼ੁਰ ਸਾਨੂੰ ਸਾਡੇ ਪਾਪਾਂ ਲਈ ਕਸੂਰਵਾਰ ਕਿਉਂ
ਠਹਿਰਾਉਂਦਾ ਹੈ?”

20ਉਹ ਨਾ ਪੁਛੋ। ਕਿਉਂ ਕਿ ਤੁਸੀਂ ਕੇਵਲ ਇਨਸਾਨ ਹੋ।
ਇਨਸਾਨਾਂ ਨੂੰ ਪਰਮੇਸ਼ੁਰ ਨਾਲ ਬਹਿਸ ਕਰਨ ਦਾ ਹੱਕ ਨਹੀਂ ਹੈ।
ਇੱਕ ਪ੍ਰਾਣੀ ਆਪਣੇ ਸਿਰਜਣਹਾਰ ਨੂੰ ਨਹੀਂ ਪੁੱਛ ਸਕਦਾ, “ਤੂੰ
ਮੈਨੂੰ ਇੰਝ ਕਿਉਂ ਬਣਾਇਆ?” 21ਇੱਕ ਘੁਮਿਆਰ ਜਿਹੜਾ
ਗਮਲੇ ਬਨਾਉਂਦਾ ਹੈ ਉਸੇ ਮਿੱਟੀ ਨਾਲ ਭਿੰਨ ਪ੍ਰਕਾਰ ਦੇ ਗਮਲੇ
ਭਿੰਨ-ਭਿੰਨ ਉਦੇਸ਼ਾਂ ਲਈ ਆਪਣੀ ਇੱਛਾ ਅਨੁਸਾਰ ਬਣਾਉਂਦਾ
ਹੈ। ਉਹ ਕੁਝ ਖਾਸ ਇਸਤੇਮਾਲ ਲਈ ਅਤੇ ਕੁਝ ਆਮ ਇਸਤੇਮਾਲ
ਲਈ ਬਣਾ ਸਕਦਾ ਹੈ। 22ਇਸੇ ਤਰ੍ਹਾਂ, ਪਰਮੇਸ਼ੁਰ ਨੇ ਕੀਤਾ ਹੈ।
ਪਰਮੇਸ਼ੁਰ ਆਪਣਾ ਗੁੱਸਾ ਵਿਖਾਉਣਾ ਚਾਹੁੰਦਾ ਸੀ ਤਾਂ ਜੋ ਲੋਕ
ਉਸ ਦੀ ਸ਼ਕਤੀ ਵੇਖ ਸਕਣ। ਪਰਮੇਸ਼ੁਰ ਨੇ ਬਹਤੁ ਸਬਰ ਨਾਲ
ਉਨ੍ਹਾਂ ਲੋਕਾਂ ਨੂੰ ਸਹਾਰਿਆ ਜਿਨ੍ਹਾਂ ਤੇ ਉਹ ਬਹੁਤ ਗੁੱਸੇ ਸੀ ਅਤੇ ਜੋ
ਤਬਾਹੀ ਲਈ ਤਿਆਰ ਕੀਤੇ ਗਏ ਸਨ। 23ਪਰਮੇਸ਼ੁਰ ਨੇ ਧੀਰਜ
ਨਾਲ ਉਨ੍ਹਾਂ ਨੂੰ ਸਹਾਰਿਆ ਤਾਂ ਜੋ ਉਹ ਆਪਣੀ ਅਮੀਰ ਮਹਿਮਾ
ਤੋਂ ਲੋਕਾਂ ਨੂੰ ਵਾਕਫ ਕਰਾ ਸਕੇ। ਉਹ ਇਹ ਮਹਿਮਾ ਉਨ੍ਹਾਂ ਲੋਕਾਂ
ਨੂੰ ਦੇਣਾ ਚਾਹੁੰਦਾ ਸੀ ਜਿਹੜੇ ਉਸ ਦੀ ਮਿਹਰ ਪ੍ਰਾਪਤ ਕਰਦੇ
ਹਨ। ਪਰਮੇਸ਼ੁਰ ਨੇ ਉਨ੍ਹਾਂ ਲੋਕਾਂ ਨੂੰ ਆਪਣੀ ਮਹਿਮਾ ਦੇਣ ਲਈ
ਤਿਆਰ ਕੀਤਾ ਸੀ। 24ਅਸੀਂ ਪਰਮੇਸ਼ੁਰ ਦੁਆਰਾ ਸੱਦੇ ਗਏ ਲੋਕ
ਹਾਂ। ਪਰਮੇਸ਼ੁਰ ਨੇ ਸਾਨੂੰ ਯਹੂਦੀਆਂ ਅਤੇ ਹੋਰਾਂ ਕੌਮਾ ਵਿੱਚ
ਬੁਲਾਇਆ। 25ਜਿਵੇਂ ਕਿ ਹੋਸ਼ੇਆ ਦੀ ਪੋਥੀ ਵਿੱਚ ਲਿਖਿਆ ਹੈ:

> “ਜਿਹੜੇ ਲੋਕ ਮੇਰੇ ਨਹੀਂ ਹਨ, ਮੈਂ ਆਖਾਂਗਾ ਉਹ ਮੇਰੇ ਲੋਕ ਹਨ। ਅਤੇ ਜਿਨ੍ਹਾਂ ਲੋਕਾਂ ਨੂੰ ਮੈਂ ਪ੍ਰੇਮ ਨਹੀਂ ਕੀਤਾ ਮੈਂ ਆਖਾਂਗਾ ਕਿ ਉਹ ਉਹੀ ਲੋਕ ਹਨ ਜਿਨ੍ਹਾਂ ਨੂੰ ਮੈਂ ਪਿਆਰ ਕੀਤਾ ਹੈ।”
>
> ਹੋਸ਼ੇਆ *2:23*

26“ਅਤੇ ਉਸੇ ਜਗ੍ਹਾ ਉਸ ਪਰਮੇਸ਼ੁਰ ਨੇ ਆਖਿਆ ਹੈ ‘ਤੁਸੀਂ
ਮੇਰੇ ਲੋਕ ਨਹੀਂ ਹੋ’ ਉਸੇ ਥਾਵੇਂ, ਉਹ ਜਿਉਂਦੇ ਪਰਮੇਸ਼ੁਰ ਦੇ
ਪੁੱਤਰ ਅਖਵਾਉਣਗੇ।” ਹੋਸ਼ੇਆ *1:10*

27ਅਤੇ ਯਸਾਯਾਹ ਇਸਰਾਏਲ ਬਾਰੇ ਚੀਕਦਾ ਹੈ:
“ਕਿ ਇਸਰਾਏਲ ਦੇ ਲੋਕ ਭਾਵੇਂ ਗਿਣਤੀ ਵਿੱਚ ਸਮੁੰਦਰ
ਦੀ ਰੇਤ ਦੇ ਬਰਾਬਰ ਹੋਣ, ਪਰ ਉਸ ਦੇ ਕੁਝ ਲੋਕ ਹੀ ਬਚਾਏ
ਜਾਣਗੇ। 28ਹਾਂ, ਕਿਉਂ ਕਿ ਪ੍ਰਭੂ ਧਰਤੀ ਦੇ ਲੋਕਾਂ ਦਾ ਛੇਤੀ
ਅਤੇ ਪੂਰੀ ਤਰ੍ਹਾਂ ਨਿਰਣਾ ਕਰੇਗਾ।”*

29ਜਿਵੇਂ ਯਸਾਯਾਹ ਨੇ ਅੱਗੇ ਵੀ ਕਿਹਾ ਹੈ:
“ਸ਼ਭ ਤੋਂ ਸ਼ਕਤੀਸ਼ਾਲੀ ਪ੍ਰਭੂ ਨੇ ਆਪਣੇ ਕੁਝ ਲੋਕਾਂ ਨੂੰ ਸਾਡੇ
ਲਈ ਬਚਾਇਆ। ਜੇਕਰ ਉਸਨੇ ਅਜਿਹਾ ਨਾ ਕੀਤਾ ਹੁੰਦਾ,
ਤਾਂ ਅਸੀਂ ਵੀ ਸਦੂਮ ਵਰਗੇ ਹੋ ਜਾਂਦੇ ਅਤੇ ਗੋਮਰਾਹ ਜਿਹੇ
ਬਣ ਜਾਂਦੇ।”*

30ਤਾਂ ਇਸ ਸਭ ਦਾ ਕੀ ਅਰਥ ਹੋਇਆ? ਇਸ ਦਾ ਮਤਲਬ
ਇਹ ਹੈ ਕਿ: ਗੈਰ ਯਹੂਦੀ ਲੋਕ ਜਿਹੜੇ ਧਰਮੀ ਹੋਣ ਦੀ ਕੋਸ਼ਿਸ਼
ਨਹੀਂ ਕਰ ਰਹੇ ਸਨ, ਧਰਮੀ ਬਣਾਏ ਗਏ। ਉਹ ਆਪਣੇ ਵਿਸ਼ਵਾਸ
ਕਾਰਣ ਹੀ ਧਰਮੀ ਬਣੇ। 31ਅਤੇ ਇਸਰਾਏਲ ਦੇ ਲੋਕਾਂ ਨੇ ਆਪਣੇ
ਆਪ ਨੂੰ ਧਰਮੀ ਬਨਾਉਨ ਲਈ ਸ਼ਰ੍ਹਾ ਨੂੰ ਕਬੂਲਿਆ, ਪਰ ਉਹ
ਇਵੇਂ ਕਰਨ ਵਿੱਚ ਨਾਕਾਮਯਾਬ ਰਹੇ। 32ਕਿਉਂ? ਕਿਉਂਕਿ ਉਹ
ਆਪਣੇ ਕੰਮਾਂ ਰਾਹੀਂ ਧਰਮੀ ਬਨਣ ਦੀ ਕੋਸ਼ਿਸ਼ ਕਰ ਰਹੇ ਸਨ
ਅਤੇ ਨਾ ਕਿ ਨਿਹਚਾ ਰਾਹੀਂ। ਉਹ ਉਨ੍ਹਾਂ ਪੱਥਰਾਂ ਤੇ ਅੜ੍ਹਕੇ ਜਿਹੜੇ
ਲੋਕਾਂ ਨੂੰ ਠੋਕਰ ਖੁਆਉਂਦੇ ਹਨ। 33ਪੋਥੀਆਂ ਇਸ ਪੱਥਰ ਬਾਰੇ
ਆਖਦੀਆਂ ਹਨ:

> “ਵੇਖੋ, ਮੈਂ ਸੀਯੋਨ* ਵਿੱਚ ਇੱਕ ਪੱਥਰ ਪਾਉਂਦਾ ਹਾਂ ਜਿਹੜਾ ਲੋਕਾਂ ਨੂੰ ਠੋਕਰ ਖੁਆਵੇਗਾ। ਅਤੇ ਇਹ ਇੱਕ ਚੱਟਾਨ ਹੈ ਜੋ ਲੋਕਾਂ ਤੋਂ ਪਾਪ ਕਰਵਾਉਂਦੀ ਹੈ ਪਰ ਉਹ ਮਨੁੱਖ ਜਿਹੜਾ ਕਿ ਉਸ ਚੱਟਾਨ ਤੇ ਨਿਹਚਾ ਰਖਦਾ ਹੈ ਨਿਰਾਸ਼ ਨਹੀਂ ਕੀਤਾ ਜਾਵੇਗਾ।”
>
> ਯਸਾਯਾਹ *8:14; 28:16*

10 ਹੇ ਭਰਾਵੋ ਅਤੇ ਭੈਣੋ, ਮੇਰੇ ਦਿਲ ਦੀ ਇੱਛਾ ਹੈ ਅਤੇ
ਪਰਮੇਸ਼ੁਰ ਨੂੰ ਪ੍ਰਾਰਥਨਾ ਹੈ ਕਿ ਸਾਰੇ ਯਹੂਦੀ ਬਚਾਏ
ਜਾ ਸਕਣ। 2ਇਹ ਗੱਲ ਮੈਂ ਯਹੂਦੀਆਂ ਬਾਰੇ ਆਖ ਸਕਦਾ ਹਾਂ।
ਉਹ ਸੱਚਮੁੱਚ ਪਰਮੇਸ਼ੁਰ ਦਾ ਅਨੁਸਰਣ ਕਰਣਾ ਚਾਹੁੰਦੇ ਹਨ

---

**“ਮੈਂ ਯਾਕੂਬ ... ਈਰਖਾ ਕੀਤੀ”** ਮਲਾਕੀ 1:23

**ਮੈਂ ... ਚਾਹੁੰਦਾ ਹਾਂ** ਕੂਚ 33:19

**ਫ਼ਿਰਊਨ** ਮਿਸਰ ਦੇ ਪਾਤਸ਼ਾਹ ਦਾ ਖ਼ਿਤਾਬ।

**“ਮੈਂ ਤੈਨੂੰ ... ਉਜਾਗਰ ਹੋਵੇ”** ਕੂਚ 9:16

**“ਕਿ ਇਸਰਾਏਲ ... ਨਿਰਣਾ ਕਰੇਗਾ”** ਯਸਾਯਾਹ 10:22–23

**“ਸਭ ਤੋਂ ਸ਼ਕਤੀਸ਼ਾਲੀ ... ਬਣ ਜਾਂਦੇ”** ਯਸਾਯਾਹ 1:9

**ਸੀਯੋਨ** ਯਰੂਸ਼ਲਮ ਸ਼ਹਿਰ ਦਾ ਦੂਸਰਾ ਨਾਮ।

ਪਰ ਉਨ੍ਹਾਂ ਨੂੰ ਸਹੀ ਢੰਗ ਨਹੀਂ ਪਤਾ? 3ਉਹ ਅਣਜਾਣ ਸਨ ਕਿ
ਕਿਵੇਂ ਪਰਮੇਸ਼ੁਰ ਲੋਕਾਂ ਨੂੰ ਧਰਮੀ ਬਣਾਉਂਦਾ ਹੈ। ਅਤੇ ਉਨ੍ਹਾਂ ਨੇ
ਆਪਣੇ ਮਨਭਾਉਂਦੇ ਢੰਗ ਨਾਲ ਆਪਣੇ ਆਪ ਨੂੰ ਧਰਮੀ
ਬਨਾਉਣ ਦੀ ਕੋਸ਼ਿਸ਼ ਕੀਤੀ। ਇਸ ਲਈ ਉਨ੍ਹਾਂ ਨੇ ਪਰਮੇਸ਼ੁਰ ਦੇ
ਲੋਕਾਂ ਨੂੰ ਧਰਮੀ ਬਨਾਉਣ ਦੇ ਢੰਗ ਨੂੰ ਕਬੂਲ ਨਾ ਕੀਤਾ। 4ਕਿਉਂ
ਕਿ ਮਸੀਹ ਨੇ ਸ਼ਰ੍ਹਾ ਦਾ ਅੰਤ ਕਰ ਦਿੱਤਾ ਤਾਂ ਜੋ ਕੋਈ ਵੀ ਵਿਅਕਤੀ,
ਜਿਹੜਾ ਉਸ ਵਿੱਚ ਨਿਹਚਾ ਰਖਦਾ ਹੈ, ਧਰਮੀ ਬਣਾਇਆ
ਜਾਵੇਗਾ।

5ਮੂਸਾ ਨੇ ਧਰਮੀ ਬਨਣ ਲਈ ਸ਼ਰ੍ਹਾ ਨੂੰ ਮੰਨਣ ਬਾਰੇ ਲਿਖਿਆ
ਅਤੇ ਕਿਹਾ, "ਕਿਸੇ ਉਸ ਵਿਅਕਤੀ ਨੂੰ, ਜਿਹੜਾ ਸ਼ਰ੍ਹਾ ਦੁਆਰਾ
ਜਿਉਣਾ ਚਾਹੁੰਦਾ ਹੈ ਉਹ ਗੱਲਾਂ ਕਰਨੀਆਂ ਚਾਹੀਦੀਆਂ ਹਨ ਜੋ
ਸ਼ਰ੍ਹਾ ਆਖਦੀ ਹੈ।"*

6ਪਰ ਪੋਥੀ ਧਾਰਮਿਕਤਾ ਬਾਰੇ ਆਸਥਾ ਰਾਹੀਂ ਆਖਦੀ ਹੈ:
"ਆਪਣੇ ਚਿੱਤ ਵਿੱਚ ਇਹ ਨਾ ਆਖੋ, 'ਕੌਣ ਸਵਰਗ ਤੱਕ
ਜਾਵੇਗਾ?'" ਇਸਦਾ ਅਰਥ ਹੈ, "ਕੌਣ ਮਸੀਹ ਨੂੰ ਹੇਠਾਂ ਲਿਆਉਣ
ਵਾਸਤੇ ਸਵਰਗ ਤੱਕ ਜਾਵੇਗਾ?"

7"ਅਤੇ ਇਹ ਵੀ ਨਾ ਆਖੋ, 'ਧਰਤੀ ਦੇ ਥੱਲੇ ਕੌਣ ਜਾਵੇਗਾ'"
ਇਸ ਦਾ ਅਰਥ ਹੈ: "ਕੌਣ ਮਸੀਹ ਨੂੰ ਵਾਪਸ ਲਿਆਉਣ ਵਾਸਤੇ
ਹੇਠਾਂ ਮੌਤ ਦੇ ਰਾਜ ਨੂੰ ਜਾਵੇਗਾ।" 8ਇਸ ਦੀ ਜਗ੍ਹਾ, ਪੋਥੀ ਆਖਦੀ
ਹੈ, "ਪਰਮੇਸ਼ੁਰ ਦੇ ਉਪਦੇਸ਼ ਤੁਹਾਡੇ ਨੇੜੇ ਹਨ। ਇਹ ਤੁਹਾਡੇ ਮੂੰਹ
ਅਤੇ ਤੁਹਾਡੇ ਦਿਲ ਵਿੱਚ ਹਨ।" ਇਹ ਸਿੱਖਿਆ ਨਿਹਚਾ ਦੀ
ਸਿੱਖਿਆ ਹੈ ਜੋ ਅਸੀਂ ਲੋਕਾਂ ਵਿੱਚ ਪੁਕਾਰਦੇ ਹਾਂ। 9ਜੇਕਰ ਤੂੰ
ਆਪਣੇ ਮੂੰਹ ਨਾਲ ਐਲਾਨ ਕਰਦਾ ਹੈਂ, "ਯਿਸੂ ਪ੍ਰਭੂ ਹੈ" ਅਤੇ
ਜੇਕਰ ਤੂੰ ਆਪਣੇ ਦਿਲ ਵਿੱਚ ਯਕੀਨ ਕਰਦਾ ਹੈਂ ਕਿ ਪਰਮੇਸ਼ੁਰ
ਨੇ ਯਿਸੂ ਨੂੰ ਮੁਰਦਿਆਂ ਤੋਂ ਉਠਾਇਆ ਹੈ ਤਾਂ ਤੂੰ ਬਚਾਇਆ
ਜਾਵੇਂਗਾ। 10ਹਾਂ, ਅਸੀਂ ਆਪਣੇ ਦਿਲਾਂ ਨਾਲ ਨਿਹਚਾ ਕਰਦੇ
ਹਾਂ, ਇਸ ਲਈ ਅਸੀਂ ਧਰਮੀ ਬਣਾਏ ਜਾਂਦੇ ਹਾਂ। ਅਸੀਂ ਆਪਣੇ
ਖੁਦ ਦੇ ਮੂੰਹਾਂ ਨਾਲ ਐਲਾਨ ਕਰਦੇ ਹਾਂ ਕਿ ਅਸੀਂ ਉਸ ਵਿੱਚ
ਨਿਹਚਾ ਕਰਦੇ ਹਾਂ, ਇਸ ਲਈ ਅਸੀਂ ਬਚਾਏ ਗਏ ਹਾਂ 11ਹਾਂ!
ਪੋਥੀ ਆਖਦੀ ਹੈ, "ਜਿਹੜਾ ਵੀ ਮਨੁੱਖ ਉਸ ਉੱਪਰ ਨਿਹਚਾ
ਰੱਖੇਗਾ ਉਸ ਨੂੰ ਸ਼ਰਮਿੰਦਾ ਨਹੀਂ ਹੋਣਾ ਪਵੇਗਾ।"* 12ਪੋਥੀ ਦਾ
ਉਹ ਪੈਰਾ ਆਖਦਾ ਹੈ, "ਕੋਈ ਵੀ ਵਿਅਕਤੀ" ਕਿਉਂ ਕਿ ਪਰਮੇਸ਼ੁਰ
ਯਹੂਦੀ ਅਤੇ ਗੈਰ ਯਹੂਦੀ ਵਿੱਚ ਭੇਦ ਨਹੀਂ ਕਰਦਾ। ਉਹੀ ਪ੍ਰਭੂ
ਸਭ ਦਾ ਪ੍ਰਭੂ ਹੈ। ਪ੍ਰਭੂ ਉਨ੍ਹਾਂ ਸਭ ਲੋਕਾਂ ਨੂੰ ਅਥਾਹ ਅਸੀਸਾਂ
ਦਿੰਦਾ ਹੈ ਜਿਹੜੇ ਉਸ ਵਿੱਚ ਨਿਹਚਾ ਰੱਖਦੇ ਹਨ। 13ਪੋਥੀਆਂ
ਆਖਦੀਆਂ ਹਨ, "ਹਰ ਉਹ ਮਨੁੱਖ ਜੋ ਪ੍ਰਭੂ ਵਿੱਚ ਵਿਸ਼ਵਾਸ
ਰੱਖਦਾ ਹੈ ਬਚਾਇਆ ਜਾਵੇਗਾ।"*

14ਪਰ ਸਹਾਇਤਾ ਲਈ ਪ੍ਰਭੂ ਵਿੱਚ ਭਰੋਸਾ ਕਰਨ ਤੋਂ ਪਹਿਲਾਂ,
ਉਨ੍ਹਾਂ ਨੂੰ ਉਸ ਵਿੱਚ ਵਿਸ਼ਵਾਸ ਕਰਨਾ ਚਾਹੀਦਾ ਹੈ। ਅਤੇ ਉਸ
ਵਿੱਚ ਨਿਹਚਾ ਰੱਖਣ ਤੋਂ ਪਹਿਲਾਂ ਉਨ੍ਹਾਂ ਨੂੰ ਪ੍ਰਭੂ ਬਾਰੇ ਸੁਨਣਾ
ਚਾਹੀਦਾ। ਅਤੇ ਉਸ ਬਾਰੇ ਸੁਣਨ ਤੋਂ ਪਹਿਲਾਂ ਕਿਸੇ ਨੂੰ ਉਨ੍ਹਾਂ ਨੂੰ
ਉਸ ਬਾਰੇ ਦੱਸਣਾ ਚਾਹੀਦਾ? 15ਅਤੇ ਜੇ ਲੋਕ ਭੇਜੇ ਨਾ ਜਾਣ ਤਾਂ
ਉਹ ਪਰਚਾਰ ਕਿਵੇਂ ਕਰਨ? ਜਿਵੇਂ ਕਿ ਇਹ ਲਿਖਿਆ ਹੈ: "ਉਨ੍ਹਾਂ
ਲੋਕਾਂ ਦੇ ਚਰਨ, ਜਿਹੜੇ ਖੁਸ਼ ਖਬਰੀ ਦੱਸਣ ਲਈ ਬਾਹਰ ਜਾਂਦੇ
ਹਨ, ਸੁੰਦਰ ਹਨ।"*

16ਪਰ ਸਾਰੇ ਯਹੂਦੀਆਂ ਨੇ ਖੁਸ਼ ਖਬਰੀ ਨੂੰ ਸਵੀਕਾਰ ਨਾ
ਕੀਤਾ। ਜਿਵੇਂ ਕਿ ਯਸਾਯਾਹ ਕਹਿੰਦਾ ਹੈ, "ਪ੍ਰਭੂ, ਕਿਨ੍ਹਾ ਨੇ ਉਸ
ਸੰਦੇਸ਼ ਤੇ ਵਿਸ਼ਵਾਸ ਕੀਤਾ, ਜੋ ਉਨ੍ਹਾਂ ਨੇ ਸਾਥੋਂ ਸੁਣਿਆ?"*
17ਇਸ ਲਈ ਨਿਹਚਾ, ਖੁਸ਼ ਖਬਰੀ ਸੁਨਣ ਤੋਂ ਆਉਂਦੀ ਹੈ, ਅਤੇ
ਉਹ ਖੁਸ਼ ਖਬਰੀ ਉਦੋਂ ਸੁਣਦੇ ਹਨ ਜਦੋਂ ਕੋਈ ਉਨ੍ਹਾਂ ਨੂੰ ਮਸੀਹ
ਬਾਰੇ ਦੱਸਦਾ ਹੈ।

18ਪਰ ਮੈਂ ਪੁਛਦਾ ਹਾਂ, "ਕੀ ਲੋਕਾਂ ਨੇ ਖੁਸ਼ਖਬਰੀ ਨਹੀਂ ਸੁਣੀ?"
ਹਾਂ, ਉਨ੍ਹਾਂ ਨੇ ਸੁਣੀ। ਜਿਵੇਂ ਕਿ ਇਹ ਪੋਥੀ ਵਿੱਚ ਲਿਖਿਆ ਹੋਇਆ
ਹੈ,

"ਉਨ੍ਹਾਂ ਦੀਆਂ ਆਵਾਜ਼ਾਂ ਸਾਰੀ ਧਰਤੀ ਤੇ ਗਈਆਂ ਅਤੇ ਉਨ੍ਹਾਂ
ਦੇ ਬੋਲ ਦੁਨੀਆਂ ਦੇ ਅੰਤ ਤੀਕ ਪਹੁੰਚੇ।" ਜ਼ਬੂਰ *19:4*

19ਮੈਂ ਫ਼ਿਰ ਪੁੱਛਦਾ ਹਾਂ, "ਕੀ ਇਸਰਾਏਲ ਦੇ ਲੋਕ ਇਹ ਨਾ
ਸਮਝ ਸਕੇ?" ਹਾਂ, ਉਨ੍ਹਾਂ ਨੇ ਸਮਝਿਆ, ਮੂਸਾ ਪਰਮੇਸ਼ੁਰ ਲਈ
ਇਹ ਆਖਦਾ ਹੈ:

"ਮੈਂ ਉਨ੍ਹਾਂ ਲੋਕਾਂ ਨੂੰ ਈਰਖਾਲੂ ਬਣਾਵਾਂਗਾ ਜੋ ਕੌਮ ਨਹੀਂ
ਹਨ। ਤੁਹਾਨੂੰ ਗੁੱਸੇ ਕਰਨ ਲਈ ਮੈਂ ਇੱਕ ਕੌਮ ਦਾ ਇਸਤੇਮਾਲ
ਕਰਾਂਗਾ ਜਿਸ ਨੂੰ ਕੋਈ ਸਮਝ ਨਹੀਂ ਹੈ।" ਬਿਵਸਥਾ *32:21*

20ਫ਼ਿਰ ਯਸਾਯਾਹ ਨੇ ਇਹ ਨਿਡਰਤਾ ਨਾਲ ਪਰਮੇਸ਼ੁਰ ਨੂੰ ਆਖਿਆ:

"ਉਹ ਲੋਕ ਜਿਨ੍ਹਾਂ ਨੇ ਮੈਨੂੰ ਨਹੀਂ ਭਾਲਿਆ, ਉਨ੍ਹਾਂ ਨੇ ਮੈਨੂੰ
ਲੱਭ ਲਿਆ। ਸਗੋਂ ਜਿਨ੍ਹਾਂ ਨੇ ਮੈਨੂੰ ਨਹੀਂ ਭਾਲਿਆ ਉਨ੍ਹਾਂ ਤੇ ਮੈਂ
ਪਰਗਟ ਹੋਇਆ।" ਯਸਾਯਾਹ *65:1*

21ਪਰਮੇਸ਼ੁਰ ਨੇ ਗੈਰ ਯਹੂਦੀਆਂ ਲਈ ਇਹ ਗੱਲ ਯਸਾਯਾਹ ਤੋਂ
ਅਖਵਾਈ ਪਰ ਯਹੂਦੀਆਂ ਲਈ ਪਰਮੇਸ਼ੁਰ ਆਖਦਾ ਹੈ, "ਸਾਰਾ
ਦਿਨ ਮੈਂ ਇਸ ਕੌਮ ਦਾ ਇੰਤਜਾਰ ਕਰ ਰਿਹਾ ਸਾਂ ਜੋ ਅਣ-
ਆਗਿਆਕਾਰੀ ਹੈ ਅਤੇ ਮੇਰਾ ਅਨੁਸਰਣ ਕਰਨ ਤੋਂ ਇਨਕਾਰ
ਕਰਦੀ ਹੈ।"*

## ਪਰਮੇਸ਼ੁਰ ਨੇ ਆਪਣੇ ਲੋਕਾਂ ਨੂੰ ਭੁਲਾਇਆ ਨਹੀਂ

11 ਇਸ ਲਈ ਤਾਂ ਮੈਂ ਪੱਛਦਾ ਹਾਂ, "ਕੀ ਪਰਮੇਸ਼ੁਰ ਨੇ
ਆਪਣੇ ਲੋਕਾਂ ਨੂੰ ਨਾਮੰਜ਼ੂਰ ਕੀਤਾ?" ਨਹੀਂ! ਮੈਂ ਖੁਦ
ਇੱਕ ਇਸਰਾਏਲੀ ਹਾਂ। ਹਾਂ, ਮੈਂ ਅਬਰਾਹਾਮ ਦੇ ਪਰਿਵਾਰ ਅਤੇ
ਬਿਨਜਾਮੀਨ ਦੇ ਵੰਸ਼ ਤੋਂ ਹਾਂ। 2ਪਰਮੇਸ਼ੁਰ ਨੇ ਇਸਰਾਏਲੀਆਂ ਨੂੰ

---

**"ਕਿਸੇ ... ਆਖਦੀ ਹੈ"** ਬਿਵਸਥਾ 30:12–14

**"ਜਿਹੜਾ ... ਹੋਣਾ ਪਵੇਗਾ"** ਯਸਾਯਾਹ 28:16

**"ਹਰ ਉਹ ਮਨੁੱਖ ... ਬਚਾਇਆ ਜਾਵੇਗਾ"** ਜੋਏਲ 2:32

**"ਉਨ੍ਹਾਂ ਲੋਕਾਂ ਦੇ ਚਰਨ ... ਸੁੰਦਰ ਹਨ"** ਯਸਾਯਾਹ 52:7

**"ਪ੍ਰਭੂ ... ਸੁਣਿਆ"** ਯਸਾਯਾਹ 53:1

**"ਸਾਰਾ ਦਿਨ ... ਕਰਦੀ ਹੈ"** ਯਸਾਯਾਹ 65:2

ਆਪਣੇ ਲੋਕਾਂ ਵਾਂਙ ਉਨ੍ਹਾਂ ਦੇ ਜੰਮਣ ਤੋਂ ਵੀ ਪਹਿਲਾਂ ਚੁਣਿਆ ਤੇ
ਉਸਨੇ ਉਨ੍ਹਾਂ ਨੂੰ ਨਾਮੰਜ਼ੂਰ ਨਹੀਂ ਕੀਤਾ। ਤੁਸੀਂ ਚੰਗੀ ਤਰ੍ਹਾਂ,
ਜਾਣਦੇ ਹੋ ਕਿ ਏਲੀਯਾਹ ਬਾਰੇ ਪੋਥੀਆਂ ਕੀ ਆਖਦੀਆਂ ਹਨ।
ਪੋਥੀਆਂ ਏਲੀਯਾਹ ਅਤੇ ਉਸ ਦੀਆਂ ਪਰਮੇਸ਼ੁਰ ਦੇ ਅੱਗੇ ਇਸਰਾਏਲ
ਵਿਰੁੱਧ ਪ੍ਰਾਰਥਨਾਵਾਂ ਬਾਰੇ ਦੱਸਦੀਆਂ ਹਨ! 3ਏਲੀਯਾਹ ਨੇ
ਆਖਿਆ ਹੈ "ਪ੍ਰਭੂ! ਲੋਕਾਂ ਨੇ ਤੇਰੇ ਨਬੀਆਂ ਨੂੰ ਜਾਨੋਂ ਮਾਰ
ਸੁੱਟਿਆ, ਤੇਰੀਆ ਜਗਵੇਦੀਆਂ ਢਾਹ ਸੁੱਟੀਆਂ ਅਤੇ ਮੈਂ ਹੀ
ਇੱਕਲਾ ਨਬੀ ਰਹਿ ਗਿਆ ਹਾਂ ਅਤੇ ਉਹ ਹੁਣ ਮੇਰੀ ਜਾਨ ਦੇ
ਪਿੱਛੇ ਪਏ ਹੋਏ ਹਨ।"* 4ਪਰ ਪਰਮੇਸ਼ੁਰ ਨੇ ਏਲੀਯਾਹ ਨੂੰ ਭਲਾ
ਕੀ ਜਵਾਬ ਦਿੱਤਾ? ਪਰਮੇਸ਼ੁਰ ਨੇ ਆਖਿਆ, "ਮੈਂ ਆਪਣੇ ਲਈ
ਸੱਤ ਹਜ਼ਾਰ ਮਨੁੱਖਾਂ ਨੂੰ ਰਖ ਛਡਿਆ ਹੈ ਜੋ ਅਜੇ ਵੀ ਮੈਨੂੰ ਮੱਥਾ
ਟੇਕਦੇ ਹਨ, ਜਿਹੜੇ ਬਆਲ ਜ਼ਬੂਲ* ਅੱਗੇ ਨਹੀਂ ਝੁਕੇ।"*
5ਇਸੇ ਤਰ੍ਹਾਂ ਹੁਣ ਵੀ ਉੱਥੇ ਕੁਝ ਲੋਕ ਹਨ ਜੋ ਪਰਮੇਸ਼ੁਰ ਦੁਆਰਾ
ਉਸਦੀ ਕਿਰਪਾ ਕਾਰਣ ਚੁਣੇ ਗਏ। 6ਜੇਕਰ ਪਰਮੇਸ਼ੁਰ ਆਪਣੇ
ਮਨੁੱਖਾਂ ਨੂੰ ਆਪਣੀ ਕਿਰਪਾ ਕਰਕੇ ਚੁਣੇ, ਤਾਂ ਉਹ ਪਰਮੇਸ਼ੁਰ ਦੇ
ਮਨੁੱਖ ਬਣ ਗਏ ਹਨ, ਨਾ ਕਿ ਆਪਣੀ ਕਰਨੀ ਕਾਰਣ। ਜੇਕਰ
ਉਹ ਉਨ੍ਹਾਂ ਦੇ ਕੰਮਾਂ ਕਾਰਣ ਧਰਮੀ ਬਣਾਏ ਗਏ ਹਨ, ਫ਼ੇਰ
ਪਰਮੇਸ਼ੁਰ ਦੀ ਦਯਾ ਦਾ ਤੋਹਫਾ ਹੋਰ ਵਧੇਰੇ ਤੋਹਫ਼ਾ ਨਾ
ਹੁੰਦਾ।

7ਤਾਂ ਫ਼ਿਰ ਕੀ ਹੋਇਆ! ਇਸਰਾਏਲ ਦੇ ਲੋਕਾਂ ਨੇ ਧਰਮੀ ਹੋਣ
ਦੀ ਕੋਸ਼ਿਸ਼ ਕੀਤੀ ਪਰ ਉਹ ਨਾਕਾਮਯਾਬ ਰਹੇ। ਪਰ ਪਰਮੇਸ਼ੁਰ
ਦੁਆਰਾ ਚੁਣੇ ਲੋਕ ਧਰਮੀ ਬਣ ਗਏ। ਬਾਕੀ ਲੋਕ ਢੀਠ ਬਣੇ
ਰਹੇ ਅਤੇ ਪਰਮੇਸ਼ੁਰ ਨੂੰ ਸੁਣਨ ਤੋਂ ਇਨਕਾਰੀ ਬਣ ਗਏ। 8ਜਿਵੇਂ
ਕਿ ਪੋਥੀਆਂ ਵਿੱਚ ਲਿਖਿਆ ਗਿਆ ਹੈ,

"ਪਰਮੇਸ਼ੁਰ ਨੇ ਉਨ੍ਹਾਂ ਨੂੰ ਗਹਿਰਾ ਸਉਣ ਦਿੱਤਾ।"

ਯਸਾਯਾਹ *29:10*

"ਪਰਮੇਸ਼ੁਰ ਨੇ ਉਨ੍ਹਾਂ ਨੂੰ ਸੌਣ ਦਿੱਤਾ ਪਰਮੇਸ਼ੁਰ ਨੇ ਉਨ੍ਹਾਂ ਦੀਆਂ
ਅੱਖਾਂ ਬੰਦ ਕਰ ਦਿੱਤੀਆਂ ਤਾਂ ਜੋ ਉਹ ਨਾ ਵੇਖ ਸਕਣ। ਉਸ ਨੇ
ਉਨ੍ਹਾਂ ਦੇ ਕੰਨ ਬੰਦ ਕਰ ਦਿੱਤੇ ਤਾਂ ਜੋ ਉਹ ਸੁਣ ਨਾ ਸਕਣ। ਇਹ
ਹਾਲੇ ਤੱਕ ਵਾਪਰ ਰਿਹਾ ਹੈ।" ਬਿਵਸਥਾ *29:4*

9ਅਤੇ ਦਾਊਦ ਆਖਦਾ ਹੈ:

"ਉਨ੍ਹਾਂ ਦੀ ਆਪਣੀ ਦਾਅਵਤ ਨੂੰ ਉਨ੍ਹਾਂ ਲਈ ਝਾਂਸਾ ਬਣ
ਜਾਣ ਦਿਉ। ਉਨ੍ਹਾਂ ਨੂੰ ਫ਼ੰਦੇ ਵਿੱਚ ਫ਼ਸ ਜਾਣ ਦਿਉ। ਉਨ੍ਹਾਂ ਨੂੰ
ਡਿੱਗਣ ਅਤੇ ਸਜ਼ਾ ਪਾਉਣ ਦਿਉ।
10ਉਨ੍ਹਾਂ ਦੀਆ ਅੱਖਾਂ ਧੁੰਦਲੀਆਂ ਹੋ ਜਾਣ ਤਾਂ ਜੋ ਉਹ ਨਾ
ਵੇਖ ਸਕਣ ਅਤੇ ਉਹ ਹਮੇਸ਼ਾਂ ਸੰਕਟ 'ਚ ਰਹਿਣ।"

ਜ਼ਬੂਰ *69:22–23*

11ਤਾਂ ਮੈਂ ਪੁੱਛਦਾ ਹਾਂ: ਜਦੋਂ ਯਹੂਦੀ ਡਿੱਗੇ, ਕੀ ਉਸ ਗਿਰਾਵਟ
ਨੇ ਉਨ੍ਹਾਂ ਨੂੰ ਤਬਾਹ ਕੀਤਾ? ਨਹੀਂ! ਪਰ ਉਨ੍ਹਾਂ ਦੀ ਗਲਤੀ ਨੇ
ਹੋਰਾਂ ਕੌਮਾਂ ਲਈ ਮੁਕਤੀ ਲਿਆਂਦੀ। ਇਹ ਯਹੂਦੀਆਂ ਨੂੰ ਈਰਖਾਲੂ
ਬਨਾਉਣ ਲਈ ਵਾਪਰਿਆ। 12ਯਹੂਦੀਆਂ ਦੀ ਗਲਤੀ ਪੂਰੀ
ਦੁਨੀਆਂ ਲਈ ਅਸੀਸਾਂ ਦਾ ਕਾਰਣ ਬਣੀ। ਜੋ ਯਹੂਦੀਆਂ ਨੇ
ਗੁਆਇਆ ਗੈਰ ਯਹੂਦੀਆਂ ਲਈ ਮਹਾਨ ਅਸੀਸਾਂ ਲਿਆਇਆ।
ਇਸ ਢੰਗ ਨਾਲ, ਦੁਨੀਆਂ ਵਿੱਚ ਉਦੋਂ ਜਦੋਂ ਯਹੂਦੀ ਉਵੇਂ ਦੇ
ਲੋਕ ਬਣ ਗਏ ਜੋ ਪਰਮੇਸ਼ੁਰ ਚਾਹੁੰਦਾ ਕਿ ਉਹ ਹੋਣ ਤਾਂ ਹੋਰ
ਵਧੇਰੇ ਅਸੀਸਾਂ ਹੋਣਗੀਆਂ।

13ਹੁਣ ਮੈਂ ਤੁਸਾਂ ਲੋਕਾਂ ਨੂੰ ਆਖ ਰਿਹਾ ਹਾਂ ਜੋ ਕਿ ਹੋਰਾਂ ਕੌਮਾ
ਤੋਂ ਹਨ। ਮੈਂ ਹੋਰਾਂ ਕੌਮਾ ਲਈ ਰਸੂਲ ਹਾਂ, ਸੋ ਜਿਹੜਾ ਮੇਰਾ ਕੰਮ ਹੈ
ਮੈਂ ਜਿੰਨਾ ਚੰਗਾ ਹੋ ਸਕੇ ਕਰਨ ਦੀ ਕੋਸ਼ਿਸ਼ ਕਰਾਂਗਾ। 14ਮੈਨੂੰ
ਆਸ ਹੈ, ਮੈਂ ਆਪਣੇ ਲੋਕਾਂ ਨੂੰ ਈਰਖਾਲੂ ਬਣਾ ਸਕਦਾ। ਇਸ
ਤਰ੍ਹਾਂ, ਮੈਂ ਉਨ੍ਹਾਂ ਵਿੱਚੋਂ ਕੁਝ ਨੂੰ ਬਚਾਉਣ ਵਿੱਚ ਮਦਦ ਕਰਨ
ਯੋਗ ਹੋ ਸਕਾਂਗਾ। 15ਪਰਮੇਸ਼ੁਰ ਨੇ ਯਹੂਦੀਆਂ ਤੋਂ ਆਪਣਾ ਮੂੰਹ
ਮੋੜ ਲਿਆ। ਜਦੋਂ ਇੰਝ ਹੋਇਆ, ਤਾਂ ਇਹ ਸਪਸ਼ਟ ਹੋ ਗਿਆ ਕਿ
ਪਰਮੇਸ਼ੁਰ ਪਰਾਈਆਂ ਕੌਮਾਂ ਦੇ ਲੋਕਾਂ ਦਾ ਮਿੱਤਰ ਬਣ ਗਿਆ ਹੈ।
ਇਸ ਲਈ ਜਦੋਂ ਪਰਮੇਸ਼ੁਰ ਯਹੂਦੀਆਂ ਨੂੰ ਕਬੂਲਦਾ ਹੈ, ਤਾਂ
ਨਿਸ਼ਚਿਤ ਹੀ ਇਹ ਦੁਨੀਆਂ ਲਈ ਮੌਤ ਤੋਂ ਬਾਅਦ ਜ਼ਿੰਦਗੀ
ਲਿਆਵੇਗਾ।

16ਜੇਕਰ ਰੋਟੀ ਦੀ ਪਹਿਲੀ ਗਰਾਹੀ ਪਰਮੇਸ਼ੁਰ ਨੂੰ ਭੇਂਟ ਕੀਤੀ
ਜਾਵੇ, ਤਾਂ ਉਹ ਸਾਰੀ ਰੋਟੀ ਪਵਿੱਤਰ ਹੋ ਜਾਂਦੀ ਹੈ। ਜੇਕਰ ਦਰਖਤ
ਦੀਆਂ ਜੜ੍ਹਾਂ ਪਵਿੱਤਰ ਹਨ, ਤਾਂ ਇਸ ਦੀਆਂ ਟਹਿਣੀਆ ਵੀ
ਪਵਿੱਤਰ ਹੋਣਗੀਆਂ।

17ਇਹ ਇਵੇਂ ਹੈ ਜਿਵੇਂ ਕਿ ਜੈਤੂਨ ਦੇ ਦਰਖਤ ਦੀਆਂ ਕੁਝ
ਟਹਿਣੀਆ ਤੋੜ ਦਿੱਤੀਆਂ ਗਈਆਂ ਹੋਣ, ਅਤੇ ਜੰਗਲੀ ਜੈਤੂਨ
ਦੇ ਦਰਖਤ ਦੀਆਂ ਟਹਿਣੀਆਂ ਨੂੰ ਪਹਿਲੇ ਜੈਤੂਨ ਦੇ ਦਰਖਤ
ਨਾਲ ਲਾ ਦਿੱਤਾ ਹੋਵੇ। ਤੁਸੀਂ ਗੈਰ ਯਹੂਦੀ, ਜੋ ਜੰਗਲੀ ਟਹਿਣੀਆਂ
ਵਾਂਗ ਹੋ, ਹੁਣ ਪਹਿਲੇ ਦਰਖਤ ਦੀ ਤਾਕਤ ਅਤੇ ਜੀਵਨ ਨੂੰ
ਸਾਂਝਾ ਕਰ ਰਹੇ ਹੋ। 18ਇਸ ਕਰਕੇ ਘਮੰਡ ਨਾ ਕਰੋ ਕਿ ਤੁਸੀਂ
ਉਨ੍ਹਾਂ ਟੁੱਟੀਆਂ ਹੋਈਆਂ ਟਹਿਣੀਆਂ ਨਾਲੋਂ ਉੱਤਮ ਹੋ। ਤੁਹਾਡੇ
ਘਮੰਡ ਕਰਨ ਦੀ ਕੋਈ ਵਜਹ ਨਹੀਂ ਹੈ। ਕਿਉਂ ਕਿ ਇਹ ਤੁਸੀਂ
ਨਹੀਂ ਹੋ, ਜੋ ਟਹਿਣੀ ਰੁੱਖ ਨੂੰ ਜੀਵਨ ਦਿੰਦੀ ਹੈ, ਇਹ ਜੜ੍ਹ ਹੈ ਜੋ
ਤੁਹਾਨੂੰ ਜੀਵਨ ਦਿੰਦੀ ਹੈ। 19ਤੁਸੀਂ ਆਖੋਗੇ, "ਟਹਿਣੀਆਂ ਇਸ
ਲਈ ਤੋੜੀਆਂ ਗਈਆਂ ਤਾਂ ਜੋ ਮੈਂ ਦਰਖਤ ਨਾਲ ਪਿਓਂਦ ਲਾਇਆ
ਜਾ ਸਕਾਂ।"

20ਇਹ ਸੱਚ ਹੈ ਕਿ ਉਹ ਉਨ੍ਹਾਂ ਦੀ ਅਨਾਸਥਾ ਕਾਰਣ ਤੋੜੀਆਂ
ਗਈਆਂ ਸਨ। ਜਿਵੇਂ ਤੇਰੇ ਲਈ, ਤੂੰ ਉਸ ਰੁੱਖ ਤੇ ਆਪਣੀ ਆਸਥਾ
ਕਾਰਣ ਠਹਿਰਿਆ ਹੈਂ। ਘਮੰਡ ਨਾ ਕਰ ਸਗੋਂ ਡਰ ਕੇ ਰਹਿ।
21ਕਿਉਂ ਕਿ ਜੇਕਰ ਪਰਮੇਸ਼ੁਰ ਨੇ ਅਸਲੀ ਟਹਿਣੀਆਂ ਨੂੰ ਨਹੀਂ
ਬਖਸ਼ਿਆ, ਤਾਂ ਜੇਕਰ ਤੂੰ ਆਸਥਾ ਵਿੱਚ ਸਥਿਰ ਨਹੀਂ ਰਹੇਂਗਾ।
ਤਾਂ ਉਹ ਤੈਨੂੰ ਵੀ ਨਹੀਂ ਬਖਸ਼ੇਗਾ।

22ਤਾਂ ਵੇਖ ਪਰਮੇਸ਼ੁਰ ਕਿੰਨਾ ਦਿਆਲੂ ਹੈ, ਅਤੇ ਉਹ ਕਿੰਨਾ
ਸਖ਼ਤ ਵੀ ਹੈ। ਪਰਮੇਸ਼ੁਰ ਉਨ੍ਹਾਂ ਨੂੰ ਦੰਡ ਦਿੰਦਾ ਹੈ ਜੋ ਉਸ ਨੂੰ

---

**"ਪ੍ਰਭੂ ... ਹਨ"** ਰਾਜਿਆਂ ਦੀ ਪਹਿਲੀ ਪੋਥੀ 19:10, 14

**ਬਆਲ ਜ਼ਬੂਲ** ਝੂਠੇ ਪ੍ਰਭੂ ਦਾ ਨਾਂ

**"ਮੈਂ ਆਪਣੇ ... ਅੱਗੇ ਨਹੀਂ ਝੁਕੇ"** ਰਾਜਿਆਂ ਦੀ ਪਹਿਲੀ ਪੋਥੀ 19:18

ਮੰਨਣੋ ਹਟ ਜਾਂਦੇ ਹਨ, ਪਰ ਪਰਮੇਸ਼ੁਰ ਤੇਰੇ ਲਈ ਦਿਆਲੂ ਹੋਵੇਗਾ
ਜੇਕਰ ਤੂੰ ਉਸ ਦੀ ਮਿਹਰ ਵਿੱਚ ਸਥਿਰ ਰਹੇਂ। ਨਹੀਂ ਤਾਂ ਤੂੰ ਵੀ
ਦਰਖਤ ਤੋਂ ਵੱਢ ਦਿੱਤਾ ਜਾਵੇਂਗਾ। 23ਇਉਂ ਉਨ੍ਹਾਂ ਲਈ, ਜੇਕਰ
ਉਹ ਮੁੜ ਪਰਮੇਸ਼ੁਰ ਵਿੱਚ ਵਿਸ਼ਵਾਸ ਕਰਨ ਲੱਗਣ, ਤਾਂ ਵਾਪਸ
ਰੁੱਖ ਦੀ ਪਿਉਂਦ ਲਾਏ ਜਾਣਗੇ। ਹਾਂ, ਪਰਮੇਸ਼ੁਰ ਉਨ੍ਹਾਂ ਨੂੰ ਫ਼ਿਰ
ਤੋਂ ਦਰਖਤ ਦੀ ਪਿਉਂਦ ਲਾਉਣ ਯੋਗ ਹੈ। 24ਜੰਗਲੀ ਟਹਿਣੀ
ਲਈ ਇੱਕ ਚੰਗੇ ਜੈਤੂਨ ਦੇ ਦਰਖਤ ਦੀ ਟਹਿਣੀ ਨਾਲ ਪਿਉਂਦ
ਲਾਉਣੀ ਕੁਦਰਤੀ ਨਹੀਂ ਹੈ। ਪਰ ਤੁਸੀਂ ਗ਼ੈਰ ਯਹੂਦੀ ਉਨ੍ਹਾਂ
ਟਹਿਣੀਆਂ ਵਾਂਗ ਹੋ ਜਿਹੜੀਆਂ ਜੰਗਲੀ ਜ਼ੈਤੂਨ ਦੇ ਦਰਖਤ ਤੋਂ
ਵਢੀਆਂ ਗਈਆਂ ਹਨ। ਅਤੇ ਇੱਕ ਵਧੀਆਂ ਜ਼ੇਤੂਨ ਦੇ ਦਰਖਤ
ਦੀ ਪਿਉਂਦ ਲਾਈਆਂ ਗਈਆਂ ਹੋ। ਪਰ ਉਹ ਯਹੂਦੀ ਉਨ੍ਹਾਂ
ਟਹਿਣੀਆਂ ਵਰਗੇ ਹਨ ਜੋ ਚੰਗੇ ਦਰਖਤ ਤੇ ਉਗੀਆਂ। ਇਸ
ਲਈ ਨਿਸ਼ਚਿਤ ਹੀ ਉਹ ਆਪਣੇ ਦਰਖਤ ਦੀ ਪਿਉਂਦ ਦੋਬਾਰਾ
ਲਾਈਆਂ ਜਾ ਸਕਦੀਆਂ ਹਨ। 25ਮੇਰੇ ਭਰਾਵੋ ਅਤੇ ਭੈਣੋ, ਮੈਂ
ਚਾਹੁੰਦਾ ਹਾਂ ਕਿ ਤੁਸੀਂ ਇਸ ਗੁਪਤ ਸੱਚ ਨੂੰ ਸਮਝੋ। ਇਹ ਸੱਚ
ਤੁਹਾਨੂੰ ਇਹ ਤੱਥ ਸਮਝਣ ਵਿੱਚ ਮਦਦ ਕਰੇਗਾ ਕਿ ਤੁਹਾਨੂੰ ਸਭ
ਕੁਝ ਨਹੀਂ ਪਤਾ। ਸੱਚ ਇਹ ਹੈ: ਇਸਰਾਏਲੀਆਂ ਦਾ ਇੱਕ ਹਿੱਸਾ
ਕਠੋਰ ਬਣਾ ਦਿੱਤਾ ਗਿਆ ਹੈ। ਪਰ ਉਹ ਉਦੋਂ ਬਦਲੇਗਾ ਜਦੋਂ
ਕਾਫ਼ੀ ਸਾਰੇ ਗੈਰ-ਯਹੂਦੀ ਪਰਮੇਸ਼ੁਰ ਕੋਲ ਆ ਜਾਣਗੇ। 26ਇੰਝ
ਹੀ ਸਾਰੇ ਇਸਰਾਏਲੀ ਬਚਾਏ ਜਾਣਗੇ, ਇਹ ਪੋਥੀਆਂ ਵਿੱਚ ਕਿਹਾ
ਗਿਆ ਹੈ:

"ਮੁਕਤੀਦਾਤਾ ਸੀਯੋਨ ਤੋਂ ਆਵੇਗਾ। ਉਹ ਯਾਕੂਬ ਦੇ ਪਰਿਵਾਰ
ਦੀਆਂ ਸਾਰੀਆਂ ਬੁਰਿਆਈਆਂ ਬਾਹਰ ਕੱਢ ਸੁੱਟੇਗਾ।
27ਅਤੇ ਮੈਂ ਇਹ ਇਕਰਾਰਨਾਮਾ ਉਨ੍ਹਾਂ ਲੋਕਾਂ ਨਾਲ ਬਣਾਵਾਂਗਾ,
ਜਦੋਂ ਮੈਂ ਉਨ੍ਹਾਂ ਦੇ ਪਾਪ ਕੱਢ ਦੇਵਾਂਗਾ।"

ਯਸਾਯਾਹ *59:20–21; 27:9*

28ਯਹੂਦੀਆਂ ਨੇ ਖੁਸ਼ ਖ਼ਬਰੀ ਨੂੰ ਮੰਨਣ ਤੋਂ ਇਨਕਾਰ ਕੀਤਾ
ਇਸ ਲਈ ਉਹ ਪਰਮੇਸ਼ੁਰ ਦੇ ਵੈਰੀ ਹੋ ਗਏ। ਇਹ ਤੁਹਾਡੇ ਨਾਲ
ਗੈਰ ਯਹੂਦੀਆਂ ਨੂੰ ਮਦਦ ਕਰਨ ਲਈ ਵਾਪਰਿਆ। ਪਰ ਯਹੂਦੀ
ਪਰਮੇਸ਼ੁਰ ਦੁਆਰਾ ਚੁਣੇ ਹੋਏ ਲੋਕ ਹਨ। ਇਸ ਲਈ ਪਰਮੇਸ਼ੁਰ
ਉਨ੍ਹਾਂ ਨੂੰ ਅਪਣੇ ਉਨ੍ਹਾਂ ਵਾਦਿਆਂ ਖਾਤਰ ਪ੍ਰੇਮ ਕਰਦਾ ਹੈ ਜੋ ਉਸ
ਨੇ ਉਨ੍ਹਾਂ ਦੇ ਪਿਉ ਦਾਦਿਆਂ ਨਾਲ ਕੀਤੇ ਸਨ। 29ਪਰਮੇਸ਼ੁਰ
ਉਨ੍ਹਾਂ ਲੋਕਾਂ ਬਾਰੇ ਆਪਣਾ ਮਨ ਕਦੀ ਨਹੀਂ ਬਦਲੇਗਾ ਜਿਨ੍ਹਾਂ ਨੂੰ
ਉਹ ਸੱਦਦਾ ਹੈ ਤੇ ਜੋ ਦਾਤਾਂ ਉਹ ਉਨ੍ਹਾਂ ਨੂੰ ਦਿੰਦਾ ਹੈ। 30ਅਤੀਤ
ਵਿੱਚ, ਤੁਸੀਂ ਪਰਮੇਸ਼ੁਰ ਨੂੰ ਅਵੱਗਿਆਕਾਰੀ ਸੀ, ਪਰ ਹੁਣ ਤੁਸੀਂ
ਯਹੂਦੀਆਂ ਦੀ ਅਵੱਗਿਆਕਾਰਤਾ ਕਾਰਣ ਮਿਹਰ ਪ੍ਰਾਪਤ ਕੀਤੀ
ਹੈ। 31ਹੁਣ, ਉਹ ਵੀ ਤੁਹਾਡੇ ਤੇ ਪਰਮੇਸ਼ੁਰ ਦੀ ਮਿਹਰ ਦੇ ਨਤੀਜੇ
ਵਜੋਂ, ਅਣਆਗਿਆਕਾਰੀ ਹੋ ਗਏ ਹਨ। ਤਾਂ ਹੁਣ, ਉਹ ਆਪਣੀ
ਵਾਰੀ ਪਰਮੇਸ਼ੁਰ ਤੋਂ ਮਿਹਰ ਪ੍ਰਾਪਤ ਕਰਨਗੇ। 32ਸਭ ਲੋਕਾਂ ਨੇ
ਪਰਮੇਸ਼ੁਰ ਨੂੰ ਮੰਨਣ ਤੋਂ ਇਨਕਾਰ ਕੀਤਾ, ਇਸ ਲਈ ਪਰਮੇਸ਼ੁਰ
ਨੇ ਸਾਰੇ ਲੋਕਾਂ ਨੂੰ, ਜਿਨ੍ਹਾਂ ਲੋਕਾਂ ਨੇ ਉਸ ਨੂੰ ਨਹੀਂ ਮੰਨਿਆ, ਇਕੱਠਾ
ਕੀਤਾ, ਤਾਂ ਜੋ ਉਹ ਸਭ ਸਭ ਲੋਕਾਂ ਨੂੰ ਆਪਣੀ ਮਿਹਰ ਵਿਖਾ
ਸਕੇ।

### ਪਰਮੇਸ਼ੁਰ ਦੀ ਉਸਤਤਿ ਕਰੋ

33ਹਾਂ, ਪਰਮੇਸ਼ੁਰ ਦੀਆ ਦਾਤਾਂ ਕਿੰਨੀਆਂ ਮਹਾਨ ਹਨ। ਉਸਦੀ
ਬੁੱਧਤਾ ਅਤੇ ਗਿਆਨ ਦਾ ਕੋਈ ਅੰਤ ਨਹੀਂ। ਕੋਈ ਵੀ ਵਿਅਕਤੀ
ਉਸ ਦੇ ਨਿਰਣੇ ਦੀ ਵਿਆਖਿਆ ਨਹੀਂ ਕਰ ਸਕਦਾ ਨਾ ਹੀ ਕੋਈ
ਉਸ ਦਾ ਢੰਗ ਸਮਝ ਸਕਦਾ ਹੈ। 34ਜਿਵੇਂ ਕਿ ਪੋਥੀਆਂ ਵਿੱਚ
ਆਖਿਆ ਗਿਆ ਹੈ,

"ਪ੍ਰਭੂ ਦੇ ਮਨ ਨੂੰ ਕੌਣ ਜਾਣਦਾ ਹੈ? ਕੌਣ ਹੈ ਜੋ ਉਸਦਾ
ਸਲਾਹੀ ਬਣੇ?"

ਯਸਾਯਾਹ *40:13*

35"ਕਿਸ ਨੇ ਪਰਮੇਸ਼ੁਰ ਨੂੰ ਕੁਝ ਦਿੱਤਾ? ਜਿਹ ਦਾ ਉਸ ਨੂੰ ਮੁੜ
ਵਾਪਸ ਦਿੱਤਾ ਜਾਵੇ।"

ਅੱਯੂਬ *41:11*

36ਹਾਂ, ਪਰਮੇਸ਼ੁਰ ਹੀ ਸਭ ਦਾ ਸਿਰਜਣਹਾਰ ਹੈ। ਉਸ ਦੇ
ਰਾਹੀਂ ਸਭ ਕੁਝ ਥਾਂ ਟਿਕਾਣੇ ਤੇ ਹੈ ਅਤੇ ਉਸ ਵਾਸਤੇ ਸਭ ਕੁਝ
ਹੈ। ਪਰਮੇਸ਼ੁਰ ਨੂੰ ਸਦਾ ਸਦਾ ਲਈ ਮਹਿਮਾ। ਆਮੀਨ!

### ਆਪਣਾ ਜੀਵਨ ਪਰਮੇਸ਼ੁਰ ਦੇ ਹਵਾਲੇ ਕਰੋ

12 ਇਸ ਲਈ ਹੇ ਭਰਾਵੋ ਅਤੇ ਭੈਣੋ, ਮੈਂ ਪਰਮੇਸ਼ੁਰ ਦੀ
ਦਯਾ ਦੀ ਖਾਤਰ ਤੁਹਾਡੇ ਅੱਗੇ ਬੇਨਤੀ ਕਰਦਾ ਹਾਂ ਕਿ
ਤੁਸੀਂ ਆਪਣੇ ਜੀਵਨ ਨੂੰ ਪਰਮੇਸ਼ੁਰ ਦੇ ਅੱਗੇ ਜੀਉਂਦੀ ਬਲੀ
ਬਣ ਕੇ ਭੇਂਟ ਕਰੋ। ਇਹ ਭੇਂਟ ਸਿਰਫ਼ ਪਰਮੇਸ਼ੁਰ ਲਈ ਹੋਣੀ
ਚਾਹੀਦੀ ਹੈ ਅਤੇ ਉਸ ਨੂੰ ਹੀ ਪ੍ਰਸੰਨ ਕਰਨ ਲਈ ਹੋਣੀ ਚਾਹੀਦੀ
ਹੈ। ਆਪਣੇ ਆਪ ਦਾ ਇਹ ਬਲੀਦਾਨ ਤੁਹਾਡੀ ਪਰਮੇਸ਼ੁਰ ਦੀ
ਆਤਮਕ ਉਪਾਸਨਾ ਹੈ। 2ਆਪਣੇ ਆਪ ਨੂੰ ਇਸ ਦੁਨੀਆਂ ਦੇ
ਲੋਕਾਂ ਵਰਗਾ ਨਾ ਬਣਾਓ, ਪਰ ਆਪਣੇ ਮਨਾਂ ਨੂੰ ਤਾਜ਼ਾ ਕਰੋ
ਅਤੇ ਇੱਕ ਨਵੇਂ ਢੰਗ ਨਾਲ ਸੋਚੋ ਤਾਂ ਜੋ ਤੁਸੀਂ ਪਛਾਣ ਸਕੋ ਅਤੇ
ਪਰਮੇਸ਼ੁਰ ਦੀ ਇੱਛਾ ਕਬੂਲ ਸਕੋਂ। ਤੁਸੀਂ ਜਾਨਣ ਯੋਗ ਹੋਵੋਂਗੇ
ਕਿ ਕਿਹੜੀਆਂ ਗੱਲਾਂ ਚੰਗੀਆਂ ਹਨ ਅਤੇ ਪਰਮੇਸ਼ੁਰ ਨੂੰ ਪ੍ਰਸੰਨ
ਕਰਦੀਆਂ ਹਨ, ਅਤੇ ਕਿਹੜੀਆਂ ਗੱਲਾਂ ਸਹੀ ਹਨ।
3ਪਰਮੇਸ਼ੁਰ ਨੇ ਮੈਨੂੰ ਇੱਕ ਖਾਸ ਤੋਹਫ਼ੇ ਨਾਲ ਨਿਵਾਜਿਆ ਹੈ।
ਇਸੇ ਲਈ ਮੈਂ ਤੁਹਾਡੇ ਵਿੱਚੋਂ ਹਰ ਇੱਕ ਨੂੰ ਕੁਝ ਆਖਣਾ ਚਾਹੁੰਦਾ
ਹਾਂ। ਇਹ ਨਾ ਸਮਝਣਾ ਕਿ ਜੋ ਤੁਸੀਂ ਅਸਲ ਵਿੱਚ ਹੋ ਤੁਸੀਂ ਉਸ
ਤੋ ਵੱਧ ਚੰਗੇ ਹੋ। ਤੁਹਾਨੂੰ ਆਪਣੇ ਆਪ ਨੂੰ ਉਵੇਂ ਵੇਖਣਾ ਚਾਹੀਦਾ
ਹੈ ਕਿ ਜੋ ਤੁਸੀਂ ਅਸਲ ਵਿੱਚ ਹੋ। ਇਹ ਨਿਰਣਾ ਕਿ ਤੁਸੀਂ ਕਿਹੋ
ਜਿਹੇ ਹੋ ਤੁਸੀਂ ਨਿਹਚਾ ਰਾਹੀਂ ਪਤਾ ਲਗਾ ਸਕਦੇ ਹੋ ਜਿਹੜੀ
ਪਰਮੇਸ਼ੁਰ ਨੇ ਤੁਹਾਨੂੰ ਦਿੱਤੀ ਹੈ। 4ਸਾਡੇ ਸਭਨਾਂ ਕੋਲ ਸਰੀਰ ਹੈ
ਅਤੇ ਉਸ ਸ਼ਰੀਰ ਦੇ ਕਈ ਅੰਗ ਹਨ, ਇਹ ਸਾਰੇ ਅੰਗ ਇਕੋ
ਜਿਹਾ ਕੰਮ ਨਹੀਂ ਕਰਦੇ। 5ਇਸੇ ਤਰ੍ਹਾਂ, ਅਸੀਂ ਬਹੁਤ ਸਾਰੇ ਲੋਕ
ਹਾਂ, ਪਰ ਮਸੀਹ ਵਿੱਚ ਅਸੀਂ ਇੱਕ ਸ਼ਰੀਰ ਹਾਂ। ਅਸੀਂ ਸਾਰੇ ਉਸ
ਸਰੀਰ ਦੇ ਅੰਗ ਹਾਂ ਅਤੇ ਹਰੇਕ ਅੰਗ ਸ਼ਰੀਰ ਦੇ ਦੂਜੇ ਸਾਰੇ ਅੰਗਾਂ
ਨਾਲ ਸੰਬੰਧਿਤ ਹੈ। 6ਅਸੀ ਸਾਰੇ ਵੱਖ-ਵੱਖ ਸੁਗਾਤਾਂ ਨਾਲ ਨਿਵਾਜੇ
ਗਏ ਹਾਂ ਹਰੇਕ ਸੁਗਾਤ ਪਰਮੇਸ਼ੁਰ ਦੀ ਕਿਰਪਾ ਨਾਲ ਸਾਨੂੰ ਪ੍ਰਾਪਤ
ਹੋਈ ਹੈ। ਜੇਕਰ ਕਿਸੇ ਵਿਅਕਤੀ ਕੋਲ ਅਗੰਮ ਵਾਕ ਦੀ ਦਾਤ*
ਹੈ, ਤਾਂ ਉਸ ਨੂੰ ਇਹ ਆਪਣੀ ਨਿਹਚਾ ਅਨੁਸਾਰ ਵਰਤਨੀ ਚਾਹੀਦੀ

ਹੈ। 7ਜੇਕਰ ਕਿਸੇ ਨੂੰ ਸੇਵਾ ਕਰਨ ਦੀ ਦਾਤ ਪ੍ਰਾਪਤ ਹੋਈ ਹੈ ਤਾਂ
ਉਸ ਨੂੰ ਸੇਵਾ ਕਰਨੀ ਚਾਹੀਦੀ ਹੈ। ਜੇਕਰ ਕਿਸੇ ਕੋਲ ਸਿੱਖਿਆ
ਦਾ ਫਲ ਪ੍ਰਾਪਤ ਹੈ ਤਾਂ ਉਸ ਨੂੰ ਸਿੱਖਿਆਂ ਦੇਣੀ ਚਾਹੀਦੀ ਹੈ।
8ਜੇਕਰ ਕਿਸੇ ਵਿਅਕਤੀ ਕੋਲ ਦੂਜਿਆਂ ਨੂੰ ਅਰਾਮ ਦੇਣ ਦੀ
ਦਾਤ ਹੈ, ਉਸ ਨੂੰ ਇਹ ਦੂਜਿਆਂ ਦੇ ਸੁਖ ਲਈ ਵਰਤਣ ਦਿਉ।
ਜੇਕਰ ਕਿਸੇ ਵਿਅਕਤੀ ਕੋਲ ਦੂਜਿਆਂ ਨੂੰ ਦੇਣ ਦੀ ਦਾਤ ਹੈ, ਉਸ
ਨੂੰ ਉਦਾਰਤਾ ਨਾਲ ਦੇਣ ਦਿਉ। ਜੇ ਇੱਕ ਵਿਅਕਤੀ ਕੋਲ
ਅਗਵਾਈ ਕਰਨ ਦੀ ਦਾਤ ਹੈ ਤਾਂ ਉਸ ਨੂੰ ਉਨ੍ਹਾਂ ਦੀ ਕੜੀ
ਮਿਹਨਤ ਨਾਲ ਅਗਵਾਈ ਕਰਨ ਦਿਉ। ਜੇ ਇੱਕ ਵਿਅਕਤੀ
ਕੋਲ ਦਇਆ ਦਰਸ਼ਾਉਣ ਦੀ ਦਾਤ ਹੈ ਤਾਂ ਉਸ ਨੂੰ ਉਹੀ ਖੁਸ਼ੀ
ਨਾਲ ਕਰਨ ਦਿਉ।

9ਤੁਹਾਡਾ ਪਿਆਰ ਸੱਚਾ ਹੋਵੇ, ਬਦੀ ਨੂੰ ਨਫਰਤ ਕਰੋ, ਸਿਰਫ
ਚੰਗੀਆਂ ਗੱਲਾਂ ਹੀ ਕਰੋ। 10ਇੱਕ ਦੂਜੇ ਨਾਲ ਕੁਦਰਤੀ ਪਰਿਵਾਰਾਂ
ਵਾਂਙ ਭੈਣਾਂ ਭਰਾਵਾਂ ਜਿੰਨਾ ਪਿਆਰ ਕਰੋ। ਤੁਸੀਂ ਆਪਣੇ-ਆਪ
ਤੋਂ ਵੱਧ ਜਿੰਨਾ ਕਿ ਤੁਸੀਂ ਆਪਣੇ ਲਈ ਮਾਨ ਚਾਹੁੰਦੇ ਹੋ, ਉਸ ਤੋਂ
ਵੱਧ ਮਾਨ ਆਪਣੇ ਭੈਣਾ ਭਰਾਵਾਂ ਨੂੰ ਦੇਵੋ। 11ਜਦੋਂ ਤੁਹਾਨੂੰ
ਪਰਮੇਸ਼ੁਰ ਲਈ, ਜਿੰਨਾ ਤੁਸੀਂ ਕਰ ਸਕਦੇ ਹੋ, ਕੰਮ ਕਰਨ ਦੀ
ਜ਼ਰੂਰਤ ਪਵੇ ਤਾਂ ਆਲਸ ਮਹਿਸੂਸ ਨਾ ਕਰੋ। ਆਤਮਕ ਤੌਰ ਤੇ
ਉਤਸਾਹਿਤ ਹੋ ਕੇ ਉਸ ਦੀ ਸੇਵਾ ਵਿੱਚ ਲੀਨ ਰਹੋ। 12ਆਸ
ਵਿੱਚ ਖੁਸ਼ ਰਹੋ ਅਤੇ ਸੰਕਟ ਵਿੱਚ ਧੀਰਜ ਰਖੋ। ਹਰ ਵਕਤ
ਪ੍ਰਾਰਥਨਾ ਕਰੋ। 13ਪਰਮੇਸ਼ੁਰ ਦੇ ਉਨ੍ਹਾਂ ਲੋਕਾਂ ਨਾਲ ਚੀਜ਼ਾਂ ਸ਼ਾਂਝੀਆਂ
ਕਰੋ ਜਿਨ੍ਹਾਂ ਨੂੰ ਮਦਦ ਦੀ ਲੋੜ ਹੈ। ਉਨ੍ਹਾਂ ਲੋਕਾਂ ਨੂੰ ਵੇਖੋ ਜਿਨ੍ਹਾਂ ਨੂੰ
ਮਦਦ ਦੀ ਜ਼ਰੂਰਤ ਹੈ ਅਤੇ ਉਨ੍ਹਾਂ ਨੂੰ ਆਪਣੇ ਘਰੀ ਨਿਉਂਤਾ
ਦਿਉ। 14ਉਨ੍ਹਾਂ ਲੋਕਾਂ ਨੂੰ ਵੀ ਚੰਗੀਆਂ ਗੱਲਾਂ ਹੀ ਆਖੋ ਜੋ ਤੁਹਾਡੇ
ਨਾਲ ਮਾੜਾ ਸਲੂਕ ਕਰਨ, ਅਤੇ ਉਨ੍ਹਾਂ ਨੂੰ ਸਰਾਪ ਨਾ ਦਿਉ।
15ਜਦੋਂ ਦੂਜੇ ਲੋਕ ਖੁਸ਼ ਹੋਣ, ਉਨ੍ਹਾਂ ਦੀ ਖੁਸ਼ੀ ਵਿੱਚ ਸ਼ਾਮਿਲ ਹੋਵੋ
ਜੇਕਰ ਉਹ ਉਦਾਸ ਹੋਣ, ਉਨ੍ਹਾਂ ਦੀ ਉਦਾਸੀ ਸਾਂਝੀ ਕਰੋ। 16ਇੱਕ
ਦੂਜੇ ਨਾਲ ਅਮਨ ਸ਼ਾਂਤੀ ਵਿੱਚ ਰਹੋ। ਘਮੰਡੀ ਨਾ ਬਣੋ। ਸਾਧਾਰਣ
ਲੋਕਾਂ ਨਾਲ ਦੋਸਤੀ ਕਰਨ ਦੇ ਚਾਹਵਾਨ ਬਣੋ। ਆਪਣੇ ਗਿਆਨ
ਦਾ ਜ਼ਿਆਦਾ ਅੰਦਾਜ਼ਾ ਨਾ ਲਾਓ।

17ਜੇਕਰ ਤੁਹਾਡੇ ਨਾਲ ਕੋਈ ਗਲਤ ਕੰਮ ਕਰੇ ਉਸ ਦੇ ਜਵਾਬ
ਵਿੱਚ ਉਸ ਨਾਲ ਬੁਰਾ ਨਾ ਕਰੋ। ਆਪਣਾ ਉਹੀ ਉਦੇਸ਼ ਬਣਾਓ
ਜੋ ਸਭ ਲਈ ਚੰਗਾ ਹੈ। 18ਜਿੰਨਾਂ ਹੋ ਸਕੇ, ਸਾਰੇ ਲੋਕਾਂ ਨਾਲ
ਸ਼ਾਂਤੀ ਵਿੱਚ ਰਹਿਣ ਲਈ, ਕਰੋ। 19ਮੇਰੇ ਮਿੱਤਰੋ। ਜਦੋਂ ਕੋਈ
ਤੁਹਾਡੇ ਨਾਲ ਬੁਰਾ ਕਰੇ ਉਸ ਦੇ ਬਦਲੇ ਵਿੱਚ ਉਸ ਨੂੰ ਸਜ਼ਾ ਨਾ
ਦੇਵੋ ਸਗੋਂ ਇੰਤਜਾਰ ਕਰੋ ਕਿ ਪਰਮੇਸ਼ੁਰ ਆਪੇ ਉਨ੍ਹਾਂ ਨੂੰ ਆਪਣੀ
ਕਰੋਪੀ ਨਾਲ ਦੰਡਿਤ ਕਰੇਗਾ ਇਹ ਲਿਖਤ ਵਿੱਚ ਹੈ: "ਪ੍ਰਭੂ ਆਖਦਾ
ਹੈ, ਮੈਂ ਹੀ ਹਾਂ ਜੋ ਦੰਡਿਤ ਕਰਦਾ ਹਾਂ। ਮੈਂ ਹੀ ਲੋਕਾਂ ਤੋਂ ਬਦਲਾ
ਲਵਾਂਗਾ।"* 20ਪਰ ਤੁਹਾਨੂੰ ਇਵੇਂ ਕਰਨਾ ਚਾਹੀਦਾ ਹੈ, "ਜੇਕਰ
ਤੇਰਾ ਦੁਸ਼ਮਣ ਭੁੱਖਾ ਹੈ, ਉਸ ਨੂੰ ਭੋਜਨ ਦੇ। ਜੇਕਰ ਤੇਰਾ ਵੈਰੀ
ਪਿਆਸਾ ਹੈ, ਉਸ ਨੂੰ ਕੁਝ ਪੀਣ ਲਈ ਦੇ। ਇੰਝ ਕਰਨ ਨਾਲ ਤੂੰ
ਉਸ ਨੂੰ ਸ਼ਰਮਿੰਦਗੀ ਦਾ ਅਹਿਸਾਸ ਕਰਾਵੇਗਾ।"* 21ਬਦੀ ਤੋਂ
ਨਾ ਹਾਰੋ, ਪਰ ਚੰਗਿਆਈ ਕਰਕੇ ਬਦੀ ਨੂੰ ਹਰਾਓ।

### ਤੁਹਾਡੀ ਸਰਕਾਰ ਦੇ ਸ਼ਾਸਕਾਂ ਨੂੰ ਮੰਨੋ

13 ਤੁਹਾਨੂੰ ਸਾਰਿਆਂ ਨੂੰ, ਉੱਚ ਅਧਿਕਾਰੀਆਂ ਨੂੰ ਮੰਨਣਾ
ਚਾਹੀਦਾ ਹੈ। ਹਰ ਕੋਈ, ਜੋ ਸ਼ਾਸਨ ਕਰਦਾ ਹੈ, ਪਰਮੇਸ਼ੁਰ
ਦੁਆਰਾ ਉਨ੍ਹਾਂ ਨੂੰ ਅਧਿਕਾਰ ਦਿੱਤਾ ਗਿਆ ਹੈ। ਅਤੇ ਉਹ ਸਾਰੇ
ਲੋਕ, ਜਿਹੜੇ ਹੁਣ ਸ਼ਾਸਨ ਕਰ ਰਹੇ ਹਨ ਉਨ੍ਹਾਂ ਨੂੰ, ਪਰਮੇਸ਼ੁਰ
ਵੱਲੋਂ ਇਹ ਅਧਿਕਾਰ ਪ੍ਰਾਪਤ ਕੀਤਾ ਹੈ। 2ਇਸ ਲਈ ਇੱਕ
ਵਿਅਕਤੀ ਜਿਹੜਾ ਅਧਿਕਾਰੀਆਂ ਦੀ ਵਿਰੋਧ ਕਰਦਾ ਹੈ ਉਹ
ਪਰਮੇਸ਼ੁਰ ਦੀ ਵਿਵੱਸਥਾ ਦਾ ਵਿਰੋਧ ਕਰਦਾ ਹੈ। ਜਿਹੜੇ ਵਿਰੋਧ
ਕਰਦੇ ਹਨ ਉਨ੍ਹਾਂ ਨੂੰ ਦੰਡ ਦਿੱਤਾ ਜਾਵੇਗਾ। 3ਜਿਹੜੇ ਲੋਕ ਉਹੀ
ਕਰਦੇ ਹਨ ਜੋ ਸਹੀ ਹੈ, ਉਨ੍ਹਾਂ ਨੂੰ ਹਾਕਮਾਂ ਤੋਂ ਡਰਨਾ ਨਹੀਂ
ਪੈਂਦਾ। ਪਰ ਗ਼ਲਤ ਕੰਮ ਕਰਨ ਵਾਲਿਆਂ ਨੂੰ ਹਾਕਮਾਂ ਤੋਂ ਡਰਨਾ
ਚਾਹੀਦਾ ਹੈ। ਕੀ ਤੁਸੀਂ ਹਾਕਮਾਂ ਤੋਂ ਬੇਖੌਫ ਰਹਿਣਾ ਚਾਹੁੰਦੇ ਹੋ?
ਤਾਂ ਤੁਹਾਨੂੰ ਚੰਗਾ ਕਰਨਾ ਪਵੇਗਾ। ਜੇਕਰ ਤੁਸੀਂ ਠੀਕ ਕੰਮ ਕਰੋਗੇ
ਤਾਂ ਸ਼ਾਸਕ ਤੁਹਾਡੀ ਉਸਤਤਿ ਕਰੇਗਾ। 4ਹਾਕਮ ਤੁਹਾਡੀ ਮਦਦ
ਲਈ ਪਰਮੇਸ਼ੁਰ ਦਾ ਸੇਵਕ ਹੈ। ਪਰ ਜੇਕਰ ਤੁਸੀਂ ਗਲਤ ਗੱਲਾਂ
ਕਰੋ, ਤਾਂ ਤੁਹਾਨੂੰ ਡਰਨਾ ਚਾਹੀਦਾ ਹੈ। ਕਿਉਂ ਕਿ ਹਾਕਮ ਕੋਲ
ਦੰਡ ਦੇਣ ਦਾ ਅਧਿਕਾਰ ਹੈ ਅਤੇ ਉਹ ਉਸ ਅਧਿਕਾਰ ਦੀ ਵਰਤੋਂ
ਕਰੇਂਗਾ। ਉਹ, ਲੋਕਾਂ ਨੂੰ ਸਜ਼ਾ ਦੇਣ ਲਈ ਜੋ ਗਲਤ ਗੱਲਾਂ
ਕਰਦੇ ਹਨ, ਪਰਮੇਸ਼ੁਰ ਦਾ ਸੇਵਕ ਹੈ। 5ਇਸ ਲਈ ਤੁਹਾਨੂੰ ਉੱਚ
ਅਧਿਕਾਰੀਆਂ ਦੇ ਹੁਕਮਾਂ ਨੂੰ ਮੰਨਣਾ ਚਾਹੀਦਾ ਹੈ। ਤੁਹਾਨੂੰ ਆਗਿਆ
ਦਾ ਅਵੱਸ਼ ਪਾਲਣ ਕਰਨਾ ਚਾਹੀਦਾ ਹੈ ਕਿਉਂਕਿ ਜੇਕਰ ਤੁਸੀਂ
ਨਹੀਂ ਮੰਨਦੇ ਤਾਂ ਤੁਸੀਂ ਸਜ਼ਾ ਦੇ ਭਾਗੀ ਹੋ, ਤੁਹਾਨੂੰ ਇਸ ਲਈ
ਵੀ ਆਗਿਆ ਮੰਨਣੀ ਚਾਹੀਦੀ ਹੈ ਕਿਉਂ ਕਿ ਤੁਸੀਂ ਜਾਣਦੇ ਹੋ
ਕਿ ਇਹੀ ਠੀਕ ਹੈ। 6ਇਹੀ ਕਾਰਣ ਹੈ ਕਿ ਤੁਸੀਂ ਮਹਿਸੂਲ ਵੀ
ਦਿੰਦੇ ਹੋ। ਸ਼ਾਸਕ ਆਪਣੇ ਕੰਮਾਂ ਵਿੱਚ ਰੁਝੇ ਹਨ ਕਿਉਂ ਕਿ ਪਰਮੇਸ਼ੁਰ
ਦੇ ਸੇਵਕ ਹਨ। 7ਸਭਨਾਂ ਨੂੰ ਉਹ ਕੁਝ ਦੇ ਦਿਉ ਜਿਸ ਦੇ ਵੀ
ਤੁਸੀਂ ਕਿਸੇ ਨੂੰ ਦੇਣਦਾਰ ਹੋ। ਉਨ੍ਹਾਂ ਨੂੰ ਮਹਿਸੂਲ ਦਿਉ ਜਿਸਦੇ
ਤੁਸੀਂ ਦੇਣਦਾਰ ਹੋ। ਉਨ੍ਹਾਂ ਲੋਕਾਂ ਨੂੰ ਇੱਜ਼ਤ ਦਿਉ, ਜਿਨ੍ਹਾਂ ਨੂੰ
ਤੁਸੀਂ ਇੱਜ਼ਤ ਦੇ ਦੇਣਦਾਰ ਹੋ। ਉਨ੍ਹਾਂ ਲੋਕਾਂ ਨੂੰ ਸਤਿਕਾਰ ਦਿਓ
ਜਿਨ੍ਹਾਂ ਲਈ ਸਤਿਕਾਰ ਦੇ ਤੁਸੀਂ ਦੇਣਦਾਰ ਹੋ।

### ਦੂਜਿਆਂ ਨੂੰ ਪ੍ਰੇਮ ਕਰੋ ਜਿਵੇਂ ਸ਼ਰ੍ਹਾ ਆਖਦੀ ਹੈ

8ਕਿਸੇ ਦੇ ਕਰਜਾਈ ਨਾ ਰਹੋ। ਪਰ ਹਮੇਸ਼ਾ ਇੱਕ ਦੂਜੇ ਦੇ
ਪਿਆਰ ਦੇ ਕਰਜਾਈ ਹੋਵੋ। ਜਿਹੜਾ ਦੂਜਿਆਂ ਲੋਕਾਂ ਨੂੰ ਪਿਆਰ
ਕਰਦਾ ਹੈ ਉਸ ਨੇ ਸਾਰੀ ਸ਼ਰ੍ਹਾ ਨੂੰ ਮੰਨਿਆ ਹੈ। 9ਭਲਾ ਮੈਂ ਇਹ
ਕਿਉਂ ਆਖਦਾ ਹੈ? ਕਿਉਂਕਿ ਸ਼ਰ੍ਹਾ ਕਹਿੰਦੀ ਹੈ, "ਬਦਕਾਰੀ ਨਾ
ਕਰੋ, ਕਿਸੇ ਨੂੰ ਨਾ ਮਾਰੋ, ਚੋਰੀ ਨਾ ਕਰੋ, ਅਤੇ ਦੂਜਿਆਂ ਦੀਆਂ
ਚੀਜ਼ਾਂ ਦੀ ਇੱਛਾ ਨਾ ਕਰੋ।"* ਅਸਲ ਵਿੱਚ ਇਹ ਸਾਰੇ ਹੁਕਮਨਾਮੇ

---

**ਅਗੰਮ ਵਾਕ ਦੀ ਦਾਤ** ਉਹ ਯੋਗਤਾ ਜਿਹੜੀ ਪਰਮੇਸ਼ੁਰ ਕਿਸੇ ਬੰਦੇ ਨੂੰ ਉਸ ਦੇ ਲਈ ਬੋਲਣ ਦਿੰਦਾ ਹੈ।

**"ਪ੍ਰਭੂ ਆਖਦਾ ... ਬਦਲਾ ਲਵਾਂਗਾ"** ਬਿਵਸਥਾ 32:35

**"ਜੇਕਰ ਤੇਰਾ ... ਅਹਿਸਾਸ ਕਰਾਵੇਗਾ"** ਕਹਾਉਤਾਂ 25:21, 22

**"ਬਦਕਾਰੀ ਨਾ ਕਰੋ ... ਇੱਛਾ ਨਾ ਕਰੋ"** ਕੂਚ 20:13–15, 17

ਪੂਰੀ ਤਰ੍ਹਾਂ ਇੱਕੋ ਹੀ ਹੁਕਮ ਵਿੱਚ ਜ਼ਾਹਰ ਹਨ: "ਦੂਜਿਆਂ ਨਾਲ
ਉਵੇਂ ਪ੍ਰੇਮ ਕਰ ਜਿਵੇਂ ਤੂੰ ਆਪਣੇ ਆਪ ਨੂੰ ਕਰਦਾ ਹੈਂ।"*
10ਪਿਆਰ ਦੂਜਿਆਂ ਲੋਕਾਂ ਨੂੰ ਸੱਟ ਨਹੀਂ ਮਾਰਦਾ ਇਸ ਲਈ
ਦੂਜਿਆਂ ਨੂੰ ਪ੍ਰੇਮ ਕਰਨਾ ਪੂਰੀ ਸ਼ਰ੍ਹਾ ਨੂੰ ਮੰਨਣ ਵਾਂਙ ਹੈ।
11ਮੈਂ ਇਹ ਸਭ ਗਲਾਂ ਇਸ ਲਈ ਆਖ ਰਿਹਾ ਹਾਂ ਕਿਉਂਕਿ
ਤੁਸੀਂ ਜਾਣਦੇ ਹੋ ਕਿ ਅਸੀਂ ਖਾਸ ਸਮੇਂ ਵਿੱਚ ਜਿਓ ਰਹੇ ਹਾਂ। ਹਾਂ,
ਹੁਣ ਤੁਹਾਨੂੰ ਤੁਹਾਡੀ ਨੀਂਦ ਤੋਂ ਜਾਗਣ ਦਾ ਇਹੀ ਸਮਾਂ ਹੈ।
ਕਿਉਂ ਕਿ ਹੁਣ ਸਾਡੀ ਮੁਕਤੀ ਸਾਡੇ ਨਿਹਚਾ ਕਰਨ ਦੇ ਸਮੇਂ ਤੋਂ
ਵੀ ਬਹੁਤ ਨੇੜੇ ਹੈ। 12ਰਾਤ* ਹੁਣ ਬਹੁਤੀ ਬੀਤ ਗਈ ਹੈ ਅਤੇ
ਦਿਨ* ਚੜ੍ਹਨ ਵਾਲਾ ਹੈ। ਇਸ ਲਈ ਹੁਣ ਸਾਨੂੰ ਹਨੇਰੇ ਦੇ ਕੰਮ
ਕਰਨੇ ਬੰਦ ਕਰ ਦੇਣੇ ਚਾਹੀਦੇ ਹਨ। ਸਾਨੂੰ ਪ੍ਰਕਾਸ਼ ਦੇ ਕੰਮ
ਕਰਨੇ ਚਾਹੀਦੇ ਹਨ। 13ਸਾਨੂੰ ਸਹੀ ਢੰਗ ਨਾਲ ਜੀਉਣਾ ਚਾਹੀਦਾ
ਹੈ ਕਿਉਂ ਕਿ ਇਹ ਚਾਨਣ ਦੇ ਲੋਕਾਂ ਲਈ ਯੋਗ ਹੈ। ਸਾਨੂੰ ਅਨੈਤਿਕ
ਅਤੇ ਫ਼ਿਜ਼ੂਲ ਦਾਅਵਤਾਂ ਨਹੀਂ ਕਰਨੀਆਂ ਚਾਹੀਦੀਆਂ। ਸਾਨੂੰ
ਸ਼ਰਾਬੀ ਨਹੀਂ ਹੋਣਾ ਚਾਹੀਦਾ। ਸਾਨੂੰ ਆਪਣੇ ਸ਼ਰੀਰਾਂ ਨਾਲ
ਕਿਸੇ ਤਰ੍ਹਾਂ ਦੇ ਜਿਨਸੀ ਪਾਪ ਨਹੀਂ ਕਰਨੇ ਚਾਹੀਦੇ। ਸਾਨੂੰ ਕਿਸੇ
ਨਾਲ ਵਿਵਾਦ ਨਹੀਂ ਕਰਨਾ ਚਾਹੀਦਾ ਹੈ ਜਾ ਕਿਸੇ ਨਾਲ ਈਰਖਾ
ਮਹਿਸੂਸ ਨਹੀਂ ਕਰਨੀ ਚਾਹੀਦੀ। 14ਪਰ ਤੁਸੀਂ ਪ੍ਰਭੂ ਯਿਸੂ ਮਸੀਹ
ਨੂੰ ਆਪਣਾ ਪਹਿਰਾਵਾਂ ਬਣਾ ਲਵੋ। ਇਸ ਬਾਰੇ ਨਾ ਸੋਚੋ ਕਿ
ਤੁਸੀਂ ਆਪਣੇ ਪਾਪੀ ਸੁਭਾਅ ਅਤੇ ਦੁਸ਼ਟ ਇੱਛਾਵਾਂ ਨੂੰ ਕਿਵੇਂ
ਪੂਰਨ ਕਰੋਂਗੇ।

## ਦੂਜੇ ਲੋਕਾਂ ਦੀ ਨਿੰਦਿਆ ਨਾ ਕਰੋ

14 ਉਹ ਮਨੁੱਖ ਜਿਹੜਾ ਨਿਹਚਾ ਵਿੱਚ ਕਮਜ਼ੋਰ ਹੋਵੇ ਉਸ
ਨੂੰ ਆਪਣੀ ਸੰਗਤ ਵਿੱਚ ਰਲਾਉਣ ਤੋਂ ਮਨਾ ਨਾ ਕਰੋ
ਤੇ ਨਾ ਹੀ ਉਸ ਨਾਲ ਉਸ ਦੇ ਅਲਗ ਵਿਚਾਰਾਂ ਬਾਰੇ ਬਹਿਸ
ਕਰੋ। 2ਕੋਈ ਇੱਕ ਮਨੁੱਖ ਸੋਚਦਾ ਹੈ ਕਿ ਉਹ ਜਿਹੋ ਜਿਹਾ ਚਾਹੇ
ਭੋਜਨ ਖਾ ਸਕਦਾ ਹੈ। ਪਰ ਦੂਜਾ ਵਿਅਕਤੀ ਜੋ ਆਪਣੇ ਵਿਸ਼ਵਾਸ
ਵਿੱਚ ਕਮਜ਼ੋਰ ਹੈ ਉਹ ਇਹ ਸੋਚਦਾ ਹੈ ਕਿ ਉਸਨੂੰ ਸਿਰਫ਼ ਸਬਜ਼ੀਆ
ਹੀ ਖਾਣੀਆਂ ਚਾਹੀਦੀਆਂ ਹਨ। 3ਜਿਹੜਾ ਵਿਅਕਤੀ ਇਹ
ਜਾਣਦਾ ਹੈ ਕਿ ਉਹ ਕਿਸੇ ਵੀ ਭਾਂਤ ਦਾ ਭੋਜਨ ਖਾ ਸਕਦਾ ਹੈ
ਉਸਨੂੰ ਇਹ ਨਹੀਂ ਸੋਚਣਾ ਚਾਹੀਦਾ ਕਿ ਉਹ ਦੂਜੇ ਵਿਅਕਤੀ
ਨਾਲੋਂ ਚੰਗਾ ਹੈ ਜੋ ਕੇਵਲ ਸਬਜ਼ੀਆਂ ਖਾਂਦਾ ਹੈ। ਅਤੇ ਜਿਹੜਾ
ਵਿਅਕਤੀ ਕੇਵਲ ਸਬਜ਼ੀਆਂ ਖਾਂਦਾ ਹੈ ਉਸਨੂੰ ਇਹ ਨਹੀਂ ਸੋਚਣਾ
ਚਾਹੀਦਾ ਕਿ ਉਹ ਵਿਅਕਤੀ, ਜੋ ਸਭ ਕੁਝ ਖਾਂਦਾ ਹੈ, ਗਲਤ ਹੈ।
ਪਰਮੇਸ਼ੁਰ ਨੇ ਉਸ ਵਿਅਕਤੀ ਨੂੰ ਕਬੂਲ ਲਿਆ ਹੈ। 4ਦੂਜੇ ਵਿਅਕਤੀ
ਦੇ ਨੌਕਰ ਦਾ ਨਿਰਣਾ ਕਰਨ ਵਾਲਾ ਤੂੰ ਕੌਣ ਹੈ? ਸਿਰਫ਼ ਉਸ ਦੇ
ਮਾਲਕ ਨੂੰ ਇਹੀ ਫੈਸਲਾ ਕਰਨਾ ਚਾਹੀਦਾ ਹੈ ਕਿ ਉਹ ਗਲਤ ਹੈ
ਜਾਂ ਸਹੀ। ਅਤੇ ਪ੍ਰਭੂ ਦਾ ਸੇਵਕ ਸਹੀ ਹੋਵੇਗਾ ਕਿਉਂਕਿ ਪ੍ਰਭੂ ਉਸ
ਨੂੰ ਸਹੀ ਬਨਾਉਣ ਦੇ ਸਮਰੱਥ ਹੈ।
5ਇੱਕ ਵਿਅਕਤੀ ਵਿਸ਼ਵਾਸ ਕਰਦਾ ਹੈ ਕਿ ਸ਼ਾਇਦ ਇੱਕ
ਦਿਨ ਦੂਜੇ ਦਿਨ ਨਾਲੋਂ ਚੰਗਾ ਹੈ। ਦੂਜਾ ਵਿਅਕਤੀ ਵਿਸ਼ਵਾਸ
ਕਰ ਸਕਦਾ ਹੈ ਕਿ ਹਰ ਦਿਨ ਉਹੀ ਹੈ। ਹਰ ਇੱਕ ਨੂੰ ਆਪਣੇ
ਨਿਹਚੇ ਬਾਰੇ ਆਪਣੇ ਖੁਦ ਦੇ ਮਨ ਵਿੱਚ ਮਜਬੂਤ ਹੋਣਾ ਚਾਹੀਦਾ
ਹੈ। 6ਜਿਹੜਾ ਵਿਅਕਤੀ ਵਿਸ਼ਵਾਸ ਕਰਦਾ ਹੈ ਕਿ ਇੱਕ ਦਿਨ
ਦੂਜੇ ਨਾਲੋਂ ਚੰਗਾ ਹੈ ਉਹ ਇਹ ਪ੍ਰਭੂ ਲਈ ਕਰ ਰਿਹਾ ਹੈ। ਅਤੇ
ਜਿਹੜਾ ਮਨੁੱਖ ਹਰ ਭਾਂਤ ਦਾ ਭੋਜਨ ਖਾਂਦਾ ਹੈ ਉਹ ਪ੍ਰਭੂ ਦੇ ਲਈ
ਖਾਂਦਾ ਹੈ ਅਤੇ ਉਹ ਪਰਮੇਸ਼ੁਰ ਦਾ ਧੰਨਵਾਦ ਕਰਦਾ ਹੈ। ਜਿਹੜਾ
ਮਨੁੱਖ ਖਾਸ ਭੋਜਨ ਖਾਣ ਤੋਂ ਇਨਕਾਰ ਕਰਦਾ ਹੈ ਉਹ ਪ੍ਰਭੂ
ਲਈ ਹੀ ਕਰਦਾ ਹੈ ਅਤੇ ਉਹ ਪਰਮੇਸ਼ੁਰ ਦਾ ਧੰਨਵਾਦ ਕਰਦਾ
ਹੈ। 7ਹਾਂ, ਅਸੀਂ ਸਾਰੇ ਪ੍ਰਭੂ ਕਾਰਣ ਉਸ ਲਈ ਹੀ ਜਿਉਂਦੇ ਹਾਂ।
ਅਸੀਂ ਨਾ ਆਪਣੇ ਲਈ ਜਿਉਂਦੇ ਹਾਂ ਨਾ ਮਰਦੇ ਹਾਂ। 8ਜੇਕਰ
ਅਸੀਂ ਜਿਉਂਦੇ ਹਾਂ ਤਾਂ ਅਸੀਂ ਪ੍ਰਭੂ ਲਈ ਜਿਉਂਦੇ ਹਾਂ। ਅਤੇ
ਜੇਕਰ ਅਸੀਂ ਮਰੀਏ, ਅਸੀਂ ਪ੍ਰਭੂ ਲਈ ਮਰੀਏ। ਜੀਵਿਤ ਜਾਂ
ਮੁਰਦਾ, ਅਸੀਂ ਪ੍ਰਭੂ ਨਾਲ ਸੰਬੰਧਿਤ ਹਾਂ।
9ਮਸੀਹ ਮਰਿਆ ਅਤੇ ਮੁਰਦੇ ਤੋਂ ਉਠਾਇਆ ਗਿਆ। ਤਾਂ ਜੋ
ਸ਼ਾਇਦ ਉਹ ਮੁਰਦਿਆਂ ਅਤੇ ਜੀਉਂਦਿਆ ਦੋਹਾਂ ਦਾ ਪ੍ਰਭੂ ਹੋ
ਸਕੇ। 10ਤੂੰ ਆਪਣੇ ਭਰਾ ਬਾਰੇ ਕਿਉਂ ਨਿਰਣਾ ਕਰਦਾ ਹੈਂ? ਜ਼ਾਂ
ਫ਼ਿਰ ਤੂੰ ਆਪਣੇ ਭਰਾ ਨੂੰ ਕਿਉਂ ਤੁੱਛ ਜਾਣਦਾ ਹੈਂ? ਅਸੀਂ ਸਾਰੇ
ਪਰਮੇਸ਼ੁਰ ਦੇ ਨਿਆਂ ਦੇ ਅਗੇ ਖੜ੍ਹੇ ਹੋਵਾਂਗੇ ਤੇ ਹਾਜ਼ਰ ਹੋਣਾ
ਪਵੇਗਾ ਫ਼ਿਰ ਸਾਡਾ ਨਿਆਂ ਹੋਵੇਗਾ। 11ਪੋਥੀਆਂ ਵਿੱਚ ਵੀ ਇਹ
ਆਖਿਆ ਗਿਆ ਹੈ ਕਿ:

"ਹਰ ਮਨੁੱਖ ਮੇਰੇ ਅੱਗੇ ਨਿਵੇਗਾ ਹਰ ਮਨੁੱਖ ਇਹ ਆਖੇਗਾ:
ਕਿ ਮੈਂ ਪਰਮੇਸ਼ੁਰ ਹਾਂ, ਮੈਂ ਜਿਉਂਦਾ ਪ੍ਰਭੂ ਹਾਂ ਅਤੇ ਮੈਂ ਆਖਦਾ ਹਾਂ
ਕਿ ਇਹ ਇਵੇਂ ਹੀ ਵਾਪਰੇਗਾ। ਯਸਾਯਾਹ *45:23*

12ਇਸ ਕਰਕੇ ਸਾਡੇ ਵਿੱਚੋਂ ਹਰੇਕ ਨੇ ਪਰਮੇਸ਼ੁਰ ਨੂੰ ਆਪੋ ਆਪਣਾ
ਲੇਖਾ ਦੇਣਾ ਹੈ।

## ਦੂਜਿਆਂ ਨੂੰ ਪਾਪ ਨਾ ਕਰਨ ਦਿਉ

13ਇਸ ਲਈ ਸਾਨੂੰ ਇਕ ਦੂਜੇ ਦਾ ਨਿਰਣਾ ਨਹੀਂ ਕਰਨਾ
ਚਾਹੀਦਾ। ਪਰ ਸਾਨੂੰ ਫ਼ੈਸਲਾ ਕਰਨਾ ਚਾਹੀਦਾ ਹੈ ਕਿ ਸਾਨੂੰ ਕਦੇ
ਵੀ ਅਜਿਹਾ ਨਹੀਂ ਕਰਨਾ ਚਾਹੀਦਾ ਜੋ ਸਾਡੇ ਭੈਣਾਂ ਭਰਾਵਾਂ ਤੋਂ
ਪਾਪ ਕਰਾਉਣ ਜਾਂ ਉਨ੍ਹਾਂ ਨੂੰ ਆਤਮਕ ਤੌਰ ਤੇ ਵਧਣ ਤੋਂ ਰੋਕੇ।
14ਮੈਂ ਪ੍ਰਭੂ ਯਿਸੂ ਵਿੱਚ ਹਾਂ। ਮੈਨੂੰ ਪਤਾ ਹੈ ਕਿ ਅਜਿਹਾ ਕੋਈ
ਭੋਜਨ ਨਹੀਂ ਜੋ ਖਾਣ ਲਈ ਗਲਤ ਨਹੀਂ ਹੈ ਪਰ ਜੇਕਰ ਕੋਈ
ਕਿਸੇ ਵਸਤ ਨੂੰ ਗਲਤ ਮੰਨਦਾ ਹੈ, ਉਹ ਉਸ ਲਈ ਗਲਤ ਹੈ।
15ਜੇਕਰ ਤੇਰੇ ਭੋਜਨ ਕਾਰਣ ਤੇਰਾ ਭਰਾ ਨਾਰਾਜ਼ ਹੁੰਦਾ ਹੈ ਤਾਂ
ਇਸ ਦਾ ਭਾਵ ਤੂੰ ਅਜੇ ਪ੍ਰੇਮ ਨਾਲ ਨਹੀਂ ਚਲਦਾ। ਆਪਣੇ ਭਰਾ
ਦੀ ਆਸਥਾ ਉਹ ਭੋਜਨ ਖਾਕੇ ਨਸ਼ਟ ਨਾ ਕਰੋ ਜਿਹੜਾ ਉਹ
ਖਾਣ ਲਈ ਗਲਤ ਸਮਝਦਾ ਹੈ। ਉਸ ਦੀ ਨਿਹਚਾ ਨੂੰ ਨਸ਼ਟ ਨਾ
ਕਰੋ। ਮਸੀਹ ਨੇ ਉਸ ਲਈ ਆਪਣੀ ਜਾਨ ਦਿੱਤੀ। 16ਜਿਸ
ਚੀਜ਼ ਨੂੰ, ਤੁਸੀਂ ਚੰਗੀ ਸਮਝਦੇ ਹੋ ਦੂਸਰਿਆਂ ਨੂੰ ਗਲਤ ਆਖਣ
ਦਾ ਅਵਸਰ ਨਾ ਦਿਉ। 17ਪਰਮੇਸ਼ੁਰ ਦੇ ਰਾਜ ਵਿੱਚ ਖਾਣਾ-ਪੀਣਾ

**"ਦੂਜਿਆਂ ਨਾਲ ... ਕਰਦਾ ਹੈਂ"** ਲੇਵੀਆਂ 19:18

**ਰਾਤ** ਉਸ ਪਾਪ ਦੀ ਦੁਨੀਆਂ ਲਈ ਵਰਤਿਆ ਗਿਆ ਪ੍ਰਤੀਕ ਜਿਸ ਵਿੱਚ ਅਸੀਂ ਰਹਿੰਦੇ ਹਾਂ।

**ਦਿਨ** ਉਸ ਚੰਗੇ ਸਮੇਂ ਦਾ ਪ੍ਰਤੀਕ ਜਿਹੜਾ ਆਉਣ ਵਾਲਾ ਹੈ।

ਮਹੱਤਵ ਪੂਰਣ ਨਹੀਂ ਸਗੋਂ ਉੱਥੇ ਇਹ ਚੀਜ਼ਾਂ ਮਹੱਤਵ ਯੋਗ
ਹਨ। ਧਰਮੀ ਜੀਵਨ, ਸ਼ਾਂਤੀ ਅਤੇ ਪਵਿੱਤਰ ਆਤਮਾ ਵਿੱਚ ਆਨੰਦ।
18ਜਿਹੜਾ ਮਨੁੱਖ ਇਸ ਤਰੀਕੇ ਨਾਲ ਮਸੀਹ ਦੀ ਸੇਵਾ ਕਰਦਾ ਹੈ
ਉਹ ਪਰਮੇਸ਼ੁਰ ਨੂੰ ਭਾਉਂਦਾ ਹੈ। ਉਹ ਵਿਅਕਤੀ ਦੂਜਿਆਂ ਲੋਕਾਂ
ਦੁਆਰਾ ਵੀ ਕਬੂਲਿਆ ਜਾਵੇਗਾ।

19ਇਸ ਲਈ ਸਾਨੂੰ ਉਨ੍ਹਾਂ ਗੱਲਾਂ ਨੂੰ ਕਰਨ ਲਈ ਸਖਤ ਕੋਸ਼ਿਸ਼
ਕਰਨੀ ਚਾਹੀਦੀ ਹੈ ਜਿਹੜੀਆਂ ਸ਼ਾਂਤੀ ਅਤੇ ਆਪਸ਼ੀ ਸਹਾਇਤਾ
ਲਿਆਉਣ। 20ਭੋਜਨ ਖਾਣ ਨੂੰ ਪਰਮੇਸ਼ੁਰ ਦਾ ਕੰਮ ਨਸ਼ਟ ਕਰਨ
ਦੀ ਆਗਿਆ ਨਾ ਦਿਉ। ਸਭ ਭੋਜਨ ਖਾਣ ਲਈ ਚੰਗੇ ਹਨ।
ਪਰ ਉਹ ਭੋਜਨ ਖਾਣ ਲਈ ਗਲਤ ਹੈ ਜਿਹੜਾ ਭੋਜਨ ਦੂਜੇ
ਵਿਅਕਤੀ ਨੂੰ ਪਾਪ ਵਿੱਚ ਡੇਗਣ ਦਾ ਕਾਰਣ ਬਣੇ। 21ਇਸ ਤੋਂ
ਚੰਗਾ ਹੈ ਕਿ ਮਾਸ ਨਾ ਖਾਧਾ ਜਾਵੇ ਜਾਂ ਮੈ ਨਾ ਪੀਤੀ ਜਾਵੇ ਜਾਂ
ਕੁਝ ਅਜਿਹਾ ਨਾ ਕੀਤਾ ਜਾਵੇ, ਜੋ ਤੁਹਾਡੇ ਭੈਣ ਜਾਂ ਭਰਾ ਨੂੰ ਪਾਪ
ਵਿੱਚ ਡੇਗਣ ਦਾ ਕਾਰਣ ਬਣੇ।

22ਇਨ੍ਹਾਂ ਗੱਲਾਂ ਬਾਰੇ ਤੁਹਾਡੀ ਦ੍ਰਿੜ੍ਹਤਾ ਤੁਹਾਡੇ ਅਤੇ ਪਰਮੇਸ਼ੁਰ
ਵਿੱਚ ਗੁਪਤ ਰੱਖੀ ਹੋਣੀ ਚਾਹੀਦੀ ਹੈ। ਧੰਨ ਹੈ ਉਹ ਵਿਅਕਤੀ ਜੋ
ਉਹੀ ਕਰਦਾ ਹੈ ਜੋ ਉਹ, ਦੋਸ਼ੀ ਮਹਿਸੂਸ ਕੀਤੇ ਬਿਨਾ, ਸਹੀ
ਸੋਚਕੇ ਕਰਦਾ। 23ਪਰ ਜੇਕਰ ਕੋਈ ਵਿਅਕਤੀ ਇਸ ਬਾਰੇ
ਨਿਸ਼ਚਿਤ ਹੋਏ ਬਿਨਾ ਕੁਝ ਖਾਂਦਾ ਹੈ ਕਿ ਉਹ ਸਹੀ ਹੈ, ਫ਼ਿਰ ਉਹ
ਵਿਅਕਤੀ ਆਪਣੇ ਆਪ ਨੂੰ ਦੋਸ਼ੀ ਨਿਰਣਿਤ ਕਰਦਾ ਹੈ। ਕਿਉਂ?
ਕਿਉਂ ਕਿ ਉਸ ਮਨੁੱਖ ਨੇ ਵਿਸ਼ਵਾਸ ਨਹੀਂ ਕੀਤਾ ਕਿ ਇਹ ਸਹੀ
ਸੀ। ਇਸ ਲਈ ਜੇਕਰ ਕੋਈ ਮਨੁੱਖ ਬਿਨਾ ਨਿਸ਼ਚੇ ਕੁਝ ਕਰਦਾ
ਹੈ ਤਾਂ ਇਹ ਪਾਪ ਹੈ।

15 ਸਾਡੇ ਵਿੱਚੋਂ ਜੋ ਆਪਣੇ ਨਿਹਚਾ ਵਿੱਚ ਤਕੜੇ ਹਨ,
ਕਮਜ਼ੋਰਾਂ ਦੀ ਮਦਦ ਕਰਨ। ਸਾਨੂੰ ਉਨ੍ਹਾਂ ਨੂੰ ਉਨ੍ਹਾਂ
ਦੀਆਂ ਕਮਜ਼ੋਰੀਆਂ ਦੂਰ ਕਰਨ ਵਿੱਚ ਸਾਹਾਇਤਾ ਕਰਨੀ ਚਾਹੀਦੀ
ਹੈ। ਸਾਨੂੰ ਆਪਣੇ ਆਪ ਨੂੰ ਪ੍ਰਸੰਨ ਨਹੀਂ ਕਰਨਾ ਚਾਹੀਦਾ। 2ਸਾਡੇ
ਵਿੱਚੋਂ ਹਰ ਇੱਕ ਨੂੰ ਦੂਜਿਆਂ ਲੋਕਾਂ ਨੂੰ ਪ੍ਰਸੰਨ ਕਰਨਾ ਚਾਹੀਦਾ
ਹੈ। ਸਾਨੂੰ ਇਹ, ਉਨ੍ਹਾਂ ਦੀ ਨਿਹਚਾ ਮਜਬੂਤ ਕਰਨ ਵਿੱਚ ਸਹਾਇਤਾ
ਕਰਨ ਲਈ ਕਰਨਾ ਚਾਹੀਦਾ ਹੈ। 3ਇਥੋ ਤੱਕ ਕਿ ਮਸੀਹ ਨੇ ਕਦੇ
ਵੀ ਆਪਣੇ-ਆਪ ਨੂੰ ਪ੍ਰਸੰਨ ਕਰਨ ਲਈ ਨਹੀਂ ਜੀਵਿਆ। ਜਿਵੇਂ
ਕਿ ਪੋਥੀਆਂ ਉਸ ਬਾਰੇ ਆਖਦੀਆਂ ਹਨ, “ਉਨ੍ਹਾਂ ਦੀ ਬੇਇੱਜ਼ਤੀ,
ਜਿਨ੍ਹਾਂ ਨੇ ਤੁਹਾਨੂੰ ਬੇਇੱਜ਼ਤ ਕੀਤਾ ਸੀ ਮੇਰੇ ਤੇ ਡਿੱਗੀ ਹੈ।”*
4ਸਭ ਕੁਝ ਜੋ ਅਤੀਤ ਵਿੱਚ ਲਿਖਿਆ ਗਿਆ ਸੀ ਸਾਨੂੰ ਸਿਖਾਉਣ
ਖਾਤਰ ਲਿਖਿਆ ਸੀ। ਇਹ ਗੱਲਾਂ ਇਸ ਲਈ ਲਿਖਿਆਂ ਗਈਆਂ
ਸਨ ਤਾਂ ਜੋ ਅਸੀਂ ਆਸ ਰੱਖ ਸਕੀਏ। ਅਤੇ ਉਹ ਆਸ ਧੀਰਜ ਤੋਂ
ਆਉਂਦੀ ਹੈ ਅਤੇ ਉਹ ਤਾਕਤ ਜੋ ਪੋਥੀਆਂ ਸਾਨੂੰ ਦਿੰਦੀਆਂ ਹਨ।
5ਧੀਰਜ ਅਤੇ ਤਾਕਤ ਪਰਮੇਸ਼ੁਰ ਤੋਂ ਆਉਂਦੀ ਹੈ ਤਾਂ ਮੈਂ ਪ੍ਰਾਰਥਨਾ
ਕਰਦਾ ਹਾਂ ਕਿ ਪਰਮੇਸ਼ੁਰ ਤੁਹਾਨੂੰ ਉਸੇ ਢੰਗ ਨਾਲ ਇੱਕ ਹੋਣ
ਵਿੱਚ ਸਹਾਇਤਾ ਕਰੇਗਾ ਜਿਵੇਂ ਮਸੀਹ ਯਿਸੂ ਚਾਹੁੰਦਾ ਹੈ। 6ਫ਼ਿਰ
ਤੁਸੀਂ ਸਭ ਇਕਠੇ ਹੋ ਜਾਵੋਗੇ ਅਤੇ ਤੁਸੀਂ ਇੱਕ ਮੂੰਹ ਨਾਲ ਸਾਡੇ
ਪ੍ਰਭੂ ਯਿਸੂ ਮਸੀਹ ਦੇ ਪਰਮੇਸ਼ੁਰ ਪਿਤਾ ਦੀ ਉਸਤਤਿ ਕਰੋਗੇ।
7ਮਸੀਹ ਨੇ ਤੁਹਾਨੂੰ ਸਵੀਕਾਰਿਆ, ਤਾਂ ਤੁਹਾਨੂੰ ਵੀ ਇੱਕ ਦੂਜੇ ਨੂੰ
ਕਬੂਲਣਾ ਚਾਹੀਦਾ ਹੈ। ਇਸ ਨਾਲ ਪਰਮੇਸ਼ੁਰ ਦੀ ਮਹਿਮਾ ਹੋਵੇਗੀ।
8ਮੈਂ ਤੁਹਾਨੂੰ ਦੱਸਦਾ ਹਾਂ ਕਿ ਯਿਸੂ ਇਹ ਵਿਖਾਉਣ ਲਈ ਯਹੂਦੀਆਂ
ਦਾ ਸੇਵਕ ਬਣਾਇਆ, ਕਿ ਪਰਮੇਸ਼ੁਰ ਆਪਣੇ ਵਚਨ ਪੂਰੇ ਕਰਦਾ
ਹੈ। ਮਸੀਹ ਨੇ ਅਜਿਹਾ ਇਹ ਸਾਬਿਤ ਕਰਨ ਲਈ ਕੀਤਾ ਕਿ
ਜਿਹੜਾ ਵਚਨ ਪਰਮੇਸ਼ੁਰ ਨੇ ਯਹੂਦੀਆਂ ਦੇ ਪਿਉਵਾਂ ਨਾਲ ਕੀਤਾ
ਸੀ ਉਹ ਪੂਰਾ ਕਰੇਗਾ। 9ਮਸੀਹ ਨੇ ਵੀ ਇਉਂ ਕੀਤਾ ਤਾਂ ਜੋ
ਗੈਰ-ਯਹੂਦੀ, ਪਰਮੇਸ਼ੁਰ ਨੂੰ ਉਸ ਮਿਹਰ ਲਈ ਮਹਿਮਾ ਦੇ ਸਕਣ
ਜੋ ਉਹ ਉਨ੍ਹਾਂ ਨੂੰ ਦਿੰਦਾ ਹੈ। ਪੋਥੀਆਂ ਵਿੱਚ ਇਹ ਲਿਖਿਆ ਹੋਇਆ
ਹੈ:

“ਇਸ ਕਾਰਣ ਮੈਂ ਗੈਰ ਯਹੂਦੀਆਂ ਵਿੱਚੋਂ ਤੇਰੀ ਉਸਤਤਿ
ਕਰਾਂਗਾ ਅਤੇ ਤੇਰੇ ਨਾਮ ਦਾ ਯਸ਼ ਗਾਵਾਂਗਾ।”

ਜ਼ਬੂਰ *18:49*

10ਪੋਥੀ ਇਹ ਵੀ ਆਖਦੀ ਹੈ:
“ਹੇ ਗੈਰ ਯਹੂਦੀਓ, ਤੁਹਾਨੂੰ ਪਰਮੇਸ਼ੁਰ ਦੇ ਲੋਕਾਂ ਨਾਲ ਮਿਲ
ਕੇ ਖੁਸ਼ ਹੋਣਾ ਚਾਹੀਦਾ ਹੈ।” ਬਿਵਸਥਾ *32:43*

11ਪੋਥੀ ਇਹ ਵੀ ਆਖਦੀ ਹੈ;
“ਤੁਸੀਂ ਸਾਰੇ ਗੈਰ-ਯਹੂਦੀਓ, ਪ੍ਰਭੂ ਦੀ ਉਸਤਤਿ ਕਰੋ; ਅਤੇ
ਸਭ ਕੌਮੋਂ, ਉਸ ਦੀ ਉਸਤਤਿ ਕਰੋ।” ਜ਼ਬੂਰ *117:1*

12ਅਤੇ ਯਸਾਯਾਹ ਆਖਦਾ ਹੈ,
“ਕੋਈ ਯਸੀ ਦੇ ਪਰਿਵਾਰ ਵਿੱਚੋਂ ਉੱਠੇਗਾ ਅਤੇ ਗੈਰ ਯਹੂਦੀਆਂ
ਤੇ ਰਾਜ ਕਰਨ ਲਈ ਆਵੇਗਾ। ਅਤੇ ਗੈਰ-ਯਹੂਦੀ ਉਸ ਵਿੱਚ
ਆਸ ਰੱਖਣਗੇ।” ਯਸਾਯਾਹ *11:10*

13ਮੈਂ ਪ੍ਰਾਰਥਨਾ ਕਰਦਾ ਹਾਂ ਕਿ ਪਰਮੇਸ਼ੁਰ, ਜੋ ਕਿ ਆਸ ਦਾ
ਸ੍ਰੋਤ ਹੈ। ਤੁਹਾਨੂੰ ਆਸ ਅਤੇ ਸ਼ਾਂਤੀ ਨਾਲ ਭਰਪੂਰ ਕਰੇ। ਤੁਸੀਂ
ਉਸ ਵਿੱਚ ਯਕੀਨ ਰੱਖੋਂ। ਤਾਂ ਜੋ ਪਵਿੱਤਰ ਆਤਮਾ ਦੀ ਸ਼ਕਤੀ
ਰਾਹੀਂ ਤੁਹਾਡੇ ਵਿੱਚ ਆਸ ਭਰਪੂਰ ਹੋਕੇ ਬਾਹਰ ਡੁੱਲ੍ਹੇ।

### ਪੌਲੁਸ ਦਾ ਆਪਣੇ ਕੰਮ ਬਾਰੇ ਦੱਸਣਾ

14ਮੇਰੇ ਭਰਾਵੋ ਅਤੇ ਭੈਣੋ, ਮੈਂ ਯਕੀਨ ਰਖਦਾ ਹਾਂ ਕਿ ਤੁਸੀਂ
ਚੰਗਿਆਈ ਨਾਲ ਭਰਪੂਰ ਹੋ ਅਤੇ ਤੁਹਾਡੇ ਕੋਲ ਸਾਰਾ ਗਿਆਨ
ਹੈ। ਤੇ ਤੁਹਾਡੇ ਕੋਲ ਇੱਕ ਦੂਜੇ ਨੂੰ ਸਿਖਾਉਣ ਦੀ ਯੋਗਤਾ ਹੈ।
15ਪਰ ਮੈਂ ਉਨ੍ਹਾਂ ਗੱਲਾਂ ਬਾਰੇ, ਜਿਹੜੀਆਂ ਮੈਂ ਤੁਹਾਨੂੰ ਚੇਤੇ
ਕਰਾਉਣੀਆਂ ਚਾਹੁੰਦਾ ਸਾਂ, ਖੁਲ੍ਹੇ ਤੌਰ ਤੇ ਲਿਖਿਆ ਹੈ। ਮੈਂ ਅਜਿਹਾ
ਇਸ ਲਈ ਕੀਤਾ ਕਿਉਂ ਕਿ ਪਰਮੇਸ਼ੁਰ ਨੇ ਮੈਨੂੰ ਇਸ ਖਾਸ ਤੋਹਫੇ
ਨਾਲ ਨਿਵਾਜਿਆ ਸੀ। 16ਪਰਮੇਸ਼ੁਰ ਨੇ ਮੈਨੂੰ ਮਸੀਹ ਯਿਸੂ ਦਾ
ਸੇਵਕ ਗੈਰ-ਯਹੂਦੀਆਂ ਵਾਸਤੇ ਅਤੇ ਪਰਮੇਸ਼ੁਰ ਦੀ ਖੁਸ਼ ਖਬਰੀ
ਨੂੰ ਫ਼ੈਲਾਉਣ ਲਈ ਬਣਾਇਆ ਹੈ। ਮੈਂ ਇਹ ਗੈਰ ਯਹੂਦੀਆਂ ਦੀ
ਖਾਤਿਰ ਇੱਕ ਭੇਂਟ ਬਨਣ ਲਈ ਕਰ ਰਿਹਾ ਹਾਂ ਜੋ ਪਰਮੇਸ਼ੁਰ
ਦੁਆਰਾ ਕਬੂਲੀ ਜਾਵੇਗੀ। ਇਹ ਪਵਿੱਤਰ ਆਤਮਾ ਦੁਆਰਾ
ਬਣਾਈ ਪਵਿੱਤਰ ਭੇਂਟ ਹੋਵੇਗੀ।

**ਉਨ੍ਹਾਂ ਦੀ ... ਡਿੱਗੀ ਹੈ”** ਜ਼ਬੂਰ 69:9

[17]ਇਸ ਲਈ ਜੋ ਮੈਂ ਪਰਮੇਸ਼ੁਰ ਲਈ ਮਸੀਹ ਯਿਸੂ ਵਿੱਚ ਕੀਤਾ
ਹੈ ਮੈਨੂੰ ਉਸ ਤੇ ਮਾਨ ਹੈ। [18]ਮੇਰਾ ਹੌਸਲਾ ਨਹੀਂ ਪੈਂਦਾ ਕਿ ਮੈਂ
ਆਪਣੇ ਕੀਤੇ ਬਾਰੇ ਕੁਝ ਬੋਲਾਂ, ਪਰ ਮੈਨੂੰ ਉਨ੍ਹਾਂ ਗੱਲਾਂ ਬਾਰੇ
ਬੋਲਣ ਦਾ ਕਾਫ਼ੀ ਹੌਂਸਲਾ ਹੈ ਜਿਹੜੀਆਂ ਮਸੀਹ ਨੇ ਮੇਰੇ ਰਾਹੀਂ
ਗੈਰ-ਯਹੂਦੀਆਂ ਨੂੰ ਪਰਮੇਸ਼ੁਰ ਲਈ ਆਗਿਆਕਾਰ ਹੋਣ ਲਈ
ਆਖੀਆਂ। [19]ਉਨ੍ਹਾਂ ਨੇ ਕਰਾਮਾਤਾਂ ਦੀ ਸ਼ਕਤੀ, ਅਜੂਬੇ ਅਤੇ ਆਤਮਾ
ਦੀ ਸ਼ਕਤੀ ਦੇ ਕਾਰਣ ਪਰਮੇਸ਼ੁਰ ਦੀ ਆਗਿਆ ਦੀ ਪਾਲਣਾ
ਕੀਤੀ। ਮੈਂ ਯਰੂਸ਼ਲਮ ਤੋਂ ਲੈਕੇ ਇੱਲੁਰਿਕੁਨ ਦੇ ਚਾਰੇ ਪਾਸਿਆਂ
ਤੀਕ ਮਸੀਹ ਦੀ ਖੁਸ਼ ਖਬਰੀ ਬਾਰੇ ਪਰਚਾਰ ਕੀਤਾ। [20]ਮੈਂ ਹਮੇਸ਼ਾ
ਪਰਮੇਸ਼ੁਰ ਦੀ ਖੁਸ਼ ਖਬਰੀ ਦਾ ਪਰਚਾਰ ਉਨ੍ਹੀਂ ਥਾਵੀਂ ਕਰਨਾ
ਚਾਹਿਆ ਜਿੱਥੇ ਲੋਕਾਂ ਨੇ ਕਦੇ ਵੀ ਮਸੀਹ ਬਾਰੇ ਨਹੀਂ ਸੀ ਸੁਣਿਆ।
ਮੈਂ ਅਜਿਹਾ ਇਸ ਲਈ ਕਰਦਾ ਹਾਂ ਕਿਉਂ ਕਿ ਮੈਂ ਕਿਸੇ ਹੋਰ ਦੇ
ਕੰਮਾਂ ਤੇ ਕੁਝ ਨਹੀਂ ਉਸਾਰਨਾ ਚਾਹੁੰਦਾ ਜਿਸ ਦੀ ਸ਼ੁਰੂਆਤ ਪਹਿਲਾਂ
ਹੀ ਹੋ ਚੁੱਕੀ ਹੋਵੇ। [21]ਪਰ ਇਹ ਪੋਥੀਆਂ ਵਿੱਚ ਲਿਖਿਆ ਵੀ
ਹੋਇਆ ਹੈ:

"ਜਿਨ੍ਹਾਂ ਲੋਕਾਂ ਨੇ ਉਸ ਬਾਰੇ ਨਹੀਂ ਸੁਣਿਆ ਉਹ ਵੇਖਣਗੇ;
ਅਤੇ ਉਹ ਜਿਨ੍ਹਾਂ ਨੇ ਉਸ ਬਾਰੇ ਨਹੀਂ ਸੁਣਿਆ ਉਹ ਸਮਝਣਗੇ।"

ਯਸਾਯਾਹ *52:15*

### ਪੌਲੁਸ ਦੀ ਰੋਮ ਨੂੰ ਜਾਣ ਦੀ ਯੋਜਨਾ।

[22]ਇਸੇ ਕਾਰਣ ਮੈਨੂੰ ਤੁਹਾਡੇ ਵੱਲ ਆਉਣ ਤੋਂ ਕਈ ਵਾਰੀ
ਰੋਕਿਆ ਗਿਆ ਸੀ।

[23]ਹੁਣ ਇਨ੍ਹਾਂ ਥਾਵਾਂ ਤੋ ਮੈਂ ਆਪਣਾ ਕੰਮ ਮੁਕੰਮਲ ਕਰ ਚੁੱਕਾ
ਹਾਂ। ਅਤੇ ਲੰਬੇ ਸਮੇਂ ਤੋਂ, ਮੈਂ ਤੁਹਾਨੂੰ ਮਿਲਣਾ ਚਾਹੁੰਦਾ ਸਾਂ। [24]ਇਸ
ਲਈ ਹੁਣ ਮੈਂ ਹਿਸਪਾਨਿਯਾ ਨੂੰ ਜਾਵਾਂਗਾ। ਹਾਂ, ਮੈਨੂੰ ਆਸ ਹੈ ਕਿ
ਹਿਸਪਾਨਿਯਾ ਜਾਂਦਾ ਹੋਇਆ ਤੁਹਾਡੇ ਵੱਲ ਯਾਤਰਾ ਕਰਾਂਗਾ ਅਤੇ
ਪੂਰੀ ਤਰ੍ਹਾਂ ਤੁਹਾਡੀ ਸੰਗਤ ਦਾ ਆਨੰਦ ਮਾਣਾਂਗਾ। ਤਦ ਉਸ
ਫੇਰੀ ਤੇ ਤੁਸੀਂ ਮੇਰੇ ਮੱਦਦਗਾਰ ਸਿੱਧ ਹੋ ਸਕਦੇ ਹੋ। [25]ਹੁਣ ਮੈਂ
ਯਰੂਸ਼ਲਮ ਵਿੱਚ ਪਰਮੇਸ਼ੁਰ ਦੇ ਲੋਕਾਂ ਦੀ ਮੱਦਦ ਲਈ ਜਾ ਰਿਹਾ
ਹਾਂ। [26]ਮਕਦੂਨਿਯਾ ਅਤੇ ਅਖਾਯਾ ਦੇ ਸ਼ਰਧਾਲੂਆਂ ਨੇ ਖੁਸ਼ੀ ਨਾਲ
ਯਰੂਸ਼ਲਮ ਵਿੱਚ ਪਰਮੇਸ਼ੁਰ ਦੇ ਲੋਕਾਂ ਦੀ ਮਦਦ ਲਈ, ਜਿਹੜੇ
ਗਰੀਬ ਹਨ, ਕੁਝ ਪੈਸਾ ਇਕੱਠਾ ਕਰਨ ਦਾ ਨਿਸ਼ਚਾ ਕੀਤਾ ਹੈ।
[27]ਮਕਦੂਨੀਯਾ ਅਤੇ ਅਖਾਯਾ ਦੇ ਲੋਕਾਂ ਉਨ੍ਹਾਂ ਦੀ ਮਦਦ ਕਰਨ
ਵਿੱਚ ਖੁਸ਼ ਸਨ। ਅਸਲ ਵਿੱਚ, ਉਨ੍ਹਾਂ ਨੇ ਮਹਿਸੂਸ ਕੀਤਾ ਕਿ ਇਹ
ਉਨ੍ਹਾਂ ਦਾ ਫ਼ਰਜ਼ ਸੀ। ਉਨ੍ਹਾਂ ਨੇ ਗੈਰ ਯਹੂਦੀ ਹੁੰਦਿਆਂ ਹੋਇਆਂ
ਵੀ ਯਹੂਦੀਆਂ ਦੀਆਂ ਆਤਮਕ ਅਸੀਸਾਂ ਵਿੱਚ ਸਾਂਝ ਪਾਈ ਸੀ।
ਇਸ ਲਈ ਹੁਣ ਉਨ੍ਹਾਂ ਨੇ ਮਹਿਸੂਸ ਕੀਤਾ ਕਿ ਉਨ੍ਹਾਂ ਨੂੰ ਯਹੂਦੀਆਂ
ਦੀ ਭੌਤਿਕ ਵਸਤਾਂ ਨਾਲ, ਜਿਹੜੀਆਂ ਉਨ੍ਹਾਂ ਕੋਲ ਹਨ ਸਹਾਇਤਾ
ਕਰਨੀ ਚਾਹੀਦੀ ਹੈ। [28]ਮੈਂ ਇਸ ਗੱਲੋ ਨਿਸ਼ਚਿੰਤ ਹੋ ਲਵਾਂ ਕਿ
ਯਰੂਸ਼ਲਮ ਦੇ ਲੋਕਾਂ ਲਈ ਜੋ ਧਨ ਇੱਕਠਾ ਕੀਤਾ ਗਿਆ ਸੀ,
ਉਹ ਉਨ੍ਹਾਂ ਗਰੀਬ ਲੋਕਾਂ ਤੱਕ ਪੁੱਜਦਾ ਹੋ ਚੁਕਾ ਹੈ, ਇਹ ਕੰਮ
ਸਿਰੇ ਚਾੜ੍ਹ ਕੇ, ਮੈਂ ਹਿਸਪਾਨਿਯਾ ਵੱਲ ਆਵਾਂਗਾ। ਜਦੋਂ ਮੈਂ
ਹਸਪਾਨਿਯਾ ਜਾ ਰਿਹਾ ਹੋਵਾਂਗਾ, ਮੈਂ ਤੁਹਾਡੇ ਵੱਲ ਯਾਤਰਾ ਕਰਾਂਗਾ
ਮੈਂ ਉੱਥੇ ਰੁਕਾਗਾ ਅਤੇ ਤੁਹਾਨੂੰ ਮਿਲਾਂਗਾ। [29]ਮੈ ਜਾਣਦਾ ਹਾਂ ਕਿ
ਜਦੋਂ ਮੈਂ ਤੁਹਾਡੇ ਕੋਲ ਆਵਾਂਗਾ ਤਾਂ ਮਸੀਹ ਦੀ ਭਰਪੂਰ ਬਖਸ਼ਿਸ਼
ਤੁਹਾਡੇ ਲਈ ਲੈ ਕੇ ਆਵਾਂਗਾ।

[30]ਪਿਆਰੇ ਭਰਾਵੋ ਅਤੇ ਭੈਣੋ, ਮੈਂ ਬੇਨਤੀ ਕਰਦਾ ਹਾਂ ਕਿ
ਤੁਸੀਂ ਮੇਰੇ ਵਾਸਤੇ ਪ੍ਰਾਰਥਨਾ ਕਰਕੇ ਮੇਰੇ ਕੰਮ ਵਿੱਚ ਮੇਰੇ ਨਾਲ
ਮਿਹਨਤ ਕਰੋ। ਇਹ ਸਾਡੇ ਪ੍ਰਭੂ ਯਿਸੂ ਮਸੀਹ ਅਤੇ ਪਵਿੱਤਰ
ਆਤਮਾ ਦੇ ਪਿਆਰ ਦੇ ਕਾਰਣ ਕਰੋ। [31]ਪ੍ਰਾਰਥਨਾ ਕਰੋ ਕਿ
ਯਹੂਦਿਯਾ ਵਿੱਚ ਅਨਾਸਥਾਵਾਨਾਂ ਤੋਂ ਮੇਰੀ ਰੱਖਿਆ ਹੋਵੇ।
ਪ੍ਰਾਰਥਨਾ ਕਰੋ ਕਿ ਮੈਂ ਮਦਦ ਯਰੂਸ਼ਲਮ ਵਿੱਚ ਲਿਆਂਦੀ ਉਹ
ਪਰਮੇਸ਼ੁਰ ਦੇ ਲੋਕਾਂ ਨੂੰ ਉੱਥੇ ਪ੍ਰਸੰਨ ਕਰ ਸਕੇ। [32]ਫ਼ਿਰ ਜੋ ਪਰਮੇਸ਼ੁਰ
ਨੇ ਚਾਹਿਆ, ਮੈਂ ਤੁਹਾਡੇ ਕੋਲ ਪੂਰੇ ਆਨੰਦ ਨਾਲ ਅਤੇ ਤੁਹਾਡੇ
ਨਾਲ ਮਿਲਕੇ ਆਰਾਮ ਕਰਾਂਗਾ। [33]ਕਾਸ਼ ਸ਼ਾਂਤੀ ਦਾ ਪਰਮੇਸ਼ੁਰ
ਤੁਹਾਡੇ ਸਾਰਿਆਂ ਨਾਲ ਹੋਵੇ। ਆਮੀਨ।

### ਪੌਲੁਸ ਦੀਆਂ ਅੰਤਮ ਗੱਲਾਂ

16 ਮੈਂ ਸਾਡੀ ਭੈਣ ਫ਼ੀਬੀ ਨੂੰ ਤੁਹਾਨੂੰ ਸੌਂਪਣਾ ਚਾਹੁੰਦਾ ਹਾਂ।
ਉਹ ਕੰਖਰਿਯਾ ਦੇ ਗਿਰਜੇ ਵਿੱਚ ਖਾਸ ਸਹਾਇਕਾ*
ਹੈ। [2]ਮੈਂ ਬੇਨਤੀ ਕਰਦਾ ਹਾਂ ਕਿ ਤੁਸੀਂ ਉਸ ਨੂੰ ਪ੍ਰਭੂ ਦੇ ਨਾਂ ਤੇ
ਕਬੂਲੋ ਜਿਵੇਂ ਪਰਮੇਸ਼ੁਰ ਦੇ ਲੋਕਾਂ ਨੂੰ ਕਬੂਲ ਕਰਨਾ ਚਾਹੀਦਾ ਹੈ।
ਉਸ ਦੀ ਸਭ ਪਾਸੋਂ ਵੀ ਮਦਦ ਕਰੋ ਜਿਸ ਦੀ ਤੁਹਾਥੋਂ ਉਸ ਨੂੰ
ਜ਼ਰੂਰਤ ਹੈ। ਉਸ ਨੇ ਮੇਰੀ ਬੜੀ ਸਹਾਇਤਾ ਕੀਤੀ ਸੀ ਅਤੇ ਉਸ
ਨੇ ਹੋਰ ਵੀ ਕਿੰਨੇ ਹੀ ਲੋਕਾਂ ਦੀ ਬਹੁਤ ਮਦਦ ਕੀਤੀ ਹੈ।

[3]ਪਰਿਸਕਾ ਅਤੇ ਅਕੂਲਾ ਨੂੰ ਸ਼ੁਭ ਕਾਮਨਾਵਾਂ। ਉਹ ਮਸੀਹ
ਯਿਸੂ ਵਿੱਚ ਸਾਥੀ ਕਾਮੇ ਹਨ। [4]ਉਨ੍ਹਾਂ ਨੇ ਆਪਣੀ ਜਾਨ ਖਤਰੇ
ਵਿੱਚ ਪਾ ਕੇ ਮੇਰੀ ਜਾਨ ਬਚਾਈ। ਮੈਂ ਉਨ੍ਹਾਂ ਦਾ ਧੰਨਵਾਦੀ ਹਾਂ
ਅਤੇ ਸਾਰੇ ਗੈਰ ਯਹੂਦੀ ਗਿਰਜੇ ਵੀ ਉਨ੍ਹਾਂ ਦੇ ਸ਼ੁਕਰ ਗੁਜਾਰ
ਹਨ। [5]ਅਤੇ ਉਸ ਗਿਰਜੇ ਨੂੰ ਵੀ ਸਲਾਮ ਜਿਹੜਾ ਉਨ੍ਹਾਂ ਦੇ ਘਰ
ਨਾਲ ਜੁੜਦਾ ਹੈ।

ਮੇਰੇ ਪਿਆਰੇ ਮਿੱਤਰ ਇਪੈਨੇਤੁਸ ਨੂੰ ਸੁੱਖ-ਸਾਂਦ ਆਖਣਾ।
ਅਸਿਯਾ ਵਿੱਚ ਮਸੀਹ ਦਾ ਅਨੁਸਰਣ ਕਰਨ ਵਾਲਾ ਉਹ ਪਹਿਲਾ
ਮਨੁੱਖ ਸੀ। [6]ਮਰਿਯਮ ਨੂੰ ਵੀ ਨਮਸਕਾਰ ਆਖਣੀ ਉਸ ਨੇ ਤੁਹਾਡੇ
ਲਈ ਬੜੀ ਸਖਤ ਮਿਹਨਤ ਕੀਤੀ। [7]ਅੰਦਰੁਨਿਕੁਸ ਅਤੇ ਯੂਨਿਆਸ
ਨੂੰ ਵੀ ਸੁੱਖ-ਸਾਂਦ ਆਖਣਾ, ਉਹ ਮੇਰੇ ਰਿਸ਼ਤੇਦਾਰ ਹਨ ਅਤੇ ਮੇਰੇ
ਨਾਲ ਕੈਦ ਵਿੱਚ ਸਨ। ਉਹ ਬਹੁਤ ਜ਼ਿਆਦਾ ਇੱਜ਼ਤਦਾਰ ਹਨ।
ਉਹ ਉਨ੍ਹਾਂ ਵਿੱਚੋਂ ਹਨ ਜੋ ਮਸੀਹ ਦੁਆਰਾ ਉਸ ਦਾ ਕੰਮ ਕਰਨ
ਲਈ ਭੇਜੇ ਗਏ ਹਨ। ਉਹ ਮੇਰੇ ਹੋਣ ਤੋਂ ਪਹਿਲਾਂ ਵੀ ਮਸੀਹ ਦੇ
ਚੇਲੇ ਸਨ। [8]ਅੰਪਲਿਯਾਤੁਸ ਨੂੰ ਮੇਰੀਆਂ ਸ਼ੁਭ ਕਾਮਨਾਵਾਂ ਦੇਣੀਆਂ
ਜਿਹੜਾ ਪ੍ਰਭੂ ਵਿੱਚ ਮੇਰਾ ਪਿਆਰਾ ਮਿੱਤਰ ਹੈ। [9]ਮੇਰੇ ਸਾਥੀ ਕਾਮੇ
ਉਰਬਾਨੁਸ ਨੂੰ ਅਤੇ ਮੇਰੇ ਪਿਆਰੇ ਸਤਾਖੁਸ ਨੂੰ ਮਸੀਹ ਵਿੱਚ
ਸ਼ੁਭਕਾਮਨਾਵਾਂ ਦੇਣੀਆਂ। [10]ਅੱਪਿਲੇਸ ਨੂੰ ਮੇਰੀਆਂ
ਸ਼ੁਭਕਾਮਨਾਵਾਂ ਦੇਣੀਆਂ। ਉਸ ਨੂੰ ਪਰਖਿਆ ਗਿਆ ਅਤੇ ਉਹ
ਮਸੀਹ ਦਾ ਸੱਚਾ ਸੇਵਕ ਹੋਇਆ ਅਤੇ ਅਰਿਸਤਯੂਲੁਸ ਦੇ ਪਰਿਵਾਰ

**ਖਾਸ ਸਹਾਇਕ** ਅੱਖਰੀ ਅਰਥਾਂ ਵਿੱਚ, "ਡੀਕੋਨ", ਇੱਕ ਯੂਨਾਨੀ ਸ਼ਬਦ ਜਿਸ ਦਾ ਅਰਥ ਹੈ, "ਨੌਕਰ", ਤਿਮੋਥਿਉਸ 3:11

ਵਿੱਚ ਉਨ੍ਹਾਂ ਸਾਰਿਆਂ ਮਨੁੱਖਾਂ ਨੂੰ ਵੀ ਮੇਰੀ ਰਾਜੀ-ਖੁਸੀ ਕਹਿਣਾ।
11ਮੇਰੇ ਰਿਸ਼ਤੇਦਾਰ ਹੇਰੋਦਿਯੋਨ ਨੂੰ ਅਤੇ ਨਰਕਿਸੁੱਸ ਦੇ ਪਰਿਵਾਰ
ਨੂੰ ਵੀ, ਜੋ ਪ੍ਰਭੂ ਨਾਲ ਸੰਬੰਧਿਤ ਹਨ, ਮੇਰੀਆਂ ਸ਼ੁਭਕਾਮਨਾਵਾਂ
ਦੇਣੀਆਂ। 12ਤਰੁਫ਼ੈਨਾ ਅਤੇ ਤਰੁਫ਼ੋਸਾ ਔਰਤਾਂ ਨੂੰ ਮੇਰੀਆਂ
ਸ਼ੁਭਕਾਮਨਾਵਾਂ ਦੇਣੀਆਂ, ਜੋ ਪ੍ਰਭੂ ਲਈ ਬੜੀ ਸਖਤ ਮਿਹਨਤ
ਕਰ ਰਹੀਆਂ ਹਨ। ਮੇਰੀ ਪਿਆਰੀ ਸਹੇਲੀ ਪਰਸੀਸ ਨੂੰ ਮੇਰੀਆਂ
ਸ਼ੁਭਕਾਮਨਾਵਾਂ ਦੇਣੀਆਂ। ਉਸ ਨੇ ਵੀ ਪ੍ਰਭੂ ਲਈ ਬੜੀ ਸਖਤ
ਮਿਹਨਤ ਕੀਤੀ ਹੈ। 13ਰੂਫਸ ਨੂੰ ਮੇਰੀਆਂ ਸ਼ੁਭਕਾਮਨਾਵਾਂ ਦੇਣੀਆਂ
ਜੋ ਕਿ ਪ੍ਰਭੂ ਵਿੱਚ ਖਾਸ ਵਿਅਕਤੀ ਹੈ। ਅਤੇ ਉਸਦੀ ਮਾਤਾ ਮੇਰੇ
ਲਈ ਵੀ ਮਾਤਾ ਹੈ। 14ਅੰਸੁਕਰਿਤੁਸ, ਫਲੇਗੋਨ, ਹਰਮੇਸ,
ਪਤੁਰਬਾਸ ਅਤੇ ਹਿਰਮਾਸ ਨੂੰ, ਅਤੇ ਉਨ੍ਹਾਂ ਸਾਰੇ ਸ਼ਰਧਾਲੂਆਂ ਨੂੰ,
ਜਿਹੜੇ ਉਨ੍ਹਾਂ ਦੇ ਨਾਲ ਹਨ, ਮੇਰੀਆਂ ਸ਼ੁਭਕਾਮਨਾਵਾਂ ਦੇਣੀਆਂ।
15ਫ਼ਿਲੁਲੁਗੁੱਸ਼ ਯੂਲੀਆ ਅਤੇ ਨੇਰਿਯੁਸ ਅਤੇ ਉਸਦੀ ਭੈਣ ਤੇ
ਉਲੁੰਪਾਸ ਨੂੰ, ਅਤੇ ਸਭਨਾਂ ਸ਼ਰਧਾਲੂਆਂ ਨੂੰ ਜਿਹੜੇ ਉਨ੍ਹਾਂ ਦੇ
ਨਾਲ ਹਨ, ਮੇਰੀਆਂ ਸ਼ੁਭਕਾਮਨਾਵਾਂ ਦੇਣੀਆਂ। 16ਜਦੋਂ ਤੁਸੀਂ
ਮਿਲੋਂ, ਇੱਕ ਦੂਜੇ ਨੂੰ ਪਵਿੱਤਰ ਚੁੰਮੀ ਨਾਲ ਸ਼ੁਭਕਾਮਨਾ ਦਿਉ।
ਮਸੀਹ ਦੇ ਸਾਰੇ ਗਿਰਜੇ ਤੁਹਾਨੂੰ ਸ਼ੁਭਕਾਮਨਾਵਾਂ ਦਿੰਦੇ ਹਨ।

17ਭਰਾਵੋ ਅਤੇ ਭੈਣੋ, ਮੈ ਤੁਹਾਨੂੰ ਉਨ੍ਹਾਂ ਲੋਕਾਂ ਤੋਂ ਬਚਕੇ ਰਹਿਣ
ਦੀ ਮੰਗ ਕਰਦਾ ਹਾਂ ਜਿਹੜੇ ਲੋਕਾਂ ਵਿੱਚ ਵੰਡਾਂ ਪਵਾਉਂਦੇ ਹਨ।
ਅਤੇ ਦੂਜੇ ਲੋਕਾਂ ਦੀ ਨਿਹਚਾ ਵਿੱਚ ਵਿਘਨ ਪਾਉਂਦੇ ਹਨ। ਉਹ
ਲੋਕ ਉਸ ਦੇ ਵਿਰੁੱਧ ਹਨ ਜਿਹੜੀ ਸੱਚੀ ਸਿੱਖਿਆ ਤੁਸੀਂ ਸਿੱਖੀ
ਹੈ। ਅਜਿਹੇ ਲੋਕਾਂ ਤੋਂ ਦੂਰ ਰਹੋ। 18ਕਿਉਂਕਿ ਅਜਿਹੇ ਲੋਕ ਸਾਡੇ
ਪ੍ਰਭੂ ਮਸੀਹ ਦੀ ਸੇਵਾ ਨਹੀਂ ਕਰਦੇ, ਉਹ ਤਾਂ ਸਿਰਫ ਆਪਣੇ-ਆਪ
ਨੂੰ ਖੁਸ਼ ਰਖਣ ਦੇ ਕੰਮ ਕਰਦੇ ਹਨ। ਉਹ ਭੋਲੇ ਲੋਕਾਂ ਨੂੰ ਆਪਣੀਆਂ
ਭਰਮੀ ਗੱਲਾਂ ਅਤੇ ਖੁਸ਼ਾਮਦ ਭਰੇ ਸ਼ਬਦਾਂ ਨਾਲ ਗੁਮਰਾਹ ਕਰਦੇ
ਹਨ। 19ਤੁਹਾਡੀ ਆਗਿਆਕਾਰੀ ਦਾ ਜਸ ਤਾਂ ਸਾਰੇ ਨਿਹਚੀਆਂ
ਨੂੰ ਪਤਾ ਹੈ, ਇਸ ਲਈ ਮੈਂ ਤੁਹਾਡੇ ਲਈ ਬੜਾ ਪ੍ਰਸੰਨ ਹਾਂ। ਪਰ
ਮੈਂ ਤੁਹਾਨੂੰ ਚੰਗੀਆਂ ਗੱਲਾਂ ਬਾਰੇ ਸਮਝਦਾਰ ਅਤੇ ਬਦੀ ਬਾਰੇ
ਭੋਲੇ ਵੇਖਣਾ ਚਾਹੁੰਦਾ ਹਾਂ।

20ਸਾਂਤੀ ਦਾ ਪਰਮੇਸ਼ੁਰ ਛੇਤੀ ਹੀ ਸ਼ੈਤਾਨ ਨੂੰ ਚੂਰ ਕਰ ਦੇਵੇਗਾ
ਅਤੇ ਤੁਹਾਨੂੰ ਉਸ ਉੱਪਰ ਪੂਰੀ ਤਾਕਤ ਦੇਵੇਗਾ।

ਪ੍ਰਭੂ ਯਿਸੂ ਦੀ ਕਿਰਪਾ ਤੁਹਾਡੇ ਨਾਲ ਹੋਵੇ।

21ਸਾਡਾ ਸਹਿ ਕਰਮਚਾਰੀ ਤਿਮੋਥਿਉਸ ਤੁਹਾਨੂੰ ਸ਼ੁਭਕਾਮਨਾਵਾਂ
ਭੇਜਦਾ ਹੈ। ਮੇਰੇ ਨਾਲ ਮੇਰੇ ਸੰਬੰਧੀਆਂ ਲੂਕਿਯੁਸ, ਯੋਨ ਅਤੇ
ਸੋਸਪਿਤਰੁਸ ਤੁਹਾਡੀ ਸੁੱਖ-ਸਾਂਦ ਪੁੱਛਦੇ ਹਨ।

22ਮੈਂ ਤਰਤਿਯੁਸ ਹਾਂ। ਮੈਂ ਇਹ ਪੱਤਰ ਉਵੇਂ ਲਿਖਿਆ ਹੈ
ਜਿਵੇਂ ਪੌਲੁਸ ਨੇ ਲਿਖਵਾਇਆ ਹੈ। ਪ੍ਰਭੂ ਵਿੱਚ ਮੇਰੀਆਂ ਤੁਹਾਨੂੰ
ਸ਼ੁਭਕਮਨਾਵਾਂ। 23ਗਾਯੁਸ ਵੱਲੋਂ ਸ਼ੁਭਕਾਮਨਾਵਾਂ। ਉਸ ਨੇ ਮੈਨੂੰ
ਅਤੇ ਸਾਰੀ ਕਲੀਸਿਯਾ ਨੂੰ ਇੱਥੇ ਉਸ ਦੇ ਘਰ ਦਾ ਇਸਤੇਮਾਲ
ਕਰਨ ਦੀ ਆਗਿਆ ਦਿੱਤੀ ਹੈ। 24*

25ਪਰਮੇਸ਼ੁਰ ਨੂੰ ਮਹਿਮਾ। ਇਹ ਪਰਮੇਸ਼ੁਰ ਹੀ ਹੈ ਜੋ ਤੁਹਾਨੂੰ
ਨਿਹਚਾ ਵਿੱਚ ਮਜਬੂਤ ਬਣਾ ਸਕਦਾ ਹੈ। ਉਹ ਤੁਹਾਨੂੰ ਮਜਬੂਤ
ਬਨਾਉਣ ਲਈ ਉਸ ਖੁਸ਼ਖਬਰੀ ਦੀ ਵਰਤੋਂ ਕਰ ਸਕਦਾ ਹੈ
ਜਿਸ ਦਾ ਮੈਂ ਲੋਕਾਂ ਨੂੰ ਉਪਦੇਸ਼ ਦਿੰਦਾ ਹਾਂ। ਮੈਂ ਲੋਕਾਂ ਨੂੰ ਯਿਸੂ
ਮਸੀਹ ਬਾਰੇ ਉਹੀ ਖੁਸ਼ਖਬਰੀ ਦੱਸਦਾ ਹਾਂ। ਖੁਸ਼ਖਬਰੀ ਗੁਪਤ
ਸੱਚ ਹੈ ਜੋ ਪਰਮੇਸ਼ੁਰ ਦੁਆਰਾ ਪ੍ਰਕਾਸ਼ਮਾਨ ਕੀਤਾ ਗਿਆ ਸੀ।
ਇਹ ਗੁਪਤ ਸੱਚ ਮੁੱਢ ਤੋਂ ਹੀ ਗੁਪਤ ਰੱਖਿਆ ਗਿਆ ਸੀ। 26ਪਰ
ਉਹ ਗੁਪਤ ਸੱਚ ਸਾਨੂੰ ਵਿਖਾਇਆ ਗਿਆ ਹੈ। ਅਤੇ ਉਹ ਗੁਪਤ
ਸੱਚ ਸਾਰੀਆਂ ਕੌਮਾਂ ਨੂੰ ਨਬੀਆਂ ਦੀਆਂ ਲਿਖਤਾਂ ਦੁਆਰਾ
ਪ੍ਰਕਾਸ਼ਮਾਨ ਕੀਤਾ ਗਿਆ ਹੈ। ਇਹ ਪਰਮੇਸ਼ੁਰ ਦੇ ਹੁਕਮ ਅਨੁਸਾਰ
ਕੀਤਾ ਗਿਆ ਹੈ। ਉਹ ਗੁਪਤ ਸੱਚ ਸਾਰੀਆਂ ਕੌਮਾਂ ਨੂੰ ਇਸ ਲਈ
ਪ੍ਰਕਾਸ਼ਿਤ ਕੀਤਾ ਗਿਆ ਹੈ ਤਾਂ ਜੋ ਉਹ ਨਿਹਚਾ ਰੱਖ ਸਕਣ ਅਤੇ
ਮਸੀਹ ਨੂੰ ਮੰਨਣ। ਪਰਮੇਸ਼ੁਰ ਸਦੀਵੀ ਹੈ। 27ਗਿਆਨਵਾਨ
ਪਰਮੇਸ਼ੁਰ ਨੂੰ ਯਿਸੂ ਮਸੀਹ ਰਾਹੀਂ ਸਦੀਵੀ ਮਹਿਮਾ। ਆਮੀਨ॥

---

**ਤੁਕ 24** ਕੁਝ ਯੂਨਾਨੀ ਪੱਤ੍ਰੀਆਂ ਤੁਕ 24 ਜੋੜਦੀਆਂ ਹਨ: "ਸਾਡੇ ਪ੍ਰਭੂ ਯਿਸੂ ਮਸੀਹ ਦੀ ਕਿਰਪਾ ਤੁਹਾਡੇ ਸਭ ਉਪਰ ਹੋਵੇ। ਆਮੀਨ।

# ਕੁਰਿੰਥੀਆਂ ਨੂੰ ਪਹਿਲੀ ਪੱਤ੍ਰੀ

1 ਪੌਲੁਸ ਵੱਲੋਂ ਸ਼ੁਭ ਕਾਮਨਾਵਾਂ। ਮੈਨੂੰ ਯਿਸੂ ਮਸੀਹ ਦਾ ਰਸੂਲ ਚੁਣਿਆ ਗਿਆ ਹੈ। ਮੈਨੂੰ ਪਰਮੇਸ਼ੁਰ ਦੀ ਮਰਜ਼ੀ ਅਨੁਸਾਰ ਚੁਣਿਆ ਗਿਆ ਹੈ।

ਸਾਡੇ ਭਰਾ ਸੋਸਥਨੇਸ ਵੱਲੋਂ ਵੀ ਸ਼ੁਭ ਕਾਮਨਾਵਾਂ।

2ਮੈਂ ਇਹ ਪੱਤਰ ਕੁਰਿੰਥੁਸ ਵਿੱਚ ਪਰਮੇਸ਼ੁਰ ਦੀ ਕਲੀਸਿਯਾ ਨੂੰ ਅਤੇ ਉਨ੍ਹਾਂ ਨੂੰ ਲਿਖ ਰਿਹਾ ਹਾਂ ਜਿਹੜੇ ਮਸੀਹ ਯਿਸੂ ਵਿੱਚ ਪਵਿੱਤਰ ਬਣਾਏ ਗਏ ਹਨ। ਤੁਹਾਨੂੰ ਪਰਮੇਸ਼ੁਰ ਦੇ ਪਵਿੱਤਰ ਲੋਕ ਸੱਦਿਆ ਜਾਂਦਾ ਹੈ ਤੁਹਾਨੂੰ ਹਰ ਜਗ੍ਹਾ ਉਨ੍ਹਾਂ ਸਮੂਹ ਲੋਕਾਂ ਸਮੇਤ ਬੁਲਾਇਆ ਜਾਂਦਾ ਹੈ ਜਿਹੜੇ ਸਾਡੇ ਪ੍ਰਭੂ ਯਿਸੂ ਮਸੀਹ ਦੇ ਨਾਂ ਵਿੱਚ ਵਿਸ਼ਵਾਸ ਰੱਖਦੇ ਹਨ, ਜੋ ਉਨ੍ਹਾਂ ਦਾ ਪ੍ਰਭੂ ਹੈ ਅਤੇ ਸਾਡਾ ਵੀ।

3ਤੁਸੀਂ ਸਾਡੇ ਪਿਤਾ ਪਰਮੇਸ਼ੁਰ ਅਤੇ ਪ੍ਰਭੂ ਯਿਸੂ ਮਸੀਹ ਤੋਂ ਕਿਰਪਾ ਅਤੇ ਸ਼ਾਂਤੀ ਪ੍ਰਾਪਤ ਕਰੋਂ।

### ਪੌਲੁਸ ਪਰਮੇਸ਼ੁਰ ਦਾ ਧੰਨਵਾਦ ਕਰਦਾ ਹੈ।

4ਮੈਂ ਤੁਹਾਡੇ ਵਾਸਤੇ, ਪਰਮੇਸ਼ੁਰ ਦਾ ਉਸ ਕਿਰਪਾ ਲਈ ਹਮੇਸ਼ਾ ਧੰਨਵਾਦ ਕਰਦਾ ਹਾਂ ਜੋ ਮਸੀਹ ਯਿਸੂ ਰਾਹੀਂ ਤੁਹਾਨੂੰ ਦਿੱਤੀ ਗਈ
ਹੈ। 5ਯਿਸੂ ਰਾਹੀਂ ਤੁਸੀਂ ਹਰ ਤਰ੍ਹਾਂ ਨਾਲ ਸੁਭਾਗੇ ਹੋ। ਤੁਹਾਨੂੰ ਆਪਣੇ ਹਰ ਬਚਨ ਅਤੇ ਹਰ ਤਰ੍ਹਾਂ ਦੇ ਗਿਅਨ ਵਿੱਚ ਅਸੀਸ
ਦਿੱਤੀ ਗਈ ਹੈ। 6ਮਸੀਹ ਬਾਰੇ ਸੱਚ ਤੁਹਾਡੇ ਵਿਚਕਾਰ ਦ੍ਰਿੜ੍ਹਤਾ
ਨਾਲ ਕਾਇਮ ਹੈ। 7ਇਸੇ ਲਈ, ਤੁਸੀਂ ਪਰਮੇਸ਼ੁਰ ਵੱਲੋਂ ਹਰ ਤਰ੍ਹਾਂ ਦੀ ਦਾਤ ਪ੍ਰਾਪਤ ਕੀਤੀ ਹੈ ਕਿਉਂ ਜੁ ਤੁਸੀਂ ਸਾਡੇ ਪ੍ਰਭੂ ਯਿਸੂ
ਮਸੀਹ ਦੇ ਆਗਮਨ ਦੇ ਉਡੀਕਵਾਨ ਹੋ। 8ਯਿਸੂ ਤੁਹਾਨੂੰ ਅੰਤ ਤੀਕ ਦ੍ਰਿੜ੍ਹਤਾ ਨਾਲ ਕਾਇਮ ਰੱਖੇਗਾ। ਤਾਂ ਜੋ ਤੁਹਾਡੇ ਉੱਪਰ ਸਾਡੇ ਪ੍ਰਭੂ ਯਿਸੂ ਮਸੀਹ ਦੇ ਆਗਮਨ ਦੇ ਦਿਨ ਕੋਈ ਦੋਸ਼ ਨਹੀਂ
ਹੋਵੇਗਾ। 9ਪਰਮੇਸ਼ੁਰ ਵਫ਼ਾਦਾਰ ਹੈ। ਉਸ ਨੇ ਤੁਹਾਨੂੰ ਯਿਸੂ ਮਸੀਹ, ਆਪਣੇ ਪੁੱਤਰ ਅਤੇ ਸਾਡੇ ਪ੍ਰਭੂ ਨਾਲ ਸਾਂਝੀਵਾਲ ਹੋਕੇ ਜਿਉਣ ਲਈ ਚੁਣਿਆ ਹੈ।

### ਕੁਰਿੰਥੁਸ ਦੀ ਕਲੀਸਿਯਾ ਵਿੱਚ ਸਮੱਸਿਆਵਾਂ।

10ਭਰਾਓ ਅਤੇ ਭੈਣੋ, ਸਾਡੇ ਪ੍ਰਭੂ ਯਿਸੂ ਮਸੀਹ ਦੇ ਨਾਂ ਤੇ, ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਤੁਸੀਂ ਇੱਕ ਦੂਜੇ ਨਾਲ ਸਹਿਮਤੀ ਨਾਲ ਰਹੋ ਤਾਂ ਜੋ ਤੁਹਾਡੇ ਵਿੱਚ ਕੋਈ ਬਟਵਾਰਾ ਨਾ ਹੋਵੇ। ਤੁਹਾਡੇ ਕੋਲ ਇੱਕੋ ਤਰ੍ਹਾਂ ਦੀ ਸੋਚ ਅਤੇ ਇੱਕੋ ਹੀ ਮਕਸਦ ਹੋਣੇ ਚਾਹੀਦੇ
ਹਨ। 11ਮੇਰੇ ਭਰਾਵੋ ਅਤੇ ਭੈਣੋ ਮੈਨੂੰ ਕਲੋਏ ਦੇ ਪਰਿਵਾਰ ਦੇ ਕੁਝ ਲੋਕਾਂ ਨੇ ਦੱਸਿਆ ਹੈ। ਮੈਂ ਸੁਣਿਆ ਹੈ ਕਿ ਤੁਹਾਡੇ ਅੰਦਰ ਕੁਝ ਝਗੜੇ ਹਨ।
12ਮੇਰਾ ਆਖਣ ਦਾ ਭਾਵ ਇਹ ਹੈ: ਤੁਹਾਡੇ ਵਿੱਚੋਂ ਇੱਕ ਆਖਦਾ ਹੈ, “ਮੈ ਪੌਲੁਸ ਦਾ ਚੇਲਾ ਹਾਂ;” ਦੂਸਰਾ ਆਖਦਾ ਹੈ, “ਮੈਂ ਅਪੁੱਲੋਸ ਦਾ ਚੇਲਾ ਹਾਂ;” ਹੋਰ ਕੋਈ ਆਖਦਾ ਹੈ, “ਮੈਂ ਕੇਫ਼ਾਸ ਦਾ ਚੇਲਾ ਹਾਂ;” ਅਤੇ ਕੋਈ ਕੋਈ ਵਿਅਕਤੀ ਆਖਦਾ ਹੈ, “ਮੈਂ ਯਿਸੂ ਮਸੀਹ ਦਾ ਚੇਲਾ ਹਾਂ।”
13ਮਸੀਹ ਨੂੰ ਵੱਖ ਵੱਖ ਵਰਗਾਂ ਵਿੱਚ ਵੰਡਿਆ ਨਹੀਂ ਜਾ ਸਕਦਾ। ਕੀ ਪੌਲੁਸ ਤੁਹਾਡੇ ਲਈ ਸਲੀਬ ਉੱਤੇ ਟੰਗਿਆ ਗਿਆ ਸੀ? ਨਹੀਂ ਕੀ ਤੁਹਾਨੂੰ ਪੌਲੁਸ ਦੇ ਨਾਮ ਉੱਤੇ ਬਪਤਿਸਮਾ ਦਿੱਤਾ ਗਿਆ ਸੀ। ਨਹੀਂ,
14ਮੈਂ ਪਰਮੇਸ਼ੁਰ ਦਾ ਸ਼ੁਕਰਾਨਾ ਕਰਦਾ ਹਾਂ ਕਿ ਮੈਂ ਤੁਹਾਡੇ ਵਿੱਚੋਂ, ਕਰਿਸਪੁਸ ਅਤੇ ਗਾਯੁਸ ਨੂੰ ਛੱਡ ਕੇ ਕਿਸੇ ਹੋਰ ਨੂੰ ਬਪਤਿਸਮਾ ਨਹੀਂ ਦਿੱਤਾ।
15ਮੈਂ ਪਰਮੇਸ਼ੁਰ ਦਾ ਧੰਨਵਾਦ ਕਰਦਾ ਹਾਂ ਕਿ ਹੁਣ ਕੋਈ ਨਹੀਂ ਆਖ ਸਕਦਾ ਕਿ ਤੁਹਾਨੂੰ ਮੇਰੇ ਨਾਂ ਵਿੱਚ ਬਪਤਿਸਮਾ ਦਿੱਤਾ ਗਿਆ ਸੀ।
16ਮੈਂ ਸਤਫ਼ਨਾਸ ਦੇ ਪਰਿਵਾਰ ਨੂੰ ਵੀ ਬਪਤਿਸਮਾ ਦਿੱਤਾ ਸੀ। ਪਰ ਮੈਨੂੰ ਕਿਸੇ ਹੋਰ ਨੂੰ ਬਪਤਿਸਮਾ ਦੇਣ ਦਾ ਚੇਤਾ ਨਹੀਂ।
17ਮਸੀਹ ਨੇ ਮੈਨੂੰ ਲੋਕਾਂ ਨੂੰ ਬਪਤਿਸਮਾ ਦੇਣ ਨਹੀਂ ਸਗੋਂ ਖੁਸ਼ ਖਬਰੀ ਦੱਸਣ ਲਈ ਭੇਜਿਆ ਸੀ। ਮਸੀਹ ਨੇ ਮੈਨੂੰ ਕੋਈ ਦੁਨੀਆਵੀ ਸੂਝ ਵਾਲੇ ਸ਼ਬਦਾਂ ਦੀ ਵਰਤੋਂ ਕਰਕੇ ਖੁਸ਼ ਖਬਰੀ ਫ਼ੈਲਾਉਣ ਲਈ ਨਹੀਂ ਭੇਜਿਆ ਸੀ। ਜੇ ਮੈਂ ਖੁਸ਼ ਖਬਰੀ ਫ਼ੈਲਾਉਣ ਲਈ ਸੂਝਵਾਨ ਸ਼ਬਦਾਂ ਨੂੰ ਵਰਤਿਆ ਹੁੰਦਾ, ਤਾਂ ਫ਼ਿਰ ਮਸੀਹ ਦੀ ਸਲੀਬ ਆਪਣਾ ਅਰਥ ਗੁਆ ਲਵੇਗੀ।

### ਮਸੀਹ ਵਿੱਚ ਪਰਮੇਸ਼ੁਰ ਦੀ ਸ਼ਕਤੀ ਅਤੇ ਸੂਝ

18ਸਲੀਬ ਦਾ ਸੰਦੇਸ਼ ਉਨ੍ਹਾਂ ਲਈ ਮੂਰਖਤਾ ਜਾਪਦਾ ਹੈ ਜਿਹੜੇ ਗੁਆਚ ਗਏ ਹਨ ਪਰ ਉਨ੍ਹਾਂ ਲਈ ਜਿੰਨ੍ਹਾਂ ਨੂੰ ਬਚਾਇਆ ਗਿਆ ਹੈ, ਇਹ ਪਰਮੇਸ਼ੁਰ ਦੀ ਸ਼ਕਤੀ ਹੈ।
19ਇਹ ਪੋਥੀਆਂ ਵਿੱਚ ਲਿਖਿਆ ਗਿਆ ਹੈ,

“ਮੈਂ ਅਕਲਮੰਦਾਂ ਦੀ ਅਕਲ ਨਸ਼ਟ ਕਰ ਦੇਵਾਂਗਾ ਮੈਂ ਸੂਝਵਾਂਨਾ ਦੀ ਸੂਝ ਨਿਰਾਰਥਕ ਬਣਾਂ ਦਿਆਂਗਾ।” ਯਸਾਯਾਹ *29:14*

20ਕਿੱਥੇ ਹਨ ਅਕਲਮੰਦ ਲੋਕ? ਕਿੱਥੇ ਹਨ ਵਿਦਵਾਨ? ਕਿੱਥੇ ਹਨ ਇਸ ਦੁਨੀਆਂ ਦੇ ਫ਼ਲਸਫ਼ੀ? ਪਰਮੇਸ਼ੁਰ ਨੇ ਇਸ ਸੰਸਾਰ ਦੀ ਸਿਆਣਪ ਨੂੰ ਮੂਰਖਤਾ ਬਣਾ ਦਿੱਤਾ ਹੈ।
21ਪਰਮੇਸ਼ੁਰ ਆਪਣੀ ਸੂਝ ਨਾਲ ਇਹੋ ਚਾਹੁੰਦਾ ਸੀ: ਦੁਨੀਆਂ ਪਰਮੇਸ਼ੁਰ ਨੂੰ ਆਪਣੀ ਸਿਆਣਪ ਨਾਲ ਨਹੀਂ ਜਾਣਦੀ ਸੀ। ਇਸੇ ਲਈ ਪਰਮੇਸ਼ੁਰ ਨੇ ਇੱਕ ਅਜਿਹੇ ਸੰਦੇਸ਼ ਦਾ ਇਸਤੇਮਾਲ ਕੀਤਾ ਜੋ ਉਸ ਵਿੱਚ ਵਿਸ਼ਵਾਸ

ਰੱਖਣ ਵਾਲਿਆਂ ਨੂੰ ਬਚਾਉਣ ਲਈ ਮੂਰਖਤਾ ਜਾਪਦਾ ਹੈ।
22ਯਹੂਦੀ ਪ੍ਰਮਾਣ ਵਜੋਂ ਕਰਾਮਾਤਾਂ ਦੀ ਮੰਗ ਕਰਦੇ ਹਨ। ਯੂਨਾਨੀ
ਸਿਆਣਪ ਦੀ ਮੰਗ ਕਰਦੇ ਹਨ। 23ਪਰ ਜਿਸ ਸੰਦੇਸ਼ ਦਾ ਪ੍ਰਚਾਰ
ਅਸੀਂ ਕਰਦੇ ਹਾਂ ਉਹ ਇਹ ਹੈ; ਮਸੀਹ ਸਲੀਬ ਉੱਤੇ ਪ੍ਰਾਣ ਹੀਣ
ਹੋ ਗਿਆ। ਯਹੂਦੀਆਂ ਲਈ ਇਹ ਬੜੀ ਸਮੱਸਿਆ ਹੈ। ਅਤੇ ਗੈਰ
ਯਹੂਦੀਆਂ ਨੂੰ ਇਹ ਮੂਰਖਤਾ ਜਾਪਦੀ ਹੈ। 24ਪਰ ਪਰਮੇਸ਼ੁਰ ਵੱਲੋਂ
ਚੁਣੇ ਹੋਏ ਲੋਕਾਂ–ਯਹੂਦੀਆਂ ਤੇ ਯੂਨਾਨੀਆਂ ਜਾਂ ਗੈਰ
ਯਹੂਦੀਆਂ–ਲਈ, ਮਸੀਹ ਪਰਮੇਸ਼ੁਰ ਦੀ ਸ਼ਕਤੀ ਹੈ ਤੇ ਪਰਮੇਸ਼ੁਰ
ਦੀ ਸੂਝ ਹੈ। 25ਪਰਮੇਸ਼ੁਰ ਦੀ ਮੂਰਖਤਾ ਮਨੁੱਖਾਂ ਦੀ ਸਿਆਣਪਤਾ
ਨਾਲੋਂ ਕਿਤੇ ਵਧੇਰੇ ਸਿਆਣੀ ਹੈ। ਪਰਮੇਸ਼ੁਰ ਦੀ ਕਮਜ਼ੋਰੀ ਵੀ
ਮਨੁੱਖਾਂ ਨਾਲੋਂ ਤਾਕਤਵਰ ਹੈ।

26ਭਰਾਵੋ ਅਤੇ ਭੈਣੋ ਪਰਮੇਸ਼ੁਰ ਨੇ ਤੁਹਾਨੂੰ ਚੁਣਿਆ ਹੈ। ਇਸ
ਬਾਰੇ ਸੋਚੋ। ਤੁਹਾਡੇ ਵਿੱਚੋਂ ਬਹੁਤੇ ਲੋਕ ਦੁਨੀਆਂ ਦੇ ਸੂਝਵਾਨ
ਨਹੀਂ ਸਨ। ਜਿਸ ਤਰ੍ਹਾਂ ਦੁਨੀਆਂ ਸੂਝ ਦਾ ਨਿਰਣਾ ਕਰਦੀ ਹੈ।
ਤੁਹਾਡੇ ਵਿੱਚੋਂ ਬਹੁਤੇ ਲੋਕ ਪ੍ਰਭਾਵ ਵਾਲੇ ਵੀ ਨਹੀਂ ਸਨ। ਤੁਹਾਡੇ
ਵਿੱਚੋਂ ਬਹੁਤੇ ਲੋਕ ਮਹੱਤਵਪੂਰਣ ਪਰਿਵਾਰਾਂ ਵਿੱਚੋਂ ਵੀ ਨਹੀਂ
ਸਨ। 27ਪਰ ਪਰਮੇਸ਼ੁਰ ਨੇ ਸਿਆਣੇ ਲੋਕਾਂ ਨੂੰ ਸ਼ਰਮਿੰਦਾ ਕਰਨ
ਲਈ ਸੰਸਾਰ ਦੇ ਮੂਰਖਤਾ ਭਰਭੂਰ ਲੋਕਾਂ ਦੀ ਪਛਾਣ ਕੀਤੀ।
ਪਰਮੇਸ਼ੁਰ ਨੇ ਸਿਆਣੇ ਲੋਕਾਂ ਨੂੰ ਸ਼ੁਰਮਿੰਦਾ ਕਰਨ ਲਈ ਸੰਸਾਰ
ਦੇ ਨਿਤਾਣੇ ਲੋਕਾਂ ਦੀ ਚੋਣ ਕੀਤੀ। 28ਅਤੇ ਪਰਮੇਸ਼ੁਰ ਨੇ ਉਨ੍ਹਾਂ
ਨੂੰ ਚੁਣਿਆ ਜਿਨਾਂ ਨੂੰ ਦੁਨੀਆਂ ਕੋਈ ਮਹੱਤਵ ਨਹੀਂ ਦਿੰਦੀ।
ਉਹ ਉਨ੍ਹਾਂ ਲੋਕਾਂ ਨੂੰ ਚੁਣਦਾ ਹੈ ਜਿਨ੍ਹਾਂ ਨੂੰ ਦੁਨੀਆਂ ਨੇ ਨਫ਼ਰਤ
ਕੀਤੀ ਅਤੇ ਸੋਚਿਆ ਕਿ ਉਹ ਬੇਕਾਰ ਹਨ। ਜਿਸਨੂੰ ਦੁਨੀਆਂ
ਮਹੱਤਵਪੂਰਣ ਸਮਝਦੀ ਹੈ ਉਸਦਾ ਨਾਸ਼ ਕਰਨ ਲਈ ਪਰਮੇਸ਼ੁਰ
ਨੇ ਇਨਾਂ ਨੂੰ ਚੁਣਿਆ। 29ਪਰਮੇਸ਼ੁਰ ਨੇ ਅਜਿਹਾ ਇਸ ਲਈ
ਕੀਤਾ ਕਿ ਕੋਈ ਵੀ ਮਨੁੱਖ ਉਸਦੇ ਸਾਹਮਣੇਂ ਹੰਕਾਰ ਨਾ ਕਰ
ਸਕੇ। 30ਪਰਮੇਸ਼ੁਰ ਨੇ ਹੀ ਤੁਹਾਨੂੰ ਮਸੀਹ ਯਿਸੂ ਦੇ ਅੰਗ ਬਣਾਇਆ
ਹੈ। ਮਸੀਹ ਸਾਡੇ ਲਈ ਪਰਮੇਸ਼ੁਰ ਵੱਲੋਂ ਮਿਲੀ ਬੁੱਧ ਹੈ। ਮਸੀਹ ਦੇ
ਕਾਰਣ ਹੀ ਅਸੀਂ ਪਰਮੇਸ਼ੁਰ ਨਾਲ ਧਰਮੀ ਹਾਂ, ਅਤੇ ਆਪਣੇ
ਪਾਪਾਂ ਤੋਂ ਮੁਕਤ ਹਾਂ। ਮਸੀਹ ਦੇ ਕਾਰਣ ਹੀ ਅਸੀਂ ਪਵਿੱਤਰ ਹਾਂ।
31ਇਸ ਲਈ ਜਿਵੇਂ ਪੋਥੀਆਂ ਦਾ ਕਥਨ ਹੈ: “ਜੇ ਕੋਈ ਵਿਅਕਤੀ
ਅਭਿਮਾਨੀ ਹੈ, ਤਾਂ ਉਸ ਨੂੰ ਕੇਵਲ ਪ੍ਰਭੂ ਵਿੱਚ ਹੀ ਅਭਿਮਾਨ
ਰੱਖਣਾ ਚਾਹੀਦਾ ਹੈ।”*

## ਸਲੀਬ ਉੱਤੇ ਮਸੀਹ ਬਾਰੇ ਸੰਦੇਸ਼

2 ਪਿਆਰੇ ਭਰਾਵੋ ਅਤੇ ਭੈਣੋ ਮੈਂ ਜਦੋਂ ਤੁਹਾਡੇ ਕੋਲ ਆਇਆ
ਸੀ ਤਾ ਮੈਂ ਤੁਹਾਨੂੰ ਪਰਮੇਸ਼ੁਰ ਦੇ ਸੱਚ ਬਾਰੇ ਦੱਸਿਆ ਸੀ।
ਪਰ ਉਸ ਲਈ ਮੈਂ ਨਾ ਤਾਂ ਚੰਗੇ ਵਕਤਾਂ ਵਾਲੇ ਸ਼ਬਦਾਂ ਦੀ ਵਰਤੋਂ
ਕੀਤੀ ਅਤੇ ਨਾ ਹੀ ਮਹਾਨ ਸੂਝ ਦੀ ਵਰਤੋਂ ਕੀਤੀ ਹੈ। 2ਮੈਂ ਇਹ
ਫ਼ੈਸਲਾ ਕਰ ਲਿਆ ਸੀ। ਕਿ ਜਦੋਂ ਤਕ ਮੈਂ ਤੁਹਾਡੇ ਨਾਲ ਹਾਂ ਤਾਂ
ਮੈਂ ਯਿਸੂ ਮਸੀਹ ਅਤੇ ਉਸ ਦੀ ਸਲੀਬ ਉੱਤੇ ਮ੍ਰਿਤੂ ਤੋਂ ਅਲਾਵਾ
ਹਰ ਗੱਲ ਭੁੱਲ ਜਾਵਾਂਗਾ। 3ਜਦੋਂ ਮੈਂ ਤੁਹਾਡੇ ਕੋਲ ਆਇਆ ਸਾਂ,
ਮੈਂ ਨਿਰਬਲ ਸਾਂ ਅਤੇ ਡਰ ਨਾਲ ਕੰਬ ਰਿਹਾ ਸਾਂ। 4ਮੇਰੀਆਂ ਗੱਲਾਂ
ਅਤੇ ਮੇਰਾ ਪ੍ਰਚਾਰ ਲੋਕਾਂ ਨੂੰ ਪ੍ਰੇਰਿਤ ਕਰਨ ਲਈ ਸੂਝ ਦੇ ਸ਼ਬਦ
ਨਹੀਂ ਸਨ। ਪਰ ਮੇਰੀ ਸਿੱਖਿਆ ਦਾ ਪ੍ਰਮਾਣ ਉਹ ਸ਼ਕਤੀ ਹੈ ਜੋ
ਪਵਿੱਤਰ ਆਤਮਾ ਤੋਂ ਪ੍ਰਾਪਤ ਕੀਤੀ ਗਈ ਹੈ। 5ਮੈਂ ਅਜਿਹਾ ਇਸ
ਲਈ ਕੀਤਾ ਤਾਂ ਕਿ ਜੋ ਤੁਹਾਡਾ ਕਿਸੇ ਮਨੁੱਖ ਦੀ ਸੂਝ ਵਿੱਚ ਨਹੀਂ
ਸਗੋਂ ਪਰਮੇਸ਼ੁਰ ਦੀ ਸ਼ਕਤੀ ਵਿੱਚ ਨਿਸ਼ਚਾ ਹੋਵੇ।

## ਪਰਮੇਸ਼ੁਰ ਦੀ ਸਿਆਣਪ

6ਅਸੀਂ ਆਤਮਕ ਤੌਰ ਤੇ ਪਰੌੜ੍ਹ ਲੋਕਾਂ ਨੂੰ ਸਿਆਣਪ ਵੀ
ਸਿਖਾਉਂਦੇ ਹਾਂ, ਪਰ ਉਹ ਸਿਆਣਪ ਇਸ ਦੁਨੀਆਂ ਦੇ ਨਾਲ
ਸੰਬੰਧਿਤ ਨਹੀਂ ਹੈ। ਇਹ ਇਸ ਦੁਨੀਆਂ ਦੇ ਹਾਕਮਾਂ ਦੀ ਸਿਆਣਪ
ਨਹੀਂ ਹੈ। ਉਨ੍ਹਾਂ ਹਾਕਮਾਂ ਦੀ ਸਿਆਣਪ ਨਸ਼ਟ ਹੋ ਰਹੀ ਹੈ। 7ਪਰ
ਅਸੀਂ ਪਰਮੇਸ਼ੁਰ ਦੀ ਗੁਪਤ ਸਿਆਣਪ ਬਾਰੇ ਗੱਲ ਕਰ ਰਹੇ ਹਾਂ।
ਇਹ ਸਿਆਣਪ ਲੋਕਾਂ ਤੋਂ ਲਕੋਈ ਗਈ ਹੈ। ਪਰਮੇਸ਼ੁਰ ਨੇ ਇਹ
ਸਿਆਣਪ ਸਾਡੀ ਮਹਿਮਾਂ ਲਈ ਵਿਉਂਤੀ ਹੈ। ਉਸ ਨੇ ਇਸਦੀ
ਯੋਜ਼ਨਾਂ ਦੁਨੀਆਂ ਦੀ ਰਚਨਾ ਤੋਂ ਪਹਿਲਾਂ ਹੀ ਬਣਾ ਲਈ ਸੀ।
8ਇਸ ਦੁਨੀਆਂ ਦੇ ਹਾਕਮਾਂ ਵਿੱਚੋਂ ਕਿਸੇ ਨੇ ਵੀ ਇਸ ਸਿਆਣਪ
ਨੂੰ ਨਹੀਂ ਸਮਝਿਆ। ਜੇ ਉਹ ਸਮਝ ਗਏ ਹੁੰਦੇ ਉਨ੍ਹਾਂ ਨੇ
ਗੌਰਵਸ਼ਾਲੀ ਪ੍ਰਭੂ ਨੂੰ ਸਲੀਬ ਉਪਰ ਨਹੀਂ ਸੀ ਲਟਕਾਉਣਾ।
9ਪਰ ਜਿਵੇਂ ਕਿ ਇਹ ਪੋਥੀਆਂ ਵਿੱਚ ਲਿਖਿਆ ਹੈ:

“ਕਿਸੇ ਅੱਖ ਨੇ ਨਹੀਂ ਦੇਖਿਆ, ਕਿਸੇ ਕੰਨ ਨੇ ਨਹੀਂ ਸੁਣਿਆ,
ਕਿਸੇ ਵਿਅਕਤੀ ਨੇ ਕਲਪਨਾ ਨਹੀਂ ਕੀਤੀ ਕਿ ਪਰਮੇਸ਼ੁਰ ਨੇ
ਉਨ੍ਹਾਂ ਲੋਕਾਂ ਲਈ ਕੀ ਕੁਝ ਤਿਆਰ ਕੀਤਾ ਹੈ ਜੋ ਉਸ ਨੂੰ ਪਿਆਰ
ਕਰਦੇ ਹਨ।” ਯਸਾਯਾਹ *64:4*

10ਪਰੰਤੂ ਪਰਮੇਸ਼ੁਰ ਨੇ ਸਾਨੂੰ ਇਹ ਗੱਲਾਂ ਆਤਮਾ ਰਾਹੀਂ
ਸਮਝਾਈਆਂ ਹਨ।

ਪਵਿੱਤਰ ਆਤਮਾ ਸਭ ਕੁਝ ਜਾਣਦਾ ਹੈ, ਪਰਮੇਸ਼ੁਰ ਦੇ ਗੁਪਤ
ਰਹੱਸਾਂ ਨੂੰ ਵੀ। 11ਇਹ ਇਸ ਤਰ੍ਹਾਂ ਹੈ। ਕੋਈ ਵਿਅਕਤੀ ਵੀ ਕਿਸੇ
ਹੋਰ ਦੇ ਵਿਚਾਰਾਂ ਨੂੰ ਨਹੀਂ ਜਾਣਦਾ ਇੱਕ ਆਦਮੀ ਅੰਦਰ ਸਿਰਫ਼
ਆਤਮਾ ਹੀ ਉਸ ਦੀਆਂ ਸੋਚਾਂ ਬਾਰੇ ਜਾਣਦਾ ਹੈ। ਪਰਮੇਸ਼ੁਰ
ਬਾਰੇ ਵੀ ਇਵੇਂ ਹੀ ਹੈ। ਕੋਈ ਵੀ ਪਰਮੇਸ਼ੁਰ ਦੇ ਵਿਚਾਰਾਂ ਦੀ
ਜਾਣਕਾਰੀ ਨਹੀਂ ਰਖਦਾ। ਕੇਵਲ ਪਰਮੇਸ਼ੁਰ ਦੀ ਆਤਮਾ ਹੀ
ਉਨ੍ਹਾਂ ਵਿਚਾਰਾਂ ਨੂੰ ਜਾਣਦਾ ਹੈ। 12ਸਾਨੂੰ ਦੁਨੀਆਂ ਦਾ ਆਤਮਾ
ਨਹੀਂ ਮਿਲਿਆ ਹੋਇਆ। ਪਰੰਤੂ ਸਾਨੂੰ ਉਹ ਆਤਮਾ ਮਿਲਿਆ ਹੈ
ਜੋ ਪਰਮੇਸ਼ੁਰ ਵੱਲੋਂ ਹੈ। ਅਸੀਂ ਇਹ ਆਤਮਾ ਇਸ ਲਈ ਪ੍ਰਾਪਤ
ਕੀਤਾ ਹੈ ਤਾਂ ਜੋ ਅਸੀਂ ਉਨ੍ਹਾਂ ਅਸੀਸਾਂ ਬਾਰੇ ਜਾਣ ਸਕੀਏ ਜੋ
ਪਰਮੇਸ਼ੁਰ ਨੇ ਸਾਨੂੰ ਬਿਨ ਕੀਮਤ ਦਿੱਤੀਆਂ ਹਨ। 13ਜਦੋਂ ਅਸੀਂ
ਇਨ੍ਹਾਂ ਚੀਜ਼ਾਂ ਬਾਰੇ ਗੱਲ ਕਰਦੇ ਹਾਂ ਤਾਂ ਅਸੀਂ ਉਨ੍ਹਾਂ ਸ਼ਬਦਾਂ ਦੀ
ਵਰਤੋ ਨਹੀਂ ਕਰਦੇ ਜੋ ਸਾਨੂੰ ਮਨੁੱਖਾਂ ਦੀ ਸਿਆਣਪ ਵੱਲੋਂ ਸਿਖਾਏ
ਗਏ ਹਨ। ਆਤਮਕ ਚੀਜ਼ਾਂ ਦੀ ਵਿਆਖਿਆ ਲਈ ਆਤਮਕ
ਸ਼ਬਦਾਂ ਦੀ ਵਰਤੋਂ ਕਰਦੇ ਹਾਂ। 14ਉਹ ਵਿਅਕਤੀ ਜਿਹੜਾ
ਆਤਮਕ ਨਹੀਂ ਹੈ, ਉਹ ਗੱਲਾਂ ਨਹੀਂ ਸਮਝ ਸਕਦਾ ਜਿਹੜੀਆਂ
ਪਰਮੇਸ਼ੁਰ ਦੇ ਆਤਮੇ ਵੱਲੋਂ ਆਉਂਦੀਆਂ ਹਨ। ਉਹ ਸੋਚਦਾ ਹੈ

**“ਜੇ ਕੋਈ ... ਚਾਹੀਦਾ ਹੈ”** ਯਿਰਮਿਯਾਹ 9:24

ਕਿ ਉਹ ਗੱਲਾਂ ਮੂਰਖਮਈ ਹਨ। ਅਜਿਹਾ ਵਿਅਕਤੀ ਆਤਮਾ
ਦੀਆਂ ਗੱਲਾਂ ਨਹੀਂ ਸਮਝ ਸਕਦਾ ਕਿਉਂ ਕਿ ਅਜਿਹੀਆਂ ਗੱਲਾਂ
ਸਿਰਫ਼ ਆਤਮਕ ਤੌਰ ਤੇ ਹੀ ਸਮਝੀਆ ਜਾ ਸਕਦੀਆਂ ਹਨ।
15ਪਰੰਤੂ ਆਤਮਕ ਵਿਅਕਤੀ ਹਰ ਤਰ੍ਹਾਂ ਦੀਆਂ ਗੱਲਾਂ ਬਾਰੇ ਨਿਰਣੇਂ
ਕਰਨ ਦੇ ਸਮਰਥ ਹੁੰਦਾ ਹੈ। ਜਿਵੇਂ ਕਿ ਪੋਥੀਆਂ ਵਿੱਚ ਆਖਿਆ
ਗਿਆ ਹੈ, ਦੂਸਰੇ ਵਿਅਕਤੀ ਅਜਿਹੇ ਵਿਅਕਤੀ ਨੂੰ ਨਹੀਂ ਪਰਖ
ਸਕਦੇ।

16“ਪ੍ਰਭੂ ਦੇ ਮਨ ਨੂੰ ਕੌਣ ਜਾਣਦਾ ਹੈ? ਕੌਣ ਪ੍ਰਭੂ ਨੂੰ ਦੱਸ
ਸਕਦਾ ਹੈ ਕਿ ਉਸ ਨੂੰ ਕੀ ਕਰਨਾ ਚਾਹੀਦਾ ਹੈ?”

ਯਸਾਯਾਹ *40:13*

ਪਰ ਤੁਹਾਡੇ ਲਈ, ਤੁਹਾਡੇ ਕੋਲ ਮਸੀਹ ਦਾ ਮਨ ਹੈ।

### ਮਨੁੱਖਾਂ ਦਾ ਅਨੁਸਰਣ ਕਰਨਾ ਗਲਤ ਹੈ

3 ਭਰਾਵੋ ਅਤੇ ਭੈਣੋ ਪਹਿਲਾਂ ਮੈਂ ਤੁਹਾਡੇ ਨਾਲ ਇਸ ਤਰ੍ਹਾਂ
ਗੱਲ ਨਹੀਂ ਸੀ ਕਰ ਸਕਦਾ ਜਿਵੇਂ ਮੈਂ ਆਤਮਕ ਲੋਕਾਂ
ਨਾਲ ਗੱਲਾਂ ਕਰਦਾ ਹਾਂ। ਮੈਨੂੰ ਤੁਹਾਡੇ ਨਾਲ ਇਵੇਂ ਗੱਲ ਕਰਨੀ
ਪੈਂਦੀ ਸੀ ਜਿਵੇਂ ਮੈਂ ਦੁਨਿਆਵੀ ਲੋਕਾਂ ਨਾਲ ਗੱਲ ਕਰ ਰਿਹਾ
ਹੋਵਾਂ — ਜਿਵੇਂ ਕਿ ਮਸੀਹ ਦੇ ਰਾਹ ਉੱਤੇ ਤੁਸੀਂ ਨਿਆਣੇ ਹੋਵੋ।
2ਜਿਹੜੀ ਸਿਖਿਆ ਮੈਂ ਤੁਹਾਨੂੰ ਦਿੱਤੀ ਉਹ ਦੁੱਧ ਵਰਗੀ ਸੀ, ਠੋਸ
ਆਹਾਰ ਵਰਗੀ ਨਹੀਂ। ਮੈਂ ਇਉਂ ਇਸ ਲਈ ਕੀਤਾ ਕਿਉਂ ਜੁ
ਹਾਲੇ ਤੁਸੀਂ ਠੋਸ ਭੋਜਨ ਖਾਣ ਲਈ ਤਿਆਰ ਨਹੀਂ ਸੀ ਅਤੇ ਅਜੇ
ਵੀ ਤੁਸੀਂ ਤਿਆਰ ਨਹੀਂ ਹੋ। 3ਤੁਸੀਂ ਹਾਲੇ ਵੀ ਆਤਮਕ ਲੋਕ
ਨਹੀਂ ਹੋ। ਤੁਹਾਡੇ ਅੰਦਰ ਈਰਖਾ ਅਤੇ ਝਗੜੇ ਹਨ। ਇਹ
ਦਰਸ਼ਾਉਂਦਾ ਹੈ ਕਿ ਤੁਸੀਂ ਆਤਮਕ ਨਹੀਂ ਹੋ। ਤੁਸੀਂ ਦੁਨਿਆਵੀ
ਲੋਕਾਂ ਵਰਗਾ ਹੀ ਵਿਹਾਰ ਕਰਦੇ ਹੋ। 4ਤੁਹਾਡੇ ਵਿੱਚੋਂ ਇੱਕ ਆਖਦਾ,
“ਮੈਂ ਪੌਲੁਸ ਦਾ ਚੇਲਾ ਹਾਂ” ਦੂਜਾ ਆਖਦਾ, “ਮੈਂ ਅਪੁਲੋਸ ਦਾ
ਚੇਲਾ ਹਾਂ।” ਜਦੋਂ ਤੁਸੀਂ ਇਹੋ ਜਿਹੀਆ ਗੱਲਾਂ ਕਰਦੇ ਹੋ ਤਾਂ
ਤੁਸੀਂ ਦੁਨਿਆਵੀ ਲੋਕਾਂ ਵਾਂਗ ਵਿਹਾਰ ਕਰਦੇ ਹੋ।

5ਕੀ ਅਪੁਲੋਸ ਮਹੱਤਵਪੂਰਣ ਹੈ? ਨਹੀਂ! ਕੀ ਪੌਲੁਸ
ਮਹੱਤਵਪੂਰਨ ਹੈ? ਨਹੀਂ! ਅਸੀਂ ਸਿਰਫ਼ ਪਰਮੇਸ਼ੁਰ ਦੇ ਸੇਵਕ ਹਾਂ
ਜਿਨ੍ਹਾਂ ਨੇ ਵਿਸ਼ਵਾਸ਼ ਕਰਨ ਵਿੱਚ ਤੁਹਾਡੀ ਸਹਾਇਤਾ ਕੀਤੀ ਹੈ।
ਸਾਡੇ ਵਿੱਚੋਂ ਹਰੇਕ ਨੇ ਓਹੀ ਕਾਰਜ਼ ਕੀਤਾ ਹੈ ਜੋ ਵੀ ਕੋਈ ਕੰਮ
ਪਰਮੇਸ਼ੁਰ ਨੇ ਸਾਨੂੰ ਸੌਂਪਿਆ ਸੀ। 6ਮੈਂ ਬੀਜ਼ ਬੀਜਿਆ ਸੀ ਅਤੇ
ਅਪੁਲੋਸ ਨੇ ਇਸਨੂੰ ਪਾਣੀ ਨਾਲ ਸਿੰਜਿਆ। ਪਰ ਇਹ ਤਾਂ ਪਰਮੇਸ਼ੁਰ
ਹੀ ਸੀ ਜਿਸ ਨੇ ਬੀਜ਼ ਨੂੰ ਉਗਾਇਆ। 7ਇਸ ਲਈ ਨਾਹੀ ਜਿਹੜਾ
ਬੀਜਦਾ ਹੈ ਅਤੇ ਨਾਹੀ ਜਿਹੜਾ ਇਸਨੂੰ ਸਿੰਜਦਾ ਹੈ, ਮਹੱਤਵਪੂਰਣ
ਹੈ। ਸਿਰਫ਼ ਪਰਮੇਸ਼ੁਰ ਹੀ ਮਹੱਤਵਪੂਰਣ ਹੈ ਕਿਉਂ ਕਿ ਉਹੀ
ਬੀਜ ਨੂੰ ਉਗਉਂਦਾ ਹੈ।

8ਜਿਹੜਾ ਵਿਅਕਤੀ ਬੀਜ ਬੀਜਦਾ ਹੈ ਅਤੇ ਜਿਹੜਾ ਇਸ ਨੂੰ
ਸਿੰਜਦਾ ਹੈ, ਦੋਹਾਂ ਦਾ ਇੱਕ ਹੀ ਮਕਸਦ ਹੈ। ਅਤੇ ਹਰੇਕ ਉਸ ਦੇ
ਅਨੁਸਾਰ ਫ਼ਲ ਪ੍ਰਾਪਤ ਕਰੇਗਾ। 9ਅਸੀਂ ਰੱਬ ਦੇ ਸਾਂਝੇ ਕਾਮੇ ਹਾਂ।
ਅਤੇ ਤੁਸੀਂ ਉਸ ਖੇਤ ਵਾਂਗ ਹੋ ਜਿਸਦਾ ਮਾਲਕ ਪਰਮੇਸ਼ੁਰ ਹੈ।
ਅਤੇ ਤੁਸੀਂ ਉਸ ਘਰ ਵਰਗੇ ਹੋ ਜਿਸਦਾ ਮਾਲਿਕ ਪਰਮੇਸ਼ੁਰ ਹੈ।
10ਮਾਹਰ ਨਿਰਮਾਤਾ ਵਾਂਗ ਮੈਂ ਉਸ ਘਰ ਦੀ ਬੁਨਿਆਦ ਰੱਖੀ
ਹੈ। ਇਸ ਲਈ ਮੈਂ ਉਸ ਦਾਤ ਦੀ ਵਰਤੋਂ ਕੀਤੀ ਹੈ ਜਿਹੜੀ ਮੈਨੂੰ
ਪਰਮੇਸ਼ੁਰ ਨੇ ਇਸ ਮੰਤਵ ਲਈ ਦਿੱਤੀ ਸੀ। ਹੋਰ ਲੋਕ ਇਸ
ਬੁਨਿਆਦ ਉੱਤੇ ਉਸਾਰੀ ਕਰ ਰਹੇ ਹਨ। ਪਰ ਵਿਅਕਤੀ ਨੂੰ
ਉਸਾਰੀ ਕਰਨ ਵਿੱਚ ਸਾਵਧਾਨੀ ਵਰਤਣੀ ਚਾਹੀਦੀ ਹੈ।
11ਬੁਨਿਆਦ ਪਹਿਲਾਂ ਹੀ ਰੱਖੀ ਜਾ ਚੁੱਕੀ ਹੈ। ਕੋਈ ਵੀ ਵਿਅਕਤੀ
ਹੋਰ ਬੁਨਿਆਦ ਨਹੀਂ ਰੱਖ ਸਕਦਾ। ਜਿਹੜੀ ਬੁਨਿਆਦ ਰੱਖੀ
ਜਾ ਚੁੱਕੀ ਹੈ ਉਹ ਯਿਸੂ ਮਸੀਹ ਹੈ। 12ਕੋਈ ਵੀ ਵਿਅਕਤੀ ਉਸ
ਬੁਨਿਆਦ ਉਪਰ ਸੋਨੇ, ਚਾਂਦੀ, ਹੀਰੇ, ਲਕੜੀ, ਘਾਹਫ਼ੂਸ ਜਾਂ ਤਿਨਕੇ
ਲਾਕੇ ਉਸਾਰੀ ਕਰ ਸਕਦਾ ਹੈ। 13ਪਰ ਹਰ ਇੱਕ ਵਿਅਕਤੀ ਦਾ
ਕੰਮ ਸਪਸ਼ਟ ਵੇਖਿਆ ਜਾਵੇਗਾ। ਕਿਉਂ ਕਿ ਨਿਰਣੇ ਦਾ ਦਿਨ*
ਇਸ ਨੂੰ ਬਹੁਤ ਸਪਸ਼ਟ ਕਰ ਦੇਵੇਗਾ। ਉਹ ਦਿਨ ਅਗਨੀ ਨਾਲ
ਆਵੇਗਾ ਅਤੇ ਅਗਨੀ ਹਰ ਵਿਅਕਤੀ ਦੇ ਕੰਮ ਦੀ ਪਰਖ ਕਰੇਗੀ।

14ਜੇ ਕਿਸੇ ਵਿਅਕਤੀ ਵੱਲੋਂ ਬੁਨਿਆਦ ਉੱਤੇ ਉਸਾਰੀ ਗਈ
ਇਮਾਰਤ ਖਲੋਤੀ ਰਹਿੰਦੀ ਹੈ ਤਾਂ ਉਹ ਵਿਅਕਤੀ ਆਪਣਾ ਇਨਾਮ
ਹਾਸਿਲ ਕਰੇਗਾ। 15ਜੇ ਕਿਸੇ ਵਿਅਕਤੀ ਦੀ ਇਮਾਰਤ ਬਲ ਕੇ
ਰਾਖ ਹੋ ਜਾਂਦੀ ਹੈ, ਤਾਂ ਉਸ ਨੂੰ ਨੁਕਸਾਨ ਭੁਗਤਨਾ ਪਵੇਗਾ।
ਉਹ ਵਿਅਕਤੀ ਬਚਾਇਆ ਜਾਵੇਗਾ ਪਰ ਉਹ ਉਸ ਇੱਕ ਵਰਗਾ
ਹੋਵੇਗਾ ਜੋ ਕਿ ਅੱਗ ਤੋਂ ਬਚਾਇਆ ਗਿਆ ਹੋਵੇ।

16ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਤੁਸੀਂ ਖੁਦ ਪਰਮੇਸ਼ੁਰ
ਦਾ ਮੰਦਰ ਹੋ। ਪਰਮੇਸ਼ੁਰ ਦਾ ਆਤਮਾ ਤੁਹਾਡੇ ਵਿੱਚ ਵਸਦਾ ਹੈ।
17ਜੇ ਕੋਈ ਵਿਅਕਤੀ ਪਰਮੇਸ਼ੁਰ ਦੇ ਮੰਦਰ ਨੂੰ ਤਬਾਹ ਕਰਦਾ ਹੈ
ਤਾਂ ਪਰਮੇਸ਼ੁਰ ਉਸ ਵਿਅਕਤੀ ਨੂੰ ਤਬਾਹ ਕਰ ਦੇਵੇਗਾ। ਕਿਉਂ?
ਕਿਉਂ ਕਿ ਪਰਮੇਸ਼ੁਰ ਦਾ ਮੰਦਰ ਪਵਿੱਤਰ ਹੈ। ਤੁਸੀਂ ਖੁਦ ਉਸ
ਪਰਮੇਸ਼ੁਰ ਦਾ ਮੰਦਰ ਹੋ।

18ਆਪਣੇ ਆਪ ਨੂੰ ਮੂਰਖ ਨਾ ਬਣਾਓ। ਜੇ ਤੁਹਾਡੇ ਵਿੱਚੋਂ
ਕੋਈ ਵਿਅਕਤੀ ਇਹ ਸੋਚਦਾ ਹੈ ਕਿ ਉਹ ਦੁਨੀਆ ਵਿੱਚ ਸਿਆਣਾ
ਮਨੁੱਖ ਹੈ, ਤਾਂ ਉਸ ਨੂੰ ਮੂਰਖ ਬਣ ਜਾਣਾ ਚਾਹੀਦਾ ਹੈ। ਫ਼ੇਰ ਉਹ
ਵਿਅਕਤੀ ਸਚਮੁਚ ਦਾ ਸਿਆਣਾ ਬਣ ਸਕਦਾ ਹੈ। 19ਕਿਉਂ?
ਕਿਉਂ ਕਿ ਇਸ ਦੁਨੀਆਂ ਦੀ ਸਿਆਣਪ ਪਰਮੇਸ਼ੁਰ ਲਈ ਮੂਰਖਤਾ
ਹੈ। ਪੋਥੀਆਂ ਵਿੱਚ ਇਹ ਲਿਖਿਆ ਹੋਇਆ ਹੈ, “ਉਹ ਸਿਆਣੇ
ਲੋਕਾਂ ਨੂੰ ਉਨ੍ਹਾਂ ਦੇ ਚੁਸਤ ਚਲਾਕੀਆਂ ਵਾਲੇ ਅਮਲਾਂ ਤੋਂ ਫ਼ੜਦਾ
ਹੈ।”*

20ਪੋਥੀਆਂ ਵਿੱਚ, ਇਹ ਵੀ ਲਿਖਿਆ ਹੈ, “ਪਰਮੇਸ਼ੁਰ ਨੂੰ ਸਿਆਣੇ
ਲੋਕਾਂ ਦੀਆਂ ਸੋਚਾਂ ਦਾ ਪਤਾ ਹੈ। ਉਹ ਜਾਣਦਾ ਹੈ ਕਿ ਉਨ੍ਹਾਂ ਦੇ
ਵਿਚਾਰ ਨਿਰਾਰਥਕ ਹਨ।”*

21ਇਸ ਲਈ ਤੁਹਾਨੂੰ ਮਨੁੱਖਾਂ ਬਾਰੇ ਘਮੰਡ ਨਹੀਂ ਕਰਨਾ
ਚਾਹੀਦਾ। ਸਾਰੀਆਂ ਚੀਜ਼ਾਂ ਤੁਹਾਡੀਆਂ ਹਨ। 22ਪੌਲੁਸ, ਅਪੁਲੋਸ
ਅਤੇ ਕੇਫ਼ਸ, ਦੁਨੀਆਂ, ਜੀਵਨ, ਮੌਤ, ਵਰਤਮਾਨ ਅਤੇ ਭਵਿੱਖ
ਇਹ ਸਾਰੀਆਂ ਚੀਜ਼ਾਂ ਤੁਹਾਡੀਆਂ ਹਨ। 23ਅਤੇ, ਤੁਸੀਂ ਮਸੀਹ ਦੇ
ਹੋ ਅਤੇ ਮਸੀਹ ਪਰਮੇਸ਼ੁਰ ਦਾ ਹੈ।

---

**ਦਿਨ** ਉਹ ਦਿਨ ਜਦੋਂ ਮਸੀਹ ਸਾਰੇ ਲੋਕਾਂ ਦਾ ਨਿਰਣਾ ਕਰਨ ਲਈ ਆਵੇਗਾ।

**“ਉਹ ... ਫ਼ੜਦਾ ਹੈ”** ਅੱਯੂਬ 5:13

**“ਪਰਮੇਸ਼ੁਰ ... ਨਿਰਾਰਥਕ ਹਨ”** ਜ਼ਬੂਰ 94:11

## ਮਸੀਹ ਦੇ ਰਸੂਲ

4 ਇਹੀ ਹੈ ਜੋ ਲੋਕਾਂ ਨੂੰ ਸਾਡੇ ਬਾਰੇ ਸੋਚਣਾ ਚਾਹੀਦਾ ਹੈ; ਕਿ
ਅਸੀਂ ਮਸੀਹ ਦੇ ਸੇਵਕ ਹਾਂ। ਅਸੀਂ ਉਹ ਲੋਕ ਹਾਂ ਜਿਹਨਾਂ
ਉੱਤੇ ਪਰਮੇਸ਼ੁਰ ਨੇ ਆਪਣੀਆਂ ਗੁਪਤ ਸੱਚਾਈਆਂ ਦਾ ਭਰੋਸਾ
ਕੀਤਾ ਹੈ। 2ਉਸ ਵਿਅਕਤੀ ਨੂੰ, ਜਿਸ ਉੱਤੇ ਕਿਸੇ ਕੰਮ ਦਾ ਭਰੋਸਾ
ਕੀਤਾ ਜਾਂਦਾ ਹੈ ਉਸਨੂੰ, ਸਾਬਿਤ ਕਰਨਾ ਚਾਹੀਦਾ ਹੈ ਕਿ ਉਹ
ਉਸ ਭਰੋਸੇ ਦੇ ਯੋਗ ਹੈ। 3ਮੈਨੂੰ ਕੋਈ ਪ੍ਰਵਾਹ ਨਹੀਂ ਭਾਵੇਂ ਤੁਸੀਂ
ਮੇਰਾ ਨਿਰਣਾ ਕਰਨ ਜਾ ਰਹੇ ਹੋ। ਅਤੇ ਮੈਨੂੰ ਕੋਈ ਫ਼ਿਕਰ ਨਹੀਂ
ਜੇਕਰ ਮੇਰਾ ਨਿਰਣਾ ਕਿਸੇ ਮਨੁੱਖੀ ਕਚਹਿਰੀ ਦੁਆਰਾ ਕੀਤਾ
ਜਾਂਦਾ ਹੈ। ਮੈਂ ਤਾਂ ਆਪਣੇ ਆਪ ਦੀ ਪਰਖ ਵੀ ਨਹੀਂ ਕਰਦਾ।
4ਮੈਂ ਨਹੀਂ ਜਾਣਦਾ ਕਿ ਮੈਂ ਕੋਈ ਬੁਰਾ ਕੰਮ ਕੀਤਾ ਹੈ। ਪਰ ਇਹ
ਗੱਲ ਮੈਨੂੰ ਨਿਰਦੋਸ਼ ਸਿੱਧ ਨਹੀਂ ਕਰਦੀ ਇਹ ਪ੍ਰਭੂ ਹੀ ਹੈ ਜੋ ਮੇਰੀ
ਪਰਖ ਕਰਦਾ ਹੈ। 5ਇਸੇ ਲਈ ਸਹੀ ਵਕਤ ਤੋਂ ਪਹਿਲਾਂ ਕਿਸੇ ਦੀ
ਵੀ ਪਰਖ ਨਾ ਕਰੋ। ਪ੍ਰਭੂ ਦੀ ਆਮਦ ਦਾ ਇੰਤਜ਼ਾਰ ਕਰੋ। ਉਹ
ਉਨ੍ਹਾਂ ਚੀਜ਼ਾਂ ਨੂੰ ਪ੍ਰਕਾਸ਼ਮਾਨ ਕਰ ਦੇਵੇਗਾ ਜਿਹੜੀਆਂ ਅੰਧਕਾਰ
ਵਿੱਚ ਲੁਕੀਆਂ ਹੋਈਆਂ ਹਨ। ਉਹ ਲੋਕਾਂ ਦੇ ਦਿਲਾਂ ਵਿੱਚ ਲੁਕੇ
ਹੋਏ ਮਨੋਰਥਾਂ ਨੂੰ ਪ੍ਰਗਟ ਕਰ ਦੇਵੇਗਾ। ਫ਼ੇਰ ਪਰਮੇਸ਼ੁਰ ਹਰ
ਵਿਅਕਤੀ ਨੂੰ ਉਸ ਦੇ ਯੋਗ ਉਸਤਤਿ ਦੇਵੇਗਾ।

6ਭਰਾਓ ਅਤੇ ਭੈਣੋ, ਮੈਂ ਅਪੁਲੋਸ ਅਤੇ ਆਪਣੇ ਆਪ ਦਾ
ਇਨ੍ਹਾਂ ਗੱਲਾਂ ਦੀ ਮਿਸਾਲ ਵਜੋਂ ਜ਼ਿਕਰ ਕੀਤਾ ਹੈ। ਮੈਂ ਅਜਿਹਾ
ਇਸ ਲਈ ਕੀਤਾ ਤਾਂ ਕਿ ਜੋ ਤੁਸੀਂ ਇਨ੍ਹਾਂ ਸ਼ਬਦਾਂ ਦੇ ਅਰਥ
ਸਮਝ ਸਕੋਂ ਜਿਹੜੇ ਤੁਸੀਂ ਸਾਥੋਂ ਸਿੱਖੋ: "ਕੇਵਲ ਪੋਥੀਆਂ ਵਿੱਚ
ਲਿਖੇ ਤੇ ਹੀ ਅਮਲ ਕਰੋ।" ਫ਼ੇਰ ਤੁਸੀਂ ਕਿਸੇ ਇੱਕ ਮਨੁੱਖ ਉੱਤੇ
ਅਭਿਮਾਨ ਨਹੀਂ ਕਰੋਂਗੇ ਤੇ ਦੂਜੇ ਨੂੰ ਨਫ਼ਰਤ ਨਹੀਂ ਕਰੋਂਗੇ।
7ਕੌਣ ਕਹਿੰਦਾ ਹੈ ਕਿ ਤੁਸੀਂ ਹੋਰਾਂ ਲੋਕਾਂ ਨਾਲੋਂ ਬਿਹਤਰ ਹੋ। ਇਸ
ਲਈ ਜੇਕਰ ਜੋ ਤੁਹਾਡੇ ਕੋਲ ਹੈ ਉਹ ਤੁਹਾਨੂੰ ਦਿੱਤਾ ਗਿਆ ਹੈ, ਤਾਂ
ਫ਼ੇਰ ਤੁਸੀਂ ਇਵੇਂ ਸ਼ੇਖੀ ਕਿਉਂ ਮਾਰਦੇ ਹੋ ਜਿਵੇਂ ਕਿ ਇਹ ਤੁਸੀਂ
ਆਪਣੀ ਸ਼ਕਤੀ ਨਾਲ ਪ੍ਰਾਪਤ ਕੀਤਾ ਹੋਵੇ।

8ਤੁਸੀਂ ਸੋਚਦੇ ਹੋ ਤੁਹਾਡੇ ਕੋਲ ਉਹ ਸਾਰਾ ਕੁਝ ਹੈ ਜੋ ਤੁਹਾਨੂੰ
ਲੋੜੀਦਾ ਹੈ ਤੁਸੀਂ ਸੋਚਦੇ ਹੋ ਤੁਸੀਂ ਅਮੀਰ ਹੋ ਤੁਸੀਂ ਸੋਚਦੇ ਹੋ
ਤੁਸੀਂ ਸਾਡੇ ਬਗੈਰ ਹੀ ਰਾਜੇ ਬਣ ਗਏ ਹੋ। ਮੇਰੀ ਤਮੰਨਾ ਹੈ ਕਿ
ਤੁਸੀਂ ਸੱਚੀਂ ਰਾਜੇ ਹੁੰਦੇ। ਫ਼ੇਰ ਅਸੀਂ ਵੀ ਤੁਹਾਡੇ ਨਾਲ ਰਾਜੇ ਹੋ
ਸਕਦੇ ਸਾਂ। 9ਪਰ ਮੈਨੂੰ ਜਾਪਦਾ ਹੈ ਕਿ ਪਰਮੇਸ਼ੁਰ ਨੇ ਮੈਨੂੰ ਤੇ
ਹੋਰਨਾਂ ਰਸੂਲਾਂ ਨੂੰ ਆਖਰੀ ਮੁਕਾਮ ਦਿੱਤਾ ਹੈ। ਅਸੀਂ ਵੀ ਮੌਤ ਦੀ
ਹੋਣੀ ਭੋਗਣ ਵਾਲੇ ਮਨੁੱਖਾਂ ਵਰਗੇ ਹਾਂ ਜਿਹੜੇ ਦੁਨੀਆਂ, ਦੂਤਾਂ ਤੇ
ਮਨੁੱਖਾਂ ਸਾਮ੍ਹਣੇ ਤਮਾਸ਼ੇ ਵਰਗੇ ਹਨ। 10ਅਸੀਂ ਮਸੀਹ ਲਈ ਮੂਰਖ
ਹਾਂ। ਪਰ ਤੁਸੀਂ ਸੋਚਦੇ ਹੋਂ ਕਿ ਤੁਸੀਂ ਮਸੀਹ ਲਈ ਬੜੇ ਸਿਆਣੇ
ਹੋ। ਅਸੀਂ ਕਮਜ਼ੋਰ ਹਾਂ, ਪਰ ਤੁਸੀਂ ਸੋਚਦੇ ਹੋਂ ਕਿ ਤੁਸੀਂ ਬਲਵਾਨ
ਹੋ। ਲੋਕੀ ਤੁਹਾਨੂੰ ਮਾਨ ਦਿੰਦੇ ਹਨ, ਪਰ ਉਹ ਸਾਨੂੰ ਮਾਨ ਨਹੀਂ
ਦਿੰਦੇ। 11ਇਸ ਘੜੀ ਤੱਕ ਵੀ, ਸਾਡੇ ਕੋਲ ਕਾਫ਼ੀ ਖਾਣ ਅਤੇ
ਪੀਣ ਨੂੰ ਨਹੀਂ ਹੈ। ਸਾਡੇ ਕੋਲ ਲੋੜੀਂਦੇ ਕਪੜੇ ਤੱਕ ਵੀ ਨਹੀਂ।
ਅਸੀਂ ਅਕਸਰ ਮਾਰ ਝੱਲਦੇ ਹਾਂ। ਸਾਡੇ ਘਰ ਨਹੀਂ ਹਨ। 12ਅਸੀਂ
ਆਪਣੇ ਹੱਥਾਂ ਨਾਲ ਸਖਤ ਮਿਹਨਤ ਕਰਦੇ ਹਾਂ। ਲੋਕੀਂ ਸਾਨੂੰ
ਦੁਰਾਸੀਸਾਂ ਦਿੰਦੇ ਹਨ, ਪਰ ਅਸੀਂ ਉਨ੍ਹਾਂ ਨੂੰ ਦਇਆ ਦੇ ਸ਼ਬਦ
ਬੋਲਦੇ ਹਾਂ। ਲੋਕੀ ਸਾਨੂੰ ਸਤਾਉਂਦੇ ਹਨ, ਪਰ ਅਸੀਂ ਇਸ ਨੂੰ
ਸਹਿਜਤਾ ਨਾਲ ਸਹਿੰਦੇ ਹਾਂ। 13ਲੋਕੀ ਸਾਡੇ ਬਾਰੇ ਮੰਦੀਆਂ ਗੱਲਾਂ
ਬੋਲਦੇ ਹਨ, ਪਰ ਅਸੀਂ ਉਨ੍ਹਾਂ ਨੂੰ ਨਿਮ੍ਰਤਾ ਨਾਲ ਪੇਸ਼ ਆਉਂਦੇ
ਹਾਂ। ਇਸ ਵੇਲੇ ਵੀ ਲੋਕੀ ਸਾਨੂੰ ਧਰਤੀ ਦੀ ਧੂੜ ਅਤੇ ਗੰਦਗੀ
ਵਾਂਙ ਸਮਝਦੇ ਹਨ।

14ਮੈਂ ਤੁਹਾਨੂੰ ਸ਼ਰਮਸਾਰ ਕਰਨ ਦੀ ਕੋਸ਼ਿਸ਼ ਨਹੀਂ ਕਰ ਰਿਹਾ।
ਪਰ ਮੈਂ ਇਹ ਸਾਰੀਆਂ ਗੱਲਾਂ ਤੁਹਾਨੂੰ ਆਪਣੇ ਪਿਆਰੇ ਬੱਚਿਆ
ਵਾਂਙ ਸਮਝਕੇ, ਚਿਤਾਵਨੀ ਵਜੋਂ ਲਿਖ ਰਿਹਾ ਹਾਂ। 15ਸ਼ਾਇਦ
ਤੁਹਾਡੇ ਕੋਲ ਮਸੀਹ ਵਿੱਚ ਦਸ ਹਜ਼ਾਰ ਗੁਰੂ ਹੋ ਸਕਦੇ ਹਨ, ਪਰ
ਤੁਹਾਡੇ ਬਹੁਤੇ ਪਿਤਾ ਨਹੀਂ ਹਨ। ਖੁਸ਼ ਖਬਰੀ ਰਾਹੀਂ, ਮੈਂ ਮਸੀਹ
ਯਿਸੂ ਵਿੱਚ ਤੁਹਾਡਾ ਪਿਤਾ ਬਣ ਗਿਆ। 16ਇਸ ਲਈ ਮੈਂ ਬੇਨਤੀ
ਕਰਦਾ ਹਾਂ ਕਿ ਮਿਹਰਬਾਨੀ ਕਰਕੇ ਮੇਰੇ ਜਿਹੇ ਬਣੋ। 17ਇਸੇ
ਲਈ ਮੈਂ ਤੁਹਾਡੇ ਕੋਲ ਤਿਮੋਥਿਉਸ ਨੂੰ ਭੇਜ ਰਿਹਾ ਹਾਂ। ਉਹ ਪ੍ਰਭੂ
ਵਿੱਚ ਮੇਰਾ ਪੁਤਰ ਹੈ। ਮੈਂ ਤਿਮੋਥਿਉਸ ਨੂੰ ਪਿਆਰ ਕਰਦਾ ਹਾਂ
ਅਤੇ ਉਹ ਵਫ਼ਾਦਾਰ ਹੈ। ਉਹ ਤੁਹਾਨੂੰ ਯਾਦ ਕਰਾਵੇਗਾ ਕਿ ਕਿਸ
ਢੰਗ ਨਾਲ ਮੈਂ ਮਸੀਹ ਯਿਸੂ ਵਿੱਚ ਜਿਉਂਦਾ ਹਾਂ। ਇਹ ਹੀ ਜੀਵਨ
ਦਾ ਮਾਰਗ ਹੈ ਜਿਸ ਬਾਰੇ ਮੈਂ ਹਰ ਥਾਂ ਦੀਆਂ ਸਮੂਹ ਕਲੀਸਿਯਾ
ਨੂੰ ਪ੍ਰਚਾਰ ਕਰਦਾ ਹਾਂ।

18ਤੁਹਾਡੇ ਵਿੱਚੋਂ ਕੁਝ ਅਭਿਮਾਨੀ ਹੋ ਗਏ ਹਨ। ਤੁਸੀਂ ਇਹ
ਸੋਚਦੇ ਹੋਏ ਅਭਿਮਾਨੀ ਹੋ ਗਏ ਹੋਂ ਕਿ ਮੈਂ ਤੁਹਾਡੇ ਕੋਲ ਫ਼ੇਰ ਨਹੀਂ
ਆਵਾਂਗਾ। 19ਪਰ ਮੈਂ ਤੁਹਾਡੇ ਕੋਲ ਬਹੁਤ ਛੇਤੀ ਆਵਾਂਗਾ। ਜੇ
ਪ੍ਰਭੂ ਦੀ ਰਜ਼ਾ ਹੋਈ, ਮੈਂ ਅਵੱਸ਼ ਹੀ ਆਵਾਂਗਾ। ਫ਼ੇਰ ਮੈਂ ਦੇਖਾਂਗਾ
ਇਹ ਅਭਿਮਾਨੀ ਕੀ ਕਰ ਸਕਦੇ ਹਨ, ਇਹ ਨਹੀਂ ਉਹ ਕੀ ਕਹਿ
ਸਕਦੇ ਹਨ। 20ਮੈਂ ਇਹ ਦੇਖਣਾ ਚਾਹਵਾਂਗਾ ਕਿਉਂ ਕਿ ਪਰਮੇਸ਼ੁਰ
ਦਾ ਰਾਜ ਗੱਲਾਂ ਨਹੀਂ, ਸ਼ਕਤੀ ਹੈ। 21ਤੁਹਾਨੂੰ ਕੀ ਚਾਹੀਦਾ:
ਕਿ ਮੈਂ ਤੁਹਾਡੇ ਕੋਲ ਸਜ਼ਾ ਲੈਕੇ ਆਵਾਂ ਜਾਂ ਕਿ ਮੈਂ ਪ੍ਰੇਮ ਅਤੇ
ਕੋਮਲਤਾ ਲੈਕੇ ਆਵਾਂ?

## ਕਲੀਸਿਆ ਦੀ ਇਕ ਨੈਤਿਕ ਸਮੱਸਿਆ

5 ਲੋਕੀ ਸਚਮੁਚ ਆਖ ਰਹੇ ਹਨ ਕਿ ਤੁਹਾਡੇ ਵਿੱਚ ਜਿਨਸੀ
ਗੁਨਾਹ ਹੈ। ਅਜਿਹਾ ਜਿਨਸੀ ਗੁਨਾਹ ਉਨ੍ਹਾਂ ਲੋਕਾਂ ਵਿਚਕਾਰ
ਵੀ ਨਹੀਂ ਹੁੰਦਾ ਜੋ ਅਨਾਸਥਾਵਾਨ ਹਨ। ਲੋਕੀਂ ਆਖਦੇ ਨੇ ਕਿ
ਕਿਸੇ ਵਿਅਕਤੀ ਨੇ ਆਪਣੇ ਪਿਤਾ ਦੀ ਪਤਨੀ ਨਾਲ ਗੁਨਾਹ
ਕੀਤਾ ਹੈ। 2ਅਤੇ ਫ਼ੇਰ ਵੀ ਤੁਸੀਂ ਆਪਣੇ ਆਪ ਤੇ ਘੁਮੰਡ ਕਰਦੇ
ਹੋ। ਤੁਹਾਨੂੰ ਉਦਾਸੀ ਨਾਲ ਭਰੇ ਹੋਣਾ ਚਾਹੀਦਾ ਸੀ। ਤੁਹਾਨੂੰ
ਉਸ ਵਿਅਕਤੀ ਨੂੰ, ਜਿਸ ਨੇ ਅਜਿਹਾ ਗੁਨਾਹ ਕੀਤਾ, ਆਪਣੇ
ਭਾਈਚਾਰੇ ਵਿੱਚੋਂ ਕੱਢ ਦੇਣਾ ਚਾਹੀਦਾ ਸੀ। 3ਮੇਰਾ ਸ਼ਰੀਰ ਭਾਵੇਂ
ਤੁਹਾਡੇ ਨਾਲ ਨਹੀਂ ਹੈ, ਪਰ ਮੇਰਾ ਆਤਮਾ ਤੁਹਾਡੇ ਨਾਲ ਹੈ। ਅਤੇ
ਮੈਂ ਪਹਿਲਾਂ ਹੀ ਉਸ ਵਿਅਕਤੀ ਨੂੰ ਪਰਖ ਲਿਆ ਹੈ ਜਿਸ ਨੇ ਪਾਪ
ਕੀਤਾ ਹੈ। ਮੈਂ ਉਸ ਦਾ ਨਿਰਣਾ ਬਿਲਕੁਲ ਉਸੇ ਤਰ੍ਹਾ ਕੀਤਾ ਹੈ
ਜਿਵੇਂ ਮੈਂ ਸੱਚਮੁੱਚ ਉੱਥੇ ਹੀ ਸੀ। 4ਸਾਡੇ ਪ੍ਰਭੂ ਯਿਸੂ ਦੇ ਨਾਂ ਤੇ
ਇੱਕ ਜਗ੍ਹਾ ਇੱਕਠੇ ਹੋਵੋ। ਆਤਮਾ ਵਿੱਚ ਮੈਂ ਤੁਹਾਡੇ ਨਾਲ ਹੋਵਾਂਗਾ
ਅਤੇ ਸਾਡੇ ਪ੍ਰਭੂ ਯਿਸੂ ਦੀ ਸ਼ਕਤੀ ਵੀ ਤੁਹਾਡੇ ਨਾਲ ਹੋਵੇਗੀ। 5ਤਾਂ
ਇਸ ਵਿਅਕਤੀ ਨੂੰ ਸ਼ੈਤਾਨ ਦੇ ਹਵਾਲੇ ਕਰ ਦਿਓ ਤਾਂ ਜੋ ਇਸ

ਦਾ ਪਾਪੀ ਆਪਾ ਨਸ਼ਟ ਕੀਤਾ ਜਾ ਸਕੇ। ਫ਼ੇਰ ਨਿਰਣੇ ਦੇ ਦਿਨ
ਉਸ ਦਾ ਆਤਮਾ ਬਚਾਇਆ ਜਾਵੇਗਾ।
6ਤੁਹਾਡੇ ਲਈ ਸ਼ੇਖੀ ਮਾਰਨੀ ਚੰਗੀ ਨਹੀਂ। ਤੁਸੀਂ ਇਹ ਆਖਣ
ਸੁਣਿਆ ਹੈ, "ਚੁਟਕੀ ਭਰ ਖਮੀਰ* ਨਾਲ ਤੌਣ ਉਫ਼ਣ ਆਉਂਦੀ
ਹੈ।" 7ਸਾਰਾ ਪੁਰਾਣਾ ਖਮੀਰ ਲਾ ਦਿਓ ਤਾਂ ਜੋ ਤੁਸੀਂ ਤਾਜੇ ਆਟੇ
ਦੀ ਤੌਣ ਬਣ ਸਕੋਂ। ਤੁਸੀਂ ਸਚਮੁਚ ਖਮੀਰ ਰਹਿਤ ਪਸਾਹ ਦਾ
ਭੋਜਨ* ਹੋ। ਹਾਂ, ਮਸੀਹ ਸਾਡਾ ਪਸਾਹ ਦਾ ਲੇਲਾ ਹੈ, ਮਸੀਹ
ਪਹਿਲਾਂ ਹੀ ਬਲੀ ਚੜ੍ਹ ਚੁੱਕਿਆ ਹੈ। 8ਇਸ ਲਈ ਆਓ ਅਸੀਂ
ਪਸਾਹ ਦਾ ਭੋਜਣ ਕਰੀਏ, ਪਰ ਉਸ ਰੋਟੀ ਨਾਲ ਨਹੀਂ ਜਿਸ
ਉਪਰ ਪੁਰਾਣਾ ਖਮੀਰ ਚੜ੍ਹਿਆ ਹੋਇਆ ਹੈ। ਇਹ ਖਮੀਰ ਗੁਨਾਹ
ਅਤੇ ਬਦੀ ਦਾ ਖਮੀਰ ਹੈ। ਪਰ ਆਓ, ਅਸੀਂ ਖਮੀਰ ਰਹਿਤ ਰੋਟੀ
ਖਾਈਏ। ਇਹ ਚੰਗਿਆਈ ਅਤੇ ਸੱਚ ਦੀ ਰੋਟੀ ਹੈ। 9ਮੈਂ ਤੁਹਾਨੂੰ
ਆਪਣੇ ਪੱਤਰ ਵਿੱਚ ਲਿਖਿਆ ਸੀ ਕਿ ਤਹਾਨੂੰ ਉਨ੍ਹਾਂ ਦਾ ਸੰਗ
ਨਹੀਂ ਕਰਨਾ ਚਾਹੀਦਾ ਜਿਹੜੇ ਜਿਨਸੀ ਪਾਪ ਕਰਦੇ ਹਨ। 10ਪਰ
ਮੈਂ ਤੁਹਾਨੂੰ ਇਸ ਭਾਵ ਨਾਲ ਨਹੀਂ ਲਿਖਿਆ ਸੀ ਕਿ ਤੁਹਾਨੂੰ ਇਸ
ਦੁਨੀਆਂ ਦੇ ਉਨ੍ਹਾਂ ਲੋਕਾਂ ਦਾ ਸੰਗ ਨਹੀਂ ਕਰਨਾ ਚਾਹੀਦਾ ਜੋ
ਅਨੈਤਿਕ ਹਨ, ਜੋ ਜਿਨਸੀ ਪਾਪ ਕਰਦੇ ਹਨ, ਜੋ ਖੁਦਗਰਜ਼
ਹਨ, ਜੋ ਦੂਜਿਆਂ ਨੂੰ ਧੋਖਾ ਦਿੰਦੇ ਹਨ, ਜਾਂ ਉਨ੍ਹਾਂ ਨਾਲ ਜੋ ਮੂਰਤੀਆਂ
ਦੀ ਉਪਾਸਨਾ ਕਰਦੇ ਹਨ। ਜੇਕਰ ਤੁਸੀਂ ਉਨ੍ਹਾਂ ਤੋਂ ਦੂਰ ਹੋਣਾ ਹੈ
ਤਾਂ ਤੁਹਾਨੂੰ ਇਹ ਦੁਨੀਆਂ ਛੱਡਣੀ ਪਵੇਗੀ। 11ਮੈਂ ਤੁਹਾਨੂੰ ਇਹ
ਦੱਸਣ ਲਈ ਲਿਖ ਰਿਹਾ ਹਾਂ ਕਿ ਉਹ ਬੰਦਾ ਜਿਸ ਦਾ ਤੁਹਾਨੂੰ
ਕਤਈ ਸੰਗ ਨਹੀਂ ਕਰਨਾ ਚਾਹੀਦਾ ਉਹ ਅਜਿਹਾ ਹੈ: ਉਹ
ਵਿਅਕਤੀ ਜੋ ਆਪਣੇ ਆਪਨੂੰ ਈਸਾਈ ਆਖਦਾ ਪਰ ਅਜੇ ਵੀ
ਜਿਨਸੀ ਗੁਨਾਹ ਕਰਦਾ, ਜਾਂ ਜੇਕਰ ਉਹ ਖੁਦਗਰਜ਼ ਹੈ, ਜਾਂ
ਮੂਰਤੀਆਂ ਦੀ ਉਪਾਸਨਾ ਕਰਦਾ, ਜਾਂ ਦੂਜਿਆਂ ਨੂੰ ਮੰਦੀਆਂ ਗੱਲਾਂ
ਬੋਲਦਾ, ਸ਼ਰਾਬੀ ਹੋ ਜਾਂਦਾ ਹੈ, ਜਾਂ ਲੋਕਾਂ ਨੂੰ ਧੋਖਾ ਦਿੰਦਾ, ਤੁਹਾਨੂੰ
ਅਜਿਹੇ ਬੰਦੇ ਨਾਲ ਭੋਜਣ ਵੀ ਨਹੀਂ ਕਰਨਾ ਚਾਹੀਦਾ।
12-13ਉਨ੍ਹਾਂ ਲੋਕਾਂ ਦੀ ਪਰਖ ਕਰਨਾ ਮੇਰਾ ਕੰਮ ਨਹੀਂ ਜਿਹੜੇ
ਕਲੀਸਿਯਾ ਨਾਲ ਸੰਬੰਧਿਤ ਨਹੀਂ ਹਨ। ਪਰਮੇਸ਼ੁਰ ਉਨ੍ਹਾਂ ਦਾ
ਨਿਰਣਾ ਕਰੇਗਾ। ਤੁਹਾਨੂੰ ਉਨ੍ਹਾਂ ਲੋਕਾਂ ਦੀ ਪਰਖ ਕਰਨੀ ਚਾਹੀਦੀ
ਹੈ ਜਿਹੜੇ ਕਲੀਸਿਯਾ ਨਾਲ ਸੰਬੰਧਿਤ ਹਨ। ਪੋਥੀਆਂ ਆਖਦੀਆਂ
ਹਨ, "ਦੁਸ਼ਟ ਬੰਦੇ ਨੂੰ ਆਪਣੇ ਭਾਈਚਾਰੇ ਵਿੱਚੋਂ ਕੱਢ ਦਿਓ।"*

## ਮਸੀਹੀਆ ਦੇ ਆਪਸੀ ਮਸਲਿਆਂ ਦੀ ਪਰਖ

6 ਜਦੋਂ ਤੁਹਾਡੇ ਵਿੱਚੋਂ ਕਿਸੇ ਨੂੰ ਇੱਕ ਦੂਜੇ ਦੇ ਖਿਲਾਫ਼ ਸ਼ਿਕਾਇਤ
ਹੁੰਦੀ ਹੈ ਤਾਂ ਤੁਸੀਂ ਕਚਿਹਰੀ ਦੇ ਜੱਜਾਂ ਕੋਲ ਕਿਉਂ ਜਾਂਦੇ
ਹੋ? ਉਹ ਲੋਕ ਧਰਮੀ ਨਹੀਂ ਹਨ। ਤਾਂ ਫ਼ਿਰ ਤੁਸੀਂ ਉਨ੍ਹਾਂ ਕੋਲ
ਆਪਣੀਆਂ ਸ਼ਿਕਾਇਤਾਂ ਦੇ ਨਿਰਣੇ ਲਈ ਕਿਉਂ ਜਾਂਦੇ ਹੋ? ਤੁਹਾਨੂੰ
ਸ਼ਰਮਸਾਰ ਹੋਣਾ ਚਾਹੀਦਾ ਹੈ। ਇਸ ਦੀ ਜਗ੍ਹਾ ਤੁਸੀਂ ਆਪਣੇ
ਵਿਵਾਦਾਂ ਦਾ ਨਿਰਣਾ ਕਰਨ ਦੀ ਆਗਿਆ ਪਰਮੇਸ਼ੁਰ ਦੇ ਬੰਦਿਆ
ਨੂੰ ਕਿਉਂ ਨਹੀਂ ਦਿੰਦੇ। 2ਤੁਹਾਨੂੰ ਅਵੱਸ਼ ਪਤਾ ਹੈ ਕਿ ਪਰਮੇਸ਼ੁਰ ਦੇ
ਬੰਦੇ ਦੁਨੀਆਂ ਦਾ ਨਿਰਣਾ ਕਰਨਗੇ। ਇਸ ਲਈ ਜੇ ਤੁਸੀਂ ਦੁਨੀਆਂ
ਦਾ ਨਿਰਣਾ ਕਰੋਂਗੇ, ਤਾਂ ਤੁਸੀਂ ਇਹੋ ਜਿਹਿਆ ਨਿਗੂਣੀਆਂ ਗੱਲਾਂ
ਦਾ ਨਿਰਣਾ ਕਰਨ ਯੋਗ ਹੋਵੋਂਗੇ। 3ਤੁਸੀਂ ਜਾਂਣਦੇ ਹੋ ਕਿ ਭਵਿੱਖ
ਵਿੱਚ ਅਸੀਂ ਦੂਤਾਂ ਦਾ ਨਿਰਣਾ ਵੀ ਕਰਾਂਗੇ। ਇਸ ਲਈ ਅਸੀਂ
ਜ਼ਿੰਦਗੀ ਦੀਆਂ ਦਿਨ ਪ੍ਰਤੀ ਦਿਨ ਦੀਆਂ ਘਟਨਾਵਾਂ ਦੀ ਪਰਖ
ਵੀ ਕਰ ਸਕਦੇ ਹਾਂ। 4ਇਸ ਲਈ ਜੇ ਤੁਹਾਡੇ ਕੋਲ ਜ਼ਿੰਦਗੀ ਦੀਆਂ
ਦਿਨ ਪ੍ਰਤੀ ਦਿਨ ਦੀਆਂ ਉਹ ਘਟਨਾਵਾਂ ਹਨ ਜਿਨ੍ਹਾਂ ਦਾ ਨਿਆਂ
ਹੋਣਾ ਚਾਹੀਦਾ ਹੈ, ਤਾਂ ਤੁਸੀਂ ਇਨ੍ਹਾਂ ਮਸਲਿਆਂ ਨੂੰ ਉਨ੍ਹਾਂ ਲੋਕਾਂ
ਸਾਮ੍ਹਣੇ ਕਿਉਂ ਲੈਕੇ ਜਾਂਦੇ ਹੋ, ਜਿਹੜੇ ਕਲੀਸਿਯਾ ਨਾਲ ਸੰਬੰਧਿਤ
ਨਹੀਂ ਹਨ। ਉਨ੍ਹਾਂ ਬੰਦਿਆਂ ਦਾ ਕਲੀਸਿਯਾ ਲਈ ਕੋਈ ਅਰਥ
ਨਹੀਂ। 5ਮੈਂ ਇਹ ਗੱਲਾਂ ਤੁਹਾਨੂੰ ਸ਼ਰਮਸਾਰ ਕਰਨ ਲਈ ਆਖ
ਰਿਹਾ ਹਾਂ। ਅਵੱਸ਼ ਹੀ, ਤੁਹਾਡੀ ਕਲੀਸਿਯਾ ਵਿੱਚ ਕੋਈ ਅਜਿਹਾ
ਸਿਆਣਾ ਵਿਅਕਤੀ ਹੋਣਾ ਚਾਹੀਦਾ ਹੈ ਜਿਹੜਾ ਦੋ ਭਰਾਂਵਾਂ ਦੇ
ਮਸਲਿਆਂ ਨੂੰ ਪਰਖਣ ਯੋਗ ਹੋਵੇ। 6ਪਰ ਹੁਣ ਇੱਕ ਭਰਾ ਦੂਸਰੇ
ਭਰਾ ਦੇ ਵਿਰੁੱਧ ਕਚਿਹਰੀ ਜਾ ਖੜ੍ਹਦਾ ਹੈ। ਅਤੇ ਤੁਸੀਂ ਉਨ੍ਹਾਂ
ਬੰਦਿਆਂ ਨੂੰ ਆਪਣੇ ਮੁਕੱਦਮੇ ਦਾ ਨਿਰਣਾ ਕਰਨ ਦੀ ਆਗਿਆ
ਦਿੱਤੀ ਹੈ ਜੋ ਨਿਹਚਾਵਾਨ ਨਹੀਂ ਹਨ।
7ਇੱਕ ਦੂਜੇ ਦੇ ਖਿਲਾਫ਼ ਜਿਹੜੇ ਮੁਕੱਦਮੇ ਤੁਹਾਡੇ ਕੋਲ ਹਨ
ਉਹ ਇਹੀ ਸਿੱਧ ਕਰਦੇ ਹਨ ਕਿ ਤੁਸੀਂ ਪਹਿਲਾਂ ਹੀ ਅਸਫ਼ਲ ਹੋ
ਚੁੱਕੇ ਹੋ। ਇਹ ਬੇਹਤਰ ਹੋਵੇਗਾ ਕਿ ਤੁਸੀਂ ਕਿਸੇ ਨੂੰ ਆਪਣੇ ਨਾਲ
ਬੇਇਨਸਾਫ਼ੀ ਕਰਨ ਦਿਓ। ਉਹ ਬਿਹਤਰ ਹੋਵੇਗਾ ਕਿ ਤੁਸੀਂ
ਕਿਸੇ ਪਾਸੋ ਧੋਖਾ ਖਾ ਲਵੋ। 8ਪਰ ਤੁਸੀਂ ਤਾਂ ਖੁਦ ਬੇਇਨਸਾਫ਼ੀ ਤੇ
ਧੋਖਾ ਕਰਦੇ ਹੋ। ਅਤੇ ਤੁਸੀਂ ਆਪਣੇ ਹੀ ਮਸੀਹ ਦੇ ਨਮਿਤ ਭਰਾਵਾਂ
ਨਾਲ ਕਰਦੇ ਹੋ।
9-10ਤੁਹਾਨੂੰ ਪਤਾ ਹੈ ਕਿ ਜੋ ਦੁਸ਼ਟ ਕਰਨੀਆਂ ਕਰਦੇ ਹਨ
ਉਹ ਪਰਮੇਸ਼ੁਰ ਦੇ ਰਾਜ ਵਿੱਚ ਹਿੱਸਾ ਪ੍ਰਾਪਤ ਨਹੀਂ ਕਰਨਗੇ।
ਮੂਰਖ ਨਾ ਬਣੋ। ਇਹੀ ਲੋਕ ਹਨ ਜਿਨ੍ਹਾਂ ਨੂੰ ਪਰਮੇਸ਼ੁਰ ਦੇ ਰਾਜ
ਦਾ ਹਿੱਸਾ ਪ੍ਰਾਪਤ ਨਹੀਂ ਹੋਵੇਗਾ: ਉਹ, ਜੋ ਜਿਨਸੀ ਪਾਪ ਕਰਦੇ
ਹਨ, ਉਹ, ਜੋ ਮੂਰਤੀਆਂ ਦੀ ਉਪਾਸਨਾ ਕਰਦੇ ਹਨ, ਉਹ ਲੋਕ,
ਜਿਹੜੇ ਬਦਕਾਰੀ ਕਰਦੇ ਹਨ, ਉਹ ਆਦਮੀ ਜਿਹੜੇ ਆਪਣੇ
ਸ਼ਰੀਰ ਹੋਰਨਾਂ ਆਦਮੀਆਂ ਨੂੰ ਜਿਨਸੀ ਵਰਤੋਂ ਕਰਨ ਲਈ ਭੇਟ
ਕਰਦੇ ਹਨ ਜਾਂ ਉਹ ਜਿਹੜੇ ਹੋਰਨਾਂ ਆਦਮੀਆਂ ਨਾਲ ਜਿਨਸੀ
ਪਾਪ ਕਰਦੇ ਹਨ, ਉਹ, ਜੋ ਚੋਰੀ ਕਰਦੇ ਹਨ, ਜੋ ਖੁਦਗ਼ਰਜ਼ ਹਨ,
ਸ਼ਰਾਬੀ ਹਨ, ਉਹ, ਜੋ ਹੋਰਨਾਂ ਲੋਕਾਂ ਨੂੰ ਮੰਦਾ ਬੋਲਦੇ ਹਨ, ਅਤੇ
ਉਹ ਲੋਕ, ਜਿਹੜੇ ਧੋਖਾ ਦਿੰਦੇ ਹਨ।
11ਅਤੀਤ ਵਿੱਚ ਤੁਹਾਡੇ ਵਿੱਚੋਂ ਵੀ ਕਈ ਅਜਿਹੇ ਹੀ ਸਨ।
ਪਰ ਤੁਹਾਨੂੰ ਧੋਕੇ ਸਾਫ਼ ਕਰ ਦਿੱਤਾ ਗਿਆ ਸੀ, ਤੁਹਾਨੂੰ ਪਵਿੱਤਰ
ਬਣਾਇਆ ਗਿਆ ਹੈ ਅਤੇ ਤੁਹਾਨੂੰ ਪ੍ਰਭੂ ਯਿਸੂ ਮਸੀਹ ਦੇ ਨਾਮ
ਅਤੇ ਸਾਡੇ ਪਰਮੇਸ਼ੁਰ ਦੇ ਆਤਮੇ ਦੁਆਰਾ ਪਰਮੇਸ਼ੁਰ ਨਾਲ ਧਰਮੀ
ਬਣਾਇਆ ਗਿਆ ਹੈ।

---

**ਖਮੀਰ** ਇੱਥੇ, ਬਦੀ ਜਾਂ ਬੁਰੇ ਪ੍ਰਭਾਵ ਦੇ ਪ੍ਰਤੀਕ ਵਜੋਂ ਵਰਤਿਆ ਗਿਆ ਹੈ।

**ਪਸਾਹ ਦੀ ਭੋਜਨ** ਬਿਨਾ ਖਮੀਰ ਵਾਲੀ ਖਾਸ ਰੋਟੀ ਜਿਹੜੀ ਯਹੂਦੀ ਆਪਣੇ ਪਸਾਹ ਦੇ ਭੋਜਨ ਵੇਲੇ ਖਾਂਦੇ ਸਨ। ਪੌਲੁਸ ਦਾ ਭਾਵ ਇਹ ਹੈ ਕਿ ਮਸੀਹੀ ਗੁਨਾਹ ਤੋਂ ਉਸੇ ਤਰ੍ਹਾਂ ਆਜ਼ਾਦ ਹਨ ਜਿਵੇਂ ਪਸਾਹ ਦੀ ਰੋਟੀ ਖਮੀਰ ਤੋਂ ਮੁਕਤ ਸੀ।

**"ਦੁਸ਼ਟ ... ਕੱਢ ਦਿਉ"** ਬਿਵਸਥਾ 22:21, 24

### ਆਪਣੇ ਸ਼ਰੀਰਾਂ ਦੀ ਵਰਤੋਂ ਪਰਮੇਸ਼ੁਰ ਦੀ ਮਹਿਮਾ ਲਈ ਕਰੋ

12“ਮੈਨੂੰ ਸਾਰੀਆ ਗੱਲਾਂ ਦੀ ਖੁਲ੍ਹ ਹੈ।” ਪਰ ਸਾਰੀਆ ਗੱਲਾਂ
ਸ਼ੁਭ ਨਹੀਂ ਹਨ। “ਮੈਨੂੰ ਸਾਰੀਆਂ ਗੱਲਾਂ ਦੀ ਖੁਲ੍ਹ ਹੈ।” ਪਰ ਮੈਂ
ਕਿਸੇ ਗੱਲ ਨੂੰ ਵੀ ਆਪਣਾ ਹਾਕਮ ਬਣਨ ਦੀ ਇਜ਼ਾਜ਼ਤ ਨਹੀਂ
ਦੇਵਾਂਗਾ। 13“ਭੋਜਨ ਮਿਹਦੇ ਵਾਸਤੇ ਹੈ ਅਤੇ ਮਿਹਦਾ ਭੋਜਨ
ਵਾਸਤੇ” ਠੀਕ ਹੈ। ਪਰ ਪਰਮੇਸ਼ੁਰ ਦੋਹਾਂ ਦਾ ਹੀ ਨਾਸ਼ ਕਰ ਦੇਵੇਗਾ।
ਸ਼ਰੀਰ ਜਿਨਸੀ ਗੁਨਾਹ ਵਾਸਤੇ ਨਹੀਂ ਹੈ। ਸ਼ਰੀਰ ਪ੍ਰਭੂ ਵਾਸਤੇ ਹੈ
ਅਤੇ ਪ੍ਰਭੂ ਸ਼ਰੀਰ ਵਾਸਤੇ ਹੈ। 14ਪਰਮੇਸ਼ੁਰ ਨੇ ਆਪਣੀ ਸ਼ਕਤੀ
ਨਾਲ ਪ੍ਰਭੂ ਯਿਸੂ ਨੂੰ ਮੁਰਦੇ ਤੋਂ ਵਾਪਸ ਲਿਆਂਦਾ। ਪਰਮੇਸ਼ੁਰ ਸਾਨੂੰ
ਵੀ ਮੌਤ ਤੋਂ ਵਾਪਸ ਉਭਾਰੇਗਾ। 15ਨਿਸ਼ਚਿਤ ਹੀ ਤੁਸੀਂ ਜਾਣਦੇ
ਹੋ ਕਿ ਤੁਹਾਡੇ ਸ਼ਰੀਰ ਖੁਦ ਮਸੀਹ ਦੇ ਸ਼ਰੀਰ ਦਾ ਇੱਕ ਅੰਗ
ਹਨ। ਇਸ ਲਈ ਸਾਨੂੰ ਕਦੇ ਵੀ ਮਸੀਹ ਦੇ ਅੰਗਾਂ ਨੂੰ ਕਿਸੇ
ਵੇਸ਼ਵਾ ਦੇ ਅੰਗਾਂ ਨਾਲ ਨਹੀਂ ਜੋੜਨਾ ਚਾਹੀਦਾ। 16ਪੋਥੀਆਂ
ਵਿੱਚ ਲਿਖਿਆ ਹੋਇਆ ਹੈ “ਦੋ ਮਨੁੱਖ ਇੱਕ ਬਣ ਜਾਣਗੇ”*
ਇਸ ਲਈ ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਜਿਹੜਾ ਵਿਅਕਤੀ
ਕਿਸੇ ਵੇਸ਼ਵਾ ਦੇ ਨਾਲ ਮਿਲਦਾ ਹੈ ਉਹ ਸ਼ਰੀਰ ਪੱਖੋ ਉਸ ਨਾਲ
ਇੱਕਮਿੱਕ ਹੋ ਜਾਂਦਾ ਹੈ। 17ਪਰ ਉਹ ਜਿਹੜਾ ਵਿਅਕਤੀ ਖੁਦ
ਆਪਣੇ ਆਪ ਨੂੰ ਪ੍ਰਭੂ ਨਾਲ ਜੋੜ ਲੈਂਦਾ ਹੈ ਉਹ ਆਤਮਾ ਵਿੱਚ
ਪ੍ਰਭੂ ਨਾਲ ਇੱਕ ਹੋ ਜਾਂਦਾ ਹੈ।

18ਇਸ ਲਈ ਜਿਨਸੀ ਗੁਨਾਹ ਤੋਂ ਦੂਰ ਰਹੋ। ਹਰ ਗੁਨਾਹ
ਜਿਹੜਾ ਕੋਈ ਵੀ ਵਿਅਕਤੀ ਕਰਦਾ ਹੈ ਉਸਦੇ ਸ਼ਰੀਰ ਤੋਂ ਬਾਹਰ
ਹੁੰਦਾ ਹੈ। ਪਰ ਜਿਨਸੀ ਗੁਨਾਹ ਕਰਨ ਵਾਲਾ ਵਿਅਕਤੀ ਆਪਣੇ
ਸ਼ਰੀਰ ਦੇ ਵਿਰੁੱਧ ਗੁਨਾਹ ਕਰਦਾ ਹੈ। 19ਤੁਹਾਨੂੰ ਪਤਾ ਹੋਣਾ
ਚਾਹੀਦਾ ਹੈ ਕਿ ਤੁਹਾਡਾ ਸ਼ਰੀਰ ਇੱਕ ਮੰਦਰ ਹੈ ਜਿੱਥੇ ਪਵਿੱਤਰ
ਆਤਮਾ ਦਾ ਨਿਵਾਸ ਹੈ ਪਵਿੱਤਰ ਆਤਮਾ ਤੁਹਾਡੇ ਅੰਦਰ ਹੈ।
ਤੁਸੀਂ ਪਵਿੱਤਰ ਆਤਮਾ ਨੂੰ ਪਰਮੇਸ਼ੁਰ ਤੋਂ ਪ੍ਰਾਪਤ ਕੀਤਾ ਹੈ।
ਤੁਸੀਂ ਆਪਣੇ ਆਵਦੇ ਹੀ ਨਹੀਂ ਹੋ। 20ਤੁਹਾਨੂੰ ਪਰਮੇਸ਼ੁਰ ਦੁਆਰਾ
ਮੁੱਲ ਤਾਰ ਕੇ ਖਰੀਦਿਆ ਗਿਆ ਹੈ। ਇਸ ਲਈ ਆਪਣੇ ਸ਼ਰੀਰਾਂ
ਨਾਲ ਪਰਮੇਸ਼ੁਰ ਦਾ ਸਤਿਕਾਰ ਕਰੋ।

### ਵਿਆਹ ਬਾਰੇ

7 ਹੁਣ ਮੈਂ ਉਨ੍ਹਾਂ ਚੀਜ਼ਾ ਬਾਰੇ ਗੱਲ ਕਰਾਂਗਾ ਜਿਹੜੀਆਂ ਮੈਨੂੰ
ਲਿਖੀਆਂ ਗਈਆਂ ਸਨ। ਇਹ ਕਿਸੇ ਵਿਅਕਤੀ ਲਈ ਚੰਗਾ
ਹੋਵੇਗਾ ਜੇ ਉਹ ਵਿਆਹ ਨਾ ਕਰੇ। 2ਪਰ ਉੱਥੇ ਜਿਨਸੀ ਪਾਪ
ਕਰਨ ਦਾ ਖਤਰਾ ਹੈ। ਇਸ ਲਈ ਹਰ ਮਨੁੱਖ ਦੀ ਆਪਣੀ ਪਤਨੀ
ਹੋਣੀ ਚਾਹੀਦੀ ਹੈ। ਅਤੇ ਹਰ ਔਰਤ ਦਾ ਆਪਣਾ ਪਤੀ ਹੋਣਾ
ਚਾਹੀਦਾ ਹੈ। 3ਪਤੀ ਨੂੰ ਆਪਣੀ ਪਤਨੀ ਨੂੰ ਉਹ ਸਭ ਕੁਝ ਦੇਣਾ
ਚਾਹੀਦਾ ਹੈ ਜਿਸ ਨੂੰ ਪ੍ਰਾਪਤ ਕਰਨ ਦੀ ਉਹ ਹੱਕਦਾਰ ਹੈ, ਅਤੇ
ਪਤਨੀ ਨੂੰ ਆਪਣੇ ਪਤੀ ਨੂੰ ਉਹ ਦੇਣਾ ਚਾਹੀਦਾ ਹੈ ਜਿਸ ਨੂੰ
ਪ੍ਰਾਪਤ ਕਰਨ ਦਾ ਉਹ ਹੱਕਦਾਰ ਹੈ। 4ਇੱਕ ਪਤਨੀ ਦਾ ਆਪਣੇ
ਸ਼ਰੀਰ ਉਪਰ ਕੋਈ ਇਖਤਿਆਰ ਨਹੀਂ ਹੈ। ਜਦਕਿ ਉਸ ਦੇ
ਪਤੀ ਨੂੰ ਉਸ ਦੇ ਸ਼ਰੀਰ ਉੱਤੇ ਇਖਤਿਆਰ ਹੈ। ਇਸੇ ਤਰ੍ਹਾਂ ਹੀ,
ਇੱਕ ਪਤੀ ਦਾ ਆਪਣੇ ਸ਼ਰੀਰ ਉਪਰ ਕੋਈ ਇਖਤਿਆਰ ਨਹੀਂ
ਜਦਕਿ ਉਸ ਦੀ ਪਤਨੀ ਨੂੰ ਉਸ ਦੇ ਸ਼ਰੀਰ ਉੱਤੇ ਇਖਤਿਆਰ
ਹੈ। 5ਆਪੋ ਆਪਣੇ ਸ਼ਰੀਰਾਂ ਨੂੰ ਇੱਕ ਦੂਸਰੇ ਨੂੰ ਦੇਣ ਤੇ ਲੈਣ ਤੋਂ
ਇਨਕਾਰੀ ਨਾ ਹੋਵੋ। ਪਰ ਤੁਸੀਂ ਦੋਵੇਂ ਕੁਝ ਅਰਸੇ ਲਈ ਇੱਕ
ਦੂਸਰੇ ਤੋਂ ਦੂਰ ਰਹਿਣ ਲਈ ਰਜ਼ਾਮੰਦ ਹੋ ਸਕਦੇ ਹੋ। ਤੁਸੀਂ
ਅਜਿਹਾ ਕਰ ਸਕਦੇ ਹੋ ਤਾਂ ਜੋ ਤੁਸੀਂ ਆਪਣਾ ਸਮਾਂ ਪ੍ਰਾਰਥਨਾ
ਲਈ ਅਰਪਿਤ ਕਰ ਸਕੋ ਫ਼ੇਰ ਦੋਬਾਰਾ ਇੱਕਠੇ ਹੋ ਜਾਓ। ਫ਼ੇਰ
ਸ਼ੈਤਾਨ ਨੂੰ ਤੁਹਾਡੀ ਕਮਜੋਰੀ ਕਾਰਣ ਤੁਹਾਨੂੰ ਉਕਸਾਉਣ ਦਾ
ਕੋਈ ਅਵਸਰ ਨਹੀਂ ਮਿਲੇਗਾ। 6ਮੈਂ ਅਜਿਹਾ ਇਸ ਲਈ ਆਖ
ਰਿਹਾ ਹਾਂ ਤਾਂ ਜੋ ਤੁਹਾਨੂੰ ਥੋੜੇ ਸਮੇਂ ਲਈ ਵੱਖ ਹੋਣ ਦੀ ਇਜਾਜ਼ਤ
ਦੇ ਦਿਆਂ। ਇਹ ਕੋਈ ਹੁਕਮ ਨਹੀਂ ਹੈ। 7ਮੈਂ ਚਾਹੁੰਦਾ ਹਾਂ ਕਿ ਸਭ
ਲੋਕ ਮੇਰੇ ਜਿਹੇ ਹੋਣ। ਪਰ ਹਰ ਇੱਕ ਵਿਅਕਤੀ ਨੂੰ ਪਰਮੇਸ਼ੁਰ ਤੋਂ
ਆਪਣੀ ਦਾਤ ਮਿਲੀ ਹੋਈ ਹੈ। ਕਿਸੇ ਵਿਅਕਤੀ ਨੂੰ ਇੱਕ ਦਾਤ
ਮਿਲੀ ਹੋਈ ਹੈ ਕਿਸੇ ਨੂੰ ਦੂਸਰੀ।

8ਹੁਣ ਇਹੀ ਹੈ, ਜੋ ਮੈਂ ਉਨ੍ਹਾਂ ਲੋਕਾਂ ਨੂੰ ਆਖਣਾ ਚਾਹੁੰਦਾ ਹਾਂ,
ਜੋ ਕੁਆਰੇ ਹਨ ਅਤੇ ਵਿਧਵਾਵਾਂ ਲਈ ਵੀ; ਇਹ ਚੰਗਾ ਹੈ ਕਿ
ਉਹ ਮੇਰੇ ਵਾਂਙ ਇਕੱਲੇ ਰਹਿਣ। 9ਪਰ ਜੇਕਰ ਉਹ ਆਪਣੀਆਂ
ਇੱਛਾਵਾਂ ਉੱਤੇ ਕਾਬੂ ਨਹੀਂ ਰੱਖ ਸਕਦੇ, ਤਾਂ ਉਨ੍ਹਾਂ ਨੂੰ ਵਿਆਹ
ਕਰਵਾ ਲੈਣ ਦਿਉ। ਕਾਮਨਾ ਦੀ ਅੱਗ ਵਿੱਚ ਸੜਨ ਨਾਲੋਂ ਵਿਆਹ
ਕਰਵਾ ਲੈਣਾ ਬੇਹਤਰ ਹੈ।

10ਹੁਣ ਮੈਂ ਵਿਆਹੇ ਲੋਕਾਂ ਨੂੰ ਹੁਕਮ ਦਿੰਦਾ ਹਾਂ। ਇਹ ਹੁਕਮ
ਮੇਰੇ ਵੱਲੋਂ ਨਹੀਂ ਹੈ ਇਹ ਪ੍ਰਭੂ ਵੱਲੋਂ ਹੈ। ਕਿਸੇ ਪਤਨੀ ਨੂੰ ਆਪਣੇ
ਪਤੀ ਨੂੰ ਛੱਡਣਾ ਨਹੀਂ ਚਾਹੀਦਾ। 11ਪਰ ਜੋ ਪਤਨੀ ਆਪਣੇ
ਪਤੀ ਨੂੰ ਛੱਡ ਦਿੰਦੀ ਹੈ ਤਾਂ ਉਸ ਨੂੰ ਦੋਬਾਰਾ ਵਿਆਹ ਨਹੀਂ
ਕਰਵਾਉਣਾ ਚਾਹੀਦਾ। ਜਾਂ ਉਸ ਨੂੰ ਆਪਣੇ ਪਤੀ ਵੱਲ ਵਾਪਿਸ
ਪਰਤ ਜਾਣਾ ਚਾਹੀਦਾ ਹੈ। ਇਹ ਵੀ ਹੈ ਕਿ ਪਤੀ ਨੂੰ ਆਪਣੀ
ਪਤਨੀ ਨੂੰ ਤਲਾਕ ਨਹੀਂ ਦੇਣਾ ਚਾਹੀਦਾ।

12ਹੋਰਨਾਂ ਸਾਰੇ ਲੋਕਾਂ ਲਈ ਮੈਂ ਇਹ ਕਹਿੰਦਾ ਹਾਂ। ਇਹ ਮੈਂ ਹਾਂ
ਜੋ ਇਹ ਗੱਲਾਂ ਆਖਦਾ ਹਾਂ, ਪ੍ਰਭੂ ਨਹੀਂ।

ਈਸਾਈ ਅਜਿਹੀ ਪਤਨੀ ਰੱਖ ਸਕਦਾ ਜੋ ਆਸਥਾਵਾਨ ਨਹੀਂ
ਹੈ। ਅਤੇ ਜੇਕਰ ਉਹ ਉਸ ਦੇ ਨਾਲ ਰਹਿਣ ਦੀ ਇੱਛੁਕ ਹੈ, ਤਾਂ
ਆਦਮੀ ਨੂੰ ਉਸ ਨੂੰ ਤਲਾਕ ਨਹੀਂ ਦੇਣਾ ਚਾਹੀਦਾ। 13ਅਤੇ ਕੋਈ
ਔਰਤ ਕਿਸੇ ਅਜਿਹੇ ਪਤੀ ਨਾਲ ਵਿਆਹ ਕਰ ਸਕਦੀ ਹੈ ਜਿਹੜਾ
ਆਸਥਾਵਾਨ ਨਹੀਂ ਹੈ। ਅਤੇ ਜੇਕਰ ਉਹ ਉਸ ਨਾਲ ਰਹਿਣ ਦਾ
ਇੱਛੁਕ ਹੈ, ਤਾਂ ਔਰਤ ਨੂੰ ਉਸਨੂੰ ਤਲਾਕ ਨਹੀਂ ਦੇਣਾ ਚਾਹੀਦਾ।
14ਇੱਕ ਪਤੀ, ਜੋ ਕਿ ਆਸਥਾਵਾਨ ਨਹੀਂ ਹੈ, ਆਪਣੀ ਪਤਨੀ
ਰਾਹੀਂ ਪਵਿੱਤਰ ਬਣਾਇਆ ਜਾਂਦਾ ਹੈ। ਅਤੇ ਇੱਕ ਪਤਨੀ ਜੋ ਕਿ
ਆਸਥਾਵਾਨ ਨਹੀਂ ਹੈ ਆਪਣੇ ਪਤੀ ਰਾਹੀਂ ਪਵਿੱਤਰ ਬਣਾਈ
ਜਾਂਦੀ ਹੈ। ਜੇ ਇਹ ਸੱਚ ਨਾ ਹੁੰਦਾ, ਫ਼ੇਰ ਤੁਹਾਡੇ ਬੱਚੇ ਅਸ਼ੁੱਧ ਹੁੰਦੇ।
ਪਰ ਹੁਣ ਤੁਹਾਡੇ ਬੱਚੇ ਸ਼ੁਧ ਹਨ।

15ਪਰ ਜੇ ਇੱਕ ਪਤੀ ਜਾਂ ਪਤਨੀ, ਜੋ ਕਿ ਆਸਥਾਵਾਨ ਨਹੀਂ
ਹੈ, ਵੱਖ ਹੋਣ ਦਾ ਫ਼ੈਸਲਾ ਕਰ ਲੈਂਦਾ ਹੈ ਤਾਂ ਉਸ ਆਦਮੀ ਜਾਂ
ਔਰਤ ਨੂੰ ਜਾਣ ਦਿਓ। ਜੇਕਰ ਅਜਿਹੀ ਗੱਲ ਵਾਪਰਦੀ ਹੈ, ਫ਼ੇਰ
ਮਸੀਹ ਵਿੱਚ ਇੱਕ ਭਰਾ ਜਾਂ ਭੈਣ ਸੁਤੰਤਰ ਹੈ। ਪਰਮੇਸ਼ੁਰ ਨੇ
ਸਾਨੂੰ ਸ਼ਾਂਤੀ ਵਿੱਚ ਰਹਿਣ ਲਈ ਸੱਦਿਆ। 16ਪਤਨੀਓ, ਸ਼ਾਇਦ

**“ਦੋ ... ਬਣ ਜਾਣਗੇ”** ਉਤਪਤ 2:24

ਤੁਸੀਂ ਆਪਣੇ ਪਤੀਆਂ ਨੂੰ ਬਚਾ ਲਵੋਂ, ਅਤੇ ਪਤੀਓ ਸ਼ਾਇਦ
ਤੁਸੀਂ ਆਪਣੀਆਂ ਪਤਨੀਆਂ ਨੂੰ ਬਚਾ ਲਵੋਂ। ਇਸ ਦਾ ਹੁਣ
ਭਾਂਵੇ ਤੁਹਾਨੂੰ ਪਤਾ ਨਾ ਹੋਵੇ ਕਿ ਬਾਦ ਵਿੱਚ ਕੀ ਵਾਪਰੇਗਾ।

## ਉਵੇਂ ਜੀਓ ਜਿਵੇਂ ਪਰਮੇਸ਼ੁਰ ਦਾ ਹੁਕਮ ਹੈ

17ਪਰ ਹਰ ਮਨੁੱਖ ਨੂੰ ਓਸੇ ਦਸ਼ਾ ਅਨੁਸਾਰ ਰਹਿਣਾ ਚਾਹੀਦਾ
ਹੈ ਜਿਸ ਤੇ ਪਰਮੇਸ਼ੁਰ ਨੇ ਉਸ ਨੂੰ ਜਿਉਣ ਲਈ ਨਿਯੁਕਤ ਕੀਤਾ
ਹੈ। ਇਸਦਾ ਭਾਵ ਇਹ ਹੈ ਕਿ ਉਸ ਨੂੰ ਉਸੇ ਦਸ਼ਾ ਵਿੱਚ ਜਿਉਣਾ
ਚਾਹੀਦਾ ਹੈ ਜਿਸ ਦਸ਼ਾ ਵਿੱਚ, ਪਰਮੇਸ਼ੁਰ ਨੇ ਉਸ ਨੂੰ ਬੁਲਾਇਆ
ਸੀ। ਇਹੀ ਉਹ ਅਸੂਲ ਹੈ ਜਿਹੜਾ ਮੈਂ ਸਾਰੀਆਂ ਕਲੀਸਿਯਾਵਾਂ
ਵਿੱਚ ਬਣਾਇਆ ਹੈ। 18ਜੇ ਇੱਕ ਆਦਮੀ ਦੀ ਉਦੋਂ ਸੁੰਨਤ
ਨਹੀਂ ਹੋਈ ਸੀ, ਜਦੋਂ ਪਰਮੇਸ਼ੁਰ ਨੇ ਉਸ ਨੂੰ ਬੁਲਾਇਆ ਸੀ, ਤਾਂ
ਉਸ ਦੀ ਸੁੰਨਤ ਨਹੀਂ ਹੋਣੀ ਚਾਹੀਦੀ। ਜੇ ਕਿਸੇ ਬੰਦੇ ਦੀ
ਬੁਲਾਵੇ ਸਮੇਂ ਸੁੰਨਤ ਨਹੀਂ ਹੋਈ ਤਾਂ ਉਸ ਦੀ ਸੁੰਨਤ ਨਹੀਂ ਕਰਨੀ
ਚਾਹੀਦੀ। 19ਇਸ ਗੱਲ ਦਾ ਕੋਈ ਮਹੱਤਵ ਨਹੀਂ ਕਿ ਕਿਸੇ ਬੰਦੇ
ਦੀ ਸੁੰਨਤ ਹੋਈ ਹੈ ਜਾਂ ਨਹੀਂ। ਮਹੱਤਵਪੂਰਣ ਗੱਲ ਤਾਂ ਪਰਮੇਸ਼ੁਰ
ਦੇ ਹੁਕਮਾਂ ਦੀ ਪਾਲਨਾ ਹੈ।

20ਹਰ ਬੰਦੇ ਨੂੰ ਓਵੇਂ ਹੀ ਰਹਿਣਾ ਚਾਹੀਦਾ ਹੈ ਜਿਵੇਂ ਉਸ ਨੂੰ
ਪਰਮੇਸ਼ੁਰ ਦਾ ਬੁਲਾਵਾ ਮਿਲਿਆ ਹੈ। 21ਜੇ ਤੁਸੀਂ ਪ੍ਰਭੂ ਦੇ ਬੁਲਾਵੇ
ਸਮੇਂ ਗੁਲਾਮ ਸੀ ਤਾਂ ਇਸ ਗੱਲ ਦੀ ਚਿੰਤਾ ਨਾ ਕਰੋ, ਪਰ ਜੇ ਤੁਸੀਂ
ਸੁਤੰਤਰ ਹੋ ਸਕਦੇ ਹੋ, ਤਾਂ ਸੁਤੰਤਰ ਰਹੋ। 22ਜਿਹੜਾ ਬੰਦਾ ਉਦੋਂ
ਗੁਲਾਮ ਸੀ ਜਦੋਂ ਪ੍ਰਭੂ ਨੇ ਉਸ ਨੂੰ ਬੁਲਾਇਆ ਸੀ ਉਹ ਹੁਣ ਪ੍ਰਭੂ
ਵਿੱਚ ਆਜ਼ਾਦ ਹੈ। ਇਸੇ ਢੰਗ ਨਾਲ ਹੀ, ਜਿਹੜਾ ਬੰਦਾ ਉਦੋਂ
ਆਜ਼ਾਦ ਸੀ ਜਦੋਂ ਪਰਮੇਸ਼ੁਰ ਨੇ ਉਸ ਨੂੰ ਬੁਲਾਇਆ ਸੀ ਹੁਣ
ਮਸੀਹ ਦਾ ਇੱਕ ਗੁਲਾਮ ਹੈ। 23ਤੁਸਾਂ ਲੋਕਾਂ ਨੂੰ ਇੱਕ ਵੱਡਾ ਮੁੱਲ
ਤਾਰ ਕੇ ਖਰੀਦਿਆ ਗਿਆ ਸੀ। ਇਸ ਲਈ ਮਨੁੱਖਾਂ ਦੇ ਗੁਲਾਮ
ਨਾ ਬਣੋਂ। 24ਭਰਾਵੋ ਅਤੇ ਭੈਣੋ, ਪਰਮੇਸ਼ੁਰ ਨਾਲ ਆਪਣੀ ਨਵੀਂ
ਜ਼ਿੰਦਗੀ , ਜਿਸ ਢੰਗ ਵਿੱਚ ਵੀ ਤੁਸੀਂ ਉਦੋਂ ਰਹਿ ਰਹੇ ਸੀ, ਜਦੋਂ
ਪਰਮੇਸ਼ੁਰ ਨੇ ਤੁਹਾਨੂੰ ਸੱਦਿਆ ਸੀ, ਉਸੇ ਢੰਗ ਵਿੱਚ ਜੀਵੋ।

## ਵਿਆਹ ਕਰਵਾਉਣ ਸੰਬੰਧੀ ਪ੍ਰਸ਼ਨ

25ਹੁਣ ਮੈਂ ਉਨ੍ਹਾਂ ਲੋਕਾਂ ਬਾਰੇ ਲਿਖਦਾ ਹਾਂ ਜਿਹੜੇ ਵਿਆਹੇ
ਹੋਏ ਨਹੀਂ ਹਨ। ਇਸ ਬਾਰੇ ਮੇਰੇ ਕੋਲ ਪ੍ਰਭੂ ਵੱਲੋਂ ਹੁਕਮ ਨਹੀਂ
ਹੈ। ਪਰ ਮੈਂ ਆਪਣੀ ਰਾਇ ਦਿੰਦਾ ਹਾਂ। ਤੁਸੀਂ ਮੇਰੇ ਵਿੱਚ ਭਰੋਸਾ
ਰੱਖ ਸਕਦੇ ਹੋ ਕਿਉਂ ਕਿ ਪ੍ਰਭੂ ਮੇਰੇ ਉਤੇ ਮਿਹਰਬਾਨ ਸੀ। 26ਇਹ
ਮੁਸ਼ਕਿਲਾਂ ਭਰਿਆ ਸਮਾਂ ਹੈ। ਇਸ ਲਈ ਮੇਰੇ ਵਿਚਾਰ ਵਿੱਚ
ਤੁਹਾਡੇ ਲਈ ਜਿਵੇਂ ਹੋ, ਓਵੇ ਹੀ ਰਹਿਣਾ ਚੰਗਾ ਹੈ। 27ਪਰ
ਜੇਕਰ ਤੁਹਾਡੀ ਪਤਨੀ ਹੈ, ਤਾਂ ਉਸ ਕੋਲੋਂ ਆਪਣੇ ਆਪ ਨੂੰ ਅਜ਼ਾਦ
ਕਰਨ ਦੀ ਕੋਸ਼ਿਸ਼ ਨਾ ਕਰੋ। ਜੇ ਤੁਸੀਂ ਆਪਣੇ ਆਪ ਨੂੰ ਪਤਨੀ
ਤੋਂ ਅਜ਼ਾਦ ਕਰ ਲਿਆ ਹੈ, ਤਾਂ ਫ਼ੇਰ ਪਤਨੀ ਤਲਾਸ਼ ਕਰਨ ਦੀ
ਕੋਸ਼ਿਸ਼ ਨਾ ਕਰੋ। 28ਪਰ ਜੇ ਤੁਸੀਂ ਵਿਆਹ ਕਰਵਾਉਣ ਦਾ
ਫ਼ੈਸਲਾ ਕਰ ਲਿਆ ਹੈ, ਤਾਂ ਇਹ ਕੋਈ ਪਾਪ ਨਹੀਂ। ਅਤੇ ਜੇਕਰ
ਇੱਕ ਅਣਵਿਆਹੀ ਕੁੜੀ ਵਿਆਹ ਕਰਾਉਂਦੀ ਹੈ, ਉਹ ਵੀ ਕੋਈ
ਪਾਪ ਨਹੀਂ। ਪਰ ਜਿਹੜੇ ਮਨੁੱਖ ਵਿਆਹ ਕਰਵਾਉਂ ਦੇ ਹਨ
ਉਨ੍ਹਾਂ ਨੂੰ ਇਸ ਜੀਵਨ ਵਿੱਚ ਮੁਸ਼ਕਿਲਾਂ ਪੇਸ਼ ਆਉਣਗੀਆਂ। ਮੈਂ
ਚਾਹੁੰਦਾ ਹਾਂ ਕਿ ਤੁਸੀਂ ਇਨ੍ਹਾਂ ਮੁਸ਼ਕਿਲਾਂ ਤੋਂ ਆਜ਼ਾਦ ਰਹੋ।

29ਭਰਾਵੋ ਅਤੇ ਭੈਣੋਂ ਮੇਰਾ ਮਤਲਬ ਇਹ ਹੈ। ਸ਼ਾਡੇ ਕੋਲ
ਬਹੁਤਾ ਸਮਾਂ ਨਹੀਂ ਬਚਿਆ। ਇਸ ਲਈ ਹੁਣ ਤੋਂ ਸ਼ੁਰੂ ਕਰਦਿਆ
ਵਿਆਹੇ ਹੋਏ ਵਿਅਕਤੀਆਂ ਨੂੰ ਆਪਣਾ ਸਮਾਂ ਇਸ ਤਰ੍ਹਾਂ ਗੁਜ਼ਾਰਨਾ
ਚਾਹੀਦਾ ਹੈ ਜਿਵੇਂ ਉਨ੍ਹਾਂ ਦੀਆਂ ਪਤਨੀਆਂ ਨਾ ਹੋਣ। 30ਜਿਹੜੇ
ਲੋਕ ਉਦਾਸ ਹਨ ਉਨ੍ਹਾਂ ਨੂੰ ਇਸ ਤਰ੍ਹਾਂ ਰਹਿਣਾ ਚਾਹੀਦਾ ਹੈ
ਜਿਵੇਂ ਉਹ ਉਦਾਸ ਨਹੀਂ ਹਨ। ਜਿਹੜੇ ਵਿਅਕਤੀ ਖੁਸ਼ ਹਨ
ਉਨ੍ਹਾਂ ਨੂੰ ਇਸ ਤਰ੍ਹਾਂ ਰਹਿਣਾ ਚਾਹੀਦਾ ਹੈ ਜਿਵੇਂ ਉਹ ਖੁਸ਼ ਨਹੀਂ
ਹਨ। ਜਿਹੜੇ ਲੋਕ ਚੀਜ਼ਾਂ ਖਰੀਦਦੇ ਹਨ ਉਨ੍ਹਾਂ ਨੂੰ ਇਸ ਤਰ੍ਹਾਂ
ਰਹਿਣਾ ਚਾਹੀਦਾ ਹੈ ਜਿਵੇਂ ਉਹਨਾ ਕੋਲ ਕੁਝ ਵੀ ਨਹੀਂ। 31ਜਿਹੜੇ
ਵਿਅਕਤੀ ਦੁਨੀਆਂਵੀ ਚੀਜ਼ਾਂ ਇਸਤੇਮਾਲ ਕਰਦੇ ਹਨ ਉਹਨਾ
ਨੂੰ ਇਸ ਤਰ੍ਹਾਂ ਰਹਿਣਾ ਚਾਹਿਦਾ ਹੈ, ਜਿਵੇਂ ਇਹਨਾਂ ਚੀਜ਼ਾਂ ਦਾ
ਉਨ੍ਹਾਂ ਲਈ ਕੋਈ ਮਹੱਤਵ ਨਹੀਂ। ਤੁਹਾਨੂੰ ਇਸੇ ਤਰ੍ਹਾਂ ਰਹਿਣਾਂ
ਚਾਹੀਦਾ ਹੈ ਕਿਉਂ ਕਿ ਜੋ ਇਹ ਦੁਨੀਆਂ ਵਿੱਚ ਹੁਣ ਹੈ ਛੇਤੀ ਹੀ
ਅਲੋਪ ਹੋ ਜਾਵੇਗਾ।

32ਮੈਂ ਆਸ਼ਾ ਕਰਦਾ ਹਾਂ ਕਿ ਤੁਸੀਂ ਚਿੰਤਾ ਤੋਂ ਮੁਕਤ ਹੋਵੋ।
ਇੱਕ ਅਣਵਿਆਹਿਆ ਵਿਅਕਤੀ ਪ੍ਰਭੂ ਦੇ ਕੰਮ ਵਿੱਚ ਰੁਝਿਆ
ਰਹਿੰਦਾ ਹੈ। ਉਸ ਦਾ ਉਦੇਸ਼ ਪ੍ਰਭੂ ਨੂੰ ਪ੍ਰਸੰਨ ਕਰਨਾ ਹੈ। 33ਪਰ
ਜਿਹੜਾ ਵਿਅਕਤੀ ਵਿਆਹਿਆ ਹੋਇਆ ਹੈ ਉਹ ਦੁਨੀਆਂਵੀ
ਗੱਲਾਂ ਵਿੱਚ ਰੁਝਿਆ ਰਹਿੰਦਾ ਹੈ। ਉਹ ਆਪਣੀ ਪਤਨੀ ਨੂੰ ਖੁਸ਼
ਕਰਨ ਵਿੱਚ ਲੱਗਿਆ ਰਹਿੰਦਾ ਹੈ। 34ਉਸ ਨੂੰ ਦੋ ਗੱਲਾਂ ਬਾਰੇ
ਸੋਚਣਾ ਚਾਹੀਦਾ ਹੈ: ਆਪਣੀ ਪਤਨੀ ਨੂੰ ਪ੍ਰਸੰਨ ਕਰਨਾ ਅਤੇ
ਪ੍ਰਭੂ ਨੂੰ ਵੀ। ਇੱਕ ਅਣਵਿਆਹੀ ਔਰਤ ਜਾਂ ਇੱਕ ਕੁਆਰੀ ਕੁੜੀ,
ਪ੍ਰਭੂ ਦੇ ਕੰਮ ਵਿੱਚ ਰੁੱਝ ਜਾਂਦੀ ਹੈ। ਉਹ ਆਪਣਾ ਸ਼ਰੀਰ ਅਤੇ
ਆਤਮਾ ਸੰਪੂਰਣ ਤੌਰ ਤੇ ਪ੍ਰਭੂ ਦੇ ਅਰਪਨ ਕਰਨਾ ਚਾਹੁੰਦੀ ਹੈ।
ਪਰ ਇੱਕ ਵਿਆਹੀ ਹੋਈ ਔਰਤ ਦੁਨੀਆਂਵੀ ਗੱਲਾਂ ਵਿੱਚ ਰੁਝੀ
ਰਹਿੰਦੀ ਹੈ ਉਹ ਆਪਣੇ ਪਤੀ ਨੂੰ ਖੁਸ਼ ਕਰਨ ਦੀ ਕੋਸ਼ਿਸ਼ ਕਰਦੀ
ਰਹਿੰਦੀ ਹੈ। 35ਮੈਂ ਇਹ ਗੱਲਾਂ ਤੁਹਾਡੀ ਸਹਾਇਤਾ ਕਰਨ ਲਈ
ਆਖ ਰਿਹਾ ਹਾਂ। ਮੈਂ ਤੁਹਾਨੂੰ ਕਿਸੇ ਸੀਮਾਂ ਵਿੱਚ ਬੰਨਣ ਦੀ ਕੋਸ਼ਿਸ਼
ਨਹੀਂ ਕਰ ਰਿਹਾ। ਪਰ ਮੈਂ ਚਾਹੁੰਦਾ ਹਾਂ ਕਿ ਤੁਸੀਂ ਠੀਕ ਢੰਗ
ਨਾਲ ਜੀਓ। ਮੈਂ ਆਸ਼ਾ ਕਰਦਾ ਹਾਂ ਤੁਸੀਂ ਆਪਣਾ ਸੰਪੂਰਣ
ਆਪਾ, ਹੋਰਨਾਂ ਗੱਲਾਂ ਵਿੱਚ ਬਤੀਤ ਕੀਤੇ ਬਿਨਾ, ਪ੍ਰਭੂ ਨੂੰ ਅਰਪਣ
ਕਰ ਦਿਓ।

36ਕੋਈ ਵਿਅਕਤੀ ਭਾਵੇਂ ਇਹ ਸੋਚ ਸਕਦਾ ਹੈ ਕਿ ਉਹ ਠੀਕ
ਨਹੀਂ ਕਰ ਰਿਹਾ, ਜਦੋਂ ਕਿ ਉਸ ਦੀ ਕੁਆਰੀ ਕੁੜੀ ਦੀ ਵਿਆਹ
ਦੀ ਉਮਰ ਲਗਭਗ ਲੰਘ ਚੁੱਕੀ ਹੋਵੇ। ਇਸਲਈ ਉਹ ਸੋਚ
ਸਕਦਾ ਹੈ ਕਿ ਵਿਆਹ ਜਰੂਰੀ ਹੈ। ਉਸ ਨੂੰ ਓਸੇ ਤਰ੍ਹਾਂ ਕਰਨਾ
ਚਾਹੀਦਾ ਹੈ ਜਿਵੇਂ ਉਹ ਚਾਹੁੰਦਾ ਹੈ। ਉਸ ਨੂੰ ਉਸ ਦਾ ਵਿਆਹ
ਕਰਵਾ ਦੇਣਾ ਚਾਹੀਦਾ ਹੈ। ਉਹ ਗੁਨਾਹ ਨਹੀਂ ਹੈ।

37ਪਰ ਜੇਕਰ ਕਿਸੇ ਦੂਸਰੇ ਵਿਅਕਤੀ ਨੇ ਆਪਣੇ ਮਨ ਵਿੱਚ
ਦ੍ਰਿੜ੍ਹਤਾ ਨਾਲ ਨਿਸ਼ਚਾ ਕੀਤਾ ਹੈ ਕਿ ਵਿਆਹ ਦੀ ਕੋਈ ਜ਼ਰੂਰਤ
ਨਹੀਂ ਹੈ, ਤਾਂ ਉਹ, ਜੋ ਵੀ ਚਾਹੁੰਦਾ ਹੈ, ਕਰਨ ਵਾਸਤੇ ਸੁਤੰਤਰ
ਹੈ। ਜੇਕਰ ਉਹ ਵਿਅਕਤੀ ਆਪਣੇ ਮਨ ਵਿੱਚ ਨਿਸ਼ਚਾ ਕਰਦਾ

ਹੈ ਕਿ ਉਹ ਆਪਣੀ ਧੀ ਦਾ ਵਿਆਹ ਨਹੀਂ ਕਰੇਗਾ, ਤਾਂ ਉਹ
ਇੱਕ ਸਹੀ ਗੱਲ ਕਰ ਰਿਹਾ ਹੈ। 38ਇਸ ਲਈ ਉਹ ਵਿਅਕਤੀ
ਜਿਹੜਾ ਆਪਣੀ ਕੁਆਰੀ ਧੀ ਦਾ ਵਿਆਹ ਕਰਦਾ ਹੈ, ਜੋ ਸਹੀ ਹੈ
ਉਹੀ ਕਰ ਰਿਹਾ ਹੈ। ਅਤੇ ਜਿਹੜਾ ਵਿਅਕਤੀ ਆਪਣੀ ਕੁਆਰੀ
ਧੀ ਦਾ ਵਿਆਹ ਨਹੀਂ ਕਰਦਾ ਉਹ ਹੋਰ ਵੀ ਸਹੀ ਕਰਦਾ ਹੈ। *

39ਜਿੰਨਾ ਚਿਰ ਪਤੀ ਜਿਉਂਦਾ ਹੈ ਪਤਨੀ ਨੂੰ ਅਵੱਸ਼ ਉਸ ਦੇ
ਨਾਲ ਰਹਿਣਾ ਚਾਹੀਦਾ ਹੈ। ਪਰ ਜੇ ਪਤੀ ਮਰ ਜਾਂਦਾ ਹੈ ਤਾਂ
ਪਤਨੀ ਕਿਸੇ ਵੀ ਹੋਰ ਮਰਦ ਨਾਲ ਆਪਣੀ ਇੱਛਾ ਅਨੁਸਾਰ
ਵਿਆਹ ਕਰਵਾ ਸਕਦੀ ਹੈ। ਪਰ ਉਸ ਨੂੰ ਪ੍ਰਭੂ ਦੇ ਨਮਿੱਤ ਵਿਆਹ
ਅਵੱਸ਼ ਕਰਵਾਉਣਾ ਚਾਹੀਦਾ ਹੈ। 40ਜੋ ਉਹ ਔਰਤ ਦੋਬਾਰਾ
ਵਿਆਹ ਨਹੀਂ ਕਰਵਾਉਂਦੀ, ਤਾਂ ਉਹ ਵਧੇਰੇ ਖੁਸ਼ ਹੋਵੇਗੀ। ਇਹ
ਮੇਰੀ ਰਾਏ ਹੈ ਅਤੇ ਮੈਂ ਵਿਸ਼ਵਾਸ ਕਰਦਾ ਹਾਂ ਕਿ ਪਰਮੇਸ਼ੁਰ ਦਾ
ਆਤਮਾ ਮੇਰੇ ਵਿੱਚ ਹੈ।

### ਮੂਰਤੀਆਂ ਨੂੰ ਭੇਂਟ ਕੀਤੇ ਭੋਜਨ ਬਾਰੇ

8 ਹੁਣ ਮੈਂ ਕੁਰਬਾਨੀ ਦੇ ਉਸ ਗੋਸ਼ਤ ਬਾਰੇ ਲਿਖਾਂਗਾ ਜਿਹੜਾ
ਮੂਰਤੀਆਂ ਨੂੰ ਚੜ੍ਹਾਇਆ ਜਾਂਦਾ ਹੈ। ਅਸੀਂ ਜਾਣਦੇ ਹਾਂ
ਕਿ “ਸਾਨੂੰ ਸਾਰਿਆ ਨੂੰ ਗਿਆਨ ਹੈ।” ਗਿਆਨ ਤੁਹਾਨੂੰ ਘਮੰਡ
ਨਾਲ ਭਰ ਦਿੰਦਾ ਹੈ। ਪਰ ਪ੍ਰੇਮ ਤੁਹਾਡੀ ਇਸ ਗੱਲ ਵਿੱਚ ਸਹਾਇਤਾ
ਕਰਦਾ ਹੈ ਕਿ ਦੂਸਰੇ ਵਧੇਰੇ ਬਲਵਾਨ ਹੋਵੋ। 2ਇੱਕ ਵਿਅਕਤੀ
ਜਿਹੜਾ ਇਹ ਸੋਚਦਾ ਹੈ ਕਿ ਉਹ ਕੁਝ ਜਾਣਦਾ ਹੈ, ਉਹੀ ਉਹ
ਨਹੀਂ ਜਾਣਦਾ ਜਿਹੜਾ ਉਸ ਨੂੰ ਜਾਨਣਾ ਚਾਹੀਦਾ ਹੈ। 3ਪਰ
ਜਿਹੜਾ ਵਿਅਕਤੀ ਪਰਮੇਸ਼ੁਰ ਨਾਲ ਪ੍ਰੇਮ ਕਰਦਾ ਹੈ ਉਸ ਨੂੰ
ਪਰਮੇਸ਼ੁਰ ਜਾਣਦਾ ਹੈ।

4ਇਸ ਲਈ ਮੈਂ ਇਹ ਮੂਰਤੀਆਂ ਨੂੰ ਭੇਂਟ ਮਾਸ ਖਾਣ ਬਾਰੇ
ਆਖਦਾ ਹਾਂ: ਅਸੀਂ ਜਾਣਦੇ ਹਾਂ ਕਿ ਦੁਨੀਆਂ ਵਿੱਚ ਮੂਰਤੀਆਂ
ਕੁਝ ਵੀ ਨਹੀਂ ਹਨ। ਅਸੀਂ ਇਹ ਵੀ ਜਾਣਦੇ ਹਾਂ ਕਿ ਇੱਥੇ ਇੱਕ
ਅਤੇ ਸਿਰਫ਼ ਇੱਕ ਹੀ ਪਰਮੇਸ਼ੁਰ ਹੈ। 5ਅਸਲ ਵਿੱਚ ਇਸ ਦਾ
ਕੋਈ ਮਹੱਤਵ ਨਹੀਂ ਕਿ ਧਰਤੀ ਉੱਤੇ ਅਤੇ ਅਕਾਸ਼ ਵਿੱਚ ਕੁਝ
ਚੀਜ਼ਾਂ ਦੇਵਤੇ ਕਹਾਉਂਦੀਆਂ ਹਨ। ਲੋਕੀਂ ਕਈ ਅਜਿਹੀਆਂ ਚੀਜ਼ਾਂ
ਨੂੰ “ਦੇਵਤੇ” ਜਾਂ “ਪ੍ਰਭੂ” ਬੁਲਾਉਂਦੇ ਹਨ। 6ਪਰ ਸਾਡੇ ਲਈ
ਕੇਵਲ ਇੱਕ ਪਰਮੇਸ਼ੁਰ ਹੈ। ਉਹ ਸਾਡਾ ਪਿਤਾ ਹੈ। ਸਭ ਚੀਜ਼ਾਂ
ਉਸ ਵੱਲੋਂ ਆਈਆਂ ਹਨ ਅਤੇ ਅਸੀਂ ਸਿਰਫ਼ ਉਸੇ ਲਈ ਜਿਉਂਦੇ
ਹਾਂ। ਇੱਥੇ ਕੇਵਲ ਇੱਕ ਹੀ ਪ੍ਰਭੂ ਹੈ। ਉਹ ਯਿਸੂ ਮਸੀਹ ਹੈ। ਸਭ
ਚੀਜ਼ਾਂ ਉਸੇ ਰਾਹੀਂ ਸਾਜੀਆਂ ਗਈਆਂ ਹਨ ਅਤੇ ਅਸੀਂ ਵੀ ਉਸੇ
ਰਾਹੀਂ ਜਿਉਂਦੇ ਹਾਂ।

7ਪਰ ਇਹ ਗੱਲ ਸਾਰੇ ਲੋਕ ਨਹੀਂ ਜਾਣਦੇ। ਕੁਝ ਲੋਕਾਂ ਵਿੱਚ
ਹੁਣ ਤੱਕ ਵੀ ਮੂਰਤੀ ਦੀ ਉਪਾਸਨਾ ਕਰਨ ਦੀ ਆਦਤ ਹੈ। ਇਸ
ਲਈ ਜਦੋਂ ਉਹ ਇਹ ਮਾਸ ਖਾਂਦੇ ਹਨ, ਉਹ ਮਹਿਸੂਸ ਕਰਦੇ
ਹਨ ਜਿਵੇਂ ਇਹ ਮੂਰਤੀ ਦਾ ਹੀ ਹੈ। ਉਹ ਇਹ ਨਹੀਂ ਜਾਣਦੇ ਕਿ
ਕੀ ਇਸ ਮਾਸ ਨੂੰ ਖਾਣਾ ਠੀਕ ਹੈ ਜਾਂ ਨਹੀਂ। ਇਸਲਈ ਜਦੋਂ
ਉਹ ਇਹ ਮਾਸ ਖਾਂਦੇ ਹਨ, ਉਹ ਸੋਚਦੇ ਹਨ ਕਿ ਉਹ ਗਲਤ
ਕਰ ਰਹੇ ਹਨ। 8ਪਰ ਭੋਜਨ ਸਾਨੂੰ ਪਰਮੇਸ਼ੁਰ ਦੇ ਵਧੇਰੇ ਨੇੜੇ
ਨਹੀਂ ਲੈ ਜਾ ਸਕਦਾ। ਮਾਸ ਨਾ ਖਾ ਕੇ, ਅਸੀਂ ਕੁਝ ਨਹੀਂ ਗੁਆਉਂਦੇ
ਨਹੀਂ ਜਾਂ ਖਾਕੇ, ਸਾਨੂੰ ਕੁਝ ਫ਼ਾਇਦਾ ਨਹੀਂ ਹੁੰਦਾ।

9ਪਰ ਆਪਣੀ ਆਜ਼ਾਦੀ ਬਾਰੇ ਹੋਸ਼ਿਆਰ ਰਹੋ। ਤੁਹਾਡੀ
ਆਪਣੀ ਆਸਥਾ ਪੱਖੋਂ ਕਮਜ਼ੋਰ ਲੋਕਾਂ ਨੂੰ ਗੁਨਾਹਗਾਰ ਬਣਾ
ਸਕਦੀ ਹੈ। 10ਤੁਹਾਡੇ ਕੋਲ ਸਮਝ ਹੈ, ਇਸ ਲਈ ਤੁਸੀਂ ਭਾਵੇਂ
ਕਿਸੇ ਮੂਰਤੀਆਂ ਦੇ ਮੰਦਰ ਵਿੱਚ ਭੋਜਨ ਖਾਣ ਲਈ ਆਜ਼ਾਦੀ
ਮਹਿਸੂਸ ਕਰਦੇ ਹੋਵੋ। ਕਮਜ਼ੋਰ ਆਸਥਾ ਵਾਲਾ ਵਿਅਕਤੀ ਸ਼ਾਇਦ
ਤੁਹਾਨੂੰ ਉੱਥੇ ਭੋਜਨ ਕਰਦਿਆਂ ਦੇਖ ਰਿਹਾ ਹੋਵੇ। ਇਹ ਗੱਲ
ਉਸ ਨੂੰ ਵੀ ਮੂਰਤੀਆਂ ਅੱਗੇ ਭੇਂਟ ਕੀਤਾ ਗੋਸ਼ਤ ਖਾਣ ਲਈ
ਉਤਸਾਹਿਤ ਕਰੇਗੀ। ਪਰ ਉਹ ਅਸਲ ਵਿੱਚ ਇਸ ਨੂੰ ਗਲਤ
ਸਮਝਦਾ ਹੈ। 11ਇਸ ਲਈ ਇਹ ਕਮਜ਼ੋਰ ਭਰਾ ਤੁਹਾਡੇ ਗਿਆਨ
ਸਦਕਾ ਤਬਾਹ ਹੋ ਸਕਦਾ ਹੈ। ਅਤੇ ਮਸੀਹ ਇਸ ਭਰਾ ਲਈ
ਕੁਰਬਾਨ ਹੋਇਆ ਸੀ। 12ਜਦੋਂ ਤੁਸੀਂ ਮਸੀਹ ਵਿੱਚ ਆਪਣੇ
ਭਰਾਵਾਂ ਅਤੇ ਭੈਣਾਂ ਤੋਂ ਕੁਝ ਅਜਿਹਾ ਕਰਾਉਣ ਦਾ ਕਾਰਣ
ਬਣਦੇ ਹੋ ਜੋ ਉਹ ਸੋਚਦੇ ਹਨ ਕਿ ਗ਼ਲਤ ਹੈ, ਤੁਸੀਂ ਉਨ੍ਹਾਂ ਦੇ
ਖ਼ਿਲਾਫ਼ ਪਾਪ ਕਰ ਰਹੇ ਹੋ ਅਤੇ ਤੁਸੀਂ ਉਨ੍ਹਾਂ ਨੂੰ ਸੱਟ ਮਾਰ ਰਹੇ
ਹੋ। ਫ਼ੇਰ ਤੁਸੀਂ ਵੀ ਮਸੀਹ ਦੇ ਖ਼ਿਲਾਫ਼ ਪਾਪ ਕਰ ਰਹੇ ਹੋ। 13ਇਸ
ਲਈ ਜਿਹੜਾ ਭੋਜਨ ਖਾਕੇ ਮੈਂ ਆਪਣੇ ਭਰਾ ਨੂੰ ਗੁਨਾਹ ਵਿੱਚ
ਡੇਗਦਾ ਹਾਂ, ਮੈਂ ਫ਼ੇਰ ਕਦੇ ਵੀ ਗੋਸ਼ਤ ਨਹੀਂ ਖਾਵਾਂਗਾ। ਮੈਂ ਮਾਸ
ਖਾਣਾ ਬੰਦ ਕਰ ਦਿਆਂਗਾ ਤਾਂ ਕਿ ਮੈਂ ਆਪਣੇ ਭਰਾ ਅਤੇ ਭੈਣ ਨੂੰ
ਪਾਪ ਵਿੱਚ ਨਹੀਂ ਡਿੱਗਣ ਦੇਵਾਂਗਾ।

9 ਮੈਂ ਆਜ਼ਾਦ ਮਨੁੱਖ ਹਾਂ। ਮੈਂ ਇੱਕ ਰਸੂਲ ਹਾਂ। ਮੈਂ ਸਾਡੇ
ਪ੍ਰਭੂ ਯਿਸੂ ਨੂੰ ਆਪਣੀਆਂ ਅੱਖਾਂ ਨਾਲ ਵੇਖਿਆ ਹੈ। ਤੁਸੀਂ
ਲੋਕੀਂ ਪ੍ਰਭੂ ਵਿੱਚ ਮੇਰੇ ਕਾਰਜ ਦੀ ਮਿਸਾਲ ਹੋ। 2ਹੋਰ ਲੋਕੀ ਭਾਵੇਂ
ਮੈਨੂੰ ਰਸੂਲ ਨਾ ਮੰਨਣ। ਪਰ ਤੁਸੀਂ ਤਾਂ ਅਵੱਸ਼ ਹੀ ਮੈਨੂੰ ਰਸੂਲ
ਮੰਨਦੇ ਹੋ। ਤੁਸੀਂ ਲੋਕ ਇੱਕ ਪ੍ਰਮਾਣ ਹੋ ਕਿ ਮੈਂ ਪ੍ਰਭੂ ਵਿੱਚ ਇੱਕ
ਰਸੂਲ ਹਾਂ।

3ਕੁਝ ਲੋਕ ਰਸੂਲ ਦੇ ਤੌਰ ਤੇ ਮੇਰੇ ਅਧਿਕਾਰ ਬਾਰੇ ਸਵਾਲ
ਕਰਨਾ ਚਾਹੁੰਦੇ ਹਨ। ਤਾਂ ਮੈਂ ਉਨ੍ਹਾਂ ਨੂੰ ਇਹ ਉੱਤਰ ਦਿੰਦਾ ਹਾਂ।
4ਕੀ ਸਾਨੂੰ ਖਾਣ ਅਤੇ ਪੀਣ ਦਾ ਇਖਤਿਆਰ ਨਹੀਂ ਹੈ? 5ਕੀ
ਸਾਨੂੰ ਆਪਣੇ ਨਾਲ ਆਪਣੀਆਂ ਵਿਸ਼ਵਾਸੀ ਪਤਨੀਆਂ ਨੂੰ ਲੈ
ਜਾਣ ਦਾ ਹੱਕ ਹੈ, ਜਦੋਂ ਅਸੀਂ ਯਾਤਰਾ ਤੇ ਹੁੰਦੇ ਹਾਂ ਜਿਵੇਂ ਕਿ

---

**ਤੁਕ 36–38** ਹੋਰ ਸੰਭਵ ਅਨੁਵਾਦ ਇਹ ਹੈ: “36ਇੱਕ ਵਿਅਕਤੀ ਸੋਚ ਸਕਦਾ ਹੈ ਕਿ ਉਹ ਆਪਣੀ ਕੁਆਰੀ ਕੁੜੀ ਨਾਲ ਸਹੀ ਨਹੀਂ ਕਰ ਰਿਹਾ ਹੈ ਜੇ ਕੁੜੀ ਨੇ ਵਿਆਹ ਕਰਾਉਣ ਦੀ ਵਧੀਆਂ ਉਮਰ ਲੱਗਭੱਗ ਲੰਘਾ ਲਈ ਹੋਵੇ। ਇਸ ਲਈ ਉਹ ਸੋਚ ਸਕਦਾ ਹੈ ਕਿ ਵਿਆਹ ਕਰਾਉਣਾ ਜ਼ਰੂਰੀ ਹੈ। ਉਸ ਨੂੰ ਉਹੀ ਕਰਨਾ ਚਾਹੀਦਾ ਹੈ ਜੋ ਉਹ ਚਾਹੁੰਦਾ ਹੈ। ਉਸ ਨੂੰ ਉਨ੍ਹਾਂ ਨੂੰ ਵਿਆਹ ਕਰਵਾ ਲੈਣ ਦੇਣਾ ਚਾਹੀਦਾ। ਇਹ ਪਾਪ ਨਹੀਂ ਹੈ। 37ਪਰ ਦੂਸਰਾ ਵਿਅਕਤੀ ਆਪਣੇ ਮਨ ਵਿੱਚ ਵਧੇਰੇ ਪ੍ਰਪੱਕ ਹੋਵੇ। ਕਿ ਉਸ ਵਾਸਤੇ ਵਿਆਹ ਦੀ ਜ਼ਰੂਰਤ ਹੀ ਨਾ ਹੋਵੇ, ਇਸ ਲਈ ਉਹ ਚਾਹੁੰਦਾ ਕਰਨ ਲਈ ਸੁਤੰਤਰ ਹੈ। ਜੇਕਰ ਇਸ ਵਿਅਕਤੀ ਨੇ ਆਪਣੇ ਦਿਲ ਵਿੱਚ ਫ਼ੈਸਲਾ ਕਰ ਲਿਆ ਹੈ ਕਿ ਉਹ ਆਪਣੀ ਕੁਆਰੀ ਧੀ ਨੂੰ ਅਣਵਿਆਹੀ ਰੱਖੇਗਾ, ਤਾਂ ਉਹ ਸਹੀ ਗੱਲ ਕਰ ਰਿਹਾ ਹੈ। 38ਇਸ ਲਈ ਜਿਹੜਾ ਵਿਅਕਤੀ ਆਪਣੀ ਕੁਆਰੀ ਧੀ ਦਾ ਵਿਆਹ ਕਰਦਾ, ਸਹੀ ਕਰਦਾ ਹੈ। ਅਤੇ ਉਹ ਵਿਅਕਤੀ ਜਿਹੜਾ ਆਪਣੀ ਕੁਆਰੀ ਧੀ ਦਾ ਵਿਆਹ ਨਹੀਂ ਕਰਦਾ ਉਹ ਬਹੁਤ ਵਧੀਆ ਕਰਦਾ ਹੈ।”

ਬਾਕੀ ਦੇ ਸਾਰੇ ਰਸੂਲ ਅਤੇ ਸਾਡੇ ਪ੍ਰਭੂ ਦੇ ਭਰਾ ਅਤੇ ਕੇਫ਼ਾਸ
ਕਰਦੇ ਹਨ? 6ਕੀ ਮੈਂ ਤੇ ਬਰਨਬਾਸ ਹੀ ਇਕੱਲੇ ਹਾਂ ਜਿਨ੍ਹਾਂ ਨੂੰ
ਕੰਮ ਕਰਨਾ ਪੈਂਦਾ ਹੈ ਅਤੇ ਸਾਨੂੰ ਆਪਣੇ ਜਿਉਣ ਲਈ ਕਮਾਉਣਾ
ਚਾਹੀਦਾ ਹੈ? 7ਕੋਈ ਵੀ ਵਿਅਕਤੀ ਆਪਣੇ ਖਰਚੇ ਤੇ ਫ਼ੌਜ ਵਿੱਚ
ਕੰਮ ਨਹੀਂ ਕਰਦਾ। ਅਜਿਹਾ ਕੋਈ ਵਿਅਕਤੀ ਨਹੀਂ ਜੋ ਉਸ
ਵਿੱਚੋਂ ਅੰਗੂਰ ਨਾ ਖਾਵੇ ਜਿਹੜਾ ਅੰਗੂਰਾਂ ਦਾ ਬਾਗ ਖੁਦ ਬੀਜਦਾ
ਹੈ। ਕੋਈ ਵੀ ਵਿਅਕਤੀ ਥੋੜਾ ਜਿੰਨਾਂ ਦੁੱਧ ਪੀਣ ਤੋਂ ਬਗੈਰ ਭੇਡਾਂ
ਦੇ ਇੱਜੜ ਦੀ ਰਾਖੀ ਨਹੀਂ ਕਰਦਾ।

8ਕੇਵਲ ਇਹੀ ਗੱਲਾਂ ਨਹੀਂ ਹਨ ਜਿਹੜੀਆਂ ਲੋਕੀ ਸੋਚਦੇ
ਹਨ। ਪਰਮੇਸ਼ੁਰ ਦਾ ਨੇਮ ਇਨ੍ਹਾਂ ਬਾਰੇ ਇਹੋ ਗੱਲਾਂ ਦਸਦਾ ਹੈ।
9ਹਾਂ, ਇਹ ਮੂਸਾ ਦੀ ਸ਼ਰ੍ਹਾ ਵਿੱਚ ਲਿਖਿਆ ਹੋਇਆ ਹੈ: "ਜਦੋਂ
ਕੋਈ ਡੰਗਰ ਦਾਣਿਆਂ ਦੀ ਗਹਾਈ ਕਰ ਰਿਹਾ ਹੁੰਦਾ ਹੈ, ਤਾਂ ਇਸ
ਦਾ ਮੂੰਹ ਨਾ ਬੰਨ੍ਹੋ ਅਤੇ ਇਸ ਨੂੰ ਦਾਣੇ ਖਾਣ ਤੋਂ ਨਾ ਰੋਕੋ।"*
ਜਦੋਂ ਪਰਮੇਸ਼ੁਰ ਨੇ ਇਹ ਆਖਿਆ ਸੀ ਤਾਂ ਕੀ ਉਹ ਕੇਵਲ ਕੰਮ
ਕਰਨ ਵਾਲੇ ਜਾਨਵਰਾ ਬਾਰੇ ਹੀ ਸੋਚ ਰਿਹਾ ਸੀ? ਨਹੀਂ। 10ਉਹ
ਅਸਲ ਵਿੱਚ ਸਾਡੇ ਬਾਰੇ ਸੋਚ ਰਿਹਾ ਸੀ। ਹਾਂ, ਉਹ ਪੋਥੀ ਸਾਡੇ
ਲਈ ਲਿਖੀ ਗਈ ਸੀ। ਜਿਹੜਾ ਵਿਅਕਤੀ ਹਲ ਚਲਾਉਂਦਾ ਹੈ
ਤੇ ਜਿਹੜਾ ਵਿਅਕਤੀ ਗਹਾਈ ਕਰਦਾ ਹੈ ਉਨ੍ਹਾਂ ਨੂੰ ਆਪਣੇ ਕੰਮ
ਦੇ ਇਵਜ਼ ਕੁਝ ਅਨਾਜ਼ ਪ੍ਰਾਪਤ ਕਰਨ ਦੀ ਆਸ ਹੋਣੀ ਚਾਹੀਦੀ
ਹੈ। 11ਅਸੀਂ ਤੁਹਾਡੇ ਵਿੱਚ ਆਤਮਕ ਬੀਜ਼ ਬੀਜਿਆ ਹੈ। ਇਸ
ਲਈ ਅਸੀਂ ਤੁਹਾਡੇ ਕੋਲੋਂ ਭੌਤਿਕ ਚੀਜ਼ਾਂ ਦੀ ਇੱਕ ਫ਼ਸਲ ਪ੍ਰਾਪਤ
ਕਰ ਸਕਦੇ ਹਾਂ। ਅਵੱਸ਼ ਹੀ ਇਹ ਕੋਈ ਬਹੁਤੀ ਵੱਡੀ ਕੀਮਤ
ਨਹੀਂ ਹੈ।

12ਹੋਰਾਂ ਲੋਕਾਂ ਕੋਲ ਤੁਹਾਡੇ ਪਾਸੋਂ ਕੁਝ ਚੀਜ਼ਾਂ ਲੈਣ ਦਾ ਅਧਿਕਾਰ
ਹੈ। ਸਾਡੇ ਕੋਲ ਕਰਨ ਦੇ ਹੋਰ ਵਧੇਰੇ ਇਖਤਿਆਰ ਹਨ। ਪਰ
ਅਸੀਂ ਇਹ ਇਖਤਿਆਰ ਇਸਤੇਮਾਲ ਨਹੀਂ ਕਰਦੇ। ਅਸੀਂ ਖੁਦ
ਹੀ ਸਾਰੀਆਂ ਪਰੇਸ਼ਾਨੀਆਂ ਝੱਲ ਲੈਂਦੇ ਹਾਂ ਤਾਂ ਜੋ ਅਸੀਂ ਕਿਸੇ ਨੂੰ
ਵੀ ਮਸੀਹ ਦੀ ਖੁਸ਼ ਖ਼ਬਰੀ ਨੂੰ ਮੰਨਣ ਤੋਂ ਨਾ ਰੋਕੀਏ। 13ਅਵੱਸ਼
ਹੀ ਤੁਸੀਂ ਜਾਣਦੇ ਹੋ ਕਿ ਉਹ ਲੋਕ ਜਿਹੜੇ ਮੰਦਰ ਵਿੱਚ ਕੰਮ
ਕਰਦੇ ਹਨ ਉਹ ਮੰਦਰ ਤੋਂ ਹੀ ਭੋਜਨ ਪ੍ਰਾਪਤ ਕਰਦੇ ਹਨ। ਅਤੇ
ਜਿਹੜੇ ਜਗਵੇਦੀ ਉੱਤੇ ਕੰਮ ਕਰਦੇ ਹਨ ਉਹ ਜਗਵੇਦੀ ਦੇ
ਚੜ੍ਹਾਵੇ ਦਾ ਕੁਝ ਅੰਸ਼ ਪ੍ਰਾਪਤ ਕਰਦੇ ਹਨ। 14ਖੁਸ਼ ਖਬਰੀ ਦਾ
ਪ੍ਰਚਾਰ ਕਰਨ ਵਾਲੇ ਲੋਕਾਂ ਬਾਰੇ ਵੀ ਇਵੇਂ ਹੀ ਹੈ। ਇਹ
ਪਰਮੇਸ਼ੁਰ ਦਾ ਹੁਕਮ ਹੈ ਕਿ ਉਹ ਜਿਹੜੇ ਖੁਸ਼ ਖਬਰੀ ਦਾ ਪ੍ਰਚਾਰ
ਕਰਦੇ ਹਨ ਉਨ੍ਹਾਂ ਨੂੰ ਆਪਣੀ ਰੋਜ਼ੀ ਇਸੇ ਕੰਮ ਤੋਂ ਬਨਾਉਣੀ
ਚਾਹੀਦੀ ਹੈ।

15ਪਰ ਮੈਂ ਇਨ੍ਹਾਂ ਅਧਿਕਾਰਾਂ ਵਿੱਚੋਂ ਕਿਸੇ ਦੀ ਵੀ ਵਰਤੋਂ ਨਹੀਂ
ਕੀਤੀ। ਅਤੇ ਮੈਂ ਇਹ ਵਸਤਾਂ ਹਾਸਿਲ ਕਰਨ ਦੀ ਕੋਸ਼ਿਸ਼ ਵੀ
ਨਹੀਂ ਕਰ ਰਿਹਾ। ਤੁਹਾਨੂੰ ਇਹ ਲਿਖਣ ਦਾ ਮੇਰਾ ਮਨੋਰਥ ਅਜਿਹਾ
ਨਹੀਂ ਹੈ। ਸ਼ੇਖੀ ਮਾਰਨ ਦੇ ਕਾਰਣ ਨੂੰ ਗੁਵਾਉਣ ਨਾਲੋਂ ਮੈਂ
ਮਰਨਾ ਪਸੰਦ ਕਰਾਂਗਾ। 16ਹਾਲਾਂ ਕਿ ਮੈਂ ਖੁਸ਼ ਖਬਰੀ ਦਾ ਪ੍ਰਚਾਰ
ਕਰਦਾ ਹਾਂ ਪਰ ਇਹ ਮੇਰੇ ਵਾਸਤੇ ਸ਼ੇਖੀ ਮਾਰਨ ਦਾ ਕਾਰਣ
ਨਹੀਂ ਹੈ। ਸ਼ੁਭ ਸਮਾਚਾਰ ਦਾ ਪ੍ਰਾਚਾਰ ਕਰਨਾ ਤਾਂ ਮੇਰਾ ਫ਼ਰਜ਼ ਹੈ
ਜੋ ਮੇਰੇ ਲਈ ਅਨਿਵਾਰੀ ਹੈ। ਜੇ ਮੈਂ ਖੁਸ਼ ਖਬਰੀ ਦਾ ਪ੍ਰਾਚਾਰ ਨਾ
ਕਰਾਂ ਤਾਂ ਇਹ ਮੇਰੇ ਲਈ ਬਹੁਤ ਬੁਰੀ ਗੱਲ ਹੋਵੇਗੀ।

17ਜੇ ਮੈਂ ਖੁਸ਼ ਖਬਰੀ ਦਾ ਪ੍ਰਚਾਰ ਆਪਣੀ ਪਸੰਦ ਤੇ ਕਰਦਾ
ਹਾਂ ਤਾਂ ਮੈਂ ਇਨਾਮਾਂ ਦਾ ਹੱਕਦਾਰ ਹਾਂ। ਪਰ ਮੇਰੀ ਕੋਈ ਪਸੰਦ
ਨਹੀਂ। ਮੈਨੂੰ ਤਾਂ ਅਵੱਸ਼ ਖੁਸ਼ ਖਬਰੀ ਦਾ ਪ੍ਰਚਾਰ ਕਰਨਾ ਪੈਂਦਾ
ਹੈ। ਮੈਂ ਸਿਰਫ਼ ਦਿੱਤਾ ਹੋਇਆ ਫ਼ਰਜ਼ ਨਿਭਾ ਰਿਹਾ ਹਾਂ। 18ਇਸ
ਲਈ ਮੈਨੂੰ ਕੀ ਇਨਾਮ ਮਿਲਦਾ ਹੈ? ਮੇਰਾ ਇਨਾਮ ਇਹ ਹੈ; ਕਿ
ਜਦੋਂ ਮੈਂ ਖੁਸ਼ ਖਬਰੀ ਦਾ ਪ੍ਰਚਾਰ ਕਰਦਾ ਹਾਂ ਤਾਂ ਮੈਂ ਇਸਨੂੰ
ਮੁਫ਼ਤ ਭੇਂਟ ਕਰ ਸਕਦਾ ਹਾਂ। ਇਸ ਤਰ੍ਹਾਂ ਮੈਂ ਖੁਸ਼ ਖਬਰੀ ਦੇ
ਪ੍ਰਚਾਰ ਬਦਲੇ ਮੁੱਲ ਪ੍ਰਾਪਤ ਕਰਨ ਦੇ ਅਧਿਕਾਰਾਂ ਦੀ ਵਰਤੋਂ
ਨਹੀਂ ਕਰਦਾ।

19ਮੈਂ ਆਜ਼ਾਦ ਹਾਂ। ਮੈਂ ਕਿਸੇ ਵੀ ਮਨੁੱਖ ਦੇ ਅਧੀਨ ਨਹੀਂ।
ਪਰ ਮੈਂ ਆਪਣੇ ਆਪਨੂੰ ਸਮੂਹ ਲੋਕਾਂ ਦਾ ਗੁਲਾਮ ਬਣਾਉਂਦਾ
ਹਾਂ। ਇਹ ਗੱਲ ਮੈਂ ਇਸ ਵਾਸਤੇ ਕਰਦਾ ਹਾਂ ਤਾਂ ਜੋ ਵੱਧ ਤੋਂ ਵੱਧ
ਲੋਕਾਂ ਨੂੰ ਬਚਾ ਸਕਾਂ। 20ਯਹੂਦੀਆਂ ਵਾਸਤੇ ਮੈਂ ਯਹੂਦੀਆਂ ਜਿਹਾ
ਬਣ ਗਿਆ ਸਾਂ। ਅਜਿਹਾ ਮੈਂ ਯਹੂਦੀਆਂ ਨੂੰ ਬਚਾਉਣ ਵਿੱਚ
ਸਹਾਇਤਾ ਕਰਨ ਲਈ ਕੀਤਾ। ਭਾਵੇਂ ਮੇਰੇ ਉੱਤੇ ਸ਼ਰ੍ਹਾ ਦਾ ਸ਼ਾਸਨ
ਨਹੀਂ ਹੈ, ਮੈਂ ਉਨ੍ਹਾਂ ਵਰਗਾ ਬਣ ਗਿਆ ਹਾਂ ਜਿਨ੍ਹਾਂ ਤੇ ਸ਼ਰ੍ਹਾ ਦਾ
ਸ਼ਾਸਨ ਹੁੰਦਾ ਹੈ। ਮੈਂ ਅਜਿਹਾ ਕੀਤਾ ਤਾਂ ਜੋ ਮੈਂ ਉਨ੍ਹਾਂ ਨੂੰ ਮੁਕਤੀ
ਵੱਲ ਲੈ ਜਾ ਸਕਾਂ ਜਿਨ੍ਹਾਂ ਤੇ ਸ਼ਰ੍ਹਾ ਦੁਆਰਾ ਸ਼ਾਸਨ ਹੁੰਦਾ ਹੈ।
21ਉਨ੍ਹਾਂ ਲਈ ਜਿਹੜੇ ਨੇਮ ਤੋਂ ਬਿਨਾਂ ਹਨ ਮੈਂ ਉਨ੍ਹਾਂ ਲਈ ਉਹੋ
ਜਿਹਾ ਬਣ ਜਾਂਦਾ ਹਾਂ ਜੋ ਨੇਮ ਤੋਂ ਬਿਨਾਂ ਹੈ। ਮੈਂ ਇਹ ਉਨ੍ਹਾਂ ਲੋਕਾਂ
ਦੀ ਮੁਕਤੀ ਵੱਲ ਅਗਵਾਈ ਕਰਨ ਲਈ ਕਰਦਾ ਹਾਂ ਜਿਨ੍ਹਾਂ ਕੋਲ
ਨੇਮ ਨਹੀਂ ਹੈ। ਪਰ ਅਸਲ ਵਿੱਚ ਮੈਂ ਪਰਮੇਸ਼ੁਰ ਦੇ ਨੇਮ ਤੋਂ ਬਿਨਾਂ
ਨਹੀਂ ਹਾਂ। ਮੈਂ ਮਸੀਹ ਦੇ ਨੇਮ ਦੇ ਅਧੀਨ ਹਾਂ। 22ਮੈਂ ਕਮਜ਼ੋਰ
ਬਣ ਗਿਆ ਹਾਂ ਤਾਂ ਜੋ ਮੈਂ ਉਨ੍ਹਾਂ ਦੀ ਮੁਕਤੀ ਵੱਲ ਅਗਵਾਈ ਕਰ
ਸਕਾਂ ਜਿਹੜੇ ਕਮਜ਼ੋਰ ਹਨ। ਮੈਂ ਸਮੂਹ ਲੋਕਾਂ ਲਈ ਚੀਜ਼ਾਂ ਬਣ
ਜਾਂਦਾ ਹਾਂ। ਮੈਂ ਅਜਿਹਾ ਇਸ ਲਈ ਕੀਤਾ ਹੈ ਤਾਂ ਜੋ ਮੈਂ ਹਰ
ਸੰਭਵ ਢੰਗ ਨਾਲ ਸਮੂਹ ਲੋਕਾਂ ਨੂੰ ਬਚਾ ਸਕਾਂ। 23ਮੈਂ ਇਹ ਸਾਰੀਆਂ
ਗੱਲਾਂ ਖੁਸ਼ ਖ਼ਬਰੀ ਦੇ ਕਾਰਣ ਕਰਦਾ ਹਾਂ। ਮੈਂ ਇਹ ਸਭ ਗੱਲਾਂ
ਕਰਦਾ ਹਾਂ ਤਾਂ ਜੋ ਮੈਂ ਖੁਸ਼ ਖਬਰੀ ਦੀਆਂ ਸ਼ੁਭ ਕਾਮਨਾਵਾਂ ਵਿੱਚ
ਭਾਈਵਾਲ ਹੋ ਸਕਾਂ। 24ਤੁਸੀਂ ਜਾਣਦੇ ਹੋ ਕਿ ਦੌੜ ਵਿੱਚ ਸਾਰੇ
ਦੌੜਾਕ ਦੌੜਦੇ ਹਨ। ਪਰ ਕੋਈ ਇੱਕ ਦੌੜਾਕ ਇਨਾਮ ਹਾਸਿਲ
ਕਰਦਾ ਹੈ। ਇਸ ਲਈ ਇਹੀ ਤਰੀਕਾ ਹੈ ਜਿਵੇਂ ਤੁਹਾਨੂੰ ਦੌੜਨਾ
ਚਾਹੀਦਾ ਹੈ: ਤੁਹਾਨੂੰ ਜਿੱਤਣ ਲਈ ਦੌੜਨਾ ਚਾਹੀਦਾ ਹੈ। 25ਖੇਡਾਂ
ਵਿੱਚ ਹਿੱਸਾ ਲੈਣ ਵਾਲੇ ਸਾਰੇ ਵਿਅਕਤੀ ਸਖ਼ਤ ਸਿਖਲਾਈ ਕਰਦੇ
ਹਨ। ਅਜਿਹਾ ਉਹ ਇਸ ਲਈ ਕਰਦੇ ਹਨ ਤਾਂ ਜੋ ਉਹ ਤਾਜ
ਜਿੱਤ ਸਕਣ। ਇਹ ਤਾਜ ਸਿਰਫ਼ ਥੋੜੇ ਸਮੇਂ ਲਈ ਹੀ ਸਥਿਰ
ਰਹਿੰਦਾ ਹੈ। ਪਰ ਸਾਡਾ ਤਾਜ ਸਦੀਵੀ ਹੋਵੇਗਾ। 26ਇਸ ਲਈ
ਮੈਂ ਉਦੇਸ਼ ਰੱਖਣ ਵਾਲੇ ਇੱਕ ਆਦਮੀ ਵਾਂਙ ਦੌੜਦਾ ਹਾਂ। ਮੈਂ
ਉਸ ਲੜਾਕੂ ਦੀ ਤਰ੍ਹਾ ਲੜਦਾ ਹਾਂ ਜਿਹੜਾ ਹਵਾ ਨੂੰ ਕਿਸੇ ਚੀਜ਼
ਦੀ ਤਰ੍ਹਾਂ ਨਹੀਂ ਸਗੋਂ ਕਿਸੇ ਚੀਜ਼ ਨੂੰ ਨਿਸ਼ਾਨਾਂ ਬਣਾਉਂਦਾ ਹੈ।
27ਇਸ ਲਈ ਮੈਂ ਆਪਣੇ ਖੁਦ ਦੇ ਸ਼ਰੀਰ ਨੂੰ ਸੰਜਮ ਵਿੱਚ ਰੱਖਦਾ
ਹਾਂ ਅਤੇ ਇਸਨੂੰ ਆਪਣਾ ਗੁਲਾਮ ਬਣਾਉਂਦਾ ਹਾਂ। ਮੈਂ ਇਸ

**"ਜਦੋਂ ... ਖਾਣ ਤੋਂ ਨਾ ਰੋਕੋ"** ਬਿਵਸਥਾ ਸਾਰ 25:4

ਤਰ੍ਹਾਂ ਇਸ ਲਈ ਕਰਦਾ ਹਾਂ ਤਾਂ ਜੋ ਲੋਕਾਂ ਵਿੱਚ ਪ੍ਰਚਾਰ ਕਰਨ ਤੋਂ
ਬਾਦ ਮੈਂ ਖੁਦ ਪਰਮੇਸ਼ੁਰ ਵੱਲੋਂ ਨਾਮੰਜ਼ੁਰ ਨਾ ਕੀਤਾ ਜਾਵਾਂ।

### ਯਹੂਦੀਆਂ ਵਾਂਗ ਨਾ ਬਣੋ

10 ਭਰਾਵੋ ਅਤੇ ਭੈਣੋ ਮੈਂ ਚਾਹੁੰਦਾ ਹਾਂ ਕਿ ਤੁਸੀਂ ਸਾਰੇ
ਜਾਣ ਲਵੋ ਕਿ ਸਾਡੇ ਪੁਰਖਿਆਂ ਨਾਲ ਕੀ ਵਾਪਰਿਆ
ਜੋ ਮੂਸਾ ਦੇ ਅਨੁਯਾਈ ਸਨ। ਉਨ੍ਹਾਂ ਵਿੱਚੋਂ ਸਾਰੇ ਬੱਦਲ ਦੇ ਹੇਠਾਂ
ਸਨ ਅਤੇ ਸਾਰੇ ਸਮੁੰਦਰ ਰਾਹੀਂ ਤੁਰੇ। 2ਉਨ੍ਹਾਂ ਲੋਕਾਂ ਨੂੰ ਮੂਸਾ ਨੇ
ਬੱਦਲਾਂ ਤੇ ਸਮੁੰਦਰ ਵਿੱਚ ਬਪਤਿਸਮਾ ਦਿੱਤਾ। 3ਉਨ੍ਹਾਂ ਸਭਨੇ
ਇੱਕੋ ਜਿਹੀ ਆਤਮਕ ਖੁਰਾਕ ਖਾਧੀ। 4ਅਤੇ ਉਨ੍ਹਾਂ ਸਭਨੇ ਇੱਕੋ
ਜਿਹਾ ਆਤਮਕ ਪਾਣੀ ਪੀਤਾ। ਉਸ ਆਤਮਕ ਚੱਟਾਨ ਤੋਂ ਜਿਹੜੀ
ਉਨ੍ਹਾਂ ਦੇ ਨਾਲ ਸੀ। ਉਹ ਚੱਟਾਨ ਮਸੀਹ ਸੀ। 5ਪਰ ਪਰਮੇਸ਼ੁਰ
ਇਨ੍ਹਾਂ ਵਿੱਚੋਂ ਬਹੁਤਿਆਂ ਤੇ ਪ੍ਰਸੰਨ ਨਹੀਂ ਸੀ। ਉਹ ਰੇਗਿਸਤਨ
ਵਿੱਚ ਮਾਰੇ ਗਏ।

6ਅਤੇ ਇਹ ਗੱਲਾਂ ਜਿਹੜੀਆਂ ਵਾਪਰੀਆਂ ਸਾਡੇ ਲਈ ਮਿਸਾਲ
ਹਨ। ਇਨ੍ਹਾਂ ਮਿਸਾਲਾਂ ਤੋਂ ਸਾਨੂੰ ਸਿੱਖਣਾ ਚਾਹੀਦਾ ਹੈ ਕਿ ਉਨ੍ਹਾਂ
ਲੋਕਾਂ ਵਾਂਗ ਬੁਰੀਆਂ ਚੀਜ਼ਾਂ ਦੀ ਤਮੰਨਾ ਨਾ ਕਰੀਏ। 7ਤੁਹਾਨੂੰ
ਮੂਰਤੀਆਂ ਦੀ ਉਪਾਸਨਾ ਨਹੀਂ ਕਰਨੀ ਚਾਹੀਦੀ, ਜਿਵੇਂ ਉਨ੍ਹਾਂ
ਵਿੱਚੋਂ ਕਈਆਂ ਨੇ ਕੀਤੀ ਹੈ। ਇਹ ਪੋਥੀਆਂ ਵਿੱਚ ਲਿਖਿਆ ਹੋਇਆ
ਹੈ, "ਲੋਕ ਖਾਣ ਪੀਣ ਲਈ ਬੈਠ ਗਏ। ਉਹ ਨੱਚਣ ਲਈ ਖਲੋ
ਗਏ।"* 8ਸਾਨੂੰ ਉਨ੍ਹਾਂ ਵਿੱਚੋਂ ਕੁਝ ਲੋਕਾਂ ਵਾਂਗ ਜਿਨਸੀ ਗੁਨਾਹ
ਵੀ ਨਹੀਂ ਕਰਨੇ ਚਾਹੀਦੇ। ਉਨ੍ਹਾਂ ਦੇ ਗੁਨਾਹਾਂ ਕਾਰਣ ਇੱਕ
ਦਿਨ ਵਿੱਚ ਉਨ੍ਹਾਂ ਵਿੱਚੋਂ 23,000 ਮਾਰੇ ਗਏ। 9ਸਾਨੂੰ ਮਸੀਹ ਨੂੰ
ਨਹੀਂ ਪਰਖਣਾ ਚਾਹੀਦਾ ਜਿਵੇਂ ਉਨ੍ਹਾਂ ਵਿੱਚੋਂ ਕਈਆਂ ਨੇ ਪਰਮੇਸ਼ੁਰ
ਨੂੰ ਪਰਖਿਆ ਸੀ। ਉਹ ਸੱਪ ਦੇ ਡੰਗ ਨਾਲ ਮਰ ਗਏ, ਕਿਉਂ ਕਿ
ਉਨ੍ਹਾਂ ਨੇ ਪਰਮੇਸ਼ੁਰ ਨੂੰ ਪਰਖਿਆ। 10ਸ਼ਿਕਾਇਤ ਨਾ ਕਰੋ ਜਿਵੇਂ
ਉਨ੍ਹਾਂ ਵਿੱਚੋਂ ਕਈਆਂ ਨੇ ਸ਼ਿਕਾਇਤਾਂ ਕੀਤੀਆਂ ਸਨ। ਇਸ ਲਈ
ਉਹ ਲੋਕ ਮੌਤ ਦੇ ਦੂਤ ਦੁਆਰਾ ਨਸ਼ਟ ਕਰ ਦਿੱਤੇ ਗਏ। 11ਜੋ
ਗੱਲਾਂ ਉਨ੍ਹਾਂ ਲੋਕਾਂ ਨਾਲ ਵਾਪਰੀਆਂ ਸਾਡੇ ਲਈ ਉਦਾਹਰਣ
ਹਨ। ਇਹ ਗੱਲਾਂ ਸਾਨੂੰ ਚੇਤਾਵਣੀ ਦੇਣ ਲਈ ਲਿਖੀਆਂ ਗਈਆਂ
ਹਨ। ਅਸੀਂ ਇਤਹਾਸ ਦੇ ਅੰਤਿਮ ਸਮੇਂ ਵਿੱਚ ਜਿਉਂ ਰਹੇ ਹਾਂ।
12ਇਸ ਲਈ ਜਿਹੜਾ ਇਹ ਸੋਚਦਾ ਹੈ ਕਿ ਉਹ ਦ੍ਰਿੜ੍ਹਤਾ ਨਾਲ
ਖਲੋਤਾ ਹੈ, ਉਸ ਨੂੰ ਡਿੱਗਣ ਤੋਂ ਹੁਸ਼ਿਆਰ ਰਹਿਣਾ ਚਾਹੀਦਾ ਹੈ।
13ਜਿਹੜੀਆਂ ਉਕਸਾਹਟਾਂ ਤੁਹਾਨੂੰ ਹਨ ਹਰ ਮਨੁੱਖ ਨੂੰ ਬਿਲਕੁਲ
ਉਹੀ ਉਕਸਾਹਟਾਂ ਹਨ। ਪਰ ਤੁਸੀਂ ਪਰਮੇਸ਼ੁਰ ਉੱਤੇ ਵਿਸ਼ਵਾਸ਼
ਕਰ ਸਕਦੇ ਹੋ। ਉਹ ਤੁਹਾਨੂੰ ਇਸ ਤੋਂ ਵੱਧ ਪਰਖਣ ਨਹੀਂ ਦੇਵੇਗਾ
ਜਿੰਨਾ ਤੁਸੀਂ ਬਰਦਾਸ਼ਤ ਕਰ ਸਕਦੇ ਹੋ। ਪਰ ਜਦੋਂ ਤੁਸੀਂ ਉਕਸਾਏ
ਜਾਵੋਂਗੇ ਪਰਮੇਸ਼ੁਰ ਤੁਹਾਨੂੰ ਇਸ ਉਕਸਾਹਟ ਤੋਂ ਬਚ ਨਿੱਕਲਣ
ਦਾ ਰਾਹ ਵੀ ਦੇਵੇਗਾ। ਫ਼ੇਰ ਤੁਸੀਂ ਇਸਨੂੰ ਬਰਦਾਸ਼ਤ ਕਰਨ ਦੇ
ਯੋਗ ਹੋ ਜਾਵੋਂਗੇ।

14ਇਸ ਲਈ ਮੇਰੇ ਪਿਆਰੇ ਮਿੱਤਰੋ, ਮੂਰਤੀਆਂ ਦੀ ਉਪਾਸਨਾ
ਤੋਂ ਦੂਰ ਰਹੋ। 15ਮੈਂ ਤੁਹਾਡੇ ਨਾਲ ਇਸ ਤਰ੍ਹਾਂ ਗੱਲ ਕਰ ਰਿਹਾ ਹਾਂ
ਜਿਵੇਂ ਤੁਸੀਂ ਬੁੱਧਿਮਾਨ ਲੋਕ ਹੋ; ਜੋ ਮੈਂ ਆਖਦਾ ਹਾਂ ਉਸ ਦਾ ਖੁਦ
ਨਿਰਣਾ ਕਰੋ। 16ਅਸੀਸਾਂ ਦਾ ਉਹ ਪਿਆਲਾ ਜਿਸ ਵਾਸਤੇ ਅਸੀਂ
ਸ਼ੁਕਰਾਨਾ ਅਦਾ ਕਰਦੇ ਹਾਂ ਅਤੇ ਜਿਸ ਵਿੱਚੋਂ ਪੀਂਦੇ ਹਾਂ; ਕੀ ਇਹ
ਸਾਨੂੰ ਮਸੀਹ ਦੇ ਲਹੂ ਵਿੱਚ ਸਾਂਝੀਵਾਨ ਨਹੀਂ ਬਣਾਉਂਦਾ? ਅਤੇ
ਜਿਹੜੀ ਰੋਟੀ ਅਸੀਂ ਤੋੜਦੇ ਹਾਂ ਅਤੇ ਖਾਂਦੇ ਹਾਂ, ਕੀ ਇਹ ਸਾਨੂੰ
ਮਸੀਹ ਦੇ ਸ਼ਰੀਰ ਵਿੱਚ ਸਾਂਝੀਵਾਨ ਨਹੀਂ ਬਣਾਉਂਦੀ? 17ਇੱਥੇ
ਇੱਕ ਹੀ ਰੋਟੀ ਹੈ ਅਤੇ ਹਾਲਾਂ ਕਿ ਅਸੀਂ ਬਹੁਤ ਸਾਰੇ ਹਾਂ, ਅਸੀਂ
ਸਾਰੇ ਇੱਕ ਸ਼ਰੀਰ ਹਾਂ ਕਿਉਂ ਕਿ ਅਸੀਂ ਸਾਰੇ ਉਸ ਇੱਕ ਰੋਟੀ ਨੂੰ
ਸਾਂਝਾ ਕਰਦੇ ਹਾਂ।

18ਇਸਰਾਏਲ ਦੇ ਲੋਕਾਂ ਬਾਰੇ ਸੋਚੋ। ਜਿਹੜੇ ਲੋਕ ਬਲੀ ਦਾ
ਮਾਸ ਖਾਂਦੇ ਹਨ, ਕੀ ਉਹ ਜਗਵੇਦੀ ਵਿੱਚ ਸਾਂਝੀਵਾਨ ਨਾ ਬਣਦੇ?
19ਮੇਰਾ ਇਹ ਭਾਵ ਨਹੀਂ ਕਿ ਮੂਰਤੀਆਂ ਨੂੰ ਬਲੀ ਚੜ੍ਹਾਇਆ
ਮਾਸ ਮਹੱਤਵਪੂਰਣ ਹੈ ਅਤੇ ਮੇਰਾ ਇਹ ਵੀ ਭਾਵ ਨਹੀਂ ਕਿ
ਮੂਰਤੀਆਂ ਮਹੱਤਵਪੂਰਣ ਹਨ। 20ਪਰ ਮੈਂ ਇਹ ਆਖਦਾ ਹਾਂ ਕਿ
ਜਿਹੜੀਆਂ ਚੀਜ਼ਾਂ ਮੂਰਤੀਆਂ ਨੂੰ ਭੇਂਟ ਕੀਤੀਆਂ ਜਾਂਦੀਆਂ ਹਨ
ਉਹ ਪਰਮੇਸ਼ੁਰ ਨੂੰ ਨਹੀਂ ਬਲਕਿ ਭੂਤਾਂ ਨੂੰ ਭੇਂਟ ਕੀਤੀਆਂ ਜਾਂਦੀਆਂ
ਹਨ। ਅਤੇ ਮੈਂ ਨਹੀਂ ਚਾਹੁੰਦਾ ਕਿ ਤੁਸੀਂ ਭੂਤਾਂ ਨਾਲ ਭਾਗੀਦਾਰ
ਹੋਵੋਂ। 21ਤੁਸੀਂ ਇੱਕੋ ਵੇਲੇ ਪ੍ਰਭੂ ਦੇ ਪਿਆਲੇ ਵਿੱਚੋਂ ਅਤੇ, ਭੂਤਾਂ ਦੇ
ਪਿਆਲੇ ਵਿੱਚੋਂ ਨਹੀਂ ਪੀ ਸਕਦੇ। ਤੁਸੀਂ ਪ੍ਰਭੂ ਦੇ ਮੇਜ਼ ਨੂੰ ਅਤੇ ਫ਼ੇਰ
ਭੂਤਾਂ ਦੇ ਮੇਜ਼ ਨੂੰ ਸਾਂਝਾ ਨਹੀਂ ਕਰ ਸਕਦੇ। 22ਕੀ ਅਸੀਂ ਪ੍ਰਭੂ ਨੂੰ
ਈਰਖਾਲੂ ਬਨਾਉਣਾ ਚਾਹੁੰਦੇ ਹਾਂ। ਕੀ ਅਸੀਂ ਉਸ ਦੇ ਨਾਲੋਂ
ਬਲਵਾਨ ਹਾਂ? ਨਹੀਂ।

### ਪਰਮੇਸ਼ੁਰ ਦੀ ਮਹਿਮਾ ਲਈ ਆਪਣੀ ਆਜ਼ਾਦੀ ਦੀ ਵਰਤੋਂ ਕਰੋ

23"ਸਾਰੀਆਂ ਗੱਲਾਂ ਦੀ ਇਜ਼ਾਜ਼ਤ ਹੈ।" ਹਾਂ, ਪਰ ਸਭ ਕੁਝ
ਮਦਦਗਾਰ ਨਹੀਂ ਹੈ। "ਸਾਰੀਆਂ ਗੱਲਾਂ ਦੀ ਇਜ਼ਾਜ਼ਤ ਹੈ।" ਹਾਂ
ਪਰ ਸਾਰੀਆਂ ਗੱਲਾਂ ਬਲਵਾਨ ਹੋਣ ਵਿੱਚ ਸਹਾਇਤਾ ਨਹੀਂ
ਕਰਦੀਆਂ। 24ਕਿਸੇ ਵੀ ਵਿਅਕਤੀ ਨੂੰ ਓਹੀ ਗੱਲਾਂ ਨਹੀਂ ਕਰਨੀਆਂ
ਚਾਹੀਦੀਆਂ ਜਿਹੜੀਆਂ ਕੇਵਲ ਉਸ ਦੀ ਸਹਾਇਤਾ ਕਰਨ। ਉਸ
ਨੂੰ ਵੀ ਉਹੀ ਕਰਨਾ ਚਾਹੀਦਾ ਹੈ ਜੋ ਦੂਸਰਿਆਂ ਲਈ ਮਦਦਗਾਰ
ਹੈ।

25ਗੋਸ਼ਤ ਦੇ ਬਾਜ਼ਾਰ ਵਿੱਚ ਜੋ ਵੀ ਵਿਕਦਾ ਹੈ ਉਸ ਨੂੰ ਖਾਓ।
ਇਸ ਮਾਸ ਨੂੰ ਗਲਤ ਸਿੱਧ ਕਰਨ ਬਾਰੇ ਕੋਈ ਪ੍ਰਸ਼ਨ ਨਾ ਉਠਾਓ।
26ਤੁਸੀਂ ਇਸ ਨੂੰ ਖਾ ਸਕਦੇ ਹੋ, "ਕਿਉਂ ਕਿ ਧਰਤੀ ਅਤੇ ਇਸ
ਉਤਲੀ ਹਰ ਸ਼ੈਅ ਪ੍ਰਭੂ ਨਾਲ ਸੰਬੰਧਿਤ ਹੈ।"*
27ਜਿਹੜਾ ਵਿਅਕਤੀ ਆਸਥਾਵਾਨ ਨਹੀਂ ਹੈ ਉਹ ਵੀ ਤੁਹਾਨੂੰ
ਆਪਣੇ ਨਾਲ ਭੋਜਨ ਕਰਨ ਦਾ ਨਿਉਤਾ ਦੇ ਸਕਦਾ ਹੈ। ਇਹ
ਸਿੱਧ ਕਰਨ ਲਈ ਕੋਈ ਸਵਾਲ ਨਾ ਉਠਓ ਕਿ ਇਸਨੂੰ ਖਾਣਾ
ਚੰਗਾ ਹੈ ਜਾਂ ਨਹੀਂ। 28ਪਰ ਜੇ ਕੋਈ ਵਿਅਕਤੀ ਤੁਹਾਨੂੰ ਦੱਸਦਾ
ਹੈ ਕਿ "ਇਹ ਭੋਜਨ ਮੂਰਤਾਂ ਨੂੰ ਭੇਂਟ ਕੀਤਾ ਗਿਆ ਸੀ" ਤਾਂ ਉਸ
ਭੋਜਨ ਨੂੰ ਨਾ ਖਾਓ। ਉਸ ਨੂੰ ਨਾ ਖਾਉ। ਕਿਉਂ ਕਿ ਤੁਸੀਂ ਉਸ
ਵਿਅਕਤੀ ਦੇ ਵਿਸ਼ਵਾਸ ਨੂੰ ਸੱਟ ਨਹੀਂ ਮਾਰਨਾ ਚਾਹੁੰਦੇ ਜਿਸ ਨੇ
ਤੁਹਾਨੂੰ ਇਸ ਬਾਰੇ ਕਿਹਾ ਅਤੇ ਇਸ ਲਈ ਵੀ ਕਿਉਂ ਕਿ ਕੁਝ
ਲੋਕ ਸਮਝਦੇ ਹਨ ਕਿ ਉਹ ਮਾਸ ਖਾਣਾ ਗ਼ਲਤ ਹੈ।

**"ਲੋਕ ... ਖਲੋ ਗਏ"** ਕੂਚ 32:6

**"ਕਿਉਂ ਕਿ ... ਸੰਬੰਧਿਤ ਹੈ"** ਜ਼ਬੂਰ 24:1; 50:12; 89:11

29ਮੇਰਾ ਇਹ ਭਾਵ ਨਹੀਂ ਕਿ ਤੁਹਾਡੇ ਖਿਆਲ ਅਨੁਸਾਰ ਇਹ ਗਲਤ ਹੈ। ਪਰ ਦੂਸਰਾ ਵਿਅਕਤੀ ਸ਼ਾਇਦ ਇਹ ਸਮਝ ਜਾਵੇ ਕਿ ਇਹ ਗ਼ਲਤ ਹੈ। ਇਹੀ ਕਾਰਣ ਹੈ ਕਿ ਮੈਂ ਉਹ ਗੋਸ਼ਤ ਨਹੀਂ ਖਾਵਾਂਗਾ। ਮੇਰੀ ਆਜ਼ਾਦੀ ਦਾ ਨਿਰਣਾ ਇਸ ਗੱਲੋਂ ਨਹੀਂ ਹੋਣਾ ਚਾਹੀਦਾ ਕਿ ਦੂਸਰਾ ਕੀ ਸੋਚਦਾ ਹੈ। 30ਮੈਂ ਭੋਜਨ ਦਾ ਸ਼ੁਕਰਾਨਾ ਕਰਨ ਤੋਂ ਬਾਅਦ ਖਾਂਦਾ ਹਾਂ। ਇਸ ਲਈ ਮੈਂ ਇਹ ਨਹੀਂ ਚਾਹੁੰਦਾ ਕਿ ਮੇਰੀ ਇਸ ਗੱਲੋਂ ਅਲੋਚਨਾ ਕੀਤੀ ਜਾਵੇ ਜਿਸ ਲਈ ਮੈਂ ਪਰਮੇਸ਼ੁਰ ਦਾ ਸ਼ੁਕਰਾਨਾ ਕਰਦਾਂ ਹਾਂ।

31ਇਸ ਲਈ ਜੇ ਤੁਸੀਂ ਕੁਝ ਖਾਂਦੇ ਹੋ, ਜੇ ਤੁਸੀਂ ਕੁਝ ਪੀਂਦੇ ਹੋ ਜਾਂ ਜੇ ਤੁਸੀਂ ਕੁਝ ਕਰਦੇ ਹੋ, ਇਸਨੂੰ ਪਰਮੇਸ਼ੁਰ ਦੇ ਗੌਰਵ ਲਈ ਕਰੋ। 32ਅਜਿਹਾ ਕੁਝ ਨਾ ਕਰੋ ਜੋ ਲੋਕਾਂ, ਯਹੂਦੀਆਂ , ਯੂਨਾਨੀਆਂ ਜਾਂ ਪਰਮੇਸ਼ੁਰ ਦੀ ਕਲੀਸਿਯਾ ਨੂੰ ਨਰਾਜ਼ ਕਰਦਾ ਹੋਵੇ। 33ਮੈਂ ਵੀ ਇਹੀ ਕਰਦਾ ਹਾਂ। ਮੈਂ ਹਰ ਤਰ੍ਹਾਂ ਨਾਲ ਹਰ ਇੱਕ ਨੂੰ ਖੁਸ਼ ਕਰਨ ਦੀ ਕੋਸ਼ਿਸ਼ ਕਰਦਾ ਹਾਂ। ਮੈਂ ਇਹ ਕਰਨ ਦੀ ਕੋਸ਼ਿਸ਼ ਨਹੀਂ ਕਰਦਾ ਕਿ ਮੇਰੇ ਲਈ ਕੀ ਚੰਗਾ ਹੈ ਮੈਂ ਇਸ ਨੂੰ ਕਰਨ ਦੀ ਕੋਸ਼ਿਸ਼ ਕਰਦਾ ਹਾਂ ਤਾਂ ਜੋ ਉਨ੍ਹਾਂ ਦਾ ਬਚਾ ਹੋ ਸਕੇ।

11 ਮੇਰੀ ਮਿਸਾਲ ਉੱਤੇ ਚੱਲੋ ਜਿਵੇਂ ਕਿ ਮੈਂ ਮਸੀਹ ਦੀ ਮਿਸਾਲ ਉੱਪਰ ਚਲਦਾ ਹਾਂ।

## ਅਧਿਕਾਰ ਹੇਠਾਂ ਜਿਉਣਾ

2ਮੈਂ ਤੁਹਾਡੀ ਪ੍ਰਸੰਸਾ ਕਰਦਾ ਹਾਂ ਕਿਉਂ ਜੋ ਤੁਸੀਂ ਹਰ ਗੱਲ ਵਿੱਚ ਮੈਨੂੰ ਚੇਤੇ ਕਰਦੇ ਹੋਂ। ਜਿਹੜੇ ਵੀ ਉਪਦੇਸ਼ ਮੈਂ ਤੁਹਾਨੂੰ ਦਿੱਤੇ, ਤੁਹਾਨੂੰ ਉਨ੍ਹਾਂ ਦਾ ਵਫ਼ਾਦਾਰੀ ਨਾਲ ਅਨੁਸਣ ਕਰਨਾ ਚਾਹੀਦਾ ਹੈ। 3ਪਰ ਮੈਂ ਚਾਹੁੰਦਾ ਹਾਂ ਕਿ ਤੁਸੀਂ ਇਹ ਸਮਝ ਲਵੋ; ਹਰ ਮਨੁੱਖ ਦਾ ਮੁਖੀ ਮਸੀਹ ਹੈ। ਔਰਤ ਦਾ ਮੁਖੀ ਮਰਦ ਹੈ। ਅਤੇ ਮਸੀਹ ਦਾ ਮੁਖੀ ਪਰਮੇਸ਼ੁਰ ਹੈ। 4ਜੇਕਰ ਕੋਈ ਵੀ ਆਦਮੀ ਜਿਹੜਾ ਸਿਰ ਢੱਕਕੇ ਪ੍ਰਾਰਥਨਾ ਜਾਂ ਭਵਿੱਖਬਾਣੀ ਕਰਦਾ ਹੈ, ਉਹ ਆਪਣੇ ਸਿਰ ਸ਼ਰਮਸਾਰੀ ਲਿਆਉਂਦਾ ਹੈ। 5ਪਰ ਹਰ ਔਰਤ ਨੂੰ ਆਪਣਾ ਸਿਰ ਢਕਣਾ ਚਾਹੀਦਾ ਹੈ, ਜਦੋਂ ਉਹ ਪ੍ਰਾਰਥਨਾ ਜਾਂ ਅਗੰਮ ਵਾਕ ਕਰ ਰਹੀ ਹੋਵੇ। ਜੇ ਉਸਦਾ ਸਿਰ ਢਕਿਆ ਹੋਇਆ ਨਹੀਂ ਹੈ, ਫ਼ੇਰ ਉਹ ਆਪਣੇ ਸਿਰ ਤੇ ਸ਼ਰਮਸਾਰੀ ਲਿਆਉਂਦੀ ਹੈ। ਫ਼ੇਰ ਉਸ ਵਿੱਚ ਅਤੇ ਸਿਰ ਮੁੰਨੇ ਵਾਲੀ ਔਰਤ ਵਿੱਚ ਕੋਈ ਫ਼ਰਕ ਨਹੀਂ ਹੈ। 6ਜੇ ਇੱਕ ਔਰਤ ਆਪਣਾ ਸਿਰ ਨਹੀਂ ਢੱਕਦੀ, ਇਹ ਉਸਦੇ ਵਾਲ ਕਟਾਉਣ ਵਰਗਾ ਹੀ ਹੈ। ਪਰ ਕਿਸੇ ਔਰਤ ਵਾਸਤੇ ਆਪਣੇ ਵਾਲ ਕਟਾਉਣੇ ਜਾਂ ਸਿਰ ਮੁਨਾਉਣਾ ਸ਼ਰਮਿੰਦਗੀ ਵਾਲੀ ਗੱਲ ਹੈ। ਇਸ ਲਈ ਉਸ ਨੂੰ ਆਪਣਾ ਸਿਰ ਢੱਕਣਾ ਚਾਹੀਦਾ ਹੈ। 7ਪਰ ਆਦਮੀ ਨੂੰ ਆਪਣਾ ਸਿਰ ਨਹੀਂ ਢੱਕਣਾ ਚਾਹੀਦਾ। ਕਿਉਂ? ਕਿਉਂ ਕਿ ਉਹ ਪਰਮੇਸ਼ੁਰ ਦੇ ਰੂਪ ਵਿੱਚ ਰਚਿਆ ਗਿਆ ਹੈ ਅਤੇ ਉਹ ਪਰਮੇਸ਼ੁਰ ਦੀ ਮਹਿਮਾ ਹੈ। 8ਪਰ ਔਰਤ ਆਦਮੀ ਦਾ ਗੌਰਵ ਹੈ। ਕਿਉਂ ਕਿ ਆਦਮੀ ਔਰਤ ਤੋਂ ਨਹੀਂ ਆਇਆ, ਸਗੋਂ, ਇਹ ਔਰਤ ਹੀ ਸੀ ਜੋ ਆਦਮੀ ਤੋਂ ਆਈ। 9ਇਹ ਵੀ ਕਿ, ਆਦਮੀ ਔਰਤ ਲਈ ਨਹੀਂ ਬਣਾਇਆ ਗਿਆ ਸੀ, ਸਗੋਂ ਔਰਤ ਆਦਮੀ ਲਈ ਬਣਾਈ ਗਈ ਸੀ। 10ਏਸੇ ਲਈ ਔਰਤ ਨੂੰ ਇਹ ਦਰਸ਼ਾਉਣ ਲਈ ਕਿ ਉਹ ਕਿਸੇ ਦੇ ਅਧਿਕਾਰ ਹੇਠਾਂ ਹੈ ਆਪਣਾ ਸਿਰ ਢੱਕਣਾ ਚਾਹੀਦਾ ਹੈ। ਅਤੇ ਉਸ ਨੂੰ ਇਹ ਦੂਤਾਂ ਦੀ ਖਾਤਿਰ ਵੀ ਕਰਨਾ ਚਾਹੀਦਾ ਹੈ।

11ਪਰ ਪ੍ਰਭੂ ਵਿੱਚ, ਔਰਤ ਆਦਮੀ ਲਈ ਮਹੱਤਵਪੂਰਣ ਹੈ ਅਤੇ ਆਦਮੀ ਔਰਤ ਲਈ ਮਹੱਤਵਪੂਰਣ ਹੈ। 12ਇਹ ਸੱਚ ਹੈ ਕਿਉਂ ਕਿ ਔਰਤ ਆਦਮੀ ਤੋਂ ਆਈ ਅਤੇ ਆਦਮੀ ਵੀ ਔਰਤ ਤੋਂ ਪੈਦਾ ਹੋਇਆ ਹੈ। ਅਸਲ ਵਿੱਚ ਹਰ ਚੀਜ਼ ਪਰਮੇਸ਼ੁਰ ਵੱਲੋਂ ਆਉਂਦੀ ਹੈ। 13ਇਸ ਦਾ ਫ਼ੈਸਲਾ ਖੁਦ ਕਰੋ; ਕੀ ਔਰਤ ਲਈ ਠੀਕ ਹੈ, ਕੀ ਉਹ ਬਿਨ ਸਿਰ ਢੱਕੇ ਪਰਮੇਸ਼ੁਰ ਦੀ ਪ੍ਰਾਰਥਨਾ ਕਰੇ? 14ਕੁਦਰਤ ਵੀ ਤੁਹਾਨੂੰ ਇਹ ਸਿਖਾਉਂਦੀ ਹੈ ਕਿ ਲੰਬੇ ਬਾਲ ਰੱਖਣਾ ਆਦਮੀ ਲਈ ਨਮੋਸ਼ੀ ਵਾਲੀ ਗੱਲ ਹੈ। 15ਪਰ ਲੰਬੇ ਬਾਲ ਹੋਣਾ ਔਰਤ ਲਈ ਮਾਣ ਵਾਲੀ ਗੱਲ ਹੈ। ਔਰਤ ਨੂੰ ਲੰਬੇ ਬਾਲ ਇਸ ਲਈ ਦਿੱਤੇ ਗਏ ਹਨ ਕਿ ਉਹ ਆਪਣਾ ਸਿਰ ਢੱਕ ਸਕੇ। 16ਕੁਝ ਲੋਕ ਫ਼ੇਰ ਵੀ ਇਸ ਬਾਰੇ ਸ਼ਾਇਦ ਵਾਦ ਵਿਵਾਦ ਕਰਨਾ ਚਾਹੁੰਦੇ ਹੋਣ। ਪਰ ਅਸੀਂ ਅਤੇ ਪਰਮੇਸ਼ੁਰ ਦੀਆਂ ਕਲੀਸਿਯਾਵਾਂ ਉਹ ਪ੍ਰਵਾਨ ਨਹੀਂ ਕਰਦੀਆਂ ਜੋ ਇਹ ਲੋਕ ਕਰ ਰਹੇ ਹਨ।

## ਪ੍ਰਭੂ ਦਾ ਰਾਤ ਦਾ ਭੋਜਨ

17ਜਿਹੜੀਆਂ ਗੱਲਾਂ ਹੁਣ ਮੈਂ ਤੁਹਾਨੂੰ ਆਖਦਾ ਹਾਂ ਉਨ੍ਹਾ ਲਈ ਮੈਂ ਤੁਹਾਡੀ ਉਸਤਤਿ ਨਹੀਂ ਕਰਦਾ। ਤੁਹਾਡੀਆਂ ਮੁਲਾਕਾਤਾਂ ਤੁਹਾਨੂੰ ਫ਼ਾਇਦੇ ਪੁਚਾਉਣ ਨਾਲੋਂ ਹਾਨੀ ਦਾ ਕਾਰਣ ਬਣਦੀਆਂ ਹਨ। 18ਮੈਂ ਸੁਣਦਾ ਹਾਂ ਕਿ ਪਹਿਲਾਂ ਜਦੋਂ ਤੁਸੀਂ ਇਕੱਠੇ ਹੋਕੇ ਕਲੀਸਿਯਾ ਵਾਂਙ ਇਕੱਠੇ ਹੁੰਦੇ ਹੋ, ਤੁਹਾਡੇ ਵਿਚਕਾਰ ਬਟਵਾਰੇ ਹੁੰਦੇ ਹਨ ਅਤੇ ਕੁਝ ਹੱਦ ਤਾਈਂ ਮੈਂ ਇਸ ਉੱਤੇ ਵਿਸ਼ਵਾਸ ਕਰਦਾ ਹਾਂ। 19ਅਪਣੇ ਵਿਚਕਾਰ ਬਟਵਾਰੇ ਹੋਣ ਦਿਉ ਫ਼ੇਰ ਇਹ ਸਪਸ਼ਟ ਹੋ ਜਾਂਦਾ ਹੈ ਕਿ ਤੁਹਾਡੇ ਵਿੱਚੋਂ ਕਿਹੜੇ ਸੱਚੇ ਨਿਹਚਾਵਾਨ ਹਨ। 20ਜਦੋਂ ਸਾਰੇ ਹੀ ਇਕੱਠੇ ਹੋਕੇ ਆਂਉਂਦੇ ਹੋ, ਤੁਸੀਂ ਅਸਲ ਵਿੱਚ ਪ੍ਰਭੂ ਦਾ ਰਾਤ ਦਾ ਭੋਜਨ ਨਹੀਂ ਖਾਂਦੇ। 21ਕਿਉਂ? ਕਿਉਂ ਕਿ ਜਦੋਂ ਤੁਸੀਂ ਭੋਜਨ ਕਰਦੇ ਹੋਂ ਹਰ ਵਿਅਕਤੀ ਦੂਸਰੇ ਦਾ ਇੰਤਜ਼ਾਰ ਕੀਤੇ ਬਿਨਾਂ ਭੋਜਨ ਕਰਦਾ ਹੈ। ਕਈਆਂ ਨੂੰ ਖਾਣ ਲਈ ਪੂਰਾ ਭੋਜਨ ਨਹੀਂ ਮਿਲਦਾ ਜਦੋਂ ਕਿ ਦੂਸਰਿਆਂ ਨੂੰ ਇੰਨਾਂ ਮਿਲ ਜਾਂਦਾ ਹੈ ਕਿ ਉਹ ਸ਼ਰਾਬੀ ਹੋ ਜਾਂਦੇ ਹਨ। 22ਤੁਸੀਂ ਆਪਣੇ ਘਰਾਂ ਵਿੱਚ ਵੀ ਖਾ ਪੀ ਸਕਦੇ ਹੋ। ਇਸ ਤਰ੍ਹਾ ਜਾਪਦਾ ਹੈ ਕਿ ਤੁਸੀਂ ਇਹ ਸੋਚਦੇ ਹੋਂ ਕਿ ਪਰਮੇਸ਼ੁਰ ਦੀ ਕਲੀਸਿਯਾ ਮਹੱਤਵਪੂਰਣ ਨਹੀਂ ਹੈ। ਤੁਸੀਂ ਉਨ੍ਹਾਂ ਗਰੀਬ ਲੋਕਾਂ ਨੂੰ ਸ਼ਰਮਿੰਦਗੀ ਵਿੱਚ ਪਾ ਦਿੰਦੇ ਹੋ। ਮੈਂ ਤੁਹਾਨੂੰ ਕੀ ਦੱਸਾਂ? ਕੀ ਮੈਂ ਇਸ ਗੱਲੋ ਤੁਹਾਡੀ ਪ੍ਰਸੰਸਾ ਕਰਾਂ? ਮੈਂ ਤੁਹਾਡੀ ਪ੍ਰਸੰਸਾ ਨਹੀਂ ਕਰਦਾ।

23ਜਿਹੜੇ ਉਪਦੇਸ਼ ਮੈਂ ਤੁਹਾਨੂੰ ਦੇ ਰਿਹਾ ਹਾਂ, ਮੈਂ ਇਹ ਪ੍ਰਭੂ ਤੋਂ ਪ੍ਰਾਪਤ ਕੀਤੇ ਹਨ। ਜਿਸ ਰਾਤ ਯਿਸੂ ਨਾਲ ਧਰੋਹ ਕੀਤਾ ਗਿਆ ਸੀ, 24ਉਸ ਨੇ ਰੋਟੀ ਲਈ ਪ੍ਰਭੂ ਨੂੰ ਸ਼ੁਕਰਾਨਾ ਕੀਤਾ। ਫ਼ੇਰ ਉਸ ਨੇ ਰੋਟੀ ਨੂੰ ਤੋੜਿਆ ਅਤੇ ਆਖਿਆ, “ਇਹ ਮੇਰਾ ਸ਼ਰੀਰ ਹੈ; ਇਹ ਤੁਹਾਡੇ ਲਈ ਹੈ। ਤੁਹਾਨੂੰ ਇਹ ਮੈਨੂੰ ਯਾਦ ਕਰਨ ਲਈ ਕਰਨਾ ਚਾਹੀਦਾ ਹੈ।” 25ਤਾਂ ਉਨ੍ਹਾਂ ਦੇ ਰਾਤ ਦਾ ਭੋਜਨ ਕਰਨ ਤੋਂ ਬਾਅਦ, ਯਿਸੂ ਨੇ ਦਾਖਰਸ ਦਾ ਪਿਆਲਾ ਲਿਆ ਅਤੇ ਆਖਿਆ, “ਇਹ ਦਾਖਰਸ ਨਵੇਂ ਕਰਾਰ ਨੂੰ ਸੂਚਿਤ ਕਰਦਾ ਹੈ ਜਿਹੜਾ ਪਰਮੇਸ਼ੁਰ

ਨੇ ਆਪਣੇ ਲੋਕਾਂ ਨਾਲ ਕੀਤਾ। ਇਹ ਨਵਾਂ ਕਰਾਰ ਮੇਰੇ ਲਹੂ
ਨਾਲ ਸ਼ੁਰੂ ਹੁੰਦਾ ਹੈ। ਜਦੋਂ ਵੀ ਤੁਸੀਂ ਇਸਨੂੰ ਪੀਓ, ਮੈਨੂੰ ਚੇਤੇ
ਕਰੋ।" 26ਹਰ ਵਾਰੀਂ ਜਦੋਂ ਤੁਸੀਂ ਇਹ ਰੋਟੀ ਖਾਂਦੇ ਹੋ ਅਤੇ ਇਹ
ਪਿਆਲਾ ਪੀਂਦੇ ਹੋ, ਤੁਸੀਂ ਪ੍ਰਭੂ ਦੀ ਮ੍ਰਿਤੂ ਬਾਰੇ ਜਾਣਕਾਰੀ ਦਿੰਦੇ
ਰਹਿੰਦੇ ਹੋਂ ਜਦੋਂ ਤੱਕ ਉਹ ਨਾ ਆਵੇ।

27ਇਸ ਲਈ ਜੇਕਰ ਇੱਕ ਵਿਅਕਤੀ ਇਹ ਰੋਟੀ ਖਾਂਦਾ ਹੈ ਤੇ
ਪ੍ਰਭੂ ਦੇ ਪਿਆਲੇ ਨੂੰ ਅਯੋਗ ਢੰਗ ਨਾਲ ਪੀਂਦਾ ਹੈ, ਉਹ ਪ੍ਰਭੂ ਦੇ
ਸ਼ਰੀਰ ਅਤੇ ਲਹੂ ਦੇ ਖਿਲਾਫ਼ ਪਾਪ ਕਰਦਾ ਹੈ। 28ਹਰ ਵਿਅਕਤੀ
ਨੂੰ ਆਪਣੇ ਦਿਲ ਅੰਦਰ ਦੇਖਣਾ ਚਾਹੀਦਾ ਹੈ ਇਸ ਤੋਂ ਪਹਿਲਾਂ
ਕਿ ਉਹ ਇਹ ਰੋਟੀ ਖਾਵੇ ਤੇ ਇਹ ਪਿਆਲਾ ਪੀਵੇ। 29ਜੇ ਇੱਕ
ਵਿਅਕਤੀ ਇਹ ਰੋਟੀ ਖਾਂਦਾ ਹੈ ਤੇ ਇਸ ਪਿਆਲੇ ਵਿੱਚੋਂ ਸ਼ਰੀਰ
ਨੂੰ ਮਹਿਸੂਸ ਕੀਤੇ ਬਿਨਾ ਪੀਂਦਾ ਹੈ, ਫ਼ੇਰ ਉਹ ਖਾਣ ਅਤੇ ਪੀਣ
ਵਿੱਚ ਦੋਸ਼ੀ ਪਰਖਿਆ ਜਾਵੇਗਾ। 30ਇਹੀ ਕਾਰਣ ਹੈ ਕਿ ਤੁਹਾਡੇ
ਵਿੱਚੋਂ ਬਹੁਤ ਸਾਰੇ ਕਮਜ਼ੋਰ ਤੇ ਬੀਮਾਰ ਹਨ। ਅਤੇ ਬਹੁਤ ਸਾਰੇ
ਮਰ ਚੁੱਕੇ ਹਨ। 31ਪਰ ਜੇਕਰ ਅਸੀਂ ਸਹੀ ਢੰਗ ਨਾਲ ਆਪਣੇ
ਆਪ ਦਾ ਨਿਰਣਾ ਕੀਤਾ ਹੈ, ਤਾਂ ਪਰਮੇਸ਼ੁਰ ਸਾਨੂੰ ਨਹੀਂ ਪਰਖੇਗਾ।
32ਪਰ ਜਦੋਂ ਪ੍ਰਭੂ ਸਾਡਾ ਨਿਰਣਾ ਕਰਦਾ ਹੈ, ਉਹ ਸਾਨੂੰ
ਅਨੁਸ਼ਾਸਿਤ ਕਰਦਾ ਹੈ ਤਾਂ ਜੋ ਅਸੀਂ ਸਹੀ ਰਸਤੇ ਤੇ ਚੱਲ ਸਕੀਏ।
ਉਹ ਅਜਿਹਾ ਇਸ ਲਈ ਕਰਦਾ ਹੈ ਤਾਂ ਜੋ ਅਸੀਂ ਦੁਨੀਆਂ ਦੇ
ਹੋਰਾਂ ਲੋਕਾਂ ਵਾਂਙ ਨਾ ਨਿੰਦੇ ਜਾਈਏ।

33ਇਸ ਲਈ ਮੇਰੇ ਭਰਾਓ ਅਤੇ ਭੈਣੋਂ ਜਦੋਂ ਤੁਸੀਂ ਭੋਜਨ
ਕਰਨ ਲਈ ਇਕੱਠੇ ਹੁੰਦੇ ਹੋ, ਇੱਕ ਦੂਸਰੇ ਦਾ ਇੰਤਜ਼ਾਰ ਕਰੋ।
34ਜੇ ਕੋਈ ਵਿਅਕਤੀ ਬਹੁਤ ਹੀ ਭੁੱਖਾ ਹੈ ਤਾਂ ਉਸ ਨੂੰ ਘਰ ਵਿੱਚ
ਭੋਜਨ ਕਰਨਾ ਚਾਹੀਦਾ ਹੈ। ਜੇਕਰ ਤੁਸੀਂ ਇਹ ਕਰੋਗੇ, ਫ਼ੇਰ
ਜਦੋਂ ਤੁਸੀਂ ਇਕੱਠੇ ਆਵੋਂਗੇ, ਤੁਸੀਂ ਆਪਣੇ ਉੱਤੇ ਪਰਮੇਸ਼ੁਰ ਦਾ
ਨਿਰਣਾ ਨਹੀਂ ਲਿਆਵੋਂਗੇ। ਜਦੋਂ ਮੈਂ ਆਵਾਂਗਾ, ਮੈਂ ਤੁਹਾਨੂੰ
ਹੋਰਾਂ ਮਾਮਲਿਆਂ ਬਾਰੇ ਹਿਦਾਇਤਾਂ ਦੇਵਾਂਗਾ।

## ਪਵਿੱਤਰ ਆਤਮਾ ਵੱਲੋਂ ਸੁਗਾਤਾਂ

12 ਹੁਣ, ਭਰਾਵੋ ਅਤੇ ਭੈਣੋਂ ਮੈਂ ਚਾਹੁੰਦਾ ਹਾਂ ਕਿ ਤੁਸੀਂ
ਆਤਮਕ ਸੁਗਾਤਾਂ ਬਾਰੇ ਜਾਣ ਲਵੋ। 2ਤੁਸੀਂ ਆਪਣੇ
ਆਸਥਾਵਾਨ ਹੋਣ ਤੋਂ ਪਹਿਲਾਂ ਦੀਆਂ ਜਿੰਦਗੀਆਂ ਬਾਰੇ ਜਾਣਦੇ
ਹੋ। ਤੁਸੀਂ ਖੁਦ ਜ਼ਿੰਦਗੀ ਹੀਣ ਮੂਰਤੀਆਂ ਦੀ ਉਪਾਸਨਾ ਵੱਲ
ਅੰਨ੍ਹੇਵਾਹ ਖਿੱਚੇ ਗਏ ਸੀ। 3ਇਸ ਲਈ ਮੈਂ ਤੁਹਾਨੂੰ ਦੱਸਦਾ ਹਾਂ ਕਿ
ਕੋਈ ਵੀ ਵਿਅਕਤੀ ਜਿਹੜਾ ਪਰਮੇਸ਼ੁਰ ਦੇ ਆਤਮੇ ਦੀ ਸਹਾਇਤਾ
ਨਾਲ ਬੋਲਦਾ ਹੈ। ਇਹ ਨਹੀਂ ਕਹਿੰਦਾ ਕਿ "ਯਿਸੂ ਮਸੀਹ ਸਰਾਪਿਆ
ਜਾਵੇ।" ਅਤੇ ਕੋਈ ਵੀ ਪਵਿੱਤਰ ਆਤਮਾ ਦੀ ਸਹਾਇਤਾ ਤੋਂ
ਬਿਨਾ ਨਹੀਂ ਆਖ ਸਕਦਾ, "ਯਿਸੂ ਪ੍ਰਭੂ ਹੈ।"

4ਆਤਮਕ ਸੁਗਾਤਾਂ ਕਈ ਤਰ੍ਹਾਂ ਦੀਆਂ ਹਨ ਪਰ ਉਹ ਸਾਰੀਆਂ
ਉਸੇ ਆਤਮਾ ਵੱਲੋਂ ਹਨ। 5ਸੇਵਾ ਕਰਨ ਦੇ ਕਈ ਤਰੀਕੇ ਹਨ;
ਪਰ ਇਹ ਸਾਰੇ ਤਰੀਕੇ ਉਸੇ ਪ੍ਰਭੂ ਵੱਲੋਂ ਹਨ। 6ਅਤੇ ਇਸ ਦੇ ਵੀ
ਕਈ ਤਰੀਕੇ ਹਨ ਜਿਨ੍ਹਾ ਰਾਹੀ ਪਰਮੇਸ਼ੁਰ ਲੋਕਾਂ ਵਿੱਚ ਕਾਰਜ
ਕਰਦਾ ਹੈ। ਪਰ ਇਹ ਸਾਰੇ ਤਰੀਕੇ ਉਸੇ ਪ੍ਰਭੂ ਵੱਲੋਂ ਹਨ। ਪਰਮੇਸ਼ੁਰ
ਸਾਡੇ ਵਿੱਚ ਸਭ ਕਾਰਜ ਕਰਦਾ ਹੈ। 7ਆਤਮਾ ਦਾ ਕਾਰਜ ਹਰ
ਮਨੁੱਖ ਵਿੱਚ ਵੇਖਿਆ ਜਾ ਸਕਦਾ ਹੈ। ਆਤਮਾ ਹੋਰਾਂ ਲੋਕਾਂ ਦੀ
ਸਹਾਇਤਾ ਕਰਨ ਲਈ ਸਾਨੂੰ ਇਹ ਤੋਹਫ਼ਾ ਦਿੰਦਾ ਹੈ। 8ਆਤਮਾ
ਇੱਕ ਵਿਅਕਤੀ ਨੂੰ ਇਹ ਦਾਤ ਸਿਆਣਪ ਦੀ ਬੋਲੀ ਬੋਲਣ
ਲਈ ਦਿੰਦਾ ਹੈ। ਅਤੇ ਓਹੀ ਆਤਮਾ ਗਿਆਨ ਨਾਲ ਬੋਲਣ ਦੀ
ਦਾਤ ਬਖਸ਼ਦਾ ਹੈ। 9ਉਹੀ ਆਤਮਾ ਇੱਕ ਵਿਅਕਤੀ ਨੂੰ ਆਸਥਾ
ਪ੍ਰਦਾਨ ਕਰਦਾ ਹੈ। ਅਤੇ ਉਹੀ ਆਤਮਾ ਕਿਸੇ ਵਿਅਕਤੀ ਨੂੰ
ਤੰਦਰੁਸਤੀ ਦੀ ਦਾਤ ਬਖਸ਼ਦਾ ਹੈ। 10ਦੂਸਰੇ ਵਿਅਕਤੀ ਨੂੰ,
ਕਰਿਸ਼ਮੇ ਕਰਨ ਦੀ ਦਾਤ ਬਖਸ਼ਦਾ ਹੈ, ਅਤੇ ਕਿਸੇ ਹੋਰ ਵਿਅਕਤੀ
ਨੂੰ ਅਗੰਮ ਵਾਕ ਕਰਨ ਦੀ, ਅਤੇ ਕਿਸੇ ਹੋਰ ਵਿਅਕਤੀ ਨੂੰ ਨੇਕ ਤੇ
ਬਦ ਰੂਹਾਂ ਦੇ ਵਿਚਕਾਰ ਫ਼ਰਕ ਕਰਨ ਦੀ ਯੋਗਤਾ ਪ੍ਰਦਾਨ ਕਰਦਾ
ਹੈ। ਆਤਮਾ ਕਿਸੇ ਵਿਅਕਤੀ ਨੂੰ ਭਿੰਨ ਭਿੰਨ ਪ੍ਰਾਕਾਰ ਦੀਆਂ
ਭਾਸ਼ਾਵਾਂ ਬੋਲਣ ਦੀ ਸ਼ਕਤੀ ਪ੍ਰਦਾਨ ਕਰਦਾ ਹੈ, ਅਤੇ ਕਿਸੇ ਦੂਸਰੇ
ਵਿਅਕਤੀ ਨੂੰ ਉਨ੍ਹਾਂ ਭਾਸ਼ਾਵਾਂ ਦੀ ਵਿਆਖਿਆ ਕਰਨ ਦੀ ਸ਼ਕਤੀ
ਦਿੰਦਾ ਹੈ। 11ਉਹੀ ਆਤਮਾ, ਇਹ ਸਾਰੀਆਂ ਗੱਲਾਂ ਕਰਦਾ ਹੈ।
ਆਤਮਾ ਇਹ ਨਿਰਣਾ ਕਰਦਾ ਹੈ ਕਿ ਹਰ ਵਿਅਕਤੀ ਨੂੰ ਕੀ
ਦੇਣਾ ਹੈ।

## ਮਸੀਹ ਦਾ ਸ਼ਰੀਰ

12ਇੱਕ ਮਨੁੱਖ ਦਾ ਸ਼ਰੀਰ ਕੇਵਲ ਇੱਕ ਹੈ, ਪਰ ਇਸ ਦੇ ਕਈ
ਅੰਗ ਹਨ। ਹਾਂ, ਇੱਕੋ ਸ਼ਰੀਰ ਦੇ ਕਈ ਅੰਗ ਹੁੰਦੇ ਹਨ, ਪਰ ਇਹ
ਸਾਰੇ ਅੰਗ ਕੇਵਲ ਇੱਕ ਸ਼ਰੀਰ ਬਣਾਉਂਦੇ ਹਨ। ਮਸੀਹ ਵੀ
ਇਸੇ ਤਰ੍ਹਾਂ ਹੈ। 13ਸਾਡੇ ਵਿੱਚੋਂ ਕੁਝ ਲੋਕ ਯਹੂਦੀ ਹਨ ਅਤੇ ਕੁਝ
ਯੂਨਾਨੀ ਗੈਰ ਯਹੂਦੀ ਹਨ; ਸਾਡੇ ਵਿੱਚੋਂ ਕੁਝ ਗੁਲਾਮ ਹਨ ਅਤੇ
ਕੁਝ ਆਜ਼ਾਦ ਹਨ। ਪਰ ਸਾਨੂੰ ਇੱਕ ਆਤਮਾ ਰਾਹੀਂ, ਇੱਕ ਸ਼ਰੀਰ
ਬਨਣ ਲਈ ਬਪਤਿਸਮਾ ਦਿੱਤਾ ਗਿਆ ਹੈ। ਅਤੇ ਸਾਨੂੰ ਸਾਰਿਆਂ
ਨੂੰ ਇਹੀ ਹੀ ਇੱਕ ਆਤਮਾ ਦਿੱਤਾ ਗਿਆ ਹੈ।

14ਅਤੇ ਇੱਕ ਵਿਅਕਤੀ ਦੇ ਸ਼ਰੀਰ ਦੇ ਇੱਕ ਤੋਂ ਬਹੁਤੇ ਅੰਗ
ਹੁੰਦੇ ਹਨ। ਇਸਦੇ ਬਹੁਤ ਸਾਰੇ ਅੰਗ ਹੁੰਦੇ ਹਨ। 15ਇੱਕ ਪੈਰ
ਆਖ ਸਕਦਾ ਹੈ "ਮੈਂ ਹੱਥ ਨਹੀਂ ਹਾਂ। ਇਸ ਲਈ ਮੇਰਾ ਸ਼ਰੀਰ
ਨਾਲ ਕੋਈ ਸੰਬੰਧ ਨਹੀਂ।" ਪਰ ਸਿਰਫ਼ ਇਹ ਆਖਣ ਨਾਲ, ਪੈਰ
ਸ਼ਰੀਰ ਦਾ ਭਾਗ ਹੋਣ ਤੋਂ ਨਹੀਂ ਰੁਕਦਾ। 16ਇੱਕ ਕੰਨ ਆਖਦਾ
ਹੈ, "ਮੈਂ ਅੱਖ ਨਹੀਂ ਹਾਂ ਇਸ ਲਈ ਮੈਂ ਸ਼ਰੀਰ ਦਾ ਅੰਗ ਨਹੀਂ
ਹਾਂ।" ਪਰ ਸਿਰਫ਼ ਇਹ ਆਖਣ ਨਾਲ, ਕੰਨ ਸ਼ਰੀਰ ਦਾ ਅੰਗ
ਹੋਣਾ ਬੰਦ ਨਹੀਂ ਕਰਦਾ। 17ਜੇ ਸਾਰਾ ਸ਼ਰੀਰ ਹੀ ਇੱਕ ਅੱਖ
ਹੁੰਦਾ ਤਾਂ ਸ਼ਰੀਰ ਸੁਣ ਸਕਣ ਦੇ ਯੋਗ ਨਹੀਂ ਹੁੰਦਾ। ਜਾਂ ਸਾਰਾ
ਸ਼ਰੀਰ ਹੀ ਕੰਨ ਹੁੰਦਾ ਤਾਂ ਸ਼ਰੀਰ ਕਿਸੇ ਵੀ ਚੀਜ਼ ਨੂੰ ਵੀ ਸੁੰਘ
ਨਹੀਂ ਸੀ ਸਕਦਾ। 18-19ਜੇ ਸ਼ਰੀਰ ਦਾ ਹਰ ਇੱਕ ਅੰਗ ਇੱਕ ਹੀ
ਹੁੰਦਾ ਤਾਂ ਸ਼ਰੀਰ ਹੋਣਾ ਹੀ ਨਹੀਂ ਸੀ। ਪਰ ਜਿਵੇਂ ਪਰਮੇਸ਼ੁਰ ਨੂੰ
ਚੰਗਾ ਲੱਗਾ ਉਸ ਨੇ ਸ਼ਰੀਰ ਵਿੱਚ ਅੰਗਾਂ ਨੂੰ ਰੱਖ ਦਿੱਤਾ। ਉਸ ਨੇ
ਹਰ ਇੱਕ ਦੀ ਥਾਂ ਬਣਾਈ ਹੈ। 20ਇਸੇ ਲਈ ਹੁਣ ਭਾਵੇਂ ਅਨੇਕਾਂ
ਅੰਗ ਹਨ, ਸ਼ਰੀਰ ਸਿਰਫ਼ ਇੱਕ ਹੀ ਹੈ।

21ਅੱਖ ਹੱਥ ਨੂੰ ਇਹ ਨਹੀਂ ਕਹਿ ਸਕਦੀ, "ਮੈਨੂੰ ਤੇਰੀ ਲੋੜ
ਨਹੀਂ" ਅਤੇ ਸਿਰ ਪੈਰ ਨੂੰ ਇਹ ਨਹੀਂ ਕਹਿ ਸਕਦਾ, "ਮੈਨੂੰ ਤੇਰੀ
ਲੋੜ ਨਹੀਂ।" 22ਨਹੀਂ। ਸ਼ਰੀਰ ਦੇ ਜਿਹੜੇ ਅੰਗ ਕਮਜ਼ੋਰ ਲਗਦੇ

ਹਨ ਸੱਚਮੁੱਚ ਬਹੁਤ ਲੋੜੀਂਦੇ ਹਨ। 23ਅਤੇ ਸ਼ਰੀਰ ਦੇ ਉਨ੍ਹਾਂ
ਅੰਗਾਂ ਲਈ ਜਿਨ੍ਹਾਂ ਨੂੰ ਅਸੀਂ ਘੱਟ ਸਤਿਕਾਰਨ ਯੋਗ ਸਮਝਦੇ ਹਾਂ,
ਅਸੀਂ ਉਨ੍ਹਾਂ ਵੱਲ ਖਾਸ ਧਿਆਨ ਦਿੰਦੇ ਹਾਂ। ਅਤੇ ਸ਼ਰੀਰ ਦੇ ਉਹ
ਅੰਗ ਜਿਨ੍ਹਾਂ ਨੂੰ ਅਸੀਂ ਵਿਖਾਉਣਾ ਪਸੰਦ ਨਹੀਂ ਕਰਦੇ, ਅਸੀਂ
ਉਨ੍ਹਾਂ ਵੱਲ ਖਾਸ਼ ਧਿਆਨ ਦਿੰਦੇ ਹਾਂ। 24ਪਰ ਸਾਡੇ ਸ਼ਰੀਰ ਦੇ
ਉਹ ਅੰਗ ਜਿਹੜੇ ਖੂਬਸੂਰਤ ਹਨ ਉਨ੍ਹਾਂ ਨੂੰ ਸਾਡੇ ਖਾਸ ਧਿਆਨ
ਦੀ ਲੋੜ ਨਹੀਂ ਹੁੰਦੀ। ਪਰ ਪਰਮੇਸ਼ੁਰ ਨੇ ਸਾਰੇ ਅੰਗਾਂ ਨੂੰ ਇੱਕਠਿਆਂ
ਰੱਖਿਆ ਤਾਂ ਜੋ ਇਨ੍ਹਾਂ ਅੰਗਾਂ ਨੂੰ ਵਧੇਰੇ ਗੌਰਵ ਦਿੱਤਾ ਜਾਵੇ ਜਿਸ
ਦੀ ਇਨ੍ਹਾਂ ਨੂੰ ਲੋੜ ਹੈ। 25ਪਰਮੇਸ਼ੁਰ ਨੇ ਅਜਿਹਾ ਇਸ ਲਈ
ਕੀਤਾ ਹੈ ਤਾਂ ਜੋ ਸਾਡਾ ਸ਼ਰੀਰ ਵੰਡਿਆ ਨਾ ਜਾਵੇ। ਪਰਮੇਸ਼ੁਰ ਦੀ
ਮਨਸਾ ਇਹ ਸੀ ਕਿ ਸਾਰੇ ਅੰਗ ਇੱਕ ਦੂਸਰੇ ਦਾ ਇੱਕੋ ਜਿਹਾ
ਧਿਆਨ ਰੱਖਣ। 26ਜੇ ਸ਼ਰੀਰ ਦਾ ਇੱਕ ਅੰਗ ਦੁਖੀ ਹੈ ਤਾਂ ਹੋਰ
ਸਾਰੇ ਅੰਗ ਵੀ ਇਸ ਦੇ ਨਾਲ ਦੁਖੀ ਹੁੰਦੇ ਹਨ। ਜਾਂ ਜੇ ਇੱਕ ਅੰਗ
ਨੂੰ ਇੱਜ਼ਤ ਮਿਲਦੀ ਹੈ ਤਾਂ ਦੂਸਰੇ ਅੰਗ ਵੀ ਇਸ ਇੱਜ਼ਤ ਦੇ
ਹਿੱਸੇਦਾਰ ਹੁੰਦੇ ਹਨ।

27ਤੁਸੀਂ ਸਾਰੇ ਇਕੱਠੇ ਮਸੀਹ ਦਾ ਸ਼ਰੀਰ ਹੋ। ਤੁਹਾਡੇ ਵਿੱਚੋਂ
ਹਰ ਕੋਈ ਇਸ ਸ਼ਰੀਰ ਦਾ ਅੰਗ ਹੈ। 28ਅਤੇ ਪਰਮੇਸ਼ੁਰ ਨੇ ਹਰ
ਇੱਕ ਨੂੰ ਕਲੀਸਿਯਾ ਵਿੱਚ ਇੱਕ ਜਗ੍ਹਾ ਦਿੱਤੀ ਹੈ: ਪਹਿਲਾਂ ਉਸ ਨੇ
ਰਸੂਲਾਂ ਨੂੰ ਜਗ੍ਹਾ ਦਿੱਤੀ, ਦੂਸਰੀ ਨਬੀਆਂ ਨੂੰ, ਅਤੇ ਤੀਸਰੀ ਗੁਰੂਆਂ
ਨੂੰ। ਫ਼ੇਰ ਪਰਮੇਸ਼ੁਰ ਨੇ ਉਨ੍ਹਾ ਨੂੰ ਥਾਂ ਦਿੱਤੀ ਹੈ। ਜਿਹੜੇ ਕਰਿਸ਼ਮੇ
ਕਰਦੇ ਹਨ, ਉਨ੍ਹਾਂ ਲੋਕਾਂ ਨੂੰ ਜਿਹਨਾਂ ਕੋਲ ਇਲਾਜ ਕਰਨ ਦੀਆਂ
ਦਾਤਾਂ ਹਨ, ਉਨ੍ਹਾਂ ਲੋਕਾਂ ਨੂੰ ਜਿਹੜੇ ਅਗਵਾਈਆਂ ਕਰ ਸਕਣ ਦੇ
ਯੋਗ ਹਨ, ਅਤੇ ਉਨ੍ਹਾਂ ਨੂੰ ਜਿਹੜੇ ਵੱਖ ਵੱਖ ਭਾਸ਼ਾਵਾਂ ਵਿੱਚ ਗੱਲ਼
ਕਰ ਸਕਦੇ ਹਨ। 29ਸਾਰੇ ਲੋਕ ਰਸੂਲ ਨਹੀਂ ਹਨ। ਸਾਰੇ ਲੋਕ
ਨਬੀ ਨਹੀਂ ਹਨ। ਸਾਰੇ ਲੋਕ ਉਸਤਾਦ ਨਹੀਂ ਹਨ। ਸਾਰੇ ਲੋਕ
ਕਰਿਸ਼ਮੇ ਨਹੀਂ ਕਰ ਸਕਦੇ। 30ਸਾਰੇ ਲੋਕਾਂ ਕੋਲ ਦੂਜੇ ਦਾ ਇਲਾਜ
ਕਰਨ ਦੀਆਂ ਦਾਤਾਂ ਨਹੀਂ ਹੁੰਦੀਆਂ। ਸਾਰੇ ਲੋਕ ਭਿੰਨ-ਭਿੰਨ
ਤਰ੍ਹਾਂ ਦੀਆਂ ਭਾਸ਼ਾਵਾਂ ਵਿੱਚ ਗੱਲ ਨਹੀਂ ਕਰਦੇ। ਸਾਰੇ ਲੋਕ ਉਨ੍ਹਾਂ
ਭਾਸ਼ਾਵਾਂ ਦੀ ਵਿਆਖਿਆ ਨਹੀਂ ਕਰ ਸਕਦੇ। 31ਪਰ ਸੱਚਮੁੱਚ
ਤੁਹਾਨੂੰ ਮਹਾਨ ਦਾਤਾਂ ਦੀ ਪ੍ਰਾਪਤੀ ਕਰਨ ਦੀ ਕਾਮਨਾ ਕਰਨੀ
ਚਾਹੀਦੀ ਹੈ।

## ਪ੍ਰੇਮ ਹੀ ਸਰਬੋਤਮ ਦਾਤ ਹੈ

ਅਤੇ ਹੁਣ ਮੈਂ ਤੁਹਾਨੂੰ ਸਰਬੋਤਮ ਮਾਰਗ ਦਿਖਾਉਂਦਾ ਹਾਂ।
13 ਮੈਂ ਭਾਵੇਂ ਮਨੁੱਖਾਂ ਜਾਂ ਦੂਤਾਂ ਦੀਆਂ ਭਿੰਨ-ਭਿੰਨ ਭਾਸ਼ਾਵਾ
ਬੋਲ ਸਕਦਾ ਹੋਵਾਂ ਪਰ ਜੇ ਮੇਰੇ ਅੰਦਰ ਪ੍ਰੇਮ ਨਹੀਂ ਹੈ,
ਤਾਂ ਮੈਂ ਸਿਰਫ਼ ਗੂੰਜਣ ਵਾਲੀ ਘੰਟੀ ਜਾ ਇੱਕ ਉੱਚੀ ਉੱਚੀ ਅਵਾਜ਼
ਕਰਨ ਵਾਲਾ ਛੈਣਾ ਹੀ ਹਾਂ। 2ਮੇਰੇ ਕੋਲ ਅਗੰਮ ਵਾਕ ਦੀ ਦਾਤ
ਹੋ ਸਕਦੀ ਹੈ, ਮੈਂ ਪਰਮੇਸ਼ੁਰ ਦੇ ਸਾਰੇ ਰਹੱਸਾਂ ਤੇ ਹਰ ਚੀਜ਼ ਦੇ
ਗਿਆਨ ਨੂੰ ਸਮਝਣ ਵਾਲਾ ਹੋ ਸਕਦਾ ਹਾਂ, ਅਤੇ ਮੇਰੇ ਕੋਲ ਬਹੁਤ
ਵੱਡਾ ਵਿਸ਼ਵਾਸ ਵੀ ਹੋ ਸਕਦਾ ਜੋ ਪਰਬਤਾਂ ਨੂੰ ਖਿਸਕਾਉਣ ਯੋਗ
ਹੋਵੇ। ਪਰ ਮੇਰੇ ਅੰਦਰ ਪ੍ਰੇਮ ਨਹੀਂ ਹੈ ਤਾਂ ਇਨ੍ਹਾਂ ਸਾਰੀਆਂ ਗੱਲਾਂ
ਦੇ ਹੁੰਦਿਆਂ ਹੋਇਆਂ ਵੀ ਮੈਂ ਕੁਝ ਨਹੀਂ ਹਾਂ। 3ਮੈਂ ਭਾਵੇਂ ਆਪਣੀ
ਹਰ ਸ਼ੈ ਲੋਕਾਂ ਦੇ ਭੋਜਨ ਲਈ ਦੇ ਦੇਵਾਂ। ਅਤੇ ਭਾਵੇਂ ਮੈਂ ਆਪਣਾ
ਸ਼ਰੀਰ ਬਲੀ ਦੀ ਵਸਤੂ ਵਾਂਗ ਅੱਗ ਦੀ ਭੇਂਟ ਚੜ੍ਹਾ ਦੇਵਾਂ ਪਰ ਜੇ
ਮੇਰੇ ਅੰਦਰ ਪ੍ਰੇਮ ਨਹੀਂ ਹੈ ਤਾਂ ਇਨ੍ਹਾਂ ਗੱਲਾਂ ਦਾ ਮੈਨੂੰ ਕੋਈ ਲਾਭ
ਨਹੀਂ ਹੈ।

4ਪ੍ਰੇਮ ਸਹਿਜ ਅਤੇ ਦਿਆਲੂ ਹੈ। ਇਹ ਈਰਖਾਲੂ ਨਹੀਂ ਹੈ,
ਅਤੇ ਇਹ ਘਮੰਡੀ ਨਹੀਂ ਹੈ। 5ਪ੍ਰੇਮ ਸਖਤ ਨਹੀਂ ਹੈ, ਪ੍ਰੇਮ ਖੁਦਗਰਜ਼
ਨਹੀਂ ਹੈ, ਅਤੇ ਪ੍ਰੇਮ ਆਸਾਂਨੀ ਨਾਲ ਕਰੋਧੀ ਨਹੀਂ ਬਣਦਾ। ਪ੍ਰੇਮ
ਆਪਣੇ ਖਿਲਾਫ਼ ਕੀਤੇ ਗਏ ਗੰਦੇ ਕੰਮਾਂ ਨੂੰ ਚੇਤੇ ਨਹੀਂ ਰੱਖਦਾ।
6ਪ੍ਰੇਮ ਬਦੀ ਨਾਲ ਪ੍ਰਸੰਨ ਨਹੀਂ ਹੁੰਦਾ ਪਰ ਪ੍ਰੇਮ ਸੱਚ ਨਾਲ ਪ੍ਰਸੰਨ
ਹੁੰਦਾ ਹੈ। 7ਪ੍ਰੇਮ ਖਾਮੋਸ਼ੀ ਨਾਲ ਸਭ ਕੁਝ ਬਰਦਾਸ਼ਤ ਕਰ ਲੈਂਦਾ
ਹੈ, ਪ੍ਰੇਮ ਸਦਾ ਭਰੋਸਾ ਕਰਦਾ ਹੈ, ਇਹ ਸਦਾ ਆਸਵੰਦ ਹੁੰਦਾ ਹੈ,
ਅਤੇ ਸਭ ਗੱਲਾਂ ਝੱਲ ਲੈਂਦਾ ਹੈ।

8ਪ੍ਰੇਮ ਕਦੇ ਖ਼ਤਮ ਨਹੀਂ ਹੁੰਦਾ। ਅਗੰਮ ਵਾਕ ਹੁੰਦੇ ਹਨ ਪਰ
ਉਹ ਖਤਮ ਹੋ ਜਾਣਗੇ। ਭਿੰਨ-ਭਿੰਨ ਭਾਸ਼ਾਵਾਂ ਵਿੱਚ ਗੱਲਾਂ ਕਰਨ
ਦੀਆਂ ਦਾਤਾਂ ਹੁੰਦੀਆਂ ਹਨ ਪਰ ਇਹ ਦਾਤਾਂ ਮੁੱਕ ਜਾਣਗੀਆਂ।
ਗਿਆਨ ਦੀ ਦਾਤ ਹੁੰਦੀ ਹੈ ਪਰ ਇਹ ਵੀ ਮੁੱਕ ਜਾਵੇਗੀ। 9ਇਹ
ਸਾਰੀਆਂ ਚੀਜ਼ਾਂ ਮੁੱਕ ਜਾਣਗੀਆਂ ਕਿਉਂ ਕਿ ਜੋ ਇਹ ਗਿਆਨ,
ਅਤੇ ਉਹ ਭਵਿੱਖ ਬਾਣੀਆਂ ਜੋ ਸਾਡੇ ਕੋਲ ਹਨ, ਪੂਰਣ ਨਹੀਂ
ਹਨ। 10ਪਰ ਜਦੋਂ ਪੂਰਣਤਾ ਆਉਂਦੀ ਹੈ ਤਾਂ ਉਹ ਸਾਰੀਆਂ
ਚੀਜ਼ਾਂ ਜਿਹੜੀਆਂ ਸੰਪੂਰਣ ਨਹੀਂ ਹਨ, ਮੁੱਕ ਜਾਣਗੀਆਂ। 11ਜਦੋਂ
ਮੈਂ ਬੱਚਾ ਸਾਂ ਤਾਂ ਬੱਚਿਆਂ ਵਾਂਗ ਗੱਲਾਂ ਕਰਦਾ ਸਾਂ, ਮੈਂ ਬੱਚਿਆਂ
ਵਾਂਗ ਸੋਚਦਾ ਸਾਂ, ਮੈਂ ਬੱਚਿਆਂ ਵਾਂਗ ਵਿਉਂਤਾਂ ਬਣਾਉਂਦਾ ਸਾਂ,
ਜਦੋਂ ਮੈਂ ਵੱਡਾ ਹੋਇਆ, ਮੈਂ ਬਚਪਨੇ ਦੇ ਇਹ ਸਾਰੇ ਢੰਗ ਛੱਡ
ਦਿੱਤੇ। 12ਸਾਡੇ ਨਾਲ ਇਸੇ ਤਰ੍ਹਾ ਹੀ ਹੁੰਦਾ ਹੈ। ਹੁਣ ਅਸੀਂ ਇਉਂ
ਦੇਖ ਰਹੇ ਹਾਂ ਜਿਵੇਂ ਕਿਸੇ ਕਾਲੇ ਸ਼ੀਸੇ ਵਿੱਚ ਝਾਕ ਰਹੇ ਹੋਈਏ।
ਪਰ ਓਦੋਂ, ਭਵਿੱਖ ਵਿੱਚ, ਸਾਨੂੰ ਸਾਫ਼ ਸਾਫ਼ ਦਿਖਾਈ ਦੇ ਜਾਵੇਗਾ।
ਹੁਣ ਮੈਨੂੰ ਕੇਵਲ ਇੱਕ ਅੰਗ ਦਾ ਹੀ ਗਿਆਨ ਹੈ। ਪਰ ਓਦੋਂ ਮੈਨੂੰ
ਸੰਪੂਰਣ ਗਿਆਨ ਹੋ ਜਾਵੇਗਾ ਜਿਵੇਂ ਮੈਨੂੰ ਪਰਮੇਸ਼ੁਰ ਨੇ ਜਾਣਿਆ
ਸੀ। 13ਇਸ ਲਈ ਹੁਣ ਸਾਡੇ ਕੋਲ ਵਿਸ਼ਵਾਸ, ਉਮੀਦ ਅਤੇ
ਪ੍ਰੇਮ; ਸਿਰਫ਼ ਇਹੀ ਤਿੰਨ ਚੀਜ਼ਾਂ ਬਚੀਆਂ ਹਨ ਇਨ੍ਹਾਂ ਵਿੱਚੋਂ ਸਭ
ਤੋਂ ਵੱਡਾ ਪ੍ਰੇਮ ਹੈ। ਮੈਨੂੰ ਵੀ ਜਾਣਾ ਚਾਹੀਦਾ ਹੈ ਤਾਂ ਇਹ ਲੋਕ ਵੀ
ਮੇਰੇ ਨਾਲ ਜਾਣਗੇ।

## ਆਤਮਕ ਦਾਤਾਂ ਦੀ ਵਰਤੋਂ ਕਲੀਸਿਯਾ ਲਈ ਕਰੋ

14 ਪ੍ਰੇਮ ਉਹ ਚੀਜ਼ ਹੈ ਜਿਸ ਨੂੰ ਲੈਣ ਲਈ ਤੁਹਾਨੂੰ ਕੋਸ਼ਿਸ਼
ਕਰਨੀ ਚਾਹੀਦੀ ਹੈ। ਤੁਹਾਨੂੰ ਅਸਲ ਵਿੱਚ ਆਤਮਕ
ਦਾਤਾਂ ਪ੍ਰਾਪਤ ਕਰਨ ਦੀ ਕਾਮਨਾ ਹੋਣੀ ਚਾਹੀਦੀ ਹੈ। ਅਤੇ ਜਿਹੜੀ
ਦਾਤ ਦੀ ਮੰਗ ਤੁਹਾਨੂੰ ਸਭ ਤੋਂ ਵਧੇਰੇ ਕਰਨੀ ਚਾਹੀਦੀ ਹੈ ਉਹ
ਹੈ ਅਗੰਮ ਵਾਕ ਕਰਨ ਦੀ ਯੋਗਤਾ। 2ਮੈਂ ਸਮਝਾਉਂਦਾ ਹਾਂ ਕਿ
ਉਹ ਵਿਅਕਤੀ ਜਿਸ ਕੋਲ ਵੱਖਰੀ ਭਾਸ਼ਾ ਬੋਲਣ ਦੀ ਦਾਤ ਹੈ
ਉਹ ਲੋਕਾਂ ਨਾਲ ਗੱਲ ਨਹੀਂ ਕਰ ਰਿਹਾ, ਪਰ ਉਹ ਪਰਮੇਸ਼ੁਰ
ਨਾਲ ਗੱਲ ਕਰ ਰਿਹਾ ਹੈ। ਉਸ ਵਿਅਕਤੀ ਦੀ ਗੱਲ ਕੋਈ ਨਹੀਂ
ਸਮਝਦਾ ਉਹ ਤਾਂ ਆਤਮਾ ਰਾਹੀਂ ਗੁਪਤ ਗੱਲਾਂ ਕਰ ਰਿਹਾ ਹੁੰਦਾ
ਹੈ। 3ਪਰ ਜਿਹੜਾ ਵਿਅਕਤੀ ਅਗੰਮ ਵਾਕ ਬੋਲਦਾ ਹੈ ਉਹ ਲੋਕਾਂ
ਨਾਲ ਗੱਲ ਕਰ ਰਿਹਾ ਹੁੰਦਾ ਹੈ। ਉਹ ਲੋਕਾਂ ਨੂੰ ਤਾਕਤ, ਉਤਸਾਹ

ਤੇ ਤਸੱਲੀ ਪ੍ਰਦਾਨ ਕਰਦਾ ਹੈ। 4ਪਰ ਜਿਹੜਾ ਵਿਅਕਤੀ ਵੱਖਰੀ
ਭਾਸ਼ਾ ਵਿੱਚ ਗੱਲ ਕਰ ਰਿਹਾ ਹੁੰਦਾ ਹੈ ਉਹ ਕੇਵਲ ਆਪਣੀ
ਸਹਾਇਤਾ ਕਰ ਰਿਹਾ ਹੁੰਦਾ ਹੈ। ਪਰ ਜਿਹੜਾ ਅਗੰਮ ਵਾਕ ਬੋਲ
ਰਿਹਾ ਹੈ ਉਹ ਤਾਂ ਸਮੁੱਚੀ ਕਲੀਸਿਯਾ ਦੀ ਸਹਾਇਤਾ ਕਰ ਰਿਹਾ
ਹੁੰਦਾ ਹੈ। 5ਮੇਰੀ ਚਾਹਨਾ ਹੈ ਕਿ ਤੁਹਾਡੇ ਸਾਰਿਆਂ ਕੋਲ ਵੱਖ ਵੱਖ
ਭਾਸ਼ਾਵਾਂ ਬੋਲਣ ਦੀ ਦਾਤ ਹੋਵੇ। ਪਰ ਮੈਂ ਇਸ ਤੋਂ ਵੱਧ ਇਹ ਵੀ
ਚਾਹੁੰਦਾ ਹਾਂ ਕਿ ਤੁਸੀਂ ਅਗੰਮ ਵਾਕ ਕਰ ਸਕੋਂ। ਜਿਹੜਾ ਵਿਅਕਤੀ
ਅਗੰਮ ਵਾਕ ਕਰਦਾ ਉਹ ਉਸ ਵਿਅਕਤੀ ਨਾਲੋਂ ਵੱਡਾ ਹੈ ਜਿਹੜਾ
ਕੇਵਲ ਵੱਖੋ ਵੱਖਰੀਆਂ ਭਾਸ਼ਾਵਾਂ ਹੀ ਬੋਲ ਸਕਦਾ ਹੈ। ਪਰ ਵੱਖੋ
ਵੱਖਰੀਆਂ ਬੋਲਣ ਵਾਲਾ ਅਗੰਮ ਵਾਕ ਕਰਨ ਵਾਲੇ ਵਰਗਾ ਹੀ
ਹੁੰਦਾ ਹੈ। ਜੇ ਉਹ ਉਨ੍ਹਾਂ ਵੱਖਰੀਆਂ ਭਸ਼ਾਵਾਂ ਦਾ ਦੋ ਭਾਸ਼ੀਆ
ਬਣ ਸਕੇ। ਫ਼ੇਰ ਕਲੀਸਿਯਾ ਨੂੰ ਉਸਦੇ ਬੋਲਾਂ ਨਾਲ ਸਹਾਇਤਾ
ਮਿਲ ਸਕਦੀ ਹੈ।

6ਭਰਾਵੋ ਅਤੇ ਭੈਣੋ, ਜੇ ਮੈਂ ਤੁਹਾਡੇ ਕੋਲ ਆਵਾਂ ਅਤੇ ਮੈਂ ਵੱਖੋ
ਵੱਖਰੀਆਂ ਭਸ਼ਾਵਾਂ ਬੋਲਾਂ ਕੀ ਇਸ ਤੋਂ ਤੁਹਾਨੂੰ ਕੋਈ ਮੁਨਾਫ਼ਾ
ਮਿਲੇਗਾ? ਨਹੀਂ। ਤੁਹਾਨੂੰ ਤਾਂ ਓਦੋਂ ਹੀ ਲਾਭ ਹੋਵੇਗਾ ਜਦੋਂ ਮੈਂ
ਤੁਹਾਡੇ ਲਈ ਕੋਈ ਨਵਾਂ ਸੱਚ ਜਾਂ ਗਿਆਨ, ਕੋਈ ਅਗੰਮ ਵਾਕ
ਜਾਂ ਕੋਈ ਹੋਰ ਸਿੱਖਿਆ ਲੈਕੇ ਆਂਵਾਂਗਾ। 7ਇਹ ਉਨ੍ਹਾਂ ਅਵਾਜ਼ਾਂ
ਵਰਗਾ ਹੈ ਜਿਹੜੀਆਂ ਨਿਰਜੀਵ ਵਸਤਾਂ, ਜਿਵੇਂ ਬੰਸਰੀ ਜਾਂ ਰਬਾਬ,
ਵਿੱਚੋਂ ਆਉਂਦੀਆਂ ਹਨ। ਜੇ ਭਿੰਨ ਭਿੰਨ ਸੁਰ ਸਪਸ਼ਟ ਨਾ ਹੋਣ,
ਤਾਂ ਤੁਸੀਂ ਬਜਾਇਆ ਜਾਣ ਵਾਲਾ ਸੰਗੀਤ ਨਹੀਂ ਸਮਝੋਂਗੇ।
ਸਿਰਫ਼ ਉਦੋਂ, ਜਦੋਂ ਤੁਸੀਂ ਹਰ ਸੁਰ ਸਪਸ਼ਟਤਾ ਨਾਲ ਵਜਾਵੋਂਗੇ,
ਤਾਂ ਤੁਸੀਂ ਧੁਨ ਨੂੰ ਸਮਝ ਸਕੋਂਗੇ। 8ਅਤੇ ਲੜਾਈ ਵਿੱਚ ਜੇ ਤੂਰ੍ਹੀ
ਦੀ ਆਵਾਜ਼ ਸਪਸ਼ਟ ਨਹੀਂ ਤਾਂ ਸੈਨਕਾਂ ਨੂੰ ਪਤਾ ਹੀ ਨਹੀਂ ਲੱਗ
ਸਕੇਗਾ ਕਿ ਲੜਾਈ ਲਈ ਕਦੋਂ ਤਿਆਰ ਹੋਣਾ ਹੈ। 9ਤੁਹਾਡੇ
ਨਾਲ ਵੀ ਇਵੇਂ ਹੀ ਹੈ। ਜਦੋਂ ਤੁਸੀਂ ਵੱਖਰੀਆਂ ਭਾਸ਼ਾਵਾਂ ਬੋਲਦੇ
ਹੋ ਤਾਂ ਤੁਹਾਡੇ ਸ਼ਬਦ ਸਮਝਣ ਯੋਗ ਹੋਣੇ ਚਾਹੀਦੇ ਹਨ। ਜੇ ਤੁਸੀਂ
ਸਪਸ਼ਟਤਾ ਨਾਲ ਨਹੀਂ ਬੋਲੋਂਗੇ ਤਾਂ ਸੁਨਣ ਵਾਲਾ ਸਮਝ ਹੀ
ਨਹੀਂ ਸਕੇਗਾ। ਤੁਸੀਂ ਹਵਾ ਵਿੱਚ ਹੀ ਗੱਲਾਂ ਕਰ ਰਹੇ ਹੋਵੋਂਗੇ।
10ਇਹ ਠੀਕ ਹੈ ਕਿ ਦੁਨੀਆਂ ਵਿੱਚ ਗੱਲ ਕਰਨ ਦੇ ਕਈ ਢੰਗ
ਹਨ। ਅਤੇ ਉਨ੍ਹਾਂ ਸਾਰਿਆਂ ਦਾ ਕੋਈ ਨਾ ਕੋਈ ਅਰਥ ਹੁੰਦਾ ਹੈ।
11ਇਸ ਲਈ, ਜਦੋਂ ਮੈਂ ਬੋਲਣ ਵਾਲੇ ਵਿਅਕਤੀ ਦੀ ਭਾਸ਼ਾ ਨਹੀਂ
ਸਮਝਦਾ, ਮੈਂ ਸੋਚਦਾ ਹਾਂ ਕਿ ਉਸ ਦੀ ਟਿੱਪਣੀ ਅਜੀਬ ਹੈ। ਅਤੇ
ਉਹ ਸੋਚਦਾ ਹੈ ਕਿ ਮੇਰੀ ਟਿੱਪਣੀ ਅਜੀਬ ਹੈ। 12ਤੁਹਾਡੇ ਨਾਲ
ਵੀ ਇਹੋ ਗੱਲ ਹੈ। ਤੁਸੀਂ ਵਧੇਰੇ ਆਤਮਕ ਦਾਤਾਂ ਚਾਹੁੰਦੇ ਹੋ।
ਇਸ ਲਈ ਉਨ੍ਹਾਂ ਦਾਤਾਂ ਨੂੰ ਪ੍ਰਾਪਤ ਕਰਨ ਲਈ ਹੋਰ ਸਖ਼ਤ
ਮਿਹਨਤ ਕਰੋ ਜਿਹੜੀਆਂ ਕਲੀਸਿਯਾ ਨੂੰ ਵਧਣ ਵਿੱਚ ਸਹਾਇਤਾ
ਕਰਦੀਆਂ ਹਨ।

13ਇਸ ਲਈ ਜਿਸ ਵਿਅਕਤੀ ਕੋਲ ਵੱਖੋ ਵੱਖਰੀਆਂ ਭਾਸ਼ਾਵਾਂ
ਬੋਲਣ ਦੀ ਦਾਤ ਹੈ ਉਸ ਨੂੰ ਇਹ ਪ੍ਰਾਰਥਨਾ ਕਰਨੀ ਚਾਹੀਦੀ ਹੈ
ਕਿ ਜੋ ਉਹ ਕਹਿੰਦਾ ਹੈ ਉਸ ਦੀ ਵਿਆਖਿਆ ਵੀ ਕਰ ਸਕੇ।
14ਜਦੋਂ ਮੈਂ ਕਿਸੇ ਦੂਸਰੀ ਭਾਸ਼ਾ ਵਿੱਚ ਪ੍ਰਾਰਥਨਾ ਕਰਦਾ ਹਾਂ,
ਸਿਰਫ਼ ਮੇਰਾ ਆਤਮਾ ਹੀ ਪ੍ਰਾਥਨਾ ਕਰ ਰਿਹਾ ਹੁੰਦਾ ਹੈ, ਜਿੱਥੇ ਕਿ
ਮੇਰਾ ਮਨ ਇਸ ਵਿੱਚੋਂ ਕੁਝ ਵੀ ਪ੍ਰਾਪਤ ਨਹੀਂ ਕਰਦਾ। 15ਤਾਂ ਫ਼ੇਰ
ਮੈਨੂੰ ਕੀ ਕਰਨਾ ਚਾਹੀਦਾ ਹੈ? ਮੈਂ ਆਪਣੇ ਆਤਮੇ ਨਾਲ ਪ੍ਰਾਰਥਨਾ
ਕਰਾਂਗਾ, ਪਰ ਮੈਂ ਆਪਣੇ ਮਨ ਨਾਲ ਵੀ ਪ੍ਰਾਰਥਨਾ ਕਰਾਂਗਾ। ਮੈਂ
ਆਪਣੇ ਆਤਮੇ ਨਾਲ ਗਾਵਾਂਗਾ, ਪਰ ਮੈਂ ਆਪਣੇ ਮਨ ਨਾਲ ਵੀ
ਗਾਵਾਂਗਾ। 16ਤੁਸੀਂ ਸ਼ਾਇਦ ਆਪਣੇ ਆਤਮੇ ਨਾਲ ਪਰਮੇਸ਼ੁਰ
ਦੀ ਉਸਤਿਤ ਕਰ ਰਹੇ ਹੋਵੋਂ। ਪਰ ਉਹ ਵਿਅਕਤੀ ਜਿਹੜਾ
ਤੁਹਾਡੀ ਸ਼ੁਕਰਾਨੇ ਦੀ ਭਾਸ਼ਾ ਨਹੀਂ ਸਮਝਦਾ ਉਹ “ਆਮੀਨ”
ਕਹਿਣ ਦੇ ਯੋਗ ਕਿਵੇਂ ਹੋਵੇਗਾ। ਕਿਉਂ ਕਿ ਉਸ ਨੂੰ ਇਹ ਜਾਣਕਾਰੀ
ਨਹੀਂ ਕਿ ਤੁਸੀਂ ਕੀ ਕਹਿ ਰਹੇ ਹੋ। 17ਤੁਸੀਂ ਭਾਵੇਂ ਪਰਮੇਸ਼ੁਰ ਦਾ
ਸ਼ੁਕਰਾਨਾ ਸਹੀ ਢੰਗ ਨਾਲ ਕਰ ਰਹੇ ਹੋਵੋਂ, ਪਰ ਇਹ ਕਿਸੇ ਵੀ
ਢੰਗ ਨਾਲ ਦੂਸਰੇ ਵਿਅਕਤੀ ਦੀ ਮਦਦ ਨਹੀਂ ਕਰਦਾ।

18ਮੈਂ ਪਰਮੇਸ਼ੁਰ ਦਾ ਸ਼ੁਕਰਾਨਾ ਕਰਦਾ ਹਾਂ ਕਿ ਵੱਖੋ ਵੱਖਰੀਆਂ
ਭਾਸ਼ਾਵਾ ਬੋਲਣ ਦੀ ਦਾਤ, ਤੁਹਾਡੇ ਵਿੱਚੋਂ ਕਿਸੇ ਨਾਲੋਂ ਵੀ ਵੱਧ,
ਮੈਨੂੰ ਦਿੱਤੀ ਗਈ ਹੈ। 19ਪਰ ਕਲੀਸਿਯਾ ਦੀਆਂ ਇਕੱਤਰਤਾਂਵਾਂ
ਵਿੱਚ, ਮੈਂ ਅਜਿਹੇ ਪੰਜ ਸ਼ਬਦ ਬੋਲਣੇ ਪਸੰਦ ਕਰਾਂਗਾ ਜੋ ਮੈਂ ਵੱਖੋ
ਵੱਖਰੀਆਂ ਭਾਸ਼ਾਵਾਂ ਦੇ ਹਜ਼ਾਰਾਂ ਸ਼ਬਦ ਬੋਲਣ ਨਾਲੋਂ ਵੀ ਵੱਧ
ਸਮਝਦਾ ਹਾਂ। ਮੈਂ ਆਪਣੀ ਸਮਝ ਨਾਲ ਬੋਲਣਾ ਵਧੇਰੇ ਪਸੰਦ
ਕਰਾਂਗਾ ਤਾਂ ਜੋ ਮੈਂ ਹੋਰਨਾਂ ਨੂੰ ਸਿੱਖਿਆ ਦੇ ਸਕਾਂ।

20ਭਰਾਵੋ ਅਤੇ ਭੈਣੋ, ਮੈਂ ਬੱਚਿਆਂ ਵਾਂਗ ਨਹੀਂ ਸੋਚਦਾ। ਬਦੀ
ਦੀਆਂ ਗੱਲਾਂ ਵਿੱਚ ਅਸੀਂ ਬੱਚਿਆਂ ਨੂੰ ਪਸੰਦ ਕਰਦੇ ਹਾਂ। ਪਰ
ਤੁਹਾਨੂੰ ਆਪਣੀ ਸੋਚ ਵਿੱਚ ਪ੍ਰੌਢ ਲੋਕਾਂ ਵਾਂਗ ਹੋਣਾ ਚਾਹੀਦਾ ਹੈ।
21ਪੋਥੀਆਂ ਵਿੱਚ ਲਿਖਿਆ ਹੈ;

“ਵੱਖ ਵੱਖ ਭਾਸ਼ਾਵਾਂ ਬੋਲਣ ਵਾਲੇ ਲੋਕਾਂ ਰਾਹੀਂ ਅਤੇ ਪਰਦੇਸੀਆਂ
ਦੇ ਬੁੱਲ੍ਹਾਂ ਦੁਆਰਾ ਮੈਂ ਇਨ੍ਹਾਂ ਲੋਕਾਂ ਨਾਲ ਗੱਲਾਂ ਕਰਾਂਗਾ, ਪਰੰਤੂ
ਤਾਂ ਵੀ ਇਹ ਲੋਕ ਮੇਰੀ ਆਗਿਆ ਦਾ ਪਾਲਣ ਨਹੀਂ ਕਰਨਗੇ।”

ਯਸਾਯਾਹ *28:11–12*

ਇਹੀ ਹੈ ਜੋ ਪ੍ਰਭੂ ਆਖਦਾ ਹੈ।

22ਇਸ ਲਈ ਵੱਖਰੀਆਂ ਭਾਸ਼ਾਵਾਂ ਬੋਲਣ ਦੀ ਦਾਤ ਉਨ੍ਹਾਂ
ਲਈ ਇੱਕ ਪ੍ਰਮਾਣ ਹੈ, ਜੋ ਆਸਥਾਵਾਨ ਹਨ, ਨਾ ਕਿ
ਅਨਾਸਥਾਵਾਨਾਂ ਲਈ। ਅਗੰਮੀ ਵਾਕ ਨਿਹਚਾਵਾਨਾਂ ਲਈ ਹਨ,
ਨਾ ਕਿ ਅਨਾਸਥਾਵਾਨਾਂ ਲਈ। 23ਫ਼ਰਜ਼ ਕਰੋ ਕਿ ਸਮੁੱਚੀ
ਕਲੀਸਿਯਾ ਇਕੱਠੀ ਹੁੰਦੀ ਹੈ ਅਤੇ ਤੁਸੀਂ ਸਾਰੇ ਵੱਖੋ ਵੱਖਰੀਆਂ
ਭਾਸ਼ਾਵਾ ਬੋਲਦੇ ਹੋ। ਜੇ ਕੁਝ ਲੋਕ, ਜਿਹੜੇ ਸਮਝ ਨਹੀਂ ਸਕਦੇ
ਜਾਂ ਅਨਾਸਥਾਵਾਨ ਹਨ, ਉੱਥੇ ਆਉਂਦੇ ਹਨ, ਉਹ ਆਖਣਗੇ
ਕਿ ਤੁਸੀਂ ਕਮਲੇ ਹੋ ਗਏ ਹੋਂ। 24ਪਰੰਤੂ ਫ਼ਰਜ਼ ਕਰੋ ਤੁਸੀਂ ਸਾਰੇ
ਅਗੰਮ ਵਾਕ ਕਰ ਰਹੇ ਹੋ ਅਤੇ ਇੱਕ ਵਿਅਕਤੀ ਅਜਿਹਾ ਆਉਂਦਾ
ਹੈ ਜੋ ਵਿਸ਼ਵਾਸ ਨਹੀਂ ਕਰਦਾ ਜਾਂ ਨਾ ਸਮਝ ਹੈ। ਜੇ ਤੁਸੀਂ ਸਾਰੇ
ਭਵਿੱਖਬਾਣੀ ਕਰ ਰਹੇ ਹੋ, ਫ਼ੇਰ ਇਹ ਉਸ ਵਿਅਕਤੀ ਦੇ ਪਾਪਾਂ ਨੂੰ
ਪ੍ਰਦਰਸ਼ਿਤ ਕਰਨਗੇ, ਅਤੇ ਉਸ ਦੀ ਪਰਖ ਤੁਹਾਡੇ ਸਾਰਿਆਂ ਦੇ
ਆਖਣ ਦੇ ਆਧਾਰ ਤੇ ਹੋਵੇਗੀ। 25ਉਸ ਦੇ ਦਿਲ ਦੀਆਂ ਗੁਪਤ
ਗੱਲਾਂ ਚਾਨਣ ਵਿੱਚ ਆ ਜਾਣਗੀਆਂ। ਇਸ ਲਈ ਉਹ ਵਿਅਕਤੀ
ਝੁਕ ਕੇ ਪਰਮੇਸ਼ੁਰ ਨੂੰ ਮੱਥਾ ਟੇਕੇਗਾ। ਉਹ ਆਖੇਗਾ, “ਕਿ ਸਚਮੁੱਚ
ਹੀ ਪਰਮੇਸ਼ੁਰ ਤੁਹਾਡੇ ਨਾਲ ਹੈ।”

### ਤੁਹਾਡੀਆਂ ਗੋਸ਼ਠੀਆਂ ਤੋਂ ਕਲੀਸਿਯਾ ਦੀ ਮਦਦ ਹੋਣੀ ਚਾਹੀਦੀ ਹੈ

26ਇਸ ਲਈ ਭਰਾਵੋ ਅਤੇ ਭੈਣੋ ਤੁਹਾਨੂੰ ਕੀ ਕਰਨਾ ਚਾਹੀਦਾ
ਹੈ? ਜਦੋਂ ਤੁਸੀਂ ਇਕੱਠੇ ਹੋਵੋਗੇ, ਤਾਂ ਕਿਸੇ ਕੋਲ ਇੱਕ ਗੀਤ ਹੈ,
ਕਿਸੇ ਹੋਰ ਵਿਅਕਤੀ ਕੋਲ ਇੱਕ ਉਪਦੇਸ਼ ਹੈ, ਦੂਸਰੇ ਵਿਅਕਤੀ
ਕੋਲ ਪਰਮੇਸ਼ੁਰ ਵੱਲੋਂ ਨਵਾਂ ਸੱਚ ਹੈ, ਕੋਈ ਵੱਖਰੀ ਭਾਸ਼ਾ ਵਿੱਚ
ਬੋਲਦਾ ਹੈ ਅਤੇ ਹੋਰ ਦੂਸਰਾ ਵਿਅਕਤੀ ਇਸ ਭਾਸ਼ਾ ਦੀ ਵਿਆਖਿਆ
ਕਰਦਾ ਹੋਵੇਗਾ। ਇਨ੍ਹਾਂ ਸਾਰੀਆਂ ਗੱਲਾਂ ਦਾ ਮਨੋਰੱਥ ਕਲੀਸਿਆ
ਨੂੰ ਮਜਬੂਤ ਬਨਾਉਣ ਵਿੱਚ ਸਹਾਇਤਾ ਕਰਨਾ ਹੋਣਾ ਚਾਹੀਦਾ
ਹੈ। 27ਜਦੋਂ ਤੁਸੀਂ ਇਕੱਠੇ ਹੋਵੋ, ਜੇ ਕੋਈ ਇੱਕ ਵਿਅਕਤੀ ਵੱਖਰੀ
ਭਾਸ਼ਾ ਵਿੱਚ ਬੋਲਦਾ ਹੈ, ਤਾਂ ਸਿਰਫ਼ ਦੋ ਵਿਅਕਤੀਆਂ ਜਾਂ ਵੱਧ ਤੋਂ
ਵੱਧ, ਤਿੰਨਾਂ ਤੋਂ ਵੱਧ ਨੂੰ ਨਹੀਂ ਬੋਲਣਾ ਚਾਹੀਦਾ। ਅਤੇ ਉਨ੍ਹਾਂ ਨੂੰ
ਵਾਰੀ ਸਿਰ ਬੋਲਣਾ ਚਾਹੀਦਾ ਹੈ। ਕਿਸੇ ਹੋਰ ਵਿਅਕਤੀ ਨੂੰ ਉਨ੍ਹਾਂ
ਲੋਕਾਂ ਦੀ ਗੱਲ ਦੀ ਵਿਆਖਿਆ ਕਰਨੀ ਚਾਹੀਦੀ ਹੈ। 28ਪਰ ਜੇ
ਉੱਥੇ ਅਨੁਵਾਦ ਕਰਨ ਵਾਲਾ ਕੋਈ ਨਹੀਂ ਹੈ, ਫ਼ੇਰ ਵੱਖਰੀ ਭਾਸ਼ਾ
ਵਿੱਚ ਬੋਲਣ ਵਾਲੇ ਉਸ ਵਿਅਕਤੀ ਨੂੰ ਕਲੀਸਿਯਾ ਵਿੱਚ ਨਹੀਂ
ਬੋਲਣਾ ਚਾਹੀਦਾ। ਉਸ ਵਿਅਕਤੀ ਨੂੰ ਕੇਵਲ ਆਪਣੇ ਆਪ
ਨਾਲ ਜਾਂ ਪਰਮੇਸ਼ੁਰ ਨਾਲ ਗੱਲ ਕਰਨੀ ਚਾਹੀਦੀ ਹੈ। 29ਸਿਰਫ਼
ਦੋ ਜਾਂ ਤਿੰਨ ਦੂਤਾਂ ਨੂੰ ਬੋਲਣਾ ਚਾਹੀਦਾ ਹੈ। ਹੋਰਾਂ ਨੂੰ ਨਿਰਣਾ
ਕਰਨਾ ਚਾਹੀਦਾ ਹੈ ਕਿ ਉਹ ਕੀ ਆਖਦੇ ਨੇ। 30ਅਤੇ ਜੇ ਪਰਮੇਸ਼ੁਰ
ਵੱਲੋਂ ਕਿਸੇ ਦੂਸਰੇ ਨੂੰ ਸੰਦੇਸ਼ ਪ੍ਰਾਪਤ ਹੁੰਦਾ ਹੈ ਜਿਹੜਾ ਕਿ ਉੱਥੇ
ਬੈਠਾ ਹੈ, ਤਾਂ ਪਹਿਲਾਂ ਬੋਲ ਰਹੇ ਬੰਦੇ ਨੂੰ ਰੁਕ ਜਾਣਾ ਚਾਹੀਦਾ ਹੈ।
31ਤੁਸੀਂ ਸਾਰੇ ਹੀ ਇੱਕ ਦੂਜੇ ਤੋਂ ਮਗਰੋਂ ਅਗੰਮੀ ਵਾਕ ਕਰ
ਸਕਦੇ ਹੋ। ਇਸ ਤਰ੍ਹਾਂ, ਸਮੂਹ ਲੋਕਾਂ ਨੂੰ ਸਿਖਾਇਆ ਅਤੇ ਹੌਂਸਲਾ
ਦਿੱਤਾ ਜਾ ਸਕਦਾ ਹੈ। 32ਨਬੀਆਂ ਦੇ ਆਤਮੇ ਖੁਦ ਨਬੀਆਂ ਦੇ
ਅਧਿਕਾਰ ਵਿੱਚ ਹਨ। 33ਪਰਮੇਸ਼ੁਰ ਅਰਾਜਕਤਾ ਦਾ ਪਰਮੇਸ਼ੁਰ
ਨਹੀਂ ਹੈ ਸਗੋਂ ਸ਼ਾਂਤੀ ਦਾ ਪਰਮੇਸ਼ੁਰ ਹੈ।

34ਔਰਤਾਂ ਨੂੰ ਕਲੀਸਿਯਾ ਦੀਆਂ ਇਕੱਤਰਤਾਂਵਾ ਵਿੱਚ ਖਾਮੋਸ਼
ਰਹਿਣਾ ਚਾਹੀਦਾ ਹੈ। ਪਰਮੇਸ਼ੁਰ ਦੇ ਲੋਕਾਂ ਦੀਆਂ ਸਾਰੀਆਂ
ਕਲੀਸਿਯਾਵਾਂ ਵਿੱਚ ਇਵੇਂ ਹੀ ਹੁੰਦਾ ਹੈ। ਔਰਤਾਂ ਨੂੰ ਬੋਲਣ ਦੀ
ਇਜ਼ਾਜ਼ਤ ਨਹੀਂ ਹੈ। ਉਨ੍ਹਾਂ ਨੂੰ ਅਧੀਨਤਾ ਸਵੀਕਾਰ ਕਰ ਲੈਣੀ
ਚਾਹੀਦਾ ਹੈ। ਜਿਵੇਂ ਮੂਸਾ ਦੀ ਸ਼ਰ੍ਹਾ ਆਖਦੀ ਹੈ। 35ਜੇ ਕੋਈ
ਅਜਿਹੀ ਗੱਲ ਹੈ ਜਿਹੜੀ ਔਰਤਾਂ ਜਾਨਣਾ ਚਾਹੁੰਦੀਆਂ ਹਨ, ਤਾਂ
ਉਨ੍ਹਾਂ ਨੂੰ ਘਰ ਆਕੇ ਆਪਣੇ ਪਤੀਆਂ ਪਾਸੋਂ ਪੁੱਛਣੀ ਚਾਹੀਦੀ
ਹੈ। ਇੱਕ ਔਰਤ ਲਈ ਕਲੀਸਿਯਾ ਦੀ ਸਭਾ ਵਿੱਚ ਬੋਲਣਾ
ਸ਼ਰਮਿੰਦਗੀ ਵਾਲੀ ਗੱਲ ਹੈ। 36ਕੀ ਪਰਮੇਸ਼ੁਰ ਦੀ ਸਿਖਿਆ ਤੁਹਾਡੇ
ਵੱਲੋਂ ਆਈ ਹੈ? ਨਹੀਂ। ਜਾਂ ਕੀ ਇਹ ਸਿਰਫ਼ ਤੁਸੀਂ ਹੀ ਹੋ ਜਿਨ੍ਹਾਂ
ਨੇ ਉਹ ਉਪਦੇਸ਼ ਪ੍ਰਾਪਤ ਕੀਤੇ ਹਨ? ਨਹੀਂ!

37ਜੇਕਰ ਇੱਕ ਵਿਅਕਤੀ ਆਪਣੇ ਆਪ ਨੂੰ ਨਬੀ ਸੋਚਦਾ ਹੈ
ਜਾਂ ਇਹ ਕਿ ਉਸ ਕੋਲ ਆਤਮਕ ਦਾਤ ਹੈ, ਤਾਂ ਉਸ ਨੂੰ ਇਹ
ਸਮਝਣਾ ਚਾਹੀਦਾ ਹੈ ਕਿ ਜੋ ਮੈਂ ਤੁਹਾਨੂੰ ਲਿਖ ਰਿਹਾ ਹਾਂ ਉਹ
ਪ੍ਰਭੂ ਦਾ ਹੁਕਮ ਹੈ। 38ਜੇ ਵਿਅਕਤੀ ਇਹ ਨਹੀਂ ਜਾਣਦਾ ਤਾਂ
ਉਸ ਨੂੰ ਪਰਮੇਸ਼ੁਰ ਵੀ ਨਹੀਂ ਜਾਣਦਾ। 39ਇਸ ਲਈ ਮੇਰੇ
ਭਰਾਵੋ ਅਤੇ ਭੈਣੋ, ਅਸਲੀ ਅਗੰਮ ਵਾਕ ਦੀ ਦਾਤ ਦੀ ਇੱਛਾ
ਕਰੋ। ਪਰ ਉਨ੍ਹਾਂ ਲੋਕਾਂ ਨੂੰ ਵੱਖ ਵੱਖ ਭਾਸ਼ਾਵਾ ਵਿੱਚ ਬੋਲਣ ਦੀ
ਦਾਤ ਦੀ ਵਰਤੋਂ ਕਰਨ ਤੋਂ ਨਾ ਰੋਕੋ। 40ਸਗੋਂ ਹਰ ਗੱਲ ਓਸੇ
ਢੰਗ ਨਾਲ ਹੋਣੀ ਚਾਹੀਦੀ ਹੈ ਜੋ ਸਹੀ ਤੇ ਢੁਕਵੀਂ ਹੈ।

### ਮਸੀਹ ਬਾਰੇ ਖੁਸ਼ਖਬਰੀ

15 ਹੁਣ ਭਰਾਵੋ ਅਤੇ ਭੈਣੋ, ਮੈਂ ਚਾਹੁੰਦਾ ਹਾਂ ਕਿ ਤੁਸੀਂ ਖੁਸ਼
ਖਬਰੀ ਨੂੰ ਚੇਤੇ ਕਰੋ ਜਿਸ ਬਾਰੇ ਮੈਂ ਤੁਹਾਨੂੰ ਦੱਸਿਆ
ਸੀ। ਤੁਸੀਂ ਇਸ ਸੰਦੇਸ਼ ਨੂੰ ਕਬੂਲ ਕੀਤਾ ਤੇ ਇਸ ਨੂੰ ਮਜ਼ਬੂਤੀ
ਨਾਲ ਫ਼ੜੀ ਰੱਖਣਾ ਜਾਰੀ ਰਖੋ। 2ਇਸ ਸੰਦੇਸ਼ ਨਾਲ ਤੁਸੀਂ ਬਚਦੇ
ਹੋ। ਪਰ ਤੁਹਾਨੂੰ ਉਨ੍ਹਾਂ ਗੱਲਾਂ ਵਿੱਚ ਅਵੱਸ਼ ਵਿਸ਼ਵਾਸ ਕਰਦੇ
ਰਹਿਣਾ ਚਾਹੀਦਾ ਹੈ, ਜਿਹੜੀਆਂ ਮੈਂ ਤੁਹਾਨੂੰ ਦੱਸੀਆਂ ਹਨ। ਜੇਕਰ
ਤੁਸੀਂ ਇਹ ਨਹੀਂ ਕਰੋਂਗੇ, ਫ਼ੇਰ ਤੁਹਾਡੀ ਨਿਹਚਾ ਵਿਅਰਥ ਹੈ।

3ਮੈਂ ਤੁਹਾਨੂੰ ਓਹੀ ਸੰਦਸ਼ ਦਿੱਤਾ ਹੈ ਜਿਹੜਾ ਮੈਂ ਪ੍ਰਾਪਤ ਕੀਤਾ
ਹੈ। ਤੁਹਾਨੂੰ ਬਹੁਤ ਹੀ ਜ਼ਰੂਰੀ ਗੱਲਾਂ ਦੱਸੀਆਂ ਹਨ। ਕਿ ਮਸੀਹ
ਸਾਡੇ ਗੁਨਾਹਾਂ ਲਈ ਮਰਿਆ, ਜਿਵੇਂ ਪੋਥੀਆਂ ਆਖਦੀਆਂ ਹਨ।
4ਕਿ ਮਸੀਹ ਨੂੰ ਦਫ਼ਨਾ ਦਿੱਤਾ ਗਿਆ ਤੇ ਤੀਸਰੇ ਦਿਨ ਜਿਵਾ
ਦਿੱਤਾ ਗਿਆ, ਜਿਵੇਂ ਕਿ ਪੋਥੀਆਂ ਦੱਸਦੀਆਂ ਹਨ। 5ਅਤੇ ਇਹ
ਵੀ ਕਿ ਮਸੀਹ ਨੇ ਪਤਰਸ ਨੂੰ ਦੀਦਾਰ ਦਿੱਤਾ ਅਤੇ ਫ਼ੇਰ ਬਾਰਾਂ
ਨਬੀਆਂ ਨੂੰ ਦੀਦਾਰ ਦਿੱਤਾ। 6ਉਸ ਤੋਂ ਮਗਰੋਂ, ਮਸੀਹ 500 ਤੋਂ
ਵੱਧ ਭਰਾਵਾਂ ਅਤੇ ਭੈਣਾਂ ਨੂੰ ਇੱਕੋ ਵੇਲੇ ਪ੍ਰਗਟਿਆ। ਇਨ੍ਹਾਂ ਭਰਾਵਾਂ
ਵਿੱਚ ਬਹੁਤੇ ਅੱਜ ਵੀ ਜਿਉਂਦੇ ਨੇ। ਪਰ ਕੁਝ ਮਰ ਚੁੱਕੇ ਹਨ।
7ਫ਼ੇਰ ਮਸੀਹ ਨੇ ਯਾਕੂਬ ਨੂੰ ਦੀਦਾਰ ਦਿੱਤਾ ਤੇ ਉਸ ਤੋਂ ਬਾਅਦ
ਸਾਰੇ ਰਸੂਲਾਂ ਨੂੰ ਦੀਦਾਰ ਦਿੱਤਾ। 8ਸਭ ਤੋਂ ਅਖੀਰ ਵਿੱਚ ਮਸੀਹ
ਨੇ ਮੈਨੂੰ ਦੀਦਾਰ ਦਿੱਤਾ। ਮੈਂ ਇੱਕ ਸਮੇਂ ਤੋਂ ਪਹਿਲਾਂ ਜਨਮੇ ਬੱਚੇ
ਵਰਗਾ ਸੀ। 9ਬਾਕੀ ਸਾਰੇ ਰਸੂਲ ਮੈਥੋਂ ਮਹਾਨ ਹਨ। ਕਿਉਂ ਕਿ
ਮੈਂ ਪਰਮੇਸ਼ੁਰ ਦੀ ਕਲੀਸਿਯਾ ਨੂੰ ਸਤਾਇਆ ਸੀ। ਇਹੀ ਕਾਰਣ
ਹੈ ਕਿ ਮੈਂ ਰਸੂਲ ਅਖਵਾਉਣ ਦੇ ਵੀ ਯੋਗ ਨਹੀਂ ਹਾਂ। 10ਪਰ,
ਪਰਮੇਸ਼ੁਰ ਦੀ ਕਿਰਪਾ ਨਾਲ ਹੀ ਮੈਂ ਜੋ ਹਾਂ ਸੋ ਹਾਂ। ਤੇ ਜਿਹੜੀ
ਕਿਰਪਾ ਉਸ ਨੇ ਮੇਰੇ ਉੱਤੇ ਕੀਤੀ ਉਹ ਜ਼ਾਇਆ ਨਹੀਂ ਗਈ।
ਮੈਂ ਹੋਰ ਸਾਰੇ ਰਸੂਲਾਂ ਨਾਲੋਂ ਵਧੇਰੇ ਸਖ਼ਤ ਮਿਹਨਤ ਕੀਤੀ। ਪਰ
ਇਹ ਮੈਂ ਨਹੀਂ ਸਾਂ ਜੋ ਮਿਹਨਤ ਕਰ ਰਿਹਾ ਸਾਂ। ਇਹ ਤਾਂ ਉਹ
ਪਰਮੇਸ਼ੁਰ ਦੀ ਕਿਰਪਾ ਸੀ ਜਿਹੜੀ ਮੇਰੇ ਨਾਲ ਸੀ। 11ਇਸ ਲਈ
ਫ਼ੇਰ, ਇਹ ਮਹੱਤਵਪੂਰਣ ਨਹੀਂ ਕਿ ਮੈਂ ਤੁਹਾਨੂੰ ਪ੍ਰਚਾਰ ਕੀਤਾ ਹੈ
ਜਾਂ ਹੋਰ ਦੂਸਰੇ ਰਸੂਲਾਂ ਨੇ ਤੁਹਾਨੂੰ ਪ੍ਰਚਾਰ ਕੀਤਾ ਹੈ, ਕਿਉਂ ਕਿ;
ਅਸੀਂ ਸਾਰੇ ਇੱਕੋ ਜਿਹੇ ਸੰਦੇਸ਼ ਦਾ ਪ੍ਰਚਾਰ ਕਰਦੇ ਹਾਂ, ਅਤੇ ਇਹੀ
ਹੈ ਜਿਸ ਉੱਤੇ ਤੁਸੀਂ ਵਿਸ਼ਵਾਸ ਕੀਤਾ ਹੈ।

### ਅਸੀਂ ਮੌਤ ਤੋਂ ਉਭਾਰੇ ਜਾਵਾਂਗੇ

12ਪਰ ਜੇਕਰ ਅਸੀਂ ਪ੍ਰਚਾਰ ਕੀਤਾ ਹੈ ਕਿ ਮਸੀਹ ਨੂੰ ਮੁਰਦੇ ਤੋਂ
ਉਠਾਇਆ ਗਿਆ ਸੀ, ਤੁਹਾਡੇ ਵਿੱਚੋਂ ਕੁਝ ਇਵੇਂ ਕਿਉਂ ਆਖਦੇ
ਹਨ ਕਿ ਲੋਕ ਮੌਤ ਤੋਂ ਨਹੀਂ ਉਭਾਰੇ ਜਾਣਗੇ? 13ਜੇ ਲੋਕਾਂ ਨੂੰ
ਕਦੇ ਵੀ ਮੌਤ ਤੋਂ ਨਹੀਂ ਉਭਾਰਿਆ ਜਾਵੇਗਾ ਤਾਂ ਮਸੀਹ ਨੂੰ ਵੀ
ਮੌਤ ਤੋਂ ਕਦੇ ਨਹੀਂ ਸੀ ਉਭਾਰਿਆ ਗਿਆ। 14ਤੇ ਜੇ ਮਸੀਹ ਨੂੰ

ਮੌਤ ਤੋਂ ਨਹੀਂ ਉਭਾਰਿਆ ਗਿਆ, ਤਾਂ ਜਿਸ ਸੰਦੇਸ਼ ਦਾ ਅਸੀਂ
ਪ੍ਰਚਾਰ ਕਰਦੇ ਹਾਂ ਉਸਦਾ ਕੋਈ ਅਰਥ ਨਹੀਂ ਹੈ। ਤੁਹਾਡੀ ਨਿਹਚਾ
ਵੀ ਅਰਥਹੀਣ ਹੋ ਜਾਂਦੀ ਹੈ 15ਤੇ ਨਾਲੇ ਅਸੀਂ ਵੀ ਪਰਮੇਸ਼ੁਰ
ਬਾਰੇ ਝੂਠ ਬੋਲਣ ਦੇ ਦੋਸ਼ੀ ਹੋਵਾਂਗੇ। ਕਉਂ ਕਿ ਅਸੀਂ ਇਹ ਗਵਾਹੀ
ਦਿੱਤੀ ਹੈ ਕਿ ਪਰਮੇਸ਼ੁਰ ਨੇ ਮਸੀਹ ਨੂੰ ਮੁਰਦੇ ਤੋਂ ਉਭਾਰਿਆ ਹੈ।
ਤੇ ਜੇ ਲੋਕਾਂ ਨੂੰ ਮੌਤ ਤੋਂ ਨਹੀਂ ਉਭਾਰਿਆ ਜਾਂਦਾ ਤਾਂ ਪਰਮੇਸ਼ੁਰ ਨੇ
ਕਦੇ ਵੀ ਮਸੀਹ ਨੂੰ ਮੌਤ ਤੋਂ ਨਹੀਂ ਉਭਾਰਿਆ। 16ਜੇ ਮਰੇ ਹੋਏ
ਲੋਕਾਂ ਨੂੰ ਉਭਾਰਿਆ ਨਹੀਂ ਜਾਂਦਾ ਤਾਂ ਮਸੀਹ ਨੂੰ ਵੀ ਨਹੀਂ ਸੀ
ਉਭਾਰਿਆ ਗਿਆ। 17ਤੇ ਜੇਕਰ ਮਸੀਹ ਮੁਰਦੇ ਤੋਂ ਨਹੀਂ
ਉਭਾਰਿਆ ਗਿਆ, ਤਾਂ ਤੁਹਾਡੇ ਵਿਸ਼ਵਾਸ ਦਾ ਕੋਈ ਮਤਲਬ
ਨਹੀਂ। ਤੁਸੀਂ ਹਾਲੇ ਵੀ ਆਪਣੇ ਗੁਨਾਹਾਂ ਦੇ ਦੋਸ਼ੀ ਹੋ। 18ਤੇ
ਮਸੀਹ ਵਿੱਚ ਉਹ ਲੋਕ ਜਿਹੜੇ ਪਹਿਲਾਂ ਹੀ ਮਰ ਚੁੱਕੇ ਹਨ,
ਗੁਆਚ ਗਏ ਹਨ। 19ਜੇ ਮਸੀਹ ਵਿੱਚ ਸਾਡੀ ਆਸ ਸਿਰਫ਼ ਇਸ
ਧਰਤੀ ਦੇ ਜੀਵਨ ਦੀ ਹੱਦ ਤੱਕ ਹੀ ਸੀਮਤ ਹੈ, ਤਾਂ ਲੋਕਾਂ ਨੂੰ,
ਜਿੰਨਾ ਉਹ ਸਾਰਿਆਂ ਤੇ ਤਰਸ ਕਰਦੇ ਹਨ, ਉਸ ਤੋਂ ਵੱਧ ਤਰਸ
ਸਾਡੇ ਤੇ ਵਿਖਾਉਣਾ ਚਾਹੀਦਾ ਹੈ।

20ਪਰ ਇਹ ਸੱਚ ਹੈ ਕਿ ਮਸੀਹ ਨੂੰ ਮੌਤ ਤੋਂ ਉਭਾਰਿਆ ਗਿਆ;
ਉਹ ਉਨ੍ਹਾਂ ਸਾਰੇ ਨਿਹਚਾਵਾਨਾਂ ਨਾਲੋਂ ਪਹਿਲਾਂ ਉਭਾਰਿਆ ਗਿਆ,
ਜਿਹੜੇ ਮਰ ਚੁੱਕੇ ਹਨ। 21ਉਵੇਂ ਹੀ ਜਿਵੇਂ ਲੋਕੀਂ ਇੱਕ ਆਦਮੀ
ਦੇ ਪਾਪਾਂ ਕਾਰਨ ਮਰਦੇ ਹਨ, ਮੁਰਦੇ ਵੀ ਜ਼ਿੰਦਗੀ ਵੱਲ ਸਿਰਫ਼
ਇੱਕ ਆਦਮੀ ਦੇ ਕਾਰਣ ਉਭਰਦੇ ਹਨ। 22ਆਦਮ ਦੇ ਕਾਰਣ
ਅਸੀਂ ਸਾਰੇ ਮਰਦੇ ਹਾਂ। ਇਸੇ ਤਰ੍ਹਾਂ ਹੀ ਮਸੀਹ ਦੇ ਕਾਰਣ ਅਸੀਂ
ਸਾਰੇ ਫ਼ੇਰ ਜਿਉਂਦੇ ਹੋਵਾਂਗੇ। 23ਪਰ ਹਰੇਕ ਬੰਦਾ ਜੀਵਨ ਵੱਲ
ਢੁਕਵੀਂ ਵਿਵਸਥਾ ਵਿੱਚ ਉਭਰੇਗਾ। ਸਭ ਤੋਂ ਪਹਿਲਾਂ ਉਭਾਰਿਆ
ਜਾਣ ਵਾਲਾ ਮਸੀਹ ਸੀ। ਫ਼ੇਰ ਜਦੋਂ ਮਸੀਹ ਦੋਬਾਰਾ ਆਵੇਗਾ ਤਾਂ
ਉਹ ਲੋਕ ਜਿਹੜੇ ਮਸੀਹ ਦੇ ਹਨ ਪੁਨਰ ਜੀਵਨ ਪ੍ਰਾਪਤ ਕਰਨਗੇ।
24ਫ਼ੇਰ ਅੰਤ ਆਵੇਗਾ। ਮਸੀਹ ਸਾਰੇ ਸ਼ਾਸਕਾਂ, ਅਧਿਕਾਰੀਆਂ ਤੇ
ਸ਼ਕਤੀਆਂ ਨੂੰ ਤਬਾਹ ਕਰ ਦੇਵੇਗਾ। ਫ਼ੇਰ ਮਸੀਹ ਪਰਮੇਸ਼ੁਰ ਪਿਤਾ
ਨੂੰ ਰਾਜ ਸੌਂਪ ਦੇਵੇਗਾ। 25ਮਸੀਹ ਨੇ ਓਦੋਂ ਤੱਕ ਰਾਜੇ ਵਾਂਙ ਰਾਜ
ਕਰਨਾ ਹੈ ਜਦੋਂ ਤੱਕ ਪਰਮੇਸ਼ੁਰ ਸਾਰੇ ਦੁਸ਼ਮਣਾਂ ਨੂੰ ਮਸੀਹ ਦੇ
ਸ਼ਾਸਨ* ਹੇਠ ਨਹੀਂ ਲੈ ਆਉਂਦਾ। 26ਤਬਾਹ ਕੀਤੇ ਜਾਣ ਵਾਲਾ
ਆਖਰੀ ਦੁਸ਼ਮਣ, ਮੌਤ ਹੋਵੇਗੀ।

27ਇਹ ਪੋਥੀਆਂ ਵਿੱਚ ਲਿਖਿਆ ਹੈ: "ਪਰਮੇਸ਼ੁਰ ਸਾਰੀਆਂ ਚੀਜ਼ਾਂ
ਆਪਣੇ ਨਿਯੰਤ੍ਰਣ ਹੇਠਾਂ ਕਰ ਲੈਂਦਾ ਹੈ।"* ਜਦੋਂ ਉਹ ਆਖਦਾ
ਹੈ, "ਸਾਰੀਆਂ ਚੀਜ਼ਾਂ" ਉਸਦੇ ਨਿਯੰਤ੍ਰਣ ਹੇਠਾਂ ਲਿਆ ਦਿੱਤੀਆਂ
ਗਈਆਂ ਹਨ, ਤਾਂ ਇਹ ਸਪਸ਼ਟ ਹੈ ਕਿ ਪਰਮੇਸ਼ੁਰ ਇਨ੍ਹਾਂ ਵਿੱਚ
ਸ਼ਾਮਿਲ ਨਹੀਂ ਹੈ। ਪਰਮੇਸ਼ੁਰ ਹੀ ਹੈ ਜਿਹੜਾ ਸਾਰੀਆਂ ਚੀਜ਼ਾਂ ਨੂੰ
ਮਸੀਹ ਦੇ ਨਿਯੰਤ੍ਰਣ ਹੇਠਾਂ ਪਾਉਂਦਾ ਹੈ। 28ਜਦੋਂ ਹਰ ਚੀਜ਼
ਮਸੀਹ ਦੇ ਹੇਠਾਂ ਕੀਤੀ ਜਾ ਚੁੱਕੀ ਹੋਵੇਗੀ ਤਾਂ ਪੁੱਤਰ ਖੁਦ ਆਪਣੇ
ਆਪ ਨੂੰ ਪਰਮੇਸ਼ੁਰ ਦੇ ਅਧਿਕਾਰ ਹੇਠਾਂ ਕਰ ਦੇਵੇਗਾ। ਪਰਮੇਸ਼ੁਰ
ਹੀ ਹੈ ਜਿਹੜਾ ਸਾਰੀਆਂ ਚੀਜ਼ਾਂ ਮਸੀਹ ਦੇ ਨਿਯੰਤ੍ਰਣ ਹੇਠਾਂ
ਲਿਆਉਂਦਾ ਹੈ। ਮਸੀਹ ਨੂੰ ਵੀ ਪਰਮੇਸ਼ੁਰ ਦੇ ਅਧੀਨ ਕਰ ਦਿੱਤਾ
ਜਾਵੇਗਾ ਤਾਂ ਜੋ ਪਰਮੇਸ਼ੁਰ ਹਰ ਚੀਜ਼ ਉੱਤੇ ਪੂਰੀ ਤਰ੍ਹਾਂ ਹਕੂਮਤ
ਕਰੇਗਾ।

29ਜੇਕਰ ਲੋਕ ਮੁਰਦਿਆਂ ਤੋਂ ਨਹੀਂ ਉਭਾਰੀਦੇ, ਤਾਂ ਫ਼ੇਰ ਉਹ
ਲੋਕ ਕੀ ਕਰਨਗੇ ਜਿਨ੍ਹਾਂ ਨੂੰ ਮੁਰਦਿਆਂ ਲਈ ਬਪਤਿਸਮਾ ਦਿੱਤਾ
ਗਿਆ ਹੈ? ਜੇ ਮਰੇ ਹੋਇਆਂ ਨੂੰ ਕਦੇ ਵੀ ਉਭਾਰਿਆ ਨਹੀਂ ਜਾਵੇਗਾ
ਤਾਂ ਉਨ੍ਹਾਂ ਲਈ ਲੋਕ ਬਪਤਿਸਮਾ ਕਿਉਂ ਲੈਂਦੇ ਹਨ?

30ਅਤੇ ਸਾਡੇ ਬਾਰੇ ਕੀ? ਤਾਂ ਸਾਨੂੰ ਹਮੇਸ਼ਾ ਆਪਣੇ ਆਪ ਨੂੰ
ਖਤਰੇ ਵਿੱਚ ਕਿਉਂ ਪਾਉਣਾ ਚਾਹੀਦਾ ਹੈ? 31ਮੈਂ ਹਰ ਰੋਜ਼ ਮਰਦਾ
ਹਾਂ। ਭਰਾਵੋ ਅਤੇ ਭੈਣੋ, ਇਹ ਉਨਾਂ ਹੀ ਸੱਚ ਹੈ ਜਿੰਨਾ ਮੈਂ ਮਸੀਹ
ਯਿਸੂ ਸਾਡੇ ਪ੍ਰਭੂ ਵਿੱਚ ਤੁਹਾਡੇ ਬਾਰੇ ਮਾਨ ਕਰਦਾ ਹਾਂ। 32ਜੇ ਮੈਂ
ਅਫ਼ਸੁਸ ਵਿੱਚ ਕੇਵਲ ਮਨੁੱਖੀ ਕਾਰਣਾ ਕਰਕੇ ਜਾਨਵਰਾਂ ਨਾਲ
ਲੜਿਆ ਸਾਂ, ਕੇਵਲ ਆਪਣੇ ਅਭਿਮਾਨ ਨੂੰ ਸੰਤੁਸ਼ਟ ਕਰਨ ਖਾਤਰ
ਤਾਂ ਮੈਨੂੰ ਕੋਈ ਲਾਭ ਨਹੀਂ ਹੋਇਆ। ਜੇਕਰ ਲੋਕ ਮੌਤ ਤੋਂ ਨਹੀਂ
ਉਭਾਰੇ ਜਾਂਦੇ, ਫ਼ੇਰ, "ਆਓ, ਅਸੀਂ ਖਾਈਏ ਅਤੇ ਪੀਈਏ, ਕਿਉਂ
ਜੋ ਕੱਲ ਅਸੀਂ ਮਰ ਜਵਾਂਗੇ।"*

33ਮੂਰਖ ਨਾ ਬਣੋ; "ਬੁਰੀ ਸੰਗਤ ਚੰਗੀਆਂ ਆਦਤਾਂ ਨੂੰ ਤਬਾਹ
ਕਰ ਦਿੰਦੀ ਹੈ।" 34ਸਹੀ ਰਾਹ ਬਾਰੇ ਸੋਚਣਾ ਸ਼ੁਰੂ ਕਰੋ ਅਤੇ ਪਾਪ
ਕਰਨੇ ਬੰਦ ਕਰ ਦਿਉ। ਤੁਹਾਡੇ ਵਿੱਚ ਕੁਝ ਲੋਕ ਪਰਮੇਸ਼ੁਰ ਨੂੰ
ਨਹੀਂ ਜਾਣਦੇ। ਇਹ ਮੈਂ ਤੁਹਾਨੂੰ ਸ਼ਰਮਸਾਰ ਕਰਨ ਲਈ ਆਖ
ਰਿਹਾ ਹਾਂ।

## ਸਾਡਾ ਸ਼ਰੀਰ ਕਿਹੋ ਜਿਹਾ ਹੋਵੇਗਾ?

35ਪਰ ਕੋਈ ਵਿਅਕਤੀ ਪੁੱਛ ਸਕਦਾ ਹੈ, "ਮੁਰਦ ਜੀਵਨ ਵੱਲ
ਕਿਵੇਂ ਉਭਰਦੇ ਹਨ? ਉਨ੍ਹਾਂ ਦਾ ਸ਼ਰੀਰ ਕਿਸ ਤਰ੍ਹਾਂ ਦਾ ਹੋਵੇਗਾ?"
36ਇਹ ਪ੍ਰਸ਼ਨ ਮੂਰਖਤਾ ਭਰੇ ਹਨ। ਜਦੋਂ ਤੁਸੀਂ ਕੁਝ ਚੀਜ਼ ਬੀਜ਼ਦੇ
ਹੋ ਇਸਨੂੰ ਜਿਉਣ ਅਤੇ ਉਗਣ ਤੋਂ ਪਹਿਲਾ ਧਰਤੀ ਵਿੱਚ ਮਰਨਾ
ਪਵੇਗਾ। 37ਅਤੇ ਜਦੋਂ ਤੁਸੀਂ ਬੀਜ ਬੀਜਦੇ ਹੋ, ਇਸ ਦਾ ਉਹ
ਸ਼ਰੀਰ ਨਹੀਂ ਹੁੰਦਾ ਜਿਹੜਾ ਇਹ ਮਗਰੋਂ ਪ੍ਰਾਪਤ ਕਰਦਾ ਹੈ। ਜੋ
ਕੁਝ ਵੀ ਤੁਸੀਂ ਬੀਜਦੇ ਹੋ, ਇਹ ਕਣਕ ਦਾ ਦਾਣਾ ਹੋਵੇ ਜਾਂ ਕਿਸੇ
ਹੋਰ ਫ਼ਸਲ ਦਾ ਦਾਣਾ, ਇਹ ਸਿਰਫ਼ ਪ੍ਰਾਪਤ ਕੀਤਾ ਹੋਇਆ ਬੀਜ
ਹੈ। 38ਪਰ ਪਰਮੇਸ਼ੁਰ ਉਸ ਬੀਜ ਨੂੰ ਉਹ ਸ਼ਰੀਰ ਦਿੰਦਾ ਹੈ, ਜਿਸ
ਦੀ ਉਹ (ਪਰਮੇਸ਼ੁਰ) ਕਾਮਨਾ ਕਰਦਾ ਹੈ ਅਤੇ ਪਰਮੇਸ਼ੁਰ ਉਸ
ਬੀਜ ਨੂੰ ਉਸਦਾ ਆਪਣਾ ਸ਼ਰੀਰ ਦਿੰਦਾ ਹੈ। 39ਜਿਉਣ ਵਾਲੀਆਂ
ਸਾਰੀਆਂ ਚੀਜ਼ਾਂ ਦਾ ਮਾਸ ਇੱਕੋ ਤਰ੍ਹਾਂ ਦਾ ਨਹੀਂ ਹੁੰਦਾ। ਇਨਸਾਨਾਂ
ਦਾ ਮਾਸ ਇੱਕ ਤਰ੍ਹਾਂ ਦਾ ਹੁੰਦਾ ਹੈ। ਜਾਨਵਰਾਂ ਦਾ ਮਾਸ ਹੋਰ ਤਰ੍ਹਾਂ
ਦਾ। ਅਤੇ ਪੰਛੀਆਂ ਦਾ ਮਾਸ ਕਿਸੇ ਹੋਰ ਤਰ੍ਹਾਂ ਦਾ। ਅਤੇ ਮੱਛੀਆਂ
ਦਾ ਮਾਸ ਇੱਕ ਹੋਰ ਵੱਖਰੀ ਤਰ੍ਹਾਂ ਦਾ ਹੁੰਦਾ ਹੈ। 40ਇਸ ਤੋਂ
ਇਲਾਵਾ ਸਵਰਗੀ ਸ਼ਰੀਰ ਵੀ ਹੁੰਦੇ ਹਨ ਅਤੇ ਧਰਤੀ ਦੇ ਭੌਤਿਕ
ਸ਼ਰੀਰ ਵੀ। ਪਰੰਤੂ ਸਵਰਗੀ ਸ਼ਰੀਰਾਂ ਦੀ ਖੂਬਸੂਰਤੀ ਇੱਕ ਤਰ੍ਹਾਂ
ਦੀ ਹੁੰਦੀ ਹੈ। ਭੌਤਿਕ ਸ਼ਰੀਰਾਂ ਦੀ ਖੂਬਸੂਰਤੀ ਕਿਸੇ ਹੋਰ ਤਰ੍ਹਾਂ ਦੀ
ਹੁੰਦੀ ਹੈ। 41ਸੂਰਜ ਦੀ ਖੂਬਸੂਰਤੀ ਇੱਕ ਤਰ੍ਹਾਂ ਦੀ, ਚੰਦਰਮਾਂ ਦੀ
ਖੂਬਸੂਰਤੀ ਇੱਕ ਹੋਰ ਤਰ੍ਹਾਂ ਦੀ ਅਤੇ ਤਾਰਿਆਂ ਦੀ ਖੂਬਸੂਰਤੀ

---

**ਸ਼ਾਸਨ** ਅੱਖਰੀ ਤੌਰ ਤੇ "ਪੈਰ"

**"ਪਰਮੇਸ਼ੁਰ ... ਲੈਂਦਾ ਹੈ"** ਜ਼ਬੂਰ 8:6

**"ਆਓ ਅਸੀਂ ... ਮਰ ਜਾਵਾਂਗੇ"** ਯਸਾਯਾਹ 22:13; 56:12

ਇੱਕ ਹੋਰ ਤਰ੍ਹਾਂ ਦੀ ਹੁੰਦੀ ਹੈ। ਅਤੇ ਹਰ ਤਾਰਾ ਆਪਣੀ ਖੂਬਸੂਰਤੀ
ਵਿੱਚ ਦੂਸਰੇ ਤੋਂ ਵੱਖਰਾ ਹੈ।
42ਇਨ੍ਹਾਂ ਲੋਕਾਂ ਨਾਲ ਵੀ ਇਵੇਂ ਹੀ ਹੈ ਜੋ ਮੁਰਦਿਆਂ ਤੋਂ ਉਭਾਰੇ
ਗਏ ਹਨ। ਜਿਹੜਾ ਸ਼ਰੀਰ ਬੀਜਿਆ ਗਿਆ ਹੈ ਉਹ ਸੜ ਜਾਵੇਗਾ।
ਪਰ ਜਿਹੜਾ ਸ਼ਰੀਰ ਜੀਵਨ ਵੱਲ ਉਭਾਰਿਆ ਗਿਆ ਹੈ, ਉਹ
ਨਸ਼ਟ ਨਹੀਂ ਕੀਤਾ ਜਾ ਸਕਦਾ। 43ਜਦੋਂ ਸ਼ਰੀਰ “ਬੀਜਿਆ”
ਜਾਂਦਾ ਹੈ, ਇਸ ਦਾ ਕੋਈ ਸਤਿਕਾਰ ਨਹੀਂ ਹੁੰਦਾ। ਪਰ ਇਹ
ਮਹਿਮਾ ਵਿੱਚ ਉਭਾਰਿਆ ਜਾਂਦਾ ਹੈ। ਜਦੋਂ ਸ਼ਰੀਰ “ਬੀਜਿਆ”
ਜਾਂਦਾ ਹੈ, ਇਹ ਕਮਜ਼ੋਰ ਹੁੰਦਾ ਪਰ ਜਦੋਂ ਇਹ ਜੀਵਨ ਨੂੰ
ਉਭਾਰਿਆ ਜਾਂਦਾ ਹੈ, ਤਾਂ ਇਹ ਬਲਵਾਨ ਹੁੰਦਾ ਹੈ। 44ਜਿਹੜਾ
ਸ਼ਰੀਰ “ਬੀਜਿਆ” ਗਿਆ ਹੈ ਭੌਤਿਕ ਸ਼ਰੀਰ ਹੁੰਦਾ ਹੈ। ਜਦੋਂ
ਇਹ ਜੀਵਨ ਨੂੰ ਉਭਾਰਿਆ ਜਾਂਦਾ ਹੈ, ਇਹ ਇੱਕ ਆਤਮਕ
ਸ਼ਰੀਰ ਹੁੰਦਾ ਹੈ।

ਉਵੇਂ ਹੀ ਜਿਵੇਂ ਭੌਤਿਕ ਸ਼ਰੀਰ ਹੁੰਦਾ, ਉਸੇ ਤਰ੍ਹਾਂ ਇੱਕ ਆਤਮਕ
ਸ਼ਰੀਰ ਵੀ ਹੁੰਦਾ ਹੈ। 45ਇਹ ਪੋਥੀਆਂ ਵਿੱਚ ਲਿਖਿਆ ਹੋਇਆ
ਹੈ; “ਪਹਿਲਾ ਮਾਨਵ ਜਿਉਂਦੀ ਹੋਂਦ ਬਣਿਆ”* ਪਰ ਆਖਰੀ
ਮਾਨਵ ਇੱਕ ਆਤਮਾ ਬਣ ਗਿਆ ਜੋ ਜੀਵਨ ਦਿੰਦਾ ਹੈ।
46ਆਤਮਕ ਮਾਨਵ ਪਹਿਲਾਂ ਨਹੀਂ ਆਇਆ। ਇਹ ਭੌਤਿਕ
ਮਾਨਵ ਸੀ ਜੋ ਪਹਿਲਾ ਆਇਆ। ਫ਼ੇਰ ਬਾਅਦ ਵਿੱਚ ਹੀ ਆਤਮਕ
ਮਾਨਵ ਆਇਆ। 47ਪਹਿਲਾਂ ਮਾਨਵ ਧਰਤੀ ਦੀ ਧੂੜ ਤੋਂ ਬਣਿਆ
ਦੂਸਰਾ ਮਾਨਵ ਆਕਾਸ਼ ਤੋਂ ਬਣਿਆ। 48ਲੋਕ ਧਰਤੀ ਦੇ ਹਨ।
ਉਹ ਧਰਤੀ ਦੇ ਪਹਿਲੇ ਮਾਨਵ ਵਰਗੇ ਹਨ। ਪਰ ਜਿਹੜੇ ਲੋਕ
ਸਵਰਗ ਦੇ ਹਨ ਸਵਰਗ ਦੇ ਮਾਨਵ ਵਰਗੇ ਹਨ। 49ਅਸੀਂ
ਧਰਤੀ ਦੇ ਮਾਨਵ ਵਰਗੇ ਬਣਾਏ ਗਏ ਸੀ। ਇਸ ਲਈ ਅਸੀਂ
ਵੀ ਸਵਰਗ ਦੇ ਮਾਨਵ ਵਰਗੇ ਬਣਾਏ ਜਾਵਾਂਗੇ।

50ਭਰਾਵੋ ਅਤੇ ਭੈਣੋ ਮੈਂ ਤੁਹਾਨੂੰ ਇਹ ਦੱਸਦਾ ਹਾਂ; ਮਾਸ ਤੇ
ਲਹੂ ਪਰਮੇਸ਼ੁਰ ਦੇ ਰਾਜ ਦੇ ਅੰਗ ਨਹੀਂ ਹੋ ਸਕਦੇ। ਇੱਕ ਨਾਸ਼ਮਾਨ
ਚੀਜ਼ ਕਦੇ ਵੀ ਅਮਰ ਚੀਜ਼ ਨਾਲ ਸੰਮਲਿਤ ਨਹੀਂ ਹੋ ਸਕਦੀ।
51ਪਰ ਸੁਣੋ ਮੈਂ ਤੁਹਾਨੂੰ ਇਹ ਭੇਤ ਦੱਸਦਾ ਹਾਂ। ਅਸੀਂ ਸਾਰੇ
ਮਰਾਂਗੇ ਨਹੀਂ ਪਰੰਤੂ ਅਸੀਂ ਸਾਰੇ ਬਦਲ ਜਾਵਾਂਗੇ। 52ਇਸ ਨੂੰ
ਇੱਕ ਛਣ ਹੀ ਲੱਗੇਗਾ। ਅਸੀਂ ਅੱਖ ਦੇ ਫ਼ੇਰ ਵਿੱਚ ਹੀ ਬਦਲ
ਜਾਵਾਂਗੇ। ਜਦੋਂ ਆਖਰੀ ਤੂਰ੍ਹੀ ਵੱਜੇਗੀ ਇਹ ਓਦੋਂ ਹੀ ਹੋ ਜਾਵੇਗਾ।
ਤੂਰ੍ਹੀ ਵਜਾਈ ਜਾਵੇਗੀ ਅਤੇ ਉਹ ਆਸਥਾਵਾਨ ਜਿਹੜੇ ਮਰ
ਗਏ ਹਨ ਜੀਵਨ ਨੂੰ ਉਭਾਰੇ ਜਾਣਗੇ। ਅਤੇ ਉਹ ਸ਼ਰੀਰ ਪ੍ਰਾਪਤ
ਕਰਨਗੇ ਜਿਹੜੇ ਨਸ਼ਟ ਨਹੀਂ ਕੀਤੇ ਜਾ ਸਕਦੇ। 53ਕਿਉਂ ਕਿ
ਇਸ ਨਾਸ਼ਮਾਨ ਸ਼ਰੀਰ ਨੂੰ ਅਵਿਨਾਸ਼ੀ ਸ਼ਰੀਰ ਨਾਲ ਪਹਿਨਾਇਆ
ਜਾਵੇਗਾ। ਅਤੇ ਉਸ ਸ਼ਰੀਰ ਨੂੰ ਜੋ ਮਰ ਜਾਂਦਾ ਹੈ ਉਹ ਸ਼ਰੀਰ
ਪੁਆਇਆ ਜਾਂਦਾ ਹੈ ਜੋ ਨਹੀਂ ਮਰਦਾ। 54ਇਸ ਲਈ ਜਦੋਂ
ਨਾਸ਼ਮਾਨ ਸ਼ਰੀਰ ਅਵਿਨਸ਼ਸ਼ੀਲਤਾ ਨੂੰ ਧਾਰਣ ਕਰ ਲਵੇਗਾ ਅਤੇ
ਇਹ ਮਰਣਸ਼ੀਲ ਸ਼ਰੀਰ ਅਮਰਤਾ ਨੂੰ ਧਾਰਣ ਕਰ ਲਵੇਗਾ ਤਾਂ
ਪੋਥੀਆਂ ਦਾ ਇਹ ਆਖਿਆ ਸੱਚ ਹੋ ਜਾਵੇਗਾ;

“ਮੌਤ ਜਿੱਤ ਵਿੱਚ ਪਰਾਜਿਤ ਹੁੰਦੀ ਹੈ।”

ਯਸਾਯਾਹ *25:8*

55“ਮੌਤੇ ਤੇਰੀ ਜਿੱਤ ਕਿੱਥੇ ਹੈ? ਕਬਰੇ, ਤੇਰੀ ਸੱਟ ਮਾਰਨ ਦੀ
ਸ਼ਕਤੀ ਕਿੱਥੇ ਹੈ?” ਹੋਸ਼ੇਆ *13:14*

56ਮੌਤ ਦੀ ਸੱਟ ਮਾਰਨ ਦੀ ਸ਼ਕਤੀ ਪਾਪ ਹੈ। ਅਤੇ ਪਾਪ ਦੀ
ਸ਼ਕਤੀ ਨੇਮ ਹੈ। 57ਪਰੰਤੂ ਅਸੀਂ ਪਰਮੇਸ਼ੁਰ ਦੇ ਸ਼ੁਕਰਗੁਜ਼ਾਰ ਹਾਂ।
ਉਹ ਸਾਡੇ ਪ੍ਰਭੂ ਯਿਸੂ ਮਸੀਹ ਦੇ ਰਾਹੀਂ ਜਿੱਤ ਪ੍ਰਦਾਨ ਕਰਦਾ ਹੈ।
58ਇਸ ਲਈ ਮੇਰੇ ਪਿਆਰੇ ਭਰਾਵੋ ਅਤੇ ਭੈਣੋ ਤਕੜੇ ਹੋਵੋ।
ਕਿਸੇ ਵੀ ਚੀਜ਼ ਨੂੰ ਆਪਣੇ ਆਪਨੂੰ ਬਦਲਣ ਦੀ ਆਗਿਆ ਨਾ
ਦਿਓ। ਪੂਰੀ ਤਰ੍ਹਾਂ ਆਪਣੇ ਆਪਨੂੰ ਹਮੇਸ਼ਾ ਪ੍ਰਭੂ ਦੇ ਕਾਰਜ ਨਮਿੱਤ
ਕਰ ਦਿਓ। ਤੁਸੀਂ ਜਾਣਦੇ ਹੋ ਕਿ ਜਿਹੜਾ ਕਾਰਜ ਤੁਸੀਂ ਪ੍ਰਭੂ
ਵਿੱਚ ਕਰਦੇ ਹੋ, ਵਿਅਰਥ ਨਹੀਂ ਜਾਵੇਗਾ।

## ਹੋਰਨਾਂ ਆਸਥਾਵਾਨਾਂ ਲਈ ਉਗਰਾਹੀ

16 ਹੁਣ, ਮੈਂ ਪਰਮੇਸ਼ੁਰ ਦੇ ਲੋਕਾਂ ਲਈ ਪੈਸੇ ਦੀ ਉਗਰਾਹੀ
ਬਾਰੇ ਲਿਖਦਾ ਹਾਂ। ਜਿਵੇਂ ਮੈਂ ਗਲਾਤਿਯਾ ਦੀ ਕਲੀਸਿਯਾ
ਨੂੰ ਕਰਨ ਲਈ ਕਿਹਾ ਸੀ, ਓਵੇਂ ਹੀ ਕਰੋ। 2ਹਫ਼ਤੇ ਦੇ ਹਰ ਪਹਿਲੇ
ਦਿਨ, ਤੁਹਾਡੇ ਵਿੱਚੋਂ ਹਰ ਕਿਸੇ ਨੂੰ ਤੁਹਾਡੀਆਂ ਤਨਖਾਹਾਂ ਅਨੁਸਾਰ
ਪੈਸਿਆਂ ਦੀ ਕੁਝ ਰਕਮ ਬਨਾਉਣੀ ਚਾਹੀਦੀ ਹੈ। ਇਹ ਧਨ
ਇੱਕ ਖਾਸ ਜਗ੍ਹਾ ਤੇ ਰੱਖੋ। ਤਾਂ ਫ਼ਿਰ ਤੁਹਾਨੂੰ ਮੇਰੇ ਆਉਣ ਤੇ
ਆਪਣਾ ਪੈਸਾ ਇਕੱਠਾ ਨਹੀਂ ਕਰਨਾ ਪਵੇਗਾ। 3ਜਦੋਂ ਮੈਂ ਆਵਾਂਗਾ,
ਮੈਂ ਕੁਝ ਲੋਕਾਂ ਨੂੰ ਤੁਹਾਡੇ ਚੜ੍ਹਾਵੇ ਪ੍ਰਾਪਤ ਕਰਨ ਯਰੂਸ਼ਲਮ ਭੇਜਾਂਗਾ।
ਇਹ ਉਹੀ ਲੋਕ ਹੋਣਗੇ ਜਿਨ੍ਹਾਂ ਨੂੰ ਤੁਸੀਂ ਇਸ ਉਦੇਸ਼ ਲਈ
ਵਿਸ਼ੇਸ਼ ਤੌਰ ਤੇ ਚੁਣੋਂਗੇ, ਮੈਂ ਉਨ੍ਹਾਂ ਨੂੰ ਜਾਣ ਪਛਾਣ ਦੀਆਂ
ਚਿੱਠੀਆਂ ਦੇਵਾਂਗਾ। 4ਜੇਕਰ ਇਹ ਮੇਰੇ ਲਈ ਵੀ ਜਾਣਾ ਚੰਗਾ
ਲੱਗੇਗਾ, ਫ਼ੇਰ ਇਹ ਆਦਮੀ ਮੇਰੇ ਨਾਲ ਜਾਣਗੇ।

## ਪੌਲੁਸ ਦੀਆਂ ਯੋਜਨਾਵਾਂ

5ਮੇਰੀ ਯੋਜਨਾ ਮਕਦੂਨਿਯਾ ਰਾਹੀਂ ਜਾਣ ਦੀ ਹੈ। ਇਸ ਲਈ
ਮਕਦੂਨਿਯਾ ਵਿੱਚੋਂ ਸ਼ਫ਼ਰ ਕਰਨ ਤੋਂ ਬਾਅਦ, ਮੈਂ ਤੁਹਾਡੇ ਕੋਲ
ਆਵਾਂਗਾ। 6ਸ਼ਾਇਦ ਮੈਂ ਕੁਝ ਸਮੇਂ ਲਈ ਤੁਹਾਡੇ ਕੋਲ ਠਹਿਰਾਂਗਾ।
ਹੋ ਸਕਦਾ ਹੈ ਕਿ ਮੈਂ ਸਾਰੀਆ ਸਰਦੀਆਂ ਠਹਿਰਾਂ। ਫ਼ੇਰ ਤੁਸੀਂ
ਮੇਰੇ ਸਫ਼ਰ ਵਿੱਚ, ਜਿੱਥੇ ਮੈਂ ਜਾਵਾਂ, ਜਾਣ ਵਿੱਚ ਸਹਾਇਤਾ ਕਰ
ਸਕਦੇ ਹੋਂ। 7ਇਸ ਵਾਰ ਮੈਂ ਤੁਹਾਨੂੰ ਨਹੀਂ ਮਿਲਣਾ ਚਾਹੁੰਦਾ
ਕਿਉਂ ਜੁ ਇਹ ਥੋੜੇ ਸਮੇਂ ਲਈ ਹੀ ਹੋਵੇਗਾ। ਜੇਕਰ ਪਰਮੇਸ਼ੁਰ
ਆਗਿਆ ਦੇਵੇ, ਤਾਂ ਮੈਂ ਲਮੇਰੇ ਸਮੇਂ ਲਈ ਤੁਹਾਡੇ ਨਾਲ ਠਹਿਰਨ
ਦੀ ਆਸ ਰੱਖਦਾ ਹਾਂ। 8ਪਰੰਤੂ ਪੰਤੇਕੁਸਤ ਤੱਕ ਮੈਂ ਇਫ਼ੇਸਸ
ਠਹਿਰਾਂਗਾ। 9ਮੈਂ ਇੱਥੇ ਇੱਕ ਅਵਸਰ ਕਾਰਣ ਠਹਿਰਾਂਗਾ। ਮੈਨੂੰ
ਉੱਥੇ ਇੱਕ ਵੱਡਾ ਅਤੇ ਫ਼ਲਦਾਇਕ ਕਾਰਜ਼ ਕਰਨਾ ਹੈ। ਬਹੁਤ
ਸਾਰੇ ਲੋਕ ਇਸ ਦੇ ਖਿਲਾਫ਼ ਹਨ।

10ਸ਼ਾਇਦ ਤਿਮੋਥਿਉਸ ਤੁਹਾਡੇ ਕੋਲ ਆਵੇ। ਉਸ ਦੀ ਰਿਹਾਇਸ਼
ਨੂੰ ਆਰਾਮ ਦਾਇਕ ਬਨਾਉਣ ਦੀ ਕੋਸ਼ਿਸ਼ ਕਰਨੀ। ਉਹ ਵੀ
ਮੇਰੇ ਵਾਂਗ ਪ੍ਰਭੂ ਲਈ ਕਾਰਜ ਕਰ ਰਿਹਾ ਹੈ। 11ਇਸ ਲਈ ਤੁਹਾਡੇ
ਵਿੱਚੋਂ, ਕਿਸੇ ਨੂੰ ਵੀ ਉਸ ਦੀ ਅਵੱਗਿਆ ਨਹੀਂ ਕਰਨੀ ਚਾਹੀਦੀ।
ਸ਼ਾਂਤਮਈ ਢੰਗ ਨਾਲ ਉਸ ਦੀ ਯਾਤਰਾ ਵਿੱਚ ਸਹਾਇਤਾ ਕਰਨੀ

---

**“ਪਹਿਲਾ ਮਾਨਵ ... ਬਣਿਆ”** ਉਤਪਤ 2:7

ਤਾਂ ਜੋ ਉਹ ਮੇਰੇ ਕੋਲ ਵਾਪਿਸ ਆ ਸਕੇ। ਮੈਂ ਹੋਰਨਾਂ ਭਰਾਵਾਂ
ਸਹਿਤ ਉਸ ਦੀ ਵਾਪਸੀ ਦਾ ਇੰਤਜ਼ਾਰ ਕਰ ਰਿਹਾ ਹਾਂ। 12ਹੁਣ
ਆਪਣੇ ਭਰਾ ਅਪੁਲੋਸ ਬਾਰੇ, ਮੈਂ ਉਸ ਨੂੰ ਤੁਹਾਡੇ ਕੋਲ ਉਸਦੇ
ਭਰਾਵਾਂ ਸਮੇਤ ਆਉਣ ਲਈ ਜ਼ੋਰਦਾਰ ਪ੍ਰੇਰਣਾ ਕੀਤੀ ਸੀ। ਪਰ
ਨਿਸ਼ਚਿਤ ਹੀ ਉਹ ਹੁਣੇ ਨਹੀਂ ਆਉਣਾ ਚਾਹੁੰਦਾ ਸੀ। ਪਰ ਜਦੋਂ
ਵੀ ਉਸ ਨੂੰ ਤੁਹਾਨੂੰ ਦੇਖਣ ਦਾ ਮੌਕਾ ਮਿਲਿਆ ਉਹ ਤੁਹਾਡੇ ਕੋਲ
ਆਵੇਗਾ।

### ਪੌਲੁਸ ਆਪਣਾ ਪੱਤਰ ਸਮਾਪਤ ਕਰਦਾ ਹੈ

13ਸਾਵਧਾਨ ਰਹੋ। ਨਿਹਚਾ ਵਿੱਚ ਦ੍ਰਿੜ੍ਹ ਰਹੋ। ਹੌਂਸਲਾ ਰੱਖਣਾ
ਤੇ ਮਜਬੂਤ ਬਨਣਾ। 14ਹਰ ਗੱਲ ਪਿਆਰ ਨਾਲ ਕਰਨਾ।

15-16ਤੁਹਾਨੂੰ ਪਤਾ ਹੀ ਹੈ ਕਿ ਸਤਫ਼ਨਾਸ ਅਤੇ ਉਸਦਾ ਪਰਿਵਾਰ
ਅੱਛਾਈਆਂ ਵਿੱਚ ਪਹਿਲੇ ਆਸਥਾਵਾਨ ਸਨ। ਉਨ੍ਹਾਂ ਨੇ ਆਪਣੇ
ਆਪਨੂੰ ਪਰਮੇਸ਼ੁਰ ਦੇ ਲੋਕਾਂ ਦੀ ਸੇਵਾ ਲਈ ਅਰਪਿਤ ਕਰ ਦਿੱਤਾ
ਹੈ। ਭਰਾਵੋ ਅਤੇ ਭੈਣੋ, ਉਨ੍ਹਾਂ ਲੋਕਾਂ ਦਾ ਅਨੁਸਰਣ ਕਰੋ ਜਿਹੜੇ
ਉਨ੍ਹਾਂ ਵਰਗੇ ਹਨ ਅਤੇ ਜਿਹੜੇ ਕੰਮ ਕਰਦੇ ਹਨ ਅਤੇ ਉਨ੍ਹਾਂ ਦੇ
ਨਾਲ ਸੇਵਾ ਕਰਦੇ ਹਨ। 17ਮੈਂ ਖੁਸ਼ ਹਾਂ ਕਿ ਸਤਫ਼ਨਾਸ,
ਫ਼ਰਤੂਨਾਤੁਸ, ਅਤੇ ਅਖਾਇਕੁਸ ਇੱਥੇ ਆਏ ਹਨ। ਤੁਸੀਂ ਭਾਂਵੇਂ
ਇੱਥੇ ਨਹੀਂ ਹੋਂ ਪਰ ਉਨ੍ਹਾਂ ਨੇ ਤੁਹਾਡੀ ਘਾਟ ਪੂਰੀ ਕਰ ਦਿੱਤੀ ਹੈ।
18ਉਨ੍ਹਾਂ ਨੇ ਮੇਰੇ ਅਤੇ ਤੁਹਾਡੇ ਆਤਮੇ ਨੂੰ ਰਾਹਤ ਦਿੱਤੀ ਹੈ।
ਤੁਹਾਨੂੰ ਇਹੋ ਜਿਹੇ ਲੋਕਾਂ ਦੀ ਕਦਰ ਕਰਨੀ ਚਾਹੀਦੀ ਹੈ।

19ਅਸਿਯਾ ਦੀਆਂ ਕਲੀਸਿਯਾਵਾਂ ਤੁਹਾਨੂੰ ਸ਼ੁਭਕਾਂਮਨਾਵਾਂ
ਭੇਜਦੀਆਂ ਹਨ। ਅਕੂਲਾ ਅਤੇ ਪਰਿਸਕਾ ਪ੍ਰਭੂ ਦੇ ਨਾਂ ਵਿੱਚ
ਸ਼ੁਭਕਾਮਨਾਵਾਂ ਭੇਜਦੇ ਹਨ। ਅਤੇ ਜਿਹੜੀ ਕਲੀਸਿਯਾ ਉਨ੍ਹਾਂ ਦੇ
ਘਰ ਜੁੜ ਬੈਠਦੀ ਹੈ ਉਹ ਵੀ ਤੁਹਾਨੂੰ ਸ਼ੁਭਕਾਮਨਾਵਾਂ ਭੇਜਦੀ
ਹੈ। 20ਇਥੋਂ ਦੇ ਸਾਰੇ ਭਰਾ ਅਤੇ ਭੈਣਾਂ ਤੁਹਾਨੂੰ ਸ਼ੁਭਕਾਮਨਾਵਾਂ
ਦਿੰਦੇ ਹਨ। ਜਦੋਂ ਤੁਸੀਂ ਇੱਕਸਾਥ ਇਕੱਠੇ ਹੋਵੋਂ, ਇੱਕ ਦੂਜੇ ਨੂੰ
ਪਵਿੱਤਰ ਚੁੰਮੀ ਨਾਲ ਸ਼ੁਭਕਾਮਨਾ ਦਿਉ।

21ਮੈਂ, ਪੌਲੁਸ ਹਾਂ, ਮੈਂ ਇਹ ਪੱਤਰ ਆਪਣੇ ਖੁਦ ਦੇ ਹੱਥੀਂ ਲਿਖ
ਰਿਹਾ ਹਾਂ। 22ਜੇ ਕੋਈ ਵਿਅਕਤੀ ਪ੍ਰਭੂ ਨੂੰ ਪਿਆਰ ਨਹੀਂ ਕਰਦਾ
ਤਾਂ ਉਸ ਵਿਅਕਤੀ ਨੂੰ ਪਰਮੇਸ਼ੁਰ ਤੋਂ ਜੁਦਾ ਰਹਿਣ ਦਿਓ ਹਮੇਸ਼ਾਂ
ਗੁਆਚਿਆ ਹੋਇਆ!

ਹੇ ਪ੍ਰਭੂ, ਆ ਜਾਓ। *

23ਪ੍ਰਭੂ ਯਿਸੂ ਦੀ ਤੁਹਾਡੇ ਉਪਰ ਕਿਰਪਾ ਹੋਵੇ।

24ਮੇਰਾ ਮਸੀਹ ਯਿਸੂ ਵਿੱਚ ਪਿਆਰ, ਤੁਹਾਡੇ ਸਾਰਿਆਂ ਦੇ ਨਾਲ
ਹੋਵੋ। ਆਮੀਨ।

---

**ਹੇ ਪ੍ਰਭੂ ਆ ਜਾਓ** ਇਹ ਅਰਾਮੀ ਸ਼ਬਦ “ਮਾਰਾਨਾ ਥਾ”

# ਕੁਰਿੰਥੀਆਂ ਨੂੰ ਦੂਜੀ ਪੱਤ੍ਰੀ

1 ਇਹ ਚਿੱਠੀ ਮਸੀਹ ਯਿਸੂ ਦੇ ਰਸੂਲ ਪੌਲੁਸ ਵੱਲੋਂ ਅਤੇ ਸਾਡੇ
ਭਰਾ ਤਿਮੋਥਿਉਸ ਵੱਲੋਂ ਹੈ। ਮੈਂ ਪਰਮੇਸ਼ੁਰ ਦੀ ਰਜ਼ਾ ਅਨੁਸਾਰ
ਰਸੂਲ ਬਣਿਆ ਹਾਂ।

ਮੈਂ ਇਹ ਚਿੱਠੀ ਕੁਰਿੰਥੁਸ ਵਿੱਚ ਪਰਮੇਸ਼ੁਰ ਦੀ ਕਲੀਸਿਯਾ ਨੂੰ
ਅਤੇ ਅਖਾਯਾ ਦੇ ਸਾਰੇ ਦੇਸ਼ ਵਿੱਚ ਵਸਦੇ ਪਰਮੇਸ਼ੁਰ ਦੇ ਸਮੂਹ
ਲੋਕਾਂ ਨੂੰ ਲਿਖ ਰਿਹਾ ਹਾਂ।

2ਸਾਡੇ ਪਰਮੇਸ਼ੁਰ ਪਿਤਾ ਅਤੇ ਪ੍ਰਭੂ ਯਿਸੂ ਮਸੀਹ ਵੱਲੋਂ ਤੁਹਾਨੂੰ
ਕਿਰਪਾ ਅਤੇ ਸ਼ਾਂਤੀ ਮਿਲੇ।

### ਪੌਲੁਸ ਪਰਮੇਸ਼ੁਰ ਦਾ ਸ਼ੁਕਰਾਨਾ ਕਰਦਾ ਹੈ

3ਪਰਮੇਸ਼ੁਰ ਅਤੇ ਸਾਡੇ ਯਿਸੂ ਮਸੀਹ ਦੇ ਪਿਤਾ ਦੀ ਉਸਤਤਿ
ਹੋਵੇ। ਪਰਮੇਸ਼ੁਰ, ਸਾਡਾ ਪਿਤਾ, ਦਇਆ ਨਾਲ ਭਰਪੂਰ ਹੈ। ਉਹੀ
ਪਰਮੇਸ਼ੁਰ ਹੈ ਜਿਹੜਾ ਹਰ ਤਰ੍ਹਾਂ ਨਾਲ ਦਿਲਾਸਾ ਦਿੰਦਾ ਹੈ। 4ਜਦੋਂ
ਵੀ ਸਾਨੂੰ ਕੋਈ ਮੁਸ਼ਕਿਲ ਹੁੰਦੀ ਹੈ ਉਹ ਸਾਨੂੰ ਦਿਲਾਸਾ ਦਿੰਦਾ ਹੈ।
ਤਾਂ ਜੋ ਅਸੀਂ ਵੀ ਹੋਰਨਾਂ ਲੋਕਾਂ ਨੂੰ ਉਦੋਂ ਦਿਲਾਸਾ ਦੇਣ ਯੋਗ ਹੋ
ਸਕੀਏ ਜਦੋਂ ਉਹ ਤਕਲੀਫ ਵਿਚ ਹੋਣ। ਜਿਹੜਾ ਦਿਲਾਸਾ ਸਾਨੂੰ
ਪਰਮੇਸ਼ੁਰ ਦਿੰਦਾ ਹੈ ਓਸੇ ਤਰ੍ਹਾਂ ਦਾ ਦਿਲਾਸਾ ਅਸੀਂ ਉਨ੍ਹਾਂ ਨੂੰ
ਦਿੰਦੇ ਹਾਂ। 5ਅਸੀਂ ਮਸੀਹ ਦੇ ਬਹੁਤ ਕਸ਼ਟਾਂ ਵਿੱਚ ਭਾਗੀਦਾਰ
ਬਣੇ। ਇਸੇ ਤਰ੍ਹਾਂ, ਅਸੀਂ ਵੀ ਮਸੀਹ ਰਾਹੀਂ ਵਧੇਰੇ ਸੁਖ ਪ੍ਰਾਪਤ
ਕਰਦੇ ਹਾਂ। 6ਜੇ ਸਾਨੂੰ ਦੁੱਖ ਤਕਲੀਫ਼ਾਂ ਮਿਲਦੀਆਂ ਹਨ ਤਾਂ ਇਹ
ਸਾਡੇ ਸੁਖ ਅਤੇ ਮੁਕਤੀ ਲਈ ਹਨ। ਜੇ ਸਾਨੂੰ ਤੁਹਾਡੇ ਕੋਲੋਂ ਦਿਲਾਸਾ
ਹੈ ਤਾਂ ਇਹ ਤੁਹਾਡੇ ਦਿਲਾਸੇ ਲਈ ਹੈ। ਇਹ ਸਾਨੂੰ ਸਾਡੇ ਕਸ਼ਟਾਂ
ਵਿੱਚ ਵੀ ਸਹਿਨਸ਼ੀਲ ਬਣਾਉਂਦਾ ਹੈ। 7ਤੁਹਾਡੇ ਲਈ ਸਾਡੇ ਕੋਲ
ਬਹੁਤ ਮਜਬੂਤ ਆਸ਼ਾਵਾਂ ਹਨ। ਅਸੀਂ ਜਾਣਦੇ ਹਾਂ। ਕਿ ਤੁਸੀਂ
ਸਾਡੇ ਕਸ਼ਟਾਂ ਵਿੱਚ ਸ਼ਰੀਕ ਹੋ। ਅਸੀਂ ਇਹ ਵੀ ਜਾਣਦੇ ਹਾਂ, ਕਿ
ਤੁਸੀਂ ਸਾਡੇ ਦਿਲਾਸਿਆਂ ਵਿੱਚ ਵੀ ਸ਼ਰੀਕ ਹੋ।

8ਭਰਾਵੋ ਅਤੇ ਭੈਣੋਂ ਅਸੀਂ ਚਾਹੁੰਦੇ ਹਾਂ, ਕਿ ਤੁਸੀਂ ਅਸਿਯਾ ਦੇ
ਪ੍ਰਦੇਸ਼ ਵਿੱਚ ਜਿਹੜੀ ਪਰੇਸ਼ਾਨੀ ਅਸੀਂ ਝੱਲੀ ਹੈ, ਉਸ ਬਾਰੇ ਜਾਣੋਂ।
ਅਸੀਂ ਓਥੇ ਬਹੁਤ ਦੁੱਖ ਝੱਲੇ। ਜਿੰਨਾ ਅਸੀਂ ਝੱਲ ਸਕੀਏ ਇਹ
ਉਸ ਤੋਂ ਵਧੇਰੇ ਸੀ। ਅਸੀਂ ਉਮੀਦ ਵੀ ਛੱਡ ਦਿੱਤੀ ਸੀ ਕਿ ਅਸੀਂ
ਜੀਵਾਂਗੇ। 9ਅਸੀਂ ਸਚਮੁੱਚ ਸਾਡੇ ਦਿਲਾਂ ਵਿੱਚ ਸੋਚ ਲਿਆ ਸੀ ਕਿ
ਸਾਨੂੰ ਮਰਨ ਦੀ ਸਜ਼ਾ ਦਿੱਤੀ ਗਈ ਸੀ। ਪਰ ਅਜਿਹਾ ਇਸ ਲਈ
ਵਾਪਰਿਆ ਤਾਂ ਜੋ ਅਸੀਂ ਆਪਣੇ ਆਪ ਵਿੱਚ ਯਕੀਨ ਨਾ ਕਰੀਏ।
ਅਜਿਹਾ ਇਸ ਲਈ ਵਾਪਰਿਆ ਤਾਂ ਜੋ ਅਸੀਂ ਪਰਮੇਸ਼ੁਰ ਵਿੱਚ
ਯਕੀਨ ਰੱਖ ਸਕੀਏ ਜਿਹੜਾ ਲੋਕਾਂ ਨੂੰ ਮੌਤ ਤੋਂ ਉਭਾਰਦਾ ਹੈ।
10ਪਰਮੇਸ਼ੁਰ ਨੇ ਸਾਨੂੰ ਮੌਤ ਦੇ ਇਸ ਭਿਆਨਕ ਖਤਰੇ ਤੋਂ ਬਚਾਇਆ
ਅਤੇ ਉਹ ਸਾਨੂੰ ਫ਼ੇਰ ਵੀ ਬਚਾਵੇਗਾ। 11ਅਤੇ ਤੁਸੀਂ ਆਪਣੀਆਂ
ਪ੍ਰਾਰਥਨਾਵਾਂ ਰਾਹੀਂ ਸਾਡੀ ਸਹਾਇਤਾ ਕਰ ਸਕਦੇ ਹੋਂ। ਫੇਰ ਅਨੇਕਾਂ
ਲੋਕ ਸਾਡੇ ਲਈ ਸ਼ੁਕਰਾਨਾ ਦੇਣਗੇ ਕਿ ਪਰਮੇਸ਼ੁਰ ਨੇ ਉਨ੍ਹਾਂ ਦੀਆਂ
ਪ੍ਰਾਰਥਨਾਵਾਂ ਰਾਹੀਂ ਸਾਨੂੰ ਅਸੀਸ ਦਿੱਤੀ।

### ਪੌਲੁਸ ਦੀਆਂ ਯੋਜ਼ਨਾਵਾਂ ਵਿੱਚ ਤਬਦੀਲੀ

12ਅਸੀਂ ਇਹ ਆਖਣ ਵਿਚ ਮਾਣ ਕਰਦੇ ਹਾਂ, ਅਤੇ ਮੈਂ ਇਹ
ਆਪਣੇ ਦਿਲੋਂ ਆਖ ਸਕਦਾ ਹਾਂ ਕਿ ਇਹ ਸੱਚ ਹੈ। ਉਹ ਹਰ
ਕਰਨੀ ਜੋ ਅਸੀਂ ਇਸ ਦੁਨੀਆਂ ਵਿੱਚ ਕੀਤੀ, ਅਸੀਂ ਇਮਾਨਦਾਰੀ
ਨਾਲ ਅਤੇ ਸਾਫ਼ ਦਿਲ ਨਾਲ ਕੀਤੀ, ਜੋ ਪਰਮੇਸ਼ੁਰ ਵੱਲੋਂ ਆਈ।
ਉਨ੍ਹਾਂ ਕੰਮਾਂ ਬਾਰੇ ਵੀ, ਜਿਹੜੇ ਅਸੀਂ ਤੁਹਾਡੇ ਵਿਚਕਾਰ ਕੀਤੇ,
ਇਹ ਹੋਰ ਵੀ ਵਧੇਰੇ ਸੱਚ ਹੈ। ਅਸੀਂ ਇਹ ਸਿਰਫ਼ ਪਰਮੇਸ਼ੁਰ ਦੀ
ਮਿਹਰ ਨਾਲ ਕੀਤਾ ਹੈ ਨਾ ਕਿ ਇਸ ਦੁਨੀਆਂ ਦੀ ਸਿਆਣਪ
ਨਾਲ। 13ਅਸੀਂ ਸਿਰਫ਼ ਉਹੀ ਗੱਲਾਂ ਲਿਖਦੇ ਹਾਂ ਜਿਨ੍ਹਾਂ ਨੂੰ ਤੁਸੀਂ
ਪੜ੍ਹਨ ਅਤੇ ਸਮਝਣ ਯੋਗ ਹੋਂ। ਅਤੇ ਮੈਨੂੰ ਉਮੀਦ ਹੈ ਕਿ ਤੁਸੀਂ
ਪੂਰੀ ਤਰ੍ਹਾਂ ਸਮਝ ਜਾਵੋਂਗੇ। 14ਤੁਸੀਂ ਸਾਡੇ ਬਾਰੇ ਪਹਿਲਾਂ ਹੀ ਕੁਝ
ਗੱਲਾਂ ਸਮਝ ਚੁੱਕੇ ਹੋ। ਮੈਨੂੰ ਉਮੀਦ ਹੈ ਕਿ ਤੁਸੀਂ ਸਮਝਣ ਯੋਗ
ਹੋਵੋਂਗੇ ਅਤੇ ਸਾਡੇ ਉੱਤੇ ਉਸੇ ਤਰ੍ਹਾ ਮਾਣ ਕਰੋਂਗੇ, ਜਿਵੇਂ ਕਿ
ਅਸੀਂ ਸਾਡੇ ਪ੍ਰਭੂ ਯਿਸੂ ਮਸੀਹ ਦੇ ਆਉਣ ਵਾਲੇ ਦਿਨ ਤੁਹਾਡੇ
ਉੱਤੇ ਮਾਣ ਕਰਾਂਗੇ।

15ਮੈਨੂੰ ਇਸ ਸਾਰੇ ਕੁਝ ਬਾਰੇ ਪੂਰਾ ਭਰੋਸਾ ਸੀ। ਇਸੇ ਲਈ ਮੈਂ
ਤੁਹਾਡੇ ਕੋਲ ਪਹਿਲਾਂ ਆਉਣ ਦੀ ਯੋਜ਼ਨਾ ਬਣਾਈ ਸੀ। ਇਉਂ
ਤੁਸੀਂ ਦੂਹਰੀ ਮੇਹਰ ਪ੍ਰਾਪਤ ਕਰ ਸਕਦੇ ਸੀ। 16ਮੈਂ ਆਪਣੀ
ਮੈਕਦੂਨਿਆ ਦੀ ਯਾਤਰਾ ਵੇਲੇ ਤੁਹਾਡੇ ਵੱਲ ਆਉਣ ਦੀ ਯੋਜ਼ਨਾ
ਬਣਾਈ ਸੀ। ਅਤੇ ਵਾਪਸੀ ਵੇਲੇ ਫੇਰ ਤੁਹਾਨੂੰ ਮਿਲਣ ਦੀ ਯੋਜਨਾ
ਬਣਾਈ ਸੀ। ਤਾਂ ਜੋ ਜਦੋਂ ਮੈਂ ਯਹੂਦਿਯਾ ਨੂੰ ਸਫ਼ਰ ਕਰਾਂਗਾ
ਤੁਹਾਡੇ ਤੋਂ ਸਹਾਇਤਾ ਪ੍ਰਾਪਤ ਕਰ ਸਕਾਂਗਾ। 17ਕੀ ਤੁਸੀਂ ਸੋਚਦੇ
ਹੋ ਕਿ ਮੈਂ ਇਹ ਯੋਜਨਾਵਾਂ ਬਿਨਾਂ ਚੰਗੀ ਤਰ੍ਹਾਂ ਸੋਚਿਆਂ ਬਣਾਈਆਂ
ਸਨ? ਜਾਂ ਸ਼ਾਇਦ ਤੁਸੀਂ ਸੋਚ ਰਹੇ ਹੋਵੋਂ ਕਿ ਮੈਂ ਉਵੇਂ ਵਿਉਂਤਿਆ
ਜਿਵੇਂ ਹੋਰ ਦੁਨੀਆਂ ਕਰਦੀ ਹੈ ਅਤੇ ਆਖਦੀ ਹੈ, “ਹਾਂ, ਹਾਂ” ਤੇ
ਓਸੇ ਸਮੇਂ “ਨਾ, ਨਾ”।

18ਜੇ ਤੁਸੀਂ ਪਰਮੇਸ਼ੁਰ ਵਿੱਚ ਵਿਸ਼ਵਾਸ ਕਰੋ ਤਾਂ ਤੁਸੀਂ ਵਿਸ਼ਵਾਸ
ਕਰ ਸਕਦੇ ਹੋ ਕਿ ਅਸੀਂ ਕਦੇ ਵੀ ਇੱਕੋ ਵੇਲੇ ਹਾਂ ਤੇ ਨਾਂਹ ਨਹੀਂ
ਕਹਿੰਦੇ। 19ਪਰਮੇਸ਼ੁਰ ਦਾ ਪੁੱਤਰ, ਯਿਸੂ ਮਸੀਹ, ਜਿਸ ਦਾ ਮੈਂ,

ਸਿਲਵਾਨੁਸ ਅਤੇ ਤਿਮੋਥਿਉਸ ਨੇ ਪ੍ਰਚਾਰ ਕੀਤਾ, ਇੱਕੋ ਵੇਲੇ “ਹਾਂ”
ਤੇ “ਨਾ” ਨਹੀਂ ਸੀ। ਮਸੀਹ ਵਿੱਚ ਇਹ ਹਮੇਸ਼ਾ ਹੀ “ਹਾਂ” ਰਿਹਾ
ਹੈ। 20ਪਰਮੇਸ਼ੁਰ ਦੇ ਸਾਰੇ ਇਕਰਾਰਾਂ ਬਾਰੇ “ਹਾਂ” ਮਸੀਹ ਵਿੱਚ
ਹੀ ਹੈ। ਅਤੇ ਇਸੇ ਲਈ ਮਸੀਹ ਦੇ ਰਾਹੀਂ ਪਰਮੇਸ਼ੁਰ ਦੀ ਮਹਿਮਾ
ਨੂੰ “ਆਮੀਨ” ਆਖਦੇ ਹਾਂ। 21ਪਰਮੇਸ਼ੁਰ ਹੀ ਹੈ ਜਿਹੜਾ ਸਾਨੂੰ
ਅਤੇ ਤੁਹਾਨੂੰ ਮਸੀਹ ਵਿੱਚ ਮਜ਼ਬੂਤ ਬਣਾਉਂਦਾ ਹੈ। ਪਰਮੇਸ਼ੁਰ ਨੇ
ਸਾਨੂੰ ਉਸਦੀ ਖਾਸ ਅਸੀਸ ਦਿੱਤੀ ਸੀ।22ਉਸ ਨੇ ਸਾਡੇ ਉੱਤੇ
ਆਪਣਾ ਨਿਸ਼ਾਨ ਲਗਾਇਆ ਹੈ ਇਹ ਦਰਸ਼ਾਉਣ ਲਈ ਕਿ
ਅਸੀਂ ਉਸ ਦੇ ਲੋਕ ਹਾਂ। ਅਤੇ ਉਸ ਨੇ ਜ਼ਮਾਨਤ ਦੇ ਤੌਰ ਤੇ ਸਾਡੇ
ਦਿਲਾਂ ਵਿੱਚ ਆਪਣਾ ਆਤਮਾ ਰੱਖ ਦਿੱਤਾ ਹੈ ਉਹ ਸਾਨੂੰ ਓਹੋ
ਸਭ ਕੁਝ ਦੇਵੇਗਾ ਜਿਸ ਦਾ ਉਸ ਨੇ ਵਾਇਦਾ ਕੀਤਾ ਸੀ।

23ਪਰਮੇਸ਼ੁਰ ਗਵਾਹ ਹੈ ਕਿ ਇਹ ਸੱਚ ਹੈ ਕਿ ਮੈਂ ਕੁਰਿੰਥੁਸ ਨੂੰ
ਸਿਰਫ਼ ਇਸੇ ਕਾਰਣ ਨਹੀਂ ਆਇਆ ਕਿ ਮੈਂ ਤੁਹਾਨੂੰ ਕਸ਼ਟ ਜਾਂ
ਸਜ਼ਾ ਦੇਣਾ ਨਹੀਂ ਚਾਹੁੰਦਾ ਸਾਂ। 24ਮੇਰਾ ਇਹ ਮਤਲਬ ਨਹੀਂ ਕਿ
ਅਸੀਂ ਤੁਹਾਡੇ ਵਿਸ਼ਵਾਸ ਉੱਪਰ ਨਿਯੰਤ੍ਰਣ ਕਰਨ ਦੀ ਕੋਸ਼ਿਸ਼
ਕਰ ਰਹੇ ਹਾਂ। ਤੁਸੀਂ ਵਿਸ਼ਵਾਸ ਦੇ ਪੱਕੇ ਹੋਂ। ਪਰ ਅਸੀਂ ਤਾਂ
ਤੁਹਾਡੇ ਨਾਲ ਤੁਹਾਡੀ ਆਪਣੀ ਖੁਸ਼ੀ ਲਈ ਕਾਮੇ ਹਾਂ।

2 ਇਸੇ ਲਈ ਮੈਂ ਫ਼ੈਸਲਾ ਕੀਤਾ ਸੀ ਕਿ ਤੁਹਾਡੇ ਵੱਲ ਮੇਰੀ
ਅਗਲੀ ਯਾਤਰਾ ਤੁਹਾਨੂੰ ਉਦਾਸ ਕਰਨ ਵਾਲੀ ਇੱਕ ਹੋਰ
ਯਾਤਰਾ ਨਹੀਂ ਹੋਵੇਗੀ। 2ਜੇ ਮੈਂ ਤੁਹਾਨੂੰ ਉਦਾਸ ਕਰਦਾ ਹਾਂ ਤਾਂ
ਮੈਨੂੰ ਖੁਸ਼ੀ ਕੌਣ ਦੇਵੇਗਾ? ਸਿਰਫ਼ ਤੁਸੀਂ, ਜਿਨ੍ਹਾਂ ਨੂੰ ਮੈਂ ਉਦਾਸ
ਕੀਤਾ ਹੈ। 3ਮੈਂ ਇਸੇ ਕਾਰਣ ਹੀ ਤੁਹਾਨੂੰ ਖੱਤ ਲਿਖਿਆ ਸੀ; ਤਾਂ
ਜੋ ਜਦੋਂ ਮੈਂ ਤੁਹਾਡੇ ਕੋਲ ਆਵਾਂ ਤਾਂ ਮੈਨੂੰ ਉਨ੍ਹਾਂ ਲੋਕਾਂ ਵੱਲੋਂ
ਉਦਾਸੀ ਨਾ ਮਿਲੇ ਜਿਨ੍ਹਾਂ ਤੋਂ ਮੈਨੂੰ ਖੁਸ਼ੀ ਮਿਲਣੀ ਚਾਹੀਦੀ ਹੈ।
ਮੈਨੂੰ ਤੁਹਾਡੇ ਵਿੱਚ ਪੂਰਾ ਯਕੀਨ ਹੈ ਕਿ ਤੁਸੀਂ ਸਾਰੇ ਮੇਰੀ ਖੁਸ਼ੀ
ਸਾਂਝੀ ਕਰੋਂਗੇ। 4ਜਦੋਂ ਪਹਿਲਾਂ ਮੈਂ ਤੁਹਾਨੂੰ ਇੱਕ ਪੱਤਰ ਲਿਖਿਆ
ਸੀ, ਤਾਂ ਮੈਂ ਬਹੁਤ ਪਰੇਸ਼ਾਨ ਅਤੇ ਦਿਲ ਵਿੱਚ ਬਹੁਤ ਉਦਾਸ ਸਾਂ।
ਮੈਂ ਤੁਹਾਨੂੰ ਵਧੇਰੇ ਹੰਝੂਆਂ ਨਾਲ ਲਿਖਿਆ ਸੀ। ਮੈਂ ਆਪਣੀ ਲਿਖਤ
ਰਾਹੀਂ ਤੁਹਾਨੂੰ ਉਦਾਸ ਨਹੀਂ ਕਰਨਾ ਚਾਹੁੰਦਾ। ਮੈਂ ਤੁਹਾਨੂੰ ਇਸ
ਲਈ ਖੱਤ ਲਿਖਿਆ ਸੀ ਤਾਂ ਜੋ ਤੁਸੀਂ ਇਹ ਜਾਣ ਸਕੋਂ ਕਿ ਮੈਂ
ਤੁਹਾਨੂੰ ਕਿੰਨਾ ਪਿਆਰ ਕਰਦਾ ਹਾਂ।

## ਬੁਰਾ ਕਰਨ ਵਾਲੇ ਨੂੰ ਬਖਸ਼ ਦਿਓ

5ਤੁਹਾਡੇ ਟੋਲੇ ਵਿੱਚੋਂ ਕਿਸੇ ਇੱਕ ਵਿਅਕਤੀ ਨੇ ਮੈਨੂੰ ਉਦਾਸੀ
ਦਿੱਤੀ ਹੈ। ਉਸ ਨੇ ਮੈਨੂੰ ਹੀ ਉਦਾਸ ਨਹੀਂ ਕੀਤਾ, ਪਰ ਤੁਹਾਨੂੰ
ਸਾਰਿਆਂ ਨੂੰ ਕੀਤਾ ਹੈ। ਜੋ ਮੈਂ ਆਖਦਾ ਹਾਂ, ਇੱਕ ਢੰਗ ਨਾਲ,
ਉਹੀ ਤੁਹਾਡੇ ਸਾਰਿਆਂ ਲਈ ਉਦਾਸੀ ਲਿਆਇਆ ਸੀ। (ਮੈਂ
ਇਹ ਇਸਲਈ ਆਖਦਾ ਹਾਂ ਕਿਉਂ ਕਿ ਮੈਂ ਉਸ ਉੱਤੇ ਬਹੁਤ
ਜ਼ਿਆਦੇ ਕਠੋਰ ਨਹੀਂ ਹੋਣਾ ਚਾਹੁੰਦਾ। 6ਜਿਹੜੀ ਸਜ਼ਾ ਤੁਹਾਡੀ
ਕਲੀਸਿਯਾ ਵਿੱਚੋਂ ਬਹੁਤ ਸਾਰੇ ਲੋਕਾਂ ਨੇ ਉਸ ਨੂੰ ਦਿੱਤੀ ਉਹ ਉਸ
ਲਈ ਕਾਫੀ ਹੈ। 7ਪਰ ਹੁਣ ਤੁਹਾਨੂੰ ਉਸ ਨੂੰ ਬਖਸ਼ ਦੇਣਾ ਚਾਹੀਦਾ
ਹੈ ਤੇ ਉਸ ਨੂੰ ਤਸੱਲੀ ਦੇਣੀ ਚਾਹੀਦੀ ਹੈ। ਇਹ ਗੱਲ ਉਸ ਨੂੰ
ਹੱਦ ਤੋਂ ਵੱਧ ਉਦਾਸ ਹੋਣ ਅਤੇ ਪੂਰੀ ਤਰ੍ਹਾਂ ਦੁਖੀ ਹੋਣ ਤੋਂ ਰੋਕ
ਲਵੇਗੀ। 8ਇਸ ਲਈ ਮੈਂ ਤੁਹਾਡੇ ਅੱਗੇ ਬੇਨਤੀ ਕਰਦਾ ਹਾਂ ਕਿ
ਤੁਸੀਂ ਇਹ ਦਰਸ਼ਾਉਂ ਕਿ ਤੁਸੀਂ ਉਸ ਨੂੰ ਪਿਆਰ ਕਰਦੇ ਹੋਂ।
9ਇਹੀ ਕਾਰਣ ਹੈ ਕਿ ਮੈਂ ਤੁਹਾਨੂੰ ਖੱਤ ਲਿਖਿਆ ਸੀ। ਮੈਂ ਇਹ
ਜਾਨਣ ਲਈ ਤੁਹਾਡੀ ਪਰੀਖਿਆ ਲੈਣੀ ਚਾਹੁੰਦਾ ਸਾਂ ਕਿ ਕੀ
ਤੁਸੀਂ ਉਸ ਸਾਰੇ ਕਾਸੇ ਬਾਰੇ, ਜੋ ਮੈਂ ਆਖ ਰਿਹਾ ਹਾਂ, ਆਗਿਆਕਾਰੀ
ਹੋਂ ਜਾਂ ਨਹੀਂ। 10ਜੇ ਤੁਸੀਂ ਕਿਸੇ ਨੂੰ ਕਿਸੇ ਗੱਲ ਲਈ ਬਖਸ਼ਦੇ ਹੋ
ਤਾਂ ਮੈਂ ਵੀ ਉਸ ਵਿਅਕਤੀ ਨੂੰ ਬਖਸ਼ ਦਿੰਦਾ ਹਾਂ। ਜੋ ਮੈਂ ਮੁਆਫ਼
ਕੀਤਾ ਹੈ ਜੇ ਉੱਥੇ ਕੁਝ ਵੀ ਮੁਆਫ਼ ਕਰਨ ਦੇ ਕਾਬਲ ਸੀ, ਤਾਂ ਉਹ
ਮੈਂ ਮਸੀਹ ਦੀ ਹਾਜ਼ਰੀ ਵਿੱਚ ਤੁਹਾਡੀ ਖਾਤਿਰ ਮੁਆਫ਼ ਕੀਤਾ ਹੈ।
11ਅਜਿਹਾ ਮੈਂ ਇਸ ਲਈ ਕੀਤਾ ਸੀ ਤਾਂ ਜੋ ਸ਼ੈਤਾਨ ਸਾਡਾ ਫ਼ਾਇਦਾ
ਨਾ ਉਠਾ ਸਕੇ ਜਿਵੇਂ ਕਿ ਅਸੀਂ ਚੰਗੀ ਤਰ੍ਹਾਂ ਉਸ ਦੀਆਂ ਯੋਜਨਾਵਾਂ
ਨੂੰ ਜਾਣਦੇ ਹਾਂ।

## ਤ੍ਰੋਆਸ ਵਿੱਚ ਪੌਲੁਸ ਦੀ ਚਿੰਤਾ

12ਮੈਂ ਤ੍ਰੋਆਸ ਵਿੱਚ ਮਸੀਹ ਦੀ ਖੁਸ਼ ਖਬਰੀ ਦਾ ਪ੍ਰਾਚਾਰ ਕਰਨ
ਲਈ ਗਿਆ ਸਾਂ। ਪ੍ਰਭੂ ਨੇ ਮੈਨੂੰ ਓਥੇ ਇੱਕ ਚੰਗਾ ਮੌਕਾ ਪ੍ਰਦਾਨ
ਕੀਤਾ ਸੀ। 13ਪਰ ਮੈਨੂੰ ਸ਼ਾਂਤੀ ਨਹੀਂ ਮਿਲੀ ਕਿਉਂ ਜੋ ਉਥੇ ਮੈਨੂੰ
ਆਪਣਾ ਭਰਾ ਤੀਤੁਸ ਨਹੀਂ ਮਿਲ ਸਕਿਆ। ਇਸ ਲਈ ਮੈਂ
ਉਨ੍ਹਾਂ ਨੂੰ ਅਲਵਿਦਾ ਕਹੀ ਅਤੇ ਮਕਦੂਨਿਯਾ ਨੂੰ ਚਲਾ ਗਿਆ।

## ਮਸੀਹ ਰਾਹੀਂ ਜਿੱਤ

14ਪਰ ਪਰਮੇਸ਼ੁਰ ਦਾ ਧੰਨਵਾਦ ਹੈ। ਪਰਮੇਸ਼ੁਰ ਸਦਾ ਹੀ ਸਾਡੀ
ਮਸੀਹ ਰਾਹੀਂ, ਮਹਾਨ ਜਿੱਤ ਵੱਲ ਅਗਵਾਈ ਕਰਦਾ ਹੈ। ਪਰਮੇਸ਼ੁਰ
ਸਾਨੂੰ ਸਾਰੇ ਪਾਸੀਂ ਇੱਕ ਚੰਗੇ ਸੁਗੰਧਿਤ ਇਤ੍ਰ ਦੀ ਤਰ੍ਹਾਂ ਆਪਣਾ
ਗਿਆਨ ਫੈਲਾਉਣ ਲਈ ਇਸਤੇਮਾਲ ਕਰਦਾ ਹੈ। 15ਸਾਡੀ
ਪਰਮੇਸ਼ੁਰ ਨੂੰ ਭੇਂਟ ਇਹ ਹੈ। ਅਸੀਂ ਲੋਕਾਂ ਵਿੱਚ ਮਸੀਹ ਦੀ ਮਿੱਠੀ
ਸੁਗੰਧ ਹਾਂ ਜਿਹੜੇ ਬਚਾਏ ਜਾ ਰਹੇ ਹਨ ਅਤੇ ਉਨ੍ਹਾਂ ਲੋਕਾਂ ਵਿੱਚ
ਵੀ ਜਿਹੜੇ ਗੁਆਚੇ ਹੋਏ ਹਨ। 16ਗੁਆਚੇ ਹੋਏ ਲੋਕਾਂ ਲਈ ਅਸੀਂ
ਮੌਤ ਦੀ ਗੰਧ ਹਾਂ ਜਿਹੜੀ ਮੌਤ ਦਿੰਦੀ ਹੈ। ਪਰ ਬਚਾਏ ਜਾਣ
ਵਾਲੇ ਲੋਕਾਂ ਲਈ ਅਸੀਂ ਜੀਵਨ ਦੀ ਸੁਗੰਧ ਹਾਂ ਜਿਹੜੀ ਜੀਵਨ
ਲਿਆਉਂਦੀ ਹੈ। ਅਤੇ ਇਹ ਕੰਮ ਕਰਨ ਦੇ ਕੌਣ ਯੋਗ ਹੈ? 17ਬਹੁਤ
ਸਾਰੇ ਲੋਕਾਂ ਵਾਂਙ, ਮੁਨਾਫ਼ੇ ਲਈ ਅਸੀਂ ਪਰਮੇਸ਼ੁਰ ਦਾ ਸ਼ਬਦ ਨਹੀਂ
ਵੇਚ ਰਹੇ। ਨਹੀਂ! ਪਰ ਅਸੀਂ ਮਸੀਹ ਵਿੱਚ ਪਰਮੇਸ਼ੁਰ ਅੱਗੇ
ਸਚਿਆਈ ਨਾਲ ਬੋਲਦੇ ਹਾਂ। ਅਸੀਂ ਪਰਮੇਸ਼ੁਰ ਵੱਲੋਂ ਭੇਜੇ ਬੰਦਿਆਂ
ਵਾਂਗ ਬੋਲਦੇ ਹਾਂ।

## ਪਰਮੇਸ਼ੁਰ ਦੇ ਨਵੇਂ ਇਕਰਾਰਨਾਮੇ ਦੇ ਸੇਵਾਦਾਰ

3 ਕੀ ਅਸੀਂ ਫੇਰ ਤੋਂ ਆਪਣੇ ਆਪ ਬਾਰੇ ਸ਼ੇਖੀ ਮਾਰਨ ਲੱਗ
ਪਏ ਹਾਂ? ਕੀ ਕੁਝ ਹੋਰ ਲੋਕਾਂ ਵਾਂਙ, ਸਾਨੂੰ ਵੀ ਤੁਹਾਡੇ ਕੋਲ
ਪਰਿਚਯ ਪੱਤਰ ਲਿਆਉਣੇ ਚਾਹੀਦੇ ਹਨ ਜਾਂ ਤੁਹਾਥੋਂ ਇਹ ਪੱਤਰ
ਲੈਣੇ ਚਾਹੀਦੇ ਹਨ। 2ਤੁਸੀਂ ਖੁਦ ਸਾਡੇ ਪੱਤਰ ਹੋ। ਇਹ ਪੱਤਰ
ਸਾਡੇ ਦਿਲਾਂ ਤੇ ਲਿਖਿਆ ਹੋਇਆ ਹੈ। ਸਾਰੇ ਲੋਕੀਂ ਇਸ ਨੂੰ ਜਾਣਦੇ
ਹਨ ਅਤੇ ਇਸ ਨੂੰ ਪੜ੍ਹ ਸਕਦੇ ਹਨ। 3ਤੁਸੀਂ ਵਿਖਾਓ ਕਿ ਤੁਸੀਂ
ਮਸੀਹ ਵੱਲੋਂ ਸਾਡੇ ਰਾਹੀਂ ਘੱਲਿਆ ਹੋਇਆ ਇੱਕ ਪੱਤਰ ਹੋ,
ਇਹ ਪੱਤਰ ਸਿਆਹੀ ਨਾਲ ਨਹੀਂ ਲਿਖਿਆ ਹੋਇਆ ਪਰੰਤੂ ਜੀਵਿਤ

ਪਰਮੇਸ਼ੁਰ ਦੇ ਆਤਮੇ ਨਾਲ ਲਿਖਿਆ ਹੋਇਆ ਹੈ। ਇਹ ਪੱਥਰੀ
ਤਖਤੀ ਤੇ ਨਹੀਂ ਲਿਖਿਆ ਹੋਇਆ। ਇਹ ਮਨੁੱਖੀ ਹਿਰਦਿਆਂ ਤੇ
ਲਿਖਿਆ ਹੋਇਆ ਹੈ।

4ਅਸੀਂ ਇਹ ਗੱਲਾਂ ਇਸ ਲਈ ਆਖ ਸਕਦੇ ਹਾਂ ਕਿਉਂ
ਜੋ ਅਸੀਂ ਮਸੀਹ ਦੇ ਰਾਹੀਂ ਪਰਮੇਸ਼ੁਰ ਅੱਗੇ ਪੂਰਾ ਯਕੀਨ ਰੱਖਦੇ
ਹਾਂ। 5ਮੇਰਾ ਇਹ ਮਤਲਬ ਨਹੀਂ ਕਿ ਅਸੀਂ ਇਹ ਕਹਿ ਸਕਦੇ ਹਾਂ
ਕਿ ਅਸੀਂ ਕੋਈ ਵੀ ਨੇਕ ਕਾਰਜ ਖੁਦ ਕਰ ਸਕਦੇ ਹਾਂ।
ਇਹ ਤਾਂ ਪਰਮੇਸ਼ੁਰ ਹੀ ਹੈ ਜਿਹੜਾ ਸਾਨੂੰ ਇਹ ਕਰਨ ਯੋਗ
ਬਣਾਉਂਦਾ ਹੈ। 6ਪਰਮੇਸ਼ੁਰ ਨੇ ਸਾਨੂੰ ਨਵੇਂ ਇਕਰਾਰ ਦੇ ਸੇਵਾਦਾਰ
ਬਨਣ ਦੇ ਯੋਗ ਬਣਾਇਆ। ਪਰਮੇਸ਼ੁਰ ਵੱਲੋਂ ਆਪਣੇ ਲੋਕਾਂ
ਲਈ ਇਹ ਨਵਾਂ ਇਕਰਾਰਨਾਮਾ ਲਿਖਿਆ ਹੋਇਆ ਨੇਮ ਨਹੀਂ
ਹੈ। ਇਹ ਆਤਮਾ ਦਾ ਹੈ। ਲਿਖਿਆ ਹੋਇਆ ਨੇਮ ਮੌਤ ਲਿਆਉਂਦਾ
ਹੈ ਜਦ ਕਿ ਆਤਮਾ ਜੀਵਨ ਦਿੰਦਾ ਹੈ।

## ਨਵਾਂ ਕਰਾਰ ਮਹਾਨ ਮਹਿਮਾ ਲਿਆਉਂਦਾ ਹੈ

7ਉਹ ਪੁਰਾਣਾ ਕਰਾਰ (ਸ਼ਰ੍ਹਾ) ਜਿਸਨੇ ਮੌਤ ਲਿਆਂਦੀ ਪੱਥਰ
ਉੱਤੇ ਸ਼ਬਦਾਂ ਨਾਲ ਲਿਖਿਆ ਹੋਇਆ ਸੀ। ਇਹ ਪਰਮੇਸ਼ੁਰ ਦੇ
ਗੌਰਵ ਨਾਲ ਆਇਆ। ਮੂਸਾ ਦਾ ਮੁਖ ਮਹਿਮਾ ਨਾਲ ਇੰਨਾ
ਚਮਕ ਰਿਹਾ ਸੀ ਕਿ ਇਸਰਾਏਲੀ ਉਸ ਵੱਲ ਇੱਕ ਟੱਕ ਨਹੀਂ
ਦੇਖ ਸਕੇ। ਪਰ ਮਗਰੋਂ, ਇਹ ਮਹਿਮਾ ਫ਼ਿੱਕੀ ਪੈ ਗਈ। 8ਇਸੇ
ਲਈ, ਉਹ ਕਰਾਰ ਜਿਹੜਾ ਆਤਮਾ ਲਿਆਇਆ ਸੱਚ ਮੁੱਚ ਹੀ
ਮਹਾਨ ਮਹਿਮਾ ਰੱਖਦਾ ਹੈ। 9ਭਾਵ ਇਹ ਹੈ; ਕਿ ਉਹ ਪੁਰਾਣਾ
ਕਰਾਰ ਜੋ ਲੋਕਾਂ ਦੇ ਪਾਪਾਂ ਦੇ ਦੋਸ਼ੀ ਹੋਣ ਦਾ ਨਿਰਣਾ ਕਰਦਾ ਹੈ,
ਹਾਲੇ ਵੀ ਉਸ ਦੀ ਮਹਿਮਾ ਸੀ। ਤਾਂ ਅਜਿਹਾ ਨਵਾਂ ਕਰਾਰ,
ਜਿਹੜਾ ਲੋਕਾਂ ਨੂੰ ਧਰਮੀ ਬਣਾਉਂਦਾ ਹੈ, ਨਿਸ਼ਚਿਤ ਹੀ ਮਹਾਨ
ਮਹਿਮਾ ਰੱਖਦਾ ਹੈ। 10ਉਸ ਪੁਰਾਣੇ ਕਰਾਰ ਦੀ ਮਹਿਮਾ ਸੀ।
ਪਰ ਜਦੋਂ ਪੁਰਾਣੀ ਮਹਿਮਾ ਦੀ ਸਮਾਨਤਾ ਨਵੇਂ ਕਰਾਰ ਦੀ
ਵਡੇਰੀ ਮਹਿਮਾ ਨਾਲ ਕੀਤੀ ਜਾਂਦੀ ਹੈ ਤਾਂ ਇਹ ਆਪਣੀ ਮਹਿਮਾ
ਗੁਆ ਲੈਂਦਾ ਹੈ। 11ਜੇ ਉਹ ਨਵਾਂ ਕਰਾਰ ਜਿਹੜਾ ਮਹਿਮਾ ਨਾਲ
ਆਇਆ, ਫ਼ਿੱਕੀ ਹੋ ਸਕਦਾ ਹੈ, ਤਾਂ ਨਵਾਂ ਕਰਾਰ, ਜਿਹੜਾ ਸਦੀਵੀ
ਜਾਰੀ ਰਹੇਗਾ, ਮਹਾਨ ਮਹਿਮਾ ਰੱਖਦਾ ਹੈ।

12ਸਾਨੂੰ ਇਸ ਗੱਲ ਦੀ ਉਮੀਦ ਹੈ, ਇਸ ਲਈ ਅਸੀਂ ਬਹੁਤ
ਬਹਾਦੁਰ ਹਾਂ। 13ਅਸੀਂ ਮੂਸਾ ਵਾਂਗ ਨਹੀਂ ਹਾਂ। ਮੂਸਾ ਨੇ ਆਪਣਾ
ਚਿਹਰਾ ਢਕਣ ਲਈ ਇੱਕ ਪੱਲਾ ਪਾਇਆ ਹੋਇਆ ਸੀ, ਤਾਂ ਜੋ
ਇਸਰਾਏਲ ਦੇ ਲੋਕ ਉਸ ਮਹਿਮਾ ਵੱਲ ਇੱਕ ਟੱਕ ਨਾ ਵੇਖਣ ਜੋ
ਜਲਦੀ ਹੀ ਫ਼ਿੱਕੀ ਹੋ ਰਹੀ ਸੀ। 14ਪਰ ਉਨ੍ਹਾਂ ਦੇ ਮਨਾਂ ਨੂੰ ਤਾਲੇ
ਲੱਗੇ ਹੋਏ ਸਨ। ਉਹ ਸਮਝ ਨਹੀਂ ਸਕੇ ਸੀ। ਅੱਜ ਦੇ ਦਿਨ ਤੱਕ
ਵੀ, ਜਦੋਂ ਪੁਰਾਣਾ ਕਰਾਰ ਪੜ੍ਹਿਆ ਜਾਂਦਾ ਹੈ ਤਾਂ ਉਹੀ ਪਰਦਾ
ਉਨ੍ਹਾਂ ਦੇ ਅਰਥਾਂ ਨੂੰ ਢਕ ਲੈਂਦਾ ਹੈ। ਇਹ ਪਰਦਾ ਨਹੀਂ ਹਟਾਇਆ
ਗਿਆ। ਇਹ ਤਾਂ ਕੇਵਲ ਮਸੀਹ ਦੇ ਰਾਹੀਂ ਹੀ ਹਟਾਇਆ ਗਿਆ
ਹੈ। 15ਹੁਣ ਵੀ, ਜਦੋਂ ਮੂਸਾ ਦਾ ਨੇਮ ਪੜ੍ਹਿਆ ਜਾਂਦਾ ਹੈ ਤਾਂ ਇੱਕ
ਪਰਦਾ ਉਨ੍ਹਾਂ ਦੇ ਮਨਾਂ ਤੇ ਪਿਆ ਹੁੰਦਾ ਹੈ। 16ਪਰ ਜਦੋਂ ਕੋਈ
ਵਿਅਕਤੀ ਬਦਲਦਾ ਹੈ ਅਤੇ ਪ੍ਰਭੂ ਵੱਲ ਪਰਤਦਾ ਹੈ, ਤਾਂ ਪਰਦਾ
ਹਟ ਜਾਂਦਾ ਹੈ। 17ਇੱਥੇ ਸ਼ਬਦ "ਪ੍ਰਭੂ" ਆਤਮਾ ਨਾਲ ਸੰਬੰਧਿਤ
ਹੈ। ਅਤੇ ਜਿੱਥੇ ਕਿਤੇ ਪ੍ਰਭੂ ਦਾ ਆਤਮਾ ਹੈ ਉੱਥੇ ਅਜ਼ਾਦੀ ਹੈ।
18ਅਤੇ ਸਾਡੇ ਚਿਹਰੇ ਢਕੇ ਹੋਏ ਨਹੀਂ ਹਨ। ਅਸੀਂ ਸਾਰੇ ਪ੍ਰਭੂ ਦੀ
ਮਹਿਮਾ ਨੂੰ ਦਰਸ਼ਾਉਂਦੇ ਹਾਂ ਅਸੀਂ ਬਦਲ ਕੇ ਉਸੇ ਵਰਗੇ ਬਣ
ਰਹੇ ਹਾਂ ਇਹ ਤਬਦੀਲੀ ਸਾਡੇ ਲਈ ਵਧੇਰੇ ਮਹਾਨ ਮਹਿਮਾ
ਲਿਆਉਂਦੀ ਹੈ। ਇਹ ਮਹਿਮਾ ਪ੍ਰਭੂ ਵੱਲੋਂ ਆਉਂਦੀ ਹੈ ਜੋ ਕਿ
ਆਤਮਾ ਹੈ।

## ਮਿੱਟੀ ਦੇ ਗਮਲਿਆਂ ਵਿੱਚ ਆਤਮਕ ਖਜ਼ਾਨਾ

4 ਪਰਮੇਸ਼ੁਰ ਨੇ ਸਾਨੂੰ ਇਹ ਕਾਰਜ ਆਪਣੀ ਮਿਹਰ ਰਾਹੀਂ
ਦਿੱਤਾ ਸੀ। ਇਸ ਲਈ ਅਸੀਂ ਉਤਸਾਹ ਨਹੀਂ ਗੁਆਵਾਂਗੇ।
2ਪਰੰਤੂ ਅਸੀਂ ਗੁਪਤ ਅਤੇ ਸ਼ਰਮਨਾਕ ਰਾਹਾਂ ਤੋਂ ਦੂਰ ਲੰਘ ਗਏ
ਹਾਂ ਅਸੀਂ ਚਲਾਕੀਆਂ ਨਹੀਂ ਵਰਤਦੇ ਅਤੇ ਨਾਹੀ ਅਸੀਂ ਪਰਮੇਸ਼ੁਰ
ਦੇ ਉਪਦੇਸ਼ ਨੂੰ ਤਬਦੀਲ ਕਰਦੇ ਹਾਂ। ਨਹੀਂ! ਅਸੀਂ ਸਪਸ਼ਟ ਤੌਰ
ਤੇ ਸੱਚ ਦਾ ਪ੍ਰਚਾਰ ਕਰਦੇ ਹਾਂ। ਇਸੇ ਢੰਗ ਨਾਲ, ਅਸੀਂ ਲੋਕਾਂ ਨੂੰ
ਦਿਖਾਉਂਦੇ ਹਾਂ ਅਸੀਂ ਕੌਣ ਹਾਂ। ਤਾਂ ਜੋ ਉਹ ਆਪਣੇ ਮਨਾਂ ਵਿੱਚ
ਇਹ ਜਾਣ ਸਕਣ ਕਿ ਪਰਮੇਸ਼ੁਰ ਦੀ ਦ੍ਰਿਸ਼ਟੀ ਵਿੱਚ ਅਸੀਂ ਕਿਸ
ਤਰ੍ਹਾਂ ਦੇ ਇਨਸਾਨ ਹਾਂ। 3ਉਹ ਖੁਸ਼ ਖਬਰੀ ਜਿਸ ਦਾ ਅਸੀਂ
ਪ੍ਰਚਾਰ ਕਰਦੇ ਹਾਂ, ਲੁਕੀ ਹੋਈ ਹੈ। ਪਰ ਇਹ ਸਿਰਫ ਉਨ੍ਹਾਂ ਲੋਕਾਂ
ਲਈ ਛੁਪੀ ਹੋਈ ਹੈ ਜਿਹੜੇ ਗੁਆਚੇ ਹੋਏ ਹਨ। 4ਇਸ ਦੁਨੀਆਂ
ਦੇ ਮਾਲਕ* ਨੇ ਉਨ੍ਹਾਂ ਲੋਕਾਂ ਦੇ ਮਨਾਂ ਨੂੰ ਅੰਨ੍ਹਾਂ ਬਣਾ ਦਿੱਤਾ ਹੈ,
ਜਿਹੜੇ ਵਿਸ਼ਵਾਸ ਨਹੀਂ ਕਰਦੇ। ਉਹ ਖੁਸ਼ ਖਬਰੀ ਦੀ ਰੋਸ਼ਨੀ,
ਮਸੀਹ ਦੀ ਮਹਿਮਾ ਦੀ ਖੁਸ਼ ਖਬਰੀ ਨੂੰ, ਨਹੀਂ ਦੇਖ ਸਕਦੇ।
ਸਿਰਫ਼ ਮਸੀਹ ਹੀ ਹੈ ਜਿਹੜਾ ਹੂ-ਬ-ਹੂ ਪਰਮੇਸ਼ੁਰ ਵਰਗਾ ਹੈ।
5ਅਸੀਂ ਆਪਣੇ ਆਪ ਦਾ ਪ੍ਰਾਚਾਰ ਨਹੀਂ ਕਰਦੇ। ਪਰੰਤੂ ਅਸੀਂ
ਇਹ ਪ੍ਰਾਚਾਰ ਕਰਦੇ ਹਾਂ ਕਿ ਯਿਸੂ ਮਸੀਹ ਪ੍ਰਭੂ ਹੈ। ਅਤੇ ਅਸੀਂ
ਪ੍ਰਾਚਾਰ ਕਰਦੇ ਹਾਂ ਕਿ ਅਸੀਂ ਯਿਸੂ ਲਈ ਤੁਹਾਡੇ ਸੇਵਾਦਾਰ ਹਾਂ।
6ਇੱਕ ਵਾਰੀ ਪਰਮੇਸ਼ੁਰ ਨੇ ਆਖਿਆ ਸੀ, "ਚਾਨਣ ਨੂੰ ਹਨੇਰੇ ਤੋਂ
ਬਾਹਰ ਚਮਕਣ ਦਿਉ।" ਅਤੇ ਇਹ ਓਹੀ ਪਰਮੇਸ਼ੁਰ ਹੈ ਜਿਸਨੇ
ਸਾਡੇ ਹਿਰਦਿਆਂ ਵਿੱਚ ਜੋਤ ਜਗਾਈ ਹੈ। ਉਸ ਨੇ ਸਾਨੂੰ ਪਰਮੇਸ਼ੁਰ
ਦੀ ਮਹਿਮਾ ਤੋਂ ਜਾਣੂ ਕਰਵਾਇਆ ਜਿਹੜੀ ਮਸੀਹ ਹੈ ਅਤੇ ਇਸ
ਨੂੰ ਸਾਨੂੰ ਦਿੱਤਾ। 7ਸਾਡੇ ਕੋਲ ਇਹ ਖਜ਼ਾਨਾ ਹੈ ਜੋ ਪਰਮੇਸ਼ੁਰ ਵੱਲੋਂ
ਦਿੱਤਾ ਹੋਇਆ ਹੈ। ਪਰੰਤੂ ਅਸੀਂ ਸਿਰਫ ਮਿੱਟੀ ਦੇ ਉਨ੍ਹਾਂ ਗਮਲਿਆਂ
ਵਾਂਗ ਹਾਂ ਜਿਨ੍ਹਾਂ ਵਿੱਚ ਖਜ਼ਾਨਾ ਸਾਂਭਿਆ ਹੁੰਦਾ ਹੈ। ਇਸ ਤੋਂ
ਪ੍ਰਤੱਖ ਹੁੰਦਾ ਹੈ ਕਿ ਇਹ ਮਹਾਨ ਸ਼ਕਤੀ ਸਾਡੀ ਨਹੀਂ ਸਗੋਂ ਪਰਮੇਸ਼ੁਰ
ਦੀ ਦਿੱਤੀ ਹੋਈ ਹੈ। 8ਅਸੀਂ ਮੁਸ਼ਕਿਲਾਂ ਵਿੱਚ ਘਿਰੇ ਹੋਏ ਹਾਂ ਪਰ
ਅਸੀਂ ਹਾਰੇ ਹੋਏ ਨਹੀਂ ਹਾਂ। ਬਹੁਤੀ ਵਾਰ ਸਾਨੂੰ ਇਹ ਪਤਾ ਨਹੀਂ
ਹੁੰਦਾ ਕਿ ਅਸੀਂ ਕੀ ਕਰੀਏ ਪਰ ਅਸੀਂ ਹਿੰਮਤ ਨਹੀਂ ਹਾਰਦੇ।
9ਸਾਨੂੰ ਸਤਾਇਆ ਜਾਂਦਾ ਹੈ ਪਰ ਪਰਮੇਸ਼ੁਰ ਸਾਨੂੰ ਨਹੀਂ ਛੱਡਦਾ।
ਕਈ ਵਾਰੀ ਸਾਨੂੰ ਥੱਲੇ ਸੁੱਟ ਦਿੱਤਾ ਜਾਂਦਾ ਹੈ ਪਰ ਅਸੀਂ ਕਦੇ ਵੀ
ਤਬਾਹ ਨਹੀਂ ਹੁੰਦੇ। 10ਯਿਸੂ ਦੀ ਮੌਤ ਸਾਡੇ ਸ਼ਰੀਰਾਂ ਵਿੱਚ ਹੈ ਅਤੇ
ਜਿੱਥੇ ਵੀ ਅਸੀਂ ਜਾਂਦੇ ਹਾਂ, ਅਸੀਂ ਇਸ ਮੌਤ ਨੂੰ ਹਮੇਸ਼ਾ ਆਪਣੇ
ਨਾਲ ਚੁੱਕਦੇ ਹਾਂ, ਤਾਂ ਜੋ ਯਿਸੂ ਦਾ ਜੀਵਨ ਸਾਡੇ ਸ਼ਰੀਰਾਂ ਵਿੱਚ

**"ਮਾਲਕ"** ਅੱਖਰੀ ਤੌਰ ਤੇ "ਦੇਵਤਾ"

ਵਿਖਾਇਆ ਜਾ ਸਕੇ। 11ਅਸੀਂ ਜਿਉਂਦੇ ਹਾਂ ਪਰ ਯਿਸੂ ਲਈ
ਅਸੀਂ ਸਾਰੇ ਮੌਤ ਦੇ ਖਤਰੇ ਹੇਠਾਂ ਰਹਿੰਦੇ ਹਾਂ ਇਹ ਸਾਡੇ ਨਾਲ
ਵਾਪਰਦਾ ਹੈ ਤਾਂ ਜੋ ਸਾਡੇ ਮਰ ਜਾਣ ਵਾਲੇ ਸ਼ਰੀਰਾਂ ਵਿੱਚ ਯਿਸੂ
ਦਾ ਜੀਵਨ ਦੇਖਿਆ ਜਾ ਸਕਦਾ ਹੈ। 12ਇਸੇ ਲਈ ਮੌਤ ਸਾਡੇ
ਵਿੱਚ ਕੰਮ ਕਰ ਰਹੀ ਹੈ, ਪਰ ਜੀਵਨ ਤੁਹਾਡੇ ਵਿੱਚ ਕੰਮ ਕਰ
ਰਿਹਾ ਹੈ।

13ਇਹ ਪੋਥੀਆਂ ਵਿੱਚ ਲਿਖਿਆ ਹੋਇਆ ਹੈ: "ਮੈਂ ਵਿਸ਼ਵਾਸ
ਕੀਤਾ ਇਸ ਲਈ, ਮੈਂ ਬੋਲਿਆ ਹਾਂ।"* ਸਾਡੀ ਨਿਹਚਾ ਵੀ ਉਸੇ
ਤਰ੍ਹਾਂ ਦੀ ਹੈ। ਅਸੀਂ ਵਿਸ਼ਵਾਸ ਕਰਦੇ ਹਾਂ ਅਤੇ ਇਸੇ ਲਈ ਬੋਲਦੇ
ਹਾਂ। 14ਪਰਮੇਸ਼ੁਰ ਨੇ ਪ੍ਰਭੂ ਯਿਸੂ ਨੂੰ ਮੌਤ ਤੋਂ ਉਭਾਰਿਆ। ਅਤੇ
ਸਾਨੂੰ ਪਤਾ ਹੈ ਕਿ ਪਰਮੇਸ਼ੁਰ ਸਾਨੂੰ ਵੀ ਯਿਸੂ ਦੇ ਸਮੇਤ ਉਭਾਰੇਗਾ।
ਪਰਮੇਸ਼ੁਰ ਸਾਨੂੰ ਤੁਹਾਡੇ ਨਾਲ ਲਿਆਵੇਗਾ ਅਸੀਂ ਉਸ ਦੇ ਸਨਮੁੱਖ
ਖੜ੍ਹੇ ਹੋਵਾਂਗੇ। 15ਇਹ ਸਾਰੀਆਂ ਚੀਜ਼ਾਂ ਤੁਹਾਡੇ ਵਾਸਤੇ ਹਨ।
ਇਸ ਲਈ ਪਰਮੇਸ਼ੁਰ ਦੀ ਕਿਰਪਾ ਵੱਧ ਤੋਂ ਵੱਧ ਲੋਕਾਂ ਨੂੰ ਦਿੱਤੀ
ਗਈ ਹੈ। ਇਸ ਲਈ ਪਰਮੇਸ਼ੁਰ ਨੂੰ ਉਸ ਦੀ ਮਹਿਮਾ ਲਈ ਵੱਧ
ਤੋਂ ਵੱਧ ਸ਼ੁਕਰਾਨੇ ਹੋਣਗੇ।

### ਆਸਥਾ ਅਨੁਸਾਰ ਜਿਉਣਾ

16ਇਹੀ ਕਾਰਣ ਹੈ ਕਿ ਅਸੀਂ ਕਦੇ ਵੀ ਕਮਜ਼ੋਰ ਨਹੀਂ ਬਣਾਂਗੇ।
ਸਾਡਾ ਭੌਤਿਕ ਸ਼ਰੀਰ ਬੁੱਢਾ ਤੇ ਕਮਜ਼ੋਰ ਹੋ ਰਿਹਾ ਹੈ, ਪਰ ਸਾਡੀ
ਅੰਦਰਲੀ ਹੋਂਦ ਦਿਨ ਪ੍ਰਤਿ ਦਿਨ ਨਵੀਂ ਬਣਦੀ ਜਾ ਰਹੀ ਹੈ।
17ਹੁਣ ਥੋੜੇ ਸਮੇਂ ਲਈ, ਸਾਨੂੰ ਛੋਟੀਆਂ ਤਕਲੀਫ਼ਾਂ ਮਿਲਣਗੀਆਂ।
ਪਰ ਇਹ ਮੁਸ਼ਕਿਲਾਂ ਸਾਨੂੰ ਸਦੀਵੀ ਮਹਿਮਾ ਹਾਸਿਲ ਕਰਨ ਵਿੱਚ
ਸਹਾਈ ਹੋ ਰਹੀਆਂ ਹਨ। ਉਹ ਸਦੀਵੀ ਮਹਿਮਾ ਇਨ੍ਹਾਂ ਮੁਸ਼ਕਿਲਾਂ
ਨਾਲੋਂ ਕਿਤੇ ਮਹਾਨ ਹੈ। 18ਇਸ ਲਈ ਅਸੀਂ ਉਨ੍ਹਾਂ ਗੱਲਾਂ ਬਾਰੇ
ਨਹੀ ਸੋਚਦੇ ਜੋ ਅਸੀਂ ਦੇਖਦੇ ਹਾਂ, ਸਗੋਂ ਉਨ੍ਹਾਂ ਗੱਲਾਂ ਬਾਰੇ ਸੋਚਦੇ
ਹਾਂ ਜੋ ਅਸੀਂ ਦੇਖ ਨਹੀਂ ਸਕਦੇ। ਜੋ ਚੀਜ਼ਾਂ ਅਸੀਂ ਦੇਖਦੇ ਹਾਂ ਉਹ
ਥੋੜੇ ਚਿਰ ਲਈ ਹਨ ਅਤੇ ਜੋ ਚੀਜ਼ਾਂ ਅਸੀਂ ਦੇਖ ਨਹੀਂ ਸਕਦੇ,
ਸਦੀਵੀ ਹਨ।

5 ਸਾਨੂੰ ਪਤਾ ਹੈ ਕਿ ਇਹ ਤੰਬੂ ਭਾਵ ਧਰਤੀ ਉੱਪਰਲਾ ਸਾਡਾ
ਇਹ ਸ਼ਰੀਰ ਜਿਸ ਵਿੱਚ ਅਸੀਂ ਰਹਿੰਦੇ ਹਾਂ, ਤਬਾਹ ਕਰ
ਦਿੱਤਾ ਜਾਵੇਗਾ। ਪਰ ਜਦੋਂ ਅਜਿਹਾ ਹੋਵੇਗਾ ਤਾਂ ਪਰਮੇਸ਼ੁਰ ਸਾਨੂੰ
ਰਹਿਣ ਲਈ ਘਰ ਦੇਵੇਗਾ। ਇਹ ਘਰ ਮਨੁੱਖਾਂ ਦਾ ਬਣਾਇਆ
ਹੋਇਆ ਨਹੀਂ ਹੋਵੇਗਾ। ਇਹ ਘਰ ਸਵਰਗ ਵਿੱਚ ਹੋਵੇਗਾ ਜਿਹੜਾ
ਸਦੀਵੀ ਹੈ। 2ਪਰ ਹੁਣ ਅਸੀਂ ਇਸ ਭੌਤਿਕ ਸ਼ਰੀਰ ਤੋਂ ਥੱਕ ਗਏ
ਹਾਂ। ਅਸੀਂ ਆਪਣੇ ਆਪ ਨੂੰ ਸਾਡੇ ਸੁਰਗੀ ਘਰ ਨਾਲ ਢਕੇ ਜਾਣ
ਲਈ ਬੜੀ ਤੀਬ੍ਰ ਇੱਛਾ ਕਰਦੇ ਹਾਂ। 3ਇਹ ਸਾਨੂੰ ਕੱਜ ਲਵੇਗਾ
ਅਤੇ ਅਸੀਂ ਨਗਨ ਨਹੀਂ ਹੋਵਾਂਗੇ। 4ਜਿੰਨਾਂ ਚਿਰ ਅਸੀਂ ਇਸ
ਤੰਬੂ ਵਿੱਚ ਰਹਾਂਗੇ, ਸਾਨੂੰ ਮੁਸ਼ਕਿਲਾਂ ਹਨ ਅਤੇ ਅਸੀਂ ਸ਼ਿਕਾਇਤਾਂ
ਕਰਦੇ ਹਾਂ ਮੇਰਾ ਇਹ ਮਤਲਬ ਨਹੀਂ ਕਿ ਅਸੀਂ ਇਸ ਤੰਬੂ ਤੋਂ
ਛੁਟਕਾਰਾ ਪਾਉਣਾ ਚਾਹੁੰਦੇ ਹਾਂ ਪਰ ਅਸੀਂ ਚਾਹੁੰਦੇ ਹਾਂ ਕਿ ਅਸੀਂ
ਆਪਣੇ ਸਵਰਗੀ ਤੰਬੂ ਨਾਲ ਸੱਜੇ ਹੋਈਏ। ਫ਼ੇਰ ਇਹ ਮਰ ਜਾਣ
ਵਾਲਾ ਸ਼ਰੀਰ ਪੂਰੀ ਤਰ੍ਹਾਂ ਜੀਵਨ ਨਾਲ ਕੱਜਿਆ ਜਾਵੇਗਾ।
5ਪਰਮੇਸ਼ੁਰ ਨੇ ਸਾਡੀ ਸਾਜਨਾ ਇਸੇ ਲਈ ਕੀਤੀ ਸੀ। ਅਤੇ ਉਸ
ਨੇ ਪ੍ਰਮਾਣ ਦੇਣ ਲਈ ਜ਼ਮਾਨਤ ਵਜੋਂ ਸਾਨੂੰ ਇੱਕ ਆਤਮਾ ਪ੍ਰਦਾਨ
ਕੀਤਾ ਹੈ ਕਿ ਉਹ ਸਾਨੂੰ ਇਹ ਨਵਾਂ ਜੀਵਨ ਦੇਵੇਗਾ।

6ਇਸ ਲਈ ਅਸੀਂ ਸਦਾ ਹੌਂਸਲਾ ਰੱਖਦੇ ਹਾਂ ਅਸੀਂ ਜਾਣਦੇ
ਹਾਂ ਕਿ ਜਿੰਨਾ ਚਿਰ ਅਸੀਂ ਇਸ ਸ਼ਰੀਰ ਵਿੱਚ ਰਹਿ ਰਹੇ ਹਾਂ ਅਸੀਂ
ਪ੍ਰਭੂ ਤੋਂ ਦੂਰ ਹਾਂ। 7ਅਸੀਂ ਉਸੇ ਸੰਗ ਰਹਿੰਦੇ ਹਾਂ ਜਿਸ ਵਿੱਚ
ਅਸੀਂ ਵਿਸ਼ਵਾਸ ਰੱਖਦੇ ਹਾਂ ਨਾ ਕਿ ਜੋ ਸਾਨੂੰ ਨਜ਼ਰ ਆਉਂਦਾ ਹੈ।
8ਇਸ ਲਈ ਮੈਂ ਕਹਿੰਦਾ ਹਾਂ ਕਿ ਸਾਨੂੰ ਯਕੀਨ ਹੈ। ਅਤੇ ਅਸੀਂ
ਸੱਚ ਮੁੱਚ ਇਸ ਸ਼ਰੀਰ ਨੂੰ ਛੱਡਣਾ ਲੋਚਦੇ ਹਾਂ ਅਤੇ ਪ੍ਰਭੂ ਦੀ
ਹਾਜ਼ਰੀ ਵਿੱਚ ਰਹਿਣਾ ਚਾਹੁੰਦੇ ਹਾਂ। 9ਸਾਡਾ ਇੱਕੋ ਇੱਕ ਟੀਚਾ
ਪਰਮੇਸ਼ੁਰ ਨੂੰ ਪ੍ਰਸੰਨ ਕਰਨਾ ਹੈ। ਜਿੱਥੇ ਕਿਤੇ ਵੀ ਅਸੀਂ ਹਾਂ, ਭਾਵੇਂ
ਅਸੀਂ ਇੱਥੇ ਸ਼ਰੀਰ ਵਿੱਚ ਰਹੀਏ ਜਾਂ ਉੱਥੇ ਪ੍ਰਭੂ ਨਾਲ, ਸਾਡੀ
ਇੱਛਾ ਉਸ ਨੂੰ ਪ੍ਰਸੰਨ ਕਰਨ ਦੀ ਹੈ। 10ਸਾਨੂੰ ਸਾਰਿਆਂ ਨੂੰ ਅਵੱਸ਼
ਹੀ ਮਸੀਹ ਦੇ ਸਾਮ੍ਹਣੇ ਨਿਰਣੇ ਲਈ ਖਲੋਣਾ ਪਵੇਗਾ। ਹਰ
ਵਿਅਕਤੀ ਉਹੀ ਪ੍ਰਾਪਤ ਕਰੇਗਾ ਜੋ ਉਸ ਨੂੰ ਦੇਣ ਯੋਗ ਹੈ। ਜੋ
ਕੁਝ ਵੀ ਉਸ ਨੇ ਇਸ ਭੌਤਿਕ ਸ਼ਰੀਰ ਵਿੱਚ ਰਹਿੰਦਿਆਂ ਕੀਤਾ
ਭਾਵੇਂ ਉਹ ਚੰਗਾ ਸੀ ਜਾਂ ਬੁਰਾ।

### ਲੋਕਾਂ ਨੂੰ ਪਰਮੇਸ਼ੁਰ ਦੇ ਦੋਸਤ ਬਨਣ ਵਿੱਚ ਸਹਾਇਤਾ ਕਰਨਾ

11ਅਸੀਂ ਸਾਰੇ ਜਾਣਦੇ ਹਾਂ ਕਿ ਪ੍ਰਭੂ ਤੋਂ ਡਰਨ ਦਾ ਕੀ ਅਰਥ
ਹੈ। ਇਸ ਲਈ ਅਸੀਂ ਲੋਕਾਂ ਦੀ ਸੱਚ ਨੂੰ ਪ੍ਰਾਪਤ ਕਰਨ ਵਿੱਚ
ਸਹਾਇਤਾ ਕਰਦੇ ਹਾਂ। ਪਰਮੇਸ਼ੁਰ ਜਾਣਦਾ ਹੈ ਕਿ ਅਸੀਂ ਅਸਲ
ਵਿੱਚ ਕੀ ਹਾਂ। ਅਤੇ ਮੈਨੂੰ ਉਮੀਦ ਹੈ ਕਿ ਤੁਸੀਂ ਸਾਨੂੰ ਆਪਣੇ
ਦਿਲਾਂ ਵਿੱਚ ਜਾਣਦੇ ਹੋਂ। 12ਅਸੀਂ ਤੁਹਾਨੂੰ ਆਪਣੇ ਆਪ ਦਾ
ਮੁੜ ਕੇ ਪ੍ਰਮਾਣ ਦੇਣ ਦੀ ਕੋਸ਼ਿਸ਼ ਨਹੀਂ ਕਰ ਰਹੇ। ਪਰ ਅਸੀਂ
ਤੁਹਾਨੂੰ ਆਪਣੇ ਬਾਰੇ ਦੱਸ ਰਹੇ ਹਾਂ। ਅਸੀਂ ਕਾਰਣ ਦੇ ਰਹੇ ਹਾਂ
ਜਿਸ ਵਾਸਤੇ ਤੁਸੀਂ ਸਾਡੇ ਉੱਤੇ ਮਾਣ ਕਰ ਸਕਦੇ ਹੋ। ਫ਼ੇਰ ਤੁਹਾਡੇ
ਕੋਲ ਉਨ੍ਹਾਂ ਲਈ ਉੱਤਰ ਹੋਵੇਗਾ ਜਿਹੜੇ ਦ੍ਰਿਸ਼ਟਮਾਨ ਚੀਜ਼ਾਂ
ਉੱਤੇ ਮਾਣ ਕਰਦੇ ਹਨ। ਉਹ ਲੋਕ ਇਸ ਗੱਲ ਦੀ ਪ੍ਰਵਾਹ ਨਹੀਂ
ਕਰਦੇ ਕਿ ਕਿਸੇ ਵਿਅਕਤੀ ਦੇ ਦਿਲ ਵਿੱਚ ਕੀ ਹੈ। 13ਜੇ ਅਸੀਂ
ਝੱਲੇ ਹਾਂ ਤਾਂ ਇਹ ਪ੍ਰਭੂ ਲਈ ਹੈ। ਜੇ ਸਾਡਾ ਦਿਮਾਗ ਸਹੀ ਹੈ ਤਾਂ
ਤੁਹਾਡੇ ਲਈ ਹੈ। 14ਅਸੀਂ ਮਸੀਹ ਦੇ ਪਿਆਰ ਦੇ ਵੱਸ ਹਾਂ ਕਿਉਂ
ਕਿ ਅਸੀਂ ਜਾਣਦੇ ਹਾਂ ਕਿ ਉਹ ਸਾਰਿਆਂ ਲਈ ਮਰਿਆ, ਇਸੇ
ਲਈ ਸਾਰੇ ਮਰ ਗਏ ਹਨ। 15ਮਸੀਹ ਸਾਰਿਆਂ ਲਈ ਮਰਿਆ,
ਤਾਂ ਜੋ ਜਿਹੜੇ ਲੋਕ ਜਿਉ ਰਹੇ ਹਨ ਉਨ੍ਹਾਂ ਨੂੰ ਆਪਣੇ ਆਪ ਲਈ
ਜਿਉਣਾ ਬੰਦ ਕਰ ਦੇਣਾ ਚਾਹੀਦਾ ਹੈ। ਉਹ ਉਨ੍ਹਾਂ ਲਈ ਮਰਿਆ
ਅਤੇ ਮੌਤ ਤੋਂ ਉਭਾਰਿਆ ਗਿਆ। ਤਾਂ ਜੋ ਉਹ ਲੋਕ ਉਸ ਦੇ ਲਈ
ਜਿਉਣ।

16ਹੁਣ ਤੋਂ ਅਸੀਂ ਕਿਸੇ ਵਿਅਕਤੀ ਬਾਰੇ ਉਸ ਤਰ੍ਹਾਂ ਨਹੀਂ
ਸੋਚਦੇ ਜਿਵੇਂ ਦੁਨੀਆਂ ਦੇ ਲੋਕ ਸੋਚਦੇ ਹਨ। ਇਹ ਸੱਚ ਹੈ ਕਿ
ਪਿਛਲੇ ਸਮੇਂ ਅਸੀਂ ਮਸੀਹ ਬਾਰੇ ਦੁਨੀਆਂ ਦੇ ਲੋਕਾਂ ਵਾਂਗ ਹੀ
ਸੋਚਿਆ ਸੀ। ਪਰ ਹੁਣ ਅਸੀਂ ਉਸ ਤਰ੍ਹਾਂ ਨਹੀਂ ਸੋਚਦੇ। 17ਜੇਕਰ
ਕੋਈ ਵੀ ਮਸੀਹ ਵਿੱਚ ਹੈ, ਉਹ ਨਵਾਂ ਬਣ ਗਿਆ ਹੈ। ਪੁਰਾਣੀਆਂ
ਚੀਜ਼ਾਂ ਦੂਰ ਚਲੀਆਂ ਗਈਆਂ ਅਤੇ ਹੁਣ ਸਭ ਕੁਝ ਨਵਾਂ ਹੈ।

**"ਮੈਂ ਵਿਸ਼ਵਾਸ ... ਬੋਲਿਆ ਹਾਂ"** ਜ਼ਬੂਰ 116:10

18ਇਹ ਸਾਰਾ ਕੁਝ ਪਰਮੇਸ਼ੁਰ ਵੱਲੋਂ ਹੈ। ਪਰਮੇਸ਼ੁਰ ਨੇ ਮਸੀਹ ਦੇ
ਰਾਹੀਂ ਸਾਡੇ ਅਤੇ ਆਪਣੇ ਵਿਚਕਾਰ ਸ਼ਾਂਤੀ ਦਾ ਸੰਬੰਧ ਜੋੜਿਆ
ਹੈ। ਅਤੇ ਪਰਮੇਸ਼ੁਰ ਨੇ ਸਾਨੂੰ ਲੋਕਾਂ ਅਤੇ ਉਸ ਵਿਚਕਾਰ ਸ਼ਾਂਤੀ
ਬਨਾਉਣ ਦਾ ਕੰਮ ਦਿੱਤਾ ਹੈ। 19ਮੇਰਾ ਭਾਵ ਇਹ ਹੈ ਕਿ ਪਰਮੇਸ਼ੁਰ
ਮਸੀਹ ਵਿੱਚ ਆਪਣੇ ਅਤੇ ਦੁਨੀਆਂ ਵਿਚਕਾਰ ਸ਼ਾਂਤੀ ਸਥਾਪਿਤ
ਕਰ ਰਿਹਾ ਸੀ। ਮਸੀਹ ਵਿੱਚ ਪਰਮੇਸ਼ੁਰ ਨੇ ਲੋਕਾਂ ਨੂੰ ਉਨ੍ਹਾਂ ਦੇ
ਜੁਰਮੀ ਗੁਨਾਹਾਂ ਦਾ ਜਿੰਮੇਦਾਰ ਨਹੀਂ ਠਹਿਰਾਇਆ। ਉਸ ਨੇ
ਸਾਨੂੰ ਸ਼ਾਂਤੀ ਦਾ ਸੰਦੇਸ਼ ਦਿੱਤਾ। 20ਇਸ ਲਈ ਅਸੀਂ ਮਸੀਹ ਬਾਰੇ
ਗੱਲ ਕਰਨ ਲਈ ਭੇਜੇ ਗਏ ਹਾਂ। ਇਹ ਇਸ ਤਰ੍ਹਾਂ ਹੈ ਜਿਵੇਂ
ਪਰਮੇਸ਼ੁਰ ਸਾਡੇ ਰਾਹੀਂ ਲੋਕਾਂ ਨੂੰ ਸੱਦ ਰਿਹਾ ਹੈ। ਇਸ ਲਈ
ਮਸੀਹ ਦੇ ਪੱਖੋਂ ਅਸੀਂ ਤੁਹਾਨੂੰ ਬੇਨਤੀ ਕਰਦੇ ਹਾਂ: ਪਰਮੇਸ਼ੁਰ
ਨਾਲ ਸ਼ਾਂਤੀ ਬਨਾਓ। 21ਮਸੀਹ ਵਿੱਚ ਕੋਈ ਗੁਨਾਹ ਨਹੀਂ ਸੀ।
ਪਰ ਪਰਮੇਸ਼ੁਰ ਨੇ ਉਸ ਨੂੰ ਗੁਨਾਹ ਬਣਾ ਦਿੱਤਾ। ਪਰਮੇਸ਼ੁਰ ਨੇ
ਇਹ ਸਾਡੇ ਲਈ ਕੀਤਾ ਸੀ ਤਾਂ ਜੋ ਉਸ ਰਾਹੀਂ ਅਸੀਂ ਪਰਮੇਸ਼ੁਰ
ਨਾਲ ਧਰਮੀ ਬਣ ਸਕਦੇ ਹਾਂ।

6 ਅਸੀਂ ਪਰਮੇਸ਼ੁਰ ਦੇ ਨਾਲ ਕੰਮ ਕਰਨ ਵਾਲੇ ਕਾਮੇ ਹਾਂ।
ਇਸ ਲਈ ਅਸੀਂ ਤਹਾਨੂੰ ਬੇਨਤੀ ਕਰਦੇ ਹਾਂ। ਇਹ ਵੇਖਣਾ
ਕਿ ਜਿਹੜੀ ਮਿਹਰ ਤੁਸੀਂ ਪਰਮੇਸ਼ੁਰ ਤੋਂ ਪ੍ਰਾਪਤ ਕਰਦੇ ਹੋ ਕਿਤੇ
ਵਿਅਰਥ ਨਾ ਹੋ ਜਾਵੇ। 2ਪਰਮੇਸ਼ੁਰ ਦਾ ਕਥਨ ਹੈ,

“ਮੈਂ ਸਹੀ ਸਮੇਂ ਤੁਹਾਨੂੰ ਸੁਣਿਆ ਅਤੇ ਮੁਕਤੀ ਦੇ ਦਿਹਾੜੇ
ਤੁਹਾਡੀ ਸਹਾਇਤਾ ਕੀਤੀ।” ਯਸਾਯਾਹ *49:8*

ਮੈਂ ਤੁਹਾਨੂੰ ਆਖਦਾ ਹਾਂ ਕਿ “ਸਹੀ ਸਮਾਂ” ਹੁਣ ਹੈ “ਮੁਕਤੀ ਦਾ
ਦਿਹਾੜਾ” ਹੁਣ ਹੈ।

3ਅਸੀਂ ਨਹੀਂ ਚਾਹੁੰਦੇ ਕਿ ਲੋਕ ਸਾਡੇ ਕੰਮ ਵਿੱਚ ਕੋਈ ਨੁਕਸ
ਲੱਭ ਸਕਣ। ਇਸ ਲਈ ਅਸੀਂ ਅਜਿਹਾ ਕੁਝ ਨਹੀਂ ਕਰਦੇ ਜੋ
ਲੋਕਾਂ ਲਈ ਰੁਕਾਵਟਾਂ ਪਾਉਂਦਾ ਹੋਵੇ। 4ਪਰ ਅਸੀਂ ਇਸ ਤਰ੍ਹਾਂ
ਨਾਲ ਇਹ ਦਰਸ਼ਾਉਂਦੇ ਹਾਂ ਕਿ ਅਸੀਂ ਪਰਮੇਸ਼ੁਰ ਦੇ ਸੇਵਕ ਹਾਂ;
ਬਹੁਤ ਸਾਰੀਆਂ ਸਖਤ ਗੱਲਾਂ ਵਿੱਚ ਦੁੱਖ ਪ੍ਰਵਾਨ ਕਰਨ ਵਿੱਚ,
ਮੁਸ਼ਕਿਲਾਂ ਅਤੇ ਸਮੱਸਿਆਵਾਂ ਵਿੱਚ। 5ਸਾਨੂੰ ਮਾਰਿਆ ਕੁੱਟਿਆ
ਅਤੇ ਬੰਦੀ ਬਣਾਇਆ ਜਾਂਦਾ ਹੈ। ਲੋਕ ਪਰੇਸ਼ਾਨ ਹੁੰਦੇ ਹਨ ਅਤੇ
ਸਾਡੇ ਨਾਲ ਲੜਦੇ ਹਨ। ਅਸੀਂ ਸਖਤ ਮੇਹਨਤ ਕਰਦੇ ਹਾਂ, ਅਤੇ
ਕਦੇ ਕਦੇ ਅਸੀਂ ਨੀਂਦ ਅਤੇ ਭੋਜਨ ਤੋਂ ਵਾਂਝੇ ਰਹਿ ਜਾਂਦੇ ਹਾਂ।
6ਅਸੀਂ ਆਪਣੀ ਸਮਝ ਰਾਹੀਂ, ਆਪਣੇ ਧੀਰਜ, ਆਪਣੀ
ਮਿਹਰਬਾਨੀ ਅਤੇ ਆਪਣੇ ਸ਼ੁਧ ਜੀਵਨ ਇਹ ਦਰਸ਼ਾਉਂਦੇ ਹਾਂ
ਕਿ ਅਸੀਂ ਪਰਮੇਸ਼ੁਰ ਦੇ ਸੇਵਕ ਹਾਂ। ਅਜਿਹਾ ਅਸੀਂ ਪਵਿੱਤਰ
ਆਤਮਾ ਰਾਹੀਂ, ਸੱਚੇ ਪ੍ਰੇਮ ਰਾਹੀਂ ਦਰਸ਼ਾਉਂਦੇ ਹਾਂ। 7ਸੱਚ ਬੋਲਕੇ
ਅਤੇ ਪਰਮੇਸ਼ੁਰ ਦੀ ਸ਼ਕਤੀ ਰਾਹੀਂ ਅਸੀਂ ਆਪਣੇ ਸਹੀ ਜੀਵਨ
ਢੰਗ ਨੂੰ ਹਰ ਚੀਜ਼ ਦੇ ਖਿਲਾਫ ਰੱਖਿਆ ਕਰਨ ਲਈ ਵਰਤਦੇ
ਹਾਂ। 8ਕੁਝ ਲੋਕ ਸਾਡਾ ਸਤਿਕਾਰ ਕਰਦੇ ਹਨ, ਪਰ ਦੂਸਰੇ ਲੋਕ
ਸਾਡਾ ਨਿਰਾਦਰ ਕਰਦੇ ਹਨ। ਕੁਝ ਲੋਕ ਸਾਡੇ ਬਾਰੇ ਭਲੀਆਂ
ਗੱਲਾਂ ਕਹਿੰਦੇ ਹਨ, ਦੂਸਰੇ ਲੋਕ ਮੰਦੀਆਂ ਗੱਲਾਂ ਬੋਲਦੇ ਹਨ।
ਕੁਝ ਲੋਕ ਆਖਦੇ ਹਨ ਕਿ ਅਸੀਂ ਝੂਠੇ ਹਾਂ ਪਰ ਅਸੀਂ ਸੱਚ ਬੋਲਦੇ
ਹਾਂ। 9ਕੁਝ ਲੋਕਾਂ ਵੱਲੋਂ ਸਾਨੂੰ ਅਗਿਆਤ ਸਮਝਿਆ ਜਾਂਦਾ ਹੈ,
ਜਦਕਿ ਅਸੀਂ ਚੰਗੀ ਤਰ੍ਹਾਂ ਪ੍ਰਸਿੱਧ ਹਾਂ। ਸਾਨੂੰ ਮਰੇ ਹੋਏ ਕਰਾਰ
ਦਿੱਤਾ ਗਿਆ, ਪਰ ਦੇਖੋ ਅਸੀਂ ਜਿਉਂ ਰਹੇ ਹਾਂ। ਸਾਨੂੰ ਦੁੱਖ ਦਿੱਤੇ
ਜਾਂਦੇ ਹਨ ਪਰ ਅਸੀਂ ਮਾਰੇ ਨਹੀਂ ਗਏ। 10ਹਾਲਾਂ ਕਿ ਅਸੀਂ
ਉਦਾਸ ਹਾਂ, ਪਰ ਅਸੀਂ ਹਮੇਸ਼ਾ ਖੁਸ਼ ਹਾਂ। ਭਾਵੇਂ ਅਸੀਂ ਗਰੀਬ ਹਾਂ
ਪਰ ਅਸੀਂ ਬਹੁਤ ਸਾਰੇ ਲੋਕਾਂ ਨੂੰ ਅਮੀਰ ਬਣਾਉਂਦੇ ਹਾਂ। ਸਾਡੇ
ਕੋਲ ਕੁਝ ਵੀ ਨਹੀਂ ਪਰ ਅਸਲ ਵਿੱਚ ਸਾਡੇ ਕੋਲ ਸਭ ਕੁਝ ਹੈ।

11ਅਸੀਂ ਤੁਹਾਨੂੰ, ਕੋਰਿੰਥੁਸ ਦੇ ਲੋਕਾਂ ਨੂੰ, ਸਪਸ਼ਟਤਾ ਨਾਲ
ਸੰਬੋਧਨ ਕੀਤਾ ਹੈ। ਅਸੀਂ ਤੁਹਾਡੇ ਅੱਗੇ ਆਪਣੇ ਹਿਰਦੇ ਖੋਲ੍ਹ
ਦਿੱਤੇ ਹਨ। 12ਤੁਹਾਡੇ ਲਈ ਸਾਡਾ ਪ੍ਰੇਮ ਖਤਮ ਨਹੀਂ ਹੋਇਆ।
ਪਰ ਤੁਸੀਂ ਸਾਡੇ ਵੱਲ ਆਪਣਾ ਪਿਆਰ ਰੋਕ ਦਿੱਤਾ ਹੈ। 13ਮੈਂ
ਤੁਹਾਡੇ ਨਾਲ ਗੱਲਾਂ ਕਰ ਰਿਹਾ ਹਾਂ ਜਿਵੇਂ ਤੁਸੀਂ ਮੇਰੇ ਬੱਚੇ ਹੋਵੋਂ।ਉਵੇਂ
ਹੀ ਕਰੋ ਜਿਵੇਂ ਅਸੀਂ ਕੀਤਾ ਹੈ–ਆਪਣੇ ਹਿਰਦੇ ਵੀ ਖੋਲ੍ਹ ਦਿਓ।

## ਗੈਰ ਮਸੀਹੀਆਂ ਬਾਰੇ ਚੇਤਾਵਨੀ

14ਤੁਸੀਂ ਉਨ੍ਹਾਂ ਵਿਅਕਤੀਆਂ ਵਰਗੇ ਨਹੀਂ ਹੋ ਜਿਹੜੇ ਆਸਥਾ
ਨਹੀਂ ਰੱਖਦੇ। ਇਸ ਲਈ ਉਨ੍ਹਾਂ ਦੇ ਨਾਲ ਨਾ ਜੁੜੋ। ਚੰਗਿਆਈ
ਅਤੇ ਬੁਰਿਆਈ ਇਕੱਠੇ ਨਹੀਂ ਜਾਂਦੇ। ਚਾਨਣ ਅਤੇ ਹਨੇਰੇ ਦੀ
ਸੰਗਤ ਇਕੱਠਿਆਂ ਨਹੀਂ ਹੋ ਸਕਦੀ। 15ਕੀ ਮਸੀਹ ਅਤੇ ਬਲਿਆਲ
(ਸ਼ੈਤਾਨ) ਵਿੱਚ ਕੋਈ ਕਰਾਰ ਹੋ ਸਕਦਾ? ਇੱਕ ਆਸਥਾਵਾਨ
ਅਤੇ ਅਨਾਸਥਾਵਾਨ ਵਿੱਚ ਕੀ ਸਾਂਝ ਹੈ। 16ਪਰਮੇਸ਼ੁਰ ਦੇ ਮੰਦਰ
ਅਤੇ ਮੂਰਤੀਆਂ ਵਿਚਕਾਰ ਕੋਈ ਇਕਰਾਰਨਾਮਾ ਨਹੀਂ ਹੈ। ਅਤੇ
ਅਸੀਂ ਜਿਉਂਦੇ ਜਾਗਦੇ ਪਰਮੇਸ਼ੁਰ ਦਾ ਮੰਦਰ ਹਾਂ ਜਿਵੇਂ ਕਿ
ਪਰਮੇਸ਼ੁਰ ਨੇ ਕਿਹਾ ਹੈ:

“ਮੈਂ ਉਨ੍ਹਾਂ ਸੰਗ ਰਹਾਂਗਾ ਅਤੇ ਉਨ੍ਹਾਂ ਸੰਗ ਤੁਰਾਂਗਾ ਮੈਂ ਉਨ੍ਹਾਂ
ਦਾ ਪਰਮੇਸ਼ੁਰ ਹੋਵਾਂਗਾ ਅਤੇ ਉਹ ਮੇਰੇ ਬੰਦੇ ਹੋਣਗੇ।”
ਲੇਵੀਆਂ *26:11–12*

17“ਇਸ ਲਈ ਉਨ੍ਹਾਂ ਲੋਕਾਂ ਤੋਂ ਬਾਹਰ ਆ ਜਾਓ ਅਤੇ ਉਨ੍ਹਾਂ
ਤੋਂ ਅਲੱਗ ਹੋ ਜਾਓ।” ਪ੍ਰਭੂ ਆਖਦਾ ਹੈ। ਕਿਸੇ ਵੀ ਅਸ਼ੁਧ ਚੀਜ਼
ਨੂੰ ਨਾ ਛੂਹੋ, ਫ਼ੇਰ ਮੈਂ ਤੁਹਾਨੂੰ ਕਬੂਲ ਕਰ ਲਵਾਂਗਾ।”
ਯਸਾਯਾਹ *52:11*

18“ਮੈਂ ਤੁਹਾਡਾ ਪਿਤਾ ਹੋਵਾਂਗਾ ਅਤੇ ਤੁਸੀਂ ਮੇਰੇ ਪੁੱਤਰ ਅਤੇ
ਧੀਆਂ ਹੋਵੋਂਗੇ, ਇਹ ਸਰਬ-ਸ਼ਕਤੀਮਾਨ ਪ੍ਰਭੂ ਆਖਦਾ ਹੈ।”
*2* ਸਮੂਏਲ *7:14; 7:8*

7 ਪਿਆਰੇ ਮਿੱਤਰੋ, ਸਾਡੇ ਕੋਲ ਇਹ ਵਾਅਦੇ ਹਨ। ਇਸ
ਲਈ ਸਾਨੂੰ ਆਪਣੇ ਆਪ ਨੂੰ ਹਰ ਉਸ ਚੀਜ ਤੋਂ ਸ਼ੁਧ ਕਰ
ਲੈਣਾ ਚਾਹੀਦਾ ਹੈ ਜੋ ਸਾਡੇ ਸ਼ਰੀਰ ਜਾਂ ਆਤਮੇ ਨੂੰ ਅਸ਼ੁਧ ਬਣਾਉਂਦੀ
ਹੈ। ਸਾਨੂੰ ਆਪਣੇ ਜੀਵਨ ਢੰਗ ਵਿੱਚ ਸੰਪੂਰਣ ਹੋਣ ਦੀ ਕੋਸ਼ਿਸ਼
ਕਰਨੀ ਚਾਹੀਦੀ ਹੈ, ਕਿਉਂ ਕਿ ਅਸੀਂ ਪਰਮੇਸ਼ੁਰ ਦਾ ਆਦਰ
ਕਰਦੇ ਹਾਂ।

### ਪੌਲੁਸ ਦੀ ਖੁਸ਼ੀ

2ਸਾਡੇ ਲਈ ਆਪਣੇ ਦਿਲ ਖੋਲ੍ਹ ਦਿਓ। ਅਸੀਂ ਕਿਸੇ ਦਾ ਬੁਰਾ
ਨਹੀਂ ਕੀਤਾ। ਅਸੀਂ ਕਿਸੇ ਵਿਅਕਤੀ (ਦੇ ਵਿਸ਼ਵਾਸ) ਨੂੰ ਤਬਾਹ
ਨਹੀਂ ਕੀਤਾ, ਅਤੇ ਕਿਸੇ ਨੂੰ ਵੀ ਧੋਖਾ ਨਹੀਂ ਦਿੱਤਾ। 3ਇਹ ਗੱਲ
ਮੈਂ ਤੁਹਾਨੂੰ ਕਸੂਰਵਾਰ ਠਹਿਰਾਉਣ ਲਈ ਨਹੀਂ ਆਖ ਰਿਹਾ। ਮੈਂ
ਪਹਿਲਾਂ ਹੀ ਤੁਹਾਨੂੰ ਕਿਹਾ ਹੈ ਕਿ ਅਸੀਂ ਤੁਹਾਨੂੰ ਇੰਨਾ ਪਿਆਰ
ਕਰਦੇ ਹਾਂ ਕਿ ਤੁਹਾਡੇ ਲਈ ਜਿਉਣ ਦੇ ਇੱਛੁਕ ਹਾਂ ਅਤੇ ਇੱਥੋਂ
ਤੱਕ ਕਿ ਤੁਹਾਡੇ ਨਾਲ ਮਰਨ ਦੇ ਵੀ। 4ਮੈਨੂੰ ਤੁਹਾਡੇ ਉੱਪਰ ਪੂਰਾ
ਭਰੋਸਾ ਹੈ। ਮੈਨੂੰ ਤੁਹਾਡੇ ਉੱਪਰ ਬਹੁਤ ਮਾਣ ਹੈ। ਮੈਂ ਤੁਹਾਡੇ ਕੋਲੋਂ
ਬਹੁਤ ਹੌਂਸਲਾ ਪ੍ਰਾਪਤ ਕੀਤਾ ਹੈ। ਅਤੇ ਮੈ ਆਪਣੇ ਸਾਰੇ ਦੁੱਖਾਂ
ਵਿੱਚ ਬਹੁਤ ਖੁਸ਼ ਹਾਂ।

5ਜਦੋਂ ਅਸੀਂ ਮਕਦੂਨਿਯਾ ਵਿੱਚ ਆਏ ਸੀ ਤਾਂ ਸਾਨੂੰ ਕੋਈ
ਅਰਾਮ ਨਹੀਂ ਮਿਲਿਆ। ਸਾਨੂੰ ਸਾਰੇ ਪਾਸੇ ਔਕੜਾਂ ਦਿਖਾਈ
ਦਿੰਦੀਆਂ ਸਨ। ਸਾਡੇ ਬਾਹਰ ਲੜਾਈਆਂ ਸਨ ਅਤੇ ਸਾਡੇ ਅੰਦਰ
ਡਰ। 6ਪਰ ਪਰਮੇਸ਼ੁਰ ਦੁਖੀਆਂ ਨੂੰ ਸੁਖ ਦਿੰਦਾ ਹੈ। ਅਤੇ ਪਰਮੇਸ਼ੁਰ
ਨੇ ਤੀਤੁਸ ਦੇ ਆਉਣ ਤੇ ਸਾਨੂੰ ਦਿਲਾਸਾ ਦਿੱਤਾ। 7ਉਸ ਦੀ
ਆਮਦ ਨੇ ਸਾਨੂੰ ਦਿਲਾਸਾ ਦਿੱਤਾ ਅਤੇ ਨਾਲੇ ਜਿਹੜਾ ਦਿਲਾਸਾ
ਤੁਸੀਂ ਉਸ ਨੂੰ ਦਿੱਤਾ, ਤੀਤੁਸ ਨੇ ਸਾਨੂੰ ਦੱਸਿਆ ਕਿ ਤੁਸੀਂ ਮੈਨੂੰ
ਮਿਲਣਾ ਚਾਹੁੰਦੇ ਹੋ। ਉਸ ਨੇ ਦੱਸਿਆ ਕਿ ਤੁਸੀਂ ਆਪਣੇ ਗਲਤ
ਕੀਤੇ ਲਈ ਮਾਫੀ ਚਾਹੁੰਦੇ ਸੀ। ਅਤੇ ਤੀਤੁਸ ਨੇ ਮੈਨੂੰ ਤੁਹਾਡੀ ਮੇਰੇ
ਲਈ ਚਿੰਤਾ ਬਾਰੇ ਵੀ ਦੱਸਿਆ। ਇਹ ਸੁਣ ਕਿ ਮੈਨੂੰ ਬਹੁਤ ਖੁਸ਼ੀ
ਹੋਈ।

8ਹਾਲਾਂ ਕਿ ਮੈਂ ਤੁਹਾਨੂੰ ਆਪਣੀ ਚਿੱਠੀ ਰਾਹੀਂ ਉਦਾਸ ਕੀਤਾ
ਹੈ, ਪਰ ਮੈਨੂੰ ਇਸ ਵਾਸਤੇ ਕੋਈ ਖੇਦ ਨਹੀਂ। ਮੈਨੂੰ ਪਤਾ ਹੈ ਕਿ
ਤੁਸੀਂ ਮੇਰੀ ਚਿੱਠੀ ਰਾਹੀਂ ਉਦਾਸ ਹੋ ਗਏ ਅਤੇ ਇਸ ਲਈ ਦੁੱਖ
ਮਹਿਸੂਸ ਕੀਤਾ। ਪਰ ਇਸ ਨੇ ਤੁਹਾਨੂੰ ਬਹੁਤ ਥੋੜੇ ਚਿਰ ਲਈ
ਉਦਾਸ ਕੀਤਾ। 9ਹੁਣ ਮੈਂ ਖੁਸ਼ ਹਾਂ। ਇਸ ਲਈ ਨਹੀਂ ਕਿ ਮੈਂ
ਤੁਹਾਨੂੰ ਉਦਾਸੀ ਦੇਣ ਦਾ ਕਾਰਣ ਬਣਿਆ ਹਾਂ, ਪਰ ਕਿਉਂ ਜੁ
ਇਸ ਰਾਹੀਂ ਤੁਹਾਡੇ ਦਿਲ ਬਦਲ ਗਏ ਹਨ। ਤੁਸੀਂ ਪਰਮੇਸ਼ੁਰ
ਦੀ ਰਜ਼ਾ ਅਨੁਸਾਰ ਉਦਾਸੀ ਨੂੰ ਲਿਆ। ਇਸ ਲਈ ਅਸੀਂ ਤੁਹਾਨੂੰ
ਕਿਸੇ ਤਰ੍ਹਾਂ ਵੀ ਦੁੱਖ ਨਹੀਂ ਪਹੁੰਚਾਇਆ। 10ਉਦਾਸੀ ਪਰਮੇਸ਼ੁਰ
ਦੀ ਰਜ਼ਾ ਅਨੁਸਾਰ ਵਿਅਕਤੀ ਨੂੰ ਆਪਣੇ ਹਿਰਦੇ ਅਤੇ ਜੀਵਨ
ਨੂੰ ਤਬਦੀਲ ਕਰਾਉਂਦੀ ਹੈ। ਇਹ ਵਿਅਕਤੀ ਨੂੰ ਮੁਕਤੀ ਵੱਲ ਲੈ
ਜਾਂਦੀ ਹੈ, ਅਤੇ ਇਸ ਗੱਲ ਦਾ ਸਾਨੂੰ ਕੋਈ ਦੁੱਖ ਨਹੀਂ ਹੋ ਸਕਦਾ।
ਜਿਹੜੀ ਉਦਾਸੀ ਦੁਨੀਆਂ ਦਿੰਦੀ ਹੈ ਉਹ ਲੋਕਾਂ ਲਈ ਮੌਤ
ਲਿਆਉਂਦੀ ਹੈ। 11ਤੁਹਾਨੂੰ ਗਮ ਮਿਲਿਆ ਜਿਹੜਾ ਪਰਮੇਸ਼ੁਰ
ਚਾਹੁੰਦਾ ਸੀ। ਹੁਣ ਦੇਖੋ ਇਸ ਗਮ ਨੇ ਤੁਹਾਨੂੰ ਕੀ ਦਿੱਤਾ ਹੈ।
ਇਸ ਗਮ ਨੇ ਤੁਹਾਨੂੰ ਬਹੁਤ ਗੰਭੀਰ ਬਣਾਇਆ ਹੈ। ਇਸ ਨੇ
ਤੁਹਾਨੂੰ ਇਸ ਯੋਗ ਬਣਾਇਆ ਕਿ ਤੁਸੀਂ ਆਪਣੇ ਨਿਰਦੋਸ਼ ਹੋਣ
ਦਾ ਪ੍ਰਮਾਣ ਦੇ ਸਕੋਂ। ਇਸ ਨੇ ਤੁਹਾਡੇ ਅੰਦਰ ਗੁੱਸਾ ਅਤੇ ਡਰ
ਪੈਦਾ ਕੀਤਾ। ਇਸ ਨੇ ਤੁਹਾਨੂੰ ਮੇਰੇ ਬਾਰੇ ਫ਼ਿਕਰਮੰਦ ਬਣਾਇਆ।
ਇਸ ਨੇ ਤੁਹਾਡੇ ਅੰਦਰ ਨਿਆਂ ਦੇਣ ਦੀ ਇੱਛਾ ਨੂੰ ਪੈਦਾ ਕੀਤਾ
ਹੈ। ਤੁਸੀਂ ਇਸ ਗੱਲ ਦਾ ਪ੍ਰਮਾਣ ਦੇ ਦਿੱਤਾ ਹੈ ਕਿ ਤੁਸੀਂ ਉਸ
ਸਮੱਸਿਆ ਬਾਰੇ ਕਿਸੇ ਵੀ ਪੱਖੋਂ ਗੁਨਾਹਗਾਰ ਨਹੀਂ ਸੀ। ਮੈਂ ਇਹ
ਪੱਤਰ ਗਲਤ ਕੰਮ ਲਈ ਨਹੀਂ ਲਿਖਿਆ ਅਤੇ ਨਾ ਹੀ ਉਸ ਲਈ
ਜਿਸ ਨੂੰ ਸਦਮਾ ਲੱਗਿਆ। 12ਪਰ ਮੈਂ ਉਹ ਪੱਤਰ ਤੁਹਾਨੂੰ ਇਸ
ਲਈ ਲਿਖਿਆ ਸੀ ਕਿ ਤੁਸੀਂ ਪਰਮੇਸ਼ੁਰ ਦੇ ਸਨਮੁੱਖ ਇਹ ਦੇਖ
ਸਕੋਂ ਕਿ ਤੁਹਾਨੂੰ ਸਾਡੀ ਕਿੰਨੀ ਪ੍ਰਵਾਹ ਹੈ। 13ਇਹੀ ਕਾਰਣ ਹੈ ਕਿ
ਸਾਨੂੰ ਸੁਖ ਮਿਲਿਆ।

ਸਾਨੂੰ ਇਸ ਗੱਲ ਦੀ ਹੋਰ ਵੀ ਖੁਸ਼ੀ ਹੋਈ ਕਿ ਤੀਤੁਸ ਇੰਨਾ
ਖੁਸ਼ ਪਾਇਆ ਗਿਆ ਸੀ। ਤੁਸੀਂ ਸਾਰਿਆਂ ਨੇ ਉਸ ਨੂੰ ਬਹੁਤ ਸੁੱਖ
ਦਿੱਤਾ। 14ਮੈਂ ਤੀਤੁਸ ਨੂੰ ਤੁਹਾਡੇ ਬਾਰੇ ਅਭਿਮਾਨ ਜਤਾਇਆ
ਸੀ। ਅਤੇ ਤੁਸੀਂ ਇਹ ਦਰਸ਼ਾ ਦਿੱਤਾ ਕਿ ਮੈਂ ਠੀਕ ਸੀ। ਅਸੀਂ
ਸਾਰਿਆਂ ਨੇ ਜੋ ਕੁਝ ਵੀ ਤੁਹਾਨੂੰ ਆਖਿਆ ਉਹ ਸੱਚ ਸੀ। ਅਤੇ
ਤੁਸੀਂ ਇਸ ਗੱਲ ਦਾ ਸਬੂਤ ਦੇ ਦਿੱਤਾ ਹੈ। ਕਿ ਜਿਨ੍ਹਾਂ ਗੱਲਾਂ ਬਾਰੇ
ਅਸੀਂ ਤੀਤੁਸ ਨੂੰ ਅਭਿਮਾਨ ਜਤਾਇਆ ਸੀ ਉਹ ਠੀਕ ਸਨ।
15ਜਦੋਂ ਵੀ ਉਹ ਯਾਦ ਕਰਦਾ ਹੈ ਕਿ ਤੁਸੀਂ ਸਾਰੇ ਉਸ ਨੂੰ ਮੰਨਣ
ਲਈ ਤਿਆਰ ਸੀ ਤੁਹਾਡੇ ਵੱਲ ਉਸ ਦਾ ਪਿਆਰ ਵਧ ਜਾਂਦਾ ਹੈ।
ਤੁਸੀਂ ਉਸ ਨੂੰ ਆਦਰ ਅਤੇ ਭੈਅ ਨਾਲ ਜੀ ਆਇਆਂ ਆਖਿਆ
ਸੀ। 16ਮੈਂ ਬਹੁਤ ਖੁਸ਼ ਹਾਂ ਕਿ ਮੈਂ ਤੁਹਾਡੇ ਤੇ ਪੂਰਾ ਭਰੋਸਾ ਕਰ
ਸਕਦਾ ਹਾਂ।

### ਨਿਹਚਾਵਾਨਾਂ ਵੱਲੋਂ ਦਾਨ

8 ਅਤੇ ਹੁਣ ਭਰਾਵੋ ਅਤੇ ਭੈਣੋ ਮੈਂ ਇਹ ਚਾਹੁੰਦਾ ਹਾਂ ਕਿ
ਤੁਸੀਂ ਉਸ ਕਿਰਪਾ ਬਾਰੇ ਜਾਣ ਲਵੋਂ ਜਿਹੜੀ ਪਰਮੇਸ਼ੁਰ
ਨੇ ਮਕਦੂਨਿਯਾ ਦੀਆਂ ਕਲੀਸਿਯਾਵਾਂ ਨੂੰ ਪ੍ਰਦਾਨ ਕੀਤਾ ਸੀ।
2ਉਨ੍ਹਾਂ ਆਸਥਾਵਾਨਾਂ ਨੂੰ ਵੱਡੀਆਂ ਔਕੜਾਂ ਰਾਹੀਂ ਪਰਖਿਆ ਗਿਆ
ਸੀ। ਅਤੇ ਉਹ ਬਹੁਤ ਗਰੀਬ ਸਨ। ਪਰ ਉਨ੍ਹਾਂ ਨੇ ਆਪਣੀ
ਅਥਾਹ ਖੁਸ਼ੀ ਤੋਂ ਬਹੁਤ ਕੁਝ ਦਿੱਤਾ। 3ਮੈਂ ਤੁਹਾਨੂੰ ਕਹਿ ਸਕਦਾ
ਹਾਂ ਕਿ ਉਹ ਜਿੰਨਾਂ ਕਰਨ ਦੇ ਯੋਗ ਸਨ ਉਨ੍ਹਾਂ ਨੇ ਬਹੁਤ ਕੁਝ
ਕੀਤਾ। ਉਨ੍ਹਾਂ ਆਸਥਾਵਾਨਾਂ ਨੇ ਆਪਣੇ ਵਿੱਤ ਨਾਲੋਂ ਵੀ ਵੱਧ
ਦਿੱਤਾ ਇਹ ਗੱਲ ਉਨ੍ਹਾਂ ਖੁਲ੍ਹ ਦਿਲੀ ਨਾਲ ਕੀਤੀ। ਕਿਸੇ ਵਿਅਕਤੀ
ਨੇ ਉਨ੍ਹਾਂ ਨੂੰ ਅਜਿਹਾ ਕਰਨ ਲਈ ਨਹੀਂ ਆਖਿਆ। 4ਉਹ ਸਾਨੂੰ
ਬੇਨਤੀ ਕਰ ਰਹੇ ਸਨ ਅਤੇ ਬਾਰ ਬਾਰ ਪੁੱਛ ਰਹੇ ਸਨ ਕਿ ਉਹ
ਵੀ ਪਰਮੇਸ਼ੁਰ ਦੇ ਲੋਕਾਂ ਦੀ ਇਸ ਉਦਾਰ ਸੇਵਾ ਵਿੱਚ ਸ਼ਰੀਕ ਹੋ
ਸਕਣ।

5ਅਤੇ ਉਨ੍ਹਾਂ ਨੇ ਇਸ ਤਰ੍ਹਾਂ ਦਿੱਤਾ ਜਿਸਦੀ ਸਾਨੂੰ ਆਸ ਤੱਕ
ਨਹੀਂ ਸੀ। ਉਨ੍ਹਾਂ ਨੇ ਆਪਣਾ ਧਨ ਦੇਣ ਤੋਂ ਵੀ ਪਹਿਲਾਂ ਆਪਣੇ
ਆਪਨੂੰ ਪ੍ਰਭੂ ਦੇ ਅਤੇ ਸਾਡੇ ਨਮਿਤ ਸਮਰਪਿੱਤ ਕਰ ਦਿੱਤਾ। ਇਹੀ
ਗੱਲ ਹੈ ਜੋ ਪਰਮੇਸ਼ੁਰ ਚਾਹੁੰਦਾ ਹੈ। 6ਇਸ ਲਈ ਅਸੀਂ ਤੀਤੁਸ ਨੂੰ
ਕਿਰਪਾ ਦੇ ਇਸ ਵਿਸ਼ੇਸ਼ ਕਾਰਜ਼ ਵਿੱਚ ਤੁਹਾਡੀ ਸਹਾਇਤਾ ਕਰਨ
ਲਈ ਕਿਹਾ। ਤੀਤੁਸ ਹੀ ਉਹ ਵਿਅਕਤੀ ਹੈ ਜਿਸਨੇ ਉਹ ਕਾਰਜ
ਆਰੰਭ ਕੀਤਾ।

7ਤੁਸੀਂ ਹਰ ਚੀਜ਼ ਵਿੱਚ ਅਮੀਰ ਹੋਂ, ਵਿਸ਼ਵਾਸ ਵਿੱਚ, ਬੋਲਚਾਲ
ਵਿੱਚ, ਗਿਆਨ ਵਿੱਚ, ਸਹਾਇਤਾ ਕਰਨ ਦੀ ਉਤਸੁਕਤਾ ਵਿੱਚ,
ਅਤੇ ਉਸ ਪਿਆਰ ਵਿੱਚ ਜਿਹੜਾ ਤੁਸੀਂ ਸਾਡੇ ਕੋਲੋਂ ਸਿੱਖਿਆ।
ਅਤੇ ਇਸ ਲਈ ਅਸੀਂ ਚਾਹੁੰਦੇ ਹਾਂ ਕਿ ਤੁਸੀਂ ਦਾਨ ਦੀ ਇਸ
ਦਾਤ ਵਿੱਚ ਵੀ ਅਮੀਰ ਹੋਵੋਂ।

8ਮੈਂ ਤੁਹਾਨੂੰ ਦਾਨ ਦੇਣ ਦਾ ਹੁਕਮ ਨਹੀਂ ਦੇ ਰਿਹਾ। ਪਰ ਮੈਂ
ਇਹ ਦੇਖਣਾ ਚਾਹੁੰਦਾ ਹਾਂ ਕਿ ਤੁਹਾਡਾ ਪ੍ਰੇਮ ਸੱਚਾ ਹੈ ਕਿ ਨਹੀਂ।
ਅਜਿਹਾ ਮੈਂ ਤੁਹਾਨੂੰ ਇਹ ਦਰਸ਼ਾਉਣ ਲਈ ਕਰਦਾ ਹਾਂ ਕਿ ਹੋਰ
ਲੋਕ ਵੀ ਸੱਚ ਮੁੱਚ ਸਹਾਇਤਾ ਕਰਨਾ ਚਾਹੁੰਦੇ ਹਨ। 9ਤੁਹਾਨੂੰ
ਸਾਡੇ ਪ੍ਰਭੂ ਯਿਸੂ ਮਸੀਹ ਦੀ ਕਿਰਪਾ ਬਾਰੇ ਤਾਂ ਪਤਾ ਹੀ ਹੈ। ਤੁਸੀਂ
ਜਾਣਦੇ ਹੋ ਕਿ ਮਸੀਹ ਅਮੀਰ ਸੀ, ਪਰ ਤੁਹਾਡੇ ਲਈ ਉਹ ਗਰੀਬ
ਬਣ ਗਿਆ। ਮਸੀਹ ਨੇ ਅਜਿਹਾ ਇਸ ਵਾਸਤੇ ਕੀਤਾ ਤਾਂ ਜੋ
ਤੁਸੀਂ ਉਸ ਦੇ ਗਰੀਬ ਬਣ ਜਾਣ ਤੇ ਅਮੀਰ ਬਣ ਸਕਦੇ ਹੋ।

10ਮੈਂ ਸੋਚਦਾ ਹਾਂ ਕਿ ਤੁਹਾਨੂੰ ਇਹ ਕਰਨਾ ਚਾਹੀਦਾ ਹੈ। ਅਤੇ
ਕਿਉਂ ਜੁ ਮੈਨੂੰ ਵਿਸ਼ਵਾਸ ਹੈ ਕਿ ਇਹ ਤੁਹਾਡੇ ਲਈ ਚੰਗਾ ਹੈ, ਮੈਂ
ਇਹ ਦੱਸਦਾ ਹਾਂ: ਪਿਛਲੇ ਸਾਲ, ਤੁਸੀਂ ਪਹਿਲੇ ਲੋਕੀ ਸੀ ਜੋ ਦੇਣ
ਲਈ ਅਗਾਂਹ ਆਏ। ਅਤੇ ਤੁਸੀਂ ਦੇਣ ਵਾਲੇ ਪਹਿਲੇ ਲੋਕੀ ਸੀ।
11ਇਸ ਲਈ ਹੁਣ ਇਹ ਕੰਮ ਜਿਹੜਾ ਤੁਸੀਂ ਸ਼ੁਰੂ ਕੀਤਾ ਹੈ, ਪੂਰਾ
ਕਰ ਲਵੋ। ਫੇਰ ਤੁਹਾਡੀ “ਕਰਨੀ” ਤੁਹਾਡੀ “ਕਰਨੀ ਦੀ ਇੱਛਾ”
ਦੇ ਬਰਾਬਰ ਹੋਵੇਗੀ। ਜੋ ਕੁਝ ਤੁਹਾਡੇ ਕੋਲ ਹੈ ਉਸ ਵਿੱਚੋਂ ਦੇਵੋ।
12ਜੇ ਤੁਸੀਂ ਦੇਣਾ ਚਾਹੁੰਦੇ ਹੋ ਤੁਹਾਡੀ ਦਾਤ ਸਵੀਕਾਰ ਹੋ ਜਾਵੇਗੀ।
ਤੁਹਾਡਾ ਦਾਨ ਇਸ ਪੱਖੋਂ ਸਵੀਕਾਰ ਹੋਵੇਗਾ ਕਿ ਤੁਹਾਡੇ ਕੋਲ ਕੀ
ਹੈ ਨਾ ਕਿ ਉਸ ਪੱਖੋਂ ਕਿ ਤੁਹਾਡੇ ਕੋਲ ਕੀ ਨਹੀਂ ਹੈ। 13ਅਸੀਂ
ਤੁਹਾਨੂੰ ਮੁਸੀਬਤਾਂ ਵਿੱਚ ਨਹੀਂ ਵੇਖਣਾ ਚਾਹੁੰਦੇ ਜਦੋਂ ਦੂਸਰੇ
ਆਪਣੀਆਂ ਮੁਸੀਬਤਾਂ ਤੋਂ ਮੁਕਤ ਹਨ। ਅਸੀਂ ਹਰ ਚੀਜ਼ ਦੀ
ਬਰਾਬਰੀ ਚਾਹੁੰਦੇ ਹਾਂ। 14ਇਸ ਵਕਤ ਤੁਹਾਡੇ ਕੋਲ ਬਹੁਤ ਕੁਝ
ਹੈ। ਜਿਹੜੀਆਂ ਚੀਜ਼ਾਂ ਤੁਹਾਡੇ ਕੋਲ ਹਨ ਹੋਰਨਾਂ ਲੋਕਾਂ ਦੀਆਂ
ਲੋੜਾਂ ਨੂੰ ਪੂਰੀਆਂ ਕਰਨ ਵਿੱਚ ਸਹਾਇਤਾ ਕਰ ਸਕਦੀਆਂ ਹਨ।
ਫੇਰ ਮਗਰੋਂ ਜਦੋਂ ਉਨ੍ਹਾਂ ਦੇ ਕੋਲ ਬਹੁਤ ਕੁਝ ਹੋਵੇਗਾ ਤਾਂ ਉਹ
ਤੁਹਾਡੀਆਂ ਲੋੜਾਂ ਪੂਰੀਆਂ ਕਰਨ ਵਿੱਚ ਸਹਾਇਤਾ ਕਰ ਸਕਦੇ
ਹਨ। ਫੇਰ ਸਾਰੇ ਬਰਾਬਰ ਹੋ ਜਾਣਗੇ। 15ਜਿਵੇਂ ਕਿ ਪੋਥੀਆਂ
ਵਿੱਚ ਲਿਖਿਆ ਹੈ,

“ਜਿਸ ਵਿਅਕਤੀ ਨੇ ਬਹੁਤਾ ਜੋੜਿਆ, ਉਸ ਕੋਲ ਕੁਝ ਵੀ
ਵਾਧੂ ਨਹੀਂ ਸੀ ਅਤੇ ਜਿਸ ਵਿਅਕਤੀ ਨੇ ਥੋੜਾ ਜੋੜਿਆ ਉਸ ਕੋਲ
ਬਹੁਤ ਥੋੜਾ ਨਹੀਂ ਸੀ।” ਕੂਚ *16:18*

## ਤੀਤੁਸ ਤੇ ਉਸ ਦੇ ਸੰਗੀ

16ਮੈਂ ਪਰਮੇਸ਼ੁਰ ਦੀ, ਤੀਤੁਸ ਨੂੰ ਤੁਹਾਡੇ ਲਈ ਉਸੇ ਤਰ੍ਹਾਂ ਦਾ
ਪਿਆਰ ਦੇਣ ਲਈ, ਉਸਤਤਿ ਕਰਦਾ ਹਾਂ ਜੋ ਮੈਨੂੰ ਤੁਹਾਡੇ ਲਈ
ਹੈ। 17ਤੀਤੁਸ ਨੇ ਉਨ੍ਹਾਂ ਚੀਜ਼ਾਂ ਨੂੰ ਹੀ ਪ੍ਰਵਾਨ ਕੀਤਾ ਜਿਨ੍ਹਾਂ ਬਾਰੇ
ਅਸੀਂ ਉਸ ਨੂੰ ਕਰਨ ਲਈ ਆਖਿਆ ਸੀ। ਉਹ ਤੁਹਾਡੇ ਕੋਲ
ਜਾਣ ਲਈ ਬਹੁਤ ਚਾਹਵਾਨ ਸੀ। ਇਹ ਉਸ ਦੀ ਆਪਣੀ ਪਸੰਦ
ਸੀ। 18ਅਸੀਂ ਤੀਤੁਸ ਦੇ ਨਾਲ ਉਸ ਭਰਾ ਨੂੰ ਘੱਲ ਰਹੇ ਹਾਂ
ਜਿਸਦੀ ਸਾਰੀ ਕਲੀਸਿਯਾ ਉਸਤਤਿ ਕਰਦੀ ਹੈ। ਇਸ ਭਰਾ ਦੀ
ਉਸਤਤਿ ਉਸਦੇ ਖੁਸ਼ ਖਬਰੀ ਨੂੰ ਫੈਲਾਉਣ ਦੀ ਸੇਵਾ ਲਈ ਹੈ।
19ਅਤੇ ਕਲੀਸਿਯਾ ਨੇ ਵੀ ਇਸ ਭਰਾ ਨੂੰ ਸਾਡਾ ਸਾਥ ਦੇਣ ਲਈ
ਚੁਣਿਆ ਜਦੋਂ ਅਸੀਂ ਇਹ ਦਾਤ ਚੁੱਕਣੀ ਹੈ। ਅਸੀਂ ਇਹ ਸੇਵਾ
ਪ੍ਰਭੂ ਦੀ ਮਹਿਮਾ ਲਈ ਕਰ ਰਹੇ ਹਾਂ ਅਤੇ ਇਹ ਦਰਸ਼ਾਉਣ ਲਈ
ਵੀ ਕਿ ਅਸੀਂ ਸੱਚ ਮੁੱਚ ਸਹਾਇਤਾ ਕਰਨਾ ਚਾਹੁੰਦੇ ਹਾਂ।

20ਅਸੀਂ ਸਾਵਧਾਨ ਹਾਂ ਤਾਂ ਜੋ, ਅਸੀਂ ਜਿਸ ਢੰਗ ਨਾਲ ਧਨ
ਦੀ ਇੱਡੀ ਵੱਡੀ ਰਕਮ ਦੀ ਦੇਖ ਭਾਲ ਕਰਦੇ ਹਾਂ, ਕੋਈ ਵੀ ਕਸੂਰ
ਨਾ ਕਢ ਸਕੇ। 21ਅਸੀਂ ਓਹੋ ਕੁਝ ਕਰਨ ਦੀ ਕੋਸ਼ਿਸ਼ ਕਰ ਰਹੇ
ਹਾਂ ਜੋ ਉਚਿਤ ਹੈ। ਅਸੀਂ ਓਹੋ ਕੁਝ ਕਰਨਾ ਚਾਹੁੰਦੇ ਹਾਂ ਜਿਸ ਨੂੰ
ਪ੍ਰਭੂ ਸਹੀ ਪ੍ਰਵਾਨ ਕਰਦਾ ਹੈ। ਅਤੇ ਨਾਲੇ ਜਿਸ ਨੂੰ ਲੋਕ ਸਹੀ
ਸਮਝਦੇ ਹਨ।

22ਨਾਲੇ, ਅਸੀਂ ਉਨ੍ਹਾਂ ਦੇ ਨਾਲ ਆਪਣੇ ਉਸ ਭਰਾ ਨੂੰ ਵੀ
ਘੱਲ ਰਹੇ ਹਾਂ ਜੋ ਕਿ ਹਮੇਸ਼ਾ ਸਹਾਇਤਾ ਕਰਨ ਲਈ ਤਿਆਰ
ਰਹਿੰਦਾ ਹੈ। ਉਸ ਨੇ ਇਹ ਕਈਆਂ ਅਵਸਰਾਂ ਤੇ ਸਾਬਤ ਕਰ
ਦਿੱਤਾ ਸੀ। ਅਤੇ ਹੁਣ ਤਾਂ ਉਹ ਹੋਰ ਵੀ ਵਧੇਰੇ ਸਹਾਇਤਾ ਕਰਨਾ
ਚਾਹੁੰਦਾ ਹੈ ਕਿਉਂ ਕਿ ਉਸ ਦਾ ਤੁਹਾਡੇ ਵਿੱਚ ਬਹੁਤ ਵਿਸ਼ਵਾਸ
ਹੈ।

23ਹੁਣ ਤੀਤੁਸ ਬਾਰੇ–ਉਹ ਮੇਰਾ ਭਾਈਵਾਲ ਹੈ। ਤੁਹਾਡੀ
ਸਹਾਇਤਾ ਕਰਨ ਵਿੱਚ ਉਹ ਮੇਰੇ ਨਾਲ ਕੰਮ ਕਰ ਰਿਹਾ ਹੈ। ਅਤੇ
ਹੋਰਾਂ ਭਰਾਵਾਂ ਬਾਰੇ ਉਨ੍ਹਾਂ ਨੂੰ ਕਲੀਸਿਯਾ ਵੱਲੋਂ ਘੱਲਿਆ ਗਿਆ
ਹੈ, ਅਤੇ ਉਹ ਮਸੀਹ ਨੂੰ ਮਹਿਮਾ ਦਿੰਦੇ ਹਨ। 24ਇਸ ਲਈ,
ਇਨ੍ਹਾਂ ਲੋਕਾਂ ਨੂੰ ਦਿਖਾਓ ਕਿ ਤੁਹਾਨੂੰ ਪ੍ਰੇਮ ਹੈ। ਉਨ੍ਹਾਂ ਨੂੰ ਇਹ
ਦਰਸ਼ਾ ਦਿਓ ਅਸੀਂ ਤੁਹਾਡੇ ਉੱਪਰ ਕਿਉਂ ਮਾਣ ਕਰਦੇ ਹਾਂ ਫੇਰ
ਸਾਰੀ ਕਲੀਸਿਯਾ ਇਸ ਨੂੰ ਦੇਖ ਸਕੇਗੀ।

## ਸਾਥੀ ਮਸੀਹੀਆਂ ਦੀ ਸਹਾਇਤਾ ਕਰੋ

9 ਅਸਲ ਵਿੱਚ, ਤੁਹਾਨੂੰ ਪਰਮੇਸ਼ੁਰ ਦੇ ਲੋਕਾਂ ਦੀ ਇਸ ਮਦਦ
ਬਾਰੇ ਲਿਖਣ ਦੀ, ਮੇਰੇ ਲਈ, ਕੋਈ ਜ਼ਰੂਰਤ ਨਹੀਂ।
2ਮੈਂ ਜਾਣਦਾ ਹਾਂ ਕਿ ਤੁਸੀਂ ਮੇਰੀ ਸਹਾਇਤਾ ਕਰਨੀ ਚਾਹੁੰਦੇ ਹੋ।
ਇਸ ਬਾਰੇ ਮੈਂ ਮਕਦੂਨਿਯਾ ਦੇ ਲੋਕਾਂ ਨੂੰ ਮਾਣ ਨਾਲ ਕਹਿੰਦਾ
ਰਿਹਾ ਹਾਂ। ਮੈਂ ਉਨ੍ਹਾਂ ਨੂੰ ਦੱਸ ਦਿੱਤਾ ਹੈ ਕਿ ਤੁਸੀਂ ਅਖਾਯਾ ਦੇ ਲੋਕ
ਪਿਛਲੇ ਵਰ੍ਹੇ ਤੋਂ ਹੀ ਦਾਨ ਦੇਣ ਲਈ ਤਿਆਰ ਸੀ। ਅਤੇ ਤੁਹਾਡੀ
ਦੇਣ ਦੀ ਇਸ ਕਾਮਨਾ ਨੇ ਹੋਰ ਬਹੁਤ ਸਾਰੇ ਲੋਕਾਂ ਵਿੱਚ ਵੀ ਦੇਣ
ਦੀ ਕਾਮਨਾ ਨੂੰ ਪੈਦਾ ਕੀਤਾ ਹੈ। 3ਪਰ ਮੈਂ ਤੁਹਾਡੇ ਵੱਲ ਭਰਾਵਾਂ
ਨੂੰ ਘੱਲ ਰਿਹਾ ਹਾਂ। ਮੈਂ ਨਹੀਂ ਚਾਹੁੰਦਾ ਕਿ ਇਸ ਮਾਮਲੇ
ਸੰਬੰਧੀ ਤੁਹਾਡੇ ਬਾਰੇ ਮੇਰਾ ਇਹ ਘਮੰਡ ਵਿਅਰਥ ਜਾਵੇ। ਮੈਂ
ਚਾਹੁੰਦਾ ਹਾਂ ਕਿ ਤੁਸੀਂ ਉਸੇ ਤਰ੍ਹਾਂ ਤਿਆਰ ਰਹੋ ਜਿਵੇਂ ਮੈਂ ਤੁਹਾਡੇ
ਬਾਰੇ ਕਿਹਾ ਸੀ। 4ਜੇ ਮਕਦੂਨਿਯਾ ਤੋਂ ਕੋਈ ਲੋਕ ਮੇਰੇ ਨਾਲ
ਆਉਂਦੇ ਹਨ ਤੇ ਉਨ੍ਹਾਂ ਨੂੰ ਪਤਾ ਚਲਦਾ ਹੈ ਕਿ ਤੁਸੀਂ ਇਸ ਬਾਰੇ
ਤਿਆਰ ਨਹੀਂ ਹੋ ਤਾਂ ਇਹ ਸਾਡਾ ਅਪਮਾਨ ਹੋਵੇਗਾ। ਅਸੀਂ ਇਸ
ਗੱਲੋਂ ਸ਼ਰਮਿੰਦੇ ਹੋਵਾਂਗੇ ਕਿ ਅਸੀਂ ਤੁਹਾਡੇ ਬਾਰੇ ਇੰਨੇ ਭਰੋਸੇਮੰਦ
ਸਾਂ। ਆਖਣ ਦੀ ਲੋੜ ਨਹੀਂ ਕਿ ਤੁਸੀਂ ਵੀ ਸ਼ਰਮਿੰਦਾ ਹੋਵੋਂਗੇ।

5ਇਸ ਲਈ ਮੈਂ ਸੋਚਿਆ ਕਿ ਇਸ ਤੋਂ ਪਹਿਲਾਂ ਕਿ ਅਸੀਂ
ਤੁਹਾਡੇ ਵੱਲ ਆਈਏ ਮੈਨੂੰ ਚਾਹੀਦਾ ਹੈ ਕਿ ਇਨ੍ਹਾਂ ਭਰਾਵਾਂ ਨੂੰ
ਤੁਹਾਡੇ ਵੱਲ ਘੱਲਾਂ। ਉਹ ਤੋਹਫਾ ਤਿਆਰ ਕਰ ਸਕਣਗੇ ਜਿਸ
ਦਾ ਤੁਸੀਂ ਵਾਅਦਾ ਕੀਤਾ ਸੀ। ਇਹ ਤੁਹਾਡਾ ਤੋਹਫਾ ਹੋਵੇਗਾ।
ਫੇਰ ਜਦੋਂ ਅਸੀਂ ਆਵਾਂਗੇ ਤਾਂ ਉਹ ਤੋਹਫਾ ਤਿਆਰ ਹੋਵੇਗਾ
ਜਿਹੜਾ ਤੁਸੀਂ ਦੇਣਾ ਚਾਹੁੰਦੇ ਸੀ। ਫ਼ੇਰ ਇਹ ਤੋਹਫ਼ਾ ਇੱਕ
ਸਵੈਇੱਛਿਤ ਤੋਹਫਾ ਹੋਵੇਗਾ ਨਾ ਕਿ ਅਣਇੱਛਿਤ।

6ਇਹ ਯਾਦ ਰੱਖੋ; ਜਿਹੜਾ ਵਿਅਕਤੀ ਥੋੜਾ ਬੀਜਦਾ ਹੈ ਉਹ
ਥੋੜਾ ਹੀ ਪ੍ਰਾਪਤ ਕਰਦਾ ਹੈ। ਪਰ ਜਿਹੜਾ ਬਹੁਤਾ ਬੀਜ਼ਦਾ ਹੈ
ਉਹ ਬਹੁਤਾ ਕੱਟੇਗਾ। 7ਹਰ ਆਦਮੀ ਨੂੰ ਉਹੀ ਦੇਣਾ ਚਾਹੀਦਾ ਹੈ
ਜੋ ਕੁਝ ਵੀ ਉਸ ਨੇ ਆਪਣੇ ਦਿਲ ਵਿੱਚ ਨਿਸ਼ਚਿਤ ਕੀਤਾ ਹੈ।
ਕਿਸੇ ਨੂੰ ਵੀ ਉਦਾਸੀ ਨਾਲ ਨਹੀਂ ਦੇਣਾ ਚਾਹੀਦਾ। ਪਰਮੇਸ਼ੁਰ
ਉਸੇ ਨੂੰ ਪਿਆਰ ਕਰਦਾ ਹੈ ਜੋ ਪਿਆਰ ਨਾਲ ਦਿੰਦਾ ਹੈ। 8ਅਤੇ
ਪਰਮੇਸ਼ੁਰ ਤੁਹਾਨੂੰ ਤੁਹਾਡੀ ਲੋੜਾਂ ਨਾਲੋਂ ਵੱਧ ਅਸੀਸਾਂ ਦੇ ਸਕਦਾ
ਹੈ। ਜਦੋਂ ਤੁਹਾਡੇ ਕੋਲ ਹਮੇਸ਼ਾ ਹਰ ਚੀਜ਼ ਦੀ ਬਹੁਤਾਤ ਹੋਵੇਗੀ।
ਤੁਹਾਡੇ ਕੋਲ ਹਰ ਚੰਗੇ ਕਾਰਜ ਲਈ ਦੇਣ ਲਈ ਕਾਫੀ ਕੁਝ
ਹੋਵੇਗਾ। 9ਇਹ ਪੋਥੀਆਂ ਵਿੱਚ ਲਿਖਿਆ ਹੈ:

“ਉਹ ਗਰੀਬਾਂ ਨੂੰ ਵੱਡੇ ਦਿਲ ਨਾਲ ਦਿੰਦਾ ਹੈ, ਉਸ ਦੀ ਮਿਹਰ
ਸਦਾ ਸਥਿਰ ਰਹਿੰਦੀ ਹੈ।” ਜ਼ਬੂਰ 112:9

10ਪਰਮੇਸ਼ੁਰ ਹੀ ਹੈ ਜਿਹੜਾ ਬੀਜਣ ਵਾਲੇ ਨੂੰ ਬੀਜ ਪ੍ਰਦਾਨ
ਕਰਦਾ ਹੈ। ਅਤੇ ਭੋਜਨ ਲਈ ਰੋਟੀ ਦਿੰਦਾ ਹੈ। ਅਤੇ ਪਰਮੇਸ਼ੁਰ
ਤੁਹਾਨੂੰ ਆਤਮਕ ਬੀਜ ਦੇਵੇਗਾ ਅਤੇ ਜਿਹੜਾ ਇਸ ਨੂੰ ਉਗਾਵੇਗਾ।
ਉਹ ਤੁਹਾਡੀ ਚੰਗਿਆਈ ਵਿੱਚੋਂ ਵੱਡੀ ਫ਼ਸਲ ਵੱਢੇਗਾ।
11ਪਰਮੇਸ਼ੁਰ ਤੁਹਾਨੂੰ ਹਰ ਤਰ੍ਹਾਂ ਨਾਲ਼ ਅਮੀਰ ਬਣਾਵੇਗਾ ਤਾਂ ਜੋ
ਤੁਸੀਂ ਹਮੇਸ਼ਾ ਉਦਾਰਤਾ ਨਾਲ ਦਾਨ ਕਰ ਸਕੋਂ। ਅਤੇ ਸਾਡੇ ਰਾਹੀਂ
ਤੁਹਾਡਾ ਦਿੱਤਾ ਹੋਇਆ ਦਾਨ ਲੋਕਾਂ ਨੂੰ ਪਰਮੇਸ਼ੁਰ ਦਾ ਧੰਨਵਾਦੀ
ਬਣਾਵੇਗਾ। 12ਜਿਹੜਾ ਚੰਦਾ ਤੁਸੀਂ ਇਸ ਸੇਵਾ ਲਈ ਦਿੰਦੇ ਹੋ
ਉਹ ਪਰਮੇਸ਼ੁਰ ਦੇ ਲੋਕਾਂ ਦੀਆਂ ਲੋੜਾਂ ਵਿੱਚ ਮਦਦ ਕਰਦਾ ਹੈ।
ਪਰ ਤੁਹਾਡੀ ਸੇਵਾ ਕੇਵਲ ਇੰਨੀ ਹੀ ਨਹੀਂ ਹੈ। ਇਹ ਪਰਮੇਸ਼ੁਰ
ਲਈ ਹੋਰ ਵਧੇਰੇ ਸ਼ੁਕਰਾਨੇ ਲਿਆਉਂਦੀ ਹੈ। 13ਜਿਹੜਾ ਚੰਦਾ
ਤੁਸੀਂ ਦਿੰਦੇ ਹੋ ਉਹ ਤੁਹਾਡੇ ਵਿਸ਼ਵਾਸ ਦਾ ਪ੍ਰਮਾਣ ਹੈ। ਇਸ
ਵਾਸਤੇ ਲੋਕੀਂ ਪਰਮੇਸ਼ੁਰ ਦੀ ਉਸਤਤਿ ਕਰਨਗੇ। ਉਹ ਪਰਮੇਸ਼ੁਰ
ਦੀ ਉਸਤਤਿ ਇਸ ਵਾਸਤੇ ਕਰਨਗੇ ਕਿਉਂ ਕਿ ਤੁਸੀਂ ਮਸੀਹ ਦੀ
ਇੰਜੀਲ ਪਿੱਛੇ ਚਲਦੇ ਹੋ ਉਹ ਇੰਜੀਲ ਜਿਸ ਵਿੱਚ ਤੁਸੀਂ ਵਿਸ਼ਵਾਸ
ਕਰਦੇ ਹੋ। ਲੋਕੀ ਪਰਮੇਸ਼ੁਰ ਦੀ ਉਸਤਤਿ ਕਰਨਗੇ ਕਿਉਂ ਕਿ
ਤੁਸੀਂ ਉਨ੍ਹਾਂ ਨਾਲ ਅਤੇ ਸਾਰੇ ਲੋਕਾਂ ਨਾਲ਼ ਸਾਂਝਾ ਕਰਦੇ ਹੋ।
14ਅਤੇ ਜਦੋਂ ਉਹ ਲੋਕ ਪ੍ਰਾਰਥਨਾ ਕਰਨਗੇ, ਉਹ ਕਲਪਨਾ
ਕਰਨਗੇ ਕਿ ਤੁਹਾਡੇ ਨਾਲ ਰਹਿਣ। ਉਹ ਅਜਿਹਾ ਇਸ ਲਈ
ਕਰਨਗੇ ਕਿਉਂ ਕਿ ਪਰਮੇਸ਼ੁਰ ਦੀ ਭਰਪੂਰ ਕਿਰਪਾ ਤੁਹਾਡੇ ਨਾਲ
ਹੈ। 15ਇਸ ਦਾਤ ਲਈ ਪਰਮੇਸ਼ੁਰ ਦਾ ਧੰਨਵਾਦ ਹੋਵੇ ਜੋ ਵਰਨਣ
ਕਰਨ ਲਈ ਬਹੁਤ ਅਚੰਭਿਤ ਹੈ।

### ਪੌਲੁਸ ਆਪਣੇ ਆਤਮਕ ਮਿਸ਼ਨ ਨੂੰ ਉਚਿਤ ਠਹਿਰਾਉਂਦਾ ਹੈ

10 ਮੈਂ ਪੌਲੁਸ ਹਾਂ ਤੇ ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਮੈਂ
ਕੋਮਲਤਾ ਨਾਲ ਅਤੇ ਮਸੀਹ ਦੀ ਕਿਰਪਾ ਨਾਲ ਦਲੀਲ
ਪੇਸ਼ ਕਰਦਾ ਹਾਂ ਕੁਝ ਲੋਕ ਇਹ ਆਖਦੇ ਹਨ ਜਦੋਂ ਮੈਂ ਤੁਹਾਡੇ
ਨਾਲ਼ ਹੁੰਦਾ ਹਾਂ ਤਾਂ ਹਲੀਮੀ ਵਾਲਾ ਹੁੰਦਾ ਹਾਂ ਅਤੇ ਜਦੋਂ ਤੁਹਾਡੇ
ਤੋਂ ਦੂਰ ਹਾਂ ਮੈਂ ਦਲੇਰ ਹੁੰਦਾ ਹਾਂ। 2ਕੁਝ ਲੋਕੀ ਸੋਚਦੇ ਨੇ ਕਿ
ਅਸੀਂ ਦੁਨੀਆਂਦਾਰਾਂ ਵਾਂਗ ਰਹਿੰਦੇ ਹਾਂ। ਜਦੋਂ ਮੈਂ ਆਵਾਂਗਾ ਤਾਂ
ਇਹੋ ਜਿਹੇ ਲੋਕਾਂ ਦੇ ਖਿਲਾਫ ਮੈਂ ਬਹੁਤ ਬੇਬਾਕੀ ਤੋਂ ਕੰਮ ਲਵਾਂਗਾ।
ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਜਦੋਂ ਮੈਂ ਆਵਾਂਗਾ ਤਾਂ ਮੈਨੂੰ
ਅਜਿਹੀ ਬੇਬਾਕੀ ਤੁਹਾਡੇ ਨਾਲ ਨਹੀਂ ਵਰਤਣੀ ਪਵੇਗੀ। 3ਅਸੀਂ
ਦੁਨੀਆਂ ਵਿੱਚ ਰਹਿੰਦੇ ਹਾਂ ਪਰ ਅਸੀਂ ਉਸ ਤਰ੍ਹਾਂ ਨਹੀਂ ਲੜਦੇ
ਜਿਵੇਂ ਦੁਨੀਆਂ ਲੜਦੀ ਹੈ। 4ਅਸੀਂ ਜਿਨ੍ਹਾਂ ਹਥਿਆਰਾਂ ਨਾਲ ਲੜਦੇ
ਹਾਂ ਉਹ ਦੁਨੀਆਂਵੀ ਹਥਿਆਰਾਂ ਨਾਲੋਂ ਵੱਖਰੇ ਹਨ। ਸਾਡੇ
ਹਥਿਆਰਾਂ ਵਿੱਚ ਪਰਮੇਸ਼ੁਰ ਦੀ ਸ਼ਕਤੀ ਹੈ। ਇਹ ਹਥਿਆਰ
ਦੁਸ਼ਮਣ ਦੇ ਮਜ਼ਬੂਤ ਟਿਕਾਣਿਆ ਨੂੰ ਨਸ਼ਟ ਕਰ ਸਕਦੇ ਹਨ।
ਇਨ੍ਹਾਂ ਹਥਿਆਰਾਂ ਦੀ ਸਹਾਇਤਾ ਨਾਲ, ਅਸੀਂ ਲੋਕਾਂ ਦੀਆਂ ਦਲੀਲਾਂ
ਨੂੰ ਤਬਾਹ ਕਰਨ ਦੇ ਯੋਗ ਹਾਂ। 5ਅਤੇ ਅਸੀਂ ਹਰ ਗੁਮਾਨ ਭਰੀ
ਗੱਲ ਦਾ ਨਾਸ਼ ਕਰਦੇ ਹਾਂ ਜਿਹੜੀ ਪਰਮੇਸ਼ੁਰ ਦੇ ਗਿਆਨ ਦੇ
ਖਿਲਾਫ ਆਪਣੇ ਆਪ ਨੂੰ ਵਧਾਉਂਦੀ ਹੈ। ਅਤੇ ਅਸੀਂ ਹਰ ਵਿਚਾਰ
ਨੂੰ ਫੜਦੇ ਹਾਂ ਅਤੇ ਇਸ ਨੂੰ ਨਿਰਹੰਕਾਰ ਬਣਾਕ ਮਸੀਹ ਦੇ
ਆਗਿਆਕਾਰ ਬਣਾਉਂਦੇ ਹਾਂ। 6ਉਥੇ ਅਸੀਂ ਹਰ ਉਸ ਵਿਅਕਤੀ
ਨੂੰ ਸਜ਼ਾ ਦੇਣ ਲਈ ਤਿਆਰ ਰਹਿੰਦੇ ਹਾਂ ਜਿਹੜਾ ਆਗਿਆਕਾਰ
ਨਹੀਂ ਹੈ। ਪਰ ਪਹਿਲੋਂ ਅਸੀਂ ਚਾਹੁੰਦੇ ਹਾਂ ਕਿ ਤੁਸੀਂ ਪੂਰੀ ਤਰ੍ਹਾਂ
ਆਗਿਆਕਾਰ ਹੋਵੋਂ।

7ਤੁਹਾਨੂੰ ਚਾਹੀਦਾ ਹੈ ਕਿ ਤੁਸੀਂ ਆਪਣੇ ਸਾਮ੍ਹਣੇ ਪੇਸ਼ ਹੋਏ
ਤੱਥਾਂ ਨੂੰ ਗਹੁ ਨਾਲ ਦੇਖੋਂ। ਜੇ ਕੋਈ ਵਿਅਕਤੀ ਸੋਚਦਾ ਹੈ ਕਿ
ਉਹ ਮਸੀਹ ਨਾਲ ਸੰਬੰਧਿਤ ਹੈ। ਤਾਂ ਉਸ ਨੂੰ ਚੇਤੇ ਰੱਖਣਾ ਚਾਹੀਦਾ
ਜਿਵੇਂ ਉਹ ਸੰਬੰਧਿਤ ਹੈ ਅਸੀਂ ਵੀ ਉਵੇਂ ਹੀ ਮਸੀਹ ਨਾਲ ਸੰਬੰਧ
ਰੱਖਦੇ ਹਾਂ। 8ਇਹ ਸੱਚ ਹੈ ਕਿ ਅਸੀਂ ਪ੍ਰਭੂ ਵੱਲੋਂ ਦਿੱਤੇ ਗਏ
ਇਖਤਿਆਰ ਬਾਰੇ ਸ਼ੇਖੀ ਮਾਰਦੇ ਹਾਂ। ਪਰ ਉਸ ਨੇ ਤੁਹਾਨੂੰ ਮਜ਼ਬੂਤ
ਬਨਾਉਣ ਲਈ ਸਾਨੂੰ ਇਹ ਇਖਤਿਆਰ ਦਿੱਤਾ ਹੈ ਨਾ ਕਿ ਤੁਹਾਨੂੰ
ਦੁੱਖ ਪਹੁੰਚਾਉਣ ਲਈ। ਇਸ ਲਈ ਮੈਂ ਆਪਣੀ ਸ਼ੇਖੀ ਉੱਤੇ
ਸ਼ਰਮਸਾਰ ਨਹੀਂ ਹਾਂ। 9ਮੈਂ ਨਹੀਂ ਚਾਹੁੰਦਾ ਕਿ ਤੁਸੀਂ ਇਹ ਸੋਚੋ
ਕਿ ਮੈਂ ਤੁਹਾਨੂੰ ਆਪਣੇ ਪੱਤਰਾਂ ਰਾਹੀਂ ਭੈਭੀਤ ਕਰ ਰਿਹਾ ਹਾਂ।
10ਕੁਝ ਲੋਕੀਂ ਆਖਦੇ ਨੇ, “ਪੌਲੁਸ ਦੇ ਪੱਤਰ ਸ਼ਕਤੀਸ਼ਾਲੀ ਹਨ ਤੇ
ਮਹੱਤਵਪੂਰਣ ਹਨ। ਪਰ ਜਦੋਂ ਉਹ ਸਾਡੇ ਨਾਲ ਹੁੰਦਾ ਹੈ ਉਹ
ਕਮਜ਼ੋਰ ਹੁੰਦਾ ਹੈ। ਅਤੇ ਉਸ ਦੀ ਬੋਲਚਾਲ ਕੁਝ ਵੀ ਨਹੀਂ ਹੁੰਦੀ।”
11ਉਨ੍ਹਾਂ ਲੋਕਾਂ ਨੂੰ ਇਹ ਪਤਾ ਹੋਣਾ ਚਾਹੀਦਾ ਹੈ; ਹੁਣ ਅਸੀਂ
ਉੱਥੇ ਤੁਹਾਡੇ ਨਾਲ ਨਹੀਂ ਹਾਂ ਇਸ ਲਈ ਇਹ ਗੱਲਾਂ ਅਸੀਂ
ਪੱਤਰਾਂ ਰਾਹੀਂ ਆਖ ਰਹੇ ਹਾਂ। ਪਰ ਜਦੋ ਅਸੀਂ ਤੁਹਾਡੇ ਨਾਲ
ਹੋਵਾਂਗੇ, ਤਾਂ ਜਿਹੜਾ ਇਖਤਿਆਰ ਅਸੀਂ ਆਪਣੀਆਂ ਚਿੱਠੀਆਂ
ਵਿੱਚ ਵਿਖਾਉਂਦੇ ਹਾਂ, ਉਹੀ ਇਖਤਿਆਰ ਅਸੀਂ ਤੁਹਾਨੂੰ
ਵਿਖਾਵਾਂਗੇ।

12ਅਸੀਂ ਇਸ ਗੱਲ ਬਾਰੇ ਸੋਚਾਂਗੇ ਵੀ ਨਹੀਂ ਕਿ ਅਸੀਂ ਉਨ੍ਹਾਂ
ਲੋਕਾਂ ਨਾਲ ਜੁੜ ਜਾਈਏ ਜਿਹੜੇ ਆਪਣੇ ਆਪ ਨੂੰ ਮਹੱਤਵਪੂਰਣ
ਕਰਾਰ ਦਿੰਦੇ ਹਨ। ਅਸੀਂ ਆਪਣੇ ਆਪ ਦੀ ਤੁਲਨਾ ਉਨ੍ਹਾਂ ਨਾਲ
ਨਹੀਂ ਕਰਦੇ। ਉਹ ਆਪਣੇ ਆਪ ਦਾ ਆਪਣੇ ਆਪ ਨਾਲ ਮੁਲਾਂਕਣ
ਕਰਦੇ ਹਨ, ਅਤੇ ਆਪਣੇ ਆਪ ਦੀ ਤੁਲਨਾ ਆਪਣੇ ਆਪ ਨਾਲ
ਕਰਦੇ ਹਨ। ਇਹ ਵਿਖਾਉਂਦਾ ਕਿ ਉਹ ਮੂਰਖ ਹਨ। 13ਪਰ
ਅਸੀਂ ਉਨ੍ਹਾਂ ਚੀਜ਼ਾਂ ਬਾਰੇ ਗੁਮਾਨ ਨਹੀਂ ਕਰਾਂਗੇ ਜਿਹੜੀਆਂ ਸਾਨੂੰ
ਦਿੱਤੇ ਹੋਏ ਕਾਰਜ ਤੋ ਬਾਹਰ ਹਨ। ਅਸੀਂ ਆਪਣੀ ਸ਼ੇਖੀ ਨੂੰ ਉਸੇ

ਕਾਰਜ ਤੱਕ ਸੀਮਤ ਰੱਖਾਂਗੇ ਜਿਹੜਾ ਪਰਮੇਸ਼ੁਰ ਨੇ ਸਾਨੂੰ ਪ੍ਰਦਾਨ
ਕੀਤਾ ਹੈ। ਪਰ ਇਹ ਕਾਰਜ ਸਾਡੇ ਕਾਰਜ ਨੂੰ ਤੁਹਾਡੇ ਨਾਲ
ਸ਼ਾਮਿਲ ਕਰਦਾ ਹੈ। 14ਅਸੀਂ ਬਹੁਤੀ ਸ਼ੇਖੀ ਨਹੀਂ ਮਾਰਦੇ। ਜੇਕਰ
ਅਸੀਂ ਪਹਿਲਾਂ ਹੀ ਤੁਹਾਡੇ ਕੋਲ ਨਾ ਆਏ ਹੁੰਦੇ, ਤਾਂ ਸਾਡੀ ਸ਼ੇਖੀ
ਬਹੁਤ ਜ਼ਿਆਦਾ ਹੁੰਦੀ। ਪਰ ਅਸੀਂ ਤੁਹਾਡੇ ਕੋਲ ਆ ਗਏ ਹਾਂ
ਅਸੀਂ ਤੁਹਾਡੇ ਕੋਲ ਮਸੀਹ ਦੀ ਖੁਸ਼ ਖਬਰੀ ਲੈਕੇ ਆਏ ਹਾਂ। 15ਅਸੀਂ
ਆਪਣੀ ਸ਼ੇਖੀ ਨੂੰ ਆਪਣੇ ਕਾਰਜ਼ ਤੱਕ ਹੀ ਸਿਮਿਤ ਰੱਖਦੇ ਹਾਂ
ਅਸੀਂ ਹੋਰਾਂ ਦੇ ਕੀਤੇ ਹੋਏ ਕਾਰਜ਼ ਬਾਰੇ ਗੁਮਾਨ ਨਹੀਂ ਕਰਦੇ।
ਉਵੇਂ ਹੀ ਜਿਵੇਂ ਤੁਹਾਡੀ ਨਿਹਚਾ ਵਧਣਾ ਜਾਰੀ ਰੱਖਦੀ ਹੈ, ਸਾਨੂੰ
ਉਮੀਦ ਹੈ ਕਿ ਤੁਹਾਡੇ ਵਿੱਚ ਸਾਡਾ ਕਾਰਜ ਵੀ ਵਧੇਰੇ ਹੱਦ ਤੱਕ
ਵਧੇਗਾ। 16ਅਸੀਂ ਖੁਸ਼ ਖਬਰੀ ਦਾ ਪ੍ਰਚਾਰ ਤੁਹਾਡੇ ਸ਼ਹਿਰ ਤੋਂ
ਅਗੇਰੇ ਹੋਰਨਾਂ ਸ਼ਹਿਰਾਂ ਵਿੱਚ ਵੀ ਕਰਨਾ ਚਾਹੁੰਦੇ ਹਾਂ। ਅਸੀਂ
ਉਸ ਕਾਰਜ਼ ਬਾਰੇ ਆਤਮ ਪ੍ਰਸ਼ੰਸਾ ਲੈਣਾ ਨਹੀਂ ਚਾਹੁੰਦੇ ਜਿਹੜਾ
ਪਹਿਲਾਂ ਹੀ ਕਿਸੇ ਹੋਰ ਵਿਅਕਤੀ ਦੇ ਇਲਾਕੇ ਵਿੱਚ ਕੀਤਾ ਜਾ
ਚੁੱਕਿਆ ਹੈ। 17ਪਰ, “ਜਿਹੜਾ ਵਿਅਕਤੀ ਗੁਮਾਨ ਕਰਦਾ ਹੈ
ਉਸ ਨੂੰ ਪ੍ਰਭੂ ਵਿੱਚ ਹੀ ਗੁਮਾਨ ਕਰਨਾ ਚਾਹੀਦਾ ਹੈ।”* 18ਜਿਹੜਾ
ਵਿਅਕਤੀ ਅਪਣੇ ਆਪ ਨੂੰ ਚੰਗਾ ਆਖਦਾ ਹੈ ਉਹ ਪ੍ਰਵਾਨ ਨਹੀਂ
ਹੁੰਦਾ। ਪਰ ਜਿਸ ਵਿਅਕਤੀ ਨੂੰ ਪ੍ਰਭੂ ਚੰਗਾ ਸਮਝਦਾ ਹੈ ਉਹੀ
ਪ੍ਰਵਾਨ ਹੁੰਦਾ ਹੈ।

## ਪੌਲੁਸ ਅਤੇ ਝੂਠੇ ਰਸੂਲ

11 ਮੇਰੀ ਖਾਹਸ਼ ਹੈ ਕਿ ਤੁਸੀਂ ਓਦੋਂ ਵੀ ਮੇਰੇ ਨਾਲ ਤਹੱਮਲ
ਤੋਂ ਕੰਮ ਲਵੋ ਜਦੋਂ ਮੈਂ ਥੋੜਾ ਜਿਹਾ ਮੂਰਖ ਹੋਵਾਂ ਪਰ
ਤੁਸੀਂ ਤਾਂ ਮੇਰੇ ਨਾਲ ਪਹਿਲਾਂ ਤੋਂ ਹੀ ਧੀਰਜਵਾਨ ਹੋ। 2ਮੈਨੂੰ
ਤੁਹਾਡੇ ਨਾਲ ਈਰਖਾ ਹੋ ਰਹੀ ਹੈ। ਅਤੇ ਇਹ ਈਰਖਾ ਪਰਮੇਸ਼ੁਰ
ਵੱਲੋਂ ਆਉਂਦੀ ਹੈ। ਮੈਂ ਤੁਹਾਨੂੰ ਮਸੀਹ ਨੂੰ ਦੇਣ ਦਾ ਵਾਅਦਾ
ਕੀਤਾ ਹੈ ਤਾਂ ਜੋ ਸਿਰਫ ਉਹੀ ਤੁਹਾਡਾ ਪਤੀ ਹੋ ਸਕੇ। ਮੈਂ ਤੁਹਾਨੂੰ
ਮਸੀਹ ਨੂੰ ਉਸ ਦੀ ਪਾਕ ਕੁਆਰੀ ਹੋਣ ਲਈ ਪੇਸ਼ ਕਰਨਾ ਚਾਹੁੰਦਾ
ਹਾਂ। 3ਪਰ ਮੈਂ ਡਰਦਾ ਹਾਂ ਕਿ ਸ਼ਾਇਦ ਤੁਹਾਡੇ ਮਨ ਈਮਾਨਦਾਰੀ
ਅਤੇ ਮਸੀਹ ਵੱਲ ਸ਼ੁਧਤਾ ਤੋਂ ਭਟਕ ਨਾ ਗਏ ਹੋਣ। ਜਿਵੇਂ ਹੱਵਾ
ਸੱਪ ਦੀ ਸ਼ੈਤਾਨੀ ਵਿਉਂਤ ਨਾਲ ਗੁਮਰਾਹ ਹੋ ਗਈ ਸੀ। 4ਤੁਸੀਂ
ਹਰ ਵਿਅਕਤੀ ਨਾਲ ਬਹੁਤ ਨਿਮ੍ਰ ਹੋ ਜਿਹੜਾ ਤੁਹਾਡੇ ਕੋਲ ਆਉਂਦਾ
ਹੈ। ਜਿਹੜਾ ਯਿਸੂ ਬਾਰੇ ਉਨ੍ਹਾਂ ਗੱਲਾਂ ਦਾ ਪ੍ਰਾਚਾਰ ਕਰਦਾ ਹੈ ਜੋ
ਸਾਡੇ ਪ੍ਰਚਾਰ ਨਾਲੋਂ ਵੱਖਰੀਆਂ ਹਨ। ਤੁਸੀਂ ਕਿਸੇ ਆਤਮਾ ਜਾਂ
ਇੰਜੀਲ ਨੂੰ ਜੋ ਆਤਮਾ ਅਤੇ ਇੰਜੀਲ ਨਾਲੋਂ ਵੱਖਰਾ ਹੈ ਜੋ ਤੁਸੀਂ
ਸਾਡੇ ਕੋਲੋਂ ਗ੍ਰਹਿਣ ਕੀਤਾ ਹੈ, ਮੰਨਣ ਲਈ ਤਿਆਰ ਹੋ ਜਾਂਦੇ ਹੋ।
ਫ਼ੇਰ ਤੁਹਾਨੂੰ ਮੇਰੇ ਨਾਲ ਵੀ ਧੀਰਜਵਾਨ ਹੋਣਾ ਚਾਹੀਦਾ ਹੈ।

5ਮੈਂ ਨਹੀਂ ਸੋਚਦਾ ਕਿ ਉਹ “ਮਹਾਨ ਰਸੂਲ” ਕਿਸੇ ਵੀ ਢੰਗ
ਵਿੱਚ ਮੇਰੇ ਨਾਲੋਂ ਬਿਹਤਰ ਹਨ। 6ਇਹ ਠੀਕ ਹੈ ਕਿ ਮੈਂ ਕੋਈ
ਕੁਸ਼ਲ ਬੁਲਾਰਾ ਨਹੀਂ ਹਾਂ ਪਰ ਮੇਰੇ ਕੋਲ ਗਿਆਨ ਜ਼ਰੂਰ ਹੈ।
ਇਹ ਗੱਲ ਅਸੀਂ ਹਰ ਤਰ੍ਹਾਂ ਨਾਲ਼ ਤੁਹਾਡੇ ਅੱਗੇ ਸਪਸ਼ਟ ਕਰ
ਦਿੱਤੀ ਹੈ।

7ਮੈਂ ਤੁਹਾਨੂੰ ਪਰਮੇਸ਼ੁਰ ਦੀ ਖੁਸ਼ ਖਬਰੀ ਦਾ ਪ੍ਰਾਚਾਰ ਬਿਨ
ਤਨਖਾਹੋਂ ਦਿੱਤਾ ਹੈ। ਮੈਂ ਆਪਣੇ ਆਪ ਨੂੰ ਨਿਮਾਣਾ ਬਣਾਇਆ
ਤਾਂ ਜੋ ਮੈਂ ਤੁਹਾਨੂੰ ਮਹੱਤਵਪੂਰਣ ਬਣਾ ਸਕਾਂ। ਕੀ ਤੁਸੀਂ ਇਹ
ਸੋਚਦੇ ਹੋ ਕਿ ਮੈਂ ਗਲਤ ਸਾਂ। 8ਮੈਂ ਹੋਰਨਾਂ ਕਲੀਸਿਯਾਵਾਂ ਵੱਲੋਂ
ਤਨਖਾਹ ਪ੍ਰਵਾਨ ਕੀਤੀ। ਮੈਂ ਉਨ੍ਹਾਂ ਤੋਂ ਤੁਹਾਡੀ ਸੇਵਾ ਕਰਨ
ਲਈ ਧਨ ਲਿਆ। 9ਜਦੋਂ ਮੈਂ ਤੁਹਾਡੇ ਕੋਲ ਸਾਂ ਤਾਂ ਮੈਨੂੰ ਕੁਝ ਨਾ
ਕੁਝ ਚਾਹੀਦਾ ਸੀ। ਪਰ ਮੈਂ ਤੁਹਾਡੇ ਵਿੱਚੋਂ ਕਿਸੇ ਨੂੰ ਤਕਲੀਫ
ਨਹੀਂ ਦਿੱਤੀ। ਜਿਹੜੇ ਭਰਾ ਮਕਦੂਨਿਯਾ ਤੋਂ ਆਏ ਉਨ੍ਹਾਂ ਨੇ ਮੈਨੂੰ
ਸਭ ਕੁਝ ਦਿੱਤਾ ਜਿਸ ਦੀ ਮੈਨੂੰ ਲੋੜ ਸੀ। ਮੈਂ ਤੁਹਾਡੇ ਉੱਪਰ ਕਿਸੇ
ਤਰ੍ਹਾਂ ਦਾ ਬੋਝ ਨਹੀਂ ਸਾਂ। ਅਤੇ ਮੈਂ ਭਵਿੱਖ ਵਿੱਚ ਕਦੇ ਵੀ ਤੁਹਾਡੇ
ਉੱਪਰ ਬੋਝ ਨਹੀਂ ਬਣਾਂਗਾ। 10ਅਖਾਯਾ ਦਾ ਕੋਈ ਵੀ ਵਿਅਕਤੀ
ਮੈਨੂੰ ਇਸ ਬਾਰੇ ਗੁਮਾਨ ਕਰਨ ਤੋਂ ਰੋਕ ਨਹੀਂ ਸਕੇਗਾ। ਇਹ
ਗੱਲ ਮੈਂ ਆਪਣੇ ਅੰਦਰ ਮਸੀਹ ਦੀ ਸੱਚਾਈ ਨਾਲ ਆਖ ਰਿਹਾ
ਹਾਂ। 11ਅਤੇ ਮੈਂ ਤੁਹਾਡੇ ਉੱਪਰ ਕਿਉਂ ਬੋਝ ਨਹੀਂ ਬਣਿਆ?
ਤੁਹਾਡਾ ਕੀ ਖਿਆਲ ਹੈ ਕਿ ਇਹ ਇਸ ਲਈ ਹੈ ਕਿ ਮੈਂ ਤੁਹਾਨੂੰ
ਪਿਆਰ ਨਹੀਂ ਕਰਦਾ? ਨਹੀਂ। ਪਰਮੇਸ਼ੁਰ ਜਾਣਦਾ ਹੈ ਕਿ ਮੈਂ
ਤੁਹਾਨੂੰ ਪਿਆਰ ਕਰਦਾ ਹਾਂ

12ਅਤੇ ਸਦਾ ਉਹੀ ਕਰਦਾ ਰਹਾਂਗਾ ਜੋ ਮੈਂ ਹੁਣ ਕਰ ਰਿਹਾ
ਹਾਂ ਅਜਿਹਾ ਮੈਂ ਇਸ ਲਈ ਕਰ ਰਿਹਾ ਹਾਂ ਤਾਂ ਜੋ ਉਨ੍ਹਾਂ ਲੋਕਾਂ ਕੋਲ
ਸ਼ੇਖੀ ਮਾਰਨ ਦਾ ਕੋਈ ਕਾਰਣ ਨਹੀਂ ਹੋਵੇਗਾ। ਉਹ ਇਹ
ਵਿਖਾਉਣਾ ਪਸੰਦ ਕਰਦੇ ਹਨ ਕਿ ਜਿਸ ਕਾਰਜ ਦੀ ਉਹ ਸ਼ੇਖੀ
ਮਾਰ ਰਹੇ ਹਨ ਉਹ ਸਾਡੇ ਕਾਰਜ ਵਰਗਾ ਹੈ। 13ਇਹ ਲੋਕੀਂ
ਸੱਚੇ ਰਸੂਲ ਨਹੀਂ ਹਨ। ਉਹ ਅਜਿਹੇ ਕਰਿੰਦੇ ਹਨ ਜੋ ਝੂਠ ਬੋਲਦੇ
ਹਨ। ਉਹ ਮਸੀਹ ਦੇ ਰਸੂਲਾਂ ਵਾਂਙ ਦਿਖਣ ਲਈ ਭੇਸ ਬਦਲ
ਲੈਂਦੇ ਹਨ। 14ਇਸ ਗੱਲੋਂ ਸਾਨੂੰ ਹੈਰਾਨੀ ਹੁੰਦੀ ਹੈ। ਸ਼ੈਤਾਨ ਵੀ
ਆਪਣੇ ਆਪ ਨੂੰ ਰੌਸ਼ਨੀ ਦੇ ਦੂਤ ਵਾਂਙ ਦਿਖਣ ਲਈ ਭੇਸ ਬਦਲ
ਲੈਂਦਾ ਹੈ। 15ਇਸ ਲਈ ਅਸੀਂ ਹੈਰਾਨ ਨਹੀਂ ਹੁੰਦੇ ਜਦੋਂ ਸ਼ੈਤਾਨ
ਦੇ ਸੇਵਕ ਆਪਣੇ ਭੇਸ ਸੱਚ ਦੇ ਸੇਵਕਾਂ ਵਰਗੇ ਬਣਾ ਲੈਂਦੇ ਹਨ।
ਪਰ ਆਖਰਕਾਰ ਉਨ੍ਹਾਂ ਲੋਕਾਂ ਨੂੰ ਆਪਣੇ ਕੀਤੇ ਲਈ ਸਜ਼ਾ ਭੁਗਤਣੀ
ਪਵੇਗੀ।

## ਪੌਲੁਸ ਆਪਣੇ ਦੁੱਖਾਂ ਬਾਰੇ ਦੱਸਦਾ ਹੈ

16ਮੈਂ ਤੁਹਾਨੂੰ ਫੇਰ ਆਖਦਾ ਹਾਂ; ਕੋਈ ਵਿਅਕਤੀ ਵੀ ਇਹ ਨਾ
ਸੋਚੇ ਕਿ ਮੈਂ ਮੂਰਖ ਹਾਂ। ਪਰ ਜੇ ਤੁਸੀਂ ਸੋਚਦੇ ਹੋ ਕਿ ਮੈਂ ਮੂਰਖ ਹਾਂ
ਤਾਂ ਤੁਸੀਂ ਮੈਨੂੰ ਇੱਕ ਮੂਰਖ ਵਾਂਗ ਹੀ ਪ੍ਰਵਾਨ ਕਰੋ। ਫ਼ੇਰ ਮੈਂ ਵੀ
ਥੋੜੀ ਜਿਹੀ ਸ਼ੇਖੀ ਮਾਰ ਸਕਾਂਗਾ। 17ਮੈਂ ਇਸ ਲਈ ਸ਼ੇਖੀ ਮਾਰਦਾ
ਹਾਂ ਕਿਉਂ ਜੋ ਮੈਂ ਆਪਣੇ ਬਾਰੇ ਭਰੋਸੇਮੰਦ ਹਾਂ। ਪਰ ਮੈਂ ਉਵੇਂ
ਨਹੀਂ ਬੋਲ ਰਿਹਾ ਜਿਵੇਂ ਪ੍ਰਭੂ ਬੋਲ ਸਕਦਾ ਹੈ। ਮੈਂ ਇੱਕ ਮੂਰਖ
ਵਾਂਗ ਸ਼ੇਖੀ ਮਾਰਦਾ ਹਾਂ। 18ਬਹੁਤ ਸਾਰੇ ਲੋਕ ਦੁਨੀਆਂ ਵਿੱਚ
ਆਪਣੇ ਜੀਵਨ ਬਾਰੇ ਸ਼ੇਖੀ ਮਾਰਦੇ ਹਨ। ਇਸ ਲਈ ਮੈਂ ਵੀ
ਸ਼ੇਖੀ ਮਾਰਾਂਗਾ। 19ਤੁਸੀਂ ਸੂਝਵਾਨ ਹੋ, ਇਸ ਲਈ ਤੁਸੀਂ ਖੁਸ਼ੀ
ਨਾਲ ਮੂਰਖਾਂ ਬਾਰੇ ਤਹੱਮਲ ਤੋਂ ਕੰਮ ਲਵੋਗੇ। 20ਮੈਂ ਜਾਣਦਾ ਹਾਂ
ਕਿ ਤੁਸੀਂ ਤਹੱਮਲ ਤੋਂ ਕੰਮ ਲਵੋਂਗੇ ਕਿਉਂ ਕਿ ਤੁਸੀਂ ਉਸ ਵਿਅਕਤੀ
ਨਾਲ ਵੀ ਨਿਮ੍ਰ ਹੋ ਜਿਹੜਾ ਤੁਹਾਥੋਂ ਗਲਤ ਗੱਲਾਂ ਕਰਾਉਂਦਾ ਹੈ

**“ਜਿਹੜਾ ... ਚਾਹੀਦਾ ਹੈ”** ਯਿਰਮਿਯਾਹ 9:24

ਅਤੇ ਤੁਹਾਨੂੰ ਵਰਤਦਾ ਹੈ। ਤੁਸੀਂ ਉਨ੍ਹਾਂ ਲੋਕਾਂ ਨਾਲ ਤਹੱਮਲ ਤੋਂ
ਕੰਮ ਲੈਂਦੇ ਹੋ ਜਿਹੜੇ ਤੁਹਾਡੇ ਨਾਲ ਛਲ ਕਰਦੇ ਹਨ, ਜਾਂ ਜਿਹੜੇ
ਸੋਚਦੇ ਹਨ ਕਿ ਉਹ ਤੁਹਾਡੇ ਨਾਲੋਂ ਬਿਹਤਰ ਹਨ, ਜਾਂ ਤੁਹਾਨੂੰ
ਥੱਪੜ ਮਾਰਦੇ ਹਨ। 21ਮੇਰੇ ਲਈ ਇਹ ਆਖਣਾ ਸ਼ਰਮਨਾਕ ਹੈ,
ਪਰ ਅਸੀਂ ਤੁਹਾਡੇ ਨਾਲ ਅਜਿਹੀਆਂ ਗੱਲਾਂ ਕਰਨ ਲਈ ਬਹੁਤ
"ਕਮਜ਼ੋਰ" ਸਾਂ।

ਪਰ ਜੇ ਕੋਈ ਸ਼ੇਖੀ ਮਾਰਨ ਦੀ ਦਲੇਰੀ ਕਰਦਾ ਹੈ, ਤਾਂ ਮੈਂ ਵੀ
ਦਲੇਰ ਬਣਾਂਗਾ ਅਤੇ ਸ਼ੇਖੀ ਮਾਰਾਂਗਾ। ਮੈਂ ਇੱਕ ਮੂਰਖ ਵਾਂਗ
ਗੱਲਾਂ ਕਰ ਰਿਹਾ ਹਾਂ। 22ਕੀ ਉਹ ਲੋਕੀ ਇਬਰਾਨੀ ਹਨ? ਕੀ
ਉਹ ਇਸਰਾਏਲੀ ਹਨ? ਮੈਂ ਵੀ ਇਸਰਾਏਲੀ ਹਾਂ, ਕੀ ਉਹ
ਅਬਰਾਹਾਮ ਦੇ ਪਰਿਵਾਰ ਵਿੱਚੋਂ ਹਨ? ਮੈਂ ਵੀ ਹਾਂ। 23ਕੀ ਉਹ
ਲੋਕ ਮਸੀਹ ਦੀ ਸੇਵਾ ਕਰ ਰਹੇ ਹਨ? ਮੈਂ ਉਨ੍ਹਾਂ ਨਾਲ਼ੋਂ ਵਧਕੇ
ਉਸ ਦੀ ਸੇਵਾ ਕਰ ਰਿਹਾ ਹਾਂ (ਮੈਂ ਝੱਲਾ ਹਾਂ ਜੋ ਇਸ ਤਰ੍ਹਾਂ ਗੱਲਾਂ
ਕਰ ਰਿਹਾ ਹਾਂ) ਮੈਂ ਉਨ੍ਹਾਂ ਲੋਕਾਂ ਨਾਲੋਂ ਵਧੇਰੇ ਕਾਰਜ ਕੀਤਾ ਹੈ।
ਬਹੁਤ ਵਾਰੀ ਮੈਂ ਕੈਦ ਵਿੱਚ ਸਾਂ। ਮੈਂ ਵੀ ਵਧੇਰੇ ਕੁੱਟਾਂ ਝੱਲੀਆਂ
ਹਨ। ਬਹੁਤ ਵਾਰੀ ਮੈਂ ਮੌਤ ਦੇ ਬਹੁਤ ਨੇੜੇ ਸਾਂ। 24ਯਹੂਦੀਆਂ ਨੇ
ਮੈਨੂੰ ਪੰਜ ਵੇਰੀਂ 39 ਕੋੜਿਆਂ ਦੀ ਸਜ਼ਾ ਦਿੱਤੀ ਸੀ। 25ਤਿੰਨ ਵੱਖ
ਵੱਖ ਸਮਿਆਂ ਤੇ ਮੈਨੂੰ ਸਲਾਖਾਂ ਨਾਲ ਕੁੱਟਿਆ ਗਿਆ ਸੀ। ਇੱਕ
ਵਾਰੀ ਤਾਂ ਮੈਨੂੰ ਪੱਥਰਾਂ ਨਾਲ ਮਾਰ ਹੀ ਦਿੱਤਾ ਗਿਆ ਸੀ। ਤਿੰਨ
ਵਾਰੀ ਮੈਂ ਉਨ੍ਹਾਂ ਜਹਾਜ਼ਾਂ ਵਿੱਚ ਸਾਂ ਜਿਹੜੇ ਤਬਾਹ ਹੋ ਗਏ, ਅਤੇ
ਇਨ੍ਹਾਂ ਵਿੱਚੋਂ ਇੱਕ ਮੌਕੇ ਤੇ ਮੈਂ ਇੱਕ ਰਾਤ ਅਤੇ ਇੱਕ ਦਿਨ ਸਮੁੰਦਰ
ਵਿੱਚ ਗੁਜਾਰੇ ਹਨ। 26ਮੈਂ ਬਹੁਤ ਸਾਰੀਆਂ ਛੋਟੀਆਂ ਯਾਤਰਾਵਾਂ
ਆਪਣੇ ਜਿੰਮੇ ਲਈਆਂ ਹਨ। ਮੈਂ ਦਰਿਆਵਾਂ, ਡਾਕੂਆਂ, ਆਪਣੇ
ਸਹਿਯੋਗੀਆਂ ਅਤੇ ਗੈਰ ਯਹੂਦੀਆਂ ਵੱਲੋਂ ਖਤਰੇ ਦਾ ਸਾਮ੍ਹਣਾ
ਕਰ ਰਿਹਾ ਸੀ। ਮੈ ਸ਼ਹਿਰਾਂ ਵਿੱਚ ਖਤਰਾ ਝੱਲਿਆ ਅਤੇ ਉਨ੍ਹਾਂ
ਥਾਵਾਂ ਵਿੱਚ ਜਿੱਥੇ ਕੋਈ ਨਹੀਂ ਰਹਿੰਦਾ ਅਤੇ ਸਮੁੰਦਰ ਉੱਤੇ ਵੀ।
ਅਤੇ ਮੈਂ ਉਨ੍ਹਾਂ ਲੋਕਾਂ ਦੇ ਸੰਗ ਵਿੱਚ ਵੀ ਖਤਰੇ ਵਿੱਚ ਪਿਆ ਹਾਂ
ਜਿਹੜੇ ਆਖਦੇ ਹਨ ਕਿ ਉਹ ਭਰਾ ਹਨ ਪਰ ਉਹ ਸੱਚ ਮੁੱਚ ਭਰਾ
ਨਹੀਂ ਹਨ। 27ਮੈਂ ਸਖਤ ਅਤੇ ਥਕਾ ਦੇਣ ਵਾਲਾ ਕਾਰਜ ਵੀ
ਕੀਤਾ ਹੈ। ਮੈਂ ਬਹੁਤ ਵਾਰ ਬਿਨ ਨੀਦੋਂ ਗਿਆ। ਮੈਂ ਭੁੱਖ ਅਤੇ
ਪਿਆਸ ਮਹਿਸੂਸ ਕੀਤੀ। ਬਹੁਤ ਵਾਰੀ ਮੇਰੇ ਕੋਲ ਖਾਣ ਲਈ
ਭੋਜਨ ਨਹੀਂ ਸੀ। ਮੈਂ ਕੱਪੜਿਆਂ ਤੋ ਬਿਨਾ ਸਰਦੀ ਸਹਾਰੀ ਹੈ।
28ਅਤੇ ਬਹੁਤ ਸਾਰੀਆਂ ਹੋਰ ਸਮੱਸਿਆਵਾਂ ਵੀ ਹਨ। ਇਨ੍ਹਾਂ ਵਿੱਚੋਂ
ਇੱਕ ਹੈ ਮੇਰੀ ਸਮੂਹ ਕਲੀਸਿਯਾਵਾਂ ਦੀ ਦੇਖ ਭਾਲ। ਇਨ੍ਹਾਂ ਬਾਰੇ
ਮੈਂ ਹਰ ਰੋਜ਼ ਫਿਕਰਮੰਦ ਰਹਿੰਦਾ ਹਾਂ। 29ਜਦੋਂ ਕੋਈ ਦੂਸਰਾ
ਕਮਜ਼ੋਰ ਹੁੰਦਾ ਹੈ ਤਾਂ ਮੈਂ ਵੀ ਆਪਣੇ ਆਪ ਨੂੰ ਕਮਜ਼ੋਰ ਮਹਿਸੂਸ
ਕਰਦਾ ਹਾਂ ਜਦੋਂ ਕਿਸੇ ਵਿਅਕਤੀ ਨੂੰ ਪਾਪ ਲਈ ਪਰਤਾਇਆ
ਜਾਂਦਾ ਹੈ, ਮੈਂ ਵੀ ਪਰੇਸ਼ਾਨ ਹੋ ਜਾਂਦਾ ਹਾਂ।

30ਜੇ ਮੈਂ ਸ਼ੇਖੀ ਮਾਰਨਾ ਹੀ ਚਾਹੁੰਦਾ ਹਾਂ, ਤਾਂ ਮੈਂ ਉਨ੍ਹਾਂ ਗੱਲਾਂ
ਵਿੱਚ ਸ਼ੇਖੀ ਮਾਰਾਂਗਾ ਜਿਹੜੀਆਂ ਮੇਰੀ ਕਮਜ਼ੋਰੀ ਨੂੰ
ਦਰਸ਼ਾਉਂਦੀਆਂ ਹਨ। 31ਪਰਮੇਸ਼ੁਰ ਜਾਣਦਾ ਹੈ ਕਿ ਮੈਂ ਝੂਠ
ਨਹੀਂ ਆਖ ਰਿਹਾ। ਉਹ ਪ੍ਰਭੂ ਯਿਸੂ ਮਸੀਹ ਦਾ ਪਿਤਾ ਅਤੇ
ਪਰਮੇਸ਼ੁਰ ਹੈ, ਅਤੇ ਉਸ ਦੀ ਸਦਾ ਉਸਤਤਿ ਹੋਣੀ ਚਾਹੀਦੀ ਹੈ।
32ਜਦੋਂ ਮੈਂ ਦੰਮਿਸਕ ਵਿੱਚ ਸਾਂ ਤਾਂ ਰਾਜਾ ਅਰਿਤਾਸ ਦੇ ਗਵਰਨਰ
ਨੇ ਮੈਨੂੰ ਗਿਰਫ਼ਤਾਰ ਕਰਨਾ ਚਾਹਿਆ। ਇਸ ਲਈ ਉਸ ਨੇ ਸਾਰੇ
ਸ਼ਹਿਰ ਵਿੱਚ ਗਾਰਦ ਬਿਠਾ ਦਿੱਤੀ। 33ਪਰ ਕੁਝ ਮਿੱਤਰਾਂ ਨੇ ਮੈਨੂੰ
ਇੱਕ ਟੋਕਰੀ ਵਿੱਚ ਪਾ ਦਿੱਤਾ। ਫੇਰ ਉਨ੍ਹਾਂ ਨੇ ਉਸ ਟੋਕਰੀ ਨੂੰ ਕੰਧ
ਵਿਚਾਲੇ ਖਿੜਕੀ ਰਾਹੀਂ ਲੰਘਾ ਕੇ ਮੈਨੂੰ ਹੇਠਾਂ ਉਤਾਰ ਦਿੱਤਾ।
ਇਸ ਲਈ ਮੈਂ ਰਾਜਪਾਲ ਦੇ ਹੱਥੋਂ ਬਚ ਗਿਆ ਸਾਂ।

## ਪੌਲੁਸ ਦੇ ਜੀਵਨ ਵਿੱਚ ਵਿਸ਼ੇਸ਼ ਅਸੀਸ

12 ਮੈਂ ਸ਼ੇਖੀ ਮਾਰਨਾ ਅਵੱਸ਼ ਜਾਰੀ ਰੱਖਾਂਗਾ ਭਾਂਵੇਂ ਇਸ
ਦਾ ਕੋਈ ਫਾਇਦਾ ਨਹੀਂ। ਪਰ ਹੁਣ ਮੈਂ ਪ੍ਰਭੂ ਵੱਲੋਂ
ਦਰਸ਼ਨਾਂ ਤੇ ਪ੍ਰਕਾਸ਼ਾਂ ਬਾਰੇ ਗੱਲ ਕਰਾਂਗਾ। 2ਮੈਂ ਮਸੀਹ ਵਿੱਚ
ਇੱਕ ਆਦਮੀ* ਨੂੰ ਜਾਣਦਾ ਹਾਂ ਜਿਸ ਨੂੰ ਉਤਾਹਾਂ ਤੀਸਰੇ ਸਵਰਗ
ਨੂੰ ਲਿਜਾਇਆ ਗਿਆ ਸੀ। ਇਹ ਲੱਗਭੱਗ ਚੌਦਾਂ ਸਾਲ ਪਹਿਲਾਂ
ਹੋਇਆ ਸੀ। ਮੈਨੂੰ ਪਤਾ ਨਹੀਂ ਕਿ ਉਹ ਆਦਮੀ ਸ਼ਰੀਰ ਵਿੱਚ
ਗਿਆ ਸੀ ਜਾਂ ਸ਼ਰੀਰ ਤੋਂ ਬਿਨਾ। ਪਰ ਪਰਮੇਸ਼ੁਰ ਜਾਣਦਾ ਹੈ।
3-4ਅਤੇ ਮੈਂ ਜਾਣਦਾ ਹਾਂ ਕਿ ਇਸ ਆਦਮੀ ਨੂੰ ਸੁਰਗ ਲਿਜਾਇਆ
ਗਿਆ ਸੀ। ਮੈਂ ਨਹੀਂ ਜਾਣਦਾ ਕਿ ਉਹ ਆਪਣੇ ਸ਼ਰੀਰ ਵਿੱਚ
ਸੀ ਜਾਂ ਇਸ ਤੋਂ ਦੂਰ ਸੀ। ਪਰ ਉਸ ਨੇ ਕੁਝ ਅਜਿਹੀਆਂ ਗੱਲਾਂ
ਸੁਣੀਆਂ ਜਿਨ੍ਹਾਂ ਦੀ ਉਹ ਵਿਆਖਿਆ ਨਹੀਂ ਕਰ ਸਕਦਾ ਸੀ।
ਉਸ ਨੇ ਉਹ ਗੱਲਾਂ ਸੁਣੀਆ ਜਿਸ ਬਾਰੇ ਦੱਸਣ ਦੀ ਕਿਸੇ ਆਦਮੀ
ਨੂੰ ਇਜਾਜ਼ਤ ਨਹੀਂ। 5ਮੈਂ ਅਜਿਹੇ ਵਿਅਕਤੀ ਬਾਰੇ ਸ਼ੇਖੀ ਮਾਰਾਂਗਾ।
ਪਰ ਮੈਂ ਆਪਣੇ ਆਪ ਬਾਰੇ ਸ਼ੇਖੀ ਨਹੀਂ ਮਾਰਾਂਗਾ। ਮੈਂ ਕੇਵਲ
ਆਪਣੀਆਂ ਕਮਜ਼ੋਰੀਆਂ ਬਾਰੇ ਸ਼ੇਖੀ ਮਾਰਾਂਗਾ। 6ਭਾਵੇਂ ਮੈਂ ਆਪਣੇ
ਆਪ ਬਾਰੇ ਹੀ ਸ਼ੇਖੀ ਮਾਰਨਾ ਚਾਹੁੰਦਾ ਹਾਂ ਪਰ ਤਾਂ ਵੀ ਮੈਂ ਮੂਰਖ
ਨਹੀਂ ਹੋਵਾਂਗਾ ਕਿਉਂ ਕਿ ਮੈਂ ਸੱਚ ਦੱਸ ਰਿਹਾ ਹੋਵਾਂਗਾ। ਪਰ ਮੈਨੂੰ
ਆਪਣੇ ਆਪ ਬਾਰੇ ਸ਼ੇਖੀ ਨਹੀਂ ਮਾਰਨੀ ਚਾਹੀਦੀ। ਕਿਉਂ? ਕਿਉਂ
ਜੋ ਮੈਂ ਇਹ ਨਹੀਂ ਚਾਹੁੰਦਾ ਕਿ ਉਹ ਮੇਰੇ ਬਾਰੇ ਵੱਧ ਸੋਚਣ, ਜੋ
ਉਹ ਮੈਨੂੰ ਕਰਦਿਆਂ ਦੇਖਦੇ ਹਨ ਜਾਂ ਕਹਿੰਦਿਆਂ ਸੁਣਦੇ ਹਨ।

7ਪਰ ਮੈਨੂੰ ਚਾਹੀਦਾ ਹੈ ਕਿ ਮੈਂ ਉਨ੍ਹਾਂ ਅਨੋਖੀਆਂ ਗੰਲਾਂ ਬਾਰੇ,
ਜੋ ਮੈਨੂੰ ਦਰਸ਼ਾਈਆਂ ਗਈਆਂ ਸਨ, ਬਹੁਤਾ ਗੁਮਾਨ ਨਾ ਕਰਾਂ,
ਇਸ ਲਈ ਮੈਨੂੰ ਇੱਕ ਦਰਦ ਭਰੀ ਸਮੱਸਿਆ* ਦਿੱਤੀ ਗਈ
ਸੀ। ਸਮੱਸਿਆ ਇਹ ਸੀ: ਸ਼ੈਤਾਨ ਵੱਲੋਂ ਇੱਕ ਦੂਤ ਨੂੰ ਮੈਨੂੰ ਕੁੱਟਣ
ਲਈ ਮੇਰੇ ਕੋਲ ਭੇਜਿਆ ਗਿਆ ਸੀ ਤਾਂ ਜੋ ਮੈਂ ਗੁਮਾਨ ਨਾ ਕਰ
ਸਕਾਂ। 8ਮੈਂ ਪ੍ਰਭੂ ਨੂੰ ਇਹ ਸਮੱਸਿਆ ਲੈਣ ਲਈ ਤਿੰਨ ਵਾਰ
ਬੇਨਤੀ ਕੀਤੀ। 9ਪਰ ਪ੍ਰਭੂ ਨੇ ਮੈਨੂੰ ਆਖਿਆ, "ਮੇਰੀ ਕਿਰਪਾ ਹੀ
ਤੇਰੇ ਲਈ ਕਾਫੀ ਹੈ। ਜਦੋਂ ਤੁਸੀਂ ਕਮਜ਼ੋਰ ਹੁੰਦੇ ਹੋ, ਮੇਰੀ ਪੂਰੀ
ਸ਼ਕਤੀ ਤੁਹਾਡੇ ਵਿੱਚ ਦਰਸ਼ਾਈ ਜਾਵੇ।" ਇਸੇ ਲਈ ਮੈਂ ਆਪਣੀਆਂ
ਕਮਜ਼ੋਰੀਆਂ ਬਾਰੇ ਸ਼ੇਖੀ ਮਾਰਕੇ ਖੁਸ਼ ਹਾਂ। ਉਦੋਂ ਮਸੀਹ ਦੀ ਸ਼ਕਤੀ
ਮੇਰੇ ਅੰਦਰ ਨਿਵਾਸ ਕਰ ਸਕਦੀ ਹੈ।

10ਇਸ ਲਈ ਜਦੋਂ ਮੈਂ ਕਮਜ਼ੋਰ ਹੁੰਦਾ ਹਾਂ ਮੈਂ ਖੁਸ਼ ਹੁੰਦਾ ਹਾਂ।
ਜਦੋਂ ਲੋਕ ਮੈਨੂੰ ਬੁਰਾ ਬੋਲਦੇ ਹਨ ਤਾਂ ਮੈਂ ਖੁਸ਼ ਹੁੰਦਾ ਹਾਂ। ਜਦੋਂ ਮੈਂ
ਤੰਗੀਆਂ ਰਾਹੀਂ ਲੰਘਦਾ ਹਾਂ, ਮੈਂ ਖੁਸ਼ੀ ਮਹਿਸੂਸ ਕਰਦਾ ਹਾਂ।

---

**ਇੱਕ ਆਦਮੀ** ਤੁਕ 12:2–5 ਵਿੱਚ ਪੌਲੁਸ ਸ਼ਾਇਦ। ਆਪਣੇ ਬਾਰੇ ਅਨਯ ਪੁਰਖ ਵਜੋਂ ਗੱਲ ਕਰ ਰਿਹਾ ਹੈ।

**ਦਰਦ ਭਰੀ ਸਮੱਸਿਆ** ਅੱਖਰੀ ਤੌਰ ਤੇ "ਮਾਸ ਵਿੱਚ ਛਿਲਤਰ।"

ਜਦੋਂ ਲੋਕ ਮੈਨੂੰ ਦੰਡ ਦਿੰਦੇ ਹਨ, ਮੈਂ ਖੁਸ਼ੀ ਮਹਿਸੂਸ ਕਰਦਾ ਹਾਂ।
ਅਤੇ ਜਦੋਂ ਮੈਂ ਸਮੱਸਿਅਵਾਂ ਦਾ ਸਾਮ੍ਹਣਾ ਕਰਦਾ ਹਾਂ ਤਾਂ ਮੈਂ ਖੁਸ਼
ਹੁੰਦਾ ਹਾਂ। ਇਹ ਸਾਰੀਆਂ ਗੱਲਾਂ ਮਸੀਹ ਲਈ ਹਨ। ਅਤੇ ਮੈਂ
ਇਨ੍ਹਾਂ ਗੱਲਾਂ ਨਾਲ ਖੁਸ਼ ਹਾਂ ਕਿਉਂ ਕਿ ਜਦੋਂ ਮੈਂ ਕਮਜ਼ੋਰ ਹੁੰਦਾ ਹਾਂ
ਓਦੋਂ ਹੀ ਮੈਂ ਸੱਚ ਮੁੱਚ ਤਾਕਤਵਰ ਹੁੰਦਾ ਹਾਂ।

## ਕੁਰਿੰਥ ਵਿੱਚ ਮਸੀਹੀਆਂ ਬਾਰੇ ਪੌਲੁਸ ਦਾ ਪਿਆਰ

11ਮੈਂ ਇੱਕ ਮੂਰਖ ਦੀ ਤਰ੍ਹਾਂ ਬੋਲਦਾ ਹਾਂ ਪਰ ਅਜਿਹਾ ਤੁਸੀਂ
ਮੇਰੇ ਕੋਲੋਂ ਕਰਾਇਆ। ਤੁਹਾਨੂੰ ਲੋਕਾਂ ਨੂੰ ਮੈਨੂੰ ਚੰਗਾ ਕਹਿਣਾ
ਚਾਹੀਦਾ ਹੈ। ਮੈਂ ਕੁਝ ਵੀ ਨਹੀਂ ਹਾਂ, ਪਰ ਮੈਂ ਕਿਸੇ ਵੀ ਢੰਗ ਨਾਲ
“ਮਹਾਨ ਰਸੂਲਾਂ” ਨਾਲੋਂ ਘੱਟ ਨਹੀਂ ਹਾਂ। 12ਜਦੋਂ ਮੈਂ ਤੁਹਾਡੇ
ਨਾਲ ਸੀ ਤਾਂ ਮੈਂ ਉਹ ਗੱਲਾਂ ਕੀਤੀਆਂ ਜਿਨ੍ਹਾਂ ਤੋ ਪ੍ਰਮਾਣ ਮਿਲਦਾ
ਹੈ ਕਿ ਮੈਂ ਇੱਕ ਰਸੂਲ ਹਾਂ। ਮੈਂ ਚਿਨ੍ਹ ਦਿੱਤੇ, ਅਚੰਭੇ ਕੀਤੇ, ਅਤੇ
ਕਰਿਸ਼ਮੇ ਕੀਤੇ। ਇਹ ਸਭ ਗੱਲਾਂ ਮੈਂ ਬਹੁਤ ਤਹੱਮਲ ਨਾਲ
ਕੀਤੀਆਂ। 13ਇਸ ਲਈ ਤੁਸੀਂ ਉਹ ਸਭ ਕੁਝ ਪ੍ਰਾਪਤ ਕੀਤਾ ਜੋ
ਹੋਰਨਾਂ ਕਲੀਸਿਯਾਵਾਂ ਨੂੰ ਮਿਲਿਆ ਹੈ। ਸਿਰਫ ਇੱਕੋ ਗੱਲ ਵੱਖਰੀ
ਹੈ: ਮੈਂ ਤੁਹਾਡੇ ਉੱਪਰ ਬੋਝ ਨਹੀਂ ਬਣਿਆ। ਇਸ ਖਾਤਰਮੈਨੂੰ
ਮੁਆਫ਼ ਕਰ ਦਿਉ।

14ਹੁਣ ਮੈਂ ਤੀਸਰੀ ਵਾਰ ਤੁਹਾਡੇ ਕੋਲ ਆਉਣ ਨੂੰ ਤਿਆਰ ਹਾਂ
ਅਤੇ ਮੈਂ ਤੁਹਾਡੇ ਲਈ ਬੋਝ ਨਹੀਂ ਬਣਾਂਗਾ। ਮੈਨੂੰ ਤੁਹਾਡਾ ਆਪਣਾ
ਕੁਝ ਵੀ ਨਹੀਂ ਚਾਹੀਦਾ। ਮੈਂ ਤਾਂ ਸਿਰਫ ਤੁਹਾਨੂੰ ਚਾਹੁੰਦਾ ਹਾਂ,
ਬੱਚਿਆਂ ਨੂੰ ਆਪਣੇ ਮਾਪਿਆਂ ਲਈ ਚੀਜ਼ਾਂ ਬਚਾਉਣ ਦੀ ਲੋੜ
ਨਹੀਂ। ਜਦ ਕਿ ਮਾਪਿਆਂ ਨੂੰ ਆਪਣੇ ਬੱਚਿਆਂ ਲਈ ਬੱਚਤ
ਕਰਨੀ ਚਾਹੀਦੀ ਹੈ। 15ਇਸ ਲਈ ਮੈਂ ਤੁਹਾਨੂੰ ਉਹ ਸਭ ਕੁਝ
ਦੇਣ ਲਈ ਆਨੰਦਿਤ ਹਾਂ ਜੋ ਮੇਰੇ ਕੋਲ ਹੈ। ਮੈਂ ਆਪਣਾ ਆਪ ਵੀ
ਤੁਹਾਨੂੰ ਦੇ ਦੇਵਾਂਗਾ। ਜੇ ਮੈਂ ਤੁਹਾਨੂੰ ਵੱਧ ਪਿਆਰ ਕਰਾਂਗਾ ਤਾਂ
ਵੀ ਤੁਸੀਂ ਮੈਨੂੰ ਘੱਟ ਪਿਆਰ ਕਰੋਂਗੇ।

16ਇਹ ਗੱਲ ਤਾਂ ਸਾਫ ਹੈ ਕਿ ਮੈਂ ਤੁਹਾਡੇ ਉੱਪਰ ਬੋਝ ਨਹੀਂ
ਹਾਂ। ਪਰ ਤੁਸੀਂ ਸੋਚਦੇ ਹੋ ਕਿ ਮੈਂ ਮੱਕਾਰ ਹਾਂ ਅਤੇ ਤੁਹਾਨੂੰ ਫ਼ੜਨ
ਲਈ ਤੁਹਾਨੂੰ ਝੂਠ ਬੋਲਿਆ। 17ਕੀ ਮੈਂ ਆਪਣੇ ਭੇਜੇ ਹੋਏ ਕਿਸੇ
ਵੀ ਆਦਮੀਆਂ ਰਾਹੀਂ ਤੁਹਾਨੂੰ ਧੋਖਾ ਦਿੱਤਾ ਹੈ? ਨਹੀਂ! ਤੁਸੀਂ
ਜਾਣਦੇ ਹੋ ਕਿ ਮੈਂ ਇਹ ਨਹੀਂ ਕੀਤਾ। 18ਮੈਂ ਤੀਤੁਸ ਨੂੰ ਆਖਿਆ
ਕਿ ਤੁਹਾਡੇ ਕੋਲ ਜਾਵੇ। ਅਤੇ ਮੈਂ ਸਾਡੇ ਭਰਾ ਨੂੰ ਉਸ ਦੇ ਨਾਲ
ਘੱਲਿਆ। ਕੀ ਤੀਤੁਸ ਨੇ ਤੁਹਾਨੂੰ ਧੋਖਾ ਦਿੱਤਾ? ਨਹੀਂ! ਤੁਹਾਨੂੰ
ਪਤਾ ਹੈ ਕਿ ਮੈਂ ਅਤੇ ਤੀਤੁਸ ਨੇ ਓਸੇ ਤਰ੍ਹਾਂ ਦੇ ਕੰਮ ਕੀਤੇ ਅਤੇ
ਓਸੇ ਤਰ੍ਹਾਂ ਦਾ ਵਿਹਾਰ ਕੀਤਾ।

19ਤੁਹਾਡਾ ਕੀ ਖਿਆਲ ਹੈ ਕਿ ਅਸੀਂ ਇਹ ਸਾਰਾ ਸਮਾਂ ਆਪਣੇ
ਆਪ ਨੂੰ ਸਫਾਈ ਦਿੰਦੇ ਰਹੇ ਹਾਂ? ਨਹੀਂ। ਅਸੀਂ ਇਹ ਗੱਲ ਮਸੀਹ
ਵਿੱਚ ਆਖਦੇ ਹਾਂ ਅਤੇ ਇਹ ਗੱਲਾਂ ਅਸੀਂ ਪਰਮੇਸ਼ੁਰ ਦੇ ਅੱਗੇ
ਆਖਦੇ ਹਾਂ ਤੁਸੀਂ ਸਾਡੇ ਪਿਆਰੇ ਮਿੱਤਰ ਹੋ। ਅਤੇ ਜੋ ਕੁਝ ਵੀ
ਅਸੀਂ ਕਰਦੇ ਹਾਂ, ਅਸੀਂ ਇਹ ਤੁਹਾਨੂੰ ਮਜ਼ਬੂਤ ਬਣਾਉਣ ਲਈ
ਕਰਦੇ ਹਾਂ। 20ਅਜਿਹਾ ਮੈਂ ਇਸ ਲਈ ਕਰਦਾ ਹਾਂ ਕਿ ਜਦੋਂ ਮੈਂ
ਆਵਾਂਗਾ, ਮੈਨੂੰ ਡਰ ਹੈ ਕਿ ਮੈਂ ਤੁਹਾਨੂੰ ਅਜਿਹਾ ਨਹੀਂ ਪਾਵਾਂਗਾ।
ਜਿਹੀ ਕਿ ਮੈਨੂੰ ਆਸ ਹੈ, ਤੁਸੀਂ ਮੈਨੂੰ ਉਵੇਂ ਦਾ ਨਹੀਂ ਪਾਵੋਂਗੇ
ਜਿਵੇਂ ਕਿ ਤੁਸੀਂ ਮੈਨੂੰ ਹੋਣ ਦੀ ਆਸ ਰੱਖਦੇ ਹੋ। ਮੈਨੂੰ ਡਰ ਹੈ ਕਿ
ਤੁਹਾਡੇ ਸਮੂਹ ਵਿੱਚ ਕਿਧਰੇ ਦਲੀਲਬਾਜ਼ੀ, ਈਰਖਾ, ਗੁੱਸਾ,
ਖੁਦਗਰਜ਼ੀ ਤੇ ਝਗੜੇ, ਮੰਦੇ ਬੋਲ, ਗੱਪ ਹੰਕਾਰ ਅਤੇ ਉਲਝਨਾਂ
ਨਾ ਹੋਣ। 21ਮੈਂ ਡਰਦਾ ਹਾਂ ਕਿ ਜਦੋਂ ਮੈਂ ਤੁਹਾਡੇ ਕੋਲ ਫੇਰ ਆਵਾਂ
ਮੇਰਾ ਪਰਮੇਸ਼ੁਰ ਕਿਧਰੇ ਮੈਨੂੰ ਤੁਹਾਡੇ ਅੱਗੇ ਨਿਮਾਣਾ ਨਾ ਬਣਾ
ਦੇਵੇ। ਮੈਂ ਉਦਾਸ ਹੋ ਸਕਦਾ ਹਾਂ ਕਿਉਂ ਕਿ ਤੁਹਾਡੇ ਵਿੱਚੋਂ ਕਈਆਂ
ਨੇ ਗੁਨਾਹ ਕੀਤੇ ਹਨ। ਮੈਂ ਇਸ ਗੱਲੋਂ ਉਦਾਸ ਹੋ ਸਕਦਾ ਹਾਂ ਕਿ
ਉਨ੍ਹਾਂ ਲੋਕਾਂ ਨੇ ਆਪਣੇ ਦਿਲਾਂ ਨੂੰ ਨਹੀਂ ਬਦਲਿਆ ਤਾਂ ਜੋ ਆਪਣੇ
ਬਦਕਾਰੀ ਦੇ ਜੀਵਨ, ਆਪਣੇ ਜਿਨਸੀ ਗੁਨਾਹਾਂ ਅਤੇ ਆਪਣੇ
ਕੀਤੇ ਹੋਏ ਸ਼ਰਮਨਾਕ ਕਾਰਜ਼ਾ ਬਾਰੇ ਸ਼ਰਮਿੰਦਾ ਹੋ ਸਕਣ।

## ਆਖਰੀ ਚਿਤਾਵਨੀਆਂ ਤੇ ਸ਼ੁਭ ਕਾਮਨਾਵਾਂ

13 ਮੈਂ ਤੁਹਾਡੇ ਕੋਲ ਫੇਰ ਆਵਾਂਗਾ। ਇਹ ਤੀਸਰੀ ਵਾਰ
ਹੋਵੇਗਾ। ਅਤੇ ਯਾਦ ਰੱਖੋ, “ਹਰ ਇੱਕ ਸ਼ਿਕਾਇਤ ਲਈ
ਦੋ ਜਾਂ ਤਿੰਨ ਵਿਅਕਤੀ ਹੋਣੇ ਚਾਹੀਦੇ ਹਨ ਜੋ ਆਖ ਸਕਦੇ ਹੋਣ
ਕਿ ਇਹ ਸੱਚ ਹੈ।”* 2ਜਦੋਂ ਮੈਂ ਦੂਜੀ ਵਾਰੀ ਤੁਹਾਡੇ ਕੋਲ ਸਾਂ,
ਮੈਂ ਉਨ੍ਹਾਂ ਲੋਕਾਂ ਨੂੰ ਚੇਤਾਵਨੀ ਦਿੱਤੀ ਹੈ ਜਿਨ੍ਹਾਂ ਨੇ ਪਹਿਲਾਂ ਪਾਪ
ਕੀਤੇ ਸਨ। ਹੁਣ ਮੈਂ ਤੁਹਾਥੋਂ ਦੂਰ ਹਾਂ, ਮੈਂ ਬਾਕੀ ਸਾਰੇ ਲੋਕਾਂ ਨੂੰ
ਚੇਤਾਵਨੀ ਦਿੰਦਾ ਹਾਂ ਜਿਨ੍ਹਾਂ ਨੇ ਪਾਪ ਕੀਤੇ ਹਨ। ਜਦੋਂ ਮੈਂ ਤੁਹਾਡੇ
ਕੋਲ ਫੇਰ ਵਾਪਸ ਆਵਾਂਗਾ ਮੈਂ ਤੁਹਾਨੂੰ ਸਜ਼ਾ ਦੇਵਾਂਗਾ। 3ਤੁਸੀਂ
ਇਸ ਗੱਲ ਦਾ ਸਬੂਤ ਚਾਹੁੰਦੇ ਹੋ ਕਿ ਮਸੀਹ ਬੋਲ ਰਿਹਾ ਹੈ। ਮੇਰਾ
ਸਬੂਤ ਇਹ ਹੈ ਕਿ ਮਸੀਹ ਤੁਹਾਨੂੰ ਸਜ਼ਾ ਦੇਣ ਲਈ ਕਮਜ਼ੋਰ
ਨਹੀਂ ਹੈ। ਪਰ ਮਸੀਹ ਤੁਹਾਡੇ ਵਿਚਕਾਰ ਸ਼ਕਤੀਸ਼ਾਲੀ ਹੈ। 4ਇਹ
ਠੀਕ ਹੈ ਜਦੋਂ ਮਸੀਹ ਨੂੰ ਸੂਲੀ ਟੰਗਿਆ ਗਿਆ ਸੀ ਉਹ ਕਮਜ਼ੋਰ
ਸੀ। ਪਰ ਹੁਣ ਉਹ ਪਰਮੇਸ਼ੁਰ ਦੀ ਸ਼ਕਤੀ ਰਾਹੀਂ ਜਿਉਂਦਾ ਹੈ।
ਅਤੇ ਇਹ ਵੀ ਸੱਚ ਹੈ ਕਿ ਅਸੀਂ ਮਸੀਹ ਵਿੱਚ ਕਮਜ਼ੋਰ ਹਾਂ। ਪਰ
ਅਸੀਂ ਤੁਹਾਡੀ ਖਾਤਿਰ ਪਰਮੇਸ਼ੁਰ ਦੀ ਸ਼ਕਤੀ ਦੁਆਰਾ ਮਸੀਹ
ਨਾਲ ਜਿਉਵਾਂਗੇ।

5ਆਪਣੇ ਆਪ ਦੀ ਪਰੀਖਿਆ ਕਰੋ ਅਤੇ ਵੇਖੋ ਕਿ ਕੀ ਤੁਸੀਂ
ਆਸਥਾ ਵਿੱਚ ਜਿਉਂ ਰਹੇ ਹੋ? ਤੁਹਾਨੂੰ ਮਹਿਸੂਸ ਕਰਨਾ ਚਾਹੀਦਾ
ਹੈ ਕਿ ਮਸੀਹ ਯਿਸੂ ਤੁਹਾਡੇ ਵਿੱਚ ਹੈ। ਪਰ ਜੇ ਤੁਸੀਂ ਪਰੀਖਿਆ
ਵਿੱਚੋਂ ਫੇਲ ਹੋ ਗਏ ਤਾਂ ਮਸੀਹ ਤੁਹਾਡੇ ਅੰਦਰ ਨਹੀਂ ਰਹਿ ਰਿਹਾ।
6ਪਰ ਮੈਨੂੰ ਉਮੀਦ ਹੈ ਕਿ ਤੁਸੀਂ ਦੇਖ ਲਵੋਂਗੇ ਕਿ ਅਸੀਂ ਪਰਖ
ਵਿੱਚੋਂ ਫੇਲ ਨਹੀਂ ਹਾਂ। 7ਅਸੀਂ ਪਰਮੇਸ਼ੁਰ ਨੂੰ ਪ੍ਰਾਰਥਨਾ ਕਰਦੇ
ਹਾਂ ਕਿ ਤੁਸੀਂ ਕੋਈ ਮਾੜਾ ਕੰਮ ਨਾ ਕਰੋਂ। ਕੀ ਇਹ ਗੱਲ
ਮਹੱਤਵਪੂਰਣ ਨਹੀਂ ਹੈ ਕਿ ਇਹ ਲੋਕ ਵੇਖਣ ਕਿ ਅਸੀਂ ਪਰੀਖਿਆ
ਵਿੱਚ ਸਫ਼ਲ ਹੋ ਗਏ ਹਾਂ। ਪਰ ਮਹੱਤਵਪੂਰਣ ਗੱਲ ਇਹ ਹੈ ਕਿ
ਤੁਸੀਂ ਉਹੀ ਕਰੋ ਜੋ ਠੀਕ ਹੈ। ਭਾਵੇਂ ਇਹ ਲੱਗਦਾ ਹੈ ਕਿ ਅਸੀਂ
ਪਰਖ ਵਿੱਚ ਅਸਫ਼ਲ ਹੋ ਗਏ ਹਾਂ। 8ਅਸੀਂ ਕੁਝ ਵੀ ਨਹੀਂ ਕਰ
ਸਕਦੇ ਜੋ ਸੱਚ ਦੇ ਵਿਰੁੱਧ ਹੈ। ਅਸੀਂ ਓਹੀ ਗੱਲਾਂ ਕਰ ਸਕਦੇ ਹਾਂ
ਜਿਹੜੀਆਂ ਸੱਚ ਲਈ ਹਨ। 9ਅਸੀਂ ਕਮਜ਼ੋਰ ਹੋਣ ਲਈ ਖੁਸ਼ ਹਾਂ
ਜੇ ਤੁਸੀਂ ਤਾਕਤਵਰ ਹੋਂ। ਅਤੇ ਸਾਡੀ ਪ੍ਰਾਰਥਨਾ ਹੈ ਕਿ ਤੁਸੀਂ ਹੋਰ

**“ਹਰ ਇੱਕ ਸ਼ਿਕਾਇਤ ... ਸੱਚ ਹੈ”** ਬਿਵਸਥਾ 19:15

ਵਧੇਰੇ ਤਕੜੇ ਹੋਵੋ। 10ਇਹ ਗੱਲਾਂ ਮੈਂ ਤੁਹਾਨੂੰ ਤੁਹਾਡੀ ਗੈਰ
ਹਾਜ਼ਰੀ ਵਿੱਚ ਲਿਖ ਰਿਹਾ ਹਾਂ ਇਹ ਮੈਂ ਇਸ ਲਈ ਆਖ ਰਿਹਾ
ਹਾਂ ਤਾਂ ਜੋ ਜਦੋਂ ਮੈਂ ਤੁਹਾਡੇ ਕੋਲ ਆਵਾਂ ਤਾਂ ਮੈਨੂੰ ਆਪਣੀ ਸ਼ਕਤੀ
ਤੁਹਾਨੂੰ ਸਜ਼ਾ ਦੇਣ ਵਾਸਤੇ ਨਾ ਵਰਤਣੀ ਪਵੇ। ਪ੍ਰਭੂ ਨੇ ਇਹ
ਸ਼ਕਤੀ ਮੈਨੂੰ ਤੁਹਾਨੂੰ ਤਕੜਾ ਬਣਾਉਣ ਲਈ ਪ੍ਰਾਦਾਨ ਕੀਤੀ ਹੈ।
ਤੁਹਾਨੂੰ ਤਬਾਹ ਕਰਨ ਲਈ ਨਹੀਂ।

11ਹੁਣ ਭਰਾਵੋ ਅਤੇ ਭੈਣੋ, ਤੁਹਾਨੂੰ ਅਲਵਿਦਾ। ਸੰਪੂਰਣ ਬਨਣ
ਦੀ ਕੋਸ਼ਿਸ਼ ਕਰੋ। ਉਹੀ ਕਰੋ ਜੋ ਕੁਝ ਮੈਂ ਤੁਹਾਨੂੰ ਕਰਨ ਲਈ
ਕਿਹਾ ਹੈ। ਇੱਕ ਦੂਸਰੇ ਨਾਲ ਸਹਿਮਤ ਹੋਵੋ ਅਤੇ ਸ਼ਾਂਤੀ ਵਿੱਚ ਜਿਉਂਵੋ। ਫੇਰ ਪ੍ਰੇਮ ਅਤੇ
ਸ਼ਾਂਤੀ ਦਾ ਪਰਮੇਸ਼ੁਰ ਤੁਹਾਡੇ ਨਾਲ ਹੋਵੇਗਾ। 12ਜਦੋਂ ਤੁਸੀਂ ਇੱਕ
ਦੂਸਰੇ ਨੂੰ ਸ਼ੁਭਕਾਮਨਾ ਦਿਉ, ਤਾਂ ਇੱਕ ਦੂਸਰੇ ਨੂੰ ਇੱਕ ਪਵਿੱਤਰ
ਚੁੰਮੀ ਦਿਉ।

13ਪਰਮੇਸ਼ੁਰ ਦੇ ਸਭ ਪਵਿੱਤਰ ਲੋਕ ਤੁਹਾਡਾ ਸੁਆਗਤ ਕਰਦੇ
ਹਨ। 14ਪ੍ਰਭੂ ਯਿਸੂ ਮਸੀਹ ਦੀ ਕਿਰਪਾ, ਪਰਮੇਸ਼ੁਰ ਦਾ ਪਿਆਰ
ਅਤੇ ਪਵਿੱਤਰ ਆਤਮਾ ਦੀ ਸਾਂਝ ਤੁਹਾਡੇ ਸਾਰਿਆਂ ਦੇ ਨਾਲ
ਹੋਵੇ।

ਆਮੀਨ!

# ਗਲਾਤੀਆਂ ਨੂੰ ਪੱਤ੍ਰੀ

1 ਪੌਲੁਸ ਰਸੂਲ ਵੱਲੋਂ, ਸ਼ੁਭ ਕਾਮਨਵਾਂ। ਮੈਨੂੰ ਮਨੁੱਖਾਂ ਵੱਲੋਂ
ਰਸੂਲ ਵਜੋਂ ਨਹੀਂ ਚੁਣਿਆ ਗਿਆ ਸੀ। ਮੈਂ ਲੋਕਾਂ ਦੁਆਰਾ
ਨਹੀਂ ਭੇਜਿਆ ਗਿਆ। ਨਹੀਂ! ਯਿਸੂ ਮਸੀਹ ਅਤੇ ਪਰਮੇਸ਼ੁਰ ਪਿਤਾ
ਨੇ ਮੈਨੂੰ ਇੱਕ ਰਸੂਲ ਬਣਾਇਆ। ਪਰਮੇਸ਼ੁਰ ਹੀ ਹੈ ਜਿਸ ਨੇ ਯਿਸੂ
ਨੂੰ ਮੌਤ ਤੋਂ ਉਭਾਰਿਆ।
2ਮਸੀਹ ਵਿੱਚ ਉਨ੍ਹਾਂ ਸਾਰੇ ਭਰਾਵਾਂ ਵੱਲੋਂ ਗਲਾਤਿਯਾ
ਵਿਚਲੀਆਂ ਕਲੀਸਿਯਾਵਾਂ ਨੂੰ ਸ਼ੁਭਕਾਮਨਾਵਾਂ ਜਿਹੜੇ ਮੇਰੇ ਨਾਲ
ਹਨ।
3ਮੈਂ ਪ੍ਰਾਰਥਨਾ ਕਰਦਾ ਹਾਂ ਕਿ ਪਰਮੇਸ਼ੁਰ ਸਾਡਾ ਪਿਤਾ ਅਤੇ
ਸਾਡਾ ਪ੍ਰਭੂ ਯਿਸੂ ਮਸੀਹ ਤੁਹਾਨੂੰ ਸ਼ਾਂਤੀ ਦੇਵੇਗਾ। 4ਯਿਸੂ ਨੇ ਸਾਡੇ
ਪਾਪਾਂ ਲਈ ਆਪਣੇ ਆਪ ਨੂੰ ਕੁਰਬਾਨ ਕੀਤਾ। ਯਿਸੂ ਨੇ ਅਜਿਹਾ
ਸਾਨੂੰ ਇਸ ਬਦੀ ਦੀ ਦੁਨੀਆਂ ਤੋਂ ਮੁਕਤ ਕਰਨ ਲਈ ਕੀਤਾ
ਜਿਸ ਵਿੱਚ ਅਸੀਂ ਰਹਿੰਦੇ ਹਾਂ। ਇਹੀ ਹੈ ਜੋ ਪਿਤਾ ਪਰਮੇਸ਼ੁਰ ਨੂੰ
ਚਾਹੀਦਾ ਸੀ। 5ਸਦੀਵੀ ਮਹਿਮਾ ਪਰੇਮਸ਼ਰ ਨਾਲ ਸੰਬੰਧਿਤ ਹੈ।
ਆਮੀਨ।

### ਸਿਰਫ਼ ਇੱਕ ਖੁਸ਼ ਖ਼ਬਰੀ ਹੀ ਸੱਚੀ ਹੈ

6ਥੋੜਾ ਸਮਾਂ ਪਹਿਲਾਂ, ਪਰਮੇਸ਼ੁਰ ਨੇ ਤੁਹਾਨੂੰ ਆਪਣੇ ਪੈਰੋਕਾਰ
ਹੋਣ ਲਈ ਬੁਲਾਇਆ ਸੀ। ਪਰੇਮਸ਼ਰ ਨੇ ਤੁਹਾਨੂੰ ਮਸੀਹ ਦੀ
ਕਿਰਪਾ ਰਾਹੀਂ ਸੱਦਿਆ। ਪਰ ਮੈਂ ਤੁਸਾਂ ਲੋਕਾਂ ਉੱਤੇ ਬੜਾ ਹੈਰਾਨ
ਹਾਂ ਕਿਉਂ ਕਿ ਤੁਸੀਂ ਇੱਕ ਵੱਖਰੀ ਖੁਸ਼ ਖ਼ਬਰੀ ਵੱਲ ਮੁੜ ਰਹੇ ਹੋ।
7ਅਸਲ ਵਿੱਚ ਹੋਰ ਕੋਈ ਸੱਚੀ ਖੁਸ਼ ਖ਼ਬਰੀ ਹੈ ਹੀ ਨਹੀਂ ਪਰ ਕੁਝ
ਲੋਕ ਤੁਹਾਨੂੰ ਸ਼ਸ਼ੋਪੰਚ ਵਿੱਚ ਪਾ ਰਹੇ ਹਨ। ਉਹ ਯਿਸੂ ਮਸੀਹ ਦੀ
ਖੁਸ਼ ਖ਼ਬਰੀ ਨੂੰ ਬਦਲਣਾ ਚਾਹੁੰਦੇ ਹਨ। 8ਅਸੀਂ ਤੁਹਾਨੂੰ ਸੱਚੀ
ਖੁਸ਼ ਖ਼ਬਰੀ ਦਾ ਪ੍ਰਚਾਰ ਕੀਤਾ। ਇਸ ਲਈ ਜੇਕਰ ਅਸੀਂ ਖੁਦ ਜਾਂ
ਸੁਰਗ ਦਾ ਕੋਈ ਦੂਤ ਵੀ ਤੁਹਾਨੂੰ ਇੱਕ ਵੱਖਰੀ ਤਰ੍ਹਾਂ ਦੀ ਖੁਸ਼
ਖ਼ਬਰੀ ਦਾ ਪ੍ਰਚਾਰ ਕਰਦਾ ਹੈ, ਤਾਂ ਉਸ ਦਾ ਤਿਰਸਕਾਰ ਕਰ
ਦੇਣਾ ਚਾਹੀਦਾ ਹੈ। 9ਇਹ ਗੱਲ ਮੈਂ ਪਹਿਲੋਂ ਵੀ ਆਖੀ ਸੀ ਅਤੇ
ਹੁਣ ਮੈਂ ਫੇਰ ਆਖਦਾ ਹਾਂ ਕਿ ਤੁਸੀਂ ਪਹਿਲਾਂ ਹੀ ਸੱਚੀ ਖੁਸ਼
ਖ਼ਬਰੀ ਨੂੰ ਪ੍ਰਵਾਨ ਕਰ ਚੁਕੇ ਹੋ। ਜੋ ਕੋਈ ਵਿਅਕਤੀ ਤੁਹਾਨੂੰ
ਮੁਕਤੀ ਦਾ ਕੋਈ ਹੋਰ ਮਾਰਗ ਦੱਸਦਾ ਹੈ ਉਸ ਨੂੰ ਨਿੰਦਿਆ
ਜਾਣਾ ਚਾਹੀਦਾ ਹੈ।
10ਕੀ ਹੁਣ ਤੁਸੀਂ ਸੋਚਦੇ ਹੋਂ ਕਿ ਮੈਂ ਲੋਕਾਂ ਨੂੰ ਆਪਣੇ ਆਪ ਨੂੰ
ਕਬੂਲ ਕਰਾਉਣ ਦੀ ਕੋਸ਼ਿਸ਼ ਕਰ ਰਿਹਾ ਹਾਂ? ਨਹੀਂ! ਪਰਮੇਸ਼ੁਰ
ਹੀ ਹੈ ਜਿਸ ਨੂੰ ਮੈਂ ਪ੍ਰਸੰਨ ਕਰਨ ਦੀ ਕੋਸ਼ਿਸ਼ ਕਰ ਰਿਹਾ ਹਾਂ। ਕੀ
ਮੈਂ ਲੋਕਾਂ ਨੂੰ ਪ੍ਰਸੰਨ ਕਰਨ ਦੀ ਕੋਸ਼ਿਸ਼ ਕਰ ਰਿਹਾ ਹਾਂ? ਜੇ ਮੈਂ
ਲੋਕਾਂ ਨੂੰ ਪ੍ਰਸੰਨ ਕਰਨਾ ਚਾਹੁੰਦਾਂ, ਤਾਂ ਮੈਂ ਯਿਸੂ ਮਸੀਹ ਦਾ ਇੱਕ
ਸੇਵਕ ਨਾ ਹੁੰਦਾ।

### ਪੌਲੁਸ ਦਾ ਅਧਿਕਾਰ ਪਰਮੇਸ਼ੁਰ ਵੱਲੋਂ ਹੈ

11ਭਰਾਵੋ ਮੈਂ ਤੁਹਾਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ
ਖੁਸ਼ ਖ਼ਬਰੀ ਦਾ ਪ੍ਰਚਾਰ ਮੈਂ ਤੁਹਾਨੂੰ ਕੀਤਾ ਸੀ ਉਹ ਮਨੁੱਖਾਂ ਦੀ
ਬਣਾਈ ਹੋਈ ਨਹੀਂ ਸੀ। 12ਮੈਨੂੰ ਇਹ ਖੁਸ਼ ਖ਼ਬਰੀ ਕਿਸੇ ਮਨੁੱਖ
ਵੱਲੋਂ ਨਹੀਂ ਮਿਲੀ ਸੀ। ਕਿਸੇ ਮਨੁੱਖ ਨੇ ਮੈਨੂੰ ਇਹ ਖੁਸ਼ ਖ਼ਬਰੀ
ਨਹੀਂ ਪੜ੍ਹਾਈ। ਮੈਨੂੰ ਇਹ ਯਿਸੂ ਮਸੀਹ ਨੇ ਦਿੱਤੀ ਸੀ। ਉਸ ਨੇ
ਇਹ ਖੁਸ਼ ਖ਼ਬਰੀ ਮੈਨੂੰ ਪਰਗਟ ਕੀਤੀ ਸੀ।
13ਤੁਸੀਂ ਮੇਰੇ ਪਿਛਲੇ ਜੀਵਨ ਬਾਰੇ ਸੁਣ ਚੁਕੇ ਹੋ। ਮੈਂ ਯਹੂਦੀ
ਧਰਮ ਦਾ ਅਨੁਯਾਈ ਸਾਂ। ਮੈਂ ਪਰਮੇਸ਼ੁਰ ਦੀ ਕਲੀਸਿਯਾ ਨੂੰ ਬਹੁਤ
ਸਤਾਇਆ ਸੀ, ਅਤੇ ਮੈਂ ਇਸ ਨੂੰ ਤਬਾਹ ਕਰਨ ਦੀ ਕੋਸ਼ਿਸ਼ ਕੀਤੀ
ਸੀ। 14ਮੈਂ ਯਹੂਦੀ ਧਰਮ ਵਿੱਚ ਆਪਣੀ ਉਮਰ ਦੇ ਹੋਰਨਾਂ
ਯਹੂਦੀਆਂ ਨਾਲੋਂ ਵਧੇਰੇ ਵਧ ਰਿਹਾ ਸੀ। ਮੈਂ ਆਪਣੇ ਵੱਲੋਂ ਪੁਰਾਣੀ
ਮਰਯਾਦਾ ਦਾ ਅਨੁਸਰਣ ਕਰਨ ਦੀ ਪੂਰੀ ਕੋਸ਼ਿਸ਼ ਕੀਤੀ। ਇਹ
ਨੇਮ ਉਹੀ ਰਿਵਾਜ਼ ਸਨ ਜਿਨ੍ਹਾਂ ਨੂੰ ਅਸੀਂ ਆਪਣੇ ਪੁਰਖਿਆਂ ਤੋਂ
ਹਾਸਿਲ ਕੀਤਾ ਸੀ।
15ਪਰ ਮੇਰੇ ਜਨਮ ਤੋਂ ਵੀ ਪਹਿਲਾਂ, ਮੇਰੇ ਲਈ ਪਰਮੇਸ਼ੁਰ ਦੀ
ਖਾਸ ਵਿਉਂਤ ਸੀ। ਇਸ ਲਈ ਪਰਮੇਸ਼ੁਰ ਨੇ ਮੈਨੂੰ ਆਪਣੀ ਕਿਰਪਾ
ਨਾਲ ਸੱਦਿਆ। 16ਪਰਮੇਸ਼ੁਰ ਚਾਹੁੰਦਾ ਸੀ ਕਿ ਮੈਂ ਉਸ ਦੇ ਪੁੱਤਰ
ਬਾਰੇ ਗੈਰ ਯਹੂਦੀਆਂ ਨੂੰ ਖੁਸ਼ਖਬਰੀ ਦੱਸਾਂ। ਇਸ ਲਈ ਪਰਮੇਸ਼ੁਰ
ਨੇ ਮੈਨੂੰ ਆਪਣੇ ਪੁੱਤਰ ਬਾਰੇ ਪ੍ਰਕਾਸ਼ ਕੀਤਾ। ਜਦੋਂ ਪਰਮੇਸ਼ੁਰ ਨੇ
ਮੈਨੂੰ ਬੁਲਾਇਆ, ਮੈਂ ਕਿਸੇ ਮਨੁੱਖ ਪਾਸੋਂ ਸਲਾਹ ਜਾਂ ਸਹਾਇਤਾ
ਨਹੀਂ ਮੰਗੀ। 17ਮੈਂ ਯਰੂਸ਼ਲਮ ਵਿੱਚ ਰਸੂਲਾਂ ਨੂੰ ਮਿਲਣ ਨਹੀਂ
ਗਿਆ। ਇਹ ਲੋਕ ਮੇਰੇ ਤੋਂ ਵੀ ਪਹਿਲਾਂ ਹੀ ਰਸੂਲ ਸਨ। ਪਰ ਮੈਂ
ਤੁਰੰਤ ਅਰਬ ਦੇਸ਼ ਨੂੰ ਚਲਾ ਗਿਆ। ਬਾਅਦ ਵਿੱਚ ਮੈਂ ਦੰਮਿਸਕ
ਸ਼ਹਿਰ ਵਿੱਚ ਵਾਪਸ ਚਲਾ ਗਿਆ।
18ਤਿੰਨਾਂ ਸਾਲਾਂ ਬਾਅਦ ਮੈਂ ਯਰੂਸ਼ਲਮ ਚਲਾ ਗਿਆ। ਮੈਂ ਪਤਰਸ
ਨੂੰ ਮਿਲਣਾ ਚਾਹੁੰਦਾ ਸਾਂ। ਮੈਂ ਪਤਰਸ ਕੋਲ ਪੰਦਰ੍ਹਾਂ ਦਿਨਾਂ ਤੱਕ
ਠਹਿਰਿਆ। 19ਮੈਂ ਯਿਸੂ ਦੇ ਭਰਾ ਯਾਕੂਬ ਤੋਂ ਬਿਨਾ ਕਿਸੇ ਹੋਰ
ਰਸੂਲ ਨੂੰ ਨਹੀਂ ਮਿਲਿਆ। 20ਪਰਮੇਸ਼ੁਰ ਜਾਣਦਾ ਹੈ ਕਿ ਇਹ
ਜਿਹੜੀਆਂ ਗੱਲਾਂ ਮੈਂ ਲਿਖ ਰਿਹਾ ਹਾਂ ਝੂਠੀਆਂ ਨਹੀਂ ਹਨ।
21ਬਾਅਦ ਵਿੱਚ ਮੈਂ ਸੁਰਿਯਾ ਤੇ ਕਿਲਿਕਿਯਾ ਦੇ ਇਲਾਕੇ ਵੱਲ

ਚਲਾ ਗਿਆ। 22ਯਹੂਦਿਯਾ ਵਿੱਚ ਮਸੀਹ ਦੀਆਂ ਕਲੀਸਿਯਾਵਾਂ
ਮੈਨੂੰ ਨਿਜੀ ਤੌਰ ਤੇ ਨਹੀਂ ਮਿਲੀਆਂ।

23ਉਨ੍ਹਾਂ ਨੇ ਮੇਰੇ ਬਾਰੇ ਇਹੀ ਸੁਣਿਆਂ ਸੀ: "ਇਹ ਆਦਮੀ
ਸਾਨੂੰ ਨਸ਼ਟ ਕਰਨ ਦੀ ਕੋਸ਼ਿਸ਼ ਕਰ ਰਿਹਾ ਸੀ। ਹੁਣ ਉਹ ਲੋਕਾਂ
ਨੂੰ ਉਸੇ ਵਿਸ਼ਵਾਸ ਦਾ ਪ੍ਰਚਾਰ ਕਰ ਰਿਹਾ ਹੈ ਜਿਸ ਨੂੰ ਕਦੇ ਉਹ
ਤਬਾਹ ਕਰਨਾ ਚਾਹੁੰਦਾ ਸੀ।" 24ਇਨ੍ਹਾਂ ਆਸਥਾਵਨਾਂ ਨੇ ਮੇਰੇ
ਵਾਸਤੇ ਪਰਮੇਸ਼ੁਰ ਦੀ ਵਡਿਆਈ ਕੀਤੀ।

## ਹੋਰਾਂ ਰਸੂਲਾਂ ਨੇ ਪੌਲੁਸ ਨੂੰ ਪ੍ਰਵਾਨ ਕੀਤਾ

2 ਚੌਦ੍ਹਾਂ ਸਾਲਾਂ ਬਾਅਦ ਮੈਂ ਇੱਕ ਵਾਰ ਫ਼ੇਰ ਯਰੂਸ਼ਲਮ ਗਿਆ।
ਮੈਂ ਉੱਥੇ ਬਰਨਬਾਸ ਦੇ ਨਾਲ ਗਿਆ ਅਤੇ ਆਪਣੇ ਸੰਗ
ਤੀਤੁਸ ਨੂੰ ਵੀ ਲੈ ਗਿਆ। 2ਮੈਂ ਇਸ ਲਈ ਗਿਆ ਕਿਉਂ ਕਿ
ਪਰਮੇਸ਼ੁਰ ਨੇ ਮੈਨੂੰ ਨਿਰਦੇਸ਼ ਦਿੱਤਾ ਸੀ ਕਿ ਮੈਨੂੰ ਜਾਣਾ ਚਾਹੀਦਾ
ਹੈ। ਮੈਂ ਉਨ੍ਹਾਂ ਲੋਕਾਂ ਕੋਲ ਗਿਆ ਜਿਹੜੇ ਆਸਥਾਵਾਨਾਂ ਦੇ ਆਗੂ
ਸਨ । ਜਦੋਂ ਅਸੀਂ ਆਗੂਆਂ ਨਾਲ ਇਕੱਲੇ ਸਾਂ, ਮੈਂ ਉਨ੍ਹਾਂ ਨੂੰ ਗੈਰ
ਯਹੂਦੀਆਂ ਨੂੰ ਖੁਸ਼ ਖ਼ਬਰੀ ਦਾ ਪ੍ਰਚਾਰ ਕੀਤਾ। ਮੈਂ ਚਾਹੁੰਦਾ ਸੀ ਕਿ
ਇਹ ਲੋਕ ਮੇਰੇ ਕਾਰਜ ਨੂੰ ਸਮਝ ਲੈਣ ਤਾਂ ਜੋ ਮੇਰਾ ਪਹਿਲਾਂ
ਕੀਤਾ ਹੋਇਆ ਕਾਰਜ ਅਤੇ ਹੁਣ ਦਾ ਕਾਰਜ ਵਿਅਰਥ ਨਾ ਜਾਵੇ।
3-4ਮੇਰੇ ਨਾਲ ਤੀਤੁਸ ਵੀ ਸੀ। ਤੀਤੁਸ ਇੱਕ ਯੂਨਾਨੀ ਹੈ। ਪਰ
ਇਨ੍ਹਾਂ ਆਗੂਆਂ ਨੇ ਤੀਤੁਸ ਨੂੰ ਵੀ ਸੁੰਨਤ ਕਰਨ ਤੇ ਮਜਬੂਰ
ਨਹੀਂ ਕੀਤਾ। ਇਨ੍ਹਾਂ ਗੱਲਾਂ ਬਾਰੇ ਗੱਲ ਕਰਨੀ ਸਾਡੇ ਲਈ ਜ਼ਰੂਰੀ
ਹੈ ਕਿਉਂ ਕਿ ਕੁਝ ਨਕਲੀ ਭਰਾ ਚੋਰੀ ਛੁਪੇ ਸਾਡੇ ਸਮੂਹ ਅੰਦਰ
ਆ ਵੜੇ ਸਨ। ਉਹ ਜਸੂਸਾਂ ਦੀ ਤਰ੍ਹਾਂ ਮਸੀਹ ਯਿਸੂ ਵਿੱਚ ਸਾਡੀ
ਸੁਤੰਤਰਤਾ ਬਾਰੇ ਜਾਣ ਗਏ ਸਨ। 5ਪਰ ਅਸੀਂ ਆਪਣੇ ਆਪ ਨੂੰ
ਇੱਕ ਘੜੀ ਲਈ ਵੀ ਇਨ੍ਹਾਂ ਝੂਠੇ ਭਰਾਵਾਂ ਦੀਆਂ ਮੰਗਾਂ ਦੇ ਹਵਾਲੇ
ਨਹੀਂ ਕੀਤਾ। ਅਸੀਂ ਤਾਂ ਖੁਸ਼ ਖ਼ਬਰੀ ਦੇ ਸੱਚ ਨੂੰ ਤੁਹਾਡੇ ਲਈ
ਬਨਾਉਣਾ ਚਾਹੁੰਦੇ ਹਾਂ।

6ਜਿਹੜੇ ਲੋਕ ਮਹੱਤਵਪੂਰਣ ਲਗਦੇ ਹਨ ਉਨ੍ਹਾਂ ਨੇ ਉਸ ਖੁਸ਼
ਖ਼ਬਰੀ ਵਿੱਚ ਕੋਈ ਤਬਦੀਲੀ ਨਹੀਂ ਕੀਤੀ ਜਿਸ ਦਾ ਮੈਂ ਪ੍ਰਚਾਰ
ਕਰ ਰਿਹਾ ਸਾਂ। ਮੇਰੇ ਲਈ ਇਸ ਗੱਲ ਦਾ ਕੋਈ ਅਰਥ ਨਹੀਂ ਸੀ
ਕਿ ਉਹ ਮਹੱਤਵਪੂਰਣ ਹਨ, ਜਾਂ ਨਹੀਂ। ਪਰਮੇਸ਼ੁਰ ਲਈ ਸਾਰੇ
ਮਨੁੱਖ ਬਰਾਬਰ ਹਨ।

7ਪਰ ਇਨ੍ਹਾਂ ਆਗੂਆ ਨੇ ਦੇਖਿਆ ਕਿ ਪਰਮੇਸ਼ੁਰ ਨੇ ਮੈਨੂੰ ਪਤਰਸ
ਵਾਂਗ ਹੀ ਕੋਈ ਖਾਸ ਕਾਰਜ ਦਿੱਤਾ ਹੈ। ਪਰਮੇਸ਼ੁਰ ਨੇ ਪਤਰਸ ਨੂੰ
ਯਹੂਦੀਆਂ ਨੂੰ ਖੁਸ਼ ਖਬਰੀ ਦੇਣ ਦਾ ਕਾਰਜ ਦਿੱਤਾ ਸੀ। ਪਰ ਮੈਨੂੰ
ਪਰਮੇਸ਼ੁਰ ਨੇ ਗੈਰ ਯਹੂਦੀ ਲੋਕਾਂ ਨੂੰ ਖੁਸ਼ ਖ਼ਬਰੀ ਦੇਣ ਦਾ ਕੰਮ
ਸੌਂਪਿਆ ਸੀ।

8ਪਰਮੇਸ਼ੁਰ ਨੇ ਪਤਰਸ ਨੂੰ ਰਸੂਲ ਵਜੋਂ ਕਾਰਜ ਕਰਨ ਦਾ
ਅਧਿਕਾਰ ਦਿੱਤਾ ਸੀ। ਪਤਰਸ ਯਹੂਦੀ ਲੋਕਾਂ ਲਈ ਰਸੂਲ ਹੈ।
ਪਰਮੇਸ਼ੁਰ ਨੇ ਮੈਨੂੰ ਵੀ ਰਸੂਲ ਵਜੋਂ ਕਾਰਜ ਕਰਨ ਦਾ ਅਧਿਕਾਰ
ਦਿੱਤਾ ਸੀ ਪਰ ਮੈਂ ਉਨ੍ਹਾਂ ਲੋਕਾਂ ਦਾ ਰਸੂਲ ਹਾਂ ਜਿਹੜੇ ਯਹੂਦੀ
ਨਹੀਂ ਹਨ। 9ਯਾਕੂਬ ਪਤਰਸ ਅਤੇ ਯੂਹੰਨਾ ਆਗੂ ਦਿਖਾਈ ਦਿੰਦੇ
ਸਨ। ਉਨ੍ਹਾਂ ਨੇ ਵੇਖਿਆ ਕਿ ਪਰਮੇਸ਼ੁਰ ਨੇ ਮੇਰੇ ਤੇ ਵੀ ਇਹ
ਵਿਸ਼ੇਸ਼ ਕਿਰਪਾ ਕੀਤੀ ਹੈ। ਇਸ ਲਈ ਉਨ੍ਹਾਂ ਨੇ ਮੈਨੂੰ ਅਤੇ
ਬਰਨਬਾਸ ਨੂੰ ਪ੍ਰਵਾਨ ਕਰ ਲਿਆ। ਪਤਰਸ ਯਾਕੂਬ ਅਤੇ ਯੂਹੰਨਾ
ਨੇ ਆਖਿਆ, "ਪੌਲੁਸ ਤੇ ਬਰਨਾਬਸ ਅਸੀਂ ਇਹ ਮੰਨਦੇ ਹਾਂ ਕਿ
ਤੁਸੀਂ ਉਨ੍ਹਾਂ ਲੋਕਾਂ ਕੋਲ ਜਾਓ ਜਿਹੜੇ ਯਹੂਦੀ ਨਹੀਂ ਹਨ। ਅਸੀਂ
ਯਹੂਦੀਆਂ ਕੋਲ ਜਾਵਾਂਗੇ।" 10ਉਨ੍ਹਾਂ ਨੇ ਸਾਨੂੰ ਕੇਵਲ ਇਕ ਗੱਲ
ਕਰਨ ਲਈ ਆਖਿਆ ਕਿ ਹਮੇਸ਼ਾ ਗਰੀਬਾਂ ਦੀ ਸਹਾਇਤਾ ਕਰਨੀ
ਯਾਦ ਰੱਖਣਾ। ਅਤੇ ਇਹੀ ਸੀ, ਜੋ ਮੈਂ ਅਸਲ ਵਿੱਚ ਕਰਨਾ ਚਾਹੁੰਦਾ
ਹਾਂ।

## ਪੌਲੁਸ ਦਰਸਾਉਂਦਾ ਹੈ ਕਿ ਪਤਰਸ ਗ਼ਲਤ ਸੀ

11ਪਤਰਸ ਅੰਤਾਕਿਯਾ ਵਿੱਚ ਆਇਆ। ਉਸ ਨੇ ਕੁਝ ਅਜਿਹਾ
ਕੀਤਾ ਜੋ ਠੀਕ ਨਹੀਂ ਸੀ। ਮੈਂ ਆਮ੍ਹੋ ਸਾਮ੍ਹਣੇ ਪਤਰਸ ਦੇ ਵਿਰੁਧ
ਬੋਲਿਆ ਕਿਉਂ ਕਿ ਉਹ ਗ਼ਲਤ ਸੀ। 12ਇਹ ਉਦੋਂ ਹੋਇਆ
ਜਦੋਂ ਪਤਰਸ ਪਹਿਲਾਂ ਪਹਿਲਾਂ ਅੰਤਾਕਿਯਾ ਵਿੱਚ ਆਇਆ। ਉਸ
ਨੇ ਗੈਰ ਯਹੂਦੀ ਲੋਕਾਂ ਨਾਲ ਦੋਸਤੀ ਕੀਤੀ ਅਤੇ ਭੋਜਨ ਸਾਂਝਾ
ਕੀਤਾ। ਪਰ ਫੇਰ ਕੁਝ ਯਹੂਦੀ ਲੋਕ ਯਾਕੂਬ ਵਲੋਂ ਆਏ। ਜਦੋਂ
ਇਹ ਯਹੂਦੀ ਆਏ ਤਾਂ ਪਤਰਸ ਨੇ ਗੈਰ ਯਹੂਦੀਆਂ ਨਾਲ ਖਾਣਾ
ਛੱਡ ਦਿੱਤਾ। ਪਤਰਸ ਨੇ ਆਪਣੇ ਆਪ ਨੂੰ ਗੈਰ ਯਹੂਦੀਆਂ ਤੋਂ
ਵੱਖ ਕਰ ਲਿਆ। ਉਹ ਉਨ੍ਹਾਂ ਯਹੂਦੀਆਂ ਤੋਂ ਡਰਦਾ ਸੀ ਜਿਹੜੇ
ਇਸ ਗੱਲ ਵਿੱਚ ਵਿਸ਼ਵਾਸ਼ ਕਰਦੇ ਸਨ ਕਿ ਸਾਰੇ ਗੈਰ ਯਹੂਦੀ
ਲੋਕਾਂ ਦੀ ਸੁੰਨਤ ਹੋਣੀ ਚਾਹੀਦੀ ਹੈ। 13ਇਸ ਲਈ ਪਤਰਸ
ਪਖੰਡੀ ਸੀ। ਹੋਰ ਯਹੂਦੀ ਆਸਥਾਵਾਨ ਵੀ ਪਤਰਸ ਨਾਲ ਰਲ
ਗਏ। ਇਸ ਲਈ ਉਹ ਵੀ ਪਾਖੰਡੀ ਸਨ। ਬਰਨਬਾਸ ਵੀ ਉਨ੍ਹਾਂ
ਯਹੂਦੀਆਂ ਤੋਂ ਪ੍ਰਭਾਵਿਤ ਸੀ ਅਤੇ ਉਹ ਵੀ ਇੱਕ ਕਪਟੀ ਸੀ।
14ਮੈਂ ਦੇਖ ਲਿਆ ਕਿ ਯਹੂਦੀ ਕੀ ਕਰਦੇ ਸਨ। ਉਹ ਖੁਸ਼ ਖ਼ਬਰੀ
ਦੇ ਸੱਚ ਉੱਪਰ ਨਹੀਂ ਤੁਰ ਰਹੇ ਸਨ। ਇਸੇ ਲਈ ਮੈਂ ਪਤਰਸ
ਨਾਲ ਇੰਝ ਗੱਲ ਕੀਤੀ ਤਾਂ ਕਿ ਹੋਰ ਸਾਰੇ ਯਹੂਦੀ ਵੀ ਮੇਰੀ ਗੱਲ
ਸੁਣ ਲੈਣ। ਮੈਂ ਇਹ ਆਖਿਆ, "ਪਤਰਸ ਤੂੰ ਯਹੂਦੀ ਹੈਂ। ਪਰ ਤੂੰ
ਇੱਕ ਯਹੂਦੀ ਵਾਂਗ ਨਹੀਂ ਰਹਿੰਦਾ। ਤੂੰ ਤਾਂ ਗੈਰ ਯਹੂਦੀ ਵਾਂਗ
ਰਹਿੰਦਾ ਹੈਂ। ਇਸ ਲਈ ਤੂੰ ਹੁਣ ਗੈਰ ਯਹੂਦੀਆਂ ਨੂੰ ਯਹੂਦੀਆਂ
ਵਾਂਗ ਰਹਿਣ ਲਈ ਕਿਉਂ ਮਜ਼ਬੂਰ ਕਰ ਰਿਹਾ ਹੈਂ ?"

15ਅਸੀਂ ਯਹੂਦੀ ਪਾਪੀ ਗ਼ੈਰ ਯਹੂਦੀਆਂ ਵਾਂਙ ਪੈਦਾ ਨਹੀਂ ਹੋਏ
ਸੀ। ਅਸੀਂ ਯਹੂਦੀਆਂ ਵਾਂਙ ਪੈਦਾ ਹੋਏ ਸਾਂ। 16ਅਸੀਂ ਜਾਣਦੇ ਹਾਂ
ਕਿ ਕੋਈ ਵਿਅਕਤੀ ਸਿਰਫ਼ ਨੇਮ ਦਾ ਅਨੁਸਰਣ ਕਰਕੇ ਧਰਮੀ
ਨਹੀਂ ਬਣ ਸਕਦਾ। ਇਹ ਯਿਸੂ ਮਸੀਹ ਵਿੱਚ ਵਿਸ਼ਵਾਸ ਹੀ ਹੈ
ਜੋ ਕਿਸੇ ਵਿਅਕਤੀ ਨੂੰ ਧਰਮੀ ਬਣਾਉਂਦਾ ਹੈ। ਇਸ ਲਈ ਅਸੀਂ
ਯਿਸੂ ਮਸੀਹ ਵਿੱਚ ਆਪਣਾ ਵਿਸ਼ਵਾਸ ਪਾਇਆ ਹੈ ਕਿਉਂ ਕਿ
ਅਸੀਂ ਪਰਮੇਸ਼ੁਰ ਨਾਲ ਧਰਮੀ ਹੋਣਾ ਚਾਹੁੰਦੇ ਹਾਂ। ਅਸੀਂ ਪਰਮੇਸ਼ੁਰ
ਨਾਲ ਧਰਮੀ ਹਾਂ ਕਿਉਂ ਜੋ ਅਸੀਂ ਮਸੀਹ ਉੱਤੇ ਵਿਸ਼ਵਾਸ ਕੀਤਾ
ਨਾ ਕਿ ਇਸ ਲਈ ਕਿ ਅਸੀਂ ਨੇਮ ਉੱਤੇ ਚੱਲੇ। ਇਹ ਠੀਕ ਹੈ ਕਿ
ਕੋਈ ਵੀ ਵਿਅਕਤੀ ਨੇਮ ਉੱਤੇ ਚੱਲਕੇ ਧਰਮੀ ਨਹੀਂ ਹੋ ਸਕਦਾ।

17ਅਸੀਂ ਯਹੂਦੀਆਂ ਨੇ ਮਸੀਹ ਨੂੰ ਅਪਣਾਇਆ ਤਾਂ ਜੋ ਅਸੀਂ
ਧਰਮੀ ਬਣਾਏ ਜਾਈਏ। ਇਸ ਲਈ ਇਹ ਸਪਸ਼ਟ ਹੈ ਕਿ ਅਸੀਂ
ਵੀ ਪਾਪੀ ਸਾਂ। ਕੀ ਇਸ ਦਾ ਭਾਵ ਇਹ ਹੈ ਕਿ ਮਸੀਹ ਸਾਨੂੰ ਪਾਪੀ
ਬਣਾਉਂਦਾ ਹੈ? ਬਿਲਕੁਲ ਨਹੀਂ! 18ਸੱਚਮੁੱਚ, ਮੈਂ ਗ਼ਲਤ ਹੋ ਸਕਦਾ

ਹਾਂ ਜੇ ਮੈਂ ਫ਼ਿਰ ਤੋਂ ਉਨ੍ਹਾਂ ਉਪਦੇਸ਼ਾਂ ਦਾ ਪ੍ਰਚਾਰ ਕਰਨਾ ਸ਼ੁਰੂ ਕਰ
ਦਿਆਂ ਜੋ ਮੈਂ ਛੱਡ ਦਿੱਤੇ ਸਨ। 19ਮੈਂ ਨੇਮ ਲਈ ਜਿਉਣਾ ਛੱਡ
ਦਿੱਤਾ। ਇਹ ਨੇਮ ਹੀ ਸੀ ਜਿਸ ਨੇ ਮੈਨੂੰ ਮਾਰ ਦਿੱਤਾ ਸੀ। ਮੈਂ ਨੇਮ
ਖਾਤਰ ਇਸ ਲਈ ਮਰਿਆ ਤਾਂ ਜੋ ਹੁਣ ਮੈਂ ਪਰਮੇਸ਼ੁਰ ਲਈ
ਜਿਉਂ ਸਕਾਂ। ਮੈਨੂੰ ਮਸੀਹ ਨਾਲ ਹੀ ਸਲੀਬ ਦਿੱਤੀ ਗਈ ਸੀ।
20ਇਸ ਲਈ ਜਿਹੜਾ ਜੀਵਨ ਮੈਂ ਹੁਣ ਜਿਉਂ ਰਿਹਾ ਹਾਂ ਉਹ
ਮੇਰਾ ਨਹੀਂ ਹੈ। ਉਹ ਤਾਂ ਮੇਰੇ ਅੰਦਰ ਮਸੀਹ ਜਿਉਂ ਰਿਹਾ ਹੈ। ਮੈਂ
ਹਾਲੇ ਵੀ ਆਪਣੇ ਸ਼ਰੀਰ ਵਿੱਚ ਜਿਉਂਦਾ ਹਾਂ ਪਰ ਮੈਂ ਪਰਮੇਸ਼ੁਰ
ਦੇ ਪੁੱਤਰ ਵਿੱਚ ਵਿਸ਼ਵਾਸ ਰਾਹੀਂ ਜਿਉਂਦਾ ਹਾਂ। ਉਸ ਨੇ ਮੈਨੂੰ
ਪਿਆਰ ਕੀਤਾ ਅਤੇ ਮੈਨੂੰ ਬਚਾਉਣ ਲਈ ਆਪਣੇ ਆਪ ਨੂੰ
ਕੁਰਬਾਨ ਕਰ ਦਿੱਤਾ। 21ਇਹ ਦਾਤ ਪਰਮੇਸਰ ਵੱਲੋਂ ਹੈ ਅਤੇ
ਇਹ ਮੇਰੇ ਲਈ ਬਹੁਤ ਮਹੱਤਵਪੂਰਣ ਹੈ। ਕਿਉਂਕਿ ਜੇਕਰ ਨੇਮ
ਹੀ ਸਾਨੂੰ ਧਰਮੀ ਬਣਾ ਸਕਦਾ ਹੁੰਦਾ, ਤਾਂ ਫੇਰ ਮਸੀਹ ਦੇ ਮਰਨ
ਦਾ ਕੋਈ ਕਾਰਣ ਹੀ ਨਾ ਹੁੰਦਾ।

## ਪਰਮੇਸ਼ੁਰ ਦੀਆਂ ਅਸੀਸਾਂ ਵਿਸ਼ਵਾਸ ਰਾਹੀ ਮਿਲ ਸਕਦੀਆਂ

3 ਹੇ ਗਲਾਤਿਓ! ਅਸੀਂ ਤੁਹਾਡੀਆਂ ਅੱਖਾਂ ਸਾਮ੍ਹਣੇ ਵਿਆਖਿਆ
ਕੀਤੀ ਕਿ ਕਿਵੇਂ ਯਿਸੂ ਮਸੀਹ ਨੂੰ ਸਲੀਬ ਦਿੱਤੀ ਗਈ ਸੀ।
ਪਰ ਤੁਸੀਂ ਬਹੁਤ ਮੂਰਖ ਸੀ। ਤੁਸੀਂ ਕੁਝ ਲੋਕਾਂ ਦੀ ਚਲਾਕੀ ਦੇ
ਸ਼ਿਕਾਰ ਬਣ ਗਏ। 2ਮੈਨੂੰ ਇੱਕ ਗੱਲ ਦੱਸੋ ਕਿ ਤੁਸੀਂ ਪਵਿੱਤਰ
ਆਤਮਾ ਨੂੰ ਕਿਵੇਂ ਪ੍ਰਾਪਤ ਕੀਤਾ? ਕੀ ਤੁਸੀਂ ਨੇਮ ਦਾ ਅਨੁਸਰਣ
ਕਰਕੇ ਪਵਿੱਤਰ ਆਤਮਾ ਨੂੰ ਪ੍ਰਾਪਤ ਕੀਤਾ? ਨਹੀਂ! ਤੁਸੀਂ ਆਤਮਾ
ਇਸ ਲਈ ਪ੍ਰਾਪਤ ਕੀਤਾ ਸੀ ਕਿਉਂ ਜੇ ਤੁਸਾਂ ਖੁਸ਼ ਖਬਰੀ ਸੁਣੀ
ਉਸ ਵਿੱਚ ਵਿਸ਼ਵਾਸ ਵੀ ਕੀਤਾ। 3ਤੁਸੀਂ ਮਸੀਹ ਵਿੱਚ ਆਪਣਾ
ਜੀਵਨ ਆਤਮਾ ਨਾਲ ਸ਼ੁਰੂ ਕੀਤਾ। ਕੀ ਹੁਣ ਤੁਸੀਂ ਇਸ ਨੂੰ
ਆਪਣੀ ਤਾਕਤ ਨਾਲ ਜਾਰੀ ਰੱਖਣ ਦੀ ਕੋਸ਼ਿਸ ਕਰ ਰਹੇ ਹੋ?
ਇਹ ਮੂਰਖਤਾ ਹੈ। 4ਤੁਸੀਂ ਬਹੁਤ ਗੱਲਾਂ ਅਨੁਭਵ ਕੀਤੀਆਂ ਹਨ।
ਕੀ ਇਹ ਸਾਰੇ ਅਨੁਭਵ ਜ਼ਾਇਆ ਹੋ ਗਏ? ਮੈਨੂੰ ਉਮੀਦ ਹੈ ਕਿ
ਉਹ ਅਨੁਭਵ ਬੇਕਾਰ ਨਹੀਂ ਹੋਏ! 5ਕੀ ਪਰਮੇਸ਼ੁਰ ਤੁਹਾਨੂੰ ਇਸ
ਲਈ ਪਵਿੱਤਰ ਆਤਮਾ ਪ੍ਰਦਾਨ ਕਰਦਾ ਹੈ ਕਿ ਤੁਸੀਂ ਨੇਮ ਉੱਤੇ
ਚਲਦੇ ਹੋ? ਨਹੀਂ! ਕੀ ਪਰਮੇਸ਼ੁਰ ਤੁਹਾਨੂੰ ਕਰਿਸ਼ਮੇ ਇਸ ਲਈ
ਦਿਖਾਉਂਦਾ ਹੈ ਕਿ ਤੁਸੀਂ ਨੇਮ ਉੱਤੇ ਚਲਦੇ ਹੋ? ਨਹੀਂ! ਪਰਮੇਸ਼ੁਰ
ਤੁਹਾਨੂੰ ਆਪਣਾ ਆਤਮਾ ਇਸ ਲਈ ਪ੍ਰਦਾਨ ਕਰਦਾ ਹੈ ਅਤੇ
ਕਰਿਸ਼ਮੇ ਕਰਦਾ ਹੈ ਕਿਉਂ ਕਿ ਤੁਸੀਂ ਖੁਸ਼ ਖਬਰੀ ਨੂੰ ਸੁਣਿਆ ਹੈ
ਅਤੇ ਉਸ ਉੱਤੇ ਯਕੀਨ ਕੀਤਾ ਹੈ।

6ਪੋਥੀਆਂ ਅਬਰਾਹਾਮ ਬਾਰੇ ਵੀ ਇਹੀ ਆਖਦੀਆਂ ਹਨ।
"ਅਬਰਾਹਾਮ ਨੇ ਪਰਮੇਸ਼ੁਰ ਵਿੱਚ ਵਿਸ਼ਵਾਸ਼ ਕੀਤਾ। ਅਤੇ
ਪਰਮੇਸ਼ੁਰ ਨੇ ਅਬਰਾਹਾਮ ਦੇ ਵਿਸ਼ਵਾਸ਼ ਨੂੰ ਪ੍ਰਵਾਨ ਕੀਤਾ। ਉਸ
ਨੇ ਅਬਰਾਹਾਮ ਨੂੰ ਧਰਮੀ ਬਣਾਇਆ।"* 7ਇਸ ਲਈ ਤੁਹਾਨੂੰ
ਪਤਾ ਹੋਣਾ ਚਾਹੀਦਾ ਹੈ ਕਿ ਜਿਨ੍ਹਾਂ ਨੂੰ ਨਿਹਚਾ ਹੈ ਉਹ ਅਬਰਾਹਾਮ
ਦੀ ਸੱਚੀ ਉਲਾਦ ਹਨ। 8ਪੋਥੀਆਂ ਨੇ ਆਖਿਆ ਕਿ ਭਵਿੱਖ ਵਿੱਚ
ਕੀ ਵਾਪਰੇਗਾ। ਇਨ੍ਹਾਂ ਲਿਖਤਾਂ ਨੇ ਆਖਿਆ ਕਿ ਪਰਮੇਸ਼ੁਰ ਗ਼ੈਰ
ਯਹੂਦੀਆਂ ਨੂੰ ਉਨ੍ਹਾਂ ਦੇ ਵਿਸ਼ਵਾਸ਼ ਦੁਆਰਾ ਧਰਮੀ ਬਣਾਵੇਗਾ।
ਅਬਰਾਹਾਮ ਨੂੰ ਇਹ ਖੁਸ਼ ਖਬਰੀ ਇਸ ਦੇ ਵਾਪਰਨ ਤੋਂ ਪਹਿਲਾਂ
ਹੀ ਦੱਸ ਦਿੱਤੀ ਗਈ ਸੀ: ਪਰਮੇਸ਼ੁਰ ਨੇ ਅਬਰਾਹਾਮ ਨੂੰ ਕਿਹਾ,
"ਮੈਂ ਸਾਰੀਆਂ ਕੌਮਾਂ ਦੇ ਲੋਕਾਂ ਨੂੰ ਤੇਰੇ ਰਾਹੀਂ ਅਸੀਸਾਂ ਦੇਵਾਂਗਾ।"*
9ਅਬਰਾਹਾਮ ਨੇ ਇਸ ਉੱਪਰ ਵਿਸ਼ਵਾਸ਼ ਕੀਤਾ। ਕਿਉਂ ਕਿ
ਅਬਰਾਹਾਮ ਨੇ ਵਿਸ਼ਵਾਸ਼ ਕੀਤਾ ਕਿ ਉਸ ਉੱਤੇ ਪਰਮੇਸ਼ੁਰ ਦੀ
ਮਿਹਰ ਹੋਈ ਹੈ। ਅੱਜ ਵੀ ਇਹੋ ਗੱਲ ਹੈ। ਸਾਰੇ ਲੋਕ, ਜਿਨ੍ਹਾਂ ਨੂੰ
ਵਿਸ਼ਵਾਸ਼ ਹੈ, ਉਵੇਂ ਹੀ ਅਸੀਸ ਦਿੱਤੀ ਗਈ ਹੈ ਜਿਵੇਂ ਅਬਰਾਹਾਮ
ਨੂੰ ਦਿੱਤੀ ਗਈ ਸੀ। 10ਪਰ ਜਿਹੜੇ ਲੋਕ ਧਰਮੀ ਬਨਣ ਲਈ
ਨੇਮ ਉੱਤੇ ਨਿਰਭਰ ਕਰਦੇ ਹਨ ਉਹ ਸਰਾਪੇ ਹੋਏ ਹਨ। ਕਿਉਂ?
ਕਿਉਂ ਕਿ ਪੋਥੀਆਂ ਆਖਦੀਆਂ ਹਨ, "ਇੱਕ ਵਿਅਕਤੀ ਨੂੰ ਉਹ
ਸਭ ਕੁਝ ਕਰਨਾ ਚਾਹੀਦਾ ਹੈ ਜੋ ਨੇਮ ਵਿੱਚ ਲਿਖਿਆ ਹੋਇਆ
ਹੈ। ਜੋ ਉਹ ਹਮੇਸ਼ਾ ਇਸਦਾ ਪਾਲਣ ਨਹੀਂ ਕਰਦਾ ਤਾਂ ਉਹ
ਵਿਅਕਤੀ ਸਰਾਪਿਆ ਹੋਇਆ ਹੈ।"* 11ਇਸੇ ਲਈ ਇਹ ਬਹੁਤ
ਸਪਸ਼ਟ ਹੈ ਕਿ ਨੇਮ ਦੁਆਰਾ ਕੋਈ ਵੀ ਧਰਮੀ ਨਹੀਂ ਬਣਾਇਆ
ਜਾ ਸਕਦਾ। ਪੋਥੀਆਂ ਆਖਦੀਆਂ ਹਨ, "ਜਿਹੜਾ ਵਿਅਕਤੀ
ਪਰਮੇਸ਼ੁਰ ਨਾਲ ਉਸ ਦੀ ਨਿਹਚਾ ਕਾਰਣ ਧਰਮੀ ਹੈ ਉਹ ਸਦਾ
ਜੀਵੇਗਾ।"* 12ਨੇਮ ਵਿਸ਼ਵਾਸ਼ ਦੀ ਵਰਤੋਂ ਨਹੀਂ ਕਰਦਾ ਇਹ
ਵੱਖਰਾ ਢੰਗ ਆਪਣਾਉਂਦਾ ਹੈ। ਨੇਮ ਆਖਦਾ ਹੈ: ਜਿਹੜਾ,
"ਵਿਅਕਤੀ ਨੇਮਾਂ ਦਾ ਅਨੁਸਰਣ ਕਰਕੇ ਜੀਵਨ ਪਾਉਣਾ ਚਾਹੁੰਦਾ
ਹੈ ਉਸ ਨੂੰ ਉਹ ਸਭ ਗੱਲਾਂ ਕਰਨੀਆਂ ਚਾਹੀਦੀਆਂ ਹਨ ਜੋ ਨੇਮ
ਆਖਦਾ ਹੈ।"* 13ਨੇਮ ਨੇ ਸਾਡੇ ਉੱਪਰ ਇਕ ਸਰਾਪ ਰੱਖ
ਦਿੱਤਾ। ਪਰ ਮਸੀਹ ਨੇ ਉਸ ਸਰਾਪ ਨੂੰ ਦੂਰ ਕਰ ਦਿੱਤਾ ਹੈ। ਉਸ
ਨੇ ਸਾਡੇ ਨਾਲ ਆਪਣੀ ਥਾਂ ਬਦਲ ਲਈ। ਮਸੀਹ ਨੇ ਉਹ ਸਰਾਪ
ਆਪਣੇ ਆਪ ਉੱਪਰ ਲੈ ਲਿਆ। ਪੋਥੀਆਂ ਵਿੱਚ ਇਹ ਲਿਖਿਆ
ਹੈ, "ਜੇ ਕਿਸੇ ਵਿਅਕਤੀ ਦੇ ਸ਼ਰੀਰ ਨੂੰ ਰੁੱਖ ਉੱਤੇ ਲਟਕਾਇਆ
ਜਾਂਦਾ ਹੈ ਤਾਂ ਉਹ ਵਿਅਕਤੀ ਸਰਾਪ ਹੇਠਾਂ ਹੁੰਦਾ ਹੈ।"* 14ਯਿਸੂ
ਮਸੀਹ ਨੇ ਅਜਿਹਾ ਇਸ ਲਈ ਕੀਤਾ ਤਾਂ ਜੋ ਸਾਰੇ ਲੋਕਾਂ ਨੂੰ
ਪਰਮੇਸ਼ੁਰ ਦੀ ਅਸੀਸ ਮਿਲ ਸਕੇ, ਪਰਮੇਸ਼ੁਰ ਨੇ ਇਸ ਅਸੀਸ ਦਾ
ਵਚਨ ਅਬਰਾਹਾਮ ਨੂੰ ਦਿੱਤਾ ਸੀ। ਇਹੀ ਆਸੀਸ ਯਿਸੂ ਮਸੀਹ
ਰਾਹੀ ਆਉਂਦੀ ਹੈ। ਯਿਸੂ ਇਸ ਲਈ ਕੁਰਬਾਨ ਹੋਇਆ ਕਿ
ਅਸੀਂ ਉਸ ਪਵਿੱਤਰ ਆਤਮਾ ਨੂੰ ਪ੍ਰਾਪਤ ਕਰ ਸਕੀਏ ਜਿਸ ਦਾ
ਪਰਮੇਸ਼ੁਰ ਨੇ ਵਾਆਦਾ ਕੀਤਾ ਸੀ। ਇਹ ਵਾਆਦਾ ਸਾਡੇ ਵਿਸ਼ਵਾਸ
ਕਾਰਣ ਸਾਨੂੰ ਪ੍ਰਾਪਤ ਹੋਇਆ ਹੈ।

## ਨੇਮ ਅਤੇ ਵਾਆਦਾ

15ਭਰਾਵੋ ਅਤੇ ਭੈਣੋ ਮੈਂ ਤੁਹਾਨੂੰ ਇੱਕ ਉਦਹਾਰਣ ਦਿੰਦਾ
ਹਾਂ। ਇੱਕ ਕਰਾਰ ਬਾਰੇ ਸੋਚੋ ਜੋ ਇੱਕ ਵਿਅਕਤੀ ਲਿਖਦਾ ਹੈ।
ਜਦੋਂ ਇਹ ਕਰਾਰ ਕਾਨੂੰਨੀ ਹੁੰਦਾ ਹੈ, ਤਾਂ ਕੋਈ ਵੀ ਇਸ ਨੂੰ ਰੱਦ

**"ਅਬਰਾਹਾਮ ਨੇ ... ਧਰਮੀ ਬਣਾਇਆ"** ਉਤਪਤ 15:6

**"ਮੈਂ ਸਾਰੀਆਂ ... ਅਸੀਸਾਂ ਦੇਵਾਂਗਾ"** ਉਤਪਤ 12:3

**"ਇੱਕ ਵਿਅਕਤ ... ਸਰਾਪਿਆ ਹੋਇਆ ਹੈ"** ਬਿਵਸਥਾ 27:26

**"ਜਿਹੜਾ ਵਿਅਕਤੀ ... ਸਦਾ ਜੀਵੇਗਾ"** ਹਬੱਕੂਕ 2:4

**"ਵਿਅਕਤੀ ਨੇਮਾਂ ... ਆਖਦਾ ਹੈ"** ਲੇਵੀਆਂ 18:5

**"ਜਦੋਂ ... ਹੁੰਦਾ ਹੈ"** ਬਿਵਸਥਾ 21:23

ਨਹੀਂ ਕਰ ਸਕਦਾ ਤੇ ਨਾ ਹੀ ਉਸ ਵਿੱਚ ਕੁਝ ਜੋੜ ਸਕਦਾ ਹੈ।
ਅਤੇ ਕੋਈ ਵਿਅਕਤੀ ਉਸ ਇਕਰਾਰਨਾਮੇ ਨੂੰ ਆਣਡਿਠ ਨਹੀਂ
ਕਰ ਸਕਦਾ। 16ਪਰਮੇਸ਼ੁਰ ਨੇ ਅਬਰਾਹਾਮ ਨੂੰ ਅਤੇ ਉਸ ਦੀ
ਉਲਾਦ ਨਾਲ ਵਾਅਦੇ ਕੀਤੇ। ਪਰਮੇਸ਼ੁਰ ਨੇ ਇਹ ਨਹੀਂ ਆਖਿਆ,
“ਅਤੇ ਤੁਹਾਡੀਆਂ ਉਲਾਦਾਂ ਨੂੰ।” ਉਸ ਦਾ ਅਰਥ ਬਹੁਤ ਸਾਰੇ
ਲੋਕ ਹੋ ਸਕਦਾ ਹੈ। ਇਸ ਦੀ ਜਗ੍ਹਾ ਪਰਮੇਸ਼ੁਰ ਨੇ ਆਖਿਆ,
“ਅਤੇ ਤੁਹਾਡੀ ਉਲਾਦ ਨੂੰ।” ਇਸ ਦਾ ਅਰਥ ਹੈ ਕੇਵਲ ਇਕ
ਵਿਅਕਤੀ; ਅਤੇ ਉਹ ਮਸੀਹ ਹੈ। 17ਮੇਰਾ ਕਹਿਣ ਦਾ ਭਾਵ ਇਹ
ਹੈ ਕਿ: ਜਿਹੜਾ ਕਰਾਰ ਪਰਮੇਸ਼ੁਰ ਨੇ ਅਬਰਾਹਾਮ ਨੂੰ ਦਿੱਤਾ ਜੋ
ਨੇਮ ਦੇਣ ਤੋਂ ਬਹੁਤ ਸਮਾਂ ਪਹਿਲਾਂ ਕਾਨੂੰਨੀ ਬਣ ਗਿਆ ਸੀ।
ਨੇਮ 430 ਵਰ੍ਹੇ ਬਾਅਦ ਵਿੱਚ ਆਇਆ। ਇਸ ਲਈ ਨੇਮ ‘ਕਰਾਰ’
ਨੂੰ ਰੱਦ ਕਰਨ ਦੇ ਯੋਗ ਨਹੀਂ ਸੀ ਅਤੇ ਨਾ ਹੀ ਪਰਮੇਸ਼ੁਰ ਦੇ
ਅਬਰਾਹਮ ਨੂੰ ਦਿੱਤੇ ਵਾਅਦੇ ਨੂੰ ਰੱਦ ਕਰਨ ਯੋਗ ਸੀ। 18ਕੀ
ਨੇਮ ਦੀ ਪਾਲਣਾ ਕਰਨਾ ਸਾਨੂੰ ਉਹ ਚੀਜ਼ਾਂ ਪ੍ਰਦਾਨ ਕਰ ਸਕਦਾ
ਹੈ ਜਿਸਦਾ ਪਰਮੇਸ਼ੁਰ ਨੇ ਵਾਅਦਾ ਕੀਤਾ? ਨਹੀਂ! ਜੇ ਅਸੀਂ ਪਾਲਣਾ
ਕਰਕੇ ਪ੍ਰਾਪਤ ਕਰ ਸਕਦੇ ਹੁੰਦੇ, ਤਾਂ ਉਹ ਪਰਮੇਸ਼ੁਰ ਦਾ ਵਾਅਦਾ
ਨਹੀਂ ਜਿਹੜਾ ਸਾਨੂੰ ਉਹ ਚੀਜ਼ਾਂ ਪ੍ਰਦਾਨ ਕਰਦਾ ਹੈ। ਪਰੰਤੂ
ਪਰਮੇਸ਼ੁਰ ਨੇ ਆਪਣੀਆਂ ਭਰਪੂਰ ਅਸੀਸਾਂ ਅਬਰਾਹਾਮ ਨੂੰ ਆਪਣੇ
ਵਾਅਦੇ ਰਾਹੀਂ ਦਿੱਤੀਆਂ।

19ਫ਼ੇਰ ਸ਼ਰ੍ਹਾ ਕਾਹਦੇ ਵਾਸਤੇ ਹੈ? ਨੇਮ ਲੋਕਾਂ ਦੀਆਂ ਕੀਤੀਆਂ
ਬਦਕਾਰੀਆਂ ਨੂੰ ਉਜਾਗਰ ਕਰਨ ਲਈ ਦਿੱਤਾ ਸੀ। ਸ਼ਰ੍ਹਾ ਉੱਦੋਂ
ਤੱਕ ਜਾਰੀ ਰਹੀ ਜਦੋਂ ਤੱਕ ਕਿ ਅਬਰਾਹਾਮ ਦੀ ਖਾਸ ਨਸਲ
ਨਹੀਂ ਆਈ। ਪਰਮੇਸ਼ੁਰ ਦਾ ਵਾਅਦਾ ਇਸ ਖਾਸ ਉਲਾਦ ਨਾਲ
ਸੰਬੰਧਿਤ ਸੀ। ਸ਼ਰ੍ਹਾ ਦੂਤਾਂ ਰਾਹੀਂ ਦਿੱਤੀ ਗਈ ਸੀ। ਦੂਤਾਂ ਨੇ
ਲੋਕਾਂ ਤੱਕ ਸ਼ਰ੍ਹਾ ਪਹੁੰਚਾਉਣ ਲਈ ਮੂਸਾ ਨੂੰ ਵਿਚੋਲੇ ਦੀ ਤਰ੍ਹਾਂ
ਇਸਤੇਮਾਲ ਕੀਤਾ। 20ਪਰ ਜਦੋਂ ਕੇਵਲ ਇਕ ਧਿਰ ਹੁੰਦੀ ਹੈ ਤਾਂ
ਵਿਚੋਲੇ ਦੀ ਕੋਈ ਲੋੜ ਨਹੀਂ ਹੁੰਦੀ, ਅਤੇ ਪਰਮੇਸ਼ੁਰ ਕੇਵਲ ਇਕ
ਹੈ।

## ਮੂਸਾ ਦੇ ਨੇਮ ਦਾ ਮੰਤਵ

21ਕੀ ਇਸ ਦਾ ਇਹ ਅਰਥ ਹੈ ਕਿ ਨੇਮ ਪਰਮੇਸ਼ੁਰ ਦੇ ਵਾਅਦਿਆਂ
ਦੇ ਬਰਖਿਲਾਫ ਹੈ? ਨਹੀਂ! ਜੇਕਰ ਅਜਿਹੀ ਸ਼ਰ੍ਹਾ ਹੁੰਦੀ ਜਿਹੜੀ
ਲੋਕਾਂ ਨੂੰ ਜੀਵਨ ਦੇ ਸਕਦੀ, ਫੇਰ ਅਸੀਂ ਬੇਸ਼ੱਕ ਉਸ ਸ਼ਰ੍ਹਾ ਦਾ
ਅਨੁਸਰਣ ਕਰਕੇ ਧਰਮੀ ਬਣਾਏ ਜਾਂਦੇ। 22ਪਰ ਇਹ ਸੱਚ ਨਹੀਂ
ਹੈ, ਕਿਉਂ ਕਿ ਪੋਥੀਆਂ ਨੇ ਪਰਗਟ ਕੀਤਾ ਕਿ ਸਾਰੇ ਲੋਕੀਂ ਪਾਪ
ਨਾਲ ਬੱਝੇ ਹੋਏ ਕੈਦੀ ਹਨ। ਪੋਥੀਆਂ ਨੇ ਇਹ ਕਿਉਂ ਪਰਗਟ
ਕੀਤਾ? ਤਾਂ ਜੋ ਵਿਸ਼ਵਾਸ ਰਾਹੀਂ ਲੋਕਾਂ ਨੂੰ ਵਾਅਦਾ ਦਿੱਤਾ ਜਾ
ਸਕੇ। ਇਹ ਵਾਅਦਾ ਲੋਕਾਂ ਨੂੰ ਯਿਸੂ ਮਸੀਹ ਵਿੱਚ ਵਿਸ਼ਵਾਸ
ਕਰਨ ਲਈ ਦਿੱਤਾ ਗਿਆ ਹੈ।

23ਇਸ ਵਿਸ਼ਵਾਸ ਦੇ ਆਉਣ ਤੋਂ ਪਹਿਲਾਂ ਅਸੀਂ ਸਾਰੇ ਨੇਮ
ਦੇ ਕੈਦੀ ਬਣੇ ਹੋਏ ਸਾਂ ਅਤੇ ਨੇਮ ਦੀ ਨਿਗਰਾਨੀ ਹੇਠ ਸਾਂ। ਸਾਨੂੰ
ਉੱਦੋਂ ਤੱਕ ਕੋਈ ਆਜ਼ਾਦੀ ਨਹੀਂ ਸੀ ਜਦੋਂ ਤੱਕ ਪਰਮੇਸ਼ੁਰ ਨੇ
ਸਾਡੇ ਤੇ ਵਿਸ਼ਵਾਸ਼ ਦਾ ਉਹ ਮਾਰਗ, ਪਰਗਟ ਨਹੀਂ ਕੀਤਾ,
ਜਿਹੜਾ ਆ ਰਿਹਾ ਸੀ। 24ਇਸੇ ਲਈ ਮਸੀਹ ਦੇ ਆਉਣ ਤੱਕ
ਨੇਮ ਸਾਡਾ ਨਿਗਹਬਾਨ ਸੀ। ਮਸੀਹ ਦੇ ਆਉਣ ਤੋਂ ਮਗਰੋਂ
ਅਸੀਂ ਵਿਸ਼ਵਾਸ ਰਾਹੀਂ ਪਰਮੇਸ਼ੁਰ ਨਾਲ ਧਰਮੀ ਬਣਾਏ ਜਾ
ਸਕਾਂਗੇ। 25ਹੁਣ ਵਿਸ਼ਵਾਸ ਦਾ ਮਾਰਗ ਆ ਚੁੱਕਿਆ ਹੈ। ਇਸੇ
ਲਈ, ਅਸੀਂ ਹੁਣ ਨੇਮ ਦੇ ਨਿਯੰਤ੍ਰਨ ਹੇਠਾਂ ਨਹੀਂ ਜਿਉਂਦੇ।

26ਤੁਸੀਂ ਸਾਰੇ ਮਸੀਹ ਯਿਸੂ ਵਿੱਚ ਇਸ ਨਿਹਚਾ ਦੁਆਰਾ
ਪਰਮੇਸ਼ੁਰ ਦੇ ਬੱਚੇ ਹੋ। 27ਕਿਉਂ ਕਿ ਤੁਹਾਨੂੰ ਸਾਰਿਆਂ ਨੂੰ ਮਸੀਹ
ਅੰਦਰ ਬਪਤਿਸਮਾ ਦਿੱਤਾ ਗਿਆ ਹੈ ਅਤੇ ਤੁਸੀਂ ਆਪਣੇ ਆਪ ਨੂੰ
ਮਸੀਹ ਨਾਲ ਢਕ ਲਿਆ ਹੈ। 28ਹੁਣ, ਮਸੀਹ ਯਿਸੂ ਵਿੱਚ,
ਯਹੂਦੀਆਂ ਅਤੇ ਯੂਨਾਨੀਆਂ ਵਿਚਕਾਰ ਕੋਈ ਵੀ ਫ਼ਰਕ ਨਹੀਂ।
ਇੱਥੇ ਗੁਲਾਮਾਂ ਅਤੇ ਆਜ਼ਾਦਾਂ ਵਿਚਕਾਰ ਵੀ ਕੋਈ ਫ਼ਰਕ ਨਹੀਂ।
ਨਰ ਅਤੇ ਮਾਦਾ ਵਿੱਚ ਕੋਈ ਫ਼ਰਕ ਨਹੀਂ ਹੈ। ਕਿਉਂ ਕਿ ਤੁਸੀਂ
ਸਾਰੇ ਮਸੀਹ ਯਿਸੂ ਵਿੱਚ ਇੱਕ ਹੋ। 29ਤੁਸੀਂ ਮਸੀਹ ਦੇ ਹੋ ਇਸ
ਲਈ ਤੁਸੀਂ ਅਬਰਾਹਾਮ ਦੀ ਉਲਾਦ ਹੋ। ਤੁਸੀਂ ਸਾਰੇ ਪਰਮੇਸ਼ੁਰ
ਦੇ ਅਬਰਾਹਾਮ ਨੂੰ ਵਾਅਦੇ ਕਾਰਣ ਪਰਮੇਸ਼ੁਰ ਦੀਆਂ ਅਸੀਸਾਂ
ਪ੍ਰਾਪਤ ਕਰਦੇ ਹੋ।

4 ਮੈਂ ਤੁਹਾਨੂੰ ਇਹ ਦੱਸਣਾ ਚਾਹੁੰਦਾ ਹਾਂ, “ਜਦੋਂ ਤੱਕ ਇੱਕ
ਵਾਰਸ ਨਾਬਾਲਗ਼ ਹੁੰਦਾ ਹੈ ਉਹ ਗੁਲਾਮ ਨਾਲੋਂ ਬਹੁਤਾ
ਵੱਖਰਾ ਨਹੀਂ ਹੁੰਦਾ। ਜੇਕਰ ਵਾਰਸ ਹਰ ਚੀਜ਼ ਦਾ ਮਾਲਕ ਬਣ
ਜਾਂਦਾ ਹੈ ਤਾਂ ਵੀ ਇਸ ਵਿੱਚ ਕੋਈ ਫਰਕ ਨਹੀਂ ਪੈਂਦਾ। 2ਕਿਉਂ?
ਕਿਉਂਕਿ ਉਸ ਦੇ ਬਚਪਨੇ ਵੇਲੇ, ਉਸ ਨੂੰ ਆਪਣੀ ਦੇਖ ਭਾਲ
ਕਰਨ ਵਾਲਿਆਂ ਦਾ ਆਦੇਸ਼ ਨੂੰ ਮੰਨਣਾ ਪੈਂਦਾ ਹੈ। ਪਰ ਜਦੋਂ
ਉਹ ਆਪਣੇ ਪਿਤਾ ਦੁਆਰਾ ਨਿਰਧਾਰਤ ਉਮਰ ਵਿੱਚ ਪਹੁੰਚਦਾ
ਹੈ, ਉਹ ਆਜ਼ਾਦ ਹੋ ਜਾਂਦਾ ਹੈ। 3ਸਾਡੇ ਨਾਲ ਵੀ ਇਵੇਂ ਹੀ ਹੈ।
ਅਸੀਂ ਵੀ ਕਦੇ ਬੱਚਿਆਂ ਵਰਗੇ ਸਾਂ। ਅਸੀਂ ਇਸ ਦੁਨੀਆਂ ਦੇ
ਵਿਅਰਥ ਰਿਵਾਜ਼ਾਂ ਦੇ ਗੁਲਾਮ ਸਾਂ। “ਪਰ ਜਦੋਂ ਠੀਕ ਸਮਾਂ
ਆਇਆ ਤਾਂ ਪਰਮੇਸ਼ੁਰ ਨੇ ਆਪਣਾ ਪੁੱਤਰ ਘੱਲ ਦਿੱਤਾ। 4ਪਰਮੇਸ਼ੁਰ
ਦਾ ਪੁੱਤਰ ਇਕ ਔਰਤ ਨੂੰ ਜੰਮਿਆਂ ਸੀ। ਪਰਮੇਸ਼ੁਰ ਦਾ ਪੁੱਤਰ
ਨੇਮ ਦੇ ਨਿਯੰਤ੍ਰਣ ਹੇਠ ਜਿਉਂਇਆ। 5ਪਰਮੇਸ਼ੁਰ ਨੇ ਅਜਿਹਾ
ਇਸ ਲਈ ਕੀਤਾ ਤਾਂ ਜੋ ਉਹ ਨੇਮ ਦੇ ਅਧੀਨ ਰਹਿ ਰਹੇ ਲੋਕਾਂ
ਲਈ ਆਜ਼ਾਦੀ ਲਿਆ ਸਕੇ ਪਰਮੇਸ਼ੁਰ ਦਾ ਮੰਤਵ ਸਾਨੂੰ ਆਪਣੇ
ਬੱਚੇ ਬਨਾਉਣਾ ਸੀ।

6ਤੁਸੀਂ ਪਰਮੇਸ਼ੁਰ ਦੇ ਬੱਚੇ ਹੋਂ ਉਸੇ ਲਈ ਪਰਮੇਸ਼ੁਰ ਨੇ ਸਾਡੇ
ਹਿਰਦਿਆਂ ਵਿੱਚ ਆਪਣੇ ਪੁੱਤਰ ਦੇ ਆਤਮੇ ਨੂੰ ਘੱਲਿਆ। ਆਤਮਾ
ਕੁਰਲਾਂਦਾ ਹੈ, “ਪਿਤਾ, ਪਿਆਰੇ ਪਿਤਾ।” 7ਇਸ ਲਈ ਤੁਸੀਂ ਹੁਣ
ਅਤੀਤ ਦੀ ਤਰ੍ਹਾਂ ਗੁਲਾਮ ਨਹੀਂ ਹੋ। ਤੁਸੀਂ ਪਰਮੇਸ਼ੁਰ ਦੇ ਬੱਚੇ ਹੋ।
ਪਰਮੇਸ਼ੁਰ ਤੁਹਾਨੂੰ ਉਹ ਚੀਜ਼ਾਂ ਦੇਵੇਗਾ ਜਿਸ ਦਾ ਉਸ ਨੇ ਵਾਅਦਾ
ਕੀਤਾ ਸੀ। ਕਿਉਂਕਿ ਤੁਸੀਂ ਉਸ ਦੇ ਬੱਚੇ ਹੋ।

## ਗਲਾਤੀ ਮਸੀਹੀਆਂ ਲਈ ਪੌਲੁਸ ਦਾ ਪ੍ਰੇਮ

8ਅਤੀਤ ਵਿੱਚ ਤੁਸੀਂ ਪਰਮੇਸ਼ੁਰ ਨੂੰ ਨਹੀਂ ਸੀ ਜਾਣਦੇ। ਤੁਸੀਂ
ਉਨ੍ਹਾਂ ਦੇਵਤਿਆਂ ਦੇ ਗੁਲਾਮ ਸੀ ਜਿਹੜੇ ਵਾਸਤਵਿਕ ਨਹੀਂ ਸਨ।
9ਪਰ ਹੁਣ ਤੁਸੀਂ ਅਸਲੀ ਪਰਮੇਸ਼ੁਰ ਨੂੰ ਜਾਣਦੇ ਹੋ। ਇਹ ਸੱਚ
ਮੁੱਚ ਪਰਮੇਸ਼ੁਰ ਹੀ ਹੈ ਜਿਹੜਾ ਤੁਹਾਨੂੰ ਜਾਣਦਾ ਹੈ। ਇਸ ਲਈ
ਅਜਿਹਾ ਕਿਉਂ ਹੈ ਕਿ ਤੁਸੀਂ ਉਨ੍ਹਾਂ ਨਿਤਾਣੇ ਅਤੇ ਫਜ਼ੂਲ ਨੇਮਾਂ

ਵੱਲ ਵਾਪਸ ਜਾਂਦੇ ਹੋ ਜਿਨ੍ਹਾਂ ਦਾ ਅਨੁਸਰਣ ਤੁਸੀਂ ਮੁੱਢ ਵਿੱਚ
ਕੀਤਾ ਸੀ? ਕੀ ਤੁਸੀਂ ਹੁਣ ਫੇਰ ਉਨ੍ਹਾਂ ਚੀਜ਼ਾਂ ਦੇ ਗੁਲਾਮ ਬਨਣਾ
ਚਾਹੁੰਦੇ ਹੋ? 10ਤੁਸੀਂ ਹਾਲੇ ਵੀ ਖਾਸ ਦਿਨਾਂ, ਮਹੀਨਿਆਂ, ਰੁੱਤਾਂ
ਅਤੇ ਸਾਲਾਂ ਨੂੰ ਮਹੱਤਤਾ ਦਿੰਦੇ ਹੋ। 11ਮੈਂ ਤੁਹਾਥੋਂ ਇਸ ਲਈ
ਡਰਦਾ ਹਾਂ। ਮੈਨੂੰ ਡਰ ਹੈ ਤੁਹਾਡੇ ਲਈ ਮੇਰਾ ਕਾਰਜ ਜ਼ਾਇਆ ਹੋ
ਗਿਆ ਹੈ।

12ਭਰਾਵੋ ਅਤੇ ਭੈਣੋ ਮੈਂ ਵੀ ਤੁਹਾਡੇ ਵਰਗਾ ਹੀ ਸਾਂ; ਇਸ
ਲਈ ਕਿਰਪਾ ਕਰਕੇ ਮੇਰੇ ਵਰਗੇ ਬਣ ਜਾਵੋ। ਤੁਸੀਂ ਪਹਿਲਾਂ ਮੇਰੇ
ਉੱਪਰ ਬਹੁਤ ਮਿਹਿਰਬਾਨ ਸੀ। 13ਤੁਸੀਂ ਜਾਣਦੇ ਹੋ ਮੈਂ ਪਹਿਲੀ
ਬਾਰ ਤੁਹਾਡੇ ਕੋਲ ਕਿਉਂ ਆਇਆ ਸਾਂ। ਇਹ ਇਸ ਲਈ ਸੀ ਕਿ
ਮੈਂ ਬਿਮਾਰ ਸਾਂ। ਇਹ ਉਦੋਂ ਸੀ ਜਦੋਂ ਮੈਂ ਤੁਹਾਨੂੰ ਸ਼ੁਭ
ਸਮਾਚਾਰ ਦਾ ਪ੍ਰਚਾਰ ਕੀਤਾ ਸੀ। 14ਮੇਰੀ ਬੀਮਾਰੀ ਤੁਹਾਡੇ
ਉਪਰ ਬੋਝ ਸੀ। ਪਰ ਤੁਸੀਂ ਮੇਰੇ ਬਾਰੇ ਕੋਈ ਨਫ਼ਰਤ ਨਹੀਂ
ਦਿਖਾਈ। ਤੁਸੀਂ ਮੈਨੂੰ ਵਾਪਸ ਚਲੇ ਜਾਣ ਲਈ ਮਜਬੂਰ ਨਹੀਂ
ਕੀਤਾ ਤੁਸੀਂ ਮੇਰੀ ਇਸ ਤਰ੍ਹਾਂ ਆਉ ਭਗਤ ਕੀਤੀ ਸੀ ਜਿਵੇ ਮੈਂ
ਪਰਮੇਸ਼ੁਰ ਵਲੋਂ ਆਇਆ ਕੋਈ ਦੂਤ ਹੋਵਾਂ। ਤੁਸੀਂ ਮੈਨੂੰ ਇਉਂ
ਪ੍ਰਵਾਨ ਕੀਤਾ ਜਿਵੇਂ ਮੈਂ ਖੁਦ ਯਿਸੂ ਮਸੀਹ ਹੋਵਾਂ। 15ਉਦੋਂ ਤੁਸੀਂ
ਬਹੁਤ ਖੁਸ਼ ਸੀ ਉਹ ਖੁਸ਼ੀ ਹੁਣ ਕਿਥੇ ਹੈ? ਮੈਨੂੰ ਯਾਦ ਹੈ ਕਿ ਤੁਸੀਂ
ਮੇਰੀ ਸਹਾਇਤਾ ਲਈ ਹਰ ਸੰਭਵ ਜਤਨ ਕਰਨਾ ਚਾਹੁੰਦੇ ਸੀ।
ਜੇਕਰ ਸੰਭਵ ਹੁੰਦਾ ਤਾਂ ਤੁਸੀਂ ਆਪਣੀਆਂ ਅੱਖਾਂ ਬਾਹਰ ਖਿੱਚ
ਲੈਂਦੇ ਅਤੇ ਉਨ੍ਹਾਂ ਨੂੰ ਮੈਨੂੰ ਦੇ ਦਿੰਦੇ। 16ਕੀ ਹੁਣ ਮੈਂ ਤੁਹਾਡਾ
ਦੁਸ਼ਮਣ ਹਾਂ ਕਿਉਂਕਿ ਮੈਂ ਤੁਹਾਨੂੰ ਸੱਚ ਆਖਦਾ ਰਿਹਾਂ।

17ਉਹ ਲੋਕੀਂ ਤਹਾਨੂੰ ਉਤੇਜਿਤ ਕਰਨ ਲਈ ਆਪਣੀ ਪੂਰੀ
ਕੋਸ਼ਿਸ਼ ਕਰ ਰਹੇ ਹਨ। ਪਰ ਉਨ੍ਹਾਂ ਦਾ ਮੰਤਵ ਠੀਕ ਨਹੀਂ ਹੈ।
ਉਹ ਲੋਕੀ ਤੁਹਾਨੂੰ ਸਾਡੇ ਵਿਰੁਧ ਜਾਣ ਲਈ ਪ੍ਰੇਰਿਤ ਕਰ ਰਹੇ
ਹਨ। ਉਹ ਚਾਹੁੰਦੇ ਹਨ ਕਿ ਤੁਸੀਂ ਕੇਵਲ ਉਨ੍ਹਾਂ ਦਾ ਹੀ ਅਨੁਸਰਣ
ਕਰੋ ਨਾ ਕਿ ਹੋਰਾਂ ਦਾ। 18ਲੋਕਾਂ ਲਈ ਤੁਹਾਡੇ ਅੰਦਰ ਦਿਲਚਸਪੀ
ਦਰਸ਼ਾਉਣਾ ਚੰਗੀ ਗੱਲ ਹੈ। ਪਰ ਉਦੋਂ ਹੀ ਜਦੋਂ ਉਨ੍ਹਾਂ ਦਾ
ਮੰਤਵ ਚੰਗਾ ਹੋਵੇ। ਇਹ ਗੱਲ ਹਮੇਸ਼ਾ ਸੱਚੀ ਹੈ। ਇਹ ਉਦੋਂ ਵੀ
ਸੱਚੀ ਹੈ ਜਦੋਂ ਕਿ ਮੈਂ ਤੁਹਾਡੇ ਨਾਲ ਹਾਂ ਅਤੇ ਉਦੋਂ ਵੀ ਜਦੋਂ ਮੈਂ
ਤੁਹਾਡੇ ਕੋਲੋ ਦੂਰ ਹੁੰਦਾ ਹਾਂ। 19ਮੇਰੇ ਬਚਿਓ, ਇਕ ਵਾਰੀ ਫ਼ੇਰ ਮੈਂ
ਤੁਹਾਡੇ ਲਈ ਉਸੇ ਤਰ੍ਹਾਂ ਦਾ ਦੁੱਖ ਮਹਿਸੂਸ ਕਰ ਰਿਹਾ ਹਾਂ ਜਿਸ
ਤਰ੍ਹਾਂ ਦਾ ਕੋਈ ਜਨਣੀ ਬੱਚੇ ਦੇ ਜਨਮ ਸਮੇਂ ਅਨੁਭਵ ਕਰਦੀ
ਹੈ। ਅਜਿਹਾ ਮੈਂ ਉਦੋਂ ਤੱਕ ਮਹਿਸੂਸ ਕਰਦਾ ਰਹਾਂਗਾਂ ਜਦੋਂ ਤੱਕ
ਕਿ ਤੁਸੀਂ ਸੱਚ ਮੁਚ ਮਸੀਹ ਵਾਂਗ ਨਹੀਂ ਬਣ ਜਾਂਦੇ।

20ਮੈਂ ਕਾਮਨਾ ਕਰਦਾ ਹਾਂ ਕਿ ਮੈਂ ਹੁਣ ਤੁਹਾਡੇ ਨਾਲ ਹੋ ਸਕਾਂ।
ਜੇਕਰ ਮੈਂ ਤੁਹਾਡੇ ਨਜ਼ਦੀਕ ਹੁੰਦਾ। ਉਦੋਂ ਸ਼ਾਇਦ ਮੈਂ ਤੁਹਾਡੇ
ਨਾਲ ਗੱਲ ਬਾਤ ਕਰਨ ਦਾ ਆਪਣਾ ਢੰਗ ਤਬਦੀਲ ਕਰ ਲੈਂਦਾ।
ਹੁਣ ਮੈਨੂੰ ਪਤਾ ਨਹੀਂ ਕਿ ਮੈਂ ਤੁਹਾਡੇ ਨਾਲ ਕੀ ਕਰਾਂ।

## ਹਾਜਰਾ ਅਤੇ ਸਾਰਾਹ ਦੀ ਮਿਸਾਲ

21ਤੁਹਾਡੇ ਵਿੱਚੋਂ ਕੁਝ ਲੋਕ ਹਾਲੇ ਵੀ ਮੂਸਾ ਦੇ ਨੇਮ ਦੇ ਅਧੀਨ
ਹੋਣਾ ਲੋਚਦੇ ਹਨ। ਮੈਨੂੰ ਦੱਸੋ ਕਿ ਨੇਮ ਕੀ ਆਖਦਾ ਹੈ? 22ਪੋਥੀਆਂ
ਦੱਸਦੀਆਂ ਹਨ ਕਿ ਅਬਰਾਹਾਮ ਦੇ ਦੋ ਪੁੱਤਰ ਸਨ। ਇਕ ਪੁੱਤਰ
ਦੀ ਮਾਂ ਗੁਲਾਮ ਔਰਤ ਸੀ। ਦੂਸਰੇ ਪੁੱਤਰ ਦੀ ਮਾਂ ਆਜ਼ਾਦ ਔਰਤ
ਸੀ। 23ਅਬਰਾਹਾਮ ਦਾ ਗੁਲਾਮ ਔਰਤ ਤੋਂ ਜਨਮਿਆਂ ਪੁੱਤਰ,
ਆਮ ਇਨਸਾਨੀ ਢੰਗ ਵਿੱਚ ਜਨਮਿਆਂ ਸੀ। ਪਰ ਆਜ਼ਾਦ ਔਰਤ
ਤੋਂ ਜਨਮਿਆਂ ਪੁੱਤਰ ਉਸ ਵਾਅਦੇ ਕਾਰਣ ਜਨਮਿਆਂ ਸੀ ਜਿਹੜਾ
ਪਰਮੇਸ਼ੁਰ ਨੇ ਅਬਰਾਹਾਮ ਨਾਲ ਕੀਤਾ ਸੀ।

24ਇਹ ਸੱਚੀ ਕਹਾਣੀ ਸਾਡੇ ਲਈ ਇੱਕ ਤਸਵੀਰ ਬਣਾਉਂਦੀ
ਹੈ। ਦੋਵੇਂ ਔਰਤਾਂ ਪਰਮੇਸ਼ੁਰ ਅਤੇ ਮਨੁੱਖਾਂ ਵਿਚਕਾਰ ਕੀਤੇ ਗਏ
ਦੋ ਕਰਾਰ ਵਾਂਙ ਹਨ। ਇੱਕ ਕਰਾਰ ਸੀਨਾਈ ਪਰਬਤ ਉੱਤੇ
ਕੀਤਾ ਗਿਆ ਹੈ। ਜਿਹੜੇ ਲੋਕ ਇਸ ਕਰਾਰ ਦੇ ਅਧੀਨ ਹਨ ਉਹ
ਗੁਲਾਮਾਂ ਵਰਗੇ ਹਨ। ਹਾਜਰਾ ਨਾਮੇਂ ਮਾਂ ਉਸ ਕਰਾਰ ਵਰਗੀ
ਹੈ। 25ਇਸੇ ਲਈ ਹਾਜਰਾ ਅਰਬ ਵਿੱਚ ਸੀਨਾਈ ਪਰਬਤ ਵਰਗੀ
ਹੈ। ਹਾਜਰਾ ਮੌਜੂਦ ਯਰੂਸ਼ਲਮ ਸ਼ਹਿਰ ਦੀ ਤਸਵੀਰ ਹੈ। ਇਹ
ਸ਼ਹਿਰ ਇੱਕ ਗੁਲਾਮ ਹੈ, ਅਤੇ ਇਸ ਵਿਚਲੇ ਸਾਰੇ ਵਸਨੀਕ ਨੇਮ
ਦੇ ਗੁਲਾਮ ਹਨ। 26ਪਰ ਸੁਰਗੀ ਯਰੂਸ਼ਲਮ ਉਸ ਆਜ਼ਾਦ ਔਰਤ
ਵਰਗਾ ਹੈ। ਇਹ ਸਾਡੀ ਮਾਂ ਹੈ। 27ਪੋਥੀਆਂ ਵਿੱਚ ਇਉਂ ਲਿਖਿਆ
ਹੈ:

“ਖੁਸ਼ ਹੋ, ਬਾਂਝ ਔਰਤ! ਤੂੰ ਕਿਸੇ ਬੱਚੇ ਨੂੰ ਨਹੀਂ ਜਨਮਿਆਂ। ਤੂੰ
ਜਿਸ ਨੇ ਕਦੇ ਵੀ ਸੂਤਕੀ ਪੀੜਾ ਅਨੁਭਵ ਨਹੀਂ ਕੀਤੀ, ਅਨੰਦ
ਨਾਲ ਚੀਕ ਅਤੇ ਰੌਲਾ ਪਾ! ਜਿਹੜੀ ਔਰਤ ਤਿਆਗੀ ਹੋਈ ਹੈ
ਉਸ ਨੂੰ ਉਸ ਔਰਤ ਨਾਲੋਂ ਵੱਧ ਬੱਚੇ ਹੋਣਗੇ ਜਿਸ ਕੋਲ ਉਸ ਦਾ
ਪਤੀ ਹੈ।”
ਯਸਾਯਾਹ *54:1*

28-29ਅਬਰਾਹਾਮ ਦਾ ਇਕ ਪੁੱਤਰ ਆਮ ਇਨਸਾਨੀ ਢੰਗ
ਵਿੱਚ ਜਨਮਿਆਂ ਸੀ। ਅਬਰਾਹਾਮ ਦਾ ਦੂਸਰਾ ਪੁੱਤਰ, ਇਸਹਾਕ,
ਪਰਮੇਸ਼ੁਰ ਦੇ ਵਾਅਦੇ ਕਾਰਣ ਆਤਮਾ ਦੀ ਸ਼ਕਤੀ ਨਾਲ ਜਨਮਿਆਂ
ਸੀ। ਮੇਰੇ ਭਰਾਵੋ ਅਤੇ ਭੈਣੋ, ਤੁਸੀਂ ਵੀ ਇਸਹਾਕ ਦੀ ਤਰ੍ਹਾਂ ਵਾਅਦੇ
ਤੋਂ ਜਨਮੇ ਬੱਚੇ ਹੋ। ਆਮ ਇਨਸਾਨੀ ਢੰਗ ਵਿੱਚ ਜਨਮੇ ਪੁੱਤਰ
ਨੇ ਦੂਸਰੇ ਪੁੱਤਰ ਨਾਲ ਦੁਰ ਵਿਵਹਾਰ ਕੀਤਾ। ਅੱਜ ਵੀ ਇਵੇਂ ਹੀ
ਹੈ। 30ਪਰ ਪੋਥੀ ਕੀ ਆਖਦੀ ਹੈ? “ਗੁਲਾਮ ਔਰਤ ਨੂੰ ਅਤੇ ਉਸ
ਦੇ ਪੁੱਤਰ ਨੂੰ ਬਾਹਰ ਧੱਕ ਦਿਓ! ਆਜ਼ਾਦ ਔਰਤ ਅਤੇ ਪਿਤਾ ਦਾ
ਪੁੱਤਰ ਉਸ ਹਰ ਚੀਜ਼ ਨੂੰ ਪ੍ਰਾਪਤ ਕਰੇਗਾ ਜਿਹੜੀ ਉਸ ਦੇ ਪਿਤਾ
ਦੀ ਹੈ”। * ਪਰ ਗੁਲਾਮ ਔਰਤ ਕੁਝ ਵੀ ਹਾਸਿਲ ਨਹੀਂ ਕਰੇਗੀ।”
31ਇਸ ਲਈ ਮੇਰੇ ਭਰਾਵੋ ਅਤੇ ਭੈਣੋ ਅਸੀਂ ਗੁਲਾਮ ਔਰਤ ਦੇ
ਬੱਚੇ ਨਹੀਂ ਹਾਂ। ਅਸੀਂ ਆਜ਼ਾਦ ਔਰਤ ਦੇ ਬੱਚੇ ਹਾਂ।

## ਆਪਣੀ ਆਜ਼ਾਦੀ ਆਪਣੇ ਕੋਲ ਰੱਖੋ

5 ਹੁਣ ਤੁਸੀਂ ਆਜ਼ਾਦ ਹੋ। ਮਸੀਹ ਨੇ ਸਾਨੂੰ ਆਜ਼ਾਦ ਕੀਤਾ
ਹੈ। ਇਸ ਲਈ ਮਜਬੂਤੀ ਨਾਲ ਖਲੋਵੋ। ਬਦਲੋ ਨਾ ਅਤੇ
ਮੁੜ ਕੇ ਨੇਮ ਦੀ ਗੁਲਾਮੀ ਵੱਲ ਨਾ ਪਰਤੋ। 2ਸੁਣੋ ਮੈਂ ਪੌਲੁਸ ਹਾਂ।
ਮੈਂ ਤੁਹਾਨੂੰ ਦੱਸਦਾ ਹਾਂ ਜੇਕਰ ਤੁਸੀਂ ਨੇਮ ਵੱਲ ਵਾਪਸ ਜਾਵੋ ਅਤੇ
ਸੁੰਨਤੀਏ ਹੋ ਜਾਵੋ ਤਾਂ ਮਸੀਹ ਦਾ ਤੁਹਾਡੇ ਲਈ ਹੋਰ ਵਧੇਰੇ ਕੋਈ
ਨਫ਼ਾ ਨਹੀਂ। 3ਇੱਕ ਵਾਰੀ ਫੇਰ, ਮੈਂ ਹਰ ਮਨੁੱਖ ਨੂੰ ਚੇਤਾਵਣੀ
ਦਿੰਦਾ ਹਾਂ; ਜੇ ਤੁਸੀਂ ਆਪਣੀ ਸੁੰਨਤ ਕਰਨ ਦਿਓਗੇ ਤਾਂ ਤੁਹਾਨੂੰ

**“ਗੁਲਾਮ ਔਰਤ ... ਦੀ ਹੈ”** ਉਤਪਤ 21:10

ਮੂਸਾ ਦੇ ਸਾਰੇ ਨੇਮਾਂ ਦਾ ਪਾਲਣ ਕਰਨਾ ਪਵੇਗਾ। 4ਜੇ ਤੁਸੀਂ
ਸ਼ਰ੍ਹਾ ਰਾਹੀਂ ਧਰਮੀ ਹੋਣ ਦੀ ਕੋਸ਼ਿਸ਼ ਕਰੋ, ਤਾਂ ਤੁਹਾਡਾ ਮਸੀਹ
ਨਾਲ ਜੀਵਨ ਅੰਤ ਤੇ ਆ ਪੁੱਜਿਆ ਹੈ। ਤੁਸੀਂ ਪਰਮੇਸ਼ੁਰ ਦੀ
ਕਿਰਪਾ ਤੋਂ ਡਿੱਗ ਚੁੱਕੇ ਹੋ। 5ਅਸੀਂ ਨਿਹਚਾ ਰਾਹੀਂ ਪਰਮੇਸ਼ੁਰ
ਨਾਲ ਧਰਮੀ ਹੋਣਾ ਚਾਹੁੰਦੇ ਹਾਂ। ਅਤੇ ਅਸੀਂ ਆਤਮਾ ਰਾਹੀਂ
ਸਾਨੂੰ ਦਿੱਤੀ ਜਾਣ ਵਾਲੀ ਉਸ ਉਮੀਦ ਦਾ ਇੰਤਿਜ਼ਾਰ ਕਰ ਰਹੇ
ਹਾਂ। 6ਜਦੋਂ ਕੋਈ ਵਿਅਕਤੀ ਮਸੀਹ ਯਿਸੂ ਵਿੱਚ ਹੈ, ਤਾਂ ਇਸ
ਨਾਲ ਕੋਈ ਫ਼ਰਕ ਨਹੀਂ ਪੈਂਦਾ ਭਾਵੇਂ ਉਸ ਦੀ ਸੁੰਨਤ ਹੋਈ ਹੋਵੇ
ਜਾਂ ਨਾ। ਅੱਤ ਮਹੱਤਵਪੂਰਣ ਗੱਲ ਤਾਂ ਆਸਥਾ ਦੀ ਹੈ ਜਿਹੜੀ
ਪ੍ਰੇਮ ਰਾਹੀਂ ਕਾਰਜ ਕਰਦੀ ਹੈ। 7ਤੁਸੀਂ ਬੜੀ ਚੰਗੀ ਦੌੜ ਦੌੜ
ਰਹੇ ਸੀ। ਤੁਸੀਂ ਸੱਚ ਦੀ ਪਾਲਣਾ ਕਰ ਰਹੇ ਸੀ। ਕਿਸ ਨੇ ਤੁਹਾਨੂੰ
ਸੱਚ ਦੇ ਮਾਰਗ ਦਾ ਅਨੁਸਰਣ ਕਰਨ ਤੋਂ ਰੋਕਿਆ? 8ਇਸ ਤਰ੍ਹਾਂ
ਦੀ ਪ੍ਰੇਰਣਾ ਉਸ ਇੱਕ ਵੱਲੋਂ ਨਹੀਂ ਆਉਂਦੀ ਜਿਸ ਨੇ ਤੁਹਾਨੂੰ
ਚੁਣਿਆ ਹੈ। 9ਹੋਸ਼ਿਆਰ ਰਹੋ! "ਬੱਸ ਥੋੜਾ ਜਿਹਾ ਖਮੀਰ ਆਟੇ
ਦੀ ਪੂਰੀ ਤੌਣ ਨੂੰ ਉਭਾਰ ਦਿੰਦਾ ਹੈ।" 10ਮੈਨੂੰ ਪ੍ਰਭੂ ਉੱਤੇ ਵਿਸ਼ਵਾਸ਼
ਹੈ ਕਿ ਤੁਸੀਂ ਉਨ੍ਹਾਂ ਵੱਖਰੇ ਵਿਚਾਰਾਂ ਉੱਤੇ ਵਿਸ਼ਵਾਸ਼ ਨਹੀਂ ਕਰੋਗੇ।
ਕੋਈ ਤੁਹਾਨੂੰ ਉਲਝਾ ਰਿਹਾ ਹੈ। ਉਹ ਵਿਅਕਤੀ ਭਾਵੇਂ ਕੋਈ ਵੀ
ਹੋਵੇ ਸਜ਼ਾ ਪਾਵੇਗਾ।

11ਮੇਰੇ ਭਰਾਵੋ ਅਤੇ ਭੈਣੋ ਮੈਂ ਇਹ ਸਿਖਿਆ ਨਹੀਂ ਦਿੰਦਾ ਕਿ
ਲੋਕਾਂ ਦੀ ਸੁੰਨਤ ਜਰੂਰ ਹੋਣੀ ਚਾਹੀਦੀ ਹੈ। ਜੇ ਮੈਂ ਹਾਲੇ ਵੀ
ਸੁੰਨਤ ਬਾਰੇ ਪ੍ਰਚਾਰ ਕਰਾਂ ਤਾਂ ਮੈਨੂੰ ਹਾਲੇ ਵੀ ਦੰਡ ਕਿਉਂ ਦਿੱਤੇ
ਜਾ ਰਹੇ ਹਨ? ਜੇਕਰ ਇਹ ਸੱਚ ਹੁੰਦਾ, ਫ਼ੇਰ ਸਲੀਬ ਬਾਰੇ ਮੇਰੇ
ਪ੍ਰਚਾਰ ਤੋਂ ਕੋਈ ਵੀ ਸਮੱਸਿਆ ਪੈਦਾ ਨਾ ਹੋਈ ਹੁੰਦੀ। 12ਮੇਰੀ
ਖਾਹਸ਼ ਹੈ ਜਿਹੜੇ ਲੋਕ ਤੁਹਾਨੂੰ ਪਰੇਸ਼ਾਨ ਕਰਦੇ ਹਨ ਆਪਣੀ
ਸੁੰਨਤ ਦੇ ਨਾਲ ਖੱਸੀ ਹੋਣ ਨੂੰ ਵੀ ਸ਼ਾਮਿਲ ਕਰ ਲੈਣ। 13ਮੇਰੇ
ਭਰਾਵੋ ਅਤੇ ਭੈਣੋ, ਪਰਮੇਸ਼ੁਰ ਨੇ ਤੁਹਾਨੂੰ ਆਜ਼ਾਦ ਹੋਣ ਦਾ ਸੱਦਾ
ਦਿੱਤਾ ਸੀ। ਪਰ ਇਸ ਆਜ਼ਾਦੀ ਨੂੰ ਆਪਣੇ ਪਾਪੀ ਆਪਿਆਂ ਨੂੰ
ਪ੍ਰਸੰਨ ਕਰਨ ਦੇ ਅਰਥਾਂ ਵਾਂਙ ਇਸਤੇਮਾਲ ਨਾ ਕਰੋ। ਪਰ ਇਕ
ਦੂਸਰੇ ਦੀ ਪਿਆਰ ਨਾਲ ਸੰਪੂਰਨ ਸੇਵਾ ਕਰੋ। 14ਸਮੁੱਚਾ ਨੇਮ
ਦਾ ਸਾਰਾਂਸ਼ ਇਸ ਇੱਕ ਹੁਕਮ ਵਿੱਚ ਹੈ: "ਹੋਰਾਂ ਨੂੰ ਵੀ ਉਵੇਂ
ਪਿਆਰ ਕਰੋ ਜਿਸ ਤਰ੍ਹਾਂ ਤੁਸੀਂ ਆਪਣੇ ਆਪ ਨੂੰ ਪਿਆਰ ਕਰਦੇ
ਹੋ।"* 15ਜੇ ਤੁਸੀਂ ਇੱਕ ਦੂਸਰੇ ਨੂੰ ਦੁਖੀ ਕਰਦੇ ਰਹੋਗੇ ਅਤੇ
ਇਕ ਦੂਸਰੇ ਨੂੰ ਪਾੜਦੇ ਰਹੋਂਗੇ, ਤਾਂ ਸਚੇਤ ਰਹੋ! ਤੁਸੀਂ ਪੂਰੀ ਤਰ੍ਹਾਂ
ਇਕ ਦੂਸਰੇ ਨੂੰ ਤਬਾਹ ਕਰ ਦਿਓਗੇ।

### ਆਤਮਾ ਅਤੇ ਮਨੁੱਖੀ ਸੁਭਾ

16ਇਸ ਲਈ ਮੈਂ ਤੁਹਾਨੂੰ ਦੱਸਦਾ ਹਾਂ: ਆਤਮਾ ਦੀ ਅਗਵਾਈ
ਵਿੱਚ ਜੀਓ। ਫੇਰ ਤੁਸੀਂ ਕੋਈ ਮੰਦੇ ਕੰਮ ਨਹੀਂ ਕਰੋਗੇ ਜਿਹੜੇ
ਤਹਾਡੇ ਪਾਪੀ ਆਪੇ ਨੂੰ ਪਸੰਦ ਹਨ। 17ਸਾਡੇ ਪਾਪੀ ਆਪੇ ਉਹੀ
ਗੱਲਾਂ ਚਾਹੁੰਦੇ ਹਨ ਜੋ ਆਤਮਾ ਦੇ ਵਿਰੁੱਧ ਹਨ। ਆਤਮਾ ਉਹ
ਗੱਲਾਂ ਚਾਹੁੰਦਾ ਹੈ ਜੋ ਸਾਡੇ ਪਾਪੀ ਆਪਿਆਂ ਦੇ ਵਿਰੁਧ ਹਨ। ਇਹ
ਦੋਵੇਂ ਇੱਕ ਦੂਸਰੇ ਦੇ ਵਿਰੁਧ ਹਨ। ਇਸ ਲਈ ਤੁਸੀਂ ਉਹ ਕੰਮ
ਨਾ ਕਰੋ ਜਿਹੜੇ ਤੁਸੀਂ ਸੱਚਮੁੱਚ ਕਰਨਾ ਚਾਹੁੰਦੇ ਹੋ। 18ਪਰ ਜੇ
ਤੁਸੀਂ ਆਤਮਾ ਦੀ ਅਗਵਾਈ ਨੂੰ ਆਗਿਆ ਦੇਵੋ ਤਾਂ ਤੁਸੀਂ ਨੇਮ
ਦੇ ਅਧੀਨ ਨਹੀਂ ਹੋ।

19ਮੰਦੇ ਕੰਮ, ਜਿਹੜੇ ਸਾਡਾ ਪਾਪੀ ਆਪਾ ਕਰਦਾ ਹੈ ਬੜੇ ਸਪਸ਼ਟ
ਹਨ। ਜਿਨਸੀ ਗੁਨਾਹ, ਅਪਵਿੱਤਰਤਾ ਅਤੇ ਜਿਨਸੀ ਬਦੀ, 20ਝੂਠੇ
ਦੇਵੀ ਅਤੇ ਦੇਵਤਿਆਂ ਦੀ ਪੂਜਾ ਕਰਨੀ, ਜਾਦੂ ਕਰਨੇ, ਨਫਰਤ,
ਝਗੜਾ, ਈਰਖਾ, ਕ੍ਰੋਧ, ਖੁਦਗਰਜੀ, ਲੋਕਾਂ ਨੂੰ ਇਕ ਦੂਸਰੇ ਨਾਲ
ਲੜਾਉਣਾ, ਵੰਡੀਆਂ ਪਾਉਣੀਆਂ, 21ਦੋਖੀ ਹੋਣਾ, ਸ਼ਰਾਬੀ ਹੋਣਾ,
ਅਨੈਤਿਕ ਦਾਅਵਤਾਂ, ਅਤੇ ਇਸੇ ਤਰ੍ਹਾਂ ਦੇ ਹੋਰ ਕੰਮ। ਮੈਂ ਇੱਕ
ਵਾਰ ਫ਼ੇਰ ਤੁਹਾਨੂੰ ਉਸੇ ਤਰ੍ਹਾਂ ਚੇਤਾਵਣੀ ਦਿੰਦਾ ਹਾਂ ਜਿਵੇਂ ਮੈਂ
ਤੁਹਾਨੂੰ ਪਹਿਲਾਂ ਦਿੱਤੀ ਸੀ: ਜਿਹੜੇ ਲੋਕ ਅਜਿਹੀਆਂ ਗੱਲਾਂ ਕਰਦੇ
ਹਨ ਪਰਮੇਸ਼ੁਰ ਦੇ ਰਾਜ ਵਿੱਚ ਜਗ੍ਹਾ ਪ੍ਰਾਪਤ ਨਹੀਂ ਕਰਨਗੇ।
22ਪਰ ਆਤਮਾ ਪ੍ਰੇਮ, ਆਨੰਦ, ਸ਼ਾਂਤੀ, ਸਬਰ, ਦਇਆਂ, ਚੰਗਿਆਈ,
ਵਫ਼ਾਦਾਰੀ, 23ਕੋਮਲਤਾ ਅਤੇ ਸ੍ਵੈਂ ਸੰਜਮ ਪ੍ਰਦਾਨ ਕਰਦਾ ਹੈ।
ਕੋਈ ਵੀ ਨੇਮ ਅਜਿਹਾ ਨਹੀਂ ਹੈ ਜਿਹੜਾ ਇਨ੍ਹਾਂ ਚੀਜ਼ਾਂ ਨੂੰ ਗ਼ਲਤ
ਆਖ ਸਕਦਾ ਹੈ। 24ਜਿਹੜੇ ਲੋਕ ਮਸੀਹ ਯਿਸੂ ਨਾਲ ਸੰਬੰਧਿਤ
ਹਨ, ਉਨ੍ਹਾਂ ਨੇ ਆਪਣੇ ਪਾਪੀ ਆਪਿਆ ਨੂੰ ਮਾਰ ਦਿੱਤਾ ਹੈ। ਉਨ੍ਹਾਂ
ਨੇ ਖੁਦਗ਼ਰਜੀ ਅਤੇ ਮੰਦੀਆਂ ਗੱਲਾਂ ਛੱਡ ਦਿੱਤੀਆਂ ਹਨ ਜੋ ਉਹ
ਕਰਨੀਆਂ ਚਾਹੁੰਦੇ ਸਨ। 25 ਅਸੀਂ ਆਪਣਾ ਨਵਾਂ ਜੀਵਨ ਆਤਮਾ
ਤੋਂ ਪਾਉਂਦੇ ਹਾਂ। ਇਸ ਲਈ ਸਾਨੂੰ ਆਤਮਾ ਦੀ ਅਗਵਾਈ ਦੇ
ਅਨੁਸਾਰ ਹੀ ਵਿਹਾਰ ਕਰਨਾ ਚਾਹੀਦਾ। 26ਸਾਨੂੰ ਅਭਿਮਾਨੀ
ਨਹੀਂ ਹੋਣਾ ਚਾਹੀਦਾ। ਸਾਨੂੰ ਇਕ ਦੂਸਰੇ ਨੂੰ ਭੜਕਾਉਣਾ ਨਹੀਂ
ਚਾਹੀਦਾ। ਅਤੇ ਸਾਨੂੰ ਇਕ ਦੂਸਰੇ ਨਾਲ ਈਰਖਾ ਨਹੀਂ ਕਰਨੀ
ਚਾਹੀਦੀ

### ਇੱਕ ਦੂਸਰੇ ਦੀ ਸਹਾਇਤਾ ਕਰੋ

6 ਭਰਾਵੋ ਅਤੇ ਭੈਣੋ ਤੁਹਾਡੇ ਸਮੂਹ ਵਿੱਚੋਂ ਕੋਈ ਗ਼ਲਤੀ ਕਰ
ਲਵੇ। ਤੁਸਾਂ ਆਤਮਕ ਲੋਕਾਂ ਨੂੰ ਉਸ ਪਾਪ ਕਰਨ ਵਾਲੇ
ਵਿਅਕਤੀ ਕੋਲ ਜਾਣਾ ਚਾਹੀਦਾ ਹੈ। ਜਿਹੜਾ ਗਲਤ ਕਰ ਰਿਹਾ
ਹੈ। ਤੁਹਾਨੂੰ ਉਸ ਦੀ ਫੇਰ ਠੀਕ ਹੋਣ ਵਿੱਚ ਸਹਾਇਤਾ ਕਰਨੀ
ਚਾਹੀਦੀ ਹੈ। ਤੁਹਾਨੂੰ ਇਹ ਨਰਮਾਈ ਨਾਲ ਕਰਨਾ ਚਾਹੀਦਾ ਹੈ।
ਪਰ ਹੋਸ਼ਿਆਰ ਰਹਿਣਾ! ਤੁਹਾਨੂੰ ਵੀ ਪਾਪ ਕਰਨ ਦੀ ਉਕਸਾਹਟ
ਹੋ ਸਕਦੀ ਹੈ। 2ਆਪਣੀਆਂ ਮੁਸ਼ਕਿਲਾਂ ਵਿੱਚ ਇਕ ਦੂਸਰੇ ਦੀ
ਸਹਾਇਤਾ ਕਰੋ। ਜਦੋਂ ਤੁਸੀਂ ਅਜਿਹਾ ਕਰਦੇ ਹੋ, ਸੱਚਮੁਚ ਤੁਸੀਂ
ਮਸੀਹ ਦੇ ਨੇਮ ਨੂੰ ਮੰਨਦੇ ਹੋ। 3ਜਦੋਂ ਇੱਕ ਵਿਅਕਤੀ ਇਹ
ਸੋਚਦਾ ਹੈ ਕਿ ਉਹ ਬਹੁਤ ਖਾਸ ਹੈ, ਹਾਲਾਂ ਕਿ ਉਹ ਕੁਝ ਵੀ
ਨਹੀਂ, ਤਾਂ ਉਹ ਆਪਣੇ ਆਪ ਨੂੰ ਗੁਮਰਾਹ ਕਰ ਰਿਹਾ ਹੈ। 4ਕਿਸੇ
ਵਿਅਕਤੀ ਨੂੰ ਹੋਰਨਾਂ ਲੋਕਾਂ ਨਾਲ ਆਪਣੀ ਤੁਲਨਾ ਨਹੀਂ ਕਰਨੀ
ਚਾਹੀਦੀ। ਹਰ ਵਿਅਕਤੀ ਨੂੰ ਖ਼ੁਦ ਆਪਣੇ ਕਰਮਾਂ ਨੂੰ ਪਰਖਣਾ
ਚਾਹੀਦਾ ਹੈ। ਉਦੋਂ ਉਹ ਖੁਦ ਆਪਣੇ ਕੀਤੇ ਹੋਏ ਉਪਰ ਮਾਣ
ਕਰ ਸਕਦਾ ਹੈ। 5ਹਰ ਵਿਅਕਤੀ ਨੂੰ ਆਪਣੀ ਜ਼ਿੰਮੇਵਾਰੀ ਜ਼ਰੂਰ
ਸਵੀਕਾਰ ਕਰਨੀ ਚਾਹੀਦੀ ਹੈ। 6ਜਿਹੜਾ ਵਿਅਕਤੀ ਪਰਮੇਸ਼ੁਰ
ਦੇ ਉਪਦੇਸ਼ ਸਿੱਖ ਰਿਹਾ ਹੈ ਉਸ ਨੂੰ ਆਪਣੀਆਂ ਸਮੂਹ ਚੰਗੀਆਂ

**"ਹੋਰਾਂ ਨੂੰ ਵੀ ... ਕਰਦੇ ਹੋ"** ਲੇਵੀਆਂ 19:18

ਚੀਜ਼ਾਂ ਉਸ ਵਿਅਕਤੀ ਨਾਲ ਸਾਂਝੀਆਂ ਕਰਣੀਆਂ ਚਾਹੀਦੀਆਂ ਹਨ ਜਿਹੜਾ ਉਸ ਨੂੰ ਸਿਖਿਆਂ ਦੇ ਰਿਹਾ ਹੈ।

### ਜੀਵਨ ਇੱਕ ਖੇਤ ਦੀ ਬੀਜਾਈ ਕਰਨ ਵਾਂਙ ਹੈ

7ਆਪਣੇ ਆਪ ਨੂੰ ਗੁਮਰਾਹ ਨਾ ਕਰੋ: ਤੁਸੀਂ ਪਰਮੇਸ਼ੁਰ ਨੂੰ
ਧੋਖਾ ਨਹੀਂ ਦੇ ਸਕਦੇ। ਵਿਅਕਤੀ ਉਨ੍ਹਾਂ ਹੀ ਚੀਜ਼ਾਂ ਦੀ ਵਾਢੀ
ਕਰਦਾ ਹੈ ਜਿਹੜੀਆਂ ਉਹ ਬੀਜਦਾ ਹੈ। 8ਜੇ ਇੱਕ ਵਿਅਕਤੀ
ਆਪਣੇ ਪਾਪੀ ਆਪੇ ਨੂੰ ਸੰਤੁਸ਼ਟ ਕਰਨ ਲਈ ਬੀਜ ਬੀਜਦਾ ਹੈ,
ਉਸ ਦਾ ਪਾਪੀ ਆਪਾ ਉਸ ਲਈ ਤਬਾਹੀ ਲਿਆਵੇਗਾ। ਪਰ ਜੇ
ਕੋਈ ਵਿਅਕਤੀ ਆਪਣੇ ਆਤਮੇ ਨੂੰ ਪ੍ਰਸੰਨ ਕਰਨ ਲਈ ਬੀਜਦਾ
ਹੈ ਤਾਂ ਉਹ ਆਪਣੇ ਆਤਮਾ ਪਾਸੋਂ ਸਦੀਵੀ ਜੀਵਨ ਪ੍ਰਾਪਤ
ਕਰੇਗਾ। 9ਸਾਨੂੰ ਚੰਗਿਆਈ ਕਰਦਿਆਂ ਥੱਕਣਾ ਨਹੀਂ ਚਾਹੀਦਾ।
ਅਸੀਂ ਠੀਕ ਸਮੇਂ ਤੇ ਆਪਣੀ ਸਦੀਵੀ ਜੀਵਨ ਦੀ ਫਸਲ ਪ੍ਰਾਪਤ
ਕਰਾਂਗੇ। ਸਾਨੂੰ ਆਸ ਨਹੀਂ ਛੱਡਣੀ ਚਾਹੀਦੀ। 10ਇਸ ਲਈ
ਜਦੋਂ ਵੀ ਸਾਡੇ ਕੋਲ ਕੋਈ ਅਵਸਰ ਹੋਵੇ ਅਸੀਂ ਸਾਰਿਆਂ ਲੋਕਾਂ
ਲਈ ਚੰਗਾ ਕਰੀਏ। ਪਰ ਉਨ੍ਹਾਂ ਲੋਕਾਂ ਵੱਲ ਸਾਨੂੰ ਵਿਸ਼ੇਸ਼ ਪਿਆਰ
ਦੇਣਾ ਚਾਹੀਦਾ ਹੈ ਜਿਹੜੇ ਆਸਥਾਵਾਨਾਂ ਦੇ ਪਰਿਵਾਰ ਨਾਲ਼
ਸੰਬੰਧ ਰੱਖਦੇ ਹਨ।

### ਪੌਲੁਸ ਆਪਣਾ ਪੱਤਰ ਖਤਮ ਕਰਦਾ ਹੈ

11ਇਹ ਪੱਤਰ ਮੈਂ ਆਪਣੇ ਹੱਥੀ ਲਿਖ ਰਿਹਾ ਹਾਂ। ਦੇਖੋ
ਮੈਂ ਕਿੰਨੇ ਵੱਡੇ ਅੱਖਰ ਵਰਤ ਰਿਹਾ ਹਾਂ। 12ਕੁਝ ਲੋਕ
ਤੁਹਾਨੂੰ ਸੁੰਨਤੀਏ ਹੋਣ ਲਈ ਮਜਬੂਰ ਕਰ ਰਹੇ ਹਨ। ਉਹ ਅਜਿਹਾ
ਇਸ ਲਈ ਕਰ ਰਹੇ ਹਨ ਕਿਉਂ ਜੋ ਉਹ ਚਾਹੁੰਦੇ ਹਨ ਕਿ ਦੂਸਰੇ
ਉਨ੍ਹਾਂ ਨੂੰ ਕਬੂਲਣ। ਅਤੇ ਉਹ ਤੁਹਾਨੂੰ ਸਿਰਫ਼ ਇਸ ਡਰ ਦੇ
ਕਾਰਣ ਸੁੰਨਤ ਕਰਾਉਣ ਲਈ ਮਜਬੂਰ ਕਰਦੇ ਹਨ, ਕਿ
ਜੇਕਰ ਉਹ ਸਿਰਫ਼ ਮਸੀਹ ਦੀ ਸਲੀਬ ਦਾ ਅਨੁਸਰਣ ਕਰਨਗੇ,
ਉਨ੍ਹਾਂ ਨੂੰ ਤਸੀਹੇ ਦਿੱਤੇ ਜਾਣਗੇ। 13ਜਿਹੜੇ ਆਦਮੀਆਂ ਦੀ ਸੁੰਨਤ
ਹੋਈ ਹੁੰਦੀ ਹੈ ਉਹ ਖੁਦ ਵੀ ਨੇਮ ਨੂੰ ਨਹੀਂ ਮੰਨਦੇ। ਪਰ ਉਹ
ਤੁਹਾਡੀ ਸੁੰਨਤ ਕਰਾਉਣੀ ਚਾਹੁੰਦੇ ਹਨ ਤਾਂ ਜੋ ਉਹ ਘਮੰਡ ਕਰ
ਸਕਣ ਕਿ ਉਹ ਤੁਹਾਡੀ ਸੁੰਨਤ ਕਰਾਉਣ ਵਿੱਚ ਸਫ਼ਲ ਹੋ ਗਏ।
14ਮੈਨੂੰ ਉਮੀਦ ਹੈ ਕਿ ਮੈਂ ਕਦੇ ਵੀ ਇਹੋ ਜਿਹੀਆਂ ਗੱਲਾਂ ਉੱਤੇ
ਘਮੰਡ ਨਹੀਂ ਕਰਾਂਗਾ। ਸਿਰਫ਼ ਸਾਡੇ ਪ੍ਰਭੂ ਮਸੀਹ ਯਿਸੂ ਦੀ ਸਲੀਬ
ਹੀ ਉਹ ਕਾਰਣ ਹੈ ਜਿਸਤੇ ਮੈਨੂੰ ਮਾਣ ਹੈ। ਯਿਸੂ ਦੀ ਸਲੀਬ
ਉੱਤੇ ਹੋਈ ਮੌਤ ਰਾਹੀਂ ਦੁਨੀਆਂ ਮੇਰੇ ਲਈ ਮਰ ਚੁਕੀ ਹੈ* ਅਤੇ
ਮੈਂ ਦੁਨੀਆਂ ਲਈ ਮਰ ਚੁੱਕਿਆਂ ਹਾਂ। 15ਇਹ ਗੱਲ ਕੋਈ ਮਹੱਤਵ
ਨਹੀਂ ਰਖਦੀ ਕਿ ਕਿਸੇ ਵਿਅਕਤੀ ਦੀ ਸੁਨੰਤ ਹੋਈ ਹੈ ਜਾਂ ਨਹੀਂ।
ਮਹੱਤਵਪੂਰਣ ਗੱਲ ਪਰਮੇਸ਼ੁਰ ਦੇ ਬਣਾਏ ਨਵੇਂ ਲੋਕ ਬਣਨਾ
ਹੈ। 16ਉਨ੍ਹਾਂ ਸਭ ਨੂੰ ਸ਼ਾਂਤੀ ਅਤੇ ਮਿਹਰ, ਜੋ ਇਸ ਰਿਵਾਜ਼ ਦਾ
ਅਨੁਸਰਣ ਕਰਦੇ ਹਨ ਅਤੇ ਪਰਮੇਸ਼ੁਰ ਦੇ ਸਾਰੇ ਲੋਕਾਂ ਨੂੰ।

17ਇਸ ਲਈ ਕਿਰਪਾ ਕਰਕੇ ਮੈਨੂੰ ਹੋਰ ਕਸ਼ਟ ਨਾ ਦਿਓ। ਮੇਰੇ
ਸਰੀਰ ਉੱਤੇ ਜ਼ਖਮਾਂ ਦੇ ਦਾਗ ਹਨ, ਅਤੇ ਇਹ ਦਰਸ਼ਾਉਂਦੇ ਹਨ
ਕਿ ਮੈਂ ਮਸੀਹ ਯਿਸੂ ਨਾਲ ਸੰਬੰਧਿਤ ਹਾਂ।

18ਮੇਰੇ ਭਰਾਵੋ ਅਤੇ ਭੈਣੋ ਮੈਂ ਪ੍ਰਾਰਥਨਾ ਕਰਦਾ ਹਾਂ ਕਿ ਤੁਹਾਡੇ
ਆਤਮਿਆਂ ਨਾਲ ਸਾਡੇ ਪ੍ਰਭੂ ਮਸੀਹ ਯਿਸੂ ਦੀ ਕਿਰਪਾ ਹੋਵੇ।

ਆਮੀਨ!

---

**ਮਰ ਚੁੱਕਿਆ ਹੈ** ਅੱਖਰੀ ਤੌਰ ਤੇ ਸੂਲੀ ਚੜ੍ਹਾ ਦਿੱਤਾ ਗਿਆ ਹੈ।

# ਅਫ਼ਸੀਆਂ ਨੂੰ ਪੱਤ੍ਰੀ

1 ਇਹ ਪੱਤਰ ਮਸੀਹ ਯਿਸੂ ਦੇ ਰਸੂਲ ਪੌਲੁਸ ਵੱਲੋ ਹੈ। ਮੈਂ
ਰਸੂਲ ਇਸ ਲਈ ਬਣਿਆ ਹਾਂ ਕਿ ਇਹ ਪਰਮੇਸ਼ੁਰ ਦੀ ਰਜ਼ਾ
ਸੀ। ਇਹ ਪੱਤਰ ਮਸੀਹ ਯਿਸੂ ਵਿੱਚ ਵਿਸ਼ਵਾਸ ਰੱਖਣ ਵਾਲੇ
ਨਿਹਚਾਵਾਨਾਂ, ਅਫ਼ਸੁਸ ਵਿੱਚ ਰਹਿੰਦੇ ਪਰਮੇਸ਼ੁਰ ਦੇ ਪਵਿੱਤਰ
ਲੋਕਾਂ ਨੂੰ ਲਿਖਿਆ ਹੈ। 2ਪਰਮੇਸ਼ੁਰ ਸਾਡੇ ਪਿਤਾ ਅਤੇ ਪ੍ਰਭੂ ਯਿਸੂ
ਮਸੀਹ ਵੱਲੋਂ ਤੁਹਾਡੇ ਤੇ ਕਿਰਪਾ ਅਤੇ ਸ਼ਾਤੀ ਹੋਵੇ।

### ਮਸੀਹ ਵਿੱਚ ਆਤਮਕ ਅਸੀਸਾਂ

3ਸਾਡੇ ਪ੍ਰਭੂ ਯਿਸੂ ਮਸੀਹ ਦੇ ਪਿਤਾ ਪਰਮੇਸ਼ੁਰ ਦੀ ਉਸਤਤਿ
ਕਰੋ। ਪਰਮੇਸ਼ੁਰ ਨੇ ਸਾਨੂੰ ਮਸੀਹ ਵਿੱਚ ਸੁਰਗ ਦੀ ਹਰ ਆਤਮਕ
ਅਸੀਸ ਦਿੱਤੀ ਹੈ। 4ਮਸੀਹ ਵਿੱਚ ਸਾਨੂੰ ਪਰਮੇਸ਼ੁਰ ਨੇ ਦੁਨੀਆਂ
ਸਾਜਣ ਤੋਂ ਪਹਿਲਾਂ ਹੀ ਚੁਣ ਲਿਆ ਸੀ। ਪਰਮੇਸ਼ੁਰ ਨੇ ਸਾਨੂੰ ਪ੍ਰੇਮ
ਨਾਲ, ਆਪਣੇ ਪਵਿੱਤਰ ਲੋਕ ਅਤੇ ਉਸ ਅੱਗੇ ਦੋਸ਼ ਰਹਿਤ ਲੋਕ
ਹੋਣ ਲਈ ਚੁਣਿਆ ਹੈ। 5ਅਤੇ ਦੁਨੀਆਂ ਦੀ ਸਾਜਨਾ ਕਰਨ ਤੋਂ
ਪਹਿਲਾਂ ਹੀ ਪਰਮੇਸ਼ੁਰ ਨੇ ਯਿਸੂ ਮਸੀਹ ਰਾਹੀਂ ਸਾਨੂੰ ਆਪਣੇ ਬੱਚੇ
ਬਨਾਉਣ ਦਾ ਨਿਰਣਾ ਕੀਤਾ। ਇਹ ਪਰਮੇਸ਼ੁਰ ਦੀ ਰਜ਼ਾ ਸੀ।
ਇਸ ਨੇ ਉਸ ਨੂੰ ਪ੍ਰਸੰਨ ਕੀਤਾ ਹੈ। 6ਇਹ ਪਰਮੇਸ਼ੁਰ ਨੂੰ ਉਸਤਤਿ
ਦਿੰਦੀ ਹੈ ਕਿਉਂ ਜੋ ਉਸ ਨੇ ਕਿਰਪਾ ਦਿਖਾਈ। ਪਰਮੇਸ਼ੁਰ ਨੇ
ਆਪਣੀ ਕਿਰਪਾ ਸਾਡੇ ਉੱਤੇ ਮੁਫਤ ਕੀਤੀ ਹੈ ਉਸ ਨੇ ਸਾਡੇ
ਉਪਰ ਇਹ ਕਿਰਪਾ ਮਸੀਹ ਵਿੱਚ ਦਿੱਤੀ ਜਿਸ ਨੂੰ ਉਹ ਪਿਆਰ
ਕਰਦਾ ਹੈ। 7ਮਸੀਹ ਦੇ ਨਮਿੱਤ ਸਾਨੂੰ ਉਸ ਦੇ ਲਹੂ ਰਾਹੀਂ ਆਜ਼ਾਦੀ
ਦਿੱਤੀ ਗਈ ਸੀ। ਸਾਡੇ ਕੋਲ ਪਰਮੇਸ਼ੁਰ ਦੀ ਅਪਾਰ ਕਿਰਪਾ ਦੁਆਰਾ
ਆਪਣੇ ਪਾਪਾਂ ਦੀ ਮਾਫ਼ੀ ਹੈ। 8ਪਰਮੇਸ਼ੁਰ ਨੇ ਆਪਣੀ ਪੂਰੀ ਕਿਰਪਾ,
ਸਿਆਣਪ ਅਤੇ ਗਿਆਨ ਸਾਡੇ ਉੱਤੇ ਮੁਫਤੀ ਛਿੜਕਿਆ ਹੈ।
9ਉਸ ਨੇ ਆਪਣੀ ਗੁਪਤ ਯੋਜਨਾ ਆਪਣੀ ਇੱਛਾ ਅਨੁਸਾਰ ਸਾਨੂੰ
ਪਰਗਟ ਕੀਤੀ। ਅਤੇ ਉਸ ਨੇ ਇਹ ਯੋਜਨਾ ਮਸੀਹ ਰਾਹੀਂ ਪੂਰਨ
ਕਰਨ ਦਾ ਨਿਸ਼ਚਾ ਕੀਤਾ। 10ਪਰਮੇਸ਼ੁਰ ਦਾ ਇਰਾਦਾ ਢੁਕਵੇ
ਸਮੇਂ ਤੇ ਆਪਣੇ ਉਦੇਸ਼ ਨੂੰ ਪੂਰਾ ਕਰਨ ਦਾ ਸੀ। ਪਰਮੇਸ਼ੁਰ ਦੀ
ਯੋਜਨਾ ਸੁਰਗ ਅਤੇ ਧਰਤੀ ਵਿਚਲੀਆਂ ਸਾਰੀਆਂ ਚੀਜ਼ਾਂ ਨੂੰ
ਇਕੱਠਿਆਂ ਕਰਕੇ ਮਸੀਹ ਨੂੰ ਮੁਖੀ ਬਣਾਕੇ ਉਸ ਦੇ ਅਧੀਨ ਕਰਨ
ਦੀ ਸੀ।

11ਮਸੀਹ ਵਿੱਚ ਸਾਨੂੰ ਪਰਮੇਸ਼ੁਰ ਦੇ ਲੋਕਾਂ ਵਿੱਚੋਂ ਚੁਣਿਆ
ਗਿਆ ਸੀ। ਪਰਮੇਸ਼ੁਰ ਨੇ ਪਹਿਲਾਂ ਹੀ ਸਾਨੂੰ ਆਪਣੇ ਲੋਕ ਬਨਾਉਣ
ਦੀ ਯੋਜਨਾ ਬਣਾਈ ਹੋਈ ਸੀ, ਕਿਉਂ ਕਿ ਇਹ ਪਰਮੇਸ਼ੁਰ ਦੀ
ਇੱਛਾ ਸੀ। ਇਹ ਪਰਮੇਸ਼ੁਰ ਹੀ ਹੈ ਜੋ ਹਰ ਚੀਜ਼ ਨੂੰ ਆਪਣੀ
ਇੱਛਾ ਅਤੇ ਫੈਸਲੇ ਨਾਲ ਰਜ਼ਾਮੰਦ ਕਰਾਉਂਦਾ ਹੈ। 12ਅਸੀਂ ਪਹਿਲੇ
ਲੋਕ ਹਾਂ ਜਿਨ੍ਹਾਂ ਨੇ ਮਸੀਹ ਵਿੱਚ ਉਮੀਦ ਰਖੀ। ਅਤੇ ਸਾਨੂੰ ਇਸ
ਲਈ ਚੁਣਿਆ ਗਿਆ ਸੀ ਤਾਂ ਜੋ ਅਸੀਂ ਪਰਮੇਸ਼ੁਰ ਦੀ ਮਹਿਮਾ
ਦੀ ਉਸਤਤਿ ਕਰ ਸਕੀਏ। 13ਤੁਹਾਡੇ ਨਾਲ ਵੀ ਅਜਿਹਾ ਹੀ ਹੈ।
ਤੁਸੀਂ ਸੱਚੀ ਸਿੱਖਿਆ ਸੁਣੀ, ਉਹ ਤੁਹਾਡੀ ਮੁਕਤੀ ਦੀ ਖੁਸ਼ ਖਬਰੀ
ਹੈ। ਜਦੋਂ ਤੁਸੀਂ ਉਹ ਖੁਸ਼ ਖ਼ਬਰੀ ਸੁਣੀ, ਤੁਸੀਂ ਮਸੀਹ ਵਿਚ
ਵਿਸ਼ਵਾਸ਼ ਕੀਤਾ। ਅਤੇ ਮਸੀਹ ਦੇ ਰਾਹੀਂ, ਪਰਮੇਸ਼ੁਰ ਨੇ ਤੁਹਾਨੂੰ
ਉਹ ਪਵਿੱਤਰ ਆਤਮਾ ਦੇ ਕੇ ਜਿਸ ਦਾ ਉਸ ਨੇ ਵਾਅਦਾ ਕੀਤਾ
ਸੀ, ਆਪਣਾ ਵਿਸ਼ੇਸ਼ ਨਿਸ਼ਾਨ ਤੁਹਾਡੇ ਉਪਰ ਲਗਾਇਆ। 14ਇਹ
ਪਵਿੱਤਰ ਆਤਮਾ ਸਾਖੀ ਹੈ ਕਿ ਅਸੀਂ ਉਹ ਸਾਰੀਆਂ ਚੀਜ਼ਾਂ ਪ੍ਰਾਪਤ
ਕਰਾਂਗੇ ਜਿਨ੍ਹਾਂ ਦਾ ਪਰਮੇਸ਼ੁਰ ਨੇ ਆਪਣੇ ਲੋਕਾਂ ਨਾਲ ਵਾਅਦਾ
ਕੀਤਾ ਸੀ। ਇਹ ਉਨ੍ਹਾਂ ਲੋਕਾਂ ਨੂੰ ਆਜ਼ਾਦ ਕਰ ਦੇਵੇਗਾ, ਜਿਹੜੇ
ਲੋਕ ਪਰਮੇਸ਼ੁਰ ਨਾਲ ਸੰਬੰਧਿਤ ਹਨ। ਇਸ ਸਭ ਕਾਸੇ ਦਾ ਉਦੇਸ਼
ਪਰਮੇਸ਼ੁਰ ਦੀ ਮਹਿਮਾ ਨੂੰ ਉਸਤਤਿ ਲਿਆਉਣਾ ਹੈ।

### ਪੌਲੁਸ ਦੀ ਪ੍ਰਾਰਥਨਾ

15-16ਇਹੀ ਕਾਰਣ ਹੈ ਕਿ ਮੈਂ ਆਪਣੀਆਂ ਪ੍ਰਾਰਥਨਾਵਾਂ ਵਿੱਚ
ਹਮੇਸ਼ਾ ਤੁਹਾਨੂੰ ਚੇਤੇ ਕਰਦਾ ਹਾਂ ਅਤੇ ਤੁਹਾਡੇ ਲਈ ਪਰਮੇਸ਼ੁਰ ਦਾ
ਧੰਨਵਾਨ ਕਰਦਾ ਹਾਂ। ਮੈਂ ਇਹ ਹਮੇਸ਼ਾ ਤੋਂ ਕੀਤਾ ਹੈ, ਜਦੋਂ ਤੋਂ ਮੈਂ
ਪ੍ਰਭੂ ਯਿਸੂ ਵਿੱਚ ਤੁਹਾਡੇ ਵਿਸ਼ਵਾਸ਼ ਅਤੇ ਪਰਮੇਸ਼ੁਰ ਦੇ ਲੋਕਾਂ ਲਈ
ਤੁਹਾਡੇ ਪਿਆਰ ਬਾਰੇ ਸੁਣਿਆ। 17ਮੈਂ ਹਮੇਸ਼ਾ ਸਾਡੇ ਪ੍ਰਭੂ ਯਿਸੂ
ਮਸੀਹ ਦੇ ਪਰਮੇਸ਼ੁਰ ਨੂੰ ਪ੍ਰਾਰਥਨਾ ਕਰਦਾ ਹਾਂ, ਜੋ ਕਿ ਮਹਿਮਾਮਈ
ਪਿਤਾ ਹੈ। ਮੈਂ ਪ੍ਰਾਰਥਨਾ ਕਰਦਾ ਹਾਂ ਕਿ ਉਹ ਤੁਹਾਨੂੰ ਆਤਮਾ
ਦੇਵੇ ਜਿਹੜਾ ਤੁਹਾਨੂੰ ਸਿਆਣਾ ਬਣਾਉਂਦਾ ਹੈ ਅਤੇ ਤੁਹਾਨੂੰ ਆਪਣੇ
ਬਾਰੇ ਗਿਆਨ ਦਿੰਦਾ ਹੈ, ਜਿਸ ਤੋਂ ਉਸ ਨੇ ਤੁਹਾਨੂੰ ਜਾਣੂ ਕਰਾਇਆ
ਹੈ। 18ਮੈਂ ਪਰਮੇਸ਼ੁਰ ਨੂੰ ਪ੍ਰਾਰਥਨਾ ਕਰਦਾ ਹਾਂ ਕਿ ਉਹ ਤੁਹਾਨੂੰ
ਤੁਹਾਡੇ ਹਿਰਦਿਆਂ ਵਿੱਚ ਸਮਝਦਾਰੀ ਦੇ ਸਕੇ। ਫੇਰ ਤੁਸੀਂ ਉਸ
ਉਮੀਦ ਬਾਰੇ ਜਾਣ ਲਵੋਂਗੇ ਜਿਸ ਨੂੰ ਰੱਖਣ ਲਈ ਸਾਨੂੰ ਚੁਣਿਆ
ਗਿਆ ਹੈ। ਤੁਸੀਂ ਜਾਣ ਜਾਵੋਗੇ ਕਿ ਜਿਹੜੀਆਂ ਅਸੀਸਾਂ ਪਰਮੇਸ਼ੁਰ
ਨੇ ਆਪਣੇ ਲੋਕਾਂ ਨੂੰ ਦੇਣ ਦਾ ਵਾਅਦਾ ਕੀਤਾ ਸੀ ਉਹ ਅਪਾਰ
ਅਤੇ ਮਹਿਮਾਮਈ ਹਨ। 19ਅਤੇ ਤੁਸੀਂ ਜਾਣ ਜਾਵੋਗੇ ਕਿ ਸਾਡੇ
ਆਸਥਾਵਾਨਾਂ ਲਈ, ਪਰਮੇਸ਼ੁਰ ਦੀ ਸ਼ਕਤੀ ਬਹੁਤ ਮਹਾਨ ਹੈ।
20ਇਹ ਮਹਾਨ ਸ਼ਕਤੀ ਉਹੀ ਹੈ ਜਿਹੜੀ ਪਰਮੇਸ਼ੁਰ ਨੇ ਮਸੀਹ ਨੂੰ
ਮੌਤ ਤੋਂ ਉਭਾਰਨ ਲਈ ਵਰਤੀ ਸੀ। ਪਰਮੇਸ਼ੁਰ ਨੇ ਮਸੀਹ ਨੂੰ
ਸੁਰਗੀ ਥਾਵਾਂ ਵਿੱਚ ਆਪਣੇ ਸੱਜੇ ਪਾਸੇ ਬਿਠਾਇਆ। 21ਪਰਮੇਸ਼ੁਰ

ਨੇ ਮਸੀਹ ਨੂੰ, ਸਾਰੇ ਹਾਕਮਾਂ, ਅਧਿਕਾਰਾਂ, ਸ਼ਕਤੀਆਂ, ਅਤੇ ਰਾਜਿਆਂ
ਨਾਲੋਂ ਵਧੇਰੇ ਮਹੱਤਵਪੁਰਣ ਬਣਾਇਆ। ਮਸੀਹ ਹਰ ਚੀਜ਼ ਨਾਲੋਂ
ਵੀ ਵਧੇਰੇ ਸ਼ਕਤੀਸ਼ਾਲੀ ਹੈ ਜੋ ਵੀ ਇਸ ਦੁਨੀਆਂ ਵਿੱਚ ਜਾਂ ਭਵਿੱਖ
ਦੀ ਦੁਨੀਆਂ ਵਿੱਚ ਤਾਕਤ ਰਖਦਾ ਹੈ। 22ਪਰਮੇਸ਼ੁਰ ਨੇ ਸਾਰੀਆਂ
ਚੀਜ਼ਾਂ ਮਸੀਹ ਦੀ ਅਧੀਨਤਾ ਥੱਲੇ ਪਾ ਦਿੱਤੀਆਂ ਹਨ। ਅਤੇ
ਪਰਮੇਸ਼ੁਰ ਨੇ ਉਸ ਨੂੰ ਕਲੀਸਿਯਾ ਦੀਆਂ ਸਮੁੱਚੀਆਂ ਚੀਜ਼ਾਂ ਦਾ
ਮੁਖੀਆ ਤਾਇਨਾਤ ਕੀਤਾ ਹੈ। 23ਕਲੀਸੀਯਾ ਮਸੀਹ ਦਾ ਸ਼ਰੀਰ
ਹੈ। ਕਲੀਸਿਯਾ ਮਸੀਹ ਨਾਲ ਭਰਪੂਰ ਹੈ। ਉਹ ਹਰ ਢੰਗ ਨਾਲ
ਸਾਰੀਆਂ ਚੀਜ਼ਾਂ ਸੰਪੂਰਣ ਬਣਾਉਂਦਾ ਹੈ।

## ਮੌਤ ਤੋਂ ਜੀਵਨ ਵੱਲ

2 ਅਤੀਤ ਵਿੱਚ ਤੁਹਾਡਾ ਆਤਮਾਕ ਜੀਵਨ ਤੁਹਾਡੇ ਪਾਪ ਅਤੇ
ਉਨ੍ਹਾਂ ਗੱਲਾਂ ਕਾਰਨ ਜਿਹੜੀਆਂ ਤੁਸੀਂ ਪਰਮੇਸ਼ੁਰ ਦੇ ਖਿਲਾਫ
ਕੀਤੀਆਂ, ਮੁਰਦਾ ਸਨ। 2ਹਾਂ, ਅਤੀਤ ਵਿੱਚ ਤੁਸੀਂ ਇਹ ਪਾਪ
ਕਰਦੇ ਹੋਏ ਜਿਉਂਏ। ਤੁਸੀਂ ਦੁਨੀਆਂ ਦੇ ਲੋਕਾਂ ਵਾਂਗ ਜਿਉਂਏ।
ਤੁਸੀਂ ਸੰਸਾਰ ਵਿੱਚ ਬਦੀ ਦੀਆਂ ਸ਼ਕਤੀਆਂ ਦੇ ਹਾਕਮ ਦੇ ਚੇਲੇ
ਸੀ। ਹੁਣ ਇਹੀ ਆਤਮਾ ਉਨ੍ਹਾਂ ਲੋਕਾਂ ਵਿੱਚ ਕੰਮ ਕਰ ਰਿਹਾ ਹੈ
ਜਿਹੜੇ ਪਰਮੇਸ਼ੁਰ ਨੂੰ ਅਵੱਗਿਆਕਾਰੀ ਹਨ। 3ਪਿਛਲੇ ਸਮਿਆਂ
ਵਿੱਚ, ਅਸੀਂ ਸਾਰੇ ਉਸੇ ਤਰ੍ਹਾਂ ਰਹੇ ਜਿਵੇਂ ਉਹ ਲੋਕ ਰਹੇ। ਅਸੀਂ
ਆਪਣੇ ਪਾਪੀ ਆਪਿਆਂ ਨੂੰ ਸੰਤੁਸ਼ਟ ਕਰ ਰਹੇ ਸਾਂ। ਅਸੀਂ ਉਹ
ਸਾਰੀਆਂ ਗੱਲਾਂ ਕੀਤੀਆਂ ਜਿਨ੍ਹਾਂ ਦੀ ਸਾਡੇ ਤਨਾਂ ਅਤੇ ਮਨਾਂ ਨੇ
ਕਰਨ ਦੀ ਇੱਛਾ ਕੀਤੀ। ਜਦੋਂ ਅਸੀਂ ਅਜਿਹੀ ਜ਼ਿੰਦਗੀ ਜਿਉਂ
ਰਹੇ ਸਾਂ, ਅਸੀਂ ਪਰਮੇਸ਼ੁਰ ਦੇ ਕ੍ਰੋਧ ਦਾ ਸਾਮ੍ਹਣਾ ਕਰਨ ਵਾਲੇ ਸਾਂ
ਕਿਉਂ ਜੁ ਅਸੀਂ ਦੁਸ਼ਟ ਲੋਕ ਸੀ। ਅਸੀਂ ਹੋਰਨਾਂ ਸਾਰੇ ਲੋਕਾਂ
ਵਰਗੇ ਸਾਂ।

4ਪਰ ਪਰਮੇਸ਼ੁਰ ਨੇ ਜਿਹੜਾ ਇੰਨਾ ਕਿਰਪਾਲੂ ਹੈ ਸਾਨੂੰ ਮਹਾਨ
ਪਿਆਰ ਵਿਖਾਇਆ। 5ਅਸੀਂ ਆਤਮਕ ਤੌਰ ਤੇ ਮਰ ਚੁੱਕੇ ਸਾਂ।
ਅਸੀਂ ਉਨ੍ਹਾਂ ਗ਼ਲਤ ਗੱਲਾਂ ਕਾਰਣ ਮਾਰੇ ਹੋਏ ਸਾਂ ਜਿਹੜੀਆਂ
ਅਸੀਂ ਪਰਮੇਸ਼ੁਰ ਦੇ ਖਿਲਾਫ ਕਰਦੇ ਸਾਂ। ਪਰ ਪਰਮੇਸ਼ੁਰ ਨੇ ਸਾਨੂੰ
ਮਸੀਹ ਨਾਲ ਇੱਕ ਨਵਾਂ ਜੀਵਨ ਦਿੱਤਾ। ਤੁਸੀਂ ਪਰਮੇਸ਼ੁਰ ਦੀ
ਕਿਰਪਾ ਕਾਰਣ ਬਚਾਏ ਗਏ। 6ਅਤੇ ਪਰਮੇਸ਼ੁਰ ਨੇ ਸਾਨੂੰ ਮਸੀਹ
ਸਮੇਤ ਉੱਪਰ ਉਠਾਇਆ ਅਤੇ ਸਾਨੂੰ ਉਸ ਦੇ ਨਾਲ ਸੁਰਗੀ
ਥਾਵਾਂ ਵਿੱਚ ਬਿਠਾਇਆ। ਪਰਮੇਸ਼ੁਰ ਨੇ ਇਹ ਸਭ ਕੁਝ ਸਾਡੇ
ਲਈ ਕੀਤਾ ਜੋ ਮਸੀਹ ਯਿਸੂ ਵਿੱਚ ਹਨ। 7ਪਰਮੇਸ਼ੁਰ ਨੇ ਇਹ
ਆਉਣ ਵਾਲੇ ਜੁਗਾਂ ਵਿੱਚ ਆਪਣੀ ਕਿਰਪਾ ਦੀ ਮਹਾਨ ਅਮੀਰੀ
ਵਿਖਾਉਣ ਲਈ ਕੀਤਾ। ਪਰਮੇਸ਼ੁਰ ਸਾਡੇ ਉੱਪਰ ਇਹ ਕਿਰਪਾ
ਮਸੀਹ ਯਿਸੂ ਵਿੱਚ ਆਪਣੀ ਦਯਾਲਤਾ ਰਾਹੀਂ ਵਰਤਾਉਂਦਾ ਹੈ।
8ਮੇਰਾ ਕਹਿਣ ਦਾ ਭਾਵ ਹੈ ਕਿ ਤੁਸੀਂ ਨਿਹਚਾ ਰਾਹੀਂ ਪਰਮੇਸ਼ੁਰ
ਦੀ ਕਿਰਪਾ ਦੁਆਰਾ ਬਚਾਏ ਗਏ ਹੋ। ਅਤੇ ਤੁਸੀਂ ਇਹ ਕਿਰਪਾ
ਵਿਸ਼ਵਾਸ਼ ਰਾਹੀਂ ਪ੍ਰਾਪਤ ਕੀਤੀ ਹੈ। ਤੁਸੀਂ ਆਪਣੇ ਆਪ ਨੂੰ ਨਹੀਂ
ਬਚਾਇਆਂ ਇਹ ਤਾਂ ਪਰਮੇਸ਼ੁਰ ਵੱਲੋਂ ਦਿੱਤੀ ਦਾਤ ਸੀ। 9ਨਹੀਂ!
ਤੁਸੀਂ ਆਪਣੇ ਉਨ੍ਹਾਂ ਕੰਮਾਂ ਰਾਹੀਂ ਨਹੀਂ ਬਚੇ ਜਿਹੜੇ ਤੁਸੀਂ ਕੀਤੇ
ਹਨ। ਇਸ ਤਰੀਕੇ ਨਾਲ, ਕੋਈ ਵੀ ਵਿਅਕਤੀ ਘਮੰਡ ਨਹੀਂ ਕਰ
ਸਕਦਾ ਕਿ ਉਸ ਨੇ ਖੁਦ ਨੂੰ ਬਚਾਇਆ। 10ਪਰਮੇਸ਼ੁਰ ਨੇ ਸਾਨੂੰ
ਉਵੇਂ ਬਣਾਇਆ ਹੈ ਜਿਵੇਂ ਦੇ ਅਸੀਂ ਹਾਂ। ਪਰਮੇਸ਼ੁਰ ਨੇ ਸਾਨੂੰ
ਮਸੀਹ ਯਿਸੂ ਵਿੱਚ ਨਵੇਂ ਬਣਾਇਆ ਤਾਂ ਜੋ ਅਸੀਂ ਚੰਗੇ ਕੰਮ
ਕਰਨ ਯੋਗ ਹੋ ਸਕੀਏ। ਪਰਮੇਸ਼ੁਰ ਨੇ ਪਹਿਲਾਂ ਹੀ ਇਨ੍ਹਾਂ ਸਾਰੀਆਂ
ਚੰਗੀਆਂ ਗੱਲਾਂ ਦੀ ਯੋਜਨਾ ਸਾਡੇ ਲਈ ਤਿਆਰ ਕੀਤੀ ਹੋਈ ਹੈ।
ਤਾਂ ਕਿ ਅਸੀਂ ਆਪਣਾ ਜੀਵਨ ਚੰਗੇ ਕੰਮ ਕਰਦਿਆਂ ਬਤਾਈਏ।

## ਮਸੀਹ ਵਿੱਚ ਇੱਕਮਿਕ

11ਤੁਸੀਂ ਗੈਰ ਯਹੂਦੀਆਂ ਦੇ ਤੌਰ ਤੇ ਜਨਮੇ ਸੀ। ਤੁਸੀਂ ਉਹ
ਲੋਕ ਹੋ ਜਿਨ੍ਹਾਂ ਨੂੰ ਯਹੂਦੀ "ਬੇ-ਸੁੰਨਤੀਏ" ਆਖਦੇ ਹਨ। ਉਹ
ਯਹੂਦੀ ਜਿਹੜੇ ਤੁਹਾਨੂੰ "ਬੇ-ਸੁੰਨਤੀਏ" ਆਖਦੇ ਹਨ ਉਹ ਆਪਣੇ
ਆਪਨੂੰ "ਸੁੰਨਤੀ" ਅਖਵਾਉਂਦੇ ਹਨ। ਉਨ੍ਹਾਂ ਦੀ ਸੁੰਨਤ ਅਜਿਹੀ
ਹੈ ਜਿਹੜੀ ਉਹ ਖੁਦ ਆਪਣੇ ਸ਼ਰੀਰਾਂ ਉਪਰ ਕਰਦੇ ਹਨ।
12ਅਤੀਤ ਵਿੱਚ, ਯਾਦ ਰੱਖੋ ਕਿ ਤੁਸੀਂ ਮਸੀਹ ਤੋਂ ਬਿਨਾ ਸੀ।
ਤੁਸੀਂ ਇਸਰਾਏਲ ਦੇ ਨਾਗਰਿਕ ਨਹੀਂ ਸੀ। ਤੁਹਾਡੇ ਕੋਲ ਵਾਅਦੇ
ਦਾ ਉਹ ਕਰਾਰ ਨਹੀਂ ਸੀ, ਜਿਹੜਾ ਪਰਮੇਸ਼ੁਰ ਨੇ ਆਪਣੇ ਲੋਕਾਂ
ਨੂੰ ਦਿੱਤਾ ਸੀ। ਤੁਹਾਨੂੰ ਕੋਈ ਉਮੀਦ ਨਹੀਂ ਸੀ ਅਤੇ ਤੁਸੀਂ ਪਰਮੇਸ਼ੁਰ
ਨੂੰ ਨਹੀਂ ਜਾਣਦੇ ਸੀ। 13ਇਸ ਤਰ੍ਹਾਂ ਇੱਕ ਸਮੇਂ ਤੁਸੀਂ ਪਰਮੇਸ਼ੁਰ
ਤੋਂ ਬਹੁਤ ਦੂਰ ਸੀ। ਪਰ ਹੁਣ ਤੁਸੀਂ ਮਸੀਹ ਯਿਸੂ ਵਿੱਚ ਉਸ ਦੇ
ਲਹੂ ਰਾਹੀਂ ਪਰਮੇਸ਼ੁਰ ਦੇ ਨੇੜੇ ਲਿਆਏ ਗਏ ਹੋ। 14ਮਸੀਹ ਦੇ
ਕਾਰਣ ਹੁਣ ਸਾਨੂੰ ਸ਼ਾਂਤੀ ਮਿਲੀ ਹੋਈ ਹੈ। ਮਸੀਹ ਨੇ ਸਾਨੂੰ ਦੋਹਾਂ
ਨੂੰ ਇੱਕ ਕੌਮ ਵਾਂਙ ਇਕੱਠਿਆਂ ਕੀਤਾ ਹੈ। ਯਹੂਦੀ ਅਤੇ ਗੈਰ
ਯਹੂਦੀ ਇਸ ਤਰ੍ਹਾਂ ਵੰਡੇ ਹੋਏ ਸਨ ਜਿਵੇਂ ਉਨ੍ਹਾਂ ਵਿਚਕਾਰ ਇੱਕ
ਕੰਧ ਹੋਵੇ। ਉਹ ਇੱਕ ਦੂਸਰੇ ਨੂੰ ਨਫਰਤ ਕਰਦੇ ਸਨ। ਪਰ
ਮਸੀਹ ਨੇ ਆਪਣਾ ਸ਼ਰੀਰ ਦੇਕੇ ਨਫ਼ਰਤ ਦੀ ਉਸ ਕੰਧ ਨੂੰ ਢਾਹ
ਦਿੱਤਾ। 15ਯਹੂਦੀ ਸ਼ਰ੍ਹਾ ਵਿੱਚ ਕਈ ਹੁਕਮ ਅਤੇ ਅਸੂਲ ਸਨ।
ਪਰ ਮਸੀਹ ਨੇ ਉਸ ਸ਼ਰ੍ਹਾ ਦਾ ਅੰਤ ਕਰ ਦਿੱਤਾ। ਮਸੀਹ ਦਾ
ਉਦੇਸ਼ ਲੋਕਾਂ ਦੇ ਦੋ ਸਮੂਹਾਂ ਨੂੰ ਆਪਣੇ ਵਿੱਚ ਇੱਕ ਕੌਮ ਬਨਾਉਣਾ
ਅਤੇ ਉੱਥੇ ਸ਼ਾਂਤੀ ਸਥਾਪਿਤ ਕਰਨਾ ਸੀ। 16ਮਸੀਹ ਨੇ ਸਲੀਬ ਤੇ
ਮਰਕੇ ਇਨ੍ਹਾਂ ਦੋਹਾਂ ਸਮੂਹਾਂ ਵਿਚਲੀ ਨਫ਼ਰਤ ਦਾ ਅੰਤ ਕਰ ਦਿੱਤਾ
ਹੈ। ਜਦੋਂ ਦੋ ਸਮੂਹ ਇੱਕ ਸ਼ਰੀਰ ਬਣ ਗਏ, ਉਹ ਵਾਪਸ ਉਨ੍ਹਾਂ
ਨੂੰ ਪਰਮੇਸ਼ੁਰ ਕੋਲ ਲੈ ਆਇਆ। ਇਹ ਮਸੀਹ ਨੇ ਸਲੀਬ ਉੱਤੇ
ਆਪਣੀ ਮੌਤ ਰਾਹੀਂ ਕੀਤਾ। 17ਮਸੀਹ ਆਇਆ ਅਤੇ ਉਸ ਨੇ
ਸ਼ਾਂਤੀ ਦਾ ਪ੍ਰਚਾਰ ਤੁਹਾਡੇ ਸਭਨਾਂ ਵਿੱਚ ਕੀਤਾ ਤੁਸੀਂ ਜੋ ਪਰਮੇਸ਼ੁਰ
ਤੋਂ ਦੂਰ ਹੋ ਅਤੇ ਤੁਸੀਂ ਜਿਹੜੇ ਪਰਮੇਸ਼ੁਰ ਦੇ ਨਜ਼ਦੀਕ ਹੋ। 18ਹਾਂ,
ਮਸੀਹ ਰਾਹੀਂ, ਸਾਡੇ ਦੋਹਾਂ ਸਮੂਹਾਂ ਨੂੰ ਇੱਕ ਆਤਮਾ ਵਿੱਚ ਪਿਤਾ
ਕੋਲ ਆਉਣ ਦਾ ਹੱਕ ਹੈ।

19ਹੁਣ ਤੁਸੀਂ ਗੈਰ ਯਹੂਦੀਓ ਓਪਰੇ ਜਾਂ ਯਾਤਰੀ ਨਹੀਂ ਹੋ।
ਹੁਣ ਤੁਸੀਂ, ਪਰਮੇਸ਼ੁਰ ਦੇ ਪਵਿੱਤਰ ਲੋਕਾਂ ਦੇ ਨਾਲ ਦੇ ਨਾਗਰਿਕ
ਹੋ ਤੁਸੀਂ ਪਰਮੇਸ਼ੁਰ ਦੇ ਪਰਿਵਾਰ ਦੇ ਹੋਂ। 20ਤੁਸੀਂ ਆਸਥਾਵਾਨ
ਉਸ ਇਮਾਰਤ ਵਾਂਗ ਹੋ ਜਿਸਦਾ ਮਾਲਕ ਪਰਮੇਸ਼ੁਰ ਹੈ। ਇਹ
ਇਮਾਰਤ ਰਸੂਲਾਂ ਅਤੇ ਨਬੀਆਂ ਦੁਆਰਾ ਬਣਾਈ ਉਸ ਬੁਨਿਯਾਦ
ਉਪਰ ਉਸਾਰੀ ਗਈ ਸੀ। ਮਸੀਹ ਯਿਸੂ ਖੁਦ ਇਸ ਇਮਾਰਤ ਦਾ
ਸਭ ਤੋਂ ਮਹੱਤਵਪੂਰਣ ਪੱਥਰ ਹੈ। 21ਇਹ ਸਾਰੀ ਇਮਾਰਤ ਮਸੀਹ
ਵਿੱਚ ਸੰਯੁਕਤ ਹੈ। ਅਤੇ ਇਸ ਨੂੰ ਵਧਾ ਕੇ, ਮਸੀਹ ਇਸ ਨੂੰ ਪ੍ਰਭੂ

ਵਿੱਚ ਇੱਕ ਪਵਿੱਤਰ ਮੰਦਰ ਬਣਾ ਦਿੰਦਾ ਹੈ। 22ਅਤੇ ਮਸੀਹ
ਵਿੱਚ, ਤੁਸੀਂ ਲੋਕ ਹੋਰਨਾਂ ਲੋਕਾਂ ਸਮੇਤ ਉਸਾਰੇ ਜਾ ਰਹੇ ਹੋਂ।
ਤੁਸੀਂ ਇੱਕ ਅਜਿਹੇ ਸਥਾਨ ਤੇ ਨਿਰਮਿਤ ਕੀਤੇ ਜਾ ਰਹੇ ਹੋ ਜਿਥੇ
ਆਤਮਾ ਦੇ ਰਾਹੀਂ ਪਰਮੇਸ਼ੁਰ ਨਿਵਾਸ ਕਰਦਾ ਹੈ।

### ਪੌਲੁਸ ਦਾ ਗੈਰ ਯਹੂਦੀਆਂ ਲਈ ਕਾਰਜ

3 ਇਉਂ, ਮੈਂ, ਪੌਲੁਸ, ਮਸੀਹ ਯਿਸੂ ਦਾ ਇੱਕ ਕੈਦੀ ਹਾਂ। ਮੈਂ
ਤੁਹਾਡੇ ਲੋਕਾਂ ਲਈ, ਜਿਹੜੇ ਯਹੂਦੀ ਨਹੀਂ ਹਨ, ਇਕ ਕੈਦੀ
ਹਾਂ। 2ਤੁਹਾਨੂੰ ਨਿਸ਼ਚਿਤ ਹੀ ਪਤਾ ਹੈ ਕਿ ਮੈਨੂੰ ਇਹ ਕੰਮ ਪਰਮੇਸ਼ੁਰ
ਦੀ ਕਿਰਪਾ ਦੁਆਰਾ ਦਿੱਤਾ ਗਿਆ ਸੀ। ਪਰਮੇਸ਼ੁਰ ਨੇ ਮੈਨੂੰ ਇਹ
ਕੰਮ ਤੁਹਾਡੀ ਸਹਾਇਤਾ ਕਰਨ ਲਈ ਸੌਂਪਿਆ ਸੀ। 3ਪਰਮੇਸ਼ੁਰ
ਨੇ ਆਪਣੀ ਗੁਪਤ ਯੋਜਨਾ ਮੇਰੇ ਤੇ ਪਰਗਟ ਕੀਤੀ। ਉਸ ਨੇ ਮੈਨੂੰ
ਇਹ ਦਰਸਾ ਦਿੱਤਾ। ਇਸ ਬਾਰੇ ਮੈਂ ਪਹਿਲਾਂ ਵੀ ਕੁਝ ਲਿਖ
ਚੁੱਕਿਆ ਹਾਂ। 4ਅਤੇ ਜੇਕਰ ਤੁਸੀਂ ਮੇਰੀਆਂ ਲਿਖਤਾਂ ਪੜ੍ਹੋ, ਤੁਸੀਂ
ਜਾਣ ਜਾਵੋਂਗੇ ਕਿ ਸੱਚਮੁੱਚ ਮੈਂ ਮਸੀਹ ਬਾਰੇ ਸੱਚ ਨੂੰ ਸਮਝਦਾ
ਹਾਂ। 5ਹੋਰਨਾਂ ਸਮਿਆਂ ਵਿੱਚ ਰਹਿਣ ਵਾਲੇ ਲੋਕਾਂ ਨੂੰ ਉਸ ਗੁਪਤ
ਸੱਚਾਈ ਬਾਰੇ ਨਹੀਂ ਦੱਸਿਆ ਗਿਆ ਸੀ। ਪਰ ਹੁਣ ਪਵਿੱਤਰ
ਆਤਮਾ ਦੇ ਰਾਹੀਂ, ਪਰਮੇਸ਼ੁਰ ਨੇ ਇਹ ਗੁਪਤ ਸੱਚ ਆਪਣੇ ਪਵਿੱਤਰ
ਰਸੂਲਾਂ ਅਤੇ ਨਬੀਆਂ ਨੂੰ ਪ੍ਰਗਟ ਕੀਤਾ ਹੈ। 6ਗੁਪਤ ਸੱਚ ਇਹ ਹੈ
ਕਿ ਗੈਰ ਯਹੂਦੀ ਵੀ ਉਹ ਚੀਜ਼ਾਂ ਪ੍ਰਾਪਤ ਕਰਨਗੇ ਜੋ ਪਰਮੇਸ਼ੁਰ
ਕੋਲ ਉਸਦੇ ਆਪਣੇ ਲੋਕਾਂ ਲਈ ਹਨ। ਗ਼ੈਰ ਯਹੂਦੀ ਅਤੇ ਯਹੂਦੀ
ਇਕੱਠੇ ਇਕੋ ਸ਼ਰੀਰ ਨਾਲ ਸੰਬੰਧਿਤ ਹਨ। ਅਤੇ ਉਹ ਇਕੱਠੇ
ਪਰਮੇਸ਼ੁਰ ਦੇ ਯਿਸੂ ਵਿੱਚ ਦਿੱਤੇ ਵਾਅਦੇ ਨੂੰ ਸਾਂਝਾ ਕਰਦੇ ਹਨ।
ਗੈਰ ਯਹੂਦੀਆਂ ਕੋਲ ਇਹ ਸਭ ਚੀਜ਼ਾਂ ਖੁਸ਼ਖਬਰੀ ਦੇ ਕਾਰਣ
ਹਨ।

7ਪਰਮੇਸ਼ੁਰ ਦੀ ਕਿਰਪਾ ਦੀ ਦਾਤ ਕਾਰਣ ਮੈਂ ਖੁਸ਼ਖਬਰੀ ਬਾਰੇ
ਦੱਸਣ ਵਾਲਾ ਸੇਵਕ ਬਣ ਗਿਆ ਹਾਂ। ਪਰਮੇਸ਼ੁਰ ਨੇ ਆਪਣੀ
ਸ਼ਕਤੀ ਰਾਹੀਂ ਕਿਰਪਾ ਦਿੱਤੀ। 8ਮੈਂ ਪਰਮੇਸ਼ੁਰ ਦੇ ਸਮੂਹ ਲੋਕਾਂ
ਵਿਚੋਂ ਸਭ ਤੋਂ ਘਟ ਮਹੱਤਵਪੂਰਣ ਹਾਂ। ਪਰਮੇਸ਼ੁਰ ਨੇ ਮੈਨੂੰ ਗੈਰ
ਯਹੂਦੀਆਂ ਨੂੰ ਮਸੀਹ ਵਿੱਚ ਅਮੀਰੀ ਬਾਰੇ ਖੁਸ਼ ਖ਼ਬਰੀ ਦੇਣ ਦੀ
ਦਾਤ ਦਿੱਤੀ। ਇਹ ਅਮੀਰੀ ਸਾਡੀ ਸਮਝ ਵਿੱਚ ਆਉਣ ਤੋਂ
ਬਾਹਰ ਹੈ। 9ਅਤੇ ਪਰਮੇਸ਼ੁਰ ਨੇ ਮੈਨੂੰ ਸਮੂਹ ਲੋਕਾਂ ਨੂੰ ਆਪਣੇ
ਗੁਪਤ ਸੱਚ ਦੀ ਯੋਜਨਾ ਦੱਸਣ ਦਾ ਕੰਮ ਦਿੱਤਾ। ਇਹ ਗੁਪਤ
ਸੱਚ ਆਦਿਕਾਲ ਤੋਂ ਪਰਮੇਸ਼ੁਰ ਵਿੱਚ ਛੁਪਿਆ ਹੋਇਆ ਸੀ। ਇਹ
ਪਰਮੇਸ਼ੁਰ ਹੀ ਹੈ ਜਿਸ ਨੇ ਹਰ ਸ਼ੈਅ ਦੀ ਸਿਰਾਜਣਾ ਕੀਤੀ ਹੈ।
10ਪਰਮੇਸ਼ੁਰ ਦਾ ਮਨੋਰਥ ਸੀ ਕਿ ਸਮੂਹ ਹਾਕਮਾਂ ਅਤੇ ਸੁਰਗੀ
ਥਾਵਾਂ ਦੇ ਅਧਿਕਾਰਾਂ ਨੂੰ ਵੱਖ ਵੱਖ ਰਾਹਾਂ ਦਾ ਪਤਾ ਹੋਣਾ ਚਾਹੀਦਾ
ਹੈ ਜਿਸ ਰਾਹੀਂ ਪਰਮੇਸ਼ੁਰ ਆਪਣੀ ਸਿਆਣਪ ਵਿਖਾਉਂਦਾ ਹੈ।
ਉਹ ਇਸਨੂੰ ਕਲੀਸਿਯਾ ਦੇ ਕਾਰਣ ਜਾਨਣਗੇ। 11ਇਹ ਉਹ
ਯੋਜਨਾ ਸੀ ਜੋ ਪਰਮੇਸ਼ੁਰ ਨੇ ਆਦਿਕਾਲ ਤੋਂ ਬਣਾਈ ਸੀ। ਪਰਮੇਸ਼ੁਰ
ਨੇ ਆਪਣੀ ਯੋਜਨਾ ਅਨੁਸਾਰ ਹੀ ਕੀਤਾ ਜਿਹੜੀ ਉਸ ਨੇ ਸਾਡੇ
ਪ੍ਰਭੂ ਮਸੀਹ ਯਿਸੂ ਰਾਹੀਂ ਬਣਾਈ ਸੀ। 12ਮਸੀਹ ਵਿੱਚ, ਅਸੀਂ
ਅਜ਼ਾਦੀ ਨਾਲ ਪਰਮੇਸ਼ੁਰ ਸਾਮ੍ਹਣੇ ਨਿਰਭੈ ਹੋ ਕੇ ਆ ਸਕਦੇ ਹਾਂ।
ਇਹ ਗੱਲ ਅਸੀਂ ਮਸੀਹ ਵਿੱਚ ਆਪਣੇ ਵਿਸ਼ਵਾਸ਼ ਰਾਹੀਂ ਕਰ
ਸਕਦੇ ਹਾਂ। 13ਇਸ ਲਈ ਮੈਂ ਤੁਹਾਨੂੰ ਦੱਸਦਾ ਹਾਂ ਕਿ ਜਿਹੜੇ ਦੁੱਖ
ਮੈਂ ਤੁਹਾਡੀ ਖਾਤਰ ਸਹਾਰ ਰਿਹਾ ਹਾਂ ਉਨ੍ਹਾਂ ਕਾਰਣ ਹੌਂਸਲਾ ਨਾ
ਗੁਆਓ। ਮੇਰੀਆਂ ਤਕਲੀਫਾਂ ਤੁਹਾਡੇ ਲਈ ਸਤਿਕਾਰ
ਲਿਆਉਂਦੀਆਂ ਹਨ।

### ਮਸੀਹ ਦਾ ਪਿਆਰ

14ਇਸ ਲਈ ਮੈਂ ਪ੍ਰਾਰਥਨਾ ਵਿੱਚ ਪਿਤਾ ਅੱਗੇ ਝੁਕਦਾ ਹਾਂ।
15ਧਰਤੀ ਅਤੇ ਸਵਰਗ ਉੱਤੇ ਹਰ ਪਰਿਵਾਰ ਆਪਣਾ ਅਸਲੀ
ਨਾਮ ਉਸੇ ਤੋਂ ਪ੍ਰਾਪਤ ਕਰਦਾ ਹੈ। 16ਮੈਂ ਪਿਤਾ ਨੂੰ ਪ੍ਰਰਥਾਨਾ
ਕਰਦਾ ਹਾਂ ਕਿ ਉਹ ਆਪਣੀ ਅਸੀਮ ਮਹਿਮਾ ਦੁਆਰਾ ਤੁਹਾਨੂੰ
ਤੁਹਾਡੇ ਆਤਮਿਆਂ ਵਿੱਚ ਮਜਬੂਤ ਹੋਣ ਲਈ ਸ਼ਕਤੀ ਦੇਵੇ। ਉਹ
ਤੁਹਾਨੂੰ ਇਹ ਤਾਕਤ ਆਪਣੇ ਆਤਮੇ ਰਾਹੀਂ ਦੇਵੇਗਾ। 17ਮੈਂ
ਪ੍ਰਾਰਥਨਾ ਕਰਦਾ ਹਾਂ ਕਿ ਤੁਹਾਡੇ ਵਿਸ਼ਵਾਸ ਰਾਹੀਂ ਮਸੀਹ ਤੁਹਾਡੇ
ਦਿਲਾਂ ਵਿੱਚ ਰਹੇਗਾ। ਮੈਂ ਪ੍ਰਾਰਥਨਾ ਕਰਦਾ ਹਾਂ ਕਿ ਤੁਹਾਡਾ
ਜੀਵਨ ਜੋੜਿਆ ਜਾਵੇ ਅਤੇ ਪ੍ਰੇਮ ਉਪਰ ਉਸਾਰਿਆ ਜਾਵੇ। 18ਅਤੇ
ਮੈਂ ਪ੍ਰਾਰਥਨਾ ਕਰਦਾ ਹਾਂ ਕਿ ਤੁਸੀਂ ਅਤੇ ਪਰਮੇਸ਼ੁਰ ਦੇ ਪਵਿੱਤਰ
ਲੋਕ ਮਸੀਹ ਦੇ ਪ੍ਰੇਮ ਦੀ ਮਹਾਨਤਾ ਨੂੰ ਸਮਝ ਸਕਣ ਦੀ ਸ਼ਕਤੀ
ਰੱਖੋਂਗੇ। ਮੈਂ ਪ੍ਰਾਰਥਨਾ ਕਰਦਾ ਹਾਂ ਕਿ ਤੁਸੀਂ ਇਹ ਸਮਝ ਸਕੋ ਕਿ
ਇਹ ਪਿਆਰ ਕਿੰਨਾ ਲੰਮਾ, ਕਿੰਨਾ ਵਿਸ਼ਾਲ ਕਿੰਨਾ ਉੱਚਾ ਅਤੇ
ਕਿੰਨਾ ਗਹਿਰਾ ਹੈ। 19ਮਸੀਹ ਦਾ ਪਿਆਰ ਕਿਸੇ ਵੀ ਵਿਅਕਤੀ
ਦੇ ਗਿਆਨ ਦੀ ਸੰਭਾਵਨਾ ਨਾਲੋਂ ਕਿਤੇ ਵਡੇਰਾ ਹੈ। ਪਰ ਮੇਰੀ
ਪ੍ਰਾਰਥਨਾ ਹੈ ਕਿ ਤੁਸੀਂ ਇਸਨੂੰ ਜਾਨਣ ਵਿੱਚ ਸਮਰਥ ਹੋਵੋਂ। ਤਾਂ
ਤੁਸੀਂ ਪਰਮੇਸ਼ੁਰ ਦੀ ਭਰਪੂਰਤਾ ਨਾਲ ਭਰੇ ਜਾ ਸਕੋਂਗੇ।

20ਪਰਮੇਸ਼ੁਰ ਆਪਣੀ ਸ਼ਕਤੀ ਨਾਲ, ਜੋ ਸਾਡੇ ਵਿੱਚ ਕੰਮ ਕਰਦੀ
ਹੈ ਨਾਲੋਂ ਕਿਤੇ ਵਧੇਰੇ ਜ਼ਿਆਦਾ ਕਰ ਸਕਦਾ ਹੈ ਜੋ ਕਿ ਅਸੀਂ
ਉਸ ਪਾਸੋਂ ਮੰਗ ਸਕਦੇ ਹਾਂ ਜਾਂ ਉਸ ਬਾਰੇ ਸੋਚ ਸਕਦੇ ਹਾਂ।
21ਪਰਮੇਸ਼ੁਰ ਦੀ ਕਲੀਸਿਯਾ ਵਿੱਚ ਅਤੇ ਯਿਸੂ ਮਸੀਹ ਵਿੱਚ ਸਦਾ
ਸਦਾ ਲਈ ਮਹਿਮਾ ਹੋਵੇ। ਆਮੀਨ।

### ਸ਼ਰੀਰ ਦੀ ਏਕਤਾ

4 ਮੈਂ ਕੈਦ ਵਿਚ ਹਾਂ ਕਿਉਂ ਕਿ ਮੈਂ ਪ੍ਰਭੂ ਨਾਲ ਸੰਬੰਧਿਤ ਹਾਂ।
ਅਤੇ ਪਰਮੇਸ਼ੁਰ ਨੇ ਤੁਹਾਨੂੰ ਆਪਣੇ ਲੋਕਾਂ ਵਜੋਂ ਚੁਣਿਆ।
ਹੁਣ ਮੈਂ ਤੁਹਾਨੂੰ ਪਰਮੇਸ਼ੁਰ ਦੇ ਲੋਕਾਂ ਵਾਂਙ ਰਹਿਣ ਲਈ ਬੇਨਤੀ
ਕਰਦਾ ਹਾਂ। 2ਹਮੇਸ਼ਾ ਨਿਮ੍ਰ ਅਤੇ ਕੋਮਲ ਬਣੋ ਧੀਰਜ ਰਖੋ ਅਤੇ
ਇੱਕ ਦੂਸਰੇ ਨਾਲ ਪ੍ਰੇਮ ਅਤੇ ਸ਼ਾਂਤੀ ਨਾਲ ਜੁੜੇ ਰਹੋ। 3ਤੁਸੀਂ ਇੱਕ
ਦੂਜੇ ਨਾਲ ਆਤਮਾ ਰਾਹੀਂ ਸ਼ਾਂਤੀ ਨਾਲ ਜੁੜੇ ਹੋਏ ਹੋ। ਇਸ ਢੰਗ
ਨਾਲ ਜੁੜੇ ਰਹਿਣ ਲਈ ਹਰ ਸੰਭਵ ਜਤਨ ਕਰੋ। ਕਾਸ਼ ਤੁਸੀਂ
ਸ਼ਾਂਤੀ ਦੇ ਬੰਧਨ ਦੁਆਰਾ ਸੰਯੁਕਤ ਰਹੋ। 4ਇੱਕ ਸਰੀਰ ਹੈ ਤੇ
ਇਕ ਹੀ ਆਤਮਾ ਹੈ। ਅਤੇ ਪਰਮੇਸ਼ੁਰ ਨੇ ਤੁਹਾਨੂੰ ਇਕ ਹੀ ਉਮੀਦ
ਰਖਣ ਦਾ ਸੱਦਾ ਦਿੱਤਾ ਹੈ। 5ਇੱਕ ਪ੍ਰਭੂ ਹੈ, ਇੱਕ ਵਿਸ਼ਵਾਸ ਅਤੇ
ਇੱਕ ਹੀ ਬਪਤਿਸਮਾ। 6ਉੱਥੇ ਸਿਰਫ ਇੱਕ ਹੀ ਪਰਮੇਸ਼ੁਰ ਹੈ, ਜੋ
ਸਾਰੀਆਂ ਚੀਜ਼ਾਂ ਦਾ ਪਿਤਾ ਹੈ। ਉਹ ਹਰ ਚੀਜ਼ ਤੇ ਹਕੂਮਤ ਕਰਦਾ
ਹੈ। ਉਹ ਹਰ ਜਗ੍ਹਾ ਹੈ ਅਤੇ ਹਰ ਚੀਜ਼ ਅੰਦਰ ਹੈ। 7ਮਸੀਹ ਨੇ
ਸਾਡੇ ਵਿੱਚੋਂ ਹਰ ਇੱਕ ਨੂੰ ਇੱਕ ਵਿਸ਼ੇਸ਼ ਦਾਤ ਦਿੱਤੀ ਹੈ। ਹਰ

ਵਿਅਕਤੀ ਨੂੰ ਉਹ ਮਿਲਿਆ ਜੋ ਮਸੀਹ ਉਸ ਨੂੰ ਦੇਣਾ ਚਾਹੁੰਦਾ
ਸੀ। 8ਇਸੇ ਲਈ, ਇਹ ਪੋਥੀਆਂ ਵਿੱਚ ਲਿਖਿਆ ਹੋਇਆ ਹੈ:

"ਜਦੋਂ ਉਹ ਉੱਪਰ ਆਕਾਸ਼ ਵਿੱਚ ਗਿਆ, ਉਸ ਨੇ ਕੈਦੀਆਂ
ਨੂੰ ਆਪਣੇ ਨਾਲ ਲਿਆ, ਅਤੇ ਲੋਕਾਂ ਨੂੰ ਦਾਤਾਂ ਦਿੱਤੀਆਂ।"

ਜ਼ਬੂਰ *68:18*

9ਜਦੋਂ ਇਹ ਆਖਦਾ ਹੈ, "ਉਹ ਉੱਚਾ ਗਿਆ," ਇਸ ਦਾ ਕੀ
ਅਰਥ ਹੈ? ਇਸਦਾ ਅਰਥ ਹੈ ਕਿ ਪਹਿਲਾਂ ਉਹ ਧਰਤੀ ਉੱਤੇ ਥੱਲੇ
ਆਇਆ। 10ਇਸ ਲਈ ਮਸੀਹ ਹੀ ਹੈ ਜੋ ਹੇਠਾਂ ਆਇਆ, ਅਤੇ
ਉਹੀ ਹੈ ਜਿਹੜਾ ਉਪਰ ਗਿਆ। ਉਹ ਸਾਰੇ ਆਕਾਸ਼ਾਂ ਨਾਲੋਂ
ਉਪਰ ਗਿਆ। ਮਸੀਹ ਨੇ ਆਜਿਹਾ ਹਰ ਚੀਜ਼ ਨੂੰ ਆਪਣੇ ਨਾਲ
ਭਰਪੂਰ ਕਰਨ ਲਈ ਕੀਤਾ। 11ਅਤੇ ਉਸੇ ਮਸੀਹ ਨੇ ਲੋਕਾਂ ਨੂੰ
ਦਾਤਾਂ ਦਿੱਤੀਆਂ। ਉਸ ਨੇ ਕਈਆਂ ਨੂੰ ਰਸੂਲ, ਕਈਆਂ ਨੂੰ ਨਬੀ,
ਕਈਆਂ ਨੂੰ ਖੁਸ਼ਖਬਰੀ ਦਾ ਪ੍ਰਚਾਰ ਕਰਨ ਲਈ, ਅਤੇ ਕੁਝ ਇੱਕ
ਨੂੰ ਦੇਖ ਭਾਲ ਅਤੇ ਪਰਮੇਸ਼ੁਰ ਦੇ ਲੋਕਾਂ ਨੂੰ ਉਪਦੇਸ਼ ਦੇਣ ਲਈ
ਬਣਾਇਆ। 12ਮਸੀਹ ਨੇ ਇਹ ਦਾਤਾਂ ਪਰਮੇਸ਼ੁਰ ਦੇ ਪਵਿੱਤਰ
ਲੋਕਾਂ ਨੂੰ ਸੇਵਾ ਦਾ ਕੰਮ ਕਰਨ ਦੀ ਤਿਆਰੀ ਲਈ ਦਿੱਤੀਆਂ, ਤਾਂ
ਕਿ ਮਸੀਹ ਦੇ ਸਰੀਰ ਨੂੰ ਮਜ਼ਬੂਤ ਬਣਾਇਆ ਜਾ ਸਕੇ। 13ਇਸ
ਕਾਰਜ ਨੂੰ ਜਾਰੀ ਰਹਿਣਾ ਚਾਹੀਦਾ ਹੈ, ਜਦੋਂ ਤੱਕ ਅਸੀਂ ਸਾਰੇ
ਇਕੋ ਜਿਹੇ ਵਿਸ਼ਵਾਸ ਵਿੱਚ ਅਤੇ ਪਰਮੇਸ਼ੁਰ ਦੇ ਪੁੱਤਰ ਬਾਰੇ ਗਿਆਨ
ਵਿੱਚ ਇੱਕ ਮੁੱਠ ਨਹੀਂ ਹੋ ਜਾਂਦੇ। ਸਾਡੇ ਲਈ ਉਦੋਂ ਤੱਕ ਵਧਣਾ
ਅਤੇ ਪ੍ਰਪੱਕ ਬਨਣਾ ਜ਼ਰੂਰੀ ਹੈ ਜਦੋਂ ਤੱਕ ਕਿ ਅਸੀਂ ਮਸੀਹ
ਵਰਗੇ ਨਾ ਬਣ ਜਾਈਏ ਅਤੇ ਉਸ ਦੀ ਉਤਕ੍ਰਿਸ਼ਟਤਾ ਹਾਸਲ
ਨਾ ਕਰ ਲਈਏ।

14ਉਦੋਂ ਅਸੀਂ ਬੱਚੇ ਨਹੀਂ ਹੋਵਾਂਗੇ। ਅਸੀਂ ਉਂਨ੍ਹਾਂ ਲੋਕਾਂ ਵਰਗੇ
ਨਹੀਂ ਹੋਵਾਂਗੇ ਜਿਹੜੇ ਉਸ ਜਹਾਜ਼ ਵਾਂਙ ਆਪਣੀ ਦਿਸ਼ਾ ਬਦਲਦੇ
ਹਨ ਜਿਸ ਨੂੰ ਲਹਿਰਾਂ ਇੱਕ ਪਾਸਿਓਂ ਦੂਸਰੇ ਪਾਸੇ ਲੈ ਜਾਂਦੀਆਂ
ਹਨ। ਅਸੀਂ ਉਨ੍ਹਾਂ ਉਪਦੇਸ਼ਾਂ ਤੋਂ ਪ੍ਰਭਾਵਿਤ ਨਹੀਂ ਹੋਵਾਂਗੇ ਜੋ
ਅਸੀਂ ਉਨ੍ਹਾਂ ਲੋਕਾਂ ਤੋਂ ਪ੍ਰਾਪਤ ਕਰਦੇ ਹਾਂ ਜੋ ਸਾਨੂੰ ਗੁਮਰਾਹ
ਕਰਨ ਦੀ ਕੋਸ਼ਿਸ਼ ਕਰਦੇ ਹਨ। ਅਜਿਹੇ ਆਦਮੀ ਲੋਕਾਂ ਨੂੰ ਗਲਤ
ਰਾਹੇ ਪਾਉਣਾ ਚਾਹੁੰਦੇ ਹਨ ਅਤੇ ਉਨ੍ਹਾਂ ਨੂੰ ਗਲਤ ਰਾਹ ਸੁਝਾਉਂਦੇ
ਹਨ। 15ਨਹੀਂ! ਅਸੀਂ ਪ੍ਰੇਮ ਵਿੱਚ ਸੱਚ ਬੋਲਾਂਗੇ। ਅਸੀਂ ਹਰ ਰਾਹੇ
ਮਸੀਹ ਦੀ ਤਰ੍ਹਾਂ ਬਨਣ ਲਈ ਵਧਾਂਗੇ। ਮਸੀਹ ਸਿਰ ਹੈ ਅਤੇ
ਅਸੀਂ ਸਰੀਰ ਹਾਂ। 16ਸਮੁੱਚਾ ਸਰੀਰ ਮਸੀਹ ਉੱਪਰ ਨਿਰਭਰ
ਹੈ। ਅਤੇ ਸਰੀਰ ਦੇ ਸਾਰੇ ਅੰਗ ਜੁੜੇ ਹੋਏ ਅਤੇ ਇਕੱਠੇ ਹਨ।
ਸਰੀਰ ਦਾ ਹਰ ਅੰਗ ਆਪਣਾ ਕੰਮ ਕਰਦਾ ਹੈ। ਅਤੇ ਇਸ ਤਰ੍ਹਾਂ
ਸੰਪੂਰਣ ਸਰੀਰ ਵਧਦਾ ਹੈ ਅਤੇ ਪ੍ਰੇਮ ਵਿੱਚ ਮਜਬੂਤ ਹੁੰਦਾ ਹੈ।

## ਜਿਸ ਢੰਗ ਨਾਲ ਤੁਹਾਨੂੰ ਜਿਉਣਾ ਚਾਹੀਦਾ

17ਪ੍ਰਭੂ ਲਈ ਮੈਂ ਤੁਹਾਨੂੰ ਦਸਦਾ ਹਾਂ ਅਤੇ ਮੈਂ ਤੁਹਾਨੂੰ ਚੇਤਾਵਨੀ
ਦਿੰਦਾ ਹਾਂ: ਅਨਾਸਥਾਵਾਨਾਂ ਵਾਂਙ ਜਿਉਣ ਵਿੱਚ ਸਥਿਰ ਨਾ
ਰਹੋ। ਉਨ੍ਹਾਂ ਦੇ ਵਿਚਾਰ ਕਿਸੇ ਕੰਮ ਦੇ ਨਹੀਂ ਹਨ। 18ਉਨ੍ਹਾਂ ਲੋਕਾਂ
ਦੇ ਮਨ ਹਨੇਰਮਈ ਹੋ ਗਏ ਹਨ। ਉਹ ਕੁਝ ਨਹੀਂ ਜਾਨਦੇ,
ਕਿਉਂਕਿ ਉਹ ਸੁਣਨ ਤੋਂ ਇਨਕਾਰੀ ਹਨ। ਇਸ ਲਈ ਉਹ
ਜੀਵਨ ਨਹੀਂ ਪ੍ਰਾਪਤ ਕਰ ਸਕਦੇ ਜਿਹੜਾ ਪਰਮੇਸ਼ੁਰ ਪ੍ਰਦਾਨ
ਕਰਦਾ ਹੈ। 19ਉਨ੍ਹਾਂ ਨੇ ਆਪਣੀ ਸ਼ਰਮਸਾਰੀ ਦੀ ਭਾਵਨਾ ਗੁਆ
ਲਈ ਹੈ। ਉਹ ਆਪਣੇ ਜੀਵਨ ਬਦੀ ਕਰਨ ਲਈ ਇਸਤੇਮਾਲ
ਕਰਦੇ ਹਨ। ਉਹ ਹਰ ਪ੍ਰਕਾਰ ਦੀਆਂ ਵੱਧ ਤੋਂ ਵੱਧ ਬਦਕਾਰੀਆਂ
ਕਰਨੀਆਂ ਚਾਹੁੰਦੇ ਹਨ। 20ਪਰ ਜਿਹੜੀਆਂ ਗੱਲਾਂ ਤੁਸੀਂ ਮਸੀਹ
ਵਿੱਚ ਸਿਖੀਆਂ ਹਨ ਉਹ ਉਨ੍ਹਾਂ ਮੰਦੀਆਂ ਗੱਲਾਂ ਵਰਗੀਆਂ ਨਹੀਂ
ਹਨ। 21ਮੈਂ ਜਾਣਦਾ ਹਾਂ ਕਿ ਤੁਸੀਂ ਉਸ ਬਾਰੇ ਸੁਣ ਚੁਕੇ ਹੋ।
ਅਤੇ ਕਿਉਂ ਜੁ ਤੁਸੀਂ ਉਸ ਵਿੱਚ ਹੋ, ਉਸ ਦਾ ਸੱਚ ਤੁਹਾਨੂੰ
ਸਿਖਾਇਆ ਗਿਆ। ਹਾਂ ਸੱਚ ਯਿਸੂ ਵਿੱਚ ਹੈ। 22ਤੁਹਾਨੂੰ ਆਪਣੇ
ਪੁਰਾਣੇ ਆਪੇ ਦਾ ਤਿਆਗ ਕਰਨਾ ਸਿਖਾਇਆ ਗਿਆ ਸੀ। ਇਸ
ਦਾ ਅਰਥ ਹੈ ਕਿ ਤੁਹਾਨੂੰ ਉਸ ਤਰ੍ਹਾਂ ਦੇ ਮੰਦੇ ਢੰਗ ਨਾਲ ਜਿਉਣਾ
ਛੱਡ ਦੇਣਾ ਚਾਹੀਦਾ ਹੈ ਜਿਸ ਤਰ੍ਹਾਂ ਤੁਸੀਂ ਪਹਿਲਾਂ ਜਿਉਂ ਰਹੇ
ਸੀ। ਉਹ ਪੁਰਾਣਾ ਆਪਾ ਬਦਤਰ ਬਣਦਾ ਜਾਂਦਾ ਹੈ, ਕਿਉਂ ਜੁ
ਲੋਕ ਉਨ੍ਹਾਂ ਬਦਕਾਰੀਆਂ ਦੁਆਰਾ ਗੁਮਰਾਹ ਹੋ ਗਏ ਹਨ
ਜਿਹੜੀਆਂ ਉਹ ਕਰਨੀਆਂ ਚਾਹੁੰਦੇ ਹਨ। 23ਪਰ ਤੁਹਾਨੂੰ ਆਪਣੇ
ਦਿਲਾਂ ਵਿਚ ਅਤੇ ਮਨਾਂ ਵਿੱਚ ਨਵੇਂ ਬਨਣ ਲਈ ਸਿਖਾਇਆ
ਗਿਆ ਹੈ। 24ਤੁਹਾਨੂੰ ਇੱਕ ਨਵੇਂ ਵਿਅਕਤੀ ਬਨਣ ਲਈ
ਸਿਖਾਇਆ ਗਿਆ ਹੈ। ਇਹ ਨਵਾਂ ਵਿਅਕਤੀ ਪਵਿੱਤਰ ਅਤੇ
ਧਾਰਮਿਕਤਾ ਨਾਲ ਰਹਿਣ ਲਈ ਪਰਮੇਸ਼ੁਰ ਵਰਗਾ ਬਣਾਇਆ
ਗਿਆ ਹੈ।

25ਤੁਹਾਨੂੰ ਝੂਠ ਬੋਲਣਾ ਬੰਦ ਕਰ ਦੇਣਾ ਚਾਹੀਦਾ ਹੈ। ਤੁਹਾਨੂੰ
ਹਮੇਸ਼ਾ ਇੱਕ ਦੂਸਰੇ ਨਾਲ ਸੱਚ ਬੋਲਣਾ ਚਾਹੀਦਾ ਹੈ ਕਿਉਂ ਕਿ
ਅਸੀਂ ਇਕੋ ਸ਼ਰੀਰ ਵਿੱਚ ਇੱਕ ਦੂਸਰੇ ਦੇ ਅੰਗ ਹਾਂ। 26ਜਦੋਂ
ਤੁਸੀਂ ਗੁੱਸੇ ਹੁੰਦੇ ਹੋ, ਤਾਂ ਆਪਣੇ ਕ੍ਰੋਧ ਨੂੰ ਪਾਪ ਕਰਾਉਣ ਦਾ
ਕਾਰਣ ਨਾ ਬਣਨ ਦਿਓ ਸਾਰਾ ਦਿਨ ਕ੍ਰੋਧ ਕਰਨਾ ਜਾਰੀ ਨਾ
ਰੱਖੋ। 27ਸ਼ੈਤਾਨ ਨੂੰ ਕੋਈ ਅਜਿਹਾ ਰਾਹ ਨਾ ਦਿਓ ਜਿਹੜਾ ਤੁਹਾਨੂੰ
ਹਰਾ ਸਕੇ। 28ਜੇ ਕੋਈ ਚੋਰੀ ਕਰ ਰਿਹਾ ਹੈ ਤਾਂ ਉਸ ਨੂੰ ਚੋਰੀ
ਕਰਨੀ ਛੱਡ ਦੇਣੀ ਚਾਹੀਦੀ ਹੈ। ਇਸ ਦੀ ਜਗ੍ਹਾ ਉਸ ਨੂੰ ਸਖਤ
ਮਿਹਨਤ ਕਰਨੀ ਚਾਹੀਦੀ ਹੈ। ਉਸ ਨੂੰ ਆਪਣੇ ਹੱਥਾਂ ਦੀ ਵਰਤੋਂ
ਚੰਗੇ ਕੰਮ ਕਰਨ ਲਈ ਕਰਨੀ ਚਾਹੀਦੀ ਹੈ। ਫੇਰ ਉਸ ਦੇ ਕੋਲ
ਗਰੀਬ ਲੋਕਾਂ ਨਾਲ ਸਾਂਝਾ ਕਰਨ ਲਈ ਕੁਝ ਨ ਕੁਝ ਹੋਵੇਗਾ।

29ਜਦੋਂ ਤੁਸੀਂ ਬੋਲੋਂ ਤੁਹਾਨੂੰ ਮੰਦੇ ਬੋਲ ਨਹੀਂ ਬੋਲਣੇ ਚਾਹੀਦੇ।
ਪਰ ਉਹ ਗੱਲਾਂ ਕਰੋ ਜਿਨ੍ਹਾਂ ਦੀ ਲੋਕਾਂ ਨੂੰ ਜਰੂਰਤ ਹੈ, ਉਹ ਗੱਲਾਂ
ਜਿਹੜੀਆਂ ਹੋਰਾਂ ਲੋਕਾਂ ਨੂੰ ਮਜ਼ਬੂਤ ਬਣਨ ਵਿਚ ਸਹਾਈ ਹੋਣ।
ਇਹ ਗੱਲਾਂ ਤੁਹਾਡੇ ਸੁਣਨ ਵਾਲਿਆਂ ਦੀ ਸਹਾਇਤਾ ਕਰਨਗੀਆਂ।
30ਪਵਿੱਤਰ ਆਤਮਾ ਨੂੰ ਉਦਾਸ ਨਾ ਬਣਾਓ। ਆਤਮਾ ਇਸ
ਗੱਲ ਦਾ ਪ੍ਰਮਾਣ ਹੈ ਕਿ ਤੁਸੀਂ ਪਰਮੇਸ਼ੁਰ ਦੇ ਹੋ। ਪਰਮੇਸ਼ੁਰ ਨੇ
ਇਹ ਆਤਮਾ ਤੁਹਾਨੂੰ ਇਹ ਦਰਸਾਉਣ ਲਈ ਦਿੱਤਾ ਸੀ ਕਿ
ਪਰਮੇਸ਼ੁਰ ਤੁਹਾਨੂੰ ਢੁਕਵੇਂ ਸਮੇਂ ਆਜ਼ਾਦ ਕਰੇਗਾ। 31ਸਭ ਕੁੜੱਤਣ,
ਕ੍ਰੋਧ, ਕੋਪ ਰੌਲਾ ਅਤੇ ਦੁਰਬਚਨ ਸਾਰੀ ਬੁਰਿਆਈ ਸਣੇ ਆਪਣੇ
ਆਪ ਤੋਂ ਦੂਰ ਕਰ ਦੇਵੋ। 32ਦਿਆਲੂ ਬਣੋ ਅਤੇ ਦੂਸਰਿਆਂ ਨੂੰ
ਪਿਆਰ ਕਰਦੇ ਰਹੋ। ਇੱਕ ਦੂਸਰੇ ਨੂੰ ਉਸੇ ਤਰ੍ਹਾਂ ਮਾਫ ਕਰ ਦਿਓ
ਜਿਵੇਂ ਪਰਮੇਸ਼ੁਰ ਨੇ ਮਸੀਹ ਵਿੱਚ ਤੁਹਾਨੂੰ ਮੁਆਫ ਕੀਤਾ ਹੈ।

5 ਤੁਸੀਂ ਪਰਮੇਸ਼ੁਰ ਦੇ ਉਹ ਬੱਚੇ ਹੋ ਜਿਨ੍ਹਾਂ ਨੂੰ ਉਹ ਪਿਆਰ
ਕਰਦਾ ਹੈ। 2ਇਸ ਲਈ ਪਰਮੇਸ਼ੁਰ ਵਾਂਗ ਬਣਨ ਦੀ ਕੋਸ਼ਿਸ਼

ਕਰੋ। ਪ੍ਰੇਮ ਦਾ ਜੀਵਨ ਜੀਓ। ਹੋਰਾਂ ਨੂੰ ਉਸੇ ਤਰ੍ਹਾਂ ਪਿਆਰ ਕਰੋ
ਜਿਵੇਂ ਮਸੀਹ ਨੇ ਤੁਹਾਨੂੰ ਪਿਆਰ ਕੀਤਾ। ਮਸੀਹ ਨੇ ਆਪਣੇ
ਆਪ ਨੂੰ ਸਾਡੇ ਲਈ ਕੁਰਬਾਨ ਕੀਤਾ ਸੀ। ਉਹ ਪਰਮੇਸ਼ੁਰ ਨੂੰ
ਚੜ੍ਹਾਈ ਗਈ ਚੰਗੀ ਸੁਗੰਧ ਅਤੇ ਇੱਕ ਕੁਰਬਾਨੀ ਸੀ। 3ਤੁਹਾਡੇ
ਵਿੱਚ ਜਿਨਸੀ ਪਾਪ ਨਹੀਂ ਹੋਣਾ ਚਾਹੀਦਾ। ਤੁਹਾਡੇ ਵਿੱਚ ਕਿਸੇ
ਵੀ ਕਿਸਮ ਦੀ ਅਸ਼ੁੱਧਤਾ ਜਾਂ ਲਾਲਸਾ ਨਹੀਂ ਹੋਣੀ ਚਾਹੀਦੀ।
ਤੁਹਾਨੂੰ ਇਨ੍ਹਾਂ ਬੁਰੀਆਂ ਗੱਲਾਂ ਬਾਰੇ ਗੱਲ ਵੀ ਨਹੀਂ ਕਰਨੀ
ਚਾਹੀਦੀ। ਕਿਉਂ? ਕਿਉਂ ਕਿ ਇਹ ਗੱਲਾਂ ਪਰਮੇਸ਼ੁਰ ਦੇ ਪਵਿੱਤਰ
ਲੋਕਾਂ ਲਈ ਸਹੀ ਨਹੀਂ ਹਨ। 4ਇਸ ਤੋਂ ਇਲਾਵਾ ਤੁਹਾਡੇ
ਦਰਮਿਆਨ ਭੱਦੀਆਂ ਗੱਲਾਂ ਨਹੀਂ ਹੋਣੀਆਂ ਚਾਹੀਦੀਆਂ। ਤੁਹਾਨੂੰ
ਕਦੇ ਵੀ ਮੂਰਖਤਾ ਭਰੇ ਬੋਲ ਨਹੀਂ ਬੋਲਣੇ ਚਾਹੀਦੇ ਤੇ ਨਾਹੀ
ਗੰਦੇ ਮਜ਼ਾਕ ਕਰਨੇ ਚਾਹੀਦੇ ਹਨ। ਇਹ ਗੱਲਾਂ ਤੁਹਾਡੇ ਲਈ
ਸਹੀ ਨਹੀਂ ਹਨ। ਪਰਮੇਸ਼ੁਰ ਨੂੰ ਸ਼ੁਕਰਾਨਾ ਦੇਣਾ ਹੀ ਤੁਹਾਡੇ
ਲਈ ਸਹੀ ਹੈ। 5ਤੁਸੀਂ ਇਸ ਬਾਰੇ ਨਿਸ਼ਚਿਤ ਹੋ ਸਕਦੇ ਹੋ। ਇੱਕ
ਵਿਅਕਤੀ ਜਿਹੜਾ ਜਿਨਸੀ ਪਾਪ ਕਰਦਾ ਹੈ ਜਾਂ ਉਹ ਜੋ ਪਾਪ
ਕਰਦਾ ਜਾ ਲੋਭੀ ਵਪਾਰੀ ਹੈ ਉਸ ਨੂੰ ਪਰਮੇਸ਼ੁਰ ਅਤੇ ਮਸੀਹ ਦੇ
ਰਾਜ ਵਿੱਚ ਕੋਈ ਜਗ੍ਹਾ ਨਹੀਂ ਮਿਲੇਗੀ ਇੱਕ ਵਿਅਕਤੀ ਜਿਹੜਾ
ਹਮੇਸ਼ਾ ਆਪਣੇ ਲਈ ਵੱਧ ਤੋਂ ਵੱਧ ਪ੍ਰਾਪਤ ਕਰਨ ਦੀ ਚਾਹਨਾ
ਰੱਖਦਾ ਮੂਰਤੀ ਉਪਾਸਕ ਹੈ।

6ਕਦੇ ਵੀ ਕਿਸੇ ਵਿਅਕਤੀ ਨੂੰ ਉਸ ਦੀਆਂ ਖੋਖਲੀਆਂ ਗੱਲਾਂ
ਨਾਲ ਆਪਣੇ ਆਪ ਨੂੰ ਗੁਮਰਾਹ ਨਾ ਕਰਨ ਦਿਉ। ਇਹ
ਬਦਕਾਰੀਆਂ ਪਰਮੇਸ਼ੁਰ ਨੂੰ ਉਨ੍ਹਾਂ ਲੋਕਾਂ ਉਪਰ ਕਹਿਰਵਾਨ
ਕਰਦੀਆਂ ਹਨ ਜਿਹੜੇ ਉਸਦੀ ਆਗਿਆ ਦਾ ਪਾਲਨ ਨਹੀਂ
ਕਰਦੇ। 7ਇਸ ਲਈ ਉਨ੍ਹਾਂ ਨਾਲ ਇਹੋ ਜਿਹੀਆਂ ਗੱਲਾਂ ਨ ਕਰੋ।
8ਅਤੀਤ ਵਿੱਚ, ਤੁਸੀਂ ਹਨੇਰੇ ਨਾਲ ਘਿਰੇ ਹੋਏ ਸੀ। ਪਰ ਹੁਣ
ਤੁਸੀਂ ਪ੍ਰਭੂ ਵਿਚਲੀ ਰੋਸ਼ਨੀ ਨਾਲ ਭਰੇ ਹੋਏ ਹੋ। ਇਸ ਲਈ ਉਨ੍ਹਾਂ
ਲੋਕਾਂ ਵਾਂਗ ਰਹੋ ਜਿਹੜੇ ਰੌਸ਼ਨੀ ਨਾਲ ਸੰਬੰਧ ਰਖਦੇ ਹਨ। 9ਰੋਸ਼ਨੀ
ਚੰਗਿਆਈ, ਧਰਮੀ ਜੀਵਨ ਅਤੇ ਸੱਚ ਦਿੰਦੀ ਹੈ। 10ਸਿੱਖਣ ਦੀ
ਕੋਸ਼ਿਸ਼ ਕਰੋ ਕਿ ਪ੍ਰਭੂ ਨੂੰ ਕੀ ਪ੍ਰਸੰਨ ਕਰਦਾ ਹੈ। 11ਅਜਿਹੀਆਂ
ਗੱਲਾਂ ਨਾ ਕਰੋ ਜਿਹੜੀਆਂ ਉਹ ਲੋਕ ਕਰਦੇ ਹਨ, ਜਿਹੜੇ ਹਨੇਰੇ
ਵਿੱਚ ਹਨ। ਅਜਿਹੀਆਂ ਗੱਲਾਂ ਕੋਈ ਲਾਭ ਨਹੀਂ ਲਿਆਉਂਦੀਆਂ।
ਪਰ ਇਹ ਦਰਸ਼ਾਉਣ ਲਈ ਚੰਗੀਆਂ ਗੱਲਾਂ ਕਰੋ ਕਿ ਹਨੇਰੇ
ਵਿਚਲੀਆਂ ਗੱਲਾਂ ਗ਼ਲਤ ਹਨ। 12ਉਨ੍ਹਾਂ ਗੱਲਾਂ ਬਾਰੇ ਬੋਲਣਾ ਵੀ
ਸ਼ਰਮਨਾਕ ਹੈ ਜਿਹੜੀਆਂ ਹਨੇਰੇ ਵਿੱਚ ਕੀਤੀਆਂ ਜਾਂਦੀਆਂ ਹਨ।
13ਪਰ ਜਦੋਂ ਅਸੀਂ ਦਰਸਾਉਂਦੇ ਹਾਂ ਕਿ ਇਹ ਗੱਲਾਂ ਗਲਤ ਹਨ,
ਰੋਸ਼ਨੀ ਉਨ੍ਹਾਂ ਗੱਲਾਂ ਨੂੰ ਪ੍ਰਤੱਖ ਬਣਾ ਦਿੰਦੀ ਹੈ। 14ਅਤੇ ਜਿਹੜੀ
ਗੱਲ ਪ੍ਰਤੱਖ ਹੈ ਰੋਸ਼ਨੀ ਬਣ ਸਕਦੀ ਹੈ। ਇਸੇ ਲਈ ਅਸੀਂ ਆਖਦੇ
ਹਾਂ: "ਜਾਗੋ, ਤੁਸੀਂ ਸੁੱਤਿਓ ਬੰਦਿਓ! ਮੌਤ ਤੋਂ ਉਭਰੋ, ਅਤੇ ਮਸੀਹ
ਤੁਹਾਡੇ ਉੱਪਰ ਚਮਕੇਗਾ।"

15ਇਸ ਲਈ ਇਸ ਗੱਲੋਂ ਬਹੁਤ ਸਾਵਧਾਨ ਰਹੋ ਕਿ ਤੁਸੀਂ
ਕਿਵੇਂ ਜਿਉਂਦੇ ਹੋ। ਗਿਆਨਹੀਣ ਬੰਦਿਆਂ ਦੇ ਢੰਗ ਵਾਂਗ ਨਾ
ਜੀਵੋ। ਸਗੋਂ ਗਿਆਨਵਾਨ ਬਣਕੇ ਜੀਓ। 16ਮੇਰਾ ਭਾਵ ਇਹ ਹੈ
ਕਿ ਤੁਹਾਨੂੰ ਆਪਣੇ ਹਰ ਮੌਕੇ ਨੂੰ ਚੰਗੇ ਕੰਮ ਲਈ ਵਰਤਣਾ
ਚਾਹੀਦਾ ਹੈ ਕਿਉਂ ਕਿ ਇਹ ਸਮੇਂ ਭ੍ਰਿਸ਼ਟ ਹਨ। 17ਇਸ ਲਈ
ਮੂਰਖਤਾ ਦਾ ਜੀਵਨ ਨਾ ਜੀਵੋ। ਪਰ ਉਹ ਗੱਲਾਂ ਸਿੱਖੋ ਜਿਹੜੀਆਂ
ਪ੍ਰਭੂ ਤੁਹਾਡੇ ਪਾਸੋਂ ਕਰਵਾਉਣੀਆਂ ਚਾਹੁੰਦਾ ਹੈ। 18ਮੈ ਨਾਲ ਸ਼ਰਾਬੀ
ਨਾ ਹੋਵੋ। ਇਹ ਆਤਮਕ ਤੌਰ ਤੇ ਤੁਹਾਨੂੰ ਤਬਾਹ ਕਰ ਦੇਵੇਗੀ,
ਪਰ ਇਸ ਦੀ ਜਗ੍ਹਾ ਆਤਮਾ ਨਾਲ ਭਰਪੂਰ ਹੋਵੋ। 19ਇਕ ਦੂਸਰੇ
ਨਾਲ ਭਜਨਾਂ, ਸ਼ਬਦਾਂ, ਅਤੇ ਆਤਮਕ ਗੀਤਾਂ ਨਾਲ ਬੋਲੋ। ਆਪਣੇ
ਦਿਲਾਂ ਵਿਚ ਪ੍ਰਭੂ ਲਈ ਗਾਓ ਅਤੇ ਸੰਗੀਤ ਛੇੜੋ। 20ਹਰ ਚੀਜ਼
ਲਈ ਪਿਤਾ ਪਰਮੇਸ਼ੁਰ ਦਾ ਸ਼ੁਕਰਾਨਾ ਕਰੋ, ਉਸ ਦਾ ਸਾਡੇ ਪ੍ਰਭੂ
ਯਿਸੂ ਮਸੀਹ ਦੇ ਨਾਮ ਤੇ ਸ਼ੁਕਰਾਨਾ ਕਰੋ।

### ਪਤਨੀਆਂ ਅਤੇ ਪਤੀ

21ਇੱਕ ਦੂਸਰੇ ਦੀ ਗੱਲ ਮੰਨਣ ਲਈ ਸਦਾ ਤਿਆਰ ਰਹੋ।
ਅਜਿਹਾ ਇਸ ਲਈ ਕਰੋ ਕਿਉਂ ਜੋ ਤੁਸੀਂ ਮਸੀਹ ਦਾ ਆਦਰ
ਕਰਦੇ ਹੋ। 22ਪਤਨੀਓ, ਆਪਣੇ ਪਤੀਆਂ ਦੇ ਅਧਿਕਾਰਾਂ ਹੇਠਾਂ
ਉਵੇਂ ਹੀ ਰਹੋ ਜਿਵੇਂ ਕਿ ਤੁਸੀਂ ਪ੍ਰਭੂ ਦੇ ਅਧਿਕਾਰ ਹੇਠਾਂ ਹੋ।
23ਪਤੀ ਪਤਨੀ ਦਾ ਮੁਖੀਆ ਹੈ, ਜਿਵੇਂ ਕਿ ਮਸੀਹ ਕਲੀਸਿਯਾ ਦਾ
ਮੁਖੀਆ ਹੈ। ਕਲੀਸਿਯਾ ਮਸੀਹ ਦਾ ਸ਼ਰੀਰ ਹੈ। ਮਸੀਹ ਸਰੀਰ
ਦਾ ਰਖਿਅਕ ਹੈ। 24ਕਲੀਸਿਯਾ ਮਸੀਹ ਦੇ ਅਧਿਕਾਰ ਹੇਠਾਂ ਹੈ।
ਇਸ ਲਈ ਪਤਨੀਓ ਤੁਹਾਡੇ ਬਾਰੇ ਵੀ ਇਵੇਂ ਹੀ ਹੈ। ਤੁਹਾਨੂੰ ਹਰ
ਗੱਲ ਵਿਚ ਆਪਣੇ ਪਤੀਆਂ ਦੇ ਅਧਿਕਾਰ ਹੇਠਾਂ ਹੋਣਾ ਚਾਹੀਦਾ
ਹੈ। 25ਪਤੀਓ ਆਪਣੀਆਂ ਪਤਨੀਆਂ ਨੂੰ ਉਵੇਂ ਪਿਆਰ ਕਰੋ
ਜਿਵੇਂ ਮਸੀਹ ਨੇ ਕਲੀਸਿਯਾ ਨਾਲ ਕੀਤਾ ਹੈ। ਮਸੀਹ ਕਲੀਸਿਯਾ
ਲਈ ਮਰਿਆ ਸੀ। 26ਉਹ ਕਲੀਸਿਯਾ ਨੂੰ ਆਪਣੀ ਸੇਵਾ ਵਾਸਤੇ
ਸ਼ੁਧ ਬਨਾਉਣ ਲਈ ਮਰਿਆ ਸੀ। ਪਰ ਪਹਿਲਾਂ ਮਸੀਹ ਨੇ
ਕਲੀਸਿਯਾ ਨੂੰ ਖੁਸ਼ ਖਬਰੀ ਰਾਹੀਂ ਪਾਣੀ ਨਾਲ ਧੋਕੇ ਸਾਫ਼ ਕੀਤਾ।
27ਮਸੀਹ ਮਰਿਆ ਤਾਂ ਜੋ ਉਹ ਕਲੀਸਿਯਾ ਨੂੰ ਆਪਣੇ ਆਪ ਲਈ
ਇੱਕ ਵਹੁਟੀ ਵਾਂਗ ਮਹਿਮਾ ਨਾਲ ਸਮਰਪਿਤ ਕਰ ਸਕੇ ਜੋ ਮਹਿਮਾ
(ਸੁੰਦਰਤਾ) ਨਾਲ ਭਰਪੂਰ ਹੈ। ਉਹ ਮਰਿਆ ਤਾਂ ਜੋ ਕਲੀਸਿਯਾ
ਪਵਿੱਤਰ ਅਤੇ ਦੋਸ਼ ਰਹਿਤ ਹੋ ਸਕੇ ਅਤੇ ਬਦੀ ਤੋਂ ਬਿਨਾ ਹੋ ਸਕੇ
ਜਾਂ ਪਾਪ ਜਾਂ ਹੋਰ ਕਿਸੇ ਵੀ ਗੱਲ ਤੋਂ ਜੋ ਗਲਤ ਹੈ। 28ਅਤੇ
ਪਤੀਆਂ ਨੂੰ ਆਪਣੀਆਂ ਪਤਨੀਆਂ ਨੂੰ ਇਸੇ ਤਰ੍ਹਾਂ ਪਿਆਰ ਕਰਨਾ
ਚਾਹੀਦਾ ਹੈ। ਉਨ੍ਹਾਂ ਨੂੰ ਆਪਣੀਆਂ ਪਤਨੀਆਂ ਨੂੰ ਉਵੇਂ ਪਿਆਰ
ਕਰਨਾ ਚਾਹੀਦਾ ਹੈ ਜਿਵੇਂ ਉਹ ਆਪਣੇ ਸ਼ਰੀਰ ਨੂੰ ਪਿਆਰ ਕਰਦੇ
ਹਨ। ਜਿਹੜਾ ਵਿਅਕਤੀ ਆਪਣੀ ਪਤਨੀ ਨੂੰ ਪਿਆਰ ਕਰਦਾ ਹੈ
ਉਹ ਆਪਣੇ ਆਪ ਨੂੰ ਪਿਆਰ ਕਰਦਾ ਹੈ। 29ਕਿਉਂ? ਕਿਉਂ ਕਿ
ਕਦੇ ਵੀ ਕਿਸ ਨੇ ਆਪਣੇ ਖੁਦ ਦੇ ਸ਼ਰੀਰ ਨੂੰ ਨਫਰਤ ਨਹੀਂ
ਕੀਤੀ। ਹਰ ਕੋਈ ਆਪਣੇ ਸ਼ਰੀਰ ਦਾ ਪੋਸ਼ਣ ਕਰਦਾ ਹੈ ਅਤੇ
ਇਸ ਦਾ ਚੰਗਾ ਖਿਆਲ ਰੱਖਦਾ ਹੈ। ਅਤੇ ਇਹੀ ਗੱਲ ਹੈ ਜਿਹੜੀ
ਮਸੀਹ ਨੇ ਕਲੀਸਿਯਾ ਲਈ ਕੀਤੀ, 30ਕਿਉਂਕਿ ਅਸੀਂ ਉਸ ਦੇ
ਸ਼ਰੀਰ ਦੇ ਅੰਗ ਹਾਂ। 31ਪੋਥੀਆਂ ਆਖਦੀਆਂ ਹਨ, "ਇਸ ਲਈ
ਆਦਮੀ ਆਪਣੇ ਮਾਤਾ ਪਿਤਾ ਨੂੰ ਛੱਡ ਦੇਵੇਗਾ ਅਤੇ ਆਪਣੀ
ਪਤਨੀ ਨਾਲ ਮਿਲ ਜਾਵੇਗਾ। ਇਸੇ ਤਰ੍ਹਾਂ, ਉਹ ਦੋਵੇਂ ਇੱਕ ਬਣ
ਜਾਣਗੇ।"* 32ਇਹ ਗੁਪਤ ਸੱਚ ਬਹੁਤ ਮਹੱਤਵਪੂਰਣ ਹੈ। ਮੈਂ

**"ਇਸ ਲਈ ਆਦਮੀ … ਇੱਕ ਬਣ ਜਾਣਗੇ"** ਉਤਪਤ 2:24

ਮਸੀਹ ਅਤੇ ਕਲੀਸਿਯਾ ਬਾਰੇ ਗੱਲ ਕਰ ਰਿਹਾ ਹਾਂ। 33ਪਰ ਇਹ
ਤੁਹਾਡੇ ਵਿਚੋਂ ਹਰ ਇੱਕ ਉੱਤੇ ਲਾਗੂ ਹੁੰਦਾ ਹੈ: ਤੁਹਾਨੂੰ ਆਪਣੀਆਂ
ਪਤਨੀਆਂ ਨੂੰ ਉਵੇਂ ਪਿਆਰ ਕਰਨਾ ਚਾਹੀਦਾ ਹੈ ਜਿਵੇਂ ਤੁਸੀਂ
ਆਪਣੇ ਆਪ ਨੂੰ ਪਿਆਰ ਕਰਦੇ ਹੋ ਅਤੇ ਇੱਕ ਪਤਨੀ ਨੂੰ ਆਪਣੇ
ਪਤੀ ਦਾ ਆਦਰ ਕਰਨਾ ਚਾਹੀਦਾ ਹੈ।

### ਬੱਚੇ ਅਤੇ ਮਾਪੇ

6 ਬਚਿਓ, ਤੁਹਾਨੂੰ ਆਪਣੇ ਮਾਪਿਆ ਦੀ ਆਗਿਆ ਦੀ
ਪਾਲਣਾ ਉਵੇਂ ਹੀ ਕਰਨੀ ਚਾਹੀਦੀ ਹੈ ਜਿਵੇਂ ਪ੍ਰਭੂ ਤੁਹਾਥੋਂ
ਚਾਹੁੰਦਾ ਹੈ। ਇਹੀ ਗੱਲ ਕਰਨ ਲਈ ਸਹੀ ਹੈ। 2ਹੁਕਮ ਆਖਦਾ
ਹੈ: "ਤੁਹਾਨੂੰ ਆਪਣੇ ਮਾਤਾ ਅਤੇ ਪਿਤਾ ਨੂੰ ਸਤਿਕਾਰਨਾ ਚਾਹੀਦਾ
ਹੈ।" ਇਹ ਪਹਿਲਾ ਹੁਕਮ ਹੈ ਜਿਸ ਦੇ ਨਾਲ ਇੱਕ ਆਉਂਦਾ
ਹੋਇਆ ਵਾਅਦਾ ਹੈ। 3ਉਹ ਵਾਅਦਾ ਹੈ: "ਫੇਰ ਤੁਹਾਡੇ ਲਈ
ਸਭ ਕੁਝ ਚੰਗਾ ਹੋਵੇਗਾ। ਅਤੇ ਤੁਸੀਂ ਧਰਤੀ ਉਤੇ ਲੰਮੀ ਉਮਰ
ਬਿਤਾਓਗੇ।" 4ਪਿਤਾਓ, ਆਪਣੇ ਬਚਿਆਂ ਨੂੰ ਗੁੱਸੇ ਨਾ ਕਰੋ।
ਪ੍ਰਭੂ ਦੀ ਸਿਖਲਾਈ ਅਤੇ ਉਪਦੇਸ਼ ਅਨੁਸਾਰ ਆਪਣੇ ਬੱਚਿਆਂ
ਦਾ ਪਾਲਨ ਪੋਸਣ ਕਰੋ।

### ਗੁਲਾਮ ਅਤੇ ਮਾਲਕ

5ਗੁਲਾਮੋ ਧਰਤੀ ਉੱਤੇ ਆਪਣੇ ਮਾਲਕਾਂ ਦੀ ਆਗਿਆ ਮੰਨੋ।
ਆਦਰ ਅਤੇ ਡਰ ਨਾਲ ਉਨ੍ਹਾਂ ਦੇ ਆਦੇਸ਼ਾਂ ਦੀ ਪਾਲਣਾ ਕਰੋ।
ਅਤੇ ਇਹ ਗੱਲ ਸੱਚੇ ਦਿਲੋਂ ਕਰੋ ਜਿਵੇਂ ਤੁਸੀਂ ਮਸੀਹ ਦੀ ਆਗਿਆ
ਦਾ ਪਾਲਨ ਕਰਦੇ ਹੋ। 6ਜਦੋਂ ਤੁਹਾਡੇ ਮਾਲਕ ਤੁਹਾਨੂੰ ਦੇਖ ਰਹੇ
ਹੁੰਦੇ ਹਨ। ਤੁਹਾਨੂੰ ਉਨ੍ਹਾਂ ਦੀ ਆਗਿਆ ਦਾ ਪਾਲਣ ਕਰਨ ਤੋਂ
ਕਿਤੇ ਵਧੇਰੇ ਉਨ੍ਹਾਂ ਨੂੰ ਸੰਤੁਸ਼ਟ ਕਰਨਾ ਚਾਹੀਦਾ। ਤੁਹਾਨੂੰ ਉਨ੍ਹਾਂ
ਦੀ ਸੇਵਾ ਉਵੇਂ ਹੀ ਕਰਨੀ ਚਾਹੀਦੀ ਹੈ ਜਿਵੇਂ ਤੁਸੀਂ ਮਸੀਹ ਦੀ
ਸੇਵਾ ਕਰਦੇ ਹੋ। ਤੁਹਾਨੂੰ ਆਪਣੇ ਪੂਰੇ ਦਿਲੋਂ ਉਹੀ ਕਰਨਾ ਚਾਹੀਦਾ
ਹੈ ਜੋ ਪਰਮੇਸ਼ੁਰ ਚਾਹੁੰਦਾ ਹੈ। 7ਆਪਣਾ ਕੰਮ ਕਰੋ ਅਤੇ ਇਸ ਦੇ
ਕਰਨ ਵਿਚ ਖੁਸ਼ੀ ਮਹਿਸੂਸ ਕਰੋ। ਇਸ ਤਰ੍ਹਾਂ ਕੰਮ ਕਰੋ ਜਿਵੇਂ ਕਿ
ਤੁਸੀਂ ਪ੍ਰਭੂ ਦੀ ਸੇਵਾ ਕਰ ਰਹੇ ਹੋ ਅਤੇ ਨਾ ਕਿ ਜਿਵੇਂ ਤੁਸੀਂ
ਮਨੁੱਖਾਂ ਦੀ ਸੇਵਾ ਕਰ ਰਹੇ ਹੋ। 8ਯਾਦ ਰਖੋ ਕਿ ਪ੍ਰਭੂ ਹਰ ਉਸ
ਵਿਅਕਤੀ ਨੂੰ ਫ਼ਲ ਦੇਵੇਗਾ ਜੋ ਚੰਗੀਆਂ ਕਰਨੀਆਂ ਕਰਦਾ ਹੈ।
ਹਰ ਵਿਅਕਤੀ ਨੂੰ ਉਸਦੀਆਂ ਚੰਗੀਆਂ ਕਰਨੀਆਂ ਲਈ, ਲਿਹਾਜ਼
ਕੀਤੇ ਬਿਨਾ ਕਿ ਉਹ ਇੱਕ ਗੁਲਾਮ ਹੈ ਜਾ ਅਜ਼ਾਦ ਆਦਮੀ, ਫ਼ਲ
ਦਿੱਤਾ ਜਾਵੇਗਾ। 9ਮਾਲਕੋ, ਇਸੇ ਤਰ੍ਹਾਂ ਹੀ ਤੁਸੀਂ ਆਪਣੇ ਗੁਲਾਮਾਂ
ਨਾਲ ਚੰਗਾ ਸਲੂਕ ਕਰੋ। ਉਨ੍ਹਾਂ ਨੂੰ ਡਰਾਉਣ ਧਮਕਾਉਣ ਵਾਲੀਆਂ
ਗੱਲਾਂ ਨ ਆਖੋ। ਤੁਸੀਂ ਜਾਣਦੇ ਹੋ ਕਿ ਤੁਹਾਡਾ ਮਾਲਕ ਅਤੇ ਉਨ੍ਹਾਂ
ਦਾ ਮਾਲਕ ਇੱਕੋ ਹੀ ਹੈ ਜੋ ਸਵਰਗ ਵਿੱਚ ਹੈ। ਅਤੇ ਉਸ ਦੇ
ਵਾਸਤੇ ਹਰ ਕੋਈ ਬਰਾਬਰ ਹੈ।

### ਪਰਮੇਸ਼ੁਰ ਦੀ ਢਾਲ ਪਹਿਨ ਲਵੋ

10ਆਪਣਾ ਪੱਤਰ ਖਤਮ ਕਰਦਿਆਂ ਹੋਇਆਂ ਮੈਂ ਦੱਸਦਾ ਹਾਂ
ਕਿ ਤੁਹਾਨੂੰ ਪ੍ਰਭੂ ਵਿੱਚ ਅਤੇ ਉਸ ਦੀ ਮਹਾਨ ਸ਼ਕਤੀ ਵਿੱਚ ਤਕੜੇ
ਹੋਣਾ ਚਾਹੀਦਾ ਹੈ। 11ਪਰਮੇਸ਼ੁਰ ਦੀ ਢਾਲ ਪਹਿਨ ਲਵੋ ਤਾਂ ਜੋ
ਤੁਸੀਂ ਸ਼ੈਤਾਨ ਦੀਆਂ ਸ਼ੈਤਾਨੀ ਚਾਲਾਂ ਦੇ ਖਿਲਾਫ ਲੜ ਸਕੋ।
12ਸਾਡੀ ਲੜਾਈ ਧਰਤੀ ਦੇ ਲੋਕਾਂ ਦੇ ਖਿਲਾਫ ਨਹੀਂ ਹੈ। ਅਸੀਂ
ਇਸ ਹਨੇਰੀ ਦੁਨੀਆਂ ਦੇ ਹਾਕਮਾਂ, ਅਧਿਕਾਰੀਆਂ ਅਤੇ ਸ਼ਕਤੀਆਂ
ਨਾਲ ਲੜ ਰਹੇ ਹਾਂ। ਅਸੀਂ ਬਦੀ ਦੀਆਂ ਆਤਮਕ ਤਾਕਤਾਂ
ਜਿਹੜੀਆਂ ਸੁਵਰਗੀ ਥਾਵਾਂ ਵਿੱਚ ਹਨ ਦੇ ਵਿਰੁੱਧ ਲੜ ਰਹੇ ਹਾਂ।
13ਇਸ ਲਈ ਤੁਹਾਡੇ ਕੋਲ ਪਰਮੇਸ਼ੁਰ ਦੇ ਪੂਰੇ ਕਵਚ ਹੋਣੇ ਚਾਹੀਦੇ
ਹਨ। ਫੇਰ ਬਦੀ ਵਾਲੇ ਦਿਨ ਤੁਸੀਂ ਮਜ਼ਬੂਤੀ ਨਾਲ ਡਟ ਕੇ ਖਲੋ
ਸਕੋਗੇ। ਅਤੇ ਜਦੋਂ ਤੁਸੀਂ ਪੂਰੀ ਲੜਾਈ ਖਤਮ ਕਰ ਲਈ ਹੋਵੇਗੀ
ਤੁਸੀਂ ਫੇਰ ਵੀ ਸਥਿਰ ਖਲੋਤੇ ਹੋਵੋਗੇ। 14ਇਸ ਲਈ ਮਜ਼ਬੂਤੀ
ਨਾਲ ਖਲੋਵੋ ਅਤੇ ਆਪਣੀ ਕਮਰ ਦੁਆਲੇ ਸੱਚ ਦੀ ਪੇਟੀ ਬੰਨ੍ਹ
ਲਵੋ। ਅਤੇ ਆਪਣੀ ਛਾਤੀ ਉੱਤੇ ਸਹੀ ਜੀਵਨ ਦੀ ਰੱਖਿਆ ਪਾ
ਲਵੋ। 15ਸ਼ਾਂਤੀ ਦੀ ਖੁਸ਼ਖਬਰੀ ਦਾ ਪ੍ਰਚਾਰ ਕਰਨ ਲਈ ਆਪਣੇ
ਪੈਰਾਂ ਵਿੱਚ ਰਜ਼ਾਮੰਦੀ ਦੀ ਜੁੱਤੀ ਪਾ ਲਵੋ। ਜਿਸ ਨਾਲ ਤੁਸੀਂ
ਮਜਬੂਤੀ ਨਾਲ ਖਲੋ ਸਕਦੇ ਹੋ। 16ਅਤੇ ਵਿਸ਼ਵਾਸ਼ ਦੀ ਢਾਲ ਦਾ
ਵੀ ਇਸਤੇਮਾਲ ਕਰੋ। ਇਸ ਨਾਲ, ਤੁਸੀਂ ਦੁਸ਼ਟ ਦੇ ਸਾਰੇ ਅਗਨੀ
ਬਾਣਾਂ ਨੂੰ ਰੋਕ ਸਕਦੇ ਹੋ। 17ਪਰਮੇਸ਼ੁਰ ਦੀ ਮੁਕਤੀ ਦਾ ਟੋਪ
ਪ੍ਰਾਪਤ ਕਰੋ। ਅਤੇ ਆਤਮਾ ਦੀ ਤਲਵਾਰ ਫੜ ਲਵੋ। ਉਹ ਤਲਵਾਰ
ਪਰਮੇਸ਼ੁਰ ਦੀ ਸਿਖਿਆ ਹੈ। 18ਹਮੇਸ਼ਾ ਆਤਮਾ ਵਿੱਚ ਪ੍ਰਾਰਥਨਾਵਾਂ
ਕਰਦੇ ਰਹੋ। ਆਪਣੀ ਹਰ ਜ਼ਰੂਰਤ ਪੂਰੀ ਕਰਨ ਲਈ ਹਰ ਤਰ੍ਹਾਂ
ਦੀਆਂ ਪ੍ਰਾਰਥਨਾਵਾਂ ਨਾਲ ਪ੍ਰਾਰਥਨਾ ਕਰੋ। ਤੁਹਾਨੂੰ ਇਹ ਹਰ
ਸਮੇਂ ਕਰਨ ਲਈ ਹਮੇਸ਼ਾ ਤਿਆਰ ਰਹਿਣਾ ਚਾਹੀਦਾ ਹੈ। ਹੌਂਸਲਾ
ਨਾ ਗੁਆਓ। ਹਮੇਸ਼ਾ ਪਰਮੇਸ਼ੁਰ ਦੇ ਸਮੂਹ ਲੋਕਾਂ ਲਈ ਪ੍ਰਾਰਥਨਾ
ਕਰੋ। 19ਮੇਰੇ ਲਈ ਵੀ ਪ੍ਰਾਰਥਨਾ ਕਰੋ। ਪ੍ਰਾਰਥਨਾ ਕਰੋ ਕਿ ਜਦੋਂ
ਮੈਂ ਬੋਲਾਂ ਪਰਮੇਸ਼ੁਰ ਮੈਨੂੰ ਸ਼ਬਦ ਪ੍ਰਦਾਨ ਕਰੇ। ਤਾਂ ਕਿ ਮੈਂ ਬਿਨਾ
ਕਿਸੇ ਡਰ ਦੇ ਖੁਸ਼ ਖ਼ਬਰੀ ਦੇ ਗੁਪਤ ਸੱਚ ਬਾਰੇ ਦੱਸ ਸਕਾਂ।
20ਮੈਨੂੰ ਉਸ ਖੁਸ਼ ਖ਼ਬਰੀ ਬਾਰੇ ਬੋਲਣ ਦਾ ਕੰਮ ਸੌਂਪਿਆ ਗਿਆ
ਹੈ। ਇਹੀ ਗੱਲ ਮੈਂ ਹੁਣ ਇਥੇ ਇਸ ਕੈਦ ਵਿੱਚ ਕਰ ਰਿਹਾ ਹਾਂ।
ਮੇਰੇ ਲਈ ਪ੍ਰਾਰਥਨਾ ਕਰੋ ਕਿ ਮੈਂ ਲੋਕਾਂ ਵਿੱਚ ਇਸ ਖੁਸ਼ਖਬਰੀ ਦਾ
ਪ੍ਰਚਾਰ ਬਿਨਾ ਡਰ ਕਰ ਸਕਾਂ ਜਿਸ ਢੰਗ ਨਾਲ ਮੈਨੂੰ ਕਰਨਾ
ਚਾਹੀਦਾ ਹੈ।

### ਅੰਤਿਮ ਸ਼ੁਭ ਕਾਮਨਾਵਾਂ

21ਮੈਂ ਤੁਹਾਡੇ ਕੋਲ ਤੁਖਿਕੁਸ ਸਾਡੇ ਭਰਾ ਨੂੰ ਭੇਜ ਰਿਹਾ ਹਾਂ
ਜਿਸ ਨੂੰ ਅਸੀਂ ਪਿਆਰ ਕਰਦੇ ਹਾਂ। ਉਹ ਪ੍ਰਭੂ ਦੇ ਕਾਰਜ ਦਾ
ਵਫ਼ਾਦਾਰ ਨੌਕਰ ਹੈ। ਉਹ ਤੁਹਾਨੂੰ ਉਸ ਹਰ ਗੱਲ ਦੀ ਜਾਣਕਾਰੀ
ਦੇਵੇਗਾ ਜਿਹੜੀ ਮੇਰੇ ਨਾਲ ਇੱਥੇ ਵਾਪਰ ਰਹੀ ਹੈ। ਫੇਰ ਤੁਹਾਨੂੰ
ਮੇਰੀ ਸੁੱਖ ਸਾਂਦ ਬਾਰੇ ਪਤਾ ਲੱਗੇਗਾ ਅਤੇ ਮੈਂ ਕੀ ਕਰ ਰਿਹਾ ਹਾਂ।
22ਇਹੀ ਕਾਰਣ ਹੈ ਕਿ ਮੈਂ ਉਸ ਨੂੰ ਘੱਲ ਰਿਹਾ ਹਾਂ। ਮੈਂ ਚਾਹੁੰਦਾ
ਹਾਂ ਕਿ ਤੁਸੀਂ ਸਾਡੀ ਸੁੱਖਸਾਂਦ ਬਾਰੇ ਜਾਣ ਲਵੋ। ਮੈਂ ਉਸ ਨੂੰ
ਤੁਹਾਨੂੰ ਹੌਸਲਾ ਦੇਣ ਲਈ ਘੱਲ ਰਿਹਾ ਹਾਂ।

23ਪਰਮੇਸ਼ੁਰ ਪਿਤਾ ਅਤੇ ਪ੍ਰਭੂ ਯਿਸੂ ਮਸੀਹ ਵੱਲੋਂ ਸ਼ਾਂਤੀ ਅਤੇ
ਪਿਆਰ ਵਿਸ਼ਵਾਸ ਸਮੇਤ ਤੁਹਾਡੇ ਨਾਲ ਹੋਵੇ। 24ਪਰਮੇਸ਼ੁਰ ਦੀ
ਕਿਰਪਾ ਉਨ੍ਹਾਂ ਸਾਰਿਆਂ ਨਾਲ ਹੋਵੇ ਜਿਹੜੇ ਸਾਡੇ ਪ੍ਰਭੂ ਯਿਸੂ ਮਸੀਹ
ਨੂੰ ਪਿਆਰ ਕਰਦੇ ਹਨ ਉਹ ਪਿਆਰ ਜੋ ਕਦੀ ਨਹੀਂ ਮੁੱਕਦਾ।

# ਫ਼ਿਲਿੱਪੀਆਂ ਨੂੰ ਪੱਤ੍ਰੀ

1 ਮਸੀਹ ਯਿਸੂ ਦੇ ਸੇਵਕਾਂ ਪੌਲੁਸ ਅਤੇ ਤਿਮੋਥਿਉਸ ਵੱਲੋਂ, ਮਸੀਹ ਵਿੱਚ ਪਰਮੇਸ਼ੁਰ ਦੇ ਉਨ੍ਹਾਂ ਸਾਰੇ ਲੋਕਾਂ ਨੂੰ ਜੋ ਫਿਲਿੱਪੈ ਵਿੱਚ ਰਹਿੰਦੇ ਹਨ, ਅਤੇ ਤੁਹਾਡੇ ਸਾਰੇ ਬਜ਼ੁਰਗਾਂ* ਅਤੇ ਖਾਸ ਸਹਾਇਕਾਂ ਨੂੰ ਸ਼ੁਭ ਕਾਮਨਾਵਾਂ। 2ਪਰਮੇਸ਼ੁਰ, ਸਾਡੇ ਪਿਤਾ, ਅਤੇ ਪ੍ਰਭੂ ਯਿਸੂ ਮਸੀਹ ਵੱਲੋਂ ਤੁਹਾਨੂੰ ਕਿਰਪਾ ਤੇ ਸ਼ਾਂਤੀ।

### ਪੌਲੁਸ ਦੀ ਪ੍ਰਾਰਥਨਾ

3ਹਰ ਵੇਲੇ ਜਦੋਂ ਵੀ ਮੈਂ ਤੁਹਾਨੂੰ ਚੇਤੇ ਕਰਦਾ ਹਾਂ ਤਾਂ ਮੈਂ ਪਰਮੇਸ਼ੁਰ ਦਾ ਧੰਨਵਾਦ ਕਰਦਾ ਹਾਂ। 4ਮੈਂ ਤੁਹਾਡੇ ਸਾਰਿਆਂ ਲਈ ਹਮੇਸ਼ਾ ਅਨੰਦ ਨਾਲ ਪ੍ਰਾਰਥਨਾਵਾਂ ਕਰਦਾ ਹਾਂ। 5ਮੈਂ ਉਸ ਸਹਾਇਤਾ ਲਈ ਪਰਮੇਸ਼ੁਰ ਦਾ ਧੰਨਵਾਦ ਕਰਦਾ ਹਾਂ ਜਿਹੜੀ ਤੁਸੀਂ ਉਸ ਪਹਿਲੇ ਦਿਨ ਤੋਂ ਲੈ ਕੇ ਹੁਣ ਤੱਕ ਖੁਸ਼ ਖ਼ਬਰੀ ਫ਼ੈਲਾਉਣ ਵਿੱਚ ਕੀਤੀ ਹੈ। 6ਮੈਨੂੰ ਪੂਰਨ ਵਿਸ਼ਵਾਸ ਹੈ ਕਿ ਪਰਮੇਸ਼ੁਰ ਨੇ ਤੁਹਾਡੇ ਦਰਮਿਆਨ ਇਹ ਚੰਗਾ ਕੰਮ ਆਰੰਭਿਆ ਹੈ। ਉਹ ਉਸ ਕੰਮ ਨੂੰ ਜਾਰੀ ਰੱਖੇਗਾ ਅਤੇ ਮਸੀਹ ਯਿਸੂ ਦੀ ਪਹੁੰਚ ਵਾਲੇ ਦਿਨ ਇਸ ਨੂੰ ਪੂਰਾ ਕਰੇਗਾ।

7ਅਤੇ ਮੈਂ ਜਾਣਦਾ ਹਾਂ ਕਿ ਮੇਰਾ ਤੁਹਾਡੇ ਸਾਰਿਆਂ ਲਈ ਇਉਂ, ਸੋਚਣਾ ਠੀਕ ਹੀ ਹੈ। ਤੁਹਾਡੀ ਮੇਰੇ ਦਿਲ ਵਿੱਚ ਇੱਕ ਖਾਸ ਜਗ੍ਹਾ ਹੈ। ਕਿਉਂ ਕਿ ਤੁਸੀਂ ਸਾਰੇ ਮੇਰੇ ਨਾਲ ਪਰਮੇਸ਼ੁਰ ਦੀ ਕਿਰਪਾ ਨੂੰ ਸਾਂਝਾ ਕਰਦੇ ਹੋ। ਤੁਸੀਂ ਉਦੋਂ ਮੇਰੇ ਨਾਲ ਪਰਮੇਸ਼ੁਰ ਦੀ ਕਿਰਪਾ ਸਾਂਝੀ ਕਰਦੇ ਹੋ ਜਦੋਂ ਮੈਂ ਕੈਦ ਵਿੱਚ ਹੁੰਦਾ ਹਾਂ, ਜਦੋਂ ਮੈਂ ਖੁਸ਼ ਖ਼ਬਰੀ ਦੀ ਰੱਖਿਆ ਕਰ ਰਿਹਾ ਹੁੰਦਾ ਹਾਂ, ਅਤੇ ਜਦੋਂ ਮੈਂ ਖੁਸ਼ ਖ਼ਬਰੀ ਦੇ ਸੱਚ ਨੂੰ ਸਾਬਤ ਕਰ ਰਿਹਾ ਹੁੰਦਾ ਹਾਂ। 8ਪਰਮੇਸ਼ੁਰ ਜਾਣਦਾ ਹੈ ਕਿ ਮੈਂ ਤੁਹਾਨੂੰ ਮਸੀਹ ਯਿਸੂ ਦੇ ਪਿਆਰ ਨਾਲ ਦੇਖਣ ਦਾ ਚਾਹਵਾਨ ਹਾਂ।

9ਤੁਹਾਡੇ ਲਈ ਮੇਰੀ ਇਹ ਪ੍ਰਾਰਥਨਾ ਹੈ: ਤੁਹਾਡਾ ਪ੍ਰੇਮ ਵੱਧ ਤੋਂ ਵੱਧ ਵਧੇ, ਤੁਹਾਡੇ ਕੋਲ ਸੱਚਾ ਗਿਆਨ ਹੋਵੇ ਅਤੇ ਤੁਹਾਡੇ ਪਿਆਰ ਨਾਲ ਸਮਝ ਹੋਵੇ;

10ਤੁਸੀਂ ਚੰਗੇ ਤੇ ਮਾੜੇ ਵਿੱਚ ਫਰਕ ਕਰਨ ਯੋਗ ਹੋਵੋਂ ਅਤੇ ਆਪਣੇ ਲਈ ਸਭ ਤੋਂ ਚੰਗਾ ਚੁਣ ਸਕੋਂ; ਤੁਸੀਂ ਮਸੀਹ ਦੇ ਆਉਣ ਲਈ ਪਵਿੱਤਰ ਅਤੇ ਨਿਰਦੋਸ਼ ਹੋਵੋਂ।

11ਤੁਸੀਂ ਯਿਸੂ ਮਸੀਹ ਦੀ ਸਹਾਇਤਾ ਨਾਲ ਪਰਮੇਸ਼ੁਰ ਨੂੰ ਮਹਿਮਾ ਅਤੇ ਉਸਤਤਿ ਲਿਆਉਣ ਲਈ ਚੰਗੀਆਂ ਕਰਨੀਆਂ ਕਰ ਸਕੋਂ।

### ਪੌਲੁਸ ਦੀਆਂ ਮੁਸ਼ਕਿਲਾਂ ਪ੍ਰਭੂ ਦੇ ਕਾਰਜ ਵਿੱਚ ਸਹਾਈ ਹੁੰਦੀਆਂ

12ਭਰਾਵੋ ਅਤੇ ਭੈਣੋ, ਮੈਂ ਚਾਹੁੰਨਾਂ ਕਿ ਤੁਸੀਂ ਉਨ੍ਹਾਂ ਸਾਰੀਆਂ ਮੰਦੀਆਂ ਗੱਲਾਂ ਬਾਰੇ ਜਾਣੋ ਜਿਹੜੀਆਂ ਮੇਰੇ ਨਾਲ ਵਾਪਰੀਆਂ, ਤੇ ਜਿਨ੍ਹਾਂ ਨੇ ਮੈਨੂੰ ਖੁਸ਼ ਖ਼ਬਰੀ ਨੂੰ ਵੱਧ ਤੋਂ ਵੱਧ ਫ਼ੈਲਾਉਣ ਵਿੱਚ ਸਹਾਇਤਾ ਕੀਤੀ ਹੈ। 13ਹੁਣ ਇਹ ਗੱਲ ਸਾਫ ਹੈ ਕਿ ਮੈਂ ਕੈਦ ਵਿੱਚ ਹਾਂ ਕਿਉਂ ਕਿ ਮੈਂ ਮਸੀਹ ਦੀ ਸੇਵਾ ਕਰਦਾ ਹਾਂ। ਸਾਰੇ ਰੋਮੀ ਪਹਿਰੇਦਾਰ ਤੇ ਹੋਰ ਸਾਰੇ ਲੋਕ ਵੀ ਇਹ ਜਾਣਦੇ ਹਨ। 14ਕਿਉਂ ਜੁ ਮੈਂ ਕੈਦ ਵਿਚ ਹਾਂ, ਪ੍ਰਭੂ ਵਿੱਚ ਬਹੁਤ ਸਾਰੇ ਭਰਾ ਮਸੀਹ ਬਾਰੇ ਸੰਦੇਸ਼ ਨੂੰ ਹੋਰ ਵਧੇਰੇ ਹੌਂਸਲੇ ਅਤੇ ਦਲੇਰ ਹੋਕੇ ਬੋਲਣ ਨੂੰ ਤਿਆਰ ਹਨ।

15ਕੁਝ ਮਸੀਹ ਬਾਰੇ ਈਰਖਾ ਅਤੇ ਸ਼ਰੀਕੇ ਕਾਰਣ ਪ੍ਰਚਾਰ ਕਰਦੇ ਹਨ, ਪਰ ਦੂਸਰੇ ਮਸੀਹ ਬਾਰੇ ਚੰਗੇ ਪ੍ਰਯੋਜਨਾਂ ਨਾਲ ਪ੍ਰਚਾਰ ਕਰਦੇ ਹਨ। 16ਇਹ ਲੋਕ ਇਸ ਲਈ ਪ੍ਰਚਾਰ ਕਰਦੇ ਹਨ ਕਿਉਂ ਕਿ ਉਹ ਮੈਨੂੰ ਪਿਆਰ ਕਰਦੇ ਹਨ ਅਤੇ ਉਹ ਜਾਣਦੇ ਹਨ ਕਿ ਪਰਮੇਸ਼ੁਰ ਨੇ ਮੈਨੂੰ ਖੁਸ਼ ਖ਼ਬਰੀ ਦੀ ਰਖਿਆ ਕਰਨ ਦਾ ਕਾਰਜ ਦਿੱਤਾ ਸੀ। 17ਪਰ ਉਹ ਦੂਸਰੇ ਲੋਕ ਮਸੀਹ ਬਾਰੇ ਖੁਦਗਰਜ਼ੀ ਦੀ ਮਨੋਬਿਰਤੀ ਨਾਲ ਪ੍ਰਚਾਰ ਕਰਦੇ ਹਨ। ਉਨ੍ਹਾਂ ਦੇ ਪ੍ਰਯੋਜਨ ਗ਼ਲਤ ਹਨ। ਉਹ ਸੋਚਦੇ ਹਨ ਕਿ ਉਹ ਮੇਰੇ ਲਈ ਅੜਚਨਾਂ ਪੈਦਾ ਕਰ ਸਕਦੇ ਹਨ ਜਦੋਂ ਕਿ ਮੈਂ ਕੈਦ ਵਿੱਚ ਹਾਂ।

18ਮਹੱਤਵਪੂਰਣ ਗੱਲ ਇਹ ਹੈ ਕਿ ਹਰ ਢੰਗ ਵਿੱਚ ਭਾਵੇਂ ਚੰਗੇ ਪ੍ਰਯੋਜਨ ਨਾਲ ਜਾਂ ਮੰਦੇ ਨਾਲ, ਮਸੀਹ ਦੇ ਸੰਦੇਸ਼ ਦਾ ਪ੍ਰਚਾਰ ਹੋ ਰਿਹਾ ਹੈ। ਅਤੇ ਇਸ ਵਾਸਤੇ, ਮੈਂ ਪ੍ਰਸੰਨ ਹਾਂ ਅਤੇ ਪ੍ਰਸੰਨ ਹੋਣਾ ਜਾਰੀ ਰੱਖਾਂਗਾ। 19ਤੁਸੀਂ ਮੇਰੇ ਲਈ ਪ੍ਰਾਰਥਨਾ ਕਰ ਰਹੇ ਹੋ ਅਤੇ ਯਿਸੂ ਮਸੀਹ ਦਾ ਆਤਮਾ ਮੇਰੀ ਸਹਾਇਤਾ ਕਰਦਾ ਹੈ। ਇਸ ਲਈ ਮੈਂ ਜਾਣਦਾ ਹਾਂ ਕਿ ਇਹ ਮੁਸ਼ਕਿਲਾਂ ਜੋ ਮੇਰੇ ਨਾਲ ਵਾਪਰੀਆਂ ਮੇਰੇ ਲਈ ਛੁਟਕਾਰਾ ਲਿਆਉਣਗੀਆਂ।

20ਜੋ ਮੈਂ ਸੱਚਮੁੱਚ ਚਾਹੁੰਦਾ ਹਾਂ ਅਤੇ ਆਸ ਰੱਖਦਾ ਹਾਂ ਕਿ ਮੈਂ ਅਜਿਹਾ ਕੁਝ ਵੀ ਨਹੀਂ ਕਰਾਂਗਾ ਜਿਸ ਤੇ ਮੈਂ ਸ਼ਰਮਿੰਦਗੀ ਮਹਿਸੂਸ ਕਰਾਂ। ਮੈਨੂੰ ਉਮੀਦ ਹੈ ਕਿ ਹੁਣ ਮੇਰੇ ਕੋਲ ਹਮੇਸ਼ਾ ਦੀ ਤਰ੍ਹਾਂ, ਆਪਣੇ ਜੀਵਨ ਵਿੱਚ ਮਸੀਹ ਦੀ ਮਹਿਮਾਂ ਵਿਖਾਉਣ ਲਈ ਹੌਂਸਲਾ ਹੈ, ਭਾਵੇਂ ਮੈਂ ਜੀਵਾਂ ਜ਼ਾਂ ਮਰਾਂ। 21ਮੇਰੀ ਜ਼ਿੰਦਗੀ ਦੀ ਮੱਹਤਵਪੂਰਣ ਗੱਲ ਮਸੀਹ ਲਈ ਜਿਉਣਾ ਹੈ। "ਮੌਤ ਵੀ ਮੇਰੇ ਲਈ ਫ਼ਾਇਦੇਮੰਦ

---

**ਬਜ਼ੁਰਗ** ਕਲੀਸਿਯਾ ਦੀ ਅਗਵਾਈ ਕਰਨ ਲਈ ਚੁਣੇ ਗਏ ਆਦਮੀਆਂ ਦਾ ਸਮੂਹ। ਇਨ੍ਹਾਂ ਨੂੰ "ਵੱਡਿਕੇ" ਅਤੇ ਆਜੜੀ ਵੀ ਆਖਿਆ ਜਾਂਦਾ ਸੀ, ਉਨ੍ਹਾਂ ਦਾ ਕੰਮ ਪਰਮੇਸ਼ੁਰ ਦੇ ਲੋਕਾਂ ਦੀ ਦੇਖਭਾਲ ਕਰਨਾ ਹੈ। ਰਸੂਲਾਂ ਦੇ ਕਰਤੱਬ 20:28; ਅਫ਼ਸੀਆਂ 4:11ਤੀਤੁਸ 1:7

ਹੋਵੇਗੀ।"* 22ਜੇ ਮੈਂ ਸ਼ਰੀਰਕ ਤੌਰ ਤੇ ਜਿਉਂਦਾ ਰਹਿੰਦਾ ਹਾਂ ਤਾਂ
ਜੋ ਮੈਂ ਪ੍ਰਭੂ ਲਈ ਕਾਰਜ ਕਰ ਸਕਾਂਗਾ। ਪਰ ਮੈਨੂੰ ਚੋਣ ਕਿਸ
ਗੱਲ ਦੀ ਕਰਨੀ ਚਾਹੀਦੀ ਹੈ। ਜਿਉਣ ਦੀ ਜਾਂ ਮਰਣ ਦੀ? ਮੈਨੂ
ਪਤਾ ਨਹੀਂ। 23ਜਿਉਣ ਤੇ ਮਰਨ ਵਿਚਕਾਰ ਚੋਣ ਕਰਨੀ ਔਖੀ
ਹੈ। ਸੱਚਮੁੱਚ ਮੈਂ ਇਹ ਜੀਵਨ ਛੱਡਣਾ ਚਾਹੁੰਦਾ ਹਾਂ ਅਤੇ ਮਸੀਹ
ਨਾਲ ਰਹਿਣਾ ਚਾਹੁੰਦਾ ਹਾਂ। ਉਹ ਕਿਤੇ ਜ਼ਿਆਦੇ ਬਿਹਤਰ ਹੈ।
24ਪਰ ਤੁਹਾਨੂੰ ਲੋਕਾਂ ਨੂੰ ਮੇਰੀ ਸ਼ਰੀਰਕ ਤੌਰ ਤੇ ਲੋੜ ਹੈ। 25ਮੈਨੂੰ
ਪਤਾ ਹੈ ਕਿ ਤੁਹਾਨੂੰ ਮੇਰੀ ਲੋੜ ਹੈ। ਇਸੇ ਲਈ ਮੈਂ ਜਾਣਦਾ ਹਾਂ
ਕਿ ਮੈਂ ਤੁਹਾਡੀ ਸਹਾਇਤਾ ਕਰਨ ਲਈ ਨਿਸ਼ਚਿਤ ਹੀ ਇੱਥੇ
ਠਹਿਰਾਂਗਾ ਤਾਂ ਕਿ ਤੁਸੀਂ ਵਧੋਂ ਅਤੇ ਇਹ ਨਿਸ਼ਚਿਤ ਕਰਨ ਲਈ
ਕਿ ਤੁਹਾਡੇ ਕੋਲ ਆਨੰਦ ਹੈ ਜੋ ਨਿਹਚਾ ਤੋਂ ਮਿਲਦਾ ਹੈ। 26ਇਸ
ਲਈ ਤੁਸੀਂ ਮਸੀਹ ਯਿਸੂ ਵਿੱਚ ਬਹੁਤ ਖੁਸ਼ ਹੋਵੋਂਗੇ, ਜਦੋਂ ਮੈਂ ਫ਼ੇਰ
ਤੁਹਾਡੇ ਨਾਲ ਹੋਵਾਂਗਾ।

27ਇਹ ਨਿਸ਼ਚਿਤ ਹੋਵੋ ਕਿ ਤੁਸੀਂ ਮਸੀਹ ਦੀ ਖੁਸ਼ ਖ਼ਬਰੀ ਦੀ
ਯੋਗਤਾ ਦੇ ਰਵੈਯੇ ਵਿੱਚ ਰਹਿੰਦੇ ਹੋ। ਫੇਰ ਜੇ ਮੈਂ ਤੁਹਾਡੇ ਕੋਲ
ਸਫ਼ਰ ਕਰਕੇ ਆਵਾਂ ਜ਼ਾਂ ਮੈਂ ਤੁਹਾਥੋਂ ਦੂਰ ਹੋਵਾਂ, ਮੈਂ ਤੁਹਾਡੇ ਬਾਰੇ
ਚੰਗੀਆਂ ਗੱਲਾਂ ਸੁਣਾਂਗਾ। ਮੈਂ ਸੁਣਾਂਗਾ ਕਿ ਤੁਸੀਂ ਇੱਕ ਮਨ
ਨਾਲ ਨਿਹਚਾ ਲਈ, ਜਿਹੜੀ ਖੁਸ਼ ਖ਼ਬਰੀ ਤੋਂ ਆਉਂਦੀ ਹੈ, ਸੰਘਰਸ਼
ਕਰ ਰਹੇ ਹੋ। 28ਅਤੇ ਤੁਹਾਨੂੰ ਉਨ੍ਹਾਂ, ਲੋਕਾਂ ਤੋਂ ਕੋਈ ਡਰ ਨਹੀਂ
ਹੋਵੇਗਾ, ਜਿਹੜੇ ਤੁਹਾਡੇ ਖਿਲਾਫ ਹਨ। ਇਹ ਸਾਰੀਆਂ ਗੱਲਾਂ
ਪਰਮੇਸ਼ੁਰ ਵੱਲੋਂ ਸਬੂਤ ਹਨ ਕਿ ਤੁਸੀਂ ਬਚਾਏ ਜਾਵੋਂਗੇ ਅਤੇ
ਤੁਹਾਡੇ ਵੈਰੀ ਨਸ਼ਟ ਕੀਤੇ ਜਾਣਗੇ। 29ਤੁਹਾਨੂੰ ਸਿਰਫ ਮਸੀਹ
ਵਿੱਚ ਵਿਸ਼ਵਾਸ ਰੱਖਣ ਦਾ ਹੀ ਅਧਿਕਾਰ ਨਹੀਂ ਦਿੱਤਾ ਗਿਆ,
ਸਗੋਂ ਮਸੀਹ ਲਈ ਦੁੱਖ ਝੱਲਣ ਦਾ ਵੀ। ਪਰ ਇਹ ਗੱਲਾਂ ਮਸੀਹ
ਲਈ ਮਹਿਮਾ ਲਿਆਉਂਦੀਆਂ ਹਨ। 30ਤੁਸੀਂ ਉਹ ਜੱਦੋਜਿਹਦ
ਵੇਖੀ ਜੋ ਮੈਂ ਕੀਤੀ, ਅਤੇ ਅਜੇ ਵੀ ਤੁਸੀਂ ਉਨ੍ਹਾਂ ਸੰਘਰਸਾਂ ਬਾਰੇ
ਸੁਣਦੇ ਹੋ ਜੋ ਮੈਨੂੰ ਹਨ। ਤੁਸੀਂ ਖੁਦ ਉਨ੍ਹਾਂ ਸੰਘਰਸ਼ਾਂ ਰਾਹੀਂ ਲੰਘ
ਰਹੇ ਹੋ।

## ਏਕਾ ਕਰੋ ਅਤੇ ਇੱਕ ਦੂਸਰੇ ਦੇ ਸਹਾਇਕ ਰਹੋ

2 ਕੀ ਮਸੀਹ ਵਿੱਚ ਤੁਸੀਂ ਮੇਰੀ ਖਾਤਿਰ ਕੋਈ ਕੰਮ ਕਰ ਸਕਦੇ
ਹੋਂ? ਕੀ ਤੁਹਾਡਾ ਪਿਆਰ ਮੈਨੂੰ ਦਿਲਾਸਾ ਦੇਣਾ ਚਾਹੁੰਦਾ
ਹੈ? ਕੀ ਅਸੀਂ ਪਵਿੱਤਰ ਆਤਮਾ ਵਿੱਚ ਇਕੱਠੇ ਭਾਗੀਦਾਰ ਹਾਂ?
ਕੀ ਤੁਹਾਡੇ ਵਿੱਚ ਦਯਾ ਅਤੇ ਕਿਰਪਾ ਹੈ? 2ਜੇ ਤੁਹਾਡੇ ਅੰਦਰ
ਇਹ ਸਭ ਗੱਲਾਂ ਹਨ, ਤਾਂ ਮੈਂ ਤੁਹਾਨੂੰ ਮੇਰੀ ਖਾਤਿਰ ਕੋਈ ਕੰਮ
ਕਰਨ ਲਈ ਆਖਦਾ ਹਾਂ। ਇਸ ਨਾਲ ਮੈਨੂੰ ਬਹੁਤ ਪ੍ਰਸਨੰਤਾ
ਮਿਲੇਗੀ। ਮੈਂ ਮੰਗਦਾ ਹਾਂ ਕਿ ਤੁਸੀਂ ਸਾਰੇ ਇੱਕੋ ਮਨ ਨਾਲ ਇੱਕੇ
ਵਿਛੇ ਵਿੱਚ ਵਿਸ਼ਵਾਸ ਕਰੋਂ। ਇੱਕ ਦੂਸਰੇ ਨੂੰ ਪਿਆਰ ਕਰਦਿਆਂ
ਇੱਕਸਾਥ ਜੁੜ ਕੇ ਰਹੋ। ਇੱਕੋ ਤਰ੍ਹਾਂ ਦੀਆਂ ਸੋਚਾਂ ਅਤੇ ਇਕੋ ਤਰ੍ਹਾਂ
ਦੇ ਉਦੇਸ਼ ਰੱਖਕੇ ਇਕੱਠੇ ਜਿਉਂਵੋ।

3ਖੁਦਗਰਜ਼ੀ ਜਾਂ ਖੋਖਲੇ ਘਮੰਡ ਨਾਲ ਗੱਲਾਂ ਨਾ ਕਰੋ। ਇਸ
ਦੀ ਜਗ੍ਹਾ, ਨਿਮ੍ਰ ਬਣੋ ਅਤੇ ਦੂਸਰੇ ਲੋਕਾਂ ਨੂੰ ਆਪਣੇ ਆਪ ਨਾਲੋਂ
ਵਧੇਰੇ ਬਿਹਤਰ ਕਰਾਰ ਦਿਉ। 4ਤੁਹਾਨੂੰ ਸਾਰਿਆਂ ਨੂੰ ਕੇਵਲ
ਆਪਣੇ ਹੀ ਮਾਮਲਿਆਂ ਬਾਰੇ ਨਹੀਂ ਸੋਚਣਾ ਚਾਹੀਦਾ ਸਗੋਂ
ਦੂਸਰਿਆਂ ਲੋਕਾਂ ਦੇ ਮਾਮਲਿਆਂ ਬਾਰੇ ਵੀ ਸੋਚਣਾ ਚਾਹੀਦਾ।

## ਮਸੀਹ ਪਾਸੋ ਬੇਗ਼ਰਜ਼ ਹੋਣਾ ਸਿਖੋ

5ਆਪਣੇ ਦਰਮਿਆਨ ਉਸੇ ਤਰ੍ਹਾਂ ਦੀ ਮਨੋਬਿਰਤੀ ਰੱਖੋ, ਜੋ
ਮਸੀਹ ਯਿਸੂ ਦੀ ਸੀ।

6ਮਸੀਹ ਖੁਦ ਹਰ ਗੱਲ ਵਿਚ ਪਰਮੇਸ਼ੁਰ ਵਾਂਗ ਸੀ। ਮਸੀਹ
ਪਰਮੇਸ਼ੁਰ ਦੇ ਬਰਾਬਰ ਸੀ। ਪਰ ਉਸ ਨੇ ਇਹ ਨਹੀਂ ਸੋਚਿਆ ਕਿ
ਪਰਮੇਸ਼ੁਰ ਨਾਲ ਬਰਾਬਰੀ ਕੁਝ ਅਜਿਹੀ ਸੀ ਜੋ ਹਰ ਹਾਲਤ
ਵਿੱਚ ਉਸ ਨੂੰ ਖੁਦ ਲਈ ਹੀ ਰੱਖਣੀ ਚਾਹੀਦੀ ਸੀ।

7ਇਸ ਦੀ ਜਗ੍ਹਾ, ਉਸ ਨੇ ਆਪਣਾ ਸਭ ਕੁਝ ਤਿਆਗ ਦਿੱਤਾ
ਅਤੇ ਇੱਕ ਇਨਸਾਨ ਦਾ ਰੂਪ ਧਾਰਿਆ ਅਤੇ ਇੱਕ ਸੇਵਕ ਵਰਗਾ
ਬਣ ਗਿਆ। 8ਜਦੋਂ ਉਹ ਇਸ ਦੁਨੀਆਂ ਵਿੱਚ ਇੱਕ ਮਨੁੱਖ ਵਾਂਙ
ਰਹਿ ਰਿਹਾ ਸੀ ਉਸ ਨੇ ਖੁਦ ਨੂੰ ਨਿਮ੍ਰ ਬਣਾਇਆ। ਉਹ ਪਰਮੇਸ਼ੁਰ
ਨੂੰ ਇੰਨਾ ਆਗਿਆਕਾਰੀ ਹੋ ਗਿਆ ਕਿ ਉਸ ਨੇ ਸਲੀਬ ਉੱਤੇ
ਆਪਣਾ ਜੀਵਨ ਵੀ ਦੇ ਦਿੱਤਾ। 9ਮਸੀਹ ਨੇ ਪਰਮੇਸ਼ੁਰ ਦੀ
ਆਗਿਆ ਦਾ ਪਾਲਣ ਕੀਤਾ, ਇਸ ਲਈ ਪਰਮੇਸ਼ੁਰ ਨੇ ਉਸ ਨੂੰ
ਉਚਾਈ ਵਾਲੀ ਜਗ੍ਹਾ ਤੇ ਉਭਾਰਿਆ। ਅਤੇ ਉਸ ਨੂੰ ਇੱਕ ਨਾਂ
ਦਿੱਤਾ ਜੋ ਕਿ ਦੂਜੇ ਸਾਰਿਆਂ ਨਾਵਾਂ ਤੋਂ ਉੱਚਾ ਹੈ। 10ਇਸ ਲਈ,
ਯਿਸੂ ਦੇ ਨਾਂ ਵਾਸਤੇ ਸਵਰਗ ਵਿੱਚ, ਧਰਤੀ ਉੱਤੇ ਜ਼ਾਂ ਧਰਤੀ ਦੇ
ਅੰਦਰ ਹਰ ਗੋਡਾ ਝੁਕੇਗਾ। 11ਅਤੇ ਹਰ ਜੀਭ ਇਹ ਸ੍ਵੀਕਾਰ
ਕਰੇਗੀ, "ਯਿਸੂ ਮਸੀਹ ਪ੍ਰਭੂ ਹੈ।" ਜਦੋਂ ਉਹ ਇਹ ਆਖਣਗੇ
ਉਹ ਪਰਮੇਸ਼ੁਰ ਲਈ ਸਤਿਕਾਰ ਲਿਆਉਣਗੇ।

## ਜਿਹੋ ਜਿਹਾ ਪਰਮੇਸ਼ੁਰ ਚਾਹੁੰਦਾ ਹੈ ਉਹੋ ਜਿਹੇ ਬਣੋ

12ਮੇਰੇ ਪਿਆਰੇ ਲੋਕੋ ਹੁਣ ਮੇਰਾ ਆਦੇਸ਼ ਚੰਗੀ ਤਰ੍ਹਾਂ ਮੰਨੋ।
ਜਦੋਂ ਮੈਂ ਤੁਹਾਡੇ ਨਾਲ ਨਹੀਂ ਹਾਂ, ਫ਼ਿਰ ਜਦੋਂ ਮੈਂ ਤੁਹਾਡੇ ਨਾਲ
ਹੋਵਾਂਗਾ। ਪਰਮੇਸ਼ੁਰ ਲਈ ਮਹਾਨ ਇੱਜ਼ਤ ਅਤੇ ਡਰ ਨਾਲ ਆਪਣੀ
ਮੁਕਤੀ ਸੰਪੂਰਣ ਕਰਨ ਲਈ ਕੰਮ ਕਰਨਾ ਜਾਰੀ ਰੱਖੋ। 13ਕਿਉਂ
ਕਿ ਪਰਮੇਸ਼ੁਰ ਹੀ ਹੈ ਜੋ ਤੁਹਾਨੂੰ ਇੱਛਾ ਤੇ ਸ਼ਕਤੀ ਉਸ ਦੇ ਚੰਗੇ
ਉਦੇਸ਼ ਅਨੁਸਾਰ ਕੰਮ ਕਰਨ ਲਈ ਦਿੰਦਾ ਹੈ।

14ਸਾਰੇ ਕੰਮ ਬਿਨਾ ਸ਼ਿਕਾਇਤ ਜ਼ਾਂ ਦਲੀਲਬਾਜ਼ੀ ਕੀਤਿਆਂ
ਕਰਨੇ ਜਾਰੀ ਰੱਖੋ। 15ਕੀ ਫੇਰ ਤੁਸੀਂ ਸ਼ੁੱਧ ਅਤੇ ਮਾਸੂਮ ਹੋਵੋਗੇ।
ਤੁਸੀਂ ਬਦੀ ਅਤੇ ਇਸ ਪੀੜ੍ਹੀ ਦੇ ਕੱਬੇ ਲੋਕਾਂ ਵਿੱਚੋਂ ਬਿਨਾ ਕਿਸੇ
ਦੋਸ਼ ਤੋਂ ਪਰਮੇਸ਼ੁਰ ਦੇ ਬੱਚੇ ਹੋਵੋਂਗੇ। ਇਸ ਦੁਨੀਆਂ ਵਿੱਚ ਤਾਰੇ
ਵਾਂਙ ਚਮਕੋ। 16ਜਿਹੜਾ ਸੰਦੇਸ਼ ਜੀਵਨ ਦਿੰਦਾ ਹੈ ਉਸ ਨੂੰ ਫ਼ੜੀ
ਰੱਖੋ। ਇਹ ਮਸੀਹ ਦੇ ਆਉਣ ਵੇਲੇ ਤੱਕ ਕਰੋ। ਫ਼ੇਰ ਮੈਂ ਤੁਹਾਡੇ
ਤੇ ਮਾਣ ਕਰ ਸਕਾਂਗਾ ਕਿਉਂ ਕਿ ਮੇਰੇ ਸਾਰੇ ਕਾਰਜ ਅਤੇ ਕੋਸ਼ਿਸ਼ਾਂ
ਬੇਕਾਰ ਨਹੀਂ ਸਨ।

17ਤੁਹਾਡਾ ਵਿਸ਼ਵਾਸ ਅਤੇ ਤੁਹਾਡੀ ਸੇਵਾ ਜੋ ਤੁਸੀਂ ਪਰਮੇਸ਼ੁਰ
ਨੂੰ ਭੇਂਟ ਕਰਦੇ ਹੋ, ਉਸ ਬਲੀਦਾਨ ਵਰਗੀਆਂ ਹਨ ਜੋ ਤੁਸੀਂ
ਉਸ ਨੂੰ ਅਰਪਣ ਕਰਦੇ ਹੋਂ। ਹੋ ਸਕਦਾ ਹੈ ਮੈਨੂੰ ਵੀ ਤੁਹਾਡੇ
ਬਲੀਦਾਨ ਨਾਲ ਆਪਣਾ ਲਹੂ ਵਹਾਉਣਾ ਪਵੇ। ਫ਼ੇਰ ਮੈਂ ਬਹੁਤ

---

**"ਮੌਤ ... ਹੋਵੇਗੀ"** ਪੌਲੁਸ ਆਖਦਾ ਹੈ ਕਿ ਮੌਤ ਬਿਹਤਰ ਹੋਵੇਗੀ, ਕਿਉਂ
ਕਿ ਮੌਤ ਉਸ ਨੂੰ ਮਸੀਹ ਦੇ ਹੋਰ ਨੇੜੇ ਲਿਆਵੇਗੀ।

ਖੁਸ਼ ਹੋਵਾਂਗਾ ਅਤੇ ਤੁਸੀਂ ਵੀ ਮੇਰੀ ਖੁਸ਼ੀ ਨੂੰ ਸਾਂਝਾ ਕਰੋਂਗੇ। 18ਤੁਹਾਨੂੰ
ਸਾਰਿਆਂ ਨੂੰ ਵੀ ਮੇਰੇ ਨਾਲ ਰਲ ਕੇ ਖੁਸ਼ ਅਤੇ ਆਨੰਦ ਨਾਲ
ਭਰਪੂਰ ਹੋਣਾ ਚਾਹੀਦਾ ਹੈ।

### ਤਿਮੋਥਿਉਸ ਅਤੇ ਇਪਾਫ਼ਰੋਦੀਤੁਸ ਦੀ ਖਬਰ

19ਮੈ ਪ੍ਰਭੂ ਯਿਸੂ ਵਿੱਚ ਤਿਮੋਥਿਉਸ ਨੂੰ ਛੇਤੀ ਤੁਹਾਡੇ ਵੱਲ
ਭੇਜਣ ਦੀ ਆਸ ਰੱਖਦਾ ਹਾਂ। ਜਦੋਂ ਮੈਂ ਉਸ ਕੋਲੋਂ ਤੁਹਾਡੇ ਬਾਰੇ
ਖ਼ਬਰ ਪ੍ਰਾਪਤ ਕਰਾਂਗਾ, ਤਾਂ ਮੈਂ ਬਹੁਤ ਖੁਸ਼ ਹੋਵਾਂਗਾ। 20ਮੇਰੇ ਕੋਲ
ਤਿਮੋਥਿਉਸ ਵਰਗਾ ਹੋਰ ਕੋਈ ਵਿਅਕਤੀ ਨਹੀਂ ਹੈ। ਉਹ ਸਚਮੁਚ
ਤੁਹਾਡੇ ਭਲੇ ਦਾ ਖਿਆਲ ਰੱਖੇਗਾ। 21ਹਰ ਕੋਈ ਆਪੋ ਆਪਣੇ
ਮਾਮਲਿਆਂ ਵਿੱਚ ਹੀ ਦਿਲਚਸਪੀ ਲੈਂਦਾ ਹੈ। ਕੋਈ ਵੀ ਮਸੀਹ
ਯਿਸੂ ਦੇ ਕਾਰਜ ਵਿੱਚ ਦਿਲਚਸਪੀ ਨਹੀਂ ਲੈਂਦਾ। 22ਤੁਸੀਂ ਜਾਣਦੇ
ਹੀ ਹੋ ਕਿ ਤਿਮੋਥਿਉਸ ਕਿਸ ਤਰ੍ਹਾਂ ਦਾ ਵਿਅਕਤੀ ਹੈ। ਤੁਸੀਂ
ਜਾਣਦੇ ਹੀ ਹੋ ਕਿ ਉਸ ਨੇ ਖੁਸ਼ ਖ਼ਬਰੀ ਦੇਣ ਵਿਚ ਮੇਰੇ ਨਾਲ
ਮਿਲਕੇ ਉਸੇ ਤਰਾਂ ਸੇਵਾ ਕੀਤੀ ਹੈ ਜਿਵੇਂ ਕੋਈ ਪੁੱਤਰ ਆਪਣੇ
ਪਿਤਾ ਦੀ ਸੇਵਾ ਕਰਦਾ ਹੈ। 23ਮੇਰਾ ਉਸਨੂੰ ਤੁਹਾਡੇ ਵੱਲ ਛੇਤੀ
ਭੇਜਣ ਦਾ ਇਰਾਦਾ ਹੈ। ਮੈਂ ਉਸਨੂੰ ਉਦੋਂ ਭੇਜ ਦਿਆਂਗਾ ਜਦੋਂ
ਮੈਨੂੰ ਆਪਣੇ ਨਾਲ ਵਾਪਰਨ ਵਾਲੇ ਹਾਲਾਤਾਂ ਬਾਰੇ ਪਤਾ ਲੱਗ
ਜਾਵੇਗਾ। 24ਮੈਨੂੰ ਪ੍ਰਭੂ ਵਿੱਚ ਵਿਸ਼ਵਾਸ ਹੈ ਕਿ ਮੈਂ ਵੀ ਛੇਤੀ ਹੀ
ਤੁਹਾਡੇ ਕੋਲ ਆਵਾਂਗਾ।

25ਮੈਂ ਮਹਿਸੂਸ ਕੀਤਾ ਹੈ ਕਿ ਇਪਾਫ਼ਰੋਦੀਤੁਸ ਨੂੰ ਤੁਹਾਡੇ ਕੋਲ
ਭੇਜਣਾ ਜ਼ਰੂਰੀ ਹੈ। ਉਹ ਮਸੀਹ ਵਿੱਚ ਮੇਰਾ ਭਰਾ, ਇੱਕ ਸਾਥੀ
ਸੈਨਿਕ ਅਤੇ ਮਸੀਹ ਦੀ ਸੈਨਾ ਵਿੱਚ ਇੱਕ ਸਹ ਕਰਮਚਾਰੀ ਹੈ।
ਜਦੋਂ ਮੈਂ ਜ਼ਰੂਰਤ ਵਿੱਚ ਸੀ, ਤੁਸੀਂ ਉਸ ਨੂੰ ਮੇਰੀਆਂ ਲੋੜਾਂ ਦਾ
ਖਿਆਲ ਰੱਖਣ ਲਈ ਭੇਜਿਆ ਸੀ। 26ਉਹ ਤੁਹਾਨੂੰ ਸਾਰਿਆਂ ਨੂੰ
ਮਿਲਣਾ ਚਾਹੁੰਦਾ ਹੈ। ਉਹ ਫ਼ਿਕਰਮੰਦ ਹੈ ਕਿਉਂ ਕਿ ਤੁਸੀਂ ਜਾਣ
ਗਏ ਕਿ ਉਹ ਬਿਮਾਰ ਸੀ। 27ਉਹ ਬਹੁਤ ਬੀਮਾਰ ਸੀ ਅਤੇ
ਮਰਨ ਹੀ ਵਾਲਾ ਸੀ। ਪਰ ਪਰਮੇਸ਼ੁਰ ਨੇ ਉਸ ਨੂੰ ਮਿਹਰ ਵਿਖਾਈ।
ਸਿਰਫ਼ ਉਸੇ ਨੂੰ ਹੀ ਨਹੀਂ, ਸਗੋਂ ਮੈਨੂੰ ਵੀ, ਤਾਂ ਜੋ ਮੈਨੂੰ ਹੋਰ
ਉਦਾਸੀ ਨਾ ਝੱਲਣੀ ਪਵੇ। 28ਇਸ ਲਈ ਮੈਂ ਜਲਦੀ ਹੀ ਉਸਨੂੰ
ਤੁਹਾਡੇ ਕੋਲ ਭੇਜ ਰਿਹਾ ਹਾਂ। ਜਦੋਂ ਤੁਸੀਂ ਉਸਨੂੰ ਵੇਖੋਂਗੇ, ਤਾਂ
ਤੁਸੀਂ ਇੱਕ ਵਾਰ ਫ਼ੇਰ ਖੁਸ਼ ਹੋਵੋਂਗੇ। ਅਤੇ ਮੇਰੀ ਚਿੰਤਾ ਵੀ ਘਟ
ਜਾਵੇਗੀ। 29ਇਸ ਲਈ ਉਸ ਦਾ ਪ੍ਰਭੂ ਵਿੱਚ ਵੱਡੇ ਆਨੰਦ ਨਾਲ
ਸੁਆਗਤ ਕਰੋ। ਇਹ ਨਿਸ਼ਚਿਤ ਕਰ ਲਵੋ ਕਿ ਤੁਸੀਂ ਉਸ ਵਰਗੇ
ਲੋਕਾਂ ਦੀ ਇੱਜ਼ਤ ਕਰਦੇ ਹੋ। 30ਉਸ ਨੂੰ ਸਤਿਕਾਰਿਆ ਜਾਣਾ
ਚਾਹੀਦਾ ਕਿਉਂ ਕਿ ਉਸ ਨੇ ਮਸੀਹ ਦੀ ਖਾਤਿਰ ਆਪਣੇ ਪ੍ਰਾਣ
ਦੇਣ ਜਿੰਨਾ ਕੰਮ ਕੀਤਾ। ਉਸਨੇ ਮੇਰੀ ਸਹਾਇਤਾ ਕਰਨ ਲਈ
ਆਪਣੇ ਖੁਦ ਦੇ ਪ੍ਰਾਣ ਵੀ ਖਤਰੇ ਵਿੱਚ ਪਾ ਦਿੱਤੇ। ਤੁਸੀਂ ਅਜਿਹੀ
ਸਹਾਇਤਾ ਮੇਰੀ ਖਾਤਿਰ ਨਹੀਂ ਕਰ ਸਕੇ।

### ਮਸੀਹ ਹਰ ਗੱਲ ਨਾਲੋਂ ਵਧੇਰੇ ਮਹੱਤਵਪੂਰਣ ਹੈ

3 ਇਸ ਲਈ ਭਰਾਵੋ ਅਤੇ ਭੈਣੋ, ਪ੍ਰਭੂ ਵਿੱਚ ਆਨੰਦ ਮਾਣੋ।
ਮੇਰੇ ਲਈ ਇਹ ਗੱਲਾਂ ਬਾਰ ਬਾਰ ਲਿਖਣੀਆਂ ਕੋਈ ਤਕਲੀਫ਼
ਨਹੀਂ। ਇਹ ਤੁਹਾਨੂੰ ਹੋਰ ਵਧੇਰੇ ਤਿਆਰ ਹੋਣ ਵਿੱਚ ਮਦਦ
ਕਰਨਗੀਆਂ। 2ਉਨ੍ਹਾਂ ਲੋਕਾਂ ਤੋਂ ਹੁਸਿਆਰ ਰਹੋ ਜਿਹੜੇ ਬਦਕਾਰੀ
ਕਰਦੇ ਹਨ। ਉਹ ਕੁੱਤਿਆਂ ਵਰਗੇ ਹਨ। ਉਹ ਸ਼ਰੀਰ ਵੱਢਣ
ਲਈ ਮੰਗ ਕਰਦੇ ਹਨ। 3ਪਰ ਅਸੀਂ ਉਹ ਲੋਕ ਹਾਂ ਜਿਨ੍ਹਾਂ ਦੀ
ਸੱਚੀ ਸੁੰਨਤ ਹੋਈ ਹੈ। ਅਸੀਂ ਪਰਮੇਸ਼ੁਰ ਦੀ ਉਪਾਸਨਾ ਉਸ ਦੇ
ਆਤਮੇ ਰਾਹੀਂ ਕਰਦੇ ਹਾਂ ਅਤੇ ਆਪਣਾ ਵਿਸ਼ਵਾਸ ਆਪਣੇ ਖੁਦ
ਵਿੱਚ ਰੱਖਣ ਦੀ ਬਜਾਏ ਮਸੀਹ ਯਿਸੂ ਵਿਚ ਰੱਖਦੇ ਹਾਂ। 4ਹਾਲਾਂ
ਕਿ ਮੈਂ ਆਪਣਾ ਭਰੋਸਾ ਆਪਣੇ ਵਿੱਚ ਰੱਖ ਸਕਦਾ ਹਾਂ, ਪਰ ਮੈਂ
ਅਜਿਹਾ ਨਹੀਂ ਕਰਦਾ। ਜੇਕਰ ਕੋਈ ਸੋਚਦਾ ਹੈ ਕਿ ਉਹ ਆਪਣਾ
ਭਰੋਸਾ ਆਪਣੇ ਆਪ ਵਿੱਚ ਰੱਖ ਸਕਦਾ ਹੈ, ਫ਼ੇਰ ਮੇਰੇ ਕੋਲ ਆਪਣਾ
ਭਰੋਸਾ ਆਪਣੇ ਆਪ ਵਿੱਚ ਰੱਖਣ ਲਈ ਵੱਧ ਕਾਰਣ ਹਨ।
5ਮੇਰੀ ਸੁੰਨਤ ਜੰਮਨ ਤੋਂ ਬਾਅਦ ਅੱਠਵੇਂ ਦਿਨ ਹੀ ਹੋ ਗਈ ਸੀ।
ਮੈਂ ਬਿਨਯਾਮੀਨ ਦੇ ਵੰਸ਼ ਵਿਚੋਂ ਹਾਂ। ਮੈਂ ਇੱਕ ਯਹੂਦੀ ਹਾਂ ਅਤੇ
ਮੇਰੇ ਮਾਪੇ ਯਹੂਦੀ ਸਨ। ਮੂਸਾ ਦੀ ਸ਼ਰ੍ਹਾ ਮੇਰੇ ਲਈ ਬਹੁਤ
ਮਹੱਤਵਪੂਰਣ ਸੀ, ਇਸੇ ਲਈ ਮੈਂ ਇੱਕ ਫਰੀਸੀ ਬਣ ਗਿਆ।
6ਮੈਂ ਆਪਣੇ ਯਹੂਦੀ ਧਰਮ ਬਾਰੇ ਬੜਾ ਜੋਸ਼ੀਲਾ ਸੀ। ਇਸ ਲਈ
ਮੈਂ ਕਲੀਸਿਯਾ ਨੂੰ ਦੰਡ ਦਿੱਤੇ। ਮੈਂ ਬੜੇ ਧਿਆਨ ਨਾਲ ਮੂਸਾ ਦੀ
ਸ਼ਰ੍ਹਾ ਦੀ ਪਾਲਨਾ ਕੀਤੀ ਅਤੇ ਕਿਸੇ ਨੂੰ ਵੀ ਮੇਰੇ ਸ਼ਰ੍ਹਾ ਨੂੰ ਮੰਨਣ
ਦੇ ਢੰਗ ਵਿੱਚ ਕੋਈ ਦੋਸ਼ ਨਾ ਲੱਭਿਆ।

7ਪਰ ਜੋ ਸਾਰੀਆਂ ਚੀਜ਼ਾਂ ਇੱਕ ਸਮੇਂ ਵਿੱਚ ਮੇਰੇ ਲਈ
ਮਹੱਤਵਪੂਰਣ ਸਨ, ਅੱਜ ਮੈਂ ਉਨ੍ਹਾਂ ਚੀਜ਼ਾਂ ਨੂੰ ਮਸੀਹ ਦੇ ਕਾਰਣ
ਵਿਅਰਥ ਕਰਾਰ ਦਿੰਦਾ ਹਾਂ। 8ਇਸ ਤੋਂ ਵੀ ਵੱਡੀ ਗੱਲ ਇਹ ਹੈ
ਕਿ ਮੈਂ ਆਪਣੇ ਪ੍ਰਭੂ ਯਿਸੂ ਮਸੀਹ ਦੀ ਉੱਤਮਤਾਈ ਦੇ ਕਾਰਣ
ਅੱਜ ਤੱਕ ਸਭ ਕਾਸੇ ਨੂੰ ਹੀਣ ਸਮਝਦਾ ਹਾਂ। ਉਸੇ ਲਈ ਮੈਂ ਸਭ
ਕਾਸੇ ਨੂੰ ਤਿਆਗ ਦਿੱਤਾ ਹੈ। ਅਤੇ ਮੈਂ ਸਭ ਕਾਸੇ ਨੂੰ ਕੂੜਾ ਹੀ
ਸਮਝਣ ਲੱਗਾ ਹਾਂ ਤਾਂ ਕਿ ਮੈਂ ਮਸੀਹ ਨੂੰ ਪਾ ਸਕਾਂ। 9ਇਹ ਮੈਨੂੰ
ਮਸੀਹ ਵਿੱਚ ਅਤੇ ਧਰਮੀ ਹੋਣ ਵਿੱਚ ਮਦਦ ਕਰਦਾ ਹੈ। ਇਹ
ਧਾਰਮਿਕਤਾ ਸ਼ਰ੍ਹਾ ਦਾ ਅਨੁਸਰਣ ਕਰਨ ਤੋਂ ਨਹੀਂ ਆਉਂਦੀ,
ਸਗੋਂ ਨਿਹਚਾ ਰਾਹੀਂ ਪਰਮੇਸ਼ੁਰ ਵੱਲੋਂ ਆਉਂਦੀ ਹੈ। ਪਰਮੇਸ਼ੁਰ
ਮੈਨੂੰ ਮਸੀਹ ਵਿੱਚ ਮੇਰੇ ਵਿਸ਼ਵਾਸ ਰਾਹੀਂ ਧਰਮੀ ਬਣਾਉਂਦਾ ਹੈ।
10ਮੈਂ ਜੋ ਜਾਨਣਾ ਚਾਹੁੰਦਾ ਹਾਂ ਮਸੀਹ ਅਤੇ ਉਸ ਸ਼ਕਤੀ ਨੂੰ ਜਿਸ
ਨੇ ਉਸ ਨੂੰ ਮੌਤ ਤੋਂ ਉਭਾਰਿਆ ਹੈ। ਮੈਂ ਮਸੀਹ ਦੇ ਦੁੱਖਾਂ ਦਾ
ਭਾਗੀਦਾਰ ਹੋਣਾ ਚਾਹੁੰਦਾ ਹਾਂ ਅਤੇ ਉਸਦੀ ਮੌਤ ਵਿਚ ਉਸੇ
ਜਿਹਾ ਬਣਨਾ ਚਾਹੁੰਦਾ ਹਾਂ। 11ਇਸ ਤਰ੍ਹਾਂ, ਮੈਨੂੰ ਉਮੀਦ ਹੈ ਕਿ
ਕਿਵੇਂ ਵੀ ਮੈਂ ਉਨ੍ਹਾਂ ਵਿੱਚੋਂ ਹੋ ਸਕਦਾ ਹਾਂ ਜੋ ਮੌਤ ਤੋਂ ਉਭਾਰੇ
ਜਾਣਗੇ।

### ਟੀਚੇ ਉੱਪਰ ਪਹੁੰਚਣ ਦਾ ਜਤਨ

12ਮੇਰਾ ਇਹ ਭਾਵ ਨਹੀਂ ਕਿ ਮੈਂ ਪਹਿਲਾਂ ਹੀ ਬਿਲਕੁਲ ਉਹੋ
ਜਿਹਾ ਬਣ ਗਿਆ ਜਿਵੇਂ ਪਰਮੇਸ਼ੁਰ ਮੈਨੂੰ ਬਨਾਉਣਾ ਚਾਹੁੰਦਾ
ਸੀ। ਮੈਂ ਹਾਲੇ ਟੀਚੇ ਤੱਕ ਨਹੀਂ ਪਹੁੰਚਿਆ। ਪਰ ਮੈਂ ਉਸ ਟੀਚੇ
ਤੱਕ ਪਹੁੰਚਣ ਲਈ ਨਿਰੰਤਰ ਸੰਘਰਸ਼ ਕਰ ਰਿਹਾ ਹਾਂ। ਇਹ
ਸਿਰਫ਼ ਇਹੀ ਕਾਰਣ ਹੈ ਕਿ ਮਸੀਹ ਯਿਸੂ ਨੇ ਮੈਨੂੰ ਆਪਣਾ
ਬਣਾਇਆ। 13ਭਰਾਵੋ ਅਤੇ ਭੈਣੋ ਮੈਂ ਜਾਣਦਾ ਹਾਂ ਕਿ ਮੈਂ ਹਾਲੇ
ਤੱਕ ਮੰਜਿਲ ਤੇ ਨਹੀਂ ਪਹੁੰਚਿਆ। ਪਰ ਇੱਕ ਗੱਲ ਹੈ ਜੋ ਮੈਂ

ਹਮੇਸ਼ਾ ਕਰਦਾ ਹਾਂ: ਮੈਂ ਬੀਤੀਆਂ ਗੱਲਾਂ ਨੂੰ ਭੁੱਲ ਚੁੱਕਿਆ ਹਾਂ ਅਤੇ
ਮੈਂ ਉਸ ਮੰਜਿਲ ਤੇ ਅੱਪੜਨ ਦੀ ਸਖਤ ਕੋਸ਼ਿਸ਼ ਕਰ ਰਿਹਾ ਹਾਂ ਜੋ
ਮੇਰੇ ਸਾਮ੍ਹਣੇ ਹੈ। 14ਮੈਂ ਮੰਜਿਲ ਤੇ ਅੱਪੜਨ ਲਈ ਅਤੇ ਉਹ
ਇਨਾਮ ਜਿੱਤਣ ਲਈ ਲਗਾਤਾਰ ਕੋਸ਼ਿਸ਼ ਕਰ ਰਿਹਾ ਹਾਂ, ਜਿਸ
ਵਾਸਤੇ ਪਰਮੇਸ਼ੁਰ ਸਾਨੂੰ ਮਸੀਹ ਯਿਸੂ ਰਾਹੀਂ ਸੁਰਗ ਨੂੰ ਬੁਲਾ
ਰਿਹਾ ਹੈ। 15ਸਾਨੂੰ ਸਾਰਿਆਂ ਨੂੰ, ਜਿਹੜੇ ਆਤਮਕ ਤੌਰ ਤੇ ਪੂਰੀ
ਤਰ੍ਹਾਂ ਵੱਡੇ ਹੋ ਚੁੱਕੇ ਹਾਂ, ਇਸੇ ਤਰ੍ਹਾਂ ਹੀ ਸੋਚਣਾ ਚਾਹੀਦਾ ਹੈ। ਪਰ
ਜੇਕਰ ਤੁਸੀਂ ਇਨ੍ਹਾਂ ਵਿੱਚੋਂ ਕਿਸੇ ਗੱਲ ਨਾਲ ਵੀ ਸਹਿਮਤ ਨਾ
ਹੋਵੋ, ਤਾਂ ਪਰਮੇਸ਼ੁਰ ਤੁਹਾਨੂੰ ਇਹ ਸਪਸ਼ਟ ਕਰ ਦੇਵੇਗਾ। 16ਹਰ
ਹਾਲਤ ਵਿੱਚ ਸਾਨੂੰ ਸੱਚ ਦੇ ਰਾਹ ਤੇ ਤੁਰਨਾ ਜਾਰੀ ਰੱਖਣਾ ਚਾਹੀਦਾ
ਹੈ ਜੋ ਅਸੀਂ ਹੁਣ ਤੱਕ ਅਨੁਸਰਣ ਕਰਦੇ ਆਏ ਹਾਂ।

17ਭਰਾਵੋ ਅਤੇ ਭੈਣੋ, ਮੇਰੇ ਉਦਾਹਰਣਾਂ ਦਾ ਅਨੁਸਰਣ ਕਰੋ।
ਉਨ੍ਹਾਂ ਲੋਕਾਂ ਦਾ ਨਰੀਖਣ ਕਰੋ ਜਿਹੜੇ ਨੇੜਤਾ ਨਾਲ ਸਾਡੇ
ਉਦਾਹਰਣਾਂ ਦਾ ਅਨੁਸਰਣ ਕਰਦੇ ਹਨ। ਜਿਵੇਂ ਅਸੀਂ ਇਹ
ਰਾਹ ਤੁਹਾਨੂੰ ਵਿਖਾਏ। ਤੁਸੀਂ ਵੀ ਉਨ੍ਹਾਂ ਵਾਂਙ ਅਨੁਸਰਣ ਕਰੋ।
18ਬਹੁਤ ਸਾਰੇ ਲੋਕ ਮਸੀਹ ਦੀ ਸਲੀਬ ਦੇ ਦੁਸ਼ਮਣਾਂ ਵਾਂਙ ਜਿਉਂਦੇ
ਹਨ। ਮੈਂ ਕਈ ਵਾਰੀ ਅਜਿਹੇ ਲੋਕਾਂ ਬਾਰੇ ਤੁਹਾਨੂੰ ਦੱਸਿਆ ਹੈ।
ਅਤੇ ਹੁਣ ਉਨ੍ਹਾਂ ਬਾਰੇ ਦੱਸਣ ਲੱਗਿਆਂ ਮੈਨੂੰ ਰੋਣਾ ਆਉਂਦਾ ਹੈ।
19ਜਿਸ ਰਾਹ ਤੇ ਉਹ ਜਿਉਂ ਰਹੇ ਹਨ ਉਹ ਰਾਹ ਹੈ ਜੋ ਤਬਾਹੀ
ਵੱਲ ਜਾਂਦਾ ਹੈ। ਉਨ੍ਹਾਂ ਦੀ ਭੁੱਖ ਹੀ ਉਨ੍ਹਾਂ ਦਾ ਪਰਮੇਸ਼ੁਰ ਹੈ।
ਉਨ੍ਹਾਂ ਨੂੰ ਉਨ੍ਹਾਂ ਗੱਲਾਂ ਤੇ ਅਭਿਮਾਨ ਹੈ ਜਿਹੜੀਆਂ ਗੱਲਾਂ ਤੇ
ਉਨ੍ਹਾਂ ਨੂੰ ਸ਼ਰਮਸਾਰ ਹੋਣਾ ਚਾਹੀਦਾ ਹੈ। ਉਹ ਸਿਰਫ ਦੁਨਿਆਵੀ
ਚੀਜ਼ਾਂ ਬਾਰੇ ਸੋਚਦੇ ਹਨ। 20ਪਰ ਸਾਡੀ ਮਾਤ ਭੂਮੀ ਸੁਰਗਾਂ ਵਿੱਚ
ਹੈ। ਅਸੀਂ ਆਪਣੇ ਮੁਕਤੀਦਾਤੇ ਦੇ ਸੁਰਗਾਂ ਤੋਂ ਆਉਣ ਦੀ ਉਡੀਕ
ਕਰ ਰਹੇ ਹਾਂ। ਸਾਡਾ ਮੁਕਤੀ ਦਾਤਾ ਪ੍ਰਭੂ ਯਿਸੂ ਮਸੀਹ ਹੈ। 21ਮਸੀਹ
ਸਾਡੇ ਭੌਤਿਕ ਸ਼ਰੀਰਾਂ ਨੂੰ ਆਪਣੇ ਮਹਿਮਾਮਈ ਸ਼ਰੀਰ ਵਾਂਗ ਬਦਲ
ਦੇਵੇਗਾ। ਉਹ ਇਹ ਉਸ ਸ਼ਕਤੀ ਨਾਲ ਕਰੇਗਾ ਜਿਸ ਨਾਲ ਉਹ
ਸਾਰੀਆਂ ਚੀਜ਼ਾਂ ਨੂੰ ਨਿਯੰਤ੍ਰਣ ਹੇਠ ਰੱਖਣ ਯੋਗ ਹੈ।

## ਕਰਨ ਲਈ ਕੁਝ ਗੱਲਾਂ

4 ਮੇਰੇ ਪਿਆਰੇ ਭਰਾਵੋ ਅਤੇ ਭੈਣੋ ਮੈਂ ਤੁਹਾਨੂੰ ਪ੍ਰੇਮ ਕਰਦਾ ਹਾਂ
ਅਤੇ ਤੁਹਾਨੂੰ ਮਿਲਣਾ ਚਾਹੁੰਦਾ ਹਾਂ। ਤੁਸੀਂ ਮੈਨੂੰ ਖੁਸ਼ੀ ਦਿਉ
ਅਤੇ ਮੈਨੂੰ ਤੁਹਾਡੇ ਉੱਤੇ ਮਾਣ ਹੈ।

ਜਿਵੇਂ ਮੈਂ ਤੁਹਾਨੂੰ ਕਿਹਾ ਸੀ, ਵਫ਼ਾਦਾਰੀ ਨਾਲ ਪ੍ਰਭੂ ਦਾ
ਅਨੁਸਰਣ ਕਰਨਾ ਜਾਰੀ ਰੱਖੋ। 2ਮੈਂ ਯੂਓਦੀਆ ਅਤੇ ਸੁੰਤੁਖੇ ਨੂੰ
ਇੱਕ ਦੂਸਰੇ ਨਾਲ ਸਹਿਮਤ ਹੋਣ ਲਈ ਬੇਨਤੀ ਕਰਦਾ ਹੈ ਕਿਉਂ
ਕਿ ਤੁਸੀਂ ਪਰਮੇਸ਼ੁਰ ਨਾਲ ਸੰਬੰਧਿਤ ਹੋ। 3ਮੇਰੇ ਮਿੱਤਰੋ, ਕਿਉਂਕਿ
ਤੁਸੀਂ ਮੇਰੇ ਨਾਲ ਰਲ ਕੇ ਵਫਾਦਾਰੀ ਨਾਲ ਸੇਵਾ ਕੀਤੀ ਹੈ ਇਸ
ਲਈ ਮੈਂ ਤੁਹਾਨੂੰ ਇਨ੍ਹਾਂ ਔਰਤਾਂ ਦੀ ਅਜਿਹਾ ਕਰਨ ਵਿਚ ਸਾਹਇਤਾ
ਕਰਨ ਲਈ ਆਖਦਾ ਹਾਂ। ਇਨ੍ਹਾਂ ਨੇ ਕਲੇਮੰਸ ਨਾਲ ਮੇਰੇ ਪੱਖੋਂ
ਅਤੇ ਮੇਰੇ ਹੋਰ ਸਾਥੀਆਂ ਨਾਲ ਮਿਲਕੇ ਖੁਸ਼ਖਬਰੀ ਫ਼ੈਲਾਉਣ ਵਿੱਚ
ਸਖਤ ਮਿਹਨਤ ਕੀਤੀ ਹੈ। ਉਨ੍ਹਾਂ ਦੇ ਨਾਮ ਜੀਵਨ ਦੀ ਪੁਸਤਕ*
ਵਿੱਚ ਲਿਖੇ ਗਏ ਹਨ। 4ਹਮੇਸ਼ਾ ਪ੍ਰਭੂ ਵਿੱਚ ਆਨੰਦ ਮਾਣੋ। ਮੈਂ
ਇਸ ਨੂੰ ਫਿਰ ਆਖਾਂਗਾ, ਆਨੰਦ ਮਾਣੋ।
5ਹਰ ਕਿਸੇ ਨੂੰ ਤੁਹਾਡੇ ਨਿਮ੍ਰ ਸੁਭਾਅ ਬਾਰੇ ਜਾਨਣ ਦਿਉ।
ਪ੍ਰਭੂ ਛੇਤੀ ਆ ਰਿਹਾ ਹੈ। 6ਕਾਸੇ ਦੀ ਵੀ ਚਿੰਤਾ ਨਾ ਕਰੋ। ਪਰ ਹਰ
ਹਾਲਤ ਵਿੱਚ, ਪਰਮੇਸ਼ੁਰ ਨੂੰ ਉਹ ਪੁੱਛਦਿਆਂ ਹੋਇਆਂ ਪ੍ਰਾਰਥਨਾ
ਕਰੋ ਜੋ ਤੁਹਾਨੂੰ ਲੋੜੀਦਾ ਹੈ। ਅਤੇ ਜਦੋਂ ਵੀ ਤੁਸੀਂ ਪ੍ਰਾਰਥਨਾ ਕਰੋ,
ਉਸਦਾ ਸ਼ੁਕਰਾਨਾ ਕਰੋ। 7ਪਰਮੇਸ਼ੁਰ ਦੀ ਸ਼ਾਂਤੀ ਇੰਨੀ ਮਹਾਨ ਹੈ
ਕਿ ਇਸ ਨੂੰ ਸਾਡੇ ਮਨ ਸਮਝਣ ਲਾਇਕ ਨਹੀਂ ਹਨ। ਪਰ ਉਹ
ਸ਼ਾਂਤੀ ਮਸੀਹ ਯਿਸੂ ਵਿੱਚ ਸਾਡੇ ਦਿਲਾਂ ਅਤੇ ਮਨਾਂ ਦੀ ਰਖਵਾਲੀ
ਕਰੇਗੀ।

8ਭਰਾਵੋ ਅਤੇ ਭੈਣੋ, ਉਨ੍ਹਾਂ ਗੱਲਾਂ ਵੱਲ ਧਿਆਨ ਦਿਉ ਜੋ
ਸੱਚੀਆਂ, ਸਤਿਕਾਰ ਯੋਗ, ਸਹੀ, ਸ਼ੁਧ, ਪਿਆਰ ਕਰਨ ਯੋਗ ਅਤੇ
ਪ੍ਰਸੰਸਾ ਯੋਗ ਹਨ। ਹਮੇਸ਼ਾ ਉਨ੍ਹਾਂ ਗੱਲਾਂ ਬਾਰੇ ਸੋਚੋ ਜੋ ਉੱਤਮ
ਅਤੇ ਪ੍ਰਸ਼ੰਸਾ ਯੋਗ ਹਨ। 9ਉਹ ਗੱਲਾਂ ਕਰੋ ਜਿਹੜੀਆਂ ਤੁਸੀਂ ਮੈਥੋਂ
ਸਿੱਖੀਆਂ ਅਤੇ ਪ੍ਰਾਪਤ ਕੀਤੀਆਂ ਹਨ। ਉਹ ਗੱਲਾਂ ਕਰੋ ਜੋ ਤੁਸੀਂ
ਮੈਥੋਂ ਸੁਣੀਆਂ ਅਤੇ ਜੋ ਗੱਲਾਂ ਮੈਨੂੰ ਕਰਦਿਆਂ ਵੇਖਿਆ ਪਰਮੇਸ਼ੁਰ
ਜਿਹੜਾ ਸ਼ਾਂਤੀ ਦਿੰਦਾ ਹੈ, ਤੁਹਾਡੇ ਨਾਲ ਹੋਵੇਗਾ।

## ਪੌਲੁਸ ਫਿਲਿੱਪੈਨੀ ਮਸੀਹੀਆਂ ਦਾ ਧੰਨਵਾਦ ਕਰਦਾ

10ਤੁਸੀਂ ਮੇਰੇ ਹਿਤ ਬਾਰੇ ਸੋਚਦੇ ਸੀ, ਪਰ ਤੁਹਾਡੇ ਕੋਲ ਇਹ
ਵਿਖਾਉਣ ਦਾ ਮੌਕਾ ਨਹੀਂ ਸੀ। ਪਰ ਇੱਕ ਵਾਰ ਫ਼ੇਰ ਤੁਸੀਂ ਮੈਨੂੰ
ਮਹੱਤਤਾ ਦੇਣੀ ਸ਼ੁਰੂ ਕਰ ਦਿੱਤੀ। ਇਸ ਲਈ ਮੈਂ ਬਹੁਤ ਪ੍ਰਸੰਨ
ਹਾਂ। 11ਮੈਂ ਇਹ ਗੱਲਾਂ ਤੁਹਾਨੂੰ ਦੱਸ ਰਿਹਾ ਹਾਂ ਪਰ ਇਹ ਇਸ
ਲਈ ਨਹੀਂ ਕਿ ਮੈਨੂੰ ਕੋਈ ਚੀਜ਼ ਲੋੜੀਦੀ ਹੈ। ਮੈਂ ਕਿਸੇ ਵੀ ਤਰ੍ਹਾਂ
ਦੀਆਂ ਪਰਿਸਥਿਤੀਆਂ ਵਿੱਚ, ਜਿਨ੍ਹਾਂ ਵਿੱਚ ਮੈਂ ਜਿਉਂਦਾ ਹਾਂ,
ਸੰਤੁਸ਼ਟ ਹੋਣਾ ਸਿੱਖ ਲਿਆ ਹੈ। 12ਮੈਨੂੰ ਪਤਾ ਹੈ ਕਿ ਗਰੀਬੀ
ਵਿੱਚ ਕਿਵੇਂ ਰਹਿਣਾ ਚਾਹੀਦਾ ਹੈ ਅਤੇ ਅਮੀਰੀ ਵਿੱਚ ਕਿਵੇਂ
ਰਹਿਣਾ ਚਹੀਦਾ ਹੈ। ਮੈਂ ਹਰ ਸਮੇਂ ਅਤੇ ਹਰ ਪਰਿਸਥਿਤੀ ਵਿੱਚ
ਭਾਵੇਂ ਰਜੇਵੇਂ ਵਿੱਚ ਰਹਿਣਾ ਪਵੇ ਅਤੇ ਭਾਵੇਂ ਭੁਖਮਰੀ ਵਿੱਚ,
ਭਾਵੇਂ ਅਮੀਰੀ ਵਿੱਚ ਰਹਿਣਾ ਪਵੇ ਅਤੇ ਭਾਵੇਂ ਗਰੀਬੀ ਵਿੱਚ।
ਖੁਸ਼ ਰਹਿਣ ਦਾ ਗੁਪਤ ਰਾਜ ਜਾਣ ਲਿਆ ਹੈ। 13ਮੈ ਮਸੀਹ
ਰਾਹੀਂ ਸਾਰੀਆਂ ਗੱਲਾਂ ਕਰ ਸਕਦਾ ਹਾਂ, ਜੋ ਮੈਨੂੰ ਬਲ ਬਖਸ਼ਦਾ
ਹੈ।

14ਪਰ ਇਹ ਚੰਗਾ ਸੀ ਕਿ ਮੁਸੀਬਤਾਂ ਵਿੱਚ ਤੁਸੀਂ ਮੇਰੀ ਮਦਦ
ਕੀਤੀ। 15ਫਿਲਿੱਪੈ ਵਿੱਚ ਤੁਸੀਂ ਲੋਕੋਂ, ਯਾਦ ਕਰੋ, ਜਦੋਂ ਮੈਂ ਉੱਥੇ
ਪਹਿਲੀ ਵਾਰੀ ਖੁਸ਼ ਖ਼ਬਰੀ ਦਾ ਪ੍ਰਚਾਰ ਕੀਤਾ ਸੀ। ਜਦੋਂ ਮੈਂ
ਮੈਕਦੂਨਿਯਾ ਛੱਡਿਆ, ਤੁਹਾਡੀ ਹੀ ਇੱਕਲੀ ਕਲੀਸਿਯਾ ਸੀ ਜਿਸਨੇ
ਮੇਰੀ ਸਹਾਇਤਾ ਕੀਤੀ ਸੀ।

16ਜਦੋਂ ਮੈਂ ਥੱਸਲੁਨੀਕੇ ਵਿੱਚ ਸਾਂ ਤਾਂ ਬਹੁਤ ਵਾਰੀ ਤੁਸੀਂ ਮੇਰੇ
ਲਈ ਲੋੜੀਦੀਆਂ ਚੀਜ਼ਾਂ ਭੇਜੀਆਂ ਸਨ। 17ਸੱਚਮੁੱਚ, ਇਹ ਨਹੀਂ
ਕਿ ਮੈਂ ਤੁਹਾਥੋਂ ਸੁਗਾਤਾਂ ਪ੍ਰਾਪਤ ਕਰਨੀਆਂ ਚਾਹੁੰਦਾ ਹਾਂ, ਪਰ ਮੈਂ
ਚਾਹੁੰਦਾ ਹਾਂ ਕਿ ਤੁਸੀਂ ਉਹ ਲਾਭ ਪ੍ਰਾਪਤ ਕਰੋਂ ਜਿਹੜਾ ਦੇਣ ਤੋਂ
ਆਉਂਦਾ ਹੈ।

**ਜੀਵਨ ਦੀ ਪੁਸਤਕ** ਪਰਮੇਸ਼ੁਰ ਦੀ ਪੁਸਤਕ ਜਿਸ ਵਿੱਚ ਪਰਮੇਸ਼ੁਰ ਦੇ ਸਾਰੇ ਚੁਣੇ ਹੋਏ ਲੋਕਾਂ ਦੇ ਨਾਮ ਦਰਜ਼ ਹਨ। ਪ੍ਰਕਾਸ਼ ਦੀ ਪੋਥੀ 3:5; 21:27

18ਮੇਰੇ ਕੋਲ ਸਭ ਕੁਝ ਜ਼ਰੂਰਤ ਤੋਂ ਵੱਧ ਹੈ। ਜਿਹੜੇ ਦਾਨ
ਤੁਸੀਂ ਇਪਾਫ਼ਰੋਦੀਤੁਸ ਰਾਹੀਂ ਭੇਜੇ ਉਨ੍ਹਾਂ ਮੇਰੀਆਂ ਸਾਰੀਆਂ ਲੋੜਾਂ
ਦਾ ਪੂਰੀ ਤਰ੍ਹਾਂ ਖਿਆਲ ਰਖਿਆ। ਤੁਹਾਡੀ ਦਾਤ ਪਰਮੇਸ਼ੁਰ ਨੂੰ
ਚੜਾਈ ਸੁਗੰਧਿਤ ਬਲੀ ਵਰਗੀ ਹੈ। ਪਰਮੇਸ਼ੁਰ ਨੇ ਇਸ ਨੂੰ ਪ੍ਰਵਾਨ
ਕੀਤਾ ਅਤੇ ਉਹ ਇਸ ਨਾਲ ਪ੍ਰਸੰਨ ਹੈ। 19ਮੇਰਾ ਪਰਮੇਸ਼ੁਰ ਮਸੀਹ
ਯਿਸੂ ਦੀ ਮਹਿਮਾ ਨਾਲ ਬਹੁਤ ਅਮੀਰ ਹੈ। ਉਹ ਤੁਹਾਡੀਆਂ
ਸਾਰੀਆਂ ਲੋੜਾਂ ਨੂੰ ਆਪਣੀ ਅਮੀਰੀ ਰਾਹੀਂ ਪੂਰਨ ਕਰੇਗਾ ਜੋ
ਮਸੀਹ ਯਿਸੂ ਵਿੱਚ ਉਪਲਬਧ ਹਨ। 20ਸਾਡੇ ਪਰਮੇਸ਼ੁਰ ਅਤੇ
ਸਾਡੇ ਪਿਤਾ ਦੀ ਹਮੇਸ਼ਾ ਹਮੇਸ਼ਾ ਲਈ ਮਹਿਮਾ ਹੋਵੇ। ਆਮੀਨ।
21ਮਸੀਹ ਯਿਸੂ ਵਿੱਚ ਪਰਮੇਸ਼ੁਰ ਦੇ ਸਮੂਹ ਲੋਕਾਂ ਨੂੰ ਸ਼ੁਭਕਾਮਨਾਵਾਂ।
ਉਹ ਸਾਰੇ ਭਰਾ ਵੀ ਜੋ ਮੇਰੇ ਨਾਲ ਹਨ, ਤੁਹਾਨੂੰ ਆਪਣੀਆਂ
ਸ਼ੁਭਕਾਮਨਾਵਾਂ ਭੇਜਦੇ ਹਨ। 22ਪਰਮੇਸ਼ੁਰ ਦੇ ਸਾਰੇ ਲੋਕ, ਖਾਸਕਰ
ਉਹ ਜਿਹੜੇ ਸੀਜ਼ਰ ਦੇ ਮਹਿਲ ਵਿੱਚ ਹਨ, ਤੁਹਾਨੂੰ ਆਪਣੀਆਂ
ਸ਼ੁਭਕਾਮਨਾਵਾਂ ਭੇਜਦੇ ਹਨ।

23ਪ੍ਰਭੂ ਯਿਸੂ ਮਸੀਹ ਦੀ ਤੁਹਾਡੇ ਸਾਰਿਆਂ ਉਪਰ ਕਿਰਪਾ
ਹੋਵੇ।

# ਕੁਲੁੱਸੀਆਂ ਨੂੰ ਪੱਤ੍ਰੀ

1 ਮਸੀਹ ਯਿਸੂ ਦੇ ਰਸੂਲ ਪੌਲੁਸ ਵਲੋਂ ਸ਼ੁਭਕਾਮਨਾਵਾਂ। ਮੈਂ
ਇਸ ਲਈ ਪਰਮੇਸ਼ੁਰ ਦਾ ਰਸੂਲ ਹਾਂ ਕਿਉਂ ਕਿ ਇਹ ਪਰਮੇਸ਼ੁਰ
ਦੀ ਰਜ਼ਾ ਸੀ। ਮਸੀਹ ਵਿੱਚ ਸਾਡੇ ਭਰਾ ਤਿਮੋਥਿਉਸ ਵੱਲੋਂ ਵੀ
ਸ਼ੁਭ ਕਾਮਨਾਵਾਂ

2ਉਨ੍ਹਾਂ ਸਾਰੇ ਪਵਿੱਤਰ ਅਤੇ ਵਫ਼ਾਦਾਰ ਭਰਾਵਾਂ ਨੂੰ
ਸ਼ੁਭਕਾਮਨਾਵਾਂ ਜਿਹੜੇ ਮਸੀਹ ਵਿੱਚ ਨਿਹਚਾ ਰੱਖਦੇ ਹਨ ਅਤੇ
ਜਿਹੜੇ ਕੁਲੁੱਸੈ ਸ਼ਹਿਰ ਵਿੱਚ ਰਹਿੰਦੇ ਹਨ। ਪਰਮੇਸ਼ੁਰ ਸਾਡੇ ਪਿਤਾ,
ਵੱਲੋਂ ਤੁਹਾਨੂੰ ਕਿਰਪਾ ਅਤੇ ਸ਼ਾਂਤੀ।

3ਜਦੋਂ ਵੀ ਅਸੀਂ ਤੁਹਾਡੇ ਲਈ ਪਰਮੇਸ਼ੁਰ ਅੱਗੇ ਪ੍ਰਾਰਥਨਾ
ਕਰਦੇ ਹਾਂ, ਅਸੀਂ ਹਮੇਸ਼ਾ ਸਾਡੇ ਪ੍ਰਭੂ ਯਿਸੂ ਮਸੀਹ ਦੇ ਪਰਮੇਸ਼ੁਰ
ਪਿਤਾ ਦਾ ਧੰਨਵਾਦ ਕਰਦੇ ਹਾਂ। 4ਅਸੀਂ ਪਰਮੇਸ਼ੁਰ ਦਾ ਸ਼ੁਕਰਾਨਾ
ਕਰਦੇ ਹਾਂ ਕਿਉਂ ਕਿ ਅਸੀਂ ਤੁਹਾਡੇ ਮਸੀਹ ਯਿਸੂ ਵਿੱਚ ਵਿਸ਼ਵਾਸ
ਅਤੇ ਪਰਮੇਸ਼ੁਰ ਦੇ ਸਮੂਹ ਲੋਕਾਂ ਲਈ ਪ੍ਰੇਮ ਬਾਰੇ ਸੁਣਿਆ ਹੈ।
5ਤੁਹਾਨੂੰ ਪਤਾ ਹੈ ਕਿ ਜਿਨ੍ਹਾਂ ਚੀਜਾਂ ਦੀ ਤੁਸੀਂ ਆਸ ਰਖਦੇ ਹੋ
ਤੁਹਾਡੇ ਲਈ ਸਵਰਗ ਵਿੱਚ ਸੁਰੱਖਿਅਤ ਰੱਖੀਆਂ ਗਈਆਂ ਹਨ।
ਤੁਸੀਂ ਉਸ ਆਸ ਬਾਰੇ ਉਦੋਂ ਸਿਖਿਆ ਜਦੋਂ ਤੁਸੀਂ ਸੱਚੇ ਉਪਦੇਸ਼,
ਖੁਸ਼ ਖਬਰੀ ਨੂੰ ਸੁਣਿਆ ਸੀ। 6ਜਿਹੜੀ ਖੁਸ਼ਖਬਰੀ ਤੁਹਾਨੂੰ ਕਹੀ
ਗਈ ਸੀ ਫ਼ਲ ਦੇ ਰਹੀ ਹੈ ਅਤੇ ਸਾਰੀ ਦੁਨੀਆਂ ਵਿੱਚ ਵਧ ਰਹੀ
ਹੈ। ਹੁਣ ਤੱਕ ਤੁਹਾਡੇ ਨਾਲ ਵੀ ਉਹੀ ਗੱਲ ਵਾਪਰੀ ਜਿਸ ਸਮੇਂ
ਤੋਂ ਤੁਸੀਂ ਖੁਸ਼ ਖਬਰੀ ਸੁਣੀ ਅਤੇ ਪਰਮੇਸ਼ੁਰ ਦੀ ਕਿਰਪਾ ਬਾਰੇ
ਸੱਚਮੁੱਚ ਸਮਝ ਗਏ।

7ਤੁਸੀਂ ਪਰਮੇਸ਼ੁਰ ਦੀ ਕਿਰਪਾ ਬਾਰੇ ਸਾਡੇ ਸਾਥੀ ਸੇਵਕ ਇਪਫ੍ਰਾਸ
ਤੋਂ ਸਿਖਿਆ। ਅਸੀਂ ਉਸ ਨੂੰ ਪਿਆਰ ਕਰਦੇ ਹਾਂ ਅਤੇ ਉਹ ਮਸੀਹ
ਦਾ ਇੱਕ ਵਫ਼ਾਦਾਰ ਨੌਕਰ ਹੈ। 8ਇਪਾਫ੍ਰਾਸ ਨੇ ਸਾਨੂੰ ਤੁਹਾਡੇ ਉਸ
ਪ੍ਰੇਮ ਬਾਰੇ ਵੀ ਦੱਸਿਆ ਜਿਹੜਾ ਤੁਹਾਨੂੰ ਪਵਿੱਤਰ ਆਤਮਾ ਪਾਸੋਂ
ਮਿਲਿਆ ਹੈ। 9ਜਿਸ ਦਿਨ ਤੋਂ ਅਸੀਂ ਤੁਹਾਡੇ ਬਾਰੇ ਇਹ ਸਭ
ਸੁਣਿਆ ਹੈ ਅਸੀਂ ਤੁਹਾਡੇ ਲਈ ਪ੍ਰਾਰਥਨਾ ਕਰਦੇ ਰਹੇ ਹਾਂ। ਅਸੀਂ
ਤੁਹਾਡੇ ਲਈ ਇਨ੍ਹਾਂ ਗੱਲਾਂ ਦੀ ਪ੍ਰਾਰਥਨਾ ਕਰ ਰਹੇ ਹਾਂ:

ਤੁਹਾਨੂੰ ਉਸ ਬਾਰੇ ਪੂਰਾ ਗਿਆਨ ਹੋਵੇ ਜੋ ਪਰਮੇਸ਼ੁਰ ਚਾਹੁੰਦਾ
ਹੈ; ਤੁਹਾਡੇ ਕੋਲ ਮਹਾਨ ਸਿਆਣਪ ਅਤੇ ਆਤਮਕ ਗੱਲਾਂ ਵਿੱਚ
ਸਮਝਦਾਰੀ ਹੋਵੇ;

10ਤੁਸੀਂ ਅਜਿਹੇ ਢੰਗ ਨਾਲ ਜੀਵੋ ਜੋ ਪ੍ਰਭੂ ਨੂੰ ਮਾਨ ਲਿਆਉਂਦਾ
ਹੋਵੇ ਅਤੇ ਉਸ ਨੂੰ ਹਰ ਤਰ੍ਹਾਂ ਪ੍ਰਸੰਨ ਕਰਦਾ ਹੋਵੇ; ਤੁਸੀਂ ਸਭ
ਤਰ੍ਹਾਂ ਦੇ ਚੰਗੇ ਕੰਮ ਕਰ ਸਕੋਂ ਅਤੇ ਪਰਮੇਸ਼ੁਰ ਦੇ ਪੂਰਨ ਗਿਆਨ
ਵਿੱਚ ਵਧ ਸਕੋਂ;

11ਪਰਮੇਸ਼ੁਰ ਤੁਹਾਨੂੰ ਆਪਨੀ ਮਹਾਨ ਸ਼ਕਤੀ ਨਾਲ ਬਲ ਬਖਸ਼ੇ
ਤਾਂ ਜੋ ਤੁਸੀਂ ਵੱਡੇ ਸਬਰ ਨਾਲ ਸਾਰੀਆਂ ਤਕਲੀਫ਼ਾਂ ਨੂੰ ਝੱਲ
ਸਕੋਂ।

ਫ਼ੇਰ ਆਨੰਦ ਨਾਲ, 12ਤੁਸੀਂ ਪਿਤਾ ਦਾ ਸ਼ੁਕਰਾਨਾ ਕਰੋਂਗੇ।
ਉਸਨੇ ਤੁਹਾਨੂੰ ਉਹ ਚੀਜ਼ਾਂ ਹਾਸਿਲ ਕਰਨ ਦੇ ਸਮਰੱਥ ਬਣਾਇਆ
ਹੈ ਜਿਹੜੀਆਂ ਉਸਨੇ ਤੁਹਾਡੇ ਲਈ ਤਿਆਰ ਕੀਤੀਆਂ ਹਨ। ਉਸਨੇ
ਇਹ ਸਭ ਚੀਜ਼ਾਂ ਆਪਨੇ ਉਨ੍ਹਾਂ ਲੋਕਾਂ ਲਈ ਤਿਆਰ ਕੀਤੀਆਂ
ਹਨ ਜਿਹੜੇ ਰੋਸ਼ਨੀ ਵਿੱਚ ਰਹਿੰਦੇ ਹਨ। 13ਪਰਮੇਸ਼ੁਰ ਨੇ ਸਾਨੂੰ
ਉਸ ਸ਼ਕਤੀ ਤੋਂ ਮੁਕਤ ਕਰਾਇਆ ਜਿਹੜੀ ਹਨੇਰੇ ਤੇ ਸ਼ਾਸਨ
ਕਰਦੀ ਹੈ। ਅਤੇ ਸਾਨੂੰ ਆਪਨੇ ਪਿਆਰੇ ਪੁੱਤਰ ਦੇ ਰਾਜ ਵਿੱਚ
ਲਿਆਇਆ। 14ਉਸ ਪੁੱਤਰ ਨੇ ਸਾਡੇ ਪਾਪਾਂ ਦਾ ਮੁੱਲ ਤਾਰਿਆ
ਹੈ, ਉਸ ਵਿੱਚ ਅਸੀਂ ਆਪਨੇ ਪਾਪਾਂ ਤੋਂ ਬਖਸ਼ੇ ਗਏ ਹਾਂ।

### ਜਦੋਂ ਅਸੀਂ ਮਸੀਹ ਵੱਲ ਦੇਖਦੇ ਹਾਂ ਸਾਨੂੰ ਪਰਮੇਸ਼ੁਰ ਨਜ਼ਰ ਆਉਂਦਾ ਹੈ

15ਕੋਈ ਵੀ ਇਨਸਾਨ ਪਰਮੇਸ਼ੁਰ ਦਾ ਦੀਦਾਰ ਨਹੀਂ ਕਰ
ਸਕਦਾ। ਪਰ ਯਿਸੂ ਬਿਲਕੁਲ ਪਰਮੇਸ਼ੁਰ ਵਰਗਾ ਹੈ। ਯਿਸੂ ਉਨ੍ਹਾਂ
ਸਾਰੀਆਂ ਚੀਜ਼ਾਂ ਦਾ ਹਾਕਮ ਹੈ ਜੋ ਸਾਜੀਆਂ ਗਈਆਂ ਹਨ।
16ਸਵਰਗ ਵਿੱਚ ਜਾਂ ਧਰਤੀ ਉਤਲੀਆਂ ਚੀਜ਼ਾਂ, ਪ੍ਰਤੱਖ ਚੀਜ਼ਾਂ
ਜਾਂ ਅਪ੍ਰਤੱਖ ਚੀਜ਼ਾਂ, ਸਿੰਘਾਸਨ ਅਤੇ ਅਧਿਕਾਰ, ਹਾਕਮ ਅਤੇ
ਸ਼ਕਤੀਆਂ ਸਾਰੀਆਂ ਚੀਜ਼ਾਂ ਉਸੇ ਰਾਹੀਂ ਅਤੇ ਉਸੇ ਲਈ ਸਾਜੀਆਂ
ਗਈਆਂ ਹਨ। 17ਕੋਈ ਵੀ ਚੀਜ਼ ਸਾਜੇ ਜਾਣ ਤੋਂ ਪਹਿਲਾਂ ਮਸੀਹ
ਇੱਥੇ ਮੌਜੂਦ ਸੀ। ਅਤੇ ਉਸ ਦੇ ਕਾਰਣ ਸਾਰੀਆਂ ਚੀਜ਼ਾਂ ਦੀ ਹੋਂਦ
ਹੈ। 18ਮਸੀਹ ਸ਼ਰੀਰ ਦਾ ਮੁਖੀ ਹੈ। ਜੋ ਕਿ ਕਲੀਸਿਯਾ ਹੈ। ਸਭ
ਚੀਜ਼ਾਂ ਉਸ ਵੱਲੋਂ ਆਉਂਦੀਆਂ ਹਨ। ਅਤੇ ਉਹੀ ਪਹਿਲਾਂ ਹੈ ਜੋ
ਕਿ ਮੁਰਦੇ ਤੋਂ ਉਭਾਰਿਆ ਗਿਆ ਸੀ, ਇਸ ਲਈ ਸਾਰੀਆਂ ਚੀਜ਼ਾਂ
ਵਿੱਚੋਂ ਮਸੀਹ ਸਭ ਤੋਂ ਮੱਹਤਵਪੂਰਣ ਹੈ। 19ਮਸੀਹ ਵਿੱਚ ਪੂਰੀ
ਤਰ੍ਹਾਂ ਰਹਿਣ, ਵਿੱਚ ਪਰਮੇਸ਼ੁਰ ਦੀ ਖੁਸ਼ੀ ਸੀ। 20ਮਸੀਹ ਰਾਹੀਂ,
ਪਰਮੇਸ਼ੁਰ ਸਾਰੀਆਂ ਚੀਜ਼ਾਂ, ਧਰਤੀ ਉੱਤੇ ਦੀਆਂ ਅਤੇ ਸੁਰਗ
ਵਿੱਚ ਦੀਆਂ ਚੀਜ਼ਾਂ, ਫ਼ੇਰ ਆਪਨੇ ਵੱਲ ਵਾਪਸ ਲਿਆਉਣੀਆਂ
ਚਾਹੁੰਦਾ ਸੀ। ਪਰਮੇਸ਼ੁਰ ਨੇ ਸ਼ਾਂਤੀ ਬਨਾਉਣ ਦੁਆਰਾ ਮਸੀਹ ਦੇ
ਲਹੂ ਰਾਹੀਂ, ਜੋ ਸਲੀਬ ਉੱਤੇ ਡੁੱਲ੍ਹਿਆ ਸੀ, ਸਾਰੀਆਂ ਚੀਜ਼ਾਂ ਦਾ
ਮੇਲ ਮਿਲਾਪ ਕਰ ਦਿੱਤਾ।

21ਅਤੀਤ ਵਿੱਚ, ਤੁਸੀਂ ਪਰਮੇਸ਼ੁਰ ਤੋਂ ਬਹੁਤ ਦੂਰ ਸੀ। ਤੁਸੀਂ
ਆਪਨੇ ਮਨਾਂ ਅਤੇ ਆਪਨੇ ਦਿਲਾਂ ਵਿੱਚ ਵੀ ਉਸ ਦੇ ਦੁਸ਼ਮਣ

ਸੀ। ਤੁਹਾਡੀਆਂ ਬਦਕਰਨੀਆਂ ਨੇ ਸਾਬਤ ਕਰ ਦਿੱਤਾ ਕਿ ਇਹ
ਸੱਚ ਸੀ। 22ਪਰ ਹੁਣ ਮਸੀਹ ਨੇ ਤੁਹਾਨੂੰ ਫੇਰ ਪਰਮੇਸ਼ੁਰ ਦੇ
ਮਿੱਤਰ ਬਣਾ ਦਿੱਤਾ ਹੈ। ਮਸੀਹ ਨੇ ਅਜਿਹਾ ਉਦੋਂ ਕੀਤਾ ਜਦੋਂ
ਉਹ ਸ਼ਰੀਰ ਧਾਰੀ ਸੀ। ਮਸੀਹ ਨੇ ਅਜਿਹਾ ਇਸ ਲਈ ਕੀਤਾ ਤਾਂ
ਜੋ ਉਹ ਤੁਹਾਨੂੰ ਪਰਮੇਸ਼ੁਰ ਅੱਗੇ ਪਵਿੱਤਰ, ਦੋਸ਼ ਰਹਿਤ, ਬਿਨਾ
ਇਲਜ਼ਾਮ ਦੇ ਲਿਆ ਸਕੇ। 23ਮਸੀਹ ਅਜਿਹਾ ਹੀ ਕਰੇਗਾ ਤਾਂ ਜੋ
ਤੁਸੀਂ ਉਸ ਖੁਸ਼ ਖਬਰੀ ਵਿੱਚ ਵਿਸ਼ਵਾਸ ਕਰਦੇ ਰਹੋ ਜਿਹੜੀ
ਤੁਸੀਂ ਸੁਣੀ ਹੈ। ਇਹ ਤਾਂ ਹੀ ਸੰਭਵ ਹੈ ਜੇਕਰ ਤੁਸੀਂ ਆਪਣੇ
ਨਿਹਚੇ ਵਿੱਚ ਤਕੜੇ ਹੋਣਾ ਜਾਰੀ ਰੱਖੋਂਗੇ ਅਤੇ ਉਸ ਉਮੀਦ ਤੋਂ
ਪਰ੍ਹਾਂ ਨਹੀਂ ਹਟੋਂਗੇ ਜੋ ਖੁਸ਼ਖਬਰੀ ਨੇ ਤੁਹਾਨੂੰ ਦਿੱਤੀ ਹੈ। ਇਸੇ
ਖੁਸ਼ ਖਬਰੀ ਦਾ ਪ੍ਰਚਾਰ ਦੁਨੀਆਂ ਦੇ ਸਮੂਹ ਲੋਕਾਂ ਨੂੰ ਕੀਤਾ ਗਿਆ
ਹੈ। ਕਿ ਮੈਂ ਪੌਲੁਸ ਉਸਦਾ ਸੇਵਕ ਹੀ ਬਣ ਗਿਆ ਹਾਂ।

### ਪੌਲੁਸ ਦਾ ਕਲੀਸਿਯਾ ਲਈ ਕਾਰਜ

24ਤੁਹਾਡੇ ਲਈ ਦੁੱਖ ਝੱਲਣ ਵਿੱਚ ਮੈਨੂੰ ਖੁਸ਼ੀ ਹੈ। ਕਲੀਸਿਯਾ
ਦੀ ਖਾਤਿਰ ਹਾਲੇ ਮਸੀਹ ਲਈ ਜੋ ਵੀ ਦੁੱਖ ਬਾਕੀ ਹਨ, ਮੈਂ ਉਨ੍ਹਾਂ
ਤਕਲੀਫ਼ਾਂ ਨੂੰ ਆਪਣੇ ਸ਼ਰੀਰ ਉੱਤੇ ਪ੍ਰਵਾਨ ਕਰਦਾ ਹਾਂ। ਮੈਂ
ਉਸਦੇ ਸ਼ਰੀਰ, ਕਲੀਸਿਯਾ ਲਈ ਤਕਲੀਫਾਂ ਝਲਦਾ ਹਾਂ। 25ਮੈਂ
ਕਲੀਸਿਯਾ ਦਾ ਸੇਵਕ ਬਣ ਗਿਆ ਕਿਉਂ ਕਿ ਪਰਮੇਸ਼ੁਰ ਨੇ ਮੈਨੂੰ
ਤੁਹਾਡੇ ਲਾਭ ਲਈ ਇੱਕ ਖਾਸ ਕੰਮ ਕਰਨ ਲਈ ਦਿੱਤਾ ਹੈ। ਮੇਰਾ
ਕਾਰਜ ਪਰਮੇਸ਼ੁਰ ਦੇ ਉਪਦੇਸ਼ ਨੂੰ ਪੂਰੀ ਤਰ੍ਹਾਂ ਦੱਸਣਾ ਹੈ। 26ਇਹ
ਉਪਦੇਸ਼ ਉਹ ਗੁਪਤ ਸੱਚ ਹੈ ਜੋ ਸਦੀਆਂ ਅਤੇ ਪੀੜ੍ਹੀਆਂ ਤੱਕ
ਲੋਕਾਂ ਤੋਂ ਲੁਕੋਇਆ ਹੋਇਆ ਸੀ। ਪਰ ਹੁਣ ਇਹ ਸੱਚ ਪਰਮੇਸ਼ੁਰ
ਦੇ ਪਵਿੱਤਰ ਲੋਕਾਂ ਨੂੰ ਜ਼ਾਹਰ ਕੀਤਾ ਗਿਆ ਹੈ। 27ਪਰਮੇਸ਼ੁਰ ਨੇ
ਆਪਣੇ ਲੋਕਾਂ ਨੂੰ ਇਹ ਪਤਾ ਲਗਾਉਣ ਦਾ ਨਿਰਣਾ ਕਰ ਲਿਆ
ਕਿ ਇਹ ਸੱਚ ਕਿੰਨਾ ਅਮੀਰ ਅਤੇ ਮਹਿਮਾਮਈ ਹੈ। ਇਹ ਗੁਪਤ
ਸੱਚ ਸਮੂਹ ਕੌਮਾਂ ਲਈ ਹੈ। ਇਹ ਸਚਾਈ ਖੁਦ ਮਸੀਹ ਹੈ ਜਿਸ
ਦਾ ਨਿਵਾਸ ਤੁਹਾਡੇ ਅੰਦਰ ਹੈ। ਮਹਿਮਾ ਲਈ ਉਹ ਸਾਡੀ ਇਕੋ
ਇਕ ਉਮੀਦ ਹੈ। 28ਇਸ ਲਈ ਅਸੀਂ ਲੋਕਾਂ ਨੂੰ ਮਸੀਹ ਬਾਰੇ
ਦਸਦੇ ਰਹਿੰਦੇ ਹਾਂ। ਅਸੀਂ ਹਰ ਇੱਕ ਨੂੰ ਤਕੜਾ ਕਰਨ ਅਤੇ ਹਰ
ਇੱਕ ਨੂੰ ਉਪਦੇਸ਼ ਦੇਣ ਲਈ ਸਾਰੀ ਸਿਆਣਪ ਦਾ ਇਸਤੇਮਾਲ
ਕਰਦੇ ਹਾਂ। ਅਸੀਂ ਸਮੂਹ ਲੋਕਾਂ ਨੂੰ ਪਰਮੇਸ਼ੁਰ ਦੀ ਹਜੂਰੀ ਵਿੱਚ
ਲਿਆਉਣ ਦੀ ਕੋਸ਼ਿਸ਼ ਕਰ ਰਹੇ ਹਾਂ। ਤਾਂ ਕਿ ਉਹ ਮਸੀਹ ਦੇ
ਨਮਿੱਤ ਆਤਮਕ ਤੌਰ ਤੇ ਸੰਪੂਰਣ ਹੋ ਜਾਣ। 29ਇਸ ਮੰਤਵ
ਨਾਲ, ਮੈਂ ਉਸ ਤਾਕਤ ਨਾਲ ਸਖਤ ਮਿਹਨਤ ਕਰਦਾ ਹਾਂ ਜੋ
ਮਸੀਹ ਮੈਨੂੰ ਦਿੰਦਾ ਹੈ। ਉਹ ਸ਼ਕਤੀ ਮੇਰੇ ਜੀਵਨ ਵਿੱਚ ਕਾਰਜ
ਕਰ ਰਹੀ ਹੈ।

2 ਮੈਂ ਚਾਹੁੰਨਾ ਕਿ ਤੁਸੀਂ ਇਹ ਜਾਣ ਲਵੋ ਕਿ ਮੈਂ ਤੁਹਾਡੀ
ਸਹਾਇਤਾ ਕਰਨ ਲਈ ਬਹੁਤ ਸਖਤ ਕੋਸ਼ਿਸ਼ ਕਰ ਰਿਹਾ
ਹਾਂ। ਅਤੇ ਮੈਂ ਲਾਉਦਿਕੀਆਂ ਦੇ ਲੋਕਾਂ ਅਤੇ ਉਨ੍ਹਾਂ ਹੋਰ ਲੋਕਾਂ ਦੀ
ਸਹਾਇਤਾ ਕਰਨ ਲਈ ਕੋਸ਼ਿਸ਼ ਕਰ ਰਿਹਾ ਹਾਂ ਜਿਨ੍ਹਾਂ ਨੇ ਮੈਨੂੰ
ਕਦੇ ਦੇਖਿਆ ਨਹੀਂ। 2ਮੈਂ ਚਾਹੁੰਦਾ ਹਾਂ ਕਿ ਉਹ ਮਜ਼ਬੂਤ ਹੋਣ
ਅਤੇ ਪ੍ਰੇਮ ਨਾਲ ਇਕਮੁੱਠ ਹੋਣ। ਮੈਂ ਅਜਿਹਾ ਇਸ ਲਈ ਕਰ
ਰਿਹਾ ਹਾਂ ਤਾਂ ਕਿ ਉਹ ਹੌਂਸਲੇਮੰਦ ਅਤੇ ਪ੍ਰੇਮ ਨਾਲ ਸੰਯੁਕਤ
ਹੋਣਗੇ। ਮੈਂ ਉਨ੍ਹਾਂ ਨੂੰ ਉਸ ਵਿਸ਼ਵਾਸ ਵਿੱਚ ਪੂਰੀ ਤਰ੍ਹਾਂ ਅਮੀਰ
ਹੋਇਆ ਦੇਖਣਾ ਚਾਹੁੰਦਾ ਹਾਂ ਜੋ ਸਮਝਦਾਰੀ ਤੋਂ ਆਉਂਦਾ ਹੈ।
ਅਤੇ ਮੈਂ ਚਾਹੁੰਦਾ ਹਾਂ ਕਿ ਤੁਸੀਂ ਪੂਰੀ ਤਰ੍ਹਾਂ ਉਸ ਗੁਪਤ ਸੱਚ ਬਾਰੇ
ਜਾਣ ਜਾਵੋਂ ਜੋ ਪਰਮੇਸ਼ੁਰ ਨੇ ਪਰਗਟ ਕੀਤਾ ਹੈ। ਇਹ ਸੱਚ
ਮਸੀਹ ਹੀ ਹੈ। 3ਮਸੀਹ ਵਿੱਚ, ਸਿਆਣਪ ਅਤੇ ਗਿਆਨ ਦੇ ਸਾਰੇ
ਖਜ਼ਾਨੇ ਲੁਕੇ ਹੋਏ ਹਨ।

4ਇਹ ਗੱਲਾਂ ਮੈਂ ਤੁਹਾਨੂੰ ਇਸ ਲਈ ਦੱਸ ਰਿਹਾ ਹਾਂ ਤਾਂ ਜੋ
ਕੋਈ ਵੀ ਵਿਅਕਤੀ ਤੁਹਾਨੂੰ ਮਿੱਠੀਆਂ ਗੱਲਾਂ ਰਾਹੀਂ ਮੂਰਖ ਨ
ਬਣਾ ਸਕੇ ਜਿਹੜੀਆਂ ਲਗਦੀਆਂ ਤਾਂ ਚੰਗੀਆਂ ਹਨ ਪਰ ਅਸਲ
ਵਿੱਚ ਝੂਠੀਆਂ ਹਨ। 5ਹਾਲਾਂ ਕਿ ਮੈਂ ਤੁਹਾਡੇ ਨਾਲ, ਸ਼ਰੀਰ ਵਿੱਚ
ਨਹੀਂ ਹਾਂ, ਮੇਰਾ ਦਿਲ ਤੁਹਾਡੇ ਨਾਲ ਹੈ। ਮੈਂ ਤੁਹਾਡੇ ਚੰਗੇ ਜੀਵਨ
ਅਤੇ ਮਸੀਹ ਵਿੱਚ ਤੁਹਾਡੇ ਤਕੜੇ ਵਿਸ਼ਵਾਸ਼ ਨੂੰ ਦੇਖ ਕੇ ਖੁਸ਼ ਹਾਂ।

### ਮਸੀਹ ਵਿੱਚ ਜਿਉਣਾ ਜਾਰੀ ਰਖੋ

6ਤੁਸੀਂ ਯਿਸੂ ਮਸੀਹ ਨੂੰ ਪ੍ਰਭੂ ਵਾਂਙ ਕਬੂਲ ਕੀਤਾ। ਇਸ ਲਈ
ਉਸ ਵਿੱਚ ਜਿਉਣਾ ਜਾਰੀ ਰਖੋ। 7ਤੁਹਾਡੀ ਜ਼ਿੰਦਗੀ ਉਸ ਤੇ
ਨਿਰਭਰ ਕਰਨੀ ਚਾਹੀਦੀ ਹੈ। ਅਤੇ ਜੜ੍ਹਾਂ ਮਸੀਹ ਵਿੱਚ ਹੋਣੀਆਂ
ਚਾਹੀਦੀਆਂ ਹਨ। ਜਿਵੇਂ ਤੁਹਾਨੂੰ ਸਿਖਾਇਆ ਗਿਆ ਸੀ, ਆਪਣੇ
ਦਿਲਾਂ ਨੂੰ ਉਸ ਵਿਸ਼ਵਾਸ ਵਿੱਚ ਦ੍ਰਿੜ੍ਹ ਰਹਿਣ ਦਿਉ। ਪ੍ਰਭੂ ਦੇ
ਸ਼ੁਕਰਗੁਜ਼ਾਰ ਹੋਵੋ।

8ਸਾਵਧਾਨ ਰਹੋ ਕਿ ਕੋਈ ਤੁਹਾਨੂੰ ਗਲਤ ਵਿਚਾਰਾਂ ਅਤੇ
ਦੁਨਿਆਵੀ ਲੋਕਾਂ ਦੇ ਨਿਰਾਰਥਕ ਸ਼ਬਦਾਂ ਨਾਲ ਕੁਰਾਹੇ ਨਾ ਪਾ
ਦੇਵੇ ਅਜਿਹੇ ਵਿਚਾਰ ਲੋਕਾਂ ਤੋਂ ਆਉਂਦੇ ਹਨ, ਮਸੀਹ ਵੱਲੋਂ
ਨਹੀਂ। 9ਮਸੀਹ ਵਿੱਚ ਪਰਮੇਸ਼ੁਰ ਦੀ ਸੰਪੂਰਣਤਾ ਸ਼ਰੀਰੀ ਰੂਪ
ਵਿੱਚ ਜਿਉਂਦੀ ਹੈ। ਮਸੀਹ ਦੇ ਧਰਤੀ ਉਪਰਲੇ ਜੀਵਨ ਵਿੱਚ
ਵੀ ਅਤੇ ਮਸੀਹ ਦੇ ਨਮਿੱਤ ਤੁਸੀਂ ਭਰਪੂਰ ਹੋ। 10ਤੁਹਾਡਾ ਜੀਵਨ
ਮਸੀਹ ਨਾਲ ਤੁਹਾਡੇ ਰਿਸ਼ਤੇ ਵਿੱਚ ਪੂਰਾ ਹੈ। ਮਸੀਹ ਸਮੂਹ ਹਾਕਮਾਂ
ਅਤੇ ਸ਼ਕਤੀਆਂ ਦਾ ਹਾਕਮ ਹੈ। 11ਮਸੀਹ ਦੇ ਨਮਿਤ ਤੁਸੀਂ ਵੱਖਰੀ
ਤਰ੍ਹਾਂ ਦੀ ਸੁੰਨਤ ਵਾਲੇ ਹੋ। ਉਹ ਸੁੰਨਤ ਕਿਸੇ ਵਿਅਕਤੀ ਦੇ ਹੱਥੋਂ
ਨਹੀਂ ਕੀਤੀ ਗਈ। ਮਸੀਹ ਦੀ ਕੀਤੀ ਸੁੰਨਤ ਰਾਹੀਂ ਤੁਸੀਂ ਪਾਪੀ
ਆਪੇ ਦੀ ਸ਼ਕਤੀ ਤੋਂ ਮੁਕਤ ਕੀਤੇ ਗਏ ਹੋ। 12ਇਹ ਉਦੋਂ ਵਾਪਰਿਆ
ਜਦੋਂ ਤੁਹਾਨੂੰ ਬਪਤਿਸਮਾ ਦਿੱਤਾ ਗਿਆ ਸੀ; ਤੁਹਾਡਾ ਪੁਰਾਣਾ
ਆਪਾ ਮਰ ਗਿਆ ਅਤੇ ਤੁਸੀਂ ਮਸੀਹ ਦੇ ਨਾਲ ਦਫ਼ਨਾਏ ਗਏ
ਸੀ। ਤੁਸੀਂ ਪਰਮੇਸ਼ੁਰ ਦੀ ਸ਼ਕਤੀ ਵਿੱਚ ਨਿਹਚਾ ਦੁਆਰਾ ਮਸੀਹ
ਦੇ ਨਾਲ ਉਭਾਰੇ ਗਏ ਸੀ। ਪਰਮੇਸ਼ੁਰ ਦੀ ਸ਼ਕਤੀ ਉਦੋਂ ਦਰਸ਼ਾਈ
ਗਈ ਜਦੋਂ ਉਸ ਨੇ ਮਸੀਹ ਨੂੰ ਮੌਤ ਤੋਂ ਉਭਾਰਿਆ ਸੀ। 13ਤੁਸੀਂ
ਆਪਣੇ ਪਾਪਾਂ ਕਾਰਣ ਆਤਮਕ ਤੌਰ ਤੇ ਮਰ ਗਏ ਸੀ। ਤੁਸੀਂ
ਆਪਣੇ ਪਾਪੀ ਆਪੇ ਦੇ ਕਾਬੂ ਹੇਠ ਸੀ। ਪਰ ਪਰਮੇਸ਼ੁਰ ਨੇ ਤੁਹਾਨੂੰ
ਮਸੀਹ ਸਮੇਤ ਜੀਵਨ ਦਿੱਤਾ। ਅਤੇ ਤੁਹਾਡੇ ਸਾਰੇ ਪਾਪ ਮਾਫ ਕਰ
ਦਿੱਤੇ। 14ਪਰਮੇਸ਼ੁਰ ਨੇ ਉਹ ਦਸਤਾਵੇਜ਼ ਹਟਾ ਦਿੱਤਾ ਜਿਸ ਵਿੱਚ
ਸਾਰੇ ਦੋਸ਼ ਸ਼ਾਮਿਲ ਸਨ। ਉਹ ਇਲਜ਼ਾਮ ਇਸ ਲਈ ਲਗਾਏ
ਗਏ ਸਨ ਕਿਉਂ ਕਿ ਅਸੀਂ ਮੂਸਾ ਦੀ ਸ਼ਰ੍ਹਾ ਨੂੰ ਨਹੀਂ ਮੰਨਿਆ।
ਪਰਮੇਸ਼ੁਰ ਨੇ ਇਸ ਨੂੰ ਲੈ ਲਿਆ ਅਤੇ ਇਸ ਨੂੰ ਸਲੀਬ ਉੱਤੇ ਟੰਗ
ਦਿੱਤਾ। 15ਪਰਮੇਸ਼ੁਰ ਨੇ ਸਲੀਬ ਦੁਆਰਾ ਆਤਮਕ ਹਾਕਮਾਂ ਅਤੇ

ਸ਼ਕਤੀਆਂ ਨੂੰ ਹਰਾ ਦਿੱਤਾ। ਫ਼ੇਰ ਉਸ ਨੇ ਉਨ੍ਹਾਂ ਨੂੰ ਸ਼ਰਮਸਾਰ
ਕੀਤਾ ਜਦੋਂ ਕਿ ਸਾਰੀ ਦੁਨੀਆਂ ਨੇ ਵੇਖਿਆ।

### ਉਨ੍ਹਾਂ ਨੇਮਾਂ ਤੇ ਨਾ ਚੱਲੋ ਜਿਹੜੇ ਇਨਸਾਨ ਬਣਾਉਂਦੇ ਹਨ

16ਕਿਸੇ ਨੂੰ ਵੀ ਆਪਣੇ ਬਾਰੇ ਇਹ ਪਰਖਣ ਨਾ ਦਿਓ ਕਿ
ਤੁਸੀਂ ਕੀ ਖਾਂਦੇ ਅਤੇ ਪੀਂਦੇ ਹੋ ਅਤੇ ਯਹੂਦੀ ਉਤਸਵਾਂ ਦਾ ਅਨੁਸਰਣ
ਕਰਨ ਬਾਰੇ, ਜਿਵੇਂ ਅਮੱਸਿਯਾ ਜਾਂ ਸਬਤ। 17ਅਤੀਤ ਵਿੱਚ ਇਹ
ਗੱਲਾਂ ਉਸ ਪਰਛਾਵੇਂ ਵਰਗੀਆਂ ਸਨ ਜਿਹੜੀਆਂ ਇਹ
ਦਰਸਾਉਂਦੀਆਂ ਸਨ ਕਿ ਕੀ ਹੋਣ ਵਾਲਾ ਹੈ। ਉਹ ਗੱਲਾਂ ਜੋ ਆ
ਰਹੀਆਂ ਸਨ ਹੁਣ ਮਸੀਹ ਵਿੱਚ ਲੱਭਦੀਆਂ ਹਨ। 18ਕੁਝ ਲੋਕ
ਇਸ ਤਰ੍ਹਾਂ ਦਾ ਦਿਖਾਵਾ ਕਰਨਾ ਪਸੰਦ ਕਰਦੇ ਹਨ ਜਿਵੇਂ ਕਿ
ਉਹ ਨਿਮ੍ਰ ਹਨ ਅਤੇ ਦੂਤਾਂ ਦੀ ਪੂਜਾ ਕਰਨੀ ਪਸੰਦ ਕਰਦੇ ਹਨ।
ਉਹ ਲੋਕ ਹਮੇਸ਼ਾ ਦਰਸ਼ਨਾਂ ਬਾਰੇ ਗੱਲਾਂ ਕਰਦੇ ਹਨ ਜਿਹੜੇ
ਉਨ੍ਹਾਂ ਨੇ ਵੇਖੇ ਹਨ। ਉਨ੍ਹਾਂ ਲੋਕਾਂ ਨੂੰ ਇਹ ਆਖਣ ਦੀ ਆਗਿਆ
ਨਾ ਦਿਓ, "ਤੁਸੀਂ ਗਲਤ ਹੋ ਕਿਉਂ ਕਿ ਤੁਸੀਂ ਇਹ ਗੱਲਾਂ ਨਹੀਂ
ਕਰਦੇ।" ਉਹ ਲੋਕ ਮੂਰਖਮਈ ਘਮੰਡ ਨਾਲ ਭਰਪੂਰ ਹਨ ਕਿਉਂਕਿ
ਉਹ ਕੇਵਲ ਦੁਨੀਆਂ ਦੀਆਂ ਚੀਜ਼ਾਂ ਬਾਰੇ ਹੀ ਸੋਚਦੇ ਹਨ। 19ਉਹ
ਲੋਕ ਮਸੀਹ ਨਾਲ ਏਕਤਾ ਵਿੱਚ ਨਹੀਂ ਜਿਉਂਦੇ। ਮਸੀਹ ਸ਼ਰੀਰ
ਦਾ ਮੁਖੀ ਹੈ। ਸਾਰਾ ਸ਼ਰੀਰ ਮਸੀਹ ਉੱਤੇ ਨਿਰਭਰ ਕਰਦਾ ਹੈ।
ਇਸ ਲਈ ਸ਼ਰੀਰ ਦੇ ਸਾਰੇ ਅੰਗ ਇਕੱਠੇ ਜੁੜੇ ਹੋਏ ਹਨ। ਇੱਕ
ਦੂਸਰੇ ਦਾ ਧਿਆਨ ਰੱਖੋ ਅਤੇ ਇੱਕ ਦੂਸਰੇ ਦੀ ਮਦਦ ਕਰੋ। ਇਹ
ਸ਼ਰੀਰ ਨੂੰ ਤਾਕਤ ਪ੍ਰਾਪਤ ਕਰਨ ਵਿੱਚ ਅਤੇ ਉਸੇ ਢੰਗ ਨਾਲ
ਵਧਣ ਵਿੱਚ ਮਦਦ ਕਰਦਾ ਹੈ, ਜਿਵੇਂ ਪਰਮੇਸ਼ੁਰ ਚਾਹੁੰਦਾ ਹੈ।

20ਤੁਸੀਂ ਮਸੀਹ ਦੇ ਨਾਲ ਮਰੇ ਅਤੇ ਦੁਨੀਆਂ ਦੀਆਂ ਭ੍ਰਿਸ਼ਟ
ਸ਼ਕਤੀਆਂ ਤੋਂ ਸੁਤੰਤਰ ਕਰ ਦਿੱਤੇ ਗਏ ਸੀ। ਇਸ ਲਈ ਤੁਸੀਂ
ਇਸ ਤਰ੍ਹਾਂ ਦਾ ਵਿਹਾਰ ਕਿਉਂ ਕਰਦੇ ਹੋ ਜਿਵੇਂ ਤੁਸੀਂ ਇਸ ਦੁਨੀਆਂ
ਦੇ ਹੋਵੋਂ ਅਤੇ ਇਨ੍ਹਾਂ ਨੇਮਾਂ ਦਾ ਅਨੁਰਣ ਕਰਦੇ ਹੋਵੋਂ। 21"ਇਸ
ਨੂੰ ਨਾ ਫ਼ੜੋ", "ਇਸ ਦਾ ਸੁਆਦ ਨਾ ਵੇਖੋ", "ਇਸ ਨੂੰ ਨਾ ਛੂਹੋ"?
22ਇਹ ਸਾਰੇ ਨੇਮ ਉਨ੍ਹਾਂ ਗੱਲਾਂ ਬਾਰੇ ਹਨ। ਜੋ ਇੱਕ ਵਾਰ ਵਰਤੋਂ
ਕਰਨ ਤੋਂ ਬਾਅਦ ਨਸ਼ਟ ਹੋ ਜਾਂਦੇ ਹਨ। ਇਹ ਉਹ ਹੁਕਮ ਅਤੇ
ਉਪਦੇਸ਼ ਹਨ ਜਿਹੜੇ ਲੋਕਾਂ ਤੋਂ ਆਉਂਦੇ ਹਨ। 23ਇਹ ਨੇਮ
ਸੂਝਵਾਨ ਜਾਪਦੇ ਹਨ। ਪਰ ਇਹ ਨੇਮ ਮਾਨਵ-ਸਿਰਜਿਤ ਧਰਮ
ਦਾ ਅੰਗ ਹਨ। ਉਹ ਲੋਕਾਂ ਅੱਗੇ ਨਿਮ੍ਰਤਾ ਦਾ ਦਿਖਾਵਾ ਕਰਦੇ
ਹਨ ਅਤੇ ਉਨ੍ਹਾਂ ਤੋਂ ਆਪਣੇ ਸ਼ਰੀਰਾਂ ਨੂੰ ਦੰਡ ਦੁਵਾਉਂਦੇ ਹਨ।
ਇਹ ਨੇਮ ਲੋਕਾਂ ਨੂੰ ਬਦੀਆਂ ਕਰਨ ਤੋਂ ਰੋਕਣ ਵਿੱਚ ਮਦਦ
ਨਹੀਂ ਕਰਦੇ ਜੋ ਉਨ੍ਹਾਂ ਦੀਆਂ ਪਾਪੀ ਇੱਛਵਾਂ ਕਰਨੀਆਂ ਚਾਹੁੰਦੀਆਂ
ਹਨ।

### ਤੁਹਡਾ ਮਸੀਹ ਦੇ ਨਮਿਤ ਨਵਾਂ ਜੀਵਨ

3 ਜੇਕਰ ਤੁਹਾਡਾ ਪੁਨਰ ਉੱਥਾਨ ਮਸੀਹ ਨਾਲ ਹੋਇਆ ਹੈ,
ਤਾਂ ਸੁਰਗੀ ਚੀਜ਼ਾਂ ਨੂੰ ਪ੍ਰਾਪਤ ਕਰਨ ਦੀ ਕੋਸ਼ਿਸ਼ ਕਰੋ। ਮੇਰਾ
ਭਾਵ ਹੈ ਉਹ ਚੀਜ਼ਾਂ ਜਿਹੜੀਆਂ ਮਸੀਹ ਦੇ ਪਾਸ ਹਨ ਜਿਥੇ ਕਿ
ਉਹ ਪਰਮੇਸ਼ੁਰ ਦੇ ਸੱਜੇ ਪਾਸੇ ਬੈਠਾ ਹੋਇਆ ਹੈ। 2ਸਵਰਗ ਦੀਆਂ
ਚੀਜ਼ਾਂ ਬਾਰੇ ਹੀ ਸੋਚੋ, ਧਰਤੀ ਦੀਆਂ ਚੀਜ਼ਾਂ ਬਾਰੇ ਨਹੀਂ। 3ਕਿਉਂ
ਕਿ ਤੁਹਾਡਾ ਪੁਰਾਣਾ ਪਾਪੀ ਆਪਾ ਮਰ ਗਿਆ ਅਤੇ ਤੁਹਾਡਾ ਨਵਾਂ
ਜੀਵਨ ਮਸੀਹ ਨਾਲ ਪਰਮੇਸ਼ੁਰ ਵਿੱਚ ਰੱਖਿਆ ਗਿਆ ਹੈ। 4ਮਸੀਹ
ਸਾਡਾ ਜੀਵਨ ਹੈ। ਜਦੋਂ ਉਹ ਫ਼ੇਰ ਆਵੇਗਾ, ਤੁਸੀਂ ਉਸ ਦੀ
ਮਹਿਮਾ ਵਿੱਚ ਸ਼ਾਮਿਲ ਹੋਵੋਂਗੇ। 5ਇਸ ਲਈ ਸਾਰੀਆਂ ਮੰਦੀਆਂ
ਗੱਲਾਂ ਆਪਣੇ ਜੀਵਨ ਵਿਚੋਂ ਕੱਢ ਦਿਉ। ਉਹ ਹਨ: ਜਿਨਸੀ
ਪਾਪ, ਅਨੈਤਿਕਤਾ, ਲਾਲਸਾ, ਬੁਰੀਆਂ ਇੱਛਾਵਾਂ ਅਤੇ ਲਾਲਚ ਜੋ
ਕਿ ਮੂਰਤੀ ਉਪਾਸਕ ਹਨ। 6ਪਰਮੇਸ਼ੁਰ ਦਾ ਗੁੱਸਾ ਉਨ੍ਹਾਂ ਲੋਕਾਂ ਤੇ
ਆਵੇਗਾ ਜੋ ਮੰਨਣ ਤੋਂ ਇਨਕਾਰ ਕਰਦੇ ਹਨ।* 7ਅਤੀਤ ਵਿੱਚ,
ਤੁਸੀਂ ਅਜਿਹੇ ਲੋਕਾਂ ਦਾ ਸੰਗ ਕੀਤਾ ਅਤੇ ਇਹ ਸਾਰੀਆਂ ਗੱਲਾਂ
ਕੀਤੀਆਂ। 8ਪਰ ਹੁਣ ਤੁਸੀਂ ਇਨ੍ਹਾਂ ਸਭ ਗੱਲਾਂ ਨੂੰ ਆਪਣੇ ਜੀਵਨ
ਵਿਚੋਂ ਬਾਹਰ ਕੱਢ ਦਿਉ: ਨਰਾਜ਼ਗੀ, ਕ੍ਰੋਧ ਦੁਰਭਾਵਨਾ, ਦੂਸਰਿਆਂ
ਦੀ ਬੇਇੱਜ਼ਤੀ ਕਰਨਾ, ਅਤੇ ਗੰਦੀ ਭਾਸ਼ਾ ਇਸਤੇਮਾਲ ਕਰਨੀ।
9ਇੱਕ ਦੂਸਰੇ ਨਾਲ ਝੂਠ ਨਾ ਬੋਲੋ। ਕਿਉਂ? ਕਿਉਂਕਿ ਤੁਸੀਂ
ਆਪਣਾ ਪੁਰਾਣਾ ਪਾਪੀ ਜੀਵਨ ਛੱਡ ਚੁਕੇ ਹੋ ਅਤੇ ਉਹ ਗੱਲਾਂ
ਛੱਡ ਚੁੱਕੇ ਹੋ ਜੋ ਤੁਸੀਂ ਪਹਿਲੋਂ ਕਰਦੇ ਸੀ।

10ਹੁਣ ਤੁਸੀਂ ਇੱਕ ਨਵਾਂ ਜੀਵਨ ਸ਼ੁਰੂ ਕੀਤਾ ਹੈ। ਆਪਣੇ
ਨਵੇਂ ਜੀਵਨ ਵਿੱਚ, ਤੁਸੀਂ ਦ੍ਰਿੜ੍ਹਤਾ ਨਾਲ ਉਸ ਵਰਗੇ ਬਨਣ
ਲਈ, ਜਿਸ ਨੇ ਤੁਹਾਨੂੰ ਸਾਜਿਆ ਹੈ, ਨਵੇਂ ਬਣਾਏ ਜਾ ਰਹੇ ਹੋ।
ਤੁਹਾਡਾ ਨਵਾਂ ਜੀਵਨ ਤੁਹਾਨੂੰ ਪਰਮੇਸ਼ੁਰ ਦਾ ਸੱਚਾ ਗਿਆਨ
ਦਿੰਦਾ ਹੈ। 11ਇਸ ਨਵੇਂ ਜੀਵਨ ਵਿੱਚ ਯੂਨਾਨੀਆਂ ਅਤੇ ਯਹੂਦੀਆਂ
ਵਿਚਕਾਰ ਕੋਈ ਅੰਤਰ ਨਹੀਂ। ਉਨ੍ਹਾਂ ਲੋਕਾਂ ਵਿਚਕਾਰ ਜਿਨ੍ਹਾਂ ਦੀ
ਸੁੰਨਤ ਹੋਈ ਹੈ ਅਤੇ ਜਿਨ੍ਹਾਂ ਦੀ ਸੁਨੰਤ ਨਹੀਂ ਹੋਈ, ਜਾਂ ਜਿਹੜੇ
ਲੋਕ ਕਿਸੇ ਬਾਹਰਲੇ ਦੇਸ਼ ਦੇ ਜਾਂ ਸਕੂਥੀ ਹਨ, ਕੋਈ ਅੰਤਰ ਨਹੀਂ।
ਆਜ਼ਾਦ ਲੋਕਾਂ ਅਤੇ ਗੁਲਾਮਾਂ ਵਿਚਕਾਰ ਕੋਈ ਅੰਤਰ ਨਹੀਂ।
ਪਰੰਤੂ ਮਸੀਹ ਉਨ੍ਹਾਂ ਸਮੂਹ ਸ਼ਰਧਾਲੂਆਂ ਵਿੱਚ ਹੈ। ਅਤੇ ਮਸੀਹ
ਹੀ ਜਿਹੜਾ ਸਰਬ ਉੱਚ ਹੈ। 12ਕਿਉਂ ਕਿ ਤੁਸੀਂ ਪਰਮੇਸ਼ੁਰ ਦੇ
ਚੁਣੇ ਹੋਏ ਲੋਕੀ ਹੋ। ਉਸ ਨੇ ਤੁਹਾਨੂੰ ਪਵਿੱਤਰ ਬਣਾਇਆ ਅਤੇ
ਉਹ ਤੁਹਾਨੂੰ ਪਿਆਰ ਕਰਦਾ ਹੈ। ਇਸ ਲਈ ਹਮੇਸ਼ਾ ਹਮਦਰਦੀ,
ਕਿਰਪਾ, ਨਿਮ੍ਰਤਾ, ਸੱਜਨਤਾ ਅਤੇ ਸਬਰ ਨਾਲ ਭਰਪੂਰ ਰਹੋ।
13ਇੱਕ ਦੂਸਰੇ ਨਾਲ ਨਾਰਾਜ਼ ਨਾ ਹੋਵੋ, ਸਗੋਂ ਇੱਕ ਦੂਸਰੇ ਨੂੰ
ਮਾਫ ਕਰ ਦਿਉ। ਜੇ ਕੋਈ ਵਿਅਕਤੀ ਤੁਹਾਡੇ ਨਾਲ ਕੁਝ ਗਲਤ
ਕਰਦਾ ਹੈ, ਉਸ ਨੂੰ ਮਾਫ ਕਰ ਦਿਉ। ਤੁਹਾਨੂੰ ਹੋਰਨਾਂ ਨੂੰ ਉਵੇਂ
ਮੁਆਫ਼ ਕਰ ਦੇਣਾ ਚਾਹੀਦਾ ਹੈ ਜਿਵੇਂ ਪ੍ਰਭੂ ਨੇ ਤੁਹਾਨੂੰ ਮੁਆਫ਼
ਕਰ ਦਿੱਤਾ। 14ਇਹ ਸਾਰੀਆਂ ਗੱਲਾਂ ਕਰੋ; ਪਰ ਸਭ ਤੋਂ
ਮੱਹਤਵਪੂਰਣ ਗੱਲ ਇਹ ਹੈ ਕਿ ਇੱਕ ਦੂਸਰੇ ਨੂੰ ਪਿਆਰ ਕਰੋ।
ਪਿਆਰ ਹੀ ਉਹ ਤਾਕਤ ਹੈ ਜੋ ਤੁਹਾਨੂੰ ਸਾਰਿਆਂ ਨੂੰ ਸਹੀ ਏਕਤਾ
ਵਿੱਚ ਬੰਨ੍ਹਦੀ ਹੈ। 15ਜੋ ਸ਼ਾਂਤੀ ਮਸੀਹ ਤੁਹਾਨੂੰ ਦਿੰਦਾ ਹੈ ਉਸ ਨੂੰ
ਆਪਣੇ ਉੱਤੇ ਰਾਜ ਕਰਨ ਦਿਉ। ਇਸ ਕਰਕੇ ਹੀ ਤੁਹਾਨੂੰ ਸਾਰਿਆਂ
ਨੂੰ ਇੱਕ ਸ਼ਰੀਰ* ਵਿੱਚ ਇਕੱਠਾ ਕੀਤਾ ਗਿਆ ਹੈ। ਹਮੇਸ਼ਾ

---

**ਤੁਕ 6** ਕੁਝ ਯੂਨਾਨੀ ਨਕਲਾਂ ਜੋੜਦੀਆਂ ਹਨ: "ਉਨ੍ਹਾਂ ਲੋਕਾਂ ਦੇ ਖਿਲਾਫ਼ ਜਿਹੜੇ ਪਰਮੇਸ਼ੁਰ ਦਾ ਹੁਕਮ ਨਹੀਂ ਮੰਨਦੇ।"

**ਸ਼ਰੀਰ** ਮਸੀਹ ਦਾ ਆਤਮਕ ਸ਼ਰੀਰ। ਜਿਸ ਦਾ ਅਰਥ ਕਲੀਸਿਯਾ–ਉਸ ਦੇ ਲੋਕ ਹਨ।

ਸ਼ੁਕਰਗੁਜ਼ਾਰ ਹੋਵੋ। 16ਆਪਣੇ ਅੰਦਰ ਮਸੀਹ ਦੀ ਸਿਖਿਆ ਨੂੰ
ਅਮੀਰੀ ਨਾਲ ਵਸਣ ਦਿਉ। ਸਾਰੀ ਸਿਆਣਪ ਨੂੰ ਇੱਕ ਦੂਸਰੇ
ਨੂੰ ਉਪਦੇਸ਼ ਦੇਣ ਅਤੇ ਇੱਕ ਦੂਸਰੇ ਨੂੰ ਮਜਬੂਤ ਬਨਾਉਣ ਲਈ
ਵਰਤੋ। ਪਰਮੇਸ਼ੁਰ ਨੂੰ ਉਦਾਰ ਦਿਲਾਂ ਨਾਲ ਭਜਨ, ਸ਼ਬਦ ਅਤੇ
ਆਤਮਕ ਗੀਤ ਗਾਓ। 17ਜੋ ਕੁਝ ਵੀ ਤੁਸੀਂ ਆਖਦੇ ਹੋ ਅਤੇ ਜੋ
ਕੁਝ ਵੀ ਤੁਸੀਂ ਕਰਦੇ ਹੋ, ਇਹ ਪ੍ਰਭੂ ਯਿਸੂ ਦੇ ਨਾਂ ਵਿੱਚ ਹੋਣ
ਦਿਉ। ਸਾਰੀਆਂ ਗੱਲਾਂ ਵਿੱਚ, ਯਿਸੂ ਰਾਹੀਂ ਪਰਮੇਸ਼ੁਰ ਪਿਤਾ ਦਾ
ਧਨਵਾਦ ਕਰੋ।

### ਹੋਰਾਂ ਲੋਕਾਂ ਨਾਲ ਤੁਹਾਡਾ ਨਵਾਂ ਜੀਵਨ ਸਾਂਝਾ ਕਰੋ

18ਪਤਨੀਓ, ਆਪਣੇ ਪਤੀਆਂ ਦੀ ਆਗਿਆ ਦਾ ਪਾਲਣ ਕਰੋ।
ਪ੍ਰਭੂ ਵਿੱਚ ਅਜਿਹਾ ਕਰਨਾ ਹੀ ਠੀਕ ਹੈ।19ਪਤੀਓ, ਆਪਣੀਆਂ
ਪਤਨੀਆਂ ਨੂੰ ਪਿਆਰ ਕਰੋ ਅਤੇ ਉਨ੍ਹਾਂ ਨਾਲ ਬਦਤਮੀਜ਼ੀ ਨਾ
ਕਰੋ। 20ਬੱਚਿਓ, ਹਰ ਗੱਲ ਵਿੱਚ ਆਪਣੇ ਮਾਪਿਆਂ ਦਾ ਆਖਾ
ਮੰਨੋ। ਇਸ ਨਾਲ ਪ੍ਰਭੂ ਪ੍ਰਸੰਨ ਹੁੰਦਾ ਹੈ। 21ਪਿਤਾਓ, ਆਪਣੇ
ਬਚਿਆਂ ਨੂੰ ਨਿਰਾਸ਼ਾਜਨਕ ਨਾ ਬਣਾਓ। ਜੇ ਤੁਸੀਂ ਉਨ੍ਹਾਂ ਨਾਲ
ਜ਼ਿਆਦਾ ਸਖਤ ਹੋਵੋਂਗੇ ਤਾਂ ਉਹ ਕੋਸ਼ਿਸ਼ ਕਰਨੀ ਛੱਡ ਦੇਣਗੇ।

22ਨੌਕਰੋ, ਹਰ ਚੀਜ਼ ਵਿੱਚ ਆਪਣੇ ਮਾਲਕ ਦਾ ਕਹਿਣਾ ਮੰਨੋ।
ਹਮੇਸ਼ਾ ਉਹੀ ਕਰੋ ਜੋ ਤੁਹਾਡਾ ਮਾਲਕ ਤੁਹਾਥੋਂ ਕਰਾਉਣਾ ਚਾਹੁੰਦਾ
ਹੈ, ਉਦੋਂ ਵੀ ਜਦੋਂ ਉਹ ਤੁਹਾਨੂੰ ਨਹੀਂ ਵੇਖ ਰਿਹਾ। ਲੋਕਾਂ ਨੂੰ
ਪ੍ਰਸੰਨ ਕਰਨ ਦੇ ਉਦੇਸ਼ ਨਾਲ ਗੱਲਾਂ ਨਾ ਕਰੋ, ਪਰ ਉਨ੍ਹਾਂ ਨੇ ਪੂਰੇ
ਦਿਲੋਂ ਪ੍ਰਭੂ ਨੂੰ ਪ੍ਰਸੰਨ ਕਰਨ ਲਈ ਕਰੋ। 23ਹਰ ਕੰਮ ਜਿਹੜਾ
ਤੁਸੀਂ ਕਰ ਰਹੇ ਹੋ, ਆਪਣੀ ਪੂਰੀ ਸਮਰਥਾ ਨਾਲ ਕਰੋ। ਇਸ
ਤਰ੍ਹਾਂ ਕੰਮ ਕਰੋ ਜਿਵੇਂ ਤੁਸੀਂ ਲੋਕਾਂ ਲਈ ਨਹੀਂ ਪ੍ਰਭੂ ਲਈ ਕਰ
ਰਹੇ ਹੋ। 24ਯਾਦ ਰਖੋ ਤੁਸੀਂ ਪ੍ਰਭੂ ਪਾਸੋਂ ਆਪਣਾ ਇਨਾਮ ਹਾਸਿਲ
ਕਰੋਗੇ। ਉਹ ਤੁਹਾਨੂੰ ਉਹੋ ਦੇਵੇਗਾ ਜਿਸ ਦਾ ਉਸ ਨੇ ਤੁਹਾਡੇ
ਨਾਲ ਵਾਅਦਾ ਕੀਤਾ ਹੈ। ਇਹ ਪ੍ਰਭੂ ਮਸੀਹ ਹੈ ਜਿਸ ਦੀ ਸੇਵਾ
ਤੁਸੀਂ ਕਰ ਰਹੇ ਹੋ। 25ਯਾਦ ਰਖੋ ਕਿ ਜਿਹੜਾ ਵਿਅਕਤੀ ਗਲਤ
ਕੰਮ ਕਰਦਾ ਹੈ ਉਸ ਨੂੰ ਉਸ ਦੀ ਗਲਤੀ ਦੀ ਸਜ਼ਾ ਮਿਲੇਗੀ।
ਅਤੇ ਪ੍ਰਭੂ ਹਰ ਵਿਅਕਤੀ ਨਾਲ ਇਕੋ ਜਿਹਾ ਸਲੂਕ ਕਰਦਾ ਹੈ।

4 ਮਾਲਕੋ, ਆਪਣੇ ਨੌਕਰਾਂ ਨਾਲ ਨਰਮ ਰਹੋ ਅਤੇ ਜੋ ਜਾਇਜ਼
ਤੌਰ ਤੇ ਉਨ੍ਹਾਂ ਦਾ ਹੈ, ਉਨ੍ਹਾਂ ਨੂੰ ਦਿਉ। ਯਾਦ ਰਖੋ ਕਿ
ਸਵਰਗ ਵਿੱਚ ਤੁਹਾਡਾ ਵੀ ਕੋਈ ਮਾਲਕ ਹੈ।

### ਪੌਲੁਸ ਮਸੀਹੀਆਂ ਨੂੰ ਕੁਝ ਚੀਜ਼ਾਂ ਕਰਨ ਲਈ ਆਖਦਾ

2ਅਡੋਲ ਪ੍ਰਾਰਥਨਾ ਕਰੋ ਅਤੇ ਜਦੋਂ ਤੁਸੀਂ ਪ੍ਰਾਰਥਨਾ ਕਰੋ, ਹਮੇਸ਼ਾ
ਚੌਕਸ ਰਹੋ ਅਤੇ ਪਰਮੇਸ਼ੁਰ ਦਾ ਸ਼ੁਕਰਾਨਾ ਕਰੋ। 3ਸਾਡੇ ਲਈ ਵੀ
ਪ੍ਰਾਰਥਨਾ ਕਰੋ। ਪ੍ਰਾਰਥਨਾ ਕਰੋ ਕਿ ਅਸੀਂ ਮਸੀਹ ਬਾਰੇ ਉਸ
ਗੁਪਤ ਸੱਚ ਦਾ ਪ੍ਰਚਾਰ ਲੋਕਾਂ ਨੂੰ ਕਰਨ ਯੋਗ ਹੋਈਏ ਜੋ ਪਰਮੇਸ਼ੁਰ
ਨੇ ਸਾਡੇ ਤੇ ਪਰਗਟ ਕੀਤਾ ਹੈ। ਮੈਂ ਇਸ ਲਈ ਕੈਦ ਵਿੱਚ ਹਾਂ
ਕਿਉਂ ਕਿ ਮੈਂ ਇਸ ਸੱਚ ਦਾ ਪ੍ਰਚਾਰ ਕਰਦਾ ਹਾਂ। 4ਪ੍ਰਾਰਥਨਾ ਕਰੋ
ਕਿ ਮੈਂ ਇਸ ਬਾਰੇ ਸਪਸ਼ਟ ਤੌਰ ਤੇ ਬੋਲ ਸਕਾਂ ਜਿਵੇਂ ਮੈਨੂੰ ਬੋਲਣਾ
ਚਾਹੀਦਾ ਹੈ।5ਗੈਰ ਯਹੂਦੀਆਂ ਨਾਲ ਸਿਆਣਪ ਨਾਲ ਵਰਤਾਓ
ਕਰੋ। ਆਪਣੇ ਸਮੇਂ ਨੂੰ ਵੱਧ ਤੋਂ ਵੱਧ ਚੰਗੀ ਤਰ੍ਹਾਂ ਵਰਤੋ। 6ਜਦੋਂ
ਤੁਸੀਂ ਗੱਲ ਬਾਤ ਕਰੋ, ਤੁਹਾਨੂੰ ਹਰ ਸਮੇਂ ਮਿਹਰਬਾਨ ਅਤੇ ਸਿਆਣਾ
ਹੋਣਾ ਚਹੀਦਾ ਹੈ। ਫੇਰ ਤੁਸੀਂ ਹਰ ਵਿਅਕਤੀ ਨੂੰ ਉਸੇ ਤਰ੍ਹਾਂ
ਜਵਾਬ ਦੇ ਸਕੋਗੇ ਜਿਸ ਤਰ੍ਹਾ ਤੁਹਾਨੂੰ ਦੇਣਾ ਚਾਹੀਦਾ ਹੈ।

### ਪੌਲੁਸ ਦੇ ਸੰਗੀ ਲੋਕਾਂ ਬਾਰੇ ਖਬਰ

7ਮਸੀਹ ਵਿੱਚ ਇੱਕ ਪਿਆਰਾ ਭਰਾ, ਤੁਖਿਕੁਸ। ਉਹ ਮੇਰੇ ਨਾਲ
ਪ੍ਰਭੂ ਲਈ ਕੰਮ ਕਰਦਿਆਂ ਭਰੋਸੇਯੋਗ ਸੇਵਕ ਹੈ। ਉਹ ਤੁਹਾਨੂੰ
ਮੇਰੇ ਬਾਰੇ ਸਾਰੀਆਂ ਖ਼ਬਰਾਂ ਦੇਵੇਗਾ। ਜਿਹੜੀਆਂ ਮੇਰੇ ਨਾਲ ਵਾਪਰ
ਰਹੀਆਂ ਹਨ। 8ਇਹੀ ਕਾਰਣ ਹੈ ਕਿ ਮੈਂ ਉਸ ਨੂੰ ਤੁਹਾਡੇ ਵੱਲ
ਭੇਜ ਰਿਹਾ ਹਾਂ। ਮੈਂ ਚਾਹੁੰਦਾ ਹਾਂ ਕਿ ਤੁਸੀਂ ਸਾਡੀਆਂ ਗੱਲਾਂ ਤੋਂ
ਜਾਣੂ ਹੋਵੋ। ਅਤੇ ਮੈਂ ਉਸ ਨੂੰ ਇਸ ਲਈ ਭੇਜ ਰਿਹਾ ਹਾਂ ਕਿ ਤੁਸੀਂ
ਹੌਂਸਲਾ ਰਖੋ। 9ਮੈਂ ਉਸ ਦੇ ਨਾਲ ਉਨੇਸਿਮੁਸ ਨੂੰ ਵੀ ਭੇਜ ਰਿਹਾ
ਹਾਂ। ਉਹ ਸਾਡੇ ਲਈ ਇੱਕ ਵਫ਼ਾਦਾਰ ਅਤੇ ਪਿਆਰਾ ਭਰਾ ਹੈ।
ਉਹ ਤੁਹਾਡੇ ਸਮੂਹ ਵਿੱਚੋਂ ਇੱਕ ਹੈ। ਤੁਖਿਕੁਸ ਅਤੇ ਉਨੇਸਿਮੁਸ
ਤੁਹਾਨੂੰ ਉਹ ਸਾਰਾ ਕੁਝ ਦੱਸ ਦੇਣਗੇ ਜੋ ਇਥੇ ਵਾਪਰਿਆ ਸੀ।

10ਅਰਿਸਤਰਖੁਸ ਵੱਲੋਂ ਸ਼ੁਭਕਾਮਨਾਵਾਂ। ਉਹ ਮੇਰੇ ਨਾਲ ਕੈਦ
ਵਿੱਚ ਹੈ। ਮਰਕੁਸ, ਬਰਨਾਬਾਸ ਦੇ ਚਚੇਰਾ ਭਰਾ, ਵੱਲੋਂ ਵੀ
ਸ਼ੁਭਕਾਮਨਾਵਾਂ। ਮੈਂ ਪਹਿਲਾਂ ਹੀ ਤੁਹਾਨੂੰ ਉਸ ਬਾਰੇ ਹਿਦਾਇਤਾਂ
ਦੇ ਚੁੱਕਿਆ ਹਾਂ ਜਦੋਂ ਉਹ ਆਵੇਗਾ, ਉਸ ਦਾ ਸੁਆਗਤ ਕਰਿਓ।
11ਯਿਸੂ ਜਿਸ ਨੂੰ ਯੂਸਤੁਸ ਵੀ ਆਖਿਆ ਜਾਂਦਾ ਹੈ ਵੀ ਤੁਹਾਨੂੰ
ਸ਼ੁਭਕਾਮਨਾਵਾਂ ਭੇਜਦਾ ਹੈ। ਸਿਰਫ ਇਹੀ ਉਹ ਯਹੂਦੀ
ਨਿਹਚਾਵਾਨ ਹਨ ਜਿਹੜੇ ਮੇਰੇ ਨਾਲ ਪਰਮੇਸ਼ੁਰ ਦੇ ਰਾਜ ਲਈ
ਕਾਰਜ ਕਰ ਰਹੇ ਹਨ। ਉਹ ਮੇਰੇ ਲਈ ਸਕੂਨ ਦਾ ਇੱਕ ਸਾਧਨ
ਹਨ।

12ਇਪਫ੍ਰਾਸ ਵੱਲੋਂ ਵੀ ਤੁਹਾਨੂੰ ਸ਼ੁਭਕਾਮਨਾਵਾਂ। ਉਹ ਤੁਹਾਡੇ
ਸਮੂਹ ਵਿੱਚੋਂ ਇੱਕ ਹੈ ਅਤੇ ਮਸੀਹ ਯਿਸੂ ਦੇ ਸੇਵਕਾਂ ਵਿੱਚੋਂ ਇੱਕ
ਹੈ। ਉਹ ਹਮੇਸ਼ਾ ਗੰਭੀਰਤਾਪੂਰਵਕ ਪਰਮੇਸ਼ੁਰ ਨੂੰ ਤੁਹਾਡੇ ਸਾਰਿਆਂ
ਲਈ ਪ੍ਰਾਰਥਨਾ ਕਰਦਾ ਹੈ ਤਾਂ ਜੋ ਤੁਸੀਂ ਆਤਮਕ ਤੌਰ ਤੇ ਪੂਰੀ
ਤਰ੍ਹਾਂ ਵਧੋ ਅਤੇ ਉਹ ਸਾਰੀਆਂ ਚੀਜ਼ਾਂ ਪ੍ਰਾਪਤ ਕਰੋ ਜੋ ਪਰਮੇਸ਼ੁਰ
ਚਾਹੁੰਦਾ ਹੈ ਕਿ ਤੁਹਾਡੇ ਕੋਲ ਹੋਣ। 13ਮੈ ਜਾਣਦਾ ਹਾਂ ਕਿ ਉਸਨੇ
ਤੁਹਾਡੇ ਲਈ ਅਤੇ ਲਾਉਦਿਕਿਯਾ ਅਤੇ ਹੀਏਰਪੁਲਿਸ ਦੇ ਲੋਕਾਂ
ਲਈ ਸਖਤ ਮਿਹਨਤ ਕੀਤੀ ਹੈ। 14ਦੇਮਾਸ ਅਤੇ ਸਾਡਾ ਪਿਆਰਾ
ਮਿਤਰ ਵੈਦ ਲੂਕਾ, ਸ਼ੁਭਕਾਮਨਾਵਾਂ ਭੇਜਦਾ ਹੈ।

15ਲਾਉਦਿਕਿਯਾ ਵਿੱਚ ਭਰਾਵਾਂ ਅਤੇ ਭੈਣਾਂ ਨੂੰ ਮੇਰੀਆਂ
ਸ਼ੁਭਕਾਮਨਾਵਾਂ ਦੇਣੀਆਂ। ਅਤੇ ਨੁਮਫਾਸ ਅਤੇ ਉਸ ਕਲੀਸਿਯਾ
ਨੂੰ ਜਿਹੜੀ ਉਸ ਦੇ ਘਰ ਨਾਲ ਜੁੜਦੀ ਹੈ, ਸ਼ੁਭਕਾਮਨਾਵਾਂ ਆਖੋ।
16ਜਦੋਂ ਇਹ ਪੱਤਰ ਤੁਹਾਨੂੰ ਸੁਣਾਇਆ ਜਾਵੇ ਇਸ ਗੱਲ ਨੂੰ ਵੀ
ਯਕੀਨੀ ਬਣਾਉ ਕਿ ਇਹ ਲਾਉਦਿਕਿਯਾ ਦੀ ਕਲੀਸਿਯਾ ਨੂੰ
ਸੁਣਾਇਆ ਜਾਵੇ। ਅਤੇ ਤੁਸੀਂ ਵੀ ਉਹ ਪੱਤਰ ਪੜ੍ਹਿਆ ਜੋ ਮੈਂ
ਲਾਉਦਿਕਿਯਾ ਦੀ ਕਲੀਸਿਯਾ ਨੂੰ ਲਿਖਿਆ। 17ਅਰਖਿਪੁੱਸ ਨੂੰ
ਆਖੋ, "ਉਹ ਕੰਮ ਪੂਰਾ ਕਰੇ ਜਿਹੜਾ ਪ੍ਰਭੂ ਨੇ ਤੈਨੂੰ ਦਿੱਤਾ ਹੈ।"

18ਮੈਂ ਪੌਲੁਸ ਸ਼ੁਭਕਾਮਨਾਵਾਂ ਆਖਦਾ ਹਾਂ ਅਤੇ ਇਸ ਨੂੰ ਆਪਣੇ
ਹੱਥੀਂ ਲਿਖ ਰਿਹਾ ਹਾਂ। ਯਾਦ ਰੱਖੋ ਕਿ ਮੈਂ ਕੈਦ ਵਿੱਚ ਹਾਂ। ਪਰਮੇਸ਼ੁਰ
ਦੀ ਕਿਰਪਾ ਤੁਹਾਡੇ ਅੰਗ ਸੰਗ ਹੋਵੇ।

# ਥੱਸਲੁਨੀਕੀਆਂ ਨੂੰ ਪਹਿਲੀ ਪੱਤ੍ਰੀ

1 ਪੌਲੁਸ, ਸਿਲਵਾਨੁਸ ਅਤੇ ਤਿਮੋਥਿਉਸ ਵੱਲੋਂ ਥੱਸਲੁਨੀਕੀਆਂ ਦੀ ਕਲੀਸਿਯਾ ਨੂੰ ਸ਼ੁਭਕਾਮਨਾਵਾਂ। ਉਹ ਕਲੀਸਿਯਾ ਪਰਮੇਸ਼ੁਰ ਪਿਤਾ ਅਤੇ ਪ੍ਰਭੂ ਯਿਸੂ ਮਸੀਹ ਦੇ ਨਮਿੱਤ ਹੈ। ਪਰਮੇਸ਼ਰ ਤੁਹਾਨੂੰ ਕਿਰਪਾ ਅਤੇ ਸ਼ਾਂਤੀ ਦੇਵੇ।

### ਥੱਸਲੁਨੀਕੀਆਂ ਦਾ ਜੀਵਨ ਅਤੇ ਵਿਸ਼ਵਾਸ

2ਜਦੋਂ ਅਸੀਂ ਪ੍ਰਾਰਥਨਾ ਕਰਦੇ ਹਾਂ ਤਾਂ ਹਮੇਸ਼ਾ ਤੁਹਾਨੂੰ ਯਾਦ ਕਰਦੇ ਹਾਂ ਅਤੇ ਤੁਹਾਡੇ ਸਾਰਿਆਂ ਲਈ ਅਸੀਂ ਪਰਮੇਸ਼ੁਰ ਦਾ ਧੰਨਵਾਦ ਕਰਦੇ ਹਾਂ, 3ਜਦੋਂ ਅਸੀਂ ਪਰਮੇਸ਼ੁਰ ਆਪਣੇ ਪਿਤਾ ਅੱਗੇ ਪ੍ਰਾਰਥਨਾ ਕਰਦੇ ਹਾਂ। ਅਸੀਂ ਹਮੇਸ਼ਾ ਉਨ੍ਹਾਂ ਗੱਲਾਂ ਲਈ ਜਿਹੜੀਆਂ ਤੁਸੀਂ ਆਪਣੇ ਵਿਸ਼ਵਾਸ ਰਾਹੀਂ ਕੀਤੀਆਂ ਹਨ, ਸ਼ੁਕਰਾਨਾ ਕਰਦੇ ਹਾਂ। ਅਤੇ ਉਸ ਕੰਮ ਲਈ ਜਿਹੜਾ ਤੁਸੀਂ ਆਪਣੇ ਪਿਆਰ ਸਦਕਾ ਕੀਤਾ ਹੈ ਸ਼ੁਕਰਾਨਾ ਕਰਦੇ ਹਾਂ। ਅਸੀਂ ਉਸ ਦਾ ਸ਼ੁਕਰਾਨਾ ਕਰਦੇ ਹਾਂ ਕਿਉਂ ਕਿ ਤੁਸੀਂ ਸਾਡੇ ਪ੍ਰਭੂ ਯਿਸੂ ਮਸੀਹ ਵਿੱਚ ਆਪਣੀ ਆਸ ਲਈ ਮਜਬੂਤ ਹੋ। 4ਭਰਾਵੋ ਅਤੇ ਭੈਣੋ ਪਰਮੇਸ਼ਰ ਤੁਹਾਨੂੰ ਪਿਆਰ ਕਰਦਾ ਹੈ। ਅਤੇ ਅਸੀਂ ਜਾਣਦੇ ਹਾਂ ਕਿ ਉਸਨੇ ਤੁਹਾਨੂੰ ਆਪਣੇ ਲੋਕ ਬਨਾਉਣ ਲਈ ਚੁਣਿਆ ਹੈ। 5ਅਸੀਂ ਤੁਹਾਡੇ ਲਈ ਖੁਸ਼ਖਬਰੀ ਲਿਆਂਦੀ। ਪਰ ਅਸੀਂ ਸਿਰਫ ਸ਼ਬਦਾਂ ਦੀ ਵਰਤੋਂ ਨਹੀਂ ਕੀਤੀ। ਅਸੀਂ ਉਸ ਖੁਸ਼ ਖ਼ਬਰੀ ਨੂੰ ਸ਼ਕਤੀ ਨਾਲ ਲਿਆਂਦਾ ਅਸੀਂ ਇਸ ਨੂੰ ਪਵਿੱਤਰ ਆਤਮਾ ਦੇ ਨਾਲ ਲਿਆਂਦਾ ਅਤੇ ਵੱਧ ਨਿਸ਼ਚਿਤਤਾ ਨਾਲ ਕਿ ਇਹ ਸੱਚ ਸੀ। ਤੁਸੀਂ ਇਹ ਵੀ ਜਾਣਦੇ ਹੋ ਕਿ ਜਦੋਂ ਅਸੀਂ ਤੁਹਾਡੇ ਨਾਲ ਸਾਂ ਅਸੀਂ ਕਿਵੇਂ ਰਹਿੰਦੇ ਸਾਂ। ਅਸੀਂ ਉਸੇ ਤਰ੍ਹਾਂ ਤੁਹਾਡੀ ਸਹਾਇਤਾ ਕਰਨ ਲਈ ਤਿਆਰ ਜਿਉਂ ਰਹੇ ਸਾਂ। 6ਇਸ ਲਈ ਤੁਸੀਂ ਸਾਡੇ ਅਤੇ ਪ੍ਰਭੂ ਵਰਗੇ ਬਣ ਗਏ। ਤੁਸੀਂ ਬਹੁਤ ਮੁਸ਼ਕਿਲਾਂ ਰਾਹੀਂ ਗੁਜ਼ਰੇ ਪਰ ਫੇਰ ਵੀ ਤੁਸੀਂ ਉਪਦੇਸ਼ ਨੂੰ ਖੁਸ਼ੀ ਨਾਲ ਪ੍ਰਵਾਨ ਕੀਤਾ ਇਹ ਖੁਸ਼ੀ ਤੁਹਾਨੂੰ ਪਵਿੱਤਰ ਆਤਮਾ ਨੇ ਦਿੱਤੀ। 7ਤੁਸੀਂ ਮਕਦੂਨਿਯਾ ਅਤੇ ਅਖਾਯਾ ਦੇ ਸਮੂਹ ਸ਼ਰਧਾਲੂਆਂ ਲਈ ਇੱਕ ਮਿਸਾਲ ਬਣ ਗਏ। 8ਤੁਹਾਡੇ ਰਾਹੀਂ ਪ੍ਰਭੂ ਦੇ ਉਪਦੇਸ਼ ਮਕਦੂਨਿਯਾ ਅਤੇ ਅਖਾਯਾ ਵਿੱਚ ਫੈਲ ਗਏ। ਅਤੇ ਤੁਹਾਡਾ ਪਰਮੇਸ਼ੁਰ ਵਿੱਚ ਵਿਸ਼ਵਾਸ ਵੀ ਹਰ ਥਾਂ ਮਸ਼ਹੂਰ ਹੋ ਗਿਆ। ਇਸ ਲਈ ਸਾਨੂੰ ਵਿਸ਼ਵਾਸ ਬਾਰੇ ਕੁਝ ਕਹਿਣ ਦੀ ਜ਼ਰੂਰਤ ਨਹੀਂ। 9ਹਰ ਥਾਂ ਲੋਕੀ ਉਸ ਚੰਗੇ ਢੰਗ ਬਾਰੇ ਗੱਲਾਂ ਕਰਦੇ ਹਨ ਜਿਸ ਨਾਲ ਤੁਸੀਂ ਸਾਡਾ ਸੁਆਗਤ ਕੀਤਾ ਸੀ ਜਦੋਂ ਅਸੀਂ ਤੁਹਾਡੇ ਕੋਲ ਆਏ ਸੀ। ਉਹ ਲੋਕ ਦੱਸਦੇ ਹਨ ਕਿ ਕਿਵੇਂ ਤੁਸੀਂ ਮੂਰਤੀਆਂ ਦੀ ਪੂਜਾ ਛੱਡ ਦਿੱਤੀ ਅਤੇ ਜਿਉਂਦੇ ਅਤੇ ਸੱਚੇ ਪਰਮੇਸ਼ੁਰ ਦੀ ਸੇਵਾ ਕਰਨ ਲਈ ਬਦਲ ਗਏ। 10ਤੁਸੀਂ ਮੂਰਤੀਆਂ ਦੀ ਪੂਜਾ ਛੱਡ ਕੇ ਪਰਮੇਸ਼ੁਰ ਦੇ ਪੁੱਤਰ ਦੀ ਸਵਰਗ ਵਿਚੋਂ ਆਮਦ ਨੂੰ ਉਡੀਕਣ ਲੱਗੇ। ਪਰਮੇਸ਼ੁਰ ਨੇ ਆਪਣੇ ਪੁੱਤਰ ਯਿਸੂ ਨੂੰ ਮੁਰਦੇ ਤੋਂ ਉਭਾਰਿਆ। ਯਿਸੂ ਹੀ ਹੈ ਜੋ ਸਾਨੂੰ ਪਰਮੇਸ਼ੁਰ ਦੇ ਗੁੱਸੇ ਤੋਂ ਬਚਾਵੇਗਾ ਜੋ ਕਿ ਆ ਰਿਹਾ ਹੈ।

### ਥੱਸਲੁਨੀਕੀਆਂ ਵਿੱਚ ਪੌਲੁਸ ਦਾ ਕਾਰਜ

2 ਭਰਾਵੋ ਅਤੇ ਭੈਣੋ, ਤੁਸੀਂ ਜਾਣਦੇ ਹੋ ਕਿ ਤੁਹਾਡੀ ਜਗ੍ਹਾ ਵੱਲ ਸਾਡੀ ਫੇਰੀ ਅਸਫਲ ਨਹੀਂ ਸੀ। 2ਤੁਹਾਡੇ ਵੱਲੋਂ ਆਉਣ ਤੋਂ ਪਹਿਲਾਂ ਅਸੀਂ ਫਿਲਿੱਪੈ ਵਿੱਚ ਕਸ਼ਟ ਸਹਾਰੇ। ਉੱਥੋਂ ਦੇ ਲੋਕਾਂ ਨੇ ਸਾਡੇ ਖਿਲਾਫ ਮੰਦੀਆਂ ਗੱਲਾਂ ਆਖੀਆਂ। ਤੁਸੀਂ ਇਸ ਬਾਰੇ ਸਭ ਕੁਝ ਜਾਣਦੇ ਹੋ। ਅਤੇ ਜਦੋਂ ਅਸੀਂ ਤੁਹਾਡੇ ਕੋਲ ਆਏ ਬਹੁਤ ਸਾਰੇ ਲੋਕ ਸਾਡੇ ਖਿਲਾਫ ਸਨ। ਪਰ ਸਾਡੇ ਪਰਮੇਸ਼ੁਰ ਨੇ ਦਲੇਰ ਬਣਨ ਵਿੱਚ ਸਾਡੀ ਸਹਾਇਤਾ ਕੀਤੀ। ਉਸਨੇ ਤੁਹਾਨੂੰ ਖੁਸ਼ਖਬਰੀ ਦਾ ਪ੍ਰਚਾਰ ਕਰਨ ਵਿੱਚ ਸਾਡੀ ਸਹਾਇਤਾ ਕੀਤੀ। 3ਅਸੀਂ ਲੋਕਾਂ ਨੂੰ ਉਤਸਾਹਤ ਕਰਦੇ ਹਾਂ। ਸਾਨੂੰ ਕਿਸੇ ਨੇ ਵੀ ਗੁਮਰਾਹ ਨਹੀਂ ਕੀਤਾ ਹੈ। ਅਸੀਂ ਦੁਸ਼ਟ ਲੋਕ ਨਹੀਂ ਹਾਂ। ਅਸੀਂ ਲੋਕਾਂ ਨੂੰ ਗੁਮਰਾਹ ਕਰਨ ਦੀ ਕੋਸ਼ਿਸ਼ ਨਹੀਂ ਕਰ ਰਹੇ। ਉਨ੍ਹਾਂ ਗੱਲਾਂ ਲਈ ਜੋ ਅਸੀਂ ਕਰ ਰਹੇ ਹਾਂ ਸਾਡੇ ਇਹ ਮਕਸਦ ਨਹੀਂ ਹਨ। 4ਨਹੀਂ! ਅਸੀਂ ਖੁਸ਼ਖਬਰੀ ਬਾਰੇ ਬੋਲਦੇ ਹਾਂ ਕਿਉਂਕਿ ਪਰਮੇਸ਼ਰ ਨੇ ਸਾਨੂੰ ਪਰਖ ਲਿਆ ਹੈ ਅਤੇ ਸਾਨੂੰ ਖੁਸ਼ਖਬਰੀ ਦਾ ਪ੍ਰਚਾਰ ਕਰਨਾ ਸੌਂਪਿਆ ਹੈ। ਇਸ ਲਈ ਜਦੋਂ ਅਸੀਂ ਬੋਲਦੇ ਹਾਂ ਅਸੀਂ ਮਨੁੱਖਾਂ ਨੂੰ ਖੁਸ਼ ਕਰਨ ਦੀ ਕੋਸ਼ਿਸ਼ ਨਹੀਂ ਕਰਦੇ। ਅਸੀਂ ਪਰਮੇਸ਼ਰ ਨੂੰ ਖੁਸ਼ ਕਰਨ ਦੀ ਕੋਸ਼ਿਸ਼ ਕਰ ਰਹੇ ਹੁੰਦੇ ਹਾਂ। ਪਰਮੇਸ਼ਰ ਹੀ ਹੈ ਜਿਹੜਾ ਸਾਡੇ ਦਿਲਾਂ ਨੂੰ ਪਰਖਦਾ ਹੈ।

5ਤੁਸੀਂ ਜਾਣਦੇ ਹੋ ਕਿ ਅਸੀਂ ਕਦੇ ਵੀ ਤੁਹਾਡੀ ਉਸਤਤਿ ਕਰਕੇ ਤੁਹਾਨੂੰ ਪ੍ਰਭਾਵਿਤ ਕਰਨ ਦੀ ਕੋਸ਼ਿਸ਼ ਨਹੀਂ ਕੀਤੀ। ਅਸੀਂ ਤੁਹਾਡੀ ਧਨ ਪ੍ਰਾਪਤ ਕਰਨ ਦੀ ਕੋਸ਼ਿਸ਼ ਨਹੀਂ ਕਰ ਰਹੇ। ਤੁਹਾਡੇ ਕੋਲੋਂ ਛੁਪਾਉਣ ਵਾਲੀ ਸਾਡੀ ਕੋਈ ਖੁਦਗਰਜ਼ੀ ਨਹੀਂ। ਪਰਮੇਸ਼ੁਰ ਜਾਣਦਾ ਹੈ ਕਿ ਇਹ ਸੱਚ ਹੈ। 6ਅਸੀਂ ਲੋਕਾਂ ਵੱਲੋਂ ਉਸਤਤਿ ਦੀ ਝਾਕ ਨਹੀ ਰਖਦੇ। ਅਸੀਂ ਤੁਹਾਡੇ ਵੱਲੋਂ ਜਾਂ ਕਿਸੇ ਹੋਰ ਵੱਲੋਂ ਉਸਤਤਿ ਦੀ ਝਾਕ ਨਹੀਂ ਰੱਖਦੇ।

7ਅਸੀਂ ਮਸੀਹ ਦੇ ਰਸੂਲ ਹਾਂ। ਇਸ ਲਈ ਜਦੋਂ ਅਸੀਂ ਤੁਹਾਡੇ ਨਾਲ ਸਾਂ, ਤਾਂ ਤੁਹਾਡੇ ਵੱਲੋਂ ਕੀਤਾ ਹੋਇਆ ਕੰਮ ਪ੍ਰਾਪਤ ਕਰਨ

ਲਈ ਅਸੀਂ ਆਪਣਾ ਹੱਕ ਵਰਤ ਲਿਆ ਹੁੰਦਾ। ਪਰ ਅਸੀਂ ਤੁਹਾਡੇ
ਨਾਲ ਬਹੁਤ ਕੋਮਲ ਸਾਂ।* ਅਸੀਂ ਉਸ ਦਾਈ ਵਾਂਗ ਸਾਂ ਜੋ ਖੁਦ
ਆਪਣੇ ਛੋਟੇ ਬੱਚਿਆਂ ਦਾ ਧਿਆਨ ਰੱਖਦੀ ਹੈ। 8ਸਾਨੂੰ ਤੁਹਾਡਾ
ਬਹੁਤ ਧਿਆਨ ਸੀ। ਅਸੀਂ ਖੁਸ਼ੀ ਖੁਸ਼ੀ ਤੁਹਾਡੇ ਨਾਲ ਪਰਮੇਸ਼ੁਰ
ਦੀ ਖੁਸ਼ਖਬਰੀ ਸਾਂਝੀ ਕੀਤੀ। ਸਿਰਫ ਇਹੀ ਨਹੀਂ, ਕਿਉਂ ਜੁ
ਅਸੀਂ ਤੁਹਾਨੂੰ ਬਹੁਤ ਪਿਆਰ ਕੀਤਾ ਅਸੀਂ ਆਪਣੀਆਂ ਜ਼ਿੰਦਗੀਆਂ
ਨੂੰ ਵੀ ਤੁਹਾਡੇ ਨਾਲ ਸਾਂਝੀਆਂ ਕਰਕੇ ਬਹੁਤ ਖੁਸ਼ ਸਾਂ। 9ਭਰਾਵੋ
ਅਤੇ ਭੈਣੋ ਮੈ ਜਾਣਦਾ ਹਾਂ ਕਿ ਤੁਹਾਨੂੰ ਸਾਡੀ ਸਖਤ ਮਿਹਨਤ ਦਾ
ਚੇਤਾ ਹੈ। ਅਸੀਂ ਆਪਣੀ ਰੋਜ਼ੀ ਰੋਟੀ ਕੁਮਾਉਣ ਲਈ ਦਿਨ ਰਾਤ
ਕੰਮ ਕੀਤਾ। ਜਦੋਂ ਅਸੀਂ ਤੁਹਾਡੇ ਦਰਮਿਆਨ ਪਰਮੇਸ਼ਰ ਦੀ
ਖੁਸ਼ਖਬਰੀ ਦਾ ਪ੍ਰਚਾਰ ਕਰ ਰਹੇ ਸਾਂ, ਅਸੀਂ ਤੁਹਾਡੇ ਵਿੱਚੋਂ ਕਿਸੇ
ਉੱਪਰ ਵੀ ਬੋਝ ਨਹੀਂ ਬਣੇ।

10ਸ਼ਰਧਾਲੂਓ, ਜਦੋਂ ਅਸੀਂ ਤੁਹਾਡੇ ਨਾਲ ਸਾਂ, ਅਸੀਂ ਪਵਿੱਤਰ,
ਧਰਮੀ ਅਤੇ ਦੋਸ਼ ਰਹਿਤ ਜ਼ਿੰਦਗੀ ਵਤੀਤ ਕੀਤੀ। ਤੁਸੀਂ ਜਾਣਦੇ
ਹੋ ਕਿ ਇਹ ਸੱਚ ਹੈ ਅਤੇ ਪਰਮੇਸ਼ੁਰ ਜਾਣਦਾ ਹੈ ਕਿ ਇਹ ਸੱਚ
ਹੈ। 11ਤੁਸੀਂ ਜਾਣਦੇ ਹੋ ਕਿ ਅਸੀਂ ਤੁਹਾਡੇ ਵਿੱਚ ਹਰ ਇੱਕ ਨਾਲ
ਉਸੇ ਤਰ੍ਹਾਂ ਦਾ ਸਲੂਕ ਕੀਤਾ ਜਿਹੋ ਜਿਹਾ ਕੋਈ ਪਿਤਾ ਆਪਣੇ
ਬੱਚਿਆਂ ਨਾਲ ਕਰਦਾ ਹੈ। 12ਅਸੀਂ ਤੁਹਾਨੂੰ ਹੌਂਸਲਾ ਦਿੱਤਾ,
ਤੁਹਾਨੂੰ ਸਕੂਨ ਦਿੱਤਾ, ਅਤੇ ਅਸੀਂ ਤੁਹਾਨੂੰ ਪਰਮੇਸ਼ਰ ਲਈ ਚੰਗੀਆਂ
ਜ਼ਿੰਦਗੀਆਂ ਜਿਉਣ ਲਈ ਆਖਿਆ। ਪਰਮੇਸ਼ਰ ਤੁਹਾਨੂੰ ਆਪਣੇ
ਰਾਜ ਅਤੇ ਆਪਣੀ ਮਹਿਮਾ ਵੱਲ ਬੁਲਾਉਂਦਾ ਹੈ। 13ਇਹ ਵੀ
ਕਿ, ਜਿਸ ਤਰ੍ਹਾ ਤੁਸੀਂ ਪਰਮੇਸ਼ੁਰ ਦੇ ਸੰਦੇਸ਼ ਨੂੰ ਕਬੂਲਿਆ ਅਸੀਂ
ਨਿਰੰਤਰ ਪਰਮੇਸ਼ੁਰ ਦਾ ਸ਼ੁਕਰਾਨਾ ਕਰਦੇ ਰਹਿੰਦੇ ਹਾਂ। ਤੁਸੀਂ
ਸਾਥੋਂ ਇਹ ਸੰਦੇਸ਼ ਸੁਣਿਆ ਅਤੇ ਇਸ ਨੂੰ ਪਰਮੇਸ਼ੁਰ ਦੇ ਸ਼ਬਦਾਂ
ਵਾਂਙ ਕਬੂਲ ਲਿਆ ਨਾ ਕਿ ਇਨਸਾਨੀ ਸ਼ਬਦਾਂ ਵਾਂਙ। ਅਤੇ ਸੱਚਮੁੱਚ
ਇਹ ਪਰਮੇਸ਼ਰ ਦਾ ਸੰਦੇਸ਼ ਹੈ। ਅਤੇ ਇਹ ਸੰਦੇਸ਼ ਤੁਹਾਡੇ ਵਿੱਚ
ਕੰਮ ਕਰਦਾ ਹੈ ਜੋ ਸ਼ਰਧਾਲੂ ਹੋ।

14ਭਰਾਵੋ ਅਤੇ ਭੈਣੋ, ਤੁਸੀਂ ਪਰਮੇਸ਼ੁਰ ਦੀਆਂ ਕਲੀਸਿਯਾਵਾਂ
ਵਰਗੇ ਬਣ ਗਏ, ਜੋ ਕਿ ਮਸੀਹ ਯਿਸੂ ਵਿੱਚ ਯਹੂਦਿਯਾ ਵਿੱਚ
ਹਨ। ਯਹੂਦਿਆਂ ਵਿੱਚ ਪਰਮੇਸ਼ਰ ਦੇ ਲੋਕਾਂ ਨੇ ਉਥੋਂ ਦੇ ਹੋਰ
ਯਹੂਦੀਆਂ ਵੱਲੋਂ ਕਸ਼ਟ ਸਹਾਰੇ, ਅਤੇ ਤੁਸੀਂ ਆਪਣੇ ਹੀ ਦੇਸ਼ ਦੇ
ਲੋਕਾਂ ਵੱਲੋਂ ਵੀ ਕਸ਼ਟ ਸਹਾਰੇ। 15ਉਨ੍ਹਾਂ ਯਹੂਦੀਆਂ ਨੇ ਪ੍ਰਭੂ ਯਿਸੂ
ਨੂੰ ਕਤਲ ਕੀਤਾ ਅਤੇ ਉਨ੍ਹਾਂ ਨੇ ਨਬੀਆਂ ਨੂੰ ਕਤਲ ਕੀਤਾ। ਅਤੇ
ਉਨ੍ਹਾਂ ਯਹੂਦੀਆਂ ਨੇ ਸਾਨੂੰ ਉਹ ਕੌਮ ਛੱਡਣ ਲਈ ਮਜਬੂਰ ਕੀਤਾ।
ਪਰਮੇਸ਼ਰ ਉਨ੍ਹਾਂ ਨਾਲ ਖੁਸ਼ ਨਹੀਂ ਹੈ। ਉਹ ਸਮੂਹ ਲੋਕਾਂ ਦੇ
ਵਿਰੁੱਧ ਹੈ।

16ਹਾਂ! ਉਹ ਸਾਨੂੰ ਗੈਰ-ਯਹੂਦੀਆਂ ਨੂੰ ਉਪਦੇਸ਼ ਦੇਣ ਤੋਂ ਰੋਕਣ
ਦੀ ਕੋਸ਼ਿਸ਼ ਕਰਦੇ ਹਨ। ਅਸੀਂ ਗੈਰ-ਯਹੂਦੀਆਂ ਨੂੰ ਇਸ ਲਈ
ਪ੍ਰਚਾਰ ਕਰਦੇ ਹਾਂ ਤਾਂ ਜੋ ਉਨ੍ਹਾਂ ਨੂੰ ਬਚਾਇਆ ਜਾ ਸਕੇ। ਪਰ
ਉਹ ਯਹੂਦੀ ਆਪਣੇ ਹੁਣ ਤੱਕ ਕੀਤੇ ਪਾਪਾਂ ਵਿੱਚ ਹੋਰ ਪਾਪ
ਜੋੜਨ ਦੀ ਕੋਸ਼ਿਸ਼ ਕਰ ਰਹੇ ਹਨ। ਹੁਣ ਪਰਮੇਸ਼ਰ ਦਾ ਪੂਰਾ
ਕਰੋਧ ਉਨ੍ਹਾਂ ਉੱਪਰ ਹੈ।

## ਪੌਲੁਸ ਦੀ ਉਨ੍ਹਾਂ ਕੋਲ ਫੇਰ ਜਾਣ ਦੀ ਇੱਛਾ

17ਭਰਾਵੋ ਅਤੇ ਭੈਣੋ, ਅਸੀਂ ਥੋੜੇ ਸਮੇਂ ਲਈ ਤੁਹਾਡੇ ਕੋਲੋਂ
ਅਲੱਗ ਹੋ ਗਏ ਸਾਂ। ਅਸੀਂ ਤੁਹਾਡੇ ਨਾਲ ਨਹੀਂ ਸਾਂ ਪਰ ਸਾਡੀਆਂ
ਸੋਚਾਂ ਹਮੇਸ਼ਾ ਤੁਹਾਡੇ ਨਾਲ ਸਨ ਅਸੀਂ ਤੁਹਾਨੂੰ ਮਿਲਣਾ ਚਾਹੁੰਦੇ
ਹਾਂ ਅਤੇ ਅਸੀਂ ਤੁਹਾਨੂੰ ਮਿਲਣ ਲਈ ਬਹੁਤ ਜਤਨ ਕੀਤੇ। 18ਹਾਂ,
ਅਸੀਂ ਤੁਹਾਡੇ ਕੋਲ ਆਉਣਾ ਚਾਹੁੰਦੇ ਸਾਂ। ਸੱਚਮੁੱਚ ਹੀ, ਮੈਂ, ਪੌਲੁਸ
ਨੇ, ਕਈ ਵਾਰੀ ਆਉਣ ਦੀ ਬਹੁਤ ਕੋਸ਼ਿਸ਼ ਕੀਤੀ ਪਰ ਸ਼ੈਤਾਨ ਨੇ
ਸਾਨੂੰ ਰੋਕ ਲਿਆ। 19ਤੁਸੀਂ ਸਾਡੀ ਆਸ, ਸਾਡੀ ਖੁਸ਼ੀ ਅਤੇ ਸਾਡਾ
ਤਾਜ ਹੋ ਜਿਸ ਵਾਸਤੇ ਅਸੀਂ ਉਦੋਂ ਮਾਣ ਕਰਾਂਗੇ ਜਦੋਂ ਸਾਡਾ
ਪ੍ਰਭੂ ਯਿਸੂ ਮਸੀਹ ਆਵੇਗਾ। 20ਸੱਚਮੁੱਚ ਹੀ ਤੁਸੀਂ ਸਾਡੀ ਮਹਿਮਾ
ਅਤੇ ਸਾਡੀ ਖੁਸ਼ੀ ਹੋ।

3 1-2ਅਸੀਂ ਤੁਹਾਡੇ ਕੋਲ ਨਹੀਂ ਆ ਸਕੇ, ਪਰ ਹੋਰ ਕੁਝ ਸਮਾਂ
ਇੰਤਜਾਰ ਕਰਨਾ ਬਹੁਤ ਔਖਾ ਸੀ। ਇਸ ਲਈ ਅਸੀਂ ਫੈਸਲਾ
ਕੀਤਾ ਕਿ ਤਿਮੋਥਿਉਸ ਨੂੰ ਤੁਹਾਡੇ ਕੋਲ ਭੇਜੀਏ ਤੇ ਅਥੇਨੇ ਵਿੱਚ
ਇੱਕਲੇ ਰਹੀਏ। ਤਿਮੋਥਿਉਸ ਸਾਡਾ ਭਰਾ ਹੈ। ਉਹ ਪਰਮੇਸ਼ਰ
ਲਈ ਸਾਡੇ ਨਾਲ ਕੰਮ ਕਰਦਾ ਹੈ ਉਹ ਯਿਸੂ ਮਸੀਹ ਬਾਰੇ ਖੁਸ਼ਖਬਰੀ
ਫੈਲਾ ਰਿਹਾ ਹੈ। ਅਸੀਂ ਤਿਮੋਥਿਉਸ ਨੂੰ ਤੁਹਾਡੇ ਵਿਸ਼ਵਾਸ ਨੂੰ
ਮਜਬੂਤ ਬਨਾਉਣ ਲਈ ਅਤੇ ਤੁਹਾਨੂੰ ਆਰਾਮ ਦੇਣ ਲਈ
ਭੇਜਿਆ। 3ਅਸੀਂ ਤਿਮੋਥਿਉਸ ਨੂੰ ਇਸ ਲਈ ਭੇਜਿਆ ਤਾਂ ਜੋ
ਤੁਹਾਡੇ ਵਿਚੋ ਕੋਈ ਵੀ ਉਨ੍ਹਾਂ ਮੁਸੀਬਤਾਂ ਤੋਂ ਪਰੇਸ਼ਾਨ ਨਾ ਹੋਵੇ
ਜਿਹੜੀਆਂ ਹੁਣ ਸਾਨੂੰ ਹਨ। ਤੁਸੀਂ ਖੁਦ ਜਾਣਦੇ ਹੋ ਕਿ ਉਹ
ਮੁਸੀਬਤਾਂ ਸਾਡੇ ਨਾਲ ਵਾਪਰਨ ਵਾਲੀਆਂ ਹਨ। 4ਜਦੋਂ ਅਸੀਂ
ਤੁਹਾਡੇ ਨਾਲ ਸਾਂ, ਅਸੀਂ ਤੁਹਾਨੂੰ ਦੱਸਿਆ ਸੀ ਕਿ ਸਾਨੂੰ ਮੁਸ਼ਕਿਲਾਂ
ਦਾ ਸਾਮ੍ਹਣਾ ਕਰਨਾ ਪਵੇਗਾ। ਅਤੇ ਤੁਸੀਂ ਜਣਦੇ ਹੋ ਕਿ ਜਿਵੇਂ
ਅਸੀਂ ਤਹਾਨੂੰ ਆਖਿਆ ਸੀ ਇਹ ਉਵੇਂ ਹੀ ਹੋਇਆ ਹੈ। 5ਇਹੀ
ਕਾਰਣ ਹੈ ਕਿ ਮੈਂ ਤਿਮੋਥਿਉਸ ਨੂੰ ਤੁਹਾਡੇ ਵੱਲ ਭੇਜਿਆ ਤਾਂ ਜੋ ਮੈਂ
ਤੁਹਾਡੇ ਵਿਸ਼ਵਾਸ ਬਾਰੇ ਜਾਣਕਾਰੀ ਹਾਸਿਲ ਕਰ ਸਕਾਂ। ਜਦੋਂ
ਮੈਂ ਹੋਰ ਇੰਤਜਾਰ ਨਾ ਕਰ ਸਕਿਆ ਤਾਂ ਮੈਂ ਉਸ ਨੂੰ ਭੇਜ ਦਿੱਤਾ।
ਮੈਨੂੰ ਡਰ ਸੀ ਕਿ ਉਹ ਜਿਹੜਾ ਲੋਕਾਂ ਨੂੰ ਪਰਤਾਉਂਦਾ ਹੈ ਸ਼ਾਇਦ
ਉਸਨੇ ਤੁਹਾਨੂੰ ਪਰਤਾਵਿਆਂ ਨਾਲ ਹਰਾ ਦਿੱਤਾ ਹੋਵੇ। ਫੇਰ ਤਾਂ
ਸਾਡੀ ਕੜੀ ਮਿਹਨਤ ਬੇਕਾਰ ਹੋ ਗਈ ਹੋਵੇਗੀ।

6ਪਰ ਤਿਮੋਥਿਉਸ ਤੁਹਾਡੇ ਕੋਲੋਂ ਸਾਡੇ ਕੋਲ ਵਾਪਸ ਆ ਗਿਆ।
ਉਹ ਸਾਡੇ ਲਈ ਤੁਹਾਡੇ ਵਿਸ਼ਵਾਸ ਅਤੇ ਪ੍ਰੇਮ ਬਾਰੇ ਖੁਸ਼ ਖ਼ਬਰੀ
ਲਿਆਇਆ। ਉਸ ਨੇ ਸਾਨੂੰ ਦੱਸਿਆ ਕਿ ਤੁਹਾਡੇ ਕੋਲ ਹਮੇਸ਼ਾ
ਸਾਡੀਆਂ ਚੰਗੀਆਂ ਯਾਦਾਂ ਹਨ। ਉਸਨੇ ਸਾਨੂੰ ਦੱਸਿਆ ਕਿ ਤੁਹਾਨੂੰ
ਸਾਨੂੰ ਫ਼ੇਰ ਮਿਲਣ ਦੀ ਬਹੁਤ ਚਾਹਨਾ ਹੈ। ਇਸੇ ਤਰ੍ਹਾ, ਸਾਨੂੰ ਵੀ
ਤੁਹਾਨੂੰ ਮਿਲਣ ਦੀ ਬਹੁਤ ਚਾਹਨਾ ਹੈ। 7ਇਸ ਲਈ ਭਰਾਵੋ ਅਤੇ
ਭੈਣੋ, ਅਸੀਂ ਤੁਹਾਡੇ ਬਾਰੇ ਤੁਹਾਡੇ ਵਿਸ਼ਵਾਸ ਕਾਰਣ ਸੁਖੀ ਹਾਂ।
ਅਸੀਂ ਤਕਲੀਫ਼ਾਂ ਅਤੇ ਪਰੇਸ਼ਾਨੀਆਂ ਨਾਲ ਘਿਰੇ ਹੋਈਏ ਪਰ ਅਸੀਂ
ਹਾਲੇ ਵੀ ਸੁਖੀ ਹਾਂ। 8ਜੇਕਰ ਤੁਸੀਂ ਦ੍ਰਿੜ੍ਹਤਾ ਨਾਲ ਪ੍ਰਭੂ ਵਿੱਚ
ਖਲੋਤੇ ਹੋਂ, ਫ਼ੇਰ ਸਾਡਾ ਜੀਵਨ ਸੱਚਮੁੱਚ ਭਰਪੂਰ ਹੈ। 9ਤੁਹਾਡੇ
ਕਾਰਣ ਸਾਨੂੰ ਆਪਣੇ ਪਰਮੇਸ਼ੁਰ ਅੱਗੇ ਕਿੰਨੀ ਖੁਸ਼ੀ ਹੈ! ਇਸ
ਲਈ ਅਸੀਂ ਪਰਮੇਸ਼ੁਰ ਦਾ ਧੰਨਵਾਦ ਕਰਦੇ ਹਾਂ। ਪਰ ਅਸੀਂ
ਆਪਣੀ ਸਾਰੀ ਪ੍ਰਸੰਨਤਾ ਲਈ ਉਸ ਦਾ ਕਾਫ਼ੀ ਧੰਨਵਾਦ ਨਹੀਂ

**ਪਰ ... ਕੋਮਲ ਸਾਂ** ਕਈ ਯੂਨਾਨੀ ਨਕਲਾਂ ਵਿੱਚ ਲਿਖਿਆ ਹੈ: "ਪਰ ਅਸੀਂ ਬੱਚੇ ਬਣ ਜਾਂਦੇ ਹਾਂ।"

ਕਰ ਸਕਦੇ। 10ਅਸੀਂ ਰਾਤ ਦਿਨ ਤੁਹਾਡੇ ਬਾਰੇ ਪ੍ਰਾਰਥਨਾ ਕਰਦੇ
ਰਹਿੰਦੇ ਹਾਂ। ਅਸੀਂ ਪ੍ਰਾਰਥਨਾ ਕਰਦੇ ਹਾਂ ਕਿ ਅਸੀਂ ਇੱਕ ਵਾਰ
ਫੇਰ ਉਥੇ ਆ ਸਕੀਏ ਤੇ ਤੁਹਾਨੂੰ ਮਿਲ ਸਕੀਏ ਤੁਹਾਡੇ ਵਿਸ਼ਵਾਸ
ਨੂੰ ਹੋਰ ਮਜਬੂਤ ਬਨਾਉਣ ਲਈ ਤੁਹਾਨੂੰ ਸਾਰੀਆਂ ਚੀਜ਼ਾਂ ਪ੍ਰਦਾਨ
ਕਰ ਸਕੀਏ। 11ਅਸੀਂ ਪ੍ਰਾਰਥਨਾ ਕਰਦੇ ਹਾਂ ਕਿ ਸਾਡਾ ਪਰਮੇਸ਼ੁਰ
ਤੇ ਪਿਤਾ ਅਤੇ ਸਾਡਾ ਪ੍ਰਭੂ ਯਿਸੂ ਮਸੀਹ ਤੁਹਾਡੇ ਕੋਲ ਆਉਣ
ਲਈ ਸਾਡਾ ਰਾਹ ਬਣਾਵੇਗਾ। 12ਅਸੀਂ ਪ੍ਰਾਰਥਨਾ ਕਰਦੇ ਹਾਂ ਕਿ
ਪ੍ਰਭੂ ਤੁਹਾਡਾ ਪਿਆਰ ਵਧਾਵੇਗਾ ਅਸੀਂ ਪ੍ਰਾਰਥਾਨਾ ਕਰਦੇ ਹਾਂ ਕਿ
ਪਰਮੇਸ਼ੁਰ ਤੁਹਾਡੇ ਪ੍ਰੇਮ ਨੂੰ ਇੱਕ ਦੂਸਰੇ ਲਈ ਅਤੇ ਸਾਰਿਆਂ ਲਈ
ਹੋਰ ਛਲਕਾਵੇਗਾ। ਅਸੀਂ ਪ੍ਰਾਰਥਨਾ ਕਰਦੇ ਹਾਂ ਕਿ ਤੁਸੀਂ ਸਭ
ਲੋਕਾਂ ਨੂੰ ਉਸੇ ਤਰ੍ਹਾ ਪਿਆਰ ਕਰੋ ਜਿਵੇਂ ਅਸੀਂ ਤੁਹਾਨੂੰ ਕਰਦੇ
ਹਾਂ। 13ਅਸੀਂ ਇਹ ਪ੍ਰਾਰਥਨਾ ਇਸ ਲਈ ਕਰਦੇ ਹਾਂ ਤਾਂ ਜੋ
ਤੁਹਾਡੇ ਹਿਰਦੇ ਮਜ਼ਬੂਤ ਬਣਾਏ ਜਾ ਸਕਣ। ਫ਼ੇਰ ਤੁਸੀਂ ਸਾਡੇ
ਪਰਮੇਸ਼ੁਰ ਅਤੇ ਪਿਤਾ ਅੱਗੇ ਪਵਿੱਤਰ ਅਤੇ ਦੋਸ਼ ਰਹਿਤ ਹੋਵੋਂਗੇ
ਜਦੋਂ ਸਾਡਾ ਪ੍ਰਭੂ ਯਿਸੂ ਆਪਣੇ ਸਾਰੇ ਪਵਿੱਤਰ ਲੋਕਾਂ ਨਾਲ
ਆਵੇਗਾ।

## ਪਰਮੇਸ਼ੁਰ ਨੂੰ ਪ੍ਰਸੰਨ ਕਰਨ ਵਾਲਾ ਜੀਵਨ

4 ਭਰਾਵੋ ਅਤੇ ਭੈਣੋ ਹੁਣ ਮੈਂ ਤੁਹਾਨੂੰ ਕੁਝ ਹੋਰ ਗੱਲਾਂ ਬਾਰੇ
ਦੱਸਦਾ ਹਾਂ। ਅਸੀਂ ਤੁਹਾਨੂੰ ਜੀਵਨ ਦਾ ਉਹ ਢੰਗ
ਸਿਖਾਇਆ ਹੈ ਜੋ ਪਰਮੇਸ਼ੁਰ ਨੂੰ ਪ੍ਰਸੰਨ ਕਰਦਾ ਹੈ। ਅਤੇ ਅਸੀਂ
ਜਾਣਦੇ ਹਾਂ ਕਿ ਤੁਸੀਂ ਉਸੇ ਢੰਗ ਵਿੱਚ ਜਿਉਂ ਰਹੇ ਹੋ। ਹੁਣ
ਅਸੀਂ ਤੁਹਾਨੂੰ ਪੁਛਦੇ ਹਾਂ ਅਤੇ ਤੁਹਾਨੂੰ ਪ੍ਰਭੂ ਯਿਸੂ ਦੇ ਨਾਂ ਵਿੱਚ
ਇਸੇ ਢੰਗ ਵਿੱਚ ਵੱਧ ਤੋਂ ਵੱਧ ਜਿਉਣ ਲਈ ਉਤਸਾਹਤ ਕਰਦੇ
ਹਾਂ। 2ਤੁਸੀਂ ਜਾਣਦੇ ਹੋ ਕਿ ਜੋ ਗੱਲਾਂ ਅਸੀਂ ਤੁਹਾਨੂੰ ਕਰਨ ਲਈ
ਆਖੀਆਂ ਅਸੀਂ ਤੁਹਾਨੂੰ ਉਹ ਗੱਲਾਂ ਪ੍ਰਭੂ ਯਿਸੂ ਦੇ ਅਧਿਕਾਰ
ਨਾਲ ਕਹੀਆਂ ਸਨ। 3ਪਰਮੇਸ਼ਰ ਚਾਹੁੰਦਾ ਹੈ ਕਿ ਤੁਸੀਂ ਪਵਿੱਤਰ
ਹੋਵੋ। ਉਹ ਚਾਹੁੰਦਾ ਹੈ ਕਿ ਤੁਸੀਂ ਜਿਨਸੀ ਪਾਪਾਂ ਤੋਂ ਦੂਰ ਰਹੋ।
4ਪਰਮੇਸ਼ਰ ਚਾਹੁੰਦਾ ਹੈ। * ਕਿ ਤੁਹਾਡੇ ਵਿਚੋਂ ਹਰ ਕੋਈ ਆਪਣੇ
ਸ਼ਰੀਰ ਉਤੇ ਕਾਬੂ ਰਖਣਾ ਸਿਖ ਲਵੇ। ਆਪਣੇ ਸ਼ਰੀਰ ਦਾ
ਇਸਤੇਮਾਲ ਉਸ ਢੰਗ ਨਾਲ ਕਰੋ ਜਿਹੜਾ ਪਵਿੱਤਰ ਅਤੇ
ਸਤਿਕਾਰਯੋਗ ਹੈ।

5ਆਪਣੇ ਸ਼ਰੀਰ ਨੂੰ ਜਿਨਸੀ ਪਾਪ ਲਈ ਨਾ ਵਰਤੋ। ਜਿਹੜੇ
ਲੋਕ ਪਰਮੇਸ਼ੁਰ ਨੂੰ ਨਹੀਂ ਜਾਣਦੇ ਅਜਿਹਾ ਕਰਦੇ ਹਨ। 6ਇਸ
ਮਾਮਲੇ ਵਿੱਚ ਤੁਹਾਡੇ ਵਿੱਚੋਂ ਕਿਸੇ ਨੂੰ ਵੀ ਮਸੀਹ ਵਿੱਚ ਆਪਣੇ
ਭਰਾ ਦਾ ਕੁਝ ਬੁਰਾ ਨਹੀਂ ਕਰਨਾ ਚਾਹੀਦਾ ਜਾਂ ਉਸਦਾ ਫ਼ਾਇਦਾ
ਨਹੀਂ ਉਠਾਉਣਾ ਚਾਹੀਦਾ। ਜਿਹੜੇ ਲੋਕ ਅਜਿਹਾ ਕਰਦੇ ਹਨ
ਪਰਮੇਸ਼ਰ ਉਨ੍ਹਾਂ ਨੂੰ ਸਜ਼ਾ ਦੇਵੇਗਾ। ਅਸੀਂ ਇਸ ਬਾਰੇ ਤੁਹਾਨੂੰ
ਪਹਿਲਾਂ ਹੀ ਦੱਸ ਚੁੱਕੇ ਹਾਂ ਅਤੇ ਚੇਤਾਵਨੀ ਦੇ ਚੁੱਕੇ ਹਾਂ। 7ਪਰਮੇਸ਼ੁਰ
ਨੇ ਸਾਨੂੰ ਪਵਿੱਤਰ ਹੋਣ ਲਈ ਸੱਦਿਆ। ਉਹ ਨਹੀਂ ਚਾਹੁੰਦਾ ਕਿ
ਅਸੀਂ ਪਾਪ ਦਾ ਜੀਵਨ ਜੀਵੀਏ। 8ਇਸ ਲਈ ਜਿਹੜਾ ਵਿਅਕਤੀ
ਇਸ ਉਪਦੇਸ਼ ਨੂੰ ਕਬੂਲਣ ਤੋਂ ਇਨਕਾਰ ਕਰਦਾ ਹੈ ਉਹ ਕਿਸੇ
ਮਨੁੱਖ ਦੀ ਨਹੀਂ ਸਗੋਂ ਪਰਮੇਸ਼ਰ ਦੀ ਅਵੱਗਿਆ ਕਰਦਾ ਹੈ।
ਅਤੇ ਪਰਮੇਸ਼ੁਰ ਹੀ ਹੈ ਜਿਹੜਾ ਤੁਹਾਨੂੰ ਆਪਣਾ ਪਵਿੱਤਰ ਆਤਮਾ
ਪ੍ਰਦਾਨ ਕਰਦਾ ਹੈ।

9ਮਸੀਹ ਦੇ ਨਮਿਤ ਤੁਹਾਡੇ ਭਰਾਵਾਂ ਅਤੇ ਭੈਣਾਂ ਲਈ ਤੁਹਾਡੇ
ਪ੍ਰੇਮ ਬਾਰੇ ਸਾਨੂੰ ਲਿਖਣ ਦੀ ਲੋੜ ਨਹੀਂ ਹੈ। ਪਰਮੇਸ਼ਰ ਨੇ ਪਹਿਲਾਂ
ਹੀ ਤੁਹਾਨੂੰ ਇੱਕ ਦੂਸਰੇ ਨਾਲ ਪ੍ਰੇਮ ਕਰਨਾ ਸਿਖਾਇਆ ਹੈ। 10ਅਤੇ
ਸੱਚਮੁੱਚ ਹੀ ਤੁਸੀਂ ਸਾਰੇ ਮਕਦੂਨਿਯਾ ਵਿੱਚ ਆਪਣੇ ਭਰਾਵਾਂ
ਅਤੇ ਭੈਣਾਂ ਨੂੰ ਪਿਆਰ ਕਰਦੇ ਹੋ। ਭਰਾਵੋ ਅਤੇ ਭੈਣੋ ਹੁਣ ਅਸੀਂ
ਤੁਹਾਨੂੰ ਉਨ੍ਹਾਂ ਨੂੰ ਹੋਰ ਵਧੇਰੇ ਪਿਆਰ ਕਰਨ ਲਈ ਉਤਸਾਹਿਤ
ਕਰਦੇ ਹਾਂ।

11ਅਮਨ ਭਰਪੂਰ ਜੀਵਨ ਜਿਉਣ ਲਈ ਜੋ ਕੁਝ ਵੀ ਤੁਸੀਂ
ਕਰ ਸਕਦੇ ਹੋ ਉਹੀ ਕਰੋ। ਆਪਣੇ ਕਾਰੋਬਾਰ ਦਾ ਖਿਆਲ ਰਖੋ
ਅਤੇ ਆਪਣੀ ਰੋਜ਼ੀ ਕੁਮਾਉਣ ਲਈ ਕੰਮ ਕਰੋ। ਅਸੀਂ ਇਹ
ਗੱਲਾਂ ਕਰਨ ਲਈ ਪਹਿਲਾਂ ਹੀ ਆਖ ਚੁੱਕੇ ਹਾਂ। 12ਜੇ ਤੁਸੀਂ
ਅਜਿਹੀਆਂ ਗੱਲਾਂ ਕਰੋਗੇ ਤਾਂ ਉਹ ਲੋਕ ਵੀ ਜਿਹੜੇ ਸ਼ਰਧਾਲੂ
ਨਹੀਂ ਹਨ ਤੁਹਾਡੇ ਜੀਵਨ ਢੰਗ ਦੀ ਇੱਜ਼ਤ ਕਰਨਗੇ। ਅਤੇ
ਤੁਹਾਨੂੰ ਆਪਣੀਆਂ ਲੋੜਾਂ ਲਈ ਹੋਰਨਾਂ ਲੋਕਾਂ ਉੱਪਰ ਨਿਰਭਰ
ਨਹੀਂ ਹੋਣਾ ਪਵੇਗਾ।

## ਪ੍ਰਭੂ ਦੀ ਆਮਦ

13ਭਰਾਵੋ ਅਤੇ ਭੈਣੋ ਅਸੀਂ ਚਾਹੁੰਦੇ ਹਾਂ ਕਿ ਤੁਸੀਂ ਉਨ੍ਹਾਂ ਲੋਕਾ
ਬਾਰੇ ਜਾਣ ਲਵੋ ਜਿਹੜੇ ਮਰ ਚੁੱਕੇ ਹਨ। ਅਸੀਂ ਨਹੀਂ ਚਾਹੰਦੇ ਕਿ
ਤੁਸੀਂ ਹੋਰਨਾਂ ਲੋਕਾਂ ਵਾਂਗ ਉਦਾਸ ਹੋਵੋ-ਉਨ੍ਹਾਂ ਲੋਕਾਂ ਵਾਂਗ ਜਿਨ੍ਹਾਂ
ਕੋਲ ਕੋਈ ਆਸ ਨਹੀਂ ਹੁੰਦਾ। 14ਅਸੀਂ ਵਿਸ਼ਵਾਸ ਕਰਦੇ ਹਾਂ ਕਿ
ਯਿਸੂ ਮਰਿਆ ਅਤੇ ਫੇਰ ਮੁਰਦੇ ਤੋਂ ਉਭਾਰਿਆ ਗਿਆ। ਇਸ
ਲਈ ਯਿਸੂ ਦੇ ਕਾਰਣ, ਪਰਮੇਸ਼ਰ ਯਿਸੂ ਸਮੇਤ ਉਨ੍ਹਾਂ ਲੋਕਾਂ ਨੂੰ
ਫੇਰ ਲਿਆਵੇਗਾ ਜਿਹੜੇ ਮਰ ਚੁੱਕੇ ਹਨ। 15ਤੁਹਾਨੂੰ ਪਤਾ ਹੈ ਕਿ
ਜੋ ਕੁਝ ਅਸੀਂ ਹੁਣ ਤੁਹਾਨੂੰ ਦੱਸ ਰਹੇ ਹਾਂ ਪ੍ਰਭੂ ਦਾ ਆਪਣਾ ਸੰਦੇਸ਼
ਹੈ। ਅਸੀਂ ਜਿਹੜੇ ਹੁਣ ਜਿਉਂ ਰਹੇ ਹਾਂ ਸ਼ਾਇਦ ਉਦੋਂ ਤੱਕ ਜਿਉਂਦੇ
ਰਹੀਏ ਜਦੋਂ ਤੱਕ ਪ੍ਰਭੂ ਫੇਰ ਵਾਪਸ ਆਵੇਗਾ। ਅਸੀਂ ਜਿਹੜੇ
ਉਦੋਂ ਜਿਉਂ ਰਹੇ ਹੋਵਾਂਗੇ, ਪ੍ਰਭੂ ਦੇ ਨਾਲ ਹੋਵਾਂਗੇ, ਪਰ ਉਨ੍ਹਾਂ
ਲੋਕਾਂ ਦੇ ਸਾਮ੍ਹਣੇ ਨਹੀਂ, ਜਿਹੜੇ ਪਹਿਲਾਂ ਹੀ ਮਰ ਚੁੱਕੇ ਹਨ।
16ਪ੍ਰਭੂ ਖੁਦ ਸਵਰਗ ਤੋਂ ਹੇਠਾਂ ਆਵੇਗਾ। ਉਦੋਂ ਬਹੁਤ ਵੱਡਾ
ਹੁਕਮ ਆਵੇਗਾ। ਇਹ ਹੁਕਮ ਮਹਾਂ ਦੂਤ ਦੀ ਆਵਾਜ਼ ਵਿੱਚ ਅਤੇ
ਪਰਮੇਸ਼ਰ ਦੀ ਤੂਰ੍ਹੀ ਨਾਲ ਹੋਵੇਗਾ। ਅਤੇ ਉਹ ਮੁਰਦਾ ਲੋਕ ਜਿਹੜੇ
ਮਸੀਹ ਵਿੱਚ ਸਨ ਪਹਿਲਾਂ ਉਭਰਨਗੇ।

17ਉਸ ਤੋਂ ਮਗਰੋਂ, ਅਸੀਂ ਸਾਰੇ, ਜਿਹੜੇ ਹਾਲੇ ਤੱਕ ਜਿਉਂਦੇ
ਹਾਂ, ਉਤਾਂਹ ਉਨ੍ਹਾਂ ਲੋਕਾਂ ਨਾਲ ਇੱਕਠੇ ਹੋਵਾਂਗੇ ਜਿਹੜੇ ਮਰ ਚੁੱਕੇ
ਸਨ। ਸਾਨੂੰ ਬਦਲਾਂ ਨਾਲ ਲਿਜਾਇਆ ਜਾਵੇਗਾ ਅਤੇ ਹਵਾ ਵਿੱਚ
ਮਸੀਹ ਨਾਲ ਮਿਲਾਇਆ ਜਾਵੇਗਾ। ਅਤੇ ਅਸੀਂ ਹਮੇਸ਼ਾ ਲਈ
ਪ੍ਰਭੂ ਨਾਲ ਅੰਤ ਤੀਕ ਹੋਵਾਂਗੇ। 18ਇਸ ਲਈ ਇੱਕ ਦੂਸਰੇ ਨੂੰ
ਇਨ੍ਹਾਂ ਸ਼ਬਦਾਂ ਰਾਹੀਂ ਹੌਸਲਾ ਦਿਉ।

**ਪਰਮੇਸ਼ੁਰ ਚਾਹੁੰਦਾ ਹੈ** ਪਰਮੇਸ਼ੁਰ ਨੂੰ ਆਦਰ ਜਾਂ ਪਰਮੇਸ਼ੁਰ ਚਾਹੁੰਦਾ ਹੈ ਕਿ ਤੁਹਾਡੇ ਵਿੱਚੋਂ ਆਪਣੀ ਪਤਨੀ ਨਾਲ ਅਜਿਹੇ ਢੰਗ ਨਾਲੋ ਜਿਉਣਾ ਸਿੱਖ ਲਵੇ ਜਿਹੜਾ ਪਵਿੱਤਰ ਹੈ ਅਤੇ ਪਰਮੇਸ਼ੁਰ ਨੂੰ ਆਦਰ ਦਿੰਦਾ ਹੈ।

## ਪ੍ਰਭੂ ਦੀ ਆਮਦ ਲਈ ਤਿਆਰ ਰਹੋ

5 ਹੁਣ ਭਰਾਵੋ ਅਤੇ ਭੈਣੋ, ਅਸੀਂ ਮਹਿਸੂਸ ਕਰਦੇ ਹਾਂ ਕਿ
ਤੁਹਾਨੂੰ ਸਮੇਂ ਅਤੇ ਤਿਥੀ ਬਾਰੇ ਲਿਖਣਾ ਜਰੂਰੀ ਹੈ। 2ਤੁਸੀਂ
ਬਹੁਤ ਚੰਗੀ ਤਰ੍ਹਾਂ ਜਾਣਦੇ ਹੋ ਕਿ ਜਿਸ ਦਿਨ ਪ੍ਰਭੂ ਫੇਰ ਆਵੇਗਾ
ਉਸੇ ਤਰ੍ਹਾਂ ਹੈਰਾਨ ਭਰਿਆ ਹੋਵੇਗਾ ਜਿਵੇਂ ਉਦੋਂ ਜਦੋਂ ਰਾਤ ਵੇਲੇ
ਚੋਰ ਆਉਂਦਾ ਹੈ। 3ਲੋਕੀ ਕਹਿਣਗੇ, "ਅਸੀਂ ਅਮਨ ਵਿੱਚ ਹਾਂ
ਅਤੇ ਸਰੱਖਿਅਤ ਹਾਂ।" ਉਸੇ ਸਮੇਂ ਬਹੁਤ ਤੇਜੀ ਨਾਲ ਤਬਾਹੀ ਆ
ਜਾਵੇਗੀ। ਇਹ ਤਬਾਹੀ ਉਸੇ ਤਰ੍ਹਾਂ ਆਵੇਗੀ ਜਿਵੇਂ ਔਰਤ ਨੂੰ
ਬੱਚੇ ਦੇ ਜੰਮਣ ਦੀਆਂ ਪੀੜਾਂ ਸਹਿਣੀਆਂ ਪੈਂਦੀਆਂ ਹਨ। ਅਤੇ
ਉਹ ਲੋਕੀ ਨਹੀਂ ਬਚਣਗੇ। 4ਪਰ ਤੁਸੀਂ ਭਰਾਵੋ ਅਤੇ ਭੈਣੋ ਹਨੇਰੇ
ਵਿੱਚ ਨਹੀਂ ਜਿਉਂਦੇ। ਇਸ ਲਈ ਉਹ ਦਿਨ ਤੁਹਾਨੂੰ ਚੋਰ ਵਾਂਗ
ਹੈਰਾਨ ਨਹੀਂ ਕਰੇਗਾ। 5ਤੁਸੀਂ ਸਾਰੇ ਜਿਹੜੇ ਰੋਸ਼ਨੀ ਵਿੱਚ ਜਿਉਂ
ਰਹੇ ਹੋ, ਅਤੇ ਤੁਸੀਂ ਦਿਨ ਨਾਲ ਸੰਬੰਧਿਤ ਹੋ। ਅਸੀਂ ਰਾਤ ਜਾਂ
ਹਨੇਰੇ ਨਾਲ ਸੰਬੰਧਿਤ ਨਹੀਂ ਹਾਂ। 6ਇਸ ਲਈ ਸਾਨੂੰ ਹੋਰਨਾਂ
ਲੋਕਾਂ ਵਾਂਗ ਨਹੀਂ ਜਿਉਣਾ ਚਾਹੀਦਾ। ਸਾਨੂੰ ਜਾਗੇ ਰਹਿਣਾ
ਚਾਹੀਦਾ ਅਤੇ ਸਵੈ-ਕਾਬੂ ਹੋਣਾ ਚਾਹੀਦਾ ਹੈ। 7ਜਿਹੜੇ ਲੋਕ ਸੌਂਦੇ
ਹਨ, ਰਾਤ ਨੂੰ ਸੌਂਦੇ ਹਨ। ਜਿਹੜੇ ਲੋਕ ਸ਼ਰਾਬ ਨਾਲ ਬਦਮਸਤ
ਹੁੰਦੇ ਹਨ, ਰਾਤ ਨੂੰ ਹੁੰਦੇ ਹਨ। 8ਪਰ ਅਸੀਂ ਤਾਂ ਦਿਨ ਵਾਲੇ ਹਾਂ,
ਇਸ ਲਈ ਸਾਨੂੰ ਆਪਣੇ-ਆਪ ਉੱਪਰ ਕਾਬੂ ਰਖਣਾ ਚਾਹੀਦਾ
ਹੈ। ਸਾਨੂੰ ਵਿਸ਼ਵਾਸ ਅਤੇ ਪ੍ਰੇਮ ਨੂੰ ਆਪਣੇ ਸੁਰੱਖਿਆ ਕਵਚ
ਵਾਂਙ ਪਹਿਨਣਾ ਚਾਹੀਦਾ ਹੈ, ਅਤੇ ਮੁਕਤੀ ਦੀ ਆਸ ਸਾਡਾ ਟੋਪ
ਹੋਣੀ ਚਾਹੀਦੀ ਹੈ। 9ਪਰਮੇਸ਼ਰ ਨੇ ਸਾਨੂੰ ਆਪਣਾ ਕਹਿਰ ਝੱਲਣ
ਲਈ ਨਹੀਂ ਚੁਣਿਆ। ਪਰਮੇਸ਼ਰ ਨੇ ਸਾਨੂੰ ਆਪਣੇ ਪ੍ਰਭੂ ਯਿਸੂ
ਮਸੀਹ ਰਾਹੀਂ ਮੁਕਤੀ ਪਾਉਣ ਲਈ ਚੁਣਿਆ। 10ਯਿਸੂ ਸਾਡੇ
ਲਈ ਮਰਿਆ ਤਾਂ ਜੋ ਅਸੀਂ ਇਕੱਠੇ ਉਸਦੇ ਨਾਲ ਜਿਉਂ ਸਕੀਏ।
ਜਦੋਂ ਉਹ ਆਵੇਗਾ ਤਾਂ ਇਹ ਕੋਈ ਜ਼ਰੂਰੀ ਨਹੀਂ ਕਿ ਅਸੀਂ
ਜਿਉਂਦੇ ਹੋਈਏ ਜਾਂ ਮਰ ਚੁੱਕੇ ਹੋਈਏ। 11ਇਸ ਲਈ ਜਿਵੇਂ
ਤੁਸੀਂ ਪਹਿਲਾਂ ਹੀ ਕਰ ਰਹੇ ਹੋ, ਇੱਕ ਦੂਸਰੇ ਨੂੰ ਹੌਂਸਲਾ ਅਤੇ
ਤਾਕਤ ਦਿਉ।

## ਆਖਰੀ ਉਪਦੇਸ਼ ਅਤੇ ਸ਼ੁਭਕਾਮਨਾਵਾਂ

12ਹੁਣ, ਭਰਾਵੋ ਅਤੇ ਭੈਣੋ, ਉਨ੍ਹਾਂ ਦੀ ਇੱਜ਼ਤ ਕਰੋ ਜਿਹੜੇ
ਤੁਹਾਡੇ ਦਰਮਿਆਨ ਸਖ਼ਤ ਮਿਹਨਤ ਕਰਦੇ ਹਨ, ਜਿਹੜੇ ਤੁਹਾਡੀ
ਪ੍ਰਭੂ ਵਿੱਚ ਅਗਵਾਈ ਕਰਦੇ ਹਨ। ਅਤੇ ਤੁਹਾਨੂੰ ਉਪਦੇਸ਼ ਦਿੰਦੇ
ਹਨ। 13ਉਨ੍ਹਾਂ ਦੀ ਇਜ਼ੱਤ ਉਸ ਕੰਮ ਦੀ ਖਾਤਿਰ, ਇੱਕ ਖਾਸ
ਪ੍ਰੇਮ ਨਾਲ ਕਰੋ, ਜਿਹੜਾ ਉਹ ਕਰਦੇ ਹਨ। ਇੱਕ ਦੂਸਰੇ ਨਾਲ
ਸ਼ਾਂਤੀ ਨਾਲ ਰਹੋ।

14ਭਰਾਵੋ ਅਤੇ ਭੈਣੋ, ਅਸੀਂ ਤੁਹਾਨੂੰ ਉਨ੍ਹਾਂ ਲੋਕਾਂ ਨੂੰ ਚੇਤਾਵਨੀ
ਦੇਣ ਲਈ ਆਖਦੇ ਹਾਂ ਜਿਹੜੇ ਕੰਮ ਨਹੀਂ ਕਰਦੇ। ਉਨ੍ਹਾਂ ਲੋਕਾਂ
ਦੀ ਹੌਂਸਲਾ ਅਫਜ਼ਾਈ ਕਰੋ ਜਿਹੜੇ ਡਰਦੇ ਹਨ। ਜਿਹੜੇ ਕਮਜ਼ੋਰ
ਹਨ ਉਨ੍ਹਾਂ ਦੀ ਸਹਾਇਤਾ ਕਰੋ। ਹਰ ਕਿਸੇ ਨਾਲ ਨਿਮ੍ਰ ਹੋਵੋ।
15ਇਸ ਗੱਲ ਨੂੰ ਯਕੀਨੀ ਬਣਾਉ ਕਿ ਕੋਈ ਵੀ ਵਿਅਕਤੀ ਬਦੀ
ਦੇ ਬਦਲੇ ਬਦੀ ਨਹੀਂ ਕਰਦਾ। ਸਗੋਂ ਇਸਦੀ ਜਗ੍ਹਾ ਹਮੇਸ਼ਾ
ਉਹੀ ਕਰਨ ਦੀ ਕੋਸ਼ਿਸ਼ ਕਰੋ ਜੋ ਇੱਕ ਦੂਸਰੇ ਲਈ ਅਤੇ ਸਾਰਿਆਂ
ਲੋਕਾਂ ਲਈ ਚੰਗਾ ਹੈ।

16ਹਮੇਸ਼ਾ ਖੁਸ਼ ਰਹੋ। 17ਕਦੇ ਵੀ ਪ੍ਰਾਰਥਨਾ ਕਰਨੀ ਨ ਛੱਡੋ।
18ਹਰ ਵੇਲੇ ਪਰਮੇਸ਼ਰ ਦਾ ਧੰਨਵਾਦ ਕਰੋ। ਇਹੀ ਹੈ ਜੋ ਮਸੀਹ
ਯਿਸੂ ਵਿੱਚ ਪਰਮੇਸ਼ਰ ਤੁਹਾਥੋਂ ਚਾਹੁੰਦਾ ਹੈ।

19ਪਵਿੱਤਰ ਆਤਮਾ ਦੇ ਕਾਰਜ ਨੂੰ ਨਾ ਰੋਕੋ। 20ਅਗੰਮੀ ਵਾਕਾਂ
ਨੂੰ ਇੰਞ ਨਾ ਸਮਝੋ ਜਿਵੇਂ ਕਿ ਉਹ ਮਹੱਤਵਹੀਣ ਹੋਣ। 21ਪਰ
ਹਰ ਗੱਲ ਦੀ ਪਰਖ ਕਰੋ। ਜੋ ਚੰਗਾ ਹੈ ਉਸ ਨੂੰ ਰੱਖ ਲਵੋ।
22ਅਤੇ ਹਰ ਪ੍ਰਕਾਰ ਦੀ ਬਦੀ ਤੋਂ ਦੂਰ ਰਹੋ।

23ਅਸੀਂ ਪ੍ਰਾਰਥਨਾ ਕਰਦੇ ਹਾਂ ਕਿ ਅਮਨ ਦਾ ਪਰਮੇਸ਼ਰ ਖੁਦ
ਤੁਹਾਨੂੰ ਉਸੇ ਦਾ ਹੋਣ ਲਈ ਪਵਿੱਤਰ ਬਣਾਵੇ। ਅਸੀਂ ਪ੍ਰਾਰਥਨਾ
ਕਰਦੇ ਹਾਂ ਕਿ ਤੁਹਾਡਾ ਆਤਮਾ ਅਤੇ ਜੀਵਨ ਅਤੇ ਸ਼ਰੀਰ ਸਾਡੇ
ਪ੍ਰਭੂ ਯਿਸੂ ਮਸੀਹ ਦੇ ਆਉਣ ਤੱਕ ਸੁਰੱਖਿਅਤ ਅਤੇ ਦੋਸ਼ ਰਹਿਤ
ਰਹਿਣ।

24ਉਹ ਪਰਮੇਸ਼ਰ ਜਿਸਨੇ ਤੁਹਾਨੂੰ ਸੱਦਾ ਦਿੱਤਾ ਹੈ ਤੁਹਾਡੇ
ਲਈ ਇਹ ਕਰੇਗਾ। ਤੁਸੀਂ ਉਸ ਵਿੱਚ ਵਿਸ਼ਵਾਸ ਰੱਖ ਸਕਦੇ ਹੋ।

25ਭਰਾਵੋ ਅਤੇ ਭੈਣੋ ਕਿਰਪਾ ਕਰਕੇ ਸਾਡੇ ਲਈ ਪ੍ਰਾਰਥਨਾ
ਕਰੋ। 26ਜਦੋਂ ਤੁਸੀਂ ਇਕੱਠੇ ਹੋਵੋਂ ਤਾਂ ਸਾਰੇ ਭਰਾਵਾਂ ਅਤੇ ਭੈਣਾਂ
ਨੂੰ ਇੱਕ ਪਵਿੱਤਰ ਚੁੰਮਣ ਨਾਲ ਸ਼ੁਭਕਾਮਨਾਵਾਂ ਦਿਉ।

27ਮੈਂ ਤੁਹਾਨੂੰ ਪ੍ਰਭੂ ਦੇ ਇਖਤਿਆਰ ਨਾਲ ਮਸੀਹ ਵਿੱਚ ਸਾਰੇ
ਭਰਾਵਾਂ ਅਤੇ ਭੈਣਾਂ ਨੂੰ ਇਹ ਪੱਤਰ ਪੜ੍ਹ ਕੇ ਸੁਨਾਉਣ ਲਈ
ਆਖਦਾ ਹਾਂ।

28ਸਾਡੇ ਪ੍ਰਭੂ ਯਿਸੂ ਮਸੀਹ ਦੀ ਕਿਰਪਾ ਤੁਹਾਡੇ ਨਾਲ ਹੋਵੇ।

# ਥੱਸਲੁਨੀਕੀਆਂ ਨੂੰ ਦੂਜੀ ਪੱਤ੍ਰੀ

1 ਪੌਲੁਸ, ਸਿਲਵਾਨੁਸ ਅਤੇ ਤਿਮੋਥਿਉਸ ਵੱਲੋਂ ਥੱਸਲੁਨੀਕੀਆਂ
ਦੀ ਕਲੀਸਿਯਾ ਨੂੰ ਸ਼ੁਭਕਾਮਨਾਵਾਂ ਤੁਸੀ ਲੋਕ ਪਰਮੇਸ਼ਰ,
ਸਾਡੇ ਪਿਤਾ, ਅਤੇ ਪ੍ਰਭੂ ਯਿਸੂ ਮਸੀਹ ਦੇ ਵਿੱਚ ਹੋ।
2ਪਰਮੇਸ਼ਰ, ਸਾਡੇ ਪਿਤਾ ਅਤੇ ਪ੍ਰਭੂ ਯਿਸੂ ਮਸੀਹ ਵੱਲੋਂ ਤੁਹਾਡੇ
ਤੇ ਕਿਰਪਾ ਅਤੇ ਸ਼ਾਂਤੀ ਹੋਵੇ।
3ਭਰਾਵੋ ਅਤੇ ਭੈਣੋ, ਅਸੀਂ ਤੁਹਾਡੇ ਲਈ ਹਮੇਸ਼ਾ ਪਰਮੇਸ਼ਰ ਦਾ
ਸ਼ੁਕਰਾਨਾ ਕਰਦੇ ਹਾਂ। ਅਤੇ ਸਾਨੂੰ ਇਹ ਕਰਨਾ ਚਾਹੀਦਾ ਹੈ ਕਿਉਂ
ਕਿ ਸਾਡੇ ਲਈ ਇਹ ਠੀਕ ਹੈ ਕਿਉਂਕਿ ਤੁਹਾਡਾ ਵਿਸ਼ਵਾਸ ਵਧ-ਫੁੱਲ
ਰਿਹਾ ਹੈ ਅਤੇ ਉਹ ਪਿਆਰ ਜਿਹੜਾ ਤੁਹਾਡੇ ਵਿੱਚੋਂ ਹਰ ਕੋਈ
ਇਕ ਦੂਸਰੇ ਨੂੰ ਕਰਦਾ ਹੈ, ਉਹ ਵੀ ਵਧ-ਫੁੱਲ ਰਿਹਾ ਹੈ। 4ਇਸ
ਲਈ ਅਸੀਂ ਪਰਮੇਸ਼ੁਰ ਦੀਆਂ ਕਲੀਸਿਯਾਵਾਂ ਵਿੱਚ ਘਮੰਡ ਕਰਦੇ
ਹਾਂ ਕਿ ਤੁਸੀਂ ਕਿਵੇਂ ਤਕੜੇ ਰਹਿੰਦੇ ਹੋ ਅਤੇ ਨਿਹਚਾ ਰੱਖਦੇ ਹੋ।
ਤੁਸੀਂ ਸਤਾਏ ਜਾ ਰਹੇ ਹੋ। ਅਤੇ ਤੁਸੀਂ ਬਹੁਤ ਸਾਰੀਆਂ ਮੁਸ਼ਕਿਲਾਂ
ਰਾਹੀਂ ਲੰਘ ਰਹੇ ਹੋ ਪਰ ਤੁਸੀਂ ਤਕੜੇ ਰਹੋ ਅਤੇ ਆਸਥਾ ਰੱਖੋ।

### ਪੌਲੁਸ ਪਰਮੇਸ਼ਰ ਦੇ ਨਿਰਣੇ ਬਾਰੇ ਦੱਸਦਾ ਹੈ

5ਇਹ ਇਸ ਗੱਲ ਦਾ ਪ੍ਰਮਾਣ ਹੈ ਕਿ ਪਰਮੇਸ਼ਰ ਆਪਣੇ ਨਿਰਣੇ
ਵਿੱਚ ਸਹੀ ਹੈ ਪਰਮੇਸ਼ੁਰ ਚਾਹੁੰਦਾ ਹੈ ਕਿ ਤੁਸੀਂ ਉਸਦੇ ਰਾਜ ਦੇ
ਯੋਗ ਹੋਵੋ। ਤੁਹਾਡੀਆਂ ਤਕਲੀਫਾਂ ਉਸ ਰਾਜ ਲਈ ਹਨ।
6ਪਰਮੇਸ਼ੁਰ ਉਹੀ ਕਰੇਗਾ ਜੋ ਸਹੀ ਹੈ ਉਹ ਉਨ੍ਹਾਂ ਲੋਕਾਂ ਨੂੰ ਤਕਲੀਫਾਂ
ਦੇਵੇਗਾ ਜਿਹੜੇ ਤੁਹਾਨੂੰ ਤਕਲੀਫ਼ਾਂ ਦਿੰਦੇ ਹਨ। 7ਅਤੇ ਪਰਮੇਸ਼ੁਰ
ਤੁਸਾਂ ਲੋਕਾਂ ਨੂੰ ਜਿਹੜੇ ਕਸ਼ਟ ਵਿੱਚ ਹੋ, ਸ਼ਾਂਤੀ ਦੇਵੇਗਾ ਅਤੇ ਉਹ
ਸਾਨੂੰ ਸ਼ਾਂਤੀ ਦੇਵੇਗਾ ਪਰਮੇਸ਼ਰ ਸਾਨੂੰ ਇਹ ਸਹਾਇਤਾ ਉਦੋਂ
ਦੇਵੇਗਾ ਜਦੋਂ ਸਾਨੂੰ ਪ੍ਰਭੂ ਯਿਸੂ ਪ੍ਰਗਟ ਹੋਵੇਗਾ ਯਿਸੂ ਆਪਣੇ
ਸ਼ਕਤੀਸ਼ਾਲੀ ਦੂਤਾਂ ਦੇ ਨਾਲ ਸਵਰਗ ਵਿਚੋਂ ਆਵੇਗਾ। 8ਉਹ
ਸਵਰਗ ਵਿਚੋਂ ਬਲਦੀ ਹੋਈ ਅੱਗ ਨਾਲ ਉਨ੍ਹਾਂ ਲੋਕਾਂ ਨੂੰ ਸਜ਼ਾ
ਦੇਣ ਲਈ ਆਵੇਗਾ ਜਿਹੜੇ ਪਰਮੇਸ਼ੁਰ ਨੂੰ ਨਹੀਂ ਜਾਣਦੇ। ਉਹ
ਉਨ੍ਹਾਂ ਨੂੰ ਸਜ਼ਾ ਦੇਵੇਗਾ ਜਿਹੜੇ ਸਾਡੇ ਪ੍ਰਭੂ ਯਿਸੂ ਮਸੀਹ ਦੀ
ਇੰਜੀਲ ਨੂੰ ਨਹੀਂ ਮੰਨਦੇ। 9ਉਨ੍ਹਾਂ ਲੋਕਾਂ ਨੂੰ ਅਜਿਹੀ ਤਬਾਹੀ
ਵਾਲੀ ਸਜ਼ਾ ਦਿੱਤੀ ਜਾਵੇਗੀ ਜਿਹੜੀ ਹਮੇਸ਼ਾ ਜਾਰੀ ਰਹੇਗੀ ਉਨ੍ਹਾਂ
ਨੂੰ ਪ੍ਰਭੂ ਦੇ ਨਾਲ ਰਹਿਣ ਦੀ ਇਜਾਜ਼ਤ ਨਹੀਂ ਮਿਲੇਗੀ ਉਨ੍ਹਾਂ
ਲੋਕਾਂ ਨੂੰ ਉਸਦੀ ਮਹਾਨ ਸ਼ਕਤੀ ਤੋਂ ਦੂਰ ਰਖਿਆ ਜਾਵੇਗਾ।।
10ਇਹ ਉਸ ਦਿਨ ਵਾਪਰੇਗਾ ਜਦੋਂ ਸਾਡਾ ਪ੍ਰਭੂ ਯਿਸੂ ਆਵੇਗਾ।
ਯਿਸੂ ਮਹਿਮਾਮਈ ਹੋਣ ਲਈ ਆਪਣੇ ਪਵਿੱਤਰ ਲੋਕਾਂ ਸਮੇਤ
ਆਵੇਗਾ। ਉਹ ਸਾਰੇ ਲੋਕ, ਜਿਨ੍ਹਾਂ ਨੇ ਵਿਸ਼ਵਾਸ ਕੀਤਾ, ਹੈਰਾਨ ਹੋ
ਜਾਣਗੇ ਜਦੋਂ ਉਹ ਯਿਸੂ ਨੂੰ ਵੇਖਣਗੇ। ਤੁਸੀਂ ਆਸਥਾਵਾਨਾਂ ਦੇ
ਉਸ ਸਮੂਹ ਵਿੱਚ ਹੋਵੋਂਗੇ, ਕਿਉਂਕਿ ਤੁਸੀਂ ਉਨ੍ਹਾਂ ਗੱਲਾਂ ਵਿੱਚ
ਵਿਸ਼ਵਾਸ ਕੀਤਾ ਜਿਹੜੀਆਂ ਅਸੀਂ ਤੁਹਾਨੂੰ ਦੱਸੀਆਂ ਸਨ।
11ਇਸੇ ਲਈ ਅਸੀਂ ਹਮੇਸ਼ਾ ਤੁਹਾਡੇ ਲਈ ਪ੍ਰਾਰਥਨਾ ਕਰਦੇ
ਹਾਂ। ਅਸੀਂ ਆਪਣੇ ਪਰਮੇਸ਼ਰ ਨੂੰ ਬੇਨਤੀ ਕਰਦੇ ਹਾਂ ਕਿ ਉਹ
ਚੰਗੇ ਢੰਗ ਨਾਲ ਜਿਉਣ ਵਿੱਚ ਤੁਹਾਡੀ ਮਦਦ ਕਰੇ, ਜਿਸ ਨੂੰ
ਜਿਉਣ ਵਾਸਤੇ ਉਸ ਨੇ ਤੁਹਾਨੂੰ ਸੱਦਿਆ ਹੈ। ਤੁਹਾਡੇ ਅੰਦਰ ਦੀ
ਚੰਗਿਆਈ ਤੁਹਾਨੂੰ ਚੰਗਾ ਕਰਨ ਲਈ ਹੌਂਸਲਾ ਦਿੰਦੀ ਹੈ ਅਤੇ
ਤੁਹਾਡਾ ਵਿਸ਼ਵਾਸ ਤੁਹਾਡੇ ਪਾਸੋਂ ਕੰਮ ਕਰਵਾਉਂਦਾ ਹੈ ਅਸੀਂ
ਪ੍ਰਾਰਥਨਾ ਕਰਦੇ ਹਾਂ ਕਿ ਪਰਮੇਸ਼ੁਰ ਤੁਹਾਨੂੰ ਆਪਣੀ ਸ਼ਕਤੀ ਨਾਲ
ਇਨ੍ਹਾ ਗੱਲਾਂ ਨੂੰ ਹੋਰ ਵਧੇਰੇ ਕਰਨ ਵਿੱਚ ਸਹਾਈ ਹੋਵੇਗਾ।
12ਅਸੀਂ ਇਨ੍ਹਾਂ ਸਭ ਗੱਲਾਂ ਲਈ ਇਸਲਈ ਪ੍ਰਾਰਥਨਾ ਕਰ
ਰਹੇ ਹਾਂ ਤਾਂ ਕਿ ਸਾਡੇ ਪ੍ਰਭੂ ਯਿਸੂ ਮਸੀਹ ਦਾ ਨਾਮ ਤੁਹਾਡੇ ਵਿੱਚ
ਮਹਿਮਾ ਮਈ ਹੋ ਸਕੇ ਅਤੇ ਤੁਸੀਂ ਉਸ ਵਿੱਚ ਮਹਿਮਾ ਹਾਸਿਲ
ਕਰ ਸਕਦੇ ਹੋ। ਇਹ ਮਹਿਮਾ ਸਾਡੇ ਪਰਮੇਸ਼ੁਰ ਅਤੇ ਪ੍ਰਭੂ ਯਿਸੂ
ਮਸੀਹ ਦੀ ਕਿਰਪਾ ਵੱਲੋਂ ਆਉਂਦੀ ਹੈ।

### ਬੁਰੀਆਂ ਘਟਨਾਵਾਂ ਵਾਪਰਨਗੀਆਂ

2 ਭਰਾਵੋ ਅਤੇ ਭੈਣੋ, ਅਸੀਂ ਤੁਹਾਨੂੰ ਸਾਡੇ ਪ੍ਰਭੂ ਯਿਸੂ ਮਸੀਹ
ਦੇ ਆਉਣ ਬਾਰੇ ਦੱਸਣਾ ਚਾਹੁੰਦੇ ਹਾਂ। ਅਸੀਂ ਤੁਹਾਡੇ ਨਾਲ
ਉਸ ਸਮੇਂ ਬਾਰੇ ਗੱਲ ਕਰਨਾ ਚਾਹੁੰਦੇ ਹਾਂ ਜਦੋਂ ਅਸੀਂ ਉਸ ਵਿੱਚ
ਮਿਲ ਕੇ ਇਕੱਠੇ ਹੋਵਾਂਗੇ। 2ਆਪਣੇ ਮਨਾਂ ਵਿੱਚ ਪਰੇਸ਼ਾਨ ਨਾ
ਹੋਵੋ ਅਤੇ ਘਬਰਾਓ ਨਾ ਜੇਕਰ ਤੁਸੀਂ ਸੁਣੋਂ ਕਿ ਸਾਡੇ ਪ੍ਰਭੂ ਦਾ
ਦਿਨ ਪਹਿਲਾਂ ਹੀ ਆ ਚੁੱਕਾ ਹੈ। ਕੋਈ ਇਹ ਗੱਲ ਅਗੰਮ ਵਾਕ
ਜਾਂ ਸੰਦੇਸ਼ ਵਿੱਚ ਵੀ ਆਖ ਸਕਦਾ ਹੈ। ਜਾਂ ਤੁਸੀਂ ਇਸ ਬਾਰੇ ਕਿਸੇ
ਚਿੱਠੀ ਵਿੱਚ ਪੜ੍ਹੋਂ ਜੋ ਕਿ ਕੋਈ ਦਾਵ੍ਹਾ ਕਰ ਸਕਦਾ ਹੈ ਕਿ ਉਹ
ਪੱਤਰ ਸਾਡੇ ਵੱਲੋਂ ਹੈ। 3ਕਿਸੇ ਵੀ ਵਿਅਕਤੀ ਨੂੰ ਆਪਣੇ ਆਪ ਨੂੰ
ਮੂਰਖ ਨਾ ਬਨਾਉਣ ਦਿਉ। ਪ੍ਰਭੂ ਦਾ ਦਿਨ ਉਦੋਂ ਤੱਕ ਨਹੀਂ
ਆਵੇਗਾ ਜਦੋਂ ਤੱਕ ਵਿਦ੍ਰੋਹ ਨਹੀਂ ਹੁੰਦਾ ਅਤੇ ਕੁਧਰਮੀ ਜੋ ਨਰਕ
ਨਾਲ ਸੰਬੰਧਿਤ * ਹੈ, ਪ੍ਰਗਟ ਨਹੀਂ ਹੁੰਦਾ। 4ਕੁਧਰਮੀ ਪਰਮੇਸ਼ੁਰ
ਨਾਮੀਂ ਹਰ ਚੀਜ਼ ਦਾ ਜਾਂ ਕੋਈ ਵੀ ਚੀਜ਼ ਜਿਸ ਦੀ ਲੋਕ ਉਪਾਸਨਾ
ਕਰਦੇ ਹਨ ਵਿਰੋਧੀ ਹੈ। ਅਤੇ ਉਸ ਕੁਧਰਮੀ ਨੇ ਆਪਣੇ ਆਪਨੂੰ
ਹਰ ਉਸ ਚੀਜ਼ ਨਾਲੋਂ; ਜਿਸ ਨੂੰ ਪਰਮੇਸ਼ਰ ਆਖਦੇ ਹਨ ਜਾਂ ਜਿਸ
ਦੀ ਲੋਕ ਉਪਾਸਨਾ ਕਰਦੇ ਹਨ, ਆਪਣੇ ਆਪ ਨੂੰ ਉੱਚਾ ਬਣਾਇਆ

**ਨਰਕ ਨਾਲ ਸੰਬੰਧਿਤ** ਅੱਖਰੀ ਤੌਰ ਤੇ, "ਉਹ ਤਬਾਹੀ ਦਾ ਪੁੱਤਰ ਹੈ।

ਹੈ ਅਤੇ ਬਦੀ ਦਾ ਉਹ ਮਾਨਵ ਪਰਮੇਸ਼ਰ ਦੇ ਮੰਦਰ ਵਿੱਚ ਵੀ
ਜਾਂਦਾ ਹੈ ਅਤੇ ਉਥੇ ਬੈਠਦਾ ਹੈ ਫੇਰ ਉਹ ਆਖਦਾ ਹੈ ਕਿ ਉਹ
ਪਰਮੇਸ਼ਰ ਹੈ।

5ਮੈਂ ਤੁਹਾਨੂੰ ਪਹਿਲਾਂ ਹੀ ਕਿਹਾ ਸੀ ਕਿ ਜਦੋਂ ਮੈਂ ਹਾਲੇ ਤੁਹਾਡੇ
ਨਾਲ ਸਾਂ ਕਿ ਇਹ ਸਭ ਗੱਲਾਂ ਵਾਪਰਨਗੀਆਂ ਕੀ ਤੁਹਾਨੂੰ ਯਾਦ
ਹੈ? 6ਅਤੇ ਤੁਸੀਂ ਜਾਣਦੇ ਹੋ ਕਿ ਕੁਧਰਮੀ ਨੂੰ ਹੁਣ ਕਿਹੜੀ ਚੀਜ਼
ਰੋਕ ਰਹੀ ਹੈ ਉਸਨੂੰ ਹੁਣ ਇਸ ਲਈ ਰੋਕਿਆ ਜਾ ਰਿਹਾ ਹੈ ਕਿ
ਉਹ ਸਹੀ ਸਮੇਂ ਪ੍ਰਗਟ ਹੋਵੇ। 7ਬਦੀ ਦੀ ਗੁਪਤ ਸ਼ਕਤੀ ਹੁਣ
ਪਹਿਲਾ ਹੀ ਸੰਸਾਰ ਵਿੱਚ ਕਾਰਜ ਕਰ ਰਹੀ ਹੈ ਪਰ ਇਥੇ
ਇੱਕ ਅਜਿਹਾ ਵੀ ਹੈ ਜਿਹੜਾ ਬਦੀ ਦੀ ਇਸ ਗੁਪਤ ਸ਼ਕਤੀ ਨੂੰ
ਰੋਕ ਰਿਹਾ ਹੈ। ਉਹ ਇਸਨੂੰ ਉਦੋਂ ਤੱਕ ਰੋਕਦਾ ਰਹੇਗਾ ਜਦੋਂ
ਤੱਕ ਉਹ ਹਟਾਇਆ ਨਹੀਂ ਜਾਂਦਾ। 8ਫ਼ੇਰਕੁਧਰਮੀ ਪ੍ਰਗਟ ਹੋਵੇਗਾ
ਅਤੇ ਪ੍ਰਭੂ ਯਿਸੂ ਮਸੀਹ ਉਸ ਕੁਧਰਮੀ ਨੂੰ ਆਪਣੇ ਮੂੰਹ ਵਿਚੋ
ਨਿਕਲਣ ਵਾਲੇ ਸਾਹ ਨਾਲ ਮਾਰ ਦੇਵੇਗਾ। ਪ੍ਰਭੂ ਯਿਸੂ
ਕੁਧਰਮੀ ਨੂੰ ਆਪਣੀ ਮਹਿਮਾਮਈ ਆਮਦ ਨਾਲ ਤਬਾਹ ਕਰ
ਦੇਵੇਗਾ। 9ਕੁਧਰਮੀ ਸ਼ੈਤਾਨ ਦੀ ਸ਼ਕਤੀ ਨਾਲ ਆਵੇਗਾ। ਉਸ
ਕੋਲ ਬਹੁਤ ਵੱਡੀ ਸ਼ਕਤੀ ਹੋਵੇਗੀ, ਅਤੇ ਉਹ ਕਈ ਤਰ੍ਹਾਂ ਦੇ ਝੂਠੇ
ਕਰਿਸ਼ਮੇ, ਨਿਸ਼ਾਨ ਅਤੇ ਅਚੰਭੇ ਕਰੇਗਾ।

10ਕੁਧਰਮੀ ਉਨ੍ਹਾਂ ਲੋਕਾਂ ਨਾਲ ਧੋਖਾ ਕਰਨ ਲਈ ਹਰ ਤਰ੍ਹਾਂ
ਦਾ ਛਲ ਕਪਟ ਕਰੇਗਾ ਜਿਹੜੇ ਪਹਿਲਾਂ ਹੀ ਗੁਆਚੇ ਹੋਏ ਹਨ
ਉਹ ਲੋਕ ਇਸ ਲਈ ਗੁਆਚੇ ਹੋਏ ਹਨ ਕਿਉਂ ਕਿ ਉਨ੍ਹਾਂ ਨੇ ਸੱਚ
ਨੂੰ ਪਿਆਰ ਕਰਨ ਤੋਂ ਇਨਕਾਰ ਕੀਤਾ ਹੈ ਜੇ ਉਹ ਸੱਚ ਨੂੰ ਪਿਆਰ
ਕਰਦੇ। ਉਹ ਬਚ ਜਾਂਦੇ। 11ਪਰ ਉਨ੍ਹਾਂ ਲੋਕਾਂ ਨੇ ਸੱਚ ਨੂੰ ਪਿਆਰ
ਕਰਨ ਤੋਂ ਇਨਕਾਰ ਕੀਤਾ ਇਸ ਲਈ ਪਰਮੇਸ਼ੁਰ ਉਨ੍ਹਾਂ ਵੱਲ
ਅਜਿਹੀ ਸ਼ਕਤੀ ਸ਼ਾਲੀ ਚੀਜ਼ ਭੇਜਦਾ ਹੈ ਜਿਹੜੀ ਉਨ੍ਹਾਂ ਨੂੰ ਸੱਚ
ਤੋ ਦੂਰ ਲੈ ਜਾਂਦੀ ਹੈ ਪਰਮੇਸ਼ੁਰ ਇਹ ਸ਼ਕਤੀ ਉਨ੍ਹਾਂ ਵੱਲ ਇਸ
ਲਈ ਭੇਜਦਾ ਹੈ ਤਾਂ ਜੋ ਉਹ ਕਿਸੇ ਅਜਿਹੀ ਚੀਜ਼ ਵਿੱਚ ਵਿਸ਼ਵਾਸ
ਕਰਨ ਜਿਹੜੀ ਸੱਚ ਨਹੀਂ ਹੈ।

12ਇਸ ਲਈ ਉਹ ਸਾਰੇ ਲੋਕ ਜਿਹੜੇ ਸੱਚ ਵਿੱਚ ਵਿਸ਼ਵਾਸ
ਨਹੀਂ ਕਰਦੇ ਉਨ੍ਹਾਂ ਦਾ ਨਿਰਣਾ ਦੋਸ਼ੀਆਂ ਵਾਂਗ ਹੋਵੇਗਾ। ਉਨ੍ਹਾਂ
ਨੇ ਸੱਚ ਵਿੱਚ ਵਿਸ਼ਵਾਸ ਨਹੀਂ ਕੀਤਾ, ਇਸਲਈ ਉਨ੍ਹਾਂ ਨੇ ਬਦੀ
ਕਰਦਿਆਂ ਆਨੰਦ ਮਾਣਿਆ।

### ਤੁਹਾਨੂੰ ਮੁਕਤੀ ਲਈ ਚੁਣਿਆ ਗਿਆ ਹੈ

13ਭਰਾਵੋ ਅਤੇ ਭੈਣੋ ਪ੍ਰਭੂ ਤੁਹਾਨੂੰ ਪਿਆਰ ਕਰਦਾ ਹੈ ਪਰਮੇਸ਼ੁਰ
ਨੇ ਸ਼ੁਰੂ ਤੋਂ ਹੀ ਤੁਹਾਨੂੰ ਬਚਾਉਣ ਲਈ ਚੁਣ ਲਿਆ ਸੀ ਇਸ
ਲਈ ਸਾਨੂੰ ਹਮੇਸ਼ਾ ਤੁਹਾਡੇ ਲਈ ਪਰਮੇਸ਼ਰ ਦਾ ਸ਼ੁਕਰਾਨਾ ਕਰਨਾ
ਚਾਹੀਦਾ ਹੈ। ਜਿਹੜਾ ਆਤਮਾ ਤੁਹਾਨੂੰ ਪਵਿੱਤਰ ਬਣਾਉਂਦਾ ਹੈ
ਉਸ ਕਰਕੇ ਅਤੇ ਤੁਹਾਡੇ ਸੱਚ ਤੇ ਵਿਸ਼ਵਾਸ ਕਰਨ ਕਰਕੇ, ਤੁਹਾਨੂੰ
ਬਚਾ ਲਿਆ ਗਿਆ ਹੈ।

14ਪਰਮੇਸ਼ੁਰ ਨੇ ਤੁਹਾਨੂੰ ਇਹ ਮੁਕਤੀ ਹਾਸਿਲ ਕਰਨ ਲਈ
ਸੱਦਿਆ ਸੀ ਉਸਨੇ ਤੁਹਾਨੂੰ ਉਸ ਖੁਸ਼ ਖਬਰੀ ਦੀ ਵਰਤੋਂ ਰਾਹੀਂ
ਸੱਦਿਆ ਸੀ ਜਿਸ ਦਾ ਅਸੀਂ ਪ੍ਰਚਾਰ ਕੀਤਾ। ਪਰਮੇਸ਼ੁਰ ਨੇ ਤੁਹਾਨੂੰ
ਇਸ ਲਈ ਸੱਦਿਆ ਸੀ ਤਾਂ ਜੋ ਤੁਸੀਂ ਸਾਡੇ ਪ੍ਰਭੂ ਯਿਸੂ ਮਸੀਹ ਦੀ
ਮਹਿਮਾ ਵਿੱਚ ਹਿੱਸੇਦਾਰ ਹੋ ਸਕੋਂ 15ਇਸ ਲਈ ਭਰਾਵੋ ਅਤੇ
ਭੈਣੋ ਮਜ਼ਬੂਤੀ ਨਾਲ ਖਲੋਵੋ ਅਤੇ ਉਨ੍ਹਾਂ ਉਪਦੇਸ਼ਾਂ ਵਿੱਚ ਵਿਸ਼ਵਾਸ
ਕਰਦੇ ਰਹੋ ਜਿਹੜੇ ਅਸੀਂ ਤੁਹਾਨੂੰ ਦਿੱਤੇ ਹਨ ਅਸੀਂ ਤੁਹਾਨੂੰ ਉਹ
ਉਪਦੇਸ਼ ਆਪਣੇ ਭਾਸ਼ਣ ਵਿੱਚ ਅਤੇ ਤੁਹਾਨੂੰ ਲਿਖੇ ਆਪਣੇ ਪੱਤਰਾਂ
ਵਿੱਚ ਦਿੱਤੇ ਸਨ।

16-17ਅਸੀਂ ਪ੍ਰਾਰਥਨਾ ਕਰਦੇ ਹਾਂ ਕਿ ਪ੍ਰਭੂ ਯਿਸੂ ਮਸੀਹ ਖੁਦ
ਅਤੇ ਪਰਮੇਸ਼ਰ ਸਾਡਾ ਪਿਤਾ ਤੁਹਾਡੇ ਦਿਲਾਂ ਨੂੰ ਸੁਖ ਦੇਵੇਗਾ ਅਤੇ
ਤੁਹਾਨੂੰ ਹਰ ਚੰਗੀ ਗੱਲ ਵਿੱਚ ਜੋ, ਤੁਸੀਂ ਕਰਦੇ ਅਤੇ ਆਖਦੇ ਹੋ,
ਬਲ ਬਖਸ਼ੇ ਸਨ। ਪਰਮੇਸ਼ੁਰ ਨੇ ਸਾਨੂੰ ਪਿਆਰ ਕੀਤਾ। ਆਪਣੀ
ਕਿਰਪਾ ਰਾਹੀਂ ਉਸ ਨੇ ਸਾਨੂੰ ਚੰਗੀ ਆਸ ਅਤੇ ਆਰਾਮ ਦਿੱਤਾ ਹੈ
ਜਿਹੜਾ ਅਮਰ ਹੈ।

### ਸਾਡੇ ਲਈ ਪ੍ਰਾਰਥਨਾ ਕਰੋ

3 ਅੰਤਕਾਰ, ਭਰਾਵੋ ਅਤੇ ਭੈਣੋ, ਸਾਡੇ ਲਈ ਵੀ ਪ੍ਰਾਰਥਨਾ
ਕਰੋ। ਪ੍ਰਾਰਥਨਾ ਕਰੋ ਕਿ ਪ੍ਰਭੂ ਦੇ ਉਪਦੇਸ਼ ਛੇਤੀ ਫੈਲਣੇ
ਜਾਰੀ ਰਹਿਣ। ਪ੍ਰਾਰਥਨਾ ਕਰੋ ਕਿ ਲੋਕ ਉਨ੍ਹਾਂ ਉਪਦੇਸ਼ਾਂ ਨੂੰ ਉਸੇ
ਤਰ੍ਹਾਂ ਮਾਣ ਦੇਣ ਜਿਵੇਂ ਕਿ ਇਹ ਤੁਹਾਡੇ ਨਾਲ ਵਾਪਰਿਆ।
2ਅਤੇ ਪ੍ਰਾਰਥਨਾ ਕਰੋ ਕਿ ਅਸੀਂ ਬੁਰੇ ਅਤੇ ਬਦ ਵਾਲੇ ਲੋਕਾਂ ਤੋਂ
ਸੁਰਖਿਅਤ ਰਹੀਏ। ਜਿਵੇਂ ਕਿ ਤੁਸੀਂ ਜਾਣਦੇ ਹੋ, ਸਾਰੇ ਲੋਕੀ ਪ੍ਰਭੂ
ਵਿੱਚ ਵਿਸ਼ਵਾਸ ਨਹੀਂ ਰੱਖਦੇ।

3ਪਰ ਪ੍ਰਭੂ ਵਫਾਦਾਰ ਹੈ। ਉਹ ਤੁਹਾਨੂੰ ਤਾਕਤ ਦੇਵੇਗਾ ਅਤੇ
ਤੁਹਾਨੂੰ ਦੁਸ਼ਟ (ਸ਼ੈਤਾਨ) ਤੋਂ ਬਚਾਵੇਗਾ। 4ਪ੍ਰਭੂ ਸਾਨੂੰ ਵਿਸ਼ਵਾਸ
ਦਿੰਦਾ ਹੈ ਕਿ ਤੁਸੀਂ ਉਹੀ ਗੱਲਾਂ ਕਰ ਰਹੇ ਹੋ ਜੋ ਅਸੀਂ ਤੁਹਾਨੂੰ
ਕਹੀਆਂ। ਅਤੇ ਅਸੀਂ ਜਾਣਦੇ ਹਾਂ ਕਿ ਤੁਸੀਂ ਇਨ੍ਹਾਂ ਗੱਲਾਂ ਨੂੰ
ਲਗਾਤਾਰ ਕਰਦੇ ਰਹੋਂਗੇ। 5ਅਸੀਂ ਪ੍ਰਾਰਥਨਾ ਕਰਦੇ ਹਾਂ ਕਿ ਪ੍ਰਭੂ
ਤੁਹਡੇ ਹਿਰਦਿਆਂ ਨੂੰ ਪਰਮੇਸ਼ੁਰ ਦੇ ਪਿਆਰ ਅਤੇ ਮਸੀਹ ਦੇ
ਸਬਰ ਵੱਲ ਜਾਣ ਲਈ ਅਗਵਾਈ ਕਰੇਗਾ।

### ਕੰਮ ਦਾ ਫ਼ਰਜ਼

6ਭਰਾਵੋ ਅਤੇ ਭੈਣੋ ਅਸੀਂ ਆਪਣੇ ਪ੍ਰਭੂ ਯਿਸੂ ਮਸੀਹ ਦੇ
ਅਧਿਕਾਰ ਰਾਹੀਂ ਤੁਹਾਨੂੰ ਇਹ ਆਦੇਸ਼ ਦਿੰਦੇ ਹਾਂ ਕਿ ਹਰ ਉਸ
ਸ਼ਰਧਾਲੂ ਤੋਂ ਦੂਰ ਰਹੋ ਜਿਹੜਾ ਕੰਮ ਕਰਨ ਤੋਂ ਇਨਕਾਰ ਕਰਦਾ
ਹੈ ਉਹ ਲੋਕ ਜਿਹੜੇ ਕੰਮ ਕਰਨ ਤੋਂ ਇਨਕਾਰ ਕਰਦੇ ਹਨ, ਉਨ੍ਹਾਂ
ਉਪਦੇਸ਼ਾਂ ਤੇ ਅਮਲ ਨਹੀਂ ਕਰ ਰਹੇ ਜਿਹੜੇ ਅਸੀਂ ਉਨ੍ਹਾਂ ਨੂੰ
ਦਿੱਤੇ ਸਨ। 7ਤੁਸੀਂ ਆਪ ਹੀ ਜਾਣਦੇ ਹੋ ਕਿ ਤੁਹਾਨੂੰ ਵੀ ਉਸੇ
ਤਰ੍ਹਾਂ ਰਹਿਣਾ ਚਾਹੀਦਾ ਹੈ ਜਿਵੇਂ ਅਸੀਂ ਰਹਿੰਦੇ ਹਾਂ ਜਦੋਂ ਅਸੀਂ
ਤੁਹਾਡੇ ਨਾਲ ਸਾਂ ਅਸੀਂ ਆਲਸੀ ਨਹੀਂ ਸਾਂ। 8ਅਤੇ ਜਦੋਂ ਵੀ
ਅਸੀਂ ਕਿਸੇ ਦੂਸਰੇ ਵਿਅਕਤੀ ਦਾ ਭੋਜਨ ਖਾਧਾ ਅਸੀਂ ਹਮੇਸ਼ਾ
ਉਸਦੀ ਕੀਮਤ ਦਿੱਤੀ, ਅਸੀਂ ਸਖ਼ਤ ਮਿਹਨਤ ਕੀਤੀ ਤਾਂ ਜੋ
ਅਸੀਂ ਤੁਹਾਡੇ ਕਿਸੇ ਲਈ ਵੀ ਕਸ਼ਟ ਦਾ ਕਾਰਣ ਨਾ ਬਣੀਏ।
ਅਸੀਂ ਲਗਭਗ ਦਿਨ ਰਾਤ ਕੰਮ ਕਰਦੇ ਰਹੇ। 9ਸਾਡੇ ਕੋਲ ਤੁਹਾਨੂੰ
ਸਾਡੀ ਸਹਾਇਤਾ ਕਰਨ ਲਈ ਆਖਣ ਦਾ ਅਧਿਕਾਰ ਸੀ। ਪਰ
ਅਸੀਂ ਆਪਣਾ ਧਿਆਨ ਰੱਖਣ ਲਈ ਕੰਮ ਕੀਤਾ ਤਾਂ ਕਿ ਅਸੀਂ

ਤੁਹਾਡੇ ਲਈ ਅਨੁਸਰਣ ਕਰਨ ਦਾ ਇੱਕ ਉਦਾਹਰਣ ਬਣ ਸਕੀਏ।

10ਜਦੋਂ ਅਸੀਂ ਤੁਹਾਡੇ ਕੋਲ ਸਾਂ ਅਸੀਂ ਤੁਹਾਨੂੰ ਇਹ ਨਿਯਮ ਦਿੱਤਾ ਸੀ: "ਜੇ ਕੋਈ ਵਿਅਕਤੀ ਕੰਮ ਨਹੀ ਕਰਦਾ, ਤਾਂ ਉਹ ਭੋਜਨ ਵੀ ਨਹੀਂ ਕਰੇਗਾ।"

11ਅਸੀਂ ਸੁਣਦੇ ਹਾਂ ਕਿ ਤੁਹਾਡੇ ਸਮੂਹ ਵਿੱਚੋਂ ਕੁਝ ਲੋਕ ਕੰਮ ਕਰਨ ਤੋਂ ਇਨਕਾਰ ਕਰਦੇ ਹਨ। ਉਹ ਕੁਝ ਨਹੀਂ ਕਰਦੇ ਅਤੇ ਉਹ ਲੋਕ ਆਪਣੇ ਆਪ ਨੂੰ ਹੋਰਨਾਂ ਲੋਕਾਂ ਦੇ ਜੀਵਨ ਵਿੱਚ ਰੁਝਾਈ ਰਖਦੇ ਹਨ।

12ਅਸੀਂ ਉਨ੍ਹਾਂ ਲੋਕਾਂ ਨੂੰ ਹੁਕਮ ਦਿੰਦੇ ਹਾਂ ਕਿ ਉਹ ਹੋਰਨਾਂ ਨੂੰ ਕਸ਼ਟ ਦੇਣਾ ਬੰਦ ਕਰ ਦੇਣ ਅਤੇ ਅਸੀਂ ਪ੍ਰਭੂ ਯਿਸੂ ਮਸੀਹ ਦੇ ਨਾਂ ਵਿੱਚ ਉਨ੍ਹਾਂ ਨੂੰ ਕੰਮ ਕਰਕੇ ਆਪਣਾ ਭੋਜਨ ਕਮਾਉਣ ਦੀ ਬੇਨਤੀ
ਕਰਦੇ ਹਾਂ। 13ਭਰਾਵੋ ਅਤੇ ਭੈਣੋ, ਚੰਗਿਆਈ ਕਰਦਿਆਂ ਨਾ ਥੱਕੋ।

14ਜੇਕਰ ਕੋਈ ਵਿਅਕਤੀ ਜਿਸ ਬਾਰੇ ਅਸੀਂ ਇਸ ਚਿੱਠੀ ਵਿੱਚ ਲਿਖਿਆ ਹੈ ਉਸ ਨੂੰ ਨਹੀਂ ਮੰਨਦਾ, ਤਾਂ ਉਸ ਦਾ ਧਿਆਨ ਰੱਖੋ। ਉਸ ਵਿਅਕਤੀ ਨਾਲ ਸੰਗਤ ਨਾ ਕਰੋ। ਤਾਂ ਜੋ ਉਹ ਸ਼ਰਮਿੰਦਾ
ਹੋਵੇਗਾ। 15ਪਰ ਉਸ ਨੂੰ ਇੰਝ ਕਰਾਰ ਨਾ ਦਿਉ ਜਿਵੇਂ ਕਿ ਉਹ ਤੁਹਾਡਾ ਦੁਸ਼ਮਣ ਹੋਵੇ। ਸਗੋਂ ਉਸ ਨੂੰ ਇੱਕ ਭਰਾ ਵਾਂਙ ਚਿਤਾਵਨੀ ਦਿਉ।

## ਆਖਰੀ ਸ਼ਬਦ

16ਅਸੀਂ ਪ੍ਰਾਰਥਨਾ ਕਰਦੇ ਹਾਂ ਕਿ ਸ਼ਾਂਤੀ ਦਾ ਪ੍ਰਭੂ ਤੁਹਾਨੂੰ ਹਮੇਸ਼ਾ ਸ਼ਾਂਤੀ ਦੇਵੇ। ਅਸੀਂ ਪ੍ਰਾਰਥਨਾ ਕਰਦੇ ਹਾਂ ਕਿ ਉਹ ਤੁਹਾਨੂੰ ਹਰ ਸਮੇਂ ਅਤੇ ਹਰ ਤਰ੍ਹਾਂ ਨਾਲ ਸ਼ਾਂਤੀ ਦੇਵੇ। ਪ੍ਰਭੂ ਤੁਹਾਡੇ ਸਾਰਿਆਂ ਦੇ ਅੰਗ ਸੰਗ ਰਹੇ।

17ਮੈਂ ਪੌਲੁਸ ਹਾਂ, ਅਤੇ ਮੈਂ ਇਹ ਸ਼ੁਭਕਾਮਨਾਵਾਂ ਆਪਣੇ ਖੁਦ ਦੇ ਹੱਥੀਂ ਲਿਖ ਰਿਹਾ ਹਾਂ। ਮੇਰੇ ਸਾਰੇ ਪੱਤਰਾਂ ਉੱਤੇ ਇਹ ਖਾਸ ਨਿਸ਼ਾਨ ਹੈ ਅਤੇ ਇਹ ਦਰਸ਼ਾਉਂਦੇ ਹਨ ਕਿ ਉਹ ਮੇਰੇ ਵੱਲੋਂ ਹਨ। ਮੈਂ ਇਵੇਂ ਹੀ ਲਿਖਦਾ ਹਾਂ।

18ਸਾਡੇ ਪ੍ਰਭੂ ਯਿਸੂ ਮਸੀਹ ਦੀ ਕਿਰਪਾ ਤੁਹਾਡੇ ਸਾਰਿਆਂ ਨਾਲ ਹੋਵੇ।

# ਤਿਮੋਥਿਉਸ ਨੂੰ ਪਹਿਲੀ ਪੱਤ੍ਰੀ

1 ਮਸੀਹ ਯਿਸੂ ਦੇ ਰਸੂਲ, ਪੌਲੁਸ ਵੱਲੋਂ ਸ਼ੁਭ ਕਾਮਨਾਵਾਂ। ਮੈਂ
ਸਾਡੇ ਮੁਕਤੀਦਾਤਾ ਪਰਮੇਸ਼ੁਰ ਦੇ ਆਦੇਸ਼ ਅਤੇ ਸਾਡੀ ਆਸ
ਮਸੀਹ ਯਿਸੂ ਵੱਲੋਂ ਰਸੂਲ ਹਾਂ।
2ਤਿਮੋਥਿਉਸ ਨੂੰ। ਤੂੰ ਮੈਨੂੰ ਨਿਹਚਾ ਵਿੱਚ ਇੱਕ ਸੱਚੇ ਪੁੱਤਰ
ਵਰਗਾ ਹੈਂ। ਪਰਮੇਸ਼ੁਰ ਪਿਤਾ ਅਤੇ ਸਾਡੇ ਪ੍ਰਭੂ ਮਸੀਹ ਯਿਸੂ ਵੱਲੋਂ
ਤੈਨੂੰ ਕਿਰਪਾ, ਮਿਹਰ ਤੇ ਸ਼ਾਂਤੀ।

### ਝੂਠੇ ਉਪਦੇਸ਼ ਬਾਰੇ ਚੇਤਾਵਨੀ

3ਮੈਂ ਚਾਹੁੰਦਾ ਹਾਂ ਕਿ ਤੁਸੀਂ ਅਫਸੁਸ ਵਿੱਚ ਠਹਿਰੋ। ਜਦੋਂ ਮੈਂ
ਮਕਦੂਨਿਯਾ ਵਿੱਚ ਗਿਆ ਸਾਂ ਤਾਂ ਮੈਂ ਤੁਹਾਨੂੰ ਅਜਿਹਾ ਕਰਨ
ਲਈ ਆਖਿਆ ਹੈ। ਅਫ਼ਸੁਸ ਵਿੱਚ ਕੁਝ ਲੋਕ ਝੂਠੀਆਂ ਗੱਲਾਂ ਦਾ
ਉਪਦੇਸ਼ ਦੇ ਰਹੇ ਹਨ। ਉਥੇ ਠਹਿਰੋ ਤਾਂ ਜੋ ਤੁਸੀਂ ਉਨ੍ਹਾਂ ਲੋਕਾਂ ਨੂੰ
ਝੂਠੀਆਂ ਗੱਲਾਂ ਦੇ ਉਪਦੇਸ਼ ਦੇਣ ਤੋਂ ਰੁਕਣ ਦਾ ਆਦੇਸ਼ ਦੇ
ਸਕੋਂ। 4ਉਨ੍ਹਾਂ ਲੋਕਾਂ ਨੂੰ ਉਨ੍ਹਾਂ ਕਹਾਣੀਆਂ ਤੇ ਸਮਾਂ ਨਾ ਬਰਬਾਦ
ਕਰਨ ਲਈ ਕਹੋ ਜਿਹੜੀਆਂ ਸੱਚੀਆਂ ਨਹੀਂ ਹਨ ਅਤੇ ਨਾਮਾਂ
ਦੀਆਂ ਵੱਡੀਆਂ ਪੱਤ੍ਰੀਆਂ ਉੱਤੇ ਪਰਿਵਾਰਕ ਇਤਹਾਸ ਨਾਲ
ਸੰਬੰਧਿਤ ਹਨ। ਉਹ ਚੀਜ਼ਾਂ ਕੇਵਲ ਵਾਦ ਵਿਵਾਦ ਖੜਾ ਕਰਦੀਆਂ
ਹਨ। ਉਹ ਗੱਲਾਂ ਪਰਮੇਸ਼ੁਰ ਦੇ ਕਾਰਜ ਵਿੱਚ ਸਹਾਇਤਾ ਨਹੀਂ
ਕਰਦੀਆਂ। ਪਰਮੇਸ਼ੁਰ ਦਾ ਕਾਰਜ ਤਾਂ ਵਿਸ਼ਵਾਸ ਰਾਹੀਂ ਹੁੰਦਾ
ਹੈ। 5ਇਸ ਆਦੇਸ਼ ਦਾ ਟੀਚਾ ਲੋਕਾਂ ਨੂੰ ਪਿਆਰ ਭਾਵਨਾ ਰੱਖਨ
ਨਾਲ ਸੰਬੰਧ ਰੱਖਦਾ ਹੈ। ਇਸ ਪਿਆਰ ਨੂੰ ਹਾਸਿਲ ਕਰਨ ਲਈ
ਲੋਕਾਂ ਨੂੰ ਆਪਣਾ ਦਿਲ ਸ਼ੁਧ ਰੱਖਣਾ ਪਵੇਗਾ ਉਨ੍ਹਾਂ ਨੂੰ ਉਹੋ ਕੁਝ
ਕਰਨਾ ਚਾਹੀਦਾ ਹੈ ਜਿਹੜਾ ਉਨ੍ਹਾਂ ਦੀ ਸਮਝ ਅਨੁਸਾਰ ਸਹੀ ਹੈ,
ਅਤੇ ਉਨ੍ਹਾਂ ਨੂੰ ਸੱਚਾ ਵਿਸ਼ਵਾਸ ਰੱਖਣਾ ਚਾਹੀਦਾ ਹੈ। 6ਕੁਝ ਲੋਕਾਂ
ਨੇ ਇਹ ਗੱਲਾਂ ਨਹੀ ਕੀਤੀਆਂ। ਉਹ ਦੂਰ ਚਲੇ ਗਏ ਸਨ ਅਤੇ
ਹੁਣ ਉਹ ਉਨ੍ਹਾਂ ਚੀਜ਼ਾ ਬਾਰੇ ਗੱਲਾਂ ਕਰ ਰਹੇ ਹਨ ਜਿਹੜੀਆਂ
ਨਿਰਾਰਥਕ ਹਨ। 7ਉਹ ਲੋਕ ਨੇਮ ਦੇ ਉਪਦੇਸ਼ਕ ਬਣਨਾ ਚਾਹੁੰਦੇ
ਹਨ। ਪਰ ਉਹ ਨਹੀਂ ਜਾਣਦੇ ਕਿ ਉਹ ਕਿਸ ਬਾਰੇ ਗੱਲਾਂ ਕਰ
ਰਹੇ ਹਨ। ਉਹ ਤਾਂ ਉਨ੍ਹਾਂ ਗੱਲਾਂ ਨੂੰ ਸਮਝਦੇ ਵੀ ਨਹੀਂ ਜਿਨ੍ਹਾਂ
ਬਾਰੇ ਉਹ ਪੱਕੇ ਭਰੋਸੇ ਨਾਲ ਗੱਲਾਂ ਕਰ ਰਹੇ ਹਨ।
8ਅਸੀਂ ਜਾਣਦੇ ਹਾਂ ਕਿ ਜੇ ਕੋਈ ਵਿਅਕਤੀ ਸਹੀ ਢੰਗ ਨਾਲ
ਸ਼ਰ੍ਹਾ ਦੀ ਵਰਤੋਂ ਕਰਦਾ ਹੈ ਤਾਂ ਸ਼ਰ੍ਹਾ ਚੰਗੀ ਹੈ। 9ਅਸੀਂ ਇਹ ਵੀ
ਜਾਣਦੇ ਹਾਂ ਕਿ ਸ਼ਰ੍ਹਾ ਚੰਗੇ ਲੋਕਾਂ ਲਈ ਨਹੀ ਬਣਾਈ ਗਈ।
ਸਗੋਂ ਉਨ੍ਹਾਂ ਲੋਕਾਂ ਲਈ ਬਣਾਈ ਗਈ ਹੈ ਜਿਹੜੇ ਸ਼ਰ੍ਹਾ ਦੇ ਵਿਰੁੱਧ
ਹਨ ਅਤੇ ਉਨ੍ਹਾਂ ਲੋਕਾਂ ਲਈ ਜਿਹੜੇ ਸ਼ਰ੍ਹਾ ਨੂੰ ਮੰਨਣ ਤੋਂ ਇਨਕਾਰੀ
ਹਨ। ਸ਼ਰ੍ਹਾ ਉਨ੍ਹਾਂ ਲੋਕਾਂ ਲਈ ਬਣਾਈ ਗਈ ਹੈ ਜਿਹੜੇ
ਪਰਮੇਸ਼ੁਰ ਦੇ ਖ਼ਿਲਾਫ਼ ਹਨ, ਉਨ੍ਹਾਂ ਲਈ ਜੋ ਪਾਪੀ ਹਨ, ਉਨ੍ਹਾਂ
ਲਈ ਜਿਹੜੇ ਅਪਵਿੱਤਰ ਹਨ, ਉਨ੍ਹਾਂ ਲਈ ਜਿਹੜੇ ਮਜ਼ਹਬ ਦੇ
ਖ਼ਿਲਾਫ਼ ਹਨ, ਉਨ੍ਹਾਂ ਲਈ ਜਿਹੜੇ ਆਪਣੇ ਮਾਤਾ ਪਿਤਾ ਨੂੰ ਮਾਰਦੇ
ਹਨ, ਖ਼ੂਨੀਆਂ ਲਈ, 10ਉਨ੍ਹਾਂ ਲਈ ਜਿਹੜੇ ਜਿਨਸੀ ਪਾਪ ਕਰਦੇ
ਹਨ, ਸਮਲਿੰਗੀਆਂ ਲਈ, ਉਨ੍ਹਾਂ ਲਈ ਜਿਹੜੇ ਗੁਲਾਮਾਂ ਨੂੰ ਵੇਚਦੇ
ਹਨ, ਝੂਠਿਆਂ ਲਈ, ਉਨ੍ਹਾਂ ਲਈ ਜਿਹੜੇ ਕਚਿਹਰੀ ਵਿੱਚ ਝੂਠ
ਬੋਲਦੇ ਹਨ, ਅਤੇ ਉਨ੍ਹਾਂ ਲਈ ਜਿਹੜੇ ਪਰਮੇਸ਼ੁਰ ਦੇ ਉਪਦੇਸ਼ ਦੇ
ਖ਼ਿਲਾਫ਼ ਗੱਲਾਂ ਕਰਦੇ ਹਨ। 11ਇਹ ਉਪਦੇਸ਼ ਉਸ ਖੁਸ਼ਖ਼ਬਰੀ
ਦਾ ਅੰਗ ਹੈ ਜਿਹੜੀ ਮੈਨੂੰ ਪਰਮੇਸ਼ੁਰ ਨੇ ਹੋਰਾਂ ਨੂੰ ਦੇਣ ਲਈ
ਪ੍ਰਦਾਨ ਕੀਤੀ ਸੀ। ਮਹਿਮਾਮਈ ਖੁਸ਼ਖ਼ਬਰੀ ਭਾਗਸ਼ਾਲੀ ਪਰਮੇਸ਼ੁਰ
ਵੱਲੋਂ ਹੈ।

### ਪਰਮੇਸ਼ੁਰ ਦੀ ਮਿਹਰ ਲਈ ਸ਼ੁਕਰਾਨਾ

12ਮੈਂ ਮਸੀਹ ਯਿਸੂ, ਸਾਡੇ ਪ੍ਰਭੂ, ਦਾ ਸ਼ੁਕਰਾਨਾ ਕਰਦਾ ਹਾਂ
ਕਿਉਂਕਿ ਉਸਨੇ ਮੇਰੇ ਉੱਪਰ ਭਰੋਸਾ ਕੀਤਾ ਅਤੇ ਮੈਨੂੰ ਉਸ ਦੀ
ਸੇਵਾ ਕਰਨ ਲਈ ਇਹ ਕਾਰਜ ਦਿੱਤਾ। ਉਹੀ ਮੈਨੂੰ ਸ਼ਕਤੀ ਪ੍ਰਦਾਨ
ਕਰਦਾ ਹੈ। 13ਅਤੀਤ ਵਿੱਚ, ਮੈਂ ਮਸੀਹ ਦੇ ਵਿਰੁੱਧ ਬੋਲਦਾ ਸਾਂ ਤੇ
ਉਸ ਨੂੰ ਦੰਡ ਦਿੱਤੇ ਅਤੇ ਮੈਂ ਉਸ ਨੂੰ ਦੁੱਖ ਪਹੁੰਚਾਇਆ। ਪਰ
ਪਰਮੇਸ਼ੁਰ ਨੇ ਮੈਨੂੰ ਆਪਣੀ ਮਿਹਰ ਵਿਖਾਈ ਕਿਉਂ ਕਿ ਮੈਂ ਨਹੀਂ
ਜਾਣਦਾ ਸੀ ਕਿ ਮੈਂ ਕੀ ਕਰ ਰਿਹਾ ਸਾਂ। ਇਹ ਗੱਲਾਂ ਮੈਂ ਉਦੋਂ
ਕੀਤੀਆਂ ਸਨ ਜਦੋਂ ਮੇਰੇ ਅੰਦਰ ਵਿਸ਼ਵਾਸ ਨਹੀਂ ਸੀ। 14ਪਰ
ਸਾਡੇ ਪ੍ਰਭੂ ਦੀ ਕਿਰਪਾ ਮੈਨੂੰ ਪੂਰੀ ਤਰ੍ਹਾਂ ਦਿੱਤੀ ਹੋਈ ਸੀ, ਅਤੇ
ਕਿਰਪਾ ਦੇ ਨਾਲ ਵਿਸ਼ਵਾਸ ਅਤੇ ਉਹ ਪਿਆਰ ਆਇਆ ਜੋ
ਮਸੀਹ ਯਿਸੂ ਵਿੱਚ ਹੈ।
15ਜੋ ਕੁਝ ਮੈਂ ਆਖ ਰਿਹਾ ਹਾਂ ਸੱਚ ਹੈ ਅਤੇ ਇਹ ਪੂਰੀ ਤਰ੍ਹਾਂ
ਕਬੂਲ ਕਰ ਲੈਣ ਦਾ ਅਧਿਕਾਰੀ ਹੈ। ਮਸੀਹ ਯਿਸੂ ਇਸ ਦੁਨੀਆਂ
ਵਿੱਚ ਪਾਪੀਆਂ ਨੂੰ ਬਚਾਉਂਣ ਲਈ ਆਇਆ। ਅਤੇ ਮੈਂ ਉਨ੍ਹਾਂ
ਪਾਪੀਆਂ ਵਿਚੋਂ ਸੰਭ ਤੋਂ ਬੁਰਾ ਸਾਂ। 16ਪਰ ਮੈਨੂੰ ਦਯਾ ਵਿਖਾਈ
ਗਈ। ਤਾਂ ਜੋ ਮਸੀਹ ਯਿਸੂ ਮੇਰੇ ਵਿੱਚ ਵਿਖਾ ਸਕੇ ਕਿ ਉਸ ਦਾ
ਸਬਰ ਅਸੀਮ ਹੈ। ਮਸੀਹ ਨੇ ਆਪਣਾ ਸਬਰ ਮੇਰੇ, ਸਭ ਪਾਪੀਆਂ
ਤੋਂ ਗਏ ਗੁਜ਼ਰੇ, ਤੇ ਵਿਖਾਇਆ। ਯਿਸੂ ਚਾਹੁੰਦਾ ਸੀ ਕਿ ਮੈਂ ਉਨ੍ਹਾਂ
ਲੋਕਾਂ ਲਈ ਇੱਕ ਮਿਸਾਲ ਬਣਾਂ ਜਿਹੜੇ ਉਸ ਵਿੱਚ ਵਿਸ਼ਵਾਸ਼
ਕਰਦੇ ਹਨ ਅਤੇ ਸਦ ਜੀਵਨ ਪ੍ਰਾਪਤ ਕਰਦੇ ਹਨ। 17ਉਸ
ਬਾਦਸ਼ਾਹ ਨੂੰ ਮਹਿਮਾ ਤੇ ਸਨਮਾਨ ਜਿਹੜਾ ਸਦੀਵੀ ਤੌਰ ਤੇ

ਰਾਜ ਕਰਦਾ ਹੈ। ਉਸ ਨੂੰ ਤਬਾਹ ਨਹੀਂ ਕੀਤਾ ਜਾ ਸਕਦਾ ਅਤੇ
ਨਾ ਹੀ ਦੇਖਿਆ ਜਾ ਸਕਦਾ ਹੈ। ਸਿਰਫ ਪਰਮੇਸ਼ੁਰ ਨੂੰ ਹੀ ਸਦਾ
ਅਤੇ ਸਦਾ ਲਈ ਸਤਿਕਾਰ ਅਤੇ ਮਹਿਮਾ। ਆਮੀਨ!

18ਤਿਮੋਥਿਉਸ, ਤੁਸੀਂ ਮੇਰੇ ਲਈ ਇੱਕ ਪੁੱਤਰ ਵਾਂਗ ਹੋ। ਮੈਂ
ਤੁਹਾਨੂੰ ਆਦੇਸ਼ ਦੇ ਰਿਹਾ ਹਾਂ। ਇਹ ਆਦੇਸ਼ ਉਨ੍ਹਾਂ ਅਗੰਮੀ ਵਾਕਾਂ
ਦੇ ਅਨੁਸਾਰ ਹੈ ਜਿਹੜੇ ਅਤੀਤ ਵਿੱਚ ਤੁਹਾਡੇ ਸੰਬੰਧ ਵਿੱਚ ਦੱਸੇ
ਗਏ ਸਨ। ਮੈਂ ਇਹ ਗੱਲਾਂ ਤੁਹਾਨੂੰ ਇਸ ਲਈ ਦੱਸ ਰਿਹਾਂ ਹਾਂ ਤਾਂ
ਜੋ ਤੁਸੀਂ ਉਨ੍ਹਾਂ ਅਗੰਮ ਵਾਕਾਂ ਅਨੁਸਾਰ ਚਲੋ ਅਤੇ ਵਿਸ਼ਵਾਸ
ਲਈ ਸਫਲ ਯੁੱਧ ਲੜੋ। 19ਵਿਸ਼ਵਾਸ ਵਿੱਚ ਸਥਿਰ ਰਹੋ, ਅਤੇ
ਉਸ ਦੇ ਆਧਾਰ ਤੇ ਜੀਣ ਜਿਸ ਨੂੰ ਤੁਸੀਂ ਮੰਨੋ ਕਿ ਸਹੀ ਹੈ। ਕੁਝ
ਲੋਕਾਂ ਨੇ ਅਜਿਹਾ ਨਹੀਂ ਕੀਤਾ, ਇਸ ਲਈ ਉਹ ਆਸਥਾ ਤੋਂ
ਡਿੱਗ ਗਏ। 20ਹੁਮਿਨਾਯੁਸ ਅਤੇ ਸਿਕੰਦਰ ਉਨ੍ਹਾਂ ਲੋਕਾਂ ਵਿੱਚੋਂ
ਹਨ ਜਿਨ੍ਹਾਂ ਨੇ ਇਹ ਕੀਤਾ ਹੈ। ਮੈਂ ਉਨ੍ਹਾਂ ਨੂੰ ਸ਼ੈਤਾਨ ਨੂੰ ਦੇ ਦਿੱਤਾ
ਹੈ ਤਾਂ ਜੋ ਉਹ ਪਰਮੇਸ਼ੁਰ ਦੇ ਖ਼ਿਲਾਫ਼ ਨਾ ਬੋਲਣਾ ਸਿੱਖਣਗੇ।

## ਆਦਮੀਆਂ ਤੇ ਔਰਤਾਂ ਲਈ ਕੁਝ ਨਿਰਦੇਸ਼

2 ਸਭ ਤੋਂ ਪਹਿਲਾਂ, ਮੈਂ ਤੁਹਾਨੂੰ ਸਰਬਤ ਲੋਕਾਂ ਲਈ ਪ੍ਰਾਰਥਨਾ
ਕਰਨ ਲਈ ਆਖਦਾ ਹਾਂ। ਸਾਰੇ ਲੋਕਾਂ ਲਈ ਪਰਮੇਸ਼ੁਰ
ਨਾਲ ਗੱਲ ਕਰੋ। ਉਸ ਕੋਲੋਂ ਉਹ ਚੀਜ਼ਾਂ ਮੰਗੋ ਜਿਹੜੀਆਂ ਲੋਕਾਂ
ਨੂੰ ਲੋੜੀਂਦੀਆਂ ਹਨ, ਅਤੇ ਉਸ ਦਾ ਸ਼ੁਕਰਾਨਾ ਕਰੋ। 2ਰਾਜਿਆਂ
ਅਤੇ ਉਨ੍ਹਾਂ ਸਾਰਿਆਂ ਲੋਕਾਂ ਲਈ ਪ੍ਰਾਰਥਨਾ ਕਰੋ ਜਿਨ੍ਹਾਂ ਕੋਲ
ਅਧਿਕਾਰ ਦੀਆਂ ਪਦਵੀਆਂ ਹਨ। ਉਨ੍ਹਾਂ ਆਗੂਆਂ ਲਈ ਪ੍ਰਾਰਥਨਾ
ਕਰੋ ਤਾਂ ਜੋ ਅਸੀਂ ਇੱਕ ਅਜਿਹਾ ਜੀਵਨ ਜਿਉਂ ਸਕੀਏ ਜੋ ਸ਼ਾਂਤ,
ਖ਼ਾਮੋਸ਼, ਉਪਾਸਨਾ ਨਾਲ ਭਰਪੂਰ ਅਤੇ ਪਰਮੇਸ਼ੁਰ ਨੂੰ ਸਤਿਕਾਰਦਾ
ਹੋਵੇ। 3ਇਹ ਚੰਗਾ ਹੈ, ਅਤੇ ਇਹ ਪਰਮੇਸ਼ੁਰ ਸਾਡੇ ਮੁਕਤੀ ਦਾਤਾ
ਨੂੰ ਪ੍ਰਸੰਨ ਕਰਦਾ ਹੈ। 4ਪਰਮੇਸ਼ੁਰ ਚਾਹੁੰਦਾ ਹੈ ਕਿ ਸਾਰੇ ਲੋਕ
ਮੁਕਤ ਹੋ ਸਕਣ। ਅਤੇ ਉਹ ਚਾਹੁੰਦਾ ਹੈ ਕਿ ਸਾਰੇ ਲੋਕ ਸੱਚ ਨੂੰ
ਜਾਣ ਲੈਣ। 5ਪਰਮੇਸ਼ੁਰ ਕੇਵਲ ਇੱਕ ਹੈ। ਅਤੇ ਪਰਮੇਸ਼ੁਰ ਤੱਕ
ਪਹੁੰਚਣ ਦਾ ਕੇਵਲ ਇੱਕ ਹੀ ਰਾਹ ਹੈ। ਇਹ ਰਾਹ ਮਸੀਹ ਯਿਸੂ
ਰਾਹੀਂ ਹੈ, ਜੋ ਕਿ ਇੱਕ ਇਨਸਾਨ ਹੈ। 6ਯਿਸੂ ਨੇ ਲੋਕਾਂ ਦੇ ਪਾਪਾਂ
ਦੀ ਕੀਮਤ ਆਪਣੇ ਆਪ ਨੂੰ ਭੇਟਾ ਕਰਕੇ ਅਦਾ ਕੀਤੀ। ਯਿਸੂ
ਇਸ ਗੱਲ ਦਾ ਪ੍ਰਮਾਣ ਹੈ ਕਿ ਪਰਮੇਸ਼ੁਰ ਸਮੂਹ ਲੋਕਾਂ ਨੂੰ ਬਚਾਉਣਾ
ਚਾਹੁੰਦਾ ਹੈ। ਅਤੇ ਉਹ ਸਹੀ ਸਮੇਂ ਤੇ ਆਇਆ। 7ਇਹੀ ਕਾਰਣ
ਹੈ ਜੋ ਉਸ ਨੂੰ ਖੁਸ਼ਖ਼ਬਰੀ ਦੇਣ ਲਈ ਚੁਣਿਆ ਗਿਆ। ਇਹੀ
ਕਾਰਣ ਹੈ ਕਿ ਮੈਨੂੰ ਰਸੂਲ ਚੁਣਿਆ ਗਿਆ ਸੀ ਮੈਂ ਸੱਚ ਕਹਿ
ਰਿਹਾ ਹਾਂ, ਝੂਠ ਨਹੀਂ ਬੋਲ ਰਿਹਾ। ਮੈਂ ਗੈਰ ਯਹੂਦੀਆਂ ਲਈ ਗੁਰੂ
ਦੇ ਤੌਰ ਤੇ ਚੁਣਿਆ ਗਿਆ ਸੀ। ਮੈਂ ਉਨ੍ਹਾਂ ਨੂੰ ਵਿਸ਼ਵਾਸ ਕਰਨ
ਅਤੇ ਸੱਚ ਜਾਨਣ ਦੇ ਉਪਦੇਸ਼ ਦਿੰਦਾ ਹਾਂ।

8ਮੈਂ ਚਾਹੁੰਨਾ ਕਿ ਹਰ ਜਗ੍ਹਾ ਅਦਮੀ ਪ੍ਰਾਰਥਨਾ ਕਰਨ। ਲੋਕ
ਜਿਹੜੇ ਪ੍ਰਾਰਥਨਾ ਵਿੱਚ ਆਪਣੇ ਹੱਥ ਉੱਪਰ ਚੁੱਕਦੇ ਹਨ ਪਵਿੱਤਰ
ਹੋਣੇ ਚਾਹੀਦੇ ਹਨ। ਉੱਥੇ ਉਹ ਲੋਕ ਨਹੀਂ ਹੋਣੇ ਚਾਹੀਦੇ ਜਿਹੜੇ
ਕ੍ਰੋਧ ਕਰਦੇ ਹਨ ਅਤੇ ਝਗੜਦੇ ਹਨ।

9ਮੈਂ ਇਹ ਵੀ ਚਾਹੁੰਨਾ ਕਿ ਔਰਤਾ ਉਹੋ ਜਿਹੇ ਕਪੜੇ ਪਾਉਣ
ਜਿਹੜੇ ਉਨ੍ਹਾਂ ਲਈ ਢੁਕਵੇ ਹੋਣ। ਔਰਤਾਂ ਨੂੰ ਲਾਜ਼ ਅਤੇ ਸੰਜਮ
ਸਹਿਤ ਤਿਆਰ ਹੋਣਾ ਚਾਹੀਦਾ ਹੈ। ਉਨ੍ਹਾਂ ਨੂੰ ਆਪਣੇ ਵਾਲਾਂ ਦੀ
ਸਜ਼ਾਵਟ ਨਹੀਂ ਕਰਨੀ ਚਾਹੀਦੀ ਅਤੇ ਆਪਣੇ ਆਪ ਨੂੰ ਸੁੰਦਰ
ਦਰਸ਼ਾਉਣ ਲਈ ਸੋਨੇ ਜਾਂ ਹੀਰੇ ਮੋਤੀ ਜਾਂ ਮਹਿੰਗੇ ਕੱਪੜੇ ਨਹੀਂ
ਪਹਿਨਣੇ ਚਾਹੀਦੇ। 10ਪਰ ਉਨ੍ਹਾਂ ਨੂੰ ਚੰਗੇ ਕੰਮਾਂ ਰਾਹੀਂ ਆਪਣੇ
ਆਪ ਨੂੰ ਸੁੰਦਰ ਬਨਾਉਣਾ ਚਾਹੀਦਾ ਹੈ। ਉਹ ਔਰਤਾਂ ਜਿਹੜੀਆਂ
ਆਖਦੀਆਂ ਹਨ ਕਿ ਉਹ ਪਰਮੇਸ਼ੁਰ ਦੀ ਉਪਾਸਨਾ ਕਰਦੀਆਂ
ਹਨ, ਉਨ੍ਹਾਂ ਨੂੰ ਇਸ ਢੰਗ ਨਾਲ ਆਪਣੇ ਆਪ ਨੂੰ ਸੁੰਦਰ ਬਨਾਉਣਾ
ਚਾਹੀਦਾ ਹੈ।

11ਔਰਤ ਨੂੰ ਖਾਮੋਸ਼ੀ ਨਾਲ ਸੁਨਣ ਅਤੇ ਹਮੇਸ਼ਾ ਮੰਨਣ ਲਈ
ਪੂਰੀ ਤਰ੍ਹਾਂ ਤਿਆਰ ਰਹਿਣਾ ਸਿੱਖਣਾ ਚਾਹੀਦਾ ਹੈ। 12ਮੈਂ ਔਰਤ
ਨੂੰ ਆਗਿਆ ਨਹੀਂ ਦਿੰਦਾ ਕਿ ਉਹ ਮਰਦ ਨੂੰ ਸਿਖਾਵੇ। ਅਤੇ ਮੈਂ
ਔਰਤ ਨੂੰ ਮਰਦ ਉੱਪਰ ਹੁਕਮ ਚਲਾਉਣ ਦੀ ਇਜਾਜ਼ਤ ਨਹੀਂ
ਦਿੰਦਾ। ਔਰਤ ਨੂੰ ਖਾਮੋਸ਼ ਰਹਿਣਾ ਚਾਹੀਦਾ ਹੈ। 13 ਕਿਉਂ?
ਕਿਉਂ ਕਿ ਆਦਮ ਨੂੰ ਪਹਿਲਾਂ ਸਾਜਿਆ ਗਿਆ ਸੀ ਅਤੇ ਫੇਰ
ਅਵੱਹ ਬਣਾਈ ਗਈ ਸੀ। 14ਇਹ ਵੀ, ਕਿ ਉਹ ਆਦਮ ਨਹੀਂ
ਸੀ ਜੋ ਸ਼ੈਤਾਨ ਦੁਆਰਾ ਗੁਮਰਾਹ ਕੀਤਾ ਗਿਆ ਸੀ। ਇਹ ਔਰਤ
ਸੀ ਜੋ ਗੁਮਰਾਹ ਕੀਤੀ ਗਈ ਸੀ ਅਤੇ ਪਰਮੇਸ਼ੁਰ ਵੱਲ
ਅਵੱਗਿਆਕਾਰੀ ਬਣ ਗਈ। 15ਪਰ ਔਰਤਾਂ ਨੂੰ ਬੱਚੇ ਪੈਦਾ ਕਰਨ
ਦੇ ਆਪਣੇ ਕਾਰਜ ਰਾਹੀਂ ਮੁਕਤੀ ਮਿਲੇਗੀ ਉਹ ਬਚਾਈਆਂ
ਜਾਣਗੀਆਂ ਜੇ ਉਹ ਆਪਣੇ ਵਿਸ਼ਵਾਸ ਵਿੱਚ ਟਿਕੀਆਂ
ਰਹਿਣਗੀਆਂ ਅਤੇ ਪਿਆਰ ਅਤੇ ਪਵਿੱਤਰਤਾ ਅਤੇ ਸਹੀ ਢੰਗ
ਨਾਲ ਸਵੈਂ ਕਾਬੂ ਰੱਖਣਗੀਆਂ।

## ਕਲੀਸਿਯਾ ਦੇ ਆਗੂ

3 ਜੋ ਮੈਂ ਕਹਿੰਦਾ ਹਾਂ ਉਹ ਸੱਚ ਹੈ: ਜੇ ਕੋਈ ਵਿਅਕਤੀ
ਕਲੀਸਿਯਾ ਦਾ ਬਜ਼ੁਰਗ ਬਣਨਾ ਚਾਹੁੰਦਾ ਹੈ ਤਾਂ ਉਹ ਚੰਗਾ
ਕੰਮ ਕਰਨਾ ਚਾਹ ਰਿਹਾ ਹੈ। 2ਬਜ਼ੁਰਗ ਨੂੰ ਇਸ ਹੱਦ ਤੱਕ ਚੰਗਾ
ਹੋਣਾ ਚਾਹੀਦਾ ਹੈ ਕਿ ਲੋਕ ਉਸ ਨੂੰ ਹੱਕੀ ਤੌਰ ਤੇ ਗ਼ਲਤ ਨਾ ਕਹਿ
ਸਕਣ। ਉਸ ਦੀ ਕੇਵਲ ਇੱਕ ਹੀ ਪਤਨੀ ਹੋਣੀ ਚਾਹੀਦੀ ਹੈ।
ਬਜ਼ੁਰਗ ਨੂੰ ਆਪਣੇ ਆਪ ਉੱਪਰ ਕਾਬੂ ਰੱਖਣਾ ਚਾਹੀਦਾ ਹੈ ਅਤੇ
ਸਿਆਣਾ ਹੋਣਾ ਚਾਹੀਦਾ ਹੈ। ਉਸ ਨੂੰ ਚੰਗਾ ਹੋਣਾ ਚਾਹੀਦਾ ਹੈ
ਤਾਂ ਜੋ ਲੋਕ ਉਸ ਨੂੰ ਇੱਜ਼ਤ ਦੇ ਸਕਣ। ਉਸ ਨੂੰ ਹੋਰਨਾ ਲੋਕਾਂ ਦੀ
ਸਹਾਇਤਾ ਕਰਨ ਲਈ ਅਤੇ ਆਪਣੇ ਘਰ ਵਿੱਚ ਪ੍ਰਵਾਨ ਕਰਨ
ਲਈ ਹਮੇਸ਼ਾ ਤਿਆਰ ਰਹਿਣਾ ਚਾਹੀਦਾ ਹੈ। ਉਹ ਇੱਕ ਚੰਗਾ
ਉਪਦੇਸ਼ਕ ਹੋਣਾ ਚਾਹੀਦਾ ਹੈ। 3ਉਸ ਨੂੰ ਬਹੁਤੀ ਸੁਰਾ ਨਹੀਂ
ਪੀਣੀ ਚਾਹੀਦੀ। ਉਸ ਨੂੰ ਝਗੜਾਲੂ ਨਹੀਂ ਹੋਣਾ ਚਾਹੀਦਾ। ਉਹ
ਸ਼ਰੀਫ ਅਤੇ ਅਮਨ ਪਸੰਦ ਹੋਣਾ ਚਾਹੀਦਾ ਹੈ। ਉਹ ਅਜਿਹਾ
ਵਿਅਕਤੀ ਨਹੀਂ ਹੋਣਾ ਚਾਹੀਦਾ ਜੋ ਪੈਸੇ ਨਾਲ ਪਿਆਰ ਕਰਦਾ
ਹੋਵੇ। 4ਉਸ ਨੂੰ ਆਪਣੇ ਘਰ ਦਾ ਇੱਕ ਚੰਗਾ ਆਗੂ ਹੋਣਾ ਚਾਹੀਦਾ।
ਇਸ ਦਾ ਅਰਥ ਇਹ ਹੈ ਕਿ ਉਸਦੇ ਬੱਚੇ ਪੂਰੀ ਇੱਜ਼ਤ ਨਾਲ ਉਸ
ਦਾ ਆਖਾ ਮੰਨਦੇ ਹੋਣ। 5ਜੇ ਕਿਸੇ ਵਿਅਕਤੀ ਨੂੰ ਆਪਣੇ ਪਰਿਵਾਰ
ਦਾ ਆਗੂ ਨਹੀਂ ਬਣਨਾ ਆਉਂਦਾ ਤਾਂ ਉਹ ਪਰਮੇਸ਼ੁਰ ਦੀ
ਕਲੀਸਿਯਾ ਦਾ ਧਿਆਨ ਰੱਖਣ ਦੇ ਯੋਗ ਨਹੀਂ ਹੋ ਸਕਦਾ। 6ਪਰ
ਇੱਕ ਬਜ਼ੁਰਗ ਨੂੰ ਨਵਾਂ ਨਿਹਚਾਵਾਨ ਨਹੀਂ ਹੋਣਾ ਚਾਹੀਦਾ।

ਕਿਉਂ ਕਿ ਜਿਹੜਾ ਇਨਸਾਨ ਨਵਾਂ ਨਿਹਚਾਵਾਨ ਹੈ। ਤਾਂ ਉਹ
ਆਪਣੇ ਆਪ ਉੱਪਰ ਗੁਮਾਨ ਕਰ ਸਕਦਾ ਹੈ। ਫੇਰ ਉਹ ਆਪਣੇ
ਹੰਕਾਰ ਲਈ ਉਸੇ ਤਰ੍ਹਾਂ ਨਿੰਦਿਆ ਜਾਵੇਗਾ ਜਿਵੇਂ ਸ਼ੈਤਾਨ ਨਿੰਦਿਆ
ਗਿਆ ਸੀ। 7ਇੱਕ ਬਜ਼ੁਰਗ ਨੂੰ ਉਨ੍ਹਾਂ ਲੋਕਾਂ ਵੱਲੋਂ ਵੀ ਇੱਜ਼ਤ
ਮਿਲਣੀ ਚਾਹੀਦੀ ਹੈ ਜਿਹੜੇ ਕਲੀਸਿਯਾ ਨਾਲ ਸੰਬੰਧ ਨਹੀਂ
ਰੱਖਦੇ। ਫੇਰ ਉਸ ਦੀ ਆਲੋਚਨਾ, ਹੋਰਨਾਂ ਦੁਆਰਾ ਨਹੀਂ ਹੋਵੇਗੀ
ਅਤੇ ਉਹ ਸ਼ੈਤਾਨ ਦੁਆਰਾ ਨਹੀਂ ਫ਼ਸਾਇਆ ਜਾ ਸਕਦਾ।

## ਕਲੀਸਿਯਾ ਦੇ ਸਹਾਇਕ

8ਇਸੇ ਢੰਗ ਨਾਲ, ਜਿਹੜੇ ਆਦਮੀ ਕਲੀਸਿਯਾ ਵਿੱਚ ਵਿਸ਼ੇਸ਼
ਸਹਾਇਕਾਂ ਵਜੋਂ ਸੇਵਾ ਕਰਦੇ ਹਨ, ਇੱਜ਼ਤ ਦੇ ਭਾਗੀ ਵਿਅਕਤੀ
ਹੋਣੇ ਚਾਹੀਦੇ ਹਨ। ਉਨ੍ਹਾਂ ਨੂੰ ਉਹ ਗੱਲਾਂ ਨਹੀਂ ਆਖਣੀਆਂ
ਚਾਹੀਦੀਆਂ ਜਿਨ੍ਹਾਂ ਦਾ ਕੋਈ ਅਰਥ ਨਹੀਂ, ਅਤੇ ਉਨ੍ਹਾਂ ਨੂੰ ਆਪਣਾ
ਸਮਾਂ ਸੁਰਾ ਪੀਣ ਵਿੱਚ ਨਹੀਂ ਬਿਤਾਉਣਾ ਚਾਹੀਦਾ। ਉਹ ਅਜਿਹੇ
ਵਿਅਕਤੀ ਨਹੀਂ ਹੋਣੇ ਚਾਹੀਦੇ ਜਿਹੜੇ ਹਮੇਸ਼ਾ ਹੋਰਾਂ ਨੂੰ ਧੋਖਾ ਦੇ
ਕੇ ਅਮੀਰ ਹੋਣ ਦੀ ਕੋਸ਼ਿਸ਼ ਕਰਦੇ ਰਹਿੰਦੇ ਹਨ। 9ਉਨ੍ਹਾਂ ਨੂੰ ਉਸ
ਵਿਸ਼ਵਾਸ਼ ਵਿੱਚ ਚੱਲਣਾ ਚਾਹੀਦਾ ਹੈ ਜੋ ਪਰਮੇਸ਼ੁਰ ਨੇ ਸਾਨੂੰ
ਦਿੱਤਾ ਹੈ। ਅਤੇ ਉਨ੍ਹਾਂ ਨੂੰ ਹਮੇਸ਼ਾ ਉਸੇ ਆਧਾਰ ਤੇ ਗੱਲਾਂ ਕਰਨੀਆਂ
ਚਾਹੀਦੀਆਂ ਹਨ ਜਿਸ ਨੂੰ ਉਹ ਸਹੀ ਸਮਝਦੇ ਹਨ। 10ਤੁਹਾਨੂੰ
ਇਨ੍ਹਾਂ ਲੋਕਾਂ ਦੀ ਪਰਖ ਪਹਿਲਾਂ ਹੀ ਕਰ ਲੈਣੀ ਚਾਹੀਦੀ ਹੈ। ਜੇ
ਤੁਹਾਨੂੰ ਉਨ੍ਹਾਂ ਵਿੱਚ ਕੋਈ ਨੁਕਸ ਦਿਖਾਈ ਨਾ ਦੇਵੇ ਤਾਂ ਉਹ
ਵਿਸ਼ੇਸ਼ ਸਹਾਇਕਾਂ ਵਜੋ ਸੇਵਾ ਕਰ ਸਕਦੇ ਹਨ। 11ਇਸੇ ਤਰ੍ਹਾਂ
ਹੀ ਔਰਤਾਂ ਨੂੰ ਵੀ ਹੋਰਨਾਂ ਲੋਕਾਂ ਪਾਸੋਂ ਇੱਜ਼ਤ ਦੇ ਯੋਗ ਹੋਣਾ
ਚਾਹੀਦਾ ਹੈ। ਉਹ ਅਜਿਹੀਆਂ ਔਰਤਾਂ ਨਹੀਂ ਹੋਣੀਆਂ ਚਾਹੀਦੀਆਂ
ਜਿਹੜੀਆਂ ਦੂਸਰਿਆਂ ਬਾਰੇ ਮੰਦਾ ਬੋਲਦੀਆਂ ਹਨ। ਉਨ੍ਹਾਂ ਨੂੰ
ਆਪਣੇ ਆਪ ਉੱਤੇ ਸੰਜਮ ਹੋਣਾ ਚਾਹੀਦਾ ਹੈ ਅਤੇ ਅਜਿਹੀਆਂ
ਔਰਤਾਂ ਬਣਨਾ ਚਾਹੀਦਾ ਹੈ ਜਿਨ੍ਹਾਂ ਉੱਪਰ ਹਰ ਗੱਲੋਂ ਇਤਬਾਰ
ਕੀਤਾ ਜਾ ਸਕੇ। 12ਜਿਹੜੇ ਆਦਮੀ ਵਿਸ਼ੇਸ਼ ਸਹਾਇਕਾਂ ਵਜੋ
ਸੇਵਾ ਕਰਨਾ ਚਾਹੁੰਦੇ ਹਨ ਉਨ੍ਹਾਂ ਨੂੰ ਕੇਵਲ ਇੱਕ ਪਤਨੀ ਰੱਖਣੀ
ਚਾਹੀਦੀ ਹੈ। ਉਨ੍ਹਾਂ ਨੂੰ ਆਪਣੇ ਪਰਿਵਾਰਾਂ ਅਤੇ ਆਪਣੇ ਬੱਚਿਆਂ
ਦੇ ਚੰਗੇ ਆਗੂ ਹੋਣਾ ਚਾਹੀਦਾ ਹੈ। 13ਉਹ ਜਿਹੜੇ ਸਹੀ ਢੰਗ
ਨਾਲ ਸੇਵਾ ਕਰਦੇ ਹਨ ਆਪਣੇ ਆਪ ਲਈ ਸਨਮਾਨ ਯੋਗ ਥਾਂ
ਬਣਾ ਰਹੇ ਹਨ ਅਤੇ ਉਹ ਮਸੀਹ ਯਿਸੂ ਵਿੱਚ ਆਪਣੇ ਵਿਸ਼ਵਾਸ਼
ਦੀ ਨਿਸ਼ਚਿਤਤਾ ਪਾਉਣਗੇ।

## ਸਾਡੀ ਜ਼ਿੰਦਗੀ ਦਾ ਰਹੱਸ

14ਮੈਨੂੰ ਉਮੀਦ ਹੈ ਕਿ ਮੈਂ ਛੇਤੀ ਹੀ ਤੁਹਾਡੇ ਵੱਲ ਆ ਸਕਦਾ
ਹਾਂ। ਪਰ ਹੁਣ ਮੈਂ ਤੁਹਾਨੂੰ ਇਹ ਗੱਲਾਂ ਲਿਖ ਰਿਹਾ ਹਾਂ। 15ਤਾਂ
ਫੇਰ ਜੇ ਮੈਂ ਤੁਹਾਡੇ ਵੱਲ ਛੇਤੀ ਨਾ ਵੀ ਆ ਸਕਿਆ, ਤੁਸੀਂ ਉਨ੍ਹਾਂ
ਗੱਲਾਂ ਬਾਰੇ ਜਾਣ ਲਵੋਂ ਜਿਹੜੀਆਂ ਪਰਮੇਸ਼ੁਰ ਦੇ ਪਰਿਵਾਰ ਵਿੱਚ
ਲੋਕਾਂ ਲਈ ਕਰਨੀਆਂ ਜ਼ਰੂਰੀ ਹਨ। ਇਹ ਪਰਿਵਾਰ ਜਿਉਂਦੇ
ਜਾਗਦੇ ਪਰਮੇਸ਼ੁਰ ਦੀ ਕਲੀਸਿਯਾ ਹੈ। ਅਤੇ ਪਰਮੇਸ਼ੁਰ ਦੀ
ਕਲੀਸਿਯਾ ਸੱਚ ਦਾ ਸਹਾਰਾ ਤੇ ਬੁਨਿਆਦ ਹੈ। 16ਬਿਨਾ ਕਿਸੇ
ਸ਼ੱਕ, ਸਾਡੀ ਰੱਬੀ ਜ਼ਿੰਦਗੀ ਦਾ ਰਹੱਸ ਮਹਾਨ ਹੈ:

“ਉਹ ਸਾਨੂੰ ਮਨੁੱਖੀ ਸ਼ਰੀਰ ਦੇ ਰੂਪ ਵਿੱਚ ਦਰਸ਼ਾਇਆ ਗਿਆ
ਸੀ; ਆਤਮਾ ਨੇ ਇਹ ਪ੍ਰਮਾਣ ਦਿੱਤਾ ਕਿ ਉਹ ਸਹੀ ਸੀ; ਉਸ ਨੂੰ
ਦੂਤਾਂ ਨੇ ਦੇਖਿਆ। ਉਸ ਬਾਰੇ ਖੁਸ਼ਖ਼ਬਰੀ ਦਾ ਪ੍ਰਚਾਰ ਹੋਰਾਂ ਕੌਮਾਂ
ਵਿੱਚ ਕੀਤਾ ਗਿਆ; ਦੁਨੀਆਂ ਦੇ ਲੋਕਾਂ ਨੇ ਉਸ ਵਿੱਚ ਵਿਸ਼ਵਾਸ਼
ਕੀਤਾ ਉਸ ਨੂੰ ਪੂਰੀ ਮਹਿਮਾ ਨਾਲ ਸਵਰਗਾਂ ਵਿੱਚ ਲਿਜਾਇਆ
ਗਿਆ।

## ਝੂਠੇ ਉਪਦੇਸ਼ਕਾਂ ਬਾਰੇ ਚੇਤਾਵਨੀ

4 ਪਵਿੱਤਰ ਆਤਮਾ ਸਾਫ ਤੌਰ ਤੇ ਆਖਦਾ ਹੈ ਕਿ ਆਉਣ
ਵਾਲੇ ਸਮਿਆਂ ਵਿੱਚ ਕੁਝ ਲੋਕ ਸੱਚੇ ਵਿਸ਼ਵਾਸ ਨੂੰ ਨਾਮੰਜ਼ੂਰ
ਕਰ ਦੇਣਗੇ। ਉਹ ਉਨ੍ਹਾਂ ਆਤਮਿਆਂ ਨੂੰ ਸੁਨਣਗੇ ਜਿਹੜੇ ਝੂਠ
ਆਖਦੇ ਹਨ, ਅਤੇ ਉਹ ਭੂਤਾਂ ਦੇ ਉਪਦੇਸ਼ਾਂ ਦਾ ਅਨੁਸਰਣ
ਕਰਨਗੇ। 2ਉਹ ਉਪਦੇਸ਼ ਉਨ੍ਹਾਂ ਲੋਕਾਂ ਵੱਲੋਂ ਆਉਂਦੇ ਹਨ ਜੋ
ਝੂਠੇ ਅਤੇ ਕਪਟੀ ਹਨ। ਉਨ੍ਹਾਂ ਲੋਕਾਂ ਨੇ ਸਹੀ ਅਤੇ ਗ਼ਲਤ ਵਿੱਚ
ਫ਼ਰਕ ਕਰਨ ਦੀ ਆਪਣੀ ਯੋਗਤਾ ਗੁਆ ਲਈ ਹੈ। ਇਹ ਇਸ
ਤਰ੍ਹਾਂ ਹੈ ਜਿਵੇਂ ਉਨ੍ਹਾਂ ਦੀ ਅੰਤਰ ਆਤਮਾ ਨੂੰ ਗਰਮ ਲੋਹੇ ਨਾਲ
ਸਾੜ ਦਿੱਤਾ ਗਿਆ ਹੋਵੇ। 3ਉਹ ਲੋਕ ਹੋਰਨਾਂ ਨੂੰ ਆਖਦੇ ਹਨ ਕਿ
ਵਿਆਹ ਕਰਾਉਣਾ ਗ਼ਲਤ ਹੈ। ਅਤੇ ਉਹ ਉਨ੍ਹਾਂ ਨੂੰ ਕਹਿੰਦੇ ਹਨ
ਕਿ ਕੁਝ ਅਜਿਹੀਆਂ ਚੀਜ਼ਾਂ ਹਨ ਜ਼ਿਹੜੀਆਂ ਲੋਕਾਂ ਨੂੰ ਨਹੀ ਖਾਣੀਆਂ
ਚਾਹੀਦੀਆਂ ਪਰ ਜਿਹੜੇ ਲੋਕ ਨਿਹਚਾਵਾਨ ਹਨ ਅਤੇ ਜਿਹੜੇ
ਸੱਚ ਨੂੰ ਜਾਣਦੇ ਹਨ ਉਹ ਉਨ੍ਹਾਂ ਭੋਜਨਾਂ ਨੂੰ ਪਰਮੇਸ਼ੁਰ ਦਾ ਸ਼ੁਕਰਾਨਾ
ਕਰਕੇ ਖਾ ਸਕਦੇ ਹਨ ਕਿਉਂ ਕਿ ਪਰਮੇਸ਼ੁਰ ਹੀ ਹੈ ਜਿਸ ਨੇ ਉਨ੍ਹਾਂ
ਭੋਜਨਾਂ ਨੂੰ ਬਣਾਇਆ। 4ਹਰ ਉਹ ਚੀਜ਼ ਜਿਹੜੀ ਪਰਮੇਸ਼ੁਰ ਨੇ
ਸਾਜੀ ਹੈ ਚੰਗੀ ਹੈ। ਪਰਮੇਸ਼ੁਰ ਦੀ ਸਾਜੀ ਹੋਈ ਕੋਈ ਵੀ ਚੀਜ਼
ਨਾਮੰਜ਼ੂਰ ਨਹੀਂ ਕਰਨੀ ਚਾਹੀਦੀ ਜੇ ਇਸ ਨੂੰ ਪਰਮੇਸ਼ੁਰ ਦੇ ਸ਼ੁਕਰਾਨੇ
ਨਾਲ ਲਿਆ ਜਾਵੇ। 5ਪਰਮੇਸ਼ੁਰ ਦੁਆਰਾ ਸਾਜਿਆ ਹੋਇਆ ਸਭ
ਕੁਝ ਪਰਮੇਸ਼ੁਰ ਦੇ ਬਚਨ ਅਤੇ ਪ੍ਰਾਰਥਨਾ ਨਾਲ ਪਵਿੱਤਰ ਬਣ
ਜਾਂਦਾ ਹੈ।

## ਮਸੀਹ ਯਿਸੂ ਦੇ ਚੰਗੇ ਸੇਵਕ ਬਣੋ

6ਇਹ ਗੱਲਾਂ ਓਥੋਂ ਦੇ ਭਰਾਵਾਂ ਅਤੇ ਭੈਣਾਂ ਨੂੰ ਦੱਸੋ। ਇਹ
ਸਾਬਤ ਕਰ ਦੇਵੇਗਾ ਕਿ ਤੁਸੀਂ ਮਸੀਹ ਯਿਸੂ ਦੇ ਸੱਚੇ ਸੇਵਕ ਹੋ।
ਤੁਸੀਂ ਸਾਬਤ ਕਰ ਦੇਵੋਂਗੇ ਕਿ ਤੁਸੀਂ ਵਿਸ਼ਵਾਸ਼ ਦੇ ਬਚਨਾਂ ਦੁਆਰਾ
ਅਤੇ ਉਨ੍ਹਾਂ ਸੱਚੇ ਉਪਦੇਸ਼ਾਂ ਦੁਆਰਾ, ਜਿਨ੍ਹਾਂ ਦਾ ਤੁਸੀਂ ਅਨੁਸਰਣ
ਕੀਤਾ ਹੈ ਤਕੜੇ ਬਣ ਗਏ ਹੋ। 7ਲੋਕ ਮੂਰਖ ਕਹਾਣੀਆਂ ਸੁਣਾਉਂਦੇ
ਹਨ ਜਿਨ੍ਹਾਂ ਦਾ ਪਰਮੇਸ਼ੁਰ ਦੇ ਸੱਚ ਨਾਲ ਕੋਈ ਮੇਲ ਨਹੀਂ।
ਉਨ੍ਹਾਂ ਕਹਾਣੀਆਂ ਦੇ ਅਨੁਸਾਰ ਨਾ ਚਲੋ। ਪਰ ਆਪਣੇ ਆਪ ਨੂੰ
ਪਰਮੇਸ਼ੁਰ ਦੇ ਸੱਚੇ ਸੇਵਕ ਹੋਣ ਵਜੋਂ ਤਿਆਰ ਕਰੋ। 8ਤੁਹਾਡੀ
ਸ਼ਰੀਰਕ ਕਸਰਤ ਕਿਸੇ ਗੱਲੋਂ ਤੁਹਾਡੀ ਸਹਾਇਤਾ ਕਰਦੀ ਹੈ।
ਪਰ ਪਰਮੇਸ਼ੁਰ ਦੀ ਸੇਵਾ ਤੁਹਾਡੀ ਹਰ ਤਰੀਕੇ ਨਾਲ ਸਹਾਇਤਾ
ਕਰਦੀ ਹੈ। ਪਰਮੇਸ਼ੁਰ ਦੀ ਸੇਵਾ ਤੁਹਾਡੀ ਵਰਤਮਾਨ ਜ਼ਿੰਦਗੀ
ਅਤੇ ਭਵਿੱਖ ਦੀ ਜ਼ਿੰਦਗੀ ਲਈ ਵੀ ਅਸੀਸਾਂ ਦਾ ਵਾਅਦਾ ਕਰਦੀ
ਹੈ। 9ਜੋ ਮੈਂ ਆਖ ਰਿਹਾਂ ਉਹ ਸੱਚ ਹੈ ਅਤੇ ਤੁਹਾਨੂੰ ਇਸ ਨੂੰ ਪੂਰੀ
ਤਰ੍ਹਾਂ ਪ੍ਰਵਾਨ ਕਰ ਲੈਣਾ ਚਾਹੀਦਾ ਹੈ।

10ਇਹੀ ਕਾਰਨ ਹੈ ਕਿ ਅਸੀਂ ਕੰਮ ਕਰਦੇ ਹਾਂ ਅਤੇ ਸੰਘਰਸ਼
ਕਰਦੇ ਹਾਂ: ਅਸੀਂ ਜਿਉਂਦੇ ਜਾਗਦੇ ਪਰਮੇਸ਼ੁਰ ਵਿੱਚ ਆਸ ਰੱਖਦੇ
ਹਾਂ। ਉਹ ਸਮੂਹ ਲੋਕਾਂ ਦਾ ਮੁਕਤੀਦਾਤਾ ਹੈ। ਖਾਸ ਤੌਰ ਤੇ ਜਿਹੜੇ
ਲੋਕ ਉਸ ਵਿੱਚ ਨਿਹਚਾ ਰੱਖਦੇ ਹਨ।

11ਹੁਕਮ ਦਿਉ ਅਤੇ ਇਨ੍ਹਾਂ ਗੱਲਾਂ ਦੇ ਉਪਦੇਸ਼ ਦਿਉ। 12ਤੁਸੀਂ
ਨੌਜਵਾਨ ਹੋ ਪਰ ਕਿਸੇ ਨੂੰ ਇਸ ਤਰ੍ਹਾਂ ਦਾ ਵਰਤਾਓ ਨ ਕਰਨ
ਦਿਉ ਜਿਵੇਂ ਤੁਸੀਂ ਮੱਹਤਵਪੂਰਣ ਨਹੀਂ ਹੋ। ਉਨ੍ਹਾਂ ਲਈ ਆਪਣੇ
ਭਾਸ਼ਣ ਵਿੱਚ, ਆਪਣੇ ਜ਼ਿੰਦਗੀ ਦੇ ਢੰਗ ਵਿੱਚ, ਆਪਣੇ ਪ੍ਰੇਮ
ਵਿੱਚ, ਆਪਣੀ ਨਿਹਚਾ ਵਿੱਚ ਅਤੇ ਅਪਣੇ ਪਵਿੱਤਰ ਜੀਵਨ
ਵਿੱਚ ਇੱਕ ਉਦਾਹਰਣ ਬਣੋ। 13ਲੋਕਾਂ ਨੂੰ ਪੋਥੀ ਦਾ ਪਾਠ
ਸੁਣਾਉਂਦੇ ਰਹੋ, ਉਨ੍ਹਾਂ ਨੂੰ ਮਜਬੂਤ ਬਣਾਉ, ਅਤੇ ਉਪਦੇਸ਼ ਦਿਉ।
ਜਦੋਂ ਤੱਕ ਮੈਂ ਆਉਂਦਾ ਨਹੀਂ ਇਹ ਗੱਲਾਂ ਕਰੋ। 14ਜਿਹੜੀ
ਦਾਤ ਤੁਹਾਡੇ ਕੋਲ ਹੈ ਉਸ ਦੀ ਵਰਤੋਂ ਕਰਨੀ ਚੇਤੇ ਰੱਖੋ। ਇਹ
ਦਾਤ ਤੁਹਾਨੂੰ ਅਗੰਮੀ ਵਾਕ ਦੁਆਰਾ ਦਿੱਤੀ ਗਈ ਸੀ, ਜਦੋਂ
ਬਜ਼ੁਰਗਾਂ ਨੇ ਤੁਹਾਡੇ ਉੱਤੇ ਆਪਣਾ ਹੱਥ ਰੱਖਿਆ ਸੀ। 15ਇਹ
ਗੱਲਾਂ ਕਰਦੇ ਰਹੋ। ਇਨ੍ਹਾਂ ਗੱਲਾਂ ਨੂੰ ਕਰਨ ਲਈ ਆਪਣਾ ਜੀਵਨ
ਅਰਪਨ ਕਰ ਦਿਉ। ਫੇਰ ਸਾਰੇ ਲੋਕ ਵੇਖ ਸਕਣਗੇ ਕਿ ਤੁਹਾਡਾ
ਆਤਮਕ ਜੀਵਨ ਪ੍ਰਗਤੀ ਕਰ ਰਿਹਾ ਹੈ। 16ਆਪਣੇ ਜੀਵਨ
ਅਤੇ ਉਪਦੇਸ਼ਾਂ ਵੱਲ ਧਿਆਨ ਦਿਉ। ਉਪਦੇਸ਼ ਦੇਣਾ ਅਤੇ ਸਹੀ
ਢੰਗ ਨਾਲ ਰਹਿਣਾ ਜਾਰੀ ਰੱਖੋ। ਫ਼ੇਰ ਤੁਸੀਂ ਆਪਣੇ ਆਪ ਨੂੰ
ਅਤੇ ਉਨ੍ਹਾਂ ਲੋਕਾਂ ਨੂੰ ਬਚਾ ਸਕਦੇ ਹੋਂ, ਜਿਹੜੇ ਤੁਹਾਡੇ ਉਪਦੇਸ਼
ਸੁਣਦੇ ਹਨ।

### ਹੋਰਾਂ ਲੋਕਾਂ ਨਾਲ ਜਿਉਣ ਦੇ ਕੁਝ ਅਸੂਲ

5 ਕਿਸੇ ਬਜ਼ੁਰਗ ਨਾਲ ਗੁੱਸੇ ਨਾਲ ਨਾ ਬੋਲੋ ਸਗੋਂ ਉਸ ਨਾਲ
ਇੰਝ ਗੱਲ ਕਰੋ ਜਿਵੇਂ ਉਹ ਤੁਹਾਡਾ ਪਿਤਾ ਹੋਵੇ। ਛੋਟਿਆਂ
ਨਾਲ ਭਰਾਵਾਂ ਦੀ ਤਰ੍ਹਾਂ ਵਰਤਾਉ ਕਰੋ। 2ਵੱਡੀ ਉਮਰ ਦੀਆਂ
ਔਰਤਾਂ ਨਾਲ ਮਾਵਾਂ ਵਰਗਾ ਵਿਹਾਰ ਕਰੋ। ਛੋਟੀਆਂ ਔਰਤਾਂ
ਨਾਲ ਭੈਣਾਂ ਵਰਗਾ ਵਿਹਾਰ ਕਰੋ। ਹਮੇਸ਼ਾ ਉਨ੍ਹਾਂ ਨਾਲ ਪੂਰੀ
ਸ਼ੁਧਤਾ ਨਾਲ ਵਿਹਾਰ ਕਰੋ।

3ਕਲੀਸਿਯਾ ਨੂੰ ਉਨ੍ਹਾਂ ਵਿਧਵਾਵਾਂ ਦਾ ਖਿਆਲ ਰੱਖਣਾ
ਚਾਹੀਦਾ ਹੈ ਜੋ ਸੱਚਮੁੱਚ ਇਕੱਲੀਆਂ ਹਨ। 4ਪਰ ਜੇ ਕਿਸੇ ਵਿਧਵਾ
ਦੇ ਬੱਚੇ ਹਨ ਜਾਂ ਪੋਤਰੇ-ਪੋਤਰੀਆਂ ਹਨ, ਤਾਂ ਜਿਹੜੀ ਗੱਲ ਸਭ
ਤੋਂ ਪਹਿਲਾਂ ਉਨ੍ਹਾਂ ਨੂੰ ਸਿਖਣੀ ਚਾਹੀਦੀ ਹੈ ਉਹ ਇਹ ਹੈ: ਉਨ੍ਹਾਂ
ਨੂੰ ਆਪਣੇ ਖੁਦ ਦੇ ਪਰਿਵਾਰ ਦੇ ਜੀਆਂ ਦਾ ਧਿਆਨ ਰੱਖਕੇ
ਪਰਮੇਸ਼ੁਰ ਦੀ ਇੱਜ਼ਤ ਕਰਨੀ ਚਾਹੀਦੀ ਹੈ। ਜਦੋਂ ਉਹ ਇਵੇਂ
ਕਰਨਗੀਆਂ, ਤਾਂ ਉਹ ਆਪਣੇ ਮਾਪਿਆਂ ਅਤੇ ਬਜ਼ੁਰਗਾਂ ਉੱਤੇ
ਉਪਕਾਰ ਕਰ ਰਹੀਆਂ ਹੋਣਗੀਆਂ ਇਹ ਪਰਮੇਸ਼ੁਰ ਨੂੰ ਪ੍ਰਸੰਨ
ਕਰਦਾ ਹੈ। 5ਜੇਕਰ ਇੱਕ ਵਿਧਵਾ ਸੱਚਮੁੱਚ ਬਿਨਾ ਕਿਸੇ ਦੇ
ਸਹਾਰਿਓਂ ਇਕੱਲੀ ਹੈ, ਤਾਂ ਉਹ ਆਸ ਰੱਖਦੀ ਹੈ ਕਿ ਪਰਮੇਸ਼ੁਰ
ਇਕੱਲਾ ਉਸ ਦੀ ਸਹਾਇਤਾ ਕਰੇਗਾ। ਉਹ ਪਰਮੇਸ਼ੁਰ ਨੂੰ ਸਹਾਇਤਾ
ਲਈ ਦਿਨ ਰਾਤ ਪ੍ਰਾਰਥਨਾ ਕਰਨੀ ਜਾਰੀ ਰੱਖਦੀ ਹੈ। 6ਪਰ
ਜਿਹੜੀ ਵਿਧਵਾ ਆਪਣੇ ਜੀਵਨ ਨੂੰ ਕੇਵਲ ਆਪਣੀ ਖੁਸ਼ੀ ਲਈ
ਬਿਤਾਉਂਦੀ ਹੈ ਉਹ ਜਿਉਂਦੀ ਹੋਈ ਵੀ ਮੁਰਦਾ ਹੈ। 7ਉਥੋਂ ਦੇ
ਨਿਹਚਾਵਾਨਾਂ ਨੂੰ ਇਹ ਕਰਨ ਲਈ ਆਖੋ ਤਾਂ ਜੋ ਕੋਈ ਵੀ ਵਿਅਕਤੀ
ਇਹ ਨਾ ਕਹਿ ਸਕੇ ਕਿ ਉਹ ਗ਼ਲਤ ਕੰਮ ਕਰ ਰਹੇ ਹਨ। 8ਇੱਕ
ਵਿਅਕਤੀ ਨੂੰ ਆਪਣੇ ਸਾਰੇ ਲੋਕਾਂ ਦਾ ਧਿਆਨ ਰੱਖਣਾ ਚਾਹੀਦਾ
ਹੈ। ਖਾਸਕਰ, ਉਸ ਨੂੰ ਆਪਣੇ ਪਰਿਵਾਰ ਦਾ ਧਿਆਨ ਰੱਖਣਾ
ਚਾਹੀਦਾ ਹੈ। ਜੇ ਕੋਈ ਅਜਿਹਾ ਨਹੀਂ ਕਰਦਾ, ਤਾਂ ਉਹ ਸੱਚੇ
ਵਿਸ਼ਵਾਸ਼ ਨੂੰ ਨਹੀਂ ਮੰਨਦਾ। ਉਹ ਵਿਅਕਤੀ ਇੱਕ ਅਨਾਸਥਾਵਾਨ
ਨਾਲੋਂ ਵੀ ਭੈੜਾ ਹੈ।

9ਵਿਧਵਾਵਾਂ ਦੀ ਤੁਹਾਡੀ ਸੂਚੀ ਵਿੱਚ ਜੁੜਨ ਲਈ ਉਹ ਸੱਠਾਂ
ਵਰ੍ਹਿਆਂ ਦੀ ਜਾਂ ਇਸ ਤੋਂ ਵਡੇਰੀ ਹੋਣੀ ਚਾਹੀਦੀ ਹੈ। ਉਹ ਆਪਣੇ
ਪਤੀ ਦੀ ਵਫ਼ਾਦਾਰ ਰਹੀ ਹੋਣੀ ਚਾਹੀਦੀ ਹੈ। 10ਉਹ ਅਜਿਹੀ
ਔਰਤ ਵਜੋਂ ਜਾਣੀ ਜਾਂਦੀ ਹੋਣੀ ਚਾਹੀਦੀ ਹੈ ਜਿਸਨੇ ਚੰਗੇ ਕੰਮ
ਕੀਤੇ ਹੋਣ। ਮੇਰਾ ਭਾਵ ਚੰਗੀਆਂ ਗੱਲਾਂ ਹਨ, ਜਿਵੇਂ ਆਪਣੇ
ਬੱਚਿਆਂ ਦੀ ਪਰਵਰਿਸ਼ ਕਰਨੀ, ਆਪਣੇ ਘਰ ਆਏ ਓਪਰਿਆਂ
ਦੀ ਮਹਿਮਾਨ-ਨਵਾਜ਼ੀ ਕਰਨੀ, ਪਰਮੇਸ਼ੁਰ ਦੇ ਲੋਕਾਂ ਦੇ ਪੈਰ ਧੋਣੇ,
ਉਨ੍ਹਾਂ ਦੀ ਸਹਾਇਤਾ ਕਰਨੀ ਜਿਹੜੇ ਮੁਸੀਬਤਾਂ ਵਿੱਚ ਹਨ ਅਤੇ
ਆਪਣੇ ਜੀਵਨ ਨੂੰ ਹਰ ਤਰ੍ਹਾਂ ਦੇ ਚੰਗੇ ਕੰਮ ਕਰਨ ਲਈ ਵਰਤਣਾ।

11ਪਰ ਉਸ ਪੱਤ੍ਰੀ ਵਿੱਚ ਜਵਾਨ ਵਿਧਵਾਵਾਂ ਨੂੰ ਸ਼ਾਮਿਲ ਨਾ
ਕਰੋ। ਜਦੋਂ ਉਹ ਆਪਣੇ ਆਪ ਨੂੰ ਮਸੀਹ ਦੇ ਨਮਿਤ ਅਰਪਣ
ਕਰ ਦਿੰਦੀਆਂ ਹਨ, ਤਾਂ ਬਹੁਤ ਵਾਰੀ ਉਹ ਆਪਣੀਆਂ ਤਕੜੀਆਂ
ਸ਼ਰੀਰਕ ਲੋੜਾਂ ਕਾਰਣ ਉਸ ਕੋਲੋਂ ਦੂਰ ਹੋ ਜਾਂਦੀਆਂ ਹਨ। ਤਾਂ
ਫੇਰ ਉਹ ਦੁਬਾਰਾ ਸ਼ਾਦੀ ਕਰਨਾ ਚਾਹੁੰਦੀਆਂ ਹਨ। 12ਇਸ ਵਾਸਤੇ
ਉਨ੍ਹਾਂ ਦਾ ਨਿਰਣਾ ਹੋਵੇਗਾ। ਕਿਉਂ ਕਿ ਉਨ੍ਹਾਂ ਨੇ ਆਪਣਾ ਪਹਿਲਾ
ਵਾਅਦਾ ਨਹੀਂ ਨਿਭਾਇਆ। 13ਇਹ ਵੀ, ਕਿ ਇਹ ਵਿਧਵਾਵਾਂ
ਜਲਦੀ ਹੀ ਇੱਕ ਘਰ ਤੋਂ ਦੂਜੇ ਘਰ ਜਾ ਕੇ ਆਪਣਾ ਸਮਾਂ ਨਸ਼ਟ
ਕਰਨ ਦੀਆਂ ਆਦੀ ਹੋ ਜਾਂਦੀਆਂ ਹਨ। ਉਹ ਦੂਸਰਿਆਂ ਬਾਰੇ
ਗੱਲਾਂ ਕਰਦੀਆਂ ਹਨ ਅਤੇ ਦੂਸਰਿਆਂ ਲੋਕਾਂ ਦੀਆਂ ਜ਼ਿੰਦਗੀਆਂ
ਵਿੱਚ ਦਖਲ ਦੇਣਾ ਸ਼ੁਰੂ ਕਰ ਦਿੰਦੀਆਂ ਹਨ। ਉਹ ਅਜਿਹੀਆਂ
ਗੱਲਾਂ ਆਖਦੀਆਂ ਹਨ ਜਿਹੜੀਆਂ ਉਨ੍ਹਾਂ ਨੂੰ ਨਹੀਂ ਆਖਣੀਆਂ
ਚਾਹੀਦੀਆਂ। 14ਇਸ ਲਈ ਮੈਂ ਚਾਹੁੰਨਾ ਕਿ ਜਵਾਨ ਵਿਧਵਾਵਾਂ
ਫ਼ਿਰ ਤੋਂ ਵਿਆਹ ਕਰਵਾ ਲੈਣ ਅਤੇ ਬੱਚੇ ਨੂੰ ਜਨਮ ਦੇਣ ਅਤੇ
ਆਪਣੇ ਘਰਾਂ ਦਾ ਧਿਆਨ ਰੱਖਣ। ਜੇ ਉਹ ਅਜਿਹਾ ਕਰਦੀਆਂ
ਹਨ ਤਾਂ ਸਾਡੇ ਦੁਸ਼ਮਣ ਨੂੰ ਉਨ੍ਹਾਂ ਦੀ ਆਲੋਚਨਾ ਕਰਨ ਦਾ ਮੌਕਾ
ਨਹੀਂ ਮਿਲੇਗਾ। 15ਅਸਲ ਵਿੱਚ, ਕੁਝ ਜਵਾਨ ਵਿਧਵਾਵਾਂ ਪਹਿਲਾਂ
ਹੀ ਸ਼ੈਤਾਨ ਦਾ ਅਨੁਸਰਣ ਕਰਨ ਲਈ ਮੁੜ ਚੁੱਕੀਆਂ ਹਨ।

16ਜੇ ਕਿਸੇ ਨਿਹਚਾਵਾਨ ਔਰਤ ਦੇ ਪਰਿਵਾਰ ਵਿੱਚ ਵਿਧਵਾਵਾਂ
ਹਨ, ਤਾਂ ਉਸ ਨੂੰ ਖੁਦ ਉਨ੍ਹਾਂ ਦਾ ਧਿਆਨ ਰੱਖਣਾ ਚਾਹੀਦਾ
ਹੈ।* ਕਲੀਸਿਯਾ ਨੂੰ ਉਨ੍ਹਾਂ ਦਾ ਧਿਆਨ ਰੱਖਣ ਦਾ ਬੋਝ ਨਹੀਂ
ਉਠਾਉਣਾ ਚਾਹੀਦਾ। ਫ਼ੇਰ ਕਲੀਸਿਯਾ ਉਨ੍ਹਾਂ ਵਿਧਵਾਵਾਂ ਦਾ
ਧਿਆਨ ਰੱਖ ਸਕੇਗੀ ਜਿਨ੍ਹਾਂ ਦਾ ਪਰਿਵਾਰ ਜਿਉਂਦਾ ਨਹੀਂ ਹੈ।

17ਜਿਹੜੇ ਬਜ਼ੁਰਗ ਕਲੀਸਿਯਾ ਦੀ ਅਗਵਾਈ ਚੰਗੇ ਢੰਗ
ਨਾਲ ਕਰਦੇ ਹਨ ਉਹ ਮਹਾਨ ਇੱਜ਼ਤ ਪਾਉਣ ਦੇ ਯੋਗੀ ਹਨ।

---

**ਜੇ ਕਿਸੇ ਔਰਤ ... ਚਾਹੀਦਾ ਹੈ** ਕੁਝ ਯੂਨਾਨੀ ਨਕਲਾਂ ਵਿੱਚ ਲਿਖਿਆ
ਹੈ: "ਮਰਦ ਜਾਂ ਔਰਤ ... ਉਹ/ ਉਹ (ਔਰਤ)

ਜਿਹੜੇ ਵਡੇਰੇ ਬੋਲ ਚਾਲ ਰਾਹੀਂ ਅਤੇ ਉਪਦੇਸ਼ ਰਾਹੀਂ ਕਾਰਜ
ਕਰਦੇ ਹਨ ਅਜਿਹੇ ਵਿਅਕਤੀ ਹਨ ਜਿਹੜੇ ਮਹਾਨ ਇੱਜ਼ਤ ਦੇ
ਯੋਗੀ ਹਨ। 18ਕਿਉਂ ਕਿ ਪੋਥੀ ਆਖਦੀ ਹੈ, "ਉਸ ਬਲਦ ਦਾ
ਮੂੰਹ ਨਾ ਬੰਨ੍ਹੋ ਜਿਹੜਾ ਗਾਹੁੰਦੇ ਥੱਲੇ ਉੱਤੇ ਕੰਮ ਕਰਦਾ ਹੈ।"*
ਅਤੇ ਪੋਥੀ ਇਹ ਵੀ ਆਖਦੀ ਹੈ, "ਮਜ਼ਦੂਰ ਆਪਣੀ ਮਜਦੂਰੀ ਦੇ
ਯੋਗ ਹੈ।"*

19ਉਸ ਬੰਦੇ ਦੀ ਨਾ ਸੁਣੋ ਜਿਹੜਾ ਇੱਕ ਬਜ਼ੁਰਗ ਉੱਤੇ
ਇਲਜ਼ਾਮ ਲਾਉਂਦਾ ਹੈ। ਤੁਹਾਨੂੰ ਉਸ ਬੰਦੇ ਨੂੰ ਸਿਰਫ਼ ਤਾਂ ਹੀ
ਸੁਨਣਾ ਚਾਹੀਦਾ ਹੈ ਜੇਕਰ ਦੋ ਜਾਂ ਤਿੰਨ ਬੰਦੇ ਗਵਾਹੀ ਦੇਣ ਕਿ
ਬਜ਼ੁਰਗ ਨੇ ਗ਼ਲਤ ਕੰਮ ਕੀਤਾ ਹੈ। 20ਪਾਪੀਆਂ ਨੂੰ ਆਖੋ ਕਿ ਉਹ
ਗ਼ਲਤ ਕੰਮ ਕਰ ਰਹੇ ਹਨ। ਇਹ ਗੱਲ ਸਾਰੀ ਕਲੀਸਿਯਾਂ ਦੇ
ਸਾਮ੍ਹਣੇ ਆਖੋ। ਇਸ ਤਰ੍ਹਾਂ ਹੋਰਾਂ ਨੂੰ ਵੀ ਚੇਤਾਵਨੀ ਮਿਲੇਗੀ।

21ਮੈਂ ਤੁਹਾਨੂੰ ਪਰਮੇਸ਼ੁਰ, ਯਿਸੂ ਮਸੀਹ ਅਤੇ ਚੁਣੇ ਹੋਏ ਦੂਤਾਂ
ਦੇ ਸਨਮੁੱਖ, ਇਹ ਗੱਲਾਂ ਕਰਨ ਦਾ ਹੁਕਮ ਦਿੰਦਾ ਹਾਂ। ਪਰ ਸੱਚ
ਜਾਨਣ ਤੋਂ ਪਹਿਲਾਂ ਲੋਕਾਂ ਬਾਰੇ ਨਿਰਣਾ ਨਾ ਕਰੋ। ਅਤੇ ਇਨ੍ਹਾਂ
ਗੱਲਾਂ ਬਾਰੇ ਹਰੇਕ ਨਾਲ ਇਕੋ ਜਿਹਾ ਸਲੂਕ ਕਰੋ।

22ਕਿਸੇ ਵਿਅਕਤੀ ਨੂੰ ਬਜ਼ੁਰਗ ਬਨਾਉਣ ਤੋਂ ਪਹਿਲਾਂ ਧਿਆਨ
ਨਾਲ ਸੋਚੋ। ਹੋਰਾਂ ਲੋਕਾਂ ਦੇ ਪਾਪਾਂ ਦੇ ਭਾਗੀ ਨਾ ਬਣੋ। ਆਪਣੇ
ਆਪ ਨੂੰ ਸ਼ੁਧ ਰੱਖੋ।

23ਤਿਮੋਥਿਉਸ, ਤੁਸੀਂ ਕੇਵਲ ਪਾਣੀ ਹੀ ਪੀਦੇਂ ਰਹੇ ਹੋ। ਇਹ
ਗੱਲ ਛੱਡੋ ਰਤਾ ਕੁ ਮੈ ਪੀਓ। ਇਹ ਤੁਹਾਡੇ ਮਿਹਦੇ ਅਤੇ ਤੁਹਾਡੀ
ਅਕਸਰ ਹੋਣ ਵਾਲੀ ਬਿਮਾਰੀ ਲਈ ਚੰਗੀ ਹੋਵੇਗੀ।

24ਕੁਝ ਲੋਕਾਂ ਦੇ ਪਾਪ ਦੇਖਣੇ ਸੁਖਾਲੇ ਹਨ। ਉਨ੍ਹਾਂ ਦੇ ਪਾਪਾਂ
ਦਰਸ਼ਾਉਂਦੇ ਹਨ ਕਿ ਉਨ੍ਹਾਂ ਦਾ ਅਸਲੀ ਨਿਰਣਾ ਹੋਣ ਤੋਂ ਪਹਿਲਾਂ
ਹੀ ਉਹ ਦੋਸ਼ੀ ਹਨ। ਪਰ ਕੁਝ ਲੋਕਾਂ ਦੇ ਪਾਪ ਮਗਰੋਂ ਨਜ਼ਰ
ਆਉਂਦੇ ਹਨ। 25ਇਹੀ ਗੱਲ ਲੋਕਾਂ ਦੇ ਚੰਗੇ ਕੰਮਾਂ ਬਾਰੇ ਵੀ ਹੈ।
ਲੋਕਾਂ ਦੇ ਚੰਗੇ ਕੰਮ ਕੀਤੇ ਛੇਤੀ ਦਿਖਾਈ ਦਿੰਦੇ ਹਨ। ਭਾਵੇਂ ਉਹ
ਚੰਗੀਆਂ ਕਰਨੀਆਂ ਵੇਖਣੀਆਂ ਸੁਖਾਲੀਆਂ ਨਹੀਂ ਹਨ, ਉਹ
ਲੁਕੀਆਂ ਵੀ ਨਹੀਂ ਰਹਿ ਸਕਦੀਆਂ।

6 ਉਹ ਜਿਹੜੇ ਗੁਲਾਮ ਹਨ ਉਨ੍ਹਾਂ ਨੂੰ ਆਪਣੇ ਮਾਲਕਾਂ ਨੂੰ
ਪੂਰੀ ਇੱਜਤ ਦੇਣੀ ਚਾਹੀਦੀ ਹੈ। ਜਦੋਂ ਉਹ ਅਜਿਹਾ ਕਰਦੇ
ਹਨ, ਤਾਂ ਪਰਮੇਸ਼ੁਰ ਦੇ ਨਾਂ ਅਤੇ ਸਾਡੇ ਉਪਦੇਸ਼ ਦੀ ਆਲੋਚਨਾ
ਨਹੀਂ ਹੋਵੇਗੀ। 2ਕਈਆਂ ਗੁਲਾਮਾਂ ਦੇ ਮਾਲਕ ਨਿਹਚਾਵਾਨ ਹੁੰਦੇ
ਹਨ। ਇਸ ਲਈ ਗੁਲਾਮ ਅਤੇ ਮਾਲਕ ਭਰਾ ਭਰਾ ਹਨ। ਪਰ
ਗੁਲਾਮਾਂ ਨੂੰ ਇਸ ਗੱਲੋ ਉਨ੍ਹਾਂ ਦੀ ਘੱਟ ਇਜ਼ੱਤ ਨਹੀ ਕਰਨੀ
ਚਾਹੀਦੀ। ਨਹੀਂ! ਉਨ੍ਹਾਂ ਗੁਲਮਾਂ ਨੂੰ ਤਾਂ ਸਗੋਂ ਉਨ੍ਹਾਂ ਨਿਹਚਾਵਾਨ
ਮਾਲਕਾਂ ਦੀ ਹੋਰ ਵਧੇਰੇ ਚੰਗੀ ਸੇਵਾ ਕਰਨੀ ਚਾਹੀਦੀ ਹੈ। ਕਿਉਂ?
ਕਿਉਂਕਿ ਜਿਹੜੇ ਵਿਅਕਤੀ ਆਪਣੀ ਚੰਗੀ ਸੇਵਾ ਦੇ ਲਾਭ ਦੇ
ਆਨੰਦ ਮਾਣਦੇ ਹਨ ਉਹ ਸ਼ਰਧਾਲੂ ਹਨ ਜਿਨ੍ਹਾਂ ਨੂੰ ਉਹ ਪਿਆਰ
ਕਰਦੇ ਹਨ।

### ਝੂਠੇ ਉਪਦੇਸ਼ ਅਤੇ ਸੱਚੀ ਦੌਲਤ

ਇਹੀ ਸੱਚ ਹਨ ਜਿਨ੍ਹਾਂ ਦੇ ਤੁਹਾਨੂੰ ਉਪਦੇਸ਼ ਦੇਣੇ ਚਾਹੀਦੇ
ਹਨ ਅਤੇ ਲੋਕਾਂ ਨੂੰ ਉਨ੍ਹਾਂ ਨੂੰ ਕਰਨ ਦੀ ਸਲਾਹ ਦੇਣੀ ਚਾਹੀਦੀ
ਹੈ। 3ਕੁਝ ਲੋਕ ਝੂਠੀਆਂ ਗੱਲਾਂ ਦੇ ਉਪਦੇਸ਼ ਦਿੰਦੇ ਹਨ। ਉਹ
ਲੋਕ ਸਾਡੇ ਪ੍ਰਭੂ ਯਿਸੂ ਮਸੀਹ ਦੇ ਉਪਦੇਸ਼ ਨਾਲ ਸਹਿਮਤ ਨਹੀਂ
ਹੁੰਦੇ। ਅਤੇ ਉਹ ਅਜਿਹੇ ਉਪਦੇਸ਼ ਨਾਲ ਸਹਿਮਤ ਨਹੀਂ ਹੋਣਗੇ
ਜਿਹੜੇ ਪਰਮੇਸ਼ੁਰ ਦੀ ਸੱਚੀ ਸੇਵਾ ਨਾਲ ਸਹਿਮਤ ਹੁੰਦੇ ਹਨ।
4ਜਿਹੜਾ ਵਿਅਕਤੀ ਝੂਠੀਆਂ ਗੱਲਾਂ ਦੇ ਉਪਦੇਸ਼ ਦਿੰਦਾ ਹੈ ਹੰਕਾਰ
ਨਾਲ ਭਰਿਆ ਹੋਇਆ ਹੈ ਅਤੇ ਉਹ ਕੁਝ ਵੀ ਨਹੀਂ ਜਾਣਦਾ।
ਅਜਿਹੇ ਵਿਅਕਤੀ ਨੂੰ ਦਲੀਲ ਬਾਜੀ ਕਰਨ ਦੀ ਬੁਰੀ ਇੱਛਾ
ਹੁੰਦੀ ਹੈ ਅਤੇ ਸ਼ਬਦਾਂ ਬਾਰੇ ਲੜਨ ਦੀ ਜੋ ਈਰਖਾ, ਮਤਭੇਦ,
ਬੇਇੱਜ਼ਤੀ ਦੇ ਸ਼ਬਦ, ਅਤੇ ਭਰਿਸ਼ਟ ਸ਼ੰਕਾਵਾਂ ਲਿਆਉਂਦੀ ਹੈ।
5ਅਤੇ ਇਸ ਨਾਲ ਉਨ੍ਹਾਂ ਲੋਕਾਂ ਦੀ ਦਲੀਲ ਬਾਜ਼ੀ ਵੀ ਸਾਮ੍ਹਣੇ
ਆਉਂਦੀ ਹੈ ਜਿਨ੍ਹਾਂ ਦੇ ਦਿਮਾਗ ਬਦੀ ਨਾਲ ਭਰੇ ਹੋਏ ਹਨ।
ਉਨ੍ਹਾਂ ਲੋਕਾਂ ਨੇ ਸੱਚ ਨੂੰ ਗੁਆ ਲਿਆ ਹੈ। ਉਹ ਸੋਚਦੇ ਹਨ ਕਿ
ਪਰਮੇਸ਼ੁਰ ਦੀ ਸੇਵਾ ਕਰਨੀ ਅਮੀਰ ਬਨਣ ਦਾ ਸਾਧਣ ਹੈ।

6ਹਾਂ, ਇਹ ਸੱਚ ਹੈ ਕਿ ਪਰਮੇਸ਼ੁਰ ਦੀ ਸੇਵਾ ਕਰਨੀ ਉਸ ਨੂੰ
ਅਮੀਰ ਬਣਾ ਦਿੰਦੀ ਹੈ ਜੋ ਸੇਵਾ ਕਰਦਾ ਹੈ ਜੇਕਰ ਉਹ ਉਸ
ਨਾਲ ਸੰਤੁਸ਼ਟ ਹੈ ਜੋ ਉਸ ਕੋਲ ਹੈ। 7ਜਦੋਂ ਅਸੀਂ ਇਸ ਦੁਨੀਆ
ਵਿੱਚ ਆਏ, ਅਸੀਂ ਕੁਝ ਨਹੀਂ ਲਿਆਏ। ਜਦੋਂ ਅਸੀਂ ਮਰਾਂਗੇ,
ਉਦੋਂ ਵੀ ਅਸੀਂ ਆਪਣੇ ਨਾਲ ਕੁਝ ਵੀ ਲੈਕੇ ਨਹੀਂ ਜਾਵਾਂਗੇ।
8ਇਸ ਲਈ ਜੇ ਸਾਡੇ ਕੋਲ ਖਾਨ ਪਹਿਨਣ ਨੂੰ ਹੈ ਤਾਂ ਅਸੀਂ ਉਸ
ਨਾਲ ਸੰਤੁਸ਼ਟ ਹੋਵਾਂਗੇ। 9ਜੋ ਲੋਕ ਅਮੀਰ ਬਨਣਾ ਚਹੁੰਦੇ ਹਨ
ਉਹ ਪਰਤਾਵੇ ਵਿੱਚ ਪੈ ਜਾਂਦੇ ਹਨ। ਉਹ ਫਸ ਜਾਂਦੇ ਹਨ ਅਤੇ
ਨਿਕੰਮੀਆ ਚੀਜ਼ਾਂ ਅਤੇ ਹਾਨੀਕਾਰਕ ਚੀਜ਼ਾਂ ਲੈਣੀਆਂ ਸ਼ੁਰੂ ਕਰ
ਦਿੰਦੇ ਹਨ। ਉਹ ਚੀਜ਼ਾਂ ਲੋਕਾਂ ਨੂੰ ਤਬਾਹ ਤੇ ਬਰਬਾਦ ਕਰ ਦਿੰਦੀਆਂ
ਹਨ। 10ਪੈਸੇ ਨਾਲ ਪਿਆਰ ਸਭ ਤਰ੍ਹਾਂ ਦੀਆਂ ਬੁਰਾਈਆਂ ਦਾ
ਕਾਰਣ ਹੈ। ਕੁਝ ਲੋਕਾਂ ਨੇ ਅਧਿਕਤਮ ਪੈਸੇ ਕੁਮਾਉਣ ਦੇ ਚੱਕਰ
ਵਿੱਚ ਸੱਚੇ ਵਿਸ਼ਵਾਸ ਨੂੰ ਛੱਡ ਦਿੱਤਾ ਹੈ। ਪਰ ਉਹ ਆਪਣੇ ਆਪ
ਨੂੰ ਬਹੁਤ ਸਾਰੇ ਦਰਦਾਂ ਭਰੇ ਅਨੁਭਵਾਂ ਨਾਲ ਸੱਟ ਮਾਰ ਲੈਂਦੇ
ਹਨ।

### ਕੁਝ ਗੱਲਾਂ ਜਿਹੜੀਆਂ ਤੁਹਾਨੂੰ ਯਾਦ ਰੱਖਣੀਆਂ ਚਾਹੀਦੀਆਂ

11ਪਰ ਤੂੰ ਇੱਕ ਪਰਮੇਸ਼ੁਰ ਦਾ ਬੰਦਾ ਹੈ। ਤੁਹਾਨੂੰ ਉਨ੍ਹਾਂ ਸਾਰੀਆਂ
ਗੱਲਾਂ ਤੋਂ ਦੂਰ ਰਹਿਣਾ ਚਾਹੀਦਾ ਹੈ। ਸਹੀ ਢੰਗ ਵਿੱਚ ਜਿਉਣ
ਦੀ ਕੋਸ਼ਿਸ਼ ਕਰੋ, ਅਤੇ ਪਰਮੇਸ਼ੁਰ ਦੀ ਸੇਵਾ ਕਰੋ; ਵਿਸ਼ਵਾਸ਼, ਪ੍ਰੇਮ,
ਸਬਰ, ਅਤੇ ਸੱਜਨਤਾ ਰੱਖੋ। 12ਆਪਣੇ ਵਿਸ਼ਵਾਸ਼ ਨੂੰ ਬਣਾਈ
ਰੱਖਨਾ ਦੌੜ ਦੌੜਨ ਵਾਂਗ ਹੈ। ਉਸ ਦੌੜ ਨੂੰ ਜਿੱਤਣ ਲਈ ਪੂਰਾ
ਤਾਣ ਲਾ ਦਿਉ। ਇਸ ਗੱਲ ਨੂੰ ਯਕੀਨੀ ਬਣਾਉ ਕਿ ਤੁਸੀਂ ਉਹ
ਜੀਵਨ ਪ੍ਰਾਪਤ ਕਰ ਲਵੋ ਜਿਹੜਾ ਸਦੀਵੀ ਹੈ। ਤੁਹਾਨੂੰ ਉਸ
ਜੀਵਨ ਨੂੰ ਪ੍ਰਾਪਤ ਕਰਨ ਲਈ ਸੱਦਾ ਦਿੱਤਾ ਗਿਆ ਸੀ। ਅਤੇ
ਤੁਸੀਂ ਬਹੁਤ ਸਾਰੇ ਲੋਕਾਂ ਅੱਗੇ ਮਸੀਹ ਬਾਰੇ ਮਹਾਨ ਸੱਚ ਸ੍ਵੀਕਾਰ
ਕਰ ਲਿਆ ਹੈ। 13ਮੈਂ ਤੁਹਾਨੂੰ ਪਰਮੇਸ਼ੁਰ ਅਤੇ ਮਸੀਹ ਯਿਸੂ ਦੇ
ਸਨਮੁੱਖ ਇੱਕ ਹੁਕਮ ਦਿੰਦਾ ਹਾਂ। ਮਸੀਹ ਯਿਸੂ ਹੀ ਹੈ ਜਿਸਨੇ

---

**"ਉਸ ... ਕਰਦਾ ਹੈ"** ਬਿਵਸਥਾ 25:4

**"ਮਜ਼ਦੂਰ ਆਪਣੀ ਮਜ਼ਦੂਰੀ ਦੇ ਯੋਗ ਹੈ"** ਲੂਕਾ 10:7

ਉਹ ਮਹਾਨ ਸੱਚ ਉਦੋਂ ਸ੍ਵੀਕਾਰ ਕੀਤਾ ਸੀ ਜਦੋਂ ਉਹ ਪੁੰਤਿਯੁਸ
ਪਿਲਾਤੁਸ ਦੇ ਸਾਮ੍ਹਣੇ ਖੜਾ ਸੀ। ਅਤੇ ਪਰਮੇਸ਼ੁਰ ਹੀ ਹੈ ਜਿਹੜਾ
ਹਰ ਇੱਕ ਨੂੰ ਜੀਵਨ ਦਿੰਦਾ ਹੈ। **14**ਹੁਣ ਮੈਂ ਤੁਹਾਨੂੰ ਦੱਸਦਾ ਹਾਂ:
ਉਹੀ ਗੱਲਾਂ ਕਰੋ ਜੋ ਕਰਨ ਦਾ ਤੁਹਾਨੂੰ ਹੁਕਮ ਦਿੱਤਾ ਗਿਆ ਸੀ।
ਉਹ ਗੱਲਾਂ ਸਾਰੀ ਸ਼ੁਧਤਾ ਨਾਲ ਕਰੋ ਅਤੇ ਇਸ ਢੰਗ ਨਾਲ ਕਰੋ
ਕਿ ਕੋਈ ਵੀ ਉਦੋਂ ਤੱਕ ਤੁਹਾਡੇ ਉੱਤੇ ਇਲਜ਼ਾਮ ਨਾ ਲਾ ਸਕੇ
ਜਦੋਂ ਤੱਕ ਕਿ ਸਾਡਾ ਪ੍ਰਭੂ ਯਿਸੂ ਮਸੀਹ ਵਾਪਸ ਨਹੀਂ ਆ ਜਾਂਦਾ।
**15**ਉਹ ਉਦੋਂ ਆਵੇਗਾ ਜਦੋਂ ਪਰਮੇਸ਼ੁਰ ਫ਼ੈਸਲਾ ਕਰੇਗਾ ਕਿ ਇਹੀ
ਸਹੀ ਸਮਾਂ ਹੈ। ਪਰਮੇਸ਼ੁਰ ਧੰਨ ਹੈ ਅਤੇ ਸਿਰਫ਼ ਇੱਕ ਸ਼ਾਸਕ ਹੈ।
ਪਰਮੇਸ਼ੁਰ ਬਾਦਸ਼ਾਹਾਂ ਦਾ ਬਾਦਸ਼ਾਹ ਅਤੇ ਪ੍ਰਭੂਆਂ ਦਾ ਪ੍ਰਭੂ ਹੈ।
**16**ਪ੍ਰਭੂ ਕਦੀ ਨਹੀਂ ਮਰਦਾ ਪਰਮੇਸ਼ੁਰ ਆਪਣੀ ਪ੍ਰਚੰਡ ਰੋਸ਼ਨੀ
ਵਿੱਚ ਰਹਿੰਦਾ ਹੈ ਕਿ ਲੋਕ ਉਸਦੇ ਨੇੜੇ ਨਹੀਂ ਜਾ ਸਕਦੇ। ਕਿਸੇ
ਵੀ ਵਿਅਕਤੀ ਨੇ ਪਰਮੇਸ਼ੁਰ ਨੂੰ ਕਦੇ ਨਹੀਂ ਦੇਖਿਆ। ਕੋਈ ਵੀ
ਵਿਅਕਤੀ ਪਰਮੇਸ਼ੁਰ ਨੂੰ ਦੇਖ ਸਕਣ ਦੇ ਸਮਰਥ ਨਹੀਂ ਹੈ।
ਪਰਮੇਸ਼ੁਰ ਦੀ ਸਦਾ ਉਸਤਤਿ ਅਤੇ ਸ਼ਕਤੀ ਹੋਵੇ। ਆਮੀਨ।

**17**ਇਹ ਆਦੇਸ਼ ਉਨ੍ਹਾਂ ਲੋਕਾਂ ਨੂੰ ਦਿਉ ਜਿਹੜੇ ਇਸ ਦੁਨੀਆਂ
ਦੀ ਦੌਲਤ ਨਾਲ ਮਾਲਾ ਮਾਲ ਹਨ। ਉਨ੍ਹਾਂ ਨੂੰ ਆਖੋ ਕਿ ਗੁਮਾਨ
ਨਾ ਕਰਨ। ਉਨ੍ਹਾਂ ਅਮੀਰ ਲੋਕਾਂ ਨੂੰ ਆਖੋ ਕਿ ਪਰਮੇਸ਼ੁਰ ਵਿੱਚ
ਆਸ ਰੱਖਣ, ਆਪਣੀ ਦੋਲਤ ਵਿੱਚ ਨਹੀਂ। ਦੌਲਤ ਦਾ ਕੋਈ
ਇਤਬਾਰ ਨਹੀਂ ਕੀਤਾ ਜਾ ਸਕਦਾ। ਪਰ ਪਰਮੇਸ਼ੁਰ ਅਮੀਰੀ
ਨਾਲ ਸਾਡਾ ਧਿਆਨ ਰੱਖਦਾ ਹੈ। ਉਹ ਸਾਨੂੰ ਭੋਗਣ ਲਈ ਹਰ
ਸ਼ੈਅ ਦਿੰਦਾ ਹੈ। **18**ਅਮੀਰਾਂ ਨੂੰ ਚੰਗੇ ਕੰਮ ਕਰਨ ਲਈ ਆਖੋ।
ਉਨ੍ਹਾਂ ਨੂੰ ਚੰਗੇ ਕੰਮਾਂ ਵਿੱਚ ਅਮੀਰਹੋਣ ਲਈ ਆਖੋ। ਅਤੇ ਉਨ੍ਹਾਂ
ਨੂੰ ਖੁਸ਼ੀ ਨਾਲ ਦਾਨ ਕਰਨ ਅਤੇ ਦੌਲਤ ਸਾਂਝੀ ਕਰਨ ਲਈ
ਆਖੋ। **19**ਅਜਿਹਾ ਕਰਦਿਆਂ ਉਹ ਆਪਣੇ ਲਈ ਸਵਰਗ ਵਿੱਚ
ਇੱਕ ਖਜ਼ਾਨਾ ਜੋੜ ਰਹੇ ਹੋਣਗੇ। ਉਹ ਖਜ਼ਾਨਾ ਉਨ੍ਹਾਂ ਦੇ
ਭਵਿੱਖਮਈ ਜੀਵਨ ਲਈ ਇੱਕ ਪੱਕੀ ਬੁਨਿਆਦ ਹੋਵੇਗਾ। ਫੇਰ
ਉਹ ਅਜਿਹਾ ਜੀਵਨ ਹਾਸਿਲ ਕਰਨ ਦੇ ਯੋਗ ਹੋ ਜਾਣਗੇ ਜਿਹੜਾ
ਸੱਚਾ ਹੈ।

**20**ਤਿਮੋਥਿਉਸ, ਪਰਮੇਸ਼ੁਰ ਨੇ ਤੈਨੂੰ ਬਹੁਤ ਸਾਰੀਆਂ ਚੀਜ਼ਾਂ
ਸੌਂਪੀਆਂ ਹਨ। ਇਨ੍ਹਾਂ ਚੀਜ਼ਾਂ ਦੀ ਰਖਵਾਲੀ ਕਰ। ਉਨ੍ਹਾਂ ਲੋਕਾਂ ਤੋਂ
ਦੂਰ ਰਹੋ ਜਿਹੜੇ ਮੂਰਖਮਈ ਗੱਲਾਂ ਆਖਦੇ ਹਨ, ਜਿਹੜੀਆਂ
ਪਰਮੇਸ਼ੁਰ ਵੱਲੋਂ ਨਹੀਂ ਹਨ। ਉਨ੍ਹਾਂ ਲੋਕਾਂ ਤੋਂ ਦੂਰ ਰਹਿ ਜਿਹੜੇ
ਦਲੀਲਬਾਜ਼ੀ ਕਰਦੇ ਹਨ ਜਿਸ ਨੂੰ ਉਹ "ਗਿਆਨ" ਆਖਦੇ
ਹਨ ਪਰ ਇਹ ਅਸਲ ਵਿੱਚ ਇਹ ਗਿਆਨ ਨਹੀਂ ਹੈ। **21**ਕੁਝ
ਲੋਕ ਆਖਦੇ ਹਨ ਕਿ ਉਨ੍ਹਾਂ ਕੋਲ ਉਹ "ਗਿਆਨ" ਹੈ। ਉਨ੍ਹਾਂ
ਲੋਕਾਂ ਨੇ ਸੱਚੇ ਵਿਸ਼ਵਾਸ਼ ਨੂੰ ਛੱਡ ਦਿੱਤਾ ਹੈ।

ਪਰਮੇਸ਼ੁਰ ਦੀ ਕਿਰਪਾ ਤੁਹਾਡੇ ਸਾਰਿਆਂ ਨਾਲ ਹੋਵੇ।

# ਤਿਮੋਥਿਉਸ ਨੂੰ ਦੂਜੀ ਪੱਤ੍ਰੀ

1 ਮਸੀਹ ਯਿਸੂ ਦੇ ਰਸੂਲ, ਪੌਲੁਸ, ਵੱਲੋਂ ਸ਼ੁਭ ਕਾਮਨਾਵਾਂ। ਮੈਂ
ਰਸੂਲ ਇਸ ਲਈ ਹਾਂ ਕਿਉਂ ਕਿ ਇਹ ਪਰਮੇਸ਼ੁਰ ਦੀ ਰਜ਼ਾ
ਹੈ। ਪਰਮੇਸ਼ੁਰ ਨੇ ਮੈਨੂੰ ਲੋਕਾਂ ਨੂੰ ਜੀਵਨ ਦੇ ਉਸ ਵਾਅਦੇ ਬਾਰੇ
ਦੱਸਣ ਲਈ ਭੇਜਿਆ ਹੈ ਜਿਹੜਾ ਮਸੀਹ ਯਿਸੂ ਵਿੱਚ ਹੈ।
2ਤਿਮੋਥਿਉਸ ਨੂੰ। ਤੁਸੀਂ ਮੇਰੇ ਲਈ ਪਿਆਰੇ ਪੁੱਤਰ ਵਰਗੇ ਹੋ।
ਪਰਮੇਸ਼ੁਰ ਪਿਤਾ ਅਤੇ ਮਸੀਹ ਯਿਸੂ ਸਾਡੇ ਪ੍ਰਭੂ, ਵੱਲੋਂ ਤੁਹਾਨੂੰ
ਕਿਰਪਾ, ਮਿਹਰ ਅਤੇ ਸ਼ਾਂਤੀ ਹੋਵੇ।

### ਸ਼ੁਕਰਾਨਾ ਅਤੇ ਹੌਂਸਲਾ ਅਫ਼ਜ਼ਾਈ

3ਮੈ ਹਮੇਸ਼ਾ ਦਿਨ ਰਾਤ ਤੁਹਾਨੂੰ ਆਪਣੀਆਂ ਪ੍ਰਾਰਥਨਾਵਾਂ ਵਿੱਚ
ਚੇਤੇ ਕਰਦਾ ਹਾਂ। ਇਨ੍ਹਾਂ ਪ੍ਰਾਰਥਨਾਵਾਂ ਵਿੱਚ ਮੈਂ ਤੁਹਾਡੇ ਲਈ
ਪਰਮੇਸ਼ੁਰ ਦਾ ਸ਼ੁਕਰਾਨਾ ਕਰਦਾ ਹਾਂ। ਉਹੀ ਪਰਮੇਸ਼ੁਰ ਹੈ ਜਿਸਦੀ
ਮੇਰੇ ਪੁਰਖਿਆ ਨੇ ਸੇਵਾ ਕੀਤੀ ਸੀ। ਮੈਂ ਵੀ ਹਮੇਸ਼ਾ ਉਸ ਦੀ
ਅਜਿਹੇ ਕੰਮ ਕਰਦਿਆਂ ਸੇਵਾ ਕੀਤੀ ਹੈ ਜਿਨ੍ਹਾਂ ਨੂੰ ਮੈਂ ਸਹੀ ਸਮਝਿਆ
ਹੈ। 4ਜਿਹੜੇ ਅੱਥਰੂ ਤੁਸੀਂ ਮੇਰੇ ਲਈ ਵਹਾਏ ਨੇ ਮੈਨੂੰ ਯਾਦ
ਆਉਂਦੇ ਹਨ। ਮੈਂ ਤੁਹਾਨੂੰ ਮਿਲਣ ਲਈ ਬੇਤਾਬ ਹਾਂ ਤਾਂ ਜੋ ਮੈਂ
ਭਰਪੂਰ ਖੁਸ਼ੀ ਹਾਸਿਲ ਕਰ ਸਕਾਂ। 5ਮੈ ਤੁਹਾਡੇ ਸੱਚੇ ਵਿਸ਼ਵਾਸ਼ ਨੂੰ
ਯਾਦ ਕਰਦਾ ਹਾਂ। ਇਹ ਉਹੀ ਆਸਥਾ ਹੈ ਜਿਹੜੀ ਤੁਹਾਡੀ ਦਾਦੀ
ਲੋਇਸ ਅਤੇ ਤੁਹਾਡੀ ਮਾਤਾ ਯੂਨੀਕਾ ਨੂੰ ਸੀ। ਮੈਨੂੰ ਯਕੀਨ ਹੈ ਕਿ
ਤੁਹਾਨੂੰ ਵੀ ਉਹੀ ਆਸਥਾ ਹੈ।

6ਇਸੇ ਲਈ ਮੈਂ ਚਾਹੁੰਨਾ ਕਿ ਤੁਸੀਂ ਉਸ ਦਾਤ ਨੂੰ ਚੇਤੇ ਕਰੋ
ਜਿਹੜੀ ਤੁਹਾਨੂੰ ਪਰਮੇਸ਼ੁਰ ਨੇ ਬਖਸ਼ੀ ਸੀ। ਪਰਮੇਸ਼ੁਰ ਨੇ ਇਹ
ਦਾਤ ਤੁਹਾਨੂੰ ਉਦੋਂ ਬਖਸ਼ੀ ਸੀ ਜਦੋਂ ਮੈਂ ਤੁਹਾਡੇ ਤੇ ਆਪਣੇ ਹੱਥ
ਰੱਖੇ ਸਨ। ਹੁਣ ਮੈਂ ਚਾਹੁੰਦਾ ਹਾਂ ਕਿ ਤੁਸੀਂ ਇਸ ਦਾਤ ਦੀ ਵਰਤੋਂ
ਕਰੋ ਅਤੇ ਇਸ ਨੂੰ ਉਸੇ ਤਰ੍ਹਾਂ ਪ੍ਰਫੁੱਲਤ ਹੋਣ ਦਿਉ ਜਿਵੇ ਅੱਗ ਦੀ
ਚੰਗਿਆੜੀ ਲਾਟ ਬਣ ਜਾਂਦੀ ਹੈ। 7ਪਰਮੇਸ਼ੁਰ ਨੇ ਸਾਨੂੰ ਅਜਿਹਾ
ਆਤਮਾ ਨਹੀਂ ਦਿੱਤਾ ਜਿਹੜਾ ਸਾਨੂੰ ਡਰਪੋਕ ਬਣਾਉਂਦਾ ਹੋਵੈ।
ਪਰਮੇਸ਼ੁਰ ਨੇ ਸਾਨੂੰ ਸ਼ਕਤੀ, ਪ੍ਰੇਮ ਅਤੇ ਸ੍ਵੈ-ਸੰਜਮ ਦਾ ਆਤਮਾ
ਪ੍ਰਦਾਨ ਕੀਤਾ ਹੈ।

8ਇਸ ਲਈ ਲੋਕਾਂ ਨੂੰ ਸਾਡੇ ਪ੍ਰਭੂ ਯਿਸੂ ਬਾਰੇ ਦੱਸਦਿਆਂ ਸੰਗੋ
ਨਾ। ਅਤੇ ਮੇਰੇ ਲਈ ਵੀ ਸ਼ਰਮਸ਼ਾਰ ਨਾ ਹੋਵੋ। ਕਿਉਂ ਕਿ ਮੈਂ ਪ੍ਰਭੂ
ਦੇ ਨਮਿਤ ਕੈਦ ਵਿੱਚ ਹਾਂ। ਪਰ ਮੇਰੇ ਨਾਲ ਖੁਸ਼ ਖ਼ਬਰੀ ਲਈ
ਕਸ਼ਟ ਸਹਾਰੋ। ਪਰਮੇਸ਼ੁਰ ਸਾਨੂੰ ਅਜਿਹਾ ਕਰਨ ਲਈ ਬਲ ਬਖਸ਼ਦਾ
ਹੈ। 9ਪਰਮੇਸ਼ੁਰ ਨੇ ਸਾਨੂੰ ਬਚਾਇਆ ਅਤੇ ਸਾਨੂੰ ਆਪਣੇ ਪਵਿੱਤਰ
ਲੋਕ ਬਣਾਇਆ। ਇਹ ਇਸ ਲਈ ਨਹੀਂ ਕਿ ਅਸੀਂ ਕੁਝ ਕੀਤਾ
ਹੈ ਬਲਕਿ ਇਹ ਉਸ ਦੇ ਆਪਣੇ ਇਰਾਦੇ ਅਤੇ ਕਿਰਪਾ ਕਾਰਣ
ਹੋਇਆ ਹੈ। ਇਹ ਕਿਰਪਾ ਸਾਨੂੰ ਦੁਨੀਆਂ ਦੇ ਮੁੱਢੋਂ ਮਸੀਹ ਯਿਸੂ
ਰਾਹੀਂ ਪ੍ਰਦਾਨ ਕੀਤੀ ਗਈ ਹੈ। 10ਇਹ ਕਿਰਪਾ ਹੁਣ ਤੱਕ ਸਾਨੂੰ
ਨਹੀਂ ਦਰਸਾਈ ਗਈ ਸੀ। ਇਹ ਉਦੋਂ ਵਿਖਾਈ ਗਈ ਸੀ ਜਦੋਂ
ਸਾਡਾ ਮੁਕਤੀਦਾਤਾ ਮਸੀਹ ਯਿਸੂ ਆਇਆ ਸੀ। ਯਿਸੂ ਦੇ ਕਾਲ
ਦਾ ਵਿਨਾਸ਼ ਕੀਤਾ ਅਤੇ ਸਾਨੂੰ ਜੀਵਨ ਦਾ ਰਾਹ ਦਿਖਾਇਆ।
ਹਾਂ! ਖੁਸ਼ ਖਬਰੀ ਦੇ ਰਾਹੀਂ ਯਿਸੂ ਨੇ ਸਾਨੂੰ ਅਜਿਹੇ ਜੀਵਨ ਨੂੰ
ਪ੍ਰਾਪਤ ਕਰਨ ਦਾ ਰਾਹ ਦਿਖਾਇਆ ਜਿਹੜਾ ਤਬਾਹ ਨਹੀਂ ਹੋ
ਸਕਦਾ।

11ਮੈਨੂੰ ਇਹ ਖੁਸ਼ਖਬਰੀ ਦੇਣ ਲਈ ਚੁਣਿਆ ਗਿਆ। ਮੈਨੂੰ
ਰਸੂਲ ਦੇ ਤੌਰ ਤੇ ਅਤੇ ਖੁਸ਼ ਖਬਰੀ ਦਾ ਗੁਰੂ ਚੁਣਿਆ ਗਿਆ ਹੈ।
12ਹੁਣ ਮੈਂ ਇਹ ਕਸ਼ਟ ਇਸ ਲਈ ਸਹਾਰ ਰਿਹਾ ਹਾਂ ਕਿਉਂ ਕਿ
ਮੈਂ ਇਹ ਖੁਸ਼ਖਬਰੀ ਦੱਸ ਰਿਹਾ ਹਾਂ। ਪਰ ਮੈਂ ਸਰਮਸ਼ਾਰ ਨਹੀਂ
ਹਾਂ। ਮੈਂ ਜਾਣਦਾ ਹਾਂ ਕਿ ਮੈਂ ਕਿਸ ਉੱਤੇ ਵਿਸ਼ਵਾਸ ਕੀਤਾ ਹੈ।
ਮੈਨੂੰ ਪਤਾ ਹੈ ਕਿ ਉਹ ਉਸ ਦੀ ਰਾਖੀ ਕਰਨ ਦੇ ਸਮਰਥ ਹੈ ਜੋ
ਉਸ ਨੇ ਮੈਨੂੰ ਅੰਤਲੇ ਦਿਹਾੜੇ ਤੱਕ ਸੌਂਪਿਆ ਹੈ।

13ਉਨ੍ਹਾਂ ਸੱਚੇ ਉਪਦੇਸ਼ਾਂ ਉੱਤੇ ਚੱਲੋ ਜਿਹੜੇ ਤੁਸੀਂ ਮੇਰੇ ਕੋਲੋਂ
ਸੁਣੇ ਹਨ। ਉਨ੍ਹਾਂ ਉਪਦੇਸ਼ਾਂ ਦਾ ਅਨੁਸਰਣ ਕਰੋ ਜਿਹੜੇ ਸਾਡੇ
ਮਸੀਹ ਯਿਸੂ ਵਿੱਚ ਵਿਸ਼ਵਾਸ ਅਤੇ ਪ੍ਰੇਮ ਨਾਲ ਹਨ।

14ਜਿਹੜਾ ਸੱਚ ਤੁਹਾਨੂੰ ਦਿੱਤਾ ਗਿਆ ਹੈ ਉਸ ਦੀ ਰਖਿਆ
ਕਰੋ। ਉਨ੍ਹਾਂ ਚੀਜ਼ਾ ਦੀ ਰਾਖੀ ਪਵਿੱਤਰ ਆਤਮਾ ਦੀ
ਸਹਾਇਤਾ ਨਾਲ ਕਰੋ। ਉਹ ਪਵਿੱਤਰ ਆਤਮਾ ਸਾਡੇ ਅੰਦਰ
ਵਸਦਾ ਹੈ।

15ਤੁਸੀਂ ਜਾਣਦੇ ਹੋ ਕਿ ਅਸਿਯਾ ਦੇ ਦੇਸ਼ ਵਿੱਚ ਹਰ ਵਿਅਕਤੀ
ਨੇ ਮੈਨੂੰ ਛੱਡ ਦਿੱਤਾ ਹੈ। ਇਥੋਂ ਤਕ ਕਿ ਫ਼ੁਗਿਲੁਸ ਅਤੇ ਹਰਮੁਗਨੇਸ
ਨੇ ਵੀ ਮੈਨੂੰ ਛੱਡ ਦਿੱਤਾ ਹੈ। 16ਮੈਂ ਪ੍ਰਾਰਥਨਾ ਕਰਦਾ ਹਾਂ ਕਿ ਪ੍ਰਭੂ
ਉਨਸਿਫੁਰੁਸ ਦੇ ਪਰਿਵਾਰ ਉੱਤੇ ਮਿਹਰ ਦਰਸ਼ਾਵੇਗਾ।
ਉਨਸਿਫੁਰੁਸ ਨੇ ਕਈ ਵਾਰੀ ਮੇਰੀ ਸਹਾਇਤਾ ਕੀਤੀ ਹੈ। ਉਹ
ਇਸ ਗਲੋਂ ਸ਼ਰਮਸਾਰ ਨਹੀਂ ਕਿ ਮੈਂ ਕੈਦ ਵਿੱਚ ਹਾਂ। 17ਨਹੀਂ!
ਉਹ ਸ਼ਰਮਸਾਰ ਨਹੀਂ ਸੀ ਜਦੋਂ ਉਹ ਰੋਮ ਵਿੱਚ ਆਇਆ ਉਸ
ਨੇ ਮੇਰੀ ਹਰ ਥਾਂ ਭਾਲ ਕੀਤੀ ਤੇ ਮੈਨੂੰ ਆਖਿਰਕਾਰ ਲੱਭ ਲਿਆ।
18ਮੈਂ ਪ੍ਰਾਰਥਨਾ ਕਰਦਾ ਹਾਂ ਕਿ ਪ੍ਰਭੂ ਉਨਸਿਫ਼ੁਰੁਸ ਤੇ ਨਿਰਣੇ ਦੇ
ਦਿਹਾੜੇ ਮਿਹਰ ਦਰਸ਼ਾਵੇਗਾ। ਤੁਸੀਂ ਚੰਗੀ ਤਰ੍ਹਾਂ ਜਾਣਦੇ ਹੋ ਕਿ
ਉਨਸਿਫੁਰੁਸ ਨੇ ਅਫ਼ਸੁਸ ਵਿੱਚ ਕਿੰਨੇ ਢੰਗਾਂ ਰਾਹੀਂ ਮੇਰੀ ਤਰ੍ਹਾਂ
ਸਹਾਇਤਾ ਕੀਤੀ ਸੀ।

### ਮਸੀਹ ਯਿਸੂ ਦਾ ਵਫ਼ਾਦਾਰ ਸਿਪਾਹੀ

2 ਤਿਮੋਥਿਉਸ ਤੂੰ ਮੇਰੇ ਲਈ ਇਕ ਪੁੱਤਰ ਵਰਗਾ ਹੈਂ ਉਸ
ਵਿਸ਼ਵਾਸ ਵਿੱਚ ਮਜ਼ਬੂਤ ਰਹਿ ਜਿਹੜਾ ਸਾਨੂੰ ਮਸੀਹ ਯਿਸੂ
ਵਿੱਚ ਹੈ। 2ਤੁਸੀਂ ਉਹ ਗੱਲਾਂ ਸੁਣੀਆਂ ਹਨ ਜੋ ਮੈਂ ਸਮਝਾਈਆਂ।
ਹੋਰ ਵੀ ਬਹੁਤ ਸਾਰੇ ਲੋਕਾਂ ਨੇ ਇਨ੍ਹਾਂ ਉਪਦੇਸ਼ਾਂ ਨੂੰ ਸੁਣਿਆ ਹੈ।
ਤੁਹਾਨੂੰ ਇਹੀ ਉਪਦੇਸ਼ ਉਨ੍ਹਾਂ ਨੂੰ ਵੀ ਦੇਣੇ ਚਾਹੀਦੇ ਹਨ ਜਿਨ੍ਹਾਂ
ਤੇ ਤੁਸੀਂ ਭਰੋਸਾ ਕਰ ਸਕਦੇ ਹੋ। ਫੇਰ ਉਹ ਉਹੀ ਗੱਲਾਂ ਹੋਰਾਂ
ਲੋਕਾਂ ਨੂੰ ਵੀ ਸਿਖਾ ਸਕਣਗੇ। 3ਸਾਡੀਆਂ ਔਕੜਾਂ ਦੇ ਭਾਗੀ ਬਣੋ।
ਇਨ੍ਹਾਂ ਔਕੜਾਂ ਨੂੰ ਮਸੀਹ ਯਿਸੂ ਦੇ ਸੱਚੇ ਸਿਪਾਹੀ ਵਾਂਙ ਝੱਲੋ।
4ਇੱਕ ਸਿਪਾਹੀ ਆਪਣੇ ਸੈਨਾਪਤੀ ਨੂੰ ਖੁਸ਼ ਕਰਨਾ ਚਾਹੁੰਦਾ ਹੈ।
ਇਸੇ ਲਈ ਉਹ ਸਿਪਾਹੀ ਆਪਣਾ ਸਮਾ ਉਨ੍ਹਾਂ ਗੱਲਾਂ ਵਿੱਚ ਨਹੀਂ
ਲਾਉਂਦਾ ਜਿਨ੍ਹਾਂ ਵਿੱਚ ਬੁਹਤੇ ਹੋਰ ਲੋਕ ਲਾਉਂਦੇ ਹਨ। 5ਜੇ ਕੋਈ
ਵਿਅਕਤੀ ਦੌੜ ਲਾ ਰਿਹਾ ਤਾਂ ਉਸ ਨੂੰ ਜਿੱਤਣ ਲਈ ਨੇਮਾਂ ਦੀ
ਪਾਲਣਾ ਕਰਨੀ ਚਾਹੀਦੀ ਹੈ। 6ਜਿਹੜਾ ਕਿਸਾਨ ਸਖਤ ਮਿਹਨਤ
ਕਰਦਾ ਹੈ ਉਹ ਖੇਤ ਦੀ ਫ਼ਸਲ ਦਾ ਆਨੰਦ ਮਾਨਣ ਵਾਲਾ
ਪਹਿਲਾ ਵਿਅਕਤੀ ਹੋਣਾ ਚਾਹੀਦਾ ਹੈ। 7ਜੋ ਗੱਲਾਂ ਮੈਂ ਆਖ ਰਿਹਾ
ਹਾਂ ਇਨ੍ਹਾਂ ਬਾਰੇ ਸੋਚੋ। ਪ੍ਰਭੂ ਤੁਹਾਨੂੰ ਇਨ੍ਹਾਂ ਸਾਰੀਆਂ ਗੱਲਾਂ ਨੂੰ
ਸਮਝਣ ਦੀ ਸਮਰਥਾ ਦੇਵੇਗਾ।

8ਯਿਸੂ ਮਸੀਹ ਨੂੰ ਚੇਤੇ ਰਖੋ। ਉਹ ਦਾਊਦ ਦੇ ਪਰਿਵਾਰ ਵਿਚੋਂ
ਹੈ। ਜਦੋਂ ਯਿਸੂ ਮਰਿਆ ਤਾਂ ਉਸ ਨੂੰ ਮੌਤ ਤੋਂ ਉਭਾਰਿਆ ਗਿਆ।
ਇਹੀ ਖੁਸ਼ਖਬਰੀ ਹੈ ਜਿਸ ਬਾਰੇ ਮੈਂ ਲੋਕਾਂ ਨੂੰ ਦੱਸਦਾ ਹਾਂ। 9ਮੈਂ
ਇਸ ਲਈ ਕਸ਼ਟ ਸਹਿ ਰਿਹਾ ਹਾਂ ਕਿਉਂ ਜੋ ਮੈਂ ਖੁਸ਼ਖਬਰੀ ਬਾਰੇ
ਲੋਕਾਂ ਨੂੰ ਦੱਸਦਾ ਹਾਂ। ਮੈਨੂੰ ਉਸ ਵਿਅਕਤੀ ਵਾਂਗ ਜੰਜ਼ੀਰਾਂ ਨਾਲ
ਜਕੜਿਆ ਹੋਇਆ ਹੈ ਜਿਸਨੇ ਸੱਚਮੁਚ ਕੋਈ ਮਾੜਾ ਕੰਮ ਕੀਤਾ
ਹੋਵੇ। ਮੈਂ ਜੰਜ਼ੀਰਾਂ ਨਾਲ ਬੰਨ੍ਹਿਆ ਹੋਇਆ ਹਾਂ, ਪਰ ਪਰਮੇਸ਼ੁਰ ਦੇ
ਉਪਦੇਸ਼ਾਂ ਨੂੰ ਜੰਜ਼ੀਰਾਂ ਨਹੀਂ ਪਾਈਆਂ ਜਾ ਸਕਦੀਆਂ। 10ਇਸ
ਲਈ ਮੈਂ ਸਬਰ ਨਾਲ ਇਨ੍ਹਾਂ ਸਾਰੀਆਂ ਔਕੜਾਂ ਨੂੰ ਝੱਲਦਾ ਹਾਂ।
ਅਜਿਹਾ ਮੈਂ ਉਨ੍ਹਾਂ ਲੋਕਾਂ ਦੀ ਸਹਾਇਤਾ ਲਈ ਕਰ ਰਿਹਾ ਹਾਂ
ਜਿਨ੍ਹਾਂ ਨੂੰ ਪਰਮੇਸ਼ੁਰ ਨੇ ਚੁਣਿਆ ਹੋਇਆ ਹੈ। ਮੈਂ ਇਹ ਔਕੜਾਂ
ਇਸ ਲਈ ਸਹਾਰ ਰਿਹਾਂ ਤਾਂ ਜੋ ਇਹ ਲੋਕ ਮਸੀਹ ਯਿਸੂ ਰਾਹੀਂ
ਮੁਕਤੀ ਪ੍ਰਾਪਤ ਕਰ ਸਕਣ। ਉਸ ਮੁਕਤੀ ਨਾਲ ਸਦੀਵੀ ਮਹਿਮਾ
ਆਉਂਦੀ ਹੈ।

11ਇਹ ਉਪਦੇਸ਼ ਸੱਚ ਹੈ:

"ਜੇ ਅਸੀਂ ਉਸ ਨਾਲ ਮਰੇ, ਤਾਂ ਅਸੀਂ ਵੀ ਉਸਦੇ ਨਾਲ ਰਹਾਂਗੇ।
12ਜੇ ਅਸੀ ਦੁੱਖਾਂ ਨੂੰ ਪ੍ਰਵਾਨ ਕਰਦੇ ਹਾਂ, ਤਾਂ ਅਸੀਂ ਉਸਦੇ
ਨਾਲ ਰਾਜ ਕਰਾਂਗੇ। ਜੇ ਅਸੀਂ ਉਸ ਨੂੰ ਪ੍ਰਵਾਨ ਕਰਨ ਤੋਂ ਇਨਕਾਰੀ
ਹੋਵਾਂਗੇ, ਤਾਂ ਉਹ ਸਾਨੂੰ ਪ੍ਰਵਾਨ ਕਰਨ ਤੋਂ ਇਨਕਾਰੀ ਹੋਵੇਗਾ।
13ਜੇ ਅਸੀਂ ਵਫ਼ਾਦਾਰ ਨਹੀਂ ਉਹ ਫੇਰ ਵੀ ਵਫ਼ਾਦਾਰ ਹੋਵੇਗਾ
ਕਿਉਂ ਕਿ ਉਹ ਆਪਣੇ ਆਪ ਨੂੰ ਮੁਨਕਰ ਨਹੀਂ ਹੋ ਸਕਦਾ।"

### ਇੱਕ ਸਵੀਕ੍ਰਤ ਮਜ਼ਦੂਰ

14ਲੋਕਾਂ ਨੂੰ ਇਹ ਗੱਲਾਂ ਦਸਦੇ ਰਹੋ। ਅਤੇ ਉਨ੍ਹਾਂ ਲੋਕਾਂ ਨੂੰ
ਪਰਮੇਸ਼ੁਰ ਦੇ ਸਨਮੁਖ ਚੇਤਾਵਨੀ ਦਿਉ ਕਿ ਸ਼ਬਦਾਂ ਬਾਰੇ
ਦਲੀਲਬਾਜ਼ੀ ਕਰਨ ਨਾਲ ਕਿਸੇ ਨੂੰ ਵੀ ਕੋਈ ਲਾਭ ਨਹੀਂ ਹੋਵੇਗਾ,
ਬਲਕਿ, ਇਹ ਉਨ੍ਹਾਂ ਨੂੰ ਬਰਬਾਦ ਕਰ ਦੇਵੇਗਾ ਜੋ ਇਸ ਨੂੰ ਸੁਣਦੇ
ਹਨ। 15ਉਹੋ ਜਿਹਾ ਬਣਨ ਦੀ ਪੂਰਨ ਕੋਸ਼ਿਸ਼ ਕਰੋ ਜਿਸ ਨੂੰ
ਪਰਮੇਸ਼ੁਰ ਪ੍ਰਵਾਨ ਕਰੇ ਅਤੇ ਆਪਣੇ ਆਪ ਨੂੰ ਉਸ ਅੱਗੇ ਅਰਪਨ
ਕਰ ਦਿਉ। ਇਕ ਅਜਿਹਾ ਮਜ਼ਦੂਰ ਬਣੋ ਜਿਹੜਾ ਆਪਣੇ ਕੰਮ
ਉੱਤੇ ਸ਼ਰਮਿੰਦਾ ਨਹੀਂ ਅਜਿਹਾ ਮਜ਼ਦੂਰ ਜਿਹੜਾ ਸੱਚੇ ਉਪਦੇਸ਼
ਨੂੰ ਸਹੀ ਢੰਗ ਨਾਲ ਇਸਤੇਮਾਲ ਕਰਦਾ ਹੈ। 16ਉਨ੍ਹਾਂ ਲੋਕਾਂ ਤੋਂ
ਦੂਰ ਰਹੋ ਜਿਹੜੇ ਅਜਿਹੀਆਂ ਵਿਹਲੀਆਂ ਗੱਲਾਂ ਕਰਦੇ ਹਨ
ਜਿਹੜੀਆਂ ਪਰਮੇਸ਼ੁਰ ਵਲੋਂ ਨਹੀਂ ਹਨ। ਇਹ ਗੱਲਾਂ ਲੋਕਾਂ ਨੂੰ
ਪਰਮੇਸ਼ੁਰ ਤੋਂ ਹੋਰ ਵਧੇਰੇ ਦੂਰ ਲੈ ਜਾਣਗੀਆਂ। 17ਉਨ੍ਹਾਂ ਦੇ
ਉਪਦੇਸ਼ ਤੁਹਾਡੇ ਸ਼ਰੀਰ ਅੰਦਰ ਬੀਮਾਰੀ ਵਾਂਗ ਫੈਲ ਜਾਣਗੇ।
ਹੁਮਿਨਾਯੁਸ ਅਤੇ ਫਿਲੇਤੁਸ ਇਹੋ ਜਿਹੇ ਬੰਦੇ ਹੀ ਹਨ। 18ਉਨ੍ਹਾਂ
ਨੇ ਸੱਚੇ ਉਪਦੇਸ਼ ਛੱਡ ਦਿੱਤੇ। ਉਹ ਆਖਦੇ ਹਨ ਸਮੂਹ ਲੋਕਾਂ ਦਾ
ਮੌਤ ਤੋਂ ਉਭਰਨਾ ਪਹਿਲਾਂ ਹੀ ਵਾਪਰ ਚੁੱਕਿਆ ਹੈ। ਅਤੇ ਇਹ
ਦੋਵੇ ਬੰਦੇ ਕੁਝ ਲੋਕਾਂ ਦੇ ਵਿਸ਼ਵਾਸ਼ ਤਬਾਹ ਕਰ ਰਹੇ ਹਨ। 19ਪਰ
ਪਰਮੇਸ਼ੁਰ ਦੀ ਮਜਬੂਤ ਬੁਨਿਆਦ ਉਸੇ ਤਰ੍ਹਾਂ ਬਣੀ ਰਹਿੰਦੀ ਹੈ।
ਇਹ ਸ਼ਬਦ ਵੀ ਉਸ ਬੁਨਿਆਦ ਉੱਪਰ ਲਿਖੇ ਹੋਏ ਹਨ:
"ਪਰਮੇਸ਼ੁਰ ਉਨ੍ਹਾਂ ਲੋਕਾਂ ਨੂੰ ਜਾਣਦਾ ਹੈ ਜਿਹੜੇ ਉਸ ਨਾਲ ਸੰਬੰਧਿਤ
ਹਨ।"* ਇਹ ਸ਼ਬਦ ਵੀ ਉਸ ਬੁਨਿਆਦ ਉੱਤੇ ਲਿਖੇ ਹੋਏ ਹਨ:
"ਹਰ ਕੋਈ ਜਿਹੜਾ ਆਖਦਾ ਹੈ ਕਿ ਉਹ ਪ੍ਰਭੂ ਵਿੱਚ ਨਿਹਚਾ
ਰਖਦਾ ਹੈ ਉਸ ਨੂੰ ਦੁਸ਼ਟ ਗੱਲਾਂ ਕਰਨੀਆਂ ਬੰਦ ਕਰ ਦੇਣੀਆਂ
ਚਾਹੀਦੀਆਂ ਹਨ।" 20ਇੱਕ ਵੱਡੇ ਘਰ ਵਿੱਚ ਸੋਨੇ ਅਤੇ ਚਾਂਦੀ
ਦੀਆਂ ਬਣੀਆਂ ਹੋਈਆਂ ਕੁਝ ਵਸਤਾਂ ਹਨ। ਪਰ ਕੁਝ ਵਸਤਾਂ
ਲਕੜੀ ਤੇ ਮਿੱਟੀ ਦੀਆਂ ਵੀ ਬਣੀਆਂ ਹੋਈਆਂ ਹਨ। ਕੁਝ ਚੀਜ਼ਾਂ
ਨੂੰ ਖਾਸ ਮੌਕਿਆਂ ਤੇ ਇਸਤੇਮਾਲ ਕੀਤਾ ਜਾਂਦਾ ਹੈ। ਹੋਰ ਕਈ
ਚੀਜ਼ਾਂ ਮੰਦੇ ਕੰਮਾਂ ਲਈ ਵੀ ਇਸਤੇਮਾਲ ਕੀਤੀਆਂ ਜਾਂਦੀਆਂ ਹਨ।
21ਜੇਕਰ ਇੱਕ ਵਿਅਕਤੀ ਆਪਣੇ ਆਪ ਨੂੰ ਸਭ ਮੰਦੀਆਂ ਗੱਲਾਂ
ਤੋਂ ਸ਼ੁਧ ਬਣਾ ਲੈਂਦਾ ਹੈ, ਫ਼ੇਰ ਉਹ ਖਾਸ ਕੰਮਾਂ ਲਈ ਵਰਤਿਆ
ਜਾਵੇਗਾ। ਉਹ ਵਿਅਕਤੀ ਪਵਿੱਤਰ ਬਣਾਇਆ ਜਾਵੇਗਾ ਅਤੇ
ਮਾਲਕ ਉਸ ਦਾ ਇਸਤੇਮਾਲ ਕਰ ਸਕੇਗਾ। ਉਹ ਵਿਅਕਤੀ ਹਰ
ਚੰਗਿਆਈ ਕਰਨ ਲਈ ਤਿਆਰ ਹੋਵੇਗਾ।

22ਉਨ੍ਹਾਂ ਦੁਸ਼ਟ ਗੱਲਾਂ ਤੋਂ ਦੂਰ ਰਹੋ ਜਿਹੜੀਆਂ ਇੱਕ ਜਵਾਨ
ਆਦਮੀ ਕਰਨੀਆਂ ਚਾਹੁੰਦਾ ਹੈ। ਠੀਕ ਢੰਗ ਨਾਲ ਜਿਉਣ ਲਈ
ਅਤੇ ਆਸਥਾ, ਪ੍ਰੇਮ ਅਤੇ ਸ਼ਾਂਤੀ ਪ੍ਰਾਪਤ ਕਰਨ ਲਈ ਸਖਤ ਮਿਹਨਤ
ਕਰੋ। ਇਹ ਗੱਲਾਂ ਉਨ੍ਹਾਂ ਲੋਕਾਂ ਨਾਲ ਮਿਲਕੇ ਕਰੋ ਜਿਨ੍ਹਾਂ ਦੇ
ਹਿਰਦੇ ਸ਼ੁਧ ਹਨ ਅਤੇ ਜਿਨ੍ਹਾਂ ਨੂੰ ਪ੍ਰਭੂ ਵਿੱਚ ਵਿਸ਼ਵਾਸ਼ ਹੈ।
23ਨਿਕੰਮੀਆਂ ਅਤੇ ਫਿਜ਼ੂਲੀ ਦਲੀਲਾਂ ਤੋਂ ਦੂਰ ਰਹੋ। ਤੁਸੀਂ ਜਾਣਦੇ
ਹੀ ਹੋ ਕਿ ਉਹ ਬਹਿਸਾਂ ਵੱਡੀਆਂ ਬਹਿਸਾਂ ਬਣ ਜਾਂਦੀਆਂ ਹਨ।
24ਪ੍ਰਭੂ ਦੇ ਸੇਵਕ ਨੂੰ ਬਹਿਸ ਨਹੀਂ ਕਰਨੀ ਚਾਹੀਦੀ। ਉਸ ਨੂੰ
ਹਰ ਕਿਸੇ ਨਾਲ ਨਿਮ੍ਰ ਹੋਣਾ ਚਾਹੀਦਾ ਹੈ। ਪ੍ਰਭੂ ਦੇ ਸੇਵਕ ਨੂੰ ਇੱਕ
ਚੰਗਾ ਗੁਰੂ ਹੋਣਾ ਚਾਹੀਦਾ ਹੈ। ਉਸ ਨੂੰ ਸਬਰ ਵਾਲਾ ਹੋਣਾ
ਚਾਹੀਦਾ ਹੈ। 25ਪ੍ਰਭੂ ਦੇ ਸੇਵਕ ਨੂੰ ਚਾਹੀਦਾ ਹੈ ਕਿ ਉਹ ਉਨ੍ਹਾਂ
ਲੋਕਾਂ ਨੂੰ ਨਰਮਾਈ ਨਾਲ ਉਪਦੇਸ਼ ਦੇਵੇ ਜਿਹੜੇ ਉਸ ਨਾਲ ਸਹਿਮਤ
ਨਹੀਂ ਹਨ। ਸ਼ਾਇਦ ਪਰਮੇਸ਼ੁਰ ਉਨ੍ਹਾਂ ਲੋਕਾਂ ਦੇ ਮਨਾਂ ਨੂੰ ਇਸ

**"ਪ੍ਰਭੂ ਉਨ੍ਹਾਂ ਲੋਕਾਂ ਨੂੰ ... ਸੰਬੰਧਿਤ ਹਨ"** ਗਿਣਤੀ 16:5

ਤਰ੍ਹਾਂ ਤਬਦੀਲ ਕਰ ਦੇਵੇ ਕਿ ਉਹ ਸੱਚ ਨੂੰ ਪ੍ਰਵਾਨ ਕਰ ਲੈਣ।
26ਸ਼ੈਤਾਨ ਨੇ ਉਨ੍ਹਾਂ ਲੋਕਾਂ ਨੂੰ ਫ਼ਸਾ ਲਿਆ ਹੈ ਅਤੇ ਉਨ੍ਹਾਂ ਪਾਸੋਂ
ਉਹੀ ਕਰਾਉਂਦਾ ਜੋ ਉਹ ਚਾਹੁੰਦਾ ਹੈ। ਪਰ ਹੋ ਸਕਦਾ ਹੈ ਉਹ
ਜਾਗ ਜਾਣ ਅਤੇ ਇਹ ਪਤਾ ਲਾ ਲੈਣ ਕਿ ਸ਼ੈਤਾਨ ਉਨ੍ਹਾਂ ਦੀ
ਵਰਤੋਂ ਕਰ ਰਿਹਾ ਹੈ ਅਤੇ ਆਪਣੇ ਆਪ ਨੂੰ ਸ਼ੈਤਾਨ ਦੇ ਸ਼ਿਕੰਜੇ
ਤੋਂ ਮੁਕਤ ਕਰਾ ਲੈਣ।

## ਅਖੀਰਲੇ ਦਿਨ

3 ਇਹ ਯਾਦ ਰੱਖੋ! ਆਖਰੀ ਦਿਨਾਂ ਵਿੱਚ ਬਹੁਤ ਮੁਸ਼ਕਿਲਾਂ
ਆਉਣਗੀਆਂ। 2ਉਨ੍ਹਾਂ ਸਮਿਆਂ ਵਿੱਚ, ਲੋਕ ਸਿਰਫ ਆਪਣੇ
ਆਪ ਨੂੰ ਅਤੇ ਧਨ ਨੂੰ ਪਿਆਰ ਕਰਨਗੇ। ਉਹ ਘੁਮੰਡੀ ਅਤੇ
ਅਭਿਮਾਨੀ ਹੋਣਗੇ। ਉਹ ਇੱਕ ਦੂਜੇ ਦੀ ਨਿੰਦਿਆ ਕਰਨਗੇ।
ਲੋਕ ਆਪਣੇ ਮਾਪਿਆਂ ਦਾ ਆਖਾ ਨਹੀਂ ਮੰਨਣਗੇ। ਲੋਕ ਨਾ
ਸ਼ੁਕਰੇ ਹੋਣਗੇ। ਉਹ ਅਜਿਹੇ ਇਨਸਾਨ ਨਹੀਂ ਹੋਣਗੇ ਜਿਹੋ ਜਿਹੇ
ਪਰਮੇਸ਼ੁਰ ਚਾਹੁੰਦਾ ਹੈ। 3ਲੋਕ ਇੱਕ ਦੂਜੇ ਨਾਲ ਪ੍ਰੇਮ ਨਹੀਂ ਕਰਨਗੇ।
ਉਹ ਹੋਰਾਂ ਲੋਕਾਂ ਨੂੰ ਮਾਫੀ ਦੇਣ ਤੋਂ ਇਨਕਾਰ ਕਰਨਗੇ ਅਤੇ
ਉਨ੍ਹਾਂ ਬਾਰੇ ਮੰਦਾ ਬੋਲਣਗੇ। ਲੋਕ ਆਪਣੇ ਆਪ ਉੱਤੇ ਕਾਬੂ
ਨਹੀਂ ਰੱਖਣਗੇ। ਉਹ ਜ਼ੁਲਮੀ ਹੋਣਗੇ ਅਤੇ ਉਹ ਚੰਗਿਆਈ ਨੂੰ
ਨਫ਼ਰਤ ਕਰਨਗੇ। 4ਆਖਰੀ ਦਿਨਾਂ ਵਿੱਚ ਲੋਕ ਆਪਣੇ ਦੋਸਤਾਂ
ਦੇ ਖਿਲਾਫ ਹੋ ਜਾਣਗੇ। ਉਹ ਬਿਨਾ ਸੋਚੇ ਸਮਝੇ ਗਲਤ ਕੰਮ
ਕਰਨਗੇ। ਉਹ ਹੰਕਾਰੀ ਅਤੇ ਗੁਮਾਨੀ ਹੋਣਗੇ। ਲੋਕ ਭੋਗ ਬਿਲਾਸ
ਨੂੰ ਪਿਆਰ ਕਰਨਗੇ ਅਤੇ ਉਹ ਪਰਮੇਸ਼ੁਰ ਨੂੰ ਪਿਆਰ ਨਹੀਂ
ਕਰਨਗੇ। 5ਉਹ ਲੋਕ ਇਸ ਤਰ੍ਹਾਂ ਦਾ ਦਿਖਾਵਾ ਕਰਦੇ ਰਹਿਣਗੇ
ਜਿਵੇਂ ਕਿ ਉਹ ਪਰਮੇਸ਼ੁਰ ਦੀ ਸੇਵਾ ਕਰਦੇ ਹੋਣ। ਪਰ ਜਿਸ ਢੰਗ
ਨਾਲ ਉਹ ਜਿਉਂਦੇ ਹਨ ਉਸ ਤੋਂ ਪਤਾ ਚਲਦਾ ਕਿ ਉਹ ਪਰਮੇਸ਼ੁਰ
ਦੀ ਸੇਵਾ ਨਹੀਂ ਕਰਦੇ। ਤਿਮੋਥਿਉਸ ਇਹੋ ਜਿਹੇ ਲੋਕਾਂ ਤੋਂ ਦੂਰ
ਰਹਿਣਾ। 6ਉਨ੍ਹਾਂ ਵਿਚੋਂ ਕੁਝ ਦੂਸਰਿਆਂ ਦੇ ਘਰੀਂ ਵੜ ਜਾਂਦੇ
ਹਨ ਅਤੇ ਕਮਜ਼ੋਰ ਔਰਤਾਂ ਉੱਤੇ ਨਿਯੰਤ੍ਰਣ ਕਰ ਲੈਂਦੇ ਹਨ।
ਇਹ ਔਰਤਾਂ ਪਾਪ ਨਾਲ ਭਰਪੂਰ ਹਨ ਅਤੇ ਉਨ੍ਹਾਂ ਗੱਲਾਂ ਦੀਆਂ
ਗੁਲਾਮ ਹਨ ਜੋ ਉਹ ਕਰਨੀਆਂ ਚਾਹੁੰਦੀਆਂ ਹਨ। 7ਉਹ ਔਰਤਾਂ
ਹਮੇਸ਼ਾ ਨਵੇਂ ਉਪਦੇਸ਼ਾਂ ਨੂੰ ਸਿੱਖਣ ਦੀ ਕੋਸ਼ਿਸ਼ ਕਰਦੀਆਂ ਹਨ,
ਪਰ ਉਹ ਕਦੇ ਵੀ ਸੱਚ ਨੂੰ ਠੀਕ ਤਰ੍ਹਾਂ ਸਮਝਣ ਦੇ ਕਾਬਿਲ
ਨਹੀਂ ਹਨ। 8ਯੰਨੇਸ ਤੇ ਯੰਬਰੇਸ ਨੂੰ ਚੇਤੇ ਕਰੋ। ਉਹ ਮੂਸਾ ਦੇ
ਖਿਲਾਫ ਸਨ। ਇਨ੍ਹਾਂ ਲੋਕਾਂ ਬਾਰੇ ਵੀ ਇਵੇਂ ਹੀ ਹੈ। ਉਹ ਸੱਚ ਦੇ
ਵਿਰੁਧ ਹਨ। ਉਹ ਭਰਮਾਊ ਮਨਾਂ ਦੇ ਹਨ। ਉਹ ਵਿਸ਼ਵਾਸ ਦੇ
ਮਾਰਗ ਅਨੁਸਾਰ ਚੱਲਣ ਵਿੱਚ ਅਸਫਲ ਹਨ। 9ਪਰ ਉਹ ਕਦੇ
ਵੀ ਉਨ੍ਹਾਂ ਗੱਲਾਂ ਵਿੱਚ ਸਫਲ ਨਹੀਂ ਹੋਣਗੇ ਜਿਹੜੀਆਂ ਉਹ ਕਰ
ਰਹੇ ਹਨ। ਹਰ ਕੋਈ ਜਾਣ ਜਾਵੇਗਾ ਕਿ ਉਹ ਮੂਰਖ ਹਨ।
ਜੇਨਸ ਅਤੇ ਜਾਮਬੇਸ ਨਾਲ ਵੀ ਅਜਿਹਾ ਹੀ ਵਾਪਰਿਆ ਸੀ।

## ਆਖਰੀ ਉਪਦੇਸ਼

10ਪਰ ਤੁਸੀਂ ਮੇਰੇ ਬਾਰੇ ਸਾਰਾ ਕੁਝ ਜਾਣਦੇ ਹੋ। ਤੁਸੀਂ ਜਾਣਦੇ
ਹੀ ਹੋ ਕਿ ਮੈਂ ਕਿਹੜੀ ਗੱਲ ਦਾ ਉਪਦੇਸ਼ ਦਿੰਦਾ ਹਾਂ ਅਤੇ ਕਿਸ
ਤਰ੍ਹਾਂ ਦਾ ਜੀਵਨ ਜਿਉਂਦਾ ਹਾਂ। ਤੁਸੀਂ ਮੇਰੇ ਜੀਵਨ ਦੇ ਉਦੇਸ਼
ਬਾਰੇ ਜਾਣਦੇ ਹੋ। ਤੁਸੀਂ ਮੇਰੇ ਵਿਸ਼ਵਾਸ, ਮੇਰੇ ਸਬਰ ਅਤੇ ਮੇਰੇ
ਪ੍ਰੇਮ ਬਾਰੇ ਜਾਣਦੇ ਹੋ। ਤੁਸੀਂ ਜਾਣਦੇ ਹੋ ਕਿ ਮੈਂ ਕਦੇ ਵੀ ਕੋਸ਼ੀਸ਼
ਕਰਨ ਤੋਂ ਨਹੀਂ ਰੁਕਦਾ। 11ਤੁਸੀਂ ਮੇਰੀਆਂ ਮੁਸੀਬਤਾਂ ਅਤੇ ਮੈਨੂੰ
ਸਤਾਏ ਜਾਣ ਬਾਰੇ ਜਾਣਦੇ ਹੋ। ਤੁਸੀਂ ਉਨ੍ਹਾਂ ਸਭ ਗੱਲਾਂ ਬਾਰੇ
ਜਾਣਦੇ ਹੋ ਜੋ ਅੰਤਾਕਿਯਾ, ਇਕੋਨਿਯੁਮ, ਅਤੇ ਲੁਸਤਰਾ ਵਿੱਚ
ਮੇਰੇ ਨਾਲ ਵਾਪਰੀਆਂ ਸਨ। ਤੁਹਾਨੂੰ ਉਨ੍ਹਾਂ ਤਸੀਹਿਆਂ ਬਾਰੇ ਪਤਾ
ਹੈ ਜੋ ਮੈਂ ਇਨ੍ਹਾਂ ਥਾਵਾਂ ਤੇ ਸਹਿਨ ਕੀਤੇ। ਪਰ ਪ੍ਰਭੂ ਨੇ ਮੈਨੂੰ ਉਨ੍ਹਾਂ
ਸਾਰੀਆਂ ਔਕੜਾਂ ਤੋਂ ਬਚਾਇਆ। 12ਹਰ ਕੋਈ ਜਿਹੜਾ ਮਸੀਹ
ਯਿਸੂ ਵਿੱਚ ਉਸੇ ਢੰਗ ਨਾਲ ਜਿਉਣਾ ਚਾਹੁੰਦਾ ਹੈ ਜਿਵੇਂ ਪਰਮੇਸ਼ੁਰ
ਚਾਹੁੰਦਾ ਹੈ, ਉਹ ਸਤਾਇਆ ਜਾਵੇਗਾ। 13ਇਹ ਲੋਕ ਜਿਹੜੇ ਬੁਰੇ
ਹਨ ਅਤੇ ਹੋਰਾਂ ਨੂੰ ਧੋਖਾ ਦਿੰਦੇ ਹਨ ਦਿਨੋ ਦਿਨ ਹੋਰ ਭੈੜੇ ਹੁੰਦੇ
ਜਾਣਗੇ। ਉਹ ਹੋਰਾਂ ਲੋਕਾਂ ਨੂੰ ਮੂਰਖ ਬਨਾਉਣਗੇ, ਪਰ ਉਹ
ਆਪਣੇ ਆਪ ਨੂੰ ਵੀ ਮੂਰਖ ਬਣਾ ਰਹੇ ਹੋਣਗੇ।

14ਪਰ ਤੁਹਾਨੂੰ ਉਨ੍ਹਾਂ ਉਪਦੇਸ਼ਾਂ ਤੇ ਅਮਲ ਕਰਨਾ ਚਾਹੀਦਾ ਹੈ
ਜਿਹੜੇ ਤੁਸੀਂ ਸਿੱਖੇ ਹਨ। ਤੁਸੀਂ ਜਾਣਦੇ ਹੋ ਕਿ ਇਹ ਉਪਦੇਸ਼
ਸੱਚੇ ਹਨ। ਤੁਸੀਂ ਜਾਣਦੇ ਹੋ ਕਿ ਤੁਸੀਂ ਉਨ੍ਹਾਂ ਤੇ ਭਰੋਸਾ ਕਰ
ਸਕਦੇ ਹੋ ਜਿਨ੍ਹਾਂ ਨੇ ਤੁਹਾਨੂੰ ਉਹ ਗੱਲਾਂ ਸਿਖਾਈਆਂ। 15ਤੁਸੀਂ
ਪਵਿੱਤਰ ਪੋਥੀਆਂ ਆਪਣੇ ਬਚਪਨੇ ਤੋਂ ਹੀ ਸਿੱਖੀਆਂ ਹਨ। ਇਹ
ਪੋਥੀਆਂ ਤੁਹਾਨੂੰ ਸਿਆਣਾ ਬਨਾਉਣ ਦੇ ਸਮੱਰਥ ਹਨ। ਉਹ
ਸਿਆਪਣ ਤੁਹਾਨੂੰ ਮਸੀਹ ਯਿਸੂ ਵਿੱਚ ਵਿਸ਼ਵਾਸ ਰਾਹੀਂ ਮੁਕਤੀ
ਵੱਲ ਲੈ ਜਾਂਦੀ ਹੈ। 16ਸਾਰੀਆਂ ਪੋਥੀਆਂ ਪਰਮੇਸ਼ੁਰ ਵੱਲੋਂ ਪ੍ਰਦਾਨ
ਕੀਤਆਂ ਗਈਆਂ ਹਨ। ਪਵਿੱਤਰ ਪੋਥੀ ਲੋਕਾਂ ਨੂੰ ਉਪਦੇਸ਼ ਦਿੰਦੀ
ਹੈ ਅਤੇ ਉਨ੍ਹਾਂ ਦੀ ਜ਼ਿੰਦਗੀ ਦੇ ਗ਼ਲਤ ਕੰਮਾਂ ਨੂੰ ਦਰਸ਼ਾਉਂਦੀ ਹੈ।
ਇਹ ਨੁਕਸਾਂ ਨੂੰ ਦੂਰ ਕਰਨ ਅਤੇ ਸਹੀ ਜੀਵਨ ਢੰਗ ਸਿਖਾਉਣ
ਲਈ ਫਾਇਦੇਮੰਦ ਹੈ। 17ਉਹ ਵਿਅਕਤੀ ਜਿਹੜਾ ਪੋਥੀਆਂ ਦੀ
ਵਰਤੋਂ ਕਰਕੇ ਪਰਮੇਸ਼ੁਰ ਦੀ ਸੇਵਾ ਕਰਦਾ ਹੈ, ਸਭ ਕੁਝ ਪ੍ਰਾਪਤ
ਕਰੇਗਾ ਜੋ ਉਸ ਨੂੰ ਹਰ ਚੰਗਾ ਕੰਮ ਕਰਨ ਲਈ ਲੋੜੀਦਾ ਹੈ।

4 ਮੈਂ ਤੁਹਾਨੂੰ ਪਰਮੇਸ਼ੁਰ ਅਤੇ ਮਸੀਹ ਯਿਸੂ ਦੇ ਸਨਮੁੱਖ ਇੱਕ
ਹੁਕਮ ਦਿੰਦਾ ਹਾਂ। ਮਸੀਹ ਯਿਸੂ ਹੀ ਹੈ ਜਿਹੜਾ ਉਨ੍ਹਾਂ
ਸਾਰੇ ਲੋਕਾਂ ਦਾ ਨਿਰਣਾ ਕਰੇਗਾ ਜੋ ਜਿਉਂਦੇ ਹਨ ਅਤੇ ਜਿਹੜੇ
ਮਰ ਚੁੱਕੇ ਹਨ। ਉਸ ਕੋਲ ਇੱਕ ਬਾਦਸ਼ਾਹਤ ਹੈ ਅਤੇ ਉਹ ਫੇਰ
ਆ ਰਿਹਾ ਹੈ। ਇਸ ਲਈ ਮੈਂ ਤੁਹਾਨੂੰ ਇਹ ਆਦੇਸ਼ ਦਿੰਦਾ ਹਾਂ,
2ਲੋਕਾਂ ਨੂੰ ਖੁਸ਼ਖਬਰੀ ਦਿਉ। ਹਮੇਸ਼ਾ ਤਿਆਰ ਰਹੋ। ਲੋਕਾਂ ਨੂੰ
ਉਹ ਗੱਲਾਂ ਦੱਸੋ ਜਿਹੜੀਆਂ ਉਨ੍ਹਾਂ ਨੂੰ ਕਰਨੀਆਂ ਚਾਹੀਦੀਆਂ
ਹਨ, ਉਨ੍ਹਾਂ ਨੂੰ ਦੱਸੋ ਜਦੋਂ ਉਹ ਗਲਤੀ ਕਰ ਰਹੇ ਹੁੰਦੇ ਹਨ। ਅਤੇ
ਉਨ੍ਹਾਂ ਨੂੰ ਉਤਸਾਹਤ ਕਰੋ। ਇਹ ਸਭ ਕੁਝ ਬੜੇ ਸਬਰ ਅਤੇ
ਸਚੇਤ ਉਪਦੇਸ਼ ਨਾਲ ਕਰੋ। 3ਇੱਕ ਸਮਾਂ ਆਵੇਗਾ ਜਦੋਂ ਲੋਕ
ਸੱਚੇ ਉਪਦੇਸ਼ ਨੂੰ ਨਹੀਂ ਸੁਣਨਗੇ। ਪਰ ਲੋਕਾਂ ਨੂੰ ਬਹੁਤ ਸਾਰੇ
ਗੁਰੂ ਮਿਲਣਗੇ ਜੋ ਉਨ੍ਹਾਂ ਨੂੰ ਖੁਸ਼ ਕਰਨਗੇ। ਲੋਕਾਂ ਨੂੰ ਅਜਿਹੇ
ਗੁਰੂ ਮਿਲਣਗੇ ਜਿਹੜੇ ਉਹੀ ਗੱਲਾਂ ਆਖਣਗੇ ਜਿਹੜੀਆਂ ਉਹ
ਲੋਕ ਸੁਣਨਾ ਚਾਹੁੰਦੇ ਹਨ। 4ਲੋਕ ਸਚ ਨੂੰ ਸੁਣਨਾ ਛੱਡ ਦੇਣਗੇ।
ਉਹ ਮਨਘੜਤ ਕਥਾ ਕਹਾਣੀਆਂ ਦੀ ਉਪਦੇਸ਼ ਤੇ ਅਮਲ ਕਰਨਾ
ਸ਼ੁਰੂ ਕਰ ਦੇਣਗੇ। 5ਪਰ ਤੁਹਾਨੂੰ ਹਮੇਸ਼ਾ ਆਪਣੇ ਆਪ ਉੱਤੇ
ਕਾਬੂ ਰਖਣਾ ਚਾਹੀਦਾ ਹੈ। ਜਦੋਂ ਔਕੜਾਂ ਆਉਣ ਤਾਂ ਉਨ੍ਹਾਂ

ਅਕੋੜਾ ਦਾ ਸਾਮ੍ਹਣਾ ਕਰੋ। ਖੁਸ਼ਖਬਰੀ ਫੈਲਾਉਣ ਦਾ ਕਾਰਜ
ਕਰੋ। ਪਰਮੇਸ਼ੁਰ ਦੇ ਸੇਵਕਾਂ ਵਾਲੇ ਸਾਰੇ ਫਰਜ਼ ਨਿਭਾਉ। 6ਮੇਰਾ
ਜੀਵਨ ਪਰਮੇਸ਼ੁਰ ਦੀ ਭੇਟਾ ਕੀਤਾ ਜਾ ਰਿਹਾ ਹੈ। ਇਸ ਜੀਵਨ
ਨੂੰ ਛੱਡਣ ਦਾ ਸਮਾਂ ਆ ਚੁੱਕਿਆ ਹੈ। 7ਮੈਂ ਚੰਗਾ ਯੁੱਧ ਲੜਿਆ
ਹਾਂ। ਮੈ ਦੌੜ ਪੂਰੀ ਕੀਤੀ ਹੈ। ਮੈਂ ਸੱਚੇ ਵਿਸ਼ਵਾਸ ਦਾ ਅਨੁਸਰਣ
ਕੀਤਾ ਹੈ। 8ਹੁਣ ਧਾਰਮਿਕਤਾ ਦਾ ਇੱਕ ਤਾਜ ਮੇਰੀ ਉਡੀਕ ਕਰ
ਰਿਹਾ ਹੈ। ਪਰਮੇਸ਼ੁਰ ਹੀ ਹੈ ਜਿਹੜਾ ਨਿਰਪੱਖ ਨਿਰਣਾ ਕਰਦਾ ਹੈ
ਉਸ ਦਿਨ ਉਹ ਮੈਨੂੰ ਇੱਕ ਤਾਜ ਦੇਵੇਗਾ। ਉਹ ਇਹ ਤਾਜ
ਸਿਰਫ਼ ਮੈਨੂੰ ਹੀ ਨਹੀਂ ਦੇਵੇਗਾ, ਸਗੋਂ ਉਨ੍ਹਾਂ ਸਾਰਿਆਂ ਲੋਕਾਂ ਨੂੰ
ਵੀ ਦੇਵੇਗਾ ਜਿਹੜੇ ਤਾਂਘ ਨਾਲ ਉਸ ਦੇ ਆਉਣ ਦਾ ਇੰਤਜ਼ਾਰ
ਕਰ ਰਹੇ ਹਨ।

## ਨਿਜੀ ਸੰਦੇਸ਼

9ਆਪਣੀ ਪੂਰੀ ਕੋਸ਼ਿਸ਼ ਕਰੋ ਅਤੇ ਜਲਦੀ ਤੋਂ ਜਲਦੀ ਮੇਰੇ
ਕੋਲ ਆ ਜਾਓ। 10ਦੇਮਾਸ ਨੇ ਮੈਨੂੰ ਇਸ ਲਈ ਛੱਡ ਦਿੱਤਾ ਕਿਉਂ
ਕਿ ਉਸ ਨੇ ਇਸ ਦੁਨੀਆਂ ਨੂੰ ਬਹੁਤ ਪਿਆਰ ਕੀਤਾ। ਉਹ
ਥੱਸਲੁਨੀਕਿਯਾ ਚੱਲਾ ਗਿਆ। ਕਰੇਸਕੇਸ ਗਲਾਤਿਯਾ ਅਤੇ ਤੀਤੁਸ
ਦਲਮਾਤੀਯਾ ਚਲਾ ਗਿਆ। 11ਲੂਕਾ ਹੀ ਹੈ ਜਿਹੜਾ ਹਾਲੇ ਤੱਕ
ਮੇਰੇ ਨਾਲ ਹੈ। ਜਦੋਂ ਤੁਸੀਂ ਆਉ ਤਾਂ ਮਰਕੁਸ ਨੂੰ ਵੀ ਨਾਲ ਲੈਕੇ
ਆਉਣਾ। ਉਹ ਇਥੇ ਮੇਰੇ ਕੰਮ ਵਿੱਚ ਸਹਾਇਤਾ ਕਰ ਸਕਦਾ ਹੈ।
12ਮੈਂ ਤੁਖਿਕੁਸ ਨੂੰ ਅਫਸੁਸ ਭੇਜਿਆ ਹੈ।

13ਜਦੋਂ ਮੈਂ ਤ੍ਰੋਆਸ ਵਿੱਚ ਸਾਂ ਤਾਂ ਮੈਂ ਉਥੇ ਆਪਣਾ ਕੋਟ
ਕਾਰਪੁਸ ਕੋਲ ਛੱਡ ਆਇਆ। ਇਸ ਲਈ ਜਦੋ ਤੁਸੀਂ ਆਉ
ਇਸ ਨੂੰ ਮੇਰੇ ਕੋਲ ਲੈਦੇ ਆਉਣਾ। ਨਾਲੇ ਮੇਰੀਆਂ ਕਿਤਾਬਾਂ ਵੀ
ਲੈਂਦੇ ਆਉਣਾ। ਜਿਹੜੀਆਂ ਕਿਤਾਬਾਂ ਮੈਂ ਭੇਡ ਦੀ ਖੱਲ ਉੱਪਰ
ਲਿਖੀਆਂ ਸਨ ਉਨ੍ਹਾਂ ਦੀ ਮੈਨੂੰ ਸਭ ਤੋਂ ਵੱਧ ਲੋੜ ਹੈ।

14ਸਿਕੰਦਰ ਠਠੇਰੇ ਨੇ ਮੈਨੂੰ ਬਹੁਤ ਸਾਰੀਆਂ ਹਾਨੀਆਂ
ਪਹੁੰਚਾਈਆਂ। ਪ੍ਰਭੂ ਸਿਕੰਦਰ ਨੂੰ ਉਸ ਦੇ ਕੀਤੇ ਦੀ ਸਜ਼ਾ
ਦੇਵੇਗਾ। 15ਤੁਸੀਂ ਹੋਸ਼ਿਆਰ ਰਹਿਣਾ ਕਿਧਰੇ ਉਹ ਤੁਹਾਨੂੰ ਵੀ
ਨੁਕਸਾਨ ਨਾ ਪੁਚਾਵੇ। ਉਹ ਸਾਡੇ ਉਪਦੇਸ਼ ਦੇ ਵਿੱਰੁਧ ਡਟ ਕੇ
ਲੜਿਆ।

16ਜਦੋਂ ਮੈਂ ਪਹਿਲੀ ਅਜ਼ਮਾਇਸ਼ ਵੇਲੇ ਆਪਣਾ ਬਚਾ ਕੀਤਾ,
ਕਿਸੇ ਨੇ ਵੀ ਮੇਰੀ ਸਹਾਇਤਾ ਨਹੀਂ ਕੀਤੀ। ਹਰ ਕੋਈ ਮੈਨੂੰ ਛੱਡ
ਗਿਆ। ਮੈ ਪ੍ਰਾਰਥਨਾ ਕਰਦਾ ਹਾਂ ਕਿ ਪਰਮੇਸ਼ੁਰ ਉਨ੍ਹਾਂ ਨੂੰ ਮਾਫ
ਕਰ ਦੇਵੇ। 17ਪਰ ਪ੍ਰਭੂ ਉੱਥੇ ਮੇਰੇ ਨਾਲ ਸੀ। ਉਸ ਨੇ ਮੈਨੂੰ
ਤਾਕਤ ਦਿੱਤੀ ਤਾਂ ਕਿ ਮੈਂ ਪੂਰੀ ਤਰ੍ਹਾਂ ਗੈਰ ਯਹੂਦੀਆਂ ਨੂੰ ਖੁਸ਼-ਖਬਰੀ
ਦੱਸ ਸਕਾਂ। ਪ੍ਰਭੂ ਚਾਹੁੰਦਾ ਸੀ ਕਿ ਸਾਰੇ ਗੈਰ-ਯਹੂਦੀ ਉਸ ਖੁਸ਼ਖਬਰੀ
ਨੂੰ ਸੁਨਣ। ਇਸ ਲਈ ਮੈਂ ਸ਼ੇਰ ਦੇ ਮੂੰਹੋਂ ਬਚਾਇਆ ਗਿਆ ਸੀ।
18ਜਦੋਂ ਕੋਈ ਵਿਅਕਤੀ ਮੈਨੂੰ ਨੁਕਸਾਨ ਪਹੁੰਚਾਵੇਗਾ ਤਾਂ ਪ੍ਰਭੂ
ਮੇਰੀ ਰਖਿਆ ਕਰੇਗਾ। ਪਰਮੇਸ਼ੁਰ ਮੈਨੂੰ ਸੁਰੱਖਿਅਤ ਆਪਣੇ ਸੁਰਗੀ
ਰਾਜ ਵਿੱਚ ਲੈ ਜਾਵੇਗਾ। ਪ੍ਰਭੂ ਨੂੰ ਸਦਾ ਅਤੇ ਸਦਾ ਲਈ ਮਹਿਮਾ

## ਆਖਰੀ ਸ਼ੁਭ ਕਾਮਨਾਵਾਂ

19ਪਰਿਸਕਾ ਅਤੇ ਅਕੂਲਾ ਅਤੇ ਉਨੇਸਿਫੁਰੁਸ ਦੇ ਪਰਿਵਾਰ ਨੂੰ
ਮੇਰੀਆਂ ਸ਼ੁਭਕਾਮਨਾਵਾਂ। 20ਅਗਸਤੁਸ ਕੁਰਿੰਥੁਸ ਵਿੱਚ ਠਹਿਰ
ਗਿਆ। ਅਤੇ ਮੈਂ ਤ੍ਰੋਫ਼ਿਮੁਸ ਨੂੰ ਮਿਲੇਤੁਸ ਵਿੱਚ ਛੱਡ ਆਇਆ।
ਉਹ ਬਹੁਤ ਬੀਮਾਰ ਸੀ। 21ਵੱਧ ਤੋਂ ਵੱਧ ਕੋਸ਼ਿਸ਼ ਕਰਨਾ ਕਿ
ਤੁਸੀਂ ਸਰਦੀਆਂ ਤੋਂ ਪਹਿਲਾਂ ਮੇਰੇ ਕੋਲ ਆ ਸਕੋਂ।

ਯਬੂਲੁਸ, ਪੂਦੇਸ, ਲੀਨੁਸ, ਕਲੋਦੀਆ ਅਤੇ ਮਸੀਹ ਵਿੱਚ ਸਾਰੇ
ਭਰਾ ਤੁਹਾਨੂੰ ਆਪਣੀਆਂ ਸ਼ੁਭਕਾਮਨਾਵਾਂ ਭੇਜਦੇ ਹਨ।

22ਪ੍ਰਭੂ ਤੁਹਾਡੇ ਆਤਮੇ ਦੇ ਅੰਗ ਸੰਗ ਹੋਵੇ। ਪਰਮੇਸ਼ੁਰ ਦੀ
ਕਿਰਪਾ ਤੁਹਾਡੇ ਨਾਲ ਹੋਵੇ।

# ਤੀਤੁਸ ਨੂੰ ਪੱਤ੍ਰੀ

1 ਪਰਮੇਸ਼ੁਰ ਦੇ ਸੇਵਕ ਅਤੇ ਯਿਸੂ ਮਸੀਹ ਦੇ ਰਸੂਲ, ਪੌਲੁਸ
ਵੱਲੋਂ ਸ਼ੁਭਕਾਮਨਵਾਂ। ਮੈਨੂੰ ਪਰਮੇਸ਼ੁਰ ਦੇ ਚੋਣਵੇ ਲੋਕਾਂ ਦੇ
ਵਿਸ਼ਵਾਸ ਵਿੱਚ ਸਹਾਇਤਾ ਕਰਨ ਲਈ ਭੇਜਿਆ ਗਿਆ ਸੀ।
ਮੈਨੂੰ ਇਸ ਲਈ ਭੇਜਿਆ ਗਿਆ ਸੀ ਤਾਂ ਜੋ ਮੈਂ ਉਨ੍ਹਾਂ ਲੋਕਾਂ ਦੀ
ਸੱਚ ਦੇ ਗਿਆਨ ਵਿੱਚ ਸਹਾਇਤਾ ਕਰ ਸਕਾਂ। ਅਤੇ ਇਹ ਸੱਚੇ
ਲੋਕਾਂ ਨੂੰ ਪਰਮੇਸ਼ੁਰ ਦੀ ਸੇਵਾ ਕਰਨ ਦੀ ਜਾਚ ਸਿਖਾਉਂਦਾ ਹੈ।
2ਇਹ ਵਿਸ਼ਵਾਸ ਅਤੇ ਉਹ ਗਿਆਨ ਸਾਡੇ ਸਦੀਵੀ ਜੀਵਨ ਦੀ
ਆਸ ਤੋਂ ਆਉਂਦਾ ਹੈ। ਪਰਮੇਸ਼ੁਰ ਨੇ ਆਦਿਕਾਲ ਤੋਂ ਪਹਿਲਾਂ ਹੀ
ਸਾਡੇ ਲਈ ਇਸ ਤਰ੍ਹਾਂ ਦੇ ਜੀਵਨ ਦਾ ਕਰਾਰ ਕੀਤਾ ਸੀ ਅਤੇ
ਪਰਮੇਸ਼ੁਰ ਝੂਠ ਨਹੀਂ ਆਖਦਾ। 3ਸਹੀ ਸਮੇਂ ਤੇ, ਪਰਮੇਸ਼ੁਰ ਨੇ
ਦੁਨੀਆਂ ਨੂੰ ਖੁਸ਼ ਖ਼ਬਰੀ ਦੇ ਪ੍ਰਚਾਰ ਰਾਹੀਂ ਉਸ ਜੀਵਨ ਬਾਰੇ
ਜਾਨਣ ਦਿੱਤਾ। ਪਰਮੇਸ਼ੁਰ ਨੇ ਇਹ ਕਾਰਜ ਮੈਨੂੰ ਸੌਂਪਿਆ। ਮੈਂ
ਇਨ੍ਹਾਂ ਗੱਲਾਂ ਬਾਰੇ ਇਸ ਲਈ ਪ੍ਰਚਾਰ ਕੀਤਾ ਕਿਉਂ ਕਿ ਜੋ ਸਾਡੇ
ਮੁਕਤੀ ਦਾਤਾ ਪਰਮੇਸ਼ੁਰ ਦਾ ਆਦੇਸ਼ ਸੀ।

4ਤੀਤੁਸ ਨੂੰ। ਤੂੰ ਮੇਰੇ ਲਈ ਸਾਡੇ ਸਾਂਝੇ ਵਿਸ਼ਵਾਸ ਵਿੱਚ ਇੱਕ
ਸੱਚੇ ਪੁੱਤਰ ਦੇ ਸਮਾਨ ਹੈ।

ਤੁਹਾਨੂੰ ਪਿਤਾ ਪਰਮੇਸ਼ੁਰ ਅਤੇ ਸਾਡੇ ਮੁਕਤੀਦਾਤਾ ਮਸੀਹ ਯਿਸੂ
ਵਲੋਂ ਮਿਹਰ ਅਤੇ ਸ਼ਾਂਤੀ ਮਿਲੇ।

### ਕਰੀਟ ਵਿੱਚ ਤੀਤੁਸ ਦਾ ਕਾਰਜ

5ਮੈਂ ਕਰੀਟ ਵਿੱਚ ਤੁਹਾਨੂੰ ਇਸ ਲਈ ਛੱਡਿਆ ਤਾਂ ਜੋ ਤੁਸੀਂ
ਉਨ੍ਹਾਂ ਸਾਰੀਆਂ ਚੀਜ਼ਾਂ ਨੂੰ ਪੂਰਾ ਕਰ ਸਕੋ ਜਿਹੜੀਆਂ ਕਰਨ
ਵਾਲੀਆਂ ਸਨ। ਮੈਂ ਤੁਹਾਨੂੰ ਕਰੀਟ ਵਿੱਚ ਛੱਡਿਆ ਸੀ ਤਾਂ ਜੋ
ਤੁਸੀਂ ਸਾਰੇ ਨਗਰਾਂ ਵਿੱਚ ਬਜ਼ੁਰਗਾਂ ਨੂੰ ਨਿਯੁਕਤ ਕਰ ਸਕੋਂ ਜਿਵੇਂ
ਮੈਂ ਤੁਹਾਨੂੰ ਹਿਦਾਇਤਾਂ ਦਿੱਤੀਆਂ ਸਨ। 6ਬਜ਼ੁਰਗ ਬਨਣ ਵਾਲਾ
ਵਿਅਕਤੀ ਗਲਤ ਢੰਗ ਨਾਲ ਜਿਉਣ ਦਾ ਕਸੂਰਵਾਰ ਨਹੀਂ
ਹੋਣਾ ਚਾਹੀਦਾ। ਉਸ ਦੀ ਕੇਵਲ ਇਕ ਹੀ ਪਤਨੀ ਹੋਣੀ ਚਾਹੀਦੀ
ਹੈ। ਉਸਦੇ ਬੱਚੇ ਇਤਬਾਰ ਕਰਨ ਯੋਗ ਹੋਣੇ ਚਾਹੀਦੇ ਹਨ। ਉਹ
ਅਜਿਹੇ ਬੱਚੇ ਨਹੀਂ ਹੋਣੇ ਚਾਹੀਦੇ ਜਿਹੜੇ ਆਵਾਰਾਗਰਦ ਅਤੇ
ਆਗਿਆਕਾਰ ਨਹੀਂ ਹਨ। 7ਕਿਉਂ ਕਿ ਬਜ਼ੁਰਗ ਦਾ ਕੰਮ ਪਰਮੇਸ਼ੁਰ
ਦੇ ਕਾਰਜ ਦੀ ਨਿਗਰਾਨੀ ਕਰਨਾ ਹੈ। ਇਸ ਲਈ ਲੋਕ ਇਹ ਨਾ
ਆਖ ਸਕਣ ਕਿ ਉਹ ਗਲਤ ਢੰਗ ਨਾਲ ਜਿਉਂ ਰਿਹਾ ਹੈ। ਉਹ
ਅਜਿਹਾ ਵਿਅਕਤੀ ਨਹੀਂ ਹੋਣਾ ਚਾਹੀਦਾ ਜਿਹੜਾ ਹੰਕਾਰੀ ਅਤੇ
ਖੁਦਗਰਜ਼ ਹੈ ਅਤੇ ਛੇਤੀ ਗੁੱਸੇ ਵਿੱਚ ਆ ਜਾਂਦਾ ਹੈ। ਉਸ ਨੂੰ
ਪਿਆਕਲ ਨਹੀਂ ਹੋਣਾ ਚਾਹੀਦਾ। ਉਸ ਨੂੰ ਝਗੜਾਲੂ ਨਹੀਂ ਹੋਣਾ
ਚਾਹੀਦਾ ਉਹ ਅਜਿਹਾ ਵਿਅਕਤੀ ਨਹੀਂ ਹੋਣਾ ਚਾਹੀਦਾ ਜਿਹੜਾ
ਹਮੇਸ਼ਾ ਹੋਰਾਂ ਨੂੰ ਧੋਖਾ ਦੇ ਕੇ ਅਮੀਰ ਬਣਨ ਦੀ ਕੋਸ਼ਿਸ਼ ਕਰਦਾ
ਰਹਿੰਦਾ ਹੈ। 8ਬਜ਼ੁਰਗ ਨੂੰ ਹਮੇਸ਼ਾ ਅਜਨਬੀਆਂ ਦਾ ਆਪਣੇ ਘਰ
ਵਿੱਚ ਸੁਆਗਤ ਕਰਨ ਦਾ ਇੱਛੁਕ ਹੋਣਾ ਚਾਹੀਦਾ ਹੈ। ਉਸ ਨੂੰ
ਚਾਹੀਦਾ ਹੈ ਕਿ ਚੰਗੀਆਂਈ ਨੂੰ ਪਿਆਰ ਕਰੇ। ਉਸ ਨੂੰ ਸਿਆਣਾ
ਹੋਣਾ ਚਾਹੀਦਾ ਹੈ। ਉਸ ਨੂੰ ਸਹੀ ਢੰਗ ਨਾਲ ਜਿਉਣ ਵਾਲਾ
ਹੋਣਾ ਚਾਹੀਦਾ ਹੈ। ਉਸ ਨੂੰ ਪਵਿੱਤਰ ਹੋਣਾ ਚਾਹੀਦਾ ਹੈ। ਅਤੇ
ਉਸ ਨੂੰ ਖੁਦ ਉੱਪਰ ਕਾਬੂ ਕਰਨ ਦੇ ਯੋਗ ਹੋਣਾ ਚਾਹੀਦਾ ਹੈ।
9ਬਜ਼ੁਰਗ ਨੂੰ ਵਫ਼ਾਦਾਰੀ ਨਾਲ ਸੱਚ ਦਾ ਅਨੁਸਰਣ ਕਰਨਾ
ਚਾਹੀਦਾ ਹੈ ਜਿਵੇਂ ਅਸੀਂ ਇਸ ਦਾ ਉਪਦੇਸ਼ ਦਿੰਦੇ ਹਾਂ। ਬਜ਼ੁਰਗ
ਨੂੰ ਸੱਚੇ ਉਪਦੇਸ਼ ਨਾਲ ਲੋਕਾਂ ਦੀ ਸਹਾਇਤਾ ਕਰਨ ਯੋਗ ਹੋਣਾ
ਚਾਹੀਦਾ ਹੈ। ਉਸ ਨੂੰ ਲੋਕਾਂ ਨੂੰ ਇਹ ਵਿਖਾਉਣ ਯੋਗ ਹੋਣਾ
ਚਾਹੀਦਾ ਹੈ ਕਿ ਕੌਣ ਸੱਚੇ ਉਪਦੇਸ਼ ਦੇ ਵਿਰੁਧ ਹਨ ਅਤੇ ਉਹ
ਕਿੱਥੇ ਗਲਤ ਹਨ।

10ਬਹੁਤ ਸਾਰੇ ਅਜਿਹੇ ਲੋਕ ਹਨ ਜਿਹੜੇ ਆਗਿਆ ਪਾਲਣ
ਤੋਂ ਇਨਕਾਰੀ ਹਨ ਉਹ ਲੋਕ ਜਿਹੜੇ ਫ਼ਿਜ਼ੂਲ ਗੱਲਾਂ ਕਰਦੇ ਹਨ
ਅਤੇ ਹੋਰਾਂ ਲੋਕਾਂ ਨੂੰ ਗਲਤ ਰਾਹ ਪਾਉਂਦੇ ਹਨ। ਮੈਂ ਖਾਸਕਰ
ਉਨ੍ਹਾਂ ਲੋਕਾਂ ਦੀ ਗੱਲ ਕਰ ਰਿਹਾ ਹਾਂ ਜਿਹੜੇ ਇਹ ਆਖਦੇ ਹਨ
ਕਿ ਸਾਰੇ ਗੈਰ ਯਹੂਦੀ ਲੋਕਾਂ ਦੀ ਸੁੰਨਤ ਹੋਣੀ ਚਾਹੀਦੀ ਹੈ।
11ਇੱਕ ਬਜ਼ੁਰਗ ਨੂੰ ਇਹ ਵਿਖਾਉਣ ਯੋਗ ਹੋਣਾ ਚਾਹੀਦਾ ਹੈ ਕਿ
ਜੋ ਉਪਦੇਸ਼ ਉਹ ਲੋਕ ਦਿੰਦੇ ਹਨ ਉਹ ਗ਼ਲਤ ਹਨ ਅਤੇ ਉਨ੍ਹਾਂ
ਨੂੰ ਉਹੋ ਜਿਹੇ ਉਪਦੇਸ਼ ਦੇਣ ਤੋਂ ਰੋਕਣ ਦੇ ਕਾਬਿਲ ਹੋਣਾ ਚਾਹੀਦਾ
ਹੈ। ਉਹ ਲੋਕ ਉਨ੍ਹਾਂ ਗੱਲਾਂ ਦੇ ਉਪਦੇਸ਼ ਦੇ ਕੇ, ਜਿਹੜੇ ਉਨ੍ਹਾਂ ਨੂੰ
ਨਹੀਂ ਦੇਣੇ ਚਾਹੀਦੇ, ਪੂਰੇ ਪਰਿਵਾਰਾਂ ਨੂੰ ਨਸ਼ਟ ਕਰ ਰਹੇ ਹਨ।
ਉਹ ਉਪਦੇਸ਼ ਕੇਵਲ ਲੋਕਾਂ ਨੂੰ ਧੋਖਾ ਦੇਣ ਅਤੇ ਪੈਸਾ ਕਮਾਉਣ
ਲਈ ਦਿੰਦੇ ਹਨ। 12ਉਨ੍ਹਾਂ ਦੇ ਇਕ ਆਪਣੇ ਨਬੀ ਕਰੇਤੀ ਨੇ
ਆਖਿਆ ਹੈ, "ਕਰੇਤੀ ਦੇ ਨਿਵਾਸੀ ਹਮੇਸ਼ਾ ਝੂਠੇ ਹਨ। ਉਹ ਭੈੜੇ
ਪਸ਼ੂ ਅਤੇ ਨਿਕੰਮੇ ਹਨ ਜਿਹੜੇ ਖਾਣ ਤੋਂ ਸਿਵਾ ਕੁਝ ਵੀ ਨਹੀਂ
ਕਰਦੇ।"

13ਜਿਹੜੇ ਸ਼ਬਦ ਉਸ ਨਬੀ ਨੇ ਆਖੇ ਹਨ ਉਹ ਸੱਚੇ ਹਨ।
ਇਸ ਲਈ ਉਨਹਾਂ ਲੋਕਾਂ ਨੂੰ ਦੱਸੋ ਕਿ ਉਹ ਗਲਤ ਹਨ। ਤੁਹਾਨੂੰ
ਉਨ੍ਹਾਂ ਨਾਲ ਸਖ਼ਤ ਹੋਣਾ ਚਾਹੀਦਾ, ਤਾਂ ਹੀ ਉਹ ਸੱਚੀ ਨਿਹਚਾ
ਦਾ ਅਨੁਸਰਣ ਕਰਨਗੇ। 14ਫੇਰ ਉਹ ਲੋਕ ਯਹੂਦੀ ਕਹਾਣੀਆਂ
ਤੇ ਵਿਸ਼ਵਾਸ ਕਰਨਾ ਬੰਦ ਕਰ ਦੇਣਗੇ, ਅਤੇ ਉਹ ਉਨ੍ਹਾਂ ਲੋਕਾਂ
ਦੇ ਆਦੇਸ਼ਾਂ ਨੂੰ ਮੰਨਣੋਂ ਹਟ ਜਾਣਗੇ ਜਿਹੜੇ ਸੱਚ ਦੀ ਪ੍ਰਵਾਹ

ਨਹੀਂ ਕਰਦੇ। 15ਸ਼ੁੱਧ ਲੋਕਾਂ ਲਈ ਸਭ ਕੁਝ ਸ਼ੁੱਧ ਹੈ, ਪਰ ਜਿਹੜੇ
ਲੋਕ ਪਾਪ ਨਾਲ ਭਰਪੂਰ ਹਨ ਅਤੇ ਨਿਹਚਾ ਨਹੀਂ ਰਖਦੇ, ਉਨ੍ਹਾਂ
ਲਈ ਕੁਝ ਵੀ ਸ਼ੁੱਧ ਨਹੀਂ ਹੈ। ਅਸਲ ਵਿੱਚ, ਉਨ੍ਹਾਂ ਦੀ ਸੋਚ
ਦੁਸ਼ਟ ਹੋ ਗਈ ਹੈ ਅਤੇ ਉਨ੍ਹਾਂ ਦੀ ਸਹੀ ਨੂੰ ਜਾਨਣ ਦੀ ਯੋਗਤਾ
ਨਸ਼ਟ ਹੋ ਚੁੱਕੀ ਹੈ। 16ਉਹ ਲੋਕ ਆਖਦੇ ਹਨ ਕਿ ਉਹ ਪਰਮੇਸ਼ੁਰ
ਨੂੰ ਜਾਣਦੇ ਹਨ। ਪਰ ਜਿਹੜੇ ਮੰਦੇ ਕੰਮ ਕਰਦੇ ਹਨ ਉਨ੍ਹਾਂ ਤੋਂ
ਪਤਾ ਚਲਦਾ ਹੈ ਜੋ ਕਿ ਉਹ ਪਰਮੇਸ਼ੁਰ ਨੂੰ ਦਿਲੋਂ ਪ੍ਰਵਾਨ ਨਹੀਂ
ਕਰਦੇ। ਉਹ ਬੜੇ ਭਿਆਨਕ ਲੋਕ ਹਨ ਉਹ ਆਗਿਆ ਪਾਲਣ
ਤੋਂ ਇਨਕਾਰੀ ਹਨ ਅਤੇ ਉਹ ਕਿਸੇ ਤਰ੍ਹਾਂ ਦਾ ਵੀ ਚੰਗਾ ਕੰਮ
ਕਰਨ ਦੇ ਕਾਬਿਲ ਨਹੀਂ ਹਨ।

## ਸੱਚੇ ਉਪਦੇਸ਼ ਤੇ ਅਮਲ

2 ਤੀਤੁਸ, ਜਿੱਥੋਂ ਤੱਕ ਤੇਰਾ ਸਵਾਲ ਹੈ, ਤੈਨੂੰ ਲੋਕਾਂ ਨੂੰ ਉਹ
ਗੱਲਾਂ ਸਿਖਾਉਣੀਆਂ ਚਾਹੀਦੀਆਂ ਹਨ ਜਿਹੜੀਆਂ ਉਨ੍ਹਾਂ
ਲਈ ਸੱਚੇ ਉਪਦੇਸ਼ਾਂ ਦਾ ਅਨੁਸਰਣ ਕਰਨ ਲਈ ਜ਼ਰੂਰੀ ਹਨ।
2ਵਡੇਰੀ ਉਮਰ ਦੇ ਆਦਮੀਆਂ ਨੂੰ ਸਵੈਂ ਕਾਬੂ ਰੱਖਣਾ, ਗੰਭੀਰ
ਰਹਿਣਾ, ਅਤੇ ਸਿਆਣਾ ਹੋਣਾ ਸਿਖਾਓ। ਉਨ੍ਹਾਂ ਨੂੰ ਸੱਚੇ ਵਿਸ਼ਵਾਸ
ਦਾ ਅਨੁਸਰਣ ਕਰਨਾ ਚਾਹੀਦਾ ਹੈ ਅਤੇ ਉਨ੍ਹਾਂ ਕੋਲ, ਪ੍ਰੇਮ ਅਤੇ
ਧੀਰਜ ਹੋਣਾ ਚਾਹੀਦਾ ਹੈ।

3ਵਡੇਰੀ ਉਮਰ ਦੀਆਂ ਔਰਤਾਂ ਨੂੰ ਵੀ ਆਪਣੇ ਜੀਵਨ ਢੰਗ
ਵਿੱਚ ਪਵਿੱਤਰ ਹੋਣ ਦੇ ਉਪਦੇਸ਼ ਦਿਓ। ਉਨ੍ਹਾਂ ਨੂੰ ਦੂਸਰਿਆਂ
ਬਾਰੇ ਮਾੜਾ ਨਾ ਬੋਲਣਾ ਜਾਂ ਬਹੁਤੀ ਮੈ ਨਾ ਪੀਣ ਦੇ ਉਪਦੇਸ਼
ਦਿਉ। ਉਨ੍ਹਾਂ ਔਰਤਾਂ ਨੂੰ ਚਾਹੀਦਾ ਹੈ ਕਿ ਚੰਗਿਆਈ ਦੇ ਉਪਦੇਸ਼
ਦੇਣ। 4ਇਸ ਢੰਗ ਨਾਲ, ਉਹ ਜਵਾਨ ਔਰਤਾਂ ਨੂੰ ਆਪਣੇ ਪਤੀਆਂ
ਅਤੇ ਬੱਚਿਆਂ ਨੂੰ ਪਿਆਰ ਕਰਨਾ ਸਿਖਾ ਸਕਦੇ ਹਨ। 5ਉਹ
ਜਵਾਨ ਔਰਤਾਂ ਨੂੰ ਸਿਆਣੀਆਂ ਅਤੇ ਸ਼ੁਧ ਗੱਲਾਂ, ਆਪਣੇ ਘਰਾਂ
ਦੀ ਦੇਖ ਭਾਲ ਕਰਨੀ, ਅਤੇ ਆਪਣੇ ਪਤੀਆਂ ਨੂੰ ਆਗਿਆਕਾਰੀ
ਹੋਣਾ ਸਿਖਾ ਸਕਦੀਆਂ ਹਨ। ਫੇਰ ਕੋਈ ਵਿਅਕਤੀ ਵੀ ਉਸ
ਉਪਦੇਸ਼ ਦੀ ਆਲੋਚਨਾ ਨਹੀਂ ਕਰ ਸਕੇਗਾ ਜਿਹੜਾ ਸਾਨੂੰ
ਪਰਮੇਸ਼ੁਰ ਨੇ ਪ੍ਰਦਾਨ ਕੀਤਾ ਹੈ। 6ਉਸੇ ਤਰ੍ਹਾਂ ਜਵਾਨ ਆਦਮੀਆਂ
ਨੂੰ ਵੀ ਸਿਆਣੇ ਉਪਦੇਸ਼ ਦੇਣੇ ਚਾਹੀਦੇ ਹਨ। 7ਤੁਹਾਨੂੰ ਦੇਖਣਾ
ਚਾਹੀਦਾ ਹੈ ਕਿ ਤੁਸੀਂ ਨੌਜਵਾਨ ਲਈ ਹਰ ਤਰ੍ਹਾਂ ਨਾਲ ਇੱਕ
ਮਿਸਾਲ ਬਣੋ ਜਦੋਂ ਤੁਸੀ ਉਪਦੇਸ਼ ਦੇਵੋ ਤਾਂ ਇਮਾਨਦਾਰ ਅਤੇ
ਗੰਭੀਰ ਹੋਵੋ। 8ਅਤੇ ਜਦੋਂ ਤੁਸੀਂ ਬੋਲੋ, ਤਾਂ ਸੱਚ ਦੱਸੋ ਤਾਂ ਜੋ
ਤੁਹਾਡੀ ਆਲੋਚਨਾ ਨਾ ਹੋ ਸਕੇ। ਤਾਂ ਕੋਈ ਵੀ ਵਿਅਕਤੀ ਜਿਹੜਾ
ਤੁਹਾਡੇ ਵਿਰੁਧ ਹੈ, ਸ਼ਰਮਸਾਰ ਹੋ ਜਾਵੇਗਾ ਕਿਉਂ ਜੁ ਉਸਦੇ ਕੋਲ
ਸਾਡੇ ਵਿਰੁਧ ਬੋਲ ਸਕਣ ਲਈ ਕੁਝ ਨਹੀਂ ਹੋਵੇਗਾ।

9ਇਹ ਗੱਲਾਂ ਉਨ੍ਹਾਂ ਲੋਕਾਂ ਨੂੰ ਦੱਸੋ ਜਿਹੜੇ ਗੁਲਾਮ ਹਨ। ਉਨ੍ਹਾਂ
ਨੂੰ ਹਰ ਵੇਲੇ ਆਪਣੇ ਮਾਲਕਾਂ ਦਾ ਹੁਕਮ ਮੰਨਣਾ ਚਾਹੀਦਾ ਹੈ।
ਉਨ੍ਹਾਂ ਨੂੰ ਆਪਣੇ ਮਾਲਕਾਂ ਨੂੰ ਖੁਸ਼ ਕਰਨ ਦੀ ਕੋਸ਼ਿਸ਼ ਕਰਨੀ
ਚਾਹੀਦੀ ਹੈ। ਉਨ੍ਹਾਂ ਨੂੰ ਆਪਣੇ ਮਾਲਕਾਂ ਨਾਲ ਦਲੀਲਬਾਜ਼ੀ
ਨਹੀਂ ਕਰਨੀ ਚਾਹੀਦੀ। 10ਉਨ੍ਹਾਂ ਨੂੰ ਆਪਣੇ ਮਾਲਕਾਂ ਦੀ ਕੋਈ
ਚੀਜ਼ ਚੋਰੀ ਨਹੀਂ ਕਰਨੀ ਚਾਹੀਦੀ ਹੈ। ਉਨ੍ਹਾਂ ਨੂੰ ਆਪਣੇ ਮਾਲਕਾਂ
ਨੂੰ ਸਬੂਤ ਦੇਣਾ ਚਾਹੀਦਾ ਹੈ ਕਿ ਉਹ ਪੂਰੀ ਤਰ੍ਹਾਂ ਭਰੋਸੇਮੰਦ
ਹਨ। ਗੁਲਾਮਾਂ ਨੂੰ ਇਹ ਗੱਲਾਂ ਆਪਣੇ ਸਭ ਕੰਮਾਂ ਵਿੱਚ ਕਰਨੀਆਂ
ਚਾਹੀਦੀਆਂ ਹਨ ਤਾਂ, ਉਹ ਸਾਬਤ ਕਰ ਸਕਦੇ ਹਨ ਕਿ ਪਰਮੇਸ਼ੁਰ,
ਸਾਡੇ ਮੁਕਤੀਦਾਤਾ, ਦੇ ਉਪਦੇਸ਼ ਚੰਗੇ ਹਨ।

11ਉਨ੍ਹਾਂ ਨੂੰ ਇਸੇ ਤਰ੍ਹਾਂ ਜਿਉਣਾ ਚਾਹੀਦਾ ਹੈ, ਕਿਉਂਕਿ
ਪਰਮੇਸ਼ੁਰ ਦੀ ਕਿਰਪਾ ਵਿਖਾਈ ਜਾ ਚੁੱਕੀ ਹੈ। ਇਹ ਕਿਰਪਾ ਹਰ
ਵਿਅਕਤੀ ਨੂੰ ਬਚਾ ਸਕਦੀ ਹੈ। ਅਤੇ ਇਹ ਕਿਰਪਾ ਸਾਡੇ ਉੱਪਰ
ਹੋਈ ਹੈ। 12ਇਹ ਕਿਰਪਾ ਸਾਨੂੰ ਸਿਖਾਉਂਦੀ ਹੈ ਕਿ ਅਸੀਂ ਅਜਿਹਾ
ਜੀਵਨ ਨਾ ਵਤੀਤ ਕਰੀਏ ਜਿਹੜਾ ਪਰਮੇਸ਼ੁਰ ਦੇ ਵਿਰੁੱਧ ਹੋਵੇ,
ਅਤੇ ਉਹ ਮੰਦੀਆਂ ਗੱਲਾਂ ਨਾ ਕਰੀਏ ਜੋ ਦੁਨੀਆਂ ਕਰਨਾ ਚਾਹੁੰਦੀ
ਹੈ। ਇਹ ਕਿਰਪਾ ਸਾਨੂੰ ਹੁਣ ਇਸ ਧਰਤੀ ਉੱਪਰ ਸਿਆਣਪ
ਅਤੇ ਸਹੀ ਢੰਗ ਨਾਲ ਜਿਉਣਾ ਸਿਖਾਉਂਦੀ ਹੈ। ਜਿਹੜਾ ਇਹ
ਦਰਸ਼ਾਉਂਦਾ ਹੈ ਕਿ ਅਸੀਂ ਪਰਮੇਸ਼ੁਰ ਦੀ ਸੇਵਾ ਕਰਦੇ ਹਾਂ। 13ਉਦੋਂ
ਜਦੋਂ ਕਿ ਅਸੀਂ ਆਪਣੇ ਮਹਾਨ ਪਰਮੇਸ਼ੁਰ ਅਤੇ ਮੁਕਤੀਦਾਤੇ
ਯਿਸੂ ਮਸੀਹ ਦੀ ਆਮਦ ਦਾ ਇੰਤਜ਼ਾਰ ਕਰ ਰਹੇ ਸਾਂ, ਸਾਨੂੰ ਇਸੇ
ਸਹੀ ਢੰਗ ਨਾਲ ਜਿਉਣਾ ਚਾਹੀਦਾ ਹੈ। ਉਹ ਸਾਡੀ ਮਹਾਨ
ਆਸ ਹੈ ਅਤੇ ਉਹ ਮਹਿਮਾ ਨਾਲ ਆਵੇਗਾ। 14ਉਸਨੇ ਸਾਡੇ
ਲਈ ਆਪਣੀ ਕੁਰਬਾਨੀ ਦਿੱਤੀ, ਤਾਂ ਕਿ ਉਹ ਸਾਨੂੰ ਹਰ ਬੁਰੀ
ਸ਼ੈਅ ਤੋਂ ਬਚਾ ਸਕੇ ਅਤੇ ਸਾਨੂੰ ਪਵਿੱਤਰ ਬੰਦੇ ਬਣਾ ਸਕੇ ਜਿਹੜੇ
ਸਿਰਫ ਉਸੇ ਦੇ ਹਨ, ਅਤੇ ਜਿਹੜੇ ਹਰ ਵੇਲੇ ਚੰਗੇ ਕੰਮ ਕਰਨਾ
ਚਾਹੁੰਦੇ ਹਨ।

15ਲੋਕਾਂ ਨੂੰ ਇਹ ਗੱਲਾਂ ਦੱਸੋ। ਤੁਹਾਡੇ ਕੋਲ ਪੂਰਾ ਅਧਿਕਾਰ
ਹੈ। ਇਸ ਲਈ ਇਸ ਅਧਿਕਾਰ ਨੂੰ ਲੋਕਾਂ ਦੀ ਸਹਾਇਤਾ ਕਰਨ
ਲਈ ਅਤੇ ਜੇਕਰ ਉਹ ਗ਼ਲਤ ਹਨ ਉਨ੍ਹਾਂ ਨੂੰ ਸਹੀ ਕਰਨ ਲਈ
ਵਰਤੋ। ਅਤੇ ਕਿਸੇ ਵਿਅਕਤੀ ਨੂੰ ਵੀ ਆਪਣੇ ਨਾਲ ਅਜਿਹਾ
ਵਿਹਾਰ ਨਾ ਕਰਨ ਦਿਉ ਕਿ ਜਿਵੇਂ ਤੁਹਾਡਾ ਕੋਈ ਮਹੱਤਵ ਹੀ
ਨਹੀਂ।

## ਜਿਉਣ ਦਾ ਸਹੀ ਢੰਗ

3 ਲੋਕਾਂ ਨੂੰ ਆਖੋ ਕਿ ਹਰ ਵੇਲੇ ਇਹ ਗੱਲਾਂ ਕਰਨੀਆਂ ਚੇਤੇ
ਰੱਖਣ: ਹਾਕਮਾਂ ਅਤੇ ਆਗੂਆਂ ਦੇ ਨਿਯੰਤ੍ਰਣ ਹੇਠਾਂ ਰਹਿਣ;
ਉਨ੍ਹਾਂ ਆਗੂਆ ਨੂੰ ਮੰਨਣ ਲਈ ਅਤੇ ਹਰ ਤਰ੍ਹਾਂ ਦਾ ਚੰਗਾ ਕੰਮ
ਕਰਨ ਲਈ ਤਿਆਰ ਰਹਿਣ ਲਈ। 2ਉਨ੍ਹਾਂ ਨੂੰ ਦੂਸਰਿਆਂ ਬਾਰੇ
ਮੰਦਾ ਨਾ ਬੋਲਣ ਲਈ, ਹੋਰਾਂ ਨਾਲ ਸ਼ਾਂਤੀ ਨਾਲ ਰਹਿਣਾ, ਹੋਰਾਂ
ਨਾਲ ਸੱਜਨਤਾ ਨਾਲ ਰਹਿਣਾ; ਅਤੇ ਹਰ ਪਰਿਸਥਿਤੀ ਵਿੱਚ
ਸਾਰਿਆਂ ਲੋਕਾਂ ਨਾਲ ਦਿਆਲੂ ਰਹਿਣਾ ਦੱਸੋ। ਉਨ੍ਹਾਂ ਨੂੰ ਜਿਹੜੇ
ਵਿਸ਼ਵਾਸ ਕਰਦੇ ਹਨ ਇਹੀ ਗੱਲਾਂ ਕਰਨੀਆਂ ਦੱਸੋ।

3ਬੀਤੇ ਸਮੇਂ ਵਿੱਚ ਅਸੀਂ ਵੀ ਮੂਰਖ ਸਾਂ। ਅਸੀਂ ਆਖਾ ਨਹੀਂ
ਮੰਨਦੇ ਸਾਂ ਅਸੀਂ ਗਲਤ ਸਾਂ ਅਤੇ ਅਸੀਂ ਬਹੁਤ ਅਜਿਹੀਆਂ ਗੱਲਾਂ
ਦੇ ਗੁਲਾਮ ਸਾਂ ਜਿਹੜੀਆਂ ਸਾਡੇ ਸਰੀਰ ਕਰਨੀਆਂ ਅਤੇ ਮਾਨਣੀਆਂ
ਚਾਹੁੰਦੇ ਸਨ। ਅਸੀਂ ਬਦੀ ਭਰਿਆ ਜੀਵਨ ਜੀ ਰਹੇ ਸਾਂ ਅਤੇ
ਅਸੀਂ ਈਰਖਾਲੂ ਸਾਂ। ਲੋਕ ਸਾਨੂੰ ਨਫ਼ਰਤ ਕਰਦੇ ਸਨ ਅਤੇ ਅਸੀਂ
ਇਕ ਦੂਜੇ ਨੂੰ ਨਫ਼ਰਤ ਕਰਦੇ ਸਾਂ। 4ਫ਼ੇਰ ਪਰਮੇਸ਼ੁਰ, ਸਾਡੇ
ਮੁਕਤੀਦਾਤਾ, ਨੇ ਆਪਣੀ ਦਇਆ ਅਤੇ ਪ੍ਰੇਮ ਦਰਸ਼ਾਇਆ।

5ਉਸ ਨੇ ਆਪਣੀ ਮਿਹਰ ਕਾਰਣ ਸਾਡਾ ਛੁਟਕਾਰਾ ਕੀਤਾ,
ਉਨ੍ਹਾਂ ਚੰਗੀਆਂ ਗੱਲਾਂ ਕਰਨ ਕਰਕੇ ਨਹੀਂ ਜਿਹੜੀਆਂ ਅਸੀਂ
ਪਰਮੇਸ਼ੁਰ ਨਾਲ ਧਰਮੀ ਹੋਣ ਲਈ ਕਰਦੇ ਸਾਂ। ਉਸਨੇ ਅਜਿਹਾ
ਸਾਨੂੰ ਇੱਕ ਇਸ਼ਨਾਨ ਕਰਵਾ ਕੇ ਕੀਤਾ ਜਿਸ ਨੇ ਸਾਨੂੰ ਪਵਿੱਤਰ
ਆਤਮਾ ਰਾਹੀਂ ਨਵਾਂ ਇਨਸਾਨ ਬਣਾਇਆ। 6ਪਰਮੇਸ਼ੁਰ ਨੇ ਉਸ
ਪਵਿੱਤਰ ਆਤਮਾ ਦੀ ਭਰਪੂਰ ਬਰਖਾ ਸਾਡੇ ਮੁਕਤੀ ਦਾਤਾ ਯਿਸੂ
ਮਸੀਹ ਰਾਹੀਂ, ਸਾਡੇ ਉੱਤੇ ਕੀਤੀ।

7ਅਸੀਂ ਪਰਮੇਸ਼ੁਰ ਦੀ ਦ੍ਰਿਸ਼ਟੀ ਵਿੱਚ ਉਸ ਦੀ ਕਿਰਪਾ ਰਾਹੀਂ
ਧਰਮੀ ਬਣਾਏ ਗਏ ਸਾਂ। ਅਤੇ ਪਰਮੇਸ਼ੁਰ ਨੇ ਸਾਨੂੰ ਪਵਿੱਤਰ
ਆਤਮਾ ਦਿੱਤਾ ਤਾਂ ਜੋ ਅਸੀਂ ਸਦੀਵੀ ਜੀਵਨ ਪ੍ਰਾਪਤ ਕਰ ਸਕੀਏ।
ਅਤੇ ਇਹ ਸਾਡੀ ਉਮੀਦ ਹੈ। 8ਇਹ ਇੱਕ ਸੱਚਾ ਉਪਦੇਸ਼ ਹੈ।
ਅਤੇ ਮੈਂ ਚਾਹੁੰਦਾ ਹਾਂ ਕਿ ਤੁਸੀਂ ਇਹ ਨਿਸ਼ਚਿਤ ਕਰ ਲਵੋ ਕਿ
ਲੋਕ ਇਹ ਗੱਲਾਂ ਸਮਝਦੇ ਹਨ। ਫੇਰ ਜਿਹੜੇ ਲੋਕ ਪਰਮੇਸ਼ੁਰ
ਵਿੱਚ ਆਸਥਾ ਰੱਖਦੇ ਹਨ, ਆਪਣੇ ਜੀਵਨ ਨੂੰ ਚੰਗੀਆਂ ਗੱਲਾਂ
ਕਰਨ ਲਈ ਵਰਤਣ ਵਾਸਤੇ ਧਿਆਨ ਰੱਖਣਗੇ। ਇਹ ਗੱਲਾਂ
ਚੰਗੀਆਂ ਹਨ ਅਤੇ ਸਾਰੇ ਲੋਕਾਂ ਲਈ ਮਦਦਗਾਰ ਹਨ।

9ਉਨ੍ਹਾਂ ਲੋਕਾਂ ਤੋਂ ਦੂਰ ਰਹੋ ਜਿਹੜੇ ਮੂਰਖਤਾ ਭਰੀ ਦਲੀਲਬਾਜ਼ੀ
ਕਰਦੇ ਹਨ, ਅਤੇ ਉਨ੍ਹਾਂ ਲੋਕਾਂ ਤੋਂ ਵੀ ਜਿਹੜੇ ਆਪਣੇ ਪੁਰਖਿਆਂ
ਦੇ ਇਤਿਹਾਸ ਬਾਰੇ ਬੇਕਾਰ ਗੱਲਾਂ ਕਰਦੇ ਹਨ, ਜਿਹੜੇ ਮੂਸਾ ਦੀ
ਸ਼ਰ੍ਹਾ ਦੇ ਉਪਦੇਸ਼ਾਂ ਬਾਰੇ ਲੜਦੇ ਹਨ। ਇਹ ਗੱਲਾਂ ਨਿਰਾਰਥਕ
ਹਨ ਅਤੇ ਇਨ੍ਹਾਂ ਦਾ ਲੋਕਾਂ ਨੂੰ ਕੋਈ ਲਾਭ ਨਹੀਂ ਹੋਵੇਗਾ। 10ਜੇਕਰ
ਕੋਈ ਵਿਅਕਤੀ ਬਟਵਾਰੇ ਕਰਦਾ ਹੈ, ਤਾਂ ਉਸ ਨੂੰ ਚੇਤਾਵਨੀ ਦੇ
ਦਿਉ। ਜੇਕਰ ਉਹ ਵਿਅਕਤੀ ਨਹੀਂ ਸੁਣਦਾ, ਤਾਂ ਉਸ ਨੂੰ ਫ਼ੇਰ
ਚੇਤਾਵਨੀ ਦਿਉ। ਫ਼ੇਰ ਜੇਕਰ ਹਾਲੇ ਵੀ ਉਹ ਨਹੀਂ ਸੁਣਦਾ,
ਫ਼ੇਰ ਉਸ ਨਾਲ ਕੁਝ ਲੈਣਾ ਦੇਣਾ ਨਾ ਰੱਖੋ। 11ਤੁਸੀਂ ਜਾਣਦੇ
ਹੋ ਕਿ ਇਹੋ ਜਿਹਾ ਵਿਅਕਤੀ ਭੈੜਾ ਅਤੇ ਪਾਪੀ ਹੁੰਦਾ ਹੈ। ਉਸਦੇ
ਪਾਪ ਸਾਬਤ ਕਰਦੇ ਹਨ ਕਿ ਉਹ ਦੋਸ਼ੀ ਹੈ।

## ਯਾਦ ਕਰਨ ਲਈ ਕੁਝ ਗੱਲਾਂ

12ਜਦੋਂ ਮੈਂ ਅਰਤਿਮਾਸ ਜਾਂ ਤੁਖਿਕੁਸ ਨੂੰ ਤੁਹਾਡੇ ਵੱਲ ਭੇਜਾਂ,
ਤੁਸੀਂ ਮੇਰੇ ਕੋਲ ਨਿਕੁਪੁਲਿਸ ਵਿੱਚ ਆਉਣ ਦੀ ਪੂਰੀ ਕੋਸ਼ਿਸ਼
ਕਰਿਓ। ਮੈਂ ਇਹ ਸਰਦੀਆਂ ਉੱਥੇ ਹੀ ਬਿਤਾਉਣ ਦਾ ਫ਼ੈਸਲਾ
ਕੀਤਾ ਹੈ। 13ਜਦੋਂ ਸ਼ਰ੍ਹਾ ਦੇ ਪੜ੍ਹਾਉਣ ਵਾਲੇ ਜ਼ੇਨਸ ਅਤੇ ਅਪੁਲੋਸ
ਸ਼ਫ਼ਰ ਲਈ ਤਿਆਰ ਹੋ ਜਾਣ ਤਾਂ ਉਨ੍ਹਾਂ ਨੂੰ ਉਨ੍ਹਾਂ ਦੇ ਸਫਰ ਲਈ
ਪੂਰੀ ਸਹਾਇਤਾ ਦਿਓ। ਖਿਆਲ ਰਖਨਾ ਕਿ ਉਨ੍ਹਾਂ ਕੋਲ ਲੋੜੀਂਦੀ
ਹਰ ਚੀਜ਼ ਹੋਵੇ। 14ਸਾਡੇ ਲੋਕਾਂ ਨੂੰ ਆਪਣਾ ਜੀਵਨ ਚੰਗੀਆਂ
ਗੱਲਾਂ ਵਿੱਚ ਲਾਉਣਾ ਸਿਖਣਾ ਚਾਹੀਦਾ ਹੈ। ਉਨ੍ਹਾਂ ਨੂੰ ਉਨ੍ਹਾਂ
ਲੋਕਾਂ ਦੀ ਮਦਦ ਕਰਨੀ ਸਿੱਖਣੀ ਚਾਹੀਦੀ ਹੈ ਜਿਹੜੇ ਬਹੁਤ
ਜ਼ਰੂਰੀ ਲੋੜਾਂ ਵਿੱਚ ਹਨ। ਫ਼ੇਰ ਉਨ੍ਹਾਂ ਦੀਆਂ ਜ਼ਿੰਦਗੀਆਂ ਫ਼ਲਹੀਣ
ਨਹੀਂ ਹੋਣਗੀਆਂ।

15ਇਥੋਂ ਦੇ ਮੇਰੇ ਨਾਲ ਦੇ ਸਾਰੇ ਲੋਕ ਤੁਹਾਨੂੰ ਸ਼ੁਭਕਾਮਨਾਵਾਂ
ਭੇਜਦੇ ਹਨ। ਉਨ੍ਹਾਂ ਲੋਕਾਂ ਨੂੰ ਸ਼ੁਭਕਾਮਨਾ ਦਿਉ ਜਿਹੜੇ ਨਿਹਚਾ
ਵਿੱਚ ਸਾਨੂੰ ਪਿਆਰ ਕਰਦੇ ਹਨ।

ਤੁਹਾਡੇ ਸਾਰਿਆਂ ਉੱਪਰ ਕਿਰਪਾ ਹੋਵੇ।

# ਫਿਲੇਮੋਨ ਨੂੰ ਪੱਤ੍ਰੀ

ਯਿਸੂ ਮਸੀਹ ਦੇ ਕੈਦੀ ਪੌਲੁਸ ਅਤੇ ਸਾਡੇ ਭਰਾ ਤਿਮੋਥਿਉਸ
ਵੱਲੋਂ ਸ਼ੁਭ ਕਾਮਨਾਵਾਂ। ਸਾਡੇ ਪਿਆਰੇ ਮਿੱਤਰ ਅਤੇ ਸਹਿਕਰਮੀ
ਫਿਲੇਮੋਨ ਨੂੰ। **2**ਸਾਡੀ ਭੈਣ ਅੱਫੀਆ ਨੂੰ ਵੀ ਅਤੇ ਸਾਡੇ ਸਹਿਕਰਮੀ
ਆਰਖਿਪੁੱਸ ਨੂੰ ਅਤੇ ਤੁਹਾਡੇ ਘਰ ਵਿੱਚ ਜੁੜਨ ਵਾਲੀ ਕਲੀਸਿਯਾ
ਨੂੰ ਵੀ। **3**ਸਾਡੇ ਪਰਮੇਸ਼ੁਰ ਪਿਤਾ ਅਤੇ ਪ੍ਰਭੂ ਯਿਸੂ ਮਸੀਹ ਦੀ
ਤੁਹਾਡੇ ਉੱਪਰ ਕਿਰਪਾ ਤੇ ਸ਼ਾਂਤੀ ਹੋਵੇ।

### ਫਿਲੇਮੋਨ ਦਾ ਪ੍ਰੇਮ ਅਤੇ ਵਿਸ਼ਵਾਸ

**4**ਮੈਂ ਤੁਹਾਨੂੰ ਆਪਣੀਆਂ ਪ੍ਰਾਰਥਨਾਵਾਂ ਸਮੇਂ ਚੇਤੇ ਕਰਦਾ ਹਾਂ।
ਅਤੇ ਮੈਂ ਤੁਹਾਡੇ ਲਈ ਪਰਮੇਸ਼ੁਰ ਦਾ ਸਦਾ ਧੰਨਵਾਨ ਕਰਦਾ ਹਾਂ।
**5**ਮੈਂ ਤੁਹਾਡੇ ਪਰਮੇਸ਼ੁਰ ਦੇ ਸਮੂਹ ਪਵਿੱਤਰ ਲੋਕਾਂ ਲਈ ਪ੍ਰੇਮ ਬਾਰੇ,
ਅਤੇ ਤੁਹਾਡੀ ਪ੍ਰਭੂ ਯਿਸੂ ਵਿੱਚ ਨਿਹਚਾ ਬਾਰੇ ਸੁਣ ਰਿਹਾ ਹਾਂ, ਅਤੇ
ਮੈਂ ਇਸ ਪ੍ਰੇਮ ਅਤੇ ਵਿਸ਼ਵਾਸ ਲਈ ਪਰਮੇਸ਼ੁਰ ਦਾ ਧੰਨਵਾਦ
ਕਰਦਾ ਹਾਂ। **6**ਮੈਂ ਪ੍ਰਾਰਥਨਾ ਕਰਦਾ ਹਾਂ ਕਿ ਜਿਹੜਾ ਵਿਸ਼ਵਾਸ
ਤੁਸੀਂ ਸਾਂਝਾ ਕਰ ਰਹੇ ਹੋ ਤੁਹਾਨੂੰ ਉਨ੍ਹਾਂ ਸਾਰੀਆਂ ਚੰਗੀਆਂ ਗੱਲਾਂ
ਬਾਰੇ ਸਮਝਣ ਦੇ ਯੋਗ ਬਣਾਵੇ ਜੋ ਅਸੀਂ ਮਸੀਹ ਵਿੱਚ ਰਖਦੇ
ਹਾਂ। **7**ਮੇਰੇ ਭਰਾ, ਤੂੰ ਆਪਣਾ ਪਿਆਰ ਦਰਸ਼ਾ ਕੇ ਪਰਮੇਸ਼ੁਰ ਦੇ
ਲੋਕਾਂ ਦੇ ਦਿਲਾਂ ਨੂੰ ਆਨੰਦਿਤ ਕਰ ਦਿੱਤਾ ਹੈ। ਇਸ ਨੇ ਮੈਨੂੰ ਬੜਾ
ਆਨੰਦ ਅਤੇ ਦਿਲਾਸਾ ਦਿੱਤਾ ਹੈ।

### ਓਨੇਸਿਮੁਸ ਨੂੰ ਭਰਾ ਸਮਝੋ

**8**ਇਕ ਗੱਲ ਅਜਿਹੀ ਹੈ ਜਿਹੜੀ ਤੁਹਾਨੂੰ ਕਰਨੀ ਚਾਹੀਦੀ ਹੈ,
ਅਤੇ ਮਸੀਹ ਵਿੱਚ ਮੈਂ ਨਿਡਰ ਹੋ ਸਕਦਾ ਅਤੇ ਤੁਹਾਨੂੰ ਉਹ ਕਰਨ
ਦਾ ਆਦੇਸ਼ ਦੇ ਸਕਦਾ ਹਾਂ। **9**ਪਰ ਮੈਂ ਤੁਹਾਨੂੰ ਆਦੇਸ਼ ਨਹੀਂ ਦੇ
ਰਿਹਾ, ਮੈਂ ਤੁਹਾਨੂੰ ਇਹ ਕਰਨ ਦੀ ਬੇਨਤੀ ਪਿਆਰ ਦੇ ਕਾਰਣ
ਕਰ ਰਿਹਾ ਹਾਂ। ਮੈਂ ਪੌਲੁਸ ਹਾਂ ਮੈਂ ਹੁਣ ਬੁੱਢਾ ਹੋ ਗਿਆ ਹਾਂ। ਅਤੇ
ਮੈਂ ਮਸੀਹ ਯਿਸੂ ਦਾ ਕੈਦੀ ਹਾਂ। **10**ਮੈਂ ਤੁਹਾਨੂੰ ਇਹ ਆਪਣੇ
ਪੁੱਤਰ ਓਨੇਸਿਮੁਸ ਲਈ ਪੁੱਛ ਰਿਹਾ ਹਾਂ। ਜਦੋਂ ਮੈਂ ਕੈਦ ਵਿੱਚ ਸਾਂ
ਤਾਂ ਉਹ ਮੇਰਾ ਪੁੱਤਰ ਬਣ ਗਿਆ ਸੀ। **11**ਅਤੀਤ ਵਿੱਚ, ਉਹ
ਤੁਹਾਡੇ ਲਈ ਬੇਕਾਰ ਸੀ। ਪਰ ਹੁਣ ਉਹ ਦੋਹਾਂ ਮੇਰੇ ਅਤੇ ਤੁਹਾਡੇ
ਲਈ ਉਪਯੋਗੀ ਬਣ ਗਿਆ ਹੈ। **12**ਮੈਂ ਉਸਨੂੰ ਤੁਹਾਡੇ ਕੋਲ ਭੇਜ
ਰਿਹਾ ਹਾਂ। ਉਸ ਦੇ ਨਾਲ ਮੈਂ ਆਪਣਾ ਦਿਲ ਭੇਜ ਰਿਹਾ ਹਾਂ।
**13**ਮੈਂ ਉਸਨੂੰ ਉਨਾ ਚਿਰ ਸਹਾਇਤਾ ਲਈ ਆਪਣੇ ਨਾਲ
ਰੱਖਣਾ ਚਾਹੁੰਨਾ ਜਿਨ੍ਹਾਂ ਚਿਰ ਤੱਕ ਮੈਂ ਖੁਸ਼ ਖ਼ਬਰੀ ਲਈ
ਕੈਦ ਵਿੱਚ ਹਾਂ। ਉਹ ਤੁਹਾਡੀ ਜਗ੍ਹਾ ਮੇਰੀ ਸੇਵਾ ਕਰ ਰਿਹਾ
ਹੋਵੇਗਾ। **14**ਪਰ ਤੁਹਾਨੂੰ ਪਹਿਲਾਂ ਪੁੱਛੇ ਬਗੈਰ ਮੈਂ ਕੋਈ ਵੀ ਗੱਲ
ਨਹੀਂ ਸੀ ਕਰਨਾ ਚਾਹੁੰਦਾ। ਤਾਂ ਫੇਰ ਜਿਹੜੀ ਵੀ ਭਲਾਈ ਤੁਸੀਂ
ਮੇਰੇ ਲਈ ਕਰੋਂਗੇ ਉਹ ਇਸ ਲਈ ਹੋਵੇਗੀ ਕਿ ਤੁਸੀਂ ਅਜਿਹਾ
ਚਾਹੁੰਦੇ ਸੀ ਨਾ ਕਿ ਇਸ ਲਈ ਕਿ ਮੈਂ ਤੁਹਾਨੂੰ ਕਰਨ ਲਈ
ਮਜਬੂਰ ਕੀਤਾ। **15**ਥੋੜੇ ਪਲਾਂ ਲਈ ਓਨੇਸਿਮੁਸ ਤੁਹਾਡੇ ਕੋਲੋਂ
ਵੱਖ ਹੋ ਗਿਆ ਸੀ। ਹੋ ਸਕਦਾ ਹੈ ਕਿ ਅਜਿਹਾ ਇਸ ਲਈ ਵਾਪਰਿਆ
ਤਾਂ ਜੋ ਉਹ ਚੰਗੇ ਲਈ ਤੁਹਾਡੇ ਕੋਲ ਵਾਪਸ ਆ ਸਕੇ, **16**ਅੱਗੇ ਤੋਂ
ਇੱਕ ਦਾਸ ਹੋਕੇ ਨਹੀਂ, ਪਰ ਇੱਕ ਪਿਆਰੇ ਭਰਾ ਵਾਂਙ ਜੋ ਕਿ
ਇੱਕ ਦਾਸ ਨਾਲੋਂ ਕਿਧਰੇ ਵੱਧ ਹੈ। ਮੈਂ ਉਸ ਨੂੰ ਬਹੁਤ ਪਿਆਰ
ਕਰਦਾ ਹਾਂ ਪਰ ਤੁਸੀਂ ਉਸ ਨੂੰ ਉਸਤੋਂ ਵੀ ਵਧੇਰੇ ਪਿਆਰ ਕਰੋਗੇ।
ਤੁਸੀਂ ਉਸ ਨੂੰ ਦੋਨੇਂ ਤਰ੍ਹਾਂ ਇੱਕ ਵਿਅਕਤੀ ਵਾਂਙ ਅਤੇ ਪ੍ਰਭੂ ਵਿੱਚ
ਭਰਾ ਹੋਣ ਕਰਕੇ ਪਿਆਰ ਕਰੋਗੇ।

**17**ਜੇ ਤੁਸੀਂ ਮੈਨੂੰ ਆਪਣਾ ਮਿੱਤਰ ਸਮਝਦੇ ਹੋ ਤਾਂ ਓਨੇਸਿਮੁਸ
ਨੂੰ ਦੁਬਾਰਾ ਅਪਣਾ ਲਵੋ। ਉਸਦਾ ਸਵਾਗਤ ਓਸੇ ਤਰ੍ਹਾਂ ਕਰੋ
ਜਿਸ ਤਰ੍ਹਾਂ ਤੁਸਾਂ ਮੇਰਾ ਸਵਾਗਤ ਕਰਨਾ ਸੀ। **18**ਜੋ ਓਨੇਸਿਮੁਸ
ਨੇ ਤੁਹਾਡੇ ਨਾਲ ਬੁਰਾ ਕੀਤਾ ਹੈ ਜਾਂ ਉਸ ਨੇ ਤੁਹਾਡਾ ਕੁਝ ਦੇਣਾ
ਹੈ। ਤਾਂ ਇਸ ਬਾਰੇ ਮੈਨੂੰ ਜਿਮੇਵਾਰ ਸਮਝੋ। **19**ਮੈਂ ਪੌਲੁਸ ਹਾਂ, ਅਤੇ
ਮੈਂ ਇਹ ਆਪਣੇ ਹੱਥੀਂ ਲਿਖ ਰਿਹਾ ਹਾਂ। ਜੇ ਓਨੇਸਿਮੁਸ ਨੇ ਤੁਹਾਡਾ
ਕੁਝ ਦੇਣਾ ਹੈ ਤਾਂ ਮੈਂ, ਅਦਾ ਕਰਾਂਗਾ ਅਤੇ ਮੈਂ ਉਸ ਬਾਰੇ ਕੁਝ
ਨਹੀਂ ਆਖਾਂਗਾ ਜੋ ਕੁਝ ਤੁਸੀਂ ਆਪਣੀ ਜਿੰਦਗੀ ਲਈ ਮੇਰੇ
ਦੇਣਦਾਰ ਹੋ। **20**ਇਸ ਲਈ, ਮੇਰੇ ਭਰਾਵੋ, ਮੈਂ ਤੁਹਾਨੂੰ ਪ੍ਰਭੂ ਵਿੱਚ
ਆਪਣੇ ਲਈ ਕੁਝ ਕਰਨ ਲਈ ਕਹਿੰਦਾ ਹਾਂ। **21**ਇਹ ਚਿੱਠੀ ਮੈਂ
ਇਹ ਜਾਣਦਾ ਹੋਇਆ ਲਿਖ ਰਿਹਾ ਹਾਂ ਕਿ ਤੁਸੀਂ ਉਹ ਕਰੋਂਗੇ ਜੋ
ਮੈਂ ਮੰਗਾਂਗਾ। ਮੈਂ ਜਾਣਦਾ ਹਾਂ ਕਿ ਤੁਸੀਂ ਮੇਰੀ ਮੰਗ ਨਾਲੋਂ ਵੀ
ਵੱਧ ਕਰੋਗੇ। **22**ਇਸ ਤੋਂ ਇਲਾਵਾ ਮੇਰੇ ਠਹਿਰਨ ਲਈ ਇਕ
ਕਮਰਾ ਵੀ ਤਿਆਰ ਰਖਣਾ। ਮੈਨੂੰ ਉਮੀਦ ਹੈ ਕਿ ਪਰਮੇਸ਼ੁਰ
ਤੁਹਾਡੀਆਂ ਪ੍ਰਾਰਥਨਾਵਾਂ ਮੰਨ ਲਵੇਗਾ ਅਤੇ ਮੈਂ ਤੁਹਾਡੇ ਕੋਲ ਆ
ਸਕਾਂਗਾ।

### ਆਖਰੀ ਸ਼ੁਭ ਕਾਮਨਾਵਾਂ

**23**ਇਪਫਰਾਸ ਵੀ ਮੇਰੇ ਨਾਲ ਮਸੀਹ ਯਿਸੂ ਵਿੱਚ ਕੈਦੀ ਹੈ।
ਉਹ ਤੁਹਾਨੂੰ ਆਪਣੀਆਂ ਸ਼ੁਭਕਾਮਨਾਵਾਂ ਭੇਜਦਾ ਹੈ। **24**ਮਰਕੁਸ,
ਅਰਿਸਤਰਖੁਸ, ਦੇਮਾਸ ਅਤੇ ਲੂਕਾ ਵੀ ਤੁਹਾਨੂੰ ਸ਼ੁਭਕਾਮਨਾਵਾਂ
ਭੇਜਦੇ ਹਨ। ਉਹ ਮੇਰੇ ਨਾਲ ਕੰਮ ਕਰਦੇ ਹਨ। **25**ਸਾਡੇ ਪ੍ਰਭੂ
ਯਿਸੂ ਮਸੀਹ ਦੀ ਕਿਰਪਾ ਤੁਹਾਡੇ ਆਤਮੇ ਦੇ ਅੰਗ ਸੰਗ ਹੋਵੇ।

# ਇਬਰਾਨੀਆਂ ਨੂੰ ਪੱਤ੍ਰੀ

### ਪਰਮੇਸ਼ੁਰ ਆਪਣੇ ਪੁੱਤਰ ਰਾਹੀਂ ਬੋਲਿਆ

**1** ਅਤੀਤ ਵਿੱਚ, ਪਰਮੇਸ਼ੁਰ ਨਬੀਆਂ ਰਾਹੀਂ ਸਾਡੇ ਪੁਰਖਿਆਂ
ਨਾਲ ਬੋਲਿਆ। ਪਰਮੇਸ਼ੁਰ ਨੇ ਉਨ੍ਹਾਂ ਨਾਲ ਗੱਲ ਕੀਤੀ।
**2**ਅਤੇ ਹੁਣ ਇਨ੍ਹਾਂ ਆਖਰੀ ਦਿਨਾਂ ਵਿੱਚ ਪਰਮੇਸ਼ੁਰ ਨੇ ਫੇਰ ਸਾਡੇ
ਨਾਲ ਗੱਲ ਕੀਤੀ ਹੈ। ਪਰਮੇਸ਼ੁਰ ਨੇ ਸਾਡੇ ਨਾਲ ਆਪਣੇ ਪੁੱਤਰ
ਰਾਹੀਂ ਗੱਲ ਕੀਤੀ ਹੈ। ਪਰਮੇਸ਼ੁਰ ਨੇ ਸਾਰੀ ਦੁਨੀਆਂ ਆਪਣੇ
ਪੁੱਤਰ ਰਾਹੀਂ ਸਾਜੀ। ਪਰਮੇਸ਼ੁਰ ਨੇ ਇਸ ਨੂੰ ਆਪਣੇ ਪੁੱਤਰ ਰਾਹੀਂ
ਸਾਜਿਆ। ਪਰਮੇਸ਼ੁਰ ਨੇ ਆਪਣੇ ਪੁੱਤਰ ਨੂੰ ਸਾਰੀਆਂ ਚੀਜ਼ਾਂ ਦਾ
ਉੱਤਰਾਅਧਿਕਾਰੀ ਹੋਣ ਲਈ ਚੁਣਿਆ। **3**ਪੁੱਤਰ ਪਰਮੇਸ਼ੁਰ ਦੀ
ਮਹਿਮਾ ਨੂੰ ਦਰਸਾਉਂਦਾ ਹੈ। ਉਹ ਪਰਮੇਸ਼ੁਰ ਦੇ ਸੁਭਾ ਦੀ ਸੰਪੂਰਣ
ਨਕਲ ਹੈ। ਪੁੱਤਰ ਆਪਣੇ ਸ਼ਕਤੀ ਸ਼ਾਲੀ ਆਦੇਸ਼ ਰਾਹੀਂ ਹਰ
ਚੀਜ਼ ਨੂੰ ਬੰਨ੍ਹ ਕੇ ਰਖਦਾ ਹੈ। ਪੁੱਤਰ ਨੇ ਲੋਕਾਂ ਨੂੰ ਉਨ੍ਹਾਂ ਦੇ ਪਾਪਾਂ
ਤੋਂ ਸਾਫ਼ ਕਰ ਦਿੱਤਾ। ਫੇਰ ਉਹ ਸਵਰਗ ਵਿੱਚ ਰਹਿਣ ਵਾਲੇ
ਮਹਾਂ ਪੁਰਖ ਦੇ ਸੱਜੇ ਹੱਥ ਬੈਠ ਗਿਆ। **4**ਪਰਮੇਸ਼ੁਰ ਨੇ ਉਸ ਨੂੰ
ਉਹ ਨਾਮ ਦਿੱਤਾ ਜਿਹੜਾ ਕਿਸੇ ਵੀ ਦੂਤ ਦੇ ਨਾਂ ਨਾਲੋਂ ਮਹਾਨ
ਸੀ। ਅਤੇ ਉਹ ਦੂਤ ਨਾਲੋਂ ਵੀ ਕਿੰਨਾ ਵਧੇਰੇ ਮਹਾਨ ਬਣ ਗਿਆ।
**5**ਪਰਮੇਸ਼ੁਰ ਨੇ ਆਪਣੇ ਕਿਸੇ ਵੀ ਦੂਤ ਨੂੰ ਅਜਿਹੀਆਂ ਗੱਲਾਂ ਨਹੀਂ
ਆਖੀਆਂ:

"ਤੂੰ ਮੇਰਾ ਪੁੱਤਰ ਹੈਂ; ਅੱਜ ਮੈਂ ਤੇਰਾ ਪਿਤਾ ਬਣ ਗਿਆ ਹਾਂ।"

ਜ਼ਬੂਰ *2:7*

ਪਰਮੇਸ਼ੁਰ ਨੇ ਕਦੇ ਵੀ ਕਿਸੇ ਦੂਤ ਨੂੰ ਨਹੀਂ ਆਖਿਆ,

"ਮੈਂ ਉਸ ਦਾ ਪਿਤਾ ਹੋਵਾਂਗਾ, ਅਤੇ ਉਹ ਮੇਰਾ ਪੁੱਤਰ ਬਣੇਗਾ।"

2 ਸਮੂਏਲ *7:14*

**6**ਅਤੇ ਜਦੋਂ ਪਰਮੇਸ਼ੁਰ ਆਪਣੇ ਪਹਿਲਾਂ ਜਨਮੇ* ਪੁੱਤਰ ਨੂੰ
ਦੁਨੀਆਂ ਅੰਦਰ ਲਿਆਵੇਗਾ, ਤਾਂ ਆਖਦਾ ਹੈ,

"ਪਰਮੇਸ਼ੁਰ ਦੇ ਸਾਰੇ ਦੂਤ ਪੁੱਤਰ ਦੀ ਉਪਾਸਨਾ ਕਰਨ।"

ਬਿਵਸਥਾ *32:43*

**7**ਦੂਤਾਂ ਬਾਰੇ ਪਰਮੇਸ਼ੁਰ ਨੇ ਇਹ ਆਖਿਆ:

"ਪਰਮੇਸ਼ੁਰ ਆਪਣੇ ਦੂਤਾਂ ਨੂੰ ਹਨੇਰੀਆਂ ਵਰਗਾ ਬਣਾਉਂਦਾ ਹੈ ਅਤੇ ਆਪਣੇ ਸੇਵਕਾਂ ਨੂੰ ਅੱਗ ਦੀਆਂ ਲਾਟਾਂ ਵਰਗਾ ਬਣਾਉਂਦਾ ਹੈ।"

ਜ਼ਬੂਰ *104:4*

**8**ਪਰ ਪਰਮੇਸ਼ੁਰ ਨੇ ਆਪਣੇ ਪੁੱਤਰ ਬਾਰੇ ਇਹ ਆਖਿਆ:

"ਹੇ ਪਰਮੇਸ਼ੁਰ, ਤੇਰਾ ਤਖਤ ਸਦਾ ਸਦਾ ਲਈ ਸਲਾਮਤ ਰਹੇਗਾ,
ਤੂੰ ਆਪਣੀ ਬਾਦਸ਼ਾਹਤ ਉਪਰ ਸਹੀ ਨਿਆਂ ਵਾਲੀ ਹਕੂਮਤ
ਕਰੇਗਾ।

**9**ਤੂੰ ਉਸੇ ਨੂੰ ਪਿਆਰ ਕੀਤਾ ਜੋ ਸਹੀ ਹੈ ਅਤੇ ਉਸ ਨੂੰ ਨਫ਼ਰਤ
ਕੀਤੀ ਜੋ ਗ਼ਲਤ ਹੈ। ਇਸੇ ਲਈ, ਪਰਮੇਸ਼ੁਰ ਨੇ, ਤੇਰੇ ਪਰਮੇਸ਼ੁਰ
ਨੇ, ਤੈਨੂੰ ਤੇਰੇ ਸਾਥੀਆਂ ਨਾਲੋਂ ਵਧੇਰੇ ਆਨੰਦ ਦਿੱਤਾ ਹੈ।"

ਜ਼ਬੂਰ *45:6-7*

**10**ਪਰਮੇਸ਼ੁਰ ਇਹ ਵੀ ਆਖਦਾ ਹੈ,

"ਹੇ ਪ੍ਰਭੂ, ਮੁੱਢ ਵਿੱਚ ਤੂੰ ਧਰਤੀ ਨੂੰ ਸਾਜਿਆ ਅਤੇ ਤੇਰੇ ਹੱਥਾਂ ਨੇ
ਆਕਾਸ਼ ਨੂੰ ਸਾਜਿਆ।

**11**ਇਹ ਚੀਜ਼ਾਂ ਅਲੋਪ ਹੋ ਜਾਣਗੀਆਂ ਪਰ ਤੂੰ ਰਹੇਗਾ। ਸਾਰੀਆਂ
ਚੀਜ਼ਾਂ ਕਪੜਿਆ ਵਾਂਗ ਪੁਰਾਣੀਆਂ ਹੋ ਜਾਣਗੀਆਂ।

**12**ਤੂੰ ਉਨ੍ਹਾਂ ਦੀ ਕੋਟ ਵਾਂਗ ਤਹਿ ਲਾਵੇਂਗਾ। ਅਤੇ ਉਹ ਕਪੜਿਆਂ
ਵਾਂਗ ਤਬਦੀਲ ਹੋ ਜਾਣਗੀਆਂ। ਪਰ ਤੂੰ ਕਦੇ ਤਬਦੀਲ ਨਹੀਂ
ਹੋਵੇਂਗਾ। ਅਤੇ ਤੇਰੇ ਜੀਵਨ ਦਾ ਕਦੇ ਅੰਤ ਨਹੀਂ ਹੋਵੇਗਾ।"

ਜ਼ਬੂਰ *102:25–27*

**13**ਅਤੇ ਪਰਮੇਸ਼ੁਰ ਨੇ ਇਹ ਕਦੇ ਵੀ ਆਪਣੇ ਕਿਸੇ ਵੀ ਦੂਤ ਨੂੰ
ਨਹੀਂ ਆਖਿਆ:

"ਉਦੋਂ ਤੱਕ ਮੇਰੇ ਸੱਜੇ ਪਾਸੇ ਬੈਠ ਜਦੋਂ ਤੱਕ ਮੈਂ ਤੇਰੇ ਦੁਸ਼ਮਣਾਂ
ਨੂੰ ਤੇਰੇ ਨਿਯੰਤ੍ਰਣ ਹੇਠਾਂ ਨਾ ਕਰ ਦੇਵਾਂ।"* ਜ਼ਬੂਰ *110:1*

**14**ਸਾਰੇ ਦੂਤ, ਜਿਹੜੇ ਪਰਮੇਸ਼ੁਰ ਦੀ ਸੇਵਾ ਕਰਦੇ ਹਨ, ਆਤਮੇ
ਹਨ ਅਤੇ ਉਹ ਉਨ੍ਹਾਂ ਲੋਕਾਂ ਦੀ ਸਹਾਇਤਾ ਕਰਨ ਲਈ ਭੇਜੇ
ਗਏ ਹਨ ਜੋ ਮੁਕਤੀ ਪ੍ਰਾਪਤ ਕਰਦੇ ਹਨ।

### ਸਾਡੀ ਮੁਕਤੀ ਸ਼ਰ੍ਹਾ ਨਾਲੋਂ ਮਹਾਨ ਹੈ

**2** ਇਸ ਲਈ ਸਾਨੂੰ ਬਹੁਤ ਧਿਆਨ ਨਾਲ ਉਨ੍ਹਾਂ ਗੱਲਾਂ ਨੂੰ
ਮੰਨਣਾ ਚਾਹੀਦਾ ਹੈ ਜਿਨ੍ਹਾਂ ਦੀ ਸਾਨੂੰ ਸਿੱਖਿਆ ਦਿੱਤੀ
ਗਈ ਸੀ। ਸਾਨੂੰ ਸਾਵਧਾਨ ਰਹਿਣਾ ਚਾਹੀਦਾ ਹੈ ਤਾਂ ਜੋ ਅਸੀਂ
ਸੱਚ ਦੇ ਮਾਰਗ ਤੋਂ ਦੂਰ ਨਾ ਹੋ ਜਾਈਏ। **2**ਜਿਹੜੇ ਉਪਦੇਸ਼

---

**ਪਹਿਲਾ ਜਨਮੇਂ** (**ਪਲੋਠਾ**) ਇਸ ਸ਼ਬਦ ਦਾ ਅਰਥ ਹੈ ਕਿ ਮਸੀਹ ਪਰਮੇਸ਼ੁਰ ਦੇ ਸਾਰੇ ਬੱਚਿਆਂ ਵਿੱਚੋਂ ਸਭ ਤੋਂ ਪਹਿਲਾ ਤੇ ਸਭ ਤੋਂ ਮਹੱਤਵਪੂਰਣ ਸੀ।

**"ਉਦੋਂ ਤੱਕ ... ਕਰ ਦੇਵਾਂ"** ਅੱਖਰੀ ਤੌਰ ਤੇ "ਉਦੋਂ ਤੱਕ ਮੈਂ ਤੁਹਾਡੇ ਦੁਸ਼ਮਣਾਂ ਨੂੰ ਤੁਹਾਡੇ ਪੈਰਾਂ ਰੱਖਣ ਦੀ ਚੌਂਕੀ ਨਾ ਬਣਾ ਦੇਵਾਂ।"

(ਸ਼ੁਰੂ) ਪਰਮੇਸ਼ੁਰ ਨੇ ਦੂਤਾਂ ਰਾਹੀਂ ਦਿੱਤੇ ਉਨ੍ਹਾਂ ਨੂੰ ਸੱਚ ਸਾਬਤ
ਕੀਤੇ ਗਏ ਸਨ। ਅਤੇ ਜਦੋਂ ਵੀ ਲੋਕ ਉਸ ਉਪਦੇਸ਼ ਦੇ ਖ਼ਿਲਾਫ਼
ਗਏ ਅਤੇ ਉਸ ਉਪਦੇਸ਼ ਦੀ ਅਵੱਗਿਆ ਕੀਤੀ, ਉਨ੍ਹਾਂ ਨੇ ਢੁਕਵੀਂ
ਸਜ਼ਾ ਪ੍ਰਾਪਤ ਕੀਤੀ। 3ਜਿਹੜੀ ਮੁਕਤੀ ਸਾਨੂੰ ਮਿਲੀ ਹੈ ਉਹ ਬਹੁਤ
ਮਹਾਨ ਹੈ। ਇਸ ਲਈ ਜੇਕਰ ਅਸੀਂ ਅਜਿਹਾ ਸੋਚਕੇ ਜੀਵਨ
ਵਤੀਤ ਕਰੀਏ ਕਿ ਇਸ ਮੁਕਤੀ ਦਾ ਕੋਈ ਵੀ ਮਹੱਤਵ ਨਹੀਂ, ਤਾਂ
ਅਸੀਂ ਸਜ਼ਾ ਪਾਉਣ ਲਈ ਬੰਧਿਤ ਹਾਂ। ਇਹ ਪ੍ਰਭੂ ਹੀ ਸੀ ਜਿਸ ਨੇ
ਲੋਕਾਂ ਨੂੰ ਇਸ ਮੁਕਤੀ ਬਾਰੇ ਸਭ ਤੋਂ ਪਹਿਲਾਂ ਦੱਸਿਆ। ਅਤੇ
ਜਿਹੜੇ ਲੋਕਾਂ ਨੇ ਉਸ ਨੂੰ ਸੁਣਿਆ, ਸਾਨੂੰ ਇਸ ਗੱਲ ਦਾ ਸਬੂਤ
ਦਿੱਤਾ ਕਿ ਇਹ ਮੁਕਤੀ ਸੱਚੀ ਹੈ। 4ਪਰਮੇਸ਼ੁਰ ਨੇ ਵੀ ਇਸ ਦਾ
ਸਬੂਤ ਕਰਿਸ਼ਮਿਆਂ, ਮਹਾਨ ਨਿਸ਼ਾਨਾਂ ਅਤੇ ਕਈ ਤਰ੍ਹਾਂ ਦੇ
ਅਚੰਭਿਆਂ ਰਾਹੀਂ ਦਿੱਤਾ। ਅਤੇ ਉਸ ਨੇ ਇਸ ਦਾ ਸਬੂਤ ਲੋਕਾਂ ਨੂੰ
ਪਵਿੱਤਰ ਆਤਮਾ ਵੱਲੋਂ ਦਿੱਤੀਆਂ ਦਾਤਾਂ ਰਾਹੀਂ ਵੀ ਦਿੱਤਾ। ਉਸ
ਨੇ ਇਹ ਦਾਤਾਂ ਆਪਣੀ ਰਜ਼ਾ ਅਨੁਸਾਰ ਦਿੱਤੀਆਂ।

### ਮਸੀਹ ਲੋਕਾਂ ਨੂੰ ਬਚਾਉਣ ਲਈ ਮਨੁੱਖਾਂ ਵਰਗਾ ਬਣ ਗਿਆ

5ਪਰਮੇਸ਼ੁਰ ਨੇ ਆਉਣ ਵਾਲੀ ਨਵੀਂ ਦੁਨੀਆਂ ਉੱਪਰ ਹਕੂਮਤ
ਕਰਨ ਲਈ ਦੂਤਾਂ ਦੀ ਚੋਣ ਨਹੀਂ ਕੀਤੀ। ਇਹ ਭਵਿੱਖ ਦੀ
ਦੁਨੀਆਂ ਹੀ ਅਜਿਹੀ ਦੁਨੀਆਂ ਹੈ ਜਿਸ ਬਾਰੇ ਅਸੀਂ ਗੱਲਾਂ ਕਰਦੇ
ਰਹੇ ਹਾਂ। 6ਇਹ ਪੋਥੀਆਂ ਵਿੱਚ ਇੱਕ ਜਗ੍ਹਾ ਤੇ ਲਿਖਿਆ ਗਿਆ
ਹੈ,

"ਪਰਮੇਸ਼ੁਰ, ਤੂੰ ਮਨੁੱਖ ਦਾ ਧਿਆਨ ਕਿਉਂ ਰੱਖਦਾ ਹੈ? ਤੂੰ
ਕਿਉਂ ਮਨੁੱਖ ਦੇ ਪੁੱਤਰ ਦੀ ਚਿੰਤਾ ਕਰਦਾ ਹੈ। ਕੀ ਉਹ ਇੰਨਾ ਹੀ
ਮਹੱਤਵਪੂਰਣ ਹੈ?
7ਥੋੜੇ ਜਿਹੇ ਸਮੇਂ ਲਈ, ਤੂੰ ਉਸ ਨੂੰ ਦੂਤਾਂ ਨਾਲੋਂ ਨੀਵਾਂ ਕਰ
ਦਿੱਤਾ। ਤੂੰ ਉਸ ਨੂੰ ਮਹਿਮਾ ਅਤੇ ਇੱਜ਼ਤ ਤਾਜ ਵਾਂਙ ਦਿੱਤੀ ਹੈ।
8ਤੂੰ ਹਰ ਚੀਜ਼ ਨੂੰ ਉਸ ਦੇ ਅਧੀਨ ਕਰ ਦਿੱਤਾ।"

ਜ਼ਬੂਰ *8:4-6*

ਜੇ ਪਰਮੇਸ਼ੁਰ ਨੇ ਸਭ ਕੁਝ ਉਸ ਦੇ ਕਾਬੂ ਹੇਠਾਂ ਕਰ ਦਿੱਤਾ ਤਾਂ
ਕੋਈ ਅਜਿਹੀ ਚੀਜ਼ ਨਹੀਂ ਬਚੀ ਜਿਸ ਉੱਤੇ ਉਸਦੀ ਹਕੂਮਤ
ਨਹੀਂ ਸੀ। ਪਰ ਅਸੀਂ ਹਾਲੇ ਉਸ ਨੂੰ ਹਰ ਚੀਜ਼ ਉਪਰ ਹਕੂਮਤ
ਕਰਦਿਆਂ ਨਹੀਂ ਦੇਖਦੇ। 9ਥੋੜੇ ਪਲਾਂ ਲਈ, ਯਿਸੂ ਨੂੰ ਦੂਤਾਂ ਤੋਂ
ਨੀਵਾਂ ਕੀਤਾ ਗਿਆ ਸੀ। ਪਰ ਹੁਣ ਅਸੀਂ ਉਸ ਨੂੰ ਮਹਿਮਾ ਅਤੇ
ਸਤਿਕਾਰ ਤਾਜ ਦੀ ਤਰ੍ਹਾਂ ਪਹਿਨੇ ਹੋਏ ਦੇਖਦੇ ਹਾਂ, ਕਿਉਂਕਿ ਉਸ
ਨੇ ਦੁੱਖ ਝੱਲੇ ਅਤੇ ਕਾਲਵੱਸ ਹੋ ਗਿਆ। ਪਰਮੇਸ਼ੁਰ ਦੀ ਕਿਰਪਾ ਦੇ
ਕਾਰਣ ਯਿਸੂ ਹਰ ਮਨੁੱਖ ਲਈ ਮਰਿਆ।

10ਪਰਮੇਸ਼ੁਰ ਹੀ ਹੈ ਜਿਸਨੇ ਸਾਰੀਆਂ ਚੀਜ਼ਾਂ ਸਾਜੀਆਂ ਅਤੇ
ਇਹ ਸਮੂਹ ਚੀਜ਼ਾਂ ਉਸਦੀ ਮਹਿਮਾ ਲਈ ਸਥਿਰ ਹਨ। ਪਰਮੇਸ਼ੁਰ
ਨੇ ਆਪਣੀ ਮਹਿਮਾ ਸਾਂਝੀ ਕਰਨ ਲਈ ਕਈ ਪੁੱਤਰ ਹੋਣ ਦੀ
ਇੱਛਾ ਕੀਤੀ। ਇਸ ਲਈ ਪਰਮੇਸ਼ੁਰ ਨੇ ਉਹੀ ਕੀਤਾ ਜੋ ਉਹ
ਕਰਨਾ ਲੋਚਦਾ ਸੀ। ਉਸਨੇ ਯਿਸੂ ਨੂੰ ਸੰਪੂਰਨ ਬਣਾਇਆ ਜਿਹੜਾ
ਉਨ੍ਹਾਂ ਲੋਕਾਂ ਨੂੰ ਮੁਕਤੀ ਵੱਲ ਲੈ ਜਾਂਦਾ ਹੈ। ਪਰਮੇਸ਼ੁਰ ਨੇ ਯਿਸੂ ਨੂੰ
ਯਿਸੂ ਦੇ ਕਸ਼ਟਾਂ ਰਾਹੀਂ ਸੰਪੂਰਨ ਮੁਕਤੀਦਾਤਾ ਬਣਾਇਆ।

11ਉਹ ਇੱਕ ਜਿਹੜਾ ਲੋਕਾਂ ਨੂੰ ਪਵਿੱਤਰ ਬਣਾਉਂਦਾ ਹੈ ਅਤੇ
ਉਹ ਲੋਕ ਜਿਹੜੇ ਪਵਿੱਤਰ ਬਣਾਏ ਜਾਂਦੇ ਹਨ, ਇਕੋ ਹੀ ਪਰਿਵਾਰ
ਦੇ ਹਨ। ਇਸ ਲਈ ਉਹ ਉਨ੍ਹਾਂ ਲੋਕਾਂ ਨੂੰ ਆਪਣੇ ਭਰਾ ਅਤੇ
ਭੈਣਾਂ ਅਖਦਿਆਂ ਕੋਈ ਦੋਸ਼ੀ ਮਹਿਸੂਸ ਨਹੀਂ ਕਰਦਾ। 12ਯਿਸੂ
ਆਖਦਾ ਹੈ,

"ਹੇ ਪਰਮੇਸ਼ੁਰ, ਮੈਂ ਆਪਣੇ ਭਰਾਵਾਂ ਅਤੇ ਭੈਣਾਂ ਨੂੰ ਤੇਰੇ ਬਾਰੇ
ਦੱਸਾਂਗਾ। ਤੇਰੇ ਸਾਰੇ ਲੋਕਾਂ ਦੇ ਸਨਮੁਖ ਮੈਂ ਤੇਰੇ ਗੁਣ ਗਾਵਾਂਗਾ।"

ਜ਼ਬੂਰ *22:22*

13ਉਹ ਵੀ ਆਖਦਾ ਹੈ,

"ਮੈਂ ਆਪਣਾ ਭਰੋਸਾ ਪਰਮੇਸ਼ੁਰ ਵਿੱਚ ਰੱਖਾਂਗਾ।"

ਯਸਾਯਾਹ *8:17*

ਅਤੇ ਉਹ ਆਖਦਾ ਹੈ,

"ਮੈਂ ਇੱਥੇ ਹਾਂ। ਅਤੇ ਉਹ ਸਾਰੇ ਬੱਚੇ ਮੇਰੇ ਨਾਲ ਹਨ ਜਿਨ੍ਹਾਂ ਨੂੰ
ਪਰਮੇਸ਼ੁਰ ਨੇ ਮੈਨੂੰ ਦਿੱਤਾ ਹੈ।" ਯਸਾਯਾਹ *8:18*

14ਉਹ ਬੱਚੇ ਭੌਤਿਕ ਸਰੀਰਾਂ ਵਾਲੇ ਲੋਕ ਹਨ। ਇਸ ਲਈ
ਯਿਸੂ ਖੁਦ ਉਨ੍ਹਾਂ ਵਰਗਾ ਬਣ ਗਿਆ ਅਤੇ ਉਹ ਉਸੇ ਅਨੁਭਵ
ਰਾਹੀਂ ਲੰਘਿਆ ਜਿਸ ਰਾਹੀਂ ਉਹ ਵੀ ਲੰਘਦੇ ਹਨ। ਯਿਸੂ ਨੇ
ਅਜਿਹਾ ਇਸ ਲਈ ਕੀਤਾ ਤਾਂ ਜੋ ਉਹ ਮਰਕੇ ਉਸ ਦਾ ਵਿਨਾਸ਼
ਕਰ ਸਕੇ ਜਿਸ ਕੋਲ ਮੌਤ ਦੀ ਸ਼ਕਤੀ ਹੈ। ਉਹ ਇੱਕ ਸ਼ੈਤਾਨ ਹੈ।
15ਯਿਸੂ ਉਨ੍ਹਾਂ ਲੋਕਾਂ ਜਿਹਾ ਇਸ ਲਈ ਬਣਿਆ ਅਤੇ ਮਰਿਆ ਤਾਂ
ਜੋ ਉਹ ਉਨ੍ਹਾਂ ਨੂੰ ਮੁਕਤ ਕਰ ਸਕੇ। ਉਹ ਮੌਤ ਦੇ ਭੈ ਕਾਰਣ
ਜਿੰਦਗੀ ਭਰ ਲਈ ਗੁਲਾਮਾਂ ਵਰਗੇ ਸਨ। 16ਇਹ ਗੱਲ ਸਾਫ ਹੈ
ਕਿ ਇਹ ਦੂਤ ਨਹੀਂ ਹਨ ਜਿਨ੍ਹਾਂ, ਦੀ ਸਹਾਇਤਾ ਯਿਸੂ ਕਰਦਾ
ਹੈ। ਯਿਸੂ ਉਨ੍ਹਾਂ ਲੋਕਾਂ ਦੀ ਸਹਾਇਤਾ ਕਰਦਾ ਹੈ ਜਿਹੜੇ ਅਬਰਾਹਾਮ
ਦੀ ਉਲਾਦ ਹਨ। 17ਇਸੇ ਕਾਰਣ ਯਿਸੂ ਨੂੰ ਇੱਕ ਸਰਦਾਰ
ਜਾਜਕ ਬਨਣ ਦੀ ਖਾਤਿਰ ਹਰ ਤਰ੍ਹਾਂ ਆਪਣੇ ਭਰਾਵਾਂ ਅਤੇ
ਭੈਣਾਂ ਵਰਗਾ ਬਨਣਾ ਪੈਣਾ ਸੀ ਜੋ ਕਿ ਪਰਮੇਸ਼ੁਰ ਦੀ ਸੇਵਾ ਵਿੱਚ
ਮਿਹਰਬਾਨ ਅਤੇ ਵਫ਼ਾਦਾਰ ਹੈ। ਤਾਂ ਫੇਰ ਯਿਸੂ ਲੋਕਾਂ ਦੇ ਪਾਪਾਂ ਨੂੰ
ਬਖਸ਼ ਸਕੇ। 18ਅਤੇ ਹੁਣ ਯਿਸੂ ਉਨ੍ਹਾਂ ਲੋਕਾਂ ਦੀ ਸਹਾਇਤਾ ਕਰ
ਸਕਦਾ ਹੈ ਜੋ ਭਰਮਾਏ ਗਏ ਹਨ। ਯਿਸੂ ਇਹ ਲਈ ਸਹਾਇਤਾ
ਕਰ ਸਕਣ ਦੇ ਯੋਗ ਹੈ ਕਿਉਂ ਜੋ ਉਹ ਤਸੀਹਿਆਂ ਰਾਹੀਂ ਗੁਜਰਿਆ
ਅਤੇ ਭਰਮਾਇਆ ਗਿਆ ਸੀ।

### ਯਿਸੂ ਮੂਸਾ ਨਾਲੋਂ ਵਡੇਰਾ ਹੈ

3 ਇਸ ਲਈ ਤੁਹਾਨੂੰ ਸਾਰਿਆਂ ਨੂੰ ਯਿਸੂ ਬਾਰੇ ਸੋਚਣਾ ਚਾਹੀਦਾ
ਹੈ। ਪਰਮੇਸ਼ੁਰ ਨੇ ਯਿਸੂ ਨੂੰ ਬਿਲਕੁਲ ਸਾਡੇ ਵੱਲ ਘੱਲਿਆ,
ਅਤੇ ਉਹ ਸਾਡੇ ਵਿਸ਼ਵਾਸ਼ ਦਾ ਸਰਦਾਰ ਜਾਜਕ ਹੈ। ਮੇਰੇ ਪਵਿੱਤਰ
ਭਰਾਵੋ ਅਤੇ ਭੈਣੋਂ ਮੈਂ ਤੁਹਾਨੂੰ ਇਹ ਦਸਦਾ ਹਾਂ, ਤੁਹਾਨੂੰ ਸਾਰਿਆਂ
ਨੂੰ ਪਰਮੇਸ਼ੁਰ ਨੇ ਬੁਲਾਇਆ ਹੈ। 2ਪਰਮੇਸ਼ੁਰ ਨੇ ਯਿਸੂ ਨੂੰ ਸਾਡੇ
ਵੱਲ ਘੱਲਿਆ ਅਤੇ ਉਸ ਨੂੰ ਸਾਡਾ ਸਰਦਾਰ ਜਾਜਕ ਬਣਾਇਆ।
ਅਤੇ ਯਿਸੂ ਬਿਲਕੁਲ ਮੂਸਾ ਦੀ ਤਰ੍ਹਾਂ ਹੀ ਪਰਮੇਸ਼ੁਰ ਨੂੰ ਵਫ਼ਾਦਾਰ
ਸੀ। ਉਸ ਨੇ ਉਹੀ ਸਭ ਕੁਝ ਕੀਤਾ ਜਿਵੇਂ ਪਰਮੇਸ਼ੁਰ ਚਾਹੁੰਦਾ ਸੀ
ਕਿ ਉਸਨੇ ਪਰਮੇਸ਼ੁਰ ਦੇ ਪੂਰੇ ਘਰ ਵਿੱਚ ਕਰਨਾ ਹੈ। 3ਜਦੋਂ ਕੋਈ

ਵਿਅਕਤੀ ਘਰ ਦਾ ਨਿਰਮਾਣ ਕਰਦਾ ਹੈ ਤਾਂ ਲੋਕ ਉਸ ਵਿਅਕਤੀ
ਦੀ ਘਰ ਨਾਲੋਂ ਵੱਧ ਇੱਜ਼ਤ ਕਰਦੇ ਹਨ। ਯਿਸੂ ਬਾਰੇ ਵੀ ਇਵੇਂ
ਹੀ ਹੈ। ਯਿਸੂ ਦੀ ਇੱਜ਼ਤ ਮੂਸਾ ਨਾਲੋਂ ਵਧੇਰੇ ਹੋਣੀ ਚਾਹੀਦੀ ਹੈ।
4ਹਰ ਘਰ ਕਿਸੇ ਦੁਆਰਾ ਬਣਾਇਆ ਗਿਆ ਹੈ ਪਰ ਪਰਮੇਸ਼ੁਰ
ਹੀ ਹੈ ਜਿਸ ਨੇ ਸਭ ਕੁਝ ਬਣਾਇਆ। 5ਮੂਸਾ ਪਰਮੇਸ਼ੁਰ ਦੇ ਸਮੂਹ
ਘਰ ਵਿੱਚ ਸੇਵਕ ਵਰਗਾ ਵਫ਼ਾਦਾਰ ਸੀ। ਉਸ ਨੇ ਲੋਕਾਂ ਨੂੰ ਉਨ੍ਹਾਂ
ਗੱਲਾਂ ਬਾਰੇ ਕਿਹਾ ਜਿਹੜੀਆਂ ਪਰਮੇਸ਼ੁਰ ਉਨ੍ਹਾਂ ਨੂੰ ਭਵਿੱਖ ਵਿੱਚ
ਆਖ ਸਕਦਾ ਸੀ। 6ਪਰ ਯਿਸੂ ਵਫ਼ਾਦਾਰੀ ਨਾਲ ਪਰਮੇਸ਼ੁਰ ਦੇ
ਘਰ ਉੱਤੇ ਸ਼ਾਸਨ ਕਰ ਰਹੇ ਪੁੱਤਰ ਵਰਗਾ ਹੈ। ਅਸੀਂ ਨਿਹਚਾਵਾਨ
ਪਰਮੇਸ਼ੁਰ ਦਾ ਘਰ ਹਾਂ। ਜੇ ਅਸੀਂ ਦ੍ਰਿੜ੍ਹ ਹਾਂ ਅਤੇ ਆਪਣੀ ਆਸ
ਵਿੱਚ ਸ਼ੇਖੀ ਮਾਰਦੇ ਹਾਂ ਜੋ ਇੰਨੀ ਮਹਾਨ ਹੈ, ਫ਼ੇਰ ਅਸੀਂ ਪਰਮੇਸ਼ੁਰ
ਦਾ ਘਰ ਹਾਂ।

## ਸਾਨੂੰ ਪਰਮੇਸ਼ੁਰ ਦੇ ਅਨੁਯਾਈ ਬਣੇ ਰਹਿਣਾ ਜਾਰੀ ਰੱਖਣਾ ਚਾਹੀਦਾ

7ਇਹ ਪਵਿੱਤਰ ਆਤਮਾ ਦੇ ਕਥਨ ਵਾਂਗ ਹੈ:
"ਜੇ ਤੁਸੀਂ ਅੱਜ ਪਰਮੇਸ਼ੁਰ ਦੀ ਆਵਾਜ਼ ਸੁਣਦੇ ਹੋ,
8ਤਾਂ ਬੀਤੇ ਸਮੇਂ ਦੀ ਤਰ੍ਹਾਂ ਜ਼ਿੱਦੀ ਨਾ ਬਣੋ, ਜਦੋਂ ਕਿ ਤੁਸੀਂ
ਪਰਮੇਸ਼ੁਰ ਦੇ ਵਿਰੁੱਧ ਸੀ। ਉਹੀ ਸਮਾਂ ਸੀ ਜਦੋਂ ਤੁਸੀਂ ਪਰਮੇਸ਼ੁਰ
ਨੂੰ ਉਜਾੜ ਵਿੱਚ ਪਰਖਿਆ।
9ਚਾਲੀ ਸਾਲਾਂ ਤੱਕ ਮਾਰੂਥਲ ਵਿੱਚ ਤੁਹਾਡੇ ਲੋਕਾਂ ਨੇ ਉਹ
ਗੱਲਾਂ ਦੇਖੀਆਂ ਜੋ ਮੈਂ ਕੀਤੀਆਂ ਸਨ। ਪਰ ਉਨ੍ਹਾਂ ਨੇ ਮੇਰੀ ਪਰੀਖਿਆ
ਲਈ ਅਤੇ ਮੇਰੇ ਸਬਰ ਦਾ ਇਮਤਿਹਾਨ ਲਿਆ।
10ਇਸ ਲਈ ਮੈਂ ਉਨ੍ਹਾਂ ਲੋਕਾਂ ਨਾਲ ਗੁੱਸੇ ਸਾਂ। ਮੈਂ ਆਖਿਆ,
'ਉਨ੍ਹਾਂ ਦੀਆਂ ਸੋਚਾਂ ਹਮੇਸ਼ਾ ਗ਼ਲਤ ਹਨ। ਉਨ੍ਹਾਂ ਲੋਕਾਂ ਨੇ ਕਦੇ
ਵੀ ਮੇਰੇ ਰਾਹਾਂ ਨੂੰ ਨਹੀਂ ਸਮਝਿਆ।'
11ਇਸ ਲਈ ਮੈਂ ਗੁੱਸੇ ਸਾਂ ਤੇ ਸੌਂਹ ਖਾਕੇ ਇਕਰਾਰ ਕੀਤਾ:
'ਉਹ ਲੋਕ ਕਦੇ ਵੀ ਮੇਰੀ ਆਰਾਮਗਾਹ ਵਿੱਚ ਦਾਖਲ ਨਹੀਂ
ਹੋਣਗੇ।'" ਜ਼ਬੂਰ *95:7–11*

12ਭਰਾਵੋ ਅਤੇ ਭੈਣੋ, ਸਚੇਤ ਰਹੋ ਕਿ ਤੁਹਾਡੇ ਦਰਮਿਆਨ,
ਕਿਸੇ ਕੋਲ ਵੀ ਦੁਸ਼ਟ ਦਿਲ ਨਹੀਂ ਹੋਣਾ ਚਾਹੀਦਾ, ਜਿਹੜਾ
ਵਿਸ਼ਵਾਸ ਨਹੀਂ ਕਰਦਾ ਅਤੇ ਤੁਹਾਨੂੰ ਜਿਉਂਦੇ ਪਰਮੇਸ਼ੁਰ ਦੇ
ਅਨੁਸਰਣ ਕਰਨ ਵਿੱਚ ਵਿਘਨ ਪਾਉਂਦਾ ਹੋਵੇ। 13ਪਰ ਹਰ
ਰੋਜ਼ ਇੱਕ ਦੂਸਰੇ ਨੂੰ ਉਤਸਾਹਿਤ ਕਰੋ। ਇਸ ਨੂੰ ਉਦੋਂ ਕਰੋ ਜਦੋਂ
ਕਿ "ਅੱਜ ਦਿਨ" ਹਾਲੇ ਇੱਥੇ ਹੀ ਹੈ। ਇੱਕ ਦੂਸਰੇ ਦੀ ਸਹਾਇਤਾ
ਕਰੋ ਤਾਂ ਜੋ ਕੋਈ ਵੀ ਪੱਥਰ ਦਿਲ ਨਹੀਂ ਬਣੇਗਾ ਅਤੇ ਨਾ ਪਾਪ
ਦੁਆਰਾ ਮੂਰਖ ਬਣਾਇਆ ਜਾਵੇਗਾ। 14ਅਸੀਂ ਸਾਰੇ ਮਸੀਹ ਦੇ
ਹਿੱਸੇਦਾਰ ਹਾਂ। ਇਹ ਸੱਚ ਹੈ ਕਿ ਜੇ ਅਸੀਂ ਉਸੇ ਨਿਹਚਾ ਤੇ ਅੰਤ
ਤੀਕ ਚੱਲੀਏ ਜਿਹੜੀ ਸ਼ੁਰੂ ਤੋਂ ਸਾਡੇ ਕੋਲ ਹੈ। 15ਇਹੀ ਹੈ ਜੋ
ਪੋਥੀਆਂ ਵਿੱਚ ਲਿਖਿਆ ਗਿਆ ਹੈ:
"ਜੇ ਤੁਸੀਂ ਅੱਜ ਪਰਮੇਸ਼ੁਰ ਦੀ ਆਵਾਜ਼ ਸੁਣਦੇ ਹੋ, ਤਾਂ ਉਸ
ਅਤੀਤ ਦੀ ਤਰ੍ਹਾਂ ਜ਼ਿੱਦੀ ਨਾ ਬਣੋ ਜਦੋਂ ਤੁਸੀਂ ਪਰਮੇਸ਼ੁਰ ਦੇ
ਖਿਲਾਫ ਸੀ।" ਜ਼ਬੂਰ *95:7–8*

16ਉਹ ਲੋਕ ਕੌਣ ਸਨ ਜਿਨ੍ਹਾਂ ਨੇ ਪਰਮੇਸ਼ੁਰ ਦੀ ਆਵਾਜ਼
ਸੁਣੀ ਅਤੇ ਉਸ ਦੇ ਖਿਲਾਫ ਸਨ? ਇਹ ਉਹ ਸਮੂਹ ਲੋਕ ਸਨ
ਜਿਹੜੇ ਮੂਸਾ ਰਾਹੀਂ ਮਿਸਰ ਤੋਂ ਬਾਹਰ ਲਿਆਏ ਗਏ ਸੀ। 17ਅਤੇ
ਪਰਮੇਸ਼ੁਰ ਚਾਲੀ ਸਾਲ੍ਹਾਂ ਤੱਕ ਕਿਸ ਨਾਲ ਨਰਾਜ਼ ਸੀ? ਪਰਮੇਸ਼ੁਰ
ਉਨ੍ਹਾਂ ਲੋਕਾਂ ਨਾਲ ਨਰਾਜ਼ ਸੀ ਜਿਨ੍ਹਾਂ ਨੇ ਪਾਪ ਕੀਤਾ। ਉਹ ਲੋਕ
ਮਾਰਥੱਲ ਵਿੱਚ ਮਾਰੇ ਗਏ। 18ਅਤੇ ਕਿਨ੍ਹਾਂ ਨਾਲ ਪਰਮੇਸ਼ੁਰ ਨੇ
ਕੌਲ ਕੀਤਾ ਸੀ ਕਿ ਉਹ ਕਦੀ ਵੀ ਉਸ ਦੇ ਵਿਸ਼ਰਾਮ ਵਿੱਚ ਪ੍ਰਵੇਸ਼
ਨਹੀਂ ਕਰਣਗੇ। ਪਰਮੇਸ਼ੁਰ ਉਨ੍ਹਾਂ ਲੋਕਾਂ ਬਾਰੇ ਗੱਲ ਕਰ ਰਿਹਾ
ਸੀ ਜਿਨ੍ਹਾਂ ਨੇ ਉਸ ਦਾ ਹੁਕਮ ਨਹੀਂ ਮੰਨਿਆ। 19ਇਸ ਲਈ
ਅਸੀਂ ਦੇਖਦੇ ਹਾਂ ਕਿ ਉਨ੍ਹਾਂ ਲੋਕਾਂ ਨੂੰ ਪ੍ਰਵੇਸ਼ ਕਰਨ ਅਤੇ ਪਰਮੇਸ਼ੁਰ
ਦਾ ਵਿਸ਼ਰਾਮ ਕਰਨ ਦੀ ਇਜਾਜ਼ਤ ਨਹੀਂ ਸੀ। ਕਿਉਂ? ਕਿਉਂਕਿ
ਉਨ੍ਹਾਂ ਨੇ ਨਿਹਚਾ ਨਹੀਂ ਕੀਤੀ।

4 ਸਾਡੇ ਕੋਲ ਹਾਲੇ ਵੀ ਉਹ ਵਾਅਦਾ ਹੈ ਜਿਹੜਾ ਪਰਮੇਸ਼ੁਰ
ਨੇ ਉਨ੍ਹਾਂ ਲੋਕਾਂ ਨਾਲ ਕੀਤਾ ਸੀ ਉਹ ਵਾਅਦਾ ਸੀ ਕਿ
ਅਸੀਂ ਪਰਮੇਸ਼ੁਰ ਦੇ ਵਿਸ਼ਰਾਮ ਵਿੱਚ ਪ੍ਰਵੇਸ਼ ਕਰ ਸਕੀਏ। ਇਸ
ਲਈ ਸਾਨੂੰ ਬਹੁਤ ਸਚੇਤ ਰਹਿਣਾ ਚਾਹੀਦਾ ਹੈ, ਤਾਂ ਜੋ ਤੁਹਾਡੇ
ਵਿੱਚੋਂ ਕੋਈ ਵੀ ਉਸ ਵਾਅਦੇ ਤੋਂ ਵਾਂਝਾ ਨਾ ਰਹੇ। 2ਮੁਕਤੀ ਦਾ
ਮਾਰਗ ਸਾਨੂੰ ਦੱਸਿਆ ਗਿਆ ਸੀ ਜਿਵੇਂ ਉਨ੍ਹਾਂ ਲੋਕਾਂ ਨੂੰ ਦੱਸਿਆ
ਗਿਆ ਸੀ। ਪਰ ਜਿਹੜੀ ਉਪਦੇਸ਼ ਉਨ੍ਹਾਂ ਲੋਕਾਂ ਨੇ ਸੁਣੀ ਉਸ ਦੀ
ਉਨ੍ਹਾਂ ਨੂੰ ਕੋਈ ਸਹਾਇਤਾ ਨਹੀਂ ਹੋਈ। ਲੋਕਾਂ ਨੇ ਉਹ ਉਪਦੇਸ਼ਾਂ
ਸੁਣੀਆਂ ਪਰ ਉਸ ਨੂੰ ਵਿਸ਼ਵਾਸ਼ ਨਾਲ ਪ੍ਰਾਪਤ ਨਹੀਂ ਕੀਤਾ।
3ਅਸੀਂ ਲੋਕ, ਜਿਹੜੇ ਨਿਹਚਾ ਰਖਦੇ ਹਾਂ, ਪ੍ਰਵੇਸ਼ ਕਰਨ ਅਤੇ
ਰੱਬੀ ਵਿਸ਼ਰਾਮ ਕਰਨ ਦੇ ਯੋਗ ਹਾਂ। ਉਵੇਂ ਹੀ ਜਿਵੇਂ ਪਰਮੇਸ਼ੁਰ
ਨੇ ਆਖਿਆ,

"ਕ੍ਰੋਧ ਵਿੱਚ ਮੈਂ ਸੌਂਹ ਖਾਧੀ: 'ਉਹ ਕਦੇ ਵੀ ਮੇਰੇ ਵਿਸ਼ਰਾਮ
ਵਿੱਚ ਪ੍ਰਵੇਸ਼ ਨਹੀਂ ਕਰਨਗੇ।'" ਜ਼ਬੂਰ *95:11*

ਹਾਲਾਂ ਕਿ ਪਰਮੇਸ਼ੁਰ ਦਾ ਕਾਰਜ ਉਦੋਂ ਹੀ ਸੰਪੂਰਣ ਹੋ ਚੁੱਕਿਆ
ਸੀ, ਜਿਸ ਸਮੇਂ ਤੋਂ ਉਸ ਨੇ ਇਹ ਦੁਨੀਆਂ ਸਾਜੀ ਸੀ, ਉਸ ਨੇ
ਇੰਝ ਆਖਿਆ। 4ਪੋਥੀਆਂ ਵਿੱਚ ਇੱਕ ਜਗ੍ਹਾ, ਪਰਮੇਸ਼ੁਰ ਨੇ ਹਫਤੇ
ਦੇ ਸਤਵੇਂ ਦਿਨ ਬਾਰੇ ਇਹ ਬੋਲਿਆ ਸੀ: "ਪਰਮੇਸ਼ੁਰ ਨੇ ਆਪਣੇ
ਸਾਰੇ ਕਾਰਜ ਪੂਰਨ ਕਰ ਦਿੱਤੇ ਅਤੇ ਸੱਤਵੇਂ ਦਿਨ ਉਸ ਨੇ ਆਰਾਮ
ਕੀਤਾ।"* 5ਅਤੇ ਪੋਥੀਆਂ ਵਿੱਚ ਇੱਕ ਹੋਰ ਜਗ੍ਹਾ, ਪਰਮੇਸ਼ੁਰ ਨੇ
ਇਹ ਵੀ ਆਖਿਆ, "ਉਹ ਲੋਕ ਕਦੇ ਵੀ ਮੇਰੇ ਵਿਸ਼ਰਾਮ ਵਿੱਚ
ਨਹੀਂ ਵੜਨਗੇ।"
6ਇਹ ਸੱਚ ਹੈ ਕਿ ਕੁਝ ਲੋਕ ਪਰਮੇਸ਼ੁਰ ਦੇ ਵਿਸ਼ਰਾਮ ਵਿੱਚ
ਪ੍ਰਵੇਸ਼ ਕਰਨਗੇ। ਪਰ ਉਹ ਲੋਕ ਜਿਨ੍ਹਾਂ ਨੇ ਸਭ ਤੋਂ ਪਹਿਲਾਂ
ਮੁਕਤੀ ਦੇ ਮਾਰਗ ਬਾਰੇ ਸੁਣਿਆ ਪ੍ਰਵੇਸ਼ ਨਹੀਂ ਕੀਤਾ। ਉਨ੍ਹਾਂ ਨੇ
ਇਸ ਲਈ ਪ੍ਰਵੇਸ਼ ਨਹੀਂ ਕੀਤਾ ਕਿਉਂ ਕਿ ਉਹ ਆਗਿਆਕਾਰੀ
ਨਹੀਂ ਸਨ। 7ਇਸ ਲਈ ਪਰਮੇਸ਼ੁਰ ਨੇ ਇੱਕ ਹੋਰ ਖਾਸ ਦਿਨ ਦੀ
ਵਿਉਂਤ ਬਣਾਈ। ਇਸ ਨੂੰ "ਅੱਜ ਦਾ ਦਿਨ" ਆਖਿਆ ਜਾਂਦਾ
ਹੈ। ਪਰਮੇਸ਼ੁਰ ਨੇ ਇਸ ਦਿਨ ਬਾਰੇ ਲੰਬੇ ਸਮੇਂ ਬਾਅਦ, ਦਾਊਦ

**"ਪਰਮੇਸ਼ੁਰ ਨੇ … ਆਰਾਮ ਕੀਤਾ"** ਉਤਪਤ 2:2

ਰਾਹੀ ਗੱਲ ਕੀਤੀ। ਪੋਥੀ ਦੇ ਇਸੇ ਹਿੱਸੇ ਵਿੱਚ ਜਿਸ ਨੂੰ ਅਸੀਂ
ਪਹਿਲਾਂ ਵੀ ਵਰਤਿਆ ਹੈ:

"ਅੱਜ ਜੇਕਰ ਤੁਸੀਂ ਪਰਮੇਸ਼ੁਰ ਦੀ ਆਵਾਜ਼ ਨੂੰ ਸੁਣੋ, ਤਾਂ ਅਤੀਤ
ਦੀ ਤਰ੍ਹਾਂ ਜ਼ਿੱਦੀ ਨਾ ਬਣੋ।" ਜ਼ਬੂਰ *95:7–8*

8ਅਸੀਂ ਜਾਣਦੇ ਹਾਂ ਕੀ ਯਹੋਸ਼ੂਆ ਨੇ ਪਰਮੇਸ਼ੁਰ ਦੇ ਵਾਆਦੇ
ਅਨੁਸਾਰ ਲੋਕਾਂ ਦੀ ਵਿਸ਼ਰਾਮ ਵਿੱਚ ਅਗਵਾਈ ਨਹੀਂ ਸੀ ਕੀਤੀ।
ਅਸੀਂ ਇਸ ਬਾਰੇ ਜਾਣਦੇ ਹਾਂ ਕਿਉਂਕਿ ਬਾਅਦ ਵਿੱਚ ਪਰਮੇਸ਼ੁਰ
ਨੇ ਵਿਸ਼ਰਾਮ ਦੇ ਇੱਕ ਹੋਰ ਦਿਨ "ਅੱਜ ਦੇ ਦਿਨ" ਬਾਰੇ ਗੱਲ
ਕੀਤੀ ਹੈ। 9ਇਸ ਤੋਂ ਪਤਾ ਚਲਦਾ ਕਿ ਪਰਮੇਸ਼ੁਰ ਦੇ ਲੋਕਾਂ ਲਈ
ਵਿਸ਼ਰਾਮ ਦਾ ਸੱਤਵਾਂ ਦਿਨ ਹਾਲੇ ਵੀ ਆ ਰਿਹਾ ਹੈ। 10ਪਰਮੇਸ਼ੁਰ
ਨੇ ਆਪਣੇ ਕਾਰਜ ਮੁਕਾ ਲੈਣ ਤੋਂ ਬਾਅਦ ਵਿਸ਼ਰਾਮ ਕੀਤਾ।
ਇਸ ਲਈ ਉਹ ਵਿਅਕਤੀ ਜਿਹੜਾ ਪ੍ਰਵੇਸ਼ ਕਰਦਾ ਅਤੇ ਰੱਬੀ
ਵਿਸ਼ਰਾਮ ਪਾਉਂਦਾ ਹੈ, ਉਹ ਵਿਅਕਤੀ ਹੈ ਜਿਸਨੇ ਪਰਮੇਸ਼ੁਰ ਦੀ
ਤਰ੍ਹਾਂ ਆਪਣਾ ਕਾਰਜ ਮੁਕਾ ਲਿਆ ਹੈ। 11ਇਸ ਲਈ ਅਸੀਂ ਉਸ
ਵਿਸ਼ਰਾਮ ਵਿੱਚ ਵੜਨ ਲਈ ਸਖ਼ਤ ਕੋਸ਼ਿਸ਼ ਕਰੀਏ। ਸਾਨੂੰ ਅਜਿਹੇ
ਢੰਗ ਵਿੱਚ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਸਾਡੇ ਵਿੱਚੋਂ ਕੋਈ ਵੀ
ਉਨ੍ਹਾਂ ਦੇ ਉਦਾਹਰਣ ਦਾ ਅਨੁਸਰਣ ਕਰਕੇ ਉਨ੍ਹਾਂ ਵਾਂਙ ਵਿਸ਼ਰਾਮ
ਨਾ ਗੁਆ ਲਵੇ, ਜੋ ਆਗਿਆਕਾਰੀ ਨਹੀਂ ਸਨ।

12ਪਰਮੇਸ਼ੁਰ ਦਾ ਵਚਨ ਸਜੀਵ ਹੈ ਅਤੇ ਕਾਰਜ ਕਰ ਰਿਹਾ
ਹੈ। ਉਸ ਦਾ ਵਚਨ ਤੇਜ਼ ਤੋਂ ਤੇਜ਼ ਧਾਰ ਵਾਲੀ ਤਲਵਾਰ ਨਾਲੋਂ
ਤਿੱਖਾ ਹੈ। ਪਰਮੇਸ਼ੁਰ ਦਾ ਵਚਨ ਸਾਡੇ ਅੰਦਰ ਡੂੰਘਿਆਂ ਕੱਟਦਾ
ਹੈ, ਉਸ ਜਗ੍ਹਾ ਵੀ ਜਿੱਥੇ ਰੂਹ ਅਤੇ ਆਤਮਾ ਜੁੜਦੇ ਹਨ। ਪਰਮੇਸ਼ੁਰ
ਦਾ ਵਚਨ ਸਾਡੇ ਜੋੜਾਂ ਅਤੇ ਹੱਡੀਆਂ ਅੰਦਰ ਵੀ ਮਾਰ ਕਰਦਾ ਹੈ।
ਇਹ ਸਾਡੇ ਦਿਲ ਦੀਆਂ ਸੋਚਾਂ ਅਤੇ ਇਰਾਦਿਆਂ ਦਾ ਨਿਰਣਾ
ਕਰਦਾ ਹੈ। 13ਦੁਨੀਆਂ ਵਿੱਚ ਕੁਝ ਵੀ ਪਰਮੇਸ਼ੁਰ ਤੋਂ ਛੁਪਿਆ
ਨਹੀਂ ਰਹਿ ਸਕਦਾ। ਉਹ ਸਭ ਚੀਜ਼ਾਂ ਨੂੰ ਸਾਫ ਦੇਖ ਸਕਦਾ ਹੈ।
ਹਰ ਚੀਜ਼ ਉਸ ਦੇ ਸਾਮ੍ਹਣੇ ਖੁਲੀ ਹੈ। ਅਤੇ ਉਸੇ ਨੂੰ ਸਾਨੂੰ ਆਪਣੇ
ਜੀਵਨ ਢੰਗ ਦਾ ਲੇਖਾ ਦੇਣਾ ਪਵੇਗਾ।

## ਯਿਸੂ ਸਾਡੀ ਪਰਮੇਸ਼ੁਰ ਦੇ ਸਨਮੁਖ ਆਉਣ ਵਿੱਚ ਸਹਾਇਤਾ ਕਰਦਾ ਹੈ

14ਸਾਡੇ ਕੋਲ ਇੱਕ ਮਹਾਨ ਸਰਦਾਰ ਜਾਜਕ ਹੈ ਜਿਹੜਾ
ਪਰਮੇਸ਼ੁਰ ਨਾਲ ਸਵਰਗ ਵਿੱਚ ਰਹਿਣ ਲਈ ਗਿਆ ਹੈ। ਉਹ
ਪਰਮੇਸ਼ੁਰ ਦਾ ਪੁੱਤਰ ਯਿਸੂ ਹੈ। ਇਸ ਲਈ ਅਸੀਂ ਵਿਸ਼ਵਾਸ਼
ਵਿੱਚ, ਜਿਹੜਾ ਸਾਡੇ ਕੋਲ ਹੈ, ਦ੍ਰਿੜ ਰਹਿਣਾ ਜਾਰੀ ਰਖੀਏ।
15ਯਿਸੂ, ਜਿਹੜਾ ਸਰਦਾਰ ਜਾਜਕ ਸਾਡੇ ਕੋਲ ਹੈ, ਸਾਡੀਆਂ
ਕਮਜ਼ੋਰੀਆਂ ਨੂੰ ਸਮਝਣ ਦੇ ਸਮਰੱਥ ਹੈ। ਜਦੋਂ ਯਿਸੂ ਧਰਤੀ ਤੇ
ਜਿਉਂਇਆ ਉਹ ਸਾਡੀ ਤਰ੍ਹਾਂ ਹਰੇਕ ਢੰਗ ਨਾਲ ਪਰਤਾਇਆ
ਗਿਆ ਸੀ। ਪਰ ਉਸ ਨੇ ਕਦੇ ਪਾਪ ਨਹੀਂ ਕੀਤਾ ਸੀ। 16ਯਿਸੂ ਦੇ
ਸਾਡੇ ਸਰਦਾਰ ਜਾਜਕ ਹੁੰਦਿਆਂ ਅਸੀਂ ਕਿਰਪਾ ਦੇ ਸਿੰਘਾਸਣ ਦੇ
ਸਾਮ੍ਹਣੇ ਆਉਣ ਲਈ ਸੁਤੰਤਰ ਹਾਂ। ਉੱਥੇ ਸਾਡੇ ਕੋਲ ਜਦੋਂ ਵੀ
ਸਾਨੂੰ ਲੋੜ ਹੋਵੇਗੀ ਮਦਦ ਕਰਨ ਲਈ ਮਿਹਰ ਅਤੇ ਦਇਆ
ਹੋਵੇਗੀ।

5 ਹਰ ਯਹੂਦੀ ਸਰਦਾਰ ਜਾਜਕ ਲੋਕਾਂ ਵਿੱਚੋਂ ਚੁਣਿਆ ਜਾਂਦਾ
ਹੈ। ਜਾਜਕ ਨੂੰ ਉਨ੍ਹਾਂ ਗੱਲਾਂ ਨਾਲ ਲੋਕਾਂ ਦੀ ਸਹਾਇਤਾ
ਕਰਨ ਦਾ ਕੰਮ ਸੌਂਪਿਆ ਗਿਆ ਹੈ ਜਿਹੜੀਆਂ ਉਹ ਪਰਮੇਸ਼ੁਰ
ਲਈ ਕਰਦਾ ਹੈ। ਉਸ ਜਾਜਕ ਨੂੰ ਪਾਪਾਂ ਲਈ ਪਰਮੇਸ਼ੁਰ ਨੂੰ
ਤੋਹਫੇ ਅਤੇ ਕੁਰਬਾਨੀਆਂ ਅਰਪਨ ਕਰਨੀਆਂ ਚਾਹੀਦੀਆਂ ਹਨ।
2ਸਰਦਾਰ ਜਾਜਕ ਸਮੂਹ ਲੋਕਾਂ ਵਾਂਗ ਖੁਦ ਕਮਜ਼ੋਰ ਹੈ। ਇਸ
ਲਈ ਉਹ ਉਨ੍ਹਾਂ ਲੋਕਾਂ ਨਾਲ ਕੋਮਲ ਹੋ ਸਕਦਾ ਹੈ ਜੋ ਅਗਿਆਨੀ
ਹਨ ਅਤੇ ਸਹੀ ਰਾਹ ਤੋਂ ਭਟਕਾਏ ਗਏ ਹਨ। 3ਸਰਦਾਰ ਜਾਜਕ
ਲੋਕਾਂ ਦੇ ਪਾਪ ਲਈ ਬਲੀ ਚੜ੍ਹਾਉਂਦਾ ਹੈ। ਪਰ ਸਰਦਾਰ ਜਾਜਕ
ਖੁਦ ਕਮਜ਼ੋਰੀਆਂ ਰਖਦਾ ਹੈ। ਇਸ ਲਈ ਉਸ ਨੂੰ ਖੁਦ ਦੇ ਪਾਪਾਂ
ਲਈ ਵੀ ਬਲੀਆਂ ਭੇਂਟ ਕਰਨੀਆਂ ਚਾਹੀਦੀਆਂ ਹਨ।

4ਸਰਦਾਰ ਜਾਜਕ ਦੀ ਤਰ੍ਹਾਂ ਨਿਯੁਕਤ ਹੋਣਾ ਇੱਕ ਸਤਿਕਾਰ
ਹੈ। ਪਰ ਕੋਈ ਵੀ ਵਿਅਕਤੀ ਇਸ ਕਾਰਜ ਲਈ ਖੁਦ ਆਪਣੇ
ਆਪ ਦੀ ਚੋਣ ਨਹੀਂ ਕਰਦਾ। ਉਸ ਵਿਅਕਤੀ ਨੂੰ ਪਰਮੇਸ਼ੁਰ
ਵੱਲੋਂ, ਆਰੋਨ ਵਾਂਗ, ਬੁਲਾਇਆ ਜਾਣਾ ਚਾਹੀਦਾ ਹੈ। 5ਮਸੀਹ
ਨਾਲ ਵੀ ਇਵੇਂ ਹੀ ਹੈ। ਉਸ ਨੇ ਸਰਦਾਰ ਜਾਜਕ ਬਣਨ ਦਾ
ਗੌਰਵ ਹਾਸਿਲ ਕਰਨ ਦੀ ਚੋਣ ਖੁਦ ਨਹੀਂ ਕੀਤੀ। ਸਗੋਂ ਪਰਮੇਸ਼ੁਰ
ਨੇ ਉਸ ਨੂੰ ਚੁਣਿਆਂ। ਪਰਮੇਸ਼ੁਰ ਨੇ ਮਸੀਹ ਨੂੰ ਆਖਿਆ:

"ਤੂੰ ਮੇਰਾ ਪੁੱਤਰ ਹੈਂ; ਅੱਜ ਮੈਂ ਤੇਰਾ ਪਿਤਾ ਬਣ ਗਿਆ ਹਾਂ।"
ਜ਼ਬੂਰ *2:7*

6ਅਤੇ ਪੋਥੀਆਂ ਵਿੱਚ ਇੱਕ ਹੋਰ ਜਗ੍ਹਾ ਤੇ ਪਰਮੇਸ਼ੁਰ ਆਖਦਾ ਹੈ,

"ਤੂੰ ਸਦਾ ਲਈ ਮਲਕਿਸਿਦਕ* ਵਰਗਾ ਜਾਜਕ ਹੋਵੇਂਗਾ।"
ਜ਼ਬੂਰ *110:4*

7ਜਦੋਂ ਮਸੀਹ ਧਰਤੀ ਉੱਤੇ ਰਹਿੰਦਾ ਸੀ ਉਸ ਨੇ ਪਰਮੇਸ਼ੁਰ
ਅੱਗੇ ਪ੍ਰਾਰਥਨਾ ਕੀਤੀ ਅਤੇ ਸਹਾਇਤਾ ਦੀ ਮੰਗ ਕੀਤੀ। ਪਰਮੇਸ਼ੁਰ
ਹੀ ਹੈ ਜਿਹੜਾ ਉਸ ਨੂੰ ਮੌਤ ਤੋਂ ਬਚਾ ਸਕਦਾ ਸੀ ਅਤੇ ਯਿਸੂ ਨੇ
ਪੁਰਮੇਸ਼ੁਰ ਅੱਗੇ ਉੱਚੀਆਂ ਚੀਕਾਂ ਅਤੇ ਹੰਝੂਆਂ ਰਾਹੀਂ ਪ੍ਰਾਥਨਾ
ਕੀਤੀ। ਅਤੇ ਪਰਮੇਸ਼ੁਰ ਨੇ ਯਿਸੂ ਦੀਆਂ ਪ੍ਰਾਰਥਨਾਵਾਂ ਦਾ ਉੱਤਰ
ਦਿੱਤਾ ਕਿਉਂਕਿ ਯਿਸੂ ਨਿਮ੍ਰ ਸੀ ਅਤੇ ਉਸ ਨੇ ਹਰ ਉਹ ਗੱਲ
ਕੀਤੀ ਜਿਸ ਵਿੱਚ ਪਰਮੇਸ਼ੁਰ ਦੀ ਰਜ਼ਾ ਸੀ। 8ਯਿਸੂ ਪਰਮੇਸ਼ੁਰ ਦਾ
ਪੁੱਤਰ ਸੀ। ਪਰ ਯਿਸੂ ਨੇ ਦੁੱਖ ਝੱਲੇ ਅਤੇ ਜਿਨ੍ਹਾਂ ਦੁੱਖਾਂ ਰਾਹੀਂ ਉਹ
ਗੁਜ਼ਰਿਆ, ਉਸ ਨੇ ਤਾਬੇਦਾਰੀ ਸਿੱਖੀ। 9ਫੇਰ ਯਿਸੂ ਸੰਪੰਨ ਸੀ।
ਉਹ ਉਨ੍ਹਾਂ ਸਾਰੇ ਲੋਕਾਂ ਲਈ ਕਾਰਣ ਬਣਿਆ, ਜਿਹੜੇ ਸਦੀਵੀ
ਮੁਕਤੀ ਪ੍ਰਾਪਤ ਕਰਨ ਲਈ ਉਸ ਨੂੰ ਮੰਨਦੇ ਹਨ। 10ਅਤੇ ਪਰਮੇਸ਼ੁਰ
ਨੇ ਯਿਸੂ ਨੂੰ ਉਵੇਂ ਹੀ ਸਰਦਾਰ ਜਾਜਕ ਬਣਾਇਆ ਜਿਵੇਂ ਕਿ
ਮਲਕਿਸਿਦਕ ਸੀ।

## ਗਿਰਾਵਟ ਦੇ ਖ਼ਿਲਾਫ਼ ਚਿਤਾਵਨੀ

11ਅਸੀਂ ਤੁਹਾਨੂੰ ਇਸ ਬਾਰੇ ਬਹੁਤ ਸਾਰੀਆਂ ਗਲਾਂ ਦੱਸਣੀਆ
ਚਾਹੁੰਦੇ ਹਾਂ। ਪਰ ਇਹ ਤੁਹਾਨੂੰ ਸਪਸ਼ਟ ਕਰਨਾ ਬਹੁਤ ਔਖਾ ਹੈ

---

**ਮਲਕਿਸਿਦਕ** ਇੱਕ ਜਾਜਕ ਤੇ ਰਾਜਾ ਜਿਹੜਾ ਅਬਰਾਹਾਮ ਦੇ ਸਮੇਂ ਰਹਿੰਦਾ ਸੀ। ਉਤਪਤ 14:17–24

ਕਿਉਂਕਿ ਤੁਸੀਂ ਸਮਝਣ ਦੇ ਇੱਛੁਕ ਨਹੀਂ ਹੋ। 12ਤੁਹਾਨੂੰ ਇੰਨਾ
ਸਮਾ ਮਿਲ ਚੁੱਕਿਆ ਹੈ ਕਿ ਹੁਣ ਤੱਕ ਤਾਂ ਤੁਹਾਨੂੰ ਗੁਰੂ ਬਣ
ਜਾਣਾ ਚਾਹੀਦਾ ਸੀ। ਪਰ ਤੁਹਾਨੂੰ, ਇੱਕ ਵਾਰੀ ਫ਼ੇਰ, ਪਰਮੇਸ਼ੁਰ
ਦੇ ਉਪਦੇਸ਼ ਦੇ ਮੁੱਢਲੇ ਪਾਠ ਪੜ੍ਹਾਉਣ ਵਾਲੇ, ਕਿਸੇ ਵਿਅਕਤੀ
ਦੀ ਲੋੜ ਹੈ। ਤੁਹਾਨੂੰ ਹਾਲੇ ਵੀ ਉਪਦੇਸ਼ ਦੀ ਦੁੱਧ ਵਾਂਗ ਲੋੜ ਹੈ।
ਤੁਸੀਂ ਹਾਲੇ ਠੋਸ ਆਹਾਰ ਲਈ ਤਿਆਰ ਨਹੀਂ ਹੋ। 13ਕੋਈ ਵੀ
ਜਿਹੜਾ ਹਾਲੇ ਦੁੱਧ ਦੇ ਆਸਰੇ ਜਿਉਂਦਾ, ਇੱਕ ਸ਼ਿਸ਼ੂ ਹੈ। ਅਜਿਹਾ
ਵਿਅਕਤੀ ਸਹੀ ਉਪਦੇਸ਼ ਬਾਰੇ ਕੁਝ ਨਹੀਂ ਜਾਣਦਾ। 14ਪਰ
ਠੋਸ ਆਹਾਰ ਉਨ੍ਹਾਂ ਲੋਕਾਂ ਲਈ ਨਹੀਂ ਹੈ ਜਿਹੜੇ ਸ਼ਿਸ਼ੂਆਂ ਵਰਗੇ
ਹਨ। ਉਹ ਉਨ੍ਹਾਂ ਲਈ ਹੈ ਜਿਹੜੇ ਆਤਮਕ ਤੌਰ ਤੇ ਪ੍ਰੌਢ ਹਨ।
ਉਨ੍ਹਾਂ ਦੇ ਰੋਜ਼ਾਨਾ ਅਭਿਆਸ ਦੁਆਰਾ, ਉਨ੍ਹਾਂ ਨੇ ਆਪਣੇ ਆਪ ਨੂੰ
ਚੰਗੇ ਅਤੇ ਬੁਰੇ ਵਿੱਚ ਫ਼ਰਕ ਕਰਨ ਲਈ ਪੱਕਾ ਕਰ ਲਿਆ ਹੈ।

6 ਇਸ ਲਈ ਸਾਨੂੰ ਮਸੀਹ ਬਾਰੇ ਮੁਢੱਲੇ ਪਾਠ ਬੰਦ ਕਰ ਦੇਣੇ
ਚਾਹੀਦੇ ਹਨ। ਸਾਨੂੰ ਉਨ੍ਹਾਂ ਗੱਲਾਂ ਵੱਲ ਵਾਪਸ ਨਹੀਂ ਜਾਣਾ
ਚਾਹੀਦਾ ਜਿਨ੍ਹਾਂ ਨਾਲ ਅਸੀਂ ਸ਼ੁਰੂਆਤ ਕੀਤੀ ਸੀ। ਅਸੀਂ ਮਸੀਹ
ਵਿੱਚ ਆਪਣੇ ਜੀਵਨ ਦੀ ਸ਼ੁਰੂਆਤ ਪਹਿਲਾਂ ਕੀਤੀਆਂ ਮੰਦੀਆਂ
ਗੱਲਾਂ ਤੋਂ ਦੂਰ ਜਾਣ ਤੋਂ ਅਤੇ ਪਰਮੇਸ਼ੁਰ ਵਿੱਚ ਵਿਸ਼ਵਾਸ਼ ਰਾਹੀਂ
ਕੀਤੀ ਸੀ। 2ਉਸ ਸਮੇਂ, ਸਾਨੂੰ ਬਪਤਿਸਮੇ ਬਾਰੇ, ਲੋਕਾਂ ਉੱਤੇ ਹੱਥ
ਰੱਖਣ ਦੇ ਖਾਸ ਵਿਖਾਵੇ ਬਾਰੇ, ਮੁਰਦਿਆਂ ਨੂੰ ਉਭਾਰੇ ਜਾਣ ਬਾਰੇ,
ਅਤੇ ਸਦੀਵੀ ਨਿਆਂ ਬਾਰੇ ਸਿਖਾਇਆ ਗਿਆ ਸੀ। ਪਰ ਹੁਣ,
ਸਾਨੂੰ ਅਗਾਹਾਂ ਹੋਰ ਵਧੇਰੇ ਪ੍ਰਪੱਕਤਾ ਦੇ ਉਪਦੇਸ਼ ਵੱਲ ਵਧਣਾ
ਚਾਹੀਦਾ ਹੈ। 3ਅਤੇ ਜੇ ਪਰਮੇਸ਼ੁਰ ਆਗਿਆ ਦੇਵੇ, ਤਾਂ ਅਸੀਂ ਵੀ
ਇਹ ਕਰਾਂਗੇ।

4-6ਜਦੋਂ ਲੋਕ ਮਸੀਹ ਦਾ ਮਾਰਗ ਛੱਡ ਚੁੱਕੇ ਹੋਣ ਤਾਂ ਕੀ
ਤੁਸੀਂ ਉਨ੍ਹਾਂ ਦਾ ਜੀਵਨ ਫੇਰ ਤਬਦੀਲ ਕਰਵਾ ਸਕਦੇ ਹੋਂ? ਮੈਂ
ਉਨ੍ਹਾਂ ਲੋਕਾਂ ਬਾਰੇ ਗੱਲ ਕਰ ਰਿਹਾ ਹਾਂ ਜਿਨ੍ਹਾਂ ਨੂੰ ਸੱਚ ਦਾ ਪਤਾ
ਹੈ। ਉਨ੍ਹਾਂ ਨੇ ਪਰਮੇਸ਼ੁਰ ਤੋਂ ਦਾਤ ਪ੍ਰਾਪਤ ਕੀਤੀ ਅਤੇ ਪਵਿੱਤਰ
ਆਤਮਾ ਵਿੱਚ ਸੰਮਿਲਤ ਹੋਏ। ਉਨ੍ਹਾਂ ਲੋਕਾਂ ਨੇ ਪਰਮੇਸ਼ੁਰ ਦੀਆਂ
ਆਖੀਆਂ ਗੱਲਾਂ ਸੁਣੀਆਂ ਅਤੇ ਉਨ੍ਹਾਂ ਨੇ ਪਰਮੇਸ਼ੁਰ ਦੀ ਨਵੀ
ਦੁਨੀਆਂ ਦੀ ਮਹਾਨ ਸ਼ਕਤੀ ਵੀ ਦੇਖੀ। ਉਨ੍ਹਾਂ ਨੇ ਖੁਦ ਦੇਖਿਆਂ
ਕਿ ਉਹ ਸਾਰੀਆਂ ਗੱਲਾਂ ਬਹੁਤ ਚੰਗੀਆਂ ਸਨ। ਪਰ ਫੇਰ ਉਨ੍ਹਾਂ
ਨੇ ਯਿਸੂ ਦਾ ਮਾਰਗ ਛੱਡ ਦਿੱਤਾ। ਉਨ੍ਹਾਂ ਲੋਕਾਂ ਨੂੰ ਆਪਣਾ ਜੀਵਨ
ਤਬਦੀਲ ਕਰਾਉਣਾ ਅਤੇ ਮਸੀਹ ਕੋਲ ਵਾਪਸ ਆਉਣਾ ਸੰਭਵ
ਨਹੀਂ। ਕਿਉਂ? ਕਿਉਂਕਿ ਉਹ ਲੋਕ ਜਿਨ੍ਹਾਂ ਨੇ ਮਸੀਹ ਦਾ ਮਾਰਗ
ਛੱਡ ਦਿੱਤਾ ਹੈ, ਅਸਲ ਵਿੱਚ ਉਹ ਪਰਮੇਸ਼ੁਰ ਦੇ ਪੁੱਤਰ ਨੂੰ ਫ਼ੇਰ ਤੋਂ
ਸਲੀਬ ਉੱਤੇ ਠੋਕ ਰਹੇ ਹਨ ਅਤੇ ਸਮੂਹ ਲੋਕਾਂ ਸਾਮ੍ਹਣੇ ਉਸ ਲਈ
ਸ਼ਰਮ ਲਿਆਉਂਦੇ ਹਨ।

7ਉਹ ਲੋਕ ਉਸ ਧਰਤੀ ਵਰਗੇ ਹਨ ਜਿਹੜੀ ਬਹੁਤ ਵਰਖਾ
ਪ੍ਰਾਪਤ ਕਰਦੀ ਹੈ। ਕਿਸਾਨ ਉਸ ਧਰਤੀ ਤੇ ਬੀਜ ਬੀਜਦਾ ਹੈ
ਅਤੇ ਉਸ ਦੀ ਦੇਖ ਭਾਲ ਕਰਦਾ ਹੈ ਤਾਂ ਜੋ ਉਹ ਇਸ ਤੋਂ ਅਨਾਜ
ਪਾ ਸਕੇ। ਜੇਕਰ ਉਹ ਜ਼ਮੀਨ ਉਨ੍ਹਾਂ ਲਈ ਫ਼ਸਲਾਂ ਉਗਾਉਂਦੀ ਹੈ
ਜੋ ਉਸ ਤੇ ਵਾਹੀ ਕਰਦੇ ਹਨ, ਉਹ ਧਰਤੀ ਪਰਮੇਸ਼ੁਰ ਦੁਆਰਾ
ਅਸੀਸਮਈ ਹੈ। 8ਪਰ ਜੇ ਉਹ ਧਰਤੀ ਘਾਹ-ਪੱਤੇ ਤੇ ਕੰਡੇ
ਉਗਾਉਂਦੀ ਹੈ ਤਾਂ ਬੇਕਾਰ ਹੈ। ਉਸ ਧਰਤੀ ਨੂੰ ਇਹ ਖਤਰਾ ਹੈ
ਕਿ ਉਸ ਉੱਪਰ ਪਰਮੇਸ਼ੁਰ ਦੀ ਫਿਟਕਾਰ ਹੋਵੇਗੀ। ਅਤੇ ਉਸ
ਧਰਤੀ ਨੂੰ ਅੱਗ ਰਾਹੀਂ ਤਬਾਹ ਕਰ ਦਿੱਤਾ ਜਾਵੇਗਾ।

9ਪਿਆਰੇ ਮਿਤਰੋ, ਅਸੀਂ ਇਹ ਗੱਲਾਂ ਤੁਹਾਨੂੰ ਆਖ ਰਹੇ ਹਾਂ।
ਪਰ ਅਸੀਂ ਤੁਹਾਡੇ ਪਾਸੋਂ ਵਧੇਰੇ ਚੰਗੀਆਂ ਗੱਲਾਂ ਦੀ ਆਸ ਰਖਦੇ
ਹਾਂ। ਸਾਨੂੰ ਯਕੀਨ ਹੈ ਕਿ ਤੁਸੀਂ ਮੁਕਤੀ ਬਾਰੇ ਉਹ ਗੱਲਾਂ ਕਰੋਂਗੇ।
10ਪਰਮੇਸ਼ੁਰ ਨਿਆਂਈ ਹੈ। ਪਰਮੇਸ਼ੁਰ ਉਸ ਸਾਰੇ ਕੰਮ ਨੂੰ ਚੇਤੇ
ਰੱਖੇਗਾ ਜਿਹੜਾ ਤੁਸੀਂ ਕੀਤਾ ਹੈ। ਅਤੇ ਪਰਮੇਸ਼ੁਰ ਚੇਤੇ ਰੱਖੇਗਾ
ਕਿ ਤੁਸੀਂ ਉਸ ਦੇ ਲੋਕਾਂ ਦੀ ਸਹਾਇਤਾ ਉਸ ਨਾਲ ਆਪਣਾ
ਪਿਆਰ ਪ੍ਰਗਟ ਕਰਨ ਲਈ ਕੀਤੀ ਹੈ। ਅਤੇ ਪਰਮੇਸ਼ੁਰ ਚੇਤੇ
ਰੱਖੇਗਾ ਕਿ ਤੁਸੀਂ ਉਸ ਦੇ ਲੋਕਾਂ ਦੀ ਸਹਾਇਤਾ ਨਿਰੰਤਰ ਕਰ
ਰਹੇ ਹੋ। 11ਅਸੀਂ ਚਾਹੁੰਦੇ ਹਾਂ ਕਿ ਤੁਸੀਂ ਸਾਰੇ ਜੀਵਨ ਭਰ ਉਹੀ
ਮੁਸ਼ਕਿਲ ਕੰਮ ਕਰਦੇ ਰਹੋ। ਫੇਰ ਤੁਸੀਂ ਨਿਸ਼ਚਿਤ ਹੀ ਉਹ ਮਹਾਨ
ਚੀਜ਼ ਪ੍ਰਾਪਤ ਕਰੋਂਗੇ ਜਿਸ ਦੀ ਤੁਸੀਂ ਉਮੀਦ ਕਰ ਰਹੇ ਸੀ।
12ਅਸੀਂ ਇਹ ਨਹੀਂ ਚਾਹੁੰਦੇ ਕਿ ਤੁਸੀਂ ਆਲਸੀ ਬਣੋ। ਅਸੀਂ
ਚਾਹੁੰਦੇ ਹਾਂ ਕਿ ਤੁਸੀਂ ਉਨ੍ਹਾਂ ਲੋਕਾਂ ਵਰਗੇ ਬਣੋ ਜਿਹੜੇ ਪਰਮੇਸ਼ੁਰ
ਵੱਲੋਂ ਵਾਅਦਾ ਕੀਤੀਆਂ ਚੀਜ਼ਾਂ ਪ੍ਰਾਪਤ ਕਰ ਲੈਂਦੇ ਹਨ। ਉਨ੍ਹਾਂ
ਲੋਕਾਂ ਨੇ ਆਪਣੇ ਵਿਸ਼ਵਾਸ ਅਤੇ ਸਬਰ ਦੇ ਕਾਰਣ ਪਰਮੇਸ਼ੁਰ ਦੇ
ਵਾਅਦਿਆਂ ਨੂੰ ਪ੍ਰਾਪਤ ਕੀਤਾ ਹੈ। 13ਪਰਮੇਸ਼ੁਰ ਨੇ ਅਬਰਾਹਾਮ
ਨਾਲ ਇੱਕ ਵਾਅਦਾ ਕੀਤਾ। ਜਿਵੇਂ ਕਿ ਉੱਥੇ ਪਰਮੇਸ਼ੁਰ ਨਾਲੋਂ
ਵਡੇਰਾ ਕੋਈ ਨਹੀਂ ਸੀ, ਉਸ ਨੇ ਸੌਂਹ ਖਾਣ ਲਈ ਆਪਣਾ ਹੀ
ਨਾਂ ਇਸਤੇਮਾਲ ਕੀਤਾ ਕਿ ਉਹ ਉਹੀ ਕਰੇਗਾ ਜਿਸਦਾ ਉਸ ਨੇ
ਵਾਅਦਾ ਕੀਤਾ ਸੀ।

14ਪਰਮੇਸ਼ੁਰ ਨੇ ਆਖਿਆ, "ਮੈਂ ਸੱਚਮੁਚ ਤੈਨੂੰ ਅਸੀਸਾਂ ਦਿੰਦਾ
ਹਾਂ। ਮੈ ਤੈਨੂੰ ਬਹੁਤ ਬਹੁਤ ਉਲਾਦਾਂ ਦੇਵਾਂਗਾ।"* 15ਅਬਰਾਹਾਮ
ਨੇ ਸਬਰ ਨਾਲ ਇਸ ਦਾ ਇੰਤਜ਼ਾਰ ਕੀਤਾ ਅਤੇ ਬਾਅਦ ਵਿੱਚ
ਅਬਰਾਹਾਮ ਨੇ ਉਹ ਪ੍ਰਾਪਤ ਕੀਤਾ ਜਿਸਦਾ ਪਰਮੇਸ਼ੁਰ ਨੇ ਉਸ
ਨਾਲ ਵਾਅਦਾ ਕੀਤਾ ਸੀ।

16ਜਦੋਂ ਲੋਕ ਸੌਂਹ ਖਾਂਦੇ ਹਨ, ਉਹ ਹਮੇਸ਼ਾ ਆਪਣੇ ਆਪ ਤੋਂ
ਮਹਾਨ ਵਿਅਕਤੀ ਨੂੰ ਵਰਤਦੇ ਹਨ। ਇਹ ਸੌਂਹ ਇਸ ਤੱਥ ਦਾ
ਸਬੂਤ ਹੈ ਕਿ ਜੋ ਕੁਝ ਵੀ ਉਹ ਆਖਦੇ ਹਨ ਸੱਚ ਹੈ ਅਤੇ ਸਾਰੀਆਂ
ਦਲੀਲਾਂ ਲਈ ਵੀ ਅੰਤ ਹੈ। 17ਪਰਮੇਸ਼ੁਰ ਇਹ ਚਾਹੁੰਦਾ ਸੀ ਕਿ
ਉਸ ਦਾ ਵਾਅਦਾ ਸੱਚਾ ਹੈ। ਪਰਮੇਸ਼ੁਰ ਇਹ ਸਬੂਤ ਉਨ੍ਹਾਂ ਲੋਕਾਂ
ਲਈ ਚਾਹੁੰਦਾ ਸੀ ਜੋ ਉਸ ਦੇ ਵਾਅਦੇ ਨੂੰ ਪ੍ਰਾਪਤ ਕਰਨ ਵਾਲੇ
ਸਨ। ਉਹ ਚਾਹੁੰਦਾ ਸੀ ਕਿ ਉਹ ਲੋਕ ਸਪਸ਼ਟਤਾ ਨਾਲ ਸਮਝ
ਲੈਣ ਕਿ ਉਹ ਆਪਣੀਆਂ ਯੋਜਨਾਵਾਂ ਤਬਦੀਲ ਨਹੀਂ ਕਰੇਗਾ।
ਇਸ ਲਈ ਜੋ ਪਰਮੇਸ਼ੁਰ ਨੇ ਆਖਿਆ ਵਾਪਰੇਗਾ, ਉਸ ਨੇ ਇਹ
ਇੱਕ ਸੌਂਹ ਖਾਕੇ ਸਾਬਤ ਕਰ ਦਿੱਤਾ। 18ਇਹ ਦੋ ਗੱਲਾਂ ਕਦੇ ਵੀ
ਨਹੀਂ ਬਦਲਣਗੀਆਂ। ਜਦੋਂ ਵੀ ਪਰਮੇਸ਼ੁਰ ਕੁਝ ਆਖਦਾ ਹੈ,
ਉਹ ਝੂਠ ਨਹੀਂ ਬੋਲਦਾ ਅਤੇ ਜਦੋਂ ਉਹ ਕੌਲ ਕਰਦਾ ਹੈ, ਉਹ
ਕਦੀ ਵੀ ਝੂਠ ਨਹੀਂ ਬੋਲੇਗਾ। ਇਸ ਲਈ ਅਸੀਂ ਸੁਰੱਖਿਆ
ਲਈ ਪਰਮੇਸ਼ੁਰ ਕੋਲ ਭੱਜ ਪਏ ਹਾਂ, ਇਸ ਗੱਲ ਨੇ ਸਾਨੂੰ ਬਹੁਤ
ਦਿਲਾਸਾ ਦਿੱਤਾ ਹੈ। ਇਹ ਦੋਵੇ ਗੱਲਾਂ ਸਾਨੂੰ ਦਿਲਾਸਾ ਅਤੇ ਤਾਕਤ
ਦਿੰਦੀਆਂ ਹਨ, ਤਾਂ ਜੋ ਅਸੀਂ ਉਸ ਉਮੀਦ ਨੂੰ ਜਾਰੀ ਰੱਖੀਏ

**"ਮੈਂ ਸੱਚਮੁੱਚ ... ਉਲਾਦਾਂ ਦੇਵਾਂਗਾ"** ਉਤਪਤ 22:17

ਜਿਹੜੀ ਸਾਨੂੰ ਪਰਮੇਸ਼ੁਰ ਦੁਆਰਾ ਦਿੱਤੀ ਗਈ ਸੀ। 19ਸਾਨੂੰ
ਇਸ ਉਮੀਦ ਦਾ ਅਧਿਕਾਰ ਹੈ। ਅਤੇ ਇਹ ਲੰਗਰ ਦੀ ਤਰ੍ਹਾਂ ਹੈ।
ਇਹ ਮਜ਼ਬੂਤ ਅਤੇ ਭਰੋਸੇਯੋਗ ਹੈ ਅਤੇ ਸਾਡੇ ਆਤਮਾ ਲਈ
ਸੁਰਖਿਆ ਹੈ। ਇਹ ਪਰਦੇ ਪਿਛੇ ਸਭ ਤੋਂ ਪਵਿੱਤਰ ਥਾਂ ਸਵਰਗੀ
ਮੰਦਰ ਵਿੱਚ ਜਾਂਦੀ ਹੈ। 20ਯਿਸੂ ਪਹਿਲਾਂ ਹੀ ਉੱਥੇ ਪ੍ਰਵੇਸ਼ ਪਾ
ਚੁਕਿਆ ਹੈ ਅਤੇ ਉਸ ਨੇ ਸਾਡੇ ਲਈ ਰਾਹ ਖੋਲ ਦਿੱਤਾ ਹੈ। ਯਿਸੂ
ਹਮੇਸ਼ਾ ਲਈ ਮਲਕਿਸਿਦਕ ਵਾਂਗ ਇੱਕ ਸਰਦਾਰ ਜਾਜਕ ਬਣ
ਗਿਆ ਹੈ।

## ਜਾਜਕ ਮਲਕਿਸਿਦਕ

7 ਮਲਕਿਸਿਦਕ ਸਲੇਮ ਦਾ ਰਾਜਾ ਸੀ ਅਤੇ ਸਭ ਤੋਂ ਉੱਚੇ
ਪਰਮੇਸ਼ੁਰ ਦਾ ਜਾਜਕ ਸੀ। ਜਦੋਂ ਅਬਰਾਹਾਮ ਰਾਜਿਆਂ ਨੂੰ
ਹਰਾ ਕੇ ਵਾਪਸ ਪਰਤ ਰਿਹਾ ਸੀ ਤਾਂ ਮਲਕਿਸਿਦਕ ਅਬਰਾਹਾਮ
ਨੂੰ ਮਿਲਿਆ। ਉਸ ਦਿਨ ਮਲਕਿਸਿਦਕ ਨੇ ਅਬਰਾਹਾਮ ਨੂੰ ਅਸੀਸ
ਦਿੱਤੀ। 2ਅਤੇ ਅਬਰਾਹਾਮ ਨੇ ਆਪਣੀ ਹਰ ਸ਼ੈਅ ਦਾ ਦਸਵਾਂ
ਹਿੱਸਾ ਮਲਕਿਸਿਦਕ ਨੂੰ ਦੇ ਦਿੱਤਾ। ਮਲਕਿਸਿਦਕ ਦੇ ਨਾਂ ਸਲੇਮ
ਦੇ ਰਾਜੇ ਦੇ ਦੋ ਅਰਥ ਹਨ। ਪਹਿਲਾਂ ਮਲਕਿਸਿਦਕ ਦਾ ਅਰਥ
"ਚੰਗਿਆਈ ਦਾ ਰਾਜਾ," ਅਤੇ, "ਸਲੇਮ ਦਾ ਰਾਜਾ," ਦਾ ਮਤਲਬ
ਹੈ "ਸ਼ਾਂਤੀ ਦਾ ਰਾਜਾ" 3"ਕੋਈ ਨਹੀਂ ਜਾਣਦਾ ਕਿ ਮਲਕਿਸਿਦਕ
ਦੇ ਮਾਤਾ ਪਿਤਾ ਕੌਣ ਸਨ ਜਾਂ ਉਹ ਕਿਥੋਂ ਆਇਆ ਸੀ।"* ਅਤੇ
ਕੋਈ ਨਹੀਂ ਜਾਣਦਾ ਕਿ ਉਹ ਕਦੋਂ ਪੈਦਾ ਹੋਇਆ ਅਤੇ ਕਦੋ
ਮਰਿਆ। ਮਲਕਿਸਿਦਕ ਪਰਮੇਸ਼ੁਰ ਦੇ ਪੁੱਤਰ ਵਰਗਾ ਸੀ ਅਤੇ
ਉਹ ਸਦਾ ਇੱਕ ਜਾਜਕ ਬਨਣਾ ਜਾਰੀ ਰਖਦਾ ਹੈ।

4ਤੁਸੀਂ ਦੇਖ ਸਕਦੇ ਹੋ ਕਿ ਮਲਕਿਸਿਦਕ ਬਹੁਤ ਮਹਾਨ ਸੀ।
ਅਬਰਾਹਾਮ ਇੱਕ ਮਹਾਨ ਪਿਤਾ ਨੇ ਲੜਾਈ ਵਿੱਚ ਜਿਤੀ ਹੋਈ
ਆਪਣੀ ਹਰ ਸ਼ੈਅ ਦਾ ਦਸਵਾਂ ਹਿੱਸਾ ਮਲਕਿਸਿਦਕ ਨੂੰ ਦੇ ਦਿੱਤਾ।
5ਹੁਣ ਨੇਮ ਆਖਦਾ ਹੈ, ਕਿ ਲੇਵੀ ਦੇ ਘਰਾਣੇ ਦੇ ਉਨ੍ਹਾਂ ਲੋਕਾਂ ਨੂੰ
ਜਿਹੜੇ ਜਾਜਕ ਬਣਦੇ ਹਨ, ਲੋਕਾਂ ਪਾਸੋਂ ਦਸਵੰਧ ਮਿਲਣਾ
ਚਾਹੀਦਾ ਹੈ। ਜਾਜਕ ਇਸ ਨੂੰ ਆਪਣੇ ਲੋਕਾਂ ਪਾਸੋਂ ਇਕੱਠਾ
ਕਰਦੇ ਹਨ, ਭਾਵੇਂ ਜਾਜਕ ਅਤੇ ਉਹ ਲੋਕ ਦੋਵੇਂ ਹੀ ਅਬਰਾਹਾਮ
ਦੇ ਪਰਿਵਾਰ ਵਿੱਚੋਂ ਸਨ। 6ਮਲਕਿਸਿਦਕ ਲੇਵੀ ਦੇ ਘਰਾਣੇ
ਵਿੱਚੋਂ ਨਹੀਂ ਸੀ। ਪਰ ਉਸ ਨੇ ਅਬਰਾਹਾਮ ਕੋਲੋਂ ਦਸਵੰਧ ਹਾਸਿਲ
ਕੀਤਾ। ਅਤੇ ਉਸ ਨੇ ਅਬਰਾਹਾਮ ਨੂੰ—ਉਸ ਵਿਅਕਤੀ ਨੂੰ ਜਿਸ
ਦੇ ਕੋਲ ਪਰਮੇਸ਼ੁਰ ਦੇ ਵਾਅਦੇ ਸਨ—ਅਸੀਸ ਦਿੱਤੀ। 7ਅਤੇ ਸਾਰੇ
ਲੋਕ ਜਾਣਦੇ ਹਨ ਕਿ ਵਧੇਰੇ ਮਹੱਤਵਪੂਰਣ ਵਿਅਕਤੀ ਘੱਟ
ਮਹੱਤਵਪੂਰਣ ਵਿਅਕਤੀ ਨੂੰ ਅਸੀਸ ਦਿੰਦਾ ਹੈ। 8ਇਹ ਜਾਜਕ
ਦਸਵੰਧ ਪ੍ਰਾਪਤ ਕਰਦੇ ਹਨ ਪਰ ਉਹ ਇਨਸਾਨ ਹਨ ਜਿਉਂਦੇ
ਅਤੇ ਮਰ ਜਾਂਦੇ ਹਨ। ਪਰ ਮਲਕਿਸਿਦਕ, ਜਿਸ ਨੇ ਅਬਰਾਹਾਮ
ਤੋਂ ਦਸਵੰਧ ਪ੍ਰਾਪਤ ਕੀਤਾ, ਜੋ ਪੋਥੀਆਂ ਵਿੱਚ ਆਖਿਆ ਹੈ, ਉਸ
ਦੇ ਅਨੁਸਾਰ ਸਦੀਵੀ ਜਿਉਂਦਾ ਹੈ। 9ਇਹ ਲੇਵੀ ਹੈ ਜਿਹੜਾ
ਲੋਕਾਂ ਪਾਸੋਂ ਦਸਵੰਧ ਇਕੱਠਾ ਕਰਦਾ ਹੈ। ਪਰ ਅਸੀਂ ਆਖ ਸਕਦੇ
ਹਾਂ ਕਿ ਜਦੋਂ ਅਬਰਾਹਾਮ ਨੇ ਮਲਕਿਸਿਦਕ ਨੂੰ ਦਸਵੰਧ ਦਿੱਤਾ,
ਲੇਵੀ ਨੇ ਵੀ ਉਸਨੂੰ ਦਸਵੰਧ ਦਿੱਤਾ। 10ਲੇਵੀ ਤਾਂ ਹਾਲੇ ਪੈਦਾ ਹੀ
ਨਹੀਂ ਸੀ ਹੋਇਆ। ਪਰ ਜਦੋਂ ਮਲਕਿਸਿਦਕ ਅਬਰਾਹਾਮ ਨੂੰ
ਮਿਲਿਆ ਤਾਂ ਲੇਵੀ ਹਾਲੇ ਆਪਣੇ ਪੁਰਖੇ ਅਬਰਾਹਾਮ ਦੇ ਸ਼ਰੀਰ
ਵਿੱਚ ਹੀ ਸੀ।

11ਲੋਕਾਂ ਨੂੰ ਲੇਵੀ ਦੇ ਘਰਾਣੇ ਵੱਲੋਂ ਜਾਜਕ-ਵਰਗ ਦੇ ਆਧਾਰ
ਤੇ ਸ਼ਰ੍ਹਾ ਦਿੱਤੀ ਗਈ ਸੀ। ਪਰ ਲੋਕਾਂ ਨੂੰ ਜਾਜਕਾਂ ਦੀ ਉਸ ਵਿਵਸਥਾ
ਰਾਹੀਂ ਆਤਮਕ ਤੌਰ ਤੇ ਪੂਰਣ ਨਹੀਂ ਬਣਾਇਆ ਜਾ ਸਕਿਆ।
ਇਸ ਲਈ ਕਿਸੇ ਹੋਰ ਜਾਜਕ ਦੀ ਆਮਦ ਦੀ ਲੋੜ ਸੀ। ਮੇਰਾ
ਭਾਵ ਹੈ ਉਸ ਜਾਜਕ ਦੀ ਜਿਹੜਾ ਆਰੋਨ ਵਰਗਾ ਨਹੀਂ ਸਗੋਂ
ਮਲਕਿਸਿਦਕ ਵਰਗਾ ਹੋਵੇ। 12ਅਤੇ ਜਦੋਂ ਇੱਕ ਵੱਖਰੀ ਤਰ੍ਹਾਂ
ਦਾ ਜਾਜਕ ਆਉਂਦਾ ਹੈ, ਤਾਂ ਸ਼ਰ੍ਹਾ ਵੀ ਬਦਲੀ ਜਾਣੀ ਚਾਹੀਦੀ
ਹੈ। 13ਅਸੀਂ ਇਹ ਗੱਲਾਂ ਮਸੀਹ ਬਾਰੇ ਆਖ ਰਹੇ ਹਾਂ। ਉਹ ਇੱਕ
ਵਖਰੇ ਪਰਿਵਾਰਕ ਸਮੂਹ ਤੋਂ ਸੀ। ਉਸ ਘਰਾਣੇ ਵਿੱਚੋਂ ਕਦੇ ਵੀ
ਕਿਸੇ ਨੇ ਜੱਗਵੇਦੀ ਤੇ ਇੱਕ ਜਾਜਕ ਦੀ ਤਰ੍ਹਾਂ ਸੇਵਾ ਨਹੀਂ ਕੀਤੀ।
14ਕਿਉਂ ਕਿ ਇਹ ਸਪਸ਼ਟ ਹੈ ਕਿ ਸਾਡਾ ਪ੍ਰਭੂ ਯਹੂਦਾਹ ਦੇ ਘਰਾਣੇ
ਵਿੱਚੋਂ ਸੀ ਅਤੇ ਮੂਸਾ ਇਸ ਘਰਾਣੇ ਵਿੱਚੋਂ ਜਾਜਕਾਂ ਬਾਰੇ ਕਦੇ
ਕੁਝ ਨਹੀਂ ਬੋਲਿਆ।

## ਯਿਸੂ ਮਲਕਿਸਿਦਕ ਵਰਗਾ ਇੱਕ ਜਾਜਕ ਹੈ

15ਅਤੇ ਇਹ ਗੱਲਾਂ ਹੋਰ ਵੀ ਸਾਫ ਹੋ ਜਾਂਦੀਆਂ ਹਨ। ਅਸੀਂ
ਦੇਖਦੇ ਹਾਂ ਕਿ ਇੱਕ ਹੋਰ ਜਾਜਕ ਆਉਂਦਾ ਹੈ ਜਿਹੜਾ
ਮਲਕਿਸਿਦਕ ਵਰਗਾ ਹੈ। 16ਉਹ ਨਾ ਹੀ ਸ਼ਰ੍ਹਾ ਦੁਆਰਾ ਤੇ
ਨਾਹੀ ਉਸ ਦੇ ਇਨਸਾਨੀ ਪਰਿਵਾਰ ਦੇ ਅਸੂਲਾਂ ਕਾਰਣ, ਜਾਜਕ
ਬਣਿਆ। ਉਹ ਆਪਣੇ ਜੀਵਨ ਦੀ ਉਸ ਸ਼ਕਤੀ ਦੁਆਰਾ ਜਾਜਕ
ਬਣਿਆ ਜਿਹੜੀ ਸਦਾ ਜਾਰੀ ਰਹਿੰਦੀ ਹੈ। 17ਉਸ ਬਾਰੇ ਪੋਥੀਆਂ
ਵਿੱਚ ਇਹ ਲਿਖਿਆ ਹੈ: "ਤੂੰ ਮਲਕਿਸਿਦਕ ਦੀ ਤਰ੍ਹਾਂ ਇਕ ਸਦੀਵੀ
ਜਾਜਕ ਹੈਂ।"*

18ਪੁਰਾਣਾ ਨੇਮ (ਸ਼ਰ੍ਹਾ) ਹੁਣ ਅੰਤ ਤੇ ਆਣ ਪੁੱਜਿਆ ਹੈ ਕਿਉਂ
ਜੁ ਇਹ ਕਮਜ਼ੋਰ ਤੇ ਵਿਅਰਥ ਸੀ। 19ਮੂਸਾ ਦੀ ਸ਼ਰ੍ਹਾ ਕਿਸੇ ਚੀਜ਼
ਨੂੰ ਵੀ ਸੰਪੂਰਣ ਨਹੀਂ ਬਣਾ ਸਕਦੀ ਸੀ। ਅਤੇ ਹੁਣ ਸਾਨੂੰ ਬਿਹਤਰ
ਉਮੀਦ ਪ੍ਰਦਾਨ ਕੀਤੀ ਗਈ ਹੈ। ਅਤੇ ਉਸ ਉਮੀਦ ਨਾਲ ਅਸੀਂ
ਪਰਮੇਸ਼ੁਰ ਦੇ ਨਜ਼ਦੀਕ ਹੋ ਸਕਦੇ ਹਾਂ।

20ਇਹ ਮੱਹਤਵਪੂਰਣ ਹੈ ਕਿ ਜਦੋਂ ਪਰਮੇਸ਼ੁਰ ਨੇ ਯਿਸੂ ਨੂੰ
ਇੱਕ ਸਰਦਾਰ ਜਾਜਕ ਬਣਾਇਆ, ਉਸ ਨੇ ਇੱਕ ਸੌਂਹ ਖਾਧੀ।
ਜਦੋਂ ਦੂਸਰੇ ਜਾਜਕ ਬਣਾਏ ਗਏ ਸਨ, ਉੱਥੇ ਕੋਈ ਸੌਂਹ ਨਹੀਂ
ਸੀ। 21ਪਰ ਯਿਸੂ ਪਰਮੇਸ਼ੁਰ ਦੀ ਸੌਂਹ ਅਨੁਸਾਰ ਜਾਜਕ ਬਣਿਆ।
ਪਰਮੇਸ਼ੁਰ ਨੇ ਉਸ ਨੂੰ ਆਖਿਆ:

"ਪ੍ਰਭੂ ਨੇ ਇੱਕ ਸੌਂਹ ਖਾਧੀ ਹੈ, ਅਤੇ ਉਹ ਆਪਣਾ ਮਨ ਨਹੀਂ
ਬਦਲੇਗਾ; 'ਤੂੰ ਸਦਾ ਲਈ ਇੱਕ ਜਾਜਕ ਹੈ।'"

ਜ਼ਬੂਰ *110:4*

22ਇਸ ਲਈ ਇਸ ਦਾ ਅਰਥ ਹੈ ਕਿ ਯਿਸੂ ਪਰਮੇਸ਼ੁਰ ਵੱਲੋਂ
ਆਪਣੇ ਲੋਕਾਂ ਨਾਲ ਕਰਾਰ ਦੀ ਬਿਹਤਰ ਜ਼ਾਮਨੀ ਹੈ।

---

**"ਕੋਈ ਨਹੀਂ ... ਆਇਆ ਸੀ"** ਅੱਖਰੀ ਤੌਰ ਤੇ "ਮਲਕਿਸਿਦਕ ਮਾਂ ਪਿਓ ਬਾਹਰਾ ਅਤੇ ਜੱਦ ਤੋਂ ਬਾਹਰਾ ਸੀ।"

**"ਤੂੰ ਮਲਕਿਸਿਦਕ ... ਜਾਜਕ ਹੈਂ"** ਜ਼ਬੂਰ 110:4

23ਅਤੇ, ਜਦੋਂ ਉਨ੍ਹਾਂ ਹੋਰਨਾਂ ਜਾਜਕਾਂ ਵਿੱਚੋਂ ਕੋਈ ਮਰ ਜਾਂਦਾ
ਸੀ ਤਾਂ ਉਹ ਜਾਜਕ ਬਣਿਆ ਨਹੀਂ ਸੀ ਰਹਿ ਸਕਦਾ। ਇਸ
ਲਈ ਉਹੋ ਜਿਹੇ ਅਨੇਕਾਂ ਜਾਜਕ ਸਨ। 24ਪਰ ਯਿਸੂ ਸਦਾ ਜਿਉਂਦਾ
ਹੈ। ਉਹ ਕਦੇ ਵੀ ਜਾਜਕ ਹੋਣ ਤੋਂ ਨਹੀਂ ਹਟੇਗਾ। 25ਇਸ ਲਈ
ਮਸੀਹ ਉਨ੍ਹਾਂ ਲੋਕਾਂ ਨੂੰ ਮੁਕਤੀ ਦੇ ਸਕਦਾ ਹੈ ਜਿਹੜੇ ਉਸ ਦੇ
ਰਾਹੀਂ ਪਰਮੇਸ਼ੁਰ ਵੱਲ ਆਉਂਦੇ ਹਨ। ਮਸੀਹ ਸਦੀਵ ਕਾਲ ਲਈ
ਅਜਿਹਾ ਕਰ ਸਕਦਾ ਹੈ ਕਿਉਂਕਿ ਉਹ ਸਦਾ ਜਿਉਂਦਾ ਹੈ, ਲੋਕਾਂ
ਦੀ ਸਹਾਇਤਾ ਲਈ ਤਤਪਰ ਹੈ ਜਦੋਂ ਉਹ ਪਰਮੇਸ਼ੁਰ ਦੇ ਸਨਮੁਖ
ਆਉਂਦੇ ਹਨ।

26ਇਸ ਲਈ ਯਿਸੂ ਇੱਕ ਤਰ੍ਹਾਂ ਦਾ ਸਰਦਾਰ ਜਾਜਕ ਹੈ ਜਿਸ
ਦੀ ਸਾਨੂੰ ਲੋੜ ਹੈ। ਉਹ ਪਵਿੱਤਰ ਹੈ ਉਸ ਵਿੱਚ ਕੋਈ ਪਾਪ ਨਹੀਂ
ਹੈ। ਉਹ ਸ਼ੁਧ ਹੈ ਅਤੇ ਪਾਪੀਆਂ ਤੋਂ ਪ੍ਰਭਾਵਿਤ ਨਹੀਂ ਹੈ। ਉਹ
ਸਵਰਗ ਨਾਲੋਂ ਵੀ ਉੱਚਾ ਚੁੱਕਿਆ ਗਿਆ ਹੈ। 27ਉਹ ਹੋਰਨਾਂ
ਜਾਜਕਾਂ ਵਰਗਾ ਨਹੀਂ ਹੈ। ਹੋਰਨਾਂ ਸਾਰੇ ਜਾਜਕਾਂ ਨੂੰ ਹਰ ਰੋਜ
ਬਲੀ ਦੇਣੀ ਪੈਂਦੀ ਸੀ। ਉਨ੍ਹਾਂ ਨੂੰ ਪਹਿਲਾਂ ਲੋਕਾਂ ਦੇ ਪਾਪਾਂ ਖਾਤਰ
ਬਲੀ ਦੇਣੀ ਪੈਂਦੀ ਸੀ ਅਤੇ ਫ਼ੇਰ ਆਪਣੇ ਖੁਦ ਦੇ ਪਾਪਾਂ ਲਈ।
ਪਰ ਮਸੀਹ ਨੂੰ ਅਜਿਹਾ ਕਰਨ ਦੀ ਕੋਈ ਲੋੜ ਨਹੀਂ ਸੀ। ਮਸੀਹ
ਨੇ ਸਾਰੇ ਸਮਿਆਂ ਲਈ ਕੇਵਲ ਇੱਕ ਹੀ ਬਲੀ ਦਿੱਤੀ, ਉਸ ਨੇ
ਆਪਣੇ ਆਪ ਨੂੰ ਕੁਰਬਾਨ ਕਰ ਦਿੱਤਾ। 28ਸ਼ਰ੍ਹਾ ਸਰਦਾਰ ਜਾਜਕਾਂ
ਦੀ ਚੋਣ ਉਨ੍ਹਾਂ ਲੋਕਾਂ ਵਿੱਚੋਂ ਕਰਦੀ ਹੈ ਜਿਨ੍ਹਾਂ ਦੀਆਂ ਕਮਜ਼ੋਰੀਆਂ
ਲੋਕਾਂ ਵਰਗੀਆਂ ਹੀ ਹੁੰਦੀਆਂ ਹਨ। ਪਰ ਪਰਮੇਸ਼ੁਰ ਨੇ ਇੱਕ ਸੌਂਹ
ਖਾਧੀ, ਜਿਹੜੀ ਸ਼ਰ੍ਹਾ ਤੋਂ ਬਾਅਦ ਆਈ। ਇਸ ਵਾਅਦੇ ਨੇ ਪਰਮੇਸ਼ੁਰ
ਦੇ ਪੁੱਤਰ ਨੂੰ ਸਰਦਾਰ ਜਾਜਕ ਬਣਾਇਆ। ਉਹ ਪੁੱਤਰ ਸਦਾ
ਲਈ ਸੰਪੂਰਣ ਬਣਾਇਆ ਗਿਆ ਸੀ।

## ਯਿਸੂ ਸਾਡਾ ਸਰਦਾਰ ਜਾਜਕ

8 ਜੋ ਕੁਝ ਅਸੀ ਆਖ ਰਹੇ ਹਾਂ ਉਸ ਵਿੱਚ ਨੁਕਤਾ ਇਹੋ ਹੈ:
ਸਾਡੇ ਕੋਲ ਅਜਿਹਾ ਇੱਕ ਸਰਦਾਰ ਜਾਜਕ ਹੈ ਜਿਸ ਬਾਰੇ
ਅਸੀਂ ਤੁਹਾਨੂੰ ਦੱਸ ਰਹੇ ਹਾਂ। ਉਹ ਸਰਦਾਰ ਜਾਜਕ ਹੁਣ ਸਵਰਗ
ਵਿੱਚ ਪਰਮੇਸ਼ੁਰ ਦੇ ਸੱਜੇ ਪਾਸੇ ਬੈਠਾ ਹੈ। 2ਉਹ ਅੱਤ ਪਵਿੱਤਰ
ਸਥਾਨ ਤੇ ਸੇਵਾ ਕਰ ਰਿਹਾ ਹੈ, ਅਸਲੀ ਉਪਾਸਨਾ ਦਾ ਸਥਾਨ,
ਜਿਹੜਾ ਪਰਮੇਸ਼ੁਰ ਨੇ ਬਣਾਇਆ ਹੈ ਅਤੇ ਨਾ ਕਿ ਕਿਸੇ ਇਨਸਾਨ
ਨੇ।

3ਹਰ ਸਰਦਾਰ ਜਾਜਕ ਦੇ ਜ਼ਿੰਮੇ ਪਰਮੇਸ਼ੁਰ ਨੂੰ ਬਲੀ ਅਤੇ
ਤੋਹਫੇ ਅਰਪਨ ਕਰਨ ਦਾ ਕਾਰਜ ਦਿੱਤਾ ਗਿਆ ਹੈ। ਇਸ ਲਈ
ਸਾਡੇ ਉੱਚ ਜਾਜਕ ਨੇ ਵੀ ਪਰਮੇਸ਼ੁਰ ਨੂੰ ਕੁਝ ਅਰਪਣ ਕਰਨਾ
ਸੀ। 4ਜੇ ਸਾਡਾ ਸਰਦਾਰ ਜਾਜਕ ਹੁਣ ਧਰਤੀ ਉਪਰ ਰਹਿ ਰਿਹਾ
ਹੁੰਦਾ ਤਾਂ ਉਸ ਨੇ ਜਾਜਕ ਨਹੀਂ ਸੀ ਹੋਣਾ। ਅਜਿਹਾ ਮੈਂ ਇਸ
ਲਈ ਆਖ ਰਿਹਾ ਹਾਂ ਕਿਉਂ ਜੁ ਇੱਥੇ ਪਹਿਲਾਂ ਹੀ ਜਾਜਕ ਹਨ
ਜਿਹੜੇ ਸ਼ਰ੍ਹਾ ਅਨੁਸਾਰ ਪਰਮੇਸ਼ੁਰ ਨੂੰ ਤੋਹਫ਼ੇ ਭੇਂਟ ਕਰਦੇ ਹਨ।
5ਜਿਹੜਾ ਕਾਰਜ ਇਹ ਜਾਜਕ ਕਰਦੇ ਹਨ ਉਹ ਅਸਲ ਵਿੱਚ
ਸਵਰਗੀ ਚੀਜ਼ਾਂ ਦੀ ਨਕਲ ਤੇ ਪ੍ਰਛਾਵਾ ਮਾਤਰ ਹਨ।ਇਹੀ ਕਾਰਣ
ਹੈ ਕਿ ਜਦੋਂ ਮੂਸਾ ਪਵਿੱਤਰ ਖੈਮਾ ਉਸਾਰਨ ਲਈ ਤਿਆਰ ਸੀ ਤਾਂ
ਪਰਮੇਸ਼ੁਰ ਨੇ ਉਸ ਨੂੰ ਚੇਤਾਵਨੀ ਦਿੱਤੀ ਸੀ। “ਤੈਨੂੰ ਸਭ ਕੁਝ
ਧਿਆਨ ਨਾਲ ਉਸੇ ਨਮੂਨੇ ਤੇ ਬਨਾਉਣਾ ਚਾਹੀਦਾ ਜੋ ਮੈਂ ਤੈਨੂੰ
ਪਰਬਤ ਉੱਤੇ ਦਰਸ਼ਾਇਆ ਸੀ।”

6ਪਰ ਜਿਹੜਾ ਕਾਰਜ ਯਿਸੂ ਨੂੰ ਸੌਂਪਿਆ ਗਿਆ ਹੈ ਉਹ ਉਨ੍ਹਾਂ
ਜਾਜਕਾਂ ਨੂੰ ਸੌਂਪੇ ਹੋਏ ਕਾਰਜ ਨਾਲੋਂ ਕਿਤੇ ਵਡੇਰਾ ਹੈ। ਇਸੇ ਤਰ੍ਹਾਂ
ਹੀ, ਉਹ ਕਰਾਰ, ਜੋ ਯਿਸੂ ਪਰਮੇਸ਼ੁਰ ਵੱਲੋਂ ਲੋਕਾਂ ਲਈ ਲਿਆਇਆ
ਪੁਰਾਣੇ, ਕਰਾਰ ਨਾਲੋਂ ਵੀ ਕਿਤੇ ਵਡੇਰਾ ਹੈ। ਅਤੇ ਇਹ ਨਵਾਂ
ਕਰਾਰ ਬਿਹਤਰ ਚੀਜਾਂ ਦੇ ਵਾਅਦੇ ਉੱਤੇ ਸਥਾਪਿਤ ਕੀਤਾ ਗਿਆ
ਹੈ।

7ਜੇ ਪਹਿਲੇ ਕਰਾਰ ਵਿੱਚ ਕੋਈ ਗਲਤੀ ਨਾ ਹੁੰਦੀ ਤਾਂ ਦੂਸਰੇ
ਕਰਾਰ ਦੀ ਲੋੜ ਹੀ ਨਹੀਂ ਸੀ ਪੈਣੀ। 8ਪਰ ਪਰਮੇਸ਼ੁਰ ਨੇ ਲੋਕਾਂ
ਵਿੱਚ ਕੁਝ ਗਲਤੀਆਂ ਦੇਖੀਆਂ। ਪਰਮੇਸ਼ੁਰ ਨੇ ਆਖਿਆ:

“ਵਕਤ ਆ ਰਿਹਾ ਹੈ ਜਦੋਂ ਮੈਂ ਇਜ਼ਰਾਏਲ ਦੇ ਲੋਕਾਂ ਅਤੇ
ਯੂਡਾ ਦੇ ਲੋਕਾਂ ਨਾਲ ਇੱਕ ਨਵਾਂ ਕਰਾਰ ਬਣਾਵਾਂਗਾ।
9ਇਹ ਉਸ ਕਰਾਰ ਵਰਗਾ ਨਹੀਂ ਹੋਵੇਗਾ। ਜਿਹੜਾ ਮੈਂ ਉਨ੍ਹਾਂ
ਦੇ ਪੁਰਖਿਆਂ ਨਾਲ ਕੀਤਾ ਸੀ। ਇਹ ਕਰਾਰ ਉਹ ਸੀ ਜੋ ਮੈਂ ਉਨ੍ਹਾਂ
ਨੂੰ ਹਥ ਫੜ ਕੇ ਮਿਸਰ ਤੋਂ ਬਾਹਰ ਲੈ ਜਾਣ ਵੇਲੇ ਕੀਤਾ ਸੀ।
ਉਨ੍ਹਾਂ ਲੋਕਾਂ ਨੇ ਉਹ ਕਰਾਰ ਨਿਭਾਉਣਾ ਜਾਰੀ ਨਹੀਂ ਰੱਖਿਆ
ਜਿਹੜਾ ਮੈਂ ਉਨ੍ਹਾਂ ਨਾਲ ਕੀਤਾ ਸੀ ਅਤੇ ਪ੍ਰਭੂ ਆਖਦਾ ਹੈ ਕਿ ਇਸੇ
ਲਈ ਮੈਂ ਉਨ੍ਹਾਂ ਵੱਲ ਆਪਣੀ ਪਿਠ ਭੁਆ ਲਈ।
10ਇਹ ਨਵਾਂ ਕਰਾਰ ਹੈ ਜਿਹੜਾ ਮੈਂ ਇਜ਼ਰਾਏਲ ਦੇ ਲੋਕਾਂ
ਨਾਲ ਕਰਾਂਗਾ। ਮੈਂ ਇਹ ਨਵਾਂ ਕਰਾਰ ਆਉਣ ਵਾਲੇ ਦਿਨਾਂ
ਵਿੱਚ ਦੇਵਾਂਗਾ, ਪ੍ਰਭੂ ਆਖਦਾ ਹੈ। ਮੈਂ ਆਪਣੇ ਨੇਮ ਉਨ੍ਹਾਂ ਦੇ
ਮਨਾਂ ਵਿੱਚ ਰਖ ਦਿਆਂਗਾ ਅਤੇ ਮੈਂ ਆਪਣੇ ਨੇਮ ਉਨ੍ਹਾਂ, ਦੇ ਦਿਲਾਂ
ਉਪਰ ਲਿਖ ਦਿਆਂਗਾ। ਮੈਂ ਉਨ੍ਹਾਂ ਦਾ ਪਰਮੇਸ਼ੁਰ ਹੋਵਾਂਗਾ ਅਤੇ
ਉਹ ਮੇਰੇ ਲੋਕ ਹੋਣਗੇ।
11ਫ਼ੇਰ ਕਦੇ ਵੀ ਕਿਸੇ ਵਿਅਕਤੀ ਨੂੰ ਆਪਣੇ ਭਰਾ ਜਾਂ ਹੋਰਾਂ
ਲੋਕਾਂ ਨੂੰ ਪਰਮੇਸ਼ੁਰ ਬਾਰੇ ਸਿਖਾਉਣ ਦੀ ਲੋੜ ਨਹੀਂ ਪਵੇਗੀ। ਤੇ
ਨਾ ਹੀ ਕਿ ਪਰਮੇਸ਼ੁਰ ਨੂੰ ਜਾਣੋ ਬਾਰੇ ਦੱਸਣ ਦੀ ਲੋੜ ਹੋਵੇਗੀ।
ਕਿਉਂਕਿ ਸਾਰੇ -ਮਾਹਨ ਲੋਕ ਅਤੇ ਹੀਣੇ ਲੋਕ- ਮੈਨੂੰ ਜਾਣ ਜਾਣਗੇ।
12ਮੈਂ ਉਨ੍ਹਾਂ ਨੂੰ ਮੇਰੇ ਖ਼ਿਲਾਫ਼ ਕੀਤੀਆਂ ਬਦੀਆਂ ਮੁਆਫ਼ ਕਰ
ਦਿਆਂਗਾ ਅਤੇ ਮੈਂ ਉਨ੍ਹਾਂ ਦੇ ਪਾਪਾਂ ਨੂੰ ਚੇਤੇ ਨਹੀਂ ਰੱਖਾਂਗਾ।”

ਯਿਰਮਿਯਾਹ *31:31-34*

13ਪਰਮੇਸ਼ੁਰ ਨੇ ਇਸ ਨੂੰ ਨਵਾਂ ਕਰਾਰ ਆਖਿਆ, ਇਸ ਲਈ
ਪਰਮੇਸ਼ੁਰ ਨੇ ਪਹਿਲੇ ਕਰਾਰ ਨੂੰ ਪੁਰਾਣਾ ਬਣਾ ਦਿੱਤਾ ਹੈ। ਅਤੇ
ਜਿਹੜੀ ਚੀਜ਼ ਪੁਰਾਣੀ ਅਤੇ ਬੇਕਾਰ ਹੈ ਉਹ ਅਲੋਪ ਹੋਣ ਵਾਲੀ
ਹੈ।

## ਪੁਰਾਣੇ ਕਰਾਰ ਵਿੱਚ ਨਿਹਚਾ

9 ਪਹਿਲੇ ਕਰਾਰ ਵਿੱਚ, ਉੱਥੇ ਉਪਾਸਨਾ ਵਾਸਤੇ ਅਸੂਲ
ਅਤੇ ਆਦਮੀਆਂ ਦੁਆਰਾ ਬਣਾਇਆ ਉਪਾਸਨਾ ਸਥਾਨ
ਸੀ। 2ਇਹ ਸਥਾਨ ਇੱਕ ਤੰਬੂ ਦੇ ਅੰਦਰ ਸੀ। ਤੰਬੂ ਵਿਚਲੇ ਅਗਲੇ
ਹਿੱਸੇ ਨੂੰ ਪਵਿੱਤਰ ਸਥਾਨ ਆਖਿਆ ਜਾਂਦਾ ਸੀ। ਪਵਿੱਤਰ ਸਥਾਨ
ਵਿੱਚ ਇੱਕ ਸ਼ਮਾਂਦਾਨ ਅਤੇ ਮੇਜ਼ ਸੀ ਜਿਸ ਉੱਪਰ ਪਰਮੇਸ਼ੁਰ ਨੂੰ

ਚੜ੍ਹਾਈ ਖਾਸ ਰੋਟੀ ਸੀ। 3ਦੂਸਰੇ ਪਰਦੇ ਪਿੱਛੇ ਇੱਕ ਕਮਰਾ ਸੀ
ਜਿਸ ਨੂੰ ਸਭ ਤੋਂ ਪਵਿੱਤਰ ਸਥਾਨ ਆਖਿਆ ਜਾਂਦਾ ਸੀ। 4ਸਭ
ਤੋਂ ਪਵਿੱਤਰ ਸਥਾਨ ਵਿੱਚ ਇੱਕ ਸੁਨਹਿਰੀ ਵੇਦੀ ਸੀ ਜਿਸ ਉੱਪਰ
ਧੂਫ ਧੁਖਾਈ ਜਾਂਦੀ ਸੀ। ਅਤੇ ਉੱਥੇ ਇੱਕ ਨੇਮ ਦਾ ਸੰਦੂਕ ਵੀ ਸੀ
ਜਿਸ ਵਿੱਚ ਪੁਰਾਨਾ ਕਰਾਰ ਰਖਿਆ ਹੋਇਆ ਸੀ। ਸੰਦੂਕ ਸੋਨੇ
ਨਾਲ ਮੜ੍ਹਿਆ ਹੋਇਆ ਸੀ। ਸੰਦੂਕ ਵਿੱਚ, ਉੱਥੇ ਇੱਕ ਸੁਨਿਹਰੀ
ਮਰਤਬਾਨ ਵਿੱਚ ਮੰਨ ਸੀ ਅਤੇ ਆਰੋਨ ਦੀ ਸੋਟੀ, ਉਹ ਸੋਟੀ
ਜਿਸ ਉੱਪਰ ਪਹਿਲਾਂ ਪੱਤੇ ਉੱਗੇ ਹੋਏ ਸਨ। ਬਕਸੇ ਵਿੱਚ ਚਪਟੇ
ਪੱਥਰ ਵੀ ਸਨ ਜਿਨ੍ਹਾਂ ਉਪਰ ਪੁਰਾਣੇ ਕਰਾਰ ਦੇ ਦਸ ਆਦੇਸ਼
ਉਕਰੇ ਹੋਏ ਸਨ। 5ਬਕਸੇ ਉਪਰ ਦੋ ਕਰੂਬੀ ਫ਼ਰਿਸ਼ਤਿਆਂ ਦੀਆਂ
ਮੂਰਤਾਂ ਸਨ ਜੋ ਪਰਮੇਸ਼ੁਰ ਦੀ ਮਹਿਮਾ ਦਰਸ਼ਾਉਂਦੀਆਂ ਸਨ।
ਉਨ੍ਹਾਂ ਦੂਤਾਂ ਦੀਆਂ ਮੂਰਤਾਂ ਬਕਸੇ ਦੇ ਮਿਹਰ-ਸਥਾਨ ਦੇ ਉਪਰ
ਸਨ। ਪਰ ਹੁਣ ਅਸੀਂ ਇਨ੍ਹਾਂ ਚੀਜਾਂ ਬਾਰੇ ਸਭ ਕੁਝ ਨਹੀਂ ਆਖ
ਸਕਦੇ। 6ਤੰਬੂ ਵਿਚਲੀ ਸਾਰੀ ਸਮਾਗਰੀ ਉਸੇ ਤਰ੍ਹਾਂ ਸੀ ਜਿਵੇਂ ਮੈਂ
ਬਿਆਨ ਕੀਤੀ ਹੈ। ਫੇਰ ਜਾਜਕ ਹਰ ਰੋਜ਼ ਆਪਣੀ ਉਪਾਸਨਾ
ਲਈ ਪਹਿਲੇ ਕਮਰੇ ਵਿੱਚ ਜਾਂਦੇ ਸਨ। 7ਪਰ ਦੂਸਰੇ ਕਮਰੇ ਵਿੱਚ
ਸਿਰਫ ਸਰਦਾਰ ਜਾਜਕ ਹੀ ਜਾ ਸਕਦਾ ਸੀ। ਅਤੇ ਸਰਦਾਰ
ਜਾਜਕ ਉਸ ਦੂਸਰੇ ਕਮਰੇ ਵਿੱਚ ਸਾਲ ਵਿੱਚ ਸਿਰਫ ਇੱਕ ਵਾਰੀ
ਜਾਂਦਾ ਸੀ। ਅਤੇ ਸਰਦਾਰ ਜਾਜਕ ਆਪਣੇ ਨਾਲ ਲਹੂ ਲਿਜਾਏ
ਬਿਨਾ ਦਾਖਲ ਨਹੀਂ ਸੀ ਹੋ ਸਕਦਾ। ਜਾਜਕ ਉਹ ਲਹੂ ਪਰਮੇਸ਼ੁਰ
ਨੂੰ ਆਪਣੇ ਅਤੇ ਲੋਕਾਂ ਦੇ ਪਾਪਾਂ ਲਈ ਅਰਪਨ ਕਰਦਾ ਸੀ। ਇਹ
ਪਾਪ ਉਹ ਸਨ ਜਿਹੜੇ ਲੋਕਾਂ ਨੇ ਇਹ ਨਾ ਜਾਣਦੇ ਹੋਏ ਕੀਤੇ ਕਿ
ਉਹ ਪਾਪ ਕਰ ਰਹੇ ਸਨ। 8ਪਵਿੱਤਰ ਆਤਮਾ ਸਾਨੂੰ ਇਨ੍ਹਾਂ ਦੋਹਾਂ
ਕਮਰਿਆਂ ਰਾਹੀਂ ਸਿਖਾਉਂਦਾ ਹੈ ਕਿ ਉਦੋਂ ਅੱਤ ਪਵਿੱਤਰ ਅਸਥਾਨ
ਦਾ ਰਾਹ ਨਹੀਂ ਖੁਲ੍ਹਾ ਸੀ ਜਦੋਂ ਤੱਕ ਅਜੇ ਪਹਿਲਾ ਕਮਰਾ ਸਥਿਰ
ਸੀ। 9ਇਹ ਸਾਡੇ ਲਈ ਅੱਜ ਇੱਕ ਉਦਾਹਰਣ ਹੈ। ਇਹ ਸਾਡੇ
ਲਈ ਸਪਸ਼ਟ ਹੈ ਕਿ ਪਰਮੇਸ਼ੁਰ ਨੂੰ ਭੇਂਟ ਕੀਤੇ ਚੜ੍ਹਾਵੇ ਅਤੇ ਬਲੀਆਂ
ਉਸ ਵਿਅਕਤੀ ਨੂੰ ਪੂਰੀ ਤਰ੍ਹਾਂ ਸਾਫ਼ ਨਾ ਕਰ ਸਕੇ, ਜਿਹੜਾ
ਉਪਾਸਨਾ ਕਰਦਾ ਹੈ। ਉਹ ਬਲੀਆਂ ਉਸ ਵਿਅਕਤੀ ਨੂੰ ਦਿਲ
ਵਿੱਚ ਸੰਪੂਰਣ ਨਹੀਂ ਬਣਾ ਸਕਦੀਆਂ ਸਨ। 10ਇਹ ਚੜ੍ਹਾਵੇ
ਅਤੇ ਬਲੀਆਂ, ਖਾਣ ਅਤੇ ਪੀਣ ਵਾਲੇ ਪਦਾਰਥਾਂ ਅਤੇ ਵਿਸ਼ੇਸ਼
ਸਫ਼ਾਈਆਂ, ਨਾਲ ਹੀ ਸੰਬੰਧਿਤ ਸਨ। ਇਹ ਚੀਜ਼ਾਂ ਕੇਵਲ ਸ਼ਰੀਰ
ਨਾਲ ਸੰਬੰਧਿਤ ਅਸੂਲ ਸਨ, ਪਰ ਦਿਲ ਨਾਲ ਸੰਬੰਧਿਤ ਨਹੀਂ
ਸਨ। ਪਰਮੇਸ਼ੁਰ ਨੇ ਇਹ ਅਨੁਸ਼ਾਸਨ ਉਦੋਂ ਤੱਕ ਗ੍ਰਹਿਣ ਕਰਨ
ਲਈ ਦਿੱਤੇ ਜਦੋਂ ਤੱਕ ਕਿ ਪਰਮੇਸ਼ੁਰ ਦਾ ਨਵਾਂ ਆਦੇਸ਼ ਨਹੀਂ
ਆਇਆ।

## ਨਵੇਂ ਕਰਾਰ ਦੇ ਅਧੀਨ ਅਨੁਸਰਣ ਕਰੋ

11ਪਰ ਹੁਣ ਮਸੀਹ ਸਰਦਾਰ ਜਾਜਕ ਵਾਂਙ ਆਇਆ ਹੈ।
ਉਹ ਉਨ੍ਹਾਂ ਸਾਰੀਆਂ ਚੰਗੀਆਂ ਚੀਜ਼ਾਂ ਦਾ ਸਰਦਾਰ ਜਾਜਕ ਹੈ
ਜਿਹੜੀਆਂ ਹੁਣ ਸਾਡੇ ਕੋਲ ਹਨ। ਪਰ ਮਸੀਹ ਕਿਸੇ ਤੰਬੂ ਵਿੱਚ
ਉਸ ਤਰ੍ਹਾਂ ਸੇਵਾ ਨਹੀਂ ਕਰਦਾ ਜਿਸ ਤਰ੍ਹਾਂ ਉਨ੍ਹਾਂ ਦੂਸਰੇ ਜਾਜਕਾਂ
ਨੇ ਸੇਵਾ ਕੀਤੀ। ਮਸੀਹ ਉਸ ਤੰਬੂ ਨਾਲੋਂ ਬਿਹਤਰ ਸਥਾਨ ਤੇ
ਸੇਵਾ ਕਰਦਾ ਹੈ। ਇਹ ਜ਼ਿਆਦਾ ਸੰਪੂਰਣ ਹੈ। ਅਤੇ ਇਹ ਸਥਾਨ
ਮਨੁੱਖਾਂ ਦਾ ਬਣਾਇਆ ਹੋਇਆ ਨਹੀਂ ਹੈ। ਇਹ ਇਸ ਦੁਨੀਆ
ਦਾ ਨਹੀਂ ਹੈ। 12ਮਸੀਹ ਸਭ ਤੋਂ ਪਵਿੱਤਰ ਸਥਾਨ ਵਿੱਚ ਕੇਵਲ
ਇੱਕ ਵਾਰੀ ਦਾਖਲ ਹੋਇਆ ਸੀ ਜਿਹੜਾ ਅੰਤ ਸਮੇਂ ਤੀਕ ਕਾਫ਼ੀ
ਸੀ। ਮਸੀਹ ਸਭ ਤੋਂ ਪਵਿੱਤਰ ਸਥਾਨ ਵਿੱਚ ਆਪਣੇ ਆਵਦੇ
ਲਹੂ ਨਾਲ ਦਾਖਿਲ ਹੋਇਆ ਸੀ। ਬਕਰਿਆਂ ਤੇ ਜਾਂ ਵਹਿੜਕਿਆਂ
ਦਾ ਲਹੂ ਲੈ ਕੇ ਨਹੀਂ। ਮਸੀਹ ਕੇਵਲ ਇੱਕ ਹੀ ਵਾਰ ਦਾਖਲ
ਹੋਇਆ ਅਤੇ ਸਾਡੇ ਲਈ ਅਮਰ ਆਜ਼ਾਦੀ ਲਿਆਇਆ।
13ਬੱਕਰੀਆਂ ਅਤੇ ਬਲਦਾਂ ਦਾ ਲਹੂ ਅਤੇ ਵੱਛੇ ਦੀ ਰਾਖ ਉਨ੍ਹਾਂ
ਲੋਕਾਂ ਉੱਪਰ ਛਿੜਕੀ ਗਈ ਸੀ ਜੋ ਸਾਫ਼ ਨਹੀਂ ਸਨ ਅਤੇ ਉਪਾਸਨਾ
ਸਥਾਨ ਵਿੱਚ ਦਾਖਲ ਨਹੀਂ ਹੋ ਸਕਦੇ ਸਨ। ਉਸ ਲਹੂ ਅਤੇ ਉਸ
ਰਾਖ ਨੇ ਉਨ੍ਹਾਂ ਨੂੰ ਫੇਰ ਪਵਿੱਤਰ ਬਣਾ ਦਿੱਤਾ ਪਰ ਸਿਰਫ ਉਨ੍ਹਾਂ
ਦੇ ਸਰੀਰਾਂ ਨੂੰ।

14ਇਸ ਲਈ ਅਵੱਸ਼ ਹੀ ਮਸੀਹ ਦਾ ਲਹੂ ਬਹੁਤ ਬਹੁਤ ਵਧ
ਕਰ ਸਕਦਾ ਹੈ। ਮਸੀਹ ਨੇ ਆਪਣੇ ਆਪ ਨੂੰ ਅਮਰ ਆਤਮੇ ਦੇ
ਰਾਹੀਂ ਪਰਮੇਸ਼ੁਰ ਲਈ ਇੱਕ ਸੰਪੂਰਣ ਬਲੀ ਦੇ ਰੂਪ ਵਿੱਚ ਅਰਪਿਤ
ਕੀਤਾ। ਉਸ ਦਾ ਲਹੂ ਸਾਨੂੰ ਆਪਣੇ ਕੀਤੇ ਮੰਦੇ ਕੰਮਾਂ ਤੋਂ ਪਾਕ
ਕਰ ਦੇਵੇਗਾ। ਉਸ ਦਾ ਖੂਨ ਸਾਨੂੰ ਆਪਣੇ ਦਿਲਾਂ ਵਿੱਚ ਵੀ
ਪਵਿੱਤਰ ਬਣਾਵੇਗਾ। ਸਾਨੂੰ ਇਸ ਲਈ ਸ਼ੁੱਧ ਬਣਾਇਆ ਗਿਆ
ਹੈ ਤਾਂ ਜੋ ਅਸੀਂ ਜਿਉਂਦੇ ਪਰਮੇਸ਼ੁਰ ਦੀ ਉਪਾਸਨਾ ਕਰ ਸਕੀਏ।

15ਇਸ ਲਈ ਮਸੀਹ ਪਰਮੇਸ਼ੁਰ ਵੱਲੋਂ ਆਪਣੇ ਲੋਕਾਂ ਲਈ
ਇੱਕ ਨਵਾਂ ਕਰਾਰ ਲੈ ਕੇ ਆਉਂਦਾ ਹੈ। ਮਸੀਹ ਇਹ ਨਵਾਂ ਕਰਾਰ
ਇਸ ਲਈ ਲੈ ਕੇ ਆਉਂਦਾ ਹੈ ਤਾਂ ਜੋ ਉਹ ਲੋਕ ਜਿਹੜੇ ਪਰਮੇਸ਼ੁਰ
ਵੱਲੋਂ ਬੁਲਾਏ ਗਏ ਹਨ ਉਹ ਚੀਜ਼ਾਂ ਹਾਸਲ ਕਰ ਸਕਣ ਜਿਸਦਾ
ਪਰਮੇਸ਼ੁਰ ਨੇ ਵਾਅਦਾ ਕੀਤਾ ਹੈ। ਪਰਮੇਸ਼ੁਰ ਦੇ ਲੋਕ ਉਹ ਚੀਜ਼ਾਂ
ਹਮੇਸ਼ਾ ਲਈ ਹਾਸਲ ਕਰ ਸਕਦੇ ਹਨ। ਉਹ ਇਹ ਚੀਜ਼ਾਂ ਇਸ
ਲਈ ਪ੍ਰਾਪਤ ਕਰ ਸਕਦੇ ਹਨ ਕਿਉਂਕਿ ਮਸੀਹ ਉਨ੍ਹਾਂ ਪਾਪਾਂ ਦਾ
ਭੁਗਤਾਨ ਕਰਨ ਲਈ ਮਰਿਆ ਜੋ ਲੋਕਾਂ ਨੇ ਪਹਿਲੇ ਕਰਾਰ ਦੇ
ਅਧੀਨ ਕੀਤੇ ਸਨ। ਮਸੀਹ ਲੋਕਾਂ ਨੂੰ ਉਨ੍ਹਾਂ ਪਾਪਾਂ ਤੋਂ ਮੁਕਤ
ਕਰਾਉਣ ਲਈ ਮਰਿਆ।

16ਜਦੋਂ ਕੋਈ ਵਿਅਕਤੀ ਮਰਦਾ ਹੈ ਤਾਂ ਉਹ ਇੱਕ ਵਸੀਅਤ
ਛੱਡ ਜਾਂਦਾ ਹੈ। ਪਰ ਲੋਕਾਂ ਨੂੰ ਇਹ ਗੱਲ ਸਾਬਤ ਕਰਨੀ ਪੈਂਦੀ ਹੈ
ਕਿ ਉਸ ਵਸੀਅਤ ਨੂੰ ਲਿਖਣ ਵਾਲਾ ਮਰ ਚੁਕਿਆ ਹੈ। 17ਜਿਸ
ਵਿਅਕਤੀ ਨੇ ਵਸੀਹਤ ਲਿਖੀ ਜਿੰਨਾਂ ਚਿਰ ਜਿਉਂਦਾ ਹੈ ਉਨਾ
ਚਿਰ ਤੱਕ ਉਸ ਵਸੀਅਤ ਦਾ ਕੋਈ ਅਰਥ ਨਹੀਂ। ਵਸੀਅਤ ਨੂੰ
ਕੇਵਲ ਉਦੋਂ ਹੀ ਇਸਤੇਮਾਲ ਕੀਤਾ ਜਾ ਸਕਦਾ ਹੈ ਜਦੋਂ ਉਹ
ਵਿਅਕਤੀ ਮਰ ਜਾਂਦਾ ਹੈ। 18ਪਹਿਲਾ ਕਰਾਰ ਪਰਮੇਸ਼ੁਰ ਅਤੇ
ਉਸ ਦੇ ਲੋਕਾਂ ਵਿਚਕਾਰ ਬਾਰੇ ਵੀ ਇਵੇਂ ਹੀ ਹੈ। ਨੇਮ ਨੂੰ ਅਸਰ
ਵਿੱਚ ਆਉਣ ਲਈ ਲਹੂ ਭੇਂਟ ਕੀਤਾ ਜਾਣਾ ਚਾਹੀਦਾ ਸੀ।
19ਪਹਿਲਾਂ, ਮੂਸਾ ਨੇ ਸਾਰੇ ਲੋਕਾਂ ਨੂੰ ਸ਼ਰ੍ਹਾ ਦਾ ਹਰ ਇੱਕ ਹੁਕਮ
ਦੱਸਿਆ। ਫੇਰ ਉਸ ਨੇ ਵੱਛਿਆਂ ਅਤੇ ਬੱਕਰੀਆਂ ਦਾ ਲਹੂ ਲਿਆ
ਅਤੇ ਇਸ ਨੂੰ ਪਾਣੀ ਨਾਲ ਮਿਸ਼੍ਰਿਤ ਕੀਤਾ, ਫੇਰ ਲਾਲ ਉੱਨ ਅਤੇ
ਇੱਕ ਜ਼ੂਫੇ ਦੇ ਪੌਦੇ ਦੀ ਟਹਿਣੀ ਨਾਲ, ਅਤੇ ਉਸ ਨੇ ਲਹੂ ਨਾਲ
ਮਿਸ਼੍ਰਿਤ ਪਾਣੀ ਨੂੰ ਸ਼ਰ੍ਹਾ ਦੀ ਪੁਸਤਕ ਅਤੇ ਸਾਰੇ ਲੋਕਾਂ ਉੱਤੋਂ ਦੀ
ਛਿੜਕਿਆ। 20ਫੇਰ ਮੂਸਾ ਨੇ ਆਖਿਆ, "ਇਹ ਉਹ ਲਹੂ ਹੈ

ਜਿਹੜਾ ਕਰਾਰ ਨੂੰ ਸਹੀ ਬਣਾਉਂਦਾ ਹੈ। ਉਸ ਕਰਾਰ ਨੂੰ ਜਿਸ
ਦਾ ਪਰਮੇਸ਼ੁਰ ਨੇ ਤੁਹਾਨੂੰ ਪਾਲਣ ਕਰਨ ਦਾ ਆਦੇਸ਼ ਦਿੱਤਾ।"*
21ਇਸੇ ਤਰ੍ਹਾਂ ਮੂਸਾ ਨੇ ਪਵਿੱਤਰ ਤੰਬੂ ਉੱਪਰ ਲਹੂ ਦਾ ਛਿੱਟਾ
ਦਿੱਤਾ। ਉਸ ਨੇ ਪੂਜਾ ਦੀ ਹਰ ਸਮਾਗਰੀ ਉੱਪਰ ਖੂੰਨ ਦਾ ਛਿਟਾਂ
ਦਿੱਤਾ। 22ਸ਼ਰ੍ਹਾ ਆਖਦੀ ਹੈ ਕਿ ਤਕਰੀਬਨ ਸਭ ਚੀਜ਼ਾ ਨੂੰ ਲਹੂ
ਰਾਹੀਂ ਪਵਿੱਤਰ ਬਣਾਇਆ ਜਾਣਾ ਚਾਹੀਦਾ ਹੈ। ਅਤੇ ਪਾਪਾਂ ਨੂੰ
ਲਹੂ ਤੋਂ ਬਿਨਾ ਮਾਫ਼ ਨਹੀਂ ਕੀਤਾ ਜਾ ਸਕਦਾ।

### ਮਸੀਹ ਦਾ ਬਲੀਦਾਨ ਪਾਪਾਂ ਨੂੰ ਦੂਰ ਕਰਦਾ

23ਇਹ ਚੀਜ਼ਾਂ ਅਸਲੀ ਸਵਰਗੀ ਚੀਜ਼ਾਂ ਦੀ ਨਕਲ ਹਨ।
ਇਨ੍ਹਾਂ ਚੀਜ਼ਾਂ ਨੂੰ ਡੰਗਰਾਂ ਦੀਆਂ ਬਲੀਆਂ ਨਾਲ ਸ਼ੁਧ ਬਨਾਉਣਾ
ਜ਼ਰੂਰੀ ਸੀ। ਪਰ ਸਵਰਗ ਦੀਆਂ ਅਸਲੀ ਚੀਜ਼ਾਂ ਵਾਸਤੇ ਬਹੁਤ
ਬਿਹਤਰ ਬਲੀਆਂ ਲੋੜੀਂਦੀਆਂ ਹਨ। 24ਮਸੀਹ ਸਭ ਤੋਂ ਪਵਿੱਤਰ
ਸਥਾਨ ਵਿੱਚ ਗਿਆ। ਪਰ ਮਸੀਹ ਉਸ ਅੱਤ ਪਵਿੱਤਰ ਸਥਾਨ
ਵਿੱਚ ਨਹੀਂ ਗਿਆ ਜਿਹੜਾ ਮਨੁਖਾਂ ਦਾ ਬਣਾਇਆ ਹੋਇਆ
ਸੀ। ਉਹ ਅੱਤ ਪਵਿੱਤਰ ਸਥਾਨ ਸੱਚੇ ਅੱਤ ਪਵਿੱਤਰ ਅਸਥਾਨ
ਦੀ ਨਕਲ ਹੈ। ਮਸੀਹ ਸਵਰਗ ਵਿੱਚ ਗਿਆ। ਮਸੀਹ ਹੁਣ ਉਥ
ਪਰਮੇਸ਼ੁਰ ਦੇ ਨਾਲ ਸਾਡੀ ਸਹਾਇਤਾ ਲਈ ਹੈ। 25ਸਰਦਾਰ ਜਾਜਕ
ਸਭ ਤੋਂ ਪਵਿੱਤਰ ਸਥਾਨ ਵਿੱਚ ਸਾਲ ਵਿੱਚ ਇੱਕ ਵਾਰੀ ਦਾਖਲ
ਹੁੰਦਾ ਹੈ ਉਹ ਅਰਪਣ ਕਰਨ ਲਈ ਆਪਣੇ ਨਾਲ ਲਹੂ ਲੈਂਦਾ
ਹੈ। ਪਰ ਉਹ ਆਪਣਾ ਲਹੂ ਅਰਪਣ ਨਹੀਂ ਕਰਦਾ ਜਿਹਾ ਕਿ
ਮਸੀਹ ਨੇ ਕੀਤਾ ਸੀ। ਮਸੀਹ ਸਵਰਗ ਵਿੱਚ ਗਿਆ ਪਰ ਉਸ
ਉਚ-ਜਾਜਕ ਵਾਂਗ ਜਿਹੜਾ ਬਾਰ ਬਾਰ ਲਹੂ ਅਰਪਨ ਕਰਦਾ ਹੈ
ਆਪਣੇ ਆਪ ਨੂੰ ਬਾਰ ਬਾਰ ਅਰਪਣ ਕਰਨ ਲਈ ਨਹੀਂ। 26ਜੇ
ਮਸੀਹ ਨੂੰ ਆਪਣੇ ਆਪ ਨੂੰ ਵਾਰ ਵਾਰ ਭੇਂਟ ਕਰਨਾ ਪੈਂਦਾ, ਤਾਂ
ਉਸ ਨੂੰ ਇਸ ਦੁਨੀਆਂ ਦੀ ਸਾਜਨਾ ਤੋਂ ਲੈਕੇ ਹੁਣ ਤੱਕ ਬਹੁਤ
ਬਾਰੀ ਦੁੱਖ ਝੱਲਣੇ ਪੈਣੇ ਸੀ। ਪਰ ਮਸੀਹ ਨੇ ਆਪਣੇ ਆਪ ਨੂੰ
ਕੇਵਲ ਇੱਕੋ ਹੀ ਵਾਰੀ ਭੇਂਟ ਕਰ ਦਿੱਤਾ। ਅਤੇ ਉਹ 'ਇੱਕੋ ਵਾਰੀ'
ਸਾਰੇ ਸਮਿਆਂ ਲਈ ਕਾਫ਼ੀ ਹੈ। ਮਸੀਹ ਉਦੋਂ ਆਇਆ ਜਦੋਂ
ਦੁਨੀਆਂ ਅੰਤ ਦੇ ਨਜ਼ਦੀਕ ਸੀ। ਮਸੀਹ ਆਪਣੇ ਆਪ ਦੀ ਬਲੀ
ਦੇ ਕੇ ਸਾਰੇ ਪਾਪਾਂ ਨੂੰ ਲੈ ਲੈਣ ਲਈ ਆਇਆ। 27ਹਰ ਵਿਅਕਤੀ
ਨੇ ਇੱਕ ਹੀ ਵਾਰ ਮਰਨਾ ਹੁੰਦਾ ਹੈ। ਜਦੋਂ ਕੋਈ ਵਿਅਕਤੀ ਮਰਦਾ
ਹੈ ਤਾਂ ਉਹ ਪਰਖਿਆ ਜਾਂਦਾ ਹੈ। 28ਇਸ ਲਈ ਮਸੀਹ ਨੇ ਬਹੁਤ
ਸਾਰੇ ਲੋਕਾਂ ਦੇ ਪਾਪ ਲੈ ਲੈਣ ਲਈ ਇੱਕ ਹੀ ਵਾਰੀ ਆਪਣੇ ਆਪ
ਨੂੰ ਬਲੀ ਵਾਂਙ ਭੇਂਟ ਕਰ ਦਿੱਤਾ। ਮਸੀਹ ਦੂਸਰੀ ਵਾਰ ਫ਼ੇਰ ਪ੍ਰਗਟੇਗਾ
ਪਰ ਪਾਪ ਦੀ ਖਾਤਰ ਨਹੀਂ। ਮਸੀਹ ਦੂਸਰੀ ਵਾਰ ਉਨ੍ਹਾਂ ਲੋਕਾਂ ਨੂੰ
ਮੁਕਤੀ ਦੇਣ ਲਈ ਆਵੇਗਾ ਜਿਹੜੇ ਉਸ ਦਾ ਤਾਂਘ ਨਾਲ ਇੰਤਜ਼ਾਰ
ਕਰ ਰਹੇ ਹਨ।

### ਮਸੀਹ ਦਾ ਬਲਿਦਾਨ ਸਾਨੂੰ ਸੰਪੂਰਣ ਬਣਾਉਂਦਾ ਹੈ

10 ਸ਼ਰ੍ਹਾ ਸਾਨੂੰ ਭਵਿਖ ਵਿੱਚ ਆਉਣ ਵਾਲੀਆਂ ਚੰਗੀਆਂ
ਗੱਲਾਂ ਦੀ ਇੱਕ ਧੁੰਦਲੀ ਜਿਹੀ ਤਸਵੀਰ ਦਿਖਾਉਂਦੀ
ਹੈ। ਸ਼ਰ੍ਹਾ ਅਸਲੀ ਚੀਜ਼ਾਂ ਦੀ ਸੰਪੂਰਣ ਤਸਵੀਰ ਨਹੀਂ ਹੈ। ਸ਼ਰ੍ਹਾ
ਲੋਕਾਂ ਨੂੰ ਹਰ ਸਾਲ ਉਹੀ ਬਲੀਆਂ ਚੜ੍ਹਾਉਣ ਲਈ ਆਖਦੀ ਹੈ।
ਉਹ ਲੋਕ ਜਿਹੜੇ ਪਰਮੇਸ਼ੁਰ ਦੀ ਉਪਾਸਨਾ ਕਰਨ ਆਉਂਦੇ ਹਨ
ਉਹੀ ਬਲੀਆਂ ਚੜ੍ਹਾਉਂਦੇ ਰਹਿੰਦੇ ਹਨ। ਪਰ ਸ਼ਰ੍ਹਾ ਉਨ੍ਹਾਂ ਲੋਕਾਂ
ਨੂੰ ਕਦੇ ਵੀ ਸੰਪੂਰਣ ਨਹੀਂ ਬਣਾ ਸਕਦੀ। 2ਜੇ ਕਿਤੇ ਸ਼ਰ੍ਹਾ ਲੋਕਾਂ
ਨੂੰ ਸੰਪੂਰਣ ਬਣਾ ਸਕਦੀ ਹੁੰਦੀ, ਤਾਂ ਉਹ ਬਲੀਆਂ ਹੁਣ ਤੱਕ
ਬੰਦ ਹੋ ਗਈਆਂ ਹੁੰਦੀਆਂ। ਉਹ ਲੋਕ ਆਪਣੇ ਪਾਪਾਂ ਤੋਂ ਹੁਣ
ਤੱਕ ਪਾਕ ਹੋ ਗਏ ਹੁੰਦੇ। ਅਤੇ ਉਨ੍ਹਾਂ ਨੇ ਹੁਣ ਵੀ ਆਪਣੇ ਆਪ ਨੂੰ
ਆਪਣੇ ਪਾਪਾਂ ਲਈ ਕਸੂਰਵਾਰ ਮਹਿਸੂਸ ਨਹੀਂ ਸੀ ਕਰਨਾ। ਪਰ
ਸ਼ਰ੍ਹਾ ਇਹ ਕਰ ਹੀ ਨਹੀਂ ਸਕਦੀ। 3ਉਨ੍ਹਾਂ ਲੋਕਾਂ ਦੀਆਂ ਬਲੀਆਂ
ਹਰ ਸਾਲ ਉਨ੍ਹਾਂ ਨੂੰ ਆਪਣੇ ਪਾਪਾਂ ਦਾ ਚੇਤਾ ਕਰਾਉਂਦੀਆਂ ਹਨ,
4 ਕਿਉਂਕਿ ਬਕੀਰਆਂ ਅਤੇ ਵਹਿੜਕਿਆਂ ਦਾ ਲਹੂ ਪਾਪਾਂ ਨੂੰ ਦੂਰ
ਨਾ ਕਰ ਸਕਿਆ।

5ਇਸ ਲਈ ਜਦੋਂ ਮਸੀਹ ਦੁਨੀਆਂ ਵਿੱਚ ਆਇਆ ਤਾਂ ਉਸ
ਨੇ ਆਖਿਆ:

"ਹੇ ਪਰਮੇਸ਼ੁਰ, ਤੈਨੂੰ ਬਲੀਆਂ ਅਤੇ ਭੇਟਾਵਾਂ ਦੀ ਜ਼ਰੂਰਤ ਨਹੀਂ
ਸਗੋਂ ਤੂੰ ਮੇਰੇ ਲਈ ਇੱਕ ਸਰੀਰ ਤਿਆਰ ਕੀਤਾ ਹੈ।
6ਤੂੰ ਮਾਰੇ ਹੋਏ ਅਤੇ ਸਾੜੇ ਹੋਏ ਜਾਨਵਰਾਂ ਦੀਆਂ ਬਲੀਆਂ
ਨਾਲ ਪ੍ਰਸੰਨ ਨਹੀਂ ਹੁੰਦਾ। ਅਤੇ ਤੂੰ ਪਾਪ ਦੀਆਂ ਬਲੀਆਂ ਨਾਲ
ਖੁਸ਼ ਨਹੀਂ ਹੋਵੇਂਗਾ।
7ਫ਼ੇਰ ਮੈਂ ਆਖਿਆ, 'ਹੇ ਪਰਮੇਸ਼ੁਰ, ਮੈਂ ਇੱਥੇ ਹਾਂ। ਮੇਰੇ ਬਾਰੇ
ਇਹ ਸ਼ਰ੍ਹਾ ਦੀ ਪੁਸਤਕ ਵਿੱਚ ਲਿਖਿਆ ਹੋਇਆ ਹੈ ਤੇ ਮੈਂ ਤੇਰੀ
ਰਜ਼ਾ ਨੂੰ ਹੀ ਪੂਰਾ ਕਰਨ ਲਈ ਆਇਆ ਹਾਂ।'"

ਜ਼ਬੂਰ *40:6-8*

8ਪੋਥੀਆਂ ਦੇ ਇਸ ਭਾਗ ਵਿੱਚ, ਮਸੀਹ ਨੇ ਪਹਿਲਾਂ ਆਖਿਆ ਸੀ,
"ਤੈਨੂੰ ਚੜ੍ਹਾਵਿਆਂ ਤੇ ਬਲੀਆਂ ਦੀ ਲੋੜ ਨਹੀਂ। ਤੂੰ ਹੋਮ ਬਲੀਆਂ
ਅਤੇ ਪਾਪ ਦੀਆਂ ਭੇਟਾਵਾਂ ਤੋਂ ਖੁਸ਼ ਨਹੀਂ ਹੈਂ।" ਇਹ ਬਲੀਆਂ
ਹਨ ਜੋ ਸ਼ਰ੍ਹਾ ਦੇ ਅਨੁਸਾਰ ਭੇਂਟ ਕੀਤੀਆਂ ਜਾਂਦੀਆਂ ਹਨ। 9ਫ਼ੇਰ
ਮਸੀਹ ਨੇ ਆਖਿਆ, "ਹੇ ਪਰਮੇਸ਼ੁਰ ਮੈਂ ਹਾਜ਼ਰ ਹਾਂ। ਮੈਂ ਤੇਰੀ
ਰਜ਼ਾ ਨੂੰ ਹੀ ਪੂਰਾ ਕਰਨ ਲਈ ਆਇਆ ਹਾਂ।" ਇਸ ਲਈ ਪਰਮੇਸ਼ੁਰ
ਬਲੀਆਂ ਦੇ ਉਸ ਪਹਿਲੇ ਪ੍ਰਬੰਧ ਨੂੰ ਖਤਮ ਕਰ ਦਿੰਦਾ ਹੈ ਅਤੇ
ਆਪਣਾ ਨਵਾਂ ਰਾਹ ਸ਼ੁਰੂ ਕਰਦਾ ਹੈ। 10ਯਿਸੂ ਮਸੀਹ ਨੇ ਉਹੀ
ਗੱਲਾਂ ਕੀਤੀਆਂ ਜਿਹੜੀਆਂ ਪਰਮੇਸ਼ੁਰ ਉਸ ਤੋਂ ਕਰਵਾਉਣੀਆਂ
ਚਾਹੁੰਦਾ ਸੀ। ਇਸ ਕਾਰਣ, ਅਸੀਂ ਮਸੀਹ ਦੇ ਸ਼ਰੀਰ ਦੀ ਬਲੀ
ਦੁਆਰਾ ਪਵਿੱਤਰ ਬਣਾਏ ਗਏ ਹਾਂ। ਮਸੀਹ ਨੇ ਇੱਕ ਵਾਰੀ
ਬਲੀ ਦਿੱਤੀ ਜਿਹੜੀ ਸਦਾ ਲਈ ਕਾਫ਼ੀ ਹੈ। 11ਹਰ ਰੋਜ਼, ਜਾਜਕ
ਖਲੋ ਕੇ ਆਪਣੀ ਧਾਰਮਿਕ ਸੇਵਾ ਅਦਾ ਕਰਦੇ ਹਨ ਅਤੇ ਉਹੀ
ਬਲੀਆਂ ਬਾਰ ਬਾਰ ਭੇਂਟ ਕਰਦੇ ਹਨ। ਪਰ ਉਹ ਬਲੀਆਂ ਕਦੇ
ਵੀ ਪਾਪਾਂ ਨੂੰ ਦੂਰ ਨਹੀਂ ਕਰ ਸਕਦੀਆਂ। 12ਪਰ ਮਸੀਹ ਨੇ
ਪਾਪਾਂ ਲਈ ਸਿਰਫ ਇੱਕ ਹੀ ਬਲੀ ਚੜ੍ਹਾਈ ਅਤੇ ਉਹ ਸਰਬ
ਸਮੇਂ ਲਈ ਕਾਫ਼ੀ ਹੈ। ਫ਼ੇਰ ਮਸੀਹ ਪਰਮੇਸ਼ੁਰ ਦੇ ਸੱਜੇ ਪਾਸੇ ਬੈਠ
ਗਿਆ। 13ਅਤੇ ਹੁਣ ਮਸੀਹ ਆਪਣੇ ਦੁਸ਼ਮਣਾਂ ਨੂੰ ਆਪਣੀ
ਸ਼ਕਤੀ ਦੇ ਅਧਿਕਾਰ ਹੇਠਾਂ ਲਿਆਏ ਜਾਣ ਦਾ ਇੰਤਜ਼ਾਰ ਕਰ
ਰਿਹਾ ਹੈ। 14ਸਿਰਫ਼ ਇੱਕ ਹੀ ਬਲੀ ਰਾਹੀਂ ਮਸੀਹ ਨੇ ਸਦਾ ਲਈ

**"ਇਹ ਉਹ ... ਆਦੇਸ਼ ਦਿੱਤਾ"** ਕੂਚ 24:8

ਆਪਣੇ ਲੋਕਾਂ ਨੂੰ ਪੂਰਨ ਕਰ ਦਿੱਤਾ। ਉਹ ਉਹੀ ਲੋਕ ਹਨ ਜਿਹੜੇ
ਪਵਿੱਤਰ ਬਣਾਏ ਜਾ ਰਹੇ ਹਨ।
15ਪਵਿੱਤਰ ਆਤਮਾ ਨੇ ਵੀ ਸਾਨੂੰ ਇਸ ਬਾਰੇ ਦੱਸਿਆ ਹੈ।
ਪਹਿਲਾਂ ਉਹ ਕਹਿੰਦਾ ਹੈ:
16"ਇਹੀ ਹੈ ਕਰਾਰ ਜਿਹੜਾ ਮੈਂ ਆਪਣੇ ਲੋਕਾਂ ਨਾਲ ਭਵਿਖ
ਵਿੱਚ ਕਰਾਂਗਾ, ਪ੍ਰਭੂ ਆਖਦਾ ਹੈ। ਮੈਂ ਆਪਣੇ ਨੇਮ ਉਨ੍ਹਾਂ ਦੇ
ਦਿਲਾਂ ਵਿੱਚ ਪਾਵਾਂਗਾ। ਮੈਂ ਇਨ੍ਹਾਂ ਨੂੰ ਉਨ੍ਹਾਂ ਦੇ ਮਨਾਂ ਵਿੱਚ ਲਿਖ
ਦਿਆਂਗਾ।" ਯਿਰਮਿਯਾਹ *31:33*

17ਫੇਰ ਉਹ ਆਖਦਾ ਹੈ:
"ਮੈਂ ਉਨ੍ਹਾਂ ਦੇ ਪਾਪ ਮਾਫ ਕਰ ਦਿਆਂਗਾ ਅਤੇ ਉਹ ਮੰਦੇ ਕੰਮ
ਵੀ ਜਿਹੜੇ ਉਹ ਕਰਦੇ ਹਨ- ਮੈਂ ਉਹ ਗੱਲਾਂ ਕਦੇ ਦੁਬਾਰਾ ਚੇਤੇ
ਨਹੀਂ ਕਰਾਂਗਾ।" ਯਿਰਮਿਯਾਹ *31:34*

18ਅਤੇ ਜਦੋਂ ਇਹ ਸਾਰੇ ਪਾਪ ਮੁਆਫ਼ ਹੋ ਜਾਂਦੇ ਹਨ, ਪਾਪਾਂ ਲਈ
ਹੋਰ ਵਧੇਰੇ ਬਲੀ ਚੜ੍ਹਾਉਣ ਦੀ ਕੋਈ ਲੋੜ ਨਹੀਂ ਹੈ।

## ਪਰਮੇਸ਼ੁਰ ਦੇ ਨਜ਼ਦੀਕ ਆਓ

19ਅਤੇ ਇਸ ਲਈ ਭਰਾਵੋ ਅਤੇ ਭੈਣੋ ਅਸੀਂ ਅੱਤ ਪਵਿੱਤਰ
ਸਥਾਨ ਵਿੱਚ ਪ੍ਰਵੇਸ਼ ਕਰਨ ਲਈ ਪੂਰੀ ਤਰ੍ਹਾਂ ਆਜ਼ਾਦ ਹਾਂ। ਅਸੀਂ
ਮਸੀਹ ਦੇ ਲਹੂ ਦੇ ਕਾਰਣ ਇਹ ਬਿਨਾ ਡਰ ਕਰ ਸਕਦੇ ਹਾਂ।
20ਅਸੀਂ ਉਸ ਨਵੇਂ ਰਾਹ ਰਾਹੀਂ ਪ੍ਰਵੇਸ਼ ਕਰ ਸਕਦੇ ਹਾਂ ਜਿਹੜਾ
ਸਾਡੇ ਲਈ ਮਸੀਹ ਨੇ ਖੋਲ੍ਹਿਆ ਹੈ। ਇਹ ਇੱਕ ਸਜੀਵ ਰਾਹ ਹੈ।
ਇਹ ਨਵਾਂ ਰਾਹ ਪਰਦੇ ਰਾਹੀਂ ਅਗਵਾਈ ਕਰਦਾ ਹੈ ਜਿਹੜਾ
ਮਸੀਹ ਦਾ ਸ਼ਰੀਰ ਹੈ। 21ਅਤੇ ਸਾਡੇ ਕੋਲ ਇੱਕ ਮਹਾਨ ਜਾਜਕ
ਹੈ ਜਿਹੜਾ ਪਰਮੇਸ਼ੁਰ ਦੇ ਘਰ ਉਪਰ ਹਕੂਮਤ ਕਰਦਾ ਹੈ। 22ਅਸੀਂ
ਦੋਸ਼ੀ ਭਾਵਨਾਵਾਂ ਤੋਂ ਸ਼ੁਧ ਅਤੇ ਸੁਤੰਤਰ ਬਣਾਏ ਗਏ ਹਾਂ। ਅਤੇ
ਸਾਡੇ ਸਰੀਰਾਂ ਨੂੰ ਸ਼ੁਧ ਪਾਣੀ ਨਾਲ ਧੋ ਦਿੱਤਾ ਗਿਆ ਹੈ। ਇਸ
ਲਈ ਸ਼ੁਧ ਦਿਲੀ ਨਾਲ ਅਤੇ ਤੁਹਾਡੇ ਵਿਸ਼ਵਾਸ ਦੇ ਭਰੋਸੇ ਪਰਮੇਸ਼ੁਰ
ਦੇ ਨਜ਼ਦੀਕ ਆਉ। 23ਸਾਨੂੰ ਉਸ ਉਮੀਦ ਨੂੰ ਕੱਮ ਤੇ ਫੜ ਲੈਣਾ
ਚੰਾਹੀਦਾ ਹੈ ਜਿਹੜੀ ਸਾਨੂੰ ਮਿਲੀ ਹੋਈ ਹੈ। ਅਤੇ ਸਾਨੂੰ ਕਦੇ ਵੀ
ਆਪਣੀ ਉਮੀਦ ਬਾਰੇ ਲੋਕਾਂ ਨੂੰ ਦਸੱਣ ਤੋਂ ਖੁੰਝਣਾ ਨਹੀਂ ਚਾਹੀਦਾ।
ਸਾਨੂੰ ਯਕੀਨ ਹੋਣਾ ਚਾਹੀਦਾ ਹੈ ਕਿ ਪਰਮੇਸ਼ੁਰ ਉਹ ਕਰੇਗਾ ਜਿਸ
ਦਾ ਉਸ ਨੇ ਵਾਅਦਾ ਕੀਤਾ ਹੈ।

## ਮਜ਼ਬੂਤ ਬਣਨ ਵਿੱਚ ਇੱਕ ਦੂਸਰੇ ਦੀ ਸਹਾਇਤਾ ਕਰੋ

24ਸਾਨੂੰ ਇੱਕ ਦੂਸਰੇ ਬਾਰੇ ਸੋਚਣਾ ਚਾਹੀਦਾ ਹੈ ਅਤੇ ਇੱਕ
ਦੂਸਰੇ ਨੂੰ ਪ੍ਰੇਮ ਦਰਸ਼ਾਉਣ ਅਤੇ ਚੰਗੇ ਕੰਮ ਕਰਨ ਲਈ ਉਤਸਾਹਤ
ਕਰਨਾ ਚਾਹੀਦਾ ਹੈ। 25ਸਾਨੂੰ ਇੱਕ ਦੂਸਰੇ ਨਾਲ ਮਿਲਣਾ ਨਹੀਂ
ਛੱਡਣਾ ਚਾਹੀਦਾ। ਇਹੀ ਗੱਲ ਹੈ ਜਿਹੜੀ ਕੁਝ ਲੋਕ ਕਰ ਰਹੇ
ਹਨ। ਪਰ ਸਾਨੂੰ ਇੱਕ ਦੂਸਰੇ ਨੂੰ ਉਤਸਾਹਿਤ ਕਰਨਾ ਚਾਹੀਦਾ ਹੈ
ਅਤੇ ਇਸ ਨੂੰ ਹੋਰ ਵਧੇਰੇ ਕਰੋ ਕਿਉਂ ਕਿ ਦਿਹਾੜਾ* ਨੇੜੇ ਆ
ਰਿਹਾ ਹੈ।

**ਦਿਹਾੜਾ** ਸ਼ਾਇਦ ਉਹ ਸਮਾਂ ਜਦੋਂ ਮਸੀਹ ਦੋਬਾਰਾ ਆਵੇਗਾ।

## ਮਸੀਹ ਤੋਂ ਬੇਮੁੱਖ ਨਾ ਹੋਵੋ

26ਜੇ ਤੁਸੀਂ ਸੱਚ ਬਾਰੇ ਗਿਆਨ ਪ੍ਰਾਪਤ ਕਰਨ ਤੋਂ ਬਾਅਦ ਵੀ
ਪਾਪ ਕਰਨਾ ਜਾਰੀ ਰੱਖੋਂਗੇ, ਉੱਥੇ ਕੋਈ ਬਲੀ ਨਹੀਂ ਜੋ ਹੋਰਾਂ ਦੇ
ਪਾਪਾਂ ਨੂੰ ਹਟਾ ਸਕਦੀ ਹੋਵੇ। 27ਜੇ ਅਸੀਂ ਪਾਪ ਕਰਦੇ ਰਹਿੰਦੇ ਹਾਂ
ਤਾਂ ਸਾਡੇ ਕੋਲ ਇਸ ਤੋਂ ਇਲਾਵਾ ਹੋਰ ਕੋਈ ਚਾਰਾ ਨਹੀਂ ਕਿ
ਅਸੀਂ ਹਸ਼ਰ ਦੇ ਨਿਰਣੇ ਤੋਂ ਡਰੀਏ ਅਤੇ ਉਸ ਕਹਿਰੀ ਅੱਗ ਤੋਂ
ਡਰੀਏ ਜਿਹੜੀ ਉਨ੍ਹਾਂ ਸਾਰੇ ਲੋਕਾਂ ਨੂੰ ਫ਼ਨਾਹ ਕਰ ਦੇਵੇਗੀ ਜਿਹੜੇ
ਪਰਮੇਸ਼ੁਰ ਦੇ ਵਿਰੁੱਧ ਜਿਉਂਦੇ ਹਨ। 28ਕੋਈ ਵੀ ਵਿਅਕਤੀ ਜਿਹੜਾ
ਮੂਸਾ ਦੀ ਸ਼ਰ੍ਹਾ ਨੂੰ ਮੰਨਣ ਤੋਂ ਇਨਕਾਰੀ ਹੁੰਦਾ ਸੀ ਉਸ ਨੂੰ ਦੋ ਜਾਂ
ਤਿੰਨ ਗਵਾਹੀਆਂ ਦੇ ਆਧਾਰ ਤੇ ਕਸੂਰਵਾਰ ਠਹਿਰਾਇਆ ਜਾਂਦਾ
ਸੀ। ਉਸ ਵਿਅਕਤੀ ਨੂੰ ਮਾਫ ਨਹੀਂ ਸੀ ਕੀਤਾ ਜਾਂਦਾ। ਉਸ ਨੂੰ
ਮਾਰਿਆ ਗਿਆ। 29ਇਸ ਲਈ ਤੁਹਾਡੇ ਖਿਆਲ ਅਨੁਸਾਰ ਉਸ
ਵਿਅਕਤੀ ਨਾਲ ਕੀ ਸਲੂਕ ਕੀਤਾ ਜਾਣਾ ਚਾਹੀਦਾ ਹੈ ਜਿਹੜਾ
ਪਰਮੇਸ਼ੁਰ ਦੇ ਪੁੱਤਰ ਦੇ ਖਿਲਾਫ ਨਫਰਤ ਪ੍ਰਗਟ ਕਰਦਾ ਹੈ?
ਨਿਸ਼ਚਿਤ ਹੀ ਉਸ ਵਿਅਕਤੀ ਨੂੰ ਭਿਆਨਕ ਸਜ਼ਾ ਦਿੱਤੀ ਜਾਣੀ
ਚਾਹੀਦੀ ਹੈ। ਹਾਂ, ਉਸ ਵਿਅਕਤੀ ਨੂੰ ਭਿਆਨਕ ਸਜ਼ਾ ਦਿੱਤੀ
ਜਾਣੀ ਚਾਹੀਦੀ ਹੈ ਕਿਉਂਕਿ ਉਸ ਨੇ ਉਸ ਲਹੂ ਨਾਲ ਆਦਰ
ਦਾ ਵਿਹਾਰ ਨਹੀਂ ਕੀਤਾ ਜਿਸ ਨਾਲ ਨਵਾਂ ਕਰਾਰ ਸ਼ੁਰੂ ਹੁੰਦਾ ਹੈ।
ਉਸ ਲਹੂ ਨੇ ਉਸ ਨੂੰ ਪਵਿੱਤਰ ਬਣਾਇਆ ਹੈ। ਅਤੇ ਉਸ ਨੂੰ
ਭਿਆਨਕ ਸਜ਼ਾ ਦਿੱਤੀ ਜਾਣੀ ਚਾਹੀਦੀ ਹੈ ਕਿਉਂਕਿ ਉਸ ਨੇ
ਪਰਮੇਸ਼ੁਰ ਦੇ ਕਿਰਪਾ ਦੇ ਆਤਮਾ ਦੇ ਵਿਰੁੱਧ ਆਪਣੀ ਨਫ਼ਰਤ
ਦਰਸ਼ਾਈ ਹੈ। 30ਅਸੀਂ ਜਾਣਦੇ ਹਾਂ ਕਿ ਪਰਮੇਸ਼ੁਰ ਨੇ ਆਖਿਆ,
"ਮੈਂ ਲੋਕਾਂ ਨੂੰ ਉਨ੍ਹਾਂ ਦੇ ਮੰਦੇ ਕੰਮਾਂ ਦੀ ਸਜ਼ਾ ਦਿਆਂਗਾ। ਮੈਂ ਉਨ੍ਹਾਂ
ਨੂੰ ਕੀਤੇ ਗਲਤ ਕੰਮਾਂ ਦਾ ਜਵਾਬ ਦਿਆਂਗਾ।"* ਅਤੇ ਪਰਮੇਸ਼ੁਰ
ਨੇ ਇਹ ਵੀ ਆਖਿਆ ਸੀ, "ਪ੍ਰਭੂ ਆਪਣੇ ਲੋਕਾਂ ਦਾ ਨਿਰਣਾ
ਕਰੇਗਾ।"* 31ਇੱਕ ਪਾਪੀ ਲਈ ਜਿਉਂਦੇ ਪਰਮੇਸ਼ੁਰ ਦੇ ਵੱਸ
ਪੈਣਾ ਬਹੁਤ ਭਿਆਨਕ ਹੋਵੇਗਾ।

## ਆਪਣੇ ਹੌਂਸਲੇ ਅਤੇ ਖੁਸ਼ੀ ਨੂੰ ਨਾ ਗਵਾਉ

32ਉਨ੍ਹਾਂ ਪਹਿਲਿਆਂ ਦਿਨਾਂ ਨੂੰ ਚੇਤੇ ਕਰੋ ਜਦੋਂ ਤਸੀਂ ਪਹਿਲਾਂ
ਪਹਿਲ ਸੱਚ ਦਾ ਗਿਆਨ ਹਾਸਲ ਕੀਤਾ ਸੀ। ਤੁਹਾਨੂੰ ਬਹੁਤ ਸਾਰੇ
ਕਸ਼ਟਾਂ ਨਾਲ ਜੱਦੋ ਜਿਹਦ ਕਰਨੀ ਪਈ, ਪਰ ਤੁਸੀਂ ਮਜ਼ਬੂਤ
ਬਣੇ ਰਹੇ। 33ਕਈ ਵਾਰੀ ਲੋਕਾਂ ਨੇ ਤੁਹਾਨੂੰ ਨਫਰਤ ਭਰੀਆਂ
ਗੱਲਾਂ ਆਖੀਆਂ ਅਤੇ ਬਹੁਤ ਸਾਰੇ ਲੋਕਾਂ ਸਾਮ੍ਹਣੇ ਤੁਹਾਨੂੰ ਸਤਾਇਆ।
ਅਤੇ ਕਈ ਵਾਰੀ ਤੁਸੀਂ ਹੋਰਾਂ ਲੋਕਾਂ ਦੀ ਸਹਾਇਤਾ ਕੀਤੀ ਜਿਨ੍ਹਾਂ
ਨਾਲ ਕਦੇ ਇਸੇ ਤਰ੍ਹਾਂ ਦਾ ਵਿਹਾਰ ਕੀਤਾ ਗਿਆ ਸੀ। 34ਹਾਂ,
ਤੁਸੀਂ ਉਨ੍ਹਾਂ ਲੋਕਾਂ ਦੀ ਮਦਦ ਕੀਤੀ ਹੈ ਜੋ ਕੈਦ ਕੀਤੇ ਗਏ ਸਨ
ਅਤੇ ਤੁਸੀਂ ਉਨ੍ਹਾਂ ਦੇ ਦੁੱਖਾਂ ਨੂੰ ਸਾਂਝਾ ਕੀਤਾ ਹੈ। ਅਤੇ ਜਦੋਂ ਤੁਹਾਡੀਆਂ
ਸਾਰੀਆਂ ਚੀਜ਼ਾਂ ਤੁਹਾਡੇ ਪਾਸੋਂ ਦੂਰ ਖੋਹ ਲਈਆਂ ਗਈਆ ਸਨ
ਤਾਂ ਵੀ ਤੁਸੀਂ ਅਨੰਦ ਵਿੱਚ ਰਹੇ ਸੀ। ਤੁਸੀਂ ਇਸ ਲਈ ਅਨੰਦ

**"ਮੈਂ ਲੋਕਾਂ ਨੂੰ ... ਜਵਾਬ ਦਿਆਂਗਾ"** ਬਿਵਸਥਾ 32:35

**"ਪ੍ਰਭੂ ... ਨਿਰਣਾ ਕਰੇਗਾ"** ਜ਼ਬੂਰ 135:14

ਵਿੱਚ ਰਹੇ ਕਿਉਂਕਿ ਤੁਸੀਂ ਜਾਣਦੇ ਸੀ ਕਿ ਤੁਹਾਡੇ ਕੋਲ ਕੁਝ
ਬਿਹਤਰ ਸੀ ਜਿਹੜਾ ਸਦਾ ਰਹਿਣ ਵਾਲਾ ਸੀ।
35ਇਸ ਲਈ ਹੌਂਸਲਾ ਨਾ ਹਾਰੋ ਜਿਹੜਾ ਤੁਸੀਂ ਅਤੀਤ ਵਿੱਚ
ਰਖਿਆ ਸੀ। ਤੁਸੀਂ ਆਪਣੇ ਹੌਂਸਲੇ ਲਈ ਇੱਕ ਵੱਡਾ ਪੁਰਸਕਾਰ
ਪ੍ਰਾਪਤ ਕਰੋਂਗੇ। 36ਤੁਹਾਨੂੰ ਅਵੱਸ਼ ਹੀ ਸਬਰ ਰੱਖਣਾ ਚਾਹੀਦਾ
ਹੈ। ਫ਼ੇਰ, ਤੁਹਾਡੇ ਉਹੀ ਕਰਨ ਤੋਂ ਬਾਅਦ, ਜੋ ਪਰਮੇਸ਼ੁਰ ਚਾਹੁੰਦਾ
ਹੈ, ਤੁਸੀਂ ਉਨ੍ਹਾਂ ਚੀਜ਼ਾਂ ਨੂੰ ਪ੍ਰਾਪਤ ਕਰੋਂਗੇ ਜਿਨ੍ਹਾਂ ਦਾ ਪਰਮੇਸ਼ੁਰ ਨੇ
ਵਾਅਦਾ ਕੀਤਾ ਸੀ। 37ਥੋੜੇ ਹੀ ਸਮੇਂ ਵਿੱਚ,

"ਉਹ ਜਿਹੜਾ ਆਉਣ ਵਾਲਾ ਹੈ, ਆਵੇਗਾ। ਉਹ ਦੇਰ ਨਹੀਂ
ਕਰੇਗਾ।
38ਜਿਹੜਾ ਵਿਅਕਤੀ ਮੇਰੇ ਨਾਲ ਧਰਮੀ ਹੈ, ਉਹ ਆਪਣੀ
ਆਸਥਾ ਦੁਆਰਾ ਜੀਵਨ ਪ੍ਰਾਪਤ ਕਰੇਗਾ। ਪਰ ਜੇ ਉਹ ਵਿਅਕਤੀ
ਡਰ ਨਾਲ ਮੁੜ ਪੈਂਦਾ ਹੈ ਮੈਂ ਉਸ ਨਾਲ ਪ੍ਰਸੰਨ ਨਹੀਂ ਹੋਵਾਂਗਾ।"

ਹਬੱਕੂਕ *2:3-4*

39ਪਰ ਅਸੀਂ ਅਜਿਹੇ ਲੋਕ ਨਹੀਂ ਹਾਂ ਜਿਹੜੇ ਪਿੱਛੇ ਮੁੜੇ ਅਤੇ
ਗੁਆਚ ਗਏ ਹੋਣ। ਨਹੀਂ! ਅਸੀਂ ਉਹ ਲੋਕ ਹਾਂ ਜਿਹੜੇ ਨਿਹਚਾ
ਰਖਦੇ ਹਾਂ ਅਤੇ ਬਚਾਏ ਗਏ ਹਾਂ।

## ਨਿਹਚਾ

11 ਨਿਹਚਾ ਦਾ ਅਰਥ ਉਨ੍ਹਾਂ ਚੀਜ਼ਾ ਬਾਰੇ ਨਿਸ਼ਚਿਤ ਹੋਣਾ
ਹੈ ਜਿਨ੍ਹਾਂ ਦੀ ਅਸੀਂ ਉਮੀਦ ਰੱਖਦੇ ਹਾਂ ਅਤੇ ਉਨ੍ਹਾਂ
ਗੱਲਾਂ ਤੇ ਨਿਹਚਾ ਕਰਨੀ ਹੈ ਜਿਹੜੀਆਂ ਅਸੀਂ ਨਹੀਂ ਵੇਖ ਸਕਦੇ
ਕਿ ਉਹ ਸੱਚ ਹਨ। 2ਪਰਮੇਸ਼ੁਰ ਉਨ੍ਹਾਂ ਲੋਕਾਂ ਨਾਲ ਖੁਸ਼ ਸੀ ਜਿਹੜੇ
ਅਤੀਤ ਵਿੱਚ ਰਹੇਂ ਕਿਉਂ ਕਿ ਉਨ੍ਹਾਂ ਨੇ ਇਸ ਰਾਹ ਤੇ ਨਿਹਚਾ
ਕੀਤੀ।
3ਨਿਹਚਾ ਇਹ ਸਮਝਣ ਵਿੱਚ ਸਾਡੀ ਸਹਾਇਤਾ ਕਰਦੀ ਹੈ
ਕਿ ਪਰਮੇਸ਼ੁਰ ਨੇ ਆਪਣੇ ਆਦੇਸ਼ ਨਾਲ ਸਾਰੀ ਦੁਨੀਆਂ ਨੂੰ ਸਾਜਿਆ
ਸੀ। ਇਸ ਦਾ ਇਹ ਅਰਥ ਹੈ ਕਿ ਜਿਹੜੀਆਂ ਚੀਜ਼ਾਂ ਅਸੀਂ ਦੇਖਦੇ
ਹਾਂ ਉਨ੍ਹਾਂ ਚੀਜ਼ਾਂ ਤੋਂ ਬਾਹਰ ਬਣਾਈਆਂ ਗਈਆਂ ਸਨ ਜਿਸ ਨੂੰ
ਦੇਖਿਆ ਨਹੀਂ ਜਾ ਸਕਦਾ।
4ਕਇਨ ਅਤੇ ਏਬਲ ਦੋਹਾਂ ਨੇ ਪਰਮੇਸ਼ੁਰ ਨੂੰ ਬਲੀਆਂ ਚੜ੍ਹਾਈਆਂ
ਸਨ। ਪਰ ਏਬਲ ਨੇ ਪਰਮੇਸ਼ੁਰ ਨੂੰ ਬਿਹਤਰ ਬਲੀ ਚੜਾਈ ਸੀ
ਕਿਉਂਕਿ ਉਸ ਨੂੰ ਨਿਹਚਾ ਸੀ। ਪਰਮੇਸ਼ੁਰ ਨੇ ਆਖਿਆ ਕਿ ਉਹ
ਏਬਲ ਦੀਆਂ ਚੜ੍ਹਾਈਆਂ ਚੀਜ਼ਾ ਤੋਂ ਪ੍ਰਸੰਨ ਸੀ। ਅਤੇ ਇਸ ਲਈ
ਪਰਮੇਸ਼ੁਰ ਨੇ ਏਬਲ ਨੂੰ ਚੰਗਾ ਮਨੁੱਖ ਆਖਿਆ ਕਿਉਂਕਿ ਉਸ ਨੂੰ
ਨਿਹਚਾ ਸੀ। ਏਬਲ ਮਰ ਗਿਆ, ਪਰ ਆਪਣੀ ਨਿਹਚਾ ਰਾਹੀਂ
ਉਹ ਹਾਲੇ ਵੀ ਬੋਲ ਰਿਹਾ ਹੈ।
5ਇਨੋਕ ਨੂੰ ਇਸ ਧਰਤੀ ਤੋਂ ਉਠਾ ਲਿਆ ਗਿਆ। ਉਹ ਕਦੇ
ਨਹੀਂ ਮਰਿਆ ਪੋਥੀ ਆਖਦੀ ਹੈ ਕਿ ਇਨੋਕ ਨੂੰ ਉਠਾਏ ਜਾਣ ਤੋਂ
ਪਹਿਲਾਂ, ਉਹ ਸੱਚੀ ਤਰ੍ਹਾਂ ਪਰਮੇਸ਼ੁਰ ਨੂੰ ਪ੍ਰਸੰਨ ਕਰਕੇ ਜਿਉਂਇਆ।
ਬਾਅਦ ਵਿੱਚ, ਲੋਕ ਇਨੋਕ ਨੂੰ ਨਹੀਂ ਲੱਭ ਸਕੇ, ਕਿਉਂ ਕਿ ਪਰਮੇਸ਼ੁਰ
ਨੇ ਇਨੋਕ ਨੂੰ ਸਵਰਗ ਵਿੱਚ ਹੋਣ ਲਈ ਉਠਾਇਆ। ਇਨੋਕ
ਨਾਲ ਅਜਿਹਾ ਵਾਪਰਿਆ ਕਿਉਂਕਿ ਉਹ ਨਿਹਚਾਵਾਨ ਸੀ।
6ਨਿਹਚਾ ਤੋਂ ਬਗੈਰ ਕੋਈ ਵਿਅਕਤੀ ਪਰਮੇਸ਼ੁਰ ਨੂੰ ਪ੍ਰਸੰਨ ਨਹੀਂ
ਕਰ ਸਕਦਾ। ਜਿਹੜਾ ਵਿਅਕਤੀ ਪਰਮੇਸ਼ੁਰ ਵੱਲ ਆਉਂਦਾ ਹੈ
ਉਸ ਨੂੰ ਨਿਹਚਾ ਕਰਨੀ ਹੋਵੇਗੀ ਕਿ ਪਰਮੇਸ਼ੁਰ ਵਾਸਤਵਿਕ ਹੈ।
ਅਤੇ ਜਿਹੜਾ ਵਿਅਕਤੀ ਪਰਮੇਸ਼ੁਰ ਕੋਲ ਆਉਂਦਾ ਹੈ ਉਸ ਨੂੰ
ਨਿਹਚਾ ਕਰਨੀ ਪਵੇਗੀ ਕਿ ਪਰਮੇਸ਼ੁਰ ਉਨ੍ਹਾਂ ਲੋਕਾਂ ਨੂੰ ਫ਼ਲ ਦਿੰਦਾ
ਹੈ ਜਿਹੜੇ ਉਸ ਨੂੰ ਸੱਚਮੁਚ ਲੱਭਣਾ ਚਾਹੁੰਦੇ ਹਨ।
7ਨੂਹ ਨੂੰ ਪਰਮੇਸ਼ੁਰ ਵੱਲੋਂ ਉਨ੍ਹਾਂ ਚੀਜ਼ਾਂ ਬਾਰੇ ਚਿਤਾਵਨੀ ਦਿੱਤੀ
ਗਈ ਸੀ ਜਿਨ੍ਹਾਂ ਨੂੰ ਉਹ ਹਾਲੇ ਨਹੀਂ ਦੇਖ ਸਕਿਆ ਸੀ। ਪਰ ਨੂਹ
ਦੇ ਦਿਲ ਵਿੱਚ ਪਰਮੇਸ਼ੁਰ ਲਈ ਨਿਹਚਾ ਅਤੇ ਆਦਰ ਸੀ। ਇਸ
ਲਈ ਨੂਹ ਨੇ ਆਪਣੇ ਪਰਿਵਾਰ ਨੂੰ ਬਚਾਉਣ ਲਈ ਇੱਕ ਵੱਡੀ
ਕਿਸ਼ਤੀ ਬਣਾਈ। ਆਪਣੀ ਨਿਹਚਾ ਰਾਹੀਂ ਨੂਹ ਨੇ ਦਰਸਾਇਆ
ਕਿ ਦੁਨੀਆਂ ਗਲਤ ਸੀ। ਅਤੇ ਨੂਹ ਉਨ੍ਹਾਂ ਲੋਕਾਂ ਵਿੱਚ ਸ਼ਾਮਿਲ ਹੋ
ਗਿਆ ਜਿਨ੍ਹਾਂ ਨੂੰ ਨਿਹਚਾ ਰਾਹੀਂ ਪਰਮੇਸ਼ੁਰ ਨਾਲ ਧਰਮੀ
ਬਣਾਇਆ ਗਿਆ ਸੀ।
8ਪਰਮੇਸ਼ੁਰ ਨੇ ਅਬਰਾਹਾਮ ਨੂੰ ਬੁਲਾਇਆ ਕਿ ਉਹ ਦੂਸਰੇ
ਸਥਾਨ ਦੀ ਯਾਤਰਾ ਕਰੇ ਜਿਸ ਬਾਰੇ ਪਰਮੇਸ਼ੁਰ ਨੇ ਅਬਰਾਹਾਮ ਨੂੰ
ਦੇਣ ਲਈ ਵਾਅਦਾ ਕੀਤਾ ਸੀ। ਅਬਰਾਹਾਮ ਨੂੰ ਕੋਈ ਪਤਾ ਨਹੀਂ
ਸੀ ਕਿ ਉਹ ਸਥਾਨ ਕਿਥੇ ਹੈ। ਪਰ ਅਬਰਾਹਾਮ ਨੇ ਪਰਮੇਸ਼ੁਰ ਦਾ
ਹੁਕਮ ਮੰਨਿਆਂ ਅਤੇ ਸਫ਼ਰ ਸ਼ੁਰੂ ਕਰ ਦਿੱਤਾ ਕਿਉਂ ਕਿ ਅਬਰਾਹਾਮ
ਨੂੰ ਨਿਹਚਾ ਸੀ। 9ਅਬਰਾਹਾਮ ਉਸ ਦੇਸ ਵਿੱਚ ਰਹਿਣ ਲੱਗਾ
ਜਿਸ ਦਾ ਪਰਮੇਸ਼ੁਰ ਨੇ ਉਸ ਨੂੰ ਦੇਣ ਲਈ ਵਾਅਦਾ ਕੀਤਾ ਸੀ।
ਅਬਰਾਹਾਮ ਉਸ ਜਗ੍ਹਾ ਇੱਕ ਯਾਤਰੀ ਵਾਂਙ ਰਿਹਾ ਜਿਥੋਂ ਦਾ
ਉਹ ਨਹੀਂ ਸੀ। ਉਸ ਨੇ ਅਜਿਹਾ ਆਪਣੀ ਨਿਹਚਾ ਕਾਰਣ
ਕੀਤਾ। ਅਬਰਾਹਾਮ ਇਸਹਾਕ ਅਤੇ ਯਾਕੂਬ ਨਾਲ ਤੰਬੂਆਂ ਵਿੱਚ
ਰਿਹਾ ਜਿਨ੍ਹਾਂ ਨੇ ਵੀ ਪਰਮੇਸ਼ੁਰ ਕੋਲੋਂ ਉਹੀ ਵਾਅਦਾ ਪ੍ਰਾਪਤ ਕੀਤਾ
ਸੀ। 10ਅਬਰਾਹਾਮ ਉਸ ਸ਼ਹਿਰ ਦਾ ਇੰਤਜਾਰ ਕਰ ਰਿਹਾ ਸੀ
ਜਿਸ ਦੀ ਬੁਨਿਆਦ ਵਾਸਤਵਿਕ ਹੈ। ਉਹ ਉਸ ਸ਼ਹਿਰ ਲਈ
ਇੰਤਜ਼ਾਰ ਕਰ ਰਿਹਾ ਸੀ ਜਿਸਦਾ ਪਰਮੇਸ਼ੁਰ ਨੇ ਨਮੂਨਾ
ਤਿਆਰ ਕੀਤਾ ਸੀ ਅਤੇ ਉਸਾਰਿਆ ਸੀ।
11ਅਬਰਾਹਾਮ ਨੂੰ ਬੱਚਾ ਪ੍ਰਾਪਤ ਕਰਨ ਲਈ ਬਹੁਤ ਬਿਰਧ ਹੋ
ਚੁੱਕਿਆ ਸੀ। ਸਾਰਾਹ ਵੀ ਬੱਚੇ ਦੇ ਕਾਬਿਲ ਨਹੀਂ ਸੀ। ਪਰ
ਅਬਰਾਹਾਮ ਨੂੰ ਪਰਮੇਸ਼ੁਰ ਵਿੱਚ ਨਿਹਚਾ ਸੀ। ਇਸ ਲਈ ਪਰਮੇਸ਼ੁਰ
ਨੇ ਉਨ੍ਹਾਂ ਨੂੰ ਉਲਾਦ ਪੈਦਾ ਕਰਨ ਦੇ ਯੋਗ ਬਣਾਇਆ। ਇਹ
ਇਸ ਲਈ ਹੋਇਆ ਕਿਉਂ ਕਿ ਅਬਰਾਹਾਮ ਨੂੰ ਭਰੋਸਾ ਸੀ ਕਿ
ਪਰਮੇਸ਼ੁਰ ਉਹ ਕਰ ਸਕਦਾ ਜਿਸਦਾ ਉਸ ਨੇ ਵਾਅਦਾ ਕੀਤਾ
ਸੀ। 12ਇਹ ਆਦਮੀ ਇੰਨਾ ਬਿਰਧ ਸੀ ਕਿ ਉਹ ਮਰਨ ਕੰਢੇ
ਸੀ। ਪਰ ਉਸ ਇੱਕ ਆਦਮੀ ਤੋਂ ਇੰਨੇ ਲੋਕ ਆਏ, ਜਿੰਨੇ ਕਿ
ਆਕਾਸ਼ ਵਿੱਚ ਅਣਗਿਣਤ ਤਾਰੇ ਹਨ ਅਤੇ ਸਮੁੰਦਰ ਦੇ ਕੰਢੇ
ਰੇਤ ਦੇ ਕਣ ਹਨ।
13ਉਹ ਸਾਰੇ ਮਹਾਨ ਲੋਕ ਮੌਤ ਤੱਕ ਨਿਹਚਾ ਨਾਲ ਜਿਉਂਦੇ
ਰਹੇ। ਉਨ੍ਹਾਂ ਲੋਕਾਂ ਨੇ ਉਹ ਚੀਜਾਂ ਨਹੀਂ ਪਾਈਆਂ ਜਿਨ੍ਹਾਂ ਦਾ
ਪਰਮੇਸ਼ੁਰ ਨੇ ਉਨ੍ਹਾਂ ਲਈ ਵਾਅਦਾ ਕੀਤਾ ਸੀ। ਉਨ੍ਹਾਂ ਲੋਕਾਂ ਨੇ
ਉਨ੍ਹਾਂ ਚੀਜ਼ਾਂ ਨੂੰ ਦੂਰ ਭਵਿੱਖ ਵਿੱਚ ਦੇਖਿਆ ਅਤੇ ਉਹ ਖੁਸ਼ ਸਨ।
ਉਨ੍ਹਾਂ ਲੋਕਾਂ ਨੇ ਕਬੂਲਿਆ ਕਿ ਉਹ ਧਰਤੀ ਉੱਤੇ ਅਜਨਬੀ ਅਤੇ

ਯਾਤਰੀ ਸਨ। 14ਜਦੋਂ ਲੋਕ ਕੁਝ ਅਜਿਹਾ ਪ੍ਰਵਾਨ ਕਰ ਲੈਂਦੇ
ਹਨ ਤਾਂ ਉਹ ਲੋਕ ਦਰਸ਼ਾਉਂਦੇ ਹਨ ਕਿ ਉਹ ਇੱਕ ਅਜਿਹੇ ਦੇਸ
ਦਾ ਇੰਤਜ਼ਾਰ ਕਰ ਰਹੇ ਹਨ ਜਿਹੜਾ ਉਨ੍ਹਾਂ ਦਾ ਆਪਣਾ ਹੋਵੇਗਾ।
15ਜੇ ਉਹ ਲੋਕ ਉਸ ਦੇਸ ਬਾਰੇ ਹੀ ਸੋਚ ਰਹੇ ਹੁੰਦੇ ਜਿਹੜਾ ਉਨ੍ਹਾਂ
ਨੇ ਛੱਡ ਦਿੱਤਾ ਸੀ, ਤਾਂ ਫ਼ੇਰ ਉਨ੍ਹਾਂ ਕੋਲ ਉੱਥੇ ਵਾਪਸ ਜਾਣ ਦਾ
ਵੇਲਾ ਸੀ। 16ਪਰ ਉਹ ਲੋਕ ਇੱਕ ਬਿਹਤਰ ਦੇਸ ਦਾ ਇੰਤਜਾਰ
ਕਰ ਰਹੇ ਸਨ-ਕਿਸੇ ਸਵਰਗੀ ਦੇਸ ਦਾ। ਇਸ ਲਈ ਪਰਮੇਸ਼ੁਰ
ਉਨ੍ਹਾਂ ਦਾ ਪਰਮੇਸ਼ੁਰ ਅਖਵਾਉਣ ਵਿੱਚ ਸ਼ਰਮ ਮਹਿਸੂਸ ਨਹੀਂ
ਕਰਦਾ। ਅਤੇ ਪਰਮੇਸ਼ੁਰ ਨੇ ਉਨ੍ਹਾਂ ਲੋਕਾਂ ਲਈ ਇੱਕ ਸ਼ਹਿਰ ਤਿਆਰ
ਕੀਤਾ ਹੈ।

17-18ਪਰਮੇਸ਼ੁਰ ਨੇ ਅਬਰਾਹਾਮ ਦੀ ਨਿਹਚਾ ਨੂੰ ਪਰਖਿਆ।
ਪਰਮੇਸ਼ੁਰ ਨੇ ਅਬਰਾਹਾਮ ਨੂੰ ਆਖਿਆ ਕਿ ਉਸ ਨੂੰ ਇਸਹਾਕ ਦੀ
ਬਲੀ ਚੜ੍ਹਾਉਣੀ ਚਾਹੀਦੀ ਹੈ। ਅਬਰਾਹਾਮ ਨੇ ਹੁਕਮ ਮੰਨਿਆਂ
ਕਿਉਂਕਿ ਉਸ ਨੂੰ ਉਸ ਵਿੱਚ ਨਿਹਚਾ ਸੀ। ਅਬਰਾਹਾਮ ਕੋਲ
ਪਹਿਲਾਂ ਹੀ ਪਰਮੇਸ਼ੁਰ ਦੇ ਵਾਅਦੇ ਸਨ। ਅਤੇ ਪਰਮੇਸ਼ੁਰ ਨੇ
ਅਬਰਾਹਾਮ ਨੂੰ ਪਹਿਲਾਂ ਹੀ ਆਖ ਦਿੱਤਾ ਸੀ, "ਇਹ ਇਸਹਾਕ ਹੀ
ਹੈ ਜਿਸਦੇ ਰਾਹੀਂ ਤੇਰੀ ਉਲਾਦ ਪੈਦਾ ਹੋਵੇਗੀ।"* ਪਰ ਅਬਰਾਹਾਮ
ਆਪਣੇ ਇਕਲੋਤੇ ਪੁਤਰ ਇਸਹਾਕ ਦੀ ਬਲੀ ਦੇਣ ਲਈ ਤਿਆਰ
ਸੀ। ਅਬਰਾਹਾਮ ਨੇ ਅਜਿਹਾ ਇਸ ਲਈ ਕੀਤਾ ਕਿਉਂਕਿ ਉਹ
ਨਿਹਚਾਵਾਨ ਸੀ। 19ਅਬਰਾਹਾਮ ਨੇ ਵਿਸ਼ਵਾਸ ਕੀਤਾ ਕਿ
ਪਰਮੇਸ਼ੁਰ ਲੋਕਾਂ ਨੂੰ ਮੌਤ ਤੋਂ ਜੀਵਨ ਵੱਲ ਵਾਪਸ ਲਿਆ ਸਕਦਾ
ਹੈ। ਅਤੇ ਸੱਚ ਮੁੱਚ ਅਸੀਂ ਆਖ ਸਕਦੇ ਹਾਂ ਕਿ ਇੱਕ ਤਰੀਕੇ
ਨਾਲ, ਜਦੋਂ ਪਰਮੇਸ਼ੁਰ ਨੇ ਅਬਰਾਹਾਮ ਨੂੰ ਉਸ ਨੂੰ ਮਾਰਨ ਤੋਂ
ਰੋਕਿਆ, ਤਾਂ ਇਹ ਬਿਲਕੁਲ ਇੰਝ ਸੀ ਜਿਵੇਂ ਉਸ ਨੇ ਇਸਹਾਕ
ਨੂੰ ਮੌਤ ਤੋਂ ਵਾਪਸ ਪ੍ਰਾਪਤ ਕਰ ਲਿਆ ਹੋਵੇ।

20ਇਸਹਾਕ ਨੇ ਯਾਕੂਬ ਅਤੇ ਤਿਮੋਥਿਉਸ ਦੇ ਭਵਿਖ ਨੂੰ ਅਸੀਸ
ਦਿੱਤੀ। ਇਸਹਾਕ ਨੇ ਅਜਿਹਾ ਇਸ ਲਈ ਕੀਤਾ ਕਿਉਂਕਿ ਉਸ
ਨੂੰ ਨਿਹਚਾ ਸੀ।

21ਅਤੇ ਯਾਕੂਬ ਨੇ ਯੂਸੁਫ ਦੇ ਹਰ ਪੁੱਤਰ ਨੂੰ ਅਸੀਸ ਦਿੱਤੀ।
ਯਾਕੂਬ ਨੇ ਅਜਿਹਾ ਉਂਦੋ ਕੀਤਾ ਜਦੋਂ ਉਹ ਮਰਨ ਹੀ ਵਾਲਾ
ਸੀ। ਉਹ ਪਰਮੇਸ਼ੁਰ ਦੀ ਉਪਾਸਨਾ ਕਰਨ ਲਈ ਆਪਣੀ ਸੋਟੀ
ਉੱਤੇ ਝੁਕਿਆ ਹੋਇਆ ਸੀ। ਯਾਕੂਬ ਨੇ ਇਹ ਗੱਲਾਂ ਇਸ ਲਈ
ਕੀਤੀਆਂ ਕਿਉਂਕਿ ਉਸ ਨੂੰ ਨਿਹਚਾ ਸੀ।

22ਅਤੇ ਜਦੋਂ ਯੂਸੁਫ ਮਰਨ ਕੰਢੇ ਸੀ ਉਸ ਨੇ ਇਜ਼ਰਾਏਲੀਆਂ
ਦੇ ਮਿਸਰ ਛੱਡਣ ਬਾਰੇ ਗੱਲ ਕੀਤੀ। ਅਤੇ ਯੂਸੁਫ ਨੇ ਲੋਕਾਂ ਨੂੰ
ਕਿਹਾ ਕਿ ਉਨ੍ਹਾਂ ਨੂੰ ਉਸ ਦੇ ਬਚੇ ਹੋਏ ਸ਼ਰੀਰ ਨਾਲ ਕੀ ਕਰਨਾ
ਚਾਹੀਦਾ ਹੈ। ਯੂਸੁਫ ਨੇ ਇਹ ਗੱਲਾਂ ਇਸ ਲਈ ਆਖੀਆਂ ਕਿਉਂਕਿ
ਉਸ ਨੂੰ ਨਿਹਚਾ ਸੀ।

23ਅਤੇ ਮੂਸਾ ਦੇ ਮਾਪਿਆਂ ਨੇ ਮੂਸਾ ਦੇ ਜਨਮ ਤੋਂ ਬਾਦ ਉਸ ਨੂੰ
ਤਿੰਨ ਮਹਿਨੇ ਤੱਕ ਛੁਪਾਈ ਰੱਖਿਆ। ਉਨ੍ਹਾਂ ਨੇ ਅਜਿਹਾ ਇਸ
ਲਈ ਕੀਤਾ ਕਿਉਂਕਿ ਉਹ ਨਿਹਚਾਵਾਨ ਸਨ। ਕਿਉਂ ਜੁ ਉਨ੍ਹਾਂ
ਨੇ ਦੇਖਿਆ ਕਿ ਮੂਸਾ ਇੱਕ ਖੂਬਸੂਰਤ ਬੱਚਾ ਸੀ, ਅਤੇ ਉਹ ਫ਼ਿਰਊਨ
ਦੇ ਆਦੇਸ਼ ਦੀ ਅਵੱਗਿਆ ਕਰਨ ਤੋਂ ਵੀ ਨਾ ਡਰੇ।

24ਜਦੋਂ ਮੂਸਾ ਵੱਡਾ ਹੋਇਆ, ਉਸ ਨੇ ਫਿਰਊਨ ਦੀ ਧੀ ਦਾ
ਪੁੱਤਰ ਅਖਵਾਉਣਾ ਪਸੰਦ ਨਾ ਕੀਤਾ। ਕਿਉਂ ਕਿ ਉਸ ਨੂੰ ਆਸਥਾ
ਸੀ, ਉਸ ਨੇ ਅਜਿਹਾ ਕੀਤਾ। 25ਮੂਸਾ ਨੇ ਪਾਪ ਦੇ ਭੋਗ ਬਿਲਾਸ
ਨਾ ਮਾਨਣ ਦੀ ਚੋਣ ਕੀਤੀ। ਇਹ ਭੋਗ ਬਿਲਾਸ ਛੇਤੀ ਮੁਕ
ਜਾਣ ਵਾਲੇ ਸਨ। ਇਸ ਦੀ ਬਜਾਇ ਮੂਸਾ ਨੇ ਪਰਮੇਸ਼ੁਰ ਦੇ ਲੋਕਾਂ
ਸੰਗ ਕਸ਼ਟ ਝੱਲਣ ਦੀ ਚੋਣ ਕੀਤੀ। ਮੂਸਾ ਨੇ ਅਜਿਹਾ ਇਸ
ਲਈ ਕੀਤਾ ਕਿਉਂ ਕਿ ਉਸ ਨੂੰ ਨਿਹਚਾ ਸੀ। 26ਮੂਸਾ ਨੇ ਸੋਚਿਆ
ਕਿ ਮਿਸਰ ਦੇ ਸਾਰੇ ਖਜਾਨਿਆਂ ਦਾ ਮਾਲਕ ਹੋਣ ਨਾਲੋਂ ਮਸੀਹ
ਲਈ ਦੁੱਖ ਝੱਲਣਾ ਬਿਹਤਰ ਸੀ। ਮੂਸਾ ਉਸ ਇਨਾਮ ਦੀ ਉਡੀਕ
ਕਰ ਰਿਹਾ ਸੀ ਜੋ ਪਰਮੇਸ਼ੁਰ ਉਸ ਨੂੰ ਦੇਣ ਵਾਲਾ ਸੀ। 27ਮੂਸਾ ਨੇ
ਮਿਸਰ ਛੱਡ ਦਿੱਤਾ। ਉਸ ਨੇ ਮਿਸਰ ਇਸ ਲਈ ਛੱਡਿਆ ਕਿਉਂਕਿ
ਉਸ ਨੂੰ ਨਿਹਚਾ ਸੀ। ਮੂਸਾ ਰਾਜੇ ਦੇ ਕਹਿਰ ਤੋਂ ਨਹੀਂ ਡਰਦਾ
ਸੀ। ਮੂਸਾ ਨੇ ਇਉਂ ਦ੍ਰਿੜ੍ਹ ਰਹਿਣਾ ਜਾਰੀ ਰੱਖਿਆ ਜਿਵੇਂ ਕਿ
ਉਹ ਪਰਮੇਸ਼ੁਰ ਨੂੰ ਵੇਖ ਸਕੇ ਜਿਸਨੂੰ ਕੋਈ ਵੀ ਨਾ ਵੇਖ ਸਕਿਆ।
28ਮੂਸਾ ਨੇ ਪਸਾਹ ਦਾ ਤਿਉਹਾਰ ਮਨਾਇਆ ਅਤੇ ਲਹੂ ਨੂੰ
ਦਰਵਾਜ਼ਿਆਂ ਉੱਤੇ ਛਿੜਕਿਆ। ਇਹ ਲਹੂ ਦਰਵਾਜ਼ਿਆਂ ਤੇ ਇਸ
ਲਈ ਛਿੜਕਿਆ ਗਿਆ ਸੀ ਤਾਂ ਜੋ ਮੌਤ ਦਾ ਦੂਤ ਯਹੂਦੀ ਲੋਕਾਂ
ਦੇ ਪਹਿਲੇ ਜਨਮੇ ਪੁੱਤਰਾਂ ਨੂੰ ਮਾਰ ਨਾ ਸਕੇ। ਮੂਸਾ ਨੇ ਅਜਿਹਾ
ਇਸ, ਲਈ ਕੀਤਾ ਕਿਉਂਕਿ ਉਸ ਨੂੰ ਨਿਹਚਾ ਸੀ।

29ਅਤੇ ਉਹ ਲੋਕ ਜਿਨ੍ਹਾਂ ਦੀ ਮੂਸਾ ਨੇ ਅਗਵਾਈ ਕੀਤੀ ਸੀ
ਸਾਰੇ ਲਾਲ ਸਮੁੰਦਰ ਵਿੱਚੋਂ ਸੁੱਕੀ ਧਰਤੀ ਉੱਤੋਂ ਲੰਘ ਗਏ। ਉਹ
ਅਜਿਹਾ ਕਰਨ ਦੇ ਯੋਗ ਇਸ ਲਈ ਹੋ ਸਕੇ ਕਿਉਂਕਿ ਉਸ ਨੂੰ
ਨਿਹਚਾ ਸੀ। ਮਿਸਰੀਆਂ ਨੇ ਵੀ ਸਮੁੰਦਰ ਵਿੱਚੋਂ ਗੁਜ਼ੁਰਨਾ ਚਾਹਿਆ
ਪਰ ਉਹ ਸਾਰੇ ਡੁੱਬ ਮਰੇ। 30ਅਤੇ ਯੇਰੀਹੋ ਦੀਆਂ ਕੰਧਾਂ ਪਰਮੇਸ਼ੁਰ
ਦੇ ਲੋਕਾਂ ਦੇ ਵਿਸ਼ਵਾਸ ਕਾਰਣ ਢੱਠ ਗਈਆਂ। ਲੋਕਾਂ ਨੇ ਯਰੀਹੋ
ਦੀਆਂ ਕੰਧਾਂ ਦੁਆਲੇ ਸੱਤ ਦਿਨ ਤੱਕ ਮਾਰਚ ਕੀਤੀ ਅਤੇ ਕੰਧਾਂ
ਢੱਠ ਗਈਆਂ। 31ਅਤੇ ਵੇਸਵਾ ਰਹਾਬ ਨੇ ਇਜ਼ਰਾਏਲੀ ਜਾਸੂਸਾਂ
ਦਾ ਸੁਆਗਤ ਕੀਤਾ ਅਤੇ ਮਿੱਤਰਾ ਵਾਂਗ ਉਨ੍ਹਾਂ ਦੀ ਸਹਾਇਤਾ
ਕੀਤੀ। ਅਤੇ ਆਪਣੀ ਨਿਹਚਾ ਕਾਰਣ ਉਹ ਉਨ੍ਹਾਂ ਹੋਰ ਲੋਕਾਂ
ਨਾਲ ਮਾਰੀ ਨਹੀਂ ਗਈ ਜਿਨ੍ਹਾਂ ਨੇ ਆਗਿਆ ਨਹੀਂ ਮੰਨੀ।

32ਕੀ ਮੇਰੇ ਵੱਲੋਂ ਤੁਹਾਨੂੰ ਹੋਰ ਉਦਾਹਰਣਾਂ ਦੇਣ ਦੀ ਲੋੜ ਹੈ?
ਤੁਹਾਨੂੰ ਗਦਿਊਨ, ਬਾਰਕ, ਸਮਸੂਨ, ਯਿਫਤਾ, ਦਾਊਸ, ਸਮੂਏਲ
ਅਤੇ ਨਬੀਆਂ ਬਾਰੇ ਦੱਸਣ ਲਈ ਮੇਰੇ ਕੋਲ ਘੱਟ ਸਮਾਂ ਹੈ। 33ਇਨ੍ਹਾਂ
ਸਾਰੇ ਲੋਕਾਂ ਨੂੰ ਆਸਥਾ ਸੀ। ਉਨ੍ਹਾਂ ਨੇ ਆਪਣੇ ਵਿਸ਼ਵਾਸ਼ ਨਾਲ
ਹਕੂਮਤਾਂ ਨੂੰ ਹਰਾ ਦਿੱਤਾ। ਉਨ੍ਹਾਂ ਨੇ ਉਹੀ ਕੀਤਾ ਜੋ ਸਹੀ ਸੀ ਅਤੇ
ਉਹ ਚੀਜ਼ਾਂ ਪ੍ਰਾਪਤ ਕੀਤੀਆਂ ਜਿਨ੍ਹਾਂ ਦਾ ਪਰਮੇਸ਼ੁਰ ਨੇ ਵਾਅਦਾ
ਕੀਤਾ ਸੀ। ਉਨ੍ਹਾਂ ਵਿੱਚੋਂ ਕਈਆਂ ਨੇ ਆਪਣੀ ਨਿਹਚਾ ਦੁਆਰਾ
ਸ਼ੇਰਾਂ ਦੇ ਮੂੰਹ ਬੰਦ ਕਰ ਦਿੱਤੇ। 34ਕੁਝ ਲੋਕਾਂ ਨੇ ਭਿਆਨਕ ਅੱਗਾਂ
ਬੁਝਾ ਦਿੱਤੀਆਂ ਅਤੇ ਦੂਸਰੇ ਤਲਵਾਰਾਂ ਨਾਲ ਮਾਰੇ ਜਾਣ ਤੋਂ ਬਚ
ਗਏ। ਉਨ੍ਹਾਂ ਨੇ ਇਹ ਸਭ ਆਪਣੀ ਨਿਹਚਾ ਦੇ ਕਾਰਣ ਕੀਤਾ।
ਜਿਹੜੇ ਲੋਕ ਕਮਜ਼ੋਰ ਸਨ ਉਹ ਨਿਹਚਾ ਦੁਆਰਾ ਬਲਵਾਨ
ਬਣਾਏ ਗਏ ਸਨ। ਉਹ ਜੰਗ ਵਿੱਚ ਸ਼ਕਤੀਸ਼ਾਲੀ ਬਣ ਗਏ
ਅਤੇ ਦੁਸ਼ਮਣ ਦੀਆਂ ਫ਼ੌਜਾਂ ਨੂੰ ਬਾਹਰ ਭਜਾ ਦਿੱਤਾ। 35ਜਿਹੜੇ
ਲੋਕ ਮਾਰੇ ਗਏ ਉਹ ਉਨ੍ਹਾਂ ਦੀ ਮੌਤ ਤੋਂ ਉਭਾਰੇ ਗਏ, ਅਤੇ ਉਨ੍ਹਾਂ

**"ਇਹ ... ਪੈਦਾ ਹੋਵੇਗੀ"** ਉਤਪਤ 21:12

ਦੇ ਪਰਿਵਾਰਾਂ ਦੀਆਂ ਔਰਤਾਂ ਦੇ ਹਵਾਲੇ ਕਰ ਦਿੱਤੇ ਗਏ। ਹੋਰਨਾਂ
ਲੋਕਾਂ ਨੂੰ ਤਸੀਹੇ ਦਿੱਤੇ ਗਏ ਅਤੇ ਉਨ੍ਹਾਂ ਨੇ ਆਪਣੀ ਰਿਹਾਈ
ਪ੍ਰਾਪਤ ਕਰਨ ਤੋਂ ਇਨਕਾਰ ਕਰ ਦਿੱਤਾ। ਉਨ੍ਹਾਂ ਨੇ ਅਜਿਹਾ ਇਸ
ਲਈ ਕੀਤਾ ਤਾਂ ਜੋ ਉਨ੍ਹਾਂ ਨੂੰ ਮੌਤ ਤੋਂ ਜੀਵਨ ਵੱਲ ਉਭਾਰ ਕੇ
ਬਿਹਤਰ ਜੀਵਨ ਪ੍ਰਾਪਤ ਹੋ ਸਕੇ। **36**ਕੁਝ ਲੋਕਾਂ ਦਾ ਮਜ਼ਾਕ
ਉਡਾਇਆ ਗਿਆ ਅਤੇ ਕੋੜਿਆਂ ਨਾਲ ਮਾਰੇ ਗਏ। ਹੋਰਨਾਂ ਲੋਕਾਂ
ਨੂੰ ਬੰਨ ਕੇ ਕੈਦ ਵਿੱਚ ਸੁੱਟ ਦਿੱਤਾ ਗਿਆ। **37**ਉਨ੍ਹਾਂ ਨੂੰ ਪੱਥਰਾਂ
ਨਾਲ ਮਾਰ ਦਿੱਤਾ ਗਿਆ ਅਤੇ ਦੋ ਟੋਟਿਆਂ ਵਿੱਚ ਵੰਡ ਦਿੱਤਾ
ਗਿਆ। ਉਨ੍ਹਾਂ ਨੂੰ ਤਲਵਾਰ ਰਾਹੀਂ ਕਤਲ ਕਰ ਦਿੱਤਾ ਗਿਆ।
ਕੁਝ ਲੋਕਾਂ ਨੇ ਭੇਡਾਂ ਅਤੇ ਬਕਰੀਆਂ ਦੀਆਂ ਖੱਲਾਂ ਪਾ ਲਈਆਂ
ਅਤੇ ਭਟਕਣ ਲੱਗੇ। ਉਹ ਗਰੀਬ, ਸਤਾਏ ਹੋਏ, ਅਤੇ ਹੋਰਾਂ ਦੁਆਰਾ
ਬਦਸਲੂਕੀ ਕੀਤੀ ਹੋਏ ਸਨ। **38**ਇਨ੍ਹਾਂ ਮਹਾਨ ਲੋਕਾਂ ਲਈ ਦੁਨੀਆਂ
ਕਾਫ਼ੀ ਨਹੀਂ ਸੀ। ਇਹ ਲੋਕ ਮਾਰੂਥਲਾਂ ਅਤੇ ਪਰਬਤਾਂ ਵਿੱਚ
ਭਟਕਦੇ ਰਹੇ ਅਤੇ ਗੁਫਾਵਾ ਅਤੇ ਧਰਤੀ ਦੇ ਘੁਰਨਿਆਂ ਵਿੱਚ
ਰਹਿੰਦੇ ਰਹੇ। **39**ਇਹ ਸਾਰੇ ਲੋਕ ਆਪਣੀ ਨਿਹਚਾ ਲਈ ਮਸ਼ਹੂਰ
ਹੋ ਗਏ। ਪਰ ਉਨ੍ਹਾਂ ਵਿੱਚੋਂ ਕਿਸੇ ਨੇ ਵੀ ਉਹ ਪ੍ਰਾਪਤ ਨਹੀਂ ਕੀਤਾ
ਜਿਸਦਾ ਪਰਮੇਸ਼ੁਰ ਨੇ ਵਾਅਦਾ ਕੀਤਾ ਸੀ।

**40**ਪਰਮੇਸ਼ੁਰ ਨੇ ਸਾਨੂੰ ਕੁਝ ਬਿਹਤਰ ਦੇਣ ਦੀ ਵਿਉਂਤ ਬਣਾਈ।
ਉਹ ਇਨ੍ਹਾਂ ਲੋਕਾਂ ਨੂੰ ਸਾਡੇ ਸਮੇਤ ਸੰਪੂਰਣ ਬਨਾਉਣਾ ਸੀ।

## ਸਾਨੂੰ ਯਿਸੂ ਦੀ ਮਿਸਾਲ ਤੇ ਚੱਲਣਾ ਚਾਹੀਦਾ

**12** ਸਾਡੇ ਆਲੇ ਦੁਆਲੇ ਬਹੁਤ ਸਾਰੇ ਨਿਹਚਾਵਾਨ ਲੋਕ
ਹਨ। ਉਨ੍ਹਾਂ ਦੀਆਂ ਜ਼ਿੰਦਗੀਆਂ ਸਾਨੂੰ ਦਸੱਦੀਆਂ ਹਨ
ਕਿ ਨਿਹਚਾ ਦਾ ਕੀ ਅਰਥ ਹੈ। ਇਸ ਲਈ ਸਾਨੂੰ ਉਨ੍ਹਾਂ ਵਰਗਾ
ਹੋਣਾ ਚਾਹੀਦਾ ਹੈ। ਸਾਨੂੰ ਵੀ ਉਹ ਦੌੜ ਲਾਉਣੀ ਚਾਹੀਦੀ ਹੈ
ਜਿਹੜੀ ਸਾਡੇ ਸਾਮ੍ਹਣੇ ਹੈ ਅਤੇ ਕਦੇ ਵੀ ਕੋਸ਼ਿਸ਼ ਕਰਨੀ ਨਹੀਂ
ਛੱਡਣੀ ਚਾਹੀਦੀ। ਸਾਨੂੰ ਆਪਣੇ ਜੀਵਨ ਵਿੱਚੋਂ ਉਹ ਹਰ ਚੀਜ਼
ਜਿਹੜੀ ਸਾਨੂੰ ਰੋਕਦੀ ਹੋਵੇ ਦੂਰ ਕਰ ਦੇਣੀ ਚਾਹੀਦੀ ਹੈ। ਸਾਨੂੰ
ਉਸ ਪਾਪ ਨੂੰ ਵੀ ਦੂਰ ਸੁੱਟ ਦੇਣਾ ਚਾਹੀਦਾ ਹੈ ਜਿਹੜਾ ਸਾਨੂੰ
ਆਸਾਨੀ ਨਾਲ ਫ਼ੜ ਲੈਂਦਾ ਹੈ। **2**ਸਾਨੂੰ ਸਦਾ ਯਿਸੂ ਦੀ ਮਿਸਾਲ
ਉੱਪਰ ਚੱਲਣਾ ਚਾਹੀਦਾ ਹੈ। ਯਿਸੂ ਸਾਡੀ ਨਿਹਚਾ ਦਾ ਆਗੂ ਹੈ
ਅਤੇ ਉਹੀ ਹੈ ਜੋ ਇਸ ਨੂੰ ਸੰਪੂਰਣ ਕਰਦਾ ਹੈ। ਉਸ ਨੇ ਸਲੀਬ
ਉੱਤੇ ਮੌਤ ਦਾ ਸਾਮ੍ਹਣਾ ਕੀਤਾ। ਪਰ ਯਿਸੂ ਨੇ ਸਲੀਬ ਦੀ ਬੇਇਜ਼ੱਤੀ
ਨੂੰ ਇਸ ਤਰ੍ਹਾਂ ਝੱਲਿਆ ਜਿਵੇਂ ਕਿ ਇਹ ਕੁਝ ਵੀ ਨਹੀਂ ਸੀ। ਉਸ
ਨੇ ਅਜਿਹਾ ਉਸ ਹੁਲਾਸ ਲਈ ਕੀਤਾ ਜਿਹੜਾ ਪਰਮੇਸ਼ੁਰ ਨੇ ਉਸ
ਦੇ ਸਾਮ੍ਹਣੇ ਰਖਿਆ ਸੀ। ਅਤੇ ਹੁਣ ਉਹ ਪਰਮੇਸ਼ੁਰ ਦੇ ਤਖਤ ਦੇ
ਸੱਜੇ ਪਾਸੇ ਬੈਠਾ ਹੈ। **3**ਯਿਸੂ ਬਾਰੇ ਸੋਚੋ। ਜਦੋਂ ਗੁਨਾਹਗਾਰ ਲੋਕ
ਉਸ ਦੇ ਖਿਲਾਫ ਮੰਦੀਆਂ ਗੱਲਾਂ ਕਰ ਰਹੇ ਸਨ ਉਹ ਸਾਬਰ ਸੀ।
ਉਸ ਬਾਰੇ ਸੋਚੋ ਤਾਂ ਜੇ ਤੁਸੀਂ ਵੀ ਸਬਰ ਵਾਲੇ ਬਣੋ ਅਤੇ ਕੋਸ਼ਿਸ਼
ਕਰੋ ਨਾ ਹਟੋ।

## ਪਰਮੇਸ਼ੁਰ ਇੱਕ ਪਿਤਾ ਵਾਂਙ ਹੈ

**4**ਤੁਸੀਂ ਪਾਪ ਦੇ ਵਿਰੁਧ ਸੰਘਰਸ਼ ਕਰ ਰਹੇ ਹੋ, ਪਰ ਤੁਹਾਡੇ
ਸੰਘਰਸ਼ ਅਜੇ ਤੁਹਾਡੇ ਮਾਰੇ ਜਾਣ ਦਾ ਕਾਰਣ ਨਹੀਂ ਬਣੇ। **5**ਤੁਸੀਂ
ਪਰਮੇਸ਼ੁਰ ਦੇ ਪੁੱਤਰ ਹੋ, ਅਤੇ ਉਹ ਤੁਹਾਨੂੰ ਸਕੂਨ ਪਹੁੰਚਾਣ ਵਾਲੇ
ਸ਼ਬਦ ਬੋਲ ਰਿਹਾ ਹੈ। ਤੁਸੀਂ ਉਨ੍ਹਾਂ ਸ਼ਬਦਾਂ ਨੂੰ ਭੁੱਲ ਚੁੱਕੇ ਹੋ:

"ਮੇਰੇ ਪੁੱਤਰ, ਜਦੋਂ ਪਰਮੇਸ਼ੁਰ ਤੈਨੂੰ ਅਨੁਸ਼ਾਸਿਤ ਕਰਦਾ ਹੈ,
ਤਾਂ ਇਸ ਨੂੰ ਤੁੱਛ ਨਾ ਜਾਣੀ। ਅਤੇ ਕੋਸ਼ਿਸ਼ ਕਰਨੀ ਛੱਡੀ ਨਾ, ਪ੍ਰਭੂ
ਤੈਨੂੰ ਸੌਂਪਦਾ ਹੈ।

**6**ਪ੍ਰਭੂ ਉਸ ਨੂੰ ਸਹੀ ਕਰਦਾ ਜਿਸ ਨੂੰ ਉਹ ਪਿਆਰ ਕਰਦਾ ਹੈ,
ਅਤੇ ਉਹ ਹਰ ਉਸ ਵਿਅਕਤੀ ਨੂੰ ਸਜ਼ਾ ਦਿੰਦਾ ਹੈ ਜਿਸ ਨੂੰ ਉਹ
ਆਪਣੇ ਪੁੱਤਰ ਦੀ ਤਰ੍ਹਾਂ ਕਬੂਲਦਾ ਹੈ।" ਕਹਾਉਤਾਂ *3:11-12*

**7**ਇਸ ਲਈ ਦੁੱਖਾਂ ਨੂੰ ਇੰਝ ਝੱਲੋ ਜਿਵੇਂ ਕਿ ਇਹ ਅਨੁਸ਼ਾਸਨ
ਹੋਣ। ਪਰਮੇਸ਼ੁਰ ਤੁਹਾਡੇ ਨਾਲ ਪੁੱਤਰਾਂ ਵਰਗਾ ਵਿਹਾਰ ਕਰ ਰਿਹਾ
ਹੈ। ਕੀ ਅਜਿਹੇ ਕੋਈ ਬੱਚੇ ਹਨ ਜੋ ਪਿਉਵਾਂ ਦੁਆਰਾ ਅਨੁਸ਼ਾਸਿਤ
ਨਹੀਂ ਕੀਤੇ ਗਏ। **8**ਸਾਰੇ ਬੱਚਿਆਂ ਨੂੰ ਅਨੁਸ਼ਾਸਿਤ ਕੀਤਾ ਜਾਂਦਾ
ਹੈ। ਇਸ ਲਈ ਜੇਕਰ ਤੁਸੀਂ ਕਦੇ ਵੀ ਅਨੁਸ਼ਾਸਿਤ ਨਹੀਂ ਕੀਤੇ
ਗਏ, ਫ਼ੇਰ ਤੁਸੀਂ ਸੱਚੇ ਬੱਚੇ ਨਹੀਂ ਹੋ, ਇਸ ਦੀ ਜਗ੍ਹਾ, ਤੁਸੀਂ
ਨਾਜਾਇਜ਼ ਬੱਚੇ ਹੋ। **9**ਹਾਲਾਂ ਕਿ ਧਰਤੀ ਉੱਪਰ ਸਾਡੇ ਸਾਰਿਆਂ
ਦੇ ਪਿਤਾ ਸਨ ਜਿਨ੍ਹਾਂ ਨੇ ਸਾਨੂੰ ਅਨੁਸ਼ਾਸਿਤ ਕੀਤਾ। ਅਸੀਂ ਅਜੇ
ਵੀ ਉਨ੍ਹਾਂ ਦਾ ਆਦਰ ਕੀਤਾ। ਇਸ ਲਈ ਸਾਡੇ ਲਈ ਆਤਮਿਆਂ
ਦੇ ਪਿਤਾ ਦੁਆਰਾ ਦਿੱਤੇ ਅਨੁਸ਼ਾਸਨ ਨੂੰ ਪ੍ਰਾਪਤ ਕਰਨਾ ਬਹੁਤ
ਮਹੱਤਵਪੂਰਣ ਹੈ। ਜੇ ਅਸੀਂ ਅਜਿਹਾ ਕਰਾਂਗੇ ਤਾਂ ਸਾਡੇ ਕੋਲ
ਜੀਵਨ ਹੋਵੇਗਾ। **10**ਸਾਡੇ ਧਰਤੀ ਉਪਰਲੇ ਪਿਉਵਾਂ ਨੇ ਸਾਨੂੰ
ਥੋੜੇ ਸਮੇਂ ਲਈ ਅਨੁਸ਼ਾਸਿਤ ਕੀਤਾ। ਉਨ੍ਹਾਂ ਨੇ ਸਾਨੂੰ ਉਸੇ ਢੰਗ
ਵਿੱਚ ਅਨੁਸ਼ਾਸਿਤ ਕੀਤਾ ਜਿਹੜਾ ਉਨ੍ਹਾਂ ਨੇ ਸਭ ਤੋਂ ਉੱਤਮ
ਸਮਝਿਆ। ਪਰ ਪਰਮੇਸ਼ੁਰ ਸਾਡੀ ਸਹਾਇਤਾ ਕਰਨ ਲਈ ਸਾਨੂੰ
ਸਜ਼ਾ ਦਿੰਦਾ ਹੈ, ਤਾਂ ਜੋ ਅਸੀਂ ਉਸੇ ਵਾਂਗ ਪਵਿੱਤਰ ਬਣ ਸਕੀਏ।
**11**ਜਦੋਂ ਅਸੀਂ ਅਨੁਸ਼ਾਸਿਤ ਹੁੰਦੇ ਹਾਂ, ਇਹ ਸਾਡੇ ਲਈ ਪ੍ਰਸ਼ੰਸਾ
ਨਹੀਂ ਲਿਆਉਂਦਾ, ਜਦਕਿ ਇਹ ਦਰਦ ਲਿਆਉਂਦਾ ਹੈ। ਪਰ
ਬਾਦ ਵਿੱਚ, ਜਦੋਂ ਅਸੀਂ ਉਸ ਅਨੁਸ਼ਾਸਨ ਤੋਂ ਕੁਝ ਸਿੱਖ ਲੈਂਦੇ
ਹਾਂ, ਅਸੀਂ ਸ਼ੁਰੂਆਤ ਤੋਂ ਸਹੀ ਢੰਗ ਵਿੱਚ ਜਿਉਣ ਲਈ ਸ਼ਾਂਤੀ
ਪ੍ਰਾਪਤ ਕਰਦੇ ਹਾਂ।

## ਆਪਣੇ ਜੀਵਨ ਢੰਗ ਬਾਰੇ ਸਾਵਧਾਨ ਰਹੋ

**12**ਤੁਸੀਂ ਕਮਜ਼ੋਰ ਹੋ ਚੁੱਕੇ ਹੋ। ਇਸ ਲਈ ਆਪਣੇ ਆਪ ਨੂੰ
ਇੱਕ ਵਾਰ ਫੇਰ ਮਜਬੂਤ ਬਣਾਉ। **13**ਠੀਕ ਤਰੀਕੇ ਨਾਲ ਤੁਰੋ
ਤਾਂ ਜੋ ਤੁਸੀਂ ਮੁਕਤੀ ਪ੍ਰਾਪਤ ਕਰ ਸਕੋ ਅਤੇ ਤੁਹਾਡੀਆਂ ਕਮਜ਼ੋਰੀਆਂ
ਤੁਹਾਨੂੰ ਗੁਆਚਣ ਨਹੀਂ ਦੇਣਗੀਆਂ।

**14**ਸਮੂਹ ਲੋਕਾਂ ਨਾਲ ਸ਼ਾਂਤੀ ਨਾਲ ਰਹਿਣ ਦੀ ਕੋਸ਼ਿਸ਼ ਕਰੋ।
ਅਤੇ ਪਾਪ ਤੋਂ ਮੁਕਤ ਜੀਵਨ ਜਿਉਣ ਦੀ ਕੋਸ਼ਿਸ਼ ਕਰੋ। ਜੇ ਕਿਸੇ
ਵਿਅਕਤੀ ਦਾ ਜੀਵਨ ਪਵਿੱਤਰ ਨਹੀਂ ਹੈ, ਉਹ ਕਦੀ ਵੀ ਪ੍ਰਭੂ ਨੂੰ
ਨਹੀਂ ਵੇਖੇਗਾ। **15**ਸਾਵਧਾਨ ਰਹੋ ਕਿ ਕੋਈ ਵੀ ਵਿਅਕਤੀ
ਪਰਮੇਸ਼ੁਰ ਦੀ ਕਿਰਪਾ ਹਾਸਲ ਕਰਨ ਵਿੱਚ ਅਸਫਲ ਨਾ ਹੋਵੇ।
ਸਾਵਧਾਨ ਰਹੋ ਕਿ ਤੁਹਾਡੇ ਵਿੱਚੋਂ ਕੋਈ ਵੀ ਕੌੜੀ ਬੂਟੀ ਵਰਗਾ
ਨਾ ਬਣ ਜਾਵੇ। ਅਜਿਹਾ ਵਿਅਕਤੀ ਤੁਹਾਡੇ ਸਾਰੇ ਸਮੂਹ ਨੂੰ ਗੰਦਾ
ਕਰ ਸਕਦਾ ਹੈ। **16**ਸਾਵਧਾਨ ਰਹੋ ਕਿ ਤੁਹਾਡੇ ਵਿੱਚੋਂ ਕੋਈ ਵੀ

ਜਿਨਸੀ ਪਾਪ ਨਾ ਕਰੇ। ਸਾਵਧਾਨ ਰਹੋ ਕਿ ਕੋਈ ਵੀ ਏਸਾਉ
ਵਰਗਾ ਨਹੀਂ ਜਿਸ ਨੇ ਕਦੇ ਵੀ ਪਰਮੇਸ਼ੁਰ ਬਾਰੇ ਨਹੀਂ ਸੋਚਿਆ।
ਏਸਾਉ ਜੇਠਾ ਪੁੱਤਰ ਸੀ ਅਤੇ ਉਹ ਉਸ ਸਾਰੇ ਕਾਸੇ ਦਾ
ਉੱਤਰਅਧਿਕਾਰੀ ਹੋਣ ਵਾਲਾ ਸੀ ਜੋ ਉਸ ਦੇ ਪਿਤਾ ਦਾ ਸੀ। ਪਰ
ਏਸਾਉ ਨੇ ਇਹ ਸਭ ਕੁਝ ਸਿਰਫ਼ ਇੱਕ ਡੰਗ ਭੋਜਨ ਦੀ ਖਾਤਿਰ
ਵੇਚ ਦਿੱਤਾ।

17ਯਾਦ ਕਰੋ ਕਿ ਇਹ ਕਰਨ ਤੋਂ ਬਾਅਦ ਏਸਾਉ ਨੇ ਚਾਹਿਆ
ਕਿ ਉਹ ਆਪਣੇ ਪਿਤਾ ਦੀ ਅਸੀਸ ਲਵੇ। ਏਸਾਉ ਇਹ ਅਸੀਸ
ਇੰਨੀ ਤੀਬਰਤਾ ਨਾਲ ਚਾਹੁੰਦਾ ਸੀ ਕਿ ਉਹ ਰੋ ਪਿਆ। ਪਰ ਉਸ
ਦੇ ਪਿਤਾ ਨੇ ਉਸ ਨੂੰ ਅਸੀਸ ਦੇਣ ਤੋਂ ਇਨਕਾਰ ਕਰ ਦਿੱਤਾ
ਕਿਉਂਕਿ ਏਸਾਉ ਦੇ ਕੋਲ ਕੋਈ ਅਜਿਹਾ ਤਰੀਕਾ ਨਹੀਂ ਸੀ ਜਿਸ
ਨਾਲ ਉਹ ਆਪਣੇ ਕੀਤੇ ਨੂੰ ਤਬਦੀਲ ਕਰ ਸਕਦਾ।

18ਤੁਸੀਂ ਇੱਕ ਨਵੀਂ ਥਾਂ ਤੇ ਆਏ ਹੋ। ਇਹ ਸਥਾਨ ਉਸ
ਪਹਾੜ ਵਰਗੀ ਨਹੀਂ ਜਿਥੇ ਇਜ਼ਰਾਏਲ ਦੇ ਲੋਕ ਆਏ ਸਨ।
ਤੁਸੀਂ ਉਸ ਪਹਾੜ ਤੇ ਨਹੀਂ ਆਏ ਹੋ ਜਿਸ ਨੂੰ ਤੁਸੀਂ ਛੂਹ ਸਕਦੇ
ਹੋ ਅਤੇ ਉਸ ਤੇ ਜਿਹੜਾ ਅੱਗ ਨਾਲ ਬਲ ਰਿਹਾ ਹੈ। ਤੁਸੀਂ ਉਸ
ਸਥਾਨ ਤੇ ਨਹੀਂ ਆਏ ਹੋ ਜਿਥੇ ਅੰਧਕਾਰ, ਉਦਾਸੀ ਅਤੇ ਤੁਫਾਨ
ਹਨ। 19ਉੱਥੇ ਕੋਈ ਤੂਰ੍ਹੀ ਦੀ ਆਵਾਜ਼ ਨਹੀਂ ਹੈ ਅਤੇ ਨਾ ਹੀ
ਕੋਈ ਸ਼ਬਦ ਉਚਾਰਨ ਵਾਲੀ ਆਵਾਜ਼ ਹੈ ਜਿਵੇਂ ਉਨ੍ਹਾਂ ਲੋਕਾਂ ਨੇ
ਸੁਣੀ ਸੀ। ਜਦੋਂ ਉਨ੍ਹਾਂ ਲੋਕਾਂ ਨੇ ਉਹ ਆਵਾਜ਼ ਸੁਣੀ, ਉਨ੍ਹਾਂ ਨੇ
ਫ਼ੇਰ ਕਦੀ ਵੀ ਹੋਰ ਅਜਿਹਾ ਸ਼ਬਦ ਨਾ ਸੁਨਣ ਦੀ ਬੇਨਤੀ ਕੀਤੀ।
20ਉਹ ਇਸ ਆਦੇਸ਼ ਨੂੰ ਸੁਣਨਾ ਬਰਦਾਸ਼ਤ ਨਾ ਕਰ ਸਕੇ: "ਜੇ
ਕੋਈ ਵੀ ਚੀਜ਼, ਇੱਕ ਜਾਨਵਰ ਵੀ, ਇਸ ਪਹਾੜ ਨੂੰ ਛੂੰਹਦਾ ਹੈ
ਇਹ ਪੱਥਰਾਂ ਨਾਲ ਮਾਰਿਆ ਜਾਣਾ ਚਾਹੀਦਾ।"* 21 ਜਿਹੜੀਆਂ
ਗੱਲਾਂ ਉਨ੍ਹਾਂ ਲੋਕਾਂ ਨੇ ਦੇਖੀਆਂ ਇੰਨੀਆਂ ਭਿਆਨਕ ਸਨ ਕਿ ਮੂਸਾ
ਨੇ ਆਖਿਆ ਸੀ, "ਮੈਂ ਡਰ ਨਾਲ ਕੰਬ ਰਿਹਾ ਹਾਂ।"*

22ਪਰ ਤੁਸੀਂ ਇਸ ਤਰ੍ਹਾਂ ਦੇ ਸਥਾਨ ਤੇ ਨਹੀਂ ਆਏ ਹੋ। ਜਿਸ
ਨਵੇਂ ਥਾਂ ਤੇ ਤੁਸੀਂ ਆਏ ਹੋ ਉਹ ਸੀਯੋਨ ਪਹਾੜ ਹੈ। ਤੁਸੀਂ ਜਿਉਂਦੇ
ਪਰਮੇਸ਼ੁਰ ਦੇ ਸ਼ਹਿਰ ਵਿੱਚ ਆਏ ਹੋ, ਜੋ ਕਿ ਸੁਰਗੀ ਯਰੂਸ਼ਲਮ
ਹੈ। ਤੁਸੀਂ ਹੁਲਾਸ ਨਾਲ ਭਰੇ ਹਜ਼ਾਰਾਂ ਦੂਤਾਂ ਦੇ ਇਕੱਠ ਦੀ ਜਗ੍ਹਾ
ਤੇ ਆਏ ਹੋ। 23ਤੁਸੀਂ ਪਰਮੇਸ਼ੁਰ ਦੇ ਪਹਿਲਾਂ ਜਨਮੇਂ ਪੁੱਤਰਾਂ ਦੀ
ਸਭਾ ਵਿੱਚ ਆਏ ਹੋ। ਉਨ੍ਹਾਂ ਦੇ ਨਾਮ ਸਵਰਗ ਵਿੱਚ ਲਿਖੇ ਹੋਏ
ਹਨ। ਤੁਸੀਂ ਪਰਮੇਸ਼ੁਰ ਵੱਲ ਆਏ ਹੋ ਜਿਹੜਾ ਸਮੂਹ ਲੋਕਾਂ ਦਾ
ਨਿਆਂ ਪਾਲਕ ਹੈ। ਅਤੇ ਤੁਸੀਂ ਉਨ੍ਹਾਂ ਚੰਗੇ ਲੋਕਾਂ ਦੇ ਆਤਮਿਆਂ
ਕੋਲ ਆਏ ਹੋ ਜਿਨ੍ਹਾਂ ਨੂੰ ਸੰਪੂਰਣ ਬਣਾ ਦਿੱਤਾ ਗਿਆ ਹੈ। 24ਤੁਸੀਂ
ਯਿਸੂ ਕੋਲ ਆਏ ਹੋ। ਜੋ ਪਰਮੇਸ਼ੁਰ ਵੱਲੋਂ ਆਪਣੇ ਲੋਕਾਂ ਲਈ
ਨਵਾਂ ਕਰਾਰ ਲੈਕੇ ਆਇਆ ਹੈ। ਤੁਸੀਂ ਉਸ ਛਿੜਕੇ ਹੋਏ ਲਹੂ
ਕੋਲ ਆਏ ਹੋ ਜਿਹੜਾ ਸਾਨੂੰ ਏਬਲ ਦੇ ਲਹੂ ਨਾਲੋਂ ਬਿਹਤਰ
ਗੱਲਾਂ ਬਾਰੇ ਦਸਦਾ ਹੈ।

25ਸਾਵਧਾਨ ਰਹੋ ਅਤੇ ਜਦੋਂ ਪਰਮੇਸ਼ੁਰ ਬੋਲਦਾ ਹੋਵੇ ਤਾਂ ਸੁਣਨ
ਤੋਂ ਇਨਕਾਰ ਨਾ ਕਰੋ। ਉਨ੍ਹਾਂ ਲੋਕਾਂ ਨੇ ਉਸ ਨੂੰ ਉਦੋਂ ਸੁਣਨਾ
ਛੱਡ ਦਿੱਤਾ ਜਦੋਂ ਉਸ ਨੇ ਉਨ੍ਹਾਂ ਨੂੰ ਧਰਤੀ ਉਪਰ ਚਿਤਾਵਨੀ
ਦਿੱਤੀ ਸੀ। ਅਤੇ ਉਹ ਲੋਕ ਨਹੀਂ ਬਚ ਸਕੇ। ਹੁਣ ਪਰਮੇਸ਼ੁਰ
ਸਵਰਗ ਵਿੱਚੋਂ ਗੱਲ ਬੋਲ ਰਿਹਾ ਹੈ। ਇਸ ਲਈ ਹੁਣ ਇਹ ਉਨ੍ਹਾਂ
ਲੋਕਾਂ ਲਈ ਹੋਰ ਮਾੜੀ ਹੋਵੇਗੀ ਜਿਹੜੇ ਉਸ ਨੂੰ ਸੁਣਨ ਤੋਂ ਇਨਕਾਰ
ਕਰਦੇ ਹਨ। 26ਜਿਸ ਸਮੇਂ ਉਹ ਬੋਲਿਆ, ਉਸਦੀ ਆਵਾਜ਼ ਨੇ
ਧਰਤੀ ਹਿਲਾ ਦਿੱਤੀ। ਪਰ ਹੁਣ ਉਸ ਨੇ ਵਾਅਦਾ ਕੀਤਾ ਹੈ,
"ਇੱਕ ਵਾਰ ਫ਼ੇਰ ਮੈਂ ਧਰਤੀ ਨੂੰ ਹਿਲਾ ਦਿਆਂਗਾ। ਪਰ ਮੈਂ ਸਵਰਗ
ਨੂੰ ਵੀ ਹਿਲਾ ਦਿਆਂਗਾ।"* 27ਇਹ ਬਚਨ ਕਿ "ਇਕ ਵਾਰੀ
ਫੇਰ" ਸਾਨੂੰ ਸਾਫ ਦਰਸ਼ਾਉਂਦੇ ਹਨ ਕਿ ਹਰ ਚੀਜ ਜਿਹੜੀ ਬਣਾਈ
ਗਈ ਸੀ ਤਬਾਹ ਹੋ ਜਾਵੇਗੀ। ਇਹੀ ਚੀਜ਼ਾਂ ਹਨ ਜਿਹੜੀਆਂ
ਹਿਲਾਈਆਂ ਜਾ ਸਕਦੀਆਂ ਹਨ। ਅਤੇ ਸਿਰਫ ਉਹੀ ਚੀਜ਼ਾਂ ਜੋ
ਹਿਲਾਈਆਂ ਨਹੀਂ ਜਾ ਸਕਦੀਆਂ, ਸਦੀਵੀ ਰਹਿਣਗੀਆਂ।

28ਸਾਨੂੰ ਪਰਮੇਸ਼ੁਰ ਦੇ ਸ਼ੁਕਰਗੁਜ਼ਾਰ ਹੋਣਾ ਚਾਹੀਦਾ ਹੈ ਕਿਉਂ
ਕਿ ਸਾਡੇ ਕੋਲ ਨਾ ਹਿੱਲਣ ਵਾਲੀ ਬਾਦਸ਼ਾਹਤ ਹੈ। ਸਾਨੂੰ ਪਰਮੇਸ਼ੁਰ
ਦਾ ਸ਼ੁਕਰਾਨਾ ਕਰਨਾ ਚਾਹੀਦਾ ਅਤੇ ਉਸ ਢੰਗ ਨਾਲ ਉਸ ਦੀ
ਉਪਾਸਨਾ ਕਰਨੀ ਚਾਹੀਦੀ ਹੈ ਜੋ ਉਸ ਨੂੰ ਪ੍ਰਸੰਨ ਕਰਦਾ ਹੈ।
ਸਾਨੂੰ ਸ਼ਰਧਾ ਅਤੇ ਡਰ ਨਾਲ ਪਰਮੇਸ਼ੁਰ ਦੀ ਉਪਾਸਨਾ ਕਰਨੀ
ਚਾਹੀਦੀ ਹੈ। 29ਕਿਉਂਕਿ ਸਾਡਾ ਪਰਮੇਸ਼ੁਰ ਉਸ ਅੱਗ ਵਰਗਾ ਹੈ
ਜਿਹੜੀ ਤਬਾਹ ਕਰ ਸਕਦੀ ਹੈ।

13 ਤੁਸੀਂ ਮਸੀਹ ਵਿੱਚ ਭਰਾ ਅਤੇ ਭੈਣਾਂ ਹੋ, ਇਸ ਲਈ
ਇੱਕ ਦੂਸਰੇ ਨੂੰ ਪਿਆਰ ਕਰਨਾ ਜਾਰੀ ਰੱਖੋ। 2ਹਮੇਸ਼ਾ
ਅਜਨਬੀਆਂ ਨੂੰ ਆਪਣੇ ਘਰ ਬੁਲਾਉਣਾ ਅਤੇ ਉਨ੍ਹਾਂ ਦੀ ਮਦਦ
ਕਰਨੀ ਚੇਤੇ ਰਖੋ। ਅਜਿਹਾ ਕਰਕੇ, ਕੁਝ ਲੋਕਾਂ ਨੇ ਆਪਣੇ ਗਿਆਨ
ਦੇ ਬਿਨਾ ਹੀ ਦੂਤਾਂ ਦੀ ਮਹਿਮਾਨ ਨਵਾਜ਼ੀ ਕੀਤੀ ਹੈ। 3ਉਨ੍ਹਾਂ
ਲੋਕਾਂ ਨੂੰ ਕੈਦ ਵਿੱਚ ਨਾ ਭੁੱਲੋ। ਉਨ੍ਹਾਂ ਨੂੰ ਇਸ ਤਰ੍ਹਾਂ ਚੇਤੇ ਕਰੋ
ਜਿਵੇਂ ਤੁਸੀਂ ਵੀ ਉਨ੍ਹਾਂ ਨਾਲ ਕੈਦ ਵਿੱਚ ਹੋਵੋ। ਅਤੇ ਉਨ੍ਹਾਂ ਲੋਕਾਂ
ਨੂੰ ਵੀ ਨਾ ਭੁੱਲੋ ਜਿਹੜੇ ਤਸੀਹਿਆਂ ਰਾਹੀ ਲੰਘ ਰਹੇ ਹਨ। ਤੁਹਾਨੂੰ
ਨਹੀਂ ਭੁੱਲਣਾ ਚਾਹੀਦਾ ਕਿ ਤੁਹਾਨੂੰ ਵੀ ਉਨ੍ਹਾਂ ਤਸੀਹਿਆਂ ਰਾਹੀਂ
ਹੀ ਲੰਘਣਾ ਪਵੇਗਾ।

4ਵਿਆਹ ਦਾ ਸਮੂਹ ਲੋਕਾਂ ਵੱਲੋਂ ਆਦਰ ਕੀਤਾ ਜਾਣਾ ਚਾਹੀਦਾ
ਹੈ। ਅਤੇ ਹਰ ਵਿਆਹ ਨੂੰ ਸਿਰਫ ਦੋ ਲੋਕਾਂ ਵਿੱਚ ਪਵਿੱਤਰ ਰਖਿਆ
ਜਾਣਾ ਚਾਹੀਦਾ ਹੈ। ਪਰਮੇਸ਼ੁਰ ਉਨ੍ਹਾਂ ਲੋਕਾਂ ਨੂੰ ਪਾਪੀ ਪਰਖੇਗਾ
ਜਿਹੜੇ ਜਿਨਸੀ ਪਾਪ ਅਤੇ ਬਦਕਾਰੀ ਕਰਦੇ ਹਨ। 5ਆਪਣੇ
ਜੀਵਨ ਨੂੰ ਪੈਸੇ ਦੇ ਪਿਆਰ ਤੋਂ ਮੁਕਤ ਰਖੋ। ਅਤੇ ਜਿਹੜੀਆਂ
ਚੀਜ਼ਾਂ ਤੁਹਾਡੇ ਕੋਲ ਹਨ ਉਨ੍ਹਾਂ ਨਾਲ ਸੰਤੁਸ਼ਟ ਰਹੋ। ਪਰਮੇਸ਼ੁਰ ਨੇ
ਆਖਿਆ ਹੈ,

"ਮੈ ਕਦੇ ਵੀ ਤੁਹਾਨੂੰ ਨਹੀਂ ਛੱਡਾਂਗਾ। ਮੈਂ ਕਦੇ ਵੀ ਤੁਹਾਨੂੰ
ਨਹੀਂ ਤਿਆਗਾਂਗਾ।" ਬਿਵਸਥ *31:6*

6ਇਸ ਲਈ ਅਸੀਂ ਯਕੀਨੀ ਆਖ ਸਕਦੇ ਹਾਂ,

"ਪਰਮੇਸ਼ੁਰ ਮੇਰਾ ਸਹਾਇਕ ਹੈ ਅਤੇ ਮੈਂ ਨਹੀਂ ਡਰਾਂਗਾ। ਲੋਕ
ਮੇਰਾ ਕੁਝ ਨਹੀਂ ਵਿਗਾੜ ਸਕਦੇ।" **ਜ਼**ਬੂ *118:6*

---

**"ਜੇ ਕੋਈ ... ਜਾਣਾ ਚਾਹੀਦਾ ਹੈ"**ਛੁ 19:12–13

**"ਮੈਂ ਡਰ ਨਾਲ ਕੰਬ ਰਿਹਾ ਹਾਂ"**ਾ ਬਿਵਸਥ 9:19

**"ਇੱਕ ਵਾਰ ਫ਼ੇਰ ... ਹਿਲਾ ਦਿਆਂਗਾ"**ਹੱਗੱਜ 2:6

7ਆਪਣੇ ਆਗੂਆਂ ਨੂੰ ਚੇਤੇ ਰਖੋ। ਉਨ੍ਹਾਂ ਨੇ ਤੁਹਾਨੂੰ ਪਰਮੇਸ਼ੁਰ
ਦੇ ਸੰਦੇਸ਼ ਦਾ ਪ੍ਰਚਾਰ ਕੀਤਾ। ਚੇਤੇ ਰਖੋ ਕਿ ਉਹ ਕਿਵੇਂ ਜੀਵੇ
ਅਤੇ ਮਰੇ, ਅਤੇ ਉਨ੍ਹਾਂ ਦੇ ਵਿਸ਼ਵਾਸ਼ ਦੀ ਨਕਲ ਕਰੋ। 8ਯਿਸੂ
ਮਸੀਹ ਕਲ, ਅੱਜ ਅਤੇ ਸਦਾ ਲਈ ਇਕੋ ਜਿਹਾ ਹੈ।

9ਹਰ ਤਰ੍ਹਾਂ ਦੇ ਅਜੀਬ ਉਪਦੇਸ਼ਾਂ ਦੇ ਨਾਲ ਨਾ ਚਲੇ ਜਾਓ।
ਤੁਹਾਡੇ ਦਿਲ ਨੂੰ ਪਰਮੇਸ਼ੁਰ ਦੀ ਕਿਰਪਾ ਦੁਆਰਾ ਤਾਕਤ ਪ੍ਰਾਪਤ
ਕਰਨੀ ਚਾਹੀਦੀ ਹੈ ਨਾ ਕਿ ਭੋਜਨ ਸੰਬੰਧੀ ਅਸੂਲਾਂ ਦਾ ਅਨੁਸਰਣ
ਕਰਕੇ। ਉਨ੍ਹਾਂ ਅਸੂਲਾਂ ਦਾ ਅਨੁਸਰਣ ਕਰਕੇ ਅੱਜ ਤਾਈਂ ਕਿਸੇ
ਨੇ ਵੀ ਕੋਈ ਲਾਭ ਪ੍ਰਾਪਤ ਨਹੀਂ ਕੀਤਾ ਹੈ।

10ਸਾਡੇ ਕੋਲ ਇੱਕ ਬਲੀ ਹੈ। ਅਤੇ ਜਿਹੜੇ ਜਾਜਕ ਪਵਿੱਤਰ
ਤੰਬੂ ਵਿੱਚ ਸੇਵਾ ਕਰਦੇ ਹਨ ਉਨ੍ਹਾਂ ਨੂੰ ਬਲੀ ਵਿੱਚੋਂ ਖਾਣ ਦਾ
ਕੋਈ ਇਖਤਿਆਰ ਨਹੀਂ ਹੈ। 11ਸਰਦਾਰ ਜਾਜਕ ਜਾਨਵਰਾਂ ਦਾ
ਲਹੂ ਅੱਤ ਪਵਿੱਤਰ ਸਥਾਨ ਵਿੱਚ ਲੈ ਜਾਂਦਾ ਹੈ। ਉਹ ਉਸ ਲਹੂ
ਨੂੰ ਪਾਪਾਂ ਲਈ ਅਰਪਨ ਕਰਦਾ ਹੈ। ਪਰ ਉਨ੍ਹਾਂ ਜਾਨਵਰਾਂ ਦੇ
ਸ਼ਰੀਰ ਖੈਮੇ ਤੋਂ ਬਾਹਰ ਸਾੜੇ ਜਾਂਦੇ ਹਨ। 12ਇਸੇ ਲਈ ਯਿਸੂ ਵੀ
ਸ਼ਹਿਰ ਤੋਂ ਬਾਹਰ ਪ੍ਰਾਣ ਹੀਣ ਹੋਇਆ। ਯਿਸੂ ਆਪਣੇ ਲੋਕਾਂ ਨੂੰ
ਆਪਣੇ ਹੀ ਲਹੂ ਰਾਹੀਂ ਪਵਿੱਤਰ ਬਨਾਉਣ ਦੇ ਉਦੇਸ਼ ਨਾਲ
ਮਰਿਆ। 13ਇਸੇ ਲਈ ਆਓ ਅਸੀਂ ਵੀ ਡੇਰਿਆਂ ਤੋਂ ਬਾਹਰ
ਯਿਸੂ ਕੋਲ ਚੱਲੀਏ। ਸਾਨੂੰ ਵੀ ਉਸੇ ਸ਼ਰਮ ਨੂੰ ਪ੍ਰਵਾਨ ਕਰਨਾ
ਚਾਹੀਦਾ ਹੈ ਜਿਸਨੂੰ ਮਸੀਹ ਨੇ ਕੀਤਾ ਸੀ। 14ਇਥੇ ਧਰਤੀ ਤੇ
ਸਾਡੇ ਕੋਲ ਅਜਿਹਾ ਕੋਈ ਸ਼ਹਿਰ ਨਹੀਂ ਜਿਹੜਾ ਸਦੀਵੀ ਰਹੇਗਾ।
ਪਰ ਅਸੀਂ ਉਸ ਸ਼ਹਿਰ ਦੀ ਉਡੀਕ ਕਰ ਰਹੇ ਹਾਂ ਜੋ ਸਾਨੂੰ ਭਵਿੱਖ
ਵਿੱਚ ਮਿਲੇਗਾ। 15ਇਸ ਲਈ ਸਾਨੂੰ ਮਸੀਹ ਯਿਸੂ ਰਾਹੀਂ ਪਰਮੇਸ਼ੁਰ
ਨੂੰ ਆਪਣੀਆਂ ਬਲੀਆਂ ਦੇਣੀਆਂ ਬੰਦ ਨਹੀਂ ਕਰਨੀਆਂ
ਚਾਹੀਦੀਆਂ। ਉਹ ਬਲੀਆਂ ਉਹੀ ਉਸਤਤਿ ਹਨ ਜੋ ਉਨ੍ਹਾਂ ਲੋਕਾਂ
ਦੇ ਬੁੱਲ੍ਹਾਂ ਤੋਂ ਆਉਂਦੀ ਹੈ ਜੋ ਉਸ ਦੇ ਨਾਂ ਨੂੰ ਮਹਿਮਾਮਈ ਕਰਦੇ
ਹਨ। 16ਅਤੇ ਦੂਸਰੇ ਲੋਕਾਂ ਨਾਲ ਭਲਾ ਅਤੇ ਸਾਂਝ ਕਰਨੀ ਨ
ਵਿਸਰੋ। ਇਹੀ ਉਹ ਬਲੀਆਂ ਹਨ ਜਿਹੜੀਆਂ ਪਰਮੇਸ਼ੁਰ ਨੂੰ ਪ੍ਰਸੰਨ
ਕਰਦੀਆਂ ਹਨ।

17ਆਪਣੇ ਆਗੂਆਂ ਦਾ ਹੁਕਮ ਮੰਨੋ ਅਤੇ ਉਨਾਂ ਦੇ ਅਧੀਨ
ਰਹੋ। ਉਹ ਲੋਕ ਤੁਹਾਡੇ ਲਈ ਜ਼ਿਮੇਵਾਰ ਹਨ। ਇਸ ਲਈ ਉਹ
ਹਮੇਸ਼ਾ ਤੁਹਾਡਾ ਧਿਆਨ ਰੱਖਦੇ ਹਨ। ਉਨ੍ਹਾਂ ਲੋਕਾਂ ਦਾ ਹੁਕਮ
ਮੰਨੋ ਤਾਂ ਜੋ ਉਹ ਅਜਿਹਾ ਕੰਮ ਖੁਸ਼ੀ ਨਾਲ ਕਰ ਸਕਣ, ਉਦਾਸੀ
ਨਾਲ ਨਹੀਂ। ਉਨ੍ਹਾਂ ਦੇ ਕੰਮ ਨੂੰ ਮੁਸ਼ਕਿਲ ਬਣਾਕੇ ਤੁਹਾਡਾ ਭਲਾ
ਨਹੀਂ ਹੋਵੇਗਾ।

18ਸਾਡੇ ਲਈ ਪ੍ਰਾਰਥਨਾ ਕਰਦੇ ਰਹੋ। ਜੋ ਅਸੀਂ ਕਰਦੇ ਹਾਂ
ਅਸੀਂ ਇਸ ਬਾਰੇ ਠੀਕ ਸਮਝਦੇ ਹਾਂ, ਕਿਉਂਕਿ ਅਸੀਂ ਹਮੇਸ਼ਾ
ਉੱਤਮ ਗੱਲਾਂ ਕਰਨ ਦੀ ਕੋਸ਼ਿਸ਼ ਕਰਦੇ ਹਾਂ। 19ਅਤੇ ਮੈਂ ਤੁਹਾਨੂੰ
ਬੇਨਤੀ ਕਰਦਾ ਹਾਂ ਕਿ ਤੁਸੀਂ ਪਰਮੇਸ਼ੁਰ ਨੂੰ ਪ੍ਰਾਰਥਨਾ ਕਰੋ ਤਾਂ ਜੋ
ਉਹ ਮੈਨੂੰ ਵਾਪਸ ਤੁਹਾਡੇ ਕੋਲ ਜਲਦੀ ਭੇਜੇ। ਇਹ ਗੱਲ ਮੈਂ ਕਿਸੇ
ਵੀ ਹੋਰ ਚੀਜ਼ ਤੋਂ ਵੱਧ ਚਾਹੁੰਦਾ ਹਾਂ।

20-21ਮੈਂ ਪ੍ਰਾਰਥਨਾ ਕਰਦਾ ਹਾਂ ਕਿ ਸਾਂਤੀ ਦਾ ਪਰਮੇਸ਼ੁਰ ਤੁਹਾਨੂੰ
ਉਹ ਹਰ ਚੰਗੀ ਚੀਜ਼ ਦੇਵੇ ਜਿਸ ਦੀ ਤੁਹਾਨੂੰ ਲੋੜ ਹੈ ਤਾਂ ਜੋ ਤੁਸੀਂ
ਉਸਦੀ ਰਜ਼ਾ ਅਨੁਸਾਰ ਕੰਮ ਕਰ ਸਕੋ। ਪਰਮੇਸ਼ੁਰ ਹੀ ਹੈ ਜਿਸਨੇ
ਸਾਡੇ ਪ੍ਰਭੂ ਯਿਸੂ ਨੂੰ ਮੌਤ ਤੋਂ ਉਭਾਰਿਆ। ਪਰਮੇਸ਼ੁਰ ਨੇ ਯਿਸੂ,
ਭੇਡਾਂ ਦੇ ਮਹਾਨ ਆਜੜੀ ਨੂੰ, ਆਪਣੇ ਲਹੂ ਰਾਹੀਂ ਉਭਾਰਿਆ।
ਉਸ ਦੇ ਲਹੂ ਨੇ ਨਵੇਂ ਕਰਾਰ ਦੀ ਸ਼ੁਰੂਆਤ ਕੀਤੀ ਸੀ ਜਿਹੜਾ
ਸਦੀਵੀ ਕਰੇਗਾ। ਮੈਂ ਪ੍ਰਾਰਥਨਾ ਕਰਦਾ ਹਾਂ ਕਿ ਪਰਮੇਸ਼ੁਰ ਸਾਡੇ
ਵਿੱਚ ਚੰਗੀਆਂ ਗੱਲਾਂ ਕਰੇਗਾ ਜਿਹੜੀਆਂ ਉਸ ਨੂੰ ਪ੍ਰਸੰਨ ਕਰਦੀਆਂ
ਹਨ। ਮੈਂ ਪ੍ਰਾਰਥਨਾ ਕਰਦਾ ਹਾਂ ਕਿ ਉਹ ਇਹ ਗੱਲਾਂ ਯਿਸੂ ਮਸੀਹ
ਰਾਹੀਂ ਕਰੇਗਾ। ਯਿਸੂ ਦੀ ਹਮੇਸ਼ਾ ਮਹਿਮਾ ਹੋਵੇ। ਆਮੀਨ!

22ਮੇਰੇ ਭਰਾਵੋ ਅਤੇ ਭੈਣੋ ਮੈਂ ਬੇਨਤੀ ਕਰਦਾ ਹਾਂ ਕਿ ਜਿਹੜੀਆਂ
ਗੱਲਾਂ ਮੈਂ ਤੁਹਾਨੂੰ ਆਖੀਆਂ ਹਨ ਇਨ੍ਹਾਂ ਨੂੰ ਸਬਰ ਨਾਲ ਸੁਣੋ।
ਇਹ ਗੱਲਾ ਮੈਂ ਤੁਹਾਨੂੰ ਮਜ਼ਬੂਤ ਬਣਾਉਣ ਲਈ ਆਖੀਆਂ ਹਨ।
ਅਤੇ ਇਹ ਚਿਠੀ ਬਹੁਤੀ ਲੰਮੀ ਨਹੀਂ ਹੈ। 23ਮੈਂ ਚਾਹੁੰਦਾ ਹਾਂ ਕਿ
ਤੁਸੀਂ ਇਹ ਗੱਲ ਜਾਣ ਲਵੋ ਕਿ ਸਾਡਾ ਭਰਾ ਤਿਮੋਥਿਉਸ ਕੈਦ
ਤੋਂ ਮੁਕਤ ਹੋ ਗਿਆ ਹੈ। ਜੇ ਉਹ ਮੇਰੇ ਕੋਲ ਛੇਤੀ ਆ ਗਿਆ ਤਾਂ
ਅਸੀਂ ਦੋਵੇਂ ਤੁਹਾਨੂੰ ਮਿਲਣ ਆਵਾਂਗੇ।

24ਆਪਣੇ ਸਾਰੇ ਆਗੂਆਂ ਅਤੇ ਪਰਮੇਸ਼ੁਰ ਦੇ ਸਾਰੇ ਲੋਕਾਂ ਨੂੰ
ਨਮਸਕਾਰ ਆਖਿਓ। ਇਤਾਲਿਯਾ ਵਿੱਚ ਪਰਮੇਸ਼ੁਰ ਦੇ ਸਾਰੇ ਲੋਕ
ਤੁਹਾਨੂੰ ਨਮਸਕਾਰ ਆਖਦੇ ਹਨ।

25ਪਰਮੇਸ਼ੁਰ ਦੀ ਕਿਰਪਾ ਤੁਹਾਡੇ ਸਾਰਿਆਂ ਨਾਲ ਹੋਵੇ।

# ਯਾਕੂਬ ਦੀ ਪੱਤ੍ਰੀ

1 ਇਹ ਪੱਤਰ ਪਰਮੇਸ਼ੁਰ ਅਤੇ ਪ੍ਰਭੂ ਯਿਸੂ ਮਸੀਹ ਦੇ ਸੇਵਕ ਯਾਕੂਬ ਵਲੋਂ, ਦੁਨੀਆਂ ਵਿੱਚ ਹਰ ਥਾਂ ਖਿੱਲਰੇ ਹੋਏ ਪਰਮੇਸ਼ੁਰ ਦੇ ਲੋਕਾਂ ਨੂੰ ਲਿਖਿਆ ਗਿਆ ਹੈ: ਸ਼ੁਭ ਕਾਮਨਾਵਾਂ।

## ਵਿਸ਼ਵਾਸ਼ ਅਤੇ ਸਿਆਣਪ

2ਮੇਰੇ ਭਰਾਵੋ ਅਤੇ ਭੈਣੋ, ਤੁਸੀਂ ਕਈ ਤਰ੍ਹਾਂ ਦੇ ਕਸ਼ਟਾਂ ਦਾ
ਸਾਮ੍ਹਣਾ ਕਰੋਂਗੇ। ਪਰ ਜਦੋਂ ਇਹ ਗੱਲਾਂ ਵਾਪਰਨ ਤਾਂ ਤੁਹਾਨੂੰ
ਖੁਸ਼ ਹੋਣਾ ਚਾਹੀਦਾ ਹੈ। 3ਕਿਉਂ? ਕਿਉਂਕਿ ਤੁਸੀਂ ਜਾਣਦੇ ਹੋ ਕਿ
ਇਹ ਸਭ ਗੱਲਾਂ ਤੁਹਾਡੀ ਨਿਹਚਾ ਨੂੰ ਪਰਖਣ ਲਈ ਵਾਪਰੀਆਂ
ਹਨ ਤਾਂ ਜੋ ਤੁਸੀਂ ਇਨ੍ਹਾਂ ਗੱਲਾਂ ਨੂੰ ਸਬਰ ਨਾਲ ਸਹਿਨ ਕਰਨਾ
ਸਿੱਖ ਲਵੋਂ। 4ਜੋ ਕੁਝ ਵੀ ਤੁਸੀਂ ਕਰਦੇ ਹੋ ਉਸ ਵਿੱਚ ਪੂਰਨ ਤੌਰ
ਤੇ ਸਬਰ ਦਰਸ਼ਾਓ। ਫੇਰ ਤੁਸੀਂ ਸਹੀ ਅਤੇ ਸੰਪੂਰਣ ਹੋ ਜਾਵੋਗੇ
ਅਤੇ ਹਰ ਚੀਜ਼ ਜੋ ਤੁਹਾਨੂੰ ਲੋੜੀਦੀ ਹੈ, ਪ੍ਰਾਪਤ ਕਰ ਲਵੋਂਗੇ।
5ਪਰ ਜੇ ਤੁਹਾਡੇ ਵਿੱਚੋਂ ਕੋਈ ਸਿਆਣਪ ਲੋੜਦਾ ਹੈ ਤਾਂ ਤੁਹਾਨੂੰ
ਇਹ ਪਰਮੇਸ਼ੁਰ ਪਾਸੋਂ ਮੰਗਣੀ ਚਾਹੀਦੀ ਹੈ। ਪਰਮੇਸ਼ੁਰ ਉਦਾਰ
ਹੈ। ਉਹ ਸਮੂਹ ਲੋਕਾਂ ਨੂੰ ਦਾਤਾਂ ਦੇ ਕੇ ਪ੍ਰਸ਼ੰਨ ਹੁੰਦਾ ਹੈ। ਇਸ
ਲਈ ਪਰਮੇਸ਼ੁਰ ਤੁਹਾਨੂੰ ਸਿਆਣਪ ਦੇਵੇਗਾ। 6ਪਰ ਜਦੋਂ ਤੁਸੀਂ
ਪਰਮੇਸ਼ੁਰ ਪਾਸੋਂ ਮੰਗੋ ਤਾਂ ਤੁਹਾਨੂੰ ਵਿਸ਼ਵਾਸ਼ ਹੋਣਾ ਚਾਹੀਦਾ ਹੈ।
ਪਰਮੇਸ਼ੁਰ ਉਪਰ ਸ਼ੰਕਾ ਨਾ ਕਰੋ। ਜਿਹੜਾ ਵਿਅਕਤੀ ਸ਼ੰਕਾ ਕਰਦਾ
ਹੈ ਉਹ ਸਮੁੰਦਰ ਵਿਚਲੀ ਲਹਿਰ ਵਰਗਾ ਹੈ। ਹਵਾ ਉਸ ਨੂੰ
ਉੱਪਰ ਹੇਠਾਂ ਕਰਦੀ ਹੈ। ਸ਼ੰਕਾਲੂ ਵਿਅਕਤੀ ਉਸ ਲਹਿਰ ਵਰਗਾ
ਹੈ। 7-8ਸ਼ੰਕਾਲੂ ਵਿਅਕਤੀ ਇਕੋ ਵੇਲੇ ਦੋ ਗੱਲਾਂ ਸੋਚ ਰਿਹਾ ਹੁੰਦਾ
ਹੈ। ਉਹ ਆਪਣੀ ਕਿਸੇ ਵੀ ਕਰਨੀ ਦਾ ਫ਼ੈਸਲਾ ਨਹੀਂ ਕਰ ਸਕਦਾ।
ਇਹੋ ਜਿਹੇ ਵਿਅਕਤੀ ਨੂੰ ਸੋਚਣਾ ਵੀ ਨਹੀਂ ਚਾਹੀਦਾ ਕਿ ਉਹ
ਪ੍ਰਭੂ ਪਾਸੋਂ ਕੁਝ ਪ੍ਰਾਪਤ ਕਰੇਗਾ।

## ਅਸਲੀ ਦੌਲਤ

9ਜੇਕਰ ਕੋਈ ਸ਼ਰਧਾਲੂ ਗਰੀਬ ਹੈ, ਤਾਂ ਉਸ ਨੂੰ ਇਸ ਬਾਰੇ
ਮਾਨ ਕਰਨ ਦਿਉ। ਕਿਉਂ ਕਿ ਪਰਮੇਸ਼ੁਰ ਨੇ ਉਸ ਨੂੰ ਆਤਮਕ
ਤੌਰ ਤੇ ਅਮੀਰ ਬਣਾਇਆ ਹੈ। 10ਜੇਕਰ ਕੋਈ ਸ਼ਰਧਾਲੂ ਅਮੀਰ
ਹੈ, ਤਾਂ ਉਸ ਨੂੰ ਘਮੰਡ ਕਰਨ ਦਿਉ ਕਿਉਂਕਿ ਪਰਮੇਸ਼ੁਰ ਨੇ ਉਸ
ਨੂੰ ਦਰਸਾਇਆ ਹੈ ਕਿ ਉਹ ਆਤਮਕ ਤੌਰ ਤੇ ਗਰੀਬ ਹੈ। ਇੱਕ
ਅਮੀਰ ਆਦਮੀ ਜੰਗਲੀ ਫ਼ੁੱਲ ਵਾਂਙ ਅਲੋਪ ਹੋ ਜਾਵੇਗਾ। 11ਸੂਰਜ
ਚੜ੍ਹਦਾ ਹੈ ਅਤੇ ਪਲ ਪਲ ਗਰਮ ਹੁੰਦਾ ਜਾਂਦਾ ਹੈ। ਸੂਰਜ ਦੀ
ਗਰਮੀ ਪੌਦੇ ਨੂੰ ਬਹੁਤ ਸੁਕਾ ਦਿੰਦੀ ਹੈ।ਫੁੱਲ ਝੜ ਜਾਂਦਾ ਹੈ। ਫੁੱਲ
ਬਹੁਤ ਖੂਬਸੂਰਤ ਸੀ ਪਰ ਹੁਣ ਇਹ ਮੁਰਦਾ ਹੈ। ਅਮੀਰ ਆਦਮੀ
ਨਾਲ ਵੀ ਇਵੇਂ ਹੀ ਹੁੰਦਾ ਹੈ। ਜਦੋਂ ਹਾਲੇ ਉਹ ਆਪਣੇ ਕਾਰੋਬਾਰ
ਲਈ ਵਿਉਤਾਂ ਹੀ ਬਣਾ ਰਿਹਾ ਹੋਵੇਗਾ, ਉਹ ਮਰ ਜਾਵੇਗਾ।

## ਪਰਤਾਵਾ ਪਰਮੇਸ਼ੁਰ ਵੱਲੋਂ ਨਹੀਂ ਆਉਂਦਾ

12ਜਦੋਂ ਕਿਸੇ ਵਿਅਕਤੀ ਦੀ ਨਿਹਚਾ ਪਰਖੀ ਜਾਂਦੀ ਹੈ, ਤੇ
ਫ਼ੇਰ ਉਹ ਮਜਬੂਤ ਬਣਿਆ ਰਹਿੰਦਾ ਹੈ, ਤਾਂ ਉਸ ਨੂੰ ਖੁਸ਼ ਹੋਣਾ
ਚਾਹੀਦਾ ਹੈ। ਕਿਉਂ? ਕਿਉਂ ਕਿ ਜਦੋਂ ਉਸ ਨੇ ਆਪਣਾ ਵਿਸ਼ਵਾਸ਼
ਸਾਬਤ ਕਰ ਦਿੱਤਾ ਹੈ, ਉਹ ਪਰਮੇਸ਼ੁਰ ਪਾਸੋਂ ਸਦੀਵੀ ਜੀਵਨ ਦਾ
ਤਾਜ ਪ੍ਰਾਪਤ ਕਰੇਗਾ। ਪਰਮੇਸ਼ੁਰ ਨੇ ਇਸ ਗੱਲ ਦਾ ਵਾਅਦਾ
ਉਨ੍ਹਾਂ ਸਮੂਹ ਲੋਕਾਂ ਨੂੰ ਦਿਤਾ ਹੈ ਜਿਹੜੇ ਉਸ ਨੂੰ ਪ੍ਰੇਮ ਕਰਦੇ ਹਨ।
13ਜਦੋਂ ਕਿਸੇ ਵਿਅਕਤੀ ਨੂੰ ਪਰਤਾਇਆ ਜਾਂਦਾ ਹੈ ਤਾਂ ਉਸ ਨੂੰ
ਇਹ ਨਹੀਂ ਆਖਣਾ ਚਾਹੀਦਾ, "ਪਰਮੇਸ਼ੁਰ ਮੈਨੂੰ ਪਰਤਾਉਂਦਾ
ਹੈ" ਬਦੀ ਪਰਮੇਸ਼ੁਰ ਨੂੰ ਨਹੀਂ ਪਰਤਾ ਸਕਦੀ। ਅਤੇ ਪਰਮੇਸ਼ੁਰ
ਖੁਦ ਕਿਸੇ ਨੂੰ ਨਹੀਂ ਲਲਚਾਉਂਦਾ। 14ਉਹ ਮੰਦੀਆਂ ਗੱਲਾਂ ਜਿਨ੍ਹਾਂ
ਦੀ ਕੋਈ ਵਿਅਕਤੀ ਕਾਮਨਾ ਕਰਦਾ ਹੈ, ਉਹੀ ਹਨ ਜੋ ਉਸ ਨੂੰ
ਪਰਤਾਉਂਦੀਆਂ ਹਨ। ਉਸ ਦੀਆਂ ਆਪਣੀਆਂ ਦੁਸ਼ਟ ਇੱਛਾਵਾਂ
ਉਸ ਨੂੰ ਦੂਰ ਲੈ ਜਾਂਦੀਆਂ ਹਨ ਅਤੇ ਉਸਨੂੰ ਵਰਗਲਾਉਣਗੀਆਂ।
15ਇਹੀ ਕਾਮਨਾ ਪਾਪ ਪੈਦਾ ਕਰਦੀ ਹੈ। ਅਤੇ ਜਦੋਂ ਪਾਪ ਪੂਰੀ
ਤਰ੍ਹਾਂ ਹੋ ਜਾਂਦਾ ਹੈ ਤਾਂ ਇਹ ਮੌਤ ਲਿਆਉਂਦਾ ਹੈ।

16ਮੇਰੇ ਪਿਆਰੇ ਭਰਾਵੋ ਅਤੇ ਭੈਣੋ ਇਸ ਗੱਲੋਂ ਮੂਰਖ ਨਾ
ਬਣੋ। 17ਹਰ ਚੰਗੀ ਚੀਜ਼ ਪਰਮੇਸ਼ੁਰ ਵੱਲੋਂ ਆਉਂਦੀ ਹੈ। ਅਤੇ
ਹਰ ਸੰਪੂਰਣ ਦਾਤ ਪਰਮੇਸ਼ੁਰ ਵੱਲੋਂ ਆਉਂਦੀ ਹੈ। ਇਹ ਸਾਰੀਆਂ
ਚੰਗੀਆਂ ਦਾਤਾਂ ਪਿਤਾ ਵੱਲੋਂ ਆਉਂਦੀਆਂ ਹਨ ਜਿਸਨੇ ਆਕਾਸ਼
ਵਿਚਲੀਆਂ ਸਮੂਹ ਰੋਸ਼ਨੀਆਂ ਬਣਾਈਆਂ ਹਨ। ਪਰ ਪਰਮੇਸ਼ੁਰ
ਇਨ੍ਹਾਂ ਰੋਸ਼ਨੀਆਂ ਵਾਂਗ ਕਦੇ ਵੀ ਤਬਦੀਲ ਨਹੀਂ ਹੁੰਦਾ। ਉਹ
ਸਦਾ ਇਕੋ ਜਿਹਾ ਹੀ ਰਹਿੰਦਾ ਹੈ। 18ਪਰਮੇਸ਼ੁਰ ਨੇ ਸਾਨੂੰ ਸੱਚ ਦੇ
ਸ਼ਬਦ ਰਾਹੀਂ ਜੀਵਨ ਦੇਣ ਦਾ ਨਿਰਣਾ ਕੀਤਾ। ਉਹ ਚਾਹੁੰਦਾ
ਕਿ ਅਸੀਂ ਉਸ ਦੀਆਂ ਸਾਜੀਆਂ ਹੋਈਆਂ ਸਮੂਹ ਚੀਜ਼ਾਂ ਵਿੱਚ ਸਭ
ਤੋਂ ਮਹੱਤਵਪੂਰਣ ਹੋਈਏ।

## ਸੁਨਣਾ ਤੇ ਮੰਨਣਾ

19ਮੇਰੇ ਪਿਆਰੇ ਭਰਾਵੋ ਅਤੇ ਭੈਣੋ, ਹਮੇਸ਼ਾ ਬੋਲਣ ਨਾਲੋਂ ਸੁਣਨ
ਦੇ ਵਧੇਰੇ ਇੱਛੁਕ ਬਣੋਂ। ਛੇਤੀ ਹੀ ਗੁੱਸੇ ਵਿੱਚ ਨਾ ਆਓ। 20ਕਿਸੇ
ਵਿਅਕਤੀ ਦਾ ਗੁੱਸਾ ਉਸ ਨੂੰ ਪਰਮੇਸ਼ੁਰ ਦੀ ਰਜ਼ਾ ਅਨੁਸਾਰ ਸਹੀ

ਜੀਵਨ ਜਿਉਣ ਵਿੱਚ ਮਦਦ ਨਹੀਂ ਕਰਦਾ। 21ਇਸ ਲਈ ਆਪਣੇ
ਜੀਵਨ ਵਿੱਚੋਂ ਹਰ ਬਦੀ ਨੂੰ ਕੱਢ ਦਿਓ ਅਤੇ ਹਰ ਉਹ ਮੰਦੀ
ਗੱਲ ਜਿਹੜੀ ਤੁਸੀਂ ਕਰਦੇ ਹੋ। ਨਿਮਾਣੇ ਬਣੋ ਅਤੇ ਪਰਮੇਸ਼ੁਰ ਦੇ
ਉਸ ਉਪਦੇਸ਼ ਨੂੰ ਪ੍ਰਵਾਨ ਕਰੋ ਜਿਹੜਾ ਤੁਹਾਡੇ ਹਿਰਦੇ ਵਿੱਚ
ਬੀਜਿਆ ਗਿਆ ਹੈ। ਇਹ ਉਪਦੇਸ਼ ਤੁਹਾਨੂੰ ਬਚਾ ਸਕਦਾ ਹੈ।

22ਉਹੀ ਕਰੋ ਜੋ ਪਰਮੇਸ਼ੁਰ ਦੀ ਸਿੱਖਿਆ ਆਖਦੀ ਹੈ। ਸਿਰਫ
ਸੁਣੋ ਹੀ ਨਾ ਅਤੇ ਅਮਲ ਵੀ ਕਰੋ। ਕਿਉਂ? ਕਿਉਂਕਿ ਜਦੋਂ ਤੁਸੀਂ
ਬੈਠੈ ਬੈਠੇ ਸੁਣਦੇ ਹੀ ਰਹਿੰਦੇ ਹੋ ਤਾਂ ਤੁਸੀਂ ਆਪਣੇ ਆਪ ਨੂੰ ਮੂਰਖ
ਬਣਾ ਰਹੇ ਹੁੰਦੇ ਹੋ। 23ਜੇ ਕੋਈ ਵਿਅਕਤੀ ਪਰਮੇਸ਼ੁਰ ਦੇ ਉਪਦੇਸ਼
ਸੁਣਦਾ ਹੈ ਤੇ ਅਮਲ ਨਹੀਂ ਕਰਦਾ ਤਾਂ ਉਹ ਇਸ ਤਰ੍ਹਾਂ ਦਾ ਹੈ:
ਉਹ ਉਸ ਬੰਦੇ ਵਰਗਾ ਹੈ ਜਿਹੜਾ ਸ਼ੀਸ਼ੇ ਵਿੱਚ ਆਪਣਾ ਚਿਹਰਾ
ਦੇਖਦਾ ਹੈ। 24ਉਹ ਵਿਅਕਤੀ ਆਪਣੇ ਆਪ ਨੂੰ ਦੇਖਦਾ ਹੈ, ਫੇਰ
ਤੁਰ ਜਾਂਦਾ ਹੈ ਅਤੇ ਛੇਤੀ ਹੀ ਭੁੱਲ ਜਾਂਦਾ ਹੈ ਕਿ ਉਹ ਕਿਹੋ ਜਿਹਾ
ਦਿਸਦਾ ਸੀ। 25ਪਰ ਇੱਕ ਆਦਮੀ ਜਿਹੜਾ ਸੱਚਮੁੱਚ ਖੁਸ਼ ਹੈ,
ਉਹੀ ਹੈ ਜਿਹੜਾ ਪਰਮੇਸ਼ੁਰ ਦੇ ਪਰੀਪੂਰਣ ਨੇਮ ਨੂੰ ਪੜ੍ਹਦਾ ਹੈ ਜੋ
ਲੋਕਾਂ ਨੂੰ ਅਜ਼ਾਦ ਕਰਦਾ ਹੈ। ਉਹ ਇਸਨੂੰ ਪੜ੍ਹਦਾ ਹੀ ਰਹਿੰਦਾ
ਹੈ। ਉਹ ਪਰਮੇਸ਼ੁਰ ਦੇ ਉਪਦੇਸ਼ਾਂ ਨੂੰ ਧਿਆਨ ਨਾਲ ਬਿਨਾ
ਭੁਲਾਇਆਂ ਸੁਣਦਾ ਹੈ, ਕਿ ਉਸ ਨੇ ਕੀ ਸੁਣਿਆ। ਫੇਰ ਉਹ
ਪਰਮੇਸ਼ੁਰ ਦੇ ਉਪਦੇਸ਼ਾਂ ਤੇ ਅਮਲ ਕਰਦਾ ਹੈ। ਉਸ ਦੁਆਰਾ,
ਉਹ ਸੱਚਮੁੱਚ ਖੁਸ਼ ਹੈ।

## ਪਰਮੇਸ਼ੁਰ ਦੀ ਉਪਾਸਨਾ ਦਾ ਸਹੀ ਢੰਗ

26ਭਾਵੇ ਕੋਈ ਵਿਅਕਤੀ ਇਹ ਸੋਚਦਾ ਹੋਵੇ ਕਿ ਉਹ ਧਰਮੀ
ਹੈ ਪਰ ਜੇਕਰ ਉਹ ਉਹੀ ਗੱਲਾਂ ਆਖਦਾ ਜੋ ਉਸ ਨੂੰ ਨਹੀਂ
ਆਖਣੀਆਂ ਚਾਹੀਦੀਆਂ ਤਾਂ ਉਹ ਆਦਮੀ ਆਪਣੇ ਆਪ ਨੂੰ
ਮੂਰਖ ਬਣਾਉਂਦਾ ਹੈ। ਉਸਦੇ ਧਰਮ ਦਾ ਕੋਈ ਅਰਥ ਨਹੀਂ ਹੈ।
27ਜਿਸ ਤਰ੍ਹਾਂ ਦਾ ਧਰਮ ਪਰਮੇਸ਼ੁਰ ਨੂੰ ਚਾਹੀਦਾ ਹੈ ਉਹ ਇਹ ਹੈ:
ਉਨ੍ਹਾਂ ਯਤੀਮਾਂ ਅਤੇ ਵਿਧਵਾਵਾਂ ਦੀ ਪਰਵਰਿਸ਼ ਕਰਨਾ ਜਿਨ੍ਹਾਂ ਨੂੰ
ਸਹਾਇਤਾ ਦੀ ਲੋੜ ਹੈ, ਅਤੇ ਆਪਣੇ ਆਪ ਨੂੰ ਦੁਨੀਆਵੀ ਪ੍ਰਭਾਵ
ਤੋਂ ਮੁਕਤ ਰਖਣਾ। ਇਹੀ ਉਹ ਧਰਮ ਹੈ ਜਿਸ ਨੂੰ ਪਰਮੇਸ਼ੁਰ ਸ਼ੁਧ
ਅਤੇ ਪਵਿੱਤਰ ਕਬੂਲਦਾ ਹੈ।

## ਸਮੂਹ ਲੋਕਾਂ ਨੂੰ ਪ੍ਰੇਮ ਕਰੋ

2 ਮੇਰੇ ਪਿਆਰੇ ਭਰਾਵੋ ਅਤੇ ਭੈਣੋ ਤੁਹਾਨੂੰ ਮਹਾਨ ਪ੍ਰਭੂ ਯਿਸੂ
ਮਸੀਹ ਵਿੱਚ ਆਸਥਾ ਹੈ। ਇਸ ਲਈ ਇਹ ਨਾ ਸੋਚੋ ਕਿ
ਕੁਝ ਲੋਕ ਦੂਸਰੇ ਲੋਕਾਂ ਨਾਲੋਂ ਜ਼ਿਆਦਾ ਮੱਹਤਵਪੂਰਣ ਹਨ।
2ਫਰਜ਼ ਕਰੋ ਕਿ ਕੋਈ ਵਿਅਕਤੀ ਚੰਗੇ ਕੱਪੜੇ ਅਤੇ ਇੱਕ ਸੋਨੇ ਦੀ
ਮੁੰਦਰੀ ਪਾਕੇ ਤੁਹਾਡੀ ਸੰਗਤ ਵਿੱਚ ਆਉਂਦਾ ਹੈ। ਉਸੇ ਸਮੇਂ ਹੀ,
ਇੱਕ ਗਰੀਬ ਆਦਮੀ ਵੀ ਪੁਰਾਣੇ ਗੰਦੇ ਕੱਪੜੇ ਪਾਕੇ ਆਉਂਦਾ
ਹੈ। 3ਤੁਸੀਂ ਚੰਗੇ ਕੱਪੜਿਆਂ ਵਾਲੇ ਵਿਅਕਤੀ ਵੱਲ ਖਾਸ ਧਿਆਨ
ਦਿੰਦੇ ਹੋ। ਤੁਸੀਂ ਆਖਦੇ ਹੋ, "ਆਓ ਇਥੇ ਇਸ ਚੰਗੀ ਥਾਂ ਤੇ
ਬੈਠੋ?" ਪਰ ਤੁਸੀਂ ਗਰੀਬ ਵਿਅਕਤੀ ਨੂੰ ਕਹੋਂਗੇ, "ਜਾ, ਉੱਥੇ
ਖੜਾ ਹੋ ਜਾ!" ਜਾਂ "ਥੱਲੇ ਫ਼ਰਸ਼ ਤੇ ਮੇਰੇ ਪੈਰਾਂ ਕੋਲ ਬੈਠ ਜਾ।"
4ਤੁਸੀਂ ਕੀ ਕਰ ਰਹੇ ਹੋ? ਤੁਸੀਂ ਕੁਝ ਲੋਕਾਂ ਨੂੰ ਹੋਰਨਾਂ ਨਾਲੋਂ
ਵਧੇਰੇ ਮਹੱਤਵਪੂਰਣ ਬਣਾ ਰਹੇ ਹੋ। ਮੰਦੇ ਵਿਚਾਰਾਂ ਨਾਲ ਤੁਸੀਂ
ਇਹ ਨਿਰਣਾ ਕਰ ਰਹੇ ਹੋ ਕਿ ਕਿਹੜਾ ਵਿਅਕਤੀ ਬਿਹਤਰ ਹੈ।
5ਮੇਰੇ ਪਿਆਰੇ ਭਰਾਵੋ ਅਤੇ ਭੈਣੋ ਸੁਣੋ! ਪਰਮੇਸ਼ੁਰ ਨੇ ਦੁਨੀਆਂ ਦੇ
ਗਰੀਬ ਲੋਕਾਂ ਨੂੰ ਨਿਹਚਾ ਦੇ ਸੰਗ ਅਮੀਰ ਹੋਣ ਲਈ ਚੁਣਿਆ
ਹੈ। ਉਸ ਨੇ ਉਨ੍ਹਾਂ ਨੂੰ ਉਹ ਰਾਜ ਪ੍ਰਾਪਤ ਕਰਨ ਲਈ ਚੁਣਿਆ ਹੈ
ਜਿਸਦਾ ਪਰਮੇਸ਼ੁਰ ਨੇ ਉਨ੍ਹਾਂ ਲੋਕਾਂ ਨੂੰ ਵਾਅਦਾ ਕੀਤਾ ਸੀ ਜਿਹੜੇ
ਉਸ ਨੂੰ ਪ੍ਰੇਮ ਕਰਦੇ ਹਨ। 6ਪਰ ਤੁਸੀਂ ਗਰੀਬ ਆਦਮੀ ਨੂੰ ਕੋਈ
ਆਦਰ ਮਾਣ ਨਹੀਂ ਦਿੰਦੇ। ਅਤੇ ਤੁਸੀਂ ਜਾਣਦੇ ਹੋ ਕਿ ਅਮੀਰ
ਆਦਮੀ ਹੀ ਹਨ ਜਿਹੜੇ ਤੁਹਾਡੀਆਂ ਜ਼ਿੰਦਗੀਆਂ ਉੱਤੇ ਨਿਯੰਤ੍ਰਣ
ਕਰਦੇ ਹਨ। ਅਤੇ ਇਹ ਉਹੀ ਲੋਕ ਹਨ ਜਿਹੜੇ ਤੁਹਾਨੂੰ
ਕਚਹਿਰੀਆਂ ਵਿੱਚ ਲੈ ਜਾਂਦੇ ਹਨ। 7ਅਮੀਰ ਲੋਕ ਹੀ ਹਨ ਜਿਹੜੇ
ਉਸ ਇੱਕ ਦੇ ਸ਼ੁਭ ਨਾਂ ਦੇ ਵਿਰੁੱਧ ਬੋਲਦੇ ਹਨ ਜਿਹੜਾ ਤੁਹਾਡਾ
ਮਾਲਕ ਹੈ।

8ਸਭ ਨੇਮਾਂ ਦੇ ਉਪਰ ਇਕੋ ਹੀ ਨੇਮ ਦੀ ਸਰਦਾਰੀ ਹੈ। ਇਹ
ਸ਼ਾਹੀ ਨੇਮ ਪੋਥੀਆਂ ਵਿੱਚ ਲਿਖਿਆ ਗਿਆ ਹੈ: "ਹੋਰਨਾਂ ਲੋਕਾਂ ਨੂੰ
ਵੀ ਉਵੇਂ ਪਿਆਰ ਕਰੋ ਜਿਵੇਂ ਤੁਸੀਂ ਆਪਣੇ ਆਪ ਨੂੰ ਪਿਆਰ
ਕਰਦੇ ਹੋਂ।"* ਜੇ ਤੁਸੀਂ ਇਸ ਨੇਮ ਦਾ ਅਨੁਸਰਣ ਕਰੋਗੇ,
ਤੁਸੀਂ ਸਹੀ ਗੱਲ ਕਰ ਰਹੇ ਹੋਂ। 9ਪਰ ਜੇ ਤੁਸੀਂ ਇੱਕ ਵਿਅਕਤੀ
ਨਾਲ ਇਸ ਤਰ੍ਹਾਂ ਦਾ ਵਰਤਾਉ ਕਰ ਰਹੇ ਹੋ ਜਿਵੇਂ ਉਹ ਦੂਸਰੇ
ਵਿਅਕਤੀ ਨਾਲੋਂ ਵਧੇਰੇ ਮਹੱਤਵਪੂਰਣ ਹੈ ਤਾਂ ਤੁਸੀਂ ਪਾਪ ਕਰ
ਰਹੇ ਹੋ। ਸ਼ਾਹੀ ਨੇਮ ਸਾਬਤ ਕਰਦਾ ਹੈ ਕਿ ਤੁਸੀਂ ਪਰਮੇਸ਼ੁਰ ਦੇ
ਨੇਮ ਦਾ ਉਲੰਘਣ ਕਰਨ ਦੇ ਦੋਸ਼ੀ ਹੋ। 10ਹੋ ਸਕਦਾ ਭਾਵੇਂ ਕੋਈ
ਵਿਅਕਤੀ ਪਰਮੇਸ਼ੁਰ ਦੇ ਸਾਰੇ ਨੇਮਾਂ ਦੇ ਹੁਕਮਾਂ ਦਾ ਅਨੁਸਰਣ
ਕਰਦਾ ਹੋਵੇ। ਪਰ ਜੇ ਉਹ ਵਿਅਕਤੀ ਉਸ ਨੇਮ ਦੇ ਸਿਰਫ ਇੱਕ
ਆਦੇਸ਼ ਦਾ ਵੀ ਅਵੱਗਿਆਕਾਰੀ ਹੈ ਤਾਂ ਉਹ ਪੂਰੇ ਨੇਮ ਦੀ
ਅਵੱਗਿਆ ਕਰਨ ਦਾ ਦੋਸ਼ੀ ਹੋਵੇਗਾ। 11ਪਰਮੇਸ਼ੁਰ ਨੇ ਆਖਿਆ
ਹੈ, "ਬਦਕਾਰੀ ਦਾ ਪਾਪ ਨਾ ਕਰੋ।"* ਉਸੇ ਪਰਮੇਸ਼ੁਰ ਨੇ ਇਹ
ਵੀ ਆਖਿਆ, "ਕਿਸੇ ਨੂੰ ਨਾ ਮਾਰੋ"* ਇਸੇ ਲਈ, ਜੇ ਤੁਸੀਂ
ਬਦਕਾਰੀ ਦਾ ਗੁਨਾਹ ਨਾ ਕਰੋਂ, ਪਰ ਕਿਸੇ ਵਿਅਕਤੀ ਨੂੰ ਮਾਰ
ਦਿਉਂ, ਫ਼ੇਰ ਤੁਸੀਂ ਪਰਮੇਸ਼ੁਰ ਦੇ ਪੂਰੇ ਨੇਮ ਦਾ ਉਲੰਘਨ ਕਰਨ
ਦੇ ਦੋਸ਼ੀ ਹੋ।

12ਤੁਹਾਡੀ ਪਰਖ ਉਸ ਨੇਮ ਦੇ ਆਧਾਰ ਤੇ ਹੋਵੇਗੀ ਜਿਹੜਾ
ਲੋਕਾਂ ਨੂੰ ਮੁਕਤ ਕਰਦਾ ਹੈ। ਆਪਣੀ ਹਰ ਕਹਿਣੀ ਅਤੇ ਕਰਨੀ
ਵਿੱਚ ਤੁਸੀਂ ਇਸ ਗੱਲ ਨੂੰ ਚੇਤੇ ਰਖੋ।

13ਹਾਂ, ਤੁਹਾਨੂੰ ਦੂਸਰਿਆਂ ਤੇ ਦਯਾ ਦਰਸ਼ਾਉਣੀ ਚਾਹੀਦੀ ਹੈ।
ਜੇ ਤੁਸੀਂ ਦੂਸਰਿਆਂ ਤੇ ਦਯਾ ਨਹੀਂ ਦਰਸ਼ਾਵੋਂਗੇ, ਤਾਂ ਪਰਮੇਸ਼ੁਰ
ਵੀ ਤੁਹਾਡੇ ਤੇ ਦਯਾ ਨਹੀਂ ਦਰਸ਼ਾਵੇਗਾ ਜਦੋਂ ਉਹ ਤੁਹਾਡਾ
ਨਿਰਣਾ ਕਰੇਗਾ। ਪਰ ਇੱਕ ਜਿਹੜਾ ਦਯਾ ਦਰਸ਼ਾਉਂਦਾ ਹੈ ਉਹ
ਉਦੋਂ ਨਿਡਰ ਹੋਕੇ ਖਲੋ ਸਕਦਾ ਹੈ ਜਦੋਂ ਉਸ ਦਾ ਨਿਰਣਾ ਕੀਤਾ
ਜਾ ਰਿਹਾ ਹੋਵੇਗਾ।

---

**"ਹੋਰਾਂ ਲੋਕਾਂ ਨੂੰ ... ਕਰਦੇ ਹੋਂ"** ਲੇਵੀਆਂ 19:18

**"ਬਦਕਾਰੀ ... ਨਾ ਕਰੋ"** ਬਿਵਸਥਾ 5:18

**"ਕਿਸੇ ਨੂੰ ਨਾ ਮਾਰੋ"** ਕੂਚ 20:13; ਬਿਵਸਥਾ 5:17

### ਨਿਹਚਾ ਅਤੇ ਚੰਗਿਆਈਆਂ

14ਮੇਰੇ ਭਰਾਵੋ ਅਤੇ ਭੈਣੋ ਜੇ ਕੋਈ ਵਿਅਕਤੀ ਇਹ ਆਖਦਾ
ਹੈ ਕਿ ਉਸ ਦੇ ਕੋਲ ਨਿਹਚਾ ਹੈ ਪਰ ਅਮਲ ਨਹੀਂ ਕਰਦਾ ਤਾਂ
ਉਸ ਦੀ ਨਿਹਚਾ ਨਿਰਾਰਥਕ ਹੈ। ਕੀ ਇਹੋ ਜਿਹੀ ਨਿਹਚਾ ਉਸ
ਨੂੰ ਬਚਾ ਸਕਦੀ ਹੈ? ਨਹੀਂ! 15ਮਸੀਹ ਵਿੱਚ ਕੁਝ ਭਰਾ ਜਾਂ ਭੈਣ
ਸ਼ਾਇਦ ਉਸ ਦਿਨ ਲਈ ਕੱਪੜੇ ਅਤੇ ਰੋਟੀ ਦੇ ਲੋੜਵੰਦ ਹੋਣ।
16ਪਰ ਤੁਸੀਂ ਉਸ ਵਿਅਕਤੀ ਨੂੰ ਆਖੋ, "ਪਰਮੇਸ਼ੁਰ ਤੁਹਾਡੇ ਅੰਗ
ਸੰਗ ਹੋਵੇ! ਆਪਣੇ ਆਪ ਨੂੰ ਗਰਮਾਓ ਅਤੇ ਚੋਖਾ ਖਾਓ।" ਤੁਸੀਂ
ਸਿਰਫ਼ ਇਹੀ ਗੱਲਾਂ ਆਖਦੇ ਹੋ ਪਰ ਤੁਸੀਂ ਉਸ ਵਿਅਕਤੀ ਨੂੰ
ਉਹ ਚੀਜ਼ਾਂ ਨਹੀਂ ਦਿੰਦੇ ਜੋ ਉਸ ਨੂੰ ਲੋੜੀਦੀਆਂ ਹਨ। ਜੇ ਤੁਸੀਂ
ਉਸ ਵਿਅਕਤੀ ਦੀ ਸਹਾਇਤਾ ਨਹੀਂ ਕਰਦੇ, ਤਾਂ ਇਸਦਾ ਕੀ
ਫਾਇਦਾ ਹੈ। 17ਨਿਹਚਾ ਦੇ ਨਾਲ ਵੀ ਇਹੀ ਹੈ। ਜੇ ਨਿਹਚਾ ਕੁਝ
ਨਹੀਂ ਸੰਵਾਰਦੀ ਤਾਂ ਉਹ ਨਿਹਚਾ ਨਿਰਜੀਵ ਹੈ ਕਿਉਂ ਕਿ ਉਹ
ਇਕੱਲੀ ਹੈ। 18ਕੋਈ ਵਿਅਕਤੀ ਸ਼ਾਇਦ ਇਹ ਆਖੇ, "ਤੂੰ ਨਿਹਚਾ
ਰਖਦਾ ਹੈਂ, ਪਰ ਮੈਂ ਕੰਮ ਕਰਦਾ ਹਾਂ। ਮੈਨੂੰ ਆਪਣੀ ਨਿਹਚਾ
ਦਿਖਾ! ਤੇਰੀ ਨਿਹਚਾ ਕੁਝ ਵੀ ਨਹੀਂ ਕਰਦੀ। ਮੈਂ ਆਪਣੇ ਅਮਲਾਂ
ਰਾਹੀਂ ਤੈਨੂੰ ਆਪਣੀ ਨਿਹਚਾ ਦਿਖਾਵਾਂਗਾ।" 19ਤੁਸੀਂ ਨਿਹਚਾ
ਕਰਦੇ ਹੋ ਕਿ ਪਰਮੇਸ਼ੁਰ ਇੱਕ ਹੈ। ਠੀਕ ਹੈ! ਪਰ ਭੂਤਾਂ ਵੀ ਇਹ
ਵਿਸ਼ਵਾਸ ਕਰਦੀਆਂ ਹਨ ਅਤੇ ਡਰ ਨਾਲ ਕੰਬਦੀਆਂ ਹਨ।

20ਓ ਮੂਰਖ ਵਿਅਕਤੀ! ਕੀ ਤੈਨੂੰ ਇਹ ਅਵੱਸ਼ ਦਰਸ਼ਾਉਣਾ
ਪਵੇਗਾ ਕਿ ਜਿਹੜੀ ਨਿਹਚਾ ਕੁਝ ਵੀ ਨਹੀਂ ਕਰਦੀ ਉਹ ਨਿਕੰਮੀ
ਹੈ? 21ਅਬਰਾਹਾਮ ਸਾਡਾ ਪਿਤਾ ਸੀ। ਅਬਰਾਹਾਮ ਨੂੰ ਧਰਮੀ
ਉਸ ਦੇ ਅਮਲ ਰਾਹੀਂ ਬਣਾਇਆ ਗਿਆ ਸੀ। ਉਸ ਨੇ ਜਗਵੇਦੀ
ਉਪਰ ਪਰਮੇਸ਼ੁਰ ਨੂੰ ਆਪਣਾ ਪੁੱਤਰ ਇਸਹਾਕ ਭੇਂਟ ਕੀਤਾ।
22ਇਸ ਲਈ ਤੁਸੀਂ ਸਮਝ ਲਵੋ ਕਿ ਅਬਰਾਹਾਮ ਦੀ ਨਿਹਚਾ
ਅਤੇ ਉਸ ਦੇ ਅਮਲਾਂ ਨੇ ਇੱਕਸਾਥ ਕਾਰਜ ਕੀਤਾ। ਉਸ ਦੀ
ਨਿਹਚਾ ਨੂੰ ਉਸ ਦੇ ਅਮਲਾਂ ਰਾਹੀਂ ਸੰਪੂਰਣ ਬਣਾਇਆ ਗਿਆ।
23ਹਰ ਗੱਲ ਤੋਂ ਪੋਥੀ ਦਾ ਪੂਰਾ ਅਰਥ ਸਪਸ਼ਟ ਹੁੰਦਾ ਹੈ ਜਿਹੜੀ
ਆਖਦੀ ਹੈ: "ਅਬਰਾਹਾਮ ਨੇ ਪਰਮੇਸ਼ੁਰ ਵਿੱਚ ਵਿਸ਼ਵਾਸ ਕੀਤਾ।
ਅਤੇ ਇਸ ਨਿਹਚਾ ਨੇ ਅਬਰਾਹਾਮ ਨੂੰ ਧਰਮੀ ਬਣਾਇਆ।"*
ਅਬਰਾਹਾਮ ਨੂੰ "ਪਰਮੇਸ਼ੁਰ ਦਾ ਮਿੱਤਰ"* ਆਖਿਆ ਜਾਂਦਾ
ਸੀ। 24ਇਸ ਲਈ ਤੁਸੀਂ ਦੇਖਦੇ ਹੋ ਕਿ ਕਿਸੇ ਵਿਅਕਤੀ ਨੂੰ ਉਸ
ਦੇ ਅਮਲਾਂ ਰਾਹੀਂ ਤਾਂ ਧਰਮੀ ਬਣਾਇਆ ਜਾ ਸਕਦਾ ਹੈ ਪਰ
ਉਸ ਨੂੰ ਸਿਰਫ਼ ਨਿਹਚਾ ਰਾਹੀਂ ਧਰਮੀ ਨਹੀਂ ਬਣਾਇਆ ਜਾ
ਸਕਦਾ।

25ਦੂਸਰੀ ਮਿਸਾਲ ਰਹਾਬ ਦੀ ਹੈ। ਰਹਾਬ ਇੱਕ ਵੇਸ਼ਵਾ ਸੀ,
ਪਰ ਉਸ ਨੂੰ ਉਸ ਦੇ ਅਮਲ ਰਾਹੀਂ ਧਰਮੀ ਬਣਾਇਆ ਗਿਆ।
ਉਸ ਨੇ ਪਰਮੇਸ਼ੁਰ ਦੇ ਲੋਕਾਂ ਲਈ ਸੂਹੀਆਂ ਦੀ ਸਹਾਇਤਾ ਕੀਤੀ।*
ਉਸ ਨੇ ਉਨ੍ਹਾਂ ਦਾ ਸੁਆਗਤ ਆਪਣੇ ਮਹਿਮਾਨਾਂ ਵਾਂਙ ਕੀਤਾ
ਅਤੇ ਇੱਕ ਵੱਖਰੇ ਰਸਤੇ ਦੁਆਰਾ ਉਨ੍ਹਾਂ ਦੀ ਬਚ ਨਿਕਲਣ ਵਿੱਚ
ਸਹਾਇਤਾ ਕੀਤੀ। 26ਆਤਮਾ ਤੋਂ ਬਿਨਾ ਵਿਅਕਤੀ ਦਾ ਸ਼ਰੀਰ
ਇੱਕ ਲੋਥ ਹੈ। ਨਿਹਚਾ ਬਾਰੇ ਵੀ ਇਵੇਂ ਹੀ ਹੈ ਜਿਹੜਾ ਨਿਹਚਾ
ਨਹੀਂ ਕਰਦਾ ਉਹ ਮੁਰਦਾ ਹੈ।

### ਆਪਣੇ ਕਥਨ ਉੱਪਰ ਕਾਬੂ ਰੱਖੋ

3 ਮੇਰੇ ਭਰਾਵੋ ਅਤੇ ਭੈਣੋ, ਤੁਹਾਡੇ ਵਿੱਚੋਂ ਬਹੁਤਿਆਂ ਨੂੰ ਉਪਦੇਸ਼ਕ
ਬਨਣ ਦੀ ਇੱਛਾ ਨਹੀਂ ਕਰਨੀ ਚਾਹੀਦੀ। ਕਿਉਂ? ਕਿਉਂਕਿ
ਜਿਹੜਾ ਵਿਅਕਤੀ ਉਪਦੇਸ਼ ਦਿੰਦਾ ਹੈ ਉਸ ਦਾ ਨਿਰਣਾ ਹੋਰ
ਵੀ ਕਠੋਰਤਾ ਨਾਲ ਹੋਵੇਗਾ। 2ਅਸੀਂ ਸਾਰੇ ਹੀ ਬਹੁਤ ਗਲਤੀਆਂ
ਕਰਦੇ ਹਾਂ। ਜੇ ਅਜਿਹਾ ਵੀ ਕੋਈ ਹੈ ਜੋ ਆਪਣੀ ਆਖਣੀ ਵਿੱਚ
ਗਲਤੀ ਨਹੀਂ ਕਰਦਾ, ਤਾਂ ਉਹ ਵਿਅਕਤੀ ਸੰਪੂਰਣ ਹੋਵੇਗਾ।
ਉਹ ਆਪਣੇ ਪੂਰੇ ਸ਼ਰੀਰ ਉਪਰ ਕਾਬੂ ਰੱਖਣ ਦੇ ਵੀ ਯੋਗ ਹੋਵੇਗਾ।

3ਅਸੀਂ ਘੋੜਿਆਂ ਦੇ ਮੂੰਹ ਵਿੱਚ ਲਗਾਮਾਂ ਪਾਉਂਦੇ ਹਾਂ ਤਾਂ ਕਿ
ਘੋੜਾ ਸਾਡਾ ਕਹਿਣਾ ਸੁਣੇ ਅਤੇ ਮੰਨੇ ਉਨ੍ਹਾਂ ਦੇ ਮੂੰਹਾਂ ਵਿੱਚ ਇਨ੍ਹਾਂ
ਲਗਾਮਾਂ ਰਾਹੀਂ ਅਸੀਂ ਉਨ੍ਹਾਂ ਦੇ ਪੂਰੇ ਸ਼ਰੀਰ ਨੂੰ ਕਾਬੂ ਕਰ ਸਕਦੇ
ਹਾਂ। 4ਜਹਾਜ, ਬਾਰੇ ਵੀ ਇਵੇਂ ਹੀ ਹੈ। ਇੱਕ ਜਹਾਜ਼ ਬਹੁਤ ਵੱਡਾ
ਹੁੰਦਾ ਹੈ ਅਤੇ ਤੇਜ਼ ਹਵਾਵਾਂ ਦੀ ਸਹਾਇਤਾ ਨਾਲ ਚਲਾਇਆ
ਜਾਂਦਾ ਹੈ। ਪਰ ਬਹੁਤ ਛੋਟਾ ਜਿਹਾ ਇੱਕ ਪਤਵਾਰ ਉਸ ਵੱਡੇ
ਜਹਾਜ਼ ਨੂੰ ਕਾਬੂ ਵਿੱਚ ਰਖਦਾ ਹੈ। ਜਿਹੜਾ ਵਿਅਕਤੀ ਉਸ
ਪਤਵਾਰ ਨੂੰ ਕਾਬੂ ਵਿੱਚ ਰਖਦਾ ਹੈ ਉਹੀ ਨਿਰਣਾ ਕਰਦਾ ਹੈ ਕਿ
ਜਹਾਜ਼ ਕਿਧਰ ਜਾਵੇਗਾ। ਜਹਾਜ਼ ਉਧਰ ਹੀ ਜਾਂਦਾ ਜਿਧਰ ਉਹ
ਵਿਅਕਤੀ ਚਾਹੁੰਦਾ ਹੈ। 5ਬਿਲਕੁਲ ਇਵੇਂ ਹੀ ਸਾਡੀ ਜ਼ਬਾਨ ਬਾਰੇ
ਹੈ। ਇਹ ਸਾਡੇ ਸ਼ਰੀਰ ਦਾ ਇੱਕ ਛੋਟਾ ਜਿਹਾ ਅੰਗ ਹੈ, ਪਰ ਇਹ
ਸ਼ੇਖੀ ਮਾਰਦੀ ਹੈ ਕਿ ਇਹ ਮਹਾਨ ਗੱਲਾਂ ਕਰ ਸਕਦੀ ਹੈ।

ਜੰਗਲ ਦੀ ਭਿਆਨਕ ਅੱਗ ਇੱਕ ਨਿਕੀ ਜਿਹੀ ਚੰਗਿਆਰੀ
ਨਾਲ ਭੜਕ ਸਕਦੀ ਹੈ। 6ਜ਼ੁਬਾਨ ਅੱਗ ਦੀ ਤਰ੍ਹਾਂ ਹੈ। ਇਹ ਸਾਡੇ
ਸਰੀਰ ਦੇ ਅੰਗਾਂ ਵਿਚਕਾਰ ਬਦੀ ਦੀ ਦੁਨੀਆਂ ਹੈ। ਕਿਵੇਂ? ਜ਼ੁਬਾਨ
ਆਪਣੀ ਬਦੀ ਨੂੰ ਸਾਡੇ ਸਾਰੇ ਸ਼ਰੀਰ ਵਿੱਚ ਫੈਲਾ ਦਿੰਦੀ ਹੈ। ਇਹ
ਅਜਿਹੀ ਅੱਗ ਲਾਉਂਦੀ ਹੈ ਜਿਹੜੀ ਸਾਡੇ ਸਾਰੇ ਜੀਵਨ ਉੱਤੇ
ਅਸਰ ਪਾਉਂਦੀ ਹੈ। ਜ਼ੁਬਾਨ ਅੱਗ ਨਰਕ ਤੋਂ ਹਾਸਿਲ ਕਰਦੀ ਹੈ।
7ਲੋਕੀ ਹਰ ਤਰ੍ਹਾਂ ਦੇ ਜੰਗਲੀ ਜਾਨਵਰਾਂ ਪੰਛੀਆਂ, ਸੱਪਾਂ ਅਤੇ
ਮੱਛੀਆਂ ਨੂੰ ਸਿਧਾ ਸਕਦੇ ਹਨ। ਲੋਕਾਂ ਨੇ ਪਹਿਲਾਂ ਹੀ ਉਨ੍ਹਾਂ ਨੂੰ
ਸਿਧਾਇਆ ਹੋਇਆ ਹੈ।

8ਪਰ ਕੋਈ ਵੀ ਵਿਅਕਤੀ ਆਪਣੀ ਜੀਭ ਨੂੰ ਕਾਬੂ ਨਹੀਂ ਕਰ
ਸਕਦਾ। ਇਹ ਜੰਗਲੀ ਅਤੇ ਬਦ ਹੈ। ਇਹ ਜ਼ਹਿਰ ਨਾਲ ਭਰੀ
ਹੋਈ ਹੈ ਜਿਹੜੀ ਲੋਕਾਂ ਨੂੰ ਮਾਰ ਸਕਦੀ ਹੈ। 9ਅਸੀਂ ਆਪਣੀ
ਜ਼ੁਬਾਨ ਨੂੰ ਪ੍ਰਭੂ ਅਤੇ ਪਿਤਾ ਦੀ ਉਸਤਤਿ ਕਰਨ ਲਈ ਵਰਤਦੇ
ਹਾਂ ਅਤੇ ਅਸੀਂ ਇਸ ਨੂੰ ਲੋਕਾਂ ਨੂੰ ਸ਼ਰਾਪ ਦੇਣ ਲਈ ਵੀ ਵਰਤਦੇ
ਹਾਂ। ਪਰਮੇਸ਼ੁਰ ਨੇ ਇਨ੍ਹਾਂ ਲੋਕਾਂ ਨੂੰ ਆਪਣੇ ਵਰਗਾ ਬਣਾਇਆ
ਹੈ। 10ਉਸਤਤਿ ਅਤੇ ਗਾਲਾਂ ਉਸੇ ਮੂੰਹ ਵਿੱਚੋਂ ਨਿਕਲ ਦੀਆਂ
ਹਨ! ਮੇਰੇ ਭਰਾਵੋ ਅਤੇ ਭੈਣੋ ਅਜਿਹਾ ਨਹੀਂ ਹੋਣਾ ਚਾਹੀਦਾ ਹੈ।
11ਕੀ ਮਿੱਠਾ ਅਤੇ ਲੂਣਾ ਪਾਣੀ ਇਕੋ ਸਮੇਂ ਝਰਨੇ ਤੋਂ ਫੁੱਟਦਾ ਹੈ?
ਨਹੀਂ। 12ਮੇਰੇ ਭਰਾਵੋ ਅਤੇ ਭੈਣੋ ਕੀ ਅੰਜੀਰ ਦੇ ਪੇੜ ਉੱਤੇ

---

**"ਅਬਰਾਹਾਮ ਨੇ ... ਬਣਾਇਆ"** ਉਤਪਤ 15:6

**"ਪਰਮੇਸ਼ੁਰ ਦਾ ਮਿੱਤਰ"** ਇਤਿਹਾਸ ਦੀ ਦੂਜੀ ਪੋਥੀ 20:7; ਯਸਾਯਾਹ 41:8

**"ਉਸ ਨੇ ... ਸਹਾਇਤਾ ਕੀਤੀ"** ਇਹ ਰਾਹਬ ਦੀ ਬਾਰੇ ਕਹਾਨੀ ਯਹੋਸ਼ੂਆ 2:1-21 ਵਿੱਚ ਮਿਲਦੀ ਹੈ।

ਜ਼ੈਤੂਨ ਦੇ ਫਲ ਉੱਗ ਸਕਦੇ ਹਨ? ਨਹੀਂ ਕੀ ਅੰਗੂਰ ਦੀ ਵੇਲ
ਉੱਤੇ ਅੰਜੀਰ ਦਾ ਫਲ ਉੱਗ ਸਕਦਾ ਹੈ? ਨਹੀਂ! ਐਤੇ ਲੂਣੇ
ਪਾਣੀ ਨਾਲ ਭਰਿਆਂ ਖੂਹ ਮਿੱਠਾ ਪਾਣੀ ਨਹੀਂ ਦੇ ਸਕਦਾ।

## ਅਸਲੀ ਸਿਆਣਪ

13ਕੀ ਤੁਹਾਡੇ ਵਿੱਚੋਂ ਕੋਈ ਅਜਿਹਾ ਹੈ ਜੋ ਬੁੱਧੀਵਾਨ ਅਤੇ
ਸਮਝਣ ਦੇ ਕਾਬਿਲ ਹੈ? ਤਾਂ, ਉਸ ਨੂੰ ਨਿਮ੍ਰ ਢੰਗ ਵਿੱਚ ਸਹੀ
ਕਰਨੀਆਂ ਕਰਕੇ ਆਪਣੀ ਬੁੱਧ ਸਾਬਤ ਕਰਨ ਦਿਉ। ਇਕ
ਸਿਆਣੇ ਵਿਅਕਤੀ ਨੂੰ ਹੰਕਾਰ ਨਹੀਂ ਕਰਨਾ ਚਾਹੀਦਾ। 14ਜੇ
ਤੁਸੀਂ ਖੁਦਗਰਜ਼ ਹੋ ਅਤੇ ਤੁਹਾਡੇ ਦਿਲਾਂ ਵਿੱਚ ਕੌੜੀ ਈਰਖਾ
ਭਰੀ ਹੋਈ ਹੈ ਤਾਂ ਤੁਹਾਡੇ ਲਈ ਹੰਕਾਰ ਕਰਨ ਦਾ ਕੋਈ ਕਾਰਣ
ਨਹੀਂ। ਤੁਹਾਡਾ ਹੰਕਾਰ ਝੂਠਾ ਹੈ ਜਿਹੜਾ ਸੱਚ ਨੂੰ ਛੁਪਾਉਂਦਾ ਹੈ।
15ਇਹੋ ਜਿਹੀ "ਸਿਆਣਪ" ਪਰਮੇਸ਼ੁਰ ਵੱਲੋਂ ਨਹੀਂ ਆਉਂਦੀ।
ਇਹ "ਸਿਆਣਪ" ਦੁਨੀਆਂ ਵਲੋਂ ਆਉਂਦੀ ਹੈ। ਇਹ ਆਤਮਕ
ਨਹੀਂ ਹੈ। ਇਹ ਸ਼ੈਤਾਨੀ ਹੈ। 16ਜਿੱਥੇ ਵੀ ਈਰਖਾ ਅਤੇ ਖੁਦਗਰਜ਼ੀ
ਹੈ ਗੜਬੜੀ ਅਤੇ ਹਰ ਤਰ੍ਹਾਂ ਦੀ ਬਦੀ ਓਥੇ ਹੋਵੇਗੀ। 17ਪਰ
ਜਿਹੜੀ ਸਿਆਣਪ ਪਰਮੇਸ਼ੁਰ ਵੱਲੋਂ ਆਉਂਦੀ ਹੈ ਉਹ ਇਸ ਤਰ੍ਹਾਂ
ਦੀ ਹੈ। ਪਹਿਲੀ ਗੱਲ ਇਹ ਸ਼ੁਧ ਹੈ। ਇਹ ਸ਼ਾਂਤਮਈ, ਕੋਮਲ ਅਤੇ
ਆਸਾਨੀ ਨਾਲ ਪ੍ਰਸੰਨ ਕਰਨ ਵਾਲੀ ਹੈ। ਇਹ ਸਿਆਣਪ
ਹਮਦਰਦੀ ਨਾਲ ਭਰਪੂਰ ਹੈ ਅਤੇ ਹੋਰਨਾਂ ਲੋਕਾਂ ਲਈ ਚੰਗੀਆਂ
ਕਰਨੀਆਂ ਕਰਨ ਲਈ ਤਿਆਰ ਹੈ। ਇਹ ਸਿਆਣਪ ਹਮੇਸ਼ਾ
ਨਿਆਂਈ ਅਤੇ ਇਮਾਨਦਾਰ ਹੁੰਦੀ ਹੈ। 18ਉਹ ਲੋਕ ਜਿਹੜੇ
ਸ਼ਾਂਤਮਈ ਢੰਗ ਨਾਲ ਸ਼ਾਂਤੀ ਲਈ ਕੰਮ ਕਰਦੇ ਹਨ ਜੀਵਨ ਦੀਆਂ
ਢੰਗੀਆਂ ਚੀਜਾਂ ਨੂੰ ਪ੍ਰਾਪਤ ਕਰ ਲੈਂਦੇ ਹਨ ਜਿਹੜੀਆਂ ਸਹੀ
ਜੀਵਨ ਢੰਗ ਨਾਲ ਮਿਲਦੀਆਂ ਹਨ।

## ਆਪਣੇ ਆਪ ਨੂੰ ਪਰਮੇਸ਼ੁਰ ਨੂੰ ਸੌਂਪ ਦਿਓ

4 ਤੁਹਾਡੇ ਆਪਣੇ ਵਿਚਕਾਰ, ਲੜਾਈਆਂ ਅਤੇ ਝਗੜੇ ਹਨ।
ਕੀ ਤੁਸੀਂ ਜਾਣਦੇ ਹੋਂ ਕਿ ਇਹ ਗੱਲਾਂ ਕਿੱਥੋ ਆਉਂਦੀਆਂ
ਹਨ? ਇਹ ਉਨ੍ਹਾਂ ਖੁਦਗਰਜ਼ ਇੱਛਾਵਾਂ ਤੋਂ ਆਉਂਦੀਆਂ ਹਨ
ਜਿਹੜੀਆਂ ਤੁਹਾਡੇ ਅੰਦਰ ਲੜਦੀਆਂ ਹਨ। 2ਤੁਸੀਂ ਵਸਤਾਂ ਦੀ
ਕਾਮਨਾ ਕਰਦੇ ਹੋ, ਪਰ ਤੁਸੀਂ ਉਨ੍ਹਾਂ ਨੂੰ ਪ੍ਰਾਪਤ ਨਹੀਂ ਕਰਦੇ।
ਇਸ ਲਈ ਤੁਸੀਂ ਕਤਲ ਕਰਦੇ ਹੋ ਅਤੇ ਦੂਸਰੇ ਲੋਕਾਂ ਨਾਲ ਈਰਖਾ
ਕਰਦੇ ਹੋ। ਪਰ ਤੁਸੀਂ ਫੇਰ ਵੀ ਉਹ ਚੀਜ਼ਾਂ ਪ੍ਰਾਪਤ ਨਹੀਂ ਕਰਦੇ
ਜਿਨ੍ਹਾਂ ਦੀ ਤੁਸੀਂ ਕਾਮਨਾ ਕਰਦੇ ਹੋ। ਇਸ ਕਰਕੇ ਤੁਸੀਂ ਲੜਦੇ
ਅਤੇ ਝਗੜਦੇ ਹੋ। ਤੁਸੀਂ ਆਪਣੀਆਂ ਮਨ ਇੱਛਿਤ ਚੀਜ਼ਾਂ ਇਸ
ਲਈ ਪ੍ਰਾਪਤ ਨਹੀਂ ਕਰਦੇ ਕਿਉਂਕਿ ਤੁਸੀਂ ਪਰਮੇਸ਼ੁਰ ਤੋਂ ਨਹੀਂ
ਮੰਗਦੇ। 3ਪਰ ਜਦੋਂ ਤੁਸੀਂ ਮੰਗਦੇ ਹੋ ਤਾਂ ਵੀ ਤੁਹਾਨੂੰ ਨਹੀਂ
ਮਿਲਦੀਆਂ। ਕਿਉਂਕਿ ਜਿਸ ਲਈ ਤੁਸੀਂ ਮੰਗਦੇ ਹੋ ਉਹ ਗਲਤ
ਹੈ। ਤੁਸੀਂ ਇਹ ਚੀਜ਼ਾਂ ਇਸ ਕਰਕੇ ਮੰਗਦੇ ਹੋਂ ਤਾਂ ਜੋ ਤੁਸੀਂ ਉਨ੍ਹਾਂ
ਨੂੰ ਕੇਵਲ ਆਪਣੀ ਪ੍ਰਸੰਨਤਾ ਲਈ ਹੀ ਵਰਤ ਸਕੋਂ।
4ਇਸ ਲਈ ਤੁਸੀਂ ਲੋਕ ਪਰਮੇਸ਼ੁਰ ਨਾਲ ਵਫਾਦਾਰ ਨਹੀਂ ਹੋ!
ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਦੁਨੀਆਂ ਨੂੰ ਪਿਆਰ ਕਰਨ
ਦਾ ਅਰਥ ਹੈ ਪਰਮੇਸ਼ੁਰ ਨੂੰ ਨਫਰਤ ਕਰਨਾ। ਇਸ ਲਈ ਜੋ
ਵਿਅਕਤੀ ਇਸ ਦੁਨੀਆਂ ਦਾ ਦੋਸਤ ਬਣਨਾ ਚਾਹੁੰਦਾ ਹੈ ਉਹ
ਆਪਣੇ ਆਪ ਨੂੰ ਪਰਮੇਸ਼ੁਰ ਦਾ ਦੁਸ਼ਮਣ ਬਣਾ ਲੈਂਦਾ ਹੈ। 5ਕੀ
ਤੁਹਾਡਾ ਖਿਆਲ ਹੈ ਕਿ ਪੋਥੀ ਅਰਥਹੀਣ ਹੈ? ਪੋਥੀ ਆਖਦੀ ਹੈ,
"ਉਹ ਆਤਮਾ ਜਿਹੜਾ ਪਰਮੇਸ਼ੁਰ ਨੇ ਸਾਡੇ ਅੰਦਰ ਰਹਿਣ ਲਈ
ਬਣਾਇਆ ਉਹ ਸਾਨੂੰ ਸਿਰਫ਼ ਆਪਣੇ ਲਈ ਹੀ ਚਾਹੁੰਦਾ ਹੈ।"*
6ਪਰ ਜਿਹੜੀ ਕਿਰਪਾ ਪਰਮੇਸ਼ੁਰ ਪ੍ਰਦਾਨ ਕਰਦਾ ਹੈ ਇਸ ਤੋਂ
ਵਡੇਰੀ ਹੈ। ਜਿਵੇਂ ਪੋਥੀ ਆਖਦੀ ਹੈ, "ਪਰਮੇਸ਼ੁਰ ਹੰਕਾਰੀ ਲੋਕਾਂ
ਦੇ ਵਿਰੁੱਧ ਹੈ, ਪਰ ਉਹ ਆਪਣੀ ਕਿਰਪਾ ਨਿਮ੍ਰ ਲੋਕਾਂ ਉੱਤੇ
ਕਰਦਾ ਹੈ।"* 7ਇਸ ਲਈ ਆਪਣੇ ਆਪ ਨੂੰ ਪਰਮੇਸ਼ੁਰ ਨੂੰ
ਅਰਪਨ ਕਰ ਦਿਓ। ਸ਼ੈਤਾਨ ਦਾ ਵਿਰੋਧ ਕਰੋ ਅਤੇ ਸ਼ੈਤਾਨ ਤੁਹਾਡੇ
ਕੋਲੋਂ ਦੂਰ ਭੱਜ ਜਾਵੇਗਾ। 8ਪਰਮੇਸ਼ੁਰ ਦੇ ਨੇੜੇ ਆਓ ਅਤੇ ਪਰਮੇਸ਼ੁਰ
ਤੁਹਾਡੇ ਨੇੜੇ ਆ ਜਾਵੇਗਾ। ਤੁਸੀਂ ਦੋਸ਼ੀ ਹੋ। ਇਸ ਲਈ ਤੁਹਾਡੇ
ਦਿਲਾਂ ਨੂੰ ਆਪਣੀਆਂ ਦੁਸ਼ਟ ਕਰਨੀਆਂ ਤੋਂ ਸਾਫ ਬਨਾਓ ਤੁਸੀਂ
ਇਕੋ ਵੇਲੇ ਦੁਨੀਆਂ ਅਤੇ ਪਰਮੇਸ਼ੁਰ ਦੇ ਰਾਹ ਤੁਰਨ ਦੀ ਕੋਸ਼ਿਸ਼
ਕਰ ਰਹੇ ਹੋ। ਆਪਣੇ ਵਿਚਾਰਾਂ ਨੂੰ ਸ਼ੁਧ ਕਰੋ। 9ਉਦਾਸ ਹੋਵੋ,
ਅਫਸੋਸ ਕਰੋ ਅਤੇ ਰੋਵੋ! ਆਪਣੇ ਹਾਸਿਆਂ ਨੂੰ ਰੋਣ ਵਿੱਚ ਬਦਲ
ਦਿਓ, ਆਪਣੀ ਖੁਸ਼ੀ ਨੂੰ ਉਦਾਸੀ ਵਿੱਚ ਬਦਲ ਦਿਓ। 10ਪਰਮੇਸ਼ਰ
ਦੇ ਸਨਮੁਖ ਆਪਣੇ ਆਪ ਨੂੰ ਨਿਮਾਣੇ ਬਣਾਓ ਅਤੇ ਪਰਮੇਸ਼ੁਰ
ਤੁਹਾਨੂੰ ਮਹਾਨ ਬਣਾਵੇਗਾ।

## ਤੁਸੀਂ ਮੁਨਸਫ਼ ਨਹੀਂ ਹੋ

11ਭਰਾਵੋ ਅਤੇ ਭੈਣੋ ਇੱਕ ਦੂਸਰੇ ਦੇ ਖਿਲਾਫ ਗੱਲਾਂ ਨਾ ਕਰੋ।
ਜੇ ਤੁਸੀਂ ਮਸੀਹ ਵਿੱਚ ਆਪਣੇ ਕਿਸੇ ਭਰਾ ਦੀ ਨਿੰਦਿਆਂ ਜਾਂ ਉਸ
ਦਾ ਨਿਰਣਾ ਕਰਦੇ ਹੋ, ਤਾਂ ਇਹ ਸ਼ਰ੍ਹਾ ਦੇ ਖ਼ਿਲਾਫ਼ ਬੋਲਣ ਅਤੇ
ਸ਼ਰ੍ਹਾ ਦੀ ਆਲੋਚਨਾ ਕਰਨ ਵਾਂਙ ਹੀ ਹੈ ਜਿਸ ਦਾ ਉਹ ਅਨੁਸਰਣ
ਕਰ ਰਿਹਾ ਹੈ। ਜਦੋਂ ਤੁਸੀਂ ਮਸੀਹ ਵਿਚ ਕਿਸੇ ਭਰਾ ਬਾਰੇ ਨਿਰਣਾ
ਕਰਦੇ ਹੋ ਤਾਂ ਤੁਸੀਂ ਅਸਲ ਵਿੱਚ ਉਸ ਸ਼ਰ੍ਹਾ ਬਾਰੇ ਨਿਰਣਾ ਕਰਦੇ
ਹੋ ਜਿਸ ਦੀ ਉਹ ਪਾਲਨਾ ਕਰਦਾ ਹੈ ਅਤੇ ਜਦੋਂ ਤੁਸੀਂ ਸ਼ਰ੍ਹਾ
ਬਾਰੇ ਨਿਰਣਾ ਕਰਦੇ ਹੋ ਤਾਂ ਤੁਸੀਂ ਸ਼ਰ੍ਹਾ ਦੇ ਪਾਲਕ ਨਹੀਂ ਹੋ।
ਤੁਸੀਂ ਖੁਦ ਮੁਨਸਫ਼ ਬਣ ਜਾਂਦੇ ਹੋ। 12ਪਰਮੇਸ਼ੁਰ ਹੀ ਹੈ ਜਿਹੜਾ
ਨੇਮਾਂ ਨੂੰ ਬਣਾਉਂਦਾ ਹੈ। ਸਿਰਫ ਉਹੀ ਇਕੋ ਇੱਕ ਮੁਨਸਫ਼ ਹੈ।
ਇਹ ਸਿਰਫ ਪਰਮੇਸ਼ੁਰ ਹੀ ਹੈ ਜਿਹੜਾ ਬਚਾ ਸਕਦਾ ਹੈ ਅਤੇ
ਤਬਾਹ ਕਰ ਸਕਦਾ ਹੈ। ਇਸ ਲਈ ਤੁਹਾਡੇ ਵਾਸਤੇ ਇਹ ਠੀਕ
ਨਹੀਂ ਕਿ ਤੁਸੀਂ ਕਿਸੇ ਦੂਸਰਿਆਂ ਬਾਰੇ ਨਿਰਣਾ ਕਰੋ।

## ਪਰਮੇਸ਼ੁਰ ਨੂੰ ਤੁਹਾਡੇ ਜੀਵਨ ਦੀ ਅਗਵਾਈ ਕਰਨ ਦਿਉ

13ਤੁਹਾਡੇ ਵਿੱਚੋਂ ਕੁਝ ਆਖਦੇ ਹਨ, "ਅੱਜ ਜਾਂ ਕੱਲ, ਅਸੀਂ
ਇਸ ਸ਼ਹਿਰ ਜਾਂ ਉਸ ਸ਼ਹਿਰ ਵਿੱਚ ਜਾਵਾਂਗੇ। ਅਸੀਂ ਉੱਥੇ ਇੱਕ

---

**"ਉਹ ਆਤਮਾ ... ਚਾਹੁੰਦਾ ਹੈ"** ਹੋਰ ਸੰਭਵ ਅਨੁਵਾਦ: "ਪਰਮੇਸ਼ੁਰ ਉਸ ਆਤਮਾ ਨੂੰ ਤੀਬਰਤਾ ਨਾਲ ਚਾਹੁੰਦਾ ਹੈ ਜਿਸ ਨੂੰ ਉਸ ਨੇ ਸਾਡੇ ਅੰਦਰ ਰਹਿਣ ਲਈ ਰੱਖਿਆ ਸੀ।" ਜਾਂ, "ਉਹ ਆਤਮਾ ਜਿਸ ਨੂੰ ਪਰਮੇਸ਼ੁਰ ਨੇ ਸਾਡੇ ਅੰਦਰ ਰਹਿਣ ਲਈ ਰੱਖਿਆ ਹੈ ਈਰਖਾਲੂ ਕਾਮਨਾਵਾਂ ਨਾਮ ਭਰਿਆ ਹੋਇਆ ਹੈ।" ਕੂਚ 20:5

**"ਪਰਮੇਸ਼ੁਰ ... ਕਰਦਾ ਹੈ"** ਕਹਾਉਤਾਂ 3:34

ਸਾਲ ਲਈ ਠਹਿਰਾਂਗੇ, ਕਾਰੋਬਾਰ ਕਰਾਂਗੇ ਅਤੇ ਪੈਸਾ ਕਮਾਵਾਂਗੇ”
ਸੁਣੋ! ਇਸ ਬਾਰੇ ਸੋਚੋ। 14ਤੁਸੀਂ ਇਹ ਨਹੀਂ ਜਾਣਦੇ ਕਿ ਕੱਲ ਨੂੰ
ਕੀ ਹੋਵੇਗਾ? ਤੁਹਾਡਾ ਜੀਵਨ ਇੱਕ ਧੁੰਦ ਵਾਂਗ ਹੈ। ਤੁਸੀਂ ਇਸ
ਨੂੰ ਥੋੜੇ ਸਮੇਂ ਲਈ ਦੇਖ ਸਕਦੇ ਹੋ, ਪਰ ਫੇਰ ਇਹ ਛੱਟ ਜਾਂਦੀ ਹੈ।
15ਇਸ ਦੀ ਜਗ੍ਹਾ, ਤੁਹਾਨੂੰ ਆਖਣਾ ਚਾਹੀਦਾ ਹੈ, “ਜੇ ਪ੍ਰਭੂ ਨੇ
ਚਾਹਿਆ, ਅਸੀਂ ਜੀਵਾਂਗੇ ਅਤੇ ਇਹ ਜਾਂ ਉਹ ਕਰਾਂਗੇ।” 16ਪਰ
ਹੁਣ ਤੁਸੀਂ ਘਮੰਡੀ ਹੋ ਅਤੇ ਗੁਨਾਹ ਕਰ ਰਹੇ ਹੋ। ਇਸ ਤਰ੍ਹਾਂ ਦੇ
ਸਾਰੇ ਘਮੰਡ ਗ਼ਲਤ ਹਨ। 17ਇਸਲਈ ਜਦੋਂ ਕੋਈ ਵਿਅਕਤੀ
ਚੰਗਿਆਈ ਕਰਨੀ ਜਾਣਦਾ ਹੈ, ਪਰ ਅਜਿਹਾ ਨਹੀਂ ਕਰਦਾ ਤਾਂ
ਉਹ ਪਾਪ ਕਰਦਾ ਹੈ।

## ਖੁਦਗ਼ਰਜ ਅਮੀਰ ਲੋਕਾਂ ਨੂੰ ਸਜ਼ਾ ਮਿਲੇਗੀ

5 ਅਮੀਰ ਲੋਕੋ ਤੁਸੀਂ ਸੁਣੋ! ਚੀਕੋ ਅਤੇ ਦਰਦ ਵਿੱਚ ਕੁਰਲਾਓ
ਕਿਉਂ ਕਿ ਵੱਡੀਆਂ ਮੁਸ਼ਕਿਲਾਂ ਤੁਹਾਡੇ ਤੇ ਆ ਰਹੀਆਂ ਹਨ।
2ਤੁਹਾਡੀ ਦੌਲਤ ਗ਼ਲ ਜਾਵੇਗੀ ਅਤੇ ਬੇਕਾਰ ਹੋ ਜਾਵੇਗੀ। ਤੁਹਾਡੇ
ਕੱਪੜੇ ਕੀੜਿਆਂ ਦੁਆਰਾ ਖਾਧੇ ਜਾਣਗੇ। 3ਤੁਹਾਡੇ ਸੋਨੇ ਚਾਂਦੀ ਨੂੰ
ਜੰਗ ਲੱਗ ਜਾਵੇਗਾ, ਅਤੇ ਉਹ ਜ਼ੰਗ ਇਸ ਗੱਲ ਦਾ ਸਬੂਤ ਹੋਵੇਗਾ
ਕਿ ਤੁਸੀਂ ਗ਼ਲਤ ਸੀ। ਉਹ ਜ਼ੰਗ ਤੁਹਾਡੇ ਸ਼ਰੀਰਾਂ ਨੂੰ ਅੱਗ ਵਾਂਙ
ਖਾ ਜਾਵੇਗਾ। ਆਖਰੀ ਦਿਨਾਂ ਲਈ ਤੁਸੀਂ ਅਪਣਾ ਖਜ਼ਾਨਾ ਬਚਾਕੇ
ਰਖਿਆ। 4ਲੋਕਾਂ ਨੇ ਤੁਹਾਡੇ ਖੇਤਾਂ ਵਿੱਚ ਕੰਮ ਕੀਤਾ, ਪਰ ਤੁਸੀਂ
ਉਨ੍ਹਾਂ ਨੂੰ ਉਨ੍ਹਾਂ ਦੀ ਮਜ਼ਦੂਰੀ ਨਹੀਂ ਦਿੱਤੀ। ਉਹ ਲੋਕ ਚੀਕ ਰਹੇ
ਸਨ। ਉਨ੍ਹਾਂ ਨੇ ਤੁਹਾਡੀ ਫ਼ਸਲ ਵੱਢ ਲਈ। ਹੁਣ ਸੁਰਗੀ ਫ਼ੌਜਾਂ
ਦੇ ਪ੍ਰਭੂ ਨੇ ਉਨ੍ਹਾਂ ਦਾ ਚੀਕਣਾ ਸੁਣ ਲਿਆ ਹੈ। 5ਤੁਹਾਡਾ ਧਰਤੀ
ਉੱਪਰਲਾ ਜੀਵਨ ਭਰਪੂਰ ਅਮੀਰੀ ਵਾਲਾ ਸੀ। ਤੁਸੀਂ ਇੱਕ ਬੇਕਾਰ
ਜ਼ਿੰਦਗੀ ਜਿਉਂਏ। ਤੁਸੀਂ ਆਪਣੇ ਆਪ ਨੂੰ ਮੋਟਾ ਤਾਜ਼ਾ ਕਰ
ਲਿਆ, ਉਸ ਜਾਨਵਰ ਵਾਂਗ, ਜਿਹੜਾ ਬਲੀ ਲਈ ਤਿਆਰ ਹੁੰਦਾ
ਹੈ। 6ਤੁਸੀਂ ਚੰਗੇ ਲੋਕਾਂ ਉਪਰ ਕੋਈ ਮਿਹਰ ਨਹੀਂ ਦਿਖਾਈ। ਉਹ
ਤੁਹਾਡਾ ਵਿਰੋਧ ਨਹੀਂ ਕਰ ਰਹੇ ਸਨ, ਫ਼ੇਰ ਵੀ ਤੁਸੀਂ ਉਨ੍ਹਾਂ ਨੂੰ
ਮਾਰ ਦਿੱਤਾ।

## ਸਬਰ ਵਾਲੇ ਬਣੋ

7ਭਰਾਵੋ ਅਤੇ ਭੈਣੋ ਸਬਰ ਵਾਲੇ ਬਣੋ; ਪ੍ਰਭੂ ਆਵੇਗਾ। ਇਸ
ਲਈ ਉਸ ਸਮੇਂ ਤੱਕ ਸਬਰ ਕਰੋ। ਕਿਸਾਨ ਸਬਰ ਵਾਲੇ ਹਨ।
ਕਿਸਾਨ ਆਪਣੀ ਮੁੱਲਵਾਨ ਫਸਲ ਦਾ ਭੋਂ ਵਿੱਚੋਂ ਉੱਗਣ ਦਾ
ਇੰਤਜ਼ਾਰ ਕਰਦਾ ਹੈ। ਕਿਸਾਨ ਸਬਰ ਨਾਲ ਆਪਣੀ ਫਸਲ ਉਤੇ
ਪਹਿਲਾ ਅਤੇ ਆਖਰੀ ਮੀਂਹ ਪੈਣ ਦੀ ਉਡੀਕ ਕਰਦਾ ਹੈ। 8ਤੁਹਾਨੂੰ
ਵੀ ਜ਼ਰੂਰ ਸਬਰ ਕਰਨਾ ਚਾਹੀਦਾ ਹੈ। ਉਮੀਦ ਨਾ ਛੱਡੋ। ਪ੍ਰਭੂ
ਛੇਤੀ ਹੀ ਆ ਰਿਹਾ ਹੈ। 9ਭਰਾਵੋ ਅਤੇ ਭੈਣੋ ਇੱਕ ਦੂਸਰੇ ਦੇ
ਖਿਲਾਫ ਸ਼ਿਕਾਇਤਾਂ ਨਾ ਕਰੋ। ਜੇ ਤੁਸੀਂ ਸ਼ਿਕਵੇ ਸ਼ਿਕਾਇਤਾਂ ਨਹੀਂ
ਛੱਡੋਗੇ ਤਾਂ ਤੁਹਾਨੂੰ ਦੋਸ਼ੀ ਠਹਿਰਾਇਆ ਜਾਵੇਗਾ। ਅਤੇ ਮੁਨਸਫ
ਛੇਤੀ ਹੀ ਆਉਣ ਵਾਲਾ ਹੈ। 10ਭਰਾਵੋ ਅਤੇ ਭੈਣੋ, ਉਨ੍ਹਾਂ ਨਬੀਆਂ
ਦੇ ਰਾਹ ਤੇ ਚੱਲੋ ਜਿਹੜੇ ਪ੍ਰਭੂ ਦੇ ਨਾਂ ਵਿੱਚ ਬੋਲੇ ਹਨ। ਉਨ੍ਹਾਂ ਨੇ
ਬਹੁਤ ਦੁੱਖ ਝੱਲੇ ਪਰ ਉਹ ਬਹੁਤ ਸਬਰ ਵਾਲੇ ਸਨ। 11ਅਸੀਂ
ਆਖਦੇ ਹਾਂ ਕਿ ਉਹ ਲੋਕ ਜਿਨ੍ਹਾਂ ਨੇ ਆਪਣੀਆਂ ਮੁਸ਼ਕਿਲਾਂ ਨੂੰ
ਸਬਰ ਨਾਲ ਬਰਦਾਸ਼ਤ ਕੀਤਾ ਹੁਣ ਬਹੁਤ ਪ੍ਰਸੰਨ ਹਨ। ਤੁਸੀਂ
ਯਾਕੂਬ ਦੇ ਸਬਰ ਦੇ ਬਾਰੇ ਸੁਣਿਆ ਹੋਵੇਗਾ। ਤੁਸੀਂ ਜਾਣਦੇ
ਹੋ ਕਿ ਅਯੂਬ ਦੀਆਂ ਸਾਰੀਆਂ ਮੁਸ਼ਕਿਲਾਂ ਤੋਂ ਬਾਦ ਪ੍ਰਭੂ ਨੇ ਉਸ
ਦੀ ਸਹਾਇਤਾ ਕੀਤੀ। ਇਸਤੋਂ ਪਤਾ ਚਲਦਾ ਹੈ ਕਿ ਪ੍ਰਭੂ ਦਇਆ
ਨਾਲ ਭਰਪੂਰ ਹੈ ਅਤੇ ਮਿਹਰਬਾਨ ਹੈ।

## ਆਪਣੇ ਕਥਨ ਬਾਰੇ ਸਵਧਾਨ ਰਹੋ

12ਮੇਰੇ ਭਰਾਵੋ ਅਤੇ ਭੈਣੋ ਇਹ ਬਹੁਤ ਜ਼ਰੂਰੀ ਹੈ ਕਿ ਜਦੋਂ
ਤੁਸੀਂ ਕੋਈ ਵਾਅਦਾ ਕਰੋ ਤਾਂ ਸੌਂਹ ਨਾ ਖਾਓ। ਸਵਰਗ, ਧਰਤੀ
ਜਾਂ ਕਿਸੇ ਹੋਰ ਚੀਜ਼ ਦਾ ਨਾਮ ਆਪਣੇ ਬੋਲਾਂ ਨੂੰ ਤਸਦੀਕ ਕਰਨ
ਲਈ ਨਾ ਵਰਤੋ। ਜਦੋਂ ਤੁਹਾਡਾ ਭਾਵ “ਹਾਂ” ਹੋਵੇ ਤੁਹਾਨੂੰ ਸਿਰਫ਼
“ਹਾਂ” ਆਖਣੀ ਚਾਹੀਦੀ ਹੈ। ਜਦੋਂ ਤੁਹਾਡਾ ਭਾਵ “ਨਾਹ” ਹੋਵੇ
ਤਾਂ ਤੁਸੀਂ ਸਿਰਫ਼ “ਨਾਹ” ਆਖੋ। ਅਜਿਹਾ ਹੀ ਕਰੋ ਤਾਂ ਜੋ ਤੁਹਾਨੂੰ
ਦੋਸ਼ੀ ਨਾ ਠਹਿਰਾਇਆ ਜਾਵੇ।

## ਪ੍ਰਾਰਥਨਾ ਦੀ ਸ਼ਕਤੀ

13ਜੇ ਤੁਹਾਡੇ ਵਿੱਚੋਂ ਕੋਈ ਮੁਸ਼ਕਿਲਾਂ ਵਿੱਚ ਘਿਰਿਆਂ ਹੋਇਆ
ਹੈ ਤਾਂ ਉਸ ਨੂੰ ਪ੍ਰਾਰਥਾਨਾ ਕਰਨੀ ਚਾਹੀਦਾ ਹੈ। ਜੇ ਤੁਹਾਡੇ ਵਿੱਚੋਂ
ਕੋਈ ਖੁਸ਼ ਹੈ ਤਾਂ ਉਸ ਨੂੰ ਗਾਉਣਾ ਚਾਹੀਦਾ ਹੈ। 14ਜੇ ਤੁਹਾਡੇ
ਵਿੱਚੋਂ ਕੋਈ ਬੀਮਾਰ ਹੈ ਤਾਂ ਉਸ ਨੂੰ ਕਲੀਸਿਯਾ ਦੇ ਬਜ਼ੁਰਗਾਂ ਨੂੰ
ਬੁਲਾਉਣਾ ਚਾਹੀਦਾ ਹੈ। ਅਤੇ ਬਜ਼ੁਰਗਾਂ ਨੂੰ ਚਾਹੀਦਾ ਹੈ ਕਿ ਉਹ
ਪ੍ਰਭੂ ਦੇ ਨਾਮ ਤੇ ਉਸ ਉਪਰ ਤੇਲ ਮਲਣ ਅਤੇ ਉਸ ਲਈ ਪ੍ਰਾਰਥਨਾ
ਕਰਨ। 15ਅਤੇ ਜੇਕਰ ਉਹ ਪ੍ਰਾਰਥਨਾ ਵਿਸ਼ਵਾਸ ਵਿੱਚ ਆਖੀ
ਗਈ ਹੈ, ਤਾਂ ਪਰਮੇਸ਼ੁਰ ਉਸ ਵਿਅਕਤੀ ਨੂੰ ਚੰਗਾ ਕਰੇਗਾ। ਅਤੇ
ਜੇ ਉਸ ਵਿਅਕਤੀ ਨੇ ਪਾਪ ਕੀਤਾ ਹੈ ਤਾਂ ਪਰਮੇਸ਼ੁਰ ਉਸ ਨੂੰ ਮਾਫ
ਕਰ ਦੇਵੇਗਾ। 16ਹਮੇਸ਼ਾ ਇੱਕ ਦੂਸਰੇ ਨੂੰ ਉਨ੍ਹਾਂ ਗਲਤ ਗੱਲਾਂ
ਬਾਰੇ ਦੱਸੋ ਜਿਹੜੀਆਂ ਤੁਹਾਡੇ ਪਾਸੋਂ ਹੋਈਆ ਹਨ। ਫੇਰ ਇੱਕ
ਦੂਸਰੇ ਲਈ ਪ੍ਰਾਰਥਨਾ ਕਰੋ ਅਜਿਹਾ ਹੀ ਕਰੋ ਤਾਂ ਜੋ ਪਰਮੇਸ਼ੁਰ
ਤੁਹਾਨੂੰ ਰਾਜ਼ੀ ਕਰ ਸਕੇ। ਜਦੋਂ ਕੋਈ ਨੇਕ ਆਦਮੀ ਨਿਹਚਾ
ਨਾਲ ਪ੍ਰਾਰਥਨਾ ਕਰਦਾ ਹੈ ਤਾਂ ਮਹਾਨ ਗੱਲਾਂ ਵਾਪਰਦੀਆਂ ਹਨ।
17ਏਲੀਯਾਹ ਸਾਡੇ ਵਰਗਾ ਹੀ ਇੱਕ ਵਿਅਕਤੀ ਸੀ। ਉਸ ਨੇ
ਪ੍ਰਾਰਥਨਾ ਕੀਤੀ ਕਿ ਮੀਂਹ ਨਾ ਪਵੇ। ਅਤੇ ਸਾਢੇ ਤਿੰਨ ਵਰ੍ਹਿਆਂ
ਤੱਕ ਉਸ ਧਰਤੀ ਤੇ ਮੀਂਹ ਨਹੀਂ ਪਿਆ। 18ਫੇਰ ਏਲੀਯਾਹ ਨੇ
ਪ੍ਰਾਰਥਨਾ ਕੀਤੀ ਕਿ ਮੀਂਹ ਪਵੇ। ਅਤੇ ਆਕਾਸ਼ ਤੋਂ ਵਰਖਾ ਹੋਣ
ਲੱਗੀ ਅਤੇ ਧਰਤੀ ਤੇ ਫਸਲਾਂ ਫੇਰ ਉੱਗ ਪਈਆਂ।

## ਪਾਪੀਆਂ ਨੂੰ ਪਾਪ ਤੋਂ ਵਾਪਸ ਲਿਆਓ

19ਮੇਰੇ ਭਰਾਵੋ ਅਤੇ ਭੈਣੋ ਤੁਹਾਡੇ ਵਿੱਚੋਂ ਕੋਈ ਸ਼ਾਇਦ ਸੱਚ ਦੇ
ਰਾਹ ਤੋਂ ਭਟਕ ਜਾਵੇ। ਅਤੇ ਦੂਸਰਾ ਵਿਅਕਤੀ ਸ਼ਾਇਦ ਉਸ ਨੂੰ
ਸੱਚ ਵੱਲ ਵਾਪਸ ਲਿਆਉਣ ਵਿੱਚ ਮਦਦ ਕਰੇ। 20ਇਸ ਨੂੰ
ਯਾਦ ਰੱਖਿਓ: ਕੋਈ ਵੀ ਵਿਅਕਤੀ ਜਿਹੜਾ ਕਿਸੇ ਪਾਪੀ ਨੂੰ
ਗ਼ਲਤ ਰਾਹ ਤੋਂ ਮੋੜਦਾ ਹੈ, ਉਹ ਉਸ ਪਾਪੀ ਨੂੰ ਮੌਤ ਤੋਂ ਬਚਾਉਂਦਾ
ਹੈ। ਅਜਿਹਾ ਕਰਕੇ, ਉਹ ਵਿਅਕਤੀ ਆਪਣੇ ਬਹੁਤ ਸਾਰੇ ਪਾਪਾਂ
ਦੀ ਮੁਆਫ਼ੀ ਦਾ ਕਾਰਨ ਬਣੇਗਾ।

# ਪਤਰਸ ਦੀ ਪਹਿਲੀ ਪੱਤ੍ਰੀ

1 ਯਿਸੂ ਮਸੀਹ ਦੇ ਇੱਕ ਰਸੂਲ ਪਤਰਸ ਵੱਲੋਂ, ਸ਼ੁਭ ਕਾਮਨਾਵਾਂ
ਪਰਮੇਸ਼ੁਰ ਦੇ ਉਨ੍ਹਾਂ ਚੁਣੇ ਹੋਏ ਲੋਕਾਂ ਨੂੰ ਜਿਹੜੇ ਆਪਣੇ
ਘਰਾਂ ਤੋਂ ਦੂਰ ਹਨ। ਜਿਹੜੇ ਲੋਕ ਪੰਤੁਸ, ਗਾਲਾਤਿਯਾ, ਕੱਪਦੋਕੀਯਾ,
ਅਸੀਆ ਅਤੇ ਬਿਥੁਨੀਯਾ ਦੇ ਇਲਾਕਿਆਂ ਵਿੱਚ ਫੈਲੇ ਹੋਏ ਹਨ।
2ਪਰਮੇਸ਼ੁਰ ਨੇ ਤੁਹਾਨੂੰ ਆਪਣੇ ਪਵਿੱਤਰ ਲੋਕ ਬਣਾਕੇ ਚੁਣਨ
ਦੀ ਯੋਜਨਾ ਬਹੁਤ ਪਹਿਲਾਂ ਬਣਾ ਲਈ ਸੀ। ਤੁਹਾਨੂੰ ਪਵਿੱਤਰ
ਬਣਾਉਣਾ ਆਤਮਾ ਦਾ ਕਾਰਜ ਹੈ। ਪਰਮੇਸ਼ੁਰ ਚਾਹੁੰਦਾ ਸੀ ਕਿ
ਤੁਸੀਂ ਉਸ ਦਾ ਹੁਕਮ ਮੰਨੋ ਅਤੇ ਯਿਸੂ ਮਸੀਹ ਦੇ ਲਹੂ ਰਾਹੀਂ ਸ਼ੁਧ
ਹੋ ਜਾਵੋ। ਕਾਸ਼ ਤੁਸੀਂ ਭਰਪੂਰ ਕਿਰਪਾ ਅਤੇ ਸ਼ਾਂਤੀ ਨਾਲ ਧੰਨ
ਹੋਵੋਂ।

## ਜਿਉਂਦੀ ਆਸ

3ਪਰਮੇਸ਼ੁਰ ਅਤੇ ਸਾਡੇ ਪ੍ਰਭੂ ਯਿਸੂ ਮਸੀਹ ਦੇ ਪਿਤਾ ਦੀ ਉਸਤਤਿ
ਹੋਵੇ। ਪਰਮੇਸ਼ੁਰ ਬਹੁਤ ਮਿਹਰਵਾਨ ਹੈ ਅਤੇ ਉਸ ਦੀ ਮਿਹਰ
ਕਾਰਣ ਹੀ ਸਾਨੂੰ ਨਵਾਂ ਜੀਵਨ ਮਿਲਿਆ ਹੈ। ਇਹ ਨਵੀਂ ਜ਼ਿੰਦਗੀ
ਸਾਡੇ ਲਈ ਯਿਸੂ ਮਸੀਹ ਦੇ ਮੌਤ ਤੋਂ ਉਭਾਰਨ ਰਾਹੀਂ ਜਿਉਂਦੀ
ਆਸ ਲੈਕੇ ਆਈ ਹੈ। 4ਹੁਣ ਅਸੀਂ ਪਰਮੇਸ਼ੁਰ ਦੀਆਂ ਅਸੀਸਾਂ ਦੀ
ਉਮੀਦ ਰਖ ਸਕਦੇ ਹਾਂ ਜਿਹੜੀਆਂ ਉਸ ਨੇ ਉਸਦੇ ਬੱਚਿਆਂ
ਲਈ ਰੱਖੀਆਂ ਹਨ। ਇਹ ਅਸੀਸਾਂ ਤੁਹਾਡੇ ਲਈ ਸਵਰਗ ਵਿੱਚ
ਰੱਖੀਆਂ ਹੋਈਆਂ ਹਨ। ਉਹ ਅਸ਼ੁਧ ਨਹੀਂ ਬਣਾਈਆਂ ਜਾ
ਸਕਦੀਆਂ, ਨਾ ਹੀ ਉਹ ਆਪਣੀ ਸੁੰਦਰਤਾ ਗੁਆ ਸਕਦੀਆਂ
ਹਨ। 5ਪਰਮੇਸ਼ੁਰ ਦੀ ਸ਼ਕਤੀ ਤੁਹਾਨੂੰ ਤੁਹਾਡੀ ਨਿਹਚਾ ਰਾਹੀਂ
ਉਦੋਂ ਤੱਕ ਸੁਰੱਖਿਅਤ ਰੱਖੇਗੀ ਜਦੋਂ ਤੱਕ ਤੁਸੀਂ ਮੁਕਤੀ ਪ੍ਰਾਪਤ
ਨਹੀਂ ਕਰ ਲੈਂਦੇ। ਇਹ ਮੁਕਤੀ ਜੋ ਤਿਆਰ ਹੈ, ਤੁਹਾਨੂੰ ਅੰਤਲੇ
ਸਮੇਂ ਵਿੱਚ ਦਿੱਤੀ ਜਾਵੇਗੀ। 6ਇਸ ਨਾਲ ਤੁਹਾਨੂੰ ਬਹੁਤ ਖੁਸ਼ੀ
ਹੁੰਦੀ ਹੈ। ਪਰ ਹੁਣ, ਬੱਸ ਥੋੜੇ ਹੀ ਸਮੇਂ ਲਈ, ਤੁਹਾਨੂੰ ਉਦਾਸ
ਕਰਨ ਵਾਲੀਆਂ ਕਈ ਤਰ੍ਹਾਂ ਦੀਆਂ ਮੁਸ਼ਕਿਲਾਂ ਹੋ ਸਕਦੀਆਂ ਹਨ।
7ਅਜਿਹੀਆਂ ਮੁਸ਼ਕਿਲਾਂ ਕਿਉਂ ਆਉਂਦੀਆਂ ਹਨ? ਇਹ ਸਾਬਤ
ਕਰਨ ਲਈ ਕਿ ਤੁਹਾਡੀ ਨਿਹਚਾ ਸੱਚੀ ਹੈ। ਤੁਹਾਡੀ ਨਿਹਚਾ ਦੀ
ਇਹ ਸ਼ੁਧਤਾ ਉਸ ਸੋਨੇ ਨਾਲੋਂ ਵੀ ਵੱਧ ਮੁੱਲਵਾਨ ਹੈ ਜਿਹੜਾ ਕਿ
ਅੱਗ ਰਾਹੀਂ ਸ਼ੁਧ ਕਰਨ ਦੇ ਬਾਵਜੂਦ ਵੀ ਖੇਹ ਹੋ ਜਾਂਦਾ ਹੈ।
ਤੁਹਾਡੀ ਨਿਹਚਾ ਦੀ ਸ਼ੁਧਤਾ ਤੁਹਾਨੂੰ ਉਦੋਂ ਉਸਤਤਿ ਮਹਿਮਾ
ਅਤੇ ਸਤਿਕਾਰ ਦੇਵੇਗੀ ਜਦੋਂ ਯਿਸੂ ਮਸੀਹ ਪ੍ਰਗਟ ਹੋਵੇਗਾ। 8ਤੁਸੀਂ
ਮਸੀਹ ਨੂੰ ਨਹੀਂ ਦੇਖਿਆ ਪਰ ਫਿਰ ਵੀ ਤੁਸੀਂ ਉਸ ਨੂੰ ਪਿਆਰ
ਕਰਦੇ ਹੋ। ਹੁਣ ਵੀ ਤੁਸੀਂ ਉਸਨੂੰ ਦੇਖ ਨਹੀਂ ਸਕਦੇ ਪਰ ਤੁਸੀਂ
ਉਸ ਵਿੱਚ ਵਿਸ਼ਵਾਸ ਰੱਖਦੇ ਹੋ। ਤੁਸੀਂ ਇੰਨੇ ਖੁਸ਼ ਹੋ ਜਿਹੜੀ
ਬਿਆਨ ਨਹੀਂ ਕੀਤੀ ਜਾ ਸਕਦੀ ਅਤੇ ਉਹ ਖੁਸ਼ੀ ਮਹਿਮਾ
ਨਾਲ ਭਰੀ ਹੋਈ ਹੈ। 9ਤੁਹਾਡੀ ਨਿਹਚਾ ਦਾ ਇੱਕ ਟੀਚਾ ਹੈ
ਅਤੇ ਤੁਸੀਂ ਉਹ ਟੀਚਾ ਪ੍ਰਾਪਤ ਕਰ ਰਹੇ ਹੋਂ, ਜੋ ਕਿ ਤੁਹਾਡੀ
ਮੁਕਤੀ ਹੈ।

10ਨਬੀਆਂ ਨੇ ਇਸ ਮੁਕਤੀ ਬਾਰੇ ਬੜੇ ਧਿਆਨ ਨਾਲ ਤਲਾਸ਼
ਅਤੇ ਪੁੱਛ ਗਿੱਛ ਕੀਤੀ ਹੈ। ਉਹ ਉਸ ਕਿਰਪਾ ਬਾਰੇ ਬੋਲੇ ਜੋ ਤੁਸੀਂ
ਪਰਮੇਸ਼ੁਰ ਤੋਂ ਪ੍ਰਾਪਤ ਕਰਨ ਵਾਲੇ ਸੀ। 11ਇਨ੍ਹਾਂ ਨਬੀਆਂ ਵਿੱਚ
ਮਸੀਹ ਦਾ ਆਤਮਾ ਸੀ। ਆਤਮੇ ਨੇ ਉਨ੍ਹਾਂ ਨੂੰ ਉਨ੍ਹਾਂ ਸਾਰੇ ਦੁੱਖਾਂ
ਬਾਰੇ ਦੱਸਿਆ ਜੋ ਯਿਸੂ ਨੂੰ ਭੋਗਣੇ ਪੈਣਗੇ ਅਤੇ ਉਸ ਮਹਿਮਾ
ਬਾਰੇ ਵੀ ਜੋ ਇਨ੍ਹਾਂ ਦੁੱਖਾਂ ਤੋਂ ਬਾਅਦ ਆਵੇਗੀ। ਨਬੀਆਂ ਨੇ ਉਹ
ਸਮਝਣ ਦੀ ਕੋਸ਼ਿਸ਼ ਕੀਤੀ ਜੋ ਆਤਮਾ ਉਨ੍ਹਾਂ ਨੂੰ ਦਰਸ਼ਾ ਰਿਹਾ
ਸੀ, ਯਾਨੀ ਕਿ, ਇਹ ਘਟਨਾਵਾਂ ਕਦੋਂ ਘਟਣਗੀਆਂ ਅਤੇ ਉਸ
ਸਮੇਂ ਦੁਨੀਆਂ ਕਿਵੇਂ ਦੀ ਹੋਵੇਗੀ।

12ਉਨ੍ਹਾਂ ਨਬੀਆਂ ਨੂੰ ਦਰਸ਼ਾ ਦਿੱਤਾ ਗਿਆ ਸੀ ਕਿ ਉਨ੍ਹਾਂ ਦੀ
ਸੇਵਾ ਉਨ੍ਹਾਂ ਦੇ ਆਪਣੇ ਲਈ ਨਹੀਂ ਸੀ ਸਗੋਂ ਉਹ ਤਹਾਡੇ ਲਈ
ਸੇਵਾ ਕਰ ਰਹੇ ਸਨ। ਇਨ੍ਹਾਂ ਲੋਕਾਂ ਨੇ, ਜਿਨ੍ਹਾਂ ਨੇ ਤੂਹਾਨੂੰ ਖੁਸ਼
ਖ਼ਬਰੀ ਦਾ ਪ੍ਰਚਾਰ ਕੀਤਾ, ਉਹੀ ਗੱਲਾਂ ਕਹੀਆਂ। ਇਹ ਗੱਲਾਂ
ਸੁਰਗ ਵੱਲੋਂ ਭੇਜੇ ਪਵਿੱਤਰ ਆਤਮੇ ਰਾਹੀਂ ਦਿੱਤੀਆਂ ਗਈਆਂ
ਸਨ। ਦੂਤ ਵੀ ਉਨ੍ਹਾਂ ਗੱਲਾਂ ਬਾਰੇ ਜਾਨਣ ਲਈ ਉਤਸੁਕ ਸਨ ਜੋ
ਤੁਹਾਨੂੰ ਦੱਸੀਆਂ ਗਈਆਂ ਹਨ।

## ਪਵਿੱਤਰ ਜੀਵਨ ਲਈ ਸੱਦਾ

13ਇਸ ਲਈ ਆਪਣੇ ਮਨਾਂ ਨੂੰ ਸੇਵਾ ਲਈ ਅਤੇ ਆਤਮਾ ਨੂੰ
ਆਤਮ ਸੰਯਮ ਲਈ ਤਿਆਰ ਰੱਖੋ। ਤੁਹਾਡੀ ਸਾਰੀ ਆਸ਼ਾ ਉਸ
ਕਿਰਪਾ ਦੀ ਦਾਤ ਉਤੇ ਹੋਣੀ ਚਾਹੀਦੀ ਹੈ ਜਿਹੜੀ ਤੁਹਾਨੂੰ ਉਦੋਂ
ਮਿਲੇਗੀ ਜਦੋ ਯਿਸੂ ਮਸੀਹ ਪ੍ਰਗਟ ਹੋਵੇਗਾ। 14ਕਿਉਂ ਜੁ ਬੀਤੇ
ਦਿਨਾਂ ਵਿੱਚ ਤੁਸੀਂ ਇਸ ਸਭ ਬਾਰੇ ਕੁਝ ਵੀ ਨਹੀਂ ਜਾਣਦੇ ਸੀ,
ਤੁਸੀਂ ਉਹ ਸਾਰੀਆਂ ਭਰਿਸ਼ਟ ਕਰਨੀਆਂ ਕੀਤੀਆਂ ਜੋ ਤੁਸੀਂ
ਕਰਨੀਆਂ ਚਾਹੁੰਦੇ ਸੀ। ਪਰ ਹੁਣ ਤੁਸੀਂ ਪਰਮੇਸ਼ੁਰ ਦੇ
ਆਗਿਆਕਾਰੀ ਬੱਚੇ ਹੋ। ਇਸ ਲਈ ਹੁਣ ਤੁਸੀਂ ਉਸ ਤਰ੍ਹਾਂ ਦਾ
ਜੀਵਨ ਨਾ ਜੀਵੋ ਜਿਹੋ ਜਿਹਾ ਜੀਵਨ ਅਤੀਤ ਵਿੱਚ ਜੀਉਂਦੇ
ਸੀ। 15ਤੁਹਾਨੂੰ ਆਪਣੇ ਵਿਹਾਰ ਵਿੱਚ ਉਵੇਂ ਹੀ ਪਵਿੱਤਰ ਹੋਣਾ
ਚਾਹੀਦਾ ਹੈ ਜਿਵੇਂ ਕਿ ਪਰਮੇਸ਼ੁਰ ਪਵਿੱਤਰ ਹੈ। ਪਰਮੇਸ਼ੁਰ ਹੀ ਹੈ
ਜਿਸਨੇ ਤੁਹਾਨੂੰ ਸੱਦਿਆ ਹੈ। 16ਇਹ ਪੋਥੀਆਂ ਵਿੱਚ ਲਿਖਿਆ

ਹੈ: "ਉਵੇਂ ਪਵਿੱਤਰ ਬਣੋ ਜਿਵੇਂ ਮੈਂ ਪਵਿੱਤਰ ਹਾਂ।"* 17ਜਦੋਂ
ਤੁਸੀਂ ਪਰਮੇਸ਼ੁਰ ਨੂੰ ਪ੍ਰਾਰਥਨਾ ਕਰੋਂ, ਤੁਸੀਂ ਉਸ ਨੂੰ ਆਪਣਾ
ਪਿਤਾ ਬੁਲਾਓ। ਪਰਮੇਸ਼ੁਰ ਬਿਨਾ ਪੱਖਪਾਤ ਦੇ ਹਰ ਮਨੁੱਖ ਨੂੰ
ਉਸ ਦੇ ਕੰਮਾਂ ਅਨੁਸਾਰ ਨਿਰਣਾ ਦਿੰਦਾ ਹੈ। ਇਸ ਲਈ, ਜਦੋਂ
ਤੁਸੀਂ ਇਸ ਦੁਨੀਆਂ ਵਿੱਚ ਮੁਸਾਫ਼ਿਰਾਂ ਦੀ ਤਰ੍ਹਾਂ ਜੀਵੋ ਤਾਂ ਤੁਹਾਨੂੰ
ਪਰਮੇਸ਼ੁਰ ਲਈ ਇੱਕ ਇੱਜ਼ਤ ਦੀ ਜ਼ਿੰਦਗੀ ਜਿਉਣੀ ਚਾਹੀਦੀ
ਹੈ। 18ਤੁਸੀਂ ਜਾਣਦੇ ਹੋ ਕਿ ਅਤੀਤ ਵਿੱਚ ਤੁਸੀਂ ਬੇਅਰਥ ਜੀਵਨ
ਬਿਤਾ ਰਹੇ ਸੀ। ਇਹ ਜੀਵਨ ਢੰਗ ਤੁਸੀਂ ਆਪਣੇ ਪੁਰਖਿਆਂ ਤੋਂ
ਸਿੱਖੇ ਸੀ। ਪਰ ਤੁਹਾਨੂੰ ਉਸ ਤਰ੍ਹਾਂ ਦੇ ਜੀਵਨ ਢੰਗ ਤੋਂ ਬਚਾ
ਲਿਆ ਗਿਆ। ਤੁਹਾਨੂੰ ਖਰੀਦਿਆ ਗਿਆ ਹੈ ਪਰ ਸੋਨੇ ਅਤੇ
ਚਾਂਦੀ ਨਾਲ ਨਹੀਂ ਜੋ ਨਸ਼ਟ ਹੋ ਜਾਂਦੇ ਹਨ। 19ਤੁਹਾਨੂੰ ਮਸੀਹ ਦੇ
ਅਣਮੋਲ ਲਹੂ ਨਾਲ ਖਰੀਦਿਆ ਗਿਆ ਹੈ ਜੋ ਕਿ ਇੱਕ ਸੰਪੂਰਣ
ਅਤੇ ਸ਼ੁਧ ਲੇਲੇ ਵਾਂਙ ਕੁਰਬਾਨ ਕੀਤਾ ਗਿਆ ਸੀ। 20ਮਸੀਹ ਨੂੰ
ਉਦੋਂ ਚੁਣਿਆ ਗਿਆ ਸੀ ਜਦੋਂ ਹਾਲੇ ਦੁਨੀਆਂ ਵੀ ਨਹੀਂ ਬਣੀ
ਸੀ ਪਰ ਉਸ ਨੂੰ ਤੁਹਾਡੇ ਲਈ ਇਨ੍ਹਾਂ ਅੰਤਲੇ ਸਮਿਆਂ ਵਿੱਚ
ਪ੍ਰਗਟ ਕੀਤਾ ਗਿਆ। 21ਤੁਸੀਂ ਮਸੀਹ ਦੇ ਰਾਹੀਂ ਪਰਮੇਸ਼ੁਰ ਵਿੱਚ
ਨਿਹਚਾ ਰਖਦੇ ਹੋ। ਪਰਮੇਸ਼ੁਰ ਨੇ ਮਸੀਹ ਨੂੰ ਮੌਤ ਤੋਂ ਉਭਾਰਿਆ
ਫਿਰ ਪਰਮੇਸ਼ੁਰ ਨੇ ਉਸਨੂੰ ਮਹਿਮਾ ਦਿੱਤੀ। ਇਸ ਲਈ ਤੁਹਾਡਾ
ਨਿਹਚਾ ਅਤੇ ਤੁਹਾਡੀ ਆਸ ਪਰਮੇਸ਼ੁਰ ਵਿੱਚ ਹੈ।

22ਹੁਣ ਤੁਸੀਂ ਸੱਚ ਨੂੰ ਮੰਨ ਕੇ ਆਪਣੇ ਆਪ ਨੂੰ ਸ਼ੁਧ ਬਣਾ
ਲਿਆ ਹੈ। ਹੁਣ ਤੁਹਾਡੇ ਕੋਲ ਆਪਣੇ ਭਰਾਵਾਂ ਅਤੇ ਭੈਣਾਂ ਲਈ
ਸੱਚਾ ਪ੍ਰੇਮ ਹੈ। ਇਸ ਲਈ ਇੱਕ ਦੂਸਰੇ ਨੂੰ ਡੂੰਘੇ ਪਿਆਰ ਅਤੇ ਸ਼ੁਧ
ਦਿਲ ਨਾਲ ਪਿਆਰ ਕਰੋ।

23ਤੁਹਾਡਾ ਪੁਨਰ ਜਨਮ ਹੋਇਆ ਹੈ। ਤੁਸੀਂ ਇਹ ਨਵਾਂ ਜੀਵਨ
ਉਸ ਬੀਜ ਤੋਂ ਪ੍ਰਾਪਤ ਨਹੀਂ ਕੀਤਾ ਜੋ ਮਰ ਜਾਂਦਾ ਹੈ, ਸਗੋਂ ਉਸ
ਬੀਜ ਤੋਂ ਜੋ ਹਮੇਸ਼ਾ ਸਥਿਰ ਰਹਿੰਦਾ ਹੈ। ਤੁਸੀਂ ਪਰਮੇਸ਼ੁਰ ਦੇ
ਸੰਦੇਸ਼ ਕਾਰਣ ਫ਼ੇਰ ਜਨਮੇ ਸੀ ਜੋ ਜਿਉਂਦਾ ਹੈ ਅਤੇ ਸਦਾ ਰਹਿੰਦਾ
ਹੈ। 24ਕਿਉਂ ਕਿ ਪੋਥੀ* ਦਾ ਕਥਨ ਹੈ:

"ਸਾਰੇ ਲੋਕ ਘਾਹ ਵਰਗੇ ਹਨ ਅਤੇ ਉਨ੍ਹਾਂ ਦੀ ਮਹਿਮਾ ਜੰਗਲੀ
ਫ਼ੁੱਲਾਂ ਵਰਗੀ ਹੈ। ਘਾਹ ਸੁੱਕ ਜਾਂਦਾ ਹੈ, ਅਤੇ ਫ਼ੁੱਲ ਝੜ ਜਾਂਦੇ
ਹਨ।

25ਪਰ ਪਰਮੇਸ਼ੁਰ ਦਾ ਸ਼ਬਦ ਹਮੇਸ਼ਾ ਰਹੇਗਾ।"

ਯਸਾਯਾਹ *40:6-8*

ਅਤੇ ਇਹ ਸ਼ਬਦ ਹੀ ਸੀ ਜਿਹੜਾ ਤੁਹਾਨੂੰ ਦਿੱਤਾ ਗਿਆ ਸੀ।

## ਜਿਉਂਦਾ ਪੱਥਰ ਅਤੇ ਪਵਿੱਤਰ ਲੋਕ

2 ਇਸ ਲਈ ਹੋਰਾਂ ਨੂੰ ਦੁਖ ਦੇਣ ਵਾਲੀ ਕੋਈ ਗੱਲ ਨਾ ਕਰੋ।
ਝੂਠ ਨਾ ਬੋਲੋ, ਕਪਟੀ ਨਾ ਹੋਵੋ, ਦੂਸਰਿਆਂ ਤੇ ਈਰਖਾ ਨਾ
ਕਰੋ, ਅਤੇ ਦੂਸਰਿਆਂ ਬਾਰੇ ਮੰਦੀਆਂ ਗੱਲਾਂ ਨਾ ਬੋਲੋ। ਇਹ ਸਾਰੀਆਂ
ਗੱਲਾਂ ਆਪਣੇ ਜੀਵਨ ਵਿਚੋਂ ਕੱਢ ਦਿਉ। 2ਨਵੇਂ ਜਨਮੇ ਬੱਚਿਆਂ
ਵਰਗੇ ਹੋਵੋ ਅਤੇ ਸ਼ੁਧ ਆਤਮਕ ਦੁੱਧ ਦੀ ਇੱਛਾ ਕਰੋ ਜਿਹੜਾ
ਤੁਹਾਨੂੰ ਮੁਕਤੀ ਦੇ ਰਾਹ ਵਿੱਚ ਵਧਣ ਲਈ ਮਦਦ ਕਰੇਗਾ।
3ਤੁਸੀਂ ਪਹਿਲਾਂ ਹੀ ਪ੍ਰਭੂ ਦੀ ਚੰਗਿਆਈ ਦਾ ਸਵਾਦ ਚੱਖ ਲਿਆ
ਹੈ। 4ਪ੍ਰਭੂ ਉਹ "ਪੱਥਰ" ਹੈ ਜਿਹੜਾ ਜਿਉਂਦਾ ਹੈ। ਦੁਨੀਆਂ ਦੇ
ਲੋਕਾਂ ਨੇ ਨਿਰਣਾ ਕੀਤਾ ਸੀ ਕਿ ਉਹ ਉਸ ਪੱਥਰ ਨੂੰ ਨਹੀਂ
ਚਾਹੁੰਦੇ, ਪਰ ਉਹ ਅਜਿਹਾ ਪੱਥਰ ਸੀ ਜਿਸਦੀ ਪਰਮੇਸ਼ੁਰ ਨੇ ਚੋਣ
ਕੀਤੀ ਸੀ। ਪਰਮੇਸ਼ੁਰ ਲਈ ਉਹ ਵਧੇਰੇ ਮੁੱਲਵਾਨ ਸੀ। ਇਸ
ਲਈ ਉਸ ਵੱਲ ਆਉ। 5ਤੁਸੀਂ ਵੀ ਜਿਉਂਦੇ ਪੱਥਰਾਂ ਵਾਂਗ ਹੋ।
ਪਰਮੇਸ਼ੁਰ ਤੁਹਾਨੂੰ ਆਤਮਕ ਮੰਦਰ ਦੀ ਉਸਾਰੀ ਲਈ ਵਰਤ
ਰਿਹਾ ਹੈ। ਅਤੇ ਤੁਸੀਂ ਉਸ ਮੰਦਰ ਵਿੱਚ ਪਵਿੱਤਰ ਜਾਜਕਾਂ ਵਾਂਗ
ਸੇਵਾ ਕਰੋ, ਆਤਮਕ ਬਲੀਆਂ ਭੇਂਟ ਕਰਕੇ ਜਿਹੜੀਆਂ ਪਰਮੇਸ਼ੁਰ
ਯਿਸੂ ਮਸੀਹ ਰਾਹੀਂ ਕਬੂਲ ਕਰਦਾ ਹੈ। 6ਪੋਥੀ ਆਖਦੀ ਹੈ:

"ਦੇਖੋ, ਮੈਂ ਇੱਕ ਅਣਮੋਲ ਖੂੰਜੇ ਦਾ ਪੱਥਰ ਚੁਣਿਆ ਹੈ। ਅਤੇ
ਮੈਂ ਉਸ ਪੱਥਰ ਨੂੰ ਸੀਯੋਨ ਵਿੱਚ ਰੱਖ ਦਿੱਤਾ ਹੈ ਜਿਹੜਾ ਵਿਅਕਤੀ
ਉਸ ਵਿੱਚ ਭਰੋਸਾ ਰਖਦਾ ਹੈ ਕਦੇ ਵੀ ਸ਼ਰਮਸਾਰ ਨਹੀਂ ਹੋਵੇਗਾ।"

ਯਸਾਯਾਹ *28:16*

7ਇਹ ਪੱਥਰ, ਤੁਹਾਡੇ ਲਈ ਬਹੁਤ ਅਣਮੋਲ ਹੈ, ਜਿਨ੍ਹਾਂ ਨੂੰ ਵਿਸ਼ਵਾਸ
ਹੈ। ਪਰ ਜਿਹੜੇ ਲੋਕ ਵਿਸ਼ਵਾਸ ਨਹੀਂ ਕਰਦੇ ਉਨ੍ਹਾਂ ਲੋਕਾਂ ਲਈ
ਉਹ ਪੱਥਰ ਹੈ:

"ਜਿਸ ਪੱਥਰ ਨੂੰ ਉਸਾਰੀਆਂ ਨੇ ਰੱਦਿਆ, ਸੋਈ ਖੂੰਜੇ ਦਾ ਸਿਰਾ
ਹੋ ਗਿਆ।" ਜ਼ਬੂਰ *118:22*

8ਅਤੇ ਉਨ੍ਹਾਂ ਲੋਕਾਂ ਲਈ, ਜਿਨ੍ਹਾਂ ਨੂੰ ਵਿਸ਼ਵਾਸ ਨਹੀਂ ਹੈ, ਉਹ ਹੈ:

"ਇੱਕ ਪੱਥਰ ਜਿਹੜਾ ਲੋਕਾਂ ਲਈ ਠੋਕਰ ਖਾਣ ਦਾ ਕਾਰਣ
ਬਣਦਾ ਹੈ ਅਤੇ ਇੱਕ ਪੱਥਰ ਜਿਹੜਾ ਲੋਕਾਂ ਨੂੰ ਡੇਗਣ ਦਾ ਕਾਰਣ
ਬਣਦਾ ਹੈ।" ਯਸਾਯਾਹ *8:14*

ਲੋਕ ਇਸ ਲਈ ਠੋਕਰ ਖਾ ਕੇ ਡਿਗਦੇ ਹਨ ਕਿਉਂ ਕਿ ਉਹ ਉਸ
ਦੀ ਅਵੱਗਿਆ ਕਰਦੇ ਹਨ ਜੋ ਪਰਮੇਸ਼ੁਰ ਆਖਦਾ ਹੈ। ਪਰਮੇਸ਼ੁਰ
ਨੇ ਇਹ ਉਨ੍ਹਾਂ ਨਾਲ ਵਾਪਰਨ ਲਈ ਵਿਉਂਤਿਆ।

9ਪਰ ਤੁਸੀਂ ਪਰਮੇਸ਼ੁਰ ਦੇ ਚੁਣੇ ਹੋਏ ਲੋਕ ਹੋ, ਰਾਜੇ ਦੇ ਜਾਜਕ
ਅਤੇ ਇੱਕ ਪਵਿੱਤਰ ਕੌਮ ਹੋ। ਤੁਸੀਂ ਪਰਮੇਸ਼ੁਰ ਦੇ ਆਪਣੇ ਲੋਕ
ਹੋ। ਤੁਸੀਂ ਉਸ ਦੁਆਰਾ ਲੋਕਾਂ ਨੂੰ ਉਸ ਦੀਆਂ ਹੈਰਾਨਕੁਨ ਕਰਨੀਆਂ
ਬਾਰੇ ਦੱਸਣ ਲਈ ਚੁਣੇ ਗਏ ਹੋ। ਉਸਨੇ ਤੁਹਾਨੂੰ ਹਨੇਰੇ ਵਿਚੋਂ
ਕੱਢ ਕੇ ਆਪਣੀ ਮਹਾਨ ਰੋਸ਼ਨੀ ਵੱਲ ਬੁਲਾਇਆ ਹੈ।

10ਇੱਕ ਸਮੇਂ, ਤੁਸੀਂ ਪਰਮੇਸ਼ੁਰ ਦੇ ਲੋਕ ਨਹੀਂ ਸੀ, ਪਰ ਹੁਣ
ਤੁਸੀਂ ਪਰਮੇਸ਼ੁਰ ਦੇ ਲੋਕ ਹੋ। ਇੱਕ ਸਮੇਂ, ਤੁਸੀਂ ਪਰਮੇਸ਼ੁਰ ਦੀ
ਮਿਹਰ ਪ੍ਰਾਪਤ ਨਹੀਂ ਕੀਤੀ ਸੀ, ਪਰ ਹੁਣ ਤੁਸੀਂ ਪਰਮੇਸ਼ੁਰ ਦੀ
ਮਿਹਰ ਪ੍ਰਾਪਤ ਕੀਤੀ ਹੈ।

## ਪਰਮੇਸ਼ੁਰ ਲਈ ਜੀਉ

11ਮੇਰੇ ਪਿਆਰੇ ਮਿਤੱਰੋ, ਤੁਸੀਂ ਇਸ ਦੁਨੀਆਂ ਵਿੱਚ ਮੁਸਾਫਿਰਾਂ
ਅਤੇ ਪਰਦੇਸੀਆਂ ਵਰਗੇ ਹੋ। ਇਸ ਲਈ ਮੈਂ ਤੁਹਾਨੂੰ ਆਪਣੇ
ਸ਼ਰੀਰਾਂ ਦੀਆਂ ਦੁਸ਼ਟ ਇੱਛਾਵਾਂ ਤੋਂ ਦੂਰ ਰਹਿਣ ਲਈ ਬੇਨਤੀ
ਕਰਦਾ ਹਾਂ। ਇਹ ਇੱਛਾਵਾਂ ਤੁਹਾਡੀ ਰੂਹ ਦੇ ਖਿਲਾਫ਼ ਲੜਦੀਆਂ
ਹਨ। 12ਜਿਹੜੇ ਲੋਕ ਪਰਮੇਸ਼ੁਰ ਵਿੱਚ ਵਿਸ਼ਵਾਸੀ ਨਹੀਂ ਹਨ

---

**"ਉਵੇਂ...ਪਵਿੱਤਰ ਹਾਂ"** ਲੇਵੀਆਂ 11:44, 45; 19:2, 20:7

**ਪੋਥੀ** ਪੁਰਾਤਨ ਨੇਮ ਦੀਆਂ ਪਵਿੱਤਰ ਲਿਖਤਾਂ ਦਾ ਇੱਕ ਹਿੱਸਾ।

ਉਹ ਤੁਹਾਡੇ ਆਲੇ ਦੁਆਲੇ ਰਹਿ ਰਹੇ ਹਨ। ਉਹ ਝੂਠੇ ਤੌਰ ਤੇ ਹੀ ਆਖ ਸਕਦੇ ਹਨ ਕਿ ਤੁਸੀਂ ਲੋਕ ਦੁਸ਼ਟਤਾ ਕਰ ਰਹੇ ਹੋ। ਇਸ ਲਈ ਇੱਕ ਚੰਗਾ ਜੀਵਨ ਬਿਤਾਓ। ਫੇਰ ਉਹ ਤੁਹਾਡੇ ਨੇਕ ਕੰਮ, ਜੋ ਤੁਸੀਂ ਕਰਦੇ ਹੋ, ਦੇਖਣਗੇ ਅਤੇ ਪਰਮੇਸ਼ੁਰ ਨੂੰ ਉਸ ਦੇ ਆਉਣ ਵਾਲੇ ਦਿਨ ਮਹਿਮਾ ਦੇਣਗੇ।

## ਅਧਿਕਾਰੀਆਂ ਦੀ ਪਾਲਣਾ ਕਰੋ

13ਉਨ੍ਹਾਂ ਲੋਕਾਂ ਦੇ ਹੁਕਮ ਦੀ ਪਾਲਣਾ ਵੀ ਕਰੋ ਜਿਨ੍ਹਾਂ ਕੋਲ
ਇਸ ਦੁਨੀਆਂ ਵਿੱਚ ਇਖਤਿਆਰ ਹੈ। ਇਹ ਪ੍ਰਭੂ ਦੀ ਖਾਤਿਰ
ਕਰੋ। ਉਸ ਬਾਦਸ਼ਾਹ ਦੀ ਮੰਨੋ ਜਿਸ ਕੋਲ ਹਰ ਅਧਿਕਾਰ ਹੈ।
14ਅਤੇ ਉਨ੍ਹਾਂ ਆਗੂਆਂ ਦੇ ਹੁਕਮ ਦੀ ਪਾਲਣਾ ਵੀ ਕਰੋ ਜਿਹੜੇ
ਬਾਦਸ਼ਾਹ ਦੁਆਰਾ ਭੇਜੇ ਗਏ ਹਨ। ਇਨ੍ਹਾਂ ਨੂੰ ਮੰਦੇ ਲੋਕਾਂ ਨੂੰ ਸਜ਼ਾ
ਦੇਣ ਲਈ ਅਤੇ ਚੰਗੇ ਲੋਕਾਂ ਦੀ ਉਸਤਤਿ ਕਰਨ ਲਈ ਭੇਜਿਆ
ਜਾਂਦਾ ਹੈ। 15ਇਹ ਪਰਮੇਸ਼ੁਰ ਦੀ ਇੱਛਾ ਹੈ ਕਿ ਤੁਸੀਂ ਆਪਣੀਆਂ
ਚੰਗੀਆਂ ਕਰਨੀਆਂ ਦੇ ਨਾਲ, ਅਗਿਆਨੀ ਲੋਕਾਂ ਨੂੰ ਮੂਰਖਤਾ
ਭਰੀਆਂ ਗੱਲਾਂ ਆਖਣ ਤੋਂ ਚੁੱਪ ਕਰਾਓ। 16ਆਜ਼ਾਦ ਬੰਦਿਆਂ
ਵਾਂਗ ਰਹੋ ਪਰ ਆਪਣੀ ਆਜ਼ਾਦੀ ਨੂੰ ਆਪਣੀਆਂ ਬਦੀਆਂ ਢਕਣ
ਲਈ ਨਾ ਵਰਤੋ। ਇਸ ਤਰ੍ਹਾਂ ਰਹੋ ਜਿਵੇਂ ਤੁਸੀਂ ਪਰਮੇਸ਼ੁਰ ਦੇ
ਗੁਲਾਮ ਹੋ। 17ਸਭ ਲੋਕਾਂ ਦੀ ਇੱਜ਼ਤ ਕਰੋ। ਪਰਮੇਸ਼ੁਰ ਦੇ ਪਰਿਵਾਰ
ਦੇ ਸਮੂਹ ਭਰਾਵਾਂ ਅਤੇ ਭੈਣਾਂ ਨੂੰ ਪਿਆਰ ਕਰੋ। ਪਰਮੇਸ਼ੁਰ ਤੋਂ
ਡਰੋ ਅਤੇ ਬਾਦਸ਼ਾਹ ਦੀ ਇਜ਼ਤ ਕਰੋ।

## ਮਸੀਹ ਦੇ ਦੁੱਖ ਦੀ ਮਿਸਾਲ

18ਹੇ ਗੁਲਾਮੋ, ਆਪਣੇ ਮਾਲਕਾਂ ਦੀ ਪੂਰੀ ਤਰ੍ਹਾਂ ਇੱਜ਼ਤ ਕਰੋ
ਅਤੇ ਉਨ੍ਹਾਂ ਦੇ ਅਧਿਕਾਰ ਹੇਠਾਂ ਰਹੋ। ਤੁਹਾਨੂੰ ਸਿਰਫ਼ ਉਨ੍ਹਾਂ ਦੇ
ਹੁਕਮ ਦੀ ਹੀ ਪਾਲਣਾ ਨਹੀਂ ਕਰਨੀ ਚਾਹੀਦੀ ਜੋ ਧਰਮੀ ਅਤੇ
ਦਿਆਲੂ ਹਨ, ਸਗੋਂ ਉਨ੍ਹਾਂ ਦੀ ਵੀ ਜੋ ਮੰਦੇ ਹਨ। 19ਕਿਸੇ ਵਿਅਕਤੀ
ਨੂੰ ਉਦੋਂ ਵੀ ਦੁੱਖ ਝੱਲਣਾ ਪੈ ਸਕਦਾ ਹੈ ਜਦੋਂ ਉਸਨੇ ਕੁਝ ਵੀ
ਗਲਤ ਨਹੀਂ ਕੀਤਾ ਹੁੰਦਾ। ਜੇਕਰ ਉਹ ਵਿਅਕਤੀ ਉਸ ਕਸ਼ਟ
ਨੂੰ ਪਰਮੇਸ਼ੁਰ ਦਾ ਸਮਝ ਕੇ ਸਹਿਨ ਕਰ ਲੈਂਦਾ ਹੈ, ਫ਼ੇਰ ਇਹ
ਪਰਮੇਸ਼ੁਰ ਨੂੰ ਪ੍ਰਸੰਨ ਕਰੇਗਾ।

20ਜੇਕਰ ਤੁਹਾਨੂੰ ਤੁਹਾਡੀ ਗਲਤ ਕਰਨੀ ਦੇ ਕਾਰਣ ਸਜ਼ਾ
ਦਿੱਤੀ ਜਾਂਦੀ ਹੈ, ਫ਼ੇਰ ਤੁਹਾਡੀ ਉਸਤਤਿ ਕਰਨ ਦੀ ਕੋਈ ਲੋੜ
ਨਹੀਂ। ਪਰ ਜੇਕਰ ਤੁਸੀਂ ਚੰਗੇ ਕੰਮ ਕੀਤੇ ਹਨ ਅਤੇ ਤੁਸੀਂ ਸਬਰ
ਨਾਲ ਤਸੀਹੇ ਝੱਲ ਲੈਂਦੇ ਹੋ, ਫ਼ੇਰ ਇਹ ਪਰਮੇਸ਼ੁਰ ਨੂੰ ਪ੍ਰਸੰਨ ਕਰਦਾ
ਹੈ। 21ਇਹੀ ਹੈ ਜਿਸ ਲਈ ਤੁਹਾਨੂੰ ਪਰਮੇਸ਼ਰ ਵੱਲੋਂ ਸੱਦਾ ਮਿਲਿਆ
ਸੀ। ਮਸੀਹ ਨੇ ਵੀ ਤੁਹਾਡੀ ਖਾਤਿਰ ਦੁੱਖ ਝੱਲਿਆ, ਅਤੇ ਅਜਿਹਾ
ਕਰਕੇ ਉਸ ਨੇ ਤੁਹਾਡੇ ਲਈ ਆਪਣੇ ਪਦ ਚਿਨ੍ਹਾਂ ਉੱਤੇ ਚੱਲਣ
ਲਈ ਇੱਕ ਮਿਸਾਲ ਕਾਇਮ ਕੀਤੀ ਹੈ।

22"ਉਸ ਨੇ ਕੋਈ ਵੀ ਪਾਪ ਨਹੀਂ ਕੀਤਾ, ਅਤੇ ਨਾਹੀ ਉਸਨੇ
ਕਦੇ ਕੋਈ ਝੂਠ ਬੋਲਿਆ।" ਯਸਾਯਾਹ *53:9*

23ਲੋਕਾਂ ਨੇ ਉਸ ਨੂੰ ਮੰਦੀਆਂ ਗੱਲਾਂ ਆਖੀਆਂ ਪਰ ਉਸਨੇ ਵਾਪਸ
ਉਨ੍ਹਾਂ ਨੂੰ ਮੰਦੀਆਂ ਗੱਲਾਂ ਨਹੀਂ ਬੋਲੀਆਂ। ਮਸੀਹ ਨੇ ਦੁੱਖ ਸਹਾਰੇ,
ਪਰ ਉਸਨੇ ਕਦੇ ਕੋਈ ਧਮਕੀ ਨਹੀਂ ਦਿੱਤੀ। ਨਹੀਂ, ਮਸੀਹ ਨੇ
ਆਪਣੇ ਆਪ ਨੂੰ ਪਰਮੇਸ਼ੁਰ ਨੂੰ ਸਮਰਪਿਤ ਕਰ ਦਿੱਤਾ। ਪਰਮੇਸ਼ੁਰ
ਹੀ ਹੈ ਜਿਹੜਾ ਸਹੀ ਨਿਆਂ ਦਿੰਦਾ ਹੈ। 24ਮਸੀਹ ਨੇ ਸਲੀਬ
ਉਪਰ ਆਪਣੇ ਸ਼ਰੀਰ ਉੱਤੇ ਸਾਡੇ ਪਾਪ ਲੈ ਲਏ। ਅਜਿਹਾ ਉਸਨੇ
ਇਸ ਲਈ ਕੀਤਾ ਤਾਂ ਜੋ ਅਸੀਂ ਪਾਪ ਨਹੀਂ ਕਰਾਂਗੇ ਅਤੇ ਅਸੀਂ
ਚੰਗੇ ਕਾਰਜ ਕਰਨ ਲਈ ਜਿਉਵਾਂਗੇ ਉਸ ਦੇ ਜ਼ਖ਼ਮਾਂ ਰਾਹੀਂ
ਤੁਹਾਡਾ ਇਲਾਜ ਕੀਤਾ ਗਿਆ। 25ਤੁਸੀਂ ਇੱਜੜ ਤੋਂ ਭਟਕੀਆਂ
ਭੇਡਾਂ ਵਰਗੇ ਸੀ। ਪਰ ਹੁਣ ਤੁਸੀਂ ਉਸ ਆਜੜੀ ਕੋਲ ਵਾਪਸ
ਮੁੜ ਆਏ ਹੋਂ ਜੋ ਤੁਹਾਡਾ ਖਿਆਲ ਰੱਖਦਾ ਹੈ।

## ਪਤਨੀਆਂ ਤੇ ਪਤੀ

3 1-2ਉਸੇ ਤਰ੍ਹਾਂ ਹੀ ਪਤਨੀਓ ਆਪਣੇ ਪਤੀਆਂ ਦੇ ਅਧਿਕਾਰ
ਨੂੰ ਕਬੂਲੋ। ਇਸ ਲਈ ਫੇਰ ਜੇਕਰ ਉਨ੍ਹਾਂ ਵਿੱਚੋਂ ਕੁਝ ਪਰਮੇਸ਼ੁਰ
ਦੇ ਉਪਦੇਸ਼ ਨੂੰ ਅਵੱਗਿਆਕਾਰੀ ਹਨ, ਉਹ ਤੁਹਾਡੇ ਉਦਾਰ
ਵਿਹਾਰ ਦੇ ਉਸ ਇੱਕ ਵੀ ਸ਼ਬਦ ਆਖੇ ਬਿਨਾ ਜਿੱਤ ਜਾਣਗੇ
ਜਿਹੜਾ ਸ਼ੁਧ ਅਤੇ ਪਰਮੇਸ਼ੁਰ ਨੂੰ ਸਤਿਕਾਰ ਯੋਗ ਹੈ। 3ਤੁਹਾਡੀ
ਸੁੰਦਰਤਾ ਤੁਹਾਡੇ ਵਾਲਾਂ ਦਾ ਸਿੰਗਾਰ, ਗਹਿਣੇ ਜਾਂ ਵਧੀਆ ਕੱਪੜੇ
ਨਹੀਂ ਹੋਣੇ ਚਾਹੀਦੇ। 4ਸਗੋਂ ਤੁਹਾਡੀ ਸੁੰਦਰਤਾ ਉਸ ਕੋਮਲਤਾ
ਅਤੇ ਸ਼ਾਂਤ ਆਤਮਾ ਦੀ ਹੋਣੀ ਚਾਹੀਦੀ ਹੈ ਜੋ ਤੁਹਾਡੇ ਅੰਦਰੋਂ
ਆਉਂਦੀ ਹੈ। ਇਹ ਸੰਦਰਤਾ ਕਦੀ ਵੀ ਫ਼ਿੱਕੀ ਨਹੀਂ ਪਵੇਗੀ।
5ਅਤੀਤ ਵਿੱਚ, ਇਸੇ ਢੰਗ ਨਾਲ, ਪਵਿੱਤਰ ਔਰਤਾਂ, ਆਪਣੀ
ਆਸ ਪਰਮੇਸ਼ੁਰ ਵਿੱਚ ਰੱਖ ਕੇ ਆਪਣੇ ਆਪ ਨੂੰ ਸੁੰਦਰ
ਬਣਾਉਂਦੀਆਂ ਸਨ। ਉਨ੍ਹਾਂ ਨੇ ਆਪਣੇ ਪਤੀਆਂ ਦੇ ਅਧਿਕਾਰ ਨੂੰ
ਸੂਕਾਰਿਆ ਸੀ। 6ਮੈਂ ਸਾਰਾਹ ਵਰਗੀਆਂ ਔਰਤਾਂ ਬਾਰੇ ਗੱਲ ਕਰ
ਰਿਹਾ ਹਾਂ ਜਿਸ ਨੇ ਆਪਣੇ ਪਤੀ ਅਬਰਾਹਾਮ ਦੇ ਹੁਕਮ ਦੀ
ਪਾਲਣਾ ਕੀਤੀ ਅਤੇ ਉਸਨੂੰ ਮਾਲਕ ਬੁਲਾਇਆ। ਇਸੇ ਲਈ
ਔਰਤੋ, ਜੇ ਤੁਸੀਂ ਵੀ ਉਹੀ ਕਰੋ ਜੋ ਸਹੀ ਹੈ ਅਤੇ ਕਾਸੇ ਤੋਂ ਵੀ
ਭੈਭੀਤ ਨਾ ਹੋਵੋ, ਤਾਂ ਤੁਸੀਂ ਵੀ ਸਾਰਾਹ ਦੀਆਂ ਅਸਲੀ ਬੱਚੀਆਂ
ਹੋਵੋਂਗੀਆਂ। 7ਇਸੇ ਤਰ੍ਹਾਂ ਪਤੀਓ ਤੁਹਾਨੂੰ ਆਪਣੀਆਂ ਪਤਨੀਆਂ
ਨਾਲ ਸਹਿਮਤੀ ਨਾਲ ਰਹਿਣਾ ਚਾਹੀਦਾ ਹੈ। ਤੁਹਾਨੂੰ ਪਤਨੀਆਂ
ਦੀ ਇੱਜ਼ਤ ਕਰਨੀ ਚਾਹੀਦੀ ਹੈ। ਕਿਉਂ ਜੁ ਉਹ ਤੁਹਾਡੇ ਨਾਲੋਂ
ਕਮਜ਼ੋਰ ਹਨ। ਉਵੇਂ ਹੀ ਜਿਵੇਂ ਕਿ ਪਰਮੇਸ਼ੁਰ ਤੁਹਾਨੂੰ ਅਸੀਸ
ਦਿੰਦਾ ਹੈ, ਉਹ ਉਨ੍ਹਾਂ ਨੂੰ ਵੀ ਉਸੇ ਤਰ੍ਹਾਂ ਦੀਆਂ ਅਸੀਸਾਂ ਦੇਵੇਗਾ।

## ਨੇਕੀ ਲਈ ਦੁਖ ਭੋਗਣਾ

8ਸਮਾਪਤ ਕਰਨ ਲਈ, ਮੈਂ ਤੁਹਾਨੂੰ ਦੱਸਦਾ ਹਾਂ, ਕਿ ਤੁਹਾਨੂੰ
ਇੱਕ ਦੂਸਰੇ ਨਾਲ ਸ਼ਾਂਤੀ ਨਾਲ ਰਹਿਣਾ ਚਾਹੀਦਾ ਹੈ। ਇੱਕ ਦੂਜੇ
ਨੂੰ ਸਮਝਣ ਦੀ ਕੋਸ਼ਿਸ਼ ਕਰੋ ਇੱਕ ਦੂਸਰੇ ਨੂੰ ਭਰਾਵਾਂ ਅਤੇ ਭੈਣਾਂ
ਵਾਂਙ ਪਿਆਰ ਕਰੋ। ਦਿਆਲੂ ਅਤੇ ਨਿਮ੍ਰ ਬਣੋ। 9ਜਿਹੜਾ ਤੁਹਾਡੇ
ਨਾਲ ਬੁਰਾ ਕਰਦਾ ਹੈ ਬਦਲੇ ਵਿੱਚ ਉਸਦੇ ਨਾਲ ਬੁਰਾ ਨਾ ਕਰੋ।
ਜਾਂ ਜਿਹੜਾ ਤੁਹਾਨੂੰ ਮੰਦਾ ਬੋਲਦਾ ਹੈ ਬਦਲੇ ਵਿੱਚ ਉਸ ਨਾਲ
ਮੰਦਾ ਨਾ ਬੋਲੋ। ਪਰ ਉਸ ਵਿਅਕਤੀ ਨੂੰ ਅਸੀਸ ਦਿਉ ਕਿਉਂ ਜੁ
ਤੁਸੀਂ ਵੀ ਪਰਮੇਸ਼ੁਰ ਦੁਆਰਾ ਅਸੀਸਾਂ ਪ੍ਰਾਪਤ ਕਰਨ ਲਈ ਸੱਦੇ
ਗਏ ਸੀ।

10ਪੋਥੀਆਂ ਦਾ ਕਥਨ ਹੈ,
"ਉਹ ਵਿਅਕਤੀ ਜਿਹੜਾ ਇੱਕ ਖੁਸ਼ ਜੀਵਨ ਵਤੀਤ ਕਰਨਾ
ਚਾਹੁੰਦਾ ਹੈ ਅਤੇ ਚੰਗੇ ਦਿਨ ਬਿਤਾਉਣਾ ਚਾਹੁੰਦਾ ਹੈ, ਉਸਨੂੰ
ਮੰਦਾ ਬੋਲਣ ਤੋਂ ਆਪਣੀ ਜੀਭ ਨੂੰ ਰੋਕਣਾ ਚਾਹੀਦਾ ਹੈ ਅਤੇ,
ਝੂਠ ਬੋਲਣ ਤੋਂ ਆਪਣੇ ਬੁਲ੍ਹਾਂ ਨੂੰ ਰੋਕਣਾ ਚਾਹੀਦਾ।
11ਉਸ ਨੂੰ ਸ਼ਾਂਤੀ ਲੱਭਣੀ ਚਾਹੀਦੀ ਹੈ ਅਤੇ ਇਸ ਨੂੰ ਪ੍ਰਾਪਤ
ਕਰਨ ਵਾਸਤੇ ਸਖ਼ਤ ਮਿਹਨਤ ਕਰਨੀ ਚਾਹੀਦੀ ਹੈ।
12ਪ੍ਰਭੂ ਚੰਗੇ ਲੋਕਾਂ ਨੂੰ ਦੇਖਦਾ ਹੈ ਅਤੇ ਪ੍ਰਭੂ ਉਨ੍ਹਾਂ ਦੀਆਂ
ਪ੍ਰਾਰਥਨਾ ਸਾਂ ਨੂੰ ਸੁਣਦਾ ਹੈ; ਪਰ ਪ੍ਰਭੂ ਉਨ੍ਹਾਂ ਲੋਕਾਂ ਦੇ ਖਿਲਾਫ਼ ਹੈ
ਜਿਹੜੇ ਬਦੀ ਕਰਦੇ ਹਨ।" ਜ਼ਬੂਰ *34:12- 16*

13ਜੇਕਰ ਤੁਸੀਂ ਚੰਗਿਆਈ ਕਰਨ ਲਈ ਸਖ਼ਤ ਮਿਹਨਤ
ਕਰੋਂਗੇ, ਕੋਈ ਵੀ ਤੁਹਾਨੂੰ ਨੁਕਸਾਨ ਨਹੀਂ ਪਹੁੰਚਾਵੇਗਾ। 14ਜਦੋਂ
ਤੁਸੀਂ ਉਹੀ ਕਰੋਂ ਜੋ ਚੰਗਾ ਹੈ, ਸ਼ਾਇਦ ਤੁਹਾਨੂੰ ਦੁੱਖ ਭੋਗਣਾ
ਪਵੇ। ਜੇ ਅਜਿਹਾ ਵਾਪਰਦਾ ਹੈ ਤਾਂ ਤੁਸੀਂ ਧੰਨ ਹੋ। "ਉਨ੍ਹਾਂ ਲੋਕਾਂ
ਤੋਂ ਨਾ ਡਰੋ ਜਿਹੜੇ ਤੁਹਾਨੂੰ ਧਮਕਾਉਂਦੇ ਹਨ ਅਤੇ ਪਰੇਸ਼ਾਨ ਨਾ
ਹੋਵੋ।"* 15ਸਗੋਂ ਮਸੀਹ ਨੂੰ, ਪ੍ਰਭੂ ਕਰਕੇ, ਆਪਣੇ ਜੀਵਨਾਂ
ਵਿੱਚ ਪਵਿੱਤਰ ਮੰਨੋ। ਹਮੇਸ਼ਾ ਕਿਸੇ ਵੀ ਉਸ ਵਿਅਕਤੀ ਨੂੰ ਜਵਾਬ
ਦੇਣ ਲਈ ਤਿਆਰ ਰਹੋ ਜਿਹੜਾ ਤੁਹਾਨੂੰ ਉਸ ਆਸ ਦੀ
ਵਿਆਖਿਆ ਪੁੱਛਦਾ ਹੈ, ਜਿਹੜੀ ਤੁਹਾਨੂੰ ਹੈ। 16ਪਰ ਉਨ੍ਹਾਂ ਲੋਕਾਂ
ਨੂੰ ਕੋਮਲਤਾ ਅਤੇ ਇੱਜ਼ਤ ਨਾਲ ਉੱਤਰ ਦਿਉ। ਤੁਹਾਨੂੰ ਹਮੇਸ਼ਾ
ਇਹ ਮਹਿਸੂਸ ਕਰਨ ਦੇ ਯੋਗ ਹੋਣਾ ਚਾਹੀਦਾ ਕਿ ਤੁਸੀਂ ਸਹੀ
ਗੱਲ ਕਰ ਰਹੇ ਹੋ। ਜੇ ਤੁਸੀਂ ਇਸ ਤਰ੍ਹਾਂ ਕਰੋਂਗੇ, ਤਾਂ ਇਹ ਲੋਕ
ਜਿਹੜੇ ਮਸੀਹ ਵਿੱਚ ਤੁਹਾਡੇ ਚੰਗੇ ਜੀਵਨ ਬਾਰੇ ਮੰਦਾ ਬੋਲਦੇ
ਹਨ, ਸ਼ਰਮਿੰਦਾ ਹੋਵਣਗੇ। 17ਬਦੀ ਕਰਕੇ ਦੁੱਖ ਝੱਲਣ ਨਾਲੋਂ,
ਚੰਗਿਆਈ ਕਰਕੇ ਦੁੱਖ ਝੱਲਣਾ ਬੇਹਤਰ ਹੈ, ਜੇਕਰ ਇਹੀ ਪਰਮੇਸ਼ੁਰ
ਚਾਹੁੰਦਾ ਹੈ। 18ਮਸੀਹ ਨੇ ਵੀ ਦੁੱਖ ਝੱਲਿਆ ਅਤੇ ਸਿਰਫ਼ ਇੱਕ
ਹੀ ਵਾਰ ਪਾਪਾਂ ਲਈ ਮਰਿਆ। ਉਸਨੇ ਪਾਪ ਨਹੀਂ ਕੀਤਾ ਪਰ
ਉਹ ਉਨ੍ਹਾਂ ਸਾਰੇ ਲੋਕਾਂ ਲਈ ਮਰਿਆ ਜਿਨ੍ਹਾਂ ਨੇ ਪਾਪ ਕੀਤਾ।
ਉਸਨੇ ਅਜਿਹਾ ਸਾਨੂੰ ਸਾਰਿਆਂ ਨੂੰ ਪਰਮੇਸ਼ੁਰ ਦੇ ਨਜ਼ਦੀਕ
ਲਿਆਉਣ ਲਈ ਕੀਤਾ। ਉਸਦਾ ਸ਼ਰੀਰ ਮਰ ਗਿਆ ਪਰ ਉਹ
ਆਪਣੇ ਆਤਮੇ ਵਿੱਚ ਜਿਉਂਦਾ ਰਿਹਾ। 19ਫ਼ੇਰ ਆਤਮਾ ਵਿੱਚ,
ਉਹ ਗਿਆ ਅਤੇ ਕੈਦ ਵਿਚਲੇ ਆਤਮਿਆਂ ਨੂੰ ਪ੍ਰਚਾਰ ਕੀਤਾ।
20ਇਹ ਆਤਮੇ ਉਹੀ ਸਨ ਜਿਨ੍ਹਾਂ ਨੇ ਨੂਹ ਦੇ ਵੇਲੇ ਪਰਮੇਸ਼ੁਰ ਦਾ
ਹੁਕਮ ਮੰਨਣ ਤੋਂ ਇਨਕਾਰ ਕਰ ਦਿੱਤਾ ਸੀ। ਜਦੋਂ ਨੂਹ ਕਿਸ਼ਤੀ
ਬਣਾ ਰਿਹਾ ਸੀ। ਪਰਮੇਸ਼ੁਰ ਉਨ੍ਹਾਂ ਦਾ ਸਬਰ ਨਾਲ ਇੰਤਜ਼ਾਰ
ਕਰ ਰਿਹਾ ਸੀ। ਸਿਰਫ ਥੋੜੇ ਜਿਹੇ ਲੋਕ ਜਿਹੜੇ ਗਿਣਤੀ ਵਿੱਚ
ਕੁਲ ਅੱਠ ਸਨ ਪਾਣੀ ਵਿੱਚੋਂ ਕਿਸ਼ਤੀ ਰਾਹੀਂ ਬਚਾਏ ਜਾ ਸਕੇ।
21ਉਹ ਪਾਣੀ ਉਸ ਬਪਤਿਸਮੇ ਵਰਗਾ ਸੀ ਜੋ ਹੁਣ ਤੁਹਾਨੂੰ
ਬਚਾਉਂਦਾ ਹੈ। ਬਪਤਿਸਮੇ ਦਾ ਅਰਥ ਸ਼ਰੀਰ ਤੋਂ ਮੈਲ ਲਾਹੁਣਾ
ਨਹੀਂ, ਸਗੋਂ ਇਹ ਪਰਮੇਸ਼ੁਰ ਪਾਸੋਂ ਸ਼ੁਧ ਦਿਲ ਦੀ ਮੰਗ ਕਰਨਾ
ਹੈ। ਇਹ ਤੁਹਾਨੂੰ ਇਸ ਲਈ ਬਚਾਉਂਦਾ ਹੈ ਕਿਉਂਕਿ ਯਿਸੂ ਮਸੀਹ
ਮੌਤ ਤੋਂ ਉਭਾਰਿਆ ਗਿਆ ਸੀ। 22ਹੁਣ ਯਿਸੂ ਸਵਰਗ ਵਿੱਚ
ਚਲਾ ਗਿਆ ਹੈ।ਅਤੇ ਪਰਮੇਸ਼ੁਰ ਦੇ ਸੱਜੇ ਪਾਸੇ ਬੈਠਦਾ ਹੈ। ਉਹ
ਦੂਤਾਂ, ਅਧਿਕਾਰੀਆਂ ਅਤੇ ਸ਼ਕਤੀਆਂ ਤੇ ਰਾਜ ਕਰਦਾ ਹੈ।

## ਪਰਿਵਰਤਿਤ ਜੀਵਨ

4 ਯਿਸੂ ਨੇ ਤਸੀਹੇ ਝੱਲੇ ਜਦੋਂ ਉਹ ਆਪਣੇ ਸ਼ਰੀਰ ਵਿੱਚ
ਰਿਹਾ। ਇਸ ਲਈ ਤੁਹਾਨੂੰ ਵੀ ਆਪਣੇ ਆਪ ਨੂੰ ਉਸੇ ਸੋਚ
ਨਾਲ ਲੈਸ ਕਰ ਲੈਣਾ ਚਾਹੀਦਾ ਹੈ ਜਿਹੜੀ ਯਿਸੂ ਕੋਲ ਸੀ, ਕਿਉਂ
ਕਿ ਉਹ ਜਿਸ ਨੇ ਸ਼ਰੀਰਕ ਤਸੀਹੇ ਝੱਲੇ ਹਨ ਪਾਪ ਕਰਨੇ ਬੰਦ
ਕਰ ਦਿੱਤੇ ਹਨ। 2ਆਪਣੇ ਆਪ ਨੂੰ ਮਜ਼ਬੂਤ ਬਣਾਉ ਤਾਂ ਜੋ
ਤੁਸੀਂ ਆਪਣੀ ਬਾਕੀ ਦੀ ਜ਼ਿੰਦਗੀ ਇਸ ਦੁਨੀਆਂ ਵਿੱਚ ਉਸ
ਅਨੁਸਾਰ ਜੀਵੋ ਜਿਸ ਦੀ ਪਰਮੇਸ਼ੁਰ ਕਾਮਨਾ ਕਰਦਾ ਹੈ, ਨਾ ਕਿ
ਲੋਕਾਂ ਦੀਆਂ ਬਦ ਕਾਮਨਾਵਾਂ ਦੇ ਅਨੁਸਾਰ। 3ਅਤੀਤ ਵਿੱਚ,
ਤੁਸੀਂ ਬਹੁਤਾ ਸਮਾਂ ਉਸੇ ਵਿੱਚ ਬਰਬਾਦ ਕਰ ਦਿੱਤਾ ਜੋ
ਅਨਾਸਥਾਵਾਨ ਕਰਦੇ ਹਨ। ਤੁਸੀਂ ਅਨੈਤਿਕ ਗੱਲਾਂ ਕਰ ਰਹੇ
ਸੀ। ਤੁਸੀਂ ਉਹੀ ਭਰਿਸ਼ਟ ਗੱਲਾਂ ਕਰ ਰਹੇ ਸੀ ਜੋ ਤੁਸੀਂ ਕਰਨੀਆਂ
ਪਸੰਦ ਕੀਤੀਆਂ। ਤੁਸੀਂ ਸ਼ਰਾਬੀ ਹੋ ਰਹੇ ਸੀ, ਐਸ਼ ਪ੍ਰਸਤ ਦਾਅਵਤਾਂ
ਅਤੇ ਸ਼ਰਾਬੀ ਸਭਾਵਾਂ ਕਰਦੇ ਸੀ ਅਤੇ ਉਨ੍ਹਾਂ ਮੂਰਤੀਆਂ ਦੀ ਪੂਜਾ
ਕਰਦੇ ਸੀ ਜਿਨ੍ਹਾਂ ਤੇ ਪਾਬੰਦੀ ਹੈ। 4ਇਹ ਉਨ੍ਹਾਂ ਨੂੰ ਹੈਰਾਨ ਕਰਦਾ
ਹੈ ਕਿ ਹੁਣ ਤੁਸੀਂ ਉਨ੍ਹਾਂ ਦੇ ਇਨ੍ਹਾਂ ਅਸਭਿਅ ਅਤੇ ਫ਼ਿਜ਼ੂਲ ਵਿਹਾਰ
ਵਿੱਚ ਸ਼ਾਮਿਲ ਨਹੀਂ ਹੁੰਦੇ। ਇਸ ਲਈ ਉਹ ਤੁਹਾਨੂੰ ਗਾਲ੍ਹਾਂ ਦੇਣ
ਲੱਗ ਪੈਂਦੇ ਹਨ।
5ਪਰ ਇਨ੍ਹਾਂ ਲੋਕਾਂ ਨੂੰ ਆਪਣੇ ਹਰ ਕੰਮ ਦੀ ਵਿਆਖਿਆ ਜੋ
ਉਹ ਕਰਦੇ ਹਨ, ਉਸ ਇੱਕ ਨੂੰ ਕਰਨੀ ਪਵੇਗੀ, ਜੋ ਜਿਉਂਦਿਆਂ
ਅਤੇ ਮਰੇ ਲੋਕਾਂ ਦਾ ਨਿਰਣਾ ਕਰਨ ਲਈ ਤਿਆਰ ਹੈ। 6ਖੁਸ਼
ਖਬਰੀ ਦਾ ਉਪਦੇਸ਼ ਉਨ੍ਹਾਂ ਲੋਕਾਂ ਨੂੰ ਦਿੱਤਾ ਗਿਆ ਸੀ ਜਿਹੜੇ
ਹੁਣ ਮਰ ਚੁੱਕੇ ਹਨ ਕਿਉਂਕਿ ਉਨ੍ਹਾਂ ਲੋਕਾਂ ਬਾਰੇ ਵੀ ਉਸੇ ਤਰ੍ਹਾਂ
ਨਿਰਣਾ ਹੋਵੇਗਾ ਜਿਵੇਂ ਸਮੂਹ ਲੋਕਾਂ ਬਾਰੇ ਹੁੰਦਾ ਹੈ। ਖੁਸ਼ ਖ਼ਬਰੀ
ਦਾ ਪ੍ਰਚਾਰ ਉਨ੍ਹਾਂ ਨੂੰ ਇਸ ਲਈ ਕੀਤਾ ਗਿਆ ਸੀ ਤਾਂ ਜੋ ਉਹ
ਉਸੇ ਤਰ੍ਹਾਂ ਆਤਮਾ ਵਿੱਚ ਜਿਉਂ ਸਕਣ ਜਿਵੇਂ ਪਰਮੇਸ਼ੁਰ
ਰਹਿੰਦਾ ਹੈ।

## ਪਰਮੇਸ਼ੁਰ ਦੀਆਂ ਦਾਤਾਂ ਦੇ ਚੰਗੇ ਪ੍ਰਬੰਧਕ ਬਣੋ

7ਉਹ ਦਿਨ ਨੇੜੇ ਹੈ ਜਦੋਂ ਸਭ ਕੁਝ ਨਸ਼ਟ ਹੋ ਜਾਵੇਗਾ। ਇਸ
ਲਈ ਸਾਫ ਮਨ ਰਖੋ ਅਤੇ ਸਵੈ ਕਾਬੂ ਰਖੋ ਅਤੇ ਇਹ ਤੁਹਾਨੂੰ
ਤੁਹਾਡੀਆਂ ਪ੍ਰਾਰਥਨਾਵਾਂ ਵਿੱਚ ਸਹਾਇਤਾ ਕਰੇਗਾ। 8ਸਭ ਤੋਂ
ਜ਼ਰੂਰੀ ਗੱਲ ਹੈ ਇੱਕ ਦੂਸਰੇ ਨੂੰ ਡੂੰਘਾਈ ਨਾਲ ਪਿਆਰ ਕਰਨਾ
ਕਿਉਂ ਕਿ ਪਿਆਰ ਬਹੁਤ ਸਾਰੇ ਪਾਪਾਂ ਨੂੰ ਢਕ ਲੈਂਦਾ ਹੈ। 9ਬਿਨਾ
ਕਿਸੇ ਸ਼ਿਕਾਇਤ ਦੇ ਇੱਕ ਦੂਸਰੇ ਦੀ ਆਓ ਭਗਤ ਕਰੋ। 10ਤੁਸੀਂ
ਸਾਰਿਆਂ ਨੇ ਪਰਮੇਸ਼ੁਰ ਪਾਸੋਂ ਆਤਮਕ ਦਾਤਾਂ ਪ੍ਰਾਪਤ ਕੀਤੀਆਂ।
ਪਰਮੇਸ਼ੁਰ ਨੇ ਤੁਹਾਨੂੰ ਆਪਣੀ ਕਿਰਪਾ ਵੱਖ ਵੱਖ ਢੰਗਾਂ ਨਾਲ
ਦਰਸ਼ਾਈ ਹੈ। ਤੁਹਾਨੂੰ ਪਰਮੇਸ਼ੁਰ ਦੀਆਂ ਦਾਤਾਂ ਵਰਤਣ ਲਈ
ਸੌਂਪੀਆਂ ਗਈਆਂ ਹਨ। ਇਸੇ ਲਈ, ਤੁਹਾਨੂੰ ਚੰਗੇ ਨੋਕਰਾਂ ਦੀ
ਤਰ੍ਹਾਂ ਉਨ੍ਹਾਂ ਨੂੰ ਇੱਕ ਦੂਸਰੇ ਦੀ ਸੇਵਾ ਕਰਨ ਦੇ ਉਦੇਸ਼ ਨਾਲ
ਇਸਤੇਮਾਲ ਕਰਨਾ ਚਾਹੀਦਾ ਹੈ। 11ਜੇ ਕੋਈ ਵਿਅਕਤੀ ਬੋਲਦਾ

**"ਉਨ੍ਹਾਂ ਲੋਕਾਂ ਤੋਂ...ਪਰੇਸ਼ਾਨ ਨਾ ਹੋਵੋ"** ਯਸਾਯਾਹ 8:12

ਹੈ ਤਾਂ ਉਸਨੂੰ ਪਰਮੇਸ਼ੁਰ ਦੇ ਸ਼ਬਦ ਬੋਲਣੇ ਚਾਹੀਦੇ ਹਨ। ਜਿਹੜਾ
ਕੋਈ ਸੇਵਾ ਕਰਦਾ ਹੈ, ਉਸ ਨੂੰ ਅਜਿਹਾ ਉਸ ਤਾਕਤ ਨਾਲ
ਕਰਨ ਦਿਓ ਜਿਹੜੀ ਪਰਮੇਸ਼ੁਰ ਉਸ ਨੂੰ ਦਿੰਦਾ ਹੈ, ਤਾਂ ਜੋ ਸਾਰੀਆਂ
ਗੱਲਾਂ ਵਿੱਚ, ਪਰਮੇਸ਼ੁਰ ਮਸੀਹ ਯਿਸੂ ਰਾਹੀਂ ਮਹਿਮਾਮਈ ਹੋਵੇ।
ਸ਼ਕਤੀ ਅਤੇ ਮਹਿਮਾ ਸਦੀਵੀ ਉਸੇ ਦੀ ਹੋਵੇ। ਆਮੀਨ।

### ਮਸੀਹੀਆਂ ਵਜੋਂ ਦੁੱਖ ਭੋਗਣਾ

12ਮੇਰੇ ਮਿਤੱਰੋ, ਉਨ੍ਹਾਂ ਦੁੱਖ ਭਰੇ ਤਸੀਹਿਆਂ ਤੇ ਹੈਰਾਨ ਨਾ ਹੋਵੋ
ਜਿਹੜੇ ਤੁਸੀਂ ਭੋਗ ਰਹੇ ਹੋਂ, ਕਿਉਂ ਕਿ ਇਹ ਤਸੀਹੇ ਤੁਹਾਡੀ
ਨਿਹਚਾ ਦੀ ਪਰਖ ਕਰਨ ਲਈ ਹਨ। ਇਹ ਨਾ ਸੋਚੋ ਕਿ ਤੁਹਾਡੇ
ਨਾਲ ਕੁਝ ਅਜੀਬ ਵਾਪਰ ਰਿਹਾ ਹੈ। 13ਤੁਹਾਨੂੰ ਖੁਸ਼ ਹੋਣਾ ਚਾਹੀਦਾ
ਹੈ ਕਿ ਤੁਸੀਂ ਮਸੀਹ ਦੇ ਤਸੀਹਿਆਂ ਵਿੱਚ ਸ਼ਰੀਕ ਹੋ ਰਹੇ ਹੋ ਤਾਂ ਜੋ
ਜਦੋਂ ਉਹ ਮਹਿਮਾ ਵਿੱਚ ਆਵੇ ਤਾਂ, ਤੁਸੀਂ ਖੁਸ਼ ਅਤੇ ਆਨੰਦਿਤ
ਹੋਵੋਂਗੇ। 14ਜੇ ਕੋਈ ਮਸੀਹ ਦੇ ਚੇਲੇ ਹੋਣ ਕਾਰਣ ਤੁਹਾਡੀ
ਬੇਇੱਜ਼ਤੀ ਕਰਦਾ ਹੈ, ਤਾਂ ਖੁਸ਼ ਹੋਵੋ। ਕਿਉਂਕਿ ਮਹਿਮਾ ਦਾ ਆਤਮਾ,
ਜੋ ਕਿ ਪਰਮੇਸ਼ੁਰ ਦਾ ਆਤਮਾ ਹੈ, ਤੁਹਾਡੇ ਨਾਲ ਹੈ। 15ਜੇਕਰ
ਤੁਸੀਂ ਤਸੀਹੇ ਸਹਿੰਦੇ ਹੋ, ਤਾਂ ਇਹ ਗੱਲ ਯਕੀਨੀ ਬਣਾਓ ਕਿ
ਇਹ ਕਾਤਿਲ ਹੋਣ ਵਾਸਤੇ ਜਾਂ ਚੋਰ, ਜਾਂ ਬਦੀ ਕਰਨ ਵਾਲੇ
ਵਾਸਤੇ ਨਹੀਂ ਜਾਂ ਉਸ ਵਾਸਤੇ ਨਹੀਂ ਹਨ ਜਿਹੜਾ ਬਿਨ ਬੁਲਾਇਆਂ
ਦੂਸਰਿਆਂ ਲੋਕਾਂ ਦੇ ਮਾਮਲਿਆਂ ਵਿੱਚ ਦਖ਼ਲ ਦਿੰਦਾ ਹੈ। 16ਪਰ
ਜੇ ਤੁਸੀਂ ਇੱਕ ਮਸੀਹੀ ਹੋਣ ਕਰਕੇ ਤਸੀਹੇ ਝੱਲਦੇ ਹੋਂ ਤਾਂ
ਸ਼ਰਮਿੰਦਗੀ ਮਹਿਸੂਸ ਨਾ ਕਰੋ, ਸਗੋਂ ਤੁਹਾਨੂੰ ਉਸ ਨਾਂ ਵਾਸਤੇ
ਪਰਮੇਸ਼ੁਰ ਦੀ ਉਸਤਤਿ ਕਰਨੀ ਚਾਹੀਦੀ ਹੈ। 17ਨਿਰਣੇ ਦੀ
ਘੜੀ ਆ ਚੁੱਕੀ ਹੈ ਅਤੇ ਇਹ ਨਿਰਣਾ ਪਰਮੇਸ਼ੁਰ ਦੇ ਪਰਿਵਾਰ
ਨਾਲ ਆਰੰਭ ਹੋਵੇਗਾ। ਜੇਕਰ ਇਹ ਸਾਡੇ ਨਾਲ ਸ਼ੁਰੂ ਹੋਣ ਵਾਲਾ
ਹੈ, ਤਾਂ ਉਨ੍ਹਾਂ ਲੋਕਾਂ ਨਾਲ ਕੀ ਵਾਪਰੇਗਾ ਜਿਹੜੇ ਪਰਮੇਸ਼ੁਰ ਦੀ
ਖੁਸ਼ਖਬਰੀ ਨੂੰ ਨਹੀਂ ਮੰਨਦੇ?

18"ਅਤੇ ਜੇਕਰ ਇੱਕ ਨੇਕ ਆਦਮੀ ਲਈ ਬਚਣਾ ਇੰਨਾਂ ਹੀ
ਔਖਾ ਹੈ, ਉਸ ਵਿਅਕਤੀ ਨਾਲ ਕੀ ਵਾਪਰੇਗਾ ਜਿਹੜਾ ਪਰਮੇਸ਼ੁਰ
ਦੇ ਖਿਲਾਫ ਅਤੇ ਪਾਪੀ ਹੈ।" ਕਹਾਉਤਾਂ *11:31* (ਯੂਨਾਨੀ ਅਨੁਵਾਦ)

19ਇਸ ਲਈ ਜਿਹੜੇ ਲੋਕ ਪਰਮੇਸ਼ੁਰ ਦੀ ਰਜ਼ਾ ਅਨੁਸਾਰ ਤਸੀਹੇ
ਝੱਲਦੇ ਹਨ, ਉਨ੍ਹਾਂ ਨੂੰ ਆਪਣੇ ਆਪ ਨੂੰ ਪਰਮੇਸ਼ੁਰ ਨੂੰ ਸੌਂਪ ਦੇਣਾ
ਚਾਹੀਦਾ ਹੈ। ਪਰਮੇਸ਼ੁਰ ਹੀ ਹੈ ਜਿਸਨੇ ਉਨ੍ਹਾਂ ਦੀ ਸਾਜਨਾ ਕੀਤੀ
ਹੈ ਅਤੇ ਜਿਸਤੇ ਭਰੋਸਾ ਕੀਤਾ ਜਾ ਸਕਦਾ ਹੈ। ਇਸ ਲਈ ਉਨ੍ਹਾਂ
ਨੂੰ ਚੰਗੀਆਂ ਕਰਨੀਆਂ ਕਰਦੇ ਰਹਿਣਾ ਚਾਹੀਦਾ ਹੈ।

### ਪਰਮੇਸ਼ੁਰ ਦਾ ਪਰਿਵਾਰ

5 ਹੁਣ ਮੈਂ ਤੁਹਾਡੀ ਸੰਗਤ ਦੇ ਬਜ਼ੁਰਗਾਂ ਨੂੰ ਨਿਵੇਦਨ ਕਰਨਾ
ਚਾਹੁੰਦਾ ਹਾਂ। ਮੈਂ ਖੁਦ ਇੱਕ ਬਜ਼ੁਰਗ ਹਾਂ ਅਤੇ ਮਸੀਹ ਦੇ
ਤਸੀਹਿਆਂ ਦਾ ਗਵਾਹ ਹਾਂ। ਮੈਂ ਉਸ ਮਹਿਮਾ ਵਿੱਚ ਭਾਗ ਲਵਾਂਗਾ
ਜਿਹੜੀ ਸਾਨੂੰ ਦਰਸ਼ਾਈ ਜਾਵੇਗੀ। 2ਤੁਹਾਨੂੰ ਪਰਮੇਸ਼ੁਰ ਦੇ ਇੱਜੜ
ਦਾ ਧਿਆਨ ਰੱਖਣਾ ਚਾਹੀਦਾ ਹੈ ਜਿਸ ਨੂੰ ਤੁਹਾਡੀ ਨਿਗਰਾਨੀ
ਵਿੱਚ ਰੱਖ ਦਿੱਤਾ ਗਿਆ ਹੈ। ਤੁਹਾਨੂੰ ਪਰਮੇਸ਼ੁਰ ਨੂੰ ਪ੍ਰਸੰਨ ਕਰਨ
ਲਈ ਇਸਤੇ ਸਵੈ ਇੱਛਾ ਪੂਰਵਕ ਨਜ਼ਰ ਰੱਖਣੀ ਚਾਹੀਦੀ ਹੈ,
ਨਾ ਕਿ ਜਿਵੇਂ ਤੁਸੀਂ ਇਹ ਕਰਨ ਲਈ ਮਜ਼ਬੂਰ ਕੀਤੇ ਗਏ ਹੋਵੋ।
ਤੁਹਾਨੂੰ ਇਹ ਕਰਨ ਲਈ ਉਤਸਾਹਤ ਹੋਣਾ ਚਾਹੀਦਾ ਹੈ, ਪਰ
ਕਿਸੇ ਮਾਲੀ ਲਾਭ ਲਈ ਨਹੀਂ। 3ਇਹ ਲੋਕ ਤੁਹਾਡੀ ਦੇਖਭਾਲ
ਹੇਠਾਂ ਰਖੇ ਗਏ ਹਨ। ਇਸ ਲਈ ਜ਼ਾਲਮ ਹਾਕਮ ਵਾਂਙ ਨਾ ਬਣੋ
ਸਗੋਂ ਇੱਜੜ ਲਈ ਇੱਕ ਉਦਾਹਰਣ ਦੀ ਤਰ੍ਹਾਂ ਹੋਵੋ। 4ਅਤੇ
ਜਦੋਂ ਮੁੱਖ ਆਜੜੀ ਆਵੇਗਾ, ਤੁਸੀਂ ਸ਼ਾਨਦਾਰ ਤਾਜ ਪ੍ਰਾਪਤ ਕਰੋਂਗੇ,
ਜੋ ਆਪਣੀ ਸੁੰਦਰਤਾ ਨਹੀਂ ਗੁਆਉਂਦਾ।

5ਇਸੇ ਤਰ੍ਹਾਂ ਹੀ, ਮੈਂ ਜਵਾਨ ਲੋਕਾਂ ਨੂੰ ਵੀ ਬਜ਼ੁਰਗਾਂ ਦੇ ਅਧਿਕਾਰ
ਨੂੰ ਕਬੂਲਣ ਦੀ ਮੰਗ ਕਰਦਾ ਹਾਂ। ਤੁਹਾਨੂੰ ਸਾਰਿਆਂ ਨੂੰ ਇੱਕ
ਦੂਸਰੇ ਦੀ ਨਿਮ੍ਰਤਾ ਨਾਲ ਸੇਵਾ ਕਰਨੀ ਚਾਹੀਦੀ ਹੈ। ਕਿਉਂ ਕਿ:

"ਪਰਮੇਸ਼ੁਰ ਘਮੰਡੀ ਬੰਦਿਆਂ ਦੇ ਖ਼ਿਲਾਫ਼ ਹੈ। ਪਰ ਉਹ ਹਮੇਸ਼ਾ
ਨਿਮਾਣੇ ਬੰਦਿਆਂ ਨੂੰ ਕਿਰਪਾ ਦਰਸ਼ਾਉਂਦਾ ਹੈ।" ਕਹਾਉਤਾਂ *3:34*

6ਇਸ ਲਈ ਪਰਮੇਸ਼ੁਰ ਦੇ ਸ਼ਕਤੀਸ਼ਾਲੀ ਹੱਥ ਹੇਠਾਂ ਨਿਮ੍ਰ ਰਹੋ।
ਫੇਰ ਉਹ ਤੁਹਾਨੂੰ ਸਹੀ ਸਮਾਂ ਆਉਣ ਤੇ ਉੱਚਾ ਉਠਾਵੇਗਾ।
7ਆਪਣੀਆਂ ਸਾਰੀਆਂ ਚਿੰਤਾਵਾਂ ਉਸ ਵੱਲ ਮੋੜ ਦਿਉ ਕਿਉਂ ਕਿ
ਉਹ ਤੁਹਾਡਾ ਧਿਆਨ ਰਖਦਾ ਹੈ। 8ਖੁਦ ਤੇ ਕਾਬੂ ਰੱਖੋ ਅਤੇ
ਸਚੇਤ ਰਹੋ। ਸ਼ੈਤਾਨ ਤੁਹਾਡਾ ਦੁਸ਼ਮਣ ਹੈ। ਉਹ ਸ਼ਿਕਾਰ ਨੂੰ ਖਾ
ਜਾਣ ਲਈ, ਇੱਕ ਸ਼ੇਰ ਵਾਂਙ ਗੱਜਦਾ ਹੋਇਆ ਚਾਰ ਚੁਫ਼ੇਰੇ ਘੁੰਮਦਾ
ਫ਼ਿਰਦਾ ਹੈ।

9ਨਿਹਚਾ ਵਿੱਚ ਦ੍ਰਿੜ੍ਹ ਰਹਿ ਕੇ, ਉਸ ਦਾ ਵਿਰੋਧ ਕਰੋ। ਯਾਦ
ਰੱਖੋ ਕਿ ਸਾਰੀ ਦੁਨੀਆਂ ਵਿੱਚ, ਤੁਹਾਡੇ ਭਰਾ ਅਤੇ ਭੈਣਾਂ ਵੀ ਉਸੇ
ਢੰਗ ਨਾਲ ਦੁੱਖ ਸਹਿ ਰਹੇ ਹਨ।

10ਪਰਮੇਸ਼ੁਰ ਨੇ ਆਪਣੀ ਕਿਰਪਾ ਦੁਆਰਾ ਤੁਹਾਨੂੰ ਮਸੀਹ
ਯਿਸੂ ਵਿੱਚ ਸਦਾ ਰਹਿਣ ਵਾਲੀ ਮਹਿਮਾ ਵਿੱਚ ਸਾਂਝ ਪਾਉਣ
ਲਈ ਸੱਦਾ ਦਿੱਤਾ ਸੀ। ਹਾਂ, ਤੁਹਾਨੂੰ ਥੋੜੇ ਅਰਸੇ ਲਈ ਦੁੱਖ ਝੱਲਣਾ
ਪਵੇਗਾ ਅਤੇ ਉਸਤੋਂ ਮਗਰੋਂ ਪਰਮੇਸ਼ੁਰ ਸਭ ਚੀਜ਼ਾਂ ਠੀਕ ਕਰ
ਦੇਵੇਗਾ। ਉਹ ਤੁਹਾਨੂੰ ਦ੍ਰਿੜ ਬਣਾਵੇਗਾ, ਉਹ ਤੁਹਾਡਾ ਆਸਰਾ
ਹੋਵੇਗਾ ਅਤੇ ਤੁਹਾਨੂੰ ਡਿੱਗਣ ਤੋਂ ਬਚਾਵੇਗਾ। 11ਉਸ ਦੀ ਸ਼ਕਤੀ
ਸਦਾ ਰਹਿੰਦੀ ਹੈ। ਆਮੀਨ।

### ਆਖਰੀ ਸ਼ੁਭ ਕਾਮਨਾਵਾਂ

12ਮੈਂ ਤੁਹਾਨੂੰ ਇਹ ਛੋਟਾ ਜਿਹਾ ਪੱਤਰ ਸਿਲਵਾਨੁਸ ਦੀ
ਸਹਾਇਤਾ ਨਾਲ ਲਿਖਿਆ ਹੈ। ਮੈਨੂੰ ਪਤਾ ਹੈ ਕਿ ਉਹ ਮਸੀਹ
ਵਿੱਚ ਵਫ਼ਾਦਾਰ ਭਰਾ ਹੈ। ਮੈਂ ਇਹ ਤੁਹਾਡੇ ਉਤਸਾਹ ਲਈ
ਲਿਖਿਆ ਹੈ ਅਤੇ ਤੁਹਾਨੂੰ ਇਹ ਦੱਸਣ ਲਈ ਕਿ ਇਹ ਪਰਮੇਸ਼ੁਰ
ਦੀ ਸੱਚੀ ਕਿਰਪਾ ਹੈ। ਪਰਮੇਸ਼ੁਰ ਦੀ ਕਿਰਪਾ ਵਿੱਚ ਦ੍ਰਿੜ੍ਹ ਰਹੋ।

13ਬਾਬੁਲ ਦੀ ਕਲੀਸਿਯਾ ਜਿਹੜੀ ਪ੍ਰਭੂ ਵੱਲੋਂ ਚੁਣੀ ਗਈ ਹੈ।
ਤੁਹਾਨੂੰ ਸ਼ੁਭ ਕਾਮਨਾਵਾਂ ਭੇਜਦੀ ਹੈ। ਉਨ੍ਹਾਂ ਲੋਕਾਂ ਨੂੰ ਵੀ ਤੁਹਾਡੇ
ਵਾਂਗ ਹੀ ਚੁਣਿਆ ਗਿਆ ਸੀ, ਮੇਰਾ ਪੁਤੱਰ ਮਰਕੁਸ ਵੀ ਤੁਹਾਨੂੰ
ਸ਼ੁਭਕਾਮਨਾਵਾਂ ਦਿੰਦਾ ਹੈ। 14ਜਦੋਂ ਤੁਸੀਂ ਮਿਲੋ, ਇੱਕ ਦੂਸਰੇ ਨੂੰ
ਪ੍ਰੇਮ ਦੀ ਚੁੰਮੀ ਨਾਲ ਸ਼ੁਭ ਕਾਮਨਾਵਾਂ ਦਿਉ। ਤੁਹਾਨੂੰ ਸਾਰਿਆਂ ਨੂੰ
ਸ਼ਾਂਤੀ, ਜਿਹੜੇ ਮਸੀਹ ਵਿੱਚ ਹਨ।

# ਪਤਰਸ ਦੀ ਦੂਜੀ ਪੱਤ੍ਰੀ

1 ਸ਼ਮਊਨ ਪਤਰਸ, ਯਿਸੂ ਮਸੀਹ ਦੇ ਸੇਵਕ, ਅਤੇ ਇੱਕ ਰਸੂਲ
ਵੱਲੋਂ ਸ਼ੁਭ ਕਾਮਨਵਾਂ, ਉਨ੍ਹਾਂ ਸਮੂਹ ਲੋਕਾਂ ਨੂੰ ਜਿਨ੍ਹਾਂ ਨੂੰ ਉਹੀ
ਮੁੱਲਵਾਨ ਨਿਹਚਾ ਹੈ ਜਿਹੜੀ ਸਾਨੂੰ ਵੀ ਹੈ। ਤਸੀਂ ਇਹ ਵਿਸ਼ਵਾਸ
ਇਸ ਲਈ ਪ੍ਰਾਪਤ ਕੀਤਾ ਹੈ ਕਿਉਂਕਿ ਸਾਡਾ ਪਰਮੇਸ਼ੁਰ ਅਤੇ
ਮੁਕਤੀਦਾਤਾ, ਯਿਸੂ ਮਸੀਹ, ਨਿਰਪੱਖ ਹੈ।
2ਕਾਸ਼ ਤੁਸੀਂ ਭਰਪੂਰ ਕਿਰਪਾ ਅਤੇ ਸ਼ਾਂਤੀ ਪ੍ਰਾਪਤ ਕਰੋ ਕਿਉਂ
ਕਿ ਤੁਸੀਂ ਸਚ ਮੁਚ ਪਰਮੇਸ਼ੁਰ ਅਤੇ ਸਾਡੇ ਪ੍ਰਭੂ ਯਿਸੂ ਨੂੰ ਜਾਣਦੇ
ਹੋ।

### ਪਰਮੇਸ਼ੁਰ ਨੇ ਸਾਨੂੰ ਹਰ ਲੋੜੀਂਦੀ ਚੀਜ਼ ਦਿੱਤੀ ਹੈ

3ਯਿਸੂ ਕੋਲ ਪਰਮੇਸ਼ੁਰ ਦੀ ਸ਼ਕਤੀ ਹੈ। ਉਸ ਸ਼ਕਤੀ ਨੇ ਸਾਨੂੰ
ਉਹ ਸਭ ਕੁਝ ਦਿੱਤਾ ਹੈ ਜੋ ਸਾਨੂੰ ਜਿਉਣ ਲਈ ਅਤੇ ਪਰਮੇਸ਼ੁਰ
ਦੀ ਸੇਵਾ ਕਰਨ ਲਈ ਲੋੜੀਂਦਾ ਹੈ। ਯਿਸੂ ਨੇ ਸਾਨੂੰ ਅਪਣੀ
ਮਹਿਮਾ ਅਤੇ ਚੰਗਿਆਈ ਨਾਲ ਉਸ ਬਾਰੇ ਡੂੰਘੇ ਗਿਆਨ ਕਾਰਣ
ਸੱਦਿਆ ਹੈ। 4ਉਸ ਦੀ ਮਹਿਮਾ ਅਤੇ ਚੰਗਿਆਈ ਕਾਰਣ, ਯਿਸੂ
ਨੇ ਸਾਨੂੰ ਉਹ ਮਹਾਨ ਅਤੇ ਅਨਮੋਲ ਚੀਜ਼ਾਂ ਦਿੱਤੀਆਂ ਹਨ ਜਿਨ੍ਹਾਂ
ਦਾ ਵਾਅਦਾ ਉਸ ਨੇ ਸਾਡੇ ਨਾਲ ਕੀਤਾ ਸੀ। ਇਨ੍ਹਾਂ ਚੀਜ਼ਾਂ ਨਾਲ,
ਤੁਸੀਂ ਪਰਮੇਸ਼ੁਰ ਦੀ ਕੁਦਰਤ ਵਿੱਚ ਹਿੱਸਾ ਲੈ ਸਕਦੇ ਹੋ। ਇਉਂ,
ਸਾਡਾ ਇਸ ਦੁਨੀਆਂ ਦੇ ਨਸ਼ਟ ਕਰਨ ਵਾਲੇ ਪ੍ਰਭਾਵਾਂ ਅਤੇ ਭ੍ਰਿਸ਼ਟ
ਕਾਮਨਾਵਾਂ ਦੁਆਰਾ ਨੁਕਸਾਨ ਨਹੀਂ ਹੋਵੇਗਾ। 5ਕਿਉਂਕਿ ਤੁਹਾਨੂੰ
ਇਹ ਅਸੀਸਾਂ ਦਿੱਤੀਆਂ ਗਈਆਂ ਹਨ, ਤੁਹਾਨੂੰ ਇਨ੍ਹਾਂ ਗੱਲਾਂ ਨੂੰ
ਆਪਣੀ ਜ਼ਿੰਦਗੀ ਵਿੱਚ ਜੋੜਨ ਦੀ ਪੂਰੀ ਵਾਹ ਲਾਉਣੀ ਚਾਹੀਦੀ
ਹੈ: ਚੰਗਿਆਈ ਨੂੰ ਤੁਹਾਡੀ ਨਿਹਚਾ ਨਾਲ ਜੋੜੋ; ਅਤੇ ਗਿਆਨ ਨੂੰ
ਚੰਗਿਆਈ ਨਾਲ ਜੋੜੋ; 6ਸਵੈ ਕਾਬੂ ਨੂੰ ਤੁਹਾਡੇ ਗਿਆਨ ਨਾਲ
ਜੋੜੋ; ਤੁਹਾਡੇ ਸਬਰ ਨੂੰ ਸਵੈਂ ਕਾਬੂ ਨਾਲ ਜੋੜੋ ਅਤੇ ਪਰਮੇਸ਼ੁਰ
ਲਈ ਸੇਵਾ ਨੂੰ ਤੁਹਾਡੇ ਸਬਰ ਨਾਲ ਜੋੜੋ; 7ਅਤੇ ਤੁਹਾਡੀ ਪਰਮੇਸ਼ੁਰ
ਦੀ ਸੇਵਾ ਵਿੱਚ ਆਪਣੇ ਭਰਾਵਾਂ ਅਤੇ ਭੈਣਾ ਲਈ ਕਿਰਪਾ ਨੂੰ
ਮਿਹਰਬਾਨੀ ਨਾਲ ਜੋੜੋ ਅਤੇ ਆਪਣੇ ਭਰਾਵਾਂ ਅਤੇ ਭੈਣਾ ਲਈ
ਇਸ ਦਯਾ ਦੇ ਨਾਲ ਪਿਆਰ ਨੂੰ ਜੋੜ ਲਵੋ।
8ਜੇ ਇਹ ਸਾਰੀਆਂ ਗੱਲਾਂ ਤੁਹਾਡੇ ਵਿੱਚ ਹਨ ਅਤੇ ਤੁਹਾਡੇ
ਵਿੱਚ ਵਧ ਰਹੀਆਂ ਹਨ, ਤਾਂ ਇਹ ਚੀਜ਼ਾਂ ਤੁਹਾਨੂੰ ਕਦੇ ਵੀ ਬੇਕਾਰ
ਨਾ ਹੋਣ ਵਿੱਚ ਮਦਦ ਕਰਨਗੀਆਂ। ਇਹ ਤੁਹਾਨੂੰ ਸਾਡੇ ਪ੍ਰਭੂ
ਯਿਸੂ ਮਸੀਹ ਦੇ ਗਿਆਨ ਵਿੱਚ ਫ਼ਲਦਾਇਕ ਬਣਾਉਣਗੀਆਂ।
9ਪਰ ਉਹ ਵਿਅਕਤੀ ਜਿਸ ਕੋਲ ਉੱਪਰਲੀਆਂ ਖੂਬੀਆਂ ਨਹੀਂ
ਹਨ, ਸਪਸ਼ਟ ਵੇਖਣ ਦੇ ਕਾਬਿਲ ਨਹੀਂ ਹੈ। ਉਹ ਵਿਅਕਤੀ
ਅੰਨ੍ਹਾ ਹੈ। ਉਹ ਭੁੱਲ ਚੁੱਕਿਆ ਹੈ, ਕਿ ਉਸ ਨੂੰ ਆਪਣੇ ਪਿਛਲੇ
ਪਾਪ ਤੋਂ ਛੁਟਕਾਰਾ ਮਿਲ ਚੁਕਿਆ ਹੈ।
10ਮੇਰੇ ਪਿਆਰੇ ਭਰਾਵੋ ਅਤੇ ਭੈਣੋ, ਪਰਮੇਸ਼ੁਰ ਨੇ ਤੁਹਾਨੂੰ ਆਪਣੇ
ਲੋਕ ਹੋਣ ਲਈ ਚੁਣਿਆ ਹੈ। ਇਸਲਈ ਇਹ ਸਾਬਤ ਕਰਨ ਦੀ
ਕੋਸ਼ਿਸ਼ ਕਰੋ ਕਿ ਤੁਸੀਂ ਪਰਮੇਸ਼ੁਰ ਦੇ ਚੁਣੇ ਹੋਏ ਹੋ। ਜੇ ਤੁਸੀਂ
ਅਜਿਹਾ ਕਰੋਂਗੇ, ਤੁਸੀਂ ਕਦੇ ਵੀ ਠੋਕਰ ਨਹੀਂ ਖਾਵੋਂਗੇ ਤੇ ਨਾ ਹੀ
ਕਦੇ ਡਿਗੋਗੇ। 11ਅਤੇ ਤੁਸੀਂ ਸਾਡੇ ਪ੍ਰਭੂ ਯਿਸੂ ਮਸੀਹ ਦੇ ਰਾਜ
ਅੰਦਰ ਨਿੱਘਾ ਸੁਆਗਤ ਪ੍ਰਾਪਤ ਕਰੋਂਗੇ ਜਿਹੜਾ ਰਾਜ ਸਦੀਵੀ
ਜਾਰੀ ਰਹਿੰਦਾ ਹੈ।
12ਤੁਸੀਂ ਇਹ ਸਭ ਜਾਣਦੇ ਹੋ। ਉਸ ਸੱਚ ਵਿੱਚ ਦ੍ਰਿੜ੍ਹ ਰਹੋ ਜੋ
ਹੁਣ ਤੁਹਾਡੇ ਵਿੱਚ ਹੈ। ਪਰ ਮੈਂ ਇਨ੍ਹਾਂ ਗੱਲਾਂ ਨੂੰ ਚੇਤੇ ਕਰਨ ਵਿੱਚ
ਹਮੇਸ਼ਾ ਤੁਹਾਡੀ ਮਦਦ ਕਰਾਂਗਾ। 13ਮੈਂ ਸੋਚਦਾ ਹਾਂ ਕਿ ਮੇਰੇ ਲਈ
ਇਹ ਸਹੀ ਹੈ ਕਿ ਜਿੰਨਾ ਚਿਰ ਇਸ ਧਰਤੀ ਤੇ ਜਿਉਂਦਾ ਹਾਂ
ਇਨ੍ਹਾਂ ਗੱਲਾਂ ਨੂੰ ਚੇਤੇ ਕਰਨ ਵਿੱਚ ਤੁਹਾਡੀ ਮਦਦ ਕਰਾਂ। 14ਮੈਂ
ਜਾਣਦਾ ਹਾਂ ਕਿ ਮੈਨੂੰ ਛੇਤੀ ਹੀ ਇਹ ਸ਼ਰੀਰ ਛੱਡਣਾ ਪਵੇਗਾ।
ਸਾਡੇ ਪ੍ਰਭੂ ਯਿਸੂ ਮਸੀਹ ਨੇ ਵੀ ਮੈਨੂੰ ਇਹ ਦਰਸ਼ਾਇਆ ਹੈ। 15ਮੈਂ
ਹਰ ਸੰਭਵ ਕੋਸ਼ਿਸ਼ ਕਰਾਂਗਾ ਕਿ ਇਸ ਜੀਵਨ ਨੂੰ ਛੱਡਣ ਤੋਂ
ਬਾਅਦ ਵੀ ਤੁਹਾਨੂੰ ਇਹ ਗੱਲਾਂ ਯਾਦ ਕਰਨ ਵਿੱਚ ਤੁਹਾਡੀ
ਸਹਾਇਤਾ ਕਰਾਂ।

### ਅਸੀਂ ਮਸੀਹ ਦੀ ਮਹਿਮਾ ਦੇਖੀ

16ਜਦੋਂ ਅਸੀਂ ਤੁਹਾਨੂੰ ਸਾਡੇ ਪ੍ਰਭੂ ਯਿਸੂ ਮਸੀਹ ਦੀ ਸ਼ਕਤੀ
ਅਤੇ ਉਸ ਦੇ ਆਉਣ ਬਾਰੇ ਦੱਸਿਆ, ਅਸੀਂ ਤੁਹਾਨੂੰ ਚਾਲਾਕੀ
ਨਾਲ ਬਣਾਈਆਂ ਕਹਾਣੀਆਂ ਨਹੀਂ ਦੱਸੀਆਂ। ਕਿਉਂ ਕਿ ਅਸੀਂ
ਅਸਲ ਵਿੱਚ ਉਸਦਾ ਤੇਜ ਆਪਣੀਆਂ ਖੁਦ ਦੀਆਂ ਅੱਖਾਂ ਨਾਲ
ਵੇਖਿਆ ਸੀ। 17ਜਦੋਂ ਯਿਸੂ ਨੇ ਪਰਮੇਸ਼ੁਰ ਪਿਤਾ ਵੱਲੋਂ ਮਹਿਮਾ
ਅਤੇ ਸ਼ਕਤੀ ਪ੍ਰਾਪਤ ਕੀਤੀ, ਉਸ ਨੇ ਤੇਜਸਵੀ ਮਹਿਮਾ ਵੱਲੋਂ
ਇੱਕ ਆਵਾਜ਼ ਸੁਣੀ। ਇਸ ਆਵਾਜ਼ ਨੇ ਆਖਿਆ, “ਇਹ ਮੇਰਾ
ਪੁੱਤਰ ਹੈ, ਮੈਂ ਉਸ ਨੂੰ ਪਿਆਰ ਕਰਦਾ ਹਾਂ, ਅਤੇ ਮੈਂ ਇਸ ਨਾਲ
ਬਹੁਤ ਪ੍ਰਸਨ ਹਾਂ।” 18ਅਤੇ ਅਸੀਂ ਆਵਾਜ਼ ਸੁਣੀ, ਜਦੋਂ ਸਵਰਗ
ਵਿੱਚੋਂ ਆਵਾਜ਼ ਆ ਰਹੀ ਸੀ ਅਸੀਂ ਯਿਸੂ ਨਾਲ ਪਵਿਤਰ ਪਰਬਤ
ਉਪਰ ਖਲੋਤੇ ਸਾਂ।
19ਇਹ ਗੱਲਾਂ ਸਾਨੂੰ ਹੋਰ ਵਧੇਰੇ ਪ੍ਰਪੱਕ ਕਰਦੀਆਂ ਹਨ ਕਿ ਜੋ
ਗੱਲਾਂ ਨਬੀਆਂ ਨੇ ਆਖੀਆਂ ਉਹ ਸੱਚ ਹਨ। ਤੁਸੀਂ, ਜੋ ਨਬੀਆਂ
ਨੇ ਆਖਿਆ ਉਸ ਦਾ ਸਖ਼ਤੀ ਨਾਲ ਅਨੁਸਰਣ ਕਰਨ ਕਾਰਣ,

ਸਹੀ ਹੋਂ। ਉਨ੍ਹਾਂ ਦਾ ਸੰਦੇਸ਼ ਉਸ ਚਾਨਣ ਵਰਗਾ ਹੈ ਜੋ ਹਨੇਰੇ
ਵਿਚ ਚਮਕਦਾ ਹੈ। ਇਹ ਚਾਨਣ ਸੂਰਜ ਚੜ੍ਹਨ ਤੱਕ ਅਤੇ ਸਵੇਰ
ਦੇ ਤਾਰੇ ਦੇ ਤੁਹਾਡੇ ਦਿਲ ਵਿੱਚ ਚੜ੍ਹਨ ਤੱਕ ਰਹਿੰਦਾ ਹੈ। 20ਉਹ
ਸਭ ਤੋਂ ਮਹੱਤਵਪੂਰਣ ਗੱਲ ਜੋ ਤੁਹਾਨੂੰ ਜਾਣ ਲੈਣੀ ਚਾਹੀਦੀ
ਇਹ ਹੈ ਕਿ: ਕਿਸੇ ਵੀ ਵਿਅਕਤੀ ਨੂੰ ਪੋਥੀਆਂ ਵਿਚਲੀ ਕਿਸੇ ਵੀ
ਦੈਵੀ ਬਾਣੀ ਦੀ ਆਪਣੇ ਤੌਰ ਤੇ ਵਿਆਖਿਆ ਨਹੀਂ ਕਰਨੀ
ਚਾਹੀਦੀ। 21ਕੋਈ ਵੀ ਅਗੰਮ ਵਾਕ ਉਵੇਂ ਨਹੀਂ ਹੋਈ ਜਿਵੇਂ
ਕੋਈ ਵਿਅਕਤੀ ਚਾਹੁੰਦਾ ਸੀ। ਕਿਉਂ ਕਿ ਅਗੰਮ ਵਾਕ ਮਨੁੱਖ ਦੀ
ਇੱਛਿਆ ਤੋਂ ਕਦੇ ਨਹੀਂ ਆਇਆ ਸਗੋਂ ਮਨੁੱਖ ਪਵਿੱਤਰ ਆਤਮਾ
ਦੇ ਉਕਸਾਉਣ ਨਾਲ ਪਰਮੇਸ਼ੁਰ ਵੱਲੋਂ ਬੋਲਦੇ ਹਨ।

## ਨਕਲੀ ਉਪਦੇਸ਼

2 ਅਤੀਤ ਵਿੱਚ, ਪਰਮੇਸ਼ੁਰ ਦੇ ਲੋਕਾਂ ਦਰਮਿਆਨ ਝੂਠੇ ਨਬੀ
ਸਨ। ਤੁਹਾਡੇ ਦਰਮਿਆਨ ਵੀ, ਇਸ ਤਰ੍ਹਾਂ ਵਿਅਕਤੀ
ਹੋਣਗੇ। ਉਹ ਝੂਠੇ ਉਪਦੇਸ਼ ਦੇਣਗੇ ਜਿਹੜੇ ਲੋਕਾਂ ਦੀ ਗੁਆਚਣ
ਵਿੱਚ ਅਗਵਾਈ ਕਰਨਗੇ। ਤੁਹਾਨੂੰ ਇਹ ਵੇਖਣ ਵਿੱਚ ਮੁਸ਼ਕਿਲ
ਪੇਸ਼ ਆਵੇਗੀ ਕਿ ਜੋ ਉਪਦੇਸ਼ ਉਹ ਦੇ ਰਹੇ ਹਨ ਉਹ ਗਲਤ
ਹਨ। ਉਹ ਉਸ ਪ੍ਰਭੂ ਨੂੰ ਨਹੀਂ ਕਬੂਲਣਗੇ ਜਿਸ ਨੇ ਉਨ੍ਹਾਂ ਲਈ
ਆਜ਼ਾਦੀ ਲਿਆਂਦੀ ਹੈ। ਇਸਲਈ ਉਹ ਜਲਦੀ ਹੀ ਆਪਣੇ
ਉੱਤੇ ਤਬਾਹੀ ਲਿਆਉਣਗੇ।

2ਬਹੁਤ ਸਾਰੇ ਲੋਕ ਉਨ੍ਹਾਂ ਦੇ ਪਿੱਛੇ ਲੱਗਣਗੇ ਅਤੇ ਜੋ ਅਨੈਤਿਕ
ਗੱਲਾਂ ਉਹ ਕਰਦੇ ਹਨ ਉਹੀ ਕਰਨਗੇ। ਉਨ੍ਹਾਂ ਲੋਕਾਂ ਦੇ ਕਾਰਣ,
ਦੂਸਰੇ ਲੋਕ ਸੱਚ ਦੇ ਮਾਰਗ ਬਾਰੇ ਮੰਦੀਆਂ ਗੱਲਾਂ ਆਖਣਗੇ।
3ਉਨ੍ਹਾਂ ਦੇ ਲਾਲਚ ਦੇ ਕਾਰਣ, ਉਹ ਤੁਹਾਨੂੰ ਝੂਠੀਆਂ ਕਹਾਣੀਆਂ
ਦੱਸਕੇ ਤੁਹਾਡਾ ਨਾਜਾਇਜ਼ ਫ਼ਾਇਦਾ ਉਠਾਉਣਗੇ। ਪਰ ਉਨ੍ਹਾਂ
ਦੀ ਸਜ਼ਾ ਬਹੁਤ ਸਮਾਂ ਪਹਿਲਾਂ ਪਰਮੇਸ਼ੁਰ ਦੁਆਰਾ ਨਿਰਧਾਰਿਤ
ਹੋ ਚੁੱਕੀ ਹੈ। ਉਨ੍ਹਾਂ ਦੀ ਤਬਾਹੀ ਤਿਆਰ ਹੈ ਅਤੇ ਛੇਤੀ ਹੀ ਉਨ੍ਹਾਂ
ਉੱਪਰ ਡਿੱਗ ਪਵੇਗੀ।

4ਜਦੋਂ ਦੂਤਾਂ ਨੇ ਪਾਪ ਕੀਤਾ ਸੀ ਤਾਂ ਪਰਮੇਸ਼ੁਰ ਨੇ ਉਨ੍ਹਾਂ ਨੂੰ ਵੀ
ਸਜ਼ਾ ਤੋਂ ਨਹੀਂ ਬਖਸ਼ਿਆ ਅਤੇ ਸਜ਼ਾ ਦਿੱਤੀ। ਨਹੀਂ! ਪਰਮੇਸ਼ੁਰ
ਨੇ ਉਨ੍ਹਾਂ ਨੂੰ ਦੋਜ਼ਖ ਵਿੱਚ ਭੇਜ ਦਿੱਤਾ। ਪਰਮੇਸ਼ੁਰ ਨੇ ਉਨ੍ਹਾਂ ਨੂੰ
ਅੰਧਕਾਰ ਦੀਆਂ ਗਰਾਂ ਵਿੱਚ ਸੁੱਟ ਦਿੱਤਾ ਸੀ। ਉਨ੍ਹਾਂ ਨੂੰ ਹਸ਼ਰ ਦੇ
ਦਿਹਾੜੇ ਤੱਕ ਓਥੇ ਹੀ ਰਖਿਆ ਗਿਆ ਹੈ। 5ਪਰਮੇਸ਼ੁਰ ਨੇ ਉਨ੍ਹਾਂ
ਲੋਕਾਂ ਨੂੰ ਵੀ ਸਜ਼ਾ ਦਿੱਤੀ ਜਿਹੜੇ ਪ੍ਰਾਚੀਨ ਕਾਲ ਵਿੱਚ ਜਿਉਂਦੇ
ਸਨ। ਪਰਮੇਸ਼ੁਰ ਨੇ ਹੜ੍ਹ ਲਿਆ ਕੇ ਦੁਨੀਆਂ ਤੇ ਤਬਾਹੀ ਲਿਆਂਦੀ
ਜੋ ਕਿ ਪਾਪੀਆਂ ਨਾਲ ਭਰਪੂਰ ਸੀ। ਪਰ ਪਰਮੇਸ਼ੁਰ ਨੇ ਨੂਹ ਅਤੇ
ਉਸ ਦੇ ਨਾਲ ਹੋਰ ਸੱਤਾਂ ਲੋਕਾਂ ਨੂੰ ਬਚਾਇਆ। ਨੂਹ ਹੀ ਸੀ
ਜਿਸਨੇ ਲੋਕਾਂ ਨੂੰ ਧਰਮੀ ਜੀਵਨ ਬਾਰੇ ਦੱਸਿਆ।

6ਪਰਮੇਸ਼ੁਰ ਨੇ ਸਦੂਮ ਅਤੇ ਅਮੂਰਾਹ ਦੇ ਸ਼ਹਿਰਾਂ ਨੂੰ ਸਾੜ ਕੇ
ਸੁਆਹ ਕਰਕੇ ਅਤੇ ਉਨ੍ਹਾਂ ਨੂੰ ਤਬਾਹ ਕਰਕੇ ਸਜ਼ਾ ਦਿੱਤੀ। ਪਰਮੇਸ਼ੁਰ
ਨੇ ਇਨ੍ਹਾਂ ਸ਼ਹਿਰਾਂ ਨੂੰ ਇੱਕ ਉਦਾਹਰਣ ਬਣਾ ਦਿੱਤਾ ਕਿ ਉਹ
ਉਨ੍ਹਾਂ ਲੋਕਾਂ ਨਾਲ ਕੀ ਕਰਨ ਵਾਲਾ ਸੀ ਜੋ ਆਉਣ ਵਾਲੇ ਦਿਨਾਂ
ਵਿੱਚ ਪਰਮੇਸ਼ੁਰ ਦੇ ਖ਼ਿਲਾਫ਼ ਮੁੜਨਗੇ। 7ਪਰ ਪਰਮੇਸ਼ੁਰ ਨੇ ਲੂਤ
ਨੂੰ ਚੰਗਾ ਮਨੁੱਖ ਹੋਣ ਕਰਕੇ ਇਨ੍ਹਾਂ ਸ਼ਹਿਰਾਂ ਤੋਂ ਬਚਾ ਲਿਆ।
ਉਹ ਉਨ੍ਹਾਂ ਲੋਕਾਂ ਦੀਆਂ ਅਨੈਤਿਕ ਗੱਲਾਂ ਤੋਂ ਪਰੇਸ਼ਾਨ ਸੀ ਜਿਨ੍ਹਾਂ
ਨੇ ਨੇਮ ਦੀ ਅਵੱਗਿਆ ਕਰਕੇ ਜੀਵਨ ਵਤੀਤ ਕੀਤਾ। 8ਲੂਤ
ਉਨ੍ਹਾਂ ਮੰਦੇ ਲੋਕਾਂ ਦੇ ਵਿੱਚ ਰਹਿੰਦਾ ਸੀ। ਇਸ ਚੰਗੇ ਮਨੁੱਖ ਦਾ
ਦਿਲ ਉਨ੍ਹਾਂ ਬਦ ਕਰਨੀਆਂ ਨਾਲ ਦਿਨ ਰਾਤ ਪਰੇਸ਼ਾਨ ਰਹਿੰਦਾ
ਸੀ ਜੋ ਉਹ ਸੁਣਦਾ ਅਤੇ ਦੇਖਦਾ ਸੀ।

9ਇਸਲਈ ਪ੍ਰਭੂ ਜਾਣਦਾ ਹੈ ਕਿ ਉਨ੍ਹਾਂ ਲੋਕਾਂ ਦੀ ਰੱਖਿਆ
ਕਿਵੇਂ ਕਰਨੀ ਹੈ ਜੋ ਉਸਦੀ ਸੇਵਾ ਆਪਣੇ ਦੁੱਖਾਂ ਵੱਲੋਂ ਕਰਦੇ
ਹਨ। ਉਹ ਜਾਣਦਾ ਹੈ ਕਿ ਉਨ੍ਹਾਂ ਲੋਕਾਂ ਨੂੰ ਸਜ਼ਾ ਕਿਵੇਂ ਦੇਣੀ ਹੈ,
ਜੋ ਮੰਦੇ ਹਨ ਅਤੇ ਉਨ੍ਹਾਂ ਨੂੰ ਨਿਰਣੇ ਦੇ ਦਿਨ ਲਈ ਰੱਖਿਆ
ਗਿਆ ਹੈ। 10ਸਜ਼ਾ ਖਾਸ ਤੌਰ ਤੇ ਉਨ੍ਹਾਂ ਲੋਕਾਂ ਲਈ ਬਣੀ ਹੈ
ਜਿਹੜੇ ਆਪਣੇ ਪਾਪੀ ਆਪਿਆਂ ਦੀਆਂ ਭਰਿਸ਼ਟ ਕਾਮਨਾਵਾਂ ਦੇ
ਅਨੁਸਾਰ ਦੁਸ਼ਟ ਗੱਲਾਂ ਕਰਦੇ ਹਨ ਅਤੇ ਪ੍ਰਭੂ ਦੇ ਅਧਿਕਾਰ ਨੂੰ
ਨਫ਼ਰਤ ਕਰਦੇ ਹਨ।

ਉਹ ਬੇਪਰਵਾਹ ਹਨ ਅਤੇ ਆਪਣੀ ਮਨ ਮਰਜ਼ੀ ਕਰਦੇ ਹਨ।
ਉਹ ਪ੍ਰਤਾਪੀ ਦੂਤਾਂ ਦੀ ਬੇਇੱਜ਼ਤੀ ਕਰਨ ਤੋਂ ਵੀ ਨਹੀਂ ਡਰਦੇ।
11ਦੂਤ ਇਨ੍ਹਾਂ ਝੂਠੇ ਉਪਦੇਸ਼ਕਾਂ ਨਾਲੋਂ ਕਿਤੇ ਵਧੇਰੇ ਤਾਕਤਵਰ
ਅਤੇ ਸ਼ਕਤੀਸ਼ਾਲੀ ਹਨ। ਪਰ ਦੂਤ ਵੀ ਉਦੋਂ ਇਨ੍ਹਾਂ ਦੀ ਬੇਇੱਜ਼ਤੀ
ਨਹੀਂ ਕਰਦੇ ਜਦੋਂ ਉਨ੍ਹਾਂ ਨੇ ਪ੍ਰਭੂ ਅੱਗੇ ਇਨ੍ਹਾਂ ਝੂਠੇ ਪ੍ਰਚਾਰਕਾ ਤੇ
ਝੂਠੇ ਇਲਜ਼ਾਮ ਲਾਉਣੇ ਹੁੰਦੇ ਹਨ। 12ਪਰ ਇਹ ਝੂਠੇ ਉਪਦੇਸ਼ਕ
ਉਨ੍ਹਾਂ ਗੱਲਾਂ ਦੇ ਵਿਰੁੱਧ ਵੀ ਮੰਦਾ ਬੋਲਦੇ ਹਨ ਜਿਨ੍ਹਾਂ ਨੂੰ ਉਹ
ਸਮਝ ਨਹੀਂ ਸਕਦੇ। ਇਹ ਝੂਠੇ ਉਪਦੇਸ਼ਕ ਉਨ੍ਹਾਂ ਜਾਨਵਰਾਂ
ਵਰਗੇ ਹਨ ਜਿਹੜੇ ਸੋਚ ਨਹੀਂ ਸਕਦੇ। ਉਹ ਇੰਝ ਵਰਤਾਉ
ਕਰਦੇ ਹਨ ਜਿਵੇਂ ਉਨ੍ਹਾਂ ਦੀ ਅਗਵਾਈ ਆਪਣੀ ਸਹਿਜ ਪ੍ਰੇਰਣਾ
ਦੁਆਰਾ ਕੀਤੀ ਗਈ ਹੋਵੇ। ਉਹ ਫੜੇ ਜਾਣ ਅਤੇ ਮਾਰੇ ਜਾਣ
ਲਈ ਹੀ ਜੰਮਦੇ ਹਨ। ਇਸਲਈ ਜੰਗਲੀ ਪਸ਼ੂਆਂ ਵਾਂਙ ਇਹ
ਝੂਠੇ ਪਰਚਾਰਕ ਵੀ ਤਬਾਹ ਹੋ ਜਾਣਗੇ।

13ਇਹ ਝੂਠੇ ਪਰਚਾਰਕ ਕਈ ਲੋਕਾਂ ਨੂੰ ਤਸੀਹੇ ਦੇਣ ਦਾ
ਕਾਰਣ ਬਣੇ ਹਨ। ਇਸ ਲਈ ਉਹ ਵੀ ਤਸੀਹੇ ਝੱਲਣਗੇ। ਇਹ
ਉਨ੍ਹਾਂ ਦੇ ਬਦੀ ਕਰਨ ਦੀਆਂ ਤਨਖਾਹਾਂ ਹਨ। ਉਹ ਸੋਚਦੇ ਹਨ
ਕਿ ਉਨ੍ਹਾਂ ਲਈ ਖੁਲ੍ਹੇਆਮ ਬਦੀ ਕਰਨਾ ਮੌਜ ਹੈ। ਉਹ ਦੁਸ਼ਟ
ਗੱਲਾਂ ਕਰਕੇ ਅਨੰਦ ਮਾਣਦੇ ਹਨ ਜੋ ਉਨ੍ਹਾਂ ਨੂੰ ਪ੍ਰਸੰਨ ਕਰਦੀਆਂ
ਹਨ। ਇਸ ਲਈ ਜਦੋਂ ਉਹ ਤੁਹਾਡੇ ਨਾਲ ਸਾਂਝੀਆਂ ਦਾਅਵਤਾਂ
ਵਿੱਚ ਭੋਜਨ ਖਾਂਦੇ ਹਨ, ਤਾਂ ਉਹ ਤੁਹਾਡੇ ਵਿਚਕਾਰ ਭੱਦੇ ਦਾਗਾਂ
ਅਤੇ ਧੱਬਿਆਂ ਵਰਗੇ ਹਨ।

14ਹਰ ਵਕਤ ਉਹ ਭੋਗ ਵਿਲਾਸ ਕਰਨ ਲਈ ਔਰਤਾਂ ਨੂੰ
ਲੱਭਦੇ ਰਹਿੰਦੇ ਹਨ। ਉਨ੍ਹਾਂ ਦੀ ਪਾਪ ਕਰਨ ਦੀ ਇੱਛਾ ਕਦੇ ਵੀ
ਸੰਤੁਸ਼ਟ ਨਹੀਂ ਹੋਵੇਗੀ। ਉਹ ਉਨ੍ਹਾਂ ਲੋਕਾਂ ਨੂੰ, ਪਾਪ ਦੇ ਜਾਲ
ਵਿੱਚ ਫ਼ਸਾਉਂਦੇ ਹਨ ਜਿਹੜੇ ਕਮਜ਼ੋਰ ਹਨ। ਉਹ ਲਾਲਚ ਨਾਲ
ਭਰੇ ਹੋਏ ਹਨ ਅਤੇ ਸਰਾਪੇ ਹੋਏ ਹਨ।

15ਇਨ੍ਹਾਂ ਝੂਠੇ ਪ੍ਰਚਾਰਕਾਂ ਨੇ ਸਹੀ ਰਸਤਾ ਛੱਡ ਕੇ ਗਲਤ ਰਾਹ
ਫੜ ਲਿਆ ਹੈ। ਉਨ੍ਹਾਂ ਨੇ ਉਹੀ ਰਸਤਾ ਫੜਿਆ ਹੈ ਜਿਹੜਾ
ਬਿਲਆਮ ਨੇ ਫੜਿਆ ਸੀ। ਬਿਲਆਮ ਬਿਓਰ ਦਾ ਪੁੱਤਰ ਸੀ।
ਬਿਲਆਮ ਗ਼ਲਤ ਕਰਨ ਲਈ ਪੈਸੇ ਕੁਮਾਉਣ ਨੂੰ ਚੰਗਾ ਸਮਝਦਾ
ਸੀ। 16ਪਰ ਇੱਕ ਗਧੇ ਨੇ ਬਿਲਆਮ ਨੂੰ ਦੱਸਿਆ ਕਿ ਉਹ ਗ਼ਲਤ

ਕੰਮ ਕਰ ਰਿਹਾ ਸੀ। ਗਧਾ ਬੋਲ ਨਹੀਂ ਸਕਦਾ, ਪਰ ਇਹ ਇੱਕ
ਮਨੁੱਖ ਦੀ ਆਵਾਜ਼ ਵਿੱਚ ਬੋਲਿਆ ਅਤੇ ਨਬੀ ਨੂੰ ਉਸ ਕਮਲੀ
ਗੱਲ ਕਰਨ ਤੋਂ ਰੋਕਿਆ।

17ਇਹ ਝੂਠੇ ਪ੍ਰਚਾਰਕ ਪਾਣੀ ਦੇ ਸੁੱਕੇ ਹੋਏ ਝਰਨੇ ਹਨ। ਇਹ
ਉਨ੍ਹਾਂ ਬੱਦਲਾਂ ਵਰਗੇ ਹਨ ਜਿਨ੍ਹਾਂ ਨੂੰ ਇੱਕ ਬੁੱਲਾ ਉਡਾ ਲੈ ਜਾਂਦਾ
ਹੈ। ਘੋਰ ਅੰਧਕਾਰ ਵਾਲੀ ਥਾਂ ਇਨ੍ਹਾਂ ਲਈ ਜਮ੍ਹਾ ਕੀਤੀ ਗਈ ਹੈ।
18ਇਹ ਝੂਠੇ ਪ੍ਰਚਾਰਕ ਅਜਿਹੇ ਸ਼ਬਦਾਂ ਨਾਲ ਪਾਪ ਕਰਦੇ ਹਨ
ਜਿਨ੍ਹਾਂ ਦਾ ਕੋਈ ਅਰਥ ਨਹੀਂ ਹੁੰਦਾ। ਇਹ ਉਨ੍ਹਾਂ ਲੋਕਾਂ ਨੂੰ
ਭਟਕਾਉਂਦੇ ਹਨ, ਜਿਨ੍ਹਾਂ ਨੇ ਹੁਣੇ ਹੁਣੇ ਗ਼ਲਤ ਕਰਨ ਵਾਲਿਆਂ
ਦੀ ਸੰਗਤ ਛੱਡੀ ਹੋਵੇ। ਉਹ ਅਜਿਹਾ ਆਪਣੇ ਪਾਪੀ ਆਪਿਆਂ
ਦੀਆਂ ਦੁਸ਼ਟ ਇੱਛਾਵਾਂ ਦੁਆਰਾ ਕਰਦੇ ਹਨ। 19ਇਹ ਝੂਠੇ
ਪ੍ਰਚਾਰਕ ਵਾਅਦਾ ਕਰਦੇ ਹਨ ਕਿ ਉਨ੍ਹਾਂ ਲੋਕਾਂ ਨੂੰ ਆਜ਼ਾਦੀ
ਮਿਲੇਗੀ। ਪਰ ਇਹ ਝੂਠੇ ਪ੍ਰਚਾਰਕ ਤਾਂ ਖੁਦ ਵੀ ਆਜ਼ਾਦ ਨਹੀਂ
ਹਨ। ਇਹ ਭ੍ਰਿਸ਼ਟਾਚਾਰ ਦੇ ਗੁਲਾਮ ਹਨ। ਇੱਕ ਵਿਅਕਤੀ ਹਰ
ਉਸ ਚੀਜ਼ ਦਾ ਗੁਲਾਮ ਹੈ ਜਿਸ ਨੇ ਉਸ ਨੂੰ ਆਪਣੇ ਕਾਬੂ ਹੇਠਾਂ
ਕਰ ਲਿਆ ਹੈ।

20ਇਹ ਲੋਕ ਸਾਡੇ ਪ੍ਰਭੂ ਅਤੇ ਮੁਕਤੀਦਾਤੇ ਯਿਸੂ ਮਸੀਹ ਨੂੰ
ਡੂੰਘਾਈ ਨਾਲ ਜਾਨਣ ਦੁਆਰਾ ਦੁਨੀਆਂ ਦੇ ਮੰਦੇ ਰਾਹਾਂ ਤੋਂ
ਬਚਾਏ ਗਏ ਸਨ। ਪਰ ਜਦੋਂ ਇਹ ਲੋਕ ਇਨ੍ਹਾਂ ਮੰਦੀਆਂ ਗੱਲਾਂ
ਵਿੱਚ ਵਾਪਸ ਮੁੜ ਪੈਂਦੇ ਹਨ ਅਤੇ ਫ਼ੇਰ ਇਸ ਦੇ ਨਿਯੰਤ੍ਰਣ ਹੇਠਾਂ
ਆ ਜਾਂਦੇ ਹਨ, ਤਾਂ ਉਨ੍ਹਾਂ ਦੀ ਹਾਲਤ ਪਹਿਲਾਂ ਨਾਲੋਂ ਵੀ ਵਧੇਰੇ
ਖ਼ਰਾਬ ਹੋ ਜਾਂਦੀ ਹੈ।

21ਹਾਂ, ਇਹ ਚੰਗਾ ਹੁੰਦਾ ਜੇ ਉਹ ਸਹੀ ਰਾਹ ਨੂੰ ਜਾਨਣ ਦੀ
ਬਜਾਇ ਇਸ ਨੂੰ ਨਾਹੀ ਜਾਣਦੇ ਅਤੇ ਫ਼ੇਰ ਉਸ ਪਵਿੱਤਰ ਹੁਕਮ
ਤੋਂ ਮੁੜ ਜਾਂਦੇ ਜੋ ਉਨ੍ਹਾਂ ਨੂੰ ਦਿੱਤਾ ਗਿਆ ਸੀ। 22ਜੋ ਉਨ੍ਹਾਂ ਨੇ
ਕੀਤਾ ਹੈ ਉਹ ਸਾਬਤ ਕਰਦਾ ਹੈ ਕਿ ਇਹ ਆਖਣੀਆਂ ਸੱਚ ਹਨ:
“ਇੱਕ ਕੁੱਤਾ ਉਲਟੀ ਕਰਦਾ ਹੈ ਅਤੇ ਆਪਣੀ ਉਲਟੀ ਵੱਲ
ਵਾਪਸ ਪਰਤਦਾ ਹੈ।”* ਅਤੇ, “ਇੱਕ ਸੂਰ ਨੁਹਾਉਣ ਤੋਂ ਬਾਅਦ,
ਮੁੜ ਚਿੱਕੜ ਵਿੱਚ ਲਿਟਣ ਲਈ ਵਾਪਸ ਚਲਿਆ ਜਾਂਦਾ ਹੈ।”

## ਯਿਸੂ ਫ਼ੇਰ ਆਵੇਗਾ

3 ਮੇਰੇ ਮਿਤਰੋ ਤੁਹਾਡੇ ਵੱਲ ਇਹ ਮੇਰੀ ਦੂਜੀ ਚਿੱਠੀ ਹੈ। ਮੈਂ
ਤੁਹਾਨੂੰ ਇਹ ਦੋਵੇਂ ਚਿੱਠੀਆਂ ਇਮਾਨਦਾਰੀ ਨਾਲ ਸੋਚਣ
ਲਈ ਹੌਂਸਲਾ ਦੇਣ ਲਈ, ਅਤੇ ਇਹ ਗੱਲਾਂ ਚੇਤੇ ਰੱਖਣ ਲਈ
ਲਿਖੀਆਂ ਹਨ। 2ਮੈਂ ਚਾਹੁੰਦਾ ਹਾਂ ਕਿ ਤੁਸੀਂ ਉਨ੍ਹਾਂ ਸ਼ਬਦਾਂ ਨੂੰ ਚੇਤੇ
ਕਰੋ ਜਿਹੜੇ ਅਤੀਤ ਵਿੱਚ ਪਵਿੱਤਰ ਨਬੀਆਂ ਨੇ ਬੋਲੇ ਸਨ। ਸਾਡੇ
ਪ੍ਰਭੂ ਅਤੇ ਮੁਕਤੀਦਾਤੇ ਨੇ ਇਹ ਹੁਕਮ ਸਾਨੂੰ ਤੁਹਾਡੇ ਰਸੂਲਾਂ ਰਾਹੀਂ
ਦਿੱਤਾ ਸੀ। 3ਤੁਹਾਡੇ ਲਈ ਇਹ ਜਾਨਣਾ ਜ਼ਰੂਰੀ ਹੈ ਕਿ ਅਖੀਰਲੇ
ਦਿਨਾਂ ਵਿੱਚ ਕੀ ਵਾਪਰੇਗਾ। ਲੋਕੀਂ ਆਪਣੀਆਂ ਇੱਛਾਵਾਂ ਅਨੁਸਾਰ
ਦੁਸ਼ਟ ਗੱਲਾਂ ਕਰਨਗੇ। ਉਹ ਤੁਹਾਡੇ ਤੇ ਹੱਸਣਗੇ।

4ਉਹ ਲੋਕ ਆਖਣਗੇ, “ਉਸ ਨੇ ਫ਼ੇਰ ਆਉਣ ਦਾ ਵਾਅਦਾ
ਕੀਤਾ ਸੀ। ਕਿੱਥੇ ਹੈ ਉਹ? ਸਾਡੇ ਪਿਉ ਦਾਦੇ ਮਰ ਚੁੱਕੇ ਹਨ। ਪਰ
ਦੁਨੀਆਂ ਉਸੇ ਤਰ੍ਹਾਂ ਚਲ ਰਹੀ ਹੈ ਜਿਸ ਤਰ੍ਹਾਂ ਇਹ ਜਦੋਂ ਤੋਂ
ਬਣਾਈ ਗਈ ਸੀ।” 5ਪਰ ਇਹ ਲੋਕ ਉਹ ਚੇਤੇ ਕਰਨਾ ਪਸੰਦ
ਨਹੀਂ ਕਰਦੇ ਜੋ ਬਹੁਤ ਪਹਿਲਾਂ ਵਾਪਰਿਆ ਸੀ। ਆਕਾਸ਼ ਉੱਥੇ
ਹੀ ਸੀ ਅਤੇ ਪਰਮੇਸ਼ੁਰ ਨੇ ਧਰਤੀ ਨੂੰ ਪਾਣੀ ਤੋਂ ਅਤੇ ਪਾਣੀ ਨਾਲ
ਸਾਜਿਆ। ਇਹ ਸਭ ਕੁਝ ਉਸ ਦੇ ਬਚਨ ਨਾਲ ਸਾਜਿਆ ਗਿਆ
ਹੈ। 6ਉਸ ਦੁਨੀਆਂ ਵਿੱਚ ਹੜ੍ਹ ਆਏ ਅਤੇ ਪਾਣੀ ਦੁਆਰਾ ਨਸ਼ਟ
ਹੋ ਗਈ। 7ਪਰਮੇਸ਼ੁਰ ਦਾ ਉਹੀ ਬਚਨ ਆਕਾਸ਼ ਅਤੇ ਧਰਤੀ ਨੂੰ
ਰਖਦਾ ਹੈ ਜਿਹੜਾ ਹੁਣ ਸਾਡੇ ਕੋਲ ਹੈ। ਉਹ ਅੱਗ ਦੁਆਰਾ
ਤਬਾਹੀ ਲਈ ਰਖੇ ਜਾ ਰਹੇ ਹਨ। ਇਹ ਨਿਰਣੇ ਦੇ ਦਿਨ ਤੱਕ
ਰੱਖੇ ਜਾਣਗੇ ਅਤੇ ਉਨ੍ਹਾਂ ਦੀ ਤਬਾਹੀ ਲਈ ਜਿਹੜੇ ਪਰਮੇਸ਼ੁਰ ਦੇ
ਖਿਲਾਫ਼ ਮੁੜਦੇ ਹਨ।

8ਪਰ ਮੇਰੇ ਪਿਆਰੇ ਮਿੱਤਰੋ। ਇਹ ਇੱਕ ਗੱਲ ਨਾ ਭੁੱਲਿਓ।
ਪ੍ਰਭੂ ਲਈ ਇੱਕ ਦਿਨ ਹਜ਼ਾਰਾਂ ਸਾਲਾਂ ਵਰਗਾ ਹੈ ਅਤੇ ਹਜ਼ਾਰਾਂ
ਸਾਲ ਇੱਕ ਦਿਨ ਵਰਗੇ ਹਨ। 9ਪ੍ਰਭੂ ਉਹ ਗੱਲ ਕਰਨ ਵਿੱਚ
ਢਿਲ ਨਹੀਂ ਲਾ ਰਿਹਾ ਜਿਸ ਬਾਰੇ ਉਸ ਨੇ ਵਾਅਦਾ ਕੀਤਾ ਹੈ,
ਜਿਵੇਂ ਕੁਝ ਲੋਕ ਸਮਝਦੇ ਹਨ। ਪਰ ਪਰਮੇਸ਼ੁਰ ਤੁਹਾਡੇ ਨਾਲ
ਸਬਰ ਤੋਂ ਕੰਮ ਲੈ ਰਿਹਾ ਹੈ। ਪਰਮੇਸ਼ੁਰ ਨਹੀਂ ਚਾਹੁੰਦਾ ਹੈ ਕਿ
ਕੋਈ ਵੀ ਵਿਅਕਤੀ ਤਬਾਹ ਹੋ ਜਾਵੇ। ਉਹ ਚਾਹੁੰਦਾ ਹੈ ਕਿ ਹਰ
ਵਿਅਕਤੀ ਆਪਣੇ ਆਪ ਨੂੰ ਬਦਲ ਦੇਵੇ ਅਤੇ ਪਾਪ ਕਰਨਾ ਛੱਡ
ਦੇਵੇ।

10ਪ੍ਰਭੂ ਦੇ ਆਉਣ ਦਾ ਦਿਨ ਉਸੇ ਤਰ੍ਹਾਂ ਹੈਰਾਨੀਜਨਕ ਹੋਵੇਗਾ
ਜਿਵੇਂ ਇੱਕ ਚੋਰ ਆਉਂਦਾ ਹੈ। ਇੱਕ ਉੱਚੀ ਆਵਾਜ਼ ਨਾਲ ਆਕਾਸ਼
ਅਲੋਪ ਹੋ ਜਾਵੇਗਾ ਅਤੇ ਆਕਾਸ਼ ਵਿਚਲੀ ਹਰ ਚੀਜ਼ ਅੱਗ ਦੁਆਰਾ
ਤਬਾਹ ਕਰ ਦਿੱਤੀ ਜਾਵੇਗੀ। ਧਰਤੀ ਅਤੇ ਇਸ ਉਤਲੀ ਹਰ
ਸ਼ੈਅ ਸਾੜ ਦਿੱਤੀ ਜਾਵੇਗੀ। 11ਇਸ ਤਰ੍ਹਾਂ ਹਰ ਚੀਜ਼ ਜਿਵੇਂ ਕਿ
ਮੈਂ ਤੁਹਾਨੂੰ ਦੱਸਿਆਂ ਹੈ, ਤਬਾਹ ਹੋ ਜਾਵੇਗੀ। ਇਸ ਲਈ ਸੋਚੋ
ਤੁਹਾਨੂੰ ਕਿਸ ਤਰ੍ਹਾਂ ਦੇ ਲੋਕ ਹੋਣਾ ਚਾਹੀਦਾ ਹੈ? ਤੁਹਾਨੂੰ ਇੱਕ
ਪਵਿੱਤਰ ਜੀਵਨ ਜਿਉਣਾ ਚਾਹੀਦਾ ਹੈ ਅਤੇ ਪਰਮੇਸ਼ੁਰ ਦੀ ਸੇਵਾ
ਕਰਨ ਲਈ ਗੱਲਾਂ ਕਰਣੀਆਂ ਚਾਹੀਦੀਆਂ ਹਨ।

12ਤੁਹਾਨੂੰ ਪ੍ਰਭੂ ਦੇ ਦਿਨ ਦਾ ਇੰਤਜ਼ਾਰ ਕਰਨਾ ਚਾਹੀਦਾ ਹੈ
ਅਤੇ ਉਤਸੁਕਤਾ ਨਾਲ ਇਸ ਵਾਸਤੇ ਅਗਾਂਹ ਵੇਖੋ। ਜਦੋਂ ਉਹ
ਦਿਨ ਆਵੇਗਾ, ਆਕਾਸ਼ ਅੱਗ ਦੁਆਰਾ ਤਬਾਹ ਹੋ ਜਾਵੇਗਾ, ਅਤੇ
ਇਸ ਵਿਚਲਾ ਸਭ ਕੁਝ ਗਰਮੀ ਦੇ ਕਾਰਣ ਪਿਘਲ ਜਾਵੇਗਾ।
13ਪਰ ਜਿਵੇਂ ਪਰਮੇਸ਼ੁਰ ਨੇ ਵਾਅਦਾ ਕੀਤਾ ਸੀ, ਅਸੀਂ ਨਵੇਂ
ਆਕਾਸ਼ ਅਤੇ ਨਵੀਂ ਧਰਤੀ ਦਾ ਇੰਤਜ਼ਾਰ ਕਰ ਰਹੇ ਹਾਂ ਜਿੱਥੇ
ਧਾਰਮਿਕਤਾ ਵਸੇਗੀ।

14ਇਸਲਈ ਮੇਰੇ ਪਿਆਰੇ ਮਿੱਤਰੋ, ਕਿਉਂ ਕਿ ਤੁਸੀਂ ਇਨ੍ਹਾਂ
ਗੱਲਾਂ ਦੇ ਵਾਪਰਨ ਦਾ ਇੰਤਜ਼ਾਰ ਕਰ ਰਹੇ ਹੋਂ ਪਰਮਮੇਸ਼ੁਰ ਅੱਗੇ
ਸ਼ੁਧ ਅਤੇ ਨਿਰਦੋਸ਼ ਪ੍ਰਗਟ ਹੋਣ ਦੀ ਆਪਣੀ ਪੂਰੀ ਕੋਸ਼ਿਸ਼ ਕਰੋ।
ਪਰਮੇਸ਼ੁਰ ਨਾਲ ਸ਼ਾਂਤੀ ਵਿੱਚ ਰਹਿਣ ਦੀ ਕੋਸ਼ਿਸ਼ ਕਰੋ। 15ਯਾਦ
ਰਖੋ ਕਿ ਪਰਮੇਸ਼ੁਰ ਦਾ ਸਬਰ ਬਚਣ ਦਾ ਇੱਕ ਮੌਕਾ ਹੈ। ਸਾਡੇ
ਪਿਆਰੇ ਭਰਾ ਪੌਲੁਸ ਨੇ ਤੁਹਾਨੂੰ ਇਹੀ ਗੱਲ ਦੱਸੀ ਸੀ ਜਦੋਂ ਉਸ
ਨੇ ਤੁਹਾਨੂੰ ਉਸ ਸਿਆਣਪ ਨਾਲ ਚਿੱਠੀ ਲਿਖੀ ਸੀ ਜਿਹੜੀ
ਪਰਮੇਸ਼ੁਰ ਨੇ ਉਸ ਨੂੰ ਸੂਝ ਦਿੱਤੀ ਸੀ। 16ਪੌਲੁਸ ਆਪਣੇ ਸਾਰੇ

**“ਇੱਕ ਕੁੱਤਾ ... ਪਰਤਦਾ ਹੈ”** ਕਹਾਉਤਾਂ 26:11

ਪੱਤਰਾਂ ਵਿੱਚ ਇਨ੍ਹਾਂ ਗੱਲਾਂ ਬਾਰੇ ਇਸੇ ਤਰ੍ਹਾਂ ਹੀ ਲਿਖਦਾ ਹੈ। ਉਸ ਦੀਆਂ ਲਿਖਤਾਂ ਵਿੱਚ, ਕੁਝ ਗੱਲਾਂ ਹਨ ਜਿਹੜੀਆਂ ਸਮਝਣ ਲਈ ਔਖੀਆਂ ਹਨ। ਅਣਜਾਣ ਲੋਕੀ ਅਤੇ ਉਹ ਲੋਕ ਜੋ ਨਿਹਚਾ ਵਿੱਚ ਕਮਜ਼ੋਰ ਹਨ, ਜਾਣ ਬੁੱਝ ਕੇ ਅਜਿਹੀਆਂ ਗੱਲਾਂ ਦਾ ਗਲਤ ਮਤਲਬ ਦਿੰਦੇ ਹਨ। ਉਹ ਦੂਸਰੀਆਂ ਪੋਥੀਆਂ ਨਾਲ ਵੀ ਉਹੀ ਸਲੂਕ ਕਰਦੇ ਹਨ। ਅਜਿਹਾ ਕਰਕੇ, ਉਹ ਆਪਣੇ ਆਪ ਨੂੰ ਤਬਾਹ ਕਰ ਰਹੇ ਹਨ।

**17**ਪਿਆਰੇ ਮਿੱਤਰੋ ਤੁਸੀਂ ਇਸ ਬਾਰੇ ਪਹਿਲਾਂ ਹੀ ਜਾਣਦੇ ਹੋ।
ਇਸ ਲਈ ਹੋਸ਼ਿਆਰ ਰਹੋ। ਮੰਦੇ ਲੋਕਾਂ ਨੂੰ ਇਨ੍ਹਾਂ ਗਲਤ ਅੰਦਾਜ਼ਿਆਂ
ਨਾਲ ਤੁਹਾਨੂੰ ਸਹੀ ਰਾਹ ਤੋਂ ਭਟਕਾਉਣ ਅਤੇ ਤੁਹਾਨੂੰ ਅੜ੍ਹਕਾ ਕੇ
ਆਪਣੀ ਮਜਬੂਤ ਨਿਹਚਾ ਤੋਂ ਡੇਗਣ ਦਾ ਮੌਕਾ ਨਾ ਦਿਓ।
**18**ਪਰ ਸਾਡੇ ਪ੍ਰਭੂ ਅਤੇ ਮੁਕਤੀਦਾਤੇ ਯਿਸੂ ਮਸੀਹ ਦੀ ਕਿਰਪਾ
ਅਤੇ ਗਿਆਨ ਵਿੱਚ ਵਧੋ। ਹੁਣ ਅਤੇ ਸਦਾ ਲਈ ਮਹਿਮਾ ਉਸ ਨੂੰ
ਹੋਵੇ! ਆਮੀਨ।

# ਯੂਹੰਨਾ ਦੀ ਪਹਿਲੀ ਪੱਤ੍ਰੀ

1 ਹੁਣ ਅਸੀਂ ਤੁਹਾਨੂੰ ਉਸ ਬਾਰੇ ਕੁਝ ਦੱਸਦੇ ਹਾਂ ਜੋ ਮੁੱਢ ਤੋਂ ਹੀ ਮੌਜੂਦ ਸੀ।

ਇਹ ਅਸੀਂ ਸੁਣਿਆ ਹੈ
ਅਤੇ ਅਸੀਂ ਆਪਣੀਆਂ ਅੱਖਾਂ ਨਾਲ ਦੇਖਿਆ ਹੈ।
ਅਸੀਂ ਇਸਨੂੰ ਆਪਣੇ ਹੱਥਾਂ ਨਾਲ ਛੂਹਿਆ ਹੈ।

ਅਸੀਂ ਤੁਹਾਨੂੰ ਉਸ ਵਚਨ ਬਾਰੇ ਦਸਦੇ ਹਾਂ ਜਿਹੜਾ ਜੀਵਨ ਪ੍ਰਦਾਨ ਕਰਦਾ ਹੈ। 2ਜਿਹੜਾ ਜੀਵਨ ਸਾਨੂੰ ਦਰਸ਼ਾਇਆ ਗਿਆ। ਅਸੀਂ ਇਸ ਨੂੰ ਦੇਖਿਆ ਅਸੀਂ ਇਸ ਬਾਰੇ ਗਵਾਹ ਹਾਂ। ਹੁਣ ਅਸੀਂ ਤੁਹਾਨੂੰ ਇਸ ਜੀਵਨ ਬਾਰੇ ਦਸਦੇ ਹਾਂ। ਇਹ ਜੀਵਨ ਸਦੀਵੀ ਹੈ। ਇਹ ਜੀਵਨ ਪਰਮੇਸ਼ੁਰ ਪਿਤਾ ਦੇ ਨਾਲ ਸੀ। ਪਰਮੇਸ਼ੁਰ ਨੇ ਇਹ ਜੀਵਨ ਸਾਨੂੰ ਦਰਸਾਇਆ। 3ਹੁਣ ਅਸੀਂ ਤੁਹਾਨੂੰ ਉਹ ਗੱਲਾਂ ਦਸਦੇ ਹਾਂ ਜਿਨ੍ਹਾਂ ਨੂੰ ਅਸੀਂ ਦੇਖਿਆ ਤੇ ਸੁਣਿਆ। ਕਿਉਂ? ਕਿਉਂ ਕਿ ਅਸੀਂ ਚਾਹੁੰਦੇ ਹਾਂ ਕਿ ਤੁਸੀਂ ਸਾਡੇ ਨਾਲ ਸੰਗਤ ਵਿੱਚ ਸ਼ਰੀਕ ਹੋਵੋ। ਜਿਹੜੀ ਸੰਗਤ ਵਿੱਚ ਅਸੀਂ ਸਾਂਝ ਰਖਦੇ ਹਾਂ ਉਹ ਪਰਮੇਸ਼ੁਰ ਪਿਤਾ ਅਤੇ ਉਸ ਦੇ ਪੁੱਤਰ ਯਿਸੂ ਮਸੀਹ ਦੇ ਨਾਲ ਹੈ। 4ਅਸੀਂ ਤੁਹਾਨੂੰ ਇਹ ਗੱਲਾਂ ਤੁਹਾਡੇ ਆਨੰਦ ਨੂੰ ਸਾਡੇ ਨਾਲ ਪੂਰਾ ਕਰਨ ਲਈ ਲਿਖ ਰਹੇ ਹਾਂ।

### ਪਰਮੇਸ਼ੁਰ ਸਾਡੇ ਪਾਪਾਂ ਨੂੰ ਮੁਆਫ਼ ਕਰਦਾ ਹੈ

5ਅਸਾਂ ਸੱਚਾ ਉਪਦੇਸ਼ ਪਰਮੇਸ਼ੁਰ ਪਾਸੋਂ ਸੁਣਿਆ ਹੈ। ਹੁਣ ਅਸੀਂ ਇਹ ਤੁਹਨੂੰ ਦਸਦੇ ਹਾਂ: ਪਰਮੇਸ਼ੁਰ ਰੌਸ਼ਨੀ ਹੈ। ਪਰਮੇਸ਼ੁਰ ਵਿੱਚ ਕੋਈ ਅੰਧਕਾਰ ਨਹੀਂ ਹੈ। 6ਇਸ ਲਈ ਜੇ ਅਸੀਂ ਆਖਦੇ ਹਾਂ ਕਿ ਅਸੀਂ ਪਰਮੇਸ਼ੁਰ ਨਾਲ ਸੰਗਤ ਰਖਦੇ ਹਾਂ, ਪਰ ਅਸੀਂ ਅੰਧਕਾਰ ਵਿੱਚ ਜਿਉਣਾ ਜਾਰੀ ਰਖਦੇ ਹਾਂ, ਤਾਂ ਅਸੀਂ ਝੂਠੇ ਹਾਂ ਅਸੀਂ ਸੱਚ ਨਹੀਂ ਬੋਲਦੇ। 7ਪਰਮੇਸ਼ੁਰ ਰੌਸ਼ਨੀ ਹੈ। ਸਾਨੂੰ ਵੀ ਰੌਸ਼ਨੀ ਵਿੱਚ ਰਹਿਣਾ ਚਾਹੀਦਾ ਹੈ। ਜੇ ਅਸੀਂ ਰੌਸ਼ਨੀ ਵਿੱਚ ਰਹਾਂਗੇ, ਤਾਂ ਅਸੀਂ ਇਕ ਦੂਸਰੇ ਨਾਲ ਸੰਗਤ ਰਖਦੇ ਹਾਂ। ਜੇ ਅਸੀਂ ਰੌਸ਼ਨੀ ਵਿੱਚ ਰਹਿੰਦੇ ਹਾਂ। ਯਿਸੂ ਦਾ ਖੂਨ ਸਾਨੂੰ ਹਰ ਪਾਪ ਤੋਂ ਪਾਕ ਕਰਦਾ ਹੈ।

8ਜੇ ਅਸੀਂ ਆਖਦੇ ਹਾਂ ਕਿ ਸਾਡੇ ਵਿੱਚ ਕੋਈ ਪਾਪ ਨਹੀਂ ਹੈ, ਤਾਂ ਅਸੀਂ ਆਪਣੇ ਆਪਨੂੰ ਗੁਮਰਾਹ ਕਰ ਲੈਂਦੇ ਹਾਂ, ਅਤੇ ਸੱਚ ਸਾਡੇ ਵਿੱਚ ਨਹੀਂ ਹੈ। 9ਪਰ ਜੇ ਅਸੀਂ ਆਪਣੇ ਪਾਪਾਂ ਦਾ ਇਕਬਾਲ ਕਰ ਲਈਏ, ਤਾਂ ਪਰਮੇਸ਼ੁਰ ਸਾਡੇ ਪਾਪ ਮੁਆਫ਼ ਕਰ ਦੇਵੇਗਾ। ਅਸੀਂ ਪਰਮੇਸ਼ੁਰ ਤੇ ਭਰੋਸਾ ਕਰ ਸਕਦੇ ਹਾਂ।ਉਹ ਓਹੀ ਕਰਦਾ ਹੈ ਜੋ ਸਹੀ ਹੈ। ਉਹ ਸਾਰੀਆਂ ਗਲਤ ਗੱਲਾਂ ਮੁਆਫ਼ ਕਰ ਦੇਵੇਗਾ ਜੋ ਅਸੀਂ ਕੀਤੀਆਂ ਹਨ। 10ਜੇ ਅਸੀਂ ਆਖਦੇ ਹਾਂ ਕਿ ਅਸੀਂ ਪਾਪ ਨਹੀਂ ਕੀਤਾ ਤਾਂ ਅਸੀਂ ਪਰਮੇਸ਼ੁਰ ਨੂੰ ਝੂਠਾ ਸਿਧ ਕਰ ਰਹੇ ਹੋਵਾਂਗੇ। ਅਸੀਂ ਪਰਮੇਸ਼ੁਰ ਦੇ ਉਪਦੇਸ਼ ਦਾ ਅਨੁਸਰਣ ਨਹੀਂ ਕਰ ਰਹੇ।

### ਯਿਸੂ ਸਾਡਾ ਸਹਾਇਕ ਹੈ

2 ਮੇਰੇ ਪਿਆਰੇ ਬਚਿਓ, ਮੈਂ ਇਹ ਖਤ ਤੁਹਾਨੂੰ ਇਸ ਲਈ ਲਿਖ ਰਿਹਾ ਤਾਂ ਜੋ ਤੁਸੀਂ ਪਾਪਾਂ ਨਾ ਕਰੋ ਪਰ ਜੇ ਕੋਈ ਵਿਅਕਤੀ ਪਾਪ ਕਰਦਾ ਹੈ ਤਾਂ ਸਾਡੇ ਕੋਲ ਯਿਸੂ ਮਸੀਹ ਸਹਾਇਤਾ ਕਰਨ ਲਈ ਮੌਜੂਦ ਹੈ। ਉਹ ਉਹੀ ਕਰਦਾ ਜੋ ਸਹੀ ਹੈ। ਯਿਸੂ ਪਰਮੇਸ਼ੁਰ ਪਿਤਾ ਦੇ ਸਾਮ੍ਹਣੇ ਸਾਡੇ ਲਈ ਬੋਲਦਾ ਹੈ। 2ਯਿਸੂ ਸਾਡੇ ਪਾਪਾਂ ਦਾ ਪਰਾਸ਼ਚਿਤ ਹੈ। ਸਿਰਫ਼ ਸਾਡੇ ਹੀ ਪਾਪਾਂ ਦਾ ਨਹੀਂ ਸਗੋਂ ਸਾਰੇ ਸੰਸਾਰ ਦਾ ਵੀ।

3ਜੇ ਅਸੀਂ ਪਰਮੇਸ਼ੁਰ ਦੇ ਹੁਕਮ ਦੀ ਪਾਲਣਾ ਕਰਾਂਗੇ, ਤਾਂ ਅਸੀਂ ਇਹ ਗੱਲ ਪੱਕੀ ਕਰ ਦਿਆਂਗੇ ਕਿ ਅਸੀਂ ਪਰਮੇਸ਼ੁਰ ਨੂੰ ਸੱਚ ਮੁਚ ਜਾਣਦੇ ਹਾਂ। 4ਜੇ ਕੋਈ ਆਖਦਾ ਹੈ, “ਮੈਂ ਪਰਮੇਸ਼ੁਰ ਨੂੰ ਜਾਣਦਾ ਹਾਂ।” ਪਰ ਜੇ ਉਹ ਵਿਅਕਤੀ ਪਰਮੇਸ਼ੁਰ ਦਾ ਹੁਕਮ ਨਹੀਂ ਮੰਨਦਾ, ਤਾਂ ਉਹ ਵਿਅਕਤੀ ਝੂਠਾ ਹੈ। ਸੱਚ ਉਸ ਵਿੱਚ ਨਹੀਂ ਹੈ। 5ਜਦੋਂ ਕੋਈ ਵਿਅਕਤੀ ਪਰਮੇਸ਼ੁਰ ਦੇ ਉਪਦੇਸ਼ਾਂ ਤੇ ਅਮਲ ਕਰਦਾ ਹੈ ਤਾਂ ਪਰਮੇਸ਼ੁਰ ਦਾ ਪਿਆਰ ਸੱਚ ਮੁੱਚ ਉਸ ਵਿਅਕਤੀ ਵਿੱਚ ਸੰਪੂਰਣ ਰੂਪ ਵਿੱਚ ਹੈ। ਇਸੇ ਤਰ੍ਹਾਂ ਹੀ ਅਸੀਂ ਜਾਣ ਲੈਂਦੇ ਹਾਂ ਕਿ ਅਸੀਂ ਪਰਮੇਸ਼ੁਰ ਵਿੱਚ ਹਾਂ। 6ਜੇ ਕੋਈ ਵਿਅਕਤੀ ਇਹ ਆਖਦਾ ਹੈ ਕਿ ਉਹ ਪਰਮੇਸ਼ੁਰ ਦੇ ਨਮਿਤ ਰਹਿ ਰਿਹਾ ਹੈ ਤਾਂ ਉਸਨੂੰ ਉਸੇ ਤਰ੍ਹਾਂ ਰਹਿਣਾ ਚਾਹੀਦਾ ਹੈ ਜਿਵੇਂ ਯਿਸੂ ਜੀਵਿਆ ਸੀ।

### ਯਿਸੂ ਨੇ ਸਾਨੂੰ ਇੱਕ ਦੂਸਰੇ ਨੂੰ ਪਿਆਰ ਕਰਨ ਦਾ ਹੁਕਮ ਦਿੱਤਾ

7ਮੇਰੇ ਪਿਆਰੇ ਮਿਤਰੋ ਮੈਂ ਤੁਹਾਨੂੰ ਕੋਈ ਨਵਾਂ ਹੁਕਮ ਨਹੀਂ ਲਿਖ ਰਿਹਾ। ਇਹ ਉਹੀ ਪੁਰਾਣਾ ਹੁਕਮ ਹੈ ਜਿਹੜਾ ਤੁਹਾਡੇ ਕੋਲ ਮੁੱਢ ਤੋਂ ਹੀ ਸੀ। ਇਹ ਪੁਰਾਣਾ ਹੁਕਮ ਉਹੀ ਉਪਦੇਸ਼ ਹੈ ਜਿਹੜਾ ਤੁਸੀਂ ਪਹਿਲਾਂ ਹੀ ਸੁਣ ਚੁੱਕੇ ਹੋ। 8ਮੈਂ ਤੁਹਾਨੂੰ ਇਹ ਹੁਕਮ ਇਕ ਨਵੇਂ ਹੁਕਮ ਵਾਂਗ ਲਿਖ ਰਿਹਾ ਹਾਂ। ਇਹ ਹੁਕਮ ਸੱਚਾ ਹੈ, ਤੁਸੀਂ ਇਸਦੀ ਸੱਚਾਈ ਨੂੰ ਯਿਸੂ ਵਿੱਚ ਅਤੇ ਆਪਣੇ ਆਪ ਵਿੱਚ ਦੇਖਿਆ

ਹੈ। ਹਨੇਰਾ ਅਲੋਪ ਹੋ ਰਿਹਾ ਹੈ ਅਤੇ ਸੱਚੇ ਪ੍ਰਕਾਸ਼ ਨੇ ਪਹਿਲਾਂ ਹੀ
ਚਮਕਣਾ ਸ਼ੁਰੂ ਕਰ ਦਿੱਤਾ ਹੈ।

9ਇੱਕ ਵਿਅਕਤੀ ਆਖਦਾ ਹੈ, “ਮੈਂ ਰੌਸ਼ਨੀ ਵਿੱਚ ਹਾਂ।” ਪਰ
ਜੇ ਉਹ ਵਿਅਕਤੀ ਆਪਣੇ ਭਰਾ ਨੂੰ ਨਫਰਤ ਕਰਦਾ ਹੈ ਤਾਂ ਉਹ
ਹਾਲੇ ਵੀ ਅੰਧਕਾਰ ਵਿੱਚ ਹੈ। 10ਜਿਹੜਾ ਵਿਅਕਤੀ ਆਪਣੇ
ਭਰਾ ਨੂੰ ਪਿਆਰ ਕਰਦਾ ਹੈ ਉਹ ਰੌਸ਼ਨੀ ਵਿੱਚ ਰਹਿ ਰਿਹਾ ਹੈ
ਅਤੇ ਕੋਈ ਵੀ ਅਜਿਹੀ ਚੀਜ਼ ਨਹੀਂ ਜਿਹੜੀ ਉਸ ਪਾਸੋਂ ਗਲਤ
ਕੰਮ ਕਰਾ ਸਕੇਗੀ। 11ਪਰ ਜਿਹੜਾ ਵਿਅਕਤੀ ਆਪਣੇ ਭਰਾ ਨੂੰ
ਨਫਰਤ ਕਰਦਾ ਹੈ ਉਹ ਹਾਲੇ ਵੀ ਅੰਧਕਾਰ ਵਿੱਚ ਹੈ ਅਤੇ ਅੰਧਕਾਰ
ਵਿੱਚ ਚਲਦਾ ਹੈ? ਉਹ ਨਹੀਂ ਜਾਣਦਾ ਕਿ ਉਹ ਕਿੱਥੇ ਜਾ ਰਿਹਾ
ਹੈ ਕਿਉਂ ਕਿ ਅੰਧਕਾਰ ਨੇ ਉਸ ਨੂੰ ਅੰਨ੍ਹਾ ਬਣਾ ਦਿੱਤਾ ਹੈ।

12ਪਿਆਰੇ ਬੱਚਿਓ, ਮੈਂ ਤੁਹਾਨੂੰ ਇਸਲਈ ਲਿਖ ਰਿਹਾ ਹਾਂ,
ਕਿਉਂ ਕਿ ਮਸੀਹ ਰਾਹੀਂ ਤੁਹਾਡੇ ਪਾਪ ਮੁਆਫ਼ ਹੋ ਗਏ ਹਨ।

13ਪਿਤਾਓ, ਮੈਂ ਤੁਹਾਨੂੰ ਲਿਖਦਾ ਹਾਂ, ਕਿਉਂ ਕਿ ਤੁਸੀਂ ਉਸ
ਬਾਰੇ ਜਾਣਦੇ ਹੋ ਜਿਸ ਦੀ ਹੋਂਦ ਆਦਿ ਤੋਂ ਹੈ। ਨੌਜਵਾਨ ਲੋਕੋ,
ਮੈਂ ਤੁਹਾਨੂੰ ਇਸਲਈ ਲਿਖ ਰਿਹਾ ਹਾਂ ਕਿਉਂ ਕਿ ਤੁਸੀਂ ਦੁਸ਼ਟ
(ਸ਼ੈਤਾਨ) ਨੂੰ ਹਰਾ ਦਿੱਤਾ ਹੈ।

14ਬੱਚਿਓ, ਮੈਂ ਤੁਹਾਨੂੰ ਇਸਲਈ ਲਿਖ ਰਿਹਾ ਹਾਂ ਕਿਉਂ ਕਿ
ਤੁਸੀਂ ਪਰਮੇਸ਼ੁਰ ਪਿਤਾ ਨੂੰ ਜਾਣਦੇ ਹੋ। ਪਿਤਾਓ, ਮੈਂ ਤੁਹਾਨੂੰ ਇਸ
ਲਈ ਲਿਖ ਰਿਹਾ ਹਾਂ, ਕਿਉਂ ਕਿ ਤੁਸੀਂ ਉਸਨੂੰ ਜਾਣਦੇ ਹੋ ਜੋ ਮੁੱਢ
ਤੋਂ ਮੌਜੂਦ ਸੀ। ਹੇ ਨੌਜਵਾਨ ਆਦਮੀਓ, ਮੈਂ ਤੁਹਾਨੂੰ ਇਸਲਈ
ਲਿਖ ਰਿਹਾ ਹਾਂ, ਕਿਉਂ ਕਿ ਤੁਸੀਂ ਮਜ਼ਬੂਤ ਹੋ; ਪਰਮੇਸ਼ੁਰ ਦਾ
ਸ਼ਬਦ ਤੁਹਾਡੇ ਅੰਦਰ ਵਸਦਾ ਹੈ, ਅਤੇ ਤਸੀਂ ਉਸ ਦੁਸ਼ਟ (ਸ਼ੈਤਾਨ)
ਨੂੰ ਹਰਾ ਦਿੱਤਾ ਹੈ।

15ਦੁਨੀਆਂ ਨੂੰ ਜਾਂ ਦੁਨੀਆਂ ਵਿਚਲੀਆਂ ਚੀਜ਼ਾਂ ਨੂੰ ਪਿਆਰ ਨ
ਕਰੋ। ਜੇ ਕੋਈ ਵਿਅਕਤੀ ਦੁਨੀਆਂ ਨੂੰ ਪਿਆਰ ਕਰਦਾ ਹੈ, ਤਾਂ
ਉਸ ਵਿੱਚ ਪਰਮੇਸ਼ੁਰ ਦਾ ਪਿਆਰ ਨਹੀਂ ਹੈ। 16ਇਹ ਦੁਨਿਆਵੀ
ਗੱਲਾਂ ਮੰਦੀਆਂ ਹਨ।

ਸਾਡੇ ਪਾਪੀ-ਆਪੇ ਦੀਆਂ ਇੱਛਾਵਾਂ,
ਉਨ੍ਹਾਂ ਪਾਪੀ ਗੱਲਾਂ ਦੀ ਇੱਛਾ ਜਿਨ੍ਹਾਂ ਨੂੰ ਅਸੀਂ ਦੇਖਦੇ ਹਾਂ,
ਉਨ੍ਹਾਂ ਚੀਜ਼ਾਂ ਦਾ ਬਹੁਤ ਘਮੰਡ ਕਰਨਾ ਜੋ ਸਾਡੇ ਕੋਲ ਹਨ।

ਪਰ ਇਨ੍ਹਾਂ ਚੋਂ ਕੋਈ ਵੀ ਚੀਜ਼ ਪਰਮੇਸ਼ੁਰ ਪਾਸੋਂ ਨਹੀਂ ਆਈ।
ਉਹ ਦੁਨੀਆਂ ਵੱਲੋਂ ਹਨ। 17ਦੁਨੀਆਂ ਅਤੇ ਉਹ ਸਾਰੀਆਂ ਚੀਜ਼ਾਂ
ਵੀ ਜਿਹੜੀਆਂ ਦੁਨੀਆਂ ਵਿੱਚ ਲੋਕ ਚਾਹੁੰਦੇ ਹਨ, ਵਿਨਾਸ਼ਮਾਨ
ਹਨ। ਪਰ ਉਹ ਇੱਕ ਜਿਹੜਾ ਪਰਮੇਸ਼ੁਰ ਨੂੰ ਮੰਨਦਾ ਹੈ ਸਦਾ
ਜਿਉਂਦਾ ਹੈ।

### ਮਸੀਹ ਦੇ ਦੁਸ਼ਮਣਾਂ ਦੇ ਪਿੱਛੇ ਨਾ ਲੱਗੋ

18ਮੇਰੇ ਪਿਆਰੇ ਬੱਚਿਓ, ਅੰਤ ਨੇੜੇ ਆ ਚੁੱਕਿਆ ਹੈ। ਤੁਸੀਂ
ਸੁਣਿਆ ਹੋਇਆ ਹੈ ਕਿ ਮਸੀਹ ਦਾ ਦੁਸ਼ਮਣ ਆ ਰਿਹਾ ਹੈ, ਅਤੇ
ਹੁਣ ਮਸੀਹ ਦੇ ਇੰਨੇ ਦੁਸ਼ਮਣ ਪਹਿਲਾਂ ਹੀ ਇੱਥੇ ਹਨ। ਇਸ
ਲਈ ਅਸੀਂ ਜਾਣਦੇ ਹਾਂ ਕਿ ਅੰਤ ਨੇੜੇ ਹੈ। 19ਮਸੀਹ ਦੇ ਉਹ
ਦੁਸ਼ਮਣ ਸਾਡੇ ਸਮੂਹ ਵਿੱਚ ਸਨ, ਪਰ ਉਨ੍ਹਾਂ ਨੇ ਸਾਨੂੰ ਛੱਡ ਦਿੱਤਾ।
ਉਹ ਸੱਚ ਮੁਚ ਸਾਡੇ ਨਹੀਂ ਸਨ। ਜੇ ਉਹ ਸਾਡੀ ਸੰਗਤ ਦਾ
ਹਿੱਸਾ ਹੁੰਦੇ ਤਾਂ ਉਹ ਸਾਡੇ ਨਾਲ ਹੀ ਰਹਿੰਦੇ। ਪਰ ਕਿਉਂ ਜੁ ਉਹ
ਸਾਨੂੰ ਛੱਡ ਗਏ, ਇਹ ਦਰਸ਼ਾਉਂਦਾ ਹੈ ਕਿ ਉਨ੍ਹਾਂ ਵਿੱਚੋਂ ਕੋਈ ਵੀ
ਸਾਡੇ ਵਿਚਲਾ ਨਹੀਂ ਸੀ। 20ਪਰ ਤੁਹਾਡੇ ਕੋਲ ਉਸ ਪਵਿੱਤਰ
(ਪਰਮੇਸ਼ੁਰ ਜਾਂ ਮਸੀਹ) ਵੱਲੋਂ ਦਿੱਤੀ ਗਈ ਦਾਤ ਹੈ, ਇਸ ਲਈ
ਤੁਸੀਂ ਸਾਰੇ ਸੱਚ ਨੂੰ ਜਾਣਦੇ ਹੋ। 21ਮੈਂ ਤੁਹਾਨੂੰ ਇਹ ਕਿਉਂ ਲਿਖ
ਰਿਹਾ ਹਾਂ? ਕੀ ਮੈਂ ਇਸ ਲਈ ਲਿਖਦਾ ਹਾਂ ਕਿਉਂ ਕਿ ਤੁਸੀਂ ਸੱਚ
ਬਾਰੇ ਨਹੀਂ ਜਾਣਦੇ? ਨਹੀਂ? ਮੈਂ ਇਹ ਖਤ ਇਸ ਲਈ ਲਿਖ
ਰਿਹਾ ਹਾਂ ਕਿਉਂ ਕਿ ਤੁਸੀਂ ਸੱਚ ਬਾਰੇ ਜਾਣਦੇ ਹੋ। ਅਤੇ ਤੁਸੀਂ
ਜਾਣਦੇ ਹੋ ਕਿ ਕੋਈ ਵੀ ਝੂਠ ਸੱਚ ਵਿੱਚੋਂ ਪੈਦਾ ਨਹੀਂ ਹੁੰਦਾ।

22ਇਸ ਲਈ ਝੂਠਾ ਕੌਣ ਹੈ? ਇਹ ਉਹੀ ਵਿਅਕਤੀ ਹੈ ਜਿਹੜਾ
ਆਖਦਾ ਹੈ ਕਿ ਯਿਸੂ ਮਸੀਹ ਨਹੀਂ ਹੈ। ਉਹ ਮਸੀਹ ਦਾ ਦੁਸ਼ਮਣ
ਹੈ। ਉਹ ਵਿਅਕਤੀ ਪਿਤਾ ਵਿੱਚ ਜਾਂ ਉਸ ਦੇ ਪੁੱਤਰ ਵਿੱਚ ਵੀ
ਵਿਸ਼ਵਾਸ ਨਹੀਂ ਰਖਦਾ। 23ਜਿਹੜਾ ਕੋਈ ਪੁੱਤਰ ਵਿੱਚ ਨਿਹਚਾ
ਰੱਖਣ ਤੋਂ ਇਨਕਾਰ ਕਰਦਾ ਹੈ ਪਿਤਾ ਵੀ ਉਸ ਦਾ ਨਹੀਂ ਹੈ।
ਪਰ ਜਿਹੜਾ ਵਿਅਕਤੀ ਪੁੱਤਰ ਨੂੰ ਪ੍ਰਵਾਨ ਕਰਦਾ ਹੈ ਤਾਂ ਪਿਤਾ
ਵੀ ਉਸਦਾ ਹੈ। 24ਇਸ ਗੱਲੋਂ ਯਕੀਨੀ ਹੋਵੋ ਕਿ ਤੁਸੀਂ ਉਸੇ
ਉਪਦੇਸ਼ ਦਾ ਅਨੁਸਰਣ ਕਰਦੇ ਹੋ ਜਿਹੜਾ ਤੁਸੀਂ ਮੁੱਢ ਤੋਂ ਹੀ
ਸੁਣਦੇ ਆ ਰਹੇ ਹੋਂ। ਜੇ ਤੁਸੀਂ ਇਸ ਉਪਦੇਸ਼ ਤੇ ਅਮਲ ਕਰੋਂਗੇ
ਤਾਂ ਤੁਸੀਂ ਪੁੱਤਰ ਅਤੇ ਪਿਤਾ ਦੋਹਾਂ ਵਿੱਚ ਸਥਿਰ ਰਹੋਂਗੇ। 25ਇਹੀ
ਹੈ ਜਿਸ ਦਾ ਪੁੱਤਰ ਨੇ ਸਾਡੇ ਨਾਲ ਵਾਅਦਾ ਕੀਤਾ ਸੀ। ਇਹ
ਸਦੀਵੀ ਜੀਵਨ ਹੈ।

26ਮੈਂ ਇਹ ਗੱਲਾਂ ਉਨ੍ਹਾਂ ਲੋਕਾਂ ਬਾਰੇ ਲਿਖ ਰਿਹਾ ਹਾਂ ਜਿਹੜੇ
ਤੁਹਾਨੂੰ ਗਲਤ ਰਾਹ ਤੇ ਲਿਜਾਣ ਦੀ ਕੋਸ਼ਿਸ਼ ਕਰ ਰਹੇ ਹਨ।
27ਮਸੀਹ ਨੇ ਤੁਹਾਨੂੰ ਖਾਸ ਦਾਤ ਦਿੱਤੀ ਸੀ। ਅਤੇ ਇਹ ਦਾਤ
ਹਾਲੇ ਤੁਹਾਡੇ ਅੰਦਰ ਹੈ। ਇਸ ਲਈ ਤੁਹਾਨੂੰ ਕਿਸੇ ਵਿਅਕਤੀ ਦੇ
ਉਪਦੇਸ਼ ਦੀ ਲੋੜ ਨਹੀਂ। ਜਿਹੜੀ ਦਾਤ ਉਸਨੇ ਤੁਹਾਨੂੰ ਦਿੱਤੀ
ਸੀ ਤੁਹਾਨੂੰ ਹਰ ਗੱਲ ਬਾਰੇ ਉਪਦੇਸ਼ ਦਿੰਦੀ ਹੈ। ਇਹ ਦਾਤ ਸੱਚੀ
ਹੈ। ਇਹ ਗੱਲ ਝੂਠੀ ਨਹੀਂ ਹੈ। ਇਸ ਲਈ ਮਸੀਹ ਦੇ ਨਮਿਤ
ਜਿਉਣਾ ਜਾਰੀ ਰਖੋ ਜਿਵੇਂ ਕਿ ਉਸਦੀ ਦਾਤ ਨੇ ਤੁਹਾਨੂੰ ਸਿਖਾਇਆ
ਹੈ। 28ਇਸਲਈ, ਮੇਰੇ ਪਿਆਰੇ ਬੱਚਿਓ, ਉਸ ਵਿੱਚ ਜੀਵੋ। ਜੇਕਰ
ਤੁਸੀਂ ਅਜਿਹਾ ਕਰਦੇ ਹੋਂ, ਤਾਂ ਸਾਨੂੰ ਵਿਸ਼ਵਾਸ ਹੋਵੇਗਾ ਅਤੇ ਸਾਨੂੰ
ਉਸਦੀ ਹਜ਼ੂਰੀ ਵਿੱਚ ਉਸ ਵੇਲੇ ਸ਼ਰਮਿੰਦਾ ਹੋਣ ਦੀ ਲੋੜ ਨਹੀਂ
ਹੋਵੇਗੀ ਜਦੋਂ ਉਹ ਪ੍ਰਗਟੇਗਾ। 29ਤੁਸੀਂ ਜਾਣਦੇ ਹੋ ਕਿ ਮਸੀਹ
ਹਮੇਸ਼ਾ ਉਹੀ ਕਰਦਾ ਜੋ ਚੰਗਾ ਹੈ। ਇਸ ਲਈ ਤੁਸੀਂ ਜਾਣਦੇ ਹੋ
ਕਿ ਸਾਰੇ ਲੋਕੀਂ ਜਿਹੜੇ ਨੇਕ ਕੰਮ ਕਰਦੇ ਹਨ ਪਰਮੇਸ਼ੁਰ ਦੇ ਬੱਚੇ
ਹਨ।

### ਅਸੀਂ ਪਰਮੇਸ਼ੁਰ ਦੇ ਬੱਚੇ ਹਾਂ

3 ਪਿਤਾ ਨੇ ਸਾਨੂੰ ਇੰਨਾ ਪਿਆਰ ਦਿੱਤਾ ਹੈ। ਇਸ ਲਈ ਸਾਨੂੰ
ਪਰਮੇਸ਼ੁਰ ਦੇ ਬੱਚੇ ਆਖਿਆ ਜਾਂਦਾ ਹੈ। ਅਤੇ ਅਸੀਂ ਸਚ
ਮੁਚ ਪਰਮੇਸ਼ੁਰ ਦੇ ਬੱਚੇ ਹਾਂ। ਪਰ ਦੁਨੀਆਂ ਦੇ ਲੋਕ ਨਹੀਂ ਸਮਝਦੇ

ਕਿ ਅਸੀਂ ਪਰਮੇਸ਼ੁਰ ਦੇ ਬੱਚੇ ਹਾਂ, ਕਿਉਂ ਕਿ ਉਹ ਉਸ ਨੂੰ ਨਹੀਂ
ਜਾਣਦੇ। 2ਪਿਆਰੇ ਮਿੱਤਰੋ, ਅਸੀਂ ਹੁਣ ਪਰਮੇਸ਼ੁਰ ਦੇ ਬੱਚੇ ਹਾਂ।
ਹਾਲੇ ਸਾਨੂੰ ਇਹ ਨਹੀਂ ਦਸਿਆ ਗਿਆ ਕਿ ਅਸੀਂ ਭਵਿੱਖ ਵਿੱਚ
ਕੀ ਹੋਵਾਂਗੇ, ਪਰ ਸਾਨੂੰ ਪਤਾ ਹੈ ਜਦੋਂ ਮਸੀਹ ਵਾਪਸ ਆਵੇਗਾ,
ਅਸੀਂ ਉਸ ਵਰਗੇ ਹੋਵਾਂਗੇ। ਅਸੀਂ ਉਸਨੂੰ ਓਸੇ ਰੂਪ ਵਿੱਚ ਦੇਖਾਂਗੇ
ਜੋ ਉਹ ਅਸਲ ਵਿੱਚ ਹੈ। 3ਮਸੀਹ ਪਵਿੱਤਰ ਹੈ। ਹਰ ਵਿਅਕਤੀ
ਜਿਸ ਨੂੰ ਮਸੀਹ ਵਿੱਚ ਇਹ ਆਸ ਹੈ ਉਹ ਆਪਣੇ ਆਪ ਨੂੰ
ਮਸੀਹ ਵਾਂਗ ਸ਼ੁਧ ਬਣਾ ਲੈਂਦਾ ਹੈ।

4ਜਦੋਂ ਕੋਈ ਵਿਅਕਤੀ ਪਾਪ ਕਰਦਾ ਹੈ। ਤਾਂ ਉਹ ਪਰਮੇਸ਼ੁਰ
ਦਾ ਨੇਮ ਤੋੜਦਾ ਹੈ। ਹਾਂ, ਪਾਪ ਕਰਨਾ ਉਸੇ ਤਰ੍ਹਾਂ ਦੀ ਗੱਲ ਹੈ
ਜਿਵੇਂ ਪਰਮੇਸ਼ੁਰ ਦੇ ਨੇਮ ਵਿਰੁੱਧ ਜਿਉਣਾ। 5ਤੁਸੀਂ ਜਾਣਦੇ ਹੋ
ਕਿ ਮਸੀਹ ਲੋਕਾਂ ਦੇ ਪਾਪਾਂ ਨੂੰ ਦੂਰ ਕਰਨ ਲਈ ਆਇਆ ਸੀ।
ਮਸੀਹ ਵਿੱਚ ਕੋਈ ਪਾਪ ਨਹੀਂ ਸੀ। 6ਇਸ ਲਈ ਜਿਹੜਾ ਵਿਅਕਤੀ
ਮਸੀਹ ਵਿੱਚ ਜਿਉਂਦਾ ਹੈ ਉਹ ਪਾਪ ਨਹੀਂ ਕਰਦਾ ਰਹਿੰਦਾ। ਜੇ
ਕੋਈ ਵਿਅਕਤੀ ਪਾਪ ਕਰਦਾ ਰਹਿੰਦਾ ਹੈ, ਤਾਂ ਉਸਨੇ ਕਦੇ ਵੀ
ਮਸੀਹ ਨੂੰ ਨਹੀਂ ਸਮਝਿਆ ਅਤੇ ਜਾਣਿਆ।

7ਪਿਆਰੇ ਬਚਿਓ, ਕਿਸੇ ਵੀ ਵਿਅਕਤੀ ਨੂੰ ਇਹ ਮੌਕਾ ਨਾ
ਦਿਓ ਕਿ ਉਹ ਤੁਹਾਨੂੰ ਗਲਤ ਪਾਸੇ ਪਾ ਸਕੇ। ਮਸੀਹ ਸੱਚਾ ਹੈ।
ਉਸ ਵਾਂਗ ਸੱਚਾ ਹੋਣ ਲਈ ਵਿਅਕਤੀ ਨੂੰ ਉਹੀ ਕੁਝ ਕਰਨਾ
ਪਵੇਗਾ ਜਿਹੜਾ ਸਹੀ ਹੈ। 8ਸ਼ੈਤਾਨ ਮੁੱਢ ਤੋਂ ਹੀ ਪਾਪ ਕਰਦਾ ਆ
ਰਿਹਾ ਹੈ, ਅਤੇ ਜਿਹੜਾ ਵਿਅਕਤੀ ਪਾਪ ਕਰਦਾ ਰਹਿੰਦਾ ਹੈ ਸ਼ੈਤਾਨ
ਨਾਲ ਸੰਬੰਧਿਤ ਹੈ। ਪਰਮੇਸ਼ੁਰ ਦਾ ਪੁੱਤਰ ਇਸ ਲਈ ਆਇਆ:
ਸ਼ੈਤਾਨ ਦੇ ਕੰਮ ਨੂੰ ਖਤਮ ਕਰਨ ਲਈ। 9ਜਦੋਂ ਪਰਮੇਸ਼ੁਰ ਕਿਸੇ
ਵਿਅਕਤੀ ਨੂੰ ਆਪਣਾ ਬੱਚਾ ਬਣਾਉਂਦਾ ਹੈ ਤਾਂ ਉਹ ਵਿਅਕਤੀ
ਪਾਪ ਕਰਦਾ ਨਹੀਂ ਰਹਿ ਸਕਦਾ। ਕਿਉਂ? ਕਿਉਂ ਕਿ ਜਿਹੜਾ
ਨਵਾਂ ਜੀਵਨ ਪਰਮੇਸ਼ੁਰ ਨੇ ਉਸ ਨੂੰ ਦਿੱਤਾ ਹੈ, ਉਸ ਵਿੱਚ ਰਹਿੰਦਾ
ਹੈ। ਇਸ ਲਈ ਉਹ ਵਿਅਕਤੀ ਪਾਪ ਕਰਨਾ ਜਾਰੀ ਨਹੀਂ ਰੱਖ
ਸਕਦਾ। ਕਿਉਂ ਕਿ ਉਹ ਪਰਮੇਸ਼ੁਰ ਦਾ ਆਪਣਾ ਬੱਚਾ ਬਣ
ਗਿਆ ਹੈ। 10ਇਸ ਲਈ ਅਸੀਂ ਦੇਖ ਸਕਦੇ ਹਾਂ ਕਿ ਪਰਮੇਸ਼ੁਰ ਦੇ
ਬੱਚੇ ਕਿਹੜੇ ਹਨ। ਅਤੇ ਸ਼ੈਤਾਨ ਦੇ ਬੱਚੇ ਕਿਹੜੇ ਹਨ। ਜਿਹੜੇ
ਲੋਕ ਨੇਕ ਕੰਮ ਨਹੀਂ ਕਰਦੇ ਪਰਮੇਸ਼ੁਰ ਦੇ ਬੱਚੇ ਨਹੀਂ ਹੋ ਸਕਦੇ।
ਅਤੇ ਜਿਹੜਾ ਵਿਅਕਤੀ ਮਸੀਹ ਵਿੱਚ ਆਪਣੇ ਭਰਾ ਜਾਂ ਭੈਣ ਨੂੰ
ਪਿਆਰ ਨਹੀਂ ਕਰਦਾ ਉਹ ਵੀ ਪਰਮੇਸ਼ੁਰ ਦਾ ਬੱਚਾ ਨਹੀਂ ਹੈ।

## ਇੱਕ ਦੂਸਰੇ ਨੂੰ ਪਿਆਰ ਕਰੋ

11ਇਹੀ ਉਪਦੇਸ਼ ਹੈ ਜਿਹੜਾ ਤੁਸੀਂ ਸ਼ੁਰੂ ਤੋਂ ਸੁਣਿਆ ਹੈ:
ਸਾਨੂੰ ਇੱਕ ਦੂਸਰੇ ਨੂੰ ਪਿਆਰ ਕਰਨਾ ਚਾਹੀਦਾ ਹੈ। 12ਕਇਨ
ਵਰਗੇ ਨਾ ਬਣੋ। ਕਇਨ ਦੁਸ਼ਟ (ਸ਼ੈਤਾਨ) ਸੀ। ਕਇਨ ਨੇ ਅਪਣੇ
ਭਰਾ ਏਬਲ ਨੂੰ ਮਾਰ ਦਿੱਤਾ। ਕਇਨ ਨੇ ਆਪਣੇ ਭਰਾ ਨੂੰ ਕਿਉਂ
ਮਾਰ ਦਿੱਤਾ? ਕਿਉਂ ਕਿ ਜਿਹੜੀਆਂ ਗੱਲਾਂ ਕੇਨ ਨੇ ਕੀਤੀਆਂ
ਮੰਦੀਆਂ ਸਨ, ਪਰ ਜਿਹੜੀਆਂ ਗੱਲਾਂ ਏਬਲ ਨੇ ਕੀਤੀਆਂ ਚੰਗੀਆਂ
ਸਨ।

13ਮੇਰੇ ਭਰਾਵੋ ਅਤੇ ਭੈਣੋ, ਜੇਕਰ ਦੁਨੀਆਂ ਦੇ ਲੋਕ ਤੁਹਾਨੂੰ
ਨਫ਼ਰਤ ਕਰਨ ਤਾਂ ਹੈਰਾਨ ਨਾ ਹੋਵੋ। 14ਅਸੀਂ ਜਾਣਦੇ ਹਾਂ ਕਿਉਂ
ਕਿ ਅਸੀਂ ਮੌਤ ਨੂੰ ਛੱਡ ਚੁੱਕੇ ਹਾਂ ਅਤੇ ਜੀਵਨ ਵਿੱਚ ਆ ਚੁੱਕੇ ਹਾਂ।
ਅਸੀਂ ਇਹ ਇਸਲਈ ਜਾਣਦੇ ਹਾਂ ਕਿਉਂ ਕਿ ਅਸੀਂ ਆਪਣੇ
ਭਰਾਵਾਂ ਅਤੇ ਭੈਣਾ ਨੂੰ ਪਿਆਰ ਕਰਦੇ ਹਾਂ। ਜਿਹੜੇ ਲੋਕ ਪਿਆਰ
ਨਹੀਂ ਕਰਦੇ ਉਹ ਹਾਲੇ ਵੀ ਮੌਤ ਦੇ ਕਬਜ਼ੇ ਹੇਠ ਹਨ। 15ਹਰੇਕ
ਵਿਅਕਤੀ ਜਿਹੜਾ ਆਪਣੇ ਭਰਾ ਨੂੰ ਨਫ਼ਰਤ ਕਰਦਾ ਹੈ, ਇੱਕ
ਕਾਤਲ ਹੈ। ਅਤੇ ਤੁਸੀਂ ਜਾਣਦੇ ਹੋ ਕਿ ਕੋਈ ਵੀ ਕਾਤਲ ਆਪਣੇ
ਅੰਦਰ ਸਦੀਵੀ ਜੀਵਨ ਨਹੀਂ ਰਖਦਾ। 16ਇਵੇਂ ਹੀ ਅਸੀਂ ਜਾਣਦੇ
ਹਾਂ ਕਿ ਸੱਚਾ ਪਿਆਰ ਕੀ ਹੈ: ਮਸੀਹ ਨੇ ਸਾਡੇ ਲਈ ਆਪਣਾ
ਜੀਵਨ ਦਿੱਤਾ। ਇਸ ਲਈ ਸਾਨੂੰ ਵੀ ਸਾਡੇ ਭਰਾਵਾਂ ਅਤੇ ਭੈਣਾਂ
ਨੂੰ ਆਪਣਾ ਜੀਵਨ ਦੇਣਾ ਚਾਹੀਦਾ ਹੈ ਜਿਹੜੇ ਮਸੀਹ ਵਿੱਚ
ਹਨ। 17ਫ਼ਰਜ਼ ਕਰੋ ਕਿ ਇੱਕ ਨਿਹਚਾਵਾਨ ਹੈ ਜੋ ਕਿ ਬਹੁਤ
ਅਮੀਰ ਹੈ ਅਤੇ ਉਸ ਕੋਲ ਉਹ ਸਭ ਕੁਝ ਹੈ, ਜੋ ਉਸ ਨੂੰ ਚਾਹੀਦਾ।
ਪਰ ਜੇਕਰ ਉਹ ਨਿਹਚਾਵਾਨ ਉਦੋਂ ਹਮਦਰਦੀ ਨਹੀਂ ਵਿਖਾਉਂਦਾ
ਜਦੋਂ ਉਹ ਆਪਣੇ ਭਰਾ ਨੂੰ ਵੇਖਦਾ ਹੈ ਜਿਹੜਾ ਗਰੀਬ ਹੈ ਅਤੇ
ਆਪਣੀ ਰੋਜ਼ੀ ਦਾ ਲੋੜਵੰਦ ਹੈ, ਉਸ ਨਿਹਚਾਵਾਨ ਦੇ ਦਿਲ
ਵਿੱਚ ਪਰਮੇਸ਼ੁਰ ਦਾ ਪਿਆਰ ਹੋਣਾ ਕਿਵੇਂ ਸੰਭਵ ਹੈ। 18ਮੇਰੇ
ਬੱਚਿਓ, ਸਾਡਾ ਪਿਆਰ ਗੱਲਾਂ ਅਤੇ ਸ਼ਬਦਾਂ ਤੱਕ ਸੀਮਿਤ ਨਹੀਂ
ਹੋਣਾ ਚਾਹੀਦਾ। ਸਾਨੂੰ ਸੱਚਾ ਪਿਆਰ ਹੋਣਾ ਚਾਹੀਦਾ ਅਤੇ ਸਾਨੂੰ
ਇਹ ਅਮਲਾਂ ਰਾਹੀਂ ਦਰਸ਼ਾਉਣਾ ਚਾਹੀਦਾ ਹੈ। 19-20ਇਸੇ ਢੰਗ
ਨਾਲ ਅਸੀਂ ਜਾਣ ਸਕਦੇ ਹਾਂ ਕਿ ਕੀ ਅਸੀਂ ਸੱਚ ਦੇ ਰਾਹ ਨਾਲ
ਸੰਬੰਧਿਤ ਹਾਂ ਜਾਂ ਨਹੀਂ। ਅਤੇ ਜਦੋਂ ਸਾਡਾ ਦਿਲ ਸਾਨੂੰ ਕਸੂਰਵਾਰ
ਮਹਿਸੂਸ ਕਰਾਉਂਦਾ ਹੈ, ਤਾਂ ਅਸੀਂ ਹਾਲੇ ਵੀ ਪਰਮੇਸ਼ੁਰ ਦੀ ਹਾਜ਼ਰੀ
ਵਿੱਚ ਸ਼ਾਂਤੀ ਪਾ ਸਕਦੇ ਹਾਂ। ਕਿਉਂ ਕਿ ਪਰਮੇਸ਼ੁਰ ਸਾਡੇ ਦਿਲਾਂ
ਨਾਲੋਂ ਵਡੇਰਾ ਹੈ ਅਤੇ ਉਹ ਸਭ ਕੁਝ ਜਾਣਦਾ ਹੈ।

21ਮੇਰੇ ਪਿਆਰੇ ਮਿੱਤਰੋ, ਜੇਕਰ ਅਸੀਂ ਇਹ ਮਹਿਸੂਸ ਕਰਾਂਗੇ
ਕਿ ਅਸੀਂ ਕੁਝ ਗ਼ਲਤ ਨਹੀਂ ਕਰ ਰਹੇ, ਤਾਂ ਅਸੀਂ ਜਦੋਂ ਵੀ
ਪਰਮੇਸ਼ੁਰ ਕੋਲ ਆਵਾਂਗੇ, ਨਿਡਰ ਹੋਵਾਂਗੇ। 22ਅਤੇ ਪਰਮੇਸ਼ੁਰ
ਸਾਨੂੰ ਉਹ ਚੀਜ਼ਾਂ ਦੇਵੇਗਾ ਜੋ ਅਸੀਂ ਮੰਗਾਂਗੇ। ਸਾਨੂੰ ਇਸ ਲਈ
ਚੀਜ਼ਾਂ ਪ੍ਰਾਪਤ ਹੁੰਦੀਆਂ ਹਨ ਕਿਉਂ ਕਿ ਅਸੀਂ ਪਰਮੇਸ਼ੁਰ ਦਾ
ਹੁਕਮ ਮੰਨਦੇ ਹਾਂ ਅਤੇ ਅਸੀਂ ਉਹ ਗੱਲਾਂ ਕਰਦੇ ਹਾਂ ਜਿਨ੍ਹਾਂ ਨਾਲ
ਪਰਮੇਸ਼ੁਰ ਪ੍ਰਸੰਨ ਹੁੰਦਾ ਹੈ। 23ਇਹੀ ਹੈ ਜਿਸਦਾ ਪਰਮੇਸ਼ੁਰ ਆਦੇਸ਼
ਦਿੰਦਾ ਹੈ। ਸਾਨੂੰ ਉਸ ਦੇ ਪੁੱਤਰ ਯਿਸੂ ਮਸੀਹ ਵਿੱਚ ਵਿਸ਼ਵਾਸ
ਹੋਣਾ ਚਾਹੀਦੀ ਹੈ ਅਤੇ ਇੱਕ ਦੂਜੇ ਨੂੰ ਪਿਆਰ ਕਰਨਾ ਚਾਹੀਦਾ
ਹੈ ਜਿਵੇਂ ਉਸ ਨੇ ਸਾਨੂੰ ਹੁਕਮ ਦਿੱਤਾ ਸੀ। 24ਜਿਹੜਾ ਵਿਅਕਤੀ
ਪਰਮੇਸ਼ੁਰ ਦੇ ਆਦੇਸ਼ ਨੂੰ ਮੰਨਦਾ ਹੈ ਉਹ ਪਰਮੇਸ਼ੁਰ ਦੇ ਨਮਿਤ
ਜਿਉਂਦਾ ਹੈ। ਅਤੇ ਪਰਮੇਸ਼ੁਰ ਉਸ ਵਿਅਕਤੀ ਦੇ ਅੰਦਰ ਵਸਦਾ
ਹੈ। ਇਹ ਗੱਲ ਅਸੀਂ ਕਿਵੇਂ ਜਾਣਦੇ ਹਾਂ ਕਿ ਸਾਡੇ ਅੰਦਰ ਪਰਮੇਸ਼ੁਰ
ਵਸਦਾ ਹੈ? ਇਹ ਗੱਲ ਅਸੀਂ ਉਸ ਆਤਮਾ ਰਾਹੀਂ ਜਾਣਦੇ ਹਾਂ
ਜੋ ਸਾਨੂੰ ਪਰਮੇਸ਼ੁਰ ਨੇ ਦਿੱਤਾ ਹੈ।

## ਝੂਠੇ ਪ੍ਰਚਾਰਕਾਂ ਤੋਂ ਸਾਵਧਾਨ ਰਹੋ

4 ਮੇਰੇ ਪਿਆਰੇ ਮਿੱਤਰੋ, ਇੱਥੇ ਦੁਨੀਆਂ ਵਿੱਚ ਬਹੁਤ ਸਾਰੇ
ਝੂਠੇ ਨਬੀ ਹਨ। ਇਸ ਲਈ ਹਰੇਕ ਤੇ ਵਿਸ਼ਵਾਸ ਨਾ ਕਰੋ
ਜਿਹੜਾ ਆਖਦਾ ਹੈ ਕਿ ਉਸ ਕੋਲ ਪਰਮੇਸ਼ੁਰ ਦਾ ਆਤਮਾ ਹੈ।

ਇਸਦੀ ਜਗ੍ਹਾ, ਇਹ ਵੇਖਣ ਲਈ ਉਨ੍ਹਾਂ ਨੂੰ ਪਰਤਾਓ ਕਿ ਜਿਹੜਾ
ਆਤਮਾ ਉਨ੍ਹਾਂ ਕੋਲ ਹੈ ਸੱਚਮੁੱਚ ਪਰਮੇਸ਼ੁਰ ਵੱਲੋਂ ਹੈ। 2ਇਸ ਤਰੀਕੇ
ਨਾਲ, ਤੁਸੀਂ ਪਰਮੇਸ਼ੁਰ ਦੇ ਆਤਮੇ ਨੂੰ ਪਛਾਣ ਸਕਦੇ ਹੋ। ਇੱਕ
ਆਤਮਾ ਆਖਦਾ ਹੈ, "ਮੈਨੂੰ ਵਿਸ਼ਵਾਸ਼ ਹੈ ਕਿ ਯਿਸੂ ਹੀ ਮਸੀਹ ਹੈ
ਜਿਹੜਾ ਧਰਤੀ ਤੇ ਮਨੁੱਖੀ ਰੂਪ ਵਿੱਚ ਆਇਆ।" ਅਜਿਹਾ ਆਤਮਾ
ਪਰਮੇਸ਼ੁਰ ਵੱਲੋਂ ਹੈ। 3ਅਤੇ ਦੂਜਾ ਆਤਮਾ ਜਿਹੜਾ ਯਿਸੂ ਬਾਰੇ
ਇਹ ਸੱਚ ਨਹੀਂ ਸ੍ਵੀਕਾਰਦਾ ਪਰਮੇਸ਼ੁਰ ਵੱਲੋਂ ਨਹੀਂ ਹੈ। ਇਹ
ਆਤਮਾ ਮਸੀਹ ਦੇ ਦੁਸ਼ਮਣ ਦਾ ਹੈ। ਤੁਸੀਂ ਸੁਣਿਆ ਹੈ ਕਿ
ਮਸੀਹ ਦਾ ਦੁਸ਼ਮਣ ਆ ਰਿਹਾ ਹੈ। ਅਸਲ ਵਿੱਚ ਉਹ ਪਹਿਲਾਂ
ਹੀ ਦੁਨੀਆਂ ਵਿੱਚ ਆ ਚੁੱਕਿਆ ਹੈ।

4ਮੇਰੇ ਪਿਆਰੇ ਬੱਚਿਓ, ਤੁਸੀਂ ਪਰਮੇਸ਼ੁਰ ਨਾਲ ਸੰਬੰਧਿਤ ਹੋ।
ਇਸ ਲਈ ਤੁਸੀਂ ਇਨ੍ਹਾਂ ਝੂਠੇ ਉਪਦੇਸ਼ਕਾਂ ਨੂੰ ਹਰਾ ਦਿੱਤਾ ਹੈ।
ਕਿਉਂ? ਕਿਉਂ ਕਿ ਇੱਕ ਜਿਹੜਾ ਤੁਹਾਡੇ ਅੰਦਰ ਹੈ ਉਹ ਉਸ
ਇੱਕ ਨਾਲੋਂ ਵਡੇਰਾ ਹੈ ਜੋ ਦੁਨੀਆਂ ਵਿੱਚ ਹੈ। 5ਇਹ ਝੂਠੇ ਉਪਦੇਸ਼ਕ
ਦੁਨੀਆਂ ਨਾਲ ਸੰਬੰਧਿਤ ਹਨ। ਇਸ ਲਈ ਜੋ ਉਹ ਆਖਦੇ ਹਨ
ਦੁਨੀਆਂ ਵੱਲੋਂ ਹੈ, ਅਤੇ ਦੁਨੀਆਂ ਉਹ ਸੁਣਦੀ ਹੈ ਜੋ ਉਹ ਆਖਦੇ
ਹਨ। 6ਪਰ ਅਸੀਂ ਪਰਮੇਸ਼ੁਰ ਵੱਲੋਂ ਹਾਂ। ਇਸ ਲਈ ਜੋ ਲੋਕ
ਪਰਮੇਸ਼ੁਰ ਨੂੰ ਜਾਣਦੇ ਹਨ ਉਹ ਸਾਨੂੰ ਸੁਣਦੇ ਹਨ, ਪਰ ਜਿਹੜੇ
ਲੋਕ ਪਰਮੇਸ਼ੁਰ ਵੱਲੋਂ ਨਹੀਂ ਹਨ ਸਾਨੂੰ ਨਹੀਂ ਸੁਣਦੇ। ਇਵੇਂ ਹੀ
ਅਸੀਂ ਸੱਚੇ ਆਤਮੇ ਅਤੇ ਫ਼ਰੇਬੀ ਆਤਮੇ ਨੂੰ ਜਾਣਦੇ ਹਾਂ।

## ਪਿਆਰ ਪਰਮੇਸ਼ੁਰ ਵੱਲੋਂ ਆਉਂਦਾ ਹੈ

7ਪਿਆਰੇ ਮਿੱਤਰੋ ਸਾਨੂੰ ਇੱਕ ਦੂਸਰੇ ਨੂੰ ਪਿਆਰ ਕਰਨਾ ਚਾਹੀਦਾ
ਹੈ। ਕਿਉਂ ਕਿ ਪਿਆਰ ਪਰਮੇਸ਼ੁਰ ਵੱਲੋਂ ਆਉਂਦਾ ਹੈ। ਜਿਹੜਾ
ਵਿਅਕਤੀ ਪਿਆਰ ਕਰਦਾ ਹੈ ਉਹ ਪਰਮੇਸ਼ੁਰ ਦਾ ਬੱਚਾ ਹੈ ਅਤੇ
ਉਹ ਪਰਮੇਸ਼ੁਰ ਨੂੰ ਜਾਣਦਾ ਹੈ। 8ਜਿਹੜਾ ਵਿਅਕਤੀ ਪਿਆਰ
ਨਹੀਂ ਕਰਦਾ ਉਹ ਪਰਮੇਸ਼ੁਰ ਨੂੰ ਨਹੀਂ ਜਾਣਦਾ ਕਿਉਂ ਕਿ
ਪਰਮੇਸ਼ੁਰ ਪਿਆਰ ਹੈ। 9ਇਹੀ ਉਹ ਤਰੀਕਾ ਹੈ ਜਿਸ ਨਾਲ
ਪਰਮੇਸ਼ੁਰ ਨੇ ਸਾਨੂੰ ਆਪਣਾ ਪਿਆਰ ਦਰਸ਼ਾਇਆ: ਪਰਮੇਸ਼ੁਰ ਨੇ
ਆਪਣੇ ਇਕਲੌਤੇ ਪੁੱਤਰ ਨੂੰ ਦੁਨੀਆਂ ਵਿੱਚ ਭੇਜਿਆਂ ਤਾਂ ਜੋ ਉਸ
ਦੇ ਰਾਹੀਂ ਸਾਨੂੰ ਜੀਵਨ ਪ੍ਰਦਾਨ ਕਰ ਸਕੇ। 10ਇਹ ਪਿਆਰ ਹੈ:
ਇਹ ਨਹੀਂ ਕਿ ਪਹਿਲਾਂ ਅਸੀਂ ਪਰਮੇਸ਼ੁਰ ਨੂੰ ਪਿਆਰ ਕੀਤਾ; ਇਹ
ਪਰਮੇਸ਼ੁਰ ਹੈ ਜਿਸ ਨੇ ਸਾਨੂੰ ਪਹਿਲਾਂ ਪਿਆਰ ਕੀਤਾ। ਅਤੇ ਪਰਮੇਸ਼ੁਰ
ਨੇ ਆਪਣੇ ਪੁੱਤਰ ਨੂੰ ਰਾਹ ਵਾਂਙ ਭੇਜਿਆ, ਜਿਸਦੇ ਦੁਆਰਾ
ਪਰਮੇਸ਼ੁਰ ਸਾਡੇ ਪਾਪ ਦੂਰ ਕਰਦਾ ਹੈ। 11ਪਿਆਰੇ ਮਿੱਤਰੋ, ਦੇਖੋ
ਪਰਮੇਸ਼ੁਰ ਨੇ ਸਾਨੂੰ ਕਿੰਨਾ ਪਿਆਰ ਕੀਤਾ! ਇਸ ਲਈ ਸਾਨੂੰ ਵੀ
ਇੱਕ ਦੂਸਰੇ ਨੂੰ ਪਿਆਰ ਕਰਨਾ ਚਾਹੀਦਾ ਹੈ। 12ਕਿਸੇ ਨੇ ਕਦੇ
ਵੀ ਪਰਮੇਸ਼ੁਰ ਨੂੰ ਨਹੀਂ ਦੇਖਿਆ। ਪਰ ਜੇ ਅਸੀਂ ਇੱਕ ਦੂਸਰੇ ਨੂੰ
ਪਿਆਰ ਕਰਦੇ ਹਾਂ ਤਾਂ ਪਰਮੇਸ਼ੁਰ ਸਾਡੇ ਅੰਦਰ ਵਸਦਾ ਕਰਦਾ
ਹੈ। ਅਤੇ ਇੰਝ ਇਹ ਪਿਆਰ ਸਾਡੇ ਅੰਦਰ ਸੰਪੂਰਣ ਹੋ ਗਿਆ ਹੈ।

13ਅਸੀਂ ਜਾਣਦੇ ਹਾਂ ਕਿ ਅਸੀਂ ਪਰਮੇਸ਼ੁਰ ਵਿੱਚ ਨਿਵਾਸ ਕਰਦੇ
ਹਾਂ ਅਤੇ ਪਰਮੇਸ਼ੁਰ ਸਾਡੇ ਅੰਦਰ ਵਸਦਾ ਹੈ। ਅਜਿਹਾ ਅਸੀਂ ਇਸ
ਲਈ ਜਾਣਦੇ ਹਾਂ ਕਿਉਂ ਕਿ ਪਰਮੇਸ਼ੁਰ ਨੇ ਸਾਨੂੰ ਆਪਣਾ ਆਤਮਾ
ਦਿੱਤਾ ਹੈ। 14ਅਸੀਂ ਵੇਖਿਆ ਹੈ ਕਿ ਪਿਤਾ ਨੇ ਆਪਣੇ ਪੁੱਤਰ ਨੂੰ
ਦੁਨੀਆਂ ਦਾ ਮੁਕਤੀ ਦਾਤਾ ਹੋਣ ਲਈ ਭੇਜਿਆ ਹੈ। ਅਤੇ ਅਸੀਂ
ਲੋਕਾਂ ਨੂੰ ਇਹੀ ਗੱਲ ਦੱਸ ਰਹੇ ਹਾਂ। 15ਜੇ ਕੋਈ ਵਿਅਕਤੀ ਇਹ
ਆਖਦਾ ਹੈ, "ਮੇਰਾ ਵਿਸ਼ਵਾਸ਼ ਹੈ ਕਿ ਯਿਸੂ ਪਰਮੇਸ਼ੁਰ ਦਾ ਪੁੱਤਰ
ਹੈ," ਤਾਂ ਪਰਮੇਸ਼ੁਰ ਉਸ ਵਿਅਕਤੀ ਅੰਦਰ ਵਸਦਾ ਹੈ। ਅਤੇ ਉਹ
ਵਿਅਕਤੀ ਪਰਮੇਸ਼ੁਰ ਵਿੱਚ ਨਿਵਾਸ ਕਰਦਾ ਹੈ। 16ਅਤੇ ਇਸਤਰ੍ਹਾਂ
ਅਸੀਂ ਉਸ ਪਿਆਰ ਬਾਰੇ ਜਾਣਦੇ ਹਾਂ ਜਿਹੜਾ ਪਰਮੇਸ਼ੁਰ ਦਾ
ਸਾਡੇ ਲਈ ਹੈ। ਅਤੇ ਅਸੀਂ ਉਸ ਪਿਆਰ ਵਿੱਚ ਭਰੋਸਾ ਰਖਦੇ
ਹਾਂ।

ਪਰਮੇਸ਼ੁਰ ਪਿਆਰ ਹੈ। ਉਹ ਵਿਅਕਤੀ ਜਿਹੜਾ ਪਿਆਰ ਵਿੱਚ
ਜਿਉਂਦਾ ਹੈ ਪਰਮੇਸ਼ੁਰ ਵਿੱਚ ਨਿਵਾਸ ਕਰਦਾ ਹੈ। ਅਤੇ ਪਰਮੇਸ਼ੁਰ
ਉਸ ਵਿਅਕਤੀ ਵਿੱਚ ਵਸਦਾ ਹੈ। 17ਜੇ ਸਾਡੇ ਅੰਦਰ ਪਰਮੇਸ਼ੁਰ
ਦਾ ਪਿਆਰ ਸੰਪੂਰਣ ਹੈ, ਤਾਂ ਅਸੀਂ ਨਿਰਣੇ ਦੇ ਦਿਨ ਬੇ-ਡਰ
ਹੋਵਾਂਗੇ। ਅਸੀਂ ਬੇ-ਡਰ ਇਸ ਲਈ ਹੋਵਾਂਗੇ ਕਿਉਂ ਕਿ ਅਸੀਂ
ਇਸ ਦੁਨੀਆਂ ਵਿੱਚ ਉਵੇਂ ਹੀ ਹਾਂ ਜਿਵੇਂ ਉਹ ਹੈ। 18ਜਿੱਥੇ ਪਰਮੇਸ਼ੁਰ
ਦਾ ਪਿਆਰ ਹੈ, ਉੱਥੇ ਕੋਈ ਭੈ ਨਹੀਂ। ਕਿਉਂ? ਕਿਉਂ ਕਿ ਪਰਮੇਸ਼ੁਰ
ਦਾ ਸੰਪੂਰਣ ਪਿਆਰ ਭੈ ਨੂੰ ਦੂਰ ਕਰਦਾ ਹੈ। ਇਹ ਤਾਂ ਪਰਮੇਸ਼ੁਰ
ਦੀ ਸਜ਼ਾ ਹੈ ਜਿਹੜੀ ਵਿਅਕਤੀ ਅੰਦਰ ਡਰ ਪੈਦਾ ਕਰਦੀ ਹੈ।
ਇਸ ਲਈ ਉਸ ਵਿਅਕਤੀ ਵਿੱਚ ਪਰਮੇਸ਼ੁਰ ਦਾ ਪਿਆਰ ਸੰਪੂਰਣ
ਨਹੀਂ ਹੈ।

19ਅਸੀਂ ਪਿਆਰ ਕਰਦੇ ਹਾਂ ਕਿਉਂ ਕਿ ਪਹਿਲਾਂ ਪਰਮੇਸ਼ੁਰ ਨੇ
ਸਾਨੂੰ ਪਿਆਰ ਕੀਤਾ ਸੀ। 20 ਜੇ ਕੋਈ ਵਿਅਕਤੀ ਆਖਦਾ ਹੈ,
"ਮੈਂ ਪਰਮੇਸ਼ੁਰ ਨੂੰ ਪਿਆਰ ਕਰਦਾ ਹਾਂ," ਪਰ ਉਹ ਵਿਅਕਤੀ
ਆਪਣੇ ਭਰਾ ਜਾਂ ਭੈਣ ਨੂੰ ਨਫਰਤ ਕਰਦਾ ਹੈ।, ਤਾਂ ਉਹ ਵਿਅਕਤੀ
ਝੂਠਾ ਹੈ। ਕਿਉਂ ਕਿ ਜੇਕਰ ਉਹ ਆਪਣੇ ਉਸ ਭਰਾ ਨੂੰ ਪਿਆਰ
ਨਹੀਂ ਕਰਦਾ ਜਿਸ ਨੂੰ ਉਹ ਵੇਖ ਸਕਦਾ ਹੈ, ਤਾਂ ਫ਼ੇਰ ਉਸ ਲਈ
ਪਰਮੇਸ਼ੁਰ ਨੂੰ ਪਿਆਰ ਕਰਨਾ ਵੀ ਸੰਭਵ ਨਹੀਂ ਜਿਸ ਨੂੰ ਉਹ
ਨਹੀਂ ਵੇਖ ਸਕਦਾ। 21ਪਰਮੇਸ਼ੁਰ ਨੇ ਸਾਨੂੰ ਇਹੀ ਹੁਕਮ ਦਿੱਤਾ
ਹੈ: ਜਿਹੜਾ ਵਿਅਕਤੀ ਪਰਮੇਸ਼ੁਰ ਨੂੰ ਪਿਆਰ ਕਰਦਾ ਹੈ ਉਸ ਨੂੰ
ਆਪਣੇ ਭਰਾਵਾਂ ਅਤੇ ਭੈਣਾਂ ਨੂੰ ਵੀ ਪਿਆਰ ਕਰਨਾ ਚਾਹੀਦਾ ਹੈ।

## ਪਰਮੇਸ਼ੁਰ ਦੇ ਬੱਚੇ ਦੁਨੀਆਂ ਨੂੰ ਜਿੱਤ ਲੈਂਦੇ ਹਨ

5 ਜਿਹੜੇ ਲੋਕ ਇਹ ਵਿਸ਼ਵਾਸ਼ ਕਰਦੇ ਹਨ ਕਿ ਯਿਸੂ ਹੀ
ਮਸੀਹ ਹੈ। ਉਹ ਪਰਮੇਸ਼ੁਰ ਦੇ ਬੱਚੇ ਹਨ। ਜਿਹੜਾ ਵਿਅਕਤੀ
ਪਿਤਾ ਨੂੰ ਪਿਆਰ ਕਰਦਾ ਹੈ, ਉਹ ਉਸ ਦੇ ਬੱਚਿਆਂ ਨੂੰ ਵੀ
ਪਿਆਰ ਕਰਦਾ ਹੈ। 2ਅਸੀਂ ਇਹ ਕਿਵੇਂ ਜਾਣਦੇ ਹਾਂ ਕਿ ਅਸੀਂ
ਪਰਮੇਸ਼ੁਰ ਦੇ ਬੱਚਿਆਂ ਨੂੰ ਪਿਆਰ ਕਰਦੇ ਹਾਂ? ਅਸੀਂ ਇਹ
ਇਸਲਈ ਜਾਣਦੇ ਹਾਂ ਕਿਉਂ ਕਿ ਅਸੀਂ ਪਰਮੇਸ਼ੁਰ ਨੂੰ ਪਿਆਰ
ਕਰਦੇ ਹਾਂ ਅਤੇ ਉਸ ਦੇ ਹੁਕਮਾਂ ਨੂੰ ਮੰਨਦੇ ਹਾਂ। 3ਅਸਲ ਵਿੱਚ,
ਪਰਮੇਸ਼ੁਰ ਨੂੰ ਪਿਆਰ ਕਰਨਾ ਹੀ ਉਸ ਦੇ ਹੁਕਮਾਂ ਨੂੰ ਮੰਨਣਾ ਹੈ।
ਅਤੇ ਉਸ ਦੇ ਹੁਕਮਾਂ ਦਾ ਅਨੁਸਰਣ ਕਰਨਾ ਔਖਾ ਨਹੀਂ ਹੈ।
4ਕਿਉਂ? ਕਿਉਂ ਕਿ ਹਰ ਉਹ ਵਿਅਕਤੀ ਜਿਹੜਾ ਪਰਮੇਸ਼ੁਰ ਦਾ
ਬੱਚਾ ਹੈ ਦੁਨੀਆਂ ਨੂੰ ਜਿੱਤ ਲੈਣ ਦੀ ਸ਼ਕਤੀ ਰੱਖਦਾ ਹੈ। 5ਇਹ
ਸਾਡੀ ਨਿਹਚਾ ਹੀ ਹੈ ਜਿਸਨੇ ਦੁਨੀਆਂ ਦੇ ਵਿਰੁੱਧ ਜਿੱਤ ਪ੍ਰਾਪਤ
ਕੀਤੀ ਹੈ। ਇਸ ਲਈ ਉਹ ਵਿਅਕਤੀ ਕਿਹੜਾ ਹੈ ਜਿਹੜਾ ਦੁਨੀਆਂ

ਨੂੰ ਜਿੱਤਦਾ ਹੈ? ਸਿਰਫ ਉਹੀ ਵਿਅਕਤੀ ਜਿਹੜਾ ਇਹ ਵਿਸ਼ਵਾਸ ਰਖਦਾ ਹੈ ਕਿ ਯਿਸੂ ਹੀ ਪਰਮੇਸ਼ੁਰ ਦਾ ਪੁੱਤਰ ਹੈ।

### ਪਰਮੇਸ਼ੁਰ ਨੇ ਸਾਨੂੰ ਆਪਣੇ ਪੁੱਤਰ ਬਾਰੇ ਦੱਸਿਆ ਸੀ

6ਯਿਸੂ ਮਸੀਹ ਹੀ ਇੱਕ ਹੈ ਜਿਹੜਾ ਪਾਣੀ ਅਤੇ ਖੂਨ ਨਾਲ ਆਇਆ; ਉਹ ਸਿਰਫ ਪਾਣੀ ਰਾਹੀਂ ਹੀ ਨਹੀਂ ਆਇਆ ਸਗੋਂ ਪਾਣੀ ਅਤੇ ਲਹੂ ਨਾਲ ਆਇਆ। ਅਤੇ ਆਤਮਾ ਸਾਨੂੰ ਦੱਸਦਾ ਹੈ ਕਿ ਇਹ ਸੱਚ ਹੈ। ਆਤਮਾ ਹੀ ਸੱਚ ਹੈ।
7ਇਹ ਤਿੰਨ ਪ੍ਰਮਾਣ ਹਨ ਜਿਹੜੇ ਸਾਨੂੰ ਯਿਸੂ ਬਾਰੇ ਦੱਸਦੇ ਹਨ।
8ਆਤਮਾ, ਪਾਣੀ ਅਤੇ ਖੂਨ ਇਹ ਤਿੰਨ ਪ੍ਰਮਾਣ ਇੱਕ ਦੂਸਰੇ ਨਾਲ ਮਿਲਦੇ ਹਨ।
9ਅਸੀਂ ਲੋਕਾਂ ਤੇ ਵਿਸ਼ਵਾਸ ਕਰਦੇ ਹਾਂ ਜਦੋਂ ਉਹ ਕੁਝ ਅਜਿਹਾ ਆਖਦੇ ਹਨ ਜੋ ਸੱਚ ਹੈ। ਪਰ ਜੋ ਪਰਮੇਸ਼ੁਰ ਆਖਦਾ ਹੈ ਉਹ ਵਧੇਰੇ ਮਹੱਤਵਪੂਰਣ ਹੈ। ਜੋ ਪਰਮੇਸ਼ੁਰ ਨੇ ਆਖਿਆ ਹੈ: ਉਸ ਨੇ ਆਪਣੇ ਪੁੱਤਰ ਬਾਰੇ ਸਾਨੂੰ ਸੱਚ ਦੱਸਿਆ।

10ਜਿਹੜਾ ਵਿਅਕਤੀ ਪਰਮੇਸ਼ੁਰ ਦੇ ਪੁੱਤਰ ਵਿੱਚ ਵਿਸ਼ਵਾਸ ਰਖਦਾ ਹੈ ਉਸ ਕੋਲ ਉਹ ਸੱਚ ਹੈ ਜੋ ਸਾਨੂੰ ਪਰਮੇਸ਼ੁਰ ਨੇ ਦੱਸਿਆ। ਜਿਹੜਾ ਵਿਅਕਤੀ ਪਰਮੇਸ਼ੁਰ ਦੀ ਗੱਲ ਉੱਪਰ ਵਿਸ਼ਵਾਸ ਨਹੀਂ ਕਰਦਾ ਉਹ ਪਰਮੇਸ਼ੁਰ ਨੂੰ ਝੂਠਾ ਸਿੱਧ ਕਰਦਾ ਹੈ। ਕਿਉਂ? ਕਿਉਂ ਕਿ ਉਹ ਵਿਅਕਤੀ ਉਸ ਗੱਲ ਵਿੱਚ ਵਿਸ਼ਵਾਸ ਨਹੀਂ ਰਖਦਾ ਜਿਹੜੀ ਸਾਨੂੰ ਪਰਮੇਸ਼ੁਰ ਨੇ ਆਪਣੇ ਪੁੱਤਰ ਬਾਰੇ ਆਖੀ ਹੈ।
11ਇਹੀ ਹੈ ਜੋ ਪਰਮੇਸ਼ੁਰ ਨੇ ਸਾਨੂੰ ਆਖਿਆ: ਪਰਮੇਸ਼ੁਰ ਨੇ ਸਾਨੂੰ ਸਦੀਵੀ ਜੀਵਨ ਦਿੱਤਾ ਹੈ। ਅਤੇ ਇਹ ਅਮਰ ਜੀਵਨ ਉਸ ਦੇ ਪੁੱਤਰ ਵਿੱਚ ਹੈ।
12ਜਿਸ ਵਿਅਕਤੀ ਕੋਲ ਪੁੱਤਰ ਹੈ ਉਸ ਕੋਲ ਸੱਚਾ ਜੀਵਨ ਹੈ। ਪਰ ਜਿਸ ਕੋਲ ਪਰਮੇਸ਼ੁਰ ਦਾ ਪੁੱਤਰ ਨਹੀਂ ਹੈ ਉਸ ਕੋਲ ਸੱਚਾ ਜੀਵਨ ਨਹੀਂ ਹੈ।

### ਹੁਣ ਅਮਰ ਜੀਵਨ ਸਾਡਾ ਹੈ

13ਮੈਂ ਇਹ ਖਤ ਤੁਹਾਨੂੰ ਲਿਖ ਰਿਹਾ ਹਾਂ ਜਿਹੜੇ ਪਰਮੇਸ਼ੁਰ ਦੇ ਪੁੱਤਰ ਵਿੱਚ ਵਿਸ਼ਵਾਸ ਰਖਦੇ ਹੋ। ਇਹ ਮੈਂ ਇਸ ਲਈ ਲਿਖ ਰਿਹਾ ਹਾਂ ਤਾਂ ਤੁਹਾਨੂੰ ਪਤਾ ਲੱਗ ਸਕੇ ਕਿ ਅਮਰ ਜੀਵਨ ਤੁਹਾਡਾ ਹੈ।
14ਇਸਲਈ ਅਸੀਂ ਪਰਮੇਸ਼ੁਰ ਕੋਲ ਇਸ ਵਿਸ਼ਵਾਸ਼ ਨਾਲ ਆ ਸਕਦੇ ਹਾਂ ਕਿ ਜਦੋਂ ਅਸੀਂ ਉਸ ਦੀ ਰਜ਼ਾ ਅਨੁਸਾਰ ਉਸਤੋਂ ਕੁਝ ਮੰਗਦੇ ਹਾਂ, ਉਹ ਸਾਡੀ ਸੁਣਦਾ ਹੈ ।
15ਇਸਲਈ ਸਾਨੂੰ ਪਤਾ ਹੈ ਕਿ ਜਦੋਂ ਵੀ ਅਸੀਂ ਉਸ ਪਾਸੋਂ ਕੁਝ ਮੰਗਦੇ ਹਾਂ, ਉਹ ਸਾਨੂੰ ਸੁਣਦਾ ਹੈ। ਤਾਂ ਸਾਨੂੰ ਪਤਾ ਹੈ ਕਿ ਉਹ ਸਾਨੂੰ ਉਹ ਦਿੰਦਾ ਹੈ ਜੋ ਅਸੀਂ ਉਸ ਪਾਸੋਂ ਮੰਗਦੇ ਹਾਂ।

16ਜੇਕਰ ਕੋਈ ਇਹ ਵੇਖਦਾ ਹੈ ਕਿ ਉਸ ਦਾ ਭਰਾ ਜਾਂ ਭੈਣ ਕੋਈ ਆਜਿਹਾ ਪਾਪ ਕਰ ਰਿਹਾ ਹੈ ਜੋ ਉਸ ਨੂੰ ਮੌਤ ਵੱਲ ਨਹੀਂ ਲਿਜਾਂਦਾ, ਫ਼ੇਰ ਉਸ ਨੂੰ ਅਪਣੇ ਭਰਾ ਜਾਂ ਭੈਣ ਲਈ ਪ੍ਰਾਰਥਨਾ ਕਰਨੀ ਚਾਹੀਦੀ ਹੈ। ਪਰਮੇਸ਼ੁਰ ਉਸ ਨੂੰ ਜੀਵਨ ਪ੍ਰਦਾਨ ਕਰੇਗਾ। ਮੈਂ ਉਨ੍ਹਾਂ ਲੋਕਾਂ ਬਾਰੇ ਗੱਲ ਕਰ ਰਿਹਾ ਹਾਂ ਜਿਹੜੇ ਪਾਪ ਕਰਦੇ ਹਨ ਪਰ ਉਨ੍ਹਾਂ ਦੇ ਪਾਪਾਂ ਦੀ ਸਜ਼ਾ ਮੌਤ ਯੋਗ ਨਹੀਂ ਹੈ। ਇੱਥੇ ਅਜਿਹੇ ਪਾਪ ਜਿਹੜੇ ਸਜ਼ਾ ਦੇ ਤੌਰ ਤੇ ਮੌਤ ਵਿੱਚ ਮੁਕਦੇ ਹਨ। ਮੈਂ ਤੁਹਾਨੂੰ ਇਸ ਪਾਪ ਬਾਰੇ ਪ੍ਰਾਰਥਨਾ ਕਰਨ ਲਈ ਨਹੀਂ ਕਹਿ ਰਿਹਾ।
17ਕੁਝ ਬੁਰਾ ਕਰਨਾ ਹਮੇਸ਼ਾ ਪਾਪ ਹੈ। ਪਰ ਅਜਿਹੇ ਪਾਪ ਵੀ ਹਨ ਜਿਹੜੇ ਸਦੀਵੀ ਮੌਤ ਵੱਲ ਨਹੀਂ ਲਿਜਾਂਦੇ।

18ਅਸੀਂ ਜਾਣਦੇ ਹਾਂ ਕਿ ਜੇ ਕੋਈ ਵਿਅਕਤੀ ਪਰਮੇਸ਼ੁਰ ਦਾ ਬੱਚਾ ਬਣ ਗਿਆ ਹੈ ਉਹ ਪਾਪ ਕਰਨਾ ਜਾਰੀ ਨਹੀਂ ਰਖਦਾ। ਪਰਮੇਸ਼ੁਰ ਦਾ ਪੁੱਤਰ ਉਸ ਨੂੰ ਸੁਰਖਿਅਤ ਰਖਦਾ ਹੈ, ਅਤੇ ਦੁਸ਼ਟ (ਸ਼ੈਤਾਨ) ਅਜਿਹੇ ਵਿਅਕਤੀ ਨੂੰ ਹਾਨੀ ਨਹੀਂ ਪਹੁੰਚਾ ਸਕਦਾ।
19ਅਸੀਂ ਜਾਣਦੇ ਹਾਂ ਕਿ ਅਸੀਂ ਪਰਮੇਸ਼ੁਰ ਦੇ ਲੋਕ ਹਾਂ ਪਰ ਦੁਸ਼ਟ (ਸ਼ੈਤਾਨ) ਸਾਰੀ ਦੁਨੀਆਂ ਨੂੰ ਨਿਯੰਤ੍ਰਣ ਵਿੱਚ ਰਖਦਾ ਹੈ।
20ਅਸੀਂ ਇਹ ਵੀ ਜਾਣਦੇ ਹਾਂ ਕਿ ਪਰਮੇਸ਼ੁਰ ਦਾ ਪੁੱਤਰ ਆ ਚੁੱਕਿਆ ਹੈ ਅਤੇ ਸਾਨੂੰ ਸਿਆਣਪ ਦਿੱਤੀ ਹੈ ਤਾਂ ਜੋ ਹੁਣ ਅਸੀਂ ਉਸ ਇੱਕ ਸੱਚੇ ਨੂੰ ਜਾਣ ਸਕਦੇ ਹਾਂ। ਅਤੇ ਅਸਲ ਵਿੱਚ ਸਾਡੀਆਂ ਜ਼ਿੰਦਗੀਆਂ ਉਸ ਇੱਕ ਸੱਚੇ ਵਿੱਚ ਹਨ। ਉਹੀ ਸੱਚਾ ਪਰਮੇਸ਼ੁਰ ਹੈ ਅਤੇ ਉਹੀ ਅਮਰ ਜੀਵਨ ਹੈ।
21ਇਸ ਲਈ ਮੇਰੇ ਬੱਚਿਓ, ਆਪਣੇ ਆਪ ਨੂੰ ਝੂਠੇ ਦੇਵਤਿਆਂ ਤੋ ਦੂਰ ਰਖੋ।

# ਯੂਹੰਨਾ ਦੀ ਦੂਜੀ ਪੱਤ੍ਰੀ

ਬਜ਼ੁਰਗ ਵੱਲੋਂ ਸ਼ੁਭ ਕਾਮਨਾਵਾਂ। ਪਰਮੇਸ਼ਰ ਵੱਲੋਂ ਚੁਣੀ ਹੋਈ ਇਸ ਸੁਆਣੀ ਅਤੇ ਉਸ ਦੇ ਬੱਚਿਆਂ ਨੂੰ।

ਮੈਂ ਸਚਾਈ ਵਿੱਚ ਤੁਹਾਨੂੰ ਸਾਰਿਆਂ ਨੂੰ ਪਿਆਰ ਕਰਦਾ ਹਾਂ। ਉਹ ਸਾਰੇ ਲੋਕ ਵੀ ਜਿਹੜੇ ਸਚਾਈ ਨੂੰ ਜਾਣਦੇ ਹਨ, ਤੁਹਾਨੂੰ ਪਿਆਰ ਕਰਦੇ ਹਨ। 2ਅਸੀਂ ਤੁਹਾਨੂੰ ਸੱਚ ਦੇ ਕਾਰਣ ਪਿਆਰ ਕਰਦੇ ਹਾਂ: ਜਿਹੜਾ ਸਾਡੇ ਅੰਦਰ ਵਸਦਾ ਹੈ। ਉਹ ਸੱਚ ਸਾਡੇ ਨਾਲ ਹਮੇਸ਼ਾ ਰਹੇਗਾ।

3ਪਰਮੇਸ਼ਰ ਪਿਤਾ ਅਤੇ ਉਸਦੇ ਪੁੱਤਰ ਯਿਸੂ ਮਸੀਹ ਵੱਲੋਂ ਕਿਰਪਾ, ਮਿਹਰ ਅਤੇ ਸ਼ਾਂਤੀ ਸਾਡੇ ਨਾਲ ਹੋਵੇਗੀ। ਅਸੀਂ ਇਹ ਅਸੀਸਾਂ ਸੱਚ ਅਤੇ ਪਿਆਰ ਰਾਹੀਂ ਪ੍ਰਾਪਤ ਕਰਦੇ ਹਾਂ।

4ਮੈਨੂੰ ਤੁਹਾਡੇ ਕੁਝ ਬੱਚਿਆਂ ਬਾਰੇ ਜਾਣ ਕੇ ਬਹੁਤ ਖੁਸ਼ੀ ਹੋਈ ਕਿ ਉਹ ਸੱਚ ਦੇ ਰਾਹ ਤੇ ਜਾ ਰਹੇ ਹਨ ਜਿਵੇਂ ਕਿ ਪਿਤਾ ਨੇ ਸਾਨੂੰ ਹੁਕਮ ਦਿੱਤਾ ਸੀ। 5ਅਤੇ ਹੁਣ ਪਿਆਰੀ ਸੁਆਣੀ ਮੈਂ ਤੈਨੂੰ ਦੱਸਦਾ ਹਾਂ ਕਿ ਸਾਨੂੰ ਸਾਰਿਆਂ ਨੂੰ ਇੱਕ ਦੂਸਰੇ ਨਾਲ ਪਿਆਰ ਕਰਨਾ ਚਾਹੀਦਾ ਹੈ। ਇਹ ਕੋਈ ਨਵਾਂ ਹੁਕਮ ਨਹੀਂ ਹੈ। ਇਹ ਓਹੀ ਹੁਕਮ ਹੈ ਜੋ ਸਾਨੂੰ ਸ਼ੁਰੂ ਵਿਚ ਮਿਲਿਆ ਸੀ। 6ਪਿਆਰ ਕਰਨ ਦਾ ਅਰਥ ਪਰਮੇਸ਼ੁਰ ਦੁਆਰਾ ਸਾਨੂੰ ਦਿੱਤੇ ਗਏ ਹੁਕਮ ਅਨੁਸਾਰ ਜਿਉਣਾ ਹੈ। ਪਰਮੇਸ਼ਰ ਦਾ ਹੁਕਮ ਇੱਕ ਪਿਆਰ ਦਾ ਜੀਵਨ ਜਿਉਣਾ ਹੈ। ਤੁਸੀਂ ਇਹ ਹੁਕਮ ਸ਼ੁਰੂ ਤੋਂ ਸੁਣਿਆ ਹੈ।

7ਹੁਣ ਦੁਨੀਆਂ ਵਿੱਚ ਬਹੁਤ ਸਾਰੇ ਝੂਠੇ ਉਪਦੇਸ਼ਕ ਮੌਜੂਦ ਹਨ। ਇਹ ਝੂਠੇ ਉਪਦੇਸ਼ਕ ਇਹ ਇਕਬਾਲ ਕਰਨ ਤੋਂ ਇਨਕਾਰ ਕਰਦੇ ਹਨ ਕਿ ਯਿਸੂ ਮਸੀਹ ਧਰਤੀ ਤੇ ਆਇਆ ਅਤੇ ਇੱਕ ਮਨੁੱਖ ਬਣ ਗਿਆ। ਜਿਹੜਾ ਵਿਅਕਤੀ ਇਸ ਸੱਚ ਦਾ ਇਕਬਾਲ ਕਰਨ ਤੋਂ ਇਨਕਾਰ ਕਰਦਾ ਇੱਕ ਝੂਠਾ ਉਪਦੇਸ਼ਕ ਅਤੇ ਮਸੀਹ ਦਾ ਦੁਸ਼ਮਣ ਹੈ। 8ਹੋਸ਼ਿਆਰ ਰਹੋ! ਉਹ ਇਨਾਮ ਨਾ ਗਵਾਓ ਜਿਸ ਵਾਸਤੇ ਅਸੀਂ ਕੜੀ ਮਿਹਨਤ ਕੀਤੀ ਹੈ, ਤਾਂ ਜੋ ਤੁਹਾਨੂੰ ਪੂਰਾ ਇਨਾਮ ਦਿੱਤਾ ਜਾ ਸਕੇ।

9ਇੱਕ ਵਿਅਕਤੀ ਨੂੰ ਯਿਸੂ ਮਸੀਹ ਦੇ ਉਪਦੇਸ਼ ਦਾ ਹੀ ਅਨੁਸਰਣ ਕਰਦਾ ਚਾਹੀਦਾ ਹੈ। ਜੇਕਰ ਕੋਈ ਵਿਅਕਤੀ ਮਸੀਹ ਦੇ ਉਪਦੇਸ਼ ਨੂੰ ਬਦਲਦਾ ਹੈ ਤਾਂ ਉਸ ਵਿਅਕਤੀ ਦੀ ਪਰਮੇਸ਼ਰ ਨਾਲ ਕੋਈ ਸੰਗਤ ਨਹੀਂ ਹੈ। ਜੇਕਰ ਕੋਈ ਵਿਅਕਤੀ ਮਸੀਹ ਦੇ ਉਪਦੇਸ਼ ਦਾ ਅਨੁਸਰਣ ਕਰਦਾ ਹੈ, ਤਾਂ ਉਹ ਵਿਅਕਤੀ ਪਿਤਾ ਅਤੇ ਪੁੱਤਰ ਨਾਲ ਦੋਹਾਂ ਸੰਗਤ ਰਖਦਾ ਹੈ। 10ਜੇ ਉਹ ਵਿਅਕਤੀ ਜੋ ਤੁਹਾਡੇ ਕੋਲ ਆਉਂਦਾ ਹੈ, ਇਹ ਉਪਦੇਸ਼ ਨਹੀਂ ਲਿਆਉਂਦਾ, ਉਸ ਨੂੰ ਆਪਣੇ ਘਰ ਅੰਦਰ ਨਾ ਕਬੂਲੋ। ਉਸਦੀ ਆਓਭਗਤ ਨਾ ਕਰੋ 11ਜੇ ਤੁਸੀਂ ਉਸ ਦਾ ਸੁਆਗਤ ਕਰਦੇ ਹੋ, ਤਾਂ ਤੁਸੀਂ ਉਸ ਦੇ ਬਦ ਕੰਮਾਂ ਵਿੱਚ ਉਸਦਾ ਸਾਥ ਦੇ ਰਹੇ ਹੋ।

12ਮੈਂ ਤੁਹਾਨੂੰ ਬਹੁਤ ਕੁਝ ਕਹਿਣਾ ਚਾਹੁੰਦਾ ਹਾਂ। ਪਰ ਮੈਂ ਸਿਆਹੀ ਅਤੇ ਕਾਗਜ਼ ਨਹੀਂ ਵਰਤਣਾ ਚਾਹੁੰਦਾ। ਪਰ ਮੈਨੂੰ ਤੁਹਾਡੇ ਕੋਲ ਆਉਣ ਅਤੇ ਤੁਹਾਡੇ ਨਾਲ ਆਮ੍ਹੋ ਸਾਮ੍ਹਣੇ ਗੱਲ ਕਰਨ ਦੀ ਆਸ ਹੈ। ਇਸ ਨਾਲ ਸਾਨੂੰ ਬਹੁਤ ਖੁਸ਼ੀ ਮਿਲੇਗੀ।

13ਪਰਮੇਸ਼ੁਰ ਦੁਆਰਾ ਚੁਣੇ ਗਏ ਤੁਹਾਡੀ ਭੈਣ ਦੇ ਬੱਚੇ ਤੁਹਾਨੂੰ ਆਪਣਾ ਪਿਆਰ ਭੇਜਦੇ ਹਨ।

# ਯੂਹੰਨਾ ਦੀ ਤੀਜੀ ਪੱਤ੍ਰੀ

ਯੂਹੰਨਾ ਬਜ਼ੁਰਗ ਵੱਲੋਂ ਮੇਰੇ ਮਿੱਤਰ ਗਾਯੁਸ ਨੂੰ ਸ਼ੁਭ ਕਾਮਨਵਾਂ,
ਜਿਸਨੂੰ ਮੈਂ ਸੱਚੀਂ ਪਿਆਰ ਕਰਦਾ ਹਾਂ।

**2**ਮੇਰੇ ਪਿਆਰੇ ਮਿੱਤਰੋ, ਜਿਵੇਂ ਕਿ ਤੁਹਾਡੀ ਆਤਮਕ ਜ਼ਿੰਦਗੀ
ਚੰਗੀ ਚੱਲ ਰਹੀ ਹੈ, ਮੈਂ ਪ੍ਰਾਰਥਨਾ ਕਰਦਾ ਹਾਂ ਕਿ ਤੁਹਾਡੇ ਨਾਲ
ਸਭ ਕੁਝ ਵਧੀਆ ਜਾਵੇ ਅਤੇ ਤੁਸੀਂ ਚੰਗੀ ਸਿਹਤ ਦਾ ਆਨੰਦ
ਮਾਣੋ। **3**ਕੁਝ ਭਰਾ ਮੇਰੇ ਕੋਲ ਆਏ ਸਨ ਅਤੇ ਉਨ੍ਹਾਂ ਨੇ ਮੈਨੂੰ
ਤੁਹਾਡੇ ਜੀਵਨ ਦੀ ਸਚਾਈ ਬਾਰੇ ਦੱਸਿਆ। ਉਨ੍ਹਾਂ ਨੇ ਮੈਨੂੰ ਦੱਸਿਆ
ਕਿ ਤੁਸੀਂ ਨਿਰੰਤਰ ਸੱਚ ਦੇ ਮਾਰਗ ਤੇ ਤੁਰ ਰਹੇ ਹੋ। ਇਸ ਨਾਲ
ਮੈਨੂੰ ਖੁਸ਼ੀ ਹੋਈ। **4**ਜਦੋਂ ਵੀ ਮੈਂ ਇਹ ਸੁਣਦਾ ਹਾਂ ਕਿ ਮੇਰੇ ਬੱਚੇ
ਸੱਚ ਦੇ ਮਾਰਗ ਦਾ ਅਨੁਸਰਣ ਕਰਦੇ ਹਨ ਤਾਂ ਮੈ ਬਹੁਤ ਖੁਸ਼
ਹੁੰਦਾ ਹਾਂ। ਮੈਨੂੰ ਇਸ ਤੋਂ ਵੱਧ ਹੋਰ ਕੋਈ ਆਨੰਦ ਨਹੀਂ ਹੈ।

**5**ਮੇਰੇ ਪਿਆਰੇ ਮਿੱਤਰੋ ਇਹ ਚੰਗੀ ਗੱਲ ਹੈ ਕਿ ਤੁਸੀਂ ਆਪਣੇ
ਭਰਾਵਾਂ ਦੀ ਸਹਾਇਤਾ ਵੀ ਕਰ ਰਹੇ ਹੋ ਜਿਨ੍ਹਾਂ ਨੂੰ ਤੁਸੀਂ ਜਾਣਦੇ
ਵੀ ਨਹੀਂ। **6**ਇਨ੍ਹਾਂ ਭਰਾਵਾਂ ਨੇ ਕਲੀਸਿਯਾ ਨੂੰ ਤੁਹਾਡੇ ਪਿਆਰ
ਬਾਰੇ ਦੱਸਿਆ। ਕਿਰਪਾ ਕਰਕੇ ਉਨ੍ਹਾਂ ਦੀ ਯਾਤਰਾ ਲਈ ਉਨ੍ਹਾਂ
ਦੀ ਸਹਾਇਤਾ ਕਰਨੀ ਜਾਰੀ ਰਖੋ। ਉਨ੍ਹਾਂ ਦੀ ਇਸ ਢੰਗ ਨਾਲ
ਸਹਾਇਤਾ ਕਰੋ ਜਿਸ ਨਾਲ ਪਰਮੇਸ਼ਰ ਪ੍ਰਸੰਨ ਹੋਵੇ।

**7**ਇਹ ਭਰਾ ਮਸੀਹ ਦੀ ਸੇਵਾ ਕਰਨ ਲਈ ਆਪਣੀ ਯਾਤਰਾ
ਤੇ ਗਏ। ਉਨ੍ਹਾਂ ਨੇ ਅਨਾਸਥਾਵਾਨਾਂ ਪਾਸੋਂ ਕੋਈ ਸਹਾਇਤਾ ਪ੍ਰਵਾਨ
ਨਾ ਕੀਤੀ। **8**ਇਸ ਲਈ ਸਾਨੂੰ ਅਜਿਹੇ ਭਰਾਵਾਂ ਦੀ ਸਹਾਇਤਾ
ਕਰਨੀ ਚਾਹੀਦੀ ਹੈ। ਜਦੋਂ ਅਸੀਂ ਉਨ੍ਹਾਂ ਦੀ ਸਹਾਇਤਾ ਕਰਦੇ
ਹਾਂ, ਤਾਂ ਅਸੀਂ ਸੱਚ ਲਈ ਉਨ੍ਹਾਂ ਦੇ ਕਾਰਜ ਵਿੱਚ ਹਿੱਸੇਦਾਰ ਬਣ
ਜਾਂਦੇ ਹਾਂ। **9**ਮੈਂ ਕਲੀਸਿਯਾ ਨੂੰ ਖਤ ਲਿਖਿਆ ਸੀ, ਪਰ
ਦਿਯੁਤ੍ਰਿਫੇਸ ਨੇ ਸਾਡੀ ਗੱਲ ਨਹੀਂ ਸੁਣੀ। ਉਹ ਹਮੇਸ਼ਾ ਉਨ੍ਹਾਂ
ਦਾ ਆਗੂ ਹੋਣ ਦਾ
ਵਿਖਾਵਾ ਕਰਨਾ ਪਸੰਦ ਕਰਦਾ ਹੈ। **10**ਜਦੋਂ ਮੈਂ ਆਵਾਂਗਾ, ਮੈਂ
ਦਿਖਾ ਦੇਵਾਂਗਾ ਕਿ ਦਿਯੁਤ੍ਰਿਫੇਸ ਕੀ ਕਰ ਰਿਹਾ ਹੈ। ਉਹ ਝੂਠ
ਬੋਲਦਾ ਹੈ ਅਤੇ ਸਾਡੇ ਬਾਰੇ ਮੰਦਾ ਬੋਲਦਾ ਹੈ। ਸਿਰਫ ਇਹੀ ਹੀ
ਨਹੀਂ, ਉਹ ਉਨ੍ਹਾਂ ਭਰਾਵਾਂ ਦਾ ਸੁਆਗਤ ਕਰਨ ਤੋਂ ਵੀ ਇਨਕਾਰ
ਕਰਦਾ ਹੈ ਜਿਹੜੇ ਮਸੀਹ ਦੀ ਸੇਵਾ ਲਈ ਯਾਤਰਾ ਕਰਦੇ ਹਨ।
ਉਹ ਉਨ੍ਹਾਂ ਨੂੰ ਰੋਕਣ ਦੀ ਕੋਸ਼ਿਸ਼ ਵੀ ਕਰਦਾ ਹੈ, ਜਿਹੜੇ ਉਨ੍ਹਾਂ
ਭਰਾਵਾਂ ਦੀ ਸਹਾਇਤਾ ਕਰਨਾ ਚਾਹੁੰਦੇ ਹਨ ਅਤੇ ਉਨ੍ਹਾਂ ਨੂੰ
ਕਲੀਸਿਯਾ ਛੱਡਣ ਲਈ ਮਜ਼ਬੂਰ ਕਰਦਾ ਹੈ। **11**ਮੇਰੇ ਪਿਆਰੇ
ਮਿੱਤਰ, ਉਨ੍ਹਾਂ ਦੇ ਉਦਾਹਰਣਾਂ ਦਾ ਅਨੁਸਰਣ ਨਾ ਕਰ ਜਿਹੜੇ
ਬਦੀ ਕਰਦੇ ਹਨ, ਸਗੋਂ ਉਨ੍ਹਾਂ ਦੇ ਉਦਾਹਰਣਾਂ ਦਾ ਅਨੁਸਰਣ
ਕਰ ਜਿਹੜੇ ਨੇਕੀ ਕਰਦੇ ਹਨ। ਜਿਹੜਾ ਵਿਅਕਤੀ ਚੰਗੀਆਂ
ਗੱਲਾਂ ਕਰਦਾ ਹੈ ਪਰਮੇਸ਼ੁਰ ਨਾਲ ਸੰਬੰਧਿਤ ਹੈ ਪਰ ਉਹ ਵਿਅਕਤੀ
ਜਿਹੜਾ ਬਦੀ ਕਰਦਾ ਹੈ ਉਸ ਨੇ ਕਦੇ ਵੀ ਪਰਮੇਸ਼ਰ ਨੂੰ ਨਹੀਂ
ਜਾਣਿਆ।

**12**ਹਰ ਕੋਈ ਦੇਮੇਤ੍ਰਿਯੁਸ ਦੀ ਉਸਤਤਿ ਕਰਦਾ ਹੈ। ਸੱਚ ਖੁਦ
ਉਸ ਨਾਲ ਸਹਿਮਤ ਹੁੰਦਾ ਹੈ ਜੋ ਉਹ ਆਖਦੇ ਹਨ। ਸਾਡੇ ਕੋਲ
ਵੀ ਉਸ ਲਈ ਆਖਣ ਲਈ ਚੰਗੀਆਂ ਗੱਲਾਂ ਹਨ। ਤੁਸੀਂ ਜਾਣਦੇ
ਹੋ ਕਿ ਜੋ ਕੁਝ ਵੀ ਅਸੀਂ ਆਖਦੇ ਹਾਂ, ਸੱਚ ਹੈ।

**13**ਬਹੁਤ ਸਾਰੀਆਂ ਗੱਲਾਂ ਹਨ ਜਿਹੜੀਆਂ ਮੈਂ ਤੁਹਾਨੂੰ ਦੱਸਣੀਆਂ
ਚਾਹੁੰਨਾ। ਪਰ ਮੈਂ ਕਲਮ ਦਵਾਤ ਦੀ ਵਰਤੋਂ ਨਹੀਂ ਕਰਨਾ
ਚਾਹੁੰਦਾ। **14**ਮੈਂ ਤੁਹਾਨੂੰ ਛੇਤੀ ਹੀ ਵੇਖਣ ਦੀ ਆਸ ਰਖਦਾ ਹਾਂ।
ਫੇਰ ਅਸੀਂ ਆਮ੍ਹੋ ਸਾਮ੍ਹਣੇ ਗੱਲ ਕਰ ਸਕਦੇ ਹਾਂ। **15**ਤੁਹਾਨੂੰ ਸ਼ਾਂਤੀ
ਪ੍ਰਾਪਤ ਹੋਵੇ। ਮੇਰੇ ਨਾਲ ਦੇ ਇੱਥੇ ਦੇ ਮਿੱਤਰ ਤੁਹਾਨੂੰ ਆਪਣਾ
ਪਿਆਰ ਦਿੰਦੇ ਹਨ। ਕਿਰਪਾ ਕਰਕੇ ਉੱਥੋਂ ਦੇ ਸਾਡੇ ਸਾਰੇ ਮਿੱਤਰਾਂ
ਨੂੰ ਸਾਡਾ ਪਿਆਰ ਸੂਚਤ ਕਰਨਾ।

# ਯਹੂਦਾਹ ਦੀ ਪੱਤ੍ਰੀ

ਯਹੂਦਾਹ ਵੱਲੋਂ, ਜੋ ਮਸੀਹ ਯਿਸੂ ਦਾ ਸੇਵਕ ਹੈ ਅਤੇ ਯਾਕੂਬ ਦਾ ਭਰਾ ਹੈ, ਉਨ੍ਹਾਂ ਸਮੂਹ ਲੋਕਾਂ ਨੂੰ ਸ਼ੁਭਕਾਮਨਾਵਾਂ ਜਿਨ੍ਹਾਂ ਨੂੰ ਪਰਮੇਸ਼ੁਰ ਦੁਆਰਾ ਸੱਦਿਆ ਗਿਆ ਹੈ। ਪਰਮੇਸ਼ੁਰ ਪਿਤਾ ਤੁਹਾਨੂੰ ਪਿਆਰ ਕਰਦਾ ਹੈ ਅਤੇ ਤੁਹਾਨੂੰ ਯਿਸੂ ਮਸੀਹ ਦੇ ਵਿੱਚ ਸੁਰਖਿਅਤ ਰੱਖਿਆ ਗਿਆ ਹੈ।
2ਮਿਹਰ, ਸ਼ਾਂਤੀ ਅਤੇ ਪਿਆਰ ਵੱਧ ਤੋਂ ਵੱਧ ਤੁਹਾਡਾ ਹੋਵੇ।

### ਪਰਮੇਸ਼ੁਰ ਉਨ੍ਹਾਂ ਲੋਕਾਂ ਨੂੰ ਸਜ਼ਾ ਦੇਵੇਗਾ ਜਿਹੜੇ ਮੰਦੇ ਕੰਮ ਕਰਦੇ ਹਨ

3ਪਿਆਰੇ ਮਿੱਤਰੋ, ਮੈਂ ਤੁਹਾਨੂੰ ਉਸ ਮੁਕਤੀ ਬਾਰੇ ਲਿਖਣ ਲਈ
ਬਹੁਤ ਉਤਸੁਕ ਹਾਂ ਜਿਹੜੀ ਅਸੀਂ ਸਾਰੇ ਇਕੱਠੇ ਸਾਂਝੀ ਕਰਦੇ
ਹਾਂ। ਪਰ ਮੈਂ ਇਸ ਨੂੰ ਜ਼ਰੂਰੀ ਸਮਝਿਆ ਕਿ ਤੁਹਾਨੂੰ ਕਿਸੇ ਹੋਰ
ਚੀਜ਼ ਬਾਰੇ ਲਿਖਾਂ: ਮੈਂ ਤੁਹਾਨੂੰ ਉਸ ਨਿਹਚਾ ਲਈ, ਜਿਹੜੀ ਉਸ
ਨੇ ਆਪਣੇ ਪਵਿੱਤਰ ਲੋਕਾਂ ਨੂੰ ਦਿੱਤੀ ਹੈ, ਸਖ਼ਤ ਸੰਘਰਸ਼ ਕਰਨ
ਲਈ ਉਤਸਾਹਿਤ ਕਰਨਾ ਚਾਹੁੰਦਾ ਹਾਂ। ਪਰਮੇਸ਼ੁਰ ਨੇ ਇਹ ਨਿਹਚਾ
ਇਕੋ ਵਾਰੀ ਪ੍ਰਦਾਨ ਕੀਤੀ ਹੈ ਅਤੇ ਇਹ ਸਦਾ ਲਈ ਦਿੱਤੀ ਗਈ
ਹੈ। 4ਕੁਝ ਲੋਕ ਚੋਰੀ ਛਿਪੇ ਤੁਹਾਡੀ ਸੰਗਤ ਵਿੱਚ ਆ ਵੜੇ
ਹਨ। ਇਨ੍ਹਾਂ ਲੋਕਾਂ ਨੂੰ ਪਹਿਲਾਂ ਹੀ ਆਪਣੇ ਮੰਦੇ ਕਾਰਿਆਂ ਲਈ
ਦੋਸ਼ੀ ਕਰਾਰ ਦਿੱਤਾ ਗਿਆ ਹੈ। ਬਹੁਤ ਸਮਾਂ ਪਹਿਲਾਂ, ਉਨ੍ਹਾਂ ਬਾਰੇ
ਪੋਥੀਆਂ ਵਿੱਚ ਇਹ ਲਿਖਿਆ ਗਿਆ ਹੈ। ਇਹ ਲੋਕ ਪਰਮੇਸ਼ੁਰ ਦੇ
ਖ਼ਿਲਾਫ਼ ਹਨ। ਉਨ੍ਹਾਂ ਨੇ ਸਾਡੇ ਪਰਮੇਸ਼ੁਰ ਦੀ ਕਿਰਪਾ ਦੀ
ਭਰਿਸ਼ਟ ਕਰਨੀਆਂ ਕਰਨ ਲਈ ਕੁਵਰਤੋਂ ਕੀਤੀ ਹੈ। ਇਹ ਲੋਕ
ਯਿਸੂ ਮਸੀਹ, ਸਾਡੇ ਇੱਕੋ ਮਾਲਕ ਅਤੇ ਪ੍ਰਭੂ ਨੂੰ ਕਬੂਲਣ ਤੋਂ
ਇਨਕਾਰ ਕਰਦੇ ਹਨ।
5ਮੈਂ ਉਨ੍ਹਾਂ ਗੱਲਾਂ ਨੂੰ ਚੇਤੇ ਕਰਨ ਵਿੱਚ ਤੁਹਾਡੀ ਸਹਾਇਤਾ
ਕਰਨੀ ਚਾਹੁੰਦਾ ਹਾਂ ਜਿਨ੍ਹਾਂ ਨੂੰ ਤੁਸੀਂ ਪਹਿਲਾਂ ਹੀ ਜਾਣਦੇ ਹੋ:
ਯਾਦ ਕਰੋ ਕਿ ਪ੍ਰਭੂ ਨੇ ਆਪਣੇ ਲੋਕਾਂ ਨੂੰ ਮਿਸਰ ਦੀ ਧਰਤੀ ਤੋਂ
ਬਚਾਇਆ ਅਤੇ ਬਾਹਰ ਲਿਆਂਦਾ। ਪਰ ਬਾਅਦ ਵਿੱਚ ਪ੍ਰਭੂ ਨੇ
ਉਨ੍ਹਾਂ ਸਮੂਹ ਲੋਕਾਂ ਨੂੰ ਤਬਾਹ ਕਰ ਦਿੱਤਾ ਜਿਨ੍ਹਾਂ ਨੂੰ ਨਿਹਚਾ
ਨਹੀਂ ਸੀ। 6ਇਹ ਵੀ ਚੇਤੇ ਰੱਖੋ ਕਿ, ਦੂਤਾਂ ਕੋਲ ਸ਼ਕਤੀ ਤਾਂ ਸੀ
ਪਰ ਉਨ੍ਹਾਂ ਨੇ ਰੱਖੀ ਨਹੀਂ। ਉਨ੍ਹਾਂ ਨੇ ਆਪਣੇ ਘਰ ਛੱਡ ਦਿੱਤੇ
ਅਤੇ ਇਸ ਲਈ ਪ੍ਰਭੂ ਨੇ ਉਨ੍ਹਾਂ ਨੂੰ ਹਨੇਰੇ ਵਿੱਚ ਰਖਿਆ। ਉਨ੍ਹਾਂ
ਨੂੰ ਸਦੀਵੀ ਜ਼ੰਜ਼ੀਰਾਂ ਵਿੱਚ ਰੱਖਿਆ ਹੋਇਆ ਸੀ। ਉਸਨੇ ਉਨ੍ਹਾਂ
ਨੂੰ ਉੱਥੇ ਮਹਾਨ ਦਿਨ ਉੱਤੇ ਉਨ੍ਹਾਂ ਦਾ ਨਿਰਣਾ ਕਰਨ ਲਈ
ਰਖਿਆ ਹੋਇਆ ਹੈ।
7ਸਦੂਮ ਅਤੇ ਅਮੋਰਾਹ ਦੇ ਸ਼ਹਿਰ ਨੂੰ ਵੀ ਚੇਤੇ ਕਰੋ ਅਤੇ ਉਨ੍ਹਾਂ
ਦੇ ਆਲੇ ਦੁਆਲੇ ਦੇ ਬਾਕੀ ਸ਼ਹਿਰਾਂ ਨੂੰ ਵੀ। ਉਹ ਵੀ ਉਨ੍ਹਾਂ ਦੂਤਾਂ
ਵਾਂਗ ਹੀ ਹਨ। ਉਹ ਸ਼ਹਿਰ ਜਿਨਸੀ ਗੁਨਾਹ ਅਤੇ ਹੋਰ ਮੰਦੇ
ਕੰਮਾਂ ਨਾਲ ਭਰੇ ਹੋਏ ਸਨ। ਉਹ ਸਦੀਵੀ ਅੱਗ ਦੀ ਸਜ਼ਾ ਭੁਗਤ
ਰਹੇ ਹਨ। ਉਨ੍ਹਾਂ ਦੀ ਸਜ਼ਾ ਸਾਡੇ ਲਈ ਇੱਕ ਮਿਸਾਲ ਹੈ।
8ਜਿਹੜੇ ਤੁਹਾਡੀ ਸੰਗਤ ਵਿੱਚ ਆਏ ਹਨ ਇਨ੍ਹਾਂ ਬਾਰੇ ਵੀ
ਇਵੇਂ ਹੀ ਹੈ। ਉਹ ਸੁਪਨਿਆਂ ਦੇ ਪਿੱਛੇ ਲੱਗੇ ਹੋਏ ਹਨ। ਉਹ
ਆਪਣੇ ਆਪ ਨੂੰ ਪਾਪ ਰਾਹੀਂ ਪਲੀਤ ਕਰਦੇ ਹਨ। ਉਹ ਪਰਮੇਸ਼ੁਰ
ਦੇ ਅਧਿਕਾਰ ਨੂੰ ਰੱਦ ਕਰਦੇ ਹਨ। ਅਤੇ ਸੁਰਗੀ ਦੂਤਾਂ ਬਾਰੇ
ਮੰਦਾ ਬੋਲਦੇ ਹਨ। 9ਪਰ ਮਹਾਂ ਦੂਤ ਮੀਕਾਇਲ ਨੇ ਵੀ ਇਸ ਤਰ੍ਹਾਂ
ਦਾ ਵਿਹਾਰ ਨਹੀਂ ਕੀਤਾ। ਮਹਾਂ ਦੂਤ ਮੀਕਾਇਲ ਨੇ ਸ਼ੈਤਾਨ ਨਾਲ
ਵਿਵਾਦ ਕੀਤਾ ਕਿ ਮੂਸਾ ਦੇ ਸ਼ਰੀਰ ਨੂੰ ਕੌਣ ਆਪਣੇ ਕੋਲ ਰਖੇਗਾ।
ਪਰ ਮੀਕਾਇਲ ਨੇ ਸ਼ੈਤਾਨ ਦੇ ਖਿਲਾਫ਼ ਬਦਨਾਮੀ ਦੇ ਇਲਜ਼ਾਮ
ਲਾਉਣ ਦਾ ਹੌਸਲਾ ਨਹੀਂ ਕੀਤਾ। ਪਰ ਮੀਕਾਇਲ ਨੇ ਆਖਿਆ,
"ਪ੍ਰਭੂ ਤੈਨੂੰ ਸਜ਼ਾ ਦੇਵੇਗਾ।" 10ਪਰ ਇਹ ਲੋਕ ਉਨ੍ਹਾਂ ਚੀਜ਼ਾਂ ਦੀ
ਅਲੋਚਨਾ ਕਰਦੇ ਹਨ ਜਿਨ੍ਹਾਂ ਨੂੰ ਇਹ ਸਮਝਦੇ ਨਹੀਂ ਹਨ। ਉਹ
ਸੋਚ ਕੇ ਗੱਲਾਂ ਨੂੰ ਨਹੀਂ ਸਮਝਦੇ, ਸਗੋਂ ਕੁਦਰਤੀ ਪ੍ਰਵਿੱਤੀ ਦੁਆਰਾ
ਪਸ਼ੂਆਂ ਵਾਂਙ ਜੋ ਸੋਚ ਨਹੀਂ ਸਕਦੇ। ਇਹੀ ਗੱਲਾਂ ਹਨ ਜਿਹੜੀਆਂ
ਉਨ੍ਹਾਂ ਨੂੰ ਤਬਾਹ ਕਰ ਦਿੰਦੀਆਂ ਹਨ। 11ਇਹ ਇਨ੍ਹਾਂ ਲਈ ਬੁਰਾ
ਹੋਵੇਗਾ। ਇਨ੍ਹਾਂ ਲੋਕਾਂ ਨੇ ਉਹੀ ਰਾਹ ਚੁਣਿਆ ਹੈ ਜਿਸ ਉੱਤੇ
ਕਇਨ ਚੱਲਿਆ ਸੀ। ਪੈਸਾ ਕਮਾਉਣ ਲਈ ਉਨ੍ਹਾਂ ਨੇ ਆਪਣੇ
ਆਪ ਨੂੰ ਉਸੇ ਰਾਹ ਪਾ ਲਿਆ ਹੈ ਜਿਸ ਰਾਹ ਬਿਲਆਮ ਪਿਆ
ਸੀ। ਇਹ ਲੋਕ ਪਰਮੇਸ਼ੁਰ ਦੇ ਖ਼ਿਲਾਫ਼ ਕੋਰਾਹ ਵਾਂਗ ਲੜੇ ਹਨ
ਅਤੇ ਕੋਰਾਹ ਵਾਂਗ ਤਬਾਹ ਹੋ ਜਾਣਗੇ।
12ਇਹ ਲੋਕ ਤੁਹਾਡੇ ਖਾਸ ਉਤਸਵਾਂ ਵਿੱਚ ਭੱਦੇ ਦਾਗਾਂ ਵਰਗੇ
ਹਨ। ਉਹ ਬੇਸ਼ਰਮ ਹੋਕੇ ਤੁਹਾਡੇ ਨਾਲ ਭੋਜਨ ਖਾਂਦੇ ਹਨ। ਉਹ
ਸਿਰਫ ਆਪਣਾ ਹੀ ਖਿਆਲ ਰਖਦੇ ਹਨ। ਉਹ ਬਿਨ ਵਰਖਾ
ਵਾਲੇ ਬੱਦਲਾਂ ਵਾਂਗ ਅਤੇ ਹਵਾ ਦੁਆਰਾ ਉਡਾਏ ਜਾਣ ਵਰਗੇ
ਹਨ। ਉਹ ਫਲ ਤੋਂ ਸੱਖਣੇ ਬਿਰਖ ਹਨ ਅਤੇ ਸਮਾਂ ਪੈਣ ਤੇ ਉਨ੍ਹਾਂ
ਨੂੰ ਧਰਤੀ ਤੋਂ ਪੁੱਟ ਦਿੱਤਾ ਜਾਂਦਾ ਹੈ। ਇਸ ਲਈ ਉਹ ਦੂਹਰੀ
ਮੌਤ ਮਰਦੇ ਹਨ। 13ਉਹ ਸਮੁੰਦਰ ਦੀਆਂ ਤੁਫਾਨੀ ਲਹਿਰਾਂ ਵਾਂਗ
ਹਨ। ਜਿਹੜੀਆਂ ਝੱਗ ਬਣਾਉਂਦੀਆਂ ਹਨ। ਉਹ ਲੋਕ ਉਸੇ
ਤਰ੍ਹਾਂ ਸ਼ਰਮਸ਼ਾਰੀ ਵਾਲੀਆਂ ਗੱਲਾਂ ਕਰਦੇ ਹਨ ਜਿਵੇਂ ਲਹਿਰਾਂ
ਝੱਗ ਬਣਾਉਂਦੀਆਂ ਹਨ। ਇਹ ਲੋਕ ਉਨ੍ਹਾਂ ਤਾਰਿਆਂ ਵਰਗੇ
ਹਨ ਜਿਹੜੇ ਆਕਾਸ਼ ਵਿੱਚ ਘੁਮੰਦੇ ਹਨ। ਘੋਰ ਅੰਧਕਾਰ ਵਿੱਚ

ਇਨ੍ਹਾਂ ਲੋਕਾਂ ਲਈ ਇੱਕ ਜਗ੍ਹਾ ਰੱਖੀ ਗਈ ਹੈ। 14ਆਦਮ ਦੀ
ਸੱਤਵੀਂ ਉਲਾਦ ਹਨੋਕ ਨੇ, ਉਨ੍ਹਾਂ ਬਾਰੇ ਆਖਿਆ; “ਦੇਖੋ, ਪ੍ਰਭੂ
ਆਪਣੇ ਹਜ਼ਾਰਾਂ ਅਤੇ ਹਜ਼ਾਰਾਂ ਪਵਿੱਤਰ ਦੂਤਾਂ ਨਾਲ ਆ ਰਿਹਾ
ਹੈ। 15ਪ੍ਰਭੂ ਹਰ ਵਿਅਕਤੀ ਦਾ ਨਿਰਣਾ ਕਰੇਗਾ। ਪ੍ਰਭੂ ਉਨ੍ਹਾਂ
ਸਾਰੇ ਲੋਕਾਂ ਦਾ, ਉਸ ਦੇ ਖ਼ਿਲਾਫ਼ ਕੀਤੀਆਂ ਉਨ੍ਹਾਂ ਸਾਰੀਆਂ ਦੁਸ਼ਟ
ਗੱਲਾਂ ਲਈ, ਨਿਰਣਾ ਕਰਨ ਅਤੇ ਉਨ੍ਹਾਂ ਨੂੰ ਸਜ਼ਾ ਦੇਣ ਆ ਰਿਹਾ
ਹੈ। ਉਹ ਇਨ੍ਹਾਂ ਪਾਪੀਆਂ ਨੂੰ ਜੋ ਉਸਦੇ ਖ਼ਿਲਾਫ਼ ਹਨ ਅਤੇ ਉਨ੍ਹਾਂ
ਸਾਰੀਆਂ ਗੱਲਾਂ ਲਈ ਜੋ ਉਨ੍ਹਾਂ ਨੇ ਉਸਦੇ ਖ਼ਿਲਾਫ਼ ਕੀਤੀਆਂ ਅਤੇ
ਉਨ੍ਹਾਂ ਸਾਰੀਆਂ ਗੱਲਾਂ ਲਈ ਜੋ ਉਨ੍ਹਾਂ ਉਸਦੇ ਖ਼ਿਲਾਫ ਆਖੀਆਂ,
ਸਜ਼ਾ ਦੇਵੇਗਾ।”

16ਇਹ ਲੋਕ ਹਮੇਸ਼ਾ ਹੋਰਨਾਂ ਲੋਕਾਂ ਬਾਰੇ ਸ਼ਿਕਾਇਤ ਕਰਦੇ
ਰਹਿੰਦੇ ਹਨ ਅਤੇ ਉਨ੍ਹਾਂ ਦੇ ਨੁਕਸ ਕੱਢਦੇ ਰਹਿੰਦੇ ਹਨ। ਉਹ
ਹਮੇਸ਼ਾ ਉਹੀ ਬੁਰੀਆਂ ਗੱਲਾਂ ਕਰਦੇ ਹਨ ਜੋ ਉਹ ਚਾਹੁੰਦੇ ਹਨ।
ਉਹ ਆਪਣੇ-ਆਪ ਬਾਰੇ ਸ਼ੇਖੀ ਮਾਰਦੇ ਹਨ। ਉਨ੍ਹਾਂ ਦਾ ਲੋਕਾਂ ਦੀ
ਤਾਰੀਫ ਕਰਨ ਦਾ ਕੇਵਲ ਇੱਕ ਕਾਰਣ ਹੁੰਦਾ ਹੈ, ਆਪਣੀ ਮਨ
ਇੱਛਤ ਵਸਤੂ ਨੂੰ ਪ੍ਰਾਪਤ ਕਰਨਾ।

## ਇੱਕ ਚੇਤਾਵਣੀ ਅਤੇ ਕਰਨ ਵਾਲੀਆਂ ਗੱਲਾਂ

17ਪਿਆਰੇ ਮਿਤਰੋ ਜੋ ਕੁਝ ਸਾਡੇ ਪ੍ਰਭੂ ਯਿਸੂ ਮਸੀਹ ਦੇ ਰਸੂਲਾਂ
ਨੇ ਪਹਿਲਾਂ ਆਖਿਆ ਹੈ ਉਸ ਨੂੰ ਚੇਤੇ ਰਖੋ। 18ਉਨ੍ਹਾਂ ਨੇ ਤੁਹਾਨੂੰ
ਕਿਹਾ, “ਆਖਰੀ ਸਮਿਆਂ ਵਿੱਚ, ਕੁਝ ਲੋਕ ਅਜਿਹੇ ਹੋਣਗੇ ਜਿਹੜੇ
ਪਰਮੇਸ਼ੁਰ ਦਾ ਮਜ਼ਾਕ ਉਡਾਉਣਗੇ।” ਇਹ ਲੋਕ ਮਨ ਆਈਆਂ
ਕਰਦੇ ਹਨ ਉਹ ਗੱਲਾਂ ਕਰਦੇ ਹਨ ਜੋ ਪਰਮੇਸ਼ੁਰ ਦੇ ਖ਼ਿਲਾਫ਼
ਹਨ। 19ਇਹੀ ਲੋਕ ਹਨ ਜਿਹੜੇ ਤੁਹਾਡੇ ਵਿੱਚ ਫੁੱਟ ਪਾਉਂਦੇ
ਹਨ। ਇਹ ਲੋਕ ਆਪਣੇ ਪਾਪੀ ਆਪੇ ਦੀ ਇੱਛਾ ਅਨੁਸਾਰ ਹੀ
ਕਰਦੇ ਹਨ। ਉਨ੍ਹਾਂ ਕੋਲ ਆਤਮਾ ਨਹੀਂ ਹੈ।

20ਪਰ ਪਿਆਰੇ ਮਿੱਤਰੋ, ਤੁਸੀਂ, ਉਸ ਅੱਤ ਪਵਿੱਤਰ ਨਿਹਚਾ
ਦੀ ਵਰਤੋਂ ਕਰੋ ਜੋ ਤੁਸੀਂ ਆਪਣੇ ਆਪ ਨੂੰ ਤਾਕਤਵਰ ਬਨਾਉਣ
ਲਈ ਪ੍ਰਾਪਤ ਕੀਤੀ ਹੈ। ਪਵਿੱਤਰ ਆਤਮਾ ਨਾਲ ਪ੍ਰਾਰਥਨਾ ਕਰੋ।
21ਆਪਣੇ ਆਪ ਨੂੰ ਪਰਮੇਸ਼ੁਰ ਦੇ ਪਿਆਰ ਵਿੱਚ ਸਥਿਰ ਰਖੋ।
ਪ੍ਰਭੂ ਯਿਸੂ ਮਸੀਹ ਦਾ ਇੰਤਜ਼ਾਰ ਕਰੋ ਜੋ ਤੁਹਾਨੂੰ ਆਪਣੀ ਮਿਹਰ
ਵਿਖਾਵੇਗਾ ਅਤੇ ਤੁਹਾਨੂੰ ਸਦੀਵੀ ਜੀਵਨ ਦੇਵੇਗਾ।

22ਉਨ੍ਹਾਂ ਲੋਕਾਂ ਦੀ ਸਹਾਇਤਾ ਕਰੋ ਜਿਹੜੇ ਅਨਿਸ਼ਚਤਤਾ ਵਿੱਚ
ਘਿਰੇ ਹੋਏ ਹਨ। 23ਤੁਹਾਨੂੰ ਕੁਝ ਲੋਕਾਂ ਨੂੰ ਬਚਾਉਣ ਦੀ ਲੋੜ ਹੈ।
ਤੁਸੀਂ ਇਨ੍ਹਾਂ ਨੂੰ ਅੱਗ ਵਿਚੋਂ ਬਾਹਰ ਕੱਢ ਰਹੇ ਹੋਵੋਂਗੇ। ਪਰ
ਤੁਹਾਨੂੰ ਉਦੋਂ ਸਾਵਧਾਨ ਰਹਿਣ ਦੀ ਲੋੜ ਹੈ ਜਦੋਂ ਤੁਸੀਂ ਹੋਰਨਾਂ
ਲੋਕਾਂ ਦੀ ਸਹਾਇਤਾ ਕਰਦੇ ਹੋਵੋਂਗੇ। ਉਨ੍ਹਾਂ ਦੇ ਕਪੜਿਆਂ ਨੂੰ ਵੀ
ਨਫਰਤ ਕਰੋ ਜੋ ਕਿ ਉਨ੍ਹਾਂ ਦੀਆਂ ਭ੍ਰਸ਼ਟ ਕਰਨੀਆਂ ਦੁਆਰਾ
ਗੰਦੇ ਹਨ।

## ਪਰਮੇਸ਼ੁਰ ਦੀ ਵਡਿਆਈ ਕਰੋ

24ਪਰਮੇਸ਼ੁਰ ਸ਼ਕਤੀਸ਼ਾਲੀ ਹੈ ਅਤੇ ਉਹ ਡਿੱਗਣ ਤੋਂ ਤੁਹਾਡੀ
ਰੱਖਿਆ ਕਰ ਸਕਦਾ ਹੈ। ਉਹ ਤੁਹਾਨੂੰ ਬਿਨਾ ਕਿਸੇ ਬੁਰਾਈ ਦੇ
ਆਪਣੀ ਮਹਿਮਾ ਦੇ ਸਨਮੁਖ ਲਿਆ ਸਕਦਾ ਹੈ ਅਤੇ ਤੁਹਾਨੂੰ
ਵੱਡੀ ਖੁਸ਼ੀ ਪ੍ਰਦਾਨ ਕਰੇਗਾ। 25ਕੇਵਲ ਉਹ ਹੀ ਪਰਮੇਸ਼ੁਰ ਹੈ।
ਉਹੀ ਹੈ ਜਿਹੜਾ ਸਾਨੂੰ ਬਚਾਉਂਦਾ ਹੈ। ਸਾਡੇ ਪ੍ਰਭੂ ਯਿਸੂ ਮਸੀਹ
ਰਾਹੀਂ ਭੂਤਕਾਲ, ਵਰਤਮਾਨ ਅਤੇ ਸਦੀਵੀ, ਮਹਿਮਾ, ਮਹਾਨਤਾ,
ਸ਼ਕਤੀ, ਅਤੇ ਅਧਿਕਾਰ ਉਸੇ ਦਾ ਹੋਵੇ। ਆਮੀਨ।

# ਯੂਹੰਨਾ ਦੇ ਪਰਕਾਸ਼ ਦੀ ਪੋਥੀ

### ਯੂਹੰਨਾ ਇਸ ਪੁਸਤਕ ਬਾਰੇ ਦੱਸਦਾ

1 ਇਹ ਯਿਸੂ ਮਸੀਹ ਦਾ ਪਰਕਾਸ਼ ਹੈ। ਪਰਮੇਸ਼ੁਰ ਨੇ ਯਿਸੂ ਨੂੰ ਇਹ ਗੱਲਾਂ ਦਿੱਤੀਆਂ ਤਾਂ ਜੋ ਉਹ ਆਪਣੇ ਸੇਵਕਾਂ ਨੂੰ ਇਹ ਦਰਸ਼ਾ ਸਕੇ ਕਿ ਜਲਦੀ ਹੀ ਕੀ ਵਾਪਰਨਾ ਚਾਹੀਦਾ ਹੈ। ਮਸੀਹ ਨੇ ਇਹ ਗੱਲਾਂ ਆਪਣੇ ਨੌਕਰ ਯੂਹੰਨਾ ਨੂੰ ਦਰਸਾਉਣ ਲਈ ਆਪਣੇ ਦੂਤ ਨੂੰ ਘੱਲਿਆ।

2ਯੂਹੰਨਾ ਨੇ ਉਹ ਸਭ ਕੁਝ ਕਿਹਾ ਜੋ ਉਸਨੇ ਦੇਖਿਆ ਸੀ। ਇਹ ਉਹ ਸੱਚ ਹੈ ਜਿਹੜਾ ਯਿਸੂ ਮਸੀਹ ਨੇ ਉਸਨੂੰ ਦੱਸਿਆ ਸੀ; ਇਹ ਪਰਮੇਸ਼ੁਰ ਦਾ ਸੰਦੇਸ਼ ਹੈ।

3ਧੰਨ ਹੈ ਉਹ ਜਿਹੜਾ ਪਰਮੇਸ਼ੁਰ ਦੇ ਇਸ ਸੰਦੇਸ਼ ਦੇ ਸ਼ਬਦ ਸੰਗਤ ਨੂੰ ਪੜ੍ਹ ਕੇ ਸੁਣਾਉਂਦਾ ਹੈ। ਅਤੇ ਧੰਨ ਹਨ ਉਹ, ਜਿਹੜੇ ਸੁਣਦੇ ਹਨ ਅਤੇ ਉਸ ਤੇ ਅਮਲ ਕਰਦੇ ਹਨ, ਜੋ ਇਸ ਵਿੱਚ ਲਿਖਿਆ ਹੋਇਆ ਹੈ। ਬਹੁਤਾ ਸਮਾਂ ਨਹੀਂ ਬਚਿਆ।

### ਯੂਹੰਨਾ ਯਿਸੂ ਦੇ ਸੰਦੇਸ਼ਾਂ ਨੂੰ ਕਲੀਸਿਯਾ ਲਈ ਲਿਖਦਾ ਹੈ

4 ਯੂਹੰਨਾ ਵੱਲੋਂ,

ਅਸਿਯਾ ਦੇ ਸੂਬੇ ਵਿੱਚ ਸੱਤ ਕਲੀਸਿਯਾਵਾਂ ਨੂੰ:

ਉਸ ਇੱਕ ਵੱਲੋਂ ਤੁਹਾਨੂੰ ਕਿਰਪਾ ਅਤੇ ਸ਼ਾਂਤੀ, ਜੋ ਹੈ ਜੋ ਹਮੇਸ਼ਾ ਸੀ ਅਤੇ ਜੋ ਆ ਰਿਹਾ ਹੈ; ਅਤੇ ਉਸ ਦੇ ਤਖਤ ਦੇ ਅੱਗੇ ਦੇ ਸੱਤ ਆਤਮਿਆਂ ਵਲੋਂ ਅਤੇ ਯਿਸੂ ਮਸੀਹ ਵੱਲੋਂ।

5ਯਿਸੂ ਇੱਕ ਵਫ਼ਾਦਾਰ ਗਵਾਹ ਹੈ ਉਹ ਉਨ੍ਹਾਂ ਵਿੱਚੋਂ ਪਹਿਲਾ ਸੀ ਜਿਨ੍ਹਾਂ ਨੂੰ ਮੌਤ ਤੋਂ ਉਭਾਰਿਆ ਗਿਆ ਸੀ। ਯਿਸੂ ਧਰਤੀ ਦੇ ਰਾਜਿਆਂ ਦਾ ਸ਼ਾਸਕ ਹੈ।

ਯਿਸੂ ਹੀ ਹੈ ਜਿਸਨੇ ਸਾਨੂੰ ਪਿਆਰ ਕੀਤਾ ਅਤੇ ਉਸ ਦੇ ਲਹੂ ਰਾਹੀਂ ਸਾਨੂੰ ਆਪਣੇ ਪਾਪਾਂ ਤੋਂ ਮੁਕਤ ਕੀਤਾ।
6ਯਿਸੂ ਨੇ ਸਾਨੂੰ ਆਪਣੀ ਮਿਹਨਤ ਨਾਲ ਬਣਾਇਆ ਹੈ। ਉਸਨੇ ਸਾਨੂੰ ਅਜਿਹੇ ਜਾਜਕ ਬਣਾਇਆ ਜਿਹੜੇ ਉਸਦੇ ਪਿਤਾ ਪਰਮੇਸ਼ੁਰ ਦੀ ਸੇਵਾ ਕਰਦੇ ਹਨ। ਇੱਥੇ ਉਸ ਨੂੰ ਹਮੇਸ਼ਾ ਅਤੇ ਹਮੇਸ਼ਾ ਮਹਿਮਾ ਅਤੇ ਸ਼ਕਤੀ ਹੋਵੇ। ਆਮੀਨ।

7ਦੇਖੋ, ਯਿਸੂ ਬਦਲਾਂ ਦੇ ਸੰਗ ਆ ਰਿਹਾ ਹੈ। ਹਰ ਕੋਈ ਉਸ ਨੂੰ ਦੇਖੇਗਾ, ਉਹ ਵੀ ਵੇਖਣਗੇ ਜਿਨ੍ਹਾਂ ਨੇ ਉਸ ਨੂੰ ਛੇਕਿਆ* ਸੀ। ਧਰਤੀ ਦੇ ਸਾਰੇ ਲੋਕ ਉਸਦੇ ਕਾਰਣ ਉਚੀ-ਉੱਚੀ ਵਿਰਲਾਪ ਕਰਨਗੇ। ਹਾਂ, ਅਜਿਹਾ ਵਾਪਰੇਗਾ! ਆਮੀਨ।

8ਪ੍ਰਭੂ ਪਰਮੇਸ਼ੁਰ ਆਖਦਾ ਹੈ, "ਮੈਂ ਹੀ ਅਲਫ਼ਾ ਤੇ ਓਮੇਗਾ* ਹਾਂ। ਮੈਂ ਹੀ ਉਹ ਹਾਂ ਜਿਹੜਾ ਹਮੇਸ਼ਾ ਸੀ ਅਤੇ ਜਿਹੜਾ ਆ ਰਿਹਾ ਹੈ। ਮੈਂ ਸਰਬਸ਼ਕਤੀ ਮਾਨ ਹਾਂ।"

9ਮੈ ਯੂਹੰਨਾ ਹਾਂ ਅਤੇ ਮਸੀਹ ਵਿੱਚ ਮੈਂ ਤੁਹਾਡਾ ਭਰਾ ਹਾਂ। ਅਸੀਂ ਇਕੱਠੇ ਯਿਸੂ ਵਿੱਚ ਹਾਂ ਅਤੇ ਇਹ ਸਾਰੀਆਂ ਗੱਲਾਂ ਸਾਂਝੀਆਂ ਕਰਦੇ ਹਾਂ; ਦੁੱਖ, ਰਾਜ ਅਤੇ ਸਹਿਣਸ਼ਕਤੀ। ਮੈਂ ਪਾਤਮੁਸ ਦੇ ਟਾਪੂ ਉੱਤੇ ਸਾਂ ਕਿਉਂਕਿ ਮੈਂ ਪਰਮੇਸ਼ੁਰ ਦੇ ਸੰਦੇਸ਼ ਅਤੇ ਯਿਸੂ ਦੇ ਸੱਚ ਪ੍ਰਤੀ ਵਫ਼ਾਦਾਰ ਸਾਂ।
10ਪ੍ਰਭੂ ਦੇ ਦਿਨ ਆਤਮਾ ਨੇ ਮੇਰੇ ਉਪਰ ਅਧਿਕਾਰ ਕਰ ਲਿਆ। ਮੈਂ ਆਪਣੇ ਪਿੱਛੇ ਉੱਚੀ ਅਵਾਜ਼ ਸੁਣੀ। ਇਹ ਅਵਾਜ਼ ਬਿਗੁਲ ਵਰਗੀ ਸੀ।
11ਅਵਾਜ਼ ਨੇ ਆਖਿਆ, "ਉਹ ਸਾਰੀਆਂ ਗੱਲਾਂ ਜਿਹੜੀਆਂ ਤੂੰ ਵੇਖੀਆਂ ਹਨ ਉਹ ਸਾਰੀਆਂ ਇੱਕ ਕਿਤਾਬ ਵਿੱਚ ਲਿਖ ਅਤੇ ਉਨ੍ਹਾਂ ਨੂੰ ਸੱਤ ਕਲੀਸਿਯਾਵਾਂ ਨੂੰ ਭੇਜ। ਅਫ਼ਸੁਸ, ਸਮੁਰਨੇ, ਪਰਗਮੁਮ, ਥੂਆਤੀਰੇ, ਸਾਰਦੀਸ, ਫ਼ਿਲਦਲਫ਼ੀਏ ਅਤੇ ਲਾਉਦਿਕੀਏ ਨੂੰ।"

12ਮੈਂ ਮੁੜ ਕੇ ਦੇਖਿਆ ਕਿ ਮੇਰੇ ਨਾਲ ਕੌਣ ਗੱਲ ਕਰ ਰਿਹਾ ਸੀ। ਜਦੋਂ ਮੈਂ ਮੁੜਿਆ, ਮੈਂ ਸੋਨੇ ਦੇ ਸੱਤ ਸ਼ਮ੍ਹਾਦਾਨ ਦੇਖੇ।
13ਇਨ੍ਹਾਂ ਸ਼ਮ੍ਹਾਦਾਨਾਂ ਵਿਚਕਾਰ ਮੈਂ ਕਿਸੇ ਨੂੰ ਖਲੋਤਿਆਂ ਦੇਖਿਆ ਜਿਹੜਾ "ਮਨੁੱਖ ਦੇ ਪੁੱਤਰ ਵਰਗਾ" ਸੀ। ਉਸਨੇ ਉਸਦੇ ਪੈਰਾਂ ਤੱਕ ਪਹੁੰਚਦਾ ਇੱਕ ਲੰਮਾਂ ਚੋਗਾ ਪਾਇਆ ਹੋਇਆ ਸੀ ਅਤੇ ਉਸਦੀ ਛਾਤੀ ਦੁਆਲੇ ਇੱਕ ਸੋਨੇ ਦੀ ਪੇਟੀ ਬੰਨ੍ਹੀ ਹੋਈ ਸੀ।
14ਉਸਦਾ ਸਿਰ ਅਤੇ ਵਾਲ ਉਨ ਅਤੇ ਬਰਫ਼ ਵਾਂਙ ਚਿੱਟੇ ਸਨ। ਅਤੇ ਉਸਦੀਆਂ ਅੱਖਾਂ ਅੱਗ ਦੇ ਅੰਗਿਆਰਾਂ ਵਰਗੀਆਂ ਸਨ।
15ਉਸਦੇ ਪੈਰ ਭੱਠੀ ਵਿੱਚ ਦਗਦੇ ਹੋਏ ਤਾਂਬੇ ਵਰਗੇ ਸਨ। ਉਸਦੀ ਅਵਾਜ਼ ਹੜ੍ਹ ਦੇ ਪਾਣੀ ਵਰਗੀ ਸੀ।
16ਉਸਨੇ ਆਪਣੇ ਸੱਜੇ ਹੱਥ ਵਿੱਚ ਸੱਤ ਸਿਤਾਰੇ ਫ਼ੜੇ ਹੋਏ ਸਨ। ਉਸਦੇ ਮੁਖ ਵਿੱਚੋਂ ਤਿੱਖੀ ਦੋ ਧਾਰੀ ਤਲਵਾਰ ਨਿਕਲ ਰਹੀ ਸੀ। ਉਹ ਦੁਪਹਿਰ ਦੇ ਸੂਰਜ ਵਰਗਾ ਦਿਖਿਆ।

17ਜਦੋਂ ਮੈਂ ਉਸਨੂੰ ਤੱਕਿਆ ਤਾਂ ਮੈਂ ਉਸਦੇ ਚਰਨਾਂ ਤੇ ਮੁਰਦਾ ਲਾਸ਼ ਵਾਂਗ ਢਹਿ ਪਿਆ। ਉਸਨੇ ਆਪਣਾ ਸੱਜਾ ਹੱਥ ਮੇਰੇ ਉੱਤੇ ਰੱਖਿਆ ਅਤੇ ਆਖਿਆ, "ਭੈਭੀਤ ਨਾ ਹੋਵੋ! ਮੈਂ ਹੀ ਪਹਿਲਾ ਤੇ ਅਖੀਰ ਹਾਂ।
18ਮੈਂ ਹੀ ਹਾਂ ਜਿਹੜਾ ਜਿਉਂਦਾ ਹੈ। ਮੈਂ ਮਰ ਚੁੱਕਾ ਸੀ, ਪਰ ਦੇਖੋ: ਮੈਂ ਸਦਾ ਅਤੇ ਸਦਾ ਲਈ ਜੀਵਿਤ ਹਾਂ ਅਤੇ ਮੇਰੇ ਕੋਲ ਹੀ ਮੌਤ ਅਤੇ ਪਾਤਾਲ* ਦੀਆਂ ਕੁੰਜੀਆਂ ਹਨ।
19ਇਸ

---

**ਛੇਕਿਆ** ਜਦੋਂ ਯਿਸੂ ਨੂੰ ਮਾਰਿਆ ਗਿਆ, ਤਾਂ ਉਸ ਦੀ ਵੱਖੀ ਵਿੱਚ ਇੱਕ ਨੇਜੇ ਨਾਲ ਵਾਰ ਕੀਤਾ ਗਿਆ ਸੀ। ਯੂਹੰਨਾ 19:34

**ਅਲਫ਼ਾ ਤੇ ਓਮੇਗਾ** ਯੂਨਾਨੀ ਭਾਸ਼ਾ ਦੇ ਪਹਿਲੇ ਅਤੇ ਆਖਰੀ ਅੱਖਰ/ ਜਿਸ ਦਾ ਅਰਥ ਹੈ ਆਦਿ ਅਤੇ ਅੰਤ।

**ਪਾਤਾਲ (ਹੇਡਸ)** ਉਹ ਥਾਂ ਜਿੱਥੇ ਲੋਕ ਮਰਨ ਤੋਂ ਬਾਅਦ ਜਾਂਦੇ ਹਨ।

ਲਈ ਉਹੀ ਗੱਲਾਂ ਲਿਖੋ ਜਿਹੜੀਆਂ ਤੁਸੀਂ ਵੇਖੀਆਂ ਹਨ। ਉਹ
ਗੱਲਾਂ ਜੋ ਹਣ ਵਾਪਰ ਰਹੀਆਂ ਹਨ ਅਤੇ ਜੋ ਗੱਲਾਂ ਭਵਿੱਖ ਵਿੱਚ
ਵਾਪਰਨਗੀਆਂ। 20ਉਨ੍ਹਾਂ ਸ਼ੱਤਾਂ ਤਾਰਿਆਂ ਦਾ ਜੋ ਤੁਸੀਂ ਮੇਰੇ ਹੱਥ
ਵਿੱਚ ਵੇਖੇ ਅਤੇ ਉਨ੍ਹਾਂ ਸ਼ਮ੍ਹਾਦਾਨਾਂ ਦਾ ਜੋ ਤੁਸੀਂ ਵੇਖੇ ਲੁਕਿਆ
ਹੋਇਆ ਮਤਲਬ ਇਹ ਹੈ: ਸੱਤ ਸ਼ਮ੍ਹਾਦਾਨਾਂ ਸੱਤ ਕਲੀਸਿਯਾਵਾਂ
ਹਨ ਅਤੇ ਸੱਤ ਤਾਰੇ ਇਨ੍ਹਾਂ ਕਲੀਸਿਯਾਵਾਂ ਦੇ ਦੂਤ ਹਨ।

## ਅਫ਼ਸੁਸ ਦੀ ਕਲੀਸਿਯਾ ਨੂੰ ਯਿਸੂ ਦਾ ਪੱਤਰ

2 "ਅਫ਼ਸੁਸ ਵਿਖੇ ਕਲੀਸਿਯਾ ਦੇ ਦੂਤ ਨੂੰ ਇਹ ਲਿਖੋ:
"ਉਹ ਇੱਕ ਜਿਸਦੇ ਸੱਜੇ ਹੱਥ ਵਿੱਚ ਸੱਤ ਤਾਰੇ ਹਨ ਅਤੇ
ਸੋਨੇ ਦੇ ਸੱਤਾਂ ਸ਼ਮ੍ਹਾਦਾਨਾਂ ਵਿਚਕਾਰ ਚਲਦਾ ਹੈ। ਉਹ ਤੁਹਾਨੂੰ
ਇਹ ਗੱਲਾਂ ਆਖ ਰਿਹਾ ਹੈ। 2ਮੈਂ ਜਾਣਦਾ ਹਾਂ ਕਿ ਤੁਸੀਂ ਕੀ
ਕਰਦੇ ਹੋ। ਤੁਸੀਂ ਬਹੁਤ ਸਖ਼ਤ ਕੰਮ ਕਰਦੇ ਹੋਂ ਅਤੇ ਕਦੇ ਹਾਰਦੇ
ਨਹੀਂ। ਮੈਂ ਜਾਣਦਾ ਹਾਂ ਕਿ ਤੁਸੀਂ ਮੰਦੇ ਲੋਕਾਂ ਨੂੰ ਬਰਦਾਸ਼ਤ
ਨਹੀਂ ਕਰਦੇ। ਤੁਸੀਂ ਉਨ੍ਹਾਂ ਲੋਕਾਂ ਨੂੰ ਪਰਖ ਲਿਆ ਹੈ ਜਿਹੜੇ
ਇਹ ਆਖਦੇ ਹਨ ਕਿ ਅਸੀਂ ਰਸੂਲ ਹਾਂ ਪਰ ਉਹ ਨਹੀਂ ਹਨ।
ਤੁਸੀਂ ਦੇਖਿਆ ਕਿ ਉਹ ਝੂਠੇ ਹਨ। 3ਤੁਸੀਂ ਕੋਸ਼ਿਸ਼ ਕਰਨਾ ਜਾਰੀ
ਰੱਖੋ ਅਤੇ ਕਦੇ ਵੀ ਨਾ ਹਾਰੋ। ਤੁਸੀਂ ਮੇਰੇ ਨਾਮ ਤੇ (ਮੁਸ਼ਕਿਲਾਂ)
ਸਹਿਨ ਕੀਤੀਆਂ। ਅਤੇ ਤੁਸੀਂ ਅਜਿਹਾ ਕਰਦਿਆਂ ਥੱਕੇ ਨਹੀਂ।
4"ਪਰ ਮੈਨੂੰ ਤੁਹਾਡੇ ਬਾਰੇ ਇਹ ਸ਼ਿਕਾਇਤ ਹੈ: ਤੁਸੀਂ ਉਹ
ਪਿਆਰ ਛੱਡ ਦਿੱਤਾ ਹੈ ਜਿਹੜਾ ਸ਼ੁਰੂ ਵਿੱਚ ਸੀ। 5ਇਸ ਲਈ ਚੇਤੇ
ਕਰੋ ਕਿ ਪਤਨ ਤੋਂ ਪਹਿਲਾਂ ਤੁਸੀਂ ਕਿਥੇ ਸੀ ਆਪਣੇ ਦਿਲਾਂ ਨੂੰ
ਬਦਲੋ ਅਤੇ ਉਹੀ ਗੱਲਾਂ ਕਰੋ ਜਿਹੜੀਆਂ ਤੁਸੀਂ ਪਹਿਲਾਂ ਕਰਦੇ
ਸੀ। ਜੇ ਤੁਸੀਂ ਆਪਣੇ ਆਪ ਨੂੰ ਨਹੀਂ ਬਦਲੋਗੇ ਤਾਂ ਮੈਂ ਤੁਹਾਡੇ
ਪਾਸ ਆਵਾਂਗਾ। ਮੈਂ ਤੁਹਾਡਾ ਸ਼ਮ੍ਹਾਦਾਨ ਤੁਹਾਡੇ ਪਾਸੋਂ ਲੈ ਜਾਵਾਂਗਾ।
6ਪਰ ਉੱਥੇ ਇੱਕ ਚੰਗੀ ਗੱਲ ਹੈ ਜੋ ਤੁਸੀਂ ਕਰਦੇ ਹੋਂ। ਤੁਸੀਂ ਉਨ੍ਹਾਂ
ਗੱਲਾਂ ਨੂੰ ਨਫਰਤ ਕਰਦੇ ਹੋ ਜਿੜੀਆਂ ਨਿਕੁਲਾਈਆਂ* ਕਰਦੇ
ਹਨ। ਮੈਂ ਵੀ ਉਸ ਨੂੰ ਨਫਰਤ ਕਰਦਾ ਹਾਂ ਜੋ ਉਹ ਕਰਦੇ ਹਨ।
7"ਹਰ ਵਿਅਕਤੀ ਜਿਹੜਾ ਇਨ੍ਹਾਂ ਗੱਲਾਂ ਨੂੰ ਸੁਣਦਾ ਹੈ ਉਸਨੂੰ
ਉਸ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ ਜੋ ਆਤਮਾ ਕਲੀਸਿਯਾਵਾਂ
ਨੂੰ ਆਖਦਾ ਹੈ। ਜਿਹੜਾ ਵਿਅਕਤੀ ਜਿੱਤ ਪ੍ਰਾਪਤ ਕਰਦਾ ਹੈ
ਉਸਨੂੰ ਮੈਂ ਜੀਵਨ ਦੇ ਰੁਖ ਤੋਂ ਫਲ ਖਾਣ ਦਾ ਹੱਕ ਦਿਆਂਗਾ।
ਇਹ ਰੁੱਖ ਪਰਮੇਸ਼ੁਰ ਦੇ ਬਾਗ ਵਿੱਚ ਹੈ।

## ਸਮੁਰਨੇ ਦੀ ਕਲੀਸਿਯਾ ਨੂੰ ਯਿਸੂ ਦਾ ਪੱਤਰ

8"ਸਮੁਰਨੇ ਵਿਖੇ ਕਲੀਸਿਯਾ ਦੇ ਦੂਤ ਨੂੰ ਇਹ ਲਿਖੋ:
"ਉਹ ਜਿਹੜਾ ਪਹਿਲਾ ਤੇ ਅਖੀਰਲਾ ਹੈ, ਤੁਹਾਨੂੰ ਇਹ ਗੱਲਾਂ
ਦੱਸ ਰਿਹਾ ਹੈ। ਉਹੀ ਹੈ ਜਿਹੜਾ ਮਰਿਆ ਅਤੇ ਫ਼ੇਰ ਜੀਵਨ ਵੱਲ
ਵਾਪਸ ਆਇਆ। 9ਮੈ ਤੁਹਾਡੀਆਂ ਮੁਸ਼ਕਿਲਾਂ ਨੂੰ ਜਾਣਦਾ ਹਾਂ
ਅਤੇ ਮੈਂ ਜਾਣਦਾ ਹਾਂ ਕਿ ਤੁਸੀਂ ਗਰੀਬ ਹੋ। ਪਰ ਸੱਚਮੁੱਚ ਤੁਸੀਂ
ਅਮੀਰ ਹੋ। ਮੈਂ ਉਨ੍ਹਾਂ ਮੰਦੀਆਂ ਗੱਲਾਂ ਨੂੰ ਜਾਣਦਾ ਹਾਂ ਜਿਹੜੀਆਂ
ਕੁਝ ਲੋਕ ਤੁਹਾਡੇ ਬਾਰੇ ਬੋਲਦੇ ਹਨ। ਉਹ ਲੋਕ ਆਖਦੇ ਹਨ ਕਿ
ਉਹ ਯਹੂਦੀ ਹਨ। ਪਰ ਉਹ ਸੱਚੇ ਯਹੂਦੀ ਨਹੀਂ ਹਨ। ਉਹ
ਇੱਕ ਪੂਜਾ ਸਥਾਨ ਹਨ ਜਿਹੜੇ ਸ਼ੈਤਾਨ ਨਾਲ ਸੰਬੰਧਿਤ ਹਨ।
10ਉਨ੍ਹਾਂ ਗੱਲਾਂ ਬਾਰੇ ਭੈਭੀਤ ਨਾ ਹੋਵੋ ਜਿਹੜੀਆਂ ਤੁਹਾਡੇ ਨਾਲ
ਵਾਪਰਨਗੀਆਂ। ਮੈਂ ਤੁਹਾਨੂੰ ਦਸਦਾ ਹਾਂ, ਸ਼ੈਤਾਨ ਤੁਹਾਡੇ ਵਿੱਚੋਂ
ਕੁਝ ਲੋਕਾਂ ਨੂੰ ਕੈਦ ਵਿੱਚ ਭੇਜ ਦੇਵੇਗਾ। ਉਹ ਅਜਿਹਾ ਤੁਹਾਡੀ
ਪਰਖ ਕਰਨ ਦੇ ਉਦੇਸ਼ ਨਾਲ ਕਰੇਗਾ। ਤੁਹਾਨੂੰ ਦਸਾਂ ਦਿਨਾਂ
ਲਈ ਤਸੀਹੇ ਝੱਲਣੇ ਪੈਣਗੇ। ਪਰ ਭਾਵੇਂ ਤੁਹਾਨੂੰ ਮਰਨਾ ਪਵੇ,
ਤਾਂ ਵੀ ਵਫ਼ਾਦਾਰ ਰਹੋ। ਜੇ ਤੁਸੀਂ ਵਫ਼ਾਦਾਰ ਬਣੇ ਰਹੋਗੇ ਤਾਂ ਮੈਂ
ਤੁਹਾਨੂੰ ਜੀਵਨ ਦਾ ਤਾਜ ਬਖਸ਼ਾਂਗਾ।
11"ਹਰ ਵਿਕਅਤੀ ਨੂੰ ਜੋ ਇਹ ਸੁਣਦਾ ਹੈ ਉਸ ਨੂੰ ਉਨ੍ਹਾਂ
ਗੱਲਾਂ ਵੱਲ ਧਿਆਨ ਦੇਣਾ ਚਾਹੀਦਾ ਹੈ ਜੋ ਆਤਮਾ ਕਲੀਸਿਯਾਵਾਂ
ਨੂੰ ਆਖਦਾ ਹੈ। ਜਿਹੜਾ ਵਿਅਕਤੀ ਜਿੱਤਦਾ ਹੈ, ਉਸਨੂੰ ਦੂਸਰੀ
ਮੌਤ ਸੱਟ ਨਹੀਂ ਪਹੁੰਚਾਵੇਗੀ।

## ਪਰਗਮੁਮ ਦੀ ਕਲੀਸਿਯਾ ਨੂੰ ਯਿਸੂ ਦਾ ਪੱਤਰ

12"ਪਰਗਮੁਮ ਵਿਖੇ ਕਲੀਸਿਯਾ ਦੇ ਦੂਤ ਨੂੰ ਇਹ ਲਿਖੋ:
"ਉਹ ਇੱਕ ਜਿਸਦੇ ਕੋਲ ਦੋਧਾਰੀ ਤਿੱਖੀ ਤਲਵਾਰ ਹੈ ਤੁਹਾਨੂੰ
ਇਹ ਗੱਲਾਂ ਦੱਸ ਰਿਹਾ ਹੈ। 13ਮੈਂ ਜਾਣਦਾ ਹਾਂ ਕਿ ਤੁਸੀਂ ਕਿਥੇ
ਰਹਿੰਦੇ ਹੋ। ਤੁਸੀਂ ਉੱਥੇ ਰਹਿੰਦੇ ਹੋ ਜਿਥੇ ਸ਼ੈਤਾਨ ਦਾ ਆਪਣਾ
ਤਖਤ ਹੈ, ਪਰ ਤੁਸੀਂ ਮੇਰੇ ਪ੍ਰਤੀ ਵਫ਼ਾਦਾਰ ਗਵਾਹ ਹੋ। ਅੰਤਿਪਾਸ
ਦੇ ਸਮੇਂ ਵੀ ਤੁਸੀਂ ਉਸ ਨਿਹਚਾ ਬਾਰੇ ਦੱਸਣ ਤੋਂ ਇਨਕਾਰ
ਨਹੀਂ ਕੀਤਾ ਸੀ ਜੋ ਤੁਹਾਨੂੰ ਮੇਰੇ ਵਿੱਚ ਹੈ। ਅੰਤਿਪਾਸ ਮੇਰਾ ਵਫ਼ਾਦਾਰ
ਗਵਾਹ ਸੀ ਜਿਹੜਾ ਤੁਹਾਡੇ ਸ਼ਹਿਰ ਵਿੱਚ ਮਾਰਿਆ ਗਿਆ ਸੀ।
ਉੱਥੇ ਤੁਹਾਡਾ ਸ਼ਹਿਰ ਹੈ ਜਿਥੇ ਸ਼ੈਤਾਨ ਰਹਿੰਦਾ ਹੈ।
14"ਪਰ ਮੇਰੇ ਕੋਲ ਤੁਹਾਡੇ ਵਿਰੁੱਧ ਕੁਝ ਸ਼ਿਕਾਇਤਾਂ ਹਨ: ਤੁਹਾਡੇ
ਸਮੂਹ ਵਿੱਚ ਕੁਝ ਲੋਕ ਹਨ ਜਿਹੜੇ ਬਿਲਆਮ ਦੇ ਉਪਦੇਸ਼ ਅਨੁਸਾਰ
ਅਮਲ ਕਰਦੇ ਹਨ। ਬਿਲਆਮ ਨੇ ਬਾਲਾਕ ਨੂੰ ਸਿਖਾਇਆ ਕਿ
ਕਿਵੇਂ ਮੂਰਤਾਂ ਨੂੰ ਭੇਂਟ ਭੋਜਨ ਖਾਕੇ ਅਤੇ ਹਰਾਮਕਾਰੀਆਂ ਕਰਕੇ
ਇਸਰਾਏਲੀਆਂ ਨੂੰ ਕਿਵੇਂ ਉਕਸਾਵੇ। 15ਤੁਹਾਡੇ ਸਮੂਹ ਦੇ ਲੋਕਾਂ
ਨਾਲ ਵੀ ਇਵੇਂ ਹੀ ਹੈ। ਤੁਹਾਡੇ ਦਰਮਿਆਨ ਕੁਝ ਲੋਕ ਹਨ
ਜਿਹੜੇ ਨਿਕੋਲਾਈਤੀਆਂ ਦੇ ਉਪਦੇਸ਼ ਦਾ ਅਨੁਸਰਣ ਕਰਦੇ ਹਨ।
16ਇਸੇ ਲਈ ਆਪਣੇ ਦਿਲਾਂ ਨੂੰ ਬਦਲੋ। ਜੇਕਰ ਤੁਸੀਂ ਆਪਣੇ
ਆਪ ਨੂੰ ਨਹੀਂ ਬਦਲੋਂਗੇ, ਮੈਂ ਅਚਾਨਕ ਤੁਹਾਡੇ ਕੋਲ ਆਵਾਂਗਾ
ਅਤੇ ਉਨ੍ਹਾਂ ਲੋਕਾਂ ਦੇ ਖਿਲਾਫ ਮੇਰੇ ਮੁਖ ਵਿੱਚੋਂ ਨਿਕਲਦੀ ਤਲਵਾਰ
ਨਾਲ ਲੜਾਂਗਾ।
17"ਹਰ ਕੋਈ ਜਿਹੜਾ ਇਨ੍ਹਾਂ ਗੱਲਾਂ ਨੂੰ ਸੁਣਦਾ ਹੈ ਉਸ ਨੂੰ
ਉਸ ਵੱਲ ਧਿਆਨ ਦੇਣਾ ਚਾਹੀਦਾ ਹੈ ਜੋ ਆਤਮਾ ਕਲੀਸਿਯਾ ਨੂੰ
ਆਖਦਾ ਹੈ। ਹਰ ਜਿੱਤਣ ਵਾਲੇ ਵਿਅਕਤੀ ਨੂੰ ਮੈਂ ਢੁਕਵਾਂ ਮੰਨ*
ਦਿਆਂਗਾ। ਇਸ ਪੱਥਰ ਉੱਤੇ ਇੱਕ ਨਵਾਂ ਨਾਮ ਲਿਖਿਆ ਹੋਇਆ
ਹੈ। ਕੋਈ ਵੀ ਵਿਅਕਤੀ ਇਸ ਨਵੇਂ ਨਾਮ ਬਾਰੇ ਨਹੀਂ ਜਾਣਦਾ।
ਉਹੀ ਵਿਅਕਤੀ ਜਿਹੜਾ ਇਸ ਪੱਥਰ ਨੂੰ ਪ੍ਰਾਪਤ ਕਰੇਗਾ, ਇਸ
ਨਵੇਂ ਨਾਮ ਬਾਰੇ ਜਾਣੇਗਾ।

**ਨਿਕੁਲਾਈਆਂ** ਗਲਤ ਵਿਚਾਰਾਂ ਤੇ ਚੱਲਣ ਵਾਲਾ ਇੱਕ ਧਾਰਮਿਕ ਫ਼ਿਰਕਾ।

**ਮੰਨ** ਸਵਰਗ ਦਾ ਉਹ ਭੋਜਨ ਜਿਹੜਾ ਪਰਮੇਸ਼ੁਰ ਨੇ ਆਪਣੇ ਲੋਕਾਂ ਨੂੰ ਮਾਰੂਥਲ ਵਿੱਚ ਦਿੱਤਾ। ਕੂਚ 16:4–36

18“ਥੂਆਤੀਰੇ ਵਿਖੇ ਕਲੀਸਿਯਾ ਦੇ ਦੂਤ ਨੂੰ ਇਹ ਲਿਖੋ:
“ਪਰਮੇਸ਼ੁਰ ਦਾ ਪੁਤੱਰ ਇਹ ਗੱਲਾ ਦੱਸ ਰਿਹਾ ਹੈ। ਉਹੀ ਹੈ
ਜਿਸ ਕੋਲ ਉਹ ਅੱਖਾਂ ਹਨ ਜਿਹੜੀਆਂ ਅੱਗ ਵਾਂਙ ਚਮਕ ਰਹੀਆਂ
ਹਨ ਅਤੇ ਪੈਰ ਜਿਹੜੇ ਤਾਂਬੇ ਵਾਂਙ ਚਮਕ ਰਹੇ ਹਨ। ਉਹ ਤੁਹਾਨੂੰ
ਇਹ ਆਖਦਾ ਹੈ: 19ਮੈਂ ਜਾਣਦਾ ਹਾਂ ਕਿ ਤੁਸੀਂ ਕੀ ਕਰਦੇ ਹੋ। ਮੈਂ
ਤੁਹਾਡੇ ਪਿਆਰ, ਨਿਹਚਾ, ਸੇਵਾ, ਅਤੇ ਸਬਰ ਬਾਰੇ ਜਾਣਦਾ ਹਾਂ।
ਮੈਂ ਇਹ ਵੀ ਜਾਣਦਾ ਹਾਂ ਕਿ ਹੁਣ ਤੁਸੀਂ ਪਹਿਲਾਂ ਨਾਲੋਂ ਵਧੇਰੇ
ਗੱਲਾਂ ਕਰ ਰਹੇ ਹੋਂ। 20ਪਰ ਤੁਹਾਡੇ ਖਿਲਾਫ਼ ਮੇਰੀ ਇੱਕ ਸ਼ਿਕਾਇਤ
ਹੈ: ਤੁਸੀਂ ਈਜ਼ਬਲ ਨਾਮੇਂ ਉਸ ਔਰਤ ਨੂੰ ਉਹੀ ਕਰਦੇ ਰਹੇ ਹੋ ਜੋ
ਵੀ ਉਸ ਨੂੰ ਕਰਨਾ ਪਸੰਦ ਹੈ। ਉਹ ਆਖਦੀ ਹੈ ਕਿ ਉਹ ਇੱਕ
ਨਬੀਆਂ ਹੈ ਪਰ ਉਹ ਆਪਣੇ ਉਪਦੇਸ਼ਾਂ ਨਾਲ ਮੇਰੇ ਲੋਕਾਂ ਨੂੰ
ਕੁਰਾਹੇ ਪਾ ਰਹੀ ਹੈ। ਉਹ ਮੇਰੇ ਲੋਕਾਂ ਨੂੰ ਜਿਨਸੀ ਪਾਪ ਕਰਨ
ਲਈ ਅਤੇ ਮੂਰਤੀਆਂ ਨੂੰ ਭੇਂਟ ਭੋਜਨ ਖਾਣ ਲਈ ਪ੍ਰੇਰ ਰਹੀ ਹੈ।
21ਮੈਂ ਉਸਨੂੰ ਆਪਣਾ ਦਿਲ ਬਦਲਣ ਲਈ ਅਤੇ ਗੁਨਾਹ ਤੋਂ
ਹਟਣ ਲਈ ਸਮਾਂ ਦਿੱਤਾ ਹੈ ਪਰ ਉਹ ਬਦਲਨਾ ਨਹੀਂ ਚਾਹੁੰਦੀ।
22ਇਸ ਲਈ ਮੈਂ ਉਸਨੂੰ ਤਸੀਹਿਆਂ ਦੇ ਬਿਸਤਰੇ ਉੱਤੇ ਸੁੱਟ
ਦਿਆਂਗਾਂ। ਉਹ ਸਾਰੇ ਲੋਕ ਜਿਹੜੇ ਉਸ ਨਾਲ ਜਿਨਮੀ ਪਾਪ
ਕਰਦੇ ਹਨ ਗੰਭੀਰ ਦੁੱਖ ਭੋਗਣਗੇ, ਜੇ ਉਹ ਉਨ੍ਹਾਂ ਉਪਦੇਸ਼ਾਂ ਤੋਂ
ਨਹੀਂ ਮੁੜਨਗੇ ਜਿਹੜੇ ਉਹ ਦਿੰਦੀ ਹੈ। 23ਮੈਂ ਉਸਦੇ ਅਨੁਯਾਈਆਂ
ਨੂੰ ਵੀ ਮਾਰ ਦੇਵਾਂਗਾ। ਫ਼ੇਰ ਸਾਰੀਆਂ ਕਲੀਸਿਯਾਵਾਂ ਜਾਣ
ਲੈਣਗੀਆਂ ਕਿ ਇਹ ਮੈਂ ਹਾਂ ਜੋ ਜਾਣਦਾ ਕਿ ਲੋਕ ਕਿਵੇਂ ਸੋਚਦੇ
ਅਤੇ ਮਹਿਸੂਸ ਕਰਦੇ ਹਨ। ਅਤੇ ਮੈਂ ਤੁਹਾਡੇ ਵਿੱਚ ਹਰੇਕ ਨੂੰ
ਤੁਹਾਡੀਆਂ ਕਰਨੀਆਂ ਅਨੁਸਾਰ ਦੇਵਾਂਗਾ।

24“ਪਰ ਤੁਸਾਂ, ਥੂਆਤੀਰੇ ਦੇ ਬਾਕੀ ਲੋਕਾਂ ਨੇ ਉਪਦੇਸ਼ਾਂ ਨੂੰ
ਉਲੰਘਿਆ। ਤੁਸੀਂ ਉਹ ਗੱਲਾਂ ਨਹੀਂ ਸਿੱਖੀਆਂ ਜਿਨ੍ਹਾਂ ਨੂੰ ਉਹ
ਸ਼ੈਤਾਨ ਡੂੰਘੇ ਰਹੱਸ ਆਖਦੇ ਹਨ। ਤੁਹਾਨੂੰ ਮੈਂ ਇਹ ਆਖਦਾ ਹਾਂ!
ਮੈਂ ਤੁਹਾਡੇ ਉਪਰ ਕੋਈ ਹੋਰ ਭਾਰ ਨਹੀਂ ਪਾਵਾਂਗਾ। 25ਪਰ ਮੇਰੇ
ਆਉਣ ਤੱਕ, ਉਸੇ ਨੂੰ ਫ਼ੜੀ ਰੱਖੋ ਜੋ ਤੁਹਾਡੇ ਕੋਲ ਹੈ। 26ਮੈਂ ਉਸ
ਨੂੰ ਹਰੇਕ ਕੌਮਾਂ ਤੇ ਸ਼ਾਸਨ ਕਰਨ ਦਾ ਅਧਿਕਾਰ ਦੇਵਾਂਗਾ ਜੋ
ਜਿੱਤਦਾ ਅਤੇ ਅੰਤ ਤੀਕ ਮੇਰੀ ਰਜ਼ਾ ਅਨੁਸਾਰ ਹੀ ਗੱਲਾਂ ਕਰਦਾ
ਹੈ।

27‘ਉਹ ਉਨ੍ਹਾਂ ਉਪਰ ਡੰਡੇ ਨਾਲ ਰਾਜ ਕਰੇਗਾ। ਉਹ ਉਨ੍ਹਾਂ
ਦੇ ਮਿੱਟੀ ਦੇ ਭਾਂਡਿਆਂ ਵਾਂਗ ਟੋਟੇ ਕਰ ਦੇਵੇਗਾ।’ ਜ਼ਬੂਰ *2:9*

28ਇਹ ਉਹੀ ਸ਼ਕਤੀ ਹੈ ਜਿਹੜੀ ਮੈਂ ਆਪਣੇ ਪਿਤਾ ਪਾਸੋਂ
ਪ੍ਰਾਪਤ ਕੀਤੀ ਹੈ। ਮੈਂ ਉਸ ਵਿਅਕਤੀ ਨੂੰ ਸਵੇਰ ਦਾ ਤਾਰਾ ਵੀ
ਦਿਆਂਗਾ। 29ਹਰ ਕੋਈ ਜਿਹੜਾ ਇਹ ਸੁਣਦਾ ਹੈ ਉਸ ਨੂੰ ਆਤਮਾ
ਕਲੀਸਿਯਾਵਾਂ ਨੂੰ ਕੀ ਦੱਸਦਾ ਹੈ ਸੁਨਣਾ ਚਾਹੀਦਾ ਹੈ।

## ਯਿਸੂ ਦਾ ਸਾਰਦਿਸ ਦੀ ਕਲੀਸਿਯਾ ਨੂੰ ਪੱਤਰ

3 “ਸਾਰਦੀਸ ਵਿਖੇ ਕਲੀਸਿਯਾ ਦੇ ਦੂਤ ਨੂੰ ਇਹ ਲਿਖੋ:
“ਉਹ ਇੱਕ ਜਿਸ ਕੋਲ ਸੱਤ ਆਤਮੇ ਅਤੇ ਸੱਤ ਤਾਰੇ ਹਨ
ਇਹ ਗੱਲਾਂ ਦੱਸ ਰਿਹਾ ਹੈ। ਲੋਕ ਆਖਦੇ ਹਨ ਕਿ ਤੁਸੀਂ ਜਿਉਂਦੇ
ਹੋ। ਪਰ ਅਸਲ ਵਿੱਚ ਤੁਸੀ ਮੁਰਦਾ ਹੋ। 2ਜਾਗੋ! ਆਪਣੇ ਆਪ ਨੂੰ
ਉਦੋਂ ਤੱਕ ਤਾਕਤਵਰ ਬਣਾਓ ਜਦੋਂ ਤੱਕ ਤੁਹਾਡੇ ਕੋਲ ਕੁਝ ਹੈ।
ਆਪਣੇ ਆਪ ਨੂੰ ਉਸਤੋਂ ਪਹਿਲਾਂ ਤਾਕਤਵਰ ਬਣਾਓ ਜਦੋਂ ਤੱਕ
ਉਹ ਜੋ ਤੁਹਾਡੇ ਕੋਲ ਹੈ ਪੂਰੀ ਤਰ੍ਹਾਂ ਖ਼ਤਮ ਨਹੀਂ ਹੋ ਜਾਂਦਾ। ਮੈਂ
ਦੇਖ ਸਕਦਾ ਹਾਂ ਕਿ ਜੋ ਗੱਲਾਂ ਤੁਸੀਂ ਕਰ ਰਹੇ ਹੋ ਮੇਰੇ ਪਰਮੇਸ਼ੁਰ
ਦੀ ਦ੍ਰਿਸ਼ਟੀ ਵਿੱਚ ਕਾਫ਼ੀ ਚੰਗੀਆਂ ਨਹੀਂ ਹਨ। 3ਜੋ ਕੁਝ ਤੁਸੀਂ
ਪ੍ਰਾਪਤ ਕੀਤਾ ਅਤੇ ਸੁਣਿਆ ਹੈ ਉਸਨੂੰ ਯਾਦ ਰੱਖੋ। ਇਸ ਨੂੰ
ਚਿੰਬੜੇ ਰਹੋ। ਆਪਣੇ ਦਿਲਾਂ ਅਤੇ ਜਿੰਦਗੀਆਂ ਨੂੰ ਬਦਲੋ। ਤੁਹਾਨੂੰ
ਜਾਗਣਾ ਪਵੇਗਾ ਨਹੀਂ ਤਾਂ ਮੈਂ ਇੱਕ ਚੋਰ ਵਾਂਗ ਤੁਹਾਡੇ ਕੋਲ
ਆਵਾਂਗਾ ਅਤੇ ਤੁਹਾਨੂੰ ਹੈਰਾਨ ਕਰ ਦਿਆਂਗਾ ਜਦੋਂ ਮੈਂ ਆ
ਜਾਵਾਂਗਾ ਤੁਹਾਨੂੰ ਪਤਾ ਵੀ ਨਹੀਂ ਚਲੇਗਾ। 4ਪਰ ਸਾਰਦੀਸ
ਵਿੱਚ ਤੁਹਾਡੇ ਕੋਲ ਕੁਝ ਲੋਕ ਹਨ ਜਿਨ੍ਹਾਂ ਨੇ ਆਪਣੇ ਕੱਪੜਿਆਂ ਨੂੰ
ਮੈਲਾ ਨਹੀਂ ਕੀਤਾ ਹੈ। ਉਹ ਲੋਕ ਚਿੱਟੇ ਵਸਤਰ ਪਾਕੇ ਮੇਰੇ ਨਾਲ
ਚੱਲਣਗੇ। ਕਿਉਂ ਜੁ ਉਹ ਇਸਦੇ ਯੋਗ ਹਨ। 5ਹਰ ਉਹ ਵਿਅਕਤੀ
ਜਿਹੜਾ ਜਿੱਤ ਹਾਸਿਲ ਕਰੇਗਾ ਇਨ੍ਹਾਂ ਲੋਕਾਂ ਵਾਂਗ ਹੀ ਚਿੱਟੇ ਵਸਤਰ
ਪਹਿਨੇਗਾ। ਮੈਂ ਉਸ ਵਿਅਕਤੀ ਦਾ ਨਾਂ ਜੀਵਨ ਦੀ ਪੁਸਤਕ
ਵਿੱਚੋਂ ਨਹੀਂ ਕੱਢਾਂਗਾ। ਮੈਂ ਆਪਣੇ ਪਿਤਾ ਅਤੇ ਉਸ ਦੇ ਦੂਤਾਂ ਦੇ
ਸਨਮੁਖ ਆਖਾਂਗਾ ਕਿ ਉਹ ਮੇਰੇ ਨਾਲ ਸੰਬੰਧਿਤ ਹਨ। 6ਹਰ
ਵਿਅਕਤੀ ਜੋ ਸੁਣਦਾ ਹੈ ਉਸ ਨੂੰ ਉਹ ਸੁਨਣਾ ਚਾਹੀਦਾ ਹੈ ਜੋ
ਆਤਮਾ ਕਲੀਸਿਯਾਵਾਂ ਨੂੰ ਆਖਦਾ ਹੈ।

## ਯਿਸੂ ਦਾ ਫ਼ਿਲਦਲਫ਼ੀਏ ਦੀ ਕਲੀਸਿਯਾ ਨੂੰ ਪੱਤਰ

7“ਫ਼ਿਲਦਲਫ਼ੀਏ ਵਿਖੇ ਕਲੀਸਿਯਾ ਦੇ ਦੂਤ ਨੂੰ ਇਹ ਲਿਖੋ:
“ਉਹ ਜਿਹੜਾ ਪਵਿੱਤਰ ਅਤੇ ਸੱਚਾ ਹੈ ਇਹ ਦੱਸ ਰਿਹਾ ਹੈ।
ਉਸਦੇ ਕੋਲ ਦਾਊਦ ਦੀ ਕੁੰਜੀ ਹੈ। ਜਦੋਂ ਉਹ ਕੁਝ ਖੋਲ੍ਹਦਾ ਹੈ,
ਉਸਨੂੰ ਕੋਈ ਵੀ ਬੰਦ ਨਹੀਂ ਕਰ ਸਕਦਾ। ਜਦੋਂ ਉਹ ਕੁਝ ਬੰਦ
ਕਰਦਾ ਹੈ, ਕੋਈ ਵੀ ਉਸਨੂੰ ਖੋਲ੍ਹ ਨਹੀਂ ਸਕਦਾ। 8ਮੈਂ ਜਾਣਦਾ
ਹਾਂ ਤੁਸੀਂ ਕਿਹੜੀਆਂ ਗੱਲਾਂ ਕਰ ਰਹੇ ਹੋ। ਮੈਂ ਤੁਹਾਡੇ ਸਾਮ੍ਹਣੇ
ਇੱਕ ਖੁਲ੍ਹਾ ਦਰਵਾਜ਼ਾ ਰੱਖ ਦਿੱਤਾ ਹੈ। ਕੋਈ ਵੀ ਵਿਅਕਤੀ ਇਸ
ਨੂੰ ਬੰਦ ਨਹੀਂ ਕਰ ਸਕਦਾ। ਮੈਂ ਜਾਣਦਾ ਹਾਂ ਕਿ ਤੁਸੀਂ ਕਮਜ਼ੋਰ
ਹੋ। ਪਰ ਤੁਸੀਂ ਮੇਰੀ ਸਿਖਿਆ ਤੇ ਅਮਲ ਕੀਤਾ ਹੈ। ਤੁਸੀਂ ਮੇਰਾ
ਨਾਮ ਲੈਣ ਤੋਂ ਨਹੀਂ ਡਰਦੇ ਸੀ।

9“ਸੁਣੋ! ਇੱਥੇ ਕੁਝ ਲੋਕ ਹਨ ਜੋ ਸ਼ੈਤਾਨ ਦੇ ਪੂਜਾ ਸਥਾਨ
ਨਾਲ ਸੰਬੰਧਿਤ ਹਨ। ਉਹ ਆਪਣੇ ਆਪ ਨੂੰ ਯਹੂਦੀ ਆਖਦੇ
ਹਨ, ਪਰ ਉਹ ਝੂਠੇ ਹਨ। ਉਹ ਲੋਕ ਸੱਚੇ ਯਹੂਦੀ ਨਹੀਂ ਹਨ।
ਮੈਂ ਉਨ੍ਹਾਂ ਲੋਕਾਂ ਨੂੰ ਤੁਹਾਡੇ ਸਾਮ੍ਹਣੇ ਲਿਆਵਾਂਗਾ ਅਤੇ ਤੁਹਾਡੇ
ਕਦਮਾਂ ਤੇ ਝੁਕਾਵਾਂਗਾ। ਉਹ ਜਾਣ ਲੈਣਗੇ ਕਿ ਤੁਸੀਂ ਹੀ ਉਹ
ਲੋਕ ਹੋ ਜਿਨ੍ਹਾਂ ਨੂੰ ਮੈ ਪਿਆਰ ਕੀਤਾ ਹੈ। 10ਤੁਸੀਂ ਸਭ ਕੁਝ ਸਬਰ
ਨਾਲ ਸਹਿਨ ਕਰਨ ਲਈ ਮੇਰੇ ਹੁਕਮ ਦੀ ਪਾਲਣਾ ਕੀਤੀ। ਇਸੇ
ਲਈ ਮੈਂ ਪਰਖ ਦੇ ਸਮੇਂ ਤੋਂ ਤੁਹਾਡੀ ਰੱਖਿਆ ਕਰਾਂਗਾ ਜਿਹੜਾ
ਸਾਰੀ ਦੁਨੀਆਂ ਉੱਤੇ ਆਵੇਗਾ। ਪਰਖ ਦਾ ਇਹ ਸਮਾਂ ਧਰਤੀ ਤੇ
ਹਰੇਕ ਨੂੰ ਪਰਖਣ ਲਈ ਹੈ।

11“ਮੈਂ ਜਲਦੀ ਹੀ ਆ ਰਿਹਾ ਹਾਂ। ਉਸੇ ਨੂੰ ਫ਼ੜੀ ਰੱਖੋ ਜੋ ਹੁਣ
ਤੁਹਾਡੇ ਕੋਲ ਹੈ। ਫ਼ੇਰ ਕੋਈ ਵੀ ਵਿਅਕਤੀ ਤੁਹਾਡਾ ਤਾਜ ਨਹੀਂ
ਖੋਹ ਸਕੇਗਾ। 12ਜਿਹੜਾ ਵਿਅਕਤੀ ਜਿੱਤ ਪ੍ਰਾਪਤ ਕਰਦਾ ਹੈ

ਉਹ ਮੇਰੇ ਪਰਮੇਸ਼ੁਰ ਦੇ ਮੰਦਰ ਦਾ ਥੰਮ ਹੋਵੇਗਾ। ਉਸ ਵਿਅਕਤੀ
ਨੂੰ ਫ਼ੇਰ ਕਦੇ ਵੀ ਪਰਮੇਸ਼ੁਰ ਦਾ ਮੰਦਰ ਛੱਡਣਾ ਨਹੀਂ ਪਵੇਗਾ।
ਮੈਂ ਆਪਣੇ ਪਰਮੇਸ਼ੁਰ ਦਾ ਨਾਮ ਉਸ ਵਿਅਕਤੀ ਤੇ ਲਿਖ ਦਿਆਂਗਾ।
ਅਤੇ ਮੈਂ ਆਪਣੇ ਪਰਮੇਸ਼ੁਰ ਦੇ ਸ਼ਹਿਰ ਦਾ ਨਾਮ ਉਸ ਵਿਅਕਤੀ
ਤੇ ਲਿਖ ਦਿਆਂਗਾ ਉਹ ਸ਼ਹਿਰ ਨਵਾਂ ਯਰੂਸ਼ਲਮ ਹੈ। ਇਹ ਸ਼ਹਿਰ
ਮੇਰੇ ਪਿਤਾ ਵਲੋਂ ਸਵਰਗ ਵਿੱਚੋਂ ਆ ਰਿਹਾ ਹੈ। ਮੈਂ ਉਸ ਵਿਅਕਤੀ
ਤੇ ਆਪਣਾ ਨਵਾਂ ਨਾਮ ਵੀ ਲਿਖ ਦਿਆਂਗਾ। **13**ਹਰ ਵਿਅਕਤੀ
ਜੋ ਇਹ ਗੱਲਾਂ ਸੁਣਦਾ ਹੈ ਉਸਨੂੰ ਸੁਨਣਾ ਚਾਹੀਦਾ ਹੈ ਜੋ ਆਤਮਾ
ਕਲੀਸਿਯਾਵਾਂ ਨੂੰ ਦੱਸਦਾ ਹੈ।

## ਯਿਸੂ ਦਾ ਲਾਉਦਿਕੀਏ ਦੀ ਕਲੀਸਿਯਾ ਨੂੰ ਪੱਤਰ

**14**"ਲਾਉਦਿਕੀਏ ਵਿਖੇ ਕਲੀਸਿਯਾ ਦੇ ਦੂਤ ਨੂੰ ਇਹ ਲਿਖੋ:
"ਉਹ ਇੱਕ ਜਿਹੜਾ 'ਆਮੀਨ' ਹੈ ਇਹ ਗੱਲਾਂ ਤੁਹਾਨੂੰ ਦੱਸ
ਰਿਹਾ ਹੈ। ਉਹ ਵਫ਼ਾਦਾਰ ਅਤੇ ਸੱਚਾ ਗਵਾਹ ਹੈ। ਉਹ ਉਨ੍ਹਾਂ
ਸਭ ਦੇਸ਼ਾਂ ਦਾ ਹਾਕਮ ਹੈ ਜਿਨ੍ਹਾਂ ਨੂੰ ਪਰਮੇਸ਼ੁਰ ਨੇ ਸਾਜਿਆ ਹੈ।
ਉਹ ਇਹ ਗੱਲਾਂ ਆਖਦਾ ਹੈ। **15**ਮੈਂ ਤੁਹਾਡੀਆਂ ਕਰਨੀਆਂ ਨੂੰ
ਜਾਣਦਾ ਹਾਂ। ਨਾ ਹੀ ਤੁਸੀਂ ਗਰਮ ਹੋ ਤੇ ਨਾ ਹੀ ਠੰਡੇ ਹੋ। ਮੈਂ
ਇੱਛਾ ਕਰਦਾਂ ਹਾਂ ਕਿ ਜਾਂ ਤਾਂ ਤੁਸੀਂ ਠੰਡੇ ਸੀ ਜਾਂ ਗਰਮ। **16**ਪਰ
ਤੁਸੀਂ ਸਿਰਫ ਕੋਸੇ ਹੋ- ਨਾ ਗਰਮ ਨਾ ਸਰਦ। ਇਸ ਲਈ ਮੈਂ
ਤੁਹਾਨੂੰ ਆਪਣੇ ਮੂੰਹ ਵਿੱਚੋਂ ਬਾਹਰ ਥੁੱਕਣ ਲਈ ਤਿਆਰ ਹਾਂ।

**17**"ਤੁਸੀਂ ਆਖਦੇ ਹੋ ਕਿ ਤੁਸੀਂ ਅਮੀਰ ਹੋ। ਤੁਸੀਂ ਸੋਚਦੇ ਹੋ
ਕਿ ਤੁਸੀਂ ਅਮੀਰ ਬਣ ਗਏ ਹੋ ਅਤੇ ਤੁਹਾਨੂੰ ਕਿਸੇ ਚੀਜ਼ ਦੀ ਲੋੜ
ਨਹੀਂ। ਪਰ ਤੁਹਾਨੂੰ ਪਤਾ ਨਹੀਂ ਕਿ ਤੁਸੀਂ ਦੁਖੀ, ਮੰਦਭਾਗੇ, ਕੰਗਾਲ,
ਅੰਨ੍ਹੇ ਅਤੇ ਨੰਗੇ ਹੋ।

**18**"ਮੈਂ ਤੁਹਾਨੂੰ ਸਲਾਹ ਦਿੰਦਾ ਹਾਂ ਕਿ ਤੁਸੀਂ ਮੇਰੇ ਪਾਸੋਂ ਸੋਨਾ
ਖਰੀਦੋ ਅੱਗ ਵਿੱਚ ਸ਼ੁਧ ਕੀਤਾ ਹੋਇਆ ਸੋਨਾ। ਫ਼ੇਰ ਤੁਸੀਂ ਸਚਮੁਚ
ਅਮੀਰ ਹੋ ਸਕੋਗੇ। ਮੈਂ ਤੁਹਾਨੂੰ ਇਹ ਦਸਦਾ ਹਾਂ: ਉਹ ਕਪੜੇ
ਖਰੀਦੋ ਜਿਹੜੇ ਸਫੇਦ ਹਨ। ਫ਼ੇਰ ਤੁਸੀਂ ਆਪਣਾ ਬੇਸ਼ਰਮੀ ਭਰਿਆ
ਨੰਗ ਢਕ ਸਕੋਗੇ। ਮੈਂ ਤੁਹਾਨੂੰ ਇਹ ਵੀ ਆਖਦਾ ਹਾਂ ਕਿ ਆਪਣੀਆਂ
ਅੱਖਾਂ ਵਿੱਚ ਪਾਉਣ ਲਈ ਦਵਾਈ ਖਰੀਦੋ। ਫ਼ੇਰ ਤੁਸੀਂ ਸੱਚਮੁਚ
ਦੇਖ ਸਕੋਗੇ।

**19**"ਮੈਂ ਉਨ੍ਹਾਂ ਲੋਕਾਂ ਨੂੰ ਝਿੜਕਦਾ ਅਤੇ ਅਨੁਸ਼ਾਸਿਤ ਕਰਦਾ
ਹਾਂ ਜਿਨ੍ਹਾਂ ਨੂੰ ਮੈ ਪਿਆਰ ਕਰਦਾ ਹਾਂ। ਇਸ ਲਈ ਸਖਤ ਕੋਸ਼ਿਸ਼
ਕਰਨੀ ਆਰੰਭ ਕਰੋ! ਆਪਣੇ ਦਿਲਾਂ ਅਤੇ ਜ਼ਿੰਦਗੀਆਂ ਨੂੰ ਬਦਲੋ।
**20**ਇਹ ਮੈਂ ਹਾਂ! ਮੈਂ ਦਰਵਾਜੇ ਤੇ ਖਲੋਤਾ ਹੋਇਆ ਦਸਤਕ ਦੇ
ਰਿਹਾ ਹਾਂ। ਜੇਕਰ ਕੋਈ ਮੇਰੀ ਅਵਾਜ਼ ਸੁਣਕੇ ਦਰਵਾਜ਼ਾ ਖੋਲ੍ਹ
ਦਿੰਦਾ ਹੈ, ਮੈਂ ਅੰਦਰ ਆਵਾਂਗਾ, ਅਤੇ ਅਸੀਂ ਇਕੱਠੇ ਖਾਵਾਂਗੇ।
ਅਤੇ ਉਹ ਵਿਅਕਤੀ ਮੇਰੇ ਨਾਲ ਭੋਜਨ ਕਰੇਗਾ।

**21**"ਹਰ ਉਸ ਵਿਅਕਤੀ ਨੂੰ ਜਿਹੜਾ ਜਿੱਤ ਪ੍ਰਾਪਤ ਕਰਦਾ ਹੈ
ਮੈਂ ਆਪਣੇ ਨਾਲ ਤਖਤ ਤੇ ਬਿਠਾਵਾਂਗਾ ਮੇਰੇ ਨਾਲ ਵੀ ਇਵੇਂ ਹੀ
ਹੋਇਆ ਸੀ। ਮੈਂ ਜਿੱਤ ਪ੍ਰਾਪਤ ਕੀਤੀ ਅਤੇ ਆਪਣੇ ਪਿਤਾ ਨਾਲ
ਉਸਦੇ ਤਖਤ ਤੇ ਬੈਠ ਗਿਆ। **22**ਹਰ ਵਿਅਕਤੀ ਜੋ ਇਹ ਗੱਲਾਂ
ਸੁਣਦਾ ਹੈ ਉਸਨੂੰ ਸੁਨਣਾ ਚਾਹੀਦਾ ਹੈ ਜੋ ਆਤਮਾ ਕਲੀਸਿਯਾਵਾਂ
ਨੂੰ ਦੱਸ ਰਿਹਾ ਹੈ।"

## ਯੂਹੰਨਾ ਸਵਰਗ ਦੇਖਦਾ ਹੈ

**4** ਤਾਂ ਮੈਂ ਤੱਕਿਆ, ਅਤੇ ਮੈਂ ਆਪਣੇ ਸਾਮ੍ਹਣੇ ਸਵਰਗ ਵਿੱਚ
ਇੱਕ ਖੁਲ੍ਹਾ ਦਰਵਾਜ਼ਾ ਵੇਖਿਆ, ਅਤੇ ਮੈਂ ਉਹੀ ਅਵਾਜ਼
ਸੁਣੀ ਜਿਹੜੀ ਪਹਿਲਾਂ ਹੀ ਮੇਰੇ ਨਾਲ ਬੋਲੀ ਸੀ। ਇਹ ਅਜਿਹੀ
ਅਵਾਜ਼ ਸੀ ਜਿਹੜੀ ਬਿਗਲ ਵਰਗੀ ਸੀ। ਅਵਾਜ਼ ਨੇ ਆਖਿਆ,
"ਇਥੇ ਆਉ, ਅਤੇ ਮੈਂ ਤੈਨੂੰ ਦਰਸਾਵਾਂਗਾ ਕਿ ਅੱਗੇ ਕੀ ਹੋਣ
ਵਾਲਾ ਹੈ।" **2**ਫ਼ੇਰ ਆਤਮੇ ਨੇ ਮੈਨੂੰ ਆਪਣੇ ਅਧਿਕਾਰ ਵਿੱਚ ਲੈ
ਲਿਆ। ਸਵਰਗ ਵਿੱਚ ਮੇਰੇ ਸਾਮ੍ਹਣੇ ਇੱਕ ਤਖਤ ਸੀ। ਅਤੇ ਕੋਈ
ਉਸ ਤਖਤ ਉੱਤੇ ਬੈਠਾ ਹੋਇਆ ਸੀ। **3**ਜਿਹੜਾ ਉਸ ਤਖਤ ਤੇ
ਬੈਠਾ ਸੀ ਉਹ ਕੀਮਤੀ ਹੀਰੇ ਮੋਤੀਆਂ ਵਰਗਾ ਨਜ਼ਰ ਆਉਂਦਾ
ਸੀ। ਤਖਤ ਦੇ ਆਲੇ ਦੁਆਲੇ ਇੱਕ ਸਤਰੰਗੀ ਪੀਂਘ ਸੀ ਜੋ ਇੱਕ
ਪੰਨੇ ਵਾਂਙ ਚਮਕ ਰਹੀ ਸੀ। **4**ਤਖਤ ਦੇ ਆਲੇ ਦੁਆਲੇ ਉੱਥੇ
ਚੌਵੀ ਹੋਰ ਤਖਤ ਸਨ, ਅਤੇ ਉਨ੍ਹਾਂ ਚੌਵੀ ਤਖਤਾਂ ਉੱਤੇ ਚੌਵੀ
ਬਜ਼ੁਰਗ ਬੈਠੇ ਸਨ। ਬਜ਼ੁਰਗਾਂ ਨੇ ਚਿੱਟੀ ਪੋਸ਼ਾਕਾਂ ਪਹਿਨੀਆਂ
ਹੋਈਆਂ ਸਨ ਅਤੇ ਉਨ੍ਹਾਂ ਦੇ ਸਿਰਾਂ ਤੇ ਸੁਨਹਿਰੀ ਤਾਜ ਸਨ।
**5**ਤਖਤ ਵਲੋਂ ਬਿਜਲੀ ਦੀਆਂ ਝਲਕਾਂ ਅਤੇ ਕੜਕਣ ਦੀਆਂ
ਅਵਾਜ਼ਾਂ ਆ ਰਹੀਆਂ ਸਨ। ਤਖਤ ਦੇ ਸਾਮ੍ਹਣੇ ਸੱਤ ਦੀਵੇ ਬਲ
ਰਹੇ ਸਨ। ਇਹ ਦੀਵੇ ਪਰਮੇਸ਼ੁਰ ਦੇ ਸੱਤ ਆਤਮੇ ਸਨ। **6**ਅਤੇ
ਤਖਤ ਦੇ ਅੱਗੇ ਸ਼ੀਸ਼ੇ ਦੇ ਸਮੁੰਦਰ ਵਰਗੀ ਕੋਈ ਸ਼ੈਅ ਦਿਖਾਈ
ਦਿੰਦੀ ਸੀ। ਇਹ ਬਲੌਰ ਵਰਗੀ ਸਾਫ ਸੀ।

ਤਖਤ ਦੇ ਸਾਮ੍ਹਣੇ ਅਤੇ ਉਸਦੇ ਚੌਹੀਂ ਪਾਸੀਂ ਚਾਰ ਸਜੀਵ
ਚੀਜਾਂ ਸਨ। ਇਨ੍ਹਾਂ ਸਜੀਵ ਚੀਜਾਂ ਤੇ, ਪੂਰੇ ਜਿਸਮ ਤੇ, ਅੱਗੇ ਪਿੱਛੇ
ਅੱਖਾਂ ਹੀ ਅੱਖਾਂ ਸਨ। **7**ਪਹਿਲੀ ਸਜੀਵ ਚੀਜ਼ ਸ਼ੇਰ ਵਰਗੀ ਸੀ।
ਦੂਸਰੀ ਵੱਛੇ ਵਰਗੀ ਸੀ। ਤੀਸਰੀ ਦਾ ਮੂੰਹ ਇੱਕ ਆਦਮੀ ਵਰਗਾ
ਸੀ। ਚੋਥੀ ਉਡਦੇ ਹੋਏ ਬਾਜ਼ ਵਰਗੀ ਸੀ।

**8**ਇਨ੍ਹਾਂ ਚੌਹਾਂ ਸਜੀਵ ਚੀਜਾਂ ਵਿੱਚੋਂ ਹਰ ਇੱਕ ਦੇ ਛੇ ਖੰਭ
ਸਨ। ਇਹ ਸਜੀਵ ਚੀਜ਼ਾਂ ਅੰਦਰੋਂ ਬਾਹਰੋਂ ਸਾਰੇ ਪਾਸੇ ਅੱਖਾਂ
ਨਾਲ ਢਕੀਆਂ ਹੋਈਆਂ ਸਨ। ਦਿਨ ਅਤੇ ਰਾਤ ਇਨ੍ਹਾਂ ਚੌਹਾਂ ਸਜੀਵ
ਚੀਜ਼ਾਂ ਨੇ ਕਦੇ ਵੀ ਆਖਣਾ ਬੰਦ ਨਹੀਂ ਕੀਤਾ:

"ਪਵਿੱਤਰ, ਪਵਿੱਤਰ, ਪਵਿੱਤਰ ਹੈ ਪ੍ਰਭੂ ਪਰਮੇਸ਼ੁਰ ਸਰਬ
ਸ਼ਕਤੀਸ਼ਾਲੀ।ਉਹ ਹਮੇਸ਼ਾ ਸੀ, ਉਹ ਹੈ ਅਤੇ ਆਉਣ ਵਾਲਾ ਹੈ।"

**9**ਇਹ ਸਜੀਵ ਚੀਜ਼ਾਂ ਉਸ ਨੂੰ ਮਹਿਮਾ ਅਤੇ ਸਤਿਕਾਰ ਅਤੇ
ਧਨਵਾਦ ਕਰਦੀਆਂ ਰਹਿੰਦੀਆਂ ਹਨ ਜਿਹੜਾ ਤਖਤ ਉੱਤੇ ਬੈਠਾ
ਸੀ। ਉਹ ਹੀ ਹੈ ਜਿਹੜਾ ਸਦਾ ਅਤੇ ਸਦਾ ਲਈ ਜਿਉਂਦਾ ਹੈ।
ਅਤੇ ਹਰ ਵਾਰ ਸਜੀਵ ਚੀਜ਼ਾਂ ਇਉਂ ਕਰਦੀਆਂ ਸਨ। **10**ਫ਼ੇਰ
ਚੌਵੀ ਬਜ਼ੁਰਗ ਉਸ ਅੱਗੇ ਝੁਕ ਗਏ ਜਿਹੜਾ ਤਖਤ ਤੇ ਬੈਠਦਾ
ਸੀ ਅਤੇ ਉਸਦੀ ਉਪਾਸਨਾ ਕੀਤੀ ਜਿਹੜਾ ਸਦੀਵੀ ਜਿਉਂਦਾ
ਉਨ੍ਹਾਂ ਨੇ ਆਪਣੇ ਤਾਜ ਹੇਠਾਂ ਤਖਤ ਦੇ ਸਾਮ੍ਹਣੇ ਰੱਖਕੇ ਆਖਿਆ,

**11**"ਸਾਡੇ ਪ੍ਰਭੂ ਅਤੇ ਪਰਮੇਸ਼ੁਰ, ਤੂੰ ਮਹਿਮਾ, ਸਤਿਕਾਰ ਅਤੇ
ਸ਼ਕਤੀ ਪ੍ਰਾਪਤ ਕਰਨ ਦੇ ਯੋਗ ਹੈਂ। ਤੂੰ ਹੀ ਸਭ ਕੁਝ ਸਾਜਿਆ ਹੈ।
ਇਹ ਤੇਰੀ ਰਜ਼ਾ ਦੁਆਰਾ ਹੀ ਹੈ ਕਿ ਜੋ ਸਾਰੀਆਂ ਚੀਜ਼ਾਂ ਮੌਜ਼ੂਦ
ਹਨ ਅਤੇ ਸਾਜੀਆਂ ਗਈਆਂ ਸਨ।"

5 ਫ਼ੇਰ, ਮੈਂ ਤਖਤ ਤੇ ਬੈਠੇ ਇੱਕ ਦੇ ਹੱਥ ਵਿੱਚ ਸੂਚੀ ਪੱਤਰ ਵੇਖਿਆ। ਇਸ ਸੂਚੀ ਦੇ ਦੋਹੀਂ ਪਾਸੀਂ ਲਿਖਤ ਸੀ। ਸੂਚੀ ਨੂੰ ਸੱਤ ਮੋਹਰਾਂ ਨਾਲ ਬੰਦ ਕਰ ਕੇ ਰਖਿਆ ਹੋਇਆ ਸੀ। 2ਅਤੇ ਮੈਂ ਇੱਕ ਸ਼ਕਤੀਸ਼ਾਲੀ ਦੂਤ ਦੇਖਿਆ। ਦੂਤ ਨੇ ਉੱਚੀ ਅਵਾਜ਼ ਵਿੱਚ ਆਖਿਆ, “ਕੌਣ ਇਨ੍ਹਾਂ ਮੋਹਰਾਂ ਨੂੰ ਤੋੜਨ ਅਤੇ ਸੂਚੀ ਪੱਤਰ ਨੂੰ ਖੋਲ੍ਹਣ ਦੇ ਸਮਰਥ ਹੈ?” 3ਪਰ ਉੱਥੇ ਸਵਰਗ, ਧਰਤੀ ਜਾਂ ਧਰਤੀ ਦੇ ਹੇਠਾਂ ਕੋਈ ਵੀ ਅਜਿਹਾ ਨਹੀਂ ਸੀ ਜਿਹੜਾ ਸੂਚੀ ਪੱਤਰ ਖੋਲ੍ਹ ਸਕੇ ਜਾਂ ਅੰਦਰ ਝਾਕ ਸਕੇ। 4ਮੈਂ ਚੀਕਿਆ ਅਤੇ ਚੀਕਿਆ ਕਿਉਂਕਿ ਉੱਥੇ ਅਜਿਹਾ ਕੋਈ ਨਹੀਂ ਸੀ ਜਿਹੜਾ ਸੂਚੀ ਪੱਤਰ ਖੋਲ੍ਹਣ ਜਾਂ ਉਸਦੇ ਅੰਦਰ ਝਾਕਣ ਦੇ ਸਮਰੱਥ ਹੁੰਦਾ। 5ਪਰ ਬਜ਼ੁਰਗਾਂ ਵਿੱਚੋਂ ਇੱਕ ਨੇ ਮੈਨੂੰ ਆਖਿਆ ਰੋ ਨਾ! “ਯਹੂਦਾ ਦੇ ਵੰਸ਼ ਵਿੱਚੋਂ ਇੱਕ ਸ਼ੇਰ ਨੇ ਫ਼ਤੇਹ ਹਾਸਿਲ ਕਰ ਲਈ ਹੈ। ਉਹ ਦਾਊਦ ਦੀ ਉਲਾਦ ਹੈ। ਉਹ ਇਸ ਸੂਚੀ ਪੱਤਰ ਅਤੇ ਇਸ ਦੀਆਂ ਸੱਤਾਂ ਮੋਹਰਾਂ ਨੂੰ ਖੋਲ੍ਹਣ ਦੇ ਸਮਰਥ ਹੈ।”

6ਫ਼ੇਰ ਮੈਂ ਤਖਤ ਦੇ ਸਾਮ੍ਹਣੇ ਉਨ੍ਹਾਂ ਚਾਰ ਸਜੀਵ ਚੀਜ਼ਾਂ ਅਤੇ ਬਜ਼ੁਰਗਾਂ ਦੇ ਵਿਚਕਾਰ ਇੱਕ ਲੇਲਾ ਖੜਾ ਦੇਖਿਆ। ਲੇਲਾ ਇਉਂ ਦਿਸਦਾ ਸੀ ਜਿਵੇਂ ਮਰਿਆ ਹੋਇਆ ਹੋਵੇ। ਇਸਦੇ ਸੱਤ ਸਿੰਗ ਅਤੇ ਸੱਤ ਅੱਖਾਂ ਸਨ। ਇਹ ਪਰਮੇਸ਼ੁਰ ਦੇ ਸੱਤ ਆਤਮੇ ਸਨ ਜਿਹੜੇ ਦੁਨੀਆਂ ਵਿੱਚ ਭੇਜੇ ਗਏ ਸਨ। 7ਲੇਲਾ ਆਇਆ ਅਤੇ ਉਸਨੇ ਉਸਦੇ ਸੱਜੇ ਹੱਥ ਵਿੱਚੋਂ, ਜਿਹੜਾ ਤਖਤ ਤੇ ਬੈਠਾ ਸੀ, ਸੂਚੀ ਫ਼ੜ ਲਈ। 8ਜਦੋਂ ਲੇਲੇ ਨੇ ਸੂਚੀ ਪੱਤਰ ਲਿਆ, ਚਾਰ ਸਜੀਵ ਚੀਜ਼ਾਂ ਅਤੇ ਚੌਵੀ ਬਜ਼ੁਰਗ ਉਸ ਅੱਗੇ ਝੁਕ ਗਏ। ਉਨ੍ਹਾਂ ਵਿੱਚੋਂ ਹਰ ਕਿਸੇ ਕੋਲ ਇੱਕ ਰਬਾਬ ਅਤੇ ਧੂਫ ਨਾਲ ਭਰੇ ਹੋਏ ਸੁਨਹਿਰੀ ਕਲਸ਼ ਫੜੇ ਹੋਏ ਸਨ। ਇਹ ਧੂਫ ਦੇ ਕਲਸ਼ ਪਰਮੇਸ਼ੁਰ ਦੇ ਪਵਿਤੱਰ ਲੋਕਾਂ ਦੀਆਂ ਪ੍ਰਾਰਥਨਾਵਾਂ ਸਨ।

9ਅਤੇ ਉਨ੍ਹਾਂ ਸਾਰਿਆਂ ਨੇ ਲੇਲੇ ਨੂੰ ਇੱਕ ਨਵਾਂ ਗੀਤ ਸੁਣਾਇਆ:

“ਤੂੰ ਇਹ ਸੂਚੀ ਪੱਤਰ ਲੈ ਕੇ ਇਸ ਦੀਆਂ ਮੋਹਰਾਂ ਖੋਲ੍ਹਣ ਦੇ ਯੋਗ ਹੈਂ। ਕਿਉਂਕਿ ਤੂੰ ਮਾਰਿਆ ਗਿਆ ਸੀ ਅਤੇ ਤੇਰੇ ਲਹੂ ਦੁਆਰਾ ਤੂੰ ਹਰ ਵੰਸ਼ ਤੋਂ ਲੋਕਾਂ ਨੂੰ ਭਾਸ਼ਾ, ਜਾਤੀ ਅਤੇ ਕੌਮ ਨੂੰ ਪਰਮੇਸ਼ੁਰ ਲਈ ਖਰੀਦਿਆ।

10ਤੂੰ ਇਨ੍ਹਾਂ ਲੋਕਾਂ ਨੂੰ ਇੱਕ ਸਲਤਨਤ ਬਣਾਇਆ, ਅਤੇ ਤੂੰ ਉਨ੍ਹਾਂ ਨੂੰ ਸਾਡੇ ਪਰਮੇਸ਼ੁਰ ਦੇ ਜਾਜਕ ਹੋਣ ਲਈ ਬਣਾਇਆ ਉਹ ਧਰਤੀ ਉੱਤੇ ਸ਼ਾਸਨ ਕਰਣਗੇ।”

11ਫ਼ੇਰ ਮੈਂ ਦੇਖਿਆ, ਅਤੇ ਬਹੁਤ ਸਾਰੇ ਦੂਤਾਂ ਦੀਆਂ ਅਵਾਜ਼ਾਂ ਸੁਣੀਆਂ। ਦੂਤ, ਚਾਰ ਸਜੀਵ ਚੀਜ਼ਾਂ ਅਤੇ ਬਜ਼ੁਰਗ ਤਖਤ ਦੇ ਆਲੇ ਦੁਆਲੇ ਸਨ। ਉੱਥੇ ਅਣਗਿਣਤ ਦੂਤ ਸਨ। 12ਦੂਤਾਂ ਨੇ ਇੱਕ ਉੱਚੀ ਅਵਾਜ਼ ਵਿੱਚ ਆਖਿਆ:

“ਉਹ ਲੇਲਾ ਜਿਹੜਾ ਮਾਰਿਆ ਗਿਆ ਸੀ, ਸ਼ਕਤੀ, ਧਨ, ਸਿਆਣਪ, ਤਾਕਤ, ਸਤਿਕਾਰ, ਮਹਿਮਾ ਅਤੇ ਉਸਤਤਿ ਪ੍ਰਾਪਤ ਕਰਨ ਦੇ ਯੋਗ ਹੈ!”

13ਫ਼ੇਰ ਮੈਂ ਸਵਰਗ ਵਿਚਲੀ, ਧਰਤੀ ਉਤਲੀ ਅਤੇ ਧਰਤੀ ਹੇਠਲੀ ਅਤੇ ਸਮੁੰਦਰ ਵਿੱਚਲੀ ਹਰ ਸਜੀਵ ਚੀਜ਼ ਨੂੰ ਸੁਣਿਆ। ਅਤੇ ਉਸ ਵਿਚਲੀ ਹਰ ਸ਼ੈਅ ਨੂੰ ਇਕੱਲਿਆਂ ਇਹ ਕਹਿੰਦਿਆਂ ਸੁਣਿਆ:

“ਉਸ ਇੱਕ ਨੂੰ ਜਿਹੜਾ ਤਖਤ ਤੇ ਬੈਠਦਾ ਹੈ ਅਤੇ ਲੇਲੇ ਨੂੰ ਹਮੇਸ਼ਾ ਹਮੇਸ਼ਾ ਲਈ ਸਾਰੀ ਉਸਤਤਿ, ਸਤਿਕਾਰ, ਮਹਿਮਾ ਅਤੇ ਸ਼ਕਤੀ!”

14ਚੌਹਾਂ ਸਜੀਵ ਚੀਜ਼ਾ ਨੇ ਆਖਿਆ, “ਆਮੀਨ!” ਅਤੇ ਬਜ਼ੁਰਗ ਥੱਲੇ ਝੁਕੇ ਅਤੇ ਉਪਾਸਨਾ ਕੀਤੀ।

6 ਫ਼ੇਰ ਮੈਂ ਲੇਲੇ ਨੂੰ ਸੱਤਾਂ ਵਿੱਚੋਂ ਪਹਿਲੀ ਮੋਹਰ ਖੋਲ੍ਹਦਿਆਂ ਦੇਖਿਆ। ਮੈਂ ਚਾਰਾਂ ਸਜੀਵ ਚੀਜ਼ਾਂ ਵਿੱਚੋਂ ਕਿਸੇ ਨੂੰ ਤੂਫ਼ਾਨੀ ਗਰਜ ਵਰਗੀ ਅਵਾਜ਼ ਵਿੱਚ ਬੋਲਦਿਆਂ ਸੁਣਿਆ। ਇਸਨੇ ਆਖਿਆ; “ਆਓ।” 2ਮੈਂ ਤੱਕਿਆ, ਅਤੇ ਉੱਥੇ ਮੇਰੇ ਅੱਗੇ ਇੱਕ ਚਿੱਟਾ ਘੋੜਾ ਸੀ। ਘੁੜਸਵਾਰ ਦੇ ਹੱਥ ਵਿੱਚ ਇੱਕ ਧਨੁਸ਼ ਫ਼ੜਿਆ ਹੋਇਆ ਸੀ। ਅਤੇ ਉਸ ਨੂੰ ਇੱਕ ਤਾਜ ਦਿੱਤਾ ਹੋਇਆ ਸੀ। ਉਹ ਵੱਧ ਜਿੱਤਾਂ ਪ੍ਰਾਪਤ ਕਰਨ ਲਈ ਇੱਕ ਜੇਤੂ ਦੀ ਤਰ੍ਹਾਂ ਬਾਹਰ ਗਿਆ।

3ਲੇਲੇ ਨੇ ਦੂਸਰੀ ਮੋਹਰ ਖੋਲ੍ਹੀ। ਫ਼ੇਰ ਮੈਂ ਦੂਸਰੀ ਸਜੀਵ ਚੀਜ਼ ਨੂੰ ਇਹ ਆਖਿਦਿਆਂ ਸੁਣਿਆਂ, “ਆਓ!” 4ਫ਼ੇਰ ਇੱਕ ਹੋਰ ਘੋੜਾ ਬਾਹਰ ਆਇਆ। ਇਹ ਲਾਲ ਘੋੜਾ ਸੀ। ਘੁੜਸਵਾਰ ਨੂੰ ਧਰਤੀ ਤੋਂ ਸ਼ਾਂਤੀ ਹਟਾਉਣ ਅਤੇ ਲੋਕਾਂ ਨੂੰ ਇੱਕ ਦੂਜੇ ਤੋਂ ਮਰਾਉਣ ਦੀ ਸ਼ਕਤੀ ਦਿੱਤੀ ਗਈ ਸੀ। ਇਸ ਘੁੜਸਵਾਰ ਨੂੰ ਇੱਕ ਵੱਡੀ ਤਲਾਵਾਰ ਦਿੱਤੀ ਗਈ ਸੀ। 5ਲੇਲੇ ਨੇ ਤੀਜੀ ਮੋਹਰ ਖੋਲ੍ਹੀ। ਫ਼ੇਰ ਮੈਂ ਤੀਸਰੀ ਸਜੀਵ ਚੀਜ਼ ਨੂੰ ਇਹ ਆਖਦਿਆਂ ਸੁਣਿਆ, “ਆਓ!” ਮੈਂ ਤੱਕਿਆ ਅਤੇ ਉੱਥੇ ਮੇਰੇ ਅੱਗੇ ਇੱਕ ਕਾਲਾ ਘੋੜਾ ਸੀ। ਘੁੜਸਵਾਰ ਨੇ ਆਪਣੇ ਹੱਥ ਵਿੱਚ ਇੱਕ ਤਕੜੀ ਫੜੀ ਹੋਈ ਸੀ। 6ਫ਼ੇਰ ਮੈਂ ਇੱਕ ਅਵਾਜ਼ ਵਰਗੀ ਚੀਜ ਸੁਣੀ। ਇਹ ਅਵਾਜ਼ ਓਥੋਂ ਆ ਰਹੀ ਸੀ ਜਿਥੇ ਚਾਰ ਸਜੀਵ ਚੀਜ਼ਾ ਸਨ। ਅਵਾਜ਼ ਨੇ ਆਖਿਆ, “ਇੱਕ ਦਿਨ ਦੀ ਤਨਖਾਹ ਵਜੋਂ ਇੱਕ ਚੌਥਾਈ ਕਣਕ ਦਾ ਮਾਪ। ਅਤੇ ਇੱਕ ਦਿਨ ਦੀ ਤਨਖਾਹ ਵਜੋਂ ਤਿੰਨ ਚੌਥਾਈ ਜੌਆਂ ਦਾ ਮਾਪ। ਪਰ ਤੇਲ ਅਤੇ ਮੈਨੂੰ ਬਰਬਾਦ ਨਾ ਕਰੋ!”

7ਲੇਲੇ ਨੇ ਚੌਥੀ ਮੋਹਰ ਖੋਲ੍ਹੀ। ਫ਼ੇਰ ਮੈਂ ਚੌਥੀ ਸਜੀਵ ਚੀਜ਼ ਦੀ ਅਵਾਜ਼ ਨੂੰ ਇਹ ਆਖਦਿਆਂ ਸੁਣੀ, “ਆਓ!” 8ਮੈਂ ਦੇਖਿਆ, ਅਤੇ ਉੱਥੇ ਮੇਰੇ ਸਾਮ੍ਹਣੇ ਇੱਕ ਫ਼ਿੱਕੇ ਰੰਗ ਦਾ ਘੋੜਾ ਸੀ। ਘੁੜਸਵਾਰ ਮੌਤ ਸੀ। ਉਸਦੇ ਪਿੱਛੇ, ਪਾਤਾਲ ਆ ਰਿਹਾ ਸੀ। ਉਨ੍ਹਾਂ ਨੂੰ ਧਰਤੀ ਦੇ ਇੱਕ ਚੌਥਾਈ ਹਿੱਸੇ ਉੱਪਰ ਅਧਿਕਾਰ ਦਿੱਤਾ ਗਿਆ ਸੀ। ਉਨ੍ਹਾਂ ਨੂੰ ਤਲਵਾਰ ਦੁਆਰਾ, ਅਕਾਲ ਦੁਆਰਾ, ਖਤਰਨਾਕ ਬਿਮਾਰੀਆਂ ਦੁਆਰਾ ਅਤੇ ਧਰਤੀ ਦੇ ਜੰਗਲੀ ਜਾਨਵਰਾਂ ਦੁਆਰਾ ਮਾਰਨ ਦੀ ਸ਼ਕਤੀ ਦਿੱਤੀ ਗਈ ਸੀ।

9ਲੇਲੇ ਨੇ ਪੰਜਵੀਂ ਮੋਹਰ ਖੋਲ੍ਹੀ। ਫ਼ਿਰ ਮੈਂ ਕੁਝ ਰੂਹਾਂ ਨੂੰ ਜਗਵੇਦੀ ਹੇਠਾਂ ਵੇਖਿਆ। ਇਹ ਉਨ੍ਹਾਂ ਲੋਕਾਂ ਦੀਆਂ ਰੂਹਾਂ ਸਨ ਜੋ ਕਿ ਇਸ ਲਈ ਮਾਰੇ ਗਏ ਸਨ ਕਿਉਂ ਕਿ ਉਹ ਪਰਮੇਸ਼ੁਰ ਦੇ ਸੰਦੇਸ਼ ਲਈ ਵਫ਼ਾਦਾਰ ਸਨ ਅਤੇ ਆਪਣੀ ਨਿਹਚਾ ਬਾਰੇ ਬੋਲੇ ਸਨ। 10ਇਹ ਰੂਹਾਂ ਉੱਚੀ ਅਵਾਜ਼ ਵਿੱਚ ਚੀਕੀਆਂ, “ਪਵਿੱਤਰ ਅਤੇ ਸੱਚੇ ਪ੍ਰਭੂ, ਤੇਰੇ ਲਈ ਧਰਤੀ ਦੇ ਲੋਕਾਂ ਦਾ ਨਿਰਣਾ ਕਰਨਾ ਹੋਵੇ ਤਾਂ ਕਿੰਨਾ ਚਿਰ ਲੱਗੇਗਾ ਤੇਰੇ ਲਈ ਉਨ੍ਹਾਂ ਲੋਕਾਂ ਨੂੰ ਸਾਨੂੰ ਮਾਰਨ ਲਈ ਸਜ਼ਾ

ਦੇਣ ਲਈ ਹੋਰ ਕਿੰਨਾ ਸਮਾਂ ਲੱਗੇਗਾ?” 11ਫ਼ੇਰ ਉਨ੍ਹਾਂ ਵਿੱਚੋਂ ਹਰ
ਰੂਹ ਨੂੰ ਇੱਕ ਚਿੱਟਾ ਚੋਲਾ ਦਿੱਤਾ ਗਿਆ ਸੀ। ਉਨ੍ਹਾਂ ਨੂੰ ਕੁਝ ਸਮਾਂ
ਉਡੀਕਣ ਲਈ ਕਿਹਾ ਗਿਆ ਸੀ, ਜਿੰਨਾ ਚਿਰ ਉਨ੍ਹਾਂ ਦੇ ਕੁਝ
ਹੋਰ ਭਰਾ ਜਿਹੜੇ ਮਸੀਹ ਦੀ ਸੇਵਾ ਕਰ ਰਹੇ ਹਨ, ਉਨ੍ਹਾਂ ਵਾਂਗ
ਹੀ ਨਾ ਮਾਰੇ ਜਾਣ। ਉਨ੍ਹਾਂ ਨੂੰ ਉਨਾਂ ਚਿਰ ਇੰਤਜ਼ਾਰ ਕਰਨ ਲਈ
ਕਿਹਾ ਗਿਆ ਜਿੰਨਾ ਚਿਰ ਮਾਰੇ ਜਾਣ ਵਾਲੇ ਲੋਕਾਂ ਦੀ ਗਿਣਤੀ
ਸੰਪੂਰਣ ਨਾ ਹੋ ਜਾਵੇ।

12ਫ਼ੇਰ ਮੈਂ ਦੇਖ ਰਿਹਾ ਸੀ ਜਦੋਂ ਲੇਲੇ ਨੇ ਛੇਵੀਂ ਮੋਹਰ ਖੋਲ੍ਹੀ।
ਉੱਥੇ ਬਹੁਤ ਵੱਡਾ ਭੁਚਾਲ ਆ ਗਿਆ। ਸੂਰਜ ਬੱਕਰੀ ਦੇ ਵਾਲਾਂ
ਤੋਂ ਬਣੇ ਬੋਰੇ ਵਰਗਾ ਕਾਲਾ ਹੋ ਗਿਆ। ਪੂਰਾ ਚੰਨ ਲਹੂ ਵਾਂਙ
ਲਾਲ ਹੋ ਗਿਆ। 13ਆਕਸ਼ ਦੇ ਤਾਰੇ ਧਰਤੀ ਉੱਤੇ ਇੰਝ ਡਿੱਗ
ਪਏ ਜਿਵੇਂ ਕਿ ਹੰਜ਼ੀਰ ਦਾ ਬੂਟਾ ਜਦੋਂ ਹਵਾ ਵਗਦੀ ਹੈ ਤਾਂ
ਆਪਣੇ ਕੱਚੇ ਫ਼ਲ ਸੁੱਟ ਦਿੰਦਾ ਹੈ। 14ਆਕਾਸ਼ ਲਪੇਟੇ ਕਾਗਜ਼
ਵਾਂਙੂ ਅਲੋਪ ਹੋ ਗਿਆ। ਸਾਰੇ ਪਹਾੜ ਅਤੇ ਜਜੀਰੇ ਆਪਣੀਆਂ
ਜਗ੍ਹਾਵਾਂ ਤੋਂ ਹਿੱਲ ਗਏ ਸਨ।

15ਫ਼ੇਰ ਸਾਰੇ ਲੋਕਾਂ ਨੇ ਆਪਣੇ ਆਪ ਨੂੰ ਗੁਫ਼ਾਵਾਂ ਅਤੇ ਪਹਾੜਾਂ
ਦੀਆਂ ਉਤਲੀਆਂ ਚੱਟਾਨਾਂ ਪਿੱਛੇ ਲਕੋ ਲਿਆ। ਉੱਥੇ ਰਾਜੇ,
ਰਾਜਪਾਲ, ਜਰਨੈਲ, ਅਮੀਰ ਅਤੇ ਸ਼ਕਤੀਸ਼ਾਲੀ ਲੋਕ ਸਨ। ਹਰ
ਵਿਅਕਤੀ ਨੇ, ਭਾਵੇਂ ਉਹ ਗੁਲਾਮ ਸੀ ਜਾਂ ਆਜ਼ਾਦ ਆਪਣੇ ਨੂੰ
ਲਕੋ ਲਿਆ। 16ਲੋਕਾਂ ਨੇ ਪਹਾੜਾਂ ਅਤੇ ਚੱਟਾਨਾਂ ਨੂੰ ਆਖਿਆ,
“ਸਾਡੇ ਉੱਪਰ ਡਿੱਗ ਪਵੋ। ਸਾਨੂੰ ਉਸ ਤੋਂ ਲਕੋ ਲਵੋ ਜਿਹੜਾ
ਤਖਤ ਤੇ ਬੈਠਦਾ ਹੈ ਅਤੇ ਲੇਲੇ ਦੇ ਗੁੱਸੇ ਤੋਂ ਲਕੋ ਲਵੋ! 17ਉਨ੍ਹਾਂ
ਦੇ ਗੁੱਸੇ ਦਾ ਮਹਾਨ ਦਿਨ ਆ ਚੁੱਕਿਆਂ ਹੈ। ਕੌਣ ਇਸਦਾ ਸਾਮ੍ਹਣਾ
ਕਰ ਸਕਦਾ ਹੈ?”

## ਇਸਰਾਏਲ ਦੇ ਇੱਕ ਲਾਖ ਚੁਤਾਲੀ ਹਜ਼ਾਰ ਲੋਕ

7 ਇਸ ਦੇ ਵਾਪਰਨ ਤੋਂ ਮਗਰੋਂ ਮੈਂ ਚਾਰ ਦੂਤਾਂ ਨੂੰ ਧਰਤੀ ਦੇ
ਚੌਹਾਂ ਕੋਨਿਆਂ ਉੱਪਰ ਖਲੋਤਿਆਂ ਦੇਖਿਆ। ਦੂਤ ਧਰਤੀ
ਦੀਆਂ ਚੌਹਾਂ ਹਵਾਵਾਂ ਨੂੰ ਧਰਤੀ ਤੇ ਜਾਂ ਸਮੁੰਦਰ ਤੇ ਜਾਂ ਦ੍ਰਖਤਾਂ ਤੇ
ਵਗਣ ਤੋਂ ਬੰਦ ਕਰਨ ਲਈ ਫ਼ੜੀ ਹੋਏ ਸਨ। 2ਫ਼ੇਰ ਮੈਂ ਪੂਰਬ
ਵਲੋਂ ਇੱਕ ਹੋਰ ਦੂਤ ਨੂੰ ਆਉਂਦਿਆਂ ਦੇਖਿਆ। ਇਸ ਦੂਤ ਕੋਲ
ਜਿਉਂਦੇ ਪਰਮੇਸ਼ੁਰ ਦੀ ਮੋਹਰ ਸੀ। ਦੂਤ ਨੇ ਉੱਚੀ ਅਵਾਜ਼ ਵਿੱਚ
ਚੋਹਾਂ ਦੂਤਾਂ ਨੂੰ ਬੁਲਾਇਆ। ਉਨ੍ਹਾਂ ਚੌਹਾਂ ਦੂਤਾਂ ਨੂੰ ਧਰਤੀ ਅਤੇ
ਸਮੁੰਦਰ ਨੂੰ ਨੁਕਸਾਨ ਪਹੁੰਚਾਣ ਦੀ ਸ਼ਕਤੀ ਦਿੱਤੀ ਹੋਈ ਸੀ।
ਦੂਤ ਨੇ ਚੌਹਾਂ ਦੂਤਾਂ ਨੂੰ ਆਖਿਆ, 3“ਉਨਾਂ ਚਿਰ, ਜ਼ਮੀਨ, ਸਮੁੰਦਰ
ਜਾਂ ਰੁਖਾਂ ਨੂੰ ਨੁਕਸਾਨ ਨਾ ਪਹੁੰਚਾਇਉ ਜਿੰਨਾਂ ਚਿਰ ਅਸੀਂ ਪਰਮੇਸ਼ੁਰ
ਦੀ ਸੇਵਾ ਕਰਨ ਵਾਲੇ ਲੋਕਾਂ ਦੇ ਮੱਥਿਆਂ ਤੇ ਮੋਹਰ ਨਾ ਲਾ ਦੇਈਏ।
ਸਾਨੂੰ ਉਨ੍ਹਾਂ ਦੇ ਮੱਥਿਆਂ ਉੱਤੇ ਨਿਸ਼ਾਨ ਜ਼ਰੂਰ ਲਾਉਣਾ ਚਾਹੀਦਾ
ਹੈ।” 4ਫ਼ੇਰ ਮੈਂ ਉਨ੍ਹਾਂ ਲੋਕਾਂ ਦੀ ਗਿਣਤੀ ਸੁਣੀ ਜਿਨ੍ਹਾਂ ਤੇ ਮੋਹਰ
ਦੁਆਰਾ ਨਿਸ਼ਾਨ ਲਾਇਆਂ ਗਿਆ ਸੀ। ਉੱਥੇ ਮੋਹਰ ਨਾਲ ਇੱਕ
ਲੱਖ ਚੁਤਾਲੀ ਹਜ਼ਾਰ ਲੋਕਾਂ ਤੇ ਨਿਸ਼ਾਨ ਲੱਗੇ ਹੋਏ ਸਨ। ਅਤੇ
ਉਹ ਇਸਰਾਏਲ ਦੇ ਵੰਸ਼ ਤੋਂ ਸਨ।

| | |
|---|---|
| 5ਯਹੂਦਾਹ ਦੇ ਪਰਿਵਾਰ ਸਮੂਹ ਵਿੱਚੋਂ | 12,000 |
| ਰਊਬੇਨ ਦੇ ਪਰਿਵਾਰ ਸਮੂਹ ਵਿੱਚੋ | 12,000 |
| ਗੇਤ ਦੇ ਪਰਿਵਾਰ ਸਮੂਹ ਵਿੱਚੋਂ | 12,000 |
| 6ਆਸ਼ੇਰ ਦੇ ਪਰਿਵਾਰ ਸਮੂਹ ਵਿੱਚੋਂ | 12,000 |
| ਨਫ਼ਤਾਲੀ ਦੇ ਪਰਿਵਾਰ ਸਮੂਹ ਵਿੱਚੋਂ | 12,000 |
| ਮਨੱਸ਼ਹ ਦੇ ਪਰਿਵਾਰ ਸਮੂਹ ਵਿੱਚੋਂ | 12,000 |
| 7ਸਿਮਓਨ ਦੇ ਪਰਿਵਾਰ ਵਿੱਚੋਂ | 12,000 |
| ਲੇਵੀ ਦੇ ਪਰਿਵਾਰ ਸਮੂਹ ਵਿੱਚੋਂ | 12,000 |
| ਯਿੱਸਾਕਾਰ ਦੇ ਪਰਿਵਾਰ ਸਮੂਹ ਵਿੱਚੋਂ | 12,000 |
| 8ਜ਼ਬੂਲੁਨ ਪਰਿਵਾਰ ਸਮੂਹ ਵਿੱਚੋਂ | 12,000 |
| ਯੂਸੁਫ਼ ਦੇ ਪਰਿਵਾਰ ਸਮੂਹ ਵਿੱਚੋਂ | 12,000 |
| ਬਿਨਯਾਮੀਨ ਦੇ ਪਰਿਵਾਰ ਵਿੱਚੋਂ | 12,000 |

## ਵੱਡੀ ਭੀੜ

9ਫ਼ੇਰ ਮੈਂ ਤੱਕਿਆ, ਅਤੇ ਲੋਕਾਂ ਦੀ ਇੱਕ ਬਹੁਤ ਵੱਡੀ ਗਿਣਤੀ
ਵੇਖੀ। ਉੱਥੇ ਇੰਨੇ ਸਾਰੇ ਲੋਕ ਸਨ ਕਿ ਕੋਈ ਵੀ ਵਿਅਕਤੀ ਉਨ੍ਹਾਂ
ਸਾਰਿਆਂ ਦੀ ਗਿਣਤੀ ਨਹੀਂ ਸੀ ਕਰ ਸਕਦਾ। ਉਹ ਧਰਤੀ ਦੀ
ਹਰ ਕੌਮ, ਕਬੀਲੇ, ਜਾਤੀ, ਅਤੇ ਭਾਸ਼ਾ ਵਿੱਚੋਂ ਸਨ। ਇਹ ਲੋਕ
ਤਖਤ ਦੇ ਅਤੇ ਲੇਲੇ ਦੇ ਸਾਮ੍ਹਣੇ ਖਲੋਤੇ ਹੋਏ ਸਨ। ਉਨ੍ਹਾਂ ਸਾਰਿਆਂ
ਨੇ ਚਿੱਟੇ ਵਸਤਰ ਪਹਿਨੇ ਹੋਏ ਸਨ ਅਤੇ ਉਨ੍ਹਾਂ ਦੇ ਹੱਥਾਂ ਵਿੱਚ
ਜ਼ੈਤੂਨ ਦੀਆਂ ਟਹਿਣੀਆਂ ਸਨ। 10ਉਨ੍ਹਾਂ ਨੇ ਉੱਚੀ ਉੱਚੀ ਰੌਲਾ
ਪਾਇਆ, “ਜਿੱਤ ਸਾਡੇ ਪਰਮੇਸ਼ੁਰ ਦੀ ਹੈ ਜਿਹੜਾ ਤਖਤ ਤੇ ਬੈਠਾ
ਹੈ ਅਤੇ ਲੇਲੇ ਦੀ ਹੈ।” 11ਬਜ਼ੁਰਗ ਅਤੇ ਚਾਰੇ ਸਜੀਵ ਚੀਜ਼ਾ
ਉੱਥੇ ਹੀ ਸਨ। ਸਾਰੇ ਦੂਤ ਉਨ੍ਹਾਂ ਦੇ ਅਤੇ ਤਖਤ ਦੇ ਆਲੇ ਦੁਆਲੇ
ਖਲੋਤੇ ਹੋਏ ਸਨ। ਦੂਤ ਤਖਤ ਅੱਗੇ ਮੂਧੇ ਮੂੰਹ ਡਿੱਗ ਪਏ ਅਤੇ
ਪਰਮੇਸ਼ੁਰ ਦੀ ਉਪਾਸਨਾ ਕੀਤੀ। 12ਉਨ੍ਹਾਂ ਨੇ ਆਖਿਆ, “ਆਮੀਨ!
ਉਸਤਤਿ, ਮਹਿਮਾ, ਸਿਆਣਪ, ਧਨਵਾਦੀ ਹੋਣਾ, ਸਤਿਕਾਰ,
ਸ਼ਕਤੀ ਅਤੇ ਤਾਕਤ ਸਦਾ ਅਤੇ ਸਦਾ ਸਾਡੇ ਪਰਮੇਸ਼ੁਰ ਨੂੰ ਹੋਵੇ।
ਆਮੀਨ!”

13ਫਿਰ ਬਜ਼ੁਰਗਾਂ ਵਿਚੋਂ ਇੱਕ ਨੇ ਮੈਨੂੰ ਪੁੱਛਿਆ, “ਇਹ ਚਿੱਟੇ
ਵਸਤਰ ਪਾਏ ਲੋਕ ਕੌਣ ਹਨ? ਉਹ ਕਿਥੋਂ ਆਏ ਹਨ?”

14ਮੈਂ ਜਵਾਬ ਦਿੱਤਾ, “ਜਨਾਬ ਤੁਸੀਂ ਜਾਣਦੇ ਹੀ ਹੋ ਉਹ
ਕੌਣ ਹਨ।”

ਅਤੇ ਬਜ਼ੁਰਗ ਨੇ ਅਖਿਆ, “ਇਹ ਉਹੀ ਲੋਕੀਂ ਹਨ ਜਿਹੜੇ
ਵੱਡੇ ਤਸੀਹਿਆਂ ਰਾਹੀਂ ਲੰਘੇ ਹਨ। ਉਨ੍ਹਾਂ ਨੇ ਆਪਣੇ ਚੋਲੇ ਲੇਲੇ
ਦੇ ਲਹੂ ਨਾਲ ਧੋਤੇ ਅਤੇ ਉਨ੍ਹਾਂ ਨੂੰ ਚਿੱਟੇ ਬਣਾਇਆ। 15ਇਸ
ਲਈ ਹੁਣ ਇਹ ਲੋਕ ਪਰਮੇਸ਼ੁਰ ਦੇ ਤਖਤ ਅੱਗੇ ਖੜੋਤੇ ਹਨ।
ਉਹ ਦਿਨ ਰਾਤ ਪਰਮੇਸ਼ੁਰ ਦੀ ਸੇਵਾ ਉਸਦੇ ਮੰਦਰ ਵਿੱਚ ਕਰਦੇ
ਹਨ। ਅਤੇ ਉਹ ਇੱਕ ਜਿਹੜਾ ਤਖਤ ਤੇ ਬੈਠਦਾ ਹੈ ਉਨ੍ਹਾਂ ਦੀ
ਰੱਖਿਆ ਕਰੇਗਾ। 16ਉਹ ਫ਼ੇਰ ਕਦੇ ਵੀ ਭੁੱਖੇ ਨਹੀਂ ਹੋਣਗੇ। ਉਹ
ਫ਼ੇਰ ਕਦੇ ਵੀ ਪਿਆਸੇ ਨਹੀਂ ਹੋਣਗੇ। ਸੂਰਜ ਉਨ੍ਹਾਂ ਨੂੰ ਨੁਕਸਾਨ
ਨਹੀਂ ਪੁਚਾਏਗਾ। ਕੋਈ ਤਪਸ਼ ਉਨ੍ਹਾਂ ਨੂੰ ਸਾੜੇਗੀ ਨਹੀਂ। 17ਤਖਤ
ਦੇ ਅੱਗੇ ਖਲੋਤਾ ਲੇਲਾ ਆਜੜੀ ਵਾਂਙ ਉਨ੍ਹਾਂ ਦਾ ਧਿਆਨ ਰੱਖੇਗਾ।
ਉਹ ਉਨ੍ਹਾਂ ਨੂੰ ਪਾਣੀ ਦੇ ਝਰਨਿਆਂ ਕੋਲ ਲੈ ਜਾਵੇਗਾ ਜੋ ਜੀਵਨ
ਦਿੰਦੇ ਹਨ, ਅਤੇ ਪਰਮੇਸ਼ੁਰ ਦੀਆਂ ਅੱਖਾਂ ਵਿੱਚੋਂ ਉਨ੍ਹਾਂ ਦੇ ਅੱਥਰੂ
ਪੂੰਝ ਦੇਵੇਗਾ।”

## ਸੱਤਵੀਂ ਮੋਹਰ

**8** ਲੇਲੇ ਨੇ ਸਤਵੀਂ ਮੋਹਰ ਖੋਲ੍ਹੀ। ਫਿਰ ਉੱਥੇ ਸਵਰਗ ਵਿੱਚ
ਲਗਭਗ ਅੱਧੇ ਘੰਟੇ ਤੱਕ ਚੁੱਪੀ ਛਾਈ ਰਹੀ।2ਅਤੇ ਮੈਂ ਉਨ੍ਹਾਂ
ਸੱਤਾਂ ਦੂਤਾਂ ਨੂੰ ਦੇਖਿਆ ਜਿਹੜੇ ਪਰਮੇਸ਼ੁਰ ਸਾਮ੍ਹਣੇ ਖਲੋਤੇ ਹੋਏ
ਸਨ। ਉਨ੍ਹਾਂ ਨੂੰ ਸੱਤ ਬਿਗੁਲ ਦਿੱਤੇ ਗਏ। 3ਇੱਕ ਹੋਰ ਦੂਤ ਆਇਆ
ਅਤੇ ਜਗਵੇਦੀ ਦੇ ਸਾਮ੍ਹਣੇ ਖੜਾ ਹੋ ਗਿਆ। ਇਸ ਦੂਤ ਕੋਲ
ਸੁਨਿਹਰੀ ਧੂਫ਼ਦਾਨ ਸੀ। ਦੂਤ ਨੂੰ ਪ੍ਰਾਰਥਨਾ ਦੇ ਨਾਲ ਪਰਮੇਸ਼ੁਰ
ਦੇ ਲੋਕਾਂ ਨੂੰ ਭੇਂਟ ਕਰਨ ਲਈ ਕਾਫ਼ੀ ਮਾਤਰਾ ਵਿੱਚ ਧੂਫ ਦਿੱਤੀ
ਗਈ ਸੀ। ਦੂਤ ਨੇ ਤਖਤ ਦੇ ਨੇੜੇ ਪਈ ਹੋਈ ਸੁਨਿਹਰੀ ਜਗਵੇਦੀ
ਉੱਤੇ ਇਹ ਸਮੱਗਰੀ ਰੱਖ ਦਿੱਤੀ। 4ਧੂਫ ਦਾ ਧੂੰਆਂ ਦੂਤ ਦੇ ਹੱਥਾਂ
ਵਿੱਚੋਂ ਪਰਮੇਸ਼ੁਰ ਕੋਲ ਤਾਹਾਂ ਨੂੰ ਗਿਆ। ਇਹ ਧੂੰਆਂ ਪਰਮੇਸ਼ੁਰ ਦੇ
ਲੋਕਾਂ ਦੀਆਂ ਅਰਦਾਸਾਂ ਨਾਲ ਉਪਰ ਉਠਿਆ। 5ਫ਼ਿਰ ਦੂਤ ਨੇ
ਧੂਫ਼ਦਾਨ ਨੂੰ ਜੱਗੇਵਦੀ ਦੀ ਅੱਗ ਨਾਲ ਭਰਿਆ। ਦੂਤ ਨੇ ਧੂਫ਼ਦਾਨ
ਧਰਤੀ ਉੱਤੇ ਸੁੱਟ ਦਿੱਤਾ। ਫ਼ਿਰ ਉੱਥੇ ਬਿਜਲੀ ਲਿਸ਼ਕੀ, ਗਰਜਣਾ
ਹੋਈ, ਹੋਰ ਅਵਾਜ਼ਾਂ ਆਈਆਂ ਅਤੇ ਭੁਚਾਲ ਆਇਆ।

## ਸੱਤ ਦੂਤ ਆਪਣੀਆਂ ਤੂਰ੍ਹੀਆਂ ਵਜਾਉਂਦੇ ਹਨ

6ਫ਼ਿਰ ਉਹ ਦੂਤ ਜਿਨ੍ਹਾਂ ਕੋਲ ਸੱਤ ਤੂਰ੍ਹੀਆਂ ਸਨ ਆਪਣੀਆਂ
ਤੂਰ੍ਹੀਆਂ ਵਜਾਉਣ ਲਈ ਤਿਆਰ ਹੋਏ। 7ਜਦੋਂ ਪਹਿਲੇ ਦੂਤ ਨੇ
ਆਪਣੀ ਤੂਰ੍ਹੀ ਵਜਾਈ। ਤੁਰੰਤ ਹੀ, ਲਹੂ ਨਾਲ ਮਿਸ਼੍ਰਿਤ ਗੜੇ
ਅਤੇ ਅੱਗ ਧਰਤੀ ਤੇ ਡਿੱਗਣੇ ਸ਼ੁਰੂ ਹੋ ਗਏ। ਅਤੇ ਧਰਤੀ ਦਾ
ਤੀਜਾ ਹਿੱਸਾ, ਰੁੱਖਾਂ ਦਾ ਤੀਜਾ ਹਿੱਸਾ ਅਤੇ ਹਰਾ ਘਾਹ ਇਸਦੇ
ਨਾਲ ਸੜ ਗਿਆ।

8ਦੂਜੇ ਦੂਤ ਨੇ ਆਪਣੀ ਤੂਰ੍ਹੀ ਵਜਾਈ। ਫਿਰ ਕੁਝ ਅੱਗ ਨਾਲ
ਮੱਚਦਾ ਹੋਇਆ ਇੱਕ ਵੱਡਾ ਪਹਾੜ ਸਮੁੰਦਰ ਵਿੱਚ ਸੁੱਟਿਆ ਗਿਆ
ਸੀ। ਨਤੀਜੇ ਦੇ ਤੌਰ ਤੇ, ਸਮੁੰਦਰ ਦਾ ਤੀਜਾ ਹਿੱਸਾ ਲਹੂ ਬਣ
ਗਿਆ। 9ਅਤੇ ਸਮੁੰਦਰੀ ਜੀਵਾਂ ਦਾ ਤੀਸਰਾ ਹਿੱਸਾ ਮਰ ਗਿਆ
ਅਤੇ ਜਹਾਜ਼ਾਂ ਦਾ ਤੀਜਾ ਹਿੱਸਾ ਤਬਾਹ ਹੋ ਗਿਆ।

10ਫਿਰ ਤੀਜੇ ਦੂਤ ਨੇ ਆਪਣੀ ਤੂਰ੍ਹੀ ਵਜਾਈ। ਫਿਰ ਮਸ਼ਾਲ
ਵਾਂਗ ਬਲਦਾ ਹੋਇਆ ਇੱਕ ਵੱਡਾ ਤਾਰਾ ਅਕਾਸ਼ ਵਿੱਚੋਂ ਡਿਗਿਆ।
ਇਹ ਤਾਰਾ ਦਰਿਆਵਾਂ ਅਤੇ ਪਾਣੀਆਂ ਦੇ ਝਰਨਿਆਂ ਦੇ ਤੀਜੇ
ਹਿੱਸੇ ਉੱਤੇ ਡਿੱਗਿਆ। 11ਸਿਤਾਰੇ ਦਾ ਨਾਂ ਹੈ ਵਰਮ ਵੁੱਡ ਅਤੇ
ਸਾਰੇ ਪਾਣੀ ਦਾ ਤੀਜਾ ਹਿੱਸਾ ਕੌੜਾ ਹੋ ਗਿਆ। ਬਹੁਤ ਸਾਰੇ ਲੋਕ
ਉਹ ਕੌੜਾ ਪਾਣੀ ਪੀਕੇ ਮਰ ਗਏ।

12ਚੋਥੇ ਦੂਤ ਨੇ ਆਪਣਾ ਬਿਗੁਲ ਵਜਾਇਆ। ਫਿਰ ਸੂਰਜ
ਦਾ ਤੀਜਾ ਹਿੱਸਾ, ਚੰਨ ਦਾ ਤੀਜਾ ਹਿੱਸਾ ਅਤੇ ਤਾਰਿਆਂ ਦਾ ਤੀਜਾ
ਹਿੱਸਾ ਖੁੱਭ ਗਿਆ ਸੀ। ਇਸੇ ਦੇ ਕਾਰਣ ਹੀ, ਉਨ੍ਹਾਂ ਵਿੱਚੋਂ ਇੱਕ
ਤਿਹਾਈ ਕਾਲੇ ਬਣ ਗਏ ਸਨ। ਦਿਨ ਅਤੇ ਰਾਤ ਦਾ ਤੀਜਾ
ਹਿੱਸਾ ਬਿਨਾ ਚਾਨਣ ਤੋਂ ਸਨ।

13ਜਦੋਂ ਮੈਂ ਤੱਕਿਆ, ਮੈਂ ਆਕਾਸ਼ ਵਿੱਚ ਬਹੁਤ ਉੱਚੇ ਉੜਦੇ
ਬਾਜ ਨੂੰ ਵੇਖਿਆ ਅਤੇ ਉਸ ਨੇ ਆਖਿਆ, "ਤਕਲੀਫ਼! ਤਕਲੀਫ਼!
ਉਨ੍ਹਾਂ ਲੋਕਾਂ ਲਈ ਤਕਲੀਫ਼ ਜੋ ਧਰਤੀ ਤੇ ਰਹਿੰਦੇ ਹਨ। ਇਹ
ਉਦੋਂ ਸ਼ੁਰੂ ਹੋਵੇਗੀ ਜਦੋਂ ਦੂਸਰੇ ਤਿੰਨ ਦੂਤ ਆਪਣੀਆਂ ਤੂਰ੍ਹੀਆਂ
ਵਜਾਉਣਗੇ।"

**9** ਪੰਜਵੇਂ ਦੂਤ ਨੇ ਆਪਣਾ ਬਿਗਲ ਵਜਾਇਆ। ਫ਼ੇਰ ਮੈਂ
ਆਕਾਸ਼ ਤੋਂ ਟੁੱਟ ਕੇ ਧਰਤੀ ਉੱਤੇ ਡਿਗਦੇ ਹੋਏ ਤਾਰੇ ਨੂੰ
ਦੇਖਿਆ। ਤਾਰੇ ਨੂੰ ਉਸ ਡੂੰਘੇ ਸੁਰਾਖ ਦੀ ਕੁੰਜੀ ਦਿੱਤੀ ਹੋਈ ਸੀ ਜੋ
ਥੱਲੇ ਤਲਹੀਣ ਖੱਡ ਨੂੰ ਜਾਂਦਾ ਸੀ। 2ਫ਼ੇਰ ਤਾਰੇ ਨੇ ਉਸ ਡੂੰਘੇ
ਸੁਰਾਖ ਨੂੰ ਖੋਲ੍ਹਿਆ ਜਿਹੜਾ ਤਲਹੀਣ ਖੱਡ ਵੱਲ ਜਾਂਦਾ ਸੀ।
ਸੁਰਾਖ ਵਿੱਚੋਂ ਧੂੰਆ ਇੰਝ ਬਾਹਰ ਆਇਆ ਜਿਵੇਂ ਕਿ ਇਹ ਵੱਡੀ
ਭੱਠੀ ਵਿੱਚੋਂ ਨਿਕਲ ਰਿਹਾ ਹੋਵੇ। ਸੁਰਾਖ ਵਿੱਚੋਂ ਨਿਕਲਦੇ ਧੂੰਏ
ਕਾਰਣ ਸੂਰਜ ਅਤੇ ਆਕਾਸ਼ ਤੇ ਹਨੇਰਾ ਛਾ ਗਿਆ। 3ਫ਼ੇਰ ਧੂੰਏ
ਵਿੱਚੋਂ ਹੇਠਾਂ ਧਰਤੀ ਤੇ ਸਲਾ ਦੇ ਟਿੱਡੀਆਂ ਦਾ ਇੱਕ ਦਲ ਆਇਆ।
ਜਿਨ੍ਹਾਂ ਕੋਲ ਬਿੱਛੂਆਂ ਵਾਂਙ ਡੰਗ ਮਾਰਨ ਦੀ ਸ਼ਕਤੀ ਸੀ। 4ਇਨ੍ਹਾਂ
ਟਿੱਡੀਆਂ ਨੂੰ ਧਰਤੀ ਦੇ ਘਾਹ, ਜਾਂ ਕਿਸੇ ਬੂਟੇ ਜਾਂ ਕਿਸੇ ਵੀ ਦ੍ਰਖਤ
ਨੂੰ ਨੁਕਸਾਨ ਨਾ ਪਹੁੰਚਾਣ ਲਈ ਕਿਹਾ ਗਿਆ ਸੀ। ਉਹ ਸਿਰਫ਼
ਉਨ੍ਹਾਂ ਲੋਕਾਂ ਨੂੰ ਹੀ ਨੁਕਸਾਨ ਪਹੁੰਚਾ ਸਕਦੀਆਂ ਸਨ ਜਿਨ੍ਹਾਂ ਦੇ
ਮੱਥਿਆਂ ਉੱਤੇ ਪਰਮੇਸ਼ੁਰ ਦਾ ਨਿਸ਼ਾਨ ਨਹੀਂ ਸੀ। 5ਇਨ੍ਹਾਂ ਟਿੱਡਿਆਂ
ਨੂੰ ਲੋਕਾਂ ਉੱਤੇ ਪੰਜਾਂ ਮਹੀਨਿਆਂ ਤੱਕ ਦਰਦ ਲਿਆਉਣ ਦਾ
ਕਾਰਣ ਬਨਣ ਦੀ ਸ਼ਕਤੀ ਦਿੱਤੀ ਗਈ ਸੀ। ਟਿੱਡੀਆਂ ਨੂੰ ਲੋਕਾਂ
ਨੂੰ ਮਾਰਨ ਦੀ ਸ਼ਕਤੀ ਨਹੀਂ ਸੀ ਦਿੱਤੀ ਗਈ। ਅਤੇ ਉਹ ਪੀੜ
ਜਿਹੜੀ ਲੋਕਾਂ ਨੇ ਮਹਿਸੂਸ ਕੀਤੀ ਉਸੇ ਤਰ੍ਹਾਂ ਦੀ ਸੀ ਜਿਸ ਤਰ੍ਹਾਂ
ਦੀ ਪੀੜ ਕਸੇ ਵਿਅਕਤੀ ਨੂੰ ਬਿੱਛੂ ਦੇ ਡੰਗਣ ਨਾਲ ਹੁੰਦੀ ਹੈ।
6ਉਨ੍ਹਾਂ ਦਿਨਾਂ ਵਿੱਚ, ਲੋਕ ਮਰਨ ਲਈ ਕੋਈ ਰਾਹ ਲੱਭਣਗੇ ਪਰ
ਉਨ੍ਹਾਂ ਨੂੰ ਇੱਕ ਵੀ ਰਾਹ ਨਹੀਂ ਮਿਲੇਗਾ। ਉਹ ਮਰਨਾ ਚਾਹੁੰਣਗੇ
ਪਰ ਮੌਤ ਉਨ੍ਹਾਂ ਪਾਸੋਂ ਛੁਪ ਜਾਵੇਗੀ।

7ਟਿੱਡਿਆਂ ਉਨ੍ਹਾਂ ਘੋੜਿਆਂ ਵਾਂਙ ਦਿਖਾਈ ਦੇ ਰਹੇ ਸਨ ਜੋ ਯੁੱਧ
ਲਈ ਤਿਆਰ ਸਨ। ਉਨ੍ਹਾਂ ਨੇ ਆਪਣੇ ਸਿਰਾਂ ਉੱਤੇ ਸੋਨੇ ਦੇ ਤਾਜ
ਵਾਂਗ ਲਗਦੀਆਂ ਚੀਜ਼ਾਂ ਪਹਿਨੀਆਂ ਹੋਈਆਂ ਸਨ। ਉਨ੍ਹਾਂ ਦੇ
ਚਿਹਰੇ ਇਨਸਾਨੀ ਚਿਹਰਿਆਂ ਵਰਗੇ ਦਿਖਾਈ ਦਿੰਦੇ ਸਨ।
8ਉਨ੍ਹਾਂ ਦੇ ਵਾਲ ਔਰਤ ਦੇ ਵਾਲਾਂ ਵਰਗੇ ਸਨ। ਉਨ੍ਹਾਂ ਦੇ ਦੰਦ
ਸ਼ੇਰਾਂ ਦੇ ਦੰਦਾ ਵਰਗੇ ਸਨ। 9ਉਨ੍ਹਾਂ ਦੀਆਂ ਛਾਤੀਆਂ ਲੋਹੇ ਦੀਆਂ
ਢਾਲਾਂ ਵਰਗੀਆਂ ਨਜ਼ਰ ਆਈਆਂ। ਉਨ੍ਹਾਂ ਦੇ ਖੰਭਾਂ ਤੋਂ ਇੱਕ
ਅਵਾਜ਼ ਪੈਦਾ ਹੋਈ ਜਿਵੇਂ ਕਿ ਬਹੁਤ ਸਾਰੇ ਘੋੜੇ ਅਤੇ ਰੱਥ ਯੁੱਧ
ਵਿੱਚ ਭੱਜ ਰਹੇ ਹੋਣ। 10ਟਿੱਡਿਆਂ ਦੀਆਂ ਪੂਛਾਂ ਬਿੱਛੂਆਂ ਵਾਂਗ
ਡੰਗ ਵਾਲੀਆਂ ਸਨ। ਲੋਕਾਂ ਉੱਤੇ ਪੰਜਾਂ ਮਹੀਨਿਆਂ ਲਈ ਦਰਦ
ਪਾਉਣ ਵਾਲੀ ਸ਼ਕਤੀ ਉਨ੍ਹਾਂ ਦੀਆਂ ਪੂਛਾਂ ਵਿੱਚ ਸੀ। 11ਟਿੱਡਿਆਂ
ਦਾ ਇੱਕ ਰਾਜਾ ਸੀ। ਇਹ ਤਲਹੀਣ ਖੱਡ ਦਾ ਦੂਤ ਸੀ। ਉਸਦਾ
ਨਾਮ ਇਬਰਾਨੀ ਭਾਸ਼ਾ ਵਿੱਚ ਅਬਾਦੋਨ ਹੈ। ਯੂਨਾਨੀ ਭਾਸ਼ਾ ਵਿੱਚ
ਉਸਦਾ ਨਾਮ ਅਪੋਲਾਇਉਨ (ਵਿਨਾਸ਼ਕ) ਹੈ।

12ਪਹਿਲੀ ਵੱਡੀ ਮੁਸੀਬਤ ਮੁੱਕ ਚੁੱਕੀ ਹੈ ਪਰ ਬਾਕੀ ਦੀਆਂ ਦੋ
ਮੁਸੀਬਤਾਂ ਹਾਲੇ ਆਉਣ ਵਾਲੀਆਂ ਹਨ। 13ਛੇਵੇਂ ਦੂਤ ਨੇ ਆਪਣਾ
ਬਿਗਲ ਵਜਾਇਆ। ਫ਼ੇਰ ਮੈਂ ਪਰਮੇਸ਼ੁਰ ਦੇ ਸਾਮ੍ਹਣੇ ਰੱਖੇ ਹੋਏ
ਸੋਨੇ ਦੀ ਜਗਵੇਦੀ ਦੇ ਛੇ ਸਿੰਗਾਂ ਵਿੱਚੋਂ ਇੱਕ ਅਵਾਜ਼ ਨਿਕਲਦੀ
ਸੁਣੀ। 14ਅਵਾਜ਼ ਨੇ ਉਸ ਛੇਵੇਂ ਦੂਤ ਨੂੰ, ਜਿਸਦੇ ਕੋਲ ਬਿਗਲ
ਸੀ, ਆਖਿਆ, "ਉਨ੍ਹਾਂ ਚਾਰ ਦੂਤਾਂ ਨੂੰ ਆਜ਼ਾਦ ਕਰ ਦਿਉ ਜਿਹੜੇ
ਮਹਾਂ ਨਦੀ ਫ਼ਰਾਤ ਉਪਰ ਬੰਨ੍ਹੇ ਹੋਏ ਹਨ।" 15ਇਨ੍ਹਾਂ ਚਾਰ ਦੂਤਾਂ
ਨੂੰ ਇਸੇ ਸਾਲ, ਮਹੀਨੇ, ਦਿਨ ਅਤੇ ਘੰਟੇ (ਸਮੇਂ) ਲਈ ਤਿਆਰ

ਕਰ ਕੇ ਰਖਿਆ ਗਿਆ ਸੀ। ਇਨ੍ਹਾਂ ਦੂਤਾਂ ਨੂੰ ਧਰਤੀ ਉਤਲੇ ਸਾਰੇ
ਲੋਕਾਂ ਵਿੱਚੋਂ ਇੱਕ ਤਿਹਾਈ ਨੂੰ ਮਾਰ ਮੁਕਾਉਣ ਲਈ ਆਜ਼ਾਦ
ਕੀਤਾ ਗਿਆ ਸੀ। 16ਮੈਂ ਸੁਣਿਆਂ ਉਨ੍ਹਾਂ ਦੀ ਫ਼ੌਜ਼ ਵਿੱਚ ਘੋੜਿਆਂ
ਦੀਆਂ ਕਿੰਨੀਆਂ ਟੋਲੀਆਂ ਸਨ। ਇਹ ਵੀਹ ਕਰੋੜ ਸਨ।

17ਆਪਣੇ ਦਰਸ਼ਨ ਵਿੱਚ ਮੈਂ ਇਵੇਂ ਹੀ ਘੋੜਿਆਂ ਅਤੇ ਘੋੜ
ਸਵਾਰਾਂ ਨੂੰ ਦੇਖਿਆ: ਉਨ੍ਹਾਂ ਕੋਲ ਢਾਲਾਂ ਸਨ ਜੋ ਕਿ ਅੰਗਿਆਰਾਂ
ਵਰਗੀਆਂ ਲਾਲ ਗੂੜ੍ਹੇ ਨੀਲੇ ਅਤੇ ਗੰਧਕ ਵਰਗੇ ਪੀਲੇ ਰੰਗ
ਦੀਆਂ ਸਨ। ਘੋੜਿਆਂ ਦੇ ਮੂੰਹ ਸ਼ੇਰਾਂ ਦੇ ਮੂੰਹਾਂ ਵਰਗੇ ਸਨ। ਘੋੜਿਆਂ
ਦੇ ਮੂੰਹਾਂ ਵਿੱਚੋਂ ਅੱਗ, ਧੂੰਆਂ ਅਤੇ ਗੰਧਕ ਨਿਕਲ ਰਹੀ ਸੀ। 18ਇਨ੍ਹਾਂ
ਤਿੰਨਾਂ ਮੁਸ਼ਕਿਲਾਂ ਦੁਆਰਾ: ਘੋੜਿਆਂ ਦੇ ਮੂੰਹਾਂ ਵਿੱਚੋਂ ਨਿਕਲਦੀ
ਅੱਗ, ਧੂੰਏ ਅਤੇ ਗੰਧਕ ਨਾਲ, ਧਰਤੀ ਦੇ ਇੱਕ ਤਿਹਾਈ ਲੋਕ ਮਰ
ਗਏ। 19ਘੋੜਿਆਂ ਦੀ ਸ਼ਕਤੀ ਉਨ੍ਹਾਂ ਦੇ ਮੂੰਹਾਂ ਵਿੱਚ ਅਤੇ ਪੂਛਾਂ
ਵਿੱਚ ਸੀ। ਉਨ੍ਹਾਂ ਦੀਆਂ ਪੂਛਾਂ ਉਨ੍ਹਾਂ ਸਪਾਂ ਵਰਗੀਆਂ ਸਨ ਜਿਨ੍ਹਾਂ
ਦੇ ਸਿਰ ਲੋਕਾਂ ਨੂੰ ਡੰਗਣ ਅਤੇ ਨੁਕਸਾਨ ਪਹੁੰਚਾਉਣ ਲਈ ਹੁੰਦੇ
ਹਨ। 20ਧਰਤੀ ਉਤਲੇ ਬਾਕੀ ਲੋਕ ਇਨ੍ਹਾਂ ਮੁਸ਼ਕਿਲਾਂ ਕਾਰਣ
ਨਹੀਂ ਮਰੇ। ਪਰ ਹਾਲੇ ਵੀ ਇਨ੍ਹਾਂ ਲੋਕਾਂ ਨੇ ਆਪਣੇ ਦਿਲ ਅਤੇ
ਜੀਵਨ ਨਹੀਂ ਬਦਲੇ ਅਤੇ ਆਪਣੇ ਹੀ ਹੱਥਾਂ ਦੁਆਰਾ ਬਣਾਈਆਂ
ਚੀਜ਼ਾਂ ਤੋਂ ਦੂਰ ਹੋ ਗਏ। ਉਨ੍ਹਾਂ ਨੂੰ ਸੋਨੇ, ਚਾਂਦੀ, ਪਿੱਤਲ, ਪੱਥਰ
ਅਤੇ ਲੱਕੜ ਦੀਆਂ ਭੂਤਾਂ ਦੀ ਪੂਜਾ ਕਰਨੀ ਬੰਦ ਨਹੀਂ ਕੀਤੀ।
ਇਹ ਮੂਰਤਾਂ ਨਾ ਵੇਖ ਸਕਦੀਆਂ ਸਨ ਅਤੇ ਨਾ ਹੀ ਸੁਣ ਅਤੇ ਨਾ
ਹੀ ਤੁਰ ਸਕਦੀਆਂ ਸਨ। 21ਇਨ੍ਹਾਂ ਲੋਕਾਂ ਨੇ ਆਪਣੇ ਦਿਲ ਅਤੇ
ਆਪਣੇ ਜੀਵਨ ਨਹੀਂ ਬਦਲੇ, ਅਤੇ ਨਾਹੀ ਆਪਣੇ ਕਤਲਾਂ ਤੋਂ,
ਜਾਦੂਆਂ ਤੋਂ, ਆਪਣੇ ਜਿਨਸੀ ਪਾਪਾਂ ਤੋਂ ਤੇ ਨਾਹੀ ਉਨ੍ਹਾਂ ਚੋਰੀਆਂ
ਤੋਂ ਆਪਣੇ ਆਪ ਨੂੰ ਮੋੜਿਆ।

## ਦੂਤ ਅਤੇ ਛੋਟੀ ਸੂਚੀ

10 ਫ਼ੇਰ ਮੈਂ ਇੱਕ ਹੋਰ ਸ਼ਕਤੀਸ਼ਾਲੀ ਦੂਤ ਨੂੰ ਸਵਰਗ ਵਿੱਚੋਂ
ਹੇਠਾਂ ਆਉਂਦਿਆਂ ਦੇਖਿਆ। ਦੂਤ ਨੇ ਬਦਲਾਂ ਦਾ
ਲਿਬਾਸ ਪਹਿਨਿਆਂ ਹੋਇਆ ਸੀ। ਉਸਦੇ ਸਿਰ ਦੁਆਲੇ ਸੱਤਰੰਗੀ
ਪੀਘ ਸੀ। ਦੂਤ ਦਾ ਚਿਹਰਾ ਸੂਰਜ ਵਰਗਾ ਸੀ, ਅਤੇ ਉਸਦੀਆਂ
ਲੱਤਾਂ ਅੱਗ ਦੇ ਥੰਮਾਂ ਵਰਗੀਆਂ ਸਨ। 2ਦੂਤ ਨੇ ਇੱਕ ਛੋਟੀ ਸੂਚੀ
ਫੜੀ ਹੋਈ ਸੀ। ਸੂਚੀ ਉਸਦੇ ਹੱਥਾਂ ਵਿੱਚ ਖੁਲੀ ਹੋਈ ਸੀ। ਦੂਤ ਨੇ
ਆਪਣਾ ਸੱਜਾ ਪੈਰ ਸਮੁੰਦਰ ਉੱਤੇ ਰਖਿਆ ਅਤੇ ਖੱਬਾ ਪੈਰ ਧਰਤੀ
ਉੱਤੇ। 3ਦੂਤ ਨੇ ਗੱਜਦੇ ਸ਼ੇਰ ਵਾਂਙ ਰੌਲਾ ਪਾਇਆ। ਉਸਦੇ ਰੌਲਾ
ਪਾਉਣ ਤੋਂ ਬਾਅਦ, ਸੱਤਾਂ ਗਰਜਾਂ ਦੀਆਂ ਅਵਾਜ਼ਾਂ ਬੋਲੀਆਂ।
4ਸੱਤ ਗਰਜ਼ਾਂ ਬੋਲੀਆਂ, ਅਤੇ ਮੈਂ ਲਿਖਣ ਲਈ ਤਿਆਰ ਹੋਇਆ।
ਫ਼ੇਰ ਮੈਂ ਸਵਰਗ ਤੋਂ ਇੱਕ ਅਵਾਜ਼ ਨੂੰ ਇਹ ਆਖਦਿਆਂ ਸੁਣਿਆਂ,
“ਉਹ ਗੱਲਾਂ ਨਾ ਲਿਖ ਜੋ ਸੱਤ ਗਰਜਾਂ ਬੋਲੀਆਂ, ਇਸ ਨੂੰ ਗੁਪਤ
ਰੱਖ।”

5ਫ਼ੇਰ ਉਸ ਦੂਤ ਨੇ, ਜਿਸ ਨੂੰ ਮੈਂ ਸਮੁੰਦਰ ਅਤੇ ਧਰਤੀ ਉੱਤੇ
ਖੜੋਤਾ ਦੇਖਿਆ ਸੀ, ਆਪਣਾ ਸੱਜਾ ਹੱਥ ਸਵਰਗ ਵੱਲ ਚੁੱਕਿਆ।
6ਦੂਤ ਨੇ ਉਸ ਇੱਕ ਦੇ ਨਾਂ ਦੀ ਸੌਂਹ ਖਾਧੀ ਜਿਹੜਾ ਹਮੇਸ਼ਾ ਅਤੇ
ਹਮੇਸ਼ਾ ਰਹਿੰਦਾ ਹੈ, ਜਿਸ ਨੇ ਆਕਾਸ਼ ਅਤੇ ਉਸ ਵਿਚਲਾ ਸਭ
ਕੁਝ, ਧਰਤੀ ਅਤੇ ਇਸ ਵਿਚਲਾ ਸਭ ਕੁਝ, ਸਮੁੰਦਰ ਅਤੇ ਇਸ
ਵਿਚਲਾ ਸਭ ਕੁਝ ਸਾਜਿਆ ਹੈ। ਦੂਤ ਨੇ ਆਖਿਆ, “ਹੁਣ ਇੱਥੇ
ਹੋਰ ਢਿਲ ਨਹੀਂ ਹੋਵੇਗੀ। 7ਪਰ ਉਨ੍ਹਾਂ ਦਿਨਾਂ ਵਿੱਚ, ਜਦੋਂ ਸੱਤਵਾਂ
ਦੂਤ ਆਪਣੀ ਤੂਰ੍ਹੀ ਵਜਾਵੇਗਾ, ਪਰਮੇਸ਼ੁਰ ਦੀ ਗੁਪਤ ਯੋਜਨਾ
ਪੂਰੀ ਹੋ ਜਾਵੇਗੀ। ਇਹ ਯੋਜਨਾ ਉਹ ਖੁਸ਼ ਖਬਰੀ ਹੈ ਜੋ ਪਰਮੇਸ਼ੁਰ
ਨੇ ਆਪਣੇ ਸੇਵਕਾਂ, ਨਬੀਆਂ ਨੂੰ ਆਖੀ ਸੀ।”

8ਫ਼ੇਰ ਮੈਂ ਸਵਰਗ ਵਿੱਚੋਂ ਫ਼ਿਰ ਤੋਂ ਮੇਰੇ ਨਾਲ ਗੱਲ ਕਰਦੀ
ਉਹੀ ਅਵਾਜ਼ ਸੁਣੀ। ਅਵਾਜ਼ ਨੇ ਮੈਨੂੰ ਆਖਿਆ “ਜਾ ਅਤੇ ਦੂਤ
ਦੇ ਹੱਥਾਂ ਵਿੱਚਲੀ ਖੁਲੀ ਸੂਚੀ ਨੂੰ ਲੈ। ਇਹ ਦੂਤ ਉਹੀ ਹੈ ਜਿਹੜਾ
ਸਮੁੰਦਰ ਅਤੇ ਧਰਤੀ ਵਿੱਚ ਖਲੋਤਾ ਸੀ।”

9ਇਸ ਲਈ ਮੈਂ ਦੂਤ ਕੋਲ ਗਿਆ ਅਤੇ ਉਸਨੂੰ ਆਖਿਆ ਕਿ
ਛੋਟੀ ਸੂਚੀ ਮੈਨੂੰ ਦੇ ਦੇਵੋ। ਦੂਤ ਨੇ ਮੈਨੂੰ ਆਖਿਆ, “ਸੂਚੀ ਨੂੰ ਲੈ
ਅਤੇ ਇਸਨੂੰ ਖਾ ਜਾ। ਇਹ ਤੇਰੇ ਢਿੱਡ ਨੂੰ ਖੱਟਾ ਕਰ ਦੇਵੇਗੀ, ਪਰ
ਇਹ ਤੇਰੇ ਮੂੰਹ ਵਿੱਚ ਸ਼ਹਿਤ ਜਿੰਨੀ ਮਿੱਠੀ ਹੋਵੇਗੀ।” 10ਇਸ
ਲਈ ਮੈਂ ਦੂਤ ਦੇ ਹਥੋਂ ਛੋਟੀ ਸੂਚੀ ਲੈ ਲਈ। ਅਸਲ ਵਿੱਚ,
ਇਸਦਾ ਮੇਰੇ ਮੂੰਹ ਵਿੱਚ ਸ਼ਹਤ ਜਿਹਾ ਮਿੱਠਾ ਸੁਆਦ ਆਇਆ,
ਪਰ ਇਸਨੂੰ ਖਾਣ ਤੋਂ ਬਾਅਦ, ਇਸਨੇ ਮੇਰੇ ਢਿੱਡ ਨੂੰ ਖੱਟਿਆਂ
ਕਰ ਦਿੱਤਾ। 11ਫ਼ੇਰ ਮੈਨੂੰ ਕਿਹਾ ਗਿਆ, “ਤੈਨੂੰ ਫ਼ੇਰ ਤੋਂ ਲੋਕਾਂ,
ਕੌਮਾਂ, ਭਾਸ਼ਾਵਾਂ ਅਤੇ ਰਾਜਿਆਂ ਬਾਰੇ ਅਗੰਮ ਵਾਕ* ਕਰਨੇ
ਪੈਣਗੇ।”

## ਦੋ ਗਵਾਹ

11 ਫ਼ੇਰ ਮੈਨੂੰ ਇੱਕ ਮਾਪਣ ਵਾਲੀ ਸਲਾਖ਼ ਦਿੱਤੀ ਗਈ ਸੀ
ਜੋ ਕਿ ਇੱਕ ਖੂੰਡੀ ਵਰਗੀ ਸੀ। ਮੈਨੂੰ ਕਿਹਾ ਗਿਆ,
“ਜਾ ਅਤੇ ਪਰਮੇਸ਼ੁਰ ਦੇ ਮੰਦਰ ਅਤੇ ਜੱਗਵੇਦੀ ਨੂੰ ਮਾਪ ਅਤੇ
ਉੱਥੇ ਉਪਾਸਨਾ ਕਰਦੇ ਲੋਕਾਂ ਦੀ ਗਿਣਤੀ ਵੀ ਕਰੀਂ। 2ਪਰ
ਮੰਦਰ ਦੇ ਬਾਹਰਲੇ ਵਿਹੜੇ ਨੂੰ ਨਾ ਮਾਪੀਂ, ਇਸ ਨੂੰ ਛੱਡ ਦੇਵੀਂ।
ਇਹ ਗੈਰ ਯਹੂਦੀਆਂ ਨੂੰ ਦਿੱਤਾ ਗਿਆ ਸੀ। ਅਤੇ ਉਹ ਬਤਾਲੀ
ਮਹੀਨਿਆਂ ਤੱਕ ਪਵਿੱਤਰ ਸ਼ਹਿਰ ਨੂੰ ਮਿੱਧਣਗੇ। 3ਮੈਂ ਆਪਣੇ ਦੋ
ਗਵਾਹਾਂ ਨੂੰ ਸ਼ਕਤੀ ਦੇਵਾਂਗਾ ਅਤੇ ਉਹ ਇੱਕ ਹਜ਼ਾਰ ਦੋ ਸੌ ਸੱਠ
ਦਿਨਾਂ ਲਈ ਅਗੰਮ ਵਾਕ ਕਰਨਗੇ। ਉਹ ਤੱਪੜ ਪਹਿਨੇ ਹੋਏ
ਹੋਣਗੇ।” 4ਇਹ ਦੋ ਗਵਾਹ ਜ਼ੈਤੂਨ ਦੇ ਦੋ ਰੁੱਖ ਅਤੇ ਦੋ ਸ਼ਮ੍ਹਾਦਾਨ
ਹਨ ਜਿਹੜੇ ਧਰਤੀ ਦੇ ਪ੍ਰਭੂ ਦੇ ਸਨਮੁੱਖ ਖੜਦੇ ਹਨ। 5ਜੇ ਕੋਈ
ਇਨ੍ਹਾਂ ਗਵਾਹਾਂ ਨੂੰ ਨੁਕਸਾਨ ਪਹੁੰਚਾਣ ਦੀ ਕੋਸ਼ਿਸ਼ ਕਰਦਾ, ਤਾਂ
ਗਵਾਹ ਦੇ ਮੂੰਹੋਂ ਅੱਗ ਨਿਕਲਦੀ ਹੈ ਅਤੇ ਦੁਸ਼ਮਣਾਂ ਨੂੰ ਮਾਰ
ਦਿੰਦੀ ਹੈ। ਜਿਹੜਾ ਵਿਅਕਤੀ ਉਨ੍ਹਾਂ ਨੂੰ ਨੁਕਸਾਨ ਪਹੁੰਚਾਉਣ
ਦੀ ਕੋਸ਼ਿਸ਼ ਕਰੇਗਾ ਇਸੇ ਤਰ੍ਹਾਂ ਮਾਰਿਆ ਜਾਵੇਗਾ। 6ਇਨ੍ਹਾਂ ਗਵਾਹਾਂ
ਕੋਲ ਆਕਾਸ਼ ਤੋਂ ਆਉਂਦੇ ਮੀਂਹ ਨੂੰ ਵੀ ਰੋਕਣ ਦੀ ਸ਼ਕਤੀ ਹੈ,
ਉਸ ਸਮੇਂ ਜਦੋਂ ਉਹ ਅਗੰਮ ਵਾਕ ਕਰ ਰਹੇ ਹੋਣ। ਇਨ੍ਹਾਂ ਗਵਾਹਾਂ
ਕੋਲ ਪਾਣੀ ਨੂੰ ਲਹੂ ਵਿੱਚ ਬਦਲਣ ਦੀ ਸ਼ਕਤੀ ਹੈ। ਉਨ੍ਹਾਂ ਦੇ
ਕੋਲ ਧਰਤੀ ਤੇ ਹਰ ਤਰ੍ਹਾਂ ਦੀ ਭਿਆਨਕ ਮੁਸੀਬਤ ਨੂੰ ਭੇਜਣ ਦੀ
ਸ਼ਕਤੀ ਹੈ। ਉਹ ਇਹ ਗੱਲ ਜਿੰਨੀ ਵਾਰ ਮਰਜੀ ਕਰ ਸਕਦੇ
ਹਨ।

---

**ਅਗੰਮ ਵਾਕ** ਪਰਮੇਸ਼ੁਰ ਦੁਆਰਾ ਗੱਲਾਂ ਬੋਲਣੀਆਂ ਜਾਂ ਸਿਖਾਉਣੀਆਂ।

7ਜਦੋਂ ਇਨ੍ਹਾਂ ਦੋਹਾਂ ਗਵਾਹਾਂ ਨੇ ਪਰਮੇਸ਼ੁਰ ਦੇ ਸੰਦੇਸ਼ ਨੂੰ
ਫ਼ੈਲਾਉਣ ਦਾ ਕੰਮ ਪੂਰਾ ਕਰ ਲਿਆ, ਤਾਂ ਜਾਨਵਰ ਉਨ੍ਹਾਂ ਦੇ
ਵਿਰੁੱਧ ਲੜੇਗਾ। ਇਹ ਉਹੀ ਜਾਨਵਰ ਹੈ ਜਿਹੜਾ ਤਲ ਹੀਣ
ਖੱਡ ਵਿੱਚੋਂ ਆਇਆ ਹੈ। ਉਹ ਉਨ੍ਹਾਂ ਦੋਹਾਂ ਨੂੰ ਹਰਾ ਦੇਵੇਗਾ ਅਤੇ
ਮਾਰ ਦੇਵੇਗਾ। 8ਇਨ੍ਹਾਂ ਦੋਹਾਂ ਗਵਾਹਾਂ ਦੇ ਸਰੀਰ ਵੱਡੇ ਸ਼ਹਿਰ ਦੀ
ਗਲੀ ਵਿੱਚ ਪਏ ਹੋਣਗੇ। ਇਸ ਸ਼ਹਿਰ ਦਾ ਨਾਮ ਸਦੂਮ* ਅਤੇ
ਮਿਸਰ ਹੈ। ਸ਼ਹਿਰ ਦੇ ਇਨ੍ਹਾਂ ਨਾਮਾਂ ਦਾ ਖਾਸ ਅਰਥ ਹੈ। ਇਹ
ਉਹੀ ਸ਼ਹਿਰ ਹੈ ਜਿਥੇ ਉਨ੍ਹਾਂ ਦਾ ਪ੍ਰਭੂ ਮਰਿਆ ਸੀ। 9ਹਰ ਜਾਤੀ,
ਕਬੀਲਾ, ਭਾਸ਼ਾ ਅਤੇ ਕੌਮ ਦੇ ਲੋਕ ਸਾਢੇ ਤਿੰਨ ਦਿਨਾਂ ਤੱਕ ਇਨ੍ਹਾਂ
ਦੋਹਾ ਲੋਥਾਂ ਉੱਤੇ ਨਿਗਾਹ ਰੱਖਣਗੇ। ਉਹ ਉਨ੍ਹਾਂ ਨੇ ਕਿਸੇ ਨੂੰ ਵੀ
ਦਫ਼ਨਾਉਣ ਨਹੀਂ ਦੇਵੇਗਾ। 10ਧਰਤੀ ਦੇ ਰਹਿਣ ਵਾਲੇ ਲੋਕ
ਇਸ ਗੱਲੋਂ ਖੁਸ਼ ਹੋਣਗੇ ਕਿ ਇਹ ਦੋਣੋ ਮਰ ਚੁੱਕੇ ਹਨ। ਉਹ
ਦਾਅਵਤਾਂ ਕਰਣਗੇ ਅਤੇ ਇੱਕ ਦੂਜੇ ਨੂੰ ਸੁਗਾਤਾਂ ਭੇਜਣਗੇ।
ਉਹ ਇਹ ਗੱਲ ਇਸ ਲਈ ਕਰਨਗੇ ਕਿਉਂਕਿ ਇਨ੍ਹਾਂ ਦੋਹਾਂ ਨਬੀਆਂ
(ਗਵਾਹਾਂ) ਨੇ ਦੁਨੀਆਂ ਦੇ ਲੋਕਾਂ ਲਈ ਹੁਣ ਬਹੁਤ ਦੁੱਖ ਤਕਲੀਫਾਂ
ਲਿਆਂਦੀਆਂ।

11ਪਰ ਸਾਢੇ ਤਿੰਨਾਂ ਦਿਨਾਂ ਪਿੱਛੋਂ ਪਰਮੇਸ਼ੁਰ ਵੱਲੋਂ ਜੀਵਨ ਦੇ
ਸਾਹ ਨੇ ਉਨ੍ਹਾਂ ਵਿੱਚ ਪ੍ਰਵੇਸ਼ ਕੀਤਾ ਅਤੇ ਉਹ ਆਪਣੇ ਪੈਰਾਂ ਤੇ
ਖੜੇ ਗਏ। ਉਹ ਸਾਰੇ ਜਿਨ੍ਹਾਂ ਨੇ ਉਨ੍ਹਾਂ ਨੂੰ ਵੇਖਿਆ ਡਰ ਨਾਲ
ਭਰ ਗਏ ਸਨ। 12ਫ਼ੇਰ ਦੋਹਾਂ ਗਵਾਹਾਂ ਨੇ ਆਕਾਸ਼ ਵਿੱਚੋਂ ਇੱਕ
ਉੱਚੀ ਆਵਾਜ ਆਖਦੀ ਸੁਣੀ, "ਇਥੇ ਉੱਤੇ ਆ ਜਾਓ।" ਫ਼ੇਰ
ਉਹ ਬੱਦਲ ਵਿੱਚ ਤਾਹਾਂ ਸਵਰਗ ਨੂੰ ਚਲੇ ਗਏ। ਉਨ੍ਹਾਂ ਦੇ ਦੁਸ਼ਮਣ
ਉਨ੍ਹਾਂ ਨੂੰ ਜਾਂਦਿਆਂ ਦੇਖਦੇ ਰਹੇ।

13ਉਸੇ ਵੇਲੇ ਹੀ ਇੱਕ ਵੱਡਾ ਭੁਚਾਲ ਆਇਆ। ਸ਼ਹਿਰ ਦਾ ਦਸਵਾਂ ਹਿੱਸਾ ਤਬਾਹ ਹੋ ਗਿਆ। ਅਤੇ ਭੁਚਾਲ ਵਿੱਚ ਸੱਤ ਹਜ਼ਾਰ ਲੋਕ ਮਾਰੇ ਗਏ। ਜਿਹੜੇ ਲੋਕ ਬਚ ਗਏ ਬਹੁਤ ਡਰੇ ਹੋਏ ਸਨ ਅਤੇ ਉਨ੍ਹਾਂ ਨੇ ਸਵਰਗ ਦੇ ਪਰਮੇਸ਼ੁਰ ਨੂੰ ਮਹਿਮਾਮਈ ਕੀਤਾ।

14ਦੂਸਰੀ ਵੱਡੀ ਮੁਸੀਬਤ ਖਤਮ ਹੋ ਚੁੱਕੀ ਸੀ। ਤੀਸਰੀ ਵੱਡੀ ਮਸੀਬਤ ਛੇਤੀ ਹੀ ਆਉਣ ਵਾਲੀ ਹੈ।

## ਸੱਤਵਾਂ ਬਿਗੁਲ

15ਸੱਤਵੇ ਦੂਤ ਨੇ ਆਪਣਾ ਬਿਗੁਲ ਵਜਾਇਆ। ਉੱਥੇ ਸਵਰਗਾਂ ਵਿੱਚ ਉੱਚੀਆਂ ਅਵਾਜ਼ਾਂ ਸਨ। ਅਵਾਜ਼ਾਂ ਨੇ ਆਖਿਆ:

"ਦੁਨੀਆਂ ਦੀ ਸਲਤਨਤ ਹੁਣ ਸਾਡੇ ਪ੍ਰਭੂ ਅਤੇ ਉਸਦੇ ਮਸੀਹ ਦੀ ਬਣ ਗਈ ਹੈ। ਅਤੇ ਉਹ ਸਦਾ ਅਤੇ ਸਦਾ ਲਈ ਹਕੂਮਤ ਕਰੇਗਾ।"

16ਫ਼ੇਰ ਉਹ ਚੌਵੀ ਬਜ਼ੁਰਗ ਆਪਣੇ ਸਿਰਾਂ ਤੇ ਝੁਕੇ ਅਤੇ ਪਰਮੇਸ਼ੁਰ ਦੀ ਉਪਾਸਨਾ ਕੀਤੀ। ਇਹ ਉਹੀ ਬਜ਼ੁਰਗ ਸਨ ਜਿਹੜੇ ਪਰਮੇਸ਼ੁਰ ਦੇ ਸਾਮ੍ਹਣੇ ਆਪਣੇ ਤਖਤਾਂ ਤੇ ਬੈਠੇ ਹੋਏ ਸਨ।
17ਬਜ਼ੁਰਗਾਂ ਨੇ ਆਖਿਆ:

"ਹੇ ਪ੍ਰਭੂ ਅੱਤ ਸ਼ਕਤੀਸਾਲੀ ਪਰਮੇਸ਼ੁਰ, ਅਸੀਂ ਤੇਰਾ ਸ਼ੁਕਰਾਨਾ ਕਰਦੇ ਹਾਂ ਕਿਉਂ ਕਿ ਤੂੰ ਹੀ ਹੈ ਜੋ ਮੌਜੂਦ ਸੀ ਅਤੇ ਹਮੇਸ਼ਾ ਹੀ ਮੌਜ਼ੂਦ ਸੀ। ਅਸੀਂ ਸੁਕਰਾਨਾ ਕਰਦੇ ਹਾਂ ਤੇਰਾ ਕਿਉਂਕਿ ਤੂੰ ਆਪਣੀ ਆਪਣੀ ਮਹਾਨ ਸ਼ਕਤੀ ਦੀ ਵਰਤੋਂ ਕੀਤੀ ਹੈ ਅਤੇ ਹਕੂਮਤ ਕਰਨੀ ਆਰੰਭ ਕੀਤੀ ਹੈ!

18ਦੁਨੀਆਂ ਦੇ ਲੋਕ ਗੁੱਸੇ ਵਿੱਚ ਸਨ; ਪਰ ਹੁਣ ਸਮਾਂ ਹੈ ਤੇਰੇ ਗੁੱਸੇ ਦਾ। ਹੁਣ ਸਮਾਂ ਹੈ ਮਰੇ ਹੋਏ ਲੋਕਾਂ ਬਾਰੇ ਨਿਰਣਾ ਕਰਨ ਦਾ। ਇਹ ਸਮਾਂ ਨਬੀਆਂ ਤੇਰੇ ਸੇਵਕਾਂ ਨੂੰ ਫ਼ਲ ਪ੍ਰਦਾਨ ਕਰਨ ਦਾ ਹੈ। ਤੇਰੇ ਪਵਿੱਤਰ ਲੋਕਾਂ ਨੂੰ, ਵੱਡੇ ਅਤੇ ਛੋਟਿਆਂ ਨੂੰ ਫ਼ਲ ਦੇਣ ਦਾ ਸਮਾਂ ਹੈ ਜੋ ਤੈਨੂੰ ਸਤਿਕਾਰਦੇ ਹਨ। ਇਹੀ ਉਨ੍ਹਾਂ ਲੋਕਾਂ ਨੂੰ ਤਬਾਹ ਕਰਨ ਦਾ ਸਮਾਂ ਹੈ ਜਿਹੜੇ ਧਰਤੀ ਨੂੰ ਤਬਾਹ ਕਰਦੇ ਹਨ!"

19ਫ਼ੇਰ ਸਵਰਗ ਵਿੱਚ ਪਰਮੇਸ਼ੁਰ ਦਾ ਮੰਦਰ ਖੁਲ੍ਹ ਗਿਆ। ਉਹ ਪਵਿੱਤਰ ਬਕਸਾ ਜਿਸ ਵਿੱਚ ਇਕਰਾਰਨਾਮਾ ਜਿਹੜਾ ਪਰਮੇਸ਼ੁਰ ਨੇ ਆਪਣੇ ਲੋਕਾਂ ਨਾਲ ਕੀਤਾ ਸੀ, ਉਸਨੂੰ ਉਸਦੇ ਮੰਦਰ ਵਿੱਚ ਦੇਖਿਆ ਜਾ ਸਕਦਾ ਸੀ। ਫ਼ੇਰ ਉੱਥੇ ਲਸ਼ਕਾਂ, ਗਰਜਾਂ, ਬਿਜਲੀ ਦਾ ਕੜ੍ਹਕਣਾ, ਭੂਚਾਲ, ਬਹੁਤ ਵੱਡੇ ਗੜੇ ਵਰ੍ਹੇ।

## ਔਰਤ ਤੇ ਅਜਗਰ

12 ਫ਼ੇਰ ਸਵਰਗ ਵਿੱਚ ਇੱਕ ਵੱਡਾ ਅਜੀਬ ਨਿਸ਼ਾਨ ਪ੍ਰਗਟ
ਹੋਇਆ। ਉੱਥੇ ਇਕ ਔਰਤ ਸੀ ਜਿਸਨੂੰ ਸੂਰਜ ਦੇ
ਵਸਤਰ ਪਹਿਨਾਏ ਗਏ ਸਨ। ਚੰਦਰਮਾਂ ਉਸਦੇ ਪੈਰਾਂ ਹੇਠਾਂ ਸੀ।
ਉਸਦੇ ਸਿਰ ਤੇ ਬਾਰ੍ਹਾਂ ਸਿਤਾਰਿਆਂ ਵਾਲਾ ਤਾਜ ਸੀ। 2ਔਰਤ
ਗਰਭਵਤੀ ਸੀ। ਉਹ ਸੂਤਕ ਪੀੜਾਂ ਨਾਲ ਕੁਰਲਾਹ ਰਹੀ ਸੀ
ਕਿਉਂ ਜੁ ਉਹ ਬੱਚੇ ਨੂੰ ਜਨਮ ਦੇਣ ਹੀ ਵਾਲੀ ਸੀ। 3ਫ਼ੇਰ ਸਵਰਗ
ਵਿੱਚ ਇੱਕ ਹੋਰ ਨਿਸ਼ਾਨ ਪ੍ਰਗਟ ਹੋਇਆ : ਉੱਥੇ ਇੱਕ ਲਾਲ ਰੰਗ
ਦਾ ਵੱਡਾ ਅਜਗਰ ਸੀ। ਵਡੇ ਅਜਗਰ ਦੇ ਸਤ ਸਿਰ ਸਨ ਜਿਨ੍ਹਾਂ
ਉੱਤੇ ਤਾਜ ਸਨ। ਅਜਗਰ ਦੇ ਦਸ ਸਿੰਗ ਵੀ ਸਨ। 4ਅਜਗਰ
ਦੀ ਪੂਛ ਨੇ ਆਕਾਸ਼ ਵਿੱਚੋਂ ਇੱਕ ਤਿਹਾਈ ਤਾਰੇ ਕੱਢ ਲਏ ਅਤੇ
ਉਨ੍ਹਾਂ ਨੂੰ ਧਰਤੀ ਉੱਤੇ ਸੁੱਟ ਦਿੱਤਾ। ਅਜਗਰ ਗਿਆ ਅਤੇ ਉਸ
ਔਰਤ ਅੱਗੇ ਖਲੋ ਗਿਆ ਜੋ ਜਨਮ ਦੇਣ ਵਾਲੀ ਸੀ। ਜਿਵੇਂ ਹੀ
ਉਹ ਸ਼ਿਸ਼ੂ ਪੈਦਾ ਹੋਵੇ ਅਜਗਰ ਉਸ ਔਰਤ ਦੇ ਸ਼ਿਸ਼ੂ ਨੂੰ ਨਿਗਲ
ਜਾਣਾ ਚਾਹੁੰਦਾ ਸੀ। 5ਔਰਤ ਨੇ ਇੱਕ ਪੁੱਤਰ ਨੂੰ ਜਨਮ ਦਿੱਤਾ, ਜੋ
ਇੱਕ ਲੋਹੇ ਦੀ ਸਲਾਖ ਨਾਲ ਸਾਰੀ ਕੌਮਾਂ ਤੇ ਸ਼ਾਸਨ ਕਰ ਸਕਦਾ
ਸੀ। ਅਤੇ ਉਸਦੇ ਬੱਚੇ ਨੂੰ ਪਰਮੇਸ਼ੁਰ ਅਤੇ ਉਸਦੇ ਤਖਤ ਕੋਲ
ਲਿਜਾਇਆ ਗਿਆ। 6ਔਰਤ ਮਾਰੂਥਲ ਵਿੱਚ ਉਸ ਥਾਂ ਵੱਲ ਭੱਜ
ਪਈ ਜਿਸ ਨੂੰ ਪਰਮੇਸ਼ੁਰ ਨੇ ਉਸ ਲਈ ਤਿਆਰ ਕੀਤਾ ਸੀ।
ਮਾਰੂਥਲ ਵਿੱਚ ਉਸਦੀ ਇੱਕ ਹਜ਼ਾਰ ਦੋ ਸੌ ਸੱਠ ਦਿਨਾਂ ਤੱਕ ਦੇਖ
ਭਾਲ ਕੀਤੀ ਜਾਵੇਗੀ।

7ਫ਼ੇਰ ਸਵਰਗ ਵਿੱਚ ਜੰਗ ਛਿੜ ਗਈ। ਮਾਈਕਲ ਅਤੇ ਉਸਦੇ
ਦੂਤ ਅਜਗਰ ਦੇ ਵਿਰੁੱਧ ਲੜੇ। ਅਜਗਰ ਅਤੇ ਉਸਦੇ ਦੂਤਾਂ ਨੇ
ਜਵਾਬੀ ਹਮਲਾ ਕੀਤਾ। 8ਪਰ ਅਜਗਰ ਇੰਨਾ ਤਾਕਤਵਰ ਨਹੀਂ
ਸੀ। ਵੱਡੇ ਅਜਗਰ ਅਤੇ ਉਸਦੇ ਦੂਤਾਂ ਨੇ ਸਵਰਗ ਵਿਚਲੀ
ਆਪਣੀ ਥਾਂ ਗਵਾ ਲਈ। 9ਅਜਗਰ ਨੂੰ ਸਵਰਗ ਤੋਂ ਬਾਹਰ ਸੁੱਟ

---

**ਸਦੂਮ** ਇੱਕ ਸ਼ਹਿਰ ਜਿੱਥੇ ਬਹੁਤ ਮੰਦੇ ਲੋਕ ਰਹਿੰਦੇ ਸਨ। ਪਰਮੇਸ਼ੁਰ ਨੇ ਉਨ੍ਹਾਂ ਦਾ ਸ਼ਹਿਰ ਤਬਾਹ ਕਰਕੇ ਉਨ੍ਹਾਂ ਨੂੰ ਸਜ਼ਾ ਦਿੱਤੀ।

ਦਿੱਤਾ ਗਿਆ। ਉਹ ਵੱਡਾ ਅਜਗਰ ਉਹੀ ਪੁਰਾਣਾ ਸੱਪ ਸੀ ਜੋ
ਕਿ ਦੈਂਤ ਜਾਂ ਸ਼ੈਤਾਨ ਸਦਾਉਂਦਾ ਹੈ। ਉਹ ਸਾਰੀ ਦੁਨੀਆਂ ਨੂੰ
ਕੁਰਾਹੇ ਪਾ ਰਿਹਾ ਹੈ। ਅਜਗਰ ਨੂੰ ਉਸਦੇ ਦੂਤਾਂ ਸਣੇ ਧਰਤੀ ਤੇ
ਸੁੱਟ ਦਿੱਤਾ ਗਿਆ।

10ਪਰ ਮੈਂ ਸਵਰਗ ਵਿੱਚ ਇੱਕ ਉੱਚੀ ਅਵਾਜ਼ ਨੂੰ ਇਹ
ਆਖਦਿਆਂ ਸੁਣਿਆ, "ਉਸਦੇ ਮਸੀਹ ਦੀ ਫ਼ਤਿਹ, ਸ਼ਕਤੀ,
ਸਲਤਨਤ ਅਤੇ ਅਧਿਕਾਰ ਹੁਣ ਆਇਆ ਹੈ। ਇਹ ਗੱਲਾਂ ਇਸਲਈ
ਆਈਆਂ ਹਨ ਕਿਉਂ ਕਿ ਸਾਡੇ ਭਰਾਵਾਂ ਤੇ ਦੋਸ਼ ਲਾਉਣ ਵਾਲੇ ਨੂੰ
ਬਾਹਰ ਸੁੱਟ ਦਿੱਤਾ ਗਿਆ ਹੈ। ਉਹੀ ਇੱਕ ਸੀ ਜੋ ਸਾਡੇ ਭਰਾਵਾਂ
ਤੇ ਦੋਸ਼ ਲਾ ਰਿਹਾ ਸੀ। 11ਸਾਡੇ ਭਰਾਵਾਂ ਨੇ ਉਸਨੂੰ ਲੇਲੇ ਦੇ ਲਹੂ
ਦੁਆਰਾ ਅਤੇ ਲੋਕਾਂ ਨੂੰ ਦਿੱਤੇ ਉਨ੍ਹਾਂ ਦੇ ਸੰਦੇਸ਼ ਦੁਆਰਾ ਹਰਾ
ਦਿੱਤਾ। ਉਹ ਆਪਣੇ ਜੀਵਨ ਨੂੰ ਬਹੁਤਾ ਪਿਆਰ ਨਹੀਂ ਕਰਦੇ
ਸਨ। ਉਹ ਮੌਤ ਤੋਂ ਨਹੀਂ ਡਰਦੇ ਸਨ। 12ਇਸ ਲਈ, ਸਵਰਗਾਂ
ਨੂੰ ਜਾਓ ਅਤੇ ਤੁਸੀਂ ਸਾਰੇ ਸੁਰਗ ਵਾਸੀਓ, ਆਨੰਦ ਮਾਣੋ! ਪਰ
ਇਹ ਜ਼ਮੀਨ ਅਤੇ ਸਮੁੰਦਰ ਲਈ ਭਿਆਨਕ ਹੋਵੇਗਾ ਕਿਉਂਕਿ
ਸ਼ੈਤਾਨ ਹੇਠਾਂ ਤੁਹਾਡੇ ਕੋਲ ਆ ਗਿਆ ਹੈ! ਸ਼ੈਤਾਨ ਗੁੱਸੇ ਨਾਲ
ਭਰਿਆ ਹੋਇਆ ਹੈ। ਉਹ ਜਾਣਦਾ ਹੈ ਕਿ ਉਸਦੇ ਪਾਸ ਬਹੁਤਾਂ
ਸਮਾਂ ਨਹੀਂ ਹੈ।"

13ਜਦੋਂ ਅਜਗਰ ਨੇ ਦੇਖਿਆ ਕਿ ਉਸਨੂੰ ਹੇਠਾਂ ਧਰਤੀ ਉੱਤੇ
ਸੁੱਟ ਦਿੱਤਾ ਗਿਆ ਹੈ, ਉਸਨੇ ਉਸ ਔਰਤ ਦਾ ਪਿੱਛਾ ਕੀਤਾ
ਜਿਸਨੇ ਨਰ ਬੱਚੇ ਨੂੰ ਜਨਮ ਦਿੱਤਾ ਸੀ। 14ਪਰ ਉਸ ਔਰਤ ਨੂੰ
ਵੱਡੇ ਬਾਜ਼ ਦੇ ਦੋ ਖੰਭ ਦਿੱਤੇ ਗਏ ਸਨ ਤਾਂ ਜੋ ਉਹ ਉੱਡ ਸਕੇ ਅਤੇ
ਉਜਾੜ ਵਿੱਚ ਜਗ੍ਹਾ ਤੇ ਜਾ ਸਕੇ ਜੋ ਕਿ ਉਸ ਲਈ ਤਿਆਰ ਕੀਤੀ
ਗਈ ਸੀ। ਉਸ ਥਾਂ ਉੱਤੇ ਉਸਦੀ ਸਾਢੇ ਤਿੰਨਾਂ ਸਾਲਾਂ ਤੱਕ ਦੇਖ
ਭਾਲ ਹੋਵੇਗੀ। ਉੱਥੇ ਉਹ ਅਜਗਰ ਤੋਂ ਦੂਰ ਹੋਵੇਗੀ। 15ਫ਼ੇਰ
ਉਸ ਸੱਪ ਨੇ ਉਸ ਔਰਤ ਵੱਲ ਆਪਣੇ ਮੂੰਹ ਵਿੱਚੋਂ ਦਰਿਆ ਵਾਂਙ
ਪਾਣੀ ਵਹਾਇਆ ਤਾਂ ਜੋ ਉਹ ਹੜ੍ਹ ਨਾਲ ਰੁੜ੍ਹ ਜਾਵੇ। 16ਪਰ
ਧਰਤੀ ਨੇ ਔਰਤ ਦੀ ਸਹਾਇਤਾ ਕੀਤੀ। ਧਰਤੀ ਨੇ ਆਪਣਾ ਮੂੰਹ
ਖੋਲ੍ਹਿਆ ਅਤੇ ਉਸ ਦਰਿਆ ਨੂੰ ਨਿਗਲ ਗਈ ਜਿਹੜਾ ਉਸ
ਅਜਗਰ ਦੇ ਮੂੰਹ ਵਿੱਚੋਂ ਨਿਕਲਿਆ ਸੀ। 17ਫ਼ੇਰ ਅਜਗਰ ਔਰਤ
ਤੇ ਬਹੁਤ ਗੁੱਸੇ ਹੋਇਆ। ਉਹ ਉਸ ਔਰਤ ਦੇ ਦੂਸਰੇ ਬੱਚਿਆਂ ਦੇ
ਵਿਰੁੱਧ ਯੁੱਧ ਕਰਨ ਲਈ ਚਲਿਆ ਗਿਆ। ਉਸ ਦੇ ਬੱਚੇ ਉਹ
ਲੋਕ ਹਨ ਜਿਹੜੇ ਪਰਮੇਸ਼ੁਰ ਦੇ ਹੁਕਮਾਂ ਦੀ ਪਾਲਣਾ ਕਰਦੇ ਹਨ
ਅਤੇ ਉਸ ਸੱਚ ਤੇ ਸਥਿਰ ਰਹਿੰਦੇ ਹਨ ਜੋ ਯਿਸੂ ਨੇ ਸਿਖਾਇਆ।
18ਫ਼ੇਰ ਅਜਗਰ ਸਮੁੰਦਰ ਦੇ ਕੰਢੇ ਖਲੋ ਗਿਆ।

## ਦੋ ਜਾਨਵਰ

13 ਫ਼ੇਰ ਮੈਂ ਇੱਕ ਜਾਨਵਰ ਨੂੰ ਸਮੁੰਦਰ ਵਿੱਚੋਂ ਨਿਕਲਦਿਆ
ਦੇਖਿਆ। ਉਸ ਦੇ ਦਸ ਸਿੰਗ ਅਤੇ ਸੱਤ ਸਿਰ ਸਨ।
ਹਰ ਸਿੰਗ ਉੱਤੇ ਇੱਕ ਤਾਜ ਸੀ। ਇੱਕ ਨਾਂ ਜੋ ਕਿ ਪਰਮੇਸ਼ੁਰ ਲਈ
ਇੱਕ ਬੇਇੱਜ਼ਤੀ ਸੀ ਹਰ ਸਿਰ ਉੱਤੇ ਲਿਖਿਆ ਗਿਆ ਸੀ। 2ਜੋ
ਜਾਨਵਰ ਮੈਂ ਵੇਖਿਆ ਚੀਤੇ ਵਾਂਙ ਦਿਸਿਆ। ਪਰ ਉਸਦੇ ਪੈਰ
ਰਿੱਛ ਵਰਗੇ ਸਨ, ਉਸਦਾ ਮੂੰਹ ਸ਼ੇਰ ਦੇ ਮੂੰਹ ਵਰਗਾ ਸੀ। ਅਜਗਰ
ਨੇ ਆਪਣੀ ਸ਼ਕਤੀ, ਆਪਣਾ ਤਖਤ ਅਤੇ ਵੱਡਾ ਅਧਿਕਾਰ ਇਸ
ਜਾਨਵਰ ਨੂੰ ਦੇ ਦਿੱਤਾ। 3ਜਾਨਵਰ ਦਾ ਇੱਕ ਸਿਰ ਇਸ ਤਰ੍ਹਾਂ
ਦਿਖਾਈ ਦਿੰਦਾ ਸੀ ਜਿਵੇਂ ਜ਼ਖਮੀ ਹੋਵੇ ਤੇ ਮਰ ਗਿਆ ਹੋਵੇ। ਪਰ
ਇਹ ਮੌਤ ਦਾ ਜ਼ਖਮ ਭਰ ਚੁੱਕਿਆ ਸੀ। ਦੁਨੀਆ ਦੇ ਸਾਰੇ ਲੋਕ
ਹੈਰਾਨ ਸਨ ਅਤੇ ਉਨ੍ਹਾਂ ਸਾਰਿਆ ਨੇ ਜਾਨਵਰ ਦਾ ਪਿੱਛਾ ਕੀਤਾ।
4ਲੋਕਾਂ ਨੇ ਅਜਗਰ ਦੀ ਪੂਜਾ ਇਸਲਈ ਕੀਤੀ ਕਿਉਂ ਕਿ ਉਸ ਨੇ
ਆਪਣਾ ਅਧਿਕਾਰ ਉਸ ਜਾਨਵਰ ਨੂੰ ਦੇ ਦਿੱਤਾ ਸੀ। ਅਤੇ ਲੋਕਾਂ
ਨੇ ਉਸ ਜਾਨਵਰ ਦੀ ਵੀ ਪੂਜਾ ਕੀਤੀ। ਉਨ੍ਹਾਂ ਨੇ ਪੁੱਛਿਆ, "ਇਸ
ਜਾਨਵਰ ਜਿੰਨਾ ਤਾਕਤਵਰ ਕੌਣ ਹੈ? ਉਸ ਨਾਲ ਕੌਣ ਲੜ
ਸਕਦਾ ਹੈ।"

5ਜਾਨਵਰ ਨੂੰ ਸ਼ੇਖੀ ਭਰੇ ਸ਼ਬਦ ਅਤੇ ਪਰਮੇਸ਼ੁਰ ਨੂੰ ਬੇਇੱਜ਼ਤੀ
ਦੇ ਸ਼ਬਦ ਆਖਣ ਦੀ ਇਜਾਜ਼ਤ ਸੀ। ਜਾਨਵਰ ਨੂੰ 42 ਮਹੀਨੇ
ਤੱਕ ਆਪਣੀ ਤਾਕਤ ਦੀ ਵਰਤੋਂ ਕਰਨ ਦੀ ਇਜਾਜ਼ਤ ਸੀ।
6ਜਾਨਵਰ ਨੇ ਪਰਮੇਸ਼ੁਰ ਦੀ ਬੇਇੱਜ਼ਤੀ ਕਰਨ ਲਈ ਆਪਣਾ
ਮੂੰਹ ਖੋਲ੍ਹਿਆ। ਜਾਨਵਰ ਨੇ ਪਰਮੇਸ਼ੁਰ ਦੇ ਨਾਂ ਅਤੇ ਉਸ ਜਗ੍ਹਾ
ਦੀ ਜਿੱਥੇ ਪਰਮੇਸ਼ੁਰ ਵਸਦਾ ਹੈ ਅਤੇ ਲੋਕਾਂ ਦੀ ਜੋ ਸੁਰਗ ਵਿੱਚ
ਵਸਦੇ ਹਨ ਬੇਇੱਜ਼ਤੀ ਕੀਤੀ। 7ਜਾਨਵਰ ਨੂੰ ਪਰਮੇਸ਼ੁਰ ਦੇ
ਪਵਿੱਤਰ ਲੋਕਾਂ ਦੇ ਖਿਲਾਫ਼ ਲੜਨ ਅਤੇ ਉਨ੍ਹਾਂ ਨੂੰ ਹਰਾਉਣ ਦੀ
ਆਗਿਆ ਦਿੱਤੀ ਗਈ ਸੀ। ਉਸ ਨੂੰ ਹਰ ਵੰਸ਼, ਜ਼ਾਤੀ, ਭਾਸ਼ਾ
ਅਤੇ ਕੌਮ ਉੱਤੇ ਵੀ ਅਧਿਕਾਰ ਦਿੱਤਾ ਗਿਆ ਸੀ। 8ਧਰਤੀ ਉੱਤੇ
ਰਹਿਣ ਵਾਲੇ ਸਾਰੇ ਲੋਕ ਉਸ ਜਾਨਵਰ ਦੀ ਪੂਜਾ ਕਰਨਗੇ।
ਇਹ ਸਾਰੇ ਲੋਕ ਦੁਨੀਆਂ ਦੇ ਅਰੰਭ ਤੋਂ ਹਨ। ਜਿਨ੍ਹਾਂ ਦੇ ਨਾਂ ਲੇਲੇ
ਦੀ ਜੀਵਨ ਦੀ ਪੁਸਤਕ ਵਿੱਚ ਨਹੀਂ ਲਿਖੇ ਗਏ। ਲੇਲਾ ਉਹ ਹੈ
ਜਿਹੜਾ ਮਾਰਿਆ ਗਿਆ ਸੀ। 9ਜਿਹੜਾ ਵਿਅਕਤੀ ਇਨ੍ਹਾਂ ਗੱਲਾਂ
ਨੂੰ ਸੁਣਦਾ ਹੈ ਤਾਂ ਉਸ ਨੂੰ ਇਸ ਗੱਲ ਵੱਲ ਵੀ ਧਿਆਨ ਦੇਣਾ
ਚਾਹੀਦਾ ਹੈ।

10ਜੇ ਕਿਸੇ ਨੇ ਕੈਦ ਹੋਣਾ ਹੈ, ਤਾਂ ਉਹ ਕੈਦ ਹੋਵੇਗਾ। ਜੇ ਕਿਸੇ
ਨੇ ਤਲਵਾਰ ਨਾਲ ਮਰਨਾ ਹੈ, ਉਹ ਤਲਵਾਰ ਨਾਲ ਹੀ ਮਾਰਿਆ
ਜਾਵੇਗਾ।

ਇਸ ਦਾ ਭਾਵ ਕਿ ਪਰਮੇਸ਼ੁਰ ਦੇ ਪਵਿੱਤਰ ਲੋਕਾਂ ਨੂੰ ਸਬਰ
ਅਤੇ ਨਿਹਚਾ ਰੱਖਣੀ ਚਾਹੀਦੀ ਹੈ। 11ਫਿਰ ਮੈਂ ਧਰਤੀ ਤੋਂ ਨਿੱਕਲਦੇ
ਹੋਏ ਇੱਕ ਹੋਰ ਜਾਨਵਰ ਨੂੰ ਦੇਖਿਆ। ਉਸ ਦੇ ਲੇਲੇ ਵਾਂਗ ਦੋ
ਸਿੰਗ ਸਨ, ਪਰ ਉਹ ਅਜਗਰ ਵਾਂਗ ਗੱਲਾਂ ਕਰਦਾ ਸੀ। 12ਇਹ
ਜਾਨਵਰ ਵੀ ਪਹਿਲੇ ਜਾਨਵਰ ਦੇ ਸਾਮ੍ਹਣੇ ਖਲੋਂਦਾ ਅਤੇ ਉਸੇ
ਸ਼ਕਤੀ ਦੀ ਵਰਤੋਂ ਕਰਦਾ ਹੈ ਜਿਹੜੀ ਪਹਿਲੇ ਜਾਨਵਰ ਕੋਲ
ਸੀ। ਉਹ ਇਸ ਸ਼ਕਤੀ ਦੀ ਵਰਤੋਂ ਦੁਨੀਆਂ ਦੇ ਸਾਰੇ ਲੋਕਾਂ ਤੋਂ
ਪਹਿਲੇ ਜਾਨਵਰ ਦੀ ਪੂਜਾ ਕਰਾਉਣ ਲਈ ਕਰਦਾ ਹੈ। ਪਹਿਲਾ
ਜਾਨਵਰ ਹੀ ਉਹ ਹੈ ਜਿਸ ਨੂੰ ਮੌਤ ਦਾ ਜ਼ਖਮ ਸੀ ਜਿਹੜਾ ਭਰ
ਚੁੱਕਿਆ ਸੀ। 13ਇਹ ਦੂਜਾ ਜਾਨਵਰ ਵੱਡੇ ਕਰਿਸ਼ਮੇ ਕਰਦਾ ਹੈ।
ਉਹ ਲੋਕਾਂ ਦੇ ਵੱਡਿਆਂ ਆਗੂਆਂ ਨੂੰ ਸਵਰਗ ਤੋਂ ਧਰਤੀ ਤੇ
ਲਿਆਉਣ ਦੀ ਕੋਸ਼ਿਸ਼ ਕਰਦਾ ਹੈ। ਉਹ ਅੱਗ ਨੂੰ ਆਕਾਸ਼ੋਂ ਥੱਲੇ
ਲਿਆਉਂਦਾ ਜਦੋਂ ਕਿ ਲੋਕ ਵੇਖ ਰਹੇ ਹੁੰਦੇ ਹਨ। 14ਇਹ ਦੂਸਰਾ
ਜਾਨਵਰ ਧਰਤੀ ਤੇ ਰਹਿਣ ਵਾਲੇ ਲੋਕਾਂ ਨੂੰ ਮੂਰਖ ਬਣਾਉਂਦਾ
ਹੈ। ਇਹ ਉਨ੍ਹਾਂ ਲੋਕਾਂ ਨੂੰ ਅਜਿਹੇ ਕਰਿਸ਼ਮਿਆਂ ਰਾਹੀਂ ਮੂਰਖ
ਬਣਾਉਂਦਾ ਹੈ ਜਿਸਦੀ ਸ਼ਕਤੀ ਉਸ ਨੂੰ ਪ੍ਰਦਾਨ ਕੀਤੀ ਗਈ ਹੈ।

ਉਹ ਇਹ ਕਰਿਸ਼ਮੇ ਪਹਿਲੇ ਜਾਨਵਰ ਦੀ ਸੇਵਾ ਕਰਨ ਲਈ
ਕਰਦਾ ਹੈ। ਇਸ ਨੇ ਲੋਕਾਂ ਨੂੰ ਪਹਿਲੇ ਜਾਨਵਰ ਦੀ ਮੂਰਤ ਬਨਾਉਣ
ਦਾ ਹੁਕਮ ਦਿੱਤਾ ਜੋ ਕਿ ਤਲਵਾਰ ਨਾਲ ਜ਼ਖਮੀ ਹੋ ਗਿਆ ਸੀ
ਪਰ ਮਰਿਆ ਨਹੀਂ ਸੀ। 15ਦੂਸਰੇ ਜਾਨਵਰ ਨੂੰ ਇਹ ਸ਼ਕਤੀ
ਦਿੱਤੀ ਗਈ ਸੀ ਕਿ ਉਹ ਪਹਿਲੇ ਜਾਨਵਰ ਦੀ ਮੂਰਤ ਵਿੱਚ
ਜਾਨ ਪਾ ਸਕੇ। ਫਿਰ ਉਹ ਮੂਰਤ ਬੋਲ ਸਕਦੀ ਸੀ ਅਤੇ ਉਨ੍ਹਾਂ
ਲੋਕਾਂ ਨੂੰ ਮਾਰਨ ਦਾ ਆਦੇਸ਼ ਦੇ ਸਕਦੀ ਸੀ ਜਿਨ੍ਹਾਂ ਨੇ ਇਸ ਦੀ
ਪੂਜਾ ਨਹੀਂ ਕੀਤੀ ਸੀ। 16ਦੂਸਰੇ ਜਾਨਵਰ ਨੇ ਸਾਰੇ ਲੋਕਾਂ ਨੂੰ
ਛੋਟੇ ਅਤੇ ਵੱਡੇ, ਅਮੀਰਾਂ ਅਤੇ ਗਰੀਬਾਂ, ਅਜ਼ਾਦਾਂ ਅਤੇ ਗੁਲਾਮਾਂ,
ਨੂੰ ਆਪਣੇ ਸੱਜੇ ਹੱਥ ਜਾ ਆਪਣੇ ਮੱਥੇ ਉੱਤੇ ਇੱਕ ਨਿਸ਼ਾਨ ਲਾਉਣ
ਲਈ ਮਜ਼ਬੂਰ ਕੀਤਾ। 17ਕੋਈ ਵੀ ਵਿਅਕਤੀ ਇਸ ਨਿਸ਼ਾਨ ਤੋਂ
ਬਿਨਾ ਖਰੀਦੋ ਫਰੋਖਤ ਨਹੀਂ ਕਰ ਸਕਦਾ ਸੀ। ਇਹ ਨਿਸ਼ਾਨ
ਉਸ ਜਾਨਵਰ ਦਾ ਨਾਂ ਜਾਂ ਉਸ ਦੇ ਨਾਂ ਦੀ ਸੰਖਿਆ ਹੈ। 18ਇਹ
ਸਮਝਣ ਲਈ ਤੁਹਾਨੂੰ ਸਿਆਣਪ ਦੀ ਲੋੜ ਹੈ। ਕੋਈ ਵੀ ਵਿਅਕਤੀ
ਜੋ ਸਿਆਣਾ ਹੈ ਇਸ ਜਾਨਵਰ ਦੀ ਸੰਖਿਆ ਨੂੰ ਕੱਢ ਸਕਦਾ ਹੈ।
ਸੰਖਿਆ ਇੱਕ ਆਦਮੀ ਦੀ ਸੰਖਿਆ ਹੈ। ਸੰਖਿਆ 666 ਹੈ।

## ਮੁਕਤ ਲੋਕਾਂ ਦਾ ਗੀਤ

14 ਫਿਰ ਮੈਂ ਤੱਕਿਆ, ਅਤੇ ਉੱਥੇ ਮੇਰੇ ਸਾਮ੍ਹਣੇ ਇੱਕ ਲੇਲਾ
ਸੀ। ਉਹ ਜੀਉਨ ਪਰਬਤ ਉੱਤੇ ਖਲੋਤਾ ਸੀ। ਉਸ ਦੇ
ਨਾਲ ਇੱਕ ਲੱਖ ਚੁਤਾਲੀ ਹਜ਼ਾਰ ਲੋਕ ਸਨ। ਉਨ੍ਹਾਂ ਸਾਰਿਆਂ ਦੇ
ਮੱਥਿਆ ਉੱਤੇ ਉਸ ਦਾ ਅਤੇ ਉਸ ਦੇ ਪਿਤਾ ਦਾ ਨਾਮ ਲਿਖਿਆ
ਹੋਇਆ ਸੀ। 2ਫ਼ੇਰ ਮੈਂ ਸੁਰਗ ਵਿੱਚੋਂ ਆਉਂਦੀ ਇੱਕ ਅਵਾਜ਼
ਸੁਣੀ ਜੋ ਕਿ ਹੜ੍ਹ ਦੇ ਪਾਣੀ ਅਤੇ ਉੱਚੀ ਗਰਜ ਦੀ ਅਵਾਜ਼
ਵਰਗੀ ਸੀ। ਜਿਹੜੀ ਅਵਾਜ਼ ਮੈਂ ਸੁਣੀ ਉਹ ਲੋਕਾਂ ਦੇ ਰਬਾਬ
ਵਜਾਉਣ ਦੀ ਅਵਾਜ਼ ਵਰਗੀ ਸੀ। 3ਲੋਕਾਂ ਨੇ ਤਖਤ ਦੇ ਸਾਮ੍ਹਣੇ
ਅਤੇ ਚਾਰ ਸਜੀਵ ਚੀਜ਼ਾਂ ਅਤੇ ਬਜ਼ੁਰਗਾਂ ਦੇ ਸਾਮ੍ਹਣੇ ਇੱਕ ਨਵਾਂ
ਗੀਤ ਗਾਇਆ। ਇਹ ਨਵਾਂ ਗੀਤ ਸਿਰਫ਼ ਉਹ ਇੱਕ ਲੱਖ ਚੁਤਾਲੀ
ਹਜ਼ਾਰ ਲੋਕੀਂ ਹੀ ਸਿੱਖ ਸਕਦੇ ਸਨ ਜਿਹੜੇ ਧਰਤੀ ਤੋਂ ਖਰੀਦੇ
ਗਏ ਸਨ। ਕੋਈ ਹੋਰ ਇਸ ਗੀਤ ਨੂੰ ਨਾ ਗਾ ਸਕਿਆ। 4ਇਹ
ਇੱਕ ਲੱਖ ਚੁਤਾਲੀ ਹਜ਼ਾਰ ਲੋਕ ਉਹੀ ਸਨ ਜਿਨ੍ਹਾਂ ਨੇ ਔਰਤਾਂ
ਨਾਲ ਕੁਝ ਵੀ ਅਪਵਿੱਤਰ ਨਹੀਂ ਕੀਤਾ ਸੀ ਉਨ੍ਹਾਂ ਨੇ ਆਪਣੇ
ਆਪ ਨੂੰ ਪਵਿੱਤਰ ਰੱਖਿਆ। ਉਹ ਜਿੱਥੇ ਕਿਤੇ ਵੀ ਲੇਲਾ ਜਾਂਦਾ
ਉਸਦਾ ਪਿੱਛਾ ਕਰਦੇ, ਇਨ੍ਹਾਂ ਲੋਕਾਂ ਨੂੰ ਧਰਤੀ ਤੋਂ ਖਰੀਦਿਆ
ਗਿਆ ਸੀ। ਇਹੀ ਪਹਿਲੇ ਲੋਕ ਸਨ ਜਿਹੜੇ ਪਰਮੇਸ਼ੁਰ ਅਤੇ ਲੇਲੇ
ਨੂੰ ਅਰਪਣ ਕੀਤੇ ਗਏ ਸਨ। 5ਇਹ ਲੋਕ ਝੂਠ ਬੋਲਣ ਦੇ ਦੋਸ਼ੀ
ਨਹੀਂ ਸਨ। ਇਹ ਲੋਕ ਬਿਨਾ ਕਿਸੇ ਦੋਸ਼ ਤੋਂ ਸਨ।

## ਤਿੰਨ ਦੂਤ

6ਫਿਰ ਮੈਂ ਇੱਕ ਹੋਰ ਦੂਤ ਨੂੰ ਹਵਾ ਵਿੱਚ ਉੱਚਾ ਉਡਦਿਆਂ
ਵੇਖਿਆ। ਇਸ ਦੂਤ ਕੋਲ ਧਰਤੀ ਤੇ ਰਹਿਣ ਵਾਲੇ ਲੋਕਾਂ - ਹਰ
ਕੌਮ, ਕਬੀਲੇ, ਭਾਸ਼ਾ ਅਤੇ ਜਾਤੀ ਦੇ ਲੋਕਾਂ ਨੂੰ ਕਦੀ ਵੀ ਨਾ ਖਤਮ
ਹੋਣ ਵਾਲੀ ਖੁਸ਼ਖਬਰੀ ਦਿੱਤੀ ਗਈ ਸੀ। 7ਦੂਤ ਨੇ ਉੱਚੀ ਅਵਾਜ਼
ਵਿੱਚ ਆਖਿਆ, "ਪਰਮੇਸ਼ੁਰ ਤੋਂ ਡਰੋ ਅਤੇ ਉਸ ਨੂੰ ਮਹਿਮਾ ਦਿਉ।
ਪਰਮੇਸ਼ੁਰ ਲਈ ਨਿਰਣਾ ਦੇਣ ਦਾ ਸਮਾਂ ਆ ਗਿਆ ਹੈ। ਉਸ ਦੀ
ਉਪਾਸਨਾ ਕਰੋ। ਉਸ ਨੇ ਸਵਰਗ, ਧਰਤੀ, ਸਮੁੰਦਰ ਅਤੇ ਪਾਣੀ
ਦੇ ਚਸ਼ਮੇ ਬਣਾਏ ਹਨ।"

8ਫਿਰ ਪਹਿਲੇ ਦੂਤ ਦੇ ਪਿੱਛੇ ਦੂਸਰਾ ਦੂਤ ਆਇਆ ਅਤੇ ਉਸ
ਨੇ ਆਖਿਆ, "ਉਹ ਤਬਾਹ ਹੋ ਚੁੱਕੀ ਹੈ! ਬੇਬੀਲੋਨ ਦੀ ਮਹਾਨ
ਨਗਰੀ ਤਬਾਹ ਹੋ ਚੁੱਕੀ ਹੈ। ਉਸ ਨੇ ਹੀ ਸਾਰੀਆਂ ਕੌਮਾਂ ਨੂੰ
ਆਪਣੀ ਬਦਕਾਰੀ ਦੀ ਮੈ ਪੀਣ ਅਤੇ ਪਰਮੇਸ਼ੁਰ ਦੇ ਗੁੱਸੇ ਨੂੰ
ਪਿਲਾਇਆ।"

9ਦੋਨਾਂ ਦੂਤਾਂ ਦੇ ਪਿੱਛੇ ਤੀਜਾ ਦੂਤ ਆਇਆ। ਇਸ ਤੀਜੇ ਦੂਤ
ਨੇ ਉੱਚੀ ਅਵਾਜ਼ ਵਿੱਚ ਆਖਿਆ, "ਉਸ ਵਿਅਕਤੀ ਲਈ ਇਹ
ਭਿਆਨਕ ਹੋਵੇਗਾ ਜਿਹੜਾ ਜਾਨਵਰ ਅਤੇ ਜਾਨਵਰ ਦੀ ਮੂਰਤੀ
ਦੀ ਪੂਜਾ ਕਰਦਾ ਹੈ ਅਤੇ ਆਪਣੇ ਮੱਥੇ ਜਾਂ ਹੱਥ ਉੱਤੇ ਨਿਸ਼ਾਨ
ਪ੍ਰਾਪਤ ਕਰਾਉਂਦਾ ਹੈ। 10ਉਹ ਵਿਅਕਤੀ ਪਰਮੇਸ਼ੁਰ ਦੇ ਗੁੱਸੇ ਦੀ
ਮੈ ਪੀਂਦਾ ਹੈ। ਇਹ ਮੈ ਪਰਮੇਸ਼ੁਰ ਦੇ ਗੁੱਸੇ ਵਾਲੇ ਪਿਆਲੇ ਵਿੱਚ
ਬਿਨ ਪਤਲੀ ਕੀਤਿਆਂ ਵਰਤਾਈ ਜਾਵੇਗੀ। ਇਸ ਵਿਅਕਤੀ ਨੂੰ
ਬਲਦੀ ਹੋਈ ਗੰਧਕ ਨਾਲ ਪਵਿੱਤਰ ਦੂਤਾਂ ਅਤੇ ਲੇਲੇ ਦੇ ਸਾਮ੍ਹਣੇ
ਕਸ਼ਟ ਦਿੱਤੇ ਜਾਣਗੇ।

11ਅਤੇ ਉਨ੍ਹਾਂ ਦੀ ਬਲਦੀ ਹੋਈ ਪੀੜਾ ਦਾ ਧੂੰਆਂ ਹਮੇਸ਼ਾ-ਹਮੇਸ਼ਾ
ਲਈ ਉਡਦਾ ਰਹੇਗਾ। ਉਨ੍ਹਾਂ ਲੋਕਾਂ ਨੂੰ ਕਦੇ ਵੀ ਦਿਨ ਜਾਂ ਰਾਤ
ਨੂੰ ਆਰਾਮ ਨਹੀਂ ਮਿਲੇਗਾ। ਜਿਹੜੇ ਜਾਨਵਰ ਅਤੇ ਉਸ ਦੀ
ਮੂਰਤੀ ਦੀ ਪੂਜਾ ਕਰਦੇ ਹਨ ਅਤੇ ਉਸਦੇ ਨਾਂ ਦਾ ਨਿਸ਼ਾਨ ਪ੍ਰਾਪਤ
ਕਰਦੇ ਹਨ। 12ਇਸ ਦਾ ਅਰਥ ਹੈ ਕਿ ਪਰਮੇਸ਼ੁਰ ਦੇ ਪਵਿੱਤਰ
ਲੋਕਾਂ (ਆਸਥਾਵਾਨਾਂ) ਨੂੰ ਧੀਰਜ ਵਾਲੇ ਹੋਣਾ ਚਾਹੀਦਾ ਹੈ। ਉਨ੍ਹਾਂ
ਨੂੰ ਚਾਹੀਦਾ ਹੈ ਕਿ ਪਰਮੇਸ਼ੁਰ ਦੇ ਆਦੇਸ਼ ਮੰਨਣ ਅਤੇ ਯਿਸੂ ਵਿੱਚ
ਆਪਣੀ ਨਿਹਚਾ ਰੱਖਣ।

13ਫ਼ੇਰ ਮੈਂ ਸਵਰਗ ਵਿੱਚੋਂ ਇੱਕ ਅਵਾਜ਼ ਸੁਣੀ। ਅਵਾਜ਼ ਨੇ
ਆਖਿਆ, "ਇਸ ਨੂੰ ਲਿਖੋ: ਧੰਨ ਹਨ ਉਹ ਲੋਕ ਜਿਹੜੇ ਹੁਣੇ ਤੋਂ
ਪ੍ਰਭੂ ਵਿੱਚ ਪ੍ਰਾਣ ਹੀਣ ਹੁੰਦੇ ਹਨ।"

ਆਤਮਾ ਆਖਦਾ, "ਹਾਂ, ਇਹ ਸੱਚ ਹੈ। ਇਹ ਲੋਕ ਹੁਣ ਆਪਣੇ
ਕਰੜੇ ਕੰਮ ਤੋਂ ਆਰਾਮ ਪਾਉਣਗੇ। ਜਿਹੜੇ ਕੰਮ ਉਨ੍ਹਾਂ ਨੇ ਕੀਤੇ
ਹਨ ਉਨ੍ਹਾਂ ਦੇ ਨਾਲ ਰਹਿਣਗੇ।"

## ਧਰਤੀ ਦੀ ਵਾਢੀ ਹੁੰਦੀ ਹੈ

14ਮੈਂ ਤੱਕਿਆ ਅਤੇ ਮੇਰੇ ਅੱਗੇ ਇੱਕ ਚਿੱਟਾ ਬੱਦਲ ਸੀ। ਉਸ
ਚਿੱਟੇ ਬੱਦਲ ਉੱਪਰ ਉਹ ਬੈਠਾ ਸੀ ਜਿਹੜਾ ਮਨੁੱਖ ਦੇ ਪੁੱਤਰ*
ਵਰਗਾ ਜਾਪਦਾ ਸੀ। ਉਸ ਦੇ ਸਿਰ ਤੇ ਸੁਨਿਹਰੀ ਤਾਜ ਸੀ ਅਤੇ
ਉਸ ਦੇ ਹੱਥ ਵਿੱਚ ਤਿੱਖੀ ਦਾਤਰੀ ਸੀ।

15ਫ਼ੇਰ ਇੱਕ ਹੋਰ ਦੂਤ ਮੰਦਰ ਵਿੱਚੋਂ ਬਾਹਰ ਆਇਆ। ਇਸ
ਦੂਤ ਨੇ ਉਸ ਨੂੰ ਜਿਹੜਾ ਬੱਦਲ ਉੱਤੇ ਬੈਠਾ ਸੀ ਇੱਕ ਨੂੰ ਉੱਚੀ
ਅਵਾਜ਼ ਵਿੱਚ ਆਖਿਆ, "ਆਪਣੀ ਦਾਤਰੀ ਲੈ ਅਤੇ ਧਰਤੀ ਦੀ
ਫਸਲ ਇਕੱਠੀ ਕਰ। ਵਾਢੀ ਦਾ ਵੇਲਾ ਆ ਗਿਆ ਹੈ। ਧਰਤੀ ਦਾ
ਫ਼ਲ ਪੱਕ ਚੁੱਕਿਆ ਹੈ।"

---

**ਮਨੁੱਖ ਦਾ ਪੁੱਤਰ** ਇਹ ਨਾਮ ਦਾਨੀਏਲ 7:13–14 ਵਿੱਚੋਂ ਹੈ। ਯਿਸੂ ਨੇ ਇਸ ਨਾਮ ਦੀ ਵਰਤੋਂ ਆਪਣੇ ਲਈ ਕੀਤੀ।

16ਫ਼ਿਰ ਉਸ ਨੇ ਜਿਹੜਾ ਬੱਦਲ ਉੱਪਰ ਬੈਠਾ ਸੀ, ਆਪਣੀ
ਦਾਤਰੀ ਧਰਤੀ ਉੱਤੇ ਸੁੱਟ ਦਿੱਤੀ। ਤੁਰੰਤ ਹੀ ਧਰਤੀ ਦੀ ਫ਼ਸਲ
ਦੀ ਵਢਾਈ ਹੋ ਗਈ। 17ਫ਼ੇਰ ਸਵਰਗ ਦੇ ਮੰਦਰ ਵਿੱਚੋਂ ਇੱਕ
ਹੋਰ ਦੂਤ ਬਾਹਰ ਆਇਆ। ਇਸ ਦੂਤ ਕੋਲ ਵੀ ਤਿੱਖੀ ਦਾਤਰੀ
ਸੀ। 18ਫ਼ੇਰ ਇੱਕ ਹੋਰ ਦੂਤ ਜੱਗਵੇਦੀ ਵੱਲੋਂ ਬਾਹਰ ਆਇਆ।
ਇਸ ਦੂਤ ਕੋਲ ਅੱਗ ਉੱਤੇ ਅਧਿਕਾਰ ਸੀ। ਇਸ ਦੂਤ ਨੇ ਉੱਚੀ
ਅਵਾਜ਼ ਨਾਲ ਉਸ ਨੂੰ ਸੱਦਿਆ। ਜਿਸ ਕੋਲ ਤਿੱਖੀ ਦਾਤਰੀ ਸੀ
ਅਤੇ ਆਖਿਆ, "ਆਪਣੀ ਤਿੱਖੀ ਦਾਤਰੀ ਲੈ ਅਤੇ ਧਰਤੀ ਦੇ
ਅੰਗੂਰਾਂ ਦੇ ਬਾਗ ਵਿਚੋਂ ਅੰਗੂਰ ਤੋੜ। ਅੰਗੂਰ ਪੱਕੇ ਹੋਏ ਹਨ।"
19ਦੂਤ ਨੇ ਆਪਣੀ ਦਾਤਰੀ ਧਰਤੀ ਵੱਲ ਵਗਾਈ। ਦੂਤ ਨੇ
ਧਰਤੀ ਦੇ ਅੰਗੂਰਾਂ ਦੇ ਬਾਗ ਵਿੱਚੋਂ ਅੰਗੂਰਾਂ ਨੂੰ ਇਕੱਠਾ ਕੀਤਾ
ਅਤੇ ਉਨ੍ਹਾਂ ਨੂੰ ਪਰਮੇਸ਼ੁਰ ਦੇ ਗੁੱਸੇ ਦੀ ਵੱਡੀ ਘੁਲਾੜੀ ਵਿੱਚ ਪਾ
ਦਿੱਤਾ। 20ਸ਼ਹਿਰ ਤੋਂ ਬਾਹਰ ਅੰਗੂਰਾਂ ਨੂੰ ਘੁਲਾੜੀ ਵਿੱਚ ਪੀੜ੍ਹਿਆ
ਗਿਆ। ਘੁਲਾੜੀ ਵਿੱਚੋਂ ਲਹੂ ਚੋਣ ਲੱਗਾ। ਇਹ 200 ਮੀਲ ਤੱਕ
ਘੋੜਿਆਂ ਦੇ ਸਿਰਾਂ ਜਿੰਨਾ ਉੱਚਾ ਉੱਠ ਗਿਆ।

## ਆਖਰੀ ਪਲੇਗ ਦੇ ਨਾਲ ਦੂਤ

15 ਫ਼ੇਰ ਮੈਂ ਸਵਰਗ ਵਿੱਚ ਇੱਕ ਹੋਰ ਅਚੰਭਾ ਦੇਖਿਆ
ਇਹ ਬਹੁਤ ਮਹਾਨ ਅਤੇ ਹੈਰਾਨੀ ਭਰਿਆ ਸੀ। ਉੱਥੇ
ਸੱਤ ਦੂਤ ਸੱਤ ਮੁਸੀਬਤਾਂ ਲਿਆ ਰਹੇ ਸਨ। ਇਹ ਆਖਰੀ ਮੁਸੀਬਤਾਂ
ਸਨ, ਕਿਉਂ ਕਿ ਇਸਤੋਂ ਬਆਦ ਪਰਮੇਸ਼ੁਰ ਦਾ ਗੁੱਸਾ ਮੁੱਕ ਜਾਵੇਗਾ।
2ਜੋ ਕੁਝ ਮੈਂ ਦੇਖਿਆ ਉਹ ਸ਼ੀਸ਼ੇ ਦੇ ਸਮੁੰਦਰ ਵਰਗਾ ਸੀ ਜਿਸ
ਵਿੱਚ ਅੱਗ ਬਲੀ ਹੋਈ ਸੀ। ਉਹ ਸਾਰੇ ਲੋਕ ਜਿਨ੍ਹਾਂ ਨੇ ਜਾਨਵਰ,
ਅਤੇ ਉਸ ਦੀ ਮੂਰਤੀ ਅਤੇ ਸਮੁੰਦਰ ਕੰਢੇ ਖਲੋਤੇ ਉਸ ਦੇ ਨਾਮਾਂ
ਦੀ ਸੰਖਿਆ ਉੱਤੇ ਜਿੱਤ ਪ੍ਰਾਪਤ ਕਰ ਲਈ ਸੀ। ਇਨ੍ਹਾਂ ਲੋਕਾਂ ਕੋਲ
ਉਹ ਸਾਰੰਗੀਆਂ ਸਨ ਜਿਹੜੀਆਂ ਉਨ੍ਹਾਂ ਨੂੰ ਪਰਮੇਸ਼ੁਰ ਵੱਲੋਂ
ਦਿੱਤੀਆਂ ਗਈਆਂ ਸਨ। 3ਉਨ੍ਹਾਂ ਨੇ ਪਰਮੇਸ਼ੁਰ ਦੇ ਸੇਵਕ ਮੂਸਾ
ਦਾ ਗੀਤ ਅਤੇ ਲੇਲੇ ਦਾ ਗੀਤ ਗਾਇਆ,

"ਪ੍ਰਭੂ ਪਰਮੇਸ਼ੁਰ ਸਰਬ ਸ਼ਕਤੀਮਾਨ, ਜਿਹੜੀਆਂ ਗੱਲਾਂ ਤੂੰ
ਕਰਦਾ ਹੈਂ ਮਹਾਨ ਅਤੇ ਹੈਰਾਨਕੁਨ ਹਨ। ਸਾਰੀਆਂ ਕੌਮਾਂ ਦੇ
ਰਾਜਿਆ, ਤੇਰੇ ਰਾਹ ਧਰਮੀ ਅਤੇ ਸੱਚੇ ਹਨ।
4ਹੇ ਪ੍ਰਭੂ ਸਾਰੇ ਲੋਕ ਤੈਥੋਂ ਡਰਨਗੇ। ਸਾਰੇ ਲੋਕ ਤੇਰੇ ਨਾਮ ਦੀ
ਉਸਤਤਿ ਕਰਨਗੇ। ਸਿਰਫ ਤੂੰ ਹੀ ਪਵਿੱਤਰ ਹੈਂ। ਸਾਰੀਆਂ ਕੌਮਾਂ
ਆਉਣਗੀਆਂ ਅਤੇ ਉਪਾਸਨਾ ਕਰਨਗੀਆਂ, ਕਿਉਂ ਕਿ ਇਹ
ਸਪਸ਼ਟ ਹੈ ਕਿ ਤੂੰ ਹੀ ਉਹ ਗੱਲਾਂ ਕਰਦਾ ਹੈਂ, ਜਿਹੜੀਆਂ ਸਹੀ
ਹਨ।"

5ਇਸ ਤੋਂ ਮਗਰੋਂ ਮੈਂ ਸਵਰਗ ਵਿੱਚ ਮੰਦਰ ਪਰਮੇਸ਼ੁਰ ਦੀ
ਹਜ਼ੂਰੀ ਦਾ ਪਵਿੱਤਰ ਸਥਾਨ* ਦੇਖਿਆ। ਮੰਦਰ ਖੁਲ੍ਹਾ ਸੀ। 6ਸੱਤ
ਦੂਤ ਜਿਨ੍ਹਾਂ ਕੋਲ ਸੱਤ ਮਸੀਬਤਾਂ ਸਨ ਮੰਦਰ ਵਿੱਚੋਂ ਬਾਹਰ ਆਏ।
ਉਹ ਸਾਫ਼ ਅਤੇ ਚਮਕਦਾਰ ਕਤਾਨ ਵਿੱਚ ਸੱਜਿਤ ਸਨ। ਉਨ੍ਹਾਂ
ਦੇ ਸੀਨਿਆਂ ਤੇ ਸੁਨਿਹਰੀ ਪੱਟੀਆਂ ਬੰਨ੍ਹੀਆਂ ਹੋਈਆਂ ਸਨ। 7ਫ਼ੇਰ
ਚੌਹਾਂ ਸਜੀਵ ਚੀਜ਼ਾਂ ਵਿੱਚੋਂ ਇੱਕ ਨੇ ਸੱਤ ਦੂਤਾਂ ਨੂੰ ਸੋਨੇ ਦੇ ਸੱਤ
ਕਟੋਰੇ ਦਿੱਤੇ। ਕਟੋਰੇ ਉਸ ਪਰਮੇਸ਼ੁਰ ਦੇ ਕ੍ਰੋਧ ਨਾਲ ਭਰੇ ਹੋਏ ਸਨ
ਜਿਹੜਾ ਸਦਾ ਜੀਵਤ ਹੈ। 8ਮੰਦਰ ਪਰਮੇਸ਼ੁਰ ਦੀ ਸ਼ਾਨ ਅਤੇ
ਸ਼ਕਤੀ ਦੇ ਧੂੰਏਂ ਨਾਲ ਭਰਿਆ ਹੋਇਆ ਸੀ। ਉਨਾਂ ਚਿਰ ਕੋਈ
ਵੀ ਮੰਦਰ ਵਿੱਚ ਦਾਖਲ ਨਹੀਂ ਹੋ ਸਕਦਾ ਜਿੰਨਾ ਚਿਰ ਸੱਤਾਂ
ਦੂਤਾਂ ਦੀਆਂ ਸੱਤੇ ਮੁਸੀਬਤਾਂ ਸੰਪੂਰਣ ਨਹੀਂ ਹੋ ਜਾਂਦੀਆਂ।

## ਪਰਮੇਸ਼ੁਰ ਦੇ ਕ੍ਰੋਧ ਨਾਲ ਭਰੇ ਕਟੋਰੇ

16 ਫ਼ੇਰ ਮੈਂ ਮੰਦਰ ਵਿੱਚੋਂ ਇੱਕ ਉੱਚੀ ਅਵਾਜ਼ ਸੁਣੀ। ਅਵਾਜ਼
ਨੇ ਸੱਤਾਂ ਦੂਤਾਂ ਨੂੰ ਆਖਿਆ, "ਜਾਓ ਅਤੇ ਪਰਮੇਸ਼ੁਰ ਦੇ
ਕਰੋਧ ਨਾਲ ਭਰੇ ਸੱਤਾਂ ਕਟੋਰਿਆਂ ਨੂੰ ਧਰਤੀ ਉੱਤੇ ਡੋਲ੍ਹ ਦਿਓ।"
2ਪਹਿਲਾ ਦੂਤ ਚਲਿਆ ਗਿਆ। ਉਸ ਨੇ ਧਰਤੀ ਉੱਤੇ ਆਪਣਾ
ਕਟੋਰਾ ਰੋੜ੍ਹ ਦਿੱਤਾ ਅਤੇ ਉਹ ਸਾਰੇ ਲੋਕ ਜਿਨ੍ਹਾਂ ਤੇ ਜਾਨਵਰ ਦਾ
ਨਿਸ਼ਾਨ ਸੀ ਤੇ ਜਿਨ੍ਹਾਂ ਨੇ ਉਸ ਦੀਆਂ ਮੂਰਤੀਆਂ ਦੀ ਉਪਾਸਨਾ
ਕੀਤੀ, ਉਨ੍ਹਾਂ ਦੇ ਸ਼ਰੀਰਾਂ ਤੇ ਬਦਸ਼ਕਲ ਅਤੇ ਦਰਦਨਾਕ ਫ਼ੋੜੇ ਹੋ
ਗਏ। 3ਦੂਸਰੇ ਦੂਤ ਨੇ ਆਪਣਾ ਕਟੋਰਾ ਸਮੁੰਦਰ ਉੱਤੇ ਰੋੜ੍ਹ
ਦਿੱਤਾ। ਤਾਂ ਸਮੁੰਦਰ ਲਹੂ ਵਰਗਾ, ਮੁਰਦਾ ਆਦਮੀ ਦੇ ਲਹੂ
ਵਰਗਾ, ਬਣ ਗਿਆ। ਸਮੁੰਦਰ ਵਿਚਲੀ ਹਰ ਜਿੰਦਾ ਸ਼ੈਅ ਮਰ
ਗਈ। 4ਤੀਸਰੇ ਦੂਤ ਨੇ ਆਪਣਾ ਬਰਤਨ ਦਰਿਆਵਾਂ ਅਤੇ
ਪਾਣੀਆਂ ਦੇ ਚਸ਼ਮਿਆਂ ਤੇ ਖਾਲੀ ਕਰ ਦਿੱਤਾ। ਦਰਿਆ ਅਤੇ
ਪਾਣੀ ਦੇ ਚਸ਼ਮੇਂ ਲਹੂ ਬਣ ਗਏ। 5ਫ਼ੇਰ ਮੈਂ ਪਾਣੀਆਂ ਦੇ ਦੂਤ ਨੂੰ
ਆਖਦਿਆਂ ਸੁਣਿਆ:

"ਤੂੰ ਹੀ ਹੈਂ ਜੋ ਮੌਜੂਦ ਹੈ, ਅਤੇ ਮੌਜੂਦ ਸੀ। ਤੂੰ ਹੀ ਪਵਿੱਤਰ
ਹੈਂ। ਤੂੰ ਇੰਨਾ ਨਿਰਣਿਆਂ ਵਿੱਚ ਉਚਿਤ ਹੈਂ ਜਿਹੜੇ ਤੂੰ ਬਣਾਏ
ਹਨ।
6ਲੋਕਾਂ ਨੇ ਲਹੂ ਡੋਲ੍ਹਿਆ ਹੈ ਤੁਹਾਡੇ ਪਵਿੱਤਰ ਲੋਕਾਂ ਦਾ ਅਤੇ
ਤੁਹਾਡੇ ਨਬੀਆਂ ਦਾ। ਹੁਣ ਤੂੰ ਉਨ੍ਹਾਂ ਲੋਕਾਂ ਨੂੰ ਲਹੂ ਪੀਣ ਲਈ
ਦਿੱਤਾ ਹੈ। ਇਹੀ ਹੈ ਜੋ ਉਨ੍ਹਾਂ ਲਈ ਢੁਕਵਾਂ ਹੈ।"
7ਅਤੇ ਮੈਂ ਜਗਵੇਦੀ ਨੂੰ ਆਖਦਿਆਂ ਸੁਣਿਆਂ,

"ਹਾਂ, ਪ੍ਰਭੂ ਪਰਮੇਸ਼ੁਰ ਸਰਬ ਸ਼ਕਤੀਮਾਨ ਤੇਰੇ ਫ਼ੈਸਲੇ ਸੱਚੇ ਅਤੇ
ਧਰਮੀ ਹੁੰਦੇ ਹਨ।"

8ਚੌਥੇ ਦੂਤ ਨੇ ਆਪਣਾ ਕਟੋਰਾ ਸੂਰਜ ਉੱਤੇ ਡੋਲ੍ਹ ਦਿੱਤਾ।
ਸੂਰਜ ਨੂੰ ਲੋਕਾਂ ਨੂੰ ਅੱਗ ਨਾਲ ਸਾੜਨ ਦੀ ਸ਼ਕਤੀ ਦਿੱਤੀ ਗਈ।
9ਲੋਕੀਂ ਤੇਜ਼ ਗਰਮੀ ਦੇ ਕਾਰਣ ਮਰ ਗਏ। ਇਨ੍ਹਾਂ ਲੋਕਾਂ ਨੇ
ਪਰਮੇਸ਼ੁਰ ਦੇ ਨਾਂ ਨੂੰ ਸਰਾਪਿਆ ਜਿਸਨੇ ਇਨ੍ਹਾਂ ਮੁਸੀਬਤਾਂ ਤੇ
ਨਿਯੰਤ੍ਰਣ ਕੀਤਾ ਸੀ। ਪਰ ਲੋਕਾਂ ਨੇ ਆਪਣੇ ਦਿਲਾਂ ਤੇ ਜ਼ਿੰਦਗੀਆਂ
ਬਦਲਣ ਤੋਂ ਅਤੇ ਪਰਮੇਸ਼ੁਰ ਨੂੰ ਮਹਿਮਾ ਦੇਣ ਤੋਂ ਇਨਕਾਰ
ਕੀਤਾ। 10ਪੰਜਵੇਂ ਦੂਤ ਨੇ ਆਪਣਾ ਕਟੋਰਾ ਜਾਨਵਰ ਦੇ ਤਖਤ
ਉੱਤੇ ਖਾਲੀ ਕਰ ਦਿੱਤਾ। ਅਤੇ ਜਾਨਵਰ ਦੀ ਸਲਤਨਤ ਨੂੰ ਹਨੇਰੇ
ਨੇ ਕੱਜ ਲਿਆ। ਲੋਕਾਂ ਨੇ ਦਰਦ ਦੇ ਮਾਰੇ ਅਪਣੀਆਂ ਜੀਭਾਂ ਟੁੱਕ

---

**ਪਰਮੇਸ਼ੁਰ ਦੀ ਹਜ਼ੂਰੀ ਦਾ ਪਵਿੱਤਰ ਸਥਾਨ** ਅੱਖਰੀ ਤੌਰ ਤੇ, "ਗਵਾਹੀ ਦਾ ਤੰਬੂ" ਪੁਰਾਤਨ ਨੇਮ ਵਿੱਚ ਇਹ ਪਵਿੱਤਰ ਤੰਬੂ ਦੇ ਉਸ ਕਮਰੇ ਦਾ ਨਾਮ ਸੀ ਜਿਸ ਵਿੱਚ ਪੱਥਰ ਦੀਆਂ ਸਲੇਟਾਂ ਉੱਤੇ ਲਿਖੇ ਹੋਏ ਦਸ ਹੁਕਮ ਰੱਖੇ ਗਏ ਸਨ। ਇਹ ਪਰਮੇਸ਼ੁਰ ਦੇ ਆਪਣੇ ਲੋਕਾਂ ਨਾਲ ਕੀਤੇ ਕਰਾਰ ਦੇ 'ਪ੍ਰਮਾਣ' ਜਾਂ 'ਸਬੂਤ' ਸਨ। ਇਹੀ ਕਮਰਾ ਹੈ ਜਿਸ ਵਿੱਚ ਪਰਮੇਸ਼ੁਰ ਆਪਣੇ ਲੋਕਾਂ ਦਰਮਿਆਨ ਰਹਿੰਦਾ ਸੀ। ਕੂਚ 25:8–22

ਲਈਆਂ। 11ਜਿਹੜੇ ਦਰਦ ਅਤੇ ਜਖਮ ਲੋਕਾਂ ਨੂੰ ਮਿਲੇ ਸਨ
ਉਨ੍ਹਾਂ ਕਾਰਣ ਉਨ੍ਹਾਂ ਨੇ ਸੁਰਗ ਦੇ ਪਰਮੇਸ਼ੁਰ ਨੂੰ ਮੰਦਾ ਬੋਲਿਆ।
ਪਰ ਲੋਕਾਂ ਨੇ ਆਪਣੇ ਦਿਲਾਂ ਨੂੰ ਬਦਲਣ ਅਤੇ ਆਪਣੇ ਮੰਦੇ
ਕਾਰਿਆਂ ਨੂੰ ਬੰਦ ਕਰਨ ਤੋਂ ਇਨਕਾਰ ਕੀਤਾ।

12ਛੇਵੇ ਦੂਤ ਨੇ ਆਪਣਾ ਕਟੋਰਾ ਮਹਾਨ ਫਰਾਤ ਦਰਿਆ ਉੱਤੇ
ਖਾਲੀ ਕਰ ਦਿੱਤਾ। ਦਰਿਆ ਦਾ ਪਾਣੀ ਸੁੱਕ ਗਿਆ। ਇਸ ਨੇ
ਰਾਜਿਆਂ ਨੂੰ ਪੂਰਬ ਤੋਂ ਆਉਣ ਦਾ ਰਾਹ ਬਣਾ ਦਿੱਤਾ। 13ਫ਼ੇਰ
ਮੈਂ ਤਿੰਨ ਬਦਰੂਹਾਂ ਦੇਖੀਆਂ ਜਿਹੜੀਆਂ ਡੱਡੂਆਂ ਵਾਂਗ ਦਿਖਾਈ
ਦਿੰਦੀਆਂ ਸਨ। ਉਹ ਵੱਡੇ ਅਜਗਰ ਦੇ ਮੂੰਹ ਤੋਂ, ਜਾਨਵਰ ਦੇ
ਮੂੰਹ ਤੋਂ ਅਤੇ ਝੂਠੇ ਨਬੀ ਦੇ ਮੂੰਹ ਤੋਂ ਨਿਕਲੀਆਂ ਸਨ। 14ਇਨ੍ਹਾਂ
ਭੂਤਾਂ ਦੀਆਂ ਰੂਹਾਂ ਕੋਲ ਕਰਿਸ਼ਮੇ ਕਰਨ ਦੀ ਸ਼ਕਤੀ ਸੀ। ਇਹ
ਬਦਰੂਹਾਂ ਸਾਰੀ ਦੁਨੀਆਂ ਦੇ ਰਾਜਿਆਂ ਕੋਲ ਸਰਬ ਸ਼ਕਤੀ ਮਾਨ
ਪਰਮੇਸ਼ੁਰ ਦੇ ਮਹਾਨ ਦਿਨ ਹੋਣ ਵਾਲੀ ਜੰਗ ਲਈ ਉਨ੍ਹਾਂ ਨੂੰ
ਇਕੱਠਾ ਕਰਨ ਲਈ ਗਈਆਂ।

15"ਸੁਣੋ! ਮੈਂ ਚੋਰ ਦੇ ਆਉਣ ਵਾਂਙ ਅਚਾਨਕ ਆਵਾਂਗਾ,
ਉਹ ਵਿਅਕਤੀ ਸੁਭਾਗਾ ਹੈ ਜਿਹੜਾ ਜਾਗਦਾ ਰਹਿੰਦਾ ਹੈ ਅਤੇ
ਆਪਣੇ ਨਾਲ ਆਪਣੇ ਵਸਤਰ ਤਿਆਰ ਰੱਖਦਾ ਹੈ। ਫ਼ੇਰ ਉਸ ਨੂੰ
ਬਿਨਾ ਕੱਪੜਿਆਂ ਤੋਂ ਨਹੀਂ ਜਾਣਾ ਪਵੇਗਾ ਅਤੇ ਲੋਕੀ ਉਹ ਚੀਜਾਂ
ਨਹੀਂ ਦੇਖਣਗੇ ਜਿਹੜੀਆਂ ਉਹ ਲੋਕਾਂ ਨੂੰ ਦਿਖਾਉਣ ਤੋਂ ਸੰਗਦਾ
ਹੈ।" 16ਫ਼ੇਰ ਬਦਰੂਹਾਂ ਨੇ ਰਾਜਿਆਂ ਨੂੰ ਉਸ ਸਥਾਨ ਤੇ ਇਕੱਠਿਆਂ
ਕੀਤਾ ਜਿਸ ਨੂੰ ਇਬਰਾਨੀ ਭਾਸ਼ਾ ਵਿੱਚ ਆਰਮਾਗੇਡਨ ਆਖਿਆ
ਜਾਂਦਾ ਹੈ।

17ਸੱਤਵੇਂ ਦੂਤ ਨੇ ਆਪਣਾ ਬਰਤਨ ਹਵਾ ਵਿੱਚ ਖਾਲੀ ਕਰ
ਦਿੱਤਾ। ਫ਼ੇਰ ਮੰਦਰ ਵਿੱਚੋਂ ਤਖਤ ਤੋਂ ਉੱਚੀ ਅਵਾਜ਼ ਆਈ।
ਅਵਾਜ਼ ਨੇ ਆਖਿਆ, "ਇਸ ਦਾ ਖਾਤਮਾ ਹੋ ਗਿਆ।" 18ਉੱਥੇ
ਫ਼ੇਰ ਬਿਜਲੀ ਦੀ ਲਸ਼ਕ, ਸ਼ੋਰ, ਗਰਜ ਅਤੇ ਵੱਡੇ ਭੁਚਾਲ ਹੋਏ।
ਇਹ ਉਸ ਸਮੇਂ ਤੱਕ ਆਏ ਸਭ ਭੁਚਾਲਾਂ ਤੋਂ ਵੱਡਾ ਭੁਚਾਲ ਸੀ,
ਜਦੋਂ ਤੋਂ ਲੋਕ ਧਰਤੀ ਤੇ ਰਹਿ ਰਹੇ ਸਨ। 19ਵੱਡਾ ਸ਼ਹਿਰ ਤਿੰਨ
ਹਿੱਸਿਆਂ ਵਿੱਚ ਪਾਟ ਗਿਆ। ਕੌਮਾਂ ਦੇ ਸ਼ਹਿਰ ਤਬਾਹ ਹੋ ਗਏ।
ਅਤੇ ਪਰਮੇਸ਼ੁਰ ਬੇਬੀਲੋਨ ਨੂੰ ਸਜਾ ਦੇਣੀ ਨਹੀਂ ਭੁੱਲਿਆ। ਉਸ
ਨੇ ਉਸ ਨੂੰ ਆਪਣੇ ਭਿਆਨਕ ਕਰੋਧ ਨਾਲ ਭਰਿਆ ਇੱਕ ਮੈ ਦਾ
ਪਿਆਲਾ ਦਿੱਤਾ। 20ਹਰ ਜ਼ੰਜ਼ੀਰਾ ਅਲੋਪ ਹੋ ਗਿਆ ਅਤੇ ਉੱਥੇ
ਹੁਣ ਕੋਈ ਵੀ ਪਹਾੜ ਨਹੀਂ ਸੀ। 21ਲੋਕਾਂ ਤੇ ਅਕਾਸ਼ ਤੋਂ ਵੱਡੇ
ਗੜੇ ਡਿਗਣੇ ਸ਼ੁਰੂ ਹੋ ਗਏ। ਇਨ੍ਹਾਂ ਗੜਿਆ ਦਾ ਵਜ਼ਨ ਤਕਰੀਬਨ
50 ਕਿਲੋ ਗ੍ਰਾਮ ਸੀ। ਲੋਕਾਂ ਨੇ ਗੜਿਆਂ ਦੀ ਇਸ ਮੁਸੀਬਤ ਲਈ
ਪਰਮੇਸ਼ੁਰ ਨੂੰ ਕੋਸਿਆ।ਇਹ ਮੁਸੀਬਤ ਬੜੀ ਭਿਆਨਕ ਸੀ।

### ਜਾਨਵਰ ਤੇ ਸਵਾਰ ਔਰਤ

17 ਸੱਤਾਂ ਦੂਤਾਂ ਵਿੱਚੋਂ ਇੱਕ ਮੇਰੇ ਕੋਲ ਆਇਆ। ਇਹ
ਉਨ੍ਹਾਂ ਦੂਤਾਂ ਵਿੱਚੋਂ ਇੱਕ ਸੀ ਜਿਨ੍ਹਾਂ ਪਾਸ ਸੱਤ ਪਿਆਲੇ
ਸਨ। ਦੂਤ ਨੇ ਆਖਿਆ, "ਆਓ, ਮੈਂ ਤੁਹਾਨੂੰ ਉਹ ਸਜ਼ਾ ਦਿਖਾਉਂਦਾ
ਹਾਂ ਜਿਹੜੀ ਪ੍ਰਸਿੱਧ ਵੇਸ਼ਵਾ ਨੂੰ ਦਿੱਤੀ ਜਾਵੇਗੀ। ਉਹ ਉਹੀ ਹੈ
ਜਿਹੜੀ ਬਹੁਤ ਸਾਰੇ ਪਾਣੀਆਂ ਉੱਤੇ ਬੈਠੀ ਹੋਈ ਹੈ। 2ਧਰਤੀ ਦੇ
ਰਾਜਿਆਂ ਨੇ ਉਸ ਨਾਲ ਜਿਨਸੀ ਪਾਪ ਕੀਤੇ। ਧਰਤੀ ਦੇ ਲੋਕ
ਉਸ ਦੇ ਜਿਨਸੀ ਪਾਪ ਦੀ ਮੈ ਨਾਲ ਸ਼ਰਾਬੀ ਹੋ ਗਏ। 3ਤਾਂ ਫ਼ੇਰ
ਦੂਤ ਮੈਨੂੰ ਆਤਮਾ ਰਾਹੀਂ ਮਾਰੂਥਲ ਨੂੰ ਲੈ ਗਿਆ। ਉੱਥੇ ਮੈਂ ਇੱਕ
ਔਰਤ ਨੂੰ ਲਾਲ ਰੰਗ ਦੇ ਜਾਨਵਰ ਉੱਤੇ ਬੈਠਿਆਂ ਦੇਖਿਆ।
ਜਾਨਵਰ ਉੱਤੇ ਸਾਰੇ ਪਾਸੇ ਮੰਦੇ ਨਾਮ ਲਿਖੇ ਹੋਏ ਸਨ। ਜਾਨਵਰ
ਦੇ ਸੱਤ ਸਿਰ ਅਤੇ ਦਸ ਸਿੰਗ ਸਨ। 4ਔਰਤ ਨੇ ਜਾਮਨੀ ਰੰਗ ਤੇ
ਲਾਲ ਰੰਗ ਦਾ ਕੱਪੜੇ ਪਾਏ ਹੋਏ ਸਨ। ਉਹ ਸੋਨੇ, ਜਵਾਹਰਾਂ ਅਤੇ
ਮੋਤੀਆਂ ਨਾਲ ਚਮਕ ਰਹੀ ਸੀ। ਉਸ ਦੇ ਹੱਥ ਵਿੱਚ ਇੱਕ ਸੁਨਿਹਰੀ
ਪਿਆਲਾ ਸੀ। ਇਹ ਪਿਆਲਾ ਭਿਆਨਕ ਚੀਜ਼ਾਂ ਅਤੇ ਉਸ ਦੇ
ਜਿਨਸੀ ਪਾਪਾਂ ਦੀ ਗੰਦਗੀ ਨਾਲ ਭਰਿਆ ਹੋਇਆ ਸੀ। 5ਉਸ
ਦੇ ਮੱਥੇ ਉੱਤੇ ਸਿਰਲੇਖ ਲਿਖਿਆ ਹੋਇਆ ਸੀ। ਇਸ ਸਿਰਲੇਖ
ਦਾ ਲੁਕਵਾਂ ਅਰਥ ਇਹੀ ਲਿਖਿਆ ਹੋਇਆ ਸੀ:

ਮਹਾਨ ਬੇਬੀਲੋਨ ਵੇਸ਼ਵਾਵਾਂ ਦੀ ਮਾਂ
ਅਤੇ ਧਰਤੀ ਦੀਆਂ ਸਭ ਬਦੀਆਂ

6ਮੈਂ ਦੇਖਿਆ ਕਿ ਔਰਤ ਸ਼ਰਾਬੀ ਸੀ। ਉਹ ਪਰਮੇਸ਼ੁਰ ਦੇ
ਪਵਿੱਤਰ ਲੋਕਾਂ ਦਾ ਲਹੂ ਪੀ ਕੇ ਸ਼ਰਾਬੀ ਹੋਈ ਸੀ। ਉਹ ਉਨ੍ਹਾਂ
ਲੋਕਾਂ ਦਾ ਲਹੂ ਪੀਕੇ ਸ਼ਰਾਬੀ ਹੋਈ ਸੀ ਜਿਨ੍ਹਾਂ ਨੇ ਯਿਸੂ ਵਿੱਚ
ਆਪਣੀ ਆਸਥਾ ਪ੍ਰਗਟ ਕੀਤੀ ਸੀ।

ਜਦੋਂ ਮੈਂ ਔਰਤ ਨੂੰ ਦੇਖਿਆ ਤਾਂ ਮੈਨੂੰ ਬਹੁਤ ਹੈਰਾਨੀ ਹੋਈ।
7ਫ਼ੇਰ ਦੂਤ ਨੇ ਮੈਨੂੰ ਆਖਿਆ, "ਤੂੰ ਹੈਰਾਨ ਕਿਉਂ ਹੈ? ਮੈਂ ਤੈਨੂੰ
ਇਸ ਔਰਤ ਅਤੇ ਉਸ ਜਾਨਵਰ ਦਾ ਜਿਸ ਤੇ ਉਹ ਸਵਾਰ ਹੈ,
ਗੁਝਾ ਅਰਥ ਦੱਸਦਾ ਹਾਂ। ਜਾਨਵਰ ਜਿਸ ਦੇ ਸੱਤ ਸਿਰ ਅਤੇ
ਦੱਸ ਸਿੰਗ ਹਨ। 8ਜਿਹੜਾ ਜਾਨਵਰ ਤੁਸੀਂ ਵੇਖਿਆ ਇੱਕ ਵੇਲੇ
ਜਿਉਂਦਾ ਸੀ। ਪਰ ਉਹ ਜਾਨਵਰ ਹੁਣ ਜਿਉਂਦਾ ਨਹੀਂ ਹੈ। ਪਰ
ਉਹ ਜਾਨਵਰ ਜਿਉਂਦਾ ਹੋ ਜਾਵੇਗਾ ਅਤੇ ਥਲਹੀਣ ਖੱਡ ਵਿੱਚੋਂ
ਬਾਹਰ ਨਿਕਲੇਗਾ ਅਤੇ ਤਬਾਹ ਹੋਣ ਲਈ ਚਲਿਆ ਜਾਵੇਗਾ।
ਉਹ ਇਸ ਗੱਲ ਤੋਂ ਹੈਰਾਨ ਹੋ ਜਾਣਗੇ ਕਿ ਇਹ ਪਹਿਲਾਂ ਜੀਉਂਦਾ
ਸੀ, ਹੁਣ ਇਹ ਮਰ ਚੁੱਕਾ ਹੈ, ਪਰ ਉਹ ਫਿਰ ਆਵੇਗਾ। ਇਹੀ
ਉਹ ਲੋਕ ਹਨ, ਜਿਨ੍ਹਾਂ ਦੇ ਨਾਂ ਦੁਨੀਆਂ ਦੇ ਮੁੱਢ ਤੋਂ ਹੀ ਜੀਵਨ
ਦੀ ਪੁਸਤਕ ਵਿੱਚ ਕਦੀ ਵੀ ਨਹੀਂ ਲਿਖੇ ਗਏ।

9"ਇਸ ਨੂੰ ਸਮਝਣ ਲਈ ਤੁਹਾਨੂੰ ਬੁੱਧੀਮਾਨ ਦਿਮਾਗ ਦੀ
ਲੋੜ ਹੈ। ਜਾਨਵਰ ਦੇ ਸੱਤ ਸਿੰਗ। ਉਹ ਸੱਤ ਪਹਾੜੀਆਂ ਹਨ
ਜਿੱਥੇ ਔਰਤ ਬੈਠੀ ਹੈ। ਉਹ ਸੱਤ ਰਾਜੇ ਵੀ ਹਨ। 10ਰਾਜਿਆਂ
ਵਿੱਚੋਂ ਪੰਜ ਪਹਿਲਾਂ ਹੀ ਮਰ ਚੁੱਕੇ ਹਨ। ਉਨ੍ਹਾਂ ਰਾਜਿਆਂ ਵਿੱਚੋਂ
ਇੱਕ ਰਾਜਾ ਹਾਲੇ ਵੀ ਜਿਉਂਦਾ ਹੈ। ਅਤੇ ਆਖਰੀ ਰਾਜਾ ਆ
ਰਿਹਾ ਹੈ। ਜਦੋਂ ਉਹ ਆਵੇਗਾ ਤਾਂ ਸਿਰਫ਼ ਥੋੜੇ ਸਮੇਂ ਲਈ ਹੀ
ਰਹੇਗਾ। 11ਉਹ ਜਾਨਵਰ ਜਿਹੜਾ ਪਹਿਲਾਂ ਜੀਵਿਤ ਸੀ ਤੇ ਹੁਣ
ਜੀਵਿਤ ਨਹੀਂ ਹੈ, ਉਹ ਹੁਣ ਅੱਠਵਾਂ ਰਾਜਾ ਹੈ। ਇਹ ਅੱਠਵਾਂ
ਰਾਜਾ ਵੀ ਪਹਿਲੇ ਸੱਤਾਂ ਰਾਜਿਆਂ ਨਾਲ ਦਾ ਹੈ। ਅਤੇ ਉਹ ਵੀ
ਜਾਕੇ ਤਬਾਹ ਹੋ ਜਾਵੇਗਾ।

12"ਦੱਸ ਸਿੰਗ ਜਿਹੜੇ ਤੁਸੀਂ ਦੇਖੇ ਸਨ ਉਹ ਦਸ ਰਾਜੇ ਹਨ।
ਇਨ੍ਹਾਂ ਦਸਾਂ ਰਾਜਿਆਂ ਨੂੰ ਹਾਲੇ ਆਪਣਾ ਰਾਜ ਨਹੀਂ ਮਿਲਿਆ।
ਪਰ ਉਨ੍ਹਾਂ ਨੂੰ ਜਾਨਵਰਾਂ ਨਾਲ ਰਾਜ ਕਰਨ ਲਈ ਇੱਕ ਹੀ ਘੰਟੇ

ਲਈ ਸ਼ਕਤੀ ਮਿਲੇਗੀ। 13ਇਨ੍ਹਾਂ ਦਸਾਂ ਰਾਜਿਆਂ ਦਾ ਇੱਕ ਹੀ ਉਦੇਸ਼ ਹੈ। ਉਨ੍ਹਾਂ ਨੂੰ ਆਪਣੀ ਸ਼ਕਤੀ ਅਤੇ ਆਪਣਾ ਅਧਿਕਾਰ ਜਾਨਵਰਾਂ ਨੂੰ ਦੇਣ ਦਾ ਆਦੇਸ਼ ਹੈ। 14ਉਹ ਲੇਲੇ ਦੇ ਖਿਲਾਫ ਜੰਗ ਛੇੜਨਗੇ, ਪਰ ਲੇਲਾ ਉਨ੍ਹਾਂ ਨੂੰ ਹਰਾ ਦੇਵੇਗਾ, ਕਿਉਂ ਕਿ ਉਹ ਦੇਵਤਿਆਂ ਦਾ ਪ੍ਰਭੂ ਹੈ ਅਤੇ ਰਾਜਿਆਂ ਦਾ ਰਾਜਾ ਹੈ। ਉਹ ਉਨ੍ਹਾਂ ਨੂੰ ਆਪਣੇ ਚੁਣੇ ਹੋਏ, ਅਤੇ ਵਫ਼ਾਦਾਰ ਲੋਕਾਂ ਨਾਲ ਹਰਾ ਦੇਵੇਗਾ।"

15ਫ਼ੇਰ ਦੂਤ ਨੇ ਮੈਨੂੰ ਆਖਿਆ, "ਉਹ ਪਾਣੀ ਤੁਸੀਂ ਦੇਖਿਆ ਜਿੱਥੇ ਵੇਸ਼ਵਾ ਬੈਠਦੀ ਹੈ, ਵਿਭਿੰਨ ਤਰ੍ਹਾਂ ਦੇ ਲੋਕਾਂ ਦੀ ਭੀੜ ਜਾਤੀਆਂ, ਕੌਮਾਂ ਅਤੇ ਭਾਸ਼ਾਵਾਂ ਦੇ ਪ੍ਰਤੀਕ ਹਨ। 16ਜਾਨਵਰ ਅਤੇ ਉਹ ਦਸ ਸਿੰਗ ਜਿਹੜੇ ਤੁਸੀਂ ਦੇਖੇ ਹਨ ਉਹ ਵੇਸ਼ਵਾ ਨੂੰ ਨਫਰਤ ਕਰਨਗੇ! ਉਹ ਉਸ ਦੀ ਹਰ ਚੀਜ਼ ਖੋਹ ਲੈਣਗੇ ਅਤੇ ਉਸ ਨੂੰ ਨੰਗਾ ਕਰਕੇ ਛੱਡ ਦੇਣਗੇ। ਉਹ ਉਸ ਦੇ ਸ਼ਰੀਰ ਨੂੰ ਖਾ ਲੈਣਗੇ ਅਤੇ ਅੱਗ ਨਾਲ ਉਸ ਦੇ ਸ਼ਰੀਰ ਨੂੰ ਸਾੜ ਦੇਣਗੇ।

17ਪਰਮੇਸ਼ੁਰ ਨੇ ਇਨ੍ਹਾਂ ਦਸ ਸਿੰਗਾ ਨੂੰ ਆਪਣਾ ਉਦੇਸ਼ ਪੂਰਨ ਕਰਨ ਲਈ ਬਣਾਇਆ। ਉਹ ਉਦੋਂ ਤੱਕ ਜਾਨਵਰ ਨੂੰ ਹਕੂਮਤ ਕਰਨ ਲਈ ਆਪਣੀ ਸ਼ਕਤੀ ਦੇਣ ਲਈ ਸਹਿਮਤ ਹੋਣਗੇ ਜਿੰਨਾਂ ਚਿਰ ਜੋ ਪ੍ਰਭੂ ਨੇ ਆਖਿਆ ਹੈ ਪੂਰਨ ਨਹੀਂ ਹੋ ਜਾਂਦਾ। 18ਉਹ ਔਰਤ ਜਿਹੜੀ ਤੁਸੀਂ ਦੇਖੀ ਇੱਕ ਮਹਾ ਨਗਰ ਹੈ ਜਿਹੜਾ ਧਰਤੀ ਦੇ ਰਾਜਿਆਂ ਉੱਤੇ ਹਕੂਮਤ ਕਰਦਾ ਹੈ।"

### ਬੇਬੀਲੋਨ ਤਬਾਹ ਹੋ ਗਿਆ

18 ਫ਼ਿਰ ਮੈਂ ਸਵਰਗ ਵੱਲੋਂ ਇੱਕ ਹੋਰ ਦੂਤ ਨੂੰ ਆਉਂਦਿਆ ਦੇਖਿਆ। ਦੂਤ ਕੋਲ ਮਹਾਨ ਤਾਕਤ ਸੀ। ਉਸ ਦੀ ਮਹਿਮਾ ਨੇ ਧਰਤੀ ਨੂੰ ਚਾਨਣ ਮਈ ਕਰ ਦਿੱਤਾ। 2ਦੂਤ ਨੇ ਜ਼ੋਰਦਾਰ ਅਵਾਜ਼ ਵਿੱਚ ਆਖਿਆ:

"ਉਹ ਤਬਾਹ ਹੋ ਚੁੱਕੀ ਹੈ!" ਬੇਬੀਲੋਨ ਦੀ ਮਹਾਨਗਰੀ ਤਬਾਹ ਹੋ ਗਈ ਹੈ। ਉਹ ਭੂਤਾਂ ਲਈ ਇੱਕ ਘਰ ਬਣ ਗਈ ਹੈ। ਉਹ ਸਾਰੇ ਭ੍ਰਿਸ਼ਟ ਆਤਮਿਆਂ ਲਈ ਜਗ੍ਹਾ ਬਣ ਗਈ ਹੈ। ਉਹ ਇੱਕ ਅਜਿਹਾ ਸ਼ਹਿਰ ਬਣ ਗਈ ਹੈ ਜੋ ਹਰ ਤਰ੍ਹਾਂ ਦੇ ਅਸ਼ੁੱਧ ਪੰਛੀਅ ਨਾਲ ਭਰਪੂਰ ਹੈ। ਉਹ ਅਸ਼ੁੱਧ ਅਤੇ ਘ੍ਰਿਣਾਯੋਗ ਜਾਨਵਰਾਂ ਦਾ ਸ਼ਹਿਰ ਬਣ ਗਈ ਹੈ।

3ਧਰਤੀ ਦੇ ਸਾਰੇ ਲੋਕਾਂ ਨੇ ਉਸਦੇ ਜਿਨਸੀ ਪਾਪਾਂ ਅਤੇ ਪਰਮੇਸ਼ੁਰ ਦੇ ਗੁੱਸੇ ਦੀ ਮੈ ਪੀਤੀ ਹੈ। ਧਰਤੀ ਦੇ ਰਾਜਿਆਂ ਨੇ ਉਸ ਨਾਲ ਜਿਨਸੀ ਪਾਪ ਕੀਤੇ, ਅਤੇ ਧਰਤੀ ਦੇ ਵਪਾਰੀ ਉਸ ਦੇ ਐਸ਼ ਭਰੇ ਜੀਵਨ ਰਾਹੀਂ ਅਮੀਰ ਬਣ ਗਏ।"

4ਫਿਰ ਮੈਂ ਸਵਰਗ ਤੋਂ ਇੱਕ ਹੋਰ ਅਵਾਜ਼ ਸੁਣੀ:

"ਮੇਰੇ ਲੋਕੋ, ਨਗਰ ਤੋਂ ਬਾਹਰ ਆ ਜਾਉ, ਤਾਂ ਜੋ ਤੁਸੀਂ ਉਸਦੇ ਪਾਪਾਂ ਦੇ ਭਾਗੀ ਨਹੀਂ ਹੋਵੋਂਗੇ। ਫ਼ੇਰ ਤੁਸੀਂ ਉਸ ਦੀਆਂ ਸਜ਼ਾਵਾਂ ਵਿੱਚ ਹਿੱਸਾ ਪ੍ਰਾਪਤ ਨਹੀਂ ਕਰੋਂਗੇ।

5ਉਸ ਨਗਰ ਦੇ ਪਾਪਾਂ ਦਾ ਢੇਰ ਸਵਰਗ ਜਿੰਨਾ ਉੱਚਾ ਹੋ ਗਿਆ ਹੈ। ਪਰਮੇਸ਼ੁਰ ਉਨ੍ਹਾਂ ਗਲਤ ਗੱਲਾਂ ਨੂੰ ਨਹੀਂ ਭੁੱਲਿਆ ਜਿਹੜੀਆਂ ਉਸਨੇ ਕੀਤੀਆਂ ਸਨ।

6ਨਗਰ ਨੂੰ ਉਹੀ ਕੁਝ ਦਿਉ ਜੋ ਉਸਨੇ ਹੋਰਾਂ ਨੂੰ ਦਿੱਤਾ। ਦੂਣਾ ਕਰਕੇ ਮੋੜੋ ਜਿੰਨਾਂ ਉਸਨੇ ਤੁਹਾਡੇ ਨਾਲ ਕੀਤਾ ਉਸ ਲਈ ਇੱਕ ਪਿਆਲਾ ਤਿਆਰ ਕਰੋ ਜੋ ਉਸ ਪਿਆਲੇ ਨਾਲੋਂ ਦੂਣਾ ਨਸ਼ੀਲਾ ਹੋਵੇ ਜੋ ਉਸ ਨੇ ਤੁਹਾਡੇ ਲਈ ਤਿਆਰ ਕੀਤਾ ਹੈ।

7ਉਸ ਨੇ ਆਪਣੇ ਆਪ ਨੂੰ ਜਿੰਨੀ ਵਧੇਰੇ ਮਹਿਮਾ ਅਤੇ ਐਸ਼ੋ ਆਰਾਮ ਦੀ ਜ਼ਿੰਦਗੀ ਦਿੱਤੀ। ਉਸ ਨੂੰ ਉਨੇਂ ਹੀ ਤਸੀਹੇ ਅਤੇ ਉਦਾਸੀ ਦਿਉ। ਉਹ ਆਪਣੇ ਆਪ ਨੂੰ ਆਖਦੀ ਹੈ, 'ਮੈਂ ਆਪਣੇ ਤਖਤ ਤੇ ਬੈਠੀ ਇੱਕ ਰਾਣੀ ਹਾਂ। ਮੈਂ ਇੱਕ ਵਿਧਵਾ ਨਹੀਂ ਹਾਂ। ਮੈਨੂੰ ਕਦੇ ਵੀ ਕਿਸੇ ਸਮੇਂ ਉਦਾਸੀ ਨਹੀਂ ਮਿਲੇਗੀ।'

8ਇਹ ਸਾਰੀਆਂ ਮੁਸੀਬਤਾਂ ਉਸ ਉੱਤੇ ਇੱਕ ਹੀ ਦਿਨ ਵਿੱਚ ਆਉਣਗੀਆਂ। ਮੌਤ, ਮਹਾਂ ਉਦਾਸੀ ਅਤੇ ਅਕਾਲ, ਇਹ ਅੱਗ ਦੁਆਰਾ ਤਬਾਹ ਹੋਵਣਗੇ। ਕਿਉਂ ਕਿ ਪਰਮੇਸ਼ੁਰ ਜਿਹੜਾ ਉਸ ਦਾ ਨਿਰਣਾ ਕਰੇਗਾ ਬਹੁਤ ਸ਼ਕਤੀਸ਼ਾਲੀ ਹੈ।

9"ਧਰਤੀ ਦੇ ਉਹ ਰਾਜੇ ਜਿਨ੍ਹਾਂ ਨੇ ਉਸ ਨਾਲ ਜਿਨਸੀ ਪਾਪ ਕੀਤੇ ਅਤੇ ਉਸ ਨਾਲ ਉਸ ਦੀ ਐਸ਼ੋ ਆਰਾਮ ਦੀ ਜ਼ਿੰਦਗੀ ਸਾਂਝੀ ਕੀਤੀ ਸੀ। ਉਹ ਉਸਦੇ ਬਲਣ ਦਾ ਧੂੰਆਂ ਦੇਖਣਗੇ। ਫਿਰ ਉਹ ਰਾਜੇ ਉਸ ਦੀ ਮੌਤ ਕਾਰਣ ਰੋਣਗੇ ਅਤੇ ਉਦਾਸ ਹੋ ਜਾਣਗੇ। 10ਰਾਜੇ ਉਸਦੇ ਤਸੀਹਿਆਂ ਤੋਂ ਡਰ ਜਾਣਗੇ ਅਤੇ ਦੂਰ ਖਲੋਤੇ ਰਹਿਣਗੇ। ਰਾਜੇ ਆਖਣਗੇ:

'ਭਿਆਨਕ, ਉਫ਼ ਕਿੰਨਾ ਭਿਆਨਕ! ਤੇ ਬੇਬੀਲੋਨ ਦੇ ਸ਼ਕਤੀਸ਼ਾਲੀ ਸ਼ਹਿਰ, ਤੇਰੀ ਸਜ਼ਾ ਇੱਕ ਘੰਟੇ ਵਿੱਚ ਆ ਗਈ!'

11"ਧਰਤੀ ਦੇ ਵਪਾਰੀ ਉਸ ਲਈ ਰੋਣਗੇ ਅਤੇ ਪਿੱਟਣਗੇ, ਕਿਉਂ ਕਿ ਕੋਈ ਵੀ ਹੁਣ ਉਨ੍ਹਾਂ ਦੀਆਂ ਚੀਜ਼ਾਂ ਨਹੀਂ ਖਰੀਦੇਗਾ। 12ਉਹ ਸੋਨਾ, ਚਾਂਦੀ, ਜਵਾਹਰ, ਮੋਤੀ, ਕੀਮਤੀ ਵਸਤਰ, ਬੈਂਗਣੀ ਕੱਪੜਾ, ਰੇਸ਼ਮ, ਸ਼ਨੀਲ, ਹਰ ਤਰ੍ਹਾਂ ਦੇ ਚਕੋਤਰੇ ਦੀ ਲੱਕੜ ਅਤੇ ਹਾਥੀ ਦੰਦ ਤੋਂ ਬਣੀਆਂ ਕਈ ਪ੍ਰਕਾਰ ਦੀਆਂ ਵਸਤੂਆਂ, ਪਿੱਤਲ, ਲੋਹਾ, ਅਤੇ ਸੰਗਮਰਮਰ ਵੇਚਦੇ ਸਨ। 13ਉਨ੍ਹਾਂ ਵਪਾਰੀਆਂ ਨੇ ਦਾਲਚੀਨੀ, ਮਸਾਲੇ, ਧੂਫ, ਲੁਬਾਣ, ਮੈ, ਜੈਤੂਨ ਦਾ ਤੇਲ, ਵਧੀਆ ਆਟਾ, ਕਣਕ, ਜਾਨਵਰ, ਭੇਡਾਂ, ਘੋੜੇ ਅਤੇ ਰੱਥ ਲੋਕਾਂ ਦੇ ਸ਼ਰੀਰ, ਅਤੇ ਮਨੁੱਖੀ ਜ਼ਿੰਦਗੀਆਂ ਵੀ ਵੇਚੀਆਂ।

14ਵਪਾਰੀ ਰੋਣਗੇ ਅਤੇ ਆਖਣਗੇ, 'ਹੇ ਬੇਬੀਲੋਨ ਜਿਹੜੀਆਂ ਚੰਗੀਆਂ ਚੀਜ਼ਾਂ ਤੂੰ ਚਾਹੁੰਦੀ ਸੀ ਉਹ ਤੈਥੋਂ ਖੁੱਸ ਗਈਆਂ ਹਨ। ਤੇਰੀਆਂ ਸਾਰੀਆਂ ਕੀਮਤੀ ਅਤੇ ਸ਼ਾਨਦਾਰ ਚੀਜ਼ਾਂ ਅਲੋਪ ਹੋ ਗਈਆਂ ਹਨ। ਤੁਸੀਂ ਉਨ੍ਹਾਂ ਵਿੱਚੋਂ ਕੁਝ ਵੀ ਹੋਰ ਚੀਜ਼ਾਂ ਨਹੀਂ ਵੇਖੋਂਗੇ।'

15"ਵਪਾਰੀ ਉਸਦੇ ਦੁਖ ਤੋਂ ਭੈਭੀਤ ਹੋ ਜਾਣਗੇ ਅਤੇ ਉਸਤੋਂ ਦੂਰ ਹੀ ਰਹਿਣਗੇ। ਇਹ ਉਹੀ ਲੋਕ ਹਨ ਜਿਹੜੇ ਉਸਨੂੰ ਚੀਜ਼ਾਂ ਵੇਚਕੇ ਅਮੀਰ ਬਣੇ ਸਨ। ਇਹ ਲੋਕ ਰੋਣਗੇ ਤੇ ਉਦਾਸ ਹੋਣਗੇ। 16ਉਹ ਆਖਣਗੇ:

"ਭਿਆਨਕ! ਕਿੰਨਾ ਭਿਆਨਕ ਉਸ ਮਹਾਨਗਰੀ ਲਈ! ਉਹ ਬਰੀਕ ਸੂਤੀ ਕਪੜੇ, ਬੈਂਗਣੀ ਅਤੇ ਲਾਲ ਵਸਤਰ ਪਾਕੇ ਤਿਆਰ

ਹੋਈ ਸੀ ਅਤੇ ਉਹ ਸੋਨੇ, ਜਵਾਹਰਾਂ ਅਤੇ ਮੋਤੀਆਂ ਨਾਲ ਜਗਮਗਾ
ਰਹੀ ਸੀ।
17ਸਾਰੀ ਅਮੀਰੀ ਪਲਾਂ ਵਿੱਚ ਗਾਇਬ ਹੋ ਗਈ।’

“ਜਲ ਸੈਨਾ ਦੇ ਸਾਰੇ ਕਪਤਾਨ, ਉਹ ਸਾਰੇ ਜਿਹੜੇ ਪਾਣੀ ਦੇ
ਜਹਾਜ਼ ਵਿੱਚ ਸਫ਼ਰ ਕਰਦੇ ਹਨ, ਸਾਰੇ ਮੱਲਾਹ, ਅਤੇ ਉਹ ਸਾਰੇ
ਜਿਹੜੇ ਸਮੁੰਦਰ ਵਿੱਚ ਕੰਮ ਕਰਕੇ ਪੈਸਾ ਕੁਮਾਉਂਦੇ ਹਨ, ਬੇਬੀਲੋਨ
ਤੋਂ ਦੂਰ ਹੀ ਖਲੋਣਗੇ। 18ਉਨ੍ਹਾਂ ਨੇ ਉਸਦੇ ਸੜਨ ਦਾ ਧੂੰਆ
ਦੇਖਿਆ। ਉਨ੍ਹਾਂ ਨੇ ਉੱਚੀ ਅਵਾਜ਼ ਵਿੱਚ ਆਖਿਆ, ‘ਇਸ
ਮਹਾਨਗਰੀ ਵਰਗਾ ਕੋਈ ਹੋਰ ਨਗਰ ਨਹੀਂ ਸੀ!’ 19ਉਨ੍ਹਾਂ ਨੇ
ਆਪਣੇ ਸਿਰ ਮਿੱਟੀ ਪਾਈ। ਉਹ ਰੋਏ ਅਤੇ ਉਦਾਸ ਹੋਏ। ਉਨ੍ਹਾਂ
ਨੇ ਉਚੀ ਆਖਿਆ:

‘ਭਿਆਨਕ ਕਿੰਨਾ ਭਿਆਨਕ ਇਸ ਮਹਾਂ ਨਗਰੀ ਲਈ! ਇਹ
ਸਾਰੇ ਲੋਕ ਜਿਨ੍ਹਾਂ ਦੇ ਜਹਾਜ਼ ਸਮੁੰਦਰ ਉੱਤੇ ਸਨ ਉਸਦੀ ਦੌਲਤ
ਨਾਲ ਅਮੀਰ ਬਣ ਗਏ! ਇਹ ਸਾਰੀਆਂ ਚੀਜ਼ਾਂ ਇੱਕ ਘੰਟੇ ਵਿੱਚ
ਨਸ਼ਟ ਕਰ ਦਿੱਤੀਆਂ ਗਈਆਂ ਹਨ।
20ਹੇ ਸਵਰਗ ਖੁਸ਼ ਹੋ ਇਸ ਕਾਰਣ! ਖੁਸ਼ ਹੋਏ ਪਰਮੇਸ਼ੁਰ ਦੇ
ਪਵਿੱਤਰ ਲੋਕੋ, ਰਸੂਲੋ ਅਤੇ ਨਬੀਓ! ਪਰਮੇਸ਼ੁਰ ਨੇ ਸਜ਼ਾ ਦਿਤੀ ਹੈ
ਉਸਨੂੰ ਉਨ੍ਹਾਂ ਗੱਲਾਂ ਦੀ ਜਿਹੜੀਆਂ ਕੀਤੀਆਂ ਉਸਨੇ ਤੁਹਾਡੇ
ਨਾਲ।’”

21ਫਿਰ ਇੱਕ ਸ਼ਕਤੀਸ਼ਾਲੀ ਦੂਤ ਨੇ ਇੱਕ ਵੱਡਾ ਪੱਥਰ ਚੁਕਿਆ
ਇਹ ਪੱਥਰ ਚੱਕੀ ਦੇ ਪੁੜ੍ਹ ਜਿੰਨਾ ਵੱਡਾ ਸੀ। ਦੂਤ ਨੇ ਪੱਥਰ
ਸਮੁੰਦਰ ਵਿੱਚ ਸੁੱਟਿਆ, ਅਤੇ ਆਖਿਆ।

“ਇਸੇ ਤਰ੍ਹਾਂ ਹੀ, ਬੇਬੀਲੋਨ ਦੀ ਮਹਾਂਨਗਰੀ ਨੂੰ ਥੱਲੇ ਸੁੱਟ
ਦਿੱਤਾ ਜਾਵੇਗਾ। ਅਤੇ ਇਸ ਨੂੰ ਹੋਰ ਵਧੇਰੇ ਨਹੀਂ ਵੇਖਿਆ ਜਾਵੇਗਾ
22ਲੋਕਾਂ ਦਾ ਰਬਾਬ, ਹੋਰ ਸੰਗੀਤਕ ਸਾਜ਼, ਸਾਰੰਗੀਆਂ, ਅਤੇ
ਤੂਰ੍ਹੀਆਂ ਵਜਾਉਣੀਆਂ ਫ਼ੇਰ ਕਦੀ ਵੀ ਤੁਹਾਡੇ ਵਿੱਚ ਸੁਣੀਆਂ
ਨਹੀਂ ਜਾਣਗੀਆਂ। ਤੁਹਾਡੇ ਵਿੱਚ ਕਾਰੀਗਰ ਕਈ ਪ੍ਰਕਾਰ ਦੀ
ਕਾਰੀਗਰੀ ਕਰਦੇ ਤੁਹਾਡੇ ਵਿੱਚ ਫ਼ਿਰ ਕਦੇ ਨਹੀਂ ਲੱਭੇ ਜਾਣਗੇ।
ਚੱਕੀ ਦੇ ਪੁੜ੍ਹ ਦੀ ਅਵਾਜ਼ ਫ਼ੇਰ ਤੁਹਾਡੇ ਵਿੱਚ ਕਦੇ ਵੀ ਨਹੀਂ ਸੁਣੀ
ਜਾਵੇਗੀ।
23ਦੀਵੇ ਦੀ ਰੋਸ਼ਨੀ ਤੁਹਾਡੇ ਵਿੱਚ ਫਿਰ ਕਦੇ ਵੀ ਨਹੀਂ
ਚਮਕੇਗੀ। ਲਾੜੇ ਅਤੇ ਵਹੁਟੀ ਦੀਆਂ ਅਵਾਜ਼ਾਂ ਤੁਹਾਡੇ ਵਿੱਚ
ਫ਼ਿਰ ਕਦੀ ਵੀ ਨਹੀਂ ਸੁਣੀਆਂ ਜਾਣਗੀਆਂ। ਕਿਉਂ ਕਿ ਤੁਹਾਡੇ
ਵਪਾਰੀ ਧਰਤੀ ਦੇ ਸਭ ਤੋਂ ਸ਼ਕਤੀਸ਼ਾਲੀ ਲੋਕ ਸਨ, ਅਤੇ ਤੁਸੀਂ
ਸਾਰੀਆਂ ਕੌਮਾਂ ਨੂੰ ਆਪਣੇ ਜਾਦੂ ਨਾਲ ਧੋਖਾ ਦਿੱਤਾ।
24ਬੇਬੀਲੋਨ ਨਬੀਆਂ ਨੂੰ ਅਤੇ ਪਰਮੇਸ਼ੁਰ ਦੇ ਪਵਿੱਤਰ ਲੋਕਾਂ ਨੂੰ
ਅਤੇ ਉਨ੍ਹਾਂ ਸਾਰਿਆਂ ਨੂੰ ਮਾਰਨ ਦਾ ਦੋਸ਼ੀ ਹੈ ਜਿਹੜੇ ਧਰਤੀ ਤੇ
ਮਾਰੇ ਗਏ ਹਨ।”

## ਸਵਰਗ ਵਿੱਚ ਲੋਕ ਪਰਮੇਸ਼ੁਰ ਦੀ ਉਸਤਤਿ ਕਰਦੇ ਹਨ

19 ਇਸ ਤੋਂ ਮਗਰੋਂ, ਮੈਂ ਸਵਰਗ ਵਿੱਚੋਂ ਇੱਕ ਉੱਚੀ ਅਵਾਜ਼
ਸੁਣੀ ਜੋ ਬਹੁਤ ਸਾਰੇ ਲੋਕਾਂ ਵਾਂਙੂ ਲੱਗੀ। ਉਹ

“ਹਲਲੂਯਾਹ! ਆਖ ਰਹੇ ਸਨ। ਫ਼ਤੇਹ, ਮਹਿਮਾ ਅਤੇ ਸ਼ਕਤੀ
ਸਾਡੇ ਪਰਮੇਸ਼ੁਰ ਨਾਲ ਸੰਬੰਧਿਤ ਹੈ।
2ਨਿਰਣੇ ਉਸਦੇ ਹਨ ਸੱਚੇ ਤੇ ਸਹੀ। ਸਾਡੇ ਪਰਮੇਸ਼ੁਰ ਨੇ ਉਸ
ਮਹਾਨ ਵੇਸ਼ਵਾ ਨੂੰ ਸਜ਼ਾ ਦਿੱਤੀ ਜਿਸਨੇ ਆਪਣੇ ਜਿਨਸੀ ਪਾਪਾਂ
ਨਾਲ ਧਰਤੀ ਨੂੰ ਪਲੀਤ ਕਰ ਦਿੱਤਾ। ਪਰਮੇਸ਼ੁਰ ਨੇ ਵੇਸ਼ਵਾ ਨੂੰ
ਦੰਡ ਦੇਕੇ ਆਪਣੇ ਸੇਵਕਾਂ ਦੀ ਮੌਤ ਦਾ ਬਦਲਾ ਲੈ ਲਿਆ।”

3ਸਵਰਗ ਵਿਚਲੇ ਲੋਕਾਂ ਨੇ ਆਖਿਆ:

“ਹਲਲੂਯਾਹ! ਉਹ ਸੜ ਰਹੀ ਹੈ ਅਤੇ ਉਸਦਾ ਧੂੰਆਂ ਸਦਾ
ਅਤੇ ਸਦਾ ਲਈ ਉੱਠੇਗਾ।”
4ਫਿਰ ਚੌਵੀ, ਬਜ਼ੁਰਗ ਅਤੇ ਚਾਰ ਸਜੀਵ ਚੀਜਾਂ ਝੁਕੀਆਂ
ਅਤੇ ਉਨ੍ਹਾਂ ਨੇ ਉਸ ਇੱਕ ਦੀ ਉਪਾਸਨਾ ਕੀਤੀ ਜੋ ਉਸ ਤਖਤ ਤੇ
ਬਿਰਾਜਮਾਨ ਸੀ। ਉਨ੍ਹਾਂ ਨੇ ਆਖਿਆ:

“ਆਮੀਨ, ਹਲਲੂਯਾਹ!”
5ਫਿਰ ਤਖਤ ਤੋਂ ਇੱਕ ਅਵਾਜ਼ ਆਈ। ਅਵਾਜ਼ ਨੇ ਆਖਿਆ:

“ਤੂੰ ਸਾਰੇ ਲੋਕੋ ਜੋ ਸਾਡੇ ਪਰਮੇਸ਼ੁਰ ਦੀ ਸੇਵਾ ਕਰਦੇ ਹੋ, ਉਸ
ਦੀ ਉਸਤਤਿ ਕਰੋ! ਸਾਰੇ ਲੋਕੋ, ਵੱਡੇ ਅਤੇ ਛੋਟੇ ਜਿਹੜੇ ਪਰਮੇਸ਼ੁਰ
ਨੂੰ ਸਤਿਕਾਰਦੇ ਹੋ, ਉਸ ਦੀ ਉਸਤਤਿ ਕਰੋ!”

6ਫ਼ਿਰ ਮੈਂ ਕੁਝ ਸੁਣਿਆ ਜਿਸਨੇ ਬਹੁਤ ਸਾਰੇ ਲੋਕਾਂ ਜਿੰਨਾਂ
ਰੌਲਾ ਪਾਇਆ। ਇਹ ਹੜ੍ਹਾਂ ਦੇ ਪਾਣੀ ਵਰਗੀ ਅਤੇ ਸ਼ਕਤੀਸ਼ਾਲੀ
ਗਰਜ ਵਰਗੀ ਸੀ। ਲੋਕ ਆਖ ਰਹੇ ਸਨ:

“ਹਲਲੂਯਾਹ! ਸਾਡਾ ਪ੍ਰਭੂ ਪਰਮੇਸ਼ੁਰ ਸ਼ਾਸਨ ਕਰਦਾ ਹੈ। ਉਹ
ਹੀ ਸਰਬ ਸ਼ਕਤੀ ਮਾਨ ਹੈ।
7ਆਉ, ਅਸੀਂ ਆਨੰਦ ਮਾਣੀਏ ਅਤੇ ਖੁਸ਼ ਹੋਈਏ ਅਤੇ ਪਰਮੇਸ਼ੁਰ
ਨੂੰ ਮਹਿਮਾ ਦੇਈਏ ਅਸੀਂ ਇੰਝ ਉਸ ਦੀ ਉਸਤਤਿ ਕਰੀਏ ਜਿਵੇਂ
ਲੇਲੇ ਦਾ ਵਿਆਹ ਆਇਆ ਹੈ। ਅਤੇ ਲੇਲੇ ਦੀ ਵਹੁਟੀ ਨੇ ਆਪਣੇ
ਆਪ ਨੂੰ ਸ਼ਿੰਗਾਰਿਆ ਹੈ।
8ਲਾੜੀ ਨੂੰ ਪਾਉਣ ਲਈ ਵਧੀਆ ਲਿਨਨ ਦੇ ਕੱਪੜੇ ਦਿੱਤੇ
ਗਏ ਸਨ। ਵਧੀਆ ਲਿਨਨ ਦੇ ਕੱਪੜਾ ਸਾਫ਼ ਅਤੇ ਚਮਕੀਲਾ
ਸੀ।

ਵਧੀਆ ਲਿਨਨ ਦੇ ਕੱਪੜੇ ਤੋਂ ਭਾਵ ਹੈ ਪਰਮੇਸ਼ੁਰ ਦੇ ਪਵਿੱਤਰ
ਲੋਕਾਂ ਦੀਆਂ ਚੰਗੀਆਂ ਕਰਨੀਆਂ।
9ਫ਼ੇਰ ਦੂਤ ਨੇ ਮੈਨੂੰ ਆਖਿਆ, “ਇਹ ਲਿਖੋ: ਉਹ ਲੋਕ ਜਿਹੜੇ
ਲੇਲੇ ਦੇ ਵਿਆਹ ਦੀ ਦਾਅਵਤ ਤੇ ਸੱਦੇ ਗਏ ਹਨ, ਉਹ ਸੁਭਾਗੇ
ਹਨ!” ਫ਼ੇਰ ਦੂਤ ਨੇ ਆਖਿਆ, “ਇਹ ਪਰਮੇਸ਼ੁਰ ਦੇ ਸੱਚੇ ਸ਼ਬਦ
ਹਨ।”
10ਫ਼ਿਰ ਮੈਂ ਉਪਾਸਨਾ ਕਰਨ ਲਈ ਦੂਤ ਦੇ ਚਰਨਾਂ ਤੇ ਨਿਉਂ
ਗਿਆ। ਪਰ ਦੂਤ ਨੇ ਮੈਨੂੰ ਆਖਿਆ, “ਮੇਰੀ ਉਪਾਸਨਾ ਨਾ ਕਰ!
ਮੈਂ ਤਾਂ ਤੁਹਾਡੇ ਅਤੇ ਤੁਹਾਡੇ ਭਰਾਵਾਂ ਵਾਂਗ ਹੀ ਇੱਕ ਸੇਵਕ ਹਾਂ
ਜਿਨ੍ਹਾਂ ਪਾਸ ਯਿਸੂ ਦਾ ਸੱਚ ਹੈ। ਇਸ ਲਈ ਉਪਾਸਨਾ ਪਰਮੇਸ਼ੁਰ
ਦੀ ਕਰੋ! ਕਿਉਂਕਿ ਯਿਸੂ ਦਾ ਸੱਚ ਅਗੰਮ ਵਾਕ ਦਾ ਆਤਮਾ ਹੈ।”

### ਚਿੱਟੇ ਘੋੜੇ ਉੱਤੇ ਘੋੜ ਸਵਾਰ

11ਫ਼ੇਰ ਮੈਂ ਸਵਰਗ ਨੂੰ ਖੁਲ੍ਹਦਿਆਂ ਦੇਖਿਆ। ਉੱਥੇ ਮੇਰੇ ਸਾਮ੍ਹਣੇ
ਇੱਕ ਚਿੱਟਾ ਘੋੜਾ ਸੀ। ਘੋੜ ਸਵਾਰ ਵਫ਼ਾਦਾਰ ਅਤੇ ਸੱਚਾ
ਸਦਾਉਂਦਾ ਹੈ। ਉਹ ਆਪਣੇ ਨਿਰਣੇ ਵਿੱਚ ਅਤੇ ਜੰਗ ਕਰਨ
ਵਿੱਚ ਸਹੀ ਹੈ। 12ਉਸ ਦੀਆਂ ਅੱਖਾਂ ਅੱਗ ਦੇ ਭਾਂਬੜ ਹਨ।
ਉਸਦੇ ਸਿਰ ਉੱਤੇ ਬਹੁਤ ਸਾਰੇ ਤਾਜ ਹਨ। ਉਸਦੇ ਉੱਤੇ ਇੱਕ
ਨਾਮ ਲਿਖਿਆ ਹੋਇਆ ਹੈ ਪਰ ਸਿਰਫ ਉਹੋ ਹੀ ਹੈ ਜਿਹੜਾ ਇਕ
ਨਾਮ ਜਾਣਦਾ ਹੈ। ਕੋਈ ਹੋਰ ਵਿਅਕਤੀ ਇਹ ਨਾਮ ਨਹੀਂ
ਜਾਣਦਾ।

13ਉਸਨੇ ਲਹੂ ਭਿਜਿਆ ਚੋਲਾ ਪਾਇਆ ਹੈ। ਉਸਦਾ ਨਾਮ
ਪਰਮੇਸ਼ੁਰ ਦਾ ਸ਼ਬਦ ਹੈ। 14ਸਵਰਗ ਦੀਆਂ ਫ਼ੌਜਾਂ ਉਸਦਾ
ਅਨੁਸਰਣ ਕਰ ਰਹੀਆਂ ਸਨ। ਉਹ ਚਿੱਟੇ ਘੋੜਿਆਂ ਤੇ ਸਵਾਰ
ਸਨ। ਉਹ ਵਧੀਆ ਲਿਨਨ ਦੇ ਕੱਪੜਿਆ ਨਾਲ ਸੱਜੇ ਹੋਏ ਸਨ
ਜੋ ਸਾਫ਼ ਅਤੇ ਚਿੱਟਾ ਸੀ। 15ਘੋੜ ਸਵਾਰ ਦੇ ਮੁੱਖ ਵਿੱਚੋਂ ਇਕ
ਤਿਖੀ ਤਲਵਾਰ ਬਾਹਰ ਆਉਂਦੀ ਹੈ। ਉਹ ਇਸ ਤਲਵਾਰ ਦੀ
ਵਰਤੋਂ ਕੋਮਾਂ ਨੂੰ ਹਰਾਉਂਨ ਲਈ ਕਰੇਗਾ। ਉਹ ਉਨ੍ਹਾਂ ਉੱਤੇ ਲੋਹੇ
ਦੀ ਸਲਾਖ ਨਾਲ ਸ਼ਾਸਨ ਕਰੇਗਾ। ਉਹ ਸਰਬ ਸ਼ਕਤੀਮਾਨ
ਪਰਮੇਸ਼ੁਰ ਦੇ ਭਿਆਨਕ ਗੁੱਸੇ ਦੀ ਘੁਲਾੜੀ ਵਿੱਚ ਅੰਗੂਰਾਂ ਨੂੰ
ਨਿਚੋੜੇਗਾ। 16ਉਸਦੇ ਚੋਲੇ ਉੱਤੇ ਅਤੇ ਉਸਦੀ ਲੱਤ ਉੱਤੇ ਇਹ
ਨਾਂ ਲਿਖਿਆ ਹੋਇਆ ਸੀ:

### ਰਾਜਿਆਂ ਦਾ ਰਾਜਾ ਅਤੇ ਪ੍ਰਭੂਆਂ ਦਾ ਪ੍ਰਭੂ

17ਫ਼ੇਰ ਮੈਂ ਇੱਕ ਦੂਤ ਨੂੰ ਸੂਰਜ ਵਿੱਚ ਖਲੋਤਿਆਂ ਦੇਖਿਆ।
ਦੂਤ ਨੇ ਆਕਾਸ਼ ਵਿੱਚ ਉੱਚੇ ਉੱਡ ਰਹੇ ਪੰਛੀਆਂ ਨੂੰ ਚੀਕ ਕੇ
ਆਖਿਆ, “ਤੁਸੀਂ ਸਾਰੇ ਇਕੱਠੇ ਹੋਕੇ ਪਰਮੇਸ਼ੁਰ ਦੀ ਮਹਾਨ
ਦਾਅਵਤ ਤੇ ਆਓ। 18ਇੱਕਠੇ ਆਉ ਤਾਂ ਜੋ ਤੁਸੀਂ ਰਾਜਿਆਂ
ਜਰਨੈਲਾਂ ਅਤੇ ਮਸ਼ਹੂਰ ਆਦਮੀਆਂ ਦੇ ਸ਼ਰੀਰਾਂ ਨੂੰ ਖਾ ਸਕੋ।
ਘੋੜਿਆਂ ਦੇ ਅਤੇ ਉਨ੍ਹਾਂ ਦੇ ਸਵਾਰਾਂ ਦੇ ਸ਼ਰੀਰਾਂ ਨੂੰ ਅਤੇ ਆਜ਼ਾਦ,
ਗੁਲਾਮ, ਛੋਟੇ, ਵੱਡੇ, ਸਮੂਹ ਲੋਕਾਂ ਦੇ ਸਰੀਰਾਂ ਨੂੰ ਖਾਣ ਲਈ ਆ
ਜਾਉ।”

19ਫ਼ੇਰ ਮੈਂ ਜਾਨਵਰ ਨੂੰ ਅਤੇ ਧਰਤੀ ਦੇ ਰਾਜਿਆਂ ਨੂੰ ਦੇਖਿਆ।
ਉਨ੍ਹਾਂ ਦੀਆਂ ਫ਼ੌਜ਼ਾ ਘੋੜ ਸਵਾਰ ਅਤੇ ਉਸਦੀ ਫੌਜ ਦੇ ਵਿਰੁੱਧ
ਜੰਗ ਲੜਨ ਲਈ ਇਕਠੀਆਂ ਹੋਈਆਂ। 20ਪਰ ਜਾਨਵਰ ਫੜ
ਲਿਆ ਗਿਆ। ਅਤੇ ਝੂਠਾ ਨਬੀ ਵੀ ਫੜ ਲਿਆ ਗਿਆ। ਇਹ
ਝੂਠਾ ਨਬੀ ਉਹੀ ਸੀ ਜਿਸਨੇ ਜਾਨਵਰ ਲਈ ਕਰਿਸ਼ਮੇ ਦਿਖਾਏ
ਸਨ। ਇਹ ਝੂਠਾ ਉਨ੍ਹਾਂ ਲੋਕਾਂ ਨੂੰ ਗੁਮਰਾਹ ਕਰਨ ਲਈ ਕਰਿਸ਼ਮੇ
ਕਰਦਾ ਸੀ ਜਿਨ੍ਹਾਂ ਕੋਲ ਜਾਨਵਰ ਦਾ ਨਿਸ਼ਾਨ ਸੀ ਅਤੇ ਉਸਦੀ
ਮੂਰਤ ਦੀ ਪੂਜਾ ਕਰਦੇ ਸਨ। ਝੂਠੇ ਨਬੀ ਅਤੇ ਜਿਉਂਦੇ ਜਾਨਵਰ
ਨੂੰ ਗੰਧਕ ਨਾਲ ਲੱਗੀ ਹੋਈ ਅੱਗ ਦੀ ਝੀਲ ਵਿੱਚ ਸੁੱਟ ਦਿੱਤਾ
ਗਿਆ। 21ਉਨ੍ਹਾਂ ਦੀਆਂ ਫ਼ੌਜਾਂ ਉਸ ਤਲਵਾਰ ਦੁਆਰਾ ਮਾਰੀਆਂ
ਗਈਆਂ ਸਨ ਜੋ ਕਿ ਘੋੜ ਸਵਾਰ ਦੇ ਮੂੰਹ ਵਿੱਚੋਂ ਬਾਹਰ ਆ ਰਹੀ
ਸੀ। ਸਾਰੇ ਪੰਛੀਆਂ ਨੇ ਸ਼ਰੀਰਾਂ ਨੂੰ ਉਦੋਂ ਤੱਕ ਖਾਧਾ ਜਦੋਂ ਤੱਕ
ਉਹ ਰੱਜ ਨਾ ਗਏ।

### ਇੱਕ ਹਜ਼ਾਰ ਵਰ੍ਹਾ

20 ਫਿਰ ਮੈਂ ਸਵਰਗ ਵੱਲੋਂ ਇੱਕ ਦੂਤ ਨੂੰ ਹੇਠਾਂ ਆਉਂਦਿਆਂ
ਦੇਖਿਆ। ਦੂਤ ਕੋਲ ਥਲਹੀਨ ਖੱਡ ਦੀ ਚਾਬੀ ਸੀ।
ਦੂਤ ਦੇ ਹੱਥ ਵਿੱਚ ਇਕ ਸੰਗਲੀ ਵੀ ਫੜੀ ਹੋਈ ਸੀ। 2ਦੂਤ ਨੇ
ਅਜਗਰ, ਉਸ ਪੁਰਾਣੇ ਸੱਪ ਨੂੰ ਫੜ ਲਿਆ। ਅਜਗਰ ਉਹੀ
ਸ਼ੈਤਾਨ ਹੈ ਜੋ ਕਿ ਸ਼ਤਾਨ ਜਾਣਿਆਂ ਜਾਂਦਾ ਹੈ। ਦੂਤ ਨੇ ਉਸਨੂੰ
ਇੱਕ ਹਜ਼ਾਰ ਵਰ੍ਹੇ ਲਈ ਸੰਗਲਾਂ ਨਾਲ ਬੰਨ੍ਹ ਦਿੱਤਾ। 3ਦੂਤ ਨੇ
ਅਜਗਰ ਨੂੰ ਤਲਹੀਣ ਖੱਡ ਵਿੱਚ ਸੁੱਟ ਦਿੱਤਾ ਅਤੇ ਉਸਦਾ ਮੂੰਹ
ਬੰਦ ਕਰ ਦਿੱਤਾ। ਦੂਤ ਨੇ ਤਲਹੀਣ ਖੱਡ ਨੂੰ ਅਜਗਰ ਸਮੇਤ ਹੀ
ਤਾਲਾ ਲਾ ਦਿੱਤਾ। ਉਸ ਨੇ ਅਜਿਹਾ ਇਸ ਲਈ ਕੀਤਾ ਤਾਂ ਜੋ
ਅਜਗਰ ਅਗਲੇ ਇੱਕ ਹਜ਼ਾਰ ਸਾਲਾਂ ਤਾਈਂ ਧਰਤੀ ਦੇ ਲੋਕਾਂ ਨੂੰ
ਗੁਮਰਾਹ ਨਾ ਕਰ ਸਕੇ। ਇੱਕ ਹਜ਼ਾਰ ਸਾਲ ਬਾਦ ਅਜਗਰ ਨੂੰ
ਕੁਝ ਸਮੇਂ ਲਈ ਆਜ਼ਾਦ ਕਰਨਾ ਪੈਣਾ ਸੀ। 4ਫ਼ੇਰ ਮੈਂ ਕੁਝ ਤਖਤ
ਦੇਖੇ ਜਿਨ੍ਹਾਂ ਉੱਤੇ ਕੁਝ ਲੋਕ ਬੈਠੇ ਹੋਏ ਸਨ। ਇਹ ਉਹ ਲੋਕ ਸਨ
ਜਿਨ੍ਹਾਂ ਨੂੰ ਨਿਰਣਾ ਕਰਨ ਦੀ ਸ਼ਕਤੀ ਪ੍ਰਦਾਨ ਕੀਤੀ ਗਈ ਸੀ।
ਮੈਂ ਉਨ੍ਹਾਂ ਲੋਕਾਂ ਦੀਆਂ ਰੂਹਾਂ ਵੀ ਵੇਖੀਆਂ। ਜਿਨ੍ਹਾਂ ਨੇ ਆਪਣੇ
ਸਿਰ ਝੁਕਾਏ ਸਨ ਕਿਉਂ ਕਿ ਉਨ੍ਹਾਂ ਨੇ ਮਸੀਹ ਦੇ ਸੱਚ ਵਿੱਚ
ਵਿਸ਼ਵਾਸ ਕੀਤਾ ਅਤੇ ਪਰਮੇਸ਼ੁਰ ਦੇ ਸੰਦੇਸ਼ ਨੂੰ ਵਫ਼ਾਦਾਰ ਸਨ।
ਉਨ੍ਹਾਂ ਨੇ ਜਾਨਵਰਾਂ ਅਤੇ ਉਸ ਦੀਆਂ ਮੂਰਤਾਂ ਦੀ ਪੂਜਾ ਨਹੀਂ
ਕੀਤੀ। ਉਨ੍ਹਾਂ ਕੋਲ ਉਨ੍ਹਾਂ ਦੇ ਹੱਥਾਂ ਜਾਂ ਉਨ੍ਹਾਂ ਦੇ ਮੱਥਿਆਂ ਉੱਤੇ
ਜਾਨਵਰ ਦਾ ਨਿਸ਼ਾਨ ਨਹੀਂ ਸੀ। ਇਹ ਲੋਕ ਫ਼ਿਰ ਤੋਂ ਜਿਉਂਦੇ ਹੋ
ਗਏ ਅਤੇ ਉਨ੍ਹਾਂ ਇੱਕ ਹਜ਼ਾਰ ਸਾਲਾਂ ਤੱਕ ਮਸੀਹ ਨਾਲ ਸ਼ਾਸਨ
ਕੀਤਾ। 5ਦੂਸਰੇ ਮ੍ਰਿਤ ਵਿਅਕਤੀ ਉਨਾਂ ਚਿਰ ਨਹੀਂ ਜੀਵੇ ਜਿਨਾਂ
ਚਿਰ ਤੱਕ ਇੱਕ ਹਜ਼ਾਰ ਵਰ੍ਹਾ ਖਤਮ ਨਹੀਂ ਹੋ ਗਿਆ। ਇਹ
ਮਰਿਆਂ ਹੋਇਆ ਦਾ ਪਹਿਲਾ ਪੁਨਰ ਉੱਥਾਨ ਹੈ। 6ਧੰਨ ਹਨ
ਉਹ ਜਿਨ੍ਹਾਂ ਦਾ ਇਸ ਪਹਿਲੇ ਪੁਨਰ ਉੱਥਾਨ ਵਿੱਚ ਹਿੱਸਾ ਹੈ।
ਦੂਸਰੀ ਮੌਤ ਦਾ ਇਨ੍ਹਾਂ ਲੋਕਾਂ ਉੱਪਰ ਕੋਈ ਅਧਿਕਾਰ ਨਹੀਂ ਹੈ।
ਉਹ ਲੋਕ ਪਰਮੇਸ਼ੁਰ ਅਤੇ ਮਸੀਹ ਲਈ ਵੀ ਜਾਜਕ ਹੋਣਗੇ।ਉਹ
ਉਸ ਦੇ ਸੰਗ ਇੱਕ ਹਜ਼ਾਰ ਸਾਲ ਤੱਕ ਹਕੂਮਤ ਕਰਨਗੇ।

### ਸ਼ੈਤਾਨ ਦੀ ਹਾਰ

7ਇੱਕ ਹਜ਼ਾਰ ਸਾਲਾਂ ਦੇ ਅੰਤ ਤੋਂ ਬਾਅਦ, ਸ਼ੈਤਾਨ ਨੂੰ ਉਸ ਦੀ
ਕੈਦ ਵਿੱਚੋਂ ਮੁਕਤ ਕੀਤਾ ਜਾਵੇਗਾ। 8ਸ਼ਤਾਨ ਸਾਰੀ ਦੁਨੀਆ
ਦੀਆਂ ਕੌਮਾਂ ਨੂੰ ਗੁਮਰਾਹ ਕਰਨ ਲਈ ਬਾਹਰ ਆਵੇਗਾ ਗੋਗ
ਅਤੇ ਮਗੋਗ। ਸ਼ਤਾਨ ਉਨ੍ਹਾਂ ਨੂੰ ਜੰਗ ਲਈ ਇੱਕਸਾਥ ਇਕਤ੍ਰ
ਕਰੇਗਾ।ਉੱਥੇ ਇੰਨੇ ਲੋਕ ਹੋਣਗੇ ਕਿ ਉਹ ਸਮੁੰਦਰ ਕੰਢੇ ਦੀ ਰੇਤ
ਵਾਂਗ ਜਾਪਣਗੇ। 9ਸ਼ੈਤਾਨ ਦੀ ਫੌਜ ਨੇ ਧਰਤੀ ਤੋਂ ਪਾਰ ਕੂਚ
ਕੀਤਾ ਅਤੇ ਪਰਮੇਸ਼ੁਰ ਦੇ ਲੋਕਾਂ ਦੇ ਅਤੇ ਪਰਮੇਸ਼ੁਰ ਦੇ ਸ਼ਹਿਰ
ਜਿਸ ਨੂੰ ਉਹ ਪਿਆਰ ਕਰਦਾ ਹੈ ਦੁਆਲੇ ਗੁੱਟ ਬਣਾ ਲਿਆ।
ਪਰ ਅਕਾਸ਼ ਵਿੱਚੋਂ ਅੱਗ ਵਰ੍ਹੀ ਅਤੇ ਸ਼ੈਤਾਨ ਦੀ ਫੌਜ ਤਬਾਹ ਹੋ
ਗਈ। 10ਅਤੇ ਸ਼ੈਤਾਨ ਨੂੰ ਜਿਸਨੇ ਉਨ੍ਹਾਂ ਲੋਕਾਂ ਨੂੰ ਗੁਮਰਾਹ ਕੀਤਾ,
ਜਾਨਵਰਾਂ ਨੂੰ ਅਤੇ ਝੂਠੇ ਨਬੀਆਂ ਸਮੇਤ ਗੰਧਕ ਦੀ ਬਲਦੀ ਝੀਲ
ਵਿੱਚ ਸੁੱਟਿਆ ਗਿਆ। ਉੱਥੇ, ਉਨ੍ਹਾਂ ਨੂੰ ਦਿਨ ਰਾਤ ਸਦਾ ਅਤੇ
ਸਦਾ ਲਈ ਕਸ਼ਟ ਦਿੱਤੇ ਜਾਣਗੇ।

### ਦੁਨੀਆ ਦੇ ਲੋਕਾਂ ਬਾਰੇ ਨਿਰਣਾ ਹੁੰਦਾ ਹੈ

11ਫ਼ੇਰ ਮੈਂ ਇੱਕ ਵੱਡਾ ਸਾਰਾ ਚਿੱਟਾ ਤਖਤ ਦੇਖਿਆ। ਮੈਂ ਉਸ
ਨੂੰ ਵੀ ਦੇਖਿਆ ਜਿਹੜਾ ਤਖਤ ਤੇ ਬੈਠਾ ਸੀ। ਧਰਤੀ ਤੇ ਅਕਾਸ਼
ਉਸ ਕੋਲੋ ਭੱਜ ਗਏ ਅਤੇ ਅਲੋਪ ਹੋ ਗਏ। 12ਫ਼ੇਰ ਮੈਂ ਉਨ੍ਹਾਂ ਲੋਕਾਂ
ਨੂੰ ਦੇਖਿਆ ਜਿਹੜੇ ਮਰ ਚੁੱਕੇ ਸਨ, ਦੋਹਾਂ ਵੱਡਿਆਂ ਅਤੇ ਛੋਟਿਆਂ
ਨੂੰ ਵੀ, ਤਖਤ ਦੇ ਅੱਗੇ ਖੜੋਤਿਆਂ ਵੇਖਿਆ, ਅਤੇ ਜੀਵਨ ਦੀ
ਪੁਸਤਕ ਨੂੰ ਖੋਲ੍ਹਿਆ ਗਿਆ। ਉੱਥੇ ਹੋਰ ਪੁਸਤਕਾਂ ਵੀ ਖੁਲ੍ਹੀਆਂ
ਹੋਈਆਂ ਸਨ। ਇਨ੍ਹਾਂ ਮੁਰਦਾ ਲੋਕਾਂ ਬਾਰੇ ਉਨ੍ਹਾਂ ਦੇ ਅਮਲਾਂ ਅਨੁਸਾਰ
ਨਿਰਣਾ ਕੀਤਾ ਗਿਆ।ਇਹ ਗੱਲਾਂ ਪੁਸਤਕਾਂ ਵਿੱਚ ਲਿਖਿਆਂ
ਹੋਈਆਂ ਹਨ। 13ਸਮੁੰਦਰ ਨੇ ਉਨ੍ਹਾਂ ਜੋ ਉਸ ਅੰਦਰ ਸਨ ਮੁਰਦਾ
ਲੋਕਾਂ ਨੂੰ ਉਸ ਨੂੰ ਸੌਂਪ ਦਿੱਤਾ। ਮੌਤ ਅਤੇ ਪਾਤਾਲ ਨੇ ਵੀ ਉਨ੍ਹਾਂ
ਮੁਰਦਿਆਂ ਨੂੰ ਸੌਂਪ ਦਿੱਤਾ ਜੋ ਉਨ੍ਹਾਂ ਦੇ ਅੰਦਰ ਸਨ। ਹਰ ਵਿਅਕਤੀ
ਬਾਰੇ ਉਸ ਦੇ ਅਮਲਾਂ ਅਨੁਸਾਰ ਨਿਰਣਾ ਕੀਤਾ ਗਿਆ। 14ਮੌਤ
ਅਤੇ ਪਾਤਾਲ ਅੱਗ ਦੀ ਝੀਲ ਵਿੱਚ ਸੁੱਟ ਦਿੱਤੇ ਗਏ। ਇਹ ਅੱਗ
ਦੀ ਝੀਲ ਦੂਸਰੀ ਮੌਤ ਹੈ। 15ਜਿਸ ਵਿਅਕਤੀ ਦਾ ਨਾਂ ਜੀਵਨ
ਦੀ ਪੁਸਤਕ ਵਿੱਚ ਲਿਖਿਆ ਹੋਇਆ ਨਹੀਂ ਲੱਭਿਆ ਉਹ ਵੀ
ਅੱਗ ਦੀ ਝੀਲ ਵਿੱਚ ਸੁੱਟ ਦਿੱਤਾ ਗਿਆ।

### ਨਵਾਂ ਯਰੂਸ਼ਲਮ

21 ਫ਼ੇਰ ਮੈਂ ਇੱਕ ਨਵਾਂ ਸਵਰਗ ਅਤੇ ਨਵੀਂ ਧਰਤੀ ਦੇਖੀ।
ਪਹਿਲਾ ਸਵਰਗ ਅਤੇ ਪਹਿਲੀ ਧਰਤੀ ਅਲੋਪ ਹੋ ਗਏ
ਸਨ। ਹੁਣ ਉੱਥੇ ਕੋਈ ਸਮੁੰਦਰ ਨਹੀਂ ਸੀ। 2ਮੈਂ ਸਵਰਗ ਤੋਂ
ਪਰਮੇਸ਼ੁਰ ਵੱਲੋਂ ਨਿਕਲ ਕੇ ਥੱਲੇ ਆ ਰਹੇ ਪਵਿੱਤਰ ਸ਼ਹਿਰ ਨੂੰ ਵੀ
ਦੇਖਿਆ। ਇਹ ਪਵਿੱਤਰ ਸ਼ਹਿਰ ਨਵਾਂ ਯਰੂਸ਼ਲਮ ਹੈ। ਇਸ ਨੂੰ
ਵਰ ਲਈ ਵਹੁਟੀ ਦੀ ਤਰ੍ਹਾਂ ਸਜਾਇਆ ਗਿਆ ਸੀ। 3ਮੈਂ ਤਖਤ
ਵੱਲੋਂ ਆਉਂਦੀ ਇੱਕ ਉੱਚੀ ਅਵਾਜ਼ ਸੁਣੀ। ਅਵਾਜ਼ ਨੇ ਆਖਿਆ,
"ਹੁਣ ਪਰਮੇਸ਼ੁਰ ਦਾ ਘਰ ਲੋਕਾਂ ਦੇ ਨਾਲ ਹੈ। ਉਹ ਉਨ੍ਹਾਂ ਦੇ
ਨਾਲ ਹੋਵੇਗਾ। ਉਹ ਉਸ ਦੇ ਲੋਕ ਹੋਣਗੇ।ਪਰਮੇਸ਼ੁਰ ਖੁਦ ਉਨ੍ਹਾਂ
ਦੇ ਨਾਲ ਰਹੇਗਾ ਅਤੇ ਉਨ੍ਹਾਂ ਦਾ ਪਰਮੇਸ਼ੁਰ ਹੋਵੇਗਾ। 4ਪਰਮੇਸ਼ੁਰ
ਉਨ੍ਹਾਂ ਦੀਆਂ ਅੱਖਾਂ ਵਿੱਚਲਾ ਹਰ ਅੱਥਰੂ ਪੂੰਝ ਦੇਵੇਗਾ।ਹੁਣ ਕਦੀ
ਵੀ ਮੌਤ, ਉਦਾਸੀ, ਰੋਣਾ ਜਾਂ ਦੁੱਖ ਦਰਦ ਨਹੀਂ ਹੋਵੇਗਾ।ਸਾਰੇ
ਪੁਰਾਣੇ ਰਾਹ ਗੁਜ਼ਰ ਗਏ ਹਨ।"

5ਜਿਹੜਾ ਤਖਤ ਉੱਤੇ ਬੈਠਾ ਸੀ ਉਸ ਨੇ ਆਖਿਆ, "ਦੇਖੋ! ਮੈਂ
ਹਰ ਚੀਜ਼ ਨਵੀਂ ਬਣਾ ਰਿਹਾ!" ਫ਼ੇਰ ਉਸ ਨੇ ਆਖਿਆ, "ਇਸ ਨੂੰ
ਲਿਖੋ ਕਿਉਂ ਕਿ ਇਹ ਸ਼ਬਦ ਸੱਚੇ ਹਨ ਅਤੇ ਇਨ੍ਹਾਂ ਉੱਪਰ ਭਰੋਸਾ
ਕੀਤਾ ਜਾ ਸਕਦਾ ਹੈ।"

6ਜਿਹੜਾ ਤਖਤ ਉੱਤੇ ਬੈਠਾ ਸੀ ਉਸ ਨੇ ਮੈਨੂੰ ਆਖਿਆ, "ਇਹ
ਖਤਮ ਹੋ ਚੁੱਕਿਆ ਹੈ। ਮੈਂ ਹੀ ਅਲਫ਼ਾ ਤੇ ਓਮੇਗਾ ਹਾਂ। ਮੈਂ ਹੀ
ਮੁੱਢ ਅਤੇ ਅੰਤ ਹਾਂ। ਮੈਂ ਉਨ੍ਹਾਂ ਸਾਰਿਆਂ ਨੂੰ ਮੁਫ਼ਤ ਹੀ ਜੀਵਨ ਦੇ
ਪਾਣੀ ਦੇ ਝਰਨੇ ਤੋਂ ਪਾਣੀ ਦਿਆਂਗਾ ਜਿਹੜੇ ਪਿਆਸੇ ਹਨ।
7ਜਿਹੜਾ ਵੀ ਵਿਅਕਤੀ ਜਿੱਤ ਪ੍ਰਾਪਤ ਕਰਦਾ ਹੈ ਉਹ ਇਸ ਸਭ
ਕੁਝ ਨੂੰ ਪ੍ਰਾਪਤ ਕਰੇਗਾ।ਅਤੇ ਮੈਂ ਉਸ ਦਾ ਪਰਮੇਸ਼ੁਰ ਹੋਵਾਂਗਾ
ਅਤੇ ਉਹ ਮੇਰਾ ਪੁੱਤਰ ਹੋਵੇਗਾ। 8ਪਰ ਉਹ ਲੋਕ ਜਿਹੜੇ ਕਾਇਰ
ਹਨ, ਉਹ ਲੋਕ ਜਿਹੜੇ ਆਸਥਾ ਤੋਂ ਮੁਨਕਰ ਹਨ, ਉਹ ਲੋਕ
ਜਿਹੜੇ ਭਿਆਨਕ ਗੱਲਾਂ ਕਰਦੇ ਹਨ, ਉਹ ਲੋਕ ਜਿਹੜੇ ਕਤਲ
ਕਰਦੇ ਹਨ, ਉਹੋ ਕਿ ਜਿਹੜੇ ਜਿਨਸੀ ਪਾਪ ਕਰਦੇ ਹਨ, ਉਹ
ਲੋਕ ਜਿਹੜੇ ਕਾਲਾ ਜਾਦੂ ਕਰਦੇ ਹਨ, ਉਹ ਲੋਕ ਜਿਹੜੇ ਮੂਰਤੀ
ਉਪਾਸਨਾ ਕਰਦੇ ਹਨ, ਅਤੇ ਉਹ ਲੋਕ ਜਿਹੜੇ ਝੂਠ ਬੋਲਦੇ ਹਨ
ਉਨ੍ਹਾਂ ਸਾਰੇ ਲੋਕਾਂ ਦੀ ਥਾਂ ਬਦਲੀ ਹੋਈ ਗੰਧਕ ਦੀ ਝੀਲ ਵਿੱਚ
ਹੋਵੇਗੀ। ਇਹੀ ਹੈ ਦੂਸਰੀ ਮੌਤ।"

9ਉਨ੍ਹਾਂ ਸੱਤਾਂ ਦੂਤਾਂ ਵਿੱਚੋਂ ਇੱਕ ਮੇਰੇ ਕੋਲ ਆਇਆ। ਜਿਸ
ਕੋਲ ਆਖਰੀ ਸੱਤ ਮੁਸ਼ਕਿਲਾਂ ਨਾਲ ਭਰੇ ਸੱਤ ਕਟੋਰੇ ਸਨ। ਦੂਤ
ਨੇ ਆਖਿਆ, "ਮੇਰੇ ਨਾਲ ਆ ਮੈਂ ਤੁਹਾਨੂੰ ਲੇਲੇ ਦੀ ਪਤਨੀ, ਲਾੜੀ
ਦਿਖਾਵਾਂਗਾ।" 10ਦੂਤ ਮੈਨੂੰ ਆਤਮਾ ਨਾਲ਼ ਚੁੱਕ ਕੇ ਇੱਕ ਬਹੁਤ
ਵੱਡੇ ਤੇ ਉੱਚੇ ਪਹਾੜ ਉੱਤੇ ਲੈ ਗਿਆ।ਦੂਤ ਨੇ ਮੈਨੂੰ ਯਰੂਸ਼ਲਮ
ਦਾ ਪਵਿੱਤਰ ਸ਼ਹਿਰ ਦਿਖਾਇਆ। ਇਹ ਸ਼ਹਿਰ ਪਰਮੇਸ਼ੁਰ ਵੱਲੋਂ
ਸਵਰਗ ਤੋਂ ਬਾਹਰ ਆ ਰਿਹਾ ਸੀ। 11ਇਹ ਸ਼ਹਿਰ ਪਰਮੇਸ਼ੁਰ
ਦੀ ਮਹਿਮਾ ਨਾਲ ਚਮਕ ਰਿਹਾ ਸੀ। ਇਹ ਕਿਸੇ ਬਹੁਤ ਹੀ ਕੀਮਤੀ
ਜਵਾਹਰ ਵਾਂਙ, ਇੱਕ ਪੁਰਖਤ ਪੱਥਰ ਵਾਂਙੂ ਚਮਕ ਰਿਹਾ ਸੀ।
ਇਹ ਬਲੌਰ ਵਰਗਾ ਸਾਫ ਸੀ। 12ਉਸ ਸ਼ਹਿਰ ਦੇ ਗਿਰਦ ਬਹੁਤ
ਉੱਚੀ ਕੰਧ ਸੀ ਜਿਸ ਦੇ ਬਾਰ੍ਹਾਂ ਦਰਵਾਜ਼ੇ ਸਨ। ਇਨ੍ਹਾਂ ਦਰਵਾਜ਼ਿਆਂ
ਉੱਪਰ ਬਾਰ੍ਹਾਂ ਦੂਤ ਖਲੋਤੇ ਸਨ। ਦਰਵਾਜ਼ਿਆਂ ਉੱਤੇ ਇਸਰਾਏਲ
ਦੇ ਹਰ ਵੰਸ਼ ਦੇ ਮੁਖੀ ਦੇ ਨਾਂ ਲਿਖੇ ਹੋਏ ਸਨ। 13ਤਿੰਨ ਦਰਵਾਜ਼ੇ
ਪੂਰਬ ਵੱਲ ਸਨ, ਤਿੰਨ ਬੂਹੇ ਉੱਤਰ ਵੱਲ, ਤਿੰਨ ਦਰਵਾਜ਼ੇ ਦੱਖਣ
ਵੱਲ ਅਤੇ ਤਿੰਨ ਦਰਵਾਜ਼ੇ ਪੱਛਮ ਵੱਲ ਸਨ। 14ਸ਼ਹਿਰ ਦੀਆਂ
ਕੰਧਾਂ ਬਾਰ੍ਹਾਂ ਨੀਂਹ ਪੱਥਰਾਂ ਉੱਤੇ ਉਸਾਰੀਆਂ ਗਈਆਂ ਸਨ। ਪੱਥਰਾਂ
ਉੱਤੇ ਲੇਲੇ ਦੇ ਬਾਰਾਂ ਰਸੂਲਾਂ ਦੇ ਨਾਮ ਲਿਖੇ ਹੋਏ ਸਨ।

15ਜਿਹੜਾ ਦੂਤ ਮੇਰੇ ਨਾਲ ਗੱਲ ਕਰ ਰਿਹਾ ਸੀ ਉਸ ਦੇ ਕੋਲ
ਇੱਕ ਸੋਨੇ ਦਾ ਪੈਮਾਨਾ ਸੀ।ਦੂਤ ਕੋਲ ਇਹ ਪੈਮਾਨਾ ਇਸਦੇ
ਸ਼ਹਿਰ, ਇਸ ਦੇ ਦਰਵਾਜ਼ਿਆਂ ਅਤੇ ਇਸ ਦੀ ਕੰਧ ਨੂੰ ਨਾਪਣ
ਲਈ ਸੀ। 16ਸ਼ਹਿਰ ਦੀ ਉਸਾਰੀ ਵਰਗਾਕਾਰ ਰੂਪ ਵਿੱਚ ਹੋਈ
ਸੀ।ਇਸ ਦੀ ਲੰਬਾਈ ਚੌੜਾਈ ਦੇ ਬਰਾਬਰ ਸੀ। ਦੂਤ ਨੇ ਸ਼ਹਿਰ
ਨੂੰ ਪੈਮਾਨੇ ਨਾਲ਼ ਨਾਪਿਆ। ਸ਼ਹਿਰ ਦੀ ਲੰਬਾਈ ਬਾਰ੍ਹਾਂ ਹਜ਼ਾਰ
ਸਟੇਡੀਆ* ਸੀ, ਚੌੜਾਈ ਬਾਰ੍ਹਾਂ ਹਜ਼ਾਰ ਸਟੇਡੀਆ ਸੀ ਅਤੇ
ਉਚਾਈ ਬਾਰ੍ਹਾਂ ਹਜ਼ਾਰ ਸਟੇਡੀਆ ਸੀ। 17ਦੂਤ ਨੇ ਕੰਧ ਨੂੰ ਵੀ
ਨਾਪਿਆ ਇਹ 144 ਹੱਥ ਉੱਚੀ ਸੀ। ਦੂਤ ਵੀ ਉਹੀ ਨਾਪ ਤੋਲ
ਵਰਤ ਰਿਹਾ ਸੀ ਜੋ ਲੋਕ ਵਰਤਦੇ ਹਨ। 18ਕੰਧ ਜੈਸਪਰ ਦੀ
ਬਣੀ ਹੋਈ ਸੀ। ਸ਼ਹਿਰ ਸ਼ੁਧ ਸ਼ੀਸ਼ੇ ਵਰਗੇ ਸੋਨੇ ਦਾ ਬਣਿਆ
ਹੋਇਆ ਸੀ ਸ਼ੀਸ਼ੇ ਵਰਗੇ ਸ਼ੁਧ ਸੋਨੇ ਦਾ। 19ਸ਼ਹਿਰ ਦੀਆਂ ਕੰਧਾਂ
ਦੀ ਨੀਂਹ ਦੇ ਪੱਥਰ ਕਈ ਤਰ੍ਹਾਂ ਦੇ ਕੀਮਤੀ ਜਵਾਹਰਾਂ ਨਾਲ
ਸਜਾਏ ਹੋਏ ਸਨ। ਪਹਿਲਾ ਨੀਂਹ ਦਾ ਪੱਥਰ ਬਦਾਮੀ ਰੰਗ ਦਾ
ਸੀ। ਦੂਸਰਾ ਨੀਲਮ ਦਾ, ਤੀਸਰਾ ਦੁਧੀਆ ਅਕੀਕ ਦਾ, 20ਚੌਥਾ
ਪੰਨੇ ਦਾ, ਪੰਜਵਾਂ ਸੁਲੇਮਾਨੀ ਦਾ, ਛੇਵਾਂ ਲਾਲ ਅਕੀਕ ਦਾ, ਸੱਤਵਾਂ
ਜ਼ਬਰਜ਼ੱਦ ਦਾ, ਅੱਠਵਾਂ ਬੈਰੂਜ਼ ਦਾ, ਨੌਵਾਂ ਸੁਨਹਿਲੇ ਦਾ, ਦੱਸਵਾਂ
ਹਰੇ ਅਕੀਕ ਦਾ, ਗਿਆਰਵਾਂ ਜ਼ੁਰਕਨ ਦਾ, ਬਾਰ੍ਹਵਾਂ ਕਟਹਲੇ

---

**ਸਟੇਡੀਆ** ਇੱਕ ਸਟੇਡੀਆਂ ਲੱਗਭੱਗ ਦੋ ਸੌ ਗਜ਼ ਦੇ ਆਸ ਪਾਸ ਦੀ ਦੂਰੀ ਸੀ। ਇਹ ਰੋਮੀਆਂ ਦੇ ਇੱਕ ਮੀਲ ਦਾ ਅੱਠਵਾਂ ਹਿੱਸਾ ਸੀ।

ਦਾ। 21ਬਾਰ੍ਹਾਂ ਦਰਵਾਜ਼ੇ ਬਾਰ੍ਹਾਂ ਮੋਤੀ ਸਨ। ਹਰ ਦਰਵਾਜ਼ਾ ਇੱਕ
ਮੋਤੀ ਤੋਂ ਬਣਿਆ ਹੋਇਆ ਸੀ। ਸ਼ਹਿਰ ਦੀ ਗਲੀ ਸ਼ੁਧ ਸੋਨੇ ਦੀ
ਬਣੀ ਹੋਈ ਸੀ। ਸੋਨਾ ਬਲੌਰ ਵਰਗਾ ਸਾਫ ਸੀ।

22ਮੈਂ ਸ਼ਹਿਰ ਵਿੱਚ ਕੋਈ ਮੰਦਰ ਨਹੀਂ ਦੇਖਿਆ। ਪ੍ਰਭੂ ਪਰਮੇਸ਼ੁਰ
ਸਰਬ-ਸ਼ਕਤੀਮਾਨ ਅਤੇ ਲੇਲਾ (ਯਿਸੂ) ਹੀ ਸ਼ਹਿਰ ਦੇ ਮੰਦਰ
ਹਨ। 23ਸ਼ਹਿਰ ਨੂੰ ਸੂਰਜ ਜਾਂ ਚੰਨ ਦੀ ਚਮਕ ਦੀ ਲੋੜ ਨਹੀਂ
ਸੀ। ਪਰਮੇਸ਼ੁਰ ਦੀ ਸ਼ਾਨ ਹੀ ਸ਼ਹਿਰ ਨੂੰ ਰੌਸ਼ਨੀ ਪ੍ਰਦਾਨ ਕਰਦੀ
ਹੈ। ਲੇਲਾ (ਯਿਸੂ) ਸ਼ਹਿਰ ਦਾ ਦੀਪਕ ਹੈ। 24ਦੁਨੀਆ ਦੀਆਂ
ਕੌਮਾਂ ਲੇਲੇ ਦੁਆਰਾ ਦਿੱਤੀ ਹੋਈ ਰੌਸ਼ਨੀ ਦੁਆਰਾ ਫਿਰਨ ਤੁਰਨਗੇ।
ਧਰਤੀ ਦੇ ਰਾਜੇ ਸ਼ਹਿਰ ਵਿੱਚ ਆਪਣੀ ਮਹਿਮਾ ਲੈ ਕੇ ਆਉਣਗੇ।
25ਸ਼ਹਿਰ ਦੇ ਦਰਵਾਜ਼ੇ ਕਿਸੇ ਵੀ ਦਿਨ ਬੰਦ ਨਹੀਂ ਕੀਤੇ ਜਾਣਗੇ
ਕਿਉਂ ਕਿ ਉੱਥੇ ਰਾਤ ਹੈ ਹੀ ਨਹੀਂ। 26ਕੌਮਾਂ ਦੀ ਮਹਾਨਤਾ ਅਤੇ
ਦੌਲਤ ਸ਼ਹਿਰ ਵਿੱਚ ਲਿਆਂਦੀ ਜਾਵੇਗੀ। 27ਕੋਈ ਵੀ ਨਾਪਾਕ
ਚੀਜ਼ ਕਦੇ ਸ਼ਹਿਰ ਵਿੱਚ ਦਾਖਲ ਨਹੀਂ ਹੋਵੇਗੀ।ਕੋਈ ਵੀ ਵਿਅਕਤੀ
ਜਿਹੜਾ ਸ਼ਰਮਿੰਦਗੀ ਭਰੀਆਂ ਗੱਲਾਂ ਕਰਦਾ ਹੈ ਜਾਂ ਝੂਠ ਬੋਲਦਾ
ਹੈ ਕਦੇ ਸ਼ਹਿਰ ਵਿੱਚ ਦਾਖਲ ਨਹੀਂ ਹੋਵੇਗਾ।ਸਿਰਫ ਉਹੀ ਲੋਕ
ਸ਼ਹਿਰ ਵਿੱਚ ਦਾਖਲ ਹੋਣਗੇ ਜਿਨ੍ਹਾਂ ਦੇ ਨਾਮ ਲੇਲੇ ਦੀ ਜੀਵਨ
ਦੀ ਪੁਸਤਕ ਵਿੱਚ ਲਿਖੇ ਹੋਏ ਸਨ।

22 ਫ਼ੇਰ ਮੈਨੂੰ ਦੂਤ ਨੇ ਜੀਵਨ ਦੇ ਜਲ ਦਾ ਦਰਿਆ
ਵਿਖਾਇਆ। ਨਦੀ ਬਲੌਰ ਵਾਂਙ ਚਮਕ ਰਹੀ ਸੀ।
ਇਹ ਨਦੀ ਪਰਮੇਸ਼ੁਰ ਦੇ ਅਤੇ ਲੇਲੇ ਦੇ ਤਖਤ ਤੋਂ ਵਗਦੀ ਸੀ।
2ਇਹ ਸ਼ਹਿਰ ਦੀ ਗਲੀ ਦੇ ਵਿਚਕਾਰ ਵਗਦੀ ਹੈ। ਨਦੀ ਦੇ
ਦੋਹਾਂ ਕੰਢਿਆ ਉੱਪਰ ਜੀਵਨ ਦਾ ਰੁੱਖ ਸੀ। ਜੀਵਨ ਦਾ ਰੁੱਖ
ਸਾਲ ਵਿੱਚ ਬਾਰ੍ਹਾਂ ਵਾਰੀਂ ਫਲ ਦਿੰਦਾ ਹੈ। ਇਹ ਹਰ ਮਹੀਨੇ ਫਲ
ਦਿੰਦਾ ਹੈ। ਰੁੱਖ ਦੇ ਪੱਤਿਆਂ ਦੀ ਵਰਤੋਂ ਸਾਰੀਆਂ ਕੌਮਾਂ ਦੇ ਲੋਕਾਂ
ਨੂੰ ਚੰਗਾ ਕਰਨ ਲਈ ਕੀਤੀ ਜਾਂਦੀ ਹੈ। 3ਪਰਮੇਸ਼ੁਰ ਲਈ ਇਸ
ਸ਼ਹਿਰ ਦੇ ਲੋਕਾਂ ਨੂੰ ਕੋਸਣਾ ਹੋਰ ਵਧੇਰੇ ਜ਼ਰੂਰੀ ਨਹੀਂ ਹੋਵੇਗਾ।
ਪਰਮੇਸ਼ੁਰ ਅਤੇ ਲੇਲੇ ਦਾ ਤਖਤ ਸ਼ਹਿਰ ਵਿੱਚ ਹੋਵੇਗਾ। ਪਰਮੇਸ਼ੁਰ
ਦੇ ਸੇਵਕ ਉਸ ਦੀ ਉਪਾਸਨਾ ਕਰਨਗੇ।

4ਉਹ ਉਸ ਦਾ ਦੀਦਾਰ ਕਰਨਗੇ। ਪਰਮੇਸ਼ੁਰ ਦਾ ਨਾਮ ਉਨ੍ਹਾਂ
ਦੇ ਮੱਥਿਆਂ ਤੇ ਲਿਖਿਆ ਹੋਵੇਗਾ। 5ਉੱਥੇ ਕਦੇ ਵੀ ਫ਼ੇਰ ਰਾਤ
ਨਹੀਂ ਪਵੇਗੀ। ਲੋਕਾਂ ਨੂੰ ਕਿਸੇ ਦੀਵੇ ਦੀ ਰੌਸ਼ਨੀ ਜਾਂ ਸੂਰਜ ਦੀ
ਰੌਸ਼ਨੀ ਦੀ ਲੋੜ ਨਹੀਂ ਪਵੇਗੀ। ਪ੍ਰਭੂ ਪਰਮੇਸ਼ੁਰ ਉਨ੍ਹਾਂ ਨੂੰ ਰੌਸ਼ਨੀ
ਦੇਵੇਗਾ। ਅਤੇ ਉਹ ਰਾਜਿਆਂ ਵਾਂਗ ਸਦਾ ਰਾਜ ਕਰਨਗੇ।

6ਦੂਤ ਨੇ ਮੈਨੂੰ ਆਖਿਆ, “ਇਹ ਸ਼ਬਦ ਸੱਚੇ ਹਨ ਅਤੇ ਵਿਸ਼ਵਾਸ
ਕਰਨ ਯੋਗ ਹਨ। ਪ੍ਰਭੂ ਆਤਮਿਆਂ ਅਤੇ ਨਬੀਆਂ ਦਾ ਪਰਮੇਸ਼ੁਰ
ਹੈ। ਪਰਮੇਸ਼ੁਰ ਨੇ ਆਪਣਾ ਦੂਤ ਆਪਣੇ ਲੋਕਾਂ ਨੂੰ ਉਹ ਘਟਨਾਵਾਂ
ਦਰਸਾਉਣ ਲਈ ਭੇਜਿਆ ਹੈ ਜਿਹੜੀਆਂ ਛੇਤੀ ਹੀ ਵਾਪਰਨੀਆਂ
ਚਾਹੀਦੀਆਂ ਹਨ।”

7“ਧਿਆਨ ਨਾਲ਼ ਸੁਣੋ ਮੈਂ ਛੇਤੀ ਹੀ ਆ ਰਿਹਾ ਹਾਂ। ਜਿਹੜਾ
ਵਿਅਕਤੀ ਇਸ ਪੁਸਤਕ ਦੇ ਸੰਦੇਸ਼ ਦੇ ਬਚਨਾਂ ਦੀ ਪਾਲਣਾ
ਕਰਦਾ ਹੈ ਉਹ ਖੁਸ਼ ਹੋਵੇਗਾ।”

8ਮੈਂ ਯੂਹੰਨਾ ਹਾਂ। ਮੈਂ ਹੀ ਸੀ ਜਿਸਨੇ ਇਹ ਗੱਲਾਂ ਸੁਣੀਆਂ ਤੇ
ਦੇਖੀਆਂ ਸਨ। ਇਹ ਗੱਲਾਂ ਸੁਨਣ ਅਤੇ ਦੇਖਣ ਤੋਂ ਬਾਅਦ, ਮੈਂ
ਉਸ ਦੂਤ ਦੇ ਚਰਣਾਂ ਉੱਤੇ ਸ਼ੀਸ਼ ਨਿਵਾਇਆ ਜਿਸ ਨੇ ਉਸਦੀ
ਉਪਾਸਨਾ ਕਰਾਉਣ ਲਈ ਮੈਨੂੰ ਇਹ ਸਭ ਗੱਲਾਂ ਦਰਸਾਈਆਂ।
9ਪਰ ਦੂਤ ਨੇ ਮੈਨੂੰ ਆਖਿਆ, “ਮੇਰੀ ਉਪਾਸਨਾ ਨਾ ਕਰੋ! ਮੈਂ ਵੀ
ਤੁਹਾਡੇ ਅਤੇ ਤੁਹਾਡੇ ਨਬੀਆਂ ਭਰਾਵਾਂ ਵਰਗਾ ਹੀ ਹਾਂ। ਮੈਂ ਵੀ
ਹੋਰ ਸਾਰਿਆਂ, ਵਰਗਾ ਇੱਕ ਸੇਵਕ ਹਾਂ ਜਿਹੜੇ ਇਸ ਵਿੱਚ ਲਿਖੇ
ਬਚਨਾਂ ਦਾ ਅਨੁਸਰਣ ਕਰਦੇ ਹਨ। ਤੁਹਾਨੂੰ ਪਰਮੇਸ਼ੁਰ ਦੀ
ਉਪਾਸਨਾ ਕਰਨੀ ਚਾਹੀਦੀ ਹੈ।”

10ਫਿਰ ਦੂਤ ਨੇ ਮੈਨੂੰ ਕਿਹਾ, “ਇਸ ਪੁਸਤਕ ਦੇ ਅਗੰਮ ਵਾਕ
ਦੇ ਬਚਨਾਂ ਨੂੰ ਗੁਪਤ ਨਾ ਰੱਖ। ਇਨ੍ਹਾਂ ਗੱਲਾਂ ਦੇ ਵਾਪਰਨ ਦਾ
ਸਮਾਂ ਬਹੁਤ ਨੇੜੇ ਹੈ। 11ਜਿਹੜਾ ਵਿਅਕਤੀ ਬੁਰਾ ਕਰਦਾ ਹੈ,
ਉਸ ਨੂੰ ਬੁਰਾ ਕਰੀ ਜਾਣ ਦਿਓ। ਜਿਹੜਾ ਵਿਅਕਤੀ ਗੰਦਾ ਹੈ,
ਉਸ ਨੂੰ ਹੋਰ ਵੀ ਗੰਦਾ ਹੁੰਦਾ ਜਾਣ ਦਿਓ। ਜਿਹੜਾ ਵਿਅਕਤੀ
ਉਹੀ ਕਰਦਾ ਹੈ ਜੋ ਧਰਮੀ ਹੈ, ਉਸ ਨੂੰ ਉਹੀ ਕਰੀ ਜਾਣ ਦਿਓ
ਜੋ ਧਰਮੀ ਹੈ। ਜਿਹੜਾ ਪਵਿੱਤਰ ਹੈ ਉਸ ਨੂੰ ਪਵਿੱਤਰ ਬਣਿਆ
ਰਹਿਣ ਦਿਓ।” 12ਸੁਣੋ! ਮੈਂ ਬਹੁਤ ਛੇਤੀ ਆ ਰਿਹਾ ਹਾਂ। ਮੈਂ
ਆਪਣੇ ਨਾਲ ਇਨਾਮ ਲਿਆਵਾਂਗਾ। ਮੈਂ ਹਰੇਕ ਵਿਅਕਤੀ ਨੂੰ
ਉਸ ਦੇ ਕੀਤੇ ਦਾ ਫਲ ਦੇਵਾਂਗਾ। 13ਮੈਂ ਅਲਫਾ ਤੇ ਓਮੇਗਾ ਹਾਂ,
ਪਹਿਲਾ ਤੇ ਆਖਰੀ, ਆਦਿ ਤੇ ਅੰਤ।

14 “ਉਹ ਲੋਕ ਜਿਨ੍ਹਾਂ ਨੇ ਆਪਣੇ ਚੋਲੇ ਧੋਤੇ ਹਨ, ਸੁਭਾਗੇ
ਹੋਣਗੇ। ਉਨ੍ਹਾਂ ਨੂੰ ਜੀਵਨ ਦੇ ਰੁੱਖ ਦਾ ਫਲ ਖਾਣ ਦਾ ਇਖਤਿਆਰ
ਹੋਵੇਗਾ। ਉਹ ਬੂਹਿਆਂ ਰਾਹੀਂ ਸ਼ਹਿਰ ਵਿੱਚ ਦਾਖਿਲ ਹੋਣਗੇ।
15ਸ਼ਹਿਰ ਤੋਂ ਬਾਹਰ, ਉੱਥੇ ਕੁੱਤੇ ਹਨ, ਉਹ ਜੋ ਜਾਦੂ ਕਰਦੇ ਹਨ,
ਜਿਨਸੀ ਪਾਪ ਕਰਦੇ ਹਨ, ਜਿਹੜੇ ਕਤਲ ਕਰਦੇ ਹਨ, ਜਿਹੜੇ
ਮੂਰਤੀਆਂ ਦੀ ਉਪਾਸਨਾ ਕਰਦੇ ਹਨ ਅਤੇ ਉਹ ਜਿਹੜੇ ਝੂਠ ਨੂੰ
ਪਿਆਰ ਕਰਦੇ ਹਨ ਅਤੇ ਝੂਠ ਬੋਲਦੇ ਹਨ।

16“ਮੈਂ, ਯਿਸੂ ਨੇ ਕਲੀਸਿਯਾ ਨੂੰ ਇਹ ਗੱਲਾਂ ਦੱਸਣ ਲਈ
ਆਪਣੇ ਦੂਤ ਭੇਜਦਾ ਹਾਂ। ਮੈਂ ਦਾਊਦ ਦੇ ਪਰਿਵਾਰ ਦੀ ਉਲਾਦ
ਹਾਂ। ਮੈਂ ਸਵੇਰ ਦਾ ਚਮਕਦਾ ਸਿਤਾਰਾ ਹਾਂ।” 17ਆਤਮਾ ਅਤੇ
ਲਾੜੀ ਆਖਦੇ ਹਨ, “ਆਓ!” ਅਤੇ ਸ੍ਰੋਤਿਆਂ ਨੂੰ ਆਖਣਾ ਚਾਹੀਦਾ,
“ਆਓ!” ਜੇਕਰ ਕੋਈ ਪਿਆਸਾ ਹੈ, ਉਸ ਨੂੰ ਆਉਣ ਦਿਓ ਅਤੇ
ਜੇਕਰ ਉਹ ਚਾਹੁੰਦਾ ਤਾਂ ਜੀਵਨ ਦਾ ਪਾਣੀ ਮੁਫ਼ਤ ਇੱਕ ਸੁਗਾਤ
ਵਜੋਂ ਪੀਣ ਦਿਉ।

18ਹੁਣ ਮੈਂ ਉਨ੍ਹਾਂ ਸਭ ਨੂੰ ਚਿਤਾਵਨੀ ਦਿੰਦਾ ਹਾਂ ਜਿਹੜੇ ਇਸ
ਪੁਸਤਕ ਦੀ ਅਗੰਮ ਵਾਕ ਦੇ ਸ਼ਬਦਾਂ ਨੂੰ ਸੁਣਦੇ ਹਨ। ਜੇਕਰ
ਕੋਈ ਇਨ੍ਹਾਂ ਸ਼ਬਦਾਂ ਵਿੱਚ ਕੁਝ ਜੋੜਦਾ ਹੈ, ਪਰਮੇਸ਼ੁਰ ਉਸ ਉੱਤੇ
ਉਹ ਮੁਸੀਬਤਾਂ ਲਿਆਵੇਗਾ ਜਿਨ੍ਹਾਂ ਬਾਰੇ ਇਸ ਪੁਸਤਕ ਵਿੱਚ
ਲਿਖਿਆ ਹੋਇਆ। 19ਅਤੇ ਜੇਕਰ ਕੋਈ ਵੀ ਅਗੰਮ ਵਾਕ ਦੀ
ਇਸ ਪੁਸਰਕ ਵਿੱਚੋਂ ਸ਼ਬਦਾਂ ਨੂੰ ਕੱਢਦਾ ਹੈ, ਪਰਮੇਸ਼ੁਰ ਜੀਵਨ ਦੇ
ਰੁੱਖ ਵਿੱਚੋਂ ਉਸ ਦਾ ਹਿੱਸਾ ਅਤੇ ਪਵਿੱਤਰ ਸ਼ਹਿਰ ਵਿੱਚੋਂ ਉਸ ਦੀ
ਥਾਂ ਲੈ ਲਵੇਗਾ। ਜਿਸ ਬਾਰੇ ਇਸ ਪੁਸਤਕ ਵਿੱਚ ਲਿਖਿਆ ਹੈ।

20ਯਿਸੂ ਹੀ ਹੈ ਜਿਹੜਾ ਆਖਦਾ ਹੈ ਕਿ ਇਹ ਸਾਰੀਆਂ ਗੱਲਾਂ
ਸੱਚ ਹਨ। ਹੁਣ ਉਹ ਆਖਦਾ ਹੈ, “ਤਾਂ, ਮੈਂ ਛੇਤੀ ਆ ਰਿਹਾ
ਹਾਂ।” ਆਮੀਨ, ਆਓ ਪ੍ਰਭੂ ਯਿਸੂ!

21ਪ੍ਰਭੂ ਯਿਸੂ ਦੀ ਮਿਹਰ ਸਭਨਾਂ ਤੇ ਹੋਵੇ।

# License Agreement for Bible Texts

***World Bible Translation Center***
***Last Updated: September 21, 2006***



**These Scriptures:**

- Are copyrighted by World Bible Translation Center.
- Are not public domain.
- May not be altered or modified in any form.
- May not be sold or offered for sale in any form.
- May not be used for commercial purposes (including, but not limited to, use in advertising or Web banners used for the purpose of selling online add space).
- May be distributed without modification in electronic form for non-commercial use. However, they may not be hosted on any kind of server (including a Web or ftp server) without written permission. A copy of this license (without modification) must also be included.
- May be quoted for any purpose, up to 1,000 verses, without written permission. However, the extent of quotation must not comprise a complete book nor should it amount to more than 50% of the work in which it is quoted. A copyright notice must appear on the title or copyright page using this pattern: "Taken from the HOLY BIBLE: EASY-TO-READ VERSION™ © 2006 by World Bible Translation Center, Inc. and used by permission." If the text quoted is from one of WBTC's non-English versions, the printed title of the actual text quoted will be substituted for "HOLY BIBLE: EASY-TO-READ VERSION™." The copyright notice must appear in English or be translated into another language. When quotations from WBTC's text are used in non-saleable media, such as church bulletins, orders of service, posters, transparencies or similar media, a complete copyright notice is not required, but the initials of the version (such as "ERV" for the Easy-to-Read Version™ in English) must appear at the end of each quotation.

Any use of these Scriptures other than those listed above is prohibited. For additional rights and permission for usage, such as the use of WBTC's text on a Web site, or for clarification of any of the above, please contact World Bible Translation Center in writing or by email at distribution@wbtc.com.

World Bible Translation Center
P.O. Box 820648
Fort Worth, Texas 76182, USA
Telephone: 1-817-595-1664
Toll-Free in US: 1-888-54-BIBLE
E-mail: info@wbtc.com

**WBTC's web site –** World Bible Translation Center's web site: http://www.wbtc.org

**Order online –** To order a copy of our texts online, go to: http://www.wbtc.org

**Current license agreement –** *This license is subject to change without notice. The current license can be found at:* http://www.wbtc.org/downloads/biblelicense.htm

**Trouble viewing this file –** If the text in this document does not display correctly, use Adobe Acrobat Reader 5.0 or higher. Download Adobe Acrobat Reader from:
http://www.adobe.com/products/acrobat/readstep2.html

**Viewing Chinese or Korean PDFs –** To view the Chinese or Korean PDFs, it may be necessary to download the Chinese Simplified or Korean font pack from Adobe. Download the font packs from:
http://www.adobe.com/products/acrobat/acrrasianfontpack.html